# ਸਿੱਖ ਪੰਥ ਵਿਸ਼ਵਕੋਸ਼

## ਭਾਗ ਦੂਜਾ

*(ਜਿ — ਵ)*

ਡਾ. ਰਤਨ ਸਿੰਘ ਜੱਗੀ

ਗੁਰ ਰਤਨ ਪਬਲਿਸ਼ਰਜ਼
ਪਟਿਆਲਾ

# SIKH PANTH VISHAVKOSH *(Punjabi)*

*(Encyclopaedia of Sikh Panth)*

PART—II

*by*
*DR. RATTAN SINGH JAGGI*
M.A. (Pbi. & Hindi), J.D., Ph.D., D.Litt.
Punjabi Sahit Shiromani
*4193, Urban Estate, Phase-II, Patiala-147002*

*Assisted by*
Dr. Gursharan Kaur Jaggi
M.A. (Pbi. & Hindi), Ph.D., D.Litt.
Principal, Govt. College for Girls, Patiala

2005
Copies : 600
Price : Rs. 750/-

Published by Gur Rattan Publishers, 4193, Urban Estate-II, Patiala &
Printed at Ashim Print Line, Delhi.

**ਜਿੰਦ ਕੌਰ, ਮਹਾਰਾਣੀ** (1817-1863 ਈ.): ਮਹਾਰਾਜਾ ਰਣਜੀਤ ਸਿੰਘ ਦੀ ਸਭ ਤੋਂ ਛੋਟੀ ਪਤਨੀ ਅਤੇ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਮਹਾਰਾਣੀ ਜਿੰਦ ਕੌਰ (ਨਾਮਾਂਤਰ ਜਿੰਦਾਂ, ਰਾਜੇਂਦ੍ਰ ਮਤਿ) ਦਾ ਜਨਮ ਸ. ਮੰਨਾ ਸਿੰਘ ਔਲਖ ਜੱਟ ਦੇ ਘਰ ਪੱਛਮੀ ਪੰਜਾਬ ਦੇ ਜ਼ਿਲ੍ਹਾ ਗੁਜਰਾਂਵਾਲੇ ਦੇ ਪਿੰਡ ਚਾੜ ਵਿਚ ਸੰਨ 1817 ਈ. ਵਿਚ ਹੋਇਆ। ਸ. ਮੰਨਾ ਸਿੰਘ ਲਾਹੌਰ ਦਰਬਾਰ ਵਿਚ ਇਕ ਸਾਧਾਰਣ ਜਿਹਾ ਅਹਿਲਕਾਰ ਸੀ। 4 ਸਤੰਬਰ 1838 ਈ. ਨੂੰ ਜਿੰਦ ਕੌਰ ਨੇ ਦਲੀਪ ਸਿੰਘ ਨੂੰ ਜਨਮ ਦਿੱਤਾ। ਮਹਾਰਾਜਾ ਸ਼ੇਰ ਸਿੰਘ ਅਤੇ ਕੰਵਰ ਪ੍ਰਤਾਪ ਸਿੰਘ ਦੇ ਕਤਲ ਹੋ ਜਾਣ ਤੋਂ ਬਾਦ 16 ਸਤੰਬਰ 1843 ਈ. ਨੂੰ ਪੰਜ ਸਾਲ ਦੀ ਉਮਰ ਵਿਚ ਦਲੀਪ ਸਿੰਘ ਨੂੰ ਮਹਾਰਾਜਾ ਘੋਸ਼ਿਤ ਕੀਤਾ ਗਿਆ ਅਤੇ ਮਹਾਰਾਣੀ ਜਿੰਦ ਕੌਰ ਉਸ ਦੀ ਸਰਪ੍ਰਸਤ ਬਣੀ ਅਤੇ ਹੀਰਾ ਸਿੰਘ ਡੋਗਰਾ ਵਜ਼ੀਰ ਬਣਾਇਆ ਗਿਆ। ਪਰ ਹੀਰਾ ਸਿੰਘ ਅਤੇ ਉਸ ਦਾ ਸਲਾਹਕਾਰ ਪੰਡਿਤ ਜੱਲਾ ਆਪ-ਹੁਦਰੀਆਂ ਕਰਨ ਲਗ ਗਏ ਅਤੇ ਮਹਾਰਾਣੀ ਨੂੰ ਵੀ ਬਦਤਮੀਜ਼ੀ ਨਾਲ ਪੇਸ਼ ਆਉਣ ਲਗੇ। ਇਕ ਵਾਰ ਹੀਰਾ ਸਿੰਘ ਨੇ ਰਾਣੀ ਜਿੰਦਾਂ ਨੂੰ ਜ਼ਹਿਰ ਦੇ ਕੇ ਮਰਵਾ ਦੇਣਾ ਚਾਹਿਆ। ਪਰ ਭੇਦ ਖੁਲ੍ਹਣ ਤੇ ਪੰਡਿਤ ਜੱਲੇ ਸਮੇਤ ਜੰਮੂ ਨੂੰ ਖਿਸਕ ਤੁਰਿਆ। ਲਾਹੌਰ ਦਰਬਾਰ ਦੀ ਫ਼ੌਜ ਨੇ ਉਨ੍ਹਾਂ 21 ਦਸੰਬਰ 1844 ਈ. ਨੂੰ ਰਸਤੇ ਵਿਚ ਹੀ ਮਾਰ ਮੁਕਾਇਆ। ਇਸ ਤੋਂ ਬਾਦ ਰਾਣੀ ਦੇ ਭਰਾ ਜਵਾਹਰ ਸਿੰਘ ਨੂੰ ਵਜ਼ੀਰ ਬਣਾਇਆ ਗਿਆ। ਰਾਣੀ ਜਿੰਦਾਂ ਨੇ ਪਰਦਾ ਤਿਆਗ ਕੇ ਰਾਜਸੀ ਅਧਿਕਾਰਾਂ ਦੀ ਵਰਤੋਂ ਸ਼ੁਰੂ ਕਰ ਦਿੱਤੀ। ਇਹ ਖ਼ੁਦ ਜਾ ਕੇ ਫ਼ੌਜ ਦਾ ਨਿਰੀਖਣ ਵੀ ਕਰਨ ਲਗੀ।

30 ਅਗਸਤ 1845 ਈ. ਨੂੰ ਰਾਤ ਵੇਲੇ ਕੰਵਰ ਪਿਸ਼ੌਰਾ ਸਿੰਘ ਨੂੰ ਕਤਲ ਕਰਵਾ ਦਿੱਤਾ ਗਿਆ। ਇਸ ਕਤਲ ਦਾ ਇਲਜ਼ਾਮ ਜਵਾਹਰ ਸਿੰਘ ਦੇ ਸਿਰ ਲਗਾਇਆ ਗਿਆ ਅਤੇ ਭੜਕੀ ਹੋਈ ਫ਼ੌਜ ਨੇ ਜਵਾਹਰ ਸਿੰਘ ਨੂੰ ਕਤਲ ਕਰ ਦਿੱਤਾ। ਨਵੰਬਰ 1845 ਈ. ਦੇ ਸ਼ੁਰੂ ਵਿਚ 'ਖ਼ਾਲਸਾ ਕੌਂਸਲ' ਦੀ ਪ੍ਰਵਾਨਗੀ ਨਾਲ ਮਿਸ਼ਰ ਲਾਲ ਸਿੰਘ ਨੂੰ ਵਜ਼ੀਰ ਬਣਾਇਆ ਗਿਆ। ਪਰ ਫ਼ੌਜ ਬਹੁਤ ਸਰਕਸ਼ ਹੋ ਗਈ। ਸ਼ਾਹ ਮੁਹੰਮਦ ਅਨੁਸਾਰ *ਸਿਰ ਫ਼ੌਜ ਦੇ ਰਿਹਾ ਨ ਕੋਈ ਕੁੰਡਾ, ਹੋਏ ਸ਼ੁਤਰ ਜਿਉਂ ਬਾਝ ਮੁਹਾਰ ਮੀਆ।* ਸ਼ਾਹ ਮੁਹੰਮਦ ਨੇ ਅੰਗ੍ਰੇਜ਼ਾਂ ਨਾਲ ਹੋਈ ਸਿੱਖਾਂ ਦੀ ਲੜਾਈ ਦਾ ਕਾਰਣ ਰਾਣੀ ਜਿੰਦਾਂ ਦਾ ਆਪਣੇ ਭਰਾ ਦੇ ਕਤਲ ਦੇ ਬਦਲੇ ਨਾਲ ਸੰਬੰਧਿਤ ਕੀਤਾ ਹੈ— *ਜੱਟੀ ਹੋਵਾਂ ਤੇ ਕਰਾਂ ਪੰਜਾਬ ਰੰਡੀ, ਸਾਰੇ ਦੇਸ ਦੇ ਵਿਚ ਚਾ ਤੁਰਨ ਵਾਰਾਂ। ਛੱਡਾਂ ਨਹੀਂ ਲਾਹੌਰ ਵਿਚ ਵੜਨ ਜੋਗੇ, ਸਣੇ ਵੱਡਿਆਂ ਅਫਸਰਾਂ ਜਮਾਦਾਰਾਂ।... ਜਿਨ੍ਹਾਂ ਮਾਰਿਆ ਕੋਹ ਕੇ ਵੀਰ ਮੇਰਾ, ਮੈਂ ਖੋਹਾਂਗੀ ਉਨ੍ਹਾਂ ਦੀਆਂ ਜੁੰਡੀਆਂ ਨੀ। ਧਾਕਾਂ ਜਾਣ ਵਲਾਇਤੀਂ ਦੇਸ ਸਾਰੇ, ਪਾਵਾਂ ਬਕਰੇ ਵਾਂਗ ਚਾ ਵੰਡੀਆਂ ਨੀ।*

ਦਸੰਬਰ 1846 ਈ. ਵਿਚ ਅੰਗ੍ਰੇਜ਼ਾਂ ਨੇ ਰਾਣੀ ਜਿੰਦਾਂ ਦੀ ਰਾਜ-ਕਾਜ ਵਿਚ ਦਖ਼ਲ-ਅੰਦਾਜ਼ੀ ਬੰਦ ਕਰਵਾ ਦਿੱਤੀ ਅਤੇ ਇਸ ਨੂੰ ਡੇਢ ਲੱਖ ਸਾਲਾਨਾ ਭੱਤਾ ਦੇ ਕੇ ਸੰਮਨ ਬੁਰਜ ਵਿਚ ਨਜ਼ਰਬੰਦ ਕਰ ਦਿੱਤਾ। ਇਸ ਉਪਰ ਸਾਜ਼ਿਸ਼ ਦੇ ਕਈ ਦੋਸ਼ ਲਗਾ ਕੇ 19 ਅਗਸਤ 1847 ਈ. ਨੂੰ ਸ਼ੇਖ਼ੂਪੁਰੇ ਦੇ ਕਿਲ੍ਹੇ ਵਿਚ ਭੇਜ ਦਿੱਤਾ ਅਤੇ ਭੱਤਾ ਵੀ ਘਟਾ ਕੇ 48 ਹਜ਼ਾਰ ਕਰ ਦਿੱਤਾ। ਰਾਣੀ ਉਤੇ ਸਾਜ਼ਿਸ਼ ਦੇ ਕਈ ਹੋਰ ਇਲਜ਼ਾਮ ਲਗਾ ਕੇ ਇਸ ਨੂੰ 15 ਮਈ 1848 ਈ. ਵਿਚ ਪਹਿਲਾਂ ਬਨਾਰਸ ਭੇਜਿਆ ਅਤੇ ਫਿਰ ਚੁਨਾਰ (ਜ਼ਿਲ੍ਹਾ ਮਿਰਜ਼ਾਪੁਰ) ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ। ਉਥੋਂ ਇਹ ਫ਼ਕੀਰਨ ਦਾ ਭੇਸ ਬਣਾ ਕੇ 15 ਅਪ੍ਰੈਲ 1849 ਈ. ਨੂੰ ਨਿਕਲੀ ਅਤੇ 29 ਅਪ੍ਰੈਲ 1849 ਈ. ਕਠਮੰਡੂ ਪਹੁੰਚ ਗਈ। ਉਥੇ ਇਸ ਨੂੰ ਨੇਪਾਲ ਸਰਕਾਰ ਵਲੋਂ ਪਨਾਹ ਦਿੱਤੀ ਗਈ, ਪਰ ਇਸ ਦੀ ਗਤਿਵਿਧੀ 'ਤੇ ਅੰਗ੍ਰੇਜ਼ਾਂ ਵਲੋਂ ਪੂਰੀ ਚੌਕਸੀ ਨਾਲ ਨਜ਼ਰ ਰਖੀ ਜਾ ਰਹੀ ਸੀ।

ਦਸੰਬਰ 1860 ਈ. ਵਿਚ ਮਹਾਰਾਜਾ ਦਲੀਪ ਸਿੰਘ ਹਿੰਦੁਸਤਾਨ (ਕਲਕਤਾ) ਆਇਆ। ਨੇਪਾਲ ਸਰਕਾਰ ਨੇ ਰਾਣੀ ਜਿੰਦਾਂ ਨੂੰ ਕਲਕਤੇ ਭੇਜ ਦਿੱਤਾ। ਲਗਭਗ 12 ਸਾਲਾਂ ਬਾਦ ਦੋਵੇਂ ਮਾਂ-ਪੁੱਤਰ ਮਿਲੇ। ਦਲੀਪ ਸਿੰਘ ਆਪਣੀ ਮਾਤਾ ਨੂੰ ਇੰਗਲੈਂਡ ਨਾਲ ਲੈ ਗਿਆ। ਬ੍ਰਿਟਿਸ਼ ਸਰਕਾਰ ਨੇ ਦਲੀਪ ਸਿੰਘ ਨੂੰ ਤਾਂ ਲੰਡਨ ਰਹਿਣ ਦਿੱਤਾ, ਪਰ ਰਾਣੀ ਜਿੰਦਾਂ ਨੂੰ ਉਸ ਤੋਂ ਵਖ ਕਰਕੇ ਕੈਨਸਿੰਗਟਨ ਨਗਰ ਵਿਚ ਰਖਿਆ। 1 ਅਗਸਤ 1863 ਈ. ਨੂੰ ਰਾਣੀ ਦਾ ਦੇਹਾਂਤ ਹੋ ਗਿਆ। ਇਸ ਨੇ ਮਰਨ ਲਗਿਆਂ ਤਾਕੀਦ ਕੀਤੀ ਸੀ ਕਿ ਮੇਰਾ ਸਸਕਾਰ ਇਸ ਨਿਰਦਈ ਧਰਤੀ ਦੀ ਥਾਂ ਪੰਜਾਬ ਵਿਚ ਕੀਤਾ ਜਾਏ। ਦਲੀਪ ਸਿੰਘ ਮਾਂ ਦੀ ਦੇਹ ਲੈ ਕੇ ਹਿੰਦੁਸਤਾਨ ਆਇਆ, ਪਰ ਉਸ ਨੂੰ ਬੰਬਈ ਤੋਂ ਬਾਹਰ ਨ ਜਾਣ ਦਿੱਤਾ ਗਿਆ। ਆਖ਼ਿਰ ਉਸ ਨੂੰ ਨਾਸਿਕ ਵਿਚ ਮਾਂ ਦਾ ਸਸਕਾਰ

ਕਰਨਾ ਪਿਆ ਅਤੇ ਫਿਰ ਲੰਡਨ ਪਰਤ ਗਿਆ। ਬਾਦ ਵਿਚ ਸਹਿਜ਼ਾਦੀ ਬੰਬਾ ਨੇ ਨਾਸਿਕ ਤੋਂ ਰਾਣੀ ਦੀ ਚਿਖਾ ਦੀ ਭਸਮ ਲਿਆ ਕੇ ਲਾਹੌਰ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਕੋਲ ਦਬਾ ਦਿੱਤੀ।

**ਜ਼ਿੰਦਗੀਨਾਮਹ** : ਅਧਿਆਤਮਿਕ ਪ੍ਰੇਮ ਨੂੰ ਪ੍ਰਗਟਾਉਣ ਵਾਲੇ 510 ਸੇਅਰਾਂ ਦਾ ਸੰਕਲਨ ਜੋ ਭਾਈ ਨੰਦ ਲਾਲੋਂ 'ਗੋਯਾ' ਨੇ ਫ਼ਾਰਸੀ ਵਿਚ ਲਿਖਿਆ ਸੀ। ਵੇਖੋ 'ਨੰਦ ਲਾਲ ਗੋਯਾ, ਭਾਈ'।

**ਜਿੰਦਵੜੀ** (ਪਿੰਡ) : ਪੰਜਾਬ ਦੇ ਰੋਪੜ ਜ਼ਿਲ੍ਹੇ ਦਾ ਇਕ ਪਿੰਡ ਜੋ ਆਨੰਦਪੁਰ ਤੋਂ 14 ਕਿ.ਮੀ. ਪੱਛਮ ਵਾਲੇ ਪਾਸੇ ਹੈ। ਇਕ ਵਾਰ ਬਾਬਾ ਗੁਰਦਿੱਤਾ ਜੀ ਨੇ ਇਥੇ ਇਕ ਮੋਈ ਹੋਈ ਗਊ ਨੂੰ ਜਿਵਾਇਆ। ਜਦੋਂ ਇਸ ਗੱਲ ਦਾ ਪਤਾ ਗੁਰੂ ਹਰਿਗੋਬਿੰਦ ਜੀ ਨੂੰ ਲਗਾ, ਤਾਂ ਉਨ੍ਹਾਂ ਨੇ ਬਾਬਾ ਗੁਰਦੱਤਾ ਜੀ ਦੀ ਇਸ ਚਮਤਕਾਰੀ ਘਟਨਾ ਉਤੇ ਨਾਰਾਜ਼ਗੀ ਪ੍ਰਗਟ ਕੀਤੀ। ਫਲਸਰੂਪ ਬਾਬਾ ਜੀ ਨੇ ਸਥਾਈ ਸਮਾਧੀ ਲੈ ਲਈ। ਇਸ ਘਟਨਾ ਵਾਲੀ ਥਾਂ ਉਤੇ ਜੋ ਸਮਾਰਕ ਬਣਵਾਇਆ ਗਿਆ, ਉਸ ਦਾ ਪਹਿਲਾਂ 'ਗੁਰੂਆਣਾ' ਨਾਂ ਪ੍ਰਚਲਿਤ ਹੋਇਆ, ਪਰ ਬਾਦ ਵਿਚ 'ਗੁਰਦੁਆਰਾ ਜਿੰਦਵੜੀ ਸਾਹਿਬ' ਕਿਹਾ ਜਾਣ ਲਗਾ। ਇਸ ਪਾਸ ਵਸੇ ਪਿੰਡ ਦਾ ਨਾਂ ਵੀ 'ਜਿੰਦਵੜੀ' ਪੈ ਗਿਆ। ਸਥਾਨਕ ਰਵਾਇਤ ਅਨੁਸਾਰ ਇਸ ਸਥਾਨ ਉਤੇ ਗੁਰੂ ਗੋਬਿੰਦ ਸਿੰਘ ਜੀ ਵੀ ਪਧਾਰੇ ਸਨ। ਇਸ ਦੀ ਵਰਤਮਾਨ ਇਮਾਰਤ ਸੰਨ 1940 ਈ. ਵਿਚ ਬਣਵਾਈ ਗਈ ਸੀ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ ਅਤੇ ਹਰ ਸਾਲ ਫਰਵਰੀ ਦੇ ਮਹੀਨੇ ਵਿਚ ਸਾਲਾਨਾ ਦੀਵਾਨ ਸਜਦਾ ਹੈ।

**ਜਿੰਦਾਂ, ਮਹਾਰਾਣੀ** : ਵੇਖੋ 'ਜਿੰਦ ਕੌਰ, ਮਹਾਰਾਣੀ'।

**ਜਿਨਵਾਡਾ/ਜਿਨਵਾੜਾ** (ਨਗਰ) : ਕਰਨਾਟਕ ਪ੍ਰਾਂਤ ਦੇ ਬਿਦਰ ਜ਼ਿਲ੍ਹੇ ਦਾ ਇਕ ਨਗਰ ਜੋ ਬਿਦਰ ਨਗਰ ਤੋਂ 11 ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਹੈ। ਸਿੱਖ ਇਤਿਹਾਸ ਅਨੁਸਾਰ ਚਾਲੀ ਮੁਕਤਿਆਂ ਨੂੰ ਗੁਰੂ-ਚਰਣਾਂ ਨਾਲ ਜੋੜਨ ਵਾਲੀ ਮਾਈ ਭਾਗੋ ਮੁਕਤਸਰ ਦੇ ਯੁੱਧ ਵਿਚ ਘਾਇਲ ਹੋ ਗਈ। ਗੁਰੂ ਜੀ ਦੁਆਰਾ ਇਲਾਜ ਕਰਵਾਉਣ 'ਤੇ ਜਦੋਂ ਉਹ ਠੀਕ ਹੋ ਗਈ, ਤਾਂ ਮਰਦਾਵੇਂ ਭੇਸ ਵਿਚ ਸਦਾ ਗੁਰੂ ਜੀ ਦੀ ਹਜ਼ੂਰੀ ਵਿਚ ਹੀ ਰਹਿਣ ਲਗੀ। ਨਾਂਦੇੜ ਵਿਚ ਗੁਰੂ ਜੀ ਦੇ ਮਹਾਪ੍ਰਸਥਾਨ ਤੋਂ ਬਾਦ ਉਹ ਬਿਦਰ ਵਲ ਆ ਗਈ। ਫਿਰ ਉਥੋਂ ਜਿਨਵਾਡਾ ਦੀ ਗੜ੍ਹੀ ਤੋਂ ਬਾਹਰ ਕੁਟੀਆ ਬਣਾ ਕੇ ਨਾਮ-ਸਿਮਰਨ ਵਿਚ ਲੀਨ ਰਹਿਣ ਲਗੀ। ਕਾਫ਼ੀ ਲੰਬੀ ਉਮਰ ਭੋਗ ਕੇ ਮਾਈ ਜੀ ਨੇ ਉਸ ਕੁਟੀਆ ਵਿਚ ਹੀ ਚਲਾਣਾ ਕੀਤਾ। ਸੰਨ 1948 ਈ. ਵਿਚ ਸਿੱਖਾਂ ਵਲੋਂ ਕੁਟੀਆ ਵਾਲੀ ਥਾਂ ਇਕ ਗੁਲਾਬ ਰਾਉ ਨਾਂ ਦੇ ਵਿਅਕਤੀ ਤੋਂ ਲੈ ਕੇ ਮਾਈ ਜੀ ਦਾ ਸਮਾਰਕ ਬਣਵਾਇਆ। ਇਸ ਦੀ ਨਵੀਂ ਇਮਾਰਤ 'ਗੁਰਦੁਆਰਾ ਸ੍ਰੀ ਨਾਨਕ ਝੀਰਾ' ਦੀ ਪ੍ਰਬੰਧਕ ਕਮੇਟੀ ਵਲੋਂ ਬਣਵਾਈ ਗਈ ਹੈ ਅਤੇ ਉਹੀ ਇਸ ਦੀ ਵਿਵਸਥਾ ਕਰਦੀ ਹੈ।

**ਜੀਤ ਮੱਲ** : ਗੁਰੂ ਗੋਬਿੰਦ ਸਿੰਘ ਜੀ ਦੀ ਭੂਆ ਬੀਬੀ ਵੀਰੋ ਦਾ ਪੁੱਤਰ ਜੋ ਭੰਗਾਣੀ ਦੇ ਯੁੱਧ ਵਿਚ ਲੜਿਆ ਅਤੇ ਵੀਰਗਤੀ ਪ੍ਰਾਪਤ ਕੀਤੀ। ਵੇਖੋ 'ਸੰਗੀ ਸ਼ਾਹ'।

**ਜੀਤੋ ਜੀ, ਮਾਤਾ** (ਮ. 1700 ਈ.) : ਮਾਤਾ ਜੀਤੋ ਜੀ ਗੁਰੂ ਗੋਬਿੰਦ ਸਿੰਘ ਜੀ ਦੀ ਪਹਿਲੀ ਪਤਨੀ ਸਨ ਜਿਨ੍ਹਾਂ ਦਾ ਜਨਮ ਲਾਹੌਰ ਦੇ ਭਾਈ ਹਰਿਜਸ ਸੁਭਿਖੀ ਖਤ੍ਰੀ ਦੇ ਘਰ ਹੋਇਆ। ਇਨ੍ਹਾਂ ਦੀ ਗੁਰੂ ਜੀ ਨਾਲ ਮੰਗਣੀ ਸੰਨ 1673 ਈ. ਵਿਚ ਹੋਈ। ਭਾਈ ਹਰਿਜਸ ਦੀ ਇੱਛਾ ਸੀ ਕਿ ਜੀਤੋ ਜੀ ਦਾ ਵਿਆਹ ਲਾਹੌਰ ਵਿਚ ਠਾਠ ਨਾਲ ਕੀਤਾ ਜਾਏ। ਪਰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਦ ਹਾਲਾਤ ਬਦਲ ਗਏ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਵਿਆਹ ਲਈ ਲਾਹੌਰ ਜਾਣਾ ਸੰਭਵ ਨ ਹੋਇਆ। ਭਾਈ ਹਰਿਜਸ ਦੀ ਇੱਛਾ ਦੀ ਕਦਰ ਕਰਦਿਆਂ ਗੁਰੂ ਜੀ ਨੇ ਆਨੰਦਪੁਰ ਤੋਂ 10 ਕਿ.ਮੀ. ਦੀ ਵਿਥ ਤੇ ਬਸੰਤਗੜ੍ਹ ਪਿੰਡ ਦੇ ਨੇੜੇ ਇਕ ਆਰਜ਼ੀ 'ਗੁਰੂ ਕਾ ਲਾਹੌਰ' ਬਣਵਾਇਆ ਜਿਥੇ 23 ਹਾੜ 1734 ਬਿ. (21 ਜੂਨ 1677 ਈ.) ਨੂੰ ਵਿਆਹ ਸੰਪੰਨ ਹੋਇਆ। ਆਪ ਜੀ ਨੇ ਤਿੰਨ ਸਾਹਿਬਜ਼ਾਦਿਆਂ—ਬਾਬਾ ਜੁਝਾਰ ਸਿੰਘ, ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ—ਨੂੰ ਜਨਮ ਦਿੱਤਾ, ਜਿਨ੍ਹਾਂ ਵਿਚ ਇਕ ਨੇ ਚਮਕੌਰ ਸਾਹਿਬ ਵਿਚ ਅਤੇ ਦੋ ਨੇ ਫਤਹਿਗੜ੍ਹ ਵਿਚ ਸ਼ਹਾਦਤ ਦੇ ਜਾਮ

ਪੀਤੇ। ਮਾਤਾ ਜੀਤੋ ਜੀ ਦਾ ਦੇਹਾਂਤ 11 ਅਸੂ, 1757 ਬਿ. (5 ਦਸੰਬਰ 1700 ਈ.) ਵਿਚ ਆਨੰਦਪੁਰ ਵਿਚ ਹੋਇਆ। ਆਪ ਦਾ ਸਸਕਾਰ ਹੋਲਗੜ੍ਹ ਦੇ ਨੇੜੇ ਅਗੰਮਪੁਰ ਵਾਲੀ ਥਾਂ 'ਤੇ ਕੀਤਾ ਗਿਆ।

**ਜੀਂਦ** (ਨਗਰ) : ਇਕ ਪ੍ਰਾਚੀਨ ਨਗਰ ਜੋ ਕਦੇ ਇਸੇ ਨਾਂ ਦੀ ਸਿੱਖ ਰਿਆਸਤ ਦੀ ਰਾਜਧਾਨੀ ਰਿਹਾ ਹੈ ਅਤੇ ਹੁਣ ਹਰਿਆਣਾ ਪ੍ਰਾਂਤ ਦੇ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਸ ਨਗਰ ਵਿਚ ਜਯੰਤਿ ਦੇਵੀ ਦਾ ਮੰਦਿਰ ਹੋਣ ਕਾਰਣ ਇਸ ਦਾ ਨਾਂ 'ਜਯੰਤਿਪੁਰ' ਪ੍ਰਚਲਿਤ ਹੋਇਆ। ਹੁਣ ਇਸੇ ਦਾ ਨਾਂ 'ਜੀਂਦ' ਹੈ। ਇਸ ਵਿਚ 'ਫਤਹਿਗੜ੍ਹ' ਨਾਂ ਦਾ ਇਕ ਕਿਲ੍ਹਾ ਰਾਜਾ ਗਜਪਤਿ ਸਿੰਘ ਨੇ ਬਣਵਾਇਆ ਸੀ।

ਮਾਲਵੇ ਦੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਗੁਰੂ ਤੇਗ ਬਹਾਦਰ ਜੀ ਇਥੇ ਕੁਝ ਸਮੇਂ ਲਈ ਬਿਰਾਜੇ ਸਨ। ਰਿਆਸਤ ਜੀਂਦ ਦੇ ਸੰਸਥਾਪਕ ਰਾਜਾ ਗਜਪਤਿ ਸਿੰਘ ਨੇ ਨੌਵੇਂ ਗੁਰੂ ਜੀ ਦੀ ਆਮਦ ਦੀ ਯਾਦ ਵਿਚ 'ਗੁਰਦੁਆਰਾ ਮੰਜੀ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ' ਦੀ ਉਸਾਰੀ ਕਰਵਾਈ ਸੀ। ਹੁਣ ਪੁਰਾਣੀ ਇਮਾਰਤ ਦੀ ਥਾਂ ਬੜੀ ਸੁੰਦਰ ਨਵੀਂ ਇਮਾਰਤ ਉਸਾਰ ਦਿੱਤੀ ਗਈ ਹੈ। ਦੀਵਾਨ-ਸਥਾਨ ਦੇ ਪੂਰਬ ਵਲ ਸਰੋਵਰ ਬਣਿਆ ਹੋਇਆ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਮਹਾਨਕੋਸ਼ਕਾਰ ਅਨੁਸਾਰ ਇਸ ਨਗਰ ਵਿਚ ਗੁਰੂ ਨਾਨਕ ਦੇਵ ਜੀ ਵੀ ਆਏ ਸਨ।

**ਜੀਂਦ ਰਿਆਸਤ** : ਪੰਜਾਬ ਦੀਆਂ ਸਿੱਖ ਰਿਆਸਤਾਂ ਵਿਚੋਂ ਇਕ ਜੋ ਆਜ਼ਾਦੀ ਦੀ ਪ੍ਰਾਪਤੀ ਤੋਂ ਬਾਦ ਪਹਿਲਾਂ 'ਪੈਪਸੂ' ਵਿਚ ਸਮੋਈ ਗਈ ਅਤੇ ਬਾਦ ਵਿਚ ਪੰਜਾਬ ਦਾ ਅੰਗ ਬਣ ਗਈ। ਪੰਜਾਬ ਵਿਚ ਇਸ ਰਿਆਸਤ ਦਾ ਤੀਜਾ ਦਰਜਾ ਮੰਨਿਆ ਜਾਂਦਾ ਸੀ। ਇਸ ਵਿਚ ਕੁਲ 442 ਪਿੰਡ ਸਨ ਅਤੇ ਚਾਰ ਪ੍ਰਮੁਖ ਨਗਰ ਸਨ, ਜਿਵੇਂ ਜੀਂਦ, ਸੰਗਰੂਰ, ਦਾਦਰੀ ਅਤੇ ਸਫ਼ੀਦੋਂ। ਇਸ ਦੀ ਰਾਜਧਾਨੀ ਸੰਗਰੂਰ ਵਿਚ ਸੀ। ਇਸ ਦੀ ਸਥਾਪਨਾ ਸੰਨ 1764 ਈ. ਵਿਚ ਹੋਈ ਦਸੀ ਜਾਂਦੀ ਹੈ ਅਤੇ ਇਸ ਨੂੰ ਫੂਲਕੀਆਂ ਰਿਆਸਤਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ।

ਬਾਬਾ ਫੂਲ ਦੇ ਵੱਡੇ ਪੁੱਤਰ ਚੌਧਰੀ ਤਿਲੋਕ ਸਿੰਘ ਦੇ ਛੋਟੇ ਪੁੱਤਰ ਸੁਖਚੈਨ ਸਿੰਘ ਤੋਂ ਜੀਂਦ ਦੀ ਸ਼ਾਖ ਚਲਦੀ ਹੈ। ਸ. ਸੁਖਚੈਨ ਸਿੰਘ ਦੇ ਘਰ ਮਾਈ ਆਗਾਂ ਦੀ ਕੁੱਖੋਂ ਸੰਨ 1738 ਈ. ਵਿਚ ਗਜਪਤਿ ਸਿੰਘ ਦਾ ਜਨਮ ਹੋਇਆ। ਸੰਨ 1751 ਈ. ਵਿਚ ਪਿਤਾ ਦੀ ਮ੍ਰਿਤੂ ਤੋਂ ਬਾਦ ਭਰਾਵਾਂ ਨਾਲ ਹੋਈ ਜਾਇਦਾਦ ਦੀ ਵੰਡ ਕਰਕੇ ਗਜਪਤਿ ਸਿੰਘ ਨੂੰ ਬਡਰੁਖਾਂ ਦਾ ਇਲਾਕਾ ਮਿਲਿਆ। ਇਸ ਨੇ ਆਪਣੇ ਬਲ ਨਾਲ ਜੀਂਦ, ਸਫ਼ੀਦੋਂ ਅਤੇ ਕਰਨਾਲ ਦੇ ਇਲਾਕੇ ਜਿਤੇ। ਸੰਨ 1764 ਈ. ਵਿਚ ਇਸ ਨੇ ਦਲ ਖ਼ਾਲਸਾ ਨਾਲ ਮਿਲ ਕੇ ਸਰਹਿੰਦ ਉਤੇ ਹਮਲਾ ਕੀਤਾ ਅਤੇ ਜਿਤ ਪ੍ਰਾਪਤ ਕੀਤੀ, ਜਿਸ ਦੇ ਬਦਲੇ ਇਸ ਨੂੰ ਕੁਝ ਇਲਾਕੇ ਹੋਰ ਮਿਲੇ। ਇਸ ਨੇ ਦਿੱਲੀ ਸਲਤਨਤ ਨਾਲ ਸੰਬੰਧ ਬਣਾਈ ਰਖੇ ਅਤੇ ਉਸ ਨੂੰ ਖ਼ਿਰਾਜ ਦਿੰਦਾ ਰਿਹਾ। ਸੰਨ 1772 ਈ. ਵਿਚ ਇਸ ਨੇ ਸ਼ਾਹ ਆਲਮ ਤੋਂ 'ਰਾਜਾ' ਦਾ ਖ਼ਿਤਾਬ ਹਾਸਲ ਕੀਤਾ। ਸੰਨ 1773 ਈ. ਵਿਚ ਇਸ ਨੇ ਅਮਲੋਹ, ਭਾਦਸੋਂ ਅਤੇ ਸੰਗਰੂਰ ਨੂੰ ਆਪਣੇ ਅਧੀਨ ਕਰ ਲਿਆ, ਜਦਕਿ ਇਹ ਨਾਭਾ ਰਿਆਸਤ ਦੇ ਅਧੀਨ ਸਨ। ਪਟਿਆਲਾ ਰਿਆਸਤ ਅਤੇ ਭੰਗੀ ਮਿਸਲ ਵਾਲੇ ਸਰਦਾਰ ਦੇ ਜ਼ੋਰ ਪਾਉਣ 'ਤੇ ਇਸ ਨੇ ਅਮਲੋਹ ਅਤੇ ਭਾਦਸੋਂ ਉਪਰ ਅਧਿਕਾਰ ਛਡ ਦਿੱਤਾ, ਪਰ ਸੰਗਰੂਰ ਨੂੰ ਆਪਣੇ ਪਾਸ ਹੀ ਰਖਿਆ। ਸੰਨ 1744 ਈ. ਵਿਚ ਦਿੱਲੀ ਦੇ ਬਾਦਸ਼ਾਹ ਨੇ ਇਸ ਤੋਂ ਜੀਂਦ ਨੂੰ ਫਿਰ ਤੋਂ ਹਾਸਲ ਕਰਨ ਲਈ ਹਮਲਾ ਕੀਤਾ, ਪਰ ਇਸ ਨੇ ਗਵਾਂਢੀ ਰਾਜਿਆਂ ਦੀ ਮਦਦ ਲੈ ਕੇ ਹਮਲਾ ਪਛਾੜ ਦਿੱਤਾ। ਸੰਨ 1774 ਈ. ਵਿਚ ਇਸ ਨੇ ਆਪਣੀ ਪੁੱਤਰੀ ਰਾਜ ਕੌਰ ਦਾ ਵਿਆਹ ਸੁਕਰਚਕੀਆ ਸਰਦਾਰ ਮਹਾਂ ਸਿੰਘ ਨਾਲ ਕੀਤਾ ਜਿਸ ਦੀ ਕੁੱਖੋਂ ਮਹਾਰਾਜਾ ਰਣਜੀਤ ਸਿੰਘ ਨੇ ਜਨਮ ਲਿਆ।

ਸੰਨ 1789 ਈ. ਵਿਚ ਰਾਜਾ ਗਜਪਤਿ ਸਿੰਘ ਦਾ ਦੇਹਾਂਤ ਹੋ ਗਿਆ। ਉਸ ਤੋਂ ਬਾਦ 21 ਵਰ੍ਹਿਆਂ ਦੇ ਇਸ ਦੇ ਵੱਡੇ ਪੁੱਤਰ ਭਾਗ ਸਿੰਘ ਨੂੰ ਰਾਜ-ਗੱਦੀ ਮਿਲੀ ਅਤੇ ਜੀਂਦ ਤੇ ਸਫ਼ੀਦੋਂ ਦੇ ਇਲਾਕੇ ਇਸ ਅਧੀਨ ਆਏ। ਬਡਰੁੱਖਾਂ ਦਾ ਇਲਾਕਾ ਛੋਟੇ ਭਰਾ ਭੂਪ ਸਿੰਘ ਨੂੰ ਮਿਲਿਆ। ਜਦੋਂ ਲਾਰਡ ਲੇਕ ਜਸਵੰਤ ਰਾਓ ਹੁਲਕਰ ਦਾ ਪਿਛਾ ਕਰ ਰਿਹਾ ਸੀ ਤਾਂ ਉਸ ਨੂੰ ਬਿਆਸ ਤਕ ਖਦੇੜਨ ਲਈ ਇਸ ਨੇ ਲਾਰਡ ਲੇਕ ਦਾ ਸਾਥ ਦਿੱਤਾ ਅਤੇ ਫੂਲਕੀਆਂ ਰਿਆਸਤਾਂ ਦੇ ਝਗੜੇ ਨੂੰ ਨਿਪਟਾਉਣ ਲਈ ਮਹਾਰਾਜਾ ਰਣਜੀਤ ਸਿੰਘ ਨੂੰ

ਨਿਮੰਤਰਿਤ ਕੀਤਾ। ਇਨ੍ਹਾਂ ਦੋਹਾਂ ਤੋਂ ਕਈ ਪਿੰਡ ਪ੍ਰਾਪਤ ਕਰਕੇ ਆਪਣੀ ਰਿਆਸਤ ਦਾ ਵਿਸਤਾਰ ਕੀਤਾ।

ਸੰਨ 1819 ਈ. ਵਿਚ ਰਾਜਾ ਭਾਗ ਸਿੰਘ ਦੀ ਮ੍ਰਿਤੂ ਹੋ ਗਈ ਅਤੇ ਉਸ ਤੋਂ ਬਾਦ ਉਸ ਦਾ ਪੁੱਤਰ ਫਤਹ ਸਿੰਘ ਗੱਦੀ ਉਤੇ ਬੈਠਾ, ਪਰੰਤੂ ਤਿੰਨ ਸਾਲਾਂ ਵਿਚ ਉਸ ਦਾ ਦੇਹਾਂਤ ਹੋ ਗਿਆ। ਫਿਰ ਰਾਜਾ ਫਤਹ ਸਿੰਘ ਦਾ ਲੜਕਾ ਸੰਗਤ ਸਿੰਘ ਰਾਜ-ਗੱਦੀ ਉਤੇ ਬੈਠਾ, ਪਰ ਸੰਨ 1834 ਈ. ਵਿਚ ਉਸ ਦੀ ਮ੍ਰਿਤੂ ਹੋ ਗਈ। ਉਸ ਦੀ ਕੋਈ ਸੰਤਾਨ ਨ ਹੋਣ ਕਾਰਣ ਜਾਨਸ਼ੀਨੀ ਬਾਰੇ ਝਗੜਾ ਚਲ ਪਿਆ। ਆਖ਼ਿਰ ਮਾਮਲਾ ਇਥੇ ਮੁਕਿਆ ਕਿ ਵਜੀਦਪੁਰ ਦੇ ਸਰਦਾਰ ਸਰੂਪ ਸਿੰਘ ਨੂੰ ਆਪਣੇ ਪੜਦਾਦੇ ਦੇ ਵੇਲੇ ਦੇ ਸਾਰੇ ਇਲਾਕੇ ਦਾ ਸਰਦਾਰ ਮੰਨ ਲਿਆ ਜਾਏ ਅਤੇ ਬਾਦ ਦੇ ਪ੍ਰਾਪਤ ਕੀਤੇ ਇਲਾਕੇ ਅੰਗ੍ਰੇਜ਼ਾਂ ਅਤੇ ਮਹਾਰਾਜਾ ਰਣਜੀਤ ਸਿੰਘ ਪਾਸ ਰਹਿਣ ਦਿੱਤੇ ਜਾਣ। ਸਰੂਪ ਸਿੰਘ ਦਾ ਪਹਿਲਾਂ ਤਾਂ ਅੰਗ੍ਰੇਜ਼ਾਂ ਨਾਲ ਸੰਬੰਧ ਕੋਈ ਬਹੁਤਾ ਸੁਖਾਵਾਂ ਨਹੀਂ ਸੀ, ਪਰ ਜਦੋਂ ਉਸ ਨੇ ਪਹਿਲੇ ਅੰਗ੍ਰੇਜ਼-ਸਿੱਖ ਯੁੱਧ ਵਿਚ ਅੰਗ੍ਰੇਜ਼ਾਂ ਦੀ ਸਹਾਇਤਾ ਕੀਤੀ, ਇਸ ਦੇ ਬਦਲੇ ਵਿਚ ਉਸ ਨੂੰ ਤਿੰਨ ਹਜ਼ਾਰ ਰੁਪਏ ਸਾਲਾਨਾ ਆਮਦਨ ਵਾਲੀ ਜਾਗੀਰ ਮਿਲੀ ਅਤੇ ਪਿਛਲਾ ਜੁਰਮਾਨਾ ਵੀ ਮਾਫ਼ ਹੋ ਗਿਆ। ਸੰਨ 1857 ਈ. ਦੇ ਗ਼ਦਰ ਵੇਲੇ ਵੀ ਇਸ ਨੇ ਅੰਗ੍ਰੇਜ਼ਾਂ ਦੀ ਖ਼ੂਬ ਮਦਦ ਕੀਤੀ। ਖ਼ੁਦ ਦਿੱਲੀ ਗਿਆ ਅਤੇ ਫ਼ੌਜ ਦੀ ਅਗਵਾਈ ਕੀਤੀ। ਫਲਸਰੂਪ ਇਸ ਨੂੰ ਦਾਦਰੀ ਦਾ ਅਤੇ ਸੰਗਰੂਰ ਦੇ ਨੇੜੇ ਦਾ ਕੁਝ ਇਲਾਕਾ (13 ਪਿੰਡ) ਪ੍ਰਦਾਨ ਕੀਤਾ ਗਿਆ। ਦੂਜੇ ਫੂਲਕੀਆਂ ਰਾਜਿਆਂ ਵਾਂਗ ਇਸ ਨੂੰ ਵੀ 11 ਤੋਪਾਂ ਦੀ ਸਲਾਮੀ ਮਿਲਣ ਲਗੀ। ਜੀ.ਸੀ.ਐਸ.ਆਈ. ਦਾ ਖ਼ਿਤਾਬ ਵੀ ਮਿਲਿਆ।

ਸੰਨ 1864 ਈ. ਵਿਚ ਰਾਜਾ ਸਰੂਪ ਸਿੰਘ ਦੇ ਦੇਹਾਂਤ ਤੋਂ ਬਾਦ ਉਸ ਦਾ ਲੜਕਾ ਰਘਬੀਰ ਸਿੰਘ ਰਾਜ-ਗੱਦੀ ਉਤੇ ਬੈਠਾ। ਇਸ ਨੇ ਦਾਦਰੀ ਦੇ ਇਲਾਕੇ ਵਿਚ ਹੋਈ ਬਗ਼ਾਵਤ ਨੂੰ ਬੁਰੀ ਤਰ੍ਹਾਂ ਕੁਚਲ ਦਿੱਤਾ ਅਤੇ ਕੂਕਿਆਂ ਦੀਆਂ ਸਰਗਰਮੀਆਂ ਨੂੰ ਦਬਾਉਣ ਲਈ ਵੀ ਪੰਜਾਬ ਸਰਕਾਰ ਦੀ ਮਦਦ ਕੀਤੀ। ਸੰਨ 1878 ਈ. ਵਿਚ ਅਫ਼ਗ਼ਾਨਾਂ ਨਾਲ ਹੋਏ ਯੁੱਧ ਵਿਚ ਇਸ ਨੇ ਅੰਗ੍ਰੇਜ਼ਾਂ ਦੀ ਬਹੁਤ ਸਹਾਇਤਾ ਕੀਤੀ। ਇਨਾਮ ਵਜੋਂ ਇਸ ਨੂੰ ਰਾਜਾ-ਇ-ਰਾਜਗਾਨ ਦਾ ਖ਼ਿਤਾਬ ਦਿੱਤਾ ਗਿਆ।

ਸੰਨ 1887 ਈ. ਵਿਚ ਰਘਬੀਰ ਸਿੰਘ ਗੁਜ਼ਰ ਗਿਆ। ਇਸ ਦਾ 8 ਸਾਲਾਂ ਦਾ ਪੋਤਾ ਰਨਬੀਰ ਸਿੰਘ ਰਾਜ-ਗੱਦੀ ਦਾ ਵਾਰਸ ਬਣਿਆ। ਨਾਬਾਲਗ਼ੀ ਦੌਰਾਨ ਰਿਆਸਤ ਦਾ ਪ੍ਰਬੰਧ ਚਲਾਉਣ ਲਈ ਕੌਂਸਲ ਆਫ਼ ਰੀਜੈਂਸੀ ਬਣਾਈ ਗਈ। ਨਵੰਬਰ 1899 ਈ. ਵਿਚ ਇਕ ਦਰਬਾਰ ਕਰਕੇ ਇਸ ਨੂੰ ਵਿਧੀਵਤ ਰਾਜ-ਅਧਿਕਾਰ ਸੌਂਪਿਆ ਗਿਆ। ਸੰਨ 1911 ਈ. ਵਿਚ ਇਸ ਨੂੰ ਮਹਾਰਾਜਾ ਪਦਵੀ ਪ੍ਰਦਾਨ ਕੀਤੀ ਗਈ। ਆਜ਼ਾਦੀ ਮਿਲਣ ਤੋਂ ਬਾਦ ਸੰਨ 1948 ਈ. ਦੇ ਸ਼ੁਰੂ ਵਿਚ ਇਸ ਦਾ ਦੇਹਾਂਤ ਹੋ ਗਿਆ। ਇਸ ਦਾ ਲੜਕਾ ਰਾਜਬੀਰ ਸਿੰਘ ਗੱਦੀ ਉਪਰ ਬੈਠਾ। ਸੰਨ 1948 ਈ. ਵਿਚ ਹੀ ਇਸ ਰਿਆਸਤ ਨੂੰ ਪੈਪਸੂ ਵਿਚ ਸ਼ਾਮਲ ਕਰ ਲਿਆ ਗਿਆ। ਸੰਨ 1931 ਈ. ਦੀ ਮਰਦਮ-ਸ਼ੁਮਾਰੀ ਵੇਲੇ ਇਸ ਰਿਆਸਤ ਵਿਚ 10 ਪ੍ਰਤਿਸ਼ਤ ਸਿੱਖ ਆਬਾਦੀ ਸੀ, 14 ਪ੍ਰਤਿਸ਼ਤ ਮੁਸਲਮਾਨ ਸਨ ਅਤੇ 75 ਪ੍ਰਤਿਸ਼ਤ ਹਿੰਦੂ ਸਨ।

**ਜੀਂਦੋਵਾਲ** (ਪਿੰਡ) : ਪੰਜਾਬ ਪ੍ਰਾਂਤ ਦੇ ਨਵਾਂ ਸ਼ਹਿਰ ਜ਼ਿਲ੍ਹੇ ਦੇ ਬੰਗਾ ਨਗਰ ਤੋਂ ਇਕ ਕਿ.ਮੀ. ਦੱਖਣ-ਪੂਰਬ ਦਿਸ਼ਾ ਵਲ ਸਥਿਤ ਇਕ ਪੁਰਾਣਾ ਪਿੰਡ ਜਿਸ ਨੂੰ 'ਜਿੰਦਵਾਲ' ਵੀ ਕਹਿੰਦੇ ਹਨ। ਸੰਨ 1635 ਈ. ਵਿਚ ਕਰਤਾਰਪੁਰ ਤੋਂ ਕੀਰਤਪੁਰ ਨੂੰ ਜਾਂਦਿਆਂ ਗੁਰੂ ਹਰਿਗੋਬਿੰਦ ਸਾਹਿਬ ਦਾ 'ਸੁਹੇਲਾ' ਨਾਂ ਦਾ ਘੋੜਾ ਬੀਮਾਰ ਹੋ ਗਿਆ। ਉਸ ਦੇ ਇਲਾਜ ਲਈ ਗੁਰੂ ਜੀ ਇਸ ਪਿੰਡ ਪਾਸ ਇਕ ਦਿਨ ਲਈ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਜੋ ਸਮਾਰਕ ਬਣਵਾਇਆ, ਉਹ 'ਗੁਰਦੁਆਰਾ ਚਰਨਕੰਵਲ ਪਾਤਿਸ਼ਾਹੀ ਛੇਵੀਂ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਦੀ ਨਵੀਂ ਇਮਾਰਤ ਸਨ 1947 ਈ. ਵਿਚ ਬਣੀ ਦਸੀ ਜਾਂਦੀ ਹੈ। ਇਸ ਗੁਰੂ-ਧਾਮ ਵਿਚਲੇ ਸਰੋਵਰ ਦੀ ਸੇਵਾ ਸ. ਧੰਨਾ ਸਿੰਘ ਦੀ ਲੜਕੀ ਨੇ ਕਰਵਾਈ ਸੀ। ਹਰ ਸਾਲ 21 ਹਾੜ ਨੂੰ ਇਥੇ ਭਾਰ੍ਹਾ ਮੇਲਾ ਲਗਦਾ ਹੈ। ਇਹ ਧਰਮ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਜੀ.ਬੀ.ਸਿੰਘ, ਸਰਦਾਰ** (1877-1950 ਈ.): ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਬੀੜਾਂ ਅਤੇ ਗੁਰਮੁਖੀ ਲਿਪੀ ਬਾਰੇ ਖੋਜ ਕਰਨ ਵਾਲਾ ਇਕ ਵਿਦਵਾਨ, ਜਿਸ ਦਾ ਜਨਮ 18

ਫਰਵਰੀ 1877 ਈ. (ਦੂਜਾ ਸਰੋਤ—2 ਸਤੰਬਰ 1877 ਈ.) ਵਿਚ ਪੱਛਮੀ ਪੰਜਾਬ ਦੇ ਗੁਜਰਾਂਵਾਲਾ ਜ਼ਿਲ੍ਹੇ ਦੇ ਪਿੰਡ ਗਜਿਆਣ ਵਿਚ ਸ. ਤੇਜਾ ਸਿੰਘ ਦੇ ਘਰ ਹੋਇਆ। ਇਸ ਦਾ ਪੂਰਾ ਨਾਂ 'ਗੁਰਬਖ਼ਸ਼ ਸਿੰਘ' ਸੀ। ਬੀ.ਏ.ਪਾਸ ਕਰਨ ਉਪਰੰਤ ਇਸ ਨੇ ਥਾਂਪਸਨ ਇੰਜੀਨੀਅਰਿੰਗ ਕਾਲਜ ਰੁੜਕੀ ਤੋਂ ਇੰਜੀਨੀਅਰਿੰਗ ਦੀ ਪੜ੍ਹਾਈ ਕਰਕੇ ਤਾਰ ਦੇ ਮਹਿਕਮੇ ਵਿਚ ਨੌਕਰੀ ਕਰ ਲਈ। ਨੌਕਰੀ ਦੌਰਾਨ ਇਸ ਨੂੰ ਅਨੇਕ ਥਾਂਵਾਂ 'ਤੇ ਜਾਣਾ ਪਿਆ ਅਤੇ ਜਿਥੇ ਵੀ ਇਸ ਨੂੰ ਪੁਰਾਤਨ ਬੀੜਾਂ ਬਾਰੇ ਪਤਾ ਲਗਾ, ਉਨ੍ਹਾਂ ਬਾਰੇ ਵਿਗਿਆਨਿਕ ਦ੍ਰਿਸ਼ਟੀ ਤੋਂ ਅਧਿਐਨ ਕਰਨਾ ਸ਼ੁਰੂ ਕੀਤਾ। ਇਸ ਨੇ ਇਸ ਪਰਥਾਇ ਇਕੱਠੀ ਕੀਤੀ ਸਾਮਗ੍ਰੀ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ' (ਸੰਨ 1945 ਈ.) ਨਾਂ ਦੀ ਪੁਸਤਕ ਵਿਚ ਪ੍ਰਕਾਸ਼ਿਤ ਕੀਤਾ। ਇਹ ਪੁਸਤਕ ਆਪਣੇ ਸੰਖਿਪਤ ਨਾਂ 'ਪ੍ਰਾਚੀਨ ਬੀੜਾਂ' ਕਰਕੇ ਅਧਿਕ ਪ੍ਰਸਿੱਧ ਹੋਈ। ਲੇਖਕ ਦੀ ਸਪੱਸ਼ਟ-ਵਾਦਿਤਾ ਅਤੇ ਪਰੰਪਰਾ ਤੋਂ ਹਟਵੀਂ ਖੋਜ-ਦ੍ਰਿਸ਼ਟੀ ਕਰਕੇ ਇਸ ਪੁਸਤਕ ਬਾਰੇ ਕਾਫ਼ੀ ਵਾਦ-ਵਿਵਾਦ ਚਲਿਆ। ਭਾਈ ਜੋਧ ਸਿੰਘ ਨੇ ਇਸ ਦੀ ਖੋਜ ਦੇ ਪ੍ਰਤਿਉਤਰ ਵਜੋਂ 'ਪ੍ਰਾਚੀਨ ਬੀੜਾਂ ਬਾਰੇ' ਪੁਸਤਕ ਲਿਖੀ ਅਤੇ ਹੋਰ ਵੀ ਕਈ ਵਿਦਵਾਨਾਂ ਨੇ ਲੇਖਾਂ ਦੇ ਰੂਪ ਵਿਚ ਇਸ ਦੀਆਂ ਸਥਾਪਨਾਵਾਂ ਦਾ ਖੰਡਨ ਕੀਤਾ।

ਇਸ ਨੇ 'ਗੁਰਮੁਖੀ ਦੇ ਜਨਮ ਪੁਰ ਵਿਚਾਰ' (1919 ਈ.) ਅਤੇ 'ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ' (1949 ਈ.) ਪੁਸਤਕਾਂ ਲਿਖ ਕੇ ਗੁਰਮੁਖੀ ਦੀ ਪ੍ਰਾਚੀਨਤਾ ਨੂੰ ਪ੍ਰਮਾਣ-ਪੁਸ਼ਟ ਢੰਗ ਨਾਲ ਸਿਧ ਕੀਤਾ। ਇਸ ਨੇ ਗੁਰੂ ਗ੍ਰੰਥ ਸਾਹਿਬ ਵਿਚਲੇ ਭਗਤਾਂ ਦੀ ਬਾਣੀ ਬਾਰੇ ਵੀ ਪੁਸਤਕ ਪ੍ਰਕਾਸ਼ਿਤ ਕੀਤੀ। ਇਸ ਨੇ ਭਗਤ ਨਾਮ ਦੇਵ ਬਾਰੇ ਪੰਜਾਬੀ ਅਤੇ ਅੰਗ੍ਰੇਜ਼ੀ ਵਿਚ ਪੁਸਤਕਾਂ ਦੀ ਰਚਨਾ ਕੀਤੀ। ਇਸ ਨੇ ਜੋ ਲਿਖਿਆ, ਲਕੀਰ ਤੋਂ ਹਟ ਕੇ ਲਿਖਿਆ, ਜਿਸ ਨੂੰ ਸਨਾਤਨੀ ਵਿਚਾਰਾਂ ਵਾਲਿਆਂ ਨੇ ਉਚਿਤ ਨ ਸਮਝਿਆ। ਇਸ ਕਰਕੇ ਇਸ ਦੇ ਕੰਮ ਅਤੇ ਮਿਹਨਤ ਦੀ ਕਦਰ ਨ ਪਈ।

ਸੰਨ 1932 ਈ. ਵਿਚ ਪੋਸਟ ਮਾਸਟਰ ਜਨਰਲ ਦੇ ਔਹਦੇ ਤੋਂ ਸੇਵਾ ਮੁਕਤ ਹੋ ਕੇ ਮਾਡਲ ਟਾਊਨ ਲਾਹੌਰ ਰਹਿਣ ਲਗ ਗਿਆ ਅਤੇ ਦੇਸ਼ ਵੰਡ ਤੋਂ ਬਾਦ ਆਪਣੇ ਪੁੱਤਰ ਸ. ਹਰਬੰਸ ਸਿੰਘ ਪਾਸ ਨੌਰਿਚ (ਇੰਗਲੈਂਡ) ਚਲਾ ਗਿਆ, ਜਿਥੇ 30 ਜਨਵਰੀ 1950 ਈ. ਨੂੰ ਇਸ ਦਾ ਦੇਹਾਂਤ ਹੋ ਗਿਆ। ਇਸ ਦੇ ਕੁਝ ਲੇਖ ਅਤੇ ਟਿੱਪਣੀਆਂ ਅਣਛਪੀਆਂ ਹੀ ਪਈਆਂ ਹਨ। ਇਸ ਦੀ ਇਕ ਪੁਸਤਕ 'ਜਨਮਸਾਖੀਆਂ ਦੀ ਹਕੀਕਤ' ਦਾ ਖਰੜਾ ਇਸ ਦੇ ਜਵਾਈ ਸ੍ਰੀ ਗੁਰਦਿਆਲ ਸਿੰਘ ਖੋਸਲਾ (ਨਾਟਕਕਾਰ) ਪਾਸ ਪਿਆ ਸੀ, ਜਿਸ ਨੂੰ ਪੜ੍ਹਨ ਲਈ ਪ੍ਰਸਤੁਤ ਲੇਖਕ ਦੀ ਖੋਸਲਾ ਹੋਰਾਂ ਨਾਲ ਗੱਲ ਚਲ ਰਹੀ ਸੀ ਕਿ ਉਨ੍ਹਾਂ ਦਾ ਦੇਹਾਂਤ ਹੋ ਗਿਆ। ਇਸ ਦੇ ਲਿਖੇ ਹੋਏ *ਭਗਤ ਨਾਮ ਦੇਵ ਜੀ ਦਾ ਜੀਵਨ* (1906 ਈ.), *ਸ਼ੇਖ਼ ਫ਼ਰੀਦ ਦਾ ਜੀਵਨ* (ਦੋ ਭਾਗ) ਆਦਿ ਨਾਂ ਦੇ ਕਈ ਹੋਰ ਕਿਤਾਬਚੇ ਅਤੇ ਟ੍ਰੈਕਟ ਲਿਖੇ ਹੋਏ ਵੀ ਮਿਲਦੇ ਹਨ।

**ਜੀਵ** : ਵੇਖੋ 'ਜੀਵਾਤਮਾ'।

**ਜੀਵ-ਉਤਪੱਤੀ** : ਜੀਵ ਦੀ ਉਤਪੱਤੀ ਗੁਰਬਾਣੀ ਵਿਚ ਪਰਮਾਤਮਾ ਦੇ ਹੁਕਮ ਨਾਲ ਮੰਨੀ ਗਈ ਹੈ ਅਤੇ ਉਸੇ ਦੁਆਰਾ ਉਸ ਨੂੰ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ— *ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ।* (ਗੁ.ਗ੍ਰੰ.1)। ਪਰਮਾਤਮਾ ਦੇ ਹੁਕਮ ਨਾਲ ਹੀ ਜੀਵ ਇਸ ਸੰਸਾਰ ਵਿਚ ਆਉਂਦਾ ਹੈ ਅਤੇ ਹੁਕਮ ਅਨੁਸਾਰ ਹੀ ਜਾਂਦਾ ਹੈ—*ਹੁਕਮੇ ਆਵੈ ਹੁਕਮੇ ਜਾਇ। ਆਗੈ ਪੀਛੈ ਹੁਕਮਿ ਸਮਾਇ।* (ਗੁ.ਗ੍ਰੰ.151)।

ਇਹ ਸ਼ਰੀਰ ਪੰਜ ਤੱਤ੍ਵਾਂ (ਜਲ, ਪ੍ਰਿਥਵੀ, ਆਕਾਸ਼, ਵਾਯੂ ਅਤੇ ਅਗਨੀ) ਦੇ ਸੰਯੋਗ ਨਾਲ ਬਣਦਾ ਹੈ ਅਤੇ ਇਸ ਵਿਚ ਪਰਮਾਤਮਾ ਦਾ ਅੰਸ਼ (ਰਤਨ) ਰਖਿਆ ਹੁੰਦਾ ਹੈ। ਇਸ ਤੱਥ ਦਾ ਬੋਧ ਸ਼ਬਦ ਦੇ ਵਿਚਾਰ ਦੁਆਰਾ ਪ੍ਰਾਪਤ ਹੁੰਦਾ ਹੈ—*ਪੰਚ ਤਤੁ ਮਿਲਿ ਕਾਇਆ ਕੀਨੀ। ਤਿਸ ਮਹਿ ਰਾਮ ਰਤਨੁ ਲੈ ਚੀਨੀ। ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ।* (ਗੁ.ਗ੍ਰੰ.1030)।

ਸ਼ਰੀਰ ਦੀ ਸਿਰਜਨਾ ਮਾਤਾ ਦੇ ਰਕਤ ਅਤੇ ਪਿਤਾ ਦੇ ਬਿੰਦੂ ਦੁਆਰਾ ਮੰਨੀ ਗਈ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ — *ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ।* (ਗੁ.ਗ੍ਰੰ.63)। 'ਸਿਧ-ਗੋਸਟਿ' ਵਿਚ ਲਿਖਿਆ ਹੈ—*ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ।* (ਗੁ.ਗ੍ਰੰ.945)।

**ਜੀਵ-ਅਲਪੱਗਤਾ** : ਗੁਰਬਾਣੀ ਅਨੁਸਾਰ ਜੀਵ ਬ੍ਰਹਮਾਂਸ਼ ਹੈ। ਇਸ ਦਾ ਮਹੱਤਵ ਤਦ ਤਕ ਹੀ ਹੈ, ਜਦ ਤਕ ਇਹ

ਮਾਇਆ ਦੁਆਰਾ ਪ੍ਰਭਾਵਿਤ ਹੋ ਕੇ ਵੀ ਆਪਣੇ ਮੂਲ ਰੂਪ ਨੂੰ ਨਹੀਂ ਭੁਲਦਾ। ਪਰ ਹਉਮੈ ਦੇ ਵਸ ਵਿਚ ਹੋ ਕੇ ਇਹ ਮੂਲ ਤੋਂ ਵਖ ਹੋ ਜਾਂਦਾ ਹੈ ਅਤੇ ਆਪਣੀ ਸੁਤੰਤਰ ਹੋਂਦ ਮੰਨਣ ਲਗਦਾ ਹੈ। ਇਹ ਉਸ ਦੀ ਅਲਪੱਗਤਾ ਹੈ। ਉਸ ਦੀ ਸਥਿਤੀ ਜਲ ਤੋਂ ਨਿਕਲੀ ਮੱਛੀ ਵਾਂਗ ਹੈ— *ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ। ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ।* (ਗੁ.ਗ੍ਰੰ.25)।

ਉਕਤ ਤੱਥ ਨੂੰ ਇਕ ਹੋਰ ਪ੍ਰਸੰਗ ਵਿਚ ਸਪੱਸ਼ਟ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ ਪਰਿਪੂਰਣ ਅਤੇ ਗੰਭੀਰ ਪਰਮਾਤਮਾ ਦਾ ਅੰਸ਼ (ਆਤਮਾ) ਜਦ ਮਾਇਆ ਦੇ ਪ੍ਰਭਾਵ ਅਧੀਨ ਜੀਵ ਰੂਪ ਧਾਰ ਲੈਂਦਾ ਹੈ, ਤਾਂ ਉਹ ਸਖਣਾ ਅਤੇ ਹੀਨ ਹੋ ਜਾਂਦਾ ਹੈ। ਉਹ ਆਪਣੇ ਮੂਲ ਤੱਤ੍ਵ ਦੇ ਮੁਕਾਬਲੇ ਬਹੁਤ ਤੁਛ ਜਾਂ ਅਲਪੱਗ ਹੋ ਜਾਂਦਾ ਹੈ— *ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ।* (ਗੁ.ਗ੍ਰੰ.597)।

ਜਦੋਂ ਜੀਵ ਨੂੰ ਆਪਣੇ ਵਾਸਤਵਿਕ ਰੂਪ ਦਾ ਗਿਆਨ ਹੋ ਜਾਂਦਾ ਹੈ, ਤਾਂ ਉਹ ਮਾਇਆ ਅਤੇ ਹਉਮੈ ਨੂੰ ਤਿਆਗ ਕੇ ਪਰਮਾਤਮਾ ਨਾਲ ਅਭਿੰਨ ਹੋ ਜਾਂਦਾ ਹੈ ਅਤੇ ਆਤਮਿਕ ਆਨੰਦ ਦੀ ਪ੍ਰਾਪਤੀ ਕਰਦਾ ਹੈ। ਪਰ ਧਿਆਨ ਰਹੇ ਕਿ ਪਰਮਾਤਮਾ ਦੀ ਉਸਤਤ ਉਹੀ ਕਰ ਸਕਦਾ ਹੈ, ਸੋ ਪਰਮਾਤਮਾ ਦੁਆਰਾ ਪ੍ਰਤਿਸ਼ਠਿਤ ਹੁੰਦਾ ਹੈ—*ਸੇ ਗੁਣ ਗਾਵਹਿ ਸਾਚੇ ਭਾਵਹਿ। ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ। ਨਾਨਕੁ ਸਾਚੁ ਕਹੈ ਬੇਨੰਤੀ ਮਿਲਿ ਸਾਚੇ ਸੁਖੁ ਪਾਇਦਾ।* (ਗੁ.ਗ੍ਰੰ.1035)।

**ਜੀਵ-ਸੰਖਿਆ :** ਗੁਰਬਾਣੀ ਵਿਚ ਸਥੂਲ ਤੌਰ 'ਤੇ ਜੀਵਾਂ ਦੀ ਗਿਣਤੀ ਚੌਰਾਸੀ ਲੱਖ ਮੰਨੀ ਗਈ ਹੈ—*ਲਖ ਚਉਰਾਸੀਹ ਜੰਤ ਉਪਾਏ।* (ਗੁ.ਗ੍ਰੰ.1190)। ਇਹ ਗਿਣਤੀ ਪ੍ਰਚਲਿਤ ਮੁਹਾਵਰੇ ਅਨੁਸਾਰ ਹੈ, ਉਂਜ ਗੁਰੂ ਨਾਨਕ ਦੇਵ ਜੀ ਨੇ ਜੀਵਾਂ ਦੀ ਗਿਣਤੀ **ਅਸੰਖ** ਮੰਨਾ ਹੈ। ਇਨ੍ਹਾਂ ਦੀਆਂ ਅਨੰਤ ਜਾਤੀਆਂ ਅਤੇ ਅਨੰਤ ਰੰਗ ਅਤੇ ਅਨੰਤ ਨਾਮ ਹਨ— *ਤਿਸ ਵਿਚਿ ਜੀਅ ਜੁਗਤਿ ਕੇ ਰੰਗ। ਤਿਨ ਕੇ ਨਾਮ ਅਨੇਕ ਅਨੰਤ।* (ਗੁ.ਗ੍ਰੰ.7)।

ਗੁਰਬਾਣੀ ਵਿਚ ਅਨੰਤਤਾ ਤੋਂ ਭਾਵ ਜੀਵਾਂ ਦੇ ਆਪਣੇ ਆਪਣੇ ਸੰਸਕਾਰਾਂ ਦੇ ਭੇਦ ਦੇ ਫਲਸਰੂਪ ਭਿੰਨ ਭਿੰਨ ਸ਼ਰੀਰ ਧਾਰਣ ਕਰਨ ਤੋਂ ਹੈ। ਦੇਹ-ਭੇਦ ਕਰਕੇ ਉਨ੍ਹਾਂ ਵਿਚ ਭੇਦ ਪ੍ਰਤੀਤ ਹੁੰਦਾ ਹੈ। ਇਹੀ ਕਾਰਣ ਹੈ ਕਿ ਜੀਵ ਅਨੰਤ ਮੰਨੇ ਗਏ ਹਨ। ਉਂਜ ਬ੍ਰਹਮ ਅਤੇ ਜੀਵ ਦੀ ਅਭੇਦਤਾ ਕਾਰਣ ਜੀਵ ਦੀ ਸੁਤੰਤਰ ਸੱਤਾ ਸਿਧ ਹੀ ਨਹੀਂ ਹੁੰਦੀ। ਇਸ ਲਈ ਗੁਰਬਾਣੀ ਜੀਵਾਂ ਵਿਚ ਕਿਸੇ ਪ੍ਰਕਾਰ ਦੀ ਤਾਤਵਿਕ ਅਨੇਕਤਾ ਨੂੰ ਸਵੀਕਾਰ ਨਹੀਂ ਕਰਦੀ। ਆਤਮਾ ਹੀ ਕਰਮਾਂ ਦੇ ਫਲਸਰੂਪ ਸੰਸਕਾਰਾਂ ਦੇ ਆਧਾਰ 'ਤੇ ਵਖ ਵਖ ਜੂਨਾਂ ਧਾਰਦੀ ਹੈ। ਪਰ ਉਂਜ ਜਿਸ ਵੀ ਜੀਵ ਵਿਚ ਵੇਖਿਆ ਜਾਏ, ਉਸ ਵਿਚ ਪਰਮਾਤਮਾ ਦੀ ਜੋਤਿ ਵਿਦਮਾਨ ਲਗਦੀ ਹੈ ਅਤੇ ਮਜ਼ੇਦਾਰ ਗੱਲ ਇਹ ਹੈ ਕਿ ਇਕ ਬ੍ਰਹਮ ਹੀ ਸਾਰਿਆਂ ਵਿਚ ਸਮਾਇਆ ਹੋਣ ਦੇ ਬਾਵਜੂਦ ਕਿਸੇ ਇਕ ਜੀਵ ਦਾ ਦੂਜੇ ਨਾਲ ਮੇਲ ਨਹੀਂ ਬੈਠਦਾ। ਗੁਰੂ ਨਾਨਕ ਦੇਵ ਜੀ ਨੇ ਸੋਰਠ ਰਾਗ ਵਿਚ ਕਿਹਾ ਹੈ — *ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ। ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ।* (ਗੁ.ਗ੍ਰੰ.596)।

ਅਸਲ ਵਿਚ, ਬਾਹਰੋਂ ਦਿਖਣ ਵਾਲੀ ਇਹ ਭਿੰਨਤਾ ਬੜੀ ਸਥੂਲ ਹੈ। ਉਂਜ ਸਾਰੇ ਜੀਵ ਬ੍ਰਹਮਮਈ ਹਨ, ਸਭ ਵਿਚ ਬ੍ਰਹਮ ਹੀ ਪ੍ਰਤਿਬਿੰਬਿਤ ਹੋ ਰਿਹਾ ਹੈ— *ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ। ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ।* (ਗੁ.ਗ੍ਰੰ.596)। ਇਹ ਸਾਰਾ ਅੰਤਰ ਕਰਮ-ਫਲਾਂ ਕਰਕੇ ਹੈ। ਜਦੋਂ ਪਰਮਾਤਮਾ ਦੀ ਕ੍ਰਿਪਾ ਨਾਲ ਮਨੁੱਖ ਦੇ ਅੰਦਰ ਬ੍ਰਹਮ-ਜੋਤਿ ਵਿਕਸਿਤ ਹੁੰਦੀ ਹੈ, ਤਾਂ ਭੇਦ-ਬੁੱਧੀ ਖ਼ਤਮ ਹੋ ਜਾਂਦੀ ਹੈ— *ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤੀ ਸਬਾਈ।* (ਗੁ.ਗ੍ਰੰ.597)।

**ਜੀਵਨ ਸਿੰਘ ਕਾਰਸੇਵਾ ਵਾਲੇ** (1894-1974 ਈ.) : ਕਾਰ-ਸੇਵਾ ਵਾਲੇ ਬਾਬਾ ਜੀਵਨ ਸਿੰਘ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ 'ਰਾਹਲ ਚਾਹਲ' ਨਾਮ ਪਿੰਡ ਵਿਚ ਸ. ਫਤਹਿ ਸਿੰਘ ਦੇ ਘਰ ਬੀਬੀ ਖੇਮ ਕੌਰ ਦੀ ਕੁੱਖੋਂ ਸੰਨ 1894 ਈ. ਵਿਚ ਹੋਇਆ। ਸ਼ੁਰੂ ਵਿਚ ਇਸ ਦਾ ਰੁਝਾਨ ਕੁਸ਼ਤੀ ਅਤੇ ਪੇਂਡੂ ਖੇਡਾਂ ਵਿਚ ਸੀ, ਇਸ ਲਈ ਪੜ੍ਹਨ ਲਿਖਣ ਤੋਂ ਮਹਿਰੂਮ ਰਿਹਾ। ਇਸ ਨੇ ਆਪਣੇ ਪਰਿਵਾਰ ਦੇ ਗੁਜ਼ਾਰੇ ਲਈ ਖੇਤੀ ਤੋਂ ਇਲਾਵਾ ਕਈ ਹੋਰ ਕੰਮ ਵੀ ਸ਼ੁਰੂ ਕੀਤੇ, ਪਰ ਮਨ ਨ ਲਗਿਆ। ਮਲਾਇਆ ਵੀ ਗਿਆ, ਪਰ ਜਲਦੀ ਦੇਸ਼ ਪਰਤ ਆਇਆ। ਇਸ ਦੇ ਜੀਵਨ ਵਿਚ ਪਰਿਵਰਤਨ ਉਦੋਂ ਆਇਆ ਜਦੋਂ ਇਸ ਨੇ ਸੰਤ ਗੁਰਮੁਖ

ਸਿੰਘ ਕਾਰਸੇਵਾ ਵਾਲੇ ਦੀ ਨਿਗਰਾਨੀ ਵਿਚ ਆਪਣੇ ਪਿੰਡ ਦੇ ਇਕ ਨੇੜਲੇ ਪਿੰਡ ਜਾਮਾਰਾਏ ਵਿਚ 'ਗੁਰਦੁਆਰਾ ਡੇਰਾ ਸਾਹਿਬ' ਦੀ ਕਾਰ-ਸੇਵਾ ਹੁੰਦੀ ਵੇਖੀ। ਇਸ ਨੇ ਉਦੋਂ ਮਨ ਵਿਚ ਦ੍ਰਿੜ੍ਹ ਕਰ ਲਿਆ ਕਿ ਸਾਰਾ ਜੀਵਨ ਕਾਰ-ਸੇਵਾ ਵਾਲੇ ਪਵਿੱਤਰ ਕੰਮ ਵਿਚ ਬਿਤਾਉਣਾ ਹੈ। ਬਸ ਸੰਤ ਗੁਰਮੁਖ ਸਿੰਘ ਦੇ ਲੜ ਲਗ ਗਿਆ। ਸੰਤ ਜੀ ਨੇ ਪਹਿਲਾਂ ਇਸ ਨੂੰ ਜਾਮਾਰਾਏ, ਨਨਕਾਣਾ ਸਾਹਿਬ ਅਤੇ ਖਡੂਰ ਸਾਹਿਬ ਦੇ ਸਰੋਵਰਾਂ ਲਈ ਹੰਸਲੀਆਂ ਬਣਾਉਣ ਦੀ ਸੇਵਾ ਸੌਂਪੀ। ਇਨ੍ਹਾਂ ਦੀ ਪੂਰਤੀ ਤੋਂ ਬਾਦ ਇਸ ਨੇ 'ਗੁਰਦੁਆਰਾ ਪੱਟੀ ਸਾਹਿਬ' ਅਤੇ 'ਗੁਰਦੁਆਰਾ ਕਿਆਰਾ ਸਾਹਿਬ' ਦੀਆਂ ਨਵੀਆਂ ਇਮਾਰਤਾਂ ਉਸਰਵਾਈਆਂ। ਇਸੇ ਤਰ੍ਹਾਂ ਮੁਕਤਸਰ ਗੁਰੂ-ਧਾਮ ਦੀ ਮੁਰੰਮਤ ਅਤੇ ਵਿਸਤਾਰ ਕਰਨ ਲਈ ਸੰਤ ਗੁਰਮੁਖ ਸਿੰਘ ਜੀ ਨੂੰ ਪੂਰਾ ਸਹਿਯੋਗ ਦਿੱਤਾ।

ਨਵੰਬਰ 1947 ਈ. ਵਿਚ ਸੰਤ ਗੁਰਮੁਖ ਸਿੰਘ ਦੇ ਦੇਹਾਂਤ ਤੋਂ ਬਾਦ ਇਸ ਨੇ ਹਰਿਆਣਾ ਪ੍ਰਾਂਤ ਵਿਚ ਪਹੋਵਾ ਨੂੰ ਆਪਣੀ ਗਤਿਵਿਧੀ ਦਾ ਕੇਂਦਰ ਬਣਾ ਲਿਆ। ਇਸ ਨੇ ਉਸ ਇਲਾਕੇ ਦੇ ਪਹੋਵਾ, ਥਾਨੇਸਰ, ਕੈਥਲ, ਸਿਆਣਾ ਸੱਯਦਾਂ, ਕਰਹਾ, ਗੜ੍ਹੀ ਨਜ਼ੀਰ ਦੇ ਗੁਰੂ-ਧਾਮਾਂ ਅਤੇ ਸਰੋਵਰਾਂ ਦੇ ਨਵੀਨੀਕਰਣ ਵਿਚ ਆਪਣਾ ਯੋਗਦਾਨ ਪਾਇਆ। ਇਸ ਨੇ ਬਾਬਾ ਦਲੀਪ ਸਿੰਘ ਨਾਲ ਮਿਲ ਕੇ ਜੈਤੋ ਦੇ ਗੁਰਦੁਆਰਾ ਗੰਗਸਰ ਨੂੰ ਨਵਾਂ ਰੂਪ ਦਿੱਤਾ ਅਤੇ ਨਾਂਦੇੜ ਵਿਚ ਗੁਰਦੁਆਰਾ ਸ਼ਿਕਾਰਘਾਟ ਦੀ ਉਸਾਰੀ ਤੋਂ ਇਲਾਵਾ ਗੋਦਾਵਰੀ ਦਰਿਆ ਉਪਰ ਪੁਲ ਬਣਾਇਆ, ਜੋ ਕਾਰ-ਸੇਵਾ ਦੇ ਇਤਿਹਾਸ ਵਿਚ ਇਕ ਸ਼ਲਾਘਾਯੋਗ ਪ੍ਰਾਪਤੀ ਹੈ। ਇਸ ਨੇ ਸੰਨ 1971 ਈ. ਵਿਚ ਤਰਨਤਾਰਨ ਅਤੇ 1973 ਈ. ਵਿਚ ਅੰਮ੍ਰਿਤਸਰ ਦੇ ਪਵਿੱਤਰ ਸਰੋਵਰਾਂ ਦੀ ਗਾਰ ਕੱਢਣ ਲਈ ਹਿੱਸਾ ਲਿਆ। ਅਜਿਹੀ ਨਿਸ਼ਕਾਮ ਸੇਵਾ ਕਰਦੇ ਹੋਇਆਂ ਇਸ ਨੇ 29 ਅਕਤੂਬਰ 1974 ਈ. ਨੂੰ 80 ਸਾਲ ਦੀ ਉਮਰ ਭੋਗ ਕੇ ਸ਼ਰੀਰ ਤਿਆਗਿਆ।

**ਜੀਵਨ ਸਿੰਘ, ਭਾਈ** : ਸਿੰਘ ਸਜਣ ਤੋਂ ਬਾਦ ਭਾਈ ਜੈਤਾ ਦਾ ਰਖਿਆ ਗਿਆ ਨਵਾਂ ਨਾਂ। ਵੇਖੋ 'ਜੈਤਾ, ਭਾਈ'।

**ਜੀਵਨਸਿੰਘ ਵਾਲਾ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹਾ ਵਿਚ ਬਠਿੰਡਾ ਨਗਰ ਤੋਂ ਦੱਖਣ-ਪੂਰਬ ਵਾਲੇ ਪਾਸੇ ਨੂੰ 18 ਕਿ.ਮੀ. ਦੀ ਵਿਥ ਉਤੇ ਸਥਿਤ ਇਕ ਪੁਰਾਤਨ ਪਿੰਡ, ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਕੋਟ ਸ਼ਮੀਰ ਤੋਂ ਤਲਵੰਡੀ ਸਾਬੋ ਨੂੰ ਜਾਂਦਿਆਂ ਕੁਝ ਸਮੇਂ ਲਈ ਰੁਕੇ ਸਨ। ਗੁਰੂ ਜੀ ਦੀ ਯਾਦ ਵਿਚ ਇਸ ਪਿੰਡ ਵਿਚ 'ਗੁਰਦੁਆਰਾ ਗੁਰੂਸਰ ਪਾਤਿਸ਼ਾਹੀ ਦਸਵੀਂ' ਬਣਿਆ ਹੋਇਆ ਹੈ। ਇਸ ਦੀ ਵਰਤਮਾਨ ਇਮਾਰਤ ਦੀ ਉਸਾਰੀ ਸੰਨ 1974 ਈ. ਵਿਚ ਹੋਈ ਸੀ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਜੀਵਨ, ਕਾਜ਼ੀ** : ਮੱਕੇ ਦੇ ਇਕ ਕਾਜ਼ੀ ਦਾ ਨਾਂ। ਗੁਰੂ ਨਾਨਕ ਦੇਵ ਜੀ ਜਦੋਂ ਉਦਾਸੀਆਂ ਦੌਰਾਨ ਮੱਕੇ ਗਏ ਤਾਂ ਰਾਤ ਵੇਲੇ ਕਾਅਬੇ ਵਲ ਲੱਤਾਂ ਪਸਾਰ ਕੇ ਸੌਂ ਗਏ। ਜਦ ਸਵੇਰੇ 'ਜੀਵਨ' ਨਾਂ ਦਾ ਕਾਜ਼ੀ ਆਇਆ ਤਾਂ ਗੁਰੂ ਜੀ ਨੂੰ ਇਸ ਤਰ੍ਹਾਂ ਸੁਤਿਆ ਵੇਖ ਕੇ ਉਸ ਨੂੰ ਬਹੁਤ ਗੁੱਸਾ ਚੜ੍ਹਿਆ। ਉਸ ਨੇ ਲੱਤ ਮਾਰ ਕੇ ਗੁਰੂ ਜੀ ਨੂੰ ਜਗਾਇਆ ਅਤੇ ਖ਼ੁਦਾ ਦੇ ਘਰ ਵਲ ਟੰਗਾਂ ਕਰਕੇ ਸੌਣ ਦਾ ਕਾਰਣ ਪੁਛਿਆ। ਉਸ ਨੇ, ਭਾਈ ਗੁਰਦਾਸ ਅਨੁਸਾਰ, ਗੁਰੂ ਜੀ ਨੂੰ 'ਕਾਫ਼ਿਰ' ਤਕ ਕਿਹਾ— *ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ* (1/32)।

ਗੁਰੂ ਜੀ ਨੇ ਬੜੇ ਠਹਿਰੰਮੇ ਨਾਲ ਉੱਤਰ ਦਿੱਤਾ ਕਿ ਜਿਧਰ ਖ਼ੁਦਾ ਦਾ ਘਰ ਨਹੀਂ, ਉਧਰ ਵਲ ਟੰਗਾਂ ਕਰ ਦਿਓ। ਇਹ ਉੱਤਰ ਪ੍ਰਾਪਤ ਕਰਕੇ ਖਿਝੇ ਹੋਏ ਕਾਜ਼ੀ ਨੇ ਗੁਰੂ ਜੀ ਦੀਆਂ ਟੰਗਾਂ ਘਸੀਟ ਕੇ ਦੂਜੇ ਪਾਸੇ ਵਲ ਮੋੜ ਦਿੱਤੀਆਂ ਤਾਂ ਕਾਅਬਾ ਵੀ ਉਧਰ ਵਲ ਘੁੰਮ ਗਿਆ। ਇਹ ਕੌਤਕ ਵੇਖ ਕੇ ਸਾਰੇ ਹੈਰਾਨ ਹੋ ਗਏ।

ਭਾਈ ਕਾਨ੍ਹ ਸਿੰਘ ਨੇ 'ਜੀਵਣ' ਸ਼ਬਦ ਵਿਅਕਤੀ ਵਾਚਕ ਨ ਮੰਨ ਕੇ ਇਸ ਨੂੰ ਸੰਸਕ੍ਰਿਤ ਦੇ 'ਜ੍ਰਿੰਭਣ' ਸ਼ਬਦ ਤੋਂ ਵਿਉਪੰਨ ਮੰਨਿਆ ਹੈ ਅਤੇ ਇਸ ਦਾ ਅਰਥ 'ਠੋਕਰ' ਕੀਤਾ ਹੈ।

**ਜੀਵਨ-ਜੁਗਤ** : ਗੁਰਬਾਣੀ ਵਿਚ ਮਨੁੱਖ ਦੇ ਅਧਿਆਤਮਿਕ ਜੀਵਨ ਨੂੰ ਸਫਲ ਬਣਾਉਣ ਲਈ ਉਪਦੇਸ਼ ਦਾ ਸੰਚਾਰ ਕੀਤਾ ਗਿਆ ਹੈ। 'ਆਸਾ ਕੀ ਵਾਰ' ਵਿਚ ਗੁਰੂ ਨਾਨਕ ਦੇਵ ਜੀ ਨੇ ਜਿਗਿਆਸੂ ਨੂੰ ਸਪੱਸ਼ਟ ਕਿਹਾ ਹੈ ਕਿ ਅਜਿਹਾ ਜੀਵਨ-ਢੰਗ ਨਹੀਂ ਅਪਣਾਉਣਾ ਚਾਹੀਦਾ ਜਿਸ ਦੇ ਫਲਸਰੂਪ ਪਰਮਾਤਮਾ ਦੀ ਦਰਗਾਹ ਵਿਚ ਹਾਰਨਾ ਪਵੇ—

*ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ।* (ਗੁ.ਗ੍ਰੰ.469)। ਇਸ ਵਾਰ ਵਿਚ ਇਕ ਹੋਰ ਥਾਂ 'ਤੇ ਗੁਰੂ ਜੀ ਨੇ ਮੰਦੇ ਕੰਮਾਂ ਨੂੰ ਛਡ ਕੇ ਪਰਮਾਤਮਾ ਦੀ ਭਗਤੀ ਵਿਚ ਚਿੱਤ ਲਗਾਉਣ ਲਈ ਜਿਗਿਆਸੂ ਨੂੰ ਸਮਝਾਉਂਦਿਆਂ ਕਿਹਾ ਹੈ— *ਜਿਤੁ ਸੇਵੀਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ। ਜਿਤੁ ਕੀਤਾ ਪਾਈਐ ਅਪਣਾ ਸਾ ਘਾਲ ਬੁਰੀ ਕਿਉ ਘਾਲੀਐ। ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ। ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ। ਕਿਛੁ ਲਾਹੇ ਉਪਰਿ ਘਾਲੀਐ।* (ਗੁ.ਗ੍ਰੰ. 474)। 'ਗੂਜਰੀ ਕੀ ਵਾਰ' ਵਿਚ ਗੁਰੂ ਅਰਜਨ ਦੇਵ ਜੀ ਨੇ ਜੀਵਨ-ਜੁਗਤ ਦੀ ਸੰਪੰਨਤਾ ਸਤਿਗੁਰੂ ਦੀ ਸ਼ਰਣ ਵਿਚ ਜਾਣ ਨਾਲ ਹੀ ਸੰਭਵ ਦਸੀ ਹੈ— *ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ। ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।* (ਗੁ.ਗ੍ਰੰ.522)।

**ਜੀਵਨ-ਮੁਕਤ** : ਗੁਰਬਾਣੀ ਵਿਚ ਇਸ ਤੋਂ ਭਾਵ ਹੈ ਜੀਉਂਦੇ-ਜੀ ਜਾਂ ਜੀਵਿਤ ਅਵਸਥਾ ਵਿਚ ਹੀ ਮੁਕਤ ਹੋਣਾ। ਇਸ ਦਾ ਆਸ਼ਾ ਹੈ ਕਿ ਸੰਸਾਰ ਵਿਚ ਜੀਉਂਦੇ ਹੋਇਆਂ ਹੀ ਸੰਸਾਰਿਕ ਪ੍ਰਪੰਚ ਤੋਂ ਅਪ੍ਰਭਾਵਿਤ ਹੋਣਾ। ਇਸ ਦੀ ਪ੍ਰਾਪਤੀ ਗੁਰੂ ਦੁਆਰਾ ਸੰਭਵ ਹੈ ਕਿਉਂਕਿ ਗੁਰੂ ਦੇ ਉਪਦੇਸ਼ ਪ੍ਰਾਪਤ ਕੀਤੇ ਬਿਨਾ ਕੋਈ ਵੀ ਵਿਅਕਤੀ ਮੁਕਤੀ ਪ੍ਰਾਪਤ ਕਰਨ ਵਿਚ ਸਮਰਥ ਨਹੀਂ ਹੋ ਸਕਦਾ। ਗੁਰੂ ਦੇ ਉਪਦੇਸ਼ ਰਾਹੀਂ ਮਨੁੱਖ ਆਪਣੇ ਵਾਸਤਵਿਕ ਸਰੂਪ ਨੂੰ ਪਛਾਣਦਾ ਹੋਇਆ ਠੀਕ ਮਾਰਗ ਉਤੇ ਅਗੇ ਵਧਦਾ ਹੈ।

ਮੁਕਤੀ ਜਾਂ ਮੋਖ ਭਾਰਤੀ ਅਧਿਆਤਮਿਕਤਾ ਦਾ ਅੰਤਿਮ ਫਲ ਹੈ। ਇਸ ਨੂੰ ਚਾਰ ਪਦਾਰਥਾਂ (ਧਰਮ, ਅਰਥ, ਕਾਮ ਅਤੇ ਮੋਖ) ਵਿਚ ਆਖ਼ਰੀ ਅਤੇ ਮੁੱਖ ਸਥਾਨ ਪ੍ਰਾਪਤ ਹੈ। ਇਹ ਮਨੁੱਖੀ ਜੀਵਨ ਦਾ ਪਰਮ ਪੁਰਸ਼ਾਰਥ ਸਮਝਿਆ ਜਾਂਦਾ ਹੈ। ਵਖ ਵਖ ਭਾਰਤੀ ਦਾਰਸ਼ਨਿਕ ਪਰੰਪਰਾਵਾਂ ਵਿਚ ਇਸ ਦੇ ਸਰੂਪ ਅਤੇ ਸਥਿਤੀ ਵਿਚ ਕਾਫ਼ੀ ਮਤਭੇਦ ਰਿਹਾ ਹੈ, ਪਰ ਇਕ ਗੱਲ ਬਾਰੇ ਸਾਰੇ ਸਹਿਮਤ ਹਨ ਕਿ ਮੋਖ (ਮੁਕਤੀ) ਉਸ ਸਥਿਤੀ ਦਾ ਸੂਚਕ ਹੈ ਜਦ ਮਨੁੱਖ ਤਿੰਨ ਪ੍ਰਕਾਰ ਦੇ ਦੁਖਾਂ (ਦੈਹਿਕ, ਭੌਤਿਕ ਅਤੇ ਦੈਵਿਕ) ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਮੋਖ ਤੋਂ ਭਾਵ ਮਨੁੱਖ ਦੇ ਸੰਸਾਰਿਕ ਦੁਖਾਂ ਦਾ ਪੂਰਣ ਅਭਾਵ ਹੈ। ਵਖ ਵਖ ਦਾਰਸ਼ਨਿਕਾਂ ਨੇ ਇਸ ਅਵਸਥਾ ਨੂੰ ਮੋਖ, ਮੁਕਤੀ, ਨਿਰਵਾਣ, ਕੈਵਲ੍ਯ, ਅਪਵਰਗ, ਪਰਮਪਦ, ਪਰਮਗਤਿ, ਪਰਮਸੁਖ, ਤੁਰੀਆਵਸਥਾ ਆਦਿ ਨਾਂ ਦਿੱਤੇ ਹਨ।

ਗੁਰਬਾਣੀ ਵਿਚ ਮੁਕਤੀ ਦੇ ਸਰੂਪ ਸੰਬੰਧੀ ਕੋਈ ਵਿਵਸਥਿਤ ਚਰਚਾ ਨਹੀਂ ਹੋਈ। ਕੁਝ ਕੁ ਉਕਤੀਆਂ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਸੰਸਾਰਿਕ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰਨਾ ਹੀ 'ਮੁਕਤੀ' ਹੈ। ਅਧਿਆਤਮਿਕ ਸਾਧਨਾ ਦੁਆਰਾ ਸੰਸਾਰਿਕ ਬੰਧਨਾਂ ਨੂੰ ਕਟ ਕੇ ਉਨ੍ਹਾਂ ਤੋਂ ਨਿਰਬੰਧ ਹੋਣਾ ਹੀ ਮੁਕਤੀ ਦੀ ਅਵਸਥਾ ਹੈ। ਗੁਰਮਤਿ ਅਨੁਸਾਰ ਸਾਰਾ ਸੰਸਾਰ ਤ੍ਰਿਗੁਣਾਤਮਕ ਮਾਇਆ ਦਾ ਸਾਕਾਰ ਰੂਪ ਹੈ। ਅਸਲ ਵਿਚ, ਇਹ ਸਭ ਕੁਝ ਮਾਇਆ ਦੇ ਮਿਠੇ ਮੋਹ ਦਾ ਪਾਸਾਰ ਹੈ। ਮਾਇਆ ਅਤੇ ਉਸ ਦੇ ਉਪਕਰਣਾਂ ਦੇ ਫਲਸਰੂਪ ਮਨੁੱਖ ਭਰਮ-ਗ੍ਰਸਤ ਹੋ ਜਾਂਦਾ ਹੈ ਅਤੇ ਉਹ ਆਪਣੇ ਵਾਸਤਵਿਕ ਸਰੂਪ ਨੂੰ ਭੁਲ ਜਾਂਦਾ ਹੈ। ਇਹ ਭੁਲਣਾ ਹੀ ਸੰਸਾਰਿਕ ਦੁਖ-ਸੁਖ ਦਾ ਕਾਰਣ ਬਣਦਾ ਹੈ। ਇਹੀ ਅਗਿਆਨ ਹੈ। ਇਸੇ ਦੇ ਵਸ ਹੋ ਕੇ ਮਨੁੱਖ ਨਾਮ-ਰੂਪਾਤਮਕ ਸੰਸਾਰ ਦੇ ਮਾਇਆ-ਜਾਲ ਵਿਚ ਫਸ ਜਾਂਦਾ ਹੈ, ਬੰਧਨ ਵਿਚ ਗ੍ਰਸਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਇਨ੍ਹਾਂ ਬਹੁ-ਪ੍ਰਕਾਰੀ ਬੰਧਨਾਂ ਵਿਚੋਂ ਕੋਈ ਵਿਰਲਾ ਵਿਅਕਤੀ ਹੀ ਮੁਕਤੀ ਪ੍ਰਾਪਤ ਕਰ ਸਕਦਾ ਹੈ— *ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ।* (ਗੁ.ਗ੍ਰੰ.62)।

ਸੰਸਾਰਿਕ ਬੰਧਨਾਂ ਦਾ ਮੂਲ ਕਾਰਣ 'ਹਉਮੈ' ਹੈ। ਹਉਮੈ ਅਧੀਨ ਕੀਤੇ ਗਏ ਸਾਰੇ ਕਰਮ-ਧਰਮ ਬੰਧਨ ਹਨ। ਹਉਮੈ ਮਨੁੱਖ ਨੂੰ ਸੰਸਾਰਿਕ ਯਾਤ੍ਰਾ ਲਈ ਮਜਬੂਰ ਕਰਦੀ ਹੈ। ਇਸੇ ਤਰ੍ਹਾਂ ਮਾਇਆ ਦੇ ਹੋਰ ਤੱਤ੍ਵ ਵੀ ਬੰਧਨ-ਗ੍ਰਸਤ ਕਰਨ ਵਾਲੇ ਹਨ। ਗੁਰੂ ਦੀ ਕਿਰਪਾ ਦੁਆਰਾ ਮਾਇਆ ਦੇ ਪ੍ਰਭਾਵ ਦੇ ਹਟਣ ਨਾਲ ਮਨੁੱਖ ਵਾਸਤਵਿਕਤਾ ਨੂੰ ਪਛਾਣਨ ਦੇ ਸਮਰਥ ਹੁੰਦਾ ਹੈ। ਇਹ ਇਕ ਪ੍ਰਕਾਰ ਦਾ ਆਤਮਾ ਪਰਮਾਤਮਾ ਦਾ ਸਾਖਿਆਤਕਾਰ ਹੈ। ਗੁਰੂ ਨਾਨਕ ਦੇਵ ਜੀ ਬੈਕੁੰਠ-ਧਾਮ ਪਹੁੰਚਣ ਵਾਲੀ ਮੁਕਤੀ ਨੂੰ ਆਤਮ- ਸਾਖਿਆਤਕਾਰ ਵਾਲੀ ਮੁਕਤੀ ਨਾਲੋਂ ਤੁਛ ਸਮਝਦੇ ਹਨ-- *ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ। ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ।* (ਗੁ.ਗ੍ਰੰ.360)। ਇਸ ਤੱਥ ਦੀ ਪੁਸ਼ਟੀ ਗੁਰੂ ਰਾਮਦਾਸ ਜੀ ਦੀ ਬਾਣੀ ਤੋਂ ਵੀ ਹੋ ਜਾਂਦੀ ਹੈ—*ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ*

*ਆਸ ਕਰੀਜੈ। ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ।* (ਗੁ.ਗ੍ਰੰ.1324)।

ਗੁਰੂ ਅਰਜਨ ਦੇਵ ਜੀ ਨੇ ਵੀ ਪਰਮਾਤਮਾ ਦੇ ਚਰਣ-ਕਮਲਾਂ ਨਾਲ ਆਪਣੀ ਪ੍ਰੀਤ ਨੂੰ ਰਾਜ ਅਤੇ ਮੁਕਤੀ ਦੀ ਚਾਹਨਾ ਤੋਂ ਉੱਚਾ ਸਮਝਿਆ ਹੈ— *ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ।* (ਗੁ.ਗ੍ਰੰ. 534)।

ਇਥੇ ਇਕ ਗੱਲ ਹੋਰ ਸਪੱਸ਼ਟ ਕਰ ਦੇਣੀ ਠੀਕ ਪ੍ਰਤੀਤ ਹੁੰਦੀ ਹੈ ਕਿ ਗੁਰਬਾਣੀ ਵਿਚ ਮੁਕਤੀ-ਪ੍ਰਾਪਤੀ ਸੰਬੰਧੀ ਬੰਧਨਾਂ ਤੋਂ ਨਿਰਬੰਧ ਹੋਣ ਦੀ ਜੋ ਗੱਲ ਕਹੀ ਗਈ ਹੈ, ਉਸ ਤੋਂ ਭਾਵ ਮ੍ਰਿਤੂ ਨਹੀਂ, ਸਗੋਂ ਜੀਵਿਤ ਅਵਸਥਾ ਵਿਚ ਹੀ ਆਪਣੇ-ਪਨ ਦੀ ਭਾਵਨਾ ਨੂੰ ਮਾਰਨਾ ਹੈ। ਜਦੋਂ ਆਪਣੇ-ਪਨ ਜਾਂ ਮਾਇਆ ਦੇ ਪ੍ਰਪੰਚ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ ਤਾਂ ਜੀਵਾਤਮਾ ਅਤੇ ਪਰਮਾਤਮਾ ਵਿਚ ਏਕਤਾ ਹੋ ਜਾਂਦੀ ਹੈ। ਜੀਵ ਤਾਂ ਸੁਭਾ ਤੋਂ ਹੀ ਮੁਕਤ ਹੈ। ਮੁਕਤੀ ਨ ਪ੍ਰਾਪਤ ਕੀਤੀ ਜਾ ਸਕਦੀ ਹੈ, ਨ ਹੀ ਇਸ ਨੂੰ ਉਤਪੰਨ ਕੀਤਾ ਜਾ ਸਕਦਾ ਹੈ। ਇਸ ਲਈ ਮੁਕਤੀ ਤਾਂ ਜੀਵ ਪਾਸ ਸਦਾ ਮੌਜੂਦ ਰਹਿੰਦੀ ਹੈ, ਪਰ ਜੀਵ ਭਰਮ-ਵਸ ਉਸ ਨੂੰ ਕਿਤੋਂ ਬਾਹਰੋਂ ਖੋਜਣ ਦਾ ਯਤਨ ਕਰਦਾ ਹੈ। ਜਦੋਂ ਗੁਰੂ ਦੇ ਗਿਆਨ ਨਾਲ ਅਗਿਆਨ ਅਤੇ ਭਰਮ ਹਟ ਜਾਂਦੇ ਹਨ, ਬਿਬੇਕ ਉਤਪੰਨ ਹੁੰਦਾ ਹੈ ਤਾਂ ਵਿਅਕਤੀ ਸਹਿਜ-ਸੁਭਾ ਮੁਕਤੀ ਨੂੰ ਪ੍ਰਾਪਤ ਕਰਕੇ ਪ੍ਰਸੰਨ ਹੁੰਦਾ ਹੈ। ਅਸਲ ਵਿਚ, ਇਹ ਮੁਕਤੀ ਗਲ ਦੀ ਮਾਲਾ ਵਾਂਗ ਉਸ ਪਾਸ ਪਹਿਲਾਂ ਹੀ ਮੌਜੂਦ ਹੈ, ਜੋ ਬਸਤ੍ਰਾਂ ਦੇ ਹੇਠਾਂ ਲੁਕ ਜਾਣ ਕਰਕੇ ਸਪੱਸ਼ਟ ਨਹੀਂ ਹੋ ਰਹੀ ਹੁੰਦੀ, ਪਰ ਕਪੜਿਆਂ ਦੇ ਹਟਣ ਨਾਲ ਮਾਲਾ ਸਾਫ਼ ਦਿਸ ਪੈਂਦੀ ਹੈ। ਇਸੇ ਤਰ੍ਹਾਂ ਭਰਮਾਂ ਦੇ ਕਟਣ ਨਾਲ ਆਤਮ-ਬੋਧ ਹੋ ਜਾਂਦਾ ਹੈ। ਇਹੀ ਮੁਕਤੀ ਹੈ। ਇਹ ਕੋਈ ਨਵੀਂ ਪ੍ਰਾਪਤੀ ਨਹੀਂ, ਪ੍ਰਾਪਤੀ ਦੀ ਹੀ ਪੁਨਰ-ਪ੍ਰਾਪਤੀ ਹੈ ਅਤੇ ਇਸ ਦੀ ਪ੍ਰਾਪਤੀ ਜੀਵਿਤ ਅਵਸਥਾ ਵਿਚ ਹੀ ਸੰਭਵ ਹੈ।

ਮੁਕਤੀ ਪ੍ਰਾਪਤ ਕਰਨ ਵਾਲੇ ਸਾਧਕਾਂ ਨੂੰ 'ਮੁਕਤ' ਕਿਹਾ ਗਿਆ ਹੈ। ਇਹ ਆਮ ਤੌਰ 'ਤੇ ਤਿੰਨ ਤਰ੍ਹਾਂ ਦੇ ਹੁੰਦੇ ਹਨ— ਜੀਵਨ-ਮੁਕਤ, ਵਿਦੇਹ-ਮੁਕਤ ਅਤੇ ਨਿੱਤ-ਮੁਕਤ। ਜੋ ਸ਼ਰੀਰ ਨੂੰ ਧਾਰਣ ਕਰਦੇ ਹੋਇਆਂ ਆਤਮ-ਗਿਆਨ ਰਾਹੀਂ ਸੰਸਾਰਿਕ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ, ਉਹ ਜੀਵਨ-ਮੁਕਤ ਅਖਵਾਉਂਦੇ ਹਨ। ਜੋ ਜੀਵ ਦੇਹ ਦੇ ਨਸ਼ਟ ਹੋਣ 'ਤੇ ਮੁਕਤੀ ਪ੍ਰਾਪਤ ਕਰਦੇ ਹਨ, ਉਹ ਵਿਦੇਹ-ਮੁਕਤ ਹਨ ਅਤੇ ਜੋ ਆਪਣੇ ਕਰਮਾਂ ਦੇ ਵਸ ਵਿਚ ਹੋ ਕੇ ਜਨਮ-ਮਰਨ ਨੂੰ ਪ੍ਰਾਪਤ ਨਹੀਂ ਹੁੰਦੇ ਅਤੇ ਅਵਤਾਰਾਂ ਵਾਂਗ ਆਪਣੀ ਜਾਂ ਪਰਮਾਤਮਾ ਦੀ ਇੱਛਾ ਅਨੁਸਾਰ ਵਖ ਵਖ ਲੋਕਾਂ ਵਿਚ ਵਿਚਰਣ ਕਰਦੇ ਰਹਿੰਦੇ ਹਨ, ਉਹ ਨਿੱਤ-ਮੁਕਤ ਹਨ।

ਉਪਰੋਕਤ ਤੰਨਾਂ ਵਿਚੋਂ ਗੁਰੂ ਸਾਹਿਬਾਨ ਦੀ ਰੁਚੀ ਕੇਵਲ ਜੀਵਨ-ਮੁਕਤ ਪ੍ਰਤਿ ਰਹੀ ਹੈ, ਕਿਉਂਕਿ ਗੁਰੂ ਸਾਹਿਬਾਨ ਮੁਕਤੀ ਨੂੰ ਜੀਵਨ ਉਪਰੰਤ ਪ੍ਰਾਪਤ ਹੋਣ ਵਾਲਾ ਕੋਈ ਪਦਾਰਥ ਨਹੀਂ ਮੰਨਦੇ। ਗੁਰੂ ਨਾਨਕ ਦੇਵ ਜੀ ਦਾ ਆਦਰਸ਼-ਵਿਅਕਤੀ 'ਗੁਰਮੁਖ' ਜੀਵਿਤ ਅਵਸਥਾ ਵਿਚ ਹੀ ਮੁਕਤ ਹੈ। ਉਹ ਜਗਤ ਤੋਂ ਭਜਦਾ ਨਹੀਂ, ਸਗੋਂ ਸੰਸਾਰ ਵਿਚ ਰਹਿੰਦਾ ਹੋਇਆ ਲੋਕ-ਕਲਿਆਣ ਵਿਚ ਲੀਨ ਰਹਿੰਦਾ ਹੈ। ਉਹ ਪੰਜ-ਭੌਤਿਕ ਸ਼ਰੀਰ ਧਾਰਣ ਕਰਦੇ ਹੋਏ ਵੀ ਆਪਣੇ ਆਪ ਨੂੰ ਦੇਹ ਜਾਂ ਹੱਡ-ਚੰਮ ਅਤੇ ਇੰਦ੍ਰੀਆਂ ਦਾ ਢਾਂਚਾ ਨਹੀਂ ਸਮਝਦਾ। ਸਾਰੇ ਜਗਤ ਦਾ ਖੇਲ-ਪਸਾਰਾ ਉਸ ਸਾਹਮਣੇ ਮੌਜੂਦ ਰਹਿੰਦਾ ਹੈ, ਪਰ ਉਹ ਆਪਣੇ ਸੰਜਮ ਕਰਕੇ ਨਾਮ-ਰੂਪਾਤਮਕ ਵਿਸ਼ਿਆਂ ਵਿਚ ਨਹੀਂ ਫਸਦਾ, ਉਨ੍ਹਾਂ ਨੂੰ ਪ੍ਰਾਪਤ ਕਰਨ ਵਿਚ ਉਸ ਦੇ ਮਨ ਵਿਚ ਕੋਈ ਇੱਛਾ ਨਹੀਂ ਰਹਿ ਜਾਂਦੀ। ਉਸ ਨੂੰ ਜੀਉਂਦੇ-ਜੀ ਹੀ ਮੁਕਤੀ ਪ੍ਰਾਪਤ ਹੋ ਚੁਕੀ ਹੁੰਦੀ ਹੈ। ਇਸੇ ਵਿਅਕਤੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜੀਵਨ-ਮੁਕਤ' ਆਖਿਆ ਹੈ। ਉਸ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਆਪਣੇ ਮਨ ਤੋਂ ਹਉਮੈ ਦੀ ਭਾਵਨਾ ਨੂੰ ਮਿਟਾ ਦਿੰਦਾ ਹੈ, ਸੱਚੀ ਰਹਿਣੀ ਰਹਿੰਦਾ ਹੈ ਅਤੇ ਮਨ ਵਿਚ ਹਰਿ-ਨਾਮ ਨੂੰ ਵਸਾਉਂਦਾ ਹੈ— *ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ।* (ਗੁ.ਗ੍ਰੰ.1010); *ਜੀਵਨ ਮੁਕਤੁ ਜਾ ਸਬਦੁ ਸੁਣਾਏ। ਸਚੀ ਰਹਤ ਸਚਾ ਸੁਖੁ ਪਾਏ।* (ਗੁ.ਗ੍ਰੰ.1343)।

'ਸਿਧ-ਗੋਸਟਿ' ਵਿਚ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਦੇ ਇਸ ਪ੍ਰਸ਼ਨ—ਦੁਸਤਰ ਸੰਸਾਰ ਸਾਗਰ ਨੂੰ ਕਿਵੇਂ ਤਰਿਆ ਜਾਏ ? — ਦਾ ਉੱਤਰ ਦਿੰਦਿਆਂ ਜੀਵਨ-ਮੁਕਤ ਵਾਲੀ ਗੱਲ ਪ੍ਰਕਾਰਾਂਤਰ ਨਾਲ ਕਮਲ ਅਤੇ ਮੁਰਗ਼ਾਬੀ ਦੇ ਉਪਮਾਨਾਂ ਰਾਹੀਂ ਇਸ ਤਰ੍ਹਾਂ ਕਹੀ ਹੈ— *ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ। ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ।* (ਗੁ.ਗ੍ਰੰ.938)। ਸਾਰਾਂਸ਼ ਇਹ ਕਿ ਸੱਚਾ ਸਾਧਕ ਜੀਵਿਤ ਅਵਸਥਾ ਵਿਚ ਹੀ ਮਨ ਨੂੰ ਵਸ ਵਿਚ ਕਰਕੇ ਮੁਕਤ-ਅਵਸਥਾ ਪ੍ਰਾਪਤ ਕਰ

ਸਕਦਾ ਹੈ ਅਤੇ ਅਜਿਹੇ ਸਾਧਕ ਹੀ ਮਨੁੱਖਤਾ ਦਾ ਸੱਚੇ ਅਰਥਾਂ ਵਿਚ ਸੁਧਾਰ ਕਰ ਸਕਦੇ ਹਨ। ਇਸ ਲਈ ਗੁਰੂ ਤੇਗ ਬਹਾਦਰ ਜੀ ਨੇ ਜਿਗਿਆਸੂ ਨੂੰ ਸੰਬੋਧਨ ਕਰਦਿਆਂ ਕਿਹਾ ਹੈ— *ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ। ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ।* (ਗੁ.ਗ੍ਰੰ.831)

**ਜੀਵ-ਪਰਵਸ਼ਤਾ :** ਸਿੱਧਾਂਤਿਕ ਰੂਪ ਵਿਚ ਜੀਵ ਪਰਮਾਤਮਾ ਨਾਲ ਅਭਿੰਨ ਹੋਣ ਦੇ ਬਾਵਜੂਦ ਵੀ ਗੁਰਬਾਣੀ ਅਨੁਸਾਰ ਵਿਵਹਾਰਿਕ ਰੂਪ ਵਿਚ ਪਰ-ਵਸ਼ ਹੈ। ਇਹ ਪਰਵਸ਼ਤਾ ਪਰਮ -ਸੱਤਾ ਪ੍ਰਤਿ ਹੈ—*ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ। ਇਕਨਾ ਨੋ ਤੂ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ।* (ਗੁ.ਗ੍ਰੰ. 469)। ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਬਾਣੀ ਵਿਚ ਇਸ ਗੱਲ ਨੂੰ ਹੋਰ ਸਪੱਸ਼ਟ ਕਰਦਿਆਂ ਕਿਹਾ ਹੈ— *ਇਸ ਕਾ ਬਲੁ ਨਾਹੀ ਇਸੁ ਹਾਥ। ਕਰਨ ਕਰਾਵਨ ਸਰਬ ਕੋ ਨਾਥ। ਆਗਿਆਕਾਰੀ ਬਪੁਰਾ ਜੀਉ। ਜੋ ਤਿਸ ਭਾਵੈ ਸੋਈ ਫੁਨਿ ਥੀਉ।* (ਗੁ.ਗ੍ਰੰ.277)।

ਇਹ ਪਰਵਸ਼ਤਾ ਪਰਮਾਤਮਾ ਦੀ ਕ੍ਰਿਪਾ ਨਾਲ ਦੂਰ ਹੁੰਦੀ ਹੈ। ਕ੍ਰਿਪਾ ਅਤੇ ਆਤਮ-ਸਮਰਪਣ ਦੀ ਭਾਵਨਾ ਇਸ ਪਰਥਾਇ ਬੜਾ ਉਪਯੋਗੀ ਸਾਧਨ ਹੈ। ਇੰਦ੍ਰੀਆਂ ਦੀਆਂ ਆਸਕਤੀਆਂ ਤੋਂ ਆਪਣੇ ਆਪ ਨੂੰ ਅਪ੍ਰਭਾਵਿਤ ਅਥਵਾ ਨਿਰਲਿਪਤ ਰਖਣ ਜਾਂ ਉਨ੍ਹਾਂ ਨੂੰ ਈਸ਼ਵਰ ਨਾਲ ਮੋੜਨ ਨਾਲ ਜੀਵ ਉਸ ਵੇਲੇ ਸਫਲ ਹੁੰਦਾ ਹੈ, ਜਦੋਂ ਉਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਮਰਪਿਤ ਕਰ ਦਿੰਦਾ ਹੈ। ਇਸ ਤਰ੍ਹਾਂ ਉਹ ਬ੍ਰਹਮ ਰੂਪ ਹੋ ਕੇ 'ਪਰਵਸ਼' ਦੀ ਥਾਂ 'ਸਮਰਥ' ਹੋ ਜਾਂਦਾ ਹੈ।

**ਜੀਵਾਤਮਾ :** 'ਜੀਵਾਤਮਾ' ਤੋਂ ਭਾਵ ਹੈ ਸ਼ਰੀਰ ਵਿਚ ਸਥਿਤ ਚੈਤਨੑਯ ਸਰੂਪ ਆਤਮਾ । ਗੁਰੂ ਅਮਰਦਾਸ ਜੀ ਨੇ ਕਿਹਾ ਹੈ ਕਿ ਜਦੋਂ ਪਰਮਸੱਤਾ ਆਪਣੀ ਜੋਤਿ ਨੂੰ ਸ਼ਰੀਰ-ਬੱਧ ਕਰਦੀ ਹੈ, ਤਾਂ ਜੀਵ ਹੋਂਦ ਵਿਚ ਆਉਂਦਾ ਹੈ—*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ।* (ਗੁ.ਗ੍ਰੰ.921)। ਇਸ ਲਈ ਆਤਮਾ ਅਤੇ ਜੀਵ ਵਿਚ ਕਿਸੇ ਪ੍ਰਕਾਰ ਦਾ ਕੋਈ ਤਾਤਵਿਕ ਅੰਤਰ ਨਹੀਂ ਹੈ। ਜੋ ਅੰਤਰ ਪ੍ਰਤੀਤ ਹੁੰਦਾ ਹੈ, ਉਹ ਮਾਇਆ ਦੇ ਪ੍ਰਭਾਵ ਦਾ ਫਲ ਹੈ। ਸਤਿ-ਸਰੂਪ, ਸ਼ੁੱਧ-ਬੁੱਧ ਅਤੇ ਮੁਕਤ-ਸਰੂਪ ਆਤਮਾ ਹੀ ਮਾਇਆ ਦੇ ਪ੍ਰਭਾਵ ਕਾਰਣ ਜਦੋਂ ਆਪਣੇ ਮੂਲ ਰੂਪ ਨੂੰ ਭੁਲ ਜਾਂਦੀ ਹੈ, ਉਦੋਂ ਉਹ 'ਜੀਵ' ਅਖਵਾਉਂਦੀ ਹੈ। ਆਪਣੇ ਮੂਲ ਰੂਪ ਨੂੰ ਵਿਸਾਰਨ 'ਤੇ ਹੀ ਆਤਮਾ ਆਪਣੇ ਆਪ ਨੂੰ ਨਾਮ-ਰੂਪਾਤਮਕ ਸ੍ਰਿਸ਼ਟੀ-ਪਰਿਵਾਰ ਦਾ ਅੰਗ ਮੰਨਣ ਲਗ ਜਾਂਦੀ ਹੈ। ਸਪੱਸ਼ਟ ਹੈ ਕਿ ਜਦ ਤਕ ਪ੍ਰਾਣੀਆਂ ਵਿਚ ਸਥਿਤ ਪਰਮਾਤਮ -ਤੱਤ੍ਵ ਆਪਣੇ ਵਾਸਤਵਿਕ ਜਾਂ ਸਦੀਵੀ ਸਰੂਪ ਵਿਚ ਰਹਿੰਦਾ ਹੈ ਤਦ ਤਕ ਉਹ ਆਤਮਾ ਹੈ ਅਤੇ ਜਦ ਮਾਇਆ ਦੇ ਪ੍ਰਭਾਵ-ਸਰੂਪ ਜੀਵ ਆਪਣੀ ਸੁਤੰਤਰ ਹੋਂਦ ਸਮਝਣ ਲਗ ਜਾਂਦਾ ਹੈ, ਤਦ ਉਹ 'ਜੀਵ' ਅਖਵਾਉਂਦਾ ਹੈ।

ਜੀਵ ਪਰਮਾਤਮਾ ਦਾ ਅੰਸ਼ ਹੈ ਅਤੇ ਚੈਤਨੑਯ ਸਰੂਪ ਹੈ। ਜੜ ਦੇਹ ਤੋਂ ਇਹ ਭਿੰਨ ਹੈ ਅਤੇ ਅਜੜ ਹੈ। 'ਅਜੜ' ਤੋਂ ਭਾਵ ਹੈ ਆਪਣੇ ਆਪ ਪ੍ਰਕਾਸ਼ਮਾਨ। ਉਸ ਦਾ ਜਨਮ-ਮਰਨ ਅਸਲ ਵਿਚ ਉਸ ਦੇ ਦੇਹ-ਸੰਬੰਧ ਅਤੇ ਦੇਹ-ਤਿਆਗ ਦਾ ਹੀ ਸੂਚਕ ਹੈ। ਉਂਜ ਜੀਵ ਅਵਿਨਾਸ਼ੀ ਹੈ ਅਤੇ ਦੇਹ ਦੇ ਨਸ਼ਟ ਹੋਣ 'ਤੇ ਵੀ ਨਸ਼ਟ ਨਹੀਂ ਹੁੰਦਾ। ਜੀਵ ਪਰਮਾਤਮਾ ਤੋਂ ਵਖ ਹੋਣ 'ਤੇ ਅਵਿਦਿਆ ਜਾਂ ਮਾਇਆ ਦੇ ਪ੍ਰਭਾਵ ਕਾਰਣ ਆਤਮ -ਸਰੂਪ ਨੂੰ ਭੁਲ ਕੇ ਸੰਸਾਰੀ ਹੋ ਜਾਂਦਾ ਹੈ। ਅਨੇਕ ਪ੍ਰਕਾਰ ਦੇ ਕਸ਼ਟ ਸਹਿੰਦਾ ਹੈ, ਪਾਪੀ ਬਣਦਾ ਹੈ। ਪਰ ਜਿਵੇਂ ਮਦਿਰਾ ਨਾਲ ਮਿਲ ਕੇ ਅਪਵਿੱਤਰ ਹੋਇਆ ਗੰਗਾ ਜਲ, ਗੰਗਾ ਵਿਚ ਮਿਲਣ ਨਾਲ ਫਿਰ ਪਵਿੱਤਰ ਹੋ ਜਾਂਦਾ ਹੈ, ਉਸੇ ਤਰ੍ਹਾਂ ਪਰਮਾਤਮਾ ਤੋਂ ਵਿਛੜਿਆ ਹੋਇਆ ਜੀਵ ਮਾਇਆ ਦੇ ਪ੍ਰਭਾਵ ਕਰਕੇ ਮੋਹ-ਗ੍ਰਸਤ ਹੋ ਜਾਂਦਾ ਹੈ। ਪਰ ਜਿਉਂ ਹੀ ਮਾਇਆ ਦਾ ਪਰਦਾ ਹਟਦਾ ਹੈ, ਤਾਂ ਉਹ ਪਰਮਾਤਮਾ ਵਿਚ ਮਿਲ ਕੇ ਫਿਰ ਆਪਣਾ ਮੂਲ ਰੂਪ ਗ੍ਰਹਿਣ ਕਰ ਲੈਂਦਾ ਹੈ।

ਕਰਮ-ਫਲ ਤੋਂ ਉਤਪੰਨ ਹੋਣ ਵਾਲੇ ਦੁਖਾਂ-ਸੁਖਾਂ ਨੂੰ ਜੀਵ ਭੋਗਦਾ ਹੈ। ਇਸ ਲਈ 'ਸੰਸਾਰੀ' ਅਖਵਾਉਂਦਾ ਹੈ। ਜੀਵ ਕਰਮ ਕਰਕੇ ਅਨੇਕ ਪ੍ਰਕਾਰ ਦੀਆਂ ਜੋਨੀਆਂ ਵਿਚ ਜਨਮ ਲੈਂਦਾ ਹੈ। ਉਤਪੱਤੀ ਦੀ ਦ੍ਰਿਸ਼ਟੀ ਤੋਂ ਜੀਵ ਚਾਰ ਪ੍ਰਕਾਰ ਦੇ ਹਨ—ਅੰਡਜ, ਜੇਰਜ, ਸ੍ਵੇਤਜ ਅਤੇ ਉਦਭਿਜ। ਇਨ੍ਹਾਂ ਨੂੰ 'ਚਾਰ ਖਾਣੀਆਂ' ਵੀ ਕਹਿੰਦੇ ਹਨ। ਇਨ੍ਹਾਂ ਦੀ ਗਿਣਤੀ ਚੌਰਾਸੀ ਲੱਖ ਮੰਨੀ ਗਈ ਹੈ।

ਜੀਵ ਸੰਬੰਧੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਪ੍ਰਕਾਰ ਦੀ ਜਿਗਿਆਸਾ ਪ੍ਰਗਟ ਕੀਤੀ ਗਈ ਹੈ। ਗਉੜੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਜਿਗਿਆਸੂ ਵਲੋਂ ਕੁਝ ਸੁਭਾਵਿਕ ਪ੍ਰਸ਼ਨ ਉਠਾਏ ਹਨ, ਜਿਵੇਂ ਇਹ ਮਰਣਸ਼ੀਲ

ਜੀਵ ਕਿਥੋਂ ਆਉਂਦਾ ਹੈ? ਕਿਸ ਤਰ੍ਹਾਂ ਪੈਦਾ ਹੁੰਦਾ ਹੈ ? ਕਿਸ ਵਿਚ ਜਾ ਕੇ ਸਮਾਉਂਦਾ ਹੈ? ਇਹ ਕਿਸ ਤਰ੍ਹਾਂ ਸੰਸਾਰਿਕ ਬੰਧਨਾਂ ਵਿਚ ਬੰਨ੍ਹਿਆ ਜਾਂਦਾ ਹੈ ? ਉਨ੍ਹਾਂ ਬੰਧਨਾਂ ਤੋਂ ਕਿਵੇਂ ਮੁਕਤੀ ਪ੍ਰਾਪਤ ਕਰਦਾ ਹੈ? ਅੰਤ ਵਿਚ ਕਿਵੇਂ ਅਵਿਨਾਸ਼ੀ ਪਰਮਾਤਮਾ ਵਿਚ ਸਹਿਜ ਭਾਵ ਨਾਲ ਸਮਾ ਜਾਂਦਾ ਹੈ ?— *ਜਾਤੌ ਜਾਇ ਕਹਾ ਤੇ ਆਵੈ। ਕਹ ਉਪਜੈ ਕਹ ਜਾਇ ਸਮਾਵੈ। ਕਿਉ ਬਾਧਿਓ ਕਿਉ ਮੁਕਤੀ ਪਾਵੈ। ਕਿਉ ਅਬਿਨਾਸੀ ਸਹਜਿ ਸਮਾਵੈ।* (ਗੁ.ਗ੍ਰੰ.152)।

ਉਪਰੋਕਤ ਪ੍ਰਸ਼ਨਾਂ ਦਾ ਖ਼ੁਦ ਹੀ ਉੱਤਰ ਦਿੰਦਿਆਂ ਗੁਰੂ ਜੀ ਕਹਿੰਦੇ ਹਨ ਕਿ ਜੀਵ ਸਹਿਜ ਹੀ ਆਉਂਦਾ ਹੈ ਅਤੇ ਸਹਿਜ ਹੀ ਜਾਂਦਾ ਹੈ। ਇਹ ਮਨ ਦੇ ਸੰਕਲਪ-ਵਿਕਲਪ ਤੋਂ ਉਤਪੰਨ ਹੁੰਦਾ ਹੈ ਅਤੇ ਅੰਤ ਵਿਚ ਆਤਮ-ਸਰੂਪ ਦਾ ਗਿਆਨ ਹੋਣ 'ਤੇ ਮਨ ਵਿਚ ਹੀ ਸਮਾ ਜਾਂਦਾ ਹੈ ਅਰਥਾਤ ਅੰਧਕਾਰਮਈ ਮਨ ਨੂੰ ਪ੍ਰਕਾਸ਼ਮਈ ਮਨ ਰਾਹੀਂ ਵਾਸਤਵਿਕਤਾ ਦਾ ਗਿਆਨ ਪ੍ਰਾਪਤ ਹੋ ਜਾਣ 'ਤੇ ਉਹ ਸਤਿ-ਸਰੂਪ ਪਰਮਾਤਮਾ ਵਿਚ ਹੀ ਸਮਾ ਜਾਂਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਜੀਵ ਮੁਕਤ ਹੋ ਜਾਂਦਾ ਹੈ ਅਤੇ ਸ਼ਬਦ ਦੇ ਵਿਚਾਰ ਦੁਆਰਾ ਉਹ ਫਿਰ ਬੰਧਨ ਵਿਚ ਨਹੀਂ ਪੈਂਦਾ। ਹਰਿ-ਨਾਮ ਦੇ ਜਪ ਦੁਆਰਾ ਸੰਸਾਰਿਕ ਪ੍ਰਪੰਚ ਤੋਂ ਮੁਕਤੀ ਪ੍ਰਾਪਤ ਕਰ ਲੈਂਦਾ ਹੈ—*ਸਹਜੇ ਆਵੈ ਸਹਜੇ ਜਾਇ। ਮਨ ਤੇ ਉਪਜੈ ਮਨ ਮਾਹਿ ਸਮਾਇ। ਗੁਰਮੁਖਿ ਮੁਕਤੋ ਬੰਧੁ ਨ ਪਾਇ। ਸਬਦੁ ਬੀਚਾਰਿ ਛੁਟੈ ਹਰਿ ਨਾਇ।* (ਗੁ.ਗ੍ਰੰ.152)।

ਗੁਰਬਾਣੀ ਅਨੁਸਾਰ ਜੀਵ ਅਮਰ ਹੈ, ਨ ਇਹ ਡੁਬਦਾ ਹੈ, ਨ ਤਰਦਾ ਹੈ—*ਨਾ ਜੀਉ ਮਰੈ ਨ ਡੂਬੈ ਤਰੈ।* ਕਾਰਣ ਇਹ ਹੈ ਕਿ ਜੀਵ ਸਤਿ-ਸਰੂਪ ਅਮਰ ਪਰਮਾਤਮਾ ਤੋਂ ਉਤਪੰਨ ਹੁੰਦਾ ਹੈ, ਇਸ ਲਈ ਉਹ ਵੀ ਅਮਰ ਹੈ। ਸ਼ਰੀਰ ਵਿਚ ਨਾਮ ਰੂਪ ਵਿਚ ਨਾਮੀ (ਪਰਮਾਤਮਾ) ਨਿਵਾਸ ਕਰਦਾ ਹੈ ਅਤੇ ਅਵਿਨਾਸ਼ੀ ਪਰਮਾਤਮਾ ਖ਼ੁਦ ਹੀ ਉਸ ਦਾ ਰਚੈਤਾ ਹੈ। ਪਰਮਾਤਮਾ ਦਾ ਰਚਿਆ ਜੀਵ ਨ ਮਰਦਾ ਹੈ ਅਤੇ ਨ ਹੀ ਮਾਰਿਆ ਜਾ ਸਕਦਾ ਹੈ— *ਦੇਹੀ ਅੰਦਰਿ ਨਾਮੁ ਨਿਵਾਸੀ। ਆਪੇ ਕਰਤਾ ਹੈ ਅਬਿਨਾਸੀ। ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ।* (ਗੁ.ਗ੍ਰੰ.1026)।

ਸ਼ਰੀਰ ਵਿਚ ਪਰਮਾਤਮਾ ਦੇ ਨਿਵਾਸ ਤੋਂ ਮਤਲਬ ਹੈ ਸ਼ਰੀਰ ਵਿਚ ਸਥਿਤ ਆਤਮਾ। ਕਿਉਂਕਿ ਗੁਰਬਾਣੀ ਦੀ ਇਹ ਧਾਰਣਾ ਹੈ ਕਿ ਜੋ ਬ੍ਰਹਮੰਡ ਵਿਚ ਹੈ, ਉਹੀ ਖੰਡ (ਸ਼ਰੀਰ) ਵਿਚ ਹੈ। ਦੋਹਾਂ ਵਿਚ ਕਿਸੇ ਪ੍ਰਕਾਰ ਦਾ ਕੋਈ ਭੇਦ ਨਹੀਂ ਹੈ— *ਜੋ ਬ੍ਰਹਮੰਡਿ ਖੰਡਿ ਸੋ ਜਾਣਹੁ।* (ਗੁ.ਗ੍ਰੰ.1041); *ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ।* (ਗੁ.ਗ੍ਰੰ.695)। ਇਕ ਹੋਰ ਪ੍ਰਸੰਗ ਵਿਚ ਲਿਖਿਆ ਹੈ— *ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ।* (ਗੁ.ਗ੍ਰੰ.754)। ਸਾਰਿਆਂ ਜੀਵਾਂ ਵਿਚ ਆਪ ਪਰਮਾਤਮਾ ਰਮਣ ਕਰਦਾ ਹੈ—*ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ।* (ਗੁ.ਗ੍ਰੰ.843)। ਹਰ ਇਕ ਪ੍ਰਾਣੀ ਅੰਦਰ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਪਰਮਾਤਮਾ ਦੀ ਜੋਤਿ ਚੰਗੀ ਤਰ੍ਹਾਂ ਵਿਆਪਤ ਹੈ। ਪਰਮਾਤਮਾ ਹੀ ਸਾਰਿਆਂ ਸ਼ਰੀਰਾਂ ਨੂੰ ਭੋਗਦਾ ਹੈ ਅਤੇ ਉਨ੍ਹਾਂ ਦਾ ਰਸਾਸੁਆਦਨ ਕਰਦਾ ਹੈ। ਉਹੀ ਪ੍ਰਾਣ ਲੈਂਦਾ ਹੈ ਅਤੇ ਉਹੀ ਤਿੰਨ ਲੋਕਾਂ ਦੀ ਸ੍ਰਿਸ਼ਟੀ ਦਾ ਜਨਕ ਅਤੇ ਦਾਤਾ ਹੈ—*ਅੰਤਰਿ ਜੋਤਿ ਭਲੀ ਜਗ ਜੀਵਨ। ਸਭਿ ਘਟ ਭੋਗੈ ਹਰਿ ਰਸੁ ਪੀਵਨ। ਆਪੇ ਲੇਵੈ ਆਪੇ ਦੇਵੈ ਤਿਹੁ ਲੋਈ ਜਗਤ ਪਿਤ ਦਾਤਾ ਹੇ।* (ਗੁ.ਗ੍ਰੰ.1031)।

ਗੁਰਬਾਣੀ ਵਿਚ ਪਰਮਾਤਮਾ ਅਤੇ ਜੀਵਾਤਮਾ ਦਾ ਸੰਬੰਧ ਸਮੁੰਦਰ ਅਤੇ ਬੂੰਦ ਵਾਲਾ ਦਸਿਆ ਗਿਆ ਹੈ— *ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ।* (ਗੁ.ਗ੍ਰੰ.878)। ਇਸ ਨੂੰ ਬਿੰਬ-ਪ੍ਰਤਿਬਿੰਬ ਸੰਬੰਧ ਵੀ ਕਿਹਾ ਜਾ ਸਕਦਾ ਹੈ— *ਸਭ ਮਹਿ ਜੋਤਿ ਜੋਤਿ ਹੈ ਸੋਇ। ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ। ਗੁਰ ਸਾਖੀ ਜੋਤਿ ਪਰਗਟੁ ਹੋਇ।* (ਗੁ.ਗ੍ਰੰ.663)।

ਸਪੱਸ਼ਟ ਹੈ ਕਿ ਗੁਰਬਾਣੀ ਅਨੁਸਾਰ ਪਰਮਾਤਮਾ ਅਤੇ ਜੀਵਾਤਮਾ ਵਿਚ ਕੋਈ ਤਾਤਵਿਕ ਅੰਤਰ ਨਹੀਂ ਹੈ। ਉਹ ਆਪ ਹੀ ਸ਼ਰੀਰ ਵਿਚ ਵਸ ਰਿਹਾ ਹੈ। ਪਰ ਮੂਰਖ ਮਨਮੁਖ ਵਿਅਕਤੀ ਤੋਂ ਉਹ ਅਲੱਖ ਵੇਖਿਆ ਨਹੀਂ ਜਾ ਸਕਦਾ, ਇਸ ਲਈ ਉਸ ਦੀ ਤਾਲਾਸ਼ ਲਈ ਬਾਹਰ ਭਟਕਦਾ ਹੈ— *ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ। ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ।* (ਗੁ.ਗ੍ਰੰ.754)।

**ਜੁਗਾਵਲੀ** (ਰਚਨਾ) : ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਸੰਬੰਧਿਤ ਇਕ ਰਚਨਾ ਜਿਸ ਨੂੰ ਅਪ੍ਰਮਾਣਿਕ ਮੰਨ ਕੇ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰਨੋਂ ਸੰਕੋਚ ਕੀਤਾ ਸੀ। ਮਹਾਨ ਕੋਸ਼ਕਾਰ ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਰਾਵਲਪਿੰਡੀ ਵਿਚ ਭਾਈ ਬੂਟਾ ਸਿੰਘ

ਹਕੀਮ ਦੀ ਧਰਮਸ਼ਾਲਾ ਵਿਚ ਪਈ ਗੁਰੂ ਗ੍ਰੰਥ ਸਾਹਿਬ ਦੀ ਇਕ ਪੁਰਾਤਨ ਬੀੜ ਵਿਚ ਇਹ ਦਰਜ ਹੈ ਜੋ ਪੰਨਾ 1341 ਤੋਂ ਆਰੰਭ ਹੁੰਦੀ ਹੈ। ਸੰਤ ਸੰਪੂਰਨ ਸਿੰਘ ਦੁਆਰਾ ਸੰਪਾਦਿਤ 'ਪ੍ਰਾਣਸੰਗਲੀ' ਦੇ 79ਵੇਂ ਅਧਿਆਇ ਦੇ ਰੂਪ ਵਿਚ ਵੀ ਦਰਜ ਹੈ। ਸੰਪਾਦਕ ਦੇ ਮਤ ਅਨੁਸਾਰ ਸੰਨ 1512 ਈ. ਵਿਚ ਗੁਰੂ ਨਾਨਕ ਦੇਵ ਜੀ ਨੇ ਛੁਟਘਾਟ ਨਾਂ ਦੇ ਸਥਾਨ ਉਤੇ ਝੰਡਾ ਬਾਢੀ ਨਾਮਕ ਆਪਣੇ ਇਕ ਸੇਵਕ ਨੂੰ ਚਾਲ੍ਹੀ ਯੁਗਾਂ ਵਿਚ ਕੀਤੀ ਆਪਣੀ ਤਪਸਿਆ ਸੰਬੰਧੀ ਦਸਦੇ ਹੋਇਆਂ ਪ੍ਰਗਟ ਕੀਤਾ ਕਿ ਕਿਵੇਂ ਉਨ੍ਹਾਂ ਨੇ ਲਗਾਤਾਰ 'ਵਾਹਿਗੁਰੂ' ਸ਼ਬਦ ਉਪਰ ਆਪਣਾ ਧਿਆਨ ਟਿਕਾਈ ਰਖਿਆ ਸੀ। ਸੰਨ 1518 ਈ. ਵਿਚ ਗੁਰੂ ਜੀ ਨੇ ਇਹੀ ਰਚਨਾ ਸੰਗਲਾਦੀਪ ਵਿਚ ਰਾਜਾ ਸ਼ਿਵਨਾਭ ਪ੍ਰਤਿ ਵੀ ਉਚਾਰੀ ਸੀ। 'ਪੁਰਾਤਨ ਜਨਮਸਾਖੀ' ਵਿਚ ਸੰਪਾਦਕ ਭਾਈ ਵੀਰ ਸਿੰਘ ਨੇ ਇਸ ਨੂੰ ਕਿਸੇ ਯੋਗੀ ਦੀ ਰਚਨਾ ਦਸਿਆ ਹੈ।

ਇਸ ਰਚਨਾ ਵਿਚ ਵਰਣਿਤ 40 ਯੁਗਾਂ ਵਿਚ ਪਹਿਲੇ 36 ਯੁਗ ਹਨੇਰੇ ਹਨ ਅਤੇ ਅਗਲੇ ਚਾਰ ਯੁਗ ਚਾਨਣੇ। ਇਨ੍ਹਾਂ ਚਾਰ ਯੁਗਾਂ ਦਾ ਨਾਂ ਹੈ ਸਤਿਯੁਗ, ਤ੍ਰੇਤਾ ਯੁਗ, ਦੁਆਪਰ ਯੁਗ ਅਤੇ ਕਲਿਯੁਗ। ਪਹਿਲੇ 36 ਯੁਗਾਂ ਵਿਚੋਂ ਕ੍ਰਮਵਾਰ ਨੌਂ ਨੌਂ ਯੁਗਾਂ ਵਿਚ 'ਵਾਹਿਗੁਰੂ' ਸ਼ਬਦ ਦੇ ਚਾਰ ਵਰਣਾਂ (ਵ,ਹ,ਗ ਅਤੇ ਰ) ਵਿਚੋਂ ਇਕ ਇਕ ਉਤੇ ਧਿਆਨ ਕੇਂਦਰਿਤ ਕੀਤਾ ਗਿਆ ਅਤੇ ਆਖੀਰਲੇ ਚਾਰ ਯੁਗਾਂ ਵਿਚ ਪੂਰੇ 'ਵਾਹਿਗੁਰੂ' ਸ਼ਬਦ ਉਤੇ ਸੁਰਤਿ ਟਿਕਾਈ ਗਈ। ਇਸ ਪ੍ਰਕਾਰ ਦੇ ਧਿਆਨ ਨਾਲ ਗੁਰੂ ਜੀ ਦੀ ਅਧਿਆਤਮਿਕ ਸਾਧਨਾ ਵਿਚ ਵਿਕਾਸ ਹੋਇਆ। ਅੰਤ ਵਿਚ ਉਹ ਪ੍ਰਭੂ ਦੇ ਸਾਹਮਣੇ ਪ੍ਰਸਤੁਤ ਹੋਏ। ਪ੍ਰਭੂ ਨੇ ਉਨ੍ਹਾਂ ਨੂੰ ਕਲਿਯੁਗ ਵਿਚ ਧਰਮ ਦੀ ਸਥਾਪਨਾ ਦੀ ਜ਼ਿੰਮੇਵਾਰੀ ਸੌਂਪ ਕੇ ਸੰਸਾਰ ਵਿਚ ਭੇਜਿਆ।

**ਜੁਝਾਰ ਸਿੰਘ, ਬਾਬਾ :** ਗੁਰੂ ਗੋਬਿੰਦ ਸਿੰਘ ਦਾ ਦੂਜਾ ਸਾਹਿਬਜ਼ਾਦਾ ਜਿਸ ਦੀ ਸ਼ਹਾਦਤ ਚਮਕੌਰ ਸਾਹਿਬ (ਵੇਖੋ) ਵਿਚ ਹੋਈ ਸੀ। ਵੇਖੋ 'ਸਾਹਿਬਜ਼ਾਦੇ'।

**ਜੇਠਾ, ਭਾਈ** (ਮ. 1631 ਈ.) : ਗੁਰੂ ਅਰਜਨ ਦੇਵ ਜੀ ਦਾ ਇਕ ਜਾਨ-ਨਿਸਾਰ ਸਿੱਖ ਜੋ ਜਾਤਿ ਦਾ ਸੇਠੀ ਖਤ੍ਰੀ ਸੀ। ਜਦੋਂ ਗੁਰੂ ਜੀ ਦੀ ਸ਼ਹਾਦਤ ਦੇਣ ਲਈ ਲਾਹੌਰ ਗਏ ਤਾਂ ਇਹ ਵੀ ਆਪਣੇ ਚਾਰ ਹੋਰ ਸਾਥੀਆਂ ਭਾਈ ਬਿਧੀ ਚੰਦ, ਭਾਈ ਲੰਗਾਹ, ਭਾਈ ਪੈੜਾ ਅਤੇ ਭਾਈ ਪਿਰਾਣਾ— ਸਹਿਤ ਗੁਰੂ ਜੀ ਦੇ ਅੰਗ-ਸੰਗ ਰਿਹਾ। ਗੁਰੂ ਜੀ ਦੀ ਸ਼ਹਾਦਤ ਤੋਂ ਬਾਦ ਉਨ੍ਹਾਂ ਦੀ ਦੇਹ ਦਾ ਸਸਕਾਰ ਕਰਕੇ ਬਾਕੀ ਚੌਹਾਂ ਨਾਲ ਇਹ ਅੰਮ੍ਰਿਤਸਰ ਪਰਤਿਆ ਅਤੇ ਗੁਰੂ ਹਰਿਗੋਬਿੰਦ ਸਾਹਿਬ ਨੂੰਸਾਰਾ ਦੁਖਦਾਈ ਸਮਾਚਾਰ ਸੁਣਾਇਆ। ਕਾਲਾਂਤਰ ਵਿਚ ਛੇਵੇਂ ਗੁਰੂ ਨੇ ਇਨ੍ਹਾਂ ਪੰਜਾਂ ਨੂੰ ਸੈਨਿਕ ਕਰਮ ਵਿਚ ਨਿਪੁਣ ਕੀਤਾ ਅਤੇ ਇਕ ਇਕ ਸੌ ਘੋੜ-ਸਵਾਰਾਂ ਦੀ ਸਰਦਾਰੀ ਸੌਂਪੀ। ਗੁਰੂ ਜੀ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਰਹਿਣ ਦੇ ਸਮੇਂ ਦੌਰਾਨ ਇਹ ਉਨ੍ਹਾਂ ਦੀ ਹਜ਼ੂਰੀ ਵਿਚ ਰਿਹਾ। ਸੰਨ 1631 ਈ. ਵਿਚ ਮੇਹਰਾਜ ਪਿੰਡ ਨੇੜੇ ਗੁਰੂ ਜੀ ਦੀ ਕਰਮਬੇਗ ਨਾਲ ਹੋਈ ਲੜਾਈ ਵਿਚ ਇਹ ਮਾਰਿਆ ਗਿਆ।

**ਜੈ ਸਿੰਘ ਕਨ੍ਹੀਆ** (ਸੰਨ 1712-1793 ਈ.) : ਕਨ੍ਹੀਆ ਮਿਸਲ ਦਾ ਸੰਸਥਾਪਕ। ਵੇਖੋ 'ਕਨ੍ਹੀਆ ਮਿਸਲ'।

**ਜੈ ਸਿੰਘ, ਡਾਕਟਰ** (1856-1898 ਈ.) : ਪੱਛਮੀ ਪੰਜਾਬ ਦੇ ਜੇਹਲਮ ਜ਼ਿਲ੍ਹੇ ਦੇ 'ਪਿੰਡ ਦਾਦਨ ਖ਼ਾਨ' ਵਿਚ ਸ. ਸੰਤ ਸਿੰਘ ਦੇ ਘਰ 11 ਫਰਵਰੀ 1856 ਈ. ਨੂੰ ਪੈਦਾ ਹੋਇਆ ਸਿੱਖ ਭਾਵਨਾਵਾਂ ਨਾਲ ਭਰਪੂਰ ਇਕ ਡਾਕਟਰ, ਜਿਸ ਦਾ ਰੁਝਾਨ ਸ਼ੁਰੂ ਤੋਂ ਹੀ ਸਿੱਖ ਸਾਹਿਤ ਅਤੇ ਧਰਮ ਦੇ ਅਧਿਐਨ ਵਲ ਸੀ। ਸੰਨ 1874 ਈ. ਵਿਚ ਇਸ ਨੇ ਲਾਹੌਰ ਦੇ ਮੈਡੀਕਲ ਕਾਲਜ ਵਿਚ ਦਾਖ਼ਲਾ ਲਿਆ ਅਤੇ ਡਾਕਟਰੀ ਦਾ ਇਮਤਿਹਾਨ ਪਾਸ ਕਰਨ ਉਪਰੰਤ ਇਹ ਆਪਣੇ ਹੀ ਨਗਰ ਵਿਚ ਸਰਕਾਰੀ ਡਾਕਟਰ ਲਗ ਗਿਆ। ਡਾਕਟਰੀ ਦੀ ਪੜ੍ਹਾਈ ਦੌਰਾਨ ਇਹ ਬ੍ਰਹਮੋ ਸਮਾਜ ਦੇ ਅਨੁਯਾਈਆਂ ਦੇ ਸੰਪਰਕ ਵਿਚ ਆਇਆ ਅਤੇ ਉਧਰ ਵਲ ਝੁਕ ਗਿਆ।

ਸੰਨ 1893 ਈ. ਵਿਚ ਇਸ ਨੇ ਸਰਕਾਰੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਲਾਹੌਰ ਵਿਚ ਦਵਾਈਆਂ ਦੀ ਦੁਕਾਨ ਖੋਲ੍ਹ ਲਈ। ਉਥੇ ਇਹ ਸਿੰਘ ਸਭਾ ਦੇ ਪ੍ਰਭਾਵ ਅਧੀਨ ਬਾਬਾ ਖੇਮ ਸਿੰਘ ਬੇਦੀ ਤੋਂ ਅੰਮ੍ਰਿਤ ਛਕ ਕੇ ਸਿੱਖ ਧਰਮ ਦੇ ਪ੍ਰਚਾਰ ਵਿਚ ਲਗ ਗਿਆ। ਇਸ ਨੇ 11 ਅਪ੍ਰੈਲ 1893 ਈ. ਨੂੰ 'ਸ਼ੁੱਧੀ ਸਭਾ' ਦੀ ਸਥਾਪਨਾ ਕੀਤੀ ਅਤੇ ਸਿੱਖ ਧਰਮ ਤੋਂ ਪਤਿਤ ਹੋਇਆਂ ਨੂੰ ਫਿਰ ਸਿੱਖ ਧਰਮ ਵਿਚ ਪ੍ਰਵਿਸ਼ਟ ਹੋਣ

ਦੀ ਪ੍ਰੇਰਣਾ ਦਿੱਤੀ। ਇਸ ਨੇ ਅਪ੍ਰੈਲ 1896 ਈ. ਵਿਚ 'ਖ਼ਾਲਸਾ ਧਰਮ ਪ੍ਰਕਾਸ਼ਕ ਸ਼ੁੱਧੀ ਪੱਤਰ' ਨਾਂ ਦੀ ਮਾਸਿਕ ਪਤ੍ਰਿਕਾ ਰਾਹੀਂ ਸਿੱਖ ਧਰਮ ਗ੍ਰਹਿਣ ਕਰਨ ਲਈ ਜ਼ਬਰਦਸਤ ਪ੍ਰਚਾਰ ਕੀਤਾ। 14 ਜਨਵਰੀ 1897 ਈ. ਨੂੰ ਇਸ ਨੇ 'ਗੁਰਮਤਿ ਗ੍ਰੰਥ ਸੁਧਾਰਕ ਕਮੇਟੀ' ਦੀ ਸਥਾਪਨਾ ਕੀਤੀ ਤਾਂ ਜੋ ਸਿੱਖ ਧਰਮ ਗ੍ਰੰਥਾਂ ਨੂੰ ਰਲਿਆਂ ਤੋਂ ਮੁਕਤ ਕੀਤਾ ਜਾ ਸਕੇ। ਇਸ ਪ੍ਰਕਾਰ ਦੇ ਹੋਰ ਵੀ ਕਈ ਉਦਮ ਇਸ ਨੇ ਕੀਤੇ, ਪਰ ਉਮਰ ਨੇ ਸਾਥ ਨ ਦਿੱਤਾ ਅਤੇ 9 ਜੂਨ 1898 ਈ. ਨੂੰ ਇਸ ਦਾ ਲਾਹੌਰ ਵਿਚ ਦੇਹਾਂਤ ਹੋ ਗਿਆ। ਸ਼ੁੱਧੀ ਸੰਬੰਧੀ ਇਸ ਦੁਆਰਾ ਸ਼ੁਰੂ ਕੀਤੀਆਂ ਕਈ ਯੋਜਨਾਵਾਂ ਵਿਚੇ ਰਹਿ ਗਈਆਂ।

**ਜੈ ਸਿੰਘ ਰਾਜਾ, ਮਿਰਜ਼ਾ** (1605-1667 ਈ.) : ਰਾਜਸਥਾਨ ਦੇ ਕਛਵਾਹਾ ਰਾਜਪੂਤ ਵੰਸ਼ ਦਾ ਇਕ ਰਾਜਕੁਮਾਰ ਜਿਸ ਦੀ ਰਾਜਧਾਨੀ ਅੰਬੇਰ (ਆਮੇਰ) ਸੀ। ਸੰਨ 1617 ਈ. ਵਿਚ ਇਹ ਆਪਣੀ ਰਿਆਸਤ ਦਾ ਅਧਿਕਾਰੀ ਬਣਿਆ। ਉਸ ਤੋਂ ਬਾਦ ਇਹ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਦੀ ਸੇਵਾ ਵਿਚ ਆ ਗਿਆ ਅਤੇ ਹੌਲੀ ਹੌਲੀ ਮੁੱਖ ਜਰਨੈਲਾਂ ਵਿਚ ਗਿਣਿਆ ਜਾਣ ਲਗਿਆ। ਇਸ ਨੇ ਮੁਗ਼ਲ ਸਲਤਨਤ ਨੂੰ ਪੱਕੇ ਪੈਰਾਂ ਉਤੇ ਖੜਾ ਕਰਨ ਲਈ ਅਨੇਕ ਯੁੱਧਾਂ ਵਿਚ ਹਿੱਸਾ ਲਿਆ ਅਤੇ ਆਪਣੀ ਬਹਾਦਰੀ ਦੀ ਧਾਕ ਜਮਾਈ।

ਸੰਨ 1658 ਈ. ਵਿਚ ਦਿੱਲੀ ਦਾ ਤਾਜ ਹਾਸਲ ਕਰਨ ਲਈ ਔਰੰਗਜ਼ੇਬ ਨੇ ਇਸ ਤੋਂ ਸਹਾਇਤਾ ਲਈ ਅਤੇ ਬਾਦਸ਼ਾਹ ਬਣਨ 'ਤੇ ਇਸ ਨੂੰ ਦਿੱਲੀ ਦਾ ਪ੍ਰਸ਼ਾਸਕ ਨਿਯੁਕਤ ਕੀਤਾ। ਇਸ ਨੇ ਦਿੱਲੀ ਵਿਚ ਆਪਣਾ ਰਿਹਾਇਸ਼ੀ ਬੰਗਲਾ ਉਸ ਥਾਂ ਬਣਵਾਇਆ ਜਿਥੇ ਹੁਣ ਗੁਰਦੁਆਰਾ ਬੰਗਲਾ ਸਾਹਿਬ ਹੈ। ਇਸ ਦੀ ਸਿੱਖ ਗੁਰੂਆਂ ਪ੍ਰਤਿ ਅਪਾਰ ਸ਼ਰਧਾ ਸੀ। ਇਸ ਲਈ ਜਦੋਂ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਅੱਠਵੇਂ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਬੁਲਾਇਆ ਤਾਂ ਆਪ ਨੂੰ ਇਸ ਨੇ ਆਪਣੇ ਬੰਗਲੇ ਵਿਚ ਹੀ ਠਹਿਰਾਇਆ ਜਿਥੇ ਚੇਚਕ ਦੇ ਹਮਲੇ ਕਾਰਣ ਗੁਰੂ ਜੀ 30 ਮਾਰਚ 1664 ਈ. ਨੂੰ ਜੋਤੀ ਜੋਤਿ ਸਮਾ ਗਏ।

ਸੰਨ 1664 ਈ. ਦੇ ਆਖੀਰ ਵਿਚ ਸ਼ਿਵਾ ਜੀ ਨੂੰ ਦਬਾਉਣ ਲਈ ਇਕ ਵੱਡੇ ਸੈਨਿਕ ਦਲ ਸਹਿਤ ਔਰੰਗਜ਼ੇਬ ਵਲੋਂ ਇਸ ਨੂੰ ਦੱਖਣ ਵਲ ਭੇਜਿਆ ਗਿਆ ਅਤੇ ਉਥੋਂ ਦਾ ਗਵਰਨਰ ਵੀ ਬਣਾਇਆ ਗਿਆ। ਇਸ ਨੇ ਸ਼ਿਵਾ ਜੀ ਦੇ ਕਈ ਕਿਲ੍ਹੇ ਜਿਤ ਲਏ ਅਤੇ ਉਸ ਨੂੰ ਮੁਗ਼ਲ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਣ ਲਈ ਰਜ਼ਾਮੰਦ ਕਰ ਲਿਆ। ਸ਼ਿਵਾ ਜੀ ਦੇ ਆਉਣ 'ਤੇ ਉਸ ਨੂੰ ਇਸ ਦੇ ਬੰਗਲੇ ਵਿਚ ਨਜ਼ਰਬੰਦ ਰਖਿਆ ਗਿਆ ਅਤੇ ਉਸ ਉਪਰ ਨਿਗਰਾਨੀ ਰਖਣ ਦਾ ਕੰਮ ਇਸ ਦੇ ਪੁੱਤਰ ਕੰਵਰ ਰਾਮ ਸਿੰਘ ਨੂੰ ਸੌਂਪਿਆ ਗਿਆ। 19 ਅਗਸਤ 1666 ਈ. ਨੂੰ ਸ਼ਿਵਾ ਜੀ ਗੁਪਤ ਢੰਗ ਨਾਲ ਉਥੋਂ ਖਿਸਕ ਗਿਆ। ਔਰੰਗਜ਼ੇਬ ਨੇ ਦੋਹਾਂ ਪਿਉ-ਪੁੱਤਰਾਂ ਉਤੇ ਸ਼ਕ ਕਰਨਾ ਸ਼ੁਰੂ ਕਰ ਦਿੱਤਾ। ਮਿਰਜ਼ਾ ਜੈ ਸਿੰਘ ਨੂੰ ਬਾਦਸ਼ਾਹ ਨੇ ਦੱਖਣ ਤੋਂ ਆਪਣੇ ਦਰਬਾਰ ਵਿਚ ਤਲਬ ਕੀਤਾ। ਪਰ ਆਉਂਦੇ ਹੋਏ ਇਹ 2 ਜੁਲਾਈ 1667 ਈ. ਨੂੰ ਬੁਰਹਾਨਪੁਰ ਵਿਚ ਗੁਜ਼ਰ ਗਿਆ। ਇਹ ਇਕ ਬਹੁਤ ਪ੍ਰਤਾਪੀ ਸ਼ੂਰਵੀਰ ਸੀ। ਭਾਵੇਂ ਇਹ ਮੁਗ਼ਲ ਸੈਨਾ ਦਾ ਉਘਾ ਜਰਨੈਲ ਸੀ, ਪਰ ਦਿਲੋਂ ਪੱਕਾ ਹਿੰਦੂ ਸੀ ਅਤੇ ਹਿੰਦੂ ਧਰਮ ਦੇ ਆਗੂਆਂ ਪ੍ਰਤਿ ਸ਼ਰਧਾ ਰਖਦਾ ਸੀ।

**ਜੈਕਾਰਾ** : ਵੇਖੋ 'ਸਤਿ ਸ੍ਰੀ ਅਕਾਲ'।

**ਜੈਜਾਵੰਤੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋਏ ਇਸ ਰਾਗ ਵਿਚ ਕੇਵਲ ਗੁਰੂ ਤੇਗ ਬਹਾਦਰ ਜੀ ਦੇ ਚਾਰ ਚਉਪਦੇ ਜਾਂ ਸ਼ਬਦ ਸੰਕਲਿਤ ਹਨ।

ਇਨ੍ਹਾਂ ਚਾਰ ਸ਼ਬਦਾਂ ਨੂੰ *ਚਉਪਦੇ* ਉਪ-ਸਿਰਲੇਖ ਨਹੀਂ ਦਿੱਤਾ ਗਿਆ। ਇਹ ਚਾਰੇ ਦੋ ਦੋ ਪਦਿਆਂ ਦੇ ਸਮੁੱਚ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਮਾਇਆ ਦੇ ਰਸ-ਭੋਗਾਂ ਨੂੰ ਛੱਡ ਦੇ ਹਰਿ-ਨਾਮ ਵਿਚ ਲੀਨ ਹੋਣ ਲਈ ਜਿਗਿਆਸੂ ਨੂੰ ਪ੍ਰੇਰਣਾ ਦਿੱਤੀ ਹੈ— *ਰਾਮ ਸਿਮਰਿ ਰਾਮ ਸਿਮਰਿ ਇਹੈ ਤੇਰੈ ਕਾਜਿ ਹੈ। ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੇ ਸਰਨਿ ਲਾਗੁ। ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ।*(ਗੁ. ਗ੍ਰੰ.1352)।

**ਜੈਤਸਰੀ ਕੀ ਵਾਰ ਮਹਲਾ ੫** : ਗੁਰੂ ਅਰਜਨ ਦੇਵ ਜੀ ਦੀ ਰਚੀ ਇਸ ਵਾਰ ਵਿਚ ਕੁਲ 20 ਪਉੜੀਆਂ ਹਨ। ਹਰ ਪਉੜੀ ਵਿਚ ਪੰਜ ਪੰਜ ਤੁਕਾਂ ਹਨ। ਹਰ ਪਉੜੀ ਨਾਲ ਦੋ ਦੋ ਸ਼ਲੋਕ ਹਨ। ਸ਼ਲੋਕਾਂ ਦਾ ਰਚੈਤਾ ਹੋਰਨਾਂ ਵਾਰਾਂ ਵਾਂਗ ਨਿਰਦਿਸ਼ਟ ਨਹੀਂ ਕਿਉਂਕਿ ਸ਼ੁਰੂ ਵਿਚ ਹੀ ਲਿਖ ਦਿੱਤਾ

ਗਿਆ ਹੈ ਕਿ ਇਹ ਵਾਰ 'ਸਲੋਕਾਂ ਨਾਲਿ' ਲਿਖੀ ਗਈ ਹੈ, ਅਰਥਾਤ ਸ਼ਲੋਕ ਵੀ ਮਹਲੇ ਪੰਜਵੇਂ ਦੇ ਲਿਖੇ ਹਨ।

ਇਹ ਸਾਰੇ ਸ਼ਲੋਕ ਦੋ ਦੋ ਤੁਕਾਂ ਦੇ ਦੋਹਿਰਾ-ਸੋਰਠਾ ਤੋਲ ਵਿਚ ਲਿਖੇ ਹਨ, ਸਿਵਾਏ 12ਵੀਂ ਪਉੜੀ ਨਾਲ ਦਰਜ ਪਹਿਲੇ ਸ਼ਲੋਕ ਦੇ, ਜੋ ਤਿੰਨ ਤੁਕਾਂ ਵਾਲਾ ਹੈ। ਸ਼ਲੋਕਾਂ ਅਤੇ ਪਉੜੀਆਂ ਵਿਚ ਭਾਵ-ਗਤ ਇਕ-ਸੁਰਤਾ ਹੈ। ਪਹਿਲਾਂ ਇਕ ਭਾਵ ਨੂੰ ਗਾਥਾ ਵਿਚ ਲਿਖੇ ਪਹਿਲੇ ਸ਼ਲੋਕ ਵਿਚ ਚਿਤਰਿਆ ਗਿਆ ਹੈ, ਫਿਰ ਲਹਿੰਦੀ ਉਪਭਾਸ਼ਾ ਵਿਚ ਉਸੇ ਭਾਵ ਨੂੰ ਪੇਸ਼ ਕੀਤਾ ਗਿਆ ਹੈ ਅਤੇ ਉਸ ਦੇ ਨਾਲ ਲਗਦੀ ਪਉੜੀ ਵਿਚ ਉਹੀ ਭਾਵ ਪੂਰਬੀ ਪੰਜਾਬੀ ਵਿਚ ਪ੍ਰਗਟਾਇਆ ਗਿਆ ਹੈ। ਇਸ ਤਰ੍ਹਾਂ ਇਕੋ ਭਾਵ ਨੂੰ ਤਿੰਨ ਭਾਸ਼ਾਵਾਂ ਰਾਹੀਂ ਪ੍ਰਗਟਾਉਣਾ ਇਸ ਵਾਰ ਦੀ ਵਿਸ਼ੇਸ਼ਤਾ ਹੈ। ਇਹ ਵਾਰ ਸ਼ਲੋਕਾਂ ਸਹਿਤ ਇਕੋ ਸਮੇਂ ਲਿਖੀ ਗਈ ਪ੍ਰਤੀਤ ਹੁੰਦੀ ਹੈ। ਇਸ ਵਿਚ ਅਰਬੀ ਫ਼ਾਰਸੀ ਦੇ ਸ਼ਬਦਾਂ ਦੀ ਘਟ ਵਰਤੋਂ ਹੋਈ ਹੈ।

ਇਸ ਵਾਰ ਵਿਚ ਭਾਵੇਂ ਗੁਰਮਤਿ ਦੇ ਅਨੇਕ ਵਿਸ਼ਿਆਂ ਉਤੇ ਪ੍ਰਕਾਸ਼ ਪਾਇਆ ਗਿਆ ਹੈ, ਪਰ ਵਿਸ਼ੇਸ਼ ਤੌਰ 'ਤੇ ਪਰਮਾਤਮਾ ਦੇ ਨਾਮ ਦੇ ਸਿਮਰਨ, ਮਾਇਆ ਦੇ ਪ੍ਰਪੰਚ ਤੋਂ ਮੁਕਤ ਹੋਣ ਅਤੇ ਚੰਗੇ ਕਰਮ ਕਰਨ ਦੀ ਪ੍ਰੇਰਣਾ ਦਿੱਤੀ ਗਈ ਹੈ। ਇਸ ਵਿਚ ਤੁਲਨਾਤਮਕ ਸ਼ੈਲੀ ਰਾਹੀਂ ਇਹ ਸਿਖਿਆ ਵੀ ਦਿੱਤੀ ਗਈ ਹੈ ਕਿ ਸੁਪਨੇ ਵਰਗੀ ਹੈਸੀਅਤ ਵਾਲੀਆਂ ਵਸਤੂਆਂ ਵਿਚ ਚਿੱਤ ਲਗਾਉਣ ਦੀ ਥਾਂ ਪ੍ਰਭੂ ਵਲ ਧਿਆਨ ਮੋੜਨਾ ਚਾਹੀਦਾ ਹੈ।

**ਜੈਤਸਰੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ 27 ਚਉਪਦੇ, ਤਿੰਨ ਛੰਤ ਅਤੇ ਇਕ ਵਾਰ ਮਹਲਾ ੫ ਦੀ ਹੈ। ਭਗਤ-ਬਾਣੀ ਪ੍ਰਕਰਣ ਵਿਚ ਇਕ ਸ਼ਬਦ ਭਗਤ ਰਵਿਦਾਸ ਦਾ ਹੈ।

*ਚਉਪਦੇ* ਪ੍ਰਕਰਣ ਦੇ ਗੁਰੂ ਰਾਮ ਦਾਸ ਜੀ ਦੇ ਲਿਖੇ ਯਾਰ੍ਹਾਂ ਚਉਪਦਿਆਂ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ ਹਰਿ-ਨਾਮ ਵਰਗੀ ਅਮੋਲਕ ਵਸਤੂ ਸਾਡੇ ਅੰਦਰ ਵਸਦੀ ਹੈ, ਪਰ ਬ੍ਰਹਮ-ਗਿਆਨ ਤੋਂ ਬਿਨਾ ਲਭਦੀ ਨਹੀਂ। ਗੁਰੂ ਅਰਜਨ ਦੇਵ ਜੀ ਨੇ 13 ਚਉਪਦਿਆਂ ਵਿਚੋਂ ਦੋ ਚਾਰ ਚਾਰ ਪਦਿਆਂ ਵਾਲੇ ਅਤੇ 11 ਦੋ ਦੋ ਪਦਿਆਂ ਵਾਲੇ ਲਿਖੇ ਹਨ। ਗੁਰੂ ਜੀ ਦਾ ਮਤ ਹੈ ਕਿ ਸਿਵਾਏ ਹਰਿ-ਨਾਮ ਦੇ ਹੋਰ ਕੋਈ ਵਸਤੂ ਨਾਲ ਜਾਣ ਵਾਲੀ ਨਹੀਂ। ਗੁਰੂ ਤੇਗ ਬਹਾਦਰ ਦੇ ਤਿੰਨ ਚਉਪਦਿਆਂ ਵਿਚੋਂ ਇਕ ਤ੍ਰਿਪਦਾ ਹੈ ਅਤੇ ਦੋ ਦੁਪਦੇ। ਇਨ੍ਹਾਂ ਵਿਚ ਗੁਰੂ ਜੀ ਨੇ ਪਰਮਾਤਮਾ ਦੀ ਸ਼ਰਣ ਵਿਚ ਜਾਣ ਦੀ ਗੱਲ ਉਤੇ ਬਹੁਤ ਬਲ ਦਿੱਤਾ ਹੈ।

*ਛੰਤ* ਪ੍ਰਕਰਣ ਵਿਚ ਪੰਜਵੇਂ ਗੁਰੂ ਜੀ ਦੇ ਲਿਖੇ ਤਿੰਨ ਛੰਤ ਚਾਰ ਚਾਰ ਪਦਿਆਂ ਦੇ ਸਮੁੱਚ ਹਨ। ਪਹਿਲੇ ਛੰਦ ਦੇ ਆਰੰਭ ਵਿਚ ਇਕ ਸ਼ਲੋਕ ਹੈ ਅਤੇ ਦੂਜੇ ਦੇ ਹਰ ਪਦੇ ਤੋਂ ਪਹਿਲਾਂ ਇਕ ਇਕ ਸ਼ਲੋਕ ਹੈ। ਇਸ ਤਰ੍ਹਾਂ ਇਨ੍ਹਾਂ ਛੰਤਾਂ ਨਾਲ ਪੰਜ ਸ਼ਲੋਕ ਵੀ ਦਰਜ ਹਨ। ਛੰਤਾਂ ਦੇ ਮੂਲ ਭਾਵ ਸ਼ਲੋਕਾਂ ਵਿਚ ਸਮੋਏ ਹੋਏ ਹਨ। ਇਸ ਤੋਂ ਬਾਦ 'ਜੈਤਸਰੀ ਕੀ ਵਾਰ ਮ.੫' ਹੈ ਜਿਸ ਬਾਰੇ ਸੁਤੰਤਰ ਇੰਦਰਾਜ ਦਿੱਤਾ ਹੈ।

*ਭਗਤ-ਬਾਣੀ* ਪ੍ਰਕਰਣ ਵਿਚ ਭਗਤਿ ਰਵਿਦਾਸ ਨੇ ਆਪਣੇ ਇਸ ਸ਼ਬਦ ਰਾਹੀਂ ਕਮਜ਼ੋਰ ਮਨੁੱਖ ਨੂੰ ਮਾਇਆ ਦੇ ਪ੍ਰਭਾਵ ਤੋਂ ਬਚਾਉਣ ਲਈ ਪ੍ਰਭੂ ਅਗੇ ਪ੍ਰਾਰਥਨਾ ਕੀਤੀ ਹੈ।

**ਜੈਤਾ, ਭਾਈ** (1661-1705 ਈ.) : ਗੁਰੂ ਗੋਬਿੰਦ ਸਿੰਘ ਜੀ ਦਾ ਇਕ ਯੁੱਧ-ਵੀਰ ਸਿੱਖ, ਜਿਸ ਨੇ ਵੱਡਾ ਸੰਕਟ ਝਲਦੇ ਹੋਇਆਂ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿਲੀਓਂ ਆਨੰਦਪੁਰ ਲਿਆਇਆ ਸੀ।

ਭਾਈ ਜੈਤਾ ਬਾਰੇ ਕੋਈ ਵਿਵਸਥਿਤ ਜੀਵਨ-ਸਾਮਗ੍ਰੀ ਨਹੀਂ ਮਿਲਦੀ, ਫਿਰ ਵੀ ਸੰਨ 1994 ਈ. ਵਿਚ ਡਾ. ਗੁਰਮੁਖ ਸਿੰਘ ਨੇ ਇਕ ਪੁਸਤਕ *ਭਾਈ ਜੈਤਾ ਜੀ: ਜੀਵਨ ਤੇ ਰਚਨਾ* ਪ੍ਰਕਾਸ਼ਿਤ ਕਰਕੇ ਇਸ ਘਾਟ ਦੀ ਕੁਝ ਪੂਰਤੀ ਕੀਤੀ ਹੈ। ਉਸ ਤੋਂ ਬਾਦ ਨਰੰਜਨ ਸਿੰਘ ਆਰਿਫ਼ੀ ਨੇ ਵੀ *ਭਾਈ ਜੈਤਾ ਜੀ* ਨਾਂ ਦੀ ਇਕ ਪੁਸਤਕ ਛਾਪੀ ਹੈ। ਦੋਹਾਂ ਲੇਖਕਾਂ ਨੇ ਵਖ ਵਖ ਪੁਰਾਤਨ ਰਚਨਾਵਾਂ ਵਿਚ ਮਿਲਦੇ ਭਾਈ ਜੈਤੇ ਸੰਬੰਧੀ ਸੰਕੇਤਾਂ ਦੇ ਆਧਾਰ 'ਤੇ ਜੋ ਜੀਵਨ-ਬ੍ਰਿੱਤਾਂਤ ਪੇਸ਼ ਕੀਤਾ ਹੈ, ਉਸ ਅਨੁਸਾਰ ਭਾਈ ਜੈਤੇ ਦੇ ਪੁਰਖੇ ਬਾਬਾ ਬੁੱਢਾ ਦੇ ਪ੍ਰਭਾਵ ਅਧੀਨ ਗੁਰੂ-ਘਰ ਦੇ ਸੇਵਕ ਬਣੇ। ਉਹ ਪਹਿਲਾਂ ਕੀਰਤਪੁਰ ਰਹਿੰਦੇ ਸਨ, ਪਰ ਬਾਦ ਵਿਚ 'ਝੰਡਾ ਰਮਦਾਸ' ਨਾਂ ਦੇ ਪਿੰਡ ਚਲੇ ਗਏ। ਉਨ੍ਹਾਂ ਵਿਚੋਂ ਭਾਈ ਸਦਾਨੰਦ ਗੁਰੂ ਤੇਗ ਬਹਾਦਰ ਜੀ ਦਾ ਬਹੁਤ ਸਿਦਕੀ ਸੇਵਕ ਸੀ। ਉਸ ਦੇ ਘਰ ਬੀਬੀ ਪ੍ਰੇਮੋ ਦੀ ਕੁੱਖੋਂ 2 ਸਤੰਬਰ

1661 ਈ. (5 ਅੱਸੂ 1718 ਬਿ.) ਜਾਂ 5 ਸੌਣ ਸੰਮਤ 1714 ਬਿ. ਨੂੰ ਭਾਈ ਜੈਤੇ ਦਾ ਜਨਮ ਹੋਇਆ। ਗੁਰੂ ਤੇਗ ਬਹਾਦਰ ਅਤੇ ਉਨ੍ਹਾਂ ਦੇ ਸੇਵਕਾਂ ਬਾਰੇ ਸਮਾਚਾਰ ਜਾਣਨ ਲਈ ਇਸ ਨੂੰ ਦਿੱਲੀ ਭੇਜਿਆ ਗਿਆ। ਸ਼ਹਾਦਤ ਵਾਲੇ ਦਿਨ ਇਹ ਦਿੱਲੀ ਵਿਚ ਹੀ ਸੀ। ਜਦੋਂ ਗੁਰੂ ਤੇਗ ਬਹਾਦਰ ਜੀ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦ ਕਰ ਦਿੱਤੇ ਗਏ, ਤਾਂ ਭਾਈ ਜੈਤਾ ਗੁਰੂ ਜੀ ਦਾ ਸੀਸ ਲੈ ਕੇ ਆਨੰਦਪੁਰ ਪਹੁੰਚਿਆ ਅਤੇ 'ਰੰਗਰੇਟਾ, ਗੁਰੂ ਕਾ ਬੇਟਾ' ਦਾ ਵਰਦਾਨ ਪ੍ਰਾਪਤ ਕੀਤਾ। ਇਸ ਨੇ ਸਾਰਾ ਜੀਵਨ ਗੁਰੂ-ਚਰਨਾਂ ਵਿਚ ਬਤੀਤ ਕਰ ਦਿੱਤਾ। ਗੁਰੂ-ਘਰ ਦੇ ਬਹੁਤ ਨੇੜੇ ਵਿਚਰਣ ਕਰਕੇ ਭਾਈ ਜੈਤੇ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਨਿਕਟ ਸੰਪਰਕ ਪ੍ਰਾਪਤ ਹੋਇਆ। ਇਸ ਨੇ ਆਨੰਦਪੁਰ ਸਾਹਿਬ ਰਹਿੰਦੇ ਹੋਇਆਂ ਸ਼ਸਤ੍ਰ ਅਤੇ ਸ਼ਾਸਤ੍ਰ ਵਿਚ ਨਿਪੁਣਤਾ ਪ੍ਰਾਪਤ ਕੀਤੀ। ਅੰਮ੍ਰਿਤ-ਪਾਨ ਕਰਨ ਤੋਂ ਬਾਦ ਇਸ ਦਾ ਨਾਂ ਭਾਈ ਜੀਵਨ ਸਿੰਘ ਰਖਿਆ ਗਿਆ। ਗੁਰੂ ਸਾਹਿਬ ਵਲੋਂ ਕੀਤੀਆਂ ਲਗਭਗ ਸਾਰੀਆਂ ਜੰਗਾਂ ਵਿਚ ਇਹ ਸ਼ਾਮਲ ਹੋਇਆ। ਜਦੋਂ ਗੁਰੂ ਜੀ ਨੇ ਆਨੰਦਪੁਰ ਦਾ ਕਿਲ੍ਹਾ ਛਡਿਆ ਤਾਂ ਇਹ ਵੀ ਨਾਲ ਸੀ। ਇਸ ਨੇ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਮਿਲ ਕੇ ਯੁੱਧ ਕਰਦਿਆਂ 7/8 ਦਸੰਬਰ 1705 ਈ. ਨੂੰ ਚਮਕੌਰ ਵਿਚ ਸ਼ਹਾਦਤ ਪ੍ਰਾਪਤ ਕੀਤੀ। ਇਸ ਦਾ ਚਮਕੌਰ ਸਾਹਿਬ ਵਿਚ ਸ਼ਹੀਦਗੰਜ ਬਣਿਆ ਹੋਇਆ ਹੈ।

ਇਸ ਨੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਇਕ ਚਰਿਤ -ਕਾਵਿ ਲਿਖਿਆ ਜਿਸ ਦਾ ਨਾਂ 'ਸ੍ਰੀ ਗੁਰਕਥਾ' (ਵੇਖੋ) ਰਖਿਆ।

**ਜੈਤੇਵਾਲ** (ਪਿੰਡ) : ਪੰਜਾਬ ਦੇ ਨੂਰਪੁਰ ਬੇਦੀ ਨਗਰ ਦੇ ਨੇੜੇ ਵਸਿਆ ਇਕ ਪੁਰਾਤਨ ਪਿੰਡ, ਜਿਸ ਦਾ ਮੂਲ ਨਾਂ 'ਸਿੰਬਲਮਾਜਰਾ' ਸੀ, ਪਰ ਗੁਰੂ ਗੋਬਿੰਦ ਸਿੰਘ ਦੀ ਚਰਣ-ਛੋਹ ਪ੍ਰਾਪਤ ਕਰਨ ਤੋਂ ਬਾਦ ਇਸ ਦਾ ਨਾਂ 'ਜੈਤੇਵਾਲ' ਪ੍ਰਚਲਿਤ ਹੋ ਗਿਆ। ਇਸ ਵਿਚ ਮੌਜੂਦ 'ਗੁਰਦੁਆਰਾ ਬਾਣਗੜ੍ਹ' ਗੁਰੂ ਜੀ ਦੇ ਉਸ ਕੌਤਕ ਦੀ ਯਾਦ ਦਿਵਾਉਂਦਾ ਹੈ ਜਦੋਂ ਸੰਨ 1702 ਈ. ਵਿਚ ਪਹਾੜੀ ਰਾਜੇ ਅਤੇ ਸ਼ਾਹੀ ਸੈਨਾ ਗੁਰੂ ਜੀ ਨਾਲ ਯੁੱਧ ਕਰਨ ਲਈ ਆਨੰਦਪੁਰ ਦੇ ਨੇੜੇ ਡਟੀ ਹੋਈ ਸੀ। ਗੁਰੂ ਜੀ ਨੇ ਇਕ ਦਿਨ ਆਨੰਦਪੁਰ ਤੋਂ ਵੈਰੀ ਦਲ ਦੇ ਸ਼ਤਰੰਜ ਖੇਡ ਰਹੇ ਕੁਝ ਸੈਨਾ-ਨਾਇਕਾਂ ਪਾਸ ਆਪਣਾ ਬਾਣ ਛਡਿਆ। ਉਹ ਤਿੰਨ ਕੋਹ ਦੀ ਦੂਰੀ ਤੋਂ ਆਏ ਤੀਰ ਨੂੰ ਵੇਖ ਕੇ ਹੈਰਾਨ ਹੋਏ ਅਤੇ ਸੋਚਣ ਲਗੇ ਕਿ ਇਸ ਨੂੰ ਚਲਾਉਣ ਵਾਲਾ ਯੋਧਾ ਨਹੀਂ, ਕੋਈ ਜਾਦੂਗਰ ਹੈ। ਇਤਨੇ ਤਕ ਇਕ ਹੋਰ ਤੀਰ ਉਥੇ ਆ ਵਜਿਆ ਜਿਸ ਨਾਲ ਇਕ ਪੱਤਰ ਵੀ ਬੰਨ੍ਹਿਆ ਹੋਇਆ ਸੀ, ਜਿਸ ਉਤੇ ਲਿਖਿਆ ਸੀ ਕਿ ਇਹ ਜਾਦੂ ਨਹੀਂ, ਤੀਰ-ਅੰਦਾਜ਼ੀ ਦਾ ਕਮਾਲ ਹੈ। ਉਸ ਘਟਨਾ ਦੀ ਯਾਦ ਵਜੋਂ ਉਥੇ ਪਹਿਲਾਂ ਮੰਜੀ ਸਾਹਿਬ ਉਸਾਰਿਆ ਗਿਆ। ਹੁਣ ਬਾਬਾ ਹਰਬੰਸ ਸਿੰਘ ਦਿੱਲੀ ਵਾਲੇ ਉਸ ਦੀ ਨਵੀਂ ਇਮਾਰਤ ਬਣਵਾ ਰਹੇ ਹਨ।

ਕੁਝ ਇਤਿਹਾਸਕਾਰ ਮੰਨਦੇ ਹਨ ਕਿ ਸ਼ਤਰੰਜ ਖੇਡਣ ਵਾਲੇ ਵੈਰੀ ਦਲ ਦੇ ਉਨ੍ਹਾਂ ਸਰਦਾਰਾਂ ਵਿਚ ਸੈਦ ਖ਼ਾਨ ਵੀ ਸ਼ਾਮਲ ਸੀ, ਜੋ ਗੁਰੂ ਜੀ ਦੀ ਧਨਸ਼-ਸਾਧਨਾ ਤੋਂ ਬਹੁਤ ਪ੍ਰਭਾਵਿਤ ਹੋਇਆ। ਉਦੋਂ ਹੋਏ ਘਮਸਾਨ ਯੁੱਧ ਵੇਲੇ ਵੈਰੀ ਦਲ ਨੂੰ ਚੀਰਦੇ ਹੋਏ ਗੁਰੂ ਜੀ ਪੂਰੇ ਜਲਾਲ ਵਿਚ ਸੈਦ ਖ਼ਾਨ ਦੇ ਸਾਹਮਣੇ ਜਾ ਡਟੇ ਅਤੇ ਉਸ ਨੂੰ ਵੰਗਾਰਿਆ, ਤਾਂ ਉਹ ਗੁਰੂ ਜੀ ਦੀ ਜੁਰਤ ਅਤੇ ਬਹਾਦਰੀ ਤੋਂ ਬਹੁਤ ਹੈਰਾਨ ਹੋਇਆ ਅਤੇ ਆਤਮ-ਸਮਰਪਣ ਕਰਕੇ ਰੱਬ ਦੀ ਬੰਦਗੀ ਵਲ ਰੁਚਿਤ ਹੋ ਗਿਆ। ਵੇਖੋ 'ਸੈਦ ਖ਼ਾਨ'।

**ਜੈਤੋ** (ਨਗਰ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦਾ ਇਕ ਨਗਰ ਜੋ ਮੰਡੀ ਕਰਕੇ ਬਹੁਤ ਪ੍ਰਸਿੱਧ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਕੋਟਕਪੂਰੇ ਤੋਂ ਆ ਕੇ ਕੁਝ ਸਮੇਂ ਲਈ ਠਹਿਰੇ ਸਨ। ਗੁਰੂ ਜੀ ਦੀ ਠਹਿਰ ਵਾਲੀ ਥਾਂ ਉਤੇ ਪਹਿਲਾਂ ਇਕ ਛੋਟਾ ਜਿਹਾ ਸਮਾਰਕ ਬਣਾਇਆ ਗਿਆ ਸੀ। ਬਾਦ ਵਿਚ ਨਾਭਾ-ਪਤਿ ਮਹਾਰਾਜਾ ਹੀਰਾ ਸਿੰਘ ਨੇ ਸੁੰਦਰ ਇਮਾਰਤ ਬਣਵਾਈ ਜੋ 'ਗੁਰਦੁਆਰਾ ਗੰਗਸਰ ਸਾਹਿਬ ਪਾਤਿਸ਼ਾਹੀ ਦਸਵੀਂ' ਦੇ ਨਾਂ ਨਾਲ ਪ੍ਰਸਿੱਧ ਹੋਈ। ਕਾਰਸੇਵਾ ਵਾਲੇ ਸੰਤ ਗੁਰਮੁਖ ਸਿੰਘ ਦੇ ਸੇਵਕਾਂ ਨੇ ਇਸ ਇਮਾਰਤ ਦਾ ਰੂਪ ਹੋਰ ਸੁਧਾਰਿਆ। ਇਸ ਗੁਰੂ-ਧਾਮ ਦਾ ਇਹ ਨਾਂ ਸਮੀਪ ਸਥਿਤ ਸਰੋਵਰ 'ਗੰਗਸਰ' ਕਰਕੇ ਪਿਆ। ਇਥੇ ਹੀ 14 ਸਤੰਬਰ 1923 ਈ. ਨੂੰ ਸ਼੍ਰੋਮਣੀ ਅਕਾਲੀ ਦਲ ਨੇ ਮੋਰਚਾ ਲਗਾਇਆ ਜੋ 6 ਅਗਸਤ 1925 ਈ. ਤਕ ਚਲਦਾ ਰਿਹਾ। (ਵਿਸਤਾਰ ਲਈ ਵੇਖੋ 'ਜੈਤੋ ਦਾ ਮੋਰਚਾ')। ਇਸ ਗੁਰੂ-ਧਾਮ ਉਤੇ ਪਹਿਲਾਂ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਦੇ ਜਨਮ-ਦਿਨਾਂ ਉਤੇ ਖ਼ੂਬ ਸੰਗਤ ਜੁੜਦੀ ਸੀ। ਹੁਣ ਹਰ ਸਾਲ

21 ਫਰਵਰੀ ਨੂੰ ਵੀ ਇਥੇ ਭਾਰੀ ਦੀਵਾਨ ਸਜਦਾ ਹੈ ਕਿਉਂਕਿ 21 ਫਰਵਰੀ 1924 ਈ. ਨੂੰ ਹੀ ਮੋਰਚੇ ਵਿਚ ਭਾਗ ਲੈਣ ਲਈ ਜਾ ਰਹੇ ਪੰਜ ਸੌ ਸਿੰਘਾਂ ਦੇ ਪਹਿਲੇ ਜੱਥੇ ਉਤੇ ਸਰਕਾਰ ਵਲੋਂ ਗੋਲੀ ਚਲਾ ਕੇ ਅਨੇਕਾਂ ਨੂੰ ਸ਼ਹੀਦ ਕੀਤਾ ਗਿਆ ਸੀ।

ਦੂਜਾ ਗੁਰੂ-ਧਾਮ 'ਗੁਰਦੁਆਰਾ ਟਿੱਬੀ ਸਾਹਿਬ' ਹੈ ਜੋ ਜੈਤੋ ਤੋਂ ਲਗਭਗ 2 ਕਿ.ਮੀ. ਉੱਤਰ ਵਲ ਹੈ ਅਤੇ ਜਿਥੇ ਗੁਰੂ ਗੋਬਿੰਦ ਸਿੰਘ ਜੀ ਰਹਿਰਾਸ ਦਾ ਦੀਵਾਨ ਸਜਾਉਂਦੇ ਹੁੰਦੇ ਸਨ। ਜੈਤੋ ਦੇ ਮੋਰਚੇ ਵੇਲੇ ਇਥੇ ਹੀ 500 ਸਿੰਘਾਂ ਦੇ ਸ਼ਹੀਦੀ ਜੱਥੇ ਉਤੇ ਗੋਲੀ ਚਲਾਈ ਗਈ ਸੀ। ਇਸ ਗੋਲੀ-ਕਾਂਡ ਵਿਚ ਸ਼ਹੀਦ ਹੋਏ ਸਿੰਘਾਂ ਦਾ ਸਸਕਾਰ 'ਗੁਰਦੁਆਰਾ ਗੰਗਸਰ ਸਾਹਿਬ' ਤੋਂ ਅੱਧੇ ਕਿ.ਮੀ. ਦੀ ਵਿਥ ਉਤੇ ਕੀਤਾ ਗਿਆ। ਇਸ ਸੰਬੰਧੀ ਬਣੇ ਸਮਾਰਕ ਦਾ ਨਾਂ 'ਗੁਰਦੁਆਰਾ ਅੰਗੀਠਾ ਸਾਹਿਬ' ਹੈ। ਇਹ ਤਿੰਨੋਂ ਗੁਰਦੁਆਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ ਅਤੇ ਇਨ੍ਹਾਂ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਜੈਤੋ ਦਾ ਮੋਰਚਾ** : ਫ਼ਰੀਦਕੋਟ ਜ਼ਿਲ੍ਹੇ ਦੇ 'ਜੈਤੋ' ਨਾਂ ਦੇ ਨਗਰ ਦੀ ਸਿੱਖ ਇਤਿਹਾਸ ਵਿਚ ਬੜੀ ਮਹੱਤਵਪੂਰਣ ਥਾਂ ਹੈ ਕਿਉਂਕਿ ਇਥੇ ਗੁਰੂ ਗੋਬਿੰਦ ਸਿੰਘ ਜੀ ਆਏ ਸਨ। ਆਜ਼ਾਦੀ ਤੋਂ ਪਹਿਲਾਂ ਜੈਤੋ ਨਾਂ ਦਾ ਕਸਬਾ ਰਿਆਸਤ ਨਾਭਾ ਵਿਚ ਸ਼ਾਮਲ ਸੀ। ਇਹ ਬਠਿੰਡਾ ਨਗਰ ਤੋਂ ਲਗਭਗ 27 ਕਿ.ਮੀ. ਦੀ ਵਿਥ ਉਤੇ ਬਠਿੰਡਾ-ਫ਼ਰੀਦਕੋਟ ਸੜਕ ਉਤੇ ਸਥਿਤ ਹੈ। 9 ਜੁਲਾਈ 1923 ਈ. ਨੂੰ ਨਾਭਾ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ, ਗੁਰਦੁਆਰਾ ਸੁਧਾਰ ਲਹਿਰ ਦਾ ਪੱਖੀ ਹੋਣ ਕਰਕੇ ਅਤੇ ਮਹਾਰਾਜਾ ਪਟਿਆਲਾ ਨਾਲ ਚਲੇ ਵਿਵਾਦ ਕਾਰਣ, ਗੱਦੀ ਛੱਡਣ ਲਈ ਮਜਬੂਰ ਕਰ ਦਿੱਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਹਾਰਾਜੇ ਦੇ ਹੱਕ ਵਿਚ ਆਵਾਜ਼ ਉਠਾਈ; ਜਲਸੇ ਹੋਏ ਅਤੇ ਜਲੂਸ ਕਢੇ ਗਏ। ਸਰਕਾਰ ਨੇ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਲਗਭਗ 60 ਮੈਂਬਰ 13-14 ਅਕਤੂਬਰ 1923 ਈ. ਦੀ ਰਾਤ ਨੂੰ ਫੜ ਲਏ।

ਉਧਰ ਜੈਤੋ ਦੇ ਸਥਾਨਕ ਸਿੰਘਾਂ ਨੇ 14 ਸਤੰਬਰ 1923 ਈ. ਨੂੰ ਗੁਰਦੁਆਰਾ ਗੰਗਸਰ ਵਿਖੇ ਅਖੰਡ-ਪਾਠ ਰਖ ਦਿੱਤਾ। ਸਰਕਾਰ ਨੇ ਉਥੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਅਤੇ ਪਾਠੀ ਸਿੰਘ ਨੂੰ ਚੁਕਵਾ ਦਿੱਤਾ ਅਤੇ ਗੁਰਦੁਆਰੇ ਵਿਚ ਦਾਖ਼ਲ ਹੋਣ 'ਤੇ ਪਾਬੰਦੀ ਲਗਾ ਦਿੱਤੀ। ਅਖੰਡ-ਪਾਠ ਵਿਚ ਵਿਘਨ ਪੈਣ ਅਤੇ ਗੁਰਦੁਆਰੇ ਵਿਚ ਦਾਖ਼ਲ ਨ ਹੋ ਸਕਣ ਦੇ ਵਿਰੋਧ ਵਿਚ ਸਿੱਖਾਂ ਨੇ ਮੋਰਚਾ ਲਗਾ ਦਿੱਤਾ। ਇਸ ਮੋਰਚੇ ਦਾ ਉਦੇਸ਼ ਸੀ ਕਿ ਅਖੰਡ-ਪਾਠ ਫਿਰ ਸ਼ੁਰੂ ਕੀਤਾ ਜਾਏ। 25 ਸਤੰਬਰ 1923 ਈ. ਤੋਂ ਅਖੰਡ-ਪਾਠ ਆਰੰਭ ਕਰਨ ਲਈ ਹਰ ਰੋਜ਼ ਅਕਾਲ-ਤਖ਼ਤ ਤੋਂ 25, 25 ਸਿੰਘਾਂ ਦੇ ਜੱਥੇ ਜਾਣੇ ਸ਼ੁਰੂ ਹੋਏ। ਇਨ੍ਹਾਂ ਸਿੰਘਾਂ ਨੂੰ ਪਕੜ ਕੇ ਰਾਜਸਥਾਨ ਵਿਚ ਜਾਂ ਦੂਰ ਦੁਰਾਡੇ ਜੰਗਲਾਂ ਵਿਚ ਛੱਡ ਦਿੱਤਾ ਜਾਂਦਾ। ਇਸ ਮੋਰਚੇ ਦਾ ਤਸਲੀਬਖ਼ਸ਼ ਸਿੱਟਾ ਨ ਨਿਕਲਦਾ ਵੇਖ ਕੇ ਪ੍ਰਬੰਧਕਾਂ ਨੇ 9 ਫਰਵਰੀ 1924 ਈ. ਨੂੰ ਬਸੰਤ-ਪੰਚਮੀ ਵਾਲੇ ਦਿਨ 25 ਦੀ ਥਾਂ 500 ਸਿੰਘਾਂ ਦਾ ਜੱਥਾ ਜੱਥੇਦਾਰ ਊਧਮ ਸਿੰਘ ਗੋਲ੍ਹਵੜ ਦੀ ਜੱਥੇਦਾਰੀ ਅਧੀਨ ਅਕਾਲ-ਤਖ਼ਤ ਤੋਂ ਤੋਰਿਆ ਜੋ 21 ਫਰਵਰੀ 1924 ਈ. ਨੂੰ ਜੈਤੋ (ਗੁਰਦੁਆਰਾ ਟਿੱਬੀ ਸਾਹਿਬ) ਪਹੁੰਚਿਆ। ਸਰਕਾਰ ਵਲੋਂ ਜੱਥੇ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਗਈ, ਪਰ ਜਦੋਂ ਜੱਥਾ ਨ ਰੁਕਿਆ ਤਾਂ ਗੋਲੀ ਚਲਾ ਦਿੱਤੀ ਗਈ। ਫਲਸਰੂਪ, ਸ਼੍ਰੋਮਣੀ ਕਮੇਟੀ ਦੇ ਕਥਨ ਅਨੁਸਾਰ ਇਕ ਸੌ ਸਿੰਘ ਅਤੇ ਹੋਰਨਾਂ ਅਨੁਸਾਰ ਪੰਜਾਹ ਸਿੰਘ ਸ਼ਹੀਦ ਹੋਏ। ਉਨ੍ਹਾਂ ਸਿੰਘਾਂ ਦਾ ਇਕਠਿਆਂ ਸਸਕਾਰ ਕਰ ਦਿੱਤਾ ਗਿਆ ਅਤੇ ਉਨ੍ਹਾਂ ਦੀਆਂ ਅਸਥੀਆਂ ਨੂੰ ਇਕ ਘੜੇ ਵਿਚ ਪਾ ਕੇ 'ਗੁਰਦੁਆਰਾ ਅੰਗੀਠਾ ਸਾਹਿਬ' ਵਾਲੀ ਥਾਂ ਹੇਠ ਰਖ ਦਿੱਤਾ ਗਿਆ। ਜ਼ਖ਼ਮੀਆਂ ਦੀ ਵੀ ਕਾਫ਼ੀ ਗਿਣਤੀ ਸੀ। ਬਾਕੀ ਦੇ ਸਿੰਘ ਫੜ ਲਏ ਗਏ। ਇਸ ਗੋਲੀ-ਕਾਂਡ ਪ੍ਰਤਿ ਸਾਰੇ ਦੇਸ਼ ਵਿਚ ਰੋਸ ਮੰਨਾਇਆ ਗਿਆ ਅਤੇ ਸਿੱਖਾਂ ਦੀਆਂ ਕੁਰਬਾਨੀਆਂ ਨੂੰ ਸਲਾਹਿਆ ਗਿਆ। ਇਸ ਤੋਂ ਬਾਦ ਵੀ ਜੱਥੇ ਜਾਂਦੇ ਰਹੇ। ਉਨ੍ਹਾਂ ਨੂੰ ਕੇਵਲ ਗ੍ਰਿਫ਼ਤਾਰ ਕੀਤਾ ਜਾਂਦਾ। ਇਨ੍ਹਾਂ ਜੱਥਿਆਂ ਵਿਚ ਕੈਨੇਡਾ, ਹਾਂਗ ਕਾਂਗ, ਸ਼ਿੰਘਾਈ ਆਦਿ ਦੇਸ਼ਾਂ ਤੋਂ ਵੀ ਆ ਕੇ ਸਿੰਘ ਸ਼ਾਮਲ ਹੁੰਦੇ ਰਹੇ। ਸਰਕਾਰ ਨੇ ਸਮਝੌਤੇ ਦਾ ਯਤਨ ਕੀਤਾ, ਪਰ ਅਕਾਲੀ ਦਲ ਨੇ ਸਹਿਯੋਗ ਨ ਦਿੱਤਾ। ਆਖ਼ਿਰ 7 ਜੁਲਾਈ 1925 ਈ. ਨੂੰ ਗੁਰਦੁਆਰਾ ਐਕਟ ਪਾਸ ਹੋਇਆ ਅਤੇ 1 ਨਵੰਬਰ 1925 ਈ. ਨੂੰ ਲਾਗੂ ਕੀਤਾ ਗਿਆ। 9 ਜੁਲਾਈ 1925 ਈ. ਨੂੰ ਜੈਤੋ ਵਿਖੇ ਅਖੰਡ-ਪਾਠ ਦੀ ਖੁਲ੍ਹ ਦੇ ਦਿੱਤੀ ਗਈ। 21 ਜੁਲਾਈ 1925 ਈ. ਨੂੰ ਇਕ ਸੌ ਇਕ ਅਖੰਡ-ਪਾਠਾਂ ਦੀ ਲੜੀ ਸ਼ੁਰੂ ਕੀਤੀ ਗਈ ਜਿਸ ਦਾ ਭੋਗ 6

ਅਗਸਤ 1925 ਈ. ਨੂੰ ਪਿਆ। ਭੋਗ ਉਪਰੰਤ ਸਾਰੇ ਜੱਥੇ ਜੈਤੋ ਤੋਂ ਚਲ ਕੇ 9 ਅਗਸਤ 1925 ਈ. ਨੂੰ ਤਰਨਤਾਰਨ ਇਕੱਠੇ ਹੋਏ ਅਤੇ ਉਥੋਂ ਮੋਰਚੇ ਦੀ ਕਾਮਯਾਬੀ ਵਜੋਂ ਜਲੂਸ ਦੀ ਸ਼ਕਲ ਵਿਚ ਦਰਬਾਰ ਸਾਹਿਬ, ਅੰਮ੍ਰਿਤਸਰ ਪਹੁੰਚੇ ਜਿਥੇ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ। ਇਸ ਦੌਰਾਨ ਗ੍ਰਿਫ਼ਤਾਰ ਕੀਤੇ ਸਿੰਘਾਂ ਨੂੰ ਰਿਹਾ ਕਰ ਦਿੱਤਾ ਗਿਆ।

**ਜੈਦੇਵ, ਭਗਤ** : ਇਕ ਪ੍ਰਸਿੱਧ ਭਗਤ ਜਿਸ ਦੇ ਦੋ ਪਦ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ, ਇਕ ਗੂਜਰੀ ਰਾਗ ਵਿਚ ਅਤੇ ਦੂਜਾ ਮਾਰੂ ਰਾਗ ਵਿਚ। ਇਹ ਦੋਵੇਂ ਸ਼ਬਦ ਬਾਬੇ ਮੋਹਨ ਵਾਲੀਆ ਪੋਥੀਆਂ ਵਿਚ ਵੀ ਦਰਜ ਹਨ। ਇਸ ਤੋਂ ਸਪੱਸ਼ਟ ਹੈ ਕਿ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਹੀ ਆਪਣੀਆਂ ਉਦਾਸੀਆਂ ਦੌਰਾਨ ਇਕੱਤਰ ਕੀਤੇ ਸਨ।

ਇਨ੍ਹਾਂ ਪਦਿਆਂ ਦਾ ਰਚੈਤਾ ਭਗਤ ਜੈਦੇਵ ਕੌਣ ਸੀ ? ਇਸ ਬਾਰੇ ਵਿਦਵਾਨ ਇਕ-ਮਤ ਨਹੀਂ ਹਨ। ਕੁਝ ਇਸ ਨੂੰ 'ਗੀਤ-ਗੋਬਿੰਦ' ਦਾ ਰਚੈਤਾ ਕਵੀ ਮੰਨਦੇ ਹਨ ਅਤੇ ਕੁਝ ਉਸ ਤੋਂ ਭਿੰਨ ਕੋਈ ਹੋਰ ਭਗਤ ਜਾਂ ਸਾਧ ਦਸਦੇ ਹਨ। ਪਰ ਨਾਭਾਦਾਸ ਨੇ ਆਪਣੀ 'ਭਗਤਮਾਲ' ਵਿਚ ਜਿਸ ਜੈਦੇਵ ਦਾ ਪ੍ਰਸੰਗ ਦਿੱਤਾ ਹੈ, ਉਸ ਦਾ ਵਿਅਕਤਿਤਵ 'ਗੀਤ-ਗੋਬਿੰਦ' ਦੇ ਰਚੈਤਾ ਨਾਲ ਮੇਲ ਖਾਂਦਾ ਹੈ। ਸਿੱਖ ਧਰਮ ਸੰਬੰਧੀ ਪ੍ਰਾਚੀਨ ਰਚਨਾਵਾਂ ਵਿਚ ਜਿਸ ਭਗਤ ਜੈਦੇਵ ਦੀ ਗੱਲ ਤੁਰਦੀ ਹੈ, ਉਹ ਵੀ 'ਗੀਤ-ਗੋਬਿੰਦ' ਦਾ ਹੀ ਕਵੀ ਸਿੱਧ ਹੁੰਦਾ ਹੈ। ਭਾਈ ਗੁਰਦਾਸ ਨੇ ਆਪਣੀ ਦਸਵੀਂ ਵਾਰ ਦੀ ਦਸਵੀਂ ਪਉੜੀ ਵਿਚ ਜੈਦੇਵ ਭਗਤ ਦਾ ਚਰਿਤ੍ਰ ਵਰਣਿਤ ਕਰਦਿਆਂ ਲਿਖਿਆ ਹੈ— *ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਬਿੰਦ ਸਹਜ ਧੁਨਿ ਗਾਵੈ। ਲੀਲਾ ਚਲਿਤੁ ਵਖਾਣਦਾ ਅੰਤਰਿਜਾਮੀ ਠਾਕੁਰ ਭਾਵੈ।*(10/10)। ਇਸ ਤੋਂ ਇਲਾਵਾ ਸੰਨ 1693 ਈ.ਵਿਚ ਭਾਈ ਕੇਵਲ ਦਾਸ ਦੀ ਰਚੀ 'ਪ੍ਰੇਮ ਅੰਬੋਧ' ਨਾਂ ਦੀ ਪੋਥੀ ਵਿਚ ਜੋ ਪਰਚੀ ਭਗਤ ਜੈਦੇਵ ਬਾਰੇ ਦਰਜ ਹੈ, ਉਸ ਦਾ ਸੰਬੰਧ 'ਗੀਤ-ਗੋਬਿੰਦ' ਵਾਲੇ ਜੈਦੇਵ ਨਾਲ ਹੀ ਜੁੜਦਾ ਹੈ। ਇਸ ਲਈ ਸਪੱਸ਼ਟ ਹੈ ਕਿ ਜਿਸ ਭਗਤ ਜੈਦੇਵ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਉਹ 'ਗੀਤ-ਗੋਬਿੰਦ' ਦਾ ਰਚੈਤਾ ਹੀ ਹੈ, ਕੋਈ ਹੋਰ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਥਾਂਵਾਂ ਉਤੇ ਜੈਦੇਵ ਦਾ ਪੂਰਣ ਭਗਤ ਦੇ ਰੂਪ ਵਿਚ ਉੱਲੇਖ ਹੋਇਆ ਹੈ। ਸੰਤ ਕਬੀਰ ਨੇ ਵੀ ਗਉੜੀ ਰਾਗ ਵਿਚ ਮਨ ਨੂੰ ਖੋਜਣ ਦੀ ਗੱਲ ਕਰਦਿਆਂ ਇਸ ਕਰਮ ਵਿਚ ਜੈਦੇਵ ਨੂੰ ਨਿਪੁਣ ਦਸਿਆ ਹੈ— *ਇਸੁ ਮਨ ਕਉ ਕੋਈ ਖੋਜਹੁ ਭਾਈ। ਤਨ ਛੂਟੇ ਮਨੁ ਕਹਾ ਸਮਾਈ। ਗੁਰ ਪਰਸਾਦੀ ਜੈਦੇਉ ਨਾਮਾਂ। ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ।* (ਗੁ.ਗ੍ਰੰ.330)। ਸਾਫ਼ ਹੈ ਕਿ ਗੁਰਬਾਣੀ ਅਤੇ ਸਿੱਖ ਧਰਮ ਦੀਆਂ ਪਰੰਪਰਾਵਾਂ ਅਨੁਸਾਰ ਜੈਦੇਵ ਇਕ ਪੂਰਣ ਅਤੇ ਰੱਬ ਨਾਲ ਇਕਮਿਕ ਹੋਏ ਭਗਤ ਸਨ ਅਤੇ ਉਨ੍ਹਾਂ ਨੂੰ ਹੀ 'ਗੀਤ-ਗੋਬਿੰਦ' ਦੀ ਰਚਨਾ ਕਰਨ ਦਾ ਗੌਰਵ ਪ੍ਰਾਪਤ ਸੀ।

ਜੈਦੇਵ ਜੀ ਦੇ ਜਨਮ ਦੇ ਸਹੀ ਸਮੇਂ ਬਾਰੇ ਹੁਣ ਜਾਣਕਾਰੀ ਉਪਲਬਧ ਨਹੀਂ ਹੈ, ਪਰ ਇਤਨਾ ਜ਼ਰੂਰ ਪਤਾ ਲਗਦਾ ਹੈ ਕਿ ਉਹ ਬੰਗਾਲ ਦੇ ਸੇਨ-ਵੰਸ਼ੀ ਰਾਜਾ ਲਕ੍ਸ਼ਮਣ ਸੇਨ ਦੇ ਦਰਬਾਰੀ ਕਵੀ ਸਨ। ਇਸ ਗੱਲ ਦੀ ਪੁਸ਼ਟੀ 'ਸ਼੍ਰੀਮਦ ਭਾਗਵਤ-ਪੁਰਾਣ' ਦੀ 'ਭਾਵਾਰਥ ਦੀਪਿਕਾ' ਉਤੇ ਲਿਖੇ ਗਏ 'ਵੈਸ਼ਣਵ ਤੋਸ਼ਿਣੀ' ਟੀਕੇ ਤੋਂ ਵੀ ਹੋ ਜਾਂਦੀ ਹੈ ਕਿ ਉਹ ਉਮਾਪਤਿ ਧਰ ਨਾਂ ਵਾਲੇ ਵਿਦਵਾਨ ਦੇ ਨਾਲ ਰਾਜਾ ਲਕ੍ਸ਼ਮਣ ਸੇਨ ਦੇ ਦਰਬਾਰ ਵਿਚ ਰਹਿੰਦੇ ਸਨ।

ਇਸ ਤੋਂ ਇਲਾਵਾ ਰਾਜਾ ਲਕ੍ਸ਼ਮਣ ਸੇਨ ਦੇ ਸਭਾ-ਮੰਡਪ ਦੇ ਦੁਆਰ ਉਤੇ ਪੱਥਰ ਦੀਆਂ ਪੱਟੀਆਂ ਵਿਚ ਖੁਦੇ ਹੋਏ ਇਕ ਲੇਖ ਤੋਂ ਵੀ ਪਤਾ ਚਲਦਾ ਹੈ ਕਿ ਜੈਦੇਵ ਉਸ ਰਾਜਾ ਦੀ ਸਭਾ ਦੇ ਸਦਸ੍ਯ ਸਨ। ਉਨ੍ਹਾਂ ਨੇ ਆਪਣੀ ਰਚਨਾ 'ਗੀਤ-ਗੋਬਿੰਦ' ਵਿਚ ਆਚਾਰਯ ਗੋਵਰਧਨ, ਉਮਾਪਤਿ ਧਰ, ਸ਼ਰਣ ਦੇਵ ਆਦਿ ਦਾ ਨਾਂ ਲਿਖਿਆ ਹੈ ਜਿਸ ਤੋਂ ਉਨ੍ਹਾਂ ਦਾ ਸੰਬੰਧ ਸੇਨ ਵੰਸ਼ ਦੇ ਰਾਜ-ਕਾਲ ਨਾਲ ਜੁੜਦਾ ਹੈ। ਰਾਜਾ ਲਕ੍ਸ਼ਮਣ ਸੇਨ ਦਾ ਰਾਜ-ਕਾਲ ਸੰਨ 1179 ਤੋਂ 1205 ਈ. ਤਕ ਮੰਨਿਆ ਜਾਂਦਾ ਹੈ। ਪਰ ਇਹ ਪਤਾ ਨਹੀਂ ਲਗਦਾ ਕਿ ਭਗਤ ਜੈਦੇਵ ਰਾਜਾ ਲਕ੍ਸ਼ਮਣ ਸਿੰਘ ਦੇ ਦਰਬਾਰ ਵਿਚ ਕਦ ਆਏ ਅਤੇ ਕਦ ਤਕ ਟਿਕੇ। ਹਾਂ, ਪ੍ਰਿਥੀਰਾਜ ਰਾਸੋ ਦੇ ਕਰਤਾ ਚੰਦ ਬਰਦਾਈ ਦੀ ਇਸ ਪੰਕਤੀ— *ਜਯਦੇਵ ਅਹੰ ਕਵੀ ਕਵੀ ਰਾਯੰ। ਜਿਨੈ ਕੇਲ ਕਿੱਤੀ ਗੋਵਿੰਦ ਗਾਯੰ*—ਦੇ ਆਧਾਰ 'ਤੇ ਜੈਦੇਵ ਚੰਦ ਬਰਦਾਈ ਦਾ ਪੂਰਬ-ਵਰਤੀ ਮੰਨਿਆ ਜਾਂਦਾ ਹੈ। ਚੰਦ ਬਰਦਾਈ ਦਾ ਸਮਾਂ ਤੇਰ੍ਹਵੀਂ ਸਦੀ ਵਿਚ ਸਿੱਧ ਹੁੰਦਾ ਹੈ।

ਭਗਤ ਜੈਦੇਵ ਦਾ ਜਨਮ ਬੰਗਾਲ ਦੇ ਵੀਰ-ਭੂਮੀ ਜ਼ਿਲ੍ਹੇ ਦੇ ਕਿੰਦੂ ਵਿਲਵ ਨਾਂ ਦੇ ਪਿੰਡ ਵਿਚ ਹੋਇਆ ਦਸਿਆ

ਜਾਂਦਾ ਹੈ। ਇਸ ਪਿੰਡ ਦਾ ਉੱਲੇਖ 'ਗੀਤ-ਗੋਬਿੰਦ' ਵਿਚ ਵੀ ਹੋਇਆ ਹੈ। ਇਥੇ ਜੈਦੇਵ ਜੀ ਦੀ ਸਮਾਧੀ ਉਤੇ ਹਰ ਸਾਲ ਮਾਘੀ ਦੇ ਮੌਕੇ ਵੈਸ਼ਣਵਾਂ ਦਾ ਬਹੁਤ ਤਕੜਾ ਇਕੱਠ ਹੁੰਦਾ ਹੈ ਅਤੇ 'ਗੀਤ-ਗੋਬਿੰਦ' ਦੇ ਪਦਿਆਂ ਦਾ ਗਾਇਨ ਕੀਤਾ ਜਾਂਦਾ ਹੈ। ਕੁਝ ਵਿਦਵਾਨ ਉਨ੍ਹਾਂ ਨੂੰ ਉੜੀਸਾ ਪ੍ਰਾਂਤ ਵਿਚ ਪੁਰੀ ਦੇ ਨੇੜੇ ਕਿਸੇ ਪਿੰਡ ਦਾ ਨਿਵਾਸੀ ਮੰਨਦੇ ਹਨ ਅਤੇ ਉਸ ਪ੍ਰਾਂਤ ਵਿਚ ਵੀ ਉਨ੍ਹਾਂ ਦੀ ਬੜੀ ਮਾਨਤਾ ਦਸਦੇ ਹਨ। ਸੰਭਵ ਹੈ ਕਿ ਉਹ ਬੰਗਾਲ ਤੋਂ ਉੜੀਸਾ ਵਲ ਆਏ ਹੋਣ ਜਾਂ ਫਿਰ ਉੜੀਸਾ ਤੋਂ ਬੰਗਾਲ ਵਲ ਚਲੇ ਗਏ ਹੋਣ। ਇਸ ਸਾਰੇ ਵਿਵਰਣ ਤੋਂ ਸਪੱਸ਼ਟ ਹੈ ਕਿ ਭਗਤ ਜੈਦੇਵ ਦਾ ਜਨਮ 12ਵੀਂ ਸਦੀ ਦੇ ਉਤਰਾਰਧ ਵਿਚ ਹੋਇਆ ਪ੍ਰਤੀਤ ਹੁੰਦਾ ਹੈ।

ਜੈਦੇਵ ਨੇ ਆਪਣੀ ਰਚਨਾ 'ਗੀਤ-ਗੋਬਿੰਦ' ਦੇ ਅੰਤ 'ਤੇ ਆਪਣੇ ਪਿਤਾ ਦਾ ਨਾਂ ਭੋਜਦੇਵ ਅਤੇ ਮਾਤਾ ਦਾ ਨਾਂ ਰਾਧਾਦੇਵੀ ਅੰਕਿਤ ਕੀਤਾ ਹੈ। ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਬਹੁਤ ਸਾਰੀਆਂ ਚਮਤਕਾਰ-ਪੂਰਣ ਘਟਨਾਵਾਂ ਦਾ ਉੱਲੇਖ ਪ੍ਰਿਯਾਦਾਸ ਦੁਆਰਾ ਕੀਤੇ 'ਭਗਤਮਾਲ' ਦੇ ਟੀਕੇ ਵਿਚ ਮਿਲਦਾ ਹੈ। ਉਹ ਪਿੰਡ ਤੋਂ ਬਾਹਰ ਕੱਖਾਂ ਦੀ ਕੁਲੀ ਵਿਚ ਰਹਿੰਦੇ ਸਨ। ਉਥੇ ਹੀ ਜਗਨ-ਨਾਥ ਜੀ ਦੀ ਪ੍ਰੇਰਣਾ ਨਾਲ ਇਕ ਬ੍ਰਾਹਮਣ ਆਪਣੀ ਕੰਨਿਆ ਭੇਂਟ ਕਰਨ ਲਈ ਆਇਆ, ਪਰ ਉਨ੍ਹਾਂ ਦੇ ਸੰਕੋਚ ਨੂੰ ਵੇਖ ਕੇ ਉਥੇ ਹੀ ਛਡ ਗਿਆ। ਬਾਦ ਵਿਚ ਉਸ ਕੰਨਿਆ ਨਾਲ ਜੈਦੇਵ ਨੇ ਵਿਆਹ ਕਰ ਲਿਆ। ਆਪਣੇ ਸੁਖ-ਪੂਰਣ ਵਿਵਾਹਿਕ ਜੀਵਨ ਦੌਰਾਨ ਉਨ੍ਹਾਂ ਨੇ 'ਗੀਤ-ਗੋਬਿੰਦ' ਦੀ ਰਚਨਾ ਕੀਤੀ। ਇਸ ਗ੍ਰੰਥ ਦੀ ਰਚਨਾ ਨਾਲ ਉਨ੍ਹਾਂ ਦੀ ਦੂਰ ਦੂਰ ਤਕ ਪ੍ਰਸਿੱਧੀ ਹੋ ਗਈ। ਉਹ ਬਿਰਧ ਅਵਸਥਾ ਤਕ ਜੀਉਂਦੇ ਰਹੇ ਅਤੇ ਸਦਾ ਭਗਤੀ -ਭਾਵ ਵਿਚ ਮਗਨ ਰਹੇ।

ਭਗਤ ਜੈਦੇਵ ਦੀ ਰਚਨਾ 'ਗੀਤ-ਗੋਬਿੰਦ' ਸੰਸਕ੍ਰਿਤ ਕਾਵਿ ਵਿਚ ਆਪਣਾ ਵਿਸ਼ੇਸ਼ ਸਥਾਨ ਰਖਦੀ ਹੈ। ਉਸ ਵਿਚ ਸ਼ਬਦਾਂ ਦੀ ਚੋਣ, ਅਲੰਕਾਰਾਂ ਦੀ ਸਜਾਵਟ, ਸੰਗੀਤ ਦੀ ਮਧੁਰਤਾ ਅਤੇ ਭਾਵਾਂ ਦੀ ਤੀਬਰਤਾ ਅਦੁੱਤੀ ਹੈ। ਇਸ ਗ੍ਰੰਥ ਵਿਚ ਸ਼ਿੰਗਾਰ ਦੇ ਨਾਲ ਨਾਲ ਭਗਤੀ ਭਾਵ ਦੀ ਸੁੰਦਰ ਅਭਿਵਿਅਕਤੀ ਹੋਈ ਹੈ ਜਿਸ ਕਰਕੇ ਗੌੜੀਯ ਸੰਪ੍ਰਦਾਇ ਵਾਲੇ ਇਸ ਨੂੰ ਆਪਣੀ ਭਗਤੀ ਭਾਵਨਾ ਦਾ ਪ੍ਰਬਲ ਸਰੋਤ ਮੰਨਦੇ ਹਨ। ਇਸ ਦਾ ਪ੍ਰਚਾਰ ਇਤਨਾ ਅਧਿਕ ਹੋਇਆ ਕਿ ਪੰਦਰ੍ਹਵੀਂ ਸਦੀ ਦੇ ਅੰਤ ਵਿਚ ਉੜੀਸਾ ਦੇ ਇਕ ਰਾਜੇ ਨੇ ਆਦੇਸ਼ ਜਾਰੀ ਕੀਤਾ ਸੀ ਕਿ ਹਰ ਰੋਜ਼ ਸ਼ਾਮ ਵੇਲੇ ਜਗਨਨਾਥ ਜੀ ਦੇ ਮੰਦਿਰ ਵਿਚ 'ਗੀਤ-ਗੋਬਿੰਦ' ਦੇ ਪਦਿਆਂ ਨੂੰ ਗਾਇਆ ਜਾਏ।

ਆਨੰਦ-ਕੰਦ ਭਗਵਾਨ ਕ੍ਰਿਸ਼ਣ ਅਤੇ ਭਗਵਤੀ ਰਾਧਿਕਾ ਦੀ ਪ੍ਰੇਮ-ਲੀਲਾ ਦਾ ਜਿਤਨਾ ਸੁੰਦਰ ਅਤੇ ਮਰਮ-ਸਪਰਸ਼ੀ ਵਰਣਨ ਇਸ ਰਚਨਾ ਵਿਚ ਹੋਇਆ ਹੈ, ਹੋਰ ਕਿਤੇ ਲਭਣਾ ਮੁਸ਼ਕਿਲ ਹੈ। ਇਸ ਕਾਵਿ ਦੀ ਮਧੁਰ ਪਦ-ਯੋਜਨਾ ਮਹਾਕਵੀ ਕਾਲੀਦਾਸ ਤੋਂ ਵੀ ਬਹੁਤ ਅਗੇ ਲੰਘ ਗਈ ਹੈ। ਇਸ ਗ੍ਰੰਥ ਦਾ ਪ੍ਰਭਾਵ ਮਹਾਰਾਸ਼ਟਰ, ਗੁਜਰਾਤ ਅਤੇ ਕੰਨੜ ਪ੍ਰਾਂਤਾਂ ਦੇ ਸਾਹਿਤ ਉਤੇ ਵੀ ਪਿਆ ਅਤੇ ਇਸ ਦੀ ਵਿਆਖਿਆ ਕਰਨ ਦੇ ਵੀ ਕਈ ਯਤਨ ਹੋਏ। ਚੈਤਨ੍ਯ ਮਹਾਪ੍ਰਭੂ ਵਰਗੇ ਮਹਾਪੁਰਸ਼ ਵੀ ਇਸ ਰਚਨਾ ਤੋਂ ਪ੍ਰਭਾਵਿਤ ਹੋਏ ਦਸੇ ਜਾਂਦੇ ਹਨ।

'ਗੀਤ-ਗੋਬਿੰਦ' ਤੋਂ ਇਲਾਵਾ, ਜੈਦੇਵ ਦੇ ਦੋ ਪਦੇ 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਮਿਲਦੇ ਹਨ। ਪਹਿਲਾ ਪਦਾ ਗੂਜਰੀ ਰਾਗ ਦੇ ਅੰਤ ਵਿਚ ਆਉਂਦਾਹੈ। ਇਸ ਵਿਚ ਜੈਦੇਵ ਜੀ ਨੇ ਪਰਮਾਤਮਾ ਦੇ ਨਾਮ ਸਿਮਰਨ ਉਤੇ ਬਲ ਦਿੱਤਾ ਹੈ ਕਿਉਂਕਿ ਉਸ ਅੰਮ੍ਰਿਤਮਈ ਨਾਮ ਦੇ ਸਿਮਰਨ ਨਾਲ ਜਨਮ ਅਤੇ ਮਰਨ, ਬੁਢੇਪੇ ਅਤੇ ਮੌਤ ਦਾ ਭੈ ਦੂਖੀ ਨਹੀਂ ਕਰ ਸਕਦਾ। ਪਰਮਾਤਮਾ ਸਰਬ ਸ੍ਰੇਸ਼ਠ, ਸਭ ਦਾ ਮੂਲ ਅਤੇ ਸਰਬ ਵਿਆਪਕ ਹੈ, ਉਹ ਅਦੁੱਤੀ ਅਤੇ ਸਦੀਵੀ ਹੈ, ਉਹ ਅਸਚਰਜ, ਮਾਇਆ ਦੇ ਪ੍ਰਭਾਵ ਤੋਂ ਪਰੇ ਅਤੇ ਬੁੱਧੀ ਦੇ ਬਲ ਨਾਲ ਨ ਸਮਝਿਆ ਜਾ ਸਕਣ ਵਾਲਾ ਪਰਮ-ਤੱਤ੍ਵ ਹੈ। ਜੋ ਪ੍ਰਾਣੀ ਜਮ ਨੂੰ ਜਿਤਣਾ ਚਾਹੇ ਅਤੇ ਸ਼ੋਭਾ ਅਤੇ ਸੁਖ ਦੀ ਇੱਛਾ ਰਖਦਾ ਹੋਏ ਤਾਂ ਉਹ ਲੋਭ ਆਦਿ ਵਿਕਾਰਾਂ ਨੂੰ ਛਡ ਦੇਵੇ, ਪਰਾਏ ਘਰ ਵਲ ਝਾਕਣਾ, ਮਾੜੇ ਕਰਮ ਕਰਨਾ, ਮਰਯਾਦਾ ਦੇ ਉਲਟ ਚਲਣਾ ਆਦਿ ਮਾੜੀਆਂ ਵ੍ਰਿੱਤੀਆਂ ਨੂੰ ਤਿਆਗ ਕੇ ਪਰਮਾਤਮਾ ਦੀ ਸ਼ਰਣ ਵਿਚ ਜਾਵੇ ਕਿਉਂਕਿ ਪਰਮਾਤਮਾ ਸਭ ਵਿਕਾਰਾਂ ਨੂੰ ਨਾਸ਼ ਕਰਨ ਵਾਲਾ ਹੈ। ਪਰਮਾਤਮਾ ਦੇ ਭਗਤ ਮਨ, ਬਚਨ ਅਤੇ ਕਰਮ ਤੋਂ ਸਦਾ ਪਵਿੱਤਰ ਹੁੰਦੇ ਹਨ, ਉਨ੍ਹਾਂ ਦਾ ਜੋਗ, ਯੱਗ, ਦਾਨ ਅਤੇ ਤਪ ਨਾਲ ਕੋਈ ਸਰੋਕਾਰ ਨਹੀਂ ਹੁੰਦਾ। ਪਰਮਾਤਮਾ ਦਾ ਭਜਨ, ਗੁਣਗਾਨ ਅਤੇ ਜਪ ਸਾਰੀਆਂ ਸਿੱਧੀਆਂ ਦਾ ਖ਼ਜ਼ਾਨਾ ਹੈ ਅਤੇ ਇਸੇ ਕਰਕੇ ਜੈਦੇਵ ਵੀ ਉਸ ਦੀ ਸ਼ਰਣ ਵਿਚ ਆਇਆ ਹੈ—*ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ।*

*ਜੈਦੇਵ ਆਇਉ ਤਸ ਸਫੁਟੰ ਭਵਭੂਤ ਸਰਬ ਗਤੰ।* (ਗੁ. ਗ੍ਰੰ.526)।

ਦੂਜਾ ਪਦਾ ਮਾਰੂ ਰਾਗ ਦੇ ਅੰਤ ਵਿਚ ਦਰਜ ਹੈ। ਇਸ ਵਿਚ ਯੋਗ-ਸਾਧਨਾ ਦੀ ਪਰਿਭਾਸ਼ਿਕ ਸ਼ਬਦਾਵਲੀ ਰਾਹੀਂ ਜਿਗਿਆਸੂ ਨੂੰ ਹਠ-ਸਾਧਨਾ ਵਲੋਂ ਹਟਾ ਕੇ ਸਹਿਜ ਭਗਤੀ ਸਾਧਨਾ ਵਲ ਪ੍ਰੇਰਿਤ ਕੀਤਾ ਗਿਆ ਹੈ। ਆਪਣੇ ਮਨ ਨੂੰ ਸੰਬੋਧਨ ਕਰਦਿਆਂ ਉਹ ਕਹਿੰਦੇ ਹਨ ਕਿ ਹੇ ਮੇਰੇ ਮਨ! ਪਰਮਾਤਮਾ ਦਾ ਜਸ ਗਾਉਣ ਨਾਲ ਤੇਰੀ ਦ੍ਵੈਤਵਾਦੀ ਭਾਵਨਾ ਸੰਤੁਲਿਤ ਹੋ ਗਈ ਹੈ। ਹਠ-ਸਾਧਨਾ ਦੀ ਨਾੜੀ-ਕ੍ਰਿਆ ਅਤੇ ਪ੍ਰਾਣਾਯਾਮ ਆਦਿ ਸਾਰੀਆਂ ਗੱਲਾਂ ਪਰਮਾਤਮਾ ਦੇ ਜਸ-ਗਾਨ ਵਿਚ ਹੀ ਸਮਾ ਜਾਂਦੀਆਂ ਹਨ। ਇਸ ਜਸ-ਗਾਨ ਨਾਲ ਵਿਕਾਰਾਂ ਵਿਚ ਗ੍ਰਸੇ ਹੋਏ ਮਨ ਦੀ ਕਮਜ਼ੋਰੀ ਖ਼ਤਮ ਹੋ ਜਾਂਦੀ ਹੈ ਅਤੇ ਚੰਚਲ ਮਨ ਸਥਿਰ ਹੋ ਜਾਂਦਾ ਹੈ। ਅਜਿਹੀ ਸਥਿਤੀ ਵਿਚ ਮਨ ਦਾ ਸਰੂਪ ਬਦਲ ਜਾਂਦਾ ਹੈ ਅਤੇ ਉਹ ਨਾਮ ਰੂਪੀ ਅੰਮ੍ਰਿਤ ਦਾ ਪਾਨ ਕਰਦਾ ਹੈ। ਇਸ ਲਈ ਜੈਦੇਵ ਨੇ ਤਾਕੀਦ ਕੀਤੀ ਹੈ ਕਿ ਜੇ ਆਰਾਧਣਯੋਗ ਪਰਮਾਤਮਾ ਦੀ ਸ਼ੁੱਧ ਮਨ ਨਾਲ ਆਰਾਧਨਾ ਕਰੀਏ, ਉਸ ਪ੍ਰਤਿ ਪੂਰਾ ਸਿਦਕ ਰਖੀਏ ਤਾਂ ਉਸ ਨਾਲ ਇਕ-ਰੂਪਤਾ ਪ੍ਰਾਪਤ ਹੋ ਜਾਂਦੀ ਹੈ, ਆਤਮਾ ਪਰਮਾਤਮਾ ਦਾ ਪਰਸਪਰ ਅੰਤਰ ਮਿਟ ਜਾਂਦਾ ਹੈ, ਜਿਵੇਂ ਪਾਣੀ ਦੇ ਪਾਣੀ ਵਿਚ ਮਿਲਣ ਨਾਲ ਇਕ-ਰੂਪਤਾ ਹੋ ਜਾਂਦੀ ਹੈ। ਪਰਮਾਤਮਾ ਦਾ ਸਿਮਰਨ ਕਰਨ ਨਾਲ ਉਹ ਬੇਪਰਵਾਹ ਅਤੇ ਵਾਸਨਾਵਾਂ ਤੋਂ ਉੱਚਾ ਪਰਮਾਤਮਾ ਪ੍ਰਾਪਤ ਹੋ ਜਾਂਦਾ ਹੈ— *ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ। ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ।* (ਗੁ.ਗ੍ਰੰ.1106)। ਇਸ ਤਰ੍ਹਾਂ ਜੈਦੇਵ ਨੇ ਆਪਣੇ ਪਹਿਲੇ ਪਦੇ ਵਿਚ ਰਾਮ-ਨਾਮ ਦੇ ਸਿਮਰਨ ਅਤੇ ਸਦਾਚਾਰ ਦੇ ਨਾਲ ਨਾਲ ਮਨਸਾ, ਬਾਚਾ ਅਤੇ ਕਰਮਣਾ ਨਾਲ ਕੀਤੀ ਜਾਣ ਵਾਲੀ ਅਦੁੱਤੀ ਭਗਤੀ ਦਾ ਮਹੱਤਵ ਦਸਦੇ ਹੋਇਆਂ ਉਸ ਨੂੰ ਯੋਗ, ਯੱਗ, ਤਪ ਅਤੇ ਦਾਨ ਆਦਿ ਤੋਂ ਸ੍ਰੇਸ਼ਠ ਦਸਿਆ ਹੈ। ਇਸ ਦੀ ਭਾਸ਼ਾ ਸੰਸਕ੍ਰਿਤ ਪ੍ਰਭਾਵਿਤ ਹੈ। ਦੂਜੇ ਪਦੇ ਵਿਚ ਨਾਥ ਪੰਥ ਅਤੇ ਸਿੱਧਾਂ ਦੀ ਪਰਿਭਾਸ਼ਿਕ ਸ਼ਬਦਾਵਲੀ ਦੇ ਸੰਦਰਭ ਵਿਚ ਨਾਮ-ਸਿਮਰਨ ਰਾਹੀਂ ਮਨ ਨੂੰ ਸਥਿਰ ਕਰਨ ਦੀ ਗੱਲ ਕਹੀ ਹੈ ਕਿਉਂਕਿ ਪਰਮਾਤਮਾ ਦੀ ਪ੍ਰਾਪਤੀ ਮਨ ਦੀ ਟਿਕਾਉ ਦੀ ਅਵਸਥਾ ਵਿਚ ਸੰਭਵ ਹੋ ਸਕਦੀ ਹੈ।

ਸਪੱਸ਼ਟ ਹੈ ਕਿ 'ਗੀਤ-ਗੋਬਿੰਦ' ਵਿਚ ਭਗਤ ਜੈਦੇਵ ਦੀ ਭਗਤੀ-ਭਾਵਨਾ ਭਾਵੇਂ ਵੈਸ਼ਣਵ ਨੁਹਾਰ ਵਾਲੀ ਸੀ, ਪਰ ਸਹਿਜੇ ਸਹਿਜੇ ਉਸ ਦਾ ਵਿਕਾਸ ਹੁੰਦਾ ਗਿਆ ਅਤੇ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਪਰਮਾਤਮਾ ਦੀ ਭਗਤੀ ਵਿਚ ਉਨ੍ਹਾਂ ਦਾ ਮਨ ਲੀਨ ਹੁੰਦਾ ਗਿਆ। ਉਹ, ਅਸਲ ਵਿਚ, ਉਸ ਯੁਗ ਵਿਚ ਪੈਦਾ ਹੋਏ ਸਨ, ਜਦੋਂ ਉਤਰੀ ਭਾਰਤ ਵਿਚ ਭਗਤੀ-ਭਾਵਨਾ ਦਾ ਬੀਜ ਬੀਜਿਆ ਜਾ ਰਿਹਾ ਸੀ ਅਤੇ ਜੈਦੇਵ ਦੀ ਭਗਤੀ ਉਸ ਬੀਜ ਨੂੰ ਪ੍ਰਫੁਲਿਤ ਹੋਣ ਵਿਚ ਸਹਾਇਤਾ ਕਰ ਰਹੀ ਸੀ। ਸਚ ਪੁਛੋ ਤਾਂ ਜੈਦੇਵ ਦੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਦੋਵੇਂ ਪਦੇ ਸੰਤ ਕਬੀਰ ਅਤੇ ਗੁਰੂ ਨਾਨਕ ਦੇਵ ਦੁਆਰਾ ਚਲਾਈ ਭਗਤੀ ਲਹਿਰ ਦੀ ਭੂਮਿਕਾ ਨਿਭਾਉਂਦੇ ਹਨ। ਇਸ ਲਈ ਇਨ੍ਹਾਂ ਦਾ ਮੱਧ-ਯੁਗ ਦੀ ਭਗਤੀ ਲਹਿਰ ਦਾ ਆਦਿ ਸਰੋਤ ਹੋਣ ਕਾਰਣ ਵਿਸ਼ੇਸ਼ ਮਹੱਤਵ ਹੈ।

**ਜ਼ੈਨ ਖ਼ਾਨ** (ਮ. 1764 ਈ.) : ਸੰਨ 1759 ਈ. ਵਿਚ ਜਦੋਂ ਅਹਿਮਦ ਸ਼ਾਹ ਦੁਰਾਨੀ ਨੇ ਕਰੀਮ ਦਾਦ ਖ਼ਾਨ ਨੂੰ ਪੰਜਾਬ ਦਾ ਸੂਬੇਦਾਰ ਬਣਾਇਆ ਤਾਂ ਜ਼ੈਨ ਖ਼ਾਨ ਨੂੰ ਚਾਰ ਖੇਤਰਾਂ—ਸਿਆਲਕੋਟ, ਗੁਜਰਾਤ, ਪਸਰੂਰ ਅਤੇ ਔਰੰਗਾਬਾਦ—ਦਾ ਫ਼ੌਜਦਾਰ ਥਾਪਿਆ। ਮਾਰਚ 1761 ਈ. ਵਿਚ ਦੁਰਾਨੀ ਨੇ ਇਸ ਨੂੰ ਸਰਹਿੰਦ ਦਾ ਸੂਬੇਦਾਰ ਲਗਾਇਆ। ਇਸ ਨੇ ਸਿੱਖਾਂ ਨੂੰ ਖ਼ਤਮ ਕਰਨ ਦੀ ਤਕੜੀ ਮੁਹਿੰਮ ਚਲਾਈ ਅਤੇ 5 ਫ਼ਰਵਰੀ 1762 ਈ. ਵਿਚ ਕੁਪ-ਰਹੀੜਾ ਦੇ ਮੁਕਾਮ ਉਤੇ ਹੋਏ ਵੱਡੇ ਘੱਲੂਘਾਰੇ ਵਿਚ ਇਸ ਨੇ ਵਧ-ਚੜ੍ਹ ਕੇ ਹਿੱਸਾ ਲਿਆ। ਘੱਲੂਘਾਰੇ ਤੋਂ ਚਾਰ ਮਹੀਨਿਆਂ ਬਾਦ ਸਿੱਖਾਂ ਨੇ ਇਸ ਨੂੰ ਸਬਕ ਸਿਖਾਉਣ ਲਈ ਸਰਹਿੰਦ ਉਤੇ ਹਮਲਾ ਕੀਤਾ ਅਤੇ ਇਸ ਨੂੰ ਪਰਾਜਿਤ ਕਰਕੇ ਖ਼ਿਰਾਜ ਵਸੂਲ ਕੀਤਾ। 14 ਜਨਵਰੀ 1764 ਈ. ਨੂੰ ਸ. ਜੱਸਾ ਸਿੰਘ ਆਹਲੂਵਾਲੀਆਂ ਦੀ ਕਮਾਨ ਅਧੀਨ ਸੱਤ ਮਿਸਲਾਂ ਦੀ ਸੈਨਿਕ ਸ਼ਕਤੀ ਨੇ ਸਰਹਿੰਦ ਉਤੇ ਹਮਲਾ ਕੀਤਾ ਅਤੇ ਸਰਹਿੰਦ ਤੋਂ 10 ਕਿ.ਮੀ. ਦੀ ਵਿਥ ਉਤੇ ਪੀਰ-ਜੈਨ ਦੇ ਮੁਕਾਮ ਉਤੇ ਲੜੀ ਗਈ ਲੜਾਈ ਵਿਚ ਜ਼ੈਨ ਖ਼ਾਨ ਘਾਇਲ ਹੋ ਗਿਆ। ਉਥੋਂ ਖਿਸਕ ਕੇ ਇਹ ਅੰਬਾਂ ਦੇ ਇਕ ਬਾਗ਼ ਵਿਚ ਜਾ ਲੁਕਿਆ। ਮਾੜੀ ਦੇ ਸ. ਤਾਰਾ ਸਿੰਘ ਨੇ ਇਸ ਦਾ ਪਿਛਾ ਕੀਤਾ ਅਤੇ ਇਸ

ਦਾ ਸਿਰ ਵੱਢ ਦਿੱਤਾ। ਇਸ ਤਰ੍ਹਾਂ ਸਰਹਿੰਦੇ ਦੇ ਸੂਬੇ ਦਾ ਸਾਰਾ ਇਲਾਕਾ ਸਿੱਖ ਮਿਸਲਾਂ ਦੇ ਅਧੀਨ ਹੋ ਗਿਆ।

**ਜੈਨਾਪੁਰ** (ਪਿੰਡ) : ਵੇਖੋ 'ਬੁਰਹਾਨਪੁਰ'।

**ਜੈਮਲ ਸਿੰਘ ਭੂਰੀਵਾਲੇ, ਸੰਤ** (ਮ. 1976 ਈ.) : ਕਾਰਸੇਵਾ ਵਾਲੇ ਇਕ ਸੰਤ ਜਿਨ੍ਹਾਂ ਦਾ ਜਨਮ ਪੱਛਮੀ ਪੰਜਾਬ ਦੇ ਜੇਹਲਮ ਜ਼ਿਲ੍ਹੇ ਵਿਚ ਚਕਵਾਲ ਨਗਰ ਵਿਚ ਹੋਇਆ ਸੀ। ਇਨ੍ਹਾਂ ਨੇ ਚਕਵਾਲ ਦੇ ਸੰਤ ਗੋਪਾਲ ਸਿੰਘ ਤੋਂ ਗੁਰਮੁਖੀ ਪੜ੍ਹੀ ਅਤੇ ਸਿੱਖ ਧਰਮ ਗ੍ਰੰਥਾਂ ਦਾ ਅਧਿਐਨ ਕੀਤਾ। ਸੰਨ 1930 ਈ. ਦੇ ਨੇੜੇ-ਤੇੜੇ ਇਹ ਅੰਮ੍ਰਿਤਸਰ ਆ ਗਏ ਅਤੇ ਗੁਰਦੁਆਰਾ ਰਾਮਸਰ ਦੇ ਨੇੜੇ ਇਕ ਝੁਗੀ ਵਿਚ ਰਹਿ ਕੇ ਗੁਰੂ-ਧਾਮ ਦੀ ਸੇਵਾ ਵਿਚ ਮਗਨ ਰਹਿਣ ਲਗੇ। ਉਸ ਤੋਂ ਬਾਦ ਆਪ ਗਿਆਨੀ ਅਮੀਰ ਸਿੰਘ ਦੇ ਡੇਰੇ ਵਿਚ ਚਲੇ ਗਏ ਅਤੇ ਸਿੱਖ ਧਰਮ ਗ੍ਰੰਥਾਂ ਦਾ ਫ਼ਿਰ ਤੋਂ ਅਧਿਐਨ ਕਰਨ ਲਗ ਗਏ। ਵੇਹਲ ਦੌਰਾਨ ਭੂਰੀ ਧਾਰਣ ਕਰਕੇ ਇਹ ਦਰਬਾਰ ਸਾਹਿਬ ਆ ਜਾਂਦੇ ਅਤੇ ਪਰਿਕ੍ਰਮਾ ਦੀ ਸਫ਼ਾਈ ਕਰਦੇ। ਨਿਸ਼ਕਾਮ ਅਤੇ ਨਿਸ਼ਠਾਵਾਨ ਸੇਵਾ ਕਾਰਣ ਇਨ੍ਹਾਂ ਦਾ ਬਹੁਤ ਆਦਰ ਹੋਣ ਲਗ ਗਿਆ। ਸੰਨ 1940 ਈ. ਵਿਚ ਦਰਬਾਰ ਸਾਹਿਬ ਦੀ ਪਰਿਕ੍ਰਮਾ ਨੂੰ ਖੁਲ੍ਹਾ ਕਰਨ ਦੀ ਕਾਰ ਸੇਵਾ ਵੇਲੇ ਇਨ੍ਹਾਂ ਨੂੰ ਦਖਣੀ ਬਾਹੀ ਦੀ ਕਾਰਸੇਵਾ ਦਾ ਕੰਮ ਸੌਂਪਿਆ ਗਿਆ। ਉਸ ਤੋਂ ਬਾਦ ਇਨ੍ਹਾਂ ਨੇ ਵੱਲਾ ਪਿੰਡ ਦੇ 'ਗੁਰਦੁਆਰਾ ਪਾਤਿਸ਼ਾਹੀ ਨੌਂਵੀਂ', 'ਗੁਰਦੁਆਰਾ ਦਸਮਾ ਸਾਹਿਬ', 'ਗੁਰਦੁਆਰਾ ਭਾਈ ਮੰਝ', 'ਦਰਬਾਰ ਸਾਹਿਬ' (ਡੇਰਾ ਬਾਬਾ ਨਾਨਕ), 'ਗੁਰਦੁਆਰਾ ਫਤਹਿਗੜ੍ਹ ਸਾਹਿਬ' (ਸਰਹਿੰਦ), 'ਗੁਰਦੁਆਰਾ ਪਾਤਿਸ਼ਾਹੀ ਨੌਂਵੀਂ' (ਕਰਹਾਲੀ) ਦੀ ਕਾਰ-ਸੇਵਾ ਕਰਵਾਈ। ਆਪ ਦਾ ਦੇਹਾਂਤ ਸੰਨ 1976 ਈ. ਦੇ ਅਕਤੂਬਰ ਮਹੀਨੇ ਵਿਚ ਅੰਮ੍ਰਿਤਸਰ ਵਿਚ ਹੋਇਆ।

**ਜੈਰਾਮ ਪਲਤਾ** : (ਮ. 1518 ਈ.): ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਦੇ ਪ੍ਰਸਿੱਧ ਨਗਰ ਸੁਲਤਾਨਪੁਰ ਲੋਧੀ ਦਾ ਇਕ ਨਿਵਾਸੀ ਜੋ ਪਲਤਾ (ਖਤ੍ਰੀ) ਜਾਤਿ ਦੇ ਭਾਈ ਪਰਮਾਨੰਦ ਦਾ ਪੁੱਤਰ ਸੀ ਅਤੇ ਉਥੋਂ ਦੇ ਹਾਕਮ ਨਵਾਬ ਦੌਲਤ ਖ਼ਾਨ ਲੋਧੀ ਦਾ ਵਿਸ਼ਵਸਤ ਅਹਿਲਕਾਰ ਸੀ। ਇਸ ਦਾ ਵਿਆਹ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਜੀ ਨਾਲ ਸੰਨ 1475 ਈ. ਵਿਚ ਹੋਇਆ। ਗੁਰੂ ਨਾਨਕ ਦੇਵ ਜੀ ਨੂੰ ਕੋਈ ਰੋਜ਼ਗਾਰ ਦਿਵਾਉਣ ਲਈ ਜੈਰਾਮ ਉਨ੍ਹਾਂ ਨੂੰ ਆਪਣੇ ਘਰ ਲੈ ਆਇਆ ਅਤੇ ਜਲਦੀ ਹੀ ਨਵਾਬ ਦੇ ਮੋਦੀ ਵਜੋਂ ਨਿਯੁਕਤ ਕਰਵਾਇਆ। ਗੁਰੂ ਜੀ ਸੁਲਤਾਨਪੁਰ ਵਿਚ ਕਈ ਵਰ੍ਹੇ ਰਹੇ। ਇਥੋਂ ਹੀ 'ਵੇਈਂ ਪ੍ਰਵੇਸ਼' ਦੀ ਘਟਨਾ ਤੋਂ ਬਾਦ ਉਦਾਸੀਆਂ ਲਈ ਨਿਕਲੇ ਸਨ। ਭਾਈਆ ਜੈ ਰਾਮ ਭਾਵੇਂ ਉਮਰ ਅਤੇ ਰਿਸ਼ਤੇ ਵਿਚ ਵੱਡਾ ਸੀ, ਪਰ ਗੁਰੂ ਜੀ ਪ੍ਰਤਿ ਇਸ ਦੇ ਮਨ ਵਿਚ ਬਹੁਤ ਆਦਰ ਅਤੇ ਸ਼ਰਧਾ ਸੀ। ਸੰਨ 1518 ਈ. ਵਿਚ ਗੁਰੂ ਜੀ ਸੁਲਤਾਨਪੁਰ ਲੋਧੀ ਵਿਚ ਹੀ ਸਨ ਜਦੋਂ ਬੇਬੇ ਨਾਨਕੀ ਜੀ ਦਾ ਦੇਹਾਂਤ ਹੋਇਆ ਅਤੇ ਉਸ ਤੋਂ ਤਿੰਨ ਦਿਨਾਂ ਬਾਦ ਭਾਈਆ ਜੈਰਾਮ ਵੀ ਚਲ ਵਸਿਆ। ਇਨ੍ਹਾਂ ਦੇ ਘਰ ਕੋਈ ਸੰਤਾਨ ਨਹੀਂ ਸੀ।

**ਜ਼ੈਲ ਸਿੰਘ, ਗਿਆਨੀ** (1916-1994 ਈ.) : ਭਾਰਤੀ ਗਣਰਾਜ ਦਾ ਪਹਿਲਾ ਸਿੱਖ ਰਾਸ਼ਟਰਪਤਿ, ਜਿਸ ਦਾ ਜਨਮ 5 ਮਈ 1916 ਈ. ਨੂੰ ਇਕ ਰਾਮਗੜ੍ਹੀਆ ਪਰਿਵਾਰ ਦੇ ਗੁਰਸਿੱਖ ਭਾਈ ਕਿਸ਼ਨ ਸਿੰਘ ਦੇ ਘਰ ਮਾਈ ਇੰਦ ਕੌਰ ਦੀ ਕੁੱਖੋਂ 'ਸੰਧਵਾਂ' ਨਾਂ ਦੇ ਪਿੰਡ ਵਿਚ ਹੋਇਆ। ਇਹ ਪਿੰਡ ਉਦੋਂ ਫ਼ਰੀਦਕੋਟ ਰਿਆਸਤ ਵਿਚ ਕੋਟਕਪੂਰਾ ਨਗਰ ਦੇ ਨੇੜੇ ਸੀ। ਇਸ ਦੇ ਸਿਰ ਤੋਂ ਮਾਤਾ ਦਾ ਸਾਇਆ ਬਚਪਨ ਵਿਚ ਹੀ ਉਠ ਜਾਣ ਕਾਰਣ ਇਸ ਨੂੰ ਮਾਸੀ ਦਇਆ ਕੌਰ ਨੇ ਪਾਲਿਆ। ਛੋਟੇ ਹੁੰਦਿਆਂ ਇਸ ਨੇ ਆਪਣੇ ਘਰੋਂ ਅਤੇ ਪਿੰਡ ਦੇ ਗੁਰਦੁਆਰੇ ਤੋਂ ਗੁਰਮੁਖੀ ਅੱਖਰ ਪੜ੍ਹ ਕੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਾ ਸ਼ੁਰੂ ਕੀਤਾ ਅਤੇ ਸਿੱਖ ਇਤਿਹਾਸ ਅਤੇ ਧਰਮ ਬਾਰੇ ਭਰਪੂਰ ਜਾਣਕਾਰੀ ਪ੍ਰਾਪਤੀ ਕੀਤੀ। ਧਾਰਮਿਕ ਦੀਵਾਨਾਂ ਵਿਚ ਇਸ ਦੇ ਬੋਲਣ ਦਾ ਝਾਕਾ ਬਚਪਨ ਵਿਚ ਹੀ ਹਟ ਗਿਆ। ਇਸ ਨੂੰ ਭਾਸ਼ਣ ਦੇ ਵਿਸ਼ੇ ਦੀ ਸਹੀ ਦਿਸ਼ਾ ਵਿਚ ਗੱਲ ਕਰਨ ਅਤੇ ਲੋੜ ਅਨੁਸਾਰ ਉਰਦੂ ਅਤੇ ਪੰਜਾਬੀ ਦੇ ਕਾਵਿ ਅੰਸ਼ਾਂ ਨਾਲ ਪ੍ਰਮਾਣ ਪੁਸ਼ਟ ਕਰਨ ਦਾ ਅਭਿਆਸ ਸ਼ੁਰੂ ਵਿਚ ਹੀ ਹੋ ਗਿਆ।

ਇਸ ਦੀ ਪ੍ਰਚਾਰਕ ਬਿਰਤੀ ਨੂੰ ਵੇਖਦੇ ਹੋਇਆਂ ਬਿਨਾ ਦਸਵੀਂ ਪਾਸ ਕੀਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲਾ ਦੇ ਦਿੱਤਾ ਗਿਆ। ਇਸ ਦੀ ਯੋਗਤਾ ਕਾਰਣ ਕਾਲਜ ਦੀ ਪੜ੍ਹਾਈ ਦੇ ਦਿਨਾਂ ਵਿਚ ਹੀ ਇਸ ਨੂੰ 'ਗਿਆਨੀ' ਕਿਹਾ ਜਾਣ ਲਗਿਆ ਅਤੇ ਇਹ

ਵਿਸ਼ੇਸ਼ਣ ਜੀਵਨ ਭਰ ਲਈ ਇਸ ਦੇ ਨਾਂ ਨਾਲ ਜੁੜ ਗਿਆ। ਕਾਲਜ ਦੀ ਪੜ੍ਹਾਈ ਖ਼ਤਮ ਕਰਨ ਤੋਂ ਬਾਦ ਇਸ ਨੇ ਸਿੱਖ ਧਰਮ ਦੇ ਪ੍ਰਚਾਰ ਲਈ ਲੈਕਚਰ ਦੇਣੇ ਸ਼ੁਰੂ ਕੀਤੇ ਅਤੇ ਕੁਝ ਸਮੇਂ ਬਾਦ ਇਹ ਉੜਮੁੜ ਟਾਂਡਾ ਨੇੜੇ ਗੁਰਦੁਆਰਾ ਗਰਨਾ ਸਾਹਿਬ ਵਿਚ ਪ੍ਰਚਾਰਕ ਲਗ ਗਿਆ।

ਸਿੱਖ ਧਰਮ ਦੇ ਪ੍ਰਚਾਰ ਦੇ ਨਾਲ ਨਾਲ ਇਸ ਦੇ ਮਨ ਵਿਚ ਤੀਬਰ ਇੱਛਾ ਸੀ ਕਿ ਇਹ ਆਪਣੀ ਰਿਆਸਤ ਵਿਚ ਵਸਦੇ ਲੋਕਾਂ ਦਾ ਉੱਧਾਰ ਕਰੇ। ਇਸ ਲਈ ਇਸ ਨੇ ਰਿਆਸਤੀ ਰਾਜਨੀਤੀ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਆਜ਼ਾਦੀ ਮਿਲਣ ਤੋਂ ਪਹਿਲਾਂ ਇਕ ਵਾਰ ਜਦੋਂ ਫ਼ਰੀਦਕੋਟ ਦਾ ਰਾਜਾ ਕਿਸੇ ਸਮਾਗਮ ਵਿਚ ਭਾਗ ਲੈਣ ਲਈ ਮਲੇਰਕੋਟਲਾ ਗਿਆ ਹੋਇਆ ਸੀ, ਤਾਂ ਪਿਛੋਂ ਬਾਗ਼ੀ ਲੋਕਾਂ ਨੇ ਸਮਾਨਾਂਤਰ ਹਕੂਮਤ ਕਾਇਮ ਕਰ ਲਈ। ਰਾਜੇ ਨੇ ਪਰਤ ਕੇ ਬਾਗ਼ੀਆਂ ਦੀ ਖ਼ੂਬ ਖੜਕਾਈ ਕਰਵਾਈ। ਇਸ ਜਦੋ-ਜਹਿਦ ਨੂੰ ਜਾਰੀ ਰਖਣ ਲਈ ਜ਼ੈਲ ਸਿੰਘ ਪ੍ਰਚਾਰਕ ਦੀ ਨੌਕਰੀ ਛਡ ਕੇ ਆਪਣੇ ਲੋਕਾਂ ਨਾਲ ਆ ਰਲਿਆ ਅਤੇ ਰਿਆਸਤ ਦੀ ਪ੍ਰਜਾ ਦੇ ਹੱਕਾਂ ਦੀ ਰਖਿਆ ਲਈ ਝੰਡਾ ਚੁਕ ਲਿਆ। ਇਸ ਨੇ ਆਪਣੀ ਯੋਗਤਾ ਨਾਲ ਸ਼ਹਿਰੀ ਲੀਡਰਾਂ ਨੂੰ ਵੀ ਨਾਲ ਮਿਲਾ ਲਿਆ।

ਆਜ਼ਾਦੀ ਦੀ ਪ੍ਰਾਪਤੀ ਤੋਂ ਬਾਦ ਇਸ ਨੇ ਪ੍ਰਜਾ-ਮੰਡਲ ਦੇ ਹੱਕ ਵਿਚ ਭਰਪੂਰ ਪ੍ਰਚਾਰ ਕੀਤਾ। ਇਸ ਨੇ ਸੈਂਕੜੇ ਮੀਲ ਪੈਦਲ ਚਲ ਕੇ ਲੋਕਾਂ ਅੰਦਰ ਜਾਗ੍ਰਿਤੀ ਦੀ ਚਿਣਗ ਮਚਾਈ। ਸੰਨ 1949 ਈ. ਵਿਚ ਜਦੋਂ ਪਟਿਆਲਾ, ਜੀਂਦ, ਨਾਭਾ, ਕਪੂਰਥਲਾ, ਫ਼ਰੀਦਕੋਟ, ਕਲਸੀਆ, ਮਲੇਰਕੋਟਲਾ ਅਤੇ ਨਾਲਾਗੜ੍ਹ ਦੀਆਂ ਰਿਆਸਤਾਂ ਨੂੰ ਮਿਲਾ ਕੇ ਪੈਪਸੂ (ਪਟਿਆਲਾ ਐਂਡ ਈਸਟ ਪੰਜਾਬ ਸਟੇਟਸ ਯੂਨੀਅਨ) ਦੀ ਸਥਾਪਨਾ ਹੋਈ ਅਤੇ ਪਹਿਲੀ ਗ਼ੈਰ-ਪਾਰਟੀ ਸਰਕਾਰ ਦਾ ਮੁੱਖ-ਮੰਤਰੀ ਸ. ਗਿਆਨ ਸਿੰਘ ਰਾੜੇ ਵਾਲਾ ਬਣਿਆ, ਤਾਂ ਗਿਆਨੀ ਜ਼ੈਲ ਸਿੰਘ ਨੂੰ ਮਾਲ ਮੰਤਰੀ ਵਜੋਂ ਨਿਮੰਤਰਿਤ ਕੀਤਾ ਗਿਆ। 23 ਮਈ 1951 ਈ. ਵਿਚ ਬਣਾਈ ਗਈ ਕਾਂਗ੍ਰਸ ਸਰਕਾਰ ਵਿਚ ਇਹ ਖੇਤੀ-ਬਾੜੀ ਦਾ ਮੰਤਰੀ ਬਣਿਆ। ਸੰਨ 1956 ਤੋਂ 1962 ਈ. ਤਕ ਇਹ ਰਾਜ ਸਭਾ ਦਾ ਮੈਂਬਰ ਰਿਹਾ ਅਤੇ ਸੰਨ 1972 ਈ. ਦੀਆਂ ਆਮ ਚੋਣਾਂ ਵਿਚ ਇਹ ਪੰਜਾਬ ਦਾ ਮੁੱਖ ਮੰਤਰੀ ਸਥਾਪਿਤ ਹੋਇਆ। ਸੰਨ 1980 ਈ. ਦੀਆਂ ਚੋਣਾਂ ਵਿਚ ਇਹ ਲੋਕ ਸਭਾ ਦਾ ਮੈਂਬਰ ਨਿਰਵਾਚਿਤ ਹੋਇਆ ਅਤੇ 14 ਜਨਵਰੀ 1980 ਈ. ਨੂੰ ਇੰਦਰਾ ਗਾਂਧੀ ਨੇ ਇਸ ਨੂੰ ਕੇਂਦਰੀ ਮੰਤਰੀ-ਮੰਡਲ ਵਿਚ ਗ੍ਰਿਹ ਮੰਤਰੀ ਵਜੋਂ ਸ਼ਾਮਲ ਕਰ ਲਿਆ। ਸੰਨ 1982 ਈ. ਵਿਚ ਜਦੋਂ ਰਾਜਸ਼ਟਰਪਤਿ ਸੰਜੀਵਾ ਰੇਡੀ ਦਾ ਕਾਰਜ-ਕਾਲ ਪੂਰਾ ਹੋ ਗਿਆ ਤਾਂ ਇਸ ਨੂੰ ਭਾਰਤ ਦਾ ਰਾਸ਼ਟਰਪਤਿ ਬਣਾਇਆ ਗਿਆ। ਇਸ ਦੇ ਰਾਸ਼ਟਰਪਤਿ ਕਾਰਜ-ਕਾਲ ਵਿਚ ਸਭ ਤੋਂ ਦੁਖਦਾਇਕ ਘਟਨਾ 'ਨੀਲਾ ਤਾਰਾ ਸਾਕਾ' ਹੋਈ। ਇਸ ਨੂੰ ਤਨਖ਼ਾਹੀਆ ਕਰਾਰ ਦਿੱਤੇ ਜਾਣ 'ਤੇ ਸੁਣਵਾਈ ਤੋਂ ਬਾਦ ਦੋਸ਼-ਮੁਕਤ ਕਰ ਦਿੱਤਾ ਗਿਆ।

ਇੰਦਰਾ ਗਾਂਧੀ ਦੇ ਮਾਰੇ ਜਾਣ ਤੋਂ ਬਾਦ ਇਸ ਨੇ ਪ੍ਰਧਾਨਮੰਤਰੀ ਲਈ ਰਾਜੀਵ ਗਾਂਧੀ ਦਾ ਨਾਂ ਸੁਝਾਇਆ। ਭਾਵੇਂ ਰਾਜੀਵ ਗਾਂਧੀ ਨਾਲ ਇਸ ਦੇ ਸੰਬੰਧ ਸੁਖਾਵੇਂ ਨ ਰਹੇ ਅਤੇ ਉਸ ਨੇ ਵੀ ਰਾਸ਼ਟਰਪਤਿ ਪ੍ਰਤਿ ਬਣਦੀ ਮਰਯਾਦਾ ਦੀ ਪਰਵਾਹ ਨ ਕੀਤੀ, ਪਰ ਨਹਿਰੂ-ਗਾਂਧੀ ਪਰਿਵਾਰ ਨਾਲ ਇਸ ਦੇ ਪੁਰਾਣੇ ਸੰਬੰਧਾਂ ਨੇ ਇਸ ਨੂੰ ਕੋਈ ਸਖ਼ਤ ਕਦਮ ਉਠਾਣੋ ਰੋਕੀ ਰਖਿਆ। ਰਾਸ਼ਟਰਪਤਿ ਦੇ ਕਾਰਜ-ਕਾਲ ਤੋਂ ਬਾਦ ਇਹ ਦਿੱਲੀ ਹੀ ਰਿਹਾ। 29 ਨਵੰਬਰ 1994 ਈ. ਨੂੰ ਆਨੰਦਪੁਰ ਦੇ ਦਰਸ਼ਨਾਂ ਲਈ ਜਾਂਦਿਆਂ ਇਸ ਦੀ ਕਾਰ ਨੂੰ ਹਾਦਸਾ ਪੇਸ਼ ਆਇਆ ਜਿਸ ਵਿਚ ਇਹ ਬਹੁਤ ਘਾਇਲ ਹੋ ਗਿਆ। ਪੀ.ਜੀ.ਆਈ. ਚੰਡੀਗੜ੍ਹ ਵਿਚ ਇਸ ਦਾ ਇਲਾਜ ਚਲ ਰਿਹਾ ਸੀ ਕਿ 25 ਦਸੰਬਰ 1994 ਈ. ਨੂੰ ਇਸ ਦਾ ਦੇਹਾਂਤ ਹੋ ਗਿਆ।

ਗਿਆਨੀ ਜ਼ੈਲ ਸਿੰਘ ਆਪਣੀ ਮਿਹਨਤ, ਸਿਦਕ-ਦਿਲੀ ਅਤੇ ਸੁਤੰਤਰਤਾ ਦੀ ਭਾਵਨਾ ਕਾਰਣ ਇਕ ਪਿੰਡ ਦੇ ਸਾਧਾਰਣ ਘਰ ਤੋਂ ਰਾਸ਼ਟਰਪਤਿ ਭਵਨ ਤਕ ਪਹੁੰਚਿਆ। ਅਸਲ ਵਿਚ, ਇਸ ਦੀ ਪ੍ਰਾਪਤੀ ਦੀ ਕਹਾਣੀ ਲੋਕਾਂ ਲਈ ਚਾਨਣ ਮੁਨਾਰਾ ਹੈ। ਹਰ ਪੱਖੋਂ ਸੁਵਛ ਆਚਾਰ ਵਾਲੇ ਇਸ ਬੰਦੇ ਨੇ ਅਮੀਰਾਂ ਅਤੇ ਪੜ੍ਹੇ ਲਿਖਿਆਂ ਨਾਲ ਲੰਬੀ ਦੌੜ ਲਗਾ ਕੇ ਸਭ ਨੂੰ ਪਛਾੜਿਆ ਅਤੇ ਸਭ ਤੋਂ ਉੱਚੀ ਪਦਵੀ ਨੂੰ ਸੁਸ਼ੋਭਿਤ ਕੀਤਾ।

**ਜੋਗਾ** (ਪਿੰਡ) : ਪੰਜਾਬ ਦੇ ਮਾਨਸਾ ਜ਼ਿਲ੍ਹੇ ਵਿਚ ਇਕ ਪਿੰਡ, ਜੋ ਮਾਨਸਾ ਨਗਰ ਤੋਂ ਉਤਰ ਵਾਲੇ ਪਾਸੇ 19 ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਤੇਗ ਬਹਾਦਰ ਜੀ ਮਾਲਵੇ ਦੇ ਸਫ਼ਰ ਵੇਲੇ ਜਿਸ ਖੁਲ੍ਹੇ ਸਥਾਨ 'ਤੇ ਰੁਕੇ ਸਨ, ਉਥੇ ਹੁਣ 'ਗੁਰਦੁਆਰਾ

ਪਾਤਿਸ਼ਾਹੀ ਨੌਵੀਂ" ਬਣਿਆ ਹੋਇਆ ਹੈ। ਗੁਰੂ ਜੀ ਦੀ ਆਮਦ ਦਾ ਪਤਾ ਲਗਣ ਉਤੇ ਇਲਾਕੇ ਦਾ ਮੁਖੀਆ ਜੁਗਰਾਜ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਗੁਰੂ ਜੀ ਨੇ ਉਸ ਨੂੰ ਅਸੀਸ ਦਿੱਤੀ ਅਤੇ ਨੇੜਲੇ ਟਿੱਬੇ ਉਪਰ ਪਿੰਡ ਵਸਾਉਣ ਲਈ ਆਦੇਸ਼ ਦਿੱਤਾ। ਗੁਰੂ ਜੀ ਦੀ ਇੱਛਾ ਅਨੁਸਾਰ ਜੁਗਰਾਜ ਨੇ ਜੋ ਪਿੰਡ ਵਸਾਇਆ, ਉਸ ਦਾ ਨਾਂ ਆਪਣੇ ਪੁੱਤਰ ਦੇ ਨਾਂ ਉਤੇ 'ਜੋਗਾ' ਰਖਿਆ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਜੋਗਾ ਸਿੰਘ, ਭਾਈ** : ਪਿਸ਼ਾਵਰ ਦੇ ਆਸੀਆ ਮਹੱਲੇ ਦੇ ਨਿਵਾਸੀ ਭਾਈ ਗੁਰਮੁਖ ਦਾ ਪੁੱਤਰ ਜੋਗਾ, ਜੋ ਇਕ ਵਾਰ ਪਿਸ਼ਾਵਰ ਦੀ ਸੰਗਤ ਨਾਲ ਆਨੰਦਪੁਰ ਆਇਆ ਅਤੇ ਗੁਰੂ ਗੋਬਿੰਦ ਸਿੰਘ ਤੋਂ ਅੰਮ੍ਰਿਤ ਛਕ ਕੇ ਜੋਗਾ ਸਿੰਘ ਬਣਿਆ ਸੀ। ਇਹ ਸਦਾ ਗੁਰੂ ਜੀ ਦੀ ਸੇਵਾ ਵਿਚ ਰਹਿੰਦਾ ਸੀ ਅਤੇ ਗੁਰੂ ਜੀ ਵੀ ਅਪਾਰ ਕ੍ਰਿਪਾ ਕਰਕੇ ਇਸ ਨੂੰ ਕੋਲ ਹੀ ਰਖਦੇ ਸਨ। ਇਕ ਵਾਰ ਇਸ ਦੇ ਪਿਤਾ ਭਾਈ ਗੁਰਮੁਖ ਨੇ ਗੁਰੂ ਦਰਬਾਰ ਵਿਚ ਹਾਜ਼ਰ ਹੋ ਕੇ ਬੇਨਤੀ ਕੀਤੀ ਕਿ ਜੋਗਾ ਸਿੰਘ ਨੂੰ ਵਿਆਹ ਕਰਨ ਲਈ ਪਿਸ਼ਾਵਰ ਜਾਣ ਦੀ ਆਗਿਆ ਦਿੱਤੀ ਜਾਏ। ਗੁਰੂ ਜੀ ਨੇ ਉਸ ਨੂੰ ਆਗਿਆ ਪ੍ਰਦਾਨ ਕਰਦਿਆਂ ਇਹ ਵੀ ਕਹਿ ਦਿੱਤਾ ਕਿ ਜਦੋਂ ਸਾਡਾ ਹੁਕਮਨਾਮਾ ਮਿਲੇ, ਸਭ ਕੁਝ ਉਥੇ ਹੀ ਛਡ ਕੇ ਆਨੰਦਪੁਰ ਵਲ ਚਲ ਪਈਂ। o

ਗੁਰੂ ਜੀ ਨੇ ਇਸ ਦੀ ਪਰੀਖਿਆ ਵਾਸਤੇ ਇਕ ਸਿੱਖ ਹੱਥੀਂ ਹੁਕਮਨਾਮਾ ਭੇਜ ਦਿੱਤਾ ਕਿ ਇਕ ਫੇਰੇ ਤੋਂ ਬਾਦ ਇਹ ਹੁਕਮਨਾਮਾ ਜੋਗਾ ਸਿੰਘ ਦੇ ਹੱਥ ਵਿਚ ਦੇ ਦੇਣਾ। ਉਸ ਸਿੰਘ ਨੇ ਇੰਜ ਹੀ ਕੀਤਾ। ਭਾਈ ਜੋਗਾ ਸਿੰਘ ਨੇ ਪਹਿਲੇ ਫੇਰੇ ਤੋਂ ਬਾਦ ਵਿਆਹ ਵਿਚੇ ਛਡ ਦਿੱਤਾ ਅਤੇ ਆਨੰਦਪੁਰ ਦੇ ਰਾਹ ਪੈ ਗਿਆ। ਪਰ ਮਨ ਵਿਚ ਆਗਿਆ ਪਾਲਨ ਕਰਨ ਦਾ ਹੰਕਾਰ ਉਗਮ ਪਿਆ। ਬੁੱਧੀ ਵਿਕਾਰੀ ਹੋ ਗਈ। ਜਦੋਂ ਹੁਸ਼ਿਆਰਪੁਰ ਪਹੁੰਚਿਆ ਤਾਂ ਕਿਸੇ ਵੇਸਵਾ ਦੇ ਰੂਪ ਨੂੰ ਵੇਖ ਕੇ ਕਾਮੁਕ ਹੋ ਗਿਆ। ਰਾਤ ਪੈਣ 'ਤੇ ਉਹ ਵੇਸਵਾ ਦੇ ਅੱਡੇ ਉਤੇ ਗਿਆ। ਉਥੇ ਕਿਸੇ ਚੋਬਦਾਰ ਨੂੰ ਵੇਖ ਕੇ ਪਰਤ ਆਇਆ। ਦੂਜੀ ਅਤੇ ਤੀਜੀ ਵਾਰ ਜਾਣ 'ਤੇ ਵੀ ਚੋਬਦਾਰ ਉਥੇ ਮੌਜੂਦ ਮਿਲਿਆ। ਫਲਸਰੂਪ, ਇਸ ਦੀ ਹੋਸ਼ ਠਿਕਾਣੇ ਆਈ ਅਤੇ ਕਾਮ ਦਾ ਉਨਮਾਦ ਘਟਿਆ। ਆਪਣੇ ਆਪ ਨੂੰ ਫਟਕਾਰਦੇ ਹੋਇਆਂ ਆਨੰਦਪੁਰ ਸਾਹਿਬ ਪਹੁੰਚਿਆ। ਗੁਰੂ ਜੀ ਤੋਂ ਭੁਲ ਬਖ਼ਸ਼ਵਾ ਕੇ ਇਸ ਨੇ ਹੋਰ ਸਿੱਖਾਂ ਨੂੰ ਦਸਿਆ ਕਿ ਗੁਰੂ ਜੀ ਨੇ ਇਸ ਨੂੰ ਨਰਕ ਵਿਚ ਡਿਗਣੋਂ ਕਿਵੇਂ ਬਚਾਇਆ ਹੈ। ਇਸ ਤੋਂ ਬਾਦ ਭਾਈ ਜੋਗਾ ਸਿੰਘ ਗੁਰੂ ਦਰਬਾਰ ਵਿਚ ਰਿਹਾ, ਪਰ ਇਸ ਦੇ ਆਗਾਮੀ ਜੀਵਨ ਬਾਰੇ ਇਤਿਹਾਸ ਚੁਪ ਹੈ।

ਪਿਸ਼ਾਵਰ ਵਿਚ ਭਾਈ ਜੋਗਾ ਸਿੰਘ ਦੀ ਧਰਮ-ਸ਼ਾਲਾ ਬਹੁਤ ਪ੍ਰਸਿੱਧ ਹੈ। ਲੋਕੀਂ ਬੜੀ ਸ਼ਰਧਾ ਨਾਲ ਉਥੇ ਜਾਂਦੇ ਸਨ। ਦੇਸ਼ ਦੀ ਆਜ਼ਾਦੀ ਤੋਂ ਬਾਦ ਇਹ ਧਰਮਸ਼ਾਲਾ ਪਾਕਿਸਤਾਨ ਵਿਚ ਰਹਿ ਗਈ ਹੈ। ਪਿਸ਼ਾਵਰ ਦੇ ਜੋ ਸਿੱਖ ਦਿੱਲੀ ਦੇ ਈਸਟ ਪਟੇਲ ਨਗਰ ਆ ਵਸੇ, ਉਨ੍ਹਾਂ ਨੇ ਉਥੇ ਭਾਈ ਜੋਗਾ ਸਿੰਘ ਦੇ ਨਾਂ ਤੇ ਗੁਰਦੁਆਰਾ ਬਣਾ ਲਿਆ ਹੈ।

**ਜੋਗਿੰਦ੍ਰਾ ਸਿੰਘ, ਸਰ** (1877-1946 ਈ.) : ਪੰਜਾਬ ਦੇ ਇਕ ਪ੍ਰਸਿੱਧ ਵਿਦਵਾਨ, ਸਿਆਸਤਦਾਨ ਅਤੇ ਸੁਘੜ ਪ੍ਰਸ਼ਾਸਕ ਸ. ਜੋਗਿੰਦ੍ਰਾ ਸਿੰਘ ਦਾ ਜਨਮ ਸ. ਜਵਾਲਾ ਸਿੰਘ ਦੇ ਘਰ 25 ਮਈ 1877 ਈ. ਵਿਚ ਉਤਰ ਪ੍ਰਦੇਸ਼ ਦੇ ਖੇੜੀ ਜ਼ਿਲ੍ਹੇ ਵਿਚ ਆਪਣੀ ਜਾਗੀਰ ਅੰਦਰ ਹੋਇਆ। ਇਸ ਦੇ ਪੁਰਖੇ ਅੰਮ੍ਰਿਤਸਰ ਦੇ ਰਸੂਲਪੁਰ ਪਿੰਡ ਨਾਲ ਸੰਬੰਧ ਰਖਦੇ ਸਨ। ਇਸ ਦਾ ਦਾਦਾ ਸ. ਪੰਜਾਬ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਘੋੜਚੜ੍ਹਿਆਂ ਵਿਚ ਸ਼ਾਮਲ ਸੀ। ਪੰਜਾਬ ਉਤੇ ਅੰਗ੍ਰੇਜ਼ਾਂ ਦੇ ਕਬਜ਼ੇ ਤੋਂ ਬਾਦ ਉਸ ਨੇ ਅੰਗ੍ਰੇਜ਼ ਸਰਕਾਰ ਨੂੰ ਜੋ ਫ਼ੌਜੀ ਮਦਦ ਦਿੱਤੀ, ਉਸ ਦੇ ਸ਼ੁਕਰਾਨੇ ਵਜੋਂ ਅੰਗ੍ਰੇਜ਼ ਸਰਕਾਰ ਨੇ ਪੰਜਾਬ ਸਿੰਘ ਨੂੰ ਉਤਰ ਪ੍ਰਦੇਸ਼ ਵਿਚ 12 ਹਜ਼ਾਰ ਏਕੜ ਦੀ ਜਾਗੀਰ ਪ੍ਰਦਾਨ ਕੀਤੀ। ਉਹੀ ਜਾਗੀਰ ਜੋਗਿੰਦ੍ਰਾ ਸਿੰਘ ਨੂੰ ਵਿਰਸੇ ਵਿਚ ਪ੍ਰਾਪਤ ਹੋਈ।

ਇਸ ਨੇ ਕਿਸੇ ਸਕੂਲ ਜਾਂ ਕਾਲਜ ਵਿਚ ਪੜ੍ਹਾਈ ਨਹੀਂ ਕੀਤੀ, ਸਗੋਂ ਇਸ ਦੇ ਪਿਤਾ ਨੇ ਇਸ ਨੂੰ ਹਰ ਪ੍ਰਕਾਰ ਦੀ ਉਚੇਰੀ ਸਿਖਿਆ ਘਰ ਹੀ ਦਿਵਾਈ। ਤੀਖਣ ਬੁੱਧੀ ਵਾਲਾ ਹੋਣ ਕਾਰਣ ਇਸ ਨੇ ਹਰ ਖੇਤਰ ਵਿਚ ਆਪਣਾ ਪ੍ਰਭਾਵ ਛਡਿਆ। ਸੰਨ 1908 ਈ. ਵਿਚ ਹੋਈ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਵਿਚ ਜਦੋਂ ਇਹ ਪਹਿਲੀ ਵਾਰ ਮੰਚ ਉਤੇ ਆਇਆ, ਤਾਂ ਜਿਸ ਗੰਭੀਰਤਾ ਨਾਲ ਇਸ ਨੇ ਮਾਂ ਬੋਲੀ ਪੰਜਾਬੀ ਦੀ ਵਕਾਲਤ ਕੀਤੀ, ਉਸ ਨੇ ਸਰੋਤਿਆਂ

ਦਾ ਮਨ ਮੋਹ ਲਿਆ। ਬਾਦ ਵਿਚ ਇਸ ਨੇ ਸੰਨ 1909, 1912, 1927 ਅਤੇ 1933 ਵਿਚ ਚਾਰ ਵਾਰ ਇਸ ਕਾਨਫ੍ਰੰਸ ਦੀ ਪ੍ਰਧਾਨਗੀ ਕੀਤੀ।

ਇਸ ਨੇ ਸਿੱਖਾਂ ਦੀ ਉਨਤੀ ਨਾਲ ਸੰਬੰਧਿਤ ਹਰ ਇਕ ਮਾਮਲੇ ਵਿਚ ਹਿੱਸਾ ਲਿਆ। ਚੀਫ਼ ਖ਼ਾਲਸਾ ਦੀਵਾਨ ਅਤੇ ਖ਼ਾਲਸਾ ਕਾਲਜ ਦੀ ਪ੍ਰਬੰਧਕੀ ਕਮੇਟੀ ਨਾਲ ਇਹ ਕਿਸੇ ਨ ਕਿਸੇ ਰੂਪ ਵਿਚ ਸੰਬੰਧਿਤ ਰਿਹਾ। ਇਸ ਦੀ ਵਿਦਵੱਤਾ ਤੋਂ ਪ੍ਰਭਾਵਿਤ ਹੋ ਕੇ ਮਹਾਰਾਜਾ ਪਟਿਆਲਾ ਨੇ ਸੰਨ 1911 ਈ. ਇਸ ਨੂੰ ਆਪਣੀ ਰਿਆਸਤ ਦਾ ਹੋਮ ਮਨਿਸਟਰ ਨਿਯੁਕਤ ਕੀਤਾ। ਸੰਨ 1926 ਈ. ਵਿਚ ਇਸ ਨੂੰ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਨਾਮਜ਼ਦ ਕੀਤਾ ਗਿਆ ਅਤੇ ਪੰਜਾਬ ਸਰਕਾਰ ਵਿਚ ਖੇਤੀ-ਬਾੜੀ ਅਤੇ ਪੀ.ਡਬਲਿਊ. ਡੀ. ਦੇ ਮਹਿਕਮਆਂ ਦਾ ਮੰਤਰੀ ਬਣਿਆ। ਇਹ ਨਾਮਜ਼ਦਗੀ ਤਿੰਨ ਵਾਰ ਹੁੰਦੀ ਰਹੀ ਅਤੇ ਇਹ ਤਿੰਨੋਂ ਵਾਰ ਮੰਤਰੀ ਬਣਦਾ ਰਿਹਾ। ਇਸ ਨੇ ਮਸ਼ੀਨੀ ਢੰਗ ਨਾਲ ਖੇਤੀ ਕਰਾਉਣ ਲਈ ਲੋਕਾਂ ਨੂੰ ਉਤਸਾਹਿਤ ਕੀਤਾ ਅਤੇ ਲੁਧਿਆਣਾ ਨਗਰ ਵਿਚ ਹੋਜ਼ਰੀ ਦੀ ਸੰਨਤ ਨੂੰ ਸਥਾਪਿਤ ਕਰਨ ਵਿਚ ਆਪਣਾ ਯੋਗਦਾਨ ਪਾਇਆ। ਇਸ ਨੇ ਮੰਡੀ ਹਾਈਡਰੋ ਇਲੈਕਟ੍ਰਿਕ ਪ੍ਰਾਜੈਕਟ ਨੂੰ ਮੁਕੰਮਲ ਕਰਵਾਇਆ ਜਿਸ ਦੀ ਮਾਨਤਾ ਵਜੋਂ ਸਮੀਪਵਰਤੀ ਬਸਤੀ ਦਾ ਨਾਂ 'ਜੋਗਿੰਦ੍ਰ ਨਗਰ' ਰਖਿਆ ਗਿਆ। ਇਸ ਦੀਆਂ ਖ਼ਿਦਮਤਾਂ ਨੂੰ ਮੁਖ ਰਖਦੇ ਹੋਇਆਂ ਅੰਗ੍ਰੇਜ਼ ਸਰਕਾਰ ਨੇ 1 ਮਾਰਚ 1929 ਈ. ਨੂੰ 'ਸਰ' ਦੇ ਖ਼ਿਤਾਬ ਨਾਲ ਨਿਵਾਜਿਆ।

ਸੰਨ 1936 ਈ. ਵਿਚ ਸ. ਸੁੰਦਰ ਸਿੰਘ ਮਜੀਠੀਆ ਨਾਲ ਮਿਲ ਕੇ ਇਸ ਨੇ ਖ਼ਾਲਸਾ ਨੈਸ਼ਨਲ ਪਾਰਟੀ ਦੀ ਸਥਾਪਨਾ ਕੀਤੀ ਅਤੇ ਸੰਨ 1937 ਈ. ਵਿਚ ਹੋਈਆਂ ਚੋਣਾਂ ਵਿਚ ਅਧਿਕਾਂਸ਼ ਸੀਟਾਂ ਉਤੇ ਜਿਤ ਪ੍ਰਾਪਤ ਕੀਤੀ। ਸੰਨ 1937 ਈ. ਵਿਚ ਇਸ ਨੂੰ ਪਟਿਆਲਾ ਰਿਆਸਤ ਦੇ ਮਹਾਰਾਜੇ ਵਲੋਂ ਪ੍ਰਧਾਨ ਮੰਤਰੀ ਦਾ ਔਹਦਾ ਸੌਂਪਿਆ ਗਿਆ। ਜੁਲਾਈ 1942 ਈ. ਵਿਚ ਇਸ ਨੂੰ ਵਾਈਸਰਾਏ ਦੀ ਕਾਰਜਸਾਧਕ ਕੌਂਸਲ ਲਈ ਨਾਮਜ਼ਦ ਕੀਤਾ ਗਿਆ ਅਤੇ ਲਗਭਗ ਪੰਜ ਸਾਲ ਹੈਲਥ, ਲੈਂਡਜ਼ ਅਤੇ ਐਜੂਕੇਸ਼ਨ ਦਾ ਮੰਤਰੀ ਰਿਹਾ। ਇਸ ਤੋਂ ਇਲਾਵਾ ਸਰਕਾਰ ਵਲੋਂ ਬਣਾਈਆਂ ਅਨੇਕ ਕਮੇਟੀਆਂ ਜਾਂ ਕਮਿਸ਼ਨਾਂ ਦਾ ਮੈਂਬਰ ਰਿਹਾ ਅਤੇ ਆਪਣੀ ਸ਼ੋਭਾਸ਼ਾਲੀ ਭੂਮਿਕਾ ਨਿਭਾਈ। ਇਸ ਨੂੰ ਅਨੇਕ ਅਕਾਦਮਿਕ ਅਦਾਇਰਿਆਂ ਨਾਲ ਸੰਬੰਧਿਤ ਹੋਣ ਦੇ ਵੀ ਅਨੇਕ ਅਵਸਰ ਮਿਲੇ।

ਇਹ ਇਕ ਸਥਾਪਿਤ ਪੱਤਰਕਾਰ ਅਤੇ ਲੇਖਕ ਵੀ ਸੀ। ਦੇਸ਼ ਅਤੇ ਵਿਦੇਸ਼ ਦੀਆਂ ਪਤ੍ਰਿਕਾਵਾਂ ਵਿਚ ਅਕਸਰ ਇਸ ਦੇ ਲੇਖ ਛਪਦੇ ਰਹਿੰਦੇ ਸਨ। ਇਸ ਨੇ ਬਹਿਰਾਮਜੀ ਮਾਲਾਬਾਰੀ ਦੀ ਮ੍ਰਿਤੂ ਤੋਂ ਬਾਦ 'ਈਸਟ ਐਂਡ ਵੈਸਟ' ਪਤ੍ਰਿਕਾ ਦਾ ਸੰਪਾਦਨ ਕੀਤਾ ਅਤੇ 'ਦਾ ਖ਼ਾਲਸਾ ਰਿਵੀਊ' ਨਾਂ ਦਾ ਆਪਣਾ ਮਾਸਿਕ ਪੱਤਰ ਜਾਰੀ ਕੀਤਾ। ਸਿੱਖ ਧਰਮ ਨਾਲ ਸੰਬੰਧਿਤ 'ਦਸ ਸਪੇਕ ਗੁਰੂ ਨਾਨਕ' (1934) ਅਤੇ 'ਸਿੱਖ ਸੈਰਿਮਨੀਜ਼' (1940) ਨਾਂ ਦੀਆਂ ਦੋ ਪੁਸਤਕਾਂ ਦਾ ਪ੍ਰਕਾਸ਼ਨ ਕੀਤਾ। ਇਸ ਨੇ 'ਨੂਰਜਹਾਨ', 'ਨਸਰੀਨ' ਅਤੇ 'ਕਮਲਾ' ਨਾਂ ਦੇ ਤਿੰਨ ਨਾਵਲ ਅੰਗ੍ਰੇਜ਼ੀ ਵਿਚ ਛਾਪੇ।

ਆਪਣੀ ਵਿਦਵੱਤਾ ਅਤੇ ਸੂਝ ਕਾਰਣ ਹਰ ਵਰਗ ਨੇ ਇਸ ਦਾ ਆਦਰ ਕੀਤਾ। ਅਧਰੰਗ ਹੋ ਜਾਣ ਕਾਰਣ 3 ਦਸੰਬਰ 1946 ਈ. ਨੂੰ ਇਸ ਦੀ ਪੱਛਮੀ ਪੰਜਾਬ ਦੇ ਮਿੰਟਗੁਮਰੀ ਜ਼ਿਲ੍ਹੇ ਦੇ ਇਕਬਾਲ ਨਗਰ ਵਿਚ ਮ੍ਰਿਤੂ ਹੋ ਗਈ।

**ਜੋਤਿ-ਸਰੂਪ** : ਗੁਰੂ ਨਾਨਕ ਦੇਵ ਜੀ ਨੇ 'ਆਰਤੀ' ਨਾਂ ਦੀ ਨਿੱਕੀ ਜਿਹੀ ਰਚਨਾ ਵਿਚ ਕਿਹਾ ਹੈ ਕਿ ਜੋਤਿ-ਸਰੂਪ ਪਰਮਾਤਮਾ ਦੀ ਜੋਤਿ ਸਭ ਵਿਚ ਵਿਆਪਤ ਹੈ ਅਤੇ ਇਹ ਵੀ ਮੰਨਿਆ ਹੈ ਕਿ ਉਸ ਦੇ ਪ੍ਰਕਾਸ਼ ਨਾਲ ਹੀ ਸਾਰਾ ਜੜ-ਚੇਤਨ ਪ੍ਰਕਾਸ਼ਿਤ ਹੈ। ਇਹ ਜੋਤਿ ਗੁਰੂ ਦੇ ਉਪਦੇਸ਼ ਦੁਆਰਾ ਮਨ-ਅੰਤਰ ਵਿਚ ਪ੍ਰਗਟ ਹੁੰਦੀ ਹੈ—*ਸਭ ਮਹਿ ਜੋਤਿ ਜੋਤਿ ਹੈ ਸੋਇ। ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ। ਗੁਰ ਸਾਖੀ ਜੋਤਿ ਪਰਗਟੁ ਹੋਇ।* (ਗੁ.ਗ੍ਰੰ.663)। ਪਰਮਾਤਮਾ ਨੇ ਸਾਰਾ ਜਗਤ ਸਹਿਜ-ਸੁਭਾ ਪੈਦਾ ਕਰਕੇ ਤਿੰਨਾਂ ਲੋਕਾਂ ਵਿਚ ਆਪਣੀ ਜੋਤਿ ਨੂੰ ਸਥਾਪਿਤ ਕੀਤਾ ਹੈ—*ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ।* (ਗੁ.ਗ੍ਰੰ. 930)। ਇਕ ਹੋਰ ਥਾਂ 'ਤੇ ਵੀ ਕਿਹਾ ਗਿਆ ਹੈ—*ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ। ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ।* (ਗੁ.ਗ੍ਰੰ.843)।

ਪਰਮਾਤਮਾ ਨੂੰ ਜੋਤਿ-ਸਰੂਪ ਮੰਨਣ ਦਾ ਬਹੁਤ ਪੁਰਾਤਨ ਸਿੱਧਾਂਤ ਹੈ। ਪੂਰਬੀ ਦੇਸ਼ਾਂ ਦੇ ਧਰਮਾਂ ਅਤੇ ਯੂਨਾਨੀ ਦਰਸ਼ਨ ਵਿਚ ਇਸ ਸਿੱਧਾਂਤ ਦਾ ਬਹੁਤ ਪ੍ਰਚਲਨ ਰਿਹਾ ਹੈ। 'ਕੁਰਾਨ' ਵਿਚ ਵੀ ਅੱਲ੍ਹਾ ਨੂੰ ਆਕਾਸ਼ ਅਤੇ ਧਰਤੀ ਵਿਚ

ਪਸਰਿਆ 'ਨੂਰ' ਦਸਿਆ ਗਿਆ ਹੈ। ਸੂਫ਼ੀਆਂ ਵਿਚ ਵੀ 'ਨੂਰਵਾਦ' ਦਾ ਪ੍ਰਚਲਨ ਰਿਹਾ ਹੈ।

ਭਾਰਤੀ ਦਾਰਸ਼ਨਿਕ ਪਰੰਪਰਾਵਾਂ ਵਿਚ ਵੀ ਪਰਮਾਤਮਾ ਨੂੰ ਜੋਤਿ-ਸਰੂਪ ਅਤੇ ਅਨੰਤ ਪ੍ਰਕਾਸ਼ ਵਾਲਾ ਮੰਨਿਆ ਗਿਆ ਹੈ। 'ਕਠ-ਉਪਨਿਸ਼ਦ' (2/2/15) ਵਿਚ ਬ੍ਰਹਮ ਦੇ ਅਨੰਤ ਪ੍ਰਕਾਸ਼ ਦਾ ਵਰਣਨ ਕੀਤਾ ਹੋਇਆ ਮਿਲਦਾ ਹੈ ਅਤੇ ਲਿਖਿਆ ਹੈ ਕਿ ਉਥੇ ਨ ਤਾਂ ਸੂਰਜ ਪ੍ਰਕਾਸ਼ਿਤ ਹੁੰਦਾ ਹੈ, ਨ ਚੰਦ੍ਰਮਾ ਅਤੇ ਨ ਹੀ ਤਾਰੇ ਚਮਕਦੇ ਹਨ। ਉਥੇ ਬਿਜਲੀ ਦੀ ਚਮਕ ਵੀ ਨਹੀਂ ਪੈਂਦੀ। ਲੌਕਿਕ ਅਗਨੀ ਉਸ ਦੇ ਪ੍ਰਕਾਸ਼ ਨਾਲ ਪ੍ਰਕਾਸ਼ਿਤ ਹੁੰਦੀ ਹੈ। ਉਸ ਦੇ ਪ੍ਰਕਾਸ਼ਿਤ ਹੋਣ ਨਾਲ ਸਾਰੀਆਂ ਵਸਤੂਆਂ ਪ੍ਰਕਾਸ਼ਿਤ ਹੁੰਦੀਆਂ ਹਨ ਅਤੇ ਉਸ ਦੇ ਪ੍ਰਕਾਸ਼ ਨਾਲ ਸਾਰਾ ਜਗਤ ਆਲੋਕਿਤ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਵੀ ਪਰਮਾਤਮਾ ਨੂੰ ਜੋਤਿ-ਸਰੂਪ ਮੰਨਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਮਨੁੱਖ ਸ਼ਰੀਰ ਵਿਚ ਪਰਮਾਤਮਾ ਦੇ ਕਲਪਿਤ ਨਿਵਾਸ-ਸਥਾਨ 'ਦਸ਼ਮ-ਦਵਾਰ' ਨੂੰ ਇਲਾਹੀ ਚਮਕ-ਦਮਕ ਨਾਲ ਪ੍ਰਕਾਸ਼ਮਾਨ ਦਸਿਆ ਹੈ। ਇਥੇ ਨ ਚੰਦ੍ਰਮਾ ਹੈ, ਨ ਤਾਰੇ ਹਨ ਅਤੇ ਨ ਹੀ ਸੂਰਜ ਦੀਆਂ ਕਿਰਣਾਂ। ਨ ਬਿਜਲੀ ਹੈ ਅਤੇ ਨ ਹੀ ਆਕਾਸ਼। ਫਿਰ ਵੀ ਉਸ ਦੀ ਜੋਤਿ ਦੀਆਂ ਕਿਰਣਾਂ ਹਰ ਪਾਸੇ ਪਸਰੀਆਂ ਹੋਈਆਂ ਹਨ। ਫਲਸਰੂਪ ਉਸ ਦੀ ਜੋਤਿ ਦਾ ਸਰਬਤ੍ਰ ਪ੍ਰਕਾਸ਼ ਹੈ— *ਝਿਲਿਮਿਲਿ ਝਿਲਕੈ ਚੰਦੁ ਨ ਤਾਰਾ। ਸੂਰਜ ਕਿਰਣਿ ਨ ਬਿਜੁਲਿ ਗੈਣਾਰਾ। ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ। ਪਸਰੀ ਕਿਰਣਿ ਜੋਤਿ ਉਜਿਆਲਾ। ਕਰਿ ਕਰਿ ਦੇਖੈ ਆਪਿ ਦਇਆਲਾ। ਅਨਹਦ ਰੁਣਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ।* (ਗੁ.ਗ੍ਰੰ.1033)।

ਗੁਰੂ ਨਾਨਕ ਦੇਵ ਜੀ ਦੀ ਉਕਤ ਸਥਾਪਨਾ ਉਪਨਿਸ਼ਦਕ ਸਥਾਪਨਾ ਨਾਲ ਦੂਰ ਤਕ ਸਮਾਨਤਾ ਰਖਦੀ ਹੋਈ ਵੀ ਆਪਣੀ ਨਵੇਕਲੀ ਨੁਹਾਰ ਦਰਸਾਉਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਬੜੀ ਭਾਵਨਾਤਮਕ ਅਭਿਵਿਅਕਤੀ ਰਾਹੀਂ ਦਸਮ-ਦਵਾਰ ਸਥਿਤੀ ਬ੍ਰਹਮ-ਜੋਤਿ ਨੂੰ ਸਭ ਵਿਚ ਵਿਆਪਤ ਮੰਨਿਆ ਹੈ ਅਤੇ ਘਟ ਘਟ ਵਿਚ ਉਸੇ ਦੀ ਜੋਤਿ ਨੂੰ ਸਮਾਇਆ ਹੋਇਆ ਦਸਿਆ ਹੈ। ਨਾਲ ਹੀ ਭਰਮ ਰੂਪ ਅੰਧਕਾਰ ਦੇ ਵਿਨਾਸ਼ ਅਤੇ ਜੋਤਿ-ਸਰੂਪ ਦੀ ਪ੍ਰਾਪਤੀ ਗੁਰੂ ਦੁਆਰਾ ਦਸ ਕੇ ਸਤਿ-ਸਰੂਪ ਦੇ ਨਾਮ ਦਾ ਗੌਰਵ ਸਥਾਪਿਤ ਕੀਤਾ ਹੈ— *ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ। ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਹਾਰੀ।* (ਗੁ.ਗ੍ਰੰ.795); *ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ। ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ।* (ਗੁ.ਗ੍ਰੰ.596)।

ਗੁਰੂ ਅਮਰਦਾਸ ਜੀ ਨੇ ਸ਼ਰੀਰ ਨੂੰ ਸੰਬੋਧਨ ਕਰਦੇ ਹੋਇਆਂ ਕਿਹਾ ਹੈ— *ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ।* (ਗੁ.ਗ੍ਰੰ.921)।

ਇਹ ਜੋਤਿ ਗੁਰੂ ਨਾਨਕ ਦੇਵ ਜੀ ਵਿਚ ਮੌਜੂਦ ਸੀ। ਇਹ ਜੋਤਿ ਉਨ੍ਹਾਂ ਤੋਂ ਬਾਦ ਅਗਲੇ ਗੁਰੂ ਸਾਹਿਬਾਨ ਵਿਚ ਸ਼ਰੀਰਾਂਤਰਿਤ ਹੁੰਦੀ ਰਹੀ ਅਤੇ ਅੰਤ ਵਿਚ ਇਹ ਜੋਤਿ ਸ਼ਬਦ ਵਿਚ ਸਮਾ ਗਈ। ਫਲਸਰੂਪ ਦਸਮ ਗੁਰੂ ਦੁਆਰਾ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ-ਪਦ ਪ੍ਰਦਾਨ ਕੀਤਾ ਗਿਆ। ਵੇਖੋ 'ਦਸ ਗੁਰੂ-ਇਕਾ ਜੋਤਿ'।

**ਜੋਤਿ-ਮੰਤ੍ਰ** : ਉਹ ਮੰਤ੍ਰ ਜਿਸ ਦਾ ਸੰਬੰਧ ਜੋਤਿ-ਸਰੂਪ ਪਾਰਬ੍ਰਹਮ ਨਾਲ ਹੋਵੇ। ਇਸ ਤਰ੍ਹਾਂ ਪਾਰਬ੍ਰਹਮ ਦਾ ਕੋਈ ਵੀ ਨਾਮ 'ਜੋਤਿ-ਮੰਤ੍ਰ' ਅਖਵਾ ਸਕਦਾ ਹੈ। ਸੰਤ ਕਬੀਰ ਨੇ ਇਸ ਪ੍ਰਕਾਰ ਦੇ ਮੰਤ੍ਰ ਵਲ ਸੰਕੇਤ ਕਰਦਿਆਂ ਕਿਹਾ ਹੈ— *ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ। ਕਹਿ ਕਬੀਰ ਸੋ ਪ੍ਰਾਨੀ ਤਰੈ।* (ਗੁ.ਗ੍ਰੰ.1162)।

**ਜੋਧ ਸਿੰਘ, ਭਾਈ** (1882-1981 ਈ.) : ਵੀਹਵੀਂ ਸਦੀ ਵਿਚ ਧਰਮ, ਵਿਦਿਆ ਅਤੇ ਰਾਜਨੀਤੀ ਦੇ ਖੇਤਰ ਵਿਚ ਹੋਈ ਪ੍ਰਸਿੱਧ ਸ਼ਖ਼ਸੀਅਤ ਭਾਈ ਜੋਧ ਸਿੰਘ ਦਾ ਜਨਮ 31 ਮਈ 1882 ਈ. ਵਿਚ ਬਖ਼ਸ਼ੀ ਰਾਮ ਸਿੰਘ (ਲਾਂਬਾ ਖਤ੍ਰੀ) ਦੇ ਘਰ ਮਾਈ ਗੁਲਾਬ ਦੇਵੀ ਦੀ ਕੁੱਖੋਂ ਪਿੰਡ ਘੁੰਗਰੀਲਾ, ਤਹਿਸੀਲ ਗੁਜਰਖ਼ਾਨ, ਜ਼ਿਲ੍ਹਾ ਰਾਵਲਪਿੰਡੀ ਵਿਚ ਹੋਇਆ। ਇਸ ਦੇ ਸ਼ੁਰੂ ਵਿਚ ਕਈ ਨਾਂ ਰਖੇ ਗਏ, ਪਰ ਸੰਤ/ਸੰਤਾ ਸਿੰਘ ਨਾਂ ਅੰਮ੍ਰਿਤ ਪਾਨ ਕਰਨ ਤਕ ਨਾਲ ਚਲਿਆ। ਜਨਮ ਤੋਂ ਦੋ ਵਰ੍ਹਿਆਂ ਬਾਦ ਪਿਤਾ ਦਾ ਦੇਹਾਂਤ ਹੋ ਗਿਆ। ਬਾਦ ਵਿਚ ਇਸ ਦੀ ਪਾਲਣਾ ਦਾਦਾ ਤੇਜਾ ਸਿੰਘ ਨੇ ਕੀਤੀ। ਮੁਢਲੀ ਤਾਲੀਮ ਪਿੰਡ ਦੇ ਸਕੂਲ ਵਿਚ ਹਾਸਲ ਕੀਤੀ। ਦਸਵੀਂ ਕਰਨ ਲਈ ਰਾਵਲਪਿੰਡੀ ਦੇ ਮਿਸ਼ਨ ਹਾਈ ਸਕੂਲ ਵਿਚ ਦਾਖ਼ਲਾ ਲਿਆ। ਸੰਨ 1898 ਈ. ਵਿਚ ਪੰਜਾਬ

ਯੂਨੀਵਰਸਿਟੀ ਤੋਂ ਦਸਵੀਂ ਪਾਸ ਕੀਤੀ ਅਤੇ ਵਜ਼ੀਫ਼ਾ ਲਿਆ। ਇਸ ਪੜ੍ਹਾਈ ਦੌਰਾਨ 30 ਦਸੰਬਰ 1897 ਈ. ਨੂੰ ਗਿਆਨੀ ਠਾਕੁਰ ਸਿੰਘ ਤੋਂ ਅੰਮ੍ਰਿਤ ਪਾਨ ਕੀਤਾ ਅਤੇ ਸੰਤ ਸਿੰਘ ਦੀ ਥਾਂ ਜੋਧ ਸਿੰਘ ਨਾਂ ਧਰਾਇਆ। ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਇਸ ਨੇ ਸਿੱਖ ਧਰਮ ਗ੍ਰੰਥਾਂ ਅਤੇ ਇਤਿਹਾਸ ਦਾ ਅਧਿਐਨ ਸ਼ੁਰੂ ਕੀਤਾ ਅਤੇ ਧਾਰਮਿਕ ਦੀਵਾਨਾਂ ਵਿਚ ਭਾਸ਼ਣ ਦੇਣੇ ਆਰੰਭ ਕੀਤੇ। ਫਿਰ ਮਿਸ਼ਨ ਕਾਲਜ, ਰਾਵਲਪਿੰਡੀ ਤੋਂ ਐਫ਼.ਏ. ਦੀ ਪਰੀਖਿਆ ਪਾਸ ਕੀਤੀ।

ਸੰਨ 1900 ਈ. ਵਿਚ ਕੋਹਾਟ ਦੇ ਡਾਕਖ਼ਾਨੇ ਵਿਚ ਨੌਕਰੀ ਕੀਤੀ ਅਤੇ ਫਿਰ ਟ੍ਰਾਂਸਪੋਰਟ ਮਹਿਕਮੇ ਵਿਚ ਕੰਮ ਕੀਤਾ। ਸੰਨ 1902 ਈ. ਵਿਚ ਸ. ਸੁੰਦਰ ਸਿੰਘ ਮਜੀਠੀਆ ਨੇ ਇਸ ਨੂੰ ਆਪਣੇ ਪੁੱਤਰਾਂ ਦਾ ਉਸਤਾਦ ਲਗਾਇਆ। ਇਸ ਨੇ ਸੰਨ 1904 ਈ. ਵਿਚ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਏ. ਅਤੇ ਸੰਨ 1906 ਈ. ਵਿਚ ਫਾਰਮਨ ਕ੍ਰਿਸਚੀਅਨ ਕਾਲਜ ਲਾਹੌਰ ਤੋਂ ਐਮ.ਏ. (ਗਣਿਤ) ਦੇ ਇਮਤਿਹਾਨ ਪਾਸ ਕੀਤੇ ਅਤੇ ਦੋਹਾਂ ਇਮਤਿਹਾਨਾਂ ਵਿਚ ਪੰਜਾਬ ਯੂਨੀਵਰਸਿਟੀ ਵਿਚ ਅਵਲ ਰਿਹਾ ਤੇ ਮੈਡਲ ਅਤੇ ਇਨਾਮ ਲਏ। ਸੰਨ 1906 ਈ. ਵਿਚ ਇਸ ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਧਾਰਮਿਕ ਅਤੇ ਗਣਿਤ ਵਿਸ਼ਿਆਂ ਦਾ ਲੈਕਚਰਾਰ ਨਿਯੁਕਤ ਕੀਤਾ ਗਿਆ। ਖ਼ਾਲਸਾ ਕਾਲਜ ਨੂੰ ਅੰਗ੍ਰੇਜ਼ਾਂ ਦੇ ਗ਼ਲਬੇ ਤੋਂ ਮੁਕਤ ਕਰਾਉਣ ਲਈ ਇਸ ਨੇ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਸੰਨ 1913 ਈ. ਵਿਚ ਤਿਆਗ-ਪੱਤਰ ਦੇ ਕੇ ਕਾਲਜ ਤੋਂ ਮੁਕਤ ਹੋ ਗਿਆ। ਇਧਰ -ਉਧਰ ਖ਼ਾਲਸਾ ਸਕੂਲਾਂ ਅਤੇ ਕਾਲਜਾਂ ਵਿਚ ਨੌਕਰੀ ਕਰਨ ਉਪਰੰਤ ਜਦੋਂ ਸੰਨ 1924 ਈ. ਵਿਚ ਅੰਗ੍ਰੇਜ਼ਾਂ ਦੀ ਕਾਲਜ -ਪ੍ਰਬੰਧ ਵਿਚ ਦਖ਼ਲ-ਅੰਦਾਜ਼ੀ ਖ਼ਤਮ ਹੋ ਗਈ, ਤਾਂ ਇਸ ਨੂੰ ਫਿਰ ਕਾਲਜ ਵਿਚ ਲੈਕਚਰਾਰ ਨਿਯੁਕਤ ਕਰ ਦਿੱਤਾ ਗਿਆ। ਆਪਣੀ ਯੋਗਤਾ ਅਤੇ ਸਿਆਣਪ ਦੇ ਬਲ ਉਤੇ ਸੰਨ 1936 ਈ. ਵਿਚ ਇਹ ਖ਼ਾਲਸਾ ਕਾਲਜ ਦਾ ਪ੍ਰਿੰਸੀਪਲ ਬਣਿਆ ਅਤੇ ਇਸੇ ਹੈਸੀਅਤ ਵਿਚ 1952 ਈ. ਵਿਚ ਸੇਵਾ ਮੁਕਤ ਹੋਇਆ। ਪੰਜਾਬ ਯੂਨੀਵਰਸਿਟੀ ਦੇ ਸਿੰਡੀਕੇਟ, ਸੈਨਿਟ ਅਤੇ ਹੋਰ ਅਨੇਕ ਕਮੇਟੀਆਂ ਵਿਚ ਇਸ ਦੀ ਮੌਜੂਦਗੀ ਨੇ ਪੰਜਾਬੀ ਦੇ ਹਿੱਤਾਂ ਦੀ ਰਾਖੀ ਕੀਤੀ।

ਨੌਕਰੀ ਦੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਇਆਂ ਇਸ ਨੇ ਚੀਫ਼ ਖ਼ਾਲਸਾ ਦੀਵਾਨ ਅਤੇ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਵਲੋਂ ਸੌਂਪੇ ਗਏ ਵਾਧੂ ਕੰਮਾਂ ਨੂੰ ਬੜੀ ਸਿਆਣਪ ਨਾਲ ਸਿਰੇ ਚੜ੍ਹਾਇਆ। ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਰਹਿ ਕੇ ਇਸ ਨੇ ਪੰਜਾਬੀ ਭਾਸ਼ਾ ਦੀ ਉਨਤੀ ਲਈ ਯਾਦਗਾਰੀ ਭੂਮਿਕਾ ਨਿਭਾਈ। ਇਹ ਭਾਰਤੀ ਸਾਹਿਤ ਅਕਾਦਮੀ ਦਾ ਮੈਂਬਰ ਰਿਹਾ। ਡਾ. ਸ਼ੇਰ ਸਿੰਘ ਅਤੇ ਕਈ ਹੋਰ ਸਿੱਖ ਵਿਦਵਾਨਾਂ ਦੇ ਸਹਿਯੋਗ ਨਾਲ ਇਸ ਨੇ ਲੁਧਿਆਣੇ ਵਿਚ ਪੰਜਾਬੀ ਸਾਹਿਤ ਅਕਾਦਮੀ ਦੀ ਸਥਾਪਨਾ ਕੀਤੀ ਅਤੇ ਬੜੇ ਲੰਮੇ ਸਮੇਂ ਤਕ ਉਸ ਦਾ ਪਹਿਲਾ ਪ੍ਰਧਾਨ ਬਣਿਆ ਰਿਹਾ। ਪੰਡਿਤ ਨਹਿਰੂ ਵਲੋਂ ਬਣਾਈ ਕੌਂਸਲ ਆਫ਼ ਨੈਸ਼ਨਲ ਇਨਟੈਗ੍ਰੇਸ਼ਨ ਵਿਚ ਇਸ ਨੇ ਪੰਜਾਬ ਦੀ ਪ੍ਰਤਿਨਿਧਤਾ ਕੀਤੀ। ਸੰਨ 1962 ਈ. ਵਿਚ 80 ਵਰ੍ਹਿਆਂ ਦੀ ਉਮਰ ਵਿਚ ਇਸ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਵਈਸ ਚਾਂਸਲਰ ਲਗਾਇਆ ਗਿਆ। ਇਸ ਨੂੰ ਸੰਨ 1943 ਈ. ਵਿਚ 'ਸਰਦਾਰ ਬਹਾਦਰ' ਦਾ ਅਤੇ ਸੰਨ 1966 ਈ. ਵਿਚ ਪਦਮ-ਭੂਸ਼ਣ ਦਾ ਸਨਮਾਨ ਪ੍ਰਾਪਤ ਹੋਇਆ। ਇਸ ਵਲੋਂ ਵਿਦਿਅਕ ਖੇਤਰ ਵਿਚ ਪਾਏ ਅਦੁੱਤੀ ਯੋਗਦਾਨ ਦੀ ਮਾਨਤਾ ਵਜੋਂ ਸੰਨ 1961 ਈ. ਵਿਚ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਲੋਂ ਅਤੇ ਸੰਨ 1979 ਈ. ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਡੀ.ਲਿਟ. ਦੀਆਂ ਮਾਨ-ਅਰਥ ਡਿਗਰੀਆਂ ਪ੍ਰਦਾਨ ਕੀਤੀਆਂ ਗਈਆਂ।

ਸਿੱਖ ਜਗਤ ਨੂੰ ਭਾਈ ਜੋਧ ਸਿੰਘ ਦੀ ਪ੍ਰਮੁਖ ਦੇਣ ਗੁਰਬਾਣੀ ਦੀ ਆਧੁਨਿਕ ਢੰਗ ਨਾਲ ਵਿਆਖਿਆ ਕਰਨੀ ਹੈ। ਇਸ ਨੇ ਅੰਮ੍ਰਿਤਸਰ ਵਿਚ ਰਹਿ ਕੇ ਸਿੱਖ ਵਿਦਵਾਨਾਂ ਅਤੇ ਵਿਆਖਿਆਕਾਰਾਂ ਦਾ ਸੰਪਰਕ ਮਾਣਿਆ ਅਤੇ ਗੁਰਮਤਿ ਦੀ ਵਿਆਖਿਆ ਨੂੰ ਆਪਣਾ ਜੀਵਨ ਮਨੋਰਥ ਬਣਾਇਆ। ਇਸ ਨੇ ਗੁਰਮਤਿ ਦੇ ਪ੍ਰਚਾਰ ਲਈ ਸੈਂਕੜੇ ਲੇਖ ਛਾਪੇ, ਸੈਮੀਨਾਰਾਂ/ਗੋਸ਼ਟੀਆਂ ਵਿਚ ਖੋਜ-ਪੱਤਰ ਪੜ੍ਹੇ ਅਤੇ ਪ੍ਰਧਾਨਗੀਆਂ ਕੀਤੀਆਂ। ਪੰਜਾਬੀ ਵਿਚ ਇਸ ਨੇ 'ਸਿੱਖੀ ਕੀ ਹੈ' (1911), 'ਟੀਕਾ ਜਪੁਜੀ ਸਾਹਿਬ' ਅਤੇ 'ਭਗਤ ਬਾਣੀ ਸਟੀਕ' (1913), 'ਗੁਰਮਤ ਨਿਰਣਯ' (1932), 'ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧ' (1947), 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ' (1968) ਆਦਿ ਪੁਸਤਕਾਂ ਦਾ ਪ੍ਰਕਾਸ਼ਨ ਕੀਤਾ। ਅੰਗ੍ਰੇਜ਼ੀ ਵਿਚ 'ਜਪੁਜੀ' (1918), 'ਲਾਈਫ਼ ਆਫ਼ ਸ੍ਰੀ ਗੁਰੂ ਅਮਰਦਾਸ ਜੀ' (1921), 33 ਸਵੈਯੇ (1953), 'ਸਮ ਸਟਡੀਜ਼ ਇਨ

ਸਿਖਇਜ਼ਮ' (1953), 'ਗੋਸਪਲ ਆਫ਼ ਗੁਰੂ ਨਾਨਕ ਇਨ ਹਿਜ਼ ਓਨ ਵਰਡਜ਼' (1969) ਅਤੇ 'ਕਬੀਰ' (1971) ਆਦਿ ਪੁਸਤਕਾਂ ਦੀ ਰਚਨਾ ਕੀਤੀ ਹੈ। ਇਸ ਤੋਂ ਇਲਾਵਾ ਕਈ ਵਿਸ਼ਵਕੋਸ਼ਾਂ ਅਤੇ ਪੁਸਤਕਾਂ ਵਿਚ ਇਸ ਦੇ ਲਿਖੇ ਇੰਦਰਾਜ ਅਤੇ ਅਧਿਆਇ ਸ਼ਾਮਲ ਹਨ।

ਭਾਈ ਜੋਧ ਸਿੰਘ ਨੇ ਅੰਤਿਮ ਜੀਵਨ ਲੁਧਿਆਣੇ ਆਪਣੇ ਘਰ ਵਿਚ ਹੀ ਬਿਤਾਇਆ। ਇਸ ਦੌਰਾਨ ਇਸ ਨੇ ਪ੍ਰੋ. ਗੁਰਬਚਨ ਸਿੰਘ ਤਾਲਬ ਵਲੋਂ ਤਿਆਰ ਕੀਤੇ ਗੁਰੂ ਗ੍ਰੰਥ ਸਾਹਿਬ ਦੇ ਅੰਗ੍ਰੇਜ਼ੀ ਅਨੁਵਾਦ ਦੀ ਸੁਧਾਈ ਕੀਤੀ। ਲਗਭਗ ਸੌ ਸਾਲਾਂ ਦੀ ਲੰਬੀ ਆਯੂ ਬਤੀਤ ਕਰਕੇ 4 ਦਸੰਬਰ 1981 ਈ. ਨੂੰ ਭਾਈ ਜੀ ਨੇ ਆਪਣੇ ਪ੍ਰਾਣ ਲੁਧਿਆਣੇ ਵਿਚ ਤਿਆਗੇ।

**ਜੋਧ ਸਿੰਘ ਰਾਮਗੜ੍ਹੀਆ** (ਮ. 1815 ਈ.) : ਇਹ ਸੁਪ੍ਰਸਿੱਧ ਰਾਮਗੜ੍ਹੀਆਂ ਮਿਸਲ ਦੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆਂ ਦਾ ਵੱਡਾ ਸੁਪੁੱਤਰ ਸੀ। ਮਹਾਰਾਜਾ ਰਣਜੀਤ ਸਿੰਘ ਨਾਲ ਇਸ ਦਾ ਨਿਕਟ ਸੰਪਰਕ ਸੀ। ਮਹਾਰਾਜਾ ਇਸ ਨੂੰ ਬੜੇ ਆਦਰ ਨਾਲ ਪੇਸ਼ ਆਉਂਦਾ। ਸ਼ਾਹੀ ਦਰਬਾਰ ਵਿਚ ਇਸ ਨੂੰ ਆਪਣੇ ਬਰਾਬਰ ਹੀ ਬਿਠਾਉਂਦਾ। ਇਸ ਨੇ ਸੰਨ 1802 ਈ. ਵਿਚ ਮਹਾਰਾਜੇ ਦੇ ਅੰਮ੍ਰਿਤਸਰ ਉਤੇ ਅਧਿਕਾਰ ਜਮਾਉਣ ਵਿਚ ਬਹੁਤ ਮਦਦ ਕੀਤੀ। ਸੰਨ 1807 ਈ. ਵਿਚ ਕਸੂਰ ਦੇ ਨਵਾਬ ਨੂੰ ਅਧੀਨ ਕਰਨ ਵੇਲੇ ਇਹ ਆਪਣੇ ਪੂਰੇ ਦਲ-ਬਲ ਸਹਿਤ ਸ਼ਾਮਲ ਹੋਇਆ। ਫ਼ੈਜ਼ੁਲਪੁਰੀਆ ਮਿਸਲ ਦੇ ਇਲਾਕਿਆਂ ਨੂੰ ਲਾਹੌਰ ਸਰਕਾਰ ਅਧੀਨ ਲਿਆਉਣ ਵੇਲੇ ਇਸ ਨੇ ਦੀਵਾਨ ਮੋਹਕਮ ਚੰਦ ਨਾਲ ਰਲ ਕੇ ਬੜੀ ਉਸਾਰੂ ਭੂਮਿਕਾ ਨਿਭਾਈ।

ਦਰਬਾਰ ਸਾਹਿਬ ਪਰਿਸਰ ਵਿਚ ਇਸ ਨੇ ਰਾਮਗੜ੍ਹੀਆ ਬੁੰਗੇ ਦਾ ਨਿਰਮਾਣ ਕਰਵਾਇਆ। ਹਰਿਮੰਦਿਰ ਸਾਹਿਬ ਨੂੰ ਜਾਣ ਵਾਲੀ ਪੁਲ ਦੇ ਕਿੰਗਰਿਆਂ ਲਈ ਇਸ ਨੇ ਛੇਕਦਾਰ ਸੰਗਮਰ ਦੀ ਉਪਲਬਧੀ ਕੀਤੀ ਅਤੇ ਦਿੱਲੀ ਤੇ ਆਗਰੇ ਤੋਂ ਪੱਚੀਕਾਰੀ ਵਾਲੇ ਪੱਥਰ ਮੰਗਵਾ ਕੇ ਦਿੱਤੇ। ਇਸ ਨੇ ਬਾਬਾ ਅਟਲ ਦੀਆਂ ਪਹਿਲੀਆਂ ਦੋ ਮੰਜ਼ਿਲਾਂ ਦੀ ਉਸਾਰੀ ਕਰਵਾਈ। ਪੂਰੀ ਤਰ੍ਹਾਂ ਧਰਮੀ ਅਤੇ ਸਿਦਗੀ ਸਿੱਖ ਬਾਬਾ ਜੋਧ ਸਿੰਘ ਦਾ ਦੇਹਾਂਤ ਅਗਸਤ 1815 ਈ. ਵਿਚ ਅੰਮ੍ਰਿਤਸਰ ਵਿਚ ਹੋਇਆ।

**ਜੋਧਾਂ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ ਜੋ ਲੁਧਿਆਣਾ ਨਗਰ ਤੋਂ 16 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਆਲਮਗੀਰ ਤੋਂ ਚਲ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਅਗਲਾ ਪੜਾ ਇਸ ਪਿੰਡ ਵਿਚ ਕੀਤਾ ਸੀ ਅਤੇ ਇਥੋਂ ਹੇਰਾਂ ਨੂੰ ਗਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਦਮਦਮਾ ਸਾਹਿਬ ਪਾਤਿਸ਼ਾਹੀ ਦਸਵੀਂ' ਬਣਿਆ ਹੋਇਆ ਹੈ। ਸੰਨ 1954 ਈ. ਵਿਚ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਉਸਾਰੀ ਗਈ। ਇਸ ਗੁਰਦੁਆਰੇ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

ਇਸ ਪਿੰਡ ਵਿਚ ਬਾਬਾ ਸਾਹਿਬ ਸਿੰਘ ਬੇਦੀ ਵੀ ਆਏ ਸਨ। ਇਕ ਵਾਰ ਮਲੇਰਕੋਟਲਾ ਉਤੇ ਕੀਤੀ ਮੁਹਿੰਮ ਤੋਂ ਬਾਦ ਜਗਰਾਉਂ ਨੂੰ ਜਾਂਦੇ ਹੋਇਆਂ ਅਤੇ ਦੂਜੀ ਵਾਰ ਰਾਏਕੋਟ ਦੇ ਮੁਸਲਮਾਨ ਪ੍ਰਸ਼ਾਸਕ ਨਾਲ ਯੁੱਧ ਕਰਨ ਵੇਲੇ। ਗੁਰਦੁਆਰਾ ਪਰਿਸਰ ਵਿਚ ਉਨ੍ਹਾਂ ਦੀ ਯਾਦ ਨਿਮਿਤ ਸੰਨ 1966 ਈ. ਵਿਚ ਇਕ ਹਾਲ ਬਣਵਾਇਆ ਗਿਆ।

**ਜ਼ੋਰਾਵਰ ਸਿੰਘ, ਜਨਰਲ** (1786-1841 ਈ.) : ਲਾਹੌਰ ਦਰਬਾਰ ਦਾ ਇਕ ਜਨਰਲ ਜਿਸ ਦਾ ਜਨਮ ਕਾਂਗੜਾ ਜ਼ਿਲ੍ਹੇ ਦੇ ਅਨਸੋਰਾ ਪਿੰਡ ਵਿਚ ਸੰਨ 1786 ਈ. ਵਿਚ ਹੋਇਆ ਸੀ। ਸੋਲ੍ਹਾਂ ਵਰ੍ਹਿਆਂ ਦੀ ਉਮਰ ਵਿਚ ਜਾਇਦਾਦ ਦੇ ਕਿਸੇ ਝਗੜੇ ਕਾਰਣ ਇਸ ਨੇ ਆਪਣੇ ਭਰਾ ਨੂੰ ਮਾਰ ਦਿੱਤਾ ਅਤੇ ਆਪ ਹਰਿਦੁਆਰ ਨੂੰ ਭਜ ਗਿਆ। ਉਥੇ ਇਹ ਰਾਣਾ ਜਸਵੰਤ ਸਿੰਘ ਦੇ ਸੰਪਰਕ ਵਿਚ ਆਇਆ ਜੋ ਇਸ ਨੂੰ ਜੰਮੂ ਵਲ ਵਾਪਸ ਲੈ ਆਇਆ। ਇਸ ਨੂੰ ਸੈਨਿਕ ਵਜੋਂ ਸਿਖਲਾਈ ਕਰਾਈ ਅਤੇ ਰਾਜਾ ਗੁਲਾਬ ਸਿੰਘ ਡੋਗਰਾ ਪਾਸ ਨੌਕਰ ਕਰਾਇਆ। ਇਸ ਨੇ ਸੈਨਿਕ ਅਤੇ ਸਿਵਲ ਦੀਆਂ ਕਈ ਪਦਵੀਆ ਉਪਰ ਕੰਮ ਕੀਤਾ ਅਤੇ ਆਪਣੀ ਯੋਗਤਾ ਦਾ ਪਰਿਚੈ ਦਿੱਤਾ। ਇਸ ਦੀ ਬੜੀ ਇੱਛਾ ਸੀ ਕਿ ਇਹ ਤਿਬਤ ਉਤੇ ਹਮਲਾ ਕਰਕੇ ਉਸ ਨੂੰ ਸਿੱਖ ਰਾਜ ਵਿਚ ਮਿਲਾਏ, ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਔਖੇ ਕੰਮ ਲਈ ਹੁੰਗਾਰਾ ਨ ਭਰਿਆ। ਇਸ ਨੇ ਪਹਿਲਾਂ ਲੱਦਾਖ ਉਤੇ ਹਮਲਾ ਕੀਤਾ ਅਤੇ ਫਿਰ ਕਾਰਗਿਲ ਦੇ ਉਤਰ-ਪੱਛਮ ਵਲ ਬਾਲਤਿਸਤਾਨ ਉਤੇ ਕਬਜ਼ਾ ਕੀਤਾ। ਮਹਾਰਾਜਾ ਸ਼ੇਰ ਸਿੰਘ ਦੇ ਰਾਜ-ਕਾਲ ਦੌਰਾਨ ਸੰਨ 1841 ਈ. ਵਿਚ ਇਸ ਨੇ ਇਕ ਵੱਡੇ ਸੈਨਾ ਦਲ ਨਾਲ ਤਿਬਤ ਉਤੇ ਹਮਲਾ ਕੀਤਾ।

ਕਈ ਥਾਂਵਾਂ ਉਤੇ ਜਮ ਕੇ ਲੜਾਈ ਹੋਈ। ਇਹ ਤਿਬਤ ਦੇ ਅੰਦਰ ਦੂਰ ਤਕ ਧਸ ਗਿਆ, ਪਰ 12 ਦਸੰਬਰ 1841 ਈ. ਨੂੰ ਇਹ ਮਾਰਿਆ ਗਿਆ। ਇਸ ਨੇ ਲੱਦਾਖ ਅਤੇ ਬਾਲਤਿਸਤਾਨ ਨੂੰ ਖ਼ਾਲਸਾ ਰਾਜ ਦੇ ਅਧੀਨ ਕਰਕੇ ਸ਼ਲਾਘਾ-ਯੋਗ ਕੰਮ ਕੀਤਾ ਅਤੇ ਤਿਬਤ ਤਕ ਆਪਣੀ ਧਾਕ ਜਮਾਈ।

**ਜ਼ੋਰਾਵਰ ਸਿੰਘ, ਪਾਲਿਤ** (ਮ. 1708 ਈ.) : ਸਰਹਿੰਦ ਨੇੜੇ ਬਸੀ ਪਠਾਣਾਂ ਦੇ ਇਕ ਤਰਖਾਣ ਭਾਈ ਨਾਥੂ ਰਾਮ ਲੋਟੇ ਦਾ ਛੋਟਾ ਪੁੱਤਰ ਜਿਸ ਦੀ ਮਾਤਾ ਭਿਖੀ ਗੁਰੂ ਗੋਬਿੰਦ ਸਿੰਘ ਜੀ ਦੇ ਮਹੱਲ ਵਿਚ ਸੇਵਾ ਕਰਦੀ ਸੀ ਅਤੇ ਜੋ ਉਥੇ ਹੀ ਆਪਣੀ ਮਾਤਾ ਪਾਸ ਰਹਿੰਦਾ ਸੀ। ਗੁਰੂ ਜੀ ਦੇ ਤੀਜੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਨਾਲ ਇਸ ਦੀ ਸ਼ਕਲ ਮਿਲਦੀ ਸੀ। ਇਸ ਲਈ ਇਸ ਨੂੰ ਪਾਲਿਤ ਜ਼ੋਰਾਵਰ ਸਿੰਘ ਸਮਝਿਆ ਜਾਣ ਲਗਾ, ਉਂਜ ਇਹ ਬਾਬਾ ਅਜੀਤ ਸਿੰਘ ਦਾ ਹਾਣੀ ਸੀ ਅਤੇ ਉਸ ਦੇ ਨਾਲ ਰਲ ਕੇ ਸ਼ਸਤ੍ਰਾਂ ਦੀ ਸਿਖਲਾਈ ਹਾਸਲ ਕਰਦਾ ਸੀ। ਆਨੰਦਪੁਰ ਛਡਣ ਤੋਂ ਬਾਦ ਭਾਵੇਂ ਇਹ ਸਰਸਾ ਨਦੀ ਤਰ ਗਿਆ, ਪਰ ਉਥੋਂ ਨੇੜੇ ਮਲਿਕਪੁਰ ਰੰਘੜਾਂ ਵਿਚ ਹੋਈ ਇਕ ਭਿੜੰਤ ਵਿਚ ਜ਼ਖ਼ਮੀ ਹੋ ਗਿਆ। ਇਸ ਨੇ ਕੋਟਲਾ ਨਿਹੰਗਖ਼ਾਨ ਵਿਚ ਸ਼ਰਣ ਲਈ। ਉਥੋਂ ਗੋਬਿੰਦਗੜ੍ਹ ਦੇ ਨੇੜੇ ਡਡਹੇੜੀ ਪਿੰਡ ਵਿਚ ਪਹੁੰਚਿਆ ਅਤੇ ਮਾਈ ਧੂਪਾ ਤੋਂ ਫਟ ਬੰਨ੍ਹਵਾਏ। ਠੀਕ ਹੋਣ 'ਤੇ ਗੁਰੂ ਜੀ ਨੂੰ ਤਲਵੰਡੀ ਸਾਬੋ (ਦਮਦਮਾ ਸਾਹਿਬ) ਵਿਚ ਜਾ ਮਿਲਿਆ। ਗੁਰੂ ਜੀ ਦੇ ਦੱਖਣ ਨੂੰ ਪ੍ਰਸਥਾਨ ਵੇਲੇ ਇਹ ਉਥੋਂ ਪਰਤ ਆਇਆ ਅਤੇ ਢੱਟੀਆਂ, ਡਡਹੇੜੀ, ਉਗਾਣੀ ਅਤੇ ਬਸੀ ਨਾਂ ਦੇ ਪਿੰਡਾਂ ਵਿਚ ਕੁਝ ਸਮਾਂ ਬਤੀਤ ਕਰਦਾ ਹੋਇਆ ਆਖ਼ਿਰ ਖ਼ਿਜ਼ਰਾਬਾਦ (ਤਹਿਸੀਲ ਖਰੜ) ਆ ਟਿਕਿਆ।

ਕੁਝ ਸਮੇਂ ਬਾਦ ਨਵੰਬਰ 1707 ਈ. ਵਿਚ ਇਹ ਗੁਰੂ ਜੀ ਨੂੰ ਆਗਰੇ ਦੇ ਨੇੜੇ ਏਤਮਾਦਪੁਰ ਜਾ ਮਿਲਿਆ, ਪਰ ਚਤੌੜਗੜ੍ਹ ਦੇ ਕਿਲ੍ਹੇ ਨੇੜੇ ਸਥਾਨਕ ਲੋਕਾਂ ਨਾਲ ਹੋਈ ਇਕ ਮੁਠ-ਭੇੜ ਵਿਚ ਇਹ 3 ਅਪ੍ਰੈਲ 1708 ਈ. ਨੂੰ ਮਾਰਿਆ ਗਿਆ। ਇਸ ਦੇ ਸਮਾਰਕ ਕੋਟਲਾ ਨਿਹੰਗਖ਼ਾਨ, ਡਡਹੇੜੀ, ਉਗਾਣੀ ਅਤੇ ਖ਼ਿਜ਼ਰਾਬਾਦ ਵਿਚ ਮੌਜੂਦ ਹਨ।

**ਜ਼ੋਰਾਵਰ ਸਿੰਘ, ਬਾਬਾ** : ਗੁਰੂ ਗੋਬਿੰਦ ਸਿੰਘ ਜੀ ਦਾ ਤੀਜਾ ਸਾਹਿਬਜ਼ਾਦਾ ਜਿਸ ਦੀ ਸ਼ਹਾਦਤ ਫਤਹਿਗੜ੍ਹ ਸਾਹਿਬ (ਵੇਖੋ) ਵਿਚ ਹੋਈ ਸੀ। ਵੇਖੋ 'ਸਾਹਿਬਜ਼ਾਦੇ'।

**ਜੌਨਪੁਰ** (ਨਗਰ) : ਉਤਰ ਪ੍ਰਦੇਸ਼ ਦਾ ਇਕ ਨਗਰ ਜੋ ਗੋਮਤੀ ਨਦੀ ਦੇ ਕੰਢੇ ਉਤੇ ਵਸਿਆ ਹੋਇਆ ਹੈ। ਗੁਰੂ ਤੇਗ ਬਹਾਦਰ ਜੀ ਦੇ ਇਥੇ ਠਹਿਰਨ ਤੋਂ ਪਹਿਲਾਂ ਹੀ ਇਸ ਨਗਰ ਵਿਚ ਇਕ ਸਿੱਖ ਸੰਗਤ (ਧਰਮਸ਼ਾਲਾ) ਬਣੀ ਹੋਈ ਸੀ। ਜਦੋਂ ਸੰਨ 1665 ਈ. ਵਿਚ ਗੁਰੂ ਜੀ ਬਨਾਰਸ ਪਹੁੰਚੇ ਤਾਂ ਭਾਈ ਗੁਰਬਖ਼ਸ਼ ਨਾਂ ਦੇ ਰਾਗੀ ਦੀ ਅਗਵਾਈ ਵਿਚ ਜੌਨਪੁਰ ਦੀ ਸੰਗਤ ਗੁਰੂ ਜੀ ਦੇ ਦਰਸ਼ਨਾਂ ਲਈ ਆਈ। ਗੁਰੂ ਜੀ ਨੇ ਭਾਈ ਗੁਰਬਖ਼ਸ਼ ਨੂੰ ਇਕ ਮ੍ਰਿਦੰਗ ਪ੍ਰਦਾਨ ਕੀਤਾ। ਉਸ ਦਿਨ ਤੋਂ ਬਾਦ ਜੌਨਪੁਰ ਵਾਲੀ ਸੰਗਤ 'ਮ੍ਰਿਦੰਗਵਾਲੀ ਸੰਗਤ' ਦੇ ਨਾਂ ਨਾਲ ਪ੍ਰਸਿੱਧ ਹੋ ਗਈ। ਪਟਨੇ ਤੋਂ ਪੰਜਾਬ ਪਰਤਦਿਆਂ ਗੁਰੂ ਜੀ ਭਾਈ ਗੁਰਬਖ਼ਸ਼ ਪਾਸ ਜੌਨਪੁਰ ਵਿਚ ਰੁਕੇ। ਜਿਸ ਸਥਾਨ ਉਤੇ ਗੁਰੂ ਜੀ ਬੈਠ ਕੇ ਧਿਆਨ ਮਗਨ ਹੋਏ ਸਨ, ਉਥੇ ਪਹਿਲਾਂ ਇਕ ਥੜਾ ਉਸਾਰਿਆ ਗਿਆ। ਬਾਦ ਵਿਚ 'ਗੁਰਦੁਆਰਾ ਤਪ ਅਸਥਾਨ ਸ੍ਰੀ ਗੁਰੂ ਤੇਗ ਬਹਾਦਰ ਜੀ' ਦੀ ਇਮਾਰਤ ਬਣਵਾਈ ਗਈ। ਇਸ ਨੂੰ ਆਮ ਤੌਰ 'ਤੇ 'ਗੁਰਦੁਆਰਾ ਬੜੀ ਸੰਗਤ' ਕਿਹਾ ਜਾਂਦਾ ਹੈ। ਇਸ ਗੁਰੂ-ਧਾਮ ਵਿਚ ਆਪਣੀਆਂ ਮਨੋ-ਕਾਮਨਾਵਾਂ ਦੀ ਪੂਰਤੀ ਲਈ ਵਿਸ਼ੇਸ਼ ਤੌਰ 'ਤੇ ਇਸਤਰੀਆਂ ਚਾਲ੍ਹੀਏ ਸੁਖਦੀਆਂ ਹਨ। ਇਸ ਨਗਰ ਵਿਚ ਕਿਸੇ ਸਿੱਖ ਦੇ ਘਰ ਵਿਚ ਇਕ ਹੋਰ ਗੁਰਦੁਆਰਾ ਵੀ ਬਣਿਆ ਹੋਇਆ ਸੀ, ਜਿਸ ਨੂੰ ਬੜੀ ਸੰਗਤ ਤੋਂ ਨਿਖੇੜਨ ਲਈ ਛੋਟੀ ਸੰਗਤ ਕਿਹਾ ਜਾਂਦਾ ਸੀ, ਪਰ ਪਿਛਲੇ ਕਈ ਸਾਲਾਂ ਤੋਂ ਉਹ ਬੰਦ ਹੋ ਗਿਆ ਹੈ। ਉਸ ਵਿਚ ਸੁਰਖਿਅਤ ਇਕ ਹੱਥ-ਲਿਖਿਤ ਬੀੜ ਅਤੇ ਇਕ ਤੀਰ ਹੁਣ ਗੁਰਦੁਆਰਾ ਬੜੀ ਸੰਗਤ ਵਿਚ ਸੁਰਖਿਅਤ ਹਨ। ਇਸ ਵੇਲੇ ਬੜੀ ਸੰਗਤ ਵਿਚ ਸੰਮਤ 1742 ਬਿ. ਅਤੇ ਸੰਮਤ 1801 ਬਿ. ਦੀਆਂ ਲਿਖੀਆਂ ਦੋ ਬੀੜਾਂ ਸੰਭਾਲੀਆਂ ਹੋਈਆਂ ਹਨ।

**ਜੰਗ ਸਿੰਘਾਂ ਤੇ ਫ਼ਰੰਗੀਆਂ ਦਾ** (ਕਾਵਿ) : ਇਹ ਕਵੀ ਮਟਕ ਰਾਇ ਦੀ ਰਚਨਾ ਹੈ। ਜੋ, ਅਨੁਮਾਨ ਹੈ, ਸਿੰਘਾਂ ਤੇ ਫ਼ਰੰਗੀਆਂ ਦੀ ਪਹਿਲੀ ਲੜਾਈ ਤੋਂ ਤੁਰਤ ਬਾਦ ਲਿਖੀ ਗਈ ਹੋਵੇਗੀ। ਕਵੀ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ, ਪਰ ਜੰਗਨਾਮੇ ਦੀ ਬੋਲੀ ਅਤੇ ਬਿਆਨ ਤੋਂ ਕਵੀ ਕੇਂਦਰੀ ਪੰਜਾਬ ਦਾ ਰਹਿਣ ਵਾਲਾ ਕੋਈ ਹਿੰਦੂ ਪ੍ਰਤੀਤ ਹੁੰਦਾ ਹੈ।

ਇਹ ਰਚਨਾ ਅਜੇ ਅਪੂਰਣ ਪ੍ਰਾਪਤ ਹੋਈ ਹੈ। ਇਸ ਦੇ 35ਵੇਂ ਬੰਦ ਤੋਂ ਬਾਦ ਦਾ ਪਾਠ ਗੁੰਮ ਹੈ ਅਤੇ ਪਹਿਲੇ ਦੋ ਬੰਦ ਵੀ ਨਹੀਂ ਮਿਲਦੇ। ਇਸ ਵਿਚ ਕਵੀ ਨੇ ਯੁੱਧ-ਪ੍ਰਸੰਗ ਨੂੰ ਚਿਤ੍ਰਣ ਲਈ ਡਿਉਢ ਛੰਦ ਦੀ ਵਰਤੋਂ ਕੀਤੀ ਹੈ। ਹਰ ਇਕ ਬੰਦ ਚਾਰ ਚਾਰ ਡਿਉਢਾਂ ਦਾ ਹੈ। 31ਵੇਂ ਤੋਂ ਲੈ ਕੇ 33ਵੇਂ ਛੰਦ ਤਕ ਸਵੈਯੇ ਅਤੇ ਕੁੰਡਲੀਏ ਛੰਦਾਂ ਦੇ ਪ੍ਰਯੋਗਾਂ ਨੂੰ ਵੀ ਵੇਖਿਆ ਜਾ ਸਕਦਾ ਹੈ। ਇਸ ਜੰਗਨਾਮੇ ਦੀ ਮੂਲ ਭਾਸ਼ਾ ਤਾਂ ਭਾਵੇਂ ਪੰਜਾਬੀ ਹੈ, ਪਰ ਕਿਤੇ ਕਿਤੇ ਬ੍ਰਜ ਭਾਸ਼ਾ ਦੀ ਮਿਸ ਵੀ ਮਿਲ ਜਾਂਦੀ ਹੈ।

ਕਵੀ ਨੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਯੁੱਧ ਦਾ ਸਾਰਾ ਹਾਲ ਚਿਤਰਿਆ ਹੈ। ਇਸ ਵਿਚ ਕਵੀ ਨੇ ਮੁਦਕੀ, ਫੇਰੂ ਸ਼ਹਿਰ, ਅਲੀਵਾਲ ਅਤੇ ਸਭਰਾਵਾਂ ਵਿਚ ਹੋਈਆਂ ਲੜਾਈਆਂ ਦਾ ਬੜਾ ਯਥਾਰਥ ਚਿਤ੍ਰਣ ਕੀਤਾ ਹੈ। ਲਾਲ ਸਿੰਘ ਅਤੇ ਤੇਜ ਸਿੰਘ ਦੀਆਂ ਦੇਸ਼ ਧ੍ਰੋਹੀ ਕਾਰਵਾਈਆਂ ਉਪਰ ਕਵੀ ਨੇ ਬਹੁਤ ਲਾਅਨਤ ਪਾਈ ਹੈ। ਜੇ ਉਹ ਦੇਸ਼ ਨਾਲ ਧੋਖਾ ਨ ਕਰਦੇ ਤਾਂ ਅਜ ਸਥਿਤੀ ਬਿਲਕੁਲ ਹੋਰ ਹੋਣੀ ਸੀ। ਉਨ੍ਹਾਂ ਦੇ ਕਪਟੀ ਸਰੂਪ ਦਾ ਚਿਤ੍ਰਣ ਕਰਦਿਆਂ ਕਵੀ ਲਿਖਦਾ ਹੈ :

*ਦੋ ਮਹੀਨੇ ਰਹੇ ਉਤਰੇ, ਸੁਤਲਦ੍ਰ ਦੇ ਸਿਰਾਣੇ,*
*ਵਡੇ ਸਿਆਣੇ।*
*ਤੇਜ ਸਿੰਘ ਔ ਲਾਲ ਸਿੰਘ ਹੈਨ ਮੁਸਾਇਬ ਪੁਰਾਣੇ,*
*ਕਰਦੇ ਭਾਣੇ।*
*ਬਾਹਰੋਂ ਗੱਲਾਂ ਕਰਨ ਮਿਠੀਆਂ, ਅੰਦਰੋਂ ਖੋਟ ਕਮਾਣੇ,*
*ਕਰਦੇ ਭਾਣੇ।*

ਮਟਕ ਨੇ ਸਭ ਨਾਲੋਂ ਜ਼ਿਆਦਾ ਸਰਦਾਰ ਸ਼ਾਮ ਸਿੰਘ ਅਟਾਰੀਵਾਲੇ ਦੀ ਸਿਫ਼ਤ ਕੀਤੀ ਹੈ ਕਿਉਂਕਿ ਜਦੋਂ ਲਾਲ ਸਿੰਘ ਅਤੇ ਤੇਜ ਸਿੰਘ ਨੇ ਧੋਖੇ ਨਾਲ ਸਿੱਖ ਫ਼ੌਜ ਨੂੰ ਅੰਗ੍ਰੇਜ਼ਾਂ ਪਾਸੋਂ ਬਿਲਕੁਲ ਖ਼ਤਮ ਕਰਵਾਉਣ ਦੀ ਸੋਚੀ ਅਤੇ ਉਸ ਨੂੰ ਪੂਰੀ ਤਰ੍ਹਾਂ ਘਿਰਵਾ ਦਿੱਤਾ, ਤਾਂ ਉਦੋਂ ਸਰਦਾਰ ਸ਼ਾਮ ਸਿੰਘ ਨੇ ਦੇਸ਼ ਅਤੇ ਕੌਮ ਉਤੋਂ ਆਪਾ ਨਿਛਾਵਰ ਕਰਨ ਲਈ ਅਰਦਾਸ ਸੋਧੀ ਅਤੇ ਭਿਆਨਕ ਧਰਮ-ਯੁੱਧ ਕਰਕੇ ਸੂਰਮਗਤੀ ਪ੍ਰਾਪਤ ਕੀਤੀ :

*ਪਹਿਰ ਰਾਤ ਸਮੇਂ ਇਸ਼ਨਾਨ ਸ਼ਾਮ ਸਿੰਘ ਵਿਚ ਨਦੀ ਦੇ*
*ਵੜਿਆ, ਜਪੁਜੀ ਪੜਿਆ।*
*ਪੁੰਨ ਦਾਨ ਬਹੁ ਕੀਏ ਮਰਦ ਨੇ, ਧਿਆਨ ਗੁਰਾਂ ਕਾ ਧਰਿਆ,*
*ਭੈਜਲੁ ਤਰਿਆ।*
*ਨਿਮਸਕਾਰ ਕਰਿ ਸ਼ਸਤਰ ਪਹਿਰੇ, ਤੋੜਾ ਬੰਦੂਕੀ ਜੜਿਆ,*
*ਜਰਾ ਨਾ ਡਰਿਆ।*
*ਰਹਿਤ ਮਟਕ ਅਬ ਜੁਧ ਧਰਮ ਕਾ, ਸਿਆਮ ਸਿੰਘ ਰਣ*
*ਚੜਿਆ, ਖੰਡਾ ਫੜਿਆ।*

ਕਵੀ ਨੇ ਆਪਣੀ ਦੇਸ਼-ਭਗਤੀ ਦਾ ਪਰਿਚਯ ਜ਼ਰੂਰ ਦਿੱਤਾ ਹੈ ਪਰ ਜਿਸ ਉਚਾਈ ਨੂੰ ਸ਼ਾਹ ਮੁਹੰਮਦ ਨੇ ਛੋਹਿਆ ਹੈ, ਉਸ ਤਕ ਕੋਈ ਹੋਰ ਕਵੀ ਪਹੁੰਚਣ ਵਿਚ ਸਫਲ ਨਹੀਂ ਹੋ ਸਕਿਆ। ਹਾਂ, ਮਟਕ ਨੇ ਇਤਿਹਾਸਿਕ ਸਤਿਅਤਾ ਨੂੰ ਕਾਇਮ ਰਖਿਆ ਹੈ ਅਤੇ ਵਿਅਰਥ ਦੇ ਉਲਾਰ ਵਿਚ ਨਹੀਂ ਪਿਆ।

**ਜੰਗਨਾਮਾ ਸਰਦਾਰ ਹਰੀ ਸਿੰਘ** (ਕਾਵਿ) : ਇਹ ਕਵੀ ਰਾਮ ਦਿਆਲ ਦੀ ਰਚਨਾ ਹੈ ਜੋ ਜਾਤ ਦਾ ਅਨਦ ਖਤ੍ਰੀ ਸੀ ਅਤੇ ਨਵੇਂ ਸ਼ਹਿਰ ਦਾ ਵਸਨੀਕ ਸੀ। ਆਪਣੇ ਆਪ ਨੂੰ ਇਹ ਸ੍ਰੀ ਕ੍ਰਿਸ਼ਣ ਦਾ ਉਪਾਸਕ ਮੰਨਦਾ ਹੈ। ਇਹ ਸਰਦਾਰ ਹਰੀ ਸਿੰਘ ਨਲਵੇ ਦੀ ਜਾਗੀਰ ਵਿਚ ਕਾਰਦਾਰ ਸੀ ਅਤੇ ਨਲਵੇ ਸਰਦਾਰ ਪ੍ਰਤਿ ਅਗਾਧ ਸ਼ਰਧਾ ਰਖਦਾ ਸੀ। ਇਸ ਨੇ ਨਲਵੇ ਸਰਦਾਰ ਦੀ ਸੂਰਮਗਤੀ ਤੋਂ ਤੁਰੰਤ ਬਾਦ ਇਹ ਰਚਨਾ ਕੀਤੀ ਜਾਪਦੀ ਹੈ ਕਿਉਂਕਿ ਇਸ ਵਿਚ ਸਰਦਾਰ ਦੀ ਮ੍ਰਿਤੂ ਦਾ ਉਲੇਖ ਤਾਂ ਹੈ ਪਰ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ (ਸੰਨ 1839 ਈ.) ਵਲ ਕੋਈ ਸੰਕੇਤ ਨਹੀਂ।

ਇਸ ਰਚਨਾ ਵਿਚ ਕਵੀ ਨੇ ਸਰਦਾਰ ਨਲਵੇ ਦੀ ਜਮਰੌਧ ਵਾਲੀ ਲੜਾਈ, ਉਸ ਦੀ ਮ੍ਰਿਤੂ, ਮਹਾਰਾਜੇ 'ਤੇ ਉਸ ਦਾ ਅਸਰ, ਸਰਦਾਰ ਮਹਾਂ ਸਿੰਘ ਦੀ ਬਹਾਦਰੀ ਅਤੇ ਰਾਜ-ਪ੍ਰਬੰਧ ਦੀ ਪ੍ਰਸ਼ੰਸਾ ਕੀਤੀ ਹੈ। ਇਹ ਜੰਗਨਾਮਾ ਬੈਂਤ ਛੰਦ ਵਿਚ ਲਿਖਿਆ ਗਿਆ ਹੈ, ਪਰ ਨਿਭਾ ਬਹੁਤ ਸਫਲ ਨਹੀਂ ਹੋਇਆ। ਇਸ ਵਿਚ ਕੁਲ 89 ਛੰਦ ਹਨ ਅਤੇ ਹਰ ਬੰਦ ਦੀਆਂ ਚਾਰ ਚਾਰ ਤੁਕਾਂ ਹਨ। ਕਿਤੇ ਕਿਤੇ ਦੋਹਰੇ ਅਤੇ ਕਬਿੱਤ ਦਾ ਰੂਪ ਵੀ ਮਿਲਦਾ ਹੈ ਅਤੇ ਸੀਹਰਫ਼ੀ ਕਾਵਿ-ਰੂਪ ਵੀ ਵਰਤਿਆ ਗਿਆ ਹੈ। ਬੋਲੀ ਸਰਲ ਅਤੇ ਠੇਠ ਹੈ, ਫ਼ਾਰਸੀ ਅਤੇ ਦੁਆਬੀ ਦਾ ਪ੍ਰਭਾਵ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ। ਸਰਦਾਰ ਨਲਵੇ ਦੀ ਯੁੱਧ-ਪ੍ਰਬੀਨਤਾ ਨੂੰ ਕਵੀ ਨੇ ਬਹੁਤ

ਸਲਾਹਿਆ ਹੈ :

*ਹਰੀ ਸਿੰਘ ਸਰਦਾਰ ਨੇ ਯੁੱਧ ਕੀਤਾ,*
*ਜਿਉਂ ਕਰ ਪਾਂਡਵਾਂ ਕੌਰਵਾਂ ਅੰਤ ਕੀਤਾ।*
*ਦੇਖ ਜੁਧ ਸਰਦਾਰ ਦਾ ਖੁਸ਼ੀ ਹੰਦੇ,*
*ਇਸ ਵਾਰ ਬੈਕੁੰਠ ਤੋਂ ਆਇ ਲੀਤਾ।*

**ਜੰਗਨਾਮਾ ਸਿੰਘਾਂ ਅਤੇ ਫਰੰਗੀਆਂ** (ਕਾਵਿ) : ਇਹ ਕਵੀ ਸ਼ਾਹ ਮੁਹੰਮਦ ਦੀ ਰਚਨਾ ਹੈ ਜਿਸ ਦੀ ਸਾਹਿਤਿਕ ਮਹਾਨਤਾ ਕਾਰਣ ਸ਼ਾਹ ਮੁਹੰਮਦ ਪੰਜਾਬੀ ਸਾਹਿਤ ਵਿਚ ਵਿਸ਼ੇਸ਼ ਮਾਣ ਦਾ ਅਧਿਕਾਰੀ ਹੈ, ਪਰ ਖੇਦ ਹੈ ਕਿ ਇਸ ਦੇ ਜੀਵਨ, ਜਨਮ-ਤਿਥੀ, ਜਨਮ-ਸਥਾਨ ਬਾਰੇ ਕੋਈ ਅਧਿਕਾਰੀ ਜਾਣਕਾਰੀ ਉਪਲਬਧ ਨਹੀਂ ਹੈ। ਮੌਲਾ ਬਖ਼ਸ਼ ਕੁਸ਼ਤਾ ਨੇ ਆਪਣੀ ਪੁਸਤਕ 'ਪੰਜਾਬ ਦੇ ਹੀਰੇ' ਵਿਚ ਕਵੀ ਦਾ ਜਨਮ 1780-82 ਈ. ਵਿਚ ਮੰਨਿਆ ਹੈ, ਪਰ ਆਪਣੀ ਇਕ ਹੋਰ ਪੁਸਤਕ 'ਪੰਜਾਬੀ ਸ਼ਾਇਰਾਂ ਦਾ ਤਜ਼ਕਰਾ' ਵਿਚ ਸੰਨ 1789 ਈ. ਲਿਖਿਆ ਹੈ। ਆਮ ਤੌਰ 'ਤੇ ਕਵੀ ਦਾ ਜਨਮ ਸੰਨ 1780-1782 ਈ. ਦੇ ਵਿਚਾਲੇ ਮੰਨਿਆ ਜਾਂਦਾ ਹੈ।

ਕਵੀ ਸ਼ਾਹ ਮੁਹੰਮਦ ਦਾ ਜਨਮ ਕਿਹੜੀ ਥਾਂ 'ਤੇ ਹੋਇਆ ? ਇਸ ਦਾ ਸੰਕੇਤ ਉਸ ਦੀ ਰਚਨਾ ਦੀ ਅੰਦਲੀ ਗਵਾਹੀ ਤੋਂ ਮਿਲਦਾ ਹੈ :

*ਇਕ ਰੋਜ਼ ਵਡਾਲੇ ਦੇ ਵਿਚ ਬੈਠੇ,*
*ਚਲੀ ਆਣ ਫਿਰੰਗੀ ਦੀ ਬਾਤ ਆਈ।*
*ਸਾਨੂੰ ਆਖਿਆ ਹੀਰੇ ਤੇ ਨੂਰ ਖਾਂ ਨੇ*
*ਜਿਨ੍ਹਾਂ ਨਾਲ ਸਾਡੀ ਮੁਲਾਕਾਤ ਆਈ।3।*

ਉਕਤ ਟੂਕ ਵਿਚਲੇ 'ਵਡਾਲੇ' ਸ਼ਬਦ ਦੇ ਹੋਰ ਪਾਠਾਂਤਰ ਹਨ— ਵਟਾਲੇ, ਬਡਾਲੇ। ਇਸ ਟੂਕ ਦੇ ਆਧਾਰ 'ਤੇ ਅਨੁਮਾਨ ਵਜੋਂ ਸ਼ਾਹ ਮੁਹੰਮਦ ਨੂੰ ਬਟਾਲਾ (ਜ਼ਿਲ੍ਹਾ ਗੁਰਦਾਸਪੁਰ) ਦਾ ਵਸਨੀਕ ਮੰਨਿਆ ਜਾਣ ਲਗਿਆ। ਪਰ ਮੌਲਾ ਬਖ਼ਸ਼ ਕੁਸ਼ਤਾ ਨੇ 'ਪੰਜਾਬ ਦੇ ਹੀਰੇ' ਨਾਂ ਦੀ ਪੁਸਤਕ ਵਿਚ 'ਵਡਾਲਾ' ਨੂੰ 'ਵਡਾਲਾ ਵੀਰਮ' ਲਿਖ ਕੇ ਇਸ ਨੂੰ ਤਹਿਸੀਲ ਅੰਮ੍ਰਿਤਸਰ ਦਾ ਇਕ ਪਿੰਡ ਸਿਧ ਕੀਤਾ ਹੈ। ਅਧਿਕਾਂਸ਼ ਪਰਵਰਤੀ ਇਤਿਹਾਸਕਾਰਾਂ ਨੇ ਵਡਾਲਾ ਵੀਰਮ ਨੂੰ ਹੀ ਕਵੀ ਦਾ ਜਨਮ ਸਥਾਨ ਮੰਨਿਆ ਹੈ।

ਕੁਸ਼ਤਾ ਨੇ ਇਹ ਵੀ ਦਸਿਆ ਹੈ ਕਿ ਸ਼ਾਹ ਮੁਹੰਮਦ ਕੁਰੈਸ਼ੀ ਖ਼ਾਨਦਾਨ ਵਿਚੋਂ ਸੀ। ਇਸ ਦੇ ਦੋ ਪੁੱਤਰ ਸਨ— ਮੁਹੰਮਦ ਬਖ਼ਸ਼ ਅਤੇ ਹਾਸ਼ਮ ਸ਼ਾਹ ਮੁਖ਼ਲਸ। ਕਵੀ ਦੀ ਮ੍ਰਿਤੂ ਕੁਸ਼ਤਾ ਨੇ 'ਪੰਜਾਬੀ ਸ਼ਾਇਰਾਂ ਦਾ ਤਜ਼ਕਰਾ' ਵਿਚ ਸੰਨ 1862 ਈ. ਵਿਚ ਮੰਨੀ ਹੈ। ਇਸ ਤਰ੍ਹਾਂ ਉਹ ਲਗਭਗ 80 ਵਰ੍ਹੇ ਜੀਵਿਆ ਸੀ ਅਤੇ ਉਸ ਨੇ ਜੰਗਨਾਮੇ ਦੀ ਰਚਨਾ ਆਪਣੀ ਪਿਛਲੀ ਉਮਰ ਵਿਚ ਕੀਤੀ ਹੋਵੇਗੀ (*ਨਿਕੇ ਪੋਚ ਹੁਣ ਬੈਠ ਕੇ ਕਰਨ ਗੱਲਾਂ*)।

ਸ਼ਾਹ ਮੁਹੰਮਦ ਪੂਰੀ ਨਿਸੰਗਤਾ ਨਾਲ ਗੱਲ ਕਹਿ ਸਕਣ ਵਾਲਾ ਦ੍ਰਿੜ੍ਹ ਅਤੇ ਨਿਝਕ ਕਵੀ ਸੀ ਅਤੇ ਸਾਹਿਤਿਕ ਪਰੰਪਰਾਵਾਂ ਤੋਂ ਵੀ ਜਾਣੂ ਸੀ। ਕਵਿਤਾ ਵਿਚ ਮੁਹਾਵਰੇਬਾਜ਼ੀ ਦਾ ਰੰਗ ਭਰਨ ਵਾਲਾ, ਸਾਧਾਰਣ ਪੰਕਤੀਆਂ ਨੂੰ ਸੁਭਾਸ਼ਿਤਾਂ ਦੀ ਪੱਧਰ ਤਕ ਪਹੁੰਚਾਣ ਵਾਲਾ, ਪਾਤਰ-ਪ੍ਰਸੰਗ ਅਨੁਕੂਲ ਸਮਰਥ ਭਾਸ਼ਾ ਵਰਤਣ ਵਾਲਾ ਅਤੇ ਕਾਵਿ-ਸਤਿ ਦੀ ਪਾਲਨਾ ਕਰਨ ਵਾਲਾ ਸ਼ਾਹ ਮੁਹੰਮਦ ਇਕ ਅਨੁਭਵਸ਼ੀਲ ਕਵੀ ਸੀ। ਉਹ ਧਰਮ-ਨਿਰਪੇਖ ਭਾਵਨਾ ਨਾਲ ਲਿਖਣ ਵਾਲਾ ਅਤੇ ਹੋਣੀ ਵਿਚ ਵਿਸ਼ਵਾਸ ਰਖਣ ਵਾਲਾ ਸੀ।

ਇਸ ਰਚਨਾ ਦੇ ਲਿਖੇ ਜਾਣ ਬਾਰੇ ਠੀਕ ਤਿਥੀ ਦਿੱਤੀ ਨਹੀਂ ਮਿਲਦੀ। ਕਾਂਗੜੇ ਉਤੇ ਕਬਜ਼ਾ ਕਰਨ (*ਸ਼ਾਹ ਮੁਹੰਮਦਾ ਕਾਂਗੜਾ ਮਾਰ ਲੀਤਾ*) ਦੀ ਘਟਨਾ 18 ਮਈ 1846 ਈ. ਦੀ ਹੋਣ ਕਾਰਣ ਇਸ ਦੀ ਰਚਨਾ ਇਸ ਤੋਂ ਬਾਦ ਹੋਈ ਮੰਨੀ ਜਾ ਸਕਦੀ ਹੈ, ਪਰ ਇਸ ਵਿਚ ਸੰਨ 1846 ਈ. ਦੇ ਅੰਤ ਵਿਚ ਵਾਪਰੀਆਂ ਘਟਨਾਵਾਂ ਦਾ ਉਲੇਖ ਨਹੀਂ ਹੈ, ਇਸ ਲਈ ਇਹ ਸੰਨ 1846 ਈ. ਦੀ ਸਮਾਪਤੀ ਤੋਂ ਪਹਿਲਾਂ ਲਿਖੀ ਜਾ ਚੁਕੀ ਹੋਵੇਗੀ। ਸ਼ਾਹ ਮੁਹੰਮਦ ਨੇ ਲਾਹੌਰ ਦਰਬਾਰ ਦੀ ਬਰਬਾਦੀ ਦਾ ਵਰਣਨ ਜਿਸ ਹਾਰਦਿਕ ਪੀੜ ਨਾਲ ਕੀਤਾ ਹੈ, ਅਜਿਹਾ ਹੋਰ ਕੋਈ ਸਮਕਾਲੀ ਕਵੀ ਨਹੀਂ ਕਰ ਸਕਿਆ। ਇਸ ਦਾ ਕਾਰਣ ਸ਼ਾਹ ਮੁਹੰਮਦ ਦੀ ਵਿਸ਼ੇ ਨਾਲ ਇਕ-ਸੁਰਤਾ ਅਤੇ ਸੰਵੇਦਨਸ਼ੀਲਤਾ ਹੈ।

ਇਹ 'ਜੰਗਨਾਮਾ' ਇਤਿਹਾਸਿਕ ਘਟਨਾਵਾਂ 'ਤੇ ਆਧਾਰਿਤ ਇਕ ਮਹੱਤਵਪੂਰਣ ਰਚਨਾ ਹੈ। ਇਸ ਵਿਚ ਦਿੱਤੀ ਇਤਿਹਾਸਿਕ ਸੂਚਨਾ ਭਾਵੇਂ ਸੰਖਿਪਤ ਹੈ, ਪਰ ਉਹ ਵਾਸਤਵਿਕਤਾ ਦੀ ਕਸੌਟੀ ਉਤੇ ਪੂਰੀ ਉਤਰਦੀ ਹੈ। ਇਸ ਦਾ ਸੰਬੰਧ ਇਕ ਅਜਿਹੇ ਸਾਕੇ ਨਾਲ ਹੈ ਜਿਸ ਦੇ ਫਲਸਰੂਪ ਪੰਜਾਬ ਦੀ ਸੁਤੰਤਰਤਾ ਖੁਸਦੀ ਹੈ। ਬੜੀ ਘਾਲਣਾ ਅਤੇ ਕੁਰਬਾਨੀ ਨਾਲ ਸਥਾਪਿਤ ਕੀਤੀ ਗਈ ਪੰਜਾਬ ਦੀ ਬਾਦਸ਼ਾਹੀ ਨੂੰ ਵਿਦੇਸ਼ੀ ਹੁਕਮਰਾਨ ਲਤਾੜਦੇ ਹਨ, ਇਥੋਂ

ਦੀ ਅਣਖ ਅਤੇ ਗੌਰਵ ਨੂੰ ਖ਼ਤਮ ਕਰਦੇ ਹਨ ਅਤੇ ਇਥੋਂ ਦੇ ਸ਼ਾਂਤ ਤੇ ਧਰਮ-ਨਿਰਪੇਖ ਵਾਤਾਵਰਣ ਨੂੰ ਦੂਸ਼ਿਤ ਕਰਦੇ ਹਨ :

*ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ,*
*ਸਿਰ ਦੋਹਾਂ ਦੇ ਉਤੇ ਅਫ਼ਾਤ ਆਈ।*
*ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ,*
*ਕਦੇ ਨਹੀਂ ਸੀ ਤੀਸਰੀ ਜ਼ਾਤ ਆਈ।3।*

ਇਸ ਰਚਨਾ ਵਿਚ ਪੰਜਾਬ ਦੇ ਲਗਭਗ ਸੱਤ ਵਰ੍ਹਿਆਂ ਦੀ ਦਰਦਨਾਕ ਇਤਿਹਾਸਿਕ ਗਤਿਵਿਧੀ ਦਾ ਚਿਤ੍ਰਣ ਕੀਤਾ ਗਿਆ ਹੈ, ਜਿਸ ਦਾ ਵਿਸਤਾਰ ਖੇਤਰ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਤੋਂ ਲੈ ਕੇ ਸਭਰਾਵਾਂ ਦੀ ਲੜਾਈ ਉਪਰੰਤ ਲਾਹੌਰ ਉਤੇ ਅੰਗ੍ਰੇਜ਼ਾਂ ਦੇ ਕਬਜ਼ੇ ਤਕ ਵਿਆਪਤ ਹੈ। ਇਸ ਇਤਿਹਾਸਿਕ ਦਸਤਾਵੇਜ਼ ਦੇ ਮੁੱਖ ਰੂਪ ਵਿਚ ਦੋ ਪੱਖ ਹਨ। ਇਕ ਹੈ ਯੁੱਧ ਸ਼ੁਰੂ ਹੋਣ ਤੋਂ ਪਹਿਲਾਂ ਦੀ ਖ਼ਾਨਾਜੰਗੀ ਬਾਰੇ ਅਤੇ ਦੂਜਾ ਹੈ ਲੜਾਈਆਂ ਦੇ ਕ੍ਰਮ, ਪਲਟਨਾਂ ਅਤੇ ਫ਼ੌਜ ਦੇ ਅਧਿਕਾਰੀਆਂ ਅਤੇ ਗ਼ਦਾਰਾਂ ਬਾਰੇ। ਇਹ ਸੂਚਨਾ ਕਾਫ਼ੀ ਵਾਸਤਵਿਕ ਹੈ ਸਿਵਾਏ ਕੁਝ ਕੁ ਉਕਾਈਆਂ ਦੇ, ਪਰ ਸ਼ਾਹ ਮੁਹੰਮਦ ਦੁਆਰਾ ਯੁੱਧ ਦੇ ਪ੍ਰਸੰਗਾਂ ਨੂੰ ਚਿਤ੍ਰਣ ਵਾਲੇ ਪੱਖ ਤੋਂ ਉਸ ਦਾ ਵਿਵਰਣ ਕਾਵਿਕ ਹੋ ਗਿਆ ਹੈ।

ਇਸ ਜੰਗਨਾਮੇ ਦੀ ਮੂਲ ਭਾਵਨਾ ਦੇਸ਼ ਪਿਆਰ 'ਤੇ ਆਧਾਰਿਤ ਹੈ। ਸ਼ਾਹ ਮੁਹੰਮਦ ਪੰਜਾਬੀ ਦਾ ਅਜਿਹਾ ਪਹਿਲਾ ਕਵੀ ਹੈ ਜਿਸ ਨੇ ਯਥਾਰਥ ਦੀ ਭੂਮੀ ਉਤੇ ਟਿਕ ਕੇ ਦੇਸ਼ ਪਿਆਰ ਦੀ ਅਤੇ ਉਤਸਾਹ ਵਰਧਕ ਸ੍ਰੇਸ਼ਠ ਕਵਿਤਾ ਦੀ ਰਚਨਾ ਕੀਤੀ ਹੈ। ਉਹ ਕਿਸੇ ਵਿਸ਼ੇਸ਼ ਜਾਤੀ, ਫ਼ਿਰਕੇ ਜਾਂ ਧਰਮ ਦਾ ਕਵੀ ਨਹੀਂ, ਉਹ ਸਹੀ ਭਾਂਤ ਦਾ ਇਕ ਦੇਸ਼-ਭਗਤ ਕਵੀ ਹੈ। ਉਸ ਨੇ ਧਾਰਮਿਕਤਾ ਦੀ ਵਲਗਣ ਤੋਂ ਬਹੁਤ ਉੱਚਾ ਉਠ ਕੇ ਕੌਮੀ ਜਜ਼ਬੇ ਅਧੀਨ ਆਪਣੇ ਦੇਸ਼ ਦੀਆਂ ਉਚੀਆਂ ਅਟਾਲਿਕਾਵਾਂ ਦੇ ਡਿਗਦੇ ਕਲਸਾਂ ਨੂੰ ਸਾਰੇ ਦੇਸ਼ ਦੀ ਮਰਯਾਦਾ ਦੇ ਨਸ਼ਟ ਹੋਣ ਦਾ ਪ੍ਰਤੀਕ ਤਸਵਰ ਕੀਤਾ ਹੈ। ਉਸ ਨੇ ਪਹਿਲੀ ਵਾਰ ਪੰਜਾਬ ਉਤੇ ਕਬਜ਼ਾ ਕਰਨ ਦੀ ਅੰਗ੍ਰੇਜ਼ਾਂ ਦੀ ਕੂਟਨੀਤੀ ਉਤੋਂ ਪਰਦਾ ਹਟਾਇਆ ਹੈ ਅਤੇ ਉਸ ਦੀ ਭੂਗੋਲਿਕ ਵਿਸਤਾਰ ਦੀ ਰੁਚੀ ਨੂੰ ਉਘਾੜਿਆ ਹੈ।

ਅੰਗ੍ਰੇਜ਼ ਸਰਕਾਰ ਤੋਂ ਲਾਹੌਰ ਦੀ ਬਾਦਸ਼ਾਹੀ ਅਸਹਿ ਸੀ। ਮਹਾਰਾਜਾ ਰਣਜੀਤ ਸਿੰਘ ਦੇ ਜੀਵਨ-ਕਾਲ ਵਿਚ ਉਹ ਆਪਣੇ ਕਿਸੇ ਮਨਸੂਬੇ ਵਿਚ ਕਾਮਯਾਬ ਨ ਹੋ ਸਕੀ, ਪਰ ਮਹਾਰਾਜਾ ਸਾਹਿਬ ਤੋਂ ਬਾਦ ਉਨ੍ਹਾਂ ਨੇ ਆਪਣੀਆਂ ਚਾਲਾਂ ਚਲਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਕੁਝ ਵਰ੍ਹਿਆਂ ਵਿਚ ਹੀ ਲਾਹੌਰ ਦਰਬਾਰ ਦੀ ਖ਼ਾਨਾਜੰਗੀ ਰਾਹੀਂ ਪੰਜਾਬ ਦੇ ਸੁਦ੍ਰਿੜ੍ਹ ਰਾਜ ਦੀਆਂ ਨੀਹਾਂ ਨੂੰ ਝੰਝੋੜ ਦਿੱਤਾ ਅਤੇ ਆਪਣੇ ਗੁਪਤ ਸਾਧਨਾਂ ਰਾਹੀਂ ਲਾਹੌਰ ਦਰਬਾਰ ਦੀ ਅਰਾਜਕਤਾ ਨੂੰ ਖ਼ਤਮ ਕਰਨ ਲਈ ਰਾਣੀ ਜਿੰਦਾਂ ਨੂੰ ਅੰਗ੍ਰੇਜ਼ ਸਰਕਾਰ ਤੋਂ ਸਹਾਇਤਾ ਪ੍ਰਾਪਤ ਕਰਨ ਲਈ ਪ੍ਰੇਰਿਆ। ਅੰਤ ਵਿਚ ਦੋਹਾਂ ਰਾਜਾਂ ਦੀਆਂ ਫ਼ੌਜਾਂ ਵਿਚ ਯੁੱਧ ਹੋਇਆ। ਨਤੀਜਾ ਉਹੀ ਨਿਕਲਿਆ ਜਿਸ ਲਈ ਅੰਗ੍ਰੇਜ਼ਾਂ ਨੇ ਪ੍ਰਪੰਚ ਰਚਿਆ ਸੀ। ਇਸ ਸੰਬੰਧ ਵਿਚ ਕੂਟਨੀਤਗਤਾ ਤੋਂ ਸੁੰਨੀ ਰਾਣੀ ਜਿੰਦਾਂ ਦੀ ਭਰਾ ਦੇ ਕਤਲ ਦੇ ਬਦਲੇ ਦੀ ਅੱਗ ਵਲ ਵੀ ਸੰਕੇਤ ਮਿਲਦਾ ਹੈ। ਫ਼ੌਜ ਦੀ ਬੁਰਛਾਗਰਦੀ ਵੀ ਕਵੀ ਨੂੰ ਦੁਖ ਪਹੁੰਚਾਉਂਦੀ ਹੈ। ਕਵੀ ਸੈਨਿਕਾਂ ਦੀ ਮਾਨਸਿਕਤਾ ਨੂੰ ਉਘਾੜਨ ਵਿਚ ਬਹੁਤ ਸਫਲ ਹੋਇਆ ਹੈ :

*ਪਿਛੇ ਇਕ ਸਰਕਾਰ ਦੇ ਖੇਡ ਚਲੀ,*
*ਪਈ ਨਿਤ ਹੁੰਦੀ ਮਾਰੋ ਮਾਰ ਮੀਆਂ।*
*ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ,*
*ਸਭੋ ਕਤਲ ਹੋਏ ਵਾਰੋ ਵਾਰ ਮੀਆਂ।*
*ਸਿਰ ਫ਼ੌਜ ਦੇ ਰਿਹਾ ਨ ਕੋਈ ਕੁੰਡਾ,*
*ਹੋਏ ਸ਼ੁਤਰ ਜਿਉਂ ਬਾਝ ਮੁਹਾਰ ਮੀਆਂ।*
*ਸ਼ਾਹ ਮੁਹੰਮਦਾ ਫਿਰਨ ਸਰਦਾਰ ਲੁਕਦੇ,*
*ਭੂਤ ਮੰਡਲੀ ਹੋਈ ਤਿਆਰ ਮੀਆਂ।41।*

ਸ਼ਾਹ ਮੁਹੰਮਦ ਦੁਆਰਾ ਮਹਾਰਾਜਾ ਰਣਜੀਤ ਸਿੰਘ ਦੀ ਬਹਾਦਰੀ ਅਤੇ ਸਰਬ ਸਾਂਝੀਵਾਲਤਾ ਦੀ ਭਾਵਨਾ ਨੂੰ ਸ਼ਰਧਾਂਜਲੀ ਅਰਪਣ ਕਰਨਾ ਵੀ ਉਸ ਦੇ ਦੇਸ਼ ਪਿਆਰ ਦਾ ਇਕ ਪੱਖ ਪੇਸ਼ ਕਰਦੀ ਹੈ ਕਿਉਂਕਿ ਉਸ ਅੰਦਰ ਆਪਣੇ ਦੇਸ਼ ਦੇ ਰਾਜੇ ਪ੍ਰਤਿ ਸਨੇਹ ਅਥਵਾ ਮਮਤਾ ਦੀ ਭਾਵਨਾ ਬਹੁਤ ਪ੍ਰਬਲ ਹੈ। ਇਸ ਦੇ ਨਾਲ ਹੀ ਯੁੱਧ ਵਿਚ ਸਿੱਖ ਫ਼ੌਜੀਆਂ ਦੀ ਬਹਾਦਰੀ ਦਾ ਵੀ ਉਸ ਨੇ ਬੜੇ ਭਾਵਨਾਮਈ ਢੰਗ ਨਾਲ ਚਿਤ੍ਰਣ ਕੀਤਾ ਹੈ। ਉਨ੍ਹਾਂ ਨੇ ਅੰਗ੍ਰੇਜ਼ ਸੈਨਾ ਦੇ ਜੋ ਛੱਕੇ ਛੁੜਾਏ, ਉਨ੍ਹਾਂ ਦੀ ਜੋ ਤਬਾਹੀ ਹੋਈ, ਉਸ ਦਾ ਬੜਾ ਸਜੀਵ ਚਿਤ੍ਰਣ ਕਵੀ ਨੇ ਕੀਤਾ ਹੈ। ਇਹ ਤਾਰੀਫ਼ ਸੱਚੀ ਹੈ ਕਿਉਂਕਿ ਪਿੱਠ ਪਿਛੇ ਕੀਤੀ ਗਈ ਹੈ ਅਤੇ ਬੇਲਾਗ ਢੰਗ ਨੂੰ ਅਪਣਾਇਆ ਗਿਆ ਹੈ। ਪਰ ਇਸ ਦੇ ਨਾਲ ਇਹ ਵੀ ਨਹੀਂ

ਭੁਲਣਾ ਚਾਹੀਦਾ ਕਿ ਸਿੱਖ ਫ਼ੌਜਾਂ ਦੀ ਬੇਮੁਹਾਰਤਾ, ਅਧਿਕ ਤਨਖ਼ਾਹ ਪ੍ਰਾਪਤ ਕਰਨ ਦਾ ਲਾਲਚ ਅਤੇ ਹੋਰ ਅਨੇਕ ਕੋਝੇ ਪੱਖਾਂ ਉਤੇ ਵਿਅੰਗ ਕਸਣੋ ਵੀ ਕਵੀ ਨੇ ਸੰਕੋਚ ਨਹੀਂ ਕੀਤਾ, ਜਿਨ੍ਹਾਂ ਕਰਕੇ ਦੇਸ਼ ਦੀ ਆਜ਼ਾਦੀ ਖੁਸੀ ਸੀ ਅਤੇ ਦੇਸ਼ ਵਿਚ ਗ਼ੈਰ ਕੌਮ ਦਾਖ਼ਲ ਹੋਈ ਸੀ। ਇਨ੍ਹਾਂ ਵਿਅੰਗ ਉਕਤੀਆਂ ਦੀ ਚੋਭ ਬਹੁਤ ਤੀਬਰ ਹੈ, ਜਿਵੇਂ :

*ਘਰੋਂ ਗਏ ਫਿਰੰਗੀ ਦੇ ਮਾਰਨੇ ਨੂੰ,*
*ਬੇੜੇ ਤੋਪਾਂ ਦੇ ਸਭ ਖੁਹਾਇ ਆਏ।...*
*ਸ਼ਾਹ ਮੁਹੰਮਦਾ ਕਹਿੰਦੇ ਨੇ ਲੋਕ ਸਿੰਘ ਜੀ,*
*ਤੁਸੀਂ ਚੰਗੀਆਂ ਪੂਰੀਆਂ ਪਾਇ ਆਏ।79।*

ਅਸਲ ਵਿਚ, ਸ਼ਾਹ ਮੁਹੰਮਦ ਸਾਡੀ ਉਸ ਵੇਲੇ ਦੀ ਪੰਜਾਬੀਅਤ ਦਾ ਸਾਖੀ ਹੈ ਅਤੇ ਆਣ ਵਾਲੀ ਪੰਜਾਬੀਅਤ ਦੇ ਸਰੂਪ ਦਾ ਦ੍ਰਸ਼ਟਾ ਹੈ। ਉਸ ਦੇ ਬੇਲਾਗ ਅਤੇ ਤਟਸਥ ਵਰਣਨ ਨੂੰ ਵੇਖ ਕੇ ਹੀ ਰਾਏ ਬਣਦੀ ਹੈ ਕਿ ਦੇਸ਼ ਭਗਤੀ ਅਥਵਾ ਦੇਸ਼ ਪਿਆਰ ਉਸ ਦੇ ਜੰਗਨਾਮੇ ਦੀ ਮੂਲ ਭਾਵਨਾ ਹੈ।

ਇਸ ਜੰਗਨਾਮੇ ਦੀ ਭਾਸ਼ਾ ਬੜੀ ਸਮ੍ਰਿਧ, ਸ਼ੁੱਧ ਅਤੇ ਸਸ਼ਕਤ ਹੈ। ਇਸ ਕਰਕੇ ਕਵੀ ਦਾ ਭਾਵ-ਪ੍ਰਕਾਸ਼ਨ ਸੁੰਦਰ ਅਤੇ ਪ੍ਰਭਾਵਸ਼ਾਲੀ ਬਣ ਗਿਆ ਹੈ। ਇਸ ਨੇ ਲੋੜ ਅਨੁਸਾਰ ਅਰਬੀ-ਫ਼ਾਰਸੀ ਦੀ ਸ਼ਬਦਾਵਲੀ ਤੋਂ ਇਲਾਵਾ ਅੰਗ੍ਰੇਜ਼ਾਂ ਦੀ ਭਾਸ਼ਾ ਦੇ ਕਈ ਸ਼ਬਦ ਵੀ ਵਰਤ ਲਏ ਹਨ। ਉਸ ਦਾ ਮੁਹਾਵਰਾ ਪੁਖ਼ਤਾ ਹੈ। ਇਸੇ ਲਈ ਉਸ ਦੀਆਂ ਕਈ ਉਕਤੀਆਂ ਸਤਿ-ਕਥਨਾਂ ਦਾ ਰੂਪ ਧਾਰਣ ਕਰ ਗਈਆਂ ਹਨ। ਪਾਤਰ, ਪ੍ਰਸੰਗ ਅਤੇ ਭਾਵ ਅਨੁਕੂਲਤਾ ਕਵੀ ਦੀ ਭਾਸ਼ਾ ਦਾ ਮੀਰੀ ਗੁਣ ਹੈ। ਸ਼ਾਹ ਮੁਹੰਮਦ ਵਿਅੰਗ ਕਸਣ ਵੇਲੇ ਵੀ ਕਮਾਲ ਕਰਦਾ ਹੈ। ਸਿੱਖ ਫ਼ੌਜਾਂ ਦੀ ਲਾਲਚੀ ਮਾਨਸਕਿਤਾ ਨੂੰ ਉਸ ਨੇ ਬੜੀ ਚੋਭ ਨਾਲ ਦਰਸਾਇਆ ਹੈ। ਸਿੱਖ ਸੈਨਿਕਾਂ ਦੀ ਬਹਾਦਰੀ ਨੂੰ ਚਿਤ੍ਰਣ ਵੇਲੇ ਵੀ ਉਸ ਨੇ ਬਹੁਤ ਸੁੰਦਰ ਬਿੰਬ-ਵਿਧਾਨ ਅਤੇ ਉਪਮਾਨ-ਸੰਯੋਜਨ ਕੀਤਾ ਹੈ—(1) *ਕੂੰਜਾਂ ਨਜ਼ਰ ਆਈਆਂ ਬਾਜਾਂ ਭੁਖਿਆਂ ਨੂੰ, ਚੋਟਾਂ ਕੈਸੀਆਂ ਵੇਖ ਚਲਾਂਵਦੇ ਨੀਂ।*(2) *ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ।* ਕਵੀ ਨੇ ਬੈਂਤ ਦੀ ਵਰਤੋਂ ਕਰਕੇ ਵੀਰ-ਰਸ ਵਾਲੀ ਰਚਨਾ ਨੂੰ ਲਲਿਤ ਛੰਦ ਦੁਆਰਾ ਚਿਤਰਿਆ ਹੈ, ਪਰ ਪ੍ਰਭਾਵਸ਼ਾਲਤਾ ਵਿਚ ਕਿਤੇ ਫ਼ਰਕ ਨਹੀਂ ਪੈਣ ਦਿੱਤਾ।.—

**ਜੰਗਨਾਮਾ ਗੁਰੂ ਗੋਬਿੰਦ ਸਿੰਘ ਜੀ :** ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਅਣੀ ਰਾਇ ਦੀ ਰਚਨਾ ਜਿਸ ਵਿਚ ਆਨੰਦਪੁਰ ਦੀ ਆਖਰੀ ਲੜਾਈ ਦਾ ਵਰਣਨ ਹੈ। ਵੇਖੋ 'ਅਣੀ ਰਾਇ, ਕਵੀ'।

**ਜੰਗਨਾਮਾ ਭੰਗਾਣੀ :** ਵੇਖੋ 'ਵਾਰ ਭੰਗਾਣੀ ਗੁਰੂ ਗੋਬਿੰਦ ਸਿੰਘ ਜੀ'।

**ਜੰਗੀਰ ਸਿੰਘ ਜੋਗਾ, ਕਾਮਰੇਡ** (1908-2002 ਈ.) : ਦੇਸ਼ ਦੀ ਆਜ਼ਾਦੀ ਅਤੇ ਕਿਸਾਨਾਂ ਦੀ ਉਨਤੀ ਲਈ ਪ੍ਰਤਿਬਧ ਜੰਗੀਰ ਸਿੰਘ ਦਾ ਜਨਮ 11 ਅਕਤੂਬਰ 1908 ਈ. ਨੂੰ ਸ. ਉਤਮ ਸਿੰਘ ਨੰਬਰਦਾਰ ਦੇ ਘਰ ਮਾਈ ਨਿਹਾਲ ਕੌਰ ਦੀ ਕੁੱਖੋਂ ਪਿੰਡ ਜੋਗਾ, ਜ਼ਿਲ੍ਹਾ ਬਠਿੰਡਾ ਵਿਚ ਹੋਇਆ। ਮੁੱਢਲੀ ਪੜ੍ਹਾਈ ਪਿੰਡ ਵਿਚ ਹੀ ਕੀਤੀ ਅਤੇ ਅਗੋਂ ਬਠਿੰਡੇ ਪੜ੍ਹਨ ਲਗ ਗਿਆ। ਪਰ ਦਸਵੀਂ ਦੇ ਪੜ੍ਹਾਈ ਵਿਚੇ ਛਡ ਕੇ ਆਜ਼ਾਦੀ ਦੇ ਸੰਗ੍ਰਾਮ ਵਿਚ ਕੁਦ ਪਿਆ। ਇਸ ਦੀ ਪ੍ਰੇਰਣਾ ਦੇ ਸਰੋਤ ਸਨ ਗੁਰੂ-ਸਾਹਿਬਾਨ ਦੇ ਜੀਵਨ-ਆਦਰਸ਼ ਅਤੇ ਜੋਗਾ ਪਿੰਡ ਦੇ ਕੂਕਿਆਂ ਦੀਆਂ ਕੁਰਬਾਨੀਆਂ। ਸੰਨ 1923 ਈ. ਵਿਚ ਗਾਂਧੀ ਜੀ ਵਲੋਂ ਸ਼ਰਾਬ ਅਤੇ ਵਿਦੇਸ਼ੀ ਸਾਮਾਨ ਦੇ ਵਿਰੋਧ ਵਿਚ ਚਲਾਈ ਮੁਹਿੰਮ ਵਿਚ ਇਸ ਨੇ ਹਿੱਸਾ ਲਿਆ ਅਤੇ ਛੋਟੀ ਉਮਰ ਵਿਚ ਹੀ ਤਿੰਨ ਮਹੀਨਿਆਂ ਦੀ ਸਜ਼ਾ ਭੁਗਤਣ ਲਈ ਕੈਂਬਲਪੁਰ ਜੇਲ੍ਹ ਵਿਚ ਬੰਦ ਹੋਣਾ ਪਿਆ। ਗੁਰਦੁਆਰਾ ਸੁਧਾਰ ਅੰਦੋਲਨ ਦੇ ਆਸ਼ੇ ਅਧੀਨ ਚਲਾਏ ਜਾ ਰਹੇ ਭਾਈ ਫੇਰੂ ਦੇ ਮੋਰਚੇ ਵਿਚ ਸ਼ਾਮਲ ਹੋਇਆ ਅਤੇ ਛੇ ਮਹੀਨਿਆਂ ਦੀ ਕੈਦ ਕਟੀ। ਸਾਈਮਨ ਕਮਿਸ਼ਨ ਦਾ ਵਿਰੋਧ ਕਰਨ ਕਰਕੇ ਇਸ ਨੂੰ ਇਕ ਸਾਲ ਜੇਲ੍ਹ ਜਾਣਾ ਪਿਆ।

ਸੰਨ 1929 ਈ. ਵਿਚ ਹੋਏ ਕਾਂਗ੍ਰਸ ਦੇ ਇਜਲਾਸ ਵਿਚ ਰਿਆਸਤੀ ਕਾਂਗ੍ਰਸੀ ਆਗੂਆਂ ਨੇ ਮਿਲ ਕੇ ਰਿਆਸਤੀ ਪ੍ਰਜਾ-ਮੰਡਲ ਬਣਾਉਣ ਦੀ ਜੁਗਤ ਸੋਚੀ। ਉਥੋਂ ਆ ਕੇ ਇਸ ਨੇ ਪਟਿਆਲਾ ਰਿਆਸਤ ਦੇ ਪ੍ਰਜਾ-ਮੰਡਲ ਦੀ ਨੀਂਹ ਰਖੀ। ਉਸ ਦਾ ਪ੍ਰਧਾਨ ਸ. ਸੇਵਾ ਸਿੰਘ ਠੀਕਰੀਵਾਲੇ ਨੂੰ ਬਣਾਇਆ ਗਿਆ। ਜੰਗੀਰ ਸਿੰਘ ਜੋਗਾ ਇਸ ਪ੍ਰਜਾ-ਮੰਡਲ ਦੇ ਮੁੱਖ ਆਗੂਆਂ ਵਿਚ ਸ਼ਾਮਲ ਸੀ। ਇਹ ਲਾਹੌਰ ਦੇ ਕਾਂਗ੍ਰਸ ਸੈਸ਼ਨ ਵਿਚ ਇਕ ਵੱਡੇ ਜੱਥੇ ਨਾਲ ਸ਼ਾਮਲ ਹੋਇਆ। ਪਰ

ਪਿਸ਼ਾਵਰ ਨੂੰ ਜਾਂਦਿਆਂ ਜੇਹਲਮ ਸਟੇਸ਼ਨ ਤੋਂ ਇਸ ਨੂੰ ਆਪਣੇ ਜੱਥੇ ਸਮੇਤ ਪਕੜ ਲਿਆ ਗਿਆ ਅਤੇ ਇਕ ਸਾਲ ਕੈਦ ਦੀ ਸਜ਼ਾ ਕਟਣੀ ਪਈ।

ਕਾਮਰੇਡ ਜੋਗਾ ਨੇ ਲਾਹੌਰ ਤੋਂ 'ਰਿਆਸਤੀ ਦੁਨੀਆ' ਨਾਂ ਦੀ ਸਪਤਾਹਿਕ ਪਤ੍ਰਿਕਾ ਕਢਣੀ ਸ਼ੁਰੂ ਕੀਤੀ। ਪਰ ਸ਼ੇਖ ਅਬਦੁੱਲਾ ਵਲੋਂ ਕਸ਼ਮੀਰ ਰਿਆਸਤ ਵਿਰੁੱਧ ਚਲਾਏ ਜਾ ਰਹੇ ਅੰਦੋਲਨ ਦੇ ਹੱਕ ਵਿਚ ਲਿਖਣ ਕਾਰਣ ਤਿੰਨ ਮਹੀਨੇ ਕੈਦ ਦੀ ਸਜ਼ਾ ਭੁਗਤਣੀ ਪਈ ਅਤੇ ਪਤ੍ਰਿਕਾ ਵੀ ਜ਼ਬਤ ਹੋ ਗਈ। ਫਿਰ ਸੰਨ 1935 ਈ. ਵਿਚ 'ਦੇਸ਼ ਦਰਦੀ' ਹਫ਼ਤਾਵਾਰ ਪਤ੍ਰਿਕਾ ਜਾਰੀ ਕੀਤੀ। ਉਸ ਵਿਚ ਕਾਲੇ ਪਾਣੀ ਦੇ ਇਕ ਕੈਦੀ ਦੇ ਚਲਾਣੇ ਸੰਬੰਧੀ ਲਿਖੇ ਲੇਖ ਕਰਕੇ ਛੇ ਮਹੀਨਿਆਂ ਦੀ ਸਜ਼ਾ ਕਟਣੀ ਪਈ ਅਤੇ ਪਤ੍ਰਿਕਾ ਵੀ ਜ਼ਬਤ ਕਰ ਲਈ ਗਈ। ਸੰਨ 1937 ਈ. ਵਿਚ ਕਿਰਤੀ ਪ੍ਰੈਸ ਅੰਮ੍ਰਿਤਸਰ ਤੋਂ ਰਿਆਸਤ ਪਟਿਆਲਾ ਦੇ ਪ੍ਰਜਾ ਮੰਡਲ ਦਾ ਪ੍ਰੋਗਰਾਮ ਛਪਵਾਇਆ। ਸਰਕਾਰ ਨੇ ਪ੍ਰਕਾਸ਼ਕ ਵਿਰੁੱਧ ਕਾਰਵਾਈ ਕਰਕੇ ਪ੍ਰੈਸ ਦੀ ਜ਼ਮਾਨਤ ਜ਼ਬਤ ਕਰ ਲਈ। ਫਿਰ ਪ੍ਰੈਸ ਨੂੰ ਮੇਰਠ ਲੈ ਜਾਇਆ ਗਿਆ।

ਸੰਨ 1928 ਤੋਂ 1939 ਈ. ਤਕ ਇਹ ਪਟਿਆਲਾ ਰਿਆਸਤ ਪ੍ਰਜਾ ਮੰਡਲ ਦਾ ਜਨਰਲ ਸਕਤਰ ਰਿਹਾ। ਸੰਨ 1939 ਈ. ਵਿਚ ਇਸ ਨੂੰ ਪ੍ਰਜਾ ਮੰਡਲ ਦਾ ਪ੍ਰਧਾਨ ਬਣਾਇਆ ਗਿਆ। ਫਿਰ ਇਕ ਗਰਮਜੋਸ਼ੀ ਵਾਲੀ ਤਕਰੀਰ ਕਾਰਣ ਡੇਢ ਸਾਲ ਲਈ ਕੈਦ ਕਰ ਦਿੱਤਾ ਗਿਆ ਅਤੇ ਦੂਜੀ ਵੱਡੀ ਜੰਗ ਦੌਰਾਨ ਲਾਹੌਰ ਅਤੇ ਮੀਆਂਵਾਲੀ ਜੇਲ੍ਹ ਵਿਚ ਬੰਦ ਰਖਿਆ ਗਿਆ। ਆਜ਼ਾਦੀ ਮਿਲਣ ਤੋਂ ਬਾਦ ਕੁਝ ਮਹੀਨੇ ਇਹ ਕੈਦ ਵਿਚ ਹੀ ਰਿਹਾ, ਪਰ ਫਿਰ ਛਡ ਦਿੱਤਾ ਗਿਆ। ਉਨ੍ਹਾਂ ਦਿਨਾਂ ਵਿਚ ਰਿਆਸਤੀ ਪ੍ਰਜਾ-ਮੰਡਲ ਕਾਫ਼ੀ ਮਜ਼ਬੂਤ ਹੋ ਗਿਆ। ਇਸ ਨੇ ਆਪਣੇ ਕਈ ਸਾਥੀਆਂ ਸਮੇਤ ਕਾਂਗ੍ਰਸ ਪਾਰਟੀ ਤੋਂ ਅਸਤੀਫ਼ਾ ਦੇ ਕੇ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ। ਤੇਜਾ ਸਿੰਘ ਸੁਤੰਤਰ ਦੇ ਪ੍ਰਭਾਵ ਕਾਰਣ ਇਹ ਲਾਲ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ ਅਤੇ ਪੈਪਸੂ ਮੁਜ਼ਾਰਾ ਲਹਿਰ ਨੂੰ ਪੱਕੇ ਪੈਰਾਂ ਉਤੇ ਖੜਾ ਕੀਤਾ।

ਸੰਨ 1954 ਈ. ਦੀਆਂ ਜ਼ਿੰਮਨੀ ਚੋਣਾਂ ਵੇਲੇ ਇਹ ਭਾਵੇਂ ਜੇਲ੍ਹ ਵਿਚ ਹੀ ਸੀ, ਪਰ ਲੋਕਾਂ ਨੇ ਵੋਟਾਂ ਪਾ ਕੇ ਇਸ ਨੂੰ ਜਿਤਾ ਦਿੱਤਾ। ਇਸ ਤੋਂ ਬਾਦ ਸੰਨ 1962, 1967 ਅਤੇ 1972 ਈ. ਵਿਚ ਇਸ ਨੇ ਭਾਰਤੀ ਕਮਿਊਨਿਸਟ ਪਾਰਟੀ ਵਲੋਂ ਚੋਣਾਂ ਲੜ ਕੇ ਜਿਤਾਂ ਪ੍ਰਾਪਤ ਕੀਤੀਆਂ। ਇਹ ਪੰਜਾਬ ਕਿਸਾਨ ਸਭਾ ਦਾ ਬੜੇ ਲੰਮੇ ਸਮੇਂ ਤਕ ਪ੍ਰਧਾਨ ਰਿਹਾ। ਲੋਕ-ਸੰਘਰਸ਼ਾਂ ਦੀ ਰੂਹ ਕਾਮਰੇਡ ਜੰਗੀਰ ਸਿੰਘ ਜੋਗਾ ਨੇ ਜਨ-ਹਿਤ ਲਈ ਜਵਾਨੀ ਦੀ ਉਮਰ ਜੇਲ੍ਹਾਂ ਵਿਚ ਹੀ ਕਟ ਦਿੱਤੀ। ਇਸ ਨੇ ਪਿੰਡਾਂ ਵਿਚ ਵਿਦਿਆ ਪ੍ਰਸਾਰ ਲਈ ਵੀ ਕੋਸ਼ਿਸ਼ ਕੀਤੀ। 24 ਅਗਸਤ 2002 ਈ. ਨੂੰ ਇਸ ਕ੍ਰਾਂਤੀਕਾਰੀ ਸੂਰਮੇ ਦਾ ਦੇਹਾਂਤ ਹੋ ਗਿਆ।

**ਜੰਡ ਸਾਹਿਬ, ਗੁਰਦੁਆਰੇ**: ਇਸ ਨਾਂ ਵਾਲੇ ਗੁਰਦੁਆਰਿਆਂ ਤੋਂ ਭਾਵ ਹੈ, ਉਹ ਗੁਰਦੁਆਰੇ ਜੋ ਉਨ੍ਹਾਂ ਜੰਡ ਬ੍ਰਿਛਾਂ ਦੇ ਸਮੀਪ ਉਸਾਰੇ ਗਏ, ਜਿਨ੍ਹਾਂ ਹੇਠਾਂ ਕਿਸੇ ਗੁਰੂ ਸਾਹਿਬ ਨੇ ਆਰਾਮ ਕੀਤਾ ਸੀ ਜਾਂ ਆਪਣਾ ਘੋੜਾ ਬੰਨ੍ਹਿਆ ਸੀ। ਇਸ ਨਾਂ ਦੇ ਕਈ ਗੁਰੂ-ਧਾਮ ਪ੍ਰਸਿੱਧ ਹਨ, ਜਿਨ੍ਹਾਂ ਵਿਚੋਂ ਕੁਝ ਦਾ ਵਿਉਰਾ ਇਸ ਪ੍ਰਕਾਰ ਹੈ :

(1) ਗੁਰਦੁਆਰਾ ਜੰਡ ਸਾਹਿਬ ਜੋ ਬਠਿੰਡਾ ਜ਼ਿਲ੍ਹੇ ਦੇ ਗੁੰਮਟੀ ਕਲਾਂ ਪਿੰਡ ਤੋਂ 3 ਕਿ.ਮੀ. ਉਤਰ-ਪੱਛਮ ਦਿਸ਼ਾ ਵਿਚ ਸਥਿਤ ਹੈ। ਸਿੱਖ ਇਤਿਹਾਸ ਅਨੁਸਾਰ ਇਥੇ ਤੁਕਲਾਣੀ ਪਿੰਡ ਦੇ ਨਿਵਾਸੀ ਭਾਈ ਰੂਪਾ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਜੰਡ ਦੇ ਬ੍ਰਿਛ ਨਾਲ ਲਟਕੀ ਮਸ਼ਕ ਤੋਂ ਠੰਡਾ ਜਲ ਪਿਲਾਇਆ ਸੀ ਅਤੇ ਗੁਰੂ ਜੀ ਤੋਂ ਅਸੀਸ ਲਈ ਸੀ। ਭਾਈ ਰੂਪਾ ਦੁਆਰਾ ਵਸਾਇਆ ਪਿੰਡ 'ਭਾਈ ਰੂਪਾ' ਇਸ ਗੁਰੂ-ਧਾਮ ਤੋਂ 8 ਕਿ.ਮੀ. ਪੱਛਮ ਵਲ ਹੈ। ਇਸ ਗੁਰਦੁਆਰੇ ਦੀ ਉਸਾਰੀ ਨਾਭਾਪਤਿ ਮਹਾਰਾਜਾ ਹੀਰਾ ਸਿੰਘ ਨੇ ਕਰਵਾਈ ਸੀ। ਇਸ ਦੀ ਵਿਵਸਥਾ ਨਿਹੰਗ ਸਿੰਘ ਕਰਦੇ ਹਨ। ਇਥੇ ਹਰ ਵਿਸਾਖੀ, ਜੇਠ ਦੀ ਸੰਗ੍ਰਾਂਦ ਅਤੇ ਲੋਹੜੀ ਉਤੇ ਵੱਡੇ ਦੀਵਾਨ ਸਜਦੇ ਹਨ।

(2) ਗੁਰਦੁਆਰਾ ਜੰਡ ਸਾਹਿਬ ਜੋ ਰੋਪੜ ਜ਼ਿਲ੍ਹੇ ਦੇ ਚਮਕੌਰ ਸਾਹਿਬ ਨਗਰ ਤੋਂ 5 ਕਿ.ਮੀ. ਪੱਛਮ ਵਲ ਸਥਿਤ ਹੈ। ਚਮਕੌਰ ਦੀ ਗੜ੍ਹੀ ਤੋਂ ਨਿਕਲ ਕੇ ਦਸਮ ਗੁਰੂ ਜੀ ਨੇ ਇਸ ਸਥਾਨ ਉਤੇ ਇਕ ਜੰਡ ਬ੍ਰਿਛ ਹੇਠਾਂ ਕੁਝ ਦੇਰ ਲਈ ਆਰਾਮ ਕੀਤਾ ਸੀ। ਪਹਿਲਾਂ ਇਥੇ ਇਕ ਸਾਧਾਰਣ ਜਿਹਾ ਗੁਰੂ-ਧਾਮ ਬਣਾਇਆ ਗਿਆ ਸੀ, ਪਰ ਸਮੇਂ ਸਮੇਂ ਇਮਾਰਤ ਵਿਚ ਕੁਝ ਨ ਕੁਝ ਵਾਧਾ

ਕੀਤਾ ਜਾਂਦਾ ਰਿਹਾ। ਇਸ ਗੁਰਦੁਆਰੇ ਦੇ ਨੇੜੇ ਵਸੇ ਪਿੰਡ ਦਾ ਨਾਂ ਵੀ ਜੰਡ ਸਾਹਿਬ ਪ੍ਰਚਲਿਤ ਹੋ ਗਿਆ ਹੈ। ਇਸ ਦੀ ਵਿਵਸਥਾ ਸਥਾਨਕ ਗ੍ਰੰਥੀ ਕਰਦਾ ਹੈ।

(3) ਗੁਰਦੁਆਰਾ ਜੰਡ ਸਾਹਿਬ ਜੋ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਲਹਿਲੀ ਕਲਾਂ ਤੋਂ ਪੂਰਬ ਵਲ ਸਥਿਤ ਹੈ। ਇਥੇ ਇਕ ਜੰਡ ਦੇ ਬ੍ਰਿਛ ਨਾਲ ਸੱਤਵੇਂ ਗੁਰੂ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ। ਗੁਰੂ-ਧਾਮ ਦੀ ਇਮਾਰਤ ਵਿਚ ਸਮੇਂ ਸਮੇਂ ਵਾਧਾ ਹੁੰਦਾ ਰਿਹਾ ਹੈ।

(4) ਗੁਰਦੁਆਰਾ ਜੰਡ ਸਾਹਿਬ ਜੋ ਫ਼ਰੀਦਕੋਟ ਜ਼ਿਲ੍ਹੇ ਦੇ ਗਿਦੜਬਾਹਾ ਨਗਰ ਤੋਂ 9 ਕਿ.ਮੀ. ਪੱਛਮ ਵਲ ਥੇਹੜੀ ਪਿੰਡ ਦੇ ਬਾਹਰ ਹੈ। ਮੁਕਤਸਰ ਤੋਂ ਤਲਵੰਡੀ ਸਾਬੋ ਨੂੰ ਜਾਂਦੇ ਹੋਇਆਂ ਦਸਮ ਗੁਰੂ ਜੀ ਇਥੇ ਰੁਕੇ ਸਨ ਅਤੇ ਤਿੰਨ ਜੰਡ ਬ੍ਰਿਛਾਂ ਨਾਲ ਆਪਣੇ ਸ਼ਸਤ੍ਰ ਲਟਕਾਏ ਸਨ। ਇਥੇ ਹੀ ਗੁਰੂ ਜੀ ਨੇ ਇਕ ਯੋਗੀ ਨੂੰ ਉਪਦੇਸ਼ ਦੇ ਕੇ ਉਸ ਦਾ ਮਨ ਸ਼ਾਂਤ ਕੀਤਾ ਸੀ। ਇਸ ਨੂੰ 'ਗੁਰਦੁਆਰਾ ਥੇਹੜੀ ਸਾਹਿਬ' ਵੀ ਕਿਹਾ ਜਾਂਦਾ ਹੈ। ਇਸ ਗੁਰੂ-ਧਾਮ ਦੀ ਵਰਤਮਾਨ ਇਮਾਰਤ ਸੰਨ 1913 ਈ. ਵਿਚ ਉਸਾਰੀ ਗਈ ਸੀ। ਇਹ ਗੁਰਦੁਆਰਾ ਸ਼੍ਰੋਮਣੀ ਕਮੇਟੀ ਨਾਲ ਸੰਬੰਧਿਤ ਹੈ।

(5) ਗੁਰਦੁਆਰਾ ਜੰਡ ਸਾਹਿਬ ਜੋ ਫ਼ਰੀਦਕੋਟ ਜ਼ਿਲ੍ਹੇ ਵਿਚ ਫ਼ਰੀਦਕੋਟ ਨਗਰ ਤੋਂ 25 ਕਿ.ਮੀ. ਪੱਛਮ ਵਿਚ ਵਸੇ ਪਿੰਡ ਵੀਰੇਵਾਲਾ ਕਲਾਂ ਦੇ ਪਰਿਸਰ ਵਿਚ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਪ੍ਰਦੇਸ਼ ਵਿਚ ਘੁੰਮਦਿਆਂ ਇਥੇ ਇਕ ਜੰਡ ਦੇ ਹੇਠਾਂ ਕੁਝ ਦੇਰ ਲਈ ਸੁਸਤਾਏ ਸਨ। ਇਸ ਸਥਾਨ ਉਤੇ ਸੰਨ 1970 ਈ. ਵਿਚ ਸੁੰਦਰ ਇਮਾਰਤ ਬਣਾਈ ਜਾ ਚੁਕੀ ਹੈ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

ਉਪਰੋਕਤ ਤੋਂ ਇਲਾਵਾ ਵੀ 'ਜੰਡ' ਬ੍ਰਿਛ ਨਾਲ ਸੰਬੰਧਿਤ ਕੁਝ ਗੁਰੂ-ਧਾਮ ਹਨ, ਜਿਨ੍ਹਾਂ ਦਾ ਵਿਵਰਣ ਉਨ੍ਹਾਂ ਦੇ ਪਿੰਡਾਂ ਦੇ ਇੰਦਰਾਜਾਂ ਵਿਚ ਦਿੱਤਾ ਹੈ।

**ਜੰਡਾਲੀ** (ਪਿੰਡ) : ਲੁਧਿਆਣਾ ਜ਼ਿਲ੍ਹਾ ਦੇ ਧਮੋਟ ਕਸਬੇ ਤੋਂ 3 ਕਿ.ਮੀ. ਦੱਖਣ ਦਿਸ਼ਾ ਵਲ ਵਸਿਆ ਇਕ ਪੁਰਾਤਨ ਪਿੰਡ, ਜਿਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਬਿਰਾਜੇ ਸਨ। ਬਾਦ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਸਮਾਰਕ ਬਣਾਇਆ ਗਿਆ, ਉਹ 'ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾਤਿਸ਼ਾਹੀ ਛੇਵੀਂ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਦੀ ਵਰਤਮਾਨ ਇਮਾਰਤ ਸੰਨ 1967 ਈ. ਵਿਚ ਉਸਾਰੀ ਗਈ ਸੀ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਜੰਡੂ ਸਿੰਘਾ** (ਪਿੰਡ) : ਪੰਜਾਬ ਦੇ ਜਲੰਧਰ ਜ਼ਿਲ੍ਹੇ ਵਿਚ ਜਲੰਧਰ ਨਗਰ ਤੋਂ ਹੁਸ਼ਿਆਰਪੁਰ ਨੂੰ ਜਾਣ ਵਾਲੀ ਸੜਕ ਉਤੇ 9 ਕਿ.ਮੀ. ਦੀ ਵਿਥ 'ਤੇ ਸਥਿਤ ਇਕ ਪਿੰਡ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਇਕ ਵਾਰ ਠਹਿਰੇ ਸਨ। ਕਹਿੰਦੇ ਹਨ ਕਿ ਗੁਰੂ ਜੀ ਨੇ ਇਥੇ ਬੈਠ ਕੇ ਭਿੰਨ ਭਿੰਨ ਦਿਸ਼ਾਵਾਂ ਵਲ ਪੰਜ ਤੀਰ ਛਡੇ ਸਨ। ਇਸ ਲਈ ਇਸ ਗੁਰੂ-ਧਾਮ ਦਾ ਨਾਂ ਪਹਿਲਾਂ 'ਗੁਰਦੁਆਰਾ ਪੰਜ ਤੀਰ' ਪ੍ਰਚਲਿਤ ਹੋਇਆ, ਜੋ ਕਾਲਾਂਤਰ ਵਿਚ 'ਗੁਰਦੁਆਰਾ ਪੰਜ ਤੀਰਥ' ਕਿਹਾ ਜਾਣ ਲਗਿਆ। ਇਸ ਦੀ ਵਰਤਮਾਨ ਇਮਾਰਤ ਸੰਨ 1968 ਈ. ਵਿਚ ਉਸਾਰੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਸ ਧਰਮ-ਧਾਮ ਵਿਚ ਇਕ ਸਰੋਵਰ ਵੀ ਬਣਿਆ ਹੋਇਆ ਹੈ।

**ਜੰਬਰ ਕਲਾਂ** (ਪਿੰਡ) : ਪੱਛਮੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ ਜੋ ਛਾਂਗਾ-ਮਾਂਗਾ ਰੇਲਵੇ ਸਟੇਸ਼ਨ ਤੋਂ 8 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਪ੍ਰੇਮਾ ਨਾਂ ਦੇ ਇਕ ਸਿੱਖ ਦੇ ਸਿਦਕ ਨੂੰ ਵੇਖ ਕੇ ਗੁਰੂ ਅਰਜਨ ਦੇਵ ਜੀ ਇਸ ਪਿੰਡ ਵਿਚ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਜਿਸ ਗੁਰੂ-ਧਾਮ ਦਾ ਨਿਰਮਾਣ ਕੀਤਾ ਗਿਆ ਸੀ, ਉਹ 'ਗੁਰਦੁਆਰਾ ਦੂਖ ਨਿਵਾਰਨ' ਨਾਂ ਨਾਲ ਪ੍ਰਸਿੱਧ ਹੋਇਆ। ਮਹਾਨ ਕੋਸ਼ਕਾਰ ਭਾਈ ਕਾਨ੍ਹ ਸਿੰਘ ਅਨੁਸਾਰ ਪਹਿਲਾਂ ਇਥੇ ਦੋ ਥੰਭ ਹੋਇਆ ਕਰਦੇ ਸਨ ਜਿਨ੍ਹਾਂ ਦੇ ਸਪਰਸ਼ ਨਾਲ ਰੋਗੀਆਂ ਦੇ ਰੋਗ ਦੂਰ ਹੋ ਜਾਂਦੇ ਸਨ। ਇਸੇ ਕਾਰਣ ਇਸ ਸਮਾਰਕ ਦਾ ਨਾਂ 'ਦੂਖ ਨਿਵਾਰਨ' ਪ੍ਰਚਲਿਤ ਹੋਇਆ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਸੀ, ਪਰ ਆਜ਼ਾਦੀ ਤੋਂ ਬਾਦ ਇਹ ਪਾਕਿਸਤਾਨ ਵਿਚ ਰਹਿ ਗਿਆ ਹੈ।

**ਜੰਮੂ ਰਿਆਸਤ:** ਇਕ ਪਹਾੜੀ ਰਿਆਸਤ ਜੋ ਅਜ ਕਲ 'ਜੰਮੂ ਅਤੇ ਕਸ਼ਮੀਰ' ਨਾਂ ਦੇ ਪ੍ਰਾਂਤ ਦਾ ਇਕ ਪ੍ਰਮੁਖ ਭਾਗ ਹੈ। ਇਸ ਵਿਚ ਜੰਮੂ, ਕਠੂਆ, ਊਧਮਪੁਰ, ਦੋਦਾ, ਪੁੰਛ ਆਦਿ ਜ਼ਿਲ੍ਹੇ ਸ਼ਾਮਲ ਹਨ। ਦੇਸ਼ ਦੀ ਵੰਡ ਤਕ ਇਸ ਉਤੇ ਡੋਗਰੇ ਰਾਜਪੂਤਾਂ ਦਾ ਰਾਜ ਕਿਹਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਜਿਤ ਕੇ ਆਪਣੇ ਰਾਜ ਦੇ ਕਸ਼ਮੀਰ ਸੂਬੇ ਦਾ ਅੰਗ ਬਣਾਇਆ। ਇਥੋਂ ਦਾ ਡੋਗਰਾ ਰਾਜਪੂਤ ਧਿਆਨ ਸਿੰਘ, ਮਹਾਰਾਜਾ ਰਣਜੀਤ ਸਿੰਘ ਦਾ ਪ੍ਰਧਾਨ ਮੰਤਰੀ ਰਿਹਾ ਹੈ। ਉਸ ਦੇ ਦੋ ਹੋਰ ਭਰਾ, ਗੁਲਾਬ ਸਿੰਘ ਅਤੇ ਸਚੇਤ ਸਿੰਘ, ਵੀ ਲਾਹੌਰ ਦਰਬਾਰ ਵਿਚ ਉੱਚੇ ਔਹਦਿਆਂ ਉਤੇ ਲਗੇ ਹੋਏ ਸਨ। ਪੰਜਾਬ ਉਤੇ ਕਬਜ਼ਾ ਕਰਨ ਉਪਰੰਤ ਅੰਗ੍ਰੇਜ਼ਾਂ ਨੇ ਕਸ਼ਮੀਰ ਦਾ ਸੂਬਾ ਰਾਜਾ ਗੁਲਾਬ ਸਿੰਘ ਨੂੰ ਜੰਮੂ ਸਮੇਤ 75 ਲੱਖ ਰੁਪਏ ਵਿਚ ਵੇਚ ਦਿੱਤਾ। ਉਸੇ ਦੀ ਸੰਤਾਨ ਇਸ ਉਤੇ ਕਾਬਜ਼ ਰਹੀ। ਖ਼ਾਲਸਾ ਰਾਜ ਦੀ ਤਬਾਹੀ ਵਿਚ ਇਨ੍ਹਾਂ ਤਿੰਨਾਂ ਭਰਾਵਾਂ ਨੇ ਬੜੀ ਨਕਾਰਾਤਮਕ ਭੂਮਿਕਾ ਨਿਭਾਈ।

ਸੰਨ 1947 ਈ. ਵਿਚ ਜਦੋਂ ਦੇਸ਼ ਦੀ ਵੰਡ ਹੋਈ ਤਾਂ ਉਦੋਂ ਦੇ ਮਹਾਰਾਜਾ ਹਰੀ ਸਿੰਘ ਨੇ ਕਸ਼ਮੀਰ ਨੂੰ ਸੁਤੰਤਰ ਰਖਣ ਦਾ ਯਤਨ ਕੀਤਾ, ਪਰ ਕਬਾਇਲੀਆਂ ਵਲੋਂ ਹਮਲਾ ਕੀਤੇ ਜਾਣ ਕਾਰਣ ਮਹਾਰਾਜਾ ਹਰੀ ਸਿੰਘ ਨੇ ਭਾਰਤ ਨਾਲ ਰਲਣ ਦਾ ਫ਼ੈਸਲਾ ਕੀਤਾ। ਸੰਨ 1952 ਈ. ਵਿਚ ਕਸ਼ਮੀਰ ਵਿਚ ਰਾਜ-ਸੱਤਾ ਖ਼ਤਮ ਕਰ ਦਿੱਤੀ ਗਈ ਅਤੇ ਸੰਨ 1957 ਈ. ਵਿਚ ਇਸ ਨੂੰ ਭਾਰਤੀ ਸੰਵਿਧਾਨ ਅਧੀਨ ਲਿਆ ਕੇ ਇਸ ਰਾਜ ਦਾ ਨਾਂ 'ਜੰਮੂ ਅਤੇ ਕਸ਼ਮੀਰ' ਰਖਿਆ ਗਿਆ ਅਤੇ ਇਸ ਨੂੰ ਹੋਰਨਾਂ ਪ੍ਰਾਂਤਾਂ ਨਾਲੋਂ ਕੁਝ ਵਖਰਾ ਦਰਜਾ ਵੀ ਦਿੱਤਾ ਗਿਆ।

ਜੰਮੂ ਖੇਤਰ ਦਾ ਮੁੱਖ ਨਗਰ ਜੰਮੂ ਹੈ ਜੋ ਤਵੀ ਨਦੀ ਦੇ ਸੱਜੇ ਕੰਢੇ ਉਤੇ ਵਸਿਆ ਹੈ। ਪਹਿਲਾਂ ਇਹ ਨਦੀ ਦੇ ਕੇਵਲ ਸੱਜੇ ਕੰਢੇ ਉਤੇ ਵਸਿਆ ਸੀ ਪਰ ਬਾਦ ਵਿਚ ਦੋਹਾਂ ਪਾਸੇ ਇਹ ਨਗਰ ਪਸਰ ਗਿਆ ਹੈ। ਰਵਾਇਤ ਅਨੁਸਾਰ ਇਹ ਨਗਰ ਰਾਜਾ ਜਾਂਮੂ ਲੋਚਨ ਨੇ ਵਸਾਇਆ ਸੀ ਜੋ ਰਘੂ ਕੁਲ ਦਾ ਸੂਰਜਵੰਸ਼ੀ ਰਾਜਾ ਸੀ। ਤਵੀ ਨਦੀ ਦੇ ਸੱਜੇ ਕੰਢੇ ਤੇ ਵਸਣ ਵਾਲੇ ਰਾਜਪੂਤ 'ਜਮਵਾਲ' ਅਖਵਾਉਂਦੇ ਸਨ ਅਤੇ ਖੱਬੇ ਕੰਢੇ ਵਾਲੇ 'ਬਾਹਵਾਲ'।

'ਰਾਜਤਰੰਗਣੀ' ਅਨੁਸਾਰ ਦਸਵੀਂ-ਯਾਰ੍ਹਵੀਂ ਸਦੀਆਂ ਤੋਂ ਜੰਮੂ ਨਗਰ ਰਿਆਸਤ ਦਾ ਸਦਰ-ਮੁਕਾਮ ਚਲਿਆ ਆ ਰਿਹਾ ਹੈ। ਦਰਵਾਜ਼ਿਆਂ ਦੇ ਖੰਡਰਾਂ ਤੋਂ ਪਤਾ ਚਲਦਾ ਹੈ ਕਿ ਕਦੇ ਇਸ ਨਗਰ ਦੇ ਇਰਦ-ਗਿਰਦ ਪ੍ਰਕੋਟਾ ਬਣਿਆ ਹੋਇਆ ਸੀ। ਹੁਣ ਇਹ ਜੰਮੂ ਅਤੇ ਕਸ਼ਮੀਰ ਪ੍ਰਾਂਤ ਦੀ ਸਰਦੀਆਂ ਦੀ ਰਾਜਧਾਨੀ ਵੀ ਹੈ। ਨਗਰ ਵਿਚ ਥਾਂ ਥਾਂ ਖਿਲਰੇ ਪਏ ਖੰਡਰ ਇਸ ਗੱਲ ਦੀ ਗਵਾਹੀ ਦਿੰਦੇ ਹਨ ਕਿ ਇਹ ਨਗਰ ਬਹੁਤ ਪੁਰਾਤਨ ਹੈ। ਤਵੀ ਨਦੀ ਦੇ ਖੱਬੇ ਕੰਢੇ 'ਤੇ ਪੁਰਾਣਾ ਕਿਲ੍ਹਾ ਹੈ ਜੋ ਨਦੀ ਦੇ ਜਲ ਤੋਂ ਲਗਭਗ 15 ਫੁਟ ਉੱਚਾ ਬਣਿਆ ਹੋਇਆ ਹੈ।

ਭਾਈ ਸੰਤੋਖ ਸਿੰਘ ਨੇ 'ਗੁਰੂ ਨਾਨਕ ਪ੍ਰਕਾਸ਼' ਵਿਚ ਲਿਖਿਆ ਹੈ ਕਿ ਇਥੇ ਗੁਰੂ ਨਾਨਕ ਦੇਵ ਜੀ ਪਧਾਰੇ ਸਨ, ਪਰ ਇਸ ਨਗਰ ਵਿਚ ਗੁਰੂ ਜੀ ਦੀ ਆਮਦ ਸੰਬੰਧੀ ਹੁਣ ਕੋਈ ਸਮਾਰਕ ਮੌਜੂਦ ਨਹੀਂ ਹੈ। ਜੰਮੂ ਨਗਰ ਵਿਚ ਪ੍ਰਸਿੱਧ ਸੇਵਾਪੰਥੀ ਸਾਧਕ ਭਾਈ ਅੱਡਣਸ਼ਾਹ ਨੇ ਆਪਣਾ ਡੇਰਾ ਸਥਾਪਿਤ ਕੀਤਾ ਸੀ ਜਿਸ ਵਿਚ ਅਨੇਕ ਧਰਮ-ਸਾਧਕ ਹਰਿ-ਭਗਤੀ ਵਿਚ ਲੀਨ ਰਹਿੰਦੇ ਸਨ ਅਤੇ ਧਰਮ ਗ੍ਰੰਥਾਂ ਦੀ ਵਿਆਖਿਆ ਹੁੰਦੀ ਸੀ। ਇਸ ਨਗਰ ਵਿਚ ਹੀ ਭਾਈ ਅੱਡਣਸ਼ਾਹ ਦਾ ਸੰਨ 1757 ਈ. ਵਿਚ ਦੇਹਾਂਤ ਹੋਇਆ।

## ਝ

**ਝਟਕਾ** : ਇਸ ਤੋਂ ਭਾਵ ਹੈ ਕਿਸੇ ਖਾਏ ਜਾਣ ਯੋਗ ਪਸ਼ੂ ਜਾਂ ਪੰਛੀ ਦਾ ਝਟਪਟ ਸਿਰ ਗਰਦਨ ਨਾਲੋਂ ਜੁਦਾ ਕਰਨਾ। ਮੂਲ ਰੂਪ ਵਿਚ ਤਲਵਾਰ ਦੇ ਇਕੋ ਵਾਰ ਨਾਲ ਪਸ਼ੂ ਦਾ ਸਿਰ ਕਟਿਆ ਜਾਂਦਾ ਸੀ, ਪਰ ਬਾਦ ਵਿਚ ਬੰਦੂਕ ਜਾਂ ਕਿਸੇ ਹੋਰ ਸ਼ਸਤ੍ਰ ਨਾਲ ਪਸ਼ੂ ਨੂੰ ਮਾਰਨਾ ਵੀ ਝਟਕੇ ਦੇ ਅੰਤਰਗਤ ਹੋ ਗਿਆ, ਬਸ ਸ਼ਰਤ ਇਹ ਹੈ ਕਿ ਪਸ਼ੂ ਜਾਂ ਪੰਛੀ ਨੂੰ ਇਕਦਮ ਮਾਰ ਦਿੱਤਾ ਜਾਏ, ਨ ਕਿ ਉਸ ਨੂੰ ਹੌਲੀ ਹੌਲੀ ਦੁਖ ਦੇ ਕੇ ਕੋਹਿਆ ਜਾਏ। ਆਮ ਤੌਰ 'ਤੇ ਝਟਕਾਉਣ ਵੇਲੇ 'ਸਤਿ ਸ੍ਰੀ ਅਕਾਲ' ਉਕਤੀ ਉਚਾਰੀ ਜਾਂਦੀ ਹੈ। ਸਿੱਖ ਧਰਮ ਵਿਚ ਮਾਸ ਖਾਣ ਬਾਰੇ ਨ ਸਪੱਸ਼ਟ ਮਨਾਹੀ ਹੈ ਅਤੇ ਨ ਹੀ ਮਨਜ਼ੂਰੀ। ਧਾਰਮਿਕ ਰੁਚੀਆਂ ਵਾਲੇ ਸਿੱਖ ਅਤੇ ਬਹੁਤੀਆਂ ਇਸਤਰੀਆਂ ਮਾਸ ਦੇ ਸੇਵਨ ਤੋਂ ਸੰਕੋਚ ਕਰਦੀਆਂ ਹਨ। ਚੌਕੇ, ਰਸੋਈ ਜਾਂ ਕਿਸੇ ਪਵਿੱਤਰ ਸਥਾਨ ਦੇ ਨੇੜੇ ਝਟਕਾ ਕਰਨਾ ਰਵਾਇਤ

ਦੇ ਵਿਰੁੱਧ ਹੈ।

ਰਹਿਤਨਾਮਿਆਂ ਵਿਚ ਕੁਠਾ ਮਾਸ ਖਾਣ ਨੂੰ ਬਜਰ ਕੁਰਹਿਤ ਮੰਨਿਆ ਗਿਆ ਹੈ। 'ਕੁਠਾ' ਤੋਂ ਭਾਵ ਹੈ ਕਿਸੇ ਪਸ਼ੂ ਜਾਂ ਪੰਛੀ ਨੂੰ ਹੌਲੀ ਹੌਲੀ ਕੋਹ ਕੇ ਮਾਰਨਾ। ਮੁਸਲਮਾਨ ਲੋਗ ਕਲਮਾ ਪੜ੍ਹਦੇ ਹੋਇਆਂ ਛੁਰੀ ਨਾਲ ਜਦੋਂ ਕਿਸੇ ਪਸ਼ੂ ਜਾਂ ਪੰਛੀ ਨੂੰ ਮਾਰਦੇ ਹਨ, ਤਾਂ ਉਸ ਨੂੰ 'ਕੁਠਾ' ਮਾਸ ਕਿਹਾ ਜਾਂਦਾ ਹੈ। ਇਸ ਨੂੰ ਮੁਸਲਮਾਨਾਂ ਦੀ ਸ਼ਬਦਾਵਲੀ ਵਿਚ 'ਹਲਾਲ' ਕਹਿੰਦੇ ਹਨ। ਅਜਿਹੇ ਮਾਸ ਦਾ ਸੇਵਨ ਸਿੱਖਾਂ ਲਈ ਵਰਜਿਤ ਹੈ।

ਸਿੱਖ ਰਾਜ ਦੇ ਖ਼ਤਮ ਹੋਣ ਤੋਂ ਬਾਦ ਮੁਸਲਮਾਨਾਂ ਨੇ ਝਟਕੇ ਦੇ ਵਿਰੋਧ ਵਿਚ ਆਵਾਜ਼ ਉਠਾਉਣੀ ਸ਼ੁਰੂ ਕਰ ਦਿੱਤੀ। ਅੰਗ੍ਰੇਜ਼ ਸਰਕਾਰ ਵਲੋਂ ਜੇਲ੍ਹਾਂ ਵਿਚ ਇਸ ਦੀ ਵਰਤੋਂ ਰੋਕ ਦਿੱਤੀ ਗਈ। ਪੰਜਾਬ ਦੀ ਯੂਨੀਅਨਿਸਟ ਸਰਕਰ ਨੇ ਅਕਾਲੀਆਂ ਦੀ ਮੰਗ ਨੂੰ ਪ੍ਰਵਾਨ ਕਰਦੇ ਹੋਇਆਂ ਸੰਨ 1942 ਈ. ਵਿਚ ਪਬਲਿਕ ਅਦਾਰਿਆਂ ਵਿਚ ਝਟਕੇ ਦੀ ਵਰਤੋਂ ਦੀ ਖੁਲ੍ਹ ਕਰ ਦਿੱਤੀ।

**ਝਬਾਲ ਕਲਾਂ** (ਪਿੰਡ) : ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪ੍ਰਸਿੱਧ ਪੁਰਾਤਨ ਪਿੰਡ ਜੋ ਤਰਨਤਾਰਨ ਤੋਂ 13 ਕਿ.ਮੀ. ਪੱਛਮ ਦਿਸ਼ਾ ਵਲ ਸਥਿਤ ਹੈ। ਪਹਿਲਾਂ ਇਹ ਪਿੰਡ ਲਾਹੌਰ ਤੋਂ ਦਿੱਲੀ ਜਾਣ ਵਾਲੀ ਸੜਕ ਉਤੇ ਪੈਂਦਾ ਸੀ ਅਤੇ ਇਥੋਂ ਹੀ ਉੱਤਰ ਅਤੇ ਦੱਖਣ ਦਿਸ਼ਾ ਵਲ ਸੜਕਾਂ ਜਾਂਦੀਆਂ ਸਨ। ਇਨ੍ਹਾਂ ਸੜਕਾਂ ਦੇ ਸੰਗਮ ਵਾਲੀ ਥਾਂ ਨੂੰ 'ਮਾਣਕ ਚੌਕ' ਕਿਹਾ ਜਾਂਦਾ ਸੀ। ਸਿੱਖ ਇਤਿਹਾਸ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਪਿੰਡ ਵਿਚ ਆਪਣੀ ਪੁੱਤਰੀ ਬੀਬੀ ਵੀਰੋ ਦਾ ਵਿਆਹ 24 ਮਈ 1629 ਈ. (26 ਜੇਠ 1686 ਬਿ.) ਨੂੰ ਕੀਤਾ ਸੀ। ਜਿਥੇ ਗੁਰੂ ਸਾਹਿਬ ਠਹਿਰੇ ਸਨ, ਉਥੇ ਜੋ ਗੁਰੂ-ਧਾਮ ਉਸਾਰਿਆ ਗਿਆ, ਉਹ 'ਗੁਰਦੁਆਰਾ ਮਾਣਕ ਚੌਕ' ਕਰਕੇ ਪ੍ਰਸਿੱਧ ਹੋਇਆ। ਹੁਣ ਉਸ ਨੂੰ ਹੀ 'ਗੁਰਦੁਆਰਾ ਬੀਬੀ ਵੀਰੋ ਸਾਹਿਬ' ਕਿਹਾ ਜਾਂਦਾ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਸ ਗੁਰਦੁਆਰੇ ਦੇ ਪਰਿਸਰ ਵਿਚ ਮਾਈ ਭਾਗੋ ਦਾ ਸਮਾਰਕ ਵੀ ਬਣਿਆ ਹੋਇਆ ਹੈ।

ਉਪਰੋਕਤ ਤੋਂ ਇਲਾਵਾ, ਸਿੱਖ ਇਤਿਹਾਸ ਵਿਚ ਇਸ ਪਿੰਡ ਦੀ ਹੋਰ ਵੀ ਕੁਝ ਕਾਰਣਾਂ ਕਰਕੇ ਮਾਨਤਾ ਹੈ। ਇਕ, ਗੁਰੂ ਅਰਜਨ ਦੇਵ ਜੀ ਦਾ ਇਕ ਸਿਦਕੀ ਸਿੱਖ ਭਾਈ ਲੰਗਾਹ ਇਸ ਪਿੰਡ ਦਾ ਸੀ। ਦੂਜਾ, ਚਾਲ੍ਹੀ ਮੁਕਤਿਆਂ ਨੂੰ ਦਸਮ ਗੁਰੂ ਤੋਂ ਬਖ਼ਸ਼ਾਉਣ ਵਾਲੀ ਮਾਈ ਭਾਗੋ ਦਾ ਜਨਮ ਇਸੇ ਪਿੰਡ ਵਿਚ ਹੋਇਆ ਸੀ ਅਤੇ ਉਹ ਭਾਈ ਲੰਗਾਹ ਦੀ ਦੂਰੋਂ ਪੋਤਰੀ ਲਗਦੀ ਸੀ। ਤੀਜਾ, ਕਰੋੜਸਿੰਘੀਆ ਮਿਸਲ ਦੇ ਸਰਦਾਰ ਬਘੇਲ ਸਿੰਘ ਦਾ ਸੰਬੰਧ ਇਸ ਪਿੰਡ ਨਾਲ ਸੀ। ਚੌਥਾ, ਗੁਰਦੁਆਰਾ ਸੁਧਾਰ ਲਹਿਰ ਵਿਚ ਪੂਰੀ ਗਰਮਜੋਸ਼ੀ ਨਾਲ ਹਿੱਸਾ ਲੈਣ ਵਾਲੇ ਤਿੰਨ ਭਰਾ— ਅਮਰ ਸਿੰਘ, ਸਰਮੁਖ ਸਿੰਘ ਅਤੇ ਜਸਵੰਤ ਸਿੰਘ—ਇਸੇ ਪਿੰਡ ਦੇ ਜੰਮ-ਪਲ ਸਨ।

**ਝੱਲੀ/ਝੱਲੀਆਂ** (ਪਿੰਡ) : ਪੱਛਮੀ ਪੰਜਾਬ ਦੇ ਲਾਹੌਰ ਨਗਰ ਤੋਂ ਪੂਰਬ ਵਾਲੇ ਪਾਸੇ 25 ਕਿ.ਮੀ. ਦੀ ਦੂਰੀ ਉਤੇ ਸਥਿਤ ਇਕ ਪਿੰਡ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਧਰਮ-ਪ੍ਰਚਾਰ ਵੇਲੇ ਮਾਂਗਟ ਤੋਂ ਅੰਮ੍ਰਿਤਸਰ ਨੂੰ ਆਉਂਦੇ ਕੁਝ ਸਮੇਂ ਲਈ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਗੁਰੂ-ਧਾਮ ਬਣਿਆ ਹੋਇਆ ਸੀ, ਜੋ ਦੇਸ਼-ਵੰਡ ਵੇਲੇ ਪਾਕਿਸਤਾਨ ਵਲ ਚਲਾ ਗਿਆ ਹੈ।

**ਝਾੜ ਸਾਹਿਬ, ਗੁਰਦੁਆਰਾ** : ਚੂਹੜਵਾਲ ਵਿਚ ਸਥਿਤ ਇਕ ਇਤਿਹਾਸਿਕ ਗੁਰੂ-ਧਾਮ ਜਿਸ ਦਾ ਸੰਬੰਧ ਗੁਰੂ ਗੋਬਿੰਦ ਸਿੰਘ ਜੀ ਨਾਲ ਹੈ। ਵੇਖੋ 'ਚੂਹੜਵਾਲ'।

**ਝੀਵਰਹੇੜੀ** (ਪਿੰਡ) : ਹਰਿਆਣਾ ਪ੍ਰਾਂਤ ਦੇ ਯਮਨਾਨਗਰ ਜ਼ਿਲ੍ਹੇ ਦਾ ਇਕ ਪਿੰਡ ਜੋ ਜਗਾਧਰੀ ਨਗਰ ਤੋਂ ਦੱਖਣ-ਪੱਛਮ ਵਾਲੇ ਪਾਸੇ ਲਗਭਗ 23 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਕਹਿੰਦੇ ਹਨ ਕਿ ਗੁਰੂ ਤੇਗ ਬਹਾਦਰ ਜੀ ਇਕ ਵਾਰ ਇਸ ਪਿੰਡ ਪਾਸੋਂ ਲੰਘੇ ਸਨ ਅਤੇ ਭਿਖਾਰੀ ਦਾਸ ਨਾਂ ਦੇ ਸਾਧੂ ਨੂੰ ਸਿੱਖੀ ਪ੍ਰਦਾਨ ਕੀਤੀ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਭਾਈ ਲਖੀ ਸ਼ਾਹ ਵਣਜਾਰਾ ਨੇ ਇਕ ਥੜਾ ਬਣਵਾਇਆ ਅਤੇ ਸੰਨ 1764 ਈ. ਵਿਚ, ਜਦੋਂ ਡਲੇਵਾਲੀ ਮਿਸਲ ਦੇ ਸ. ਦੇਸੂ ਸਿੰਘ ਨੇ ਮੁਸਤਫ਼ਾਬਾਦ ਉਤੇ ਕਬਜ਼ਾ ਕੀਤਾ ਤਾਂ ਥੜਾ ਸਾਹਿਬ ਦੀ ਸੇਵਾ ਕਰਾਈ। ਲਾਡਵਾ ਵਾਲੇ ਸ. ਅਜੀਤ ਸਿੰਘ ਨੇ ਵੀ ਇਸ ਧਾਮ ਨਾਲ ਕੁਝ ਜ਼ਮੀਨ ਲਗਵਾਈ। ਇਹ ਸਥਾਨ ਪਹਿਲਾਂ ਕਿਸੇ ਸਿੱਖ ਪਰਿਵਾਰ

ਦੇ ਨਿਜੀ ਕਬਜ਼ੇ ਵਿਚ ਸੀ, ਪਰ ਮੁਕੱਦਮਾ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਨ 1937 ਈ. ਵਿਚ ਇਸ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ। ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਦੀ ਉਸਾਰੀ ਸੰਨ 1954 ਈ. ਵਿਚ ਸ਼ੁਰੂ ਕੀਤੀ ਗਈ ਸੀ। ਹਰ ਮਸਿਆ ਨੂੰ ਇਥੇ ਉਚੇਚੇ ਦੀਵਾਨ ਸਜਦੇ ਹਨ। 9 ਅਤੇ 10 ਫਗਣ ਨੂੰ ਹਰ ਸਾਲ ਬਹੁਤ ਵੱਡਾ ਮੇਲਾ ਲਗਦਾ ਹੈ। ਦੂਰੋਂ ਦੂਰੋਂ ਸੰਗਤਾਂ ਆ ਕੇ ਸ਼ਾਮਲ ਹੁੰਦੀਆਂ ਹਨ।

**ਝੋਰੜ** (ਪਿੰਡ) : ਹਰਿਆਣਾ ਪ੍ਰਾਂਤ ਦੇ ਸਿਰਸਾ ਜ਼ਿਲ੍ਹੇ ਦਾ ਇਕ ਪਿੰਡ ਜਿਥੇ ਦੱਖਣ ਨੂੰ ਜਾਂਦਿਆਂ ਗੁਰੂ ਗੋਬਿੰਦ ਸਿੰਘ ਜੀ ਕੁਝ ਦੇਰ ਲਈ ਰੁਕੇ ਸਨ। ਇਹ ਪਿੰਡ 'ਬੜਾ ਗੁੜ੍ਹ' ਰੇਲਵੇ ਸਟੇਸ਼ਨ ਤੋਂ ਲਗਭਗ 6 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਸਥਾਨਕ ਸੰਗਤ ਦੇ ਉਦਮ ਨਾਲ ਗੁਰੂ-ਧਾਮ ਦੀ ਉਸਾਰੀ ਸੰਨ 1950 ਈ. ਵਿਚ ਸ਼ੁਰੂ ਹੋਈ ਸੀ।

ਇਸ ਸਮਾਰਕ ਦਾ ਨਾਂ 'ਗੁਰਦੁਆਰਾ ਪਾਤਿਸ਼ਾਹੀ ਦਸਵੀਂ' ਪ੍ਰਚਲਿਤ ਹੋਇਆ ਹੈ। ਪਹਿਲਾਂ ਇਥੇ ਜੰਡ ਦਾ ਉਹ ਬ੍ਰਿਛ ਮੌਜੂਦ ਸੀ, ਜਿਸ ਨਾਲ ਗੁਰੂ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ। ਇਸ ਗੁਰਦੁਆਰੇ ਦੀ ਸਾਂਭ-ਸੰਭਾਲ ਸਥਾਨਕ ਸੰਗਤ ਕਰਦੀ ਹੈ।

**ਝੋਲਨਾ** (ਛੰਦ) : ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟ-ਬਾਣੀ ਦੇ 'ਸਵਈਏ ਮ.੫' ਪ੍ਰਕਰਣ ਵਿਚ ਇਕ ਥਾਂ (ਅੰਕ 13) 'ਝੋਲਨਾ' ਉਪ-ਸਿਰਲੇਖ ਦਿੱਤਾ ਹੈ। ਇਸ ਦਾ ਪਾਠ ਇਸ ਪ੍ਰਕਾਰ ਹੈ— *ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ। ਸਬਦੁ ਹਰਿ ਹਰਿ ਜਪੈ ਨਾਮੁ ਨਵਨਿਧਿ ਅਪੈ ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ। ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ ਅੰਨ ਮਾਰਗ ਤਜਹੁ ਭਜਹੁ ਹਰਿ ਗ੍ਯਾਨੀਅਹੁ। ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ ਜਨਮੁ ਕਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ। ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ।* (ਗੁ.ਗ੍ਰੰ.1400)।

ਇਸ ਦੇ ਮੂਲ ਰੂਪ ਵਿਚ ਚਾਰ ਚਰਣ ਹਨ, ਪਰ ਅੰਤਿਮ ਚਰਣ ਦਾ ਉੱਤਰਾਰਧ ਟੇਕ ਵਜੋਂ ਸ਼ੁਰੂ ਵਿਚ ਵੀ ਲਿਖਿਆ ਹੈ। ਚਰਣਾਂ ਵਿਚ ਕ੍ਰਮਵਾਰ ਮਾਤ੍ਰਾਵਾਂ ਇਸ ਪ੍ਰਕਾਰ ਹਨ— 41, 46, 41 ਅਤੇ 41।

ਭਾਈ ਕਾਨ੍ਹ ਸਿੰਘ ਨੇ 'ਗੁਰਛੰਦ ਦਿਵਾਕਰ' ਵਿਚ ਇਸ ਨੂੰ 'ਝੂਲਨਾ ਛੰਦ' ਦੇ ਤੀਜੇ ਰੂਪ ਨਾਲ ਸੰਬੰਧਿਤ ਕੀਤਾ ਹੈ ਜਿਸ ਵਿਚ ਪ੍ਰਤਿ-ਚਰਣ 37 ਮਾਤ੍ਰਾਵਾਂ, ਤਿੰਨ ਵਿਸ਼੍ਰਾਮ ਦਸ ਦਸ ਪਰ, ਚੌਥਾ ਸੱਤ ਮਾਤ੍ਰਾ ਪਰ, ਅੰਤ ਯਗਣ (ISS) ਹੁੰਦਾ ਹੈ। ਪਰ ਵਿਚਾਰਾਧੀਨ ਝੋਲਨਾ ਭਾਈ ਕਾਨ੍ਹ ਸਿੰਘ ਦੇ ਦਸੇ ਲੱਛਣ ਅਨੁਸਾਰ ਸਿੱਧ ਨਹੀਂ ਹੁੰਦਾ। ਭਾਈ ਸਾਹਿਬ ਵਲੋਂ ਇਸ ਉਤੇ ਝੂਲਨਾ ਛੰਦ ਦੇ ਲੱਛਣ ਦਾ ਹਠੈਤ ਆਰੋਪ ਕੀਤਾ ਗਿਆ ਪ੍ਰਤੀਤ ਹੁੰਦਾ ਹੈ।

**ਝੰਡਾ ਕਲਾਂ** (ਪਿੰਡ) : ਪੰਜਾਬ ਦੇ ਮਾਨਸਾ ਜ਼ਿਲ੍ਹੇ ਦਾ ਇਕ ਪੁਰਾਣਾ ਪਿੰਡ ਜੋ ਸਰਦੂਲਗੜ੍ਹ ਨਗਰ ਤੋਂ ਦੱਖਣ ਦਿਸ਼ਾ ਵਲ 6 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਸਿੱਖ ਇਤਿਹਾਸ ਅਨੁਸਾਰ ਦੱਖਣ ਵਲ ਜਾਂਦਿਆਂ ਗੁਰੂ ਗੋਬਿੰਦ ਸਿੰਘ ਜੀ ਇਸ ਪਿੰਡ ਦੇ ਬਾਹਰ ਕੁਝ ਸਮੇਂ ਲਈ ਠਹਿਰੇ ਸਨ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਨੇ ਪੀਰ ਵਲੈਤ ਸ਼ਾਹ ਨੂੰ ਇਕ ਖੂਹੀ ਪੁਟਣ ਲਈ ਕਿਹਾ ਕਿਉਂਕਿ ਉਥੋਂ ਦੇ ਖੂਹਾਂ ਦਾ ਜਲ ਖਾਰਾ ਸੀ। ਪੀਰ ਦੁਆਰਾ ਪੁਟੀ ਖੂਹੀ ਦਾ ਜਲ ਮਿਠਾ ਨਿਕਲਿਆ। ਬਾਦ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਕ ਸਮਾਰਕ ਉਸਾਰਿਆ ਗਿਆ।

ਇਹ ਗੁਰੂ-ਧਾਮ ਪਹਿਲਾਂ ਉਦਾਸੀ ਸਾਧਾਂ ਪਾਸ ਸੀ, ਪਰ ਸੰਨ 1925 ਈ. ਵਿਚ ਸਿੱਖ ਗੁਰਦੁਆਰਾ ਐਕਟ ਦੇ ਪਾਸ ਹੋ ਜਾਣ ਤੋਂ ਬਾਦ ਇਸ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਤਾ ਹੋ ਗਈ। ਬੁੱਢਾ ਦਲ ਦੇ ਨਿਹੰਗ ਸਿੰਘਾਂ ਨੇ ਪੁਰਾਣੀ ਇਮਾਰਤ ਦੀ ਥਾਂ ਨਵੀਂ ਇਮਾਰਤ ਉਸਾਰ ਲਈ ਹੈ। ਹੁਣ ਇਸ ਧਾਮ ਦਾ ਨਾਂ 'ਗੁਰਦੁਆਰਾ ਝੰਡਾ ਸਾਹਿਬ' ਪ੍ਰਚਲਿਤ ਹੈ ਅਤੇ ਇਸ ਦੀ ਵਿਵਸਥਾ ਨਿਹੰਗ ਸਿੰਘ ਹੀ ਕਰਦੇ ਹਨ। ਨਵੰਬਰ ਦੇ ਮਹੀਨੇ ਵਿਚ ਸਾਲਾਨਾ ਜੋੜ-ਮੇਲਾ ਹੁੰਦਾ ਹੈ। ਦੂਰੋਂ ਦੂਰੋਂ ਸੰਗਤਾਂ ਆਉਂਦੀਆਂ ਹਨ।

**ਝੰਡਾ ਬੁੰਗਾ :** ਅਕਾਲ ਤਖ਼ਤ ਦੇ ਨੇੜੇ ਨਿਸ਼ਾਨਾਂ (ਝੰਡਿਆਂ) ਦੇ ਨਾਲ ਲਗਦੀ ਇਮਾਰਤ ਦਾ ਨਾਂ 'ਝੰਡਾ ਬੁੰਗਾ' ਵਜੋਂ ਪ੍ਰਚਲਿਤ ਹੋ ਗਿਆ। ਵੇਖੋ 'ਨਿਸ਼ਾਨ ਸਾਹਿਬ'।

**ਝੰਡਾ, ਭਾਈ** (1580-1661 ਈ.) : ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰੂ-ਕਾਲ ਵਿਚ ਹੋਇਆ ਇਕ ਪ੍ਰਤਿਸ਼ਠਿਤ ਸਿਦਕੀ ਸਿੱਖ ਜੋ ਬਾਬਾ ਬੁੱਢਾ ਦਾ ਪੜਪੋਤਾ ਅਤੇ ਭਾਈ ਭਾਨੇ ਦਾ ਪੋਤਰਾ ਸੀ। ਇਸ ਦਾ ਜਨਮ ਸੰਨ 1580 ਈ. ਵਿਚ ਭਾਈ ਸਰਵਣ ਦੇ ਘਰ ਰਮਦਾਸ ਪਿੰਡ ਵਿਚ ਹੋਇਆ। ਇਸ ਨੇ ਬੜੀ ਸੂਝ ਸਮਝ ਨਾਲ ਆਪਣੀ ਜਾਗੀਰ ਵਿਚ ਵਾਧਾ ਕੀਤਾ। ਇਸ ਨੂੰ ਸ਼ਾਹਜਹਾਨ ਬਾਦਸ਼ਾਹ ਨੇ ਵੀ ਜਾਗੀਰ ਪ੍ਰਦਾਨ ਕੀਤੀ। ਇਸ ਤਰ੍ਹਾਂ ਇਹ 25 ਪਿੰਡਾਂ ਦਾ ਮਾਲਕ ਇਕ ਮਾਲਦਾਰ ਜ਼ਿਮੀਨਦਾਰ ਸੀ। ਇਸ ਦਾ ਇਲਾਕੇ ਵਿਚ ਕਾਫ਼ੀ ਪ੍ਰਭਾਵ ਸੀ। ਪਰ ਇਸ ਸਭ ਦੇ ਬਾਵਜੂਦ ਇਹ ਬੜਾ ਹਲੀਮ ਅਤੇ ਨੇਕ ਚਲਨ ਵਾਲਾ ਸਿੱਖ ਸੀ। ਇਸ ਨੇ ਕੀਰਤਪੁਰ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨਾਂ ਨੂੰ ਆਉਣ ਵਾਲੀਆਂ ਸੰਗਤਾਂ ਦੇ ਲੰਗਰ ਲਈ ਅਦੁੱਤੀ ਸੇਵਾ ਕੀਤੀ। ਜੰਗਲ ਤੋਂ ਲਕੜਾਂ ਲਿਆਉਣ ਦਾ ਕੰਮ ਇਸ ਨੇ ਆਪਣੇ ਜ਼ਿੰਮੇ ਲਿਆ ਹੋਇਆ ਸੀ। ਇਹ ਗੁਰੂ ਦੇ ਆਦੇਸ਼ ਵਿਚ ਇਸ ਹਦ ਤਕ ਪੂਰਾ ਉਤਰਦਾ ਸੀ ਕਿ ਇਕ ਵਾਰ ਬਾਗ਼ ਵਿਚ ਸੈਰ ਕਰਨ ਗਏ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਨੂੰ ਬਾਗ਼ ਦੇ ਦੁਆਰ ਉਤੇ ਇੰਤਜ਼ਾਰ ਕਰਨ ਲਈ ਖੜੇ ਹੋਣ ਦਾ ਆਦੇਸ਼ ਦਿੱਤਾ। ਗੁਰੂ ਜੀ ਉਸ ਰਸਤੇ ਦੀ ਥਾਂ ਕਿਸੇ ਦੂਜੇ ਰਸਤੇ ਤੋਂ ਪਰਤ ਗਏ। ਸਪੱਸ਼ਟ ਆਦੇਸ਼ ਦੇ ਅਭਾਵ ਵਿਚ ਇਹ ਚਾਰ ਦਿਨ ਉਥੇ ਹੀ ਖੜੋਤਾ ਰਿਹਾ। ਗੁਰੂ ਜੀ ਨੂੰ ਪਤਾ ਲਗਣ 'ਤੇ ਇਸ ਨੂੰ ਆਪਣੇ ਪਾਸ ਬੁਲਾਇਆ ਅਤੇ ਅਸੀਸ ਦਿੱਤੀ। ਸੰਨ 1651 ਈ. ਵਿਚ ਆਪਣੇ ਪਿਤਾ ਭਾਈ ਸਰਵਣ ਦੀ ਮ੍ਰਿਤੂ ਤੋਂ ਬਾਦ ਇਹ ਗੁਰੂ ਜੀ ਦੇ ਨਿਜੀ ਸੇਵਕਾਂ ਵਿਚ ਸ਼ਾਮਲ ਹੋ ਗਿਆ। ਸੰਨ 1661 ਈ. ਵਿਚ ਇਸ ਦਾ ਆਪਣੇ ਪਿੰਡ ਰਮਦਾਸ ਵਿਚ ਦੇਹਾਂਤ ਹੋਇਆ। ਇਸ ਦੀ ਪ੍ਰਤਿਸ਼ਠਾ ਅਤੇ ਅਦੁੱਤੀ ਸਿੱਖੀ ਕਾਰਣ ਇਸ ਦੇ ਪਿੰਡ ਦਾ ਨਾਂ 'ਝੰਡਾ ਰਮਦਾਸ' ਪ੍ਰਚਲਿਤ ਹੋ ਗਿਆ। ਰਵਾਇਤ ਅਨੁਸਾਰ ਗੁਰੂ ਹਰਿ ਰਾਇ ਸਾਹਿਬ ਇਸ ਦੇ ਸਸਕਾਰ ਵੇਲੇ ਮੌਜੂਦ ਸਨ।

**ਝੰਡਾ ਰਮਦਾਸ** (ਪਿੰਡ) : ਵੇਖੋ 'ਰਮਦਾਸ (ਪਿੰਡ) '।

**ਝੰਡੇਆਣਾ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦਾ ਇਕ ਪਿੰਡ ਜੋ ਮੋਗਾ ਨਗਰ ਤੋਂ ਪੱਛਮ ਵਾਲੇ ਪਾਸੇ 26 ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਹੈ। ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਜਦੋਂ ਡਰੌਲੀ ਪਿੰਡ ਵਿਚ ਆਪਣੇ ਸਾਂਢੂ, ਭਾਈ ਸਾਈਂ ਦਾਸ ਪਾਸ ਆਏ ਹੋਏ ਸਨ, ਤਾਂ ਕੁਝ ਸਮੇਂ ਲਈ ਇਸ ਪਿੰਡ ਵਿਚ ਵੀ ਪਧਾਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਸ ਘਰ ਵਾਲੀ ਥਾਂ ਉਤੇ ਜਿਥੇ ਗੁਰੂ ਜੀ ਠਹਿਰੇ ਸਨ, 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਸੇਵਾ-ਸੰਭਾਲ ਪਿੰਡ ਦੀ ਸੰਗਤ ਕਰਦੀ ਹੈ।

# ਟ

**ਟਹਿਲਪੁਰਾ** (ਪਿੰਡ) : ਪੰਜਾਬ ਦੇ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਦਾ ਇਕ ਪਿੰਡ ਜੋ ਭਾਈ ਕਾਨ੍ਹ ਸਿੰਘ ਅਨੁਸਾਰ ਸੰਨ 1830 ਈ. (1887 ਬਿ.) ਵਿਚ ਵਸਿਆ ਸੀ। ਇਸ ਪਿੰਡ ਦੀ ਨੇੜਲੀ ਧਰਤੀ ਉਤੇ ਗੁਰੂ ਤੇਗ ਬਹਾਦਰ ਜੀ ਆਪਣੀ ਮਾਲਵੇ ਦੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਇਕ ਪਿਪਲ ਦੇ ਬ੍ਰਿਛ ਹੇਠਾਂ ਰੁਕੇ ਸਨ। ਇਹ ਬ੍ਰਿਛ ਹੁਣ ਵੀ ਮੌਜੂਦ ਹੈ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਕ ਥੜਾ ਬਣਾਇਆ ਗਿਆ। ਪਰ ਬਾਦ ਵਿਚ ਨਿਰਮਲੇ ਸਾਧਾਂ ਨੇ ਇਥੇ ਆਪਣਾ ਡੇਰਾ ਬਣਾਇਆ। 'ਗੁਰਦੁਆਰਾ ਮੰਜੀ ਸਾਹਿਬ' ਦੇ ਨਾਂ ਨਾਲ ਜਾਣੇ ਜਾਂਦੇ ਇਸ ਧਰਮ-ਧਾਮ ਦੀ ਵਰਤਮਾਨ ਇਮਾਰਤ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਬਣਵਾਈ ਸੀ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਟਕਸਾਲ :** ਸੰਸਕ੍ਰਿਤ ਦੇ 'ਟੰਕਕਸ਼ਾਲਾ' ਸ਼ਬਦ ਤੋਂ ਬਣੇ ਇਸ ਸ਼ਬਦ ਦਾ ਅਰਥ ਹੈ ਉਹ ਥਾਂ ਜਿਥੇ ਟੱਕੇ ਅਥਵਾ ਸਿੱਕੇ ਘੜੇ ਜਾਂ ਬਣਾਏ ਜਾਂਦੇ ਹੋਣ। 'ਜਪੁ ਜੀ' ਵਿਚ *ਘੜੀਐ ਸਬਦੁ ਸਚੀ ਟਕਸਾਲ* ਦੇ ਕਥਨ ਦੁਆਰਾ ਸ਼ਬਦ ਰੂਪੀ ਸਿੱਕੇ ਦੇ ਘੜਨ ਲਈ ਸੱਚੀ ਟਕਸਾਲ ਦੀ ਰੂਪਕਾਤਮਕ ਸ੍ਰਿਸ਼ਟੀ ਕੀਤੀ ਗਈ ਹੈ। ਇਹ ਟਕਸਾਲ ਉਸ ਮਨੋਸਥਿਤੀ ਦੀ ਸੂਚਕ ਹੈ ਜਿਸ ਵਿਚੋਂ *ਧੁਰ ਕੀ ਬਾਣੀ* ਉਤਰੀ ਸੀ। ਭਾਵਾਰਥਕ ਤੌਰ 'ਤੇ ਇਸ ਦੀ ਵਰਤੋਂ 'ਸਤਿਸੰਗਤ' ਲਈ ਵੀ ਕਰ ਲਈ ਜਾਂਦੀ ਹੈ।

ਸਿੱਖ ਜਗਤ ਵਿਚ ਗੁਰਬਾਣੀ ਸੰਬੰਧੀ ਉੱਤਮ ਸਿਖਿਆ ਦੇਣ ਵਾਲੀ ਪਾਠਸ਼ਾਲਾ ਲਈ ਇਸ ਸ਼ਬਦ ਦੀ ਵਰਤੋਂ ਪ੍ਰਚਲਿਤ ਹੈ। ਰਵਾਇਤ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ 'ਤਲਵੰਡੀ ਸਾਬੋ ਕੀ' ਪਹੁੰਚੇ ਤਾਂ ਆਪ ਨੇ ਗ੍ਰੰਥ ਸਾਹਿਬ ਦੀ ਬੀੜ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਕਰਕੇ ਉਸ ਨੂੰ ਅੰਤਿਮ ਰੂਪ ਦਿੱਤਾ। ਸਿੱਖਾਂ ਨੂੰ ਬਾਣੀ ਦਾ ਸਹੀ ਅਰਥ ਬੋਧ ਕਰਾਉਣ ਲਈ ਖ਼ੁਦ ਕਥਾ ਕਰਨ ਦਾ ਆਰੰਭ ਕੀਤਾ। ਉਸ ਵਕਤ ਉਸ ਕਥਾ ਨੂੰ ਸੁਣਨ ਵਾਲੇ 48 ਪ੍ਰੇਮੀ ਜਿਗਿਆਸੂਆਂ ਵਿਚ ਬਾਬਾ ਦੀਪ ਸਿੰਘ ਅਤੇ ਭਾਈ ਮਨੀ ਸਿੰਘ ਵੀ ਸ਼ਾਮਲ ਸਨ।

ਗੁਰੂ ਜੀ ਦੇ ਦੱਖਣ ਨੂੰ ਪ੍ਰਸਥਾਨ ਕਰਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਅਰਥ-ਪ੍ਰਣਾਲੀ ਨੂੰ ਜਾਰੀ ਰਖਣ ਲਈ ਬਾਬਾ ਦੀਪ ਸਿੰਘ ਨੂੰ ਦਮਦਮਾ ਸਾਹਿਬ (ਤਲਵੰਡੀ ਸਾਬੋ ਕੀ) ਵਿਚ ਅਤੇ ਭਾਈ ਮਨੀ ਸਿੰਘ ਨੂੰ ਅੰਮ੍ਰਿਤਸਰ ਵਿਚ ਟਕਸਾਲਾਂ ਕਾਇਮ ਕਰਨ ਦੀ ਹਦਾਇਤ ਕੀਤੀ। ਬਾਬਾ ਦੀਪ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਬੀੜਾਂ ਲਿਖ ਕੇ ਉਨ੍ਹਾਂ ਨੂੰ ਚੌਹਾਂ ਤਖ਼ਤਾਂ ਉਤੇ ਸਥਾਪਿਤ ਕੀਤਾ। ਉਹ ਬੀੜਾਂ 'ਦਮਦਮੀ ਬੀੜਾਂ' ਦੇ ਨਾਂ ਨਾਲ ਪੰਥ ਵਿਚ ਪ੍ਰਸਿੱਧ ਹੋਈਆਂ। ਇਸ ਤੋਂ ਇਲਾਵਾ ਜਿਗਿਆਸੂਆਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਰਥ-ਬੋਧ ਕਰਾਉਣ ਲਈ ਬਾਬਾ ਦੀਪ ਸਿੰਘ ਨੇ ਗੁਰਬਾਣੀ ਦੇ ਅਰਥ ਕਰਨੇ ਵੀ ਸ਼ੁਰੂ ਕੀਤੇ। ਇਹੀ ਉਦਮ 'ਦਮਦਮੀ ਟਕਸਾਲ' ਦੇ ਰੂਪ ਵਿਚ ਸਾਹਮਣੇ ਆਇਆ।

ਭਾਈ ਮਨੀ ਸਿੰਘ ਨੂੰ ਗੁਰੂ ਜੀ ਨੇ ਅੰਮ੍ਰਿਤਸਰ ਭੇਜਿਆ। ਉਥੇ ਉਨ੍ਹਾਂ ਨੇ ਹਰਿਮੰਦਿਰ ਸਾਹਿਬ ਦੀ ਸੇਵਾ ਸੰਭਾਲ ਕੀਤੀਆਂ ਅਤੇ ਗੁਰਬਾਣੀ ਦੇ ਅਰਥ ਕਰਨੇ ਵੀ ਸ਼ੁਰੂ ਕੀਤੇ। ਕਹਿੰਦੇ ਹਨ ਕਿ ਭਾਈ ਸਾਹਿਬ ਹਰ ਸਾਲ ਇਕ ਵਾਰ ਪੂਰੇ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਦੇ ਸਨ। ਇਸ ਨੂੰ ਭਾਈ ਮਨੀ ਸਿੰਘ ਟਕਸਾਲ, ਸੰਪ੍ਰਦਾਈ ਟਕਸਾਲ ਜਾਂ ਗਿਆਨੀ ਟਕਸਾਲ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਉਪਰੋਕਤ ਦੋਵੇਂ ਟਕਸਾਲਾਂ ਬਾਦ ਵਿਚ ਹੋਏ ਵਿਦਵਾਨਾਂ ਦੁਆਰਾ ਜਾਰੀ ਰਖੀਆਂ ਗਈਆਂ। ਇਨ੍ਹਾਂ ਵਿਚੋਂ ਪੜ੍ਹੇ ਹੋਏ ਕਈ ਵਿਦਵਾਨਾਂ ਨੇ ਆਪਣੇ ਆਪਣੇ ਡੇਰਿਆਂ ਵਿਚ ਅਰਥ ਕਰਨੇ ਸ਼ੁਰੂ ਕਰ ਦਿੱਤੇ। ਉਨ੍ਹਾਂ ਨਾਲ ਸੰਬੰਧਿਤ ਡੇਰਿਆਂ ਨੂੰ ਵੀ ਕਈ ਵਾਰ ਟਕਸਾਲਾਂ ਦਾ ਨਾਂ ਦੇ ਦਿੱਤਾ ਜਾਂਦਾ ਹੈ, ਪਰ ਅਧਿਕਾਰੀ ਤੌਰ ਉਤੇ ਦੋ ਹੀ ਟਕਸਾਲਾਂ ਹਨ— ਦਮਦਮੀ ਟਕਸਾਲ ਅਤੇ ਸੰਪ੍ਰਦਾਈ ਟਕਸਾਲ।

ਇਨ੍ਹਾਂ ਟਕਸਾਲਾਂ ਤੋਂ ਪੜ੍ਹੇ ਹੋਏ ਵਿਦਵਾਨਾਂ ਨੂੰ 'ਟਕਸਾਲੀ ਵਿਦਵਾਨ' ਕਿਹਾ ਜਾਂਦਾ ਹੈ ਅਤੇ ਇਨ੍ਹਾਂ ਵਿਚ ਕੀਤੇ ਗਏ ਅਰਥਾਂ ਨੂੰ 'ਟਕਸਾਲੀ ਅਰਥ' ਮੰਨਿਆ ਜਾਂਦਾ ਹੈ। ਪੰਥ ਵਿਚ ਟਕਸਾਲੀ ਅਰਥਾਂ ਨੂੰ ਹੀ ਪ੍ਰਮਾਣਿਕ ਅਰਥਾਂ ਵਜੋਂ ਸਵੀਕਾਰ ਕੀਤਾ ਜਾਂਦਾ ਹੈ।

**ਟਾਹਲਾ ਸਾਹਿਬ, ਗੁਰਦੁਆਰਾ** : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦੇ ਮੌੜ ਕਲਾਂ ਕਸਬੇ ਦੇ ਨੇੜਲੇ ਖੇਤਰ ਵਿਚ ਸਥਿਤ ਇਕ ਗੁਰੂ-ਧਾਮ, ਜਿਥੇ ਗੁਰੂ ਤੇਗ ਬਹਾਦਰ ਜੀ ਮਾਲਵੇ ਦੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਇਕ ਟੋਭੇ ਦੇ ਕੰਢੇ ਟਾਹਲੀਆਂ ਦੀ ਇਕ ਝਿੜੀ ਵਿਚ ਅਕਸਰ ਰੁਕਦੇ ਸਨ। ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਵੀ ਇਕ ਵਾਰ ਤਲਵੰਡੀ ਸਾਬੋ ਤੋਂ ਸ਼ਿਕਾਰ ਖੇਡਦੇ ਹੋਏ ਇਥੇ ਕੁਝ ਦੇਰ ਲਈ ਠਹਿਰੇ ਸਨ। ਗੁਰੂ ਸਾਹਿਬ ਦੀ ਚਰਣ-ਛੋਹ ਪ੍ਰਾਪਤ ਇਸ ਸਥਾਨ ਉਤੇ ਜੋ ਪਹਿਲਾਂ ਸਮਾਰਕ ਬਣਾਇਆ ਗਿਆ, ਉਸ ਦਾ 'ਮੰਜੀ ਸਾਹਿਬ' ਨਾਂ ਪ੍ਰਚਲਿਤ ਹੋਇਆ। ਹੁਣ ਇਹ ਮੰਜੀ ਸਾਹਿਬ ਮੁੱਖ ਗੁਰਦੁਆਰੇ ਦੇ ਪਰਿਸਰ ਦੇ ਅੰਤਰਗਤ ਹੈ ਅਤੇ ਕੁਝ ਪੁਰਾਤਨ ਸ਼ਸਤ੍ਰ ਇਸ ਵਿਚ ਸੁਰਖਿਅਤ ਹਨ। ਟਾਹਲੀਆਂ ਦੀ ਝਿੜੀ ਵਾਲੀ ਥਾਂ ਉਤੇ ਉਸਰੇ ਹੋਣ ਕਾਰਣ ਇਸ ਗੁਰੂ-ਧਾਮ ਦਾ ਨਾਂ 'ਗੁਰਦੁਆਰਾ ਟਾਹਲਾ ਸਾਹਿਬ' ਪ੍ਰਚਲਿਤ ਹੋਇਆ ਪ੍ਰਤੀਤ ਹੁੰਦਾ ਹੈ।

**ਟਾਹਲੀ ਸਾਹਿਬ, ਗੁਰਦੁਆਰਾ** : ਇਹ ਗੁਰੂ-ਧਾਮ ਜਲੰਧਰ ਨਗਰ ਤੋਂ 10 ਕਿ.ਮੀ. ਦੀ ਵਿਥ ਉਤੇ ਬਣਿਆ ਹੋਇਆ ਹੈ। ਰਵਾਇਤ ਅਨੁਸਾਰ ਦੁਆਬੇ ਵਿਚ ਧਰਮ-ਪ੍ਰਚਾਰ ਦੀ ਕਿਸੇ ਯਾਤ੍ਰਾ ਵੇਲੇ ਪਰਿਵਾਰ ਸਹਿਤ ਗੁਰੂ ਹਰਿਗੋਬਿੰਦ ਸਾਹਿਬ ਕੁਹਾਲਾ ਨਾਂ ਦੇ ਪਿੰਡ ਪਾਸ ਪਹੁੰਚੇ ਅਤੇ ਇਕ ਵੱਡੀ ਢਾਬ ਦੇ ਕੰਢੇ ਡੇਰਾ ਲਗਾਇਆ। ਉਥੇ ਹੀ ਇਕ ਟਾਹਲੀ ਦੇ ਬ੍ਰਿਛ ਨਾਲ ਆਪਣਾ ਘੋੜਾ ਬੰਨ੍ਹਿਆ। ਉਥੇ ਗੁਰੂ ਜੀ ਦੇ ਉਪਦੇਸ਼ ਸੁਣਨ ਲਈ ਕਾਫ਼ੀ ਸੰਗਤ ਜੁੜੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਉਥੇ ਮਾਮੂਲੀ ਜਿਹਾ ਸਮਾਰਕ ਬਣਿਆ ਹੋਇਆ ਸੀ। ਪਰ 22 ਜੁਲਾਈ 1979 ਈ. ਨੂੰ 'ਗੁਰਦੁਆਰਾ ਟਾਹਲੀ ਸਾਹਿਬ' ਦੀ ਨਵੀਂ ਇਮਾਰਤ ਦੀ ਨੀਂਹ ਰਖੀ ਗਈ ਅਤੇ ਹੁਣ ਬਾਬਾ ਜੋਗਾ ਸਿੰਘ ਨੇ

ਸਥਾਨਕ ਸੰਗਤ ਦੇ ਸਹਿਯੋਗ ਨਾਲ ਸੁੰਦਰ ਇਮਾਰਤ ਬਣਾ ਦਿੱਤੀ ਹੈ। ਨਾਲ ਹੀ ਸੁੰਦਰ ਸਰੋਵਰ ਵੀ ਬਣਵਾਇਆ ਗਿਆ ਹੈ। ਇਸ ਸਥਾਨ 'ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ-ਦਿਨ ਦੇ ਮੌਕੇ ਬਹੁਤ ਵੱਡੀ ਸੰਗਤ ਜੁੜਦੀ ਹੈ। ਇਸ ਦੀ ਸੇਵਾ ਬਾਬਾ ਦਇਆ ਸਿੰਘ ਦੇ ਸੇਵਕ ਕਰਦੇ ਹਨ।

**ਟਾਵੀਂ ਸਾਹਿਬ, ਗੁਰਦੁਆਰਾ** : ਇਹ ਗੁਰੂ-ਧਾਮ ਗੁਰੂ ਹਰਿਗੋਬਿੰਦ ਸਾਹਿਬ ਦੀ ਆਮਦ ਦੀ ਯਾਦ ਵਿਚ ਕਪੂਰਥਲਾ ਰਿਆਸਤ ਵਿਚ ਬਣਾਇਆ ਗਿਆ ਸੀ। ਸਥਾਨਕ ਰਵਾਇਤ ਅਨੁਸਾਰ ਇਸ ਗੁਰੂ-ਧਾਮ ਦੇ ਨੇੜੇ ਪਹਿਲਾਂ ਇਕ ਸੰਘਣਾ ਜੰਗਲ ਹੁੰਦਾ ਸੀ ਅਤੇ ਉਸ ਜੰਗਲ ਵਿਚ ਇਕ ਆਦਮਖੋਰ ਸ਼ੇਰ ਰਹਿੰਦਾ ਸੀ। ਇਸ ਇਲਾਕੇ ਦੀ ਸੰਗਤ ਨੇ ਗੁਰੂ ਜੀ ਦੀ ਸੇਵਾ ਵਿਚ ਕਰਤਾਰਪੁਰ ਜਾ ਕੇ ਬੇਨਤੀ ਕੀਤੀ ਕਿ ਉਸ ਸ਼ੇਰ ਦਾ ਸ਼ਿਕਾਰ ਕਰਕੇ ਲੋਕਾਂ ਨੂੰ ਡਰ ਤੋਂ ਰਾਹਤ ਦਿਵਾਈ ਜਾਏ। ਗੁਰੂ ਜੀ ਨੇ ਸੰਗਤ ਨੂੰ ਬਚਨ ਦਿੱਤਾ ਅਤੇ ਇਕ ਵਾਰ ਬਲੇਰ ਖ਼ਾਨਪੁਰ ਪਿੰਡ ਤੋਂ ਚਲ ਕੇ ਉਸ ਸੰਘਣੇ ਬਨ ਦੇ ਨੇੜੇ ਪਹੁੰਚੇ ਅਤੇ ਇਕ ਖੇਤ ਵਿਚ ਬੇਰ ਦੇ ਬ੍ਰਿਛ ਨਾਲ ਘੋੜਾ ਬੰਨ੍ਹਿਆ। ਉਸ ਖੇਤ ਦੇ ਮਾਲਕ ਕੇਸਰ ਨੇ ਸਿੱਖੀ ਧਾਰਣ ਕੀਤੀ ਅਤੇ ਗੁਰੂ ਜੀ ਦੀ ਮਿਹਰ ਨਾਲ ਉਥੇ ਇਕ ਪਿੰਡ ਵਸਾਉਣ ਲਈ ਮੋੜ੍ਹੀ ਗਡੀ। ਹੁਣ ਉਥੇ ਕੇਸਰਪੁਰ ਨਾਂ ਦਾ ਪਿੰਡ ਵਸਦਾ ਹੈ।

ਗੁਰੂ ਜੀ ਨੇ ਸ਼ੇਰ ਦਾ ਸ਼ਿਕਾਰ ਕਰਨ ਉਪਰੰਤ ਇਕ ਦੀਵਾਨ ਸਜਾਇਆ ਜਿਸ ਵਿਚ 'ਕਾਲਾ' ਨਾਂ ਦੇ ਇਕ ਗ਼ਰੀਬ ਸਿੱਖ ਨੇ ਕੁਝ ਪੱਕੇ ਹੋਏ ਬੇਰ ਗੁਰੂ ਜੀ ਦੇ ਭੇਂਟ ਕੀਤੇ। ਗੁਰੂ ਜੀ ਨੇ ਬੇਰ ਛਕ ਕੇ ਉਨ੍ਹਾਂ ਦੀਆਂ ਗਿਟਕਾਂ ਇਧਰ ਉਧਰ ਖਿਲਾਰਦੇ ਹੋਇਆਂ ਬਚਨ ਕੀਤਾ ਕਿ ਇਥੇ ਟਾਂਵੀ ਟਾਂਵੀ ਬੇਰੀ ਜੰਮੇਗੀ। ਕਾਲਾਂਤਰ ਵਿਚ ਉਥੇ ਕਈ ਵਿਰਲੀਆਂ ਵਿਰਲੀਆਂ ਬੇਰੀਆਂ ਉਗ ਪਈਆਂ ਜਿਨ੍ਹਾਂ ਵਿਚੋਂ ਦੋ ਹੁਣ ਵੀ ਮੌਜੂਦ ਹਨ। ਸਭ ਤੋਂ ਪਹਿਲਾਂ ਉਥੇ ਕਪੂਰਥਲਾ-ਪਤਿ ਮਹਾਰਾਜਾ ਜਗਤਜੀਤ ਸਿੰਘ ਨੇ ਸੰਨ 1888 ਈ. ਵਿਚ ਗੁਰੂ-ਧਾਮ ਦੀ ਇਮਾਰਤ ਬਣਵਾਈ ਜੋ ਹੁਣ ਵੀ ਮੌਜੂਦ ਹੈ ਅਤੇ ਉਸ ਵਿਚ ਗੁਰੂ ਦਾ ਲੰਗਰ ਚਲਦਾ ਹੈ। ਹੁਣ ਉਥੇ ਨਵੀਂ ਸੁੰਦਰ ਇਮਾਰਤ ਬਣਾਈ ਜਾ ਚੁਕੀ ਹੈ ਅਤੇ 1976 ਈ. ਵਿਚ ਸੰਤ ਮਿਲਖਾ ਸਿੰਘ ਨੇ ਇਕ ਸਰੋਵਰ ਬਣਾਉਣ ਦਾ ਵੀ ਉਦਮ ਕੀਤਾ ਹੈ।

**ਟਿੱਕੇ ਦੀ ਵਾਰ** : ਗੁਰੂ ਗ੍ਰੰਥ ਵਿਚ ਸੰਕਲਿਤ ਇਹ ਵਾਰ ਸਤੈ ਅਤੇ ਬਲਵੰਡ ਨਾਂ ਦੇ ਦੋ ਡੂੰਮਾਂ ਦੀ ਲਿਖੀ ਹੋਈ ਹੈ, ਜੋ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ। ਇਸ ਵਾਰ ਨੂੰ 'ਟਿੱਕੇ ਦੀ ਵਾਰ' ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਸ ਵਿਚ ਗੁਰੂ ਸਾਹਿਬਾਂ ਨੂੰ ਟਿਕੇ ਜਾਣ (ਤਿਲਕ ਦੇਣ) ਦਾ ਬ੍ਰਿੱਤਾਂਤ ਦਰਜ ਹੈ। ਇਹ ਨਾਂ ਵਿਆਖਿਆ-ਕਾਰਾਂ ਜਾਂ ਪ੍ਰਚਾਰਕਾਂ ਦਾ ਦਿੱਤਾ ਹੋਇਆ ਹੈ। ਮੂਲ ਵਾਰ ਵਿਚ ਇਸ ਪ੍ਰਕਾਰ ਦਾ ਕੋਈ ਨਾਂ ਦਿੱਤਾ ਹੋਇਆ ਨਹੀਂ ਮਿਲਦਾ। ਵੇਖੋ 'ਸਤਾ ਡੂੰਮ'।

**ਟਿੱਬਾ** (ਪਿੰਡ) : ਵੇਖੋ 'ਸੋਮਾਸਰ ਸਾਹਿਬ, ਗੁਰਦੁਆਰਾ'।

**ਟੀਕਾ** : ਸੂਤ੍ਰਿਕ ਜਾਂ ਕਲਿਸ਼ਟ ਰਚਨਾਵਾਂ ਨੂੰ ਸਰਲ ਅਤੇ ਸੰਖੇਪ ਰੂਪ ਵਿਚ ਅਰਥ ਕਰਨ ਵਾਲੀ ਵਿਧਾ ਨੂੰ 'ਟੀਕਾ' ਕਿਹਾ ਜਾਂਦਾ ਹੈ। ਵਿਸਤਾਰ ਲਈ ਵੇਖੋ 'ਟੀਕਾਕਾਰੀ—ਸਰੂਪ ਅਤੇ ਪਰੰਪਰਾ'।

**ਟੀਕਾ ਸਿਰੀ ਰਾਗ** : ਪੰਡਿਤ ਤਾਰਾ ਸਿੰਘ ਨਰੋਤਮ ਰਚਿਤ ਸਿਰੀ ਰਾਗ ਦਾ ਟੀਕਾ ਨਰੋਤਮ ਹੋਰਾਂ ਨੇ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਲਿਖਣ ਦਾ ਮਨ ਬਣਾਇਆ ਸੀ, ਪਰ ਜ਼ਿੰਦਗੀ ਨੇ ਸਾਥ ਨ ਦਿੱਤਾ। ਵੇਖੋ 'ਤਾਰਾ ਸਿੰਘ ਨਰੋਤਮ ਪੰਡਿਤ'।

**ਟੀਕਾਕਾਰੀ : ਉਦਾਸੀ ਸ਼ਾਖਾ** : ਗੁਰਬਾਣੀ ਦੀ ਟੀਕਾਕਾਰੀ ਦੀ ਇਸ ਸ਼ਾਖਾ ਦਾ ਸੰਬੰਧ ਉਦਾਸੀ ਸੰਪ੍ਰਦਾਇ (ਵੇਖੋ) ਨਾਲ ਹੈ। ਇਸ ਸੰਪ੍ਰਦਾਇ ਦੇ ਅਨੇਕ ਵਿਦਵਾਨ ਸਾਧੂਆਂ ਨੇ ਗੁਰਬਾਣੀ ਦੇ ਸ਼ੁਰੂ ਵਿਚ ਮੌਖਿਕ ਟੀਕੇ ਕੀਤੇ ਅਤੇ ਜਿਗਿਆਸੂਆਂ ਨੂੰ ਆਪਣੇ ਪ੍ਰਵਚਨਾਂ ਰਾਹੀਂ ਗੁਰਮਤਿ ਦੀ ਭਾਵ-ਵਿਭੂਤੀ ਤੋਂ ਜਾਣੂ ਕਰਵਾਇਆ। ਚੂੰਕਿ ਇਹ ਅਧਿਕਤਰ ਵਿਹੰਗਮ ਸਾਧੂ ਸਨ, ਇਸ ਲਈ ਨਿਠ ਕੇ ਟੀਕਾ ਕਰਨ ਅਤੇ ਉਸ ਨੂੰ ਲਿਖਿਤ ਰੂਪ ਦੇਣ ਦੀ ਰੁਚੀ ਇਨ੍ਹਾਂ ਵਿਚ ਪੈਦਾ ਹੀ ਨ ਹੋਈ। ਅਠਾਰ੍ਹਵੀਂ ਸਦੀ ਦੇ ਪਿਛਲੇ ਅੱਧ ਵਿਚ ਸੁਆਮੀ ਆਨੰਦਘਨ ਨੇ ਜਪੁਜੀ, ਆਰਤੀ, ਓਅੰਕਾਰ, ਆਸਾ ਦੀ ਵਾਰ, ਸਿਧ ਗੋਸਟਿ ਅਤੇ ਅਨੰਦੁ ਨਾਂ ਦੀਆਂ ਬਾਣੀਆਂ ਦੇ ਟੀਕੇ ਕਰਕੇ ਫਿਰ ਉਨ੍ਹਾਂ ਨੂੰ ਸੰਨ 1800 ਈ.

ਦੇ ਆਸ-ਪਾਸ ਲਿਖਿਤ ਰੂਪ ਪ੍ਰਦਾਨ ਕੀਤਾ। ਉਦਾਸੀ ਸੰਪ੍ਰਦਾਇ ਦੀ ਟੀਕਾਕਾਰੀ ਦੀਆਂ ਸਾਰੀਆਂ ਵਿਸ਼ੇਸ਼ਤਾਵਾਂ ਸੁਆਮੀ ਹੋਰਾਂ ਦੇ ਟੀਕਿਆਂ ਵਿਚੋਂ ਮਿਲ ਜਾਂਦੀਆਂ ਹਨ। ਇਹ ਇਕ ਪ੍ਰਕਾਰ ਨਾਲ ਉਦਾਸੀ ਸੰਪ੍ਰਦਾਇ ਦਾ ਪ੍ਰਤਿਨਿਧ ਟੀਕਾਕਾਰ ਹੈ। ਵੇਖੋ 'ਆਨੰਦਘਨ, ਸੁਆਮੀ'।

ਇਸ ਟੀਕਾਕਾਰੀ ਬਾਰੇ ਵਿਚਾਰਨਯੋਗ ਗੱਲ ਇਹ ਹੈ ਕਿ ਗੁਰੂ ਨਾਨਕ-ਮਤ ਵਿਚ ਵਿਸ਼ਵਾਸ ਰਖਣ ਵਾਲੇ ਉਦਾਸੀ ਸੰਤ ਆਪਣੀਆਂ ਪਰਿਵ੍ਰਾਜਕ ਰੁਚੀਆਂ ਅਤੇ ਪੰਚਦੇਵ ਉਪਾਸਨਾ ਦੀਆਂ ਪ੍ਰਵ੍ਰਿਤੀਆਂ ਕਾਰਣ ਗੁਰਮਤਿ ਦੀ ਵਿਆਖਿਆ ਵਸਤੂ-ਨਿਸ਼ਠ ਦ੍ਰਿਸ਼ਟੀ ਤੋਂ ਨ ਕਰ ਸਕੇ। ਇਸ ਲਈ ਇਹ ਟੀਕਾਕਾਰੀ ਪੂਰਵ ਨਿਸਚਿਤ ਧਾਰਣਾ ਤੋਂ ਆਕ੍ਰਾਂਤ ਕਹੀ ਜਾਏਗੀ।

**ਟੀਕਾਕਾਰੀ: ਅਨ੍ਵਯ-ਵਿਧੀ** : ਅਰਥ ਦੀ ਵਾਕ-ਗਤ ਸਪੱਸ਼ਟ ਪ੍ਰਸੰਗਿਕਤਾ ਨਿਰਧਾਰਿਤ ਕਰਨ ਲਈ 'ਅਨ੍ਵਯ-ਵਿਧੀ' ਦੀ ਵਰਤੋਂ ਕਰਨਾ ਬਹੁਤ ਜ਼ਰੂਰੀ ਹੈ, ਤਾਂ ਜੋ ਸ਼ਬਦਾਂ ਦਾ ਵਾਕ ਵਿਚ ਪਹਿਲਾਂ ਸਹੀ ਸਥਾਨ-ਕ੍ਰਮ ਨਿਸਚਿਤ ਕੀਤਾ ਜਾ ਸਕੇ ਅਤੇ ਫਿਰ ਅਰਥ ਕਰਨ ਦੀ ਪ੍ਰਕ੍ਰਿਆ ਸ਼ੁਰੂ ਕੀਤੀ ਜਾਏ। ਇਸ ਸੰਬੰਧ ਵਿਚ ਭਾਈ ਕਾਨ੍ਹ ਸਿੰਘ ਨੇ 'ਮਹਾਨਕੋਸ਼' ਵਿਚ ਅੰਕਿਤ ਕੀਤਾ ਹੈ—ਵਾਕ ਦੇ ਪਦਾਂ ਨੂੰ ਸਪੱਸ਼ਟ ਕਰਨ ਲਈ ਯੋਗ੍ਯ ਅਸਥਾਨ ਤੇ ਲੈ ਜਾਣ ਦੀ ਕ੍ਰਿਯਾ, ਜਿਵੇਂ—*ਭੈ ਬੋਹਿਥ ਸਾਗਰ ਪ੍ਰਭੁ ਚਰਣਾ* (ਵਡ ਛੰਤ ਮ.੫) *ਭੈ ਸਾਗਰ ਬੋਹਿਥ ਪ੍ਰਭੁ ਚਰਣਾ।*

ਅਨ੍ਵਯ-ਵਿਧੀ ਤੋਂ ਬੇਖ਼ਬਰ ਵਿਦਵਾਨ ਕਈ ਪ੍ਰਕਾਰ ਦੀਆਂ ਅਟਕਲਾਂ ਨਾਲ ਅਰਥ ਕਰਨ ਦੇ ਚਮਤਕਾਰ ਵਿਖਾਉਂਦੇ ਹਨ, ਪਰ ਸਪੱਸ਼ਟ ਹੋਣ ਦੀ ਥਾਂ ਹੋਰ ਉਲਝ ਜਾਂਦੇ ਹਨ। ਇਸ ਸੰਬੰਧ ਵਿਚ ਪੰਜਾਬੀ ਯੂਨੀਵਰਸਿਟੀ ਵਿਚ 8-9 ਦਸੰਬਰ 1984 ਈ. ਨੂੰ ਹੋਈ ਤੀਜੀ ਪੰਜਾਬੀ ਵਿਕਾਸ ਕਾਨਫਰੰਸ ਵਿਚ ਡਾ. ਪਿਆਰ ਸਿੰਘ ਵਲੋਂ 'ਟੀਕਾਕਾਰੀ : ਸਿੱਧਾਂਤਕ ਵਿਸ਼ਲੇਸ਼ਣ' ਵਿਸ਼ੇ ਉਤੇ ਪੜ੍ਹੇ ਗਏ ਖੋਜ-ਪੱਤਰ (ਪੰਨੇ 15-16) ਤੋਂ ਇਕ ਵੰਨਗੀ ਦੇਣੀ ਉਚਿਤ ਹੋਵੇਗੀ।

*ਵਨਗੀ*— ਟੀਕਾਕਾਰੀ ਵਿਚ ਭਾਸ਼ਾ ਦੇ ਮੁਹਾਵਰੇ ਤੇ ਸਾਹਿਤ ਦੇ ਵਿਹਾਰ ਵਲ ਧਿਆਨ ਦੇ ਕੇ ਅਰਥ ਕਰਨ ਦਾ ਸਿੱਧਾਂਤ ਕਿਸੇ ਉਚੇਚੀ ਸਿਫ਼ਾਰਿਸ਼ ਦੀ ਮੰਗ ਨਹੀਂ ਕਰਦਾ। ਸ਼ਬਦਾਂ ਦੀ ਲੜੀ ਵਿਚ ਬੱਝਾ ਕੋਈ ਵੀ ਸ਼ਬਦ, ਕੋਈ ਵੀ ਵਾਕਾਂਸ਼, ਅਗਲੇ ਪਿਛਲੇ ਸੰਦਰਭ ਨੂੰ ਤਕ ਦੇ ਅਰਥ ਨਿਰਧਾਰਿਤ ਕਰਨ ਦੀ ਮੰਗ ਕਰਦਾ ਹੈ। ਇਹ ਸਿੱਧਾਂਤ ਵੀ ਬਹੁਤ ਮਹੱਤਵਪੂਰਣ ਹੈ। ਆਪਣੀ ਗੱਲ ਅਸੀਂ ਇਕ ਉਦਾਹਰਣ ਨਾਲ ਸਮਝਾਉਂਦੇ ਹਾਂ। ਭਗਤ ਕਬੀਰ ਦੇ ਰਾਗ ਭੈਰਉ ਦੇ ਇਕ ਸ਼ਬਦ ਵਿਚ ਇਹ ਤੁਕ ਆਈ ਹੈ—*ਦਾਸ ਕਬੀਰ ਤੇਰੀ ਪਨਹ ਸਮਾਨਾ। ਭਿਸਤ ਨਜੀਕਿ ਰਾਖੁ ਰਹਮਾਨਾ।* ਇਸ ਦੇ ਅਰਥ ਅਨਾੜੀ ਵਿਆਖਿਅਕਾਰ ਤਾਂ ਇਹ ਕਰ ਦਿੰਦੇ ਹਨ ਕਿ 'ਹੇ ਪ੍ਰਭੂ ਮੈਂ ਤੇਰੀ ਪਨਾਹ ਵਿਚ ਆ ਗਇਆ ਹਾਂ, ਮੈਨੂੰ ਬਹਿਸ਼ਤ (ਸਵਰਗ) ਦੇ ਨੇੜੇ ਰਖ। ਪਰ ਸੋਚਵਾਨ ਟੀਕਾਕਾਰ 'ਬਹਿਸ਼ਤ ਦੇ ਨੇੜੇ' ਰਖਣ ਦੇ ਅਰਥਾਂ ਨੂੰ ਕਬੂਲ ਨ ਕਰਦੇ ਇਸ ਤੁਕ ਦੇ ਅਰਥ ਇੰਜ ਕਰਦੇ ਹਨ— (1) ਹੇ ਰਹਿਮ ਵਾਲੇ ਹਰੀ! ਮੈਨੂੰ ਆਪਣੀ ਪਨਾਹ ਵਿਚ ਰਖ; ਇਹੀ ਮੇਰੇ ਲਈ ਬਹਿਸ਼ਤ ਹੈ (ਪ੍ਰੋ. ਤੇਜਾ ਸਿੰਘ—ਸ਼ਬਦਾਰਥ); (2) ਮੈਂ ਤੇਰਾ ਦਾਸ ਕਬੀਰ ਤੇਰੀ ਸ਼ਰਨ ਆਇਆ ਹਾਂ। ਹੇ ਰਹਿਮ ਕਰਨ ਵਾਲੇ ਮੈਨੂੰ ਆਪਣੇ ਚਰਨਾਂ ਦੇ ਨੇੜੇ ਰਖ (ਇਹੀ ਮੇਰੇ ਲਈ) ਬਹਿਸ਼ਤ ਹੈ (ਪ੍ਰੋ. ਸਾਹਿਬ ਸਿੰਘ—'ਸ੍ਰੀ ਗੁਰੂ ਗ੍ਰੰਥ ਦਰਪਣ'); (3) (ਮੈਂ) ਕਬੀਰ ਦਾਸ ਆਪ ਜੀ ਦੀ ਪਨਹ ਸ਼ਰਨ ਵਿਚ ਸਮਾਇਆ ਭਾਵ ਪਿਆ ਹਾਂ। ਹੇ ਰਹਿਮ ਦਿਲ ਵਾਲੇ ਅਕਾਲ ਪੁਰਖ! ਮੈਨੂੰ ਆਪਣੇ ਪਾਸ ਰਖ, ਮੇਰੇ ਵਾਸਤੇ ਇਹੀ ਭਿਸ਼ਤੁ—ਸੁਰਗ ਹੈ (ਸੰਤ ਕਿਰਪਾਲ ਸਿੰਘ—'ਸੰਪ੍ਰਦਾਈ ਟੀਕਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ')।

ਤਿੰਨੇ ਵਿਆਖਿਆਵਾਂ ਕਬੀਰ ਜੀ ਦੀ ਇਸ ਅਰਜ਼ੋਈ ਦੇ ਸੁਰ 'ਤੇ ਮੁਕਦੀਆਂ ਹਨ ਕਿ 'ਹੇ ਰਹਿਮ ਕਰਨ ਵਾਲੇ, ਮੈਂ ਤੇਰੇ ਕੋਲ ਜਾਂ ਤੇਰੀ ਪਨਾਹ ਵਿਚ ਆ ਗਇਆ ਹਾਂ, ਤੂੰ ਹੁਣ ਮੈਨੂੰ ਆਪਣੇ ਕੋਲ ਰਖ; ਇਹੀ ਮੇਰੇ ਲਈ ਸੁਰਗ ਹੈ।' ਪਰ ਇਹ ਅਰਥ ਸ਼ਬਦ ਵਿਚ ਆਏ ਹੋਰਨਾਂ ਪਦਾਂ ਦੇ ਪ੍ਰਸੰਗ ਵਿਚ ਵਾਚਿਆਂ ਮੇਲ ਨਹੀਂ ਖਾਂਦੇ। ਪਹਿਲਾਂ ਤਾਂ 'ਸਮਾਣਾ' ਅਤੇ 'ਕੋਲ (ਜਾਂ ਪਨਾਹ ਵਿਚ) ਰਖਣ' ਦਾ ਅਜੋੜ ਰੜਕਦਾ ਹੈ। ਜਿਹੜੀ ਚੀਜ਼ ਕਿਸੇ ਥਾਂ ਵਿਚ ਸਮਾ ਚੁਕੀ ਹੈ, ਉਸ ਦੇ ਮੁੜ ਕੋਲ ਜਾਂ ਪਨਹ ਵਿਚ ਰਖਣ ਦਾ ਕੀ ਅਰਥ ?

ਦੂਜੇ ਸਮੁੱਚੇ ਸ਼ਬਦ ਦਾ ਲਹਿਜਾ ਤੇ ਭਾਵ ਕਿ 'ਜਿਸ ਸੁਰਗ ਵਿਚ ਸੱਤਰ ਹਜ਼ਾਰ ਸਾਲਾਰ, ਸਵਾ ਲਖ ਪੈਗ਼ੰਬਰ, ਅਠਾਸੀ ਕਰੋੜ ਸ਼ੇਖ ਤੇ ਛਿਪੰਜਾ ਕਰੋੜ ਹੋਰ ਕਬੀਲੇ ਆਪਣਾ ਘਰ ਪਾਈ ਬੈਠੇ ਹਨ, ਜਿਥੇ ਸਭਾ ਦੂਰ

ਦੂਰ ਤਕ ਲਗੀ ਹੋਵੇਗੀ ਤੇ ਦਮ ਘੁਟੇਗਾ, ਉੱਥੇ ਕਬੀਰ ਜਾ ਕੇ ਕੀ ਕਰੇਗਾ?

ਦੋਵੇਂ ਅਜੋੜ ਗੱਲਾਂ ਸਪੱਸ਼ਟ ਰੂਪ ਵਿਚ ਇਹ ਸੰਕੇਤ ਕਰਦੀਆਂ ਹਨ ਕਿ 'ਭਿਸਤ ਨਜੀਕ ਰਾਖੁ ਰਹਮਾਨਾ' ਦੇ ਅਰਥ ਇਹ ਨਹੀਂ ਹਨ ਜੋ ਸਾਡੇ ਮਿਤ੍ਰ ਟੀਕਾਕਾਰ ਕਰਦੇ ਸਨ। ਤਾਂ ਫਿਰ, ਅਰਥ ਕੀ ਹੋ ਸਕਦੇ ਹਨ ? ਸਾਡੀ ਜਾਚੇ 'ਭਿਸਤੁ ਨਜੀਕ ਰਾਖੁ' ਪੰਜਾਬੀ ਵਿਚ ਬੋਲੇ ਜਾਂਦੇ ਮੁਹਾਵਰੇ, 'ਕੋਲ ਹੀ ਰਖ (ਉਰਦੂ, ਪਾਸ ਹੀ ਰਖੀਏ), ਮੈਨੂੰ ਲੋੜ ਨਹੀਂ? ਦਾ ਫ਼ਾਰਸੀ ਸ਼ਬਦ, "ਨਜੀਕ" ਨਾਲ ਭੁਗਤਾਇਆ ਭਾਵ ਹੈ। ਕਬੀਰ ਜੀ ਇਹ ਕਹਿਣਾ ਚਾਹ ਰਹੇ ਹਨ— ਹੇ ਰਹਮ ਕਰਨ ਵਾਲੇ ਸਾਈਂ ! ਹੁਣ ਮੈਂ ਜਦੋਂ ਤੇਰੇ ਚਰਨਾ ਵਿਚ ਸਮਾ ਗਇਆ ਹਾਂ, ਮੈਨੂੰ ਇਸ ਬਹਿਸ਼ਤ ਦੀ ਲੋੜ ਨਹੀਂ, ਇਹ ਤੂੰ ਆਪਣੇ ਕੋਲ ਹੀ ਰਖ। ਇਹ ਅਰਥ ਜੋ ਬਾਕੀ ਸ਼ਬਦਾਂ ਦੇ ਪ੍ਰਸੰਗ ਤੋਂ ਸੁਝਦੇ ਹਨ, ਕਬੀਰ ਜੀ ਦੇ ਅੱਖੜ ਅੰਦਾਜ਼ ਤੇ ਉਨ੍ਹਾਂ ਦੀ ਬੇ-ਨਿਆਜ਼ੀ ਅਤੇ ਉਨ੍ਹਾਂ ਦੇ ਇਸ ਤੁਕ ਦੇ ਅਨੁਕੂਲ ਹਨ— *ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ।*

*ਟਿੱਪਣੀ* — ਡਾ. ਪਿਆਰ ਸਿੰਘ ਦੇ ਉਪਰੋਕਤ ਵਿਸ਼ਲੇਸ਼ਣ ਨੂੰ ਧਿਆਨ ਨਾਲ ਵਾਚਣ 'ਤੇ ਸਪੱਸ਼ਟ ਹੋ ਜਾਂਦਾ ਹੈ ਕਿ ਜੇ ਅਨ੍ਵਯ-ਵਿਧੀ ਨਾਲ ਅਰਥ ਕਰਨ ਦਾ ਯਤਨ ਕੀਤਾ ਜਾਂਦਾ ਤਾਂ ਗੱਲ ਕਿਸੇ ਸਿਰੇ ਲਗ ਜਾਣੀ ਸੀ। ਮੂਲ ਵਾਕ— *ਦਾਸ ਕਬੀਰ ਤੇਰੀ ਪਨਹ ਸਮਾਨਾ। ਭਿਸਤ ਨਜੀਕਿ ਰਾਖੁ ਰਹਮਾਨਾ* ਦਾ ਅਨ੍ਵਯ-ਵਿਧੀ ਅਨੁਸਾਰ ਸਰੂਪ ਇਸ ਤਰ੍ਹਾਂ ਹੋਏਗਾ— *ਰਹਮਾਨਾ ਦਾਸ ਕਬੀਰ ਤੇਰੀ ਪਨਹ ਭਿਸਤ ਸਮਾਨਾ ਨਜੀਕਿ ਰਾਖੁ।*

ਹੁਣ ਇਸ ਦੇ ਉਚਿਤ ਅਰਥ ਇਸ ਪ੍ਰਕਾਰ ਹੋਣਗੇ — ਹੇ ਰਹਿਮਾਨ ! (ਤੁਹਾਡਾ) ਦਾਸ ਕਬੀਰ ਤੁਹਾਡੀ ਸ਼ਰਣ ਵਿਚ ਹੈ। (ਇਹ ਸ਼ਰਨਾਗਤ ਸਥਿਤੀ) ਬਹਿਸ਼ਤ ਦੇ ਸਮਾਨ ਹੈ। (ਕ੍ਰਿਪਾ-ਪੂਰਵਕ) ਮੈਨੂੰ ਆਪਣੇ ਚਰਨਾਂ ਰੂਪੀ ਬਹਿਸ਼ਤ ਦੇ ਨੇੜੇ ਹੀ ਰਖ।

ਇਸ ਲਈ ਕਿਸੇ ਬਾਣੀ ਦਾ ਟੀਕਾ ਕਰਨ ਵੇਲੇ ਉਚਿਤ ਟੀਕਾਕਾਰੀ-ਸੰਦਾਂ ਦੀ ਵਰਤੋਂ ਕਰਨੀ ਚਾਹੀਦੀ ਹੈ।

**ਟੀਕਾਕਾਰੀ : ਸੇਵਾਪੰਥੀ ਸ਼ਾਖਾ :** ਗੁਰਬਾਣੀ ਦੀ ਟੀਕਾਕਾਰੀ ਦੀ ਇਹ ਸ਼ਾਖਾ ਸੇਵਾਪੰਥੀ ਸੰਪ੍ਰਦਾਇ ਦੀ ਹੈ। ਇਹ ਸ਼ਾਖਾ ਵੀ ਸ਼ੁਰੂ ਵਿਚ ਉਦਾਸੀ ਸ਼ਾਖਾ ਵਾਂਗ ਮੌਖਿਕ ਹੀ ਰਹੀ ਹੈ। ਆਧੁਨਿਕ ਕਾਲ ਵਿਚ ਕੁਝ ਵਿਦਵਾਨਾਂ ਨੇ ਆਪਣੇ ਟੀਕਿਆਂ ਨੂੰ ਲਿਖਤੀ ਰੂਪ ਦਿੱਤਾ ਹੈ।

ਪੁਰਾਤਨ ਟੀਕਿਆਂ ਵਿਚੋਂ ਕੇਵਲ 'ਜਪੁਜੀ' ਸੰਬੰਧੀ ਲਿਖਿਤ ਰੂਪ ਵਿਚ ਇਕ ਟੀਕਾ ਜ਼ਰੂਰ ਮਿਲਦਾ ਹੈ। 'ਜਪੁ ਪਰਮਾਰਥ' ਨਾਂ ਦੇ ਇਸ ਟੀਕੇ ਦੀ ਇਕ ਪੋਥੀ ਸਿੱਖ ਰੈਫ੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ (3399) ਵਿਚ ਉਪਲਬਧ ਸੀ। ਉਹ ਭਾਈ ਰਾਮ ਕ੍ਰਿਸ਼ਨ ਦੀ ਰਚਨਾ ਸੀ— *ਸ੍ਰੀ ਗੁਰੂ ਸੇਵਾ ਦਾਸ ਸਿੱਖ ਰਾਮ ਕ੍ਰਿਸ਼ਨ ਉਰ ਧਾਰਿ। ਜਪ ਪਰਮਾਰਥ ਯਹਿ ਕਹ੍ਯੋ ਯਥਾ ਬੁਧ ਅਨੁਸਾਰ।* ਇਸ ਦੀ ਰਚਨਾ ਸੰਮਤ 1853 ਬਿ. ਵਿਚ ਹੋਈ ਸੀ। ਟੀਕੇ ਦੀ ਵਿਧੀ ਇਸ ਪ੍ਰਕਾਰ ਹੈ— ਪਹਿਲਾ ਜਪੁ ਬਾਣੀ ਦੀ ਤੁਕ ਦਿੱਤੀ ਹੈ ਅਤੇ ਫਿਰ ਉਸ ਦਾ ਟੀਕਾ ਲਿਖਿਆ ਹੈ। ਨਮੂਨੇ ਵਜੋਂ —

*ਸਤਨਾਮੁ ਕਰਤਾ ਪੁਰਖ— ਯਹ ਨਾਮ ਪ੍ਰਮਾਤਮਾ ਕਾ ਹੈ। ਸਤ ਕਹੀਯੈ ਜਾਗ੍ਰਤ ਸ੍ਵਪਨ ਸੁਖੋਪਤਿ ਯਹ ਤੀਨ ਅਵਸਥਾ ਕੇ ਪ੍ਰਮਾਣ ਬਿਖੇ ਜੋ ਸਤ ਮਾਤ੍ਰ ਜਿਉ ਕਾ ਤਿਉ ਤੀਨੋ ਕਾਲ ਬਿਖੇ ਸਾਖੀ ਸਰੂਪ ਅਬਿਨਾਸੀ ਹੈ। ਅਰ ਕਰਤਾ ਕਹੀਯੈ। ਮਾਯਾ ਕਾ ਆਸ੍ਰੈ ਸਥਾਪਨਾ। ਅਰੁ ਜੋ ਅਪਨੀ ਚੇਤੰਨ ਸਤਾ ਕਰਿ ਕੈ ਮਾਯਾ ਦਵਾਰੇ ਵਾਰੰਵਾਰ ਜਗਤ ਰਚੇ ਹੈ।* (ਪਤਰਾ 2)

ਗੰਭੀਰ ਦਾਰਸ਼ਨਿਕ ਤੱਥਾਂ ਨੂੰ ਸਪੱਸ਼ਟ ਕਰਨ ਲਈ ਨਨੂ-ਉਤਰ ਪੱਧਤੀ ਦਾ ਪ੍ਰਯੋਗ ਵੀ ਕੀਤਾ ਗਿਆ ਹੈ। ਇਸ ਤੋਂ ਇਲਾਵਾ ਕੁਝ ਪਉੜੀਆਂ ਦੀਆਂ ਉਥਾਨਿਕਾਵਾਂ ਵੀ ਲਿਖੀਆਂ ਗਈਆਂ ਹਨ। ਇਸ ਦੀ ਸਾਧ ਭਾਸ਼ਾ ਪੰਜਾਬੀ ਤੋਂ ਕਾਫ਼ੀ ਪ੍ਰਭਾਵਿਤ ਹੈ। ਸਿੱਧਾਂਤਿਕ ਵਿਸ਼ਲੇਸ਼ਣ ਵੇਲੇ ਕਿਤੇ ਕਿਤੇ ਭਾਸ਼ਾ ਔਖੀ ਵੀ ਹੋ ਗਈ ਹੈ। ਪਰ ਪ੍ਰਸ਼ਨੋਤਰੀ ਸ਼ੈਲੀ ਕਾਰਣ ਅਰਥ ਸਮਝਣ ਵਿਚ ਸੁਗਮਤਾ ਹੀ ਰਹੀ ਹੈ।

ਸੇਵਾਪੰਥੀ ਸਾਧਕਾਂ ਦੀ ਮੌਖਿਕ ਪਰੰਪਰਾ ਵਾਲੀ ਵਿਆਖਿਆ-ਪੱਧਤੀ ਆਧੁਨਿਕ ਯੁਗ ਵਿਚ ਵੀ ਜਾਰੀ ਰਹੀ। ਅੰਮ੍ਰਿਤਸਰ ਦੇ ਸੇਵਾਪੰਥੀ ਡੇਰੇ ਵਿਚ ਕੁਝ ਲਿਖਿਤ ਵਿਆਖਿਆ ਹੋਈ ਵੀ ਮਿਲ ਜਾਂਦੀ ਹੈ। ਇਹ ਸਾਰਾ ਅਧਿਐਨ ਸਾਧਾਰਣ ਪੱਧਰ ਦਾ ਹੈ ਅਤੇ ਗੁਰਬਾਣੀ ਦੀ ਵਿਆਖਿਆ -ਪੱਧਤੀ ਵਿਚ ਕੋਈ ਉਚੇਚੀ ਦੇਣ ਨਹੀਂ ਦਿੰਦਾ। ਸੰਨ 1961 ਈ. ਤੋਂ ਗਿਆਨੀ ਕ੍ਰਿਪਾਲ ਸਿੰਘ (ਸਤੋਂਵਾਲੀ ਗਲੀ, ਅੰਮ੍ਰਿਤਸਰ) ਨੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨਾ

ਸ਼ੁਰੂ ਕੀਤਾ ਹੈ, ਜੋ ਹੁਣ 'ਸੰਪ੍ਰਦਾਈ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ' ਨਾਂ ਅਧੀਨ ਦਸ ਜਿਲਦਾਂ ਵਿਚ ਛਪ ਚੁਕਿਆ ਹੈ। ਇਸ ਵਿਚ ਗੁਰਬਾਣੀ ਨੂੰ ਸਮਝਾਉਣ ਲਈ ਪੌਰਾਣਿਕ ਕਥਾ-ਵਾਰਤਾਵਾਂ ਨੂੰ ਬਹੁਤਾਤ ਨਾਲ ਵਰਤਿਆ ਗਿਆ ਹੈ।

**ਟੀਕਾਕਾਰੀ : ਗਿਆਨੀ ਸ਼ਾਖਾ :** ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੀ ਵਿਆਖਿਆ ਕਰਨ ਵਾਲੇ ਸਿੱਖ ਵਿਦਵਾਨਾਂ ਦੀ ਇਕ ਸ਼ਾਖਾ, ਜਿਸ ਦਾ ਆਰੰਭ ਕਈ ਭਾਈ ਗੁਰਦਾਸ ਤੋਂ ਮੰਨਦੇ ਹਨ ਕਿਉਂਕਿ ਉਨ੍ਹਾਂ ਨੇ ਆਪਣੀਆਂ ਵਾਰਾਂ (ਅਤੇ ਕਬਿੱਤਾਂ) ਵਿਚ ਬਾਣੀ ਦੇ ਅਨੇਕ ਸਿੱਧਾਂਤਾਂ/ਸੰਕਲਪਾਂ ਦੀ ਵਿਆਖਿਆ ਕੀਤੀ ਹੈ। ਇਸ ਕਰਕੇ ਉਨ੍ਹਾਂ ਦੀਆਂ ਰਚੀਆਂ ਵਾਰਾਂ ਨੂੰ 'ਗੁਰਬਾਣੀ ਦੀ ਕੁੰਜੀ' (ਵੇਖੋ) ਕਿਹਾ ਗਿਆ ਹੈ।

ਪਰ ਕੁਝ ਵਿਦਵਾਨ ਇਸ ਸ਼ਾਖਾ ਦਾ ਆਰੰਭ ਭਾਈ ਮਨੀ ਸਿੰਘ (ਵੇਖੋ) ਤੋਂ ਮੰਨਦੇ ਹਨ ਜਿਨ੍ਹਾਂ ਨੂੰ ਦਸਵੇਂ ਗੁਰੂ ਨੇ ਗੁਰਬਾਣੀ ਦੀ ਵਿਆਖਿਆ ਦਾ ਕੰਮ ਸੌਂਪਿਆ ਸੀ। ਭਾਈ ਸਾਹਿਬ ਨੇ ਬੜੇ ਲੰਬੇ ਸਮੇਂ ਤਕ ਹਰਿਮੰਦਿਰ ਸਾਹਿਬ, ਅੰਮ੍ਰਿਤਸਰ ਵਿਚ ਬਾਣੀ ਦੀ ਵਿਆਖਿਆ ਅਤੇ ਕਥਾ ਵਾਰਤਾ ਕੀਤੀ ਜਿਨ੍ਹਾਂ ਨੇ ਮੌਖਿਕ ਪ੍ਰਵਚਨਾਂ ਨੂੰ ਕਾਲਾਂਤਰ ਵਿਚ ਭਾਈ ਸੂਰਤ ਸਿੰਘ ਨੇ *ਗਿਆਨ ਰਤਨਾਵਲੀ* (ਭਾਈ ਮਨੀ ਸਿੰਘ ਵਾਲੀ ਜਨਮਸਾਖੀ) ਅਤੇ *ਭਗਤ ਰਤਨਾਵਲੀ* (ਸਿੱਖਾਂ ਦੀ ਭਗਤਮਾਲਾ) ਦੇ ਰੂਪ ਵਿਚ ਲਿਪੀਬੱਧ ਕੀਤਾ।

ਗਿਆਨੀ ਸੰਪ੍ਰਦਾਇ ਦਾ ਵਿਕਾਸ-ਕ੍ਰਮ ਅਤੇ ਇਸ ਸੰਪ੍ਰਦਾਇ ਦੇ ਵਿਦਵਾਨਾਂ ਦੇ ਨਾਂ ਕਈ ਪੁਸਤਕਾਂ ਵਿਚ ਲਿਖੇ ਮਿਲਦੇ ਹਨ। ਭਾਈ ਕਾਨ੍ਹ ਸਿੰਘ ਨੇ ਇਸ ਸੰਪ੍ਰਦਾਇ ਦੇ ਵਿਆਖਿਆਕਾਰਾਂ ਦੀ ਸੂਚੀ ਇਉਂ ਦਿੱਤੀ ਹੈ— ਕਲਗੀਧਰ ਤੋਂ ਭਾਈ ਮਨੀ ਸਿੰਘ ਅਤੇ ਕਰਮ ਸਿੰਘ ਨੇ ਅਰਥ ਪੜ੍ਹੇ। ਉਨ੍ਹਾਂ ਤੋਂ ਦੀਵਾਨ ਸਿੰਘ ਨੇ, ਉਨ੍ਹਾਂ ਤੋਂ ਖਜ਼ਾਨ ਸਿੰਘ ਨੇ, ਉਸ ਤੋਂ ਗੁਰਦਿਆਲ ਸਿੰਘ ਨੇ, ਉਸ ਤੋਂ ਗੁਰਬਖ਼ਸ਼ ਸਿੰਘ ਨੇ, ਉਸ ਤੋਂ ਅਮਰ ਸਿੰਘ, ਕੌਰ ਸਿੰਘ, ਅਤੇ ਸੂਰਤ ਸਿੰਘ ਨੇ ਪੜ੍ਹੇ। ਅਮਰ ਸਿੰਘ ਤੋਂ ਰਾਮ ਸਿੰਘ ਨੇ, ਉਸ ਤੋਂ ਬਿਅੰਤ ਸਿੰਘ ਨੇ, ਉਸ ਤੋਂ ਚੰਦਾ ਸਿੰਘ ਨੇ ਸੰਥਾ ਲਈ। ਸੂਰਤ ਸਿੰਘ ਤੋਂ ਉਨ੍ਹਾਂ ਦੇ ਪੁੱਤਰ ਭਾਈ ਸੰਤ ਸਿੰਘ, ਹਰਿਮੰਦਿਰ ਦੇ ਗਿਆਨੀ ਨੇ ਅਰਥ ਪੜ੍ਹੇ। ਭਾਈ ਚੰਦਾ ਸਿੰਘ ਆਦਿਕ ਗਿਆਨੀਆਂ ਦੀ ਸ਼ਾਖਾ ਇਸ ਵੇਲੇ ਚਲ ਰਹੀ ਹੈ।

'ਐਨਸਾਈਕਲੋਪੀਡੀਆ ਆਫ਼ ਸਿਖਿਜ਼ਮ' ਵਿਚ ਦਿੱਤੀ ਵਿਦਵਾਨਾਂ ਦੀ ਸੂਚੀ ਨਾਲ ਕਿਤੇ ਕਿਤੇ ਇਸ ਸੂਚੀ ਦਾ ਫ਼ਰਕ ਹੈ। ਕਾਲਾਂਤਰ ਵਿਚ ਸੇਵਾਪੰਥੀ, ਨਿਰਮਲੇ ਅਤੇ ਗਿਆਨੀ ਸੰਪ੍ਰਦਾਇ ਦੇ ਵਿਦਵਾਨਾਂ ਵਿਚ ਪਰਸਪਰ ਆਦਾਨ-ਪ੍ਰਦਾਨ ਹੋਣ ਕਾਰਣ ਨਿਖੇੜ ਘਟਦਾ ਗਿਆ ਅਤੇ ਇਨ੍ਹਾਂ ਸੰਪ੍ਰਦਾਵਾਂ ਦੀਆਂ ਅਰਥ-ਪ੍ਰਣਾਲੀਆਂ ਵਿਚ ਵੀ ਪਛਾਣ ਘਟਦੀ ਗਈ। ਹੁਣ ਇਨ੍ਹਾਂ ਸੰਪ੍ਰਦਾਵਾਂ ਦੇ ਡੇਰਿਆਂ ਉਤੇ ਕੁਝ ਕੁ ਵਿਦਿਆਰਥੀ ਪਰੰਪਰਿਕ ਢੰਗ ਨਾਲ ਬਾਣੀ ਦੇ ਅਰਥ ਪੜ੍ਹਦੇ ਹਨ। ਪਰ ਆਧੁਨਿਕ ਚੇਤਨਾ ਨੇ ਇਨ੍ਹਾਂ ਸੰਪ੍ਰਦਾਈ ਵਿਆਖਿਆ-ਪ੍ਰਣਾਲੀਆਂ ਵਿਚ ਵਿਦਿਆਰਥੀਆਂ ਦੀ ਰੁਚੀ ਘਟਾ ਦਿੱਤੀ ਹੈ।

**ਟੀਕਾਕਾਰੀ: ਗੁਰਬਾਣੀ :** ਗੁਰੂ ਗ੍ਰੰਥ ਸਾਹਿਬ ਦੇ ਇਤਿਹਾਸ ਵਿਚ ਟੀਕਾਕਾਰੀ ਦਾ ਇਕ ਮਹੱਤਵਪੂਰਣ ਸਥਾਨ ਹੈ। ਇਸ ਨਾਲ ਗੁਰਬਾਣੀ ਦੇ ਭਾਵ-ਸੰਚਾਰ ਵਿਚ ਵਿਸਥਾਰ ਹੁੰਦਾ ਆਇਆ ਹੈ। ਇਸ ਲਈ ਇਸ ਦੇ ਸਰੂਪ ਅਤੇ ਵਿਕਾਸ ਬਾਰੇ ਵਿਚਾਰ ਕਰਨਾ ਬਹੁਤ ਜ਼ਰੂਰੀ ਹੈ।

ਗੁਰਬਾਣੀ ਵਿਚ ਟੀਕਿਆਂ ਦਾ ਮੁੱਢ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਵਿਆਖਿਆ ਨਾਲ ਬਝਿਆ। ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਪੰਜਾਬ ਵਾਸੀਆਂ ਦੇ ਚਿੰਤਨ ਨੇ ਇਕ ਨਵੀਂ ਕਰਵਟ ਲਈ। ਉਨ੍ਹਾਂ ਦੇ ਮਨ ਵਿਚ ਪਰੰਪਰਾ ਦਾ ਜੂਲਾ ਮੋਢਿਆਂ ਤੋਂ ਲਾਹ ਸੁਟਣ ਦੀ ਰੀਝ ਪੈਦਾ ਹੋਈ। ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਉਪਰੰਤ ਉਨ੍ਹਾਂ ਦੇ ਸ਼ਰਧਾਲੂਆਂ ਅਤੇ ਅਨੁਯਾਈਆਂ ਵਿਚ ਉਨ੍ਹਾਂ ਦੀ ਬਾਣੀ ਦੇ ਪਰਮਾਰਥਾਂ ਦੀਆਂ ਗੱਲਾਂ ਆਮ ਚਲ ਪਈਆਂ। ਸ਼ਬਦਾਂ ਦੇ ਉਚਰੇ ਜਾਣ ਸੰਬੰਧੀ ਅਨੇਕ ਪ੍ਰਕਾਰ ਦੀਆਂ ਅਤੇ ਕਈ ਵਾਰ ਪਰਸਪਰ ਭਿੰਨ ਉਥਾਨਿਕਾਵਾਂ ਪ੍ਰਚਲਿਤ ਹੋ ਗਈਆਂ। ਗੁਰੂ ਜੀ ਦੇ ਉਪਕਾਰਾਂ ਦੀਆਂ ਵਿਸਤ੍ਰਿਤ ਭੂਮਿਕਾਵਾਂ ਕਲਪੀਆਂ ਗਈਆਂ। ਇਨ੍ਹਾਂ ਸਭ ਦਾ ਵਿਵਸਥਿਤ ਰੂਪ ਜਨਮ-ਸਾਖੀਆਂ ਦੁਆਰਾ ਸਾਡੇ ਸਾਹਮਣੇ ਆਇਆ।

ਗੁਰੂ ਅਰਜਨ ਦੇਵ ਜੀ ਦੁਆਰਾ ਅੰਮ੍ਰਿਤਸਰ ਵਿਚ ਸਿੱਖ ਧਰਮ ਦੇ ਪ੍ਰਚਾਰ ਸੰਬੰਧੀ ਨਿਸਚਿਤ ਕੇਂਦਰ ਸਥਾਪਿਤ ਕਰ ਦਿੱਤੇ ਜਾਣ ਅਤੇ 22 ਮੰਜੀਆਂ ਨੂੰ ਮਸੰਦਾਂ ਦੀ ਨਿਯੁਕਤੀ ਦੁਆਰਾ ਸੰਗਠਿਤ ਕਰ ਲਏ ਜਾਣ ਨਾਲ

ਸਿੱਖ-ਅਨੁਯਾਈਆਂ ਦੀਆਂ ਗੋਸ਼ਟਾਂ, ਸਮਾਗਮ, ਦੀਵਾਨ ਹੋਣ ਲਗ ਪਏ। ਅਜਿਹੇ ਅਵਸਰਾਂ ਉਤੇ ਗੁਰਬਾਣੀ ਦੇ ਕਿਸੇ ਨ ਕਿਸੇ ਸ਼ਬਦ ਸੰਬੰਧੀ ਵਿਚਾਰ-ਵਟਾਂਦਰੇ ਹੁੰਦੇ। ਕਈ ਵਾਰ ਗੁਰਬਾਣੀ ਦੀਆਂ ਸੂਤ੍ਰਾਤਮਕ, ਗੂਹੜ ਅਰਥ ਭਰਪੂਰ ਬਾਣੀਆਂ ਦੇ ਅਰਥ ਸਮਝਾਉਣ ਦੀ ਲੋੜ ਵੀ ਪੈਂਦੀ। ਕਥਾ-ਵਾਰਤਾ ਵੀ ਚਲਦੀ। ਇਸ ਤਰ੍ਹਾਂ ਗੁਰਬਾਣੀ ਦੇ ਟੀਕੇ ਰਚਣ ਦੀ ਪਿਰਤ ਪਈ। ਇਸ ਦੀਆਂ ਵੀ ਅਗੋਂ ਕਈ ਸ਼ਾਖਾਵਾਂ ਹੋ ਗਈਆਂ। ਇਨ੍ਹਾਂ ਵਿਚੋਂ ਸਭ ਤੋਂ ਮਹੱਤਵਪੂਰਣ ਅਤੇ ਆਦਿ-ਸ਼ਾਖਾ ਪਰਵਰਤੀ ਗੁਰੂ ਸਾਹਿਬਾਨ ਦੁਆਰਾ ਰਚੀ ਬਾਣੀ ਹੈ ਜਿਸ ਵਿਚ ਅਸਲੋਂ ਗੁਰੂ ਨਾਨਕ ਬਾਣੀ ਦੀ ਵਿਆਖਿਆ ਹੀ ਪ੍ਰਸਤੁਤ ਹੋਈ ਹੈ।

ਗੁਰੂ-ਦਰਬਾਰ ਨਾਲ ਸੰਬੰਧਿਤ ਇਸੇ ਪੱਧਤੀ ਦੇ ਨੇੜੇ-ਤੇੜੇ ਇਕ ਹੋਰ ਸ਼ਾਖਾ ਦੇ ਪ੍ਰਵਰਤਕ ਭਾਈ ਗੁਰਦਾਸ ਸਨ। ਭਾਈ ਗੁਰਦਾਸ ਉਸ ਸਮੇਂ ਸਿੱਖ-ਮਤ ਦੇ ਅਧਿਕਾਰੀ ਪ੍ਰਚਾਰਕ ਅਤੇ ਪ੍ਰਮੁਖ ਪ੍ਰਵਕਤਾ ਸਨ। ਉਨ੍ਹਾਂ ਨੂੰ ਪ੍ਰਚਾਰ ਲਈ ਅੰਮ੍ਰਿਤਸਰ ਤੋਂ ਦੂਰ ਦੁਰਾਡੇ ਵੀ ਜਾਣਾ ਪੈਂਦਾ। ਕਾਬੁਲ ਅਤੇ ਆਗਰੇ ਵਿਚ ਉਨ੍ਹਾਂ ਨੂੰ ਕਾਫ਼ੀ ਸਮੇਂ ਤਕ ਟਿਕਣਾ ਪਿਆ। ਉਨ੍ਹਾਂ ਨੇ ਗੁਰਬਾਣੀ ਦੀ ਵਿਆਖਿਆ ਇਕ ਇਕ ਬਾਣੀ ਜਾਂ ਸ਼ਬਦ ਲੈ ਕੇ ਨਹੀਂ ਕੀਤੀ, ਸਗੋਂ ਗੁਰਬਾਣੀ ਦੇ ਕੁਝ ਕੁ ਬੁਨਿਆਦੀ ਵਿਚਾਰਾਂ ਅਥਵਾ ਸਿੱਧਾਂਤਾਂ ਦਾ ਕਵਿਤਾ ਵਿਚ ਵਿਸ਼ਲੇਸ਼ਣ ਕੀਤਾ। ਇਸੇ ਲਈ ਉਨ੍ਹਾਂ ਦੀ ਬਾਣੀ ਨੂੰ 'ਗੁਰਬਾਣੀ ਦੀ ਕੁੰਜੀ' (ਵੇਖੋ) ਕਹਿ ਕੇ ਸਨਮਾਨਿਆ ਗਿਆ। ਉਦਾਹਰਣ ਵਜੋਂ ਮੂਲ-ਮੰਤ੍ਰ ਦੀ ਵਿਆਖਿਆ ਇਸ ਪ੍ਰਕਾਰ ਹੈ-*ਏਕਾ ਏਕੰਕਾਰ ਲਿਖ ਦੇਖਾਲਿਆ। ਊੜਾ ਓਅੰਕਾਰ ਪਾਸ ਬਹਾਲਿਆ। ਸਤਿਨਾਮ ਕਰਤਾਰ ਨਿਰਭਉ ਭਾਲਿਆ। ਨਿਰਵੈਰਹੁ ਜੈਕਾਰ ਅਜੂਨਿ ਅਕਾਲਿਆ। ਸਚੁ ਨੀਸਾਣ ਅਪਾਰ ਜੋਤ ਉਜਾਲਿਆ। ਪੰਚ ਅਖਰ ਉਪਕਾਰ ਨਾਮ ਸਮਾਲਿਆ।* (ਵਾਰ 3/16)। ਵਿਆਖਿਆ ਦੀ ਇਸ ਸ਼ਾਖਾ ਨੂੰ ਗੁਰੂ-ਘਰ ਦੀ ਪ੍ਰਵਾਨਗੀ ਪ੍ਰਾਪਤ ਸੀ।

*ਗੁਰਬਾਣੀ ਦੇ ਵਾਰਤਕ ਪਰਮਾਰਥ/ਟੀਕੇ:* ਗੁਰਬਾਣੀ ਵਿਚ ਵਾਰਤਕ ਟੀਕਾਕਾਰੀ ਦਾ ਆਰੰਭ 'ਪੁਰਾਤਨ -ਜਨਮਸਾਖੀ' (ਰਚਨਾ-ਕਾਲ 1588 ਈ.) ਤੋਂ ਹੁੰਦਾ ਹੈ। ਇਹ ਠੀਕ ਹੈ ਕਿ ਇਸ ਜਨਮਸਾਖੀ ਵਿਚ ਕਿਸੇ ਬਾਣੀ ਦਾ ਵਿਵਸਥਿਤ ਟੀਕਾ ਨਹੀਂ ਮਿਲਦਾ, ਪਰ ਗੁਰਬਾਣੀ ਦੇ ਕੁਝ ਕੁ ਸ਼ਬਦਾਂ ਦੇ ਟੀਕੇ/ਪਰਮਾਰਥ ਲਿਖਣ ਦੀ ਸ਼ੁਰੂਆਤ ਇਸ ਜਨਮਸਾਖੀ ਤੋਂ ਹੀ ਹੋਈ ਹੈ। ਇਸ ਸੰਬੰਧ ਵਿਚ ਤੁਰਤ ਜਾਣਕਾਰੀ ਲਈ 'ਪਟੀ-ਪਾਂਧਾ' ਵਾਲੀ ਸਾਖੀ ਵਿਸ਼ੇਸ਼ ਉੱਲੇਖ-ਯੋਗ ਹੈ। ਉਥੇ ਗੁਰੂ ਨਾਨਕ ਦੇਵ ਜੀ ਨੇ ਸੰਸਾਰਿਕ ਪੜ੍ਹਾਈ ਨੂੰ ਵਿਅਰਥ ਦਸਦੇ ਹੋਇਆਂ ਕਿਹਾ ਹੈ-*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ। ਭਾਉ ਕਲਮ ਕਰਿ ਚਿਤੁ ਲਿਖਾਰੀ ਗੁਰ ਪੁਛਿ ਲਿਖੁ ਬੀਚਾਰੁ। ਲਿਖੁ ਨਾਮੁ ਸਲਾਹ ਲਿਖੁ ਅੰਤੁ ਨ ਪਾਰਾਵਾਰੁ। ਬਾਬਾ ਏਹੁ ਲੇਖਾ ਲਿਖਿ ਜਾਣੁ। ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ।... ਤਬਿ ਗੁਰੂ ਨਾਨਕ ਕਹਿਆ- ਸੁਣਿ ਹੋ ਸੁਆਮੀ, ਏਹੁ ਜੋ ਸੰਸਾਰ ਕਾ ਪੜਣਾ ਹੈ ਸੋ ਐਸਾ ਹੈ, ਜੋ ਮਸੁ ਦੀਵੇ ਕੀ ਅਰੁ ਕਾਗਦੁ ਸਣ ਕਾ ਅਰੁ ਕਲਮ ਕਾਨੇ ਕੀ। ਅਰੁ ਮਨ ਲਿਖਣਹਾਰੁ ਹੈ। ਅਰੁ ਲਿਖਿਆ ਸੋ ਕਿਆ ਲਿਖਿਆ। ਮਾਇਆ ਕਾ ਜੰਜਾਲ ਲਿਖਿਆ, ਜਿਤੁ ਲਿਖੈ ਸਭੁ ਵਿਕਾਰ ਹੋਇ। ਅਰ ਉਹੁ ਜੋ ਲਿਖਣਾ ਹੈ ਸੋ ਸਚ ਕਾ ਹੈ। ਸੋ ਐਸਾ ਹੈ-*

*ਜੋ ਮਾਇਆ ਕਾ ਮੋਹੁ ਜਾਲਿ ਕਰਿ ਮਸੁ ਕਰੀਐ ਅਰੁ ਤਪਸਿਆ ਕਾ ਕਾਗਦੁ ਕਰੀਐ। ਅਰੁ ਜੋ ਕਿਛੁ ਇਛਿਆ ਅੰਤਰਿ ਕਿਛੁ ਭਾਓ ਹੈ ਤਿਸ ਕੀ ਕਲਮ ਕਰੀਐ ਅਰੁ ਚਿਤ ਲਿਖਣਿਹਾਰੁ ਕਰਹੁ ਅਰੁ ਲਿਖੀਐ ਸੋ ਕਿਆ ਲਿਖੀਐ। ਪਰਮੇਸਰ ਕਾ ਨਾਉ ਲਿਖੀਐ, ਸਲਾਹ ਲਿਖੀਐ, ਜਿਤੁ ਲਿਖੇ ਸਭਿ ਵਿਕਾਰੁ ਮਿਟਿ ਜਾਹਿ। ਬੇਅੰਤ ਸੋਭਾ ਲਿਖੇ ਜਿਤੁ ਲਿਖੇ ਤਨੁ ਸੁਖੀ ਹੋਇ। ਤਿਸ ਕਾ ਅੰਤੁ ਪਾਰਾਵਾਰੁ ਕੁਛ ਪਾਇਆ ਨਾਹੀ ਜਾਤਾ। ਹੋ ਪੰਡਿਤ, ਜੇ ਏਹੁ ਲੇਖਾ ਪੜਿਆ ਹੈ ਤਾਂ ਪੜੁ ਅਰੁ ਮੁਝ ਕਉ ਭੀ ਪੜਾਇ, ਨਾਹੀ ਤਾ ਨਾ ਪੜਾਇ। ਸੁਣਿ ਹੋ ਪੰਡਿਤ, ਜਹਾ ਏਹੁ ਤੇਰਾ ਜੀਉ ਜਾਵੇਗਾ ਤਹਾ ਤੇਰੇ ਹਥਿ ਏਹੁ ਪੜਣਾ ਨੀਸਾਣੁ ਹੋਵੈਗਾ, ਤਹਾ ਤੇਰੈ ਨਜੀਕਿ ਜਮੁ ਕਾਲੁ ਨ ਆਵੈਗਾ।... ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ। ਇਕਿ ਉਪਾਏ ਮੰਗਤੇ ਇਕਨਾ ਵਡੇ ਦਰਬਾਰ। ਅਗੇ ਗਇਆ ਜਾਣੀਐ ਵਿਣੁ ਨਾਵੈ ਵੇਕਾਰ।*

*ਤਬਿ ਗੁਰੂ ਬਾਬੇ ਨਾਨਕ ਕਹਿਆ- ਸੁਣ ਹੋ ਪੰਡਿਤ, ਇਕ ਆਵਤੇ ਹੈ ਇਕ ਜਾਤੇ ਹੈ, ਇਕ ਸਾਹ ਹੈ ਇਕ ਪਾਤਸਾਹ ਹੈ। ਇਕ ਉਨਾ ਕੈ ਆਗੈ ਭਿਖਿਆ ਮੰਗਿ ਮੰਗਿ ਖਾਤੇ ਹੈ। ਪਰ ਸੁਣਿ ਹੋ ਪੰਡਿਤ, ਜੋ ਊਹਾ ਆਗੈ ਜਾਵਹਿਗੇ, ਜੋ ਈਹਾ ਸੁਖੁ ਕਰਤੇ ਹੈ ਅਰੁ ਪਰਮੇਸਰੁ ਨਾਹੀ ਸਿਮਰਤੇ ਹੈ ਤਿਨ ਕਉ ਐਸੀ ਸਜਾਇ ਮਿਲੈਗੀ ਜੈਸੇ ਕਪੜੇ*

*ਕਉ ਧੋਬੀ ਦੇਤਾ ਹੈ ਅਰੁ ਤਿਲਾ ਕਉ ਤੇਲੀ ਦੇਤਾ ਹੈ ਅਰੁ ਚਕੀ ਦਾਣਿਆ ਕਉ ਦੇਤੀ ਹੈ। ਐਸੀ ਸਜਾਇ ਪਾਵਹਿਗੇ। ਅਰੁ ਨਰਕ ਕੁੰਡੇ ਮਿਲਹਿਗੇ। ਅਰੁ ਜੋ ਪਰਮੇਸਰ ਕਉ ਸਿਮਰਤੇ ਹੈ ਅਰੁ ਭਿਖਿਆ ਮੰਗਿ ਮੰਗਿ ਖਾਤੇ ਹੈ, ਉਨ ਕਉ ਦਰਗਹ ਵਡਿਆਈਆ ਮਿਲਹਿ ਗੀਆ।... ਭੈ ਤੇਰੇ ਡਰੁ ਅਗਲਾ ਖਪਿ ਖਪਿ ਛਿਜੈ ਦੇਹ। ਨਾਵ ਜਿਨਾ ਸੁਲਤਾਨ ਖ਼ਾਨ ਹੋਂਦੇ ਡਿਠੇ ਖੇਹ। ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ। ਤਿਸ ਕਾ ਪਰਮਾਰਥੁ। ਗੁਰੂ ਬਾਬੇ ਨਾਨਕ ਕਹਿਆ—ਸੁਣ ਪੰਡਿਤ, ਉਸੁ ਸਾਹਿਬ ਕਾ ਐਸਾ ਡਰੁ ਹੈ ਜੋ ਮੇਰੀ ਦੇਹ ਭੈਮਾਨ ਹੋਇ ਗਈ। ਜੋ ਈਹਾ ਖ਼ਾਨ ਸੁਲਤਾਨ ਕਹਾਇਦੇ ਥੇ ਸੋ ਸਭ ਮਰਿ ਖਾਕੁ ਹੋਇ ਗਏ। ਜਿਨ ਕਾ ਅਮਰੁ ਮੰਨੀਦਾ ਥਾ, ਜਿਨ ਕੈ ਡਰ ਪ੍ਰਿਥਮੀ ਭੈਮਾਨੁ ਹੋਤੀ ਥੀ, ਸੋ ਭੀ ਉਠਿ ਗਏ। ਸੁਣਿ ਹੋ ਪੰਡਿਤਾ, ਮੈ ਕੂੜਾ ਸਨੇਹੁ ਕਿਸ ਕਿਉ ਕਰਉ, ਹਮ ਭੀ ਉਠਿ ਜਾਹਿਗੇ, ਖਾਕ ਦਰਿ ਖਾਕ ਹੋਇ ਜਾਹਿਗੇ। ਹਮ ਤਿਸੁ ਕੀ ਬੰਦਗੀ ਕਰਹਿਗੇ ਜੋ ਕੋਈ ਜੀਅ ਲੈਇਗਾ। ਫਿਰਿ ਸੰਸਾਰ ਸਿਉ ਕੂੜਾ ਨੇਹੁ ਕਿਆ ਕਰਹੁ।*

ਇਸ ਸੰਦਰਭ ਤੋਂ ਸਪੱਸ਼ਟ ਹੈ ਕਿ 'ਪੁਰਾਤਨ-ਜਨਮਸਾਖੀ' ਵਿਚ ਕਿਸੇ ਵਿਸ਼ੇਸ਼ ਸਾਖੀ ਦੇ ਸੰਦਰਭ ਵਿਚ ਆਈਆਂ ਗੁਰਬਾਣੀ ਦੀਆਂ ਟੂਕਾਂ ਦੀ ਸਾਖੀਕਾਰ ਨੇ ਕਥਾ-ਪ੍ਰਸੰਗ ਵਿਚ ਪਰੋਂਦੇ ਹੋਇਆਂ ਕਿਤੇ ਕਿਤੇ ਵਿਆਖਿਆ ਕੀਤੀ ਹੈ। ਇਹ ਵਿਆਖਿਆ ਟੀਕਾ/ਪਰਮਾਰਥ ਦੀ ਹੀ ਮੁਢਲੀ ਅਵਸਥਾ ਹੈ। ਇਸ ਵਿਚ ਲੇਖਕ ਨੇ ਅਧਿਕ ਤੋਂ ਅਧਿਕ ਸਪੱਸ਼ਟਤਾ ਲਿਆਉਣ ਦਾ ਯਤਨ ਕੀਤਾ ਹੈ ਅਤੇ ਗੁਰਬਾਣੀ ਦੀ ਟੂਕ ਦੇ ਮੂਲ ਆਸ਼ੇ ਤੋਂ ਬਹੁਤ ਹਟਿਆ ਨਹੀਂ ਹੈ।

ਇਸ ਤੋਂ ਉਪਰੰਤ ਗੁਰਬਾਣੀ ਦੀ ਵਾਰਤਕ ਟੀਕਾਕਾਰੀ ਦਾ ਵਿਕਾਸ ਭਿੰਨ ਭਿੰਨ ਸਿੱਖ-ਸੰਪ੍ਰਦਾਵਾਂ ਦੇ ਵਿਦਵਾਨਾਂ ਦੁਆਰਾ ਆਪਣੀ ਆਪਣੀ ਵਿਸ਼ੇਸ਼ ਰੁਚੀ ਅਤੇ ਭਾਵਨਾ ਅਨੁਸਾਰ ਹੋਇਆ, ਜਿਸ ਨੂੰ ਅਧਿਐਨ ਦੀ ਸੁਵਿਧਾ ਲਈ ਪੰਜ ਸੰਪ੍ਰਦਾਈ ਸ਼ਾਖਾਵਾਂ ਵਿਚ ਵੰਡਿਆ ਜਾ ਸਕਦਾ ਹੈ— (1) ਟੀਕਾਕਾਰੀ ਦੀ ਮਿਹਰਬਾਨ ਸ਼ਾਖਾ, (2) ਟੀਕਾਕਾਰੀ ਦੀ ਗਿਆਨੀ ਸ਼ਾਖਾ, (3) ਟੀਕਾਕਾਰੀ ਦੀ ਸੇਵਾਪੰਥੀ ਸ਼ਾਖਾ, (4) ਟੀਕਾਕਾਰੀ ਦੀ ਉਦਾਸੀ ਸ਼ਾਖਾ ਅਤੇ (5) ਟੀਕਾਕਾਰੀ ਦੀ ਨਿਰਮਲਾ ਸ਼ਾਖਾ। ਇਨ੍ਹਾਂ ਸ਼ਾਖਾਵਾਂ ਬਾਰੇ ਸੁਤੰਤਰ ਇੰਦਰਾਜ ਵੇਖੋ।

ਗੁਰਬਾਣੀ ਦੀ ਟੀਕਾਕਾਰੀ ਇਕ ਨਿਰੰਤਰ ਅਤੇ ਵਿਕਾਸਸ਼ੀਲ ਵਿਆਖਿਆਤਮਕ ਕਲਾ ਹੈ। ਇਸ ਦੀ ਨਿਰੰਤਰਤਾ ਦੇ ਕਈ ਕਾਰਣ ਹੋ ਸਕਦੇ ਹਨ। ਇਕ ਇਸ ਵਿਚ ਭਾਸ਼ਾ ਅਤੇ ਪਰਿਭਾਸ਼ਿਕ ਸ਼ਬਦਾਵਲੀ ਦੇ ਅਰਥਾਂ ਵਿਚ ਵਿਕਾਸ ਹੁੰਦਾ ਰਹਿੰਦਾ ਹੈ। ਉਸ ਦੀ ਗਹਿਰਾਈ ਤਕ ਪਹੁੰਚਣ ਦੇ ਸਦਾ ਉਦਮ ਬਣੇ ਰਹਿੰਦੇ ਹਨ। ਦੂਜਾ ਕਾਰਣ ਇਹ ਹੈ ਕਿ ਲੋਕਾਂ ਦੀ ਭਾਸ਼ਾ ਦਾ ਸਰੂਪ ਸਦਾ ਬਦਲਦਾ ਰਹਿੰਦਾ ਹੈ। ਪਿਛਲੀ ਭਾਸ਼ਾ ਓਪਰੀ ਜਿਹੀ ਲਗਣ ਲਗ ਜਾਂਦੀ ਹੈ। ਇਸ ਲਈ ਯੁਗ-ਅਨੁਰੂਪ ਭਾਸ਼ਾ ਸ਼ੈਲੀ ਵਿਚ ਟੀਕੇ ਲਿਖਣ ਦੀ ਲੋੜ ਪੈਂਦੀ ਰਹਿੰਦੀ ਹੈ। ਤੀਜਾ ਨਵੀਂ ਸੂਝ ਅਤੇ ਉਚੇਰੀ ਸਿਖਿਆ ਵਾਲੀ ਨਵੀਂ ਪੀੜ੍ਹੀ ਸਦਾ ਪਹਿਲੀ ਪੀੜ੍ਹੀ ਤੋਂ ਅਗੇ ਹੋ ਕੇ ਚਲਦੀ ਹੈ, ਇਸ ਲਈ ਉਨ੍ਹਾਂ ਦੀ ਸਮਝ ਅਤੇ ਸੋਚ ਅਨੁਸਾਰ ਟੀਕੇ ਰਚਣੇ ਪੈਂਦੇ ਹਨ।

ਸਿੰਘ-ਸਭਾ (ਵੇਖੋ) ਦੇ ਪ੍ਰਚਾਰ ਨੇ ਸਿੱਖ ਧਰਮ ਵਿਚ ਜਿਸ ਪੁਨਰ-ਜਾਗ੍ਰਿਤੀ ਦੀ ਲਹਿਰ ਨੂੰ ਜਨਮ ਦਿੱਤਾ, ਉਸ ਦੇ ਪ੍ਰਚਾਰ-ਪ੍ਰਸਾਰ ਲਈ ਗੁਰਬਾਣੀ ਦੀ ਨਵੇਂ ਢੰਗ ਨਾਲ ਵਿਆਖਿਆ ਹੋਣ ਲਗੀ। ਸਿੰਘ-ਸਭਾ ਦੀ ਸੋਚ ਦੀ ਪ੍ਰਤਿਨਿਧ ਟੀਕਾਕਾਰੀ *ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ* (ਕ੍ਰਿਤ ਭਾਈ ਵੀਰ ਸਿੰਘ) ਵਿਚ ਵੇਖੀ ਜਾ ਸਕਦੀ ਹੈ। ਆਧੁਨਿਕ ਯੁਗ ਵਿਚ ਫ਼ਰੀਦਕੋਟੀ ਟੀਕਾ ਤੋਂ ਇਲਾਵਾ ਪੰਡਿਤ ਨਰੈਣ ਸਿੰਘ ਦਾ ਟੀਕਾ, ਗਿਆਨੀ ਬਿਸ਼ਨ ਸਿੰਘ ਦਾ ਟੀਕਾ, ਨਿਹਾਲ ਸਿੰਘ ਸੂਰੀ ਦਾ ਟੀਕਾ, ਪ੍ਰੋ. ਸਾਹਿਬ ਸਿੰਘ ਦਾ ਟੀਕਾ, ਗਿਆਨੀ ਕ੍ਰਿਪਾਲ ਸਿੰਘ ਦਾ ਟੀਕਾ, ਗਿਆਨੀ ਮਨੀ ਸਿੰਘ ਦਾ ਟੀਕਾ, ਗਿ. ਹਰਬੰਸ ਸਿੰਘ ਦਾ ਟੀਕਾ ਆਦਿ ਹੋਂਦ ਵਿਚ ਆਏ ਹਨ। ਵੇਖੋ 'ਟੀਕਾਕਾਰੀ ਦਾ ਪਰੰਪਰਾਗਤ ਸਰੂਪ'।

**ਟੀਕਾਕਾਰੀ : ਨਿਰਮਲ ਸ਼ਾਖਾ** : ਗੁਰਬਾਣੀ ਦੀ ਟੀਕਾਕਾਰੀ ਦੀ ਇਹ ਸ਼ਾਖਾ ਨਿਰਮਲ ਸੰਪ੍ਰਦਾਇ ਦੀ ਹੈ। ਸ਼ੁਰੂ ਵਿਚ ਇਸ ਸੰਪ੍ਰਦਾਇ ਵਾਲਿਆਂ ਦੇ ਟੀਕੇ ਵੀ ਮੌਖਿਕ ਸਨ, ਪਰ ਬਾਦ ਵਿਚ ਇਨ੍ਹਾਂ ਦਾ ਲਿਖਿਤ ਰੂਪ ਵੀ ਉਪਲਬਧ ਹੋਣ ਲਗ ਗਿਆ। ਭਾਈ ਸੰਤੋਖ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ ਆਦਿ ਨੇ ਇਸ ਖੇਤਰ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ। ਇਸ ਸ਼ਾਖਾ ਦੇ ਪਹਿਲੇ ਮਹੱਤਵਪੂਰਣ ਲੇਖਕ ਭਾਈ ਸੰਤੋਖ ਸਿੰਘ ਨੇ ਕੈਥਲ-ਨਰੇਸ਼ ਭਾਈ ਉਦੈ ਸਿੰਘ ਦੀ ਪ੍ਰੇਰਣਾ ਦੇ ਫਲਸਰੂਪ ਸੁਆਮੀ ਆਨੰਦਘਨ ਉਦਾਸੀ ਦੇ ਲਿਖੇ ਜਪੁ ਜੀ ਦੇ ਟੀਕੇ ਦੀ ਪ੍ਰਤਿਕ੍ਰਿਆ ਵਜੋਂ 'ਗਰਬ ਗੰਜਨੀ

ਟੀਕਾ' (ਵੇਖੋ) ਲਿਖਿਆ। ਟੀਕਾਕਾਰ ਨੇ ਆਨੰਦਘਨ ਦਾ ਗਰਬ (ਅਹੰਕਾਰ) ਤੋੜਨ ਲਈ ਆਪਣੇ ਟੀਕੇ ਦਾ ਇਹ ਨਾਂ ਰਖਿਆ। ਪੰਡਿਤ ਤਾਰਾ ਸਿੰਘ ਨਰੋਤਮ (ਵੇਖੋ) ਨੇ 'ਟੀਕਾ ਸਿਰੀ ਰਾਗ' ਦੀ ਰਚਨਾ ਕੀਤੀ। ਉਸ ਦੀ ਅਭਿਲਾਸ਼ਾ ਸੀ ਕਿ ਉਹ ਪੂਰੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਕਰਦਾ ਪਰ ਜ਼ਿੰਦਗੀ ਨੇ ਸਾਥ ਨ ਦਿੱਤਾ। 'ਸਿਰੀ ਰਾਗ' ਦੀ ਬਾਣੀ ਤੋਂ ਇਲਾਵਾ ਉਸ ਨੇ ਜਪੁ, ਰਹਿਰਾਸ, ਸੋਹਿਲਾ ਅਤੇ ਭਗਤਾਂ ਦੀ ਬਾਣੀ ਦੇ ਟੀਕੇ ਵੀ ਲਿਖੇ ਹਨ ਅਤੇ 'ਗੁਰਮਤ ਨਿਰਣਯ ਸਾਗਰ' ਅਤੇ 'ਗੁਰ ਗਿਰਾਰਥ ਕੋਸ਼' ਦੀ ਰਚਨਾ ਕਰਕੇ ਗੁਰਬਾਣੀ ਦੇ ਦਾਰਸ਼ਨਿਕ ਅਤੇ ਧਾਰਮਿਕ ਅਧਿਐਨ ਨੂੰ ਅਗੇ ਤੋਰਿਆ ਹੈ।

ਨਿਰਮਲੇ ਵਿਦਵਾਨਾਂ ਨੂੰ ਚੂੰਕਿ ਗੁਰੂ ਗੋਬਿੰਦ ਸਿੰਘ ਨੇ ਉਚੇਚੇ ਤੌਰ 'ਤੇ ਸੰਸਕ੍ਰਿਤ ਭਾਸ਼ਾ ਅਤੇ ਉਸ ਵਿਚ ਲਿਖੀ ਗਿਆਨ-ਰਾਸ਼ੀ ਤੋਂ ਜਾਣਕਾਰ ਹੋਣ ਲਈ ਬਨਾਰਸ ਭੇਜਿਆ ਸੀ, ਇਸ ਲਈ ਸ਼ਾਸਤ੍ਰ-ਗਿਆਨ ਵਿਚ ਉਹ ਹੋਰਨਾਂ ਵਿਦਵਾਨਾਂ ਤੋਂ ਬਹੁਤ ਅਗੇ ਸਨ। ਪਰ ਜਿਸ ਸ਼ਾਸਤ੍ਰੀ ਅਤੇ ਵੈਦਾਂਤਿਕ ਸ਼ਿਕ੍ਸ਼ਾ-ਪ੍ਰਣਾਲੀ ਤੋਂ ਉਹ ਪੜ੍ਹੇ ਸਨ, ਉਸ ਦੇ ਪ੍ਰਭਾਵ ਤੋਂ ਉਹ ਬਚ ਨ ਸਕੇ ਅਤੇ ਸਪੱਸ਼ਟ ਜਾਂ ਅਸਪੱਸ਼ਟ ਰੂਪ ਵਿਚ ਉਹ ਪ੍ਰਭਾਵ ਉਨ੍ਹਾਂ ਦੀ ਗੁਰਮਤਿ-ਵਿਆਖਿਆ ਵਿਚੋਂ ਪ੍ਰਗਟ ਹੁੰਦਾ ਰਿਹਾ। ਉਨ੍ਹਾਂ ਨੇ ਛੇ ਸ਼ਾਸਤ੍ਰਾਂ ਵਿਚੋਂ ਸਾਂਖ੍ਯ, ਯੋਗ ਅਤੇ ਵੇਦਾਂਤ ਦਾ ਅਸਰ ਅਧਿਕ ਗ੍ਰਹਿਣ ਕੀਤਾ ਅਤੇ ਗੁਰਬਾਣੀ ਦੀ ਵਿਆਖਿਆ ਇਨ੍ਹਾਂ ਸ਼ਾਸਤ੍ਰਾਂ ਦੇ ਸੰਦਰਭ ਵਿਚ ਕੀਤੀ। ਇਸ ਵਿਚ ਸ਼ਕ ਨਹੀਂ ਕਿ ਉਨ੍ਹਾਂ ਨੇ ਗੁਰਮਤਿ ਦਾ ਹੀ ਵਿਸ਼ਲੇਸ਼ਣ ਕੀਤਾ, ਪਰ ਵਿਸ਼ਲੇਸ਼ਣ ਸੁਤੰਤਰ ਨ ਰਹਿ ਸਕਿਆ ਅਤੇ ਕਿਸੇ ਨ ਕਿਸੇ ਰੂਪ ਵਿਚ ਇਸ ਵਿਸ਼ਲੇਸ਼ਣ ਉਤੇ ਸ਼ਾਸਤ੍ਰੀ ਗਿਆਨ ਦੀ ਛਾਪ ਲਗੀ ਰਹੀ। ਇਸ ਤਰ੍ਹਾਂ ਉਨ੍ਹਾਂ ਦੀ ਵਿਆਖਿਆ ਵਸਤੂ-ਨਿਸ਼ਠ ਨ ਹੋ ਸਕੀ। ਉਨ੍ਹਾਂ ਨੇ ਧਾਰਮਿਕ ਪ੍ਰਸੰਗਾਂ ਦੇ ਵਿਸ਼ਲੇਸ਼ਣ ਵੇਲੇ ਪੌਰਾਣਿਕ ਸੰਦਰਭ ਪੇਸ਼ ਕਰਕੇ ਨਿਰਗੁਣ ਭਾਵਨਾ ਵਿਚ ਸਗੁਣ ਭਾਵਨਾ ਨੂੰ ਵੀ ਮਿਲਾ ਦਿੱਤਾ ਹੈ। ਫ਼ਰੀਦਕੋਟੀ ਟੀਕੇ ਦੇ ਗਿਆਨੀ ਬਦਨ ਸਿੰਘ ਨੂੰ ਵੀ ਨਿਰਮਲ ਸੰਪ੍ਰਦਾਇ ਨਾਲ ਸੰਬੰਧਿਤ ਕੀਤਾ ਜਾਂਦਾ ਹੈ। ਉਸ ਦੇ ਟੀਕੇ ਵਿਚ ਵੀ ਪੌਰਾਣਿਕਤਾ ਸੰਬੰਧੀ ਮੋਹ ਸਪੱਸ਼ਟ ਦਿਖਦਾ ਹੈ।

**ਟੀਕਾਕਾਰੀ : ਪਰੰਪਰਾਗਤ ਸਰੂਪ** : ਟੀਕਾਕਾਰੀ ਭਾਰਤ ਦੀ ਇਕ ਪ੍ਰਸਿੱਧ ਸਾਹਿਤਿਕ ਪਰੰਪਰਾ ਹੈ। ਸੂਤ੍ਰਿਕ ਅਤੇ ਰਹੱਸਮਈ ਰਚਨਾਵਾਂ ਨੂੰ ਭਲੀ-ਭਾਂਤ ਸਪੱਸ਼ਟ ਕਰਨ ਲਈ ਉਨ੍ਹਾਂ ਦਾ ਟੀਕਾ ਕਰਨਾ ਪਰਮ ਆਵੱਸ਼ਕ ਹੈ। 'ਟੀਕਾ' ਸ਼ਬਦ ਸੰਸਕ੍ਰਿਤ ਦਾ ਹੈ ਅਤੇ ਇਸ ਦਾ ਵਿਉਤਪੱਤੀ ਮੂਲਕ ਅਰਥ ਹੈ ਕਿਸੇ ਵਸਤੂ ਜਾਂ ਤੱਥ ਦਾ ਬੋਧ ਅਥਵਾ ਪ੍ਰਕਾਸ਼ਨ ਕਰਾਉਣ ਵਾਲਾ ਵਾਕ-ਸਾਧਨ —*ਟੀਕ੍ਯਤੇ ਗਮ੍ਯਤੇ ਬੁਧ੍ਯਤੇ ਵਾ ਅਨ੍ਯਾ*। ਫਲਸਰੂਪ, ਕਿਸੇ ਵਾਕ ਜਾਂ ਪਦ ਦਾ ਅਰਥ ਸਪੱਸ਼ਟ ਕਰਨ ਵਾਲਾ ਵਾਕ 'ਟੀਕਾ' ਅਖਵਾਉਂਦਾ ਹੈ।

ਸੂਤ੍ਰਿਕ ਜਾਂ ਕਲਿਸ਼ਟ ਰਚਨਾਵਾਂ ਦੇ ਅਰਥ ਸਪੱਸ਼ਟ ਕਰਨ ਦੀਆਂ ਭਾਰਤੀ ਸਾਹਿਤ ਵਿਚ ਅਨੇਕ ਵਿਧੀਆਂ ਹਨ, ਜਿਵੇਂ— ਟੀਕਾ, ਵਿਆਖਿਆ, ਭਾਸ਼੍ਯ, ਪਰਮਾਰਥ ਆਦਿ। ਇਨ੍ਹਾਂ ਸਭ ਵਿਚ ਅੰਤਰ ਹੈ। ਸੰਖੇਪ ਵਿਚ ਅਰਥ ਸਮਝਾਉਣ ਵਾਲੇ ਵਾਕ ਨੂੰ 'ਟੀਕਾ' ਆਖਦੇ ਹਨ, ਜਿਵੇਂ ਸੰਸਕ੍ਰਿਤ ਗ੍ਰੰਥਾਂ ਦੇ ਸਾਰ-ਪ੍ਰਬੋਧਿਨੀ ਟੀਕੇ, 'ਤਰਕ ਸੰਗ੍ਰਹਿ' ਗ੍ਰੰਥ ਦਾ ਅਨੰਮ ਭੱਟ ਰਚਿਤ 'ਤਰਕ ਸੰਗ੍ਰਹਿ ਦੀਪਿਕਾ ਟੀਕਾ' ਆਦਿ। ਵਿਸਥਾਰ ਵਿਚ ਅਰਥ ਸਮਝਾਉਣ ਵਾਲੀ ਰਚਨਾ ਨੂੰ 'ਵਿਆਖਿਆ' ਦਾ ਨਾਂ ਦਿੱਤਾ ਜਾਂਦਾ ਹੈ, ਜਿਵੇਂ ਸੰਸਕ੍ਰਿਤ ਦੇ ਕਾਵਿ-ਗ੍ਰੰਥਾਂ ਦੀਆਂ ਮੱਲੀ ਨਾਥ ਕ੍ਰਿਤ ਵਿਆਖਿਆਵਾਂ। 'ਭਾਸ਼' (ਭਾਸ਼੍ਯ) ਵਿਚ ਮੂਲ ਰਚਨਾ ਦੀਆਂ ਅਸਪੱਸ਼ਟ ਗੱਲਾਂ ਨੂੰ ਸਪੱਸ਼ਟ ਕੀਤਾ ਜਾਂਦਾ ਹੈ ਅਤੇ ਉਸ ਸੰਬੰਧੀ ਕੁਝ ਸਾਮਗ੍ਰੀ ਭਾਸ਼ਾਕਾਰ ਆਪਣੇ ਵਲੋਂ ਵੀ ਸ਼ਾਮਲ ਕਰ ਦਿੰਦਾ ਹੈ, ਜਿਵੇਂ 'ਪਾਣਿਨੀ ਸੂਤ੍ਰ' ਉਤੇ ਪਤੰਜਲੀ ਦਾ 'ਵਿਆਕਰਣ ਮਹਾਭਾਸ਼੍ਯ' ਅਤੇ ਸ਼ੰਕਰ ਦੇ ਉਪਨਿਸ਼ਦਾਂ ਉਤੇ ਲਿਖੇ ਭਾਸ਼੍ਯ। 'ਪਰਮਾਰਥ' ਵਿਚ ਮੂਲ ਰਚਨਾ ਵਿਚਲੇ ਅਧਿਆਤਮਿਕ ਤੱਥਾਂ ਦਾ ਵਿਸ਼ੇਸ਼ ਵਿਸ਼ਲੇਸ਼ਣ ਕੀਤਾ ਜਾਂਦਾ ਹੈ। ਪਰਮਾਰਥਾਂ ਦਾ ਵਾਸਤਵਿਕ ਵਿਕਾਸ ਪੁਰਾਣ-ਸਾਹਿਤ ਵਿਚ ਮਿਲਦਾ ਹੈ।

ਪੁਰਾਤਨ ਪੰਜਾਬੀ ਸਾਹਿਤ ਵਿਚ ਟੀਕਾ, ਵਿਆਖਿਆ, ਭਾਸ਼ਾ, ਪਰਮਾਰਥ ਆਦਿ ਦੀਆਂ ਵਿਭਿੰਨਤਾਵਾਂ ਵਲ ਬਹੁਤ ਧਿਆਨ ਨ ਦੇ ਕੇ ਸਭ ਲਈ ਆਮ ਤੌਰ 'ਤੇ ਪਰਮਾਰਥ ਜਾਂ ਟੀਕਾ ਸ਼ਬਦ ਹੀ ਵਰਤ ਲਿਆ ਜਾਂਦਾ ਰਿਹਾ ਹੈ। ਟੀਕੇ ਅਤੇ ਅਨੁਵਾਦ ਵਿਚ ਵੀ ਅੰਤਰ ਹੈ। ਟੀਕਾ ਮੂਲ ਰਚਨਾ ਦੀ ਸਮਾਨ ਭਾਸ਼ਾ ਜਾਂ ਕਿਸੇ ਵੀ ਹੋਰ ਭਾਸ਼ਾ ਵਿਚ ਹੋ ਸਕਦਾ ਹੈ, ਪਰ ਅਨੁਵਾਦ ਮੂਲ ਰਚਨਾ ਵਾਲੀ ਭਾਸ਼ਾ ਵਿਚ ਨ ਹੋ ਕੇ ਕਿਸੇ ਵੀ ਭਿੰਨ ਭਾਸ਼ਾ ਵਿਚ ਹੁੰਦਾ ਹੈ। ਟੀਕੇ ਅਤੇ ਅਨੁਵਾਦ ਵਾਰਤਕ ਅਤੇ ਕਵਿਤਾ ਦੋਹਾਂ ਵਿਚ ਹੋ ਸਕਦੇ

ਹਨ, ਪਰ ਗੁਰਮਤਿ-ਕਾਵਿ ਬਾਰੇ ਪ੍ਰਧਾਨਤਾ ਵਾਰਤਕ ਵਿਚ ਲਿਖੇ ਟੀਕਿਆਂ ਦੀ ਹੈ।

ਟੀਕਾਕਾਰੀ ਕੋਈ ਸਰਲ ਕੰਮ ਨਹੀਂ, ਬੜੀ ਕਠੋਰ ਅਤੇ ਅਕਾ ਦੇਣ ਵਾਲੀ ਸਾਧਨਾ ਹੈ। ਇਹ ਕੇਵਲ ਮੂਲ ਕ੍ਰਿਤੀ ਦਾ ਕੋਸ਼ ਦੇ ਆਧਾਰ 'ਤੇ ਸਰਲ ਅਰਥ ਜਾਂ ਵਿਸ਼ਲੇਸ਼ਣ ਕਰਨਾ ਨਹੀਂ, ਇਹ ਵਿਧੀ ਤਾਂ ਉਸ ਦਾ ਇਕ ਸਾਧਾਰਣ ਰੂਪ ਹੈ। ਟੀਕਾਕਾਰ ਦੀ ਵਿਸ਼ੇਸ਼ਤਾ ਤਾਂ ਇਹ ਹੈ ਕਿ ਉਹ ਸ਼ਬਦ ਦੇ ਮਰਮ ਨੂੰ ਸਮਝਦਾ ਹੋਵੇ ਅਤੇ ਟੀਕੇ ਦੇ ਮਾਧਿਅਮ ਦੁਆਰਾ ਮੂਲ ਲੇਖਕ ਦੀ ਭਾਵ-ਧਾਰਾ ਦਾ ਗਿਆਨ ਪਾਠਕ ਨੂੰ ਕਰਾਏ। ਇਕ ਸ਼ਬਦ ਦਾ ਇਕ ਨਹੀਂ ਅਨੇਕ ਅਰਥ ਹੋ ਸਕਦੇ ਹਨ ਅਤੇ ਸ਼ਬਦ-ਸ਼ਕਤੀਆਂ ਦੁਆਰਾ ਉਸ ਦੇ ਅਰਥਾਂ ਦਾ ਘੇਰਾ ਬੜੀ ਅਸੀਮ ਬਣਿਆ ਰਹਿੰਦਾ ਹੈ। ਮੂਲ ਰਚੈਤਾ ਦੇ ਮਨ ਵਿਚ ਰਚਨਾ ਕਰਨ ਵੇਲੇ ਕਿਸੇ ਸ਼ਬਦ ਦੇ ਪ੍ਰਯੋਗ ਪਿਛੇ ਕਿਹੜੀ ਭਾਵ-ਧਾਰਾ ਅਥਵਾ ਅਰਥ ਪ੍ਰੇਰਣਾ ਦੇ ਰਿਹਾ ਹੈ, ਇਹ ਅਨੁਮਾਨ ਲਗਾ ਸਕਣਾ ਸਰਲ ਨਹੀਂ। ਟੀਕਾਕਾਰ ਨੂੰ ਨ ਕੇਵਲ ਵਿਸ਼ੇ ਅਤੇ ਭਾਸ਼ਾ ਦਾ ਗੰਭੀਰ ਗਿਆਨ ਹੋਣਾ ਚਾਹੀਦਾ ਹੈ, ਸਗੋਂ ਉਸ ਨੂੰ ਵਿਆਕਰਣ ਦੀ ਵੀ ਆਵੱਸ਼ਕ ਸੋਝੀ ਹੋਣੀ ਚਾਹੀਦੀ ਹੈ। ਨਾਲੇ, ਉਸ ਨੂੰ ਸ਼ਬਦਾਂ ਦਾ ਅਰਥਗਤ ਅਤੇ ਭਾਸ਼ਾ-ਵਿਗਿਆਨਗਤ ਇਤਿਹਾਸ ਪਤਾ ਹੋਣਾ ਚਾਹੀਦਾ ਹੈ। ਅਰਥ ਦੀ ਸਪੱਸ਼ਟ ਪ੍ਰਸੰਗਿਕਤਾ ਨਿਰਧਾਰਿਤ ਕਰਨ ਲਈ 'ਅਨ੍ਵਯ ਵਿਧੀ' (ਵੇਖੋ) ਦੀ ਵਰਤੋਂ ਕਰਨੀ ਚਾਹੀਦੀ ਹੈ, ਤਾਂ ਜੋ ਸ਼ਬਦਾਂ ਦਾ ਵਾਕ ਵਿਚ ਪਹਿਲਾਂ ਸਹੀ ਸਥਾਨ ਨਿਸਚਿਤ ਕੀਤਾ ਜਾ ਸਕੇ ਅਤੇ ਫਿਰ ਅਰਥ ਕਰਨ ਦੀ ਪ੍ਰਕ੍ਰਿਆ ਸ਼ੁਰੂ ਕੀਤੀ ਜਾਏ। ਲੇਖਕ ਦੀਆਂ ਹੋਰ ਰਚਨਾਵਾਂ ਅਤੇ ਉਸ ਵਿਚ ਹੋਏ ਸ਼ਬਦਾਂ ਦੇ ਵਿਸ਼ਿਸ਼ਟ ਪ੍ਰਯੋਗਾਂ ਦੀ ਵੀ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ। ਇਸ ਨਾਲ ਕਈ ਵਾਰ ਅਰਥ ਦਾ ਅਨਰਥ ਹੋਣੋ ਬਚ ਜਾਂਦਾ ਹੈ।

ਟੀਕਾਕਾਰੀ ਵਿਚ ਪੂਰਵ ਮਿਥੀਆਂ ਧਾਰਣਾਵਾਂ ਵੀ ਅਰਥ ਦਾ ਅਨਰਥ ਕਰਦੀਆਂ ਰਹਿੰਦੀਆਂ ਹਨ। ਆਪਣੀ ਨਿੱਜੀ ਰੁਚੀ ਅਨੁਸਾਰ ਅਰਥ ਘੜਨਾ ਟੀਕਾਕਾਰ ਲਈ ਨ ਕੇਵਲ ਅਨੁਚਿਤ ਹੈ ਸਗੋਂ ਇਸ ਦੁਆਰਾ ਪਾਠਕ ਨੂੰ ਗ਼ਲਤ ਰਾਹ ਉਤੇ ਪਾਣਾ ਹੈ। ਇਸ ਲਈ, ਆਵੱਸ਼ਕ ਈਮਾਨਦਾਰੀ ਅਤੇ ਤਟਸਥਤਾ ਇਕ ਚੰਗੇ ਟੀਕਾਕਾਰ ਦੇ ਗੁਣ ਮੰਨੇ ਗਏ ਹਨ। ਇਕ ਰਚਨਾ ਦੇ ਇਕ ਨਹੀਂ ਅਨੇਕ ਟੀਕੇ ਹੋ ਸਕਦੇ ਹਨ, ਪਰ ਪਰਵਰਤੀ ਟੀਕਾਕਾਰਾਂ ਦਾ ਮਨੋਰਥ ਸਦਾ ਇਹ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਟੀਕੇ ਦੁਆਰਾ ਪੂਰਬ-ਵਰਤੀ ਟੀਕਾਕਾਰ ਨਾਲੋਂ ਹੋਰ ਸਪੱਸ਼ਟਤਾ ਲਿਆਉਣ ਅਤੇ ਵਧ ਤੋਂ ਵਧ ਮੂਲ ਰਚੈਤਾ ਦੀ ਅੰਤਰ-ਭਾਵਨਾ ਨੂੰ ਜਾਣਨ ਦਾ ਯਤਨ ਕਰਨ। ਇਹ ਨਹੀਂ ਕਿ ਪਹਿਲੇ ਟੀਕਾਕਾਰ ਨੂੰ ਨਿੰਦਿਆ ਜਾਵੇ ਅਤੇ ਕਈ ਵਿਸ਼ੇਸ਼ ਅਤੇ ਸਿੱਧਾਂਤਿਕ ਸ਼ਬਦਾਂ ਦੇ ਬੜੇ ਵਿਲੱਖਣ ਜਿਹੇ ਅਰਥ ਕਰਕੇ ਵਾਸਤਵਿਕਤਾ ਤੋਂ ਪਾਠਕਾਂ ਨੂੰ ਹੋਰ ਵੀ ਦੂਰ ਲੈ ਜਾਇਆ ਜਾਵੇ।

**ਟੀਕਾਕਾਰੀ : ਮਿਹਰਬਾਨ ਸ਼ਾਖਾ** : ਇਸ ਟੀਕਾ-ਸ਼ਾਖਾ ਦਾ ਆਰੰਭ ਗੁਰੂ ਅਰਜਨ ਦੇਵ ਜੀ ਦੇ ਗੁਰੂ ਗੱਦੀ-ਕਾਲ ਵਿਚ ਹੀ ਹੋ ਗਿਆ ਸੀ, ਜਦੋਂ ਗੁਰੂ ਜੀ ਦੇ ਭਤੀਜੇ ਸੋਢੀ ਮਿਹਰਬਾਨ ਨੇ ਸਮਾਨਾਂਤਰ ਗੁਰੂ-ਗੱਦੀ ਕਾਇਮ ਕਰਕੇ ਸਿੱਖ ਅਨੁਯਾਈਆਂ ਨੂੰ ਆਪਣੇ ਵਲ ਆਕਰਸ਼ਿਤ ਕਰਨ ਲਈ ਜਨਮਸਾਖੀ-ਰਚਨਾ ਦੇ ਸੰਦਰਭ ਵਿਚ ਗੁਰਬਾਣੀ ਦੇ ਟੀਕੇ ਲਿਖਣੇ ਸ਼ੁਰੂ ਕੀਤੇ। ਇਸ ਪਿਛੋਂ ਇਸ ਦੇ ਪੁੱਤਰਾਂ/ ਅਨੁਯਾਈਆਂ —ਹਰਿਜੀ, ਚਤੁਰਭੁਜ, ਹਰੀਆ ਆਦਿ— ਨੇ ਵੀ ਟੀਕੇ/ ਪਰਮਾਰਥ ਲਿਖਣ ਦਾ ਕੰਮ ਜਾਰੀ ਰਖਿਆ ਅਤੇ ਗੁਰਬਾਣੀ ਤੋਂ ਭਿੰਨ ਸੋਢੀ ਮਿਹਰਬਾਨ ਦੀ ਰਚਨਾ *ਸੁਖਮਨੀ ਸਹੰਸ੍ਰਨਾਮ* ਦਾ ਪਰਮਾਰਥ ਵੀ ਲਿਖਿਆ। ਪਰ ਪ੍ਰਮਾਣਿਕ ਗੁਰੂ-ਪਰੰਪਰਾ ਨਾਲ ਵਿਰੋਧ ਹੋਣ ਕਾਰਣ ਇਸ ਸ਼ਾਖਾ ਦੇ ਟੀਕੇ/ਪਰਮਾਰਥ ਸਿੱਖ ਜਗਤ ਵਿਚ ਕੋਈ ਵਿਸ਼ੇਸ਼ ਸਨਮਾਨ ਪ੍ਰਾਪਤ ਨ ਕਰ ਸਕੇ, ਪਰ ਉਂਜ ਇਨ੍ਹਾਂ ਦਾ ਅਧਿਆਤਮਿਕ, ਧਾਰਮਿਕ ਅਤੇ ਸਾਹਿਤਿਕ ਮਹੱਤਵ ਬਹੁਤ ਅਧਿਕ ਹੈ। ਇਨ੍ਹਾਂ ਸਾਰੇ ਟੀਕਿਆਂ /ਪਰਮਾਰਥਾਂ ਦੀ ਨੁਹਾਰ ਅਦ੍ਵੈਤਵਾਦੀ ਹੈ।

ਸੋਢੀ ਮਿਹਰਬਾਨ ਨੇ ਜਨਮਸਾਖੀ ਦੀ 'ਸਚਖੰਡ ਪੋਥੀ' (ਰਚਨਾ-ਕਾਲ-1696 ਬਿ. ਤੋਂ ਪਹਿਲਾਂ) ਵਿਚ ਗੁਰੂ ਨਾਨਕ ਬਾਣੀ ਦੇ ਲਗਭਗ ਸਵਾ ਦੋ ਸੌ ਪਦਿਆਂ, ਅਸ਼ਟਪਦੀਆਂ, ਛੰਤਾਂ, ਸ਼ਲੋਕਾਂ ਅਤੇ ਪਉੜੀਆਂ ਦੇ ਪਰਮਾਰਥ ਲਿਖੇ ਹਨ। ਇਹ ਪਰਮਾਰਥ ਵਰਤਮਾਨ ਬੌਧਿਕਤਾ ਨੂੰ ਕਾਫ਼ੀ ਹਦ ਤਕ ਸੰਤੁਸ਼ਟ ਕਰਦੇ ਹਨ ਅਤੇ ਟੀਕਾਕਾਰ ਦੀ ਗੰਭੀਰ ਜਾਣਕਾਰੀ ਅਤੇ ਡੂੰਘੀ ਨੀਝ ਦਾ ਪਰਿਚਯ ਦਿੰਦੇ ਹਨ। ਇਸ ਦੇ ਟੀਕਿਆਂ ਦੀਆਂ ਕੁਝ ਕੁ ਪ੍ਰਮੁਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ।

ਪਹਿਲੀ ਇਹ ਕਿ ਮਿਹਰਬਾਨ ਨੇ ਸ਼ਬਦ ਜਾਂ ਬਾਣੀ ਦੇ ਪ੍ਰਕਰਣ ਉਤੇ ਪਹਿਲਾਂ ਉਥਾਨਿਕਾ ਰਾਹੀਂ ਚਾਨਣਾ

ਪਾਇਆ ਹੈ ਅਤੇ ਅੰਤ ਉਤੇ ਸਾਰੀ ਵਾਰਤਕ ਵਿਆਖਿਆ ਤੋਂ ਬਾਦ ਉਸ ਦਾ ਸਾਰਾਂਸ਼ ਸੂਚਕ ਇਕ ਸ਼ਲੋਕ ਦਿੱਤਾ ਹੈ। ਦੂਜੀ ਇਹ ਕਿ ਇਸ ਨੇ ਪਰਮਾਰਥ ਲਿਖਣ ਵੇਲੇ ਵਿਸ਼ੇਸ਼ ਜਾਂ ਪਰਿਭਾਸ਼ਿਕ ਸ਼ਬਦਾਂ ਦਾ ਬੜੀ ਬਾਰੀਕੀ ਨਾਲ ਅਰਥ ਦਰਸਾ ਕੇ ਗੁਰਬਾਣੀ ਦੀ ਟੂਕ ਨੂੰ ਸਪੱਸ਼ਟ ਕੀਤਾ ਹੈ।

ਤੀਜੀ ਵਿਸ਼ੇਸ਼ਤਾ ਇਹ ਹੈ ਕਿ ਸੁਬੁੱਧ ਵਿਅਕਤੀ ਹੋਣ ਨਾਤੇ ਮਿਹਰਬਾਨ ਦੇ ਟੀਕਿਆਂ/ਪਰਮਾਰਥਾਂ ਵਿਚ ਭਾਰਤੀ ਇਤਿਹਾਸ, ਮਿਥਿਹਾਸ, ਧਾਰਮਿਕ ਪਰੰਪਰਾਵਾਂ ਅਤੇ ਅਧਿਆਤਮਿਕ ਸਾਧਨਾ ਪੱਧਤੀਆਂ ਸੰਬੰਧੀ ਵਿਸ਼ੇਸ਼ ਜਾਣਕਾਰੀ ਉਪਲਬਧ ਹੈ ਜੋ ਇਸ ਨੇ ਬੜੀ ਵਿਦਵੱਤਾ ਨਾਲ ਗੁਰਬਾਣੀ ਦੇ ਅਰਥਾਂ ਵੇਲੇ ਯਥਾ ਪ੍ਰਸੰਗ ਸੰਯੋਜਿਤ ਕੀਤੀ ਹੈ। 62ਵੀਂ ਸਾਖੀ ਵਿਚ 'ਸਹੰਸ੍ਰਦਾਨ ਦੇ ਇੰਦ੍ ਰੋਆਇਆ' ਵਾਲਾ ਪ੍ਰਸੰਗ ਇਸ ਦੀ ਪੁਸ਼ਟੀ ਲਈ ਵੇਖਿਆ ਜਾ ਸਕਦਾ ਹੈ।

ਚੌਥੀ ਵਿਸ਼ੇਸ਼ਤਾ ਇਹ ਹੈ ਕਿ ਅਧਿਕਾਂਸ਼ ਪਰਮਾਰਥ ਗੋਸ਼ਟਿ ਦੇ ਰੂਪ ਵਿਚ ਲਿਖ ਕੇ ਜ਼ਿਆਦਾ ਰੋਚਕ ਅਤੇ ਨਾਟਕੀ ਰੂਪ ਵਿਚ ਪੇਸ਼ ਕੀਤੇ ਗਏ ਹਨ ਅਤੇ ਇਸ ਤਰ੍ਹਾਂ ਸਾਰੀਆਂ ਸਾਖੀਆਂ ਗੋਸ਼ਟਾਂ ਹੀ ਬਣ ਕੇ ਰਹਿ ਗਈਆਂ ਹਨ।

ਸਮੁੱਚੇ ਤੌਰ 'ਤੇ ਇਹ ਟੀਕੇ ਜਾਂ ਪਰਮਾਰਥ ਵਿਆਖਿਆਤਮਕ ਸ਼ੈਲੀ ਵਿਚ ਲਿਖੇ ਗਏ ਹਨ। ਪਰ ਵਿਆਖਿਆ ਵੇਲੇ ਟੀਕਾਕਾਰ ਗੁਰਬਾਣੀ ਦੇ ਮੂਲ ਆਸ਼ੇ ਤੋਂ ਨਹੀਂ ਹਟਿਆ ਅਤੇ ਨ ਹੀ ਗ਼ੈਰ-ਜ਼ਰੂਰੀ ਤੋੜ-ਮੋੜ ਕੀਤੀ ਹੈ। ਅਧਿਆਤਮਿਕ ਪਰੰਪਰਾ ਨਾਲ ਸੰਬੰਧਿਤ ਹੋਣ ਕਰਕੇ ਭਾਸ਼ਾ ਵੀ ਅਧਿਆਤਮੀ ਹੋ ਗਈ ਹੈ। ਇਹ ਭਾਸ਼ਾ ਸਾਧਾਰਣ ਪਾਠਕ ਉਤੇ ਸਿੱਧਾ ਅਸਰ ਨਹੀਂ ਪਾ ਸਕੀ, ਪਰ ਅਧਿਆਤਮਿਕ ਜਿਗਿਆਸੂਆਂ ਲਈ ਇਹ ਸਾਰਾ ਵਿਵਰਣ ਬੜਾ ਸਰਲ ਅਤੇ ਸੁਬੋਧ ਹੈ। ਇਸ ਦਾ ਅਰਥ ਸੰਚਾਰ ਅਸਲੋਂ ਉਨ੍ਹਾਂ ਪਾਠਕਾਂ ਵਿਚ ਵੀ ਉਚਿਤ ਢੰਗ ਨਾਲ ਸੰਭਵ ਹੈ ਜੋ ਅਧਿਆਤਮਿਕ ਪਿਛੋਕੜ ਤੋਂ ਭਲੀ ਭਾਂਤ ਜਾਣੂ ਹੀ ਨਹੀਂ, ਰੁਚੀ ਵੀ ਰਖਦੇ ਹੋਣ।

ਹਰਿਜੀ, ਚਤੁਰਭੁਜ ਦੀ ਟੀਕਾਕਾਰੀ ਦੇ ਨਮੂਨੇ ਇਨ੍ਹਾਂ ਦੁਆਰਾ ਸੋਧੇ/ਸੰਪਾਦਿਤ ਕੀਤੇ ਮਿਹਰਬਾਨ ਜਨਮ-ਸਾਖੀ ਦੇ ਦੂਜੇ ਤੇ ਤੀਜੇ ਹਿੱਸਿਆਂ ਵਿਚ ਮਿਲਦੇ ਹਨ। ਹਰਿਜੀ ਪੋਥੀ (ਰਚਨਾ-ਕਾਲ 1707 ਬਿ.) ਵਿਚ ਕੁਝ ਸ਼ਬਦਾਂ (ਚਉਪਦੇ ਆਦਿ) ਦੀ ਵਿਆਖਿਆ ਤੋਂ ਇਲਾਵਾ ਜਪੁਜੀ, ਸਿਧ ਗੋਸਟਿ, ਬਾਰਹਮਾਹ ਤੁਖਾਰੀ, ਪਟੀ ਅਤੇ ਓਅੰਕਾਰ ਨਾਂ ਦੀਆਂ ਲੰਮੀਆਂ ਬਾਣੀਆਂ ਦੇ ਪਰਮਾਰਥ ਵੀ ਸ਼ਾਮਲ ਹਨ। ਚਤੁਰਭੁਜ ਨੇ ਵੀ ਆਪਣੀ ਪੋਥੀ (ਰਚਨਾ-ਕਾਲ 1708 ਬਿ.) ਵਿਚ ਕੁਝ ਕੁ ਸ਼ਬਦਾਂ ਦੀ ਵਿਆਖਿਆ ਕੀਤੀ ਹੈ ਪਰ ਇਸ ਵਿਚ ਮੁੱਖ ਤੌਰ 'ਤੇ ਗੁਰੂ ਨਾਨਕ ਦੇਵ ਜੀ ਰਚਿਤ ਵਾਰਾਂ (ਸ਼ਲੋਕਾਂ ਅਤੇ ਪਉੜੀਆਂ) ਦੇ ਹੀ ਪਰਮਾਰਥ ਲਿਖੇ ਹਨ। ਲੋੜ ਅਨੁਸਾਰ ਸ਼ਬਦਾਂ/ਬਾਣੀਆਂ ਦੀਆਂ ਉਥਾਨਿਕਾਵਾਂ ਵੀ ਦਿੱਤੀਆਂ ਗਈਆਂ ਹਨ ਜੋ ਬੜੀਆਂ ਮਹੱਤਵਪੂਰਣ ਅਤੇ ਵਸਤੂ-ਸਥਿਤੀ ਦਾ ਸਹੀ ਬੋਧ ਕਰਾਉਂਦੀਆਂ ਹਨ। ਇਨ੍ਹਾਂ ਵਿਆਖਿਆਵਾਂ ਵਿਚ ਗੁਰੂ ਨਾਨਕ ਬਾਣੀ ਦੀ ਮੂਲ ਵਸਤੂ ਅਤੇ ਆਸ਼ੇ ਤੋਂ ਹਟਿਆ ਨਹੀਂ ਗਿਆ ਅਤੇ ਨ ਹੀ ਅਨਾਵੱਸ਼ਕ ਕਥਾ-ਵਾਰਤਾ ਜੋੜ ਕੇ ਅਰਥ-ਬੋਧ ਨੂੰ ਵਿਖੰਡਿਤ ਕੀਤਾ ਗਿਆ ਹੈ। ਸਾਰੇ ਪਰਮਾਰਥ ਵਿਅਰਥ ਦੇ ਰਲਿਆਂ ਤੋਂ ਮੁਕਤ ਅਤੇ ਨਿਰੋਲ ਹਨ।

ਇਹ ਪਰਮਾਰਥ/ਟੀਕੇ ਲੇਖਕਾਂ ਦੇ ਭਾਸ਼ਾ ਅਧਿਕਾਰ ਨੂੰ ਵੀ ਸਪੱਸ਼ਟ ਕਰਦੇ ਹਨ। ਆਮ ਤੌਰ 'ਤੇ ਸ਼ਬਦਾਵਲੀ ਭਾਰਤੀ ਵਿਰਸੇ ਦੀ ਹੈ, ਕਿਤੇ ਕਿਤੇ ਪ੍ਰਸੰਗ ਵਸ ਕੋਈ ਕੋਈ ਸ਼ਬਦ ਸਾਮੀ ਪਿਛੋਕੜ ਦਾ ਵੀ ਮਿਲ ਜਾਂਦਾ ਹੈ। ਵਾਕ ਬੜੇ ਨਿੱਕੇ ਅਤੇ ਚੁਸਤ ਹਨ। ਪਹਿਲਾਂ ਪ੍ਰਸ਼ਨ ਪਾ ਕੇ ਫਿਰ ਉਸ ਦਾ ਉੱਤਰ ਇਸ ਢੰਗ ਨਾਲ ਦਿੱਤਾ ਗਿਆ ਹੈ ਤਾਂ ਜੋ ਅਰਥ ਸੰਬੰਧੀ ਕਿਸੇ ਪ੍ਰਕਾਰ ਦੀ ਕੋਈ ਸ਼ੰਕਾ ਨ ਰਹਿ ਜਾਏ।

ਪੂਰੀਆਂ ਬਾਣੀਆਂ ਦੇ ਟੀਕੇ ਲਿਖਣ ਵਿਚ ਮਿਹਰਬਾਨੀ ਸ਼ਾਖਾ ਨੇ ਹੀ ਪਹਿਲ ਕੀਤੀ ਹੈ। ਅਸਲ ਵਿਚ, 'ਮਿਹਰਬਾਨ ਜਨਮਸਾਖੀ' ਗੁਰੂ ਨਾਨਕ ਦੇਵ ਜੀ ਦੇ ਜੀਵਨ ਵ੍ਰਿੱਤ ਵਿਚ ਪਰੁਚੇ ਟੀਕਿਆਂ/ਪਰਮਾਰਥਾਂ ਦਾ ਹੀ ਸੰਯੋਜਿਤ ਆਕਲਨ ਹੈ।

**ਟੂਣੇ** : ਸਾਧਾਰਣ ਵਿਧੀ ਨਾਲ ਕਿਸੇ ਖ਼ਾਸ ਇੱਛਾ ਜਾਂ ਚਾਹਨਾ ਦੇ ਨ ਪੂਰੇ ਹੋ ਸਕਣ 'ਤੇ ਵਿਅਕਤੀ ਤਾਂਤ੍ਰਿਕ ਵਿਦਿਆ ਦਾ ਸਹਾਰਾ ਲੈਂਦਾ ਹੈ ਅਤੇ ਸਿਆਣਿਆਂ ਦੇ ਦਸੇ ਅਨੁਸਾਰ ਟਾਮਨ, ਜਾਦੂ-ਪ੍ਰਕ੍ਰਿਆ ਆਦਿ ਨੂੰ ਅਪਣਾਉਂਦਾ ਹੈ। ਇਸ ਨਾਲ 'ਮਾਰਨ' ਅਤੇ 'ਵਸ਼ੀਕਰਣ' ਸੰਭਵ ਹੋ ਸਕਦੇ ਹਨ। ਪਰ ਸਿੱਖ ਮਤ ਵਿਚ ਇਸ ਪ੍ਰਕਾਰ ਦੀ ਕਿਸੇ ਕ੍ਰਿਆ ਨੂੰ ਕੋਈ ਸਥਾਨ ਨਹੀਂ ਦਿੱਤਾ ਗਿਆ। ਭਾਈ ਗੁਰਦਾਸ ਨੇ ਆਪਣੀ ਪੰਜਵੀਂ ਵਾਰ ਵਿਚ ਇਨ੍ਹਾਂ ਤਾਂਤ੍ਰਿਕ ਵਿਧੀਆਂ

ਦਾ ਖੰਡਨ ਕਰਦੇ ਹੋਇਆਂ ਗੁਰਮੁਖ ਬਣਨ ਦੀ ਪ੍ਰੇਰਣਾ ਦਿੱਤੀ ਹੈ ਕਿਉਂਕਿ ਇਸ ਨਾਲ ਸਹਿਜ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ:

*ਸਉਣ ਸਗਨ ਵੀਚਾਰਣੇ ਨਉ ਗ੍ਰਹ ਬਾਰਹ ਰਾਸਿ ਵੀਚਾਰਾ।*
*ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ।...*
*ਗੁਰਮੁਖਿ ਸੁਖ ਫਲੁ ਪਾਰ ਉਤਾਰਾ।੮।*

**ਟੇਕ :** 'ਰਹਾਉ' (ਵੇਖੋ) ਦਾ ਨਾਮਾਂਤਰ। ਸੰਤ ਕਬੀਰ ਜੀ ਦੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀ ਬਾਣੀ ਵਿਚ 'ਰਹਾਉ' ਦੇ ਸਮਾਨਾਂਤਰ ਇਸ ਸ਼ਬਦ ਦੀ ਵਰਤੋਂ ਹੋਈ ਮਿਲਦੀ ਹੈ। ਇਸ ਨੂੰ 'ਸਥਾਈ' ਵੀ ਕਿਹਾ ਜਾਂਦਾ ਹੈ। ਗਾਇਨ ਵੇਲੇ ਇਸ ਦੀ ਪੁਨਰਾਵ੍ਰਿੱਤੀ ਹੁੰਦੀ ਹੈ।

**ਟੋਕਾ ਸਾਹਿਬ, ਗੁਰਦੁਆਰਾ :** ਇਹ ਗੁਰੂ-ਧਾਮ ਹਿਮਾਚਲ ਪ੍ਰਦੇਸ਼ ਦੇ ਸਿਰਮੂਰ ਜ਼ਿਲ੍ਹੇ ਵਿਚ ਹਰਿਆਣਾ ਪ੍ਰਦੇਸ਼ ਦੀ ਸੀਮਾ ਦੇ ਨੇੜੇ ਸਥਿਤ ਹੈ। ਮਹਾਨ ਕੋਸ਼ਕਾਰ ਅਨੁਸਾਰ ਭੰਗਾਣੀ ਦੇ ਯੁੱਧ ਤੋਂ ਬਾਦ ਦਸਮ ਗੁਰੂ ਜੀ ਇਸ ਸਥਾਨ ਉਤੇ 12 ਦਿਨ ਰਹੇ ਸਨ। ਇਸ ਦੇ ਸਮੀਪ 1 ਕਿ.ਮੀ. ਦੀ ਵਿਥ ਉਤੇ ਅੰਬਾਲਾ ਜ਼ਿਲ੍ਹੇ ਦਾ ਪਿੰਡ 'ਟੋਟਾ' ਵਸਿਆ ਹੋਇਆ ਹੈ। ਸਾਧਾਰਣ ਜਿਹੀ ਇਮਾਰਤ ਵਾਲੇ ਇਸ ਗੁਰੂ-ਧਾਮ ਦੇ ਇਹਾਤੇ ਵਿਚਲੇ ਇਕ ਖੂਹ ਵਿਚ ਲਗੇ ਪੱਥਰ ਅਨੁਸਾਰ ਇਸ ਦੀ ਖੁਦਾਈ ਮਹਾਰਾਜਾ ਰਣਜੀਤ ਸਿੰਘ ਅਤੇ ਨਵਾਬ ਫਤਹਿ ਸਿੰਘ ਆਹਲੂਵਾਲੀਆ ਨੇ ਸੰਨ 1823 ਈ. ਵਿਚ ਕਰਾਈ ਸੀ। ਸਥਾਨਕ ਸੂਚਨਾ ਅਨੁਸਾਰ ਗੁਰੂ ਜੀ ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਦੀ ਸਹਾਇਤਾ ਲਈ 22 ਸੌ ਘੋੜਸਵਾਰਾਂ ਸਹਿਤ 1 ਅਪ੍ਰੈਲ 1685 ਈ. ਨੂੰ ਆਏ ਸਨ। ਕੁਝ ਇਤਿਹਾਸਕਾਰਾਂ ਨੇ ਇਥੇ ਗੁਰੂ ਜੀ ਦੀ ਆਮਦ ਸੰਨ 1688 ਈ. ਵਿਚ ਦਸੀ ਹੈ ਜਦੋਂ ਗੁਰੂ ਜੀ ਪਾਉਂਟਾ ਸਾਹਿਬ ਤੋਂ ਆਨੰਦਪੁਰ ਸਾਹਿਬ ਨੂੰ ਪਰਤ ਰਹੇ ਸਨ। ਇਸ ਗੁਰੂ-ਧਾਮ ਦੀ ਵਿਵਸਥਾ ਇਕ ਨਿਹੰਗ ਸਿੰਘ ਕਰਦਾ ਹੈ।

**ਟੋਡਰ ਮੱਲ, ਸੇਠ :** ਪੰਜਾਬ ਦੇ ਸਰਹਿੰਦ ਨਗਰ ਦਾ ਨਿਵਾਸੀ ਜੋ ਇਕ ਮੰਨਿਆ ਪ੍ਰਮੰਨਿਆ ਸਾਹੂਕਾਰ ਸੀ। ਇਸ ਨੇ ਸਰਹਿੰਦ ਦੀਆਂ ਦੀਵਾਰਾਂ ਵਿਚ ਚਿਣੇ ਜਾਣ ਕਰਕੇ ਸ਼ਹੀਦ ਹੋਏ ਦੋ ਸਾਹਿਬਜ਼ਾਦਿਆਂ ਅਤੇ ਉਨ੍ਹਾਂ ਦੀ ਸ਼ਹਾਦਤ ਦਾ ਦੁਖ ਨ ਸਹਾਰਦੇ ਹੋਇਆਂ ਮਾਤਾ ਗੁਜਰੀ ਦੇ ਪ੍ਰਾਣ ਤਿਆਗਣ ਤੋਂ ਬਾਦ ਤਿੰਨਾਂ ਦਾ ਸਸਕਾਰ ਕਿਲ੍ਹੇ ਦੇ ਕਿਤੇ ਨੇੜੇ ਤੇੜੇ ਕਰਨਾ ਚਾਹਿਆ। ਪਰ ਕਿਸੇ ਨੇ ਵੀ ਸੂਬੇਦਾਰ ਵਜ਼ੀਰ ਖ਼ਾਨ ਤੋਂ ਡਰਦਿਆਂ ਉਨ੍ਹਾਂ ਦਾ ਸਸਕਾਰ ਆਪਣੇ ਖੇਤਾਂ ਵਿਚ ਨ ਕਰਨ ਦਿੱਤਾ। ਕਹਿੰਦੇ ਹਨ ਕਿ ਆਖ਼ਿਰ ਚੌਧਰੀ ਅੱਤਾ ਸਸਕਾਰ ਲਈ ਥਾਂ ਦੇਣੀ ਇਸ ਸ਼ਰਤ 'ਤੇ ਮੰਨਿਆ ਕਿ ਉਤਨੀ ਧਰਤੀ ਉਤੇ ਸੋਨੇ ਦੀਆਂ ਮੋਹਰਾਂ ਵਿਛਾ ਦਿੱਤੀਆਂ ਜਾਣ। ਸੇਠ ਟੋਡਰ ਮੱਲ ਨੇ ਮੋਹਰਾਂ ਵਿਛਾ ਕੇ ਧਰਤੀ ਖ਼ਰੀਦੀ ਅਤੇ ਉਸ ਉਤੇ ਤਿੰਨਾਂ ਦਾ ਸਸਕਾਰ ਕੀਤਾ। ਹੁਣ ਉਹ ਥਾਂ 'ਗੁਰਦੁਆਰਾ ਜੋਤੀ ਸਰੂਪ' ਨਾ ਨਾਲ ਪ੍ਰਸਿੱਧ ਹੈ। ਸੇਠ ਦੇ ਇਸ ਉਦਾਰਤਾ ਭਰੇ ਕਰਮ ਦੀ ਯਾਦ ਵਜੋਂ 'ਗੁਰਦੁਆਰਾ ਫਤਹਿਗੜ੍ਹ ਸਾਹਿਬ' ਦੇ ਦੀਵਾਨ ਹਾਲ ਅਤੇ ਸਰਹਿੰਦ ਨਗਰ ਦੀ ਇਕ ਸੜਕ ਦੇ ਨਾਂ ਸੇਠ ਟੋਡਰ ਮੱਲ ਦੇ ਨਾਂ 'ਤੇ ਰਖੇ ਗਏ ਹਨ।

**ਟੋਡੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਵਿਚ ਆਏ ਟੋਡੀ ਰਾਗ ਵਿਚ ਕੁਲ 32 ਚਉਪਦੇ ਹਨ ਅਤੇ ਭਗਤ-ਬਾਣੀ ਪ੍ਰਕਰਣ ਵਿਚ ਨਾਮਦੇਵ ਦੇ ਤਿੰਨ ਸ਼ਬਦ ਹਨ।

*ਚਉਪਦੇ* ਪ੍ਰਕਰਣ ਵਿਚ ਗੁਰੂ ਰਾਮਦਾਸ ਜੀ ਦੇ ਲਿਖੇ ਇਕ ਚਉਪਦੇ ਵਿਚ ਹਰਿ-ਨਾਮ ਲਈ ਤੀਬਰ ਇੱਛਾ ਨੂੰ ਦਰਸਾਇਆ ਗਿਆ ਹੈ। ਗੁਰੂ ਅਰਜਨ ਦੇਵ ਜੀ ਦੇ 30 ਚਉਪਦਿਆਂ ਵਿਚ 24 ਵਿਚ ਦੋ ਦੋ, ਪੰਜ ਵਿਚ ਚਾਰ ਚਾਰ ਅਤੇ ਇਕ ਵਿਚ ਪੰਜ ਪਦਿਆ ਦਾ ਸਮੁੱਚ ਹੈ। ਇਨ੍ਹਾਂ ਵਿਚ ਗੁਰਬਾਣੀ ਦੇ ਅਨੇਕ ਪੱਖਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਨਾਮ-ਸਿਮਰਨ ਇਨ੍ਹਾਂ ਸ਼ਬਦਾਂ ਦਾ ਕੇਂਦਰ-ਬਿੰਦੂ ਹੈ ਕਿਉਂਕਿ ਇਸ ਦੁਆਰਾ ਪ੍ਰਭੂ ਨਾਲ ਪ੍ਰੇਮ ਪੈਂਦਾ ਹੈ, ਜ਼ਿੰਦਗੀ ਦੇ ਦੁਖ-ਕਲੇਸ਼ ਨਸ਼ਟ ਹੁੰਦੇ ਹਨ। ਨੌਵੇਂ ਗੁਰੂ ਜੀ ਨੇ ਆਪਣੇ ਇਕ ਦੁਪਦੇ ਵਿਚ ਪਰਮਾਤਮਾ ਤੋਂ ਵਿਛੁੰਨੇ ਮਨੁੱਖ ਦੀ ਅਧਮ ਅਵਸਥਾ ਦਾ ਚਿਤਰ ਖਿਚਿਆ ਹੈ।

*ਭਗਤ-ਬਾਣੀ* ਪ੍ਰਕਰਣ ਵਿਚ ਭਗਤ ਨਾਮਦੇਵ ਨੇ ਆਪਣੇ ਤਿੰਨ ਸ਼ਬਦਾਂ ਵਿਚ ਦਸਿਆ ਹੈ ਕਿ ਪਰਮਾਤ੍ਮਾ ਦੇ ਗੁਣਗਾਨ ਨਾਲ ਪਾਪ ਧੁਲ ਜਾਂਦੇ ਹਨ।

**ਟ੍ਰੰਪ :** ਇਸ ਦਾ ਪੂਰਾ ਨਾਂ ਅਰਨਸਟ ਟ੍ਰੰਪ (Ernest Trumpp) ਹੈ। ਇਸ ਨੇ ਗੁਰੂ ਗ੍ਰੰਥ ਸਾਹਿਬ ਦੇ ਕੁਝ ਹਿੱਸਿਆਂ ਦਾ ਪਹਿਲੀ

ਵਾਰ ਅੰਗ੍ਰੇਜ਼ੀ ਵਿਚ ਅਨੁਵਾਦ ਕੀਤਾ ਜੋ ਸੰਨ 1877 ਈ. ਵਿਚ (The Adi Granth) ਨਾਂ ਅਧੀਨ ਛਪਿਆ।

13 ਮਾਰਚ 1828 ਈ. ਵਿਚ ਜਰਮਨੀ ਦੇਸ਼ ਦੇ ਇਕ ਪਿੰਡ ਵਿਚ ਪੈਦਾ ਹੋਇਆ ਡਾ. ਟ੍ਰੰਪ ਪੂਰਵ ਅਤੇ ਪੱਛਮ ਦੀਆਂ ਕਈ ਭਾਸ਼ਾਵਾਂ ਦਾ ਡੂੰਘਾ ਵਿਦਵਾਨ ਸੀ। ਸੰਨ 1849 ਈ. ਵਿਚ ਜਰਮਨੀ ਵਿਚ ਹੋਈ ਰਾਜਨੈਤਿਕ ਗੜ-ਬੜ ਕਰਕੇ ਇਹ ਲੰਡਨ ਚਲਾ ਗਿਆ ਅਤੇ ਈਸਟ ਇੰਡੀਆ ਹਾਊਸ (ਇੰਡੀਆ ਆਫ਼ਿਸ) ਵਿਚ ਸਹਾਇਕ ਲਾਇਬ੍ਰੇਰੀਅਨ ਜਾ ਲਗਾ। ਉਥੋਂ ਇਹ ਈਸਾਈ ਮਿਸ਼ਨਰੀਆਂ ਦੇ ਉਪਯੋਗ ਲਈ ਭਾਰਤੀ ਭਾਸ਼ਾਵਾਂ ਦੇ ਵਿਆਕਰਣ ਅਤੇ ਕੋਸ਼ ਤਿਆਰ ਕਰਨ ਲਈ 1854 ਈ. ਵਿਚ ਭਾਰਤ ਆਇਆ ਅਤੇ ਸਿੰਧੀ ਅਤੇ ਪਸ਼ਤੋ ਭਾਸ਼ਾਵਾਂ ਸੰਬੰਧੀ ਕੰਮ ਕੀਤਾ ਅਤੇ ਕੁਝ ਅਨੁਵਾਦ ਵੀ ਕੀਤਾ।

ਸੰਨ 1869 ਈ. ਵਿਚ ਇੰਡੀਆ ਆਫ਼ਿਸ ਵਲੋਂ ਇਸ ਨੂੰ ਗੁਰੂ ਗ੍ਰੰਥ ਸਾਹਿਬ ਦਾ ਅੰਗ੍ਰੇਜ਼ੀ ਅਨੁਵਾਦ ਤਿਆਰ ਕਰਨ ਲਈ ਭਾਰਤ ਭੇਜਿਆ ਗਿਆ। ਇਸ ਨੇ ਗੁਰੂ ਗ੍ਰੰਥ ਦੇ ਅਰਥ ਸਮਝਣ ਵਾਸਤੇ ਲਾਹੌਰ ਵਿਚ ਠਹਿਰ ਕੇ ਉਥੋਂ ਦੇ ਅਤੇ ਅੰਮ੍ਰਿਤਸਰ ਦੇ ਗ੍ਰੰਥੀਆਂ ਦੀ ਸਹਾਇਤਾ ਲਈ, ਪਰ ਉਨ੍ਹਾਂ ਦੁਆਰਾ ਦਸੇ ਅਰਥਾਂ ਤੋਂ ਸੰਤੁਸ਼ਟ ਨ ਹੋਇਆ। ਫਿਰ ਇਸ ਨੇ ਪੁਰਾਤਨ ਪਰਿਆਇਆਂ ਦੀ ਮਦਦ ਨਾਲ ਗ੍ਰੰਥ ਸਾਹਿਬ ਦਾ ਖ਼ੁਦ ਅਧਿਐਨ ਸ਼ੁਰੂ ਕੀਤਾ ਅਤੇ ਪਹਿਲਾਂ ਵਿਆਕਰਣ ਅਤੇ ਕੋਸ਼ ਤਿਆਰ ਕੀਤੇ। ਫਿਰ ਸੰਨ 1872 ਈ. ਵਿਚ ਆਪਣੇ ਦੇਸ਼ ਜਰਮਨੀ ਪਰਤ ਗਿਆ ਅਤੇ 1876 ਈ. ਤਕ ਜਪੁ, ਸੋਦਰ, ਸੋਪੁਰਖੁ, ਸੋਹਿਲਾ ਅਤੇ ਸਿਰੀ, ਮਾਝ, ਗਉੜੀ ਅਤੇ ਆਸਾ ਰਾਗਾਂ ਦੀਆਂ ਬਾਣੀਆਂ, ਕਬੀਰ ਤੇ ਸ਼ੇਖ ਫ਼ਰੀਦ ਦੇ ਸਲੋਕਾਂ, ਭੱਟਾਂ ਦੇ ਸਵੈਯਾਂ ਅਤੇ ਗੁਰੂ ਤੇਗ ਬਹਾਦਰ ਜੀ ਦੇ ਸ਼ਲੋਕਾਂ ਦਾ ਅਨੁਵਾਦ ਤਿਆਰ ਕਰ ਲਿਆ। ਫਿਰ ਇੰਡੀਆ ਆਫ਼ਿਸ ਲਾਇਬ੍ਰੇਰੀ ਤੋਂ ਸੰਨ 1872 ਈ. ਵਿਚ ਪ੍ਰਾਪਤ ਹੋਈ ਜਨਮਸਾਖੀ (ਪੁਰਾਤਨ ਜਨਮਸਾਖੀ) ਦੇ ਆਧਾਰ 'ਤੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਹੋਰ ਗੁਰੂ ਸਾਹਿਬਾਨ ਦੇ ਜੀਵਨ-ਚਰਿਤ੍ਰਾਂ ਬਾਰੇ ਲੇਖ ਲਿਖ ਕੇ ਅਤੇ ਸਿੱਖਾਂ ਦੇ ਧਰਮ ਅਤੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ, ਛੰਦ-ਵਿਧਾਨ ਅਤੇ ਭਾਸ਼ਾ 'ਤੇ ਆਪਣੇ ਵਿਚਾਰ ਪੇਸ਼ ਕਰਕੇ ਅਪੂਰਣ ਰੂਪ ਵਿਚ ਹੀ 23 ਜਨਵਰੀ 1877 ਈ. ਨੂੰ ਛਪਵਾ ਦਿੱਤਾ। ਇਸ ਦਾ ਦੇਹਾਂਤ ਸੰਨ 1885 ਈ. ਵਿਚ ਹੋਇਆ।

ਈਸਾਈ ਮਿਸ਼ਨਰੀ ਹੋਣ ਕਾਰਣ ਟ੍ਰੰਪ ਨੇ ਸਿੱਖ ਵਿਚਾਰਧਾਰਾ ਅਤੇ ਭਾਵਨਾ ਦਾ ਨਿਰਪਖ ਅਧਿਐਨ ਨ ਕੀਤਾ ਅਤੇ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਭਾਗ ਸਮਝਦੇ ਹੋਇਆਂ ਗੁਰੂ ਨਾਨਕ ਦੇਵ ਜੀ ਨੂੰ ਮੌਲਿਕ ਚਿੰਤਕ ਨ ਮੰਨਿਆ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਹਿੰਦੂ ਧਰਮ ਵਲ ਜ਼ਿਆਦਾ ਝੁਕਿਆ ਹੋਇਆ ਦਸਿਆ। ਇਸ ਦੀ ਸਥਾਪਨਾ ਸੀ ਕਿ ਸਿੱਖ ਧਰਮ ਖ਼ਾਤਮੇ ਵਲ ਜਾ ਰਿਹਾ ਹੈ।

ਉਕਤ ਕਾਰਣਾਂ ਕਰਕੇ ਇਸ ਦੇ ਅੰਗ੍ਰੇਜ਼ੀ ਅਨੁਵਾਦ ਨੂੰ ਸਿੱਖ-ਜਗਤ ਵਲੋਂ ਕੋਈ ਪ੍ਰਵਾਨਗੀ ਨ ਮਿਲੀ। ਇਸ ਦੀ ਗ਼ਲਤ ਬਿਆਨਬਾਜ਼ੀ ਦੀ ਤਲਾਫ਼ੀ ਮੈਕਾਲਿਫ਼ ਨੇ ਆਪਣੀ ਰਚਨਾ 'ਦਾ ਸਿੱਖ ਰਿਲੀਜਨ...' ਲਿਖ ਕੇ ਕੀਤੀ ਦਸੀ ਜਾਂਦੀ ਹੈ।

# ਠ

**ਠੱਟਾ** (ਪਿੰਡ) : ਇਸ ਨਾਂ ਦੇ ਦੋ ਪਿੰਡਾਂ ਦਾ ਉੱਲੇਖ ਸਿੱਖ ਇਤਿਹਾਸ ਵਿਚ ਮਿਲਦਾ ਹੈ, ਜਿਨ੍ਹਾਂ ਵਿਚ ਗੁਰੂ ਸਾਹਿਬਾਨ ਬਿਰਾਜੇ ਸਨ।

ਇਨ੍ਹਾਂ ਵਿਚੋਂ ਇਕ ਪਿੰਡ ਕਪੂਰਥਲਾ ਜ਼ਿਲ੍ਹੇ ਦੇ ਕਪੂਰਥਲਾ ਨਗਰ ਤੋਂ 10 ਕਿ.ਮੀ. ਪੱਛਮ ਵਾਲੇ ਪਾਸੇ ਵਸਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਸੰਨ 1487 ਈ. ਵਿਚ ਬਟਾਲੇ ਨੂੰ ਜਾਣ ਵੇਲੇ ਗੁਰੂ ਨਾਨਕ ਦੇਵ ਜੀ ਦੀ ਬਰਾਤ ਇਸ ਪਿੰਡ ਵਿਚ ਰੁਕੀ ਸੀ। ਉਸ ਠਹਿਰ ਦੀ ਯਾਦ ਵਿਚ ਇਥੇ 'ਗੁਰਦੁਆਰਾ ਦਮਦਮਾ ਸਾਹਿਬ' ਬਣਿਆ ਹੋਇਆ ਹੈ। ਪਹਿਲਾਂ ਗੁਰੂ-ਧਾਮ ਦੀ ਸਾਧਾਰਣ ਜਿਹੀ ਇਮਾਰਤ ਸੀ, ਪਰ ਸੰਤ ਕਰਤਾਰ ਸਿੰਘ ਗੋਇੰਦਵਾਲ ਵਾਲਿਆਂ ਦੇ ਉਦਮ ਨਾਲ ਹੁਣ ਨਵੀਂ ਸੁੰਦਰ ਇਮਾਰਤ ਬਣ ਗਈ ਹੈ। ਇਸ ਦੀ ਵਿਵਸਥਾ ਸੰਤ ਜੀ ਦੇ ਸੇਵਕ ਹੀ ਕਰਦੇ ਹਨ। ਹਰ ਸਾਲ 27 ਵਿਸਾਖ ਨੂੰ ਇਥੇ ਬਹੁਤ ਵੱਡਾ ਧਾਰਮਿਕ ਮੇਲਾ ਲਗਦਾ ਹੈ।

ਦੂਜਾ ਪਿੰਡ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਜ਼ੀਰਾ ਨਗਰ ਤੋਂ 12 ਕਿ.ਮੀ. ਉਤਰ-ਪੱਛਮ ਵਲ ਸਥਿਤ ਹੈ। ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਤੋਂ ਡਰੌਲੀ ਜਾਂਦਿਆਂ ਇਸ

ਪਿੰਡ ਦੇ ਨੇੜੇ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ 'ਗੁਰਦੁਆਰਾ ਛੇਵੀਂ ਪਾਤਿਸ਼ਾਹੀ' ਉਸਾਰਿਆ ਗਿਆ ਸੀ। ਇਸ ਦੀ ਵਰਤਮਾਨ ਇਮਾਰਤ ਦਾ ਨੀਂਹ-ਪੱਥਰ ਬਾਬਾ ਖੜਕ ਸਿੰਘ ਤੋਂ 1 ਜੁਲਾਈ 1935 ਈ. ਨੂੰ ਰਖਵਾਇਆ ਗਿਆ ਸੀ। ਇਸ ਦੇ ਪਰਿਸਰ ਵਿਚ ਸੁੰਦਰ ਸਰੋਵਰ ਵੀ ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਠਰਵਾ** (ਪਿੰਡ) : ਹਰਿਆਣਾ ਪ੍ਰਦੇਸ਼ ਦੇ ਅੰਬਾਲਾ ਜ਼ਿਲ੍ਹੇ ਦਾ ਇਕ ਪਿੰਡ ਦੋ ਲਖਨੌਰ ਤੋਂ ਦੋ ਕਿ.ਮੀ. ਦੀ ਵਿਥ ਉਤੇ ਹੈ। ਸਥਾਨਕ ਰਵਾਇਤ ਅਨੁਸਾਰ ਲਖਨੌਰ ਦੀ ਠਹਿਰ ਦੌਰਾਨ ਬਾਲਕ (ਗੁਰੂ) ਗੋਬਿੰਦ ਸਿੰਘ ਜੀ ਇਸ ਪਿੰਡ ਪਧਾਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਗੁਰੂ ਗੋਬਿੰਦ ਸਿੰਘ ਸਾਹਿਬ' ਬਣਿਆ ਹੋਇਆ ਹੈ ਜਿਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਠਾਕੁਰ** : ਇਹ ਸ਼ਬਦ ਸੰਸਕ੍ਰਿਤ ਦੇ 'ਠੱਕੁਰ' ਸ਼ਬਦ ਦਾ ਪ੍ਰਾਕ੍ਰਿਤ ਰੂਪ ਹੈ। ਵੈਸ਼ਣਵ-ਧਰਮ ਵਿਚ ਇਸ ਨੂੰ ਇਸ਼ਟ-ਦੇਵਤਾ ਲਈ ਵਰਤਿਆ ਜਾਂਦਾ ਹੈ। ਵੈਸ਼ਣਵ-ਭਗਤੀ ਦੀ ਅਨੇਕ ਪ੍ਰਕਾਰ ਦੀ ਹੋਰ ਸ਼ਬਦਾਵਲੀ ਨਾਲ ਇਸ ਸ਼ਬਦ ਦੀ ਵਰਤੋਂ ਵੀ ਨਿਰਗੁਣਵਾਦੀ ਸੰਤਾਂ ਨੇ ਪਰਮਾਤਮਾ ਲਈ ਕੀਤੀ ਹੈ। ਗੁਰਬਾਣੀ ਵਿਚ ਇਸ ਨੂੰ ਪਰਮਾਤਮਾ ਦਾ ਵਾਚਕ ਮੰਨਿਆ ਗਿਆ ਹੈ। ਜਿਵੇਂ *ਠਾਕੁਰ ਤੁਮ੍ਹ ਸਰਣਾਈ ਆਇਆ। ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ।*(ਗੁ.ਗ੍ਰੰ.1218); *ਤੂ ਠਾਕੁਰੁ ਤੁਮ ਪਹਿ ਅਰਦਾਸਿ।*(ਗੁ.ਗ੍ਰੰ.268)।

**ਠਾਕੁਰ ਸਿੰਘ ਐਸ.ਜੀ., ਆਰਟਿਸਟ** (1899-1976 ਈ.) : ਪੰਜਾਬ ਦੇ ਇਸ ਸੁਪ੍ਰਸਿੱਧ ਚਿਤਰਕਾਰ ਦਾ ਜਨਮ ਜ਼ਿਲ੍ਹਾ ਅੰਮ੍ਰਿਤਸਰ ਦੇ ਵੇਰਕਾ ਕਸਬੇ ਵਿਚ ਸ. ਗੰਡਾ ਸਿੰਘ ਦੇ ਘਰ ਬੀਬੀ ਪ੍ਰਤਾਪ ਕੌਰ ਦੀ ਕੁੱਖੋਂ ਸੰਨ 1899 ਈ. ਵਿਚ ਹੋਇਆ। ਇਸ ਦੀ ਪੜ੍ਹਾਈ ਨਾਲੋਂ ਚਿਤਰਕਾਰੀ ਵਲ ਜ਼ਿਆਦਾ ਰੁਚੀ ਸੀ। ਆਪਣੀ ਚਾਚੀ ਦੁਆਰਾ ਕੰਧਾਂ ਉਤੇ ਬਣਾਏ ਚਿਤਰਾਂ ਨੇ ਇਸ ਨੂੰ ਚਿਤਰਕਾਰੀ ਵਲ ਰੁਚਿਤ ਕੀਤਾ। ਇਸ ਨੇ ਪਹਿਲਾਂ ਭਾਈ ਲਾਹੌਰਾ ਸਿੰਘ ਦੀ ਸ਼ਾਗਿਰਦੀ ਕੀਤੀ ਅਤੇ ਫਿਰ ਸ੍ਰੀ ਮੱਲਾ ਰਾਮ ਤੋਂ ਇਹ ਹੁਨਰ ਸਿਖਿਆ। ਕੁਝ ਸਮੇਂ ਬਾਦ ਥੀਏਟਰ ਕੰਪਨੀਆਂ ਦੇ ਪਰਦਿਆਂ ਉਤੇ ਚਿਤਰ ਬਣਾਉਣ ਵਾਲਾ ਇਸ ਦੇ ਆਪਣੇ ਹੀ ਕਸਬੇ ਦਾ ਉਸਤਾਦ ਮੁਹੰਮਦ ਆਲਮ, ਇਸ ਨੂੰ ਬੰਬਈ ਨਾਲ ਲੈ ਗਿਆ। ਬਾਦ ਵਿਚ ਇਹ ਕਲਕਤੇ ਚਲਾ ਗਿਆ। ਉਥੇ ਰਹਿੰਦਿਆਂ ਇਸ ਦੇ ਮਨ ਵਿਚ ਪੰਜਾਬ ਵਿਚ ਚਿਤਰਕਾਰੀ ਦੀ ਕਲਾ ਨੂੰ ਵਿਕਸਿਤ ਕਰਨ ਦਾ ਵਿਚਾਰ ਪੈਦਾ ਹੋਇਆ ਜਿਸ ਦੇ ਫਲਸਰੂਪ ਸੰਨ 1926 ਈ. ਵਿਚ ਪੰਜਾਬ ਫਾਈਨ ਆਰਟਸ ਐਸੋਸੀਏਸ਼ਨ' ਦੀ ਸਥਾਪਨਾ ਹੋਈ।

ਇਸ ਵਲੋਂ ਬਣਾਏ ਚਿਤਰ 'ਆਫ਼ਟਰ ਬਾਥ' ਨੇ ਚਿਤਰ-ਕਲਾ ਵਿਚ ਤਹੱਲਕਾ ਮਚਾਇਆ। ਬ੍ਰਿਟਿਸ਼ ਐਮਪਾਇਰ ਐਗਜ਼ਿਬਿਸ਼ਨ ਵਿਚ ਇਸ ਨੇ ਉਸ ਚਿਤਰ ਉਤੇ ਅੱਠ ਹਜ਼ਾਰ ਪੌਂਡ ਦਾ ਇਨਾਮ ਪ੍ਰਾਪਤ ਕੀਤਾ। ਇਸ ਨੇ ਆਪਣੇ ਜੀਵਨ ਵਿਚ ਲਗਭਗ ਪੰਜ ਹਜ਼ਾਰ ਚਿਤਰ ਬਣਾਏ ਜੋ ਬੜੀ ਸੰਜੀਦਗੀ ਵਾਲਾ ਪ੍ਰਭਾਵ ਦਿੰਦੇ ਹਨ। ਇਸ ਦੁਆਰਾ ਬਣਾਇਆ ਰਾਜਾ ਗੋਪਾਲ ਆਚਾਰਯ ਦਾ ਚਿਤਰ ਰਾਸ਼ਟਰਪਤੀ ਨਿਵਾਸ ਨਵੀਂ ਦਿੱਲੀ ਵਿਚ ਲਗਿਆ ਹੋਇਆ ਹੈ। ਇਸੇ ਤਰ੍ਹਾਂ ਸਕਾਟਲੈਂਡ ਦੀ ਸੁਪ੍ਰਸਿੱਧ ਨੈਸ਼ਨਲ ਗੈਲਰੀ ਵਿਚ ਵੀ ਇਸ ਦਾ ਇਕ ਚਿਤਰ 'ਕੁਤਬ ਮੀਨਾਰ' ਸੁਸ਼ੋਭਿਤ ਹੈ। ਇਸ ਦੇ ਕੁਝ ਸਨਮਾਨਿਤ ਚਿਤਰਾਂ ਦੇ ਨਾਂ ਇਸ ਪ੍ਰਕਾਰ ਹਨ— ਗਰੀਬਾਂ ਦਾ ਸੁਰਗ, ਲੱਦਾਖ ਦੀ ਵਾਦੀ, ਬੰਬਈ ਦੀ ਚੌਪਾਟੀ ਦਾ ਸਮੁੰਦਰੀ ਕੰਢਾ, ਚਿਤੌੜ ਦਾ ਵਿਜੈਸਥੰਭ, ਤਾਜ ਮਹਲ, ਉਸ ਦੀ ਆਖਰੀ ਇੱਛਾ, ਆਦਿ। ਇਸ ਦੇ ਮਨ ਵਿਚ ਹੁਸਨ ਪ੍ਰਤਿ ਅਥਾਹ ਖਿਚ ਸੀ। ਇਹ ਹੁਸਨ ਪ੍ਰਕ੍ਰਿਤੀ ਦਾ ਹੋਵੇ, ਨਾਰੀ ਦਾ ਹੋਵੇ ਜਾਂ ਕਿਸੇ ਇਮਾਰਤ ਦਾ, ਬਸ ਉਸ ਦਾ ਨਜ਼ਾਰਾ ਇਸ ਦੀ ਅੱਖਾਂ ਵਿਚ ਸਮਾ ਜਾਂਦਾ ਅਤੇ ਫਿਰ ਉਹ ਕਿਸੇ ਚਿੱਤਰ ਦਾ ਰੂਪ ਧਾਰਣ ਕਰ ਲੈਂਦਾ।

ਇਸ ਦੀ ਚਿਤਰਕਾਰੀ ਦੀ ਸ਼ੁਹਰਤ ਦੇਸ਼ ਵਿਦੇਸ਼ ਵਿਚ ਦੂਰ ਦੂਰ ਤਕ ਪਸਰੀ ਹੋਈ ਸੀ। ਰੂਸ ਅਤੇ ਹੰਗਰੀ ਵਾਲਿਆਂ ਨੇ ਇਸ ਦੇ ਚਿਤਰਾਂ ਦੀਆਂ ਨੁਮਾਇਸ਼ਾਂ ਆਪਣੇ ਦੇਸ਼ਾਂ ਵਿਚ ਲਗਾ ਕੇ ਇਸ ਦੀ ਕਲਾ ਨੂੰ ਸਨਮਾਨਿਆ। ਪੰਜਾਬ ਸਰਕਾਰ ਨੇ ਇਸ ਨੂੰ ਵਿਧਾਨ ਕੌਂਸਲ ਦਾ ਮੈਂਬਰ ਨਾਮਜ਼ਦ ਕਰਕੇ ਆਦਰ ਦਿੱਤਾ। ਲਲਿਤ ਕਲਾ ਅਤੇ ਚਿਤਰ -ਕਲਾ ਦੀਆਂ ਕਈ ਸੰਸਥਾਵਾਂ ਦਾ ਇਹ ਮੈਂਬਰ ਰਿਹਾ। ਇਸ ਨੂੰ 'ਇੰਡੀਅਨ ਅਕੈਡਮੀ ਆਫ਼ ਫਾਈਨ ਆਰਟਸ' ਦਾ ਪ੍ਰਧਾਨ ਵੀ ਬਣਾਇਆ ਗਿਆ।

ਸੰਨ 1876 ਈ. ਵਿਚ ਇਸ ਦਾ ਅੰਮ੍ਰਿਤਸਰ ਵਿਚ ਦੇਹਾਂਤ ਹੋਇਆ। ਇਸ ਨੇ ਪੰਜਾਬ ਅਤੇ ਸਿੱਖ ਸਮਾਜ ਦਾ ਚਿਤਰਕਾਰੀ ਦੇ ਖੇਤਰ ਵਿਚ ਨਾਂ ਉੱਚਾ ਕੀਤਾ।

**ਠਾਕੁਰ ਸਿੰਘ ਸੰਧਾਵਾਲੀਆ** (1837-1887 ਈ.) : ਸਿੰਘ ਸਭਾ ਲਹਿਰ ਦੇ ਸੰਸਥਾਪਕਾਂ ਵਿਚੋਂ ਇਕ, ਜਿਸ ਦਾ ਜਨਮ ਮਹਾਰਾਜਾ ਰਣਜੀਤ ਸਿੰਘ ਦੇ ਸੱਕੇ ਸੰਬੰਧੀ ਸ. ਲਹਿਣਾ ਸਿੰਘ ਸੰਧਾਵਾਲੀਆ ਦੇ ਘਰ ਸੰਨ 1837 ਈ. ਵਿਚ ਹੋਇਆ। ਅਜੇ ਇਹ ਕੇਵਲ ਛੇ ਸਾਲਾਂ ਦਾ ਸੀ ਜਦੋਂ ਇਸ ਦੇ ਪਿਤਾ ਦਾ 16 ਸਤੰਬਰ 1843 ਈ. ਨੂੰ ਲਾਹੌਰ ਦੇ ਕਿਲ੍ਹੇ ਵਿਚ ਕਤਲ ਹੋਇਆ। ਇਸ ਨੇ ਬਚਪਨ ਵਿਚ ਸੰਸਕ੍ਰਿਤ ਅਤੇ ਫ਼ਾਰਸੀ ਭਾਸ਼ਾਵਾਂ ਦੇ ਗਿਆਨ ਤੋਂ ਇਲਾਵਾ ਭਾਰਤੀ ਧਰਮਾਂ ਅਤੇ ਇਸਲਾਮ ਦੀ ਵੀ ਜਾਣਕਾਰੀ ਪ੍ਰਾਪਤ ਕੀਤੀ। ਵੱਡਾ ਹੋਣ 'ਤੇ ਇਸ ਨੂੰ ਅੰਮ੍ਰਿਤਸਰ ਜ਼ਿਲ੍ਹੇ ਦਾ ਐਕਟ੍ਰਾ ਐਸਿਸਟੈਂਟ ਕਮਿਸ਼ਨਰ ਨਿਯੁਕਤ ਕੀਤਾ ਗਿਆ। ਇਸ ਤੋਂ ਇਲਾਵਾ ਇਸ ਨੂੰ ਦਰਬਾਰ ਸਾਹਿਬ ਦੀ ਪ੍ਰਬੰਧਕੀ ਕਮੇਟੀ ਦਾ ਮੈਂਬਰ ਵੀ ਨਾਮਜ਼ਦ ਕੀਤਾ ਗਿਆ। ਉਸ ਦੌਰਾਨ ਇਸ ਨੂੰ ਸਿੱਖ ਧਰਮ ਵਿਚ ਮਨਮਤੀਆਂ ਦੁਆਰਾ ਪ੍ਰਚਲਿਤ ਕੀਤੀਆਂ ਜਾ ਚੁਕੀਆਂ ਰਸਮਾਂ, ਰੀਤਾਂ, ਭਰਮਾਂ ਦਾ ਅਹਿਸਾਸ ਹੋਇਆ। ਸੰਨ 1873 ਈ. ਵਿਚ ਜਦੋਂ ਮਿਸ਼ਨ ਹਾਈ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ ਨੇ ਈਸਾਈ ਮਤ ਧਾਰਣ ਕਰਨ ਦੀ ਘੋਸ਼ਣਾ ਕੀਤੀ, ਉਦੋਂ ਇਸ ਨੇ ਕੁਝ ਚੋਣਵੇਂ ਸਿੱਖ ਆਗੂਆਂ, ਜਿਵੇਂ ਬਾਬਾ ਖੇਮ ਸਿੰਘ ਬੇਦੀ, ਕੰਵਰ ਬਿਕ੍ਰਮਾ ਸਿੰਘ (ਕਪੂਰਥਲਾ), ਗਿਆਨੀ ਗਿਆਨ ਸਿੰਘ ਆਦਿ, ਦੀ ਇਕ ਬੈਠਕ ਬੁਲਾਈ ਅਤੇ 1 ਅਕਤੂਬਰ 1873 ਈ. ਨੂੰ ਸ੍ਰੀ ਗੁਰੂ ਸਿੰਘ ਸਭਾ ਦੀ ਸਥਾਪਨਾ ਕੀਤੀ। ਇਸ ਨੂੰ ਉਸ ਸਭਾ ਦਾ ਪਹਿਲਾ ਪ੍ਰਧਾਨ ਬਣਾਇਆ ਗਿਆ। ਇਸ ਦੀ ਆਜ਼ਾਦਾਨਾ ਗਤਿਵਿਧੀ ਨੂੰ ਵੇਖਦੇ ਹੋਇਆਂ ਇਸ ਨੂੰ ਸਰਕਾਰੀ ਪਦ ਤੋਂ ਹਟਾ ਦਿੱਤਾ ਗਿਆ।

ਸੰਨ 1883 ਈ. ਵਿਚ ਲੰਡਨ ਵਿਚ ਰਹਿ ਰਹੇ ਮਹਾਰਾਜਾ ਦਲੀਪ ਸਿੰਘ ਨੇ ਇਸ ਨੂੰ ਤਾਰ ਭੇਜ ਕੇ ਲੰਡਨ ਵਿਚ ਨਿਮੰਤਰਿਤ ਕੀਤਾ ਅਤੇ ਪੰਜਾਬ ਵਿਚਲੀ ਆਪਣੀ ਜਾਇਦਾਦ ਦੀ ਸੂਚੀ ਮੰਗੀ। 28 ਸਤੰਬਰ 1884 ਈ. ਨੂੰ ਇਹ ਆਪਣੇ ਦੋ ਪੁੱਤਰਾਂ (ਨਰਿੰਦ੍ਰ ਸਿੰਘ ਅਤੇ ਗੁਰਦਿੱਤ ਸਿੰਘ) ਅਤੇ ਇਕ ਗ੍ਰੰਥੀ ਭਾਈ ਪਰਤਾਬ ਸਿੰਘ ਸਹਿਤ ਅੰਮ੍ਰਿਤਸਰ ਤੋਂ ਲੰਡਨ ਜਾਣ ਲਈ ਚਲ ਪਿਆ। ਮਹਾਰਾਜਾ ਨਾਲ ਸਿੱਖ ਧਰਮ ਬਾਰੇ ਸੰਵਾਦ ਰਚਾ ਕੇ ਅਤੇ ਗੁਰਬਾਣੀ ਦਾ ਪਾਠ ਸੁਣਾ ਕੇ ਉਸ ਦਾ ਮਨ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਲਈ ਤਿਆਰ ਕਰ ਲਿਆ। ਅਗਸਤ 1885 ਈ. ਵਿਚ ਇਹ ਪੰਜਾਬ ਨੂੰ ਪਰਤ ਆਇਆ। 30 ਮਾਰਚ 1886 ਈ. ਨੂੰ ਦਲੀਪ ਸਿੰਘ ਵੀ ਲੰਡਨ ਤੋਂ ਚਲ ਪਿਆ। ਉਸ ਨੇ ਠਾਕੁਰ ਸਿੰਘ ਨੂੰ ਬੰਬਈ ਬੁਲਵਾਇਆ ਕਿ ਉਸ ਨੂੰ ਸਿੰਘ ਸਜਾਇਆ ਜਾਏ। ਅੰਗ੍ਰੇਜ਼ ਸਰਕਾਰ ਨੇ ਦਲੀਪ ਸਿੰਘ ਨੂੰ ਅਦਨ ਰੋਕ ਲਿਆ ਅਤੇ ਬੰਬਈ ਆਉਣ ਦੀ ਆਗਿਆ ਨ ਦਿੱਤੀ। ਠਾਕੁਰ ਸਿੰਘ ਨੇ ਸਿੱਖ ਗ੍ਰੰਥੀਆਂ ਨੂੰ ਅਦਨ ਭੇਜ ਕੇ ਦਲੀਪ ਸਿੰਘ ਨੂੰ ਅੰਮ੍ਰਿਤ ਛਕਾਇਆ। ਇਸ ਨੇ ਦਲੀਪ ਸਿੰਘ ਵਾਸਤੇ ਮਦਦ ਹਾਸਲ ਕਰਨ ਲਈ ਗੁਰੂ-ਧਾਮਾਂ ਦੀ ਯਾਤ੍ਰਾ ਸ਼ੁਰੂ ਕੀਤੀ ਅਤੇ ਭਾਰਤ ਦੀਆਂ ਕਈ ਰਿਆਸਤਾਂ ਵਿਚ ਖ਼ੁਫ਼ੀਆ ਢੰਗ ਨਾਲ ਗਿਆ। ਰੂਸ ਤੋਂ ਵੀ ਫ਼ੌਜੀ ਸਹਾਇਤਾ ਪ੍ਰਾਪਤ ਕਰਨ ਲਈ ਯਤਨ ਕੀਤੇ। ਇਸ ਨੇ ਮੇਜਰ ਇਵਨਸ ਸੈਲ ਦੀ ਪੁਸਤਕ *The Annexation of The Punjab and the Maharajah Duleep Singh* ਦਾ ਪੰਜਾਬੀ ਅਨੁਵਾਦ ਕਰਾ ਕੇ ਲੋਕਾਂ ਵਿਚ ਵੰਡਿਆ। ਇਸ ਨਾਲ ਠਾਕੁਰ ਸਿੰਘ ਬ੍ਰਿਟਿਸ਼ ਸਰਕਾਰ ਦੀਆਂ ਨਜ਼ਰਾਂ ਵਿਚ ਰੜਕਣ ਲਗ ਗਿਆ। ਸਰਕਾਰ ਦੀ ਨੀਤੀ ਨੂੰ ਭਾਂਪਦੇ ਹੋਇਆ 6 ਨਵੰਬਰ 1886 ਈ. ਨੂੰ ਇਹ ਪਾਂਡੀਚਰੀ (ਫ੍ਰਾਂਸੀਸੀ ਬਸਤੀ) ਵਲ ਖਿਸਕ ਗਿਆ। ਉਥੇ ਇਸ ਦਾ ਘਰ ਮਹਾਰਾਜਾ ਦਲੀਪ ਸਿੰਘ ਨੂੰ ਫਿਰ ਤੋਂ ਰਾਜ ਦਿਵਾਉਣ ਦੀ ਕਾਰਵਾਈ ਦਾ ਕੇਂਦਰ ਬਣ ਗਿਆ। ਇਸ ਨੇ ਉਥੇ ਪੰਜਾਬ, ਲੰਡਨ ਅਤੇ ਕਈ ਹੋਰ ਇਲਾਕਿਆਂ ਵਿਚ ਨਿਜੀ ਡਾਕ ਵਿਵਸਥਾ ਰਾਹੀਂ ਆਪਣੇ ਸੰਬੰਧ ਕਾਇਮ ਕਰ ਲਏ। ਪਰ ਇਸ ਦੇ ਬੀਮਾਰ ਹੋ ਕੇ 18 ਅਗਸਤ 1887 ਈ. ਨੂੰ ਅਕਾਲ ਚਲਾਣੇ ਕਾਰਣ ਸਾਰੀ ਵਿਵਸਥਾ ਅਸਫਲ ਹੋ ਗਈ। ਇਸ ਦੀਆਂ ਅਸਥੀਆਂ ਨੂੰ ਰਾਜਾ-ਸਾਂਸੀ ਲਿਆਉਂਦਾ ਗਿਆ। ਇਸ ਦਾ ਵੱਡਾ ਲੜਕਾ ਗੁਰਬਚਨ ਸਿੰਘ ਪਾਂਡੀਚਰੀ ਵਿਚ ਰਹਿ ਕੇ ਮਹਾਰਾਜਾ ਦਲੀਪ ਸਿੰਘ ਦਾ ਪ੍ਰਧਾਨਮੰਤਰੀ ਅਖਵਾਉਂਦਾ ਰਿਹਾ।

**ਠਾਕੁਰ ਸਿੰਘ, ਗਿਆਨੀ** (1838-1943 ਈ.): ਗੁਰਮਤਿ ਸਾਹਿਤ ਦਾ ਇਕ ਪ੍ਰਸਿੱਧ ਵਿਦਵਾਨ ਜਿਸ ਦਾ

ਜਨਮ 10 ਨਵੰਬਰ 1838 ਈ. ਨੂੰ ਭਾਈ ਮਹਾਂ ਸਿੰਘ ਦੇ ਘਰ ਹੁਸ਼ਿਆਰਪੁਰ ਜ਼ਿਲ੍ਹੇ ਦੇ ਜੰਡਿਆਲਾ ਪਿੰਡ ਵਿਚ ਹੋਇਆ। ਭਾਈ ਮਹਾਂ ਸਿੰਘ ਲਾਹੌਰ ਦਰਬਾਰ ਦੀ ਫ਼ੌਜ ਵਿਚ ਸਿਪਾਹੀ ਸੀ ਅਤੇ ਨੌਰੰਗਾਬਾਦ ਦੇ ਭਾਈ ਮਹਾਰਾਜ ਸਿੰਘ ਦੇ ਸੰਪਰਕ ਵਾਲਾ ਸੀ। ਠਾਕੁਰ ਸਿੰਘ ਨੇ ਸਿੱਖ ਧਰਮ-ਗ੍ਰੰਥਾਂ ਦੀ ਮੁਢਲੀ ਵਿਦਿਆ ਭਾਈ ਮਹਾਰਾਜ ਸਿੰਘ ਤੋਂ ਪ੍ਰਾਪਤ ਕੀਤੀ ਅਤੇ ਉਨ੍ਹਾਂ ਤੋਂ ਹੀ ਅੰਮ੍ਰਿਤ ਪਾਨ ਕੀਤਾ। ਦਸੰਬਰ 1849 ਈ. ਵਿਚ ਭਾਈ ਮਹਾਰਾਜ ਸਿੰਘ ਦੇ ਅੰਗ੍ਰੇਜ਼ਾਂ ਦੁਆਰਾ ਪਕੜੇ ਜਾਣ 'ਤੇ ਦੋਵੇਂ ਪਿਉ-ਪੁੱਤਰ ਗ੍ਰਿਫ਼ਤਾਰੀ ਤੋਂ ਬਚਣ ਲਈ ਗੁਰੂ-ਧਾਮਾਂ ਦੀ ਯਾਤ੍ਰਾ ਉਤੇ ਨਿਕਲ ਗਏ। ਅਮਨ-ਚੈਨ ਹੋਣ 'ਤੇ ਦੋਵੇਂ ਪੰਜਾਬ ਪਰਤ ਆਏ। ਠਾਕੁਰ ਸਿੰਘ ਦਮਦਮਾ ਸਾਹਿਬ (ਤਲਵੰਡੀ ਸਾਬੋ) ਆ ਰਿਹਾ ਅਤੇ ਬ੍ਰਜ ਭਾਸ਼ਾ, ਉਰਦੂ ਅਤੇ ਫ਼ਾਰਸੀ ਦਾ ਗਿਆਨ ਪ੍ਰਾਪਤ ਕਰਕੇ ਗੁਰਬਾਣੀ ਦੇ ਅਧਿਐਨ ਵਲ ਰੁਚਿਤ ਹੋਇਆ।

ਇਸ ਨੇ ਧਰਮ-ਪ੍ਰਚਾਰ ਸੰਬੰਧੀ ਲੈਕਚਰ ਅਤੇ ਕਥਾ ਕਰਕੇ ਲੋਕਾਂ ਨੂੰ ਗੁਰਮਤਿ ਵਲ ਮੋੜਿਆ ਅਤੇ ਅੰਮ੍ਰਿਤ ਛਕਾ ਕੇ ਗੁਰੂ ਵਾਲਾ ਬਣਾਇਆ। ਇਸ ਨੇ ਖ਼ਾਲਸਾ ਦੀਵਾਨ ਲਾਹੌਰ ਦੀ ਗਤਿਵਿਧੀ ਵਿਚ ਬਹੁਤ ਹਿੱਸਾ ਲਿਆ। ਇਥੇ ਹੀ ਇਸ ਨੂੰ 'ਗਿਆਨੀ' ਸ਼ਬਦ ਨਾਲ ਵਿਸ਼ਿਸ਼ਟ ਕੀਤਾ ਜਾਣ ਲਗਿਆ। ਸੰਨ 1888 ਈ. ਵਿਚ ਇਸ ਨੇ ਗੁਰਦੁਆਰਾ ਫਤਹਿਗੜ੍ਹ ਵਿਚ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਅਵਸਰ ਉਤੇ ਸਾਲਾਨਾ ਜੋੜ-ਮੇਲਾ ਜਾਂ ਸਭਾ ਲਗਾਉਣ ਦੀ ਪਿਰਤ ਪਾਈ। ਚੀਫ਼ ਖ਼ਾਲਸਾ ਦੀਵਾਨ ਦਾ ਇਹ ਮੋਢੀ ਮੈਂਬਰ ਸੀ। ਸਿੱਖ ਰਿਆਸਤਾਂ ਵਿਚ ਵੀ ਇਸ ਦਾ ਬਹੁਤ ਆਦਰ ਮਾਣ ਸੀ। ਇਸ ਨੇ ਅੰਮ੍ਰਿਤਸਰ ਵਿਚ 'ਭਾਈ ਮਨੀ ਸਿੰਘ ਗਿਆਨੀ ਗ੍ਰੰਥੀ ਅਤੇ ਸ਼ਹੀਦ ਆਸ਼੍ਰਮ' ਨਾਂ ਦੀ ਸੰਸਥਾ ਕਾਇਮ ਕਰਕੇ ਗ੍ਰੰਥੀ ਅਤੇ ਪ੍ਰਚਾਰਕ ਤਿਆਰ ਕਰਨੇ ਸ਼ੁਰੂ ਕੀਤੇ। ਗੁਰਦੁਆਰਾ ਸੁਧਾਰ ਅੰਦੋਲਨ ਵਿਚ ਵੀ ਇਸ ਨੇ ਆਪਣਾ ਯੋਗਦਾਨ ਪਾਇਆ।

ਗਿਆਨੀ ਠਾਕੁਰ ਸਿੰਘ ਨੇ ਧਰਮ-ਪ੍ਰਚਾਰ ਲਈ ਕਵਿਤਾ ਰਚਣ ਵਿਚ ਕਾਫ਼ੀ ਸਫਲਤਾ ਪ੍ਰਾਪਤ ਕੀਤੀ। ਇਸ ਦੀਆਂ ਨਿੱਕੀਆਂ ਨਿੱਕੀਆਂ ਕਾਵਿ-ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ— (1) ਸਿਦਕ ਸਿੱਖੀ—ਪ੍ਰਸੰਗ ਭਾਈ ਜੋਧਾ ਢੇਸੀ, (2) ਸ਼ਹੀਦ ਬਿਲਾਸ—ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸ੍ਰੀ ਮਾਤਾ ਗੁਜਰੀ ਜੀ ਅਤੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਕਥਾ, (3) ਬਾਰਾਮਾਹਾ—ਉਸਤਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ, (4) ਪੋਥੀ ਗੁਰਮਤਿ ਇਤਿਹਾਸ, (5) ਸ਼ਹੀਦ ਬਿਲਾਸ ਬਾਬਾ ਦੀਪ ਸਿੰਘ ਜੀ ਸ਼ਹੀਦ, (6) ਸਿਦਕ ਜੀਵਨ—ਮਨੀ ਸਿੰਘ ਸ਼ਹੀਦ ਦਾ ਜੀਵਨ ਬਿਰਤਾਂਤ, (7) ਵੱਡਾ ਸ਼ਹੀਦ ਬਿਲਾਸ, (8) ਕੁੰਜੀਆਂ ਦੀ ਦਰਦ ਭਰੀ ਕਥਾ। ਇਨ੍ਹਾਂ ਅੱਠ ਪੁਸਤਕਾਂ ਤੋਂ ਇਲਾਵਾ ਗਿਆਨੀ ਜੀ ਨੇ 'ਸ੍ਰੀ ਗੁਰਦੁਆਰੇ ਦਰਸ਼ਨ' ਨਾਂ ਦੀ ਇਕ ਪੁਸਤਕ ਦਾ ਪ੍ਰਕਾਸ਼ਨ ਸੰਨ 1923 ਈ. ਵਿਚ ਕੀਤਾ। ਇਹ ਵਾਰਤਕ ਵਿਚ ਹੈ। ਇਸ ਵਿਚ ਲੇਖਕ ਨੇ ਗੁਰਦੁਆਰਿਆਂ ਦੀ ਯਾਤ੍ਰਾ ਵੇਲੇ ਅਰਜਿਤ ਕੀਤੀ ਜਾਣਕਾਰੀ ਨੂੰ ਸਮੋਇਆ ਹੈ।

ਗਿਆਨੀ ਠਾਕੁਰ ਸਿੰਘ ਦਾ ਦੇਹਾਂਤ 5 ਜਨਵਰੀ 1943 ਈ. ਨੂੰ ਅੰਮ੍ਰਿਤਸਰ ਵਿਚ ਹੋਇਆ।

## ਡ

**ਡਖਣਾ** : ਪੰਜਾਬ ਦੇ ਦੱਖਣ ਵਾਲੇ ਪਾਸੇ ਦੀ ਵਿਸ਼ੇਸ਼ ਕਰਕੇ ਮੁਲਤਾਨ, ਸਾਹੀਵਾਲ ਦੇ ਇਲਾਕਿਆਂ ਦੀ ਭਾਸ਼ਾ ਵਿਚ ਲਿਖੇ ਸ਼ਲੋਕ ਜਾਂ ਦੋਹਰੇ ਨੂੰ 'ਡਖਣਾ' ਕਿਹਾ ਜਾਂਦਾ ਹੈ। ਇਸ ਵਿਚ 'ਦ' ਵਰਣ ਦੀ ਥਾਂ 'ਡ' ਵਰਣ ਵਰਤਿਆ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਨੇ ਸਿਰੀ ਰਾਗ ਵਿਚ ਦੂਜੇ ਛੰਤ ਦੇ ਹਰ ਪਦੇ ਤੋਂ ਪਹਿਲਾਂ ਇਕ ਇਕ ਡਖਣਾ ਲਿਖਿਆ ਹੈ। ਵੇਖੋ 'ਡਖਣੇ ਸਲੋਕ'।

**ਡਖਣੇ ਸਲੋਕ** (ਬਾਣੀ) : ਇਹ ਸ਼ਲੋਕ ਗੁਰੂ ਅਰਜਨ ਦੇਵ ਜੀ ਦੁਆਰਾ ਮਾਰੂ ਰਾਗ ਵਿਚ ਲਿਖੀ ਵਾਰ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। 'ਡਖਣੇ' ਤੋਂ ਭਾਵ ਹੈ ਦੱਖਣ ਦੇਸ਼ ਦੀ ਭਾਸ਼ਾ ਵਿਚ। ਪੰਜਾਬ ਦੇ ਦੱਖਣ ਵਿਚ ਮੁਲਤਾਨ ਕਮਿਸ਼ਨਰੀ ਦੇ ਕੁਝ ਜ਼ਿਲ੍ਹੇ ਆਉਂਦੇ ਹਨ। ਇਨ੍ਹਾਂ ਦੀ ਉਥਾਨਿਕਾ ਬਾਰੇ ਸੰਪ੍ਰਦਾਈ ਪ੍ਰਚਾਰਕਾਂ ਵਿਚ ਪ੍ਰਸਿੱਧ ਹੈ ਕਿ ਦੱਖਣ ਦੀ ਸੰਗਤ ਨੇ ਪੰਜਵੇਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਗੁਰੂ ਜੀ ਨੇ ਇਸ ਦਾ ਉੱਤਰ ਦਿੰਦਿਆਂ ਪ੍ਰੇਮ ਅਤੇ ਸ਼ਰਧਾ ਨੂੰ ਪ੍ਰਭੂ-ਪ੍ਰਾਪਤੀ ਦੇ ਮੁੱਖ ਸਾਧਨ ਦਸੇ ਸਨ।

ਮਾਰੂ ਰਾਗ ਦੀ ਵਾਰ ਵਿਚ ਕੁਲ 23 ਪਉੜੀਆਂ

ਹਨ। ਹਰ ਇਕ ਪਉੜੀ ਨਾਲ ਤਿੰਨ ਤਿੰਨ ਸ਼ਲੋਕ ਦਰਜ ਹਨ। ਇਸ ਤਰ੍ਹਾਂ ਸ਼ਲੋਕਾਂ ਦੀ ਕੁਲ ਗਿਣਤੀ 69 ਬੈਠਦੀ ਹੈ। 21ਵੀਂ ਅਤੇ 22ਵੀਂ ਪਉੜੀਆਂ ਨਾਲ ਅੰਕ ਤਿੰਨ ਉਤੇ ਦਰਜ ਸ਼ਲੋਕਾਂ ਦੀਆਂ ਤਿੰਨ ਤਿੰਨ ਤੁਕਾਂ ਹਨ ਜਦ ਕਿ ਬਾਕੀ ਸਾਰੇ ਦੋ ਦੋ ਤੁਕਾਂ ਦੇ ਹਨ। ਸ਼ਲੋਕ ਦੱਖਣੀ ਅਥਵਾ ਮੁਲਤਾਨ ਖੇਤਰ ਦੀ ਭਾਸ਼ਾ ਵਿਚ ਲਿਖੇ ਗਏ ਹਨ, ਪਰ ਪਉੜੀਆਂ ਪੰਜਾਬੀ ਸਧੁੱਕੜੀ ਵਿਚ ਰਚੀਆਂ ਗਈਆਂ ਹਨ। ਸ਼ਲੋਕਾਂ ਦੀ ਰਚਨਾ ਵਖਰੀ ਹੋਈ ਪ੍ਰਤੀਤ ਹੁੰਦੀ ਹੈ ਜੋ ਬਾਦ ਵਿਚ ਵਾਰ ਦੀਆਂ ਪਉੜੀਆਂ ਨਾਲ ਜੋੜ ਦਿੱਤੇ ਗਏ ਹਨ। ਇਨ੍ਹਾਂ ਸ਼ਲੋਕਾਂ ਵਿਚ ਭਾਵਾਤਮਕ ਸਾਂਝ, ਭਾਸ਼ਾ ਦੀ ਸਮਰੂਪਤਾ ਅਤੇ ਪ੍ਰੇਮ ਦੀ ਖਿਚ ਆਦਿ ਤੱਥਾਂ ਤੋਂ ਸਹਿਜ ਹੀ ਇਸ ਨਿਰਣੇ ਉਤੇ ਪਹੁੰਚਿਆ ਜਾ ਸਕਦਾ ਹੈ ਕਿ ਸ਼ਲੋਕ ਇਕੋ ਵੇਲੇ, ਇਕੋ ਅੰਤਰ-ਦ੍ਰਿਸ਼ਟੀ ਨਾਲ ਲਿਖੇ ਗਏ ਸਨ। ਇਨ੍ਹਾਂ ਵਿਚ ਜਿਗਿਆਸੂ ਦੇ ਮਨ ਦੀਆਂ ਵਖ ਵਖ ਸਥਿਤੀਆਂ ਉਤੇ ਬੜੀ ਭਾਵ-ਭਿੰਨੀ ਸ਼ੈਲੀ ਵਿਚ ਪ੍ਰਕਾਸ਼ ਪਾਇਆ ਗਿਆ ਹੈ।

ਵਿਚਾਰਾਧੀਨ ਸ਼ਲੋਕਾਂ ਦਾ ਮੂਲ ਵਿਸ਼ਾ ਹੈ ਪ੍ਰੇਮ-ਭਗਤੀ। ਇਹੀ ਇਨ੍ਹਾਂ ਵਿਚਲੀ ਅਧਿਆਤਮਿਕਤਾ ਹੈ ਅਤੇ ਇਹੀ ਇਨ੍ਹਾਂ ਦੀ ਧਾਰਮਿਕ ਪਹੁੰਚ-ਵਿਧੀ ਹੈ। ਪ੍ਰੇਮ ਦੀ ਸਾਤਵਿਕ ਬਿਰਤੀ ਹੀ ਪ੍ਰੇਮ-ਭਗਤੀ ਹੈ। ਭਗਤੀ ਸ਼ੁਰੂ ਤੋਂ ਹੀ ਪ੍ਰੇਮ-ਰੂਪਾ ਰਹੀ ਹੈ। ਇਸ ਲਈ ਪ੍ਰੇਮ ਅਤੇ ਭਗਤੀ ਦੋਵੇਂ ਸਮਾਨ-ਭਾਵ ਦੇ ਅਰਥ-ਬੋਧਿਕ ਹੁੰਦੇ ਹੋਏ ਵੀ ਵਿਕਾਸ ਦੇ ਪੜਾਵਾਂ ਉਤੇ ਕੁਝ ਅੰਤਰ ਦਰਸਾਉਂਦੇ ਹਨ। ਭਗਤੀ ਦਾ ਮਨੁੱਖ ਜੀਵਨ ਵਿਚ ਵਿਸ਼ੇਸ਼ ਸਥਾਨ ਅਤੇ ਮਹੱਤਵ ਹੈ। ਇਹ ਵਖਰੀ ਗੱਲ ਹੈ ਕਿ ਇਹ ਸਭ ਵਿਚ ਸਮਾਨ ਰੂਪ ਵਿਚ ਵਿਕਸਿਤ ਨਹੀਂ ਹੁੰਦੀ।

ਭਗਤੀ ਸ਼ਬਦ ਦਾ ਮੂਲ ਅਰਥ ਹੈ— ਸੇਵਾ, ਆਰਾਧਨਾ, ਸ਼ਰਧਾ, ਅਨੁਰਾਗ (ਪ੍ਰੇਮ), ਪੂਜਾ ਆਦਿ। ਵਿਦਵਾਨਾਂ ਦਾ ਮਤ ਹੈ ਕਿ ਭਗਤੀ ਦਾ ਮੂਲ ਅਰਥ ਹੈ ਸੇਵਾ, ਪਰ ਬਾਦ ਵਿਚ ਪ੍ਰੇਮ-ਭਾਵ ਦੇ ਮੇਲ ਨਾਲ ਇਸ ਦਾ ਪ੍ਰੇਮ ਪੂਰਵਕ ਰੱਬੀ ਸੇਵਾ ਅਰਥ ਕੀਤਾ ਜਾਣ ਲਗਿਆ। ਭਗਤੀ ਦੇ ਸਹੀ ਅਰਥ ਨੂੰ ਪਛਾਣਨ ਲਈ ਭਗਤੀ ਦੇ ਆਚਾਰਯਾਂ ਦੀਆਂ ਸਥਾਪਨਾਵਾਂ ਨੂੰ ਵਿਚਾਰਨਾ ਹੋਵੇਗਾ। ਭਗਤੀ-ਸੂਤ੍ਰਾਂ ਵਿਚ ਇਸ ਨੂੰ ਅਨੁਰਾਗਮਈ ਦਸਿਆ ਗਿਆ ਹੈ। 'ਭਾਗਵਤ -ਪੁਰਾਣ' ਵਿਚ ਇਸ ਨੂੰ ਮਨੁੱਖ ਦੀ ਹਰਿ ਵਿਚ ਅਦੁੱਤੀ ਭਾਵ-ਪੂਰਵਕ ਸੁਭਾਵਿਕ ਪ੍ਰਵ੍ਰਿੱਤੀ ਮੰਨਿਆ ਗਿਆ ਹੈ। ਇਸੇ ਤਰ੍ਹਾਂ ਇਸ ਨੂੰ ਕਿਸੇ ਨੇ ਪ੍ਰੇਮ ਕਿਹਾ ਹੈ ਤਾਂ ਕਿਸੇ ਨੇ ਸਾਤਵਿਕ ਪ੍ਰਵ੍ਰਿੱਤੀ, ਧਿਆਨ, ਅਨੁਰਕਤੀ ਆਦਿ ਨਾਂਵਾਂ ਨਾਲ ਯਾਦ ਕੀਤਾ ਹੈ। ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ 'ਸ੍ਰਿਸ਼ਟੀ ਦੇ ਮੂਲ ਵਿਚ ਨਿਵਾਸ ਕਰਨ ਵਾਲੀ ਜੋ ਪ੍ਰਕਾਸ਼ਮਾਨ, ਅਮਰ ਅਤੇ ਚੇਤਨ ਸੱਤਾ ਨਿਰਾਕਾਰ ਅਤੇ ਨਿਰਗੁਣ ਤੱਤ੍ਵ ਹੈ, ਉਸ ਦੀ ਪੂਰਣ ਨੇੜਤਾ ਦਾ ਲਾਭ ਪ੍ਰਾਪਤ ਕਰਨ ਲਈ, ਉਸ ਨਾਲ ਜੋ ਵਿਅਕਤੀਗਤ, ਆਂਤਰਿਕ ਜਾਂ ਏਕਾਂਤਿਕ ਪ੍ਰੇਮ ਸੰਬੰਧ ਸਥਾਪਿਤ ਕੀਤਾ ਜਾਂਦਾ ਹੈ, ਉਸ ਨੂੰ ਭਗਤੀ ਕਹਿੰਦੇ ਹਨ। ਸਪੱਸ਼ਟ ਹੈ ਕਿ ਪ੍ਰੇਮ ਅਤੇ ਭਗਤੀ ਅਭਿੰਨ ਭਾਵ ਬੋਧਕ ਹਨ। ਵਿਚਾਰਾਧੀਨ ਸਲੋਕਾਂ ਵਿਚ ਗੁਰੂ ਜੀ ਨੇ ਪ੍ਰੇਮ-ਭਗਤੀ ਦਾ ਵਖ ਵਖ ਢੰਗਾਂ ਤੋਂ ਵਿਸ਼ਲੇਸ਼ਣ ਕੀਤਾ ਹੈ। ਇਸ ਪ੍ਰਕਰਣ ਵਿਚ ਗੁਰੂ ਦੀ ਲੋੜ, ਸਤਿਸੰਗਤਿ ਦਾ ਮਹੱਤਵ ਹੀ ਨਹੀਂ ਦਸਿਆ ਗਿਆ, ਸਗੋਂ ਪ੍ਰੇਮ-ਭਗਤੀ ਦੀ ਸਫਲਤਾ ਲਈ ਨਾਮ-ਸਿਮਰਨ ਉਤੇ ਉਚੇਚਾ ਬਲ ਦਿੱਤਾ ਗਿਆ ਹੈ।

ਅਭਿਵਿਅਕਤੀ ਵਜੋਂ ਵੀ ਇਹ ਸ਼ਲੋਕ ਬੜੀ ਸੁੰਦਰ ਕਾਵਿ-ਕਲਾ ਦਾ ਨਮੂਨਾ ਪੇਸ਼ ਕਰਦੇ ਹਨ। ਬਿੰਬਾਂ ਦੀ ਸਿਰਜਨਾ ਰਾਹੀਂ ਗੁਰੂ ਜੀ ਨੇ ਆਪਣੀਆਂ ਅਧਿਆਤਮਿਕ ਸਥਾਪਨਾਵਾਂ ਨੂੰ ਮੰਨਣਯੋਗ ਬਣਾਇਆ ਹੈ ਅਤੇ ਪ੍ਰਤੀਕ-ਵਿਧਾਨ ਰਾਹੀਂ ਰਹੱਸਾਤਮਕ ਅਨੁਭਵ ਨੂੰ ਸਪੱਸ਼ਟ ਕਰਨ ਦਾ ਯਤਨ ਕੀਤਾ ਹੈ। ਅਲੰਕਾਰਾਂ ਵਿਚੋਂ ਉਪਮਾ, ਰੂਪਕ, ਉਤਪ੍ਰੇਕਸ਼ਾ, ਗੂੜ੍ਹੋਕਤੀ ਆਦਿ ਦੇ ਨਮੂਨੇ ਵੇਖੇ ਜਾ ਸਕਦੇ ਹਨ। ਇਨ੍ਹਾਂ ਸ਼ਲੋਕਾਂ ਵਿਚ ਗੁਰੂ ਜੀ ਨੇ ਮੂਲ ਰੂਪ ਵਿਚ ਪੰਜਾਬ ਦੀ ਦੱਖਣੀ ਦਿਸ਼ਾ ਦੀ ਭਾਸ਼ਾ ਨੂੰ ਮੁੱਖ ਰੂਪ ਵਿਚ ਵਰਤਿਆ ਹੈ। ਕੁਝ ਕੁ ਸ਼ਬਦ ਹੀ ਤਤਸਮ ਹਨ, ਬਾਕੀ ਸਾਰੇ ਤਦਭਵ ਜਾਂ ਦੇਸ਼ਜ ਹਨ। ਕਿਤੇ ਕਿਤੇ ਅਰਬੀ, ਫ਼ਾਰਸੀ ਅਤੇ ਸਿੰਧੀ ਦੇ ਸ਼ਬਦ ਵੀ ਮਿਲ ਜਾਂਦੇ ਹਨ। ਪੁਰਾਤਨ ਭਾਸ਼ਾਵਾਂ ਦੇ ਬਹੁਤੇ ਸ਼ਬਦ ਮੂਲ ਨਾਲੋਂ ਆਪਣੀ ਨੁਹਾਰ ਬਦਲ ਚੁਕੇ ਹਨ ਅਤੇ ਹੁਣ ਸੁਤੰਤਰ ਜਿਹੇ ਪ੍ਰਤੀਤ ਹੁੰਦੇ ਹਨ। ਸ਼ਬਦਾਲੰਕਾਰ ਨੇ ਭਾਸ਼ਾ ਨੂੰ ਸੋਹਜਾਤਮਕਤਾ ਪ੍ਰਦਾਨ ਕੀਤੀ ਹੈ। ਇਸ ਰਚਨਾ ਦੀ ਭਾਸ਼ਾ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਸ ਦੀ ਭਾਵ ਅਤੇ ਸਥਿਤੀ ਅਨੁਕੂਲਤਾ ਹੈ।

**ਡਗਰੂ** (ਪਿੰਡ) : ਪੰਜਾਬ ਦੇ ਮੋਗਾ ਨਗਰ ਤੋਂ 11 ਕਿ.ਮੀ. ਪੱਛਮ ਵਾਲੇ ਪਾਸੇ ਵਸਿਆ ਇਕ ਪਿੰਡ, ਜਿਸ ਵਿਚ ਗੁਰੂ ਹਰਿ ਰਾਇ ਸਾਹਿਬ ਨੇ ਇਕ ਤੰਬੂ ਵਿਚ ਕਾਫ਼ੀ ਸਮਾਂ ਰਹਿ

ਕੇ ਡਰੌਲੀ ਭਾਈ ਨਾਂ ਦੇ ਪਿੰਡ ਵਿਚ ਉਸਰ ਰਹੇ ਗੁਰੂ-ਧਾਮਾਂ ਲਈ ਇਟਾਂ, ਚੂਨਾ ਆਦਿ ਸਾਮਗ੍ਰੀ ਦੀ ਉਪਲਬਧੀ ਕੀਤੀ ਸੀ। ਜਿਸ ਵਣ ਬ੍ਰਿਛ ਹੇਠਾਂ ਬੈਠ ਕੇ ਗੁਰੂ ਜੀ ਸੰਗਤ ਨੂੰ ਸੰਬੋਧਿਤ ਹੁੰਦੇ ਸਨ, ਉਹ ਹੁਣ ਵੀ ਮੌਜੂਦ ਹੈ ਅਤੇ ਉਸ ਦੇ ਨੇੜੇ ਹੀ ਗੁਰੂ-ਧਾਮ 'ਗੁਰਦੁਆਰਾ ਤੰਬੂ ਮੱਲ ਸਾਹਿਬ ਪਾਤਿਸ਼ਾਹੀ ਸੱਤਵੀਂ' ਅਥਵਾ 'ਗੁਰਦੁਆਰਾ ਤੰਬੂ ਸਾਹਿਬ' ਬਣਿਆ ਹੋਇਆ ਹੈ। ਇਸ ਦੀ ਵਰਤਮਾਨ ਇਮਾਰਤ ਸੰਨ 1968 ਈ. ਵਿਚ ਉਸਾਰੀ ਗਈ ਸੀ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਦੇਖ-ਭਾਲ ਸਥਾਨਕ ਸੰਗਤ ਕਰਦੀ ਹੈ।

**ਡਰੌਲੀ ਭਾਈ** (ਕਸਬਾ) : ਪੰਜਾਬ ਦੇ ਮੋਗਾ ਜ਼ਿਲ੍ਹੇ ਦਾ ਇਕ ਕਸਬਾ ਜਿਸ ਨੂੰ 'ਭਾਈ ਕੀ ਡਰੌਲੀ' ਜਾਂ ਕੇਵਲ 'ਡਰੌਲੀ' ਵੀ ਕਿਹਾ ਜਾਂਦਾ ਹੈ। ਇਹ ਮੋਗਾ ਨਗਰ ਤੋਂ 14 ਕਿ.ਮੀ. ਪੱਛਮ ਵਲ ਸਥਿਤ ਹੈ। ਸਿੱਖ ਇਤਿਹਾਸ ਵਿਚ ਇਸ ਦਾ ਮਹੱਤਵ ਇਸ ਕਰਕੇ ਹੈ ਕਿ ਇਥੇ ਗੁਰੂ ਹਰਿਗੋਬਿੰਦ ਜੀ ਦਾ **ਸਾਂਢੂ** ਭਾਈ ਸਾਈਂ ਦਾਸ ਰਹਿੰਦਾ ਸੀ ਜੋ ਮਾਤਾ ਦਮੋਦਰੀ ਜੀ ਦੀ ਵੱਡੀ ਭੈਣ ਰਾਮੋ ਨਾਲ ਵਿਆਹਿਆ ਹੋਇਆ ਸੀ। ਇਹ ਗੁਰੂ ਜੀ ਦਾ ਇਤਨਾ ਸ਼ਰਧਾਲੂ ਸੀ ਕਿ ਇਸ ਨੇ ਆਪਣੇ ਨਵੇਂ ਬਣਵਾਏ ਮਕਾਨ ਵਿਚ ਉਦੋਂ ਤਕ ਪ੍ਰਵੇਸ਼ ਨਹੀਂ ਸੀ ਕੀਤਾ, ਜਦੋਂ ਤਕ ਗੁਰੂ ਜੀ ਨੇ ਉਸ ਵਿਚ ਆਪਣੇ ਚਰਣ ਨਹੀਂ ਪਾਏ ਸਨ। ਗੁਰੂ ਜੀ ਸੰਨ 1613 ਈ. ਵਿਚ ਨਵੇਂ ਬਣੇ ਘਰ ਵਿਚ ਆਏ ਅਤੇ ਕਾਫ਼ੀ ਦੇਰ ਲਈ ਠਹਿਰੇ। ਇਸੇ ਠਹਿਰ ਦੌਰਾਨ 15 ਨਵੰਬਰ 1613 ਈ. ਨੂੰ ਬਾਬਾ ਗੁਰਦਿੱਤਾ ਦਾ ਜਨਮ ਹੋਇਆ। ਦੂਜੀ ਵਾਰ ਅਠਾਰ੍ਹਾਂ ਵਰ੍ਹੇ ਬਾਦ ਗੁਰੂ ਜੀ ਸੰਨ 1631 ਈ. ਵਿਚ ਆਏ। ਪਰ ਇਸ ਠਹਿਰ ਦੌਰਾਨ ਮਾਤਾ ਦਮੋਦਰੀ, ਮਾਈ ਰਾਮੋ ਅਤੇ ਭਾਈ ਸਾਈਂ ਦਾਸ ਦਾ ਦੇਹਾਂਤ ਹੋ ਗਿਆ। ਥੋੜੇ ਸਮੇਂ ਬਾਦ ਮਾਤਾ ਦਮੋਦਰੀ ਦੇ ਪਿਤਾ ਭਾਈ ਨਰੈਣ ਦਾਸ ਅਤੇ ਮਾਤਾ ਦਯਾ ਕੌਰ ਨੇ ਵੀ ਪ੍ਰਾਣ ਤਿਆਗ ਦਿੱਤੇ। ਗੁਰੂ ਜੀ ਨੇ ਸਭ ਦਾ ਸਸਕਾਰ ਕੀਤਾ। ਤਦ ਉਪਰੰਤ ਬਾਬਾ ਗੁਰਦਿਤਾ ਸਮੇਤ ਆਪਣੇ ਪਰਿਵਾਰ ਨੂੰ ਕਰਤਾਰਪੁਰ ਭੇਜ ਕੇ ਆਪ ਭਾਈ ਰੂਪਾ ਵਲ ਚਲੇ ਗਏ।

ਡਰੌਲੀ ਵਿਚ ਬਹੁਤ ਸਾਰੇ ਸਮਾਰਕ ਬਣੇ ਹੋਏ ਹਨ। ਜਿਵੇਂ ਕਿ—

(1) *ਗੁਰਦੁਆਰਾ ਦਮਦਮਾ ਸਾਹਿਬ ਪਾਤਿਸ਼ਾਹੀ ਛੇਵੀਂ* ਜਿਥੇ ਛੇਵੇਂ ਗੁਰੂ ਜੀ ਬੈਠ ਕੇ ਸੰਗਤਾਂ ਨੂੰ ਉਪਦੇਸ਼ ਕਰਦੇ ਸਨ। ਇਸ ਦੀ ਨਵੀਂ ਇਮਾਰਤ ਦੀ ਉਸਾਰੀ ਸੰਨ 1963 ਈ. ਵਿਚ ਹੋਈ ਸੀ। ਇਸ ਦੇ ਨਾਲ ਹੀ ਇਕ ਪੁਰਾਣਾ ਸਰੋਵਰ ਬਣਿਆ ਹੋਇਆ ਹੈ।

(2) *ਜਨਮ ਅਸਥਾਨ ਬਾਬਾ ਬੁੱਢਾ ਜੀ* ਜੋ ਨਗਰ ਦੇ ਅੰਦਰ ਭਾਈ ਸਾਈਂ ਦਾਸ ਦੀ ਹਵੇਲੀ ਵਾਲੀ ਥਾਂ ਉਤੇ ਬਣਿਆ ਹੋਇਆ ਹੈ। ਇਸ ਦੀ ਮੌਜੂਦਾ ਇਮਾਰਤ ਸੰਨ 1970 ਈ. ਵਿਚ ਮੁਕੰਮਲ ਹੋਈ ਸੀ।

(3) *ਗੁਰੂ ਕਾ ਖੂਹ*, ਜਿਸ ਦੀ ਖੁਦਾਈ, ਰਵਾਇਤ ਅਨੁਸਾਰ ਗੁਰੂ ਜੀ ਨੇ ਖ਼ੁਦ ਆਦੇਸ਼ ਦੇ ਕੇ ਕਰਵਾਈ ਸੀ।

(4) *ਅੰਗੀਠਾ ਮਾਤਾ ਦਮੋਦਰੀ ਜੀ*, ਜਿਥੇ ਮਾਤਾ ਦਮੋਦਰੀ ਜੀ, ਉਨ੍ਹਾਂ ਦੀ ਵੱਡੀ ਭੈਣ ਰਾਮੋ ਅਤੇ ਬਹਿਨੋਈ ਭਾਈ ਸਾਈਂ ਦਾਸ ਤੋਂ ਇਲਾਵਾ ਮਾਤਾ ਜੀ ਦੇ ਮਾਤਾ-ਪਿਤਾ ਦਾ ਵੀ ਸਸਕਾਰ ਕੀਤਾ ਗਿਆ ਸੀ।

ਉਪਰੋਕਤ ਸਾਰਿਆਂ ਧਰਮ-ਧਾਮਾਂ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਹੈ। ਜਨਮ-ਅਸਥਾਨ ਬਾਬਾ ਗੁਰਦਿੱਤਾ ਜੀ ਦੇ ਨੇੜੇ ਇਕ ਪਰਿਵਾਰ ਪਾਸ ਭਾਈ ਨੰਦ ਚੰਦ ਮਸੰਦ ਵਾਲੀ ਬੀੜ, ਕੁਝ ਬਸਤ੍ਰ, ਇਕ ਮਾਲਾ, ਇਕ ਸੰਦੂਕ, ਤਿੰਨ ਪੱਤਰ ਆਦਿ ਸੁਰਖਿਅਤ ਹਨ।

**ਡੱਲਾ** (ਪਿੰਡ) : ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ, ਜੋ ਸੁਲਤਾਨਪੁਰ ਲੋਧੀ ਨਗਰ ਤੋਂ 6 ਕਿ.ਮੀ. ਦੱਖਣ-ਪੂਰਬ ਵਲ ਸਥਿਤ ਹੈ। ਇਸ ਵਿਚ ਕਦੇ ਬਹੁਤ ਵੱਡੀ 'ਸੰਗਤ' ਹੁੰਦੀ ਸੀ। ਭਾਈ ਗੁਰਦਾਸ ਨੇ ਇਸ ਦਾ ਉਲੇਖ ਆਪਣੀ 11ਵੀਂ ਵਾਰ ਵਿਚ ਕੀਤਾ ਹੈ। ਭਾਈ ਪਾਰੋ, ਭਾਈ ਲਾਲੋ ਆਦਿ ਇਥੋਂ ਦੇ ਪ੍ਰਮੁਖ ਸਿੱਖ ਹੋਏ ਹਨ। ਸੰਨ 1605 ਈ. ਵਿਚ ਇਸ ਪਿੰਡ ਦੇ ਭਾਈ ਪਾਰੋ ਦੇ ਵੰਸ਼ਜ ਭਾਈ ਨਰੈਣ ਦਾਸ ਦੀ ਸੁਪੁੱਤਰੀ ਬੀਬੀ ਦਮੋਦਰੀ ਨਾਲ ਗੁਰੂ ਅਰਜਨ ਦੇਵ ਜੀ ਨੇ ਆਪਣੇ ਸੁਪੁੱਤਰ ਗੁਰੂ ਹਰਿਗੋਬਿੰਦ ਸਾਹਿਬ ਦਾ ਵਿਆਹ ਸੰਪੰਨ ਕੀਤਾ। ਇਤਿਹਾਸਿਕ ਯਾਦਾਂ ਨਾਲ ਸੰਬੰਧਿਤ ਇਥੇ ਕਈ ਸਮਾਰਕ ਬਣੇ ਹੋਏ ਹਨ, ਜਿਵੇਂ :

(1) *ਗੁਰਦੁਆਰਾ ਜੰਞ ਘਰ*, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਦੀ ਬਰਾਤ ਠਹਿਰੀ ਸੀ।

(2) *ਗੁਰਦੁਆਰਾ ਪਰਕਾਸ਼ ਅਸਥਾਨ ਭਾਈ ਲਾਲੋ ਜੀ*,

ਜਿਥੇ ਭਾਈ ਲਾਲੋ ਦੀ ਸਮਾਧ ਬਣੀ ਹੋਈ ਹੈ। ਇਥੇ ਅਸੂ ਦੇ ਮਹੀਨੇ ਵਿਚ ਦੋ ਦਿਨਾਂ ਦਾ ਧਾਰਮਿਕ ਮੇਲਾ ਲਗਦਾ ਹੈ।

(3) *ਗੁਰਦੁਆਰਾ ਮਾਤਾ ਦਮੋਦਰੀ ਜੀ*, ਜਿਥੇ ਮਾਤਾ ਜੀ ਦਾ ਪੇਕਾ ਘਰ ਸੀ। ਇਥੇ ਭਾਈ ਪਾਰੋ ਦੁਆਰਾ ਬਣਵਾਈ ਇਕ ਖੂਹੀ ਵੀ ਮੌਜੂਦ ਹੈ। ਇਥੇ ਮਾਤਾ ਜੀ ਦੇ ਵਿਆਹ ਵਾਲੇ ਦਿਨ ਹਰ ਸਾਲ ਭਾਦੋਂ ਦੇ ਮਹੀਨੇ ਵਿਚ ਬਹੁਤ ਸੰਗਤ ਜੁੜਦੀ ਹੈ।

(4) *ਗੁਰਦੁਆਰਾ ਬਾਉਲੀ ਸਾਹਿਬ*, ਜੋ ਗੁਰੂ ਅਰਜਨ ਦੇਵ ਜੀ ਦੁਆਰਾ ਆਪਣੇ ਸੁਪੁੱਤਰ ਦੇ ਵਿਆਹ ਦੀ ਯਾਦ ਵਿਚ ਬਣਵਾਈ ਬਾਉਲੀ ਦੇ ਪਾਸ ਹੈ। ਇਥੇ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਨ ਉਚੇਚ ਨਾਲ ਮੰਨਾਇਆ ਜਾਂਦਾ ਹੈ।

ਇਹ ਸਾਰੇ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਹਨ, ਪਰ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਡੱਲਾ, ਭਾਈ** : ਤਲਵੰਡੀ ਸਾਬੋ (ਹੁਣ ਦਮਦਮਾ ਸਾਹਿਬ) ਦਾ ਇਕ ਵੱਡਾ ਚੌਧਰੀ ਅਤੇ ਜ਼ਮੀਨਦਾਰ ਜੋ ਸਿਧੂ ਜੱਟ ਸੀ। ਇਹ ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਅਪਾਰ ਸ਼ਰਧਾ ਰਖਦਾ ਸੀ। ਜਦੋਂ ਗੁਰੂ ਜੀ ਮੁਕਤਸਰ ਤੋਂ ਤਲਵੰਡੀ ਸਾਬੋ (ਦਮਦਮਾ ਸਾਹਿਬ) ਵਲ ਗਏ ਤਾਂ ਇਸ ਨੇ ਗੁਰੂ ਜੀ ਦਾ ਆਦਰ ਅਤੇ ਸੇਵਾ ਖ਼ੂਬ ਗਰਮ-ਜੋਸ਼ੀ ਨਾਲ ਕੀਤੀ। ਇਸ ਨੇ ਆਪਣੇ ਪਾਸ ਬਹੁਤ ਸਾਰੇ ਸੈਨਿਕ ਰਖੇ ਹੋਏ ਸਨ ਜੋ ਆਪਣੇ ਇਲਾਕੇ ਦੀ ਰਖਿਆ ਲਈ ਹਰ ਸਮੇਂ ਤਤਪਰ ਰਹਿੰਦੇ ਸਨ। ਭਾਈ ਡੱਲਾ ਗੁਰੂ ਜੀ ਅਗੇ ਉਨ੍ਹਾਂ ਦੀ ਬਹਾਦਰੀ ਦੀਆਂ ਬੜੀਆਂ ਸਿਫ਼ਤਾਂ ਕਰਦਾ ਰਹਿੰਦਾ ਸੀ। ਸਿੱਖ ਇਤਿਹਾਸ ਅਨੁਸਾਰ ਇਕ ਵਾਰ ਲਾਹੌਰ ਦੇ ਕਿਸੇ ਕਾਰੀਗਰ ਨੇ ਗੁਰੂ ਜੀ ਨੂੰ ਇਕ ਬੰਦੂਕ ਪੇਸ਼ ਕੀਤੀ। ਉਸ ਦਾ ਨਿਸ਼ਾਨਾ ਪਰਖਣ ਲਈ ਗੁਰੂ ਜੀ ਨੇ ਭਾਈ ਡੱਲੇ ਨੂੰ ਕੋਈ ਸੈਨਿਕ ਪ੍ਰਸਤੁਤ ਕਰਨ ਲਈ ਕਿਹਾ। ਇਹ ਸੁਣ ਕੇ ਸਭ ਹੈਰਾਨ ਹੋ ਗਏ। ਕੋਈ ਵੀ ਅਗੇ ਨ ਵਧਿਆ। ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਆਵਾਜ਼ ਮਾਰੀ ਤਾਂ ਦੋ ਰੰਘਰੇਟੇ ਸਿੱਖ, ਜੋ ਪਿਉ-ਪੁੱਤਰ ਸਨ, ਆਵਾਜ਼ ਸੁਣ ਕੇ ਭਜੇ ਆਏ ਅਤੇ ਗੁਰੂ ਜੀ ਦੀ ਬੰਦੂਕ ਦਾ ਪਹਿਲੋਂ ਨਿਸ਼ਾਨਾ ਬਣਨ ਲਈ ਆਪਸ ਵਿਚ ਸੰਘਰਸ਼ ਕਰਨ ਲਗੇ। ਭਾਈ ਡੱਲਾ ਸਿੱਖਾਂ ਦੇ ਆਤਮ-ਉਤਸਰਗ ਦਾ ਇਹ ਦ੍ਰਿਸ਼ ਵੇਖ ਕੇ ਬਹੁਤ ਲਜਿਤ ਹੋਇਆ। ਇਸ ਨੇ ਸਿੱਖੀ ਦੇ ਸਹੀ ਰੂਪ ਨੂੰ ਸਮਝਿਆ ਅਤੇ ਗੁਰੂ ਜੀ ਤੋਂ ਅੰਮ੍ਰਿਤ ਪਾਨ ਕਰਕੇ ਡੱਲਾ ਤੋਂ ਡੱਲਾ ਸਿੰਘ ਬਣਿਆ।

ਗੁਰੂ ਜੀ ਨੇ ਭਾਈ ਡੱਲੇ ਨੂੰ ਵਰਦਾਨ ਦਿੱਤਾ ਕਿ ਇਸ ਇਲਾਕੇ ਦੀ ਜ਼ਮੀਨ ਬੜੀ ਜ਼ਰਖ਼ੇਜ਼ ਬਣੇਗੀ ਅਤੇ ਲੋਕ ਖ਼ੁਸ਼ਹਾਲ ਹੋਣਗੇ। ਦਮਦਮਾ ਸਾਹਿਬ ਗੁਰੂ-ਧਾਮ ਦੇ ਪਰਿਸਰ ਵਿਚ ਉਕਤ ਘਟਨਾ ਵਾਲੀ ਥਾਂ ਉਤੇ ਭਾਈ ਡੱਲੇ ਦਾ ਸਮਾਰਕ ਬਣਿਆ ਹੋਇਆ ਹੈ। ਗੁਰੂ ਸਾਹਿਬ ਵਲੋਂ ਭਾਈ ਡੱਲੇ ਨੂੰ ਬਖ਼ਸ਼ੀਆਂ ਵਸਤੂਆਂ ਉਸ ਦੇ ਵੰਸ਼ਜਾਂ ਪਾਸ ਸੁਰਖਿਅਤ ਹਨ। ਪਰਖੀ ਜਾਣ ਵਾਲੀ ਬੰਦੂਕ ਦਮਦਮਾ ਸਾਹਿਬ ਦੇ ਮੁੱਖ ਧਰਮ-ਧਾਮ ਵਿਚ ਸੁਰਖਿਅਤ ਦਸੀ ਜਾਂਦੀ ਹੈ।

**ਡਲੇਵਾਲੀਆ ਮਿਸਲ** : ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਵਿਚੋਂ ਇਕ, ਜਿਸ ਦਾ ਸੰਸਥਾਪਕ ਸ. ਗੁਲਾਬ ਸਿੰਘ ਖਤ੍ਰੀ ਡੇਰਾ ਬਾਬਾ ਨਾਨਕ ਦੇ ਨੇੜੇ ਸਥਿਤ ਪਿੰਡ ਡਲੇਵਾਲ ਦਾ ਨਿਵਾਸੀ ਸੀ। ਅੰਮ੍ਰਿਤ ਛਕਣ ਤੋਂ ਪਹਿਲਾਂ ਇਹ ਗੁਲਾਬਾ ਖਤ੍ਰੀ ਵਜੋਂ ਜਾਣਿਆ ਜਾਂਦਾ ਸੀ। ਇਸ ਦੇ ਪਿੰਡ ਦੇ ਨਾਂ ਉਤੇ ਹੀ ਇਸ ਮਿਸਲ ਦਾ ਨਾਂ ਪਿਆ। ਇਸ ਦੁਆਰਾ ਬਣਾਏ ਗਏ ਜੱਥੇ ਦਾ ਡੇਰਾ ਜਾਂ ਮੁੱਖ ਸਥਾਨ ਇਸ ਦਾ ਪਿੰਡ ਹੀ ਸੀ। ਇਸ ਨੇ ਸੰਨ 1746 ਈ. ਵਿਚ ਛੋਟੇ ਘੱਲੂਘਾਰੇ ਵਿਚ ਦਲੇਰਾਨਾ ਹਿੱਸਾ ਲਿਆ। ਜਦੋਂ 1748 ਈ. ਵਿਚ ਦਲ ਖ਼ਾਲਸਾ ਦੀ ਸਥਾਪਨਾ ਹੋਈ, ਤਾਂ ਇਸ ਦੇ ਜੱਥੇ ਨੂੰ ਮਿਸਲ ਦਾ ਨਾਂ ਦੇ ਕੇ ਇਸ ਨੂੰ ਉਸ ਦਾ ਮੁੱਖੀ ਬਣਾ ਦਿੱਤਾ ਗਿਆ। ਇਹ ਮਿਸਲ ਬੁੱਢਾ ਦਲ ਵਿਚ ਸ਼ਾਮਲ ਕੀਤੀ ਗਈ। ਇਸ ਨੇ ਅਹਿਮਦ ਸ਼ਾਹ ਦੁਰਾਨੀ ਦੇ ਦੇਸ਼ ਪਰਤਦੇ ਕਾਫ਼ਲੇ ਉਤੇ ਕਈ ਹਮਲੇ ਕੀਤੇ ਅਤੇ ਉਸ ਤੋਂ ਲੁਟ ਦਾ ਸਾਮਾਨ ਖੋਹਿਆ। ਸੰਨ 1759 ਈ. ਵਿਚ ਗੁਲਾਬ ਸਿੰਘ ਦਾ ਦੇਹਾਂਤ ਹੋ ਗਿਆ।

ਗੁਲਾਬ ਸਿੰਘ ਤੋਂ ਬਾਦ ਉਸ ਦਾ ਵਿਸ਼ਵਸਤ ਸਾਥੀ ਤਾਰਾ ਸਿੰਘ ਗਾਇਬਾ ਮਿਸਲਦਾਰ ਬਣਿਆ ਜੋ ਕਪੂਰਥਲਾ ਜ਼ਿਲ੍ਹੇ ਦੇ 'ਕੰਗ' ਪਿੰਡ ਦਾ ਨਿਵਾਸੀ ਸੀ। ਇਹ ਬੜੀ ਜੁਰਤ ਵਾਲਾ ਨਿਡਰ ਯੋਧਾ ਸੀ। ਬੜੀ ਫੁਰਤੀ ਨਾਲ ਵੈਰੀ ਉਤੇ ਝਪਟਦਾ ਸੀ ਅਤੇ ਲੁਟ ਪੁਟ ਕੇ ਛਿਣਾਂ ਵਿਚ ਗ਼ਾਇਬ ਹੋ ਜਾਂਦਾ ਸੀ। ਇਸੇ ਕਰਕੇ ਇਸ ਨੂੰ 'ਗ਼ਾਇਬਾ' ਕਿਹਾ ਜਾਣ ਲਗਾ। ਇਸ ਨੇ ਅਹਿਮਦ ਸ਼ਾਹ ਦੁਰਾਨੀ ਦੇ

ਕਾਫ਼ਲੇ ਨੂੰ ਲੁਟਣ ਤੋਂ ਇਲਾਵਾ ਸਤਲੁਜ ਦੇ ਦੋਹਾਂ ਪਾਸੇ ਬਹੁਤ ਸਾਰੇ ਇਲਾਕੇ ਅਤੇ ਨਗਰਾਂ ਉਤੇ ਕਬਜ਼ਾ ਕਰ ਲਿਆ। ਸੰਨ 1763 ਈ. ਵਿਚ ਇਸ ਨੇ ਭੰਗੀ, ਰਾਮਗੜ੍ਹੀਆ ਅਤੇ ਕਨ੍ਹਈਆ ਮਿਸਲਾਂ ਨਾਲ ਮਿਲ ਕੇ ਕਸੂਰ ਦੇ ਨਵਾਬ ਉਤੇ ਹਮਲਾ ਕੀਤਾ ਅਤੇ ਨਗਰ ਨੂੰ ਖ਼ੂਬ ਉਜਾੜਿਆ। ਕਹਿੰਦੇ ਹਨ ਕਿ ਇਸ ਦੀ ਮਿਸਲ ਦੇ ਹਿੱਸੇ ਚਾਰ ਲੱਖ ਰੁਪਏ ਆਏ। ਇਸ ਨੇ ਹੋਰ ਮਿਸਲਾਂ ਨਾਲ ਮਿਲ ਕੇ ਜਨਵਰੀ 1764 ਈ. ਵਿਚ ਸਰਹਿੰਦ ਉਤੇ ਹਮਲਾ ਕੀਤਾ ਅਤੇ ਫ਼ੌਜਦਾਰ ਜ਼ੈਨ ਖ਼ਾਨ ਨੂੰ ਹਰਾ ਕੇ ਨਗਰ ਨੂੰ ਤਹਿਸ-ਨਹਿਸ ਕਰ ਦਿੱਤਾ। ਇਹ ਭਾਵੇਂ ਮਿਸਲ ਦਾ ਮੁੱਖ ਸਰਦਾਰ ਸੀ, ਪਰ ਇਸ ਦੇ ਕਈ ਪ੍ਰਧਾਨ ਯੋਧਿਆਂ ਨੇ ਵਖ ਵਖ ਇਲਾਕੇ ਜਿਤ ਕੇ ਆਪਣੀਆਂ ਨਿੱਕੀਆਂ ਨਿੱਕੀਆਂ ਰਿਆਸਤਾਂ ਕਾਇਮ ਕਰ ਲਈਆਂ। ਉਨ੍ਹਾਂ ਦੇ ਅਧੀਨ ਦੋਆਬੇ ਦਾ ਬਹੁਤ ਸਾਰਾ ਇਲਾਕਾ, ਲੁਧਿਆਣਾ ਅਤੇ ਰੋਪੜ ਜ਼ਿਲ੍ਹਿਆਂ ਦੇ ਕਈ ਪਿੰਡ ਅਤੇ ਕਸਬੇ ਹੋ ਗਏ। ਹਰਿਆਣਾ ਰਾਜ ਦੇ ਕੈਥਲ, ਪਹੋਵਾ, ਲਾਡਵਾ, ਇੰਦਰੀ, ਬਰਾੜਾ ਆਦਿ ਨਗਰ ਇਸ ਮਿਸਲ ਦੇ ਸਰਦਾਰਾਂ ਅਧੀਨ ਸਨ। 'ਗਾਇਬਾ' ਮਹਾਰਾਜਾ ਰਣਜੀਤ ਸਿੰਘ ਦਾ ਨਿਕਟੀ ਮਿਤਰ ਸੀ। ਉਸ ਨੂੰ ਇਸ ਨੇ ਕਈ ਮੁਹਿੰਮਾਂ ਵਿਚ ਸਾਥ ਦਿੱਤਾ। ਸੰਨ 1807 ਈ. ਵਿਚ ਇਸ ਦੇ ਦੇਹਾਂਤ ਤੋਂ ਬਾਦ ਮਹਾਰਾਜੇ ਨੇ ਇਸ ਮਿਸਲ ਦੀਆਂ ਸਾਰੀਆਂ ਜਗੀਰਾਂ ਆਪਣੇ ਅਧੀਨ ਕਰ ਲਈਆਂ।

**ਡਿਖ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦੇ ਮੌੜ ਕਲਾਂ ਕਸਬੇ ਤੋਂ 12 ਕਿ.ਮੀ. ਉਤਰ ਵਾਲੇ ਪਾਸੇ ਵਸਿਆ ਇਕ ਪਿੰਡ, ਜਿਥੇ ਮਾਲਵੇ ਦੀ ਪ੍ਰਚਾਰ-ਯਾਤ੍ਰਾ ਵੇਲੇ ਗੁਰੂ ਤੇਗ ਬਹਾਦਰ ਜੀ ਪਧਾਰੇ ਸਨ। ਇਥੇ ਹੀ ਇਕ ਨਿਰਸੰਤਾਨ ਸਿੱਖ ਦੀ ਅਦੁੱਤੀ ਸੇਵਾ-ਸਾਧਨਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਉਸ ਨੂੰ ਸੰਤਾਨ ਹੋਣ ਦਾ ਵਰਦਾਨ ਦਿੱਤਾ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਥੜਾ ਸਾਹਿਬ ਉਸਾਰਿਆ ਗਿਆ, ਪਰ ਉਹ ਕਾਲਾਂਤਰ ਵਿਚ ਰੇਤ ਹੇਠਾਂ ਦਬ ਗਿਆ। ਉਸ ਦੀ ਨਿਸ਼ਾਨਦੇਹੀ ਕਰਕੇ ਸੰਨ 1917 ਈ. ਵਿਚ ਫਿਰ ਗੁਰੂ-ਧਾਮ ਬਣਾਇਆ ਗਿਆ। ਇਹ ਸਮਾਰਕ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਇਸ ਗੁਰੂ-ਧਾਮ ਵਿਚ ਹਰ ਪੂਰਣਮਾਸ਼ੀ ਨੂੰ ਵੱਡੇ ਦੀਵਾਨ ਸਜਦੇ ਹਨ।

**ਡੁਘਰੀ** (ਪਿੰਡ) : ਪੰਜਾਬ ਦੇ ਰੋਪੜ ਜ਼ਿਲ੍ਹੇ ਵਿਚ ਚਮਕੌਰ ਸਾਹਿਬ ਤੋਂ 5 ਕਿ.ਮੀ. ਪੂਰਬ ਵਾਲੇ ਪਾਸੇ ਸਥਿਤ ਇਕ ਪੁਰਾਤਨ ਪਿੰਡ ਜਿਥੇ ਪਹਿਲਾਂ ਗੁਰੂ ਤੇਗ ਬਹਾਦਰ ਸਾਹਿਬ ਪਧਾਰੇ ਸਨ ਅਤੇ ਫਿਰ ਸੰਨ 1705 ਈ. ਵਿਚ ਆਨੰਦਪੁਰ ਦਾ ਕਿਲ੍ਹਾ ਛਡ ਕੇ ਚਮਕੌਰ ਨੂੰ ਜਾਂਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਇਸ ਪਿੰਡ ਵਿਚੋਂ ਗੁਜ਼ਰੇ ਸਨ। ਦੋਹਾਂ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿਚ ਪਿੰਡ ਵਾਲਿਆਂ ਵਲੋਂ 'ਗੁਰਦੁਆਰਾ ਪਾਤਿਸ਼ਾਹੀ ਨੌਵੀਂ ਅਤੇ ਦਸਵੀਂ' ਬਣਵਾਇਆ ਗਿਆ। ਹੁਣ ਗੁਰੂ-ਧਾਮ ਦੀ ਨਵੀਂ ਇਮਾਰਤ ਬਣਾ ਦਿੱਤੀ ਗਈ ਹੈ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਡੁੱਢੀ** (ਪਿੰਡ) : ਹਰਿਆਣਾ ਪ੍ਰਾਂਤ ਦੇ ਕੁਰੁਕਸ਼ੇਤ੍ਰ ਜ਼ਿਲ੍ਹੇ ਵਿਚ ਲਾਡਵਾ ਸ਼ਹਿਰ ਤੋਂ 7 ਕਿ.ਮੀ. ਦੀ ਵਿਥ ਉਤੇ ਦੱਖਣ-ਪੱਛਮ ਵਲ ਵਸਿਆ ਇਕ ਪੁਰਾਤਨ ਪਿੰਡ, ਜਿਥੋਂ ਦੇ ਨਿਵਾਸੀਆਂ ਨੇ ਉਧਰ ਨੂੰ ਧਰਮ-ਪ੍ਰਚਾਰ ਯਾਤ੍ਰਾ 'ਤੇ ਵਿਚਰ ਰਹੇ ਗੁਰੂ ਤੇਗ ਬਹਾਦਰ ਜੀ ਨੂੰ ਆਪਣੇ ਪਿੰਡ ਨਿਮੰਤਰਿਤ ਕੀਤਾ। ਗੁਰੂ ਜੀ ਉਨ੍ਹਾਂ ਦਾ ਨਿਮੰਤ੍ਰਣ ਪ੍ਰਵਾਨ ਕਰਕੇ ਪਿੰਡ ਗਏ ਅਤੇ ਅਸੀਸ ਦਿੱਤੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਸੰਨ 1923 ਈ. ਵਿਚ ਉਥੇ ਮੰਜੀ ਸਾਹਿਬ ਬਣਾਇਆ ਗਿਆ। ਹੁਣ ਉਥੇ ਨਵੀਂ ਇਮਾਰਤ ਬਣ ਚੁਕੀ ਹੈ। ਇਹ ਗੁਰੂ-ਧਾਮ 'ਗੁਰਦੁਆਰਾ ਡਿਉੜੀ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦੀ ਸੇਵਾ-ਸੰਭਾਲ ਨੇੜੇ ਦੇ ਪਿੰਡਾਂ ਦੇ ਸਿੱਖ ਸ਼ਰਧਾਲੂ ਕਰਦੇ ਹਨ। 20 ਮਾਘ ਨੂੰ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਡੁਮੇਲੀ** (ਪਿੰਡ) : ਪੰਜਾਬ ਦੇ ਕਪੂਰਥਲਾ ਜ਼ਿਲ੍ਹਾ ਦੇ ਫਗਵਾੜਾ ਨਗਰ ਤੋਂ 18 ਕਿ.ਮੀ. ਉੱਤਰ ਵਾਲੇ ਪਾਸੇ ਵਸਿਆ ਇਕ ਪੁਰਾਤਨ ਪਿੰਡ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਸੰਨ 1638 ਈ. ਵਿਚ ਪਧਾਰੇ ਸਨ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਨੇ ਇਥੇ ਇਕ ਲਕੜ ਦਾ ਪੰਜ ਫੁਟ ਉੱਚਾ ਚਤੁਰਭੁਜੀ ਥੰਮ ਗਡਿਆ ਸੀ ਜੋ ਹੁਣ ਵੀ ਅਦਬ ਨਾਲ ਸੰਭਾਲਿਆ ਹੋਇਆ ਹੈ। ਇਸ ਥੰਮ ਵਾਲੀ ਥਾਂ 'ਤੇ ਜੋ ਗੁਰੂ-ਧਾਮ ਉਸਾਰਿਆ ਗਿਆ, ਉਹ 'ਗੁਰਦੁਆਰਾ ਥੰਮ ਸਾਹਿਬ ਪਾਤਿਸ਼ਾਹੀ ਛੇਵੀਂ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ-ਦਿਨ ਉਤੇ ਇਥੇ ਵੱਡਾ ਧਾਰਮਿਕ ਮੇਲਾ ਲਗਦਾ ਹੈ।

**ਡੁਰਲੀ ਜੱਥਾ :** ਜੈਤੋ ਦੇ ਮੋਰਚੇ ਵਿਚ ਸ਼ਾਮਲ ਹੋਣ ਲਈ ਜਾਣ ਵਾਲੇ ਜੱਥਿਆਂ ਦੀ ਹਰ ਪ੍ਰਕਾਰ ਦੀ ਸਹਾਇਤਾ ਅਤੇ ਸੁਵਿਧਾ ਲਈ ਰੋਡੇ ਪਿੰਡ ਦੇ ਜੱਥੇਦਾਰ ਦੁੱਲਾ ਸਿੰਘ ਅਤੇ ਸੁੱਚਾ ਸਿੰਘ ਨੇ ਕੁਝ ਆਤਮ-ਉਤਸਰਗੀਆਂ ਨੂੰ ਨਾਲ ਲੈ ਕੇ ਇਕ ਜੱਥਾ ਤਿਆਰ ਕੀਤਾ, ਜਿਸ ਵਿਚ ਇਸਤਰੀਆ ਵੀ ਸ਼ਾਮਲ ਸਨ। ਗੁਰਦੁਆਰਾ ਟਿੱਬੀ ਸਾਹਿਬ ਪਾਸ ਸ਼ਹੀਦੀ ਜੱਥੇ ਉਤੇ ਪੁਲਿਸ ਵਲੋਂ ਚਲਾਈ ਗੋਲੀ ਨੂੰ ਨਿਆਇ-ਸੰਗਤ ਸਿੱਧ ਕਰਨ ਲਈ ਸਰਕਾਰ ਨੇ ਦੋ ਮੈਜਿਸਟ੍ਰੇਟਾਂ (ਲਾਲਾ ਅਮਰਨਾਥ ਅਤੇ ਸ. ਬਲਵੰਤ ਸਿੰਘ ਨਲਵਾ) ਤੋਂ ਫ਼ੈਸਲਾ ਦਿਵਾਇਆ ਕਿ ਸ਼ਹੀਦੀ ਜੱਥੇ ਦੇ ਨਾਲ ਚਲ ਰਹੇ ਡੁਰਲੀ ਜੱਥੇ ਵਾਲਿਆਂ ਨੇ, ਜੋ ਹਥਿਆਰਬੰਦ ਸਨ, ਪਹਿਲਾਂ ਪੁਲਿਸ ਉਤੇ ਗੋਲੀ ਦਾਗੀ। ਉਸ ਦੇ ਜਵਾਬ ਵਿਚ ਪੁਲਿਸ ਨੂੰ ਗੋਲੀ ਚਲਾਣੀ ਪਈ। ਇਸ ਗੋਲੀ-ਕਾਂਡ ਵਿਚ 19 ਸਿੰਘ ਸ਼ਹੀਦ ਹੋਏ ਅਤੇ 30 ਜ਼ਖ਼ਮੀ ਹੋਏ। ਡੁਰਲੀ ਜੱਥੇ ਦੇ 22 ਮੈਂਬਰਾਂ ਉਤੇ ਮੁਕਦਮਾ ਚਲਾਇਆ ਗਿਆ, ਜਿਸ ਦੇ ਫਲਸਰੂਪ ਉਨ੍ਹਾਂ ਨੂੰ ਸੱਤ ਸੱਤ ਸਾਲ ਦੀ ਕੈਦ ਹੋਈ। ਇਨ੍ਹਾਂ ਮੈਂਬਰਾਂ ਵਿਚ ਜੱਥੇਦਾਰ ਦੁੱਲਾ ਸਿੰਘ, ਸੁੱਚਾ ਸਿੰਘ ਅਤੇ ਮਾਈ ਕਿਸ਼ਨ ਕੌਰ ਵੀ ਸ਼ਾਮਲ ਸਨ। ਜੈਤੋ ਦੇ ਮੋਰਚੇ ਦੀ ਜਿਤ ਤੋਂ ਬਾਦ ਇਹ ਜੱਥਾ ਸਮਾਪਤ ਕਰ ਦਿੱਤਾ ਗਿਆ।

**ਡੇਹਰਾ ਸਾਹਿਬ, ਗੁਰਦੁਆਰਾ :** ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਵਿਚ 'ਲੋਹਾਰ' ਪਿੰਡ ਦੇ ਪਾਸ ਇਕ ਗੁਰੂ-ਧਾਮ ਜੋ ਗੁਰੂ ਨਾਨਕ ਦੇਵ ਜੀ ਦੇ ਪਿਦਰੀ ਪਿੰਡ ਪੱਠੇਵਿੰਡ ਵਾਲੇ ਸਥਾਨ 'ਤੇ ਬਣਿਆ ਹੋਇਆ ਹੈ। ਗੁਰੂ ਜੀ ਦੇ ਪੁਰਖੇ ਇਸੇ ਪਿੰਡ ਤੋਂ ਤਲਵੰਡੀ ਰਾਇ ਭੋਇ ਭੱਟੀ ਕੀਂ (ਹੁਣ ਨਨਕਾਣਾ ਸਾਹਿਬ) ਵਿਚ ਨੌਕਰੀ ਕਰਨ ਲਈ ਗਏ ਸਨ। ਗੁਰੂ ਨਾਨਕ ਦੇਵ ਜੀ ਖ਼ੁਦ ਵੀ ਇਸ ਪਿੰਡ ਵਿਚ ਕਈ ਵਾਰ ਆਏ। ਜਿਸ ਖੂਹ ਪਾਸ ਗੁਰੂ ਜੀ ਠਹਿਰਦੇ ਸਨ ਉਹ ਹੁਣ ਗੁਰਦੁਆਰਾ ਪਰਿਸਰ ਦੇ ਅੰਤਰਗਤ ਹੈ। ਸਭ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਇਥੇ ਗੁਰੂ-ਧਾਮ ਬਣਵਾਇਆ ਅਤੇ ਸਮੀਪ-ਵਰਤੀ ਟੋਭੇ ਨੂੰ ਸਰੋਵਰ ਦਾ ਰੂਪ ਦਿੱਤਾ। ਬਾਦ ਵਿਚ ਸੰਤ ਗੁਰਮੁਖ ਸਿੰਘ ਸੇਵਾਵਾਲੇ ਨੇ ਇਸ ਦੀ ਵਰਤਮਾਨ ਇਮਾਰਤ ਬਣਵਾਈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬਧਿਤ ਹੈ, ਪਰ ਇਸ ਦੀ ਸੰਭਾਲ ਸਥਾਨਕ ਕਮੇਟੀ ਕਰਦੀ ਹੈ। ਮਾਘੀ ਦੇ ਮੌਕੇ ਉਤੇ ਇਥੇ ਤਿੰਨ ਦਿਨਾਂ ਦਾ ਵੱਡਾ ਧਾਰਮਿਕ ਮੇਲਾ ਲਗਦਾ ਹੈ।

**ਡੇਹਲੋਂ** (ਕਸਬਾ) : ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਦਾ ਇਕ ਪੁਰਾਣਾ ਕਸਬਾ ਜੋ 'ਕਿਲ੍ਹਾ ਰਾਇਪੁਰ' ਰੇਲਵੇ ਸਟੇਸ਼ਨ ਤੋਂ ਪੂਰਬ ਵਾਲੇ ਪਾਸ ਲਗਭਗ ਢਾਈ ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਇਸ ਕਸਬੇ ਦੀ ਉਤਰੀ ਬਾਹੀ ਦੇ ਨੇੜੇ 'ਗੁਰਦੁਆਰਾ ਦਮਦਮਾ ਸਾਹਿਬ ਪਾਤਿਸ਼ਾਹੀ ਛੇਵੀਂ' ਬਣਿਆ ਹੋਇਆ ਹੈ। ਗੁਰੂ ਹਰਿਗੋਬਿੰਦ ਸਾਹਿਬ ਜਗੇੜਾ ਪਿੰਡ ਤੋਂ ਗੁਜਰਵਾਲ ਨੂੰ ਜਾਂਦੇ ਹੋਇਆਂ ਇਥੇ ਰੁਕੇ ਸਨ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਡੇਰਾ ਸੱਚਾ ਸੌਦਾ :** ਹਰਿਆਣਾ ਪ੍ਰਾਂਤ ਦੇ ਸਿਰਸਾ ਨਗਰ ਪਾਸ ਇਸ ਡੇਰੇ ਦੀ ਸਥਾਪਨਾ ਸੰਨ 1948 ਈ. ਵਿਚ ਬੇਪ੍ਰਵਾਹ ਸ਼ਾਹ ਮਸਤਾਨਾ ਨੇ ਕੀਤੀ। ਆਪ ਦਾ ਜਨਮ 8 ਨਵੰਬਰ 1891 ਈ. ਵਿਚ ਪਿੰਡ ਕੋਟਲਾ, ਤਹਿਸੀਲ ਗਛੇੜ, ਜ਼ਿਲ੍ਹਾ ਕੁਲੇਤ (ਬਲੋਚਿਸਤਾਨ) ਦੇ ਸ੍ਰੀ ਪੀਲਾ ਮੱਲ ਦੇ ਘਰ ਮਾਤਾ ਤੁਲਸੀ ਬਾਈ ਦੀ ਕੁੱਖੋਂ ਹੋਇਆ। ਸੁਤੰਤਰਤਾ ਪ੍ਰਾਪਤੀ ਤੋਂ ਬਾਦ ਆਪ ਪੰਜਾਬ ਵਿਚ ਆ ਗਏ ਅਤੇ ਸਿਰਸਾ ਦੇ ਇਲਾਕੇ ਨੂੰ ਆਪਣੇ ਪ੍ਰਚਾਰ ਦਾ ਕੇਂਦਰ ਬਣਾਇਆ।

ਡੇਰਾ ਸੱਚਾ ਸੌਦਾ ਇਕ ਰੂਹਾਨੀ ਸੰਸਥਾ ਹੈ। ਇਸ ਦੇ ਆਪਣੇ ਹੀ ਨਿਯਮ ਅਤੇ ਸੀਮਾਵਾਂ ਹਨ। ਇਸ ਡੇਰੇ ਵਿਚ ਨ ਤਾਂ ਕੋਈ ਚੜ੍ਹਾਵਾ ਚੜ੍ਹਦਾ ਹੈ ਅਤੇ ਨ ਹੀ ਕਿਸੇ ਇਕ ਧਰਮ ਦੀ ਵਿਸ਼ੇਸ਼ ਮਾਨਤਾ ਹੁੰਦੀ ਹੈ। ਇਹ ਸਰਬ ਧਰਮ, ਸਰਬ ਜਾਤਿ ਅਤੇ ਸਰਬ ਵਰਗ ਲਈ ਖੁਲ੍ਹਾ ਹੈ। ਇਸ ਡੇਰੇ ਦੇ ਸਾਰੇ ਨਿਵਾਸੀ ਖ਼ੁਦ ਆਪਣੇ ਹੱਥੀਂ ਕੰਮ ਕਰਕੇ ਹੀ ਫ਼ਸਲਾਂ ਅਤੇ ਸਬਜ਼ੀਆਂ ਪੈਦਾ ਕਰਦੇ ਹਨ ਅਤੇ ਸੰਗਤਾਂ ਦੇ ਭੋਜਨ ਲਈ ਉਪਲਬਧ ਕਰਦੇ ਹਨ। ਇਸ ਡੇਰੇ ਵਿਚ ਹੁਣ 350 ਸਾਧੂ ਅਤੇ 129 ਸਾਧੂ-ਭੈਣਾਂ ਰਹਿੰਦੀਆਂ ਹਨ।

ਇਸ ਡੇਰੇ ਨਾਲ ਜੁੜੇ ਸ਼ਰਧਾਲੂਆਂ ਦੀ ਗਿਣਤੀ 25 ਲੱਖ ਤਕ ਦਸੀ ਜਾਂਦੀ ਹੈ। ਵਖ ਵਖ ਧਰਮਾਂ, ਜਾਤੀਆਂ

ਵਿਚ ਆਪਸੀ ਭਾਈਚਾਰਾ, ਸਦਭਾਵਨਾ, ਦੇਸ਼ ਦੀ ਅਖੰਡਤਾ ਨੂੰ ਬਣਾਈ ਰਖਣ ਉਤੇ ਜ਼ੋਰ ਦਿੱਤਾ ਜਾਂਦਾ ਹੈ। ਇਸ ਡੇਰੇ ਵਿਚ ਕਿਸੇ ਤੋਂ ਦਾਨ ਨਹੀਂ ਲਿਆ ਜਾਂਦਾ ਅਤੇ ਪਰਸਪਰ ਪ੍ਰੇਮ-ਭਾਵ ਨੂੰ ਸਦਾ ਵਿਕਸਿਤ ਕੀਤਾ ਜਾਂਦਾ ਹੈ। ਪੰਜਾਬ, ਹਰਿਆਣਾ, ਉਤਰ ਪ੍ਰਦੇਸ਼, ਰਾਜਸਥਾਨ ਆਦਿ ਪ੍ਰਦੇਸ਼ਾਂ ਵਿਚ ਇਸ ਡੇਰੇ ਨਾਲ ਸੰਬੰਧਿਤ 55 ਆਸ਼੍ਰਮ ਬਣਾਏ ਜਾ ਚੁਕੇ ਹਨ ਜਿਨ੍ਹਾਂ ਵਿਚ ਲੰਗਰ ਦਾ ਪ੍ਰਬੰਧ ਹੈ, ਪਰ 24 ਘੰਟਿਆਂ ਵਿਚ ਕੇਵਲ ਇਕ ਵਾਰ ਹੀ ਭੋਜਨ ਕਰਨ ਦੀ ਆਗਿਆ ਹੈ।

ਇਸ ਡੇਰੇ ਦੀ ਪ੍ਰਧਾਨ ਸਾਧਨਾ-ਵਿਧੀ ਧਿਆਨ ਮਾਰਗ ਹੈ। ਇਸ ਮਾਰਗ ਰਾਹੀਂ ਅਨੁਯਾਈਆਂ ਨੂੰ ਨਾਮ-ਸਿਮਰਨ ਨਾਲ ਜੋੜਿਆ ਜਾਂਦਾ ਹੈ। ਇਸ ਤਰ੍ਹਾਂ ਇਹ ਸੰਸਥਾ ਨਾਮ-ਸਾਧਨਾ ਦੀ ਇਹ ਕਾਰਜ-ਸ਼ਾਲਾ ਹੈ। ਇਸ ਵਿਚ ਮਨੋਵਿਕਾਰਾਂ ਤੋਂ ਬਚਣ ਅਤੇ ਮਨ ਨੂੰ ਸੰਯਮਿਤ ਕਰਨ ਉਤੇ ਬਹੁਤ ਬਲ ਦਿੱਤਾ ਜਾਂਦਾ ਹੈ। ਤਾਮਸਿਕ ਰੁਚੀਆਂ ਵਾਲੇ ਸੰਬੰਧਾਂ ਅਤੇ ਖਾਧ ਪਦਾਰਥਾਂ ਤੋਂ ਦੂਰ ਰਹਿਣ ਦੀ ਤਾਕੀਦ ਕੀਤੀ ਜਾਂਦੀ ਹੈ। ਇਸ ਤਰ੍ਹਾਂ ਸ਼ਾਹ ਮਸਤਾਨਾ ਨੇ ਮਨੁੱਖਤਾ ਦੀ ਸੇਵਾ ਕਰਨ ਲਈ ਇਸ ਡੇਰੇ ਦੀ ਸਥਾਪਨਾ ਕੀਤੀ। 18 ਅਪ੍ਰੈਲ 1960 ਈ. ਨੂੰ ਆਪ ਦਾ ਦੇਹਾਂਤ ਦਿੱਲੀ ਵਿਚ ਹੋ ਗਿਆ। ਆਪ ਜੀਉਂਦੇ-ਜੀ ਹੀ ਸ਼ਾਹ ਸਤਿਨਾਮ ਸਿੰਘ ਨੂੰ ਆਪਣਾ ਉਤਰਾਧਿਕਾਰ ਘੋਸ਼ਿਤ ਕਰ ਗਏ, ਜਿਸ ਨੇ ਬੜੇ ਵਿਵਸਥਿਤ ਢੰਗ ਨਾਲ ਕਾਰਜ-ਭਾਰ ਸੰਭਾਲਿਆ। ਉਸ ਦੇ ਦੇਹਾਂਤ ਤੋਂ ਬਾਦ ਅਜ-ਕਲ ਸੰਤ ਗੁਰਮੀਤ ਰਾਮ ਰਹੀਮ ਸਿੰਘ ਡੇਰੇ ਦੀ ਦੇਖ-ਭਾਲ ਕਰ ਰਹੇ ਹਨ।

**ਡੇਰਾ ਨੰਗਾਲੀ ਸਾਹਿਬ** : ਜੰਮੂ-ਕਸ਼ਮੀਰ ਦੇ ਪੁਣਛ ਨਗਰ ਤੋਂ ਪੰਜ ਕਿ.ਮੀ. ਪੂਰਬ ਵਲ ਸਥਿਤ ਇਕ ਡੇਰਾ ਜਿਸ ਨੂੰ 'ਸੰਤਪੁਰਾ ਨੰਗਾਲੀ ਸਾਹਿਬ' ਵੀ ਕਿਹਾ ਜਾਂਦਾ ਹੈ। ਸਿੱਖ ਇਤਿਹਾਸ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਇਕ ਸਿਦਕੀ ਸੇਵਕ ਭਾਈ ਫੇਰੂ ਸਿੰਘ ਨੂੰ ਆਪਣੇ ਹੱਥੀਂ ਅੰਮ੍ਰਿਤ ਛਕਾ ਕੇ ਜੰਮੂ-ਕਸ਼ਮੀਰ ਦੇ ਪਹਾੜੀ ਇਲਾਕੇ ਵਿਚ ਧਰਮ-ਪ੍ਰਚਾਰ ਲਈ ਭੇਜਿਆ। ਉਸ ਨੇ ਬਹੁਤ ਸਾਰੇ ਲੋਕਾਂ ਨੂੰ ਸਿੰਘ ਸਜਾਇਆ। ਉਸ ਦੁਆਰਾ ਸ਼ੁਰੂ ਕੀਤੀ ਪ੍ਰਚਾਰ ਮੁਹਿੰਮ ਨੂੰ ਬਾਦ ਵਿਚ ਉਸ ਦੇ ਸੇਵਕਾਂ ਭਾਈ ਪੰਜਾਬ ਸਿੰਘ ਅਤੇ ਭਾਈ ਰੋਚਾ ਸਿੰਘ ਨੇ ਜਾਰੀ ਰਖਿਆ। ਭਾਈ ਰੋਚਾ ਸਿੰਘ ਨੇ ਆਪਣੇ ਬਾਦ ਭਾਈ ਮੇਲਾ ਸਿੰਘ (ਵੇਖੋ) ਨੂੰ ਆਪਣਾ ਉਤਰਾਧਿਕਾਰੀ ਬਣਾਇਆ ਜਿਸ ਨੇ ਦੋ ਸੌ ਸਾਲ ਪਹਿਲਾਂ ਸੰਨ 1803 ਈ. ਵਿਚ 'ਡੇਰਾ ਨੰਗਾਲੀ ਸਾਹਿਬ' ਦੀ ਸਥਾਪਨਾ ਕੀਤੀ। ਉਸ ਨੇ ਜੰਮੂ-ਕਸ਼ਮੀਰ ਤੋਂ ਇਲਾਵਾ ਹਰੀਪੁਰ-ਹਜ਼ਾਰਾ ਤਕ ਜਾ ਕੇ ਪਿੰਡ ਪਿੰਡ ਸਿੱਖੀ ਦਾ ਪ੍ਰਚਾਰ ਕੀਤਾ। ਉਸ ਤੋਂ ਬਾਦ ਡੇਰੇ ਦੇ ਮੁਖੀ ਨੂੰ 'ਸੰਤ' ਅਥਵਾ 'ਮਹੰਤ' ਪਦ ਨਾਲ ਵਿਸ਼ਿਸ਼ਟ ਕੀਤਾ ਜਾਣ ਲਗਿਆ ਅਤੇ ਸੰਤ-ਗੱਦੀ ਦੀ ਪਰੰਪਰਾ ਚਲ ਪਈ। ਅਜ ਕਲ ਤੇਰ੍ਹਵੇਂ ਮੁਖੀ ਮਹੰਤ ਮਨਜੀਤ ਸਿੰਘ ਸਿੱਖ ਧਰਮ ਦਾ ਪ੍ਰਚਾਰ ਕਰ ਰਹੇ ਹਨ।

**ਡੇਰਾ ਬਾਬਾ ਨਾਨਕ** (ਨਗਰ) : ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦਾ ਇਕ ਨਗਰ ਜੋ ਰਾਵੀ ਨਦੀ ਦੇ ਖੱਬੇ ਕੰਢੇ ਉਤੇ ਸਥਿਤ ਹੈ। ਸਿੱਖ ਇਤਿਹਾਸ ਅਤੇ ਜਨਮਸਾਖੀ ਸਾਹਿਤ ਅਨੁਸਾਰ ਗੁਰੂ ਨਾਨਕ ਦੇਵ ਜੀ ਇਕ ਉਦਾਸੀ ਤੋਂ ਬਾਦ ਇਸ ਸਥਾਨ ਉਤੇ ਬਣੇ ਇਕ ਖੂਹ ਕੋਲ ਆ ਬੈਠੇ। ਇਹ ਖੂਹ ਗੁਰੂ ਨਾਨਕ ਦੇਵ ਜੀ ਦੇ ਸਹੁਰੇ ਪਿੰਡ ਪੱਖੋਕੇ ਰੰਧਾਵੇ ਦੇ ਚੌਧਰੀ ਅਜਿਤੇ ਰੰਧਾਵੇ ਦਾ ਸੀ। ਗੁਰੂ ਜੀ ਨੂੰ ਆਇਆ ਸੁਣ ਕੇ ਉਸ ਇਲਾਕੇ ਦੇ ਲੋਗ ਦਰਸ਼ਨਾਂ ਲਈ ਆਉਣੇ ਸ਼ੁਰੂ ਹੋ ਗਏ। ਅਜਿਤਾ ਰੰਧਾਵਾ ਵੀ ਆਇਆ ਅਤੇ ਬੇਨਤੀ ਕੀਤੀ ਗੁਰੂ ਜੀ! ਪੱਖੋਕੇ ਜਾਂ ਇਸ ਦੇ ਨੇੜੇ ਤੇੜੇ ਹੀ ਆਪਣਾ ਸਥਾਈ ਨਿਵਾਸ ਬਣਾ ਲਵੋ। ਗੁਰੂ ਜੀ ਦੀ ਆਗਿਆ ਨਾਲ ਭਾਈ ਦੋਦਾ ਅਤੇ ਭਾਈ ਦੁਨੀ ਚੰਦ (ਕਰੋੜੀ ਮੱਲ) ਨੇ ਸੰਨ 1504 ਈ. ਵਿਚ ਰਾਵੀ ਦੇ ਸੱਜੇ ਕੰਢੇ ਉਤੇ 'ਕਰਤਾਰਪੁਰ' ਨਗਰ ਵਸਾਇਆ। ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਤੋਂ ਬਾਦ ਸੰਨ 1522 ਈ. ਵਿਚ ਉਥੇ ਪਕੀ ਰਿਹਾਇਸ਼ ਰਖ ਲਈ। ਇਸ ਨਗਰ ਵਿਚ ਲਗਭਗ 18 ਵਰ੍ਹੇ ਨਿਵਾਸ ਕਰਨ ਉਪਰੰਤ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਗੁਰਿਆਈ ਬਖ਼ਸ਼ ਕੇ ਸੰਨ 1539 ਈ. ਵਿਚ ਮਹਾ ਪ੍ਰਸਥਾਨ ਕੀਤਾ। ਉਥੇ ਹੀ ਗੁਰੂ ਜੀ ਦਾ ਸਸਕਾਰ ਕੀਤਾ ਗਿਆ। ਪਰ ਕੁਝ ਸਮੇਂ ਬਾਦ ਉਸ ਨਗਰ ਨੂੰ ਰਾਵੀ ਨਦੀ ਵਿਚ ਆਉਂਦੇ ਹੜ੍ਹਾਂ ਨੇ ਰੋੜ੍ਹ ਲਿਆ।

ਬਾਬਾ ਸ੍ਰੀ ਚੰਦ ਅਤੇ ਬਾਬਾ ਲਖਮੀ ਦਾਸ ਨੇ ਉਦਮ ਕਰਕੇ ਗੁਰੂ ਨਾਨਕ ਦੇਵ ਜੀ ਦਾ ਨਵਾਂ ਦੇਹਰਾ ਰਾਵੀ ਦਰਿਆ ਦੇ ਉਰਲੇ ਕੰਢੇ ਅਜਿਤੇ ਰੰਧਾਵੇ ਦੇ ਖੂਹ ਕੋਲ ਬਣਵਾਇਆ। ਬਾਦ ਵਿਚ ਬਾਬਾ ਲਖਮੀ ਦਾਸ ਦੇ ਸੁਪੁੱਤਰ ਬਾਬਾ ਧਰਮ ਦਾਸ ਨੇ ਉਥੇ ਜੋ ਨਗਰ ਵਸਾਇਆ, ਉਸ ਦਾ ਨਾਂ ਡੇਰਾ

ਬਾਬਾ ਨਾਨਕ (ਦੇਹਰਾ ਬਾਬਾ ਨਾਨਕ) ਪ੍ਰਚਲਿਤ ਹੋਇਆ। ਇਸ ਨਗਰ ਵਿਚ ਦੋ ਗੁਰੂ-ਧਾਮ ਵਿਸ਼ੇਸ਼ ਉਲੇਖ- ਯੋਗ ਹਨ।

ਇਕ 'ਗੁਰਦੁਆਰਾ ਦਰਬਾਰ ਸਾਹਿਬ', ਜੋ ਨਗਰ ਦੇ ਮੱਧ ਵਿਚ ਸਥਿਤ ਹੈ। ਇਸ ਦੇ ਪਰਿਸਰ ਵਿਚ ਤਿੰਨ ਸਮਾਰਕ ਹਨ। ਇਕ ਹੈ ਅਜਿਤੇ ਰੰਧਾਵੇ ਦਾ ਉਹ ਖੂਹ ਜਿਸ ਕੋਲ ਗੁਰੂ ਨਾਨਕ ਦੇਵ ਜੀ ਆ ਕੇ ਬਿਰਾਜੇ ਸਨ। ਦੂਜਾ ਹੈ 'ਕੀਰਤਨ ਅਸਥਾਨ' ਜਿਥੇ ਬਾਬਾ ਧਰਮ ਚੰਦ ਦੇ ਦੇਹਾਂਤ ਵੇਲੇ ਆਏ ਗੁਰੂ ਅਰਜਨ ਦੇਵ ਜੀ ਨੇ ਵਿਸਮਾਦੀ ਅਵਸਥਾ ਵਿਚ ਕੀਰਤਨ ਸੁਣਿਆ ਸੀ। ਤੀਜਾ ਥੜਾ ਸਾਹਿਬ ਜਿਸ ਸਥਾਨ ਉਤੇ ਗੁਰੂ ਨਾਨਕ ਦੇਵ ਜੀ ਬੈਠੇ ਸਨ ਅਤੇ ਬਾਦ ਵਿਚ ਗੁਰੂ ਜੀ ਦੇ ਸੁਪੁੱਤਰਾਂ ਨੇ ਕਰਤਾਰਪੁਰ ਵਾਲੀ ਥਾਂ ਤੋਂ ਮਿੱਟੀ ਲਿਆ ਕੇ ਸਮਾਧ (ਦੇਹਰਾ) ਬਣਾਇਆ ਸੀ। ਇਸ ਗੁਰਦੁਆਰੇ ਦੀ ਉਸਾਰੀ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਸੰਨ 1827 ਈ. ਵਿਚ ਕਰਵਾਈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਮਸਿਆ ਨੂੰ ਇਥੇ ਦੀਵਾਨ ਸਜਦੇ ਹਨ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦਾ ਪੁਰਬ ਉਚੇਚ ਨਾਲ ਮੰਨਾਇਆ ਜਾਂਦਾ ਹੈ। ਵਿਸਾਖੀ ਨੂੰ ਵੀ ਇਥੇ ਵੱਡਾ ਧਾਰਮਿਕ ਮੇਲਾ ਹੁੰਦਾ ਹੈ। ਇਸ ਗੁਰੂ-ਧਾਮ ਵਿਚ ਗੁਰੂ ਗ੍ਰੰਥ ਸਾਹਿਬ ਦੀ ਇਕ ਪੁਰਾਤਨ ਬੀੜ ਵੀ ਸੁਰਖਿਅਤ ਹੈ।

ਦੂਜਾ, ਗੁਰੂ-ਧਾਮ 'ਗੁਰਦੁਆਰਾ ਚੋਲਾ ਸਾਹਿਬ' ਹੈ। ਰਵਾਇਤ ਅਨੁਸਾਰ ਇਸ ਧਰਮ-ਧਾਮ ਦਾ ਸੰਬੰਧ ਗੁਰੂ ਨਾਨਕ ਦੇਵ ਜੀ ਦੇ ਉਸ ਚੋਲੇ ਨਾਲ ਹੈ ਜੋ ਬਗਦਾਦ ਦੀ ਫੇਰੀ ਵੇਲੇ ਕਿਸੇ ਮੁਸਲਮਾਨ ਨੇ ਗੁਰੂ ਜੀ ਨੂੰ ਭੇਂਟ ਕੀਤਾ ਸੀ ਅਤੇ ਜਿਸ ਉਤੇ ਕੁਰਾਨ ਸ਼ਰੀਫ਼ ਦੀਆਂ ਆਇਤਾਂ ਦੀ ਕਢਾਈ ਹੋਈ ਹੈ। ਇਹ ਚੋਲਾ ਗੁਰੂ ਜੀ ਦੇ ਵੰਸ਼ਜ ਬਾਬਾ ਕਾਬਲੀ ਮੱਲ ਨੇ ਬਗ਼ਦਾਦ ਤੋਂ 1 ਮਾਰਚ 1828 ਈ. ਨੂੰ ਲਿਆਉਂਦਾ। ਇਸ ਗੁਰੂ-ਧਾਮ ਵਿਚ ਸਦਾ ਲੰਗਰ ਚਲਦੇ ਰਹਿਣ ਕਾਰਣ ਇਸ ਦਾ ਨਾਂ 'ਗੁਰਦੁਆਰਾ ਲੰਗਰ ਮੰਦਿਰ ਚੋਲਾ ਸਾਹਿਬ' ਪ੍ਰਚਲਿਤ ਹੋ ਗਿਆ। ਗੁਰਦੁਆਰਾ ਐਕਟ ਦੇ ਪਾਸ ਹੋ ਜਾਣ ਤੋਂ ਬਾਦ ਬਾਬਾ ਕਾਬਲੀ ਦਾਸ ਦੀ ਸੰਤਾਨ ਨੇ ਗੁਰੂ-ਧਾਮ ਦੀ ਇਮਾਰਤ ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇ ਦਿੱਤੀ, ਪਰ ਚੋਲਾ ਸਾਹਿਬ ਆਪਣੇ ਪਾਸ ਹੀ ਰਖਿਆ ਜੋ ਹੁਣ ਉਨ੍ਹਾਂ ਨੇ ਆਪਣੇ ਪਰਿਵਾਰਿਕ ਘਰ ਵਿਚ ਸ਼ੀਸ਼ੇ ਦੇ ਬਾਕਸ ਵਿਚ ਸੰਭਾਲਿਆ ਹੋਇਆ ਹੈ ਅਤੇ ਲੋਕਾਂ ਨੂੰ ਦਰਸ਼ਨ ਕਰਾਉਂਦੇ ਹਨ। 'ਗੁਰਦੁਆਰਾ ਚੋਲਾ ਸਾਹਿਬ' ਦਾ ਪ੍ਰਬੰਧ ਗੁਰਦੁਆਰਾ ਦਰਬਾਰ ਸਾਹਿਬ ਵਾਲੀ ਕਮੇਟੀ ਹੀ ਕਰਦੀ ਹੈ। ਇਸ ਦੇ ਪਰਿਸਰ ਵਿਚ ਬਾਬਾ ਕਾਬਲੀ ਮੱਲ ਦੀ ਸਮਾਧ ਵੀ ਹੈ। ਇਥੇ ਹਰ ਸਾਲ 21 ਫਗਣ ਤੋਂ ਚਾਰ ਦਿਨਾਂ ਦਾ ਮੇਲਾ ਲਗਦਾ ਹੈ।

**ਡੋਡ** (ਪਿੰਡ) : ਫ਼ਰੀਦਕੋਟ ਜ਼ਿਲ੍ਹੇ ਦਾ ਇਕ ਪਿੰਡ ਜੋ ਜੈਤੋ ਨਗਰ ਤੋਂ 13 ਕਿ.ਮੀ. ਉੱਤਰ-ਪੂਰਬ ਵਲ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਪਹਿਲਾਂ ਇਸ ਪਿੰਡ ਵਿਚ ਮਾਲਵੇ ਦੀ ਧਰਮ-ਪ੍ਰਚਾਰ ਫੇਰੀ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਪਧਾਰੇ ਸਨ। ਫਿਰ ਦਸਮ ਗੁਰੂ ਜੀ ਦੀਨਾ-ਕਾਂਗੜ ਤੋਂ ਬਾਦ ਇਸ ਪਿੰਡ ਗਏ ਸਨ। ਦੋਹਾਂ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਪਿੰਡ ਦੀ ਉਤਰ-ਪੱਛਮ ਵਾਲੀ ਬਾਹੀ ਦੇ ਨੇੜੇ 'ਗੁਰਦੁਆਰਾ ਧੌਲਸਰ ਪਾਤਿਸ਼ਾਹੀ ਛੇਵੀਂ ਤੇ ਦਸਮੀਂ' ਬਣਿਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਜੀ ਪਿੰਡ ਦੇ ਅੰਦਰ ਜਾ ਕੇ ਜਿਥੇ ਠਹਿਰੇ ਸਨ ਉਥੇ 'ਗੁਰਦੁਆਰਾ ਹਰਸਰ ਪਾਤਿਸ਼ਾਹੀ ਦਸਵੀਂ' ਨਿਰਮਿਤ ਹੈ। ਇਹ ਦੋਵੇਂ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ, ਪਰ ਇਨ੍ਹਾਂ ਦੋਹਾਂ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਸਾਲ 17,18,19 ਫਗਣ ਨੂੰ ਵੱਡਾ ਧਾਰਮਿਕ ਮੇਲਾ ਲਗਦਾ ਹੈ।

**ਡੰਡੌਤ ਬੰਦਨਾ** : 'ਡੰਡੌਤ' ਤੋਂ ਭਾਵ ਹੈ ਡੰਡੇ ਵਾਂਗ (ਦੰਡ-ਵਤ) ਸਿੱਧੇ ਲੇਟਦੇ ਹੋਇਆਂ ਪ੍ਰਣਾਮ (ਬੰਦਨਾ/ਵੰਦਨਾ) ਕਰਨਾ। ਇਸ ਨੂੰ 'ਅਸ਼ਟਾਂਗ ਪ੍ਰਣਾਮ' ਵੀ ਕਿਹਾ ਜਾਂਦਾ ਹੈ ਕਿਉਂਕਿ ਇਸ ਪ੍ਰਣਾਮ ਵਿਚ ਅੱਠ ਅੰਗ ਸ਼ਾਮਲ ਹੁੰਦੇ ਹਨ, ਯਥਾ—ਹੱਥ, ਗੋਡੇ, ਪੈਰ, ਛਾਤੀ, ਸਿਰ, ਬਾਣੀ, ਅੰਤਹਕਰਣ ਅਤੇ ਦ੍ਰਿਸ਼ਟੀ। ਪਰ ਕਈ ਵਿਦਵਾਨ ਇਨ੍ਹਾਂ ਅੰਗਾਂ ਨੂੰ 'ਅਸ਼ਟਾਂਗ ਪਰਿਕ੍ਰਮਾ' ਵਾਲੀ ਰੀਤੀ ਵਿਚ ਰਖਦੇ ਹਨ ਅਤੇ ਉਹ ਇਸ ਤੋਂ ਵਖਰੇ ਢੰਗ ਨਾਲ ਅੱਠ ਅੰਗਾਂ ਦੀ ਗਿਣਤੀ ਕਰਦੇ ਹਨ, ਜਿਵੇਂ ਦੋ ਹੱਥ, ਦੋ ਗੋਡੇ, ਦੋ ਪੈਰ, ਛਾਤੀ ਅਤੇ ਮਸਤਕ। ਦੇਵ-ਪੂਜਾ ਦੀ ਇਹ ਇਕ ਪੁਰਾਤਨ ਵਿਧੀ ਹੈ। ਇਸ ਨੂੰ ਪ੍ਰਣਾਮ ਕਰਤਾ ਦੇ ਆਤਮ-ਸਮਰਪਣ ਦੀ ਉਤਮ ਰੀਤੀ ਕਿਹਾ ਜਾਂਦਾ ਹੈ।

ਸਿੱਖ ਧਰਮ ਵਿਚ ਡੰਡੌਤ-ਬੰਦਨਾ ਨੂੰ ਪੁੰਨ ਦਾਇਕ ਕ੍ਰਿਤ ਮੰਨਿਆ ਗਿਆ ਹੈ—*ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ। ਕਰਿ ਡੰਡਉਤ ਪੁਨੁ ਵਡਾ ਹੇ।* (ਗੁ.ਗ੍ਰੰ.13)। 'ਬਾਵਨ ਅਖਰੀ' ਨਾਂ ਦੀ ਬਾਣੀ ਵਿਚ ਅਨੇਕ ਵਾਰ ਡੰਡੌਤ ਬੰਦਨਾ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ—*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ। ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ* । (ਗੁ.ਗ੍ਰੰ.256)

## ਢ

**ਢਕੌਲੀ** (ਪਿੰਡ) : ਪੰਜਾਬ ਦੇ ਪਟਿਆਲਾ ਜ਼ਿਲ੍ਹੇ ਦਾ ਇਕ ਪਿੰਡ, ਜੋ ਰੇਲਵੇ ਸਟੇਸ਼ਨ ਘੱਗਰ ਤੋਂ 3 ਕਿ.ਮੀ. ਦੀ ਵਿਥ ਉਤੇ ਹੈ ਅਤੇ ਜਿਸ ਦੇ ਨੇੜੇ 'ਗੁਰਦੁਆਰਾ ਬਾਉਲੀ ਸਾਹਿਬ' ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਨਵੰਬਰ 1688 ਈ. ਨੂੰ ਪਾਉਂਟਾ ਸਾਹਿਬ ਤੋਂ ਆਨੰਦਪੁਰ ਨੂੰ ਜਾਂਦਿਆਂ ਦਸਮ ਗੁਰੂ ਜੀ ਗੁਰਦੁਆਰੇ ਵਾਲੇ ਸਥਾਨ ਉਤੇ ਰੁਕੇ ਸਨ। ਪਿੰਡ ਵਾਲਿਆਂ ਨੇ ਗੁਰੂ ਜੀ ਨੂੰ ਦਸਿਆ ਕਿ ਪਿੰਡ ਵਿਚ ਪਾਣੀ ਦੀ ਸੁਵਿਧਾ ਨਹੀਂ ਹੈ, ਇਸ ਲਈ ਪਿੰਡ ਵਾਸੀਆਂ ਨੂੰ ਸੁਖਨਾ ਨਦੀ ਤੋਂ ਪਾਣੀ ਲਿਆਉਣਾ ਪੈਂਦਾ ਹੈ। ਗੁਰੂ ਜੀ ਨੇ ਤੁਰਤ ਉਥੇ ਬਰਛਾ ਮਾਰ ਕੇ ਜਲ ਕਢਿਆ। ਬਾਦ ਵਿਚ ਉਸ ਜਲ ਸਰੋਤ ਨੂੰ ਬਾਉਲੀ ਦਾ ਰੂਪ ਦੇ ਦਿੱਤਾ ਗਿਆ। ਹੁਣ ਉਸ ਬਾਉਲੀ ਦੇ ਨੇੜੇ ਗੁਰੂ-ਧਾਮ ਬਣਿਆ ਹੋਇਆ ਹੈ। ਸੰਤ ਬਾਬਾ ਜੀਵਨ ਸਿੰਘ ਦੇ ਉਦਮ ਨਾਲ ਨਵੀਂ ਇਮਾਰਤ ਬਣ ਗਈ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ। ਹਰ ਮਸਿਆ ਵਾਲੇ ਦਿਨ ਇਥੇ ਵੱਡੇ ਦੀਵਾਨ ਸਜਦੇ ਹਨ ਅਤੇ ਦੂਰੋਂ ਦੂਰੋਂ ਲੋਕੀਂ ਦਰਸ਼ਨਾਂ ਲਈ ਆਉਂਦੇ ਹਨ।

**ਢਡ/ਢਢ** : 'ਡੌਰੂ' ਵਾਦਿ-ਯੰਤ੍ਰ ਦੀ ਸ਼ਕਲ ਦਾ ਇਕ ਅਜਿਹਾ ਸਾਜ਼ ਜਿਸ ਨੂੰ ਖੱਬੇ ਹੱਥ ਵਿਚ ਪਕੜ ਕੇ, ਸੱਜੇ ਹੱਥ ਦੀਆਂ ਉਂਗਲਾਂ ਦੀ ਚੋਟ ਨਾਲ ਵਜਾਇਆ ਜਾਂਦਾ ਹੈ। 'ਢਢ' ਵਜਾਉਣ ਵਾਲੇ ਨੂੰ 'ਢਾਡੀ/ਢਾਢੀ' ਕਿਹਾ ਜਾਂਦਾ ਹੈ। ਵੇਖੋ 'ਢਾਡੀ/ਢਾਢੀ'।

**ਢੱਡੇ** (ਪਿੰਡ) : ਪੰਜਾਬ ਦੇ ਜ਼ਿਲ੍ਹਾ ਬਠਿੰਡਾ ਦਾ ਇਕ ਪਿੰਡ ਜੋ ਰਾਮਪੁਰਾ ਫੂਲ ਨਗਰ ਤੋਂ 10 ਕਿ.ਮੀ. ਦੱਖਣ ਵਲ ਸਥਿਤ ਹੈ। ਇਸ ਪਿੰਡ ਦੇ ਬਾਹਰ ਗੁਰੂ ਤੇਗ ਬਹਾਦਰ ਜੀ ਡਿੱਖ ਪਿੰਡ (ਵੇਖੋ) ਤੋਂ ਆ ਕੇ ਕੁਝ ਦੇਰ ਲਈ ਇਕ ਵੱਡੇ ਟੋਭੇ ਦੇ ਕੰਢੇ ਠਹਿਰੇ ਸਨ। ਉਸ ਸਥਾਨ ਉਤੇ ਪਹਿਲਾਂ ਇਕ ਥੜਾ ਸਾਹਿਬ ਬਣਾਇਆ ਗਿਆ। ਗੁਰੂ-ਧਾਮ ਦੀ ਉਸਾਰੀ ਸੰਨ 1952 ਈ. ਵਿਚ ਹੋਈ। ਇਸ ਦਾ ਪ੍ਰਬੰਧ ਸਥਾਨਕ ਕਮੇਟੀ ਕਰਦੀ ਹੈ। ਇਹ ਗੁਰੂ-ਧਾਮ 'ਗੁਰਦੁਆਰਾ ਗੁਰੂਸਰ ਪਾਤਿਸ਼ਾਹੀ ਨੌਂਵੀਂ' ਦੇ ਨਾਂ ਨਾਲ ਪ੍ਰਸਿੱਧ ਹੈ।

**ਢਾਕਾ** (ਨਗਰ) : ਇਹ ਨਗਰ ਅਜ ਕਲ ਬੰਗਲਾ ਦੇਸ਼ ਦੀ ਰਾਜਧਾਨੀ ਹੈ। ਇਸ ਨਗਰ ਵਿਚ ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਦੌਰਾਨ ਪਧਾਰੇ ਸਨ, ਜਿਨ੍ਹਾਂ ਦੀ ਆਮਦ ਦੀ ਯਾਦ ਵਿਚ ਸਮਾਰਕ ਬਣਿਆ ਹੋਇਆ ਹੈ। ਵਿਸਤਾਰ ਲਈ ਵੇਖੋ 'ਬੰਗਲਾ ਦੇਸ਼ ਦੇ ਗੁਰੂ-ਧਾਮ'।

**ਢਾਡੀ/ਢਾਢੀ** : 'ਢਡ/ਢਢ' ਨਾਂ ਦੇ ਵਾਦਿ-ਯੰਤ੍ਰ ਨੂੰ ਵਜਾਉਣ ਵਾਲੇ ਨੂੰ 'ਢਾਢੀ' ਕਿਹਾ ਜਾਂਦਾ ਹੈ। ਢਢ 'ਡੌਰੂ' ਦੀ ਸ਼ਕਲ ਦਾ ਇਕ ਅਜਿਹਾ ਵਾਜਾ ਜਾਂ ਸਾਜ਼ ਹੈ ਜਿਸ ਨੂੰ ਖੱਬੇ ਹੱਥ ਵਿਚ ਪਕੜ ਕੇ, ਸੱਜੇ ਹੱਥ ਦੀਆਂ ਉਂਗਲਾਂ ਦੀ ਚੋਟ ਨਾਲ ਵਜਾਇਆ ਜਾਂਦਾ ਹੈ। ਢਾਢੀ ਲੋਕ 'ਢਢ' ਨੂੰ ਵਜਾ ਕੇ ਯੋਧਿਆਂ ਦੀਆਂ ਵਾਰਾਂ ਗਾਉਂਦੇ ਹਨ। ਢਢ ਦੇ ਨਾਲ ਦੂਜਾ ਸਾਜ਼ ਸਾਰੰਗੀ ਹੈ। ਸਿੱਖ ਕੌਮ ਨੂੰ ਧੁਰੋਂ ਤੋਂ ਥਿੜਕਣੋਂ ਬਚਾਈ ਰਖਣ ਵਿਚ ਢਾਢੀ-ਸਮਾਜ ਦਾ ਬਹੁਤ ਵੱਡਾ ਸਥਾਨ ਹੈ।

ਪਹਿਲਾਂ ਢਾਢੀਆਂ ਨੂੰ ਰਜਵਾੜਿਆਂ ਜਾਂ ਖੇਤਰੀ ਮੁਖੀਆਂ ਵਲੋਂ ਆਸਰੇ ਵਿਚ ਰਖਿਆ ਜਾਂਦਾ ਸੀ। ਇਹ ਆਮ ਤੌਰ 'ਤੇ ਆਸਰਾ-ਦਾਤੇ ਦੇ ਪਰਿਵਾਰਿਕ ਸੂਰਮਿਆਂ ਅਤੇ ਯੋਧਿਆਂ ਦਾ ਯਸ਼ ਗਾਉਂਦੇ ਸਨ। ਕਈ ਵਾਰ ਲੋਕ-ਨਾਇਕਾਂ ਦੀਆਂ ਵਾਰਾਂ ਵੀ ਗਾਉਂਦੇ ਸਨ।

'ਢਾਢੀ' ਪਰੰਪਰਾ ਕਦ ਤੋਂ ਸ਼ੁਰੂ ਹੋਈ ? ਇਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ। ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਸਭ ਤੋਂ ਪਹਿਲਾਂ ਗਵਾਲੀਅਰ ਦੇ ਰਾਜਾ ਮਾਨ ਸਿੰਘ ਤੋਮਰ (1486-1516 ਈ.) ਨੇ ਬਖਸ਼ੂ (ਮ੍ਰਿਤੂ 1535 ਈ.) ਨਾਂ ਦੇ ਢਾਢੀ ਨੂੰ ਸਰਪ੍ਰਸਤੀ ਦਿੱਤੀ। ਫਿਰ ਉਹ ਕਾਲਿੰਜਰ ਅਤੇ ਗੁਜਰਾਤ ਦੇ ਨਵਾਬਾਂ ਦੀ ਸ਼ਰਣ ਵਿਚ

ਵੀ ਰਿਹਾ। ਸੋਹਨ ਸਿੰਘ ਸੀਤਲ ਨੇ ਆਪਣੀ ਸ੍ਵੈ-ਜੀਵਨੀ ਵਿਚ ਲਿਖਿਆ ਹੈ ਕਿ ਪੰਜਾਬ ਵਿਚ ਰਾਜਸਥਾਨ ਤੋਂ ਆਏ ਰਾਜਪੂਤਾਂ ਨਾਲ ਉਨ੍ਹਾਂ ਦੇ ਖ਼ਾਨਦਾਨੀ ਭੱਟ ਵੀ ਆ ਗਏ। ਰਾਜਪੂਤ, ਛੱਤਰੀ ਜਾਂ ਜੱਟ ਰਾਜਸਥਾਨ ਦੀਆਂ ਜਾਤੀਆਂ ਦਾ ਹੀ ਬਦਲਿਆ ਹੋਇਆ ਰੂਪ ਹੈ। ਇਨ੍ਹਾਂ ਦਾ ਜਸ ਗਾਉਣ ਵਾਲੇ 'ਘੜਕਾਂ' ਦਾ ਬਦਲਿਆ ਹੋਇਆ ਰੂਪ ਹੀ 'ਢਾਢੀ' ਹੈ। ਇਨ੍ਹਾਂ ਦੁਆਰਾ ਵਰਤੇ ਜਾਂਦੇ ਸਾਜ਼ਾਂ ਵਿਚੋਂ 'ਸਰੰਦਾ' ਦੀ ਥਾਂ 'ਸਾਰੰਗੀ' ਨੇ ਲੈ ਲਈ ਅਤੇ 'ਮਰਦੰਗ' ਦੀ ਥਾਂ 'ਢਢ' ਪ੍ਰਚਲਿਤ ਹੋ ਗਈ।

ਗੁਰੂ ਗ੍ਰੰਥ ਸਾਹਿਬ ਵਿਚ ਢਾਢੀ ਦਾ ਸਰਬ ਪੁਰਾਤਨ ਉੱਲੇਖ ਭਗਤ ਨਾਮਦੇਵ (1270-1350 ਈ.) ਦੀ ਬਾਣੀ ਵਿਚ ਹੋਇਆ ਮਿਲਦਾ ਹੈ— *ਜਾਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ।* (ਗੁ.ਗ੍ਰੰ.1292)। ਸਿਧ ਹੈ ਕਿ ਢਾਢੀ ਪਰੰਪਰਾ ਦਾ ਆਰੰਭ ਭਗਤ ਨਾਮਦੇਵ ਤੋਂ ਪਹਿਲਾਂ ਹੋ ਚੁਕਿਆ ਸੀ। ਸੰਭਵ ਹੈ ਕਿ ਢਾਢੀ ਲੋਗ ਚਾਰਣਾਂ ਜਾਂ ਭੱਟਾਂ ਤੋਂ ਹੀ ਕਿਸੇ ਉਪ-ਸੰਪ੍ਰਦਾਇ ਦੇ ਰੂਪ ਵਿਚ ਵਖਰੇ ਹੋਏ ਹੋਣ। ਭਗਤ ਨਾਮਦੇਵ ਤੋਂ ਬਾਦ ਗੁਰੂ ਨਾਨਕ ਦੇਵ ਜੀ ਨੇ ਮਾਝ ਰਾਗ ਦੀ ਵਾਰ ਵਿਚ ਆਪਣੇ ਆਪ ਨੂੰ ਪਰਮਾਤਮਾ ਦਾ ਯਸ਼ ਗਾਉਣ ਵਾਲਾ ਢਾਢੀ ਦਸਿਆ ਹੈ— *ਖਾਲਕ ਕਉ ਆਦੇਸੁ ਢਾਢੀ ਗਾਵਣਾ। ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ।* (ਗੁ.ਗ੍ਰੰ.148)। ਗੁਰੂ ਰਾਮਦਾਸ ਜੀ ਨੇ ਸਿਰੀ ਰਾਗ ਦੀ ਵਾਰ ਵਿਚ ਆਪਣੇ ਆਪ ਨੂੰ 'ਢਾਢੀ' ਸ਼ਬਦ ਨਾਲ ਅਭਿਵਿਅਕਤ ਕੀਤਾ ਹੈ— *ਹਉ ਢਾਢੀ ਹਰਿ ਪ੍ਰਭੁ ਖਸਮ ਕਾ ਹਰਿ ਕੈ ਦਰਿ ਆਇਆ।* (ਗੁ.ਗ੍ਰੰ.91)।

ਗੁਰੂ ਗ੍ਰੰਥ ਸਾਹਿਬ ਵਿਚ 'ਢਾਢੀ' ਸ਼ਬਦ ਦੀ ਵਰਤੋਂ ਵਾਰਾਂ ਦੀਆਂ ਪਉੜੀਆਂ ਵਿਚ ਹੀ ਹੋਈ ਹੈ। ਇਸ ਤੋਂ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਢਾਢੀਆਂ ਦਾ ਮੁੱਖ ਕਰਤੱਵ ਆਸਰਾ-ਦਾਤੇ ਦੇ ਯਸ਼ ਲਈ ਲਿਖੀਆਂ ਵਾਰਾਂ ਨੂੰ ਗਾਉਣਾ ਸੀ। ਗੁਰਬਾਣੀ ਵਿਚ ਸੰਸਾਰਿਕ ਆਸਰਾ-ਦਾਤੇ ਦੀ ਥਾਂ ਪਰਮਾਤਮਾ ਰੂਪੀ ਮਹਾ-ਨਾਇਕ ਨੇ ਲੈ ਲਈ ਹੈ। ਗੁਰੂ ਅਮਰਦਾਸ ਜੀ ਨੇ ਗੂਜਰੀ ਰਾਗ ਵਿਚ 'ਢਾਢੀ' ਸ਼ਬਦ ਨੂੰ ਪਰਿਭਾਸ਼ਿਤ ਕਰਦਿਆਂ ਕਿਹਾ ਹੈ— *ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ। ਦਰ ਖੜਾ ਸੇਵਾ ਕਰੇ ਗੁਰਸਬਦੀ ਵੀਚਾਰੁ।* (ਗੁ.ਗ੍ਰੰ.516)।

ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਦੀ ਸਥਾਪਨਾ ਕਰਕੇ ਸਿੱਖ ਧਰਮ-ਅੰਦੋਲਨ ਵਿਚ ਵੀਰ-ਰਸੀ ਚੇਤਨਾ ਪੈਦਾ ਕਰਨ ਲਈ ਢਾਢੀਆਂ ਤੋਂ ਵਾਰਾਂ ਗਵਾਉਣ ਦੀ ਪਿਰਤ ਪਾਈ। ਸਿੱਖ ਇਤਿਹਾਸ ਅਨੁਸਾਰ ਉਨ੍ਹਾਂ ਪਾਸ ਦੋ ਢਾਢੀ ਰਹਿੰਦੇ ਸਨ, ਜਿਨ੍ਹਾਂ ਵਿਚੋਂ ਇਕ ਦਾ ਨਾਂ ਅਬਦੁੱਲਾ ਅਤੇ ਦੂਜੇ ਦਾ ਨਾਂ ਨੱਥਾ ਸੀ। ਦਸਮ ਗੁਰੂ ਜੀ ਦੇ ਦਰਬਾਰ ਵਿਚ ਮੀਰ ਛਬੀਲਾ ਮੁਸ਼ਕੀ ਅਤੇ ਨੱਥ ਮੱਲ ਨਾਂ ਦੇ ਦੋ ਢਾਢੀ ਸਨ, ਜੋ ਵੀਰਤਾ-ਪੂਰਣ ਸਾਕਿਆਂ ਨੂੰ ਸੁਣਾ ਕੇ ਸਿੱਖਾਂ ਨੂੰ ਉਤਸਾਹਿਤ ਕਰਦੇ ਸਨ। ਉਦੋਂ ਤੋਂ ਢਾਢੀ ਲੋਗ ਗੁਰੂ-ਯਸ਼ ਤੋਂ ਇਲਾਵਾ ਵੀਰ-ਰਸੀ ਸਾਕਿਆਂ ਨੂੰ ਗਾਉਂਦੇ ਆ ਰਹੇ ਹਨ। ਸਿੱਖ ਕੌਮ ਦੀਆਂ ਅਲਸਾਈਆਂ ਸ਼ਕਤੀਆਂ ਨੂੰ ਮੁੜ ਜਗਾਉਣ ਵਾਲੇ ਇਨ੍ਹਾਂ ਗਾਇਕਾਂ ਦਾ ਮਹੱਤਵ ਅਜ ਵੀ ਬਣਿਆ ਹੋਇਆ ਹੈ। ਹੁਣ ਇਹ ਢਾਢੀ ਅਧਿਕਾਂਸ਼ ਸਿੱਖ ਹੀ ਹਨ।

**ਢਿਲਵਾਂ** (ਪਿੰਡ) : ਗੁਰੂ ਸਾਹਿਬਾਨ ਵਲੋਂ ਵਰਸਾਏ ਅਜਿਹੇ ਦੋ ਪਿੰਡਾਂ ਦਾ ਉੱਲੇਖ ਸਿੱਖ ਇਤਿਹਾਸ ਵਿਚ ਮਿਲਦਾ ਹੈ। ਇਨ੍ਹਾਂ ਬਾਰੇ ਸੰਖਿਪਤ ਜਾਣਕਾਰੀ ਇਸ ਪ੍ਰਕਾਰ ਹੈ :

(1) ਇਹ ਪਿੰਡ ਪੱਛਮੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦੇ ਬਰਕੀ ਕਸਬੇ ਤੋਂ 5 ਕਿ.ਮੀ. ਪੂਰਬ ਵਲ ਸਥਿਤ ਹੈ। ਗੁਰੂ ਹਰਿਗੋਬਿੰਦ ਸਾਹਿਬ ਧਰਮ-ਪ੍ਰਚਾਰ ਕਰਦੇ ਹੋਏ ਝੱਲੀ/ ਝੱਲੀਆਂ ਪਿੰਡ ਤੋਂ ਇਥੇ ਪਧਾਰੇ ਸਨ ਅਤੇ ਪਿੰਡ ਤੋਂ ਬਾਹਰ ਪੂਰਬੀ ਬਾਹੀ ਵਲ ਇਕ ਪਿਪਲ ਦੇ ਬ੍ਰਿਛ ਹੇਠਾਂ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਬਣਿਆ ਹੋਇਆ ਸੀ, ਜੋ ਦੇਸ਼ ਵੰਡ ਤੋਂ ਬਾਦ ਪਾਕਿਸਤਾਨ ਵਿਚ ਚਲਾ ਗਿਆ ਹੈ।

(2) ਪੰਜਾਬ ਦੇ ਬਰਨਾਲਾ ਨਗਰ ਤੋਂ 25 ਕਿ.ਮੀ. ਦੀ ਵਿਥ 'ਤੇ ਵਸਿਆ ਇਕ ਪਿੰਡ ਜਿਸ ਵਿਚ, ਮਾਲਵੇ ਦੀ ਪ੍ਰਚਾਰ-ਯਾਤ੍ਰਾ ਵੇਲੇ, ਗੁਰੂ ਤੇਗ ਬਹਾਦਰ ਜੀ ਕਈ ਦਿਨ ਠਹਿਰੇ ਸਨ। ਉਸ ਦੌਰਾਨ ਇਸ ਇਲਾਕੇ ਦੇ ਬਹੁਤ ਸਾਰੇ ਲੋਕਾਂ ਨੇ ਸਿੱਖੀ ਧਾਰਣ ਕੀਤੀ। ਪਿੰਡ ਦੇ ਦੱਖਣ-ਉੱਤਰ ਵਾਲੇ ਪਾਸੇ ਜਿਸ ਸਥਾਨ 'ਤੇ ਬੈਠ ਕੇ ਗੁਰੂ ਜੀ ਧਰਮ- ਸਾਧਨਾ ਕਰਦੇ ਸਨ, ਉਥੇ ਹੁਣ 'ਗੁਰਦੁਆਰਾ ਪਾਤਿਸ਼ਾਹੀ ਨੌਂਵੀਂ' ਬਣਿਆ ਹੋਇਆ ਹੈ। ਇਥੇ ਪਹਿਲਾਂ 'ਮੰਜੀ ਸਾਹਿਬ' ਹੀ ਸੀ। ਸੰਨ 1996 ਈ. ਵਿਚ ਨਵੀਂ ਇਮਾਰਤਾਂ ਦੀ ਉਸਾਰੀ ਮੁਕੰਮਲ ਹੋਈ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਨਾਲ ਸੰਬਧਿਤ ਹੈ। ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਢਿਲਵਾਂ ਕਲਾਂ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦੇ ਕੋਟ-ਕਪੂਰਾ ਨਗਰ ਤੋਂ 5 ਕਿ.ਮੀ. ਦੱਖਣ-ਪੂਰਬ ਵਲ ਸਥਿਤ ਇਕ ਪਿੰਡ ਜਿਥੇ ਸੋਢੀ ਕੌਲ (ਪ੍ਰਿਥੀ ਚੰਦ ਦਾ ਵੰਸ਼ਜ) ਦਾ ਨਿਵਾਸ ਸੀ। ਸਿੱਖ ਇਤਿਹਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਚੌਧਰੀ ਕਪੂਰੇ ਤੋਂ ਸਹਾਇਤਾ ਨ ਮਿਲਣ ਉਪਰੰਤ ਇਸ ਪਿੰਡ ਪਹੁੰਚੇ। ਇਥੇ ਸੋਢੀ ਕੌਲ ਅਤੇ ਉਸ ਦੇ ਚਾਰ ਪੁੱਤਰਾਂ ਨੇ ਗੁਰੂ ਜੀ ਦਾ ਬਹੁਤ ਸਤਿਕਾਰ ਕੀਤਾ। ਸੋਢੀ ਕੌਲ ਨੇ ਗੁਰੂ ਜੀ ਨੂੰ ਦੋ ਘੋੜੇ ਅਤੇ ਸਫ਼ੈਦ ਬਸਤ੍ਰ ਭੇਟ ਕੀਤੇ। ਉਸ ਦੀ ਬੇਨਤੀ 'ਤੇ ਗੁਰੂ ਜੀ ਨੇ ਮਾਛੀਵਾੜੇ ਤੋਂ ਧਾਰਣ ਕੀਤੇ ਨੀਲੇ ਬਸਤ੍ਰਾਂ ਨੂੰ ਤਿਆਗ ਦਿੱਤਾ। ਜਿਥੇ ਗੁਰੂ ਸਾਹਿਬ ਠਹਿਰੇ ਸਨ, ਉਥੇ ਹੁਣ 'ਗੁਰਦੁਆਰਾ ਗੋਦਾਵਰੀਸਰ' ਬਣਿਆ ਹੋਇਆ ਹੈ। ਹਰ ਸੰਗ੍ਰਾਂਦ ਨੂੰ ਉਥੇ ਦੀਵਾਨ ਸਜਦੇ ਹਨ, ਪਰ ਵਿਸਾਖੀ ਨੂੰ ਵੱਡਾ ਧਾਰਮਿਕ ਮੇਲਾ ਲਗਦਾ ਹੈ।

**ਢੰਡ** (ਪਿੰਡ) : ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਛੇਹਰਟਾ-ਝਬਾਲ ਸੜਕ ਉਤੇ ਅੰਮ੍ਰਿਤਸਰ ਤੋਂ 11 ਕਿ.ਮੀ. ਦੱਖਣ-ਪੱਛਮ ਦਿਸ਼ਾ ਵਿਚ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਬਿਰਧ ਭਾਈ ਲੰਘਾਹ ਦੀ ਗੁਰੂ-ਦਰਸ਼ਨ ਦੀ ਇੱਛਾ ਪੂਰੀ ਕਰਨ ਲਈ ਗੁਰੂ ਹਰਿਗੋਬਿੰਦ ਸਾਹਿਬ ਇਸ ਪਿੰਡ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਜੋਂ ਪਿੰਡ ਦੀ ਦੱਖਣੀ ਬਾਹੀ ਵਾਲੇ ਪਾਸੇ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਬਣਿਆ ਹੋਇਆ ਹੈ। ਇਸ ਦੀ ਇਮਾਰਤ ਸੰਤ ਗੁਰਮੁਖ ਸਿੰਘ ਸੇਵਾ ਵਾਲੇ ਨੇ ਸੰਨ 1929 ਈ. ਵਿਚ ਬਣਵਾਈ ਸੀ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ। ਭਾਦੋਂ ਦੀ ਮਸਿਆ ਨੂੰ ਵੱਡਾ ਧਾਰਮਿਕ ਮੇਲਾ ਲਗਦਾ ਹੈ।

# ਤ

**ਤਸਿੰਬਲੀ** (ਪਿੰਡ) : ਪਟਿਆਲਾ ਜ਼ਿਲ੍ਹੇ ਦਾ ਇਕ ਪੁਰਾਣਾ ਪਿੰਡ ਜੋ ਅੰਬਾਲਾ ਨਗਰ ਤੋਂ ਉਤਰ-ਪੂਰਬ ਤੋਂ ਲਗਭਗ 13 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਗੁਰੂ ਤੇਗ ਬਹਾਦਰ ਜੀ ਆਪਣੀ ਧਰਮ-ਪ੍ਰਚਾਰ ਫੇਰੀ ਦੌਰਾਨ ਇਕ ਵਾਰ ਇਥੇ ਰੁਕੇ ਸਨ। ਉਨ੍ਹਾਂ ਦੀ ਆਮਦ ਦੀ ਯਾਦ ਵਿਚ ਇਕ ਥੜ੍ਹਾ ਉਸਾਰਿਆ ਗਿਆ ਸੀ। ਸਥਾਨਕ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਲਖਨੌਰ ਵਿਚ ਆਪਣੀ ਠਹਿਰ ਦੌਰਾਨ ਇਥੇ ਸ਼ਿਕਾਰ ਖੇਡਣ ਆਏ ਸਨ। ਥੜ੍ਹਾ ਸਾਹਿਬ ਤੋਂ ਬਾਦ ਇਥੇ ਮੰਜੀ ਸਾਹਿਬ ਬਣਾਇਆ ਗਿਆ, ਪਰ ਸੰਨ 1952 ਈ. ਵਿਚ ਨਵੀਂ ਇਮਾਰਤ ਸਿਰਜੀ ਗਈ ਜੋ ਹੁਣ 'ਗੁਰਦੁਆਰਾ ਪਾਤਿਸ਼ਾਹੀ ਨੌਂਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਇਸ ਧਰਮ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਤਖ਼ਤ** : ਫ਼ਾਰਸੀ ਭਾਸ਼ਾ ਦੇ ਇਸ ਸ਼ਬਦ ਦਾ ਅਰਥ ਹੈ ਸਿੰਘਾਸਨ, ਸ਼ਾਹੀ ਆਸਣ। ਗੁਰਬਾਣੀ ਵਿਚ ਪਰਮਾਤਮਾ ਜਾਂ ਪਰਮ-ਸੱਤਾ ਨੂੰ ਸੱਚਾ ਪਾਤਿਸ਼ਾਹ ਕਿਹਾ ਗਿਆ ਹੈ ਅਤੇ ਉਸ ਦੁਆਰਾ ਵਰਤੇ ਜਾਣ ਵਾਲੇ ਤਖ਼ਤ ਦੀ 'ਸੱਚਾ ਤਖ਼ਤ' ਵਜੋਂ ਕਲਪਨਾ ਕੀਤੀ ਗਈ ਹੈ— *ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ।* (ਗੁ.ਗ੍ਰੰ.907); *ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ।* (ਗੁ.ਗ੍ਰੰ.1279)। ਗੁਰਬਾਣੀ ਵਿਚ ਚੂੰਕਿ ਪਰਮਾਤਮਾ ਅਤੇ ਗੁਰੂ ਨੂੰ ਅਭੇਦ ਮੰਨਿਆ ਗਿਆ ਹੈ (*ਗੁਰੁ ਗੋਵਿੰਦ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ* ।—ਗੁ.ਗ੍ਰੰ.442; ਪਾਰਬ੍ਰਹਮ ਗੁਰ ਨਾਹੀ ਭੇਦ—ਗੁ. ਗ੍ਰੰ.1142)। ਇਸ ਲਈ ਗੁਰੂ ਦੇ ਸਿੰਘਾਸਨ ਨੂੰ 'ਸੱਚਾ ਤਖ਼ਤ' ਕਿਹਾ ਜਾਣ ਲਗਿਆ ਹੈ। ਭੱਟਾਂ ਦੀ ਬਾਣੀ ਵਿਚ ਇਸ ਤੱਥ ਦੀ ਸਪੱਸ਼ਟ ਸਥਾਪਨਾ ਹੋਈ ਹੈ। ਗੁਰੂ ਰਾਮਦਾਸ ਜੀ ਬਾਰੇ ਨਲ੍ਯ ਭੱਟ ਨੇ ਕਿਹਾ ਹੈ— *ਸਭ ਬਿਧਿ ਮਾਨ੍ਿਉ ਮਨੁ ਤਬ ਹੀ ਭਯਉ ਪ੍ਰਸੰਨੁ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸੇ* ।(ਗੁ.ਗ੍ਰੰ.1399)। ਮਥੁਰਾ ਭੱਟ ਦਾ ਕਥਨ ਹੈ— *ਬਿਦੁਮਾਨ ਗੁਰਿ ਆਪਿ ਥਪ੍ਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ।*(ਗੁ.ਗ੍ਰੰ.1404)। ਬਲਵੰਡ ਡੂਮ ਦੇ ਕਥਨ ਅਨੁਸਾਰ— *ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ।* (ਗੁ.ਗ੍ਰੰ.967)।

ਗੁਰੂ-ਗਦੀ ਨੂੰ ਗੁਰੂ-ਸਿੰਘਾਸਨ ਦਾ ਮਹੱਤਵ ਛੇਵੇਂ ਗੁਰੂ ਜੀ ਤੋਂ ਦਿੱਤਾ ਜਾਣ ਲਗਾ ਜਦੋਂ ਉਨ੍ਹਾਂ ਨੇ 'ਪੀਰੀ'

ਦੇ ਨਾਲ 'ਮੀਰੀ' ਨੂੰ ਗ੍ਰਹਿਣ ਕੀਤਾ ਅਤੇ ਦਰਬਾਰ ਸਾਹਿਬ ਦੀ ਦਰਸ਼ਨੀ ਡਿਉੜੀ ਦੇ ਸਾਹਮਣੇ ਥੜਾ ਸਾਹਿਬ ਬਣਵਾ ਕੇ ਉਸ ਉਪਰ ਆਪਣੀ ਮਸਨਦ ਸਜਾਈ। ਇਹ ਥੜਾ ਸਾਹਿਬ ਹੀ ਕਾਲਾਂਤਰ ਵਿਚ 'ਅਕਾਲ ਤਖ਼ਤ' ਅਖਵਾਇਆ। ਛੇਵੇਂ ਗੁਰੂ ਤੋਂ ਬਾਦ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਧਰਮ ਵਿਚ ਆਤਮ ਸੁਰਖਿਆ ਦੀ ਚੇਤਨਾ ਪੈਦਾ ਕੀਤੀ। ਸੰਤ ਨੂੰ ਸਿਪਾਹੀ ਬਣਾਇਆ, ਭਗਤੀ ਦੇ ਪ੍ਰਤੀਕ ਮਾਲਾ ਦੇ ਨਾਲ ਸ਼ਕਤੀ ਦੇ ਪ੍ਰਤੀਕ ਕ੍ਰਿਪਾਣ ਨੂੰ ਸੰਯੁਕਤ ਕੀਤਾ। ਫਲਸਰੂਪ ਦਸਮ ਗੁਰੂ ਦੇ ਜਨਮ, ਖ਼ਾਲਸਾ ਸਿਰਜਨ ਅਤੇ ਮਹਾਪ੍ਰਸਥਾਨ ਨਾਲ ਸੰਬੰਧਿਤ ਸਥਾਨਾਂ ਨੂੰ ਤਖ਼ਤ ਘੋਸ਼ਿਤ ਕੀਤਾ ਗਿਆ। ਇਨ੍ਹਾਂ ਚਾਰ ਤਖ਼ਤਾਂ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੀ 18 ਨਵੰਬਰ 1966 ਈ. ਦੀ ਮੀਟਿੰਗ ਵਿਚ ਦਮਦਮਾ ਸਾਹਿਬ ਨੂੰ ਵੀ ਤਖ਼ਤਾਂ ਵਿਚ ਸ਼ਾਮਲ ਕਰਕੇ ਇਨ੍ਹਾਂ ਦੀ ਗਿਣਤੀ ਪੰਜ ਕਰ ਦਿੱਤੀ। ਇਨ੍ਹਾਂ ਪੰਜਾਂ ਵਿਚੋਂ 'ਅਕਾਲ ਤਖ਼ਤ' ਦੀ ਸਰਦਾਰੀ ਹੈ। ਹਰ ਪ੍ਰਕਾਰ ਦੇ ਧਾਰਮਿਕ ਮਸਲਿਆਂ ਬਾਰੇ ਦਲ ਖ਼ਾਲਸਾ ਇਥੋਂ ਹੀ ਫ਼ੈਸਲੇ ਕਰਿਆ ਕਰਦਾ ਸੀ। ਆਧੁਨਿਕ ਯੁਗ ਵਿਚ ਅਧਿਕਤਰ ਸਿੱਖ ਮੋਰਚੇ ਇਥੋਂ ਹੀ ਪ੍ਰੇਰਣਾ ਲੈਂਦੇ ਹਨ। ਇਨ੍ਹਾਂ ਪੰਜਾਂ ਤਖ਼ਤਾਂ ਦੇ ਜੱਥੇਦਾਰ ਜੱਥੇਦਾਰੀ ਦੇ ਪਦ ਕਾਰਣ ਸ਼੍ਰੋਮਣੀ ਕਮੇਟੀ ਦੇ ਮੈਂਬਰ ਹੁੰਦੇ ਹਨ।

**ਤਖ਼ਤ ਸਿੰਘ, ਭਾਈ** (1870-1937 ਈ.) : ਪੰਜਾਬ ਵਿਚ ਇਸਤਰੀ ਵਿਦਿਆ ਦੀ ਚੇਤਨਾ-ਲਹਿਰ ਦੇ ਸੰਸਥਾਪਕ ਭਾਈ ਤਖ਼ਤ ਸਿੰਘ ਦਾ ਜਨਮ ਸੰਨ 1870 ਈ. ਵਿਚ ਭਾਈ ਦੇਵਾ ਸਿੰਘ ਨਿਹੰਗ ਦੇ ਘਰ ਫ਼ਿਰੋਜ਼ਪੁਰ ਵਿਚ ਹੋਇਆ। ਇਸ ਨੇ ਓਰੀਐਂਟਲ ਕਾਲਜ, ਲਾਹੌਰ ਤੋਂ ਸੰਨ 1887 ਈ. ਵਿਚ 'ਵਿਦਵਾਨ' ਦਾ ਇਮਤਿਹਾਨ ਪਾਸ ਕੀਤਾ। ਕਾਲਜ ਵਿਚ ਪੜ੍ਹਾਈ ਦੌਰਾਨ ਇਹ ਪ੍ਰੋ. (ਭਾਈ) ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਦੇ ਆਚਾਰ-ਵਿਚਾਰ ਤੋਂ ਬਹੁਤ ਪ੍ਰਭਾਵਿਤ ਹੋਇਆ। ਲਾਹੌਰੋਂ ਫ਼ਿਰੋਜ਼ਪੁਰ ਪਰਤਣ 'ਤੇ ਇਸ ਨੇ ਇਸਤਰੀਆਂ ਵਿਚ ਵਿਦਿਆ ਦਾ ਪ੍ਰਸਾਰ ਕਰਨ ਲਈ ਮਨ ਬਣਾਇਆ ਅਤੇ ਇਸੇ ਨੂੰ ਜੀਵਨ-ਉਦੇਸ਼ ਵਜੋਂ ਅਪਣਾ ਲਿਆ।

ਸੰਨ 1904 ਈ. ਵਿਚ ਇਸ ਨੇ ਸਭ ਤੋਂ ਪਹਿਲਾਂ ਖੁਲ੍ਹੀ ਥਾਂ ਉਤੇ ਹੀ ਬੱਚੀਆਂ ਨੂੰ ਪੜ੍ਹਾਉਣਾ ਸ਼ੁਰੂ ਕੀਤਾ ਅਤੇ ਸਹਿਜੇ ਸਹਿਜੇ ਸਿੱਖ ਕੰਨਿਆ ਮਹਾਵਿਦਿਆਲਾ ਹੋਂਦ ਵਿਚ ਆਇਆ। ਇਸ ਉਦਮ ਵਿਚ ਇਸ ਦੀ ਪਹਿਲੀ ਪਤਨੀ ਬੀਬੀ ਹਰਨਾਮ ਕੌਰ ਨੇ ਬਹੁਤ ਰੁਚੀ ਲਈ। ਪਰ 1906 ਈ. ਵਿਚ ਉਸ ਦੇ ਗੁਜ਼ਰ ਜਾਣ ਕਾਰਣ ਇਸ ਦੇ ਉਦਮ ਨੂੰ ਕੁਝ ਧੱਕਾ ਲਗਿਆ। ਇਸ ਨੇ ਰੰਗੂਨ, ਸਿੰਗਾਪੁਰ, ਮਲਾਇਆ ਆਦਿ ਥਾਂਵਾਂ ਤੇ ਜਾ ਕੇ ਵਿਦਿਆਲੇ ਲਈ ਚੰਦਾ ਇਕੱਠਾ ਕੀਤਾ ਅਤੇ ਸੰਨ 1907 ਈ. ਵਿਚ ਵਿਦਿਆਲੇ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਅਤੇ 'ਪੰਜਾਬੀ ਭੈਣ' ਨਾਂ ਦਾ ਇਕ ਮੈਗਜ਼ੀਨ ਕਢਣਾ ਵੀ ਸ਼ੁਰੂ ਕੀਤਾ।

17 ਸਤੰਬਰ 1910 ਈ. ਨੂੰ ਇਸ ਨੇ ਬੀਬੀ ਆਗਿਆ ਕੌਰ ਨਾਲ ਵਿਆਹ ਕਰ ਲਿਆ, ਜਿਸ ਨੇ ਬੀਬੀ ਹਰਨਾਮ ਕੌਰ ਦੇ ਅਭਾਵ ਦੀ ਸੁਚੱਜ ਨਾਲ ਪੂਰਤੀ ਕੀਤੀ। ਇਸ ਨੇ ਆਪਣੇ ਉਸਤਾਦ ਗਿਆਨੀ ਦਿੱਤਾ ਸਿੰਘ ਦੇ ਨਾਂ ਤੇ 'ਭਾਈ ਦਿੱਤ ਸਿੰਘ ਲਾਇਬ੍ਰੇਰੀ' ਦੀ ਸਥਾਪਨਾ ਕੀਤੀ ਅਤੇ ਪੰਜਾਬੀ ਪੁਸਤਕਾਂ, ਰਸਾਲਿਆਂ, ਅਖ਼ਬਾਰਾਂ, ਹੱਥ-ਲਿਖਤਾਂ ਨੂੰ ਇਕੱਠਾ ਕਰਨਾ ਸ਼ੁਰੂ ਕੀਤਾ ਅਤੇ ਇਸ ਤਰ੍ਹਾਂ ਹੌਲੀ ਹੌਲੀ ਇਕ ਮਹੱਤਵਪੂਰਣ ਸੰਗ੍ਰਹਿ ਤਿਆਰ ਹੋ ਗਿਆ। ਸੰਨ 1983 ਈ. ਵਿਚ ਇਹ ਲਾਇਬ੍ਰੇਰੀ ਪੰਜਾਬੀ ਯੂਨੀ-ਵਰਸਿਟੀ ਨੂੰ ਦੇ ਦਿੱਤੀ ਗਈ। ਭਾਈ ਤਖ਼ਤ ਸਿੰਘ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਨਾਲ ਸ਼ੁਰੂ ਤੋਂ ਸੰਬੰਧਿਤ ਰਿਹਾ। ਇਸ ਦਾ 18 ਦਸੰਬਰ 1937 ਈ. ਨੂੰ ਦੇਹਾਂਤ ਹੋ ਗਿਆ।

**ਤਖਤ ਮੱਲ** (ਮਸੰਦ) : ਇਕ ਮਸੰਦ ਜੋ 'ਨੱਕਾ' ਨਾਂ ਨਾਲ ਜਾਣੇ ਜਾਂਦੇ ਲਾਹੌਰ ਜ਼ਿਲ੍ਹੇ ਦੇ ਪੱਛਮ ਵਾਲੇ ਖੇਤਰ ਵਿਚ ਸਿੱਖੀ ਦਾ ਪ੍ਰਚਾਰ ਕਰਦਾ ਸੀ। ਜਦੋਂ ਮਸੰਦਾਂ ਦੇ ਕੁਕਰਮਾਂ ਕਾਰਣ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਨੂੰ ਦੰਡ ਦੇਣ ਦਾ ਮਨ ਬਣਾਇਆ ਤਾਂ ਇਹ ਡਰਦਾ ਮਾਰਿਆ ਇਸਤਰੀ ਦਾ ਭੇਖ ਧਾਰ ਕੇ ਮਾਤਾ ਗੁਜਰੀ ਜੀ ਦੀ ਸ਼ਰਣ ਵਿਚ ਆਇਆ ਅਤੇ ਦਸਮ ਗੁਰੂ ਤੋਂ ਖਿਮਾ ਕਰਾਉਣ ਲਈ ਅਰਜ਼ੋਈ ਕੀਤੀ। ਮਾਤਾ ਜੀ ਦੇ ਕਹੇ 'ਤੇ ਗੁਰੂ ਜੀ ਨੇ ਇਸ ਨੂੰ ਬਖ਼ਸ਼ ਦਿੱਤਾ ਅਤੇ ਅਗੋਂ ਲਈ ਸੱਚੇ ਸੁੱਚੇ ਸਿੱਖ ਵਾਲਾ ਜੀਵਨ ਬਤੀਤ ਕਰਨ ਦੀ ਤਾਕੀਦ ਕੀਤੀ।

**ਤਖਤੂਪੁਰਾ** (ਪਿੰਡ) : ਪੰਜਾਬ ਦੇ ਮੋਗਾ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ ਜੋ ਨਿਹਾਲਸਿੰਘ ਵਾਲਾ ਨਗਰ ਤੋਂ 5 ਕਿ.ਮੀ.

ਪੂਰਬ ਵਲ ਵਸਿਆ ਹੋਇਆ ਹੈ। ਇਸ ਪਿੰਡ ਵਿਚ ਤਿੰਨ ਗੁਰੂ ਸਾਹਿਬਾਨ—ਗੁਰੂ ਨਾਨਕ ਦੇਵ ਜੀ, ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ— ਨੇ ਚਰਣ ਪਾਏ ਸਨ। ਉਨ੍ਹਾਂ ਦੀ ਆਮਦ ਦੀ ਯਾਦ ਵਿਚ ਇਥੇ ਤਿੰਨ ਗੁਰੂ-ਧਾਮ ਬਣੇ ਹੋਏ ਹਨ।

ਇਕ, 'ਗੁਰਦੁਆਰਾ ਪਾਤਿਸ਼ਾਹੀ ਪਹਿਲੀ' ਜੋ ਨਾਨਕਸਰ ਦੇ ਨੇੜੇ ਬਣਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਇਸ ਸਥਾਨ ਉਤੇ ਬੈਠ ਕੇ ਗੁਰੂ ਨਾਨਕ ਦੇਵ ਜੀ ਦੀ ਸਿੱਧ-ਜੋਗੀਆਂ ਨਾਲ ਗੋਸਟਿ ਹੋਈ ਸੀ, ਜੋ ਇਕ ਨੇੜਲੇ ਟਿੱਲੇ ਉਤੇ ਰਹਿੰਦੇ ਸਨ। ਇਸ ਧਰਮ-ਧਾਮ ਦੀ ਨਵੀਂ ਛੇ-ਮੰਜ਼ਲੀ ਇਮਾਰਤ ਸੰਤ ਦਰਬਾਰਾ ਸਿੰਘ ਲੋਪੋਂ ਵਾਲੇ ਨੇ ਸੰਨ 1975 ਈ. ਵਿਚ ਬਣਵਾਈ ਸੀ।

ਦੋ, 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਜੋ ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਿਤ ਹੈ। ਗੁਰੂ ਜੀ ਦਸੰਬਰ 1631 ਈ. ਵਿਚ ਮੇਹਰਾਜ ਦੇ ਯੁੱਧ ਤੋਂ ਬਾਦ ਇਥੇ ਆਏ ਸਨ। ਇਸ ਦੀ ਵਰਤਮਾਨ ਇਮਾਰਤ ਸੰਤ ਸੁੰਦਰ ਸਿੰਘ ਭਿੰਡਰਾਂਵਾਲੇ ਨੇ ਸੰਨ 1921 ਈ. ਵਿਚ ਬਣਵਾਈ।

ਤਿੰਨ, 'ਗੁਰਦੁਆਰਾ ਪਾਤਿਸ਼ਾਹੀ ਦਸਵੀਂ', ਜੋ ਨਾਨਕਸਰ ਦੇ ਪੂਰਬ ਵਲ ਬਣਿਆ ਹੋਇਆ ਹੈ। ਦਸਮ ਗੁਰੂ ਦੀਨਾ-ਕਾਂਗੜ ਨੂੰ ਜਾਂਦਿਆਂ ਇਥੇ ਰੁਕੇ ਸਨ ਅਤੇ ਸਰੋਵਰ ਵਿਚ ਇਸ਼ਨਾਨ ਕੀਤਾ ਸੀ। ਸੰਨ 1955 ਈ. ਵਿਚ ਪੁਰਾਣੀ ਇਮਾਰਤ ਦੇ ਡਿਗ ਪੈਣ ਤੋਂ ਬਾਦ ਸੰਤ ਦਰਬਾਰਾ ਸਿੰਘ ਲੋਪੋਂ ਵਾਲੇ ਨੇ ਸੰਨ 1962 ਈ. ਵਿਚ ਨਵੀਂ ਇਮਾਰਤ ਉਸਰਵਾਈ।

ਉਪਰੋਕਤ ਤਿੰਨੋਂ ਗੁਰੂ-ਧਾਮ ਨਾਨਕਸਰ ਸਰੋਵਰ ਦੇ ਦੁਆਲੇ ਬਣੇ ਹੋਏ ਹਨ। ਇਸ ਸਰੋਵਰ ਦੀ ਸੇਵਾ ਸਭ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦੇ ਜਰਨੈਲ ਧੰਨਾ ਸਿੰਘ ਮਲਵਈ ਨੇ ਕਰਵਾਈ। ਬਾਦ ਵਿਚ ਸੰਤ ਸੁੰਦਰ ਸਿੰਘ ਭਿੰਡਰਾਂਵਾਲੇ ਨੇ ਸੰਨ 1921 ਈ. ਵਿਚ ਇਸ ਨੂੰ ਵਰਤਮਾਨ ਰੂਪ ਦਿੱਤਾ। ਇਨ੍ਹਾਂ ਗੁਰੂ-ਧਾਮਾਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਇਥੇ ਲੋਹੜੀ ਅਤੇ ਮਾਘੀ ਵਾਲੇ ਦਿਨਾਂ ਵਿਚ ਵੱਡਾ ਧਾਰਮਿਕ ਮੇਲਾ ਲਗਦਾ ਹੈ।

**ਤੱਤ-ਖ਼ਾਲਸਾ** : ਇਥੇ 'ਤੱਤ' ਤੋਂ ਭਾਵ ਹੈ ਮੂਲ, ਅਸਲ, ਯਥਾਰਥ, ਸ਼ੁੱਧ, ਖ਼ਲਾਸ, ਸ੍ਰੇਛ। ਇਸ ਤਰ੍ਹਾਂ 'ਤੱਤ-ਖ਼ਾਲਸਾ' ਤੋਂ ਭਾਵ ਹੈ 'ਅਸਲ ਖ਼ਾਲਸਾ' ਜਾਂ ਸ਼ੁੱਧ ਖ਼ਾਲਸਾ, ਜੋ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਥਾਪਿਤ 'ਮਰਯਾਦਾ' ਅਨੁਰੂਪ ਆਚਰਣ ਕਰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੁਆਰਾ ਵਰਸਾਏ ਬੰਦਾ ਬਹਾਦਰ ਨੇ ਜਦ ਪੰਜਾਬ ਵਿਚ ਕੁਝ ਜਿੱਤਾਂ ਪ੍ਰਾਪਤ ਕਰ ਲਈਆਂ, ਤਾਂ ਉਸ ਦੇ ਮਨ ਵਿਚ ਹਉਮੈ ਦਾ ਵਰਤਾਰਾ ਹੋ ਗਿਆ। ਫੱਲਸਰੂਪ ਉਸ ਨੇ ਪਰਸਪਰ ਮਿਲਣ ਵੇਲੇ ਅਭਿਵਾਦਨ ਲਈ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਦੀ ਥਾਂ 'ਫਤਹਿ-ਦਰਸ਼ਨ' ਅਖਵਾਉਣਾ ਸ਼ੁਰੂ ਕਰ ਦਿੱਤਾ ਅਤੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਅਗਲਾ ਗੁਰੂ ਮੰਨਵਾਉਣ ਲਗ ਪਿਆ। ਇਸ ਨਾਲ ਪਰੰਪਰਾਗਤ ਸਿੰਘ ਉਸ ਦੀ ਸਰਦਾਰੀ ਤੋਂ ਮੂੰਹ ਮੋੜ ਕੇ ਸੁਤੰਤਰ ਹੋਣ ਲਗ ਗਏ। ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਘਿਰ ਜਾਣ ਵੇਲੇ ਇਹ ਵਿਰੋਧ ਜ਼ਿਆਦਾ ਉਭਰ ਕੇ ਸਾਹਮਣੇ ਆਇਆ। ਬਾਬਾ ਬਿਨੋਦ ਸਿੰਘ, ਜੋ ਦਸਮ ਗੁਰੂ ਨੇ ਬੰਦਾ ਬਹਾਦਰ ਨਾਲ ਨਾਂਦੇੜ ਤੋਂ ਤੋਰਿਆ ਸੀ ਅਤੇ ਉਸ ਦਾ ਪੁੱਤਰ ਕਾਹਨ ਸਿੰਘ ਬੰਦਾ ਬਹਾਦਰ ਨਾਲੋਂ ਤੋੜ-ਵਿਛੋੜ ਕਰਕੇ ਕਿਲ੍ਹਿਓਂ ਬਾਹਰ ਆ ਗਏ। ਜੂਨ 1716 ਈ. ਵਿਚ ਬੰਦਾ ਬਹਾਦਰ ਨੂੰ ਦਿੱਲੀ ਵਿਚ ਸ਼ਹੀਦ ਕਰ ਦਿੱਤਾ ਗਿਆ, ਪਰ ਦੋਹਾਂ ਧੜਿਆਂ ਵਿਚ ਵਿਰੋਧ ਚਲਦਾ ਰਿਹਾ। ਸੰਨ 1719 ਈ. ਵਿਚ ਮੁਗ਼ਲ ਬਾਦਸ਼ਾਹ ਫ਼ਰੁਖ਼ਸਈਅਰ ਦੇ ਕਤਲ ਤੋਂ ਬਾਦ ਸਿੱਖਾਂ ਨੂੰ ਕੁਝ ਰਾਹਤ ਮਿਲੀ ਅਤੇ ਉਹ ਗਾਹੇ ਬਗਾਹੇ ਅੰਮ੍ਰਿਤਸਰ ਇਕੱਠੇ ਹੋਣ ਲਗੇ। ਬੰਦਈ ਖ਼ਾਲਸੇ ਨੇ ਦਰਬਾਰ ਸਾਹਿਬ ਦੀ ਚੜ੍ਹਤ ਵਿਚੋਂ ਆਪਣਾ ਅੱਧਾ ਹਿੱਸਾ ਮੰਗਿਆ, ਪਰ ਤੱਤ-ਖ਼ਾਲਸੇ ਨੇ ਦੇਣੋਂ ਨਾਹ ਕਰ ਦਿੱਤੀ।

ਆਖ਼ਿਰ ਮਾਮਲਾ ਮਾਤਾ ਸੁੰਦਰੀ ਜੀ ਤਕ ਪਹੁੰਚਿਆ। ਉਨ੍ਹਾਂ ਨੇ ਦਰਬਾਰ ਸਾਹਿਬ ਦੀ ਵਿਵਸਥਾ ਠੀਕ ਕਰਨ ਲਈ ਭਾਈ ਮਨੀ ਸਿੰਘ ਨੂੰ ਛੇ ਹੋਰ ਸਿੰਘਾਂ ਸਹਿਤ ਦਿੱਲੀ ਤੋਂ ਅੰਮ੍ਰਿਤਸਰ ਭੇਜਿਆ ਅਤੇ ਇਹ ਵੀ ਹਦਾਇਤ ਕੀਤੀ ਕਿ ਚੜ੍ਹਤ ਨੂੰ ਗੁਰੂ ਦੇ ਲੰਗਰ ਲਈ ਵਰਤਿਆ ਜਾਏ। ਸੰਨ 1721 ਈ. ਦੀ ਵਿਸਾਖੀ ਵਾਲੇ ਦਿਨ ਮਾਮਲਾ ਅਧਿਕ ਤਿਖਾ ਰੂਪ ਧਾਰਣ ਕਰ ਗਿਆ। ਭਾਈ ਮਨੀ ਸਿੰਘ ਦੇ ਕਹੇ 'ਤੇ ਦੋਹਾਂ ਧੜਿਆਂ ਦੀਆਂ ਪਰਚੀਆਂ ('ਵਾਹਿਗੁਰੂ ਜੀ ਕੀ ਫਤਹਿ' ਅਤੇ 'ਫਤਹਿ ਦਰਸ਼ਨ') ਲਿਖ ਕੇ ਸਰੋਵਰ ਵਿਚ ਪਾਈਆਂ ਗਈਆਂ ਅਤੇ ਇਹ ਤਹਿ ਹੋਇਆ ਕਿ ਜੋ ਪਰਚੀ

ਪਹਿਲਾਂ ਜਲ ਤੋਂ ਬਾਹਰ ਆਏਗੀ ਉਸ ਦੀ ਸਰਦਾਰੀ ਨੂੰ ਗੁਰੂ-ਸੰਪੁਸ਼ਟ ਮੰਨਿਆ ਜਾਵੇਗਾ। 'ਵਾਹਿਗੁਰੂ ਜੀ ਕੀ ਫਤਹਿ' ਵਾਲੀ ਪਰਚੀ ਪਹਿਲਾਂ ਬਾਹਰ ਆ ਗਈ। ਤੱਤ-ਖ਼ਾਲਸੇ ਦੀ ਸਰਦਾਰੀ ਘੋਸ਼ਿਤ ਹੋ ਗਈ ਅਤੇ ਅਧਿਕਾਂਸ਼ ਬੰਦਈ ਤੱਤ-ਖ਼ਾਲਸੇ ਦੇ ਧੜੇ ਵਿਚ ਮਿਲ ਗਏ। ਪਰ ਕਈ ਹਠੀ ਬੰਦਈਆਂ ਨੇ ਨਿਰਣੇ-ਵਿਧੀ ਨੂੰ ਉਚਿਤ ਨ ਮੰਨ ਕੇ ਦੋਹਾਂ ਧੜਿਆਂ ਦੇ ਇਕ ਇਕ ਬੰਦੇ ਦਾ ਪਰਸਪਰ ਮੱਲ-ਯੁੱਧ ਕਰਵਾ ਕੇ ਜਿਤਣ ਵਾਲੇ ਧੜੇ ਦੀ ਸਰਦਾਰੀ ਨੂੰ ਸਥਾਪਿਤ ਕਰਨ ਦਾ ਫ਼ੈਸਲਾ ਕੀਤਾ। ਮੱਲ-ਯੁੱਧ ਵਿਚ ਤੱਤ-ਖ਼ਾਲਸੇ ਵਲੋਂ ਬਾਬਾ ਕਾਹਨ ਸਿੰਘ ਦਾ ਲੜਕਾ ਮੀਰੀ ਸਿੰਘ ਅਤੇ ਬੰਦਈ ਖ਼ਾਲਸੇ ਵਲੋਂ ਭਾਈ ਲਹੌਰਾ ਸਿੰਘ ਦਾ ਲੜਕਾ ਸੰਗਤ ਸਿੰਘ ਅਖਾੜੇ ਵਿਚ ਉਤਰੇ। ਮੀਰੀ ਸਿੰਘ ਜਿਤ ਗਿਆ ਅਤੇ ਤੱਤ-ਖ਼ਾਲਸੇ ਦੀ ਸਰਦਾਰੀ ਕਾਇਮ ਹੋ ਗਈ। ਬਹੁਤ ਬੰਦਈ ਤੱਤ-ਖ਼ਾਲਸੇ ਵਿਚ ਮਿਲ ਗਏ। ਜੋ ਬੰਦਈ ਨ ਮਿਲੇ, ਉਨ੍ਹਾਂ ਨੂੰ ਬਾਹਰ ਕੱਢ ਦਿੱਤਾ ਗਿਆ। ਇਸ ਤਰ੍ਹਾਂ ਬੰਦਈ ਖ਼ਾਲਸੇ ਦਾ ਵਜੂਦ ਲਗਭਗ ਖ਼ਤਮ ਹੋ ਗਿਆ ਅਤੇ ਇਸ ਨਾਂ ਦੀ ਵਰਤੋਂ ਸਿੱਖ ਸਮਾਜ ਵਿਚ ਬੰਦ ਜਿਹੀ ਹੋ ਗਈ।

ਸਿੰਘ ਸਭਾ ਲਹਿਰ ਅਤੇ ਗੁਰਦੁਆਰਾ ਸੁਧਾਰ ਲਹਿਰ ਵੇਲੇ 'ਤੱਤ-ਖ਼ਾਲਸਾ' ਨਾਂ ਦੀ ਫਿਰ ਵਰਤੋਂ ਸ਼ੁਰੂ ਹੋਈ, ਪਰ ਬਦਲਵੇਂ ਅਰਥ ਵਿਚ। ਹੁਣ ਇਸ ਤੋਂ ਭਾਵ ਸੀ ਹਰ ਪ੍ਰਕਾਰ ਦੀ ਕੁਰਬਾਨੀ ਦੇਣ ਲਈ ਸਦਾ ਤਤਪਰ ਤਿਆਰ ਬਰ ਤਿਆਰ ਖ਼ਾਲਸਾ। ਇਸ ਦੇ ਮੁਕਾਬਲੇ 'ਤੇ ਨਰਮ ਦਲੀਏ, ਪਿਛਾਂ ਖਿਚੂ ਜਾਂ ਡਰੂ ਸਿੰਘਾਂ ਲਈ 'ਢਿਲੜ ਖ਼ਾਲਸਾ' ਨਾਂ ਦੀ ਵਰਤੋਂ ਸ਼ੁਰੂ ਹੋ ਗਈ।

**ਤਨਖ਼ਾਹ** (ਦੰਡ) : ਫ਼ਾਰਸੀ ਦੇ ਇਸ ਸ਼ਬਦ ਦਾ ਅਰਥ ਭਾਵੇਂ 'ਵੇਤਨ' ਹੈ, ਪਰ ਸਿੱਖ ਧਰਮ ਵਿਚ ਇਸ ਦੀ ਵਰਤੋਂ ਉਸ ਸਜ਼ਾ (ਦੰਡ) ਲਈ ਹੁੰਦੀ ਹੈ ਜੋ ਕਿਸੇ ਸਿੱਖ ਨੂੰ ਧਾਰਮਿਕ ਮਰਯਾਦਾ ਜਾਂ ਰਹਿਤ ਦੇ ਵਿਪਰੀਤ ਕੰਮ ਕਰਨ ਕਰਕੇ ਦਿੱਤੀ ਜਾਂਦੀ ਹੈ। ਇਸ ਸ਼ਬਦ ਦੀ ਅਜਿਹੇ ਅਰਥ ਵਿਚ ਵਰਤੋਂ ਭਾਈ ਨੰਦਲਾਲ ਗੋਯਾ ਕ੍ਰਿਤ 'ਤਨਖ਼ਾਹਨਾਮਾ' ਤੋਂ ਸ਼ੁਰੂ ਹੋਈ ਮੰਨੀ ਜਾਂਦੀ ਹੈ, ਜਿਸ ਵਿਚ ਉਸ ਨੇ 'ਤਨਖ਼ਾਹ' ਅਤੇ 'ਤਨਖ਼ਾਹੀ' ਦੇ ਕਰਮਾਚਾਰ ਉਤੇ ਪ੍ਰਕਾਸ਼ ਪਾਇਆ ਹੈ। ਭਾਈ ਦਯਾ ਸਿੰਘ ਨੇ ਆਪਣੇ ਰਹਿਤਨਾਮੇ ਵਿਚ ਤਨਖ਼ਾਹ ਦੇ ਸਰੂਪ ਅਤੇ ਮਾਤ੍ਰਾ ਦਾ ਵੇਰਵਾ ਵੀ ਦਿੱਤਾ ਹੈ।

ਇਸ ਪ੍ਰਕਾਰ ਦੀ ਤਨਖ਼ਾਹ ਜਾਂ ਧਰਮ-ਦੰਡ ਲਗਾਉਣ ਦਾ ਅਧਿਕਾਰ ਸੰਗਤ ਜਾਂ ਪੰਜ ਪਿਆਰਿਆਂ ਨੂੰ ਹੈ। ਪਹਿਲਾਂ, ਰਹਿਤ-ਮਰਯਾਦਾ ਦਾ ਉਲੰਘਣ ਕਰਨ ਵਾਲੇ ਨੂੰ ਸੁਣਿਆ ਜਾਂਦਾ ਹੈ ਅਤੇ ਜੇ ਉਸ ਦਾ ਦੋਸ਼ ਪ੍ਰਮਾਣਿਤ ਹੋ ਜਾਏ, ਤਾਂ ਤਨਖ਼ਾਹ ਦੀ ਘੋਸ਼ਣਾ ਕੀਤੀ ਜਾਂਦੀ ਹੈ। ਇਸ ਤਨਖ਼ਾਹ ਨੂੰ ਉਹ ਪੂਰੇ ਅਦਬ ਨਾਲ ਪ੍ਰਵਾਨ ਕਰਦਾ ਹੈ ਅਤੇ ਉਸ ਨੂੰ ਪੂਰੀ ਤਰ੍ਹਾਂ ਭੁਗਤਦਾ ਹੈ। ਇਹ ਤਨਖ਼ਾਹ ਕਿਸੇ ਸੇਵਾ, ਬਾਣੀ ਦੇ ਪਠਨ-ਪਾਠਨ, ਗੋਲਕ ਵਿਚ ਧਨ ਪਾਉਣ ਜਾਂ ਕੜਾਹ-ਪ੍ਰਸਾਦ ਕਰਾਉਣ ਦੇ ਰੂਪ ਵਿਚ ਦਿੱਤੀ ਜਾਂਦੀ ਹੈ। ਇਹ ਅਸਲ ਵਿਚ ਆਤਮ-ਸ਼ੁੱਧੀ ਦਾ ਇਕ ਪ੍ਰਕਾਰਜ ਹੈ। ਬਜਰ-ਕੁਰਹਿਤਾਂ—ਕੇਸ ਕਟਾਣੇ, ਤੰਬਾਕੂ ਪੀਣਾ, ਪਰ ਇਸਤਰੀ ਜਾਂ ਮਰਦ ਦਾ ਸੰਗ ਕਰਨਾ ਅਤੇ ਕੁੱਠਾ ਖਾਣਾ—ਵੇਲੇ ਪਰਾਸਚਿਤ ਤੋਂ ਬਾਦ ਦੋਬਾਰਾ ਅੰਮ੍ਰਿਤਪਾਨ ਕਰਨਾ ਵੀ ਜ਼ਰੂਰੀ ਦਸਿਆ ਗਿਆ ਹੈ। ਜਦੋਂ ਕਿਸੇ ਸਿੱਖ ਦੁਆਰਾ ਕੀਤੀ ਕੁਰਹਿਤ ਜਾਂ ਕੁਕਰਮ ਕਾਰਣ ਸਾਰੀ ਕੌਮ ਪ੍ਰਭਾਵਿਤ ਹੁੰਦੀ ਹੋਵੇ ਤਾਂ ਉਸ ਦਾ ਮਾਮਲਾ ਅਕਾਲ ਤਖ਼ਤ ਦੁਆਰਾ ਨਜਿਠਿਆ ਜਾਂਦਾ ਹੈ। ਤਨਖ਼ਾਹ ਅਨੁਰੂਪ ਕਰਮ ਨ ਕਰਨ ਵਾਲੇ ਨੂੰ ਪੰਥ ਤੋਂ ਛੇਕਿਆ ਜਾ ਸਕਦਾ ਹੈ।

ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਨਾਰਾਇਣੇ ਦੇ ਦਾਦੂ ਦੁਆਰੇ ਕੋਲੋਂ ਲੰਘਦਿਆਂ ਸੰਤ ਦਾਦੂ ਦੀ ਸਮਾਧ ਨੂੰ ਤੀਰ ਨਾਲ ਪ੍ਰਣਾਮ ਕੀਤਾ, ਤਾਂ ਨਾਲ ਜਾ ਰਹੇ ਸਿੰਘਾਂ ਨੇ ਇਸ ਨੂੰ *ਗੋਰ ਮੜ੍ਹੀ ਮਤ ਭੂਲ ਨ ਮਾਨੋ* ਦੀ ਮਰਯਾਦਾ ਦਾ ਉਲੰਘਨ ਦਸਿਆ। ਗੁਰੂ ਜੀ ਨੇ ਉਨ੍ਹਾਂ ਦੀ ਗੱਲ ਨੂੰ ਮੰਨ ਕੇ ਉਨ੍ਹਾਂ ਦੁਆਰਾ ਨਿਰਧਾਰਿਤ ਦੰਡ ਨੂੰ ਭੁਗਤਿਆ। ਤਨਖ਼ਾਹ ਲਗਾਉਣ ਦੀ ਪਿਰਤ ਸਿੱਖ ਮਿਸਲਾਂ ਦੇ ਵੇਲੇ ਤੋਂ ਪ੍ਰਚਲਿਤ ਹੋਈ ਪ੍ਰਤੀਤ ਹੁੰਦੀ ਹੈ। ਭਾਈ ਸਬੇਗ ਸਿੰਘ, ਮਹਾਰਾਜਾ ਰਣਜੀਤ ਸਿੰਘ, ਬਾਬਾ ਕਰਤਾਰ ਸਿੰਘ ਬੇਦੀ, ਜੱਥੇਦਾਰ ਤੇਜਾ ਸਿੰਘ ਭੁੱਚਰ, ਬਾਬੂ ਤੇਜਾ ਸਿੰਘ ਭਸੌੜ ਅਤੇ ਉਸ ਦੀ ਪਤਨੀ ਆਦਿ ਵਿਅਕਤੀਆਂ ਉਤੇ ਤਨਖ਼ਾਹ ਲਗਾਉਣ ਦੇ ਉਲੇਖ ਇਤਿਹਾਸ ਵਿਚ ਮਿਲਦੇ ਹਨ। ਸ਼੍ਰੋਮਣੀ ਅਕਾਲੀ ਦਲ ਦੇ ਕਈ ਆਗੂਆਂ ਨੂੰ ਵੀ ਇਸ ਪ੍ਰਕਾਰ ਦੇ ਦੰਡ ਭੁਗਤਣੇ ਪਏ ਹਨ। ਬਲੂ ਸਟਾਰ ਓਪਰੇਸ਼ਨ ਕਾਰਣ ਗਿਆਨੀ ਜ਼ੈਲ ਸਿੰਘ, ਸ. ਬੂਟਾ ਸਿੰਘ, ਬੁੱਢਾ ਦਲ ਦੇ ਮੁਖੀ ਬਾਬਾ ਸੰਤਾ ਸਿੰਘ ਆਦਿ ਨੂੰ ਵੀ 'ਤਨਖ਼ਾਹ' ਦਾ ਭਾਗੀ ਬਣਨਾ ਪਿਆ ਹੈ। ਇਹ ਤਨਖ਼ਾਹ ਅਸਲੋਂ ਇਕ

ਪ੍ਰਕਾਰ ਦਾ ਧਾਰਮਿਕ ਅਨੁਸ਼ਾਸਨ ਹੈ ਜਿਸ ਦੇ ਡਰ ਕਰਕੇ ਵਿਅਕਤੀ ਕੁਕਰਮ ਤੋਂ ਬਚਿਆ ਰਹਿੰਦਾ ਹੈ ਅਤੇ ਜੇ ਕੁਕਰਮ ਹੋ ਜਾਏ ਤਾਂ ਉਸ ਦਾ ਪਸ਼ਚਾਤਾਪ ਕਰਕੇ ਆਤਮ-ਸ਼ੁੱਧੀ ਕੀਤੀ ਜਾ ਸਕਦੀ ਹੈ। ਵੇਖੋ 'ਅੰਮ੍ਰਿਤ ਸੰਸਕਾਰ'।

**ਤਨਖ਼ਾਹਨਾਮਾ** : ਭਾਈ ਨੰਦ ਲਾਲ ਗੋਯਾ ਦੇ ਨਾਂ ਨਾਲ ਸੰਬੰਧਿਤ ਇਕ ਰਚਨਾ ਜਿਸ ਵਿਚ ਸਿੱਖ ਧਰਮ-ਮਰਯਾਦਾ ਦਾ ਉਲੰਘਨ ਕਰਨ ਵਾਲੇ ਵਿਅਕਤੀ ਲਈ ਧਾਰਮਿਕ ਦੰਡ ਦੇਣ ਦਾ ਵਿਵਰਣ ਹੈ। ਵੇਖੋ 'ਨੰਦ ਲਾਲ ਗੋਯਾ, ਭਾਈ'।

**ਤਨਖ਼ਾਹੀ/ਤਨਖ਼ਾਹੀਆ** : ਜਿਸ ਸਿੱਖ ਉਤੇ ਧਾਰਮਿਕ ਮਰਯਾਦਾ ਅਥਵਾ ਰਹਿਤ ਵਿਰੁੱਧ ਕੰਮ ਕਰਨ ਕਰਕੇ ਜਦੋਂ ਦੰਡ ਲਗੇ ਤਾਂ ਉਸ ਨੂੰ 'ਤਨਖ਼ਾਹੀਆ' ਕਿਹਾ ਜਾਂਦਾ ਹੈ। ਵੇਖੋ 'ਤਨਖ਼ਾਹ'।

**ਤਪ** : ਸਿੱਖ ਧਰਮ ਵਿਚ 'ਤਪ' ਨੂੰ ਕਿਸੇ ਪ੍ਰਕਾਰ ਦੀ ਕੋਈ ਮਾਨਤਾ ਨਹੀਂ ਦਿੱਤੀ ਗਈ। ਇਸ ਦੇ ਸਰੂਪ ਨੂੰ ਸਮਝਣ ਲਈ ਪਿਛੋਕੜ ਨੂੰ ਵੇਖਣਾ ਹੋਵੇਗਾ। ਤਪ ਦਾ ਸ਼ਾਬਦਿਕ ਅਰਥ ਹੈ ਤਾਪ, ਸਾੜ, ਗਰਮੀ। ਪਰ ਹੌਲੀ ਹੌਲੀ ਇਸ ਦਾ ਇਕ ਰੂੜ੍ਹ ਅਰਥ ਹੋ ਗਿਆ 'ਤਪਸਿਆ'। ਕਿਸੇ ਵਿਸ਼ੇਸ਼ ਉਦੇਸ਼ ਦੀ ਪ੍ਰਾਪਤੀ ਜਾਂ ਆਤਮਿਕ ਅਤੇ ਸ਼ਰੀਰਿਕ ਅਨੁਸ਼ਾਸਨ (ਜ਼ਬਤ) ਲਈ ਕੀਤੇ ਜਾਣ ਵਾਲੇ ਸ਼ਰੀਰਿਕ ਕਸ਼ਟ ਨੂੰ 'ਤਪ' ਅਥਵਾ 'ਤਪਸਿਆ' ਕਿਹਾ ਜਾਂਦਾ ਹੈ। 'ਤਪ' ਸਾਧਨਾ ਦਾ ਵਿਕਾਸ ਚਾਰ ਪੁਰਸ਼ਾਰਥਾਂ ਅਤੇ ਚਾਰ ਆਸ਼੍ਰਮਾਂ ਦੇ ਸਿੱਧਾਂਤਾਂ ਦੇ ਪ੍ਰਚਲਿਤ ਹੋਣ ਤੋਂ ਬਾਦ ਹੋਇਆ। ਇਹ ਮੋਕ੍ਸ਼ ਪ੍ਰਾਪਤੀ ਦੀ ਉਤਰ-ਵੈਦਿਕ ਕਾਲ ਦੀ ਜੁਗਤ ਹੈ। ਬ੍ਰਾਹਮਣ ਗ੍ਰੰਥਾਂ ਅਤੇ ਉਪਨਿਸ਼ਦਾਂ ਵਿਚ ਤਪ ਦੀ ਗੱਲ ਚਲਦੀ ਹੈ। ਉਥੇ ਇਸ ਦਾ ਉਦੇਸ਼ ਬ੍ਰਹਮ ਦੀ ਪ੍ਰਾਪਤੀ ਬਣ ਗਿਆ। ਇਸ ਲਈ ਸਭ ਕੁਝ ਤਿਆਗਣਾ ਅਤੇ ਨੈਤਿਕ ਜੀਵਨ ਅਪਣਾਉਣਾ ਜ਼ਰੂਰੀ ਹੋ ਗਿਆ। ਨਾਲ ਹੀ ਸ਼ਰੀਰ ਨੂੰ ਅਨੇਕ ਤਰ੍ਹਾਂ ਦਾ ਕਸ਼ਟ ਦੇਣਾ ਵੀ ਸ਼ੁਰੂ ਹੋ ਗਿਆ।

ਪੁਰਾਣਾਂ ਵਿਚ ਉਦੇਸ਼ਾਂ ਦੀ ਭਿੰਨਤਾ ਨਾਲ ਕਈ ਪ੍ਰਕਾਰ ਦੇ ਤਪਾਂ ਦੀ ਕਲਪਨਾ ਕੀਤੀ ਜਾਣ ਲਗੀ। ਤਪ ਦੀ ਬਿਰਤ ਦਾ ਕੇਂਦਰ ਸ਼ਰੀਰਿਕ ਕਸ਼ਟ ਹੋ ਗਿਆ। ਤਪਸਵੀ ਲੋਕ ਆਮ ਤੌਰ 'ਤੇ ਅਲਪਾਹਾਰ ਕਰਦੇ ਹਨ, ਭੂਮੀ ਉਤੇ ਸੌਂਦੇ ਹਨ, ਬ੍ਰਿਛਾਂ ਦੀਆਂ ਛਿਲਾਂ ਦੇ ਬਸਤ੍ਰ ਧਾਰਣ ਕਰਦੇ ਹਨ, ਜਟਾਵਾਂ ਅਤੇ ਨਾਖ਼ੁਨਾਂ ਨੂੰ ਵਧਾਉਂਦੇ ਹਨ। ਧਰਮ-ਗ੍ਰੰਥਾਂ ਦਾ ਉੱਚਾਰਣ ਅਤੇ ਦਯਾ ਭਾਵ ਦਾ ਵਿਕਾਸ ਕਰਦੇ ਹਨ। ਪਰ ਬਹੁਤ ਕਠੋਰ ਤਪਸਵੀ ਗਰਮੀ ਵਿਚ ਪੰਚ ਅਗਨੀ —ਉਪਰੋਂ ਸੂਰਜ ਅਤੇ ਚੌਹਾਂ ਪਾਸੇ ਅੱਗ ਦਾ ਬਾਲਣਾ, ਮੀਂਹ ਵਿਚ ਖੜੋਣਾ, ਭਿਖ ਮੰਗ ਕੇ ਖਾਣਾ, ਬਸਤੀਆਂ ਤੋਂ ਦੂਰ ਰਹਿਣਾ, ਸ਼ਰੀਰ ਦੇ ਸਾਰੇ ਸੁਖਾਂ ਨੂੰ ਤਿਆਗਣਾ ਆਦਿ ਇਹ ਤਪਸਿਆ ਦੇ ਆਮ ਲੱਛਣ ਹਨ।

'ਭਗਵਦ-ਗੀਤਾ' (17/14-19) ਵਿਚ ਤਪ ਅਤੇ ਸੰਨਿਆਸ ਦਾ ਸੁੰਦਰ ਵਿਸ਼ਲੇਸ਼ਣ ਕੀਤਾ ਗਿਆ ਹੈ ਅਤੇ ਇਨ੍ਹਾਂ ਨੂੰ ਤਿੰਨ ਤਰ੍ਹਾਂ ਦਾ ਮੰਨਿਆ ਗਿਆ ਹੈ, ਜਿਵੇਂ —ਸ਼ਰੀਰਿਕ, ਵਾਚਿਕ ਅਤੇ ਮਾਨਸਿਕ ਜਾਂ ਗੁਣਾਂ ਦੇ ਆਧਾਰ 'ਤੇ ਸਾਤਵਿਕ, ਰਾਜਸੀ ਅਤੇ ਤਾਮਸੀ।

ਸ਼ਰੀਰਿਕ ਤਪ ਦੇਵਤਾ, ਦ੍ਵਿਜ (ਬ੍ਰਾਹਮਣ), ਗੁਰੂ, ਅਹਿੰਸਾ ਨਾਲ ਸੰਬਧਿਤ ਹੁੰਦਾ ਹੈ। ਵਾਚਿਕ ਤਪ ਸਹਿਜ ਬੋਲਾਂ, ਸੱਚੇ ਅਤੇ ਮਿਠੇ ਬੋਲਾਂ ਅਤੇ ਧਰਮ ਪੁਸਤਕਾਂ ਦੇ ਅਧਿਐਨ ਨਾਲ ਹੁੰਦਾ ਹੈ ਅਤੇ ਮਾਨਸਿਕ ਤਪ ਮਨ ਦੀ ਪ੍ਰਸੰਨਤਾ, ਆਤਮ ਸੰਜਮ, ਭਾਵਾਂ ਦੀ ਸ਼ੁੱਧਤਾ ਨਾਲ ਸਿਧ ਹੁੰਦਾ ਹੈ।

ਸਾਤਵਿਕ ਤਪ ਨੂੰ ਉਤਮ ਸਮਝਿਆ ਜਾਂਦਾ ਹੈ। ਇਸ ਵਿਚ ਸ਼ਰਧਾ ਸਹਿਤ ਫਲ ਦੀ ਇੱਛਾ ਤੋਂ ਮੁਕਤ ਹੋਣਾ ਜ਼ਰੂਰੀ ਹੈ। ਇਸ ਦੇ ਉਲਟ ਸਤਿਕਾਰ, ਮਾਨ ਅਤੇ ਪੂਜਾ ਲਈ ਦੰਭ ਪੂਰਵਕ ਕੀਤਾ ਤਪ ਰਾਜਸ ਤਪ ਅਖਾਉਂਦਾ ਹੈ। ਆਪਣੇ ਆਪ ਨੂੰ ਅਨੇਕ ਕਸ਼ਟ ਦੇ ਕੇ ਦੂਜੇ ਨੂੰ ਕਸ਼ਟ ਪਹੁੰਚਾਉਣ ਲਈ ਜੋ ਵੀ ਤਪ ਕੀਤਾ ਜਾਂਦਾ ਹੈ, ਉਹ ਤਾਮਸਿਕ ਤਪ ਹੈ। ਉਂਜ ਸਭ ਤਰ੍ਹਾਂ ਦੀਆਂ ਤਪ-ਪੱਧਤੀਆਂ ਦਾ ਵਿਸ਼ਲੇਸ਼ਣ ਕਰਨ 'ਤੇ ਕੇਵਲ ਉਹ ਤਪ ਸਹੀ ਸਿਧ ਹੁੰਦਾ ਹੈ ਜੋ ਨਿਸ਼ਕਾਮ ਕਰਮ ਰਾਹੀਂ ਸੰਪੰਨ ਕੀਤਾ ਗਿਆ ਹੋਵੇ।

ਗੁਰਬਾਣੀ ਵਿਚ ਕਿਸੇ ਪ੍ਰਕਾਰ ਦੇ ਪਰੰਪਰਿਕ ਜਾਂ ਦਿਖਾਵੇ ਦੇ ਤਪ ਦਾ ਕੋਈ ਮਹੱਤਵ ਨਹੀਂ ਹੈ। ਗੁਰੂ ਅਰਜਨ ਦੇਵ ਜੀ ਦੀ ਸਥਾਪਨਾ ਹੈ ਕਿ ਹਉਮੈ ਯੁਕਤ ਅਨੇਕ ਪ੍ਰਕਾਰ ਦੀ ਕੀਤੀ ਤਪਸਿਆ ਆਵਾਗਵਣ ਅਤੇ ਨਰਕ ਸਵਰਗ ਦੇ ਕੁਚੱਕਰ ਵਿਚ ਹੀ ਪਾਈ ਰਖਦੀ ਹੈ—*ਅਨਿਕ ਤਪਸਿਆ ਕਰੇ ਅਹੰਕਾਰ। ਨਰਕ ਸੁਰਗ ਫਿਰਿ ਫਿਰਿ ਅਵਤਾਰ।* (ਗੁ.ਗ੍ਰੰ.278)। ਹਾਂ ਸਾਰਿਆਂ ਤਪਾਂ ਵਿਚੋਂ ਕੋਈ ਸ੍ਰੇਸ਼ਠ ਹੈ

ਤਾਂ ਉਹ ਹੈ ਗੁਰੂ-ਸੇਵਾ—*ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ।* (ਗੁ.ਗ੍ਰੰ.423)।

ਪਰਵਰਤੀ ਸਿੱਖ ਸਾਹਿਤ ਵਿਚ ਤਪ ਬਾਰੇ ਵਿਚਾਰ ਕਰਦਿਆਂ *ਭਗਤ ਰਤਨਾਵਲੀ* (ਸਿੱਖਾਂ ਦੀ ਭਗਤਮਾਲਾ) ਵਿਚ 13ਵੀਂ ਪਉੜੀ ਵਿਚ ਵਰਣਿਤ ਭਾਈ ਪ੍ਰਿਥੀ ਮਲ ਅਤੇ ਰਾਮਾ ਡਿਡੀ ਦੇ ਪ੍ਰਸੰਗ ਵਿਚ ਦਸਿਆ ਗਿਆ ਹੈ :

*ਤਾ ਸਾਹਿਬ ਕਹਿਆ ਤਿਨ ਪਰਕਾਰ ਦਾ ਤਪੁ ਹੈ— ਇਕ ਤਾਮਸੀ ਹੈ ਜੋ ਨੰਗਾ ਰਹਿਣਾ, ਭੁਖਾ ਮਰਣਾ, ਜਲ ਵਿਚ ਬੈਠਣਾ, ਇਸ ਕਰਕੇ ਭੀ ਜੋ ਸਹਿਕਾਮ ਹੈਨ, ਉਨਾ ਨੂੰ ਰਿਧਾਂ ਸਿਧਾਂ ਫੁਰੀਆ ਹੈਨਿ ਤੇ ਜੋ ਨਿਹਕਾਮੁ ਹੈਨਿ ਤਿਨ ਦਾ ਰਿਦਾ ਸੁਧੁ ਹੁੰਦਾ ਹੈ। ਪ੍ਰਿਥਮੈ, ਇਹ ਤਪੁ ਕਰਨਾ ਕਠਨੁ ਹੈ। ਬਹੁਰੋ ਮਨ ਵਿਚਿ ਕਾਮੁ ਕਰੋਧ ਫੁਰ ਆਵਦਾ ਹੈ। ਤਾ ਤੇ ਤੁਸੀ ਰਾਜਸੀ ਤੇ ਸਾਤਕੀ ਤਪੁ ਕਰੋ ਤੇ ਭਗਤਿ ਕਰੋ ਤੁਸਾਡਾ ਤੁਰਤ ਕਲਿਆਣੁ ਹੋਵੇਗਾ... ਬਚਨ ਹੋਆ ਅਖੀ ਨੂੰ ਸੁੰਦਰ ਰੂਪਾਂ ਵਲੋਂ ਹਟਾਵਣਾ, ਤੇ ਕਰਨਾਂ ਨੂੰ ਨਿੰਦਿਆ ਉਸਤਤ ਵਲੋਂ ਹਟਾਵਣਾ ਤੇ ਹਥਾਂ ਨੂੰ ਚੋਰੀ ਜਾਰੀ ਵਲੋਂ ਹਟਾਵਣਾ, ਤੇ ਅਖੀ ਨੂੰ ਸੰਤਾਂ ਦੇ ਦਰਸਨ ਤੇ ਪੋਥੀਆਂ ਗਿਰੰਥਾਂ ਦੇ ਦਰਸਨ ਵਲਿ ਜੋੜਨਾ ਤੇ ਕਰਨਾਂ ਨੂੰ ਗੋਵਿੰਦ ਦੇ ਜਸੁ ਸੁਣਨਿ ਵਲ ਜੋੜਨਾ ਤੇ ਰਸ਼ਨਾ ਨੂੰ ਝੂਠ ਥੀ ਮੋੜ ਕੇ ਮਿਠੇ ਬੋਲਣ ਤੇ ਸਿਫਤਿ ਵਲ ਜੋੜਨਾ ਤੇ ਹਥਾਂ ਨੂੰ ਸੰਤਾਂ ਦੀ ਸੇਵਾ ਨਾਲ ਜੋੜਨਾ ਤੇ ਦਾਨ ਨਾਲ ਤੇ ਪੈਰਾਂ ਨੂੰ ਗੁਰਦੁਆਰੇ ਤੇ ਸਤਿ ਸੰਗਤਿ ਨੂੰ ਲੈ ਕੇ ਜਾਵਣਾ ਏਹ ਰਾਜਸੀ ਤਪੁ ਹੈ। ਤੇ ਸਾਤਵਕੀ ਤਪੁ ਕਿਆ ਹੈ। ਜੋ ਜਿਸ ਵੇਲੇ ਪੁਰਖੁ ਨਾਮ ਦਾ ਤੇ ਬਾਣੀ ਵਲਿ ਧਿਆਨੁ ਕਰਦਾ ਹੈ ਤਾ ਮਨਿ ਵਿਚੋਂ ਨਿਕਲ ਜਾਂਦਾ ਹੈ, ਤੇ ਮਨ ਨੂੰ ਹੋਰਨਾ ਵਾਸਨਾ ਵਲੋਂ ਬਾਰੰਬਾਰਿ ਹਟਾਇ ਕੈ ਤੇ ਨਾਮੁ ਵਲਿ ਜੋੜਨਾ ਤੇ ਆਪੁ ਨਹੀ ਥਕਣਾ। ਜੋ ਮਨ ਤਾਂ ਜੁੜਤਾ ਨਹੀਂ, ਏਸੇ ਮਨ ਨੂੰ ਥਕਾਵਣਾ ....*

**ਤਪਾ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦਾ ਇਕ ਪਿੰਡ, ਜਿਥੇ ਗੁਰੂ ਤੇਗ ਬਹਾਦਰ ਜੀ ਮਾਲਵੇ ਵਿਚ ਧਰਮ ਉਪਦੇਸ਼ ਕਰਨ ਵੇਲੇ ਪਧਾਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਟਿੱਬਾ ਸਾਹਿਬ ਪਾਤਿਸ਼ਾਹੀ ਨੌਵੀਂ' ਬਣਿਆ ਹੋਇਆ ਹੈ। ਇਥੇ ਪਹਿਲਾਂ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਗੁਰੂ-ਧਾਮ ਉਸਰਵਾਇਆ। ਇਸ ਦੀ ਵਰਤਮਾਨ ਇਮਾਰਤ ਬਾਬਾ ਨਰੈਣ ਸਿੰਘ ਮੋਨੀ ਨੇ ਬਣਵਾਈ ਅਤੇ ਉਸੇ ਦੇ ਸੇਵਕ ਇਸ ਦੀ ਵਿਵਸਥਾ ਕਰਦੇ ਹਨ। ਇਸ ਵਿਚ ਇਕ ਛੋਟਾ ਜਿਹਾ ਸਰੋਵਰ ਵੀ ਬਣਿਆ ਹੋਇਆ ਹੈ। ਇਸ ਵਿਚ ਹਰ ਸੰਗ੍ਰਾਂਦ ਵਾਲੇ ਦਿਨ ਬਹੁਤ ਸੰਗਤ ਜੁੜਦੀ ਹੈ। ਇਸ ਪਿੰਡ ਨਾਲ ਤਪਾ ਮੰਡੀ ਵੀ ਸਥਾਪਿਤ ਹੋ ਚੁਕੀ ਹੈ।

**ਤਰਗਾ/ਤਰਗੇ** (ਪਿੰਡ) : ਪੱਛਮੀ ਪੰਜਾਬ ਦੇ ਕਸੂਰ ਨਗਰ ਤੋਂ 6 ਕਿ.ਮੀ. ਉਤਰ ਵਲ ਵਸਿਆ ਇਕ ਪਿੰਡ ਜਿਸ ਦੇ ਨੇੜੇ ਲਗਭਗ 1 ਕਿ.ਮੀ. ਦੀ ਦੂਰੀ 'ਤੇ ਪੱਛਮ ਵਾਲੇ ਪਾਸੇ 'ਗੁਰਦੁਆਰਾ ਤੀਸਰੀ ਪਾਤਿਸ਼ਾਹੀ ਝਾੜੀ ਸਾਹਿਬ' ਬਣਿਆ ਹੋਇਆ ਹੈ। ਇਕ ਵਾਰ ਇਸ ਖੇਤਰ ਵਿਚ ਧਰਮ-ਪ੍ਰਚਾਰ ਕਰ ਰਹੇ ਗੁਰੂ ਅਮਰਦਾਸ ਜੀ ਨੂੰ ਕਾਦੀਵਿੰਡ ਨਾਂ ਦੇ ਪਿੰਡ ਦੇ ਲੋਕਾਂ ਨੇ ਉਥੇ ਠਹਿਰਨ ਲਈ ਬੇਨਤੀ ਕੀਤੀ। ਗੁਰੂ ਜੀ ਜਿਸ ਸਥਾਨ ਉਤੇ ਬੈਠੇ, ਉਥੇ ਕਾਲਾਂਤਰ ਵਿਚ ਗੁਰੂ-ਧਾਮ ਉਸਾਰਿਆ ਗਿਆ। ਕਾਦੀਵਿੰਡ ਪਿੰਡ ਤਾਂ ਹੁਣ ਨਹੀਂ ਰਿਹਾ, ਪਰ ਗੁਰੂ-ਧਾਮ ਮੌਜੂਦ ਹੈ। ਇਸ ਗੁਰਦੁਆਰੇ ਵਿਚ ਵਿਸਾਖੀ ਉਤੇ ਧਾਰਮਿਕ ਮੇਲਾ ਲਗਦਾ ਹੁੰਦਾ ਸੀ। ਪਰ ਦੇਸ਼-ਵੰਡ ਤੋਂ ਬਾਦ ਇਹ ਪਾਕਿਸਤਾਨ ਵਿਚ ਰਹਿ ਗਿਆ ਹੈ।

**ਤਰਨਤਾਰਨ** (ਗੁਰੂ-ਧਾਮ) : ਅੰਮ੍ਰਿਤਸਰ ਜ਼ਿਲ੍ਹੇ ਵਿਚ ਅੰਮ੍ਰਿਤਸਰ ਨਗਰ ਤੋਂ ਫ਼ਿਰੋਜ਼ਪੁਰ ਜਾਣ ਵਾਲੀ ਸੜਕ ਉਤੇ ਲਗਭਗ 24 ਕਿ.ਮੀ. ਦੀ ਦੂਰੀ ਉਤੇ ਵਸਿਆ ਇਕ ਗੁਰੂ-ਧਾਮ, ਜਿਸ ਵਿਚਲੇ ਸਰੋਵਰ ਦੀ ਖੁਦਾਈ ਗੁਰੂ ਅਰਜਨ ਦੇਵ ਜੀ ਨੇ 17 ਵਿਸਾਖ 1647 ਬਿ. (ਸੰਨ 1590 ਈ.) ਨੂੰ ਕਰਵਾਉਣੀ ਸ਼ੁਰੂ ਕੀਤੀ ਸੀ। ਭਾਈ ਕਾਨ੍ਹ ਸਿੰਘ ਅਨੁਸਾਰ ਇਸ ਸਰੋਵਰ ਦੀ ਲੰਬਾਈ 999 ਫੁਟ ਅਤੇ ਚੌੜਾਈ 990 ਫੁਟ ਹੈ। ਇਸ ਵਿਚ ਕੁਲ 20 ਪੌੜੀਆਂ ਹਨ।

ਗੁਰੂ ਜੀ ਨੇ ਖਾਰਾ ਅਤੇ ਪਲਾਸੂਰ ਪਿੰਡਾਂ ਦੀ ਢਾਬ ਦੀ ਜ਼ਮੀਨ ਖ਼ਰੀਦ ਕੇ ਇਥੇ ਧਰਮ-ਪ੍ਰਚਾਰ ਦਾ ਕੰਮ ਸ਼ੁਰੂ ਕਰਨ ਦੀ ਵਿਉਂਤ ਬਣਾਈ। ਕਹਿੰਦੇ ਹਨ ਕਿ ਉਸ ਢਾਬ ਵਿਚ ਆਜੜੀ ਮੁੰਡੇ ਤਰਦੇ ਰਹਿੰਦੇ ਸਨ, ਪਰ ਇਕ ਆਜੜੀ ਮੁੰਡੇ ਦੀ ਡੁਬ ਕੇ ਮ੍ਰਿਤੂ ਹੋਣ ਜਾਣ ਕਾਰਣ ਉਹ ਨਹਾਉਣੋ ਹਟ ਗਏ। ਜਦੋਂ ਗੁਰੂ ਜੀ ਨੇ ਉਥੇ ਆਸਣ ਲਗਾ ਦਿੱਤਾ ਤਾਂ ਮੁੰਡੇ ਕਹਿਣ ਲਗੇ ਕਿ ਗੁਰੂ ਜੀ ਇਥੇ ਡੁਬਦਿਆਂ

ਨੂੰ ਤਾਰਨ ਆਏ ਹਨ। ਇਸ ਤਰ੍ਹਾਂ ਕਾਲਾਂਤਰ ਵਿਚ ਇਸ ਢਾਬ ਉਤੇ ਬਣੇ ਸਰੋਵਰ ਦਾ ਨਾਂ 'ਤਰਨਤਾਰਨ' ਪ੍ਰਚਲਿਤ ਹੋ ਗਿਆ। ਇਸ ਦਾ ਇਕ ਨਾਮਾਂਤਰ 'ਦੁਖਨਿਵਾਰਨ' ਵੀ ਹੈ। ਕਿਉਂਕਿ ਆਮ ਵਿਸ਼ਵਾਸ ਅਨੁਸਾਰ ਇਸ ਦੇ ਜਲ ਵਿਚ ਇਸ਼ਨਾਨ ਕਰਨ ਨਾਲ ਕਈ ਬੀਮਾਰੀਆਂ ਦੂਰ ਹੋ ਜਾਂਦੀਆਂ ਹਨ, ਖ਼ਾਸ ਕਰਕੇ ਕੋੜ੍ਹ ਦੀ ਬੀਮਾਰੀ ਲਈ ਇਹ ਬਹੁਤ ਲਾਭਕਾਰੀ ਹੈ।

ਇਸ ਧਰਮਧਾਮ ਦੀ ਸਥਾਪਨਾ ਦਾ ਮੂਲ ਉਦੇਸ਼ ਸਿੱਖ ਧਰਮ ਦਾ ਪ੍ਰਚਾਰ ਅਤੇ ਪ੍ਰਸਾਰ ਕਰਨਾ ਸੀ ਕਿਉਂਕਿ ਲਾਹੌਰ ਤੋਂ ਗੋਇੰਦਵਾਲ ਜਾਣ ਵਾਲੇ ਪੁਰਾਣੇ ਤਜਾਰਤੀ ਮਾਰਗ ਉਤੇ ਸਿੱਖ ਧਰਮ ਦਾ ਪ੍ਰਚਾਰ ਕੇਂਦਰ ਕਾਇਮ ਕਰਨਾ ਤਤਕਾਲੀਨ ਪਰਿਸਥਿਤੀਆਂ ਅਨੁਸਾਰ ਇਕ ਅਹਿਮ ਲੋੜ ਸੀ। ਇਸ ਤੋਂ ਇਲਾਵਾ ਇਸ ਖੇਤਰ ਵਿਚ ਕੀਤੇ ਜਾ ਰਹੇ ਸਰਵਰੀਆਂ ਦੇ ਪ੍ਰਚਾਰ ਨੂੰ ਠਲ੍ਹ ਪਾਣੀ ਸੀ।

ਸਿੱਖ ਇਤਿਹਾਸ ਅਨੁਸਾਰ ਜਦ ਸਰੋਵਰ ਖ਼ੁਦਵਾਇਆ ਜਾ ਚੁਕਿਆ ਤਾਂ ਗੁਰੂ ਜੀ ਨੇ ਸੰਨ 1596 ਈ. ਵਿਚ ਦਰਬਾਰ ਸਾਹਿਬ ਦੀ ਉਸਾਰੀ ਸ਼ੁਰੂ ਕਰਵਾਈ। ਗੁਰੂ ਜੀ ਨੇ ਸਰੋਵਰ ਨੂੰ ਪੱਕਾ ਕਰਨ ਅਤੇ ਹਰਿਮੰਦਰ ਨੂੰ ਉਸਾਰਨ ਲਈ ਇਟਾਂ ਦੇ ਆਵੇ ਲਗਵਾਏ, ਉਦੋਂ ਢਾਬ ਤੋਂ ਲਗਭਗ ਪੰਜ ਕਿਲੋਮੀਟਰ ਦੀ ਵਿਥ ਉਤੇ ਨੂਰੁੱਦੀਨ ਦੇ ਪੁੱਤਰ ਅਮੀਰੁੱਦੀਨ ਨੇ ਆਪਣੀ ਸਰਾਂ ਅਤੇ ਮਕਾਨਾਂ ਦੀ ਉਸਾਰੀ ਸ਼ੁਰੂ ਕਰਵਾ ਦਿੱਤੀ ਅਤੇ ਸਰੋਵਰ ਲਈ ਤਿਆਰ ਹੋ ਰਹੀਆਂ ਇਟਾਂ ਨੂੰ ਜ਼ਬਰਦਸਤੀ ਚੁਕਵਾ ਕੇ ਲੈ ਗਿਆ। ਸਰੋਵਰ ਅਤੇ ਦਰਬਾਰ ਸਾਹਿਬ ਦੀ ਉਸਾਰੀ ਦਾ ਕੰਮ ਰੁਕ ਗਿਆ। ਸਿੱਖ ਮਿਸਲਾਂ ਦੇ ਦੌਰ ਵੇਲੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਦੇ ਇਕ ਜੱਥੇਦਾਰ ਸ. ਬੁੱਧ ਸਿੰਘ ਫੈਜ਼ਲਪੁਰੀਏ ਨੂੰ ਜਦੋਂ ਇਸ ਘਟਨਾ ਦਾ ਪਤਾ ਲਗਾ ਤਾਂ ਉਸ ਨੇ ਨੂਰੁੱਦੀਨ ਦੀ ਸਰਾਂ ਅਤੇ ਮਕਾਨ ਢਵਾਹ ਕੇ ਇਟਾਂ ਮੁੜ ਤਰਨਤਾਰਨ ਵਿਚ ਲੈ ਆਉਂਦੀਆਂ ਅਤੇ ਉਨ੍ਹਾਂ ਨਾਲ ਸਰੋਵਰ ਦੇ ਦੋ ਪਾਸੇ ਪਕੇ ਕਰਵਾਏ ਅਤੇ ਬਾਦ ਵਿਚ ਰਹਿੰਦੇ ਦੋ ਪਾਸੇ ਮਹਾਰਾਜਾ ਰਣਜੀਤ ਸਿੰਘ ਨੇ ਮੋਤੀ ਰਾਮ ਨਾਂ ਦੇ ਕਾਰਕੁਨ ਦੀ ਮਾਰਫ਼ਤ ਪੱਕੇ ਬਣਵਾਏ ਅਤੇ ਸੰਮਤ 1881 ਬਿ. (ਸੰਨ 1824 ਈ.) ਨੂੰ ਹਰਿਮੰਦਰ ਦੀ ਉਸਾਰੀ ਨਵੇਂ ਸਿਰਿਓਂ ਕਰਵਾਈ। ਸਰੋਵਰ ਦੀ ਪਰਿਕ੍ਰਮਾ ਵਿਚ ਇਕ ਮੰਜੀ ਸਾਹਿਬ ਸਥਾਨ ਹੈ ਜਿਥੇ ਗੁਰੂ ਅਰਜਨ ਦੇਵ ਜੀ ਨੇ ਬੈਠ ਕੇ ਸਰੋਵਰ ਦੀ ਸੇਵਾ ਕਰਵਾਈ ਸੀ। ਇਸ ਤੋਂ ਇਲਾਵਾ 'ਅਕਾਲ ਬੁੰਗਾ' ਅਤੇ 'ਗੁਰੂ ਕਾ ਖੂਹ' ਦੋ ਹੋਰ ਮਹੱਤਵਪੂਰਣ ਇਤਿਹਾਸਿਕ ਸਥਾਨ ਹਨ। ਕੰਵਰ ਨੌਨਿਹਾਲ ਸਿੰਘ ਦਾ ਬਣਵਾਇਆ ਇਕ ਮੀਨਾਰ ਵੀ ਮੌਜੂਦ ਹੈ। ਇਸ ਗੁਰੂ-ਧਾਮ ਨੂੰ ਪੁਜਾਰੀਆਂ ਤੋਂ ਮੁਕਤ ਕਰਾਉਣ ਲਈ ਗੁਰਦੁਆਰਾ ਸੁਧਾਰ ਲਹਿਰ ਵੇਲੇ ਯਤਨ ਕੀਤਾ ਗਿਆ। ਉਸ ਦੌਰਾਨ ਸ਼ਹੀਦ ਹੋਏ ਭਾਈ ਹਜ਼ਾਰਾ ਸਿੰਘ ਅਤੇ ਭਾਈ ਹੁਕਮ ਸਿੰਘ ਦੀ ਸਮਾਧ ਮੰਜੀ ਸਾਹਿਬ ਦੇ ਨੇੜੇ ਬਣਾਈ ਗਈ ਹੈ।

ਹੌਲੀ ਹੌਲੀ ਤਰਨਤਾਰਨ ਨਗਰ ਵਿਕਸਿਤ ਹੁੰਦਾ ਗਿਆ। ਹੁਣ ਉਥੋਂ ਦੀ ਆਬਾਦੀ ਤੀਹ ਹਜ਼ਾਰ ਤੋਂ ਉਪਰ ਹੈ। ਇਸ ਗੁਰੂ-ਧਾਮ ਉਤੇ ਹਰ ਮਸਿਆ ਵਾਲੇ ਦਿਨ ਮੇਲਾ ਲਗਦਾ ਹੈ, ਪਰ ਭਾਦਰੋਂ ਦੀ ਮਸਿਆ ਦਾ ਮੇਲਾ ਵਿਸ਼ੇਸ਼ ਆਕਰਸ਼ਣ ਦਾ ਕਾਰਣ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੁਣ ਇਸ ਗੁਰੂ-ਧਾਮ ਦੇ ਸਰੂਪ ਨੂੰ ਕਾਰਸੇਵਾ ਵਾਲੇ ਬਾਬਿਆਂ ਨੇ ਬਹੁਤ ਨਿਖਾਰ ਦਿੱਤਾ ਹੈ।

**ਤਰਾਉੜੀ/ਤ੍ਰਾਵੜੀ** (ਕਸਬਾ) : ਹਰਿਆਣਾ ਦੇ ਕਰਨਾਲ ਨਗਰ ਤੋਂ 12 ਕਿ.ਮੀ. ਉਤਰ ਵਾਲੇ ਪਾਸੇ ਜੀ.ਟੀ. ਰੋਡ ਉਤੇ ਵਸਿਆ ਇਕ ਪੁਰਾਤਨ ਨਗਰ, ਜੋ ਕਦੇ ਕਿਸੇ ਰਾਜੇ ਨਾਲ ਸੰਬੰਧਿਤ ਰਿਹਾ ਸੀ। ਇਸ ਨਗਰ ਦੇ ਪਰਕੋਟੇ (ਫ਼ਸੀਲ) ਦੇ ਅੰਤਰਗਤ 'ਗੁਰਦੁਆਰਾ ਸੀਸਗੰਜ ਪਾਤਿਸ਼ਾਹੀ ਨੌਵੀਂ' ਬਣਿਆ ਹੋਇਆ ਹੈ। ਸਿੱਖ ਇਤਿਹਾਸ ਅਨੁਸਾਰ 11 ਨਵੰਬਰ 1675 ਈ. ਨੂੰ ਸ਼ਹੀਦ ਕੀਤੇ ਗਏ ਗੁਰੂ ਤੇਗ ਬਹਾਦਰ ਜੀ ਦਾ ਸੀਸ ਜਦੋਂ ਭਾਈ ਜੈਤਾ ਆਨੰਦਪੁਰ ਲੈ ਕੇ ਜਾ ਰਿਹਾ ਸੀ, ਤਾਂ ਉਹ ਦੇਵਾ ਰਾਮ ਨਾਂ ਦੇ ਇਕ ਧੋਬੀ ਪਾਸ ਰੁਕਿਆ ਜੋ ਪਰਕੋਟੇ ਤੋਂ ਬਾਹਰ ਕਪੜੇ ਧੋ ਰਿਹ ਸੀ ਅਤੇ ਸਿੱਖ ਧਰਮ ਵਿਚ ਵਿਸ਼ਵਾਸ ਰਖਦਾ ਸੀ। ਭਾਈ ਜੈਤੇ ਨੂੰ ਦਿਲੀਓਂ ਆਇਆ ਜਾਣ ਕੇ ਉਸ ਨੇ ਗੁਰੂ ਜੀ ਬਾਰੇ ਸਮਾਚਾਰ ਜਾਣਨ ਦਾ ਯਤਨ ਕੀਤਾ। ਭਾਈ ਜੈਤੇ ਨੇ ਉਸ ਨੂੰ ਘਰ ਚਲਣ ਲਈ ਕਿਹਾ। ਘਰ ਜਾ ਕੇ ਉਸ ਨੇ ਸਾਰੀ ਗੱਲ ਦਸੀ ਅਤੇ ਗੁਰੂ ਜੀ ਦੇ ਸੀਸ ਦੇ ਦਰਸ਼ਨ ਕਰਾਏ। ਭਾਈ ਜੈਤੇ ਨੇ ਰਾਤ ਉਥੇ ਕਟੀ ਅਤੇ ਸਵੇਰੇ ਮੰਜ਼ਿਲ ਵਲ ਤੁਰ ਪਿਆ। ਭਾਈ ਦੇਵਾ ਰਾਮ ਦੀ ਘਰ ਵਾਲੀ ਥਾਂ ਉਤੇ ਪਹਿਲਾਂ ਗੁਰਦੁਆਰਾ ਮੰਜੀ ਸਾਹਿਬ ਬਣਾਇਆ ਗਿਆ। ਹੁਣ ਉਥੇ ਪੰਜ ਮੰਜ਼ਿਲਾ ਗੁਰੂ-ਧਾਮ ਉਸਰ ਚੁਕਿਆ ਹੈ ਅਤੇ ਇਕ ਸਰੋਵਰ ਵੀ ਬਣਵਾਇਆ

ਗਿਆ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

ਸਥਾਨਕ ਰਵਾਇਤ ਅਨੁਸਾਰ ਤਰਾਉੜੀ ਤੋਂ 10 ਕਿ.ਮੀ. ਉਤਰ ਵਾਲੇ ਪਾਸੇ ਅਮੀਨਗੜ੍ਹ ਕਸਬੇ ਪਾਸ ਮੁਗ਼ਲ ਸੈਨਾ ਨਾਲ ਹੋਈ ਬਾਬਾ ਬੰਦਾ ਬਹਾਦਰ ਦੀ ਲੜਾਈ ਵਿਚ ਮਾਰੇ ਗਏ ਸਿੰਘਾਂ ਦਾ ਸਸਕਾਰ ਵੀ ਪੁਰਾਣੇ ਮੰਜੀ ਸਾਹਿਬ ਦੇ ਨੇੜੇ ਹੀ ਕੀਤਾ ਗਿਆ ਸੀ।

**ਤਰੁਣਾ ਦਲ** : ਨਵਾਬ ਕਪੂਰ ਸਿੰਘ ਦੁਆਰਾ ਸਿੱਖਾਂ ਦੇ ਸੈਨਿਕ ਬਲ ਨੂੰ ਵਿਵਸਥਿਤ ਰੂਪ ਦੇਣ ਲਈ ਸੰਨ 1734 ਈ. ਵਿਚ ਦੋ ਮੁੱਖ ਦਲਾਂ ਵਿਚ ਵੰਡ ਦਿੱਤਾ ਗਿਆ, ਜਿਵੇਂ ਬੁੱਢਾ ਦਲ ਅਤੇ ਤਰੁਣਾ ਦਲ। ਪਹਿਲੇ ਦਲ ਵਿਚ 40 ਵਰ੍ਹਿਆਂ ਤੋਂ ਉਪਰ ਉਮਰ ਵਾਲੇ ਸਿੰਘ ਸ਼ਾਮਲ ਸਨ ਜਦ ਕਿ ਤਰੁਣਾ ਦਲ ਵਿਚ 40 ਤੋਂ ਹੇਠਲੀ ਉਮਰ ਦੇ ਯੋਧੇ ਰਖੇ ਗਏ ਸਨ। ਇਨ੍ਹਾਂ ਦਾ ਕੰਮ ਵੈਰੀਆਂ ਨਾਲ ਲੋਹਾ ਲੈਣਾ, ਪੰਥ ਨੂੰ ਚੜ੍ਹਦੀ ਕਲਾ ਵਿਚ ਰਖਣਾ ਅਤੇ ਆਪਣੀ ਹੋਂਦ ਲਈ ਸੰਘਰਸ਼ ਕਰਨਾ ਸੀ। ਹੋਰ ਵਿਸਤਾਰ ਲਈ ਵੇਖੋ 'ਬੁੱਢਾ ਦਲ'।

**ਤਲਵਾੜਾ** (ਪਿੰਡ) : ਗੁਰਦਾਸਪੁਰ ਜ਼ਿਲ੍ਹੇ ਵਿਚ ਸ੍ਰੀ ਹਰਿਗੋਬਿੰਦਪੁਰ ਦੇ ਨੇੜੇ ਸਥਿਤ ਇਕ ਪਿੰਡ, ਜਿਥੇ 'ਗੁਰਦੁਆਰਾ ਦਮਦਮਾ ਸਾਹਿਬ' ਬਣਿਆ ਹੋਇਆ ਹੈ। ਛੇਵੇਂ ਗੁਰੂ ਜੀ ਨੇ ਰੁਹੇਲਾ (ਹੁਣ ਸ੍ਰੀ ਹਰਿਗੋਬਿੰਦਪੁਰ) ਦੀ ਲੜਾਈ ਤੋਂ ਬਾਦ ਜਿਗਿਆਸੂਆਂ ਨੂੰ ਇਥੇ ਉਪਦੇਸ਼ ਦਿੱਤਾ ਸੀ। ਇਸ ਗੁਰੂ-ਧਾਮ ਦੀ ਇਮਾਰਤ ਸੰਨ 1928 ਈ. ਵਿਚ ਉਸਾਰੀ ਗਈ ਹੈ। ਗੁਰਦੁਆਰੇ ਦੇ ਸੱਜੇ ਪਾਸੇ ਸਰੋਵਰ ਵੀ ਬਣਿਆ ਹੋਇਆ ਹੈ। ਇਹ ਗੁਰੂ-ਧਾਮ ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਨਿਹੰਗ ਸਿੰਘ ਕਰਦੇ ਹਨ। ਹੋਲ ਮਹੱਲੇ ਅਤੇ ਵਿਸਾਖੀ ਵਾਲੇ ਦਿਨ ਇਥੇ ਸਾਲਾਨਾ ਜੋੜ-ਮੇਲੇ ਹੁੰਦੇ ਹਨ।

**ਤਲਵੰਡੀ ਸਾਬੋ ਕੀ** (ਪਿੰਡ) : ਇਕ ਪਿੰਡ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰੂ ਗ੍ਰੰਥ ਸਾਹਿਬ' ਦਾ ਪੁਨਰ-ਸੰਪਾਦਨ ਕੀਤਾ ਸੀ। ਵੇਖੋ 'ਦਮਦਮਾ ਸਾਹਿਬ'।

**ਤਲਵੰਡੀ ਰਾਇ ਭੋਇ ਭੱਟੀ ਕੀ** (ਪਿੰਡ) : ਇਕ ਪਿੰਡ ਜਿਥੇ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਸੀ ਅਤੇ ਜੋ ਹੁਣ ਨਨਕਾਣਾ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ। ਵੇਖੋ 'ਨਨਕਾਣਾ ਸਾਹਿਬ'।

**ਤਵਾਰੀਖ਼ ਗੁਰੂ ਖ਼ਾਲਸਾ** : ਇਹ ਵਡ-ਆਕਾਰਾ ਸਿੱਖ ਇਤਿਹਾਸ ਗਿਆਨੀ ਗਿਆਨ ਸਿੰਘ (ਵੇਖੋ) ਦੀ ਰਚਨਾ ਹੈ। ਇਸ ਦੇ ਪੰਜ ਭਾਗ ਹਨ, ਜਿਵੇਂ (1) ਜਨਮਸਾਖੀ ਦਸਾਂ ਗੁਰੂਆਂ, (2) ਸ਼ਮਸ਼ੇਰ ਖ਼ਾਲਸਾ, (3) ਰਾਜ ਖ਼ਾਲਸਾ, (4) ਸਰਦਾਰ ਖ਼ਾਲਸਾ ਅਤੇ (5) ਪੰਥ ਖ਼ਾਲਸਾ। ਇਸ ਦੇ ਪਹਿਲੇ ਭਾਗ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ-ਬ੍ਰਿੱਤਾਂਤਾਂ ਤੋਂ ਇਲਾਵਾ ਸਿੱਖ ਕੌਮ ਦੇ ਖ਼ਾਲਸਾ ਸਾਜੇ ਜਾਣ ਤਕ ਦਾ ਉਤਰੋਤਰ ਵਿਵਰਣ ਦਿੱਤਾ ਗਿਆ ਹੈ। ਦੂਜੇ ਭਾਗ ਵਿਚ ਬਾਬਾ ਬੰਦਾ ਬਹਾਦਰ ਦੀਆਂ ਮੁਹਿਮਾਂ ਅਤੇ ਸ਼ਹੀਦੀਆਂ ਦਾ ਹਾਲ ਅੰਕਿਤ ਕਰਨ ਤੋਂ ਬਾਦ ਸਿੱਖਾਂ ਉਤੇ ਢਾਏ ਗਏ ਜ਼ੁਲਮਾਂ ਅਤੇ ਉਨ੍ਹਾਂ ਦੀ ਪ੍ਰਤਿਕ੍ਰਿਆ ਵਜੋਂ ਸਥਾਪਿਤ ਹੋਇਆ 'ਦਲ ਖ਼ਾਲਸਾ' ਅਤੇ ਉਸ ਦੇ ਸੰਘਰਸ਼ ਦਾ ਵਰਣਨ ਹੋਇਆ ਹੈ। ਤੀਜੇ ਭਾਗ ਵਿਚ ਮਿਸਲਾਂ ਦੀਆਂ ਕਾਰਵਾਈਆਂ ਦੇ ਚਿਤ੍ਰਣ ਤੋਂ ਬਾਦ ਮਹਾਰਾਜਾ ਰਣਜੀਤ ਸਿੰਘ ਦੀ ਬਾਦਸ਼ਾਹੀ ਦੀ ਮਹਾਨਤਾ ਨੂੰ ਦਰਸਾਇਆ ਗਿਆ ਹੈ ਅਤੇ ਅੰਤ ਵਿਚ ਪੰਜਾਬ ਉਤੇ ਅੰਗ੍ਰੇਜ਼ਾਂ ਦੇ ਕਬਜ਼ੇ ਦੀ ਗੱਲ ਕੀਤੀ ਗਈ ਹੈ। ਚੌਥੇ ਭਾਗ ਵਿਚ ਉਨ੍ਹਾਂ ਸਿੱਖ ਰਿਆਸਤਾਂ ਦਾ ਵਿਵਰਣ ਦਰਜ ਹੈ ਜੋ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਸ਼ਾਮਲ ਨਹੀਂ ਹੋਈਆਂ ਸਨ। ਪੰਜਵੇਂ ਭਾਗ ਵਿਚ ਸਿੱਖ ਸੰਪ੍ਰਦਾਵਾਂ, ਗੁਰਦੁਆਰਿਆਂ, ਸੰਗਤਾਂ, ਪ੍ਰਚਾਰ-ਕੇਂਦਰਾਂ ਆਦਿ ਉਤੇ ਚਾਨਣਾ ਪਾਇਆ ਗਿਆ ਹੈ।

ਇਤਨੇ ਵਡੇ ਆਕਾਰ ਵਾਲੇ ਇਤਿਹਾਸ ਨੂੰ ਲਿਖਣ ਲਈ ਗਿਆਨੀ ਜੀ ਨੇ ਸਾਮਗ੍ਰੀ ਇਕੱਠੀ ਕਰਨ ਉਤੇ ਲਗਭਗ 15 ਵਰ੍ਹੇ ਲਗਾਏ ਅਤੇ ਤਿੰਨ ਪ੍ਰਕਾਰ ਦੇ ਸਾਧਨ ਵਰਤੇ। ਇਕ, ਪੁਰਾਤਨ ਸਿੱਖਾਂ ਨਾਲ ਸੰਪਰਕ; ਦੂਜਾ, ਸਾਰੇ ਦੇਸ਼ ਦੀ ਯਾਤ੍ਰਾ ਅਤੇ ਤੀਜਾ, ਪੁਰਾਤਨ ਸਿੱਖ ਇਤਿਹਾਸ। ਇਸ ਇਤਿਹਾਸ ਦੇ ਪਹਿਲੇ ਤਿੰਨ ਭਾਗ ਗੁਰੂ ਗੋਬਿੰਦ ਸਿੰਘ ਪ੍ਰੈਸ, ਸਿਆਲਕੋਟ ਵਲੋਂ ਸੰਨ 1891-92 ਈ. ਵਿਚ ਪ੍ਰਕਾਸ਼ਿਤ ਕੀਤੇ ਗਏ। ਇਸ ਪ੍ਰਕਾਸ਼ਨ ਲਈ ਸਿਆਲਕੋਟ ਦੇ ਮਹੰਤ ਪ੍ਰੇਮ ਸਿੰਘ ਅਤੇ ਭਾਈ ਹਰੀ ਸਿੰਘ ਅਤੇ ਰਾਵਲਪਿੰਡੀ

ਦੇ ਸ. ਬੂਟਾ ਸਿੰਘ ਨੇ ਮਾਇਕ ਸਹਾਇਤਾ ਦਿੱਤੀ। ਬਾਕੀ ਦੋ ਭਾਗ ਅਜੇ ਛਪੇ ਨਹੀਂ ਸਨ ਕਿ ਗਿਆਨੀ ਜੀ ਅੰਮ੍ਰਿਤਸਰ ਆਏ ਅਤੇ ਸਖ਼ਤ ਬੀਮਾਰ ਹੋ ਗਏ। ਉਨ੍ਹਾਂ ਦੀ ਚਿੰਤਾਜਨਕ ਸਥਿਤੀ ਵੇਖ ਕੇ ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਮੁਖੀ ਮੈਂਬਰਾਂ ਨੇ ਗਿਆਨੀ ਜੀ ਨੂੰ ਪ੍ਰੇਰ ਕੇ ਛਪੀਆਂ ਅਣਛਪੀਆਂ ਪੁਸਤਕਾਂ ਦੇ ਖਰੜੇ ਲੈ ਕੇ ਉਨ੍ਹਾਂ ਦੇ ਪ੍ਰਕਾਸ਼ਨ ਦੇ ਹਕੂਕ ਸੁਸਾਇਟੀ ਦੇ ਨਾਂ ਲਿਖਵਾ ਲਏ ਅਤੇ ਉਸ ਦੇ ਬਦਲੇ ਵਿਚ ਗਿਆਨੀ ਜੀ ਨੂੰ 12 ਰੁਪਏ ਮਹੀਨਾ ਦੇਣ ਦਾ ਇਕਰਾਰਨਾਮਾ ਲਿਖ ਦਿੱਤਾ। ਪਰ ਸੁਸਾਇਟੀ ਨੇ ਖਰੜੇ ਨ ਪ੍ਰਕਾਸ਼ਿਤ ਕੀਤੇ ਅਤੇ ਨ ਹੀ ਗਿਆਨੀ ਜੀ ਨੂੰ ਪਰਤਾਏ। ਇਸ ਤੱਥ ਬਾਰੇ ਗਿਆਨੀ ਜੀ ਨੇ ਖ਼ੁਦ ਲਿਖਿਆ ਹੈ—*ਅਤਿ ਅਨਯਾਇ ਉਨ ਜੁਲਮ ਬਡ ਮੁਝ ਸੋਂ ਕੀਨੋ ਆਪ। ਨਹ ਖਰੜੇ ਮੁਝ ਦੇਤ ਹੈਂ ਨਹਿ ਛਾਪ ਹੈਂ ਆਪ। ਬਰਖ ਸਤਾਰਾਂ ਭਟੇ ਹੈਂ ਉਨ ਕੋ ਦਏ ਬਨਾਇ। ਖੱਟੇ ਮਾਂ ਪਾ ਰਖੇ ਹੈਂ ਟਾਲਾ ਕਰਤ ਰਹਾਇ। ... ਸਾਗਰ ਸਮ ਮਮ ਕ੍ਰਿਤ ਸੈ ਟ੍ਰੈਕਟ ਛਾਪ ਅਨੇਕ। ਧਨ ਅਰ ਨਾਮ ਕਮਾ ਰਹੇ ਪੰਥਕ ਆਗੂ ਨੇਕ।* (ਗੁਰਮਤਿ ਪ੍ਰਕਾਸ਼, 9/1992)।

'ਤਵਾਰੀਖ਼ ਗੁਰੂ ਖ਼ਾਲਸਾ' ਦਾ ਚੌਥਾ ਭਾਗ (ਸਰਦਾਰ ਖ਼ਾਲਸਾ) ਅਜੇ ਤਕ ਨਹੀਂ ਛਪਿਆ ਅਤੇ ਪੰਜਵੇਂ ਭਾਗ (ਪੰਥ ਖ਼ਾਲਸਾ) ਦਾ ਸੰਨ 1919 ਈ. ਵਿਚ ਕੇਵਲ ਉਰਦੂ ਸੰਸਕਰਣ ਛਪਿਆ ਹੈ। ਪਹਿਲੇ ਤਿੰਨ ਖੰਡਾਂ ਨੂੰ ਇਕੱਠਿਆਂ ਅਤੇ ਵਖਰੇ ਵਖਰੇ ਰੂਪ ਵਿਚ ਕਈ ਵਾਰ ਉਰਦੂ ਅਤੇ ਪੰਜਾਬੀ ਵਿਚ ਛਾਪਿਆ ਜਾ ਚੁਕਾ ਹੈ। ਸੰਨ 1970 ਈ. ਵਿਚ ਭਾਸ਼ਾ ਵਿਭਾਗ ਨੇ ਵੀ ਇਸ ਨੂੰ ਦੋ ਹਿੱਸਿਆਂ ਵਿਚ ਛਾਪਿਆ ਹੈ।

**ਤਾਰਨ ਸਿੰਘ, ਡਾਕਟਰ** (1922-1981 ਈ.) : ਸਿੱਖ ਵਿਦਵਾਨ ਅਤੇ ਧਰਮ ਪ੍ਰਚਾਰਕ ਡਾ. ਤਾਰਨ ਸਿੰਘ ਦਾ ਜਨਮ ਪੱਛਮੀ ਪੰਜਾਬ ਦੇ ਜੇਹਲਮ ਜ਼ਿਲ੍ਹੇ ਦੇ ਕੱਲਰ ਕੋਹਾੜ ਪਿੰਡ ਵਿਚ ਭਾਈ ਨਿਧਾਨ ਸਿੰਘ ਮਾਕਿਨ ਦੇ ਘਰ ਮਾਤਾ ਗਿਆਨ ਕੌਰ ਦੀ ਕੁੱਖੋਂ 18 ਫਰਵਰੀ 1922 ਈ. (ਦੂਜਾ ਸਰੋਤ—8 ਫਰਵਰੀ 1923) ਨੂੰ ਹੋਇਆ। ਇਸ ਨੇ ਮੁਢਲੀ ਤਾਲੀਮ ਆਪਣੇ ਪਿੰਡ ਵਿਚ ਹਾਸਲ ਕੀਤੀ। ਦਸਵੀਂ ਪਾਸ ਕਰਨ ਤੋਂ ਬਾਦ ਸੰਨ 1940 ਈ. ਵਿਚ ਇਸ ਨੇ ਪੰਜਾਬ ਯੂਨੀਵਰਸਿਟੀ ਤੋਂ ਗਿਆਨੀ ਦਾ ਇਮਤਿਹਾਨ ਪਾਸ ਕੀਤਾ ਅਤੇ ਸੰਨ 1941 ਈ. ਵਿਚ ਇੰਟਰਮਿਡੀਏਟ ਪਰੀਖਿਆ ਕਰਨ ਉਪਰੰਤ ਐਮ.ਏ. ਅੰਗ੍ਰੇਜ਼ੀ ਤਕ ਯੋਗਤਾ ਹਾਸਲ ਕੀਤੀ। ਪੰਜਾਬ ਦੇ ਬਟਵਾਰੇ ਤੋਂ ਬਾਦ ਇਹ ਪੂਰਬੀ ਪੰਜਾਬ ਵਿਚ ਆ ਗਿਆ। ਸੰਨ 1948 ਈ. ਵਿਚ ਇਸ ਨੂੰ ਫੂਡ ਐਂਡ ਸਪਲਾਈਜ਼ ਵਿਭਾਗ ਵਿਚ ਇੰਸਪੈਕਟਰ ਦੀ ਨੌਕਰੀ ਮਿਲੀ।

ਸੰਨ 1950 ਈ. ਵਿਚ ਇਹ ਰਾਮਗੜ੍ਹੀਆ ਕਾਲਜ, ਫਗਵਾੜਾ ਵਿਚ ਅੰਗ੍ਰੇਜ਼ੀ ਦਾ ਲੈਕਚਰਾਰ ਲਗਿਆ। ਸੰਨ 1952 ਈ. ਵਿਚ ਐਮ.ਏ. ਪੰਜਾਬੀ ਪਾਸ ਕਰਨ ਉਪਰੰਤ ਇਸ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਧਰਮ-ਅਧਿਐਨ ਦੇ ਲੈਕਚਰਾਰ ਵਜੋਂ ਨੌਕਰੀ ਸ਼ੁਰੂ ਕੀਤੀ। ਸੰਨ 1955 ਈ. ਵਿਚ ਇਹ ਧਰਮ ਪ੍ਰਚਾਰ ਲਈ ਮਲਾਇਆ ਗਿਆ। ਸੰਨ 1959 ਈ. ਵਿਚ ਗੁਰੂ ਨਾਨਕ ਬਾਣੀ ਦੇ ਅਧਿਐਨ ਸੰਬੰਧੀ ਖੋਜ ਕਰਨ ਉਤੇ ਪੀ-ਐਚ.ਡੀ. ਦੀ ਡਿਗਰੀ ਹਾਸਲ ਕੀਤੀ। ਸੰਨ 1966 ਈ. ਵਿਚ ਇਸ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਨਵੇਂ ਖੁਲ੍ਹੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ' ਦਾ ਮੁਖੀ ਨਿਯੁਕਤ ਕੀਤਾ ਗਿਆ। ਸੰਨ 1974 ਈ. ਵਿਚ ਇਹ ਈਰਾਨ ਗਿਆ ਅਤੇ ਫਿਰ ਸੰਨ 1978 ਈ. ਵਿਚ ਇਸ ਨੇ ਰੂਸ ਵਿਚ ਹੋਈ ਵਿਸ਼ਵ ਧਰਮ ਕਾਨਫ੍ਰੰਸ ਵਿਚ ਹਿੱਸਾ ਲਿਆ।

ਪ੍ਰੋ. ਸਾਹਿਬ ਸਿੰਘ ਤੋਂ ਬਾਦ ਇਸ ਨੇ ਗੁਰਬਾਣੀ ਦੀ ਵਿਆਖਿਆ ਕਰਨ ਦਾ ਆਪਣਾ ਹੀ ਢੰਗ ਅਪਣਾਇਆ। ਇਸ ਦੀ ਵਿਆਖਿਆ ਵਿਧੀ ਵਿਚ ਤੁਕਾਰਥ, ਭਾਵਾਰਥ, ਸਾਹਿਤਾਰਥ ਅਤੇ ਇਤਿਹਾਸਰਥ ਸ਼ਾਮਲ ਮਿਲਦੇ ਹਨ। ਇਸੇ ਪਰੰਪਰਾ ਵਿਚ ਇਸ ਨੇ 'ਗੁਰੂ ਗ੍ਰੰਥ ਸਾਹਿਬ ਦਾ ਸਾਹਿਤਿਕ ਇਤਿਹਾਸ' (1963) ਅਤੇ 'ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ' (1980) ਨਾਂ ਦੀਆਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਹਨ। 'ਗੁਰੂ ਨਾਨਕ : ਚਿੰਤਨ ਤੇ ਕਲਾ' (1969) ਇਸ ਦੀ ਪੀ-ਐਚ.ਡੀ. ਦੀ ਖੋਜ ਉਤੇ ਆਧਾਰਿਤ ਪੁਸਤਕ ਹੈ। ਇਸ ਨੇ 'ਭਗਤੀ ਤੇ ਸ਼ਕਤੀ' (1962), 'ਬਾਰਹਮਾਹਾ ਦਰਪਣ' (1962), 'ਸਿੱਖ ਧਰਮ : ਰਹਿਸ ਤੇ ਰਮਜ਼' (1965), 'ਨੇਮ ਤੇ ਪ੍ਰੇਮ' (1963), 'ਸਹਿਜ ਤੇ ਅਨੰਦ' (1963), 'ਦਸਮ ਗ੍ਰੰਥ: ਰੂਪ ਤੇ ਰਸ' (1966), 'ਦਸਮੇਸ਼ ਦਰਪਣ' (1967), 'ਅਨੰਦ ਜੋਗ ਤੇ ਜੁਗਤ' (1980), 'ਗੁਰੂ ਨਾਨਕ ਬਾਣੀ ਪ੍ਰਕਾਸ਼' (1969), 'ਸਿੱਖ, ਸਿੱਖੀ ਅਤੇ ਸਿੱਧਾਂਤ' (1982) ਆਦਿ ਕਈ ਪੁਸਤਕਾਂ ਵੀ ਲਿਖੀਆਂ ਹਨ। ਇਸ ਨੇ ਗੁਰਮਤਿ ਦਰਸ਼ਨ ਦੇ ਕਈ ਗੰਭੀਰ ਮੁੱਦਿਆਂ

ਨੂੰ ਬੜੀ ਸਰਲ ਅਤੇ ਸਪੱਸ਼ਟ ਸ਼ੈਲੀ ਵਿਚ ਸਮਝਾਉਣ ਦਾ ਯਤਨ ਕੀਤਾ ਹੈ। ਇਸ ਦਾ ਸਾਰਾ ਅਧਿਐਨ ਗੁਰਬਾਣੀ ਦੇ ਦੁਆਲੇ ਘੁੰਮਦਾ ਹੈ। ਪੰਜਾਬੀ ਯੂਨੀਵਰਸਿਟੀ ਵਿਚ ਇਸ ਨੇ 'ਨਾਨਕ ਪ੍ਰਕਾਸ਼ ਪਤ੍ਰਿਕਾ' ਦਾ ਸੰਪਾਦਨ ਕੀਤਾ ਅਤੇ ਸਿੱਖ ਧਰਮ ਅਤੇ ਗੁਰਬਾਣੀ ਨਾਲ ਸੰਬੰਧਿਤ ਕਈ ਸੈਮੀਨਾਰ ਆਯੋਜਿਤ ਕੀਤੇ।

30 ਜਨਵਰੀ 1981 ਈ. ਨੂੰ ਦਿਲ ਦੀ ਹਰਕਤ ਬੰਦ ਹੋ ਜਾਣ ਕਾਰਣ ਇਸ ਦਾ ਪਟਿਆਲੇ ਵਿਚ ਦੇਹਾਂਤ ਹੋ ਗਿਆ।

**ਤਾਰਾ ਸਿੰਘ ਗ਼ੈਬਾ** (1717-1807 ਈ.) : ਡਲੇਵਾਲੀਆ ਮਿਸਲ ਦੇ ਮੋਢੀ ਸ. ਗੁਲਾਬ ਸਿੰਘ ਦੇ ਦੇਹਾਂਤ ਤੋਂ ਬਾਦ ਉਸ ਮਿਸਲ ਦੇ ਸਰਦਾਰ ਬਣਨ ਵਾਲੇ ਤਾਰਾ ਸਿੰਘ ਨੇ ਆਪਣਾ ਜੀਵਨ ਇਕ ਆਜੜੀ ਵਾਂਗ ਸ਼ੁਰੂ ਕੀਤਾ ਅਤੇ ਫਿਰ ਪਸ਼ੂਆਂ ਅਤੇ ਭੇਡਾਂ ਨੂੰ ਰਾਵੀ ਦਰਿਆ ਤੋਂ ਪਾਰ ਕਰਕੇ ਛੁਪਾ ਦੇਣਾ (ਗ਼ਾਇਬ ਕਰ ਦੇਣਾ) ਇਸ ਦਾ ਨਿੱਤ ਦਾ ਕੰਮ ਬਣ ਗਿਆ। ਪਸ਼ੂਆਂ ਨੂੰ ਗ਼ਾਇਬ ਕਰਨ ਕਰਕੇ ਇਸ ਦੇ ਨਾਂ ਨਾਲ 'ਗ਼ੈਬਾ' (ਗ਼ਾਇਬਾ) ਸ਼ਬਦ ਜੁੜ ਗਿਆ।

ਮਿਸਲ ਦਾ ਸਰਦਾਰ ਬਣਨ ਤੋਂ ਬਾਦ ਇਸ ਦੇ ਯੁੱਧ-ਕਰਮ ਨੂੰ ਕਾਫ਼ੀ ਬੜਾਵਾ ਮਿਲਿਆ ਅਤੇ ਸਿਰਲਥ ਯੋਧਿਆਂ ਦਾ ਤਕੜਾ ਟੋਲਾ ਇਸ ਨਾਲ ਰਲ ਗਿਆ। ਸਭ ਤੋਂ ਪਹਿਲਾਂ ਇਸ ਨੇ ਅਹਿਮਦ ਸ਼ਾਹ ਦੁਰਾਨੀ ਦੇ ਦਲ ਨੂੰ ਕਪੂਰਥਲਾ ਜ਼ਿਲ੍ਹੇ ਦੇ 'ਕੰਗ' ਪਿੰਡ ਦੇ ਨੇੜੇ ਵੇਈਂ ਪਾਰ ਕਰਦਿਆਂ ਲੁਟਿਆ। ਫਿਰ ਸਤਲੁਜ ਦਰਿਆ ਪਾਰ ਕਰਕੇ ਧਰਮਕੋਟ ਅਤੇ ਫਤਹਿਗੜ੍ਹ ਨਾਂ ਦੇ ਕਸਬੇ ਜਿਤੇ ਅਤੇ ਦੁਆਬੇ ਵਲ ਪਰਤ ਕੇ ਰਾਹੋਂ ਦੇ ਨੇੜੇ ਤੇੜੇ ਦਾ ਇਲਾਕਾ ਜਿਤਿਆ ਅਤੇ ਰਾਹੋਂ ਵਿਚ ਆਪਣਾ ਪੱਕਾ ਡੇਰਾ ਜਮਾਇਆ। ਫਿਰ ਇਸ ਨੇ ਨਕੋਦਰ ਅਤੇ ਉਸ ਦੇ ਸਮੀਪਵਰਤੀ ਖੇਤਰਾਂ ਨੂੰ ਆਪਣੇ ਅਧੀਨ ਕੀਤਾ। ਸੰਨ 1763 ਈ. ਵਿਚ ਇਸ ਨੇ ਭੰਗੀ, ਕਨ੍ਹੀਆ ਅਤੇ ਰਾਮਗੜ੍ਹੀਆ ਮਿਸਲਾਂ ਨਾਲ ਰਲ ਕੇ ਕਸੂਰ ਦੇ ਪਠਾਣ ਨਵਾਬ ਉਤੇ ਹਮਲਾ ਕੀਤਾ ਅਤੇ ਨਗਰ ਨੂੰ ਖ਼ੂਬ ਲੁਟਿਆ। ਜਨਵਰੀ 1764 ਈ. ਵਿਚ ਇਹ ਦਲ ਖ਼ਾਲਸੇ ਵਲੋਂ ਸਰਹਿੰਦ ਉਤੇ ਕੀਤੀ ਫ਼ੌਜ-ਕਸ਼ੀ ਵਿਚ ਹਿੱਸਾ ਲਿਆ। ਸੰਨ 1765 ਈ. ਤਕ ਇਸ ਨੇ ਜਲੰਧਰ ਦੁਆਬ, ਲੁਧਿਆਣਾ, ਅੰਬਾਲਾ ਅਤੇ ਫ਼ਿਰੋਜ਼ਪੁਰ ਜ਼ਿਲ੍ਹਿਆਂ ਦੇ ਕਈ ਖੇਤਰ ਆਪਣੇ ਅਧੀਨ ਕਰ ਲਏ। ਉਨ੍ਹਾਂ ਦੀ ਸਾਲਾਨਾ ਆਮਦਨ ਲਗਭਗ 17 ਲੱਖ ਰੁਪਏ ਸੀ। ਇਸ ਨੇ ਜਮਨਾ ਨਦੀ ਦੇ ਪਾਰ ਦੀਆਂ ਮੁਹਿੰਮਾਂ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਇਸ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਬਹੁਤ ਦੋਸਤੀ ਸੀ ਅਤੇ ਉਸ ਦੀਆਂ ਕਈ ਸੈਨਿਕ ਮੁਹਿੰਮਾਂ ਵਿਚ ਹਿੱਸਾ ਲਿਆ ਸੀ। ਸੰਨ 1807 ਈ. ਵਿਚ ਇਸ ਦੀ ਮ੍ਰਿਤੂ ਤੋਂ ਬਾਦ ਇਸ ਦੀ ਜਾਗੀਰ ਨੂੰ ਮਹਾਰਾਜੇ ਨੇ ਲਾਹੌਰ ਦਰਬਾਰ ਵਿਚ ਸ਼ਾਮਲ ਕਰ ਲਿਆ।

**ਤਾਰਾ ਸਿੰਘ, ਜੱਜ** (1888-1956 ਈ.) : ਪੰਜਾਬ ਦੇ ਮੋਗਾ ਨਿਵਾਸੀ ਸ. ਪਰਤਾਪ ਸਿੰਘ ਗਿਲ ਦੇ ਘਰ ਸੰਨ 1888 ਈ. ਵਿਚ ਪੈਦਾ ਹੋਏ ਸ. ਤਾਰਾ ਸਿੰਘ ਨੇ ਉਥੋਂ ਦੇ ਸਥਾਨਕ ਸਕੂਲ ਵਿਚੋਂ ਸੰਨ 1903 ਈ. ਵਿਚ ਦਸਵੀਂ ਦਾ ਇਮਤਿਹਾਨ ਪਾਸ ਕੀਤਾ ਅਤੇ ਫਿਰ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲਾ ਲਿਆ। ਉਥੋਂ ਸੰਨ 1907 ਈ. ਵਿਚ ਬੀ.ਏ. ਕਰਕੇ ਫਿਰ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਲਾਅ ਦੀ ਡਿਗਰੀ ਹਾਸਲ ਕੀਤੀ। ਪਹਿਲਾਂ ਇਸ ਨੇ ਫ਼ਿਰੋਜ਼ਪੁਰ ਵਿਚ ਵਕਾਲਤ ਸ਼ੁਰੂ ਕੀਤੀ, ਪਰ ਜਲਦੀ ਹੀ ਮੋਗੇ ਆ ਗਿਆ। ਉਥੇ, ਕੁਝ ਵਕਾਲਤ ਕਰਕੇ ਅਤੇ ਕੁਝ ਸਮਾਜਿਕ ਭਲਾਈ ਦੇ ਕੰਮਾਂ ਵਿਚ ਰੁਚੀ ਲੈਣ ਕਰਕੇ, ਇਹ ਜਲਦੀ ਹੀ ਪ੍ਰਤਿਸ਼ਠਿਤ ਹੋ ਗਿਆ। ਉਥੇ ਰਹਿੰਦਿਆਂ ਇਸ ਨੇ ਗੁਰਦੁਆਰਾ ਸੁਧਾਰ ਲਹਿਰ ਵਿਚ ਦਿਲਚਸਪਤੀ ਲੈਣੀ ਸ਼ੁਰੂ ਕੀਤੀ ਅਤੇ ਜੈਤੋ ਦੇ ਮੋਰਚੇ ਵਿਚ ਸ਼ਾਮਲ ਵੀ ਹੋਇਆ। ਇਸ ਨੇ ਦਸੰਬਰ 1923 ਈ. ਵਿਚ ਫ਼ਿਰੋਜ਼ਪੁਰ ਦੇ ਹਲਕੇ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਅਧੀਨ ਪੰਜਾਬ ਲੈਜਿਸਲੇਟਿਵ ਕੌਂਸਲ ਲਈ ਚੋਣ ਲੜ ਕੇ ਜਿਤ ਪ੍ਰਾਪਤ ਕੀਤੀ। ਕੌਂਸਲ ਦੀ ਮੈਂਬਰੀ ਦੌਰਾਨ ਇਸ ਨੇ ਪਿੰਡਾਂ ਦੇ ਲੋਕਾਂ ਨੂੰ ਸੂਦਖ਼ੋਰਾਂ ਤੋਂ ਬਚਾਉਣ, ਖੇਤੀ ਲਈ ਅਧਿਕ ਪਾਣੀ ਦਿਵਾਉਣ, ਸਿਵਲ ਅਤੇ ਦੀਵਾਨੀ ਨੂੰ ਵਖ ਵਖ ਕਰਾਉਣ ਲਈ ਉਦਮ ਕੀਤੇ। ਸਿੱਖ ਗੁਰਦੁਆਰਾ ਐਕਟ 1925 ਨੂੰ ਪਾਸ ਕਰਾਉਣ ਦੀ ਸ਼ਲਾਘਾਯੋਗ ਭੂਮਿਕਾ ਨਿਭਾਈ। ਇਸ ਐਕਟ ਅਧੀਨ ਸੰਨ 1926 ਈ. ਵਿਚ ਹੋਈ ਚੋਣ ਵਿਚ ਇਹ ਮੈਂਬਰ ਵਜੋਂ ਚੁਣਿਆ ਗਿਆ। ਸੰਨ 1929 ਈ. ਵਿਚ ਇਹ ਫਿਰ ਗੁਰਦੁਆਰਾ ਕਮੇਟੀ ਦਾ ਮੈਂਬਰ ਚੁਣਿਆ ਗਿਆ। ਸੰਨ 1930 ਤੋਂ 1940 ਈ. ਤਕ ਇਹ

ਪਟਿਆਲਾ ਰਿਆਸਤ ਦੀ ਹਾਈਕੋਰਟ ਦਾ ਜੱਜ ਰਿਹਾ। ਇਸ ਦੌਰਾਨ ਨਵੰਬਰ-ਦਸੰਬਰ 1932 ਈ. ਨੂੰ ਸਿੱਖ ਪ੍ਰਤਿਨਿਧ ਵਜੋਂ ਤੀਜੀ ਰਾਊਂਡ ਟੇਬਲ ਕਾਨਫ਼੍ਰੰਸ ਵਿਚ ਹਿੱਸਾ ਲੈਣ ਲਈ ਲੰਡਨ ਗਿਆ ਅਤੇ ਦੂਜੀ ਰਾਊਂਡ ਟੇਬਲ ਕਾਨਫ਼੍ਰੰਸ ਵਾਲੇ ਸਿੱਖ ਨੁਕਤੇ ਨੂੰ ਬੜੇ ਸੁਚਜੇ ਢੰਗ ਨਾਲ ਪੇਸ਼ ਕੀਤਾ। ਸਿਹਤ ਖ਼ਰਾਬ ਹੋਣ ਕਾਰਣ ਸੰਨ 1940 ਈ. ਤੋਂ ਬਾਦ ਇਹ ਹਾਈਕੋਰਟ ਦੇ ਕੰਮ ਤੋਂ ਅਸਤੀਫ਼ਾ ਦੇ ਕੇ ਪਟਿਆਲੇ ਤੋਂ ਮੋਗੇ ਆ ਗਿਆ। ਉਥੇ ਹੀ ਥੋੜੀ ਬਹੁਤ ਵਕਾਲਤ ਕਰਦਾ ਰਿਹਾ ਅਤੇ ਸਮਾਜ ਭਲਾਈ ਦੇ ਕੰਮਾਂ ਵਿਚ ਰੁਚੀ ਲੈਂਦਾ ਰਿਹਾ। 12 ਅਗਸਤ 1956 ਈ. ਨੂੰ ਇਸ ਦਾ ਦੇਹਾਂਤ ਹੋ ਗਿਆ।

**ਤਾਰਾ ਸਿੰਘ ਨਰੋਤਮ, ਪੰਡਿਤ** (1822-91 ਈ.) : ਸਿੱਖ ਧਰਮ ਅਤੇ ਗੁਰਮਤਿ ਸਾਹਿਤ ਦੇ ਪ੍ਰਮਾਣਿਕ ਨਿਰਮਲ ਵਿਦਵਾਨ ਪੰਡਿਤ ਤਾਰਾ ਸਿੰਘ ਨਰੋਤਮ ਦਾ ਜਨਮ ਸੰਨ 1822 ਈ. (1879 ਬਿ.) ਵਿਚ ਗੁਰਦਾਸਪੁਰ ਜ਼ਿਲ੍ਹੇ ਦੇ ਕਾਦੀਆਂ ਕਸਬੇ ਦੇ ਨੇੜੇ ਕਾਲਮਾ ਪਿੰਡ ਵਿਚ ਹੋਇਆ। ਕੁਝ ਦੰਦ-ਕਥਾਵਾਂ ਤੋਂ ਪਤਾ ਲਗਦਾ ਹੈ ਕਿ ਨਰੋਤਮ ਦੇ ਪਿਤਾ ਖੇਤੀ ਦਾ ਕੰਮ ਕਰਦੇ ਸਨ, ਉਨ੍ਹਾਂ ਦੀ ਗੁਰਬਾਣੀ ਵਿਚ ਵਿਸ਼ੇਸ਼ ਰੁਚੀ ਸੀ ਅਤੇ ਉਹ ਨਰੋਤਮ ਨੂੰ ਗੁਰਬਾਣੀ ਪੜ੍ਹਨ ਅਤੇ ਗੁਰਮੁਖੀ ਸਿਖਣ ਲਈ ਪ੍ਰੇਰਨਾ ਦਿੰਦੇ ਸਨ। ਨਰੋਤਮ ਵੀ ਖੇਤੀ ਦਾ ਕੰਮ ਕਰਦਿਆਂ ਸਾਧ-ਸੰਗਤਿ ਜਾਂ ਸੰਤ-ਸਮਾਗਮਾਂ ਲਈ ਵਕਤ ਕਢ ਲਿਆ ਕਰਦਾ ਸੀ। ਲਗਭਗ ਵੀਹ ਸਾਲ ਦੀ ਉਮਰ ਵਿਚ ਇਹ ਘਰੋਂ ਖੇਤਾਂ ਵਿਚ ਜਾਣ ਦੇ ਬਹਾਨੇ ਨਿਕਲਿਆ ਅਤੇ ਭੇਟਾ ਵਾਲੇ ਪਤਣ ਤੋਂ ਬਿਆਸ ਦਰਿਆ ਪਾਰ ਕਰਕੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਗਿਰਵੜੀ ਨਦੀ ਦੇ ਕੰਢੇ ਸਥਿਤ ਕੁਰਾਲਾ ਪਿੰਡ ਵਿਚ ਜਾ ਪਹੁੰਚਿਆ, ਜਿਥੇ ਸੰਤ ਗੁਲਾਬ ਸਿੰਘ ਨੇ ਆਪਣਾ ਆਸ਼੍ਰਮ ਬਣਾਇਆ ਹੋਇਆ ਸੀ। ਉਥੇ ਇਸ ਨੇ ਸੰਤ ਗੁਲਾਬ ਸਿੰਘ ਤੋਂ ਨਿਰਮਲ-ਭੇਖ ਧਾਰਣ ਕੀਤਾ।

ਨਿਰਮਲਾ ਸਾਧ ਬਣਨ ਤੋਂ ਬਾਦ ਇਹ ਅੰਮ੍ਰਿਤਸਰ ਗਿਆ। ਉਥੇ ਗੁਰਮਤਿ ਸੰਬੰਧੀ ਗ੍ਰੰਥਾਂ ਦਾ ਅਧਿਐਨ ਕਰਨ ਤੋਂ ਬਾਦ ਸੰਸਕ੍ਰਿਤ ਭਾਸ਼ਾ ਅਤੇ ਸਾਹਿਤ ਦੇ ਅਧਿਐਨ ਲਈ ਕਾਸ਼ੀ ਚਲਾ ਗਿਆ ਅਤੇ ਫਿਰ ਬੰਗਾਲ ਪ੍ਰਾਂਤ ਦੇ ਸਾਂਤੀਪੁਰ ਖੇਤਰ ਵਿਚ ਨਾਦੀਆ ਨਾਂ ਦੇ ਪਿੰਡ ਵਿਚ ਜਾ ਟਿਕਿਆ। ਉਥੇ ਇਸ ਨੇ ਵੇਦ ਅਤੇ ਅਦ੍ਵੈਤ-ਵੇਦਾਂਤ ਦੇ ਗ੍ਰੰਥਾਂ ਦਾ ਗੰਭੀਰ ਅਧਿਐਨ ਕੀਤਾ। ਸੰਨ 1861 ਈ. (1918 ਬਿ.) ਵਿਚ ਉਹ ਅਰਧਕੁੰਭੀ ਦੇ ਮੇਲੇ ਉਤੇ ਹਰਿਦੁਵਾਰ ਆਇਆ। ਉਦੋਂ ਤਕ ਇਸ ਦੀ ਵਿਦਵੱਤਾ ਦੀ ਸ਼ੋਹਰਤ ਦੂਰ ਦੂਰ ਤਕ ਪਸਰ ਚੁਕੀ ਸੀ। ਉਸ ਦੌਰਾਨ ਪਟਿਆਲਾ ਦੇ ਮਹਾਰਾਜਾ ਨਰਿੰਦਰ ਸਿੰਘ ਨੇ ਉਸ ਨੂੰ ਪਟਿਆਲੇ ਬੁਲਵਾਇਆ ਅਤੇ ਬੜੇ ਆਦਰ ਭਾਵ ਨਾਲ ਧਰਮ ਧੁਜਾ ਵਿਚ ਰਖਿਆ। ਨਾਲ ਹੀ ਇਸ ਦੀਆਂ ਰਚਨਾਵਾਂ ਨੂੰ ਪ੍ਰਕਾਸ਼ਿਤ ਕਰਨ ਦਾ ਉਦਮ ਕੀਤਾ। ਸੰਨ 1875 ਈ. (1952 ਬਿ.) ਵਿਚ ਮਹੰਤ ਰਾਮ ਸਿੰਘ ਕੁਬੇਰੀਏ ਦੇ ਦੇਹਾਂਤ ਤੋਂ ਬਾਦ ਪੰਡਿਤ ਤਾਰਾ ਸਿੰਘ ਨਰੋਤਮ ਨੂੰ ਨਿਰਮਲ ਪੰਚਾਇਤੀ ਅਖਾੜੇ ਦਾ ਮਹੰਤ ਥਾਪਿਆ ਗਿਆ। ਅਖਾੜੇ ਦੀਆਂ ਪ੍ਰਬੰਧਕੀ ਜ਼ਿੰਮੇਵਾਰੀਆਂ ਨੂੰ ਸੰਭਾਲਦੇ ਹੋਇਆਂ ਵੀ ਇਹ ਪਠਨ-ਪਾਠਨ ਅਤੇ ਲਿਖਣ ਲਈ ਸਮਾਂ ਕਢ ਲਿਆ ਕਰਦਾ। ਇਸ ਨੇ ਅਨੇਕ ਵਿਦਵਾਨ ਸ਼ਿਸ਼ ਪੈਦਾ ਕੀਤੇ, ਜਿਨ੍ਹਾਂ ਵਿਚੋਂ ਗਿਆਨੀ ਗਿਆਨ ਸਿੰਘ ਦਾ ਨਾਂ ਵਿਸ਼ੇਸ਼ ਉੱਲੇਖ-ਯੋਗ ਹੈ। ਸੰਨ 1891 ਈ. (1948 ਬਿ.) ਦੇ ਕੁੰਭ ਦੇ ਮੇਲੇ ਤੋਂ ਬਾਦ ਇਹ ਪਟਿਆਲੇ ਆ ਟਿਕਿਆ ਅਤੇ ਕੁਝ ਸਮੇਂ ਬਾਦ ਇਸ ਦਾ ਦੇਹਾਂਤ ਹੋ ਗਿਆ। ਇਸ ਦਾ ਸਸਕਾਰ ਸ਼ਾਹੀ ਸਤਿਕਾਰ ਨਾਲ ਕੀਤਾ ਗਿਆ ਅਤੇ ਜਨਤਾ ਨੇ ਬਹੁਤ ਸੋਗ ਮਨਾਇਆ।

ਪੰਡਿਤ ਤਾਰਾ ਸਿੰਘ ਨਰੋਤਮ ਦਾ ਵਿਅਕਤਿਤਵ ਬਣਾ ਪ੍ਰਭਾਵਸ਼ਾਲੀ ਸੀ। ਇਹ ਸਦਾ ਗੁਰਮਤਿ ਜਾਂ ਗੁਰਬਾਣੀ ਦੇ ਕਿਸੇ ਨ ਕਿਸੇ ਵਿਸ਼ੇ ਸੰਬੰਧੀ ਚਰਚਾ ਛੇੜੀ ਰਖਦਾ ਸੀ। ਇਸ ਨੂੰ ਵੇਦਾਂਤ, ਪੁਰਾਣ, ਵਿਆਕਰਣ, ਕੋਸ਼ ਅਤੇ ਧਰਮ-ਸ਼ਾਸਤ੍ਰ ਉਤੇ ਪੂਰਾ ਅਧਿਕਾਰ ਸੀ। ਪ੍ਰਬੰਧਕੀ ਦ੍ਰਿਸ਼ਟੀ ਤੋਂ ਇਸ ਨੇ ਆਪਣੇ ਮਹੰਤੀ-ਕਾਲ ਵਿਚ ਨਿਰਮਲ ਅਖਾੜੇ ਦੀ ਵਿਵਸਥਾ ਵਿਚ ਕਾਫ਼ੀ ਸੁਧਾਰ ਲਿਆਉਂਦਾ। ਨਿਰਮਲ-ਵਿਦਵਾਨਾਂ ਵਿਚ ਇਸ ਦਾ ਵਿਸ਼ੇਸ਼ ਸਥਾਨ ਹੈ ਅਤੇ ਇਸ ਦੀ ਰਚਨਾ ਸਭ ਨਾਲੋਂ ਅਧਿਕ ਅਤੇ ਮਹੱਤਵਪੂਰਣ ਹੈ।

ਅਧਿਐਨ ਦੀ ਸੁਵਿਧਾ ਲਈ ਤਾਰਾ ਸਿੰਘ ਨਰੋਤਮ ਦੀਆਂ ਸਾਰੀਆਂ ਰਚਨਾਵਾਂ ਨੂੰ ਚਾਰ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਵਰਗ ਹੈ ਗੁਰਮਤਿ ਦੀ ਸਿੱਧਾਂਤਿਕ ਅਤੇ ਆਚਾਰ ਪ੍ਰਦਾਨ ਵਿਆਖਿਆ। 'ਗੁਰਮਤਿ ਨਿਰਣਯ ਸਾਗਰ' ਰਾਹੀਂ ਨਰੋਤਮ ਨੇ ਇਹ ਦਸਣ ਦਾ ਯਤਨ ਕੀਤਾ ਹੈ ਕਿ ਸਿੱਖ-ਸਮਾਜ ਦੇ ਕਿਹੜੇ ਕਿਹੜੇ ਨੈਤਿਕ ਨਿਯਮ ਹੋਣੇ ਚਾਹੀਦੇ ਹਨ। ਚਾਰ ਖੰਡਾਂ ਦੇ ਇਸ ਗ੍ਰੰਥ ਵਿਚ ਕੁਲ 31

ਅਧਿਆਇ ਹਨ। ਇਸ ਦੇ ਮਹੱਤਵ ਬਾਰੇ ਲੇਖਕ ਨੇ ਦਸਿਆ ਹੈ ਕਿ 'ਗੁਰੂ ਗ੍ਰੰਥ ਸਾਹਿਬ' ਦਾ ਟੀਕਾ ਪੜ੍ਹਨ ਤੋਂ ਪਹਿਲਾਂ ਇਸ ਗ੍ਰੰਥ ਦਾ ਅਧਿਐਨ ਕਰਨਾ ਬੜਾ ਜ਼ਰੂਰੀ ਹੈ ਕਿਉਂਕਿ ਇਸ ਨਾਲ ਗੁਰਮਤਿ ਦਾ ਦਾਰਸ਼ਨਿਕ ਰੂਪ ਅਤੇ ਮਰਯਾਦਾ ਸਪੱਸ਼ਟ ਹੁੰਦੀ ਹੈ। ਇਸ ਨਾਲ ਸਿੱਖ ਮਤ ਦੀਆਂ ਸੰਪ੍ਰਦਾਈ ਮਾਨਤਾਵਾਂ, ਸਿੱਖ ਧਰਮ ਦੇ ਸਿੱਧਾਂਤ ਤੇ ਨਿਯਮ ਅਤੇ ਗੁਰਮਤਿ ਸੰਬੰਧੀ ਹੋਰ ਕਈ ਮਹੱਤਵਪੂਰਣ ਪ੍ਰਸ਼ਨਾਂ ਦਾ ਉੱਤਰ ਮਿਲਦਾ ਹੈ। ਇਸ ਵਿਚ ਹਿੰਦੂ ਕਰਮ-ਕਾਂਡ ਦੇ ਮੁਕਾਬਲੇ ਉਤੇ ਗੁਰਮਤਿ-ਮਰਯਾਦਾ ਦੀ ਸਥਾਪਨਾ ਕੀਤੀ ਗਈ ਹੈ।

ਦੂਜਾ ਵਰਗ ਗੁਰਬਾਣੀ ਦੇ ਟੀਕਿਆਂ ਦਾ ਹੈ। ਨਰੋਤਮ ਦਾ ਮਤ ਹੈ ਕਿ ਟੀਕਾ ਅਜਿਹਾ ਹੋਣਾ ਚਾਹੀਦਾ ਹੈ ਕਿ ਜੋ ਗ੍ਰੰਥਕਾਰ ਦਾ ਭਾਵ ਸਹੀ ਢੰਗ ਨਾਲ ਪੇਸ਼ ਕਰੇ। ਗੁਰਬਾਣੀ ਦੇ ਟੀਕਿਆਂ ਦੀ ਪਰੰਪਰਾ ਭਾਵੇਂ ਭਾਈ ਗੁਰਦਾਸ ਅਤੇ ਸੋਢੀ ਮਿਹਰਬਾਨ ਤੋਂ ਚਲ ਪਈ ਸੀ ਪਰ ਜਿਸ ਸਿਖਰ ਨੂੰ ਨਰੋਤਮ ਨੇ ਛੋਹਿਆ ਉਹ ਅਦੁੱਤੀ ਹੈ। ਇਸ ਨੇ ਆਪਣੇ ਟੀਕਿਆਂ ਵਿਚ ਬਾਣੀਆਂ/ਸ਼ਬਦਾਂ ਦੀ ਉਥਾਨਿਕਾ ਦੇ ਕੇ ਬੜੀ ਵਿਦਵੱਤਾ ਪੂਰਣ ਵਿਧੀ ਨਾਲ ਅਦ੍ਵੈਤਵਾਦੀ ਦ੍ਰਿਸ਼ਟੀਕੋਣ ਤੋਂ ਅਰਥ ਕੀਤੇ ਹਨ। ਇਸ ਦਾ ਪ੍ਰਮੁਖ ਟੀਕਾ ਸਿਰੀ-ਰਾਗ ਦਾ ਹੈ। ਨਰੋਤਮ ਦੀ ਯੋਜਨਾ ਸੀ ਕਿ ਇਹ ਸਾਰੇ 'ਗੁਰੂ ਗ੍ਰੰਥ ਸਾਹਿਬ' ਦਾ ਟੀਕਾ ਤਿਆਰ ਕਰੇ ਪਰ ਇਹ ਗੱਲ ਸਿਰੇ ਨ ਚੜ੍ਹ ਸਕੀ। ਸੰਤ ਕਰਤਾਰ ਸਿੰਘ ਨੇ 'ਗੁਰ ਤੀਰਥ ਸੰਗ੍ਰਹਿ' ਦੀ ਭੂਮਿਕਾ ਵਿਚ ਨਰੋਤਮ ਦੁਆਰਾ ਗਉੜੀ ਰਾਗ ਦੀ ਬਾਣੀ ਦਾ ਟੀਕਾ ਕਰਨ ਦਾ ਉੱਲੇਖ ਵੀ ਕੀਤਾ ਹੈ, ਪਰ ਇਸ ਕਥਨ ਦੀ ਹੋਰ ਕਿਤੋਂ ਪੁਸ਼ਟੀ ਨਹੀਂ ਹੁੰਦੀ। ਫਿਰ ਵੀ ਇਸ ਦੇ ਸਿਰੀ ਰਾਗ ਵਾਲੇ ਟੀਕੇ ਤੋਂ ਨਰੋਤਮ ਦੀ ਵਿਦਵੱਤਾ ਦਾ ਗਿਆਨ ਹੋ ਜਾਂਦਾ ਹੈ। ਇਹ ਟੀਕਾ ਨਰੋਤਮ ਦੀ ਟੀਕਾਕਾਰੀ ਦੀ ਕਲਾ ਦਾ ਪ੍ਰੌਢ਼ ਰੂਪ ਪੇਸ਼ ਕਰਦਾ ਹੈ। ਇਸ ਨੇ ਸ਼ੰਕਾ, ਸਮਾਧਾਨ, ਉਥਾਨਿਕਾ ਆਦਿ ਟੀਕਾ ਕਰਨ ਦੀਆਂ ਸਾਰੀਆਂ ਵਿਧੀਆਂ ਨੂੰ ਅਪਣਾਇਆ ਹੈ। ਟੀਕਾ ਕਰਨ ਦੇ ਨਾਲ ਨਾਲ ਕਈਆਂ ਥਾਂਵਾਂ ਉਤੇ ਇਸ ਨੇ ਸਿੱਖ ਸਿੱਧਾਂਤਾਂ ਦਾ ਵਿਸ਼ਲੇਸ਼ਣ ਵੀ ਕੀਤਾ ਹੈ।

'ਭਗਤ ਬਾਣੀ ਸਟੀਕ' ਇਸ ਵਰਗ ਦੀ ਦੂਜੀ ਮਹੱਤਵਪੂਰਣ ਰਚਨਾ ਹੈ। ਇਸ ਵਿਚ ਸਿੱਖ ਗੁਰੂਆਂ ਤੋਂ ਭਿੰਨ ਹੋਰ ਸੰਤਾਂ/ਭਗਤਾਂ ਦੀ 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਬਾਣੀ ਦਾ ਟੀਕਾ ਦਰਜ ਕੀਤਾ ਗਿਆ ਹੈ। ਇਸ ਦੇ ਦੋ ਭਾਗ ਹਨ, ਇਕ ਗੂਜਰੀ ਰਾਗ ਤਕ ਅਤੇ ਦੂਜਾ ਇਸ ਰਾਗ ਤੋਂ ਅੰਤ ਤਕ। ਇਹ ਦੋਵੇਂ ਸੈਂਚੀਆਂ 900 ਸਫ਼ੇ ਤੋਂ ਅਧਿਕ ਹਨ। ਟੀਕੇ ਵਿਚ ਨਰੋਤਮ ਨੇ ਇਕ ਮਹੱਤਵਪੂਰਣ ਸਥਾਪਨਾ ਇਹ ਕੀਤੀ ਹੈ ਕਿ ਜੋ ਭਗਤ ਬਾਣੀ 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਹੋਈ ਹੈ ਉਹ ਇੰਨ-ਬਿੰਨ ਮੂਲ ਰੂਪ ਵਿਚ ਨਹੀਂ ਸਗੋਂ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੇ ਭਾਵ ਅਨੁਕੂਲ ਆਪਣੇ ਵਲੋਂ ਉਨ੍ਹਾਂ ਦੇ ਨਾਂ ਉਤੇ ਰਚ ਕੇ ਸ਼ਾਮਿਲ ਕੀਤੀ ਹੈ।

ਤੀਜਾ ਟੀਕਾ 'ਗੁਰਭਾਵ ਦੀਪਕਾ' ਦਾ ਹੈ। ਇਸ ਦੀ ਰਚਨਾ ਸੰਨ 1880 ਈ. ਵਿਚ ਹੋਈ ਸੀ। ਇਸ ਵਿਚ ਜਪੁਜੀ, ਰਹਿਰਾਸ, ਸੋਹਲਾ ਅਤੇ ਸ਼ਬਦ ਹਜ਼ਾਰੇ ਨੂੰ ਸ਼ਾਮਿਲ ਕੀਤਾ ਗਿਆ ਹੈ। ਬਾਣੀਆਂ ਦੇ ਮਹੱਤਵ ਦਸਣ ਤੋਂ ਇਲਾਵਾ ਕਵੀ ਨੇ 'ਜਪੁਜੀ' ਦੇ ਮੂਲ-ਮੰਤ੍ਰ ਦੀ ਵਿਸਥਾਰ ਸਹਿਤ ਵਿਆਖਿਆ ਕੀਤੀ ਹੈ। 'ਗੁਰ ਗ੍ਰੰਥ ਸਾਹਿਬ' ਦੀ ਮਹਾਨਤਾ ਵੇਦਾਂ ਤੋਂ ਵਧ ਦਸੀ ਹੈ।

ਤੀਜੇ ਵਰਗ ਵਿਚ ਗੁਰਮਤਿ ਸੰਬੰਧੀ ਕੋਸ਼ ਸ਼ਾਮਿਲ ਕੀਤੇ ਜਾ ਸਕਦੇ ਹਨ। ਇਨ੍ਹਾਂ ਵਿਚੋਂ ਪ੍ਰਸਿੱਧ ਹੈ 'ਗੁਰ ਗਿਰਾਰਥ ਕੋਸ਼'। ਇਹ ਇਸ ਦੀ ਪ੍ਰੌਢ਼ ਰਚਨਾ ਹੈ ਅਤੇ ਇਸ ਵਿਚ ਕੋਸ਼ਕਾਰ ਦੇ ਕੋਸ਼ ਸੰਬੰਧੀ ਗਿਆਨ ਅਤੇ ਵਿਆਪਕ ਜੀਵਨ-ਅਨੁਭਵ ਦੇ ਦਰਸ਼ਨ ਹੁੰਦੇ ਹਨ। ਇਸ ਨੇ ਪਹਿਲੀ ਵਾਰ 'ਅਕਾਰ' ਆਦਿ ਕ੍ਰਮ ਅਨੁਸਾਰ ਕੋਸ਼ ਦੀ ਰਚਨਾ ਕੀਤੀ ਜੋ ਆਧੁਨਿਕ ਕੋਸ਼ਾਂ ਦੀ ਆਧਾਰ-ਵਿਧੀ ਕਹੀ ਜਾ ਸਕਦੀ ਹੈ। ਇਸ ਨੇ ਕੋਸ਼ ਦੀ ਭੂਮਿਕਾ ਵਿਚ ਆਪਣਾ ਭਾਸ਼ਾ-ਸ਼ਾਸਤ੍ਰੀ ਦ੍ਰਿਸ਼ਟੀਕੋਣ ਵੀ ਪੇਸ਼ ਕੀਤਾ ਹੈ ਅਤੇ ਸ਼ਬਦਾਂ ਦੇ ਵਿਉਤਪੱਤੀ -ਗਤ ਅਰਥ ਕਰਕੇ ਇਸ ਦੀ ਗੰਭੀਰਤਾ ਨੂੰ ਵਧਾਇਆ ਹੈ।

ਚੌਥੇ ਵਰਗ ਵਿਚ ਇਸ ਦੀਆ ਫੁਟਕਲ ਰਚਨਾਵਾਂ ਸ਼ਾਮਿਲ ਕੀਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਵਿਚੋਂ 'ਗੁਰ ਤੀਰਥ ਸੰਗ੍ਰਹਿ' ਵਿਸ਼ੇਸ਼ ਪ੍ਰਸਿੱਧ ਹੈ। ਇਹ ਅਜਿਹੀ ਪੁਸਤਕ ਹੈ ਜਿਸ ਵਿਚ ਨਰੋਤਮ ਨੇ ਗੁਰ-ਧਾਮਾਂ ਦੇ ਮਹੱਤਵ ਅਤੇ ਉਨ੍ਹਾਂ ਦੇ ਲਾਭ ਅਤੇ ਸੇਵਾ ਦੇ ਫਲ ਨੂੰ ਸਪੱਸ਼ਟ ਕੀਤਾ ਹੈ। ਇਸ ਨੇ ਬਿਖੜੇ ਪਹਾੜੀ ਰਸਤੇ ਨੂੰ ਲੰਘ ਕੇ ਪਹਿਲੀ ਵਾਰ ਹੇਮਕੁੰਟ ਦੇ ਦਰਸ਼ਨ ਕੀਤੇ ਅਤੇ ਉਸ ਦੇ ਮਹੱਤਵ ਨੂੰ ਉਜਾਗਰ ਕੀਤਾ।

ਇਸ ਤਰ੍ਹਾਂ ਤਾਰਾ ਸਿੰਘ ਨਰੋਤਮ ਨੇ ਆਪਣੀ

ਰਚਨਾ ਰਾਹੀਂ ਨ ਕੇਵਲ ਆਪਣੇ ਗੁਰਮਤਿ ਗਿਆਨ ਦਾ ਪ੍ਰਦਰਸ਼ਨ ਕੀਤਾ ਸਗੋਂ ਗੁਰਮਤਿ ਦੀ ਮਹੱਤਵਪੂਰਣ ਵਿਆਖਿਆ ਵੀ ਕੀਤੀ। ਇਸ ਦੀਆਂ ਲਗਭਗ ਸਾਰੀਆਂ ਰਚਨਾਵਾਂ ਵਾਰਤਕ ਵਿਚ ਹਨ। ਭਾਵੇਂ ਉਹ ਵਾਰਤਕ ਪੁਰਾਣੀ ਪੰਜਾਬੀ ਜਾਂ ਹਿੰਦੀ ਦੇ ਰੰਗ ਵਾਲੀ ਹੈ ਪਰ ਫਿਰ ਵੀ ਪੰਜਾਬੀ ਮੁਹਾਵਰੇ ਅਤੇ ਵਿਆਕਰਣ ਦਾ ਸਪੱਸ਼ਟ ਪ੍ਰਭਾਵ ਦ੍ਰਿਸ਼ਟੀ-ਗੋਚਰ ਹੁੰਦਾ ਹੈ। ਇਹ ਸਵੱਛ, ਸਰਲ ਅਤੇ ਪ੍ਰਭਾਵਸ਼ਾਲੀ ਵਾਰਤਕ ਪੰਜਾਬੀ ਲਈ ਗੌਰਵ ਦੀ ਗੱਲ ਹੈ, ਪਰ ਜਿਥੇ ਵੀ ਨਰੋਤਮ ਨੇ ਆਪਣੀ ਪੰਡਿਤਾਈ ਦਾ ਪ੍ਰਦਰਸ਼ਨ ਕੀਤਾ ਹੈ, ਉਥੇ ਭਾਸ਼ਾ ਔਖੀ ਹੋ ਗਈ ਹੈ ਅਤੇ ਉਹ ਸਰਲਤਾ ਪੂਰਵਕ ਸਮਝ ਆ ਸਕਣ ਦੇ ਯੋਗ ਨਹੀਂ ਰਹੀ।

ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਵਿਚ ਨਰੋਤਮ ਦੀਆਂ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਹੈ—(1) ਮੋਖ ਪੰਥ ਦਾ ਟੀਕਾ, (ਰਚਨਾਕਾਲ ਸੰਨ 1865-ਸੰ.1922), (2) ਸੁਰਤਰੁ ਕੋਸ਼ (ਸੰਨ 1866-ਸੰ.1923), (3) ਗੁਰਮਤ ਨਿਰਣਯ ਸਾਗਰ (ਸੰਨ 1877-ਸੰ.1934), (4) ਅਕਾਲ ਮੂਰਤਿ ਪ੍ਰਦਰਸ਼ਨ (ਸੰਨ 1878-ਸੰ.1935), (5) ਗੁਰੂ ਵੰਸ਼ ਤਰੁ ਦਰਪਣ (ਸੰਨ 1878-ਸੰ.1935), (6) ਟੀਕਾ ਗੁਰਭਾਵ ਦੀਪਕਾ—ਜਪੁ, ਰਹਿਰਾਸ, ਸੋਹਲਾ, ਸ਼ਬਦ ਹਜ਼ਾਰੇ (ਸੰਨ 1880-ਸੰ. 1936), (7) ਸਟੀਕ ਭਗਤ ਬਾਣੀ (ਸੰਨ 1882- ਸੰ . 1939), (8) ਗੁਰ ਤੀਰਥ ਸੰਗ੍ਰਹਿ (ਸੰਨ 1883-ਸੰ. 1940), (9) ਟੀਕਾ ਸਿਰੀ ਰਾਗ (ਸੰਨ 1885-ਸੰ . 1942), (10) ਗੁਰ ਗਿਰਾਰਥ ਕੋਸ਼, ਪਹਿਲਾ ਭਾਗ (ਸੰਨ 1889-ਸੰ. 1946)।

ਇਥੇ ਇਹ ਦਸ ਦੇਣਾ ਵੀ ਜ਼ਰੂਰੀ ਹੈ ਕਿ 'ਗੁਰ ਗਿਰਾਰਥ ਕੋਸ਼' ਦੋ ਭਾਗਾਂ ਵਿਚ ਹੈ ਅਤੇ ਇਸ ਦਾ ਪ੍ਰਕਾਸ਼ਨ ਪੰਡਿਤ ਜੀ ਦੇ ਦੇਹਾਂਤ ਤੋਂ ਬਾਦ ਹੋਇਆ ਹੈ। ਪਹਿਲੇ ਭਾਗ ਨੂੰ ਸੰਨ 1894 ਈ. (ਸੰ. 1951 ਬਿ.) ਵਿਚ ਅਤੇ ਦੂਜੇ ਭਾਗ ਨੂੰ ਸਨ 1896 ਈ. (ਸੰ. 1953 ਬਿ.) ਵਿਚ ਪ੍ਰਕਾਸ਼ਿਤ ਕੀਤਾ ਗਿਆ। ਉਪਰੋਕਤ ਦਸ ਪੁਸਤਕਾਂ ਵਿਚੋਂ 'ਮੋਖ ਪੰਥ ਦਾ ਟੀਕਾ', 'ਸੁਰਤਰੁ ਕੋਸ਼' ਅਤੇ 'ਗੁਰਬੰਸ ਤਰੁ ਦਰਪਣ' ਨਾਂ ਦੀਆਂ ਤਿੰਨ ਰਚਨਾਵਾਂ ਹੁਣ ਪ੍ਰਾਪਤ ਨਹੀਂ ਹਨ। ਮਹਾਨਕੋਸ਼ ਦੀ ਉਕਤ ਸੂਚੀ ਤੋਂ ਇਲਾਵਾ ਨਰੋਤਮ ਦੀਆਂ ਤਿੰਨ ਹੋਰ ਲਘੂ ਰਚਨਾਵਾਂ ਵੀ ਮਿਲਦੀਆਂ ਹਨ। ਜਿਵੇਂ (1) ਪਰੀਖਿਆ ਪ੍ਰਕਰਣ, (2) ਵਾਹਿਗੁਰੂ ਸ਼ਬਦਾਰਥ ਅਤੇ (3) ਕਾਲਾਦਿ ਸ਼ਬਦਾਰਥ। ਇਨ੍ਹਾਂ ਤਿੰਨਾਂ ਦੀ ਰਚਨਾ ਸੰਨ 1878 ਤੋਂ ਸੰਨ 1935 ਈ. ਦੇ ਵਿਚਕਾਰ ਹੋਈ ਸੀ ਅਤੇ ਇਨ੍ਹਾਂ ਦੀ ਪੰਨਾ-ਸੰਖਿਆ ਕ੍ਰਮਵਾਰ ਇਸ ਪ੍ਰਕਾਰ ਹੈ—44, 19 ਅਤੇ 14 । ਇਨ੍ਹਾਂ ਰਚਨਾਵਾਂ ਦੀ ਅਧਿਕਾਂਸ਼ ਸਾਮਗ੍ਰੀ ਨਰੋਤਮ ਦੀਆਂ ਹੋਰਨਾਂ ਪ੍ਰਮੁਖ ਰਚਨਾਵਾਂ ਵਿਚ ਹੀ ਖਿੰਡੀ ਪਈ ਹੈ। ਪੰਡਿਤ ਤਾਰਾ ਸਿੰਘ ਦੀਆਂ ਪ੍ਰਾਪਤ ਰਚਨਾਵਾਂ ਦੀ ਕੁਲ ਪੰਨਾ-ਸੰਖਿਆ 4000 ਤੋਂ ਅਧਿਕ ਹੈ।

**ਤਾਰਾ ਸਿੰਘ, ਮਾਸਟਰ** (1885-1967 ਈ.) : ਵੀਹਵੀਂ ਸਦੀ ਵਿਚ ਹੋਏ ਸੁਪ੍ਰਸਿੱਧ ਸਿੱਖ ਨੇਤਾ ਮਾਸਟਰ ਤਾਰਾ ਸਿੰਘ ਦਾ ਜਨਮ ਜ਼ਿਲ੍ਹਾ ਰਾਵਲਪਿੰਡੀ ਦੇ ਹਰਿਆਲ ਨਾਂ ਦੇ ਪਿੰਡ ਵਿਚ ਮਾਤਾ ਮੂਲਾਂ ਦੇਵੀ ਦੀ ਕੁੱਖੋਂ ਬਖ਼ਸ਼ੀ ਗੋਪੀਚੰਦ ਮਲਹੋਤਰਾ ਪਟਵਾਰੀ ਦੇ ਘਰ 24 ਜੂਨ 1885 ਈ. ਨੂੰ ਹੋਇਆ। ਆਪ ਦਾ ਪਹਿਲਾ ਨਾਂ ਨਾਨਕ ਚੰਦ ਸੀ, ਪਰ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਤੇ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਦੇ ਪ੍ਰਚਾਰ ਦੇ ਫਲਸਰੂਪ ਸੰਨ 1902 ਈ. ਵਿਚ ਸਿੰਘ ਸਜ ਕੇ ਨਾਨਕ ਚੰਦ ਤੋਂ ਤਾਰਾ ਸਿੰਘ ਬਣ ਗਏ। ਮੁਢਲੀ ਤਾਲੀਮ ਆਪਣੇ ਪਿੰਡ ਦੇ ਮਦਰਸੇ ਵਿਚੋਂ ਪ੍ਰਾਪਤ ਕੀਤੀ, ਫਿਰ ਮਿਸ਼ਨ ਸਕੂਲ ਰਾਵਲਪਿਡੀ ਵਿਚ ਦਾਖ਼ਲ ਹੋਏ। ਪੜ੍ਹਨ ਲਿਖਣ ਵਿਚ ਹੋਸ਼ੀਆਰ ਹੋਣ ਕਰਕੇ ਕਈ ਸਾਲ ਵਜ਼ੀਫ਼ਾ ਪ੍ਰਾਪਤ ਕਰਦੇ ਰਹੇ। ਉਚ ਸਿਖਿਆ ਲਈ ਖ਼ਾਲਸਾ ਕਾਲਜ ਅੰਮ੍ਰਿਤਸਰ ਦਾਖ਼ਲ ਹੋਏ ਅਤੇ ਬੀ.ਏ. ਪਾਸ ਕਰਨ ਉਪਰੰਤ ਟ੍ਰੇਨਿੰਗ ਕਾਲਜ, ਲਾਹੌਰ ਤੋਂ ਬੀ.ਟੀ. ਪਾਸ ਕੀਤੀ। ਸਕੂਲ ਅਤੇ ਕਾਲਜ ਦੀ ਪੜ੍ਹਾਈ ਦੌਰਾਨ ਆਪ ਹਾਕੀ ਅਤੇ ਫੁਟਬਾਲ ਦੇ ਚੰਗੇ ਖਿਲਾੜੀ ਰਹੇ। ਆਪ ਦੀ ਦ੍ਰਿੜ੍ਹਚਿੱਤਤਾ ਕਰਕੇ ਸਾਥੀ ਵਿਦਿਆਰਥੀਆਂ ਨੇ 'ਪੱਥਰ ਸੁਭਾ ਵਾਲਾ' ਕਹਿਣਾ ਸ਼ੁਰੂ ਕਰ ਦਿੱਤਾ। ਬਾਦ ਵਿਚ ਇਹੀ ਪੱਥਰ 'ਚੱਟਾਨ' ਦੇ ਰੂਪ ਵਿਚ ਸਾਹਮਣੇ ਆਇਆ। ਇਤਿਹਾਸਿਕ ਪਰਿਸਥਿਤੀਆਂ ਨੇ ਆਪ ਨੂੰ ਰਾਜਨੀਤੀ ਵਲ ਝੁਕਾਉਣਾ ਸ਼ੁਰੂ ਕਰ ਦਿੱਤਾ।

ਬੀ.ਟੀ. ਕਰਨ ਤੋਂ ਬਾਦ 15 ਮਈ 1908 ਈ. ਨੂੰ ਆਪ ਨਾਂ ਮਾਤ੍ਰ ਤਨਖ਼ਾਹ 'ਤੇ ਖ਼ਾਲਸਾ ਹਾਈ ਸਕੂਲ, ਲਾਇਲਪੁਰ ਦੇ ਹੈਡਮਾਸਟਰ ਨਿਯੁਕਤ ਹੋਏ। ਤਦ ਤੋਂ ਆਪ ਦੇ ਨਾਂ ਨਾਲ 'ਮਾਸਟਰ' ਸ਼ਬਦ ਜੁੜ ਗਿਆ। ਸੰਨ 1920 ਈ. ਵਿਚ ਸ਼ੁਰੂ ਹੋਈ ਗੁਰਦੁਆਰਾ ਸੁਧਾਰ ਲਹਿਰ ਵਿਚ

ਆਪ ਨੇ ਮਹੱਤਵਪੂਰਣ ਭੂਮਿਕਾ ਨਿਭਾਈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਏ ਜਾਣ 'ਤੇ ਆਪ ਨੂੰ ਪਹਿਲਾ ਸਕੱਤਰ ਚੁਣਿਆ ਗਿਆ। ਆਪ ਦੀ ਗਤਿਵਿਧੀ ਤੋਂ ਚਿੰਤਿਤ ਹੋ ਕੇ ਅੰਗ੍ਰੇਜ਼ ਸਰਕਾਰ ਨੇ ਹੋਰਨਾਂ ਅਕਾਲੀ ਲੀਡਰਾਂ ਸਹਿਤ ਆਪ ਨੂੰ ਕੈਦ ਕਰ ਲਿਆ। ਕੈਦੋਂ ਰਿਹਾ ਹੋਣ ਵੇਲੇ ਗੁਰਦੁਆਰਾ ਐਕਟ 1925 ਅਨੁਸਾਰ ਕਾਰਵਾਈ ਕਰਨ ਦਾ ਬੰਧਨ ਸਵੀਕਾਰ ਕਰਨ ਜਾਂ ਨ ਕਰਨ ਦੇ ਮਾਮਲੇ ਵਿਚ ਅਕਾਲੀ ਦਲ ਦੋ ਧੜਿਆਂ ਵਿਚ ਵੰਡਿਆ ਗਿਆ ਅਤੇ ਆਪ ਦੂਜੇ ਧੜੇ ਨਾਲ ਜੁੜੇ ਰਹੇ। ਸੰਨ 1926 ਈ. ਵਿਚ ਜੇਲ੍ਹ ਬਾਹਰ ਆਉਣ ਤੇ ਆਪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੀਤ ਪ੍ਰਧਾਨ ਬਣਾਇਆ ਗਿਆ। ਕਾਲਾਂਤਰ ਵਿਚ ਆਪ ਅਕਾਲੀ ਦਲ ਅਤੇ ਸ਼੍ਰੋਮਣੀ ਗਰਦੁਆਰਾ ਪ੍ਰਬੰਧਕ ਕਮੇਟੀ ਦੇ ਬੜੇ ਲੰਬੇ ਸਮੇਂ ਤਕ ਪ੍ਰਧਾਨ ਰਹੇ ਅਤੇ ਸਿੱਖਾਂ ਵਲੋਂ ਚਲਾਏ ਹਰ ਅੰਦੋਲਨ ਵਿਚ ਪੂਰੀ ਸ਼ਿਦਤ ਨਾਲ ਸ਼ਾਮਲ ਹੁੰਦੇ ਰਹੇ। ਸਿੱਖਾਂ ਦੇ ਹੱਕਾਂ ਉਤੇ ਪਹਿਰਾ ਦੇਣ ਲਈ ਸੰਨ 1944 ਈ. ਵਿਚ ਆਪ ਨੇ ਅਕਾਲ ਰੈਜਮੈਂਟ ਦੀ ਸਥਾਪਨਾ ਕੀਤੀ। ਦੇਸ਼ ਨੂੰ ਆਜ਼ਾਦੀ ਦਿਵਾਉਣ ਵਾਲੇ ਮੂਹਰਲੇ ਲੀਡਰਾਂ ਵਿਚ ਆਪ ਦਾ ਸਥਾਨ ਹੈ। ਪਾਕਿਸਤਾਨ ਦੀ ਮੰਗ ਦੇ ਜ਼ੋਰ ਪਕੜਨ ਨਾਲ ਇਨ੍ਹਾਂ ਨੇ ਸਿੱਖ ਸਟੇਟ ਅਤੇ ਆਜ਼ਾਦ ਪੰਜਾਬ ਦਾ ਸੁਝਾਵ ਸਾਹਮਣੇ ਲਿਆਉਂਦਾ। ਮਾਰਚ 1947 ਈ. ਵਿਚ ਪੰਜਾਬ ਵਿਚ ਮੁਸਲਿਮ ਲੀਗ ਦੀ ਵਜ਼ਾਰਤ ਬਣਾਏ ਜਾਣ ਦੀ ਸਕੀਮ ਨੂੰ ਸਿਰੇ ਨ ਚੜ੍ਹਨ ਦਿੱਤਾ ਅਤੇ ਪੰਜਾਬ ਦੀ ਵੰਡ ਲਈ ਸਵੀਕ੍ਰਿਤੀ ਦਿੱਤੀ। ਦੇਸ਼ ਵੰਡ ਵੇਲੇ ਆਪ ਨੇ ਸਿੱਖਾਂ ਦੇ ਹੱਕਾਂ ਦੀ ਰਖਿਆ ਲਈ ਭਰਪੂਰ ਯਤਨ ਕੀਤੇ।

ਜਦੋਂ ਆਪ ਫਰਵਰੀ 1949 ਈ. ਵਿਚ ਦਿੱਲੀ ਵਿਚ ਹੋਣ ਵਾਲੀ ਅਕਾਲੀ ਕਾਨਫ੍ਰੰਸ ਵਿਚ ਸ਼ਾਮਲ ਹੋਣ ਲਈ ਜਾ ਰਹੇ ਸਨ, ਤਾਂ ਆਪ ਨੂੰ ਨਰੇਲਾ ਸਟੇਸ਼ਨ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ। ਜੇਲ੍ਹ ਤੋਂ ਰਿਹਾ ਹੋਣ ਉਪਰੰਤ ਆਪ ਨੇ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬੇ ਦੀ ਸਥਾਪਨਾ ਦੀ ਮੰਗ ਕੀਤੀ। 10 ਮਈ 1955 ਈ. ਨੂੰ ਆਪ ਨੂੰ 'ਪੰਜਾਬੀ ਸੂਬਾ ਜ਼ਿੰਦਾਬਾਦ' ਦਾ ਨਾਅਰਾ ਲਾਉਣ ਤੇ ਪਕੜ ਲਿਆ ਗਿਆ ਅਤੇ 12 ਜੁਲਾਈ ਨੂੰ ਛਡਿਆ ਗਿਆ। 17 ਜਨਵਰੀ 1960 ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵੇਲੇ ਆਪ ਨੇ 140 ਸੀਟਾਂ ਵਿਚੋਂ 136 ਸੀਟਾਂ ਅਕਾਲੀ ਦਲ ਦੀ ਝੋਲੀ ਪਾਈਆਂ। ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਫਿਰ ਪ੍ਰਧਾਨ ਚੁਣੇ ਗਏ, ਪਰ ਜਲਦੀ ਹੀ ਆਪ ਨੇ ਪ੍ਰਧਾਨਗੀ ਪਦ ਤੋਂ ਅਸਤੀਫ਼ਾ ਦੇ ਕੇ ਸ਼੍ਰੋਮਣੀ ਅਕਾਲੀ ਦਲ ਵਲੋਂ ਚਲਾਏ ਜਾ ਰਹੇ ਪੰਜਾਬੀ ਸੂਬਾ ਅੰਦੋਲਨ ਵਿਚ ਜੁਟ ਗਏ। 22 ਮਈ 1960 ਈ. ਨੂੰ ਅੰਮ੍ਰਿਤਸਰ ਵਿਚ 'ਪੰਜਾਬੀ ਸੂਬਾ ਕਨਵੈਨਸ਼ਨ' ਸਦ ਕੇ 'ਪੰਜਾਬੀ ਸੂਬਾ' ਬਣਾਏ ਜਾਣ ਦਾ ਮਤਾ ਪਾਸ ਕਰਵਾਇਆ। 12 ਜੂਨ 1960 ਈ. ਨੂੰ ਦਿੱਲੀ ਵਿਚ ਪ੍ਰਭਾਵਸ਼ਾਲੀ ਜਲੂਸ ਕਢਣ ਦੀ ਜੁਗਤ ਬਣਾਈ। ਭਾਵੇਂ ਆਪ ਨੂੰ 25 ਮਈ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ, ਪਰ ਜਲੂਸ ਬੜੀ ਸ਼ਾਨ ਨਾਲ ਨਿਕਲਿਆ। 4 ਜਨਵਰੀ 1961 ਈ. ਵਿਚ ਆਪ ਰਿਹਾ ਹੋਏ ਅਤੇ ਸੰਤ ਫਤਹਿ ਸਿੰਘ ਦੇ ਮਰਨ ਬ੍ਰਤ ਨੂੰ ਛੁੜਵਾਇਆ। ਇਸ ਤੋਂ ਬਾਦ ਆਪ ਦੀ ਸਿਆਸੀ ਸਥਿਤੀ ਨਿਘਰਨ ਲਗ ਗਈ ਅਤੇ 22 ਨਵੰਬਰ 1967 ਈ. ਨੂੰ ਆਪ ਕਾਲਵਸ ਹੋ ਗਏ।

ਮਾਸਟਰ ਜੀ ਨੇ ਬੜੇ ਬੇਲਾਗ ਢੰਗ ਨਾਲ ਲੀਡਰੀ ਕੀਤੀ ਅਤੇ ਹਰ ਪ੍ਰਕਾਰ ਦੇ ਮੋਹ ਤੋਂ ਬਚੇ ਰਹੇ। ਆਪ ਦਾ ਸਿਆਸੀ ਜੀਵਨ ਬੇਦਾਗ਼, ਆਤਮ-ਉਤਸਰਗੀ ਵਾਲਾ ਹੈ। ਆਪ ਨੇ ਸਿੱਖ ਕੌਮ ਦੇ ਹਿੱਤਾਂ ਲਈ ਜੋ ਸੰਘਰਸ਼ ਕੀਤੇ ਅਤੇ ਉਨ੍ਹਾਂ ਕਰਕੇ ਆਪ ਨੂੰ ਜੋ ਔਕੜਾਂ ਸਹਿਣੀਆਂ ਪਈਆਂ, ਉਨ੍ਹਾਂ ਲਈ ਸਿੱਖ ਜਗਤ ਵਿਚ ਆਪ ਦੀ ਬੜੀ ਕਦਰ ਅਤੇ ਇਜ਼ਤ ਹੈ। ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਆਪ ਵਿਦੇਸ਼ਾਂ ਵਿਚ ਵੀ ਗਏ।

ਆਪ ਨੇ ਆਪਣੇ ਵਿਚਾਰਾਂ ਨੂੰ ਪ੍ਰਗਟਾਉਣ ਲਈ ਸਾਹਿਤ ਦੀ ਰਚਨਾ ਵੀ ਕੀਤੀ। ਕੁਝ ਇਕ ਟ੍ਰੈਕਟਾਂ ਤੋਂ ਇਲਾਵਾ ਆਪ ਨੇ 'ਪ੍ਰੇਮ ਲਗਨ' ਅਤੇ 'ਬਾਬਾ ਤੇਗਾ ਸਿੰਘ' ਨਾਂ ਦੇ ਦੋ ਨਾਵਲ ਲਿਖੇ। ਇਨ੍ਹਾਂ ਤੋਂ ਇਲਾਵਾ ਆਪ ਦੇ ਰਚੇ ਤਿੰਨ ਲੇਖ ਸੰਗ੍ਰਹਿ, ਇਕ ਸਫ਼ਰਨਾਮਾ ਅਤੇ ਸਵੈ-ਜੀਵਨੀ ਵੀ ਉਪਲਬਧ ਹਨ। ਆਪ ਨੇ 'ਸੱਚਾ ਢੰਡੋਰਾ' (ਸੰਨ 1909 ਈ.) ਅਤੇ 'ਪਰਦੇਸੀ ਖ਼ਾਲਸਾ' ਨਾਂ ਦੇ ਸਪਤਾਹਿਕ ਰਸਾਲੇ ਸ਼ੁਰੂ ਕੀਤੇ ਜੋ ਬਾਦ ਵਿਚ 'ਅਕਾਲੀ' ਅਖ਼ਬਾਰ ਦੇ ਰੂਪ ਵਿਚ ਬਦਲ ਗਏ। ਸੰਨ 1961 ਈ. ਵਿ ਆਪ ਨੇ 'ਜੱਥੇਦਾਰ' ਨਾਂ ਦਾ ਅਖ਼ਬਾਰ ਛਾਪਣਾ ਸ਼ੁਰੂ ਕੀਤਾ। ਉਰਦੂ ਵਿਚ 'ਪ੍ਰਭਾਤ' ਨਾਂ ਦਾ ਅਖ਼ਬਾਰ ਕਢ ਕੇ ਆਪ ਨੇ ਪੰਥਕ ਹਿਤਾਂ ਲਈ ਖ਼ੂਬ ਪ੍ਰਚਾਰ ਕੀਤਾ। ਸੰਨ 1949 ਈ. ਵਿਚ ਆਪ ਵਲੋਂ ਸ਼ੁਰੂ ਕੀਤਾ 'ਸੰਤ ਸਿਪਾਹੀ' ਮਾਸਿਕ ਰਸਾਲਾ ਹੁਣ ਤਕ ਚਲ ਰਿਹਾ ਹੈ।

**ਤਾਰਾ ਸਿੰਘ ਵਾਂ, ਭਾਈ** (ਸੰਨ 1702-1725 ਈ.) : ਪਾਕਿਸਤਾਨ ਦੀ ਹਦ ਦੇ ਨੇੜੇ ਵਸੇ ਪਿੰਡ 'ਵਾਂ' ਦਾ ਇਕ ਸ਼ਹੀਦ ਸਿੰਘ ਜਿਸ ਨੇ ਸੇਵਾ ਅਤੇ ਵੀਰਤਾ ਨੂੰ ਚਿਰ-ਸਾਥੀ ਬਣਾਇਆ ਸੀ। 'ਵਾਂ' ਪਿੰਡ, 'ਡਲ' ਪਿੰਡ ਦੇ ਬਹੁਤ ਨੇੜੇ ਹੋਣ ਕਰਕੇ ਕਈ ਵਾਰ 'ਡਲ-ਵਾਂ' ਕਰਕੇ ਵੀ ਉਚਾਰਿਆ ਜਾਂਦਾ ਹੈ। ਇਸ ਪਿੰਡ ਦੇ ਇਕ ਨੌਜਵਾਨ ਗੁਰਦਾਸ ਨਾਮਕ ਬੁੱਟਰ ਜੱਟ ਨੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਅੰਮ੍ਰਿਤ ਪਾਨ ਕੀਤਾ ਅਤੇ ਗੁਰੂ ਜੀ ਦੇ ਯੁੱਧਾਂ ਵਿਚ ਭਾਗ ਲੈਣ ਤੋਂ ਇਲਾਵਾ ਬਾਬਾ ਬੰਦਾ ਬਹਾਦਰ ਦੀ ਆਮਦ 'ਤੇ ਵੀ ਮਾਝੇ ਦੇ ਸਿੱਖਾਂ ਨੂੰ ਲਾਮ-ਬੰਦ ਕਰਦਾ ਰਿਹਾ। ਇਸ ਦੇ ਘਰ ਪੈਦਾ ਹੋਏ ਪੰਜ ਪੁੱਤਰਾਂ ਵਿਚ ਵੱਡਾ ਤਾਰਾ ਸਿੰਘ ਸੀ, ਜਿਸ ਦਾ ਜਨਮ ਸੰਨ 1702 ਈ. ਵਿਚ ਹੋਇਆ ਅਤੇ ਜਿਸ ਨੇ ਭਾਈ ਮਨੀ ਸਿੰਘ ਤੋਂ ਅੰਮ੍ਰਿਤ ਪਾਨ ਕੀਤਾ। 'ਵਾਂ' ਪਿੰਡ ਦਾ ਹੋਣ ਕਾਰਣ ਇਹ ਇਤਿਹਾਸ ਵਿਚ ਭਾਈ ਤਾਰਾ ਸਿੰਘ ਵਾਂ ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਨੇ ਆਪਣੇ ਪਿੰਡ ਵਿਚ ਸੰਕਟ ਵੇਲੇ ਸਿੰਘਾਂ ਨੂੰ ਸੁਰਖਿਆ ਪ੍ਰਦਾਨ ਕਰਨ ਲਈ ਜੰਡ, ਕਰੀਰ ਅਤੇ ਕਿਕਰ ਦੇ ਬ੍ਰਿਛਾਂ ਦਾ ਇਹ ਵੱਡਾ ਵਾੜਾ ਬਣਾ ਰਖਿਆ ਸੀ ਅਤੇ ਆਏ ਗਏ ਸਿੰਘ ਲਈ ਲੰਗਰ ਦੀ ਵਿਵਸਥਾ ਵੀ ਕਰਦਾ ਸੀ। ਸਾਰੇ ਪਿੰਡ ਵਿਚ ਇਸ ਵਲੋਂ ਕੀਤੀ ਜਾਂਦੀ ਨਿਸ਼ਕਾਮ ਸੇਵਾ ਕਾਰਣ ਬਹੁਤ ਆਦਰ ਸੀ। ਇਸ ਦੇ ਪ੍ਰਭਾਵ ਕਾਰਣ ਕਈ ਨੌਜਵਾਨ ਸਿੰਘ ਸਜੇ ਸਨ।

ਜਦੋਂ ਜ਼ਕਰੀਆ ਖ਼ਾਨ ਲਾਹੌਰ ਦਾ ਪ੍ਰਸ਼ਾਸਕ ਬਣਿਆ, ਤਾਂ ਕਈ ਲੋਗ ਸਿੱਖਾਂ ਉਤੇ ਜ਼ੁਲਮ ਕਰਨ ਲਈ ਸਰਗਰਮ ਹੋ ਗਏ। ਨੌਸ਼ਹਿਰਾ ਪਨੂੰਆਂ ਪਿੰਡ ਦੇ ਚੌਧਰੀ ਸਾਹਿਬ ਰਾਏ ਨੇ ਭਾਈ ਤਾਰਾ ਸਿੰਘ ਵਾਂ ਉਤੇ ਆਪਣੀਆਂ ਘੋੜੀਆਂ ਦੇ ਚੋਰੀ ਹੋਣ ਦਾ ਦੋਸ਼ ਲਗਾ ਕੇ ਪਹਿਲਾਂ ਪਟੀ ਦੇ ਫ਼ੌਜਦਾਰ ਜਾਫ਼ਰ ਬੇਗ ਨੂੰ ਉਕਸਾ ਕੇ ਭਾਈ ਤਾਰਾ ਸਿੰਘ ਉਪਰ ਚੜ੍ਹਾ ਲਿਆਉਂਦਾ। ਪਰ ਉਹ ਹਾਰ ਗਿਆ ਅਤੇ ਚੌਧਰੀ ਸਾਹਿਬ ਰਾਏ ਨੂੰ ਨਾਲ ਲੈ ਕੇ ਲਾਹੌਰ ਗਿਆ। ਸਿੰਘਾਂ ਦੀ ਵਧਦੀ ਤਾਕਤ ਬਾਰੇ ਜ਼ਕਰੀਆ ਖ਼ਾਨ ਨੂੰ ਸੂਚਿਤ ਕੀਤਾ। ਜ਼ਕਰੀਆ ਖ਼ਾਨ ਨੇ ਆਪਣੇ ਸੈਨਾ-ਨਾਇਕ ਮੋਮਨ ਖ਼ਾਨ ਨੂੰ ਲਗਭਗ 2500 ਘੋੜ ਸਵਾਰ, ਪੰਜ ਹਾਥੀ ਅਤੇ ਕਈ ਤੋਪਾਂ ਦੇ ਕੇ ਭਾਈ ਤਾਰਾ ਸਿੰਘ ਨੂੰ ਪਕੜ ਲਿਆਉਣ ਲਈ ਭੇਜਿਆ। ਸੂਚਨਾ ਮਿਲਣ 'ਤੇ ਭਾਈ ਤਾਰਾ ਸਿੰਘ ਨੇ ਸਿੱਖ ਵਹੀਰ ਨੂੰ ਮਾਲਵੇ ਵਲ ਤੋਰ ਦਿੱਤਾ ਅਤੇ ਆਪ 18 ਹੋਰ ਸਿੰਘਾਂ ਸਹਿਤ ਸ਼ਹੀਦੀਆਂ ਪਾਉਣ ਲਈ ਡਟ ਗਿਆ। ਕਈ ਹਮਦਰਦਾਂ ਨੇ ਮੁਗ਼ਲ ਫ਼ੌਜ ਦੇ ਆਕ੍ਰਮਣ ਬਾਰੇ ਭਾਈ ਜੀ ਨੂੰ ਸੂਚਨਾ ਦਿੱਤੀ ਤਾਂ ਜੋ ਇਧਰ ਉਧਰ ਟਲ ਕੇ ਆਪਣੇ ਆਪ ਨੂੰ ਬਚਾ ਲੈਣ। ਪਰ ਭਾਈ ਜੀ ਨੇ ਸ਼ਹੀਦ ਹੋਣ ਦਾ ਅਟਲ ਨਿਸ਼ਚਾ ਕਰ ਲਿਆ ਸੀ। ਸਵੇਰੇ ਸਾਰੇ 19 ਸਿੰਘਾਂ ਨੇ ਇਸ਼ਨਾਨ ਕੀਤਾ ਅਤੇ ਬਾਣੀ ਦਾ ਪਾਠ ਕਰਨ ਉਪਰੰਤ ਮੋਰਚਿਆਂ ਵਿਚ ਡਟ ਗਏ। ਖ਼ੂਬ ਯੁੱਧ ਹੋਇਆ। ਦੋ ਸਿੰਘ ਹੋਰ ਵੀ ਸ਼ਹੀਦੀਆਂ ਪਾਉਣ ਲਈ ਪਹੁੰਚ ਗਏ। ਰਾਤ ਪੈ ਜਾਣ ਕਰਕੇ ਯੁੱਧ ਬੰਦ ਕਰ ਦਿੱਤਾ ਗਿਆ। 24 ਦਸੰਬਰ 1725 ਈ. ਨੂੰ ਸਵੇਰੇ ਫਿਰ ਯੁੱਧ ਆਰੰਭ ਹੋਇਆ। 21 ਸਿੰਘਾਂ ਦੇ ਸ਼ਹੀਦ ਹੋਣ ਉਪਰੰਤ ਉਨ੍ਹਾਂ ਦੇ ਸਿਰਾਂ ਨੂੰ ਨੇਜ਼ਿਆਂ ਉਤੇ ਟੰਗਦੇ ਅਤੇ ਜਿਤ ਦਾ ਨਗਾਰਾ ਵਜਾਉਂਦੇ ਹੋਇਆਂ ਆਪਣੇ ਬਚ ਰਹੇ ਸੈਨਿਕਾਂ ਨੂੰ ਨਾਲ ਲੈ ਕੇ ਮੋਮਨ ਖ਼ਾਨ ਲਾਹੌਰ ਪਰਤਿਆ। ਉਸ ਨੇ ਭਾਈ ਤਾਰਾ ਸਿੰਘ ਦਾ ਸੀਸ ਆਪਣੇ ਨੇਜ਼ੇ ਉਤੇ ਟੰਗਿਆ ਹੋਇਆ ਸੀ।

ਭਾਈ ਤਾਰਾ ਸਿੰਘ ਦੇ ਸ਼ਹੀਦ ਹੋਣ ਦੀ ਸੂਚਨਾ ਜਦੋਂ ਖ਼ਾਲਸੇ ਨੂੰ ਮਿਲੀ ਤਾਂ ਸੰਨ 1726 ਈ. ਵਿਚ ਹੋਏ ਅਗਲੇ ਸਰਬਤ ਖ਼ਾਲਸਾ ਵਿਚ ਗੁਰਮਤੇ ਦੁਆਰਾ ਬਦਲਾ ਲੈਣ ਤੋਂ ਇਲਾਵਾ ਇਹ ਵੀ ਫ਼ੈਸਲਾ ਕੀਤਾ ਗਿਆ ਕਿ ਜਿਨ੍ਹਾਂ ਨੇ ਮੁਖ਼ਬਰੀ ਕਰਕੇ ਫ਼ੌਜ ਚੜ੍ਹਾ ਲਿਆਉਂਦੀ ਸੀ, ਉਨ੍ਹਾਂ ਨੂੰ ਕਠੋਰ ਦੰਡ ਦਿੱਤਾ ਜਾਏ ਅਤੇ ਸਰਕਾਰੀ ਖ਼ਜ਼ਾਨਿਆਂ ਅਤੇ ਅਸਲਾਖ਼ਾਨਿਆਂ ਨੂੰ ਲੁਟਿਆ ਜਾਏ।

**ਤਾਰਾ ਚੰਦ, ਭਾਈ** : ਕਾਬੁਲ ਦਾ ਇਕ ਮਸੰਦ, ਜੋ ਇਕ ਵਾਰ ਕਾਬੁਲ ਦੀ ਸੰਗਤ ਨੂੰ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ। ਗੁਰੂ ਜੀ ਉਦੋਂ ਕਾਂਗੜ ਠਹਿਰੇ ਹੋਏ ਸਨ। ਗੁਰੂ ਜੀ ਨੇ ਭਾਈ ਤਾਰਾ ਚੰਦ ਤੋਂ ਸਫ਼ਰ ਦਾ ਹਾਲ ਪੁਛਿਆ। ਇਸ ਨੇ ਲਾਹੌਰ ਵਿਚ ਸ਼ਾਹੀ ਸਵਾਰੀ ਨਾਲ ਚਲ ਰਹੇ ਦੋ ਘੋੜਿਆਂ—ਦਿਲਬਾਗ਼ ਅਤੇ ਗੁਲਬਾਗ਼—ਦਾ ਜ਼ਿਕਰ ਕੀਤਾ ਅਤੇ ਇੱਛਾ ਪ੍ਰਗਟ ਕੀਤੀ ਕਿ ਅਜਿਹੇ ਘੋੜੇ ਗੁਰੂ ਜੀ ਪਾਸ ਹੋਣੇ ਚਾਹੀਦੇ ਸੀ। ਇਹ ਅਸਲ ਵਿਚ ਉਹੀ ਘੋੜੇ ਸਨ ਜੋ ਕਰੋੜੀ ਨਾਂ ਦਾ ਇਕ ਸਿੱਖ ਗੁਰੂ ਜੀ ਨੂੰ ਭੇਟ ਕਰਨ ਲਈ ਲਿਆ ਰਿਹਾ ਸੀ ਅਤੇ ਜਿਨ੍ਹਾਂ ਨੂੰ ਲਾਹੌਰ ਦੇ ਸੂਬੇ ਨੇ ਹਥਿਆ ਲਿਆ। ਉਨ੍ਹਾਂ ਘੋੜਿਆਂ ਨੂੰ ਬਾਦ ਵਿਚ ਭਾਈ ਬਿਧੀ ਚੰਦ ਨੇ ਮੁਕਤ ਕਰਾਇਆ।

**ਤਾਰਾਪੁਰ** (ਪਿੰਡ) : ਪੰਜਾਬ ਦੇ ਰੋਪੜ ਜ਼ਿਲ੍ਹੇ ਵਿਚ ਆਨੰਦਪੁਰ ਤੋਂ 5 ਕਿ.ਮੀ. ਪੂਰਬ ਵਾਲੇ ਪਾਸੇ ਵਸਿਆ ਇਕ ਪਿੰਡ, ਜਿਸ ਦੇ ਨੇੜੇ ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਤੋਂ ਪਰਤਣ ਉਪਰੰਤ ਆਨੰਦਪੁਰ ਦੀ ਸੁਰਖਿਆ ਲਈ ਇਕ ਗੜ੍ਹੀ ਬਣਵਾਈ ਸੀ। ਹੁਣ ਭਾਵੇਂ ਇਹ ਗੜ੍ਹੀ ਡਿਗ ਗਈ ਹੈ, ਪਰ ਉਸ ਦੇ ਥੇਹ ਵਾਲੀ ਥਾਂ ਉਤੇ 'ਗੁਰਦੁਆਰਾ ਕਿਲ੍ਹਾ ਤਾਰਾਗੜ੍ਹ' ਬਣਿਆ ਹੋਇਆ ਹੈ। ਇਸ ਪਾਸ ਇਕ ਪੁਰਾਣੀ ਬਾਉਲੀ ਵੀ ਹੈ ਜੋ ਕਿਲ੍ਹੇ ਵਿਚ ਪਾਣੀ ਦੀ ਉਪਲਬਧੀ ਲਈ ਬਣਵਾਈ ਗਈ ਸੀ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਹੈ! ਬਾਉਲੀ ਦੇ ਨੇੜੇ ਭਾਈ ਘਨ੍ਹੀਆ ਦੀ ਸਮਾਧ ਵੀ ਬਣੀ ਹੋਈ ਹੈ।

**ਤਾਰੂ ਸਿੰਘ, ਭਾਈ** (1720-1745 ਈ.) : ਅਠਾਰ੍ਹਵੀਂ ਸਦੀ ਦੇ ਪੂਰਬਾਰਧ ਦਾ ਇਕ ਸ਼ਹੀਦ, ਜਿਸ ਦਾ ਜਨਮ ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦੇ ਪੂਲ੍ਹਾ ਪਿੰਡ ਵਿਚ ਸੰਧੂ ਜੱਟਾਂ ਦੇ ਘਰ ਹੋਇਆ। ਖੇਤੀ ਕਰਨ ਵਾਲੇ ਇਸ ਸਿਦਕੀ ਸਿੱਖ ਪਾਸ ਜੋ ਬਚਦਾ, ਮੁਗ਼ਲ ਸਰਕਾਰ ਦੇ ਜ਼ੁਲਮ ਕਾਰਣ ਲੁਕ ਛਿਪ ਕੇ ਸਮਾਂ ਕਟਣ ਵਾਲੇ ਸਿੰਘਾਂ ਦੀ ਸੇਵਾ ਲਈ ਖ਼ਰਚ ਕਰ ਦਿੰਦਾ। ਪਰ ਜੰਡਿਆਲੇ ਦੇ ਹਰਭਗਤ ਨਾਂ ਦੇ ਨਿਰੰਜਨੀਏ ਨੇ ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੂੰ ਸ਼ਿਕਾਇਤ ਕੀਤੀ ਕਿ ਪੂਲ੍ਹੇ ਪਿੰਡ ਦਾ ਇਕ ਤਾਰੂ ਸਿੰਘ ਡਾਕੂਆਂ, ਚੋਰਾਂ ਦੀ ਮਦਦ ਕਰਦਾ ਹੈ ਅਤੇ ਉਨ੍ਹਾਂ ਤੋਂ ਡਾਕੇ ਮਰਵਾ ਕੇ ਲੁਟ ਦਾ ਸਾਮਾਨ ਲੁਕੇ-ਛਿਪੇ ਸਿੰਘਾਂ ਨੂੰ ਜੰਗਲਾਂ ਵਿਚ ਪਹੁੰਚਾਉਂਦਾ ਹੈ। ਫਲਸਰੂਪ, ਭਾਈ ਤਾਰੂ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਲਿਆਉਂਦਾ ਗਿਆ। ਸਿੱਖ ਇਤਿਹਾਸ ਅਨੁਸਾਰ ਇਸ ਨੂੰ ਮੁਗ਼ਲ ਸਰਕਾਰ ਵਲੋਂ ਬਹੁਤ ਤਸੀਹੇ ਦਿੱਤੇ ਗਏ ਅਤੇ ਸਿੰਘਾਂ ਨੂੰ ਮਦਦ ਦੇਣ ਦੇ ਜੁਰਮ ਵਿਚ ਮੁਸਲਮਾਨ ਬਣਨ ਲਈ ਮਜਬੂਰ ਕੀਤਾ ਗਿਆ। ਪਰ ਇਸ ਨੇ ਸੂਬੇ ਦੀ ਈਨ ਨ ਮੰਨੀ। ਅੰਤ ਵਿਚ ਕਾਜ਼ੀ ਨੇ ਫ਼ਤਵਾ ਦਿੱਤਾ ਕਿ ਇਸ ਦੇ ਸਿਰ ਤੋਂ ਖੋਪਰੀ ਉਤਾਰ ਦਿੱਤੀ ਜਾਏ। ਜਲਾਦ ਨੇ ਰੰਬੀ ਨਾਲ ਖੋਪਰੀ ਉਤਾਰ ਦਿੱਤੀ। ਭਾਈ ਜੀ ਨੇ ਜਪੁਜੀ ਦਾ ਪਾਠ ਕਰਦਿਆਂ ਇਹ ਸਭ ਕੁਝ ਸਹਿ ਲਿਆ ਅਤੇ 1 ਜੁਲਾਈ 1745 ਈ. ਨੂੰ ਸ਼ਹੀਦੀ ਪਾਈ। ਇਸ ਦਾ ਸਸਕਾਰ ਲਾਹੌਰ ਦੇ ਦਿੱਲੀ ਦਰਵਾਜ਼ੇ ਤੋਂ ਬਾਹਰ ਕੀਤਾ ਗਿਆ, ਜਿਥੇ ਇਸ ਦਾ ਸ਼ਹੀਦਗੰਜ ਮੌਜੂਦ ਹੈ। ਇਸ ਦੀ ਅਦੁੱਤੀ ਸ਼ਹਾਦਤ ਦਾ ਉੱਲੇਖ ਸਿੱਖ ਸਮਾਜ ਆਪਣੀ ਅਰਦਾਸ ਵਿਚ ਨਿੱਤ ਕਰਦਾ ਹੈ।

**ਤਾਲਾਪੁਰ** (ਪਿੰਡ) : ਰੋਪੜ ਜ਼ਿਲ੍ਹੇ ਦੇ ਚਮਕੌਰ ਸਾਹਿਬ ਨਗਰ ਤੋਂ 3 ਕਿ.ਮੀ. ਪੂਰਬ ਵਿਚ ਸਥਿਤ ਇਕ ਪਿੰਡ, ਜਿਸ ਦੇ ਨੇੜੇ ਇਕ ਟਿੱਬੀ ਉਤੇ 'ਗੁਰਦੁਆਰਾ ਟਿੱਬੀ ਸਾਹਿਬ' ਉਸਰਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਚਮਕੌਰ ਦੀ ਗੜ੍ਹੀ ਨੂੰ ਜਾਣ ਤੋਂ ਪਹਿਲਾਂ ਗੁਰੂ ਸਾਹਿਬ ਨੇ, ਆਪਣੇ ਦੋ ਸਾਹਿਬਜ਼ਾਦਿਆਂ ਅਤੇ 40 ਸਿੰਘਾਂ ਸਹਿਤ, ਇਸ ਸਥਾਨ ਉਤੇ ਰੁਕ ਕੇ ਆਲੇ-ਦੁਆਲੇ ਦਾ ਜਾਇਜ਼ਾ ਲਿਆ ਸੀ। ਪਹਿਲਾਂ ਇਸ ਸਥਾਨ ਉਤੇ ਇਕ ਥੜਾ ਬਣਾਇਆ ਗਿਆ ਸੀ, ਪਰ ਹੁਣ ਛੋਟਾ ਜਿਹਾ ਗੁਰਦੁਆਰਾ ਉਸਰਿਆ ਹੋਇਆ ਹੈ ਜਿਸ ਦੀ ਦੇਖ-ਭਾਲ ਨਿਹੰਗ ਸਿੰਘ ਕਰਦੇ ਹਨ।

**ਤਿਆਗ** : ਸੰਸਕ੍ਰਿਤ ਮੂਲ ਦੇ ਇਸ ਸ਼ਬਦ ਦਾ ਅਰਥ ਹੈ ਕਿਸੇ ਵਸਤੂ ਨੂੰ ਛਡਣ ਦੀ ਕ੍ਰਿਆ। ਉਸ ਵਸਤੂ ਨਾਲੋਂ ਹਰ ਪ੍ਰਕਾਰ ਦਾ ਸੰਬੰਧ ਤੋੜ ਲੈਣਾ ਹੀ ਉਸ ਨੂੰ ਤਿਆਗਣਾ ਹੈ। ਉਂਜ ਭਾਰਤੀ ਧਰਮ-ਸ਼ਾਸਤ੍ਰਾਂ ਵਿਚ ਤਿਆਗ ਦੀ ਮਹੱਤਵ-ਸਥਾਪਨਾ ਬਹੁਤ ਹੋਈ ਹੈ, ਪਰ ਸੰਨਿਆਸ ਆਸ਼੍ਰਮ ਗ੍ਰਹਿਣ ਕਰਨ ਵੇਲੇ ਹਰ ਪ੍ਰਕਾਰ ਦੀ ਆਸਕ੍ਤੀ, ਮੋਹ, ਸਥਾਨ ਆਦਿ ਦੇ ਤਿਆਗ ਉਤੇ ਬਲ ਦਿੱਤਾ ਗਿਆ ਹੈ। ਪਰ ਮੱਧ-ਯੁਗ ਦੇ ਸੰਤਾਂ/ਭਗਤਾਂ ਨੇ ਇਸ ਪ੍ਰਕਾਰ ਦੀ ਤਿਆਗ-ਕ੍ਰਿਆ ਨੂੰ ਕੋਈ ਮਹੱਤਵ ਨਹੀਂ ਦਿੱਤਾ। ਉਨ੍ਹਾਂ ਅਨੁਸਾਰ ਇਹ ਸਭ ਦਿਖਾਵਾ ਹੈ। ਸੱਚਾ ਤਿਆਗ ਤਾਂ ਵਾਸਨਾਵਾਂ ਨੂੰ ਤਜ ਦੇਣ ਵਿਚ ਹੈ।

ਗੁਰਬਾਣੀ ਵਿਚ ਮਾਨਸਿਕ ਵਿਕਾਰਾਂ ਨੂੰ ਤਿਆਗਣ ਉਤੇ ਬਲ ਦਿੱਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿਚ ਕਿਹਾ ਹੈ ਕਿ ਜੇ ਕੁਝ ਤਿਆਗ ਕਰਨਾ ਹੀ ਹੈ ਤਾਂ ਕਾਮ, ਕ੍ਰੋਧ, ਲੋਭ ਆਦਿ ਦਾ ਤਿਆਗ ਕੀਤਾ ਜਾਏ—*ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ।* (ਗੁ.ਗ੍ਰੰ.1018)। ਗੁਰੂ ਨਾਨਕ ਦੇਵ ਜੀ ਨੇ ਜਿਗਿਆਸੂ ਨੂੰ ਤਿਆਗਣ-ਯੋਗ ਚੀਜ਼ਾਂ ਦਾ ਵਿਵਰਣ ਦਿੰਦਿਆਂ ਕਿਹਾ ਹੈ ਕਿ ਕਾਮ, ਕ੍ਰੋਧ, ਝੂਠ, ਨਿੰਦਾ, ਮਾਇਆ, ਹੰਕਾਰ, ਕਾਮ, ਕਾਮਿਨੀ-ਮੋਹ, ਮਾਨ, ਅਭਿਮਾਨ, ਸੁਤ-ਦਾਰਾ-ਪ੍ਰੀਤ, ਆਸ਼ਾਵਾਂ ਦੀ ਪਿਆਸ ਆਦਿ ਨੂੰ ਤਜ ਕੇ

ਰਾਮ-ਨਾਮ ਵਿਚ ਚਿੱਤ ਲਗਾਉਣਾ ਚਾਹੀਦਾ ਹੈ— *ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ। ਤਜਿ ਕਾਮੁ ਕਾਮਿਨੀ ਮੋਹੁ ਤਜੈ ਤ ਅੰਜਨ ਮਾਹਿ ਨਿਰੰਜਨੁ ਪਾਵੈ। ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ। ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ।* (ਗੁ.ਗ੍ਰੰ.141)।

ਗੁਰੂ ਅਰਜਨ ਦੇਵ ਜੀ ਨੇ ਸਮੁੱਚੇ ਤੌਰ 'ਤੇ ਮਨ ਦੀ ਮਤਿ ਨੂੰ ਤਿਆਗਣ ਅਤੇ ਦ੍ਵੈਤ-ਭਾਵ ਨੂੰ ਵਿਸਾਰਨ ਦਾ ਉਪਦੇਸ਼ ਦਿੱਤਾ ਹੈ। ਕਿਉਂਕਿ ਉਨ੍ਹਾਂ ਦੀ ਸਥਾਪਨਾ ਹੈ ਕਿ ਅਜਿਹਾ ਕਰਨ ਨਾਲ ਹੀ ਪ੍ਰਭੂ ਦਾ ਦਰਸ਼ਨ ਪ੍ਰਾਪਤ ਹੁੰਦਾ ਹੈ ਅਤੇ ਕਿਸੇ ਪ੍ਰਕਾਰ ਦਾ ਕੋਈ ਕਸ਼ਟ ਵਿਆਪਤ ਨਹੀਂ ਹੁੰਦਾ— *ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ। ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ।* (ਗੁ.ਗ੍ਰੰ.763)।

ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ-ਸੰਚਾਰ ਦੇ ਅਵਸਰ 'ਤੇ ਅਨੇਕ ਪ੍ਰਕਾਰ ਦੇ ਤਿਆਗ ਕਰਨ ਉਤੇ ਬਲ ਦਿੱਤਾ, ਜਿਵੇਂ —*ਖ਼ਾਲਸਾ ਸੋਇ ਜੁ ਨਿੰਦਾ ਤ੍ਯਾਗੇ।... ਖ਼ਾਲਸਾ ਸੋਇ ਪਰਦ੍ਰਿਸਟਿ ਤਿਆਗੇ।*

**ਤਿਆਗੀ** : ਤਿਆਗ ਕਰਨ ਦੀ ਬਿਰਤੀ ਨੂੰ ਪਾਲਣ ਵਾਲੇ ਨੂੰ 'ਤਿਆਗੀ' ਕਿਹਾ ਜਾਂਦਾ ਹੈ। ਪਰ ਗੁਰਬਾਣੀ ਅਨੁਸਾਰ ਹਉਮੈ ਨੂੰ ਤਿਆਗੇ ਬਿਨਾ ਕੋਈ ਤਿਆਗੀ ਅਖਵਾਉਣ ਦਾ ਅਧਿਕਾਰੀ ਨਹੀਂ ਬਣ ਸਕਦਾ— *ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ।* (ਗੁ.ਗ੍ਰੰ.1140)। ਵੇਖੋ 'ਤਿਆਗ'।

**ਤਿਆਰ ਬਰ ਤਿਆਰ** : ਇਹ ਖ਼ਲਸਈ ਟਕਸਾਲ ਦੀ ਢਲੀ ਹੋਈ ਉਕਤੀ ਹੈ। ਇਸ ਦਾ ਸਾਧਾਰਣ ਅਰਥ ਹੈ ਪੂਰੀ ਤਰ੍ਹਾਂ ਤਿਆਰ। ਪਰ ਸਿੱਖ ਜਗਤ ਵਿਚ ਇਸ ਦੀ ਘਾੜਤ 'ਦਲ ਖ਼ਾਲਸਾ' ਵੇਲੇ ਹੋਈ ਸੀ, ਕਿਉਂਕਿ ਉਦੋਂ ਕਿਸੇ ਵੇਲੇ ਵੀ ਕਿਸੇ ਮੁਹਿੰਮ ਉਤੇ ਜਾਣਾ ਪੈ ਸਕਦਾ ਸੀ, ਜਾਂ ਮੁਗ਼ਲ ਸੈਨਾ ਵਲੋਂ ਕਿਸੇ ਵੇਲੇ ਵੀ ਅਚਾਨਕ ਹਮਲਾ ਹੋ ਸਕਦਾ ਸੀ। ਹਰ ਵੇਲੇ ਸਿੱਖਾਂ ਲਈ ਸੰਕਟ-ਸਥਿਤੀ ਬਣੀ ਰਹਿੰਦੀ ਸੀ। ਉਨ੍ਹਾਂ ਲਈ ਅਵੇਸਲੀ ਜਾਂ ਅਲਸਾਈ ਹੋਈ ਸਥਿਤੀ ਵਿਚ ਰਹਿਣਾ ਸੰਭਵ ਨਹੀਂ ਸੀ ਰਿਹਾ। ਇਸ ਵਾਸਤੇ ਹਰ ਸੰਕਟ ਦਾ ਸਾਹਮਣਾ ਕਰਨ ਲਈ ਉਹ ਸਦਾ ਪੂਰੀ ਤਰ੍ਹਾਂ ਤਿਆਰ ਰਹਿੰਦੇ ਸਨ। ਉਨ੍ਹਾਂ ਦੇ ਇਸ ਅਸਵਥਾ ਵਿਚ ਰਹਿਣ ਲਈ ਹੀ 'ਤਿਆਰ ਬਰ ਤਿਆਰ' ਉਕਤੀ ਦਾ ਪ੍ਰਯੋਗ ਹੁੰਦਾ ਸੀ।

ਅੰਮ੍ਰਿਤਧਾਰੀ ਅਤੇ ਮਰਯਾਦਾਵਾਦੀ ਸਿੱਖ ਲਈ ਵੀ ਇਹ ਉਕਤੀ ਵਰਤ ਲਈ ਜਾਂਦੀ ਹੈ।

**ਤਿਲਕ** : ਮਸਤਕ ਉਪਰ ਲਗਾਇਆ ਜਾਣ ਵਾਲਾ ਤਿਲ ਦੇ ਫੁਲ ਵਾਂਗ ਸ਼ੋਭਾਸ਼ਾਲੀ ਚਿੰਨ੍ਹ। ਇਸ ਦਾ ਮੁੱਖ ਤੌਰ 'ਤੇ ਮਹੱਤਵ ਧਾਰਮਿਕ ਹੈ। ਇਸ ਨੂੰ ਹਿੰਦੂ-ਮਤ ਵਾਲੇ ਪੁਰਸ਼ ਅਤੇ ਇਸਤਰੀਆਂ ਦੋਵੇਂ ਆਪਣੇ ਮੱਥੇ ਉਪਰ ਲਗਾ ਕੇ ਮਾਂਗਲਿਕ ਕਾਰਜਾਂ ਵਿਚ ਸ਼ਰੀਕ ਹੁੰਦੇ ਹਨ। ਇਹ ਤਿਲਕ ਚੰਦਨ, ਕਸਤੂਰੀ, ਰੋਲੀ ਆਦਿ ਕਈ ਪਦਾਰਥਾਂ ਦਾ ਬਣਾਇਆ ਜਾਂਦਾ ਹੈ, ਪਰ ਅਧਿਕ ਪ੍ਰਚਲਿਤ ਚੰਦਨ ਦਾ ਤਿਲਕ ਹੀ ਹੈ। ਰਾਜ-ਸਿੰਘਾਸਨ ਜਾਂ ਗੱਦੀ-ਨਸ਼ੀਨੀ ਵੇਲੇ ਵੀ ਤਿਲਕ ਲਗਾਏ ਜਾਣ ਦੀ ਪ੍ਰਥਾ ਹੈ। ਤਿਲਕ ਅਤੇ ਜੰਜੂ ਨੂੰ ਹਿੰਦੁਤ੍ਵ ਦੇ ਪ੍ਰਤੀਕ ਸਮਝਿਆ ਜਾਂਦਾ ਹੈ। ਇਨ੍ਹਾਂ ਦੀ ਰਖਿਆ ਲਈ ਨੌਵੇਂ ਗੁਰੂ ਜੀ ਨੂੰ ਆਪਣਾ ਮਹਾ-ਬਲਿਦਾਨ ਦੇਣਾ ਪਿਆ— *ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।* (ਬਚਿਤ੍ਰ ਨਾਟਕ)।

ਹਿੰਦੂ ਧਰਮ ਵਿਚ ਅਨੇਕ ਮਤਾਂ ਵਾਲਿਆਂ ਨੇ ਤਿਲਕ ਦੇ ਸਰੂਪ ਜਾਂ ਸ਼ਕਲ ਨੂੰ ਦੂਜਿਆਂ ਨਾਲੋਂ ਨਿਖੇੜਿਆ ਹੋਇਆ ਹੈ ਅਤੇ ਇਸ ਨਿਖੇੜ ਕਾਰਣ ਵੈਸ਼ਣਵਾਂ ਦੇ ਤਿਲਕ ਦੇ ਬਾਰ੍ਹਾਂ ਭੇਦ ਹੋ ਗਏ ਹਨ। ਭਾਈ ਗੁਰਦਾਸ ਨੇ ਲਿਖਿਆ ਹੈ ਕਿ ਗੁਰਮੁਖਾਂ ਨੇ ਵੈਸ਼ਣਵਾਂ ਦੇ ਬਾਰ੍ਹਾਂ ਤਿਲਕਾਂ ਨੂੰ ਛਡ ਕੇ ਆਪਣੇ ਮਸਤਕ ਉਪਰ 'ਗੁਰਮੁਖਤਾ' ਦਾ ਤਿਲਕ ਲਗਾ ਲਿਆ ਹੈ— *ਬਾਰਹਿ ਤਿਲਕ ਮਿਟਾਇਕੈ ਗੁਰਮੁਖ ਤਿਲਕ ਨੀਸਾਣੁ ਚੜ੍ਹਾਇਆ।* (7/12)।

ਗੁਰਬਾਣੀ ਵਿਚ ਤਿਲਕ ਨੂੰ ਕੋਈ ਵਿਸ਼ੇਸ਼ ਮਹੱਤਵ ਨਹੀਂ ਦਿੱਤਾ ਗਿਆ। ਇਸ ਦੀ ਥਾਂ ਅਧਿਆਤਮਿਕ ਕਰਮਾਂ ਦੇ ਕਰਨ ਦੀ ਪ੍ਰੇਰਣਾ ਦਿੱਤੀ ਗਈ ਹੈ। 'ਆਸਾ ਕੀ ਵਾਰ' ਵਿਚ ਬ੍ਰਾਹਮਣ ਦੇ ਬਾਹਰਲੇ ਕਰਮਾਚਾਰ ਦੀ ਗੱਲ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ ਤਿਲਕ ਆਦਿ ਨੂੰ ਵਿਅਰਥ ਮੰਨਿਆ ਹੈ ਕਿਉਂਕਿ ਜੋ ਬ੍ਰਹਮ-ਗਿਆਨ ਨੂੰ ਪ੍ਰਾਪਤ ਕਰ ਲੈਂਦਾ ਹੈ, ਉਸ ਲਈ ਬਾਕੀ ਸਭ ਕੁਝ ਫੋਕਟ ਬਣ ਕੇ ਰਹਿ ਜਾਂਦਾ ਹੈ— *ਗਲਿ ਮਾਲਾ ਤਿਲਕੁ ਲਿਲਾਟੰ। ਦੁਇ ਧੋਤੀ ਬਸਤ੍ਰ ਕਪਾਟੰ। ਜੇ ਜਾਣਸਿ ਬ੍ਰਹਮੰ ਕਰਮੰ। ਸਭਿ*

*ਫੋਕਟ ਨਿਸਚਉ ਕਰਮੰ।*(ਗੁ.ਗ੍ਰੰ.470)। ਗੁਰੂ ਅਰਜਨ ਦੇਵ ਜੀ ਨੇ 'ਡਖਣੇ' ਪ੍ਰਕਰਣ ਵਿਚ ਕਿਹਾ ਹੈ ਕਿ ਇਸ਼ਨਾਨ ਕਰਕੇ ਤਿਲਕ ਲਗਾਉਣਾ ਵਿਅਰਥ ਹੈ ਜੇ ਅੰਦਰ ਕਾਲਖ ਨਾਲ ਭਰਿਆ ਹੋਇਆ ਹੋਵੇ। ਸੱਚੀ ਸਿਖਿਆ ਤੋਂ ਬਿਨਾ, ਭੇਖਾਂ ਨਾਲ ਪ੍ਰਭੂ-ਪ੍ਰਾਪਤੀ ਸੰਭਵ ਨਹੀਂ ਹੋ ਸਕਦੀ— *ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ। ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ।*(ਗੁ.ਗ੍ਰੰ.1099)।

**ਤਿਲੋਕ ਸਿੰਘ** (ਮ. 1710 ਈ.) : ਬਾਬੇ ਫੂਲ ਦਾ ਵੱਡਾ ਸੁਪੁੱਤਰ, ਜਿਸ ਦਾ ਵਿਆਹ ਮਾਈ ਭਗਤੋ ਨਾਲ ਹੋਇਆ ਅਤੇ ਜਿਸ ਦੀ ਕੁੱਖੋਂ ਦੋ ਪੁੱਤਰਾਂ—ਗੁਰਦਿਤ ਸਿੰਘ ਅਤੇ ਸੁਖਚੈਨ ਸਿੰਘ—ਨੇ ਜਨਮ ਲਿਆ। ਗੁਰਦਿਤ ਸਿੰਘ ਤੋਂ ਨਾਭੇ ਦਾ ਰਾਜਵੰਸ਼ ਚਲਿਆ ਅਤੇ ਸੁਖਚੈਨ ਸਿੰਘ ਤੋਂ ਜੀਂਦ ਰਿਆਸਤ ਦੀ ਰਾਜ-ਗੱਦੀ ਤੁਰੀ। ਬਡਰੁਖਾਂ ਅਤੇ ਦਿਆਲਪੁਰਾ ਦੇ ਰਈਸਾਂ ਦੇ ਵੰਸ਼ ਵੀ ਇਸੇ ਤੋਂ ਚਲੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੀ ਇਸ ਅਤੇ ਇਸ ਦੇ ਛੋਟੇ ਭਰਾ ਰਾਮ ਸਿੰਘ ਉਤੇ ਮਿਹਰ ਦੀ ਦ੍ਰਿਸ਼ਟੀ ਸੀ। ਪਹਾੜੀ ਰਾਜਿਆਂ ਨਾਲ ਹੋਏ ਯੁੱਧ ਵੇਲੇ ਇਨ੍ਹਾਂ ਦੋਹਾਂ ਦੇ ਨਾਂ ਹੁਕਮਨਾਮਾ ਭੇਜ ਕੇ ਆਪਣੇ ਬੰਦਿਆਂ ਅਤੇ ਘੋੜਿਆਂ ਸਮੇਤ ਪਹੁੰਚਣ ਲਈ ਲਿਖਿਆ ਸੀ—

*੧ਓ ਸਤਿਗੁਰੂ ਜੀ*

*ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਤੇਲੋਕਾ ਭਾਈ ਰਾਮਾ ਸਰਬਤ ਸੰਗਤ ਗੁਰੂ ਰਖੈਗਾ ਤੁਧ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ ਮੇਰੀ ਤੇਰੇ ਉਪਰਿ ਬਹੁਤ ਖੁਸੀ ਹੈ ਤੇਰਾ ਘਰੁ ਮੇਰਾ ਹੈ ਤੁਧੁ ਹੁਕਮ ਦੇਖਦਿਆ ਹੀ ਛੇਤੀ ਅਸਾਡੇ ਹਜੂਰ ਆਵਣਾ ਤੇਰਾ ਘਰ ਮੇਰਾ ਅਸੈ ਤੁਧੁ ਸਿਤਾਬੀ ਹੁਕਮ ਦੇਖਦਿਆ ਹੀ ਆਵਣਾ ਤੁਸਾਂ ਅਸਵਾਰ ਲੈ ਕੇ ਆਵਣਾ ਜਰੂਰ ਆਵਣਾ ਤੇਰੇ ਉਤੈ ਅਸਾਡੀ ਭਾਰੀ ਮਿਹਰਵਾਨਗੀ ਅਸੈ ਤੈ ਆਵਣਾ ਇਕ ਜੋੜਾ ਭੇਜਾ ਹੈ ਰਖਾਵਣਾ ਭਾਦੋਂ 2 ਸੰਮਤ 53।*

ਸਿੱਖ ਇਤਿਹਾਸ ਅਨੁਸਾਰ ਇਨ੍ਹਾਂ ਨੇ ਚਮਕੌਰ ਸਾਹਿਬ ਵਿਚ ਸ਼ਹੀਦ ਹੋਏ ਦੋ ਵੱਡੇ ਸਾਹਿਬਜ਼ਾਦਿਆਂ ਦੇ ਸਸਕਾਰ ਦੀ ਵਿਵਸਥਾ ਕੀਤੀ ਅਤੇ ਖਿਦਰਾਣੇ ਦੀ ਢਾਬ ਵਾਲੀ ਲੜਾਈ ਵਿਚ ਵੀ ਮਦਦ ਕੀਤੀ। ਇਨ੍ਹਾਂ ਦੋਹਾਂ ਨੇ ਗੁਰੂ ਜੀ ਤੋਂ ਦਮਦਮਾ ਸਾਹਿਬ (ਤਲਵੰਡੀ ਸਾਬੋ) ਦੀ ਠਹਿਰ ਦੌਰਾਨ ਅੰਮ੍ਰਿਤ ਪਾਨ ਕੀਤਾ ਅਤੇ ਤਿਲੋਕੇ ਤੇ ਰਾਮੇ ਤੋਂ ਤਿਲੋਕ ਸਿੰਘ ਅਤੇ ਰਾਮ ਸਿੰਘ ਅਖਵਾਏ। ਜਦੋਂ ਬਾਬਾ ਬੰਦਾ ਬਹਾਦਰ ਨੇ ਗੁਰੂ-ਪੁੱਤਰਾਂ ਨੂੰ ਸ਼ਹੀਦ ਕੀਤੇ ਜਾਣ ਦੀ ਸਜ਼ਾ ਵਜੋਂ ਸਰਹਿੰਦ ਦੇ ਸੂਬੇ ਵਜ਼ੀਰ ਖ਼ਾਨ ਉਤੇ ਹਮਲਾ ਕੀਤਾ ਤਾਂ ਇਨ੍ਹਾਂ ਨੇ ਵੀ ਆਪਣੇ ਯੋਧਿਆਂ ਸਹਿਤ ਭਾਗ ਲਿਆ।

**ਤਿਲੰਗ ਰਾਗ** (ਬਾਣੀ) : ਇਸ ਰਾਗ ਵਿਚ ਕੁਲ 12 ਚਉਪਦੇ ਹਨ, ਪਰ ਇਹ ਉਪ-ਸਿਰਲੇਖ ਨਹੀਂ ਦਿੱਤਾ ਹੋਇਆ। ਇਸੇ ਤਰ੍ਹਾਂ ਪੰਜ ਅਸ਼ਟਪਦੀਆਂ ਉਤੇ ਵੀ ਉਪ-ਸਿਰਲੇਖ ਨਹੀਂ ਹੈ। ਬਾਣੀ-ਵਿਧਾਨ ਦੇ ਨਿਯਮ ਅਨੁਸਾਰ ਹੀ ਇਨ੍ਹਾਂ ਨੂੰ ਉਪਰੋਕਤ ਵਰਗਾਂ ਵਿਚ ਰਖਿਆ ਗਿਆ ਹੈ। ਭਗਤ-ਬਾਣੀ ਪ੍ਰਕਰਣ ਵਿਚ ਕੇਵਲ ਤਿੰਨ ਸ਼ਬਦ ਹਨ।

*ਚਉਪਦੇ* ਪ੍ਰਕਰਣ ਵਿਚ ਗੁਰੂ ਨਾਨਕ ਦੇਵ ਜੀ ਦੇ ਪੰਜ ਸ਼ਬਦ ਹਨ, ਜਿਨ੍ਹਾਂ ਵਿਚੋਂ ਤਿੰਨ ਚਉਪਦੇ, ਇਕ ਤ੍ਰਿਪਦਾ ਅਤੇ ਇਕ ਦੁਪਦਾ ਹੈ। ਪਹਿਲਾ ਸ਼ਬਦ 'ਰੇਖਤਾ' ਸ਼ੈਲੀ ਵਿਚ ਲਿਖਿਆ ਕਿਸੇ ਮੁਸਲਮਾਨ ਨੂੰ ਸੰਬੋਧਿਤ ਹੈ। ਪੰਜਵੇਂ ਸ਼ਬਦ ਵਿਚ ਬਾਬਰ ਦੇ ਹਮਲੇ ਨਾਲ ਹੋਈ ਤਬਾਹੀ ਅਤੇ ਜਨਤਾ ਦੀ ਦੁਰਗਤੀ ਦਾ ਮਾਰਮਿਕ ਚਿਤ੍ਰਣ ਹੈ। ਅਸਲ ਵਿਚ, ਇਹ ਧੁਰ ਦੀ ਆਵਾਜ਼ ਸੀ ਜੋ ਗੁਰੂ ਜੀ ਨੇ ਆਪਣੇ ਬੋਲਾਂ ਵਿਚ ਸਮੋ ਦਿੱਤੀ।

ਗੁਰੂ ਰਾਮਦਾਸ ਜੀ ਦੇ ਲਿਖੇ ਦੋ ਦੁਪਦਿਆਂ ਵਿਚ ਪਰਮਾਤਮਾ ਦੀ ਲਾ-ਸ਼ਰੀਕੀ ਨੂੰ ਸਪੱਸ਼ਟ ਕਰਕੇ ਸੂਝਹੀਨ ਮਨੁੱਖ ਨੂੰ ਹਰਿ-ਨਾਮ ਵਲ ਪ੍ਰੇਰਿਆ ਗਿਆ ਹੈ। ਪੰਜਵੇਂ ਗੁਰੂ ਦੇ ਇਕ ਦੁਪਦੇ ਅਤੇ ਚਾਰ ਚਉਪਦਿਆਂ ਵਿਚ ਦਸਿਆ ਗਿਆ ਹੈ ਕਿ ਸਾਰਾ ਸੰਸਾਰ ਇਕੋ ਮਿੱਟੀ ਦਾ ਬਣਿਆ ਹੈ। ਉਸ ਵਿਚ ਸਰਬਤ੍ਰ ਗੁਰੂ ਦੀ ਜੋਤਿ ਵਿਆਪਤ ਹੈ।

*ਅਸ਼ਟਪਦੀਆਂ* ਪ੍ਰਕਰਣ ਵਿਚ ਗੁਰੂ ਨਾਨਕ ਦੇਵ ਜੀ ਦਾ ਲਿਖਿਆ ਸ਼ਬਦ ਦਸ ਪਦੀਆ ਦਾ ਸਮੁੱਚ ਹੈ। ਇਹ ਸ਼ਬਦ 'ਪੁਰਾਤਨ ਜਨਮਸਾਖੀ' (ਸਾਖੀ 34) ਅਨੁਸਾਰ 'ਕਿੜੀ ਪਠਾਣਾਂ' ਵਿਚ ਉਚਾਰਿਆ ਗਿਆ ਸੀ। ਇਸ ਦੇ 'ਰਹਾਉ' ਵਿਚ ਵਰਤੇ 'ਰਾਇਸਾ' ਸ਼ਬਦ ਕਰਕੇ ਕਈ ਪੁਰਾਤਨ ਬੀੜਾਂ ਵਿਚ ਇਸ ਨੂੰ 'ਰਾਇਸਾ ਮ.੧' ਵੀ ਲਿਖਿਆ ਹੈ। ਦੂਜਾ ਸ਼ਬਦ 22 ਪਦੀਆਂ ਦਾ ਜੁੱਟ ਹੈ ਜਿਸ ਵਿਚ ਗੁਰੂ ਰਾਮਦਾਸ ਜੀ ਨੇ ਪਰਮਾਤਮਾ ਸੰਬੰਧੀ ਕਥਾ-ਵਾਰਤਾ ਜਾ ਗੁਣਗਾਨ ਦਾ ਸਰੋਤ ਗੁਰੂ ਰੂਪੀ ਮਿਤਰ ਦਾ ਮੁਖ ਦਸਿਆ ਹੈ। ਇਸ ਪ੍ਰਕਰਣ ਵਿਚ ਦੁਪਦੇ-ਤ੍ਰਿਪਦੇ ਵਰਗੇ ਤਿੰਨ ਸ਼ਬਦ ਨੌਵੇਂ

ਗੁਰੂ ਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਹਰਿਨਾਮ ਨੂੰ ਸੱਚਾ ਸੰਗੀ ਦਸਿਆ ਹੈ।

*ਭਗਤ ਬਾਣੀ* ਪ੍ਰਕਰਣ ਵਿਚ ਤਿੰਨ ਸ਼ਬਦ ਹਨ। ਇਕ ਕਬੀਰ ਜੀ ਦਾ ਹੈ ਜਿਸ ਵਿਚ ਉਨ੍ਹਾਂ ਨੇ ਮੂਰਤੀ-ਪੂਜਾ, ਤੀਰਥ-ਇਸ਼ਨਾਨ ਆਦਿ ਦੇ ਮੁਕਾਬਲੇ ਸਵੱਛ ਭਾਵਨਾ ਨਾਲ ਹਿਰਦੇ ਦੀ ਇਕਾਗਰਤਾ ਧਾਰਣ ਕਰਨ ਦਾ ਉਪਦੇਸ਼ ਦਿੱਤਾ ਹੈ। ਬਾਕੀ ਦੇ ਦੋ ਸ਼ਬਦਾਂ ਵਿਚ ਭਗਤ ਨਾਮਦੇਵ ਨੇ ਪਰਮਾਤਮਾ ਦੀ ਵਡਿਆਈ ਗਾਈ ਹੈ। ਉਹ ਸਦਾ ਬਖ਼ਸ਼ਿਸ਼ ਕਰਨ ਵਾਲਾ ਹੈ।

**ਤੀਸ ਹਜ਼ਾਰੀ** : ਦਿੱਲੀ ਨਗਰ ਦੀ ਕਚਹਿਰੀਆਂ ਵਾਲੀ ਥਾਂ ਨੂੰ 'ਤੀਸ ਹਜ਼ਾਰੀ' ਕਿਹਾ ਜਾਂਦਾ ਹੈ। ਇਸ ਨਾਂ ਦਾ ਪਿਛੋਕੜ ਸਿੱਖ ਇਤਿਹਾਸ ਨਾਲ ਜਾ ਜੁੜਦਾ ਹੈ। ਸੰਨ 1783 ਈ. ਵਿਚ ਕੁਝ ਸਿੱਖ ਮਿਸਲਾਂ ਦੇ ਸਰਦਾਰਾਂ ਨੇ ਆਪਣੇ ਦਲਾਂ ਨੂੰ ਇਕੱਠਾ ਕਰਕੇ ਦਿੱਲੀ ਵਲ ਪ੍ਰਸਥਾਨ ਕੀਤਾ ਕਿਉਂਕਿ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਸਾਨੀ ਨੇ ਅੰਗ੍ਰੇਜ਼ਾਂ ਅਤੇ ਮਰਹਟਿਆਂ ਤੋਂ ਡਰਦਿਆਂ ਆਪਣੀ ਸਹਾਇਤਾ ਲਈ ਸਿੱਖਾਂ ਨੂੰ ਨਿਮੰਤਰਿਤ ਕੀਤਾ ਸੀ। ਸਿੱਖਾਂ ਦੀ ਦਿੱਲੀ ਵਲ ਹੋਈ ਚੜ੍ਹਤ ਨੂੰ ਵੇਖ ਕੇ ਅੰਗ੍ਰੇਜ਼ ਅਤੇ ਮਰਹਟੇ ਦਿੱਲੀ ਤੋਂ ਟਲ ਗਏ। ਸ਼ਾਹ ਆਲਮ ਨੇ ਬਦਲੀ ਹੋਈ ਸਥਿਤੀ ਵਿਚ ਸਿੱਖ ਸਰਦਾਰਾਂ ਨੂੰ ਦਿੱਲੀ ਆਉਣ ਦਾ ਖ਼ਰਚਾ ਦਿੱਤੇ ਬਿਨਾ ਪਰਤ ਜਾਣ ਲਈ ਕਿਹਾ। ਸਿੱਖ ਸਰਦਾਰਾਂ ਤੋਂ ਇਹ ਸਹਿਨ ਨ ਹੋਇਆ ਅਤੇ ਸਾਰਾ ਸੈਨਾ-ਦਲ ਦਿੱਲੀ ਦੀ ਪੁਰਾਣੀ ਸਬਜ਼ੀ ਮੰਡੀ ਤੋਂ ਲੈ ਕੇ ਅਜਮੇਰੀ ਗੇਟ ਤਕ ਪਸਰ ਗਿਆ। ਉਸ ਵੇਲੇ ਸਿੱਖ ਘੋੜਸਵਾਰਾਂ ਦੀ ਕੁਲ ਗਿਣਤੀ ਤੀਹ ਹਜ਼ਾਰ ਸੀ। ਇਸ ਕਰਕੇ ਉਨ੍ਹਾਂ ਦੇ ਠਹਿਰਨ ਵਾਲੀ ਥਾਂ ਨੂੰ 'ਤੀਸ ਹਜ਼ਾਰੀ' ਕਿਹਾ ਜਾਣ ਲਗਿਆ। ਇਹ ਇਲਾਕਾ ਨਵੀਂ ਦਿਲੀ ਦੇ ਰੇਲਵੇ ਸਟੇਸ਼ਨ ਦੇ ਬਣਨ ਨਾਲ ਸੁਕੜਦਾ ਸੁਕੜਦਾ ਸਬਜ਼ੀ ਮੰਡੀ ਅਤੇ ਮੋਰੀਗੇਟ ਦੇ ਵਿਚਾਲੇ ਸੀਮਿਤ ਹੋ ਗਿਆ। ਸ. ਬਘੇਲ ਸਿੰਘ ਦਾ ਦਲ 'ਗੁਰਦੁਆਰਾ ਮਜਨੂੰ ਟਿੱਲਾ' ਦੇ ਨੇੜੇ ਕਿਤੇ ਰੁਕਿਆ ਹੋਇਆ ਸੀ। ਉਥੋਂ ਅਰਦਾਸਾ ਸੋਧ ਕੇ ਮਲਕਾਗੰਜ ਅਤੇ ਪੁਰਾਣੀ ਸਬਜ਼ੀ ਮੰਡੀ ਤੋਂ ਹੁੰਦਾ ਹੋਇਆ ਸ. ਬਘੇਲ ਸਿੰਘ ਮੁੱਖ ਦਲ ਨਾਲ ਆ ਰਲਿਆ ਅਤੇ ਅਜਮੇਰੀ ਦਰਵਾਜ਼ੇ ਵਾਲੇ ਪਾਸਿਓਂ ਹਮਲਾ ਕੀਤਾ। ਉਦੋਂ ਸ. ਜੱਸਾ ਸਿੰਘ ਆਹਲੂਵਾਲੀਆ, ਸ. ਜੱਸਾ ਸਿੰਘ ਰਾਮਗੜ੍ਹੀਆ, ਸ. ਤਾਰਾ ਸਿੰਘ ਗ਼ੈਬਾ, ਸ. ਮਹਾਂ ਸਿੰਘ ਸੁਕਰਚਕੀਆ, ਸ. ਖੁਸ਼ਹਾਲ ਸਿੰਘ ਸਿੰਘਪੁਰੀਆ ਆਦਿ ਮੁਖੀ ਸਰਦਾਰ ਹਮਲੇ ਵਿਚ ਸ਼ਾਮਲ ਹੋਏ ਸਨ।

**ਤੀਰਥ** : ਸੰਸਕ੍ਰਿਤ ਮੂਲ ਦੇ 'ਤੀਰਥ' ਸ਼ਬਦ ਦਾ ਅਰਥ ਹੈ 'ਪਾਪ ਤੋਂ ਛੁਟਕਾਰਾ ਦਿਵਾਉਣ ਵਾਲਾ'। ਇਸ ਤਰ੍ਹਾਂ ਤੀਰਥ ਦਾ ਭਾਵ ਬਣਿਆ ਉਹ ਪਵਿੱਤਰ ਸਥਾਨ ਜਿਥੇ ਲੋਕੀਂ ਧਰਮ ਦੀ ਭਾਵਨਾ ਨਾਲ ਪਾਪ ਦੂਰ ਕਰਨ ਲਈ ਜਾਣ।

ਉਂਜ ਤਾਂ ਪਾਪ-ਪੁੰਨ ਦੀ ਭਾਵਨਾ ਕਿਸੇ ਨ ਕਿਸੇ ਰੂਪ ਵਿਚ ਸਾਰਿਆਂ ਦੇਸ਼ਾਂ ਦੇ ਧਰਮਾਂ ਨਾਲ ਜੁੜੀ ਹੋਈ ਹੈ, ਪਰ ਭਾਰਤ ਵਿਚ ਇਸ ਧਰਮ-ਭਾਵਨਾ ਪ੍ਰਤਿ ਵਿਸ਼ੇਸ਼ ਰੁਚੀ ਵਿਖਾਈ ਗਈ ਹੈ। ਪੁੰਨਾਂ ਨੂੰ ਇਕੱਠਾ ਕਰਨਾ ਅਤੇ ਪਾਪਾਂ ਦਾ ਨਿਵਾਰਣ ਕਰਨਾ ਇਹ ਦੋਵੇਂ ਕਿਸੇ ਵੀ ਧਰਮ ਦੇ ਮੁੱਖ ਉਦੇਸ਼ਾਂ ਵਿਚ ਸ਼ਾਮਲ ਹਨ। ਇਸ ਭਾਵਨਾ ਦੇ ਵਿਕਸਿਤ ਹੋਣ ਦੇ ਨਾਲ ਨਾਲ ਤੀਰਥਾਂ ਦੀ ਕਲਪਨਾ ਵੀ ਹੋਣ ਲਗ ਗਈ। ਹਿੰਦੂ ਧਰਮ ਵਿਚ 'ਅਠਸਠ ਤੀਰਥ' (ਵੇਖੋ) ਵਿਸ਼ੇਸ਼ ਆਦਰ ਅਤੇ ਇਸ਼ਨਾਨ ਕਰਨ ਯੋਗ ਮੰਨੇ ਗਏ ਹਨ।

ਤੀਰਥ ਦੀ ਸਥਿਤੀ ਆਮ ਤੌਰ 'ਤੇ ਕਿਸੇ ਵਗਦੀ ਨਦੀ ਜਾਂ ਜਲਾਸ਼ਯ ਦੇ ਕੰਢੇ ਹੁੰਦੀ ਹੈ। ਪਰ 'ਪਦਮ-ਪੁਰਾਣ' ਵਿਚ ਤੀਰਥ ਦਾ ਲਾਕ੍ਸ਼ਣਿਕ ਆਧਾਰ 'ਤੇ ਵਿਆਪਕ ਅਰਥ ਕਰਦਿਆਂ ਗੁਰੂ-ਤੀਰਥ, ਮਾਤਾ-ਪਿਤਾ ਤੀਰਥ, ਪਤਿ-ਤੀਰਥ, ਪਤਨੀ-ਤੀਰਥ ਆਦਿ ਦਾ ਉੱਲੇਖ ਕੀਤਾ ਗਿਆ ਹੈ। ਜੋ ਗੁਰੂ ਆਪਣੇ ਸ਼ਿਸ਼ (ਸੇਵਕ) ਦੇ ਅਗਿਆਨ ਰੂਪ ਅੰਧਕਾਰ ਦਾ ਨਾਸ਼ ਕਰਦਾ ਹੈ, ਉਹ ਸ਼ਿਸ਼ ਲਈ ਗੁਰੂ-ਤੀਰਥ ਹੈ, ਜਾਂ ਉਹ ਗੁਰੂ ਤੀਰਥ ਦੇ ਸਮਾਨ ਹੈ।

ਪੁਰਾਣਾਂ ਵਿਚ ਤੀਰਥਾਂ ਦੀਆਂ ਹੋਰ ਵੀ ਕਈ ਕਿਸਮਾਂ ਦਾ ਉੱਲੇਖ ਮਿਲਦਾ ਹੈ। 'ਸਕੰਦ-ਪੁਰਾਣ' (ਕਾਸ਼ੀ ਖੰਡ) ਵਿਚ ਤਿੰਨ ਤਰ੍ਹਾਂ ਦੇ ਤੀਰਥਾਂ ਦਾ ਜ਼ਿਕਰ ਹੋਇਆ ਹੈ, ਜਿਵੇਂ ਸੰਗਮ, ਸਥਾਵਰ ਅਤੇ ਮਾਨਸ। ਬ੍ਰਾਹਮਣਾਂ ਨੂੰ 'ਜੰਗਮ-ਤੀਰਥ' ਦਸਿਆ ਗਿਆ ਹੈ ਕਿਉਂਕਿ ਇਹ ਪਵਿੱਤਰ ਸਮਝੇ ਜਾਂਦੇ ਹਨ; ਇਨ੍ਹਾਂ ਦੀ ਸੇਵਾ ਕਰਨ ਨਾਲ ਤੀਰਥ ਉਤੇ ਜਾਣ ਦਾ ਫਲ ਪ੍ਰਾਪਤ ਹੁੰਦਾ ਹੈ। 'ਸਥਾਵਰ-ਤੀਰਥ' ਧਰਤੀ ਉਤੇ ਸਥਿਤ ਪਵਿੱਤਰ ਧਾਮਾਂ ਨੂੰ ਕਹਿੰਦੇ ਹਨ। ਅਜਿਹੇ ਤੀਰਥ ਉਤੇ ਜਾਣ ਨਾਲ ਪਾਪਾਂ ਦਾ ਨਾਸ਼ ਹੁੰਦਾ ਹੈ ਅਤੇ ਉਤਮ ਫਲਾਂ ਦੀ ਪ੍ਰਾਪਤੀ ਹੁੰਦੀ ਹੈ। 'ਮਾਨਸ-ਤੀਰਥ' ਦਾ

ਸੰਬੰਧ ਆਤਮ-ਸੰਜਮ ਨਾਲ ਹੈ। ਸਤਿ, ਦਇਆ, ਇੰਦ੍ਰੀਆਂ ਦਾ ਦਮਨ, ਖਿਮਾ, ਦਾਨ, ਬ੍ਰਹਮਚਰਯ, ਗਿਆਨ ਅਤੇ ਧੀਰਜ ਆਦਿ ਮਨ ਦੀਆਂ ਬਿਰਤੀਆ ਨੂੰ ਵਿਕਸਿਤ ਕਰਨਾ 'ਮਾਨਸ -ਤੀਰਥ' ਹੈ। ਇਨ੍ਹਾਂ ਤਿੰਨਾਂ ਤੀਰਥਾਂ ਵਿਚੋਂ 'ਮਾਨਸ-ਤੀਰਥ' ਸ੍ਰੇਸ਼ਠ ਹੈ।

ਤੀਰਥ ਦੀ ਫਲ-ਪ੍ਰਾਪਤੀ ਤਦ ਹੀ ਸੰਭਵ ਹੈ ਜੇ ਅੰਤਹਕਰਣ ਸ਼ੁੱਧ ਹੈ। ਅਸ਼ੁੱਧ ਆਚਰਣ ਵਾਲੇ ਪਾਪੀਆਂ, ਮਾਨਸਿਕ ਵਿਕਾਰਾਂ ਵਿਚ ਗ੍ਰਸੇ ਨਾਸਤਿਕਾਂ ਅਤੇ ਸ਼ੰਸੇ ਨਾਲ ਭਰੇ ਮਨ ਵਾਲਿਆਂ ਨੂੰ ਤੀਰਥ ਦਾ ਫਲ ਪ੍ਰਾਪਤ ਨਹੀਂ ਹੁੰਦਾ। ਸਪੱਸ਼ਟ ਹੈ ਕਿ ਸ਼ੁੱਧ ਅੰਤਹਕਰਣ ਵਾਲਿਆਂ ਨੂੰ ਹੀ ਤੀਰਥ ਕਰਨ ਦੀ ਫਲ-ਪ੍ਰਾਪਤੀ ਹੁੰਦੀ ਹੈ। ਗੁਰਬਾਣੀ ਵਿਚ ਸਾਫ਼ ਕਿਹਾ ਗਿਆ ਹੈ—*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ। ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ।* (ਗੁ.ਗ੍ਰੰ.1428)। ਗੁਰੂ ਅਮਰਦਾਸ ਜੀ ਨੇ ਵੀ ਕਿਹਾ ਹੈ—*ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ। ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ।*(ਗੁ.ਗ੍ਰੰ.789)।

ਧਨਾਸਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਹਰਿ ਦੇ ਨਾਮ ਦੀ ਆਰਾਧਨਾ ਨੂੰ ਤੀਰਥ-ਇਸ਼ਨਾਨ ਤੁਲ ਮੰਨਿਆ ਹੈ। ਸ਼ਬਦ ਨੂੰ ਵਿਚਾਰਨਾ ਅਤੇ ਹਿਰਦੇ ਵਿਚ ਬ੍ਰਹਮ -ਗਿਆਨ ਨੂੰ ਵਸਾਉਣਾ ਹੀ ਸ੍ਰੇਸ਼ਠ ਤੀਰਥ-ਯਾਤ੍ਰਾ ਹੈ—*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ। ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ।*(ਗੁ.ਗ੍ਰੰ.687)। ਗੁਰੂ ਅਰਜਨ ਦੇਵ ਜੀ ਅਨੁਸਾਰ ਘਰ (ਹਿਰਦੇ) ਵਿਚ ਵਸਦੇ ਪਰਮਾਤਮਾ ਨੂੰ ਛਿਣ ਭਰ ਲਈ ਵੀ ਨ ਮੰਨ ਕੇ, ਤੀਰਥਾਂ ਉਤੇ ਕੀਤੇ ਗਏ ਇਸ਼ਨਾਨ ਕੇਵਲ ਬੁੱਧੀ ਨੂੰ ਹਉਮੈ ਦੀ ਮੈਲ ਲਗਾਉਣਾ ਹੈ— *ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ।* (ਗੁ.ਗ੍ਰੰ.687)।

ਕਿਸੇ ਸਥਾਨ ਦੇ ਤੀਰਥ ਬਣਨ ਪਿਛੇ ਉਥੇ ਕਿਸੇ ਮਹਾਪੁਰਸ਼ ਦੇ ਜਨਮ ਲੈਣ, ਕਿਸੇ ਇਤਿਹਾਸਿਕ ਘਟਨਾ ਦੇ ਘਟਣ, ਕੁਦਰਤੀ ਸੁੰਦਰਤਾ ਹੋਣ, ਦੇਵੀ ਦੇਵਤੇ ਨਾਲ ਸੰਬੰਧ ਰਖਣ ਦੀ ਗੱਲ ਵਿਸ਼ੇਸ਼ ਮਹੱਤਵ ਰਖਦੀ ਹੈ। ਅਸਲ ਵਿਚ, 'ਤੀਰਥ' ਤੋਂ ਮਤਲਬ ਹੈ ਉਹ ਪਵਿੱਤਰ ਸਥਾਨ ਜੋ ਆਪਣੇ ਆਪ ਵਿਚ ਪਵਿੱਤਰ ਹੋਵੇ ਅਤੇ ਆਪਣੇ ਪਾਸ ਆਉਣ ਵਾਲਿਆਂ ਵਿਚ ਪਵਿੱਤਰਤਾ ਦਾ ਸੰਚਾਰ ਕਰੇ।

ਤੀਰਥਾਂ ਨਾਲ ਧਾਰਮਿਕ ਪਰਵਾਂ/ਪੁਰਬਾਂ ਜਾਂ ਦਿਨਾਂ ਦਾ ਵੀ ਵਿਸ਼ੇਸ਼ ਸੰਬੰਧ ਮੰਨਿਆ ਜਾਂਦਾ ਹੈ ਅਤੇ ਉਨ੍ਹਾਂ ਪਰਵਾਂ ਉਤੇ ਕੀਤੀ ਜਾਣ ਵਾਲੀ ਤੀਰਥ-ਯਾਤ੍ਰਾ ਵਿਸ਼ੇਸ਼ ਮਹੱਤਵਪੂਰਣ ਸਮਝੀ ਜਾਂਦੀ ਹੈ। ਅਜਿਹਾ ਵਿਸ਼ਵਾਸ ਬਣ ਗਿਆ ਹੈ ਕਿ ਅਜਿਹੇ ਪਰਵਾਂ 'ਤੇ ਕੀਤੀ ਤੀਰਥ-ਯਾਤ੍ਰਾ ਜਾਂ ਤੀਰਥ-ਇਸ਼ਨਾਨ ਵਿਸ਼ੇਸ਼ ਪੁੰਨ ਅਰਜਿਤ ਕਰਨ ਦਾ ਅਵਸਰ ਦਿੰਦਾ ਹੈ। ਇਸ ਨੂੰ ਇਕ ਪ੍ਰਕਾਰ ਦਾ ਧਾਰਮਿਕ ਕਰਤੱਵ ਵੀ ਮੰਨਿਆ ਜਾਣ ਲਗਿਆ ਹੈ। ਸਿੱਖ ਧਰਮ ਵਿਚ ਅੰਮ੍ਰਿਤਸਰ (ਦਰਬਾਰ ਸਾਹਿਬ) ਦੇ ਸਰੋਵਰ ਦੇ ਇਸ਼ਨਾਨ ਨੂੰ ਵਿਸ਼ੇਸ਼ ਮਹੱਤਵ ਪ੍ਰਾਪਤ ਹੈ। ਇਕ ਸ਼ਲਿਸ਼ਟ ਪ੍ਰਯੋਗ ਵਿਚ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ—*ਰਾਮਦਾਸਿ ਸਰੋਵਰ ਨਾਤੇ। ਸਭ ਲਾਥੇ ਪਾਪ ਕਮਾਤੇ।* (ਗੁ.ਗ੍ਰੰ.624)।

**ਤੀਰਥ-ਇਸ਼ਨਾਨ :** ਇਸ ਤੋਂ ਭਾਵ ਹੈ ਕਿਸੇ ਤੀਰਥ (ਵੇਖੋ) ਦੇ ਜਲ-ਆਸ਼ਯ ਵਿਚ ਇਸ਼ਨਾਨ ਕਰਨਾ। ਸਿੱਖ ਧਰਮ ਵਿਚ ਪੌਰਾਣਿਕ ਪਰੰਪਰਾ ਅਤੇ ਮਾਨਤਾ ਵਾਲੇ ਤੀਰਥਾਂ ਉਤੇ ਇਸ਼ਨਾਨ ਕਰਨ ਦੀ ਗੱਲ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ। ਕਿਉਂਕਿ ਬਿਨਾ ਮਨ ਨੂੰ ਵਿਸ਼ੇ-ਵਿਕਾਰਾਂ ਤੋਂ ਹਟਾਉਣ ਦੇ, ਨਿਰਾ ਜਲ ਨਾਲ ਸ਼ਰੀਰ ਧੋਣਾ ਕੋਈ ਅਰਥ ਨਹੀਂ ਰਖਦਾ।

ਸਿੱਖ ਧਰਮ ਦੇ ਅਨੇਕ ਗੁਰੂ-ਧਾਮਾਂ ਦੇ ਨਾਲ ਜਲ-ਆਸ਼ਿਆਂ ਦੀ ਵਿਵਸਥਾ ਹੈ, ਵਗਦੇ ਰੂਪ ਵਿਚ ਜਾਂ ਸਰੋਵਰ ਰੂਪ ਵਿਚ। ਇਨ੍ਹਾਂ ਗੁਰੂ-ਧਾਮਾਂ ਵਿਚ ਇਸ਼ਨਾਨ ਕਰਨ ਦਾ ਸਰੂਪ ਪੌਰਾਣਿਕ ਪਰੰਪਰਾ ਵਾਲੇ ਤੀਰਥ- ਇਸ਼ਨਾਨ ਤੋਂ ਭਿੰਨ ਹੈ। ਪੌਰਾਣਿਕ ਤੀਰਥ-ਇਸ਼ਨਾਨ ਆਪਣੇ ਆਪ ਹੀ ਪਾਪ-ਨਾਸ਼ਕ ਅਤੇ ਮੋਕਸ਼ ਪ੍ਰਾਪਤੀ ਦੇ ਸਮਰਥ ਮੰਨੇ ਜਾਂਦੇ ਹਨ। ਪਰ ਸਿੱਖ ਧਰਮ-ਧਾਮਾਂ ਨਾਲ ਜੁੜੇ ਸਰੋਵਰਾਂ ਆਦਿ ਵਿਚ ਕੀਤਾ ਇਸ਼ਨਾਨ ਹਰਿ-ਪ੍ਰਾਪਤੀ-ਪਥ ਉਤੇ ਅਗੇ ਵਧਣ ਲਈ ਕਾਫ਼ੀ ਨਹੀਂ। ਇਸ ਨਾਲ ਸਿਰਫ਼ ਤਨ ਦੀ ਸਫ਼ਾਈ ਹੁੰਦੀ ਹੈ। ਇਸ ਤੋਂ ਬਾਦ ਸਤਿ-ਸੰਗਤ ਵਿਚ ਹਾਜ਼ਰੀ ਭਰ ਕੇ ਮਨ ਅਤੇ ਜੀਵਾਤਮਾ ਨੂੰ ਵੀ ਸ਼ੁੱਧ ਕਰਨਾ ਹੁੰਦਾ ਹੈ। ਇਸ ਲਈ ਕੀਰਤਨ ਸ਼੍ਰਵਣ ਕਰਨਾ ਅਤੇ ਨਾਮ ਜਪਣਾ ਅਤਿ ਆਵੱਸ਼ਕ ਹਨ। ਸਪੱਸ਼ਟ ਹੈ ਕਿ ਕੇਵਲ ਇਸ਼ਨਾਨ ਕਰਨ ਦਾ ਕੋਈ ਅਧਿਆਤਮਿਕ ਲਾਭ ਨਹੀਂ, ਜਦ ਤਕ ਗੁਰੂ-ਧਾਮ ਵਿਚ ਜੁੜੀ ਸਤਿਸੰਗਤ ਵਿਚ ਸ਼ਾਮਲ ਹੋ ਕੇ, ਕੀਰਤਨ ਨੂੰ ਸੁਣ ਕੇ ਅਤੇ ਨਾਮ ਨੂੰ ਜਪ ਕੇ ਹਰ ਪੱਖੋਂ ਆਪਣੇ ਆਪ ਨੂੰ

ਪਵਿੱਤਰ ਨ ਕੀਤਾ ਜਾਏ। ਸਿੱਖ ਗੁਰੂ- ਧਾਮਾਂ ਉਤੇ ਇਸ਼ਨਾਨ ਕਰਨ ਦੀ ਇਹੀ ਰੀਤੀ ਹੈ।

**ਤੁਕ** : ਸਿੱਖ ਧਾਰਮਿਕ ਸਾਹਿਤ ਵਿਚ ਛੰਦ ਦੇ ਇਕ ਚਰਣ ਨੂੰ ਆਮ ਤੌਰ 'ਤੇ 'ਤੁਕ' ਕਿਹਾ ਜਾਂਦਾ ਹੈ। ਪਰ ਉਂਜ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੀ ਕਿਸੇ ਵੀ ਇਕ ਪੰਕਤੀ ਲਈ ਰੂੜ੍ਹ ਹੋ ਚੁਕਿਆ ਹੈ। ਵਾਕ ਜਾਂ ਹੁਕਮ ਲੈਣ ਵੇਲੇ ਪਹਿਲੀ ਤੁਕ ਨੂੰ ਵਿਸ਼ੇਸ਼ ਮਹੱਤਵ ਦਿੱਤਾ ਜਾਂਦਾ ਹੈ। ਉਸ ਦੇ ਪਹਿਲੇ ਅੱਖਰ ਉਤੇ ਬੱਚਿਆਂ ਦੇ ਨਾਮ-ਕਰਣ ਹੁੰਦੇ ਹਨ। ਪਹਿਲੀ ਤੁਕ ਨੂੰ ਕਈ ਕਾਗ਼ਜ਼ ਉਤੇ ਲਿਖ ਕੇ ਸਿਰ ਉਤੇ ਪਗੜੀ ਵਿਚ ਸੰਭਾਲ ਲੈਂਦੇ ਹਨ। ਇਸ ਪਿਛੇ ਵਿਸ਼ਵਾਸ ਪ੍ਰਚਲਿਤ ਹੈ ਕਿ ਗੁਰੂ ਆਪ ਬਹੁੜੀ ਕਰੇਗਾ। ਵੱਡੇ ਗੁਰਦੁਆਰਿਆਂ ਵਿਚ ਬਾਹਿਰ ਲਗੇ ਬੋਰਡਾਂ ਉਪਰ 'ਤੁਕ' ਲਿਖ ਦੇਣ ਦਾ ਰਿਵਾਜ ਵੀ ਪ੍ਰਚਲਿਤ ਹੋ ਗਿਆ ਹੈ।

**ਤੁਖਾਰੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਸ ਰਾਗ ਵਿਚ ਕੁਲ 11 ਛੰਦ ਹਨ। ਪਹਿਲਾ ਛੰਦ 'ਬਾਰਹਮਾਹਾ' ਦਾ ਹੈ।

*ਛੰਤ* ਪ੍ਰਕਰਣ ਵਿਚ ਗੁਰੂ ਨਾਨਕ ਦੇਵ ਜੀ ਦੇ ਕੁਲ ਛੇ ਛੰਤ ਹਨ। ਪਹਿਲੇ ਛੰਤ ਦੇ ਰੂਪ ਵਿਚ 'ਬਾਰਹਮਾਹਾ' ਹੈ (ਇਸ ਬਾਰੇ ਵਿਚਾਰ ਵਖਰੇ ਇੰਦਰਾਜ ਵਿਚ ਕੀਤਾ ਹੈ), ਬਾਕੀ ਪੰਜ ਛੰਤਾਂ ਵਿਚੋਂ ਤਿੰਨ ਵਿਚ ਚਾਰ ਚਾਰ ਪਦੇ ਹਨ ਅਤੇ ਦੋ ਵਿਚ ਪੰਜ ਪੰਜ। ਪਹਿਲੇ ਵਿਚ ਚਾਰ ਪਹਿਰਾਂ ਦੁਆਰਾ ਮਨੁੱਖ ਦੀ ਉਮਰ ਦੀ ਸਥਿਤੀ ਦਸੀ ਗਈ ਹੈ। ਦੂਜੇ ਵਿਚ ਜੀਵਨ ਰੂਪੀ ਅੰਧਕਾਰਮਈ ਰਾਤ ਵਿਚ ਆਤਮ-ਪ੍ਰਕਾਸ਼ ਰੂਪੀ ਤਾਰੇ ਦੇ ਚੜ੍ਹਨ ਨਾਲ ਮਨੁੱਖ ਨੂੰ ਸਹੀ ਮਾਰਗ ਪਛਾਣਨ ਲਈ ਕਿਹਾ ਗਿਆ ਹੈ। ਤੀਜੇ ਵਿਚ ਪਤੀ-ਪਤਨੀ ਦੇ ਰੂਪਕ ਰਾਹੀਂ ਪਰਮਾਤਮਾ ਤੋਂ ਵਿਛੜੀ ਜੀਵਾਤਮਾ ਨੂੰ ਗੁਣ ਗ੍ਰਹਿਣ ਕਰਲ ਦੀ ਪ੍ਰੇਰਣਾ ਦਿੱਤੀ ਗਈ ਹੈ। ਚੌਥੇ ਵਿਚ ਗੁਰੂ ਰਾਹੀਂ ਜੀਵਾਤਮਾ ਦੇ ਪਰਮਾਤਮਾ ਨਾਲ ਮੇਲ ਦੀ ਕਾਰਵਾਈ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਪੰਜਵੇਂ ਵਿਚ ਮਨੁੱਖ ਨੂੰ ਸੱਚੀ ਦਰਗਾਹ ਵਿਚ ਪਹੁੰਚਣ ਲਈ ਤਿਆਰ ਕੀਤਾ ਗਿਆ ਹੈ।

ਗੁਰੂ ਰਾਮਦਾਸ ਜੀ ਨੇ ਆਪਣੇ ਛੰਤਾਂ ਵਿਚੋਂ ਤਿੰਨ ਵਿਚ ਚਾਰ ਚਾਰ ਪਦੇ ਅਤੇ ਇਕ ਵਿਚ ਛੇ ਪਦੇ ਸਮੋਏ ਹਨ। ਇਨ੍ਹਾਂ ਵਿਚ ਪਰਮਾਤਮਾ ਰੂਪੀ ਪ੍ਰੀਤਮ ਨੂੰ ਮਿਲਣ ਦੀ ਤਾਂਘ ਦਸ ਕੇ ਭਗਤੀ, ਸੇਵਾ, ਨਾਮ-ਜਾਪ ਆਦਿ ਉਪਾ ਵੀ ਦਸੇ ਗਏ ਹਨ, ਪਰ ਤੀਰਥਾਂ ਦੀ ਯਾਤ੍ਰਾ ਨੂੰ ਵਿਅਰਥ ਦਰਸਾਇਆ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਚਾਰ ਪਦਿਆਂ ਦੇ ਆਪਣੇ ਇਕ ਛੰਤ ਵਿਚ ਮੱਛੀ ਅਤੇ ਪਪੀਹੇ ਦੀ ਜਲ ਲਈ ਪ੍ਰਗਟਾਈ ਤਾਂਘ ਦੇ ਉਪਮਾਨਾਂ ਰਾਹੀਂ ਪ੍ਰਭੂ ਦੇ ਮਿਲਾਪ ਦੀ ਇੱਛਾ ਪ੍ਰਗਟ ਕੀਤੀ ਹੈ।

**ਤੁਰਕ** : ਸਾਧਾਰਣ ਤੌਰ 'ਤੇ ਮੱਧ-ਏਸ਼ੀਆ ਦੇ ਇਕ ਦੇਸ਼ 'ਤੁਰਕਿਸਤਾਨ' ਦੇ ਨਿਵਾਸੀਆਂ ਨੂੰ 'ਤੁਰਕ' ਕਿਹਾ ਜਾਂਦਾ ਹੈ। ਤੁਰਕੀ ਭਾਸ਼ੀ ਲੋਕ ਵੀ 'ਤੁਰਕ' ਅਖਵਾਉਂਦੇ ਹਨ। ਇਹ ਸ਼ੁਰੂ ਵਿਚ ਖ਼ਾਨਾਬਦੋਸ਼ ਸਨ। ਇਨ੍ਹਾਂ ਦੇ ਕੁਝ ਕਬੀਲੇ ਯੋਰੁਪ ਵਲ ਅਤੇ ਕੁਝ ਏਸ਼ੀਆ ਵਿਚ ਫੈਲੇ ਸਨ। ਇਨ੍ਹਾਂ ਦੀ ਹੋਂਦ ਈਸਾ-ਪੂਰਬ ਦੇ 1300 ਵਰ੍ਹਿਆਂ ਤੋਂ ਪਿਛੇ ਨਹੀਂ ਜਾਂਦੀ। ਸਹਿਜੇ ਸਹਿਜੇ ਸੰਗਠਿਤ ਹੋ ਕੇ ਇਨ੍ਹਾਂ ਨੇ ਆਪਣੀ ਹੋਂਦ ਕਾਇਮ ਕੀਤੀ। ਸ਼ੁਰੂ ਵਿਚ ਕੁਝ ਕਬੀਲੇ ਆਕਾਸ਼-ਪੂਜਾ ਕਰਦੇ ਸਨ ਅਤੇ ਕੁਝ ਅਗਨੀ-ਪੂਜਕ ਸਨ। ਕਾਲਾਂਤਰ ਵਿਚ ਇਨ੍ਹਾਂ ਦੇ ਕੁਝ ਕਬੀਲਿਆਂ ਨੇ ਬੌਧ-ਮਤ ਧਾਰਣ ਕੀਤਾ, ਕੁਝ ਈਸਾਈ ਬਣੇ ਪਰ ਬਾਦ ਵਿਚ ਸਾਰਿਆਂ ਨੇ ਇਸਲਾਮ ਧਰਮ ਵਿਚ ਪ੍ਰਵੇਸ਼ ਕੀਤਾ।

ਖ਼ਾਨਾਬਦੋਸ਼ ਹੋਣ ਕਰਕੇ ਇਹ ਲੋਕ ਬਹੁਤ ਕਠੋਰ, ਦ੍ਰਿੜ੍ਹ ਅਤੇ ਨਿਰਦਈ ਸਨ। ਇਨ੍ਹਾਂ ਦੇ ਮਨ ਵਿਚ ਕਿਸੇ ਕਿਸਮ ਦੇ ਤਰਸ ਦੀ ਭਾਵਨਾ ਪੈਦਾ ਨਹੀਂ ਹੁੰਦੀ ਸੀ। ਇਸੇ ਲਈ ਕਿਹਾ ਜਾਂਦਾ ਹੈ ਕਿ ਜਿਧਰੋਂ ਤੁਰਕ ਲੰਘ ਜਾਂਦੇ ਉਧਰ ਉਜਾੜਾ ਹੋ ਜਾਂਦਾ। ਚੰਗੇਜ਼ ਖ਼ਾਂ ਦੇ ਹਮਲਿਆਂ ਦੌਰਾਨ ਇਹ ਕੁਝ ਉਖੜੇ ਸਨ, ਪਰ ਬਾਦ 'ਤੇ ਫਿਰ ਸੰਗਠਿਤ ਹੋ ਗਏ। ਇਨ੍ਹਾਂ ਵਿਚ ਕੁਝ ਕਬੀਲਿਆਂ ਦੇ ਸਰਦਾਰਾਂ ਨੇ ਇਕੱਠੇ ਹੋ ਕੇ ਹਿੰਦੁਸਤਾਨ ਉਤੇ ਹਮਲੇ ਕਰਨੇ ਸ਼ੁਰੂ ਕੀਤੇ ਅਤੇ ਆਪਣਾ ਰਾਜ ਕਾਇਮ ਕੀਤਾ। ਇਹ ਬਾਦਸ਼ਾਹ ਲਈ 'ਸੁਲਤਾਨ' ਸ਼ਬਦ ਵਰਤਦੇ ਸਨ। ਇਨ੍ਹਾਂ ਦੇ ਤੁਗ਼ਲਕ, ਖ਼ਿਲਜੀ ਆਦਿ ਕਬੀਲਿਆਂ ਨੇ ਹਿੰਦੁਸਤਾਨ ਵਿਚ ਆਪਣੀਆਂ ਹਕੂਮਤਾਂ ਕਾਇਮ ਕੀਤੀਆਂ। ਇਨ੍ਹਾਂ ਦਾ ਹਿੰਦੂਆਂ ਪ੍ਰਤਿ ਰਵੈਯਾ ਤਾਂ ਬਹੁਤ ਕਠੋਰ ਸੀ ਹੀ, ਪਰ ਇਨ੍ਹਾਂ ਤੋਂ ਪਹਿਲਾਂ ਹਿੰਦੁਸਤਾਨ ਵਿਚ ਵਸ ਚੁੱਕੇ ਮੁਸਲਮਾਨਾਂ ਨੂੰ ਵੀ ਇਹ ਨੀਵਾਂ ਸਮਝਦੇ ਸਨ।

ਤੁਰਕ ਚੂੰਕਿ ਵਿਦੇਸ਼ੀ ਸਨ, ਇਸ ਲਈ ਪੱਛਮੀ ਅਤੇ ਉੱਤਰ ਪੱਛਮੀ ਦੇਸ਼ਾਂ ਤੋਂ ਆਉਣ ਵਾਲਿਆਂ ਸਾਰਿਆਂ ਲਈ ਪੰਜਾਬ ਵਿਚ ਸਮੁੱਚੇ ਤੌਰ 'ਤੇ 'ਤੁਰਕ' ਸ਼ਬਦ ਵਰਤਿਆ ਜਾਣ ਲਗਿਆ। ਚੂੰਕਿ ਤੁਰਕ ਮੁਸਲਮਾਨ ਸਨ, ਇਸ ਲਈ ਸਾਰਿਆਂ ਮੁਸਲਮਾਨਾਂ ਨੂੰ 'ਤੁਰਕ' ਪਦ ਨਾਲ ਵਿਸ਼ਿਸ਼ਟ ਕੀਤਾ ਜਾਣ ਲਗਿਆ, ਜਿਵੇਂ ਸੰਤ ਕਬੀਰ ਨੇ ਲਿਖਿਆ ਹੈ— *ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ।* (ਗੁ.ਗ੍ਰੰ.477)। ਗੁਰੂ ਅਰਜਨ ਦੇਵ ਜੀ ਨੇ ਰਾਮਕਲੀ ਰਾਗ ਵਿਚ ਕਿਹਾ ਹੈ— *ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ।* (ਗੁ. ਗ੍ਰੰ.885)। ਇਸ ਤੋਂ ਇਲਾਵਾ ਸਾਰਿਆਂ ਮੁਸਲਮਾਨਾਂ ਦੀ ਭਾਸ਼ਾ ਨੂੰ ਵੀ 'ਤੋਰਕੀ' ਕਿਹਾ ਜਾਣ ਲਗਿਆ। 'ਪੁਰਾਤਨ -ਜਨਮਸਾਖੀ' ਵਿਚ ਗੁਰੂ ਨਾਨਕ ਦੇਵ ਜੀ ਨੂੰ ਤੋਰਕੀ ਪੜ੍ਹਨ ਲਈ ਮੁੱਲਾ ਪਾਸ ਭੇਜਿਆ ਗਿਆ ਲਿਖਿਆ ਹੈ। ਇਥੇ ਇਹ ਸ਼ਬਦ 'ਫ਼ਾਰਸੀ' ਦਾ ਵਾਚਕ ਹੈ। ਗੁਰੂ ਗੋਬਿੰਦ ਸਿੰਘ ਜੀ ਨੇ 'ਅਕਾਲ ਉਸਤਤਿ' ਵਿਚ ਇਸ ਸ਼ਬਦ ਨੂੰ ਮੁਸਲਮਾਨ ਦੇ ਵਾਚਿਕ ਵਜੋਂ ਵਰਤਿਆ ਹੈ— *ਹਿੰਦੂ ਤੁਰਕ ਕੋਊ ਰਾਫਿਜ਼ੀ ਇਮਾਮ ਸਾਫ਼ੀ ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।* (85)।

**ਤੁਰੀਆਵਸਥਾ** : ਮਨੁੱਖੀ ਚੇਤਨਾ ਦੀਆਂ ਚਾਰ ਅਵਸਥਾਵਾਂ ਵਿਚੋਂ ਚੌਥੀ ਅਤੇ ਅੰਤਿਮ ਅਵਸਥਾ। ਇਸ ਨੂੰ 'ਚੌਥਾ-ਪਦ' (ਵੇਖੋ) ਵੀ ਕਿਹਾ ਜਾਂਦਾ ਹੈ। ਇਸ ਦੇ ਹੋਰ ਨਾਮਾਂਤਰ ਹਨ ਤੁਰੀਆ-ਗੁਣ, ਤੁਰੀਆਪਦ। ਇਹ ਅਵਸਥਾ ਤ੍ਰੈਗੁਣਾਂ (ਰਜੋ, ਸਤੋ, ਤਮੋ) ਤੋਂ ਪਰੇ ਹੈ। ਇਸ ਨੂੰ ਗਿਆਨ ਅਵਸਥਾ ਜਾਂ ਪਰਮਪਦ ਵੀ ਕਿਹਾ ਜਾਂਦਾ ਹੈ। ਇਹੀ ਬ੍ਰਹਮੀ ਅਵਸਥਾ ਹੈ ਜਿਸ ਵਿਚ ਪਹੁੰਚ ਕੇ ਨਾਮਰੂਪਾਤਮਕ ਸੰਸਾਰਿਕ ਸੀਮਾਵਾਂ ਖ਼ਤਮ ਹੋ ਜਾਂਦੀਆਂ ਹਨ। ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਕਿਹਾ ਹੈ ਕਿ ਇਸ ਅਵਸਥਾ ਦੀ ਪ੍ਰਾਪਤੀ ਲਈ ਸਤਿਸੰਗਤ ਵਿਚ ਜਾਣਾ ਜ਼ਰੂਰੀ ਹੈ—*ਆਸਾ ਮਨਸਾ ਦੋਊ ਬਿਨਾਸਤ ਤ੍ਰਿਹ ਗੁਣ ਆਸ ਨਿਰਾਸ ਭਈ। ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ।* (ਗੁ.ਗ੍ਰੰ.356)।

**ਤੁਲਾ-ਦਾਨ** : ਪੌਰਾਣਿਕ ਯੁਗ ਤੋਂ ਆਰੰਭ ਹੋਈ ਦਾਨ ਦੀ ਇਕ ਕਿਸਮ ਜੋ ਆਮ ਤੌਰ 'ਤੇ ਹਿੰਦੂਆਂ ਵਿਚ ਪ੍ਰਚਲਿਤ ਹੈ। ਇਸ ਵਿਧੀ ਅਨੁਸਾਰ ਜਿਸ ਵਿਅਕਤੀ ਨੇ ਦਾਨ ਕਰਨਾ ਹੁੰਦਾ ਹੈ, ਉਹ ਆਪਣੇ ਭਾਰ ਜਿੰਨੀ ਸਾਮਗ੍ਰੀ ਤੋਲ ਕੇ ਗ਼ਰੀਬਾਂ ਜਾਂ ਲੋੜਵੰਦਾਂ ਵਿਚ ਵੰਡਦਾ ਹੈ। ਇਸ ਨਾਲ ਗ੍ਰਹਿਆਂ ਦਾ ਪ੍ਰਭਾਵ ਖ਼ਤਮ ਹੁੰਦਾ ਹੈ। ਗ੍ਰਹਿਆਂ ਅਨੁਸਾਰ ਦਾਨ ਕੀਤੀ ਜਾਣ ਵਾਲੀ ਸਾਮਗ੍ਰੀ ਵੀ ਬਦਲਦੀ ਜਾਂਦੀ ਹੈ। ਹੀਰੇ-ਪੰਨੇ, ਸੋਨਾ-ਚਾਂਦੀ, ਧਾਤਾਂ, ਸਿੱਕੇ, ਖਾਧ-ਵਸਤੂਆਂ ਆਦਿ ਕੁਝ ਵੀ ਦਾਨ ਕੀਤਾ ਜਾ ਸਕਦਾ ਹੈ। ਕਈ ਵਾਰ ਨਿਰਸੰਤਾਨ ਲੋਕਾਂ ਵਲੋਂ ਸੰਤਾਨ ਹੋਣ ਉਤੇ ਤੁਲਾ-ਦਾਨ ਕਰਨ ਦੀ ਸੁਖਣਾ ਸੁਖੀ ਜਾਂਦੀ ਹੈ। ਮੁਗ਼ਲ ਬਾਦਸ਼ਾਹ (ਜਹਾਂਗੀਰ, ਸ਼ਾਹਜਹਾਂ ਅਤੇ ਔਰੰਗਜ਼ੇਬ) ਵੀ ਤੁਲਾ-ਦਾਨ ਕਰਨ ਵਿਚ ਵਿਸ਼ਵਾਸ ਰਖਦੇ ਦਸੇ ਗਏ ਹਨ।

ਇਹ ਰਸਮ ਪੰਜਾਬ ਵਿਚ ਵੀ ਪ੍ਰਚਲਿਤ ਸੀ। ਕਵੀ ਸ਼ਾਹ ਮੁਹੰਮਦ ਅਨੁਸਾਰ ਮਹਾਰਾਜਾ ਸ਼ੇਰ ਸਿੰਘ ਦਾ ਲੜਕਾ ਕੰਵਰ ਪ੍ਰਤਾਪ ਸਿੰਘ ਜਦੋਂ ਲਹਿਣਾ ਸਿੰਘ ਸੰਧਾਵਾਲੀਏ ਹੱਥੋਂ ਮਾਰਿਆ ਗਿਆ, ਉਦੋਂ ਉਹ ਜਵਾਲਾ ਸਿੰਘ ਦੇ ਬਾਗ਼ ਵਿਚ ਤੁਲਾ-ਦਾਨ ਕਰਵਾ ਰਿਹਾ ਸੀ— *ਲਹਿਣਾ ਸਿੰਘ ਜੋ ਬਾਗ਼ ਦੀ ਤਰਫ਼ ਆਇਆ, ਅੱਗੇ ਕੌਰ ਜੋ ਹੋਮ ਕਰਾਂਵਦਾ ਸੀ।... ਸ਼ਾਹ ਮੁਹੰਮਦਾ ਓਸ ਨਾ ਇਕ ਮੰਨੀ, ਤੇਗ ਮਾਰ ਕੇ ਸੀਸ ਉਡਾਂਵਦਾ ਸੀ।* ਉਂਜ ਸਿੱਖ ਧਰਮ ਵਿਚ ਇਸ ਪ੍ਰਕਾਰ ਦੇ ਦਾਨ ਕਰਨੇ ਵਰਜਿਤ ਹਨ।

**ਤੁਲੰਬਾ/ਤੁਲੰਭਾ** (ਪਿੰਡ) : ਪਾਕਿਸਤਾਨ ਦੇ ਮੁਲਤਾਨ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ, ਜੋ ਹੁਣ 'ਮਖ਼ਦੂਮਪੁਰ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਮੁਲਤਾਨ ਤੋਂ ਲਾਹੌਰ ਵਾਲੀ ਸੜਕ ਉਤੇ 110 ਕਿ.ਮੀ. ਦੂਰ ਸਥਿਤ ਹੈ। ਇਥੇ ਸੱਜਣ ਠਗ ਦਾ ਨਿਵਾਸ ਅਤੇ ਸਰਾਂ ਸੀ। ਜਨਮਸਾਖੀ ਸਾਹਿਤ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਇਕ ਉਦਾਸੀ ਦੌਰਾਨ ਉਸ ਦਾ ਸੁਧਾਰ ਕੀਤਾ। ਸੱਜਣ ਨੇ ਆਪਣੇ ਘਰ ਨੂੰ ਧਰਮਸ਼ਾਲਾ ਵਿਚ ਬਦਲ ਦਿੱਤਾ ਅਤੇ ਸਿੱਖੀ ਦਾ ਪ੍ਰਚਾਰ ਕਰਨ ਲਗਾ। ਬਾਦ ਵਿਚ ਗੁਰੂ ਹਰਿ ਰਾਇ ਜੀ ਦੇ ਇਕ ਸਿੱਖ ਭਾਈ ਜੋਧ ਨੇ ਤੁਲੰਬੇ ਨੂੰ ਆਪਣੇ ਪ੍ਰਚਾਰ ਦਾ ਕੇਂਦਰ ਬਣਾਇਆ। ਉਸ ਦੇ ਵੰਸ਼ਜਾਂ ਨੇ ਸੰਨ 1913 ਈ. ਵਿਚ ਇਥੇ ਇਕ ਗੁਰਦੁਆਰਾ ਬਣਾਇਆ ਜੋ ਦੇਸ਼ ਵੰਡ ਵੇਲੇ ਪਾਕਿਸਤਾਨ ਵਿਚ ਰਹਿ ਗਿਆ ਹੈ। ਵੇਖੋ 'ਸੱਜਣ ਠਗ'।

**ਤੁੜ** (ਪਿੰਡ) : ਅੰਮ੍ਰਿਤਸਰ ਜ਼ਿਲ੍ਹੇ ਦੇ ਖਡੂਰ ਸਾਹਿਬ ਨਗਰ ਤੋਂ 9 ਕਿ.ਮੀ. ਦੱਖਣ-ਪੱਛਮ ਵਲ ਵਸਿਆ ਇਕ ਪਿੰਡ, ਜਿਸ ਵਿਚ 'ਗੁਰਦੁਆਰਾ ਦੂਸਰੀ ਪਾਤਿਸ਼ਾਹੀ' ਬਣਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਇਕ ਵਾਰ ਬਾਰਸ਼ ਨ ਹੋਣ ਕਾਰਣ ਸੋਕਾ ਪੈ ਗਿਆ। ਪਿੰਡ ਵਾਸੀ ਦਾਦੂ ਨਾਂ ਦੇ ਇਕ ਤਪੇ ਪਾਸ ਉਪਾ ਪੁਛਣ ਲਈ ਗਏ ਜੋ ਖਡੂਰ ਸਾਹਿਬ ਵਿਚ ਹੀ ਰਹਿੰਦਾ ਸੀ। ਉਸ ਨੇ ਈਰਖਾਵਸ ਲੋਕਾਂ ਨੂੰ ਕਿਹਾ ਕਿ ਜਦ ਤਕ ਗੁਰੂ ਅੰਗਦ ਇਸ ਪਿੰਡ ਵਿਚ ਰਹਿੰਦਾ ਹੈ, ਤਦ ਤਕ ਬਰਖਾ ਨਹੀਂ ਹੋ ਸਕਦੀ। ਲੋਕਾਂ ਨੇ ਇਹ ਗੱਲ ਗੁਰੂ ਜੀ ਨੂੰ ਜਾ ਕਹੀ। ਗੁਰੂ ਜੀ ਉਥੋਂ ਰਾਤੋਂ-ਰਾਤ ਚਲ ਕੇ 'ਤੁੜ' ਪਿੰਡ ਵਾਲੀ ਥਾਂ 'ਤੇ ਆ ਕੇ ਬੈਠ ਗਏ। ਇਥੋਂ 'ਖ਼ਾਨ ਛਾਪਰੀ' ਪਿੰਡ ਦੇ ਲੋਕ ਗੁਰੂ ਜੀ ਨੂੰ ਆਪਣੇ ਪਿੰਡ ਲੈ ਗਏ। ਉਥੇ ਕੁਝ ਸਮਾਂ ਰਹਿ ਕੇ ਗੁਰੂ ਜੀ ਭਰੋਵਾਲ ਪਹੁੰਚ ਗਏ। ਖਡੂਰ ਸਾਹਿਬ ਦੇ ਨਿਵਾਸੀਆਂ ਨੇ ਆਪਣੀ ਭੁਲ ਨੂੰ ਮਹਿਸੂਸ ਕੀਤਾ ਅਤੇ ਬੇਨਤੀ ਕਰਕੇ ਗੁਰੂ ਜੀ ਨੂੰ ਖਡੂਰ ਸਾਹਿਬ ਤੋਂ ਵਾਪਸ ਲੈ ਆਏ।

ਤੁੜ ਪਿੰਡ ਵਿਚ ਪਹਿਲਾ ਇਕ ਸਾਧਾਰਣ ਜਿਹਾ ਸਮਾਰਕ ਸੀ। ਵੀਹਵੀਂ ਸਦੀ ਦੇ ਆਰੰਭ ਵਿਚ ਭਾਈ ਨੱਥਾ ਸਿੰਘ ਨੇ ਇਥੇ ਗੁਰਦੁਆਰਾ ਬਣਵਾਇਆ। ਇਸੇ ਸਦੀ ਦੇ ਸੱਤਵੇਂ ਦਹਾਕੇ ਵਿਚ ਇਥੋਂ ਦੀ ਸੰਗਤ ਨੇ ਕਾਰ-ਸੇਵਾ ਰਾਹੀਂ ਨਵੀਂ ਇਮਾਰਤ ਉਸਾਰ ਲਈ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਵੀ ਸਥਾਨਕ ਸੰਗਤ ਹੀ ਕਰਦੀ ਹੈ।

**ਤੇਗ ਬਹਾਦਰ, ਗੁਰੂ** : ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਸਿੱਖ ਧਰਮ ਅੰਦੋਲਨ ਦੇ ਆਪ ਨੌਂਵੇਂ ਅਧਿਆਤਮਿਕ ਗੱਦੀਦਾਰ ਸਨ। ਆਪ ਦਾ ਜਨਮ ਛੇਵੇਂ ਗੁਰੂ ਹਰਿਗੋਬਿੰਦ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਸੰਨ 1621 ਈ. (ਵਿਸਾਖ ਵਦੀ 5, 1678 ਬਿ.) ਨੂੰ ਅੰਮ੍ਰਿਤਸਰ ਵਿਚ ਹੋਇਆ। ਬਚਪਨ ਤੋਂ ਹੀ ਆਪ ਵੈਰਾਗੀ ਰੁਚੀ ਵਾਲੇ ਗੰਭੀਰ ਧਰਮ-ਸਾਧਕ ਅਤੇ ਤਪਸਵੀ ਮਹਾਪੁਰਸ਼ ਸਨ। ਆਪ ਦਾ ਵਿਆਹ ਕਰਤਾਰਪੁਰ ਦੇ ਨਿਵਾਸੀ ਭਾਈ ਲਾਲ ਚੰਦ ਦੀ ਸੁਪੁੱਤਰੀ ਗੁਜਰੀ ਨਾਲ ਸੰਨ 1632 ਈ. (15 ਅਸੂ, 1689 ਬਿ.) ਵਿਚ ਹੋਇਆ। ਪਿਤਾ-ਗੁਰੂ ਹਰਿਗੋਬਿੰਦ ਜੀ ਦੇ ਮਹਾ-ਪ੍ਰਸਥਾਨ ਤੋਂ ਬਾਦ ਸੰਨ 1644 ਈ. ਵਿਚ ਆਪ ਆਪਣੀ ਪਤਨੀ ਅਤੇ ਮਾਤਾ ਸਹਿਤ ਬਕਾਲਾ ਪਿੰਡ ਵਿਚ ਆ ਵਸੇ ਜੋ ਕਾਲਾਂਤਰ ਵਿਚ ਆਪ ਦੇ ਨਾਂ 'ਤੇ 'ਬਾਬਾ ਬਕਾਲਾ' ਕਰਕੇ ਪ੍ਰਸਿੱਧ ਹੋਇਆ।

ਆਪ ਦੇ ਪਿਤਾ ਗੁਰੂ ਹਰਿਗੋਬਿੰਦ ਜੀ ਤੋਂ ਬਾਦ ਗੁਰੂ ਹਰਿਰਾਇ ਜੀ ਅਤੇ ਗੁਰੂ ਹਰਿਕ੍ਰਿਸ਼ਨ ਜੀ ਕ੍ਰਮਵਾਰ ਸੱਤਵੇਂ ਅਤੇ ਅੱਠਵੇਂ ਗੁਰੂ ਬਣੇ। ਬਾਲ-ਕਾਲ ਵਿਚ ਜੋਤੀ-ਜੋਤਿ ਸਮਾਉਣ ਕਾਰਣ ਅੱਠਵੇਂ ਗੁਰੂ ਨੇ ਗੁਰੂ-ਗੱਦੀ ਦੇ ਉਤਰਾਧਿਕਾਰੀ ਬਾਰੇ ਕੇਵਲ 'ਬਾਬਾ ਬਕਾਲੇ' ਸ਼ਬਦ ਕਹੇ। ਇਸ ਅਸਪੱਸ਼ਟ ਸੰਕੇਤ ਕਾਰਣ ਗੱਦੀ ਦੇ ਕਈ ਦਾਵੇਦਾਰ ਖੜੇ ਹੋ ਗਏ। ਆਖ਼ਿਰ ਭਾਈ ਮੱਖਣ ਸ਼ਾਹ ਲੁਬਾਣਾ ਨੇ ਆਪਣੀ ਮੰਨਤ ਭੇਟਾ ਕਰਨ ਲਈ ਸੂਖਮ ਦ੍ਰਿਸ਼ਟੀ ਨਾਲ 22 ਅਖੌਤੀ ਗੱਦੀਆਂ ਵਿਚੋਂ ਸਚੇ ਗੁਰੂ ਨੂੰ ਲਭ ਲਿਆ। ਆਪ 20 ਮਾਰਚ 1665 ਈ. (ਚੇਤ ਸੁਦੀ 14, 1722 ਬਿ.) ਨੂੰ 43 ਵਰ੍ਹਿਆਂ ਦੀ ਉਮਰ ਵਿਚ ਗੁਰੂ-ਗੱਦੀ ਉਤੇ ਬੈਠੇ। ਤਦ-ਉਪਰੰਤ ਆਪ ਕਈ ਗੁਰੂ-ਧਾਮਾਂ ਦੀ ਯਾਤ੍ਰਾ ਕਰਦੇ ਹੋਏ ਕੀਰਤਪੁਰ ਪਹੁੰਚੇ। ਕੁਝ ਸਮਾਂ ਉਥੇ ਟਿਕੇ ਅਤੇ ਫਿਰ ਨੈਣਾ ਦੇਵੀ ਦੇ ਨੇੜੇ ਸਤਲੁਜ ਨਦੀ ਦੇ ਕੰਢੇ, ਮਾਖੋਵਾਲ ਪਿੰਡ ਦੀ ਧਰਤੀ ਪਹਾੜੀ ਰਾਜਿਆਂ ਤੋਂ ਖ਼ਰੀਦ ਕੇ ਸੰਨ 1666 ਈ. (ਸੰਨ 1723 ਬਿ.) ਵਿਚ ਆਨੰਦਪੁਰ ਬਸਤੀ ਦੀ ਸਥਾਪਨਾ ਕੀਤੀ ਜੋ ਬਾਦ ਵਿਚ ਖ਼ਾਲਸੇ ਦੀ ਜਨਮ-ਭੂਮੀ ਵਜੋਂ ਪ੍ਰਸਿੱਧ ਹੋਈ।

ਇਸ ਤੋਂ ਬਾਦ ਆਪ ਧਰਮ-ਪ੍ਰਚਾਰ ਲਈ ਯਾਤ੍ਰਾ ਉਤੇ ਨਿਕਲ ਪਏ ਅਤੇ ਮਾਲਵਾ ਤੇ ਬਾਂਗਰ ਖੇਤਰਾਂ ਵਿਚੋਂ ਹੁੰਦੇ ਹੋਏ ਅਹੀਆਪੁਰ (ਅਲਾਹਾਬਾਦ) ਪਹੁੰਚੇ ਅਤੇ ਫਿਰ ਉਥੋਂ ਬਨਾਰਸ, ਪਟਨਾ ਅਤੇ ਗਯਾ ਆਦਿ ਥਾਂਵਾਂ ਉਤੇ ਗਏ। ਪਰਿਵਾਰ ਨੂੰ ਪਟਨੇ ਛਡ ਕੇ ਉਥੋਂ ਪਹਿਲਾਂ ਬੰਗਾਲ ਵਲ ਗਏ ਅਤੇ ਕੁਝ ਸਮੇਂ ਲਈ ਢਾਕੇ ਵਿਚ ਵੀ ਰਹੇ। ਆਪ ਦੇ ਪਿਛੋਂ ਪਟਨਾ ਵਿਚ ਬਾਲਕ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ ਜੀ) ਦਾ 22 ਦਸੰਬਰ 1666 ਈ. (ਪੋਹ ਸੁਦੀ ਸਪਤਮੀ, 1723 ਬਿ.) ਨੂੰ ਜਨਮ ਹੋਇਆ। ਆਪ ਜੋਧਪੁਰ ਦੇ ਰਾਜਾ ਰਾਮ ਸਿੰਘ ਨਾਲ ਅਸਾਮ ਦੀ ਮੁਹਿੰਮ ਉਤੇ ਚਲੇ ਗਏ ਅਤੇ ਉਥੋਂ ਦਾ ਸਾਰਾ ਮਾਮਲਾ, ਰਾਸ਼ਟਰੀ-ਹਿਤਾਂ ਨੂੰ ਮੁਖ ਰਖਦਿਆਂ, ਸ਼ਾਂਤੀ-ਪੂਰਵਕ ਹਲ ਕੀਤਾ। ਉਥੋਂ ਵਾਪਸ ਆ ਕੇ ਕੁਝ ਸਮਾਂ ਆਪ ਪਟਨਾ ਨਗਰ ਵਿਚ ਟਿਕੇ ਅਤੇ ਫਿਰ ਪਰਿਵਾਰ ਨੂੰ ਉਥੇ ਛਡ ਕੇ ਸੰਨ 1668 ਈ. ਵਿਚ ਆਨੰਦਪੁਰ ਪਰਤ ਆਏ। ਸੰਨ 1672 ਈ. ਵਿਚ ਪਟਨੇ ਤੋਂ ਆਪਣੇ ਪਰਿਵਾਰ ਨੂੰ ਵੀ ਉਥੇ ਬੁਲਵਾ ਲਿਆ।

ਕੁਝ ਵਰ੍ਹੇ ਆਪ ਆਨੰਦਪੁਰ ਵਿਚ ਧਰਮ-ਪ੍ਰਚਾਰ ਕਰਦੇ ਰਹੇ। ਇਸੇ ਦੌਰਾਨ ਔਰੰਗਜ਼ੇਬ ਬਾਦਸ਼ਾਹ ਨੇ ਹਿੰਦੂਆਂ ਨੂੰ ਸਮੂਹਿਕ ਤੌਰ 'ਤੇ ਮੁਸਲਮਾਨ ਬਣਾਉਣ ਦੀ ਯੋਜਨਾ ਨੂੰ ਸਭ ਤੋਂ ਪਹਿਲਾਂ ਕਸ਼ਮੀਰ ਵਿਚ ਲਾਗੂ ਕਰਨ ਦਾ ਯਤਨ ਕੀਤਾ। ਫਲਸਰੂਪ ਕਸ਼ਮੀਰ ਦੇ ਬ੍ਰਾਹਮਣ ਆਪਣੇ ਧਰਮ ਦੀ ਰਖਿਆ ਲਈ ਆਪ ਦੀ ਸ਼ਰਣ ਵਿਚ ਆਏ ਅਤੇ ਸੰਨ 1675 ਈ. ਵਿਚ ਉਨ੍ਹਾਂ ਦੇ ਧਾਰਮਿਕ ਸੰਕਟ ਨੂੰ ਖ਼ਤਮ ਕਰਨ ਲਈ ਕੁਝ ਸਿੱਖ-ਸੇਵਕਾਂ ਨੂੰ ਨਾਲ ਲੈ ਕੇ ਆਪ ਦਿੱਲੀ ਵਲ ਚਲ ਪਏ। ਯਾਤ੍ਰਾ ਦੌਰਾਨ ਆਪ ਕਈ ਨਗਰਾਂ/ ਉਪਨਗਰਾਂ ਵਿਚ ਠਹਿਰੇ ਅਤੇ ਧਰਮ ਪ੍ਰਤਿ ਦ੍ਰਿੜ੍ਹਤਾ ਦਾ ਪ੍ਰਚਾਰ ਕਰਦੇ ਰਹੇ। ਦਿੱਲੀ ਪਹੁੰਚਣ ਤੋਂ ਪਹਿਲਾਂ ਆਪ ਨੂੰ ਆਗਰੇ ਵਿਚ ਬੰਦੀ ਬਣਾ ਲਿਆ ਗਿਆ। ਬਾਦਸ਼ਾਹ ਵਲੋਂ ਮੁਸਲਮਾਨ ਬਣਨ ਦੀ ਹਰ ਪ੍ਰਕਾਰ ਦੀ ਪੇਸ਼ਕਸ਼ ਨੂੰ ਆਪ ਨੇ ਠੁਕਰਾ ਦਿੱਤਾ। ਬਾਦਸ਼ਾਹ ਨੇ ਆਪ ਨੂੰ 11 ਨਵੰਬਰ 1675 ਈ. (ਮਘਰ ਸੁਦੀ 5, 1732 ਬਿ.) ਨੂੰ ਦਿੱਲੀ ਵਿਚ ਕੋਤਵਾਲੀ ਦੇ ਨੇੜੇ ਗੁਰਦੁਆਰਾ ਸੀਸਗੰਜ ਵਾਲੇ ਸਥਾਨ ਉਤੇ ਸ਼ਹੀਦ ਕਰਵਾ ਦਿੱਤਾ।

ਆਪ ਦੇ ਨਾਲ ਗਏ ਸਿੱਖ-ਸੇਵਕਾਂ ਵਿਚੋਂ ਭਾਈ ਮਤੀਦਾਸ ਅਤੇ ਭਾਈ ਦਿਆਲਾ ਨੂੰ ਵੀ ਬੜੀ ਬੇਦਰਦੀ ਨਾਲ ਸ਼ਹੀਦ ਕੀਤਾ ਗਿਆ। ਆਪ ਦੇ ਸ਼ਰੀਰ (ਕੇਵਲ ਧੜ) ਦਾ ਸਸਕਾਰ ਭਾਈ ਲੱਖੀ ਸ਼ਾਹ ਨੇ ਰਾਏਸੀਨਾ ਪਿੰਡ ਵਿਚ ਆਪਣੇ ਘਰ ਦੇ ਅੰਦਰ ਉਸ ਸਥਾਨ ਉਤੇ ਕੀਤਾ ਜਿਥੇ ਹੁਣ ਗੁਰਦੁਆਰਾ ਰਕਾਬਗੰਜ (ਨਵੀਂ ਦਿੱਲੀ) ਬਣਿਆ ਹੋਇਆ ਹੈ। ਆਪ ਦੇ ਸੀਸ ਨੂੰ ਚਾਦਰ ਵਿਚ ਲਪੇਟ ਕੇ ਭਾਈ ਜੈਤਾ ਆਨੰਦਪੁਰ ਪਹੁੰਚਿਆ ਜਿਥੇ ਬਾਲਕ ਗੋਬਿੰਦ ਰਾਇ ਨੇ ਬੜੇ ਸਤਿਕਾਰ ਨਾਲ ਉਸ ਦਾ ਸਸਕਾਰ ਕੀਤਾ। ਇਸ ਸਦ-ਉਦਮ ਕਾਰਣ ਇਤਿਹਾਸ ਵਿਚ ਭਾਈ ਜੈਤਾ ਨੂੰ 'ਗੁਰੂ ਕਾ ਬੇਟਾ' ਅਖਵਾਉਣ ਦਾ ਸਨਮਾਨ ਪ੍ਰਾਪਤ ਹੋਇਆ। 'ਬਚਿਤ੍ਰ ਨਾਟਕ' ਵਿਚ ਆਪ ਦੇ ਮਹਾ-ਬਲਿਦਾਨ ਦੀ ਘਟਨਾ ਬਾਰੇ ਲਿਖਿਆ ਹੈ— *ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭੁਪੁਰ ਕੀਯਾ ਪਯਾਨ। ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।* ਆਪ ਕੁਲ 10 ਵਰ੍ਹੇ, 7 ਮਹੀਨੇ ਅਤੇ 18 ਦਿਨ ਗੁਰੂ-ਗੱਦੀ ਉਤੇ ਬਿਰਾਜਮਾਨ ਰਹੇ। ਆਪ ਦੇ ਮਹਾ-ਪ੍ਰਸਥਾਨ ਤੋਂ ਬਾਦ ਆਪ ਦੇ ਸੁਪੁੱਤਰ ਗੋਬਿੰਦ ਰਾਇ ਜੀ ਗੁਰੂ-ਗੱਦੀ ਉਤੇ ਬੈਠੇ, ਜਿਨ੍ਹਾਂ ਨੇ ਕੌਮ ਨੂੰ ਇਕ ਨਵੀਂ ਸੇਧ ਦੇ ਕੇ ਭਾਰਤੀਅਤਾ ਦਾ ਕਲਿਆਣ ਕੀਤਾ।

*ਵਿਅਕਤਿਤਵ :* ਆਪ ਸ਼ੁਰੂ ਤੋਂ ਹੀ ਸੰਸਾਰਿਕਤਾ ਪ੍ਰਤਿ ਤਿਆਗ ਅਤੇ ਵੈਰਾਗ ਦੀ ਭਾਵਨਾ ਕਾਰਣ ਹਰਿ-ਭਗਤੀ ਵਿਚ ਲੀਨ ਰਹਿੰਦੇ ਸਨ। ਪਰ ਆਪਣੇ ਪਿਤਾ ਗੁਰੂ ਹਰਿਗੋਬਿੰਦ ਜੀ ਵਲੋਂ ਆਤਮ-ਰਖਿਆ ਲਈ ਸ਼ੁਰੂ ਕੀਤੀ ਸੈਨਿਕ ਕ੍ਰਾਂਤੀ ਦੀ ਮੁਹਿੰਮ ਵਿਚ ਆਪ ਨੇ 13/14 ਸਾਲਾਂ ਦੀ ਉਮਰ ਵਿਚ ਕਰਤਾਰਪੁਰ ਦੇ ਯੁੱਧ ਵਿਚ ਹਿੱਸਾ ਲਿਆ ਅਤੇ ਯੁੱਧ-ਭੂਮੀ ਵਿਚ ਸੈਨਿਕ ਪਰਾਕ੍ਰਮ ਦਿਖਾਉਣ ਕਾਰਣ ਪਿਤਾ-ਗੁਰੂ ਵਲੋਂ ਜੁਝਾਰੂ ਨਾਂ 'ਤੇਗ ਬਹਾਦਰ' ਪ੍ਰਾਪਤ ਕੀਤਾ। ਆਪ ਦੇ ਹਿਰਦੇ ਅੰਦਰ ਦੇਸ਼-ਵਾਸੀਆਂ ਦੇ ਕਲਿਆਣ ਦੀ ਭਾਵਨਾ ਸਦਾ ਸਜਗ ਰਹਿੰਦੀ। ਇਹੀ ਕਾਰਣ ਹੈ ਕਿ ਅਸਾਮ ਦੀ ਮੁਹਿੰਮ ਵੇਲੇ ਲੜਾਈ ਵਿਚ ਦੋਹਾਂ ਪਾਸਿਓਂ ਭਾਰਤੀਆਂ ਦਾ ਨੁਕਸਾਨ ਹੁੰਦਿਆਂ ਨ ਸਹਾਰ ਕੇ ਸ਼ਾਂਤੀ-ਪੂਰਵਕ ਵਿਰੋਧ ਦਾ ਮਾਮਲਾ ਖ਼ਤਮ ਕੀਤਾ ਅਤੇ ਕਸ਼ਮੀਰੀ ਪੰਡਿਤਾਂ ਦੇ ਸੰਕਟ ਨੂੰ ਆਪਣਾ ਸੰਕਟ ਸਮਝ ਕੇ ਆਪਣਾ ਆਪ ਕੁਰਬਾਨ ਕਰ ਦਿੱਤਾ। ਆਪਣਾ ਬਲਿਦਾਨ ਉਨ੍ਹਾਂ ਨੇ ਸਵੈ-ਇੱਛਾ ਅਧੀਨ ਦਿੱਤਾ। ਇਕ ਸਮਕਾਲੀ ਭੱਟ ਨੇ ਕਿਹਾ ਹੈ— *ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹਿ ਨ ਛੋੜੀਏ। ਗੁਰ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋੜੀਏ।*

ਭਾਰਤੀ ਸੰਸਕ੍ਰਿਤੀ ਅਨੇਕ ਗੌਰਵਪੂਰਣ ਪਰੰਪਰਾਵਾਂ ਨਾਲ ਭਰਪੂਰ ਹੈ। ਤਪ, ਸੰਜਮ, ਵੀਰਤਾ, ਤਿਆਗ, ਸੇਵਾ ਆਦਿ ਨਾਲ ਸੰਬੰਧਿਤ ਅਨੇਕ ਘਟਨਾਵਾਂ ਨਾਲ ਭਾਰਤੀ ਇਤਿਹਾਸ ਭਰਿਆ ਪਿਆ ਹੈ। ਪਰ ਅਜੇ ਤਕ ਬਲਿਦਾਨ ਜਾਂ ਸ਼ਹੀਦੀ ਦੀ ਘਾਟ ਸੀ। ਸਾਮੀ ਸੰਸਕ੍ਰਿਤੀ ਵਿਚ ਹਜ਼ਰਤ ਈਸਾ ਦਾ ਸਲੀਬ ਉਤੇ ਚੜ੍ਹਨਾ, ਕਰਬਲਾ ਦੇ ਮੈਦਾਨ ਵਿਚ ਇਮਾਮ ਹੁਸੈਨ ਦਾ ਸ਼ਹੀਦ ਹੋਣਾ ਯੁਗ-ਪਲਟਾਉਣ ਵਾਲੀਆਂ ਘਟਨਾਵਾਂ ਸਨ ਜਿਨ੍ਹਾਂ ਤੋਂ ਉਨ੍ਹਾਂ ਧਰਮਾਂ ਦੇ ਅਨੁਯਾਈ ਹੁਣ ਤਕ ਪ੍ਰੇਰਣਾ ਲੈਂਦੇ ਆ ਰਹੇ ਸਨ। ਮੌਲਾਨਾ ਮੁਹੰਮਦ ਅਲੀ ਅਨੁਸਾਰ *ਇਸਲਾਮ ਜ਼ਿੰਦਾ ਹੋਤਾ ਹੈ ਹਰ ਕਰਬਲਾ ਕੇ ਬਾਦ।* ਭਾਰਤੀ ਸੰਸਕ੍ਰਿਤੀ ਵਿਚ ਬਲਿਦਾਨ ਦੀ ਪਰੰਪਰਾ ਦਾ ਆਰੰਭ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨਾਲ ਹੋਇਆ ਅਤੇ ਗੁਰੂ ਤੇਗ ਬਹਾਦਰ ਜੀ ਦੇ ਬਲਿਦਾਨ ਨਾਲ ਇਸ ਅੱਗ ਨੇ ਭਾਂਬੜ ਦਾ ਰੂਪ ਧਾਰਣ ਕਰ ਲਿਆ। ਤੇ, ਫਿਰ ਸ਼ਹਾਦਤ ਜਾਂ ਬਲਿਦਾਨ ਦੀ ਪਰੰਪਰਾ ਦਾ ਵਿਕਾਸ ਹੋਣ ਲਗ ਗਿਆ।

ਬਲਿਦਾਨ ਜਾਂ ਸ਼ਹਾਦਤ ਦੀ ਲੋੜ ਕਿਉਂ ਪੈਂਦੀ ਹੈ ? ਇਸ ਗੰਭੀਰ ਪ੍ਰਸ਼ਨ ਦਾ ਉੱਤਰ ਅਨਿਆਂ ਦੀ ਅਤਿ-ਅਧਿਕਤਾ ਵਿਚ ਵੇਖਿਆ ਜਾ ਸਕਦਾ ਹੈ। ਅਨਿਆਂ ਅਗੇ ਨ ਝੁਕਣਾ ਜਾਂ ਉਸ ਨੂੰ ਸਵੀਕਾਰ ਨ ਕਰਨਾ ਵਿਅਕਤੀ ਨੂੰ ਦੋ ਦਿਸ਼ਾਵਾਂ ਵਿਚੋਂ ਕਿਸੇ ਇਕ ਵਲ ਵਧਣ ਲਈ ਪ੍ਰੇਰਿਤ ਕਰਦਾ ਹੈ। ਇਕ ਦਿਸ਼ਾ ਹੈ ਅਨਿਆਂ ਪ੍ਰਤਿ ਵਿਰਕਤ ਹੋ ਜਾਣਾ; ਜੋ ਕੁਝ ਹੋ ਰਿਹਾ ਹੈ, ਉਸ ਨਾਲ ਕੋਈ ਸਰੋਕਾਰ ਨ ਰਖ ਕੇ ਅਲਗ-ਥਲਗ ਹੋ ਜਾਣਾ ਜਿਵੇਂ ਭਾਈ ਗੁਰਦਾਸ ਅਨੁਸਾਰ ਸਿੱਧਾਂ ਨੇ ਸਮਕਾਲੀ ਹਾਲਾਤ ਵਿਚ ਜੂਝਣ ਦੀ ਥਾਂ ਪਰਬਤਾਂ ਵਲ ਕਿਨਾਰਾਕਸ਼ੀ ਕਰ ਲਈ ਸੀ— *ਸਿਧਿ ਛਪਿ ਬੈਠੇ ਪਰਬਤੀ ਕਉਣ ਜਗਤਿ ਕਉ ਪਾਰਿ ਉਤਾਰਾ।* (1/29) । ਇਹ ਸਥਿਤੀ ਭਾਂਝਵਾਦੀ ਹੈ, ਅਨਿਆਂ ਤੋਂ ਬਚਣ ਲਈ ਕੋਈ ਉਪਾ ਸੋਚਣ ਜਾਂ ਲਭਣ ਦੀ ਨਹੀਂ। ਇਸ ਪ੍ਰਕਾਰ ਦੀ ਮਾਨਸਿਕਤਾ ਦੀ ਅਭਿਵਿਅਕਤੀ ਭਗਤੀ-ਕਾਲ ਦੇ ਅਨੇਕ ਸਾਧਕਾਂ ਦੀ ਬਾਣੀ ਵਿਚ ਮਿਲ ਜਾਂਦੀ ਹੈ। ਉਨ੍ਹਾਂ ਲਈ ਸਵਾਧੀਨਤਾ ਅਤੇ ਪਰਾਧੀਨਤਾ ਦੋਵੇਂ ਮਾਇਆਵੀ ਪਾਸਾਰ ਹਨ। ਇਨ੍ਹਾਂ ਵਿਚ ਰੁਚੀ ਲੈਣਾ ਵਿਅਰਥ ਹੈ। ਗੋਸੁਆਸੀ ਤੁਲਸੀਦਾਸ ਨੇ *ਕੋਊ ਨ੍ਰਿਪ ਹੋਇ ਹਮਹਿਂ ਕਾ ਹਾਨਿ* ਕਹਿ ਕੇ ਰਾਜਨੈਤਿਕ ਵਿਵਸਥਾ ਪ੍ਰਤਿ ਆਪਣੀ ਬੇਰੁਖੀ ਦਾ ਪ੍ਰਦਰਸ਼ਨ ਕੀਤਾ ਹੈ।

ਅਨਿਆਂ ਪ੍ਰਤਿ ਅਸਵੀਕਾਰ ਦੀ ਦੂਜੀ ਦਿਸ਼ਾ ਹੈ ਜੂਝਣ ਦੀ। ਪਰਾਧੀਨਤਾ ਦੀ ਸਥਿਤੀ ਵਿਚ ਜੀਵਨ ਦਾ ਮੋਹ ਅਤੇ ਸੰਸਾਰਿਕ ਸੰਬੰਧ ਸਭ ਨਿਰਰਥਕ ਪ੍ਰਤੀਤ ਹੋਣ ਲਗ ਜਾਂਦੇ ਹਨ। ਸੰਸਕ੍ਰਿਤਿਕ ਮੁੱਲਾਂ ਦੀ ਰਖਿਆ ਲਈ ਜੂਝਣਾ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਅਸਵੀਕਾਰ ਦੀ ਅਭਿਵਿਅਕਤੀ ਅਨੇਕ ਪ੍ਰਸੰਗਾਂ ਵਿਚ ਹੋਈ ਹੈ। ਬਾਬਰ ਦੇ ਹਮਲੇ ਵੇਲੇ ਉਨ੍ਹਾਂ ਨੇ *ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ।*(ਗੁ.ਗ੍ਰੰ.360) ਕਹਿ ਕੇ ਪਰਮਾਤਮਾ ਨੂੰ ਵੀ ਸੰਬੋਧਨ ਕਰਨੋ ਸੰਕੋਚ ਨਹੀਂ ਕੀਤਾ।

ਗੁਰੂ ਤੇਗ ਬਹਾਦਰ ਜੀ ਦੇ ਸਾਹਮਣੇ ਵੀ ਅਜਿਹੀ ਸਥਿਤੀ ਪੈਦਾ ਹੋ ਗਈ ਸੀ। ਬਲ ਪੂਰਵਕ ਧਰਮ-ਪਰਿਵਰਤਨ ਦੀ 'ਅਤਿ' ਹੋ ਗਈ ਸੀ। ਕਸ਼ਮੀਰ ਦੇ ਬ੍ਰਾਹਮਣਾਂ ਦੀ ਪੁਕਾਰ ਸੁਣ ਕੇ ਭਾਰਤੀ ਸੰਸਕ੍ਰਿਤੀ ਦੇ ਪ੍ਰਤੀਕ 'ਤਿਲਕ ਜੰਜੂ' ਨੂੰ ਨਸ਼ਟ ਹੋਣੋ ਬਚਾਉਣਾ ਹੀ ਯੁਗ ਦੀ ਆਵਾਜ਼ ਸੀ। ਗੁਰੂ ਜੀ ਨੇ ਇਸ ਆਵਾਜ਼ ਨੂੰ ਸੁਣ ਕੇ ਅਨਿਆਂ ਨੂੰ ਖ਼ਤਮ ਕਰਨ ਲਈ ਆਪਣੇ ਮਨ ਵਿਚ ਸੰਕਲਪ ਕੀਤਾ। ਇਹ ਸੰਕਲਪ ਹੀ ਅਨਿਆਂ ਪ੍ਰਤਿ ਅਸਵੀਕਾਰ ਦਾ ਐਲਾਨ ਸੀ। ਫਲਸਰੂਪ ਉਹ ਦਿੱਲੀ ਗਏ ਅਤੇ ਕਈ ਦਿਨ ਅਸਹਿ ਕਸ਼ਟ ਸਹਿਨ ਕਰਨ ਉਪਰੰਤ ਧਰਮ ਦੀ ਰਖਿਆ ਲਈ ਆਪਣਾ ਸੀਸ ਭੇਂਟ ਕਰ ਦਿੱਤਾ।'ਬਚਿਤ੍ਰ ਨਾਟਕ' ਅਨੁਸਾਰ— *ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।*

ਆਪਣਾ ਬਲਿਦਾਨ ਦੇਣਾ ਗੁਰੂ ਜੀ ਦੀ ਸਵੈ-ਇਛਿਤ ਕਾਰਵਾਈ ਸੀ। ਬਾਦਸ਼ਾਹ ਔਰੰਗਜ਼ੇਬ ਦੀ ਰਾਜਸੀ ਸ਼ਕਤੀ ਨੂੰ ਜਾਣਦੇ ਹੋਇਆਂ ਵੀ ਉਨ੍ਹਾਂ ਨੇ ਬਲ ਪੂਰਵਕ ਧਰਮ-ਪਰਿਵਰਤਨ ਤੋਂ ਪੀੜਿਤ ਹੋਏ ਲੋਕਾਂ ਦਾ ਮਾਮਲਾ ਆਪਣੇ ਹੱਥ ਵਿਚ ਲਿਆ ਅਤੇ ਇਸ ਸਵੈ-ਇਛਿਤ ਮਾਰਗ ਉਤੇ ਚਲ ਕੇ ਉਨ੍ਹਾਂ ਨੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ। ਕੁਕਨਸ ਪੰਛੀ ਵਾਂਗ ਗੁਰੂ ਜੀ ਨੇ ਆਪਣੇ ਦੁਆਰਾ ਨਿਰਮਿਤ ਅਗਨੀ ਵਿਚ ਆਪਣੇ ਆਪ ਨੂੰ ਭਸਮ ਕਰ ਦਿੱਤਾ, ਇਸ ਆਸ ਵਿਚ ਕਿ ਇਥੋਂ ਹੋਰ ਕੋਈ 'ਅਮਰ-ਪੰਛੀ' ਪੈਦਾ ਹੋਏਗਾ ਅਤੇ ਸਚਮੁਚ ਕੁਝ ਵਰ੍ਹਿਆਂ ਬਾਦ ਗੁਰੂ ਤੇਗ ਬਹਾਦਰ ਦੀ ਭਸਮ ਵਿਚੋਂ ਘੋਰ ਵਿਦਰੋਹ ਦੇ ਪੰਛੀ ਨੇ ਜਨਮ ਲਿਆ। ਲੋਕਾਂ ਦੀਆਂ ਅਲਸਾਈਆਂ ਸ਼ਕਤੀਆਂ ਵਿਚ ਨਵੇਂ ਖ਼ੂਨ ਦਾ ਸੰਚਾਰ ਹੋਇਆ। ਚਿਰਾਂ ਤੋਂ ਪੈਰਾਂ ਵਿਚ ਮਿਧੇ ਹੋਏ ਲੋਕਾਂ ਦੇ ਮਨ ਵਿਚ ਆਪਣੀ 'ਪਤਿ' ਦੀ ਰਖਿਆ ਲਈ ਇਕ ਨਵੀਂ ਪ੍ਰੇਰਣਾ ਪੈਦਾ ਹੋਈ। ਗੁਰੂ ਜੀ ਦਾ ਇਹ ਵਾਕ— *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ* ਵਾਯੂ-ਮੰਡਲ ਵਿਚ ਗੂੰਜਣ ਲਗਿਆ। ਕਿਸੇ ਨੂੰ ਨ ਡਰਾਉਣ ਦੀ ਗੱਲ ਨਾਲ ਗੁਰੂ ਜੀ ਨੇ ਨ ਡਰਨ ਵਾਲੀ ਭਾਵਨਾ ਜੋੜ ਕੇ ਇਕ ਅਪੂਰਣ ਉਕਤੀ ਨੂੰ ਸੰਪੂਰਣ ਕਰ ਦਿੱਤਾ। ਗੁਰੂ ਜੀ ਨੇ ਆਪਣੀ ਬਾਣੀ ਵਿਚ ਸੰਸਾਰ ਦੀ ਨਾਸ਼ਮਾਨਤਾ ਨੂੰ ਬਾਰ ਬਾਰ ਸਪੱਸ਼ਟ ਕਰਕੇ ਇਸ ਪ੍ਰਤਿ ਵੈਰਾਗ ਦੀ ਜਿਸ ਭਾਵਨਾ ਨੂੰ ਪ੍ਰਸਾਰਿਆ, ਉਸ ਪਿਛੇ ਅਨਿਆਂ ਪ੍ਰਤਿ ਅਸਵੀਕਾਰ ਦਾ ਸੰਕਲਪ ਕੰਮ ਕਰ ਰਿਹਾ ਸੀ। ਇਹ ਅਸਵੀਕਾਰ ਗੁਰੂ ਜੀ ਦੇ ਕਿਸੇ ਨਿਜੀ ਕਾਰਣ ਕਰਕੇ ਨਹੀਂ, ਸਗੋਂ ਭਾਰਤ ਵਾਸੀਆਂ ਦੀ ਸਮੁੱਚੀ ਪੀੜ ਨੂੰ ਹਰਨ ਕਰਕੇ ਸੀ।

ਅਨਿਆਂ ਅਗੇ ਨ ਝੁਕਣ ਜਾਂ ਉਸ ਨੂੰ ਨ ਸਵੀਕਾਰਨ ਦੀ ਗੱਲ ਕੋਈ ਨਿਰਭੈ ਵਿਅਕਤੀ ਹੀ ਕਰ ਸਕਦਾ ਹੈ, ਡਰੇ ਹੋਏ ਦੇ ਮਨ ਵਿਚ ਇਤਨੀ ਹਿੰਮਤ ਹੀ ਨਹੀਂ ਹੋ ਸਕਦੀ। ਨਿਰਭੈਅਤਾ ਪਿਛੇ ਵੀਰਤਾ ਦੀ ਭਾਵਨਾ ਕੰਮ

ਕਰ ਰਹੀ ਹੁੰਦੀ ਹੈ। ਵੀਰਤਾ ਦੀ ਭਾਵਨਾ ਹੀ ਭੈ ਨੂੰ ਖ਼ਤਮ ਕਰਕੇ ਨਿਰਭੈਅਤਾ ਨੂੰ ਜਨਮ ਦਿੰਦੀ ਹੈ। ਇਸ ਤਰ੍ਹਾਂ ਗੁਰੂ ਸਾਹਿਬ ਦੇ ਵਿਅਕਤਿਤਵ ਵਿਚ ਨਿਰਭੈਅਤਾ ਅਤੇ ਵੀਰਤਾ ਦੀਆਂ ਭਾਵਨਾਵਾਂ ਇਕਮਿਕ ਹੋ ਕੇ ਚਲਦੀਆਂ ਹਨ। ਸਾਈਂ ਬੁਲ੍ਹੇ ਸ਼ਾਹ ਨੇ ਗੁਰੂ ਜੀ ਨੂੰ 'ਗ਼ਾਜ਼ੀ' (ਸੂਰਵੀਰ) ਕਿਹਾ ਹੈ।

ਸਚਮੁਚ ਗੁਰੂ ਜੀ ਦੇ ਬਲਿਦਾਨ ਨੇ ਲੋਕਾਂ ਦੀ ਮਾਨਸਿਕ ਨਿਰਬਲਤਾ ਨੂੰ ਪ੍ਰਬਲ ਆਤਮ-ਸ਼ਕਤੀ ਦੇ ਰੂਪ ਵਿਚ ਬਦਲ ਦਿੱਤਾ ਅਤੇ ਜਨਤਾ ਵਿਚ ਪਸਰੀ ਨਿਰਾਸ਼ਾ ਅਤੇ ਹੀਨਤਾ ਦੀ ਭਾਵਨਾ ਦੂਰ ਕਰਕੇ ਵੀਰਤਾ, ਉਤਸਾਹ ਅਤੇ ਨਿਰਭੈਅਤਾ ਨਾਲ ਕਸ਼ਟਾਂ ਨੂੰ ਸਹਿਨ ਕਰਨ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ, ਇਥੋਂ ਤਕ ਕਿ ਪ੍ਰਾਣ ਨਿਛਾਵਰ ਕਰ ਦੇਣ, ਦੀ ਭਾਵਨਾ ਨੂੰ ਜਨਮ ਦਿੱਤਾ। ਗੌਰਵਹੀਨ ਹੋਏ ਰਾਜਿਆਂ, ਛਤ੍ਰਪਤੀਆਂ ਦੀ ਥਾਂ ਸਾਧਾਰਣ ਜਨਤਾ ਵਿਦਰੋਹ ਦੀ ਮਸ਼ਾਲ ਫੜ ਕੇ ਉਠ ਖੜੋਤੀ ਅਤੇ ਕੁਝ ਸਮੇਂ ਵਿਚ ਹੀ ਜਨ-ਸ਼ਕਤੀ ਦੀ ਪ੍ਰਭੁਤਾ ਦਾ ਅਹਿਸਾਸ ਹੋਣ ਲਗ ਗਿਆ। ਇਸ ਤਰ੍ਹਾਂ ਸਾਡੇ ਸਭਿਆਚਾਰ ਵਿਚ ਆਤਮ-ਗੌਰਵ ਦਾ ਪ੍ਰਵੇਸ਼ ਹੋਇਆ ਜਿਸ ਨਾਲ ਭਾਰਤੀਆਂ, ਖ਼ਾਸ ਕਰ ਪੰਜਾਬੀਆਂ, ਦੀ ਭੀਰੂ ਮਾਨਸਿਕਤਾ ਨੇ ਓਜਸਵੀ ਅੰਗੜਾਈ ਲਈ— *ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੇ।* (ਦਸਮ ਗ੍ਰੰਥ)। ਫਲਸਰੂਪ ਪਰਵਰਤੀ ਸਾਹਿਤ ਦੀ ਨੁਹਾਰ ਬਦਲ ਗਈ। *ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰ ਅਪਨੀ ਜੀਤ ਕਰੋ* (ਦਸਮ ਗ੍ਰੰਥ) ਦੀ ਪ੍ਰਤਿਗਿਆ ਦਾ ਸਵਰ ਮੁਖਰ ਹੋ ਗਿਆ।

*ਬਾਣੀ ਰਚਨਾ :* ਆਪ ਨੇ ਸਮੇਂ ਸਮੇਂ ਆਪਣੀਆਂ ਭਾਵਨਾਵਾਂ ਨੂੰ ਪ੍ਰਗਟ ਕਰਨ ਲਈ 15 ਰਾਗਾਂ ਵਿਚ 59 ਸ਼ਬਦਾਂ (ਚਉਪਦਿਆਂ) ਦੀ ਰਚਨਾ ਕੀਤੀ ਹੈ ਅਤੇ 57 ਸ਼ਲੋਕ ਵੀ ਲਿਖੇ ਹਨ ਜੋ ਗੁਰੂ ਗ੍ਰੰਥ ਸਾਹਿਬ ਦੇ ਅੰਤ ਉਤੇ ਸੰਕਲਿਤ ਹਨ। ਆਪ ਦੇ ਗਉੜੀ ਰਾਗ ਵਿਚ ਰਚੇ ਨੌਂ ਚਉਪਦਿਆਂ ਵਿਚੋਂ ਸੱਤ ਦੁਪਦੇ ਅਤੇ ਦੋ ਤ੍ਰਿਪਦੇ ਹਨ। ਇਨ੍ਹਾਂ ਦਾ ਮੁੱਖ ਸਵਰ ਵਾਸਨਾਵਾਂ ਦਾ ਤਿਆਗ ਅਤੇ ਸੰਸਾਰਿਕ ਪ੍ਰਪੰਚ ਪ੍ਰਤਿ ਵੈਰਾਗ ਦੀ ਭਾਵਨਾ ਵਾਲਾ ਹੈ। ਆਸਾ ਰਾਗ ਵਿਚਲੇ ਇਕ ਚਉਪਦੇ ਵਿਚ ਗੁਰੂ ਜੀ ਨੇ ਦੁਆਰ ਦੁਆਰ ਉਤੇ ਭਟਕਣ ਵਾਲੇ ਵਿਅਕਤੀ ਨੂੰ ਸੰਬੋਧਨ ਕਰਦੇ ਹੋਇਆਂ ਮਾਨਸ-ਜਨਮ ਨੂੰ ਵਿਅਰਥ ਵਿਚ ਨਸ਼ਟ ਕਰਨੋਂ ਵਰਜਿਆ ਹੈ। ਦੇਵਗੰਧਾਰੀ ਰਾਗ ਵਿਚਲੇ ਆਪ ਦੇ ਤਿੰਨੋ ਸ਼ਬਦ ਦੁਪਦੇ ਹਨ। ਇਨ੍ਹਾਂ ਵਿਚ ਆਪ ਨੇ ਉਪਦੇਸ਼ ਦਿੱਤਾ ਹੈ ਕਿ ਹਰਿ-ਨਾਮ ਦੇ ਸਿਮਰਨ ਨਾਲ ਮਨੁੱਖ ਦਾ ਅਧਿਆਤਮਿਕ ਭਵਿਖ ਸੁਧਰਦਾ ਹੈ। ਬਿਹਾਗੜਾ ਰਾਗ ਵਿਚ ਲਿਖੇ ਇਕ ਤ੍ਰਿਪਦੇ ਵਿਚ ਆਪ ਨੇ ਅਨੇਕ ਪ੍ਰਕਾਰ ਦੇ ਪਸਾਰਾਂ ਵਾਲੇ ਸੰਸਾਰ ਦੀ ਅਨੇਕਤਾ ਪਿਛੇ ਇਕੋ ਪਰਮਾਤਮਾ ਦੀ ਸ਼ਕਤੀ ਦੀ ਸੰਚਾਰ ਦਸਿਆ ਹੈ।

ਸੋਰਠ ਰਾਗ ਵਿਚ ਆਪ ਨੇ 12 ਸ਼ਬਦਾਂ ਦੀ ਰਚਨਾ ਕੀਤੀ ਹੈ ਜਿਨ੍ਹਾਂ ਵਿਚੋਂ ਚਾਰ ਦੁਪਦੇ ਹਨ ਅਤੇ ਅੱਠ ਤ੍ਰਿਪਦੇ। ਇਨ੍ਹਾਂ ਵਿਚ ਗੁਰੂ ਜੀ ਨੇ ਮ੍ਰਿਤੂ ਦੇ ਭੈ ਅਤੇ ਮਾਇਆ ਦੀ ਤੁਛਤਾ ਨੂੰ ਸਪੱਸ਼ਟ ਕੀਤਾ ਹੈ। ਧਨਾਸਰੀ ਰਾਗ ਵਿਚ ਦਰਜ ਆਪ ਦੇ ਚਾਰੇ ਸ਼ਬਦ ਦੁਪਦੇ ਹਨ। ਉਨ੍ਹਾਂ ਵਿਚ ਆਪ ਨੇ ਬਨ ਵਿਚ ਖੋਜਣ ਦੀ ਥਾਂ 'ਤੇ ਹਰਿ ਨੂੰ ਅੰਦਰ ਲਭਣ ਦੀ ਤਾਕੀਦ ਕੀਤੀ ਹੈ। ਜੈਤਸਰੀ ਰਾਗ ਵਿਚਲੇ ਆਪ ਦੇ ਤਿੰਨ ਸ਼ਬਦਾਂ ਵਿਚੋਂ ਇਕ ਤ੍ਰਿਪਦਾ ਹੈ ਅਤੇ ਦੋ ਦੁਪਦੇ। ਇਨ੍ਹਾਂ ਵਿਚ ਗੁਰੂ ਜੀ ਨੇ ਪਰਮਾਤਮਾ ਦੀ ਸ਼ਰਣ ਵਿਚ ਜਾਣ ਦੀ ਗੱਲ ਉਤੇ ਬਹੁਤ ਬਲ ਦਿੱਤਾ ਹੈ। ਟੋਡੀ ਰਾਗ ਵਿਚਲੇ ਇਕ ਦੁਪਦੇ ਵਿਚ ਗੁਰੂ ਜੀ ਨੇ ਪਰਮਾਤਮਾ ਤੋਂ ਵਿਛੁੰਨੇ ਮਨੁੱਖ ਦੀ ਅਧਮ ਅਵਸਥਾ ਦਾ ਸੁੰਦਰ ਚਿੱਤਰ ਖਿਚਿਆ ਹੈ।

ਤਿਲੰਗ ਰਾਗ ਦੇ 'ਅਸ਼ਟਪਦੀ' ਪ੍ਰਕਰਣ ਵਿਚ ਦੁਪਦੇ-ਤ੍ਰਿਪਦੇ ਦੇ ਰੂਪਾਕਾਰ ਵਰਗੇ ਆਪ ਦੇ ਤਿੰਨ ਸ਼ਬਦ ਦਰਜ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਮਨੁੱਖ ਨੂੰ ਸਚੇਤ ਕੀਤਾ ਹੈ ਕਿ ਉਹ ਲਾਪਰਵਾਹੀ ਦੀ ਜ਼ਿੰਦਗੀ ਨ ਜੀਵੇ ਅਤੇ ਪਰਮਾਤਮਾ ਦੇ ਨਾਮ-ਸਿਮਰਨ ਵਿਚ ਤਤਪਰ ਰਹੇ। ਬਿਲਾਵਲ ਰਾਗ ਵਿਚ ਪੌਰਾਣਿਕ ਹਵਾਲਿਆਂ ਵਾਲੇ ਆਪ ਨੇ ਦੋ ਦੁਪਦੇ ਅਤੇ ਇਕ ਤ੍ਰਿਪਦਾ ਲਿਖ ਕੇ ਪਰਮਾਤਮਾ ਦੇ ਰਖਿਅਕ ਰੂਪ ਉਤੇ ਪ੍ਰਕਾਸ਼ ਪਾਇਆ ਹੈ। ਗੁਰੂ ਜੀ ਨੇ ਰਾਮਕਲੀ ਰਾਗ ਦੇ ਤਿੰਨ ਤ੍ਰਿਪਦਿਆਂ ਵਿਚ ਉਸ ਜੁਗਤ ਨੂੰ ਪ੍ਰਾਪਤ ਕਰਨ ਦੀ ਇੱਛਾ ਪ੍ਰਗਟਾਈ ਹੈ ਜਿਸ ਨਾਲ ਪਰਮਾਤਮਾ ਦੀ ਸ਼ਰਣ ਵਿਚ ਪਹੁੰਚਿਆ ਜਾ ਸਕਦਾ ਹੈ। ਮਾਰੂ ਰਾਗ ਦੇ ਤਿੰਨ ਦੁਪਦਿਆਂ ਵਿਚ ਆਪ ਨੇ ਸਪੱਸ਼ਟ ਕੀਤਾ ਹੈ ਕਿ ਮਨ ਅਨੁਸਾਰ ਚਲਣ ਨਾਲ ਮਨੁੱਖ ਦਾ ਜਨਮ ਵਿਅਰਥ ਜਾਂਦਾ ਹੈ। ਬਸੰਤ ਰਾਗ ਵਿਚ ਆਪ ਨੇ ਪੰਜ ਸ਼ਬਦ ਰਚੇ ਹਨ ਜਿਨ੍ਹਾਂ ਵਿਚੋਂ ਇਕ ਦੁਪਦਾ ਅਤੇ ਚਾਰ ਤ੍ਰਿਪਦੇ ਹਨ। ਇਨ੍ਹਾਂ ਵਿਚ ਸੰਸਾਰਿਕ ਪਦਾਰਥਾਂ ਅਤੇ ਰਿਸ਼ਤਿਆਂ ਨੂੰ ਨਿਰਾਧਾਰ ਦਸ ਕੇ ਹਰਿ-ਨਾਮ ਵਿਚ ਲੀਨ ਹੋਣ ਲਈ ਜਿਗਿਆਸੂ ਨੂੰ ਪ੍ਰੇਰਣਾ ਦਿੱਤੀ ਹੈ। ਸਾਰੰਗ ਰਾਗ ਵਿਚ ਚਾਰ

ਦੁਪਦਿਆਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਪਰਮਾਤਮਾ ਤੋਂ ਬਿਨਾ ਹੋਰ ਕੋਈ ਸਚਾ ਸਹਾਇਕ ਜਾਂ ਸੰਬੰਧੀ ਨਹੀਂ ਹੈ। ਜੈਜਾਵੰਤੀ ਰਾਗ ਵਿਚ ਕੇਵਲ ਆਪ ਦੇ ਹੀ ਚਾਰ ਸ਼ਬਦ ਹਨ ਜਿਨ੍ਹਾਂ ਦਾ ਰੂਪਾਕਾਰ ਦੁਪਦਿਆਂ ਵਾਲਾ ਹੈ। ਇਨ੍ਹਾਂ ਵਿਚ ਆਪ ਨੇ ਮਾਇਆਵੀ ਰਸ-ਭੋਗਾਂ ਨੂੰ ਛਡ ਕੇ ਹਰਿ-ਨਾਮ ਵਿਚ ਲੀਨ ਹੋਣ ਲਈ ਜਿਗਿਆਸੂ ਨੂੰ ਪ੍ਰੇਰਣਾ ਦਿੱਤੀ ਹੈ।

ਰਾਗਾਂ ਵਿਚ ਦਰਜ 59 ਸ਼ਬਦਾਂ/ਚਉਪਦਿਆਂ ਤੋਂ ਇਲਾਵਾ ਗੁਰੂ ਜੀ ਨੇ 57 ਸਲੋਕਾਂ ਦੀ ਵੀ ਰਚਨਾ ਕੀਤੀ ਹੈ। ਇਹ ਸਲੋਕ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਪੁਨਰ-ਸੰਪਾਦਨ ਵੇਲੇ ਅਥਵਾ ਅੰਤਿਮ ਰੂਪ ਦੇਣ ਵੇਲੇ 'ਸਲੋਕ ਵਾਰਾ ਤੇ ਵਧੀਕ' ਪ੍ਰਕਰਣ ਤੋਂ ਬਾਦ ਦਰਜ ਕਰਵਾਏ ਹਨ। ਇਹ ਸ਼ਲੋਕ ਕਦ ਲਿਖੇ ਗਏ ? ਇਸ ਬਾਰੇ ਵਿਦਵਾਨਾਂ ਵਿਚ ਮਤ-ਏਕਤਾ ਨਹੀਂ ਹੈ। ਸੰਪ੍ਰਦਾਈ ਵਿਦਵਾਨ ਇਨ੍ਹਾਂ ਨੂੰ ਉਸ ਵੇਲੇ ਦੀ ਰਚਨਾ ਮੰਨਦੇ ਹਨ, ਜਦੋਂ ਨੌਵੇਂ ਗੁਰੂ ਸ਼ਹਾਦਤ ਤੋਂ ਪਹਿਲਾਂ ਦਿੱਲੀ ਵਿਚ ਕੈਦ ਸਨ। ਉਨ੍ਹਾਂ ਅਨੁਸਾਰ ਇਹ ਸ਼ਲੋਕ ਉਪਦੇਸ਼ ਰੂਪ ਵਿਚ ਨੌਵੇਂ ਗੁਰੂ ਜੀ ਵਲੋਂ ਆਪਣੇ ਸੁਪੁੱਤਰ (ਗੋਬਿੰਦ ਰਾਏ ਜੀ) ਨੂੰ ਆਨੰਦਪੁਰ ਲਿਖ ਕੇ ਭੇਜੇ ਗਏ ਸਨ। ਇਸ ਦੇ ਉਲਟ ਆਧੁਨਿਕ ਵਿਦਵਾਨਾਂ ਦੀ ਸਥਾਪਨਾ ਹੈ ਕਿ ਵਖ ਵਖ ਅਸਵਰਾਂ ਉਤੇ ਉਚਾਰੇ ਗਏ ਸ਼ਲੋਕਾਂ ਨੂੰ ਹੀ 'ਸਲੋਕ ਵਾਰਾ ਤੇ ਵਧੀਕ' ਦੀ ਪਰੰਪਰਾ ਵਿਚ ਦਸਮ ਗੁਰੂ ਨੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰਵਾ ਦਿੱਤਾ ਸੀ।

ਸੰਪ੍ਰਦਾਈ ਵਿਦਵਾਨਾਂ ਦੀ ਇਹ ਵੀ ਧਾਰਣਾ ਹੈ ਕਿ ਇਨ੍ਹਾਂ ਸ਼ਲੋਕਾਂ ਵਿਚੋਂ ਅਗੇ ਲਿਖਿਆ ਸ਼ਲੋਕ (ਅੰਕ 54) ਦਸਮ-ਗੁਰੂ ਦੀ ਰਚਨਾ ਹੈ— *ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ। ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ।* (ਗੁ.ਗ੍ਰੰ.1429)। ਕਿਉਂਕਿ ਇਹ ਸ਼ਲੋਕ, ਅਸਲ ਵਿਚ, ਗੁਰੂ ਤੇਗ ਬਹਾਦਰ ਜੀ ਦੇ ਰਚੇ ਦੋਹਰੇ (ਅੰਕ 53) ਦਾ ਉੱਤਰ ਹੈ ਜਿਸ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਮਾਨਸਿਕ ਦ੍ਰਿੜ੍ਹਤਾ ਉਘੜਦੀ ਹੈ— *ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ। ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ।* (ਗੁ.ਗ੍ਰੰ.1429)। ਇਸ ਸਥਾਪਨਾ ਦਾ ਗੰਭੀਰਤਾ ਪੂਰਵਕ ਵਿਸ਼ਲੇਸ਼ਣ ਕਰੀਏ ਤਾਂ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਦੋਹਾਂ ਸਲੋਕਾਂ ਵਿਚ ਤਥਾ-ਕਥਿਤ ਵਿਰੋਧੀ ਭਾਵਨਾ ਨੇ ਹੀ ਅਜਿਹੀ ਕਲਪਨਾ ਕਰਨ ਲਈ ਗਿਆਨੀਆਂ ਨੂੰ ਪ੍ਰੇਰਿਤ ਕੀਤਾ ਹੋਵੇਗਾ ਅਤੇ ਇਸੇ ਪ੍ਰਰਣਾ ਦੇ ਅਧੀਨ 18ਵੀਂ ਸਦੀ ਵਿਚ ਲਿਖੀਆਂ ਗਈਆਂ ਕੁਝ ਕੁ ਬੀੜਾਂ ਵਿਚ 54ਵੇਂ ਸ਼ਲੋਕ ਤੋਂ ਪਹਿਲਾਂ 'ਮ.੧੦' ਅੰਕਿਤ ਕੀਤਾ ਗਿਆ ਹੋਵੇਗਾ, ਪਰ ਅਧਿਕਾਂਸ਼ ਪੁਰਾਤਨ ਬੀੜਾਂ ਅਤੇ ਖ਼ਾਸ ਕਰਕੇ 17ਵੀਂ ਸਦੀ ਦੇ ਅੰਤ ਤਕ ਲਿਖੀਆਂ ਗਈਆਂ ਬੀੜਾਂ ਵਿਚ 'ਮ. ੧੦' ਉਕਤੀ ਬਿਲਕੁਲ ਲਿਖੀ ਨਹੀਂ ਮਿਲਦੀ। ਪ੍ਰਕਾਸ਼ਿਤ ਬੀੜਾਂ ਵਿਚ ਵੀ ਇਹ ਸ਼ਾਮਲ ਨਹੀ ਕੀਤੀ ਜਾਂਦੀ। ਵਾਸਤਵ ਵਿਚ, ਗੁਰੂ ਤੇਗ ਬਹਾਦਰ ਜੀ ਵਰਗੇ ਸ਼ਿਰੋਮਣੀ ਸ਼ਹੀਦ, ਮਾਨਵਤਾ ਦੇ ਰਖਿਅਕ, ਦ੍ਰਿੜ੍ਹ-ਪ੍ਰਤਿੱਗ ਅਤੇ *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ* ਦੀ ਘੋਸ਼ਣਾ ਕਰਨ ਵਾਲੇ ਮਹਾਪੁਰਸ਼ ਤੋਂ ਅਜਿਹੀ ਵਿਚਲਿਤ ਮਾਨਸਿਕਤਾ ਦੀ ਆਸ ਹੀ ਨਹੀਂ ਕੀਤੀ ਜਾ ਸਕਦੀ। ਸਹੀ ਗੱਲ ਤਾਂ ਇਹ ਹੈ ਕਿ ਗੁਰੂ ਜੀ ਨੇ ਇਨ੍ਹਾਂ ਦੋਹਾਂ ਸ਼ਲੋਕਾਂ ਵਿਚ ਜਿਗਿਆਸੂ ਨੂੰ ਉਪਦੇਸ਼ ਦੇਣ ਵੇਲੇ ਮਨ ਦੀ ਡਾਵਾਂਡੋਲ ਸਥਿਤੀ ਦਾ ਉਤਸਾਹ-ਵਰਧਕ ਸਥਿਤੀ ਦੇ ਚਿਤ੍ਰਣ ਰਾਹੀਂ ਸਮਾਧਾਨ ਪੇਸ਼ ਕੀਤਾ ਹੈ। ਫਲਸਰੂਪ 54ਵਾਂ ਸ਼ਲੋਕ ਵੀ ਨੌਵੇਂ ਗੁਰੂ ਦੀ ਰਚਨਾ ਹੈ ਜਿਸ ਵਿਚ ਉਨ੍ਹਾਂ ਨੇ *ਕਛੂ ਨ ਹੋਤ ਉਪਾਇ* ਵਾਲੀ ਵਿਚਲਤਾ ਨੂੰ *ਸਭ ਕਿਛੁ ਹੋਤ ਉਪਾਇ* ਦੀ ਦ੍ਰਿੜ੍ਹਤਾ ਰਾਹੀਂ ਉਖੜੇ ਹੋਏ ਮਨ ਵਾਲੇ ਜਿਗਿਆਸੂ ਨੂੰ ਆਪਣੇ ਕਰਤੱਵ-ਮਾਰਗ ਉਤੇ ਅਗੇ ਵਧਣ ਲਈ ਹੱਲਾ-ਸ਼ੇਰੀ ਦਿੱਤੀ ਹੈ।

ਵਿਸ਼ੇ ਪੱਖੋਂ ਇਨ੍ਹਾਂ ਸ਼ਲੋਕਾਂ ਵਿਚ ਮਨੁੱਖ ਨੂੰ ਸੰਸਾਰਿਕਤਾ ਤੋਂ ਹਟਾ ਕੇ ਹਰਿ-ਭਗਤੀ ਵਿਚ ਲੀਨ ਕਰਨ ਦਾ ਸੁਝਾਉ ਦਿੱਤਾ ਗਿਆ ਹੈ। ਹਰਿ-ਭਗਤੀ ਗੁਰਮਤਿ ਦਾ ਬੁਨਿਆਦੀ ਪੱਥਰ ਹੈ। *ਕਹੁ ਨਾਨਕ ਹਰਿ ਭਜੁ ਮਨਾ* ਵਾਕਾਂਸ਼ ਤਾਂ ਇਨ੍ਹਾਂ ਸ਼ਲੋਕਾਂ ਦੀ ਇਕ ਪ੍ਰਕਾਰ ਦੀ 'ਟੇਕ' ਬਣ ਗਈ ਹੈ ਕਿਉਂਕਿ ਇਸ ਸੰਸਾਰ ਵਿਚ ਹਰਿ-ਭਗਤੀ ਹੀ ਸਥਿਰ ਵਸਤੂ ਹੈ— *ਨਾਨਕ ਥਿਰੁ ਹਰਿ-ਭਗਤਿ ਹੈ ਤਿਹ ਰਾਖੋ ਮਨ ਮਾਹਿ।* (ਗੁ.ਗ੍ਰੰ.1428)। ਪਹਿਲੇ ਸ਼ਲੋਕ ਵਿਚ ਹੀ ਇਸ ਦੀ ਲੋੜ ਨੂੰ ਮੱਛਲੀ ਦੀ ਪਾਣੀ ਲਈ ਲੋੜ ਦੇ ਤੁਲ ਦਸਿਆ ਗਿਆ ਹੈ। ਇਸ ਭਗਤੀ ਦਾ ਆਧਾਰ-ਤੱਤ੍ਵ ਪ੍ਰੇਮ ਦਸਦੇ ਹੋਇਆਂ ਨਾਮ-ਸਾਧਨਾ ਉਤੇ ਬਲ ਦਿੱਤਾ ਗਿਆ ਹੈ। ਹਰਿ-ਭਜਨ ਤੋਂ ਬਿਨਾ ਬੰਦਾ ਸਖਣਾ ਹੈ। ਭਗਤੀ ਵਿਚ ਲੀਨ ਵਿਅਕਤੀ ਦਾ ਸਰੂਪ ਬਦਲ ਜਾਂਦਾ ਹੈ। ਉਸ ਲਈ ਸੁਖ-ਦੁਖ, ਮਾਨ-ਅਪਮਾਨ ਇਕ ਸਮਾਨ ਹੋ ਜਾਂਦੇ ਹਨ। ਉਹ

ਸਮਦਰਸ਼ੀ ਬਣ ਜਾਂਦਾ ਹੈ— *ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ। ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ।* (ਗੁ.ਗ੍ਰੰ.1427)। ਇਨ੍ਹਾਂ ਸ਼ਲੋਕਾਂ ਵਿਚ ਗੁਰੂ ਜੀ ਨੇ ਜਗਤ ਨੂੰ ਨਾਸ਼ਮਾਨ ਮੰਨ ਕੇ ਜਿਗਿਆਸੂ ਨੂੰ ਸੰਸਾਰਿਕਤਾ ਤੋਂ ਹਟ ਕੇ ਹਰਿ-ਭਗਤੀ ਵਿਚ ਲੀਨ ਹੋਣ ਦੀ ਪ੍ਰੇਰਣਾ ਦਿੱਤੀ ਹੈ। ਇਸ ਤੋਂ ਇਲਾਵਾ ਇਨ੍ਹਾਂ ਵਿਚ ਪਰਮਾਤਮਾ ਦੇ ਸਰੂਪ, ਸਮਰਥਤਾ ਅਤੇ ਗੁਣਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਗੁਰਮਤਿ ਦੇ ਮੁੱਖ ਮੁੱਖ ਸਿੱਧਾਂਤਾਂ ਦਾ ਹੀ ਵਿਸਤਾਰ ਕਰਦੀ ਹੈ। ਵਿਸ਼ੇਸ਼ ਗੱਲ ਇਹ ਹੈ ਕਿ ਆਪ ਦੀ ਬਾਣੀ ਵਿਚ ਦੋ ਪ੍ਰਵ੍ਰਿੱਤੀਆਂ ਅਧਿਕ ਉਘੜੀਆਂ ਹਨ। ਇਕ ਹੈ ਵੈਰਾਗ ਦੀ ਭਾਵਨਾ ਅਤੇ ਦੂਜੀ ਹੈ ਭਗਤੀ ਦੀ ਭਾਵਨਾ। ਇਨ੍ਹਾਂ ਦੋਹਾਂ ਭਾਵਨਾਵਾਂ ਦੀਆਂ ਵਖ ਵਖ ਸਥਿਤੀਆਂ ਅਤੇ ਪ੍ਰਕ੍ਰਿਆਵਾਂ ਬਾਰੇ ਗੁਰੂ ਜੀ ਨੇ ਪ੍ਰਕਾਸ਼ ਪਾਇਆ ਹੈ।

ਗੁਰੂ ਤੇਗ ਬਹਾਦਰ ਜੀ ਨੇ ਰੂਪਾਕਾਰਕ ਦ੍ਰਿਸ਼ਟੀ ਤੋਂ ਪਦ (ਸ਼ਬਦ) ਅਤੇ ਸ਼ਲੋਕ ਲਿਖੇ ਹਨ। ਸੰਗੀਤ ਦੀ ਭੂਮੀ ਤੋਂ ਜੰਮਿਆ 'ਪਦ' ਇਕ ਸ਼ੈਲੀਗਤ ਕਾਵਿ-ਰੂਪ ਹੈ। ਗੁਰੂ ਜੀ ਨੇ 59 ਸ਼ਬਦ ਪਦ-ਸ਼ੈਲੀ ਵਿਚ ਲਿਖੇ ਹਨ। ਇਨ੍ਹਾਂ ਨੂੰ ਚਉਪਦਿਆਂ ਦੇ ਪ੍ਰਕਰਣ ਵਿਚ ਸੰਕਲਿਤ ਕੀਤਾ ਗਿਆ ਹੈ। ਇਨ੍ਹਾਂ ਵਿਚ 38 ਸ਼ਬਦ ਦੁਪਦੇ ਹਨ ਅਤੇ 21 ਤ੍ਰਿਪਦੇ ਹਨ ਪਰ ਇਸ ਗਿਣਤੀ ਵਿਚ ਬਸੰਤ ਅਤੇ ਜੈਜਾਵੰਤੀ ਰਾਗਾਂ ਦੇ ਸ਼ਬਦ ਪੂਰੇ ਨਹੀਂ ਉਤਰਦੇ। ਹਰ ਸ਼ਬਦ ਨਾਲ ਦੋ ਅਥਵਾ ਤਿੰਨ ਤੁਕਾਂ ਦਾ 'ਰਹਾਉ' ਵੀ ਹੈ ਜੋ ਪੂਰੇ ਸ਼ਬਦ ਦਾ ਕੇਂਦਰੀ ਭਾਵ ਸਪੱਸ਼ਟ ਕਰਦਾ ਹੈ। 'ਰਹਾਉ' ਸ਼ਬਦਾਂ ਦੇ ਆਰੰਭ ਵਿਚ ਆਇਆ ਹੈ ਅਤੇ ਇਸ ਦੀ ਪਹਿਲੀ ਤੁਕ ਮੁਕਾਬਲਤਨ ਨਿੱਕੀ ਹੈ। ਇਸ ਕਰਕੇ ਸ਼ਬਦਾਂ ਦਾ ਰੂਪਾਕਾਰ ਸਗੁਣੀ ਭਗਤਾਂ ਦੇ ਬਿਸ਼ਨ-ਪਦਿਆਂ ਨਾਲ ਜਾ ਰਲਦਾ ਹੈ। ਇਨ੍ਹਾਂ ਵਿਚ ਆਮ ਤੌਰ 'ਤੇ 28 ਮਾਤ੍ਰਾਵਾਂ ਮਿਲਦੀਆਂ ਹਨ ਅਤੇ 16,12 ਉਤੇ ਬਿਸ੍ਰਾਮ ਹੈ, ਪਰ ਇਸ ਗਿਣਤੀ ਦੀ ਪਾਬੰਦੀ ਤੋਂ ਕਈਆਂ ਸ਼ਬਦਾਂ ਵਿਚ ਖੁਲ੍ਹਾਂ ਵੀ ਲਈਆਂ ਗਈਆਂ ਹਨ। ਉਂਜ ਕਿਸੇ ਛੰਦ ਦੇ ਬੰਧਨ ਨੂੰ ਸਵੀਕ੍ਰਿਤੀ ਨਹੀਂ ਮਿਲੀ।

ਇਹ ਸ਼ਬਦ ਰਾਗ-ਬੱਧ ਹਨ ਅਤੇ ਗੁਰੂ ਜੀ ਨੇ ਇਨ੍ਹਾਂ ਲਈ 15 ਰਾਗਾਂ ਦੀ ਵਰਤੋਂ ਕੀਤੀ ਹੈ। ਰਾਗਾਂ ਦੀ ਵਿਵਿਧਤਾ ਦੇ ਬਾਵਜੂਦ ਗੁਰੂ ਜੀ ਨੇ ਰਾਗਾਂ ਦੀ ਪ੍ਰਕ੍ਰਿਤੀ ਨਾਲ ਆਪਣੀਆਂ ਭਾਵਨਾਵਾਂ ਦਾ ਸੰਬੰਧ ਜੋੜੀ ਰਖਿਆ ਹੈ। ਜਿਥੋਂ ਤਕ ਰਾਗਾਂ ਦੇ ਸ਼ਾਸਤ੍ਰੀ ਨਿਯਮਾਂ ਦੀ ਪਾਲਨਾ ਦਾ ਸੰਬੰਧ ਹੈ, ਗੁਰੂ ਜੀ ਨੇ ਰਾਗ ਦੇ ਵਿਆਕਰਣ ਦੀ ਅਨੁਰੂਪਤਾ ਦੀ ਥਾਂ ਅਨੁਕੂਲ ਵਾਤਾਵਰਣ ਦੀ ਸ੍ਰਿਸ਼ਟੀ ਨੂੰ ਵਿਸ਼ੇਸ਼ ਮਹੱਤਵ ਦਿੱਤਾ ਹੈ। ਇਸ ਲਈ ਗੁਰੂ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਆਪਣੀ ਰਾਗ-ਸਿੱਧੀ ਦਾ ਪਰਿਚਯ ਦਿੱਤਾ ਹੈ। ਆਪ ਦੀ ਕਾਵਿ-ਸਾਧਨਾ ਦੀ ਸੰਵੇਦਨਸ਼ੀਲਤਾ 'ਨਿਜ' ਦੀ ਸੀਮਾ ਤੋਂ ਨਿਕਲ ਕੇ 'ਪਰ' ਦੀ ਵਿਆਪਕ ਭਾਵ-ਭੂਮੀ ਉਤੇ ਜਾ ਬਿਰਾਜੀ ਹੈ।

ਗੁਰੂ ਤੇਗ ਬਹਾਦਰ ਜੀ ਨੇ ਆਪਣੇ 57 ਸ਼ਲੋਕਾਂ ਵਿਚ ਦੋਹਰੇ ਨੂੰ ਸ਼ੈਲੀਗਤ ਕਾਵਿ-ਰੂਪ ਵਜੋਂ ਵਰਤਿਆ ਹੈ। ਇਸ ਕਥਨ ਦੀ ਪੁਸ਼ਟੀ ਇਕ ਤਾਂ ਸ਼ਲੋਕਾਂ ਦੇ ਮਾਤ੍ਰਿਕ-ਵਿਧਾਨ ਤੋਂ ਹੋ ਜਾਂਦੀ ਹੈ ਅਤੇ ਦੂਜੇ 53ਵੇਂ ਸ਼ਲੋਕ ਤੋਂ ਪਹਿਲਾਂ 'ਦੋਹਰਾ' ਛੰਦ-ਸਿਰਲੇਖ ਵੀ ਇਹੀ ਸੰਕੇਤ ਕਰਦਾ ਹੈ। ਇਨ੍ਹਾਂ ਸ਼ਲੋਕਾਂ ਨੂੰ ਭਾਵੇਂ ਕਿਸੇ ਰਾਗ ਅਧੀਨ ਨਹੀਂ ਰਖਿਆ ਗਿਆ, ਪਰ ਇਹ ਸਾਰੇ ਗੇਯ (ਗਾਣ ਯੋਗ) ਹਨ ਅਤੇ ਗੁਰਬਾਣੀ ਦਾ ਕੀਰਤਨ ਕਰਨ ਵੇਲੇ ਇਨ੍ਹਾਂ ਨੂੰ ਸ਼ਾਮਲ ਕੀਤਾ ਜਾਂਦਾ ਹੈ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚਲੀ ਬਿੰਬਾਵਲੀ ਵਿਸ਼ੇਸ਼ ਮਹੱਤਵ ਰਖਦੀ ਹੈ, ਕਿਉਂਕਿ ਇਸ ਨਾਲ ਭਾਵ ਨੂੰ ਜਗਾਉਣ ਜਾਂ ਉਭਾਰਨ ਵਿਚ ਬਹੁਤ ਸਹਾਇਤਾ ਮਿਲੀ ਹੈ। ਇਸ ਤੋਂ ਇਲਾਵਾ ਗੁਰੂ ਜੀ ਨੇ ਆਪਣੇ ਵਿਚਾਰਾਂ ਨੂੰ ਸਰਲ ਬਣਾਉਣ ਅਤੇ ਜਿਗਿਆਸੂਆਂ ਨੂੰ ਉਨ੍ਹਾਂ ਦੇ ਲੋਕ-ਗਿਆਨ ਅਨੁਰੂਪ ਸਮਝਾਉਣ ਲਈ ਅਨੇਕ ਪ੍ਰਕਾਰ ਦੇ ਪ੍ਰਤੀਕਾਂ ਦੀ ਵਰਤੋਂ ਵੀ ਕੀਤੀ ਹੈ। ਬਾਣੀ ਵਿਚ ਅਲੰਕਾਰਾਂ ਦੇ ਗੁਲਦਸਤੇ ਸਜਾਉਣ ਤੋਂ ਗੁਰੂ ਜੀ ਨੇ ਸੰਕੋਚ ਕੀਤਾ ਹੈ। ਆਪ ਜੀ ਨੇ ਬ੍ਰਜ ਭਾਸ਼ਾ ਅਤੇ ਕੁਝ ਹਦ ਤਕ ਸਧੁੱਕੜੀ ਭਾਸ਼ਾ ਨੂੰ ਭਾਵ-ਪ੍ਰੇਸ਼ਣ ਦਾ ਸਾਧਨ ਬਣਾਇਆ ਹੈ। ਇਹ ਭਾਸ਼ਾ ਭਗਤੀ ਸਭਿਆਚਾਰ ਦੀ ਕੁਠਾਲੀ ਵਿਚ ਢਲੀ ਹੋਈ ਹੈ। ਇਸ ਤਰ੍ਹਾਂ ਇਹ ਜਨ-ਸੰਘਰਸ਼ ਦੀ ਸਰਬ-ਸਾਂਝੀ ਲਹਿਰ ਦੀ ਸੰਪਰਕ ਭਾਸ਼ਾ ਹੈ।

ਸਮੁੱਚੇ ਤੌਰ 'ਤੇ ਗੁਰੂ ਜੀ ਨੇ ਜਿਥੇ ਆਪਣੇ ਬਲਿਦਾਨ ਦੁਆਰਾ ਭਾਰਤੀ ਸਭਿਆਚਾਰ ਨੂੰ ਇਕ ਨਵੀਂ ਬਿਰਤੀ ਨਾਲ ਜੋੜਿਆ ਹੈ, ਉਥੇ ਵੈਰਾਗ ਅਤੇ ਭਗਤੀ ਦਾ ਉਪਦੇਸ਼ ਦੇ ਕੇ ਲੋਕਾਂ ਨੂੰ ਸੰਸਾਰਿਕ ਪ੍ਰਪੰਚ ਵਿਚ ਉਲਝਣ ਤੋਂ ਵਰਜਿਆ ਹੈ। ਆਪ ਨੇ ਬ੍ਰਜ ਭਾਸ਼ਾ ਦਾ ਪੰਜਾਬੀਆਂ ਲਈ ਅਜਨਬੀਪਣਾ

ਖ਼ਤਮ ਕਰਕੇ ਉਨ੍ਹਾਂ ਦੇ ਭਾਸ਼ਿਕ ਗਿਆਨ ਨੂੰ ਵਿਸਤਾਰ ਦਿੱਤਾ ਹੈ। ਯੁਕਤੀ ਨਾਲ ਗੱਲ ਸਮਝਾ ਕੇ ਜਿਗਿਆਸੂ ਦੇ ਮਨ ਦੀ ਸਥਿਤੀ ਵਿਚ ਪਰਿਵਰਤਨ ਲਿਆਉਂਦਾ ਹੈ ਅਤੇ ਸੁੰਦਰ ਸ਼ਬਦ-ਵਿਧਾਨ ਰਾਹੀਂ ਸਾਰੀ ਬਾਣੀ ਨੂੰ ਸੁਭਾਸ਼ਿਤਾਂ ਵਰਗਾ ਰੂਪ ਪ੍ਰਦਾਨ ਕੀਤਾ ਹੈ।

**ਤੇਜ/ਤੇਜਾ ਸਿੰਘ, ਰਾਜਾ** (1799-1862 ਈ.) : ਲਾਹੌਰ ਦਰਬਾਰ (ਸਿੱਖ ਰਾਜ) ਦਾ ਇਕ ਗ਼ਦਾਰ ਜਰਨੈਲ, ਜਿਸ ਦਾ ਜਨਮ ਉੱਤਰ ਪ੍ਰਦੇਸ਼ ਦੇ ਮੇਰਠ ਜ਼ਿਲ੍ਹੇ ਦੇ ਗੌੜ ਬ੍ਰਾਹਮਣ ਮਿਸ਼ਰ ਨਿਧੇ ਦੇ ਘਰ ਸੰਨ 1799 ਈ. ਵਿਚ ਹੋਇਆ। ਇਹ ਜਮਾਦਾਰ ਖ਼ੁਸ਼ਹਾਲ ਸਿੰਘ ਦਾ ਭਤੀਜਾ ਸੀ ਅਤੇ ਉਸ ਦੇ ਪ੍ਰਭਾਵ ਕਾਰਣ ਸੰਨ 1812 ਈ. ਵਿਚ ਲਾਹੌਰ ਦਰਬਾਰ ਵਿਚ ਮੁਲਾਜ਼ਮ ਹੋਇਆ ਸੀ। ਇਸ ਦਾ ਪਹਿਲਾ ਨਾਂ ਤੇਜ ਰਾਮ ਸੀ, ਪਰ 1816 ਈ. ਵਿਚ ਅੰਮ੍ਰਿਤ ਛਕ ਕੇ ਤੇਜ/ਤੇਜਾ ਸਿੰਘ ਬਣ ਗਿਆ। ਇਸ ਨੇ ਬਚਪਨ ਤੋਂ ਹੀ ਆਪਣੀ ਬਹਾਦਰੀ ਦਾ ਪਰਿਚਯ ਦੇਣਾ ਸ਼ੁਰੂ ਕਰ ਦਿੱਤਾ ਅਤੇ ਸੰਨ 1818 ਈ. ਵਿਚ ਫ਼ੌਜੀ ਅਫਸਰ ਬਣ ਗਿਆ। ਇਸ ਨੇ ਕਸ਼ਮੀਰ ਦੀਆਂ ਤਿੰਨ ਮੁਹਿੰਮਾਂ ਤੋਂ ਇਲਾਵਾ ਮਨਕੇਰਾ ਅਤੇ ਡੇਰਾਜਾਤ ਦੀਆਂ ਸੈਨਿਕ ਕਾਰਵਾਈਆਂ ਵਿਚ ਵੀ ਹਿੱਸਾ ਲਿਆ। ਇਸ ਨੇ ਸੰਨ 1823 ਈ. ਦੀ ਪਿਸ਼ਾਵਰ ਵਲ ਕੀਤੀ ਚੜ੍ਹਾਈ ਵਿਚ ਭਾਗ ਲਿਆ। ਸੰਨ 1839 ਈ. ਵਿਚ ਖ਼ੈਬਰ ਦੱਰੇ ਦੇ ਮੁਹਾਜ਼ ਦੀ ਮਜ਼ਬੂਤੀ ਲਈ ਇਹ ਹੋਰਾਂ ਜਰਨੈਲਾਂ ਨਾਲ ਉਧਰ ਨੂੰ ਗਿਆ।

ਕੰਵਰ ਨੌਨਿਹਾਲ ਸਿੰਘ ਦੇ ਨਿਕਟ ਸੰਪਰਕ ਵਿਚ ਹੋਣ ਕਾਰਣ ਇਹ ਉਸ ਦਾ ਸਲਾਹਕਾਰ ਵੀ ਰਿਹਾ। ਉਸ ਦੀ ਮ੍ਰਿਤੂ ਤੋਂ ਬਾਦ ਇਸ ਨੇ ਰਾਣੀ ਚੰਦ ਕੌਰ ਦਾ ਪੱਖ ਪੂਰਿਆ ਅਤੇ ਉਸ ਨੂੰ ਰੀਜੰਟ ਬਣਾਉਣ ਵਿਚ ਭਰਪੂਰ ਯੋਗਦਾਨ ਪਾਇਆ। ਅੰਗ੍ਰੇਜ਼ਾਂ ਨਾਲ ਲੜਾਈ ਛਿੜਨ ਤੋਂ ਪਹਿਲਾਂ ਰਾਣੀ ਜਿੰਦਾਂ ਨੇ ਇਸ ਨੂੰ ਮੁੱਖ ਸੈਨਾਪਤੀ ਦੇ ਪਦ ਨਾਲ ਨਿਵਾਜਿਆ। ਪਰ ਇਹ ਵਿਚੋਂ ਅੰਗ੍ਰੇਜ਼ਾਂ ਨਾਲ ਮਿਲਿਆ ਹੋਇਆ ਸੀ। ਇਸ ਲਈ ਫ਼ਿਰੋਜ਼ਪੁਰ ਦੀ ਲੜਾਈ ਵੇਲੇ ਇਸ ਨੇ ਆਪਣੀ ਫ਼ੌਜ ਨੂੰ ਲੜਾਈ ਵਿਚ ਭਾਗ ਨ ਲੈਣ ਦਿੱਤਾ। 12 ਫਰਵਰੀ 1846 ਈ. ਨੂੰ ਹੋਈ ਸਭਰਾਉਂ ਦੀ ਲੜਾਈ ਵੇਲੇ ਸ. ਸ਼ਾਮ ਸਿੰਘ ਅਟਾਰੀਵਾਲੇ ਨੂੰ ਵੀ ਇਸ ਨੇ ਯੁੱਧ-ਭੂਮੀ ਵਿਚੋਂ ਖਿਸਕਣ ਲਈ ਕਿਹਾ, ਪਰ ਉਹ ਨ ਮੰਨਿਆ। ਇਸ ਨੇ ਲੜਾਈ ਵਿਚੋਂ ਭਜਦੇ ਹੋਇਆਂ ਸਤਲੁਜ ਦਰਿਆ ਉਤੇ ਬਣੇ ਬੇੜੀਆਂ ਦੇ ਪੁਲ ਨੂੰ ਕਟਵਾ ਦਿੱਤਾ ਤਾਂ ਜੋ ਸਿੱਖ ਸੈਨਾ ਦਰਿਆ ਪਾਰ ਕਰਕੇ ਆਪਣੇ ਆਪ ਨੂੰ ਬਚਾ ਨ ਸਕੇ। ਸ਼ਾਹ ਮੁਹੰਮਦ ਨੇ ਆਪਣੇ ਜੰਗਨਾਮੇ ਵਿਚ ਲਿਖਿਆ ਹੈ— *ਤੇਜਾ ਸਿੰਘ ਸਰਦਾਰ ਪੁਲ ਵੱਢ ਦਿੱਤਾ, ਘਰੀਂ ਨਸ ਨ ਜਾਇ ਇਹ ਫ਼ੌਜ ਸਾਰੀ।* (91)।

ਜੰਗ ਤੋਂ ਬਾਦ ਇਸ ਦੇ ਨਕਾਰਾਤਮਕ ਯੋਗਦਾਨ ਕਾਰਣ ਇਸ ਨੂੰ ਦਸੰਬਰ 1946 ਈ. ਵਿਚ ਰੀਜੰਸੀ ਦੀ ਕੌਂਸਲ ਦਾ ਮੈਂਬਰ ਨਾਮਜ਼ਦ ਕੀਤਾ ਗਿਆ ਅਤੇ ਫ਼ੌਜ ਦਾ ਮੁਖੀ ਬਣਿਆ ਰਹਿਣ ਦਿੱਤਾ ਗਿਆ। ਅਗਸਤ 1847 ਈ. ਵਿਚ ਇਸ ਨੂੰ ਸਿਆਲਕੋਟ ਦਾ ਰਾਜਾ ਘੋਸ਼ਿਤ ਕੀਤਾ ਗਿਆ। ਪੰਜਾਬ ਨੂੰ ਪੂਰੀ ਤਰ੍ਹਾਂ ਅੰਗ੍ਰੇਜ਼ ਅਧਿਕਾਰ ਅਧੀਨ ਕਰਨ ਵੇਲੇ ਇਸ ਦੇ ਉਹ ਸਾਰੇ ਅਧਿਕਾਰ ਅਤੇ ਰਿਆਇਤਾਂ ਰਹਿਣ ਦਿੱਤੀਆਂ ਗਈਆ ਜੋ ਸਿੱਖ ਰਾਜ ਵੇਲੇ ਇਸ ਨੂੰ ਪ੍ਰਾਪਤ ਸਨ। ਸੰਨ 1857 ਈ. ਦੇ ਗ਼ਦਰ ਵੇਲੇ ਇਸ ਵਲੋਂ ਕੀਤੀ ਅੰਗ੍ਰੇਜ਼ਾਂ ਦੀ ਮਦਦ ਦੇ ਇਵਜ਼ਾਨੇ ਵਜੋਂ ਇਸ ਨੂੰ ਬਟਾਲੇ ਦਾ ਰਾਜਾ ਬਣਾਇਆ ਗਿਆ ਅਤੇ ਦਰਬਾਰ ਸਾਹਿਬ ਦੀ ਪ੍ਰਬੰਧਕ ਕਮੇਟੀ ਦਾ ਮੈਂਬਰ ਨਾਮਜ਼ਦ ਕੀਤਾ ਗਿਆ। ਇਸ ਦਾ 4 ਦਸੰਬਰ 1862 ਈ. ਨੂੰ ਦੇਹਾਂਤ ਹੋ ਗਿਆ। ਪੰਜਾਬ ਨੂੰ ਵਿਦੇਸ਼ੀਆਂ ਅਧੀਨ ਕਰਨ ਵਿਚ ਇਸ ਨੇ ਸਭ ਤੋਂ ਜ਼ਿਆਦਾ ਗ਼ਦਾਰੀ ਕੀਤੀ।

**ਤੇਜ ਭਾਨ, ਬਾਬਾ** (ਮ. 1533 ਈ.) : ਗੁਰੂ ਅਮਰਦਾਸ ਜੀ ਦੇ ਪਿਤਾ ਬਾਬਾ ਤੇਜਭਾਨ (ਸੰਖੇਪ ਨਾਂ 'ਤੇਜੋ') ਦਾ ਜਨਮ ਭਲਾ ਜਾਤਿ ਦੇ ਬਾਬਾ ਹਰਿਜੀ ਦੇ ਘਰ ਮਾਤਾ ਮਿਲਾਵੀ ਦੀ ਕੁੱਖੋਂ ਪਿੰਡ ਬਾਸਰਕੇ ਗਿਲਾਂ ਵਿਚ ਹੋਇਆ। ਇਹ ਪਿੰਡ ਹੁਣ ਅੰਮ੍ਰਿਤਸਰ ਤੋਂ ਦੱਖਣ-ਪੱਛਮ ਵਾਲੇ ਪਾਸੇ 12 ਕਿ.ਮੀ. ਦੀ ਵਿਥ ਉਤੇ ਹੈ। ਬਾਬਾ ਜੀ ਦਾ ਵਿਆਹ ਮਾਤਾ ਲਖੋ (ਨਾਮਾਂਤਰ ਬਖ਼ਤ ਕੌਰ) ਨਾਲ ਹੋਇਆ। ਇਸ ਦੰਪਤੀ ਤੋਂ ਗੁਰੂ ਜੀ ਦਾ ਜਨਮ 5 ਮਈ 1479 ਈ. ਵਿਚ ਹੋਇਆ ਜੋ ਬਾਕੀ ਤਿੰਨ ਭਰਾਵਾਂ ਤੋਂ ਵੱਡੇ ਸਨ। ਬਾਬਾ ਜੀ ਦਾ ਦੇਹਾਂਤ ਅਕਤੂਬਰ 1533 ਈ. ਵਿਚ ਹੋਇਆ ਦਸਿਆ ਜਾਂਦਾ ਹੈ।

**ਤੇਜਾ ਸਿੰਘ ਅਕਰਪੁਰੀ, ਜੱਥੇਦਾਰ** (1892-1975 ਈ.): ਗੁਰਦੁਆਰਾ ਸੁਧਾਰ ਲਹਿਰ ਵਿਚ ਵਧ-ਚੜ੍ਹ ਕੇ ਹਿੱਸਾ

ਲੈਣ ਵਾਲੇ ਸ. ਤੇਜਾ ਸਿੰਘ ਦਾ ਜਨਮ ਗੁਰਦਾਸਪੁਰ ਜ਼ਿਲ੍ਹੇ ਦੇ ਬਟਾਲਾ ਨਗਰ ਤੋਂ 13 ਕਿ.ਮੀ. ਉੱਤਰ-ਪੱਛਮ ਵਲ ਵਸੇ ਅਕਰਪੁਰਾ ਨਾਂ ਦੇ ਪਿੰਡ ਵਿਚ ਸੰਨ 1892 ਈ. ਨੂੰ ਸ. ਪਾਲਾ ਸਿੰਘ ਦੇ ਘਰ ਮਾਈ ਪਰਤਾਪ ਕੌਰ ਦੀ ਕੁੱਖੋਂ ਹੋਇਆ। ਇਸ ਨੇ ਸੰਨ 1911 ਈ. ਵਿਚ ਖ਼ਾਲਸਾ ਕਾਲਜੀਏਟ ਸਕੂਲ, ਅੰਮ੍ਰਿਤਸਰ ਤੋਂ ਦਸਵੀਂ ਦਾ ਇਮਤਿਹਾਨ ਪਾਸ ਕੀਤਾ ਅਤੇ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1914 ਈ. ਵਿਚ ਫ਼ੌਜ ਦੀ ਨੌਕਰੀ ਛਡ ਕੇ ਪੰਜਾਬ ਦੇ ਮਾਲ ਮਹਿਕਮੇ ਵਿਚ ਪਟਵਾਰੀ ਲਗ ਗਿਆ। ਚਾਰ ਸਾਲ ਬਾਦ ਜ਼ਿਲ੍ਹੇਦਾਰ ਬਣ ਗਿਆ। ਪਰ ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਨੇ ਇਸ ਨੂੰ ਇਤਨਾ ਪ੍ਰਭਾਵਿਤ ਕੀਤਾ ਕਿ ਇਸ ਨੇ ਸੰਨ 1921 ਈ. ਦੇ ਸ਼ੁਰੂ ਵਿਚ ਸਰਕਾਰੀ ਨੌਕਰੀ ਛਡ ਦਿੱਤੀ ਅਤੇ ਅਕਾਲੀ ਦਲ ਵਿਚ ਸ਼ਾਮਲ ਹੋ ਗਿਆ। 29 ਅਪ੍ਰੈਲ 1921 ਈ. ਨੂੰ ਇਹ ਅਕਾਲ ਤਖ਼ਤ ਦਾ ਜੱਥੇਦਾਰ ਨਿਯੁਕਤ ਹੋਇਆ। 13 ਅਕਤੂਬਰ 1923 ਈ. ਨੂੰ ਇਸ ਨੂੰ ਹੋਰ ਅਕਾਲੀ ਆਗੂਆਂ ਅਤੇ ਕਾਰਕੁੰਨਾਂ ਸਹਿਤ ਗ੍ਰਿਫ਼ਤਾਰ ਕਰ ਲਿਆ ਗਿਆ। 27 ਨਵੰਬਰ 1926 ਈ. ਨੂੰ ਜੇਲ੍ਹੋਂ ਮੁਕਤ ਹੁੰਦਿਆਂ ਹੀ ਇਸ ਨੇ ਫਿਰ ਅਕਾਲ ਤਖ਼ਤ ਦੀ ਜੱਥੇਦਾਰੀ ਦਾ ਪਦ ਸੰਭਾਲ ਲਿਆ ਅਤੇ 21 ਜਨਵਰੀ 1930 ਈ. ਤਕ ਉਸੇ ਪਦ ਉਤੇ ਬਣਿਆ ਰਿਹਾ। ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਮੈਂਬਰ, ਮੀਤ ਪ੍ਰਧਾਨ ਅਤੇ ਪ੍ਰਧਾਨ ਰਿਹਾ। ਸੰਨ 1935 ਈ. ਤੋਂ 1938 ਈ. ਤਕ ਇਹ ਨਨਕਾਣਾ ਸਾਹਿਬ ਦੀ ਪ੍ਰਬੰਧਕੀ ਕਮੇਟੀ ਦਾ ਪ੍ਰਧਾਨ ਵੀ ਰਿਹਾ।

ਸੰਨ 1940 ਈ. ਵਿਚ ਇਹ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਬਣਿਆ ਅਤੇ 10-11 ਫਰਵਰੀ 1940 ਈ. ਵਿਚ ਅਟਾਰੀ ਵਿਚ ਹੋਈ ਸਰਬ ਹਿੰਦ ਅਕਾਲੀ ਕਾਨਫ੍ਰੰਸ ਦੀ ਪ੍ਰਧਾਨਗੀ ਕੀਤੀ। ਸੰਨ 1952 ਤੋਂ 1957 ਈ. ਤਕ ਇਹ ਪਹਿਲੀ ਲੋਕ ਸਭਾ ਲਈ ਆਪਣੇ ਜ਼ਿਲ੍ਹੇ ਗੁਰਦਾਸਪੁਰ ਤੋਂ ਚੁਣਿਆ ਗਿਆ। ਉਸ ਤੋਂ ਬਾਦ ਇਹ ਸਰਗਰਮ ਰਾਜਨੀਤੀ ਤੋਂ ਵਖਰਾ ਹੋ ਕੇ ਆਪਣੇ ਜੱਦੀ ਪਿੰਡ ਵਿਚ ਰਹਿਣ ਲਗ ਗਿਆ ਜਿਥੇ 20 ਨਵੰਬਰ 1975 ਈ. ਨੂੰ ਇਸ ਦਾ ਦੇਹਾਂਤ ਹੋਇਆ।

**ਤੇਜਾ ਸਿੰਘ ਸਮੁੰਦਰੀ** (1882-1926 ਈ.) : ਗੁਰਦੁਆਰਾ ਸੁਧਾਰ ਲਹਿਰ ਦੇ ਇਕ ਪ੍ਰਮੁਖ ਆਗੂ ਸ. ਤੇਜਾ ਸਿੰਘ ਦਾ ਜਨਮ ਰਿਸਾਲਦਾਰ ਮੇਜਰ ਸ. ਦੇਵਾ ਸਿੰਘ ਦੇ ਘਰ ਮਾਈ ਨੰਦ ਕੌਰ ਦੀ ਕੁੱਖੋਂ ਅੰਮ੍ਰਿਤਸਰ ਜ਼ਿਲ੍ਹੇ ਦੀ ਤਹਿਸੀਲ ਤਰਨਤਾਰਨ ਦੇ ਪਿੰਡ 'ਰਾਇ ਕਾ ਬੁਰਜ' ਵਿਚ 20 ਫਰਵਰੀ 1882 ਈ. ਵਿਚ ਹੋਇਆ। ਇਸ ਦੀ ਤਾਲੀਮ ਪ੍ਰਾਇਮਰੀ ਪੱਧਰ ਤੋਂ ਵਧ ਨ ਹੋ ਸਕੀ, ਪਰ ਸਿੱਖ ਇਤਿਹਾਸ ਅਤੇ ਗੁਰਬਾਣੀ ਵਿਚ ਇਸ ਦੀ ਚੰਗੀ ਪਕੜ ਹੋ ਗਈ। ਇਸ ਦੇ ਪਿਤਾ ਨੂੰ ਲਾਇਲਪੁਰ ਜ਼ਿਲ੍ਹੇ ਦੀ ਸਮੁੰਦਰੀ ਤਹਿਸੀਲ ਵਿਚ ਚੱਕ ਨੰਬਰ 140, ਗੋਗੇਰਾ ਬ੍ਰਾਂਚ ਵਿਚ ਮੁਰਬੇ ਮਿਲ ਗਏ ਅਤੇ ਸਾਰਾ ਪਰਿਵਾਰ ਉਥੇ ਜਾ ਵਸਿਆ। ਇਸ ਨੇ ਪਹਿਲਾਂ ਫ਼ੌਜ ਵਿਚ ਦਫ਼ੇਦਾਰ ਵਜੋਂ ਨੌਕਰੀ ਸ਼ੁਰੂ ਕੀਤੀ, ਪਰ ਤਿੰਨ ਚਾਰ ਸਾਲਾਂ ਵਿਚ ਹੀ ਛਡ ਕੇ ਘਰ ਦੇ ਕੰਮ ਵਿਚ ਰੁਚਿਤ ਹੋ ਗਿਆ। ਇਸ ਦੀ ਰੁਚੀ ਧਾਰਮਿਕ ਅਤੇ ਸਮਾਜਿਕ ਸੁਧਾਰ ਦੇ ਕੰਮਾਂ ਵਿਚ ਅਧਿਕ ਸੀ। ਇਸ ਨੇ ਚੀਫ਼ ਖ਼ਾਲਸਾ ਦੀਵਾਨ ਦਾ ਮੈਂਬਰ ਬਣ ਕੇ, ਸਮੁੰਦਰੀ ਵਿਚ ਖ਼ਾਲਸਾ ਦੀਵਾਨ ਕਾਇਮ ਕੀਤਾ ਅਤੇ ਬਾਦ ਵਿਚ ਸਮਾਨ ਉਦੇਸ਼ਾਂ ਵਾਲੀਆਂ ਕੁਝ ਸੰਸਥਾਵਾਂ ਜਾਂ ਪਾਰਟੀਆਂ ਨੂੰ ਮਿਲਾ ਕੇ 'ਖ਼ਾਲਸਾ ਦੀਵਾਨ ਬਾਰ' ਦੀ ਸਥਾਪਨਾ ਕੀਤੀ। ਇਸ ਨੇ ਆਪਣੇ ਪਿੰਡ ਵਿਚ ਖ਼ਾਲਸਾ ਮਿਡਲ ਸਕੂਲ ਅਤੇ ਸਰਹਾਲੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਖ਼ਾਲਸਾ ਹਾਈ ਸਕੂਲ ਚਲਾਉਣ ਦੀ ਵਿਵਸਥਾ ਕੀਤੀ।

ਸ਼੍ਰੋਮਣੀ ਅਕਾਲੀ ਦਲ ਵਿਚ ਸ਼ਾਮਲ ਹੋ ਕੇ ਰੋਜ਼ਾਨਾ 'ਅਕਾਲੀ' ਪਤ੍ਰਿਕਾ ਸ਼ੁਰੂ ਕੀਤੀ ਅਤੇ ਆਪਣੇ ਵਲੋਂ ਮਾਇਕ ਸਹਾਇਤਾ ਦਿੱਤੀ। ਰਕਾਬਗੰਜ, ਦਿੱਲੀ ਦੇ ਮੋਰਚੇ ਵੇਲੇ ਇਸ ਨੇ ਸਿੰਘਾਂ ਦੇ ਇਕ ਸੌ ਦੇ ਪਹਿਲੇ ਜੱਥੇ ਲਈ ਆਪਣਾ ਨਾਂ ਦਿੱਤਾ। ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਦ ਇਸ ਨੂੰ ਉਸ ਗੁਰੂ-ਧਾਮ ਦੀ ਵਿਵਸਥਾ ਕਰਨ ਲਈ ਬਣਾਈ ਗਈ ਪ੍ਰਬੰਧਕ ਕਮੇਟੀ ਵਿਚ ਮੈਂਬਰ ਵਜੋਂ ਸ਼ਾਮਲ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਇਹ ਸ਼ੁਰੂ ਤੋਂ ਸੰਬੰਧਿਤ ਸੀ ਅਤੇ ਉਸ ਦਾ ਮੀਤ ਪ੍ਰਧਾਨ ਵੀ ਰਿਹਾ ਸੀ। ਚਾਬੀਆਂ ਦੇ ਮੋਰਚੇ ਵੇਲੇ ਇਸ ਨੂੰ ਕੈਦ ਕੀਤਾ ਗਿਆ। ਫਿਰ ਜੈਤੋ ਦੇ ਮੋਰਚੇ ਵੇਲੇ ਵੀ 13 ਅਕਤੂਬਰ 1923 ਈ. ਵਿਚ ਪਕੜ ਲਿਆ ਗਿਆ। ਪਰ ਸਿੱਖ ਗੁਰਦੁਆਰਾ ਐਕਟ 1925 ਦੇ ਪਾਸ ਹੋਣ ਤੋਂ ਬਾਦ ਉਸ ਅਨੁਸਾਰ ਕਾਰਵਾਈ ਕਰਨ ਵਾਲੇ ਸਿੰਘਾਂ ਨਾਲ ਰਿਹਾਈ ਹਾਸਲ ਕਰਨ ਲਈ ਤਿਆਰ ਨ ਹੋਇਆ। 17 ਜੁਲਾਈ 1926 ਈ. ਨੂੰ ਦਿਲ

ਦਾ ਦੌਰਾ ਪੈਣ ਕਾਰਣ ਇਸ ਦਾ ਦੇਹਾਂਤ ਜੇਲ੍ਹ ਵਿਚ ਹੀ ਹੋ ਗਿਆ।

ਆਪਣੀ ਸਾਦਗੀ, ਸਿਦਕ ਦਿਲੀ ਅਤੇ ਨਿਸ਼ਕਾਮ ਸੇਵਾ ਦੀ ਭਾਵਨਾ ਕਰਕੇ ਇਹ ਸਿੱਖ ਸਮਾਜ ਦੀ ਬਹੁਤ ਪ੍ਰਤਿਸਠਿਤ ਸ਼ਖ਼ਸੀਅਤ ਸੀ। ਇਸ ਦੀ ਯਾਦ ਨੂੰ ਕਾਇਮ ਰਖਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਦਫ਼ਤਰ ਲਈ ਬਣਾਏ ਹਾਲ ਦਾ ਨਾਂ 'ਤੇਜਾ ਸਿੰਘ ਸਮੁੰਦਰੀ ਹਾਲ' ਰਖਿਆ। ਇਸ ਦਾ ਸੁਪੁੱਤਰ ਸ. ਬਿਸ਼ਨ ਸਿੰਘ ਸਮੁੰਦਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਪਹਿਲਾ ਵਾਈਸ ਚਾਂਸਲਰ ਬਣਿਆ।

**ਤੇਜਾ ਸਿੰਘ ਸੁਤੰਤਰ** (1901-1973 ਈ.) : ਪੰਜਾਬ ਦਾ ਇਕ ਕ੍ਰਾਂਤੀਕਾਰੀ ਸਿੱਖ ਨੇਤਾ ਜਿਸ ਦਾ ਜਨਮ 16 ਜੁਲਾਈ 1901 ਈ. ਨੂੰ ਗੁਰਦਾਸਪੁਰ ਜ਼ਿਲ੍ਹੇ ਦੇ 'ਅਲੂਣਾ' ਪਿੰਡ ਵਿਚ ਭਾਈ ਕਿਰਪਾਲ ਸਿੰਘ ਦੇ ਘਰ ਹੋਇਆ। ਇਸ ਦਾ ਮੂਲ ਨਾਂ ਸਮੁੰਦ ਸਿੰਘ ਸੀ। ਸਕੂਲ ਦੀ ਪੜ੍ਹਾਈ ਖ਼ਤਮ ਕਰਨ ਉਪਰੰਤ ਇਸ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲਾ ਲਿਆ, ਪਰ ਜਲਿਆਂ ਵਾਲੇ ਬਾਗ਼ ਦੇ ਖ਼ੂਨੀ ਕਾਂਡ (13 ਅਪ੍ਰੈਲ 1919) ਦੇ ਵਿਰੋਧ ਵਜੋਂ ਮੀਟਿੰਗ ਕਰਨ ਦੇ ਫਲਸਰੂਪ ਇਸ ਨੂੰ ਕਾਲਜ ਛਡਣਾ ਪਿਆ। ਉਸ ਤੋਂ ਬਾਦ ਇਸ ਨੇ ਅਕਾਲੀ ਦਲ ਵਿਚ ਸ਼ਾਮਲ ਹੋ ਕੇ ਗੁਰਦੁਆਰਾ ਸੁਧਾਰ ਅੰਦੋਲਨ ਵਿਚ ਹਿੱਸਾ ਲਿਆ। ਸਤੰਬਰ 1921 ਈ. ਵਿਚ ਇਸ ਨੇ ਆਪਣਾ 'ਸੁਤੰਤਰ ਜੱਥਾ' ਬਣਾਇਆ ਅਤੇ ਗੁਰਦਾਸਪੁਰ ਜ਼ਿਲ੍ਹੇ ਦੇ 'ਤੇਜਾ ਵੀਹਲਾ' ਪਿੰਡ ਦਾ ਗੁਰਦੁਆਰਾ ਉਦਾਸੀਆਂ ਤੋਂ ਮੁਕਤ ਕਰਾਇਆ। ਇਸ ਕਾਮਯਾਬੀ ਕਾਰਣ ਇਸ ਦੇ ਮਿਤਰਾਂ ਨੇ ਇਸ ਦਾ ਨਾਂ 'ਤੇਜਾ ਸਿੰਘ ਸੁਤੰਤਰ' ਰਖ ਦਿੱਤਾ ਅਤੇ ਜੀਵਨ ਭਰ ਇਸੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਤੋਂ ਬਾਦ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਉਠੀਆਂ ਦਾ ਗੁਰਦੁਆਰਾ ਆਜ਼ਾਦ ਕਰਵਾਇਆ ਅਤੇ 'ਗੁਰੂ ਕਾ ਬਾਗ਼' ਮੋਰਚੇ ਵਿਚ ਹਿੱਸਾ ਲਿਆ। ਸੰਨ 1923 ਈ. ਵਿਚ ਇਹ ਸਿੱਖ ਧਰਮ ਦੇ ਪ੍ਰਚਾਰ ਲਈ ਕਾਬੁਲ ਗਿਆ। ਉਥੇ ਇਹ ਗ਼ਦਰੀ ਆਗੂਆਂ ਰਤਨ ਸਿੰਘ, ਊਧਮ ਸਿੰਘ, ਸੰਤੋਖ ਸਿੰਘ, ਗੁਰਮੁਖ ਸਿੰਘ ਆਦਿ ਦੇ ਸੰਪਰਕ ਵਿਚ ਆਇਆ। ਸੰਨ 1925 ਈ. ਵਿਚ ਇਹ 'ਆਜ਼ਾਦ ਬੇਗ' ਨਾਂ ਨਾਲ ਤੁਰਕੀ ਗਿਆ ਅਤੇ ਉਥੋਂ ਦੀ ਫ਼ੌਜ ਵਿਚ ਅਫ਼ਸਰ ਭਰਤੀ ਹੋ ਗਿਆ। ਪੰਜ ਸਾਲ ਬਾਦ ਇਹ ਬਰਲਿਨ ਚਲਾ ਗਿਆ। ਕਈ ਦੇਸ਼ਾਂ ਵਿਚ ਘੁੰਮਣ ਫਿਰਨ ਤੋਂ ਬਾਦ ਇਹ ਕੈਨੇਡਾ ਅਤੇ ਅਮਰੀਕਾ ਪਹੁੰਚਿਆ ਅਤੇ ਭਾਰਤੀ, ਖ਼ਾਸ ਕਰ ਸਿੱਖ ਆਵਾਸੀਆਂ ਨੂੰ ਕ੍ਰਾਂਤੀ ਮਚਾਉਣ ਲਈ ਪ੍ਰੇਰਿਤ ਕੀਤਾ।

ਜਨਵਰੀ 1932 ਈ. ਵਿਚ ਇਹ ਉੱਤਰੀ ਅਮਰੀਕਾ ਤੋਂ ਮੈਕਸੀਕੋ, ਪਨਾਮਾ, ਅਰਜਨਟੀਨਾ, ਬ੍ਰਾਜ਼ੀਲ ਆਦਿ ਦੇਸ਼ਾਂ ਵਿਚ ਗਿਆ ਅਤੇ ਫਿਰ ਮਾਸਕੋ ਪਹੁੰਚਿਆ। ਦਸੰਬਰ 1934 ਈ. ਨੂੰ ਇਹ ਭਾਰਤ ਪਰਤਿਆ ਅਤੇ ਕਮਿਊਨਿਸਟ ਪਾਰਟੀ ਦੀ 'ਕਿਰਤੀ ਸੰਸਥਾ' ਦਾ ਨੇਤਾ ਬਣਿਆ ਅਤੇ ਸਾਧੂ ਦੇ ਭੇਸ ਵਿਚ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਕਰਦਾ ਰਿਹਾ। 16 ਜਨਵਰੀ 1936 ਈ. ਨੂੰ ਗ੍ਰਿਫ਼ਤਾਰ ਕਰਕੇ ਕੈਂਬਲਪੁਰ ਜੇਲ੍ਹ ਵਿਚ ਭੇਜਿਆ ਗਿਆ ਜਿਥੇ ਇਸ ਨੇ ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਬੀ.ਏ. ਦੀ ਪਰੀਖਿਆ ਪਾਸ ਕੀਤੀ। ਮਈ 1937 ਈ. ਵਿਚ ਕੈਦ ਦੌਰਾਨ ਇਹ ਕਾਂਗ੍ਰਸ ਪਾਰਟੀ ਦੇ ਨਾਮਜ਼ਦ ਵਜੋਂ ਬਿਨਾ ਮੁਕਾਬਲਾ ਪੰਜਾਬ ਲੈਜਿਸਲੇਟਿਵ ਅਸੈਂਬਲੀ ਦਾ ਮੈਂਬਰ ਚੁਣਿਆ ਗਿਆ। ਸੰਨ 1944 ਤੋਂ 1947 ਈ. ਤਕ ਇਹ ਕਮਿਊਨਿਸਟ ਪਾਰਟੀ ਦਾ ਸਕੱਤਰ ਰਿਹਾ। ਸੰਨ 1946 ਈ. ਵਿਚ ਹਰਸਾ-ਛੀਨਾ ਦੇ ਅੰਦੋਲਨ ਵੇਲੇ ਇਸ ਨੇ ਬਹੁਤ ਯੋਗਦਾਨ ਪਾਇਆ।

ਆਜ਼ਾਦੀ ਤੋਂ ਬਾਦ ਇਸ ਨੇ ਆਪਣੇ ਪੁਰਾਣੇ ਸਾਥੀਆਂ ਸਹਿਤ ਲਾਲ ਪਾਰਟੀ ਦੀ ਸਥਾਪਨਾ ਕੀਤੀ ਅਤੇ ਪੰਜਾਬ ਰਿਆਸਤੀ ਪ੍ਰਜਾ ਮੰਡਲ ਵਿਚ ਸਰਗਰਮ ਹਿੱਸਾ ਲੈ ਕੇ ਪੈਪਸੂ ਨੂੰ ਪੰਜਾਬ ਵਿਚ ਸ਼ਾਮਲ ਕਰਨ ਲਈ ਅੰਦੋਲਨ ਚਲਾਇਆ। ਸੰਨ 1948 ਈ. ਵਿਚ ਇਸ ਨੂੰ ਸਰਕਾਰ ਵਲੋਂ ਗ੍ਰਿਫ਼ਤਾਰ ਕਰਨ ਦੇ ਵਾਰੰਟ ਜਾਰੀ ਕੀਤੇ ਗਏ, ਪਰ ਇਹ ਰੂ-ਪੋਸ਼ ਹੋ ਗਿਆ। ਜਦੋਂ ਜਨਵਰੀ 1963 ਈ. ਵਿਚ ਵਾਰੰਟ ਵਾਪਸ ਲਏ ਗਏ ਤਾਂ ਇਹ ਬਾਹਰ ਆਇਆ। ਸੰਨ 1964-69 ਈ. ਤਕ ਇਹ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਰਿਹਾ ਅਤੇ ਸੰਨ 1971 ਈ. ਵਿਚ ਲੋਕ ਸਭਾ ਲਈ ਚੁਣ ਲਿਆ ਗਿਆ। 12 ਅਪ੍ਰੈਲ 1973 ਈ. ਨੂੰ ਇਹ ਲੋਕ ਸਭਾ ਦੇ ਸੈਂਟ੍ਰਲ ਹਾਲ ਵਿਚ ਦਿਲ ਦਾ ਦੌਰਾ ਪੈਣ ਕਰਕੇ ਗੁਜ਼ਰ ਗਿਆ।

ਇਸ ਨੇ ਉਰਦੂ ਵਿਚ ਮਾਸਿਕ 'ਲਾਲ ਝੰਡਾ' ਅਤੇ ਪੰਜਾਬੀ ਵਿਚ ਸਪਤਾਹਿਕ 'ਲਾਲ ਸਵੇਰਾ' ਪਤ੍ਰਿਕਾਵਾਂ

ਸੰਪਾਦਿਤ ਕੀਤੀਆਂ। 'ਕਿਰਤੀ' ਮੈਗਜ਼ੀਨ ਲਈ ਬਹੁਤ ਕੁਝ ਲਿਖਿਆ। ਇਸ ਦੇ ਲੇਖ ਹੋਰਾਂ ਅਖ਼ਬਾਰਾਂ/ਰਸਾਲਿਆਂ ਵਿਚ ਵੀ ਛਪਦੇ ਰਹੇ। ਇਹ ਇਕ ਪ੍ਰਭਾਵਸ਼ਾਲੀ ਵਕਤਾ ਸੀ। ਇਸ ਨੇ ਆਪਣਾ ਸੁਆਸ ਸੁਆਸ ਦੇਸ਼-ਸੇਵਾ ਦੇ ਲੇਖੇ ਲਾਇਆ।

**ਤੇਜਾ ਸਿੰਘ, ਸੰਤ** (1877-1965 ਈ.) : ਇਕ ਸਿੱਖ ਵਿਦਵਾਨ ਅਤੇ ਧਾਰਮਿਕ ਪ੍ਰਚਾਰਕ ਸੰਤ ਤੇਜਾ ਸਿੰਘ ਦਾ ਜਨਮ 14 ਮਈ 1877 ਈ. ਨੂੰ ਪੱਛਮੀ ਪੰਜਾਬ ਦੇ ਗੁਜਰਾਂ-ਵਾਲਾ ਜ਼ਿਲ੍ਹੇ ਦੇ ਬਲੋਵਾਲੀ ਪਿੰਡ ਵਿਚ ਸ. ਰੁਲੀਆ ਸਿੰਘ ਮਹਿਤਾ ਦੇ ਘਰ ਮਾਈ ਸਦਾ ਕੌਰ ਦੀ ਕੁੱਖੋਂ ਹੋਇਆ। ਇਸ ਦਾ ਮੂਲ ਨਾਂ ਨਿਰੰਜਨ ਸਿੰਘ ਸੀ। ਫ਼ਾਜ਼ਿਲਾ ਨਗਰ ਵਿਚੋਂ ਸਕੂਲ ਦੀ ਪੜ੍ਹਾਈ ਖ਼ਤਮ ਕਰਕੇ ਇਹ ਲਾਹੌਰ ਗਿਆ ਅਤੇ ਗੌਰਮਿੰਟ ਕਾਲਜ ਵਿਚ ਦਾਖ਼ਲ ਹੋ ਕੇ ਸੰਨ 1900 ਈ. ਵਿਚ ਐਮ.ਏ. (ਅੰਗ੍ਰੇਜ਼ੀ) ਦੀ ਪਰੀਖਿਆ ਵਿਚ ਸਫਲਤਾ ਹਾਸਲ ਕੀਤੀ। ਇਸ ਤੋਂ ਬਾਦ ਲਾਅ ਦਾ ਇਮਤਿਹਾਨ ਪਾਸ ਕੀਤਾ।

ਪੜ੍ਹਾਈ ਤੋਂ ਬਾਦ ਪਹਿਲਾਂ ਇਹ ਭੇਰਾ ਨਗਰ ਦੇ ਐਂਗਲੋ ਸੰਸਕ੍ਰਿਤ ਹਾਈ ਸਕੂਲ ਦਾ ਪ੍ਰਿੰਸੀਪਲ ਲਗਿਆ। ਫਿਰ ਇਹ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਵਾਈਸ ਪ੍ਰਿੰਸੀਪਲ ਨਿਯੁਕਤ ਹੋਇਆ। ਸੰਨ 1906 ਈ. ਵਿਚ ਇਸ ਨੇ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਤੋਂ ਅੰਮ੍ਰਿਤ ਛਕਿਆ ਅਤੇ ਤੇਜਾ ਸਿੰਘ ਨਾਮ ਰਖਵਾਇਆ। ਅਗਸਤ 1906 ਈ. ਵਿਚ ਸੰਤ ਅਤਰ ਸਿੰਘ ਨੇ ਚਾਰ ਹੋਰ ਸਿੱਖ ਨੌਜਵਾਨਾਂ ਸਹਿਤ ਇਸ ਨੂੰ ਉਚੇਰੀ ਵਿਦਿਆ ਪ੍ਰਾਪਤ ਕਰਨ ਲਈ ਵਿਦੇਸ਼ ਭੇਜਿਆ। ਪਹਿਲਾਂ ਇਸ ਨੇ ਯੂਨੀਵਰਸਿਟੀ ਕਾਲਜ, ਲੰਦਨ ਵਿਚ ਦਾਖ਼ਲਾ ਲਿਆ, ਪਰ ਪੜ੍ਹਾਈ ਵਿਚੇ ਛਡ ਕੇ ਟੀਚਰਜ਼ ਕਾਲਜ, ਕੁਲੰਬੀਆ ਯੂਨੀਵਰਸਿਟੀ, ਅਮਰੀਕਾ ਵਿਚ ਪਹੁੰਚ ਗਿਆ, ਉਥੋਂ ਇਸ ਨੇ ਹਾਰਵਰਡ ਯੂਨੀਵਰਸਿਟੀ ਵਿਚ ਬਦਲੀ ਕਰਵਾ ਲਈ ਅਤੇ ਸੰਨ 1911 ਈ. ਵਿਚ ਪੜ੍ਹਾਈ ਮੁਕਾ ਕੇ ਇਸ ਨੇ ਅਮਰੀਕਾ, ਕੈਨੇਡਾ ਅਤੇ ਕਈ ਹੋਰ ਦੇਸ਼ਾਂ ਵਿਚ ਸਿੱਖ ਧਰਮ ਬਾਰੇ ਲੈਕਚਰ ਦਿੱਤੇ ਅਤੇ ਫਿਰ ਪੰਜਾਬ ਆ ਕੇ ਮਸਤੂਆਣੇ ਰਹਿਣ ਲਗਾ। ਉਥੋਂ ਇਹ ਭਸੌੜ ਦੇ ਸਿੱਖ ਵੋਮਿਨ ਕਾਲਜ ਵਿਚ ਪੜ੍ਹਾਉਂਦਾ ਰਿਹਾ। ਸੰਨ 1920 ਈ. ਵਿਚ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਟੀਚਰਜ਼ ਕਾਲਜ ਦਾ ਪ੍ਰਿੰਸੀਪਲ ਨਿਯੁਕਤ ਹੋਇਆ। ਪਰ ਇਕ ਸਾਲ ਬਾਦ ਮਸਤੂਆਣੇ ਆ ਕੇ ਅਕਾਲ ਡਿਗਰੀ ਕਾਲਜ ਦੀ ਸਥਾਪਨਾ ਕੀਤੀ ਅਤੇ ਉਸ ਦਾ ਮੋਢੀ ਪ੍ਰਿੰਸੀਪਲ ਲਗਾ। ਇਸ ਨੇ ਧਰਮ ਸੰਬੰਧੀ ਕਈ ਵਿਸ਼ਵ ਪੱਧਰ ਦੀਆਂ ਕਾਨਫ੍ਰੰਸਾਂ, ਸੈਮੀਨਾਰਾਂ ਅਤੇ ਗੋਸ਼ਟੀਆਂ ਵਿਚ ਹਿੱਸਾ ਲੈ ਕੇ ਸਿੱਖ ਧਰਮ ਦੇ ਮਹੱਤਵ ਤੋਂ ਹੋਰਾਂ ਧਰਮ ਵਾਲਿਆਂ ਨੂੰ ਜਾਣੂ ਕਰਾਇਆ। ਇਸ ਨੇ ਸੰਤ ਅਤਰ ਸਿੰਘ ਦੀ ਜੀਵਨੀ 'ਜੀਵਨ ਕਥਾ ਗੁਰਮੁਖ ਪਿਆਰੇ ਸੰਤ ਅਤਰ ਸਿੰਘ ਜੀ ਮਹਾਰਾਜ' ਨਾਂ ਅਧੀਨ ਲਿਖੀ, ਜਿਸ ਦਾ ਪ੍ਰਕਾਸ਼ਨ ਇਸ ਦੇ ਦੇਹਾਂਤ ਤੋਂ ਬਾਦ ਸੰਨ 1970 ਈ. ਵਿਚ ਭਾਸ਼ਾ ਵਿਭਾਗ ਪੰਜਾਬ ਨੇ ਕੀਤਾ। 5 ਜੁਲਾਈ 1965 ਈ. ਵਿਚ ਇਸ ਨੇ ਚੀਮਾ ਪਿੰਡ ਵਿਚ ਚਲਾਣਾ ਕੀਤਾ।

**ਤੇਜਾ ਸਿੰਘ ਹਜ਼ੂਰੀਆ, ਭਾਈ** (1879-1922 ਈ.) : ਇਕ ਪ੍ਰਸਿੱਧ ਸਿੱਖ ਪ੍ਰਚਾਰਕ ਜਿਸ ਦਾ ਜਨਮ ਪੱਛਮੀ ਪੰਜਾਬ ਦੇ ਜੇਹਲਮ ਜ਼ਿਲ੍ਹੇ ਦੇ ਮੈਂਗਣ ਪਿੰਡ ਵਿਚ ਇਕ ਸਹਿਜਧਾਰੀ ਸਿੱਖ ਭਾਈ ਲਖਮੀ ਦਾਸ ਦੇ ਘਰ ਸੰਨ 1879 ਈ. ਵਿਚ ਹੋਇਆ। ਮੁੱਢਲੀ ਵਿਦਿਆ ਪਿੰਡ ਦੇ ਗੁਰਦੁਆਰੇ ਵਿਚ ਪ੍ਰਾਪਤ ਕਰਨ ਤੋਂ ਬਾਦ ਇਸ ਨੇ ਰਾਵਲਪਿੰਡੀ ਦੇ ਮਿਸ਼ਨ ਹਾਈ ਸਕੂਲ ਵਿਚ ਦਾਖ਼ਲਾ ਲਿਆ ਅਤੇ ਦਸਵੀਂ ਪਾਸ ਕਰਨ ਉਪਰੰਤ ਸਪਲਾਈ ਮਹਿਕਮੇ ਵਿਚ ਸਟੋਰ-ਕੀਪਰ ਲਗ ਗਿਆ। ਇਸੇ ਦੌਰਾਨ ਇਹ ਸੰਤ ਮੁਰਲੀ ਦਾਸ ਦੇ ਸੰਪਰਕ ਵਿਚ ਆਇਆ ਅਤੇ ਉਸ ਦੇ ਪ੍ਰਭਾਵ ਕਾਰਣ ਨੌਕਰੀ ਛਡ ਕੇ ਧਰਮ-ਕਰਮ ਵਿਚ ਲਗ ਗਿਆ। ਇਸ ਨੇ ਸੰਤ ਅਤਰ ਸਿੰਘ ਤੋਂ ਅੰਮ੍ਰਿਤ ਪਾਨ ਕੀਤਾ ਅਤੇ ਆਪਣੇ ਪਿੰਡ ਵਿਚ ਸਿੰਘ ਸਭਾ ਨੂੰ ਫਿਰ ਤੋਂ ਸਰਗਰਮ ਕੀਤਾ।

ਚੀਫ਼ ਖ਼ਾਲਸਾ ਦੀਵਾਨ ਵਿਚ ਸ਼ਾਮਲ ਹੋ ਕੇ ਇਸ ਨੇ ਸਾਰੇ ਦੇਸ਼ ਵਿਚ ਦੂਰ-ਦੁਰਾਡੇ ਜਾ ਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ। ਇਤਿਹਾਸ ਪ੍ਰਸਿੱਧ ਬੱਕਾਪੁਰ ਦੇ ਸਮਾਗਮ ਵਿਚ ਅੰਮ੍ਰਿਤ ਪਾਨ ਕਰਾਉਣ ਵਾਲਿਆਂ ਪੰਜ ਪਿਆਰਿਆਂ ਵਿਚ ਇਹ ਸ਼ਾਮਲ ਹੋਇਆ। ਚੀਫ਼ ਖ਼ਾਲਸਾ ਦੀਵਾਨ ਵਲੋਂ ਇਸ ਨੂੰ ਉਚੇਚੇ ਤੌਰ 'ਤੇ ਸਚਖੰਡ ਹਜ਼ੂਰ ਸਾਹਿਬ ਭੇਜਿਆ ਗਿਆ ਤਾਂ ਜੋ ਉਥੋਂ ਦੇ ਗ੍ਰੰਥੀਆਂ ਨੂੰ ਸਮਝਾਏ ਕਿ ਕਿਸੇ ਵੀ ਥਾਂ ਜਾਂ ਜੱਥੇ ਤੋਂ ਅੰਮ੍ਰਿਤ ਛਕਣ ਵਾਲਿਆਂ ਸਿੱਖਾਂ ਵਿਚ ਕਿਸੇ ਕਿਸਮ ਦਾ ਕੋਈ ਅੰਤਰ ਨਹੀਂ ਹੁੰਦਾ ਹੈ, ਸਭ ਸਮਾਨ ਹੁੰਦੇ ਹਨ। ਇਹ ਆਪਣੇ ਮੰਤਵ ਵਿਚ ਸਫਲ ਹੋਇਆ। ਉਥੋਂ ਦੇ ਗ੍ਰੰਥੀਆਂ ਨੇ ਇਸ ਨੂੰ 'ਹਜ਼ੂਰੀਆ' ਪਦ ਨਾਲ ਸੰਬੋਧਿਤ

ਕੀਤਾ। ਇਸ ਤੋਂ ਭਾਵ ਇਹ ਹੈ ਕਿ ਇਸ ਨੂੰ ਸ੍ਰੀ ਹਜ਼ੂਰ ਸਾਹਿਬ ਦੇ ਸੇਵਾ-ਮੰਡਲ ਵਿਚ ਸ਼ਾਮਲ ਕੀਤਾ ਗਿਆ। ਇਕ ਪ੍ਰਭਾਵਸ਼ਾਲੀ ਵਕਤਾ ਹੋਣ ਤੋਂ ਇਲਾਵਾ ਇਸ ਨੇ ਸਿੱਖ ਧਰਮ ਦੇ ਪ੍ਰਚਾਰ ਨਾਲ ਸੰਬੰਧਿਤ ਕੁਝ ਕੁ ਪੁਸਤਕਾਂ ਦੀ ਰਚਨਾ ਵੀ ਕੀਤੀ ਜਿਵੇਂ ਸਹਿਜਧਾਰੀ ਸਿੱਖ, ਦਸੇ ਗੁਰੂ ਇਕ ਰੂਪ ਸਨ, ਹਮ ਹਿੰਦੂ ਨਹੀਂ, ਖ਼ਾਲਸਾ ਪੰਥ ਅਤੇ ਸ੍ਰੀ ਅਬਚਲ ਨਗਰ ਸਾਹਿਬ ਦੇ ਅਦਭੁਤ ਦਰਸ਼ਨ। ਇਨ੍ਹਾਂ ਪੁਸਤਕਾਂ ਵਿਚ ਇਸ ਨੇ ਬੜੇ ਸਰਲ ਢੰਗ ਨਾਲ ਆਮ ਬੋਲ-ਚਾਲ ਦੀ ਭਾਸ਼ਾ ਵਿਚ ਸਿੱਖ ਧਰਮ ਦੇ ਆਚਾਰ, ਸਿੱਧਾਂਤ ਅਤੇ ਸ਼ਖ਼ਸੀਅਤਾਂ ਉਤੇ ਪ੍ਰਕਾਸ਼ ਪਾਇਆ। ਇਸ ਦਾ ਦੇਹਾਂਤ 1 ਜਨਵਰੀ 1922 ਈ. ਵਿਚ ਹੋਇਆ।

**ਤੇਜਾ ਸਿੰਘ, ਜਸਟਿਸ, ਸਰਦਾਰ ਬਹਾਦਰ** (1889-1965 ਈ.) : ਸਿੱਖ ਹਿਤਾਂ ਲਈ ਉਮਰ ਭਰ ਜਦੋ-ਜਹਿਦ ਕਰਨ ਵਾਲੇ ਜਸਟਿਸ ਤੇਜਾ ਸਿੰਘ ਦਾ ਜਨਮ 4 ਜਨਵਰੀ 1889 ਈ. ਵਿਚ ਰਾਵਲਪਿਡੀ ਜ਼ਿਲ੍ਹੇ ਦੀ ਗੁਜਰਖ਼ਾਨ ਨਗਰੀ ਵਿਚ ਹੈਡਮਾਸਟਰ ਸੁੰਦਰ ਸਿੰਘ ਦੇ ਘਰ ਹੋਇਆ। ਆਪ ਨੇ ਆਪਣੀ ਮੁਢਲੀ ਪੜ੍ਹਾਈ ਕੱਲਰ ਅਤੇ ਗੁਜਰਖ਼ਾਨ ਵਿਚ ਪ੍ਰਾਪਤ ਕੀਤੀ ਅਤੇ ਫਿਰ ਮਿਸ਼ਨ ਹਾਈ ਸਕੂਲ, ਰਾਵਲਪਿੰਡੀ ਤੋਂ ਸੰਨ 1906 ਈ. ਵਿਚ ਦਸਵੀਂ ਪਾਸ ਕੀਤੀ। ਪੜ੍ਹਾਈ ਵਿਚ ਇਹ ਸ਼ੁਰੂ ਤੋਂ ਹੀ ਬਹੁਤ ਲਾਇਕ ਸਨ। ਰਾਵਲਪਿੰਡ ਵਿਚ ਕਾਲਜ ਦੀ ਪੜ੍ਹਾਈ ਦੌਰਾਨ ਆਪ ਦੇ ਮਨ ਵਿਚ ਦੇਸ਼ ਭਗਤੀ ਨੇ ਹੁਲਾਰਾ ਮਾਰਿਆ ਅਤੇ ਆਪਣੇ ਸਹਿ-ਵਿਦਿਆਰਥੀਆਂ ਨਾਲ ਦੇਸ਼ ਭਗਤ ਲੀਡਰਾਂ ਦੀਆਂ ਤਕਰੀਰਾਂ ਸੁਣਨ ਵਲ ਰੁਚੀ ਵਿਖਾਈ। ਖ਼ੁਦ ਭਾਸ਼ਣ ਪ੍ਰਤਿਯੋਗਤਾ ਕਰਵਾਈਆਂ ਅਤੇ ਲੋਕਾਂ ਅੰਦਰ ਦੇਸ਼ ਭਗਤੀ ਦੀ ਚੇਤਨਾ ਪੈਦਾ ਕੀਤੀ।

ਬੀ.ਏ. ਤੋਂ ਬਾਦ ਆਪ ਇੰਜੀਨੀਅਰੀ ਕਰਨ ਦੀ ਇੱਛਾ ਨਾਲ ਰੁੜਕੀ ਪੜ੍ਹਨ ਜਾਣਾ ਚਾਹੁੰਦੇ ਸਨ, ਪਰ ਆਖ਼ਿਰ ਲਾਅ ਕਾਲਜ, ਲਾਹੌਰ ਵਿਚ ਦਾਖ਼ਲਾ ਲਿਆ। ਸੰਨ 1913 ਈ. ਵਿਚ ਲਾਅ ਦਾ ਇਮਤਿਹਾਨ ਪਾਸ ਕੀਤਾ ਅਤੇ ਗੁਜਰਖ਼ਾਨ ਵਿਚ ਵਕਾਲਤ ਸ਼ੁਰੂ ਕੀਤੀ। ਨਾਲ ਨਾਲ ਸਿੱਖੀ ਦੇ ਪ੍ਰਚਾਰ ਵਿਚ ਵੀ ਪੂਰੀ ਰੁਚੀ ਵਿਖਾਈ। ਉਥੇ ਖੋਲ੍ਹੇ ਗਏ ਖ਼ਾਲਸਾ ਸਕੂਲ ਦੇ ਸਕੱਤਰ ਬਣੇ। ਨਾਲੇ ਉਥੇ ਸਿੱਖ ਲੀਗ ਦੀ ਸ਼ਾਖ ਵੀ ਖੋਲ੍ਹੀ।

ਗੁਜਰਖ਼ਾਨ ਤੋਂ ਆਪ ਰਾਵਲਪਿੰਡੀ ਆ ਕੇ ਵਕਾਲਤ ਕਰਨ ਲਗ ਗਏ ਅਤੇ ਜਲਦੀ ਹੀ ਬਹੁਤ ਸ਼ੋਹਰਤ ਹਾਸਲ ਕਰ ਲਈ। ਆਪ ਨੇ ਉਥੇ ਅਨੇਕ ਦੇਸ਼-ਭਗਤਾਂ ਅਤੇ ਅਕਾਲੀਆਂ ਦੇ ਮੁਕੱਦਮੇ ਮੁਫ਼ਤ ਲੜੇ। ਆਪ ਨੇ ਉਥੋਂ ਦੀ ਸਿੰਘ ਸਭਾ ਦੇ ਸੰਨ 1926 ਈ. ਤਕ ਪ੍ਰਧਾਨ ਦੀ ਜ਼ਿੰਮੇਵਾਰੀ ਵੀ ਨਿਭਾਈ। ਸੰਨ 1932 ਈ. ਵਿਚ ਆਪ ਨੂੰ ਸੈਸ਼ਨ ਜੱਜ ਨਿਯੁਕਤ ਕੀਤਾ ਗਿਆ। ਆਪ ਨੇ 11 ਸਾਲ ਇਹ ਜ਼ਿੰਮੇਵਾਰੀ ਨਿਭਾਈ। ਇਸ ਤੋਂ ਬਾਦ ਆਪ ਨੂੰ ਸੰਨ 1943 ਈ. ਵਿਚ ਹਾਈ ਕੋਰਟ ਦਾ ਜੱਜ ਬਣਾਇਆ ਗਿਆ। ਆਪ ਦੀ ਕਾਨੂੰਨੀ ਕਾਬਲੀਅਤ ਦਾ ਹਰ ਕੋਈ ਕਾਇਲ ਹੋ ਗਿਆ। ਸੰਨ 1948 ਈ. ਵਿਚ ਆਪ ਦੇ ਸੇਵਾ-ਮੁਕਤ ਹੋਣ ਤੋਂ ਬਾਦ ਆਪ ਨੂੰ ਪੈਪਸੂ ਹਾਈਕੋਰਟ ਦਾ ਚੀਫ਼ ਜਸਟਿਸ ਲਗਾਇਆ ਗਿਆ, ਜਿਥੇ ਆਪ ਪੰਜ ਸਾਲ ਕੰਮ ਕਰਦੇ ਰਹੇ।

ਉਪਰੋਕਤ ਅਹੁਦਿਆਂ ਦੇ ਨਾਲ ਨਾਲ ਆਪ ਨੂੰ ਪੂਰਬੀ ਪੰਜਾਬ ਦੀ ਯੂਨੀਵਰਸਿਟੀ ਦਾ ਕੁਝ ਸਮੇਂ ਲਈ ਪਹਿਲਾ ਵਾਈਸ ਚਾਂਸਲਰ ਵੀ ਲਗਾਇਆ ਗਿਆ। ਆਪ ਨੇ ਉਸ ਯੂਨੀਵਰਸਿਟੀ ਵਿਚ ਪਬਲੀਕੇਸ਼ਨ ਬਿਊਰੋ ਦੀ ਸਥਾਪਨਾ ਕੀਤੀ ਜੋ ਹੁਣ ਤਕ ਸੈਂਕੜੇ ਪੁਸਤਕਾਂ ਪ੍ਰਕਾਸ਼ਿਤ ਕਰ ਚੁਕਿਆ ਹੈ। ਪੰਜਾਬੀ ਦੇ ਵਿਕਾਸ ਲਈ ਆਪ ਸਦਾ ਤਤਪਰ ਰਹਿੰਦੇ ਸਨ। ਆਪ ਨੂੰ ਸੰਨ 1955-56 ਈ. ਵਿਚ ਲੈਂਗੁਇਜ ਕਮਿਸ਼ਨ ਦਾ ਮੈਂਬਰ ਬਣਾਇਆ ਗਿਆ। ਉਥੇ ਵੀ ਆਪ ਨੇ ਪੰਜਾਬੀ ਦੇ ਹਕ ਵਿਚ ਬਹੁਤ ਕੰਮ ਕੀਤਾ। ਆਪ ਨੂੰ ਪੰਜਾਬ ਦੀ ਵੰਡ ਨਾਲ ਸੰਬੰਧਿਤ ਬਾਊਂਡਰੀ ਕਮਿਸ਼ਨ ਦਾ ਸਿੱਖ ਮੈਂਬਰ ਨਾਮਜ਼ਦ ਕੀਤਾ ਗਿਆ ਜਿਸ ਹੈਸੀਅਤ ਵਿਚ ਆਪ ਨੇ ਪੂਰਬੀ ਪੰਜਾਬ ਦਾ ਵਧ ਤੋਂ ਵਧ ਇਲਾਕਾ ਪਾਕਿਸਤਾਨ ਵਲ ਜਾਣ ਤੋਂ ਬਚਾਇਆ।

ਵਿਦਿਆ ਦੇ ਪ੍ਰਸਾਰ ਵਿਚ ਵੀ ਆਪ ਦੀ ਬਹੁਤ ਰੁਚੀ ਸੀ। ਆਪ ਅਨੇਕ ਯੂਨੀਵਰਸਿਟੀਆਂ, ਵਿਦਿਅਕ ਸੰਸਥਾਵਾਂ, ਕਾਲਜਾਂ, ਸਕੂਲਾਂ ਨਾਲ ਕਿਸੇ ਨ ਕਿਸੇ ਰੂਪ ਵਿਚ ਸੰਬੰਧਿਤ ਰਹੇ। ਆਪ ਨੇ 'ਜਪੁ ਵਿਆਖਿਆ' ਦੀ ਰਚਨਾ ਕੀਤੀ ਜੋ ਬਹੁਤ ਮਕਬੂਲ ਹੋਈ। ਆਪ ਨੂੰ ਯੂਨੈਸਕੋ ਦੀ ਉਸ ਕਮੇਟੀ ਦਾ ਚੇਅਰਮੈਨ ਬਣਾਇਆ ਗਿਆ ਜਿਸ ਨੇ *The sacred writings of the Sikhs* ਨਾਂ ਦਾ ਸੰਕਲਨ ਤਿਆਰ ਕਰਵਾਇਆ। ਆਪ ਨੇ ਕਾਨੂੰਨ ਸੰਬੰਧੀ ਵੀ ਆਪਣੀਆਂ ਕਈ ਟਿੱਪਣੀਆਂ ਪ੍ਰਕਾਸ਼ਿਤ ਕੀਤੀਆਂ।

ਰਾਜਨੈਤਿਕ ਖੇਤਰ ਵਿਚ ਆਪ ਚਾਹੁੰਦੇ ਸਨ ਕਿ ਕਾਂਗ੍ਰਸ ਅਤੇ ਅਕਾਲੀ ਮਿਲ ਕੇ ਚਲਣ। ਆਪ ਧਰਮ ਤੋਂ ਸਿਆਸਤ ਨੂੰ ਵਖ ਨ ਸਮਝ ਕੇ ਉਸ ਉਤੇ ਆਧਾਰਿਤ ਮੰਨਦੇ ਸਨ। ਆਪ ਦਾ ਦੇਹਾਂਤ 13 ਅਕਤੂਬਰ 1965 ਈ. ਵਿਚ ਦਿੱਲੀ ਵਿਚ ਹੋਇਆ।

**ਤੇਜਾ ਸਿੰਘ, ਪ੍ਰੋਫੈਸਰ** (1894–1958 ਈ.) : ਵੀਹਵੀਂ ਸਦੀ ਦੇ ਪੂਰਬਾਰਧ ਵਿਚ ਹੋਏ ਸਿੱਖ ਵਿਦਵਾਨ ਅਤੇ ਬਾਣੀ ਦੇ ਆਧੁਨਿਕ ਵਿਆਖਿਆਕਾਰ ਪ੍ਰੋ. ਤੇਜਾ ਸਿੰਘ ਦਾ ਜਨਮ 2 ਜੂਨ 1894 ਈ. ਵਿਚ ਰਾਵਲਪਿੰਡੀ ਦੇ ਅਡਿਆਲਾ ਪਿੰਡ ਵਿਚ ਭਾਈ ਭਲਾਕਰ ਸਿੰਘ ਦੇ ਘਰ ਮਾਈ ਸਰਸੁਤੀ ਦੀ ਕੁੱਖੋਂ ਹੋਇਆ। ਇਸ ਦਾ ਮੁੱਢਲਾ ਨਾਂ ਤੇਜ ਰਾਮ ਸੀ। ਇਸ ਨੂੰ ਗੁਰਮੁਖੀ ਪੜ੍ਹਨ ਲਈ ਆਪਣੇ ਪਿੰਡ ਦੇ ਗੁਰਦੁਆਰੇ ਅਤੇ ਉਰਦੂ ਫ਼ਾਰਸੀ ਦੇ ਅਧਿਐਨ ਲਈ ਮਸੀਤ ਵਿਚ ਭੇਜਿਆ ਗਿਆ। ਇਸ ਨੇ ਬਚਪਨ ਵਿਚ ਹੀ ਬਾਬਾ ਖੇਮ ਸਿੰਘ ਬੇਦੀ ਤੋਂ ਅੰਮ੍ਰਿਤ ਛਕਿਆ ਅਤੇ ਤੇਜ ਰਾਮ ਤੋਂ ਤੇਜਾ ਸਿੰਘ ਬਣਿਆ। ਇਸ ਦਾ ਪਰਿਵਾਰ ਇਸ ਨੂੰ ਅਗੋਂ ਪੜ੍ਹਾਉਣ ਵਿਚ ਸਮਰਥ ਨਹੀਂ ਸੀ। ਪਰ ਇਸ ਦਾ ਅੰਤਰ ਮਨ ਪੜ੍ਹਨ ਲਈ ਬਹੁਤ ਉਤਸੁਕ ਸੀ। ਇਸ ਨੇ ਯਤਨ ਕਰਕੇ ਰਾਵਲਪਿੰਡੀ ਅਤੇ ਫਿਰ ਸਰਗੋਧੇ ਦੇ ਸਕੂਲਾਂ ਵਿਚ ਪੜ੍ਹਾਈ ਕੀਤੀ। ਸੰਨ 1910 ਈ. ਵਿਚ ਇਸ ਨੇ ਖ਼ਾਲਸਾ ਕਾਲਜੀਏਟ ਸਕੂਲ ਤੋਂ ਦਸਵੀਂ ਪਾਸ ਕੀਤੀ ਅਤੇ ਫਿਰ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਇੰਟਰਮਿਡੀਏਟ (ਐਫ਼.ਏ.) ਪਾਸ ਕਰਕੇ ਗਾਰਡਨ ਕਾਲਜ, ਰਾਵਲਪਿੰਡੀ ਵਿਚ ਦਾਖ਼ਲਾ ਲਿਆ। ਬੀ.ਏ. ਪਾਸ ਕਰਨ ਤੋਂ ਬਾਦ ਉਥੇ ਪੜ੍ਹਾਉਂਦਾ ਰਿਹਾ ਅਤੇ ਐਮ.ਏ. ਅੰਗ੍ਰੇਜ਼ੀ ਦਾ ਅਧਿਐਨ ਵੀ ਕਰਦਾ ਰਿਹਾ। ਸੰਨ 1916 ਈ. ਵਿਚ ਇਸ ਨੇ ਐਮ.ਏ. ਦੀ ਡਿਗਰੀ ਪ੍ਰਾਪਤ ਕਰ ਲਈ। ਮਾਰਚ 1919 ਈ. ਨੂੰ ਇਹ ਖ਼ਾਲਸਾ ਕਾਲਜ, ਅੰਮ੍ਰਿਤਸਰ ਆ ਕੇ ਪ੍ਰੋਫੈਸਰ ਲਗਿਆ ਅਤੇ ਅੰਗ੍ਰੇਜ਼ੀ ਦੇ ਨਾਲ ਨਾਲ ਇਤਿਹਾਸ ਅਤੇ ਧਰਮ ਸੰਬੰਧੀ ਵਿਸ਼ੇ ਵੀ ਪੜ੍ਹਾਉਂਦਾ ਰਿਹਾ। ਸੰਨ 1945 ਈ. ਤਕ ਇਹ ਖ਼ਾਲਸਾ ਕਾਲਜ ਦੀ ਨੌਕਰੀ ਵਿਚ ਹੀ ਰਿਹਾ।

ਖ਼ਾਲਸਾ ਕਾਲਜ ਵਿਚ ਅਧਿਆਪਨ ਕਾਰਜ ਕਰਨ ਦੌਰਾਨ ਇਸ ਨੇ ਕਾਲਜ ਦੀ ਪ੍ਰਬੰਧਕ ਕਮੇਟੀ ਨੂੰ ਸਰਕਾਰੀ ਗ਼ਲਬੇ ਤੋਂ ਮੁਕਤ ਕਰਾਉਣ ਲਈ 13 ਪ੍ਰੋਫੈਸਰਾਂ ਨਾਲ ਰਲ ਕੇ ਤਿਆਗ ਪੱਤਰ ਦਿੱਤਾ ਅਤੇ ਆਪਣੇ ਆਸ਼ੇ ਵਿਚ ਕਾਮਯਾਬ ਹੋਣ ਤੋਂ ਬਾਦ ਫਿਰ ਖ਼ਾਲਸਾ ਕਾਲਜ ਦੀ ਨੌਕਰੀ ਵਿਚ ਆ ਗਿਆ। ਗੁਰਦੁਆਰਾ ਸੁਧਾਰ ਲਹਿਰ ਵਿਚ ਵੀ ਹਿੱਸਾ ਲਿਆ ਅਤੇ ਸੰਨ 1923 ਈ. ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਸਿਹਤ ਦੀ ਖ਼ਰਾਬੀ ਕਾਰਣ ਸੰਨ 1925 ਈ. ਵਿਚ ਮੁਕਤ ਹੋਇਆ।

ਸੰਨ 1945 ਈ. ਇਸ ਦੀ ਨਿਯੁਕਤੀ ਖ਼ਾਲਸਾ ਕਾਲਜ, ਬੰਬਈ ਦੇ ਪ੍ਰਿੰਸੀਪਲ ਵਜੋਂ ਹੋਈ। ਤਿੰਨ ਸਾਲ ਬਾਦ ਪੰਜਾਬ ਯੂਨੀਵਰਸਿਟੀ ਦੇ ਪਬਲੀਕੇਸ਼ਨ ਬਿਊਰੋ ਦੇ ਸਕੱਤਰ ਦਾ ਔਹਦਾ ਸੰਭਾਲਿਆ। ਜਨਵਰੀ 1949 ਈ. ਵਿਚ ਪੈਪਸੂ ਸਰਕਾਰ ਨੇ ਇਸ ਦੀ ਨਿਯੁਕਤੀ ਪ੍ਰਿੰਸੀਪਲ ਮਹਿੰਦਰਾ ਕਾਲਜ, ਪਟਿਆਲਾ ਵਜੋਂ ਕਰ ਦਿੱਤੀ। ਇਸ ਕੰਮ ਦੇ ਨਾਲ ਹੀ ਨਵੇਂ ਸਥਾਪਿਤ ਹੋਏ ਪੰਜਾਬੀ ਮਹਿਕਮੇ ਦੇ ਸਲਾਹਕਾਰ ਅਤੇ ਡਾਇਰੈਕਟਰ ਦੇ ਕਾਰਜ-ਭਾਰ ਨੂੰ ਵੀ ਸੰਭਾਲਿਆ। ਇਸ ਨੇ ਪੰਜਾਬੀ ਦੇ ਵਿਕਾਸ ਲਈ ਕਈ ਨਵੀਆਂ ਜੁਗਤਾਂ ਸੋਚੀਆਂ। ਸੰਨ 1951 ਈ. ਵਿਚ ਪੈਪਸੂ ਸਰਕਾਰ ਨੇ ਇਸ ਨੂੰ ਸਨਮਾਨਿਤ ਕੀਤਾ ਅਤੇ ਮਾਰਚ 1956 ਈ. ਵਿਚ ਅਭਿਨੰਦਨ ਗ੍ਰੰਥ ਵੀ ਭੇਂਟ ਕੀਤਾ। ਸੰਨ 1951 ਈ. ਵਿਚ ਸੇਵਾ-ਮੁਕਤ ਹੋ ਕੇ ਇਸ ਨੇ ਅੰਮ੍ਰਿਤਸਰ ਰਿਹਾਇਸ਼ ਰਖ ਲਈ।

ਪ੍ਰੋ. ਤੇਜਾ ਸਿੰਘ ਇਕ ਉਦਾਰ ਸਿੱਖ ਚਿੰਤਕ ਹੀ ਨਹੀਂ, ਗੁਰਬਾਣੀ ਦਾ ਪ੍ਰਮਾਣਿਕ ਵਿਆਖਿਆਕਾਰ ਅਤੇ ਟਕਸਾਲੀ ਪੰਜਾਬੀ ਵਾਰਤਕ ਲੇਖਕ ਵੀ ਸੀ। ਸੰਨ 1920 ਈ. ਤੋਂ ਲੈ ਕੇ ਸੰਨ 1955 ਈ. ਤਕ ਇਹ ਪੰਜਾਬ ਦੇ ਸਭਿਆਚਾਰਿਕ, ਧਾਰਮਿਕ ਅਤੇ ਸਾਹਿਤਿਕ ਹਲਕਿਆਂ ਵਿਚ ਛਾਇਆ ਰਿਹਾ। ਇਸ ਨੇ ਬੜੀ ਹਮਦਰਦੀ ਅਤੇ ਸਨੇਹ ਨਾਲ ਨਵੇਂ ਲੇਖਕਾਂ ਨੂੰ ਉਤਸਾਹਿਤ ਕੀਤਾ ਅਤੇ ਉਨ੍ਹਾਂ ਦੀਆਂ ਰਚਨਾਵਾਂ ਦੀਆਂ ਭੂਮਿਕਾਵਾਂ ਲਿਖ ਕੇ ਆਤਮ-ਵਿਸ਼ਵਾਸ ਪੈਦਾ ਕੀਤਾ। ਇਸ ਨੇ ਮਲਾਇਆ ਆਦਿ ਦੇਸ਼ਾਂ ਵਿਚ ਜਾ ਕੇ ਸਿੱਖ ਧਰਮ ਸੰਬੰਧੀ ਵਿਸ਼ੇਸ਼ ਲੈਕਚਰ ਦਿੱਤੇ। ਇਸ ਨੇ ਸਮੇਂ ਸਮੇਂ ਅੰਗ੍ਰੇਜ਼ੀ ਵਿਚ ਲਿਖੇ ਆਪਣੇ ਲੇਖਾਂ ਰਾਹੀਂ ਸਿੱਖ ਧਰਮ ਦੇ ਸਰੂਪ ਅਤੇ ਮਹੱਤਵ ਨੂੰ ਉਘਾੜਿਆ। ਇਹ ਲੇਖ Sikhism: Its Ideals and Institutuions (1938), Essays in Sikhism (1944) ਆਦਿ ਸੰਕਲਨਾਂ ਵਿਚ ਸ਼ਾਮਲ ਕੀਤੇ। ਡਾ. ਗੰਡਾ ਸਿੰਘ ਨਾਲ ਮਿਲ ਕੇ *A short history of the Sikhs* (1950) ਦਾ

ਪ੍ਰਕਾਸ਼ਨ ਕੀਤਾ ਅਤੇ ਬੱਚਿਆਂ ਲਈ *High Roads of Sikh History* ਨਾਂ ਦੀ ਪੁਸਤਕ ਦੀ ਤਿੰਨ ਜਿਲਦਾਂ ਵਿਚ ਰਚਨਾ ਕੀਤੀ। ਇਸ ਨੇ ਅੰਗ੍ਰੇਜ਼ੀ ਵਿਚ 'ਜਪੁਜੀ', 'ਆਸਾ ਦੀ ਵਾਰ', 'ਸੁਖਮਨੀ' ਆਦਿ ਬਾਣੀਆਂ ਦਾ ਅਨੁਵਾਦ ਕੀਤਾ। ਇਸ ਦਾ ਯਤਨ ਸੀ ਕਿ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਅੰਗ੍ਰੇਜ਼ੀ ਅਨੁਵਾਦ ਕੀਤਾ ਜਾਏ, ਪਰ ਪਹਿਲੇ ਦੋ ਰਾਗਾਂ ਦਾ ਟੀਕਾ ਕਰਨ ਉਪਰੰਤ ਜ਼ਿੰਦਗੀ ਨੇ ਸਾਥ ਨ ਦਿੱਤਾ। ਇਹ ਅਨੁਵਾਦ ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰਸਤੁਤ ਲੇਖਕ ਦੁਆਰਾ ਸੰਪਾਦਿਤ *The Holy Granth* ਨਾਂ ਅਧੀਨ ਸੰਨ 1985 ਈ. ਵਿਚ ਪ੍ਰਕਾਸ਼ਿਤ ਕੀਤਾ ਗਿਆ। ਇਸ ਨੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਨੂੰ ਤਿਆਰ ਕਰਨ ਵਿਚ ਬਾਕੀ ਦੋ ਮੈਂਬਰਾਂ (ਬਾਵਾ ਹਰਕਿਸ਼ਨ ਸਿੰਘ ਅਤੇ ਪ੍ਰੋ. ਨਰੈਣ ਸਿੰਘ) ਨਾਲੋਂ ਕਿਤੇ ਅਧਿਕ ਯੋਗਦਾਨ ਦਿੱਤਾ।

ਪੰਜਾਬੀ ਵਿਚ ਇਸ ਨੇ ਟਕਸਾਲੀ ਨਿਬੰਧ ਲਿਖਣ ਦੀ ਪਿਰਤ ਪਾਈ। ਇਸ ਦੇ ਲਿਖੇ ਨਿਬੰਧ *ਨਵੀਆਂ ਸੋਚਾਂ* (1941), *ਸਹਿਜ ਸੁਭਾ* (1942), *ਸਾਹਿਤ ਦਰਸ਼ਨ* (1942), *ਘਰ ਦਾ ਪਿਆਰ* (1957) ਆਦਿ ਸੰਗ੍ਰਹਿਆਂ ਵਿਚ ਸੰਕਲਿਤ ਹਨ। ਇਸ ਨੇ ਆਪਣੀ ਸਵੈ-ਜੀਵਨੀ 'ਆਰਸੀ' ਨਾਂ ਅਧੀਨ ਸੰਨ 1952 ਈ. ਵਿਚ ਪ੍ਰਕਾਸ਼ਿਤ ਕੀਤੀ। ਇਨ੍ਹਾਂ ਤੋਂ ਇਲਾਵਾ *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂਤਿਕ ਲਗਾਂ ਮਾਤਰਾਂ ਦੇ ਗੁਝੇ ਭੇਦ* (1925), *ਪੰਜਾਬੀ ਕਿਵੇਂ ਲਿਖੀਏ* (1957), *ਅੰਗ੍ਰੇਜ਼ੀ ਪੰਜਾਬੀ ਡਿਕਸ਼ਨਰੀ* ਆਦਿ ਰਚਨਾਵਾਂ ਤਿਆਰ ਕਰਕੇ ਪੰਜਾਬੀ ਭਾਸ਼ਾ ਦੇ ਵਿਕਾਸ ਵਿਚ ਆਪਣਾ ਹਿੱਸਾ ਪਾਇਆ ਹੈ।

ਪ੍ਰੋ. ਤੇਜਾ ਸਿੰਘ ਦਾ ਦੇਹਾਂਤ 10 ਜਨਵਰੀ 1958 ਈ. ਵਿਚ ਅੰਮ੍ਰਿਤਸਰ ਵਿਚ ਹੋਇਆ। ਇਹ ਇਕ ਸੁਚਜਾ ਅਤੇ ਸਨੇਹੀ ਵਿਦਵਾਨ ਸੀ, ਜਿਸ ਨੇ ਗੁਰਬਾਣੀ ਦੀ ਵਿਆਖਿਆ ਅਤੇ ਪੰਜਾਬੀ ਵਾਰਤਕ ਵਿਚ ਉਸਾਰੂ ਲੀਹਾਂ ਪਾ ਕੇ ਨਵੇਂ ਲੇਖਕਾਂ ਦਾ ਪਥ-ਪ੍ਰਦਰਸ਼ਨ ਕੀਤਾ। ਇਸ ਕਾਰਣ ਇਸ ਦੀ ਸ਼ਖ਼ਸੀਅਤ ਸਿੱਖ ਸਮਾਜ ਅਤੇ ਪੰਜਾਬੀ ਜਗਤ ਵਿਚ ਬਹੁਤ ਸਮਾਦਰਿਤ ਹੈ।

**ਤੇਜਾ ਸਿੰਘ, ਬਾਬੂ** (1867-1933 ਈ.) : ਸਿੰਘ ਸਭਾ ਦੀ ਵਿਚਾਰਧਾਰਾ ਤੋਂ ਅਨੁਪ੍ਰਾਣਿਤ ਅਤੇ ਪੰਚ ਖ਼ਾਲਸਾ ਦੀਵਾਨ ਦੇ ਸੰਸਥਾਪਕ ਬਾਬੂ ਤੇਜਾ ਸਿੰਘ ਦਾ ਜਨਮ 20 ਜਨਵਰੀ 1867 ਈ. ਨੂੰ ਸੂਬੇਦਾਰ ਸੁਧ ਸਿੰਘ ਦੇ ਘਰ ਮਾਈ ਜੀਉਣ ਕੌਰ ਦੀ ਕੁੱਖੋਂ ਸੰਗਰੂਰ ਜ਼ਿਲ੍ਹੇ ਦੇ ਭਸੌੜ ਪਿੰਡ ਵਿਚ ਹੋਇਆ। ਇਸ ਦਾ ਅਸਲ ਪਿੰਡ ਰੁਲਦੂ ਸਿੰਘ ਵਾਲਾ ਸੀ ਅਤੇ ਇਸ ਦਾ ਮੂਲ ਨਾਂ ਨਰਾਇਣ ਸਿੰਘ ਸੀ। ਇਸ ਨੇ ਪੰਜਾਬੀ ਅਤੇ ਗੁਰਬਾਣੀ ਦਾ ਅਧਿਐਨ ਭਸੌੜ ਦੇ ਬਾਬਾ ਫਤਹਿ ਸਿੰਘ ਵਿਰਕਤ ਪਾਸ ਰਹਿ ਕੇ ਕੀਤਾ ਅਤੇ 'ਲੰਗ' ਪਿੰਡ ਦੇ ਸਕੂਲ ਤੋਂ ਚਾਰ ਜਮਾਤਾਂ ਪੜ੍ਹ ਕੇ 'ਸਿਟੀ ਹਾਈ ਸਕੂਲ' ਪਟਿਆਲਾ ਤੋਂ ਸੰਨ 1882 ਈ. ਵਿਚ ਦਸਵੀਂ ਪਾਸ ਕੀਤੀ। ਫਿਰ ਪਟਿਆਲਾ ਰਿਆਸਤ ਦੀ ਫ਼ੌਜ ਵਿਚ ਹਵਲਦਾਰ ਭਰਤੀ ਹੋ ਗਿਆ। ਤਿੰਨ ਸਾਲਾਂ ਤੋਂ ਬਾਦ ਨੌਕਰੀ ਛਡ ਕੇ ਇੰਜੀਨੀਅਰਿੰਗ ਕਾਲਜ, ਰੁੜਕੀ ਵਿਚ ਓਵਰਸੀਅਰ ਦਾ ਕੋਰਸ ਕਰਨ ਲਈ ਦਾਖ਼ਲ ਹੋਇਆ। ਕੋਰਸ ਕਰਨ ਉਪਰੰਤ 21 ਨਵੰਬਰ 1887 ਈ. ਨੂੰ ਪਟਿਆਲਾ ਰਿਆਸਤ ਦੇ ਸਿੰਚਾਈ ਵਿਭਾਗ ਵਿਚ ਸਬ ਓਵਰਸੀਅਰ ਲਗ ਗਿਆ। ਉਦੋਂ ਹੀ ਇਸ ਦੇ ਨਾਂ ਨਾਲ 'ਬਾਬੂ' ਸ਼ਬਦ ਜੁੜ ਗਿਆ।

ਨੌਕਰੀ ਦੌਰਾਨ ਇਸ ਨੇ ਸਿੰਘ ਸਭਾ ਦੀ ਵਿਚਾਰ-ਧਾਰਾ ਅਤੇ ਮਾਨਤਾਵਾਂ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਸੰਨ 1893 ਈ. ਵਿਚ ਇਸ ਨੇ ਆਪਣੇ ਪਿੰਡ ਸਿੰਘ ਸਭਾ ਦੀ ਸਥਾਪਨਾ ਕੀਤੀ ਅਤੇ ਉਸੇ ਸਾਲ ਹਜ਼ੂਰ ਸਾਹਿਬ (ਨਾਂਦੇੜ) ਦੀ ਪੈਦਲ ਯਾਤ੍ਰਾ ਕੀਤੀ ਅਤੇ ਅੰਮ੍ਰਿਤ ਛਕ ਕੇ ਨਰਾਇਣ ਸਿੰਘ ਤੋਂ ਤੇਜਾ ਸਿੰਘ ਬਣਿਆ। ਸੰਨ 1902 ਈ. ਵਿਚ ਚੀਫ਼ ਖ਼ਾਲਸਾ ਦੀਵਾਨ ਦੀ ਸਥਾਪਨਾ ਵੇਲੇ ਇਸ ਨੇ ਹੀ ਅਰਦਾਸ ਕੀਤੀ। 13-14 ਜੂਨ 1903 ਈ. ਨੂੰ ਜਲੰਧਰ ਜ਼ਿਲ੍ਹੇ ਦੇ ਬਕਾਪੁਰ ਨਾਂ ਦੇ ਪਿੰਡ ਵਿਚ ਇਕ ਭਾਰੀ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਜਿਸ ਵਿਚ ਇਕ ਮੁਸਲਮਾਨ ਪਰਿਵਾਰ ਦੇ ਸੱਤ ਬੰਦਿਆਂ ਅਤੇ 28 ਹੋਰਾਂ ਨੇ ਅੰਮ੍ਰਿਤ ਪਾਨ ਕੀਤਾ। ਪਰ ਇਸ ਦੀਆਂ ਸ਼ੁੱਧ ਸਿੱਖੀ ਵਾਲੀਆਂ ਮਾਨਤਾਵਾਂ ਨੇ ਇਸ ਨੂੰ ਹੌਲੀ ਹੌਲੀ ਚੀਫ਼ ਖ਼ਾਲਸਾ ਦੀਵਾਨ ਤੋਂ ਦੂਰ ਕਰ ਦਿੱਤਾ। ਸੰਨ 1907 ਈ. ਨੂੰ ਵਿਸਾਖੀ ਵਾਲੇ ਦਿਨ ਗੁਰਦੁਆਰਾ ਦਮਦਮਾ ਸਾਹਿਬ ਵਿਚ 'ਪੰਚ ਖ਼ਾਲਸਾ ਦੀਵਾਨ' (ਖ਼ਾਲਸਾ ਪਾਰਲੀਮੈਂਟ) ਦੀ ਸਥਾਪਨਾ ਕੀਤੀ ਜਿਸ ਵਿਚ ਭਾਈ ਰਣਧੀਰ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਵਸਾਵਾ ਸਿੰਘ, ਡਾ. ਨੱਥਾ ਸਿੰਘ ਆਦਿ ਸਿੱਖ ਸ਼ਖ਼ਸੀਅਤਾਂ ਸ਼ਾਮਲ ਹੋਈਆਂ। ਇਸ ਨੇ ਸੰਨ 1909 ਈ. ਵਿਚ ਭਸੌੜ ਵਿਚ ਖ਼ਾਲਸਾ ਭੁਜੰਗਣ ਸਕੂਲ ਦੀ ਸਥਾਪਨਾ ਕੀਤੀ। ਭਸੌੜ ਇਕ ਤਰ੍ਹਾਂ

ਨਾਲ ਪੰਚ ਖ਼ਾਲਸਾ ਦੀਵਾਨ ਦਾ ਕੇਂਦਰ ਬਣ ਗਿਆ। ਇਸ ਦੀਵਾਨ ਦੇ ਮੁੱਖ ਆਸ਼ਿਆਂ ਵਿਚ ਵਿਲੜਾਂ ਦੀ ਸੋਧ, ਭਰਮਾਂ ਦਾ ਖੰਡਨ, ਸਿੱਖ ਸੰਸਕਾਰਾਂ ਦੀ ਸੁਰਜੀਤੀ, ਇਸਤਰੀਆਂ ਨੂੰ ਦਸਤਾਰਾਂ ਸਜਾਉਣੀਆਂ, ਦਸਮ ਗ੍ਰੰਥ ਦੀ ਬਾਣੀ ਵਿਚ ਸ੍ਰੀ ਮੁਖਵਾਕ ਬਾਣੀ ਨਿਖੇੜਨਾ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪਦ-ਛੇਕ ਕਰਕੇ ਛਾਪਣਾ ਅਤੇ ਭਗਤਾਂ ਦੀ ਬਾਣੀ, ਭੱਟਾਂ ਦੀ ਬਾਣੀ ਅਤੇ ਰਾਗਮਾਲਾ ਨੂੰ ਗੁਰਬਾਣੀ ਤੋਂ ਵਖਰਾ ਕਰਨਾ ਆਦਿ ਸ਼ਾਮਲ ਸਨ। ਇਸ ਨੇ ਚੀਫ਼ ਖ਼ਾਲਸਾ ਦੀਵਾਨ ਦੇ 'ਗੁਰਮਤ ਪ੍ਰਕਾਸ਼ : ਭਾਗ ਸੰਸਕਾਰ' ਦੇ ਸਮਾਨਾਂਤਰ 'ਖ਼ਾਲਸਾ ਰਹਿਤ ਪ੍ਰਕਾਸ਼' ਤਿਆਰ ਕੀਤਾ ਅਤੇ ਛਪਵਾਇਆ। ਇਸ ਨੇ ਨਾਨਕਸ਼ਾਹੀ ਕਲੰਡਰ ਦੀ ਵਰਤੋਂ ਲਈ ਪ੍ਰਚਾਰ ਕੀਤਾ ਅਤੇ ਸਹਿਜਧਾਰੀ ਸਿੱਖਾਂ ਨੂੰ ਪੰਥ ਨਾਲੋਂ ਨਿਖੇੜਿਆ। ਇਸ ਨੇ 'ਦਸਮ ਗ੍ਰੰਥ ਸਾਰ' ਨਾਂ ਦੀ ਪੁਸਤਕ ਰਚ ਕੇ ਦਸਮ ਗ੍ਰੰਥ ਦੇ ਕਰਤ੍ਰਿਤਵ ਨੂੰ ਦਸਮ ਗੁਰੂ ਤੋਂ ਅਲਗ ਕੀਤਾ।

ਪੰਚ ਖ਼ਾਲਸਾ ਦੀਵਾਨ ਦੇ ਪ੍ਰਚਾਰ ਲਈ ਖ਼ੁਦ ਟ੍ਰੈਕਟ ਅਤੇ ਕਿਤਾਬਚੇ ਲਿਖਦਾ ਸੀ ਅਤੇ ਹੋਰਨਾਂ ਤੋਂ ਇਲਾਵਾ ਗਿਆਨੀ ਲਾਲ ਸਿੰਘ, ਸੰਗਰੂਰ ਵੀ ਸਹਿਯੋਗ ਦਿੰਦਾ ਸੀ। ਇਸ ਨੇ ਸੰਨ 1924 ਈ. ਵਿਚ 'ਖ਼ਾਲਸਾ ਪਾਰਲੀਮੈਂਟ ਗ਼ਜ਼ਟ', ਸੰਨ 1925 ਈ. ਵਿਚ 'ਪੰਚ ਖ਼ਾਲਸਾ ਸਮਾਚਾਰ', 'ਕਕਾਰ ਬਹਾਦਰ' ਨਾਂ ਦੀਆਂ ਅੱਠ ਪਤ੍ਰਿਕਾਵਾਂ ਜਾਰੀ ਕੀਤੀਆਂ। ਇਸ ਨੇ 'ਰਾਗਮਾਲਾ' ਤੋਂ ਬਿਨਾ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਛਾਪੀ ਜਿਸ ਦਾ ਸਿੱਖ ਸਮਾਜ ਵਿਚ ਬਹੁਤ ਵਿਰੋਧ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 31 ਮਾਰਚ 1928 ਈ. ਦੀ ਆਪਣੀ ਉਚੇਚੀ ਮੀਟਿੰਗ ਵਿਚ ਪੰਚ ਖ਼ਾਲਸਾ ਦੀਵਾਨ ਦੀ ਇਸ ਪਿਰਤ ਦੀ ਭਰਵੀਂ ਨਿਖੇਧੀ ਕੀਤੀ। ਕਮੇਟੀ ਨੇ 15 ਜੁਲਾਈ 1928 ਈ. ਦੀ ਮੀਟਿੰਗ ਵਿਚ ਸਾਰੇ ਸਿੱਖ ਸਮਾਜ ਅਗੇ ਅਪੀਲ ਕੀਤੀ ਕਿ ਬਾਬੂ ਤੇਜਾ ਸਿੰਘ ਅਤੇ ਉਸ ਦੇ ਭਸੌੜ ਦੀਵਾਨ ਵਾਲੇ ਹਮਰਾਹੀਆਂ ਨੂੰ ਪੰਥ ਤੋਂ ਛੇਕਣ ਲਈ ਕਿਹਾ। ਸਭ ਤਖ਼ਤਾਂ ਵਲੋਂ ਛੇਕੇ ਜਾਣ 'ਤੇ ਵੀ ਬਾਬੂ ਤੇਜਾ ਸਿੰਘ ਨੇ ਕੋਈ ਪਸ਼ਚਾਤਾਪ ਨ ਕੀਤਾ। 29 ਅਗਸਤ 1933 ਈ. ਨੂੰ ਲੂ ਲਗਣ ਕਾਰਣ ਇਸ ਦਾ ਦੇਹਾਂਤ ਹੋ ਗਿਆ। ਇਸ ਦੀ ਧਾਰਣਾ ਸੀ ਕਿ ਚੀਫ਼ ਖ਼ਾਲਸਾ ਦੀਵਾਨ ਪਿਛਾਂਹ ਖਿਚੂ ਅਮੀਰਾਂ ਦਾ ਟੋਲਾ ਸੀ ਅਤੇ ਉਨ੍ਹਾਂ ਦੀ ਪਹੁੰਚ ਅੰਗ੍ਰੇਜ਼ ਸਰਕਾਰ ਨੂੰ ਕੇਵਲ ਖ਼ੁਸ਼ ਕਰਨਾ ਸੀ, ਜਦ ਕਿ ਭਸੌੜ ਦਾ ਪੰਚ ਖ਼ਾਲਸਾ ਦੀਵਾਨ ਅਗਾਂਹ-ਵਧੂ ਮਾਨਤਾਵਾਂ ਵਾਲਾ ਖ਼ੁਦਾਰ ਸੰਗਠਨ ਸੀ।

**ਤੇਜਾ ਸਿੰਘ ਭੁੱਚਰ** (1887-1939 ਈ.) : ਗੁਰਦੁਆਰਾ ਸੁਧਾਰ ਲਹਿਰ ਦੇ ਆਗੂਆਂ ਵਿਚੋਂ ਇਕ, ਜੱਥੇਦਾਰ ਤੇਜਾ ਸਿੰਘ ਭੁੱਚਰ ਦਾ ਜਨਮ 28 ਅਕਤੂਬਰ 1887 ਈ. ਨੂੰ ਸ. ਮੱਯਾ ਸਿੰਘ ਦੇ ਘਰ ਬੀਬੀ ਮਹਿਤਾਬ ਕੌਰ ਦੀ ਕੁੱਖੋਂ ਆਪਣੇ ਨਾਨਕੇ ਪਿੰਡ 'ਮੀਏਂ ਕੇ ਮੌੜ' (ਜ਼ਿਲ੍ਹਾ ਲਾਹੌਰ) ਵਿਚ ਹੋਇਆ, ਪਰ ਇਸ ਦਾ ਜੱਦੀ ਪਿੰਡ ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਵਿਚ 'ਭੁੱਚਰ ਖ਼ੁਰਦ' ਸੀ। ਇਸ ਨੇ ਪਿੰਡ ਦੇ ਸਕੂਲੀ ਵਿਚ ਹੀ ਪੜ੍ਹਾਈ ਕੀਤੀ ਅਤੇ ਖੇਤੀ ਦੇ ਕੰਮ ਵਿਚ ਪਰਿਵਾਰ ਦੀ ਸਹਾਇਤਾ ਕੀਤੀ। ਸੰਨ 1918 ਈ. ਵਿਚ 'ਸੈਂਟ੍ਰਲ ਮਾਝਾ ਖ਼ਾਲਸਾ ਦੀਵਾਨ' ਦੀ ਸਥਾਪਨਾ ਨਾਲ ਇਹ ਉਸ ਦਾ ਸਰਗਰਮ ਕਾਰਕੁਨ ਬਣਿਆ ਅਤੇ ਅੰਮ੍ਰਿਤ ਛਕਿਆ। ਇਸ ਦਾ ਅਧਿਕ ਰੁਝਾਨ ਗੁਰੂ-ਧਾਮਾਂ ਤੋਂ ਬ੍ਰਾਹਮਣੀ ਰੀਤਾਂ ਨੂੰ ਖ਼ਤਮ ਕਰਾਉਣ ਵਲ ਸੀ। ਮਾਰਚ 1919 ਈ. ਵਿਚ ਦੀਵਾਨ ਦੀ ਸਾਲਾਨਾ ਇਕਤਰਤਾ ਵਿਚ ਇਸ ਨੂੰ ਦੀਵਾਨ ਦਾ ਜੱਥੇਦਾਰ ਬਣਾਇਆ ਗਿਆ।

13 ਅਪ੍ਰੈਲ 1919 ਈ. ਨੂੰ ਜਲਿਆਂ ਵਾਲੇ ਬਾਗ਼ ਦੇ ਖ਼ੂਨੀ ਸਾਕੇ ਦੇ ਜ਼ਿੰਮੇਵਾਰ ਅੰਗ੍ਰੇਜ਼ ਬ੍ਰਿਗੇਡੀਅਰ ਜਨਰਲ ਡਾਇਰ ਨੂੰ ਅਕਾਲ ਤਖ਼ਤ ਦੇ ਸਰਬਰਾਹ ਵਲੋਂ ਸਿਰੋਪਾ ਦਿੱਤੇ ਜਾਣ ਕਾਰਣ ਸਿੱਖ ਜਗਤ ਬਹੁਤ ਦੁਖੀ ਹੋਇਆ। ਸਿਟੇ ਵਜੋਂ ਚਲਾਏ ਅੰਦੋਲਨ ਵਿਚ ਸੈਂਟ੍ਰਲ ਮਾਝਾ ਖ਼ਾਲਸਾ ਦੀਵਾਨ ਵਲੋਂ ਸਰਗਰਮ ਹਿੱਸਾ ਲਿਆ ਗਿਆ। ਇਸ ਨੇ 5-6 ਅਕਤੂਬਰ 1920 ਈ. ਨੂੰ ਆਪਣਾ ਜੱਥਾ ਲੈ ਜਾ ਕੇ ਸਿਆਲਕੋਟ ਵਿਚ 'ਗੁਰਦੁਆਰਾ ਬਾਬੇ ਦੀ ਬੇਰ' ਨੂੰ ਆਜ਼ਾਦ ਕਰਾਇਆ। ਇਸ ਨੂੰ ਅਕਾਲ ਤਖ਼ਤ ਦਾ ਜੱਥੇਦਾਰ ਬਣਾਇਆ ਗਿਆ। ਇਸ ਤੋਂ ਬਾਦ 14 ਦਸੰਬਰ 1920 ਈ. ਨੂੰ ਬਣਾਏ ਗਏ ਸ਼੍ਰੋਮਣੀ ਅਕਾਲੀ ਦਲ ਵਿਚ ਇਹ ਸ਼ਾਮਲ ਹੋ ਗਿਆ ਅਤੇ 40 ਸਿੰਘਾਂ ਦਾ ਜੱਥਾ ਲੈ ਕੇ ਤਰਨਤਾਰਨ ਗਿਆ। 26 ਜਨਵਰੀ 1921 ਈ. ਨੂੰ ਇਸ ਨੇ ਗੁਰੂ-ਧਾਮ ਦਾ ਅਧਿਕਾਰ ਸੰਭਾਲ ਲਿਆ। ਫਿਰ ਪਿਸ਼ਾਵਰ ਦੇ 'ਗੁਰਦੁਆਰਾ ਭਾਈ ਜੋਗਾ ਸਿੰਘ' ਦਾ ਕਬਜ਼ਾ ਲਿਆ। 15 ਮਾਰਚ 1921 ਈ. ਨੂੰ ਇਸ ਨੂੰ ਹੋਰ ਅਕਾਲੀ ਕਾਰਕੁਨਾਂ ਨਾਲ ਗ੍ਰਿਫ਼ਤਾਰ ਕੀਤਾ ਗਿਆ ਅਤੇ ਨੌਂ ਸਾਲਾਂ ਦੀ ਸਜ਼ਾ ਦਿੱਤੀ ਗਈ, ਪਰ ਸਤੰਬਰ 1921 ਈ. ਵਿਚ ਸਜ਼ਾ ਦੇਣੀ ਰੋਕ ਦਿੱਤੀ ਗਈ।

ਪਰ ਇਸ ਦੀ ਗ੍ਰਿਫ਼ਤਾਰੀ ਦੇ ਸਮੇਂ ਵਿਚ ਇਸ ਦੇ ਸਹਿਯੋਗੀਆਂ ਨੇ ਸੈਂਟ੍ਰਲ ਮਾਝਾ ਖ਼ਾਲਸਾ ਦੀਵਾਨ ਦੀ ਥਾਂ 'ਗੜਗੱਜ ਅਕਾਲੀ ਦੀਵਾਨ' ਨਾਂ ਦੀ ਸੰਸਥਾ ਬਣਾ ਕੇ ਇਸ ਨੂੰ ਗ਼ੈਰ-ਹਾਜ਼ਰੀ ਵਿਚ ਹੀ ਪ੍ਰਧਾਨ ਬਣਾ ਦਿੱਤਾ। ਇਸੇ ਦੌਰਾਨ ਗੁਰਦੁਆਰਿਆਂ ਨੂੰ ਆਜ਼ਾਦ ਕਰਾਉਣ ਲਈ ਪਹੁੰਚ-ਵਿਧੀ ਬਾਰੇ ਇਸ ਦਾ ਸ਼੍ਰੋਮਣੀ ਅਕਾਲੀ ਦਲ ਨਾਲ ਵਿਰੋਧ ਸ਼ੁਰੂ ਹੋ ਗਿਆ। ਜੇਲ੍ਹੋਂ ਮੁਕਤ ਹੋਣ 'ਤੇ ਪਟਿਆਲਾ-ਪਤਿ ਮਹਾਰਾਜਾ ਭੂਪਿੰਦਰ ਸਿੰਘ ਨੇ ਇਸ ਨੂੰ ਆਪਣੇ ਵਲ ਕਰਨਾ ਚਾਹਿਆ ਤਾਂ ਜੋ ਮਹਾਰਾਜੇ ਨੂੰ ਸਿੱਖ ਕੌਮ ਦਾ ਆਗੂ ਮੰਨ ਲਿਆ ਜਾਏ, ਪਰ ਗੱਲ ਸਿਰੇ ਨ ਚੜ੍ਹ ਸਕੀ। ਮਹਾਰਾਜੇ ਵਲੋਂ ਪ੍ਰਾਪਤ ਹੋਈ ਮਾਲੀ ਸਹਾਇਤਾ ਨਾਲ ਇਸ ਨੇ 22 ਫਰਵਰੀ 1922 ਈ. ਨੂੰ 'ਗੜਗਜ ਅਕਾਲੀ' ਨਾਂ ਦੀ ਅਖ਼ਬਾਰ ਕਢਣੀ ਸ਼ੁਰੂ ਕੀਤੀ।

15 ਜੂਨ 1923 ਈ. ਵਿਚ ਇਸ ਨੇ 'ਬਬਰ ਸ਼ੇਰ' ਨਾਂ ਦੀ ਪਤ੍ਰਿਕਾ ਵੀ ਜਾਰੀ ਕੀਤੀ ਜਿਨ੍ਹਾਂ ਰਾਹੀਂ ਇਸ ਨੇ ਸ਼੍ਰੋਮਣੀ ਅਕਾਲੀ ਦਲ ਦੀਆਂ ਕਾਰਵਾਈਆਂ ਦਾ ਖੰਡਨ ਕੀਤਾ। ਇਸ ਨੇ 17 ਜੂਨ 1923 ਈ. ਨੂੰ ਦਰਬਾਰ ਸਾਹਿਬ ਦੇ ਸਰੋਵਰ ਦੀ ਕਾਰ-ਸੇਵਾ ਦੇ ਉਦਘਾਟਨ ਵੇਲੇ ਵਿਘਨ ਪਾਇਆ ਅਤੇ ਗਾਰ ਕੱਢਣ ਦੀ ਸੇਵਾ ਲਈ ਸੋਨੇ ਦੇ ਤਸਲੇ ਅਤੇ ਚਾਂਦੀ ਦੇ ਬੇਲਚੇ ਵਰਤਣ ਦਾ ਵਿਰੋਧ ਕੀਤਾ। ਫਲਸਰੂਪ ਦੂਜੇ ਦਿਨ ਸ਼੍ਰੋਮਣੀ ਕਮੇਟੀ ਨੇ ਇਸ ਨੂੰ 'ਤਨਖ਼ਾਹੀਆ' ਘੋਸ਼ਿਤ ਕੀਤਾ। ਬਬਰ ਅਕਾਲੀ ਲਹਿਰ ਦੇ ਸਰਕਰਦਾ ਮਾਸਟਰ ਮੋਤਾ ਸਿੰਘ ਨਾਲ ਸੰਬੰਧਿਤ ਹੋਣ ਕਾਰਣ ਇਸ ਨੂੰ 10 ਦਸੰਬਰ 1923 ਈ. ਨੂੰ ਪਕੜ ਲਿਆ ਗਿਆ। ਇਸ ਕਾਰਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਨੂੰ ਤਨਖ਼ਾਹ ਲਗਾਏ ਜਾਣ ਤੋਂ ਮੁਕਤ ਕਰ ਦਿੱਤਾ ਅਤੇ 5 ਨਵੰਬਰ 1929 ਈ. ਨੂੰ ਜੇਲ੍ਹੋਂ ਰਿਹਾ ਹੋਣ ਉਤੇ ਸ਼੍ਰੋਮਣੀ ਅਕਾਲੀ ਦਲ ਨੇ ਇਸ ਦਾ ਅਭਿਵਾਦਨ ਕੀਤਾ। ਇਕ ਪਰਿਵਾਰਕ ਲੜਾਈ ਵਿਚ ਇਹ ਆਪਣੇ ਭਰਾ ਸੇਵਾ ਸਿੰਘ ਹੱਥੋਂ ਜ਼ਖ਼ਮੀ ਹੋ ਗਿਆ ਅਤੇ 3 ਅਕਤੂਬਰ 1939 ਈ. ਨੂੰ ਹਸਪਤਾਲ ਵਿਚ ਗੁਜ਼ਰ ਗਿਆ। ਗੁਰਦੁਆਰਿਆਂ ਨੂੰ ਆਜ਼ਾਦ ਕਰਾਉਣ ਲਈ ਇਹ ਸ਼ਾਂਤੀ ਦੀ ਥਾਂ ਕ੍ਰਾਂਤੀ ਦੀ ਨੀਤੀ ਨੂੰ ਅਪਣਾਉਣ ਦੇ ਹਕ ਵਿਚ ਸੀ।

**ਤੈਮੂਰ ਸ਼ਾਹ** (1746-1793 ਈ.) : ਪ੍ਰਸਿੱਧ ਅਫ਼ਗ਼ਾਨ ਹਮਲਾਵਰ ਅਹਿਮਦ ਸ਼ਾਹ ਦੁਰਾਨੀ ਦੇ ਘਰ ਦਸੰਬਰ 1746 ਈ. ਵਿਚ ਈਰਾਨ ਦੇ ਮਸ਼ਹਦ ਨਗਰ ਵਿਚ ਪੈਦਾ ਹੋਏ ਤੈਮੂਰ ਸ਼ਾਹ ਨੇ ਬਚਪਨ ਵਿਚ ਹੀ ਸ਼ਸਤ੍ਰਾਂ ਦੀ ਸਿਖਲਾਈ ਹਾਸਲ ਕਰਨੀ ਸ਼ੁਰੂ ਕਰ ਦਿੱਤੀ। ਜਦੋਂ ਜਨਵਰੀ 1757 ਈ. ਵਿਚ ਦੁਰਾਨੀ ਨੇ ਹਿੰਦੁਸਤਾਨ ਉਤੇ ਚੌਥਾ ਹਮਲਾ ਕੀਤਾ, ਤਾਂ ਇਸ ਨੂੰ ਵੀ ਨਾਲ ਲੈ ਆਇਆ। ਉਦੋਂ ਇਸ ਦੀ ਉਮਰ ਦਸ ਸਾਲ ਦੀ ਸੀ। ਉਸੇ ਸਾਲ ਦਿੱਲੀ ਜਿਤ ਕੇ ਦੁਰਾਨੀ ਨੇ ਇਸ ਦਾ ਵਿਆਹ ਮੁਗ਼ਲ ਬਾਦਸ਼ਾਹ ਆਲਮਗੀਰ ਦੂਜੇ ਦੀ ਲੜਕੀ ਨਾਲ ਕੀਤਾ। ਦਿੱਲੀ ਤੋਂ ਆਪਣੇ ਦੇਸ਼ ਵਲ ਪਰਤਦਿਆਂ ਇਸ ਤੋਂ ਲੁਟ ਦੇ ਸਾਮਾਨ ਨੂੰ ਬਾਬਾ ਆਲਾ ਸਿੰਘ ਅਤੇ ਹੋਰ ਸਿੱਖ ਸਰਦਾਰਾਂ ਨੇ ਪਹਿਲਾਂ ਸਨੌਰ ਅਤੇ ਫਿਰ ਮਲੇਰਕੋਟਲਾ ਵਿਖੇ ਲੁਟ ਲਿਆ।

ਮਈ 1757 ਈ. ਵਿਚ ਦੁਰਾਨੀ ਨੇ ਇਸ ਨੂੰ ਪੰਜਾਬ ਦਾ ਹਾਕਮ ਬਣਾ ਦਿੱਤਾ ਅਤੇ ਜਹਾਨ ਖ਼ਾਨ ਨੂੰ ਇਸ ਦਾ ਸਰਪ੍ਰਸਤ ਅਤੇ ਮੁੱਖ ਜਰਨੈਲ ਨਿਯੁਕਤ ਕੀਤਾ। ਦੁਰਾਨੀ ਦੇ ਦੇਸ਼ ਪਰਤਣ ਤੋਂ ਬਾਦ ਇਨ੍ਹਾਂ ਦੋਹਾਂ ਨੇ ਸਿੱਖਾਂ ਨਾਲ ਨਿਪਟਣ ਦਾ ਮਨ ਬਣਾਇਆ। ਪਹਿਲਾਂ ਅੰਮ੍ਰਿਤਸਰ ਸਥਿਤ ਰਾਮ ਰਉਣੀ (ਕੱਚੀ ਗੜ੍ਹੀ) ਉਤੇ ਹਮਲਾ ਕਰਕੇ ਉਸ ਨੂੰ ਮਲੀਆਮੇਟ ਕੀਤਾ, ਹਰਿਮੰਦਿਰ ਸਾਹਿਬ ਨੂੰ ਗੰਦ-ਮੰਦ ਨਾਲ ਅਪਵਿੱਤਰ ਕੀਤਾ ਅਤੇ ਪਾਵਨ ਸਰੋਵਰ ਨੂੰ ਮਿਟੀ ਨਾਲ ਪੁਰਵਾਇਆ। ਇਨ੍ਹਾਂ ਕੁਕਰਮਾਂ ਕਰਕੇ ਸਿੱਖ-ਸਮਾਜ ਬਹੁਤ ਕ੍ਰੋਧਵਾਨ ਹੋ ਗਿਆ ਅਤੇ ਲਾਹੌਰ ਦੇ ਇਰਦ-ਗਿਰਦ ਦੇ ਇਲਾਕੇ ਵਿਚ ਖ਼ੂਬ ਉਪਦਰ ਮਚਾ ਦਿੱਤਾ। ਇਸ ਦੀਆਂ ਸਿੱਖ ਸੈਨਾਨੀਆਂ ਨਾਲ ਕਈ ਝੜਪਾਂ ਹੋਈਆਂ, ਪਰ ਇਸ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਲਾਹੌਰ ਦੇ ਕਿਲ੍ਹੇ ਵਿਚ ਸ਼ਰਣ ਲੈਣੀ ਪਈ। ਅਪ੍ਰੈਲ, 1758 ਈ. ਵਿਚ ਸਿੱਖਾਂ ਨੇ ਮਰਹਟਿਆਂ ਅਤੇ ਅਦੀਨਾ ਬੇਗ ਨਾਲ ਮਿਲ ਕੇ ਇਸ ਨੂੰ ਪੰਜਾਬੋਂ ਭਜਾ ਦਿੱਤਾ।

ਅਹਿਮਦ ਸ਼ਾਹ ਦੁਰਾਨੀ ਦੇ ਮਰਨ ਉਪਰੰਤ ਇਹ ਸੰਨ 1773 ਈ. ਵਿਚ ਅਫ਼ਗ਼ਾਨਿਸਤਾਨ ਦਾ ਬਾਦਸ਼ਾਹ ਬਣਿਆ ਅਤੇ ਸਿੱਖਾਂ ਨਾਲ ਨਿਪਟਣ ਲਈ ਇਸ ਨੇ ਕੰਧਾਰ ਤੋਂ ਕਾਬੁਲ ਵਿਚ ਆਪਣੀ ਰਾਜਧਾਨੀ ਬਦਲ ਲਈ ਤਾਂ ਜੋ ਖ਼ੈਬਰ ਦੱਰੇ ਰਾਹੀਂ ਜਲਦੀ ਹਿੰਦੁਸਤਾਨ ਉਤੇ ਹਮਲਾ ਕਰ ਸਕੇ। ਇਸ ਨੇ ਪੰਜਾਬ ਉਤੇ ਅਨੇਕ ਹਮਲੇ ਕਰਨ ਦੇ ਯਤਨ ਕੀਤੇ ਤਾਂ ਜੋ ਆਪਣਾ ਖੋਹਿਆ ਹੋਇਆ ਇਲਾਕਾ ਫਿਰ ਪ੍ਰਾਪਤ ਕਰ ਸਕੇ, ਪਰ ਉਦੋਂ ਤਕ ਸਿੱਖ ਸਰਦਾਰ ਸਾਰੇ ਪੰਜਾਬ ਉਤੇ ਛਾ ਚੁਕੇ ਸਨ। ਫਲਸਰੂਪ ਇਸ ਦੇ ਪੰਜਾਬ ਉਤੇ ਕਬਜ਼ਾ

ਕਰਨ ਦੇ ਸਾਰੇ ਮਨਸੂਬੇ ਅਸਫਲ ਹੀ ਰਹੇ। ਬਸ ਕਸ਼ਮੀਰ ਅਤੇ ਮੁਲਤਾਨ ਵਿਚ ਕੁਝ ਸਫਲਤਾ ਪ੍ਰਾਪਤ ਕਰ ਸਕਿਆ। ਆਖ਼ਿਰ ਇਸ ਨੇ ਪੰਜਾਬ ਉਤੇ ਅਧਿਕਾਰ ਜਮਾਉਣ ਅਤੇ ਸਿੱਖਾਂ ਨੂੰ ਪਰਾਜਿਤ ਕਰਨ ਦਾ ਖ਼ਿਆਲ ਛਡਣ ਲਈ ਮਜਬੂਰ ਹੋਣਾ ਪਿਆ। 18 ਮਈ 1793 ਈ. ਨੂੰ ਇਸ ਦਾ ਕਾਬੁਲ ਵਿਚ ਦੇਹਾਂਤ ਹੋ ਗਿਆ।

**ਤੋਸ਼ਾਖ਼ਾਨਾ :** ਫ਼ਾਰਸੀ ਮੂਲ ('ਤੋਸ਼ਹਖ਼ਾਨਹ') ਦੇ ਇਸ ਸ਼ਬਦ ਦਾ ਅਰਥ ਭਾਵੇਂ ਖਾਣ-ਪੀਣ ਦੀਆਂ ਵਸਤੂਆਂ ਨੂੰ ਸੰਭਾਲਣ ਵਾਲਾ ਕਮਰਾ ਜਾਂ ਸਟੋਰ ਹੈ, ਪਰ ਪੰਜਾਬ ਵਿਚ ਇਸ ਨੂੰ ਕੀਮਤੀ ਜਾਂ ਪਵਿੱਤਰ ਵਸਤੂਆਂ ਨੂੰ ਸੰਭਾਲਣ ਵਾਲੇ ਕਮਰੇ ਲਈ ਵੀ ਵਰਤਿਆ ਜਾਂਦਾ ਹੈ। ਇਤਿਹਾਸਿਕ ਗੁਰੂ-ਧਾਮਾਂ, ਵਿਸ਼ੇਸ਼ ਕਰਕੇ ਤਖ਼ਤ ਸਾਹਿਬਾਂ ਦੀਆਂ ਕੀਮਤੀ ਵਸਤੂਆਂ ਨੂੰ ਸੰਭਾਲਣ ਲਈ ਜਿਸ ਕਮਰੇ ਨੂੰ ਵਰਤਿਆ ਜਾਂਦਾ ਹੈ, ਉਸ ਲਈ 'ਤੋਸ਼ਾਖ਼ਾਨਾ' ਸ਼ਬਦ ਪ੍ਰਯੋਗ ਵਿਚ ਲਿਆਇਆ ਜਾਂਦਾ ਹੈ, ਜਿਵੇਂ ਪਟਨਾ ਸਾਹਿਬ ਦੇ ਹਰਿਮੰਦਿਰ ਸਾਹਿਬ ਦੀ ਉਪਰਲੀ ਮੰਜ਼ਿਲ ਵਿਚ ਬਣੇ ਕਮਰੇ ਨੂੰ 'ਤੋਸ਼ਾਖ਼ਾਨਾ' ਕਹਿੰਦੇ ਹਨ। ਉਸ ਵਿਚ ਪੁਰਾਤਨ ਹੱਥ-ਲਿਖਿਤ ਬੀੜਾਂ ਸੰਭਾਲੀਆਂ ਹੋਈਆਂ ਹਨ।

ਇਸ ਸ਼ਬਦ ਦਾ ਰੂੜ੍ਹ ਪ੍ਰਯੋਗ ਦਰਬਾਰ ਸਾਹਿਬ ਪਰਿਸਰ ਵਿਚ ਦਰਸ਼ਨੀ ਡਿਉੜੀ ਦੇ ਉਪਰ ਬਣੇ ਕਮਰੇ ਲਈ ਹੁੰਦਾ ਹੈ। ਹਰਿਮੰਦਿਰ ਸਾਹਿਬ ਅਤੇ ਅਕਾਲ ਤਖ਼ਤ ਉਪਰ ਸਮੇਂ ਸਮੇਂ ਅਤੇ ਖ਼ਾਸ ਕਰਕੇ ਸਿੱਖ-ਰਾਜ-ਕਾਲ ਵਿਚ ਚੜ੍ਹਾਈਆਂ ਗਈਆਂ ਕੀਮਤੀ ਵਸਤੂਆਂ ਨੂੰ ਇਸ ਕਮਰੇ ਵਿਚ ਸੰਭਾਲਿਆ ਹੋਇਆ ਹੈ ਅਤੇ ਇਨ੍ਹਾਂ ਦਾ ਪ੍ਰਦਰਸ਼ਨ ਖ਼ਾਸ ਖ਼ਾਸ ਮੌਕਿਆਂ ਜਾਂ ਪੁਰਬਾਂ ਉਤੇ ਕੀਤਾ ਜਾਂਦਾ ਹੈ। ਇਨ੍ਹਾਂ ਵਿਚ ਜ਼ਿਆਦਾਤਰ ਸੁਨਹਿਰੀ ਛਤ੍ਰ, ਛੱਬੇ, ਸਿਹਰੇ, ਝਾਲਰਾਂ, ਰੁਮਾਲੇ, ਸੋਨੇ ਦੇ ਪੱਤਰੇ ਆਦਿ ਸ਼ਾਮਲ ਹਨ। ਇਨ੍ਹਾਂ ਤੋਂ ਇਲਾਵਾ ਦੋ ਹੋਰ ਵਸਤੂਆਂ ਵਿਸ਼ੇਸ਼ ਉਲੇਖਯੋਗ ਹਨ। ਇਕ, ਨਵਾਬ ਹੈਦਰਾਬਾਦ ਵਲੋਂ ਮਹਾਰਾਜਾ ਰਣਜੀਤ ਸਿੰਘ ਨੂੰ ਭੇਟ ਕੀਤਾ ਇਕ ਕੀਮਤੀ ਚੰਦੋਆ ਜੋ ਮਹਾਰਾਜੇ ਨੇ ਆਪਣੇ ਉਪਰ ਤਣਨ ਨਾਲੋਂ ਗੁਰੂ ਗ੍ਰੰਥ ਸਾਹਿਬ ਉਪਰ ਤਣਿਆ ਜਾਣਾ ਮੁਨਾਸਬ ਸਮਝਿਆ ਅਤੇ ਦਰਬਾਰ ਸਾਹਿਬ ਵਿਚ ਭੇਟ ਕਰ ਦਿੱਤਾ। ਦੂਜਾ, ਹਾਜੀ ਮੁਹੰਮਦ ਮਸਕੀਨ ਵਲੋਂ ਤਿਆਰ ਕੀਤਾ ਬੇਸ਼ਕੀਮਤ 'ਚੰਦਨ ਦਾ ਚੌਰ' ਜੋ ਉਸ ਨੇ 31 ਦਸੰਬਰ 1925 ਈ. ਨੂੰ ਹਰਿਮੰਦਿਰ ਸਾਹਿਬ ਵਿਚ ਪ੍ਰਸਤੁਤ ਕੀਤਾ ਸੀ।

ਗੁਰਦੁਆਰਾ ਸੁਧਾਰ ਲਹਿਰ ਵੇਲੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਵਲੋਂ ਤੋਸ਼ਾਖ਼ਾਨੇ ਦੀਆਂ ਚਾਬੀਆਂ ਸਿੱਖਾਂ ਦੇ ਹਵਾਲੇ ਨ ਕਰਨ ਤੇ ਜੋ ਮੋਰਚਾ ਲਗਿਆ ਸੀ, ਉਹ 'ਚਾਬੀਆਂ ਦਾ ਮੋਰਚਾ' ਵਜੋਂ ਪ੍ਰਸਿੱਧ ਹੈ। 5 ਜਨਵਰੀ 1922 ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਬਾ ਖੜਕ ਸਿੰਘ ਨੂੰ ਚਾਬੀਆਂ ਦਿੱਤੇ ਜਾਣ ਤੋਂ ਬਾਦ ਮੋਰਚਾ ਖ਼ਤਮ ਹੋਇਆ। ਬਲੂ ਸਟਾਰ ਓਪਰੇਸ਼ਨ ਵੇਲੇ ਤੋਸ਼ਾਖ਼ਾਨੇ ਵਾਲੇ ਕਮਰੇ ਨੂੰ ਨੁਕਸਾਨ ਪਹੁੰਚਿਆ ਸੀ। ਉਂਜ ਭਾਵੇਂ ਕੀਮਤੀ ਵਸਤੂਆਂ ਬਚ ਗਈਆਂ, ਪਰ ਹੈਦਰਾਬਾਦੀ ਚੰਦੋਆ ਗੋਲਾ-ਬਾਰੀ ਦੀ ਤਪਸ਼ ਨਾਲ ਝੁਲਸ ਗਿਆ। ਇਸ ਤੋਸ਼ਾਖ਼ਾਨੇ ਦੀ ਸੁਰਖਿਆ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਤ੍ਰਿਸ਼ਨਾ :** ਸੰਸਕ੍ਰਿਤ ਪਿਛੋਕੜ ਵਾਲੇ ਇਸ ਸ਼ਬਦ ਦਾ ਆਮ ਅਰਥ ਹੈ ਪਿਆਸ, ਤ੍ਰਿਖਾ। ਅਧਿਆਤਮਿਕ ਖੇਤਰ ਵਿਚ ਇਸ ਨੂੰ ਮਨੁੱਖ ਦੀ ਕਿਸੇ ਵਸਤੂ ਨੂੰ ਪ੍ਰਾਪਤ ਕਰਨ ਦੀ ਪ੍ਰਬਲ ਇੱਛਾ ਲਈ ਵਰਤਿਆ ਜਾਂਦਾ ਹੈ। ਪਰ ਤ੍ਰਿਸ਼ਨਾ ਕਦੇ ਤ੍ਰਿਪਤ ਨਹੀਂ ਹੁੰਦੀ, ਵਧਦੀ ਹੀ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਕਿਹਾ ਹੈ— *ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ। ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ। ਪਰੈ ਪਰੈ ਹੀ ਕਉ ਲੁਝੀ ਹੇ।* (ਗੁ.ਗ੍ਰੰ.213)। ਧਨਾਸਰੀ ਰਾਗ ਵਿਚ ਵੀ ਗੁਰੂ ਜੀ ਨੇ ਕਿਹਾ ਹੈ— *ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ। ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ।* (ਗੁ.ਗ੍ਰੰ.672)।

ਤ੍ਰਿਸ਼ਨਾ ਨੂੰ ਬੁਝਾਉਣ ਜਾਂ ਤ੍ਰਿਪਤ ਕਰਨ ਦੇ ਉਪਾ ਵੀ ਗੁਰਬਾਣੀ ਵਿਚ ਦਸੇ ਗਏ ਹਨ। ਗੁਰੂ ਅਰਜਨ ਦੇਵ ਜੀ ਨੇ ਇਸ ਦਾ ਪ੍ਰਮੁਖ ਉਪਾ ਹਰਿ-ਨਾਮ ਦੀ ਆਰਾਧਨਾ ਦਸਿਆ ਹੈ—*ਤ੍ਰਿਸਨਾ ਬੁਝੈ ਹਰਿ ਕੈ ਨਾਮਿ। ਮਹਾ ਸੰਤੋਖੁ ਹੋਵੈ ਗੁਰਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ। ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ। ਅਪਣਾ ਨਾਮੁ ਦੇਹਿ ਜਪਿ ਪੂਰਨ ਹੋਇ ਦਾਸ ਕੀ ਘਾਲ।* (ਗੁ.ਗ੍ਰੰ.682-83)।

**ਤ੍ਰਿਪਤਾ, ਮਾਤਾ** (ਮ. 1522 ਈ.) : ਗੁਰੂ ਨਾਨਕ ਦੇਵ ਜੀ ਦੀ ਮਾਤਾ ਅਤੇ ਬਾਬੇ ਕਾਲੂ ਜੀ ਦੀ ਪਤਨੀ, ਮਾਤਾ ਤ੍ਰਿਪਤਾ ਜੀ ਦਾ ਜਨਮ ਚਾਹਲ ਪਿੰਡ ਦੇ ਭਾਈ ਰਾਮੇ ਦੇ ਘਰ ਮਾਈ ਭਰਾਈ ਦੀ ਕੁੱਖੋਂ ਹੋਇਆ। ਇਨ੍ਹਾਂ ਦਾ ਦੇਹਾਂਤ ਬਾਬੇ ਕਾਲੂ ਤੋਂ ਤੁਰਤ ਬਾਦ ਸੰਨ 1522 ਈ. ਵਿਚ ਰਾਵੀ ਨਦੀ ਦੇ ਕੰਢੇ ਉਤੇ ਵਸੇ ਕਰਤਾਰਪੁਰ ਕਸਬੇ ਵਿਚ ਹੋਇਆ।

**ਤ੍ਰਿਲੋਚਨ, ਭਗਤ** : ਭਾਰਤੀ ਇਤਿਹਾਸ ਦੇ ਮੱਧ-ਯੁਗ ਦਾ ਇਕ ਪ੍ਰਸਿੱਧ ਭਗਤ ਜਿਸ ਦੇ ਚਾਰ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ। ਇਸ ਦੇ ਜਨਮ-ਸਮੇਂ ਅਤੇ ਜਨਮ-ਸਥਾਨ ਬਾਰੇ ਕੋਈ ਪ੍ਰਮਾਣਿਕ ਜਾਣਕਾਰੀ ਨਹੀਂ ਮਿਲਦੀ। ਇਸ ਦਾ ਜਨਮ ਮੈਕਾਲਿਫ਼ ਅਨੁਸਾਰ ਸੰਨ 1267 ਈ. (1324 ਬਿ.) ਵਿਚ ਹੋਇਆ ਸੀ, ਪਰ ਮਹਾਨ-ਕੋਸ਼ਕਾਰ ਨੇ ਸੰਨ 1267 ਈ. ਦੀ ਥਾਂ ਸੰਨ 1268 ਈ. (1325 ਬਿ.) ਵਿਚ ਇਸ ਦਾ ਜਨਮ ਮਹਾਰਾਸ਼ਟਰ ਦੇ ਜ਼ਿਲ੍ਹਾ ਸ਼ੋਲਾਪੁਰ ਦੇ ਬਾਰਸੀ ਕਸਬੇ ਵਿਚ ਹੋਇਆ ਮੰਨਿਆ ਹੈ। ਨਾਭਾਦਾਸ ਨੇ 'ਭਗਤਮਾਲ' ਵਿਚ ਇਸ ਨੂੰ ਨਾਮਦੇਵ ਵਾਂਗ ਗਿਆਨਦੇਵ ਦਾ ਚੇਲਾ ਦਸਿਆ ਹੈ। ਇਹ ਕੁਲ-ਪਰੰਪਰਾ ਤੋਂ ਵੈਸ਼ ਸੀ। ਕੁਝ ਵਿਦਵਾਨਾਂ ਦਾ ਅਨੁਮਾਨ ਹੈ ਕਿ ਇਸ ਦਾ ਜੱਦੀ ਪਿੰਡ ਉੱਤਰ ਪ੍ਰਦੇਸ਼ ਵਿਚ ਸੀ, ਪਰ ਬਾਦ ਵਿਚ ਗਿਆਨਦੇਵ ਦੇ ਸੰਪਰਕ ਵਿਚ ਆਉਣ ਕਾਰਣ ਮਹਾਰਾਸ਼ਟਰ ਵਲ ਚਲਾ ਗਿਆ।

ਇਸ ਦੇ ਚਰਿਤ੍ਰ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਸੀ ਕਿ ਇਹ ਸਾਧੂਆਂ ਪ੍ਰਤਿ ਬਹੁਤ ਸ਼ਰਧਾ ਰਖਦਾ ਸੀ ਅਤੇ ਆਏ ਗਏ ਸਾਧੂਆਂ ਦੀ ਭੋਜਨ ਆਦਿ ਨਾਲ ਸੇਵਾ ਕਰਦਾ ਸੀ। ਪਰ ਸੇਵਾ ਦਾ ਕੰਮ ਇਸ ਦੀ ਪਤਨੀ ਤੋਂ ਇਕਲਿਆਂ ਨ ਸਾਂਭੇ ਜਾਣ ਕਾਰਣ ਇਸ ਨੇ 'ਅੰਤਰਯਾਮੀ' ਨਾਮਕ ਇਕ ਨੌਕਰ ਰਖਿ ਲਿਆ। ਉਸ ਨੌਕਰ ਨਾਲ ਸ਼ਰਤ ਇਹ ਠਹਿਰੀ ਕਿ ਉਹ ਨਿੱਤ ਘਟੋ ਘਟ 5 ਜਾਂ 7 ਸੇਰ ਭੋਜਨ ਕਰੇਗਾ ਅਤੇ ਅਜਿਹਾ ਕਰਨ ਉਤੇ ਉਸ ਨੂੰ ਕੋਈ ਵੀ ਨਹੀਂ ਟੋਕੇਗਾ, ਨਹੀਂ ਤਾਂ ਉਹ ਨੌਕਰੀ ਛਡ ਜਾਵੇਗਾ। ਉਸ ਨੌਕਰ ਨੇ ਆਪਣਾ ਕੰਮ ਇਤਨੀ ਰੁਚੀ ਅਤੇ ਪ੍ਰੇਮ-ਭਾਵ ਨਾਲ ਕੀਤਾ ਕਿ ਅਤਿਥੀ-ਸਾਧੂਆਂ ਦੀ ਗਿਣਤੀ ਨਿੱਤ ਵਧਦੀ ਗਈ। ਫਲਸਰੂਪ ਭੋਜਨ ਤਿਆਰ ਕਰਨ ਦਾ ਕੰਮ ਵਧ ਗਿਆ। ਇਕ ਵਾਰ ਅਧਿਕ ਕੰਮ ਹੋ ਜਾਣ ਕਾਰਣ ਭਗਤ ਤ੍ਰਿਲੋਚਨ ਦੀ ਪਤਨੀ ਨੇ ਆਪਣੀ ਕਿਸੇ ਗਵਾਂਢਣ ਨੂੰ ਕਹਿ ਦਿੱਤਾ ਕਿ ਇਸ ਨੌਕਰ ਦੇ ਆਉਣ ਨਾਲ ਸਾਧੂਆਂ ਦੀ ਆਮਦ ਵਧ ਗਈ ਹੈ ਅਤੇ ਆਪ ਵੀ ਬੇਹਿਸਾਬਾ ਖਾਂਦਾ ਹੈ। ਜਦੋਂ ਇਸ ਗੱਲ ਦਾ ਪਤਾ 'ਅੰਤਰਯਾਮੀ' ਨੂੰ ਲਗਾ ਤਾਂ ਉਹ ਚੁਪ ਚਾਪ ਨੌਕਰੀ ਛਡ ਕੇ ਚਲਾ ਗਿਆ। ਬਾਦ 'ਤੇ ਭਗਤ ਤ੍ਰਿਲੋਚਨ ਨੂੰ ਪਤਾ ਚਲਿਆ ਕਿ ਉਹ ਨੌਕਰ ਸਚਮੁਚ ਹੀ 'ਅੰਤਰਯਾਮੀ' (ਪ੍ਰਭੂ) ਸੀ ਜਿਸ ਕਰਕੇ ਪਛਤਾਵਾ ਹੋਣ ਲਗਾ। ਇਸ ਤੋਂ ਅਧਿਕ ਆਪ ਦੇ ਜੀਵਨ ਬਾਰੇ ਹੋਰ ਕੋਈ ਜਾਣਕਾਰੀ ਨਹੀਂ ਮਿਲਦੀ।

ਆਚਾਰਯ ਪਰਸ਼ੁਰਾਮ ਚਤੁਰਵੇਦੀ (*ਉਤਰੀ ਭਾਰਤ ਕੀ ਸੰਤ-ਪਰੰਪਰਾ*, ਪੰਨਾ 112) ਅਨੁਸਾਰ ਇਸ ਦੇ ਤਿੰਨ ਪਦ ਨਰਾਣੇ ਵਾਲੀ (ਦਾਦੂ ਦੁਆਰੇ ਦੀ) ਪੋਥੀ ਵਿਚ ਵੀ ਮਿਲਦੇ ਹਨ ਜਿਨ੍ਹਾਂ ਵਿਚ ਇਕ ਰਾਗ ਟੋਡੀ ਦਾ ਹੈ, ਦੂਜਾ ਰਾਗ ਸਾਰੰਗ ਦਾ ਅਤੇ ਤੀਜਾ ਰਾਮਕਲੀ ਰਾਗ ਦਾ ਹੈ। ਰਾਮਕਲੀ ਵਾਲੇ ਪਦੇ ਵਿਚ 'ਉਲਟਬਾਂਸੀ' (ਵੇਖੋ) ਦਾ ਨਮੂਨਾ ਵੇਖਿਆ ਜਾ ਸਕਦਾ ਹੈ। ਵਿਸ਼ੇ ਅਨੁਸਾਰ ਪਹਿਲੇ ਪਦੇ ਵਿਚ ਸੰਸਾਰਿਕ ਸੰਬੰਧ ਦੀ ਵਿਅਰਥਤਾ ਦਸੀ ਗਈ ਹੈ ਅਤੇ ਦੂਜੇ ਤੇ ਤੀਜੇ ਵਿਚ ਸਾਧਨਾ ਦੇ ਸਰੂਪ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਇਨ੍ਹਾਂ ਪਦਿਆਂ ਦੀ ਪ੍ਰਮਾਣਿਕਤਾ ਬਾਰੇ ਕੋਈ ਤੱਥ ਉਪਲਬਧ ਨਹੀਂ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਭਗਤ ਤ੍ਰਿਲੋਚਨ ਦੇ ਚਾਰ ਸ਼ਬਦ ਹਨ। ਪਹਿਲਾ ਸਿਰੀ ਰਾਗ ਵਿਚ ਦਰਜ ਹੈ। ਦੋ ਦੋ ਤੁਕਾਂ ਦੇ ਪਦਿਆਂ ਦੇ ਇਸ ਸ਼ਬਦ ਵਿਚ ਤਿੰਨ ਤੁਕਾਂ ਦਾ 'ਰਹਾਉ' ਵੀ ਹੈ। ਮਾਇਆ ਦੇ ਪ੍ਰਭਾਵ ਨੂੰ ਖ਼ਤਮ ਕਰਨ ਲਈ ਜਿਗਿਆਸੂ ਨੂੰ ਉਪਦੇਸ਼ ਦਿੱਤਾ ਗਿਆ ਹੈ। ਇਸ ਵਿਚ ਮਰਾਠੀ ਭਾਸ਼ਾ ਦਾ ਪ੍ਰਭਾਵ ਵੀ ਸਪੱਸ਼ਟ ਦਿਸਦਾ ਹੈ। ਗੂਜਰੀ ਰਾਗ ਵਿਚ ਦਰਜ ਦੂਜੇ ਸ਼ਬਦ ਵਿਚ ਦੋ ਦੋ ਤੁਕਾਂ ਦੇ 4 ਪਦੇ ਹਨ ਅਤੇ ਦੋ ਤੁਕਾਂ ਦਾ 'ਰਹਾਉ' ਹੈ। ਇਸ ਵਿਚ ਪਾਖੰਡੀ ਸੰਨਿਆਸੀ ਨੂੰ ਚੇਤਾਵਨੀ ਦਿੱਤੀ ਗਈ ਹੈ। ਇਸ ਵਿਚ ਪੰਜਾਬੀ ਦਾ ਪ੍ਰਭਾਵ ਸਪੱਸ਼ਟ ਹੈ। ਤੀਜੇ ਸ਼ਬਦ ਵਿਚ ਦੋ ਦੋ ਤੁਕਾਂ ਦੇ ਪੰਜ ਪਦੇ ਹਨ ਅਤੇ ਇਕ ਤੁਕ ਦਾ 'ਰਹਾਉ' ਹੈ। ਇਸ ਵਿਚ ਜਿਗਿਆਸੂ ਨੂੰ ਦਸਿਆ ਗਿਆ ਹੈ ਕਿ ਸੰਸਾਰਿਕ ਵਸਤੂ ਪ੍ਰਤਿ ਮੋਹ ਦੀ ਭਾਵਨਾ ਰਖਣ ਵਾਲਾ ਅੰਤ ਵਿਚ ਪਛਤਾਉਂਦਾ ਹੈ। ਇਸ ਦੇ ਮੁਕਾਬਲੇ ਨਾਰਾਇਣ ਦਾ ਸਿਮਰਨ ਕਰਨ ਵਾਲਾ ਹੀ ਸਫਲ-ਮਨੋਰਥ ਹੁੰਦਾ ਹੈ। ਧਨਾਸਰੀ ਰਾਗ ਵਿਚ ਸੰਕਲਿਤ ਚੌਥੇ ਸ਼ਬਦ ਵਿਚ ਪਹਿਲਾਂ ਦੋ ਤੁਕਾਂ ਦਾ

'ਰਹਾਉ' ਹੈ, ਫਿਰ ਇਕ ਤਿੰਨ ਤੁਕਾਂ ਦਾ ਪਦਾ ਹੈ ਅਤੇ ਅਗਲੇ ਪੰਜ ਪਦੇ ਦੋ ਦੋ ਤੁਕਾਂ ਦੇ ਹਨ ਜਿਨ੍ਹਾਂ ਦੀ ਦੂਜੀ ਤੁਕ ਨਿੱਕੀ ਹੈ। ਇਸ ਵਿਚ ਕਰਮ ਅਨੁਸਾਰ ਫਲ ਭੋਗਣ ਅਤੇ ਉਸ ਤੋਂ ਬਚਣ ਲਈ ਹਰਿ-ਨਾਮ ਦੀ ਸਾਧਨਾ ਉਤੇ ਬਲ ਦਿੱਤਾ ਗਿਆ ਹੈ। ਮਰਾਠੀ ਭਾਸ਼ਾ ਦਾ ਪ੍ਰਭਾਵ ਸਪੱਸ਼ਟ ਹੈ।

ਗੁਰੂ ਗ੍ਰੰਥ ਸਾਹਿਬ ਵਿਚ 'ਸਲੋਕ ਕਬੀਰ' ਦੇ ਪ੍ਰਕਰਣ ਵਿਚ ਦੋ ਸ਼ਲੋਕ (212 ਅਤੇ 213) ਭਗਤ ਤ੍ਰਿਲੋਚਨ ਅਤੇ ਭਗਤ ਨਾਮਦੇਵ ਦੇ ਪਰਸਪਰ ਸੰਵਾਦ ਨਾਲ ਸੰਬੰਧਿਤ ਹਨ। ਤ੍ਰਿਲੋਚਨ ਨਾਮਦੇਵ ਨੂੰ ਸੰਸਾਰਿਕਤਾ ਵਿਚ ਬਹੁਤ ਅਧਿਕ ਖਚਿਤ ਕਹਿੰਦਾ ਹੈ, ਪਰ ਨਾਮਦੇਵ ਆਪਣੀ ਧਾਰਣਾ ਸਪੱਸ਼ਟ ਕਰਦਾ ਹੋਇਆ ਕਹਿੰਦਾ ਹੈ ਕਿ ਸੰਸਾਰਿਕ ਕੰਮ ਕਰਦਿਆਂ ਸਚੀ ਭਗਤੀ ਪ੍ਰੇਮ ਪੂਰਵਕ ਨਾਮ-ਸਿਮਰਨ ਦੁਆਰਾ ਕੀਤੀ ਜਾ ਸਕਦੀ ਹੈ।

**ਤ੍ਰੇਹਣ** (ਉਪ-ਜਾਤਿ) : ਪੰਜਾਬ ਦੇ ਖਤ੍ਰੀਆਂ ਦੀ ਇਕ ਉਪ-ਜਾਤਿ ਜਿਸ ਦਾ ਸੰਬੰਧ ਉੱਚੇ ਵਰਗ ਦੀ ਸ਼ਰੀਨ ਜਾਤਿ ਨਾਲ ਹੈ। ਗੁਰੂ ਅੰਗਦ ਦੇਵ ਜੀ ਇਸੇ ਉਪ-ਜਾਤਿ ਵਿਚੋਂ ਸਨ। ਗੁਰੂ ਅੰਗਦ ਦੇਵ ਜੀ ਦੇ ਇਸ ਉਪ-ਜਾਤਿ ਵਿਚੋਂ ਹੋਣ ਕਾਰਣ ਆਦਰ ਨਾਲ ਤ੍ਰੇਹਣਾਂ ਨੂੰ 'ਬਾਵਾ' ਵੀ ਕਿਹਾ ਜਾਂਦਾ ਹੈ। ਇਸ ਉਪ-ਜਾਤਿ ਦੇ ਪਿਛੋਕੜ ਬਾਰੇ ਹੁਣ ਜਾਣਕਾਰੀ ਦਾ ਅਭਾਵ ਹੈ। ਕਹਿੰਦੇ ਹਨ ਕਿ ਇਨ੍ਹਾਂ ਦਾ ਪੂਰਵਜ ਆਪਣੇ ਜੀਉਂਦੇ ਜੀ ਤ੍ਰੈਰਿਣਾਂ (ਮਾਤਾ-ਪਿਤਾ ਦਾ ਰਿਣ, ਦੇਵਤਿਆਂ ਦਾ ਰਿਣ ਅਤੇ ਪਿਤਰਾਂ ਦਾ ਰਿਣ) ਤੋਂ ਮੁਕਤ ਹੋ ਗਿਆ ਸੀ, ਇਸ ਵਾਸਤੇ ਉਸ ਦੇ ਬੰਸ ਦੀ 'ਤ੍ਰੈਰਿਣ -ਮੁਕਤ' ਅੱਲ ਪੈ ਗਈ, ਜੋ ਬਾਦ ਵਿਚ ਵਿਗੜ ਕੇ ਕੇਵਲ 'ਤ੍ਰੇਹਣ' ਰਹਿ ਗਈ।

**ਤ੍ਰੇਤਾ-ਯੁਗ** : ਭਾਰਤੀ ਦਰਸ਼ਨ-ਆਚਾਰਯਾਂ ਅਤੇ ਪੁਰਾਣਕਾਰਾਂ ਨੇ ਸ੍ਰਿਸ਼ਟੀ ਦੇ ਕਾਲ-ਚੱਕਰ ਨੂੰ ਚਾਰ ਯੁਗਾਂ ਵਿਚ ਵੰਡਿਆ ਹੈ—ਸਤ੍ਯੁਗ, ਤ੍ਰੇਤਾ, ਦਵਾਪਰ ਅਤੇ ਕਲਿਯੁਗ। ਸਪੱਸ਼ਟ ਹੈ ਕਿ ਤ੍ਰੇਤਾ ਕ੍ਰਮ ਵਿਚ ਦੂਜੀ ਥਾਂ ਉਤੇ ਹੈ। ਇਸ ਵਿਚ ਧਰਮ ਦੀ ਚੌਥੀ ਕਲਾ ਜਾਂ ਅੰਸ਼ ਘਟ ਜਾਂਦਾ ਹੈ ਅਤੇ ਧਰਮ-ਧੌਲ ਕੇਵਲ ਤਿੰਨ ਪੈਰਾਂ ਉਤੇ ਖੜਾ ਰਹਿੰਦਾ ਹੈ।

ਤ੍ਰੇਤਾ-ਯੁਗ ਦੇ ਲੋਕ ਸਚੇ ਅਤੇ ਧਾਰਮਿਕ ਸੰਸਕਾਰਾਂ ਵਾਲੇ ਸਨ। ਯੱਗਾਂ ਨੂੰ ਵਿਧੀ-ਪੂਰਵਕ ਪਵਿੱਤਰ ਕਰਮਾਂ ਵਜੋਂ ਕੀਤਾ ਜਾਂਦਾ ਸੀ। ਮਨੁੱਖ ਸਾਰੇ ਕਾਰਜ ਮਨੋਰਥ- ਨਿਮਿਤ ਕਰਦੇ ਸਨ ਅਤੇ ਆਪਣੇ ਧਾਰਮਿਕ ਸੰਸਕਾਰਾਂ ਦੇ ਫਲ ਦੀ ਇੱਛਾ ਕਰਦੇ ਸਨ। ਇਸ ਯੁਗ ਦੀ ਮਿਆਦ ਵਿਦਵਾਨਾਂ ਅਨੁਸਾਰ 12,96,000 ਵਰ੍ਹੇ ਹੈ ਅਤੇ ਮਨੁੱਖ ਦੀ ਉਮਰ 300 ਵਰ੍ਹੇ ਹੈ। ਸਤਿਯੁਗ ਤੋਂ ਬਾਦ ਇਸੇ ਯੁਗ ਦਾ ਸਥਾਨ ਅਤੇ ਮਹੱਤਵ ਹੈ। ਮੱਧ-ਯੁਗ ਦੇ ਸੰਤਾਂ/ਭਗਤਾਂ ਨੇ ਇਸ ਦੇ ਵਰਣਨ ਵਿਚ ਅਧਿਕ ਰੁਚੀ ਨਹੀਂ ਲਈ।

ਗੁਰੂ ਨਾਨਕ ਦੇਵ ਜੀ ਨੇ ਇਸ ਯੁਗ ਵਿਚ ਧਰਮ ਦੀ ਇਕ ਕਲਾ ਦੇ ਨਸ਼ਟ ਹੋਣ ਅਤੇ ਧਰਮ-ਧੌਲ ਦੇ ਤਿੰਨ ਪੈਰਾਂ ਉਤੇ ਟਿਕੇ ਹੋਣ ਦੀ ਗੱਲ ਦਾ ਹਵਾਲਾ ਦਿੰਦਿਆਂ ਕਿਹਾ ਹੈ ਕਿ ਮਨਮੁਖ ਵਿਅਕਤੀਆਂ ਨੂੰ ਇਸ ਯੁਗ ਵਿਚ ਈਸ਼ਵਰੀ ਗਿਆਨ ਘਟ ਹੀ ਪ੍ਰਾਪਤ ਹੁੰਦਾ ਹੈ— *ਤ੍ਰੇਤੈ ਧਰਮ ਕਲਾ ਇਕ ਚੂਕੀ। ਤੀਨਿ ਚਰਣ ਇਕ ਦੁਬਿਧਾ ਸੂਕੀ। ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ।* (ਗੁ.ਗ੍ਰੰ.1023)। ਸਿੱਖ ਧਰਮ ਵਿਚ ਸਤਿਯੁਗ ਅਤੇ ਕਲਿਯੁਗ ਤੋਂ ਬਿਨਾ ਹੋਰਨਾਂ ਬਾਰੇ ਘਟ ਹੀ ਚਰਚਾ ਹੋਈ ਹੈ।

**ਤ੍ਰੈ-ਗੁਣ** : ਗੁਣ ਸ਼ਬਦ ਦੇ ਅਨੇਕ ਅਰਥਾਂ ਵਿਚੋਂ ਇਕ ਅਰਥ ਮਾਇਆ ਦੇ ਤਿੰਨ ਘਟਕਾਂ ਜਾਂ ਹਿੱਸਿਆਂ ਨਾਲ ਸੰਬੰਧਿਤ ਹੈ। ਇਸ ਸ਼ਬਦ ਨੂੰ ਪਰਿਭਾਸ਼ਿਕ ਰੂਪ ਸਾਂਖ੍ਯ ਸ਼ਾਸਤ੍ਰ ਵਿਚ ਪ੍ਰਾਪਤ ਹੋਇਆ ਹੈ। ਉਥੇ ਇਹ ਪ੍ਰਕ੍ਰਿਤੀ ਦੇ ਘਟਕ ਅਥਵਾ ਅਵ੍ਯਵ ਮੰਨੇ ਗਏ ਹਨ। ਇਹ ਤਿੰਨ ਗੁਣ ਹਨ— ਸੱਤ੍ਵ, ਰਜਸ ਅਤੇ ਤਮਸ। ਸੱਤ੍ਵ (ਸਤੋ) ਦਾ ਅਰਥ ਹੈ ਪ੍ਰਕਾਸ਼ ਕਰਨ ਵਾਲਾ ਜਾਂ ਗਿਆਨ। ਇਸ ਨੂੰ ਤਿੰਨਾਂ ਗੁਣਾਂ ਵਿਚ ਪ੍ਰਧਾਨਤਾ ਪ੍ਰਾਪਤ ਹੈ। ਇਸ ਦਾ ਕਾਰਜ ਉਪਰ ਜਾਂ ਉੱਥਾਨ ਵਲ ਵਿਕਸਿਤ ਹੋਣਾ ਹੈ। ਰਜਸ੍ (ਰਜੋ) ਦਾ ਅਰਥ ਗਤਿ ਜਾਂ ਕ੍ਰਿਆ ਹੈ। ਇਸ ਨਾਲ ਸ੍ਰਿਸ਼ਟੀ ਵਿਚ ਗਤਿਮਾਨਤਾ ਦੀ ਸਥਿਤੀ ਪੈਦਾ ਹੁੰਦੀ ਹੈ। ਤਮਸ੍ (ਤਮੋ) ਦਾ ਅਰਥ ਹੈ ਅੰਧਕਾਰ ਜਾਂ ਜੜਤਾ। ਇਹ ਪਹਿਲੇ ਦੋ ਗੁਣਾਂ ਦੇ ਸੰਚਾਲਨ ਦਾ ਨਿਰੋਧਕ ਅਤੇ ਅਧਰਮ, ਅਗਿਆਨ ਆਦਿ ਦਾ ਕਾਰਣ ਹੈ। ਜਿਵੇਂ ਤਿੰਨ ਡੋਰੀਆਂ ਨਾਲ ਰੱਸੀ ਵੱਟੀ ਜਾਂਦੀ ਹੈ, ਉਸੇ ਤਰ੍ਹਾਂ ਤਿੰਨ ਗੁਣਾਂ ਵਿਚ ਸਾਰੀ ਸ੍ਰਿਸ਼ਟੀ ਲਪੇਟੀ ਜਾਂਦੀ ਹੈ। ਗੁਰੂ ਅਮਰਦਾਸ ਜੀ ਨੇ ਸੋਰਠ ਰਾਗ ਵਿਚ ਕਿਹਾ ਹੈ ਕਿ ਤ੍ਰੈਗੁਣਾਂ ਵਿਚ ਸੰਸਾਰ ਖਚਿਤ ਹੈ। ਇਸ ਤੋਂ ਛੁਟਕਾਰਾ ਰਾਮ-ਨਾਮ ਦੀ ਆਰਾਧਨਾ ਦੁਆਰਾ ਸੰਭਵ

ਹੋ ਸਕਦਾ ਹੈ— *ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ। ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ।* (ਗੁ.ਗ੍ਰੰ.603)।

ਇਨ੍ਹਾਂ ਤਿੰਨਾਂ ਗੁਣਾਂ ਕਰਕੇ ਪ੍ਰਕ੍ਰਿਤੀ 'ਤਿਗੁਣਾਤਮਿਕਾ' ਕਹੀ ਜਾਂਦੀ ਹੈ। ਇਨ੍ਹਾਂ ਗੁਣਾਂ ਤੋਂ ਭਿੰਨ ਜਾਂ ਵਖ ਹੋ ਕੇ ਪ੍ਰਕ੍ਰਿਤੀ ਦੀ ਹਸਤੀ ਹੀ ਨਹੀਂ ਰਹਿੰਦੀ। ਪ੍ਰਕ੍ਰਿਤੀ ਦੇ ਜਿਤਨੇ ਵੀ ਪਰਿਣਾਮ ਹਨ, ਸਾਰਿਆਂ ਵਿਚ ਇਨ੍ਹਾਂ ਤਿੰਨਾਂ ਗੁਣਾਂ ਦੀ ਸਥਿਤੀ ਹੈ। 'ਜਪੁਜੀ' ਵਿਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ। ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ। ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।* (ਗੁ.ਗ੍ਰੰ.7)। ਕਾਲਾਂਤਰ ਵਿਚ ਵਿਦਵਾਨਾਂ ਨੇ ਪ੍ਰਕ੍ਰਿਤੀ ਨੂੰ ਮਾਇਆ ਅਤੇ ਤਿੰਨ ਗੁਣਾਂ ਨੂੰ ਤ੍ਰੈਦੇਵਾਂ (ਵਿਸ਼ਣੂ, ਬ੍ਰਹਮਾ ਅਤੇ ਸ਼ਿਵ) ਦੁਆਰਾ ਅਭਿਵਿਅਕਤ ਕੀਤਾ ਹੈ। ਗੁਰੂ ਅਮਰਦਾਸ ਜੀ ਨੇ ਕਿਹਾ ਹੈ— *ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ।*(ਗੁ.ਗ੍ਰੰ.30); *ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ।* (ਗੁ.ਗ੍ਰੰ.30)।

ਇਨ੍ਹਾਂ ਤਿੰਨ ਗੁਣਾਂ ਵਿਚੋਂ ਜਿਸ ਕਿਸੇ ਦੀ ਜਿਥੇ ਕਿਥੇ ਪ੍ਰਧਾਨਤਾ ਹੁੰਦੀ ਹੈ, ਉਸ ਆਧਾਰ 'ਤੇ ਵਿਅਕਤੀਆਂ ਦੇ ਸੁਭਾ, ਵਿਵਹਾਰ, ਇੱਛਾ, ਭਾਵਨਾ ਆਦਿ ਦਾ ਸਰੂਪ ਨਿਰਧਾਰਿਤ ਹੁੰਦਾ ਹੈ। ਇਹ ਗੁਣ ਸਭ ਨੂੰ ਪ੍ਰਭਾਵਿਤ ਕਰਦੇ ਹਨ। ਇਨ੍ਹਾਂ ਦੇ ਪ੍ਰਭਾਵ ਤੋਂ, ਸਾਂਖ੍ਯ ਸ਼ਾਸਤ੍ਰ ਅਨੁਸਾਰ, ਕੇਵਲ ਪੁਰਸ਼ (ਅਥਵਾ ਆਤਮਾ) ਮੁਕਤ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਤਿੰਨਾਂ ਗੁਣਾਂ ਬਾਰੇ ਕਈ ਉੱਲੇਖ ਮਿਲਦੇ ਹਨ। ਇਨ੍ਹਾਂ ਤਿੰਨਾਂ ਗੁਣਾਂ ਅਤੇ ਇਨ੍ਹਾਂ ਦੇ ਪ੍ਰਕਾਰਜਾਂ ਨੂੰ ਮਾਇਆ ਦਾ ਖੇਲ-ਪਸਾਰਾ ਦਸਿਆ ਗਿਆ ਹੈ। ਸੰਤ ਕਬੀਰ ਨੇ ਇਨ੍ਹਾਂ ਤਿੰਨਾਂ ਨੂੰ ਈਸ਼ਵਰੀ ਮਾਇਆ ਦਾ ਅੰਸ਼ ਮੰਨਿਆ ਹੈ— *ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹੁ ਤੇਰੀ ਸਭ ਮਾਇਆ।* (ਗੁ.ਗ੍ਰੰ.1123)। ਸਪੱਸ਼ਟ ਹੈ ਕਿ ਸਿੱਖ ਮਾਨਤਾ ਅਨੁਸਾਰ ਤ੍ਰੈ-ਗੁਣ ਮਾਇਆਵੀ ਪ੍ਰਤੀਕ ਹਨ।

**ਤ੍ਵਪ੍ਰਸਾਦ** : ਇਸ ਉਕਤੀ ਦੀ ਵਰਤੋਂ ਸਭ ਤੋਂ ਪਹਿਲਾਂ 'ਦਸਮ ਗ੍ਰੰਥ' ਵਿਚ ਹੋਈ ਮਿਲਦੀ ਹੈ। ਇਸ ਦਾ ਅਰਥ ਹੈ 'ਤੇਰੀ ਕ੍ਰਿਪਾ ਨਾਲ'। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ-ਰਚਨਾ ਵੇਲੇ ਸ਼ੁਰੂ ਵਿਚ ਜਾਂ ਕਦੇ ਕਦੇ ਬਾਣੀ-ਪਾਠ ਦੇ ਵਿਚਾਲੇ ਛੰਦਾਂ ਦੇ ਆਰੰਭ ਵਿਚ ਇਸ ਉਕਤੀ ਨੂੰ ਵਰਤਿਆ ਏ। ਬਾਦ ਦੇ ਸਿੱਖ ਸਮਾਜ ਵਿਚ ਇਸ ਦੀ ਵਰਤੋਂ ਭੋਜਨ ਕਰਨ ਜਾਂ ਨਵੇਂ ਬਸਤ੍ਰ ਪਹਿਨਣ ਤੋਂ ਪਹਿਲਾਂ ਹੋਣ ਲਗ ਗਈ। ਇਸ ਦਾ ਮੰਤਵ ਪਰਮ-ਸੱਤਾ ਦਾ ਧੰਨਵਾਦ ਕਰਨਾ ਹੈ।

# ਥ

**ਥਾਨੇਸਰ** (ਤੀਰਥ) : ਕੁਰੁਕ੍ਸ਼ੇਤ੍ਰ ਦੇ ਨੇੜੇ ਸਥਿਤ ਇਕ ਪੁਰਾਤਨ ਤੀਰਥ ਅਤੇ ਨਗਰ, ਜੋ ਸੱਤਵੀਂ ਸਦੀ ਵਿਚ ਹਰਸ਼ਵਰਧਨ ਦੀ ਰਾਜਧਾਨੀ ਸੀ। ਸੰਨ 1012 ਈ. ਵਿਚ ਮਹਿਮੂਦ ਗ਼ਜ਼ਨਵੀ ਨੇ ਅਤੇ ਸੰਨ 1755 ਈ. ਵਿਚ ਅਹਿਮਦ ਸ਼ਾਹ ਦੁਰਾਨੀ ਨੇ ਇਸ ਨੂੰ ਬਹੁਤ ਲੁਟਿਆ ਅਤੇ ਬਰਬਾਦ ਕੀਤਾ। ਇਸ ਨਗਰ ਦਾ ਪਿਛੋਕੜ ਪਾਂਡਵਾਂ-ਕੌਰਵਾਂ ਦੇ ਬਜ਼ੁਰਗ ਕੁਰੂ ਨਾਲ ਜੋੜਿਆ ਜਾਂਦਾ ਹੈ। ਇਥੇ ਉਸ ਨੇ ਤਪਸਿਆ ਕੀਤੀ ਸੀ। ਸੂਰਜ ਗ੍ਰਹਿਣ ਦੇ ਮੌਕੇ ਤੇ ਇਸ ਦੇ ਸਰੋਵਰਾਂ ਵਿਚ ਇਸ਼ਨਾਨ ਕਰਨ ਦਾ ਬਹੁਤ ਮਹਾਤਮ ਦਸਿਆ ਗਿਆ ਹੈ। ਇਸ ਨਗਰ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਹਰਿਗੋਬਿੰਦ ਜੀ, ਗੁਰੂ ਹਰਿ ਰਾਇ ਜੀ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਚਰਣ ਪਾਏ ਸਨ। ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਇਸ ਨਗਰ ਵਿਚ ਕਈ ਗੁਰੂ-ਧਾਮ ਬਣੇ ਹੋਏ ਹਨ—

(1) *ਗੁਰਦੁਆਰਾ ਸਿੱਧਬਟੀ ਪਾਤਿਸ਼ਾਹੀ ਪਹਿਲੀ* : ਇਸ ਸਥਾਨ ਉਤੇ ਗੁਰੂ ਨਾਨਕ ਦੇਵ ਜੀ ਉਦੋਂ ਬਿਰਾਜੇ ਸਨ, ਜਦੋਂ ਸੂਰਜ ਗ੍ਰਹਿਣ ਦੇ ਮੌਕੇ ਇਕੱਠੇ ਹੋਏ ਲੋਕਾਂ ਨੂੰ ਉਨ੍ਹਾਂ ਨੇ ਧਰਮ ਉਪਦੇਸ਼ ਕੀਤਾ ਸੀ, ਰਵਾਇਤ ਅਨੁਸਾਰ ਗੁਰੂ ਜੀ ਦੁਆਰਾ ਸੂਰਜ ਗ੍ਰਹਿਣ ਦੇ ਮੌਕੇ ਮਾਂਸ ਦਾ ਭੋਜਨ ਤਿਆਰ ਕਰਨ ਉਤੇ ਪੁਜਾਰੀ ਅਤੇ ਪਾਂਡੇ ਬਹੁਤ ਨਾਰਾਜ਼ ਹੋਏ। ਗੁਰੂ ਜੀ ਨੇ ਆਪਣੇ ਪ੍ਰਵਚਨ (*ਮਾਸੁ ਮਾਸੁ ਕਰਿ ਮੂਰਖੁ ਝਗੜਹਿ...*) ਦੁਆਰਾ ਉਨ੍ਹਾਂ ਨੂੰ ਵਾਸਤਵਿਕਤਾ ਦੀ ਜਾਣਕਾਰੀ ਦਿੱਤੀ। ਇਹ ਗੁਰੂ-

ਧਾਮ ਗੁਰਦੁਆਰਾ ਛੇਵੀਂ ਪਾਤਿਸ਼ਾਹੀ ਤੋਂ ਲਗਭਗ ਦੋ ਕਿ.ਮੀ. ਦੇ ਵਿਥ ਉਤੇ ਹੈ। ਇਸ ਦੀ ਵਰਤਮਾਨ ਇਮਾਰਤ ਕੈਥਲ-ਪਤਿ ਭਾਈ ਉਦੈ ਸਿੰਘ ਨੇ ਬਣਵਾਈ ਸੀ।

(2) *ਗੁਰਦੁਆਰਾ ਤੀਸਰੀ ਅਤੇ ਸੱਤਵੀਂ ਪਾਤਿਸ਼ਾਹੀ :* ਇਸ ਸਥਾਨ ਉਤੇ ਗੁਰੂ ਅਮਰਦਾਸ ਜੀ 14 ਜਨਵਰੀ 1553 ਈ. ਨੂੰ ਸੂਰਜ ਗ੍ਰਹਿਣ ਦੇ ਮੌਕੇ ਬਿਰਾਜੇ ਸਨ। ਗੁਰੂ ਹਰਿ ਰਾਇ ਜੀ ਵੀ ਸੂਰਜ ਗ੍ਰਹਿਣ ਦੇ ਸਮੇਂ ਕੁਰੁਕ੍ਸ਼ੇਤ੍ਰ ਆਉਣ 'ਤੇ ਇਸੇ ਸਥਾਨ ਉਤੇ ਠਹਿਰੇ ਸਨ।

(3) *ਗੁਰਦੁਆਰਾ ਛੇਵੀਂ ਪਾਤਿਸ਼ਾਹੀ :* ਇਥੇ ਗੁਰੂ ਹਰਿਗੋਬਿੰਦ ਸਾਹਿਬ ਦੋ ਵਾਰ ਆ ਕੇ ਠਹਿਰੇ ਦਸੇ ਜਾਂਦੇ ਹਨ। ਇਕ ਵਾਰ ਜਦੋਂ ਨਾਨਕ ਮੱਤਾ ਤੋਂ ਪਰਤ ਰਹੇ ਸਨ ਅਤੇ ਦੂਜੀ ਵਾਰ ਸੂਰਜ ਗ੍ਰਹਿਣ ਦੇ ਅਵਸਰ 'ਤੇ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਸਨੇਹਿਤ ਸਰੋਵਰ ਨੇੜੇ ਪਹਿਲਾਂ ਇਕ ਥੜਾ ਬਣਾਇਆ ਗਿਆ। ਸੰਨ 1909 ਈ. ਵਿਚ ਥੜੇ ਉਤੇ ਗੁਰਦੁਆਰੇ ਦੀ ਉਸਾਰੀ ਹੋਈ ਅਤੇ ਵਰਤਮਾਨ ਸੁੰਦਰ ਇਮਾਰਤ ਬਾਬਾ ਜੀਵਨ ਸਿੰਘ ਨੇ ਬਣਵਾਈ। ਇਸ ਗੁਰੂ-ਧਾਮ ਨਾਲ ਸਰੋਵਰ ਵੀ ਬਣਿਆ ਹੋਇਆ ਹੈ। ਇਹ ਥਾਨੇਸਰ ਦਾ ਮੁੱਖ ਗੁਰਦੁਆਰਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦਫ਼ਤਰ ਵੀ ਇਸ ਵਿਚ ਬਣਿਆ ਹੋਇਆ ਹੈ। ਸੜਕ ਵਾਲੇ ਪਾਸੇ ਦੁਕਾਨਾਂ ਉਸਰੀਆਂ ਹੋਈਆਂ ਹਨ।

(4) *ਗੁਰਦੁਆਰਾ ਨੌਵੀਂ ਪਾਤਿਸ਼ਾਹੀ :* ਗੁਰੂ ਤੇਗ ਬਹਾਦਰ ਜੀ ਆਪਣੀ ਇਕ ਪ੍ਰਚਾਰ-ਯਾਤ੍ਰਾ ਵੇਲੇ ਇਥੇ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਪਹਿਲਾਂ ਮੰਜੀ ਸਾਹਿਬ ਦੀ ਉਸਾਰੀ ਹੋਈ। ਹੁਣ ਇਥੇ ਸੁੰਦਰ ਇਮਾਰਤ ਬਣਵਾਈ ਜਾ ਚੁਕੀ ਹੈ। ਇਹ ਗੁਰੂ-ਧਾਮ ਸ਼ੇਖ਼ ਚਿੱਲੀ ਦੇ ਮਕਬਰੇ ਦੇ ਨੇੜੇ ਸਥਿਤ ਹੈ।

(5) *ਗੁਰਦੁਆਰਾ ਦਸਵੀਂ ਪਾਤਿਸ਼ਾਹੀ :* ਮਹੱਲਾ ਸੌਦਾਗਰਾਂ ਵਿਚ ਇਹ ਗੁਰੂ-ਧਾਮ ਪੰਡਿਤ ਮਨੀ ਰਾਮ ਦੇ ਘਰ ਵਿਚ ਬਣਿਆ ਹੋਇਆ ਹੈ। ਪੰਡਿਤ ਦੀ ਬੇਨਤੀ ਤੇ ਦਸਮ ਗੁਰੂ ਜੀ ਇਥੇ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਮਨੀ ਰਾਮ ਨੇ ਆਪਣੇ ਘਰ ਨੂੰ ਧਰਮਸ਼ਾਲਾ ਵਿਚ ਬਦਲ ਦਿੱਤਾ। ਉਸੇ ਦੇ ਵੰਸ਼ਜ ਇਸ ਗੁਰੂ-ਧਾਮ ਦੀ ਸੇਵਾ-ਸੰਭਾਲ ਕਰਦੇ ਆ ਰਹੇ ਹਨ।

(6) *ਗੁਰਦੁਆਰਾ ਰਾਜ ਘਾਟ :* ਇਸ ਸਥਾਨ ਉਤੇ ਸੰਨ 1702 ਈ. ਵਿਚ ਸੂਰਜ ਗ੍ਰਹਿਣ ਦੇ ਮੇਲੇ 'ਤੇ ਦਸਮ ਗੁਰੂ ਜੀ ਨੇ ਆ ਕੇ ਸਰੋਵਰ ਦੇ ਕੰਢੇ ਆਪਣਾ ਠਿਕਾਣਾ ਕੀਤਾ ਸੀ।

ਉਪਰੋਕਤ ਗੁਰੂ-ਧਾਮਾਂ ਤੋਂ ਇਲਾਵਾ ਪੱਛਮ ਦਿਸ਼ਾ ਵਲ ਲਗਭਗ 8 ਕਿ.ਮੀ. ਦੀ ਵਿਥ ਉਤੇ ਪਹੋਏ ਨੂੰ ਜਾਂਦੀ ਸੜਕ ਦੇ ਨੇੜੇ ਜੋਤੀਸਰ ਨਾਂ ਦਾ ਇਕ ਗੁਰੂ-ਧਾਮ ਹੈ ਜੋ ਗੁਰੂ ਅਮਰਦਾਸ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਬਣਾਇਆ ਗਿਆ ਹੈ। ਸ੍ਰੀ ਕ੍ਰਿਸ਼ਣ ਨੇ ਇਸ ਗੁਰੂ-ਧਾਮ ਦੇ ਨੇੜੇ ਵਾਲੇ ਸਥਾਨ ਉਤੇ ਮਹਾਬਲੀ ਅਰਜੁਨ ਨੂੰ ਗੀਤਾ ਦਾ ਉਪਦੇਸ਼ ਦਿੱਤਾ ਸੀ।

**ਥਿਤੀ ਕਬੀਰ ਜੀ ਕੀ** (ਬਾਣੀ) : ਸੰਤ ਕਬੀਰ ਜੀ ਦੀ ਰਚੀ ਇਸ ਬਾਣੀ ਦਾ ਸੰਕਲਨ ਗੁਰੂ ਗ੍ਰੰਥ ਸਾਹਿਬ ਦੇ ਗਉੜੀ ਰਾਗ ਵਿਚ ਹੋਇਆ ਹੈ। ਇਸ ਦਾ ਰਚਨਾ ਵਿਧਾਨ ਚੰਦ੍ਰਮਾ ਦੀਆਂ ਪੰਦਰਾਂ ਤਿਥੀਆਂ ਅਨੁਸਾਰ ਹੈ। ਤਿਥਾਂ ਬਾਰੇ ਲੋਕਾਂ ਦੇ ਵਹਿਮਾਂ-ਭਰਮਾਂ ਨੂੰ ਦੂਰ ਕਰਕੇ ਇਸ ਰਚਨਾ ਵਿਚ ਤਿਥੀਆਂ ਦੇ ਨਾਂ ਲੈ ਕੇ ਸਾਧਨਾ ਦੀਆਂ ਅਨੇਕ ਗੱਲਾਂ ਨੂੰ ਪ੍ਰਗਟ ਕੀਤਾ ਗਿਆ ਹੈ। ਇਸ ਦਾ ਆਰੰਭ 'ਅਮਾਵਸ' ਤਿਥੀ ਨਾਲ ਹੁੰਦਾ ਹੈ ਅਤੇ ਅੰਤ 'ਪੂਰਨਿਮਾ' ਤਿਥੀ ਨਾਲ। ਸੰਤ ਕਬੀਰ ਜੀ ਅਨੁਸਾਰ ਜਿਗਿਆਸੂ ਨੂੰ ਅਮਾਵਸ ਵਾਲੇ ਦਿਨ ਆਪਣੀਆਂ ਆਸ਼ਾਵਾਂ ਦਾ ਨਿਵਾਰਣ ਕਰਕੇ ਅੰਤਰਯਾਮੀ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ। ਇਸ ਢੰਗ ਨਾਲ ਸਾਧਕ ਜੀਵਿਤ ਅਵਸਥਾ ਵਿਚ ਹੀ ਮੁਕਤੀ ਪ੍ਰਾਪਤ ਕਰ ਸਕਦਾ ਹੈ ਅਤੇ ਸ਼ਬਦ ਦੇ ਵਾਸਤਵਿਕ ਭੇਦ ਦੀ ਡੂੰਘਾਈ ਤਕ ਉਤਰ ਸਕਦਾ ਹੈ।

ਇਸ ਤੋਂ ਅਗੇ ਹਰ ਤਿਥੀ ਦੇ ਪਦੇ ਵਿਚ ਪਰਮਾਤਮਾ ਦਾ ਸਿਮਰਨ ਕਰਨ ਅਤੇ ਉਸ ਦੇ ਨਾਮ ਨੂੰ ਵਿਚਾਰਨ ਦੀ ਗੱਲ ਕਹੀ ਗਈ ਹੈ। ਇਸ ਤਰ੍ਹਾਂ ਅਮਾਵਸ ਤੋਂ ਪੂਰਨਿਮਾ ਤਕ ਸਾਰੀਆਂ ਤਿਥੀਆਂ ਨਾਲ ਅਧਿਆਤਮਿਕਤਾ ਦਾ ਸੰਯੋਗ ਕਰ ਦਿੱਤਾ ਗਿਆ ਹੈ। ਪੂਰਨਿਮਾ ਦੀ ਰਾਤ ਬਹੁਤ ਰੌਸ਼ਨ ਹੁੰਦੀ ਹੈ। ਇਸ ਤਿਥੀ ਵਿਚ ਕੁੰਡਲਿਨੀ ਸ਼ਕਤੀ ਜਾਗ ਕੇ ਸਹਸ੍ਰਦਲ ਕਮਲ (ਦਸਮ-ਦੁਆਰ) ਕੋਲ ਪਹੁੰਚ ਜਾਂਦੀ ਹੈ। ਉਦੋਂ ਹਰ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਦਿਸ ਪੈਂਦਾ ਹੈ। ਇਨ੍ਹਾਂ ਤਿਥੀਆਂ ਅਨੁਸਾਰ ਸਾਧਨਾ ਕਰਕੇ ਮਨੁੱਖ ਪੂਰਣ ਸੁਖ ਦੀ

ਅਵਸਥਾ ਮਾਣ ਸਕਦਾ ਹੈ।

ਇਸ 'ਥਿਤੀ' ਦਾ ਆਰੰਭ ਚਾਰ ਤੁਕਾਂ ਦੇ ਇਕ ਸ਼ਲੋਕ ਤੋਂ ਹੁੰਦਾ ਹੈ ਜਿਸ ਵਿਚ ਕਬੀਰ ਜੀ ਨੇ ਮੁੱਖ ਭਾਵ ਨੂੰ ਦਰਜ ਕੀਤਾ ਹੈ। ਇਸ ਤੋਂ ਅਗੇ 'ਥਿੰਤੀ' ਉਪ-ਸਿਰਲੇਖ ਦੇ ਕੇ ਦਿਨਾਂ ਦੇ ਨਾਂਵਾਂ ਅਨੁਸਾਰ ਉਨ੍ਹਾਂ ਦੀ ਵਿਆਖਿਆ ਕੀਤੀ ਗਈ ਹੈ। ਪਹਿਲਾਂ ਅਮਾਵਸ ਬਾਰੇ ਲਿਖਿਆ ਗਿਆ ਹੈ। ਇਸ ਪਦੇ ਤੋਂ ਬਾਦ ਦੋ ਤੁਕਾਂ ਦਾ 'ਰਹਾਉ' ਹੈ ਜਿਸ ਵਿਚ ਸਾਰੀ ਬਾਣੀ ਦਾ ਤੱਤ੍ਵ-ਸਾਰ ਦਿੱਤਾ ਹੈ। ਤਦ-ਉਪਰੰਤ ਪਰਵਾ (ਏਕਮ) ਤੋਂ ਪੂਰਣਮਾਸੀ ਤਕ ਤਿਥੀ-ਕ੍ਰਮ ਅਨੁਸਾਰ ਵਿਆਖਿਆ ਹੋਈ ਹੈ। ਇਸ ਵਿਚ ਚਾਰ ਚਾਰ ਤੁਕਾਂ ਦੇ ਕੁਲ 16 ਪਦੇ ਹਨ ਅਤੇ ਚਾਰ ਤੁਕਾਂ ਦਾ ਇਕ ਸ਼ਲੋਕ। 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ 17 ਪਦਿਆਂ ਤੋਂ ਵਖਰੀਆਂ ਹਨ। ਇਨ੍ਹਾਂ ਉਤੇ ਕੁਝ ਸੀਮਾ ਤਕ ਚੌਪਈ ਦੇ ਲੱਛਣਾਂ ਨੂੰ ਲਾਗੂ ਕੀਤਾ ਜਾ ਸਕਦਾ ਹੈ। ਇਸ ਰਚਨਾ ਦੀ ਭਾਸ਼ਾ ਸਰਲ ਅਤੇ ਸਾਧ-ਭਾਖਾਵੀ ਰੰਗ ਵਾਲੀ ਹੈ। ਗੁਰੂ ਨਾਨਕ ਦੇਵ ਜੀ ਨੇ ਬਿਲਾਵਲ ਰਾਗ ਵਿਚ ਅਤੇ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਵੀ ਤਿਥੀਆਂ ਦੀ ਰਚਨਾ ਕੀਤੀ ਹੈ।

**ਥਿਤੀ ਮਹਲਾ ੧** (ਬਾਣੀ) : ਗੁਰੂ ਨਾਨਕ ਦੇਵ ਜੀ ਦੀ ਰਚੀ ਇਹ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਬਿਲਾਵਲ ਰਾਗ ਵਿਚ ਸੰਕਲਿਤ 20 ਪਦਿਆਂ ਦੀ ਇਸ ਬਾਣੀ ਦੇ ਰਚਨਾ-ਕਾਲ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਉਪਲਬਧ ਨਹੀਂ ਹੈ, ਪਰ ਇਸ ਦੀ ਕਾਵਿ-ਕਲਾ, ਭਾਵ-ਪ੍ਰਗਟਾਣ ਦੀ ਸ਼ਕਤੀ ਅਤੇ ਵਿਚਾਰਾਂ ਦੀ ਗੰਭੀਰਤਾ ਨੂੰ ਵੇਖ ਕੇ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਨੇ ਪ੍ਰੌੜ੍ਹ ਅਵਸਥਾ ਵਿਚ ਲਿਖੀ ਹੋਵੇਗੀ। ਇਸ ਵਿਚ ਗੁਰੂ ਜੀ ਨੇ ਚੰਦ੍ਰਮਾ ਦੀ ਗਤਿ ਅਨੁਸਾਰ ਮੰਨੀਆਂ ਗਈਆਂ ਥਿਤਾਂ ਦਾ ਅਧਿਆਤਮਿਕ ਵਿਸ਼ਲੇਸ਼ਣ ਕੀਤਾ ਹੈ। ਉਸ ਯੁਗ ਵਿਚ ਲੋਕਾਂ ਅੰਦਰ ਅੰਧ-ਵਿਸ਼ਵਾਸਾਂ ਕਰਕੇ ਦਿਨਾਂ, ਵਾਰਾਂ, ਥਿਤਾਂ ਬਾਰੇ ਕਈ ਪ੍ਰਕਾਰ ਦੀਆਂ ਰੂੜ੍ਹ ਭਾਵਨਾਵਾਂ ਜਾਂ ਵਹਿਮ-ਭਰਮ ਪ੍ਰਚਲਿਤ ਸਨ। ਗੁਰੂ ਜੀ ਨੂੰ ਇਹ ਗੱਲਾਂ ਸਵੀਕਾਰ ਨਹੀਂ ਸਨ। ਅਸਲ ਵਿਚ, ਸਾਰੀਆਂ ਘੜੀਆਂ ਇਕ-ਸਮਾਨ ਪਰਮ-ਤੱਤ੍ਵ ਦੀ ਅਦ੍ਵੈਤਤਾ ਦੀਆਂ ਲਖਾਇਕ ਹਨ। ਇਸ ਲਈ ਗੁਰੂ ਜੀ ਨੇ ਸੰਸਾਰਿਕਤਾ ਵਿਚ ਗ੍ਰਸੇ ਮਨੁੱਖਾਂ ਨੂੰ ਭਰਮਾਂ ਦੇ ਉਲਟ ਭਗਤੀ, ਗਿਆਨ ਅਤੇ ਵੈਰਾਗ ਨੂੰ ਧਾਰਣ ਕਰਨ ਦਾ ਉਪਦੇਸ਼ ਦਿੱਤਾ ਹੈ। ਇਸ ਰਚਨਾ ਦੇ ਕੇਂਦਰੀ ਭਾਵ ਨੂੰ 'ਰਹਾਉ' ਦੀਆਂ ਦੋ ਤੁਕਾਂ ਵਿਚ ਪ੍ਰਗਟ ਕਰਦੇ ਹੋਇਆਂ ਗੁਰੂ ਜੀ ਨੇ ਕਿਹਾ ਹੈ ਕਿ ਬਿਨਾ ਜਗਦੀਸ਼ ਦੇ ਨਾਮ ਦੇ ਜਪ ਕਰਨਾ ਵਿਅਰਥ ਹੈ ਅਤੇ ਜਗਦੀਸ਼ ਦਾ ਘਰ ਗੁਰੂ ਦੇ ਸ਼ਬਦ ਰਾਹੀਂ ਪ੍ਰਾਪਤ ਹੁੰਦਾ ਹੈ।

ਗੁਰੂ ਜੀ ਨੇ ਆਪਣੇ ਅਧਿਆਤਮਿਕ ਵਿਚਾਰਾਂ ਨੂੰ ਪ੍ਰਗਟ ਕਰਦਿਆਂ ਦਸਿਆ ਹੈ ਕਿ ਪਰਮਾਤਮਾ ਅਮਰ ਅਤੇ ਅਜੂਨੀ ਹੈ। ਮਨੁੱਖ ਸਦਾ ਦ੍ਵੈਤ-ਭਾਵ ਵਿਚ ਪਛਤਾਉਂਦਾ ਹੈ। ਪਰਮਾਤਮਾ ਨੇ ਅਸੰਖ ਦੇਵੀ-ਦੇਵਤਿਆਂ, ਜਾਤੀਆਂ, ਚਾਰ ਵੇਦਾਂ, ਚਾਰ ਖਾਣੀਆਂ, ਅਨੇਕ ਬਾਣੀਆਂ, ਪੁਰਾਣਾਂ, ਸ਼ਾਸਤ੍ਰਾਂ ਆਦਿ ਦੀ ਸਿਰਜਨਾ ਕੀਤੀ ਹੈ। ਪਰ ਕੋਈ ਵਿਰਲਾ ਹੀ ਗੁਰੂ ਦੀ ਕ੍ਰਿਪਾ ਨਾਲ ਨਾਮ ਵਿਚ ਮਗਨ ਹੋ ਕੇ ਆਪਣੇ ਵਾਸਤਵਿਕ ਘਰ ਨੂੰ ਪ੍ਰਾਪਤ ਕਰ ਸਕਦਾ ਹੈ। ਸਚੇ ਸਾਧਕ ਉਸ ਪ੍ਰਭੂ ਵਿਚ ਸਮਾ ਜਾਂਦੇ ਹਨ। ਹਰਿ-ਨਾਮ ਨੌਂ ਨਾਥਾਂ ਅਤੇ ਨੌਂ ਖੰਡਾਂ ਤੋਂ ਸ੍ਰੇਸ਼ਠ ਅਤੇ ਯੁਗਾਂ-ਯੁਗਾਂਤਰਾਂ ਤਕ ਕਾਇਮ ਰਹਿਣ ਵਾਲਾ ਹੈ। ਸੰਸਾਰ ਨਾਸ਼ਮਾਨ ਹੈ, ਇਸ ਲਈ ਜਿਗਿਆਸੂ ਨੂੰ ਚਾਹੀਦਾ ਹੈ ਕਿ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਮਮਤਾ ਅਤੇ ਮੌਤ ਨੂੰ ਤਿਆਗ ਦੇਵੇ। ਜਿਸ ਸਾਧਕ ਦੇ ਮਨ ਨੇ ਯੋਗ ਦੀਆਂ ਮੁਦ੍ਰਾਵਾਂ ਤੋਂ ਉਪਰਾਮ ਹੋ ਕੇ ਗੁਰੂ ਨੂੰ ਪਛਾਣ ਲਿਆ ਹੈ, ਉਸ ਉਤੇ ਕਾਲ ਦਾ ਪ੍ਰਭਾਵ ਨਹੀਂ ਪੈ ਸਕਦਾ। ਮਨੁੱਖ ਦਾ ਜੀਵਨ ਛਿਣ-ਮਾਤ੍ਰ ਹੈ; ਪਰ ਜੋ ਸਾਧਕ ਪਰਮਾਤਮਾ ਦੇ ਭੈ ਵਿਚ ਮਰਦਾ ਹੈ, ਉਹ ਸੰਸਾਰ-ਸਾਗਰ ਵਿਚ ਕਦੇ ਨਹੀਂ ਡੁਬਦਾ। ਚੌਥੀ ਅਵਸਥਾ ਨੂੰ ਪ੍ਰਾਪਤ ਕਰਨ 'ਤੇ ਸਾਧਕ ਤ੍ਰੈਗੁਣਾਂ ਤੋਂ ਉੱਚਾ ਹੋ ਜਾਂਦਾ ਹੈ। ਗੁਰੂ ਦੇ ਉਪਦੇਸ਼ ਨਾਲ ਸਾਧਕ ਰੂਪੀ ਵਿਅਕਤੀਗਤ ਚੰਦ੍ਰਮਾ ਸਮੁੱਚੇ ਆਕਾਸ਼ ਵਿਚ ਲੀਨ ਹੋ ਜਾਂਦਾ ਹੈ। ਪਰ ਮਨਮੁਖ ਵਿਅਕਤੀ ਸਦਾ ਭਟਕਦਾ ਹੀ ਰਹਿੰਦਾ ਹੈ। ਸਤਿਗੁਰੂ ਨੂੰ ਪ੍ਰਾਪਤ ਕਰ ਲੈਣ 'ਤੇ ਸਾਧਕ ਪਰਮਾਤਮਾ ਦੀ ਸਚੀ ਦਰਗਾਹ ਵਿਚ ਨਿਵਾਸ ਪ੍ਰਾਪਤ ਕਰ ਲੈਂਦਾ ਹੈ ਅਤੇ ਇਸ ਤਰ੍ਹਾਂ ਉਸ ਦਾ ਦ੍ਵੈਤ ਭਾਵ ਨਸ਼ਟ ਹੋ ਜਾਂਦਾ ਹੈ। ਵਰਤਾਂ ਅਤੇ ਬਾਹਰਲੇ ਆਡੰਬਰਾਂ ਜਾਂ ਕਰਮ-ਕਾਂਡਾਂ ਦੇ ਮੁਕਾਬਲੇ ਨਾਮ-ਸਾਧਨਾ ਉੱਤਮ ਹੈ।

ਕ੍ਰਿਸ਼ਣ (ਹਨੇਰੇ) ਅਤੇ ਸ਼ੁਕਲ (ਚਾਨਣੇ) ਪੱਖਾਂ ਦੀਆਂ 15,15 ਥਿਤਾਂ ਵਿਚੋਂ ਏਕਮ ਤੋਂ ਚੌਦਸ ਤਕ ਇਨ੍ਹਾਂ

ਦੇ ਨਾਂ ਸਮਾਨ ਹਨ, ਪਰ ਪੰਦ੍ਰਵੀ ਥਿਤ ਹਨੇਰੇ ਪੱਖ ਵਿਚ ਅਮਾਵਸ ਅਤੇ ਚਾਨਣੇ ਪੱਖ ਵਿਚ ਪੂਰਨਿਮਾ ਅਖਵਾਉਂਦੀ ਹੈ। ਇਸ ਬਾਣੀ ਦੇ 19ਵੇਂ ਪਦੇ ਵਿਚ ਗੁਰੂ ਨਾਨਕ ਦੇਵ ਜੀ ਨੇ ਅਮਾਵਸ ਦਾ ਉੱਲੇਖ ਤਾਂ ਕੀਤਾ ਹੈ, ਪਰ ਪੂਰਨਮਾਸੀ ਦਾ ਵਰਣਨ ਨਹੀਂ ਕੀਤਾ। ਇਸ ਤੋਂ ਸਹਿਜ ਹੀ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਹਨੇਰੇ ਪੱਖ ਦੀਆਂ ਥਿਤਾਂ ਦਾ ਚਿਤ੍ਰਣ ਕਰ ਰਹੇ ਹਨ ਕਿਉਂਕਿ ਮਨੁੱਖ ਅਗਿਆਨ ਰੂਪੀ ਹਨੇਰੇ ਪੱਖ ਵਿਚ ਸਹੀ ਮਾਰਗ ਤੋਂ ਖੁੰਝਿਆ ਹੋਇਆ ਹੈ। ਗੁਰੂ ਦੀ ਸਿਖਿਆ ਜਾਂ ਉਪਦੇਸ਼ ਦੀ ਪੂਰਨਿਮਾ ਵਿਚ ਹੀ ਮਨੁੱਖ ਸਚੇ ਮਾਰਗ ਨੂੰ ਪ੍ਰਾਪਤ ਕਰ ਸਕਦਾ ਹੈ।

ਇਸ ਬਾਣੀ ਵਿਚਲੇ ਸਾਰੇ ਪਦੇ ਛੇ ਛੇ ਤੁਕਾਂ ਦੇ ਹਨ। 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਇਲਾਵਾ ਹਨ। ਛੰਦ ਦੀ ਦ੍ਰਿਸ਼ਟੀ ਤੋਂ ਇਹ ਪਦੇ ਚੌਪਈ ਦੇ ਨੇੜੇ ਕਹੇ ਜਾ ਸਕਦੇ ਹਨ। ਮਾਤ੍ਰਾਵਾਂ ਵਿਚ ਇਕ-ਰੂਪਤਾ ਨਹੀਂ ਹੈ, ਪਰ ਰਾਗ ਦਾ ਨਿਭਾ ਸੁੰਦਰ ਵਿਧੀ ਨਾਲ ਹੋਇਆ ਹੈ। ਦੂਜੀ, ਪੰਜਵੀਂ, ਇਕਾਦਸ਼ੀ, ਦੁਆਦਸ਼ੀ ਅਤੇ ਅਮਾਵਸ ਦਾ ਚਿਤ੍ਰਣ ਦੋ ਦੋ ਪਦਿਆਂ ਵਿਚ ਅਤੇ ਬਾਕੀ ਦਸ ਥਿਤਾਂ ਦਾ ਇਕ ਇਕ ਪਦੇ ਵਿਚ ਹੋਇਆ ਹੈ। ਭਾਸ਼ਾ ਸਰਲ ਅਤੇ ਭਾਵ-ਅਨੁਕੂਲ ਹੈ।

**ਥਿਤੀ ਮਹਲਾ ੫** (ਬਾਣੀ) : ਪੰਜਵੇਂ ਗੁਰੂ ਦੀ ਇਹ ਰਚਨਾ ਗੁਰੂ ਗ੍ਰੰਥ ਸਾਹਿਬ ਦੇ ਗਉੜੀ ਰਾਗ ਵਿਚ ਸੰਕਲਿਤ ਹੋਈ ਹੈ। ਸ਼ਲੋਕ-ਪਉੜੀ-ਬੰਧ ਵਿਚ ਲਿਖੀ ਇਸ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਥਿਤਾਂ ਦਾ ਅਧਿਆਤਮਿਕ ਸੰਦਰਭ ਚਿਤਰਿਆ ਹੈ। ਪੰਜਾਬੀ ਵਿਚ 'ਥਿਤੀ' ਕਾਵਿ-ਰੂਪ ਵਿਚ ਬਾਣੀ ਉੱਚਾਰਣ ਦਾ ਆਰੰਭ ਗੁਰੂ ਨਾਨਕ ਦੇਵ ਜੀ ਨੇ ਬਿਲਾਵਲ ਰਾਗ ਵਿਚ ਕੀਤਾ ਹੈ। ਗੁਰੂ ਜੀ ਦਾ ਇਸ ਕਾਵਿ-ਰੂਪ ਨੂੰ ਭਾਵ-ਅਭਿਵਿਅਕਤੀ ਦਾ ਸਾਧਨ ਬਣਾਉਣ ਪਿਛੇ ਕੀ ਮੰਤਵ ਰਿਹਾ ਸੀ ? ਇਸ ਬਾਰੇ ਵਿਸਤਾਰ ਨਾਲ 'ਥਿਤੀ ਮਹਲਾ ੧' (ਵੇਖੋ) ਵਿਚ ਪ੍ਰਕਾਸ਼ ਪਾਇਆ ਗਿਆ ਹੈ।

ਗੁਰੂ ਅਰਜਨ ਦੇਵ ਜੀ ਦੀ ਇਸ ਰਚਨਾ ਵਿਚ ਕੁਲ 17 ਪਉੜੀਆਂ ਹਨ। ਹਰ ਪਉੜੀ ਤੋਂ ਪਹਿਲਾਂ ਇਕ ਇਕ ਸ਼ਲੋਕ ਦਰਜ ਹੈ। ਪਉੜੀਆਂ ਅਤੇ ਸ਼ਲੋਕਾਂ ਵਿਚ ਭਾਵਾਂ ਦੀ ਸਮਾਨਤਾ ਹੈ। ਪਹਿਲੀ ਪਉੜੀ ਦੇ ਮੁਕਣ 'ਤੇ ਦੋ ਤੁਕਾਂ 'ਰਹਾਉ' ਦੀਆਂ ਲਿਖੀਆਂ ਹਨ। ਹਰ ਪਉੜੀ ਅੱਠ ਅੱਠ ਤੁਕਾਂ ਦੀ ਹੈ ਸਿਵਾਏ 13ਵੀਂ ਦੇ ਜਿਸ ਵਿਚ ਦਸ ਤੁਕਾਂ ਹਨ। ਤੁਕਾਂ ਦਾ ਆਕਾਰ ਇਕ-ਸਮਾਨ ਨਹੀਂ ਹੈ, ਕੁਝ ਲੰਬੀਆਂ ਹਨ ਅਤੇ ਕੁਝ ਛੋਟੀਆਂ। ਸ਼ਲੋਕ ਦੋ ਦੋ ਤੁਕਾਂ ਦੇ ਦੋਹਿਰਾ-ਸੋਰਠਾ-ਬੰਧ ਵਿਚ ਹਨ। ਏਕਮ ਤੋਂ ਚੌਦਸ ਤਕ ਕ੍ਰਿਸ਼ਣ ਅਤੇ ਸ਼ੁਕਲ ਦੋਹਾਂ ਪੱਖਾਂ ਦਾ ਚਿਤ੍ਰਣ ਹੋਇਆ ਹੈ। 15ਵੀਂ ਪਉੜੀ ਵਿਚ ਅਮਾਵਸ ਅਤੇ 16ਵੀਂ ਵਿਚ ਪੂਰਨਿਮਾ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਅਮਾਵਸ ਵਿਚ ਮਨੁੱਖ ਭਟਕਦਾ ਹੈ ਅਤੇ ਪੂਰਨਿਮਾ ਵਿਚ ਹਰਿ-ਪ੍ਰਾਪਤੀ-ਪਥ ਉਤੇ ਅਗੇ ਵਧਦਾ ਹੈ। 17ਵੀਂ ਪਉੜੀ ਵਿਚ ਪਰਮਾਤਮਾ ਦੀ ਸ਼ਰਣ ਵਿਚ ਜਾਣ ਨਾਲ ਸਾਰੇ ਕਲੇਸ਼ਾਂ ਦੇ ਨਾਸ਼ ਹੋਣ ਦੀ ਵੀ ਗੱਲ ਕੀਤੀ ਗਈ ਹੈ।

ਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਦਾ ਕੇਂਦਰੀ ਭਾਵ 'ਰਹਾਉ' ਵਾਲੀਆਂ ਤੁਕਾਂ ਵਿਚ ਦਿੱਤਾ ਹੈ— *ਗੋਬਿੰਦ ਜਸੁ ਗਾਈਐ ਹਰਿ ਨੀਤ। ਮਿਲਿ ਭਜੀਐ ਸਾਧ ਸੰਗਿ ਮੇਰੇ ਮੀਤ।* (ਗੁ.ਗ੍ਰੰ.296)। ਇਸ ਭਾਵ ਨੂੰ ਜਿਗਿਆਸੂ ਦੇ ਮਨ ਵਿਚ ਬਿਠਾਉਣ ਲਈ ਬਾਰ ਬਾਰ ਦੋਹਰਾਇਆ ਗਿਆ ਹੈ। ਏਕਮ ਥਿਤ ਵਿਚ ਪਰਮਾਤਮਾ ਦੀ ਆਰਾਧਨਾ ਕਰਨੀ ਚਾਹੀਦੀ ਹੈ। ਦੂਜੀ ਵਿਚ ਸਾਧ-ਸੰਗਤ ਰਾਹੀਂ ਦ੍ਵੈਤ-ਭਾਵ ਨੂੰ ਮਿਟਾਉਣਾ ਚਾਹੀਦਾ ਹੈ। ਤੀਜੀ ਵਿਚ ਪਰਮਾਤਮਾ ਦੀ ਕ੍ਰਿਪਾ ਨਾਲ ਹੀ ਜਿਗਿਆਸੂ ਦਾ ਉੱਧਾਰ ਹੋ ਸਕਦਾ ਹੈ। ਚੌਥੀ ਵਿਚ ਹਰਿ-ਨਾਮ ਸਿਮਰਨ ਨਾਲ ਸਾਰੇ ਸੰਕਟ ਨਸ਼ਟ ਹੋ ਜਾਂਦੇ ਹਨ। ਪੰਜਵੀਂ ਵਿਚ ਭਾਵ-ਭਗਤੀ ਦਾ ਵਿਕਾਸ ਹੁੰਦਾ ਹੈ। ਛੇਵੀਂ ਵਿਚ ਮਾਇਆਵੀ ਮੋਹ-ਭਰਮ ਖ਼ਤਮ ਹੁੰਦੇ ਹਨ। ਸੱਤਵੀਂ ਵਿਚ ਸਚੇ ਸੱਜਣ ਦਾ ਕਰਤੱਵ 'ਹਰਿ-ਨਾਮ ਵਲ ਪ੍ਰੇਰਨਾ' ਦਸਿਆ ਗਿਆ ਹੈ। ਅੱਠਵੀਂ ਵਿਚ ਜਪ ਕਰਨ ਰਾਹੀਂ ਭਵ-ਸਾਗਰ ਤਰਿਆ ਜਾ ਸਕਦਾ ਹੈ। ਨੌਵੀਂ ਵਿਚ ਪਰਮਾਤਮਾ ਨੂੰ ਭੁਲਾਉਣ ਨਾਲ ਆਵਾਗਵਣ ਦੇ ਚੱਕਰ ਤੋਂ ਖ਼ਲਾਸੀ ਨਹੀਂ ਹੁੰਦੀ। ਦਸਵੀਂ ਵਿਚ ਪਰਮਾਤਮਾ ਦੀ ਕਿਰਪਾ ਨਾਲ ਮਨ ਭਟਕਣੋਂ ਹਟ ਜਾਂਦਾ ਹੈ। ਇਕਾਦਸੀ ਵਿਚ ਕੀਰਤਨ ਕਰਨਾ ਆਵੱਸ਼ਕ ਹੈ ਕਿਉਂਕਿ ਇਹੀ ਅਟਲ ਧਰਮ ਹੈ। ਦੁਆਦਸੀ ਵਿਚ ਸਾਧ-ਸੇਵਾ ਨਾਲ ਅਧਿਆਤਮਿਕ ਉੱਧਾਰ ਦੀ ਸੰਭਾਵਨਾ ਵਧਦੀ ਹੈ। ਤ੍ਰਿਉਦਸੀ ਵਿਚ ਪਰਮਾਤਮਾ ਨੂੰ ਵਿਸਾਰਨ ਨਾਲ ਪ੍ਰਾਪਤ ਹੋਣ ਵਾਲੇ ਦੁਖਾਂ ਦਾ ਵਿਵਰਣ ਹੈ। ਚਉਦਸੀ ਵਿਚ ਸਰਬਤ੍ਰ ਪਰਮਾਤਮਾ ਦੀ ਵਿਆਪਤੀ ਦੀ ਸੋਝੀ ਹੁੰਦੀ ਹੈ। ਅਮਾਵਸ ਵਿਚ ਸੰਸਾਰਿਕ

ਬੰਧਨ ਕਟਦੇ ਹਨ ਅਤੇ ਪੂਰਣਿਮਾ ਦੇ ਪ੍ਰਕਾਸ਼ ਵਿਚ ਆਵਾਗਵਣ ਖ਼ਤਮ ਹੋ ਜਾਂਦਾ ਹੈ। ਅੰਤਿਮ ਪਉੜੀ ਵਿਚ ਪਰਮਾਤਮਾ ਦੇ ਯਸ਼-ਗਾਨ ਨਾਲ ਮਨ ਇਛਿਤ ਫਲ ਦੀ ਪ੍ਰਾਪਤੀ ਹੁੰਦੀ ਦਸੀ ਗਈ ਹੈ ਜਿਸ ਕਰਕੇ ਜਾਤਿ ਭੇਦ-ਭਾਵ ਮਿਟ ਜਾਂਦੇ ਹਨ— *ਖਤ੍ਰੀ ਬ੍ਰਾਹਮਣੁ ਸੂਦ ਬੈਸੁ ਉਧਰੈ ਸਿਮਰਿ ਚੰਡਾਲ। ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ।* (ਗੁ.ਗ੍ਰੰ.300)।

**ਥੇਹੜੀ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦੇ ਗਿਦੜਬਾਹਾ ਨਗਰ ਤੋਂ 9 ਕਿ.ਮੀ. ਦੀ ਵਿਥ ਤੇ ਪੱਛਮ ਨੂੰ ਸਥਿਤ ਇਕ ਪੁਰਾਤਨ ਪਿੰਡ, ਜਿਥੇ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਤੋਂ ਤਲਵੰਡੀ ਸਾਬੋ ਨੂੰ ਜਾਂਦੇ ਹੋਏ ਬਰਾਜੇ ਸਨ। ਇਥੇ 'ਗੁਰਦੁਆਰਾ ਥੇਹੜੀ ਸਾਹਿਬ' ਬਣਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਇਥੇ ਇਕ ਯੋਗੀ ਹੁਕਮ ਨਾਥ (ਨਾਮਾਂਤਰ ਬਾਲਕ ਨਾਥ) ਦੀ ਹਉਮੈ ਨੂੰ ਗੁਰੂ ਜੀ ਨੇ ਸ਼ਾਂਤ ਕੀਤਾ। ਗੁਰੂ ਜੀ ਨੇ ਜਿਨ੍ਹਾਂ ਤਿੰਨ ਜੰਡ ਬ੍ਰਿਛਾਂ ਨਾਲ ਸ਼ਸਤ੍ਰ ਅਤੇ ਬਸਤ੍ਰ ਟੰਗੇ ਸਨ, ਉਨ੍ਹਾਂ ਵਿਚਕਾਰ ਹੀ ਮੰਜੀ ਸਾਹਿਬ ਸਥਾਪਿਤ ਕੀਤਾ ਗਿਆ ਸੀ। ਸੰਨ 1913 ਈ. ਵਿਚ ਉਥੇ 'ਗੁਰਦੁਆਰਾ' ਬਣਾਇਆ ਗਿਆ ਜੋ 'ਗੁਰਦੁਆਰਾ ਥੇਹੜੀ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਦੀ ਇਮਾਰਤ ਨੂੰ ਸੰਤ ਗੁਰਮੁਖ ਸਿੰਘ ਸੇਵਾਵਾਲੇ ਨੇ ਨਵਾਂ ਰੂਪ ਦਿੱਤਾ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ। ਕਈ ਲੋਕ ਇਸ ਗੁਰੂ-ਧਾਮ ਨੂੰ 'ਗੁਰਦੁਆਰਾ ਜੰਡ ਸਾਹਿਬ' ਵੀ ਕਹਿੰਦੇ ਹਨ।

## ਦ

**ਦਸ ਗੁਰੂ-ਇਕਾਜੋਤਿ** :ਇਸ ਸੰਸਾਰ ਵਿਚ ਗੁਰੂ ਸਾਹਿਬਾਨ ਦੀ ਆਮਦ ਵਿਸ਼ੇਸ਼ ਉਦੇਸ਼ ਨਿਮਿਤ ਹੋਈ ਸੀ। ਉਸ ਯੁਗ ਵਿਚ ਧਾਰਮਿਕ, ਸਮਾਜਿਕ, ਰਾਜਨੈਤਿਕ ਅਤੇ ਸਭਿਆ-ਚਾਰਿਕ ਹਰ ਖੇਤਰ ਵਿਚ ਭ੍ਰਿਸ਼ਟਾਚਾਰ ਵਧ ਚੁਕਿਆ ਸੀ। ਮਨੁੱਖ ਮਨੁੱਖ ਨ ਰਹਿ ਕੇ ਹਿੰਦੂ ਅਤੇ ਮੁਸਲਮਾਨ ਬਣ ਚੁਕੇ ਸਨ। ਉਨ੍ਹਾਂ ਨੇ ਆਪਣੇ ਕਰਤੱਵ ਭੁਲਾ ਦਿੱਤੇ ਸਨ। ਅਜਿਹੀ ਨਿਘਰੀ ਹੋਈ ਅਵਸਥਾ ਨੂੰ ਸੰਤੁਲਿਤ ਕਰਨ ਲਈ ਸਮਾਜ ਵਿਚੋਂ ਹੀ ਲੋਕ-ਨਾਇਕ ਗੁਰੂ ਨਾਨਕ ਦੇਵ ਜੀ ਪੈਦਾ ਹੋਏ। ਉਨ੍ਹਾਂ ਨੇ ਯੁਗ ਦੀਆਂ ਪਰਿਸਥਿਤੀਆ ਨੂੰ ਸਮਝਿਆ ਅਤੇ ਉਸ ਦੇ ਸੁਧਾਰ ਲਈ ਸਮਾਧਾਨ ਪ੍ਰਸਤੁਤ ਕੀਤਾ। ਪਰ ਆਚਾਰਹੀਨਤਾ ਇਤਨੀ ਵਧ ਚੁਕੀ ਸੀ ਕਿ ਲੋਕ-ਨਾਇਕ ਗੁਰੂ ਨਾਨਕ ਦੇਵ ਜੀ ਨੇ ਇਕ ਜਾਮੇ ਵਿਚ ਉਸ ਨੂੰ ਸਹੀ ਕਰ ਦੇਣਾ ਸੰਭਵ ਨ ਸਮਝਿਆ। ਸਮਾਜ ਅਤੇ ਧਰਮ ਨੂੰ ਸਹੀ ਮਾਰਗ ਉਤੇ ਪਾਉਣ ਲਈ ਇਕ ਤੋਂ ਅਧਿਕ ਜਾਮਿਆਂ ਦੀ ਲੋੜ ਸੀ, ਜਿਸ ਨੂੰ ਦਸ ਗੁਰੂ ਸਾਹਿਬਾਨ ਨੇ ਪੂਰਾ ਕੀਤਾ ਅਤੇ ਅੰਤ ਵਿਚ ਸ਼ਬਦ ਨੂੰ ਗੁਰੂ ਥਾਪਣ ਨਾਲ ਇਹ ਸਿਲਸਿਲਾ ਬੰਦ ਹੋਇਆ।

ਦਸ ਗੁਰੂ ਸਾਹਿਬਾਨ ਵਿਚ ਇਕੋ ਜੋਤਿ ਪਸਰੀ ਹੋਈ ਸੀ। ਇਕ ਗੁਰੂ ਸਾਹਿਬ ਦੂਜੇ ਗੁਰੂ ਸਾਹਿਬ ਨੂੰ ਆਪਣੀ ਅੰਦਰਲੀ ਬ੍ਰਹਮੀ ਜੋਤਿ ਨੂੰ ਇਸ ਤਰ੍ਹਾਂ ਸ਼ਰੀਰਾਂਤਰਿਤ ਕਰ ਰਹੇ ਸਨ, ਜਿਵੇਂ ਗੁਰਬਾਣੀ ਅਨੁਸਾਰ—*ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ।* (ਗੁ.ਗ੍ਰੰ.907)। ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅੰਗਦ ਦੇਵ ਜੀ ਵਿਚ ਜੋਤਿ ਦੇ ਸ਼ਰੀਰਾਂਤਰਿਤ ਹੋਣ ਬਾਰੇ ਸੰਕੇਤ ਕਰਦਿਆਂ ਕਿਹਾ ਹੈ— *ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ। ਇਹ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ।*(ਗੁ.ਗ੍ਰੰ.490-91)। ਸਵਈਏ ਮਹਲੇ ਪੰਜਵੇਂ ਦੇ ਪ੍ਰਕਰਣ ਵਿਚ ਗੁਰੂ-ਸਾਹਿਬ ਵਿਚ ਮੌਜੂਦ ਇਕੋ ਜੋਤਿ ਵਲ ਭੱਟ-ਕਵੀ ਮਥੁਰਾ ਨੇ ਸੰਕੇਤ ਕਰਦਿਆਂ ਕਿਹਾ ਹੈ— *ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ। ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ। ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ।* (ਗੁ.ਗ੍ਰੰ.1408)

ਬਲਵੰਡ ਡੂੰਮ ਨੇ ਕਿਹਾ ਹੈ— *ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ। ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।* (ਗੁ.ਗ੍ਰੰ.966)।

ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਵਿਚ ਇਸ ਪ੍ਰਕਾਰਜ ਨੂੰ 'ਸਰੂਪ ਪਲਟਣਾ' ਕਿਹਾ ਹੈ— *ਥਾਪਿਆ ਲਹਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਯਾ। ਕਾਯਾ ਪਲਟਿ ਸਰੂਪ ਬਣਾਯਾ।* ਪਹਿਲੀ ਵਾਰ ਦੀ ਅੰਤਿਮ ਪਉੜੀ ਵਿਚ ਵਾਹਿਗੁਰੂ ਸ਼ਬਦ ਅੰਦਰ ਉਦੋਂ ਤਕ ਦੇ ਛੇਆਂ ਗੁਰੂਆਂ

ਨੂੰ ਸਮੋਇਆ ਹੈ। ਭਾਈ ਸਾਹਿਬ ਨੇ ਤੀਜੀ ਵਾਰ ਦੀ 12ਵੀਂ ਪਉੜੀ ਵਿਚ ਇਸ ਤੱਥ ਨੂੰ ਹੋਰ ਵੀ ਸੰਪੁਸ਼ਟ ਕੀਤਾ ਹੈ।

'ਬਚਿਤ੍ਰ ਨਾਟਕ' ਵਿਚ ਚਰਿਤ-ਨਾਇਕ ਨੇ ਇਕ ਤੋਂ ਦੂਜੇ ਗੁਰੂ ਵਲ ਜੋਤਿ ਦੇ ਸ਼ਰੀਰਾਂਤਰਿਤ ਹੋਣ ਬਾਰੇ ਸਪੱਸ਼ਟ ਲਿਖਿਆ ਹੈ—

*ਨਾਨਕ ਅੰਗਦ ਕੋ ਬਪੁ ਧਰਾ।*
*ਧਰਮ ਪ੍ਰਚੁਰਿ ਇਹ ਜਗ ਮੋ ਕਰਾ।*
*ਅਮਰਦਾਸ ਪੁਨਿ ਨਾਮੁ ਕਹਾਯੋ।*
*ਜਨ ਦੀਪਕ ਤੇ ਦੀਪ ਜਗਾਯੋ।੭।*
*ਜਬ ਬਰਦਾਨਿ ਸਮੈ ਵਹੁ ਆਵਾ।*
*ਰਾਮਦਾਸ ਤਬ ਗੁਰੂ ਕਹਾਵਾ।...*
*ਭਿੰਨ ਭਿੰਨ ਸਭਹੂੰ ਕਰਿ ਜਾਨਾ।*
*ਏਕ ਰੂਪ ਕਿਨਹੂੰ ਪਹਿਚਾਨਾ।...*
*ਰਾਮਦਾਸ ਹਰਿ ਸੌ ਮਿਲ ਗਏ।*
*ਗੁਰਤਾ ਦੇਤ ਅਰਜਨਹਿ ਭਏ।*
*ਜਬ ਅਰਜਨ ਪ੍ਰਭ ਲੋਕ ਸਿਧਾਏ।*
*ਹਰਿ ਗੋਬਿੰਦ ਤਿਹ ਠਾਂ ਠਹਰਾਏ।੧੧।*
*ਹਰਿਗੋਬਿੰਦ ਪ੍ਰਭਲੋਕ ਸਿਧਾਰੇ।*
*ਹਰੀ ਰਾਇ ਤਿਹ ਠਾਂ ਬੈਠਾਰੇ।*
*ਹਰੀਕ੍ਰਿਸਨਿ ਤਿਨ ਕੇ ਸੁਤ ਵਏ।*
*ਤਿਨ ਤੇ ਤੇਗ ਬਹਾਦਰ ਭਏ।੧੨।*

ਸਪੱਸ਼ਟ ਹੈ ਕਿ ਦਸੇ ਗੁਰੂ ਸਾਹਿਬਾਨ ਇਕ ਰੂਪ ਸਨ, ਉਨ੍ਹਾਂ ਵਿਚ ਇਕੋ ਜੋਤਿ ਸੰਚਾਰ ਕਰ ਰਹੀ ਸੀ ਅਤੇ ਉਹ ਇਕੋ ਤਰ੍ਹਾਂ ਦਾ ਅਧਿਆਤਮਿਕ ਸੰਦੇਸ਼ ਪ੍ਰਸਾਰਿਤ ਕਰ ਰਹੇ ਹਨ।

**ਦਸ ਗੁਰ ਕਥਾ** (ਕਾਵਿ) : ਗੁਰੂ ਗੋਬਿੰਦ ਸਿੰਘ ਜੀ ਦੇ ਇਕ ਦਰਬਾਰੀ ਕਵੀ ਕੰਕਣ ਦੀ ਲਿਖੀ ਇਸ ਰਚਨਾ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ ਦੀਆਂ ਪ੍ਰਮੁਖ ਘਟਨਾਵਾਂ ਉਤੇ ਝਾਤ ਪਾਈ ਗਈ ਹੈ। ਪੰਜਾਬੀ ਪ੍ਰਭਾਵਿਤ ਬ੍ਰਜ ਭਾਸ਼ਾ ਵਿਚ ਰਚੀ ਇਸ ਕ੍ਰਿਤੀ ਦੀ ਕੇਵਲ ਇਕੋ ਇਕ ਪੋਥੀ ਪੰਜਾਬ ਪਬਲਿਕ ਲਾਇਬ੍ਰੇਰੀ ਲਾਹੌਰ ਵਿਚ ਉਪਲਬਧ ਸੀ, ਜਿਸ ਦੀ ਖ਼ਾਲਸਾ ਕਾਲਜ, ਅੰਮ੍ਰਿਤਰ ਨੇ 1956 ਈ. ਵਿਚ ਨਕਲ ਤਿਆਰ ਕਰਵਾਈ ਅਤੇ ਸੰਨ 1967 ਈ. ਵਿਚ ਉਸ ਨੂੰ ਸੰਪਾਦਿਤ ਕਰਕੇ 'ਖ਼ਾਲਸਾ ਸਮਾਚਾਰ' ਨੇ ਪ੍ਰਕਾਸ਼ਿਤ ਕਰ ਦਿੱਤਾ। ਕੁਲ 234 ਛੰਦਾਂ ਦੀ ਇਸ ਰਚਨਾ ਦਾ ਲਿਖਣਾ ਸੰਮਤ ਨਹੀਂ ਦਿੱਤਾ ਹੋਇਆ, ਪਰ ਚੂੰਕਿ ਇਸ ਵਿਚ 'ਖ਼ਾਲਸਾ' ਦੀ ਸਾਜਨਾ ਤਕ ਦੀਆਂ ਘਟਨਾਵਾਂ ਦਾ ਵਰਣਨ ਹੈ, ਇਸ ਲਈ ਇਸ ਦੀ ਰਚਨਾ 1699 ਈ. ਦੇ ਨੇੜੇ-ਤੇੜੇ ਪ੍ਰਤੀਤ ਹੁੰਦੀ ਹੈ। ਇਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਜੀਵਨ ਘਟਨਾਵਾਂ ਅਤੇ ਮੀਰੀ ਪੀਰੀ ਦੇ ਸਾਮੰਜਸ ਨੂੰ ਵਿਸਤਾਰ ਸਹਿਤ ਦਰਸਾਇਆ ਗਿਆ ਹੈ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੂੰ ਧਰਮ ਦੀ ਰਖਿਆ ਲਈ ਕੀਤਾ ਗਿਆ ਇਕ ਮਹਾਨ ਕਾਰਨਾਮਾ ਮੰਨਿਆ ਗਿਆ ਹੈ। ਨੌਵੇਂ ਗੁਰੂ ਜੀ ਦੇ ਸੀਸ ਦੇ ਸਸਕਾਰ ਅਤੇ ਖ਼ਾਲਸੇ ਦੀ ਸਿਰਜਨਾ ਦੀਆਂ ਘਟਨਾਵਾਂ ਨੂੰ ਬੜੀ ਭਾਵਨਾ ਨਾਲ ਚਿਤਰਿਆ ਗਿਆ ਹੈ। ਕਵੀ ਨੇ ਸੰਨ ਸੰਮਤ ਦੇਣੋ ਸੰਕੋਚ ਕੀਤਾ ਹੈ। ਕਈਆਂ ਥਾਂਵਾਂ 'ਤੇ ਦਿੱਤੇ ਤੱਥ ਵਿਸ਼ਵਸਤ ਨਹੀਂ ਹਨ।

**ਦਸ ਗ੍ਰੰਥੀ** (ਪੋਥੀ) : ਇਸ ਤੋਂ ਭਾਵ ਹੈ ਅਜਿਹੀ ਪੋਥੀ ਜਿਸ ਵਿਚ 'ਦਸਮ ਗ੍ਰੰਥ' ਵਿਚੋਂ ਬਾਣੀਆਂ ਚੁਣ ਕੇ ਉਨ੍ਹਾਂ ਦਾ ਸੰਕਲਨ ਕੀਤਾ ਗਿਆ ਹੋਵੇ। ਇਸ ਨੂੰ ਤਿਆਰ ਕਰਨ ਦਾ ਮੂਲ ਆਸ਼ਾ 'ਦਸਮ ਗ੍ਰੰਥ' ਵਿਚਲੀਆਂ ਬਾਣੀਆਂ ਤੋਂ ਸ਼ਰਧਾਲੂਆਂ ਨੂੰ ਜਾਣੂ ਕਰਾਉਣਾ ਅਤੇ ਉਨ੍ਹਾਂ ਨੂੰ ਪਾਠ ਕਰਨ ਦੀ ਸੁਵਿਧਾ ਪ੍ਰਦਾਨ ਕਰਨਾ ਹੈ। ਇਸ ਪ੍ਰਕਾਰ ਦੇ ਬਾਣੀ ਸੰਕਲਨਾਂ ਵਿਚ ਬਾਣੀਆਂ ਦੀ ਗਿਣਤੀ, ਚੋਣ ਅਤੇ ਕ੍ਰਮ ਵਿਚ ਸਮਾਨਤਾ ਦਾ ਅਭਾਵ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਦਸ ਗ੍ਰੰਥੀ ਵਿਚ ਅੱਠ ਬਾਣੀਆਂ ਦਰਜ ਹਨ, ਜਿਵੇਂ—ਜਾਪੁ, ਸ਼ਬਦ ਪਾਤਿਸ਼ਾਹੀ ੧੦, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ-1, ਚੰਡੀ ਚਰਿਤ੍ਰ-2, ਚੰਡੀ ਦੀ ਵਾਰ, ਗਿਆਨ ਪ੍ਰਬੋਧ। ਕਈ ਵਾਰ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ਗਿਆਨ ਪ੍ਰਬੋਧ ਅਤੇ ਤੇਤੀਹ ਸਵੈਯੇ ਦੇ ਸੰਕਲਨ ਨੂੰ ਪੰਜ ਗ੍ਰੰਥੀ ਨਾਂ ਦੇ ਦਿੱਤਾ ਜਾਂਦਾ ਹੈ। ਵੇਖੋ 'ਪੰਜ ਗ੍ਰੰਥੀ'।

**ਦਸਤਾਰ** : ਫ਼ਾਰਸੀ ਭਾਸ਼ਾ ਦੇ ਪਿਛੋਕੜ ਵਾਲੇ ਇਸ ਸ਼ਬਦ ਦਾ ਅਰਥ ਹੈ ਪੱਗ, ਪਗੜੀ। ਪੂਰਬੀ ਅਤੇ ਦੱਖਣੀ ਮੱਧ ਏਸ਼ੀਆਈ ਮੁਲਕਾਂ ਵਿਚ ਸਿਰ ਨੂੰ ਢਕਣ ਲਈ ਮੁਢ ਕਦੀਮ ਤੋਂ ਹੀ ਇਸ ਦੀ ਵਰਤੋਂ ਹੁੰਦੀ ਆਈ ਹੈ। ਅਜਨਤਾ ਦੀਆਂ ਗੁਫ਼ਾਵਾਂ ਵਿਚੋਂ ਮਿਲੀਆਂ ਪੁਰਾਣੀ ਮੂਰਤੀਆਂ ਵਿਚੋਂ ਕੁਝ ਬੰਦਿਆਂ ਨੇ ਪਗੜੀਆ ਬੰਨ੍ਹੀਆਂ ਹੋਈਆਂ ਹਨ। ਆਰਯ

ਲੋਕਾਂ ਵਿਚ ਵੀ ਪਗੜੀ ਬੰਨ੍ਹਣ ਦੇ ਪ੍ਰਮਾਣ ਮਿਲਦੇ ਹਨ। ਪਰ ਮੁੱਖ ਰੂਪ ਵਿਚ ਭਾਰਤ ਵਿਚ ਪਗੜੀ ਬੰਨ੍ਹਣ ਦਾ ਰਿਵਾਜ ਮੁਸਲਮਾਨੀ ਸਭਿਆਚਾਰ ਦੇ ਪ੍ਰਭਾਵ ਕਰਕੇ ਸ਼ੁਰੂ ਹੋਇਆ ਹੈ। ਪੰਜਾਬ ਵਿਚ ਦਸਤਾਰ ਬੰਨ੍ਹਣ ਦਾ ਇਕ ਸਮਾਜਿਕ ਬੰਧਨ ਰਿਹਾ ਹੈ। ਹਰ ਧਰਮ ਅਤੇ ਜਾਤਿ ਦੇ ਲੋਗ ਦਸਤਾਰ ਬੰਨ੍ਹਦੇ ਆਏ ਹਨ। ਪਗੜੀ ਨੇ ਪੰਜਾਬੀ ਮੁਹਾਵਰੇ ਵਿਚ ਵੀ ਪ੍ਰਵੇਸ਼ ਕੀਤਾ ਹੈ—ਪੱਗ ਦੀ ਲਾਜ ਰਖਣਾ, ਪੱਗ ਲੱਥ ਜਾਣੀ, ਪੱਗ ਵਟ ਯਾਰ ਆਦਿ। 'ਪਗੜੀ ਸੰਭਾਲ ਜੱਟਾ' ਸਿਰਲੇਖ ਵਾਲੀ ਕਵਿਤਾ ਰਾਸ਼ਟਰੀ ਜਾਗਰਣ ਦੀ ਵੰਗਾਰ ਵਜੋਂ ਲਿਖੀ ਗਈ ਸੀ। ਪਰ ਅੰਗ੍ਰੇਜ਼ ਸਭਿਆਚਾਰ ਦੇ ਪ੍ਰਭਾਵ ਕਾਰਣ ਦਸਤਾਰ ਬੰਨ੍ਹਣੀ ਕੇਵਲੀ ਸਿੱਖ ਸਮਾਜ ਤਕ ਸੀਮਿਤ ਹੋ ਗਈ ਹੈ। ਉਂਜ ਹਿੰਦੂਆਂ ਵਿਚ ਵਿਆਹ ਸ਼ਾਦੀਆਂ ਦੇ ਮਾਂਗਲਿਕ ਕਾਰਜਾਂ ਵੇਲੇ ਪਗੜੀ ਬੰਨ੍ਹਣ ਦੀ ਰਿਵਾਜ ਹਾਲੀ ਵੀ ਕਾਇਮ ਹੈ। ਕਿਸੇ ਬਜ਼ੁਰਗ ਦੇ ਮਰਨ ਤੋਂ ਬਾਦ ਉਸ ਦੇ ਪੁੱਤਰ ਨੂੰ ਪਗੜੀ ਬੰਨ੍ਹਵਾਉਣ ਦੀ ਰਸਮ ਪ੍ਰਚਲਿਤ ਹੈ। ਕੁਲ ਮਿਲਾ ਕੇ ਦਸਤਾਰ ਜਾਂ ਪਗੜੀ ਇਕ ਆਦਰ ਜਾਂ ਮਹੱਤਵ ਸੂਚਕ ਬਸਤ੍ਰ ਹੈ।

ਸਿੱਖ ਧਰਮ ਦੇ ਬਸਤ੍ਰਾਂ ਵਿਚ ਦਸਤਾਰ ਦਾ ਵਿਸ਼ੇਸ਼ ਸਥਾਨ ਹੈ। ਸਾਰੇ ਗੁਰੂ ਸਾਹਿਬਾਨ ਦਸਤਾਰ ਧਾਰਣ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ-ਸੰਸਕਾਰ ਤੋਂ ਬਾਦ ਦਸਤਾਰ ਨੂੰ ਸਿੱਖਾਂ ਦਾ ਜ਼ਰੂਰੀ ਬਸਤ੍ਰ ਘੋਸ਼ਿਤ ਕਰ ਦਿੱਤਾ ਕਿਉਂਕਿ ਇਸ ਨਾਲ ਕੇਸਾਂ ਨੂੰ ਚੰਗੀ ਤਰ੍ਹਾਂ ਢਕਿਆ ਜਾ ਸਕਦਾ ਹੈ। ਇਸ ਤੋਂ ਬਿਨਾ ਸਿੱਖ ਦਾ ਸਰੂਪ ਕਿਆਸਿਆ ਹੀ ਨਹੀਂ ਜਾ ਸਕਦਾ। ਸਿੱਖਾਂ ਲਈ ਟੋਪੀ ਪਾਉਣ ਦੀ ਮਨ੍ਹਾਹੀ ਹੈ ਕਿਉਂਕਿ ਟੋਪੀ ਗ਼ੁਲਾਮੀ ਦਾ ਚਿੰਨ੍ਹ ਹੈ, ਜਦ ਕਿ ਸਿੱਖ ਸਦਾ ਸੁਤੰਤਰ ਹੈ। ਸੌਣ ਜਾਂ ਵੇਹਲ ਵੇਲੇ ਨਿੱਕੀ ਦਸਤਾਰ ਧਾਰਣ ਕਰਨ ਦਾ ਵੀ ਨਿਯਮ ਹੈ। ਇਸ ਨੂੰ 'ਕੇਸਕੀ' ਕਹਿੰਦੇ ਹਨ। ਆਮ ਤੌਰ 'ਤੇ ਮਰਯਾਦਾਵਾਦੀ ਸਿੱਖ ਦਸਤਾਰ ਦੇ ਹੇਠਾਂ ਕੇਸਕੀ ਬੰਨ੍ਹਦੇ ਹਨ। ਕੁਝ ਇਕ ਸੰਪ੍ਰਦਾਵਾਂ ਵਿਚ ਅੰਮ੍ਰਿਤਧਾਰੀ ਇਸਤਰੀਆਂ ਲਈ ਦੁਪੱਟੇ ਹੇਠਾਂ ਕੇਸਕੀ ਬੰਨ੍ਹਣ ਦੀ ਪਾਬੰਦੀ ਹੈ।

ਸਿੱਖ ਲਈ ਪਗੜੀ ਧਾਰਣ ਕਰਨਾ ਲਾਜ਼ਮੀ ਹੈ। ਇਹ ਉਸ ਦੀ ਪੁਸ਼ਾਕ ਦਾ ਅੰਗ ਹੈ। ਦੂਜੇ ਵੱਡੇ ਯੁੱਧ ਵੇਲੇ ਅੰਗ੍ਰੇਜ਼ਾਂ ਅਧੀਨ ਲੜ ਰਹੇ ਸਿੱਖ ਸੈਨਿਕਾਂ ਨੂੰ ਲੋਹ ਟੋਪ ਪਾਉਣ ਦੇ ਆਦੇਸ਼ ਦਿੱਤੇ ਗਏ ਕਿਉਂਕਿ ਉਨ੍ਹਾਂ ਤੋਂ ਬਿਨਾ ਅਤਿਅਧਿਕ ਜਾਨੀ ਨੁਕਸਾਨ ਹੋਣ ਦਾ ਡਰ ਸੀ। ਬਰਤਾਨਵੀ ਸਰਕਾਰ ਨੇ ਸਿੱਖ ਫ਼ੌਜੀਆਂ ਨੂੰ ਇਥੋਂ ਤਕ ਕਹਿ ਦਿੱਤਾ ਕਿ ਇਤਨੇ ਅਧਿਕ ਜਾਨੀ ਨੁਕਸਾਨ ਕਾਰਣ ਸਰਕਾਰ ਪੈਨਸ਼ਨਾਂ ਦਾ ਬੋਝ ਨਹੀਂ ਸੰਭਾਲ ਸਕੇਗੀ। ਉਦੋਂ ਸਿੱਖ ਸੈਨਿਕਾਂ ਨੇ ਵਿਸ਼ਵਾਸ ਦਿਵਾਇਆ ਕਿ ਸਿਰ ਵਿਚ ਗੋਲੀ ਲਗਣ ਕਾਰਣ ਹੋਣ ਵਾਲੀ ਮੌਤ ਦੇ ਫਲਸਰੂਪ ਉਹ ਕੋਈ ਪੈਨਸ਼ਨ ਨਹੀਂ ਲੈਣਗੇ। ਫਲਸਰੂਪ ਸਿੱਖ ਸੈਨਿਕਾਂ ਨੇ ਬਿਨਾ ਲੋਹ-ਟੋਪ ਦੇ ਹੀ ਯੁੱਧ ਲੜਿਆ। ਯੁੱਧ ਖੇਤਰ ਵਿਚ ਪਗੜੀ ਨਾਲ ਸਿੱਖਾਂ ਦੀ ਵਿਸ਼ੇਸ਼ ਪਛਾਣ ਬਣਦੀ ਸੀ। ਦੋਹਾਂ ਵਿਸ਼ਵ-ਯੁੱਧਾਂ ਵਿਚ 83055 ਪਗੜੀ-ਧਾਰੀ ਸਿੱਖਾਂ ਨੇ ਵੀਰਗਤੀ ਪ੍ਰਾਪਤ ਕੀਤੀ ਸੀ ਅਤੇ 1,09,045 ਜ਼ਖ਼ਮੀ ਹੋਏ ਸਨ।

ਸਿੱਖ ਜਗਤ ਵਿਚ ਦਸਤਾਰ ਦੀ ਵਿਧੀ ਜਾਂ ਸ਼ਕਲ (ਸਰੂਪ) ਨਿਸਚਿਤ ਨਹੀਂ ਹੈ। ਨਿਹੰਗ ਸਿੰਘਾਂ ਦੇ ਦੁਮਾਲੇ, ਨਾਮਧਾਰੀ ਸਿੰਘਾਂ ਦੀਆਂ ਗੋਲਾਕਾਰ ਦਸਤਾਰਾਂ, ਪਟਿਆਲਾ -ਸ਼ਾਹੀ ਵਡਾਕਾਰੀ ਫਿਫਟੀਦਾਰ ਪਗੜੀਆਂ, ਸਿੱਖ ਫ਼ੌਜੀਆਂ ਦੀਆਂ ਪੇਚਦਾਰ ਦਸਤਾਰਾਂ ਆਦਿ ਆਪਣੀ ਵਖਰੀ ਵਖਰੀ ਦਿਖ ਅਤੇ ਪਛਾਣ ਰਖਦੀਆਂ ਹਨ। ਪਗੜੀ ਦੇ ਨਿਵੇਕਲੇ ਅੰਦਾਜ਼ ਅਤੇ ਸ਼ੈਲੀਆਂ ਉਤੇ ਇਲਾਕਈ ਪ੍ਰਭਾਵ ਸਪੱਸ਼ਟ ਦ੍ਰਿਸ਼ਟੀਗੋਚਰ ਹੁੰਦੇ ਹਨ।

ਦਸਤਾਰ ਲਈ ਕੋਈ ਖ਼ਾਸ ਰੰਗ ਨਿਸਚਿਤ ਨਹੀਂ। ਇਹ ਕਿਸੇ ਵੀ ਰੰਗ ਦੀ ਹੋ ਸਕਦੀ ਹੈ। ਨਿਹੰਗ ਸਿੰਘ ਆਮ ਤੌਰ 'ਤੇ ਨੀਲੇ-ਪੀਲੇ ਰੰਗ ਦੇ ਦੁਮਾਲੇ ਸਜਾਉਂਦੇ ਹਨ। ਅਕਾਲੀ ਦਲ ਦੇ ਕਾਰਕੁੰਨ ਕਾਲੇ, ਪੀਲੇ ਜਾਂ ਨੀਲੇ ਰੰਗ ਦੀਆਂ ਪਗੜੀਆਂ ਧਾਰਣ ਕਰਦੇ ਹਨ। ਨਾਮਧਾਰੀ ਚਿੱਟੇ ਰੰਗ ਦੀ ਪੱਗ ਬੰਨ੍ਹਦੇ ਹਨ। ਕਾਂਗ੍ਰਸੀ ਸਿੱਖ ਚਿੱਟੀਆਂ ਪਗੜੀਆਂ ਵਰਤਦੇ ਹਨ। ਫ਼ੌਜੀ ਸਿੱਖਾਂ ਦੀ ਪਗੜੀ ਹਰੇ ਰੰਗ ਦੀ ਹੁੰਦੀ ਹੈ। ਪਗੜੀ ਦੇ ਰੰਗ, ਆਕਾਰ ਜਾਂ ਸਰੂਪ ਬਾਰੇ ਕੋਈ ਧਾਰਮਿਕ ਪਾਬੰਦੀ ਨਹੀਂ ਹੈ। ਸੁੰਦਰ ਦਸਤਾਰ ਸਜਾਉਣ ਨੂੰ ਗੁਰੂ ਗੋਬਿੰਦ ਸਿੰਘ ਜੀ ਬਹੁਤ ਪਸੰਦ ਕਰਦੇ ਸਨ। ਉਹ ਆਪ ਬਹੁਤ ਸੁੰਦਰ ਦਸਤਾਰ ਸਜਾਉਂਦੇ ਸਨ। ਪਾਉਂਟਾ ਸਾਹਿਬ ਵਿਚ ਉਨ੍ਹਾਂ ਦੇ ਦਸਤਾਰ ਸਜਾਉਣ ਵਾਲਾ ਇਕ ਵਿਸ਼ੇਸ਼ ਸਥਾਨ ਹੈ। ਬੱਚਿਆਂ ਨੂੰ ਸੁੰਦਰ ਦਸਤਾਰ ਸਜਾਉਣ ਲਈ ਪ੍ਰੇਰਿਤ ਕਰਨ ਵਾਸਤੇ ਕਈ ਸੰਸਥਾਵਾਂ ਵਲੋਂ ਮੁਕਾਬਲੇ ਕਰਵਾ ਕੇ ਇਨਾਮ ਦਿੱਤੇ ਜਾਂਦੇ ਹਨ। ਸਿੱਖ ਬੱਚਿਆਂ ਨੂੰ ਕੇਸਾਂ ਨੂੰ ਕੰਘਾ ਛੋਹਾਉਣ ਤੋਂ ਬਾਦ ਪਗ ਬੰਨ੍ਹਣ ਲਈ

ਉਤਸਾਹਿਤ ਕੀਤਾ ਜਾਂਦਾ ਹੈ।

ਵਿਦੇਸ਼ਾਂ ਵਿਚ ਵਸਦੇ ਸਿੱਖਾਂ ਲਈ ਦਸਤਾਰ ਧਾਰਣ ਕਰਨ ਦਾ ਕਈ ਵਾਰ ਵਕਾਰੀ ਮਸਲਾ ਬਣ ਚੁਕਿਆ ਹੈ। ਬਹੁਤ ਸਾਰੇ ਮੁਲਕਾਂ ਵਿਚ ਸਿੱਖਾਂ ਨੂੰ ਸਰਕਾਰੀ ਜਾਂ ਗ਼ੈਰ-ਸਰਕਾਰੀ ਨੌਕਰੀਆਂ ਕਰਨ ਵੇਲੇ ਦਸਤਾਰ ਧਾਰਣ ਕਰਨ ਦੀ ਇਜਾਜ਼ਤ ਮਿਲ ਚੁਕੀ ਹੈ। ਦੋਪਹੀਆ ਵਾਹਨਾਂ ਨੂੰ ਚਲਾਉਣ ਵਾਲੇ ਸਿੱਖਾਂ ਨੂੰ ਸਿਰ ਉਤੇ ਕ੍ਰੈਸ਼ ਹੈਲਮਟ ਧਾਰਣ ਕਰਨ ਤੋਂ ਛੋਟ ਹੈ।

**ਦਸਤਾਰਬੰਦੀ :** ਸਿੱਖ ਸਮਾਜ ਵਿਚ ਕਿਸੇ ਬਜ਼ੁਰਗ ਦੇ ਮਰਨ ਉਪਰੰਤ ਭੋਗ ਵੇਲੇ ਉਸ ਦੇ ਪੁੱਤਰ ਜਾਂ ਉਤਰਾਧਿਕਾਰੀ ਨੂੰ ਰਿਸ਼ਤੇਦਾਰੀ ਵਲੋਂ ਦਸਤਾਰ/ਦਸਤਾਰਾਂ ਭੇਂਟ ਕੀਤੀਆਂ ਜਾਂਦੀਆਂ ਹਨ। ਇਹ ਜ਼ਰੂਰੀ ਨਹੀਂ ਕਿ ਉਹ ਪਹਿਲੀ ਦਸਤਾਰ ਉਤਾਰ ਕੇ ਕੋਈ ਹੋਰ ਦਸਤਾਰ ਬੰਨ੍ਹੇ। ਇਹ ਕੇਵਲ ਰਿਵਾਜ ਹੈ। ਭੇਂਟ ਕੀਤੀ ਦਸਤਾਰ ਨੂੰ ਕੇਵਲ ਸਿਰ ਨਾਲ ਸਪਰਸ਼ਿਤ ਕੀਤਾ ਜਾਂਦਾ ਹੈ।

ਕਿਸੇ ਸੰਤ, ਮਹੰਤ ਜਾਂ ਡੇਰੇਦਾਰ ਦੇ ਗੁਜ਼ਰਨ ਤੇ ਉਸ ਦੇ ਉਤਰਾਧਿਕਾਰੀ ਨੂੰ ਸਾਧ-ਸੰਗਤ ਜਾਂ ਪ੍ਰਬੰਧਕਾਂ ਵਲੋਂ ਦਸਤਾਰ ਭੇਂਟ ਕੀਤੀ ਜਾਂਦੀ ਹੈ। ਇਸ ਨਾਲ ਉਹ ਡੇਰੇ ਦਾ ਮੁੱਖ ਅਧਿਕਾਰੀ ਘੋਸ਼ਿਤ ਹੋ ਜਾਂਦਾ ਹੈ।

**ਦਸਮ-ਗ੍ਰੰਥ :** ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਸੰਬੰਧਿਤ 'ਦਸਮ-ਗ੍ਰੰਥ' ਪੰਜਾਬ ਦੇ ਧਰਮ ਅਤੇ ਸਭਿਆਚਾਰ ਨੂੰ ਨਵਾਂ ਮੋੜ ਦੇਣ ਵਾਲਾ ਇਕ ਮਹੱਤਵਪੂਰਣ ਗ੍ਰੰਥ ਹੈ। ਗੁਰੂ ਗ੍ਰੰਥ ਸਾਹਿਬ ਤੋਂ ਬਾਦ ਇਸ ਦਾ ਸਿੱਖ-ਜਗਤ ਵਿਚ ਆਦਰ- ਪੂਰਣ ਸਥਾਨ ਹੈ। ਆਪਣੇ ਸੰਕਲਨ-ਕਾਲ ਤੋਂ ਲੈ ਕੇ ਇਸ ਦੀਆਂ ਅਨੇਕਾਂ ਬੀੜਾਂ ਲਿਖੀਆਂ ਅਤੇ ਲਿਖਵਾਈਆਂ ਗਈਆਂ। ਵੀਹਵੀਂ ਸਦੀ ਦੇ ਆਰੰਭ ਤਕ ਇਸ ਦਾ ਪ੍ਰਕਾਸ਼ ਗੁਰਦੁਆਰਿਆਂ, ਇਤਿਹਾਸਿਕ ਗੁਰੂ-ਧਾਮਾਂ ਆਦਿ ਵਿਚ ਗੁਰੂ ਗ੍ਰੰਥ ਸਾਹਿਬ ਦੇ ਨਾਲ ਕੀਤਾ ਜਾਂਦਾ ਰਿਹਾ ਹੈ, ਪਰ ਉਨ੍ਹੀਵੀਂ ਸਦੀ ਦੇ ਅੰਤ ਵਿਚ ਸ਼ੁਰੂ ਹੋਏ ਸੁਧਾਰਵਾਦੀ ਅੰਦੋਲਨਾਂ ਅਤੇ ਸਿੱਖ-ਜਨ-ਮਾਨਸ ਦੇ ਹੋਏ ਬੌਧਿਕ ਵਿਕਾਸ ਨੇ ਇਸ ਗ੍ਰੰਥ ਪ੍ਰਤਿ ਲੋਕਾਂ ਵਿਚ ਉਪਰਾਮਤਾ ਦੀ ਭਾਵਨਾ ਭਰ ਦਿੱਤੀ। ਫਲਸਰੂਪ, ਆਮ ਗੁਰਦੁਆਰਿਆਂ ਵਿਚੋਂ ਇਸ ਦੀਆਂ ਬੀੜਾਂ ਪ੍ਰਕਾਸ਼ ਕਰਨੋਂ ਹਟਾ ਦਿੱਤੀਆਂ ਗਈਆਂ। ਫਿਰ ਵੀ ਕੁਝ ਕੁ ਇਤਿਹਾਸਿਕ ਗੁਰਦੁਆਰਿਆਂ ਵਿਚ ਇਸ ਦਾ ਪ੍ਰਕਾਸ਼ ਪਰੰਪਰਿਕ ਢੰਗ ਨਾਲ ਹੁੰਦਾ ਰਿਹਾ।

ਗੁਰੂ ਗੋਬਿੰਦ ਸਿੰਘ ਦੁਆਰਾ ਰਚਿਆ ਸਾਹਿਤ ਅਤੇ ਉਨ੍ਹਾਂ ਦੇ ਦਰਬਾਰ ਵਿਚ ਰਚਿਆ ਗਿਆ ਸਾਹਿਤ, ਸਿੱਖ-ਇਤਿਹਾਸ ਅਨੁਸਾਰ ਵਿਦਿਆ-ਸਾਗਰ/ਵਿਦਿਆਸਰ ਨਾਂ ਦੇ ਵਡਾਕਾਰੇ ਗ੍ਰੰਥ ਵਿਚ ਸਮੇਟਿਆ ਗਿਆ ਜਿਸ ਦੀ ਉਦੋਂ ਤਕ ਜਿਲਦ ਨਹੀਂ ਸੀ ਬਣੀ ਅਤੇ ਜਿਸ ਦਾ ਵਜ਼ਨ ਮਹਾਕਵੀ ਸੰਤੋਖ ਸਿੰਘ ਅਨੁਸਾਰ ਨੌਂ ਮਣ ਸੀ—*ਨੌ ਮਣ ਹੋਇ ਤੋਲ ਮਹਿ ਸੂਖਮ ਲਿਖਤ ਲਿਖਾਇ।* ਇਹ ਗ੍ਰੰਥ ਚਲੰਤ ਅਥਵਾ ਟੇਢੀ ਲਿਪੀ ਵਿਚ ਲਿਖਿਆ ਗਿਆ ਸੀ ਜਿਸ ਨੂੰ 'ਖ਼ਾਸ ਲਿਪੀ' (ਵੇਖੋ) ਵੀ ਕਿਹਾ ਜਾਂਦਾ ਸੀ। ਇਸ ਗ੍ਰੰਥ ਵਿਚਲੀਆਂ ਰਚਨਾਵਾਂ ਦੇ ਨਾਲੋਂ ਨਾਲ ਉਤਾਰੇ ਵੀ ਹੁੰਦੇ ਜਾਂਦੇ ਸਨ ਜੋ ਸ਼ਰਧਾਲੂ ਲੋਕ ਆਪਣੇ ਪਾਸ ਆਦਰ ਵਜੋਂ ਸੰਭਾਲ ਕੇ ਰਖਦੇ ਸਨ। ਸਰਸਾ ਨਦੀ ਵਿਚ ਉਪਰੋਕਤ ਵਿਦਿਆਸਾਗਰ ਗ੍ਰੰਥ ਦੇ ਰੁੜ੍ਹਨ ਵੇਲੇ, ਰਵਾਇਤ ਅਨੁਸਾਰ, ਸਿੱਖਾਂ ਨੇ ਉਦਮ ਕਰਕੇ ਕੁਝ ਪੱਤਰੇ ਫੜ ਵੀ ਲਏ ਜੋ ਕਾਲਾਂਤਰ ਵਿਚ ਖ਼ਾਸ-ਦਸਖ਼ਤੀ ਪੱਤਰਿਆਂ ਵਜੋਂ ਪ੍ਰਸਿੱਧ ਹੋਏ। ਗੁਰੂ ਗੋਬਿੰਦ ਸਿੰਘ ਜੀ ਦੇ ਮਹਾਪ੍ਰਸਥਾਨ ਤੋਂ ਬਾਦ ਭਾਈ ਮਨੀ ਸਿੰਘ ਨੇ ਸ਼ਰਧਾਲੂਆਂ ਪਾਸ ਸੁਰਖਿਅਤ ਪੋਥੀਆਂ ਨੂੰ ਇਕੱਠਾ ਕਰਵਾਇਆ ਅਤੇ ਉਨ੍ਹਾਂ ਰਚਨਾਵਾਂ ਨੂੰ ਸਾਂਭਣ ਦੀ ਮਨਸ਼ਾ ਨਾਲ ਗੁਰੂ ਗ੍ਰੰਥ ਸਾਹਿਬ ਦੀਆਂ ਲੀਹਾਂ 'ਤੇ ਇਕ ਬੀੜ ਵਿਚ ਸੰਕਲਿਤ ਕਰਵਾ ਦਿੱਤਾ। ਉਨ੍ਹਾਂ ਤੋਂ ਪਿਛੋਂ ਕਈ ਹੋਰ ਮੁੱਖੀ ਸਿੱਖਾਂ—ਬਾਬਾ ਦੀਪ ਸਿੰਘ, ਭਾਈ ਸੁਖਾ ਸਿੰਘ ਪਟਨਾ ਵਾਲੇ—ਨੇ ਵੀ ਆਪਣੇ ਉਦਮ ਨਾਲ ਪੋਥੀਆਂ ਇਕੱਠੀਆਂ ਕਰਵਾ ਕੇ ਸੰਕਲਨ ਤਿਆਰ ਕੀਤੇ। ਉਦੋਂ ਇਸ ਗ੍ਰੰਥ ਨੂੰ 'ਬਚਿਤ੍ਰ ਨਾਟਕ' ਗ੍ਰੰਥ ਦਾ ਨਾਂ ਦਿੱਤਾ ਜਾਂਦਾ ਸੀ, ਬਾਦ ਵਿਚ ਇਸ ਨੂੰ 'ਦਸਵੇਂ ਪਾਤਿਸ਼ਾਹ ਕਾ ਗ੍ਰੰਥ' ਕਿਹਾ ਜਾਣ ਲਗਿਆ ਅਤੇ ਹੁਣ ਇਹੀ 'ਦਸਮ-ਗ੍ਰੰਥ' ਦੇ ਨਾਂ ਨਾਲ ਪ੍ਰਸਿੱਧ ਹੈ।

ਇਸ ਗ੍ਰੰਥ ਦੇ ਸੰਕਲਨ-ਕਾਲ ਤੋਂ ਹੀ ਇਸ ਵਿਚਲੀਆਂ ਰਚਨਾਵਾਂ ਦੀ ਭਾਵਨਾਗਤ ਭਿੰਨਤਾ ਕਾਰਣ ਵਾਦ-ਵਿਵਾਦ ਚਲ ਪਿਆ ਕਿ ਇਨ੍ਹਾਂ ਨੂੰ ਇੰਨ-ਬਿੰਨ ਇਕੋ ਥਾਂ 'ਤੇ ਰਖਿਆ ਜਾਏ ਜਾਂ ਵਖ ਵਖ ਕਰ ਦਿੱਤਾ ਜਾਏ। ਪਰ ਮਹਾਨਕੋਸ਼ਕਾਰ ਅਨੁਸਾਰ ਭਾਈ ਮਤਾਬ ਸਿੰਘ ਮੀਰਾਕੋਟੀਏ ਦੇ ਦਖ਼ਲ ਦੇਣ ਨਾਲ ਇਸ ਸੰਕਲਨ ਨੂੰ ਉਸੇ ਤਰ੍ਹਾਂ ਰਹਿਣ ਦਿੱਤਾ ਗਿਆ। ਇਸ ਤਰ੍ਹਾਂ ਇਹ ਵਿਵਾਦ ਆਰਜ਼ੀ ਤੌਰ 'ਤੇ

ਰੁਕ ਗਿਆ। ਸਿੱਖਾਂ ਦੇ ਆਤਮ-ਰਖਿਆ ਲਈ ਕੀਤੇ ਯੁੱਧਾਂ ਵਿਚ ਰੁਝੇ ਰਹਿਣ ਕਾਰਣ ਇਸ ਵਿਵਾਦ ਦਾ ਸਥਾਈ ਨਿਪਟਾਰਾ ਨ ਹੋ ਸਕਿਆ ਅਤੇ ਹੁਣ ਤਕ ਚਲਦਾ ਆ ਰਿਹਾ ਹੈ। ਇਸ ਸੰਬੰਧ ਵਿਚ ਵਿਸਤਾਰ ਸਹਿਤ ਚਰਚਾ ਪ੍ਰਸਤੁਤ ਲੇਖਕ ਦੀ 'ਦਸਮ ਗ੍ਰੰਥ ਦਾ ਕਰਤ੍ਰਿਤਵ' ਨਾਂ ਦੀ ਪੁਸਤਕ ਵਿਚ ਹੋਈ ਹੈ।

'ਦਸਮ-ਗ੍ਰੰਥ' ਦਾ ਮਹੱਤਵ ਸਿੱਖ-ਜਗਤ ਵਿਚ ਕਿਉਂ ਘਟਿਆ ? ਇਸ ਦੇ ਕਈ ਕਾਰਣ ਹਨ। ਪਹਿਲਾ ਕਾਰਣ ਇਹ ਹੈ ਕਿ ਇਸ ਗ੍ਰੰਥ ਦਾ ਸਰੂਪ ਗੁਰੂ ਗ੍ਰੰਥ ਸਾਹਿਬ ਵਾਂਗ ਪ੍ਰਮਾਣਿਕ ਨਹੀਂ; ਨ ਹੀ ਅਜੇ ਤਕ ਇਸ ਦਾ ਵਿਧੀਵਤ ਸੰਪਾਦਨ ਹੋਇਆ ਹੈ। ਇਸ ਲਈ ਇਸ ਦੇ ਸਰੂਪ ਦੀ ਪ੍ਰਮਾਣਿਕਤਾ ਸੰਦਿਗਧ ਹੈ। ਦੂਜਾ ਕਾਰਣ ਇਹ ਹੈ ਕਿ ਇਸ ਦਾ ਕਰਤ੍ਰਿਤਵ ਵਾਦ-ਵਿਵਾਦ ਗ੍ਰਸਤ ਹੈ। ਕੁਝ ਵਿਦਵਾਨ, ਵਿਸ਼ੇਸ਼ ਤੌਰ 'ਤੇ ਪਰੰਪਰਾਈ ਰੁਚੀਆਂ ਵਾਲੇ, ਸਾਰੇ 'ਦਸਮ-ਗ੍ਰੰਥ' ਨੂੰ ਨਿਰਦੁਅੰਦ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦੇ ਹਨ ਅਤੇ ਕੁਝ ਵਿਦਵਾਨ, ਖ਼ਾਸ ਤੌਰ 'ਤੇ ਬੌਧਿਕ ਅਤੇ ਸੁਧਾਰਵਾਦੀ ਰੁਚੀਆਂ ਵਾਲੇ, ਇਸ ਗ੍ਰੰਥ ਵਿਚਲੀਆਂ ਕੁਝ ਕੁ ਭਗਤੀਮਈ ਅਥਵਾ ਅਧਿਆਤਮਿਕ ਰਚਨਾਵਾਂ ਦੇ ਕਰਤ੍ਰਿਤਵ ਦਾ ਸੰਬੰਧ ਗੁਰੂ ਜੀ ਨਾਲ ਜੋੜਦੇ ਹਨ ਪਰ ਅਵਤਾਰ-ਕਥਾਵਾਂ ਅਤੇ ਚਰਿਤ੍ਰੋਪਾਖਿਆਨ ਆਦਿ ਨੂੰ ਗੁਰੂ ਸਾਹਿਬ ਤੋਂ ਭਿੰਨ ਦਰਬਾਰੀ ਕਵੀਆਂ ਦੀ ਰਚਨਾ ਸਿੱਧ ਕਰਦੇ ਹਨ, ਕਿਉਂਕਿ ਇਨ੍ਹਾਂ ਰਚਨਾਵਾਂ ਦੀ ਇਸ਼ਟ- ਬੁੱਧੀ ਦਾ ਸਾਮੰਜਸ ਗੁਰੂ ਜੀ ਦੀ ਚਿੰਤਨ-ਪੱਧਤੀ ਨਾਲ ਨਹੀਂ ਹੁੰਦਾ। ਤੀਜਾ ਕਾਰਣ ਇਹ ਹੈ ਕਿ ਇਸ ਗ੍ਰੰਥ ਵਿਚਲੇ ਅਵਤਾਰ-ਪ੍ਰਸੰਗਾਂ ਅਤੇ ਚਰਿਤ੍ਰੋਪਾਖਿਆਨ ਨਾਲ ਸਿੱਖ ਧਰਮ ਦਾ ਕੋਈ ਅਧਿਆਤਮਿਕ ਵਿਕਾਸ ਨਹੀਂ ਹੁੰਦਾ ਅਤੇ ਨ ਹੀ ਨਿਰਗੁਣ-ਸਾਧਨਾ ਦੀਆਂ ਮਾਨਤਾਵਾਂ ਨੂੰ ਸਥਾਪਿਤ ਕਰਨ ਵਿਚ ਕੋਈ ਯੋਗਦਾਨ ਪ੍ਰਤੀਤ ਹੁੰਦਾ ਹੈ, ਸਗੋਂ ਇਨ੍ਹਾਂ ਨਾਲ ਵਿਅਰਥ ਦੇ ਵਾਦ-ਵਿਵਾਦ ਦਾ ਵਿਸਤਾਰ ਹੁੰਦਾ ਹੈ। ਇਸ ਪ੍ਰਕਾਰ ਦੀਆਂ ਰਚਨਾਵਾਂ ਦੀ ਸਿਰਜਨਾ ਦਾ ਮੂਲ-ਉਦੇਸ਼ ਇਨ੍ਹਾਂ ਦੋ ਟੂਕਾਂ ਤੋਂ ਭਲੀ-ਭਾਂਤ ਸਪੱਸ਼ਟ ਹੈ—(1) *ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ। ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਜਾਇ। ੨੪੯੧।* ('ਕ੍ਰਿਸਨਾਵਤਾਰ'); (2) *ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ। ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ।੪੦੧।* ('ਚਰਿਤ੍ਰੋਪਾਖਿਆਨ')।

ਉਪਰੋਕਤ ਪਹਿਲੀ ਟੂਕ ਅਵਤਾਰ-ਪ੍ਰਸੰਗਾਂ ਦਾ ਰਚਨਾ-ਮਨੋਰਥ ਸਪੱਸ਼ਟ ਕਰਦੀ ਹੈ ਅਤੇ ਉਹ ਹੈ ਧਰਮ-ਯੁੱਧ ਲਈ ਸਿੱਖ ਸੈਨਾਨੀਆਂ ਅਤੇ ਅਨੁਯਾਈਆਂ ਨੂੰ ਪ੍ਰੇਰਿਤ ਅਤੇ ਉਤਸਾਹਿਤ ਕਰਨਾ। ਦੂਜੀ ਟੂਕ ਰਾਹੀਂ 'ਚਰਿਤ੍ਰੋਪਾਖਿਆਨ' ਪਿਛੇ ਕੰਮ ਕਰ ਰਹੀ ਬਿਰਤੀ ਵਲ ਸੰਕੇਤ ਹੁੰਦਾ ਹੈ ਕਿ ਨਵੇਂ ਸਿਰਜੇ ਜਾ ਰਹੇ ਸਿੱਖ-ਭਾਈਚਾਰੇ ਨੂੰ ਕੁਮਾਰਗ ਉਤੇ ਕਦਮ ਵਧਾਉਣ ਤੋਂ ਸਚੇਤ ਕਰਨਾ।

ਇਸ ਗ੍ਰੰਥ ਵਿਚਲੀਆਂ ਭਗਤੀਮਈ ਰਚਨਾਵਾਂ ਵਿਚ ਜੋ ਭਾਵ ਪ੍ਰਗਟ ਕੀਤੇ ਗਏ ਹਨ, ਉਹ ਗੁਰੂ ਗ੍ਰੰਥ ਸਾਹਿਬ ਵਿਚਲੀ ਵਿਚਾਰਧਾਰਾ ਦਾ ਹੀ ਵਿਕਾਸ ਕਰਦੇ ਹਨ। ਇਸ ਤਰ੍ਹਾਂ ਇਸ ਗ੍ਰੰਥ ਦਾ ਬਹੁਤ ਥੋੜਾ ਅੰਸ਼ ਗੁਰੂ ਗ੍ਰੰਥ ਸਾਹਿਬ ਵਿਚਲੀ ਵਿਚਾਰਧਾਰਾ ਨਾਲ ਸਾਂਝ ਰਖਦਾ ਹੈ। ਇਸ ਵਿਸ਼ਲੇਸ਼ਣ ਤੋਂ ਸਹਿਜ ਹੀ ਇਸ ਨਿਰਣੇ ਉਤੇ ਪਹੁੰਚਿਆ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਵਿਚਾਰਧਾਰਕ ਗ੍ਰੰਥ ਹੈ ਅਤੇ ਉਸ ਵਿਚਲੀ ਬਾਣੀ ਮਨੁੱਖਤਾ ਦਾ ਅਧਿਆਤਮਿਕ ਕਲਿਆਣ ਕਰਦੀ ਹੈ ਜਦਕਿ 'ਦਸਮ-ਗ੍ਰੰਥ' ਵਿਚਲੀਆਂ ਅਧਿਕਾਂਸ਼ ਰਚਨਾਵਾਂ ਰਾਹੀਂ ਮਨੁੱਖ ਨੂੰ ਸੰਸਾਰਿਕ ਪ੍ਰਪੰਚ ਵਿਚ ਸਾਵਧਾਨ ਹੋ ਕੇ ਵਿਚਰਨ ਅਤੇ ਆਪਣੀ ਪ੍ਰਤਿਸ਼ਠਾ ਨੂੰ ਕਾਇਮ ਰਖਣ ਲਈ ਸਸ਼ਸਤ੍ਰ ਕ੍ਰਾਂਤੀ ਨੂੰ ਵਿਸਤਾਰਨ ਦਾ ਸੰਦੇਸ਼ ਦਿੱਤਾ ਗਿਆ ਹੈ। ਫਲਸਰੂਪ, ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਧਾਰਮਿਕ ਗ੍ਰੰਥ ਹੈ ਅਤੇ 'ਦਸਮ-ਗ੍ਰੰਥ' ਪੁਰਾਤਨ ਮਿਥਿਹਾਸ ਦੇ ਪ੍ਰਸੰਗ ਵਿਚ ਪਾਠ-ਪੁਸਤਕ ਦੀ ਭੂਮਿਕਾ ਨਿਭਾਉਂਦਾ ਹੈ। ਦੋਹਾਂ ਦੀਆਂ ਬਿਰਤੀਆਂ ਵਖੋ ਵਖਰੀਆਂ ਅਤੇ ਪਰਸਪਰ ਭਿੰਨ ਹਨ। ਇਸ ਲਈ ਇਨ੍ਹਾਂ ਦੋਹਾਂ ਗ੍ਰੰਥਾਂ ਵਿਚਲੀ ਮੁੱਖ ਵਿਚਾਰਧਾਰਕ ਸੁਰ ਇਕ-ਸਮਾਨ ਨਹੀਂ। ਹਾਂ, 'ਦਸਮ-ਗ੍ਰੰਥ' ਦੀਆਂ ਭਗਤੀ-ਮਈ ਰਚਨਾਵਾਂ ਬਿਰਤੀ ਵਜੋਂ ਗੁਰੂ ਗ੍ਰੰਥ ਸਾਹਿਬ ਨਾਲ ਆਪਣੀ ਸਾਂਝ ਜ਼ਰੂਰ ਕਾਇਮ ਰਖਦੀਆਂ ਹਨ। ਅਸਲ ਵਿਚ, ਗੁਰੂ ਗ੍ਰੰਥ ਸਾਹਿਬ ਨਵੇਂ ਸਭਿਆਚਾਰ ਦਾ ਸਿੱਧਾਂਤ-ਪ੍ਰਧਾਨ ਗ੍ਰੰਥ ਹੈ ਅਤੇ ਉਸ ਸਭਿਆਚਾਰ ਦੇ ਆਤਮ-ਗੌਰਵ ਨੂੰ ਕਾਇਮ ਰਖਣ ਦੀ ਖ਼ੁਰਾਕ ਦਸਮ-ਗ੍ਰੰਥ ਤੋਂ ਮਿਲਦੀ ਹੈ।

ਇਸ ਗ੍ਰੰਥ ਦੇ ਅੰਤ ਉਤੇ ਦਰਜ 'ਜ਼ਫ਼ਰਨਾਮਾ' ਨੂੰ ਛਡ ਕੇ ਬਾਕੀ ਦੀਆਂ ਰਚਨਾਵਾਂ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦਪੁਰ ਨਿਵਾਸ ਤਕ ਹੋਂਦ ਵਿਚ ਆ ਚੁਕੀਆਂ ਸਨ। ਗੁਰੂ ਜੀ ਤੋਂ ਬਾਦ ਉਦਮੀ ਸਿੰਘਾਂ ਨੇ ਜੋ ਸੰਕਲਨ ਤਿਆਰ

ਕਰਵਾਏ, ਉਹ ਕਿਸੇ ਨਿਸਚਿਤ ਵਿਧੀ ਅਨੁਸਾਰ ਨ ਹੋਣ ਕਾਰਣ ਆਪਸ ਵਿਚ ਕਾਫ਼ੀ ਅੰਤਰ ਰਖਦੇ ਹਨ। ਇਸ ਸੰਬੰਧ ਵਿਚ ਪੰਜ ਪੁਰਾਤਨ ਬੀੜਾਂ ਵਿਚਾਰਨਯੋਗ ਹਨ, ਜਿਵੇਂ (1) ਭਾਈ ਮਨੀ ਸਿੰਘ ਵਾਲੀ ਬੀੜ, (2) ਗੁਰਦੁਆਰਾ ਮੋਤੀ ਬਾਗ਼ ਵਾਲੀ ਬੀੜ, (3) ਸੰਗਰੂਰ ਵਾਲੀ ਬੀੜ, (4) ਪਟਨਾ ਸਾਹਿਬ ਵਾਲੀ ਬੀੜ, ਅਤੇ (5) ਗਿਆਨੀ ਸੁਰਿੰਦਰ ਸਿੰਘ ਤਰਨਤਾਰਨ ਵਾਲੇ ਕੋਲ ਪਈ ਬੀੜ। ਇਨ੍ਹਾਂ ਬਾਰੇ ਸੁਤੰਤਰ ਇੰਦਰਾਜ ਦਰਜ ਕੀਤੇ ਹਨ।

ਇਨ੍ਹਾਂ ਬੀੜਾਂ ਦੇ ਬਾਣੀ-ਕ੍ਰਮ, ਬਾਣੀ-ਸੰਖਿਆ, 'ਅਥ' ਅਤੇ 'ਇਤਿ' ਸੂਚਕ ਉਕਤੀਆਂ ਪਰਸਪਰ ਭਿੰਨ ਹੋਣ ਕਾਰਣ ਇਸ ਗ੍ਰੰਥ ਦਾ ਕੋਈ ਮਰਯਾਦਿਤ ਜਾਂ ਵਿਵਸਥਿਤ ਰੂਪ ਸਾਹਮਣੇ ਨਹੀਂ ਆਉਂਦਾ। ਵਖ ਵਖ ਸੰਕਲਨ- ਕਰਤਿਆਂ ਨੇ ਆਪਣੀ ਮਰਜ਼ੀ ਅਨੁਸਾਰ ਬਾਣੀਆਂ ਨੂੰ ਸੰਗ੍ਰਹਿਤ ਕੀਤਾ ਹੈ। ਉਤਾਰਾ ਕਰਨ ਵਾਲਿਆਂ ਨੇ ਵੀ ਇਸ ਗ੍ਰੰਥ ਵਿਚਲੀਆਂ ਬਾਣੀਆਂ ਦੇ ਪਾਠ ਵਿਚ ਕਈ ਪ੍ਰਕਾਰ ਦੇ ਅੰਤਰ ਅਥਵਾ ਰੱਲੇ ਪਾ ਦਿੱਤੇ ਹਨ। ਇਨ੍ਹਾਂ ਨੂੰ ਦੂਰ ਕਰਨ ਲਈ 'ਗੁਰਮਤ ਗ੍ਰੰਥ ਪ੍ਰਚਾਰਕ ਸਭਾ' ਅੰਮ੍ਰਿਤਸਰ ਨੇ 'ਦਸਮ-ਗ੍ਰੰਥ' ਦੀਆਂ 32 ਪੁਰਾਤਨ ਬੀੜਾਂ ਇਕੱਠੀਆਂ ਕਰਕੇ ਪਾਠਾਂ ਦੀ ਸੋਧ ਦਾ ਉਪਰਾਲਾ ਕੀਤਾ ਅਤੇ ਸੰਨ 1897 ਈ. (ਸੰ. 1954 ਬਿ.) ਵਿਚ ਆਪਣੀ ਵਿਸਤਰਿਤ ਰਿਪੋਰਟ ('ਦਸਮ ਗ੍ਰੰਥ ਸੋਧਕ ਕਮੇਟੀ ਰਿਪੋਰਟ'— ਵੇਖੋ) ਪ੍ਰਕਾਸ਼ਿਤ ਕੀਤੀ। ਇਹ ਕੰਮ ਨਿਰਸੰਦੇਹ ਸ਼ਲਾਘਾਯੋਗ ਸੀ, ਪਰ ਖੇਦ ਇਹ ਹੈ ਕਿ ਇਨ੍ਹਾਂ 32 ਬੀੜਾਂ ਵਿਚੋਂ ਕੋਈ ਵੀ ਇਤਿਹਾਸਿਕ ਮਹੱਤਵ ਵਾਲੀ ਨਹੀਂ ਸੀ। ਇਸ ਸਭਾ ਵਲੋਂ ਸੋਧੇ ਹੋਏ ਪਾਠ ਨਾਲ ਮਿਲਾ ਕੇ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਦੇ ਦੋ ਪ੍ਰਕਾਸ਼ਕਾਂ ਨੇ ਇਸ ਗ੍ਰੰਥ ਦਾ ਪ੍ਰਕਾਸ਼ਨ ਕੀਤਾ। ਹੁਣ ਆਮ ਤੌਰ 'ਤੇ ਇਹੀ ਰੂਪ ਪ੍ਰਚਲਿਤ ਹੈ। ਕੁਲ 1428 ਪੰਨਿਆਂ ਦੇ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਦੁਆਰਾ ਪ੍ਰਕਾਸ਼ਿਤ ਰੂਪ ਵਿਚ ਬਾਣੀਆਂ ਦਾ ਕ੍ਰਮ ਇਸ ਪ੍ਰਕਾਰ ਹੈ—(1) ਜਾਪੁ, (2) ਅਕਾਲ ਉਸਤਤਿ, (3) ਬਚਿਤ੍ਰ ਨਾਟਕ (ਅਪਨੀ ਕਥਾ), (4) ਚੰਡੀ ਚਰਿਤ੍ਰ (ਉਕਤੀ ਬਿਲਾਸ), (5) ਚੰਡੀ ਚਰਿਤ੍ਰ—ਦੂਜਾ, (6) ਵਾਰ ਸ੍ਰੀ ਭਗਉਤੀ ਜੀ ਕੀ, (7) ਗਿਆਨ ਪ੍ਰਬੋਧ, (8) ਚੌਬੀਸ ਅਵਤਾਰ, (9) ਬ੍ਰਹਮਾ ਅਵਤਾਰ, (10) ਰੁਦ੍ਰ ਅਵਤਾਰ, (11) ਬਿਸਨਪਦੇ ਰਾਮਕਲੀ ਪਾ. ੧੦, (12) ਸਵੈਯੇ, (13) ਖ਼ਾਲਸਾ ਮਹਿਮਾ, (14) ਸ਼ਸਤ੍ਰ ਨਾਮ ਮਾਲਾ, (15) ਚਰਿਤ੍ਰੋਪਾਖਿਆਨ, (16) ਜ਼ਫ਼ਰਨਾਮਾ ਅਤੇ (17) ਹਿਕਾਇਤਾਂ।

ਇਨ੍ਹਾਂ ਬਾਣੀਆਂ ਵਿਚੋਂ ਕ੍ਰਮਾਂਕ 1,2,7,11,12 ਅਤੇ 13 ਵਾਲੀਆਂ ਰਚਨਾਵਾਂ ਦਾ ਸੰਬੰਧ ਭਗਤੀ-ਭਾਵਨਾ ਨਾਲ ਹੈ। 'ਸ਼ਸਤ੍ਰ-ਨਾਮ-ਮਾਲਾ' (ਅੰਕ 14) ਵਿਚ ਭਿੰਨ ਭਿੰਨ ਸ਼ਸਤ੍ਰਾਂ-ਅਸਤ੍ਰਾਂ ਦੇ ਨਾਂ ਦੇ ਕੇ ਉਨ੍ਹਾਂ ਦੀ ਪ੍ਰਸ਼ੰਸਾ ਕੀਤੀ ਗਈ ਹੈ। ਜ਼ਫ਼ਰਨਾਮਾ (ਅੰਕ 16) ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਫ਼ਾਰਸੀ ਵਿਚ ਲਿਖਿਆ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਇਤਿਹਾਸਿਕ ਪੱਤਰ ਹੈ ਅਤੇ ਹਿਕਾਇਤਾਂ (ਅੰਕ 17) ਇਸ ਰਚਨਾ ਦੀ ਅੰਤਿਕਾ ਵਜੋਂ ਪ੍ਰਸਿੱਧ ਹਨ। ਚਰਿਤ੍ਰੋਪਾਖਿਆਨ (ਅੰਕ 15) 'ਦਸਮ-ਗ੍ਰੰਥ' ਦੇ 580 ਪੰਨਿਆਂ ਉਤੇ ਪਸਰੀ ਸੁਤੰਤਰ ਰਚਨਾ ਹੈ। ਇਸ ਵਿਚ 404 ਚਰਿਤ੍ਰ-ਕਥਾਵਾਂ ਵਰਣਿਤ ਹਨ, ਪ੍ਰਧਾਨਤਾ ਇਸਤਰੀ-ਚਰਿਤ੍ਰਾਂ ਦੀ ਹੈ। ਇਸ ਲਈ ਇਸ ਨੂੰ 'ਤ੍ਰਿਆ-ਚਰਿਤ੍ਰ' ਨਾਂ ਵੀ ਦਿੱਤਾ ਜਾਂਦਾ ਹੈ। ਇਸ ਵਿਚ ਇਤਿਹਾਸਿਕ, ਪੌਰਾਣਿਕ, ਦੇਸੀ, ਬਦੇਸ਼ੀ, ਕਾਲਪਨਿਕ ਆਦਿ ਅਨੇਕ ਚਰਿਤ੍ਰ-ਕਥਾਵਾਂ ਪੌਰਾਣਿਕ ਪਰੰਪਰਾ ਵਿਚ ਲਿਖੀਆਂ ਹੋਈਆਂ ਹਨ।

ਇਸ ਗ੍ਰੰਥ ਦੀਆਂ ਬਾਕੀ ਰਚਨਾਵਾਂ (ਅੰਕ 3,4, 5,8,9, ਅਤੇ 10), ਅਸਲ ਵਿਚ, 'ਬਚਿਤ੍ਰ-ਨਾਟਕ' ਦਾ ਅੰਗ ਹਨ। 'ਬਚਿਤ੍ਰ-ਨਾਟਕ' ਵਿਚਿਤ੍ਰ ਜਾਂ ਅਦਭੁਤ ਲੀਲਾਵਾਂ ਜਾਂ ਚਰਿਤ੍ਰਾਂ ਦਾ ਸੰਗ੍ਰਹਿ ਹੈ। ਇਸ ਵਿਚ ਸਭ ਤੋਂ ਪਹਿਲਾਂ 14 ਅਧਿਆਵਾਂ ਦੀ ਦਸਮ ਗੁਰੂ ਦੀ 'ਅਪਨੀ-ਕਥਾ' ਵਰਣਿਤ ਹੈ। ਫਿਰ ਅੱਠ ਅੱਠ ਅਧਿਆਵਾਂ ਵਿਚ ਲਿਖੇ ਭਿੰਨ ਭਿੰਨ ਸ਼ੈਲੀਆਂ ਵਾਲੇ ਦੋ ਚੰਡੀ ਚਰਿਤ੍ਰ ਹਨ। ਇਨ੍ਹਾਂ ਪਿਛੋਂ ਵਿਸ਼ਣੂ ਦੇ 'ਚੌਬੀਸ-ਅਵਤਾਰ' ਹਨ। ਫਿਰ ਬ੍ਰਹਮਾ ਅਤੇ ਰੁਦ੍ਰ ਦੇ ਉਪਾਵਤਾਰਾਂ ਦਾ ਚਿਤ੍ਰਣ ਹੋਇਆ ਹੈ। ਅੰਕ 6 ਉਤੇ ਦਰਜ 'ਵਾਰ ਸ੍ਰੀ ਭਗਉਤੀ ਜੀ ਕੀ' ਦਾ ਸੰਬੰਧ ਅੰਕ 4 ਅਤੇ 5 ਵਾਲੇ ਚੰਡੀ-ਚਰਿਤ੍ਰਾਂ ਨਾਲ ਹੈ, ਪਰ ਇਹ ਪੰਜਾਬੀ ਭਾਸ਼ਾ ਵਿਚ ਲਿਖੀ ਹੈ। ਇਹ ਸਾਰੀਆਂ ਪੌਰਾਣਿਕ ਰਚਨਾਵਾਂ ਹਨ।

ਉਪਰੋਕਤ ਵਿਵਰਣ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ 'ਦਸਮ-ਗ੍ਰੰਥ' ਦੀਆਂ ਰਚਨਾਵਾਂ ਦਾ ਵਿਸ਼ਾ ਕਿਸੇ ਇਕ ਮੁੱਖ ਧੁਰੇ ਦੁਆਲੇ ਨਹੀਂ ਘੁੰਮਦਾ ਸਗੋਂ ਵਖ ਵਖ ਅਤੇ ਪਰਸਪਰ ਵਿਰੋਧੀ ਸਰੂਪ ਵਾਲੇ ਵਿਸ਼ਿਆਂ ਨੂੰ ਇਸ ਵਿਚ ਵਰਣਿਤ ਕੀਤਾ ਗਿਆ ਹੈ। ਮੁੱਖ ਤੌਰ 'ਤੇ ਇਨ੍ਹਾਂ ਵਿਸ਼ਿਆਂ ਨੂੰ ਛੇ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਵਰਗ ਅਧਿਆਤਮਿਕ ਜਾਂ ਭਗਤੀ-ਪ੍ਰਧਾਨ ਰਚਨਾਵਾਂ ਦਾ

ਹੈ ਜਿਵੇਂ ਜਾਪੁ ਸਾਹਿਬ, ਅਕਾਲ ਉਸਤਤਿ। ਦੂਜੇ ਵਰਗ ਵਿਚ 'ਬਚਿਤ੍ਰ ਨਾਟਕ' ਅਤੇ 'ਜ਼ਫ਼ਰਨਾਮਾ' ਨੂੰ ਰਖਿਆ ਜਾ ਸਕਦਾ ਹੈ ਕਿਉਂਕਿ ਇਨ੍ਹਾਂ ਦੋਹਾਂ ਦਾ ਸੰਬੰਧ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਹੈ ਅਤੇ ਇਤਿਹਾਸਿਕ ਦ੍ਰਿਸ਼ਟੀ ਤੋਂ ਬੜੀਆਂ ਅਹਿਮ ਦਸਤਾਵੇਜ਼ਾਂ ਹਨ। ਤੀਜਾ ਵਰਗ ਚਰਿਤ੍ਰ -ਕਥਾਵਾਂ ਦਾ ਹੈ, ਜਿਵੇਂ ਚੰਡੀ ਚਰਿਤ੍ਰ, ਅਵਤਾਰ ਪ੍ਰਸੰਗ ਆਦਿ। ਚੌਥਾ ਗਿਆਨ-ਚਰਚਾ ਦਾ ਵਰਗ ਹੈ ਜਿਸ ਵਿਚ ਅਧਿਆਤਮਿਕ ਰਹੱਸਾਂ ਨੂੰ ਸਪੱਸ਼ਟ ਕੀਤਾ ਗਿਆ ਹੈ ਜਿਵੇਂ ਗਿਆਨ ਪ੍ਰਬੋਧ। ਪੰਜਵੇਂ ਵਰਗ ਵਿਚ ਇਸਤ੍ਰੀ-ਚਰਿਤ੍ਰਾਂ ਨਾਲ ਸੰਬੰਧਿਤ ਕਥਾਵਾਂ ਹਨ। ਛੇਵੇਂ ਵਰਗ ਦਾ ਸੰਬੰਧ ਸ਼ਸਤ੍ਰਾਂ ਅਤੇ ਅਸਤ੍ਰਾਂ ਦੀ ਮਹਾਨਤਾ ਅਤੇ ਪਿਛੋਕੜ ਦਰਸਾਉਣ ਨਾਲ ਹੈ। ਪਰ ਇਨ੍ਹਾਂ ਸਭ ਦੀ ਮੂਲ ਭਾਵਨਾ ਨਵੇਂ ਸਿੱਖ ਭਾਈਚਾਰੇ ਲਈ ਅਜਿਹੀ ਸਾਮਗ੍ਰੀ ਜੁਟਾਉਣਾ ਸੀ, ਜਿਸ ਨੂੰ ਉਹ ਪੜ੍ਹ ਕੇ ਸਚੇ ਅਰਥਾਂ ਵਿਚ ਸਿੱਖ ਬਣ ਸਕਣ, ਹਰਿ-ਭਗਤੀ ਕਰਦੇ ਹੋਇਆਂ ਅਨਿਆਇ ਦੇ ਵਿਰੁੱਧ ਯੁੱਧ ਕਰਨ ਲਈ ਡਟ ਸਕਣ ਅਤੇ ਅਜਿਹਾ ਕਰਨ ਵੇਲੇ ਸੰਸਾਰਿਕ ਪ੍ਰਲੋਭਨਾਂ ਜਾਂ ਮਾਇਆ-ਜਾਲਾਂ ਦੇ ਪ੍ਰਭਾਵ ਤੋਂ ਪਰੇ ਰਹਿ ਸਕਣ।

**ਦਸਮ ਗ੍ਰੰਥ : ਅਨੁਵਾਦ** (ਅੰਗ੍ਰੇਜ਼ੀ) : ਦਸਮ ਗ੍ਰੰਥ ਦੀਆਂ ਭਾਵੇਂ ਕਈ ਬਾਣੀਆਂ ਦੇ ਪਹਿਲਾਂ ਅੰਗ੍ਰੇਜ਼ੀ ਅਨੁਵਾਦ ਛਪ ਚੁਕੇ ਹਨ, ਪਰ ਸਾਰੇ ਦਸਮ ਗ੍ਰੰਥ ਨੂੰ ਅੰਗ੍ਰੇਜ਼ੀ ਵਿਚ ਅਨੁਵਾਦਿਤ ਕਰਨ ਦਾ ਕੰਮ ਖ਼ਾਲਸੇ ਦੀ ਤੀਜੀ ਜਨਮ ਸ਼ਤਾਬਦੀ ਦੇ ਅਵਸਰ 'ਤੇ ਡਾ. ਜੋਧ ਸਿੰਘ ਅਤੇ ਡਾ. ਧਰਮ ਸਿੰਘ ਨੇ ਸ਼ੁਰੂ ਕੀਤਾ ਅਤੇ ਉਸ ਨੂੰ *Sri Dasam Granth Sahib- Text and Translation* ਨਾਂ ਅਧੀਨ ਦੋ ਸੈਂਚੀਆਂ ਵਿਚ ਸੰਨ 1999 ਈ. ਵਿਚ ਛਾਪਿਆ। 435 ਪੰਨਿਆਂ ਦੀ ਪਹਿਲੀ ਸੈਂਚੀ ਵਿਚ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ (ਉਕਤਿ ਬਿਲਾਸ), ਚੰਡੀ ਚਰਿਤ੍ਰ ਦੂਜਾ, ਵਾਰ ਸ੍ਰੀ ਭਗਉਤੀ ਜੀ ਕੀ ਅਤੇ ਗਿਆਨ ਪ੍ਰਬੋਧ ਨਾਂ ਦੀਆਂ ਬਾਣੀਆਂ/ਰਚਨਾਵਾਂ ਸ਼ਾਮਲ ਕੀਤੀਆਂ ਗਈਆਂ ਹਨ ਅਤੇ 437 ਪੰਨਿਆਂ ਦੀ ਦੂਜੀ ਸੈਂਚੀ ਵਿਚ ਚੌਬੀਸ ਅਵਤਾਰ (ਕ੍ਰਿਸ਼ਨਾਵਤਾਰ ਦੇ 535 ਛੰਦਾਂਕ ਤਕ) ਦੀਆਂ ਅਵਤਾਰ ਕਥਾਵਾਂ ਸਮੇਟੀਆ ਗਈਆਂ ਹਨ। ਇਸ ਤੋਂ ਅਗੇ ਦੀਆਂ ਰਚਨਾਵਾਂ ਦੇ ਅਨੁਵਾਦ ਦਾ ਅਜੇ ਪ੍ਰਕਾਸ਼ਨ ਨਹੀਂ ਹੋਇਆ। ਇਸ ਦੇ ਖੱਬੇ ਪੰਨੇ ਉਤੇ ਗੁਰਮੁਖੀ ਵਿਚ ਮੂਲ ਪਾਠ ਅਤੇ ਸੱਜੇ ਪੰਨੇ ਉਤੇ ਅੰਗ੍ਰੇਜ਼ੀ ਅਨੁਵਾਦ ਦਿੱਤਾ ਗਿਆ ਹੈ। ਅਨੁਵਾਦ ਦਾ ਪੱਧਰ ਬਹੁਤ ਸਾਧਾਰਣ ਹੈ ਕਿਉਂਕਿ ਦੋਵੇਂ ਅਨੁਵਾਦਕ ਵਿਸ਼ੇ ਅਤੇ ਭਾਸ਼ਾ ਦਾ ਗੰਭੀਰ ਗਿਆਨ ਨਹੀਂ ਰਖਦੇ। ਅੰਗ੍ਰੇਜ਼ੀ ਭਾਸ਼ਾ ਵੀ ਸਾਧਾਰਣ ਸ਼ੈਲੀ ਦੀ ਹੈ। ਇਸ ਅਨੁਵਾਦ ਤੋਂ ਕਈ ਥਾਂਵਾਂ ਤੇ ਵਾਸਤਵਿਕਤਾ ਦਾ ਬੋਧ ਨਹੀਂ ਹੁੰਦਾ ਅਤੇ ਵਿਅਰਥ ਦੇ ਭਰਮ ਫੈਲਣ ਦਾ ਖ਼ਦਸ਼ਾ ਰਹਿੰਦਾ ਹੈ।

ਦੂਜਾ ਅਨੁਵਾਦ ਡਾ. ਸੁਰਿੰਦਰ ਸਿੰਘ ਕੋਹਲੀ ਨੇ *Sri Dasam Granth Sahib* ਨਾਂ ਅਧੀਨ ਤਿੰਨ ਸੈਂਚੀਆਂ ਵਿਚ ਜਨਵਰੀ 2003 ਈ. ਵਿਚ ਬਰਮਿੰਘਮ (ਯੂ.ਕੇ.) ਤੋਂ ਪ੍ਰਕਾਸ਼ਿਤ ਕੀਤਾ ਹੈ। ਉਨ੍ਹਾਂ ਨੇ ਚਰਿਤ੍ਰੋਪਾਖਿਆਨ ਅਤੇ ਹਿਕਾਇਤਾਂ ਦਾ ਅਨੁਵਾਦ ਛਡ ਦਿੱਤਾ ਹੈ ਕਿਉਂਕਿ ਇਸ ਦਾ ਸੰਬੰਧ ਗੁਰੂ ਜੀ ਦੇ ਕਰਤ੍ਰਿਤਵ ਨਾਲ ਨਹੀਂ ਹੈ। ਇਨ੍ਹਾਂ ਤਿੰਨ ਸੈਂਚੀਆਂ ਵਿਚ ਕੁਲ 1740 ਪੰਨੇ ਹਨ। ਹਰ ਪੰਨੇ ਉਪਰ ਖੱਬੇ ਪਾਸੇ ਵਾਲੇ ਕਾਲਮ ਅੰਦਰ ਗੁਰਮੁਖੀ ਵਿਚ ਮੂਲ ਪਾਠ ਅਤੇ ਉਸ ਦਾ ਰੋਮਨ ਰੂਪਾਂਤਰ ਦਿੱਤਾ ਗਿਆ ਹੈ ਅਤੇ ਸੱਜੇ ਕਾਲਮ ਵਿਚ ਅੰਗ੍ਰੇਜ਼ੀ ਅਨੁਵਾਦ ਦਰਜ ਕੀਤਾ ਗਿਆ ਹੈ। ਪਹਿਲੀ ਸੈਂਚੀ ਵਿਚ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ (ਉਕਤਿ ਬਿਲਾਸ), ਚੰਡੀ ਚਰਿਤ੍ਰ ਦੂਜਾ, ਚੰਡੀ ਦੀ ਵਾਰ, ਗਿਆਨ ਪ੍ਰਬੋਧ, ਚਉਬੀਸ ਅਵਤਾਰ (ਰਾਮਾਵਤਾਰ ਤਕ) ਨਾਂ ਦੀਆਂ ਰਚਨਾਵਾਂ ਨੂੰ ਸ਼ਾਮਲ ਕੀਤਾ ਹੈ। ਦੂਜੀ ਸੈਂਚੀ ਵਿਚ 'ਕ੍ਰਿਸ਼ਨਾਵਤਾਰ' ਦਾ ਅਨੁਵਾਦ ਹੈ ਅਤੇ ਤੀਜੀ ਸੈਂਚੀ ਵਿਚ ਚਉਬੀਸ ਅਵਤਾਰ ਦਾ ਬਾਕੀ ਹਿੱਸਾ, ਬ੍ਰਹਮਾ ਅਵਤਾਰ, ਰੁਦ੍ਰ ਅਵਤਾਰ, ਸ਼ਬਦ, ਸਵੈਯੇ, ਖ਼ਾਲਸਾ ਮਹਿਮਾ, ਸ਼ਸਤ੍ਰ ਨਾਮ ਮਾਲਾ, ਚਉਪਈ (*ਹਮਰੀ ਕਰੋ ਹਾਥ ਦੈ ਰਛਾ...*) ਅਤੇ ਜ਼ਫ਼ਰਨਾਮਾ ਨਾਂ ਦੀਆਂ ਰਚਨਾਵਾਂ ਨੂੰ ਸੰਮਿਲਿਤ ਕੀਤਾ ਗਿਆ ਹੈ। ਸ਼ੁਰੂ ਵਿਚ ਦਸਮ ਗੁਰੂ ਜੀ ਦੇ ਜੀਵਨ ਅਤੇ ਵਿਅਕਤਿਤਵ, ਦਸਮ ਗ੍ਰੰਥ ਦਾ ਕਰਤ੍ਰਿਤਵ ਅਤੇ ਦਸਮ ਗ੍ਰੰਥ ਦੀਆਂ ਰਚਨਾਵਾਂ ਦਾ 54 ਪੰਨਿਆਂ ਵਿਚ ਵਿਸ਼ਲੇਸ਼ਣ ਕੀਤਾ ਗਿਆ ਹੈ। ਲੇਖਕ ਸਿੱਖ ਧਰਮ ਦਾ ਪ੍ਰਸਿੱਧ ਵਿਦਵਾਨ ਹੈ। ਇਸ ਲਈ ਅਰਥ ਕਰਨ ਵੇਲੇ ਉਹ ਮੂਲ ਪਾਠ ਦੇ ਨੇੜੇ ਹੀ ਰਿਹਾ ਹੈ ਅਤੇ ਸ਼ਬਦਾਂ ਦੇ ਅਰਥ ਵੀ ਲਗਭਗ ਠੀਕ ਕੀਤੇ ਹਨ। ਅੰਗ੍ਰੇਜ਼ੀ ਭਾਸ਼ਾ ਵੀ ਸਰਲ ਹੈ ਅਤੇ ਬਾਣੀਆਂ ਦੇ ਭਾਵ ਨੂੰ ਸੰਚਾਰਿਤ ਕਰਨ ਵਿਚ ਕਾਫ਼ੀ ਸਹਾਇਕ ਹੋਈ ਹੈ।

ਗੋਬਿੰਦ ਸਦਨ, ਨਵੀਂ ਦਿੱਲੀ ਵਲੋਂ ਵੀ ਇਸ ਗ੍ਰੰਥ ਦਾ ਅੰਗ੍ਰੇਜ਼ੀ ਅਨੁਵਾਦ ਕਰਾਉਣ ਦੀ ਯੋਜਨਾ ਚਲ ਰਹੀ ਹੈ।

**ਦਸਮ ਗ੍ਰੰਥ : ਅਨੁਵਾਦ** (ਹਿੰਦੀ) : ਹਿੰਦੀ ਭਾਸ਼ਾ ਵਿਚ 'ਦਸਮ ਗ੍ਰੰਥ' ਦਾ ਪਹਿਲਾ ਟੀਕਾ ਡਾ. ਜੋਧ ਸਿੰਘ ਨੇ ਕੀਤਾ ਹੈ। ਇਸ ਟੀਕੇ ਦੀ ਰਚਨਾ-ਪ੍ਰਕ੍ਰਿਆ ਸੰਨ 1982 ਈ. ਵਿਚ ਆਰੰਭ ਹੋਈ ਅਤੇ ਸੰਨ 1986 ਤਕ ਚਾਰੇ ਸੈਂਚੀਆਂ ਛਪ ਕੇ ਸਾਹਮਣੇ ਆ ਗਈਆਂ। ਹਰ ਪੰਨੇ ਉਤੇ ਉਪਰਲੇ ਹਿੱਸੇ ਵਿਚ 'ਦਸ਼ਮ ਗ੍ਰੰਥ' ਦੇ ਮੂਲ-ਪਾਠ ਦਾ ਦੇਵਨਾਗਰੀ ਦੇ ਮੋਟੇ ਅੱਖਰਾਂ ਵਿਚ ਲਿਪੀਅੰਤਰਣ ਹੈ ਅਤੇ ਹੇਠਲੇ ਹਿੱਸੇ ਵਿਚ ਹਿੰਦੀ ਭਾਸ਼ਾ ਵਿਚ ਅਰਥ ਕੀਤੇ ਗਏ ਹਨ। ਇਸ ਦੀ ਪਹਿਲੀ ਸੈਂਚੀ ਵਿਚ—ਜਾਪੁ, ਅਕਾਲ ਉਸਤਤਿ, ਬਚਤ੍ਰਿ ਨਾਟਕ, ਚੰਡੀ ਚਰਿਤ੍ਰ (ਉਕਤਿ ਬਿਲਾਸ), ਚੰਡੀ ਚਰਿਤ੍ਰ (ਦੂਜਾ), ਵਾਰ ਸ੍ਰੀ ਭਗਉਤੀ ਜੀ ਕੀ, ਗਿਆਨ ਪ੍ਰਬੋਧ, ਚੌਬੀਸ ਅਵਤਾਰ (ਕ੍ਰਿਸ਼ਨਾਵਤਾਰ ਦੇ 'ਕੰਸ ਬੱਧ' ਪ੍ਰਸੰਗ ਤਕ); ਦੂਜੀ ਸੈਂਚੀ ਵਿਚ—ਚੌਬੀਸ ਅਵਤਾਰ (ਕ੍ਰਿਸ਼ਨਾਵਤਾਰ ਦੇ 'ਕੰਸ ਬੱਧ' ਤੋਂ ਅਗਲਾ ਪ੍ਰਸੰਗ), ਉਪ ਅਵਤਾਰ, ਸ਼ਬਦ, ਸਵੈਯੇ ਅਤੇ ਖ਼ਾਲਸਾ ਮਹਿਮਾ; ਤੀਜੀ ਸੈਂਚੀ ਵਿਚ— ਸ਼ਸਤ੍ਰਨਾਮ ਮਾਲਾ, ਚਰਿਤ੍ਰੋਪਾਖਿਆਨ (188 ਚਰਿਤ੍ਰ ਤਕ), ਚੌਥੀ ਸੈਂਚੀ ਵਿਚ—ਚਰਿਤ੍ਰੋਪਾਖਿਆਨ ਦਾ ਬਾਕੀ ਬਚਦਾ ਹਿੱਸਾ, ਜ਼ਫ਼ਰਨਾਮਾ, ਹਿਕਾਇਤਾਂ, ਅਸਫੋਟਕ ਕਬਿਤ, ਲਖੀ ਜੰਗਲ ਪ੍ਰਸੰਗ ਅਤੇ ਸਿਖ ਰਹਿਤ ਨਾਂ ਦੀਆਂ ਰਚਨਾਵਾਂ ਦਰਜ ਹਨ। ਇਸ ਟੀਕੇ ਦਾ ਪ੍ਰਕਾਸ਼ਨ ਭੁਵਨ ਬਾਣੀ ਟ੍ਰਸਟ, ਚੌਪਟੀਆ ਰੋਡ, ਲਖਨਊ ਨੇ ਕੀਤਾ। ਖੇਦ ਦੀ ਗੱਲ ਹੈ ਕਿ ਟੀਕਾਕਾਰ ਹਿੰਦੀ ਦਾ ਵਿਦਵਾਨ ਹੁੰਦਾ ਹੋਇਆ ਵੀ ਨ ਮੂਲ ਪਾਠ ਨੂੰ ਸਮਝ ਸਕਿਆ ਹੈ ਅਤੇ ਨ ਹੀ ਵਿਸ਼ੇ-ਵਸਤੂ ਦੇ ਧਾਰਮਿਕ ਅਤੇ ਸੰਸਕ੍ਰਿਤਿਕ ਪਿਛੋਕੜ ਤੋਂ ਵਾਕਫ਼ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਟੀਕੇ ਨੂੰ ਜਲਦੀ ਮੁਕਾਉਣ ਦੀ ਕਾਹਲ ਕਾਰਣ ਪਹਿਲਾਂ ਉਹ ਪਦ ਨੂੰ ਪੜ੍ਹ ਲੈਂਦਾ ਹੈ ਅਤੇ ਫਿਰ ਬਿਨਾ ਮੂਲ ਪਾਠ ਵੇਖੇ ਅਰਥ ਕਰੀ ਜਾਂਦਾ ਹੈ। ਅਜਿਹਾ ਕਰਨ ਨਾਲ ਅਰਥ ਅਸੰਗਤ ਅਤੇ ਅਵਿਸ਼ਵਸਤ ਹੋ ਗਏ ਹਨ।

ਹਿੰਦੀ ਵਿਚ 'ਦਸਮ ਗ੍ਰੰਥ' ਦਾ ਦੂਜਾ ਟੀਕਾ ਪ੍ਰਸਤੁਤ ਲੇਖਕ ਨੇ ਆਪਣੇ ਪੰਜਾਬੀ ਵਾਲੇ ਟੀਕੇ ਦੀ ਸਰਣੀ ਉਤੇ ਤਿਆਰ ਕੀਤਾ ਹੈ ਅਤੇ ਗੋਬਿੰਦ ਸਦਨ, ਨਵੀਂ ਦਿੱਲੀ, ਦੁਆਰਾ ਪ੍ਰਕਾਸ਼ਨ ਅਧੀਨ ਹੈ।

**ਦਸਮ ਗ੍ਰੰਥ ਸੋਧਕ ਕਮੇਟੀ ਰਿਪੋਰਟ** (1897 ਈ.) : ਸਿੰਘ ਸਭਾ ਦੇ ਉਦੇਸ਼ਾਂ ਵਿਚ ਇਕ ਇਹ ਵੀ ਸੀ ਕਿ ਧਾਰਮਿਕ ਅਤੇ ਇਤਿਹਾਸਿਕ ਪੁਸਤਕਾਂ ਦੀ ਪੜਚੋਲ ਕਰਕੇ ਉਨ੍ਹਾਂ ਨੂੰ ਵਿਵਸਥਿਤ ਰੂਪ ਵਿਚ ਪ੍ਰਕਾਸ਼ਿਤ ਕਰਨਾ। ਇਸ ਉਦੇਸ਼ ਨਿਮਿਤ 'ਦਸਮ ਗ੍ਰੰਥ' ਦੀ ਸੋਧ ਸੁਧਾਈ ਦੀ ਸਮਸਿਆ ਸਾਹਮਣੇ ਆਈ। ਇਸ ਮਸਲੇ ਨੂੰ ਹਲ ਕਰਨ ਲਈ ਸੰਨ 1895 ਈ. ਵਿਚ ਇਹ ਕੰਮ 'ਗੁਰਮਤ ਗ੍ਰੰਥ ਪ੍ਰਚਾਰਕ ਸਭਾ' ਨੂੰ ਸੌਂਪਿਆ ਗਿਆ। ਇਸ ਸਭਾ ਦੇ ਸਕੱਤਰ ਭਾਈ ਆਗਿਆ ਸਿੰਘ ਨੇ ਭਾਈ ਮੰਨਾ ਸਿੰਘ ਤੋਂ ਆਰਥਿਕ ਸਹਾਇਤਾ ਲੈ ਕੇ ਇਹ ਕੰਮ ਸ਼ੁਰੂ ਕੀਤਾ। ਪਾਠ ਦੀ ਤੁਲਨਾ ਲਈ 32 ਬੀੜਾਂ ਵਖਰੇ ਵਖਰੇ ਸਰੋਤਾਂ ਤੋਂ ਪ੍ਰਾਪਤ ਕੀਤੀਆਂ ਗਈਆਂ। ਦਰਬਾਰ ਸਾਹਿਬ ਦੇ ਨੇੜੇ ਤੇੜੇ ਰਹਿਣ ਵਾਲੇ ਲਗਭਗ ਦੋ ਦਰਜਨ ਵਿਦਵਾਨਾਂ, ਗ੍ਰੰਥੀਆਂ, ਪੁਜਾਰੀਆਂ ਅਤੇ ਪਾਠੀਆਂ ਦੀ ਸੇਵਾ ਲਈ ਗਈ, ਜਿਨ੍ਹਾਂ ਵਿਚੋਂ ਕੁਝ ਉਲੇਖਯੋਗ ਨਾਂ ਹਨ— ਭਾਈ ਮੰਨਾ ਸਿੰਘ ਹਕੀਮ, ਭਾਈ ਨਰੈਣ ਸਿੰਘ, ਭਾਈ ਠਾਕੁਰ ਸਿੰਘ, ਭਾਈ ਸੰਤ ਸਿੰਘ, ਭਾਈ ਬਿਸ਼ਨ ਸਿੰਘ, ਸੰਤ ਗੋਪਾਲ ਦਾਸ ਉਦਾਸੀ, ਮਹੰਤ ਅਮੀਰ ਸਿੰਘ ਆਦਿ। ਦੋ ਸਾਲ ਲਗਾਤਾਰ ਮਿਲਾਨ ਕਰਨ ਉਪਰੰਤ ਕਮੇਟੀ ਨੇ 14 ਅਕਤੂਬਰ 1897 ਈ. ਨੂੰ ਆਪਣੀ ਰਿਪੋਰਟ ਤਿਆਰ ਕੀਤੀ ਅਤੇ ਉਸ ਦੇ ਨਾਲ ਬੜੀ ਲੰਬੀ ਪਾਠਾਂਤਰ-ਸੂਚੀ ਵੀ ਲਗਾਈ। ਇਸ ਰਿਪੋਰਟ ਦੀ ਭੂਮਿਕਾ ਗਿਆਨੀ ਸਰਦੂਲ ਸਿੰਘ ਨੇ ਲਿਖੀ। ਇਸ ਰਿਪੋਰਟ ਦੀ ਲੋਅ ਵਿਚ ਸੋਧ ਕਰਕੇ ਪਹਿਲੀ ਵਾਰ ਸੰਨ 1902 ਈ. ਵਿਚ ਵਜ਼ੀਰ ਹਿੰਦ ਪ੍ਰੈਸ ਨੇ ਦਸਮ ਗ੍ਰੰਥ ਦਾ ਪ੍ਰਕਾਸ਼ਨ ਕੀਤਾ। ਕੁਲ 1428 ਪੰਨਿਆਂ ਦਾ ਇਹ ਸਰੂਪ ਹੀ ਬਹੁਤਾ ਪ੍ਰਚਲਿਤ ਹੈ। ਇਸ ਵਿਚ ਬਾਣੀ-ਰਚਨਾ-ਕ੍ਰਮ ਇਸ ਪ੍ਰਕਾਰ ਹੈ —

(1) ਜਾਪੁ, (2) ਅਕਾਲ ਉਸਤਤਿ, (3) ਬਚਿਤ੍ਰ ਨਾਟਕ (ਅਪਨੀ ਕਥਾ), (4) ਚੰਡੀ ਚਰਿਤ੍ਰ (ਉਕਤਿ ਬਿਲਾਸ), (5) ਚੰਡੀ ਚਰਿਤ੍ਰ—2, (6) ਚੰਡੀ ਦੀ ਵਾਰ/ਵਾਰ ਸ੍ਰੀ ਭਗਉਤੀ ਜੀ ਕੀ, (7) ਗਿਆਨ ਪ੍ਰਬੋਧ, (8) ਚੌਬੀਸ ਅਵਤਾਰ, (9) ਬ੍ਰਹਮਾਵਤਾਰ, (10) ਰੁਦ੍ਰਾਵਤਾਰ, (11) ਸ਼ਬਦ /ਬਿਸਨਪਦੇ, (12) ਸਵੈਏ (32), (13) ਖ਼ਾਲਸਾ ਮਹਿਮਾ, (14) ਸ਼ਸਤ੍ਰਨਾਮ ਮਾਲਾ, (15) ਚਰਿਤ੍ਰੋਪਾਖਿਆਨ, ਜ਼ਫ਼ਰਨਾਮਾ, (17) ਹਿਕਾਇਤਾਂ। ਅਜ ਕਲ ਲਗਭਗ ਇਹੀ ਕ੍ਰਮ ਚਲਦਾ ਹੈ।

**ਦਸਮ ਗ੍ਰੰਥ : ਟੀਕਾਕਾਰੀ** (ਪੰਜਾਬੀ) : 'ਦਸਮ ਗ੍ਰੰਥ' ਦਾ ਟੀਕਾ ਲਿਖਣ ਦਾ ਆਰੰਭ ਗਿਆਨੀ ਬਿਸ਼ਨ ਸਿੰਘ ਨੇ ਕੀਤਾ ਜੋ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਗ੍ਰੰਥੀ ਸੀ। ਇਹ ਕੰਮ ਉਸ ਨੇ ਕਦ ਸ਼ੁਰੂ ਕੀਤਾ, ਇਸ ਬਾਰੇ ਜਾਣਕਾਰੀ ਦਾ ਅਭਾਵ ਹੈ। ਹਾਂ ਇਸ ਦੀ ਛਪਾਈ ਸੰਨ 1932 ਈ. ਵਿਚ ਸ. ਧਰਮ ਸਿੰਘ ਦੀ ਮਾਇਕ ਸਹਾਇਤਾ ਨਾਲ ਸ਼ੁਰੂ ਕੀਤੀ ਗਈ, ਪਰ ਉਸ ਦੀ ਮ੍ਰਿਤੂ ਕਾਰਣ ਛਪਾਈ ਦਾ ਕੰਮ ਕੁਝ ਸਮੇਂ ਲਈ ਲਟਕ ਗਿਆ। ਇਸ ਟੀਕੇ ਦੀ ਛੇਵੀਂ ਪੋਥੀ, ਜਿਸ ਵਿਚ 'ਚਰਿਤ੍ਰੋਪਾਖਿਆਨ' ਦੇ ਅਰਥ ਕੀਤੇ ਗਏ ਹਨ, ਜੂਨ, 1940 ਈ. ਵਿਚ ਛਪੀ। ਇਸ ਵਿਚ 'ਚਰਿਤ੍ਰੋਪਾਖਿਆਨ' ਦਾ ਮੂਲ-ਪਾਠ ਨਹੀਂ ਛਾਪਿਆ ਗਿਆ, ਬਸ ਸੰਖਿਪਤ ਅਰਥ ਦਿੱਤੇ ਗਏ ਹਨ। ਇਸ ਟੀਕੇ ਦੇ ਅਰਥ ਅਤੇ ਟਿੱਪਣੀਆਂ ਬੜੇ ਸਾਧਾਰਣ ਪੱਧਰ ਦੀਆਂ ਹਨ। ਕਈਆ ਥਾਂਵਾਂ 'ਤੇ ਟੀਕਾਕਾਰ ਪਾਠ ਦੇ ਸਹੀ ਅਰਥਾਂ ਨੂੰ ਸਮਝ ਹੀ ਨਹੀਂ ਸਕਿਆ, ਬਸ ਅਨੁਮਾਨ ਦੇ ਆਧਾਰ 'ਤੇ ਹੀ ਅਰਥ ਕੀਤੇ ਗਏ ਹਨ।

'ਦਸਮ ਗ੍ਰੰਥ' ਦਾ ਦੂਜਾ ਟੀਕਾ ਪੰਡਿਤ ਨਰੈਣ ਸਿੰਘ ਮਜ਼ੰਗ ਵਾਲੇ ਨੇ ਕੀਤਾ ਹੈ। ਇਸ ਦੀ ਛਪਾਈ ਕਦ ਸ਼ੁਰੂ ਹੋਈ ਇਸ ਬਾਰੇ ਕੋਈ ਤੱਥਕ ਜਾਣਕਾਰੀ ਉਪਲਬਧ ਨਹੀਂ ਹੈ। ਉਂਜ ਪਤਾ ਲਗਾ ਹੈ ਕਿ ਇਸ ਦਾ ਪਹਿਲਾ ਭਾਗ ਸੰਨ 1939 ਈ. ਵਿਚ ਛਪਣਾ ਸ਼ੁਰੂ ਹੋਇਆ ਸੀ। ਇਸ ਟੀਕੇ ਦੇ ਕੁਲ ਅੱਠ ਭਾਗ ਹਨ। ਇਸ ਦਾ ਦੂਜਾ ਸੰਸਕਰਣ ਸੰਨ 1991 ਤੋਂ 1994 ਈ. ਵਿਚ ਛਪ ਕੇ ਸਾਹਮਣੇ ਆਇਆ ਹੈ। ਇਸ ਟੀਕੇ ਦਾ ਪੱਧਰ ਗਿਆਨੀ ਬਿਸ਼ਨ ਸਿੰਘ ਦੇ ਟੀਕੇ ਤੋਂ ਉੱਚਾ ਹੈ ਕਿਉਂਕਿ ਟੀਕਾਕਾਰ ਸੰਸਕ੍ਰਿਤ ਅਤੇ ਬ੍ਰਜ ਭਾਸ਼ਾ ਦਾ ਜਾਣਕਾਰ ਹੈ ਅਤੇ ਪੌਰਾਣਿਕ ਪਿਛੋਕੜ ਨੂੰ ਵੀ ਜਾਣਦਾ ਹੈ। ਪਰ ਰਾਜਸਥਾਨੀ ਅਤੇ ਡਿੰਗਲ ਭਾਸ਼ਾ ਦਾ ਗਿਆਨ ਨ ਹੋਣ ਕਾਰਣ ਕਈ ਵਾਰ ਅਰਥ ਠੀਕ ਨਹੀਂ ਕੀਤੇ ਜਾ ਸਕੇ। ਫਲਸਰੂਪ ਇਨ੍ਹਾਂ ਦੋਹਾਂ ਟੀਕਿਆਂ ਦੀਆਂ ਆਪਣੀਆਂ ਸੀਮਾਵਾਂ ਹਨ।

ਖ਼ਾਲਸੇ ਦੀ ਤੀਜੀ ਜਨਮ-ਸ਼ਤਾਬਦੀ ਦੇ ਪਾਵਨ ਅਵਸਰ 'ਤੇ ਗੋਬਿੰਦ ਸਦਨ, ਨਵੀਂ ਦਿੱਲੀ ਵਾਲੇ ਬਾਬਾ ਵਿਰਸਾ ਸਿੰਘ ਹੋਰਾਂ ਨੇ 'ਦਸਮ ਗ੍ਰੰਥ' ਦਾ ਮੁਕੰਮਲ ਟੀਕਾ ਤਿਆਰ ਕਰਨ ਦਾ ਮਨ ਬਣਾਇਆ ਅਤੇ ਇਸ ਯੋਜਨਾ ਨੂੰ ਸੰਪੰਨ ਕਰਨ ਦੀ ਜ਼ਿੰਮੇਵਾਰੀ ਪ੍ਰਸਤੁਤ ਲੇਖਕ ਨੂੰ ਸੌਂਪੀ। ਪ੍ਰਸਤੁਤ ਲੇਖਕ ਨੇ ਆਪਣੀ ਪਤਨੀ ਡਾ. ਗੁਰਸ਼ਰਨ ਕੌਰ ਜੱਗੀ ਦੇ ਸਹਿਯੋਗ ਨਾਲ ਇਹ ਕੰਮ ਸੰਨ 1999 ਈ. ਦੇ ਅੰਤ ਵਿਚ ਪੂਰਾ ਕੀਤਾ। ਪੰਜ ਭਾਗਾਂ ਵਿਚ ਛਪੇ ਇਸ ਟੀਕੇ ਦੇ ਹਰ ਭਾਗ ਵਿਚ ਸੰਕਲਿਤ ਰਚਨਾਵਾਂ ਦਾ ਬਿਉਰਾ ਇਸ ਪ੍ਰਕਾਰ ਹੈ। ਭਾਗ ਪਹਿਲਾ—ਜਾਪੁ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ (ਉਕਤਿ ਬਿਲਾਸ), ਚੰਡੀ ਚਰਿਤ੍ਰ-2, ਵਾਰ ਦੁਰਗਾ ਕੀ, ਗਿਆਨ ਪ੍ਰਬੋਧ, ਚੌਬੀਸ ਅਵਤਾਰ (ਰਾਮਾਵਤਾਰ ਤਕ); ਭਾਗ ਦੂਜਾ— ਕ੍ਰਿਸ਼ਨਾਵਤਾਰ; ਭਾਗ ਤੀਜਾ ਵਿਚ ਚੌਬੀਸ ਅਵਤਾਰ ਦੇ ਬਾਕੀ ਬਚਦੇ ਅਵਤਾਰ ਪ੍ਰਸੰਗ, ਬ੍ਰਹਮਾ ਅਵਤਾਰ, ਰੁਦ੍ਰ ਅਵਤਾਰ, ਸ਼ਬਦ, ਸਵੈਯੇ, ਸਸਤ੍ਰਨਾਮਮਾਲਾ; ਭਾਗ ਚੌਥਾ—ਚਰਿਤ੍ਰੋਪਾਖਿਆਨ (211ਵੇਂ ਚਰਿਤ੍ਰ ਤਕ); ਭਾਗ ਪੰਜਵਾਂ—ਚਰਿਤ੍ਰੋਪਾਖਿਆਨ ਦਾ ਬਾਕੀ ਬਚਦਾ ਭਾਗ, ਜ਼ਫ਼ਰਨਾਮਾ ਅਤੇ ਹਿਕਾਇਤਾਂ।

ਇਸ ਟੀਕੇ ਦੇ ਖੱਬੇ ਪੰਨੇ ਉਤੇ ਮੂਲ-ਪਾਠ ਹੈ ਅਤੇ ਉਸ ਦੇ ਸਾਹਮਣੇ ਵਾਲੇ ਸੱਜੇ ਪੰਨੇ ਉਤੇ ਪੂਰੇ ਅਰਥ ਦਿੱਤੇ ਗਏ ਹਨ। ਅਰਥਾਂ ਨੂੰ ਭਾਸ਼ਾਵਾਂ ਦੇ ਸਹੀ ਸੰਦਰਭ ਵਿਚ ਵਿਚਾਰ ਕੇ ਲਿਖਿਆ ਗਿਆ ਹੈ। ਸ਼ੁਰੂ ਵਿਚ 55 ਪੰਨਿਆਂ ਦੀ ਵਿਸਤਰਿਤ ਭੂਮਿਕਾ ਵਿਚ 'ਦਸਮ ਗ੍ਰੰਥ' ਦਾ ਪਰਿਚਯ ਦਿੱਤਾ ਗਿਆ ਹੈ। ਇਸ ਟੀਕੇ ਦੇ ਪੰਜੇ ਭਾਗ 20 ਫਰਵਰੀ 2000 ਨੂੰ ਗੋਬਿੰਦ ਸਦਨ, ਨਵੀਂ ਦਿੱਲੀ ਵਿਚ ਬਾਬਾ ਵਿਰਸਾ ਸਿੰਘ ਨੇ ਖ਼ੁਦ ਵਿਮੋਚਿਤ ਕੀਤੇ ਸਨ।

**ਦਸਮ ਦੁਆਰ** : ਭਾਰਤੀ ਧਰਮ-ਸਾਧਨਾ ਵਿਚ ਅਤੇ ਖ਼ਾਸ ਕਰ ਹਠ-ਯੋਗ ਵਿਚ, ਇਸ ਸੰਕਲਪ ਬਾਰੇ ਵਿਚਾਰ ਹੋਇਆ ਹੈ। ਯੋਗ ਮਤ ਅਨੁਸਾਰ ਸ਼ਰੀਰ ਵਿਚ 72000 ਨਾੜੀਆਂ ਹਨ, ਪਰ ਉਨ੍ਹਾਂ ਵਿਚੋਂ ਤਿੰਨ ਦਾ ਮਹੱਤਵ ਅਧਿਕ ਹੈ— **ਇੜਾ**, **ਪਿੰਗਲਾ** ਅਤੇ ਸੁਖਮਨਾ। ਇਨ੍ਹਾਂ ਵਿਚੋਂ ਸੁਖਮਨਾ ਨਾੜੀ ਰਾਹੀਂ ਕੁੰਡਲਿਨੀ ਉਪਰ ਵਲ ਚਲਦੀ ਹੈ। ਇਸ ਦੇ ਖੱਬੇ ਸੱਜੇ ਇੜਾ ਅਤੇ ਪਿੰਗਲਾ ਨਾੜੀਆਂ ਹਨ। ਇੜਾ ਦਾ ਸੁਭਾ ਸ਼ੀਤਲ ਹੈ, ਇਸ ਲਈ ਇਸ ਨੂੰ ਚੰਦ੍ਰਮਾ ਨਾੜੀ ਵੀ ਮੰਨਿਆ ਜਾਂਦਾ ਹੈ। ਪਿੰਗਲਾ ਗਰਮ ਸੁਭਾ ਦੀ ਹੈ ਇਸ ਲਈ ਇਸ ਨੂੰ ਸੂਰਯ ਨਾੜੀ ਦਾ ਨਾਂ ਦਿੱਤਾ ਜਾਂਦਾ ਹੈ। ਸੁਖਮਨਾ ਇਨ੍ਹਾਂ ਦੇ ਮੱਧਵਰਤੀ ਅਤੇ ਚੰਦ੍ਰ-ਸੂਰਯ-ਅਗਨੀ-ਸਰੂਪਾ ਹੋਣ ਕਰਕੇ ਸਰਸਵਤੀ ਨਾੜੀ ਅਖਵਾਉਂਦੀ ਹੈ। ਇਨ੍ਹਾਂ ਤਿੰਨਾਂ ਨਾੜੀਆਂ ਦਾ ਸੰਗਮ (ਤ੍ਰਿਵੇਣੀ) ਬ੍ਰਹਮਰੰਧ੍ਰ ਵਿਚ ਹੁੰਦਾ ਹੈ। ਇਹ ਬ੍ਰਹਮਰੰਧ੍ਰ ਮਸਤਕ ਦੇ ਮੱਧ ਵਿਚ ਕਲਪਿਤ

ਇਕ ਰੰਧ੍ਰ (ਛੇਦ) ਹੈ। ਯੋਗੀਆਂ ਦੇ ਪ੍ਰਾਣ ਇਸੇ ਰੰਧ੍ਰ ਨੂੰ ਵਿੰਨ੍ਹ ਕੇ ਨਿਕਲਦੇ ਹਨ ਅਤੇ ਇਸ ਨਾਲ ਉਨ੍ਹਾਂ ਨੂੰ ਬ੍ਰਹਮਤ੍ਵ ਦੀ ਪ੍ਰਾਪਤੀ ਹੁੰਦੀ ਹੈ। ਸ਼ਰੀਰ ਵਿਚਲੇ ਨੌਂ ਦੁਆਰ ਸਦਾ ਖੁਲ੍ਹੇ ਰਹਿੰਦੇ ਹਨ, ਪਰ ਬ੍ਰਹਮਰੰਧ੍ਰ ਬੰਦ ਰਹਿਣ ਵਾਲਾ ਦਸਵਾਂ ਦੁਆਰ ਹੈ। ਇਸ ਨੂੰ ਹਠ-ਸਾਧਨਾ ਰਾਹੀਂ ਖੋਲ੍ਹਣਾ ਪੈਂਦਾ ਹੈ। ਇਸ ਦੇ ਖੁਲ੍ਹਣ ਨਾਲ ਸਹਸ੍ਰਾਰਚਕ੍ਰ ਤੋਂ ਅੰਮ੍ਰਿਤ ਰਸ ਝਰਨ ਲਗਦਾ ਹੈ। ਇਸ ਰਸ ਨਾਲ ਹੀ ਯੋਗੀ ਨੂੰ ਅਮਰ-ਕਾਇਆ ਦੀ ਪ੍ਰਾਪਤੀ ਹੁੰਦੀ ਹੈ।

ਬ੍ਰਹਮਰੰਧ੍ਰ ਦੇ ਕਲਪਿਤ ਸੰਕਲਪ ਤੋਂ ਹੀ 'ਦਸਮ ਦੁਆਰ' ਦਾ ਸੰਕਲਪ ਵਿਕਸਿਤ ਹੁੰਦਾ ਹੈ। ਇਸ ਵਿਚਾਰ ਦਾ ਆਰੰਭ ਬੋਧੀ ਸਿੱਧਾਂ ਦੀਆਂ ਬਾਣੀਆਂ ਤੋਂ ਹੁੰਦਾ ਹੈ। ਉਸ ਤੋਂ ਬਾਦ ਇਹ ਨਾਥ ਜੋਗੀਆਂ ਦੀ ਟਕਸਾਲ ਦਾ ਸਿੱਕਾ ਬਣਦਾ ਹੈ। ਸੰਤਾਂ ਤਕ ਪਹੁੰਚਣ 'ਤੇ ਇਹ ਹਠ-ਸਾਧਨਾ ਦੀ ਥਾਂ ਭਗਤੀ ਦੁਆਰਾ ਪ੍ਰਾਪਤ ਕੀਤਾ ਮੰਨਿਆ ਜਾਣ ਲਗਾ। ਇਸ ਤਰ੍ਹਾਂ ਇਸ ਦੀ ਅਨੀਸ਼ਵਰਵਾਦਿਤਾ ਈਸ਼ਵਰਵਾਦੀ ਰੂਪ ਵਿਚ ਵਟ ਜਾਂਦੀ ਹੈ। ਮੱਧ-ਯੁਗ ਦੇ ਧਰਮ-ਸਾਧਕਾਂ ਨੇ ਸ਼ਰੀਰ ਵਿਚ ਨੌਂ ਦੁਆਰਾਂ ਜਾਂ ਛਿਦ੍ਰਾਂ ਦੀ ਗੱਲ ਕਈ ਵਾਰ ਕਹੀ ਹੈ। ਇਹ ਨੌਂ ਛਿਦ੍ਰ ਹਨ— ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਇਕ ਮੂੰਹ, ਇਕ ਗੁਦਾ, ਇਕ ਲਿੰਗ ਜਾਂ ਭਗ। ਇਨ੍ਹਾਂ ਛਿਦ੍ਰਾਂ ਰਾਹੀਂ ਜੀਵਾਤਮਾ ਗਿਆਨ ਪ੍ਰਾਪਤ ਕਰਦੀ ਅਥਵਾ ਕਰਮ-ਲੀਨ ਹੁੰਦੀ ਹੈ। ਰਹੱਸਵਾਦੀ ਸਾਧਕਾਂ ਨੇ ਪਰਮਾਤਮਾ ਦੇ ਨਿਵਾਸ ਲਈ ਇਨ੍ਹਾਂ ਨੌਂ ਛਿਦ੍ਰਾਂ ਤੋਂ ਵਖ ਜਿਸ ਸਥਾਨ ਦੀ ਕਲਪਨਾ ਕੀਤੀ ਹੈ, ਉਹ ਉਨ੍ਹਾਂ ਦੀ ਭਾਸ਼ਾ ਵਿਚ 'ਦਸਮ-ਦੁਆਰ' ਹੈ। ਇਸ ਦੀ ਸ਼ਰੀਰ ਵਿਚ ਸਥਿਤੀ ਸਪੱਸ਼ਟ ਨਹੀਂ ਹੈ— *ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ।* (ਗੁ.ਗ੍ਰੰ.1031)। *ਨਉਦਰਵਾਜੇ ਕਾਇਆ ਕੋਟਿ ਹੈ ਦਸਵੈ ਗੁਪਤੁ ਰਖੀਜੈ।* (ਗੁ.ਗ੍ਰੰ.954)। ਅਸਲ ਵਿਚ, ਇਹ ਅਨੁਭਵ ਦੀ ਗੱਲ ਹੈ, ਇਸ ਨੂੰ ਤਰਕ ਰਾਹੀਂ ਸਿੱਧ ਨਹੀਂ ਕੀਤਾ ਜਾ ਸਕਦਾ। ਬੇਣੀ ਭਗਤ ਅਨੁਸਾਰ *ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ।* (ਗੁ.ਗ੍ਰੰ. 974)। ਇਸ ਤਰ੍ਹਾਂ 'ਦਸਮ ਦੁਆਰ' ਪਰਮ ਸੱਤਾ ਦਾ ਨਿਵਾਸ ਸਿੱਧ ਹੁੰਦਾ ਹੈ— *ਦਸਵੇ ਵਾਸਾ ਅਲਖ ਅਪਾਰੈ।*

ਗੁਰੂ ਅਮਰਦਾਸ ਜੀ ਨੇ 'ਅਨੰਦੁ' ਨਾਂ ਦੀ ਬਾਣੀ ਵਿਚ ਦਸਮ-ਦੁਆਰ ਦੇ ਸਰੂਪ ਨੂੰ ਸਪੱਸ਼ਟ ਕਰਦਿਆਂ ਉਸ ਦਾ ਅਹਿਸਾਸ ਗੁਰੂ ਦੁਆਰਾ ਸੰਭਵ ਦਸਿਆ ਹੈ— *ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ। ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ। ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ। ਤਹਿ ਅਨੇਕ ਰੂਪ ਨਾਉ ਨਵਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ।...* (ਗੁ.ਗ੍ਰੰ.922)। ਇਸ ਦੁਆਰ ਨੂੰ 'ਬਜਰ ਕਪਾਟ' ਕਹਿੰਦੇ ਹੋਇਆਂ ਇਸ ਦਾ ਖੁਲ੍ਹਣਾ ਗੁਰੂ ਤੋਂ ਬਿਨਾ ਅਸੰਭਵ ਦਸਿਆ ਗਿਆ ਹੈ— *ਬਜਰ ਕਪਾਟ ਨ ਖੁਲਨੀ ਗੁਰਸਬਦਿ ਖੁਲੀਜੈ।* (ਗੁ.ਗ੍ਰੰ.954)। ਇਸ ਦੁਆਰ 'ਤੇ 'ਅਨਹਦ ਸ਼ਬਦ' ਦੀ ਧੁਨੀ ਹੁੰਦੀ ਹੈ ਜਿਸ ਨੂੰ ਸੁਣ ਕੇ ਆਤਮ-ਪਰਮਾਤਮਾ ਦਾ ਏਕਾਕਾਰ ਹੁੰਦਾ ਹੈ— *ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ।* (ਗੁ.ਗ੍ਰੰ.1069)। ਇਥੇ ਇਹ ਵੀ ਧਿਆਨ ਰਖਣ ਦੀ ਗੱਲ ਹੈ ਕਿ ਅਨਹਦ ਨਾਦ ਆਪਣੇ ਆਪ ਸੁਣਿਆ ਨਹੀਂ ਜਾ ਸਕਦਾ, ਇਸ ਲਈ ਗੁਰੂ-ਸ਼ਬਦ ਦੀ ਲੋੜ ਹੈ— *ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ।* (ਗੁ.ਗ੍ਰੰ.954)। ਇਥੇ ਹੀ ਅੰਮ੍ਰਿਤ ਰੂਪੀ ਨਾਮ ਝਰਦਾ ਹੈ—*ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ।* (ਗੁ.ਗ੍ਰੰ.1002)।

**ਦਸਵੰਧ** : 'ਦਸਮਾਂਸ' ਸ਼ਬਦ ਤੋਂ ਵਿਉਤਪੰਨ ਇਸ ਸ਼ਬਦ ਦਾ ਅਰਥ ਹੈ 'ਦਸਵਾਂ ਹਿੱਸਾ' ਜਾਂ 'ਦਸਵਾਂ ਭਾਗ'। ਸਿੱਖ ਸਮਾਜ ਵਿਚ ਇਸ ਦਾ ਪਰਿਭਾਸ਼ਿਕ ਅਰਥ ਹੈ ਧਰਮ ਦੀ ਕੀਤੀ ਕਮਾਈ ਵਿਚੋਂ ਦਸਵਾਂ ਹਿੱਸਾ ਪੰਥਕ ਕੰਮਾਂ ਲਈ ਵਖਰਾ ਕਢਣਾ। ਇਹ ਹਰ ਸਿੱਖ ਦਾ ਧਾਰਮਿਕ ਕਰਤੱਵ ਹੈ। ਗੁਰੂ ਨਾਨਕ ਦੇਵ ਜੀ ਦੀ ਹਰੇਕ ਸਿੱਖ ਲਈ ਸਥਾਪਨਾ ਹੈ— *ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245)। ਇਥੇ 'ਕਿਛੁ' ਨੂੰ ਬਾਦ ਵਿਚ ਦਸਵਾਂ ਹਿੱਸਾ ਮਿਥਿਆ ਗਿਆ। ਗੁਰੂ ਅਮਰਦਾਸ ਜੀ ਦੁਆਰਾ ਮੰਜੀਆਂ ਦੀ ਸਥਾਪਨਾ ਅਤੇ ਗੁਰੂ ਅਰਜਨ ਦੇਵ ਜੀ ਦੁਆਰਾ ਮਸੰਦਾਂ ਦੀ ਨਿਯੁਕਤੀ ਦਾ ਮੁੱਖ ਉਦੇਸ਼ ਵੀ ਇਹੀ ਸੀ ਕਿ ਮੰਜੀਦਾਰ ਜਾਂ ਮਸੰਦ ਆਪਣੇ ਆਪਣੇ ਖੇਤਰ ਵਿਚ ਧਰਮ-ਪ੍ਰਚਾਰ ਕਰਨ ਅਤੇ ਸਿੱਖਾਂ ਦੁਆਰਾ ਭੇਟ ਕੀਤੀ ਦਸਵੰਧ ਦੀ ਰਕਮ ਨੂੰ 'ਗੁਰੂ ਦੀ ਗੋਲਕ' ਵਿਚ ਪਹੁੰਚਾਉਣ ਤਾਂ ਜੋ ਗੁਰੂ-ਦਰਬਾਰ ਦੇ ਲੰਗਰ ਦੀ ਵਿਵਸਥਾ ਠੀਕ ਤਰ੍ਹਾਂ ਚਲ ਸਕੇ ਅਤੇ ਵਿਕਾਸ ਦੇ ਕਾਰਜਾਂ, ਜਿਵੇਂ ਗੁਰੂ-ਧਾਮਾਂ ਦੀ ਉਸਾਰੀ, ਸਰੋਵਰਾਂ ਦੀ

ਖ਼ੁਦਾਈ, ਸ਼ਸ਼ਸਤ੍ਰ ਕ੍ਰਾਂਤੀ ਲਈ ਸ਼ਸਤ੍ਰਾਂ, ਘੋੜਿਆਂ ਦੀ ਖ਼ਰੀਦ, ਕਿਲ੍ਹਿਆਂ ਦੀ ਉਸਾਰੀ ਆਦਿ ਨੂੰ ਨਿਰਵਿਘਨ ਜਾਰੀ ਰਖਿਆ ਜਾ ਸਕੇ।

ਮਸੰਦਾਂ ਦੁਆਰਾ ਕੀਤੀਆਂ ਮਨਮਰਜ਼ੀਆਂ ਅਤੇ ਮਰਯਾਦਾਹੀਨਤਾ ਦੇ ਯਤਨਾਂ ਦੇ ਫਲਸਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦ ਪ੍ਰਥਾ ਖ਼ਤਮ ਕਰ ਦਿੱਤੀ ਅਤੇ ਸੰਗਤਾਂ ਨੂੰ ਸਿੱਧਾ ਗੁਰੂ ਦਰਬਾਰ ਨਾਲ ਜੋੜ ਦਿੱਤਾ। ਉਸ ਤੋਂ ਬਾਦ ਦਸਵੰਧ ਕਢਣਾ ਸਿੱਖੀ ਦੇ ਚਲਨ ਦਾ ਇਕ ਹਿੱਸਾ ਬਣ ਗਿਆ। ਇਸ ਪਰਥਾਇ ਰਹਿਤਨਾਮਿਆਂ ਵਿਚ ਸਪੱਸ਼ਟ ਕਿਹਾ ਗਿਆ ਹੈ :

(1) ਭਾਈ ਦੇਸਾ ਸਿੰਘ ਦੇ ਰਹਿਤਨਾਮੇ ਅਨੁਸਾਰ :

*ਦਸ ਨਖ ਕਰ ਜੋ ਕਾਰ ਕਮਾਵੈ।*
*ਤਾਂ ਕਰ ਜੋ ਧਨ ਘਰ ਮੈਂ ਲਿਆਵੈ।*
*ਤਿਸ ਤੇ ਗੁਰੁ ਦਸੌਂਧ ਜੋ ਦੇਈ।*
*ਸਿੰਘ ਸੁਯਸ ਬਹੁ ਜਗ ਮੈਂ ਲੇਈ।*

(2) 'ਗੁਰਪ੍ਰਤਾਪ ਸੂਰਜ' ਵਿਚ ਲਿਖਿਆ ਹੈ :

*ਜੋ ਅਪਨੀ ਕਛੁ ਕਰੇ ਕਮਾਈ।*
*ਗੁਰੁ ਹਿਤ ਇਹੁ ਦਸਵੰਧ ਬਨਾਈ।*

ਦਸਵੰਦ ਨ ਦੇਣ ਵਾਲੇ ਬਾਰੇ ਭਾਈ ਨੰਦ ਲਾਲ ਨੇ ਤਨਖ਼ਾਹਨਾਮੇ ਵਿਚ ਅੰਕਿਤ ਕੀਤਾ ਹੈ :

*ਦਸਵੰਧ ਗੁਰੂ ਨਹਿ ਦੇਵਈ,*
*ਝੂਠ ਬੋਲ ਜੋ ਖਾਇ।*
*ਕਹੈ ਗੋਬਿੰਦ ਸਿੰਘ ਲਾਲ ਜੀ,*
*ਤਿਸ ਕਾ ਕਛੁ ਨ ਬਿਸਾਹਿ।*

ਧਰਮ-ਅਰਥ ਕਾਰਜਾਂ ਲਈ ਹੋਰਨਾਂ ਧਰਮਾਂ ਵਿਚ ਵੀ ਆਮਦਨ ਵਿਚੋਂ ਕੁਝ ਕੁ ਅੰਸ਼ ਰਾਖਵਾਂ ਰਖਣ ਦਾ ਵਿਧਾਨ ਹੈ। ਮੁਸਲਮਾਨਾਂ ਵਿਚ 'ਜ਼ਕਾਤ' ਪ੍ਰਥਾ ਰਾਹੀਂ ਆਮਦਨ ਦਾ 40ਵੀਂ ਹਿੱਸਾ ਧਰਮ-ਅਰਥ ਲਈ ਰਾਖਵਾਂ ਰਖਿਆ ਜਾਂਦਾ ਹੈ। ਪਰਾਸ਼ਰ ਰਿਸ਼ੀ ਨੇ ਗ੍ਰਿਹਸਥੀਆਂ ਦੀ ਆਮਦਨ ਦਾ 21ਵਾਂ ਹਿੱਸਾ ਬ੍ਰਾਹਮਣਾਂ ਲਈ ਅਤੇ 31ਵਾਂ ਹਿੱਸਾ ਦੇਵਤਿਆਂ ਲਈ ਨਿਸਚਿਤ ਕੀਤਾ ਹੈ। ਬਾਈਬਲ ਵਿਚ ਵੀ ਇਸ ਕਿਸਮ ਦਾ ਪ੍ਰਕਾਰਾਂਤਰ ਨਾਲ ਵਿਧਾਨ ਹੈ। ਸਿੱਖ ਧਰਮ ਵਿਚ ਹੁਣ ਇਸ ਮਰਯਾਦਾ ਦਾ ਪਾਲਨ ਕੁਝ ਢਿਲਾ ਜ਼ਰੂਰ ਪੈ ਗਿਆ ਹੈ, ਪਰ ਸਾਤਵਿਕ ਰੁਚੀਆਂ ਵਾਲੇ ਸਿੱਖ ਇਸ ਦਾ ਪਾਲਨ ਕਰਦੇ ਆ ਰਹੇ ਹਨ। ਦਸਵੰਧ ਦਾਨ ਨਾਲੋਂ ਵਖਰੀ ਮਰਯਾਦਾ ਹੈ। ਇਹ ਇਕ ਪ੍ਰਕਾਰ ਦਾ ਧਾਰਮਿਕ ਕਰ ਹੈ, ਜਦ ਕਿ ਦਾਨ ਕੋਈ ਵੀ ਕਿਸੇ ਨੂੰ ਜਿਤਨਾ ਮਰਜ਼ੀ ਦੇ ਸਕਦਾ ਹੈ।

**ਦਸੌਂਧਾ ਸਿੰਘ** (ਮ. 1767 ਈ.) : ਪੰਜਾਬ ਦੇ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਮਨਸੂਰ ਪਿੰਡ ਵਿਚ ਚੌਧਰੀ ਸਾਹਿਬ ਰਾਇ ਦੇ ਘਰ ਪੈਦਾ ਹੋਇਆ, ਦਸੌਂਧਾ ਸਿੰਘ ਨਿਸ਼ਾਨਾਂਵਾਲੀ ਮਿਸਲ ਦਾ ਪਹਿਲਾ ਸਰਦਾਰ ਸੀ। ਇਸ ਨੇ ਦੀਵਾਨ ਦਰਬਾਰਾ ਸਿੰਘ ਤੋਂ ਅੰਮ੍ਰਿਤ ਪਾਨ ਕਰਕੇ ਅਤੇ ਸੰਨ 1734 ਈ. ਤਕ ਜੰਗਾਂ ਜੁਧਾਂ ਵਿਚ ਆਪਣੀ ਬਹਾਦਰੀ ਵਿਖਾ ਕੇ ਨਾਂ ਖਟਿਆ। ਸੰਨ 1748 ਈ. ਵਿਚ ਦਲ ਖ਼ਾਲਸਾ ਦੀ ਸਥਾਪਨਾ ਵੇਲੇ ਇਸ ਨੂੰ ਨਿਸ਼ਾਨਾਂਵਾਲੀ ਮਿਸਲ (ਵੇਖੋ) ਦਾ ਸਰਦਾਰ ਥਾਪਿਆ ਗਿਆ। ਸੰਨ 1764 ਈ. ਵਿਚ ਸਰਹਿੰਦ ਦੀ ਜਿਤ ਤੋਂ ਬਾਦ ਇਸ ਨੇ ਸਿੰਘਾਂਵਾਲਾ, ਸਾਹਨੇਵਾਲ, ਸਰਾਇ ਲਸ਼ਕਰੀ ਖ਼ਾਨ, ਦੁਰਾਹਾ, ਅਮਲੋਹ, ਅੰਬਾਲਾ ਆਦਿ ਨੂੰ ਜਿਤ ਕੇ ਅੰਬਾਲੇ ਨੂੰ ਆਪਣੀ ਰਾਜਧਾਨੀ ਬਣਾਇਆ। ਸੰਨ 1767 ਈ. ਵਿਚ ਮੇਰਠ ਦੇ ਨੇੜੇ ਰੁਹੇਲਿਆਂ ਨਾਲ ਲੜਦਾ ਹੋਇਆ ਮਾਰਿਆ ਗਿਆ। ਇਸ ਤੋਂ ਬਾਦ ਇਸ ਦਾ ਛੋਟਾ ਭਰਾ ਸੰਗਤ ਸਿੰਘ ਮਿਸਲ ਦਾ ਸਰਦਾਰ ਬਣਿਆ।

**ਦੱਕਨ ਖ਼ਾਲਸਾ ਦੀਵਾਨ** : ਅਗਸਤ 1947 ਈ. ਵਿਚ ਬੰਬਈ ਦੇ ਸਿੱਖਾਂ ਵਲੋਂ ਸਥਾਪਿਤ ਇਹ ਇਕ ਸਮਾਜ-ਸੇਵੀ ਸੰਸਥਾ ਹੈ, ਜਿਸ ਦਾ ਮੁੱਖ ਉਦੇਸ਼ ਪੰਜਾਬ ਦੇ ਬਟਵਾਰੇ ਕਾਰਣ ਉਜੜੇ ਸਿੱਖਾਂ ਨੂੰ ਫਿਰ ਵਸਾਉਣਾ ਸੀ। ਇਸ ਤੋਂ ਇਲਾਵਾ ਇਸ ਦੀਵਾਨ ਨੇ ਹੈਦਰਾਬਾਦ ਰਿਆਸਤ ਵਿਚ ਆਜ਼ਾਦੀ ਪ੍ਰਾਪਤੀ ਦੇ ਨੇੜੇ ਤੇੜੇ ਕਾਸਿਮ ਰਿਜ਼ਵੀ ਦੁਆਰਾ ਫੈਲਾਈ ਅਰਾਜਕਤਾ ਦੀ ਘੜੀ ਵਿਚ ਨਾਂਦੇੜ ਦੇ ਸਿੱਖਾਂ ਅਤੇ ਗੁਰੂ-ਧਾਮਾਂ ਦੀ ਰਖਿਆ ਲਈ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ ਅਤੇ ਸਿੰਘਾਂ ਦਾ ਇਕ ਜੱਥਾ ਵੀ ਨਾਂਦੇੜ ਭੇਜਿਆ। ਬੰਬਈ ਵਿਚ ਉਜੜ ਕੇ ਆਏ ਲਗਭਗ ਇਕ ਹਜ਼ਾਰ ਪਰਿਵਾਰਾਂ ਨੂੰ ਇਸ ਦੀਵਾਨ ਦੇ ਕੋਲੀਵਾਡਾ ਦੀਆਂ ਫ਼ੌਜੀ ਬੈਰਕਾਂ ਵਿਚ ਵਸਾਇਆ ਜੋ ਬਾਦ ਵਿਚ ਸਰਕਾਰ ਨੇ ਪੱਕੀਆਂ ਬਣਵਾ ਕੇ ਸ਼ਰਣਾਰਥੀਆਂ ਨੂੰ ਕਰਾਏ ਉਤੇ ਦੇ ਦਿੱਤੀਆਂ। ਇਹ ਖੇਤਰ ਹੁਣ 'ਗੁਰੂ ਤੇਗ ਬਹਾਦਰ ਨਗਰ' ਦੇ ਨਾਂ ਨਾਲ ਪ੍ਰਸਿੱਧ ਹੈ।

ਇਹ ਦੀਵਾਨ ਤਾਂ ਭਾਵੇਂ ਹੁਣ ਖ਼ਤਮ ਹੋ ਗਿਆ ਹੈ, ਪਰ ਇਸ ਨੇ ਉਦੋਂ ਇਕ 'ਗੁਰੂ ਨਾਨਕ ਵਿਦਿਅਕ

ਸੋਸਾਇਟੀ' ਦੀ ਸਥਾਪਨਾ ਕੀਤੀ, ਜਿਸ ਨੇ ਜੁਲਾਈ 1947 ਈ. ਵਿਚ ਇਕ ਸਕੂਲ ਸ਼ੁਰੂ ਕੀਤਾ। ਹੁਣ ਇਸ ਸੋਸਾਇਟੀ ਦੁਆਰਾ ਦੋ ਦਰਜਨ ਤੋਂ ਵਧ ਸਕੂਲ ਚਲਾਏ ਜਾ ਰਹੇ ਹਨ। ਇਸ ਸੋਸਾਇਟੀ ਨੇ ਸਕੂਲਾਂ/ਕਾਲਜਾਂ ਵਿਚ ਪੰਜਾਬੀ ਵਿਚ ਇਕ ਇਛਿਤ ਵਿਸ਼ੇ ਵਜੋਂ ਪ੍ਰਵਾਨਿਤ ਵੀ ਕਰਵਾਇਆ ਹੈ।

**ਦੱਖਣੀ ਸਿੱਖ** : ਇਸ ਤੋਂ ਭਾਵ ਹੈ ਉਹ ਸਿੱਖ ਜੋ ਪੰਜਾਬ ਤੋਂ ਜਾ ਕੇ ਦੱਖਣ ਸਥਿਤ ਹੈਦਰਾਬਾਦ ਰਿਆਸਤ ਵਿਚ ਸਥਾਈ ਤੌਰ 'ਤੇ ਵਸ ਗਏ ਸਨ। ਉਨ੍ਹਾਂ ਦੇ ਦੱਖਣ ਵਿਚ ਜਾਣ ਦੇ ਕਈ ਪੜਾ ਹਨ। ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਉਥੇ ਗਏ ਅਤੇ ਆਪਣੇ ਧਰਮ-ਉਪਦੇਸ਼ ਰਾਹੀਂ ਲੋਕਾਂ ਨੂੰ ਨਿਹਾਲ ਕੀਤਾ। ਉਨ੍ਹਾਂ ਨੇ ਦੱਖਣ ਵਿਚ ਕਈਆਂ ਥਾਂਵਾਂ ਉਤੇ ਸੰਗਤਾਂ ਜਾਂ ਧਰਮਸ਼ਾਲਾਵਾਂ ਕਾਇਮ ਕੀਤੀਆਂ। ਬਿਦਰ ਨਗਰ ਦਾ 'ਨਾਨਕ ਝੀਰਾ' ਗੁਰੂ-ਧਾਮ ਗੁਰੂ ਨਾਨਕ ਦੇਵ ਜੀ ਦੇ ਉਪਕਾਰਾਂ ਦੀ ਸਾਕਾਰ ਗਵਾਹੀ ਭਰਦਾ ਹੈ। ਪਰ ਉਦੋਂ ਉਥੋਂ ਦੇ ਵਾਸੀਆਂ ਨੇ ਪੰਜਾਬੀ ਧਰਮ ਨਾਇਕ ਦੀ ਕੇਵਲ ਵਿਚਾਰਧਾਰਾ ਅਪਨਾਈ ਸੀ।

ਗੁਰੂ ਨਾਨਕ ਦੇਵ ਜੀ ਤੋਂ ਬਾਦ ਦਸਮ ਗੁਰੂ ਜੀ ਸੰਨ 1708 ਈ. ਵਿਚ ਉਥੇ ਗਏ। ਉਸ ਸਮੇਂ ਉਨ੍ਹਾਂ ਨਾਲ ਲਗਭਗ ਤਿੰਨ ਸੌ ਸਿੱਖ ਸਨ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਉਨ੍ਹਾਂ ਸਿੱਖਾਂ ਵਿਚੋਂ ਕੁਝ ਪੰਜਾਬ ਪਰਤ ਆਏ ਪਰ ਬਹੁਤ ਉਥੇ ਹੀ ਰਹੇ ਅਤੇ ਉਥੇ ਹੀ ਸਥਾਨਕ ਇਸਤਰੀਆਂ ਨਾਲ ਵਿਆਹ ਰਚਾ ਕੇ ਪਰਿਵਾਰ ਚਲਾਏ। ਉਨ੍ਹਾਂ ਦੀ ਸੰਤਾਨ ਤੋਂ ਹੀ ਦੱਖਣੀ ਸਿੱਖਾਂ ਦੀ ਪਰੰਪਰਾ ਦਾ ਆਰੰਭ ਹੁੰਦਾ ਹੈ।

ਦੱਖਣ ਵਿਚ ਸਿੱਖਾਂ ਦੇ ਵਸਣ ਦਾ ਦੂਜਾ ਦੌਰ ਉਦੋਂ ਸ਼ੁਰੂ ਹੁੰਦਾ ਹੈ ਜਦੋਂ ਹੈਦਰਾਬਾਦ ਰਿਆਸਤ ਦੇ ਕੁਝ ਜ਼ਿਮੀਨਦਾਰ ਅਤੇ ਜਾਗੀਰਦਾਰ ਤੀਜੇ ਨਿਜ਼ਾਮ ਸਿਕੰਦਰ ਜਾਹ (1803-1829 ਈ.) ਪ੍ਰਤਿ ਬਾਗ਼ੀ ਹੋ ਰਹੇ ਸਨ। ਉਨ੍ਹਾਂ ਨੂੰ ਦਬਾਉਣ ਲਈ ਨਿਜ਼ਾਮ ਨੇ ਆਪਣੇ ਪ੍ਰਧਾਨ ਮੰਤਰੀ ਰਾਜਾ ਚੰਦੂ ਲਾਲ ਦੀ ਸਲਾਹ ਨਾਲ ਮਹਾਰਾਜਾ ਰਣਜੀਤ ਸਿੰਘ ਤੋਂ ਸੈਨਿਕ ਸਹਾਇਤਾ ਲਈ ਆਪਣੇ ਵਕੀਲ ਨੂੰ ਬਹੁਤ ਸਾਰੇ ਤੋਹਫ਼ਿਆਂ ਸਹਿਤ ਲਾਹੌਰ ਭੇਜਿਆ। ਮਹਾਰਾਜੇ ਨੇ ਮਦਦ ਦੇਣੀ ਇਸ ਸ਼ਰਤ 'ਤੇ ਸਵੀਕਾਰ ਕਰ ਲਈ ਕਿ ਨਾਂਦੇੜ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਸਮਾਰਕ ਤਿਆਰ ਕਰਨ ਵਿਚ ਨਿਜ਼ਾਮ ਸਹਿਯੋਗ ਦੇਵੇ। ਉਦੋਂ ਮਹਾਰਾਜੇ ਨੇ ਆਪਣੇ ਸਿਪਾਹੀਆਂ ਦਾ ਇਕ ਸ਼ਕਤੀਸ਼ਾਲੀ ਦਲ ਹੈਦਰਾਬਾਦ ਭੇਜਿਆ। ਇਸ ਨੂੰ ਜਮੀਅਤ-ਏ-ਸਿੱਖਾਂ ਕਿਹਾ ਗਿਆ। ਪਰ ਆਮ ਲੋਕ ਇਸ ਨੂੰ ਲਾਹੌਰੀ ਫ਼ੌਜ ਕਹਿੰਦੇ ਸਨ। ਸਥਿਤੀ ਦੇ ਸਹਿਜ ਹੋ ਜਾਣ ਤੋਂ ਬਾਦ ਅਧਿਕਾਂਸ਼ ਫ਼ੌਜੀ ਪੰਜਾਬ ਪਰਤ ਆਏ, ਪਰ ਨਿਜ਼ਾਮ ਨੇ 12 ਸੌ ਸਿੱਖਾਂ ਦੀ ਇਕ ਸੈਨਿਕ ਟੁਕੜੀ ਆਪਣੇ ਅਧੀਨ ਰਖ ਲਈ। ਉਨ੍ਹਾਂ ਨੂੰ ਰਾਮ-ਬਾਗ਼ ਕਿਸ਼ਨ ਬਾਗ਼ ਖੇਤਰ ਵਿਚ ਠਹਿਰਾਇਆ ਗਿਆ। ਬਾਦ ਵਿਚ ਉਨ੍ਹਾਂ ਨੂੰ 12 ਛਾਵਣੀਆਂ ਵਿਚ ਵੰਡ ਦਿੱਤਾ ਗਿਆ। ਇਸ ਤੋਂ ਇਲਾਵਾ ਰਾਜਾ ਚੰਦੂ ਲਾਲ ਅਤੇ ਉਸੇ ਦੇ ਭਰਾ ਨੇ ਵੀ ਆਪਣੀ ਨਿਜੀ ਫ਼ੌਜ ਵਿਚ ਵੀ ਕੁਝ ਸਿੱਖ ਸੈਨਿਕ ਰਖ ਲਏ। ਚੌਥੇ ਨਿਜ਼ਾਮ ਨਾਸਿਰੁਦ ਦੌਲਾ (1829-1857 ਈ.) ਨੇ ਵੀ ਇਕ ਹਜ਼ਾਰ ਸਿੱਖਾਂ ਦਾ ਇਕ ਹੋਰ ਦਲ ਮਹਾਰਾਜਾ ਰਣਜੀਤ ਸਿੰਘ ਤੋਂ ਮੰਗਵਾਇਆ। ਸੰਨ 1830 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸ. ਚੰਦਾ ਸਿੰਘ ਦੀ ਸਰਦਾਰੀ ਅਧੀਨ 150 ਸੇਵਾਦਾਰਾਂ ਦਾ ਜੱਥਾ ਨਾਂਦੇੜ ਵਿਚ ਗੁਰੂ-ਧਾਮ ਦੀ ਉਸਾਰੀ ਲਈ ਭੇਜਿਆ। ਗੁਰੂ-ਧਾਮ ਦੀ ਉਸਾਰੀ ਤੋਂ ਬਾਦ ਇਸ ਜੱਥੇ ਦੇ ਵੀ ਬਹੁਤੇ ਸਿੰਘ ਉਥੇ ਹੀ ਵਸ ਗਏ। ਉਨ੍ਹਾਂ ਨੇ ਸਥਾਨਕ ਇਸਤਰੀਆਂ ਨਾਲ ਵਿਆਹ ਕਰਕੇ ਆਪਣੇ ਪਰਿਵਾਰ ਬਣਾਏ। ਇਨ੍ਹਾਂ ਸਭ ਦੀ ਸੰਤਾਨ ਦੱਖਣੀ ਸਿੱਖਾਂ ਵਜੋਂ ਪ੍ਰਸਿੱਧ ਹੋਈ। ਸੰਨ 1911 ਈ. ਦੀ ਮਰਦਮ ਸ਼ੁਮਾਰੀ ਵੇਲੇ ਇਨ੍ਹਾਂ ਦੀ ਗਿਣਤੀ 4637 ਸੀ। ਇਹ ਸਭ ਸਿੱਖ ਮਰਯਾਦਾ ਦੀ ਪੂਰੀ ਪਾਲਨਾ ਕਰਦੇ ਸਨ। ਪਰ ਇਨ੍ਹਾਂ ਉਤੇ ਪਿਆ ਸਥਾਨਕ ਪ੍ਰਭਾਵ ਅਤੇ ਸਥਾਨਕ ਇਸਤਰੀਆਂ ਦਾ ਪਰੰਪਰਾਗਤ ਸਭਿਆਚਾਰ ਪੰਜਾਬ ਦੇ ਸਿੱਖਾਂ ਨਾਲੋਂ ਇਨ੍ਹਾਂ ਦੀ ਵਖ ਪਛਾਣ ਕਾਇਮ ਕਰਦਾ ਆਇਆ ਹੈ। ਇਨ੍ਹਾਂ ਦੀ ਮਾਲੀ ਹਾਲਤ ਕੋਈ ਬਹੁਤੀ ਚੰਗੀ ਨਹੀਂ ਸੀ।

ਸਿੱਖਾਂ ਦੇ ਦੱਖਣ ਵਿਚ ਜਾ ਕੇ ਵਸਣ ਦਾ ਤੀਜਾ ਦੌਰ ਦੇਸ਼ ਦੀ ਆਜ਼ਾਦੀ ਅਤੇ ਪੰਜਾਬ ਦੀ ਵੰਡ ਤੋਂ ਬਾਦ ਸ਼ੁਰੂ ਹੁੰਦਾ ਹੈ। ਪੰਜਾਬ ਤੋਂ ਉਜੜੇ ਹੋਏ ਹਜ਼ਾਰਾਂ ਸਿੱਖ ਹੈਦਰਾਬਾਦ ਰਿਆਸਤ ਦੇ ਅਨੇਕ ਨਗਰਾਂ ਵਿਚ ਜਾ ਵਸੇ। ਲਗਭਗ ਉਹ ਸਾਰੇ ਲੋਕ ਵਪਾਰੀ ਸਨ। ਇਸ ਲਈ ਉਨ੍ਹਾਂ ਨੇ ਆ ਕੇ ਆਪਣੇ ਪਿਤਾ-ਪੁਰਖੀ ਰੋਜ਼ਗਾਰ ਨੂੰ ਖ਼ੂਬ ਚਮਕਾਇਆ। ਦੱਖਣੀ ਸਿੱਖ ਵੀ ਉਨ੍ਹਾਂ ਦੇ ਸੰਪਰਕ ਵਿਚ ਆਏ ਅਤੇ ਉਨ੍ਹਾਂ ਵਿਚ ਰਚ ਮਿਚ ਗਏ। ਹੁਣ ਉਨ੍ਹਾਂ ਨੂੰ ਪੰਜਾਬੀ ਸਿੱਖਾਂ ਨਾਲੋਂ ਨਿਖੇੜ

ਸਕਣਾ ਸਰਲ ਨਹੀਂ।

ਨਵੇਂ ਸੰਪਰਕ ਕਾਰਣ ਦੱਖਣੀ ਸਿੱਖਾਂ ਦੀ ਸੋਚ ਬਦਲੀ ਅਤੇ ਵਪਾਰ ਵਿਚ ਰੁਚੀ ਵਧੀ। ਹੁਣ ਹੈਦਰਾਬਾਦ (ਆਂਧਰਾ ਪ੍ਰਦੇਸ਼) ਵਿਚ ਦੱਖਣੀ ਸਿੱਖ ਚੰਗੀ ਤਰ੍ਹਾਂ ਸਥਾਪਿਤ ਵਪਾਰੀ ਹੀ ਨਹੀਂ, ਠੇਕੇਦਾਰ, ਕਾਰਖ਼ਾਨੇਦਾਰ, ਵਕੀਲ, ਟ੍ਰਾਂਸਪੋਰਟਰ, ਸਿਖਿਆ ਸ਼ਾਸਤ੍ਰੀ ਅਤੇ ਕਿਸਾਨ ਵੀ ਹਨ। ਇਸ ਤਰ੍ਹਾਂ ਹੁਣ ਇਹ ਕੋਈ ਸਿੱਖਾਂ ਦੀ ਵਖਰੀ ਇਕਾਈ ਨ ਰਹਿ ਕੇ ਮੁੱਖ ਧਾਰਾ ਨਾਲ ਮਿਲ ਗਏ ਹਨ। ਪੰਜਾਬ ਦੀਆਂ ਰਾਜਨੈਤਿਕ ਸਮਸਿਆਵਾਂ ਅਤੇ ਉਨ੍ਹਾਂ ਦੇ ਸਮਾਧਾਨ ਲਈ ਕੀਤੇ ਅੰਦੋਲਨਾਂ ਤੋਂ ਇਹ ਪ੍ਰਭਾਵਿਤ ਹੁੰਦੇ ਹਨ ਅਤੇ ਯਥਾਯੋਗ ਆਪਣਾ ਸਹਿਯੋਗ ਦਿੰਦੇ ਹਨ।

**ਦੱਖਣੀ ਰਾਇ, ਸੋਢੀ** (ਮ. 1815 ਈ.) : ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਬਾਬਾ ਪ੍ਰਿਥੀਚੰਦ ਦੀ ਵੰਸ਼ ਪਰੰਪਰਾ ਵਿਚ ਹੋਏ ਸੋਢੀ ਦਖਣੀ ਰਾਹਿ ਦਾ ਜਨਮ ਬਾਬਾ ਨਿਰੰਜਨ ਰਾਇ ਦੇ ਘਰ ਅਠਾਰ੍ਹਵੀਂ ਸਦੀ ਦੇ ਮੱਧ ਵਿਚ ਹੋਇਆ। ਇਸ ਨੇ ਸੰਗਰੂਰ ਜ਼ਿਲ੍ਹੇ ਦੇ ਘਰਾਚੋਂ ਨਾਂ ਦੇ ਪਿੰਡ ਵਿਚ ਇਕ ਉਦਾਸੀ ਡੇਰਾ ਸਥਾਪਿਤ ਕੀਤਾ। ਇਸ ਦੀ ਧਰਮ-ਸਾਧਨਾ ਤੋਂ ਪ੍ਰਭਾਵਿਤ ਹੋ ਕੇ ਪਟਿਆਲੇ ਦੇ ਰਾਜਿਆਂ ਨੇ ਕਪਿਆਲ ਅਤੇ ਬੱਟਰਿਆਨਾ ਨਾਂ ਦੇ ਪਿੰਡਾਂ ਵਿਚ ਜਾਗੀਰਾਂ ਦਿੱਤੀਆਂ। ਇਸ ਤੋਂ ਇਰਦ-ਗਿਰਦ ਦੇ ਇਲਾਕੇ ਦੇ ਲੋਗ ਬਹੁਤ ਪ੍ਰਭਾਵਿਤ ਹੋਏ। ਇਸ ਨੇ ਉਦਾਸੀ ਸੰਪ੍ਰਦਾਇ ਦੀ ਬ੍ਰਹਮਚਾਰੀ ਮਾਨਤਾ ਤੋਂ ਸੁਤੰਤਰ ਹੋ ਕੇ ਵਿਆਹ ਕੀਤਾ ਅਤੇ ਆਪਣੀ ਵੰਸ਼-ਪਰੰਪਰਾ ਵਿਕਸਿਤ ਕੀਤੀ। ਬਾਬਾ ਤਿਲੋਕ ਰਾਮ, ਬਾਬਾ ਬਿਸ਼ਨ ਸਰੂਪ ਅਤੇ ਬਾਬਾ ਸਰੂਪ ਦਾਸ ਇਸੇ ਦੀ ਉਪ-ਸੰਪ੍ਰਦਾਇ ਵਿਚ ਹੋਏ ਕਰਣੀ ਵਾਲੇ ਉਦਾਸੀ ਸਾਧ ਸਨ। ਤਿਲੋਕ ਰਾਮ ਨੇ ਵਿਦਿਆ ਦੇ ਵਿਸਤਾਰ ਲਈ ਬਹੁਤ ਕੰਮ ਕੀਤਾ। ਬਾਬਾ ਸਰੂਪ ਦਾਸ ਨੇ ਸਿੰਧ ਪ੍ਰਾਂਤ ਦੇ ਸ਼ਿਕਾਰਪੁਰ ਨਗਰ ਵਿਚ ਬਹੁਤ ਪ੍ਰਚਾਰ ਕੀਤਾ। ਸੰਨ 1898 ਈ. ਵਿਚ ਉਹ ਅੰਮ੍ਰਿਤਸਰ ਆ ਗਿਆ ਅਤੇ ਸੰਨ 1922 ਈ. ਵਿਚ ਆਪਣੇ ਦੇਹਾਂਤ ਤਕ ਉਥੇ ਹੀ ਰਿਹਾ।

**ਦਖਿਣਾ** : ਸੰਸਕ੍ਰਿਤ ਭਾਸ਼ਾ ਦੇ 'ਦਕ੍ਸ਼ਿਣ' ਦਾ ਸ਼ਾਬਦਿਕ ਅਰਥ ਹੈ 'ਸੱਜਾ ਹੱਥ' ਜਾਂ 'ਸੱਜੀ ਦਿਸ਼ਾ' ਅਤੇ 'ਦਕ੍ਸ਼ਿਣਾ' ਤੋਂ ਭਾਵ ਹੈ ਸੱਜੇ ਹੱਥ ਨਾਲ ਦਿੱਤਾ ਦਾਨ ਜਾਂ ਭੇਂਟ। ਹੁਣ ਇਹ ਸ਼ਬਦ ਯੱਗ, ਦਾਨ-ਕਰਮ ਆਦਿ ਦੇ ਅੰਤ ਵਿਚ ਬ੍ਰਾਹਮਣਾਂ ਜਾਂ ਪਰੋਹਿਤਾਂ ਨੂੰ ਦਿੱਤਾ ਜਾਣ ਵਾਲਾ ਪਦਾਰਥ, ਵਸਤੂ ਜਾਂ ਧਨ ਲਈ ਰੂੜ੍ਹ ਹੋ ਗਿਆ ਹੈ।

ਦਖਿਣਾ ਦੇਣ ਦੀ ਭਾਰਤ ਵਿਚ ਬਹੁਤ ਪੁਰਾਣੀ ਪ੍ਰਥਾ ਹੈ। ਪੁਰਾਤਨ ਕਾਲ ਵਿਚ ਵਿਦਿਆਰਥੀ ਗੁਰੂ-ਕੁਲਾਂ ਵਿਚ ਪੜ੍ਹਨ ਜਾਂਦੇ ਸਨ, ਉਹ ਗੁਰੂ ਅਤੇ ਗੁਰੂ ਦੇ ਪਰਿਵਾਰ ਦੀ ਸੇਵਾ ਕਰਕੇ ਜਾਂ ਕਿਸੇ ਹੋਰ ਢੰਗ ਨਾਲ ਵਿਦਿਆ-ਪ੍ਰਾਪਤੀ ਦੇ ਬਦਲੇ ਕੁਝ ਭੇਂਟ ਕਰਦੇ ਸਨ। ਧਨਵਾਨ ਪਰਿਵਾਰਾਂ ਨਾਲ ਸੰਬੰਧਿਤ ਵਿਦਿਆਰਥੀ ਜਦੋਂ ਆਪਣੀ ਪੜ੍ਹਾਈ ਖ਼ਤਮ ਕਰ ਚੁਕਦੇ ਤਾਂ ਸਨਮਾਨ ਅਤੇ ਸ਼ਰਧਾ ਵਜੋਂ ਜੋ ਕੁਝ ਭੇਂਟ ਕਰਦੇ ਜਾਂ ਗੁਰੂ ਨੂੰ ਅਰਪਿਤ ਕਰਦੇ, ਉਹ 'ਦਖਿਣਾ' ਅਖਵਾਉਂਦੀ ਸੀ। ਹੌਲੀ ਹੌਲੀ ਗੁਰੂ-ਦਖਿਣਾ ਦੀ ਰੀਤ ਚਲ ਪਈ ਅਤੇ ਨਿਰਧਨ ਵਿਦਿਆਰਥੀ ਵੀ ਕਿਸੇ ਨ ਕਿਸੇ ਤਰ੍ਹਾਂ ਕੁਝ ਨ ਕੁਝ ਦਖਿਣਾ ਜ਼ਰੂਰ ਦੇਣ ਲਗੇ। ਇਹ ਸਭ ਕੁਝ ਸਵੈ-ਇੱਛਾ ਉਤੇ ਨਿਰਭਰ ਕਰਦਾ ਸੀ। ਇਸ ਨਾਲ ਗੁਰੂ-ਪਰਿਵਾਰ ਦੀਆਂ ਆਰਥਿਕ ਜਾਂ ਪਾਲਣ-ਪੋਸ਼ਣ ਦੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਸਨ। ਹੁਣ ਵੀ ਪ੍ਰਾਚੀਨ ਪ੍ਰਥਾ ਅਨੁਸਾਰ ਪੜ੍ਹਨ ਵਾਲਾ ਵਿਦਿਆਰਥੀ ਗੁਰੂ-ਪੂਰਣਿਮਾ (ਹਾੜ੍ਹ ਮਹੀਨੇ ਦੀ ਪੂਰਣਮਾਸੀ) ਦੇ ਦਿਨ ਪਦਾਰਥ, ਫਲ-ਫੁਲ ਜਾਂ ਮਿਠਾਈ ਆਦਿ ਦੀ ਦਖਿਣਾ ਨਾਲ ਆਪਣੇ ਗੁਰੂ ਦੀ ਪੂਜਾ ਕਰਦੇ ਹਨ।

ਦਖਿਣਾ ਦਾ ਇਕ ਹੋਰ ਰੂਪ ਵੀ ਹੈ। ਇਸ ਦਾ ਸੰਬੰਧ ਧਾਰਮਿਕ ਕਰਮਾਂ ਨਾਲ ਹੈ। ਪੁਰਾਣੇ ਸਮੇਂ ਵਿਚ ਜਦੋਂ ਕੋਈ ਯੱਗ ਪੂਰਣ ਹੁੰਦਾ ਤਾਂ ਬ੍ਰਾਹਮਣ ਜਾਂ ਪਰੋਹਿਤ ਨੂੰ ਤੁਰਤ ਦਖਿਣਾ ਦਿੱਤੀ ਜਾਂਦੀ। ਦਖਿਣਾ ਨ ਦੇਣ ਵਾਲਿਆਂ ਲਈ ਕਈ ਤਰ੍ਹਾਂ ਦੇ ਮਾੜੇ ਫਲਾਂ ਦੀ ਕਲਪਨਾ ਵੀ ਕੀਤੀ ਜਾਂਦੀ ਰਹੀ ਹੈ। ਇਸ ਵਿਧਾਨ ਦੇ ਪਿਛੋਕੜ ਵਿਚ ਬ੍ਰਾਹਮਣਾਂ, ਪਰੋਹਿਤਾਂ ਦੀਆਂ ਆਰਥਿਕ ਲੋੜਾਂ ਅਤੇ ਜੀਵਨ-ਨਿਰਵਾਹ ਲਈ ਹੋਰ ਜ਼ਰੂਰਤਾਂ ਨੂੰ ਪੂਰਾ ਕਰਨ ਦੀ ਮਜਬੂਰੀ ਰਹੀ ਹੋਵੇਗੀ।

ਦਖਿਣਾ ਦੀ ਪ੍ਰਥਾ ਅਜ ਵੀ ਪ੍ਰਚਲਿਤ ਹੈ। ਧਾਰਮਿਕ ਕਰਮਾਂ, ਯੱਗਾਂ, ਸ਼੍ਰਾਧਾਂ ਅਤੇ ਕਈ ਪ੍ਰਕਾਰ ਦੇ ਸੰਸਕਾਰਾਂ ਨੂੰ ਕਰਨ ਵੇਲੇ ਦਖਿਣਾ ਦਿੱਤੀ ਜਾਂਦੀ ਹੈ। ਦਖਿਣਾ ਦਾ ਸਰੂਪ ਯਜਮਾਨ ਦੀ ਆਰਥਿਕ ਸਥਿਤੀ ਉਤੇ ਨਿਰਭਰ ਕਰਦਾ ਹੈ। ਆਮ ਤੌਰ 'ਤੇ ਸੋਨਾ, ਚਾਂਦੀ, ਨਕਦੀ, ਅੰਨ, ਬਸਤ੍ਰ ਆਦਿ ਦਖਿਣਾ ਵਿਚ ਦਿੱਤੇ ਜਾਂਦੇ ਹਨ। ਦਖਿਣਾ

ਕਿਤਨੀ ਹੋਵੇ, ਕਿਹੋ ਜਿਹੀ ਹੋਵੇ ? ਇਸ ਬਾਰੇ ਕੋਈ ਨਿਸਚਿਤ ਸੀਮਾ ਜਾਂ ਬੰਧਨ ਨਹੀਂ ਹੈ। ਹਸਬ-ਹੈਸੀਅਤ ਹੀ ਸਭ ਕੁਝ ਹੁੰਦਾ ਆਇਆ ਹੈ। ਪਰ ਅਜ-ਕਲ ਇਸ ਪ੍ਰਕਾਰ ਦੇ ਸੰਜਮ ਨੂੰ ਕਈ ਵਾਰ ਪਰੋਹਿਤ ਲੋਕ ਲਾਲਚ ਵਸ ਤੋੜਦੇ ਵੀ ਵੇਖੇ ਗਏ ਹਨ।

ਸਿੱਖ ਧਰਮ ਵਿਚ ਕਿਸੇ ਪ੍ਰਕਾਰ ਦੀ ਦਖਿਣਾ ਦੀ ਮਰਯਾਦਾ ਨਹੀਂ ਹੈ। ਪਰ ਅਜਿਹਾ ਵੀ ਨਹੀਂ ਕਿ ਧਾਰਮਿਕ ਕਰਮ ਕਰਨ ਵਾਲਿਆਂ ਨੂੰ ਕੁਝ ਦਿੱਤਾ ਹੀ ਨਹੀਂ ਜਾਂਦਾ। ਹਰ ਵਿਅਕਤੀ ਆਪਣੀ ਇੱਛਾ, ਸ਼ਰਧਾ ਅਤੇ ਸ਼ਕਤੀ ਅਨੁਸਾਰ ਚੜ੍ਹਾਵੇ ਦੇ ਰੂਪ ਵਿਚ ਦਖਿਣਾ ਪੇਸ਼ ਕਰਦਾ ਹੈ।

ਗੁਰੂ ਅਮਰਦਾਸ ਜੀ ਨੇ ਪਰਮਾਤਮਾ ਨੂੰ 'ਜਜਮਾਨ' ਮਿਥ ਕੇ ਉਸ ਤੋਂ ਹਰਿਨਾਮ ਰੂਪੀ ਦਖਿਣਾ ਦੀ ਯਾਚਨਾ ਕਰਦਿਆਂ ਲਿਖਿਆ ਹੈ— *ਕਰਤਾ ਤੂ ਮੇਰਾ ਜਜਮਾਨੁ। ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ।੧।* (ਗੁ.ਗ੍ਰੰ.1239)।

**ਦੱਗੋ, ਭਾਈ :** ਧਮਤਾਨ ਨਿਵਾਸੀ ਚੌਧਰੀ ਦੱਗੋ ਗੁਰੂ ਤੇਗ ਬਹਾਦਰ ਦਾ ਇਕ ਸਿੱਖ ਸੀ। ਗੁਰੂ ਜੀ ਧਮਤਾਨ ਨਾਂ ਦੇ ਕਸਬੇ ਵਿਚ ਇਸ ਪਾਸ ਠਹਿਰੇ ਸਨ। ਵੇਖੋ 'ਧਮਤਾਨ'।

**ਦਮਦਮਾ ਸਾਹਿਬ :** ਪੰਜਾਬ ਦੇ ਜ਼ਿਲ੍ਹਾ ਬਠਿੰਡਾ ਵਿਚ ਸਥਿਤ ਇਕ ਗੁਰੂ-ਧਾਮ ਜੋ ਸਿੱਖ ਧਰਮ ਦਾ ਪੰਜਵਾਂ ਤਖ਼ਤ ਵੀ ਮੰਨਿਆ ਜਾਂਦਾ ਹੈ। ਇਸ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਮਤਾ ਨੰ. 32 ਮਿਤੀ 18 ਨਵੰਬਰ 1966 ਈ. ਪਾਸ ਕੀਤਾ ਹੋਇਆ ਹੈ। ਇਸ ਗੁਰੂ-ਧਾਮ ਦੇ ਨਾਂ ਤੇ ਹੁਣ ਨਗਰ ਦਾ ਨਾਂ ਵੀ ਇਹੀ ਹੋ ਗਿਆ ਹੈ। ਤਲਵੰਡੀ ਸਾਬੋ ਦੇ ਨਾਂ ਨਾਲ ਜਾਣੇ ਜਾਂਦੇ ਇਸ ਨਗਰ ਦਾ ਮਹੱਤਵ ਇਸ ਕਰਕੇ ਹੈ ਕਿ ਇਥੋਂ ਦੇ ਨਿਵਾਸੀ ਚੌਧਰੀ ਡੱਲੇ ਨਾਂ ਦੇ ਸਿੱਖ ਦੇ ਪ੍ਰੇਮ ਕਾਰਣ ਗੁਰੂ ਗੋਬਿੰਦ ਸਿੰਘ ਜੀ ਨੇ ਲਗਭਗ ਸਾਢੇ ਨੌਂ ਮਹੀਨੇ ਇਥੇ ਨਿਵਾਸ ਕੀਤਾ। ਰਵਾਇਤ ਹੈ ਕਿ ਦਸਮ ਗੁਰੂ ਜੀ ਨੇ ਨੌਵੇਂ ਗੁਰੂ ਜੀ ਦੀ ਬਾਣੀ ਨੂੰ ਗ੍ਰੰਥ ਸਾਹਿਬ ਵਿਚ ਇਥੇ ਹੀ ਭਾਈ ਮਨੀ ਸਿੰਘ ਹੱਥੀਂ ਸ਼ਾਮਲ ਕਰਵਾ ਕੇ ਪੁਨਰ-ਸੰਪਾਦਨ ਕੀਤਾ। ਉਹ ਬੀੜ ਹੁਣ 'ਦਮਦਮੀ ਬੀੜ' (ਵੇਖੋ) ਦੇ ਨਾਂ ਨਾਲ ਪ੍ਰਸਿੱਧ ਹੈ।

ਇਸ ਜਗ੍ਹਾ ਨੂੰ ਗੁਰੂ ਸਾਹਿਬ ਨੇ ਸਿੱਖਾਂ ਦੀ ਕਾਸ਼ੀ ਵਜੋਂ ਮਾਨਤਾ ਦਿੱਤੀ ਸੀ। ਇਥੇ ਹੀ ਦਿੱਲੀ ਤੋਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੋਵਾਂ ਜੀ ਗੁਰੂ ਜੀ ਦੇ ਦਰਸ਼ਨ ਲਈ ਭਾਈ ਮਨੀ ਸਿੰਘ ਦੇ ਨਾਲ ਆਏ ਸਨ। ਫੂਲ-ਵੰਸ਼ ਦੇ ਰਾਮੇ ਅਤੇ ਤਿਲੋਕੇ ਨੇ ਇਥੇ ਹੀ ਗੁਰੂ ਸਾਹਿਬ ਤੋਂ ਅੰਮ੍ਰਿਤਪਾਨ ਕੀਤਾ ਅਤੇ ਮਾਲਵਾ ਖੇਤਰ ਦੇ ਰਾਜੇ ਬਣਨ ਦਾ ਵਰ ਪ੍ਰਾਪਤ ਕੀਤਾ। ਇਥੇ ਹੀ ਗੁਰੂ ਜੀ ਨੇ ਮਾਲਵੇ ਦੇ ਜੰਗਲ ਨੂੰ ਉਪਜਾਊ ਧਰਤੀ ਵਿਚ ਬਦਲਣ ਦਾ ਵਰਦਾਨ ਦਿੱਤਾ ਸੀ। ਇਸ ਧਰਮ-ਧਾਮ ਉਤੇ ਗੁਰੂ ਸਾਹਿਬ ਦੀ ਇਕ ਬੰਦੂਕ ਸੁਰਖਿਅਤ ਹੈ, ਜਿਸ ਦਾ ਸੰਬੰਧ ਭਾਈ ਡੱਲੇ ਦੀ ਪਰਖ ਨਾਲ ਜੋੜਿਆ ਜਾਂਦਾ ਹੈ। ਗੁਰੂ ਸਾਹਿਬ ਦੀ ਇਕ ਕ੍ਰਿਪਾਨ ਅਤੇ ਇਕ ਸ਼ੀਸ਼ਾ ਵੀ ਪਿਆ ਹੋਇਆ ਹੈ। ਇਥੇ ਬਾਬਾ ਦੀਪ ਸਿੰਘ ਦਾ ਇਕ ਖੜਗ ਵੀ ਸੁਰਖਿਅਤ ਹੈ। ਇਥੇ ਰਹਿ ਕੇ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਕਥਾ ਕੀਤੀ ਅਤੇ ਬਾਬਾ ਦੀਪ ਸਿੰਘ ਅਤੇ ਭਾਈ ਮਨੀ ਸਿੰਘ ਨੂੰ ਟਕਸਾਲ ਕਾਇਮ ਕਰਨ ਲਈ ਆਦੇਸ਼ ਦਿੱਤੇ।

ਦਮਦਮਾ ਸਾਹਿਬ ਵਿਚ ਹੇਠ ਲਿਖੇ ਧਰਮ-ਧਾਮ ਅਤੇ ਸਰੋਵਰ ਹਨ :

(1) *ਗੁਰਦੁਆਰਾ ਮੰਜੀ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਪਾਤਿਸ਼ਾਹੀ ਨੌਵੀਂ* ਜਿਸ ਨੂੰ 'ਦਰਬਾਰ ਸਾਹਿਬ' ਵੀ ਕਹਿੰਦੇ ਹਨ। ਇਥੇ ਗੁਰੂ ਤੇਗ ਬਹਾਦਰ ਜੀ ਮਾਲਵਾ ਪ੍ਰਦੇਸ਼ ਦੀ ਪ੍ਰਚਾਰ ਯਾਤ੍ਰਾ ਵੇਲੇ ਠਹਿਰੇ ਸਨ ਅਤੇ ਸੰਗਤ ਨੂੰ ਧਰਮ-ਉਪਦੇਸ਼ ਦਿੱਤਾ ਸੀ।

(2) *ਗੁਰੂਸਰ ਸਰੋਵਰ*—ਇਸ ਸਰੋਵਰ ਦੀ ਖੁਦਾਈ ਗੁਰੂ ਤੇਗ ਬਹਾਦਰ ਜੀ ਨੇ ਕਰਵਾਈ ਸੀ ਅਤੇ ਬਾਦ ਵਿਚ ਦਸਮ ਗੁਰੂ ਜੀ ਨੇ ਇਸ ਨੂੰ ਹੋਰ ਡੂੰਘਾ ਕਰਵਾਇਆ।

(3) *ਗੁਰਦੁਆਰਾ ਮੰਜੀ ਸਾਹਿਬ ਪਾਤਿਸ਼ਾਹੀ ਨੌਵੀਂ ਅਤੇ ਦਸਵੀਂ*— ਇਥੇ ਗੁਰੂ ਤੇਗ ਬਹਾਦਰ ਜੀ ਨੇ 'ਗੁਰੂਸਰ' ਦੀ ਖੁਦਾਈ ਦੇ ਕੰਮ ਦੀ ਨਿਗਰਾਨੀ ਕੀਤੀ ਸੀ। ਗੁਰੂ ਗੋਬਿੰਦ ਸਿੰਘ ਜੀ ਵੀ ਇਸ ਥਾਂ ਉਤੇ ਪਧਾਰੇ ਸਨ। ਇਸ ਦੀ ਵਰਤਮਾਨ ਇਮਾਰਤ ਬੁੰਗਾ ਮਸਤੂਆਣਾ ਦੇ ਸੰਤ ਸੇਵਕ ਜੱਥੇ ਨੇ ਬਣਵਾਈ ਹੈ।

(4) *ਤਖ਼ਤ ਸ੍ਰੀ ਦਮਦਮਾ ਸਾਹਿਬ*— ਉਹ ਸਥਾਨ ਜਿਥੇ ਗੁਰੂ ਗੋਬਿੰਦ ਸਿੰਘ ਹਰ ਰੋਜ਼ ਦੀਵਾਨ ਸਜਾ ਕੇ ਜਿਗਿਆਸੂਆਂ ਨੂੰ ਉਪਦੇਸ਼ ਦਿੰਦੇ ਸਨ। ਇਥੇ ਹੀ

ਗੁਰੂ ਗ੍ਰੰਥ ਸਾਹਿਬ ਦੀ ਨਵੀਂ ਬੀੜ ਤਿਆਰ ਕੀਤੀ ਗਈ ਸੀ।

(5) *ਗੁਰਦੁਆਰਾ ਨਿਵਾਸ ਅਸਥਾਨ ਦਮਦਮਾ ਸਾਹਿਬ ਪਾਤਿਸ਼ਾਹੀ ਦਸਵੀਂ*— ਦਰਬਾਰ ਸਾਹਿਬ ਦੇ ਨੇੜੇ ਇਕ ਬੁਰਜ-ਨੁਮਾ ਇਮਾਰਤ ਜਿਥੇ ਦਸਮ ਗੁਰੂ ਜੀ ਦਾ ਨਿਵਾਸ ਸੀ।

(6) *ਗੁਰਦੁਆਰਾ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ*—ਜਿਥੇ ਦੋਵੇਂ ਮਾਤਾਵਾਂ ਠਹਿਰੀਆਂ ਸਨ।

(7) *ਗੁਰਦੁਆਰਾ ਲਿਖਣਸਰ*—ਇਥੇ ਇਕ ਟੋਭੇ ਦੇ ਕੰਢੇ ਬੈਠ ਕੇ ਦਸਮ ਗੁਰੂ ਜੀ ਕਲਮਾਂ ਘੜ ਘੜ ਕੇ ਟੋਭੇ ਵਿਚ ਸੁਟਦੇ ਜਾਂਦੇ ਸਨ ਅਤੇ ਫੁਰਮਾਂਦੇ ਸਨ ਕਿ ਇਹ ਥਾਂ ਕਦੇ ਵਿਦਵਾਨਾਂ ਦੀ ਟਕਸਾਲ ਬਣੇਗੀ।

(8) *ਗੁਰਦੁਆਰਾ ਜੰਡਸਰ*— ਤਖ਼ਤ ਸਾਹਿਬ ਤੋਂ ਅਧੇ ਕਿ.ਮੀ. ਦੀ ਵਿਥ ਉਤੇ ਉਹ ਥਾਂ ਜਿਥੇ ਦਸਮ ਗੁਰੂ ਜੀ ਨੇ ਯੋਧਿਆਂ ਨੂੰ ਤਨਖ਼ਾਹ ਵੰਡੀ ਸੀ।

(9) *ਟਿੱਬੀ ਸਾਹਿਬ*— ਮਹੱਲਸਰ ਦੇ ਨੇੜੇ ਜਿਥੇ ਗੁਰੂ ਜੀ ਨੇ ਹੋਲਾ ਮਹੱਲਾ ਖੇਡਿਆ ਸੀ।

(10) *ਨਾਨਕਸਰ*—ਤਖ਼ਤ ਸਾਹਿਬ ਅਤੇ ਜੰਡਸਰ ਦੇ ਵਿਚਾਲੇ ਇਕ ਸਥਾਨ ਜਿਥੇ ਗੁਰੂ ਨਾਨਕ ਦੇਵ ਜੀ ਆਪਣੀ ਕਿਸੇ ਉਦਾਸੀ ਵੇਲੇ ਆ ਕੇ ਰੁਕੇ ਸਨ।

(11) *ਬੁਰਜ ਬਾਬਾ ਦੀਪ ਸਿੰਘ*—ਤਖ਼ਤ ਸਾਹਿਬ ਦੇ ਨੇੜੇ ਇਕ ਬੁਰਜ ਜੋ ਬਾਬਾ ਦੀਪ ਸਿੰਘ ਜੀ ਨੇ ਉਸਾਰਿਆ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਨੂੰ ਕੀਤੇ ਪ੍ਰਸਥਾਨ ਤੋਂ ਬਾਦ ਬਾਬਾ ਜੀ ਇਸ ਸਥਾਨ ਉਤੇ ਰਹਿ ਕੇ ਗੁਰੂ-ਧਾਮਾਂ ਦੀ ਦੇਖ-ਭਾਲ ਕਰਦੇ ਸਨ।

(12) *ਸਮਾਧ ਭਾਈ ਡੱਲ ਸਿੰਘ*— ਤਖ਼ਤ ਸਾਹਿਬ ਦੇ ਨੇੜੇ ਉਹ ਥਾਂ ਜਿਥੇ ਚੌਧਰੀ ਡੱਲਾ ਦਾ ਸਸਕਾਰ ਕੀਤਾ ਗਿਆ ਸੀ।

(13) *ਥੜਾ ਸਾਹਿਬ ਭਾਈ ਬੀਰ ਸਿੰਘ ਅਤੇ ਧੀਰ ਸਿੰਘ*— ਬੁਰਜ ਬਾਬਾ ਦੀਪ ਸਿੰਘ ਦੇ ਨੇੜੇ ਉਹ ਥਾਂ ਜਿਥੇ ਦੋ ਰੰਘਰੇਟੇ ਸਿੱਖਾਂ (ਪਿਉ-ਪੁੱਤਰਾਂ) ਨੇ ਗੁਰੂ ਜੀ ਦੁਆਰਾ ਨਵੀਂ ਬੰਦੂਕ ਦਾ ਨਿਸ਼ਾਨਾ ਪਰਖਣ ਲਈ ਆਪਣੇ ਆਪ ਨੂੰ ਹੋੜ ਨਾਲ ਪੇਸ਼ ਕੀਤਾ ਸੀ।

ਉਪਰੋਕਤ ਸਾਰੇ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ।

ਇਨ੍ਹਾਂ ਤੋਂ ਇਲਾਵਾ ਸੰਨ 1923 ਈ. ਵਿਚ ਸੰਤ ਅਤਰ ਸਿੰਘ ਦੁਆਰਾ ਉਸਾਰਿਆ ਗਿਆ 'ਬੁੰਗਾ ਮਸਤੂਆਣਾ ਸਾਹਿਬ' ਵੀ ਮਹੱਤਵਪੂਰਣ ਸਥਾਨ ਹੈ ਜਿਥੇ ਨੌਜਵਾਨ ਸਿੰਘਾਂ ਨੂੰ ਸਿੱਖ ਧਰਮ ਦਾ ਗਿਆਨ ਦਿੱਤਾ ਜਾਂਦਾ ਹੈ। ਇਸ ਤੋਂ ਇਲਾਵਾ ਕਈ ਹੋਰ ਬੁੰਗੇ ਵੀ ਬਣੇ ਹੋਏ ਹਨ, ਜਿਵੇਂ ਮਲਵਈ ਬੁੰਗਾ, ਮਦਰਸਾ ਬੁੰਗਾ, ਝੰਡਾ ਬੁੰਗਾ, ਰਵਿਦਾਸੀਆਂ ਦਾ ਬੁੰਗਾ, ਗਿਆਨੀਆਂ ਦਾ ਬੁੰਗਾ ਆਦਿ।

ਬੁੱਢਾ ਦਲ ਦੇ ਨਿਹੰਗ ਸਿੰਘਾਂ ਦੀ ਛਾਵਣੀ ਵੀ ਵਿਸ਼ੇਸ਼ ਉੱਲੇਖਯੋਗ ਸਥਾਨ ਹੈ। ਚੌਧਰੀ ਡੱਲੇ ਦੇ ਵੰਸ਼ਜਾਂ ਪਾਸ ਦਸਮ ਗੁਰੂ ਜੀ ਦੀਆਂ ਬਖ਼ਸ਼ੀਆਂ ਕੁਝ ਇਤਿਹਾਸਿਕ ਵਸਤੂਆਂ ਸੰਭਾਲੀਆਂ ਹੋਈਆਂ ਹਨ, ਜਿਵੇਂ ਇਕ ਖੜਗ, ਦੋ ਦਸਤਾਰਾਂ, ਦੋ ਚੋਲੇ, ਦੋ ਪਜਾਮੇ, ਬਾਜ਼ ਦਾ ਇਕ ਡੋਰਾ ਆਦਿ।

**ਦਮਦਮੀ-ਬੀੜ** : ਰਵਾਇਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਨੌਵੇਂ ਗੁਰੂ ਦੀ ਬਾਣੀ ਸ਼ਾਮਲ ਕਰਕੇ ਬੀੜ ਨੂੰ ਅੰਤਿਮ ਰੂਪ ਦੇਣਾ ਚਾਹਿਆ, ਉਦੋਂ ਧੀਰਮਲੀਆਂ ਨੇ ਮੂਲ ਆਦਿ-ਬੀੜ ਦੇਣੋ ਇਨਕਾਰ ਕਰ ਦਿੱਤਾ। ਗੁਰੂ ਜੀ ਨੇ ਆਪਣੀ ਆਤਮਿਕ ਸ਼ਕਤੀ ਦੇ ਆਧਾਰ 'ਤੇ ਸਾਰੀ ਬੀੜ ਲਿਖਵਾਈ। ਇਹ ਕਾਰਜ ਦਮਦਮਾ ਸਾਹਿਬ ਸੰਪੰਨ ਹੋਇਆ। ਕੁਝ ਵਿਦਵਾਨਾਂ ਨੇ ਇਸ ਨੂੰ ਆਨੰਦਪੁਰ ਸਾਹਿਬ ਵਾਲਾ ਦਮਦਮਾ ਮੰਨਿਆ ਹੈ ਅਤੇ ਕੁਝ ਨੇ ਤਲਵੰਡੀ ਸਾਬੋ ਵਾਲਾ ਦਮਦਮਾ। ਇਸ ਬੀੜ ਨੂੰ ਗੁਰੂ ਸਾਹਿਬ ਨਾਂਦੇੜ ਲੈ ਗਏ ਅਤੇ ਉਥੇ ਹੀ ਇਸ ਨੂੰ ਗੁਰੂ-ਪਦ ਪ੍ਰਦਾਨ ਕੀਤਾ। ਵੱਡੇ ਘੱਲੂਘਾਰੇ ਵੇਲੇ ਦੁਰਾਨੀਆਂ ਨਾਲ ਯੁੱਧ ਕਰਨ ਦੌਰਾਨ ਇਹ ਨਸ਼ਟ ਹੋ ਗਈ ਦਸੀ ਜਾਂਦੀ ਹੈ।

ਇਹ ਵੀ ਰਵਾਇਤ ਹੈ ਕਿ ਬਾਬਾ ਦੀਪ ਸਿੰਘ ਨੇ ਭਾਈ ਬੰਨੋ ਵਾਲੀ ਬੀੜ ਦੀ ਇਕ ਨਕਲ ਨਾਲ ਕਰਤਾਰਪੁਰ ਪਈ ਬੀੜ ਦਾ ਮੁਕਾਬਲਾ ਕਰਕੇ ਅਤੇ ਨੌਵੇਂ ਗੁਰੂ ਦੀ ਬਾਣੀ ਸ਼ਾਮਲ ਕਰਕੇ ਇਕ ਹੋਰ ਬੀੜ ਤਿਆਰ ਕੀਤੀ ਅਤੇ ਉਸ ਦੇ ਉਤਾਰੇ ਕਰਵਾ ਕੇ ਹਰਿਮੰਦਿਰ ਸਾਹਿਬ ਅੰਮ੍ਰਿਤਸਰ, ਨਾਂਦੇੜ ਵਿਚ ਹਜ਼ੂਰ ਸਾਹਿਬ ਅਤੇ ਪਟਨੇ ਸਾਹਿਬ ਭੇਜ ਦਿੱਤੇ ਅਤੇ ਇਕ ਉਤਾਰਾ ਦਮਦਮਾ ਸਾਹਿਬ ਹੀ ਸਥਾਪਿਤ ਕਰਵਾ ਦਿੱਤਾ। ਇਸ ਵਿਚ ਬੰਨੋ ਵਾਲੀ ਬੀੜ ਵਿਚਲੀ ਵਾਧੂ ਬਾਣੀ ਨਹੀਂ ਹੈ। ਅਜ ਕਲ ਛਪੀਆ ਬੀੜਾਂ ਇਸੇ ਸ਼ਾਖਾ ਦੀਆਂ ਮੰਨੀਆਂ ਜਾਂਦੀਆਂ ਹਨ।

**ਦਮੋਦਮੀ, ਮਾਤਾ** (1597-1631 ਈ.) : ਕਪੂਰਥਲਾ ਜ਼ਿਲ੍ਹੇ ਦੇ ਸੁਲਤਾਨਪੁਰ ਲੋਧੀ ਨਗਰ ਤੋਂ 6 ਕਿ.ਮੀ. ਦੱਖਣ-ਪੂਰਬ ਵਲ ਸਥਿਤ ਪਿੰਡ ਡੱਲਾ ਦੇ ਭਾਈ ਨਰੈਣ ਦਾਸ, ਝੁਲਕਾ ਖਤ੍ਰੀ ਦੇ ਘਰ ਪੈਦਾ ਹੋਈ ਮਾਤਾ ਦਮੋਦਰੀ ਦਾ ਵਿਆਹ 15 ਫਰਵਰੀ 1605 ਈ. ਵਿਚ (ਗੁਰੂ) ਹਰਿਗੋਬਿੰਦ ਜੀ ਨਾਲ ਹੋਇਆ। ਇਸ ਨੇ ਸੰਨ 1613 ਈ. ਵਿਚ ਬਾਬਾ ਗੁਰਦਿੱਤਾ ਅਤੇ ਸੰਨ 1615 ਈ. ਵਿਚ ਬੀਬੀ ਵੀਰੋ ਨੂੰ ਜਨਮ ਦਿੱਤਾ। ਇਸ ਦਾ ਦੇਹਾਂਤ ਫ਼ਰੀਦਕੋਟ ਜ਼ਿਲ੍ਹੇ ਦੇ 'ਡਰੌਲੀ ਭਾਈ' ਨਾਂ ਦੇ ਪਿੰਡ ਵਿਚ ਆਪਣੀ ਵੱਡੀ ਭੈਣ ਮਾਈ ਰਾਮੋ ਦੇ ਘਰ 13 ਜੁਲਾਈ 1631 ਈ. ਨੂੰ ਹੋਇਆ। ਇਸ ਦੇ ਸਸਕਾਰ ਵਾਲੀ ਥਾਂ ਉਤੇ ਸਮਾਰਕ ਬਣਿਆ ਹੋਇਆ ਹੈ।

**ਦਯਾ/ਦਇਆ** : ਸੰਸਕ੍ਰਿਤ ਮੂਲ ਦੇ ਇਸ ਸ਼ਬਦ ਦਾ ਅਰਥ ਹੈ ਰਹਿਮ, ਕਰੁਣਾ, ਕਿਸੇ ਨੂੰ ਦੁਖ ਨ ਦੇਣ ਦਾ ਭਾਵ, ਹਿੰਸਾ ਦਾ ਅਭਾਵ, ਅਹਿੰਸਾ। ਯੋਗ-ਸ਼ਾਸਤ੍ਰ ਵਿਚ ਅਹਿੰਸਾ ਦੇ ਅਨੇਕ ਪ੍ਰਕਾਰੀ ਭੇਦਾਂ ਉਤੇ ਪ੍ਰਕਾਸ਼ ਪਾਉਂਦਿਆਂ ਸਥੂਲ ਤੌਰ 'ਤੇ ਮਨ, ਬਚ, ਕਰਮ ਤੋਂ ਕਿਸੇ ਨੂੰ ਦੁਖ ਨ ਦੇਣਾ ਹੀ 'ਅਹਿੰਸਾ' ਦਸਿਆ ਗਿਆ ਹੈ ਅਤੇ ਇਸ ਦੇ ਵਿਪਰੀਤ ਬਿਰਤੀ 'ਹਿੰਸਾ' ਹੈ।

ਸਿੱਧਾਂਤਿਕ ਤੌਰ 'ਤੇ ਸਿੱਖ ਧਰਮ ਵਿਚ 'ਦਇਆ' ਦੇ ਸੰਕਲਪ ਉਤੇ ਪ੍ਰਕਾਸ਼ ਪਾਉਂਦਿਆਂ ਅਤੇ ਇਸ ਨੂੰ ਹਿੰਸਾ ਤੋਂ ਨਿਖੇੜਦਿਆਂ ਭਾਈ ਕਾਨ੍ਹ ਸਿੰਘ ਨੇ 'ਗੁਰਮਤ ਮਾਰਤੰਡ' (ਪੰਨਾ 214) ਵਿਚ ਦਸਿਆ ਹੈ ਕਿ "ਹਿੰਸਾ ਅਤੇ ਦਯਾ ਦਾ ਤੱਤ ਜਾਣੇ ਬਿਨਾ ਲੋਕ ਔਝੜ ਜਾ ਰਹੇ ਹਨ, ਜੂੰਆਂ, ਖਟਮਲਾਂ, ਹਲਕਾਏ ਕੁਤਿਆਂ ਅਤੇ ਸੱਪ ਆਦਿਕਾਂ 'ਤੇ ਦਯਾ ਕਰਨੀ ਅਰ ਗ਼ਰੀਬ ਅਨਾਥਾਂ ਦਾ ਲਹੂ ਪੀਣਾ, ਨੀਚ ਨੀਚ ਆਖ ਕੇ ਜਾਤਿ ਅਭਿਮਾਨ ਦੇ ਮਦ ਵਿਚ ਆ ਕੇ ਕਰਤਾਰ ਦੇ ਵਸਣ ਦਾ ਮਨ ਮੰਦਿਰ ਢਾਹਣਾ, ਆਪਣੇ ਮਨੋਰਥ ਦੀ ਸਿੱਧੀ ਲਈ ਪਸ਼ੂਆਂ ਦੀ ਬਲੀ ਦੇਣੀ, ਜੰਗ ਵਿਚ ਫ਼ੌਜ ਦੀ ਸਫ਼ ਅੱਗੇ ਗਾਈਆਂ ਖਲੋਤੀਆਂ ਵੇਖ ਕੇ ਹਥਿਆਰ ਸੁਟ ਪਾਣੇ ਅਤੇ ਅਨੰਤ ਗਊਆਂ ਦੀ ਹਿੰਸਾ ਦਾ ਮੁੱਢ ਬੰਨ੍ਹਣਾ, ਕਾਵਾਂ ਇੱਲਾਂ ਦਾ ਖਾਧਾ ਜੀਵ ਜੋ ਤੜਫ ਰਿਹਾ ਹੈ, ਜਿਸ ਦੇ ਬਚਣ ਦੀ ਕੋਈ ਸੂਰਤ ਨਹੀਂ, ਉਸ ਨੂੰ ਮਾਰਣੋ ਸੰਕੋਚ ਕਰਨਾ, ਆਪਣੇ ਅਧੀਨ ਨੌਕਰ ਅਤੇ ਪਸ਼ੂਆਂ ਨੂੰ ਮਹਾਨ ਦੁਖੀ ਰਖਣਾ, ਇਤਆਦਿਕ ਕਰਮ ਹਨ ਅਗਿਆਨੀ ਅਹਿੰਸਕ ਅਤੇ ਦਯਾਵਾਨ ਦੇ। ਗੁਰੁਮਤ ਵਿਚ ਯਥਾਰਥ ਭਾਵ ਵਿਚ ਅਹਿੰਸਾ ਅਤੇ ਦਯਾ ਦੀ ਵਰਤੋਂ (ਅਹਿੰਸਾ) ਹੈ, ਨਾ ਜੈਨ ਅਤੇ ਬੁੱਧ ਮਤ ਦਾ ਨਿਯਮ 'ਅਹਿੰਸਾ ਹੀ ਪਰਮੋਧਰਮਾ' ਅੰਗੀਕਾਰ ਹੈ ਅਰੁ ਨ ਰਾਕਸ਼ ਵ੍ਰਿੱਤਿ ਵਿਧਾਨ ਹੈ।"

ਗੁਰਬਾਣੀ ਵਿਚ ਥਾਂ ਥਾਂ ਦਇਆ ਬਿਰਤੀ ਨੂੰ ਵਿਕਸਿਤ ਕਰਨ ਲਈ ਬਲ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਵਿਚ ਸਪੱਸ਼ਟ ਕੀਤਾ ਹੈ ਅਹੰਕਾਰ ਨੂੰ ਮਾਰਨ ਨਾਲ ਹੀ ਸਭ ਤਰ੍ਹਾਂ ਦੀ ਸੂਝ ਪ੍ਰਾਪਤ ਹੁੰਦੀ ਹੈ ਅਤੇ ਹਿਰਦੇ ਵਿਚ ਸਾਰਿਆਂ ਜੀਵਾਂ ਉਤੇ ਦਇਆ ਕਰਨ ਦਾ ਦ੍ਰਿੜ੍ਹ ਸੰਕਲਪ ਹੀ ਪ੍ਰਤਿਸ਼ਠਾ ਪ੍ਰਾਪਤ ਕਰਾਉਂਦਾ ਹੈ— *ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ। ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ।* (ਗੁ.ਗ੍ਰੰ.940)। ਸਾਰੰਗ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਵਰਤ ਆਦਿ ਅਨੁਸ਼ਠਾਨਿਕ ਕਰਮ-ਕਾਂਡਾਂ ਦਾ ਭਾਵੀਕਰਣ ਕਰਦਿਆਂ ਦਇਆ ਨੂੰ ਦੇਵਤਾ ਦੇ ਸਮਤੁਲ ਦਸਿਆ ਹੈ—*ਸਚ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ। ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ।* (ਗੁ.ਗ੍ਰੰ.1245)।

ਭਗਤ ਪਰਮਾਨੰਦ ਨੇ ਬਟਮਾਰ ਨੂੰ ਲੋਕਾਂ ਦਾ ਘਰ ਲੁਟ ਕੇ ਆਪਣਾ ਪੇਟ ਭਰਨ ਅਤੇ ਹਿੰਸਾ ਤੋਂ ਸੰਕੋਚ ਨ ਕਰਨ ਲਈ ਤਾੜਨਾ ਕਰਦਿਆਂ ਕਿਹਾ ਹੈ— *ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ। ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ। ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ। ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।* (ਗੁ.ਗ੍ਰੰ.1253)।

ਸਪੱਸ਼ਟ ਹੈ ਕਿ ਗੁਰਬਾਣੀ ਦਇਆ ਦੀ ਪਾਲਨਾ ਉਤੇ ਬਲ ਦਿੰਦੀ ਹੋਈ ਵੀ ਅਗਿਆਨਿਕ ਅਹਿੰਸਾ (ਦਇਆ) ਨੂੰ ਪ੍ਰਵਾਨ ਨਹੀਂ ਕਰਦੀ। ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਵਿਚ ਸਤਿ ਸਰੂਪ ਪਰਮਾਤਮਾ ਦੀ ਪ੍ਰਾਪਤੀ ਲਈ ਸਚੀ ਸਿਖਿਆ ਦੀ ਅਤਿਅੰਤ ਲੋੜ ਦਸਦਿਆਂ ਦਇਆ ਦੀ ਪਾਲਨਾ ਉਤੇ ਵਿਸ਼ੇਸ਼ ਬਲ ਦਿੱਤਾ ਹੈ—*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ। ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ।* (ਗੁ.ਗ੍ਰੰ.468)।

**ਦਯਾ ਸਿੰਘ, ਭਾਈ** (1661-1708 ਈ.) : ਪੰਜ ਪਿਆਰਿਆਂ ਵਿਚੋਂ ਇਕ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਕੀਤੀ 'ਸੀਸ ਦੀ ਮੰਗ' ਵੇਲੇ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਪ੍ਰਸਤੁਤ ਕੀਤਾ। ਸਿੱਖ ਇਤਿਹਾਸ ਤੋਂ ਪਤਾ ਚਲਦਾ ਹੈ ਕਿ ਇਹ ਲਾਹੌਰ ਦੇ ਇਕ ਸੋਬਤੀ ਖਤ੍ਰੀ ਦੇ ਘਰ ਮਾਈ ਦਿਆਲੀ ਦੀ ਕੁੱਖੋਂ ਸੰਨ 1661 ਈ. ਵਿਚ ਪੈਦਾ ਹੋਇਆ। ਇਸ ਦਾ ਪਿਤਾ ਗੁਰੂ-ਘਰ ਦਾ ਬਹੁਤ ਸ਼ਰਧਾਲੂ ਸੀ। ਜਦੋਂ 1677 ਈ. ਵਿਚ ਉਹ ਪਰਿਵਾਰ ਸਹਿਤ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਆਨੰਦਪੁਰ ਆਇਆ ਤਾਂ ਆਪਣੇ ਪੁੱਤਰ ਦਯਾ ਰਾਮ ਨੂੰ ਵੀ ਨਾਲ ਲਿਆਇਆ। ਤਦ-ਉਪਰੰਤ ਸਾਰਾ ਪਰਿਵਾਰ ਉਥੇ ਹੀ ਰਹਿਣ ਲਗ ਗਿਆ। ਦਯਾ ਰਾਮ ਨੇ ਉਥੇ ਰਹਿ ਕੇ ਗੁਰਬਾਣੀ ਦਾ ਅਧਿਐਨ ਕੀਤਾ ਅਤੇ ਸ਼ਸਤ੍ਰ-ਵਿਦਿਆ ਵਿਚ ਵੀ ਮੁਹਾਰਤ ਹਾਸਲ ਕੀਤੀ।

ਖ਼ਾਲਸਾ ਸਿਰਜਨਾ ਦਿਵਸ ਉਤੇ ਇਸ ਨੂੰ ਸਭ ਤੋਂ ਪਹਿਲਾਂ ਅੰਮ੍ਰਿਤ ਪਾਨ ਕਰਾਇਆ ਗਿਆ। ਇਸ ਨੇ ਆਨੰਦਪੁਰ ਦੀ ਲੜਾਈ ਵਿਚ ਜਮ ਕੇ ਹਿੱਸਾ ਲਿਆ। ਚਮਕੌਰ ਦੀ ਗੜ੍ਹੀ ਵਿਚੋਂ ਨਿਕਲਣ ਵੇਲੇ ਭਾਵੇਂ ਇਹ ਗੁਰੂ ਸਾਹਿਬ ਤੋਂ ਵਖ ਹੋ ਗਿਆ, ਪਰ ਫਿਰ ਲਭਦਾ ਲਭਾਉਂਦਾ ਮਾਛੀਵਾੜੇ ਜਾ ਮਿਲਿਆ। ਦੀਨਾ-ਕਾਂਗੜ ਤੋਂ ਗੁਰੂ ਸਾਹਿਬ ਨੇ ਇਸੇ ਹੱਥੀਂ ਅਹਿਮਦਨਗਰ ਸਥਿਤ ਔਰੰਗਜ਼ੇਬ ਬਾਦਸ਼ਾਹ ਨੂੰ 'ਜ਼ਫ਼ਰਨਾਮਾ' ਭੇਜਿਆ। 'ਜ਼ਫ਼ਰਨਾਮਾ' ਪਹੁੰਚਾਉਣ ਤੋਂ ਬਾਦ ਇਹ ਭਾਈ ਧਰਮ ਸਿੰਘ ਸਹਿਤ ਗੁਰੂ ਜੀ ਨੂੰ ਰਾਜਸਥਾਨ ਵਿਚ ਆ ਮਿਲਿਆ। ਉਸ ਤੋਂ ਬਾਦ ਇਹ ਦੋਵੇਂ ਗੁਰੂ ਜੀ ਦੇ ਅੰਗ-ਸੰਗ ਰਹੇ। ਨਾਂਦੇੜ ਵਿਚ 7 ਅਕਤੂਬਰ 1708 ਈ. ਨੂੰ ਗੁਰੂ ਸਾਹਿਬ ਦੇ ਮਹਾਪ੍ਰਸਥਾਨ ਵੇਲੇ ਇਹ ਦੋਵੇਂ ਮੌਜੂਦ ਸਨ। ਪਰ ਜਲਦੀ ਹੀ ਬਾਦ ਇਨ੍ਹਾਂ ਦੋਹਾਂ ਦਾ ਦੇਹਾਂਤ ਹੋ ਗਿਆ। ਇਨ੍ਹਾਂ ਦੇ ਸਮਾਰਕ ਉਥੇ ਮੌਜੂਦ ਹਨ।

ਭਾਈ ਦਯਾ ਸਿੰਘ ਇਕ ਵਿਦਵਾਨ ਸਿੱਖ ਸੀ। ਇਸੇ ਦੇ ਨਾਂ ਨਾਲ ਇਕ ਰਹਿਤਨਾਮਾ ਵੀ ਪ੍ਰਚਲਿਤ ਹੈ, ਪਰ ਉਸ ਵਿਚਲੇ ਕਈ ਪਰਵਰਤੀ ਤੱਥਾਂ ਕਾਰਣ ਉਸ ਦੀ ਪ੍ਰਮਾਣਿਕਤਾ ਸੰਦਿਗਧ ਹੈ।

**ਦਯਾ ਰਾਮ** : ਗੁਰੂ ਹਰਿਗੋਬਿੰਦ ਸਾਹਿਬ ਦੇ ਇਕ ਸੈਨਿਕ ਸੇਵਕ ਭਾਈ ਜਾਤੀ ਮਲਿਕ ਪੁਰੋਹਿਤ ਦਾ ਪੁੱਤਰ ਜੋ ਗੁਰੂ ਹਰਿਰਾਇ ਜੀ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਰਿਹਾ। ਇਹ ਸੈਨਿਕ ਕਰਮ ਵਿਚ ਬਹੁਤ ਨਿਪੁਣ ਸੀ। ਇਸ ਨੇ ਸੰਨ 1688 ਈ. ਵਿਚ ਲੜੇ ਗਏ ਭੰਗਾਣੀ ਦੇ ਯੁੱਧ ਵਿਚ ਬਹੁਤ ਵੀਰਤਾ ਦਾ ਪ੍ਰਦਰਸ਼ਨ ਕੀਤਾ ਜਿਸ ਦਾ ਉੱਲੇਖ 'ਬਚਿਤ੍ਰ ਨਾਟਕ' ਵਿਚ ਇਸ ਤਰ੍ਹਾਂ ਹੋਇਆ ਹੈ—*ਕੁਪਿਓ ਦੇਵਤੇਸੰ ਦਯਾਰਾਮ ਜੁਧੰ। ਕਿਯੋ ਦ੍ਰੋਣਕੀ ਜਿਉਂ ਮਹਾਂ ਜੁਧ ਸੁਧੰ।*

**ਦਯਾਲ ਸਿੰਘ ਮਜੀਠੀਆ** (1849-1898 ਈ.) : ਮਹਾਰਾਜਾ ਰਣਜੀਤ ਸਿੰਘ ਦੇ ਇਕ ਉਘੇ ਦਰਬਾਰੀ ਸ. ਲਹਿਣਾ ਸਿੰਘ ਮਜੀਠੀਆ (ਵੇਖੋ) ਦੇ ਘਰ ਬਨਾਰਸ ਵਿਚ ਸੰਨ 1849 ਈ. ਵਿਚ ਪੈਦਾ ਹੋਇਆ ਦਯਾਲ ਸਿੰਘ ਸ਼ੁਰੂ ਤੋਂ ਹੀ ਪੰਜਾਬ ਦੀ ਧਰਤੀ ਤੋਂ ਵਿਛੁੰਨਾ ਰਿਹਾ। ਹੀਰਾ ਸਿੰਘ ਡੋਗਰਾ ਦੇ ਮੰਤਰੀ-ਕਾਲ ਵਿਚ ਇਸ ਦੇ ਪਿਤਾ ਨੇ ਆਪਣੇ ਆਪ ਨੂੰ ਅਸੁਰਖਿਅਤ ਸਮਝਿਆ ਅਤੇ ਹਰਿਦੁਆਰ ਚਲਾ ਗਿਆ। ਉਸ ਤੋਂ ਬਾਦ ਉਹ ਸਥਾਈ ਤੌਰ 'ਤੇ ਬਨਾਰਸ ਵਿਚ ਵਸ ਗਿਆ। ਉਥੇ ਹੀ ਉਸ ਦੇ ਘਰ ਦਯਾਲ ਸਿੰਘ ਨੇ ਜਨਮ ਲਿਆ। ਜਦੋਂ ਇਹ ਕੇਵਲ ਛੇ ਸਾਲਾਂ ਦਾ ਸੀ ਤਾਂ ਸੰਨ 1854 ਈ. ਵਿਚ ਲਹਿਣਾ ਸਿੰਘ ਦਾ ਦੇਹਾਂਤ ਹੋ ਗਿਆ। ਉਸ ਤੋਂ ਬਾਦ ਇਸ ਨੂੰ ਬਨਾਰਸ ਤੋਂ ਮਜੀਠਾ ਲਿਆਉਂਦਾ ਗਿਆ।

ਇਸ ਨੂੰ ਘਰ ਵਿਚ ਹੀ ਧਰਮ, ਸਾਇੰਸ ਅਤੇ ਅੰਗ੍ਰੇਜ਼ੀ ਭਾਸ਼ਾ ਦਾ ਗੰਭੀਰ ਅਧਿਐਨ ਕਰਾਇਆ ਗਿਆ। ਇਸ ਦਾ ਪਾਲਣ ਪੋਸ਼ਣ ਰਈਸੀ ਢੰਗ ਨਾਲ ਹੋਇਆ। ਇਹ ਸ਼ੁਰੂ ਤੋਂ ਹੀ ਭਾਰਤੀ ਅਤੇ ਪੱਛਮੀ ਦੋਹਾਂ ਸਭਿਆਚਾਰਾਂ ਨੂੰ ਆਤਮਸਾਤ ਕਰਕੇ ਚਲਿਆ। ਇਸ ਨੇ ਵਖ ਵਖ ਧਰਮਾਂ, ਖ਼ਾਸ ਕਰ ਈਸਾਈ ਮਤ ਦਾ ਡੂੰਘਾਈ ਨਾਲ ਅਧਿਐਨ ਕੀਤਾ। ਇਸ ਨੇ ਉਦਾਰਤਾ ਨਾਲ ਸਾਰਿਆਂ ਧਰਮਾਂ ਨੂੰ ਸਮਝਿਆ, ਪਰ ਸਿੱਖ ਸਰੂਪ ਸਦਾ ਕਾਇਮ ਰਖਿਆ। ਆਰਯ-ਸਮਾਜ ਅਤੇ ਬ੍ਰਹਮੋ ਸਮਾਜ ਨੂੰ ਵੀ ਚੰਗੀ ਤਰ੍ਹਾਂ ਨਾਲ ਸਮਝਣ ਦਾ ਯਤਨ ਕੀਤਾ, ਪਰ ਇਨ੍ਹਾਂ ਵਿਚੋਂ ਕਿਸੇ ਨੂੰ ਅਪਣਾਉਣ ਤੋਂ ਦੂਰ ਰਿਹਾ। ਇਸ ਨੇ ਆਪਣਾ ਜੀਵਨ-ਢੰਗ ਰਈਸੀ ਠਾਠ ਦੇ ਅਨੁਰੂਪ ਚਲਾਇਆ। ਖੇਡਾਂ ਵਿਚ ਰੁਚੀ ਲਈ, ਕੁਸ਼ਤੀਆਂ ਕਰਵਾਈਆਂ, ਸੰਗੀਤਕਾਰਾਂ ਨੂੰ ਆਦਰ ਦਿੱਤਾ ਅਤੇ ਕਵੀ ਦਰਬਾਰ ਜਾਂ ਮੁਸ਼ਾਹਰੇ ਕਰਵਾਏ। ਇਸ ਨੇ ਕਈ ਵਿਦਿਅਕ ਸੰਸਥਾਵਾਂ ਨਾਲ ਆਪਣੇ ਆਪ ਨੂੰ

ਸੰਬੰਧਿਤ ਰਖਿਆ।

ਪੰਜਾਬ ਵਿਚ ਕਾਂਗ੍ਰਸ ਪਾਰਟੀ ਦੀ ਸਥਾਪਨਾ ਲਈ ਉਚੇਚਾ ਯਤਨ ਕਰਨ ਵਾਲੇ ਦਯਾਲ ਸਿੰਘ ਨੇ ਅਨੇਕ ਸੰਸਥਾਵਾਂ ਨੂੰ ਸਰਪ੍ਰਸਤੀ ਦਿੱਤੀ ਅਤੇ ਵਿਦਿਆਰਥੀਆਂ, ਪੱਤਰਕਾਰਾਂ, ਸੁਧਾਰਕਾਂ ਆਦਿ ਦੀ ਮਾਲੀ ਸਹਾਇਤਾ ਕੀਤੀ। ਇਹ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪ੍ਰਬੰਧਕੀ ਕਮੇਟੀ ਦਾ ਵੀ ਮੈਂਬਰ ਰਿਹਾ। ਇਸ ਦੀ ਮਾਨਸਿਕਤਾ ਭਾਵੇਂ ਅੰਗ੍ਰੇਜ਼ ਸਰਕਾਰ ਨਾਲ ਜੁੜੀ ਹੋਈ ਸੀ, ਪਰ ਇਸ ਨੇ ਉਸ ਦੇ ਦੋਸ਼ਾਂ ਵਲ ਵੀ ਲੋਕਾਂ ਦਾ ਧਿਆਨ ਦਿਵਾਇਆ। ਇਸ ਨੇ ਇਕ ਸਫ਼ੈਦਪੋਸ਼ ਸਾਊ ਰਈਸ ਵਾਲੀ ਜ਼ਿੰਦਗੀ ਜੀਵੀ, ਕਿਸੇ ਮਸਲੇ ਬਾਰੇ ਇਸ ਨੇ ਗਰਮਜੋਸ਼ੀ ਦਾ ਪ੍ਰਦਰਸ਼ਨ ਬਿਲਕੁਲ ਨਹੀਂ ਕੀਤਾ। ਇਸ ਨੇ ਲਾਹੌਰ ਵਿਚੋਂ ਸੰਨ 1881 ਈ. ਵਿਚ ਰੋਜ਼ਾਨਾ ਅੰਗ੍ਰੇਜ਼ੀ ਅਖ਼ਬਾਰ 'ਟ੍ਰਿਬਿਊਨ' ਦਾ ਪ੍ਰਕਾਸ਼ਨ ਸ਼ੁਰੂ ਕੀਤਾ। ਇਸ ਪੱਤਰ ਰਾਹੀਂ ਉੱਤਰੀ ਭਾਰਤ ਵਿਚ ਅਤੇ ਖ਼ਾਸ ਕਰ ਪੰਜਾਬ ਵਿਚ ਰਾਸ਼ਟਰਵਾਦੀ ਭਾਵਨਾਵਾਂ ਨੂੰ ਵਿਕਸਿਤ ਕੀਤਾ। ਇਸ ਨੇ ਵਿਦਿਆ ਦੇ ਪ੍ਰਸਾਰ ਲਈ ਦਯਾਲ ਸਿੰਘ ਕਾਲਜ ਅਤੇ ਦਯਾਲ ਸਿੰਘ ਲਾਇਬ੍ਰੇਰੀ ਦੀ ਲਾਹੌਰ ਵਿਚ ਸਥਾਪਨਾ ਕੀਤੀ। ਦੇਸ਼ ਵੰਡ ਤੋਂ ਬਾਦ ਉਕਤ ਪਹਿਲੀ ਸੰਸਥਾ ਕਰਨਾਲ ਵਿਚ ਸਥਾਪਿਤ ਹੈ ਅਤੇ ਦੂਜੀ ਦਿੱਲੀ ਵਿਚ। ਇਸ ਤਰ੍ਹਾਂ ਇਸ ਨੇ ਪੰਜਾਬ ਨੂੰ ਆਧੁਨਿਕ ਲੀਹਾਂ ਉਤੇ ਚਲਾਉਣ ਲਈ ਬੜੀ ਮਹੱਤਵਪੂਰਣ ਭੂਮਿਕਾ ਨਿਭਾਈ। ਇਸ ਦਾ ਦੇਹਾਂਤ 9 ਸਤੰਬਰ 1898 ਈ. ਵਿਚ ਹੋਇਆ।

**ਦਰਸ਼ਨ ਸਿੰਘ ਫੇਰੂਮਾਨ** (1885–1969 ਈ.) : ਸਿੱਖ ਲੀਡਰਾਂ ਦੁਆਰਾ ਪ੍ਰਤਿਗਿਆ ਦੀ ਪਾਲਨਾ ਨ ਕਰਨ ਕਰਕੇ ਹੋਈ ਸਿੱਖ ਧਰਮ ਦੀ ਹੇਠੀ ਦੇ ਪ੍ਰਾਸਚਿਤ ਵਜੋਂ ਆਪਣਾ ਬਲਿਦਾਨ ਦੇਣ ਵਾਲੇ ਸ. ਦਰਸ਼ਨ ਸਿੰਘ ਦਾ ਜਨਮ 1 ਅਗਸਤ 1885 ਈ. ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਫੇਰੂਮਾਨ ਪਿੰਡ ਵਿਚ ਸ. ਚੰਦਾ ਸਿੰਘ ਦੇ ਘਰ ਮਾਈ ਰਾਜ ਕੌਰ ਦੀ ਕੁੱਖੋਂ ਹੋਇਆ। ਦਸਵੀਂ ਦਾ ਇਮਤਿਹਾਨ ਪਾਸ ਕਰਕੇ ਇਹ ਸੰਨ 1912 ਈ. ਵਿਚ ਫ਼ੌਜ ਵਿਚ ਸਿਪਾਹੀ ਭਰਤੀ ਹੋ ਗਿਆ, ਪਰ ਦੋ ਸਾਲਾਂ ਤੋਂ ਬਾਦ ਫ਼ੌਜ ਦੀ ਨੌਕਰੀ ਛਡ ਕੇ ਹਿਸਾਰ ਵਿਚ ਠੇਕੇਦਾਰੀ ਕਰਨ ਲਗ ਗਿਆ। ਆਪਣੀ ਮਾਤਾ ਦੁਆਰਾ ਪ੍ਰੇਰਿਤ ਹੋਣ 'ਤੇ ਇਸ ਨੇ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ। ਸੰਨ 1921 ਈ. ਵਿਚ ਚਾਬੀਆਂ ਦੇ ਮੋਰਚੇ ਵਿਚ ਪਕੜਿਆ ਗਿਆ ਅਤੇ ਇਕ ਸਾਲ ਕੈਦ ਕਟਣੀ ਪਈ। ਦਸੰਬਰ 1924 ਈ. ਵਿਚ ਜੈਤੋ ਦੇ ਮੋਰਚੇ ਦੇ ਚੌਦਵੇਂ ਜੱਥੇ ਦੀ ਸਰਦਾਰੀ ਕੀਤੀ ਅਤੇ ਦਸ ਮਹੀਨੇ ਕੈਦ ਭੁਗਤੀ। ਫਿਰ ਕਾਂਗ੍ਰਸ ਵਲੋਂ ਚਲਾਈ 'ਨਾ-ਮਿਲਵਰਤਨ ਲਹਿਰ' ਵਿਚ ਸ਼ਾਮਲ ਹੋ ਕੇ 14 ਮਹੀਨੇ ਜੇਲ੍ਹ ਅੰਦਰ ਕਟੇ। ਸੰਨ 1926 ਈ. ਵਿਚ ਮਲਾਇਆ ਗਿਆ, ਪਰ ਉਥੇ ਵੀ ਪਕੜਿਆ ਗਿਆ ਅਤੇ ਜੇਲ੍ਹ ਵਿਚ ਕਛਹਿਰਾ ਪਹਿਨਣ ਦਾ ਹੱਕ ਹਾਸਲ ਕਰਨ ਲਈ 21 ਦਿਨ ਭੁਖ ਹੜਤਾਲ ਕੀਤੀ ਅਤੇ ਆਪਣੀ ਗੱਲ ਮੰਨਵਾ ਕੇ ਰਿਹਾ। ਦੇਸ਼ ਪਰਤਣ ਤੇ ਇਸ ਨੇ ਕਾਂਗ੍ਰਸ ਵਲੋਂ ਚਲਾਈ 'ਸਿਵਲ ਨਾ-ਫੁਰਮਾਨੀ ਲਹਿਰ' ਅਤੇ 'ਭਾਰਤ ਛੋੜੋ ਲਹਿਰ' ਵਿਚ ਹਿੱਸਾ ਲਿਆ।

ਇਹ ਕਈ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਰਿਹਾ ਅਤੇ ਦੋ ਵਾਰ ਜਨਰਲ ਸਕੱਤਰ ਵੀ ਬਣਿਆ। ਕਾਂਗ੍ਰਸ ਵਲੋਂ ਨਾਮਜ਼ਦ ਹੋ ਕੇ ਇਹ ਸੰਨ 1964 ਈ. ਤਕ ਰਾਜ ਸਭਾ ਦਾ ਮੈਂਬਰ ਰਿਹਾ, ਪਰ ਕਾਂਗ੍ਰਸ ਪਾਰਟੀ ਵਿਚ ਇਖ਼ਤਲਾਫ਼ ਹੋ ਜਾਣ ਕਾਰਣ ਉਸ ਨੂੰ ਛਡ ਕੇ ਸੁਤੰਤਰ ਪਾਰਟੀ ਵਿਚ ਸ਼ਾਮਲ ਹੋ ਗਿਆ ਅਤੇ ਪੰਜਾਬ ਵਿਚ ਉਸ ਦੇ ਪ੍ਰਸਾਰ ਲਈ ਮੋਢੀਆਂ ਵਾਲੀ ਭੂਮਿਕਾ ਨਿਭਾਈ।

ਪੰਜਾਬੀ ਸੂਬੇ ਦੀ ਸਥਾਪਨਾ ਤੋਂ ਬਾਦ ਉਸ ਵਿਚ ਚੰਡੀਗੜ੍ਹ ਅਤੇ ਬਾਹਰ ਰਹਿ ਗਏ ਪੰਜਾਬੀ ਬੋਲਦੇ ਇਲਾਕਿਆਂ ਨੂੰ ਸ਼ਾਮਲ ਕਰਾਉਣ ਲਈ ਸ਼੍ਰੋਮਣੀ ਅਕਾਲੀ ਦਲ ਦੇ ਆਗੂਆਂ ਵਲੋਂ ਅਕਾਲ ਤਖ਼ਤ ਦੇ ਸਾਹਮਣੇ ਕੀਤੇ ਪ੍ਰਣਾਂ ਤੋਂ ਟਲਣ ਦੇ ਪ੍ਰਾਸਚਿਤ ਵਜੋਂ ਇਸ ਨੇ 15 ਅਗਸਤ 1969 ਈ. ਨੂੰ ਮਰਨ ਬਰਤ ਰਖ ਦਿੱਤਾ ਅਤੇ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਹੋਣ 'ਤੇ ਹੀ ਬਰਤ ਤੋੜਨ ਦਾ ਸੰਕਲਪ ਲਿਆ। 27 ਅਕਤੂਬਰ 1969 ਈ. ਨੂੰ ਬਰਤ ਦੇ 74ਵੇਂ ਦਿਨ ਇਸ ਨੇ ਪ੍ਰਾਣ ਤਿਆਗ ਦਿੱਤੇ ਪਰ ਪ੍ਰਤਿਗਿਆ ਦੀ ਆਭਾ ਨੂੰ ਮਲੀਨ ਨ ਹੋਣ ਦਿੱਤਾ।

**ਦਰਸ਼ਨ, ਭਗਤ** : ਭਗਤ ਦਰਸ਼ਨ ਕੌਣ ਸੀ ? ਇਸ ਬਾਰੇ ਕੋਈ ਪ੍ਰਮਾਣਿਕ ਸਾਮਗ੍ਰੀ ਭਾਵੇਂ ਉਪਲਬਧ ਨਹੀਂ, ਪਰ ਭਾਈ ਸਹਿਜ ਰਾਮ ਰਚਿਤ 'ਪਰਚੀਆਂ ਭਾਈ ਸੇਵਾ ਰਾਮ' ਅਨੁਸਾਰ ਇਸ ਨੂੰ ਭਾਈ ਸੇਵਾ ਰਾਮ ਦੀ ਸੰਗਤ ਪ੍ਰਾਪਤ ਸੀ—

*ਸਾਤ ਬਰਖ ਸਾਧਨ ਸੰਗ ਕੀਨਾ।*

*ਆਇਓ ਦਰਸ਼ਨ ਸੰਤ ਪ੍ਰਬੀਨਾ।*

ਇਸ ਤੋਂ ਸੰਕੇਤ ਮਿਲਦਾ ਹੈ ਕਿ ਇਹ ਕੋਈ ਸੇਵਾ-ਪੰਥੀ ਸਾਧ ਸੀ। ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਵਿਚ ਸੁਰਖਿਅਤ ਹੱਥ ਲਿਖਿਤ (ਨੰ.2235) 'ਬਚਨ ਗੋਬਿੰਦ ਲੋਕਾਂ ਦੇ' ਵਿਚਲੀ ਇਕ ਸਾਖੀ (ਨੰ.185) ਭਗਤ ਦਰਸ਼ਨ ਨਾਲ ਸੰਬੰਧਿਤ ਹੈ। ਪਿਆਰਾ ਸਿੰਘ ਪਦਮ ਨੇ ਹੱਥ-ਲਿਖਿਤਾਂ ਵਿਚ ਖਿਲਰੀ ਪਈ ਭਗਤ ਦਰਸ਼ਨ ਦੀ ਬਾਣੀ ਦਾ ਸੰਕਲਨ ਤਿਆਰ ਕਰਕੇ ਇਸ ਦਾ ਸਮਾਂ ਸੰਨ 1680- 1750 ਈ. ਦੇ ਨੇੜੇ-ਤੇੜੇ ਨਿਸ਼ਚਿਤ ਕੀਤਾ ਹੈ। ਇਸ ਸੰਕਲਨ ਵਿਚ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ : (1) ਸ਼ਬਦ-12, (2) ਸਲੋਕ-81, (3) ਦੋਹਰੇ-28, (4) ਝੂਲਣੇ-11, (5) ਬੇਨਤੀ-18 ਅਤੇ (6) ਵਾਰ ਅੰਮ੍ਰਿਤਸਰ ਕੀ-45 (ਪਉੜੀਆਂ)। ਇਨ੍ਹਾਂ ਵਿਚੋਂ ਡਾ. ਗੁਰਮੁਖ ਸਿੰਘ ਨੇ ਆਪਣੇ ਸ਼ੋਧ-ਪ੍ਰਬੰਧ ਵਿਚ ਪਹਿਲੀਆਂ ਪੰਜ ਬਾਣੀਆਂ ਨੂੰ ਅਧਿਆਤਮਿਕ ਵਿਚਾਰਾਂ ਵਾਲੀਆਂ ਦਸਿਆ ਹੈ। ਅੰਮ੍ਰਿਤਸਰ ਨਾਲ ਸੰਬੰਧਿਤ ਵਾਰ ਵਿਚ ਅੰਮ੍ਰਿਤਸਰ ਵਿਖੇ ਸਿੱਖਾਂ ਅਤੇ ਮੁਗ਼ਲਾਂ ਵਿਚ ਹੋਈਆਂ ਲੜਾਈਆਂ ਦਾ ਵਰਣਨ ਹੈ।

ਅਧਿਆਤਮਿਕ ਵਿਚਾਰਾਂ ਨੂੰ ਪ੍ਰਗਟ ਕਰਦਿਆਂ ਭਗਤ ਦਰਸ਼ਨ ਨੇ ਸਪੱਸ਼ਟ ਕੀਤਾ ਹੈ ਕਿ ਇਸ ਸੰਸਾਰ ਵਿਚ ਜੋ ਵੀ ਆਇਆ ਹੈ, ਸਭ ਕਾਲ-ਵਸ ਹੈ। ਜੋ ਵੀ ਇਥੇ ਆਉਂਦਾ ਹੈ, ਉਸ ਦਾ ਇਥੋਂ ਜਾਣਾ ਨਿਸ਼ਚਿਤ ਹੈ — *ਕਾਲ ਗਿਰਾਏ ਗਿਰਿ ਗਿਰੇ ਖਗ ਮ੍ਰਿਗ ਮਾਨਸ ਕਉਨ। ਦਰਸਨ ਜੋ ਈਹਾਂ ਆਵਈ ਫਿਰ ਤਿਸ ਕਉ ਹੈ ਗਉਨ।* ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਅਮੋਲਕ ਸੁਆਸਾਂ ਦਾ ਸਦ ਉਪਯੋਗ ਕਰਕੇ ਸਤਿਸੰਗਤ ਵਿਚ ਜਾਏ ਅਤੇ ਉਥੇ ਜਾ ਕੇ ਹਰਿਨਾਮ ਦਾ ਸਿਮਰਨ ਕਰੇ, ਕਿਉਂਕਿ ਇਹ ਭਵਸਾਗਰ ਤੋਂ ਤਰਨ ਦਾ ਇਕ ਜਹਾਜ਼ ਹੈ ਜਿਸ ਦਾ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ।

ਇਸ ਤਰ੍ਹਾਂ ਗੁਰਬਾਣੀ ਤੋਂ ਅਨੁਪ੍ਰਾਣਿਤ ਭਗਤ ਦਰਸ਼ਨ ਦੀ ਵਿਚਾਰਧਾਰਾ ਦਾ ਮੂਲ ਧੁਰਾ ਨਾਸ਼ਮਾਨ ਸੰਸਾਰਿਕਤਾ ਤੋਂ ਕਿਨਾਰਾ-ਕਸ਼ੀ ਕਰਨ ਲਈ ਪ੍ਰੇਰਣਾ ਦੇਣਾ ਅਤੇ ਹਰਿ ਭਗਤੀ ਜਾਂ ਨਾਮ ਸਿਮਰਨ ਕਰਕੇ ਆਪਣਾ ਅਧਿਆਮਮਿਕ ਭਵਿਸ਼ ਸੁਧਾਰਨਾ ਹੈ।

ਚੂੰਕਿ ਭਗਤ ਦਰਸ਼ਨ ਨੇ ਆਪਣੀ ਬਾਣੀ ਰਾਹੀਂ ਸਾਧਾਰਣ ਮਨੁੱਖਾਂ, ਜਿਗਿਆਸੂਆਂ ਅਤੇ ਧਰਮੀ ਸਾਧਕਾਂ ਨੂੰ ਉਪਦੇਸ਼ ਦੇਣਾ ਸੀ, ਇਸ ਲਈ ਇਸ ਨੇ ਉਪਮਾਨ ਵਿਧਾਨ ਜਨ-ਜੀਵਨ ਦੇ ਨੇੜੇ ਰਹਿ ਕੇ ਕੀਤਾ ਹੈ। ਕਿਤੇ ਵੀ ਕੋਈ ਕਾਵਿ-ਪਰੰਪਰਾ ਵਾਲਾ ਗੂੜ੍ਹ ਅਲੰਕਾਰ-ਵਿਧਾਨ ਨਹੀਂ ਕੀਤਾ ਅਤੇ ਨ ਹੀ ਅਲੰਕਾਰਾਂ ਨੂੰ ਆਪਣੇ ਸਹੀ ਕਰਤੱਵ ਪਾਲਣ ਤੋਂ ਹਟਾਇਆ ਹੈ। ਨਾਮ ਨੂੰ ਮਨ ਵਿਚ ਚੰਗੀ ਤਰ੍ਹਾਂ ਵਸਾਉਣ ਲਈ ਸੂਮ ਵਿਅਕਤੀ ਦਾ ਉਪਮਾਨ ਵਰਤਿਆ ਹੈ ਜੋ ਧਨ ਨੂੰ ਬਹੁਤ ਪਿਆਰ ਕਰਦਾ ਹੈ—*ਜਿਵੇਂ ਦਾਮ ਪਿਆਰੇ ਸੂਮ ਨੂੰ ਤਿਵੈ ਨਾਮ ਤੂੰ ਮਨ ਵਸਾਇ।*

ਉਪਮਾਨਾਂ ਤੋਂ ਇਲਾਵਾ ਭਗਤ ਦਰਸ਼ਨ ਨੇ ਪੌਰਾਣਿਕ, ਯੌਗਿਕ, ਪ੍ਰਾਕ੍ਰਿਤਿਕ ਪ੍ਰਤੀਕਾਂ ਨੂੰ ਵਰਤ ਕੇ ਭਾਵ-ਸੰਚਾਰ ਦੀ ਸਬਲਤਾ ਨੂੰ ਵਧਾਇਆ ਹੈ। ਇਨ੍ਹਾਂ ਉੱਲੇਖਾਂ ਵਿਚ ਪੌਰਾਣਿਕ ਪਾਤਰਾਂ ਦੇ ਨਾਂਵਾਂ ਦੀ ਵੀ ਖੁਲ੍ਹ ਕੇ ਵਰਤੋਂ ਹੋਈ ਹੈ। ਕਿਤੇ ਕਿਤੇ ਬੜੇ ਸੁੰਦਰ ਬਿੰਬ ਵੀ ਸਿਰਜੇ ਹਨ। ਆਹਾਰ ਦੀ ਭਾਲ ਵਿਚ ਸਵੇਰੇ ਸਵੇਰੇ ਨਿਕਲੀ ਚਿੜਾ-ਚਿੜੀ ਦੀ ਜੋੜੀ ਕਿਵੇਂ ਆਪ ਹੀ ਸ਼ਿਕਾਰ ਬਣ ਜਾਂਦੀ ਹੈ, ਇਸ ਤੱਥ ਨੂੰ ਪ੍ਰਗਟ ਕਰਨ ਲਈ ਭਗਤ ਦਰਸ਼ਨ ਨੇ ਬੜਾ ਸੁੰਦਰ ਬਿੰਬ ਸਿਰਜਿਆ ਹੈ :

*ਨਿਸ ਬੀਤ ਗਈ ਪਰਭਾਤ ਭਈ,*
*ਚਿੜੀ ਚਿੜਾ ਚਲੇ ਅਹਾਰ ਕੋ ਜੀ।*
*ਪਰ ਫੇਰਤੇ ਬੋਲਤੇ ਕੂਦਤੇ ਥੇ,*
*ਉਹ ਜਾਇ ਲਥੇ ਬਾਜਾਰ ਕਉ ਜੀ।*
*ਬਾਜਦਾਰ ਲੀਏ ਕਰਿ ਬਾਜ ਖੜਾ,*
*ਉਨ ਬੇਗ ਮਿਲਇਆ ਸਿਕਾਰ ਕਉ ਜੀ।*
*ਅਹਾਰ ਕਉ ਗਏ ਅਹਾਰ ਭਏ,*
*ਦਰਸਨ ਤੂੰ ਬੁਝ ਬੀਚਾਰ ਕਉ ਜੀ।*

ਭਗਤ ਦਰਸ਼ਨ ਚੂੰਕਿ ਸੇਵਾਪੰਥੀ ਸੰਪ੍ਰਦਾਇ ਦੇ ਸੰਪਰਕ ਵਿਚ ਆ ਕੇ ਮੁੱਖ ਤੌਰ 'ਤੇ ਗੁਰਮਤਿ ਦੀ ਵਿਆਖਿਆ ਅਤੇ ਸਿੱਖ ਧਰਮ-ਸਾਧਨਾ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਾ ਸੀ, ਇਸ ਲਈ ਇਸ ਦੀ ਬਾਣੀ ਵਿਚ ਕਈ ਤੱਤ੍ਵ ਗੁਰਬਾਣੀ ਵਾਲੇ ਵੀ ਸ਼ਾਮਲ ਹੋ ਗਏ ਹਨ, ਜਿਵੇਂ ਬਾਣੀ ਦਾ ਰਾਗਾਂ ਅਨੁਸਾਰ ਸਿਰਜਿਆ ਜਾਣਾ, ਗੁਰਬਾਣੀ ਦੀਆਂ ਤੁਕਾਂ ਅਥਵਾ ਵਾਕਾਂਸ਼ਾਂ ਦੀ ਉਸ ਦੀ ਬਾਣੀ ਵਿਚ ਆਵ੍ਰਿੱਤੀ ਆਦਿ। ਇਸ ਨੇ ਸੂਫ਼ੀਆਂ ਦੀਆਂ ਕਾਫ਼ੀਆਂ ਦੀ ਤਰਜ਼ 'ਤੇ ਕਾਫ਼ੀਆਂ ਵੀ ਲਿਖੀਆਂ ਹਨ ਅਤੇ ਅਨੇਕ ਸੂਫ਼ੀਆਂ ਦੀ ਭਾਸ਼ਾ-ਸ਼ੈਲੀ ਅਤੇ ਵਾਕਾਂਸ਼ਾਂ ਨੂੰ ਗ੍ਰਹਿਣ ਕੀਤਾ ਹੈ। ਇਸ ਨੇ ਦੋਹਰਾ, ਸ਼ਲੋਕ, ਝੂਲਣਾ ਆਦਿ ਛੰਦਾਂ ਦੀ ਭਾਵੇਂ ਵਰਤੋਂ

ਕੀਤੀ ਹੈ, ਪਰ ਛੰਦ ਦੀ ਗਿਣਤੀ-ਮਿਣਤੀ ਦੇ ਚੱਕਰ ਵਿਚ ਨ ਪੈ ਕੇ ਛੰਦ ਨੂੰ ਭਾਵ-ਅਭਿਵਿਅਕਤੀ ਦੇ ਪ੍ਰਵਾਹ ਦੇ ਅਨੁਕੂਲ ਢਾਲਿਆ ਹੈ।

ਭਗਤ ਦਰਸ਼ਨ ਨੇ ਲਹਿੰਦੀ ਪਾਣ ਵਾਲੀ ਪੰਜਾਬੀ ਪ੍ਰਧਾਨ ਸਧੁੱਕੜੀ ਭਾਸ਼ਾ ਦੀ ਵਰਤੋਂ ਕੀਤੀ ਹੈ ਜਿਸ ਵਿਚ ਉਸ ਵਕਤ ਤਕ ਪ੍ਰਚਲਿਤ ਹੋ ਚੁਕੇ ਅਰਬੀ-ਫ਼ਾਰਸੀ ਸ਼ਬਦ ਵੀ ਸ਼ਾਮਲ ਹਨ। ਮੁੱਖ ਤੌਰ 'ਤੇ ਇਸ ਦੀ ਭਾਸ਼ਾ ਭਾਵਾਂ ਨੂੰ ਚੰਗੀ ਤਰ੍ਹਾਂ ਅਭਿਵਿਅਕਤ ਕਰਨ ਵਿਚ ਪੂਰੀ ਤਰ੍ਹਾਂ ਸਫਲ ਰਹੀ ਹੈ।

ਭਗਤ ਦਰਸ਼ਨ ਦੀ ਲਿਖੀ 'ਵਾਰ ਅੰਮ੍ਰਿਤਸਰ ਕੀ' (ਵੇਖੋ) ਵੀ ਇਕ ਮਹੱਤਵਪੂਰਣ ਰਚਨਾ ਹੈ।

**ਦਰਗਾਹ** : ਫ਼ਾਰਸੀ ਮੂਲ ਦੇ ਇਸ ਸ਼ਬਦ ਦਾ ਅਰਥ ਹੈ ਦਰਬਾਰ। ਪਰ ਇਹ ਸ਼ਬਦ ਗੁਰਬਾਣੀ ਵਿਚ 'ਈਸ਼ਵਰੀ ਦਰਬਾਰ' ਲਈ ਰੂੜ੍ਹ ਹੋ ਚੁਕਿਆ ਹੈ। ਇਸੇ ਲਈ ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗ ਵਿਚ ਕਿਹਾ ਹੈ—*ਨਾਨਕ ਸਾਚੇ ਕਉ ਸਚੁ ਜਾਣੁ। ਜਿਤੁ ਸੇਵੀਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ।* (ਗੁ.ਗ੍ਰੰ.15)। ਜਦੋਂ ਤਕ ਪਰਮਾਤਮਾ ਹਿਰਦੇ ਵਿਚ ਨਹੀਂ ਵਸਦਾ, ਤਦ ਤਕ ਉਸ ਦੀ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਨਹੀਂ ਹੁੰਦੀ— *ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ।* (ਗੁ.ਗ੍ਰੰ.21)।

ਦਰਗਾਹ ਵਿਚ ਮਾਣ ਪ੍ਰਾਪਤ ਕਰਨ ਦਾ ਸਭ ਤੋਂ ਉਤਮ ਸਾਧਨ ਹੈ ਗੁਰੂ ਦੀ ਸੇਵਾ। ਗੁਰੂ ਨਾਨਕ ਦੇਵ ਜੀ ਨੇ ਗੁਰੂ ਦੀ ਸੇਵਾ ਕਰਨ ਵਾਲਿਆਂ ਉਤੇ ਆਪਣੇ ਆਪ ਨੂੰ ਨਿਛਾਵਰ ਕਰਦਿਆਂ ਉਨ੍ਹਾਂ ਨੂੰ ਈਸ਼ਵਰੀ ਦਰਗਾਹ ਵਿਚ ਸਮਾਦਰਿਤ ਦਸਿਆ ਹੈ—*ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ। ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ।* (ਗੁ.ਗ੍ਰੰ.21)।

**ਦਰਗਾਹ ਮੱਲ, ਦੀਵਾਨ** (ਮ. 1695 ਈ.) : ਸਿੱਖ ਇਤਿਹਾਸ ਅਨੁਸਾਰ ਦਵਾਰਕਾ ਦਾਸ ਛਿੱਬਰ ਦੇ ਘਰ ਪੈਦਾ ਹੋਇਆ ਦਰਗਾਹ ਮੱਲ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਗੁਰੂ-ਦਰਬਾਰ ਨਾਲ ਦੀਵਾਨ ਵਜੋਂ ਸੰਬੰਧਿਤ ਸੀ। ਭਾਈ ਕੇਸਰ ਸਿੰਘ ਛਿੱਬਰ ਅਨੁਸਾਰ ਇਹ ਉਸ ਦਾ ਪੜਦਾਦਾ ਸੀ। ਜਦੋਂ ਗੁਰੂ ਹਰਿਰਾਇ ਜੀ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਆਪਣੇ ਪੁੱਤਰ ਰਾਮ ਰਾਇ ਨੂੰ ਭੇਜਿਆ, ਤਾਂ ਦੀਵਾਨ ਦਰਗਾਹ ਮੱਲ ਨੂੰ ਅਗਵਾਈ ਅਤੇ ਸਰਪ੍ਰਸਤੀ ਲਈ ਨਾਲ ਹੀ ਘਲਿਆ। ਜਦੋਂ ਰਾਮ ਰਾਇ ਨੇ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਬਾਣੀ ਦੇ ਪਾਠ ਵਿਚ ਅਦਲਾ-ਬਦਲੀ ਕੀਤੀ, ਤਾਂ ਇਸ ਨੇ ਗੁਰੂ ਹਰਿ ਰਾਇ ਨੂੰ ਤੁਰੰਤ ਸੂਚਿਤ ਕੀਤਾ। ਇਸੇ ਤਰ੍ਹਾਂ ਜਦੋਂ ਗੁਰੂ ਹਰਿਕ੍ਰਿਸ਼ਨ ਜੀ ਨੂੰ ਔਰੰਗਜ਼ੇਬ ਨੇ ਦਿੱਲੀ ਬੁਲਾਇਆ, ਤਾਂ ਇਹ ਨਾਲ ਗਿਆ ਅਤੇ ਗੁਰੂ ਜੀ ਦੇ ਮਹਾ-ਪ੍ਰਸਥਾਨ ਤੋਂ ਬਾਦ ਗੁਰੂ-ਮਾਤਾ ਸੁਲਖਣੀ ਨੂੰ ਨਾਲ ਲੈ ਕੇ ਬਕਾਲੇ ਆਇਆ ਅਤੇ ਗੁਰੂ-ਗੱਦੀ ਦੇ ਚਿੰਨ੍ਹ, ਗੁਰੂ ਤੇਗ ਬਹਾਦਰ ਜੀ ਨੂੰ ਪ੍ਰਸਤੁਤ ਕੀਤੇ। ਗੁਰੂ ਜੀ ਨੇ ਇਸ ਨੂੰ ਸਿਰੋਪਾ ਦਿੱਤਾ ਅਤੇ ਦੀਵਾਨ ਦੀ ਜ਼ਿੰਮੇਵਾਰੀ ਸੰਭਾਲਣ ਲਈ ਕਿਹਾ। ਪਰ ਬਿਰਧ ਅਵਸਥਾ ਹੋਣ ਕਾਰਣ ਇਸ ਨੇ ਆਪਣੇ ਭਤੀਜੇ ਭਾਈ ਮਤੀ ਦਾਸ ਨੂੰ ਦੀਵਾਨ ਬਣਾਉਣ ਲਈ ਬੇਨਤੀ ਕੀਤੀ। ਫਿਰ ਵੀ ਇਹ ਗੁਰੂ ਜੀ ਦੇ ਪਾਸ ਰਿਹਾ ਅਤੇ ਗੁਰੂ ਜੀ ਦੀ ਪੂਰਬ ਵਲ ਦੀ ਯਾਤ੍ਰਾ ਵੇਲੇ ਅੰਗ-ਸੰਗ ਰਿਹਾ। ਸੰਨ 1675 ਈ. ਵਿਚ ਜਦੋਂ ਗੁਰੂ ਤੇਗ ਬਹਾਦਰ ਜੀ ਬਾਲਕ ਗੋਬਿੰਦ ਦਾਸ ਨੂੰ ਗੁਰੂ-ਗੱਦੀ ਦਾ ਉਤਰਾਧਿਕਾਰੀ ਬਣਾਉਣ ਲਗੇ, ਤਾਂ ਉਦੋਂ ਇਹ ਮੌਜੂਦ ਸੀ। ਭਾਈ ਮਤੀ ਦਾਸ ਦੇ ਦਿੱਲੀ ਵਿਚ 11 ਨਵੰਬਰ 1675 ਈ. ਨੂੰ ਗੁਰੂ ਜੀ ਨਾਲ ਸ਼ਹੀਦ ਹੋਣ ਤੋਂ ਬਾਦ ਗੁਰੂ-ਦਰਬਾਰ ਦੇ ਦੀਵਾਨ ਦੀ ਜ਼ਿੰਮੇਵਾਰੀ ਫਿਰ ਇਸ ਦੇ ਬਿਰਧ ਮੋਢਿਆਂ ਉਤੇ ਆ ਪਈ। ਅਗਲੇ ਸਾਲ ਦੀ ਵਿਸਾਖੀ ਦੇ ਮੌਕੇ 'ਤੇ ਦਸਮ ਗੁਰੂ ਜੀ ਨੇ ਇਸ ਦੇ ਲੜਕੇ ਧਰਮ ਚੰਦ ਨੂੰ ਦੀਵਾਨ ਨਿਯੁਕਤ ਕਰਕੇ ਇਸ ਨੂੰ ਭਾਰ-ਮੁਕਤ ਕਰ ਦਿੱਤਾ। ਉਸ ਤੋਂ ਬਾਦ ਇਹ ਗੁਰੂ ਦਰਬਾਰ ਵਿਚ ਹੀ ਰਿਹਾ ਅਤੇ ਸੇਵਾ ਕਰਦਾ ਰਿਹਾ। 10 ਫਰਵਰੀ 1695 ਈ. ਨੂੰ ਇਸ ਦਾ ਦੇਹਾਂਤ ਆਨੰਦਪੁਰ ਵਿਚ ਹੋਇਆ।

**ਦਰਗਾਹਾ ਸਿੰਘ, ਭਾਈ** (1713-1823 ਈ.) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੇ ਲੌਂਗੋਵਾਲ ਪਿੰਡ ਵਿਚ ਭਾਈ ਨਿਗਾਹੀਆ ਦੇ ਘਰ ਸੰਨ 1713 ਈ. ਵਿਚ ਪੈਦਾ ਹੋਏ ਭਾਈ ਦਰਗਾਹਾ ਸਿੰਘ ਨੇ ਸੰਨ 1725 ਈ. ਦੀ ਦਿਵਾਲੀ ਦੇ ਮੌਕੇ ਭਾਈ ਮਨੀ ਸਿੰਘ ਤੋਂ ਅੰਮ੍ਰਿਤਸਰ ਵਿਚ ਅੰਮ੍ਰਿਤ ਪਾਨ ਕੀਤਾ। ਉਸ ਤੋਂ ਬਾਦ ਇਹ ਅੰਮ੍ਰਿਤਸਰ ਹੀ ਰਿਹਾ। ਜਿਥੇ ਯੁੱਧ ਦੀ ਸਿਖਿਆ ਹਾਸਲ ਕਰਨ ਵਿਚ ਇਸ ਦੀ

ਬਹੁਤ ਰੁਚੀ ਸੀ, ਉਥੇ ਇਸ ਦਾ ਗੁਰਬਾਣੀ ਦੇ ਅਧਿਐਨ ਅਤੇ ਵਿਆਖਿਆ ਪ੍ਰਤਿ ਵੀ ਉਚੇਚਾ ਝੁਕਾ ਸੀ। ਅੰਮ੍ਰਿਤਸਰ ਵਿਚ ਆਪਣੀ ਠਹਿਰ ਦੌਰਾਨ ਇਸ ਨੇ ਦੋਹਾਂ ਵਿਚ ਪ੍ਰਬੀਨਤਾ ਹਾਸਲ ਕਰ ਲਈ। ਉਸ ਤੋਂ ਬਾਦ ਇਹ ਕੁਰੁਕਸ਼ੇਤ੍ਰ ਗਿਆ ਅਤੇ ਪੰਡਿਤ ਮਾਨ ਸਿੰਘ ਨਾਂ ਦੇ ਇਕ ਨਿਰਮਲੇ ਸੰਤ ਦੀ ਸਰਪ੍ਰਸਤੀ ਹਾਸਲ ਕੀਤੀ। ਉਥੋਂ ਇਹ ਹਰਿਦੁਆਰ ਗਿਆ ਅਤੇ ਕਨਖਲ ਖੇਤਰ ਵਿਚ ਇਕ ਮੁਸਲਮਾਨ ਜਾਗੀਰਦਾਰ ਵਲੋਂ ਦਿੱਤੀ ਭੂਮੀ ਵਿਚ ਆਪਣਾ ਡੇਰਾ ਸਥਾਪਿਤ ਕੀਤਾ। ਇਸ ਨੇ ਗੁਰੂ ਅਮਰਦਾਸ ਜੀ ਦੇ ਹਰਿਦੁਆਰ ਵਿਚ ਕਈ ਵਾਰ ਆਉਣ ਦੀ ਯਾਦ ਵਜੋਂ ਇਕ ਸਮਾਰਕ ਨਿਰਮਿਤ ਕਰਵਾਇਆ। ਭਾਈ ਦਰਗਾਹਾ ਸਿੰਘ ਦੇ ਡੇਰੇ ਨੂੰ ਪਟਿਆਲੇ ਦੇ ਰਾਜ-ਪਰਿਵਾਰ ਨੇ ਬਹੁਤ ਮਾਨਤਾ ਦਿੱਤੀ। ਇਸ ਤਰ੍ਹਾਂ ਇਹ ਡੇਰਾ ਨਿਰਮਲ ਸੰਪ੍ਰਦਾਇ ਦੇ ਪ੍ਰਚਾਰ ਦਾ ਕੇਂਦਰ ਬਣਿਆ। ਕਨਖਲ ਵਿਚ ਹੀ ਭਾਈ ਦਰਗਾਹ ਸਿੰਘ ਦੀ ਸੰਨ 1823 ਈ. ਨੂੰ ਮ੍ਰਿਤੂ ਹੋਈ।

**ਦਰਬਾਰ** : ਫ਼ਾਰਸੀ ਮੂਲ ਦੇ ਇਸ ਸ਼ਬਦ ਦਾ ਅਰਥ ਹੈ ਬਾਦਸ਼ਾਹ ਦੀ ਸਭਾ ਜਾਂ ਕਚਹਿਰੀ। ਪਰ ਗੁਰਬਾਣੀ ਵਿਚ ਦੁਨਿਆਵੀ ਬਾਦਸ਼ਾਹ ਦੀ ਥਾਂ ਸਚੇ ਬਾਦਸ਼ਾਹ ਦੀ ਸਭਾ ਲਈ ਇਸ ਸ਼ਬਦ ਦੀ ਵਰਤੋਂ ਹੋਈ ਹੈ, ਜਿਵੇਂ—*ਕਰਿ ਬੰਦਨਾ ਲਖ ਬਾਰ। ਥਕਿ ਪਰਿਓ ਪ੍ਰਭ ਦਰਬਾਰ।* (ਗੁ.ਗ੍ਰੰ.837)। ਧਨਾਸਰੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ ਕਿ ਜੋ ਗੁਰੂ ਦੇ ਬਚਨ ਨੂੰ ਆਧਾਰ ਬਣਾ ਲੈਂਦਾ ਹੈ, ਉਹ ਕਦੇ ਵੀ ਡੋਲਦਾ ਨਹੀਂ। ਸੰਸਾਰ ਵਿਚ ਉਸ ਦਾ ਜੈ-ਜੈ-ਕਾਰ ਹੁੰਦਾ ਹੈ ਅਤੇ ਰੱਬ ਦੀ ਦਰਗਾਹ ਵਿਚ ਉਸ ਦਾ ਮੁਖ ਉਜਲਾ ਹੁੰਦਾਹੈ—*ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ। ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ।* (ਗੁ.ਗ੍ਰੰ.678)। ਅਸਲ ਵਿਚ, ਜੇ ਕਿਸੇ ਸੱਤਾ ਦਾ ਸਹੀ ਅਰਥਾਂ ਵਿਚ ਦਰਬਾਰ ਹੈ ਤਾਂ ਉਹ ਪ੍ਰਭੂ ਦਾ ਹੀ ਹੈ—*ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ।* (ਗੁ.ਗ੍ਰੰ.507)।

ਗੁਰਬਾਣੀ ਵਿਚ ਚੂੰਕਿ ਪਰਮਾਤਮਾ (ਸਚਾ ਪਾਤਿਸ਼ਾਹ) ਅਤੇ ਗੁਰੂ ਵਿਚ ਕਿਸੇ ਪ੍ਰਕਾਰ ਦਾ ਕੋਈ ਭੇਦ ਨਹੀਂ ਮੰਨਿਆ ਗਿਆ (*ਪਾਰਬ੍ਰਹਮ ਗੁਰ ਨਾਹੀ ਭੇਦ*—ਗੁ. ਗ੍ਰੰ.1142; *ਗੁਰੁ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ*—ਗੁ.ਗ੍ਰੰ.442), ਇਸ ਲਈ ਗੁਰੂ ਨਾਨਕ ਦੇਵ ਜੀ ਜਾਂ ਉਨ੍ਹਾਂ ਦੇ ਉਤਰਾਧਿਕਾਰੀਆਂ ਦੀ ਸਭਾ ਲਈ ਵੀ 'ਦਰਬਾਰ' ਸ਼ਬਦ ਦੀ ਵਰਤੋਂ ਹੋਣ ਲਗ ਗਈ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਜਦੋਂ ਗੁਰਿਆਈ ਗ੍ਰੰਥ ਸਾਹਿਬ ਨੂੰ ਦਿੱਤੀ ਗਈ ਤਾਂ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਵਾਲੇ ਸਥਾਨ ਨੂੰ ਵੀ 'ਦਰਬਾਰ ਸਾਹਿਬ' ਕਿਹਾ ਜਾਣ ਲਗਿਆ, ਜਿਵੇਂ ਦਰਬਾਰ ਸਾਹਿਬ ਅੰਮ੍ਰਿਤਸਰ, ਦਰਬਾਰ ਸਾਹਿਬ ਤਰਨਤਾਰਨ ਆਦਿ। ਇਸ ਸ਼ਬਦ ਦਾ ਉਦਾਤੀਕਰਣ ਕਰਕੇ ਗੁਰੂ ਗ੍ਰੰਥ ਸਾਹਿਬ ਦਾ ਇਕ ਨਾਮਾਂਤਰ 'ਦਰਬਾਰ ਸਾਹਿਬ' ਪ੍ਰਚਲਿਤ ਕਰ ਦਿੱਤਾ ਗਿਆ ਹੈ।

**ਦਰਬਾਰ ਸਾਹਿਬ** : ਵੇਖੋ 'ਹਰਿਮੰਦਿਰ ਸਾਹਿਬ'।

**ਦਰਬਾਰਾ ਸਿੰਘ, ਬਾਬਾ** (1814-1870 ਈ.) : ਸਿੱਖ ਸਮਾਜ ਦੇ ਨਿਰੰਕਾਰੀ ਸੰਪ੍ਰਦਾਇ ਦੇ ਸੰਸਥਾਪਕ ਬਾਬਾ ਦਿਆਲ ਦਾ ਵੱਡਾ ਸੁਪੁੱਤਰ ਜਿਸ ਦਾ ਜਨਮ ਰਾਵਲਪਿੰਡੀ ਵਿਚ 11 ਅਪ੍ਰੈਲ 1814 ਈ. ਨੂੰ ਮਾਈ ਮੂਲ ਦੇਈ ਦੀ ਕੁੱਖੋਂ ਹੋਇਆ ਅਤੇ 30 ਜਨਵਰੀ 1855 ਈ. ਨੂੰ ਆਪਣੇ ਪਿਤਾ ਦੇ ਦੇਹਾਂਤ ਤੋਂ ਬਾਦ ਨਿਰੰਕਾਰੀ ਸੰਪ੍ਰਦਾਇ ਦੇ ਸਿੱਧਾਂਤਾਂ ਦੇ ਪ੍ਰਚਾਰ ਲਈ ਜ਼ਿੰਮੇਵਾਰੀ ਸੰਭਾਲੀ। ਇਸ ਨੇ 'ਆਨੰਦ-ਵਿਆਹ' ਵਿਧੀ ਨੂੰ ਅਪਣਾਉਣ ਲਈ ਆਪਣੇ ਅਨੁਯਾਈਆਂ ਨੂੰ ਆਦੇਸ਼ ਦਿੱਤਾ। ਇਸ ਵਿਧੀ ਦਾ ਉਦਘਾਟਨ ਇਸ ਦੇ ਪਿਤਾ ਬਾਬਾ ਦਿਆਲ (ਵੇਖੋ) ਨੇ ਸੰਨ 1808 ਈ. ਵਿਚ ਆਪਣੇ ਵਿਆਹ ਦੀ ਰੀਤ ਦੁਆਰਾ ਕੀਤਾ।

ਬਾਬਾ ਦਰਬਾਰਾ ਸਿੰਘ ਨੇ 13 ਮਾਰਚ 1855 ਈ. ਨੂੰ ਨਿਰੰਕਾਰੀ ਦਰਬਾਰ ਰਾਵਲਪਿੰਡੀ ਵਿਚ ਆਪਣੇ ਵਿਸ਼ਵਤ ਸੇਵਕਾਂ ਅਤੇ ਅਨੁਯਾਈਆਂ ਦੀ ਮੌਜੂਦਗੀ ਵਿਚ ਇਕ ਸਿੱਖ ਜੋੜੀ ਦਾ ਵਿਆਹ ਗੁਰੂ ਗ੍ਰੰਥ ਸਾਹਿਬ ਦੁਆਲੇ ਚਾਰ ਫੇਰੇ ਲੈ ਕੇ ਅਤੇ ਲਾਵਾਂ ਦਾ ਪਾਠ ਕਰਕੇ ਆਨੰਦ-ਕਾਰਜ ਵਿਧੀ ਦੁਆਰਾ ਸੰਪੰਨ ਕੀਤਾ ਅਤੇ ਲੋਕਾਂ ਦੇ ਮਨ ਵਿਚ ਗੁਰਸਿੱਖੀ ਦੀ ਸਹੀ ਚੇਤਨਾ ਪੈਦਾ ਕੀਤੀ। ਸੰਨ 1856 ਈ. ਵਿਚ ਇਸ ਨੇ ਇਕ ਹੁਕਮਨਾਮੇ ਰਾਹੀਂ ਸਿੱਖਾਂ ਦੇ ਜਨਮ, ਮਰਨ ਅਤੇ ਵਿਆਹ ਦੀ ਮਰਯਾਦਾ ਨੂੰ ਨਿਸਚਿਤ ਕੀਤਾ।

ਇਸ ਨੇ ਆਨੰਦ-ਵਿਆਹ ਦੇ ਪ੍ਰਚਲਨ ਲਈ ਧੰਨੀ-ਪੋਠੋਹਾਰ ਅਤੇ ਛੱਛ ਦੇ ਇਲਾਕਿਆਂ ਵਿਚ ਜਾ ਕੇ ਪ੍ਰਚਾਰ ਕੀਤਾ ਅਤੇ ਆਪਣੀ ਸੰਪ੍ਰਦਾਇ ਦੇ ਬੀੜੇ (ਕੇਂਦਰ)

ਅਤੇ ਬੀੜੇਦਾਰ ਸਥਾਪਿਤ ਕੀਤੇ। ਇਸ ਨੇ 15 ਅਪ੍ਰੈਲ 1861 ਈ. ਨੂੰ ਅੰਮ੍ਰਿਤਸਰ ਵਿਚ ਇਕ ਆਨੰਦ-ਕਾਰਜ ਕਰਾ ਕੇ ਮਾਝੇ ਅਤੇ ਮਾਲਵੇ ਵਲ ਆਨੰਦ-ਕਾਰਜ ਪ੍ਰਤਿ ਲੋਕਾਂ ਨੂੰ ਸਚੇਤ ਕੀਤਾ। ਇਸ ਨੇ ਬ੍ਰਾਹਮਣਵਾਦ ਦੀ ਜਕੜ ਵਿਚੋਂ ਸਿੱਖਾਂ ਨੂੰ ਕਢਣ ਦਾ ਭਰਪੂਰ ਯਤਨ ਕੀਤਾ। ਅਸਲ ਵਿਚ ਨਾਮਧਾਰੀ ਸੰਪ੍ਰਦਾਇ ਅਤੇ ਸਿੰਘ ਸਭਾ ਲਹਿਰ ਦੇ ਵਿਕਸਿਤ ਹੋਣ ਦੇ ਮੂਲ ਵਿਚ ਬਾਬਾ ਦਰਬਾਰਾ ਸਿੰਘ ਦੇ ਸਿੱਧਾਂਤ ਅਤੇ ਮਾਨਤਾਵਾਂ ਕੰਮ ਕਰ ਰਹੀਆਂ ਸਨ। 13 ਫਰਵਰੀ 1970 ਈ. ਨੂੰ ਇਸ ਦਾ ਦੇਹਾਂਤ ਰਾਵਲਪਿੰਡੀ ਵਿਚ ਹੋਇਆ। ਇਸ ਤੋਂ ਬਾਦ ਇਸ ਦਾ ਛੋਟਾ ਭਰਾ ਬਾਬਾ ਰਤਨ ਚੰਦ (ਬਾਬਾ ਰੱਤਾ ਜੀ) ਨਿਰੰਕਾਰੀ ਸੰਪ੍ਰਦਾਇ ਦਾ ਮੁਖੀ ਬਣਿਆ।

**ਦਰਬਾਰੀ, ਭਾਈ** : ਸੋਢੀ ਮਿਹਰਬਾਨ ਦੀ ਵੰਸ਼-ਪਰੰਪਰਾ ਵਿਚ ਪੰਜਵੀਂ ਥਾਂ ਉਤੇ ਹੋਏ ਅਭੈ ਰਾਮ (ਅਭੈ ਸਿੰਘ) ਦਾ ਇਕ ਸੇਵਕ ਜਿਸ ਨੇ ਸੰਨ 1803 ਈ. (ਜੇਠ ਵਦੀ 13, 1860 ਬਿ.) ਵਿਚ 'ਹਰਿਜਸ' ਨਾਂ ਦਾ ਇਕ ਗ੍ਰੰਥ ਲਿਖਿਆ ਸੀ। 918 ਪਤਰਿਆਂ ਦੇ ਉਸ ਗ੍ਰੰਥ ਦੇ ਦੋ ਭਾਗ ਹਨ। ਪਹਿਲੇ ਹਿੱਸੇ (1 ਤੋਂ 530 ਪੱਤਰਾ) ਵਿਚ ਗੁਰਬਾਣੀ ਦੇ ਅਨੁਕਰਣ 'ਤੇ 34 ਰਾਗਾਂ ਵਿਚ ਰਚੀ ਗਈ ਕੱਚੀ ਬਾਣੀ ਦਰਜ ਹੈ ਜਿਸ ਵਿਚ 20 ਵਾਰਾਂ ਵੀ ਹਨ। ਇਨ੍ਹਾਂ ਵਾਰਾਂ ਵਿਚੋਂ ਕਈ ਦੇਵ-ਉਸਤਤ ਨਾਲ ਸੰਬੰਧਿਤ ਹਨ। ਇਸ ਵਿਚ ਹਿੰਦੂ ਅਤੇ ਸਿੱਖ ਧਾਰਮਿਕ ਭਾਵਨਾਵਾਂ ਨੂੰ ਨਿਰਾਧਾਰ ਤੌਰ 'ਤੇ ਰਲਗਡ ਕੀਤਾ ਗਿਆ ਹੈ। 'ਹਰਿਜਸ' ਗ੍ਰੰਥ ਦੇ ਦੂਜੇ ਭਾਗ (531-918 ਪੱਤਰੇ) ਨੂੰ 'ਪਰਚੀਆਂ ਭਗਤਾਂ ਕੀਆਂ' ਸਿਰਲੇਖ ਦਿੱਤਾ ਗਿਆ ਹੈ। ਇਸ ਭਾਗ ਵਿਚ 30 ਭਗਤਾਂ ਜਿਵੇਂ ਕਿ ਰਵਿਦਾਸ, ਕਬੀਰ, ਪੀਪਾ, ਸੂਰਦਾਸ, ਸਧਨਾ, ਸੈਣ, ਨਾਮਦੇਵ ਆਦਿ ਬਾਰੇ ਪਰਚੀਆਂ ਸੰਕਲਿਤ ਹਨ। ਅਸੰਤੁਲਿਤ ਧਾਰਮਿਕ ਭਾਵਨਾ ਕਾਰਣ ਇਸ ਗ੍ਰੰਥ ਦਾ ਬਹੁਤ ਪ੍ਰਚਾਰ ਨਹੀਂ ਹੋ ਸਕਿਆ ਅਤੇ ਅਜੇ ਤਕ ਅਣਛਪੇ ਰੂਪ ਵਿਚ ਹੀ ਫ਼ਰੀਦਕੋਟ ਜ਼ਿਲ੍ਹੇ ਦੇ ਵੈਰੋਕੇ ਪਿੰਡ ਵਿਚ ਭਾਈ ਦਰਬਾਰੀ ਦੇ ਗੁਰਦੁਆਰੇ ਵਿਚ ਸੰਭਾਲਿਆ ਹੋਇਆ ਹੈ। ਗੁਰਮੁਖੀ ਲਿਪੀ ਵਿਚ ਲਿਖੇ ਇਸ ਗ੍ਰੰਥ ਦੀ ਭਾਸ਼ਾ ਪੰਜਾਬੀ ਪ੍ਰਭਾਵਿਤ ਸਧੁੱਕੜੀ ਹੈ।

**ਦਲ ਖ਼ਾਲਸਾ** : ਬਾਬਾ ਬੰਦਾ ਬਹਾਦਰ ਦੀ ਸ਼ਹੀਦੀ ਤੋਂ ਬਾਦ ਸਿੱਖ ਪੰਥ ਕਾਫ਼ੀ ਸਮੇਂ ਤਕ ਬਿਨਾ ਕਿਸੇ ਯੋਗ ਨੇਤਾ ਦੇ ਖਿੰਡਿਆ ਰਿਹਾ ਅਤੇ ਮੁਗ਼ਲ ਸਰਕਾਰ ਦੇ ਜਬਰ ਕਾਰਣ ਪਹਾੜਾਂ, ਰੇਗਿਸਤਾਨਾਂ ਅਤੇ ਛੰਭਾਂ ਵਿਚ ਲੁਕ ਛਿਪ ਕੇ ਸਮਾਂ ਕਟਦਾ ਰਿਹਾ, ਪਰ ਉਨ੍ਹਾਂ ਦੇ ਮਨ ਵਿਚ 'ਰਾਜ ਕਰੇਗਾ ਖ਼ਾਲਸਾ' ਦੀ ਪ੍ਰਤਿਗਿਆ ਕਾਇਮ ਰਹੀ। ਮੁਗ਼ਲ ਸਰਕਾਰ ਜਦੋਂ ਉਨ੍ਹਾਂ ਨੂੰ ਦਬਾਉਣ ਵਿਚ ਨਾਕਾਮਯਾਬ ਰਹੀ, ਤਾਂ ਲਾਹੌਰ ਦੇ ਸੂਬੇ ਜ਼ਕਰੀਆ ਖ਼ਾਨ ਨੇ ਸੰਨ 1733 ਈ. ਵਿਚ ਸਿੱਖਾਂ ਨਾਲ ਸੰਪਰਕ ਕੀਤਾ ਅਤੇ ਇਕ ਲੱਖ ਦੀ ਜਾਗੀਰ ਤੋਂ ਇਲਾਵਾ 'ਨਵਾਬ' ਦਾ ਖ਼ਿਤਾਬ ਦੇਣ ਦੀ ਪੇਸ਼ਕਸ਼ ਕੀਤੀ। ਇਸ ਪੇਸ਼ਕਸ਼ ਨੂੰ ਸਵੀਕਾਰ ਕਰਦਿਆਂ ਪੰਥ ਨੇ ਸ. ਕਪੂਰ ਸਿੰਘ ਨੂੰ ਨਵਾਬ ਅਤੇ ਸਿੱਖਾਂ ਦਾ ਪ੍ਰਮੁਖ ਨੇਤਾ ਮੰਨ ਲਿਆ ਗਿਆ। ਸਾਰਿਆਂ ਜੱਥਿਆਂ ਦੇ ਲੀਡਰ ਅਧਿਕਤਰ ਅੰਮ੍ਰਿਤਸਰ ਹੀ ਠਹਿਰਨ ਲਗ ਗਏ। ਪ੍ਰਬੰਧਕੀ ਸੁਵਿਧਾ ਲਈ ਨਵਾਬ ਕਪੂਰ ਸਿੰਘ ਨੇ ਸਾਰੀਆਂ ਜੱਥੇਬੰਦੀਆਂ ਨੂੰ ਸੰਨ 1734 ਈ. ਵਿਚ ਦੋ ਦਲਾਂ ਵਿਚ ਵੰਡ ਦਿੱਤਾ— ਇਕ ਬੁੱਢਾ ਦਲ ਅਤੇ ਦੂਜਾ ਤਰੁਣਾ ਦਲ। ਤੁਰਣਾ ਦਲ ਨੂੰ ਅਗੋਂ ਪੰਜ ਜੱਥਿਆਂ ਵਿਚ ਵੰਡਿਆ ਗਿਆ ਜਿਨ੍ਹਾਂ ਵਿਚ ਹਰ ਇਕ ਦਾ ਆਪਣਾ ਨਗਾਰਾ ਅਤੇ ਨਿਸ਼ਾਨ ਸੀ। ਸੰਨ 1735 ਈ. ਵਿਚ ਜ਼ਕਰੀਆ ਖ਼ਾਨ ਨੇ ਸਮਝੌਤਾ ਤੋੜ ਦਿੱਤਾ। ਫਲਸਰੂਪ ਨਵੇਂ ਸਿਰਿਓਂ ਸ਼ੁਰੂ ਹੋਏ ਤਸ਼ੱਦਦ ਕਰਕੇ ਸਿੱਖ ਫਿਰ ਜੰਗਲਾਂ ਅਤੇ ਪਹਾੜਾਂ ਵਿਚ ਜਾ ਲੁਕੇ। ਸੰਨ 1739 ਈ. ਵਿਚ ਹੋਏ ਨਾਦਰਸ਼ਾਹ ਦੇ ਹਮਲੇ ਨੇ ਮੁਗ਼ਲ ਸਰਕਾਰ ਨੂੰ ਝਕਝੋਰ ਦਿੱਤਾ। 1 ਜੁਲਾਈ 1745 ਈ. ਨੂੰ ਜ਼ਕਰੀਆ ਖ਼ਾਨ ਦੀ ਮੌਤ ਹੋ ਗਈ। ਬਦਲੀ ਹੋਈ ਸਥਿਤੀ ਕਾਰਣ ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਵਿਚ ਸਿੱਖਾਂ ਦਾ ਇਕੱਠ ਹੋਇਆ ਅਤੇ ਇਕ ਗੁਰਮਤੇ ਰਾਹੀਂ ਸਿੱਖਾਂ ਨੂੰ 25 ਜੱਥਿਆਂ ਵਿਚ ਵੰਡ ਦਿੱਤਾ ਗਿਆ। ਹਰ ਇਕ ਜੱਥੇ ਵਿਚ ਇਕ ਸੌ ਸਿੰਘ ਸ਼ਾਮਲ ਸੀ। ਮੁੱਖ ਵੰਡ ਬੁੱਢਾ ਦਲ ਅਤੇ ਤਰੁਣਾ ਦਲ ਵਾਲੀ ਹੀ ਰਹੀ। ਹੌਲੀ ਹੌਲੀ ਜੱਥਿਆਂ ਦਾ ਵਿਸਤਾਰ ਹੁੰਦਾ ਗਿਆ। ਇਹ ਵਿਸਤਾਰ ਅਧਿਕਤਰ ਤਰੁਣਾ ਦਲ ਵਾਲਿਆਂ ਦਾ ਹੋਇਆ।

ਅਹਿਮਦ ਸ਼ਾਹ ਦੁਰਾਨੀ ਦੇ ਸੰਨ 1748 ਈ. ਵਿਚ ਪਹਿਲੇ ਹਮਲੇ ਵੇਲੇ ਸਿੱਖ 65 ਜੱਥਿਆਂ ਵਿਚ ਵੰਡੇ ਹੋਏ ਸਨ। ਸਾਰਿਆਂ ਦੇ ਵਖਰੇ ਵਖਰੇ ਸਰਦਾਰ ਜਾਂ ਜੱਥੇਦਾਰ ਸਨ ਅਤੇ ਸਾਂਝੇ ਉਦੇਸ਼ ਦੀ ਸਫਲਤਾ ਲਈ ਸਦਾ ਕੁਰਬਾਨੀਆਂ

ਦੇਣ ਲਈ ਤਤਪਰ ਰਹਿੰਦੇ ਸਨ। 29 ਮਾਰਚ 1748 ਈ. ਵਿਸਾਖੀ ਵਾਲੇ ਦਿਨ ਜਦੋਂ ਸਾਰੇ ਜੱਥੇ ਦਰਬਾਰ ਸਾਹਿਬ ਅੰਮ੍ਰਿਤਸਰ ਇਕੱਠੇ ਹੋਏ, ਤਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਸਰਦਾਰੀ ਹੇਠ ਸਰਬਤ ਖ਼ਾਲਸੇ ਨੇ ਇਕੱਠੇ ਹੋਣ ਦਾ ਗੁਰਮਤਾ ਪਾਸ ਕੀਤਾ। ਸਿੱਖਾਂ ਦੀ ਇਸ ਸਾਂਝੀ ਜੱਥੇਬੰਦੀ ਦਾ ਨਾਂ 'ਦਲ ਖ਼ਾਲਸਾ' ਰਖਿਆ ਗਿਆ। ਇਸ ਜੱਥੇਬੰਦੀ ਦਾ ਮੁੱਖ ਮੰਤਵ ਸੀ ਬਾਹਰਲੇ ਆਕ੍ਰਮਣ-ਕਾਰੀਆਂ ਨੂੰ ਰੋਕਣਾ ਅਤੇ ਦੇਸ਼-ਵਾਸੀਆਂ ਨੂੰ ਲੁਟ-ਮਾਰ ਤੋਂ ਬਚਾਉਣਾ। 'ਦਲ ਖ਼ਾਲਸਾ' ਨੂੰ ਅਗੋਂ ਯਾਰ੍ਹਾਂ ਮਿਸਲਾਂ ਵਿਚ ਵੰਡਿਆ ਗਿਆ, ਜਿਵੇਂ (1) ਆਹਲੂਵਾਲੀਆਂ ਦੀ ਮਿਸਲ, (2) ਸਿੰਘਪੁਰੀਆਂ ਦੀ ਮਿਸਲ, (3) ਕਰੋੜ ਸਿੰਘੀਆਂ ਦੀ ਮਿਸਲ, (4) ਨਿਸ਼ਾਨਾਂਵਾਲੀ ਮਿਸਲ, (5) ਸ਼ਹੀਦਾਂ ਦੀ ਮਿਸਲ, (6) ਡਲੇਵਾਲੀਆਂ ਦੀ ਮਿਸਲ, (7) ਸੁਕਰਚਕੀਆਂ ਦੀ ਮਿਸਲ, (8) ਭੰਗੀਆਂ ਦੀ ਮਿਸਲ, (9) ਕਨ੍ਹੀਆਂ ਦੀ ਮਿਸਲ, (10) ਨਕੈਈਆਂ ਦੀ ਮਿਸਲ ਅਤੇ (11) ਰਾਮਗੜ੍ਹੀਆਂ ਦੀ ਮਿਸਲ। ਇਨ੍ਹਾਂ ਵਿਚ ਪਹਿਲੀਆਂ ਛੇ ਮਿਸਲਾਂ ਬੁੱਢਾ ਦਲ ਅਧੀਨ ਸਨ ਅਤੇ ਬਾਕੀ ਪੰਜ ਤਰੁਣਾ ਦਲ ਅਧੀਨ। ਸ. ਜੱਸਾ ਸਿੰਘ ਆਹਲੂਵਾਲੀਆਂ ਇਨ੍ਹਾਂ ਦੋਹਾਂ ਦਾ ਸਾਂਝਾ ਸਰਦਾਰ ਬਣਾਇਆ ਗਿਆ। ਨਵਾਬ ਕਪੂਰ ਸਿੰਘ ਨੂੰ ਸਰਬ ਪ੍ਰਮੁਖ ਜੱਥੇਦਾਰ ਦੀ ਮਾਨਤਾ ਦਿੱਤੀ ਗਈ। ਇਨ੍ਹਾਂ ਯਾਰ੍ਹਾਂ ਤੋਂ ਇਲਾਵਾ ਇਕ ਫੂਲਕੀਆਂ ਮਿਸਲ ਵੀ ਸੀ, ਪਰ ਉਹ ਦਲ-ਖ਼ਾਲਸਾ ਅਧੀਨ ਨਹੀਂ ਸੀ।

ਕੋਈ ਵੀ ਅੰਮ੍ਰਿਤਧਾਰੀ ਸਿੰਘ ਜੋ ਘੋੜਸਵਾਰੀ ਅਤੇ ਸ਼ਸਤ੍ਰ ਚਲਾਉਣ ਵਿਚ ਮਾਹਿਰ ਹੋਵੇ, ਕਿਸੇ ਵੀ ਮਿਸਲ ਵਿਚ ਸ਼ਾਮਲ ਹੋ ਸਕਦਾ ਸੀ ਅਤੇ ਆਪਣੀ ਇੱਛਾ ਅਨੁਸਾਰ ਇਕ ਮਿਸਲ ਨਾਲੋਂ ਹਟ ਕੇ ਦੂਜੀ ਮਿਸਲ ਵਿਚ ਦਾਖ਼ਲ ਹੋ ਸਕਦਾ ਸੀ। ਇਨ੍ਹਾਂ ਮਿਸਲਾਂ ਵਿਚੋਂ ਹਰ ਇਕ ਦੀ ਆਪਣੀ ਆਪਣੀ ਪ੍ਰਬੰਧਕੀ ਵਿਵਸਥਾ ਸੀ (ਵੇਖੋ 'ਮਿਸਲਾਂ')। ਸਮੁੱਚੇ ਤੌਰ 'ਤੇ ਇਹ ਸਾਰੀਆਂ ਮਿਸਲਾਂ 'ਸਰਬਤ ਖ਼ਾਲਸਾ' ਦੇ ਫ਼ੈਸਲਿਆਂ ਦੀਆਂ ਪਾਬੰਦ ਸਨ ਅਤੇ 'ਅਕਾਲ ਤਖ਼ਤ' ਇਨ੍ਹਾਂ ਦਾ ਸਾਂਝਾ ਮਿਲਨ-ਸਥਲ ਸੀ ਜਿਥੇ ਸਾਲ ਵਿਚ ਦੋ ਵਾਰ (ਵਿਸਾਖੀ ਅਤੇ ਦੀਵਾਲੀ) ਵੱਡਾ ਇਕੱਠ ਹੁੰਦਾ ਸੀ। ਉਦੋਂ ਇਨ੍ਹਾਂ ਦੀ ਮਿਲਵੀਂ ਸ਼ਕਤੀ ਸੱਤਰ ਹਜ਼ਾਰ ਘੋੜਚੜ੍ਹਿਆਂ ਦੀ ਸੀ। ਪੈਦਲ ਸੈਨਾ ਦੀ ਕੋਈ ਵਿਵਸਥਾ ਨਹੀਂ ਸੀ। ਸੰਨ 1783 ਈ. ਤਕ ਦਲ ਖ਼ਾਲਸੇ ਦਾ ਦਬਦਬਾ ਪੰਜਾਬ ਤੋਂ ਬਾਹਰ ਜਮਨਾ ਪਾਰ ਦੇ ਇਲਾਕੇ ਅਤੇ ਦਿੱਲੀ ਤਕ ਸੀ। ਪਰ ਸ. ਜੱਸਾ ਸਿੰਘ ਆਹਲੂਵਾਲੀਆ ਦੇ ਦੇਹਾਂਤ ਤੋਂ ਬਾਦ 'ਦਲ ਖ਼ਾਲਸਾ' ਦੀ ਹੋਂਦ ਇਕ ਕੇਂਦਰੀ ਜੱਥੇਬੰਦੀ ਵਜੋਂ ਖ਼ਤਮ ਹੋ ਗਈ।

**ਦਲੀਪ ਸਿੰਘ, ਸ਼ਹੀਦ** (1892-1921 ਈ.): ਨਨਕਾਣਾ ਸਾਹਿਬ ਵਿਚ ਸ਼ਹੀਦ ਹੋਣ ਵਾਲਾ ਇਕ ਸਿਦਕੀ ਸਿੱਖ, ਜਿਸ ਦਾ ਜਨਮ 1892 ਈ. (12 ਭਾਦੋਂ) ਵਿਚ ਭਾਈ ਕਰਮ ਸਿੰਘ ਦੇ ਘਰ ਮਾਈ ਹਰ ਕੌਰ ਦੀ ਕੁੱਖੋਂ, ਪੱਛਮੀ ਪੰਜਾਬ ਦੇ ਸਿਆਲਕੋਟ ਜ਼ਿਲ੍ਹੇ ਦੇ ਸਾਹੋਵਾਲ ਪਿੰਡ ਵਿਚ ਹੋਇਆ ਸੀ। ਇਸ ਨੇ ਸਾਂਗਲਾ, ਡਸਕਾ ਅਤੇ ਗੁਜਰਾਂਵਾਲਾ ਨਗਰਾਂ ਵਿਚ ਵਿਦਿਆ ਪ੍ਰਾਪਤ ਕੀਤੀ ਅਤੇ ਸੰਨ 1908 ਈ. ਵਿਚ ਦਸਵੀਂ ਪਾਸ ਕੀਤੀ। ਪੜ੍ਹਾਈ ਦੌਰਾਨ ਇਸ ਨੇ ਗੁਰਬਾਣੀ ਦੇ ਪਠਨ-ਪਾਠਨ ਵਿਚ ਬਹੁਤ ਰੁਚੀ ਲਈ ਅਤੇ ਅੰਮ੍ਰਿਤ ਪਾਨ ਕੀਤਾ। ਪੜ੍ਹਾਈ ਤੋਂ ਬਾਦ ਇਹ ਖੇਤੀ ਵਿਚ ਰੁਝ ਗਿਆ ਅਤੇ ਸਮਾਜ ਸੁਧਾਰਕ ਕਾਰਜਾਂ ਵਿਚ ਸ਼ਾਮਲ ਹੋਣ ਲਗ ਗਿਆ। ਜਲਿਆਂ ਵਾਲੇ ਬਾਗ਼ ਦੇ ਖ਼ੂਨੀ ਕਾਂਡ ਤੋਂ ਬਾਦ ਇਸ ਨੇ ਖ਼ਦਰ ਦੇ ਬਸਤ੍ਰ ਪਾਣੇ ਸ਼ੁਰੂ ਕਰ ਦਿੱਤੇ ਅਤੇ ਅੰਗ੍ਰੇਜ਼ਾਂ ਪ੍ਰਤਿ ਇਸ ਦੇ ਮਨ ਵਿਚ ਬਹੁਤ ਨਫ਼ਰਤ ਪੈਦਾ ਹੋ ਗਈ। ਇਸ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਮਤੇ ਨੂੰ ਪੂਰਾ ਸਮਰਥਨ ਦਿੱਤਾ, ਜਿਸ ਅਨੁਸਾਰ 4-6 ਮਾਰਚ 1921 ਈ. ਨੂੰ ਗੁਰਦੁਆਰਾ ਨਨਕਾਣਾ ਸਾਹਿਬ ਵਿਚ ਦੀਵਾਨ ਕਰਕੇ ਮਹੰਤ ਨਰੈਣ ਦਾਸ ਪ੍ਰਤਿ ਰੋਸ ਪ੍ਰਗਟ ਕੀਤਾ ਜਾਏ।

18 ਫਰਵਰੀ 1921 ਈ. ਨੂੰ ਜਦੋਂ ਇਹ ਸ਼੍ਰੋਮਣੀ ਕਮੇਟੀ ਦੀ ਇਕ ਇਕਤਰਤਾ ਵਿਚ ਸ਼ਾਮਲ ਹੋਣ ਲਈ ਅੰਮ੍ਰਿਤਸਰ ਜਾ ਰਿਹਾ ਸੀ, ਤਾਂ ਜੱਥੇਦਾਰ ਤੇਜਾ ਸਿੰਘ ਸਮੁੰਦਰੀ ਅਤੇ ਮਾਸਟਰ ਤਾਰਾ ਸਿੰਘ ਨੇ ਇਸ ਨੂੰ ਦਸਿਆ ਕਿ ਬਾਰ ਖ਼ਾਲਸਾ ਦੀਵਾਨ ਦੇ ਆਗੂ ਜੱਥੇਦਾਰ ਲਛਮਣ ਸਿੰਘ ਅਤੇ ਜੱਥੇਦਾਰ ਕਰਤਾਰ ਸਿੰਘ ਝੱਬਰ ਨੇ ਇਕ ਜੁਗਤ ਬਣਾਈ ਹੈ ਕਿ 19-20 ਫਰਵਰੀ 1921 ਈ. ਨੂੰ ਅਚਾਨਕ ਜਾ ਕੇ ਗੁਰਦੁਆਰੇ ਉਤੇ ਕਬਜ਼ਾ ਕਰ ਲਿਆ ਜਾਏ ਕਿਉਂਕਿ ਉਦੋਂ ਮਹੰਤ ਨਰੈਣ ਦਾਸ ਨੇ ਲਾਹੌਰ ਵਿਚ 'ਸਨਾਤਨ ਸਿੱਖ ਕਾਨਫ਼੍ਰੰਸ' ਵਿਚ ਸ਼ਾਮਲ ਹੋਣ ਲਈ ਜਾਣਾ ਸੀ। ਇਸ ਜੁਗਤ ਦਾ ਸਭ ਨੇ ਵਿਰੋਧ ਕੀਤਾ ਅਤੇ ਦਲੀਪ ਸਿੰਘ ਨੂੰ ਦੋਹਾਂ ਜੱਥੇਦਾਰਾਂ ਨੂੰ ਰੋਕਣ ਲਈ ਭੇਜਿਆ। ਜੱਥੇਦਾਰ ਕਰਤਾਰ

ਸਿੰਘ ਝੱਬਰ ਅਤੇ ਉਸ ਦੇ ਜੱਥੇ ਨੂੰ ਇਹ ਚੂਹਕਾਣੇ ਦੇ ਗੁਰਦੁਆਰਾ ਖਰਾ ਸੌਦਾ ਵਿਚ ਮਿਲਿਆ ਅਤੇ ਉਨ੍ਹਾਂ ਨੂੰ ਰੋਕਣ ਵਿਚ ਕਾਮਯਾਬ ਹੋ ਗਿਆ। ਉਥੋਂ ਇਕ ਹੁਕਮਨਾਮੇ ਸਹਿਤ ਕੁਝ ਸਿੰਘ ਨਾਲ ਲੈ ਕੇ ਇਹ ਜੱਥੇਦਾਰ ਲਛਮਣ ਸਿੰਘ ਦੀ ਭਾਲ ਵਿਚ 19 ਫਰਵਰੀ ਨੂੰ ਸਵੇਰ 9 ਵਜੇ ਨਿਕਲਿਆ। ਅੱਧ ਰਾਤ ਨੂੰ ਇਹ ਸਾਰੇ ਉਸ ਥਾਂ 'ਤੇ ਪਹੁੰਚੇ ਜਿਥੇ ਲਛਮਣ ਸਿੰਘ ਅਤੇ ਕਰਤਾਰ ਸਿੰਘ ਦੇ ਜੱਥਿਆਂ ਨੇ ਇਕੱਠਾ ਹੋਣਾ ਸੀ। ਜਦੋਂ ਇਧਰ ਉਧਰ ਦੇਖਣ 'ਤੇ ਵੀ ਲਛਮਣ ਸਿੰਘ ਦਾ ਜੱਥਾ ਨ ਮਿਲਿਆ, ਤਾਂ ਇਹ ਵਰਿਆਮ ਸਿੰਘ ਨੂੰ ਪਿਛੇ ਛਡ ਕੇ ਆਪ ਕੁਝ ਸਮੇਂ ਲਈ ਭਾਈ ਉਤਮ ਸਿੰਘ ਦੇ ਕਾਰਖ਼ਾਨੇ ਵਿਚ ਆਰਾਮ ਕਰਨ ਲਈ ਚਲਾ ਗਿਆ। ਪਿਛੋਂ ਵਰਿਆਮ ਸਿੰਘ ਨੇ ਲੱਛਮਣ ਸਿੰਘ ਅਤੇ ਉਸ ਦੇ ਜੱਥੇ ਨੂੰ ਲਭ ਕੇ ਉਨ੍ਹਾਂ ਨੂੰ ਪੰਥ ਦੇ ਆਗੂਆਂ ਦਾ ਹੁਕਮਨਾਮਾ ਦਿੱਤਾ ਅਤੇ ਅਗੇ ਜਾਣ ਤੋਂ ਰੋਕਿਆ। ਪਰ ਲਛਮਣ ਸਿੰਘ ਨੇ ਇਹ ਗੱਲ ਨ ਮੰਨੀ ਕਿਉਂਕਿ ਉਹ ਅਰਦਾਸ ਕਰ ਚੁਕੇ ਹਨ। ਵਰਿਆਮ ਸਿੰਘ ਨੇ ਇਹ ਸਾਰੀ ਗੱਲ ਦਲੀਪ ਸਿੰਘ ਨੂੰ ਜਾ ਕੇ ਦਸੀ। ਉਧਰ ਜੱਥੇਦਾਰ ਲਛਮਣ ਸਿੰਘ ਆਪਣੇ ਜੱਥੇ ਸਮੇਤ 20 ਫਰਵਰੀ 1921 ਈ. ਨੂੰ ਗੁਰੂ-ਧਾਮ ਵਿਚ ਦਾਖ਼ਲ ਹੋ ਗਿਆ। ਮਹੰਤ ਨਰੈਣ ਦਾਸ ਨੇ ਗੁਰੂ-ਧਾਮ ਦੇ ਦੁਆਰ ਅੰਦਰੋਂ ਬੰਦ ਕਰਾ ਦਿੱਤੇ ਅਤੇ ਆਪਣੇ ਬੰਦਿਆਂ ਤੋਂ ਅੰਧਾਧੁੰਧ ਗੋਲੀਆਂ ਚਲਵਾਉਣੀਆਂ ਸ਼ੁਰੂ ਕਰ ਦਿੱਤੀਆਂ। ਜਦੋਂ ਦਲੀਪ ਸਿੰਘ ਨੇ ਗੋਲੀਆਂ ਦੀ ਆਵਾਜ਼ ਸੁਣੀ ਤਾਂ ਇਹ ਗੁਰਦੁਆਰਾ ਜਨਮ ਅਸਥਾਨ ਵਲ ਭਜਿਆ। ਇਸ ਦੇ ਪਿਛੇ ਪਿਛੇ ਵਰਿਆਮ ਸਿੰਘ ਵੀ ਆ ਗਿਆ। ਗੁਰੂ-ਧਾਮ ਦਾ ਮੁੱਖ ਦੁਆਰ ਅੰਦਰੋਂ ਬੰਦ ਸੀ। ਮਹੰਤ ਨਰੈਣ ਦਾਸ ਗੁਰਦੁਆਰੇ ਦੀ ਦੱਖਣੀ ਬਾਹੀ ਵਾਲੇ ਪਾਸਿਓਂ ਆਪਣੇ ਬੰਦਿਆਂ ਨੂੰ ਹਲਾਸ਼ੇਰੀ ਦੇ ਰਿਹਾ ਸੀ। ਦਲੀਪ ਸਿੰਘ ਨੇ ਉਸ ਨੂੰ ਖ਼ੂਨ-ਖ਼ਰਾਬਾ ਬੰਦ ਕਰਨ ਲਈ ਬਹੁਤ ਕਿਹਾ ਪਰ ਮਹੰਤ ਨੇ ਆਪਣੇ ਪਿਸਤੌਲ ਤੋਂ ਗੋਲੀਆਂ ਚਲਾ ਕੇ ਦਲੀਪ ਸਿੰਘ ਨੂੰ ਮਾਰ ਦਿੱਤਾ। ਪਿਛੇ ਪਿਛੇ ਆ ਰਹੇ ਵਰਿਆਮ ਸਿੰਘ ਨੂੰ ਵੀ ਬਦਮਾਸ਼ਾਂ ਨੇ ਕਤਲ ਕਰ ਦਿੱਤਾ। ਮਹੰਤ ਦੇ ਆਦਮੀਆਂ ਨੇ ਇਨ੍ਹਾਂ ਦੀਆਂ ਲੋਥਾਂ ਦੇ ਟੋਟੇ ਟੋਟੇ ਕਰਕੇ ਬਲਦੀ ਭੱਠੀ ਵਿਚ ਸੁਟ ਦਿੱਤੇ। ਇਸ ਤਰ੍ਹਾਂ ਦਲੀਪ ਸਿੰਘ ਨੇ 20 ਫਰਵਰੀ 1921 ਈ. ਨੂੰ ਆਪਣੀ ਆਹੂਤੀ ਦੇ ਦਿੱਤੀ।

**ਦਲੀਪ ਸਿੰਘ, ਸੰਤ** (1883-1948 ਈ.): ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਲਹਿਰੀ ਵਿਚ ਸ. ਈਸ਼ਰ ਸਿੰਘ ਦੇ ਘਰ ਮਾਈ ਹਰ ਕੌਰ ਦੀ ਕੁੱਖੋਂ ਪੈਦਾ ਹੋਇਆ ਸੰਤ ਦਲੀਪ ਸਿੰਘ ਲੋਕ-ਸੇਵਾ ਵਿਚ ਬਹੁਤ ਵਿਸ਼ਵਾਸ ਰਖਦਾ ਸੀ। ਅਜੇ ਇਹ ਕੇਵਲ ਪੰਜ ਸਾਲਾਂ ਦਾ ਸੀ ਕਿ ਇਸ ਦੇ ਪਿਤਾ ਦਾ ਦੇਹਾਂਤ ਹੋ ਗਿਆ। ਇਸ ਨੂੰ ਪਾਲਣ ਲਈ ਨਾਨਾ ਨਿਹਾਲ ਸਿੰਘ ਆਪਣੇ ਪਿੰਡ ਡੁਮੇਲੀ ਲੈ ਆਇਆ। ਇਸ ਨੇ ਮੁੱਢਲੀ ਵਿਦਿਆ ਪਿੰਡ ਦੇ ਗ੍ਰੰਥੀ ਤੋਂ ਪ੍ਰਾਪਤ ਕੀਤੀ ਜਿਸ ਨੇ ਇਸ ਨੂੰ ਕੀਰਤਨ ਕਰਨ ਵਿਚ ਪ੍ਰਬੀਨ ਕਰ ਦਿੱਤਾ। ਬਚਪਨ ਤੋਂ ਹੀ ਇਹ ਏਕਾਂਤਵਾਸੀ ਰੁਚੀ ਵਾਲਾ ਸੀ। ਇਕ ਦਿਨ ਇਹ ਘਰੋਂ ਨਿਕਲ ਗਿਆ ਅਤੇ ਸਭ ਦੇ ਕਹਿਣ ਦੇ ਬਾਵਜੂਦ ਘਰ ਨ ਪਰਤਿਆ। ਆਖ਼ਿਰ ਇਸ ਨੇ ਇਕ ਕੁਟੀਆ ਬਣਾ ਲਈ ਅਤੇ ਉਸੇ ਵਿਚ ਭਗਤੀ ਸ਼ੁਰੂ ਕਰ ਦਿੱਤੀ।

ਜਦੋਂ ਪਿੰਡ ਵਾਸੀਆਂ ਨੂੰ ਇਸ ਦੇ ਅਧਿਆਤਮਿਕ ਕਰਮਾਚਾਰ ਦਾ ਵਿਸ਼ਵਾਸ ਹੋ ਗਿਆ ਤਾਂ ਇਸ ਨੂੰ ਭਜਨ ਬੰਦਗੀ ਕਰਨ ਵਿਚ ਸਹੂਲਤਾਂ ਦੇਣ ਲਗ ਗਏ। ਇਹ ਆਪਣੇ ਹੱਥ ਨਾਲ ਹੀ ਆਟਾ ਪੀਹ ਕੇ ਆਪਣਾ ਭੋਜਨ ਖ਼ੁਦ ਤਿਆਰ ਕਰਨ ਲਗ ਗਿਆ। ਹੌਲੀ ਹੌਲੀ ਇਸ ਨੇ ਆਪਣੀ ਕੁਟੀਆ ਵਿਚ ਭੁਖਿਆਂ ਅਤੇ ਨਿਆਸਰਿਆਂ ਨੂੰ ਲੰਗਰ ਛਕਾਉਣਾ ਸ਼ੁਰੂ ਕਰ ਦਿੱਤਾ। ਇਸ ਨੂੰ ਜਦੋਂ ਵੀ ਕਿਤੇ ਕੋਈ ਅੰਨ੍ਹਾ, ਗੁੰਗਾ, ਡੋਰਾ, ਬੀਮਾਰ ਜਾਂ ਯਤੀਮ ਬੱਚਾ ਮਿਲਦਾ, ਉਸ ਨੂੰ ਆਪਣੀ ਕੁਟੀਆ ਵਿਚ ਲੈ ਆਉਂਦਾ ਅਤੇ ਉਸ ਨੂੰ ਆਪਣੀ ਰੋਟੀ ਕਮਾਉਣ ਦੇ ਯੋਗ ਬਣਾਉਂਦਾ। ਇਸ ਦੇ ਡੇਰੇ ਤੋਂ ਤਿਆਰ ਹੋਏ ਕਈ ਰਾਗੀ ਅਤੇ ਸਮਾਜ-ਸੇਵਕ ਆਪਣੇ ਧਰਮ-ਕਰਮ ਵਿਚ ਲਗੇ ਹੋਏ ਹਨ। ਭਗਤੀ ਅਤੇ ਸੇਵਾ ਭਾਵਨਾ ਤੋਂ ਅਨੁਪ੍ਰਾਣਿਤ ਸੰਤ ਦਲੀਪ ਸਿੰਘ ਸਿੱਖੀ ਦੇ ਵਿਕਾਸ ਲਈ ਵੀ ਆਪਣਾ ਯਥਾਯੋਗ ਸਹਿਯੋਗ ਦਿੰਦਾ ਸੀ। ਇਹ ਆਪਣੇ ਡੇਰੇ ਵਿਚ ਕਈ ਬਬਰ ਅਕਾਲੀਆਂ ਨੂੰ ਠਹਿਰਾਉਂਦਾ ਅਤੇ ਉਨ੍ਹਾਂ ਦੀ ਸੇਵਾ ਕਰਦਾ। ਇਸ ਨੇ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲਿਆ ਅਤੇ ਜੈਤੋ ਦੇ ਮੋਰਚੇ ਵੇਲੇ ਇਕ ਸੌ ਸਿੰਘਾਂ ਦਾ ਜੱਥਾ ਲੈ ਕੇ ਗਿਆ। ਸੰਨ 1947 ਈ. ਦੇ ਦੰਗਿਆਂ ਵੇਲੇ ਇਸ ਨੇ ਕਈ ਮੁਸਲਮਾਨਾਂ ਨੂੰ ਪਨਾਹ ਦੇ ਕੇ ਬਚਾਇਆ। ਵਿਦਿਆ ਪ੍ਰਸਾਰ ਵਿਚ ਵੀ ਇਸ ਦੀ ਬਹੁਤ ਰੁਚੀ ਸੀ। ਡੁਮੇਲੀ ਦਾ ਖ਼ਾਲਸਾ ਕਾਲਜ ਇਸੇ ਦੀ ਯਾਦ ਤਾਜ਼ਾ ਕਰਦਾ ਹੈ। ਇਸ ਦਾ ਦੇਹਾਂਤ ਸੰਨ 1948 ਈ. ਵਿਚ ਹੋਇਆ।

**ਦਲੀਪ ਸਿੰਘ, ਮਹਾਰਾਜਾ** (1837–1893 ਈ.) : ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਛੋਟਾ ਸ਼ਹਿਜ਼ਾਦਾ ਜਿਸ ਦੇ ਜਨਮ ਸਮੇਂ ਬਾਰੇ ਦੋ ਤਿਥੀਆਂ ਪ੍ਰਚਲਿਤ ਹਨ। ਇਕ ਇਹ ਕਿ ਉਹ ਫ਼ਰਵਰੀ 1837 ਈ. ਵਿਚ ਪੈਦਾ ਹੋਇਆ ਅਤੇ ਦੂਜਾ ਇਹ ਕਿ ਉਹ 6 ਸਤੰਬਰ 1838 ਨੂੰ ਜਨਮਿਆ। ਇਸ ਦਾ ਜਨਮ ਰਾਣੀ ਜਿੰਦਾਂ (ਰਾਜਿੰਦਰ ਕੌਰ, ਜਾਂ ਜਿੰਦ ਕੌਰ) ਦੀ ਕੁੱਖੋਂ ਲਾਹੌਰ ਵਿਚ ਹੋਇਆ। ਮਹਾਰਾਜਾ ਸ਼ੇਰ ਸਿੰਘ ਦੇ ਮਰਨ ਉਪਰੰਤ 18 ਸਤੰਬਰ 1843 ਈ. ਨੂੰ ਨਾਬਾਲਗ਼ ਅਵਸਥਾ ਵਿਚ ਇਸ ਨੂੰ ਗੱਦੀ ਉਤੇ ਬਿਠਾਇਆ ਗਿਆ ਅਤੇ ਮਹਾਰਾਣੀ ਜਿੰਦਾਂ ਇਸ ਦੀ ਸਰਪ੍ਰਸਤ ਜਾਂ ਰੀਜੰਟ ਬਣੀ, ਉਂਜ ਭਾਵੇਂ ਅਸਲ ਸ਼ਕਤੀ ਫ਼ੌਜੀ ਪੰਚਾਇਤਾਂ ਦੇ ਹੱਥ ਵਿਚ ਚਲੀ ਗਈ ਸੀ।

ਲਾਹੌਰ ਸਰਕਾਰ ਦੇ ਸਵਾਰਥੀ ਅਤੇ ਧੋਖੇਬਾਜ਼ ਦਰਬਾਰੀਆਂ ਨੇ ਸਿੱਖ ਫ਼ੌਜ ਨੂੰ ਅੰਗ੍ਰੇਜ਼ਾਂ ਨਾਲ ਲੜਾਈ ਕਰਨ ਲਈ ਉਕਸਾਇਆ ਅਤੇ ਅੰਤ ਵਿਚ ਹਾਰ ਖਾ ਕੇ 9 ਮਾਰਚ 1846 ਈ. ਨੂੰ ਸੰਧੀ ਕੀਤੀ ਗਈ। ਹੌਲੀ ਹੌਲੀ ਅੰਗ੍ਰੇਜ਼ ਫ਼ੌਜ ਲਾਹੌਰ ਵਿਚ ਆਪਣੀ ਸ਼ਕਤੀ ਵਧਾਉਂਦੀ ਰਹੀ ਅਤੇ ਹਰ ਕੰਮ ਆਪਣੀ ਇੱਛਾ ਅਨੁਸਾਰ ਕਰਵਾਉਣ ਲਗ ਗਈ। ਪੱਛਮੀ ਪੰਜਾਬ ਵਿਚ ਬਚਦੀ ਸਿੱਖ ਫ਼ੌਜ ਨਾਲ 22 ਨਵੰਬਰ 1848 ਈ. ਤੋਂ 21 ਫਰਵਰੀ 1849 ਈ. ਤਕ ਅੰਗ੍ਰੇਜ਼ ਫ਼ੌਜ ਦੀ ਫਿਰ ਜੰਗ ਹੋਈ ਜਿਸ ਵਿਚ ਸਿੱਖ ਫ਼ੌਜਾਂ ਹਾਰ ਗਈਆਂ ਅਤੇ 29 ਮਾਰਚ 1849 ਈ. ਨੂੰ ਮਹਾਰਾਜਾ ਦਲੀਪ ਸਿੰਘ ਨੂੰ ਰਾਜ-ਗੱਦੀ ਤੋਂ ਬੇਦਖ਼ਲ ਕਰਕੇ ਪੰਜਾਬ ਤੋਂ ਬਾਹਰ ਡਾ. ਜਾਨ ਲੋਗਨ ਦੀ ਨਿਗਰਾਨੀ ਵਿਚ ਫਤਹਿਗੜ੍ਹ (ਉੱਤਰ ਪ੍ਰਦੇਸ਼) ਵਿਚ ਭੇਜਿਆ ਗਿਆ। ਹੌਲੀ ਹੌਲੀ ਉਸ ਨੂੰ ਈਸਾਈ ਧਰਮ ਨੂੰ ਗ੍ਰਹਿਣ ਕਰਨ ਵਲੇ ਪ੍ਰੇਰਿਆ ਗਿਆ। 8 ਮਾਰਚ 1853 ਈ. ਨੂੰ ਦਲੀਪ ਸਿੰਘ ਈਸਾਈ ਬਣ ਗਿਆ ਅਤੇ 19 ਅਪ੍ਰੈਲ 1854 ਈ. ਨੂੰ ਸਦਾ ਲਈ ਇੰਗਲੈਂਡ ਚਲਾ ਗਿਆ। ਜਨਵਰੀ 1861 ਈ. ਵਿਚ ਇਹ ਕਲਕੱਤੇ ਵਿਚ ਆ ਕੇ ਆਪਣੀ ਮਾਂ ਮਹਾਰਾਣੀ ਜਿੰਦਾਂ ਨੂੰ 13 ਸਾਲ ਬਾਦ ਮਿਲਿਆ। ਇਸ ਨੂੰ ਪੰਜਾਬ ਨ ਆਉਣ ਦਿੱਤਾ ਗਿਆ। ਇਹ ਕਲਕਤਿਓਂ ਹੀ ਆਪਣੀ ਮਾਂ ਨੂੰ ਲੈ ਕੇ ਇੰਗਲੈਂਡ ਚਲਾ ਗਿਆ। ਉਥੇ ਜਾ ਕੇ ਦੋ ਸਾਲਾਂ ਬਾਦ ਮਹਾਰਾਣੀ ਜਿੰਦਾਂ ਦਾ ਦੇਹਾਂਤ ਹੋ ਗਿਆ। ਸੰਨ 1864 ਈ. ਵਿਚ ਦਲੀਪ ਸਿੰਘ ਮਾਂ ਦੇ ਫੁਲ ਤਾਰਨ ਲਈ ਹਿੰਦੁਸਤਾਨ ਆਇਆ ਪਰ ਇਸ ਨੂੰ ਪੰਜਾਬ ਆਉਣ ਦੀ ਇਜਾਜ਼ਤ ਨ ਮਿਲੀ ਅਤੇ ਗੋਦਾਵਰੀ ਨਦੀ ਵਿਚ ਹੀ ਫੁਲ ਤਾਰ ਕੇ ਇੰਗਲੈਂਡ ਪਰਤ ਗਿਆ।

ਸੰਨ 1884 ਈ. ਵਿਚ ਇਸ ਨੇ ਆਪਣੇ ਇਕ ਸੰਬੰਧੀ ਸ. ਠਾਕੁਰ ਸਿੰਘ ਸੰਧਾਂਵਾਲੀਆ ਨੂੰ ਇੰਗਲੈਂਡ ਬੁਲਵਾਇਆ ਅਤੇ ਸਿੱਖ ਧਰਮ ਦੀ ਮਰਯਾਦਾ ਅਤੇ ਚਲਨ ਦੀ ਸਿਖਿਆ ਗ੍ਰਹਿਣ ਕੀਤੀ। ਅਗਸਤ 1885 ਈ. ਵਿਚ ਸ. ਠਾਕੁਰ ਸਿੰਘ ਹਿੰਦੁਸਤਾਨ ਪਰਤ ਆਇਆ। 31 ਮਾਰਚ 1886 ਈ. ਨੂੰ ਦਲੀਪ ਸਿੰਘ ਹਿੰਦੁਸਤਾਨ ਲਈ ਰਵਾਨਾ ਹੋਇਆ ਅਤੇ ਸ. ਠਾਕੁਰ ਸਿੰਘ ਨੂੰ ਸੂਚਿਤ ਕੀਤਾ ਕਿ ਉਸ ਨੂੰ ਅੰਮ੍ਰਿਤ ਛਕਾਉਣ ਦੀ ਵਿਵਸਥਾ ਕੀਤੀ ਜਾਵੇ। ਹਿੰਦ ਸਰਕਾਰ ਨੇ ਇਸ ਨੂੰ ਅਦਨ ਹੀ ਰੋਕ ਲਿਆ। ਸ. ਠਾਕੁਰ ਸਿੰਘ ਨੇ ਇਸ ਨੂੰ ਅਦਨ ਵਿਚ ਹੀ 25 ਮਈ 1886 ਈ. ਨੂੰ ਅੰਮ੍ਰਿਤ ਛਕਾਉਣ ਦੀ ਵਿਵਸਥਾ ਕਰ ਦਿੱਤੀ। 3 ਜੂਨ 1886 ਈ. ਨੂੰ ਇਹ ਪੈਰਿਸ ਚਲਾ ਗਿਆ। 21 ਮਾਰਚ 1887 ਈ. ਨੂੰ ਇਹ ਪੈਰਿਸ ਤੋਂ ਪੀਟਰਸਬਰਗ (ਰੂਸ) ਗਿਆ, ਤਾਂ ਜੋ ਉਥੋਂ ਦੇ ਬਾਦਸ਼ਾਹ ਜ਼ਾਰ ਤੋਂ ਮਦਦ ਹਾਸਲ ਕਰ ਸਕੇ। ਇਸ ਨੇ ਹਿੰਦੁਸਤਾਨ, ਖ਼ਾਸ ਕਰ, ਪੰਜਾਬ ਦੇ ਮਹਾਰਾਜਿਆਂ ਦਾ ਸਹਿਯੋਗ ਹਾਸਲ ਕਰਨ ਦਾ ਯਤਨ ਕੀਤਾ ਅਤੇ ਸ. ਠਾਕੁਰ ਸਿੰਘ ਨੂੰ ਆਪਣਾ ਪ੍ਰਧਾਨਮੰਤਰੀ ਨਿਯੁਕਤ ਕੀਤਾ। ਪਰ 18 ਅਗਸਤ 1887 ਈ. ਨੂੰ ਉਸ ਦੀ ਮ੍ਰਿਤੂ ਹੋ ਜਾਣ ਨਾਲ ਸਭ ਕੁਝ ਰੁਕ ਗਿਆ। ਇਹ ਵੀ ਰੂਸ ਤੋਂ ਨਿਰਾਸ਼ ਹੋ ਕੇ ਪੈਰਿਸ ਪਰਤ ਆਇਆ।

ਇਸ ਨੇ ਪਹਿਲਾ ਵਿਆਹ 7 ਜੂਨ 1864 ਈ. ਵਿਚ ਮਿਸ ਬੰਬਾ ਮੂਲਰ ਨਾਲ ਕੀਤਾ ਜਿਸ ਤੋਂ ਤਿੰਨ ਪੁੱਤਰ ਅਤੇ ਤਿੰਨ ਪੁੱਤਰੀਆਂ ਪੈਦਾ ਹੋਈਆਂ ਦਸੀਆਂ ਜਾਂਦੀਆਂ ਹਨ। ਬੰਬਾ ਮੂਲਰ ਦੀ ਮ੍ਰਿਤੂ ਸੰਨ 1890 ਈ. ਵਿਚ ਹੋਈ। ਦਲੀਪ ਸਿੰਘ ਨੇ ਦੂਜੀ ਸ਼ਾਦੀ ਇਕ ਅੰਗ੍ਰੇਜ਼ ਇਸਤਰੀ ਮਿਸ ਏ.ਡੀ.ਵੇਦ੍ਰਿਲ (A.D.Wetherill) ਨਾਲ ਕੀਤੀ ਜੋ ਇਸ ਦੇ ਮਰਨ ਤੋਂ ਬਾਦ ਵੀ ਕਾਫ਼ੀ ਸਮਾਂ ਜਿਉਂਦੀ ਰਹੀ।

ਦਲੀਪ ਸਿੰਘ ਨੇ ਆਪਣੇ ਦੇਸ਼ ਵਿਚ ਆਉਣਾ ਚਾਹਿਆ, ਪਰ ਅੰਗ੍ਰੇਜ਼ ਸਰਕਾਰ ਨੇ ਇਸ ਨੂੰ ਅਦਨ ਬੰਦਰਗਾਹ 'ਤੇ ਹੀ ਰੋਕ ਲਿਆ ਸੀ। ਇਸ ਘਟਨਾ ਤੋਂ ਨਾਰਾਜ਼ ਹੋ ਕੇ ਮਲਿਕਾ ਵਿਕਟੋਰੀਆ ਨੇ ਪੈਨਸ਼ਨ ਬੰਦ ਕਰ ਦਿੱਤੀ। ਦਲੀਪ ਸਿੰਘ ਨੂੰ ਕਾਫ਼ੀ ਮਾਇਕ ਔਕੜਾਂ ਦਾ ਸਾਹਮਣਾ ਕਰਨਾ ਪਿਆ। ਆਖ਼ਿਰ ਮਲਿਕਾ ਪਾਸੋਂ ਮਾਫ਼ੀ ਮੰਗਣ 'ਤੇ ਪੈਨਸ਼ਨ

ਬਹਾਲ ਕੀਤੀ ਗਈ। 22 ਅਕਤੂਬਰ 1893 ਈ. ਵਿਚ ਦਲੀਪ ਸਿੰਘ ਦੀ ਮ੍ਰਿਤੂ ਪੈਰਿਸ ਦੇ ਗ੍ਰੈਂਡ ਹੋਟਲ ਦੇ ਇਕ ਕਮਰੇ ਵਿਚ ਹੋਈ। ਉਸ ਵਕਤ ਇਸ ਦੀ ਮਾਲੀ ਹਾਲਤ ਚੰਗੀ ਨਹੀਂ ਸੀ। ਇਸ ਦੀ ਦੇਹ ਨੂੰ ਇੰਗਲੈਂਡ ਲਿਆ ਕੇ ਇਸ ਦੇ ਨਿਵਾਸ-ਸਥਾਨ 'ਅਲਵਡਨ' ਵਿਚ ਦਫ਼ਨਾਇਆ ਗਿਆ।

**ਦਵਾਰਕਾ ਦਾਸ, ਬਾਬਾ :** ਗੁਰੂ ਅਮਰਦਾਸ ਜੀ ਦਾ ਪੜਪੋਤਾ ਜੋ ਆਪਣ ਜੱਦੀ ਪਿੰਡ ਗੋਇੰਦਵਾਲ ਵਿਚ ਹੀ ਰਹਿੰਦਾ ਰਿਹਾ। ਜਦੋਂ ਮੁਗ਼ਲ ਸ਼ਹਿਜ਼ਾਦੇ ਦਾਰਾ ਸ਼ਕੋਹ ਨੇ ਔਰੰਗਜ਼ੇਬ ਪਾਸੋਂ ਹਾਰ ਖਾ ਕੇ ਬਿਆਸ ਨਦੀ ਨੂੰ ਪਾਰ ਕੀਤਾ ਅਤੇ ਗੁਰੂ ਹਰਿ ਰਾਇ ਜੀ ਤੋਂ ਅਸੀਸ ਲਈ, ਉਦੋਂ ਗੁਰੂ ਜੀ ਬਾਬਾ ਦਵਾਰਕਾ ਦਾਸ ਕੋਲ ਹੀ ਠਹਿਰੇ ਹੋਏ ਸਨ। ਜਦੋਂ ਗੁਰੂ ਤੇਗ ਬਹਾਦਰ ਜੀ ਨੂੰ ਗੁਰਿਆਈ ਦਾ ਤਿਲਕ ਦਿੱਤਾ ਗਿਆ, ਤਾਂ ਇਸ ਨੂੰ ਉਚੇਚੇ ਤੌਰ 'ਤੇ ਨਿਮੰਤਰਿਤ ਕੀਤਾ ਗਿਆ। ਇਸ ਨੇ ਆਪਣਾ ਸਾਰਾ ਜੀਵਨ ਗੋਇੰਦਵਾਲ ਵਿਚ ਹੀ ਬਤੀਤ ਕੀਤਾ।

**ਦਾਸੂ** (ਜ. 1524 ਈ.) : ਗੁਰੂ ਅੰਗਦ ਦੇਵ ਜੀ ਅਤੇ ਮਾਤਾ ਖੀਵੀ ਦਾ ਪੁੱਤਰ ਜੋ 7 ਅਗਸਤ 1524 ਈ. ਨੂੰ ਖਡੂਰ ਸਾਹਿਬ ਪੈਦਾ ਹੋਇਆ। ਇਹ ਪਹਿਲਾਂ ਆਪਣੇ ਪਿਤਾ ਦੀ ਗੁਰ-ਗੱਦੀ ਦਾ ਦੇਵਾਦਾਰ ਸੀ।

ਕੇਸਰ ਸਿੰਘ ਛਿੱਬਰ ਅਨੁਸਾਰ ਗੁਰੂ ਅੰਗਦ ਦੇਵ ਜੀ ਵਲੋਂ ਗੁਰਿਆਈ ਗੁਰੂ ਅਮਰਦਾਸ ਜੀ ਨੂੰ ਸੌਂਪਣ ਵੇਲੇ ਤਾਂ ਇਹ ਚੁਪ ਰਿਹਾ, ਪਰ ਗੁਰੂ ਅੰਗਦ ਦੇਵ ਜੀ ਦੇ ਮਹਾ-ਪ੍ਰਸਥਾਨ ਤੋਂ ਬਾਦ ਇਸ ਨੇ ਆਪਣੇ ਆਪ ਨੂੰ 'ਗੁਰੂ' ਕਹਿਣਾ ਸ਼ੁਰੂ ਕਰ ਦਿੱਤਾ। ਵਿਵਾਦ ਨੂੰ ਖ਼ਤਮ ਕਰਨ ਲਈ ਗੁਰੂ ਅਮਰਦਾਸ ਜੀ ਨੇ ਖਡੂਰ ਸਾਹਿਬ ਛਡ ਦਿੱਤਾ ਅਤੇ ਗੋਇੰਦਵਾਲ ਆ ਗਏ।

ਬਾਦ ਵਿਚ ਆਪਣੀ ਮਾਤਾ ਖੀਵੀ ਦੇ ਕਹਿਣ 'ਤੇ ਦਾਸੂ ਨੇ ਗੋਇੰਦਵਾਲ ਆ ਕੇ ਗੁਰੂ ਅਮਰਦਾਸ ਜੀ ਤੋਂ ਖਿਮਾ ਯਾਚਨਾ ਕੀਤੀ ਅਤੇ ਅਗੋਂ ਲਈ ਗੁਰੂ ਜੀ ਦਾ ਸੇਵਕ ਬਣ ਗਿਆ। ਰਾਇ ਬਲਵੰਡ ਅਤੇ ਸਤੈ ਡੂਮਿ ਦੀ ਵਾਰ ਵਿਚ ਇਸ ਬਾਰੇ ਅਸਪੱਸ਼ਟ ਸੰਕੇਤ ਮਿਲਦਾ ਹੈ।

**ਦਾਤੂ** (1537-1628 ਈ.) : ਗੁਰੂ ਅੰਗਦ ਦੇਵ ਜੀ ਅਤੇ ਮਾਤਾ ਖੀਵੀ ਦਾ ਦੂਜਾ ਪੁੱਤਰ ਜੋ 1537 ਈ. ਵਿਚ ਖਡੂਰ ਸਾਹਿਬ ਵਿਚ ਪੈਦਾ ਹੋਇਆ। ਆਪਣੇ ਵੱਡੇ ਭਰਾ ਦਾਸੂ ਵਾਂਗ ਇਹ ਵੀ ਪਿਤਾ ਦੁਆਰਾ ਗੁਰਿਆਈ ਗੁਰੂ ਅਮਰਦਾਸ ਜੀ ਨੂੰ ਦਿੱਤੇ ਜਾਣ ਨਾਲ ਸਮਝੌਤਾ ਨ ਕਰ ਸਕਿਆ। ਇਸ ਨੇ ਯੌਗਿਕ ਵਿਧੀ ਅਪਣਾ ਕੇ ਆਪਣਾ ਸੁਤੰਤਰ ਸੰਪ੍ਰਦਾਇ ਕਾਇਮ ਕੀਤਾ ਜਿਸ ਦਾ ਭਾਵੇਂ ਬਹੁਤਾ ਪ੍ਰਚਲਨ ਨ ਹੋ ਸਕਿਆ।

'ਗੁਰਪ੍ਰਤਾਪ ਸੂਰਜ' ਅਨੁਸਾਰ ਇਹ ਇਕ ਵਾਰ ਖਿਝਿਆ ਹੋਇਆ ਗੁਰੂ-ਦਰਬਾਰ ਵਿਚ ਗੋਇੰਦਵਾਲ ਆਇਆ। ਸ਼ਾਮ ਵੇਲੇ ਜੁੜੀ ਹੋਈ ਸੰਗਤ ਵਿਚ ਬੈਠੇ ਗੁਰੂ ਅਮਰਦਾਸ ਜੀ ਨੂੰ ਇਸ ਨੇ ਲਤ ਮਾਰੀ। ਗੁਰੂ ਜੀ ਨੇ ਇਸ ਦੇ ਪੈਰ ਨੂੰ ਪਲੋਸਣਾ ਸ਼ੁਰੂ ਕੀਤਾ ਕਿ ਕਿਤੇ ਬੁਢੀਆਂ ਹਡੀਆਂ ਨਾਲ ਵਜ ਕੇ ਦਰਦ ਨ ਕਰਦਾ ਹੋਵੇ।

ਦਾਤੂ ਨੇ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਛਡ ਜਾਣ ਲਈ ਕਿਹਾ। ਗੁਰੂ ਜੀ ਆਪਣੇ ਪਿੰਡ ਬਾਸਰਕੇ ਚਲੇ ਗਏ। ਦਾਤੂ ਨੇ ਗੁਰ-ਗੱਦੀ ਦਾ ਸਭ ਸਾਮਾਨ ਲੁਟ ਲਿਆ ਜਿਸ ਵਿਚ ਕਹਿੰਦੇ ਹਨ ਕਿ ਬਾਣੀ ਦੇ ਕੁਝ ਗੁਟਕੇ ਵੀ ਸਨ। ਦਾਤੂ ਨੇ ਗੁਰੂ ਜੀ ਦੀ ਘੋੜੀ ਵੀ ਖੋਹ ਲਈ। ਘੋੜੀ ਨੇ ਦਾਤੂ ਨੂੰ ਉਪਰ ਚੜ੍ਹਨ ਨ ਦਿੱਤਾ। ਫਲਸਰੂਪ ਜ਼ੋਰ ਜ਼ਬਰਦਸਤੀ ਵਿਚ ਦਾਤੂ ਨੇ ਆਪਣੀ ਟੰਗ ਤੁੜਵਾ ਲਈ। ਗੁਰੂ ਅਰਜਨ ਦੇਵ ਜੀ ਤਕ ਉਹ ਗੁਰ-ਗੱਦੀ ਨਾਲ ਵਿਗੜਿਆ ਰਿਹਾ। ਆਖ਼ਿਰ ਉਹ ਗੁਰੂ ਹਰਿਗੋਬਿੰਦ ਪਾਸ ਬਾਬਾ ਅਟਲ ਦੇ ਗੁਜ਼ਰਨ ਉਤੇ ਅਫ਼ਸੋਸ ਲਈ ਆਇਆ। ਪਰ ਪਰਤਣ ਤੇ ਬਹੁਤਾ ਸਮਾਂ ਜੀਵਿਤ ਨ ਰਹਿ ਸਕਿਆ ਅਤੇ ਸੰਨ 1628 ਈ. ਵਿਚ ਪ੍ਰਾਣ ਤਿਆਗ ਗਿਆ। ਰਾਇ ਬਲਵੰਡ ਅਤੇ ਸਤੈ ਡੂਮਿ ਦੀ ਵਾਰ ਵਿਚ ਇਸ ਘਟਨਾ ਦਾ ਕੁਝ ਆਭਾਸ ਹੁੰਦਾ ਹੈ।

**ਦਾਦੂ, ਭਗਤ** (1544-1603 ਈ.) : ਮੱਧ-ਯੁਗ ਦਾ ਇਕ ਪ੍ਰਸਿੱਧ ਧਰਮ-ਸਾਧਕ ਜਿਸ ਦੇ ਜੀਵਨ-ਬ੍ਰਿੱਤਾਂਤ ਬਾਰੇ ਤੱਥ-ਆਧਾਰਿਤ ਸਾਮਗ੍ਰੀ ਬਹੁਤ ਘਟ ਉਪਲਬਧ ਹੈ। ਵਖ ਵਖ ਪ੍ਰਸੰਗਾਂ ਦੇ ਕਥਾ-ਸੂਤ੍ਰਾਂ ਨੂੰ ਜੋੜਨ ਤੋਂ ਬਾਦ ਸਪੱਸ਼ਟ ਹੁੰਦਾ ਹੈ ਕਿ ਦਾਦੂ ਦਾ ਜਨਮ ਗੁਜਰਾਤ ਦੇ ਅਹਿਮਦਾਬਾਦ ਨਗਰ ਵਿਚ ਸੰਨ 1544 ਈ. (ਫਗਣ ਸੁਦੀ 8, 1601 ਬਿ.) ਵਿਚ ਹੋਇਆ। 'ਦਬਿਸਤਾਨੇ ਮਜ਼ਾਹਿਬ' ਅਨੁਸਾਰ ਇਹ ਜਾਤਿ ਦਾ ਪੇਂਜਾ ਸੀ। ਜਦੋਂ ਇਹ 11 ਵਰ੍ਹਿਆਂ ਦਾ ਸੀ, ਤਾਂ ਇਕ ਸਾਧੂ ਨੇ ਇਸ ਦੇ ਮੂੰਹ ਵਿਚ ਪਾਨ ਦੀ ਪੀਕ

ਪਾ ਦਿੱਤੀ ਜਾਂ ਪਾਨ ਦਾ ਬੀੜਾ ਪਾ ਦਿੱਤਾ ਅਤੇ ਜਦੋਂ ਇਹ 18 ਵਰ੍ਹਿਆਂ ਦਾ ਹੋਇਆ ਤਾਂ ਉਸ ਸਾਧੂ ਨੇ ਫਿਰ ਦਰਸ਼ਨ ਦਿੱਤੇ ਅਤੇ ਇਸ ਨੂੰ ਆਪਣੇ ਭਗਤੀ ਮਾਰਗ ਵਿਚ ਦੀਖਿਅਤ ਕੀਤਾ। ਇਸ ਦੀ ਤਾਲੀਮ ਬਾਰੇ ਕੋਈ ਤੱਥ ਉਪਲਬਧ ਨਹੀਂ ਹੈ, ਪਰ ਇਸ ਦੀ ਰਚੀ ਬਾਣੀ ਤੋਂ ਇਹ ਇਕ ਗੰਭੀਰ ਅਧਿਆਤਮਿਕ ਸਾਧਕ ਪ੍ਰਤੀਤ ਹੁੰਦਾ ਹੈ ਜਿਸ ਨੇ ਆਪਣੇ ਰਹੱਸਵਾਦੀ ਅਨੁਭਵ ਨੂੰ ਬੜੀ ਪ੍ਰੌੜ ਭਾਸ਼ਾ ਸ਼ੈਲੀ ਵਿਚ ਪ੍ਰਗਟ ਕੀਤਾ ਹੈ।

ਜਦੋਂ ਇਹ 30 ਵਰ੍ਹਿਆਂ ਦਾ ਹੋਇਆ ਤਾਂ ਰਾਜਸਥਾਨ ਦੇ ਸਾਂਭਰ ਨਗਰ ਵਿਚ ਰਹਿਣ ਲਗਾ। ਉਥੇ ਛੇ ਵਰ੍ਹੇ ਰਹਿਣ ਉਪਰੰਤ ਆਮੇਰ ਆ ਗਿਆ ਅਤੇ ਉਥੇ ਇਸ ਨੇ 'ਬ੍ਰਹਮ-ਸੰਪ੍ਰਦਾਇ' ਦੀ ਸਥਾਪਨਾ ਕੀਤੀ ਜੋ ਕਾਲਾਂਤਰ ਵਿਚ 'ਦਾਦੂ-ਪੰਥ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਕਹਿੰਦੇ ਹਨ ਇਸ ਦੇ ਦੋ ਪੁੱਤਰ—ਗ਼ਰੀਬਦਾਸ ਅਤੇ ਮਿਸਕੀਨਦਾਸ—ਅਤੇ ਦੋ ਪੁੱਤਰੀਆਂ—ਨਾਨੀ ਬਾਈ ਅਤੇ ਮਾਨਾ ਬਾਈ—ਸਨ। ਆਮੇਰ ਵਿਚ ਇਹ 14 ਵਰ੍ਹੇ ਰਿਹਾ। ਇਸੇ ਦੌਰਾਨ ਸੰਨ 1586 ਈ. (ਸੰਮਤ 1643) ਵਿਚ ਸੀਕਰੀ ਵਿਚ ਇਸ ਦੀ ਭੇਂਟ ਅਕਬਰ ਬਾਦਸ਼ਾਹ ਨਾਲ ਹੋਈ ਦਸੀ ਜਾਂਦੀ ਹੈ। ਸਾਂਭਰ ਅਤੇ ਆਮੇਰ ਦੇ ਨਿਵਾਸ ਸਮੇਂ ਇਸ ਨੇ ਬਹੁਤ ਸਾਰੀ ਬਾਣੀ ਦੀ ਰਚਨਾ ਕੀਤੀ ਜੋ ਵਖ ਵਖ ਸੰਪਾਦਕਾਂ ਦੁਆਰਾ ਸੰਕਲਿਤ ਕੀਤੀ ਗਈ ਹੈ। ਪੰ. ਚੰਦ੍ਰਿਕਾ ਪ੍ਰਸਾਦ ਤ੍ਰਿਪਾਠੀ ਦੁਆਰਾ ਤਿਆਰ ਕੀਤੇ ਸੰਸਕਰਣ ਵਿਚ 2652 ਸਾਖੀਆਂ ਅਤੇ 445 ਪਦ ਸੰਕਲਿਤ ਹਨ। ਇਸ ਦੀ ਬਾਣੀ ਦੇ ਪ੍ਰਮੁਖ ਵਿਸ਼ੇ ਹਨ ਹਰਿਭਗਤੀ, ਨਾਮ-ਸਿਮਰਨ, ਜਾਤਿ-ਪਾਤਿ ਦਾ ਖੰਡਨ ਅਤੇ ਮਾਨਵ ਜਾਤਿ ਦੀ ਏਕਤਾ।

ਦਾਦੂ ਨੇ ਆਪਣੇ ਜੀਵਨ-ਕਾਲ ਵਿਚ ਰਾਜਸਥਾਨ, ਗੁਜਰਾਤ ਤੋਂ ਇਲਾਵਾ ਕਾਸ਼ੀ, ਬਿਹਾਰ, ਬੰਗਾਲ ਆਦਿ ਖੇਤਰਾਂ ਦੀ ਯਾਤ੍ਰਾ ਕੀਤੀ ਅਤੇ ਜਿਗਿਆਸੂਆਂ ਨੂੰ ਧਰਮ ਉਪਦੇਸ਼ ਦਿੱਤੇ। ਆਪਣੇ ਅੰਤ-ਕਾਲ ਵਿਚ ਸਾਂਭਰ ਦੇ ਨੇੜੇ ਨਾਰਾਇਣਾ ਦੀ ਕਿਸੇ ਗੁਫਾ ਵਿਚ ਭਗਤੀ ਕਰਦਿਆਂ ਇਸ ਨੇ ਸੰਨ 1603 ਈ. (ਜੇਠ, ਵਦੀ 8, 1660 ਬਿ.) ਨੂੰ ਸਥਾਈ ਸਮਾਧੀ ਲੈ ਲਈ। ਇਸ ਦੇ ਦੇਹਾਂਤ ਤੋਂ ਬਾਦ ਅਨੁਯਾਈਆਂ ਨੇ ਦਾਦੂ-ਪੰਥ ਦੀ ਸਥਾਪਨਾ ਕੀਤੀ। ਇਸ ਦੇ 52 ਸ਼ਿਸ਼ਾਂ ਵਿਚੋਂ ਰੱਜਬ, ਗਰੀਬਦਾਸ, ਸੁੰਦਰਦਾਸ ਦੇ ਨਾਂ ਵਿਸ਼ੇਸ਼ ਰੂਪ ਵਿਚ ਪ੍ਰਸਿੱਧ ਹਨ। ਇਸ ਸੰਪ੍ਰਦਾਇ ਦਾ ਪ੍ਰਧਾਨ ਸਥਾਨ (ਦਾਦੂ ਦੁਆਰਾ) ਨਾਰਾਇਣਾ ਵਿਚ ਹੈ ਜਿਥੇ ਉਨ੍ਹਾਂ ਦੀਆਂ ਕੁਝ ਵਸਤੂਆਂ ਅਤੇ ਬਾਣੀ-ਸੰਗ੍ਰਹਿ ਸੁਰਖਿਅਤ ਹਨ। ਇਸ ਸੰਪ੍ਰਦਾਇ ਦੀਆਂ ਪੰਜ ਪ੍ਰਮੁਖ ਉਪ-ਸੰਪ੍ਰਦਾਵਾਂ ਹਨ, ਜਿਵੇਂ ਖ਼ਾਲਸਾ (ਜੈਪੁਰ), ਬਿਰਕਤ ਤਪਸਵੀ (ਘੁੰਮਦੇ ਰਹਿਣ ਵਾਲੇ), ਉਤਰਾਧੀ ਜਾਂ ਸਥਾਨਧਾਰੀ (ਰਾਜਸਥਾਨ, ਪੰਜਾਬ, ਗੁਜਰਾਤ ਵਿਚ ਪਸਰੇ ਹੋਏ), ਨਾਗੇ (ਅਨੇਕ ਥਾਂਵਾਂ ਵਿਚ ਰਹਿਣ ਵਾਲੇ), ਅਤੇ ਖ਼ਾਕੀ (ਬਿਨਾ ਡੇਰੇ ਵਾਲੇ ਘੁੰਮਕੜ)।

ਦਾਦੂ ਸੁਭਾ ਦਾ ਬੜਾ ਕੋਮਲ, ਸੱਤਵਾਦੀ ਅਤੇ ਖਿਮਾਸ਼ੀਲ ਸਾਧਕ ਸੀ। ਇਸ ਲਈ ਇਸ ਦੇ ਨਾਂ ਨਾਲ 'ਦਿਆਲ' ਸ਼ਬਦ ਵੀ ਜੋੜ ਦਿੱਤਾ ਗਿਆ ਹੈ।

ਸਿੱਖ-ਇਤਿਹਾਸ ਵਿਚ ਵੀ ਦਾਦੂ ਨਾਲ ਸੰਬੰਧਿਤ ਇਕ ਘਟਨਾ ਦਾ ਵਿਵਰਣ ਮਿਲਦਾ ਹੈ। ਕਹਿੰਦੇ ਹਨ ਕਿ ਸੰਨ 1707 ਈ. (ਸੰ.1764 ਬਿ.) ਵਿਚ ਜਦੋਂ ਦੱਖਣ ਨੂੰ ਜਾਂਦਿਆਂ ਗੁਰੂ ਗੋਬਿੰਦ ਸਿੰਘ ਦਾਦੂ-ਦਵਾਰੇ ਕੋਲੋਂ ਲੰਘੇ ਤਾਂ ਉਨ੍ਹਾਂ ਨੇ ਉਸ ਵੇਲੇ ਦੇ ਮਹੰਤ ਜੈਤਰਾਮ ਨੂੰ ਦਾਦੂ ਦੀ ਬਾਣੀ ਦਾ ਕੁਝ ਅੰਸ਼ ਸੁਣਾਉਣ ਲਈ ਕਿਹਾ। ਤਾਂ ਉਸ ਨੇ ਇਕ ਸਾਖੀ (ਸ਼ਲੋਕ) ਸੁਣਾਈ—*ਦਾਦੂ ਦਾਵਾ ਦੂਰਿ ਕਰ ਕਲਿ ਕਾ ਲੀਜੈ ਭਾਇ। ਜੇ ਕੋ ਮਾਰੈ ਈਂਟ ਫਿਮ ਲੀਜੈ ਸੀਸ ਚਵਾਰਿ।* ਪਰ ਗੁਰੂ ਜੀ ਨੇ ਇਸ ਸ਼ਲੋਕ ਦੇ ਪਾਠ ਨੂੰ ਬਦਲ ਕੇ ਇਸ ਤਰ੍ਹਾਂ ਪੜ੍ਹਨ ਲਈ ਕਿਹਾ— *ਦਾਦੂ ਦਾਵਾ ਰਖ ਕੇ ਕਲਿ ਕਾ ਲੀਜੈ ਭਾਇ। ਜੇ ਕੋ ਮਾਰੈ ਈਂਟ ਫਿਮ ਪਾਥਰ ਹਨੈ ਗਿਸਾਇ।* ਇਸ ਤੋਂ ਇਲਾਵਾ ਗੁਰੂ ਜੀ ਦੁਆਰਾ ਕਮਾਨ ਦੇ ਗੋਸ਼ੇ ਨਾਲ ਦਾਦੂ ਦੀ ਸਮਾਧ ਨੂੰ ਪ੍ਰਣਾਮ ਕਰਨ ਦੀ ਅਮਰਯਾਦਾ ਕਾਰਣ ਉਨ੍ਹਾਂ ਨੂੰ ਆਪਣੇ ਸਿੱਖਾਂ ਵਲੋਂ ਤਨਖ਼ਾਹੀਆ ਠਹਿਰਾਇਆ ਗਿਆ। ਗੁਰੂ ਜੀ ਦੀ ਠਹਿਰਨ ਵਾਲੀ ਥਾਂ 'ਤੇ ਬਾਦ ਵਿਚ ਦਾਦੂ ਦਵਾਰੇ ਦੇ ਬਾਹਰ 'ਥੜਾ ਸਾਹਿਬ' ਬਣਵਾਇਆ ਗਿਆ।

**ਦਾਨ** : ਭਾਰਤੀ ਸੰਸਕ੍ਰਿਤੀ ਵਿਚ ਦਾਨ ਨੂੰ ਨੈਤਿਕ ਨਿਯਮਾਂ ਵਿਚ ਸ਼ਾਮਲ ਕੀਤਾ ਗਿਆ ਹੈ। ਇਸ ਦੇ ਮੁੱਖ ਤੌਰ 'ਤੇ ਦੋ ਰੂਪ ਹਨ— ਨਿੱਤ ਅਤੇ ਨੈਮਿਤਿਕ (ਜੋ ਕਿਸੇ ਵਿਸ਼ੇਸ਼ ਕਾਰਣ ਕਰਕੇ ਕੀਤਾ ਗਿਆ ਹੋਵੇ)। ਚੌਹਾਂ ਵਰਣਾਂ ਲਈ ਦਾਨ ਕਰਨਾ ਲਾਜ਼ਮੀ ਹੈ। ਦਾਨ ਲੈਣ ਦਾ ਅਧਿਕਾਰੀ ਕੇਵਲ ਬ੍ਰਾਹਮਣ ਹੈ। ਗ਼ਰੀਬਾਂ, ਦੀਨ-ਦੁਖੀਆਂ, ਰੋਗੀਆਂ ਆਦਿ ਨੂੰ ਦਿੱਤਾ ਗਿਆ ਦਾਨ 'ਦੀਨ ਰਕ੍ਸ਼ਣ ਦਾਨ' ਅਖਵਾਉਂਦਾ ਹੈ।

'ਕ੍ਰਿਤ੍ਯਕਲ੍ਪਤਰੁ' (ਦਾਨ-ਕਾਂਡ) ਅਤੇ ਬੱਲਾਲਸੇਨ ਰਚਿਤ 'ਦਾਨ-ਸਾਗਰ' ਵਿਚ ਅਨੇਕ ਤਰ੍ਹਾਂ ਦੇ ਦਾਨਾਂ ਦੀ ਵਿਧੀ ਅਤੇ ਉਨ੍ਹਾਂ ਤੋਂ ਪ੍ਰਾਪਤ ਹੋਣ ਵਾਲੇ ਫਲਾਂ ਦਾ ਉੱਲੇਖ ਹੈ। ਇਸੇ ਤਰ੍ਹਾਂ 'ਵਿਸ਼ਣੁਧਰਮੋੱਤਰ-ਪੁਰਾਣ' (3/317) ਵਿਚ ਹਰ ਪ੍ਰਕਾਰ ਦੇ ਦਾਨਾਂ ਤੋਂ ਪ੍ਰਾਪਤ ਹੋਣ ਵਾਲੇ ਪੁੰਨਾਂ ਦੀ ਵਿਆਖਿਆ ਕੀਤੀ ਗਈ ਹੈ।

ਪਰ ਮੱਧ-ਯੁਗ ਦੀ ਨਿਰਗੁਣ ਧਰਮ-ਸਾਧਨਾ ਵਿਚ ਇਸ ਤਰ੍ਹਾਂ ਦੇ ਦਾਨਾਂ ਨੂੰ ਮਹੱਤਵ ਨਹੀਂ ਦਿੱਤਾ ਗਿਆ। ਭਗਤ ਨਾਮਦੇਵ ਇਸ ਪ੍ਰਕਾਰ ਦੇ ਸਾਰੇ ਦਾਨਾਂ ਨੂੰ ਰਾਮ ਨਾਮ ਦੇ ਬਰਾਬਰ ਬਿਲਕੁਲ ਨਹੀਂ ਸਮਝਦੇ—*ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ।... ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ।... ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ। ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ।* (ਗੁ.ਗ੍ਰੰ.973)। ਬੋਧ ਅਤੇ ਜੈਨ ਮਤਾਂ ਵਿਚ ਦਾਨ ਦੇਣ ਦੀ ਗੱਲ ਹੋਈ ਹੈ, ਪਰ ਕੇਵਲ ਬ੍ਰਾਹਮਣ ਨੂੰ ਹੀ ਦਾਨ ਲੈਣ ਵਾਲਾ ਉਚਿਤ ਪਾਤਰ ਨਹੀਂ ਮੰਨਿਆ ਗਿਆ।

ਗੁਰੂ ਗ੍ਰੰਥ ਸਾਹਿਬ ਵਿਚ ਦਾਨ ਦੇਣ ਦੇ ਕਿਸੇ ਸਿੱਧਾਂਤ ਜਾਂ ਮਾਨਤਾ ਦਾ ਪ੍ਰਤਿਪਾਦਨ ਨਹੀਂ ਹੋਇਆ। ਪਰ ਇਸ ਗ੍ਰੰਥ ਵਿਚ ਦਰਸਾਈ ਗਈ ਮਨੁੱਖ ਦੀ ਜੀਵਨ-ਜਾਚ ਵਿਚ ਦਾਨ ਦਾ ਉਚੇਚਾ ਮਹੱਤਵ ਦਰਸਾਇਆ ਗਿਆ ਹੈ, ਬਸ ਸ਼ਰਤ ਇਹ ਹੈ ਕਿ ਜੋ ਵੀ ਦਾਨ ਦਿੱਤਾ ਜਾਏ, ਉਹ ਦਾਨ ਦੇਣ ਵਾਲੇ ਦੀ ਆਪਣੀ ਕਿਰਤ-ਕਮਾਈ ਵਿਚੋਂ ਹੋਣਾ ਚਾਹੀਦਾ ਹੈ—*ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।*(ਗੁ.ਗ੍ਰੰ.1245)। ਗੁਰੂ ਤੇਗ ਬਹਾਦਰ ਜੀ ਦੇ ਗੁਮਾਨ ਜਾਂ ਹਉਮੈ ਭਾਵ ਨਾਲ ਕੀਤਾ ਗਿਆ ਦਾਨ ਹਾਥੀ ਦੇ ਇਸ਼ਨਾਨ ਵਾਂਗ ਨਿਰਰਥਕ ਹੈ—*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ। ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰੁ ਇਸਨਾਨੁ।* (ਗੁ.ਗ੍ਰੰ.1428)।

ਸਿੱਖ ਧਰਮ ਵਿਚ ਦਾਨ ਲੈਣ ਲਈ ਕਿਸੇ ਖ਼ਾਸ ਵਰਗ ਨੂੰ ਅਧਿਕਾਰੀ ਵੀ ਨਹੀਂ ਦਸਿਆ ਗਿਆ ਅਤੇ ਨ ਹੀ ਦਾਨ ਦੇਣ ਲਈ ਵਖ ਵਖ ਅਵਸਰਾਂ ਉਤੇ ਭਿੰਨ ਭਿੰਨ ਵਸਤੂਆਂ ਦਾਨ ਕਰਨ ਦਾ ਉੱਲੇਖ ਹੈ। ਧਰਮ-ਅਰਥ ਕਾਰਜਾਂ ਲਈ 'ਦਸਵੰਧ' ਦੀ ਵਿਧੀ ਦਾ ਪਾਲਨ ਜ਼ਰੂਰੀ ਹੈ ਅਤੇ ਗ਼ਰੀਬ ਦਾ ਮੂੰਹ 'ਗੁਰੂ ਦੀ ਗੋਲਕ' ਹੈ। ਇਸ ਆਸ਼ੇ ਨਾਲ ਕੀਤਾ ਦਾਨ ਵਿਖਾਵੇ ਤੋਂ ਮੁਕਤ ਅਤੇ ਪ੍ਰਾਪਤ ਕਰਨ ਵਾਲੇ ਲਈ ਲੋੜੀਂਦਾ ਹੈ। ਪਰ ਜੇ ਚਟੀ-ਬੱਧਾ ਦਾਨ ਦਿੱਤਾ ਜਾਏ ਤਾਂ ਨ ਉਸ ਦਾ ਕੋਈ ਗੁਣ ਹੈ ਨ ਹੀ ਲਾਭ—*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ।* (ਗੁ.ਗ੍ਰੰ.787)।

ਗੁਰਮਤਿ ਅਨੁਸਾਰ ਸਾਧਕ ਨੂੰ ਰੱਬ ਤੋਂ ਕਿਹੋ ਜਿਹੇ ਦਾਨ ਦੀ ਆਸ ਕਰਨੀ ਚਾਹੀਦੀ ਹੈ। 'ਆਸਾ ਕੀ ਵਾਰ' ਵਿਚ ਗੁਰੂ ਨਾਨਕ ਦੇਵ ਜੀ ਨੇ ਅਜਿਹੇ ਦਾਨ ਬਾਰੇ ਦਸਦਿਆਂ ਕਿਹਾ ਹੈ—*ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ।*(ਗੁ.ਗ੍ਰੰ.468)। ਸਪੱਸ਼ਟ ਹੈ ਕਿ ਗੁਰਮਤਿ ਵਿਚ ਦਾਨ ਦੇਣ ਦੀ ਮਨਾਹੀ ਨਹੀਂ, ਪਰ ਪਰੰਪਰਾਗਤ ਵਿਧੀਆਂ ਅਤੇ ਅਨੁਸ਼ਠਾਨਿਕ ਰੀਤਾਂ ਨਾਲ ਦਾਨ ਦੇਣ ਨੂੰ ਕਿਤੇ ਵੀ ਸਵੀਕ੍ਰਿਤੀ ਨਹੀਂ ਦਿੱਤੀ ਗਈ। ਬਸ ਕਿਰਤ ਕਮਾਈ ਵਿਚ ਨਿਰਾਭਿਮਾਨ ਹੋ ਕੇ ਦਾਨ ਕਰਨਾ ਹੀ ਉਚਿਤ ਹੈ। ਅਧਿਆਤਮਿਕਤਾ ਵੇਲੇ ਰਾਮ-ਨਾਮ ਦਾ ਦਾਨ, ਲੋਕਾਂ ਨੂੰ ਹਰਿ-ਭਗਤੀ ਵਲ ਜੋੜਨ ਦਾ ਉਪਰਾਲਾ ਹੀ ਸ੍ਰੇਸ਼ਠ ਦਾਨ ਹੈ—*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ।* (ਗੁ.ਗ੍ਰੰ.135)।

**ਦਾਨ ਸਿੰਘ** : ਪੰਜਾਬ ਦੇ ਮਹਿਮਾ ਸਰਜਾ ਪਿੰਡ ਦਾ ਵਸਨੀਕ ਜੋ ਜਾਤਿ ਦਾ ਬਰਾੜ ਜੱਟ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਆਨੰਦਪੁਰ ਅਤੇ ਮਾਲਵੇ ਵਿਚ ਹਾਜ਼ਰ ਰਿਹਾ ਸੀ। ਗੁਰੂ ਸਾਹਿਬ ਨੇ ਆਨੰਦਪੁਰ ਦਾ ਕਿਲ੍ਹਾ ਛਡਣ ਤੋਂ ਬਾਦ ਜਦੋਂ ਮਾਲਵੇ ਵਿਚ ਆ ਕੇ ਬਰਾੜਾਂ ਨੂੰ ਭਰਤੀ ਕਰਕੇ ਇਕ ਸੈਨਿਕ ਦਲ ਤਿਆਰ ਕੀਤਾ, ਤਾਂ ਦਾਨ ਸਿੰਘ ਆਪਣੇ ਪੁੱਤਰ ਸਹਿਤ ਉਸ ਦਲ ਵਿਚ ਸ਼ਾਮਲ ਹੋ ਗਿਆ। ਇਸ ਨੇ ਆਪਣੀ ਸੇਵਾ ਅਤੇ ਬਹਾਦਰੀ ਨਾਲ ਗੁਰੂ ਜੀ ਦਾ ਮਨ ਜਿਤ ਲਿਆ। ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਨੇ ਇਸ ਨੂੰ ਘੋੜਿਆਂ ਦਾ ਨਿਗਰਾਨ ਨਿਯੁਕਤ ਕੀਤਾ। ਇਸ ਦੇ ਸੁਝਾਵ 'ਤੇ ਹੀ ਗੁਰੂ ਜੀ ਨੇ ਖਿਦਰਾਣੇ ਦੀ ਢਾਬ ਨੇੜੇ ਟਿੱਬੀ ਉਪਰ ਠਹਿਰ ਕੇ ਸਰਹਿੰਦ ਦੇ ਫ਼ੌਜਦਾਰ ਦੀ ਸੈਨਾ ਦਾ ਮੁਕਾਬਲਾ ਕੀਤਾ। ਉਸ ਵੇਲੇ 500 ਘੋੜ-ਚੜ੍ਹੇ ਅਤੇ ਨੌਂ ਸੌ ਪੈਦਲ ਬਰਾੜ ਸੈਨਿਕ ਗੁਰੂ ਜੀ ਦੀ ਨੌਕਰੀ ਵਿਚ ਸਨ। ਜਦੋਂ ਗੁਰੂ ਜੀ ਤਲਵੰਡੀ ਸਾਬੋ ਵਲ ਪ੍ਰਸਥਾਨ ਕਰਨ ਲਗੇ

ਤਾਂ ਉਨ੍ਹਾਂ ਬਰਾੜ ਸੈਨਿਕਾਂ ਨੇ ਤਨਖ਼ਾਹ ਲੈਣ ਲਈ ਤਕਾਜ਼ਾ ਕੀਤਾ। ਗੁਰੂ ਜੀ ਨੇ ਛੱਤੇਆਣਾ ਪਿੰਡ ਕੋਲ ਰੁਕ ਕੇ ਉਨ੍ਹਾਂ ਨੂੰ ਤਨਖ਼ਾਹ ਵੰਡੀ। ਆਖ਼ੀਰ 'ਤੇ ਗੁਰੂ ਜੀ ਨੇ ਦਾਨ ਸਿੰਘ ਨੂੰ ਵੀ ਤਨਖ਼ਾਹ ਲੈਣ ਲਈ ਕਿਹਾ, ਪਰ ਇਸ ਨੇ ਕੇਵਲ 'ਸਿੱਖੀ' ਦੀ ਦਾਤ ਲਈ ਬੇਨਤੀ ਕੀਤੀ। ਗੁਰੂ ਜੀ ਨੇ ਇਸ ਨੂੰ 'ਮਾਲਵੇ ਦਾ ਗੌਰਵ' ਹੋਣ ਦਾ ਮਾਣ ਬਖ਼ਸ਼ਿਆ ਅਤੇ ਇਸ ਦੀ ਅਰਜ਼ੋਈ ਨੂੰ ਮੰਨਦਿਆਂ ਇਸ ਦੇ ਪਿੰਡ ਵੀ ਗਏ।

**ਦਾਰਾ ਸ਼ਕੋਹ, ਸ਼ਹਿਜ਼ਾਦਾ** (1615-1659 ਈ.) : ਹਿੰਦੁਸਤਾਨ ਦੇ ਮੁਗ਼ਲ ਸ਼ਹਿਜ਼ਾਦੇ ਖ਼ੁਰਮ (ਬਾਦ ਵਿਚ ਬਾਦਸ਼ਾਹ ਸ਼ਾਹਜਹਾਂ) ਦੇ ਘਰ ਮਲਿਕਾ ਮੁਮਤਾਜ਼ ਮਹਲ ਦੀ ਕੁੱਖੋਂ 30 ਮਾਰਚ 1615 ਈ. ਨੂੰ ਅਜਮੇਰ ਵਿਚ ਪੈਦਾ ਹੋਇਆ ਦਾਰਾ ਸ਼ਕੋਹ ਸਾਰਿਆਂ ਭਰਾਵਾਂ ਵਿਚੋਂ ਵੱਡਾ ਸੀ। ਜਦੋਂ ਇਸ ਦਾ ਦਾਦਾ ਜਹਾਂਗੀਰ ਆਪਣੇ ਪਿਤਾ ਅਕਬਰ ਦੇ ਵਿਰੁੱਧ ਬਗ਼ਾਵਤ ਕਰਨ ਵਿਚ ਸਫਲ ਨ ਹੋ ਸਕਿਆ ਤਾਂ ਦਾਰਾ ਅਤੇ ਔਰੰਗਜ਼ੇਬ ਨੂੰ ਬੰਧਕ ਵਜੋਂ ਲਾਹੌਰ ਭੇਜਿਆ ਗਿਆ ਅਤੇ ਲਗਭਗ ਦੋ ਸਾਲ ਉਥੇ ਰਿਹਾ। ਇਸ ਨੂੰ ਵਿਦਿਆ ਦੀ ਸਿਖਿਆ ਦੇਣ ਲਈ ਉਸ ਵਕਤ ਦੇ ਪ੍ਰਤਿਸ਼ਠਿਤ ਵਿਦਵਾਨ ਨਿਯੁਕਤ ਕੀਤੇ ਗਏ।

ਇਹ ਸ਼ੁਰੂ ਤੋਂ ਹੀ ਧਰਮ-ਪਰਾਇਣ ਵਿਅਕਤੀ ਸੀ ਅਤੇ ਧਾਰਮਿਕ ਤੰਗ-ਨਜ਼ਰੀ ਤੋਂ ਉੱਚਾ, ਸਾਰਿਆਂ ਧਰਮਾਂ ਵਾਲਿਆਂ ਦੀਆਂ ਭਾਵਨਾਵਾਂ ਦੀ ਕਦਰ ਕਰਨ ਵਾਲਾ ਇਕ ਦਰਵੇਸ਼ ਸ਼ਹਿਜ਼ਾਦਾ ਸੀ। ਸੂਫ਼ੀ ਫ਼ਕੀਰਾਂ ਪ੍ਰਤਿ ਇਸ ਦਾ ਵਿਸ਼ੇਸ਼ ਝੁਕਾ ਸੀ। ਇਸ ਨੂੰ ਸੰਨ 1645 ਈ. ਵਿਚ ਅਲਾਹਾਬਾਦ, ਸੰਨ 1647 ਈ. ਵਿਚ ਲਾਹੌਰ ਅਤੇ 1649 ਈ. ਵਿਚ ਗੁਜਰਾਤ ਦਾ ਸੂਬੇਦਾਰ ਲਗਾਇਆ ਗਿਆ। ਅਲਾਹਾਬਾਦ ਦੀ ਠਹਿਰ ਦੌਰਾਨ ਇਹ ਪ੍ਰਸਿੱਧ ਚਿਸ਼ਤੀ ਸੂਫ਼ੀ ਸ਼ਾਹ ਮੁਹਿਬੁੱਲਾ ਦੇ ਸੰਪਰਕ ਵਿਚ ਆਇਆ ਅਤੇ ਜਦੋਂ ਲਾਹੌਰ ਵਿਚ ਰਿਹਾ ਤਾਂ ਸਾਈਂ ਮੀਆਂ ਮੀਰ ਅਤੇ ਮੁੱਲਾ ਸ਼ਾਹ ਵਰਗੇ ਸੂਫ਼ੀਆਂ ਦੀ ਸੰਗਤ ਵਿਚ ਰਹਿਣ ਦਾ ਮਾਣ ਪ੍ਰਾਪਤ ਕੀਤਾ। ਇਸ ਤਰ੍ਹਾਂ ਇਸ ਦੀ ਹਰ ਪਾਸੇ ਪ੍ਰਤਿਸ਼ਠਾ ਬਣੀ ਰਹੀ। ਪਰ ਜਦੋਂ ਸੰਨ 1653 ਈ. ਵਿਚ ਇਸ ਨੇ ਕੰਧਾਰ ਦੀ ਲੜਾਈ ਵਿਚ ਹਾਰ ਖਾਈ ਤਾਂ ਇਸ ਦੀ ਚੰਗੇ ਜਰਨੈਲ ਅਤੇ ਯੋਗ ਪ੍ਰਸ਼ਾਸਕ ਹੋਣ ਦੀ ਸਾਖ ਮਾਰੀ ਗਈ।

ਸੰਨ 1655 ਈ. ਵਿਚ ਜਦੋਂ ਸ਼ਾਹਜਹਾਂ ਨੇ ਇਸ ਨੂੰ 'ਸ਼ਾਹ-ਏ-ਬੁਲੰਦ ਇਕਬਾਲ' ਦਾ ਖ਼ਿਤਾਬ ਦਿੱਤਾ ਤਾਂ ਸਾਰਿਆਂ ਸ਼ਹਿਜ਼ਾਦਿਆਂ ਦੇ ਮਨ ਵਿਚ ਈਰਖਾ ਦੀ ਭਾਵਨਾ ਪੈਦਾ ਹੋ ਗਈ। ਸਤੰਬਰ 1657 ਈ. ਵਿਚ ਸ਼ਾਹਜਹਾਂ ਨੇ ਆਪਣੀ ਬੀਮਾਰੀ ਕਾਰਣ ਦਾਰਾ ਨੂੰ ਆਪਣਾ ਉਤਰਾਧਿਕਾਰੀ ਘੋਸ਼ਿਤ ਕਰ ਦਿੱਤਾ। ਇਸ ਦੇ ਪ੍ਰਤਿਕਰਮ ਵਜੋਂ ਸ਼ਹਿਜ਼ਾਦਾ ਔਰੰਗਜ਼ੇਬ ਨੇ ਸ਼ਹਿਜ਼ਾਦਾ ਮੁਰਾਦ ਨੂੰ ਨਾਲ ਮਿਲਾ ਕੇ ਬਗ਼ਾਵਤ ਕਰ ਦਿੱਤੀ ਅਤੇ ਆਪਣੀ ਫ਼ੌਜ ਨਾਲ ਦਿੱਲੀ ਵਲ ਪ੍ਰਸਥਾਨ ਕੀਤਾ। ਦਾਰਾ ਨੇ ਸ਼ਾਹੀ ਫ਼ੌਜ ਲੈ ਕੇ ਉਸ ਨੂੰ ਰੋਕਣ ਲਈ ਪਹਿਲਾਂ 5 ਮਈ 1657 ਈ. ਨੂੰ ਉਜੈਨ ਕੋਲ ਅਤੇ ਫਿਰ 20 ਮਈ ਨੂੰ ਆਗਰੇ ਕੋਲ ਯਤਨ ਕੀਤਾ, ਖ਼ੂਬ ਲੜਾਈ ਹੋਈ ਪਰ ਦਾਰਾ ਹਾਰ ਕੇ ਪੰਜਾਬ ਵਲ ਭਜ ਗਿਆ। ਔਰੰਗਜ਼ੇਬ ਨੇ ਉਸ ਨੂੰ ਪਕੜਨ ਲਈ ਤਕੜੀ ਫ਼ੌਜ ਭੇਜੀ। ਸਿੱਖ ਇਤਿਹਾਸ ਅਨੁਸਾਰ ਇਸ ਨੇ ਗੋਇੰਦਵਾਲ ਦੇ ਪੱਤਣ ਤੋਂ ਬਿਆਸ ਦਰਿਆ ਨੂੰ ਪਾਰ ਕੀਤਾ ਅਤੇ ਗੁਰੂ ਹਰਿ ਰਾਇ ਜੀ ਦੀ ਸ਼ਰਣ ਵਿਚ ਗਿਆ, ਜੋ ਉਦੋਂ ਗੋਇੰਦਵਾਲ ਠਹਿਰੇ ਹੋਏ ਸਨ। ਗੁਰੂ ਜੀ ਨੇ ਇਸ ਫ਼ਕੀਰਾਨਾ ਰੁਚੀਆਂ ਵਾਲੇ ਸ਼ਹਿਜ਼ਾਦੇ ਨੂੰ ਅਸੀਸ ਦਿੱਤੀ ਅਤੇ ਪਿਛਾ ਕਰ ਰਹੀ ਫ਼ੌਜ ਤੋਂ ਦੂਰ ਨਿਕਲ ਜਾਣ ਲਈ ਬਿਆਸ ਦੇ ਪੱਤਣ ਤੇ ਸ਼ਾਹੀ ਫ਼ੌਜ ਨੂੰ ਛੇ ਘੰਟਿਆਂ ਤਕ ਰੋਕੀ ਰਖਿਆ। ਗੋਇੰਦਵਾਲ ਤੋਂ ਦਾਰਾ ਲਾਹੌਰ ਪਹੁੰਚਿਆ, ਉਥੋਂ ਮੁਲਤਾਨ ਵਲ ਚਲਾ ਗਿਆ ਅਤੇ ਸਿੰਧ, ਰਾਜਸਥਾਨ, ਗੁਜਰਾਤ, ਬਲੋਚਿਸਤਾਨ ਵਲ ਭਟਕਦਾ ਹੋਇਆ ਪਕੜਿਆ ਗਿਆ ਅਤੇ ਉਥੋਂ ਇਸ ਨੂੰ ਦਿੱਲੀ ਲਿਆ ਕੇ 30-31 ਅਗਸਤ 1659 ਈ. ਦੀ ਰਾਤ ਨੂੰ ਕਤਲ ਕਰ ਦਿੱਤਾ ਗਿਆ।

ਦਾਰਾ ਸ਼ਕੋਹ ਫ਼ਾਰਸੀ ਅਤੇ ਸੰਸਕ੍ਰਿਤ ਭਾਸ਼ਾਵਾਂ ਦਾ ਚੰਗਾ ਵਿਦਵਾਨ ਸੀ। ਇਸ ਨੇ 52 ਉਪਨਿਸ਼ਦਾਂ ਦਾ ਫ਼ਾਰਸੀ ਭਾਸ਼ਾ ਵਿਚ ਅਨੁਵਾਦ ਕੀਤਾ ਅਤੇ ਹਿੰਦੂ ਧਰਮ ਅਤੇ ਇਸਲਾਮ ਦੇ ਮੂਲ ਸਿੱਧਾਂਤਾਂ ਵਿਚ ਦੂਰ ਤਕ ਸਮਾਨਤਾ ਹੋਣ ਦੀ ਸਥਾਪਨਾ ਕੀਤੀ। ਜੇ ਉਦੋਂ ਇਹ ਹਿੰਦੁਸਤਾਨ ਦਾ ਬਾਦਸ਼ਾਹ ਬਣਨ ਵਿਚ ਸਫਲ ਹੋ ਜਾਂਦਾ, ਤਾਂ ਦੇਸ਼ ਔਰੰਗਜ਼ੇਬ ਦੁਆਰਾ ਚਲਾਈ ਕਟੜਤਾ ਦੀ ਹਨੇਰੀ ਤੋਂ ਬਚ ਜਾਂਦਾ।

**ਦਿਆਲਪੁਰਾ ਭਾਈ ਕਾ** (ਪਿੰਡ) : ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਬਰਨਾਲਾ ਨਗਰ ਤੋਂ ਪੱਛਮ ਵਾਲੇ ਪਾਸੇ 38

ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਇਹ ਪਿੰਡ ਭਾਈ ਰੂਪਾ ਦੇ ਪੋਤਰੇ ਭਾਈ ਦਿਆਲ ਸਿੰਘ ਨੇ 18ਵੀਂ ਸਦੀ ਦੇ ਮੱਧ ਦੇ ਨੇੜੇ-ਤੇੜੇ ਵਸਾਇਆ ਸੀ। ਸਥਾਨਕ ਵਿਸ਼ਵਾਸ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀਨਾ-ਕਾਂਗੜ ਖੇਤਰ ਵਿਚ ਠਹਿਰੇ ਹੋਏ ਸਨ, ਤਾਂ ਇਕ ਦਿਨ ਇਥੇ ਇਕ ਟੋਭੇ ਦੇ ਕੰਢੇ ਝੰਗੀ ਵਿਚ ਆ ਬਿਰਾਜੇ ਅਤੇ ਔਰੰਗਜ਼ੇਬ ਨੂੰ ਭੇਜਣ ਲਈ 'ਜ਼ਫ਼ਰਨਾਮਾ' ਲਿਖਿਆ। ਉਦੋਂ ਇਥੇ ਪਿੰਡ ਨਹੀਂ ਸੀ ਹੁੰਦਾ, ਜੋ ਬਾਦ ਵਿਚ ਵਸਾਇਆ ਗਿਆ। ਉਸ ਝੰਗੀ ਵਾਲੀ ਥਾਂ ਉਤੇ ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਸੰਤ ਮਨੀ ਸਿੰਘ ਨੇ 'ਗੁਰਦੁਆਰਾ ਜ਼ਫ਼ਰਨਾਮਾ ਸਾਹਿਬ' ਦੀ ਉਸਾਰੀ ਕਰਵਾਈ ਅਤੇ ਟੋਭੇ ਦੀ ਥਾਂ ਦੇ ਸੁੰਦਰ ਸਰੋਵਰ ਬਣਵਾਇਆ। ਇਸ ਗੁਰੂ-ਧਾਮ ਦੀ ਵਿਵਸਥਾ ਤਰੁਣਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

**ਦਿਆਲ, ਬਾਬਾ** (1783-1855 ਈ.) : ਸਿੱਖਾਂ ਦੀ ਨਿਰੰਕਾਰੀ ਸੰਪ੍ਰਦਾਇ ਦੇ ਸੰਸਥਾਪਕ ਬਾਬਾ ਦਿਆਲ ਦਾ ਜਨਮ 17 ਮਈ 1783 ਈ. ਨੂੰ ਭਾਈ ਰਾਮ ਸਹਾਇ ਮਲਹੋਤਰਾ ਦੇ ਘਰ ਮਾਈ ਲਡਿੱਕੀ ਦੀ ਕੁੱਖੋਂ ਪਿਸ਼ਵਾਰ ਵਿਚ ਹੋਇਆ। ਛੋਟੀ ਉਮਰ ਵਿਚ ਹੀ ਪਿਤਾ ਦੇ ਚਲਾਣੇ ਤੋਂ ਬਾਦ ਆਪ ਦੀ ਮਾਤਾ ਨੇ ਬੜੇ ਸੁਚੱਜੇ ਢੰਗ ਨਾਲ ਆਪ ਨੂੰ ਗੁਰਮੁਖੀ ਅਤੇ ਗੁਰਬਾਣੀ ਪੜ੍ਹਾਈ। ਉਹ ਆਪ ਨੂੰ ਰੋਜ਼ ਬੜੀ ਸ਼ਰਧਾ ਨਾਲ ਭਾਈ ਜੋਗਾ ਸਿੰਘ ਦੇ ਗੁਰਦੁਆਰੇ ਲੈ ਜਾਂਦੇ ਅਤੇ ਸੇਵਾ ਭਾਵ ਜਾਗ੍ਰਿਤ ਕਰਦੇ। ਫ਼ਾਰਸੀ ਅੱਖਰਾਂ ਦਾ ਬੋਧ ਆਪ ਨੇ ਮਕਤਬ ਤੋਂ ਪ੍ਰਾਪਤ ਕੀਤਾ। ਸੰਨ 1801 ਈ. ਵਿਚ ਆਪ ਦੀ ਮਾਤਾ ਦਾ ਵੀ ਦੇਹਾਂਤ ਹੋ ਗਿਆ। ਆਪਣੇ ਮਾਮੇ ਮਿਲਖਾ ਸਿੰਘ ਦੀ ਪ੍ਰੇਰਣਾ ਨਾਲ ਆਪ ਸੰਨ 1802 ਈ. ਵਿਚ ਰਾਵਲਪਿੰਡੀ ਆ ਵਸੇ ਅਤੇ ਪੰਸਾਰੀ ਦੀ ਦੁਕਾਨ ਖੋਲ੍ਹ ਲਈ। ਆਪ ਨਿੱਤ ਗੁਰਦੁਆਰਾ ਪਿਸ਼ੌਰੀਆਂ ਵਿਚ ਜਾਂਦੇ ਅਤੇ ਸਿੱਖ ਧਰਮ ਵਿਚ ਬ੍ਰਾਹਮਣਵਾਦ ਦੇ ਫਲਸਰੂਪ ਵਰਤ ਚੁਕੇ ਵਹਿਮਾਂ ਪਾਖੰਡਾਂ ਨੂੰ ਤਿਆਗਣ ਲਈ ਗੁਰਮਤਿ ਦੇ ਆਧਾਰ 'ਤੇ ਪ੍ਰਵਚਨ ਦਿੰਦੇ। ਜਲਦੀ ਹੀ ਸਨਾਤਨੀ ਰੁਚੀਆਂ ਵਾਲੇ ਲੋਕਾਂ ਨੇ ਆਪ ਦਾ ਵਿਰੋਧ ਸ਼ੁਰੂ ਕਰ ਦਿੱਤਾ। ਇਸ ਵਿਰੋਧਤਾ ਦੇ ਮੋਢੀ ਸਨ ਸਰ ਨਿਹਾਲ ਸਿੰਘ ਛਾਡੀ ਅਤੇ ਦੀਵਾਨ ਤੌਰੂ ਰਾਇ।

ਸੰਨ 1808 ਈ. ਵਿਚ ਆਪਣੇ ਵਪਾਰ ਦੇ ਸੰਬੰਧ ਵਿਚ ਆਪ ਭੇਰੇ ਗਏ। ਉਥੇ ਇਨ੍ਹਾਂ ਦੇ ਪ੍ਰਵਚਨਾਂ ਤੋਂ ਭਾਈ ਚਰਨ ਦਾਸ ਕਪੂਰ ਅਤੇ ਉਸ ਦੀ ਪਤਨੀ ਮਾਈ ਬਿਸ਼ਨ ਦੇਈ ਬਹੁਤ ਪ੍ਰਭਾਵਿਤ ਹੋਏ ਅਤੇ ਆਪਣੀ ਪੁੱਤਰੀ ਬੀਬੀ ਮੂਲ ਦੇਈ ਦਾ ਵਿਆਹ ਆਪ ਨਾਲ ਕਰਨ ਦਾ ਮਨ ਬਣਾ ਲਿਆ। ਆਪ ਨੇ ਚੇਤਰ ਦੇ ਮਹੀਨੇ ਵਿਚ ਹੀ ਗੁਰਬਾਣੀ ਦੇ ਕੀਰਤਨ ਅਤੇ 'ਅਨੰਦੁ' ਬਾਣੀ ਦੇ ਪਾਠ ਨਾਲ ਵਿਆਹ ਦੀ ਰਸਮ ਪੂਰੀ ਕਰਕੇ ਇਕੋ ਝਟਕੇ ਨਾਲ ਚੇਤਰ ਦੇ ਮਹੀਨੇ ਵਿਚ ਵਿਆਹ ਨ ਕਰਨ ਦੇ ਵਹਿਮ ਅਤੇ ਵੇਦੀਆਂ ਵਾਲੇ ਵਿਆਹ ਦੇ ਭਰਮ ਨੂੰ ਚੁਣੌਤੀ ਦੇ ਕੇ ਬ੍ਰਾਹਮਣਵਾਦ ਦੀ ਸਰਦਾਰੀ ਖ਼ਤਮ ਕਰ ਦਿੱਤੀ। 'ਆਨੰਦ ਕਾਰਜ' ਵਿਧੀ ਦਾ ਇਹ ਪਹਿਲਾ ਵਿਆਹ ਸੀ। ਆਪ ਨੇ ਕਿਸੇ ਪ੍ਰਕਾਰ ਦਾ ਕੋਈ ਦਾਜ ਨਹੀਂ ਲਿਆ। ਸੰਨ 1820 ਈ. ਦੇ ਨੇੜੇ-ਤੇੜੇ ਮਹਾਰਾਜਾ ਰਣਜੀਤ ਸਿੰਘ ਜਦੋਂ ਰਾਵਲਪਿੰਡੀ ਤੋਂ ਲੰਘੇ ਤਾਂ ਆਪ ਦੀ ਅਧਿਆਤਮਿਕ ਸ਼ੋਹਰਤ ਸੁਣ ਕੇ ਆਪ ਦੇ ਪਾਸ ਆਏ ਅਤੇ ਕਥਾ-ਕੀਰਤਨ ਸੁਣਿਆ। ਸਨ 1830 ਈ. ਨੂੰ ਆਪ ਨੇ ਠਾਕਰ ਸੰਤ ਦੀਵਾਨ ਸਿੰਘ ਮੰਗਵਾਲ ਵਾਲੇ ਵਲੋਂ ਪਾਲੇ ਸੂਤਕ ਦੇ ਭਰਮ ਦਾ ਨਿਵਾਰਣ ਕੀਤਾ। ਇਕ ਦਿਨ ਪਿਸ਼ੌਰੀਆਂ ਦੇ ਗੁਰਦੁਆਰੇ ਵਿਚ ਉੱਚੀ ਆਵਾਜ਼ ਵਿਚ ਨਾਅਰਾ ਮਾਰਿਆ— *ਜਪੋ ਪਿਆਰਿਓ ਧੰਨ ਨਿਰੰਕਾਰ। ਜੋ ਦੇਹਧਾਰੀ ਸਭੁ ਖੁਆਰ।* ਪੁਰਾਣ-ਪੰਥੀਆਂ ਵਲੋਂ ਆਪ ਦਾ ਵਿਰੋਧ ਹੋਇਆ। ਪਰ ਭਾਈ ਸ਼ਾਮ ਸਿੰਘ, ਭਾਈ ਰਾਮ ਸਿੰਘ ਸੁਥਰਾ, ਭਾਈ ਰਤਨ ਸਿੰਘ ਨੰਦਾ, ਭਾਈ ਰਾਮ ਸਿੰਘ ਜੱਗੀ ਅਤੇ ਭਾਈ ਗਰੀਬ ਸਿੰਘ ਨੇ ਆਪ ਦਾ ਡਟ ਕੇ ਸਾਥ ਦਿੱਤਾ। ਦੂਜੇ ਦਿਨ ਆਪ ਨੂੰ ਗੁਰਦੁਆਰਾ ਪਿਸ਼ੌਰੀਆਂ ਵਿਚ ਵੜਨ ਨ ਦਿੱਤਾ ਗਿਆ, ਬਰਾਦਰੀ ਤੋਂ ਛੇਕ ਦਿੱਤਾ ਗਿਆ ਅਤੇ ਸ਼ਮਸ਼ਾਨ-ਭੂਮੀ ਨੂੰ ਵਰਤਣ ਅਤੇ ਖੂਹਾਂ ਤੋਂ ਜਲ ਲੈਣ ਉਤੇ ਬੰਦਸ਼ ਲਗਾ ਦਿੱਤੀ ਗਈ। ਆਖ਼ਿਰ 3 ਦਸੰਬਰ 1851 ਈ. ਨੂੰ ਆਪ ਨੇ ਆਪਣੇ ਕੁਝ ਸਾਥੀਆਂ ਅਤੇ ਤਿੰਨ ਸੁਪੁੱਤਰਾਂ ਦੇ ਸਹਿਯੋਗ ਨਾਲ ਨਿਰੰਕਾਰੀ ਦਰਬਾਰ ਦੀ ਨੀਂਹ ਰਖੀ ਜੋ ਹੌਲੀ ਹੌਲੀ ਸ਼ਾਨਦਾਰ ਇਮਾਰਤ ਦਾ ਰੂਪ ਧਾਰਣ ਕਰ ਗਿਆ।

ਬਾਬਾ ਦਿਆਲ ਦਾ ਦੇਹਾਂਤ 30 ਜਨਵਰੀ 1855 ਈ. ਵਿਚ ਰਾਵਲਪਿੰਡੀ ਵਿਚ ਹੋਇਆ। ਆਪਣਾ ਸ਼ਰੀਰ ਤਿਆਗਣ ਤੋਂ ਪਹਿਲਾਂ ਆਪ ਨੇ ਆਪਣੇ ਮਿਸ਼ਨ ਦੇ ਪ੍ਰਚਾਰ ਦੀ ਜ਼ਿੰਮੇਵਾਰੀ ਆਪਣੇ ਵੱਡੇ ਸੁਪੁੱਤਰ ਬਾਬਾ ਦਰਬਾਰਾ ਸਿੰਘ

(ਵੇਖੋ) ਨੂੰ ਸੌਂਪ ਦਿੱਤੀ। ਆਪ ਦੀ ਇੱਛਾ ਅਨੁਸਾਰ ਆਪ ਦਾ ਸ਼ਰੀਰ 'ਲਈ' ਨਦੀ ਵਿਚ ਸ਼ਬਦ-ਬਾਣੀ ਪੜ੍ਹਦਿਆਂ ਪ੍ਰਵਾਹਿਤ ਕੀਤਾ ਗਿਆ। ਉਥੇ ਹੀ ਕੰਢੇ ਉਤੇ ਬੈਠ ਕੇ ਕੜਾਹ ਪ੍ਰਸਾਦ ਵਰਤਾਇਆ ਗਿਆ ਅਤੇ ਸੋਗ ਤੇ ਸੂਤਕ ਨੂੰ ਤਿਆਗ ਕੇ ਰੱਬੀ ਬਾਣੀ ਦਾ ਕੀਰਤਨ ਅਤੇ ਪਾਠ ਕੀਤਾ ਗਿਆ। ਇਸ ਤਰ੍ਹਾਂ ਇਕ ਨਵੀਂ, ਗੁਰਮਤਿ ਅਨੁਸਾਰੀ ਭਾਵ-ਧਾਰਾ ਦਾ ਵਿਕਾਸ ਹੋਇਆ। 'ਨਿਰੰਕਾਰ' ਦੀ ਉਪਾਸਨਾ ਉਤੇ ਅਧਿਕ ਬਲ ਦੇਣ ਕਾਰਣ ਆਪ ਦੁਆਰਾ ਸੰਚਾਲਿਤ ਸੰਪ੍ਰਦਾਇ ਨੂੰ 'ਨਿਰੰਕਾਰੀ ਸੰਪ੍ਰਦਾਇ' ਕਿਹਾ ਜਾਣ ਲਗਿਆ।

**ਦਿਆਲਾ, ਭਾਈ** (ਮ. 1675 ਈ.) : ਗੁਰੂ ਤੇਗ ਬਹਾਦਰ ਜੀ ਦਾ ਇਕ ਸਿਦਕੀ ਸਿੱਖ ਜਿਸ ਦਾ ਜਨਮ ਭਾਈ ਮਾਈ ਦਾਸ ਦੇ ਘਰ ਹੋਇਆ। ਸੰਨ 1665 ਈ. ਤੋਂ 1670 ਈ. ਵਿਚ ਕੀਤੀ ਪੂਰਬ ਦੇਸ਼ ਦੀ ਯਾਤ੍ਰਾ ਵੇਲੇ ਇਹ ਗੁਰੂ ਜੀ ਨਾਲ ਗਿਆ। ਜਦੋਂ ਗੁਰੂ ਜੀ ਅਗੇ ਆਸਾਮ ਵਲ ਜਾਣ ਲਗੇ ਤਾਂ ਪਿਛੋਂ ਗੁਰੂ-ਪਰਿਵਾਰ ਦੀ ਦੇਖ-ਭਾਲ ਲਈ ਇਸ ਨੂੰ ਪਟਨਾ ਵਿਚ ਹੀ ਰਹਿਣ ਦਿੱਤਾ। ਇਸ ਨੇ ਗੁਰੂ ਜੀ ਦੀ ਅਨੁਪਸਥਿਤੀ ਵਿਚ ਗੁਰੂ-ਪਰਿਵਾਰ ਦੀ ਸੁਖ-ਸੁਵਿਧਾ ਦਾ ਬਹੁਤ ਧਿਆਨ ਰਖਿਆ। ਜਦੋਂ ਗੁਰੂ ਜੀ ਨੇ 11 ਜੁਲਾਈ 1675 ਈ. ਨੂੰ ਸ਼ਹਾਦਤ ਦੇਣ ਲਈ ਦਿੱਲੀ ਵਲ ਪ੍ਰਸਥਾਨ ਕੀਤਾ ਤਾਂ ਇਹ ਵੀ ਨਾਲ ਸੀ। ਇਸ ਨੂੰ ਗੁਰੂ ਜੀ ਸਹਿਤ ਗ੍ਰਿਫ਼ਤਾਰ ਕੀਤਾ ਗਿਆ ਅਤੇ ਮੁਸਲਮਾਨ ਨ ਬਣਨ ਦੀ ਸੂਰਤ ਵਿਚ 11 ਨਵੰਬਰ 1675 ਈ. ਨੂੰ ਉਬਲਦੀ ਦੇਗ ਵਿਚ ਬਿਠਾ ਕੇ ਸ਼ਹੀਦ ਕੀਤਾ ਗਿਆ। ਇਸ ਨੇ ਸਾਰੇ ਦੁਖ ਨੂੰ ਗੁਰਬਾਣੀ ਦਾ ਪਾਠ ਕਰਦਿਆਂ ਜਰਿਆ, ਪਰ ਆਪਣੇ ਧਰਮ ਵਿਚ ਦ੍ਰਿੜ੍ਹ ਰਿਹਾ।

**ਦਿੱਤ ਸਿੰਘ, ਗਿਆਨੀ** (1853-1901 ਈ.) : ਸਿੰਘ ਸਭਾ ਲਹਿਰ ਦੇ ਪ੍ਰਮੁਖ ਪ੍ਰਚਾਰਕ, ਭਾਸ਼ਣਕਾਰ, ਅਤੇ ਪੱਤਰਕਾਰ ਗਿਆਨੀ ਦਿੱਤ ਸਿੰਘ ਦਾ ਜਨਮ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਦੇ ਪਿੰਡ ਨੰਦਪੁਰ ਕਲੌੜ ਦੇ ਸ. ਦੀਵਾਨ ਸਿੰਘ ਦੇ ਘਰ ਮਾਈ ਰਾਮ ਕੌਰ ਦੀ ਕੁੱਖੋਂ 21 ਅਪ੍ਰੈਲ 1853 ਈ. (ਦੂਜਾ ਸਰੋਤ 1850 ਈ.) ਵਿਚ ਹੋਇਆ। ਇਸ ਦੇ ਬਚਪਨ ਦਾ ਨਾਂ ਦਿੱਤਾ ਰਾਮ ਸੀ ਅਤੇ ਰਵਿਦਾਸੀਆ ਜਾਤਿ ਨਾਲ ਸੰਬੰਧਿਤ ਸੀ। ਇਸ ਦੇ ਪਿਤਾ ਗੁਲਾਬਦਾਸੀਏ ਮਤ ਪ੍ਰਤਿ ਵਿਸ਼ੇਸ਼ ਝੁਕਾਓ ਰਖਦੇ ਸਨ। ਫਲਸਰੂਪ ਇਸ ਨੂੰ ਪਹਿਲਾਂ ਅੰਬਾਲਾ ਜ਼ਿਲ੍ਹਾ ਦੇ ਪਿੰਡੋ ਤਿਉੜ ਵਿਚ ਸੰਤ ਗੁਰਬਖ਼ਸ਼ ਸਿੰਘ ਗੁਲਾਬਦਾਸੀਏ ਪਾਸ ਭੇਜਿਆ ਗਿਆ। ਉਸ ਵੇਲੇ ਇਸ ਦੀ ਉਮਰ ਨੌਂ ਸਾਲ ਦੀ ਸੀ। ਉਥੇ ਇਸ ਨੇ ਪੰਜ ਗ੍ਰੰਥੀ, ਦਸਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ, ਭਾਈ ਗੁਰਦਾਸ ਦੀ ਬਾਣੀ ਆਦਿ ਦਾ ਅਧਿਐਨ ਕੀਤਾ। ਉਥੇ ਲਗਭਗ ਛੇ ਸਾਲ ਰਿਹਾ। ਉਪਰੋਕਤ ਤੋਂ ਇਲਾਵਾ ਇਸ ਦੌਰਾਨ ਇਸ ਨੇ ਉਰਦੂ, ਪੰਜਾਬੀ, ਪਿੰਗਲ, ਵਿਆਕਰਣ, ਵੇਦਾਂਤ ਅਤੇ ਨੀਤੀ-ਸ਼ਾਸਤ੍ਰ ਦਾ ਬੋਧ ਵੀ ਪ੍ਰਾਪਤ ਕੀਤਾ। ਹੋਰ ਵਿਦਿਆ ਦੀ ਪ੍ਰਾਪਤੀ ਲਈ ਸੰਤ ਦੇਸਾ ਸਿੰਘ ਗੁਲਾਬਦਾਸੀਏ ਪਾਸ ਲਾਹੌਰ ਗਿਆ। ਉਥੇ ਭਾਰਤੀ ਦਰਸ਼ਨ, ਮਿਥਿਹਾਸ ਅਤੇ ਕਾਵਿ-ਸ਼ਾਸਤ੍ਰ ਦਾ ਡੂੰਘਾ ਅਧਿਐਨ ਕੀਤਾ ਅਤੇ ਛੋਟੀ ਉਮਰ ਵਿਚ ਹੀ ਬ੍ਰਜ ਭਾਸ਼ਾ ਤੋਂ ਪ੍ਰਭਾਵਿਤ ਕਵਿਤਾ ਕਰਨੀ ਸ਼ੁਰੂ ਕਰ ਦਿੱਤੀ। ਇਸ ਦੀ ਬੁੱਧੀ ਬੜੀ ਤੇਜ਼ ਅਤੇ ਬੋਲਾਂ ਵਿਚ ਬਹੁਤ ਜ਼ੋਰ ਸੀ। ਇਸ ਤਰ੍ਹਾਂ ਇਹ ਇਕ ਸਫਲ ਗੁਲਾਬਦਾਸੀਆ ਪ੍ਰਚਾਰਕ ਬਣ ਗਿਆ। ਉਧਰ ਗੁਲਾਬਦਾਸੀ ਮਤ ਵਾਲਿਆਂ ਦਾ ਆਰਯ ਸਮਾਜੀਆਂ ਨਾਲ ਸੰਪਰਕ ਸੀ। ਇਸ ਲਈ ਇਸ ਨੂੰ ਵੀ ਆਰਯ ਸਮਾਜ ਦਾ ਪ੍ਰਚਾਰ ਕਰਨਾ ਪਿਆ। ਪਰ ਲਾਹੌਰ ਨਿਵਾਸ ਵੇਲੇ ਇਹ ਪ੍ਰੋ. ਗੁਰਮੁਖ ਸਿੰਘ ਦੇ ਸੰਪਰਕ ਵਿਚ ਆਇਆ ਅਤੇ ਉਨ੍ਹਾਂ ਦੀ ਪ੍ਰੇਰਣਾ ਨਾਲ ਸਿੰਘ ਸਭਾ ਲਾਹੌਰ ਵਿਚ ਸ਼ਾਮਲ ਹੋ ਗਿਆ। ਇਸ ਨੇ ਸਾਰੀ ਉਮਰ ਸਿੱਖ ਧਰਮ ਦੇ ਉਥਾਨ ਲਈ ਲਗਾ ਦਿੱਤੀ। ਇਸ ਦੇ ਜੀਵਨ ਦਾ ਮੁੱਖ ਉਦੇਸ਼ ਸੀ ਸਿੱਖ ਧਰਮ ਦੇ ਸ਼ੁੱਧ ਸਰੂਪ ਨੂੰ ਨਿਤਾਰ ਕੇ ਪੇਸ਼ ਕਰਨਾ ਅਤੇ ਸਿੱਖ ਇਤਿਹਾਸ ਦੀਆਂ ਸ਼ਾਨਦਾਰ ਪਰੰਪਰਾਵਾਂ ਨੂੰ ਇਸ ਢੰਗ ਨਾਲ ਚਿਤਰਨਾ ਕਿ ਉਨ੍ਹਾਂ ਵਿਚੋਂ ਵਰਤਮਾਨ ਦੀਆਂ ਸਮਸਿਆਵਾਂ ਦਾ ਹਲ ਲਭਿਆ ਜਾ ਸਕੇ। ਆਪਣੇ ਉਦੇਸ਼ਾਂ ਦੀ ਪੂਰਤੀ ਲਈ ਇਸ ਨੇ ਪੱਤਰਕਾਰੀ ਨੂੰ ਮਾਧਿਅਮ ਬਣਾਇਆ ਅਤੇ ਪ੍ਰੋ. ਗੁਰਮੁਖ ਸਿੰਘ ਨਾਲ ਮਿਲ ਕੇ ਸੰਨ 1886 ਈ. 'ਖ਼ਾਲਸਾ ਅਖ਼ਬਾਰ' ਸ਼ੁਰੂ ਕੀਤੀ। ਇਸ ਦੀਆਂ ਬਹੁਤੀਆਂ ਰਚਨਾਵਾਂ ਪਹਿਲਾਂ 'ਖ਼ਾਲਸਾ ਅਖ਼ਬਾਰ' ਵਿਚ ਹੀ ਛਪਦੀਆਂ ਸਨ।

ਗਿਆਨੀ ਦਿੱਤ ਸਿੰਘ ਇਕ ਪ੍ਰਭਾਵਸ਼ਾਲੀ ਵਕਤਾ ਸੀ। ਇਸ ਦੇ ਭਾਸ਼ਣ ਅਨੇਕ ਸਰੋਤਿਆਂ ਨੂੰ ਸ਼ਰਧਾਲੂ ਬਣਾ ਦਿੰਦੇ ਸਨ। ਸ਼ਾਸਤ੍ਰਾਰਥ ਵਿਚ ਵੀ ਇਹ ਬਹੁਤ ਪ੍ਰਬੀਨ ਸੀ। ਗੱਲ ਨੂੰ ਦਲੀਲ ਨਾਲ ਪੁਸ਼ਟ ਕਰਕੇ ਇਤਨੀ ਠੁਕ

ਨਾਲ ਕਹਿੰਦਾ ਸੀ ਕਿ ਵਿਰੋਧੀ ਲੋਕ ਨਿਰੁੱਤਰ ਹੋ ਜਾਂਦੇ ਸਨ। ਇਸ ਨੇ ਸੁਆਮੀ ਦਯਾ ਨੰਦ ਨਾਲ ਤਿੰਨ ਵਾਰੀ ਸ਼ਾਸਤ੍ਰਾਰਥ ਕਰਕੇ ਉਸ ਨੂੰ ਪਛਾੜਿਆ ਸੀ। ਮੂਲ ਰੂਪ ਵਿਚ ਇਹ ਕਵੀ ਸੀ ਅਤੇ ਕਵਿਤਾ ਵਿਚ ਇਸ ਨੇ ਭਾਈ ਸੁਬੇਗ ਸਿੰਘ, ਭਾਈ ਮਹਿਤਾਬ ਸਿੰਘ ਮੀਰਾਕੋਟੀਆ, ਭਾਈ ਤਾਰੂ ਸਿੰਘ, ਭਾਈ ਬੋਤਾ ਸਿੰਘ, ਭਾਈ ਤਾਰਾ ਸਿੰਘ ਵਾਂ ਆਦਿ ਦੇ ਸ਼ਹੀਦੀ ਪ੍ਰਸੰਗ ਲਿਖੇ। ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਰਾਇ ਜੀ, ਗੁਰੂ ਹਰਿਕ੍ਰਿਸ਼ਨ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਚਰਿਤਾਂ ਉਤੇ ਕਲਮ ਆਜ਼ਮਾਈ। ਪਰ ਇਸ ਦੀ ਵਿਸ਼ੇਸ਼ ਦੇਣ ਉਹ ਵਾਰਤਕ ਰਚਨਾ ਹੈ ਜੋ ਸਮਕਾਲੀ ਅਤੇ ਧਾਰਮਿਕ ਵਾਦ-ਵਿਵਾਦ ਤੋਂ ਪੈਦਾ ਹੋਈਆਂ ਸਮਸਿਆਵਾਂ ਦੇ ਸਮਾਧਾਨ ਲਈ ਲਿਖੀ ਗਈ ਸੀ। ਇਸ ਪ੍ਰਕਾਰ ਦੀਆਂ ਲਗਭਗ ਡੇਢ ਦਰਜਨ ਪੁਸਤਕਾਂ ਉਪਲਬਧ ਹਨ। ਇਸ ਦੀਆਂ ਕੁਝ ਉੱਲੇਖਯੋਗ ਪੁਸਤਕਾਂ ਹਨ—ਦੰਭ ਬਿਦਾਰਨ, ਦੁਰਗਾ ਪ੍ਰਬੋਧ, ਪੰਥ ਪ੍ਰਬੋਧ, ਰਾਜ ਪ੍ਰਬੋਧ, ਮੇਰਾ ਤੇ ਸਾਧੂ ਦਯਾਨੰਦ ਦਾ ਸੰਬਾਦ, ਨਕਲੀ ਸਿੱਖ ਪ੍ਰਬੋਧ, ਪੰਥ ਸੁਧਾਰ ਬਿਨੈ ਪੱਤਰ।

ਇਸ ਦੀ ਸਸ਼ਕਤ ਪ੍ਰਚਾਰ ਮੁਹਿੰਮ ਨੇ ਅੰਮ੍ਰਿਤਸਰ ਸਿੰਘ ਸਭਾ ਦੇ ਸਨਾਤਨੀ ਧੜੇ ਨੂੰ ਹਲੂਣ ਦਿੱਤਾ। ਇਸ ਨੇ 'ਸਵਪਨ ਨਾਟਕ' ਨਾਂ ਦੀ ਪੁਸਤਕ ਲਿਖ ਕੇ ਸਿੰਘ ਸਭਾ ਅੰਮ੍ਰਿਤਸਰ ਦੇ ਮੁਖੀਆਂ ਦੀ ਖ਼ੂਬ ਖਿਲੀ ਉਡਾਈ। ਫਲਸਰੂਪ, ਸੰਨ 1887 ਈ. ਵਿਚ ਇਸ ਨੂੰ ਉਸ ਧੜੇ ਨੇ ਅਕਾਲ ਤਖ਼ਤ, ਦਰਬਾਰ ਸਾਹਿਬ, ਬਾਬਾ ਅੱਟਲ, ਝੰਡਾ ਬੁੰਗਾ ਅਤੇ ਸ਼ਹੀਦਗੰਜ ਦੇ ਪੁਜਾਰੀਆਂ ਦੁਆਰਾ ਹੁਕਮਨਾਮਾ ਜਾਰੀ ਕਰਵਾ ਕੇ ਪੰਥ ਤੋਂ ਛੇਕ ਦਿੱਤਾ। ਇਸ ਉਤੇ ਬਾਵਾ ਉਦੈ ਸਿੰਘ ਬੇਦੀ ਨੇ ਮਾਨਹਾਨੀ ਦਾ ਮੁਕੱਦਮਾ ਚਲਾਇਆ। ਲਗਭਗ ਇਕ ਸਾਲ ਮੁਕੱਦਮਾ ਚਲਿਆ ਅਤੇ ਅੰਤ ਵਿਚ ਹਰ ਪ੍ਰਕਾਰ ਦੀ ਸਜ਼ਾ ਤੋਂ ਮੁਕਤ ਕਰ ਦਿੱਤਾ ਗਿਆ। ਪਰ ਇਸ ਦੌਰਾਨ 'ਖ਼ਾਲਸਾ ਅਖ਼ਬਾਰ' ਬੰਦ ਹੋ ਗਿਆ। ਕਾਫ਼ੀ ਮਾਲੀ ਸੰਕਟ ਵਿਚੋਂ ਲੰਘਣਾ ਪਿਆ। ਮਹਾਰਾਜਾ ਨਾਭਾ ਦੀ ਮਾਇਕ ਸਹਾਇਤਾ ਨਾਲ ਅਖ਼ਬਾਰ ਫਿਰ ਜਾਰੀ ਕੀਤਾ ਗਿਆ ਅਤੇ ਦਿੱਤ ਸਿੰਘ ਨੇ ਬੜੀ ਦਲੇਰੀ ਨਾਲ ਵਿਰੋਧੀਆਂ ਦੇ ਪ੍ਰਚਾਰ ਦਾ ਖੰਡਨ ਕੀਤਾ।

ਸੰਨ 1887 ਈ. ਵਿਚ ਕਪੂਰਥਲਾ ਦੇ ਕੰਵਰ ਬਿਕ੍ਰਮਾ ਸਿੰਘ ਦੇ ਦੇਹਾਂਤ ਨਾਲ ਲਾਹੌਰ ਸਿੰਘ ਸਭਾ ਨੂੰ ਕਾਫ਼ੀ ਧੱਕਾ ਲਗਾ, ਪਰ ਫਿਰ ਵੀ ਇਸ ਦੇ ਆਗੂ ਸੰਭਲ ਗਏ। ਇਸ ਤੋਂ ਬਾਦ ਸੰਨ 1895 ਈ. ਵਿਚ ਸਰ ਅਤਰ ਸਿੰਘ ਭਦੌੜ ਅਤੇ ਸੰਨ 1896 ਈ. ਵਿਚ ਪ੍ਰੋਫ਼ੈਸਰ ਗੁਰਮੁਖ ਸਿੰਘ ਦੇ ਗੁਜ਼ਰਨ ਨਾਲ ਇਸ ਸਭਾ ਦੇ ਹਾਲਾਤ ਨਿਘਰਦੇ ਗਏ ਅਤੇ 6 ਸਤੰਬਰ 1901 ਈ. ਨੂੰ ਧਰਮ-ਸੁਧਾਰ ਲਈ ਜੂਝਦਿਆਂ ਗਿਆਨੀ ਦਿੱਤ ਸਿੰਘ ਦਾ ਜਿਗਰ ਦੀ ਬੀਮਾਰੀ ਕਾਰਣ ਦੇਹਾਂਤ ਹੋ ਗਿਆ। ਇਸ ਦੇ ਚਲਾਣੇ ਨਾਲ ਪੰਥ ਦਾ ਇਕ ਸਿਰਮੌਰ ਪ੍ਰਚਾਰਕ ਅਤੇ ਪ੍ਰਵਕਤਾ ਪਿੜੋਂ ਨਿਕਲ ਗਿਆ ਅਤੇ ਇਸ ਨਾਲ ਲਾਹੌਰ ਸਿੰਘ ਸਭਾ ਲਗਭਗ ਖ਼ਤਮ ਹੋ ਗਈ।

ਇਸ ਨੇ 50 ਵਰ੍ਹਿਆਂ ਦੀ ਉਮਰ ਵਿਚ ਵੀ ਸਿੱਖ ਪੰਥ ਦੇ ਸੁਧਾਰ ਅਤੇ ਵਿਕਾਸ ਲਈ ਇਤਨਾ ਕੰਮ ਕੀਤਾ ਜਿਸ ਦੀ ਇਕ ਸੰਸਥਾ ਪਾਸੋਂ ਵੀ ਆਸ ਨਹੀਂ ਕੀਤੀ ਜਾ ਸਕਦੀ। ਇਸ ਦੇ ਚਲਾਣੇ ਤੋਂ ਬਾਦ ਕੁਝ ਸਮਾਰਕ ਸਥਾਪਿਤ ਕਰਨ ਦਾ ਉੱਦਮ ਕੀਤਾ ਗਿਆ। ਇਸ ਦੇ ਵਿਅਕਤਿਤਵ ਦੀ ਘਾਟ ਨੂੰ ਮਹਿਸੂਸ ਕਰਦਿਆਂ ਇਕ ਕਵੀ ਨੇ ਲਿਖਿਆ ਸੀ :

*ਜਿਹਦਾ ਨਾਮ ਲੈਂਦਿਆਂ ਹੀ ਦਿਲ ਵਿਚ ਜੋਸ਼ ਉਠੇ,*
*ਝੁਕ ਜਾਵੇ ਧੌਣ ਵੱਡੇ ਵੱਡੇ ਅਭਿਮਾਨੀ ਦੀ।*
*ਸੁੱਤੀ ਹੋਈ ਘੂਕ ਕੌਮ ਆਣ ਕੇ ਜਗਾਈ ਜੀਹਨੇ,*
*ਅਜ ਤਕ ਧੁੰਮ ਪਈ ਹੋਈ ਜਿਹਦੀ ਕਾਨੀ ਦੀ।*
*ਐਸਾ ਕੌਣ ਬੀਰ ਜੀਹ ਨੇ ਭਰਮ ਲੀਰ ਲੀਰ ਕੀਤੇ,*
*ਆਈ ਅਜ ਯਾਦ ਉਸ ਸਿੰਘ ਸਭਾ ਬਾਨੀ ਦੀ।*
*ਭਾਵੇਂ ਉਹ ਦੀ ਪਾਈ ਨਾ ਕਦਰ ਪੂਰੀ ਪੰਥ ਨੇ ਹੈ,*
*ਭਾਸੇ ਅਜ ਲੋੜ ਫੇਰ ਦਿਤ ਸਿੰਘ ਗਿਆਨੀ ਦੀ।*

**ਦਿਨ-ਰੈਣਿ ਮਹਲਾ ੫** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਮਾਝ ਰਾਗ ਵਿਚ ਸੰਕਲਿਤ ਚਾਰ ਪਦਿਆਂ ਦੀ ਇਸ ਨਿੱਕੀ ਜਿਹੀ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਜਿਗਿਆਸੂ ਨੂੰ ਸੰਬੋਧਨ ਕਰਦਿਆਂ ਉਪਦੇਸ਼ ਦਿੱਤਾ ਹੈ ਕਿ ਦਿਨ-ਰਾਤ ਵਿਚ ਮਨੁੱਖ ਨੂੰ ਉਹ ਕੰਮ ਕਰਨੇ ਚਾਹੀਦੇ ਹਨ ਜਿਨ੍ਹਾਂ ਨਾਲ ਉਸ ਦਾ ਅਧਿਆਤਮਿਕ ਭਵਿਸ਼ ਸੁਧਰੇ। ਉਦੋਂ ਕਰਮ-ਕਾਂਡੀਆਂ ਨੇ ਲੋਕ-ਜੀਵਨ ਵਿਚ ਦਿਨ ਅਤੇ ਰਾਤ ਨੂੰ ਕੀਤੇ ਜਾਣ ਵਾਲੇ ਕਰਮਾਂ ਬਾਰੇ ਕਈ ਭਰਮ ਫੈਲਾਏ ਹੋਏ ਸਨ। ਇਨ੍ਹਾਂ ਭਰਮਾਂ ਤੋਂ ਮਨੁੱਖ ਨੂੰ ਕਢਣ ਲਈ ਗੁਰੂ ਜੀ ਨੇ ਲੋਕ-

ਕਲਿਆਣ ਤੋਂ ਪ੍ਰੇਰਿਤ ਹੋ ਕੇ ਇਹ ਰਚਨਾ ਕੀਤੀ।

ਇਸ ਵਿਚ ਪਰਮਾਤਮਾ ਦੇ ਸਰੂਪ ਅਤੇ ਸੰਤ-ਸੇਵਾ ਦੇ ਲਾਭ ਉਤੇ ਵਿਸ਼ੇਸ਼ ਰੂਪ ਵਿਚ ਚਾਨਣਾ ਪਾਇਆ ਗਿਆ ਹੈ। ਅਸਲ ਵਿਚ, ਜੋ ਲੋਗ ਦਿਨ-ਰਾਤ ਪਰਮਾਤਮਾ ਦੀ ਆਰਾਧਨਾ ਕਰਦੇ ਹਨ, ਉਨ੍ਹਾਂ ਉਤੋਂ ਨਿਛਾਵਰ ਹੋਣਾ ਹੀ ਸ੍ਰੇਸ਼ਠ ਕਰਨੀ ਹੈ— *ਦਿਨੁ ਰੈਣਿ ਜਿ ਪ੍ਰਭੁ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ।* (ਗੁ.ਗ੍ਰੰ.137)। ਇਨ੍ਹਾਂ ਚੌਹਾਂ ਪਦਿਆਂ ਦੀ ਤੁਕ-ਗਿਣਤੀ ਕ੍ਰਮਵਾਰ 9,10,8 ਅਤੇ 9 ਹੈ। ਇਨ੍ਹਾਂ ਦੀ ਭਾਸ਼ਾ ਬੜੀ ਸਰਲ ਅਤੇ ਪ੍ਰੇਰਣਾ-ਦਾਇਕ ਹੈ।

**ਦਿੱਲੀ** (ਮਹਾਨਗਰ) : ਦਿੱਲੀ ਤੋਂ ਭਾਵ ਹੈ 'ਪੁਰਾਣੀ ਦਿੱਲੀ'। ਨਵੀਂ ਦਿੱਲੀ ਤਾਂ ਸੰਨ 1912 ਈ. ਵਿਚ ਸਰਕਾਰੀ ਦਫ਼ਤਰਾਂ ਅਤੇ ਕਰਮਚਾਰੀਆਂ ਦੇ ਰਹਿਣ ਲਈ ਬਣਨੀ ਸ਼ੁਰੂ ਹੋਈ, ਜਦੋਂ ਅੰਗ੍ਰੇਜ਼ ਸਰਕਾਰ ਨੇ ਕਲਕੱਤਾ ਦੀ ਥਾਂ ਦਿੱਲੀ ਨੂੰ ਰਾਜਧਾਨੀ ਬਣਾਉਣ ਦਾ ਫ਼ੈਸਲਾ ਕੀਤਾ।

ਇਸ ਦਾ 'ਦਿੱਲੀ' ਨਾਂ ਕਿਵੇਂ ਪਿਆ, ਇਸ ਬਾਰੇ ਕੋਈ ਤੱਥ ਆਧਾਰਿਤ ਕਥਨ ਉਪਲਬਧ ਨਹੀਂ ਹੈ। ਮਹਾਨ-ਕੋਸ਼ਕਾਰ ਅਨੁਸਾਰ ਮਯੂਰਵੰਸ਼ ਦੇ ਰਾਜਾ ਦਿਲੂ ਨੇ ਇਸ ਨੂੰ 'ਦਿੱਲੀ' ਨਾਂ ਦਿੱਤਾ। 'ਦਸਮ-ਗ੍ਰੰਥ' ਵਿਚ ਸੰਕਲਿਤ ਪਹਿਲੀ ਫ਼ਾਰਸੀ ਹਕਾਇਤ (ਛੰਦਾਂਕ 29) ਵਿਚ ਛੋਲਿਆਂ ਦੀ ਦਾਲ ਤੋਂ ਇਸ ਨੂੰ ਵਿਕਸਿਤ ਹੋਇਆ ਲਿਖਿਆ ਹੈ।

ਪੁਰਾਤਨ ਦਿੱਲੀ ਮੂਲ ਰੂਪ ਵਿਚ ਸੱਤ ਬਸਤੀਆਂ ਦਾ ਸਮੁੱਚ ਹੈ ਜੋ ਭਿੰਨ ਭਿੰਨ ਸਮਿਆਂ ਵਿਚ ਵਿਭਿੰਨ ਹੁਕਮਰਾਨਾਂ ਨੇ ਵਸਾਈਆਂ ਸਨ। ਪਹਿਲਾਂ ਇਥੇ ਪਾਂਡਵਾਂ ਦੀ ਰਾਜਧਾਨੀ ਇੰਦਰਪ੍ਰਸਥ ਰਹੀ ਸੀ ਜਿਸ ਉਤੇ ਵਖ ਵਖ ਕਾਲਾਂ ਵਿਚ ਮੌਰੀਆਂ ਵੰਸ਼ ਦੇ ਰਾਜਿਆਂ, ਮਥੁਰਾ ਦੇ ਰਾਜਿਆਂ, ਆਦਿ ਨੇ ਰਾਜ ਕੀਤਾ। ਪਰ ਦਿੱਲੀ ਦੀ ਪਹਿਲੀ ਬਸਤੀ ਯਾਰ੍ਹਵੀਂ ਸਦੀ ਵਿਚ ਲਾਲ-ਕੋਟ ਦੇ ਨੇੜੇ-ਤੇੜੇ ਤੋਮਰ ਰਾਜਪੂਤਾਂ ਨੇ ਵਸਾਈ ਸੀ। ਇਨ੍ਹਾਂ ਵਿਚੋਂ ਹੀ ਸੂਰਜਪਾਲ ਨਾਂ ਦੇ ਸ਼ਾਸਕ ਦੇ ਸੂਰਜਕੁੰਡ ਦਾ ਨਿਰਮਾਣ ਵੀ ਕਰਵਾਇਆ ਜੋ ਹੁਣ ਤੁਗ਼ਲਕਾਬਾਦ ਦੇ ਨੇੜੇ ਦੱਖਣ ਦਿਸ਼ਾ ਵਿਚ ਹੈ। ਤੋਮਰ ਵੰਸ਼ ਤੋਂ ਬਾਦ ਚੌਹਾਨ ਵੰਸ਼ ਦੇ ਪ੍ਰਿਥਵੀਰਾਜ ਨੇ ਰਾਇਪਿਥੌਰਾ ਨਾਂ ਦਾ ਕਿਲ੍ਹਾ ਬਣਵਾ ਕੇ ਇਸ ਨੂੰ ਵਿਸਤਾਰ ਦਿੱਤਾ। ਗ਼ੁਲਾਮ ਵੰਸ਼ੀ ਕੁਤੁਬੁੱਦੀਨ ਐਬਕ ਨੇ ਲਾਲ-ਕੋਟ ਦੇ ਮੰਦਿਰਾਂ ਨੂੰ ਢਵਾ ਕੇ ਕੁਤੁਬਮੀਨਾਰ ਵਾਲੀ ਥਾਂ ਕੋਲ 'ਕੁਵੱਤੁਲ ਇਸਲਾਮ' ਮਸਜਿਦ ਤਾਮੀਰ ਕਰਵਾਈ। ਖ਼ਿਲਜੀ ਵੰਸ਼ੀ ਅਲਾਉੱਦੀਨ ਨੇ ਇਸ ਮਸਜਿਦ ਦਾ ਵਿਸਤਾਰ ਕੀਤਾ ਅਤੇ ਹੌਜ਼-ਖ਼ਾਸ ਦਾ ਨਿਰਮਾਣ ਕਰਵਾਇਆ। ਇਹ ਦਿੱਲੀ ਦੀ ਦੂਜੀ ਬਸਤੀ ਮੰਨੀ ਜਾਂਦੀ ਹੈ।

ਤੁਗ਼ਲਕ ਵੰਸ਼ ਦੇ ਗਿਆਸੁੱਦੀਨ (ਰਾਜ-ਕਾਲ 1320-25 ਈ.) ਨੇ ਤੁਗ਼ਲਕਾਬਾਦ ਨਾਂ ਦਾ ਨਗਰ ਵਸਾਇਆ। ਇਸ ਨੂੰ ਦਿੱਲੀ ਦੀ ਤੀਜੀ ਬਸਤੀ ਕਿਹਾ ਜਾਂਦਾ ਹੈ। ਇਸ ਤੋਂ ਬਾਦ ਮੁਹੰਮਦ ਤੁਗ਼ਲਕ ਨੇ ਜਹਾਂਪਨਾਹ ਨਾਂ ਦੀ ਚੌਥੀ ਬਸਤੀ ਬਣਵਾਈ। ਇਸ ਦੇ ਉੱਤਰਾਧਿਕਾਰੀ ਫ਼ਿਰੋਜ਼ਸ਼ਾਹ ਤੁਗ਼ਲਕ ਨੇ ਫ਼ਿਰੋਜ਼ਾਬਾਦ ਨਾਂ ਦੀ ਪੰਜਵੀਂ ਬਸਤੀ ਦੀ ਸਥਾਪਨਾ ਕਰਵਾਈ। ਇਹ ਹੁਣ ਕੋਟਲਾ ਫਿਰੋਜ਼ਸ਼ਾਹ ਦੇ ਨਾਂ ਨਾਲ ਪ੍ਰਸਿੱਧ ਹੈ। ਸਪੱਸ਼ਟ ਹੈ ਕਿ ਕੇਵਲ ਤੁਗ਼ਲਵੰਸ਼ ਨੇ ਦਿੱਲੀ ਦੀਆਂ ਤਿੰਨ ਬਸਤੀਆਂ ਬਣਵਾਈਆਂ ਸਨ।

ਮੁਗ਼ਲ ਬਾਦਸ਼ਾਹ ਹੁਮਾਯੂੰ ਨੇ ਕੋਟਲਾ ਫ਼ਿਰੋਜ਼ਸ਼ਾਹ ਕੋਲ ਦੀਨ-ਪਨਾਹ ਨਾਂ ਦੀ ਇਕ ਨਵੀਂ ਬਸਤੀ ਬਣਵਾਈ ਜਿਸ ਨੂੰ ਸ਼ੇਰਸ਼ਾਹ ਸੂਰੀ ਨੇ ਢਵਾ ਕੇ 'ਪੁਰਾਣਾ ਕਿਲ੍ਹਾ' ਨਾਂ ਨਾਲ ਪ੍ਰਸਿੱਧ ਛੇਵੀਂ ਬਸਤੀ ਕਾਇਮ ਕੀਤੀ। ਮੁਗ਼ਲ ਬਾਦਸ਼ਾਹ ਅਕਬਰ ਨੇ ਦਿੱਲੀ ਦੀ ਥਾਂ ਆਗਰੇ ਨੂੰ ਆਪਣੀ ਰਾਜਧਾਨੀ ਬਣਾਇਆ, ਪਰ ਸ਼ਾਹਜਹਾਂ (ਰਾਜ-ਕਾਲ 1626-57 ਈ.) ਨੇ ਆਗਰਾ ਦੀ ਥਾਂ ਦਿੱਲੀ ਨੂੰ ਰਾਜਧਾਨੀ ਬਣਾਉਣ ਦਾ ਫ਼ੈਸਲਾ ਕੀਤਾ ਅਤੇ ਹੁਣ ਵਾਲੀ ਪੁਰਾਣੀ ਦਿੱਲੀ ਵਾਲੇ ਸਥਾਨ 'ਤੇ ਸ਼ਾਹਜਹਾਨਾਬਾਦ ਨਾਂ ਦਾ ਨਗਰ ਵਸਾਇਆ। ਇਸ ਨਗਰ ਦੀ ਨੀਂਹ 16 ਅਪ੍ਰੈਲ 1639 ਈ. ਨੂੰ ਰੱਖੀ ਗਈ ਅਤੇ ਨੌਂ ਸਾਲ ਬਾਦ ਇਸ ਦੀ ਉਸਾਰੀ ਖ਼ਤਮ ਹੋਈ। ਇਹ ਸੱਤਵੀਂ ਦਿੱਲੀ ਕਰਕੇ ਪ੍ਰਸਿੱਧ ਹੈ। ਸ਼ਾਹਜਹਾਨਾਬਾਦ ਨਾਂ ਬਹੁਤ ਪ੍ਰਚਲਿਤ ਨ ਹੋ ਸਕਿਆ ਅਤੇ ਦਿੱਲੀ ਦਾ ਨਾਂ ਆਖ਼ਿਰ ਦਿੱਲੀ ਹੀ ਰਿਹਾ। ਲਾਲ ਕਿਲ੍ਹਾ, ਜਾਮਾ ਮਸਜਿਦ ਆਦਿ ਹੋਰ ਵੀ ਕਈ ਇਮਾਰਤਾਂ ਸ਼ਾਹਜਹਾਂ ਨੇ ਬਣਵਾਈਆਂ। ਔਰੰਗਜ਼ੇਬ ਤੋਂ ਬਾਦ ਜਦੋਂ ਬਾਹਰੋਂ ਹਮਲਾਵਰ ਆਉਂਦੇ ਸਨ ਤਾਂ ਉਨ੍ਹਾਂ ਦਾ ਨਿਸ਼ਾਨਾ ਕੇਵਲ ਦਿੱਲੀ ਜਿਤਣਾ ਹੀ ਹੁੰਦਾ ਸੀ। ਕੋਈ ਇਥੋਂ ਤਕ ਪਹੁੰਚ ਜਾਂਦਾ, ਕੋਈ ਵਾਪਸ ਚਲਾ ਜਾਂਦਾ। ਕੋਈ ਇਸ ਨੂੰ ਜਿਤ ਕੇ ਵੀ ਲੁਟ ਮਾਰ ਕਰਨ ਉਪਰੰਤ ਜਾਂ ਨਜ਼ਰਾਨਾ ਲੈ ਕੇ ਪਰਤ ਜਾਂਦੇ। ਅਹਿਮਦ ਸ਼ਾਹ ਦੁਰਾਨੀ ਅਤੇ ਨਾਦਰਸ਼ਾਹ ਨੇ ਦਿੱਲੀ ਨੂੰ ਜਿਤ ਕੇ ਵੀ ਇਥੇ ਰਾਜ਼ ਨ ਕੀਤਾ।

ਧਿਆਨ ਪੂਰਵਕ ਵੇਖਿਆ ਜਾਏ ਤਾਂ ਲਾਲ ਕਿਲ੍ਹੇ

ਤੋਂ ਲੈ ਕੇ ਤੁਗ਼ਲਕਾਬਾਦ ਅਤੇ ਕੁਤੁਬ-ਮੀਨਾਰ ਤਕ ਪੁਰਾਣੀ ਦਿੱਲੀ ਦੇ ਖੰਡਰਾਤ ਪਸਰੇ ਹੋਏ ਹਨ ਕਿਉਂਕਿ ਇਸ ਸਾਰੇ ਖੇਤਰ ਵਿਚ ਕਿਲ੍ਹਿਆਂ, ਮਸਜਿਦਾਂ, ਮਕਬਰਿਆਂ ਦੇ ਖੰਡਰ ਇਸ ਗੱਲ ਦੀ ਗਵਾਹੀ ਦਿੰਦੇ ਹਨ ਕਿ ਬਹੁਤ ਸਾਰੇ ਸ਼ਾਸਕਾਂ ਨੇ ਦਿੱਲੀ ਨੂੰ ਆਪਣੀ ਰਾਜਧਾਨੀ ਬਣਾਈ ਰਖਿਆ। ਮੁਗ਼ਲ ਬਾਦਸ਼ਾਹ ਅਕਬਰ ਅਤੇ ਜਹਾਂਗੀਰ ਦੇ ਰਾਜਕਾਲ ਵੇਲੇ ਇਸ ਦਾ ਮਹੱਤਵ ਕੁਝ ਘਟਿਆ ਜਾਂ ਫਿਰ ਅੰਗ੍ਰੇਜ਼ਾਂ ਦੇ ਰਾਜ-ਕਾਲ ਵੇਲੇ ਜਦੋਂ ਉਨ੍ਹਾਂ ਨੇ ਕਲਕੱਤਾ ਨੂੰ ਰਾਜਧਾਨੀ ਬਣਾਇਆ ਹੋਇਆ ਸੀ। ਸੰਨ 1912 ਈ. ਤੋਂ ਇਸ ਨੇ ਫਿਰ ਤੋਂ ਰਾਜਧਾਨੀ ਬਣਨ ਦਾ ਗੌਰਵ ਪ੍ਰਾਪਤ ਕਰ ਲਿਆ ਸੀ।

ਰਾਜਨੈਤਿਕ ਕੇਂਦਰ ਹੋਣ ਕਾਰਣ ਇਸ ਨਗਰ ਦੀਆਂ ਕਈ ਘਟਨਾਵਾਂ ਦਾ ਸੰਬੰਧ ਸਿੱਖ ਇਤਿਹਾਸ ਨਾਲ ਵੀ ਰਿਹਾ ਹੈ। ਇਥੇ ਗੁਰੂ ਹਰਿਕ੍ਰਿਸ਼ਨ ਜੀ ਜੋਤੀ ਜੋਤਿ ਸਮਾਏ ਅਤੇ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ। ਬੰਦਾ ਬਹਾਦਰ ਅਤੇ ਉਸ ਦੇ ਹੋਰ ਕੈਦੀ-ਸਾਥੀਆਂ ਨੂੰ ਵੀ ਇਸ ਨਗਰ ਵਿਚ ਆਪਣਾ ਬਲਿਦਾਨ ਦੇਣਾ ਪਿਆ। ਇਸ ਨਗਰ ਵਿਚ ਗੁਰਦੁਆਰਾ ਸੀਸ-ਗੰਜ, ਗੁਰਦੁਆਰਾ ਰਕਾਬਗੰਜ, ਗੁਰਦੁਆਰਾ ਬੰਗਲਾ ਸਾਹਿਬ, ਗੁਰਦੁਆਰਾ ਬਾਲਾ ਸਾਹਿਬ, ਗੁਰਦੁਆਰਾ ਮੋਤੀ-ਬਾਗ਼, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਮਾਤਾ ਸੁੰਦਰੀ ਜੀ, ਗੁਰਦੁਆਰਾ ਮਜਨੂੰ ਟਿੱਲਾ, ਗੁਰਦੁਆਰਾ ਨਾਨਕ ਪਿਆਊ ਆਦਿ (ਵਿਸਤਾਰ ਲਈ ਵੇਖੋ 'ਦਿੱਲੀ ਦੇ ਗੁਰੂ-ਧਾਮ') ਪ੍ਰਸਿੱਧ ਗੁਰੂ-ਧਾਮ ਹਨ। 11 ਮਾਰਚ 1783 ਈ. ਨੂੰ ਕਰੋੜੀਆ ਮਿਸਲ ਦੇ ਜੱਥੇਦਾਰ ਬਘੇਲ ਸਿੰਘ (ਵੇਖੋ) ਨੇ ਅਨੇਕ ਮਿਸਲਾਂ ਦੇ ਸਰਦਾਰਾਂ ਸਹਿਤ 30 ਹਜ਼ਾਰ ਘੋੜ- ਸਵਾਰਾਂ ਦੀ ਤਕੜੀ ਫ਼ੌਜ ਨਾਲ ਦਿੱਲੀ ਉਤੇ ਆਕ੍ਰਮਣ ਕਰਕੇ ਜਿਤ ਪ੍ਰਾਪਤ ਕੀਤੀ ਅਤੇ ਗੁਰੂ-ਧਾਮਾਂ ਦੀ ਉਸਾਰੀ ਕਰਵਾ ਕੇ ਦਸੰਬਰ 1783 ਈ. ਵਿਚ ਪੰਜਾਬ ਵਲ ਪਰਤ ਆਇਆ।

ਪੰਜਾਬ ਵਿਚ ਗੁਰਦੁਆਰਾ ਸੁਧਾਰ ਲਹਿਰ ਦੇ ਚਲਣ ਤਕ ਦਿੱਲੀ ਦੇ ਗੁਰੂ-ਧਾਮਾਂ ਦੀ ਸੇਵਾ-ਸੰਭਾਲ ਮਹੰਤਾਂ ਦੁਆਰਾ ਹੁੰਦੀ ਆ ਰਹੀ ਸੀ, ਜੋ ਉਨ੍ਹਾਂ ਨੇ ਇਕ ਪ੍ਰਕਾਰ ਨਾਲ ਪੁਸ਼ਤੈਨੀ ਅਧਿਕਾਰ ਬਣਾ ਲਿਆ ਸੀ। ਸਭ ਤੋਂ ਪਹਿਲਾਂ ਗੁਰਦੁਆਰਾ ਸੀਸ ਗੰਜ ਦੇ ਮਹੰਤ ਹਰੀ ਸਿੰਘ ਨੇ 19 ਦਸੰਬਰ 1922 ਈ. ਨੂੰ ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰ ਦਿੱਤਾ ਅਤੇ ਉਸ ਤੋਂ ਬਾਦ ਬਾਕੀ ਗੁਰਦੁਆਰੇ ਵੀ ਸ਼੍ਰੋਮਣੀ ਕਮੇਟੀ ਨੂੰ ਦੇ ਦਿੱਤੇ ਗਏ। ਹੁਣ ਇਨ੍ਹਾਂ ਗੁਰੂ-ਧਾਮਾਂ ਦੀ ਵਿਵਸਥਾ 'ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ' (ਵੇਖੋ) ਕਰਦੀ ਹੈ।

**ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ** : ਪੰਜਾਬ ਵਿਚ ਸਿੱਖ ਗੁਰੂ-ਧਾਮਾਂ ਨੂੰ ਵਿਲਾਸੀ ਮਹੰਤਾਂ ਤੋਂ ਮੁਕਤ ਕਰਾਉਣ ਲਈ ਜੋ ਗੁਰਦੁਆਰਾ ਸੁਧਾਰ ਲਹਿਰ ਚਲੀ ਅਤੇ ਜਿਸ ਨੂੰ ਸੰਚਾਲਿਤ ਕਰਨ ਲਈ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੀ 15 ਨਵੰਬਰ 1920 ਨੂੰ ਅੰਮ੍ਰਿਤਸਰ ਵਿਚ ਸਥਾਪਨਾ ਹੋਈ, ਉਸ ਦੇ ਪ੍ਰਭਾਵ ਖੇਤਰ ਦਾ ਵਿਸਤਾਰ ਦਿੱਲੀ ਤਕ ਹੋਇਆ ਅਤੇ ਸੰਨ 1923 ਈ. ਵਿਚ ਦਿੱਲੀ ਦੇ ਸਾਰੇ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਆਜ਼ਾਦ ਕਰਾ ਲਏ ਗਏ। ਉਨ੍ਹਾਂ ਗੁਰੂ-ਧਾਮਾਂ ਦੀ ਵਿਵਸਥਾ ਲਈ ਸ਼੍ਰੋਮਣੀ ਕਮੇਟੀ ਦੀ ਸਰਪ੍ਰਸਤੀ ਅਧੀਨ 11 ਮੈਂਬਰਾਂ ਦੀ ਇਕ 'ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ' ਬਣਾਈ ਗਈ।

ਸੰਨ 1947 ਈ. ਵਿਚ ਹੋਈ ਪੰਜਾਬ ਦੀ ਵੰਡ ਦੇ ਫਲਸਰੂਪ ਪੱਛਮੀ ਪੰਜਾਬ ਤੋਂ ਉਜੜੇ ਹੋਏ ਬੇਸ਼ੁਮਾਰ ਸਿੱਖ ਦਿੱਲੀ ਵਿਚ ਆ ਵਸੇ। ਹੌਲੀ ਹੌਲੀ 'ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੀ ਵਿਵਸਥਾ ਵਿਗੜ ਗਈ। ਧੜੇਬੰਦੀ, ਮੁਕੱਦਮੇਬਾਜ਼ੀ ਅਤੇ ਲੜਾਈ ਝਗੜੇ ਸ਼ੁਰੂ ਹੋ ਗਏ। ਸੰਨ 1971 ਈ. ਵਿਚ ਹਿੰਦ ਸਰਕਾਰ ਨੇ ਇਕ ਆਰਡੀਨੈਂਸ ਰਾਹੀਂ ਪੰਜ ਮੈਂਬਰਾਂ ਦਾ ਇਕ ਬੋਰਡ ਬਣਾ ਦਿੱਤਾ। ਬਾਦ ਵਿਚ ਉਸ ਆਰਡੀਨੈਂਸ ਦੀ ਥਾਂ ਦਿੱਲੀ ਸਿੱਖ ਗੁਰਦੁਆਰਾ ਐਕਟ, 1971 ਬਣਾਇਆ ਗਿਆ। ਇਸ ਐਕਟ ਦੀ ਲੋਅ ਵਿਚ ਸੰਨ 1974 ਈ. ਵਿਚ 'ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ' ਦੀ ਸਥਾਪਨਾ ਹੋਈ। ਸਿੱਖਾਂ ਦੁਆਰਾ ਨਿਰਵਾਚਿਤ ਇਸ ਕਮੇਟੀ ਦਾ ਕਾਰਜ-ਕਾਲ ਚਾਰ ਸਾਲਾਂ ਦਾ ਨਿਸਚਿਤ ਕੀਤਾ ਗਿਆ। ਇਸ ਕਮੇਟੀ ਦਾ ਮੁੱਖ ਉਦੇਸ਼ ਦਿੱਲੀ ਦੇ ਨੌਂ ਇਤਿਹਾਸਿਕ ਗੁਰੂ-ਧਾਮਾਂ (ਗੁਰਦੁਆਰਾ ਸੀਸ ਗੰਜ, ਗੁਰਦੁਆਰਾ ਰਕਾਬ ਗੰਜ, ਗੁਰਦੁਆਰਾ ਮਜਨੂੰ ਟਿੱਲਾ, ਗੁਰਦੁਆਰਾ ਨਾਨਕ ਪਿਆਓ, ਗੁਰਦੁਆਰਾ ਬੰਗਲਾ ਸਾਹਿਬ, ਗੁਰਦੁਆਰਾ ਬਾਲਾ ਸਾਹਿਬ, ਗੁਰਦੁਆਰਾ ਮੋਤੀ ਬਾਗ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਮਾਤਾ ਸੁੰਦਰੀ ਜੀ) ਅਤੇ ਪੰਜ ਹੋਰ ਪ੍ਰਮੁਖ ਗੁਰਦੁਆਰਿਆਂ (ਗੁਰਦੁਆਰਾ ਕਰੋਲਬਾਗ, ਗੁਰਦੁਆਰਾ ਦਰੀਆਗੰਜ, ਗੁਰਦੁਆਰਾ ਪਹਾੜੀ

-ਧੀਰਜ, ਗੁਰਦੁਆਰਾ ਪੀਪਲ ਮਹਾਦੇਵ ਅਤੇ ਗੁਰਦੁਆਰਾ ਧੱਕਾਧੀਰਪੁਰ) ਦੀ ਵਿਵਸਥਾ ਕਰਨੀ ਹੈ, ਤਾਂ ਜੋ ਉਹ ਸਿੱਖ ਧਰਮ, ਸਭਿਆਚਾਰ, ਮਰਯਾਦਾ, ਦੇ ਪ੍ਰੇਰਨਾਦਾਇਕ ਕੇਂਦਰ ਬਣ ਸਕਣ। ਇਨ੍ਹਾਂ ਗੁਰਦੁਆਰਿਆਂ ਦੀ ਆਮਦਨ ਨਾਲ ਚਾਰ ਕਾਲਜ, 11 ਸਕੂਲ, ਇਕ ਟੈਕਨੀਕਲ ਟ੍ਰੇਨਿੰਗ ਇੰਸਟੀਚਿਊਟ, ਇਕ ਹਸਪਤਾਲ ਆਦਿ ਨੂੰ ਚੰਗੀ ਤਰ੍ਹਾਂ ਚਲਾਉਣਾ ਹੈ। ਇਸ ਤੋਂ ਇਲਾਵਾ, ਗੁਰਦੁਆਰਿਆਂ ਦੀ ਜਾਇਦਾਦ ਦੀ ਦੇਖ-ਭਾਲ ਵੀ ਕਰਨੀ ਹੈ। ਸਮੁੱਚੇ ਤੌਰ 'ਤੇ ਇਸ ਪ੍ਰਬੰਧਕ ਕਮੇਟੀ ਦੀ ਕਰਤੱਵ ਹੈ—ਸਿੱਖ ਸਮਾਜ ਦੀ ਉੱਨਤੀ, ਪੰਜਾਬੀ ਭਾਸ਼ਾ ਦਾ ਵਿਕਾਸ ਅਤੇ ਗੁਰਮੁਖੀ ਲਿਪੀ ਦਾ ਪ੍ਰਚਲਨ।

ਇਸ ਕਮੇਟੀ ਵਿਚ ਕੁਲ 55 ਮੈਂਬਰ ਹਨ, ਜਿਨ੍ਹਾਂ ਵਿਚ 46 ਦਿੱਲੀ ਦੇ ਸਿੱਖਾਂ ਦੁਆਰਾ ਨਿਰਵਾਚਿਤ ਅਤੇ 9 ਨਾਮਜ਼ਦ ਹੁੰਦੇ ਹਨ। ਨੌਂ ਨਾਮਜ਼ਦਾਂ ਵਿਚੋਂ ਦੋ ਦਿੱਲੀ ਦੀਆਂ ਸਿੰਘ ਸਭਾਵਾਂ ਦੇ, ਇਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦਾ, ਚਾਰ ਤਖ਼ਤ ਸਾਹਿਬਾਂ ਦੇ ਅਤੇ ਦੋ ਦਿੱਲੀ ਦੇ ਪਤਵੰਤਿਆਂ ਵਿਚੋਂ ਹੁੰਦੇ ਹਨ। ਇਸ ਕਮੇਟੀ ਦੇ ਕਾਰਜ-ਕਾਰੀ ਬੋਰਡ ਵਿਚ ਪੰਜ ਔਹਦੇਦਾਰ (ਪ੍ਰਧਾਨ, ਸੀਨੀਅਰ ਮੀਤ ਪ੍ਰਧਾਨ, ਜੂਨੀਅਰ ਮੀਤ ਪ੍ਰਧਾਨ, ਜਨਰਲ ਸਕੱਤਰ, ਜਾਇੰਟ ਸਕੱਤਰ) ਅਤੇ ਦਸ ਮੈਂਬਰ ਹੁੰਦੇ ਹਨ। ਇਸ ਕਮੇਟੀ ਦਾ ਮੈਂਬਰ ਚੁਣੇ ਜਾਣ ਵਾਲੇ ਵਿਅਕਤੀ ਲਈ ਜ਼ਰੂਰੀ ਹੈ ਕਿ ਉਸ ਦੀ ਉਮਰ 25 ਵਰ੍ਹੇ ਹੋਏ, ਅੰਮ੍ਰਿਤਧਾਰੀ ਹੋਵੇ, ਕੇਸਾਂ ਦੀ ਬੇਅਦਬੀ ਨ ਕਰਦਾ ਹੋਏ, ਸ਼ਰਾਬ ਨ ਪੀਂਦਾ ਹੋਏ ਅਤੇ ਗੁਰਮੁਖੀ ਪੜ੍ਹ-ਲਿਖ ਸਕਦਾ ਹੋਏ।

**ਦਿੱਲੀ ਦੇ ਗੁਰੂ-ਧਾਮ :** ਦਿੱਲੀ ਵਿਚ ਸਿੱਖ ਇਤਿਹਾਸ ਨਾਲ ਸੰਬੰਧਿਤ ਨੌਂ ਗੁਰੂ-ਧਾਮ ਹਨ। ਇਨ੍ਹਾਂ ਵਿਚੋਂ ਸੱਤਾਂ ਦੀ ਨਿਸ਼ਾਨਦੇਹੀ ਅਤੇ ਉਸਾਰੀ ਕਰੋੜੀਆ ਮਿਸਲ ਦੇ ਸ. ਬਘੇਲ ਸਿੰਘ ਨੇ ਸੰਨ 1783 ਈ. ਵਿਚ ਕਰਵਾਈ। 'ਗੁਰਦੁਆਰਾ ਨਾਨਕ ਪਿਆਓ' ਪਹਿਲਾਂ ਹੀ ਮੌਜੂਦ ਸੀ ਅਤੇ 'ਗੁਰਦੁਆਰਾ ਦਮਦਮਾ ਸਾਹਿਬ' ਬਾਦ ਵਿਚ ਬਣਵਾਇਆ ਗਿਆ। ਇਨ੍ਹਾਂ ਗੁਰਦੁਆਰਿਆਂ ਬਾਰੇ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ :

(1) *ਗੁਰਦੁਆਰਾ ਸੀਸ ਗੰਜ :* ਚਾਂਦਨੀ ਚੌਕ ਵਿਚ ਸਥਿਤ, ਇਹ ਗੁਰਦੁਆਰਾ ਉਸ ਥਾਂ 'ਤੇ ਉਸਰਿਆ ਹੋਇਆ ਹੈ, ਜਿਥੇ ਗੁਰੂ ਤੇਗ ਬਹਾਦਰ ਜੀ ਨੂੰ 11 ਨਵੰਬਰ 1675 ਈ. ਨੂੰ ਔਰੰਗਜ਼ੇਬ ਬਾਦਸ਼ਾਹ ਦੇ ਹੁਕਮ ਨਾਲ ਸ਼ਹੀਦ ਕੀਤਾ ਗਿਆ ਸੀ। ਸਭ ਤੋਂ ਪਹਿਲਾਂ ਸ. ਬਘੇਲ ਸਿੰਘ ਨੇ ਸੰਨ 1783 ਈ. ਵਿਚ ਦਿੱਲੀ ਜਿਤਣ ਉਪਰੰਤ ਇਸ ਸਥਾਨ ਉਤੇ ਗੁਰੂ ਜੀ ਦਾ ਸਮਾਰਕ ਬਣਵਾਇਆ। ਪਰ ਬਾਦ ਵਿਚ ਮੁਸਲਮਾਨਾਂ ਨੇ ਉਸ ਨੂੰ ਢਾਹ ਕੇ ਮਸਜਿਦ ਉਸਾਰ ਲਈ। ਸੰਨ 1857 ਈ. ਦੇ ਗ਼ਦਰ ਤੋਂ ਬਾਦ ਜੀਂਦ-ਪਤਿ ਰਾਜਾ ਸਰੂਪ ਸਿੰਘ ਨੇ ਫਿਰ ਗੁਰਦੁਆਰੇ ਦਾ ਨਿਰਮਾਣ ਕਰਵਾਇਆ। ਪਰ ਇਸ ਸਥਾਨ ਉਤੇ ਗੁਰਦੁਆਰਾ ਜਾਂ ਮਸਜਿਦ ਹੋਣ ਬਾਰੇ ਲੰਬਾ ਵਿਵਾਦ ਚਲਦਾ ਰਿਹਾ। ਆਖ਼ਿਰ ਸੰਨ 1930 ਈ. ਵਿਚ ਬ੍ਰਿਟਿਸ਼ ਪਰਿਵੀ ਕੌਂਸਲ ਦੁਆਰਾ ਕੀਤੇ ਗਏ ਫ਼ੈਸਲੇ ਅਨੁਸਾਰ ਇਥੇ ਗੁਰੂ-ਧਾਮ ਬਣਵਾਇਆ ਗਿਆ।

ਸੰਨ 1947 ਈ. ਵਿਚ ਪੰਜਾਬ ਦੇ ਬਟਵਾਰੇ ਤੋਂ ਬਾਦ ਦਿੱਲੀ ਵਿਚ ਸਿੱਖ ਸਮਾਜ ਦੀ ਵ੍ਰਿਧੀ ਕਾਰਣ ਇਸ ਗੁਰੂ-ਧਾਮ ਦੇ ਵਿਕਾਸ ਲਈ ਯੋਜਨਾਵਾਂ ਬਣਾਈਆਂ ਜਾਣ ਲਗੀਆਂ। ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸੰਨ 1971 ਈ. ਵਿਚ ਕੋਤਵਾਲੀ ਦਾ ਅੱਧਾ ਹਿੱਸਾ 16 ਲੱਖ, 25 ਹਜ਼ਾਰ ਅਦਾ ਕਰਕੇ ਖ਼ਰੀਦਿਆ ਗਿਆ। ਬਾਕੀ ਅੱਧਾ ਹਿੱਸਾ ਸੰਨ 1983 ਈ. ਵਿਚ ਸਰਕਾਰ ਨੇ ਗੁਰਦੁਆਰੇ ਨੂੰ ਖ਼ੁਦ ਹੀ ਦੇ ਦਿੱਤਾ। ਹੁਣ ਇਸ ਗੁਰਦੁਆਰੇ ਦਾ ਕਾਫ਼ੀ ਵਿਕਾਸ ਹੋ ਗਿਆ ਹੈ। ਕਾਰਾਂ ਦੀ ਪਾਰਕਿੰਗ ਲਈ ਵੀ ਧਰਤੀ ਹੇਠ ਵਿਵਸਥਾ ਹੋ ਗਈ ਹੈ। ਗੁਰੂ ਕਾ ਲੰਗਰ, ਯਾਤ੍ਰੀ ਨਿਵਾਸ -ਸਥਾਨ, ਪ੍ਰਬੰਧਕ ਕਮੇਟੀ ਦੇ ਦਫ਼ਤਰ ਅਤੇ ਲੜਕੀਆਂ ਦੇ ਸਕੂਲ ਦੀ ਵਿਵਸਥਾ ਗੁਰਦੁਆਰੇ ਦੇ ਪਰਿਸਰ ਵਿਚ ਹੀ ਕੀਤੀ ਗਈ ਹੈ। ਇਸ ਤੋਂ ਇਲਾਵਾ ਫਵਾਰਾ ਚੌਂਕ ਅਤੇ ਨਾਲ ਲਗਦੇ ਸਿਨੇਮਾ-ਘਰ ਵਾਲੀਆਂ ਥਾਂਵਾਂ 'ਤੇ ਵੀ ਸਿੱਖ ਸ਼ਹੀਦਾਂ (ਭਾਈ ਮਤੀ ਦਾਸ, ਭਾਈ ਦਿਆਲਾ, ਬਾਬਾ ਬੰਦਾ ਬਹਾਦਰ ਆਦਿ) ਦਾ ਸਮਾਰਕ ਬਣਵਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ। ਇਥੇ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਦਿਨਾਂ ਨੂੰ ਉਚੇਚ ਨਾਲ ਮੰਨਾਇਆ ਜਾਂਦਾ ਹੈ।

(2) *ਗੁਰਦੁਆਰਾ ਰਕਾਬ ਗੰਜ :* ਇਸ ਗੁਰੂ-ਧਾਮ ਵਾਲੀ ਥਾਂ ਉਤੇ ਪਹਿਲਾਂ ਭਾਈ ਲੱਖੀ ਸ਼ਾਹ ਵਣਜਾਰੇ ਦਾ

ਘਰ ਸੀ। ਜਦ 11 ਨਵੰਬਰ 1675 ਈ. ਨੂੰ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ, ਤਾਂ ਉਨ੍ਹਾਂ ਦੇ ਸੀਸ ਅਤੇ ਧੜ ਨੂੰ ਹਕੂਮਤ ਤੋਂ ਡਰਦਿਆਂ ਕੋਈ ਚੁਕਣ ਨ ਆਇਆ। ਰਾਤ ਪੈਣ ਤੇ ਭਾਈ ਜੈਤਾ ਗੁਰੂ ਜੀ ਦਾ ਸੀਸ ਲੈ ਕੇ ਆਨੰਦਪਰ ਨੂੰ ਤੁਰ ਗਿਆ ਅਤੇ ਧੜ ਨੂੰ ਭਾਈ ਲੱਖੀ ਸ਼ਾਹ ਨੇ ਆਪਣੇ ਪੁੱਤਰ ਭਾਈ ਨਿਗਾਹੀਆ ਦੀ ਸਹਾਇਤਾ ਨਾਲ ਰੂੰ ਨਾਲ ਲਦੇ ਗਡਿਆਂ ਵਿਚੋਂ ਕਿਸੇ ਇਕ ਵਿਚ ਲੁਕਾ ਕੇ ਰਾਇਸੀਨਾ ਪਿੰਡ ਵਿਚ ਆਪਣੇ ਘਰ ਲੈ ਆਇਆ। ਮੁਗ਼ਲ ਹਕੂਮਤ ਦੇ ਡਰੋਂ ਗੁਰੂ ਜੀ ਦੀ ਦੇਹ ਦਾ ਬਾਹਰ ਸਸਕਾਰ ਨ ਕੀਤਾ ਅਤੇ ਆਪਣੇ ਘਰ ਨੂੰ ਅੱਗ ਲਗਾ ਕੇ ਅੰਦਰ ਹੀ ਸਸਕਾਰ ਕਰ ਦਿੱਤਾ। ਫਿਰ ਫੁਲ ਚੁਣ ਕੇ ਮਿੱਟੀ ਦੇ ਇਕ ਘੜੇ ਵਿਚ ਪਾ ਕੇ ਉਥੇ ਹੀ ਦਬ ਦਿੱਤੇ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਦਿੱਲੀ ਦੀ ਫੇਰੀ ਵੇਲੇ ਇਥੇ ਇਕ ਸਮਾਰਕ ਬਣਵਾਇਆ ਪਰ ਬਾਦ ਵਿਚ ਮੁਸਲਮਾਨਾਂ ਨੇ ਢਵਾ ਕੇ ਮਸਜਿਦ ਬਣਾ ਲਈ। ਸ. ਬਘੇਲ ਸਿੰਘ ਨੇ ਸੰਨ 1783 ਈ. ਵਿਚ ਉਹ ਮਸਜਿਦ ਢਵਾ ਕੇ ਫਿਰ ਗੁਰੂ-ਧਾਮ ਬਣਵਾਇਆ। ਸੰਨ 1857 ਈ. ਦੇ ਗ਼ਦਰ ਵੇਲੇ ਮੁਸਲਮਾਨਾਂ ਨੇ ਫਿਰ ਮਸਜਿਦ ਉਸਾਰ ਲਈ। ਪਰ ਸਿੱਖਾਂ ਨੇ ਕਾਨੂੰਨੀ ਲੜਾਈ ਜਿਤ ਕੇ ਉਥੇ ਫਿਰ ਗੁਰਦੁਆਰਾ ਬਣਵਾਇਆ। ਸੰਨ 1914 ਈ. ਵਿਚ ਵਾਇਸਰਾਇ ਦੇ ਨਿਵਾਸ ਲਈ ਬਣਾਈ ਗਈ ਇਮਾਰਤ ਦੀ ਸੜਕ ਨੂੰ ਸਿੱਧਾ ਕਰਨ ਲਈ ਸਰਕਾਰ ਨੇ ਇਸ ਗੁਰਦੁਆਰੇ ਦੀ ਦੀਵਾਰ ਨੂੰ ਢਵਾ ਦਿੱਤਾ। ਇਸ ਦੇ ਵਿਰੋਧ ਵਿਚ ਸਿੱਖਾਂ ਨੇ ਮੋਰਚਾ ਲਗਾਇਆ ਅਤੇ ਸਰਕਾਰ ਵਲੋਂ 28 ਅਪ੍ਰੈਲ 1921 ਈ. ਨੂੰ ਦੀਵਾਰ ਦੀ ਪੁਨਰ-ਉਸਾਰੀ ਕਰਵਾਈ ਗਈ। ਇਸ ਗੁਰਦੁਆਰੇ ਦੀ ਵਰਤਮਾਨ ਇਮਾਰਤ ਦੀ ਉਸਾਰੀ ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਵਿਚ ਕਰਵਾਈ ਗਈ। ਹੁਣ ਇਸ ਗੁਰੂ-ਧਾਮ ਪਰਿਸਰ ਵਿਚ ਪ੍ਰਬੰਧਕ ਕਮੇਟੀ ਦੇ ਦਫ਼ਤਰ ਤੋਂ ਇਲਾਵਾ ਸਿੰਘ ਸਭਾ ਦਾ ਵੀ ਦਫ਼ਤਰ ਹੈ ਅਤੇ ਕੀਰਤਨ ਸਿਖਾਉਣ ਦੀ ਸੰਸਥਾ ਵੀ ਹੈ। ਇਸ ਗੁਰੂ-ਧਾਮ ਵਿਚ ਗੁਰੂ ਗੋਬਿੰਦ ਸਾਹਿਬ ਦੇ ਮਾਤਾ ਸਾਹਿਬ ਦੇਵਾਂ ਨੂੰ ਦਿੱਤੇ ਸ਼ਸਤ੍ਰ (ਦੋ ਕ੍ਰਿਪਾਣਾਂ, ਇਕ ਖੰਜਰ, ਦੋ ਕਟਾਰਾਂ) ਵੀ ਸੁਰਖਿਅਤ ਹਨ। ਇਥੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਵਸ ਬੜੇ ਸ਼ੋਭਾ-ਸ਼ਾਲੀ ਢੰਗ ਨਾਲ ਮੰਨਾਇਆ ਜਾਂਦਾ ਹੈ।

(3) *ਗੁਰਦੁਆਰਾ ਮਜਨੂੰ ਟਿੱਲਾ :* ਇਹ ਗੁਰੂ-ਧਾਮ ਦਰਿਆਏ ਜਮਨਾ ਦੇ ਕੰਢੇ ਤੀਮਾਰਪੁਰ ਦੇ ਨੇੜੇ ਸਥਿਤ ਹੈ। ਇਤਿਹਾਸ ਅਨੁਸਾਰ ਸੁਲਤਾਨ ਸਿੰਕਦਰ ਲੋਧੀ ਦੇ ਰਾਜ-ਕਾਲ ਵੇਲੇ ਇਥੇ ਇਕ ਮੁਸਲਮਾਨ ਫ਼ਕੀਰ ਵਸਦਾ ਸੀ ਜੋ ਅਕਸਰ ਰੱਬ ਦੀ ਬੰਦਗੀ ਵਿਚ ਮਗਨ ਰਹਿੰਦਾ ਹੋਇਆ ਯਾਤ੍ਰੀਆਂ ਨੂੰ ਦਰਿਆ ਪਾਰ ਕਰਾਉਂਦਾ ਸੀ। ਲੋਕਾਂ ਨੇ ਇਸ ਦਾ ਨਾਂ ਮਜਨੂੰ ਰਖ ਦਿੱਤਾ ਜਿਸ ਕਰਕੇ ਇਸ ਸਥਾਨ ਦਾ ਨਾਂ 'ਮਜਨੂੰ ਕਾ ਟਿੱਲਾ' ਪ੍ਰਚਲਿਤ ਹੋ ਗਿਆ। ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਵੇਲੇ ਇਸ ਸਥਾਨ ਉਤੇ ਆਏ ਸਨ ਅਤੇ ਉਸ ਫ਼ਕੀਰ ਨਾਲ ਕੀਤੇ ਸੰਵਾਦ ਦੌਰਾਨ ਸੇਵਾ ਉਤੇ ਬਲ ਦਿੱਤਾ ਸੀ। ਇਥੇ ਹੀ ਜਨਮ-ਸਾਖੀ ਸਾਹਿਤ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਨਦੀ ਦੇ ਬਰੇਤੇ ਵਿਚ ਮਹਾਵਤ ਦਾ ਮੋਇਆ ਹਾਥੀ ਜੀਵਾਇਆ ਸੀ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜਹਾਂਗੀਰ ਬਾਦਸ਼ਾਹ ਵਲੋਂ ਦਿੱਲੀ ਬੁਲਾਏ ਗਏ ਤਾਂ ਉਹ ਇਸੇ ਥਾਂ ਉਤੇ ਠਹਿਰੇ ਸਨ। ਬਾਬਾ ਰਾਮ ਰਾਇ ਵੀ ਆਪਣੀ ਦਿੱਲੀ ਦੀ ਠਹਿਰ ਦੌਰਾਨ ਇਥੇ ਹੀ ਰਹੇ ਸਨ।

ਦਿੱਲੀ ਉਤੇ ਆਕ੍ਰਮਣ ਕਰਨ ਵੇਲੇ ਜੱਥੇਦਾਰ ਬਘੇਲ ਸਿੰਘ ਆਪਣੇ ਪੰਜ ਹਜ਼ਾਰ ਘੋੜ ਚੜ੍ਹੇ ਸਿੰਘਾਂ ਸਮੇਤ ਇਥੇ ਹੀ ਰੁਕੇ ਸਨ ਅਤੇ ਇਥੋਂ ਹੀ ਅਰਦਾਸਾ ਸੋਧ ਕੇ ਮਲਕਾਗੰਜ ਅਤੇ ਸਬਜ਼ੀ ਮੰਡੀ ਵਾਲੇ ਰਸਤੇ ਦਿੱਲੀ ਨਗਰ ਵਲ ਵਧੇ ਸਨ ਅਤੇ ਦਿੱਲੀ ਦੀਆਂ ਕਚਹਿਰੀਆਂ ਤੋਂ ਲੈ ਕੇ ਨਵੀਂ ਦਿੱਲੀ ਰੇਲਵੇ ਸਟੇਸ਼ਨ ਤਕ ਦੇ ਸਾਰੇ ਮੈਦਾਨ ਵਿਚ ਮੁੱਖ ਸੈਨਾ ਨਾਲ ਮਿਲ ਕੇ ਅਤੇ ਇਕੱਠੇ ਹੋ ਕੇ ਅਜਮੇਰੀ ਗੇਟ ਰਾਹੀਂ ਹਮਲਾ ਕੀਤਾ ਸੀ। ਉਸ ਵੇਲੇ ਸਿੱਖ ਘੋੜ ਚੜ੍ਹਿਆਂ ਦੀ ਗਿਣਤੀ ਤੀਹ ਹਜ਼ਾਰ ਸੀ। ਇਸ ਲਈ ਇਸ ਮੈਦਾਨ ਨੂੰ ਤੀਸ ਹਜ਼ਾਰੀ ਨਾਂ ਦਿੱਤਾ ਗਿਆ। ਇਹ ਨਾਂ ਹੁਣ ਵੀ ਕਚਹਿਰੀਆਂ ਵਾਲੇ ਇਲਾਕੇ ਲਈ ਵਰਤਿਆ ਜਾਂਦਾ ਹੈ। ਇਸ ਥਾਂ 'ਤੇ ਸ. ਬਘੇਲ ਸਿੰਘ ਨੇ ਸੰਨ 1783 ਈ. ਵਿਚ ਗੁਰੂ-ਧਾਮ ਕਾਇਮ ਕੀਤਾ। ਇਸ ਦੀ ਵਰਤਮਾਨ ਇਮਾਰਤ ਸੰਨ 1980 ਈ. ਤਕ ਮੁਕੰਮਲ ਹੋ ਗਈ ਸੀ। ਇਥੇ ਗੁਰੂ ਗ੍ਰੰਥ ਸਾਹਿਬ ਦੇ ਪੁਰਾਤਨ ਸਰੂਪਾਂ ਦੇ ਸਸਕਾਰ ਦੀ

ਵਿਵਸਥਾ ਵੀ ਕੀਤੀ ਹੋਈ ਹੈ। ਬਾਕੀ ਗੁਰਪੁਰਬਾਂ ਤੋਂ ਇਲਾਵਾ ਵਿਸਾਖੀ ਵੇਲੇ ਦਿਨ ਇਥੇ ਬਹੁਤ ਵੱਡਾ ਧਾਰਮਿਕ ਮੇਲਾ ਲਗਦਾ ਹੈ।

(4) *ਗੁਰਦੁਆਰਾ ਨਾਨਕ ਪਿਆਓ :* ਆਜ਼ਾਦਪੁਰ ਦੇ ਨੇੜੇ ਜੀ.ਟੀ.ਰੋਡ ਉਤੇ ਇਹ ਗੁਰੂ-ਧਾਮ ਉਸ ਥਾਂ ਉਤੇ ਉਸਰਿਆ ਹੋਇਆ ਹੈ, ਜਿਥੇ ਇਕ ਖੂਹ ਦੇ ਕੰਢੇ ਗੁਰੂ ਨਾਨਕ ਦੇਵ ਜੀ ਬੈਠੇ ਸਨ ਅਤੇ ਪਿਆਸੇ ਰਾਹੀਆਂ ਨੂੰ ਪਾਣੀ ਪਿਲਾਇਆ ਸੀ। ਇਸ ਦੀ ਵਰਤਮਾਨ ਇਮਾਰਤ ਵੀਹਵੀਂ ਸਦੀ ਦੇ ਨੌਂਵੇਂ ਦਹਾਕੇ ਵਿਚ ਮੁਕੰਮਲ ਹੋਈ। ਇਸ ਵਿੱਚ ਗੁਰੂ ਹਰਿ ਕ੍ਰਿਸ਼ਨ ਪਬਲਿਕ ਸਕੂਲ ਦੀ ਇਕ ਸ਼ਾਖਾ ਤੋਂ ਇਲਾਵਾ 'ਗੁਰੂ ਤੇਗ ਬਹਾਦਰ ਇੰਸਟੀਚਿਊਟ ਆਫ਼ ਇਲਕਟਰੋਨਿਕਸ' ਵੀ ਸਥਾਪਿਤ ਹੈ ਅਤੇ ਜਿਗਿਆਸੂਆਂ ਦੇ ਇਸ਼ਨਾਨ ਲਈ ਸੁੰਦਰ ਸਰੋਵਰ ਵੀ ਬਣਿਆ ਹੋਇਆ ਹੈ। ਇਸ ਗੁਰਦੁਆਰੇ ਵਿਚ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦਾ ਪੁਰਬ ਬੜੀ ਧੂਮ-ਧਾਮ ਨਾਲ ਮੰਨਾਇਆ ਜਾਂਦਾ ਹੈ।

(5) *ਗੁਰਦੁਆਰਾ ਬੰਗਲਾ ਸਾਹਿਬ :* ਨਵੀਂ ਦਿੱਲੀ ਦੇ ਗੋਲ ਡਾਕਖ਼ਾਨੇ ਦੇ ਨੇੜੇ ਬਣਿਆ ਇਕ ਗੁਰੂ-ਧਾਮ ਜਿਥੇ ਪਹਿਲਾਂ ਮਿਰਜ਼ਾ ਰਾਜਾ ਜੈ ਸਿੰਘ ਦੀ ਹਵੇਲੀ (ਬੰਗਲਾ) ਸੀ। ਜਦੋਂ ਬਾਦਸ਼ਾਹ ਔਰੰਗਜ਼ੇਬ ਦੇ ਸੱਦੇ ਤੇ ਸੰਨ 1664 ਈ. ਵਿਚ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਆਏ ਤਾਂ ਰਾਜਾ ਜੈ ਸਿੰਘ ਪਾਸ ਇਥੇ ਹੀ ਉਸ ਦੀ ਹਵੇਲੀ ਵਿਚ ਰਹੇ। ਇਥੇ ਹੀ ਚੇਚਕ ਨਾਲ ਰੁਗਣ ਹੋਣ ਕਾਰਣ ਉਨ੍ਹਾਂ ਨੇ ਪ੍ਰਾਣ ਤਿਆਗੇ ਅਤੇ ਉਨ੍ਹਾਂ ਦੀ ਦੇਹ ਦਾ ਸਸਕਾਰ ਬਾਲਾ ਸਾਹਿਬ ਗੁਰਦੁਆਰੇ ਵਾਲੀ ਥਾਂ ਤੇ ਕੀਤਾ ਗਿਆ। ਰਾਜਾ ਜੈ ਸਿੰਘ ਨੇ ਇਸ ਹਵੇਲੀ ਨੂੰ ਗੁਰੂ ਹਰਿਕ੍ਰਿਸ਼ਨ ਦੀ ਆਮਦ ਦੀ ਯਾਦ ਦੇ ਸਮਾਰਕ ਵਿਚ ਬਦਲ ਦਿੱਤਾ। ਕਾਲਾਂਤਰ ਵਿਚ ਮੁਸਲਮਾਨਾਂ ਨੇ ਇਸ ਨੂੰ ਢਾਹ ਕੇ ਮਸੀਤ ਬਣਾ ਦਿੱਤੀ। ਜਦੋਂ ਸਿੱਖਾਂ ਨੇ ਦਿੱਲੀ ਜਿਤੀ ਤਾਂ ਸ. ਬਘੇਲ ਸਿੰਘ ਨੇ ਸੰਨ 1783 ਈ. ਵਿਚ ਇਥੇ ਗੁਰੂ-ਧਾਮ ਉਸਾਰਿਆ। ਇਸ ਦੀ ਵਰਤਮਾਨ ਇਮਾਰਤ ਸੰਨ 1947 ਈ. ਤੋਂ ਬਾਦ ਹੌਲੀ ਹੌਲੀ ਹੋਂਦ ਵਿਚ ਆਈ। ਹੁਣ ਇਸ ਗੁਰੂ-ਧਾਮ ਦੇ ਪਰਿਸਰ ਵਿਚ ਇਕ ਸਰੋਵਰ ਵੀ ਬਣਿਆ ਹੋਇਆ ਹੈ। ਇਥੇ ਇਕ ਖ਼ੈਰੈਤੀ ਹਸਪਤਾਲ ਅਤੇ ਅਜਾਇਬ ਘਰ ਕਾਇਮ ਹਨ ਅਤੇ ਇਕ ਲੜਕੀਆਂ ਦਾ ਸਕੂਲ ਵੀ ਚਲਦਾ ਹੈ। ਇਥੇ ਹਰ ਸੰਗ੍ਰਾਂਦ ਨੂੰ ਬਹੁਤ ਵੱਡਾ ਦੀਵਾਨ ਸਜਦਾ ਹੈ। ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ-ਦਿਨ ਉਚੇਚ ਨਾਲ ਮੰਨਾਇਆ ਜਾਂਦਾ ਹੈ। ਇਥੇ ਬਣੇ 'ਚੁਬੱਚਾ ਸਾਹਿਬ' ਦੇ ਜਲ ਨੂੰ ਰੋਗ -ਨਿਵਾਰਕ ਦਸਿਆ ਜਾਂਦਾ ਹੈ।

(6) *ਗੁਰਦੁਆਰਾ ਬਾਲਾ ਸਾਹਿਬ :* ਇਹ ਗੁਰੂ-ਧਾਮ ਦਿੱਲੀ ਦੀ ਬਾਹਰਲੀ ਰਿੰਗ ਰੋਡ ਉਤੇ 'ਬਾਰਾਪੁਲਾ' ਦੇ ਨੇੜੇ ਸਥਿਤ ਹੈ। ਇਹ ਸਥਾਨ ਕਦੇ ਜਮਨਾ ਦਰਿਆ ਦੇ ਕੰਢੇ ਦੇ ਬਹੁਤ ਨੇੜੇ ਸੀ। ਇਥੇ ਛੋਟੀ ਉਮਰ ਦੇ 'ਬਾਲਾ ਪੀਰ' ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਦਾਹ-ਸਸਕਾਰ ਕੀਤਾ ਗਿਆ ਸੀ। ਇਸੇ ਕਰਕੇ ਇਸ ਧਾਮ ਦਾ ਨਾਂ 'ਗੁਰਦੁਆਰਾ ਬਾਲਾ ਸਾਹਿਬ' ਪ੍ਰਚਲਿਤ ਹੋਇਆ। ਬਾਦ ਵਿਚ ਮਾਤਾ ਸਾਹਿਬ ਦੇਵਾਂ ਅਤੇ ਮਾਤਾ ਸੁੰਦਰੀ ਜੀ ਦਾ ਸਸਕਾਰ ਵੀ ਇਥੇ ਹੀ ਕੀਤਾ ਗਿਆ। ਗੁਰਦੁਆਰਾ ਪਰਿਸਰ ਵਿਚ ਇਨ੍ਹਾਂ ਤਿੰਨਾਂ ਦੀਆਂ ਸਮਾਧਾਂ ਬਣੀਆਂ ਹੋਈਆਂ ਹਨ। ਸੰਨ 1783 ਈ. ਵਿਚ ਸ. ਬਘੇਲ ਸਿੰਘ ਨੇ ਇਥੇ ਗੁਰੂ-ਧਾਮ ਦੀ ਉਸਾਰੀ ਕਰਵਾਈ। ਇਸ ਦੀ ਵਰਤਮਾਨ ਇਮਾਰਤ ਸੰਨ 1955 ਈ. ਵਿਚ ਬਣਵਾਈ ਗਈ। ਇਥੇ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਉਣ ਵਾਲੇ ਦਿਨ ਨੂੰ ਉਚੇਚ ਨਾਲ ਮੰਨਾਇਆ ਜਾਂਦਾ ਹੈ।

(7) *ਗੁਰਦੁਆਰਾ ਮੋਤੀ ਬਾਗ :* ਧੌਲਾ ਕੂਆਂ, ਨਵੀਂ ਦਿੱਲੀ ਦੇ ਨੇੜੇ ਰਿੰਗ ਰੋਡ ਉਤੇ ਸਥਿਤ, ਇਹ ਗੁਰਦੁਆਰਾ ਉਸ ਸਥਾਨ ਉਤੇ ਬਣਿਆ ਹੋਇਆ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਸੰਨ 1707 ਈ. ਵਿਚ ਰਾਜਸਥਾਨ ਤੋਂ ਆ ਕੇ ਦਿੱਲੀ ਠਹਿਰੇ ਸਨ। ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਦਾ ਇਕ ਸ਼ਰਧਾਲੂ ਮੋਤੀ ਸ਼ਾਹ ਇਥੇ ਰਹਿੰਦਾ ਸੀ ਜੋ ਚਮੜੇ ਦਾ ਵਪਾਰ ਕਰਦਾ ਸੀ। ਗੁਰੂ ਜੀ ਨੂੰ ਉਸ ਦਾ ਬਾਗ ਅਤੇ ਹਵੇਲੀ ਬਹੁਤ ਪਸੰਦ ਆਈ। ਨਾਲੇ ਨੇੜੇ-ਤੇੜੇ ਦੇ ਖੁਲ੍ਹੇ ਮੈਦਾਨ ਘੋੜਿਆਂ ਅਤੇ ਸੂਰਮਿਆਂ ਦੇ ਰਹਿਣ ਲਈ ਉਚਿਤ ਪ੍ਰਤੀਤ ਹੋਏ। ਮੋਤੀ ਸ਼ਾਹ ਨੇ ਗੁਰੂ ਜੀ ਨੂੰ ਬੜੇ ਆਦਰ ਨਾਲ ਰਖਿਆ। ਇਸ ਹਵੇਲੀ ਦੀ ਅਟਾਰੀ ਉਪਰ ਬੈਠ ਕੇ ਹੀ ਗੁਰੂ ਜੀ ਨੇ ਦੋ ਤੀਰ ਚਲਾ ਕੇ ਲਾਲ ਕਿਲ੍ਹੇ ਵਿਚ ਬੈਠੇ ਸ਼ਹਿਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਨੂੰ ਆਪਣੀ ਆਮਦ ਦੀ

ਸੂਚਨਾ ਦਿੱਤੀ। ਇਸ ਸਥਾਨ ਦੀ ਨਿਸ਼ਾਨਦੇਹੀ ਕਰਕੇ ਸਭ ਤੋਂ ਪਹਿਲਾਂ ਸ. ਬਘੇਲ ਸਿੰਘ ਨੇ ਸੰਨ 1783 ਈ. ਵਿਚ ਗੁਰਦੁਆਰਾ ਉਸਰਵਾਇਆ। ਇਸ ਦੀ ਵਰਤਮਾਨ ਇਮਾਰਤ ਸੰਨ 1980 ਈ. ਵਿਚ ਬਾਬਾ ਹਰਬੰਸ ਸਿੰਘ ਕਾਰਸੇਵਾ ਵਾਲਿਆਂ ਨੇ ਮੁਕੰਮਲ ਕਰਵਾਈ। ਇਥੇ ਹਰ ਸਾਲ ਗੁਰੂ ਗ੍ਰੰਥ ਸਾਹਿਬ ਦੇ ਪ੍ਰਥਮ ਪ੍ਰਕਾਸ਼ ਦਿਵਸ (16 ਅਗਸਤ, ਹੁਣ 1 ਸਤੰਬਰ) ਨੂੰ ਬੜੀ ਧੂਮ-ਧਾਮ ਨਾਲ ਮੰਨਾਇਆ ਜਾਂਦਾ ਹੈ।

(8) *ਗੁਰਦੁਆਰਾ ਦਮਦਮਾ ਸਾਹਿਬ :* ਇਹ ਗੁਰੂ-ਧਾਮ ਹੁਮਾਯੂੰ ਦੇ ਮਕਬਰੇ ਦੇ ਨੇੜੇ ਬਾਹਰਲੀ ਰਿੰਗ ਰੋਡ ਉਤੇ ਸਥਿਤ ਹੈ। ਇਥੇ ਗੁਰੂ ਜੀ ਦੀ ਮੁਲਾਕਾਤ ਸ਼ਹਿਜ਼ਾਦਾ ਮੁਅੱਜ਼ਮ ਨਾਲ ਜੂਨ 1707 ਈ. ਵਿਚ ਹੋਈ ਦਸੀ ਜਾਂਦੀ ਹੈ। ਇਥੇ ਹੀ ਗੁਰੂ ਜੀ ਨੇ ਸ਼ਹਿਜ਼ਾਦੇ ਨੂੰ ਦਿੱਲੀ ਦੀ ਬਾਦਸ਼ਾਹੀ ਪ੍ਰਾਪਤ ਕਰਨ ਲਈ ਸਹਾਇਤਾ ਦੇਣ ਦਾ ਵਚਨ ਕੀਤਾ ਸੀ। ਇਸ ਸਥਾਨ ਉਤੇ ਇਕ ਝੋਟੇ ਅਤੇ ਸ਼ਾਹੀ ਮਸਤ ਹਾਥੀ ਦੀ ਲੜਾਈ ਕਰਵਾਈ ਗਈ ਸੀ। ਇਸ ਦੀ ਵਰਤਮਾਨ ਇਮਾਰਤ ਸੰਨ 1984 ਈ. ਵਿਚ ਮੁਕੰਮਲ ਹੋਈ। ਇਥੇ ਹੋਲੇ ਮਹੱਲੇ ਦੇ ਅਵਸਰ ਉਤੇ ਭਾਰੀ ਦੀਵਾਨ ਸਜਦਾ ਹੈ।

(9) *ਗੁਰਦੁਆਰਾ ਮਾਤਾ ਸੁੰਦਰੀ ਜੀ :* ਦਿੱਲੀ ਦੇ ਤੁਰਕਮਾਨ ਦਰਵਾਜ਼ੇ ਤੋਂ ਬਾਹਰ ਲਗਭਗ ਇਕ ਕਿ.ਮੀ. ਦੀ ਵਿਥ ਉਤੇ ਸਥਿਤ ਇਹ ਗੁਰੂ-ਧਾਮ ਉਸ ਸਥਾਨ ਉਤੇ ਬਣਿਆ ਹੋਇਆ ਹੈ ਜਿਥੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਸੰਨ 1727 ਈ. ਤੋਂ ਬਾਦ ਠਹਿਰੀਆਂ ਸਨ ਅਤੇ ਮ੍ਰਿਤੂ ਤਕ ਇਥੇ ਹੀ ਰਹੀਆਂ ਸਨ। ਇਸ ਤੋਂ ਪਹਿਲਾਂ ਉਹ ਕੂਚਾ ਦਿਲਵਾਲੀ ਸਿੰਘਾਂ ਦੇ ਇਕ ਘਰ ਵਿਚ ਰਹਿੰਦੀਆਂ ਸਨ, ਪਰ ਸੰਨ 1725 ਈ. ਵਿਚ ਪਾਲਿਤ ਪੁੱਤਰ ਅਜੀਤ ਸਿੰਘ ਦੇ ਮਾਰੇ ਜਾਣ ਤੋਂ ਬਾਦ ਇਹ ਦੋਵੇਂ ਮਥੁਰਾ ਚਲੀਆਂ ਗਈਆਂ। ਦੋ ਸਾਲ ਬਾਦ ਜਦੋਂ ਸਥਿਤੀ ਠੀਕ ਹੋ ਗਈ, ਤਾਂ ਇਹ ਦਿੱਲੀ ਪਰਤ ਆਈਆਂ ਅਤੇ ਤੁਰਕਮਾਨ ਦਰਵਾਜ਼ੇ ਤੋਂ ਬਾਹਰ ਸਰਦਾਰ ਜਵਾਹਰ ਸਿੰਘ ਦਿਲਵਾਲੀ ਦੀ ਹਵੇਲੀ ਵਿਚ ਰਹਿਣ ਲਗੀਆਂ। ਇਹ ਰਿਹਾਇਸ਼ਗਾਹ ਕਾਲਾਂਤਰ ਵਿਚ 'ਹਵੇਲੀ ਮਾਤਾ ਸੁੰਦਰੀ ਜੀ' ਕਰਕੇ ਜਾਣੀ ਜਾਣ ਲਗੀ। ਇਸ ਦੀ ਵਰਤਮਾਨ ਇਮਾਰਤ ਦੀ ਉਸਾਰੀ ਸੰਨ 1970 ਈ. ਤਕ ਹੋ ਗਈ ਸੀ। ਇਸ ਧਰਮ-ਧਾਮ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਨ ਬੜੇ ਉਤਸਾਹ ਨਾਲ ਮੰਨਾਏ ਜਾਂਦੇ ਹਨ।

ਅਜ-ਕਲ ਇਨ੍ਹਾਂ ਸਾਰਿਆਂ ਗੁਰੂ-ਧਾਮਾਂ ਦੀ ਵਿਵਸਥਾ 'ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ' ਕਰਦੀ ਹੈ।

**ਦਿਵਾਨਾ ਸੰਪ੍ਰਦਾਇ :** ਉਦਾਸੀ ਸੰਪ੍ਰਦਾਇ ਨਾਲ ਦੂਰ ਤਕ ਸਮਾਨਤਾ ਰਖਣ ਵਾਲੀ ਇਕ ਸੰਪ੍ਰਦਾਇ ਜਿਸ ਦਾ ਵਿਕਾਸ ਸੋਢੀ ਮਨੋਹਰ ਦਾਸ ਮਿਹਰਬਾਨ ਦੇ ਅਨੁਯਾਈਆਂ ਦੁਆਰਾ ਹੋਇਆ। ਇਸ ਦਾ ਸੰਸਥਾਪਕ ਬਾਬਾ ਹਰੀਆ ਨੂੰ ਮੰਨਿਆ ਜਾਂਦਾ ਹੈ। ਵੇਖੋ 'ਹਰੀਆ ਬਾਬਾ'।

**ਦਿਵਾਲੀ/ਦੀਵਾਲੀ :** ਇਹ ਹਿੰਦੂ ਮਤ ਵਾਲਿਆਂ ਦਾ ਇਕ ਮਹੱਤਵਪੂਰਣ ਤਿਉਹਾਰ ਹੈ। ਮੂਲ ਰੂਪ ਵਿਚ ਇਸ ਦਾ ਸੰਬੰਧ ਵਪਾਰੀ ਲੋਕਾਂ ਜਾਂ ਵੈਸ਼੍ਯ ਵਰਗ ਨਾਲ ਸੀ, ਪਰ ਹੁਣ ਇਸ ਨੂੰ ਲਗਭਗ ਸਾਰੇ ਹਿੰਦੂ ਮੰਨਾਉਂਦੇ ਹਨ। ਇਹ, ਅਸਲ ਵਿਚ, ਲਕ੍ਸ਼ਮੀ-ਪੂਜਾ ਦਾ ਤਿਉਹਾਰ ਹੈ ਜੋ ਕਤਕ ਮਹੀਨੇ ਦੀ ਮਸਿਆ ਨੂੰ ਮੰਨਾਇਆ ਜਾਂਦਾ ਹੈ। ਇਸ ਤਿਉਹਾਰ ਤੋਂ ਕੁਝ ਪਹਿਲਾਂ ਘਰਾਂ, ਦੁਕਾਨਾਂ ਦੀ ਸਫ਼ਾਈ ਕੀਤੀ ਜਾਂਦੀ ਹੈ, ਸਫ਼ੈਦੀ ਅਤੇ ਰੰਗ-ਰੋਗਨ ਵੀ ਕਰਵਾਇਆ ਜਾਂਦਾ ਹੈ। ਰਾਤ ਨੂੰ ਹਰ ਪਾਸੇ ਦੀਵੇ ਜਗਾਏ ਜਾਂਦੇ ਹਨ। ਇਸ ਲਈ ਇਸ ਨੂੰ 'ਦੀਪਾਵਲੀ' ਜਾਂ 'ਦੀਪਮਾਲਾ' ਵੀ ਕਿਹਾ ਜਾਂਦਾ ਹੈ। ਇਸ ਦਿਨ ਲਕ੍ਸ਼ਮੀ ਅਤੇ ਗਣੇਸ਼ ਦੀ ਪੂਜਾ ਹੁੰਦੀ ਹੈ। ਸਾਰੀ ਰਾਤ ਲੋਕੀਂ ਜਪ ਕਰਦੇ ਹਨ। ਆਮ ਤੌਰ 'ਤੇ ਵਪਾਰੀ ਲੋਕ ਇਸੇ ਦਿਨ ਆਪਣੀਆਂ ਨਵੀਆਂ ਵਹੀਆਂ ਸ਼ੁਰੂ ਕਰਦੇ ਸਨ। ਹੁਣ ਵੀ ਅਨੇਕ ਵਪਾਰੀ ਇਸੇ ਦਿਨ ਤੋਂ ਆਪਣਾ ਮਾਲੀ ਸਾਲ ਸ਼ੁਰੂ ਕਰਕੇ ਵਹੀਆਂ, ਖਾਤਿਆਂ ਨੂੰ ਤਿਲਕ ਲਗਾਉਂਦੇ ਹਨ ਅਤੇ ਰਾਤ ਨੂੰ ਥਾਲਾਂ ਵਿਚ ਚਾਂਦੀ ਦੇ ਸਿੱਕੇ ਜਾਂ ਨੋਟਾਂ ਨੂੰ ਰਖ ਕੇ ਪੂਜਾ ਕਰਦੇ ਹਨ।

ਇਸ ਤੋਂ ਇਲਾਵਾ, ਉੱਤਰੀ ਭਾਰਤ ਵਿਚ ਇਸ ਤਿਉਹਾਰ ਦੇ ਪ੍ਰਚਲਨ ਦਾ ਇਕ ਹੋਰ ਕਾਰਣ ਵੀ ਮੰਨਿਆ ਜਾਂਦਾ ਹੈ। ਉਹ ਇਹ ਕਿ ਇਸ ਦਿਨ ਸ੍ਰੀ ਰਾਮ ਚੰਦਰ ਰਾਵਣ ਨੂੰ ਮਾਰ ਕੇ ਅਤੇ ਆਪਣੇ ਬਨਬਾਸ ਦੀ ਮਿਆਦ ਪੂਰੀ ਕਰਕੇ ਅਯੋਧਿਆ ਵਿਚ ਪਰਤੇ ਸਨ। ਉਦੋਂ ਲੋਕਾਂ ਨੇ ਖ਼ੁਸ਼ੀ ਨਾਲ

ਦੀਵੇ ਜਗਾ ਕੇ ਸ੍ਰੀ ਰਾਮ ਦਾ ਸੁਆਗਤ ਕੀਤਾ ਸੀ। ਇਹ ਦਸਹਿਰੇ ਤੋਂ 20 ਦਿਨ ਬਾਦ ਆਉਂਦੀ ਹੈ। ਸ਼ਾਇਦ ਸ੍ਰੀ ਰਾਮ ਨੂੰ ਅਯੋਧਿਆਂ ਪਹੁੰਚਣ ਲਈ ਇਤਨੇ ਦਿਨ ਲਗੇ ਹੋਣਗੇ।

ਸਿੱਖ ਧਰਮ ਵਿਚ ਵੀ ਦਿਵਾਲੀ ਨੂੰ ਉਤਸਾਹ-ਪੂਰਵਕ ਮੰਨਾਇਆ ਜਾਂਦਾ ਹੈ। ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਦਿਵਾਲੀ ਬਹੁਤ ਪ੍ਰਸਿੱਧ ਹੈ। ਸਿੱਖ ਇਤਿਹਾਸ ਅਨੁਸਾਰ ਦਰਬਾਰ ਸਾਹਿਬ ਵਿਚ ਦਿਵਾਲੀ ਮੰਨਾਉਣ ਦੀ ਪੰਰਪਰਾ ਉਸ ਦਿਨ ਤੋਂ ਚਲੀ ਜਿਸ ਦਿਨ ਗੁਰੂ ਹਰਿਗੋਬਿੰਦ ਜੀ ਗਵਾਲੀਅਰ ਦੇ ਕਿਲ੍ਹੇ ਤੋਂ ਆਪਣੇ ਨਾਲ 52 ਰਾਜਿਆਂ ਨੂੰ ਮੁਕਤ ਕਰਾ ਕੇ ਅੰਮ੍ਰਿਤਸਰ ਪਹੁੰਚੇ ਸਨ। ਦੀਵੇ ਜਗਾ ਕੇ ਕੀਤੇ ਗਏ ਇਸ ਪ੍ਰਕਾਰ ਦੇ ਸੁਆਗਤ ਦਾ ਫੁਰਨਾ ਬਾਬਾ ਬੁੱਢਾ ਜੀ ਨੂੰ ਫੁਰਿਆ ਸੀ। ਪਰਿਸਥਿਤੀਆਂ ਦੀ ਨਜ਼ਾਕਤ ਨੂੰ ਵੇਖਦਿਆਂ ਗੁਰੂ ਹਰਿਗੋਬਿੰਦ ਜੀ ਕੀਰਤਪੁਰ ਜਾ ਵਸੇ। ਇਸ ਨਾਲ ਦਿਵਾਲੀ ਨੂੰ ਹਰ ਸਾਲ ਮੰਨਾਉਣ ਦੀ ਪਿਰਤ ਨ ਪੈ ਸਕੀ।

ਭਾਈ ਮਨੀ ਸਿੰਘ ਦੀ ਸ਼ਹੀਦੀ ਪਿਛੋਂ, ਅੰਮ੍ਰਿਤਸਰ ਵਿਚ ਦਿਵਾਲੀ ਮੰਨਾਉਣ ਦੀ ਯੋਜਨਾ ਦਾ ਲਾਹੌਰ ਦੇ ਸੂਬੇ ਵਲੋਂ ਅਸਫਲ ਕਰਨਾ ਅਤੇ ਫਿਰ ਵੀ ਕਰ ਹਾਸਲ ਕਰਨਾ, ਇਕ ਕਾਰਣ ਰਿਹਾ ਹੈ। ਇਸ ਸਾਕੇ ਪਿਛੋਂ ਸਿੱਖ ਮਿਸਲਾਂ ਦੇ ਸਰਦਾਰਾਂ/ਜੱਥੇਦਾਰਾਂ ਨੇ ਦਿਵਾਲੀ ਦੇ ਅਵਸਰ ’ਤੇ ਅੰਮ੍ਰਿਤਸਰ ਵਿਚ ਇਕੱਠੇ ਹੋਣ ਦਾ ਇਕ ਨਿਯਮ ਜਿਹਾ ਹੀ ਬਣਾ ਲਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਅੰਮ੍ਰਿਤਸਰ ਦੀ ਦੀਵਾਲੀ ਇਕ ਵੱਡੇ ਮੇਲੇ ਦਾ ਰੂਪ ਧਾਰਣ ਕਰ ਗਈ। ਇਸ ਅਵਸਰ ’ਤੇ ਮਾਲ ਮੰਡੀ ਲਗਾਈ ਜਾਣ ਲਗੀ। ਇਹ ਮੇਲਾ ਇਕ ਹਫ਼ਤੇ ਤੋਂ ਅਧਿਕ ਦੇਰ ਤਕ ਚਲਦਾ ਰਹਿੰਦਾ। ਹਰਿਮੰਦਿਰ ਸਾਹਿਬ ਦੀ ਪਰਿਕ੍ਰਮਾ ਵਿਚ ਅੱਠ-ਦਸ ਦਿਨ ਬਹੁਤ ਰੌਣਕ ਰਹਿੰਦੀ।

ਦਰਬਾਰ ਸਾਹਿਬ ਵਿਚ ਕੀਤੀ ਜਾਂਦੀ ਦਿਵਾਲੀ ਦੀ ਆਪਣੀ ਹੀ ਫੱਬ ਹੈ। ਪਹਿਲਾਂ ਕੇਵਲ ਦੀਵੇ ਜਗਾਏ ਜਾਂਦੇ ਸਨ। ਹੌਲੀ ਹੌਲੀ ਆਤਿਸ਼ਬਾਜ਼ੀ ਵੀ ਸ਼ਾਮਲ ਕੀਤੀ ਜਾਣ ਲਗੀ। ਅੰਮ੍ਰਿਤਸਰ ਵਿਚ ਬਿਜਲੀ ਲਗਣ ਨਾਲ ਦਰਬਾਰ ਸਾਹਿਬ ਵਿਚ ਬਿਜਲੀ ਦੇ ਬਲਬਾਂ ਨਾਲ ਦਿਵਾਲੀ ਮੰਨਾਈ ਜਾਣ ਲਗੀ, ਭਾਵੇਂ ਕੱਟੜ-ਪੰਥੀਆਂ ਨੇ ਇਸ ਦਾ ਸ਼ੁਰੂ ਵਿਚ ਵਿਰੋਧ ਵੀ ਕੀਤਾ ਸੀ। ਹੁਣ ਦਿਵਾਲੀ ਵਾਲੇ ਦਿਨ ਬਹੁਤ ਪਹਿਲਾਂ ਹੀ ਲੋਕੀਂ ਪਰਿਕ੍ਰਮਾ ਵਿਚ ਜਾ ਕੇ ਆਪਣੀਆਂ ਥਾਂਵਾਂ ਮਲ ਲੈਂਦੇ ਹਨ ਅਤੇ ਸ਼ਾਮ ਤਕ ਉਥੇ ਪੈਰ ਧਰਨ ਦੀ ਥਾਂ ਨਹੀਂ ਮਿਲਦੀ। ਆਵਾਜਾਈ ਦੀਆਂ ਸਹੂਲਤਾਂ ਕਰਕੇ ਹੁਣ ਅੰਮ੍ਰਿਤਸਰ ਵਿਚ ਦਿਵਾਲੀ ਦੀਆਂ ਰੌਣਕਾਂ ਤਿੰਨ ਚਾਰ ਦਿਨ ਹੀ ਰਹਿੰਦੀਆਂ ਹਨ।

ਦਿਵਾਲੀ ਦੀ ਸਰਣੀ ’ਤੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ-ਪਰਵਾਂ ਉਤੇ ਵੀ ਲੋਕੀਂ ਘਰਾਂ ਅਤੇ ਗੁਰੂ-ਧਾਮਾਂ ਵਿਚ ਦੀਵੇ, ਮੋਮਬਤੀਆਂ ਅਤੇ ਬਿਜਲੀ ਦੇ ਬਲਬਾਂ ਨਾਲ ਰੌਸ਼ਨੀ ਕਰਦੇ ਹਨ।

ਦੀਵਾਲੀ ਵਾਲੇ ਦਿਨ ਨਵੇਂ ਬਰਤਨ ਖ਼ਰੀਦਣਾ, ਮਠਿਆਈਆਂ ਖਾਣੀਆਂ ਅਤੇ ਵੰਡਣੀਆਂ ਇਕ ਸਮਾਜਿਕ ਰਿਵਾਜ ਬਣ ਗਿਆ ਹੈ। ਅਕਸਰ ਨਵੇਂ ਕਪੜੇ ਵੀ ਖ਼ਰੀਦੇ ਜਾਂਦੇ ਹਨ। ਦੀਵਾਲੀ ਵਾਲੀ ਰਾਤ ਨੂੰ ਜੂਆ ਖੇਡਣਾ ਸ਼ੁਭ ਸਮਝਿਆ ਜਾਂਦਾ ਹੈ, ਭਾਵੇਂ ਇਸ ਦਾ ਨਤੀਜਾ ਮਾੜਾ ਹੀ ਕਿਉਂ ਨ ਨਿਕਲੇ। ਮਨੋਰੰਜਨ ਲਈ ਦੀਵਾਲੀ ਵਾਲੇ ਦਿਨ ਪਟਾਖੇ ਵੀ ਚਲਾਏ ਜਾਂਦੇ ਹਨ। ਇਨ੍ਹਾਂ ਪਟਾਖਿਆਂ ਉਤੇ ਦੇਸ਼ ਭਰ ਵਿਚ ਲਗਭਗ ਦੋ ਸੌ ਕਰੋੜ ਰੁਪਏ ਬਰਬਾਦ ਹੁੰਦੇ ਹਨ ਅਤੇ ਕਈ ਪ੍ਰਕਾਰ ਦਾ ਜਾਨੀ ਨੁਕਸਾਨ ਵੀ ਹੁੰਦਾ ਹੈ। ਸਿੱਖ ਧਰਮ ਵਿਚ ਇਸ ਪ੍ਰਕਾਰ ਦੀ ਦਿਵਾਲੀ ਮੰਨਾਉਣ ਦੀ ਮਨਾਹੀ ਹੈ।

**ਦਿੜਬਾ** (ਕਸਬਾ) : ਪੰਜਾਬ ਦਾ ਇਕ ਪੁਰਾਤਨ ਕਸਬਾ ਜੋ ਸੰਗਰੂਰ ਨਗਰ ਤੋਂ ਦੱਖਣ-ਪੂਰਵ ਦਿਸ਼ਾ ਵਿਚ 30 ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਹੈ। ਇਸ ਕਸਬੇ ਵਿਚ ਗੁਰੂ ਤੇਗ ਬਹਾਦਰ ਜੀ ਪਧਾਰੇ ਸਨ ਅਤੇ ਪਿੰਡ ਤੋਂ ਬਾਹਰ ਇਕ ਟੋਭੇ ਦੇ ਕੰਢੇ ਠਹਿਰੇ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ‘ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਵੀਂ’ ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਇਮਾਰਤ ਵਿਚ ਸੰਨ 1955 ਈ. ਵਿਚ ਵਾਧਾ ਹੋਇਆ। ਸੰਨ 1978 ਈ. ਵਿਚ ਇਕ ਸਰੋਵਰ ਵੀ ਬਣਵਾਇਆ ਗਿਆ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਸਾਂਭ-ਸੰਭਾਲ ਸਥਾਨਕ ਕਮੇਟੀ ਕਰਦੀ ਹੈ।

**ਦੀਨਾ** (ਪਿੰਡ) : ਕਾਂਗੜ ਪਿੰਡ ਦੇ ਨਾਲ ਇਕ ਜੁੜਵਾਂ ਪਿੰਡ। ਵੇਖੋ ‘ਕਾਂਗੜ’।

**ਦੀਨਾ ਨਾਥ, ਪੰਡਿਤ** (ਜ. 1888 ਈ.) : ਗੁਰਦੁਆਰਾ ਸੁਧਾਰ ਲਹਿਰ ਵਿਚ ਸਚੀ ਸ਼ਰਧਾ ਨਾਲ ਭਾਗ ਲੈਣ ਵਾਲੇ ਪੰਡਿਤ ਦੀਨਾ ਨਾਥ ਦਾ ਜਨਮ ਅੰਮ੍ਰਿਤਰ ਦੇ ਪੰਡਿਤ ਬਾਲ ਕ੍ਰਿਸ਼ਨ ਦੇ ਘਰ ਸੰਨ 1888 ਈ. ਵਿਚ ਹੋਇਆ। ਜਦੋਂ ਨਵੰਬਰ 1920 ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਹੋਈ, ਤਾਂ ਇਹ ਉਦੋਂ ਅੰਮ੍ਰਿਤਸਰ ਜ਼ਿਲ੍ਹਾ ਕਾਂਗ੍ਰਸ ਕਮੇਟੀ ਦਾ ਸਕੱਤਰ ਸੀ। ਇਸ ਦੀ ਗੁਰਦੁਆਰਾ ਲਹਿਰ ਨਾਲ ਪੂਰੀ ਹਮਦਰਦੀ ਸੀ ਅਤੇ ਤੋਸ਼ਾਖ਼ਾਨੇ ਦੀਆਂ ਚਾਬੀਆਂ ਹਾਸਲ ਕਰਨ ਵਿਚ ਅਕਾਲੀ ਦਲ ਦੇ ਨਾਲ ਸੀ। ਫਲਸਰੂਪ 26 ਨਵੰਬਰ 1921 ਈ. ਨੂੰ ਇਹ ਅਕਾਲੀਆਂ ਦੇ ਜੱਥੇ ਨਾਲ ਅਜਨਾਲੇ ਵਿਚ ਪਕੜਿਆ ਗਿਆ। ਇਸ ਉਤੇ ਰਾਜਨੈਤਿਕ ਮੀਟਿੰਗਾਂ ਉਤੇ ਪਾਬੰਦੀ ਲਗਾਉਣ ਦੇ ਵਿਰੋਧ ਵਿਚ ਬਾਗ਼ੀਆਨਾ ਭਾਸ਼ਣ ਦੇਣ ਦਾ ਦੋਸ਼ ਲਗਾਇਆ ਗਿਆ, ਜਿਸ ਕਰਕੇ ਪੰਜ ਮਹੀਨੇ ਕੈਦ ਅਤੇ ਇਕ ਹਜ਼ਾਰ ਰੁਪਏ ਜੁਰਮਾਨਾ ਦੀ ਸਜ਼ਾ ਦਿੱਤੀ ਗਈ। ਸਰਕਾਰ ਦੀ ਇਸ ਕਾਰਵਾਈ ਨਾਲ ਅੰਦੋਲਨ ਹੋਰ ਭਖ ਗਿਆ। 17 ਜਨਵਰੀ 1922 ਈ. ਨੂੰ ਸਰਕਾਰ ਨੇ ਚਾਬੀਆਂ ਅਕਾਲੀ ਦਲ ਦੇ ਪ੍ਰਧਾਨ ਬਾਬਾ ਖੜਕ ਸਿੰਘ ਦੇ ਹਵਾਲੇ ਕਰ ਦਿੱਤੀਆਂ। ਇਸ ਤੋਂ ਬਾਦ ਕੈਦ ਕੀਤੇ ਅਕਾਲੀਆਂ ਨੂੰ ਛਡ ਦਿੱਤਾ ਗਿਆ। ਪੰਡਿਤ ਹੋਰਾਂ ਨੂੰ ਅਗੋਂ ਲਈ ਚੰਗੇ ਚਲਨ ਦਾ ਵਿਸ਼ਵਾਸ ਦਿਵਾਉਣ ਲਈ ਲਿਖ ਕੇ ਦੇਣ ਵਾਸਤੇ ਕਿਹਾ ਗਿਆ, ਪਰ ਇਸ ਨੇ ਅਜਿਹਾ ਕਰਨੋਂ ਨਾਹ ਕਰ ਦਿੱਤੀ। ਕੁਝ ਦਿਨਾਂ ਬਾਦ ਇਸ ਨੂੰ ਵੀ ਛਡ ਦਿੱਤਾ ਗਿਆ। ਇਹ ਇਕ ਉਦਾਰ ਚਿਤ ਵਾਲਾ ਧਰਮੀ ਪੁਰਸ਼ ਸੀ।

**ਦੀਪ ਸਿੰਘ ਸ਼ਹੀਦ, ਬਾਬਾ** (1682-1757 ਈ.) ਸ਼ਹੀਦ ਮਿਸਲ ਦੇ ਬਾਨੀ ਅਤੇ ਦਮਦਮੀ ਟਕਸਾਲ ਦੇ ਸੰਸਥਾਪਕ ਬਾਬਾ ਦੀਪ ਸਿੰਘ ਦਾ ਜਨਮ ਸੰਨ 1682 ਈ. ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਪਹੂਵਿੰਡ ਪਿੰਡ ਵਿਚ ਹੋਇਆ। ਇਸ ਨੇ ਸਿੱਖ ਪੰਥ ਦੇ ਵਿਕਾਸ ਲਈ ਬਹੁਤ ਉੱਦਮ ਕੀਤੇ ਅਤੇ ਹਰਿਮੰਦਿਰ ਸਾਹਿਬ ਦੀ ਬੇਹੁਰਮਤੀ ਦਾ ਬਦਲਾ ਲੈਣ ਲਈ 11 ਨਵੰਬਰ 1757 ਈ. ਨੂੰ ਆਪਣੇ ਪ੍ਰਾਣਾਂ ਦੀ ਬਲੀ ਚੜ੍ਹਾ ਦਿੱਤੀ। ਵਿਸਤਾਰ ਲਈ ਵੇਖੋ 'ਸ਼ਹੀਦ (ਸ਼ਹੀਦਾਂ) ਵਾਲੀ ਮਿਸਲ'।

**ਦੀਪਾਲਪੁਰ** (ਨਗਰ) : ਪੱਛਮੀ ਪੰਜਾਬ ਦੇ ਸਾਹੀਵਾਲ (ਮੰਟਗੁਮਰੀ) ਜ਼ਿਲ੍ਹੇ ਦਾ ਇਕ ਪੁਰਾਤਨ ਨਗਰ, ਜਿਥੇ ਗੁਰੂ ਨਾਨਕ ਦੇਵ ਜੀ ਪਾਕਪਟਨ ਤੋਂ ਤਲਵੰਡੀ ਆਉਂਦੇ ਹੋਏ ਰੁਕੇ ਸਨ। ਜਨਮਸਾਖੀ ਸਾਹਿਤ ਅਨੁਸਾਰ ਗੁਰੂ ਜੀ ਨਗਰ ਦੇ ਦੱਖਣ-ਪੂਰਬ ਵਲ ਜਿਸ ਸੁੱਕੇ ਹੋਏ ਪਿਪਲ ਦੇ ਬ੍ਰਿਛ ਹੇਠਾਂ ਬੈਠੇ, ਉਹ ਹਰਾ-ਭਰਾ ਹੋ ਗਿਆ ਅਤੇ ਉਹ ਹੁਣ ਵੀ ਕਾਇਮ ਦਸਿਆ ਜਾਂਦਾ ਹੈ। ਇਸ ਨਗਰ ਦੇ ਨੂਰੀ (ਨੌਰੰਗਾ) ਨਾਂ ਦੇ ਇਕ ਕੋੜ੍ਹੀ ਦਾ ਗੁਰੂ ਜੀ ਨੇ ਉੱਧਾਰ ਕੀਤਾ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ 'ਗੁਰਦੁਆਰਾ ਪਹਿਲੀ ਪਾਤਿਸ਼ਾਹੀ' ਦੀ ਸਥਾਪਨਾ ਕੀਤੀ ਗਈ। ਇਸ ਗੁਰੂ-ਧਾਮ ਦੇ ਨੇੜੇ ਹੀ ਨੂਰੀ ਕੋੜ੍ਹੀ ਦੀ ਕਬਰ ਹੈ। ਦੇਸ਼-ਵੰਡ ਕਾਰਣ ਇਹ ਗੁਰਦੁਆਰਾ ਪਾਕਿਸਤਾਨ ਵਿਚ ਰਹਿ ਗਿਆ ਹੈ।

ਇਸ ਨਗਰ ਵਿਚ ਭਾਈ ਨਥੂ ਰਾਮ ਦੇ ਘਰ ਦੋ ਯਾਦਗਾਰੀ ਵਸਤੂਆਂ ਸੰਭਾਲੀਆਂ ਹੋਈਆਂ ਸਨ। ਇਨ੍ਹਾਂ ਵਿਚੋਂ ਇਕ ਸੀ ਮੰਜੀ ਜੋ ਗੁਰੂ ਹਰਿ ਰਾਇ ਜੀ ਦੁਆਰਾ ਬਖ਼ਸ਼ੀ ਹੋਈ ਸੀ। ਮਹਾਨਕੋਸ਼ਕਾਰ ਅਨੁਸਾਰ "ਜੋ ਪੌਣੇ ਛੀ ਫੁਟ ਲੰਮੀ, ਤਿੰਨ ਫੁਟ ਚੌੜੀ ਅਤੇ ਸਵਾ ਫੁਟ ਉੱਚੀ ਹੈ, ਚਿੱਟੇ ਅਤੇ ਲਾਲ ਸੂਤ ਨਾਲ ਬੁਣੀ ਹੋਈ ਹੈ। ਕਾਲੀ ਲੱਕੜ ਦੀਆਂ ਬਾਹੀਆਂ ਅਤੇ ਰੰਗੀਲ ਪਾਵੇ ਹਨ।" ਦੂਜੀ ਵਸਤੂ ਲੱਕੜ ਦੀ ਇਕ ਅਲਮਾਰੀ ਸੀ ਜਿਸ ਉਪਰ ਵੇਲਾਂ ਅਤੇ ਫੁਲ ਬਣੇ ਹੋਏ ਸਨ। ਦੇਸ਼ ਵੰਡ ਤੋਂ ਬਾਦ ਪਤਾ ਨਹੀਂ ਹੁਣ ਉਹ ਪਰਿਵਾਰ ਕਿਥੇ ਹੈ ਅਤੇ ਇਹ ਯਾਦਗਾਰੀ ਵਸਤੂਆਂ ਕਿਥੇ ਹਨ ?

**ਦੀਵਾਨ** : ਅਰਬੀ ਮੂਲ ਦੇ ਇਸ ਸ਼ਬਦ ਦਾ ਅਰਥ ਹੈ ਦਰਬਾਰ, ਸਭਾ, ਸਮਾਜ, ਸੰਗਤ। ਇਸ ਦਾ ਸੰਬੰਧ ਬਾਦਸ਼ਾਹ ਜਾਂ ਰਾਜੇ ਦੇ ਦਰਬਾਰ ਨਾਲ ਹੁੰਦਾ ਹੈ। ਪਰ ਗੁਰਮਤਿ ਵਿਚ ਬਹੁਤ ਸਾਰੀ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਨੂੰ ਦੁਨੀਆਵੀ ਬਾਦਸ਼ਾਹ ਦੀ ਥਾਂ ਸਚੇ ਪਾਤਿਸ਼ਾਹ ਲਈ ਵਰਤ ਲਿਆ ਗਿਆ, ਜਿਵੇਂ ਹੁਕਮ, ਰਜ਼ਾ, ਤਖ਼ਤ ਆਦਿ। ਇਸੇ ਤਰ੍ਹਾਂ ਬਾਦਸ਼ਾਹ ਦੇ ਦਰਬਾਰ ਦੀ ਥਾਂ ਸਚੇ ਪਾਤਿਸ਼ਾਹ (ਭਾਵ ਗੁਰੂ ਸਾਹਿਬਾਨ ਜਾਂ ਗੁਰੂ ਗ੍ਰੰਥ ਸਾਹਿਬ) ਦੀ ਹਜ਼ੂਰੀ ਵਿਚ ਜੁੜ ਬੈਠੀ ਸੰਗਤ ਨੂੰ ਵੀ 'ਦੀਵਾਨ' ਕਿਹਾ ਜਾਣ ਲਗਿਆ ਹੈ।

ਗੁਰਦੁਆਰਿਆਂ ਵਿਚ ਆਮ ਤੌਰ 'ਤੇ ਦੋ ਵਾਰ ਦੀਵਾਨ ਲਗਦਾ ਹੈ। ਇਕ ਵਾਰ ਸਵੇਰੇ, ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਤੋਂ ਬਾਦ ਆਸਾ ਕੀ ਵਾਰ, ਸੁਖਮਨੀ,

ਕਥਾ-ਕੀਰਤਨ, ਨਿੱਤ-ਨੇਮ ਅਤੇ ਅਨੰਦੁ ਸਾਹਿਬ ਦਾ ਪਾਠ ਹੁੰਦਾ ਹੈ ਅਤੇ ਅਰਦਾਸ ਉਪਰੰਤ ਵਾਕ ਲੈ ਕੇ ਕੜਾਹ ਪ੍ਰਸਾਦ ਵਰਤਾਇਆ ਜਾਂਦਾ ਹੈ।

ਦੂਜੀ ਵਾਰ ਸ਼ਾਮ ਦਾ ਦੀਵਾਨ ਲਗਦਾ ਹੈ ਜਿਸ ਵਿਚ ਰਹਿਰਾਸ, ਕੀਰਤਨ-ਸੋਹਿਲਾ ਆਦਿ ਦੇ ਪਾਠ ਉਪਰੰਤ ਅਰਦਾਸ ਕਰਕੇ ਗੁਰੂ ਗ੍ਰੰਥ ਸਾਹਿਬ ਨੂੰ ਸੰਤੋਖ ਦਿੱਤਾ ਜਾਂਦਾ ਹੈ।

ਇਸ ਤਰ੍ਹਾਂ ਗੁਰਮਤਿ ਵਿਚ ਦੀਵਾਨ ਤੋਂ ਭਾਵ ਹੈ ਸਾਧ-ਸੰਗਤ। ਇਹ 'ਹਰਿ ਦਾ ਦੀਵਾਨ' ਹੈ। ਜੋ ਇਸ ਦੀਵਾਨ ਵਿਚ ਪ੍ਰਵਾਨ ਚੜ੍ਹ ਗਿਆ, ਉਹ ਸਭ ਪ੍ਰਕਾਰ ਦੇ ਦੀਵਾਨਾਂ ਵਿਚ ਪ੍ਰਵਾਨ ਚੜ੍ਹਿਆ ਸਮਝਿਆ ਜਾਏ। ਗੁਰੂ ਰਾਮਦਾਸ ਜੀ ਨੇ ਸਿਰੀ ਰਾਗ ਦੀ ਵਾਰ ਵਿਚ ਦਸਿਆ ਹੈ—*ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ। ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ।* (ਗੁ.ਗ੍ਰੰ.87) ਅੰਮ੍ਰਿਤਸਰ ਅਤੇ ਲਾਹੌਰ ਦੀਆਂ ਸਿੰਘ ਸਭਾਵਾਂ ਨੂੰ ਕਾਲਾਂਤਰ ਵਿਚ ਦੀਵਾਨਾਂ ਵਿਚ ਬਦਲ ਦਿੱਤਾ ਗਿਆ, ਜਿਨ੍ਹਾਂ ਦਾ ਅੰਤਿਮ ਰੂਪ 'ਚੀਫ਼ ਖ਼ਾਲਸਾ ਦੀਵਾਨ' (ਵੇਖੋ) ਹੈ।

**ਦੀਵਾਨਿ ਗੋਯਾ** : ਭਾਈ ਨੰਦ ਲਾਲ 'ਗੋਯਾ' ਵਿਰਚਿਤ ਇਕ ਗ਼ਜ਼ਲ-ਸੰਗ੍ਰਹਿ ਜਿਸ ਵਿਚ ਫ਼ਾਰਸੀ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਪ੍ਰਤਿ ਸ਼ਰਧਾ ਭਰਪੂਰ 67 ਗ਼ਜ਼ਲਾਂ ਸੰਕਲਿਤ ਹਨ। ਵੇਖੋ 'ਨੰਦ ਲਾਲ 'ਗੋਯਾ', ਭਾਈ'।

**ਦੁਆਪਰ/ਦ੍ਵਾਪਰ ਯੁਗ** : ਭਾਰਤੀ ਸੰਸਕ੍ਰਿਤੀ ਵਿਚ ਕਲਪਿਤ ਪ੍ਰਸਿੱਧ ਚਾਰ ਯੁਗਾਂ ਦੇ ਕ੍ਰਮ ਵਿਚ ਦੁਆਪਰ/ਦ੍ਵਾਪਰ ਦਾ ਤੀਜਾ ਸਥਾਨ ਹੈ। ਇਸ ਵਿਚ ਧਰਮ ਰੂਪੀ ਬਲਦ ਦੇ ਦੋ ਪੈਰ ਹੀ ਰਹਿ ਜਾਂਦੇ ਹਨ, ਅਰਥਾਤ ਧਰਮ ਦੀ ਅੱਧੀ ਸ਼ਕਤੀ ਖ਼ਤਮ ਹੋ ਜਾਂਦੀ ਹੈ। ਗੁਰਬਾਣੀ ਅਨੁਸਾਰ—*ਦੁਆਪਰਿ ਧਰਮਿ ਦੁਇ ਪੈਰ ਰਖਾਏ। ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ।* (ਗੁ.ਗ੍ਰੰ.880)। ਇਸ ਵਿਚ ਕੁਝ ਮਨੁੱਖ ਇਕ, ਦੋ, ਤਿੰਨ ਜਾਂ ਚਾਰ ਵੇਦਾਂ ਤਕ ਪੜ੍ਹਦੇ ਸਨ ਅਤੇ ਕੁਝ ਬਿਲਕੁਲ ਵੇਦ-ਪਾਠ ਨਹੀਂ ਕਰਦੇ। ਧਾਰਮਿਕ ਸੰਸਕਾਰਾਂ ਵਿਚ ਵੀ ਇਕਸੁਰਤਾ ਨਹੀਂ ਰਹਿੰਦੀ। ਬਹੁਤ ਥੋੜੇ ਲੋਕ ਸਚਾਈ ਦੇ ਮਾਰਗ ਉਤੇ ਚਲਦੇ ਸਨ। ਅਨੇਕ ਪ੍ਰਕਾਰ ਦੇ ਰੋਗ ਅਤੇ ਵਿਕਾਰ ਇਸ ਯੁਗ ਵਿਚ ਵਿਆਪਤ ਰਹਿੰਦੇ ਸਨ। ਦੁਖੀ ਹੋ ਕੇ ਲੋਕ ਤਪਸਿਆ ਵਲ ਝੁਕਦੇ ਸਨ, ਯੱਗ ਕਰਦੇ ਸਨ, ਪਰ ਚੰਗੇ ਅਮਲ ਨ ਕਰਨ ਕਰਕੇ ਆਮ ਤੌਰ 'ਤੇ ਪਤਿਤ ਅਵਸਥਾ ਵਿਚ ਰਹਿੰਦੇ ਸਨ।

ਇਸ ਯੁਗ ਦੀ ਮਿਆਦ ਵਿਦਵਾਨਾਂ ਨੇ 8,64,000 ਵਰ੍ਹੇ ਦਸੀ ਹੈ। ਇਸ ਵਿਚ ਮਨੁੱਖ ਦੀ ਉਮਰ ਦੋ ਸੌ ਵਰ੍ਹੇ ਮੰਨੀ ਗਈ। ਮੱਧ ਯੁਗ ਦੇ ਸੰਤਾਂ ਭਗਤਾਂ ਨੇ ਇਸ ਦਾ ਇਤਨਾ ਵਰਣਨ ਨਹੀਂ ਕੀਤਾ ਜਿਤਨਾ ਕਿ ਕਲਿਯੁਗ ਦਾ, ਕਿਉਂਕਿ ਉਸ ਨਾਲ ਇਨ੍ਹਾਂ ਦਾ ਸਿਧਾ ਵਾਸਤਾ ਪਿਆ ਸੀ।

ਗੁਰੂ ਨਾਨਕ ਦੇਵ ਜੀ ਅਨੁਸਾਰ ਦ੍ਵਾਪਰ-ਯੁਗ ਵਿਚ ਧਰਮ ਦੀ ਇਕ ਹੋਰ ਕਲਾ 'ਦਯਾ' ਦੇ ਨਸ਼ਟ ਹੋਣ ਨਾਲ ਧਰਮ ਦੀ ਸ਼ਕਤੀ ਅੱਧੀ ਰਹਿ ਜਾਂਦੀ ਹੈ ਅਤੇ ਧਰਤੀ ਨੂੰ ਧਾਰਣ ਕਰਨ ਵਾਲੇ ਬਲਦ ਦੇ ਕੇਵਲ ਦੋ ਪੈਰ ਬਾਕੀ ਰਹਿ ਜਾਂਦੇ ਹਨ। ਇਸ ਯੁਗ ਵਿਚ ਰਾਜੇ ਕੇਵਲ ਸੁਆਰਥ ਲਈ ਧਰਮ-ਕਰਮ ਕਰਦੇ ਹਨ। ਆਸ਼ਾਵਾਂ ਦੇ ਬੰਨ੍ਹੇ ਹੋਏ ਉਹ ਦਾਨ ਕਰਦੇ ਹਨ, ਪਰ ਬਿਨਾ ਰਾਮ-ਨਾਮ ਤੋਂ ਉਨ੍ਹਾਂ ਦੀ ਮੁਕਤੀ ਨਹੀਂ ਹੋ ਸਕਦੀ—*ਦਇਆ ਦੁਆਪੁਰਿ ਅਧੀ ਹੋਈ। ਗੁਰਮੁਖਿ ਵਿਰਲਾ ਚੀਨੈ ਕੋਈ। ਦੁਇ ਪਗ ਧਰਮੁ ਧਰੇ ਧਰਣੀਧਰ ਗੁਰਮੁਖਿ ਸਾਚੁ ਤਿਥਾਈ ਹੇ।*(ਗੁ.ਗ੍ਰੰ.1023-24)। ਸਿੱਖ ਮਤ ਵਿਚ ਲੋਕ ਮੁਹਾਵਰੇ ਅਨੁਸਾਰ ਯੁਗਾਂ ਦੀ ਗੱਲ ਭਾਵੇਂ ਹੋ ਜਾਂਦੀ ਹੈ, ਪਰ ਸਿੱਧਾਂਤਿਕ ਤੌਰ 'ਤੇ ਇਨ੍ਹਾਂ ਦੀ ਵਿਵਸਥਾ ਪ੍ਰਵਾਨ ਨਹੀਂ ਹੈ।

**ਦੁਆਬਾ** (ਇਲਾਕਾ) : ਪੰਜਾਬ ਦੇ ਸਤਲੁਜ ਅਤੇ ਬਿਆਸ ਦਰਿਆਵਾਂ ਦੇ ਵਿਚਾਲੇ ਵਾਲੇ ਖੇਤਰ ਨੂੰ ਆਮ ਤੌਰ 'ਤੇ ਦੁਆਬਾ ਕਿਹਾ ਜਾਂਦਾ ਹੈ। ਇਸ ਸ਼ਬਦ ਤੋਂ ਭਾਵ ਹੈ ਦੋ ਦਰਿਆਵਾਂ ਦਾ ਵਿਚਲਾ ਖੇਤਰ। ਇਹ 'ਬਿਸਤ ਦੁਆਬ' ਦੇ ਨਾਂ ਨਾਲ ਵੀ ਪ੍ਰਸਿੱਧ ਹੈ ਅਤੇ ਕਦੇ ਕਦੇ ਇਸ ਨੂੰ ਜਲੰਧਰ ਦੁਆਬ ਵੀ ਕਹਿੰਦੇ ਸੁਣਿਆ ਗਿਆ ਹੈ। ਇਸ ਵਿਚ ਪੰਜਾਬ ਦੇ ਚਾਰ ਜ਼ਿਲ੍ਹੇ—ਜਲੰਧਰ, ਕਪੂਰਥਲਾ, ਨਵਾਂ ਸ਼ਹਿਰ ਅਤੇ ਹੁਸ਼ਿਆਰਪੁਰ—ਸ਼ਾਮਲ ਹਨ। ਸ਼ਿਵਾਲਕ ਪਹਾੜੀਆਂ ਦੇ ਪੈਰਾਂ ਤੋਂ ਸ਼ੁਰੂ ਹੋਏ ਇਸ ਖੇਤਰ ਵਿਚ ਅਨੇਕ ਚੋਆਂ ਪੈਂਦੀਆਂ ਹਨ ਅਤੇ ਇਨ੍ਹਾਂ ਵਿਚ ਆਉਣ ਵਾਲੇ ਹੜ੍ਹਾਂ ਕਾਰਣ ਇਸ ਦੁਆਬ ਦੀ ਮਿੱਟੀ ਦੀ ਪਰਤ ਹਰ ਸਾਲ ਸਜਰੀ ਹੁੰਦੀ ਰਹਿੰਦੀ ਹੈ। ਇਸ ਕਰਕੇ ਜ਼ਮੀਨ ਬਹੁਤ ਜ਼ਰਖ਼ੇਜ਼ ਹੈ। ਪਰ ਜ਼ਮੀਨ ਘਟ

ਅਤੇ ਆਬਾਦੀ ਜ਼ਿਆਦਾ ਹੋਣ ਕਾਰਣ ਜਿਥੇ ਇਥੋਂ ਦੇ ਲੋਕਾਂ ਨੇ ਚੱਪਾ ਚੱਪਾ ਧਰਤੀ ਵਾਹੀ-ਯੋਗ ਬਣਾ ਲਈ, ਉਥੇ ਲੋਕੀਂ ਆਪਣੀ ਰੋਜ਼ੀ ਰੋਟੀ ਲਈ ਬਾਹਰਲੇ ਦੇਸ਼ਾਂ ਨੂੰ ਜਾਣ ਲਈ ਵੀ ਮਜਬੂਰ ਹੋ ਗਏ।

ਸਿੱਖ ਇਤਿਹਾਸ ਵਿਚ ਇਸ ਖੇਤਰ ਦਾ ਵਿਸ਼ੇਸ਼ ਮਹੱਤਵ ਹੈ। ਇਸ ਵਿਚਲੇ ਸੁਲਤਾਨਪੁਰ ਲੋਧੀ ਨਗਰ ਵਿਚ ਗੁਰੂ ਨਾਨਕ ਦੇਵ ਜੀ ਨੇ ਰਹਿ ਕੇ ਧਰਮ ਪ੍ਰਚਾਰ ਦੀ ਮੁਹਿੰਮ ਸ਼ੁਰੂ ਕਰਨ ਦੀ ਜੁਗਤ ਬਣਾਈ ਅਤੇ ਵੇਈਂ ਵਿਚ ਪ੍ਰਵੇਸ਼ ਕਰਨ ਅਤੇ ਉਸ ਨਦੀ ਵਿਚ ਤਿੰਨ ਦਿਨ ਰਹਿਣ ਦੌਰਾਨ ਹੋਏ ਬ੍ਰਹਮ-ਸਾਖਿਆਤਕਾਰ ਤੋਂ ਬਾਦ ਆਪ ਉਦਾਸੀਆਂ ਉਤੇ ਚਲ ਪਏ। ਇਸੇ ਖੇਤਰ ਵਿਚ ਗੁਰੂ ਅਰਜਨ ਦੇਵ ਜੀ ਨੇ ਕਰਤਾਰਪੁਰ ਨਗਰ ਵਸਾਇਆ। ਇਸ ਖੇਤਰ ਵਿਚ ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ, ਗੁਰੂ ਹਰਿਰਾਇ ਜੀ ਅਤੇ ਗੁਰੂ ਤੇਗ ਬਹਾਦਰ ਜੀ ਨੇ ਅਨੇਕ ਪ੍ਰਚਾਰਫੇਰੀਆਂ ਰਾਹੀਂ ਸਿੱਖ ਧਰਮ ਦਾ ਪ੍ਰਚਾਰ ਕੀਤਾ। ਬਾਬਾ ਬੰਦਾ ਬਹਾਦਰ ਤੋਂ ਬਾਦ ਇਸ ਖੇਤਰ ਦੇ ਸਿੰਘਾਂ ਨੇ ਮਾਝੇ ਦੇ ਸਿੰਘਾਂ ਨਾਲ ਮਿਲ ਕੇ ਮੁਗ਼ਲ ਸਾਮਰਾਜ ਤੋਂ ਮੁਕਤੀ ਹਾਸਲ ਕਰਨ ਦਾ ਜੋ ਅੰਦੋਲਨ ਆਰੰਭ ਕੀਤਾ, ਉਹ ਆਪਣੀ ਮਿਸਾਲ ਆਪ ਹੈ। ਸਿੱਖ ਮਿਸਲਾਂ ਦੀ ਗਤਿਵਿਧੀ ਇਸ ਖੇਤਰ ਵਿਚ ਕਾਫ਼ੀ ਵਿਆਪਕ ਰਹੀ। ਸ. ਜੱਸਾ ਸਿੰਘ ਆਹਲੂਵਾਲੀਆਂ ਨੇ ਸਿੱਖਾਂ ਦੀ ਮਹੱਤਵਪੂਰਣ ਕਪੂਰਥਲਾ ਰਿਆਸਤ ਇਸੇ ਖੇਤਰ ਵਿਚ ਕਾਇਮ ਕੀਤੀ।

ਉਨ੍ਹੀਵੀਂ ਸਦੀ ਦੇ ਅੰਤ ਵਿਚ ਇਸ ਖੇਤਰ ਦੇ ਸਿੱਖ ਕੈਨੇਡਾ ਅਤੇ ਅਮਰੀਕਾ ਵਲ ਜਾਣੇ ਸ਼ੁਰੂ ਹੋਏ, ਜਿਨ੍ਹਾਂ ਨੇ ਗ਼ਦਰ ਪਾਰਟੀ ਦੀ ਸਥਾਪਨਾ ਕਰਕੇ ਦੇਸ਼ ਦੀ ਆਜ਼ਾਦੀ ਦਾ ਸੁਪਨਾ ਲਿਆ। ਬਬਰ ਅਕਾਲੀ ਲਹਿਰ ਦਾ ਜਨਮ ਇਸੇ ਇਲਾਕੇ ਵਿਚ ਹੋਇਆ। ਇਸ ਇਲਾਕੇ ਦੇ ਸਿੱਖਾਂ ਨੇ ਦੇਸ਼ ਦੀ ਆਜ਼ਾਦੀ ਦੀ ਲਹਿਰ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਹਰਨਾਮ ਸਿੰਘ ਕੋਟਲਾ ਨੌਧ ਸਿੰਘ, ਪਿਆਰਾ ਸਿੰਘ ਲੰਗੇਰੀ ਅਤੇ ਸ਼ਿਵ ਸਿੰਘ ਕੋਟਲਾ ਨੂੰ ਉਮਰ ਕੈਦ ਹੋਈ। ਦੂਜੇ ਲਾਹੌਰ ਸਾਜ਼ਿਸ਼ ਕੇਸ ਵਿਚ ਬੀਰ ਸਿੰਘ ਬਾਹੋਵਾਲ ਅਤੇ ਰੰਗਾ ਸਿੰਘ ਖ਼ੁਰਦਪੁਰ ਨੂੰ ਫਾਂਸੀ ਦੀ ਸਜ਼ਾ ਹੋਈ। ਤੀਜੇ ਲਾਹੌਰ ਸਾਜ਼ਿਸ਼ ਕੇਸ ਵਿਚ ਬਲਵੰਤ ਸਿੰਘ ਕੈਨੇਡੀਅਨ ਖ਼ੁਰਦਪੁਰ ਅਤੇ ਰੂੜ ਸਿੰਘ ਸੰਗਵਾਲ ਨੂੰ ਫਾਂਸੀ ਦੀ ਸਜ਼ਾ ਹੋਈ ਅਤੇ ਵਤਨ ਸਿੰਘ ਕਾਹਰੀ, ਮੁਨਸ਼ਾ ਸਿੰਘ ਜੰਡਿਆਲਾ ਨੂੰ ਉਮਰ ਕੈਦ ਹੋਈ। ਇਸ ਤਰ੍ਹਾਂ ਵੀਹਵੀਂ ਸਦੀ ਦੇ ਪਹਿਲੇ ਚਾਰ ਦਹਾਕਿਆਂ ਦੌਰਾਨ ਭਾਰਤ ਦੀ ਆਜ਼ਾਦੀ ਲਈ ਦੁਆਬੀਏ ਸਿੱਖਾਂ ਦੁਆਰਾ ਦਿੱਤੀ ਕੁਰਬਾਨੀ ਭਾਰਤ ਦੇ ਇਤਿਹਾਸ ਦੀ ਲਹੂ-ਭਿੰਨੀ ਗਾਥਾ ਹੈ। ਦੇਸ਼ ਲਈ ਦਿੱਤੀਆਂ ਇਨ੍ਹਾਂ ਕੁਰਬਾਨੀਆਂ ਦਾ ਸਿਖਰ ਭਗਤ ਸਿੰਘ ਨੇ ਆਪਣੀ ਸ਼ਹਾਦਤ ਨਾਲ ਛੋਹਿਆ।

**ਦੁਸਾਂਝ ਕਲਾਂ** (ਪਿੰਡ) : ਮਹਾਨਕੋਸ਼ਕਾਰ ਅਨੁਸਾਰ ਇਹ ਪਿੰਡ ਜਲੰਧਰ ਜ਼ਿਲ੍ਹੇ ਦੀ ਫ਼ਿਲੌਰ ਤਹਿਸੀਲ ਵਿਚ ਹੈ। ਇਸ ਵਿਚ ਗੁਰੂ ਹਰਿ ਰਾਇ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਜਾਂਦੇ ਹੋਏ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਵਿਸਾਖੀ ਵਾਲੇ ਦਿਨ ਧਾਰਮਿਕ ਮੇਲਾ ਲਗਦਾ ਹੈ।

**ਦੁਸਾਂਝ ਖ਼ੁਰਦ** (ਪਿੰਡ) : ਪੰਜਾਬ ਦਾ ਇਕ ਪਿੰਡ ਜੋ ਬੰਗਾ ਨਗਰ ਤੋਂ 3 ਕਿ.ਮੀ. ਦੱਖਣ ਵਲ ਵਸਿਆ ਹੋਇਆ ਹੈ। ਇਸ ਪਿੰਡ ਵਿਚ ਗੁਰੂ ਹਰਿ ਰਾਇ ਸਾਹਿਬ ਪਧਾਰੇ ਸਨ। ਉਨ੍ਹਾਂ ਦੀ ਆਮਦ ਦੀ ਯਾਦ ਵਿਚ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਪਾਤਿਸ਼ਾਹੀ ਸੱਤਵੀਂ' ਬਣਿਆ ਹੋਇਆ ਹੈ। ਸੰਨ 1940 ਈ. ਵਿਚ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਉਸਾਰੀ ਗਈ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ।

**ਦੁਹਾਗਣ/ਦੁਹਾਗਨਿ** : ਇਸ ਦਾ ਅਰਥ ਹੈ ਮਾੜੇ ਭਾਗਾਂ ਵਾਲੀ ਇਸਤਰੀ; ਪਰ ਉਂਜ ਇਹ ਸ਼ਬਦ ਵਿਧਵਾ ਇਸਤਰੀ ਲਈ ਰੂੜ੍ਹ ਹੋ ਚੁਕਿਆ ਹੈ। ਗੁਰਬਾਣੀ ਵਿਚ ਇਹ 'ਮਨਮੁਖ' ਦੇ ਪ੍ਰਤੀਕ ਵਜੋਂ ਵਰਤਿਆ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਪ੍ਰਭਾਤੀ ਰਾਗ ਵਿਚ ਇਸ ਸ਼ਬਦ ਦੀ ਵਰਤੋਂ ਕਰਦਿਆਂ ਦਸਿਆ ਹੈ ਕਿ ਮੈਂ ਦਸ ਇੰਦ੍ਰੀਆਂ (ਪੰਜ ਗਿਆਨ ਅਤੇ ਪੰਜ ਕਰਮ ਇੰਦ੍ਰੀਆਂ) ਨੂੰ ਆਧਾਰ ਜਾਂ ਆਸਰੇ ਤੋਂ ਵਾਂਝਿਆ ਕਰਕੇ ਇਕ ਪ੍ਰਕਾਰ ਦਾ ਵਿਧਵਾ ਬਣਾ ਦਿੱਤਾ ਹੈ ਕਿਉਂਕਿ ਮੈਨੂੰ ਗੁਰੂ ਨੇ ਕਿਹਾ ਹੈ ਕਿ ਇਹ ਵਿਸ਼ੇ-ਵਾਸਨਾਵਾਂ ਦੀ ਅਗਨੀ ਹਨ—*ਦਸ ਨਾਰੀ ਮੈ ਕਰੀ ਦੁਹਾਗਨਿ। ਗੁਰਿ ਕਹਿਆ ਏਹ ਰਸਹਿ ਬਿਖਾਗਨਿ।* (ਗੁ.ਗ੍ਰੰ.1347)।

**ਦੁਖ-ਸੁਖ** : ਗੁਰੂ ਗ੍ਰੰਥ ਸਾਹਿਬ ਵਿਚ ਦੁਖ ਅਤੇ ਸੁਖ ਸੰਬੰਧੀ ਕਈ ਪ੍ਰਕਾਰ ਦੇ ਕਥਨ ਮਿਲਦੇ ਹਨ। ਇਨ੍ਹਾਂ ਦੋਹਾਂ ਦਾ ਸੰਬੰਧ ਸੰਸਾਰਿਕ ਪ੍ਰਾਪਤੀ ਜਾਂ ਅਪ੍ਰਾਪਤੀ ਨਾਲ ਹੈ। ਸੰਸਾਰਿਕ ਜੀਵਨ ਵਿਚ ਅਨੁਕੂਲ ਸਥਿਤੀ 'ਸੁਖ' ਦੀ ਵਾਚਕ ਹੈ ਅਤੇ ਪ੍ਰਤਿਕੂਲ ਸਥਿਤੀ ਦੁਖ ਦੀ ਸੂਚਕ ਹੈ। ਨਿਆਇ-ਸ਼ਾਸਤ੍ਰ ਵਾਲਿਆਂ ਨੇ ਸੁਖ-ਦੁਖ ਨੂੰ ਆਤਮਾ ਦਾ ਗੁਣ ਮੰਨਿਆ ਹੈ ਅਤੇ ਸਾਂਖ੍ਯ-ਸ਼ਾਸਤ੍ਰ ਵਾਲਿਆਂ ਨੇ ਇਸ ਨੂੰ ਚਿੱਤ ਦਾ ਗੁਣ ਦਸਿਆ ਹੈ। ਹੋਰ ਕਈ ਵਿਦਵਾਨਾਂ ਨੇ ਇਨ੍ਹਾਂ ਨੂੰ ਬੁੱਧੀ ਦਾ ਪਰਿਣਾਮ ਜਾਂ ਵਿਕਾਰ ਕਿਹਾ ਹੈ। ਨੈਤਿਕ ਵਿਚਾਰਾਂ ਵਾਲਿਆਂ ਨੇ ਦੁਖ ਅਤੇ ਸੁਖ ਦਾ ਸੰਬੰਧ ਕ੍ਰਮਵਾਰ ਧਰਮ ਅਤੇ ਅਧਰਮ ਦੇ ਪ੍ਰਕਾਰਜਾਂ ਦੇ ਪ੍ਰਭਾਵਾਂ ਜਾਂ ਪਰਿਣਾਮਾਂ ਨਾਲ ਸਥਾਪਿਤ ਕੀਤਾ ਹੈ।

ਨਿਆਇ-ਸ਼ਾਸਤ੍ਰ ਵਾਲਿਆਂ ਦੀ ਸਥਾਪਨਾ ਹੈ ਕਿ ਇਸ ਸੰਸਾਰ ਵਿਚ ਕੋਈ ਵੀ ਜੀਵ ਦੁਖ ਤੋਂ ਮੁਕਤ ਨਹੀਂ ਹੈ। ਸਾਡੀਆਂ ਕ੍ਰਿਆਵਾਂ ਦੇ ਫਲ ਨੂੰ ਵੀ ਦੁਖ ਤੋਂ ਕਦੇ ਮੁਕਤੀ ਨਹੀਂ ਮਿਲਦੀ। ਇਸ ਲਈ ਸੁਖ ਨੂੰ ਦੁਖ ਦੇ ਅੰਤਰਗਤ ਹੀ ਮੰਨਿਆ ਜਾਵੇਗਾ। ਪਰ ਜੇ ਸੁਤੰਤਰਤਾ ਪੂਰਵਕ ਵਿਚਾਰ ਕਰੀਏ ਤਾਂ ਸੁਖ ਅਤੇ ਦੁਖ ਦੋਵੇਂ ਜੀਵਨ ਵਿਚ ਘੁਲੇ-ਮਿਲੇ ਅਤੇ ਇਕ ਦੂਜੇ ਉਤੇ ਨਿਰਭਰ ਹਨ। ਗੁਰੂ ਨਾਨਕ ਦੇਵ ਜੀ ਅਨੁਸਾਰ—*ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ।*(ਗੁ.ਗ੍ਰੰ.149)। ਜੀਵਨ ਵਿਚ ਅਧਿਕ ਸੁਖ ਮੰਨਣ ਵਾਲੇ ਸੁਖਵਾਦੀ ਹਨ ਅਤੇ ਅਧਿਕ ਦੁਖ ਮੰਨਣ ਵਾਲੇ ਦੁਖਵਾਦੀ ਹਨ। ਫਲਸਰੂਪ ਸੁਖਵਾਦੀ ਆਸ਼ਾਵਾਦ ਵਲ ਝੁਕਿਆ ਹੋਇਆ ਅਤੇ ਦੁਖਵਾਦੀ ਨਿਰਾਸ਼ਾਵਾਦ ਵਲ। ਸੁਖਵਾਦੀ ਮਾਨਵ ਜੀਵਨ ਦਾ ਪ੍ਰਯੋਜਨ ਸੁਖ ਭੋਗ ਮੰਨਦਾ ਹੈ ਅਤੇ ਦੁਖਵਾਦੀ ਦੁਖ ਜਾਂ ਉਸ ਤੋਂ ਪੈਦਾ ਹੋਣ ਵਾਲੀ ਵੇਦਨਾ ਨੂੰ ਹੰਢਾਉਣਾ ਜੀਵਨ ਦਾ ਮਨੋਰਥ ਸਮਝਦਾ ਹੈ।

ਸੁਖਵਾਦ ਨੂੰ ਸਿੱਧਾਂਤਿਕ ਆਧਾਰ ਚਾਰਵਾਕ ਦਰਸ਼ਨ ਨੇ ਦਿੱਤਾ ਹੈ ਅਤੇ ਦੁਖਵਾਦੀ ਦ੍ਰਿਸ਼ਟੀਕੋਣ ਨੂੰ ਸਿੱਧਾਂਤਿਕ ਰੂਪ ਮਹਾਤਮਾ ਬੁੱਧ ਨੇ ਪ੍ਰਦਾਨ ਕੀਤਾ ਹੈ। ਬੌਧ-ਮਤ ਦੇ 'ਨਿਰਵਾਣ' ਤੋਂ ਮਤਲਬ ਦੁਖ ਤੋਂ ਸ਼ਾਂਤੀ ਪ੍ਰਾਪਤ ਕਰਨਾ ਹੈ, ਨ ਕਿ ਸੁਖ ਦੀ ਪ੍ਰਾਪਤੀ ਕਰਨਾ ਹੈ।

ਮੱਧ-ਯੁਗ ਵਿਚ ਸੰਤਾਂ ਭਗਤਾਂ ਨੇ ਵੈਰਾਗ ਨੂੰ ਆਪਣੇ ਦੁਖਵਾਦ ਦੀ ਆਧਾਰ-ਭੂਮੀ ਬਣਾਇਆ ਹੈ। ਉਨ੍ਹਾਂ ਅਨੁਸਾਰ ਆਤਮਾ ਸ਼ਰੀਰ ਦੇ ਬੰਧਨ ਕਾਰਣ ਦੁਖ ਭੋਗ ਰਹੀ ਹੈ। ਸੰਸਾਰ ਦਾ ਸਭ ਕੁਝ ਉਨ੍ਹਾਂ ਲਈ ਦੁਖ ਹੈ। ਇਸ ਦੁਖ ਤੋਂ ਬਚਣ ਦਾ ਇਕੋ ਇਕ ਉਪਾ ਹੈ 'ਵੈਰਾਗ', ਕਿਉਂਕਿ ਵੈਰਾਗ ਤੋਂ ਹੀ ਪਰਮਾਤਮਾ ਦੀ ਭਗਤੀ ਦੀ ਭਾਵਨਾ ਵਿਕਸਿਤ ਹੁੰਦੀ ਹੈ।

ਗੁਰਬਾਣੀ ਵਿਚ ਵੀ ਸੰਸਾਰ ਨੂੰ ਦੁਖਮਈ ਮੰਨਿਆ ਗਿਆ ਹੈ—*ਨਾਨਕ ਦੁਖੀਆ ਸਭੁ ਸੰਸਾਰੁ।* ਸਾਰਾ ਜਗਤ ਦੁਖੀ ਹੈ। ਹਰ ਕਿਸੇ ਨੂੰ ਕੋਈ ਨ ਕੋਈ ਦੁਖ ਵਿਆਪਤ ਹੈ, ਕੋਈ ਵਿਰਲਾ ਹੀ ਸੁਖੀ ਹੈ—*ਜਗੁ ਦੁਖੀਆ ਸੁਖੀਆ ਜਨੁ ਕੋਇ। ਜਗੁ ਰੋਗੀ ਭੋਗੀ ਗੁਣ ਰੋਇ।*(ਗੁ.ਗ੍ਰੰ.413)। 'ਸਾਰੰਗ ਦੀ ਕਾਰ' ਵਿਚ ਅੰਕਿਤ ਹੈ ਕਿ ਮਨੁੱਖ ਦੁਖ ਵਿਚ ਜੰਮਦਾ ਹੈ, ਦੁਖ ਵਿਚ ਮਰਦਾ ਹੈ ਅਤੇ ਦੁਖ ਵਿਚ ਹੀ ਸੰਸਾਰ ਵਿਚ ਵਿਵਹਾਰ ਕਰਦਾ ਹੈ। ਸੰਸਾਰਿਕ ਜੀਵਨ ਦੀ ਸਮਾਪਤੀ ਉਤੇ ਵੀ ਦੁਖ ਹੀ ਦੁਖ ਮਿਲਦਾ ਹੈ। ਕਿਉਂਕਿ ਜਦੋਂ ਈਸ਼ਵਰੀ ਦਰਗਾਹ ਵਿਚ ਪਾਪਾਂ ਦੀ ਗੰਢ ਖੁਲ੍ਹਦੀ ਹੈ, ਤਾਂ ਉਸ ਵਿਚ ਸੁਖਾਂ ਦੇ ਨਿਕਲਣ ਦੀ ਕੋਈ ਆਸ ਹੀ ਨਹੀਂ ਹੁੰਦੀ। ਸਚ ਤਾਂ ਇਹ ਹੈ ਕਿ ਇਸ ਸੰਸਾਰ ਵਿਚ ਰਹਿੰਦੇ ਹੋਇਆਂ ਜੀਵ ਦੁਖਾਂ ਵਿਚ ਸੜਦਾ ਹੈ ਅਤੇ ਦੁਖੀ ਹੋ ਕੇ ਇਥੋਂ ਚਲਦਾ ਹੈ—*ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ। ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ। ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ। ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ।* (ਗੁ.ਗ੍ਰੰ.1240)।

ਸ਼ਾਸਤ੍ਰਾਂ ਵਿਚ ਦੁਖ ਕਈ ਪ੍ਰਕਾਰ ਦੇ ਮੰਨੇ ਗਏ ਹਨ। ਸਾਂਖ੍ਯ-ਮਤ ਵਾਲਿਆਂ ਅਨੁਸਾਰ ਆਮ ਤੌਰ 'ਤੇ ਦੁਖ ਤਿੰਨ ਪ੍ਰਕਾਰ ਦੇ ਹਨ— ਅਧਿਆਤਮਿਕ, ਆਧਿਭੌਤਿਕ ਅਤੇ ਆਧਿਦੈਵਿਕ। ਇਨ੍ਹਾਂ ਨੂੰ ਕ੍ਰਮਵਾਰ ਦੈਹਿਕ, ਭੌਤਿਕ ਅਤੇ ਦੈਵਿਕ ਦੁਖ ਵੀ ਕਿਹਾ ਜਾਂਦਾ ਹੈ। ਇਨ੍ਹਾਂ ਦੀ ਵਿਆਖਿਆ ਕਰਦਿਆਂ ਦਸਿਆ ਗਿਆ ਹੈ ਕਿ ਸਥੂਲ ਅਤੇ ਸੂਖਮ ਦੇਹ ਤੋਂ ਪੈਦਾ ਹੋਣ ਵਾਲਾ ਦੁਖ ਅਧਿਆਤਮਿਕ ਹੈ। ਸ਼ਰੀਰਿਕ ਅਤੇ ਮਾਨਸਿਕ ਆਧਿ-ਵਿਆਧਿ, ਜਿਵੇਂ ਰੋਗ, ਕ੍ਰੋਧ, ਸੰਤਾਪ, ਆਦਿ ਦੁਖ ਇਸ ਵਰਗ ਦੇ ਅੰਤਰਗਤ ਹਨ। ਬਾਹਰਲੇ ਭੌਤਿਕ ਪਦਾਰਥਾਂ ਕਰਕੇ ਪੈਦਾ ਹੋਣ ਵਾਲੇ ਦੁਖ ਆਧਿਭੌਤਿਕ ਦੁਖ ਹਨ, ਜਿਵੇਂ ਸਟ ਵਜਣ ਜਾਂ ਸੂਈ ਚੁਭਣ ਨਾਲ ਹੋਣ ਵਾਲਾ ਦੁਖ। ਆਧਿਦੈਵਿਕ ਦੁਖ ਉਹ ਹਨ ਜੋ ਬਾਹਰਲੇ ਅਲੌਕਿਕ ਕਾਰਣਾਂ ਕਰਕੇ ਪੈਦਾ ਹੁੰਦੇ ਹਨ, ਜਿਵੇਂ ਭੂਤਾਂ-ਪ੍ਰੇਤਾਂ ਦੇ ਦੁਖ, ਬਿਜਲੀ ਡਿਗਣ ਨਾਲ ਉਤਪੰਨ ਹੋਏ ਦੁਖ, ਆਦਿ।

ਗੁਰੂ ਗ੍ਰੰਥ ਸਾਹਿਬ ਵਿਚ ਦੁਖਾਂ ਦਾ ਉੱਲੇਖ ਕਿਸੇ ਸ਼ਾਸਤ੍ਰੀ ਵਿਧੀ ਨਾਲ ਨਹੀਂ ਹੋਇਆ। ਹਾਂ ਕਿਤੇ ਕਿਤੇ ਇਨ੍ਹਾਂ ਵਲ ਸੰਕੇਤ ਜ਼ਰੂਰ ਕੀਤਾ ਗਿਆ ਹੈ, ਜਿਵੇਂ ਇਕ ਵਿਯੋਗ ਦਾ ਦੁਖ ਹੈ ਅਤੇ ਇਕ ਭੁਖ ਦਾ ਦੁਖ ਹੈ। ਇਕ ਦੁਖ ਯਮਦੂਤ ਦਾ ਹੈ ਅਤੇ ਇਕ ਸ਼ਰੀਰ ਵਿਚ ਕਿਸੇ ਰੋਗ ਕਾਰਣ ਪੈਦਾ ਹੋਇਆ ਦੁਖ ਹੈ— *ਦੁਖੁ ਵੇਛੋੜਾ ਇਕੁ ਦੁਖੁ ਭੂਖ। ਇਕੁ ਦੁਖੁ ਸਕਤਵਾਰ ਜਮਦੂਤ। ਇਕੁ ਦੁਖੁ ਰੋਗੁ ਲਗੈ ਤਨਿ ਧਾਇ। ਵੈਦ ਨ ਭੋਲੇ ਦਾਰੂ ਲਾਇ।... ਖਸਮੁ ਵਿਸਾਰਿ ਕੀਏ ਰਸ ਭੋਗ। ਤਾਂ ਤਨਿ ਉਠਿ ਖਲੋਏ ਰੋਗ।* (ਗੁ.ਗ੍ਰੰ.1256)। ਸਪੱਸ਼ਟ ਹੈ ਕਿ ਗੁਰਬਾਣੀ ਵਿਚ ਸੰਸਾਰ ਨੂੰ ਦੁਖਮਈ ਮੰਨਿਆ ਗਿਆ ਹੈ। ਬਾਬਾ ਫ਼ਰੀਦ ਨੇ ਵੀ ਕਿਹਾ ਹੈ— *ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ। ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ।* (ਗੁ.ਗ੍ਰੰ.1382)।

ਉਕਤ ਵਿਸ਼ਲੇਸ਼ਣ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰਬਾਣੀ ਵਿਚ ਪ੍ਰਤਿਪਾਦਿਤ ਦੁਖਵਾਦ ਬੌਧ-ਮਤ ਵਾਲਾ ਜਾਂ ਸੂਫ਼ੀਮਤ ਤੋਂ ਪ੍ਰਭਾਵਿਤ ਜਾਂ ਅਨੁਪ੍ਰਾਣਿਤ ਨਹੀਂ ਹੈ। ਗੁਰਬਾਣੀ ਵਿਚਲੇ ਦੁਖ ਦਾ ਮੂਲ ਕਾਰਣ ਪਰਮਾਤਮਾ ਦੀ ਭਗਤੀ ਅਤੇ ਹਰਿ-ਨਾਮ ਦੇ ਸਿਮਰਨ ਦਾ ਅਭਾਵ ਹੈ। ਜੋ ਸਿਮਰਨ ਵਿਚ ਲੀਨ ਹੋ ਜਾਂਦੇ ਹਨ, ਉਨ੍ਹਾਂ ਦਾ ਤਨ-ਮਨ ਸੁਖੀ ਹੋ ਜਾਂਦਾ ਹੈ। ਉਹ ਹਰਿ-ਨਾਮ ਦੀ ਆਰਾਧਨਾ ਦੇ ਫਲਸਰੂਪ ਸਾਰਿਆਂ ਦੁਖਾਂ ਨੂੰ ਅੰਮ੍ਰਿਤ ਸਮਝ ਕੇ ਪੀ ਲੈਂਦੇ ਹਨ, ਅਰਥਾਤ ਉਨ੍ਹਾਂ ਨੂੰ ਪ੍ਰਭੂ ਵਲੋਂ ਦਿੱਤੇ ਹੋਏ ਮੰਨ ਕੇ ਉਨ੍ਹਾਂ ਨੂੰ ਸਹਿਨ ਕਰ ਲੈਂਦੇ ਹਨ ਅਤੇ ਫਿਰ ਦੁਖ ਦੇ ਅਨੁਭਵ ਤੋਂ ਖ਼ਲਾਸ ਹੋ ਜਾਂਦੇ ਹਨ— *ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ।* (ਗੁ.ਗ੍ਰੰ.1034)।

ਗੁਰਬਾਣੀ ਵਿਚ ਦੁਖ ਨੂੰ ਦੂਰ ਕਰਨ ਦੇ ਉਪਾ ਵੀ ਦਸੇ ਗਏ ਹਨ। ਮੁੱਖ ਉਪਾ ਇਹ ਹੈ ਕਿ ਦੁਖ ਨੂੰ ਭੁਲਾਉਣ ਲਈ ਪਰਮਾਤਮਾ ਦੀ ਭਗਤੀ ਭਾਵਨਾ ਜਾਂ ਵੈਰਾਗ ਦੀ ਰੁਚੀ ਪੈਦਾ ਹੁੰਦੀ ਹੈ, ਜਿਸ ਦਾ ਸੁਖ ਦੀ ਅਵਸਥਾ ਵਿਚ ਪੈਦਾ ਹੋਣਾ ਸੰਭਵ ਨਹੀਂ ਹੈ। ਇਸ ਲਈ ਗੁਰਬਾਣੀ ਦੀ ਮਾਨਤਾ ਹੈ ਕਿ ਸੰਸਾਰਿਕ ਸੁਖ ਤਾਂ ਰੋਗ ਦੇ ਸਮਾਨ ਹਨ। ਕੇਵਲ ਦੁਖ ਦੀ ਅਵਸਥਾ ਹੀ ਮਨੁੱਖ ਨੂੰ ਹਰਿ-ਭਗਤੀ ਨਾਲ ਜੋੜਦੀ ਹੈ ਅਤੇ ਉਸ ਨੂੰ ਵਾਸਤਵਿਕ ਸੁਖ ਪ੍ਰਾਪਤ ਕਰਨ ਦੇ ਸਮਰਥ ਬਣਾਉਂਦੀ ਹੈ— *ਦੁਖੁ ਦਾਰੂ ਸੁਖੁ ਰੋਗ ਭਇਆ ਜਾ ਸੁਖੁ ਤਾਮਿ ਨ ਹੋਈ।* (ਗੁ.ਗ੍ਰੰ.469)।

ਇਸ ਦੁਖਦਾਇਕ ਸੰਸਾਰ ਵਿਚ ਹਰ ਕੋਈ ਸੁਖ ਦੀ ਅਭਿਲਾਸ਼ਾ ਕਰਦਾ ਹੈ, ਪਰ ਵਾਸਤਵਿਕਤਾ ਨੂੰ ਸਮਝਣ ਲਈ ਕੋਈ ਤਿਆਰ ਨਹੀਂ ਹੈ। ਜੋ ਸੁਖ ਦੀ ਆਸ਼ਾ ਕਰਦਾ ਹੈ, ਉਹ ਹੋਰ ਦੁਖ ਪ੍ਰਾਪਤ ਕਰਦਾ ਹੈ। ਅਸਲ ਵਿਚ ਸੁਖ ਅਤੇ ਦੁਖ ਦੋਵੇਂ ਰੋਗ ਹਨ। ਇਹ ਪ੍ਰਭੂ-ਪ੍ਰਦਤ ਹਨ। ਇਨ੍ਹਾਂ ਦੀ ਪ੍ਰਾਪਤੀ ਪੂਰਬਲੇ ਜਨਮਾਂ ਦੇ ਕਰਮਾਂ ਉਤੇ ਨਿਰਭਰ ਕਰਦੀ ਹੈ।

ਗੁਰਬਾਣੀ ਵਿਚ 'ਸੁਖ' ਸ਼ਬਦ ਦੀ ਵਰਤੋਂ ਸਾਧਾਰਣ ਅਰਥਾਂ ਤੋਂ ਇਲਾਵਾ ਅਧਿਆਤਮਿਕ ਸੁਖ ਦੇ ਅਰਥਾਂ ਵਿਚ ਵੀ ਹੋਈ ਹੈ। ਇਸ ਸੁਖ ਨੂੰ 'ਆਨੰਦ' (ਵੇਖੋ) ਜਾਂ ਸਹਿਜ ਸੁਖ ਕਹਿੰਦੇ ਹਨ। ਸੰਸਾਰਿਕ ਸੁਖ ਅਤੇ ਅਧਿਆਤਮਿਕ ਸੁਖ ਵਿਚ ਬਹੁਤ ਫ਼ਰਕ ਹੈ। ਸੰਸਾਰਿਕ ਸੁਖ ਪਰਿਵਰਤਨਸ਼ੀਲ ਹੈ, ਅਸਥਿਰ ਹੈ, ਛਿਣ-ਭੰਗਰ ਹੈ। ਇਸ ਦੇ ਮੁਕਾਬਲੇ 'ਤੇ ਆਨੰਦ ਨਿੱਤ ਹੈ, ਸਥਾਈ ਹੈ। ਸੁਖ ਦੁਖ ਦੀ ਲੋੜ ਮਹਿਸੂਸ ਕਰਦਾ ਹੈ। ਇਨ੍ਹਾਂ ਦੋਹਾਂ ਦਾ ਪਰਸਪਰ ਦੁਅੰਦ ਹੈ। ਪਰ ਆਨੰਦ ਇਸ ਪ੍ਰਕਾਰ ਦੇ ਦੁਅੰਦ ਤੋਂ ਅਤੀਤ ਹੈ ਕਿਉਂਕਿ ਇਹ ਦੁਅੰਦ ਅਨੁਭੂਤੀ ਨ ਹੋ ਕੇ ਅਦ੍ਵੈਤ ਅਨੁਭੂਤੀ ਹੈ। ਗੁਰੂ ਨਾਨਕ ਦੇਵ ਜੀ ਨੇ ਭੌਤਿਕ ਜਾਂ ਲੌਕਿਕ ਸੁਖ ਨੂੰ ਬਿਲਕੁਲ ਭਿੰਨ ਮੰਨਿਆ ਹੈ। ਇਸ ਗੱਲ ਨੂੰ ਉਨ੍ਹਾਂ ਨੇ ਗਉੜੀ ਰਾਗ ਦੀ ਦਸਵੀਂ ਅਸ਼ਟਪਦੀ ਵਿਚ ਬੜੇ ਵਿਸਤਾਰ ਨਾਲ ਦਰਸਾਇਆ ਹੈ। ਗੁਰੂ ਅਰਜਨ ਦੇਵ ਜੀ ਨੇ ਵੀ ਗਉੜੀ ਰਾਗ ਵਿਚ ਰਾਜਸੀ ਠਾਠ ਅਤੇ ਹਰ ਪ੍ਰਕਾਰ ਦੀਆਂ ਸੁਖ-ਸੁਵਿਧਾਵਾਂ ਨੂੰ ਅਧਿਆਤਮਿਕ ਸੁਖ ਤੋਂ ਭਿੰਨ ਅਤੇ ਅਸਥਾਈ ਦਸਦੇ ਹੋਇਆਂ ਹਰਿ-ਕੀਰਤਨ ਅਤੇ ਸਾਧ-ਸੰਗਤ ਕਰਨ ਦੁਆਰਾ 'ਆਨੰਦ' ਦੀ ਪ੍ਰਾਪਤੀ ਲਈ ਪ੍ਰੇਰਿਤ ਕੀਤਾ ਹੈ— *ਅਸੁ ਪਵਨ ਹਸਤਿ ਅਸਵਾਰੀ। ਚੋਆ ਚੰਦਨੁ ਸੇਜ ਸੁੰਦਰਿ ਨਾਰੀ। ਨਟ ਨਾਟਿਕ ਆਖਾਰੇ ਗਾਇਆ। ਤਾ ਮਹਿ ਮਨਿ ਸੰਤੋਖੁ ਨ ਪਾਇਆ। ਤਖਤੁ ਸਭਾ ਮੰਡਨ ਦੋਲੀਚੇ। ਸਗਲ ਮੇਵੇ ਸੁੰਦਰ ਬਾਗੀਚੇ। ਆਖੇੜ ਬਿਰਤਿ ਰਾਜਨ ਕੀ ਲੀਲਾ। ਮਨੁ ਨ ਸੁਹੇਲਾ ਪਰਪੰਚੁ ਹੀਲਾ। ਕਰਿ ਕਿਰਪਾ ਸੰਤਨ ਸਚੁ ਕਹਿਆ। ਸਰਬ ਸੂਖ ਇਹੁ ਆਨੰਦੁ ਲਹਿਆ। ਸਾਧ ਸੰਗਿ ਹਰਿ ਕੀਰਤਨੁ ਗਾਈਐ। ਕਹੁ ਨਾਨਕ ਵਡਭਾਗੀ ਪਾਈਐ।* (ਗੁ.ਗ੍ਰੰ.179)।

ਸਹਿਜ ਸੁਖ ਅਥਵਾ ਆਨੰਦ ਦੀ ਪ੍ਰਾਪਤੀ ਲਈ ਗੁਰਬਾਣੀ ਵਿਚ ਜਿਥੇ ਕਿਥੇ ਜੋ ਸਾਧਨ ਦਸੇ ਗਏ ਹਨ, ਉਨ੍ਹਾਂ ਦਾ ਸੰਖੇਪ ਇਸ ਪ੍ਰਕਾਰ ਹੈ— (1) ਜਿਗਿਆਸੂ ਦੁਆਰਾ ਪ੍ਰਭੂ ਦੀ ਉਸਤਤ ਅਤੇ ਗੁਣਗਾਨ ਕਰਨਾ— *ਸਿਮਰਉ*

*ਸਿਮਰਿ ਸਿਮਰਿ ਸੁਖੁ ਪਾਵਉ। ਕਲਿ ਕਲੇਸ ਤਨ ਮਾਹਿ ਮਿਟਾਵਉ।*(ਗੁ.ਗ੍ਰੰ.262)।(2) ਗੁਰੂ ਦੀ ਸ਼ਰਣ ਵਿਚ ਜਾਣਾ ਅਤੇ ਉਪਦੇਸ਼ ਮੰਨਣਾ—*ਸਰਬ ਸੁਖਾ ਸੁਖੁ ਸਾਚਾ ਏਹੁ। ਗੁਰ ਉਪਦੇਸੁ ਮਨੈ ਮਹਿ ਲੇਹੁ।* (ਗੁ.ਗ੍ਰੰ.178)। (3) ਨਾਮ ਦਾ ਸਿਮਰਨ ਕਰਨਾ —*ਨਾਮਿ ਬਿਸਾਰਿ ਕਰੇ ਰਸ ਭੋਗ। ਸੁਖੁ ਸੁਪਨੈ ਨਹੀ ਤਨ ਮਹਿ ਰੋਗ।* (ਗੁ.ਗ੍ਰੰ.240)। (4) ਸੇਵਾ ਕਰਨਾ, (5) ਹਉਮੈ ਦਾ ਤਿਆਗ ਕਰਨਾ, ਅਤੇ (6) ਸਮਦਰਸ਼ੀ ਭਾਵਨਾ ਅਧੀਨ ਸੁਖ ਦੁਖ ਨੂੰ ਸਮਾਨ ਸਮਝਣਾ—*ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ।* (ਗੁ.ਗ੍ਰੰ. 57); *ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ। ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ।* (ਗੁ.ਗ੍ਰੰ.219); *ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ। ਸਦਾ ਸਦਾ ਬਸੈ ਹਰਿ ਸੰਗਿ। ਸਹਜ ਸੁਭਾਇ ਹੋਵੈ ਸੋ ਹੋਇ। ਕਰਣੈਹਾਰੁ ਪਛਾਣੈ ਸੋਇ।* (ਗੁ.ਗ੍ਰੰ.282)।

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਸੰਸਾਰ ਨੂੰ ਦੁਖਮਈ ਮੰਨਦੀ ਹੈ, ਪਰ ਉਸ ਦੇ ਦੁਖਵਾਦ ਦਾ ਆਧਾਰ ਬੌਧ-ਮਤ ਜਾਂ ਸੂਫ਼ੀਮਤ ਵਾਲਾ ਨਹੀਂ। ਬਾਣੀਕਾਰਾਂ ਅਨੁਸਾਰ ਹਰਿ-ਭਗਤੀ ਨ ਕਰਨਾ ਅਤੇ ਨਾਮ ਨੂੰ ਭੁਲਾ ਦੇਣਾ ਹੀ ਦੁਖ ਦਾ ਮੂਲ ਕਾਰਣ ਹੈ। ਪਰ ਸੁਖ ਵੀ ਕੋਈ ਉਤਮ ਵਸਤੂ ਜਾਂ ਗੌਰਵਮਈ ਪ੍ਰਾਪਤੀ ਨਹੀਂ ਹੈ। ਦੋਵੇਂ ਰੋਗ ਹਨ। ਇਨ੍ਹਾਂ ਦੋਹਾਂ ਤੋਂ ਸ੍ਰੇਸ਼ਠ ਅਲੌਕਿਕ ਸੁਖ ਹੈ, ਜਿਸ ਨੂੰ 'ਆਨੰਦ' ਵੀ ਕਿਹਾ ਜਾਂਦਾ ਹੈ। ਸੁਖ ਦੀ ਅਵਸਥਾ ਵਿਚ ਅਲੌਕਿਕ ਸੁਖ ਦੀ ਪ੍ਰਾਪਤੀ ਸੰਭਵ ਨਹੀਂ, ਪਰ ਦੁਖ ਦੀ ਅਵਸਥਾ ਵਿਚ ਅਲੌਕਿਕ ਸੁਖ ਦੀ ਪ੍ਰਾਪਤੀ ਦੀ ਸਥਿਤੀ ਪੈਦਾ ਹੋ ਸਕਣ ਦੀ ਸੰਭਾਵਨਾ ਹੈ। ਅਲੌਕਿਕ ਜਾਂ ਸਹਿਜ ਸੁਖ ਦੀ ਪ੍ਰਾਪਤੀ ਵਿਚ ਭਗਤੀ, ਹਰਿ-ਕੀਰਤਨ, ਨਾਮ-ਸਿਮਰਨ, ਵਾਸਨਾਵਾਂ ਦਾ ਤਿਆਗ, ਸੇਵਾ ਦੀ ਭਾਵਨਾ ਅਤੇ ਸਮਦਰਸ਼ੀ ਬਿਰਤੀ ਦੀ ਮਹੱਤਵਪੂਰਣ ਭੂਮਿਕਾ ਹੈ।

**ਦੁਖ ਭੰਜਨ, ਭਾਈ** : ਇਸ ਸੇਵਾਪੰਥੀ ਸਾਧ ਦੇ ਸਹੀ ਸਮੇਂ ਬਾਰੇ ਪਤਾ ਨਹੀਂ ਲਗਦਾ, ਪਰ ਭਾਈ ਲਾਲ ਚੰਦ ਨੇ ਆਪਣੀ ਰਚਨਾ 'ਸ੍ਰੀ ਸੰਤ ਰਤਨ ਮਾਲ੍ਹਾ' ਵਿਚ ਇਸ ਦੇ ਦੋ ਸ਼ਬਦਾਂ ਦੀ ਜੋ ਉਥਾਨਿਕਾ ਦਿੱਤੀ ਹੈ, ਉਸ ਦਾ ਇਤਿਹਾਸਿਕ ਸੰਬੰਧ ਸ਼ਾਹ ਜ਼ਮਾਨ ਦੇ ਪੰਜਾਬ ਉਤੇ ਕੀਤੇ ਹਮਲੇ ਦੇ ਨਾਲ ਜਾ ਜੁੜਦਾ ਹੈ ਜੋ ਸੰਨ 1797 ਈ. ਦੇ ਨੇੜੇ-ਤੇੜੇ ਦੀ ਘਟਨਾ ਹੈ।

ਭਾਈ ਦੁਖ ਭੰਜਨ ਦੇ ਰਚੇ ਕੁਲ ਤਿੰਨ ਸ਼ਬਦ ਮਿਲਦੇ ਹਨ ਜੋ ਇਕ ਪ੍ਰਕਾਰ ਦੀਆਂ ਗੁਰੂ ਗੋਬਿੰਦ ਸਿੰਘ ਜੀ ਅਗੇ ਕੀਤੀਆਂ ਅਰਜ਼ੋਈਆਂ ਹਨ, ਜਿਨ੍ਹਾਂ ਵਿਚ ਭਗਤ ਦੀ ਆਤਮਾ ਗੁਰੂ ਜੀ ਦੀ ਸਹਾਇਤਾ ਲਈ ਕੁਰਲਾ ਰਹੀ ਹੈ, ਜਿਵੇਂ :

*ਸਭਸੈ ਦੀ ਤੂ ਆਸ ਪੁਜਾਂਦਾ,*
*ਆਪੈ ਆਸ ਉਪਾਈ ਗੁਰੂ ਗੋਬਿੰਦ ਸਿੰਘ ਜੀ ।*
*ਆਸ ਉਪਾਇ ਦਰਸ ਦਿਖ ਲੈਂਦਾ,*
*ਤਾਂ ਤੇ ਦਰਸ ਦਿਖਾਈ ਗੁਰੂ ਗੋਬਿੰਦ ਸਿੰਘ ਜੀ।*
*ਦੀਨ ਦਵਾਰੇ ਤੇਰੇ ਆਈ।*
*ਤੂ ਦੀਨਾ ਨਾਥ ਗੁਸਾਈ ਗੁਰੂ ਗੋਬਿੰਦ ਸਿੰਘ ਜੀ।*
*ਇਹ ਬੇਨਤੀ ਦਾਸ ਪਤਿਤ ਦੀ।*
*ਅਖੀਆ ਦੀ ਤਪਤ ਬੁਝਾਈ ਗੁਰੂ ਗੋਬਿੰਦ ਸਿੰਘ ਜੀ।*

**ਦੁਤੁਕਾ/ਦੁਤੁਕੀਆ** : ਇਸ ਸ਼ਬਦ ਦਾ ਸੰਬੰਧ ਗੁਰਬਾਣੀ ਦੇ ਚਉਪਦਿਆਂ ਦੇ ਪਦਿਆਂ ਵਿਚਲੀਆਂ ਤੁਕਾਂ ਦੀ ਗਿਣਤੀ ਨਾਲ ਹੈ। ਜਿਸ ਸ਼ਬਦ ਵਿਚ ਦੋ ਪਦੇ ਹੋਣ, ਉਸ ਨੂੰ 'ਦੁਪਦਾ' ਕਿਹਾ ਗਿਆ ਹੈ ਅਤੇ ਜਿਸ ਵਿਚ ਚਾਰ ਪਦੇ ਹੋਣ, ਉਸ ਨੂੰ 'ਚਉਪਦਾ' ਦਸਿਆ ਗਿਆ ਹੈ।

ਹਰ ਪਦ ਕੁਝ ਤੁਕਾਂ ਦਾ ਸਮੁੱਚ ਹੁੰਦਾ ਹੈ। ਇਹ ਤੁਕਾਂ ਆਮ ਤੌਰ 'ਤੇ ਇਕ ਤੋਂ ਚਾਰ ਤਕ ਹੁੰਦੀਆਂ ਹਨ। ਤੁਕਾਂ ਦੇ ਆਧਾਰ 'ਤੇ ਇਨ੍ਹਾਂ ਨੂੰ ਇਕਤੁਕਾ, ਦੁਤੁਕਾ, ਤ੍ਰਿਤੁਕਾ ਅਤੇ ਚਉਤੁਕਾ ਦਸਿਆ ਗਿਆ ਹੈ।

**ਦੂਨੀ ਚੰਦ** : ਅੰਮ੍ਰਿਤਸਰ ਜ਼ਿਲ੍ਹੇ ਦੇ ਮਜੀਠਾ ਪਿੰਡ ਦਾ ਇਕ ਮਸੰਦ ਜੋ ਭਾਈ ਸਾਲ੍ਹੋ ਦਾ ਪੋਤਰਾ ਸੀ। ਸੰਨ 1700 ਈ. ਵਿਚ ਜਦੋਂ ਪਹਾੜੀ ਰਾਜਿਆਂ ਨੇ ਆਨੰਦਪੁਰ ਨੂੰ ਘੇਰਨ ਦੀ ਯੋਜਨਾ ਬਣਾਈ ਤਾਂ ਇਹ ਆਪਣੇ ਪੰਜ ਸੌ ਯੋਧਿਆਂ ਨੂੰ ਨਾਲ ਲੈ ਕੇ ਗੁਰੂ ਜੀ ਦੀ ਸਹਾਇਤਾ ਲਈ ਉਥੇ ਪਹੁੰਚਿਆ। ਇਕ ਦਿਨ ਅਚਾਨਕ ਪਹਾੜੀ ਰਾਜਿਆਂ ਨੇ ਲੋਹਗੜ੍ਹ ਦਾ ਦਰਵਾਜ਼ਾ ਤੋੜਨ ਲਈ ਹਾਥੀ ਨੂੰ ਨਸ਼ਿਆ ਕੇ ਭੇਜਣ ਦੀ ਜੁਗਤ ਬਣਾ ਲਈ। ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਜੀ ਨੂੰ ਪਤਾ ਲਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਸਾਡੇ ਪਾਸ ਵੀ ਇਕ ਮਸਤ ਹਾਥੀ ਹੈ ਜੋ ਉਸ ਨੂੰ ਮਸਲ ਦੇਵੇਗਾ। ਗੁਰੂ ਜੀ ਦੇ ਇਰਾਦੇ ਦੇ ਪਤਾ ਲਗਣ 'ਤੇ ਦੂਨੀਚੰਦ ਘਬਰਾ ਗਿਆ

ਅਤੇ ਉਥੋਂ ਖਿਸਕਣ ਵਿਚ ਹੀ ਆਪਣੀ ਸਲਾਮਤੀ ਸਮਝੀ। ਆਪਣੇ ਕੁਝ ਸਾਥੀਆਂ ਸਹਿਤ ਕਿਲ੍ਹੇ ਦੀ ਦੀਵਾਰ ਟਪਣ ਲਗਿਆਂ ਉਸ ਨੇ ਡਿਗ ਕੇ ਟੰਗ ਤੁੜਾ ਲਈ। ਫਿਰ ਜਦੋਂ ਆਪਣੇ ਪਿੰਡ ਬੀਮਾਰ ਪਿਆ ਸੀ ਤਾਂ ਸਪ ਨੇ ਡੰਗ ਲਿਆ। ਇਸ ਘਟਨਾ ਨੂੰ ਵੇਖਦੇ ਹੋਇਆਂ ਇਸ ਦੇ ਪੋਤਰਿਆਂ— ਸਰੂਪ ਸਿੰਘ ਅਤੇ ਅਨੂਪ ਸਿੰਘ— ਨੇ ਗੁਰੂ-ਦਰਬਾਰ ਵਿਚ ਹਾਜ਼ਰੀ ਭਰ ਕੇ ਮਾਫ਼ੀ ਮੰਗੀ ਅਤ ਗੁਰੂ ਜੀ ਨੂੰ ਆਪਣੀ ਸੇਵਾ ਅਰਪਿਤ ਕੀਤੀ।

**ਦੁਬਿਧਾ** : ਇਹ ਸੰਸਕ੍ਰਿਤ ਦੇ 'ਦ੍ਵਿਵਿਧਾ' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ ਅਰਥ ਹੈ ਦੁਚਿੱਤੀ। ਜਦੋਂ ਮਨ ਕਿਸੇ ਇਕ ਆਸ਼ੇ ਜਾਂ ਮਨੋਰਥ ਵਿਚ ਦ੍ਰਿੜ੍ਹ ਨਹੀਂ ਹੁੰਦਾ ਅਤੇ ਵਿਵੇਕਹੀਨ ਹੋ ਕੇ ਕਦੇ ਇਕ ਪਾਸੇ ਅਤੇ ਕਦੇ ਦੂਜੇ ਪਾਸੇ ਵਲ ਮੁਖ ਮੋੜਦਾ ਹੈ ਤਾਂ ਉਹ ਕਦੀ ਵੀ ਸਫਲ-ਮਨੋਰਥ ਨਹੀਂ ਹੋ ਸਕਦਾ। ਇਸ ਲਈ ਦੁਬਿਧਾ ਸਾਧਕ ਦੇ ਅਧਿਆਤਮਿਕ ਵਿਕਾਸ ਦੇ ਮਾਰਗ ਵਿਚ ਰੁਕਾਵਟ ਹੈ। ਇਹ ਇਕ ਪ੍ਰਕਾਰ ਦੀ ਵਿਘਨਕਾਰੀ ਸ਼ਕਤੀ ਹੈ। ਇਸ ਕਾਰਣ ਇਸ ਨੂੰ 'ਦੁਖਦਾਈ' ਕਿਹਾ ਜਾ ਸਕਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਸੋਰਠਿ ਰਾਗ ਵਿਚ ਜਿਗਿਆਸੂ ਨੂੰ ਸਪੱਸ਼ਟ ਸ਼ਬਦਾਂ ਵਿਚ ਤਾਕੀਦ ਕੀਤੀ ਹੈ ਕਿ ਦੁਬਿਧਾ ਵਿਚ ਪੈ ਕੇ ਮੜ੍ਹੀ-ਮਸਾਣ ਨੂੰ ਪੂਜਣ ਦੀ ਥਾਂ ਹਰਿ ਦੀ ਆਰਾਧਨਾ ਕਰਨੀ ਚਾਹੀਦੀ ਹੈ। ਤ੍ਰਿਸ਼ਨਾ ਵਿਚ ਮਗਨ ਹੋ ਕੇ ਆਪਣੇ ਵਾਸਤਵਿਕ ਘਰਦੀ ਥਾਂ ਪਰ-ਘਰ ਵਲ ਜਾਣਾ ਉਚਿਤ ਨਹੀਂ ਹੈ। ਨਾਮ ਦੀ ਸਾਧਨਾ ਦੁਆਰਾ ਸਥਿਤੀ ਸੰਵਰ ਸਕਦੀ ਹੈ—*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ। ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ।* (ਗੁ.ਗ੍ਰੰ.634)।

'ਦੁਬਿਧਾ' ਨਾਂ ਦੀ ਵਿਨਾਸ਼ਕਾਰੀ ਸ਼ਕਤੀ ਨੂੰ ਕਾਬੂ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਇਕ ਹੋਰ ਉਪਾ ਵੀ ਦਸਿਆ ਹੈ, ਉਹ ਹੈ ਸਤਿਸੰਗਤ। ਸਤਿਸੰਗਤ ਵਿਚ ਜਾਣ ਨਾਲ ਦੁਬਿਧਾ ਦੂਰ ਹੋ ਜਾਂਦੀ ਹੈ, ਹਰਿ-ਨਾਮ ਨਾਲ ਲਿਵ ਲਗ ਜਾਂਦੀ ਹੈ ਅਤੇ ਜਿਗਿਆਸੂ ਦੀ ਮਾਨਸਿਕਤਾ ਦ੍ਰਿੜ੍ਹ ਹੋ ਜਾਂਦੀ ਹੈ—*ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ। ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ।* (ਗੁ.ਗ੍ਰੰ.1185)। ਇਸ ਤੋਂ ਇਲਾਵਾ ਸੰਸਾਰਿਕ ਉਪਰਾਮਤਾ ਅਤੇ ਸੰਸਾਰ ਨੂੰ ਮਿਥਿਆ ਸਮਝਣ ਦੀ ਭਾਵਨਾ ਵੀ ਦੁਬਿਧਾ ਨੂੰ ਦੂਰ ਕਰਨ ਦੇ ਕਾਰਗਰ ਸਾਧਨ ਹਨ। ਇਸ ਨੂੰ 'ਦੂਜਾ ਭਾਉ' ਜਾਂ 'ਦੁਤੀਆ ਭਾਉ' ਵੀ ਕਿਹਾ ਗਿਆ ਹੈ। ਭਾਈ ਗੁਰਦਾਸ ਅਨੁਸਾਰ — *ਇਕ ਮਨ ਇਕ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ।* (11/4)। ਗੁਰੂ ਅਰਜਨ ਦੇਵ ਜੀ ਨੇ 'ਥਿਤੀ' ਨਾਂ ਦੀ ਬਾਣੀ ਵਿਚ ਕਿਹਾ ਹੈ—*ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ। ਭ੍ਰਮੁ ਕਟੀਐ ਨਾਨਕ ਸਾਧ ਸੰਗਿ ਦੁਤੀਆ ਭਾਉ ਮਿਟਾਇ।* (ਗੁ.ਗ੍ਰੰ.296)।

**ਦੁਮਾਲਾ** : ਫ਼ਾਰਸੀ ਸ਼ਬਦ 'ਦੁੰਬਾਲਹ' ਦੇ ਪਿਛੋਕੜ ਵਾਲੇ ਇਸ ਸ਼ਬਦ ਦਾ ਅਰਥ ਹੈ ਸ਼ਮਲਾ, ਜਾਂ ਦਸਤਾਰ ਅਥਵਾ ਸਾਫ਼ੇ ਦਾ ਲਟਕਦਾ ਹੋਇਆ ਸਿਰਾ; ਇਕ ਪ੍ਰਕਾਰ ਦੀ ਕਲਗੀ। ਸਿੱਖ ਜਗਤ ਵਿਚ ਇਸ ਦਾ ਸੰਬੰਧ ਨਿਹੰਗ ਸਿੰਘਾਂ ਨਾਲ ਹੈ। ਇਹ ਆਪਣੇ ਸਿਰ ਉਪਰ ਨੀਲੇ ਰੰਗ ਦੀ ਫਰਹਰੇਦਾਰ ਦਸਤਾਰ ਸਜਾਉਂਦੇ ਹਨ ਅਤੇ ਉਸ ਵਿਚ ਚਕ੍ਰ, ਤੋੜਾ, ਖੰਡਾ, ਕਿਰਪਾਨ, ਗਜਗਾਹ ਆਦਿ ਲਘੂ ਆਕਾਰ ਦੇ ਸ਼ਸਤ੍ਰ ਵੀ ਜੁਗਤ ਨਾਲ ਸਥਿਤ ਕਰਦੇ ਹਨ। ਪਹਿਲਾਂ ਕੇਵਲ ਫਰਹਰੇ ਨੂੰ ਹੀ ਦੁਮਾਲਾ ਕਿਹਾ ਜਾਂਦਾ ਸੀ, ਹੁਣ ਨਿਹੰਗ ਸਿੰਘ ਦੀ ਸਮੁੱਚੀ ਉਚ-ਆਕਾਰੀ ਦਸਤਾਰ ਨੂੰ ਵੀ 'ਦੁਮਾਲਾ' ਕਿਹਾ ਜਾਣ ਲਗਾ ਹੈ।

ਇਸ ਦਾ ਆਰੰਭ ਕਈ ਸਿੰਘ ਦਸਮ ਗੁਰੂ ਸਾਹਿਬ ਦੇ ਸਭ ਤੋਂ ਛੋਟੇ ਸਹਿਬਜ਼ਾਦੇ ਬਾਬਾ ਫਤਹਿ ਸਿੰਘ ਨਾਲ ਜੋੜਦੇ ਹਨ ਕਿ ਉਹ ਇਕ ਦਿਨ ਇਸ ਪ੍ਰਕਾਰ ਦੇ ਬਸਤ੍ਰ ਧਾਰਣ ਕਰਕੇ ਆ ਗਏ ਅਤੇ ਗੁਰੂ ਜੀ ਨੇ ਇਸ ਭੇਸ ਦਾ ਆਰੋਪਣ ਨਿਹੰਗ ਸਿੰਘ ਉਤੇ ਕੀਤਾ। ਪਰ ਅਸਲ ਵਿਚ ਇਸ ਦਾ ਆਰੰਭ ਨਿਸ਼ਾਨਾਂ ਵਾਲੀ ਮਿਸਲ ਦੇ ਬਾਬਾ ਨੈਣਾ ਸਿੰਘ ਤੋਂ ਹੋਇਆ। ਕਿਉਂਕਿ ਯੁੱਧ ਵੇਲੇ ਨਿਸ਼ਾਨ ਧਾਰਣ ਕਰਨ ਵਾਲੇ ਸਿੰਘ ਨੂੰ ਯੁੱਧ ਕਰਮ ਕਰਨ ਲਈ ਮੁਕਤ ਰਖਣ ਦੇ ਉਦੇਸ਼ ਤੋਂ ਉਸ ਦੇ ਹੱਥ ਦੀ ਥਾਂ ਦਸਤਾਰ ਵਿਚ ਹੀ ਫਰਹਰਾ ਝੁਲਾ ਦਿੱਤਾ। ਇਸ ਤਰ੍ਹਾਂ ਦੁਮਾਲੇ ਦੀ ਪਿਰਤ ਪੈ ਗਈ।

**ਦੂਰਗਾਪੁਰ** (ਪਿੰਡ) : ਪੰਜਾਬ ਦੇ ਨਵਾਂਸ਼ਹਿਰ ਨਗਰ ਤੋਂ 2 ਕਿ.ਮੀ. ਪੂਰਬ ਵਲ ਸਥਿਤ ਇਕ ਪਿੰਡ, ਜਿਸ ਵਿਚ ਗੁਰੂ

ਹਰਿਗੋਬਿੰਦ ਸਾਹਿਬ ਸੰਨ 1635 ਈ. ਵਿਚ ਜੀਂਦੋਵਾਲ ਤੋਂ ਕੀਰਤਪੁਰ ਜਾਂਦੇ ਹੋਇਆਂ ਠਹਿਰੇ ਸਨ। ਸਥਾਨਕ ਰਵਾਇਤ ਅਨੁਸਾਰ ਇਥੋਂ ਦੇ ਭਾਈ ਮੋਹਨ ਨੇ ਗੁਰੂ ਜੀ ਦੀ ਸੇਵਾ ਕੀਤੀ ਸੀ। ਸੰਨ 1863 ਈ. ਵਿਚ ਨਾਮਧਾਰੀ ਬਾਬਾ ਰਾਮ ਸਿੰਘ ਦੀ ਪ੍ਰੇਰਣਾ ਅਤੇ ਸਹਾਇਤਾ ਨਾਲ ਇਥੇ ਇਕ ਸਮਾਰਕ ਸਥਾਪਿਤ ਕੀਤਾ ਗਿਆ, ਜੋ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਵਰਤਮਾਨ ਇਮਾਰਤ ਦੀ ਉਸਾਰੀ ਸੰਨ 1950 ਈ. ਵਿਚ ਹੋਈ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਦੇਖ-ਭਾਲ ਸਥਾਨਕ ਕਮੇਟੀ ਕਰਦੀ ਹੈ।

**ਦੁਰਗਾ, ਬ੍ਰਾਹਮਣ** : ਭੰਭੀ ਜਾਤਿ ਦਾ ਇਕ ਸਾਰਸਵਤ ਬ੍ਰਾਹਮਣ ਜਿਸ ਨੇ 'ਮਿਹੜਾ' ਨਾਂ ਦੇ ਪਿੰਡ ਅੰਦਰ ਆਪਣੇ ਹੀ ਘਰ ਵਿਚ ਹਰਿਦੁਆਰ ਦੀ ਯਾਤ੍ਰਾ ਕਰਨ ਲਈ ਆਏ ਲੋਕਾਂ ਦੇ ਠਹਿਰਨ ਦੀ ਵਿਵਸਥਾ ਕੀਤੀ ਹੋਈ ਸੀ। ਸਿੱਖ ਇਤਿਹਾਸ ਅਨੁਸਾਰ ਇਕ ਵਾਰ ਹਰਿਦੁਆਰ ਦੀ ਯਾਤ੍ਰਾ ਉਤੇ ਆਏ (ਗੁਰੂ) ਅਮਰਦਾਸ ਇਸ ਪਾਸ ਠਹਿਰੇ ਸਨ। ਪੰਡਿਤ ਦੁਰਗਾ ਨੇ ਸੁਤੇ ਹੋਏ ਬਾਬਾ ਅਮਰਦਾਸ ਦੇ ਪੈਰਾਂ ਵਿਚ ਪਦਮ-ਚਿੰਨ੍ਹ ਵੇਖਿਆ ਤਾਂ ਜੋਤਿਸ਼ ਲਗਾ ਕੇ ਨਿਰਣਾ ਕੀਤਾ ਕਿ ਇਹ ਤਾਂ ਚਕ੍ਰਵਰਤੀ ਮਹਾਪੁਰਸ਼ ਬਣਨ ਵਾਲਾ ਹੈ। (ਗੁਰੂ) ਅਮਰਦਾਸ ਦੇ ਜਾਗਣ 'ਤੇ ਇਸ ਨੇ ਇਨਾਮ ਹਾਸਲ ਕਰਨ ਦਾ ਬਚਨ ਲੈ ਕੇ ਭਵਿਸ਼ਬਾਣੀ ਦਸੀ। (ਗੁਰੂ) ਅਮਰਦਾਸ ਜੀ ਨੇ ਉਸ ਨੂੰ ਧਨ ਦੇਣ ਦਾ ਯਤਨ ਕੀਤਾ, ਪਰ ਉਸ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਇਨਾਮ ਉਦੋਂ ਲਵਾਂਗਾ, ਜਦੋਂ ਭਵਿਸ਼ਬਾਣੀ ਸਹੀ ਸਿੱਧ ਹੋਵੇਗੀ। ਕੁਝ ਵਰ੍ਹਿਆਂ ਬਾਦ ਜਦੋਂ ਅਮਰਦਾਸ ਜੀ ਨੂੰ ਗੁਰੂ-ਪਦ ਪ੍ਰਾਪਤ ਹੋਇਆ, ਤਾਂ ਇਹ ਇਨਾਮ ਲੈਣ ਲਈ ਗੋਇੰਦਵਾਲ ਗਿਆ। ਪਰ ਜਿਉਂ ਹੀ ਇਸ ਨੇ ਗੁਰੂ ਜੀ ਦੇ ਦਰਸ਼ਨ ਕੀਤੇ, ਇਨਾਮ ਦੀ ਗੱਲ ਭੁਲ ਗਿਆ ਅਤੇ ਸਿੱਖ ਬਣਨ ਲਈ ਪ੍ਰਾਰਥਨਾ ਕੀਤੀ। ਗੁਰੂ ਜੀ ਨੇ ਇਸ ਨੂੰ ਸਿੱਖੀ ਪ੍ਰਦਾਨ ਕਰਕੇ ਆਪਣੇ ਪਿੰਡ ਮਿਹੜਾ ਵਿਚ ਹੀ ਮੰਜੀ ਦੀ ਬਖ਼ਸ਼ਿਸ਼ ਕੀਤੀ।

**ਦੁਲੇ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦਾ ਇਕ ਪਿੰਡ, ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਆਲਮਗੀਰ ਤੋਂ ਜੋਧਾਂ ਪਿੰਡ ਨੂੰ ਜਾਂਦੇ ਹੋਇਆਂ ਇਕ ਫਲਾਹੀ ਦੇ ਬ੍ਰਿਛ ਹੇਠਾਂ ਕੁਝ ਦੇਰ ਲਈ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਜੋ ਸਮਾਰਕ ਬਣਾਇਆ ਗਿਆ ਸੀ, ਉਸੇ ਉਪਰ ਵਰਤਮਾਨ ਇਮਾਰਤ ਦੀ ਉਸਾਰੀ ਕੀਤੀ ਗਈ ਹੈ। ਸੰਨ 1967 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਤੀਜੀ ਜਨਮ -ਸ਼ਤਾਬਦੀ ਦੇ ਅਵਸਰ 'ਤੇ ਦਸ਼ਮੇਸ਼ ਘਾਟ ਬਣਵਾਈ ਗਈ ਹੈ। ਸੰਨ 1969 ਈ. ਵਿਚ ਗੁਰੂ ਨਾਨਕ ਦੇਵ ਜੀ ਦੀ ਪੰਚਮ ਜਨਮ-ਸ਼ਤਾਬਦੀ ਵੇਲੇ ਸੰਗਤ ਦੇ ਲੰਗਰ ਛਕਣ ਲਈ ਵੱਡਾ ਹਾਲ ਵੀ ਉਸਾਰਿਆ ਗਿਆ ਹੈ। ਇਸ ਗੁਰੂ-ਧਾਮ ਵਿਚ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਅਤੇ ਕੀਰਤਨ ਕਰਨ ਦੀ ਸਿਖਲਾਈ ਲਈ ਜਮਾਤਾਂ ਲਗਾਈਆਂ ਜਾਂਦੀਆਂ ਹਨ।

**ਦੂਜਾ ਭਾਉ** : ਵੇਖੋ 'ਦੁਬਿਧਾ'।

**ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ** : ਅਕਤੂਬਰ 1920 ਈ. ਵਿਚ ਸਥਾਪਿਤ ਹੋਈ ਇਸ ਕਮੇਟੀ ਦਾ ਮੂਲ ਨਾਂ 'ਸਿੱਖ ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ' ਸੀ। ਗ਼ਦਰ ਪਾਰਟੀ ਦੇ ਪ੍ਰਸਿੱਧ ਕਾਰਕੁੰਨ ਬਾਬਾ ਵਸਾਖਾ ਸਿੰਘ ਅੰਡੇਮਾਨ ਤੋਂ ਸਿਹਤ ਦੀ ਬਿਨਾ 'ਤੇ ਮੁਕਤ ਹੋ ਕੇ 14 ਅਪ੍ਰੈਲ 1920 ਈ. ਨੂੰ ਆਪਣੇ ਪਿੰਡ ਦਦੇਹਰ ਪਹੁੰਚਿਆ ਅਤੇ ਅੰਡੇਮਾਨ ਵਿਚ ਸਾਥੀ ਕੈਦੀਆਂ ਦੇ ਪਰਿਵਾਰਾਂ ਦੀ ਸੂਚੀ ਤਿਆਰ ਕਰਨੀ ਸ਼ੁਰੂ ਕਰ ਦਿੱਤੀ। ਸਿਹਤ ਦੀ ਖ਼ਰਾਬੀ ਕਰਕੇ ਭਾਵੇਂ ਇਹ ਖ਼ੁਦ ਉਨ੍ਹਾਂ ਪਰਿਵਾਰਾਂ ਕੋਲ ਨ ਜਾ ਸਕਿਆ, ਪਰ ਆਪਣੇ ਛੋਟੇ ਭਰਾ ਮਘਰ ਸਿੰਘ ਰਾਹੀਂ ਇਸ ਨੇ ਕੈਦੀਆਂ ਦੇ ਪਰਿਵਾਰਾਂ ਨੂੰ ਉਨ੍ਹਾਂ ਕੈਦੀਆਂ ਦਾ ਹਾਲ ਹਵਾਲ ਦਸਿਆ। ਜਦੋਂ ਇਸ ਨੂੰ ਕੈਦੀਆਂ ਦੇ ਪਰਿਵਾਰਾਂ ਦੀ ਮਾੜੀ ਦਸ਼ਾ ਅਤੇ ਕਸ਼ਟ ਭਰੇ ਜੀਵਨ ਦਾ ਪਤਾ ਲਗਿਆ, ਤਾਂ ਬਹੁਤ ਵਿਚਲਿਤ ਹੋਇਆ। ਅਕਤੂਬਰ 1920 ਈ. ਵਿਚ ਸੈਂਟ੍ਰਲ ਸਿੱਖ ਲੀਗ ਦੇ ਬ੍ਰਡਲੇ ਹਾਲ ਲਾਹੌਰ ਵਿਚ ਹੋਏ ਦੂਜੇ ਸਾਲਾਨਾ ਸਮਾਗਮ ਵਿਚ ਕੈਦੋਂ ਮੁਕਤ ਹੋਏ ਦੇਸ਼ ਭਗਤਾਂ ਨੂੰ ਸਨਮਾਨਣ ਲਈ ਨਿਮੰਤਰਿਤ ਕੀਤਾ ਗਿਆ। ਉਸ ਮੌਕੇ 'ਤੇ ਬਾਬਾ ਵਸਾਖਾ ਸਿੰਘ ਨੇ ਭਾਸ਼ਣ ਰਾਹੀਂ ਦੇਸ਼-ਭਗਤਾਂ ਦੇ ਪਰਿਵਾਰਾਂ ਦੀ ਤਰਸ ਭਰੀ ਹਾਲਤ ਦਾ ਬਿਆਨ ਕਰਕੇ ਲੋਕਾਂ ਦੇ ਦਿਲਾਂ ਨੂੰ ਹਲੂਣਾ ਦਿੱਤਾ ਅਤੇ ਸੁਝਾਉ ਦਿੱਤਾ ਕਿ 'ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ' ਦੀ ਸਥਾਪਨਾ ਕੀਤੀ ਜਾਏ। ਇਹ ਸੁਝਾਉ ਮੰਨ ਲਿਆ ਗਿਆ ਅਤੇ ਬਾਬਾ ਵਸਾਖਾ ਸਿੰਘ ਨੂੰ ਉਸ ਕਮੇਟੀ

ਦਾ ਪ੍ਰਧਾਨ ਸਥਾਪਿਤ ਕੀਤਾ ਗਿਆ। ਇਹ ਜ਼ਿੰਮੇਵਾਰੀ ਉਸ ਨੇ ਜੀਵਨ ਭਰ ਨਿਭਾਈ। ਇਸ ਕਮੇਟੀ ਦੇ ਮੁੱਖ ਮੁੱਦੇ ਸਨ— ਦੇਸ਼ ਭਗਤਾਂ ਦੇ ਲੋੜਵੰਦ ਪਰਿਵਾਰਾਂ ਨੂੰ ਮਾਇਕ ਸਹਾਇਤਾ ਦੇਣਾ, ਉਨ੍ਹਾਂ ਦੇ ਬੱਚਿਆਂ ਦੀ ਪਰਵਰਿਸ਼ ਅਤੇ ਪੜ੍ਹਾਈ ਦੀ ਪ੍ਰਗਤੀ ਨੂੰ ਵੇਖਣਾ, ਕੈਦ ਦੇਸ਼-ਭਗਤਾਂ ਨੂੰ ਮਿਲ ਕੇ ਉਨ੍ਹਾਂ ਦੇ ਪਰਿਵਾਰਾਂ ਦੀ ਸੁਖ-ਸਾਂਦ ਦਸਣੀ ਅਤੇ ਉਨ੍ਹਾਂ ਦੀ ਖ਼ਬਰ ਸਾਰ ਪਰਿਵਾਰਾਂ ਦੇ ਮੈਂਬਰਾਂ ਨੂੰ ਦੇਣੀ, ਉਨ੍ਹਾਂ ਦੀ ਰਿਹਾਈ ਲਈ ਜਨ-ਮਤ ਤਿਆਰ ਕਰਨਾ ਅਤੇ ਦੇਸ਼-ਭਗਤ ਕੈਦੀਆਂ ਦੀ ਕਚਹਿਰੀ ਵਿਚ ਪੈਰਵੀ ਕਰਨਾ।

ਉਪਰੋਕਤ ਉਦੇਸ਼ਾਂ ਦੀ ਪੂਰਤੀ ਲਈ ਬਾਬਾ ਵਸਾਖਾ ਸਿੰਘ ਨੇ ਹੋਰਨਾਂ ਮੈਂਬਰਾਂ ਨਾਲ ਰਲ ਕੇ ਦੇਸ਼-ਭਗਤਾਂ ਦੇ ਪਰਿਵਾਰਾਂ ਤਕ ਪਹੁੰਚ ਕੀਤੀ ਅਤੇ ਕੈਦੀਆਂ ਨਾਲ ਵੀ ਸੰਪਰਕ ਕਾਇਮ ਕੀਤਾ। ਇਸ ਤੋਂ ਇਲਾਵਾ ਦੇਸ਼ ਭਗਤਾਂ ਦੇ ਪਰਿਵਾਰਾਂ ਦੀ ਸਹਾਇਤਾ ਲਈ ਬਾਬਾ ਵਸਾਖਾ ਸਿੰਘ ਨੇ ਆਪਣੇ ਦੇਸ਼ ਤੋਂ ਛੁਟ ਬਰਮਾ, ਸਿੰਗਾਪੁਰ, ਹਾਂਗਕਾਂਗ, ਸ਼ਿੰਘਾਈ ਆਦਿ ਨਗਰਾਂ ਵਿਚ ਜਾ ਕੇ ਚੰਦੇ ਇਕੱਠੇ ਕੀਤੇ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਨੇੜੇ ਕਿਰਾਏ ਉਤੇ ਕਮਰੇ ਲੈ ਕੇ ਦਫ਼ਤਰ ਕਾਇਮ ਕੀਤਾ। ਸੰਨ 1930 ਈ. ਤਕ ਇਸ ਕਮੇਟੀ ਦੀ ਕਾਰਵਾਈ ਦੇਸ਼-ਭਗਤਾਂ ਦੇ ਪਰਿਵਾਰਾਂ ਦੀ ਸਹਾਇਤਾ ਤਕ ਸੀਮਿਤ ਸੀ। ਇਸ ਤੋਂ ਬਾਦ ਕਾਫ਼ੀ ਸਮਾਂ ਕੈਦ ਰਹਿ ਚੁਕੇ ਦੇਸ਼-ਭਗਤਾਂ ਦੀ ਰਿਹਾਈ ਲਈ ਯਤਨ ਸ਼ੁਰੂ ਕੀਤੇ ਜਾਣ ਲਗੇ। ਇਸੇ ਦੌਰਾਨ ਬਾਬਾ ਵਸਾਖਾ ਸਿੰਘ ਨੇ 'ਕਿਰਤੀ-ਕਿਸਾਨ ਅੰਦੋਲਨ' ਵਿਚ ਵੀ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਅਤੇ ਇਸ ਅੰਦੋਲਨ ਨਾਲ ਸੰਬੰਧਿਤ ਕੈਦੀਆਂ ਦੇ ਪਰਿਵਾਰਾਂ ਦੀ ਭਲਾਈ ਨੂੰ ਵੀ ਕਮੇਟੀ ਦੇ ਉਦੇਸ਼ਾਂ ਵਿਚ ਸ਼ਾਮਲ ਕਰ ਲਿਆ। ਪਰ ਇਸ ਅੰਦੋਲਨ ਦੀ ਕਮਿਊਨਿਸਟ ਪ੍ਰਵ੍ਰਿਤੀ ਕਾਰਣ ਦੂਜੀ ਜੰਗ ਦੇ ਸ਼ੁਰੂ ਹੁੰਦਿਆਂ ਹੀ ਸਰਕਾਰ ਵਲੋਂ ਇਸ ਕਮੇਟੀ ਦੇ ਦਫ਼ਤਰ ਉਤੇ ਛਾਪਾ ਮਾਰ ਕੇ ਸਾਰਾ ਰਿਕਾਰਡ ਜ਼ਬਤ ਕਰ ਲਿਆ। ਦੇਸ਼ ਦੀ ਆਜ਼ਾਦੀ ਤੋਂ ਬਾਦ ਨਵੀਂ ਬਣੀ ਆਪਣੀ ਸਰਕਾਰ ਨੇ ਬਹੁਤੇ ਕੈਦੀ ਰਿਹਾ ਕਰ ਦਿੱਤੇ। ਫਲਸਰੂਪ ਕਮੇਟੀ ਦੀ ਚਾਲ ਮੱਠੀ ਪੈ ਗਈ। ਸੰਨ 1952 ਈ. ਤੋਂ ਬਾਦ ਇਸ ਕਮੇਟੀ ਨੂੰ ਫਿਰ ਤੋਂ ਕਾਰਜਸ਼ੀਲ ਕੀਤਾ ਗਿਆ ਅਤੇ ਇਸ ਦਾ ਮੁੱਖ ਮੁੱਦਾ ਦੇਸ਼-ਭਗਤਾਂ ਦੇ ਸਨਮਾਨ ਲਈ ਉਨ੍ਹਾਂ ਦੀਆਂ ਯਾਦਗਾਰਾਂ ਕਾਇਮ ਕਰਨਾ ਨਿਸ਼ਚਿਤ ਕੀਤਾ ਗਿਆ। ਸੰਨ 1955 ਈ. ਵਿਚ ਇਸ ਕਮੇਟੀ ਨੂੰ ਨਵੀਂ ਬਣੀ 'ਦੇਸ਼ ਭਗਤ ਯਾਦਗਾਰ ਕਮੇਟੀ' ਨਾਲ ਮਿਲਾ ਦਿੱਤਾ ਗਿਆ। ਜਲੰਧਰ ਸਥਿਤ 'ਦੇਸ਼ ਭਗਤ ਯਾਦਗਾਰੀ ਹਾਲ' ਇਸ ਕਮੇਟੀ ਦੀ ਸ਼ੋਭਾਸ਼ਾਲੀ ਪ੍ਰਾਪਤੀ ਹੈ। ਇਸ ਕਮੇਟੀ ਦਾ ਦਫ਼ਤਰ ਵੀ ਉਸੇ ਵਿਚ ਹੈ।

**ਦੇਸਾ ਸਿੰਘ, ਭਾਈ :** ਸਿੱਖ ਜਗਤ ਵਿਚ ਇਕ ਰਹਿਤਨਾਮਾ ਦੇ ਕਰਤਾ ਵਜੋਂ ਪ੍ਰਸਿੱਧ ਭਾਈ ਦੇਸਾ ਸਿੰਘ ਬਾਰੇ ਇਤਨੀ ਹੀ ਜਾਣਕਾਰੀ ਮਿਲਦੀ ਹੈ ਕਿ ਇਸ ਨੇ ਅੰਮ੍ਰਿਤਸਰ ਸਥਿਤ ਮਰਾਲੀ ਵਾਲੇ ਬੁੰਗੇ ਵਿਚ ਨਿਵਾਸ ਕੀਤਾ ਸੀ, ਜਿਥੇ ਸ. ਜਸਾ ਸਿੰਘ ਕਲਾਲ (ਆਹਲੂਵਾਲੀਆ) ਵੀ ਠਹਿਰ ਚੁਕਿਆ ਸੀ। ਕੁਝ ਵਿਦਵਾਨ ਇਸ ਨੂੰ ਭਾਈ ਮਨੀ ਸਿੰਘ ਦਾ ਪੁੱਤਰ ਮੰਨਦੇ ਹਨ। ਇਸ ਦੇ ਆਪਣੇ ਕਥਨ ਅਨੁਸਾਰ ਇਹ ਬਿਰਧ ਅਵਸਥਾ ਵਿਚ ਪਟਨਾ ਸਾਹਿਬ ਗਿਆ। ਉਸ ਤੋਂ ਬਾਦ ਯਾਤ੍ਰਾ ਦੌਰਾਨ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦਿੱਤੇ ਅਤੇ ਰਹਿਤਨਾਮਾ ਲਿਖਣ ਲਈ ਆਦੇਸ਼ ਦਿੱਤਾ। ਉਸੇ ਆਦੇਸ਼ ਕਰਕੇ ਇਸ ਨੇ ਰਹਿਤਨਾਮੇ ਦੀ ਰਚਨਾ ਕੀਤੀ।

ਕੁਲ 146 ਛੰਦਾਂ ਦੀ ਇਸ ਰਚਨਾ ਵਿਚ ਕਵੀ ਨੇ ਸਿੱਖ ਦੀਆਂ ਰਹਿਤਾਂ ਦੇ ਨਾਲ ਨਾਲ ਲੰਗਰ ਤਿਆਰ ਕਰਨ ਅਤੇ ਵਰਤਾਉਣ ਦੀ ਵਿਧੀ ਉਤੇ ਵੀ ਚਾਨਣਾ ਪਾਇਆ ਹੈ। ਅਠਾਰ੍ਹਵੀਂ ਸਦੀ ਤਕ ਪਸਰ ਚੁਕੀਆਂ ਕੁਰਹਿਤਾਂ ਦੇ ਸੰਦਰਭ ਵਿਚ ਕਵੀ ਨੇ ਆਪਣੇ ਵਲੋਂ ਸਮਾਧਾਨ ਰੂਪ ਵਿਚ ਨਵੇਂ ਢੰਗਾਂ ਦੀਆਂ ਰਹਿਤਾਂ ਵੀ ਪੇਸ਼ ਕੀਤੀਆਂ ਹਨ।

**ਦੇਸਾ ਸਿੰਘ ਮਜੀਠੀਆ** (1768-1832 ਈ.) : ਇਹ ਸਿੱਖ ਰਾਜ ਦਾ ਇਕ ਉੱਘਾ ਸਰਦਾਰ, ਪ੍ਰਬੰਧਕ ਅਤੇ ਸੈਨਾ-ਨਾਇਕ ਸੀ। ਇਸ ਦਾ ਜਨਮ ਸੁਪ੍ਰਸਿੱਧ ਜਾਗੀਰਦਾਰ ਸ. ਨੌਧ ਸਿੰਘ ਸ਼ੇਰਗਿਲ ਜਟ ਦੇ ਘਰ ਸੰਨ 1768 ਈ. ਵਿਚ ਹੋਇਆ। ਸੰਨ 1788 ਈ. ਵਿਚ ਆਪਣੇ ਪਿਤਾ ਦੀ ਮ੍ਰਿਤੂ ਤੋਂ ਬਾਦ ਆਪਣੀ ਜਾਗੀਰ ਦਾ ਸੁਆਮੀ ਬਣਿਆ। ਇਸ ਨੇ ਪਹਿਲਾਂ ਸ. ਬੁੱਧ ਸਿੰਘ ਬੱਗਾ ਅਧੀਨ ਸੇਵਾ ਕੀਤੀ ਅਤੇ ਫਿਰ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਸ਼ਾਮਲ ਹੋ ਗਿਆ। ਸੰਨ 1804 ਈ. ਵਿਚ ਮਹਾਰਾਜੇ ਨੇ ਇਸ ਨੂੰ 400 ਸਵਾਰਾਂ ਦਾ ਸੈਨਾ-ਨਾਇਕ ਨਿਯੁਕਤ ਕੀਤਾ। ਲਾਹੌਰ ਦਰਬਾਰ ਦੀਆਂ ਮੁਢਲੀਆਂ ਮੁਹਿੰਮਾਂ ਵਿਚ ਇਸ ਨੇ ਵਧ-

ਚੜ੍ਹ ਕੇ ਹਿੱਸਾ ਲਿਆ। ਸੰਨ 1809 ਈ. ਵਿਚ ਇਸ ਨੂੰ ਕਾਂਗੜੇ ਦੇ ਕਿਲ੍ਹੇ ਦਾ ਫ਼ੌਜਦਾਰ ਬਣਾਇਆ ਗਿਆ। ਸੰਨ 1811 ਈ. ਵਿਚ ਇਸ ਨੇ ਕਾਂਗੜਾ ਅਤੇ ਨੂਰਪੁਰ ਵਿਚਾਲੇ ਸਥਿਤ ਕੋਟਲੇ ਦੇ ਕਿਲ੍ਹੇ ਉਤੇ ਕਬਜ਼ਾ ਕੀਤਾ ਜਿਸ ਦੇ ਫਲਸਰੂਪ ਮਹਾਰਾਜੇ ਨੇ ਇਸ ਦੀ ਜਾਗੀਰ ਵਿਚ ਵਾਧਾ ਕਰ ਦਿੱਤਾ ਅਤੇ ਪਹਾੜੀ ਇਲਾਕਿਆਂ ਦਾ ਪ੍ਰਬੰਧਕ ਬਣਾ ਦਿੱਤਾ। ਸੰਨ 1818 ਈ. ਵਿਚ ਇਸ ਨੂੰ ਕੰਵਰ ਖੜਕ ਸਿੰਘ ਨਾਲ ਮੁਲਤਾਨ ਦੀ ਮੁਹਿੰਮ ਉਤੇ ਭੇਜਿਆ ਗਿਆ। ਫਿਰ ਕਸ਼ਮੀਰ ਅਤੇ ਨੌਸ਼ਹਿਰਾ ਦੀਆਂ ਸੈਨਿਕ ਕਾਰਵਾਈਆਂ ਵਿਚ ਵੀ ਹਿੱਸਾ ਲਿਆ ਜਿਸ ਕਰਕੇ ਲਾਹੌਰ ਦਰਬਾਰ ਵਿਚ ਇਸ ਦਾ ਕਾਫ਼ੀ ਆਦਰ ਹੋਣ ਲਗ ਗਿਆ। ਇਸ ਨੂੰ ਕਈ ਜਾਗੀਰਾਂ ਅਤੇ ਖ਼ਿਤਾਬ ਪ੍ਰਦਾਨ ਕੀਤੇ ਗਏ। ਇਸ ਦੇ ਅੰਤਲੇ ਦਿਨਾਂ ਵਿਚ ਇਸ ਦੀ ਜਾਗੀਰ ਦੀ ਕੁਲ ਆਮਦਨ ਸਵਾ ਲੱਖ ਰੁਪਏ ਸਾਲਾਨਾ ਦੇ ਨੇੜੇ-ਤੇੜੇ ਸੀ। ਮਹਾਰਾਜੇ ਨੇ ਇਸ ਨੂੰ ਅੰਮ੍ਰਿਤਸਰ ਦਾ ਨਾਜ਼ਿਮ ਨਿਯੁਕਤ ਕੀਤਾ ਅਤੇ ਦਰਬਾਰ ਸਾਹਿਬ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਵੀ ਸੌਂਪੀ। ਬਾਹਰੋਂ ਆਉਣ ਵਾਲੇ ਸ਼ਾਹੀ ਮਹਿਮਾਨਾਂ ਦੀ ਆਉ-ਭਗਤ ਅਤੇ ਦੇਖ-ਭਾਲ ਦਾ ਕੰਮ ਵੀ ਇਸ ਨੂੰ ਅਕਸਰ ਸੌਂਪਿਆ ਜਾਂਦਾ। ਇਸ ਨੇ ਪਹਾੜੀ ਇਲਾਕੇ ਵਿਚ ਰਾਜ-ਪ੍ਰਬੰਧ ਦੀ ਬੜੀ ਸਹਿਜ ਵਿਵਸਥਾ ਕੀਤੀ ਅਤੇ ਗੁਲੇਰ ਸ਼ੈਲੀ ਵਿਚ ਗੁਰੂ ਸਾਹਿਬਾਨ ਅਤੇ ਮਹਾਰਾਜੇ ਤੇ ਲਾਹੌਰ ਦਰਬਾਰ ਦੀਆਂ ਪ੍ਰਮੁਖ ਸ਼ਖ਼ਸੀਅਤਾਂ ਦੇ ਚਿਤਰ ਤਿਆਰ ਕਰਵਾਏ। ਇਸ ਨੇ ਕਾਂਗੜੇ ਦੀ ਇਕ ਕੁੜੀ ਨਾਲ ਵਿਆਹ ਕਰਕੇ ਪਹਾੜੀ ਇਲਾਕੇ ਪ੍ਰਤਿ ਆਪਣੀ ਨਿਘ ਦਾ ਪ੍ਰਦਰਸ਼ਨ ਕੀਤਾ। ਅਪ੍ਰੈਲ 1832 ਈ. ਵਿਚ ਇਸ ਦਾ ਦੇਹਾਂਤ ਹੋਇਆ। ਉਸ ਤੋਂ ਬਾਦ ਮਹਾਰਾਜੇ ਨੇ ਇਸ ਦੇ ਸੁਪੁੱਤਰ ਸ. ਲਹਿਣਾ ਸਿੰਘ ਮਜੀਠੀਆ (ਵੇਖੋ) ਨੂੰ ਪਿਤਾ ਵਾਲੇ ਸਾਰੇ ਖ਼ਿਤਾਬ ਅਤੇ ਜਾਗੀਰਾਂ ਪ੍ਰਦਾਨ ਕਰਕੇ ਪਹਾੜੀ ਇਲਾਕੇ ਦਾ ਪ੍ਰਬੰਧਕ ਨਿਯੁਕਤ ਕੀਤਾ।

**ਦੇਸਾਂ, ਮਾਈ** (ਮ. 1778 ਈ.) : ਮਹਾਰਾਜਾ ਰਣਜੀਤ ਸਿੰਘ ਦੀ ਦਾਦੀ, ਜੋ ਗੁਜਰਾਂਵਾਲੇ ਦੇ ਸ. ਅਮੀਰ ਸਿੰਘ ਦੀ ਪੁੱਤਰੀ ਸੀ। ਇਸ ਦਾ ਵਿਆਹ ਸ. ਚੜ੍ਹਤ ਸਿੰਘ ਸੁਕਰਚਕੀਆ ਨਾਲ ਸੰਨ 1756 ਈ. ਵਿਚ ਹੋਇਆ। ਸੰਨ 1770 ਈ. ਵਿਚ ਆਪਣੇ ਪਤੀ ਦੇ ਦੇਹਾਂਤ ਵੇਲੇ ਇਸ ਦਾ ਸਭ ਤੋਂ ਵੱਡਾ ਲੜਕਾ ਮਹਾਂ ਸਿੰਘ ਕੇਵਲ ਦਸਾਂ ਸਾਲਾਂ ਦਾ ਸੀ। ਇਸ ਨੇ ਮਿਸਲ ਦੀ ਸਰਦਾਰੀ ਆਪ ਸੰਭਾਲੀ ਅਤੇ ਆਪਣੇ ਇਲਾਕੇ ਨੂੰ ਮਹਿਫ਼ੂਜ਼ ਕੀਤਾ। ਆਪਣੇ ਭਰਾਵਾਂ ਤੋਂ ਇਲਾਵਾ, ਇਸ ਨੂੰ ਕਨ੍ਹੀਆ ਮਿਸਲ ਦੇ ਸ. ਜੈ ਸਿੰਘ ਦੀ ਮਦਦ ਵੀ ਪ੍ਰਾਪਤ ਸੀ। ਇਸ ਨੇ ਆਪਣੀ ਮਿਸਲ ਨੂੰ ਮਜ਼ਬੂਤ ਕਰਨ ਲਈ ਦੋ ਕੰਮ ਵਿਸ਼ੇਸ਼ ਰੂਪ ਵਿਚ ਕੀਤੇ। ਇਕ ਇਹ ਕਿ ਗੁਜਰਾਂਵਾਲੇ ਵਿਚ ਅਹਿਮਦ ਸ਼ਾਹ ਦੁਰਾਨੀ ਦੁਆਰਾ ਢਾਹੇ ਕਿਲ੍ਹੇ ਦਾ ਪੁਨਰ ਨਿਰਮਾਣ ਕਰਾ ਕੇ ਉਸ ਦਾ ਨਾਂ 'ਮਹਾਂ ਸਿੰਘ ਦੀ ਗੜ੍ਹੀ' ਰਖਿਆ। ਦੂਜੇ ਇਸ ਨੇ ਆਪਣੀ ਪੁੱਤਰੀ ਰਾਜ ਕੌਰ ਦਾ ਵਿਆਹ ਭੰਗੀ ਮਿਸਲ ਦੇ ਸਾਹਿਬ ਸਿੰਘ ਨਾਲ ਕੀਤਾ ਅਤੇ ਪੁੱਤਰ ਮਹਾਂ ਸਿੰਘ ਦਾ ਵਿਆਹ ਜੀਂਦ-ਪਤਿ ਦੀ ਪੁੱਤਰੀ ਨਾਲ ਸੰਪੰਨ ਕੀਤਾ। ਫਲਸਰੂਪ, ਇਸ ਦੀ ਪੁਸ਼ਤ 'ਤੇ ਦੋ ਤਾਕਤਾਂ ਖੜੀਆਂ ਹੋ ਗਈਆਂ। ਆਪਣੀ ਰਿਆਸਤ ਦੀ ਚੰਗੀ ਤਰ੍ਹਾਂ ਵਿਵਸਥਾ ਕਰਦੀ ਹੋਈ ਅਤੇ ਮਹਾਂ ਸਿੰਘ ਨੂੰ ਜ਼ਿੰਮੇਵਾਰੀ ਸੌਂਪਦੀ ਹੋਈ ਮਾਈ ਦੇਸਾਂ ਨੇ ਸੰਨ 1778 ਈ. ਨੂੰ ਪ੍ਰਾਣ ਤਿਆਗੇ।

**ਦੇਹ/ਦੇਹੀ** : ਇਸ ਤੋਂ ਭਾਵ ਹੈ ਸ਼ਰੀਰ, ਜਿਸਮ। ਭਾਰਤੀ ਅਧਿਆਤਮਵਾਦ ਬ੍ਰਹਮ, ਜੀਵ, ਜਗਤ ਅਤੇ ਮੁਕਤੀ ਦੇ ਚੌਮੁਖੀਏ ਦੀਵੇ ਦੇ ਦਾਰਸ਼ਨਿਕ ਚਾਨਣ ਨਾਲ ਜੋਤਿਮਾਨ ਹੈ। ਦੇਹ ਜੀਵ ਜਾਂ ਜੀਵਾਤਮਾ ਦਾ ਨਿਵਾਸ-ਸਥਾਨ ਹੈ। ਪ੍ਰਸਤੁਤ ਪ੍ਰਕਰਣ ਵਿਚ ਦੇਹ ਦਾ ਸੰਬੰਧ ਮਨੁੱਖ ਦੀ ਦੇਹ ਨਾਲ ਹੈ।

ਮਨੁੱਖ ਨੂੰ ਪ੍ਰਾਣੀਆਂ ਦੀਆਂ ਸਾਰੀਆਂ ਜੂਨਾਂ ਵਿਚੋਂ ਸ੍ਰੇਸ਼ਠ ਮੰਨਿਆ ਗਿਆ ਹੈ। ਇਸ ਸ੍ਰੇਸ਼ਠ ਜੂਨ ਨੂੰ ਪ੍ਰਾਪਤ ਕਰਨ ਲਈ ਪ੍ਰਾਣੀ ਦੇ ਪੂਰਬਲੇ ਕਰਮ ਸਹਾਇਕ ਹੁੰਦੇ ਹਨ। ਇਹ ਜੂਨ ਕਿਸੇ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦੀ ਹੈ, ਨਹੀਂ ਤਾਂ ਪ੍ਰਾਣੀ ਆਵਾਗਵਣ ਦੇ ਚੱਕਰ ਵਿਚ ਭਟਕਦਾ ਰਹਿੰਦਾ ਹੈ। ਇਸ ਜੂਨ ਨੂੰ ਪ੍ਰਾਪਤ ਕਰਕੇ ਹੀ ਕੋਈ ਪ੍ਰਾਣੀ ਵੀ ਧੰਨ ਹੋ ਸਕਦਾ ਹੈ ਅਤੇ ਇਸ ਨੂੰ ਸਫਲ ਕਰਕੇ ਮੁਕਤੀ ਪ੍ਰਾਪਤ ਕਰ ਸਕਦਾ ਹੈ, ਕਿਉਂਕਿ ਹੋਰ ਕਿਸੇ ਜੂਨ ਦੁਆਰਾ ਮੁਕਤੀ ਸੰਭਵ ਨਹੀਂ ਹੈ।

ਗੁਰਮਤਿ ਵਿਚ ਭਗਤੀ ਦੀ ਭਾਵਨਾ ਨੂੰ ਵਿਕਸਿਤ ਕਰਨ ਲਈ ਮਨੁੱਖ ਜੂਨ ਦਾ ਬੁਨਿਆਦੀ ਮਹੱਤਵ ਹੈ। ਇਸ ਤੋਂ ਬਿਨਾ ਭਗਤੀ ਸੰਭਵ ਨਹੀਂ, ਨ ਹੀ ਭਗਤੀ ਨਾਲ ਸੰਬੰਧਿਤ ਕੋਈ ਹੋਰ ਕਾਰਵਾਈ ਚਲ ਸਕਦੀ ਹੈ। ਮਨੁੱਖੀ

ਸ਼ਰੀਰ ਪ੍ਰਾਪਤ ਕਰਨ ਉਪਰੰਤ ਹੀ ਸਾਧਕ ਭਾਉ-ਭਗਤੀ ਵਿਚ ਲੀਨ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਮਾਨਵ -ਜਨਮ ਨੂੰ ਦੁਰਲਭ ਮੰਨਿਆ ਹੈ—*ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ।* (ਗੁ.ਗ੍ਰੰ.751) ਅਤੇ ਪਰਮਾਤਮਾ ਨੂੰ ਮਿਲਣ ਦਾ, ਉਸ ਵਿਚ ਲੀਨ ਹੋਣ ਦਾ, ਸੰਸਾਰਿਕ ਪ੍ਰਪੰਚ ਤੋਂ ਮੁਕਤੀ ਪ੍ਰਾਪਤ ਕਰਨ ਦਾ ਅਵਸਰ ਵੀ ਇਸ ਜਨਮ ਵਿਚ ਹੀ ਸੁਲਭ ਹੈ—*ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ।* (ਗੁ.ਗ੍ਰੰ.20)।

ਮਨੁੱਖ-ਜਨਮ ਅਸਲ ਵਿਚ ਅਮੋਲਕ ਹੈ, ਦੁਰਲਭ ਹੈ। ਜੇ ਇਸ ਜਨਮ ਵਿਚ ਮਨੁੱਖ ਉਚਿਤ ਕਰਮ ਨਹੀਂ ਕਰਦਾ ਤਾਂ ਇਹ ਵਿਅਰਥ ਵਿਚ ਜ਼ਾਇਆ ਹੋ ਜਾਂਦਾ ਹੈ। ਪ੍ਰਾਣੀ ਨੂੰ ਆਵਾਗਵਣ ਦੇ ਬੜੇ ਲੰਮੇ ਚੱਕਰ ਵਿਚ ਘੁੰਮਣ ਉਪਰੰਤ ਪ੍ਰਾਪਤ ਹੋਣ ਵਾਲੇ ਇਸ ਜਨਮ ਨੂੰ ਵਿਅਰਥ ਵਿਚ ਨਹੀਂ ਗੰਵਾਉਣਾ ਚਾਹੀਦਾ। ਗੁਰੂ ਅਮਰਦਾਸ ਜੀ ਨੇ ਕਿਹਾ ਹੈ ਕਿ ਮਾਨਵ-ਜਨਮ ਦੁਰਲਭ ਵਸਤੂ ਹੈ ਅਤੇ ਪੂਰਬਲੇ ਜਨਮਾਂ ਦੇ ਸ਼ੁਭ ਕਰਮਾਂ ਦੇ ਫਲ ਵਜੋਂ ਹੀ ਇਹ ਪ੍ਰਾਪਤ ਹੁੰਦਾ ਹੈ। ਇਸ ਦੁਆਰਾ ਹੀ ਪਰਮਾਤਮਾ ਦੀ ਪ੍ਰਾਪਤੀ ਸੰਭਵ ਹੈ—*ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ। ਪੂਰੈ ਭਾਗਿ ਸਤਿਗੁਰੁ ਮਿਲੈ ਹਰਿ ਨਾਮੁ ਧਿਆਇ।* (ਗੁ.ਗ੍ਰੰ. 565)।

ਸੰਤ ਕਬੀਰ ਜੀ ਦਾ ਵੀ ਮਤ ਹੈ ਕਿ ਇਹ ਜਨਮ ਦੁਰਲਭ ਹੈ, ਬਾਰ ਬਾਰ ਪ੍ਰਾਪਤ ਨਹੀਂ ਹੁੰਦਾ। ਇਸ ਵਿਚ ਖੁੰਝਣ ਨਾਲ ਵਿਅਕਤੀ ਬਿਰਛ ਤੋਂ ਡਿਗੇ ਹੋਏ ਪੱਕੇ ਫਲ ਵਰਗਾ ਹੈ, ਜੋ ਫਿਰ ਕਦੇ ਡਾਲੀ ਨਾਲ ਨਹੀਂ ਲਗ ਸਕਦਾ—*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ। ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ।* (ਗੁ.ਗ੍ਰੰ.1366)।

ਗੁਰੂ ਅਰਜਨ ਦੇਵ ਜੀ ਨੇ ਸਪੱਸ਼ਟ ਕਿਹਾ ਹੈ ਕਿ ਇਹ ਜੋ ਮਾਨਵ ਦੇਹ ਪ੍ਰਾਪਤ ਹੋਈ ਹੈ, ਇਹੀ ਵਾਸਤਵ ਵਿਚ ਗੋਬਿੰਦ ਨੂੰ ਮਿਲਣ ਦਾ ਸੁਅਵਸਰ ਹੈ—*ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।* (ਗੁ.ਗ੍ਰੰ.12)। ਅਸਲ ਵਿਚ ਇਹ ਸ਼ਰੀਰ ਨਿਰਾ ਪੰਜ-ਭੌਤਿਕ ਪਿੰਡ ਨਹੀਂ, ਇਸ ਵਿਚ ਪਰਮਾਤਮਾ ਦਾ ਨਿਵਾਸ ਹੈ, ਇਸ ਵਿਚ ਉਸ ਦੀ ਜੋਤਿ ਵਿਰਾਜਮਾਨ ਹੈ—*ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ।* (ਗੁ.ਗ੍ਰੰ.1256)।

ਸਾਫ਼ ਹੈ ਕਿ ਮਨੁੱਖ-ਜਨਮ ਨੂੰ ਗੁਰੂ ਸਾਹਿਬਾਨ ਅਤੇ ਹੋਰ ਸੰਤਾਂ-ਭਗਤਾਂ ਨੇ ਦੁਰਲਭ ਮੰਨ ਕੇ ਇਸ ਦੀ ਚੰਗੀ ਵਰਤੋਂ ਕਰਨ ਉਤੇ ਬਲ ਦਿੱਤਾ ਹੈ, ਤਾਂ ਜੋ ਵਿਅਕਤੀ ਇਸ ਦਾ ਪੂਰਾ ਪੂਰਾ ਲਾਭ ਉਠਾ ਸਕੇ ਅਤੇ ਆਪਣਾ ਅਧਿਆਤਮਿਕ ਭਵਿਖ ਉਜਲਾ ਕਰ ਸਕੇ।

ਗੁਰਮਤਿ ਵਿਚ ਮਾਨਵ-ਜਨਮ ਨੂੰ ਸਫਲ ਬਣਾਉਣ ਲਈ ਤਿੰਨ ਗੱਲਾਂ ਉਤੇ ਬਲ ਦਿੱਤਾ ਗਿਆ ਹੈ—ਨਾਮ ਜਪਣਾ, ਕਿਰਤ ਕਰਨਾ ਅਤੇ ਵੰਡ ਛਕਣਾ। ਨਾਮ ਜਪਣਾ ਇਕ ਪ੍ਰਕਾਰ ਦੀ ਆਤਮਿਕ ਰਹਿਤ ਹੈ। ਇਸ ਨਾਲ ਵਿਅਕਤੀ ਆਪਣੇ ਮਨ ਨੂੰ ਟਿਕਾਉਂਦਾ ਹੈ, ਇਧਰ-ਉਧਰ ਭਟਕਣ ਤੋਂ ਵਰਜਦਾ ਹੈ। ਚਿੱਤ-ਵ੍ਰਿੱਤੀ ਦੇ ਟਿਕਣ ਨਾਲ ਵਿਅਕਤੀ ਦਾ ਮਨ ਸਾਫ਼ ਹੁੰਦਾ ਹੈ ਅਤੇ ਉਹ ਸ਼ੁੱਧ ਮਨ ਨਾਲ ਹਰਿ-ਭਗਤੀ ਵਿਚ ਲੀਨ ਹੁੰਦਾ ਹੋਇਆ ਆਪਣੇ ਕਰਤੱਵ ਨੂੰ ਨਿਭਾਉਂਦਾ ਹੈ। ਪਰ ਇਹ ਨਾਮ ਜਪਣਾ ਕੋਈ ਅਜਿਹੀ ਸਾਧਨਾ ਨਹੀਂ ਜਿਸ ਵਿਚ ਵਿਅਕਤੀ ਨੂੰ ਸੰਸਾਰ ਤੋਂ ਅਲਗ-ਥਲਗ ਹੋਣਾ ਪੈਂਦਾ ਹੈ, ਸਗੋਂ ਸੰਸਾਰ ਵਿਚ ਰਹਿੰਦਾ ਹੋਇਆ ਆਪਣਾ ਅਧਿਆਤਮਿਕ ਕਾਰਜ ਨਿਭਾਉਂਦਾ ਹੈ।

ਭਾਰਤ ਦਾ ਅਧਿਆਤਮਿਕ ਇਤਿਹਾਸ ਇਸ ਗੱਲ ਦਾ ਸਾਖੀ ਹੈ ਕਿ ਆਮ ਤੌਰ 'ਤੇ ਭਗਤੀ ਕਰਨ ਵਾਲੇ ਸੰਤ, ਭਗਤ ਸੰਸਾਰਿਕਤਾ ਤੋਂ ਹਟ ਕੇ, ਵੀਤਰਾਗੀ ਹੋ ਕੇ ਸੰਨਿਆਸੀ ਬਿਰਤੀ ਧਾਰਣ ਕਰ ਲੈਂਦੇ ਸਨ। ਉਹ ਸਮਾਜ ਤੋਂ ਵਖਰਾ ਵਖਰਾ ਅਨੁਭਵ ਕਰਦੇ ਸਨ, ਪਰ ਗੁਰਮਤਿ ਵਿਚ ਸੰਨਿਆਸੀ ਬਿਰਤੀ ਨੂੰ ਕਿਸੇ ਪ੍ਰਕਾਰ ਦਾ ਕੋਈ ਮਹੱਤਵ ਨਹੀਂ ਦਿੱਤਾ ਗਿਆ, ਸਗੋਂ ਸਮਾਜ ਵਿਚ ਰਹਿ ਕੇ, ਕਿਰਤ ਕਰਨ ਉਤੇ ਬਲ ਦਿੱਤਾ ਗਿਆ ਹੈ। ਗ੍ਰਿਹਸਥ ਧਰਮ ਦੀ ਪਾਲਣਾ ਲਈ ਕੋਈ ਨ ਕੋਈ ਉੱਦਮ ਕਰਨਾ ਬਹੁਤ ਜ਼ਰੂਰੀ ਹੈ।

ਗੁਰੂ ਨਾਨਕ ਦੇਵ ਜੀ ਨੇ ਜਿਸ ਨਵੀਂ ਸਾਧਨਾ-ਬਿਰਤੀ ਦਾ ਆਰੰਭ ਕੀਤਾ, ਉਸ ਦਾ ਮਨੋਰਥ ਕਰਮਹੀਨ ਅਨੁਯਾਈਆਂ ਦਾ ਕੋਈ ਨਵਾਂ ਸੰਪ੍ਰਦਾਇ ਬਣਾਉਣਾ ਨਹੀਂ ਸੀ। ਸੰਸਾਰਿਕ ਧੰਧਿਆਂ ਤੋਂ ਮੁਖ ਮੋੜਨ ਅਤੇ ਸੰਨਿਆਸ ਲੈਣ ਵਾਲੀ ਗੱਲ ਉਹ ਪਸੰਦ ਨਹੀਂ ਕਰਦੇ ਸਨ। ਸਮਾਜ ਵਿਚੋਂ ਭਾਂਝਵਾਦੀ ਬਿਰਤੀ ਨੂੰ ਖ਼ਤਮ ਕਰਨ ਅਤੇ ਸਮਾਜ ਵਿਚ ਉਸਾਰੂ ਬਿਰਤੀ ਨੂੰ ਜਨਮ ਦੇਣ ਲਈ ਉਨ੍ਹਾਂ ਨੇ ਕਿਰਤ ਦੇ ਸਿੱਧਾਂਤ ਉਤੇ ਬਲ ਦਿੱਤਾ। ਉਹ ਮਨੁੱਖੀ ਜੀਵਨ ਨੂੰ ਗਤਿ-ਸ਼ੀਲ ਰਖਣਾ ਚਾਹੁੰਦੇ ਸਨ, ਉਹ ਆਪਣੀ ਭਗਤੀ ਸਾਧਨਾ ਨੂੰ ਜੀਵਨਮਈ ਬਣਾਉਣਾ ਚਾਹੁੰਦੇ ਸਨ। ਇਸ ਲਈ

ਉਨ੍ਹਾਂ ਦੇ ਹਰ ਅਨੁਯਾਈ ਲਈ ਕਿਰਤ ਕਰਨਾ ਲਾਜ਼ਮੀ ਸੀ। ਇਸ ਸੰਬੰਧ ਵਿਚ ਉਨ੍ਹਾਂ ਦੀ ਸਪੱਸ਼ਟ ਸਥਾਪਨਾ ਹੈ— *ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245)।

ਉਕਤ ਤੁਕਾਂ ਤੋਂ ਕਿਰਤ-ਕਮਾਈ ਦੀ ਵਰਤੋਂ ਦਾ ਵੀ ਸੰਕੇਤ ਮਿਲਦਾ ਹੈ। ਕਿਰਤ ਕਰਕੇ ਸੰਪੱਤੀ ਨਹੀਂ ਬਣਾਉਣੀ, ਨ ਹੀ ਧਨ ਨੂੰ ਇਕੱਠਾ ਕਰਨਾ ਹੈ, ਸਗੋਂ ਆਪਣੀ ਲੋੜ ਤੋਂ ਜੋ ਵਧ ਹੈ, ਉਸ ਨੂੰ ਲੋੜਵੰਦਾਂ ਵਿਚ ਵੰਡਣਾ ਹੈ। ਅਜਿਹਾ ਕਰਨ ਵਾਲਾ ਵਿਅਕਤੀ ਹੀ ਪਰਮਾਤਮਾ ਦੇ ਦੁਆਰ ਉਤੇ ਮਾਣ ਪ੍ਰਾਪਤ ਕਰ ਸਕਦਾ ਹੈ। ਇਸ ਪ੍ਰਕਾਰ ਦੇ ਅਸੂਲ ਉਤੇ ਕਾਇਮ ਹੋਇਆ ਸਮਾਜ ਹੀ ਕਲਿਆਣ-ਮੁਖੀ ਹੋ ਸਕਦਾ ਹੈ, ਕਿਉਂਕਿ ਵੰਡ ਛਕਣ ਨਾਲ ਮਨੁੱਖ ਮਨੁੱਖ ਦੇ ਨੇੜੇ ਆਉਂਦਾ ਹੈ, ਸਮਾਜਿਕਤਾ ਦਾ ਬੋਧ ਵਧਦਾ ਹੈ, ਸਮਾਨਤਾ ਦੀ ਭਾਵਨਾ ਪ੍ਰਪੱਕ ਹੁੰਦੀ ਹੈ। ਇਹ ਬਿਰਤੀ ਦਾਨ (ਵੇਖੋ) ਤੋਂ ਭਿੰਨ ਹੈ। ਦਾਨ ਵਿਚ ਦਾਨੀ ਦੇ ਅੰਦਰ ਹਉਮੈ ਦਾ ਪ੍ਰਵੇਸ਼ ਹੁੰਦਾ ਹੈ। ਦੂਜੇ ਪਾਸੇ ਦਾਨ ਲੈਣ ਵਾਲਾ ਆਪਣੇ ਆਪ ਨੂੰ ਤੁਛ ਸਮਝਦਾ ਹੈ। ਇਸ ਨਾਲ ਭਿਖਿਆ ਬਿਰਤੀ ਦਾ ਵਿਕਾਸ ਹੁੰਦਾ ਹੈ। ਸਮਾਜ ਦਾਨੀ ਅਤੇ ਭਿਖਾਰੀ ਦੋ ਵਰਗਾਂ ਵਿਚ ਵੰਡਿਆ ਜਾਂਦਾ ਹੈ। ਦਾਨੀ ਭਿਖਾਰੀਆਂ ਨੂੰ ਨੀਵੇਂ ਹੋਣ ਦਾ ਅਹਿਸਾਸ ਕਰਾਉਂਦਾ ਹੈ। ਲੋਕਾਂ ਵਿਚ ਵਿਥ ਵਧਦੀ ਹੈ, ਮਨੁੱਖ ਮਨੁੱਖ ਤੋਂ ਦੂਰ ਹੁੰਦਾ ਹੈ। ਇਸ ਤਰ੍ਹਾਂ ਮਨੁੱਖ ਜਨਮ ਪ੍ਰਾਪਤ ਕਰਕੇ ਵੀ ਵਿਅਰਥ ਵਿਚ ਜ਼ਾਇਆ ਹੋ ਜਾਂਦਾ ਹੈ। ਵੰਡ-ਛਕਣ ਵਿਚ ਸੇਵਾ ਅਤੇ ਸਮਤਾ ਦਾ ਭਾਵ ਹੈ, ਉਚ-ਨੀਚ ਦਾ ਨਹੀਂ; ਨ ਹੀ ਵੰਡ-ਛਕਣ ਵਿਚ ਕੋਈ ਅਹਿਸਾਨ ਮੰਨਣਾ ਹੁੰਦਾ ਹੈ।

ਮਨੁੱਖ ਲਈ ਗੁਰਮਤਿ ਨੇ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦੀਆਂ ਜਿਨ੍ਹਾਂ ਕੀਮਤਾਂ ਨੂੰ ਅਪਣਾਉਣ ਲਈ ਬਲ ਦਿੱਤਾ ਹੈ, ਇਹ ਸਮੁੱਚੀ ਮਨੁੱਖਤਾ ਲਈ ਬਹੁਤ ਉਸਾਰੂ ਹਨ। ਇਨ੍ਹਾਂ ਦਾ ਮਹੱਤਵ ਹਰ ਯੁਗ ਵਿਚ ਹੈ, ਅਜੋਕੇ ਯੁਗ ਵਿਚ ਵੀ। ਉਹੀ ਮਨੁੱਖ ਸਹੀ ਅਰਥਾਂ ਵਿਚ ਮਨੁੱਖ ਹੈ ਜੋ ਸਮਾਜ ਵਿਚ ਰਹਿੰਦਾ ਹੋਇਆ, ਸਮਾਜ ਪ੍ਰਤਿ ਆਪਣੀ ਜ਼ਿੰਮੇਵਾਰੀ ਨੂੰ ਸਮਝਦਾ ਹੋਇਆ ਅਤੇ ਕਿਰਤ ਕਮਾਈ ਕਰਦਾ ਹੋਇਆ ਨਾਮ ਜਪਦਾ ਹੈ। ਉਹੀ ਪਰਮਾਤਮਾ ਨੂੰ ਪ੍ਰਾਪਤ ਕਰਨ ਦੇ ਸਮਰਥ ਹੋ ਸਕਦਾ ਹੈ। ਮਨੁੱਖ ਵਿਚ ਵੈਰ ਭਾਵ ਪੈਦਾ ਕਰਨ ਵਾਲਾ, ਕਿਰਤ ਤੋਂ ਸੰਕੋਚ ਕਰਨ ਵਾਲਾ ਅਤੇ ਅਧਿਆਤਮਿਕ ਬਿਰਤੀ ਤੋਂ ਹਟਣ ਵਾਲਾ ਮਨੁੱਖ, ਸਹੀ ਮਨੁੱਖ ਅਖਵਾਉਣ ਦਾ ਅਧਿਕਾਰੀ ਨਹੀਂ।

ਦੁਰਲਭ ਮਨੁੱਖ ਜਨਮ ਨੂੰ ਸਕਾਰਥਾ ਬਣਾਉਣ ਲਈ ਹਰ ਵਿਅਕਤੀ ਦਾ ਕਰਤੱਵ ਹੈ ਕਿ ਉਹ ਗੁਰ-ਉਪਦੇਸ਼ ਅਨੁਸਾਰ ਨਾਮ ਜਪੇ, ਕਿਰਤ ਕਰੇ ਅਤੇ ਵੰਡ ਛਕੇ। ਇਸ ਨਾਲ ਵਿਅਕਤੀ ਸੁਧਰੇਗਾ, ਸਮਾਜ ਸੁਧਰੇਗਾ ਅਤੇ ਅੰਤ ਵਿਚ ਸਮੁੱਚੇ ਜਗਤ ਦਾ ਉੱਧਾਰ ਹੋਵੇਗਾ। ਸਰਬਤ ਦੇ ਭਲੇ ਦਾ ਕੇਵਲ ਉਹੀ ਉਪਾ ਹੈ। ਇਸ ਲਈ ਜੀਵ-ਜਗਤ ਵਿਚ ਮਨੁੱਖ ਦੀ ਦੇਹ ਹੀ ਸਫਲ-ਮਨੋਰਥ ਹੋਣ ਵਿਚ ਸਹਾਇਕ ਹੈ। ਗੁਰੂ ਅਮਰਦਾਸ ਜੀ ਨੇ 'ਅਨੰਦੁ' ਬਾਣੀ ਦੀ 35ਵੀਂ ਪਉੜੀ ਵਿਚ ਸ਼ਰੀਰ ਨੂੰ ਮੁਖ਼ਾਤਬ ਹੁੰਦਿਆਂ, ਉਸ ਨੂੰ ਕਰਤੱਵ -ਪਾਲਣ ਲਈ ਪ੍ਰੇਰਦਿਆਂ ਸਪੱਸ਼ਟ ਕੀਤਾ ਹੈ ਕਿ ਉਸ ਦੀ ਸਫਲਤਾ ਸਤਿਗੁਰੂ ਵਿਚ ਚਿੱਤ ਲਗਾਉਣ ਨਾਲ ਹੀ ਸੰਭਵ ਹੋ ਸਕਦੀ ਹੈ— *ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ।* (ਗੁ.ਗ੍ਰੰ.922)।

**ਦੇਹਰਾ ਬਾਬਾ ਨਾਨਕ** (ਨਗਰ) : ਵੇਖੋ 'ਡੇਰਾ ਬਾਬਾ ਨਾਨਕ'।

**ਦੇਗ ਤੇਗ ਫਤਹਿ** : ਇਸ ਉਕਤੀ ਦੇ ਤਿੰਨੋ ਸ਼ਬਦ ਫ਼ਾਰਸੀ ਪਿਛੋਕੜ ਦੇ ਹਨ। 'ਦੇਗ' ਦਾ ਸਾਧਾਰਣ ਅਰਥ ਹੈ ਖੁਲ੍ਹੇ ਮੂੰਹ ਵਾਲਾ ਵੱਡਾ ਬਰਤਨ, ਜਿਸ ਵਿਚ ਭੋਜਨ ਪਕਾਇਆ ਜਾਂਦਾ ਹੈ। ਇਸ ਦਾ ਵਿਅੰਜਕ ਅਰਥ ਹੈ 'ਲੰਗਰ'। 'ਤੇਗ' ਦਾ ਸਾਧਾਰਣ ਅਰਥ ਹੈ ਫ਼ੌਲਾਦ ਦੀ ਤਲਵਾਰ ਜਾਂ ਖੜਗ, ਜੋ ਕਿਸੇ ਦੇ ਕਟਣ ਲਈ ਵਰਤੀ ਜਾਂਦੀ ਹੈ। ਇਸ ਦਾ ਵਿਅੰਜਕ ਅਰਥ ਹੈ ਅਨਾਥਾਂ ਦੀ ਪਾਲਕ ਅਤੇ ਦੁਸਟਾਂ ਦੀ ਸੰਘਾਰਕ। ਇਸ ਤਰ੍ਹਾਂ ਇਸ ਉਕਤੀ ਤੋਂ ਭਾਵ ਹੋਇਆ ਦੇਗ ਅਤੇ ਤੇਗ ਦੋਵੇਂ ਆਪਣੇ ਕਰਤੱਵ ਪਾਲਣ ਵਿਚ ਸਦਾ ਸਫਲ ਰਹਿਣ। ਲੋੜਵੰਦਾਂ ਦਾ ਪੇਟ ਭਰਦਾ ਰਹੇ ਅਤੇ ਮਜ਼ਲੂਮਾਂ ਦੀ ਰਖਿਆ ਹੁੰਦੀ ਰਹੇ—ਇਸੇ ਵਿਚ ਇਨ੍ਹਾਂ ਦੋਹਾਂ ਦੀ ਸਫਲਤਾ ਹੈ। ਇਸ ਸੰਬੰਧ ਵਿਚ ਇਸ਼ਟਦੇਵ, ਪ੍ਰਤਿ ਬੇਨਤੀ ਦੇ ਰੂਪ ਵਿਚ 'ਦਸਮ ਗ੍ਰੰਥ' ਵਿਚ ਅੰਕਿਤ ਹੈ—*ਅਪੁਨਾ ਜਾਨਿ ਮੁਝੈ ਪ੍ਰਤਿਪਰੀਐ। ਚੁਨਿ ਚੁਨਿ ਸਤ੍ਰੁ ਹਮਾਰੇ ਮਰੀਐ। ਦੇਗ ਤੇਗ ਜਗ ਮੈ ਦੋਊ ਚਲੈ। ਰਾਖੁ ਆਪਿ ਮੁਹਿ ਅਉਰ ਨ ਦਲੈ।* (ਕ੍ਰਿਸ਼ਨਾਵਤਾਰ—436)। ਜਦੋਂ ਗੜ੍ਹਵਾਲ ਦੇ 'ਸ੍ਰੀਨਗਰ'

ਕਸਬੇ ਵਿਚ ਗੁਰੂ ਹਰਿਗੋਬਿੰਦ ਜੀ ਦੀ ਭੇਂਟ ਮਹਾਰਾਸ਼ਟਰ ਦੇ ਸੰਤ ਸਮਰਥ ਸੁਆਮੀ ਰਾਮਦਾਸ ਨਾਲ ਹੋਈ, ਤਾਂ ਉਸ ਨੇ ਇਕ ਅਧਿਆਤਮਿਕ ਸਾਧਕ ਦੁਆਰਾ ਖੜਗ ਧਾਰਣ ਕਰਨ 'ਤੇ ਕੁਝ ਹੈਰਾਨੀ ਪ੍ਰਗਟ ਕੀਤੀ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਖੜਗ 'ਗਰੀਬ ਕੀ ਰਖਿਆ, ਜਰਵਾਨੇ ਕੀ ਭਖਿਆ' ਲਈ ਹੈ।

ਬਾਬਾ ਬੰਦਾ ਬਹਾਦਰ ਅਤੇ ਉਸ ਦੇ ਪਰਵਰਤੀ ਸਰਦਾਰਾਂ, ਮਿਸਲਦਾਰਾਂ, ਰਾਜਿਆਂ, ਮਹਾਰਾਜਿਆਂ ਨੇ ਆਪਣੇ ਜੋ ਸਿੱਕੇ ਚਲਾਏ, ਉਨ੍ਹਾਂ ਉਤੇ 'ਦੇਗ ਤੇਗ ਫਤਹਿ' ਵਾਲੀ ਉਕਤੀ ਕਿਸੇ ਨ ਕਿਸੇ ਰੂਪ ਵਿਚ ਲਿਖੀ ਮਿਲ ਜਾਂਦੀ ਹੈ। ਇਸ ਤਰ੍ਹਾਂ ਸਪੱਸ਼ਟ ਹੈ ਕਿ 'ਦੇਗ ਤੇਗ ਫਤਹਿ' ਉਕਤੀ ਸ਼ੁਰੂ ਤੋਂ ਹੀ ਸਿੱਖ ਭਾਵਨਾ ਅਤੇ ਸਭਿਆਚਾਰ ਦਾ ਅੰਗ ਬਣ ਕੇ ਚਲੀ ਹੈ। ਇਥੋਂ ਤਕ ਕਿ ਇਸ ਨੂੰ ਸਿੱਖਾਂ ਦੀ ਅਰਦਾਸ ਵਿਚ ਵੀ ਸ਼ਾਮਲ ਕੀਤਾ ਗਿਆ ਹੈ—ਦੇਗ ਤੇਗ ਫਤਹਿ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ। ਸਿੱਖਾਂ ਦਾ 'ਚੜ੍ਹਦੀ ਕਲਾ' ਦਾ ਸਿੱਧਾਂਤ ਵੀ ਇਸ ਭਾਵਨਾ ਦੇ ਪਿਛੋਕੜ ਉਤੇ ਉਸਰਿਆ ਪ੍ਰਤੀਤ ਹੁੰਦਾ ਹੈ।

**ਦੇਵ** : ਹਿੰਦੂ ਧਰਮ ਵਿਚ 'ਦੇਵ' ਸ਼ਬਦ ਆਦਰ ਵਾਚਕ ਹੈ। ਸੰਸਕ੍ਰਿਤ ਦੀ 'ਦਿਵ੍' ਧਾਤੂ ਤੋਂ ਬਣੇ ਇਸ ਸ਼ਬਦ ਦਾ ਅਰਥ ਹੈ 'ਚਮਕਣਾ' ਇਸ ਤਰ੍ਹਾਂ ਜੋ ਪ੍ਰਕਾਸ਼ਮਾਨ ਹੈ, ਤੇਜਸਵੀ ਹੈ, ਉਹ 'ਦੇਵ' ਹੈ। ਅਜ-ਕਲ ਦੇਵ ਅਤੇ ਦੇਵਤਾ ਸ਼ਬਦ ਸਮਾਨਾਰਾਥਕ ਬਣ ਚੁਕੇ ਹਨ, ਪਰ ਮੂਲ ਰੂਪ ਵਿਚ ਇਹ ਸਮਾਨਾਰਥਕ ਨਹੀਂ ਸਨ। 'ਦੇਵਤਾ' (ਵੇਖੋ) ਸ਼ਬਦ ਇਸਤਰੀ ਲਿੰਗ ਹੈ ਅਤੇ ਦੇਵੀ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ। 'ਚੰਡੀ ਦੀ ਵਾਰ' ਵਿਚ ਵੀ ਇਸ ਦੀ ਦੇਵੀ ਦੇ ਅਰਥ ਵਿਚ ਵਰਤੋਂ ਹੋਈ ਹੈ—*ਏਵਡ ਮਾਰ ਵਿਹਾਣੀ ਉਪਰ ਰਾਕਸਾਂ। ਬਿਜਲ ਜਿਉਂ ਝਰਲਾਣੀ ਉਠੀ ਦੇਵਤਾ।36।*

ਦੇਵਗਣ ਕੌਣ ਹਨ ? ਇਸ ਸੰਬੰਧ ਵਿਚ ਡਾ. ਸੰਪੂਰਣਾਨੰਦ ਦੀ ਸਥਾਪਨਾ ਹੈ ਕਿ ਇਹ ਲੋਕ ਪੁਰਾਤਨ ਕਾਲ ਦੇ ਯੋਗੀ ਸਨ ਜਿਨ੍ਹਾਂ ਨੇ ਆਪਣੀ ਕਠੋਰ ਤਪਸਿਆ ਰਾਹੀਂ ਵਿਸ਼ਵ ਵਿਚ ਉੱਚਾ ਸਥਾਨ ਪ੍ਰਾਪਤ ਕੀਤਾ ਸੀ। ਜਿਸ ਦੇਵ ਨੇ ਜਿਸ ਸ਼ਕਤੀ ਦਾ ਵਿਸ਼ੇਸ਼ ਉਦਬੋਧ ਕੀਤਾ ਹੈ, ਉਸ ਨੂੰ ਉਸੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਦੇਵ ਦੀ ਥਾਂ ਉਤੇ 'ਦੇਵਤਾ' ਸ਼ਬਦ ਦੇ ਪ੍ਰਚਲਨ ਬਾਰੇ ਵਿਦਵਾਨਾਂ ਦਾ ਮਤ ਹੈ ਕਿ ਜਦ ਤਕ ਵੈਦਿਕ ਯੱਗ ਹੁੰਦੇ ਰਹੇ, ਵੇਦਾਂ ਦਾ ਅਧਿਐਨ ਵੀ ਹੁੰਦਾ ਰਿਹਾ। ਬੌਧ-ਕਾਲ ਤੋਂ ਬਾਦ ਯੱਗਾਂ ਦਾ ਰਿਵਾਜ ਬਹੁਤ ਘਟ ਗਿਆ। ਫਲਸਰੂਪ ਮੰਤ੍ਰਾਂ ਵਲੋਂ ਵੀ ਲੋਕਾਂ ਦਾ ਧਿਆਨ ਹਟ ਗਿਆ। 'ਦੇਵਤਾ' ਸ਼ਬਦ ਦਾ ਲਕ੍ਸ਼ ਭੁਲ-ਭੁਲਾ ਗਿਆ। ਦੇਵਤਿਆਂ ਦੇ ਪ੍ਰਤੀਕ ਰੂਪ ਵਿਚ ਇੰਦ੍ਰ ਆਦਿ ਨਾਂ ਪਹਿਲਾਂ ਤੋਂ ਹੀ ਪ੍ਰਚਲਿਤ ਸਨ। 'ਦੇਵਤਾ' ਸ਼ਬਦ ਦੇ ਇਸਤਰੀ-ਲਿੰਗ ਹੋਣ ਵਲੋਂ ਵੀ ਧਿਆਨ ਹਟ ਗਿਆ। ਪ੍ਰਤੀਕ ਮੂਲ ਬਣ ਗਏ। ਇੰਦ੍ਰ-ਦੇਵ, ਵਿਸ਼ਣੂ-ਦੇਵ, ਵਰੁਣ-ਦੇਵ ਦੀ ਥਾਂ ਇੰਦ੍ਰ-ਦੇਵਤਾ, ਵਿਸ਼ਣੂ-ਦੇਵਤਾ, ਵਰੁਣ-ਦੇਵਤਾ ਬਣ ਗਏ।

'ਦੇਵ' ਸ਼ਬਦ ਦੇ ਅਰਥ ਵਿਚ ਪਰਿਵਰਤਨ ਜਾਂ ਵਿਗਾੜ ਕਿਉਂ ਹੋਇਆ ? ਇਸ ਦਾ ਆਪਣਾ ਹੀ ਇਤਿਹਾਸ ਹੈ। ਇਤਿਹਾਸਕਾਰਾਂ ਅਨੁਸਾਰ ਹਜ਼ਾਰਾਂ ਵਰ੍ਹੇ ਪਹਿਲਾਂ ਆਰਯਾਂ ਵਿਚ ਕੁਝ ਕੁ ਧਾਰਮਿਕ ਪ੍ਰਸ਼ਨਾਂ ਨੂੰ ਲੈ ਕੇ ਸੰਘਰਸ਼ ਚਲਿਆ। ਇਨ੍ਹਾਂ ਪ੍ਰਸ਼ਨਾਂ ਬਾਰੇ ਹੁਣ ਪੂਰੀ ਜਾਣਕਾਰੀ ਨਹੀਂ ਮਿਲਦੀ, ਪਰ ਇਨ੍ਹਾਂ ਵਿਚੋਂ ਇਕ ਪ੍ਰਸ਼ਨ ਇੰਦ੍ਰ ਨੂੰ ਦੇਵ-ਰਾਜ ਮੰਨਣ ਬਾਰੇ ਸੀ। ਜਿਹੜੇ ਇੰਦ੍ਰ ਨੂੰ ਦੇਵ-ਰਾਜ ਮੰਨਣ ਲਈ ਤਿਆਰ ਨਹੀਂ ਸਨ, ਉਹ ਦੇਸ਼ ਛਡ ਕੇ, ਘੁੰਮਦੇ ਘੁੰਮਾਉਂਦੇ ਈਰਾਨ ਜਾ ਪਹੁੰਚੇ। ਪਾਰਸੀ ਉਨ੍ਹਾਂ ਦੇ ਹੀ ਵੰਸਜ਼ ਮੰਨੇ ਜਾਂਦੇ ਹਨ। ਇਸ ਲਈ ਵੇਦਾਂ ਵਿਚ ਇੰਦ੍ਰ ਨੂੰ ਨ ਮੰਨਣ ਵਾਲਿਆਂ ਦੀ ਲਾਅਨਤ ਮਲਾਮਤ ਕੀਤੀ ਗਈ ਹੈ। ਧਾਰਮਿਕ ਵੈਰ ਵਿਰੋਧ ਦੇ ਸਿੱਟੇ ਵਜੋਂ ਕੁਝ ਕੁ ਮਹੱਤਵਪੂਰਣ ਧਾਰਮਿਕ ਸ਼ਬਦਾਂ ਦਾ ਵੀ ਵੰਡ-ਵੰਡਾਰਾ ਹੋ ਗਿਆ ਜਿਨ੍ਹਾਂ ਵਿਚ 'ਦੇਵ' ਅਤੇ 'ਅਸੁਰ' ਸ਼ਬਦ ਵੀ ਸ਼ਾਮਲ ਹਨ।

ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ 'ਦੇਵ' ਦਾ ਅਰਥ ਹੈ ਪ੍ਰਕਾਸ਼ਮਾਨ ਜਾਂ ਤੇਜਸਵੀ। ਆਚਾਰਯ ਸਾਯਣ ਨੇ 'ਅਸੁਰ' ਦੀ ਵਿਉਤਪੱਤੀ ਕਰਦਿਆਂ ਦਸਿਆ ਹੈ ਕਿ ਜੋ ਸਭ ਨੂੰ ਪਰੇ ਸੁਟ ਦਿੰਦਾ ਹੈ, ਉਹ 'ਅਸੁਰ' ਹੈ, ਅਰਥਾਤ ਪ੍ਰਬਲ ਹੈ। ਇਸ ਤਰ੍ਹਾਂ ਸ਼ੁਰੂ ਵਿਚ 'ਦੇਵ' ਅਤੇ 'ਅਸੁਰ' ਦੋਹਾਂ ਦਾ ਵਾਚ੍ਯਾਰਥ ਇਕੋ ਹੀ ਸੀ। ਦੇਵ-ਗਣ ਤੇਜਸਵੀ ਵੀ ਸਨ ਅਤੇ ਪ੍ਰਬਲ ਵੀ, ਇਸ ਲਈ ਉਹ ਅਸੁਰ ਵੀ ਸਨ। ਇਸੇ ਅਰਥ ਵਿਚ ਇਨ੍ਹਾਂ ਦੋਹਾਂ ਸ਼ਬਦਾਂ ਦੀ ਵਰਤੋਂ ਵੇਦਾਂ ਵਿਚ ਹੋਈ ਹੈ।

ਧਾਰਮਿਕ ਵਿਰੋਧ ਨੇ ਇਨ੍ਹਾਂ ਦੋਹਾਂ ਸ਼ਬਦਾਂ ਨੂੰ ਵੀ ਵੰਡ ਦਿੱਤਾ। ਈਰਾਨੀਆਂ (ਪਾਰਸੀਆਂ) ਨੇ 'ਅਸੁਰ' ਸ਼ਬਦ

ਨੂੰ ਅਪਣਾਇਆ ਅਤੇ ਭਾਰਤੀਆਂ ਨੇ 'ਦੇਵ' ਨੂੰ। ਫਲਸਰੂਪ ਈਰਾਨੀ ਸਮੁਦਾਇ ਵਿਚ 'ਦੇਵ' ਸ਼ਬਦ ਨਿੰਦਣਯੋਗ ਬਣ ਗਿਆ ਅਤੇ ਭਾਰਤੀਆਂ ਵਿਚ 'ਅਸੁਰ' ਸ਼ਬਦ ਦੀ ਵੀ ਇਹੀ ਦੁਰਗਤ ਹੋਈ। ਮੁਸਲਮਾਨ ਹਮਲਾਵਰਾਂ ਨਾਲ 'ਦੇਵ' (ਦੇਉ) ਸ਼ਬਦ ਨਿੰਦਣਯੋਗ ਅਰਥ ਸਹਿਤ ਮੁੜ ਹਿੰਦੁਸਤਾਨ ਵਿਚ ਆਇਆ। ਇਸ ਦੀ ਪ੍ਰਤਿਕ੍ਰਿਆ ਵਜੋਂ ਸਵਦੇਸ਼ੀ 'ਦੇਵ' ਸ਼ਬਦ ਆਪਣਾ ਮਹੱਤਵ ਖੋਹ ਬੈਠਾ ਅਤੇ ਭਾਰਤੀਆਂ ਨੇ ਇਸ ਲਈ ਆਪਣਾ ਹੋਰ ਸ਼ਬਦ 'ਦੇਵਤਾ' ਅਧਿਕ ਵਰਤਣਾ ਸ਼ੁਰੂ ਕਰ ਦਿੱਤਾ ਅਤੇ 'ਦੇਵ' ਸ਼ਬਦ ਆਪਣੇ ਮਾੜੇ ਅਰਥਾਂ ਵਿਚ ਜਨ-ਸਾਧਾਰਣ ਦੀ ਵਰਤੋਂ ਵਿਚ ਆ ਗਿਆ ਜਿਵੇਂ ਲਾਲ ਦੇਵ, ਕਾਲਾ ਦੇਵ। ਅਸਲੋਂ, ਇਹ ਇਕ ਭਿਆਨਕ ਸਰੂਪ ਅਤੇ ਚੰਗੇ ਕਦ-ਕਾਠ ਵਾਲੇ ਵਿਅਕਤੀ ਲਈ ਵਰਤਿਆ ਜਾਣ ਲਗਾ। ਇਸ ਨੂੰ 'ਦੇਉ' ਰੂਪ ਵਿਚ ਪੰਜਾਬੀ ਵਿਚ ਉਚਾਰਿਆ ਅਤੇ ਲਿਖਿਆ ਜਾਂਦਾ ਹੈ।

ਗੁਰਬਾਣੀ ਵਿਚ 'ਦੇਵ' ਸ਼ਬਦ ਅਤੇ 'ਦੇਵਤਾ' ਸ਼ਬਦ ਵਿਚ ਕੋਈ ਤਾਤਵਿਕ ਭੇਦ ਨਹੀਂ ਦਰਸਾਇਆ ਗਿਆ, ਇਨ੍ਹਾਂ ਨੂੰ ਦਾਨਵ ਦੇ ਪ੍ਰਤਿਰੂਪ ਵਜੋਂ ਵਰਤਿਆ ਗਿਆ ਹੈ, ਜਿਵੇਂ *ਦੇਵ ਦਾਨਵ ਅਗਣਤ ਅਪਾਰਾ।* (ਗੁ.ਗ੍ਰੰ. 1037); *ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ।* (ਗੁ.ਗ੍ਰੰ.1038)।

ਭਾਰਤੀ ਵਿਰਸੇ ਵਾਲੀਆਂ ਪੰਜਾਬੀ ਰਚਨਾਵਾਂ ਵਿਚ 'ਦੇਵ' ਜਾਂ 'ਦੇਉ' ਸ਼ਬਦ ਦੀ ਵਰਤੋਂ ਆਮ ਤੌਰ 'ਤੇ ਦੇਵਤਾ ਦੇ ਅਰਥਾਂ ਵਿਚ ਹੋਈ ਹੈ, ਜਿਵੇਂ 'ਚੰਡੀ ਦੀ ਵਾਰ' ਵਿਚ —*ਦਿਤੇ ਦੇਵ ਭਜਾਈ ਸਭਨਾ ਰਾਕਸਾਂ; ਦਿਤੇ ਦੇਉ ਭਜਾਈ ਮਿਲ ਕੈ ਰਾਕਸੀ।* ਪਰ ਮੁਸਲਮਾਨੀ ਪਿਛੋਕੜ ਵਾਲੀਆਂ ਪੰਜਾਬੀ ਰਚਨਾਵਾਂ ਵਿਚ ਇਹ ਸ਼ਬਦ ਵਿਪਰੀਤ ਅਰਥਾਂ ਵਿਚ ਵਰਤਿਆ ਗਿਆ ਹੈ। 'ਸੈਫ਼ੁੱਲ-ਮਲੂਕ' ਕਿੱਸੇ ਦੇ ਲੇਖਕ ਮੀਆ ਮੁਹੰਮਦ ਬਖ਼ਸ਼ ਨੇ ਤਾਂ ਇਸ ਨੂੰ ਸ਼ੈਤਾਨ ਦਾ ਸਮਾਨਾਰਥਕ ਦਸਿਆ ਹੈ—*ਦੇਵ ਆਦਮ ਦੇ ਦੁਸ਼ਮਣ ਮੁਢੋਂ ਨਾਹੀ ਤਕਿ ਸੁਖਾਂਦੇ। ਜੇ ਛੁਪੇ ਤਾਂ ਮੁਸ਼ਕੇ ਲਗ ਕੇ ਹਰ ਹੀਲੇ ਫੜਿ ਖਾਂਦੇ। ਜਿਸ ਦਿਨ ਮਿਹਤਰ ਆਦਮ ਅਗੇ ਰਬ ਸਜੂਦ ਕਰਾਇਆ। ਸਭਨਾਂ ਮਲਕਾਂ ਸਿਜਦਾ ਕੀਤਾ, ਦੇਵ ਨਾ ਸੀਸ ਨਿਵਾਇਆ। ਖ਼ੁਦਾਵੰਦ ਦਾ ਫ਼ੁਰਮਾਨ ਨ ਮੰਨਿਉਸ ਆਦਮ ਦਿਲੋਂ ਨਾ ਭਾਇਆ। ਲੱਅਨਤ ਦਾ ਸ਼ੈਤਾਨ ਕਹਾ ਕੇ ਤੌਕ ਗਲੇ ਵਿਚ ਪਾਇਆ।* ਇਸ ਤਰ੍ਹਾਂ 'ਦੇਵ' ਸ਼ਬਦ ਦੋ ਭਾਵ-ਭੂਮੀਆਂ ਉਤੇ ਟਿਕਿਆ ਹੋਇਆ ਹੈ। ਹੋਰ ਵਿਸਤਾਰ ਲਈ ਵੇਖੋ 'ਦੇਵਤਾ'।

**ਦੇਵ ਗੰਧਾਰੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਵਿਚਲੇ ਇਸ ਰਾਗ ਵਿਚ ਅੰਕਿਤ ਬਾਣੀ ਵਿਚ ਕੁਲ 47 ਚਉਪਦੇ ਹਨ ਜਿਨ੍ਹਾਂ ਵਿਚੋਂ ਛੇ ਗੁਰੂ ਰਾਮਦਾਸ ਜੀ ਦੇ, 38 ਗੁਰੂ ਅਰਜਨ ਦੇਵ ਜੀ ਦੇ ਅਤੇ ਤਿੰਨ ਗੁਰੂ ਤੇਗ ਬਹਾਦਰ ਜੀ ਦੇ ਰਚੇ ਹਨ। ਇਨ੍ਹਾਂ ਦੇ ਆਰੰਭ ਵਿਚ 'ਚਉਪਦੇ' ਉਪ-ਸਿਰਲੇਖ ਨਹੀਂ ਲਿਖਿਆ। ਗੁਰੂ ਰਾਮਦਾਸ ਜੀ ਦੇ ਰਚੇ ਛੇ ਸ਼ਬਦ ਪਦ-ਗਣਨਾ ਵਜੋਂ ਦੁਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਇਸਤਰੀ ਰੂਪ ਵਿਚ ਪਤੀ ਪਰਮਾਤਮਾ ਨੂੰ ਪ੍ਰਾਪਤ ਕਰਨ ਦੀ ਤੀਬਰ ਇੱਛਾ ਦਾ ਬੜੀ ਭਾਵਨਾਮਈ ਸ਼ੈਲੀ ਵਿਚ ਚਿਤ੍ਰਣ ਕੀਤਾ ਹੈ। ਗੁਰੂ ਅਰਜਨ ਦੇਵ ਜੀ ਦੇ ਲਿਖੇ 38 ਚਉਪਦਿਆਂ ਵਿਚੋਂ 25ਵੇਂ ਅਤੇ 31ਵੇਂ ਨੂੰ ਛਡ ਕੇ, ਜੋ ਚਉਪਦੇ ਹਨ, ਬਾਕੀ ਸਭ ਦੁਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਪਰਮਾਤਮਾ ਦੇ ਸਰੂਪ ਅਤੇ ਮਹਾਨਤਾ ਨੂੰ ਬਾਰ ਬਾਰ ਦੋਹਰਾਇਆ ਹੈ ਅਤੇ ਆਪਣੇ ਦੋਸ਼-ਯੁਕਤ ਸਰੂਪ ਨੂੰ ਮੁੜ ਮੁੜ ਸਪੱਸ਼ਟ ਕਰਕੇ ਇਸ ਅੰਧਕਾਰਮਈ ਸੰਸਾਰ ਤੋਂ ਬਾਹਰ ਕਢ ਲੈਣ ਲਈ ਪ੍ਰਭੂ ਅਗੇ ਪ੍ਰਾਰਥਨਾ ਕੀਤੀ ਹੈ। ਗੁਰੂ ਤੇਗ ਬਹਾਦਰ ਜੀ ਦੇ ਲਿਖੇ ਤਿੰਨੋਂ ਸ਼ਬਦ ਦੁਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਉਪਦੇਸ਼ ਦਿੱਤਾ ਹੈ ਕਿ ਹਰਿ-ਨਾਮ ਦੇ ਸਿਮਰਨ ਨਾਲ ਮਨੁੱਖ ਦਾ ਅਧਿਆਤਮਿਕ ਭਵਿਖ ਸੁਧਰਦਾ ਹੈ।

**ਦੇਵਤਾ** : ਹਿੰਦੂ ਧਰਮ ਵਿਚ 'ਦੇਵਤਾ' ਦਾ ਵਿਸ਼ੇਸ਼ ਸੰਕਲਪਾ-ਤਮਕ ਮਹੱਤਵ ਹੈ। ਇਹ ਸਦ-ਵ੍ਰਿਤੀਆਂ ਦਾ ਪ੍ਰਤੀਕ ਹੈ। ਸੰਸਕ੍ਰਿਤ ਭਾਸ਼ਾ ਦਾ ਇਹ ਸ਼ਬਦ ਮੂਲ ਰੂਪ ਵਿਚ ਇਸਤਰੀ-ਲਿੰਗ ਹੈ, ਪਰ ਹਿੰਦੀ, ਪੰਜਾਬੀ ਆਦਿ ਆਧੁਨਿਕ ਭਾਰਤੀ ਭਾਸ਼ਾਵਾਂ ਵਿਚ ਇਸ ਦੀ ਵਰਤੋਂ ਪੁਲਿੰਗ ਵਿਚ ਹੁੰਦੀ ਹੈ। ਇਹ 'ਦੇਵ' ਦੇ ਵਾਚਕ ਵਜੋਂ ਵਰਤਿਆ ਜਾਂਦਾ ਹੈ। ਡਾ. ਰਾਜਬਲੀ ਪਾਂਡੇਯ ਦਾ ਮਤ ਹੈ ਕਿ ਮੂਲ ਰੂਪ ਵਿਚ ਦੇਵਤਿਆਂ ਦੀ ਗਿਣਤੀ 33 ਸੀ—12 ਆਦਿਤ੍ਯ, 8 ਵਸੁ ਅਤੇ 11 ਰੁਦ੍ਰ, ਅਗਨੀ ਅਤੇ ਪ੍ਰਿਥਵੀ। ਪਰ ਸਹਿਜੇ ਸਹਿਜੇ ਇਨ੍ਹਾਂ ਦੀ ਗਿਣਤੀ 33 ਕਰੋੜ ਬਣ ਗਈ। 'ਪੁਰਾਤਨ ਜਨਮਸਾਖੀ' ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਨਮਸਕਾਰ ਕਰਨ ਵਾਲਿਆਂ ਵਿਚ 33 ਕਰੋੜ ਦੇਵਤੇ ਵੀ ਸ਼ਾਮਲ ਸਨ—*ਤੇਤੀਸ ਕਰੋੜੀ ਦੇਵਤਿਆਂ ਨਮਸਕਾਰ ਕੀਆ... ਜੋ ਵਡਾ*

*ਭਗਤ ਜਗਤ ਨਿਸਤਾਰਣ ਕਉ ਆਇਆ।* (ਸਾਖੀ 1)। ਗੁਰਬਾਣੀ ਵਿਚ ਵੀ ਆਇਆ ਹੈ ਕਿ 33 ਕਰੋੜ ਦੇਵਤੇ ਉਸ ਪਰਮਾਤਮਾ ਦੇ ਦਾਸ ਵਜੋਂ ਫ਼ਰਜ਼ ਨਿਭਾ ਰਹੇ ਹਨ—*ਤੇਤੀਸ ਕਰੋੜੀ ਦਾਸ ਤੁਮ੍ਹਾਰੇ ਰਿਧਿ ਸਿਧਿ ਪ੍ਰਾਣ ਅਧਾਰੀ।* (ਗੁ.ਗ੍ਰੰ.423)।

ਪੁਰਾਤਨ ਸਾਹਿਤ ਵਿਚ ਮੁੱਖ ਤੌਰ 'ਤੇ ਦੋ ਪ੍ਰਕਾਰ ਦੇ ਪਾਤਰ-ਵਰਗ ਹਨ—ਇਕ ਦੇਵਤਾ ਵਰਗ ਅਤੇ ਦੂਜਾ ਦੈਂਤ ਵਰਗ। ਇਹ ਦੋਵੇਂ ਕਸ਼੍ਯਪ ਦੀ ਸੰਤਾਨ ਹਨ। 'ਮਾਰਕੰਡੇਯ-ਪੁਰਾਣ' (104/3) ਅਨੁਸਾਰ ਦਕ੍ਸ਼ ਪ੍ਰਜਾਪਤੀ ਦੀਆਂ ਜਿਹੜੀਆਂ 13 ਪੁੱਤਰੀਆਂ ਕਸ਼੍ਯਪ ਨੂੰ ਵਿਆਹੀਆਂ ਸਨ, ਉਨ੍ਹਾਂ ਵਿਚੋਂ ਅਦਿਤਿ/ਅਦਿਤੀ ਦੀ ਕੁੱਖ ਵਿਚੋਂ ਦੇਵਤੇ ਅਤੇ ਦਿਤਿ/ਦਿਤੀ ਦੀ ਕੁੱਖ ਵਿਚ ਦੈਂਤ ਪੈਦਾ ਹੋਏ ਸਨ। ਦਨੂ ਨਾਂ ਦੀ ਪੁੱਤਰੀ ਤੋਂ ਦਾਨਵ ਪੈਦਾ ਹੋਏ ਜਿਨ੍ਹਾਂ ਦਾ ਸੁਭਾ ਅਤੇ ਸਰੂਪ ਦੈਂਤਾਂ ਨਾਲ ਮੇਲ ਖਾਂਦਾ ਸੀ। ਇਸ ਤਰ੍ਹਾਂ ਦੇਵਤੇ, ਦੈਂਤ ਅਤੇ ਦਾਨਵ ਪਿਉ ਵਲੋਂ ਸਕੇ ਅਤੇ ਮਾਂਵਾਂ ਵਲੋਂ ਮੌਸੇਰੇ ਭਰਾ ਹਨ।

ਦੈਂਤ (ਵੇਖੋ) ਦੁਰਾਚਾਰੀ, ਕਪਟੀ, ਪਾਪੀ, ਅਵਸਰ-ਵਾਦੀ ਅਤੇ ਸਾਰੀਆਂ ਬੁਰਾਈਆਂ ਦੇ ਪ੍ਰਤੀਕ ਹਨ। ਉਨ੍ਹਾਂ ਦਾ ਸਰੂਪ ਅਤੇ ਆਕਾਰ-ਪ੍ਰਕਾਰ ਭਿਆਨਕ ਹੈ, ਪਰ ਬਹਾਦਰੀ ਵਿਚ ਉਨ੍ਹਾਂ ਦਾ ਕੋਈ ਮੁਕਾਬਲਾ ਨਹੀਂ ਹੈ। ਦੇਵਤੇ ਸ਼ੁਰੂ ਤੋਂ ਹੀ ਸਹਿਜ-ਸੁਭਾ ਵਾਲੇ ਅਤੇ ਚੰਗੀਆ ਆਦਤਾਂ ਦੇ ਪ੍ਰਤਿਨਿਧੀ ਹਨ, ਉਹ ਸੁੰਦਰ ਵੀ ਹਨ। ਉਨ੍ਹਾਂ ਨੂੰ ਮਨੁੱਖਾਂ ਤੋਂ ਸ੍ਰੇਸ਼ਠ ਮੰਨਿਆ ਗਿਆ ਹੈ—*ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ।* (ਗੁ.ਗ੍ਰੰ.90)। ਗੁਰੂ ਦੀ ਮਹੱਤਵ-ਸਥਾਪਨਾ ਵੇਲੇ ਵੀ ਕਿਹਾ ਗਿਆ ਹੈ—*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ। ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।* (ਗੁ.ਗ੍ਰੰ.462-63)।

ਦੇਵਤਿਆਂ ਦਾ ਨਾਇਕ ਜਾਂ ਦੇਵ-ਰਾਜ ਇੰਦ੍ਰ ਹੈ, ਕਿਤੇ ਕਿਤੇ 'ਅਗਨੀ' ਵੀ ਦੇਵਤਿਆਂ ਦਾ ਨੇਤਾ ਮੰਨਿਆ ਗਿਆ ਹੈ। ਵਜ੍ਰਧਾਰੀ ਇੰਦ੍ਰ ਸੁੰਦਰ ਅਤੇ ਸ਼ਕਤੀਸ਼ਾਲੀ ਹੈ। ਰਿਸ਼ੀਆਂ ਜਾਂ ਮੁਨੀਆਂ ਦੀਆਂ ਪਤਨੀਆਂ ਨਾਲ ਕਾਮ-ਭੋਗ ਤੋਂ ਵੀ ਸੰਕੋਚ ਨਹੀਂ ਕਰਦਾ। ਪਰ ਦੈਂਤ ਵਰਗ ਅਗੇ ਉਸ ਦੀ ਕੁਝ ਨਹੀਂ ਚਲਦੀ, ਭਜ ਕੇ ਬ੍ਰਹਮਾ, ਵਿਸ਼ਣੂ ਜਾਂ ਦੇਵੀ ਦੀ ਸ਼ਰਣ ਲੈਂਦਾ ਹੈ। ਭਗਵਾਨ ਜੇ ਸਮੇਂ ਸਮੇਂ ਅਵਤਾਰ ਧਾਰ ਕੇ ਦੇਵਤਿਆਂ ਦੀ ਸਹਾਇਤਾ ਨ ਕਰਦੇ ਤਾਂ ਦੈਂਤ ਦੇਵਤਿਆਂ ਦਾ ਮੂਲ ਨਸ਼ਟ ਕਰ ਦਿੰਦੇ।

ਪੁਰਾਣਾਂ ਵਿਚ ਭਗਵਾਨ ਵਿਸ਼ਣੂ ਦੇਵਤਿਆਂ ਦੇ ਪੱਖੀ ਹਨ। ਸ਼ਿਵ ਕਿਤੇ ਕਿਤੇ ਦੈਂਤਾਂ ਦੇ ਵੀ ਇਸ਼ਟ-ਦੇਵ ਹਨ। ਦੈਂਤਾਂ ਨੇ ਆਪਣੀ ਅਦੁੱਤੀ ਭਗਤੀ ਨਾਲ ਸ਼ਿਵ ਨੂੰ ਪ੍ਰਸੰਨ ਕਰਕੇ ਕਈ ਵਾਰ ਵਰ ਪ੍ਰਾਪਤ ਕੀਤੇ, ਪਰ ਉਨ੍ਹਾਂ ਨੇ ਵਰ ਦੁਆਰਾ ਪ੍ਰਾਪਤ ਹੋਈ ਸ਼ਕਤੀ ਨੂੰ ਸਦਾ ਦੇਵਤਿਆਂ ਦੇ ਵਿਰੋਧ ਲਈ ਵਰਤਿਆ। ਰਿਸ਼ੀ ਮੁਨੀ ਵੀ ਅਧਿਕਤਰ ਦੇਵਤਿਆਂ ਦੀ ਹੀ ਸਹਾਇਤਾ ਕਰਦੇ ਸਨ।

ਸਮੁੱਚੇ ਤੌਰ 'ਤੇ ਪ੍ਰਾਚੀਨ ਕਾਲ ਤੋਂ ਸਤਿ ਅਤੇ ਅਸਤਿ ਦੋਹਾਂ ਬਿਰਤੀਆ ਦਾ ਦੇਵਤਾ ਅਤੇ ਦੈਂਤ ਦੇ ਪ੍ਰਤੀਕਾਂ ਰਾਹੀਂ ਸੰਘਰਸ਼ ਹੁੰਦਾ ਰਿਹਾ ਹੈ ਅਤੇ ਭਗਵਾਨ ਸਦਾ ਸਤਿ ਦੀ ਸਥਾਪਨਾ ਕਰਨ ਲਈ ਦੇਵਤਿਆਂ ਦੀ ਮਦਦ ਕਰਦੇ ਰਹੇ ਹਨ। 'ਬਚਿਤ੍ਰ-ਨਾਟਕ' ਵਿਚ ਇਸ ਗੱਲ ਨੂੰ ਸਪੱਸ਼ਟ ਕਰਦਿਆਂ ਕਿਹਾ ਗਿਆ ਹੈ ਕਿ ਮਾੜੇ ਕਰਮ ਕਰਨ ਵਾਲੇ ਅਸੁਰ (ਦੈਂਤ) ਹਨ ਅਤੇ ਚੰਗੇ ਕਰਮ ਕਰਨ ਵਾਲੇ ਦੇਵਤੇ ਹਨ—*ਸਾਧ ਕਰਮ ਜੇ ਪੁਰਖ ਕਮਾਵੈ। ਨਾਮ ਦੇਵਤਾ ਜਗਤ ਕਹਾਵੈ। ਕੁਕ੍ਰਿਤ ਕਰਮ ਜੇ ਜਗ ਮੈਂ ਕਰਹੀ। ਨਾਮ ਅਸੁਰ ਤਿਨ ਕੋ ਸਭ ਧਰਹੀ।* ਅਸਲ ਵਿਚ, ਦੇਵਤਿਆਂ ਅਤੇ ਦੈਂਤਾਂ ਵਾਲੀਆਂ ਬਿਰਤੀਆਂ ਵਾਲੇ ਲੋਕ ਹਰ ਯੁਗ ਅਤੇ ਹਰ ਦੇਸ਼ ਵਿਚ ਸਦਾ ਮੌਜੂਦ ਰਹਿੰਦੇ ਹਨ।

ਹਿੰਦੂ ਧਰਮ ਵਿਚ ਪ੍ਰਚਲਿਤ ਦੇਵਵਾਦ ਉਤੇ ਵੈਦਿਕ, ਪੌਰਾਣਿਕ, ਤਾਂਤ੍ਰਿਕ ਅਤੇ ਲੋਕ ਧਰਮ ਦਾ ਪ੍ਰਭਾਵ ਹੈ। ਵੈਦਿਕ ਦੇਵਤਿਆਂ ਨੂੰ ਆਮ ਤੌਰ 'ਤੇ ਤਿੰਨ ਵਰਗਾਂ ਵਿਚ ਰਖਿਆ ਜਾਂਦਾ ਹੈ—ਇਕ ਧਰਤੀ ਉਤੇ ਰਹਿਣ ਵਾਲੇ, ਇਕ ਖਗੋਲ/ਆਕਾਸ਼ ਵਿਚ ਰਹਿਣ ਵਾਲੇ ਅਤੇ ਇਕ ਦੋਹਾਂ ਵਿਚ ਰਹਿਣ ਵਾਲੇ। ਅਗਨੀ, ਵਾਯੂ ਅਤੇ ਸੂਰਜ ਇਨ੍ਹਾਂ ਤਿੰਨਾਂ ਵਰਗਾਂ ਦੀ ਪ੍ਰਤਿਨਿਧਤਾ ਕਰਦੇ ਹਨ। ਇਨ੍ਹਾਂ ਤ੍ਰਿਦੇਵਾਂ ਦੇ ਆਧਾਰ 'ਤੇ ਪਹਿਲਾਂ 33 ਅਤੇ ਬਾਦ ਵਿਚ 33 ਕਰੋੜ ਦੇਵਤਿਆਂ ਦੀ ਕਲਪਨਾ ਕੀਤੀ ਗਈ। ਮੂਲ ਵਿਚ ਵੈਦਿਕ ਦੇਵਵਾਦ ਏਕੇਸ਼੍ਵਰਵਾਦ ਉਤੇ ਆਧਾਰਿਤ ਹੈ, ਪਰ ਬਾਦ ਵਿਚ ਵਿਸ਼ੇਸ਼ ਗੁਣ ਵਾਚਕ ਨਾਂਵਾਂ ਦੁਆਰਾ ਇਨ੍ਹਾਂ ਦੀ ਇਸ ਰੂਪ ਵਿਚ ਵਿਭੇਦਤਾ ਹੋ ਗਈ ਅਤੇ ਉਨ੍ਹਾਂ ਨੇ ਹੌਲੀ ਹੌਲੀ ਸੁਤੰਤਰ ਚਾਰਿਤ੍ਰਿਕ ਸਰੂਪ ਗ੍ਰਹਿਣ ਕਰ ਲਿਆ। 'ਉਨ੍ਹਾਂ ਦਾ ਸਰੂਪ ਚਰਿਤ੍ਰ ਵਿਚ ਸ਼ੁੱਧ ਪ੍ਰਾਕ੍ਰਿਤਿਕ ਉਪਾਦਾਨਾਤਮਕ ਨ ਰਹਿ ਕੇ ਹੌਲੀ ਹੌਲੀ ਲੋਕ-ਆਸਥਾ,

ਮਾਨਤਾ ਅਤੇ ਪਰੰਪਰਾ ਦਾ ਆਧਾਰ ਲੈ ਕੇ ਮਾਨਵੀ ਜਾਂ ਅਤਿ-ਮਾਨਵੀ ਹੋ ਗਿਆ।'

ਪਰਵਰਤੀ ਕਾਲ ਵਿਚ ਬਹੁਤ ਸਾਰੇ ਵੈਦਿਕ ਦੇਵਤੇ ਗੌਣ ਹੋ ਗਏ ਅਤੇ ਨਵੇਂ ਦੇਵ-ਸਰੂਪ ਦੀਆਂ ਕਲਪਨਾਵਾਂ ਵੀ ਹੋਣ ਲਗ ਗਈਆਂ। ਇਸ ਕਰਕੇ ਭਾਰਤੀ ਦੇਵਵਾਦ ਦਾ ਸਰੂਪ ਅਤੇ ਮਹੱਤਵ ਹੋਰਨਾਂ ਨਾਲੋਂ ਅਧਿਕ ਵਿਆਪਕ ਹੋ ਗਿਆ।

ਹਿੰਦੂ ਧਰਮ ਵਿਚ ਕੋਈ ਵੀ ਉਪਾਸਕ ਆਪਣੀ ਰੁਚੀ ਅਨੁਸਾਰ ਆਪਣੇ ਦੇਵਤਾ ਦੀ ਚੋਣ ਲਈ ਸੁਤੰਤਰ ਹੈ। ਫਿਰ ਵੀ ਸ਼ਾਸਤ੍ਰਾਂ ਵਿਚ ਇਸ ਗੱਲ ਦੀ ਵਿਵਸਥਾ ਦਸੀ ਗਈ ਹੈ ਕਿ ਕਾਰਜ ਅਤੇ ਉਦੇਸ਼ ਅਨੁਸਾਰ ਵੀ ਦੇਵਤਾ ਦੀ ਉਪਾਸਨਾ ਕੀਤੀ ਜਾ ਸਕਦੀ ਹੈ।

ਸਿੱਖ ਮਤ ਵਿਚ ਦੇਵਵਾਦ ਦਾ ਕੋਈ ਸਥਾਨ ਨਹੀਂ, ਨ ਹੀ ਇਨ੍ਹਾਂ ਵਿਚ ਕਿਸੇ ਦੀ ਉਪਾਸਨਾ ਨੂੰ ਕੋਈ ਮਾਨਤਾ ਪ੍ਰਾਪਤ ਹੈ।

**ਦੇਵਾ ਸਿੰਘ ਨਰੋਤਮ, ਪੰਡਿਤ** (ਮ. 1924 ਈ.) : ਨਿਰਮਲ ਸੰਪ੍ਰਦਾਇ ਦਾ ਇਕ ਵਿਦਵਾਨ ਸਾਧ, ਜਿਸ ਦਾ ਜਨਮ ਜਗਰਾਉਂ ਤੋਂ 13 ਕਿ.ਮੀ. ਦੀ ਵਿਥ ਉਤੇ ਉੱਤਰ ਦਿਸ਼ਾ ਵਿਚ ਵਸੇ ਪਿੰਡ ਜਨੇਤਪੁਰਾ ਵਿਚ ਭਾਈ ਮਹਿਤਾਬ ਸਿੰਘ ਦੇ ਘਰ ਹੋਇਆ। ਇਸ ਨੇ ਪਿੰਡ ਵਿਚ ਹੀ ਭਾਈ ਗੁਰਦਿੱਤ ਸਿੰਘ ਤੋਂ ਗੁਰਮੁਖੀ ਸਿਖੀ ਅਤੇ ਬਾਣੀ ਦਾ ਪਾਠ ਕਰਨਾ ਸ਼ੁਰੂ ਕੀਤਾ। ਉਸ ਤੋਂ ਬਾਦ ਇਹ ਖਡੂਰ ਸਾਹਿਬ ਚਲਾ ਗਿਆ ਅਤੇ ਉਥੋਂ ਦੇ ਗੁਰੂ-ਧਾਮ 'ਗੁਰਦੁਆਰਾ ਤਪਿਆਣਾ ਸਾਹਿਬ' ਵਿਚ ਠਹਿਰ ਕੇ ਸੰਤ ਨੱਥਾ ਸਿੰਘ ਤੋਂ ਬਾਣੀ ਦਾ ਅਧਿਐਨ ਕੀਤਾ। ਫਿਰ ਨਿਰਮਲੇ ਸੰਤ ਮਾਹਣਾ ਸਿੰਘ ਦੇ ਸੰਪਰਕ ਵਿਚ ਆਇਆ ਅਤੇ ਉਸ ਦੇ ਨਾਲ ਰਾਮਪੁਰਾ ਫੂਲ ਦੇ ਨੇੜੇ 'ਭਾਈ ਰੂਪਾ' ਪਿੰਡ ਦੇ ਨਿਰਮਲ-ਡੇਰੇ ਵਿਚ ਆ ਗਿਆ। ਉਥੇ ਇਸ ਨੇ ਸੰਤ ਮਾਹਣਾ ਸਿੰਘ ਤੋਂ ਸੰਸਕ੍ਰਿਤ ਦਾ ਗਿਆਨ ਪ੍ਰਾਪਤ ਕੀਤਾ ਅਤੇ ਵੇਦਾਂਤ ਦੇ ਸੰਦਰਭ ਵਿਚ ਗੁਰਬਾਣੀ ਦੀ ਵਿਆਖਿਆ ਕਰਨੀ ਸ਼ੁਰੂ ਕੀਤੀ। ਇਸ ਦੀ ਵਿਦਵੱਤਾ ਤੋਂ ਪ੍ਰਭਾਵਿਤ ਹੋ ਕੇ ਸੰਤ ਜੀ ਨੇ ਇਸ ਨੂੰ 'ਨਰੋਤਮ' ਦੀ ਉਪਾਧੀ ਬਖ਼ਸ਼ੀ ਅਤੇ ਨਾਲ ਹੀ ਆਪਣੇ ਤੋਂ ਬਾਦ ਡੇਰੇ ਦਾ ਉਤਰਾਧਿਕਾਰੀ ਸਥਾਪਿਤ ਕੀਤਾ।

ਇਸ ਨੇ ਸੰਨ 1896 ਈ. ਵਿਚ ਗੁਰੂ-ਗ੍ਰੰਥ ਸਾਹਿਬ ਦੀ ਵਿਆਖਿਆ ਮੁਕੰਮਲ ਕੀਤੀ ਜੋ ਅਣਛਪੇ ਰੂਪ ਵਿਚ ਹੀ ਰੁਲਦੀ ਰਹੀ। ਉਸ ਵਿਚਲਾ ਕੁਝ ਅੰਸ਼ 'ਪਰਿਆਇ ਭਗਤ ਬਾਣੀ ਕੇ' ਅਤੇ 'ਸ੍ਰੀ ਗੁਰੂ ਗ੍ਰੰਥ ਗੂੜ੍ਹਾਰਥ ਪ੍ਰਦੀਪ' ਨਾਂ ਦੀਆਂ ਦੋ ਪੋਥੀਆਂ ਦੇ ਰੂਪ ਵਿਚ ਉਪਲਬਧ ਹੈ। ਸਾਧ ਭਾਸ਼ਾ ਵਿਚ ਲਿਖੀ ਇਹ ਵਿਆਖਿਆ ਨਿਰਮਲ ਸੰਪ੍ਰਦਾਇ ਦੀ ਗੁਰਬਾਣੀ ਪ੍ਰਤਿ ਪਹੁੰਚ-ਵਿਧੀ ਨੂੰ ਰੂਪਾਇਤ ਕਰਦੀ ਹੈ। ਇਸ ਦਾ ਤਿਆਰ ਕੀਤਾ 'ਸਿਧ ਗੋਸਟਿ ਸਟੀਕ' ਸੰਨ 1898 ਈ. ਵਿਚ ਪ੍ਰਕਾਸ਼ਿਤ ਹੋਇਆ ਸੀ। ਇਸ ਦੀ ਭਾਈ ਰੂਪਾ ਪਿੰਡ ਵਿਚ ਆਪਣੇ ਡੇਰੇ ਵਿਚ ਹੀ ਸੰਨ 1924 ਈ. ਵਿਚ ਮ੍ਰਿਤੂ ਹੋਈ ਸੀ।

**ਦੇਵੀ :** ਆਮ ਤੌਰ 'ਤੇ ਦੇਵਤੇ ਦੀ ਪਤਨੀ ਨੂੰ 'ਦੇਵੀ' ਕਿਹਾ ਜਾਂਦਾ ਹੈ। ਇਸ ਤਰ੍ਹਾਂ ਹਰ ਦੇਵਤੇ ਨਾਲ ਕੋਈ ਨ ਕੋਈ ਦੇਵੀ ਸੰਬੰਧਿਤ ਹੈ। ਚੂੰਕਿ ਪੁਰਾਣ-ਸਾਹਿਤ ਵਿਚ ਪ੍ਰਮੁਖ ਦੇਵਤਿਆਂ ਦਾ ਹੀ ਵਰਣਨ ਹੈ, ਇਸ ਲਈ ਉਨ੍ਹਾਂ ਦੇ ਨਾਂਵਾਂ ਦੇ ਨਾਲ ਉਨ੍ਹਾਂ ਦੀਆਂ ਦੇਵੀਆਂ ਦਾ ਵੀ ਜ਼ਿਕਰ ਆਉਂਦਾ ਹੈ, ਜਿਵੇਂ ਇੰਦ੍ਰ ਦੀ ਸ਼ਚੀ, ਵਿਸ਼ਣੂ ਦੀ ਲਕ੍ਸ਼ਮੀ, ਬ੍ਰਹਮਾ ਦੀ ਸਰਸ੍ਵਤੀ, ਸ਼ਿਵ ਦੀ ਪਾਰਬਤੀ, ਆਦਿ। ਇਨ੍ਹਾਂ ਦੇਵੀਆਂ ਦੀ ਆਪਣੀ ਆਪਣੀ ਸੁਤੰਤਰ ਸੱਤਾ ਵੀ ਹੈ। ਪਰ ਗੁਰਬਾਣੀ ਵਿਚ ਇਨ੍ਹਾਂ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ— *ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ। ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ।*(ਗੁ.ਗ੍ਰੰ.637)। 'ਦਸਮ ਗ੍ਰੰਥ' ਵਿਚ ਦੇਵੀ ਦੇ ਚਰਿਤ੍ਰ ਨਾਲ ਸੰਬੰਧਿਤ ਤਿੰਨ ਰਚਨਾਵਾਂ ਸੰਕਲਿਤ ਹੋਈਆਂ ਹਨ—ਚੰਡੀ ਚਰਿਤ੍ਰ (ਉਕਤੀ ਬਿਲਾਸ), ਚੰਡੀ ਚਰਿਤ੍ਰ (2) ਅਤੇ ਚੰਡੀ ਦੀ ਵਾਰ। ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਪ੍ਰਸੰਗਾਂ ਵਿਚ ਦੇਵੀ ਦੀ ਉਸਤਤ ਹੋਈ ਹੈ। ਪਰ ਇਹ ਉਸਤਤ ਇਸ਼ਟ-ਦੇਵੀ ਵਜੋਂ ਨਹੀਂ, ਸਗੋਂ ਵੀਰ ਰਸ ਦਾ ਵਾਤਾਵਰਣ ਸਿਰਜਨ ਲਈ ਇਸ ਦੇ ਯੁੱਧਮਈ ਪਰਾਕ੍ਰਮਾਂ ਨੂੰ ਸਲਾਹਿਆ ਗਿਆ ਹੈ। ਇਹ ਸਭ ਕੁਝ ਜਨ- ਸੰਘਰਸ਼ ਨੂੰ ਸਫਲ ਬਣਾਉਣ ਦੇ ਉਦੇਸ਼ ਤੋਂ ਕੀਤਾ ਗਿਆ ਸੀ।

ਸ਼ਾਕਤ-ਮਤ ਦੇ ਵਿਕਾਸ ਨਾਲ 'ਦੇਵੀ' ਸ਼ਬਦ ਸ਼ਿਵ ਦੀ ਸ਼ਕਤੀ ਪਾਰਬਤੀ ਜਾਂ ਉਸ ਦੇ ਅਨੇਕ ਰੂਪਾਂ ਲਈ ਰੂੜ੍ਹ ਹੋ ਗਿਆ। ਸ਼ਿਵ ਦੀ ਸ਼ਕਤੀ ਦੇ ਸਾਧਾਰਣ ਤੌਰ 'ਤੇ ਦੋ ਰੂਪ ਮੰਨੇ ਜਾਂਦੇ ਹਨ—(1) ਕੋਮਲ ਅਥਵਾ ਸੌਮ੍ਯ ਅਤੇ (2)

ਭਿਆਨਕ। ਇਨ੍ਹਾਂ ਦੋਹਾਂ ਵਿਚੋਂ ਭਿਆਨਕ ਰੂਪ ਦੀ ਪੂਜਾ ਅਧਿਕ ਹੁੰਦੀ ਹੈ। ਕੋਮਲ ਰੂਪ ਵਿਚ ਦੇਵੀ ਉਮਾ, ਗੌਰੀ, ਪਾਰਬਤੀ, ਹੈਮਵਤੀ, ਜਗਮਾਤਾ, ਭਵਾਨੀ ਆਦਿ ਨਾਂਵਾਂ ਨਾਲ ਸਾਹਮਣੇ ਆਉਂਦੀ ਹੈ। ਭਿਆਨਕ ਰੂਪ ਵਿਚ ਇਸ ਦੇ ਕੁਝ ਕੁ ਪ੍ਰਸਿੱਧ ਨਾਂ ਇਸ ਪ੍ਰਕਾਰ ਹਨ— ਦੁਰਗਾ, ਕਾਲੀ, ਸ਼ਿਆਮਾ, ਚੰਡੀ, ਚੰਡਿਕਾ, ਭੈਰਵੀ, ਦਸਭੁਜਾ, ਸਿੰਘਵਾਹਿਨੀ, ਮਹਿਖਾਸੁਰ-ਮਰਦਿਨੀ, ਛਿੰਨ-ਮਸਤਕਾ, ਭਦ੍ਰਕਾਲੀ, ਮਹਾਕਲੀ, ਭੀਮਾ ਆਦਿ। ਇਨ੍ਹਾਂ ਵਿਚੋਂ ਵੀ ਅਧਿਕ ਪੂਜਾ 'ਦੁਰਗਾ' ਦੀ ਹੁੰਦੀ ਵੇਖੀ ਗਈ ਹੈ। ਇਸ ਦੀ ਪੂਜਾ ਪਸ਼ੂ-ਬਲੀ ਨਾਲ ਹੁੰਦੀ ਹੈ ਅਤੇ ਹੋਰ ਕਈ ਪ੍ਰਕਾਰ ਦੇ ਵਾਮਾਚਾਰ ਦੀਆਂ ਕ੍ਰਿਆਵਾਂ ਦਾ ਵਿਧਾਨ ਹੈ। ਇਸ ਦੇ ਦਸ ਹੱਥਾਂ ਦੀ ਕਲਪਨਾ ਕੀਤੀ ਜਾਂਦੀ ਹੈ ਜਿਸ ਵਿਚ ਇਸ ਨੇ ਸ਼ਸਤ੍ਰ ਅਤੇ ਅਸਤ੍ਰ ਧਾਰਣ ਕੀਤੇ ਹੁੰਦੇ ਹਨ। ਇਹ ਸ਼ੇਰ ਦੀ ਸਵਾਰੀ ਕਰਦੀ ਹੈ। ਇਸ ਨੂੰ 'ਮਹਾਮਾਯਾ' ਵੀ ਕਹਿੰਦੇ ਹਨ ਜਿਸ ਨੇ ਸਾਰੇ ਸੰਸਾਰ ਨੂੰ ਵਸ ਵਿਚ ਕੀਤਾ ਹੋਇਆ ਹੈ। ਉਪਰੋਕਤ ਨਾਂਵਾਂ ਤੋਂ ਇਲਾਵਾ ਇਸ ਦੇ ਸ਼ਿਵ ਦੀ ਪਤਨੀ ਹੋਣ ਨਾਤੇ ਹੋਰ ਵੀ ਕਈ ਨਾਂ ਪ੍ਰਚਲਿਤ ਹਨ।

**ਦੈਂਤ** : ਹਿੰਦੂ ਧਰਮ ਵਿਚ ਦੇਵਤਾ-ਸ਼ਕਤੀ ਦੇ ਵਿਰੁੱਧ ਦੈਂਤ-ਸ਼ਕਤੀ ਦੀ ਕਲਪਨਾ ਕੀਤੀ ਗਈ ਹੈ। ਇਨ੍ਹਾਂ ਦੀ ਉਤਪੱਤੀ ਸੰਬੰਧੀ 'ਮਾਰਕੰਡੇਯ-ਪੁਰਾਣ' (104/3) ਵਿਚ ਲਿਖਿਆ ਹੈ ਕਿ ਕਸ਼੍ਯਪ ਨੇ ਦਕ੍ਸ਼ ਪ੍ਰਜਾਪਤੀ ਦੀਆਂ ਤੇਰ੍ਹਾਂ ਕੰਨਿਆਵਾਂ ਨਾਲ ਵਿਆਹ ਕੀਤਾ। ਹਰ ਇਕ ਪਤਨੀ ਤੋਂ ਵਖਰੀ ਵਖਰੀ ਰੁਚੀ, ਬਿਰਤੀ ਅਤੇ ਸਰੂਪ ਵਾਲੇ ਬੱਚੇ ਪੈਦਾ ਹੋਏ। ਅਦਿਤੀ ਦੀ ਕੁੱਖ ਤੋਂ ਦੇਵਤੇ, ਦਿਤੀ ਦੀ ਕੁੱਖ ਤੋਂ ਦੈਂਤ ਅਤੇ ਦਨੂ ਦੀ ਕੁੱਖ ਤੋਂ ਦਾਨਵ ਪੈਦਾ ਹੋਏ। ਦੇਵਤੇ ਸਦ-ਵ੍ਰਿੱਤੀਆਂ ਦੇ ਧਾਰਣੀ ਸਨ ਅਤੇ ਦੈਂਤ ਅਤੇ ਦਾਨਵ ਕੁਰੁਚੀਆਂ ਦੇ ਮੁਜੱਸਮੇਂ ਸਨ। ਪਰ ਇਹ ਪਿਤਾ ਵਲੋਂ ਸੱਕੇ ਸਨ ਅਤੇ ਮਾਂਵਾਂ ਵਲੋਂ ਮੌਸੇਰੇ ਭਰਾ ਸਨ। ਅਸਲ ਵਿਚ, ਇਹ ਮਨੁੱਖ ਦੀਆਂ ਮਾਨਸਿਕ ਪ੍ਰਵ੍ਰਿੱਤੀਆਂ ਦੇ ਪ੍ਰਤੀਕਾਂ ਵਜੋਂ ਕਲਪਿਤ ਕੀਤੇ ਗਏ ਸਨ। ਇਹ ਹਰ ਯੁਗ, ਹਰ ਦੇਸ਼ ਅਤੇ ਹਰ ਭਾਈਚਾਰੇ ਵਿਚ ਸਦਾ ਮੌਜੂਦ ਰਹਿੰਦੇ ਸਨ। 'ਬਚਿਤ੍ਰ ਨਾਟਕ' ਵਿਚ ਸਪੱਸ਼ਟ ਕਿਹਾ ਗਿਆ ਹੈ—*ਸਾਧ ਕਰਮ ਜੇ ਪੁਰਖ ਕਮਾਵੈ। ਨਾਮ ਦੇਵਤਾ ਜਗਤ ਕਹਾਵੈ। ਕੁਕ੍ਰਿਤ ਕਰਮ ਜੇ ਜਗ ਮੈ ਕਰਹੀ। ਨਾਮ ਅਸੁਰ ਤਿਨ ਕੋ ਸਭ ਧਰਹੀ।* ਦੇਵਤਿਆਂ (ਸੁਰਾਂ) ਦੇ ਵਿਰੋਧੀ ਹੋਣ ਕਰਕੇ ਇਨ੍ਹਾਂ ਨੂੰ 'ਅਸੁਰ' ਵੀ ਕਿਹਾ ਜਾਂਦਾ ਹੈ।

ਇਨ੍ਹਾਂ ਦਾ ਆਪਸ ਵਿਚ ਸਦਾ ਕਲੇਸ਼ ਰਹਿੰਦਾ ਸੀ। ਦੈਂਤਾਂ ਨੇ ਦੇਵਤਿਆਂ ਨੂੰ ਕਈ ਵਾਰ ਹਰਾਇਆ, ਪਰ ਦੈਵੀ ਸ਼ਕਤੀ ਰਾਹੀਂ ਉਹ ਫਿਰ ਜਿਤ ਜਾਂਦੇ ਰਹੇ। ਅਸਲ ਵਿਚ, ਇਹ ਦੋਵੇਂ ਵਿਰੋਧੀ ਰੁਚੀਆਂ ਦੇ ਪ੍ਰਤੀਕ ਵਜੋਂ ਚਿਤਰੇ ਗਏ ਹਨ। ਗੁਰੂ ਨਾਨਕ ਦੇਵ ਜੀ ਅਨੁਸਾਰ ਪਰਮਾਤਮਾ ਨੇ ਦੈਂਤਾਂ ਦਾ ਸੰਘਾਰ ਕਰਕੇ ਸੰਤਾਂ ਦਾ ਉੱਧਾਰ ਕੀਤਾ ਸੀ—*ਦੈਤ ਸੰਘਾਰਿ ਸੰਤ ਨਿਸਤਾਰੇ।* (ਗੁ.ਗ੍ਰੰ.224)। 'ਜਪੁਜੀ' ਦੀ ਛਬੀਵੀਂ ਪਉੜੀ ਵਿਚ 'ਦੇਵ' ਦੇ ਨਾਲ 'ਦਾਨਵ' ਸ਼ਬਦ ਦੀ ਵੀ ਵਰਤੋਂ ਹੋਈ ਹੈ—*ਆਖਹਿ ਦਾਨਵ ਆਖਹਿ ਦੇਵ।* 'ਚੰਡੀ ਦੀ ਵਾਰ' ਵਿਚ ਦੈਂਤ ਅਤੇ ਦਾਨਵ ਸਮਾਨਾਰਥਕ ਸ਼ਬਦਾਂ ਵਜੋਂ ਵਰਤੇ ਗਏ ਹਨ। ਸਿੱਖ ਧਰਮ ਵਿਚ 'ਦੈਂਤ' ਸ਼ਬਦ ਦੀ ਵਰਤੋਂ ਲੋਕ-ਮੁਹਾਵਰੇ ਵਜੋਂ ਹੋਈ ਹੈ। ਉਂਜ ਇਸ ਨੂੰ ਕਿਸੇ ਪ੍ਰਕਾਰ ਦੀ ਮਾਨਤਾ ਨਹੀਂ ਦਿੱਤੀ ਗਈ।

ਪੰਜਾਬੀ ਸਾਹਿਤ ਅਤੇ ਸਭਿਆਚਾਰ ਵਿਚ ਦੈਂਤ ਦੇ ਅਰਥ ਵਿਚ ਰਾਖਸ਼ ਸ਼ਬਦ ਵੀ ਆਮ ਵਰਤਿਆ ਜਾਂਦਾ ਹੈ। ਵਿਸਤਾਰ ਲਈ ਵੇਖੋ 'ਰਾਖਸ਼'।

**ਦੋਦੜਾ** (ਪਿੰਡ) : ਪੰਜਾਬ ਦੇ ਪਟਿਆਲਾ ਜ਼ਿਲ੍ਹੇ ਦੇ ਸਮਾਣਾ ਨਗਰ ਤੋਂ ਦੱਖਣ-ਪੱਛਮ ਵਾਲੇ ਪਾਸੇ ਲਗਭਗ 4 ਕਿ.ਮੀ. ਦੀ ਵਿਥ ਉਤੇ ਵਸਿਆ ਇਕ ਪਿੰਡ, ਜਿਸ ਵਿਚ ਮਾਲਵਾ ਖੇਤਰ ਦੇ ਧਰਮ-ਪ੍ਰਚਾਰ ਵੇਲੇ ਗੁਰੂ ਤੇਗ ਬਹਾਦਰ ਜੀ ਨੇ ਚਰਣ ਪਾਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਇਕ ਥੜਾ ਸਾਹਿਬ ਬਣਾਇਆ ਗਿਆ ਸੀ। ਵੀਹਵੀਂ ਸਦੀ ਦੇ ਸ਼ੁਰੂ ਵਿਚ ਥੜਾ ਸਾਹਿਬ ਦੇ ਸਥਾਨ ਉਪਰ 'ਗੁਰਦੁਆਰਾ ਪਾਤਿਸ਼ਾਹੀ ਨੌਵੀਂ' ਉਸਾਰਿਆ ਗਿਆ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ। ਕਹਿੰਦੇ ਹਨ ਕਿ ਜਿਸ ਪਿਪਲ ਦੇ ਬ੍ਰਿਛ ਹੇਠਾਂ ਗੁਰੂ ਜੀ ਬੈਠੇ ਸਨ, ਉਹ ਹੁਣ ਵੀ ਗੁਰਦੁਆਰੇ ਦੇ ਪਰਿਸਰ ਵਿਚ ਮੌਜੂਦ ਹੈ।

**ਦੋਰਾਹਾ** (ਕਸਬਾ) : ਇਕ ਪੁਰਾਣਾ ਕਸਬਾ ਜੋ ਜਰਨੈਲੀ ਸੜਕ ਉਤੇ ਲੁਧਿਆਣੇ ਤੋਂ ਅੰਬਾਲੇ ਵਲ ਜਾਂਦਿਆਂ 20 ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਹੈ। ਸਥਾਨਕ

ਰਵਾਇਤ ਅਨੁਸਾਰ ਗਵਾਲੀਅਰ ਦੇ ਕਿਲ੍ਹੇ ਤੋਂ ਮੁਕਤ ਹੋ ਕੇ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਨੂੰ ਪਰਤਦਿਆਂ ਇਕ ਰਾਤ ਲਈ ਇਥੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਹੁਣ 'ਗੁਰਦੁਆਰਾ ਦਮਦਮਾ ਸਾਹਿਬ ਪਾਤਿਸ਼ਾਹੀ ਛੇਵੀਂ' ਬਣਿਆ ਹੋਇਆ ਹੈ। ਇਸ ਦੀ ਵਰਤਮਾਨ ਇਮਾਰਤ ਸੰਨ 1932 ਈ. ਵਿਚ ਉਸਾਰੀ ਗਈ ਸੀ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਦੌਂਧਰ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ, ਜਿਸ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ ਪਧਾਰੇ ਸਨ। ਉਨ੍ਹਾਂ ਦੋਹਾਂ ਦੀ ਆਮਦ ਦੀ ਯਾਦ ਵਿਚ ਜੋ ਗੁਰੂ-ਧਾਮ 'ਗੁਰਦੁਆਰਾ ਪਾਤਿਸ਼ਾਹੀ ਪਹਿਲੀ ਅਤੇ ਛੇਵੀਂ' ਬਣਿਆ ਹੋਇਆ ਹੈ, ਉਹ ਪਿੰਡ ਤੋਂ ਲਗਭਗ ਇਕ ਕਿ.ਮੀ. ਉੱਤਰ-ਪੱਛਮ ਵਲ ਸਥਿਤ ਹੈ। ਮਹਾਨਕੋਸ਼ਕਾਰ ਨੇ ਇਸ ਨੂੰ 'ਗੋਬਿੰਦਗੜ੍ਹ' ਨਾਂ ਦਿੱਤਾ ਹੈ। ਪਹਿਲਾਂ ਇਸ ਨੂੰ ਛੇਵੀਂ ਪਾਤਿਸ਼ਾਹੀ ਦਾ ਗੁਰਦੁਆਰਾ ਹੀ ਮੰਨਿਆ ਜਾਂਦਾ ਸੀ, ਪਰ "ਇਥੇ 1 ਅਕਤੂਬਰ ਸੰਨ 1914 ਈ. ਨੂੰ ਜ਼ਮੀਨ ਵਿਚੋਂ ਦੋ ਤਾਂਬੇ ਦੇ ਪਤ੍ਰ ਨਿਕਲੇ। ਪਹਿਲੇ ਪੁਰ ਇਕ ਪਾਸੇ ਗੁਰਮੁਖੀ ਅੱਖਰਾਂ ਵਿਚ ਲਿਖਿਆ ਹੋਇਆ ਹੈ—'ਨਾਨਕ ਤਪਾ ਈਹਾਂ ਰਮੇ' ਅਤੇ ਦੂਜੇ ਪਾਸੇ 'ਪਹਿਲੀ ਪਾਤਸ਼ਾਹੀ ਛੇਮੀ ਆਏ'। ਦੂਜਾ ਪਤ੍ਰ ਮੋਹਰ ਦੀ ਸ਼ਕਲ ਦਾ ਹੈ, ਜਿਸ ਪੁਰ 'ਨਾਨਕ' ਲਿਖਿਆ ਹੋਇਆ ਹੈ।" ਫਲਸਰੂਪ ਇਸ ਗੁਰੂ-ਧਾਮ ਦਾ ਸੰਬੰਧ ਦੋ ਗੁਰੂ ਸਾਹਿਬਾਨ ਨਾਲ ਜੋੜ ਦਿੱਤਾ ਗਿਆ। ਹੁਣ ਇਹ ਤਾਂਬੇ ਦੇ ਪਤ੍ਰ ਇਥੇ ਉਪਲਬਧ ਨਹੀਂ ਹਨ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

ਇਸ ਪਿੰਡ ਵਿਚ ਸਿੱਖਾਂ ਨੂੰ ਕੀਰਤਨ ਕਰਨ ਦੀ ਸਿਖਿਆ ਦੇਣ ਲਈ ਇਕ ਡੇਰਾ ਵੀ ਹੈ ਜਿਸ ਨੂੰ 'ਵੱਡਾ ਡੇਰਾ' ਕਰਕੇ ਜਾਣਿਆ ਜਾਂਦਾ ਹੈ। ਇਹ ਡੇਰਾ ਇਕ ਨਿਰਮਲੇ ਸੰਤ ਬੁੱਧ ਸਿੰਘ ਨੇ ਸੰਨ 1859 ਈ. ਵਿਚ ਸਥਾਪਿਤ ਕੀਤਾ ਸੀ। ਇਸ ਡੇਰੇ ਦੇ ਮਹੰਤ ਮੰਗਲ ਸਿੰਘ ਦਾ ਸੰਨ 1937 ਈ. ਵਿਚ ਦੇਹਾਂਤ ਹੋ ਜਾਣ ਤੋਂ ਬਾਦ ਕੀਰਤਨ ਸਿਖਾਉਣ ਦਾ ਕੰਮ ਮੱਠਾ ਪੈ ਗਿਆ ਅਤੇ ਹੁਣ ਇਹ ਆਮ ਗੁਰੂ-ਧਾਮਾਂ ਵਰਗਾ ਹੋ ਗਿਆ, ਪਰ ਕਦੇ ਇਸ ਡੇਰੇ ਦੀ ਬੜੀ ਮਾਨਤਾ ਸੀ।

**ਦੌਲਤ ਖ਼ਾਨ ਲੋਧੀ, ਨਵਾਬ** (ਮ. 1526 ਈ.) : ਇਕ ਅਫ਼ਗ਼ਾਨ ਸਰਦਾਰ ਜੋ ਦਿੱਲੀ ਦੇ ਲੋਧੀ ਬਾਦਸ਼ਾਹ ਵਲੋਂ 15ਵੀਂ ਸਦੀ ਦੀ ਅੰਤਿਮ ਚੌਥਾਈ ਵਿਚ ਜਲੰਧਰ ਦੁਆਬ ਦਾ ਪ੍ਰਬੰਧਕ ਸੀ ਅਤੇ ਸੁਲਤਾਨਪੁਰ ਲੋਧੀ ਨਗਰ ਇਸ ਦੇ ਪ੍ਰਬੰਧ ਦਾ ਕੇਂਦਰ ਸੀ। ਗੁਰੂ ਨਾਨਕ ਦੇਵ ਜੀ ਦਾ ਬਹਿਨੋਈ ਭਾਈ ਜੈ ਰਾਮ ਇਸੇ ਨਵਾਬ ਦੀ ਨੌਕਰੀ ਵਿਚ ਸੀ ਜਿਸ ਨੇ ਉੱਦਮ ਕਰਕੇ ਗੁਰੂ ਨਾਨਕ ਦੇਵ ਜੀ ਨੂੰ ਮੋਦੀਖ਼ਾਨੇ ਦੀ ਨੌਕਰੀ ਲੈ ਦਿੱਤੀ ਸੀ। ਗੁਰੂ ਜੀ ਨੇ ਬੜੀ ਉਦਾਰਤਾ ਨਾਲ ਆਪਣੀ ਜ਼ਿੰਮੇਵਾਰੀ ਨਿਭਾਈ ਜਿਸ ਕਰਕੇ ਕਈ ਲੋਕ ਵੈਰ-ਭਾਵ ਪਾਲਣ ਲਗ ਗਏ। ਉਨ੍ਹਾਂ ਨੇ ਦੋ ਵਾਰ ਨਵਾਬ ਪਾਸ ਮੋਦੀਖ਼ਾਨਾ ਲੁਟਾਉਣ ਦੀ ਸ਼ਿਕਾਇਤ ਕੀਤੀ ਅਤੇ ਦੋਵੇਂ ਵਾਰ ਮੋਦੀਖ਼ਾਨੇ ਦੀ ਪੜਤਾਲ ਕਰਨ ਤੇ ਸਾਰਾ ਹਿਸਾਬ-ਕਿਤਾਬ ਠੀਕ ਨਿਕਲਿਆ। ਜਨਮਸਾਖੀ ਸਾਹਿਤ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਨਮਾਜ਼ ਪੜ੍ਹਨ ਦੀ ਘਟਨਾ ਵੇਲੇ ਚਿੱਤ ਦੀ ਸਥਿਰਤਾ ਉਤੇ ਬਹੁਤ ਬਲ ਦਿੱਤਾ ਅਤੇ ਕਾਜ਼ੀ ਦੀ ਮਾਨਸਿਕਤਾ ਦਾ ਪਰਦਾ ਫ਼ਾਸ਼ ਕੀਤਾ। ਨਵਾਬ ਗੁਰੂ ਨਾਨਕ ਦੇਵ ਜੀ ਵਿਚ ਈਸ਼ਵਰੀ ਸ਼ਕਤੀ ਦੀ ਹੋਂਦ ਦਾ ਕਿਆਸ ਕਰਦਾ ਸੀ।

ਕਾਲਾਂਤਰ ਵਿਚ ਨਵਾਬ ਦੌਲਤ ਖ਼ਾਨ ਨੂੰ ਸਾਰੇ ਪੰਜਾਬ ਦਾ ਸੂਬੇਦਾਰ ਬਣਾ ਦਿੱਤਾ ਗਿਆ ਅਤੇ ਇਹ ਲਾਹੌਰ ਰਹਿਣ ਲਗ ਗਿਆ। ਦਿੱਲੀ ਦੇ ਬਾਦਸ਼ਾਹ ਇਬਰਾਹੀਮ ਲੋਧੀ ਨਾਲ ਵਿਰੋਧ ਪੈਦਾ ਹੋ ਜਾਣ ਕਾਰਣ ਇਸ ਨੇ ਬਾਬਰ ਨੂੰ ਹਿੰਦੁਸਤਾਨ ਉਪਰ ਹਮਲਾ ਕਰਨ ਲਈ ਗੁਪਤ ਰੂਪ ਵਿਚ ਪ੍ਰੇਰਿਆ। ਪਰ ਬਾਦ ਵਿਚ ਬਾਬਰ ਨਾਲ ਇਸ ਦਾ ਵਿਰੋਧ ਪੈਦਾ ਹੋ ਗਿਆ। ਬਾਬਰ ਇਸ ਨੂੰ ਪਰਾਜਿਤ ਕਰਦਾ ਹੋਇਆ ਪਾਨੀਪਤ ਦੇ ਮੈਦਾਨ ਵਲ ਵਧਿਆ। ਇਸ ਦਾ ਦੇਹਾਂਤ ਸੰਨ 1526 ਈ. ਵਿਚ ਹੋਇਆ।

**ਦੌਲਤਾਂ** : ਤਲਵੰਡੀ ਰਾਇ ਭੋਇ ਭੱਟੀ ਕੀ (ਨਨਕਾਣਾ ਸਾਹਿਬ) ਦੀ ਰਹਿਣ ਵਾਲੀ ਇਕ ਮੁਸਲਮਾਨ ਦਾਈ, ਜੋ ਗੁਰੂ ਨਾਨਕ ਦੇਵ ਦੇ ਜਨਮ ਵੇਲੇ ਮੌਜੂਦ ਸੀ। ਜਨਮਸਾਖੀ ਸਾਹਿਤ ਅਨੁਸਾਰ ਜਦੋਂ ਬਾਬੇ ਕਾਲੂ ਨੂੰ ਪੁੱਤਰ ਜਨਮ ਦੀ ਸੂਚਨਾ ਮਿਲੀ ਤਾਂ ਉਸ ਨੇ ਪੰਡਿਤ ਹਰਦਿਆਲ ਨੂੰ ਬੁਲਾ ਕੇ ਜਨਮ-ਪੱਤਰੀ ਤਿਆਰ ਕਰਨ ਲਈ ਕਿਹਾ। ਪੰਡਿਤ ਨੇ ਜਨਮ ਵੇਲੇ ਦੀ ਸਥਿਤੀ ਦੀ ਜਾਣਕਾਰੀ ਲਈ ਦੌਲਤਾਂ

ਨਾਲ ਗੱਲ ਕੀਤੀ। ਦੌਲਤਾਂ ਨੇ ਦਸਿਆ ਕਿ ਅਜ ਤਕ ਕੋਈ ਅਜਿਹਾ ਚਮਕਾਰੀ ਬਾਲਕ ਮੇਰੇ ਹੱਥੋਂ ਪੈਦਾ ਨਹੀਂ ਹੋਇਆ, ਕਿਉਂਕਿ ਇਸ ਦੇ ਸ਼ੁਭ ਸ਼ੰਗਨਾਂ ਦੀਆਂ ਰੇਖਾਵਾਂ ਨੇ ਮੈਨੂੰ ਹੈਰਾਨ ਕਰ ਦਿੱਤਾ।

**ਦੌਲਾ ਸ਼ਾਹ** (ਮ. 1676 ਈ.) : ਸੂਫ਼ੀਆਂ ਦੇ ਸੋਹਰਾਵਰਦੀ ਸੰਪ੍ਰਦਾਇ ਦੇ ਸ਼ਾਹ ਸਰਮਸਤ ਨਾਂ ਦੇ ਦਰਵੇਸ਼ ਦਾ ਚੇਲਾ ਜੋ ਆਪਣੀ ਸਖ਼ਾਵਤ ਅਤੇ ਲੋਕ ਕਲਿਆਣ ਦੇ ਕੰਮਾਂ ਵਿਚ ਰੁਚੀ ਲੈਣ ਕਾਰਣ ਬਹੁਤ ਪ੍ਰਤਿਸ਼ਠਿਤ ਸੀ। ਇਹ ਪੱਛਮੀ ਪੰਜਾਬ ਦੇ ਗੁਜਰਾਤ ਨਗਰ ਦਾ ਨਿਵਾਸੀ ਸੀ। ਗੁਰੂ ਹਰਿਗੋਬਿੰਦ ਸਾਹਿਬ ਵਲੋਂ ਕਸ਼ਮੀਰ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਥਾਪੇ ਗਏ ਮਸੰਦ ਭਾਈ ਗੜ੍ਹੀਆ ਨਾਲ ਇਸ ਦੀ ਮੁਲਾਕਾਤ ਹੋਈ। ਭਾਈ ਗੜ੍ਹੀਆ ਪਾਸੋਂ 'ਸੁਖਮਨੀ' ਬਾਣੀ ਦਾ ਪਾਠ ਸੁਣ ਕੇ ਇਹ ਬਹੁਤ ਪ੍ਰਭਾਵਿਤ ਹੋਇਆ। ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਹਰਿਗੋਬਿੰਦ ਜੀ ਕਸ਼ਮੀਰ ਤੋਂ ਪਰਤ ਰਹੇ ਸਨ, ਤਾਂ ਇਹ ਗੁਰੂ ਜੀ ਦੇ ਦਰਸ਼ਨ ਕਰਕੇ ਬਹੁਤ ਨਿਹਾਲ ਹੋਇਆ ਅਤੇ ਉਨ੍ਹਾਂ ਦਾ ਸ਼ਰਧਾਲੂ ਬਣ ਗਿਆ।

ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਵੀ ਇਹ ਅਪਾਰ ਸ਼ਰਧਾ ਰਖਦਾ ਸੀ। ਇਸ ਨੇ ਗੁਰੂ ਜੀ ਨੂੰ ਸੌ ਤੋਲੇ ਸੋਨਾ ਵੀ ਭੇਂਟ ਕੀਤਾ ਸੀ। ਇਸ ਦਾ ਦੇਹਾਂਤ ਸੰਨ 1676 ਈ. ਵਿਚ ਹੋਇਆ ਦਸਿਆ ਜਾਂਦਾ ਹੈ। ਇਸ ਦੇ ਨਾਂ ਦੀ ਪ੍ਰਸਿੱਧੀ ਕਾਰਣ ਗੁਜਰਾਤ ਨਗਰ ਨੂੰ 'ਦੌਲਾ ਕੀ ਗੁਜਰਾਤ' ਵੀ ਕਿਹਾ ਜਾਣ ਲਗਿਆ। ਇਸ ਦਾ ਮਕਬਰਾ ਗੁਜਰਾਤ ਨਗਰ ਦੇ ਉੱਤਰ ਵਲ ਹੈ। ਛੋਟੇ ਸਿਰ ਵਾਲੇ ਬੱਚਿਆਂ ਨੂੰ ਲੋਕੀਂ ਇਸ ਦੇ ਮਜ਼ਾਰ ਉਤੇ ਚੜ੍ਹਾ ਜਾਂਦੇ ਹਨ। ਮੁਜ਼ਾਵਰ ਲੋਗ ਖ਼ੈਰ ਮੰਗਣ ਲਈ ਇਨ੍ਹਾਂ ਬੱਚਿਆਂ ਨੂੰ ਨਗਰਾਂ/ਪਿੰਡਾਂ ਵਿਚ ਗਲੀ ਗਲੀ ਲਈ ਫਿਰਦੇ ਹਨ।

**ਦੌਲੇਵਾਲ/ਦੌਲੋਵਾਲ** (ਪਿੰਡ) : ਪੰਜਾਬ ਦੇ ਰੋਪੜ ਜ਼ਿਲ੍ਹੇ ਦਾ ਇਕ ਪਿੰਡ, ਜਿਸ ਨੂੰ 'ਦੌਲਤਗੜ੍ਹ' ਵੀ ਕਹਿੰਦੇ ਹਨ। ਕੀਰਤਪੁਰ ਸਾਹਿਬ ਤੋਂ ਉੱਤਰ ਦਿਸ਼ਾ ਵਲ ਚਾਰ ਕਿ.ਮੀ. ਦੀ ਵਿਥ ਉਤੇ ਸਥਿਤ ਇਸ ਪਿੰਡ ਵਿਚ ਗੁਰੂ ਹਰਿ ਰਾਇ ਸਾਹਿਬ ਅਕਸਰ ਆ ਕੇ ਠਹਿਰਦੇ ਸਨ। ਇਥੇ ਗੁਰੂ ਸਾਹਿਬ ਦੇ ਘੋੜਿਆਂ ਨੂੰ ਵੀ ਠਹਿਰਾਉਣ ਦੀ ਵਿਵਸਥਾ ਸੀ। ਕਹਿੰਦੇ ਹਨ ਕਿ ਇਥੇ ਹੀ ਗੁਰੂ ਜੀ ਨੂੰ ਦਿੱਲੀ ਦੇ ਬਾਦਸ਼ਾਹ ਦਾ ਬੁਲਾਵਾ ਪ੍ਰਾਪਤ ਹੋਇਆ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਗੁਰਦੁਆਰਾ ਬਣਿਆ ਹੋਇਆ ਹੈ। ਇਸ ਦੀ ਵਰਤਮਾਨ ਇਮਾਰਤ ਸੰਨ 1965 ਈ. ਵਿਚ ਬਣਵਾਈ ਗਈ ਸੀ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ। ਹੋਲੇ ਮਹੱਲੇ ਦੇ ਮੌਕੇ ਵੱਡਾ ਦੀਵਾਨ ਸਜਦਾ ਹੈ।

# ਧ

**ਧਨਾਸਰੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ 93 ਚਉਪਦੇ, ਤਿੰਨ ਅਸ਼ਟਪਦੀਆਂ, ਪੰਜ ਛੰਤ ਦਰਜ ਹਨ। ਭਗਤ-ਬਾਣੀ ਦੇ ਪ੍ਰਸੰਗ ਵਿਚ ਦਰਜ 17 ਸ਼ਬਦਾਂ ਵਿਚੋਂ ਪੰਜ ਸ਼ਬਦ ਕਬੀਰ ਦੇ, ਪੰਜ ਨਾਮਦੇਵ ਦੇ, ਤਿੰਨ ਰਵਿਦਾਸ ਦੇ, ਇਕ ਇਕ ਤ੍ਰਿਲੋਚਨ, ਸੈਣ, ਪੀਪਾ ਅਤੇ ਧੰਨਾ ਦੇ ਹਨ।

*ਚਉਪਦੇ* ਪ੍ਰਕਰਣ ਦੇ ਗੁਰੂ ਨਾਨਕ ਦੇਵ ਜੀ ਦੇ ਲਿਖੇ ਨੌਂ ਚਉਪਦਿਆਂ ਵਿਚੋਂ ਸੱਤ ਚਾਰ ਚਾਰ ਪਦਿਆਂ ਵਾਲੇ ਅਤੇ ਦੋ ਪੰਜ ਪੰਜ ਪਦਿਆਂ ਵਾਲੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਸਾਰੇ ਡਰਾਂ ਅਤੇ ਦੁਖਾਂ ਦਾ ਸਮਾਧਾਨ ਪਰਮਾਤਮਾ ਦੇ ਨਾਮ ਵਿਚ ਦਸਿਆ ਹੈ। ਗੁਰੂ ਅਮਰਦਾਸ ਜੀ ਦੇ ਨੌਂ ਸ਼ਬਦਾਂ ਵਿਚੋਂ ਅੱਠ ਚਉਪਦੇ ਹਨ ਅਤੇ ਇਕ ਤ੍ਰਿਪਦਾ। ਇਨ੍ਹਾਂ ਵਿਚ ਗੁਰੂ ਜੀ ਨੇ ਨਾਮ ਦੀ ਮਹਿਮਾ ਦਸ ਕੇ ਇਹ ਸਪੱਸ਼ਟ ਕੀਤਾ ਹੈ ਕਿ ਨਾਮ ਦੀ ਪ੍ਰਾਪਤੀ ਗੁਰੂ ਰਾਹੀਂ ਹੁੰਦੀ ਹੈ। ਗੁਰੂ ਰਾਮਦਾਸ ਜੀ ਦੇ 13 ਚਉਪਦਿਆਂ ਵਿਚੋਂ ਸੱਤ ਵਿਚ ਚਾਰ ਚਾਰ ਪਦੇ ਹਨ ਅਤੇ ਛੇ ਵਿਚ ਦੋ ਦੋ ਦੇ ਜੁੱਟ ਹਨ। ਇਨ੍ਹਾਂ ਪਦਿਆਂ ਦਾ ਮੁੱਖ ਵਿਸ਼ਾ ਪਰਮਾਤਮਾ ਨੂੰ ਮਿਲਣ ਦੀ ਇੱਛਾ ਅਤੇ ਉਸ ਇੱਛਾ ਨੂੰ ਪੂਰਾ ਕਰਨ ਲਈ ਗੁਰੂ ਅਤੇ ਸਾਧ-ਸੰਗਤ ਦੀ ਲੋੜ ਦਸੀ ਗਈ ਹੈ। ਗੁਰੂ ਅਰਜਨ ਦੇਵ ਜੀ ਦੇ ਲਿਖੇ 58 ਚਉਪਦਿਆਂ ਵਿਚੋਂ ਕੇਵਲ 18 ਚਾਰ ਚਾਰ ਪਦਿਆਂ ਵਾਲੇ, ਬਾਕੀ ਦੇ 33 ਦੁਪਦੇ, ਪੰਜ ਤ੍ਰਿਪਦੇ ਅਤੇ ਦੋ ਪੰਚਪਦੇ ਹਨ। ਇਨ੍ਹਾਂ ਵਿਚ ਗੁਰਮਤਿ ਦੇ ਅਨੇਕ ਸਿੱਧਾਂਤਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਨੌਂਵੇਂ ਗੁਰੂ ਜੀ ਨੇ ਆਪਣੇ ਚਾਰ ਚਉਪਦਿਆਂ ਵਿਚ ਹਰਿ ਨੂੰ ਬਨ ਵਿਚ

ਖੋਜਣ ਦੀ ਥਾਂ ਤੇ ਅੰਦਰ ਲਭਣ ਦੀ ਤਾਕੀਦ ਕੀਤੀ ਹੈ।

*ਅਸ਼ਟਪਦੀਆਂ* ਪ੍ਰਕਰਣ ਵਿਚੋਂ ਦੋ ਗੁਰੂ ਨਾਨਕ ਦੇਵ ਜੀ ਦੀਆਂ ਹਨ। ਇਨ੍ਹਾਂ ਵਿਚ ਮਨ ਦੇ ਸੰਸੇ ਨੂੰ ਦੂਰ ਕਰਨ ਲਈ ਗੁਰੂ ਦੀ ਸ਼ਰਣ ਵਿਚ ਜਾਣ ਦਾ ਉਪਦੇਸ਼ ਹੈ। ਪੰਜਵੇਂ ਗੁਰੂ ਦੀ ਲਿਖੀ ਇਕ ਅਸ਼ਟਪਦੀ ਵਿਚ ਇਸ ਸੁਆਲ ਦਾ ਉੱਤਰ ਹੈ ਕਿ ਮਾਇਆ ਦੇ ਪ੍ਰਪੰਚ ਤੋਂ ਕੌਣ ਬਚਾ ਸਕਦਾ ਹੈ ? ਅਸਲ ਵਿਚ, ਬਚਾਉਣ ਵਾਲਾ ਤਾਂ ਕੇਵਲ ਪਰਮਾਤਮਾ ਹੈ, ਬਾਕੀਆਂ ਵਿਚ ਕੋਈ ਸਮਰਥਤਾ ਨਹੀਂ ਹੈ।

*ਛੰਤ* ਸਿਰਲੇਖ ਅਧੀਨ ਦਰਜ ਕੁਲ ਪੰਜ ਛੰਤਾਂ ਵਿਚੋਂ ਪਹਿਲੇ ਤਿੰਨ ਗੁਰੂ ਨਾਨਕ ਦੇਵ ਜੀ ਦੇ ਹਨ ਜਿਨ੍ਹਾਂ ਵਿਚੋਂ ਇਕ ਵਿਚ ਚਾਰ ਅਤੇ ਦੂਜੇ ਦੋਹਾਂ ਵਿਚ ਪੰਜ ਪੰਜ ਪਦੇ ਹਨ। ਇਨ੍ਹਾਂ ਵਿਚ ਤਰਕ-ਪੂਰਵਕ ਨਾਮ ਦੇ ਮਹੱਤਵ ਅਤੇ ਸਿਮਰਨ ਦੀ ਲੋੜ ਨੂੰ ਦਰਸਾਇਆ ਗਿਆ ਹੈ। ਗੁਰੂ ਰਾਮਦਾਸ ਨੇ ਪੰਜ ਪਦਿਆਂ ਦੇ ਆਪਣੇ ਇਕ ਛੰਤ ਵਿਚ ਪ੍ਰਭੂ ਦੇ ਸੰਯੋਗ ਦਾ ਅਨੁਭਵ ਗੁਰੂ ਅਤੇ ਸਾਧ-ਸੰਗਤ ਦੁਆਰਾ ਦਸਿਆ ਹੈ। ਇਸੇ ਗੱਲ ਦੀ ਸਥਾਪਨਾ ਗੁਰੂ ਅਰਜਨ ਦੇਵ ਜੀ ਨੇ ਵੀ ਚਾਰ ਪਦਿਆਂ ਦੇ ਆਪਣੇ ਇਕ ਛੰਤ ਵਿਚ ਕੀਤੀ ਹੈ।

*ਭਗਤ ਬਾਣੀ* ਪ੍ਰਕਰਣ ਵਿਚ ਕਬੀਰ ਜੀ ਨੇ ਆਪਣੇ ਪੰਜ ਸ਼ਬਦਾਂ ਵਿਚ ਅਨੇਕ ਮਿਥਿਹਾਸਿਕ ਹਵਾਲਿਆਂ ਨਾਲ ਮਨੁੱਖ ਨੂੰ ਦਸਿਆ ਹੈ ਕਿ ਹਰ ਪ੍ਰਕਾਰ ਦੇ ਭਰਮਾਂ ਨੂੰ ਤਿਆਗ ਕੇ ਨਾਮ-ਸਿਮਰਨ ਵਿਚ ਲੀਨ ਹੋਣਾ ਚਾਹੀਦਾ ਹੈ। ਭਗਤ ਨਾਮਦੇਵ ਨੇ ਆਪਣੇ ਪੰਜ ਸ਼ਬਦਾਂ ਵਿਚ ਪੁਰਾਤਨ ਸੰਕੇਤਾਂ ਨਾਲ ਜਿਗਿਆਸੂ ਨੂੰ ਦਸਿਆ ਹੈ ਕਿ ਮਾਇਆ ਦੇ ਛਲਾਵੇ ਤੋਂ ਬਚ ਕੇ ਹਰਿ-ਨਾਮ ਵਿਚ ਪ੍ਰੇਮ ਪਾਉਣਾ ਚਾਹੀਦਾ ਹੈ। ਭਗਤ ਰਵਿਦਾਸ ਨੇ ਆਪਣੇ ਤਿੰਨ ਸ਼ਬਦਾਂ ਵਿਚ ਪਰਮਾਤਮਾ ਦੇ ਪ੍ਰੇਮ ਦੀ ਗੱਲ ਕਰਦਿਆਂ ਨਾਮ-ਸਿਮਰਨ ਨੂੰ ਵਿਸ਼ੇਸ਼ ਸਥਾਨ ਦਿੱਤਾ ਹੈ। ਇਸ ਤੋਂ ਬਾਦ ਚਾਰ ਭਗਤਾਂ ਦਾ ਇਕ ਇਕ ਸ਼ਬਦ ਹੈ। ਭਗਤ ਤ੍ਰਿਲੋਚਨ ਨੇ ਆਪਣੇ ਅੰਦਰੋਂ ਦੋਸ਼ਾਂ ਨੂੰ ਕਢਣ ਉਤੇ ਜ਼ੋਰ ਦਿੱਤਾ ਹੈ। ਭਗਤ ਸੈਣ ਨੇ ਸਹੀ ਆਰਤੀ ਲਈ ਧੂਪ-ਦੀਪ ਦੀ ਥਾਂ ਦਿਲ ਦਾ ਸਚਾ ਪਿਆਰ ਜ਼ਰੂਰੀ ਸਮਝਿਆ ਹੈ। ਭਗਤ ਪੀਪਾ ਨੇ ਦਿਖਾਵੇ ਵਾਲੀ ਭਗਤੀ ਦੀ ਥਾਂ ਅੰਦਰੋਂ, ਸਚੇ ਦਿਲ ਤੋਂ ਭਗਤੀ ਜਾਂ ਪੂਜਾ ਕਰਨ ਦੀ ਗੱਲ ਨੂੰ ਦ੍ਰਿੜਾਇਆ ਹੈ। ਧੰਨੇ ਭਗਤ ਨੇ ਪ੍ਰਭੂ ਵਲੋਂ ਭਗਤਾਂ ਦੇ ਕਾਰਜ ਸੰਵਾਰਨ ਦੇ ਭੇਦ ਨੂੰ ਪ੍ਰਗਟਾਇਆ ਹੈ।

**ਧਮਤਾਨ/ਧਮਧਾਣ** (ਕਸਬਾ) : ਹਰਿਆਣਾ ਪ੍ਰਾਂਤ ਦੇ ਜੀਂਦ ਜ਼ਿਲ੍ਹੇ ਦਾ ਇਕ ਪੁਰਾਤਨ ਕਸਬਾ, ਜਿਥੇ ਸੰਨ 1665 ਈ. ਵਿਚ ਗੁਰੂ ਤੇਗ ਬਹਾਦਰ ਜੀ ਬਾਂਗਰ ਦੇਸ਼ ਤੋਂ ਆਗਰੇ ਨੂੰ ਜਾਂਦਿਆਂ ਪਧਾਰੇ ਸਨ ਅਤੇ ਕਈ ਦਿਨ ਰਹੇ ਸਨ। ਇਥੋਂ ਦੇ ਇਕ ਚੌਧਰੀ ਦੱਗੋ ਨੇ ਗੁਰੂ ਜੀ ਦੀ ਦੁੱਧ ਨਾਲ ਸੇਵਾ ਕੀਤੀ। ਗੁਰੂ ਜੀ ਨੇ ਦੱਗੋ ਨੂੰ ਚੰਗੇ ਕਰਮ ਕਰਨ ਲਈ ਤਾਕੀਦ ਕੀਤੀ। ਉਸ ਨੇ ਗੁਰੂ ਜੀ ਪਾਸ ਪਿਛਲੇ ਮਾੜੇ ਕਰਮਾਂ ਦੀ ਭੁਲ ਬਖ਼ਸ਼ੀ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਸ ਨੂੰ ਖਿਮਾ ਕਰਦਿਆਂ ਆਦੇਸ਼ ਦਿੱਤਾ ਕਿ ਇਥੇ ਮੁਸਾਫ਼ਰਾਂ ਲਈ ਇਕ ਧਰਮਸ਼ਾਲਾ ਬਣਾਏ ਅਤੇ ਜਲ ਦੀ ਸੁਵਿਧਾ ਲਈ ਖੂਹ ਪੁਟਵਾਏ। ਪਰ ਰਵਾਇਤ ਅਨੁਸਾਰ ਉਸ ਨੇ ਖੂਹ ਆਪਣੀ ਭੂਮੀ ਵਿਚ ਲਗਵਾ ਲਿਆ ਜੋ ਜਲਦੀ ਗ਼ਰਕ ਹੋ ਗਿਆ।

ਗੁਰੂ ਸਾਹਿਬ ਦੀ ਆਮਦ ਕਾਰਣ ਧਮਤਾਨ ਕਸਬੇ ਦੀ ਬਾਂਗਰ ਪ੍ਰਦੇਸ਼ ਵਿਚ ਬਹੁਤ ਪ੍ਰਸਿੱਧੀ ਹੋ ਗਈ। ਜਦੋਂ ਇਹ ਕਸਬਾ ਪਟਿਆਲਾ ਰਿਆਸਤ ਦੇ ਅਧੀਨ ਹੋਇਆ ਤਾਂ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਗੁਰੂ- ਧਾਮਾਂ 'ਮੰਜੀ ਸਾਹਿਬ' ਦੀ ਇਮਾਰਤ ਬਣਵਾਈ ਅਤੇ ਲੰਗਰ ਲਈ ਜ਼ਮੀਨ ਲਗਵਾਈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਹੈ। ਇਥੇ ਹੋਲੇ ਮਹੱਲੇ ਅਤੇ ਦੁਸਹਿਰੇ ਵਾਲੇ ਦਿਨ ਬਹੁਤ ਵੱਡੇ ਧਾਰਮਿਕ ਮੇਲੇ ਲਗਦੇ ਹਨ।

ਇਕ ਹੋਰ ਕਥਨ ਅਨੁਸਾਰ ਗੁਰੂ ਜੀ ਨੂੰ ਧਮਤਾਨ ਤੋਂ ਮੁਗ਼ਲ ਅਧਿਕਾਰੀ ਆਲਮ ਖ਼ਾਨ ਪਕੜ ਕੇ ਦਿੱਲੀ ਲੈ ਗਿਆ। ਉਥੇ ਜੈਪੁਰ ਦੇ ਕੁੰਵਰ ਰਾਮ ਸਿੰਘ ਦੀ ਮਦਾਖ਼ਲਤ ਨਾਲ ਗੁਰੂ ਜੀ ਨੂੰ ਮੁਕਤ ਕੀਤਾ ਗਿਆ। ਇਸ ਕਸਬੇ ਦੀ ਠਹਿਰ ਦੌਰਾਨ ਗੁਰੂ ਜੀ ਨੇ ਆਪਣੇ ਸਿਦਕੀ ਸਿੱਖ ਭਾਈ ਮੀਹੇਂ ਦੀ ਸੇਵਾ 'ਤੇ ਪ੍ਰਸੰਨ ਹੋ ਕੇ ਉਸ ਨੂੰ ਇਕ ਦੇਗ, ਇਕ ਨਗਾਰਾ ਅਤੇ ਇਕ ਨਿਸ਼ਾਨ ਬਖ਼ਸ਼ਿਆ। ਕਾਲਾਂਤਰ ਵਿਚ ਇਸ ਦੇ ਸੇਵਕ ਮੀਹਾਂਸ਼ਾਹੀਏ ਉਦਾਸੀ ਸੰਤ ਅਖਵਾਏ। ਵਿਸਤਾਰ ਲਈ ਵੇਖੋ 'ਮੀਹਾਂ ਭਾਈ'।

**ਧਮੋਟ** (ਪਿੰਡ) : ਲੁਧਿਆਣੇ ਜ਼ਿਲ੍ਹੇ ਦਾ ਇਕ ਪਿੰਡ ਜੋ ਦੁਰਾਹਾ ਨਗਰ ਦੇ ਰੇਲਵੇ ਸਟੇਸ਼ਨ ਤੋਂ ਲਗਭਗ 10 ਕਿ.ਮੀ. ਪੱਛਮ ਦਿਸ਼ਾ ਵਿਚ ਸਥਿਤ ਹੈ। ਗੁਰੂ ਹਰਿਗੋਬਿੰਦ ਸਾਹਿਬ ਸਮੀਪ-ਵਰਤੀ ਪਿੰਡ ਘੁੜਾਲੀ ਤੋਂ ਸੈਰ ਕਰਦੇ ਇਸ ਪਿੰਡ ਤੋਂ ਬਾਹਰ ਕੁਝ ਸਮੇਂ ਲਈ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ

ਵਿਚ ਪਹਿਲਾਂ ਇਕ ਸਾਧਾਰਣ ਸਮਾਰਕ ਬਣਾਇਆ ਗਿਆ ਸੀ, ਪਰ ਵੀਹਵੀਂ ਸਦੀ ਵਿਚ ਪੁਰਾਤਨ ਗੁਰਧਾਮ ਦੀ ਇਮਾਰਤ ਉਤੇ ਨਵੀਂ ਉਸਾਰੀ ਹੁੰਦੀ ਰਹੀ ਅਤੇ ਸੰਨ 1977 ਈ. ਤਕ ਇਕ ਸੁੰਦਰ ਇਮਾਰਤ ਹੋਂਦ ਵਿਚ ਆ ਗਈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਧਰਤੀ** : ਸੰਸਕ੍ਰਿਤ ਦੇ ਸ਼ਬਦ 'ਧਰਿਤ੍ਰੀ' ਦੇ ਤਦਭਵ ਰੂਪ ਇਸ ਸ਼ਬਦ ਦਾ ਇਹ ਨਾਂ ਇਸ ਕਰਕੇ ਹੈ ਕਿਉਂਕਿ ਇਹ ਸਾਰੇ ਜੀਵਾਂ ਨੂੰ ਧਾਰਣ ਕਰਨ ਵਾਲੀ ਹੈ। ਅਸਲ ਵਿਚ, ਸਭ ਜੜ-ਚੇਤਨ ਇਸੇ ਉਪਰ ਟਿਕੇ ਹੋਏ ਹਨ। ਇਸ ਦੇ ਹੋਰ ਨਾਂ ਭੂਮੀ, ਪ੍ਰਿਥਵੀ, ਜ਼ਮੀਨ ਆਦਿ ਵੀ ਹਨ। ਚੂੰਕਿ ਇਹ ਸਭ ਨੂੰ ਧਾਰਣ ਕਰਦੀ ਹੈ, ਇਸ ਲਈ ਇਸ ਨੂੰ 'ਧਰਤੀ ਮਾਤਾ' ਵੀ ਕਿਹਾ ਜਾਂਦਾ ਹੈ। 'ਜਪੁਜੀ' ਬਾਣੀ ਦੇ ਅੰਤਿਮ ਸ਼ਲੋਕ ਵਿਚ ਇਸ ਦੀ 'ਮਾਤਾ' ਵਜੋਂ ਸਥਾਪਨਾ ਹੋਈ ਹੈ—*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ* ।(ਗੁ.ਗ੍ਰੰ.8)। 'ਜਪੁਜੀ' ਵਿਚ ਇਸ ਨੂੰ ਅਤਿ ਵਿਸਤਰਿਤ ਵੀ ਕਿਹਾ ਗਿਆ ਹੈ—*ਧਰਤੀ ਹੋਰੁ ਪਰੈ ਹੋਰੁ ਹੋਰੁ* । (ਗੁ.ਗ੍ਰੰ.3)। 34ਵੀਂ ਪਉੜੀ ਵਿਚ ਇਸ ਨੂੰ 'ਧਰਮਸਾਲ' ਵਿਸ਼ੇਸ਼ਣ ਨਾਲ ਵਿਸ਼ਿਸ਼ਟ ਕੀਤਾ ਗਿਆ ਹੈ।

ਇਸ ਨੂੰ ਮਾਤਾ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਹ ਸਭ ਨੂੰ ਅੰਨ, ਜਲ, ਫਲ, ਖਾਧ ਪਦਾਰਥ ਹੀ ਪ੍ਰਦਾਨ ਨਹੀਂ ਕਰਦੀ, ਸਗੋਂ ਉਨ੍ਹਾਂ ਦੀ ਰਖਿਆ ਵੀ ਕਰਦੀ ਹੈ। ਇਹੀ ਕਾਰਣ ਹੈ ਕਿ ਇਸ ਨੂੰ ਮਾਤਾ ਵਜੋਂ ਪੂਜਿਆ ਜਾਂਦਾ ਹੈ। ਇਹ ਪੂਜਾ ਅਨੇਕ ਰੂਪਾਂ ਵਿਚ ਪ੍ਰਚਲਿਤ ਹੈ। ਮਕਾਨ ਦੀ ਨੀਂਹ ਪੁਟਣ ਵੇਲੇ, ਖੇਤ ਬੀਜਣ ਵੇਲੇ, ਖੂਹ ਖੋਦਣ ਵੇਲੇ, ਨਵੇਂ ਸੂਏ ਪਸ਼ੂ ਦੀਆਂ ਪਹਿਲੀਆਂ ਧਾਰਾਂ ਅਰਪਿਤ ਕਰਨ ਵੇਲੇ, ਧਰਤੀ ਪ੍ਰਤਿ ਪੂਰਾ ਆਦਰ ਪ੍ਰਗਟ ਕੀਤਾ ਜਾਂਦਾ ਹੈ। ਮਰਨ ਵੇਲੇ ਪ੍ਰਾਣੀ ਨੂੰ ਵੀ ਹਿੰਦੂ-ਮਤ ਅਨੁਸਾਰ ਧਰਤੀ ਉਤੇ ਲਿਟਾ ਦਿੱਤਾ ਜਾਂਦਾ ਹੈ ਤਾਂ ਜੋ ਉਹ ਆਪਣੇ ਪ੍ਰਾਣ ਧਰਤੀ ਮਾਤਾ ਦੀ ਗੋਦ ਵਿਚ ਤਿਆਗੇ ਅਤੇ ਭੈੜੀਆਂ ਰੂਹਾਂ ਦੇ ਪ੍ਰਭਾਵ ਤੋਂ ਬਚ ਜਾਏ।

ਸੰਕਟ ਵੇਲੇ ਇਸਤਰੀਆਂ ਧਰਤੀ ਮਾਤਾ ਦੀ ਗੋਦ ਵਿਚ ਸਮਾਉਂਦੀਆਂ ਹਨ। ਇਸ ਧਾਰਣਾ ਬਾਰੇ ਅਨੇਕ ਪੌਰਾਣਿਕ ਪ੍ਰਸੰਗ ਉਪਲਬਧ ਹਨ। 'ਰਾਮਾਇਣ' ਦੀ ਸੀਤਾ ਮਾਤਾ ਧਰਤੀ ਵਿਚ ਹੀ ਸਮਾਈ ਸੀ। ਥਲੇ ਵਿਚ ਰੁਲਦੀ ਸੱਸੀ ਨੇ ਧਰਤੀ ਮਾਤਾ ਦੀ ਗੋਦ ਵਿਚ ਪਨਾਹ ਲਈ ਸੀ।

ਦੈਂਤਾਂ ਦੇ ਅਤਿਆਚਾਰਾਂ ਦੇ ਵਧਣ ਨਾਲ ਪੈਦਾ ਹੋਏ ਸੰਕਟ ਵੇਲੇ ਇਹ ਆਪਣੇ ਪਰਿਤ੍ਰਾਣ ਲਈ ਬ੍ਰਹਮਾ ਨੂੰ ਨਾਲ ਲੈ ਕੇ ਵਿਸ਼ਣੂ ਪਾਸ ਜਾਂਦੀ ਹੈ, ਕਈ ਵਾਰ ਇਹ ਗਊ ਦਾ ਰੂਪ ਵੀ ਧਾਰਣ ਕਰਕੇ ਆਪਣੇ ਆਪ ਨੂੰ ਵਿਸ਼ਣੂ ਸਾਹਮਣੇ ਪ੍ਰਸਤੁਤ ਕਰਦੀ ਹੈ। ਵਿਸ਼ਣੂ ਅਵਤਾਰ ਧਾਰ ਕੇ ਧਰਤੀ ਦਾ ਦੁਖ ਹਰਦਾ ਹੈ। ਅਵਤਾਰਵਾਦ ਦੇ ਮੂਲ ਵਿਚ ਇਹੀ ਮਾਨਤਾ ਕੰਮ ਕਰਦੀ ਪ੍ਰਤੀਤ ਹੁੰਦੀ ਹੈ।

ਧਰਤੀ ਕਦੋਂ ਅਤੇ ਕਿਵੇਂ ਹੋਂਦ ਵਿਚ ਆਈ ? ਇਸ ਬਾਰੇ ਕੋਈ ਵਿਗਿਆਨਿਕ ਤੱਥ ਉਪਲਬਧ ਨਹੀਂ ਹੈ। ਪੌਰਾਣਿਕ ਸਾਹਿਤ ਅਨੁਸਾਰ ਸੁਤੇ ਹੋਏ ਵਿਸ਼ਣੂ ਦੇ ਕੰਨਾ ਵਿਚੋਂ ਦੋ ਦੈਂਤ—ਮਧੂ ਅਤੇ ਕੈਟਭ—ਪੈਦਾ ਹੋਏ। ਉਨ੍ਹਾਂ ਨੇ ਨਾਭਿ-ਕਮਲ ਤੋਂ ਪੈਦਾ ਹੋਏ ਬ੍ਰਹਮਾ ਨੂੰ ਮਾਰਨਾ ਚਾਹਿਆ, ਪਰ ਵਿਸ਼ਣੂ ਨੇ ਉਨ੍ਹਾਂ ਨਾਲ ਯੁੱਧ ਕਰਕੇ ਮਾਰ ਦਿੱਤਾ। 'ਹਰਿਵੰਸ਼-ਪੁਰਾਣ' ਵਿਚ ਜ਼ਿਕਰ ਆਇਆ ਹੈ ਕਿ ਉਨ੍ਹਾਂ ਦੈਂਤਾਂ ਦੀ ਮਿਝ (ਮੇਦਸ) ਤੋਂ, ਜੋ ਸਮੁੰਦਰ ਵਿਚ ਪਸਰ ਗਈ ਸੀ, ਮੇਦਨੀ (ਧਰਤੀ) ਬਣ ਗਈ।

ਇਹ ਵੀ ਧਾਰਣਾ ਹੈ ਕਿ ਪਹਿਲਾਂ ਹਰ ਪਾਸੇ ਜਲ ਹੀ ਜਲ ਸੀ ਅਤੇ ਧਰਤੀ ਜਲ ਦੇ ਹੇਠਾਂ ਸੀ। ਪਰ ਦੇਵ-ਅਸੁਰ ਸੰਗ੍ਰਾਮ ਵੇਲੇ ਅਜਿਹੀ ਉਥਲ-ਪੁਥਲ ਮਚੀ ਕਿ ਹੇਠਲੀ ਧਰਤੀ ਉਪਰ ਨੂੰ ਆ ਕੇ ਕਿਤੇ ਕਿਤੇ ਟਿਕ ਗਈ। ਉਹ ਬਾਦ ਵਿਚ ਪ੍ਰਿਥਵੀ ਕਰਕੇ ਜਾਣੀ ਜਾਣ ਲਗੀ।

**ਧਰਮ** : ਸੰਸਕ੍ਰਿਤ ਦੀ 'ਧ੍ਰਿ' ਧਾਤੂ ਤੋਂ ਵਿਉਤਪੰਨ ਹੋਣ ਕਾਰਣ 'ਧਰਮ' ਸ਼ਬਦ ਦਾ ਅਰਥ ਹੁੰਦਾ ਹੈ ਧਾਰਣ ਕਰਨਾ। ਅਨੇਕ ਧਰਮ-ਗ੍ਰੰਥਾਂ ਵਿਚ ਧਰਮ ਦੀਆਂ ਬਹੁਤ ਸਾਰੀਆਂ ਪਰਿਭਾਸ਼ਾਵਾਂ ਉਪਲਬਧ ਹਨ, ਜਿਨ੍ਹਾਂ ਤੋਂ ਧਰਮ ਦੇ ਵਾਸਤਵਿਕ ਸਰੂਪ ਦਾ ਗਿਆਨ ਅਵੱਸ਼ ਹੋ ਜਾਂਦਾ ਹੈ। ਧਰਮ ਦਾ ਪ੍ਰਭਾਵ-ਖੇਤਰ ਬਹੁਤ ਵਿਆਪਕ ਹੈ। ਇਸ ਦੀਆਂ ਸੀਮਾਵਾਂ ਮਨੁੱਖ ਜੀਵਨ ਦੇ ਆਦਿ ਤੋਂ ਅੰਤ ਤਕ ਪਸਰੀਆਂ ਹੋਈਆਂ ਹਨ। ਪ੍ਰਾਣੀ ਦੇ ਜਨਮ ਤੋਂ ਲੈ ਕੇ ਵਿਕਾਸ ਤਕ ਦੀਆਂ ਸਾਰੀਆਂ ਅਵਸਥਾਵਾਂ ਵਿਚ ਧਰਮ ਦੀ ਵਿਆਪਕਤਾ ਸਵੀਕਾਰ ਕੀਤੀ ਗਈ ਹੈ। ਮਨੁੱਖ ਦਾ ਧਰਮ ਕੇਵਲ ਭੌਤਿਕ ਅੰਸ਼ਾਂ ਵਿਚ ਹੀ ਸੀਮਿਤ ਨ ਰਹਿ ਕੇ ਉਸ ਦੇ ਜੀਵਨ ਦਾ ਸੰਪੂਰਣ ਕ੍ਰਮ ਬਣ ਜਾਂਦਾ ਹੈ, ਉਹੀ ਉਸ ਦੇ ਕਰਤੱਵਾਂ ਦਾ

ਸੰਚਾਲਨ ਕਰਦਾ ਹੈ। ਇਹੀ ਕਾਰਣ ਹੈ ਕਿ ਸਭਿਆਚਾਰ ਅਤੇ ਧਰਮ ਦਾ ਬੜਾ ਡੂੰਘਾ ਸੰਬੰਧ ਹੈ।

ਭਾਰਤੀ ਲੌਕਿਕ ਧਾਰਾਣਾਵਾਂ ਵਿਚ ਅਰੁਕ ਗਤਿ ਨਾਲ ਵਹਿਣ ਵਾਲੀ ਕਰਤੱਵ-ਧਾਰਾ ਹੀ 'ਧਰਮ' ਹੈ। ਭਾਰਤ ਵਿਚ ਵਿਕਸਿਤ ਹੋਣ ਵਾਲੇ ਸਾਰੇ ਦਾਰਸ਼ਨਿਕ ਮਤ ਅਤੇ ਸੰਪ੍ਰਦਾਵਾਂ ਧਰਮ ਦੀ ਇਸ ਮੂਲ ਵਿਆਖਿਆ ਨੂੰ ਸਵੀਕਾਰ ਕਰਦੀਆਂ ਹਨ। ਧਰਮ ਦਾ ਸਭ ਤੋਂ ਵੱਡਾ ਸਿੱਧਾਂਤ ਹੈ ਕਿ ਸਾਨੂੰ ਹਰ ਦਸ਼ਾ ਵਿਚ ਆਪਣਾ ਕਰਤੱਵ ਕਰਨਾ ਚਾਹੀਦਾ ਹੈ।

ਸੰਸਾਰ ਦੇ ਸਾਰੇ ਧਰਮਾਂ ਵਿਚ ਈਸ਼ਵਰ ਨੂੰ ਮਹਾਨ ਅਦ੍ਰਿਸ਼ ਸ਼ਕਤੀ ਮੰਨਿਆ ਗਿਆ ਹੈ। ਸਾਰੇ ਧਰਮ ਈਸ਼ਵਰ ਨੂੰ ਸਰਵ-ਵਿਆਪੀ ਅਤੇ ਅੰਤਰਯਾਮੀ ਮੰਨਦੇ ਹਨ। ਹਿੰਦੂ ਧਰਮ ਇਸ ਮਤ ਦਾ ਸਭ ਤੋਂ ਵੱਡਾ ਸਮਰਥਕ ਹੈ। ਈਸ਼ਵਰ ਦੀ ਆਰਾਧਨਾ ਕਰਦੇ ਸਮੇਂ ਉਸ ਨੂੰ ਕੁਝ ਅਰਪਿਤ ਕਰਨ ਦਾ ਇਹੀ ਭਾਵ ਹੈ ਕਿ ਉਹ ਪ੍ਰਾਣੀ-ਮਾਤ੍ਰ ਦੇ ਅੰਦਰ ਨਿਵਾਸ ਕਰਦਾ ਹੈ ਅਤੇ ਸਭ ਦੀ ਸੁਣਦਾ ਹੈ। ਇਸ ਵਿਸ਼ਵਾਸ ਨੇ ਸੰਸਾਰ ਦੀ ਕਿਸੇ ਵੀ ਵਸਤੂ ਦੇ ਅੰਦਰ ਪ੍ਰਤੀਕ ਰੂਪ ਵਿਚ ਸ਼ਰਧਾ ਅਤੇ ਨਿਮਰਤਾ ਨਾਲ ਈਸ਼ਵਰ ਨੂੰ ਪ੍ਰਾਪਤ ਕਰਨ ਦੀ ਪੱਧਤੀ ਢੂੰਢ ਕਢੀ ਹੈ।

ਧਰਮ ਆਤਮਾ ਅਤੇ ਅਨਾਤਮਾ, ਜੀਵਾਤਮਾ ਅਤੇ ਸ਼ਰੀਰ ਦਾ ਵਿਧਾਇਕ ਹੈ। ਧਰਮ ਵਿਅਕਤੀ ਵਾਂਗ ਸਮਾਜ ਦਾ ਵੀ ਵਿਧਾਇਕ ਹੈ। ਇਸ ਤਰ੍ਹਾਂ ਧਰਮ ਸਮਾਜ ਅਤੇ ਸੰਸਕ੍ਰਿਤੀ ਨਾਲ ਬਹੁਤ ਡੂੰਘਾ ਰਿਸ਼ਤਾ ਰਖਦਾ ਹੈ।

ਸਥੂਲ ਰੂਪ ਵਿਚ ਧਰਮ ਦੇ ਦੋ ਪੱਖ ਮੰਨੇ ਗਏ ਹਨ— ਇਕ ਸਾਧਾਰਣ ਜਾਂ ਮੌਲਿਕ ਅਤੇ ਦੂਜਾ ਸੰਕੀਰਣ। ਸਾਧਾਰਣ ਸਰੂਪ ਧਰਮ ਨੂੰ ਦੇਸ਼, ਕਾਲ ਅਤੇ ਵਿਅਕਤੀ ਦੀਆਂ ਸੀਮਾਵਾਂ ਤੋਂ ਪਰੇ ਰਖਦਾ ਹੈ। ਇਸ ਵਿਚ ਹਰ ਥਾਂ ਮਾਨਵਤਾ ਦੇ ਸਮ-ਭਾਵ, ਸਮਦਰਸ਼ੀ ਰੁਚੀ ਦੇ ਦਰਸ਼ਨ ਹੁੰਦੇ ਹਨ। ਇਸ ਵਿਚ ਮਾਨਵ ਦੇ ਕੇਵਲ ਨੈਤਿਕ ਨਿਯਮਾਂ ਦੀ ਪ੍ਰਤਿਸ਼ਠਾ ਰਹਿੰਦੀ ਹੈ। ਧਰਮ ਦੇ ਇਸ ਸਰੂਪ ਨੂੰ 'ਮਾਨਵ-ਧਰਮ' ਕਿਹਾ ਜਾਂਦਾ ਹੈ। ਧਰਮ ਦਾ ਸੰਕੀਰਣ ਰੂਪ ਵਿਅਕਤੀ, ਦੇਸ਼ ਅਤੇ ਕਾਲ ਦੀਆਂ ਸੀਮਾਵਾਂ ਵਿਚ ਬੰਨ੍ਹਿਆ ਰਹਿੰਦਾ ਹੈ, ਜਿਸ ਦੇ ਫਲਸਰੂਪ ਵਖ ਵਖ ਧਰਮਾਂ ਵਿਚ ਆਪਸੀ ਵਿਥਾਂ ਬਣੀਆਂ ਰਹਿੰਦੀਆਂ ਹਨ। ਇਥੋਂ ਹੀ ਸਾਰੇ ਧਾਰਮਿਕ ਦੁਅੰਦਾਂ ਦਾ ਵਿਕਾਸ ਹੁੰਦਾ ਹੈ।

ਸੰਸਾਰ ਦੇ ਧਰਮ-ਸੰਸਥਾਪਕਾਂ ਨੇ ਧਰਮ ਵਿਚ ਧਰਮ ਦੇ ਦੋਹਾਂ ਪੱਖਾਂ ਦੀ ਸਥਾਪਨਾ ਕੀਤੀ ਹੈ। ਪਰ ਧਰਮ-ਸੰਸਥਾਪਕਾਂ ਦੇ ਨ ਰਹਿਣ 'ਤੇ ਧਰਮ ਦੇ ਪ੍ਰਚਾਰਕ ਧਰਮ ਦੇ ਸੰਕੀਰਣ ਸਰੂਪ ਨੂੰ ਲੈ ਕੇ ਸਦਾ ਅਨਰਥ ਕਰਦੇ ਰਹੇ ਹਨ। ਇਹੀ ਕਾਰਣ ਹੈ ਕਿ ਧਰਮ ਦਾ ਮੂਲ ਸਰੂਪ ਵਿਗੜੇ ਬਿਨਾ ਰਹਿ ਨ ਸਕਿਆ। ਪਰ ਇਹ ਵਿਗੜਿਆ ਹੋਇਆ ਰੂਪ ਸਥਾਈ ਨਹੀਂ ਹੁੰਦਾ। ਸਮੇਂ ਦੇ ਪ੍ਰਵਾਹ ਵਿਚ ਸਦਾ ਇਸ ਦੀ ਪ੍ਰਤਿਕ੍ਰਿਆ ਹੁੰਦੀ ਰਹਿੰਦੀ ਹੈ। ਸਚ ਪੁਛੋਂ ਤਾਂ ਧਰਮਾਂ ਦਾ ਇਤਿਹਾਸ ਇਸੇ ਕ੍ਰਿਆ-ਪ੍ਰਤਿਕ੍ਰਿਆ ਦਾ ਇਤਿਹਾਸ ਹੈ।

ਧਰਮ ਦਾ ਸਾਧਾਰਣ ਜਾਂ ਮੌਲਿਕ ਸਰੂਪ ਹੀ ਸਥਾਈ ਹੈ। ਇਸ ਨੂੰ 'ਸਹਿਜ-ਧਰਮ' ਦਾ ਨਾਂ ਵੀ ਦਿੱਤਾ ਜਾ ਸਕਦਾ ਹੈ। ਧਰਮ ਦਾ ਇਹੀ ਸਰੂਪ ਮਾਨਵ ਦੀ ਜੀਵਨ-ਯਾਤ੍ਰਾ ਦਾ ਆਧਾਰ ਹੈ। ਮਾਨਵ ਜਾਤਿ ਦੀ ਨਿਰੰਤਰ ਪਰੰਪਰਾ ਵਿਚ ਇਸ ਦਾ ਪ੍ਰਮੁਖ ਮਹੱਤਵ ਹੈ। ਇਸ ਨਾਲ ਇਕ ਪਾਸੇ ਮਾਨਵ ਮਾਨਵੀ ਗੁਣਾਂ ਨਾਲ ਪਰਿਪੂਰਣ ਹੁੰਦਾ ਹੈ ਅਤੇ ਦੂਜੇ ਪਾਸੇ ਉਸ ਦੇ ਮਨ ਵਿਚ ਪਾਰਲੌਕਿਕ ਜੀਵਨ ਦੀ ਸੁਖ-ਸੁਵਿਧਾ ਪ੍ਰਤਿ ਇੱਛਾ ਪੈਦਾ ਹੁੰਦੀ ਹੈ ਅਤੇ ਉਸ ਦਾ ਭੌਤਿਕ ਜੀਵਨ ਸੁਖਮਈ ਬਣਦਾ ਹੈ। ਧਰਮ ਮਨੁੱਖ ਦੀਆਂ ਕਾਇਕ ਅਤੇ ਮਾਨਸਿਕ ਚੇਸ਼ਟਾਵਾਂ ਨੂੰ ਸੰਜਮ ਵਿਚ ਹੀ ਨਹੀਂ ਬੰਨ੍ਹਦਾ, ਸਗੋਂ ਉਸ ਨੂੰ ਆਦਰਸ਼-ਮੁਖੀ ਜੀਵਨ- ਪਥ ਦਾ ਯਾਤ੍ਰੀ ਵੀ ਬਣਾਉਂਦਾ ਹੈ। ਅਸਲ ਵਿਚ, ਧਰਮ ਮਨੁੱਖ ਦੀਆਂ ਚੰਗੀਆਂ ਚੇਸ਼ਟਾਵਾਂ ਅਤੇ ਸਦ-ਬਿਰਤੀਆਂ ਦਾ ਫਲ ਹੈ, ਜੀਵਨ ਦੀਆਂ ਅਮਿਟ ਇੱਛਾਵਾਂ ਅਤੇ ਅਦ੍ਰਿਸ਼ਟ ਦੀਆਂ ਅਸਪੱਸ਼ਟ ਭਾਵਨਾਵਾਂ ਨੂੰ ਪ੍ਰਾਪਤ ਕਰਨ ਦਾ ਇਕ ਅਚੂਕ ਸਾਧਨ ਹੈ। ਇਸ ਦੀ ਰਾਹ ਜੀਵਨ ਦੀ ਸਚੀ ਰਾਹ ਹੈ, ਇਸ ਦਾ ਪਿਆਰ ਈਸ਼ਵਰੀ ਪ੍ਰੇਮ ਦਾ ਸੰਸਾਰੀ ਰੂਪ ਹੈ ਅਤੇ ਇਸ ਦੀ ਮਹਾਨਤਾ ਮਨੁੱਖ ਦੇ ਸਦ-ਉਦਮਾਂ, ਸਦ-ਸੰਕਲਪਾਂ ਅਤੇ ਆਪਣੇ ਗੌਰਵ ਦਾ ਮੁਨਾਰਾ ਹੈ। ਧਰਮ ਮਨੁੱਖ ਦੀ ਮਾਨਸਿਕ ਉੱਨਤੀ ਦਾ ਪਰਖ-ਆਧਾਰ ਹੈ ਕਿਉਂਕਿ ਧਰਮ ਅਤੇ ਮਨੁੱਖ ਦਾ ਇਕ ਦੂਜੇ ਨਾਲ ਅਨਿਖੜਵਾਂ ਸੰਬੰਧ ਹੈ।

ਗੁਰਮਤਿ ਵਿਚ ਧਰਮ ਦੇ ਮਹੱਤਵ ਨੂੰ ਸਵੀਕਾਰ ਹੀ ਨਹੀਂ ਕੀਤਾ ਗਿਆ, ਸਗੋਂ ਧਰਮ ਦੇ ਸਰੂਪ ਨੂੰ ਵੀ ਨਿਰਧਾਰਿਤ ਕੀਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਬਾਣੀ ਵਿਚ ਸਪੱਸ਼ਟ ਕਿਹਾ ਹੈ ਕਿ —*ਸਰਬ ਧਰਮ ਮਹਿ ਸ੍ਰੇਸਟ ਧਰਮੁ। ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।* (ਗੁ.ਗ੍ਰੰ.266)। ਗੁਰੂ ਨਾਨਕ ਦੇਵ ਜੀ ਨੇ 'ਆਸਾ

ਕੀ ਵਾਰ' ਵਿਚ 'ਸਬਦ' (ਨਾਮ) ਨੂੰ ਸਮਝਣਾ ਹੀ ਸ੍ਰੇਸ਼ਠ ਮੰਨਿਆ ਹੈ—*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ। ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ।*(ਗੁ.ਗ੍ਰੰ.469)।

ਗੁਰੂ ਅਰਜਨ ਦੇਵ ਜੀ ਨੇ ਧਰਮ-ਕਰਮ ਕਰਨ ਅਤੇ ਅਧਰਮ-ਕਰਮ ਨ ਕਰਨ ਲਈ 'ਸਹਸਕ੍ਰਿਤੀ ਸ਼ਲੋਕ' ਪ੍ਰਕਰਣ ਵਿਚ ਕਿਹਾ ਹੈ ਕਿ ਧਰਮ-ਕਰਮ ਵਿਚ ਕਦੇ ਢਿਲ ਨ ਕਰੋ, ਪਾਪ ਕਰਨ ਤੋਂ ਸੰਕੋਚ ਕਰੋ, ਸਿਰਜਨਹਾਰ ਪਰਮਾਤਮਾ ਨੂੰ ਚੇਤੇ ਰਖੋ, (ਪਰ-ਧਨ ਅਤੇ ਪਰ-ਇਸਤਰੀ ਦਾ) ਲੋਭ ਨ ਰਖੋ, ਸੰਤਾਂ ਦੀ ਸੰਗਤ ਕਰੋ, ਪਾਪਾਂ ਨੂੰ ਕਰਨੋ ਬਚੋ। ਇਹ ਹੀ ਸਚੇ ਧਰਮ ਦੇ ਲੱਛਣ ਹਨ—*ਨਹ ਬਿਲੰਬ ਧਰਮੰ ਬਿਲੰਬ ਪਾਪੰ। ਦ੍ਰਿੜੰਤ ਨਾਮੰ ਤਜੰਤ ਲੋਭੰ। ਸਰਣਿ ਸੰਤੰ ਕਿਲਬਿਖ ਨਾਸੰ। ਪ੍ਰਾਪਤੰ ਧਰਮ ਲਖ੍ਹਿਣ।*(ਗੁ.ਗ੍ਰੰ. 1354)।

ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਕਿਹਾ ਹੈ ਕਿ ਜੇ ਕੋਈ ਵਾਸਤਵਿਕਤਾ ਨੂੰ ਸਮਝੇ ਤਾਂ ਧਰਮ ਸਦਾ ਇਕੋ ਹੀ ਹੈ। ਗੁਰੂ ਦੀ ਸਿਖਿਆ ਅਨੁਸਾਰ ਪਰਮਾਤਮਾ ਯੁਗ ਯੁਗ ਵਿਚ ਇਕੋ ਜਿਹਾ ਹੀ ਰਹਿੰਦਾ ਹੈ—*ਏਕੋ ਧਰਮੁ ਦ੍ਰਿੜੈ ਸਚੁ ਕੋਈ। ਗੁਰਮਤਿ ਪੂਰਾ ਜੁਗਿ ਜੁਗਿ ਸੋਈ।* (ਗੁ.ਗ੍ਰੰ.1188)। ਇਸ ਸਰਣੀ 'ਤੇ ਗੁਰੂ ਅਰਜਨ ਦੇਵ ਜੀ ਨੇ ਗੱਲ ਨੂੰ ਨਿਬੇੜਦਿਆਂ ਕਿਹਾ ਹੈ ਕਿ ਭਰਮਾਂ ਨੂੰ ਤਿਆਗ ਕੇ ਪਰਮਾਤਮਾ ਨੂੰ ਭਜਣਾ ਇਹੀ ਅਟਲ ਧਰਮ ਹੈ—*ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ। ਕਹੁ ਨਾਨਕ ਅਟਲ ਇਹੁ ਧਰਮੁ।* (ਗੁ.ਗ੍ਰੰ.196)।

**ਧਰਮ ਅਰਥ ਬੋਰਡ** : ਪੰਜਾਬ ਦੀਆਂ ਰਿਆਸਤਾਂ ਨੂੰ ਮਿਲਾ ਕੇ ਜਦੋਂ ਪੈਪਸੂ (ਪਟਿਆਲਾ ਐਂਡ ਈਸਟ ਪੰਜਾਬ ਸਟੇਟਸ ਯੂਨੀਅਨ) ਸਰਕਾਰ ਬਣਾਈ ਗਈ ਤਾਂ ਇਸ ਦੇ ਰਾਜ-ਪ੍ਰਮੁਖ ਨੇ ਸਾਰੀਆਂ ਰਿਆਸਤਾਂ ਦੇ ਗੁਰੂ-ਧਾਮਾਂ ਨੂੰ ਇਕ ਪ੍ਰਬੰਧਕੀ ਸੰਸਥਾ ਦੁਆਰਾ ਚਲਾਉਣ ਦੀ ਸੋਚ ਅਧੀਨ 20 ਮਈ 1949 ਈ. ਨੂੰ 'ਧਰਮ ਅਰਥ ਬੋਰਡ' ਦੀ ਸਥਾਪਨਾ ਕੀਤੀ ਅਤੇ ਹਰ ਇਕ ਵਰਗ ਤੋਂ ਪ੍ਰਤਿਨਿਧ ਲੈ ਕੇ 25 ਮੈਂਬਰਾਂ ਨੂੰ ਸ਼ਾਮਲ ਕੀਤਾ।27 ਜੂਨ 1949 ਈ. ਨੂੰ ਹੋਈ ਬੈਠਕ ਵਿਚ ਜੱਥੇਦਾਰ ਬਲਵੰਤ ਸਿੰਘ ਚਨਾਰਥਲ ਇਸ ਦੇ ਸਰਬਸੰਮਤੀ ਨਾਲ ਪ੍ਰਧਾਨ ਚੁਣੇ ਗਏ। ਇਕ ਸਬ-ਕਮੇਟੀ ਦੁਆਰਾ ਇਸ ਬੋਰਡ ਦਾ ਸੰਵਿਧਾਨ ਤਿਆਰ ਕਰਵਾ ਕੇ 26 ਅਗਸਤ 1949 ਈ. ਦੀ ਮੀਟਿੰਗ ਵਿਚ ਪ੍ਰਵਾਨਗੀ ਲਈ ਗਈ। ਇਸ ਬੋਰਡ ਨਾਲ ਲਗਭਗ ਦੋ ਸੌ ਗੁਰਦੁਆਰੇ ਸੰਬੰਧਿਤ ਸਨ ਜਿਨ੍ਹਾਂ ਵਿਚੋਂ 25 ਗੁਰਦੁਆਰੇ ਸਿਧੇ ਬੋਰਡ ਅਧੀਨ ਸਨ, ਜਦ ਕਿ ਬਾਕੀ ਬੋਰਡ ਦੀ ਸਰਪ੍ਰਸਤੀ ਅਧੀਨ ਸਥਾਨਕ ਕਮੇਟੀਆਂ ਦੁਆਰਾ ਅਨੁਸ਼ਾਸਿਤ ਸਨ। ਪਰ ਆਪਸੀ ਵੈਰ-ਵਿਰੋਧ ਅਤੇ ਧੜੇਬੰਦੀਆਂ ਕਾਰਣ ਇਹ ਬੋਰਡ ਸੰਨ 1954 ਈ. ਵਿਚ ਤੋੜ ਦਿੱਤਾ ਗਿਆ ਅਤੇ ਇਸ ਦੀ ਥਾਂ 4 ਮਈ 1954 ਈ. ਨੂੰ 13 ਮੈਂਬਰਾਂ ਦਾ ਇਕ ਅੰਤਰਮ ਗੁਰਦੁਆਰਾ ਬੋਰਡ ਬਣਾਇਆ ਗਿਆ। ਪੈਪਸੂ ਸਰਕਾਰ ਦੇ ਖ਼ਤਮ ਹੋਣ ਤੋਂ ਬਾਦ ਇਸ ਬੋਰਡ ਨੂੰ 8 ਜਨਵਰੀ 1959 ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਸਮੋ ਦਿੱਤਾ ਗਿਆ।

**ਧਰਮਸਾਲ/ਧਰਮਸ਼ਾਲਾ** : ਸੰਸਕ੍ਰਿਤ ਮੂਲ ਦੇ ਇਸ ਸ਼ਬਦ ਤੋਂ ਭਾਵ ਹੈ ਧਰਮ ਕਮਾਉਣ ਦਾ ਸਥਾਨ। 'ਜਪੁਜੀ' ਵਿਚ ਗੁਰੂ ਨਾਨਕ ਦੇਵ ਜੀ ਨੇ ਧਰਤੀ ਨੂੰ 'ਧਰਮਸਾਲ' ਕਿਹਾ ਹੈ ਕਿਉਂਕਿ ਇਹੀ ਸਥਾਨ ਹੈ ਜਿਥੇ ਮਨੁੱਖ ਦੇਹ ਧਾਰਣ ਕਰਕੇ ਧਰਮ-ਕਰਮ ਕਰਦਾ ਹੈ—*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ।* ਜਨਮਸਾਖੀ ਸਾਹਿਤ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਦੌਰਾਨ ਅਨੇਕ ਸਥਾਨਾਂ ਉਤੇ ਧਰਮ-ਪ੍ਰਚਾਰ ਲਈ ਧਰਮਸ਼ਾਲਾਵਾਂ ਸਥਾਪਿਤ ਕੀਤੀਆਂ।

ਗੁਰੂ ਅਰਜਨ ਦੇਵ ਜੀ ਨੇ ਜਿਸ ਧਾਰਮਿਕ ਕੇਂਦਰ ਦੀ ਸਥਾਪਨਾ ਕੀਤੀ, ਉਸ ਬਾਰੇ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ 73 ਉਤੇ ਵਿਸਤਾਰ ਸਹਿਤ ਪ੍ਰਕਾਸ਼ ਪਾਇਆ ਹੈ ਅਤੇ ਸਥਾਪਨਾ ਕੀਤੀ ਹੈ— *ਮੈ ਬਧੀ ਸਚੁ ਧਰਮਸਾਲ ਹੈ। ਗੁਰਸਿਖਾ ਲਹਦਾ ਭਾਲਿ ਕੈ। ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ।* ਗੁਰੂ ਜੀ ਨੇ ਬਾਬੇ ਮੋਹਨ ਨੂੰ ਸੰਬੋਧਨ ਕੀਤੇ ਸ਼ਬਦ ਵਿਚ ਵੀ ਉਸ ਦੇ ਸਥਾਨ ਅਥਵਾ ਡੇਰੇ ਨੂੰ 'ਧਰਮਸਾਲ' ਕਿਹਾ ਹੈ— *ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ। ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ। ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ। ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ।* (ਗੁ.ਗ੍ਰੰ.248)।

ਸਾਫ਼ ਹੈ ਕਿ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਲਈ ਸਥਾਪਿਤ ਧਰਮ-ਕੇਂਦਰ ਸ਼ੁਰੂ ਵਿਚ 'ਧਰਮਸਾਲ' ਨਾਂ ਨਾਲ ਪ੍ਰਸਿੱਧ ਹੋਏ। ਇਸ ਨੂੰ 'ਸੰਗਤ' ਵੀ ਕਿਹਾ ਜਾਂਦਾ ਹੈ। ਪਰ ਹੁਣ ਇਸ ਲਈ ਸਰਵ-ਪ੍ਰਚਲਿਤ ਨਾਂ 'ਗੁਰਦੁਆਰਾ' (ਵੇਖੋ) ਹੈ।

**ਧਰਮ ਸਿੰਘ, ਸਰਦਾਰ ਬਹਾਦਰ** (1881-1933 ਈ.): ਪ੍ਰਸਿੱਧ ਠੇਕੇਦਾਰ, ਦਾਨੀ ਮਹਾਪੁਰਸ਼ ਅਤੇ ਵਿਦਿਆ ਪ੍ਰਚਾਰ ਵਿਚ ਰੁਚੀ ਰਖਣ ਵਾਲੇ ਸ. ਧਰਮ ਸਿੰਘ ਦਾ ਜਨਮ 18 ਜਨਵਰੀ 1881 ਈ. ਵਿਚ ਭਾਈ ਨੱਥਾ ਰਾਮ (ਬਾਦ ਵਿਚ ਨੱਥਾ ਸਿੰਘ) ਦੇ ਘਰ ਪਿੰਡ ਸੋਧਰਾ-ਕੋਪਰਾ, ਜ਼ਿਲ੍ਹਾ ਸਿਆਲਕੋਟ ਵਿਚ ਹੋਇਆ। ਆਪ ਨੇ ਗੁਰਮੁਖੀ ਅੱਖਰ ਬੋਧ ਪਿੰਡ ਦੀ ਧਰਮਸ਼ਾਲਾ ਵਿਚ ਬਾਵਾ ਨਾਰਾਇਨ ਸਿੰਘ ਤੋਂ ਪ੍ਰਾਪਤ ਕੀਤਾ। ਮੁੱਢਲੀ ਤਾਲੀਮ ਆਪ ਨੇ ਮਿਸ਼ਨ ਸਕੂਲ, ਵਜ਼ੀਰਾਬਾਦ ਤੋਂ ਹਾਸਲ ਕੀਤੀ ਅਤੇ ਖ਼ਾਲਸਾ ਹਾਈ ਸਕੂਲ, ਗੁਜਰਾਂਵਾਲਾ ਤੋਂ ਦਸਵੀਂ ਪਾਸ ਕੀਤੀ। ਫਿਰ ਆਪ ਨੇ ਥਾਂਪਸਨ ਇੰਜੀਨੀਅਰਿੰਗ ਕਾਲਜ, ਰੁੜਕੀ ਤੋਂ ਓਵਰਸੀਅਰੀ ਦਾ ਇਮਤਿਹਾਨ ਪਾਸ ਕੀਤਾ। ਉਸ ਤੋਂ ਬਾਦ ਬਰਮਾ ਵਿਚ ਨੌਕਰੀ ਕਰਨ ਚਲੇ ਗਏ। ਸੰਨ 1904 ਈ. ਵਿਚ ਦੇਸ਼ ਪਰਤ ਆਏ ਅਤੇ ਸੰਨ 1905 ਈ. ਵਿਚ ਆਪ ਨੂੰ ਅਪਰ ਜੇਹਲਮ ਨਹਿਰ ਵਿਚ ਓਵਰਸੀਅਰ ਦੀ ਨੌਕਰੀ ਮਿਲ ਗਈ। ਜੇਹਲਮ ਵਿਚ ਰਹਿੰਦੇ ਹੋਇਆਂ ਆਪ ਸੰਤ ਅਤਰ ਸਿੰਘ ਮਸਤੂਆਣਾ ਸਾਹਿਬ ਵਾਲਿਆਂ ਦੇ ਸੰਪਰਕ ਵਿਚ ਆਏ ਅਤੇ ਆਪਣੇ ਜੀਵਨ ਨੂੰ ਸਦਾ ਲਈ ਉਪਕਾਰੀ ਮਾਰਗ ਉਤੇ ਪਾ ਦਿੱਤਾ। ਸੰਨ 1907 ਈ. ਵਿਚ ਆਪ ਦੇ ਮਾਤਾ ਪਿਤਾ ਪਲੇਗ ਦੀ ਬੀਮਾਰੀ ਦਾ ਸ਼ਿਕਾਰ ਹੋ ਗਏ।

ਸੰਨ 1912 ਈ. ਵਿਚ ਆਪ ਨੇ ਸਰਕਾਰੀ ਨੌਕਰੀ ਛਡ ਕੇ ਠੇਕੇਦਾਰੀ ਵਿਚ ਕਿਸਮਤ ਆਜ਼ਮਾਈ ਕਰਨੀ ਸ਼ੁਰੂ ਕੀਤੀ ਅਤੇ ਸ. ਰਾਮ ਸਿੰਘ ਕਾਬਲੀ ਨਾਲ ਦਸ ਵਰ੍ਹੇ ਸਾਂਝੀ ਠੇਕੇਦਾਰੀ ਕੀਤੀ। ਉਸ ਤੋਂ ਬਾਦ ਆਪ ਨੇ ਸੁਤੰਤਰ ਕੰਮ ਸ਼ੁਰੂ ਕਰ ਦਿੱਤਾ ਅਤੇ ਬਹੁਤ ਤਰੱਕੀ ਕੀਤੀ। ਆਪ ਨੇ ਨਵੀਂ ਦਿੱਲੀ ਦੀਆਂ ਸਰਕਾਰੀ ਇਮਾਰਤਾਂ ਨੂੰ ਲਾਲ ਪੱਥਰ ਉਪਲਬਧ ਕਰਨ ਦਾ ਠੇਕਾ ਲਿਆ ਹੋਇਆ ਸੀ। ਇਸ ਅਤੇ ਹੋਰ ਕਈ ਕੰਮਾਂ ਵਿਚ ਇਨ੍ਹਾਂ ਨੂੰ ਬਹੁਤ ਕਾਮਯਾਬੀ ਮਿਲੀ।

ਆਪ ਨੇ ਆਪਣੀ ਕਮਾਈ ਸਫਲ ਕਰਨ ਲਈ ਸਿੱਖ ਧਰਮ ਦਾ ਬਹੁਤ ਪ੍ਰਚਾਰ ਕੀਤਾ। ਉੱਤਰ ਪ੍ਰਦੇਸ਼ ਵਿਚ ਹਜ਼ਾਰਾਂ ਸਿੰਘਾਂ ਨੂੰ ਅੰਮ੍ਰਿਤ ਪਾਨ ਕਰਾਉਣ ਦਾ ਉੱਦਮ ਕੀਤਾ। ਅਲੀਗੜ੍ਹ, ਆਗਰਾ, ਮੇਰਠ, ਬਰੇਲੀ ਆਦਿ ਕਈ ਨਗਰਾਂ ਵਿਚ ਗੁਰਦੁਆਰੇ ਬਣਾਏ। ਉਥੇ ਗਿਆਨੀ, ਰਾਗੀ, ਗ੍ਰੰਥੀ ਰਖ ਕੇ ਗੁਰਦੁਆਰਿਆਂ ਵਿਚ ਨਾਮ-ਬਾਣੀ ਦਾ ਪ੍ਰਵਾਹ ਚਲਾਇਆ। ਆਪ ਨੇ ਪੰਜਾਬ ਵਿਚ ਵੀ ਕਈ ਗੁਰਦੁਆਰੇ ਬਣਾਉਣ ਲਈ ਸਹਾਇਤਾ ਦਿੱਤੀ। ਬੰਗਲਾ ਸਾਹਿਬ, ਸੀਸ ਗੰਜ, ਤਰਨਤਾਰਨ ਆਦਿ ਗੁਰੂ-ਧਾਮਾਂ ਦੀਆਂ ਇਮਾਰਤਾਂ ਉਸਾਰਨ ਵੇਲੇ ਖੁਲ੍ਹ ਕੇ ਦਾਨ ਦਿੱਤਾ।

ਵਿਦਿਆ ਦੇ ਪ੍ਰਸਾਰ ਵਿਚ ਆਪ ਦੀ ਬਹੁਤ ਰੁਚੀ ਸੀ। ਆਪ ਨੇ ਕੋਇਟਾ ਵਿਚ ਖ਼ਾਲਸਾ ਸਕੂਲ ਸਥਾਪਿਤ ਕਰਨ ਵਿਚ ਮਾਇਕ ਸਹਾਇਤਾ ਦਿੱਤੀ ਅਤੇ ਅਕਾਲੀ ਕੌਰ ਸਿੰਘ ਨੂੰ ਚੌਕਾਰ (ਕਸ਼ਮੀਰ) ਵਿਚ ਗੁਰੂ ਨਾਨਕ ਆਸ਼੍ਰਮ ਦੀ ਕਾਇਮੀ ਲਈ ਖੁਲ੍ਹ ਕੇ ਦਾਨ ਦਿੱਤਾ। ਸੰਨ 1924 ਈ. ਵਿਚ ਆਪ ਨੇ 'ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ' (ਵੇਖੋ) ਦੀ ਸਥਾਪਨਾ ਕੀਤੀ। ਆਪਣੀ ਪਰਿਵਾਰਿਕ ਲੋੜ ਲਈ ਜਾਇਦਾਦ ਵਖਰੀ ਰਖ ਕੇ ਬਾਕੀ ਸਭ ਕੁਝ ਟ੍ਰਸਟ ਦੇ ਹਵਾਲੇ ਕਰ ਦਿੱਤਾ। ਇਹ ਟ੍ਰਸਟ ਬੜੀ ਸਰਗਰਮੀ ਨਾਲ ਸ. ਧਰਮ ਸਿੰਘ ਦੀ ਇੱਛਾ ਅਨੁਸਾਰ ਚਲਾਇਆ ਜਾ ਰਿਹਾ ਹੈ। ਆਪ ਦੀ ਯੋਗਤਾ ਦੀ ਕਦਰ ਕਰਦਿਆਂ ਬ੍ਰਿਟਿਸ਼ ਸਰਕਾਰ ਨੇ ਸੰਨ 1928 ਈ. ਵਿਚ ਆਪ ਨੂੰ 'ਸਰਦਾਰ ਸਾਹਿਬ' ਦਾ ਅਤੇ ਸੰਨ 1930 ਈ. ਵਿਚ 'ਸਰਦਾਰ ਬਹਾਦਰ' ਦੇ ਖਿਤਾਬ ਪ੍ਰਦਾਨ ਕੀਤੇ। ਚੀਫ਼ ਖ਼ਾਲਸਾ ਦੀਵਾਨ ਦੇ ਵਿਦਿਅਕ ਕੰਮਾਂ ਵਿਚ ਵੀ ਆਪ ਦੀ ਵਿਸ਼ੇਸ਼ ਰੁਚੀ ਰਹੀ।

ਆਪ ਕੈਂਸਰ ਦਾ ਇਲਾਜ ਕਰਾਉਣ ਲਈ ਵੀਆਇਨਾ (ਆਸਟਰੀਆ) ਗਏ। ਪਰ ਆਪਰੇਸ਼ਨ ਤੋਂ ਬਾਦ ਆਪ ਠੀਕ ਨ ਹੋ ਸਕੇ। 19 ਜੂਨ 1933 ਈ. ਨੂੰ ਆਪ ਨੇ ਵਿਦੇਸ਼ ਵਿਚ ਪ੍ਰਾਣ ਤਿਆਗ ਦਿੱਤੇ। ਆਪ ਦੀ ਮੌਤ ਤੋਂ ਇੰਜ ਮਹਿਸੂਸ ਕੀਤਾ ਜਾ ਰਿਹਾ ਸੀ ਕਿ ਇਕ ਦਾਨ-ਵੀਰ ਦੁਨੀਆ ਨਾਲੋਂ ਨਾਤਾ ਤੋੜ ਗਿਆ ਹੈ।

**ਧਰਮ ਸਿੰਘ, ਭਾਈ** (1666-1708 ਈ.): ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਜਾਏ ਪੰਜ ਪਿਆਰਿਆਂ ਵਿਚੋਂ ਇਕ, ਜਿਸ ਦਾ ਜਨਮ ਸੰਨ 1666 ਈ. ਵਿਚ ਇਕ ਜੱਟ ਪਰਿਵਾਰ ਵਿਚ ਭਾਈ ਸੰਤ ਰਾਮ ਦੇ ਘਰ ਮਾਈ ਸਾਭੋ (ਨਾਮਾਂਤਰ ਜੱਸੀ) ਦੀ ਕੁੱਖੋਂ ਪਿੰਡ ਜਟਵਾੜਾ ਵਿਚ ਹੋਇਆ, ਜੋ ਦਰਿਆਏ ਗੰਗਾ ਦੇ ਕੰਢੇ ਉਤੇ ਉਤਰ ਪ੍ਰਦੇਸ਼ ਦੇ ਮੇਰਠ ਨਗਰ ਤੋਂ 35 ਕਿ.ਮੀ. ਉਤਰ-ਪੂਰਬ ਵਲ ਵਸਿਆ ਹੋਇਆ ਹੈ। ਇਸ ਦਾ ਮੂਲ ਨਾਂ ਧਰਮਦਾਸ ਸੀ। ਗੁਰਬਾਣੀ ਤੋਂ ਪ੍ਰਭਾਵਿਤ ਇਹ 30 ਸਾਲ ਦੀ ਉਮਰ ਵਿਚ ਅਧਿਆਤਮਿਕ ਸਾਧਨਾ ਲਈ ਘਰੋਂ ਨਿਕਲ ਪਿਆ। ਦਿੱਲੀ ਵਿਚ ਪਹੁੰਚਣ 'ਤੇ ਇਸ ਨੂੰ

ਕਿਸੇ ਸਿੱਖ ਨੇ ਆਨੰਦਪੁਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਜਾਣ ਲਈ ਕਿਹਾ। ਸੰਨ 1698 ਈ. ਵਿਚ ਇਹ ਆਨੰਦਪੁਰ ਪਹੁੰਚਿਆ। ਉਥੇ ਸੰਨ 1699 ਈ. ਦੀ ਵਿਸਾਖੀ ਵਾਲੇ ਦਿਨ ਸੀਸ ਭੇਟ ਕਰਕੇ ਦਸਮ ਗੁਰੂ ਜੀ ਤੋਂ ਅੰਮ੍ਰਿਤ ਪਾਨ ਕੀਤਾ ਅੰਤੇ ਧਰਮ ਸਿੰਘ ਨਾਂ ਧਾਰਣ ਕਰਕੇ ਪੰਜ ਪਿਆਰਿਆਂ ਵਿਚ ਸ਼ਾਮਲ ਹੋਇਆ। ਆਨੰਦਪੁਰ ਦੀ ਜੰਗ ਵਿਚ ਹਿੱਸਾ ਲੈਣ ਤੋਂ ਬਾਦ ਗੁਰੂ ਜੀ ਨਾਲ ਚਮਕੌਰ ਦੀ ਗੜ੍ਹੀ ਵਿਚ ਪਹੁੰਚਿਆ ਅਤੇ ਭਾਈ ਦਯਾ ਸਿੰਘ ਸਮੇਤ ਗੁਰੂ ਜੀ ਦੇ ਅੰਗ-ਸੰਗ ਰਿਹਾ। ਗੁਰੂ ਜੀ ਵਲੋਂ ਲਿਖਿਆ 'ਜ਼ਫ਼ਰਨਾਮਾ' ਔਰੰਗਜ਼ੇਬ ਤਕ ਪਹੁੰਚਾਉਣ ਲਈ ਭਾਈ ਦਯਾ ਸਿੰਘ ਦੇ ਨਾਲ ਗਿਆ। ਫਿਰ ਇਹ ਦੋਵੇਂ ਗੁਰੂ ਜੀ ਨਾਲ ਨਾਂਦੇੜ ਗਏ। ਗੁਰੂ ਜੀ ਦੇ ਮਹਾਪ੍ਰਸਥਾਨ ਤੋਂ ਬਾਦ ਸੰਨ 1708 ਈ. ਵਿਚ ਇਨ੍ਹਾਂ ਦੋਹਾਂ ਦਾ ਵੀ ਦੇਹਾਂਤ ਹੋ ਗਿਆ। ਇਨ੍ਹਾਂ ਦੀ ਯਾਦ ਵਿਚ ਉਥੇ ਸਮਾਰਕ ਬਣਿਆ ਹੋਇਆ ਹੈ।

**ਧਰਮ ਸਿੰਘ ਰੋਹੇਲਾ** (ਮ. 1785 ਈ.) : ਜ਼ਾਬਤਾ ਖ਼ਾਨ ਰੋਹੇਲਾ (ਵੇਖੋ) ਦਾ ਸਿੱਖ ਬਣਨ ਉਪਰੰਤ ਰਖਿਆ ਗਿਆ ਨਾਂ।

**ਧਰਮ ਚੰਦ ਬੇਦੀ** (1523-1618 ਈ.) : ਗੁਰੂ ਨਾਨਕ ਦੇਵ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਲਖਮੀਦਾਸ ਦੇ ਘਰ ਸੰਨ 1523 ਈ. (ਸੰਮਤ 1580 ਬਿ.) ਵਿਚ ਪੈਦਾ ਹੋਏ ਬਾਬਾ ਧਰਮਚੰਦ ਦੀ ਰੁਚੀ ਧਰਮ-ਕਰਮ ਵਲ ਅਧਿਕ ਰਹੀ ਸੀ। ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਭਾਈ ਗੁਰਦਾਸ ਅਤੇ ਭਾਈ ਭਾਨਾ (ਸੁਪੁੱਤਰ ਬਾਬਾ ਬੁੱਢਾ ਜੀ) ਸਹਿਤ ਗੁਰੂ ਨਾਨਕ ਦੇਵ ਜੀ ਦੇ ਵਸਾਏ ਕਰਤਾਰਪੁਰ ਨਗਰ ਵਿਚ ਗਏ, ਤਾਂ ਇਸ ਨੇ ਬੇਦੀ ਖ਼ਾਨਦਾਨ ਦੇ ਹੋਰ ਵਿਅਕਤੀਆਂ ਸਹਿਤ ਗੁਰੂ ਜੀ ਦਾ ਬੜੇ ਆਦਰ ਨਾਲ ਸੁਆਗਤ ਕੀਤਾ। ਗੁਰੂ ਹਰਿਗੋਬਿੰਦ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਦੀ ਸੰਤਾਨ ਵਜੋਂ ਬਾਬਾ ਧਰਮਚੰਦ ਨੂੰ ਇਕ ਘੋੜਾ ਅਤੇ ਪੰਜ ਸੌ ਮੋਹਰਾਂ ਭੇਂਟ ਕੀਤੀਆਂ।

**ਧਰਮ-ਧੁਜਾ** : ਉਂਜ ਤਾਂ ਇਸ ਦਾ ਅਰਥ ਧਰਮ ਦਾ ਝੰਡਾ ਜਾਂ ਨਿਸ਼ਾਨ ਹੈ, ਪਰ ਸਿੱਖ ਧਰਮ ਦੀ ਨਿਰਮਲ ਸੰਪ੍ਰਦਾਇ ਨੇ ਪਟਿਆਲੇ ਵਿਚ 'ਧਰਮ-ਧੁਜਾ' ਨਾਂ ਦਾ ਆਪਣਾ ਅਖਾੜਾ ਕਾਇਮ ਕੀਤਾ। ਇਸ ਦਾ ਪਹਿਲਾ ਸ੍ਰੀ ਮਹੰਤ ਭਾਈ ਮਤਾਬ ਸਿੰਘ ਨੂੰ ਥਾਪਿਆ ਗਿਆ। ਇਸ ਦੀ ਕਾਇਮੀ ਲਈ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਦੇ ਮਹਾਰਾਜਿਆਂ ਨੇ ਮਾਇਕ ਸਹਾਇਤਾ ਦਿੱਤੀ। ਨਿਰਮਲ ਪੰਚਾਇਤੀ ਅਖਾੜਾ ਕਨਖਲ ਦੀ ਸਥਾਪਨਾ ਤੋਂ ਬਾਦ ਇਸ ਨੂੰ ਉਸ ਨਾਲ ਸੰਬੰਧਿਤ ਕਰ ਦਿੱਤਾ ਗਿਆ। ਵਿਸਤਾਰ ਲਈ ਵੇਖੋ 'ਨਿਰਮਲ ਸੰਪ੍ਰਦਾਇ'।

**ਧਰਮ-ਰਾਜ** : ਧਰਮ ਅਨੁਸਾਰ ਨਿਆਂ ਕਰਨ ਵਾਲਾ ਇਕ ਮਿਥਕ ਰਾਜਾ, ਜੋ ਕਰਮਾਂ ਦੇ ਫਲ ਨੂੰ ਨਿਰਧਾਰਿਤ ਕਰਕੇ ਪ੍ਰਾਣੀਆਂ ਦੀ ਜੀਵਨ-ਗਤਿ ਨਿਸਚਿਤ ਕਰਦਾ ਹੈ। 'ਆਸਾ ਕੀ ਵਾਰ' ਵਿਚ ਗੁਰੂ ਨਾਨਕ ਦੇਵ ਜੀ ਨੇ ਦਸਿਆ ਹੈ— *ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ। ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ।* (ਗੁ.ਗ੍ਰੰ.463)। ਗੁਰੂ ਅਮਰਦਾਸ ਜੀ ਨੇ ਵੀ ਲਿਖਿਆ ਹੈ— *ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ।* (ਗੁ. ਗ੍ਰੰ.38)। ਜਦ ਤਕ ਕਰਮਾਂ ਦਾ ਪ੍ਰਭਾਵ ਕਾਇਮ ਹੈ ਉਦੋਂ ਤਕ ਪ੍ਰਾਣੀ ਇਸ ਦੇ ਨਿਰਣੇ ਦੇ ਅਧੀਨ ਹਨ। ਪਰ ਕਰਮ-ਗਤਿ ਦੇ ਖ਼ਤਮ ਹੋਣ ਨਾਲ ਇਸ ਦੀ ਸ਼ਕਤੀ ਪ੍ਰਭਾਵਹੀਨ ਹੋ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ ਕਿ ਹਰਿ-ਭਗਤੀ ਦੁਆਰਾ ਜਦ ਸਾਰੇ ਕਰਮਾਂ ਦਾ ਨਾਸ਼ ਹੋ ਜਾਂਦਾ ਹੈ ਤਾਂ ਭਲਾ ਉਸ ਸਾਧਕ ਦਾ ਧਰਮ-ਰਾਜ ਕੀ ਵਿਗਾੜ ਸਕਦਾ ਹੈ— *ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ।* (ਗੁ.ਗ੍ਰੰ.614)। ਗੁਰੂ ਅਮਰਦਾਸ ਜੀ ਦੀ ਸਥਾਪਨਾ ਹੈ— *ਅਧਿਆਤਮੀ ਹਰਿਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ। ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ।* (ਗੁ. ਗ੍ਰੰ.38-39)। ਭਾਰਤੀ ਧਰਮ ਗ੍ਰੰਥਾਂ ਅਤੇ ਪੁਰਾਣ ਸਾਹਿਤ ਵਿਚ ਧਰਮ-ਰਾਜ ਅਤੇ ਯਮ-ਰਾਜ ਨੂੰ ਇਕੋ ਸਮਝਿਆ ਜਾਂਦਾ ਹੈ। ਵੇਖੋ 'ਯਮਰਾਜ'।

**ਧਲੇਉ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ ਜੋ ਰਾਮਪੁਰਾ ਫੂਲ ਤੋਂ 10 ਕਿ.ਮੀ. ਦੀ ਵਿਥ ਉਤੇ ਦੱਖਣ ਦਿਸ਼ਾ ਨੂੰ ਵਸਿਆ ਹੋਇਆ ਹੈ। ਇਥੇ ਗੁਰੂ ਤੇਗ ਬਹਾਦਰ ਜੀ ਉਦੋਂ ਰੁਕੇ ਸਨ ਜਦੋਂ ਭਿੱਖੀ ਤੋਂ ਗਣਢੂਆਂ ਪਿੰਡ ਵਿਚ ਭਾਈ ਮੁਗਲੂ ਨੂੰ ਜੀਵਨ ਦੀ ਅੰਤਿਮ ਘੜੀ ਵੇਲੇ ਦਰਸ਼ਨ ਦੇਣ ਲਈ ਜਾ ਰਹੇ ਸਨ। ਗੁਰੂ ਜੀ ਦੀ ਆਮਦ

ਦੀ ਯਾਦ ਵਿਚ ਪਿੰਡ ਤੋਂ ਬਾਹਰ ਦੱਖਣ ਵਾਲੇ ਪਾਸੇ 'ਗੁਰਦੁਆਰਾ ਗੁਰੂਸਰ ਪਾਤਿਸ਼ਾਹੀ ਨੌਵੀਂ' ਬਣਿਆ ਹੋਇਆ ਹੈ। ਇਸ ਦੀ ਵਰਤਮਾਨ ਇਮਾਰਤ ਸੰਨ 1952 ਈ. ਵਿਚ ਉਸਾਰੀ ਗਈ ਸੀ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਧਾਲੀਆਂ** (ਪਿੰਡ) : ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਦਾ ਇਕ ਪਿੰਡ ਜੋ ਪੱਖੋਵਾਲ, ਰਾਜਗੜ੍ਹ, ਬੁਰਜ ਹਕੀਮਾਂ ਅਤੇ ਕੈਲੇ ਨਾਂ ਦੇ ਪਿੰਡਾਂ ਵਿਚਾਲੇ ਸਥਿਤ ਹੈ। ਇਥੇ ਗੁਰੂ ਹਰਿਗੋਬਿੰਦ ਸਾਹਿਬ ਆ ਕੇ 25 ਦਿਨ ਬਿਰਾਜੇ ਸਨ। ਉਨ੍ਹਾਂ ਦੀ ਆਮਦ ਦੀ ਯਾਦ ਵਿਚ 'ਗੁਰਦੁਆਰਾ ਕੈਂਬਾ ਸਾਹਿਬ ਪਾਤਸ਼ਾਹੀ ਛੇਵੀਂ' ਬਣਿਆ ਹੋਇਆ ਹੈ। ਵੇਖੋ 'ਕੈਂਬਾ ਸਾਹਿਬ, ਗੁਰਦੁਆਰਾ'।

**ਧਿਆਨ** : 'ਧਿਆਨ' ਬਾਰੇ ਪਤੰਜਲਿ ਰਿਸ਼ੀ ਨੇ 'ਯੋਗ-ਸੂਤ੍ਰ' (3/2) ਵਿਚ ਸਿੱਧਾਂਤਿਕ ਗੱਲ ਕਰਦਿਆਂ ਲਿਖਿਆ ਹੈ ਕਿ ਇਛਿਤ ਵਸਤੂ ਦੀ ਧਾਰਣਾ ਤੋਂ ਬਾਦ ਨਿਰੰਤਰ ਉਸ ਦਾ ਮਨਨ ਕਰਨਾ ਜਾਂ ਚਿੱਤ-ਵ੍ਰਿਤੀ ਨੂੰ ਲਗਾਤਾਰ ਉਸ ਵਿਚ ਲਗਾਈ ਰਖਣਾ 'ਧਿਆਨ' ਹੈ। ਇਸ ਨਾਲ, ਜਿਸ ਵਸਤੂ ਜਾਂ ਵਿਸ਼ੇ ਦਾ ਧਿਆਨ ਕੀਤਾ ਜਾਂਦਾ ਹੈ, ਉਸ ਦਾ ਸਪੱਸ਼ਟ ਗਿਆਨ ਪ੍ਰਾਪਤ ਹੋ ਜਾਂਦਾ ਹੈ। ਇਸ ਦੇ ਅਗੋਂ ਤਿੰਨ ਭੇਦ ਹਨ—ਸਥੂਲ ਗਿਆਨ, ਜ੍ਯੋਤਿ ਗਿਆਨ ਅਤੇ ਸੂਖਮ ਗਿਆਨ। ਭਾਈ ਕਾਨ੍ਹ ਸਿੰਘ ਨੇ 'ਮਹਾਨਕੋਸ਼' ਵਿਚ ਲਿਖਿਆ ਹੈ ਕਿ ਚੌਹਾਂ ਪਾਸਿਆਂ ਤੋਂ ਮਨ ਨੂੰ ਰੋਕ ਕੇ ਕਿਸੇ ਇਕ ਵਿਸ਼ੇ ਉਤੇ ਟਿਕਾਉਣਾ ਹੀ 'ਧਿਆਨ' ਹੈ।

ਸਿੱਖ ਧਰਮ ਵਿਚ 'ਧਿਆਨ' ਉਤੇ ਬਹੁਤ ਬਲ ਦਿੱਤਾ ਗਿਆ ਹੈ। ਇਹ ਧਿਆਨ ਪ੍ਰਭੂ, ਨਾਮ ਅਤੇ ਗੁਰੂ ਕਿਸੇ ਦਾ ਵੀ ਹੋ ਸਕਦਾ ਹੈ। ਗੁਰੂ ਅਰਜਨ ਦੇਵ ਜੀ ਨੇ ਗੁਰੂ ਦੇ ਚਰਣਾਂ ਵਿਚ ਧਿਆਨ ਲਗਾਉਣ ਲਈ ਜਿਗਿਆਸੂ ਨੇ ਪ੍ਰੇਰਣਾ ਦਿੱਤੀ ਹੈ— *ਗੁਰ ਕੀ ਮੂਰਤਿ ਮਨ ਮਹਿ ਧਿਆਨੁ। ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ। ਗੁਰ ਕੈ ਚਰਨ ਰਿਦੈ ਲੈ ਧਾਰਿਉ। ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ।* (ਗੁ.ਗ੍ਰੰ. 864)। ਜਪੁਜੀ ਵਿਚ ਧਿਆਨ ਲਗਾਉਣ ਲਈ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੇ ਨਾਮ-ਜਸ ਨੂੰ ਸੁਣਨ ਉਤੇ ਬਲ ਦਿੱਤਾ ਹੈ—*ਸੁਣਿਐ ਲਾਗੈ ਸਹਜਿ ਧਿਆਨੁ।*

ਧਿਆਨ ਦੀ ਸਥਿਤੀ ਕਿਹੋ ਜਿਹੀ ਹੋਣੀ ਚਾਹੀਦੀ ਹੈ, ਇਸ ਬਾਰੇ ਭਗਤ ਨਾਮਦੇਵ ਨੇ ਅਨੇਕ ਉਦਾਹਰਣ ਦਿੰਦੇ ਹੋਇਆਂ ਕਿਹਾ ਹੈ ਕਿ ਬੱਚੇ ਦਾ ਪਤੰਗ ਦੀ ਡੋਰ ਵਲ, ਸੁਨਿਆਰੇ ਦਾ ਗਹਿਣੇ ਘੜਨ ਵਲ, ਪਨਿਹਾਰਨ ਦਾ ਘੜੇ ਵਲ, ਬਾਹਰ ਚਰਨ ਗਈ ਗਊ ਦਾ ਬਛੜੇ ਵਲ ਅਤੇ ਕੰਮ ਕਰਦੀ ਇਸਤਰੀ ਦਾ ਬੱਚੇ ਵਲ ਜਿਸ ਪ੍ਰਕਾਰ ਦਾ ਨਿਰੰਤਰ ਧਿਆਨ ਰਹਿੰਦਾ ਹੈ, ਉਸੇ ਤਰ੍ਹਾਂ ਜਿਗਿਆਸੂ ਦਾ ਧਿਆਨ ਪ੍ਰਭੂ ਜਾਂ ਗੁਰੂ ਚਰਣਾਂ ਵਿਚ ਰਹਿਣਾ ਚਾਹੀਦਾ ਹੈ— *ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ। ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ।੧। ਮਨੁ ਰਾਮ ਨਾਮਾ ਬੇਧੀਅਲੇ। ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ।੧।ਰਹਾਉ। ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ। ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ।੨। ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ। ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ।੩। ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ। ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ।੪।* (ਗੁ.ਗ੍ਰੰ.972)।

'ਧਿਆਨ' ਧਾਰਣ ਕਰਨ ਸੰਬੰਧੀ ਗੁਰਬਾਣੀ ਵਿਚ ਸਥਾਪਨਾ ਹੈ ਕਿ ਇਸ ਨਾਲ ਹਰ ਪ੍ਰਕਾਰ ਦੀਆਂ ਮਨੋ-ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ— *ਗੁਰ ਕੇ ਚਰਨ ਹਿਰਦੈ ਵਸਾਏ। ਮਨ ਚਿੰਤਤ ਸਗਲੇ ਫਲ ਪਾਏ।* (ਗੁ.ਗ੍ਰੰ.395)।

**ਧਿਆਨ ਸਿੰਘ ਡੋਗਰਾ, ਰਾਜਾ** (1796-1843 ਈ.) : ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦਾ ਪ੍ਰਧਾਨ ਮੰਤਰੀ, ਜਿਸ ਨੇ ਆਪਣੇ ਪੁੱਤਰ ਹੀਰਾ ਸਿੰਘ ਨੂੰ ਲਾਹੌਰ ਦੀ ਗੱਦੀ ਉਤੇ ਬਿਠਾਉਣ ਦੇ ਮੋਹ ਵਸ ਸਾਜ਼ਿਸ਼ਾਂ ਦਾ ਅਜਿਹਾ ਜਾਲ ਬੁਣਿਆ ਕਿ ਕੁਝ ਸਾਲਾਂ ਵਿਚ ਹੀ ਸਿੱਖ ਰਾਜ ਦਾ ਅੰਤ ਹੋ ਗਿਆ। ਮੀਆਂ ਕਿਸ਼ੋਰਾ ਸਿੰਘ ਡੋਗਰੇ ਦੇ ਘਰ ਜੰਮੂ ਤੋਂ 15 ਕਿ.ਮੀ. ਦੂਰ ਇਸਮਾਈਲਪੁਰ ਡਿਉਲੀ ਨਾਂ ਦੇ ਪਿੰਡ ਵਿਚ 22 ਅਗਸਤ 1796 ਈ. ਵਿਚ ਪੈਦਾ ਹੋਇਆ ਧਿਆਨ ਸਿੰਘ ਤਿੰਨ ਭਰਾਵਾਂ ਵਿਚੋਂ ਮੰਝਲਾ ਸੀ। ਸੰਨ 1812 ਈ. ਵਿਚ ਜਦੋਂ ਇਹ 16 ਵਰ੍ਹਿਆਂ ਦਾ ਸੀ, ਤਾਂ ਇਸ ਦੇ ਵਡੇ ਭਰਾ ਗੁਲਾਬ ਸਿੰਘ ਨੇ ਇਸ ਨੂੰ ਰੋਹਤਾਸ ਵਿਚ ਮਹਾਰਾਜਾ ਰਣਜੀਤ ਸਿੰਘ ਅਗੇ ਪੇਸ਼ ਕੀਤਾ ਅਤੇ ਨੌਕਰੀ ਉਤੇ ਲਗਵਾਇਆ। ਸੰਨ 1818 ਈ. ਵਿਚ ਇਸ ਨੂੰ ਜਮਾਦਾਰ

ਖ਼ੁਸ਼ਹਾਲ ਸਿੰਘ ਦੀ ਥਾਂ ਡਿਉੜੀਦਾਰ ਨਿਯੁਕਤ ਕੀਤਾ ਗਿਆ। ਅਜਿਹੀ ਨਿਯੁਕਤੀ ਕਰਕੇ ਇਸ ਦੀ ਮਹਾਰਾਜੇ ਤਕ ਸਿੱਧੀ ਪਹੁੰਚ ਹੋ ਗਈ। ਸ਼ੁਰੂ ਵਿਚ ਇਸ ਨੂੰ ਫ਼ੌਜੀ ਮੁਹਿੰਮਾਂ ਵਿਚ ਸ਼ਾਮਲ ਹੋਣ ਦਾ ਵੀ ਮੌਕਾ ਮਿਲਿਆ। ਮਹਾਰਾਜੇ ਦੇ ਨੇੜੇ ਹੋਣ ਕਾਰਣ ਅਤੇ ਦਰਬਾਰੀ ਅਦਬ-ਆਦਾਬ ਵਿਚ ਪ੍ਰਵੀਣਤਾ ਕਰਕੇ ਇਸ ਨੇ ਮਹਾਰਾਜਾ ਰਣਜੀਤ ਸਿੰਘ ਤੋਂ ਬਹੁਤ ਰਿਆਇਤਾਂ ਅਤੇ ਜਾਗੀਰਾਂ ਪ੍ਰਾਪਤ ਕੀਤੀਆਂ ਅਤੇ ਸੰਨ 1822 ਈ. ਵਿਚ 'ਰਾਜਾ' ਦਾ ਖ਼ਿਤਾਬ ਹਾਸਲ ਕੀਤਾ। ਹੌਲੀ ਹੌਲੀ ਇਹ ਲਾਹੌਰ ਦਾ ਪ੍ਰਧਾਨ ਮੰਤਰੀ ਬਣ ਗਿਆ। ਮਹਾਰਾਜੇ ਨੇ ਆਪਣੇ ਦੇਹਾਂਤ ਤੋਂ ਪਹਿਲਾਂ ਆਪਣੇ ਪੁੱਤਰ ਖੜਕ ਸਿੰਘ ਨੂੰ ਉਤਰਾਧਿਕਾਰੀ ਘੋਸ਼ਿਤ ਕਰਨ ਵੇਲੇ ਇਸ ਨੂੰ ਪ੍ਰਧਾਨ ਮੰਤਰੀ ਬਣਨ ਦਾ ਮਾਣ ਦਿੱਤਾ। ਇਸ ਨੇ 28 ਜੂਨ 1839 ਈ. ਨੂੰ ਮਹਾਰਾਜੇ ਦੀ ਚਿਤਾ ਉਤੇ ਆਤਮ-ਦਾਹ ਕਰਨ ਦਾ ਢੌਂਗ ਰਚਿਆ।

ਖੜਕ ਸਿੰਘ ਦੇ ਮਹਾਰਾਜਾ ਬਣਨ ਤੋਂ ਬਾਦ ਇਸ ਨੇ ਲਾਹੌਰ ਦਰਬਾਰ ਵਿਚ ਸਾਜ਼ਿਸ਼ਾਂ ਦਾ ਆਰੰਭ ਕਰ ਦਿੱਤਾ। ਖੜਕ ਸਿੰਘ ਉਤੇ ਚੇਤ ਸਿੰਘ ਦੇ ਗ਼ਲਬੇ ਨੂੰ ਦੂਰ ਕਰਨ ਲਈ ਇਸ ਨੇ ਅਫ਼ਵਾਹ ਫੈਲਾ ਦਿੱਤੀ ਕਿ ਖੜਕ ਸਿੰਘ ਅਤੇ ਚੇਤ ਸਿੰਘ ਦੋਵੇਂ ਵਿਚੋਂ ਅੰਗ੍ਰੇਜ਼ਾਂ ਨਾਲ ਮਿਲੇ ਹੋਏ ਹਨ ਅਤੇ ਲਾਹੌਰ ਰਾਜ ਉਨ੍ਹਾਂ ਨੂੰ ਦੇ ਕੇ ਉਨ੍ਹਾਂ ਦੀ ਸਰਪ੍ਰਸਤੀ ਵਿਚ ਜਾਣਾ ਚਾਹੁੰਦੇ ਹਨ। ਇਸ ਨੇ ਕੰਵਰ ਨੌਨਿਹਾਲ ਸਿੰਘ ਨੂੰ ਪਿਸ਼ਾਵਰੋਂ ਬੁਲਾ ਕੇ ਅਤੇ ਸੰਧਾਂਵਾਲੀਏ ਸਰਦਾਰਾਂ ਨੂੰ ਨਾਲ ਗੰਢ ਕੇ 9 ਅਕਤੂਬਰ 1839 ਈ. ਨੂੰ ਮਹਾਰਾਜਾ ਖੜਕ ਸਿੰਘ ਦੀ ਮੌਜੂਦਗੀ ਵਿਚ ਚੇਤ ਸਿੰਘ ਦਾ ਕਤਲ ਕਰ ਦਿੱਤਾ। ਖੜਕ ਸਿੰਘ ਦੀ ਗਤਿਵਿਧੀ ਉਤੇ ਬੰਦਸ਼ ਲਗਾ ਕੇ, ਉਸ ਵਲੋਂ ਕੰਵਰ ਰਾਜ ਕਰਨ ਲਗ ਗਿਆ ਅਤੇ ਪ੍ਰਧਾਨ ਮੰਤਰੀ ਦੀ ਸੱਤਾ ਧਿਆਨ ਸਿੰਘ ਨੇ ਆਪ ਸੰਭਾਲ ਲਈ। ਪਰ ਕੰਵਰ ਨੌਨਿਹਾਲ ਸਿੰਘ ਦੀ ਮ੍ਰਿਤੂ ਕਾਰਣ ਲਾਹੌਰ ਦਰਬਾਰ ਦੀ ਸਥਿਤੀ ਬਦਲ ਗਈ। ਧਿਆਨ ਸਿੰਘ ਸ਼ੇਰ ਸਿੰਘ ਨੂੰ ਮਹਾਰਾਜਾ ਬਣਾਉਣਾ ਚਾਹੁੰਦਾ ਸੀ, ਪਰ ਸੰਧਾਂਵਾਲੀਏ ਸਰਦਾਰਾਂ ਦੀ ਮਦਦ ਨਾਲ ਖੜਕ ਸਿੰਘ ਦੀ ਵਿਧਵਾ ਚੰਦ ਕੌਰ ਕੰਵਰ ਦੇ ਅਣਜੰਮੇ ਬੱਚੇ ਦੀ ਰੀਜੰਟ ਬਣੀ ਅਤੇ 'ਮਹਾਰਾਣੀ' ਪਦ ਗ੍ਰਹਿਣ ਕੀਤਾ। ਧਿਆਨ ਸਿੰਘ ਨੇ ਗਿਣੀ ਮਿਥੀ ਯੋਜਨਾ ਅਨੁਸਾਰ ਸ਼ੇਰ ਸਿੰਘ ਨੂੰ ਮਹਾਰਾਜਾ ਬਣਾਇਆ ਅਤੇ ਚੰਦ ਕੌਰ ਨੂੰ ਸੇਵਿਕਾਵਾਂ ਦੁਆਰਾ ਮਰਵਾ ਦਿੱਤਾ।

18 ਜਨਵਰੀ 1841 ਈ. ਨੂੰ ਸ਼ੇਰ ਸਿੰਘ ਮਹਾਰਾਜਾ ਬਣਿਆ ਅਤੇ ਧਿਆਨ ਸਿੰਘ ਉਸ ਦਾ ਪ੍ਰਧਾਨ ਮੰਤਰੀ। ਚੰਦ ਕੌਰ ਦੇ ਕਤਲ ਦਾ ਬਦਲਾ ਲੈਣ ਲਈ 15 ਸਤੰਬਰ 1843 ਈ. ਨੂੰ ਸੰਧਾਂਵਾਲੀਏ ਸਰਦਾਰ ਅਜੀਤ ਸਿੰਘ ਅਤੇ ਲਹਿਣਾ ਸਿੰਘ ਨੇ ਕ੍ਰਮਵਾਰ ਮਹਾਰਾਜਾ ਸ਼ੇਰ ਸਿੰਘ ਅਤੇ ਕੰਵਰ ਪ੍ਰਤਾਪ ਸਿੰਘ ਨੂੰ ਸ਼ਾਹ ਬਿਲਾਵਲ ਕੋਲ ਸਥਿਤ ਬਾਰਾਂਦਰੀ ਵਿਚ ਕਤਲ ਕਰਕੇ ਅਤੇ ਉਨ੍ਹਾਂ ਦੇ ਸਿਰ ਨੇਜ਼ਿਆਂ ਉਤੇ ਟੰਗ ਕੇ ਕਿਲ੍ਹੇ ਦੇ ਅੰਦਰ ਦਾਖ਼ਲ ਹੋਏ। ਅਗੋਂ ਮਿਲੇ ਧਿਆਨ ਸਿੰਘ ਨੂੰ ਗਲੀਂ ਲਗਾ ਕੇ ਅੰਦਰ ਲੈ ਗਏ ਅਤੇ ਕਤਲ ਕਰ ਦਿੱਤਾ। ਇਸ ਤਰ੍ਹਾਂ ਚਾਲਾਕ, ਖ਼ੁਦਗ਼ਰਜ਼ ਅਤੇ ਸਾਜ਼ਿਸ਼ੀ ਧਿਆਨ ਸਿੰਘ ਦਾ ਅੰਤ ਹੋਇਆ।

**ਧੀਰਮੱਲ ਸੋਢੀ** (1627-1677 ਈ.) : ਗੁਰੂ ਹਰਿਗੋਬਿੰਦ ਸਾਹਿਬ ਦੇ ਵੱਡੇ ਸੁਪੁੱਤਰ ਬਾਬਾ ਗੁਰਦਿੱਤਾ ਦੇ ਘਰ ਮਾਤਾ ਅਨੰਤੀ ਦੀ ਕੁੱਖੋਂ ਜਲੰਧਰ ਜ਼ਿਲ੍ਹੇ ਦੇ ਕਰਤਾਰਪੁਰ ਨਗਰ ਵਿਚ 11 ਜਨਵਰੀ 1627 ਈ. ਨੂੰ ਪੈਦਾ ਹੋਇਆ ਧੀਰਮੱਲ, ਸ਼ੁਰੂ ਤੋਂ ਹੀ ਬੜੇ ਜ਼ਿੱਦੀ ਅਤੇ ਹਠੀ ਸੁਭਾ ਵਾਲਾ ਸੀ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਚਲੇ ਗਏ, ਤਾਂ ਇਹ ਕਰਤਾਰਪੁਰ-੨ (ਵੇਖੋ) ਹੀ ਰਿਹਾ ਅਤੇ ਭਾਈ ਗੁਰਦਾਸ ਦੁਆਰਾ ਲਿਖੀ ਗੁਰੂ ਗ੍ਰੰਥ ਸਾਹਿਬ ਦੀ ਮੂਲ ਬੀੜ ਨੂੰ ਆਪਣੇ ਕਬਜ਼ੇ ਵਿਚ ਹੀ ਰਖਿਆ। ਆਪਣੇ ਪਿਤਾ ਬਾਬਾ ਗੁਰਦਿੱਤਾ ਦੇ ਦੇਹਾਂਤ ਉਤੇ ਵੀ ਇਹ ਕੀਰਤਪੁਰ ਨ ਗਿਆ ਕਿ ਕਿਤੇ ਬੀੜ ਉਥੇ ਨ ਲੈ ਜਾਣੀ ਪੈ ਜਾਏ।

ਜਦੋਂ ਗੁਰੂ ਹਰਿਗੋਬਿੰਦ ਜੀ ਨੇ ਇਸ ਦੇ ਛੋਟੇ ਭਰਾ (ਗੁਰੂ) ਹਰਿਰਾਇ ਜੀ ਨੂੰ ਆਪਣਾ ਉਤਰਾਧਿਕਾਰੀ ਬਣਾਇਆ, ਤਾਂ ਇਸ ਨੇ ਕਰਤਾਰਪੁਰ ਵਿਚ ਸਮਾਨਾਂਤਰ ਗੁਰੂ-ਗੱਦੀ ਕਾਇਮ ਕਰ ਲਈ ਅਤੇ ਮਸੰਦ ਵੀ ਨਿਯੁਕਤ ਕੀਤੇ। ਗੁਰੂ ਹਰਿਰਾਇ ਦੁਆਰਾ ਬਾਬਾ ਰਾਮ ਰਾਇ ਨੂੰ ਛੇਕੇ ਜਾਣ 'ਤੇ ਇਸ ਨੇ ਉਸ ਨਾਲ ਸੰਪਰਕ ਕਾਇਮ ਕਰ ਲਿਆ। ਜਦੋਂ ਗੁਰੂ ਤੇਗ ਬਹਾਦਰ ਜੀ ਨੂੰ ਭਾਈ ਮੱਖਣ ਸ਼ਾਹ ਲੁਬਾਣੇ ਨੇ ਕਰਤਾਰਪੁਰ ਵਿਚ ਲਭ ਲਿਆ ਤਾਂ ਧੀਰਮੱਲ ਤੋਂ ਜਰਿਆ ਨ ਗਿਆ। ਉਸ ਨੇ ਆਪਣੇ ਮਹੰਤ ਸ਼ੀਹਾਂ ਨਾਲ ਹੋਰ ਬੰਦੇ ਭੇਜ ਕੇ ਗੁਰੂ ਜੀ ਉਪਰ ਗੋਲੀ ਚਲਵਾਈ ਅਤੇ ਘਰ ਦਾ ਸਾਰਾ ਸਾਮਾਨ ਲੁਟ ਲਿਆਉਂਦਾ। ਪ੍ਰਤਿਕ੍ਰਿਆ ਵਜੋਂ ਗੁਰ-ਸਿੱਖ ਧੀਰਮੱਲ ਦੇ ਘਰ ਦਾ ਸਾਰਾ ਸਾਮਾਨ ਲੁਟ ਲਿਆਏ

ਅਤੇ ਆਦਿ-ਬੀੜ ਵੀ ਲੈ ਆਏ। ਜਦੋਂ ਗੁਰੂ ਤੇਗ ਬਹਾਦਰ ਜੀ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਸਭ ਕੁਝ ਧੀਰਮੱਲ ਦੇ ਘਰ ਪਰਤਾ ਦਿੱਤਾ। ਬੀੜ ਵੀ ਵਾਪਸ ਕਰ ਦਿੱਤੀ ਜੋ ਹੁਣ ਉਥੇ ਹੀ ਸੁਰਖਿਅਤ ਹੈ ਅਤੇ 'ਕਰਤਾਰਪੁਰੀ ਬੀੜ' (ਵੇਖੋ) ਦੇ ਨਾਂ ਨਾਲ ਪ੍ਰਸਿੱਧ ਹੈ। ਧੀਰਮੱਲ ਦੀ ਇਸ ਕਰਤੂਤ ਕਰਕੇ ਇਸ ਨੂੰ ਮੀਣਿਆਂ ਵਾਂਗ ਸਿੱਖ-ਸਮਾਜ ਵਿਚੋਂ ਛੇਕ ਦਿੱਤਾ ਗਿਆ।

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਦ ਔਰੰਗਜ਼ੇਬ ਬਾਦਸ਼ਾਹ ਨੇ ਇਸ ਨੂੰ ਵੀ ਦਿੱਲੀ ਤਲਬ ਕੀਤਾ ਅਤੇ ਰਣਥਮਭੋਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ। ਉਥੇ ਹੀ 16 ਨਵੰਬਰ 1677 ਈ. ਨੂੰ ਇਸ ਦਾ ਦੇਹਾਂਤ ਹੋ ਗਿਆ। ਇਸ ਦੇ ਵੰਸ਼ਜ ਕਰਤਾਰਪੁਰੀਏ ਸੋਢੀ ਅਖਵਾਉਂਦੇ ਹਨ ਅਤੇ ਇਨ੍ਹਾਂ ਦੇ ਸਥਾਨ ਦਾ ਨਾਂ 'ਡੇਰਾ ਧੀਰਮੱਲ' ਹੈ।

**ਧੀਰਮੱਲੀਏ :** ਧੀਰਮੱਲ ਸੋਢੀ (ਵੇਖੋ) ਦੀ ਸੰਤਾਨ ਲਈ ਆਮ ਤੌਰ 'ਤੇ 'ਧੀਰਮੱਲੀਏ' ਸ਼ਬਦ ਵਰਤਿਆ ਜਾਂਦਾ ਹੈ। ਧੀਰਮੱਲ ਦੇ ਅਨੁਯਾਈਆਂ ਅਥਵਾ ਸੇਵਕਾਂ ਨੂੰ ਵੀ 'ਧੀਰਮੱਲੀਏ' ਕਿਹਾ ਜਾਂਦਾ ਹੈ।

**ਧੁਨਿ/ਧੁਨੀ :** ਇਸ ਸ਼ਬਦ ਦਾ ਪਿਛੋਕੜ ਸੰਸਕ੍ਰਿਤ ਦੇ 'ਧ੍ਵਨਿ' ਸ਼ਬਦ ਨਾਲ ਜੁੜਦਾ ਹੈ, ਜਿਸ ਦਾ ਅਰਥ ਹੈ ਨਾਦ ਜਾਂ ਆਵਾਜ਼। ਪਰ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਇਕ ਵਿਸ਼ੇਸ਼ ਸੰਕੇਤ ਦਾ ਲਖਾਇਕ ਹੈ ਜਿਸ ਤੋਂ ਭਾਵ ਹੈ ਗਾਉਣ ਦੀ ਧਾਰਣਾ ਜਾਂ ਵਿਧੀ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਵੇਲੇ ਜਿਥੇ ਬਾਣੀ ਨੂੰ ਰਾਗਾਂ ਵਿਚ ਸਮੋਇਆ ਹੈ, ਉਥੇ ਵਾਰਾਂ ਨੂੰ ਗਾਉਣ ਲਈ ਲੋਕ-ਕਾਵਿ ਦੇ ਗਾਉਣ ਦੀ ਪਰੰਪਰਾ ਵਿਚ ਪੁਰਾਤਨ ਵਾਰਾਂ ਦੀਆਂ ਧੁਨੀਆਂ ਵਲ ਸੰਕੇਤ ਵੀ ਕੀਤਾ ਹੈ। ਅਜਿਹੇ ਸੰਕੇਤ ਕੇਵਲ ਨੌਂ ਵਾਰਾਂ ਨਾਲ ਦਿੱਤੇ ਮਿਲਦੇ ਹਨ, ਜਿਵੇਂ— (1) ਵਾਰ ਮੂਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ (ਵਾਰ ਮਾਝ, ਮ.੧), (2) ਵਾਰ ਟੁੰਡੇ ਅਸ ਰਾਜੇ ਕੀ (ਆਸਾ ਕੀ ਵਾਰ, ਮ.੧), (3) ਵਾਰ ਰਾਇ ਕਮਾਲ ਦੀ ਮਉਜ ਦੀ (ਗਉੜੀ ਕੀ ਵਾਰ, ਮ.੫), (4) ਵਾਰ ਸਿਕੰਦਰ ਬਰਾਹਮ ਕੀ (ਗੂਜਰੀ ਕੀ ਵਾਰ, ਮ.੩), (5) ਵਾਰ ਲਲਾ ਬਹਿਲੀਮਾ ਕੀ (ਵਡਹੰਸ ਕੀ ਵਾਰ, ਮ. ੪), (6) ਵਾਰ ਜੋਧੈ ਵੀਰੈ ਪੂਰਬਣੀ ਕੀ (ਰਾਮਕਲੀ ਕੀ ਵਾਰ, ਮ.੩), (7) ਵਾਰ ਰਾਇ ਮਹਿਮੇ ਹਸਨੇ ਕੀ (ਸਾਰੰਗ ਕੀ ਵਾਰ, ਮ. ੪), (8) ਵਾਰ ਰਾਣੈ ਕੈਲਾਸ ਤਥਾ ਮਾਲਦੇ ਕੀ (ਵਾਰ ਮਲਾਰ ਕੀ, ਮ.੧), (9) ਵਾਰ ਮੂਸੇ ਕੀ (ਕਾਨੜੇ ਕੀ ਵਾਰ, ਮ.੪)। ਇਨ੍ਹਾਂ ਵਾਰਾਂ ਵਿਚੋਂ ਚਾਰ ਵਾਰਾਂ (2,4,5,9) ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੀਆਂ ਘਟਨਾਵਾਂ ਨਾਲ ਸੰਬੰਧਿਤ ਹਨ ਅਤੇ ਬਾਕੀ ਦੀਆਂ ਪੰਜ ਗੁਰੂ-ਕਾਲ ਦੀਆਂ ਹਨ।

ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਇਹ ਧੁਨੀਆਂ ਲੋਕਾਂ ਵਿਚ ਪ੍ਰਚਲਿਤ ਸਨ। ਇਨ੍ਹਾਂ ਵਾਰਾਂ ਦੀ ਹੀ ਤਰਜ਼ 'ਤੇ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਨੌਂ ਵਾਰਾਂ ਨੂੰ ਢਾਢੀਆਂ ਤੋਂ ਗਵਾਇਆ ਅਤੇ ਧੁਨੀ ਨਿਰਦੇਸ਼ ਅੰਕਿਤ ਕਰਵਾਏ। 'ਗੁਰੂ ਬਿਲਾਸ ਪਾ. ੬' ਵਿਚ ਲਿਖਿਆ ਹੈ ਇਹ ਧੁਨੀ-ਸੰਕੇਤ ਬਾਦ ਵਿਚ ਗੁਰੂ ਹਰਿਗੋਬਿੰਦ ਸਾਹਿਬ ਨੇ ਅੰਕਿਤ ਕਰਵਾਏ ਸਨ। ਪਰ ਭਾਈ ਜੋਧ ਸਿੰਘ, ਪ੍ਰੋ. ਤੇਜਾ ਸਿੰਘ ਅਤੇ ਪ੍ਰਿੰ. ਗੰਗਾ ਸਿੰਘ ਵਰਗੇ ਵਿਦਵਾਨਾਂ ਨੇ ਪੂਰੀ ਘੋਖ ਕਰਕੇ ਅਤੇ ਕਰਤਾਰਪੁਰੀ ਬੀੜ ਨੂੰ ਵਾਚ ਕੇ ਤਸਲੀ ਕਰ ਲਈ ਹੈ ਕਿ ਇਹ ਧੁਨੀ-ਸੰਕੇਤ ਪੰਜਵੇਂ ਗੁਰੂ ਜੀ ਨੇ ਹੀ ਲਿਖਵਾਏ ਸਨ। ਹਾਂ, ਬੀੜ ਤਿਆਰ ਹੋਣ ਤੋਂ ਬਾਦ ਵਿਚ ਅੰਕਿਤ ਕਰਵਾਉਣ ਕਰਕੇ ਸਿਆਹੀ ਅਤੇ ਲਿਖਾਵਟ ਵਿਚ ਕੁਝ ਫ਼ਰਕ ਦਾ ਆਭਾਸ ਹੁੰਦਾ ਹੈ।

**ਧੁਰ ਕੀ ਬਾਣੀ :** 'ਧੁਰ' ਦਾ ਅਰਥ ਹੈ ਕੇਂਦਰੀ ਸਥਾਨ ਜਾਂ ਮੁੱਖ ਸਥਾਨ। ਗੁਰੂ ਗ੍ਰੰਥ ਸਾਹਿਬ ਵਿਚ ਇਸ ਤੋਂ ਭਾਵ ਹੈ ਪਰਮਾਤਮਾ ਦਾ ਸਥਾਨ। ਇਸ ਤਰ੍ਹਾਂ 'ਧੁਰ ਕੀ ਬਾਣੀ' ਦਾ ਅਰਥ ਬੈਠਦਾ ਹੈ ਪਰਮਾਤਮਾ ਦੇ ਸਥਾਨ ਦੀ ਬਾਣੀ ਜਾਂ ਪਰਮਾਤਮਾ ਦੀ ਬਾਣੀ। ਗੁਰੂ ਅਰਜਨ ਦੇਵ ਜੀ ਨੇ ਸੋਰਠਿ ਰਾਗ ਵਿਚ ਕਿਹਾ ਹੈ— *ਧੁਰੀ ਕੀ ਬਾਣੀ ਆਈ। ਤਿਨਿ ਸਗਲੀ ਚਿੰਤ ਮਿਟਾਈ।* (ਗੁ.ਗ੍ਰੰ.628)। ਇਸ ਨੂੰ 'ਖਸਮ ਕੀ ਬਾਣੀ' ਵੀ ਕਿਹਾ ਗਿਆ ਹੈ।

•

**ਧੂਆਂ/ਧੂਣਾ :** 'ਧੂਆਂ' ਸ਼ਬਦ ਦਾ ਆਮ ਅਰਥ ਹੈ— ਧੂਮ ਜਾਂ ਧੂੰਆਂ। ਪਰ ਅਧਿਆਤਮਿਕ ਸਾਧਨਾ ਦੇ ਖੇਤਰ ਵਿਚ 'ਧੂਆਂ' ਉਨ੍ਹਾਂ ਸਾਧਾਂ ਦੇ ਸਥਾਨਾਂ ਜਾਂ ਆਸਣਾਂ ਦਾ ਲਖਾਇਕ ਮੰਨਿਆ ਜਾਂਦਾ ਹੈ ਜੋ ਆਪਣੇ ਆਸਣ ਕੋਲ ਸਦਾ ਧੂਣੀ ਧੁਖਾਈ ਰਖਦੇ ਹਨ। ਸਿੱਖ ਧਰਮ ਵਿਚ ਇਸ ਸ਼ਬਦ ਦਾ

ਸੰਬੰਧ ਉਦਾਸੀ ਸੰਪ੍ਰਦਾਇ ਨਾਲ ਜੁੜਦਾ ਹੈ। ਬਾਬਾ ਸ੍ਰੀਚੰਦ ਦੇ ਉਤਰਾਧਿਕਾਰੀ ਅਤੇ ਗੁਰੂ ਹਰਿਗੋਬਿਦ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਨੇ ਉਦਾਸੀ ਮਤ ਦੇ ਵਿਕਾਸ ਲਈ ਆਪਣੇ ਚਾਰ ਵਿਸ਼ਵਸਤ ਧਰਮ-ਸਾਧਕ ਨਿਯੁਕਤ ਕੀਤੇ, ਜਿਵੇਂ ਭਾਈ ਅਲਮਸਤ, ਭਾਈ ਬਾਲੂ ਹਸਨਾ, ਭਾਈ ਗੋਇੰਦ ਜਾਂ ਗੋਂਦਾ ਅਤੇ ਭਾਈ ਫੂਲ। ਇਨ੍ਹਾਂ ਸਾਧਾਂ ਦੇ ਮੁੱਖ ਡੇਰਿਆਂ ਜਾਂ ਕੇਂਦਰਾਂ ਨੂੰ ਧੂਏਂ ਜਾਂ ਧੂਣੇ ਕਿਹਾ ਜਾਣ ਲਗਿਆ। ਇਸ ਤੋਂ ਬਾਦ ਹੋਂਦ ਵਿਚ ਆਏ ਉਦਾਸੀ ਪ੍ਰਚਾਰ ਕੇਂਦਰ 'ਬਖ਼ਸ਼ਿਸ਼ਾਂ' ਅਖਵਾਏ।

**ਧੂਬਰੀ/ਧੂਬੜੀ** (ਨਗਰ) : ਅਸਾਮ ਪ੍ਰਾਂਤ ਦੇ ਗੋਆਲਪੁਰਾ ਜ਼ਿਲ੍ਹੇ ਦਾ ਇਕ ਨਗਰ, ਜੋ ਬ੍ਰਹਮਪੁੱਤਰ ਦਰਿਆ ਦੇ ਸੱਜੇ ਕੰਢੇ ਉਤੇ ਵਸਿਆ ਹੈ। ਜਦੋਂ ਔਰੰਗਜ਼ੇਬ ਨੇ ਅੰਬੇਰ/ਆਮੇਰ ਦੇ ਰਾਜਾ ਰਾਮ ਸਿੰਘ ਨੂੰ ਅਹੋਮ ਦੇ ਰਾਜੇ ਚਕ੍ਰਾਧ੍ਵਜ ਉਤੇ ਹਮਲਾ ਕਰਨ ਲਈ ਭੇਜਿਆ, ਤਾਂ ਸ਼ਰਧਾ-ਵਸ ਉਹ ਗੁਰੂ ਤੇਗ ਬਹਾਦਰ ਜੀ ਨੂੰ ਵੀ ਨਾਲ ਲੈ ਗਿਆ। ਗੁਰੂ ਜੀ ਨੇ ਦੋਹਾਂ ਧਿਰਾਂ ਵਿਚ ਸਮਝੌਤਾ ਕਰਾ ਦਿੱਤਾ ਅਤੇ ਜੰਗ ਹੋਣੋਂ ਟਲ ਗਈ। ਦਰਿਆ ਦੇ ਕੰਢੇ ਜਿਸ ਸਥਾਨ ਉਤੇ ਗੁਰੂ ਜੀ ਬੈਠੇ ਸਨ, ਉਥੇ ਹੁਣ 'ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ' ਕਾਇਮ ਹੈ। ਇਸ ਦੇ ਨੇੜੇ ਹੀ ਇਕ ਹੋਰ ਗੁਰੂ-ਧਾਮ ਹੈ 'ਥੜਾ ਸਾਹਿਬ' ਜਾਂ 'ਦਮਦਮਾ ਸਾਹਿਬ'। ਸਿੱਖ ਇਤਿਹਾਸ ਅਨੁਸਾਰ ਲੜਾਈ ਦੇ ਟਲਣ ਦੀ ਖ਼ੁਸ਼ੀ ਵਿਚ ਰਾਜਾ ਰਾਮ ਸਿੰਘ ਦੀ ਸੈਨਾ ਦੇ ਹਰ ਸਿਪਾਹੀ ਨੇ ਪੰਜ ਪੰਜ ਢਾਲਾਂ ਮਿੱਟੀ ਦੀਆਂ ਭਰ ਭਰ ਕੇ ਇਸ ਥਾਂ 'ਤੇ ਇਕ ਉੱਚਾ ਢੇਰ ਬਣਾ ਦਿੱਤਾ, ਜਿਸ ਉਤੇ ਬਿਰਾਜ ਕੇ ਗੁਰੂ ਜੀ ਨੇ ਦੀਵਾਨ ਲਗਾਇਆ ਅਤੇ ਸਭ ਨੂੰ ਹਰਿ-ਭਗਤੀ ਲਈ ਉਪਦੇਸ਼ ਦਿੱਤਾ। ਇਨ੍ਹਾਂ ਦੋਹਾਂ ਗੁਰੂ-ਧਾਮ ਦੀ ਸੰਭਾਲ ਸਥਾਨਕ ਕਮੇਟੀ ਕਰਦੀ ਹੈ।

**ਧੌਲਾ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੇ ਬਰਨਾਲਾ ਨਗਰ ਤੋਂ 11 ਕਿ.ਮੀ. ਦੱਖਣ-ਪੂਰਬ ਵਲ ਸਥਿਤ ਇਕ ਪਿੰਡ, ਜਿਥੇ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਧਰਮ-ਪ੍ਰਚਾਰ ਫੇਰੀ ਦੌਰਾਨ ਚਰਣ ਪਾਏ ਸਨ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਹਡਿਆਇਆ ਤੋਂ ਧੌਲੇ ਪਿੰਡ ਆ ਰਹੇ ਸਨ ਕਿ ਪਿੰਡੋਂ ਦੋ ਕਿ.ਮੀ. ਪਹਿਲਾਂ ਘੋੜੇ ਨੇ ਅਗੇ ਚਲਣੋਂ ਅੜੀ ਕਰ ਲਈ। ਜਦ ਕਾਫ਼ੀ ਯਤਨ ਕਰਨ 'ਤੇ ਵੀ ਘੋੜਾ ਨ ਤੁਰਿਆ ਤਾਂ ਗੁਰੂ ਜੀ ਨੇ ਘੋੜੇ ਨੂੰ ਪੱਛਮ ਵਾਲੇ ਪਾਸੇ ਮੋੜ ਲਿਆ ਅਤੇ ਪਿੰਡ ਸੋਹੀਵਾਲ ਦੇ ਹਲਕੇ ਦੀ ਇਕ ਢਾਬ ਉਤੇ ਉਤਾਰਾ ਕੀਤਾ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਦੋ ਗੁਰੂ-ਧਾਮ ਬਣੇ ਹੋਏ ਹਨ।

ਇਕ, 'ਗੁਰਦੁਆਰਾ ਅੜੀਸਰ', ਜੋ ਧੌਲੇ ਪਿੰਡ ਤੋਂ 2 ਕਿ.ਮੀ. ਉਤਰ ਵਲ ਹੈ, ਜਿਥੇ ਗੁਰੂ ਜੀ ਦੇ ਘੋੜੇ ਨੇ ਅਗੇ ਚਲਣੋਂ ਅੜੀ ਕੀਤੀ ਸੀ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ ਅਤੇ ਇਸ ਦੀ ਵਿਵਸਥਾ ਹਡਿਆਇਆ ਪਿੰਡ ਵਿਚਲੇ 'ਗੁਰਦੁਆਰਾ ਗੁਰੂ ਸਰ ਪੱਕਾ' ਦੀ ਕਮੇਟੀ ਕਰਦੀ ਹੈ। ਹਰ ਪੂਰਣਮਾਸੀ ਵਾਲੇ ਦਿਨ ਇਥੇ ਬਹੁਤ ਵੱਡਾ ਦੀਵਾਨ ਸਜਦਾ ਹੈ।

ਦੂਜਾ, 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਮੀ ਸੋਹੀਵਾਲ' ਹੈ, ਜੋ 'ਸੋਹੀਆਣਾ ਸਾਹਿਬ' ਦੇ ਨਾਂ ਨਾਲ ਵੀ ਪ੍ਰਸਿੱਧ ਹੈ। ਘੋੜੇ ਦੇ ਅੜੀ ਕਰਨ 'ਤੇ ਗੁਰੂ ਜੀ ਇਥੇ ਢਾਬ ਦੇ ਕੰਢੇ ਆ ਕੇ ਰੁਕੇ ਸਨ। ਹੁਣ ਉਸ ਢਾਬ ਨੂੰ ਸੁੰਦਰ ਸਰੋਵਰ ਬਣਾ ਦਿੱਤਾ ਗਿਆ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਵੀ ਹਡਿਆਇਆ ਵਾਲੀ ਕਮੇਟੀ ਹੀ ਕਰਦੀ ਹੈ।

**ਧੰਨਾ ਸਿੰਘ, ਭਾਈ** (1893-1935 ਈ.) : ਸੰਨ 1893 ਈ. ਦੇ ਨੇੜੇ ਤੇੜੇ ਸੰਗਰੂਰ ਜ਼ਿਲ੍ਹੇ ਦੇ ਪਿੰਡ ਘਨੌਂਗੀ ਵਿਚ ਸ. ਸੁੰਦਰ ਸਿੰਘ ਚਾਹਲ ਦੇ ਘਰ ਪੈਦਾ ਹੋਇਆ ਧੰਨਾ ਸਿੰਘ ਇਕ ਅਣਥਕ ਸਿੱਖ ਯਾਤ੍ਰੀ ਸੀ। ਇਸ ਦਾ ਮੂਲ ਨਾਂ ਲਾਲ ਸਿੰਘ ਸੀ। ਬਚਪਨ ਵਿਚ ਹੀ ਪਿਤਾ ਦੇ ਗੁਜ਼ਰ ਜਾਣ ਕਾਰਣ ਇਹ ਆਪਣੇ ਛੋਟੇ ਭਰਾ ਨਾਲ ਰਾਜਿੰਦਰਾ ਯਤੀਮਖ਼ਾਨੇ ਵਿਚ ਪਟਿਆਲੇ ਆ ਗਿਆ। ਯਤੀਮਖ਼ਾਨੇ ਵਿਚ ਠਹਿਰ ਦੌਰਾਨ ਇਸ ਨੇ ਧਾਰਮਿਕ ਗਿਆਨ ਤੋਂ ਇਲਾਵਾ ਡਰਾਈਵਰੀ ਸਿਖੀ ਅਤੇ ਪਟਿਆਲਾ ਰਿਆਸਤ ਦੇ ਮੋਟਰ ਘਰ ਵਿਚ ਨਿਯੁਕਤ ਹੋ ਗਿਆ। ਉਥੇ ਇਹ ਇਕ ਅਧਿਆਤਮੀ ਸੁਭਾ ਵਾਲੇ ਸੁਲਝੇ ਹੋਏ ਡਰਾਈਵਰ ਭਾਈ ਜੀਵਾ ਸਿੰਘ ਦੇ ਸੰਪਰਕ ਵਿਚ ਆਇਆ, ਜਿਸ ਕਰਕੇ ਇਸ ਦੀ ਰੁਚੀ ਧਰਮ-ਕਾਰਜਾਂ ਵਲ ਵਧ ਗਈ। ਕੁਝ ਸਮੇਂ ਬਾਦ ਇਹ ਹਜ਼ੂਰ ਸਾਹਿਬ ਗਿਆ। ਉਥੇ ਜਾ ਕੇ ਅੰਮ੍ਰਿਤ ਪਾਨ ਕੀਤਾ ਅਤੇ ਲਾਲ ਸਿੰਘ ਤੋਂ ਧੰਨਾ ਸਿੰਘ ਬਣਿਆ। ਹਜ਼ੂਰ ਸਾਹਿਬ ਦੀ ਠਹਿਰ ਦੌਰਾਨ ਇਹ ਸੰਤ ਨਿਧਾਨ ਸਿੰਘ ਦੇ ਆਚਾਰ ਵਿਚਾਰ ਤੋਂ ਬਹੁਤ ਪ੍ਰਭਾਵਿਤ ਹੋਇਆ। ਉਥੋਂ ਇਹ ਪਟਿਆਲੇ ਪਰਤਿਆ ਅਤੇ ਰਿਆਸਤ

ਦੀ ਨੌਕਰੀ ਛਡ ਦਿੱਤੀ। ਫਿਰ ਇਹ ਸਾਈਕਲ ਉਤੇ ਗੁਰੂ -ਧਾਮਾਂ ਦੀ ਯਾਤ੍ਰਾ ਲਈ ਚਲ ਪਿਆ। ਉੱਤਰ ਪ੍ਰਦੇਸ਼, ਬਿਹਾਰ, ਬੰਗਾਲ ਅਤੇ ਅਸਾਮ ਦੇ ਗੁਰਦੁਆਰਿਆਂ ਦੀ ਯਾਤ੍ਰਾ ਕਰਕੇ ਇਹ ਤਿੰਨ ਸਾਲ ਬਾਦ ਪਟਿਆਲੇ ਪਰਤਿਆ। ਇਸ ਨੇ ਆਪਣੀ ਯਾਤ੍ਰਾ ਦੇ ਅਨੁਭਵ ਅਤੇ ਗੁਰੂ-ਧਾਮਾਂ ਦੀ ਜਾਣਕਾਰੀ ਬਾਰੇ ਅਖ਼ਬਾਰਾਂ ਵਿਚ ਵੀ ਛਪਵਾਇਆ।

ਇਸ ਨੇ ਗੁਰੂ-ਧਾਮਾਂ ਦੀ ਤਸਵੀਰਕਸ਼ੀ ਲਈ ਵੀ ਸੋਚਿਆ। ਫਲਸਰੂਪ ਇਸ ਨੇ ਇਕ ਕੈਮਰਾ ਖ਼ਰੀਦਿਆ, ਫੋਟੋ ਉਤਾਰਨ ਦੀ ਵਿਧੀ ਸਿਖੀ ਅਤੇ ਫਿਰ ਯਾਤ੍ਰਾ ਉਤੇ ਨਿਕਲ ਪਿਆ। ਇਹ ਹਰ ਗੁਰੂ-ਧਾਮ ਦੀ ਤਸਵੀਰ ਉਤਾਰਦਾ ਅਤੇ ਨਾਲ ਹੀ ਉਸ ਬਾਰੇ ਨੋਟ ਲਿਖ ਕੇ ਸੰਭਾਲ ਲੈਂਦਾ। ਸੰਨ 1935 ਈ. ਵਿਚ ਜਦੋਂ ਇਹ ਸਰਹਦੀ ਸੂਬੇ ਦੇ ਬੰਨੂੰ ਜ਼ਿਲ੍ਹੇ ਦੇ ਹਸੋਖਲੇ ਪਿੰਡ ਵਿਚ ਠਹਿਰਿਆ ਹੋਇਆ ਸੀ, ਤਾਂ ਦੂਜੇ ਦਿਨ ਸਵੇਰੇ ਇਸ ਦੇ ਮੇਜ਼ਬਾਨ ਤੋਂ ਗੋਲੀ ਕਢਦਿਆਂ ਬੰਦੂਕ ਚਲ ਗਈ ਅਤੇ ਧੰਨਾ ਸਿੰਘ ਜੋ ਪਾਸ ਹੀ ਬੈਠਾ ਸੀ, ਘਾਇਲ ਹੋ ਗਿਆ। ਉਪਚਾਰ ਕਰਨ ਤੋਂ ਪਹਿਲਾਂ ਹੀ ਇਸ ਦਾ ਦੇਹਾਂਤ ਹੋ ਗਿਆ। ਇਸ ਵਲੋਂ ਸ਼ੁਰੂ ਕੀਤੀ ਗੁਰੂ-ਧਾਮਾਂ ਦੀ ਯਾਤ੍ਰਾ ਅਤੇ ਉਨ੍ਹਾਂ ਦੀ ਜਾਣਕਾਰੀ ਕਲਮਬੰਦ ਕਰਨ ਦੀ ਯੋਜਨਾ ਵਿਚੇ ਰਹਿ ਗਈ।

**ਧੰਨਾ, ਭਗਤ :** ਰਾਜਸਥਾਨ ਪ੍ਰਦੇਸ਼ ਦੇ ਟਾਂਕ ਖੇਤਰ ਦੇ ਧੁਅਨ ਜਾਂ ਧੁਵਾਨ ਪਿੰਡ ਦੇ ਵਸਨੀਕ ਧੰਨਾ ਭਗਤ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੋਈ ਹੈ। ਧੰਨਾ ਭਗਤ ਇਕ ਸਾਧਾਰਣ ਕਿਸਾਨ ਪਰਿਵਾਰ ਵਿਚ ਪੈਦਾ ਹੋਇਆ। ਇਸ ਦੇ ਜਨਮ ਬਾਰੇ ਸਹੀ ਜਾਣਕਾਰੀ ਦਾ ਅਭਾਵ ਹੈ। ਮੈਕਾਲਿਫ਼ ਅਤੇ ਮਹਾਨਕੋਸ਼ਕਾਰ ਨੇ ਆਪ ਦਾ ਜਨਮ ਸੰਨ 1415 ਈ. ਵਿਚ ਅਨੁਮਾਨ ਕੀਤਾ ਹੈ ਜਦ ਕਿ ਆਚਾਰਯ ਪਰਸ਼ੁਰਾਮ ਚਤੁਰਵੇਦੀ ('*ਉਤਰੀ ਭਾਰਤ ਕੀ ਸੰਤ-ਪਰੰਪਰਾ*') ਨੇ ਅਨੇਕ ਦਲੀਲਾਂ ਦੇ ਕੇ ਇਸ ਦਾ ਜਨਮ -ਵਰ੍ਹਾ ਬਿਕ੍ਰਮ ਦੀ ਸੋਲ੍ਹਵੀਂ ਸਦੀ ਦੇ ਪਹਿਲੇ ਜਾਂ ਦੂਜੇ ਦਹਾਕੇ ਵਿਚ ਸਿੱਧ ਕੀਤਾ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ ਆਪ ਬੜੇ ਸਰਲ ਸੁਭਾ ਵਾਲੇ ਨਿਰਛਲ ਬਾਲਕ ਸਨ— *ਧੰਨੈ ਸੇਵਿਆ ਬਾਲ ਬੁਧਿ।* (ਗੁ.ਗ੍ਰੰ.1192)।

ਆਪ ਦੇ ਸੰਬੰਧ ਵਿਚ ਕਈ ਕਰਾਮਾਤਾਂ ਪ੍ਰਸਿੱਧ ਹਨ। ਕਹਿੰਦੇ ਹਨ ਕਿ ਬ੍ਰਾਹਮਣਾਂ ਦੁਆਰਾ ਕੀਤੀ ਜਾਂਦੀ ਮੂਰਤੀ-ਪੂਜਾ ਵੇਖ ਕੇ ਆਪ ਨੇ ਭਗਵਾਨ ਦੀ ਮੂਰਤੀ ਪ੍ਰਾਪਤ ਕਰਨ ਦੀ ਜ਼ਿਦ ਕੀਤੀ। ਪੁਜਾਰੀ ਨੇ ਆਪ ਨੂੰ ਇਕ ਸਾਲਗ੍ਰਾਮ (ਪੱਥਰ) ਦੇ ਦਿੱਤਾ। ਆਪ ਨੇ ਬੜੀ ਲੀਨਤਾ ਨਾਲ ਉਸ ਸਾਲਗ੍ਰਾਮ ਦੀ ਪੂਜਾ ਕੀਤੀ। ਆਪ ਦੀ ਸਚੀ ਅਤੇ ਨਿਸ਼ਕਾਮ ਭਗਤੀ ਨੂੰ ਵੇਖ ਕੇ ਭਗਵਾਨ ਨੇ ਦਰਸ਼ਨ ਦਿੱਤੇ ਅਤੇ ਭੇਂਟ ਕੀਤਾ ਅੰਨ-ਜਲ ਗ੍ਰਹਿਣ ਕੀਤਾ। ਇਸ ਨਾਲ ਆਪ ਨੂੰ ਅਪਾਰ ਖ਼ੁਸ਼ੀ ਹਾਸਲ ਹੋਈ।

ਇਕ ਹੋਰ ਘਟਨਾ ਅਨੁਸਾਰ, ਇਕ ਵਾਰ ਆਪ ਨੇ ਖੇਤ ਬੀਜਣ ਲਈ ਸਾਫ਼ ਸੁਥਰੀ ਕਣਕ ਲਿਆ ਕੇ ਰਖੀ, ਪਰ ਅਚਾਨਕ ਸਾਧੂਆਂ ਦੇ ਆ ਜਾਣ ਕਾਰਣ ਉਸ ਕਣਕ ਨਾਲ ਉਨ੍ਹਾਂ ਦਾ ਭੋਜਨ ਤਿਆਰ ਕੀਤਾ ਅਤੇ ਪਿਤਾ ਤੋਂ ਡਰਦਿਆਂ ਬਿਨਾ ਬੀਜ ਪਾਏ ਖੇਤ ਵਾਹ ਦਿੱਤਾ, ਪਰ ਪ੍ਰਭੂ ਦੀ ਕ੍ਰਿਪਾ ਸਦਕਾ ਬਹੁਤ ਸੋਹਣੀ ਫ਼ਸਲ ਪੈਦਾ ਹੋਈ। ਗੁਰੂ ਅਰਜਨ ਦੇਵ ਜੀ ਨੇ ਦਸਿਆ ਹੈ ਕਿ ਨਾਮਦੇਵ, ਕਬੀਰ, ਰਵਿਦਾਸ, ਸੈਣ ਆਦਿ ਦਾ ਪ੍ਰਭੂ ਦੁਆਰਾ ਉੱਧਾਰ ਹੋਇਆ ਵੇਖ ਕੇ ਧੰਨਾ ਜੱਟ ਵੀ ਭਗਤੀ ਵਿਚ ਲਗ ਗਿਆ ਅਤੇ ਪ੍ਰਭੂ ਦੇ ਪ੍ਰਤਖ ਦਰਸ਼ਨ ਕੀਤੇ— *ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ। ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ।* (ਗੁ.ਗ੍ਰੰ.488)।

ਧੰਨੇ ਭਗਤ ਨੇ ਗ੍ਰਿਹਸਥ ਜੀਵਨ ਬਤੀਤ ਕੀਤਾ ਅਤੇ ਖੇਤੀ ਕਰਨ ਤੇ ਪਸ਼ੂ ਚਾਰਨ ਦਾ ਰੁਝੇਵਾਂ ਜੀਵਨ-ਭਰ ਬਣਾਈ ਰਖਿਆ। ਆਪ ਦੇ ਤਿੰਨ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਆਸਾ ਰਾਗ ਵਿਚ ਸੰਕਲਿਤ ਹੋਏ ਪਹਿਲੇ ਸ਼ਬਦ (ਗੁ.ਗ੍ਰੰ.487) ਵਿਚ ਇਧਰ-ਉਧਰ ਦੀ ਭਟਕਣਾ ਨੂੰ ਛਡ ਕੇ ਪ੍ਰੇਮ-ਭਗਤੀ ਉਤੇ ਬਲ ਦਿੱਤਾ ਗਿਆ ਹੈ—*ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ।* (ਗੁ.ਗ੍ਰੰ.488)। ਦੂਜੇ ਸ਼ਬਦ ਵਿਚ ਪਰਮਾਤਮਾ ਦੀ ਸਰਪ੍ਰਸਤੀ ਨੂੰ ਸਪੱਸ਼ਟ ਕਰਦਿਆਂ ਕਿਹਾ ਗਿਆ ਹੈ—*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ।* ਪਹਿਲੇ ਸ਼ਬਦ ਵਿਚ ਦੋ ਦੋ ਤੁਕਾਂ ਦੇ ਚਾਰ ਪਦੇ ਹਨ ਅਤੇ ਸ਼ੁਰੂ ਵਿਚ ਦੋ ਤੁਕਾਂ ਦਾ 'ਰਹਾਉ' ਹੈ। ਦੂਜੇ ਵਿਚ ਦੋ ਦੋ ਤੁਕਾਂ ਦੇ ਤਿੰਨ ਪਦੇ ਹਨ ਅਤੇ ਸ਼ੁਰੂ ਵਿਚ ਦੋ ਤੁਕਾਂ ਦਾ 'ਰਹਾਉ' ਹੈ।

...ਾਸਰੀ ਰਾਗ ਵਿਚ ਸੰਕਲਿਤ ਪਦੇ ਵਿਚ ਪ੍ਰਭੂ ਨੂੰ ਸਭ ਦੇ ਕਾਰਜ ਸੰਵਾਰਨ ਵਾਲਾ ਮੰਨ ਕੇ ਬੜੇ ਸਰਲ ਢੰਗ ਨਾਲ ਆਪਣੀ ਮੰਗ ਰਖੀ ਹੈ। ਇਹ ਇਕ ਪ੍ਰਕਾਰ ਦਾ

'ਆਰਤਾ' ਹੈ। ਇਸ ਵਿਚ ਚਾਰ ਚਾਰ ਤੁਕਾਂ ਦੇ ਦੋ ਪਦੇ ਹਨ ਅਤੇ ਸ਼ੁਰੂ ਵਿਚ ਦੋ ਤੁਕਾਂ ਦਾ 'ਰਹਾਉ' ਹੈ। ਇਨ੍ਹਾਂ ਤਿੰਨਾਂ ਸ਼ਬਦਾਂ ਦੀ ਭਾਸ਼ਾ ਭਾਵੇਂ ਸਧੁੱਕੜੀ ਹੈ, ਪਰ ਰਾਜਸਥਾਨੀ ਦਾ ਪ੍ਰਭਾਵ ਸਪੱਸ਼ਟ ਦਿਸਦਾ ਹੈ।

ਧੰਨੇ ਭਗਤ ਦੀ ਸਰਲ ਸਾਧਨਾ ਨੇ ਪੰਜਾਬ ਦੇ ਕਿਸਾਨੀ ਪ੍ਰਧਾਨ ਸਭਿਆਚਾਰ ਨੂੰ ਬਹੁਤ ਪ੍ਰਭਾਵਿਤ ਕੀਤਾ ਪ੍ਰਤੀਤ ਹੁੰਦਾ ਹੈ। ਇਥੋਂ ਤਕ ਕਿ ਵਾਰਿਸ ਸ਼ਾਹ ਵਰਗਾ ਮੁਸਲਮਾਨ ਕਿੱਸਾਕਾਰ ਵੀ ਆਪਣੀ ਰਚਨਾ 'ਹੀਰ' ਵਿਚ ਆਪ ਦਾ ਹਵਾਲਾ ਦਿੰਦਾ ਹੈ— *ਨਾਲ ਸਿਦਕ ਯਕੀਨ ਦੇ ਬੰਨ੍ਹ ਤਕਵਾ, ਧੰਨੇ ਰੱਬ ਨੂੰ ਪਥਰੋਂ ਪਾਇਆ ਈ।*

# ਨ

**ਨਸ਼ੇ** : ਨਸ਼ਿਆਂ ਦਾ ਸੇਵਨ ਮਨੁੱਖ ਦੇ ਸਦਾਚਾਰੀ ਜੀਵਨ ਨੂੰ ਕਲੰਕਿਤ ਕਰਨ ਵਿਚ ਨਕਾਰਾਤਮਕ ਭੂਮਿਕਾ ਨਿਭਾਉਣ ਵਾਲੀ ਬਿਰਤੀ ਹੈ। ਇਨ੍ਹਾਂ ਦੇ ਸੇਵਨ ਨਾਲ ਮਨੁੱਖ ਆਪਣਾ ਦਿਮਾਗ਼ੀ ਸੰਤੁਲਨ ਖ਼ਤਮ ਕਰ ਲੈਂਦਾ ਹੈ ਅਤੇ ਫਿਰ ਅਨੇਕ ਪ੍ਰਕਾਰ ਦੇ ਕੁਕਰਮਾਂ ਵਲ ਰੁਚਿਤ ਹੁੰਦਾ ਹੈ। ਨਸ਼ਾ ਕਰਨ ਦੀ ਸਮਸਿਆ ਮਨੁੱਖ ਦੇ ਇਤਿਹਾਸ ਜਿਤਨੀ ਹੀ ਪੁਰਾਣੀ ਹੈ। ਸਮੇਂ ਸਮੇਂ ਇਨ੍ਹਾਂ ਦਾ ਪਰਹੇਜ ਕਰਨ ਲਈ ਧਰਮ-ਸਾਧਕ ਅਤੇ ਸਮਾਜ-ਸੁਧਾਰਕ ਤਾਕੀਦ ਕਰਦੇ ਆਏ ਹਨ।

ਸਿੱਖ ਧਰਮ ਵਿਚ ਨਸ਼ਿਆਂ ਦੇ ਸੇਵਨ ਉਤੇ ਗੁਰੂ ਸਾਹਿਬਾਨ ਵਲੋਂ ਪੂਰੀ ਮਨਾਹੀ ਹੈ। ਨਸ਼ਿਆਂ ਵਿਚੋਂ ਸਭ ਤੋਂ ਅਧਿਕ ਚਰਚਿਤ ਅਤੇ ਪੰਜਾਬ ਵਿਚ ਸਭ ਪ੍ਰਾਂਤਾਂ ਤੋਂ ਅਧਿਕ ਵਰਤਿਆ ਜਾਣ ਵਾਲਾ ਨਸ਼ਾ ਸ਼ਰਾਬ ਹੈ। ਸਮੁੰਦਰ ਰਿੜਕਣ ਦੀ ਪੌਰਾਣਿਕ ਕਥਾ ਵਿਚ ਇਸ ਨੂੰ ਚੌਦਾਂ ਰਤਨਾਂ ਵਿਚ ਸ਼ਾਮਲ ਕੀਤਾ ਗਿਆ। ਇਸ ਨੂੰ ਹੁਸ਼ਿਆਰੀ ਨਾਲ ਦੇਵਤਿਆਂ ਨੇ ਦੈਂਤਾਂ ਦੇ ਪੇਟੇ ਪਾ ਦਿੱਤਾ ਅਤੇ ਆਪ ਅੰਮ੍ਰਿਤ ਲੈ ਲਿਆ। ਇਸ ਤਰ੍ਹਾਂ ਸਮੁੰਦਰ ਮੰਥਨ ਦੀ ਰੂਪਕਾਤਮਕ ਸ੍ਰਿਸ਼ਟੀ ਦੁਆਰਾ ਸ਼ਰਾਬ ਦਾ ਸੇਵਨ ਦੈਂਤ ਪ੍ਰਵ੍ਰਿੱਤੀਆਂ ਨੂੰ ਵਿਕਸਿਤ ਕਰਨ ਵਾਲਾ ਨਸ਼ਾ ਸਿੱਧ ਹੁੰਦਾ ਹੈ। ਸ਼ਾਕਤ ਮਤ ਵਿਚ ਇਸ ਨੂੰ ਪੰਜ ਮਕਾਰਾਂ ਵਿਚ ਪਹਿਲਾ ਸਥਾਨ ਦਿੱਤਾ ਗਿਆ ਹੈ। ਸ਼ਰਾਬ ਦਾ ਸੇਵਨ ਦਿਲ, ਜਿਗਰ ਅਤੇ ਦਿਮਾਗ਼ ਉਤੇ ਮਾਰੂ ਅਸਰ ਪਾਉਂਦਾ ਹੈ। ਸਪੱਸ਼ਟ ਹੈ ਕਿ ਇਸ ਦਾ ਸੇਵਨ ਮਨੁੱਖ ਦੇ ਸ਼ਰੀਰ, ਸੋਚ ਅਤੇ ਆਚਾਰ-ਵਿਚਾਰ ਲਈ ਹਾਨੀਕਾਰਕ ਹੈ।

ਗੁਰਬਾਣੀ ਵਿਚ ਸ਼ਰਾਬ ਪੀਣਾ ਵਰਜਿਤ ਹੈ। ਗੁਰੂ ਅਮਰਦਾਸ ਜੀ ਨੇ ਕਿਹਾ ਹੈ ਕਿ ਜਿਸ ਦੇ ਪੀਣ ਨਾਲ ਮਤਿ ਵਿਗੜਦੀ ਹੈ, ਆਪਣੇ ਪਰਾਏ ਦੀ ਪਛਾਣ ਖ਼ਤਮ ਹੋ ਜਾਂਦੀ ਹੈ ਅਤੇ ਪਰਮਾਤਮਾ ਦੇ ਨਾਮ ਨੂੰ ਭੁਲ ਜਾਣ ਕਾਰਣ ਸਚੀ ਦਰਗਾਹ ਵਿਚ ਅਪਮਾਨਿਤ ਹੋਈਦਾ ਹੈ, ਅਜਿਹੇ ਝੂਠੇ ਮਦ ਦਾ ਕਦੇ ਵੀ ਸੇਵਨ ਨਹੀਂ ਕਰਨਾ ਚਾਹੀਦਾ :

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ।*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ।*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ।*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰ ਵਸਾਇ।*
(ਗੁ.ਗ੍ਰੰ.554)

ਭਗਤ ਰਵਿਦਾਸ ਨੇ ਗੰਗਾ-ਜਲ ਦੀ ਬਣੀ ਸ਼ਰਾਬ ਨੂੰ ਵੀ ਸੰਤਾਂ ਲਈ ਵਰਜਿਤ ਮੰਨਿਆ ਹੈ—*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ।* (ਗੁ. ਗ੍ਰੰ.1293)।

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸੰਤ ਕਬੀਰ ਜੀ ਦੀ ਬਾਣੀ ਵਿਚ ਲਿਖਿਆ ਹੈ ਕਿ ਨਸ਼ਿਆਂ ਦੇ ਸੇਵਨ ਨਾਲ ਸਾਰੇ ਅਧਿਆਤਮਿਕ ਕਰਮ ਅਤੇ ਅਨੁਸ਼ਠਾਨ ਨਿਸਫਲ ਹੋ ਜਾਂਦੇ ਹਨ— *ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ। ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ।* (ਗੁ.ਗ੍ਰੰ.1377)। ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਸ਼ਰਾਬ ਕੱਢਣ ਵਿਚ ਸਾਰੇ ਸਹਾਇਕ ਤੱਤ੍ਹਾਂ ਨੂੰ ਨਵੇਂ ਪਰਿਭਾਸ਼ਿਕ ਅਰਥ ਦੇ ਕੇ ਸਾਧਕ ਨੂੰ ਸਚੀ ਸਮਾਧੀ ਲਗਾਉਣ ਲਈ ਪ੍ਰੇਰਿਆ ਹੈ—*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ। ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ।* (ਗੁ. ਗ੍ਰੰ.360)।

ਸਿੱਖ ਰਹਿਤਨਾਮਿਆਂ ਵਿਚ ਨਸ਼ਿਆਂ ਨੂੰ ਨ ਵਰਤਣ ਲਈ ਬਹੁਤ ਤਾਕੀਦ ਕੀਤੀ ਗਈ ਹੈ। ਨਮੂਨੇ ਵਜੋਂ ਭਾਈ ਦੇਸਾ ਸਿੰਘ ਨੇ ਲਿਖਿਆ ਹੈ—

*ਪਰ ਨਾਰੀ ਜੂਆ ਅਸਤਿ ਚੋਰੀ ਮਦਰਾ ਜਾਨ।*
*ਪਾਂਚ ਐਬ ਇਹ ਜਗਤ ਮਹਿ ਤਜੇ ਸੋ ਸਿੰਘ ਸੁਜਾਨ।...*
*ਕੁਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ ਤਾੜੀ ਖਾਕੂ।*

*ਇਨਕੀ ਓਰ ਨ ਕਬਹੂੰ ਦੇਖੈ। ਰਹਿਤਵੰਤ ਸੋ ਸਿੰਘ ਵਿਸੇਖੈ।*

ਗੁਰੂ ਗ੍ਰੰਥ ਸਾਹਿਬ ਵਿਚ ਨਸ਼ਿਆਂ ਦੀ ਵਰਜਨਾ ਅਤੇ ਰਹਿਤਨਾਮਿਆਂ ਵਿਚ ਹੋਈ ਇਨ੍ਹਾਂ ਦੇ ਸੇਵਨ ਪ੍ਰਤਿ ਤਾੜਨਾ ਨੂੰ ਮੁਖ ਰਖਦਿਆਂ ਸਹਿਜ ਹੀ ਇਹ ਕਿਹਾ ਜਾ ਸਕਦਾ ਹੈ ਕਿ ਹਰ ਸਿੱਖ ਲਈ ਲਾਜ਼ਮੀ ਹੈ ਕਿ ਉਹ ਨਸ਼ਿਆਂ ਦੀ ਵਰਤੋਂ ਨ ਕਰੇ। ਪਰ ਸਹੀ ਪ੍ਰਚਾਰ ਦੇ ਅਭਾਵ ਅਤੇ ਧਰਮ ਲਈ ਪ੍ਰਤਿਬੱਧਤਾ ਦੀ ਘਾਟ ਕਾਰਣ ਅਨੇਕ ਸਿੱਖ ਨਸ਼ਿਆਂ ਦੀ ਬੇਦਰੇਗ਼ ਵਰਤੋਂ ਕਰਦੇ ਹਨ। ਅਜਿਹਾ ਕਰਨ ਵਿਚ ਪ੍ਰਚਾਰਕ ਅਤੇ ਧਰਮ-ਆਗੂ ਵੀ ਪਿਛੇ ਨਹੀਂ। ਫਲਸਰੂਪ ਨਵੀਂ ਪੀੜ੍ਹੀ ਕੁਰਾਹੇ ਪੈ ਰਹੀ ਹੈ, ਜਿਸ ਬਾਰੇ ਸਿੱਖ ਕੌਮ ਨੂੰ ਸਾਵਧਾਨ ਹੋਣ ਦੀ ਲੋੜ ਹੈ।

**ਨਕੈਈਆਂ ਦੀ ਮਿਸਲ** : ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਵਿਚੋਂ ਇਕ, ਜਿਸ ਦਾ ਮੁੱਢ ਬਹਿੜਵਾਲ ਦੇ ਨਿਵਾਸੀ ਸ. ਹੀਰਾ ਸਿੰਘ ਸੰਧੂ ਨੇ ਬੰਨ੍ਹਿਆ। ਇਸ ਦਾ ਪਿੰਡ ਲਾਹੌਰ ਦੇ ਦੱਖਣ ਵਲ ਰਾਵੀ ਅਤੇ ਸਤਲੁਜ ਦਰਿਆਵਾਂ ਦੇ ਮੱਧ ਵਿਚ ਪੈਂਦਾ ਸੀ ਅਤੇ ਉਸ ਖੇਤਰ ਨੂੰ 'ਨੱਕਾ' ਕਹਿੰਦੇ ਸਨ। ਇਸ ਕਰਕੇ ਇਸ ਦੀ ਮਸਲ ਦਾ ਨਾਂ 'ਨਕੈਈਆਂ ਦੀ ਮਿਸਲ' ਪਿਆ। ਹੀਰਾ ਸਿੰਘ ਸੰਨ 1706 ਈ. ਵਿਚ ਚੌਧਰੀ ਹੇਮ ਰਾਜ ਦੇ ਘਰ ਜਨਮਿਆ ਅਤੇ ਸੰਨ 1731 ਈ. ਵਿਚ ਅੰਮ੍ਰਿਤ ਛਕ ਕੇ ਖ਼ਾਲਸਾ ਬਣਿਆ। ਸੰਨ 1748 ਈ. ਵਿਚ ਦਲ ਖ਼ਾਲਸਾ ਦੀ ਸਥਾਪਨਾ ਨਾਲ ਇਸ ਦੇ ਜੱਥੇ ਨੂੰ ਮਿਸਲ ਦਾ ਗੌਰਵ ਪ੍ਰਦਾਨ ਕੀਤਾ ਗਿਆ ਅਤੇ ਇਸ ਨੂੰ ਤਰੁਣਾ ਦਲ ਵਿਚ ਸ਼ਾਮਲ ਕੀਤਾ ਗਿਆ। ਜਦੋਂ ਦਲ ਖ਼ਾਲਸਾ ਨੇ ਕਸੂਰ (ਸੰਨ 1763 ਈ.) ਅਤੇ ਸਰਹਿੰਦ (ਸੰਨ 1764 ਈ.) ਨੂੰ ਫਤਹ ਕੀਤਾ ਤਾਂ ਹੀਰਾ ਸਿੰਘ ਨੇ ਬਹਿੜਵਾਲ, ਚੂਨੀਆਂ, ਦੀਪਾਲਪੁਰ, ਜੇਠੂਪੁਰ, ਖੁਡੀਆਂ ਆਦਿ ਕਸਬਿਆਂ ਉਤੇ ਕਬਜ਼ਾ ਕਰਕੇ ਚੂਨੀਆਂ ਵਿਚ ਆਪਣੀ ਮਿਸਲ ਦਾ ਸਦਰ ਮੁਕਾਮ ਸਥਾਪਿਤ ਕੀਤਾ। ਸੰਨ 1767 ਈ. ਵਿਚ ਪਾਕਪਟਨ ਦੀ ਮੁਹਿੰਮ ਵੇਲੇ ਇਹ ਮਾਰਿਆ ਗਿਆ। ਇਸ ਤੋਂ ਬਾਦ ਕੁਝ ਸਮੇਂ ਲਈ ਨਾਹਰ ਸਿੰਘ ਅਤੇ ਉਸ ਤੋਂ ਬਾਦ ਰਣ ਸਿੰਘ ਸੰਨ 1768 ਈ. ਵਿਚ ਮਿਸਲਦਾਰ ਬਣਿਆ ਅਤੇ ਆਪਣੀ ਮਿਸਲ ਦਾ ਖ਼ੂਬ ਵਿਸਤਾਰ ਕੀਤਾ। ਉਸ ਨੇ ਬਹਿੜਵਾਲ ਨੂੰ ਆਪਣਾ ਸਦਰ ਮੁਕਾਮ ਬਣਾਈ ਰਖਿਆ।

ਸੰਨ 1781 ਈ. ਵਿਚ ਰਣ ਸਿੰਘ ਦੇ ਮਰਨ ਤੋਂ ਬਾਦ ਉਸ ਦਾ ਪੁੱਤਰ ਭਗਵਾਨ ਸਿੰਘ ਮਿਸਲਦਾਰ ਬਣਿਆ। ਭਗਵਾਨ ਸਿੰਘ ਦੀ ਭੈਣ ਦਾਤਾਰ ਕੌਰ (ਮੂਲ ਨਾਂ ਰਾਜ ਕੌਰ) ਦਾ ਵਿਆਹ ਸੰਨ 1798 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨਾਲ ਹੋਇਆ, ਜਿਸ ਤੋਂ ਜਾਨਸ਼ੀਨ ਖੜਕ ਸਿੰਘ ਦਾ ਜਨਮ ਹੋਇਆ। ਭਗਵਾਨ ਸਿੰਘ ਤੋਂ ਬਾਦ ਗਿਆਨ ਸਿੰਘ ਅਤੇ ਗਿਆਨ ਸਿੰਘ ਤੋਂ ਬਾਦ ਉਸ ਦਾ ਲੜਕਾ ਕਾਹਨ ਸਿੰਘ ਸੰਨ 1807 ਈ. ਵਿਚ ਮਿਸਲ ਦਾ ਸਰਦਾਰ ਬਣਿਆ। ਮਹਾਰਾਜਾ ਨੇ ਉਸ ਨੂੰ 15 ਹਜ਼ਾਰ ਰੁਪਏ ਸਾਲਾਨਾ ਦੀ ਜਾਗੀਰ ਦੇ ਕੇ ਮਿਸਲ ਦੀ ਸਾਰੀ ਰਿਆਸਤ ਨੂੰ ਆਪਣੇ ਅਧੀਨ ਕਰ ਲਿਆ।

**ਨਗਰੌਲੀ** (ਪਿੰਡ) : ਮਹਾਨ ਕੋਸ਼ਕਾਰ ਨੇ ਇਸ ਦਾ ਨਾਂ 'ਲੰਗੜੋਲੀ' ਲਿਖਿਆ ਹੈ। ਇਹ ਪਿੰਡ ਊਨੇ (ਹਿਮਾਚਲ ਪ੍ਰਦੇਸ਼) ਤੋਂ 20 ਕਿ.ਮੀ. ਦੀ ਵਿਥ ਉਤੇ ਪੰਜਾਬ ਨੂੰ ਜਾਣ ਵਾਲੀ ਸੜਕ ਉਤੇ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਸੰਨ 1691 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਸਲੂਰੀ ਤੋਂ ਸ਼ਿਕਾਰ ਖੇਡਦਿਆਂ ਇਥੇ ਆਏ ਸਨ ਅਤੇ ਕੁਝ ਦੇਰ ਆਰਾਮ ਕੀਤਾ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਿੰਡ ਦੇ ਪੱਛਮ ਵਾਲੇ ਪਾਸੇ ਪਹਾੜੀ ਉਤੇ ਇਕ ਦਮਦਮਾ ਸਾਹਿਬ ਬਣਾਇਆ ਗਿਆ ਜੋ ਪਹਿਲਾਂ 'ਗੁਰੂ ਕੀ ਵਾੜੀ' ਵਜੋਂ ਪ੍ਰਸਿੱਧ ਸੀ, ਪਰ ਹੁਣ ਇਸ ਨੂੰ 'ਗੁਰਦੁਆਰਾ ਦਮਦਮਾ ਪਾਤਿਸ਼ਾਹੀ ਦਸਵੀਂ' ਕਹਿੰਦੇ ਹਨ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਨਗਾਹੀਆ, ਭਾਈ** : ਸਿੱਖ ਇਤਿਹਾਸ ਅਨੁਸਾਰ ਇਹ ਭਾਈ ਕਾਲਾ ਦਾ ਪੁੱਤਰ ਸੀ। ਇਸ ਨੇ ਆਪਣੇ ਸੱਤ ਪੁੱਤਰਾਂ ਸਹਿਤ ਅੰਮ੍ਰਿਤਸਰ ਪਹੁੰਚ ਕੇ ਭਾਈ ਮਨੀ ਸਿੰਘ ਪਾਸੋਂ ਅੰਮ੍ਰਿਤ ਦੀ ਦਾਤ ਲਈ ਸੀ। ਇਸ ਦੇ ਦੋ ਪੁੱਤਰ ਅਘੜ ਸਿੰਘ ਅਤੇ ਥਰਾਜ ਸਿੰਘ ਬੜੇ ਸ਼ੂਰਵੀਰ ਯੋਧੇ ਸਿੱਧ ਹੋਏ ਅਤੇ ਖ਼ਾਲਸੇ ਦੀਆਂ ਅਨੇਕ ਮੁਹਿੰਮਾਂ ਵਿਚ ਭਾਗ ਲਿਆ। ਸੰਨ 1764 ਈ. ਵਿਚ ਸਰਹਿੰਦ ਦੇ ਸੂਬੇਦਾਰ ਜ਼ੈਨ ਖ਼ਾਨ ਨਾਲ ਯੁੱਧ ਕਰਨ ਵੇਲੇ ਵੀ ਉਹ ਮੂਹਰਲੀ ਕਤਾਰ ਵਿਚ ਸਨ। ਉਨ੍ਹਾਂ ਨੇ ਭਾਈ ਮਨੀ ਸਿੰਘ ਨੂੰ ਕਤਲ ਕਰਨ ਦਾ ਹੁਕਮ ਦੇਣ ਵਾਲੇ ਕਾਜ਼ੀ ਅਤੇ ਕਤਲ ਕਰਨ ਵਾਲੇ ਜੱਲਾਦ ਅਬਦੁਲ ਰਜ਼ਾਕ ਨੂੰ ਵੀ ਮਾਰ ਮੁਕਾਇਆ।

**ਨਗਾਹੀਆ, ਭਾਈ** (ਵਣਜਾਰਾ) (ਮ. 1709 ਈ.) : ਸਿੱਖ ਇਤਿਹਾਸ ਅਤੇ ਭੱਟ-ਵਹੀ ਅਨੁਸਾਰ ਭਾਈ ਲੱਖੀ ਸ਼ਾਹ (ਨਾਮਾਂਤਰ ਲੱਖੀ ਰਾਇ) ਵਰਣਜਾਰੇ ਦਾ ਵੱਡਾ ਪੁੱਤਰ ਜਿਸ ਨੇ ਆਪਣੇ ਪਿਤਾ ਨਾਲ ਰਲ ਕੇ ਚਾਂਦਨੀ ਚੌਕ ਤੋਂ ਗੁਰੂ ਤੇਗ ਬਹਾਦਰ ਜੀ ਦਾ ਧੜ ਰੂੰ ਦੇ ਗੱਡੇ ਵਿਚ ਲੁਕਾ ਕੇ ਰਾਇਸੀਨਾ ਪਿੰਡ ਵਿਚ ਆਪਣੇ ਘਰ ਲਿਆਉਂਦਾ ਸੀ ਅਤੇ ਮੁਗ਼ਲ ਸੈਨਾ ਦੇ ਡਰ ਕਾਰਣ ਸਸਕਾਰ ਬਾਹਰ ਨ ਕਰਕੇ ਆਪਣੇ ਘਰ ਨੂੰ ਹੀ ਅੱਗ ਲਗਾ ਕੇ ਅੰਦਰ ਹੀ ਕਰ ਦਿੱਤਾ ਸੀ। ਬਾਦ ਵਿਚ ਫੁਲ ਚੁਣ ਕੇ ਇਕ ਘੜੇ ਵਿਚ ਪਾ ਦਿੱਤੇ ਅਤੇ ਉਥੇ ਹੀ ਦਬ ਦਿੱਤਾ। ਇਸ ਦਾ ਦੇਹਾਂਤ ਅਪ੍ਰੈਲ 1709 ਈ. ਵਿਚ ਅੰਮ੍ਰਿਤਸਰ ਨਗਰ ਵਿਚ ਹੋਇਆ ਜਦੋਂ ਪੱਟੀ ਦੇ ਚੌਧਰੀ ਹਰੀ ਸਹਾਇ ਨੇ ਸਿੱਖਾਂ ਨੂੰ ਖ਼ਤਮ ਕਰਨ ਲਈ ਮੁਹਿੰਮ ਸ਼ੁਰੂ ਕੀਤੀ ਸੀ। ਧੜ ਨੂੰ ਚਾਂਦਨੀ ਚੌਕ ਤੋਂ ਲਿਆ ਕੇ ਆਪਣੇ ਘਰ ਵਿਚ ਸਸਕਾਰਨ ਕਾਰਣ ਗੁਰੂ ਗੋਬਿੰਦ ਸਿੰਘ ਜੀ ਨੇ ਦੋਹਾਂ (ਪਿਓ-ਪੁੱਤਰ) ਨੂੰ ਸਥਾਈ ਯਸ਼ ਦਾ ਵਰਦਾਨ ਦਿੱਤਾ।

**ਨਟ-ਨਾਰਾਇਨ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ, ਬਿਨਾ ਉਪ-ਸਿਰਲੇਖ ਦਿੱਤੇ 19 ਚਉਪਦੇ ਅਤੇ ਛੇ ਅਸ਼ਟਪਦੀਆਂ ਦਰਜ ਹਨ।

*ਚਉਪਦੇ* ਪ੍ਰਕਰਣ ਵਿਚੋਂ ਕੁਲ 19 ਚਉਪਦਿਆਂ ਵਿਚੋਂ ਨੌਂ ਗੁਰੂ ਰਾਮਦਾਸ ਦੇ ਲਿਖੇ ਹਨ। ਇਨ੍ਹਾਂ ਵਿਚੋਂ ਤਿੰਨ ਦੁਪਦੇ ਅਤੇ ਛੇ ਚਉਪਦੇ ਹਨ। ਗੁਰੂ ਜੀ ਨੇ ਇਨ੍ਹਾਂ ਵਿਚ ਉਪਦੇਸ਼ ਦਿੱਤਾ ਹੈ ਕਿ ਪਰਮਾਤਮਾ ਨਾਲ ਏਕਾਕਾਰ ਸਥਾਪਿਤ ਕਰਨ ਲਈ ਨਾਮ-ਸਿਮਰਨ ਅਤਿ-ਆਵੱਸ਼ਕ ਹੈ। ਗੁਰੂ ਅਰਜਨ ਦੇਵ ਜੀ ਨੇ 10 ਚਉਪਦੇ ਲਿਖੇ ਹਨ ਜਿਨ੍ਹਾਂ ਵਿਚੋਂ ਅੱਠ ਦੁਪਦੇ, ਇਕ ਤ੍ਰਿਪਦਾ ਅਤੇ ਇਕ ਚਉਪਦਾ ਹੈ। ਇਨ੍ਹਾਂ ਵਿਚ ਗੁਰੂ ਜੀ ਨੇ ਭਾਣਾ ਮੰਨਣ ਉਤੇ ਜ਼ੋਰ ਦਿੱਤਾ ਹੈ।

ਗੁਰੂ ਰਾਮਦਾਸ ਜੀ ਨੇ *ਅਸ਼ਟਪਦੀਆਂ* ਦੇ ਛਕੇ ਵਿਚ ਦਸਿਆ ਹੈ ਕਿ ਸਰਵ-ਵਿਆਪਕ ਅਤੇ ਸਰਵ-ਸਮਰਥ ਦੇ ਨਾਮ ਨੂੰ ਸਿਮਰਨ ਦਾ ਅਵਸਰ ਗੁਰੂ ਦੀ ਮਿਹਰ ਨਾਲ ਪ੍ਰਾਪਤ ਹੁੰਦਾ ਹੈ।

**ਨੱਤੀ, ਮਾਤਾ** (ਮ. 1664 ਈ.) : ਸੱਤਵੇਂ ਗੁਰੂ ਹਰਿ ਰਾਇ ਜੀ ਦੀ ਮਾਤਾ ਜਿਸ ਦਾ ਜਨਮ ਭਾਈ ਰਾਮੇ ਸਿੱਲ ਦੇ ਘਰ ਬੀਬੀ ਸੁਖਦੇਵੀ ਦੀ ਕੁੱਖੋਂ ਬਟਾਲੇ ਵਿਚ ਹੋਇਆ। ਇਸ ਦਾ ਵਿਆਹ ਗੁਰੂ ਹਰਿਗੋਬਿੰਦ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਨਾਲ 17 ਅਪ੍ਰੈਲ 1624 ਈ. ਨੂੰ ਕੀਤਾ ਗਿਆ। ਇਸ ਨੇ ਦੋ ਪੁੱਤਰਾਂ—ਸੋਢੀ ਧੀਰ ਮੱਲ (11 ਜਨਵਰੀ 1627 ਈ.) ਅਤੇ (ਗੁਰੂ) ਹਰਿ ਰਾਇ ਸਾਹਿਬ (18 ਜਨਵਰੀ 1630 ਈ.)— ਨੂੰ ਜਨਮ ਦਿੱਤਾ। ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਮਾਤਾ ਨੱਤੀ ਹੀ ਮੁੱਖ ਰੂਪ ਵਿਚ ਗੁਰੂ-ਘਰ ਦੀ ਸੇਵਾ-ਸੰਭਾਲ ਕਰਦੀ ਰਹੀ। ਇਸ ਦਾ ਦੇਹਾਂਤ 29 ਸਤੰਬਰ 1664 ਈ. ਵਿਚ ਕੀਰਤਪੁਰ ਵਿਚ ਹੋਇਆ। ਇਤਿਹਾਸਕਾਰਾਂ ਨੇ ਇਸ ਦੇ ਕੁਝ ਨਾਮਾਂਤਰ ਵੀ ਦਿੱਤੇ ਹਨ, ਜਿਵੇਂ ਮਾਤਾ ਅਨੰਤੀ, ਮਾਤਾ ਬੱਸੀ, ਮਾਤਾ ਨਿਹਾਲੋ ਆਦਿ।

**ਨੱਥਾ ਸਿੰਘ, ਬਾਬਾ** : ਇਕ ਨਿਹੰਗ ਸਿੰਘ ਜੱਥੇਦਾਰ ਜਿਸ ਨੂੰ ਨਾਥਾ ਸਿੰਘ ਵੀ ਕਿਹਾ ਜਾਂਦਾ ਸੀ। ਉਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਹੋਇਆ ਇਹ ਨਿਹੰਗ ਸਿੰਘ ਵੱਡਾ ਕਰਨੀ ਵਾਲਾ ਗੁਰਮੁਖ ਮੰਨਿਆ ਜਾਂਦਾ ਸੀ ਅਤੇ ਨਾਭਾ ਅਤੇ ਪਟਿਆਲਾ ਦੇ ਰਾਜ ਘਰਾਣਿਆਂ ਵਿਚ ਇਸ ਦੀ ਬਹੁਤ ਇਜ਼ਤ ਸੀ। ਇਸ ਨੇ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਦੇ ਅਮਲੋਹ ਨਗਰ ਤੋਂ ਲਗਭਗ 15 ਕਿ.ਮੀ. ਦੀ ਦੂਰੀ ਉਤੇ ਸਥਿਤ ਕਪੂਰਗੜ੍ਹ ਕਸਬੇ ਵਿਚ ਇਕ ਟਿੱਲੇ ਉਤੇ ਆਪਣਾ ਗੜ੍ਹੀ-ਨੁਮਾ ਡੇਰਾ ਬਣਾਇਆ ਸੀ ਜੋ ਹੁਣ ਖ਼ਸਤਾ ਹਾਲਤ ਵਿਚ ਹੈ। ਡੇਰੇ ਦੇ ਨੇੜੇ ਹੀ ਇਕ ਗੁਰਦੁਆਰਾ ਬਣਿਆ ਹੋਇਆ ਹੈ ਜਿਸ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਇਸ ਗੁਰਦੁਆਰੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਸ੍ਰੀ ਸਾਹਿਬ ਤੋਂ ਇਲਾਵਾ ਹੋਰ ਵੀ ਕਈ ਪੁਰਾਤਨ ਸ਼ਸਤ੍ਰ ਸੁਰਖਿਅਤ ਹਨ।

**ਨੱਥਾ, ਭਾਈ** (ਉਦਾਸੀ) : ਉਦਾਸੀ ਸੰਤ ਬਾਬਾ ਅਲਮਸਤ ਦਾ ਇਕ ਸੇਵਕ, ਜਿਸ ਨੂੰ ਗੁਰੂ ਹਰਿ ਰਾਇ ਜੀ ਨੇ ਢਾਕੇ ਵਲ ਸਿੱਖੀ ਦੇ ਪ੍ਰਚਾਰ ਲਈ ਭੇਜਿਆ ਸੀ। ਇਸ ਨੇ ਢਾਕੇ ਨੂੰ ਆਪਣਾ ਪ੍ਰਚਾਰ ਕੇਂਦਰ ਬਣਾ ਕੇ ਦੂਰ ਦੂਰ ਤਕ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦਾ ਪ੍ਰਸਾਰ ਕੀਤਾ। ਇਸ ਨੇ ਢਾਕੇ ਵਿਚ ਗੁਰੂ-ਧਾਮ ਬਣਾਇਆ ਜੋ 'ਗੁਰਦੁਆਰਾ ਸੰਗਤ ਟੋਲਾ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਨੇ ਉਥੇ ਇਕ ਖੂਹ ਵੀ ਖੁਦਵਾਇਆ। ਗੁਰੂ-ਦਰਬਾਰ ਵਿਚ ਇਹ

ਢਾਕੇ ਤੋਂ ਸੁੰਦਰ ਅਤੇ ਮਹੀਨ ਮਲਮਲ ਭੇਜਿਆ ਕਰਦਾ ਸੀ। ਗੁਰੂ ਤੇਗ ਬਹਾਦਰ ਜੀ ਜਦੋਂ ਢਾਕੇ ਵਲ ਗਏ ਤਾਂ ਉਥੋਂ ਦੇ ਸਿੱਖਾਂ ਨੂੰ ਇਸ ਵਿਰੁੱਧ ਸ਼ਿਕਾਇਤ ਕੀਤੀ ਕਿ ਇਹ ਸੁਭਾ ਦਾ ਗੁਸੈਲ ਅਤੇ ਬਦ-ਜ਼ਬਾਨ ਹੈ। ਮਸੰਦਾਂ ਤਕ ਦੀ ਵੀ ਪਰਵਾਹ ਨਹੀਂ ਕਰਦਾ। ਗੁਰੂ ਜੀ ਨੇ ਭਾਈ ਨੱਥੇ ਨੂੰ ਬੁਲਾ ਕੇ ਪੁਛਿਆ ਤਾਂ ਇਸ ਨੇ ਆਪਣੀ ਸ਼ਾਲੀਨਤਾ ਦਾ ਦਾਵਾ ਭਰਿਆ। ਗੁਰੂ ਜੀ ਨੇ ਸਿੱਖਾਂ ਨੂੰ ਸਮਝਾਇਆ ਕਿ ਭਾਈ ਨੱਥਾ ਦਿਲੋਂ ਸਾਫ਼ ਅਤੇ ਕੋਮਲ ਹੈ, ਬਸ ਆਦਤ ਵਸ ਕੁਝ ਕਹਿ ਬੈਠਦਾ ਹੈ। ਉਂਜ ਇਸ ਦਾ ਧਿਆਨ ਸਦਾ ਪਰਮਾਤਮਾ ਵਿਚ ਜੁੜਿਆ ਰਹਿੰਦਾ ਹੈ। ਇਸ ਲਈ ਇਸ ਦੇ ਬੋਲਾਂ ਨੂੰ ਮਨ ਵਿਚ ਨਹੀਂ ਲਿਆਉਣਾ ਚਾਹੀਦਾ।

**ਨੱਥਾ, ਭਾਈ** (ਢਾਡੀ) : ਇਕ ਮੁਸਲਮਾਨ ਢਾਡੀ ਜੋ ਅੰਮ੍ਰਿਤਸਰ ਜ਼ਿਲ੍ਹੇ ਦੇ ਸੁਰ ਸਿੰਘ ਪਿੰਡ ਦਾ ਨਿਵਾਸੀ ਸੀ ਅਤੇ ਆਪਣੇ ਸਾਥੀ ਅਤੇ ਮਸੇਰੇ ਭਾਈ ਅਬਦੁੱਲਾ (ਵੇਖੋ) ਨਾਲ ਗੁਰੂ ਹਰਿਗੋਬਿੰਦ ਜੀ ਦੇ ਦਰਬਾਰ ਵਿਚ ਵੀਰ ਰਸੀ ਵਾਰਾਂ ਸੁਣਾ ਕੇ ਸਿੱਖ ਸੈਨਿਕਾਂ ਨੂੰ ਉਤਸਾਹਿਤ ਕਰਦਾ ਸੀ। ਗੁਰੂ ਜੀ ਬਾਰੇ ਲਿਖੀ ਇਸ ਦੀ ਵਾਰ ਦੀ ਵੰਨਗੀ ਇਸ ਪ੍ਰਕਾਰ ਹੈ :

*ਦੋ ਤਲਵਾਰਾਂ ਬੱਧੀਆਂ,*
*ਇਕ ਪੀਰੀ ਦੀ ਇਕ ਮੀਰੀ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ,*
*ਇਕ ਰਾਖੀ ਕਰੇ ਵਜ਼ੀਰੀ ਦੀ।*

ਗੁਰੂ ਹਰਿਗੋਬਿੰਦ ਜੀ ਦੇ ਕੀਰਤਪੁਰ ਚਲੇ ਜਾਣ 'ਤੇ ਇਹ ਵੀ ਆਪਣੇ ਸਾਥੀ ਸਹਿਤ ਨਾਲ ਗਿਆ। ਗੁਰੂ ਸਾਹਿਬ ਦੇ ਮਹਾਪ੍ਰਸਥਾਨ ਤੋਂ ਬਾਦ ਇਹ ਆਪਣੇ ਪਿੰਡ ਪਰਤ ਆਇਆ। ਸਿੱਖਾਂ ਦੇ ਮਨ ਵਿਚ ਸ਼ਕਤੀ ਦਾ ਸੰਚਾਰ ਕਰਨ ਲਈ ਇਸ ਦੀਆਂ ਗਾਈਆਂ ਵਾਰਾਂ ਦੀ ਵਿਸ਼ੇਸ਼ ਭੂਮਿਕਾ ਰਹੀ ਹੈ।

ਡਾ. ਗੁਰਦੇਵ ਸਿੰਘ ਪੰਦੋਹਲ ਦੀ ਨਵੀਂ ਖੋਜ ਅਨੁਸਾਰ ਨੱਥ ਮੱਲ ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਦ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਣ ਵਿਚ ਆਇਆ ਅਤੇ ਸਿੱਖ ਯੁੱਧਵੀਰਾਂ ਨੂੰ ਉਤਸਾਹਿਤ ਕਰਨ ਲਈ ਵਾਰਾਂ ਗਾਉਂਦਾ ਰਿਹਾ। ਉਹ ਗੁਰੂ ਜੀ ਨਾਲ ਨਾਂਦੇੜ ਤਕ ਗਿਆ ਅਤੇ ਗੁਰੂ ਜੀ ਦੇ ਬ੍ਰਹਮਲੀਨ ਹੋਣ ਵੇਲੇ ਨਾਂਦੇੜ ਵਿਚ ਮੌਜੂਦ ਸੀ। ਉਸ ਨੇ ਉਸ ਵਕਤ ਦੇ ਸਾਰੇ ਹਾਲਾਤ ਨੂੰ 'ਅਮਰਨਾਮਾ' ਨਾਂ ਦੀ ਫ਼ਾਰਸੀ ਰਚਨਾ ਵਿਚ ਕਲਮਬੰਦ ਕੀਤਾ। 'ਅਮਰਨਾਮਾ' ਨਾਂ ਦੀ ਇਹ ਰਚਨਾ ਗੁਰੂ ਜੀ ਤੋਂ ਬਾਦ ਦੇ ਇਕ ਅੱਧ ਸਾਲ ਵਿਚ ਲਿਖੀ ਗਈ ਪ੍ਰਤੀਤ ਹੁੰਦੀ ਹੈ। ਇਸ ਵਿਚ ਕੁਲ 146 ਸ਼ੇਅਰ ਹਨ ਅਤੇ ਇਸ ਦਾ ਡਾ. ਪੰਦੋਹਲ ਨੇ ਕਾਵਿ-ਅਨੁਵਾਦ ਕਰਕੇ 'ਅਮਰਨਾਮਾ' ਨਾਂ ਅਧੀਨ ਪ੍ਰਕਾਸ਼ਿਤ ਕੀਤਾ ਹੈ।

**ਨਥਾਣਾ/ਨਿਥਾਣਾ** (ਕਸਬਾ) : ਪੰਜਾਬ ਦੇ ਜ਼ਿਲ੍ਹਾ ਬਠਿੰਡਾ ਦਾ ਇਕ ਪ੍ਰਸਿੱਧ ਕਸਬਾ ਜੋ ਭੁਚੋ ਮੰਡੀ ਤੋਂ 13 ਕਿ.ਮੀ. ਅਤੇ ਬਠਿੰਡਾ ਨਗਰ ਤੋਂ 35 ਕਿ.ਮੀ. ਉੱਤਰ-ਪੂਰਬ ਵਲ ਸਥਿਤ ਹੈ। ਸੰਨ 1634 ਈ. ਵਿਚ ਗੁਰੂ ਹਰਿਗੋਬਿੰਦ ਸਾਹਿਬ ਮਾਲਵੇ ਦੀ ਪ੍ਰਚਾਰ-ਯਾਤ੍ਰਾ ਵੇਲੇ ਇਥੇ ਆਏ ਸਨ। ਇਥੋਂ ਦੇ ਕਾਲੂ ਨਾਥ ਨਾਂ ਦੇ ਜੋਗੀ ਨੇ ਮੇਹਰਾਜ ਦੀ ਜੰਗ ਵੇਲੇ ਸਿੱਖਾਂ ਦੀ ਭੋਜਨ ਅਤੇ ਦੁੱਧ ਨਾਲ ਖ਼ੂਬ ਸੇਵਾ ਕੀਤੀ ਸੀ। ਗੁਰੂ ਜੀ ਦੇ ਆਉਣ 'ਤੇ ਕਾਲੂ ਨਾਥ ਜੋਗੀ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਆਪਣੇ ਪਿੰਡ ਲੈ ਆਇਆ ਅਤੇ ਸ਼ਰਧਾ ਭਾਵ ਨਾਲ ਹਾਜ਼ਰੀ ਭਰੀ। ਗੁਰੂ ਜੀ ਇਕ ਰਾਤ ਇਸ ਪਿੰਡ ਦੇ ਬਾਹਰ ਟੋਭੇ ਦੇ ਕੰਢੇ ਠਹਿਰੇ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਗੁਰੂ-ਧਾਮ ਬਣਾਇਆ ਗਿਆ, ਉਹ 'ਗੁਰਦੁਆਰਾ ਮੰਜੀ ਸਾਹਿਬ ਪਾਤਿਸ਼ਾਹੀ ਛੇਵੀਂ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਦੀ ਪਹਿਲੀ ਇਮਾਰਤ ਸੰਨ 1957 ਈ. ਵਿਚ ਬਣਾਈ ਗਈ ਅਤੇ ਫਿਰ ਸੰਨ 1995 ਈ. ਵਿਚ ਉਸ ਨੂੰ ਨਵਾਂ ਰੂਪ ਦਿੱਤਾ ਗਿਆ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਚੇਤਰ ਮਹੀਨੇ ਦੀ ਚੌਦਸ ਨੂੰ ਇਥੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ। ਇਸ ਕਸਬੇ ਅੰਦਰ ਕਾਲੂ ਨਾਥ ਜੋਗੀ ਦੀ ਵੀ ਸਮਾਧ ਬਣੀ ਹੋਈ ਹੈ। ਟੋਭੇ ਵਾਲੇ ਸਥਾਨ ਉਤੇ ਸਰੋਵਰ ਦੀ ਉਸਾਰੀ ਤੋਂ ਬਾਦ ਇਸ ਨੂੰ 'ਗੁਰਦੁਆਰਾ ਗੁਰੂਸਰ' ਵੀ ਕਿਹਾ ਜਾਣ ਲਗਾ ਹੈ।

**ਨਥਾਣਾ ਸਾਹਿਬ** (ਗੁਰੂ-ਧਾਮ) : ਇਕ ਗੁਰਦੁਆਰਾ ਜੋ ਪਟਿਆਲਾ ਜ਼ਿਲ੍ਹੇ ਦੇ ਘਨੌਰ ਕਸਬੇ ਦੇ ਨੇੜੇ 'ਜੰਡ ਮਘੋਲੀ' ਨਾਂ ਦੇ ਪਿੰਡ ਤੋਂ ਪੱਛਮ-ਉੱਤਰ ਵਲ ਲਗਭਗ ਡੇਢ ਕਿ.ਮੀ. ਦੀ ਵਿਥ ਉਤੇ ਬਣਿਆ ਹੋਇਆ ਹੈ। ਇਹ ਧਰਮ-ਧਾਮ

ਕਿਸ ਗੁਰੂ ਸਾਹਿਬ ਨਾਲ ਸੰਬੰਧਿਤ ਹੈ ? ਇਸ ਬਾਰੇ ਦੋ ਰਵਾਇਤਾਂ ਪ੍ਰਚਲਿਤ ਹਨ। ਮਹਾਨ ਕੋਸ਼ਕਾਰ ਨੇ ਇਥੇ ਗੁਰੂ ਤੇਗ ਬਹਾਦਰ ਜੀ ਦੀ ਆਮਦ ਦਸੀ ਹੈ। ਪਰ ਉਥੋਂ ਦੀ ਸਥਾਨਕ ਰਵਾਇਤ ਅਨੁਸਾਰ ਗੁਰੂ ਅਮਰਦਾਸ ਜੀ ਗੁਰੂ-ਗੱਦੀ ਉਤੇ ਬਿਰਾਜਮਾਨ ਹੋਣ ਤੋਂ ਪਹਿਲਾਂ ਕੁਰੁਕੇਸ਼ਤ੍ਰ ਆਦਿ ਤੀਰਥਾਂ ਦੀ ਸਾਲਾਨਾ ਯਾਤ੍ਰਾ ਵੇਲੇ ਇਥੇ ਠਹਿਰਦੇ ਹੁੰਦੇ ਸਨ। ਗੁਰੂ ਜੀ ਨੇ 22 ਵਾਰ ਤੀਰਥ-ਯਾਤ੍ਰਾ ਕੀਤੀ ਅਤੇ ਰਸਤੇ ਵਿਚ ਪੈਂਦੇ ਇਸ ਸਥਾਨ ਉਤੇ ਠਹਿਰਦੇ ਰਹੇ। ਇਸ ਲਈ ਤੀਜੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਹ ਸਮਾਰਕ ਬਣਾਇਆ ਗਿਆ। ਇਸ ਦਾ ਹੁਣ ਪ੍ਰਚਲਿਤ ਨਾਂ 'ਗੁਰਦੁਆਰਾ ਨਥਾਣਾ ਸਾਹਿਬ ਪਾਤਿਸ਼ਾਹੀ ਤੀਸਰੀ' ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਸੰਗ੍ਰਾਂਦ ਨੂੰ ਇਥੇ ਵੱਡੇ ਦੀਵਾਨ ਸਜਦੇ ਹਨ, ਪਰ ਲੋਹੜੀ ਉਤੇ ਭਾਰੀ ਧਾਰਮਿਕ ਮੇਲਾ ਲਗਦਾ ਹੈ।

**ਨਦਰ** : ਇਹ ਸ਼ਬਦ ਅਰਬੀ ਭਾਸ਼ਾ ਦੇ 'ਨਜ਼ਰ' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ ਅਰਥ ਹੈ ਦ੍ਰਿਸ਼ਟੀ, ਨਿਗਾਹ। ਪਰ ਅਧਿਆਤਮਿਕ ਸਾਹਿਤ ਵਿਚ ਇਹ ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਲਈ ਰੂੜ੍ਹ ਹੋ ਗਿਆ ਹੈ। ਪਰਮਾਤਮਾ ਦੀ ਕ੍ਰਿਪਾ-ਦ੍ਰਿਸ਼ਟੀ ਜਾਂ ਮਿਹਰ ਤੋਂ ਬਿਨਾ ਪੱਤਾ ਨਹੀਂ ਹਿਲ ਸਕਦਾ। ਗੁਰਬਾਣੀ ਵਿਚ ਇਸ ਮਾਨਤਾ ਨੂੰ ਅਨੇਕ ਥਾਂਵਾਂ 'ਤੇ, ਅਨੇਕ ਸ਼ਬਦਾਂ ਦੁਆਰਾ ਪ੍ਰਗਟਾਉਣ ਦਾ ਸਦ-ਉੱਦਮ ਕੀਤਾ ਗਿਆ ਹੈ। ਨਦਰ ਕਰਨ ਵਾਲੇ ਨੂੰ 'ਨਦਰੀ' ਕਿਹਾ ਗਿਆ ਹੈ— *ਨਾਨਕ ਨਦਰੀ ਨਦਰਿ ਨਿਹਾਲ*।(ਗੁ.ਗ੍ਰੰ.8); *ਨਾਨਕ ਨਦਰੀ ਨਦਰਿ ਕਰੇ ਤਾ ਨਾਮ ਧਨੁ ਪਲੈ ਪਾਇ*।(ਗੁ.ਗ੍ਰੰ.850)।

ਸਾਰੇ ਭਾਰਤੀ ਧਰਮਾਂ ਦੀਆਂ ਭਗਤੀ ਭਾਵਨਾਵਾਂ ਦੇ ਸਿੱਧਾਂਤਿਕ ਵਿਕਾਸ ਉਤੇ ਝਾਤ ਮਾਰੀਏ ਤਾਂ ਪਰਮ-ਸੱਤਾ ਦੀ ਅਸੀਮ ਅਕਾਰਣ ਕ੍ਰਿਪਾ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ। ਸਾਮੀ ਧਾਰਮਿਕ ਪਰੰਪਰਾਵਾਂ ਵਿਚ ਪਰਮਾਤਮਾ ਦੀ ਕ੍ਰਿਪਾ ਨੂੰ ਕਰਮ, ਮੇਹਰ, ਬਖ਼ਸ਼ਿਸ਼, ਫ਼ਜ਼ਲ, ਨਦਰ ਆਦਿ ਸ਼ਬਦਾਂ ਨਾਲ ਪ੍ਰਗਟਾਇਆ ਗਿਆ ਹੈ। ਈਸਾਈ-ਮਤ ਵਿਚ ਇਸ ਭਾਵਨਾ ਲਈ 'ਗ੍ਰੇਸ' ਸ਼ਬਦ ਵਰਤਿਆ ਗਿਆ ਹੈ। ਸਪੱਸ਼ਟ ਹੈ ਕਿ ਸਾਰਿਆਂ ਧਰਮਾਂ ਵਿਚ ਕਿਸੇ ਨ ਕਿਸੇ ਰੂਪ ਵਿਚ ਈਸ਼ਵਰੀ ਕ੍ਰਿਪਾ ਦੇ ਮਹੱਤਵ ਦੀ ਸਥਾਪਨਾ ਕੀਤੀ ਗਈ ਹੈ। ਪਰ ਹਰ ਇਕ ਧਰਮ ਦੀ ਮਾਨਤਾ ਅਤੇ ਉਸ ਮਾਨਤਾ ਦਾ ਪ੍ਰਕਾਰਜੀ ਰੂਪ ਵਖਰੇ ਵਖਰੇ ਢੰਗ ਦਾ ਹੈ।

ਗੁਰੂ ਨਾਨਕ ਦੇਵ ਜੀ ਦੀਆਂ ਲਗਭਗ ਸਾਰੀਆਂ ਸਿੱਧਾਂਤਿਕ ਅਤੇ ਧਾਰਮਿਕ ਮਾਨਤਾਵਾਂ ਦੇ ਸੂਤ੍ਰ 'ਜਪੁਜੀ' ਵਿਚ ਮਿਲ ਜਾਂਦੇ ਹਨ। ਇਸ ਬਾਣੀ ਦੇ ਆਰੰਭ ਵਿਚ ਅੰਕਿਤ ਮੂਲ-ਮੰਤ੍ਰ ਵਿਚ ਪਰਮ-ਸੱਤਾ ਦਾ ਜੋ ਸਰੂਪ ਚਿਤਰਿਤ ਹੋਇਆ ਹੈ, ਉਸ ਤੋਂ ਪ੍ਰੇਰਿਤ ਹੋ ਕੇ ਉਸ ਸੱਤਾ ਦੀ ਪ੍ਰਾਪਤੀ ਦੇ ਸਾਧਨ ਨੂੰ ਜਾਣਨ ਲਈ ਉਤਸਾਹੀ ਜਿਗਿਆਸੂ ਦੇ ਮਨ ਵਿਚ ਪ੍ਰਤਖ ਤੌਰ 'ਤੇ ਜੋ ਪ੍ਰਸ਼ਨ ਉਠਦਾ ਹੈ, ਉਸ ਦਾ ਉੱਤਰ ਗੁਰੂ ਨਾਨਕ ਦੇਵ ਜੀ ਨੇ 'ਗੁਰ ਪ੍ਰਸਾਦਿ' ਦੁਆਰਾ ਦਿੱਤਾ ਹੈ। ਸੰਸਕ੍ਰਿਤ ਭਾਸ਼ਾ ਦੇ 'ਪ੍ਰਸਾਦਿ' ਸ਼ਬਦ ਦੇ ਹੋਰਨਾਂ ਅਰਥਾਂ ਤੋਂ ਇਲਾਵਾ ਇਕ ਅਰਥ ਕ੍ਰਿਪਾ, ਕਰਮ ਜਾਂ ਨਦਰ ਵੀ ਹੈ। ਇਸ ਲਈ ਪ੍ਰਸਾਦ, ਕ੍ਰਿਪਾ, ਕਰਮ, ਨਦਰ, ਮੇਹਰ ਸ਼ਬਦ ਪ੍ਰਯਾਯਵਾਚੀ ਰੂਪ ਵਿਚ ਵਰਤੇ ਗਏ ਹਨ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪਰਮਾਤਮਾ ਅਤੇ ਗੁਰੂ ਦੀ ਕ੍ਰਿਪਾ ਉਤੇ ਸਰਬਤ੍ਰ ਬਲ ਦਿੱਤਾ ਗਿਆ ਹੈ। ਗੁਰਮਤਿ ਅਨੁਸਾਰ ਪਰਮਾਤਮਾ ਅਤੇ ਗੁਰੂ ਵਿਚ ਕਿਸੇ ਪ੍ਰਕਾਰ ਦਾ ਕੋਈ ਤਾਤਵਿਕ ਅੰਤਰ ਨਹੀਂ ਹੈ। ਪਰਮਾਤਮਾ ਦੀਆਂ ਸੰਪੂਰਣ ਸ਼ਕਤੀਆਂ ਅਤੇ ਗੁਣਾਂ ਨੂੰ ਗੁਰੂ ਦੇ ਸਰੂਪ ਉਤੇ ਆਰੋਪਿਤ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਪ੍ਰਿਥਵੀ ਉਤੇ ਨਿਵਾਸ ਕਰ ਰਿਹਾ ਗੁਰੂ ਖ਼ੁਦ ਪਰਮਾਤਮਾ ਹੈ। ਦੋਵੇਂ ਅਭੇਦ ਹਨ — *ਭੇਦੁ ਨਾਹੀ ਗੁਰਦੇਵ ਮੁਰਾਰਿ*। ਇਹੀ ਕਾਰਣ ਹੈ ਕਿ ਗੁਰਬਾਣੀ ਵਿਚ ਗੁਰੂ ਦੀ ਲੋੜ ਉਤੇ ਬਹੁਤ ਬਲ ਦਿੱਤਾ ਗਿਆ ਹੈ।

ਗੁਰਬਾਣੀ ਵਿਚ ਸਭ ਥਾਂ ਬੜੀ ਦ੍ਰਿੜ੍ਹਤਾ ਨਾਲ ਇਸ ਮਾਨਤਾ ਦੀ ਸਥਾਪਨਾ ਕੀਤੀ ਗਈ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਜਾਂ ਜੀਵਨ ਦਾ ਪਰਮ-ਮਨੋਰਥ ਹਾਸਲ ਕਰਨ ਲਈ ਇਕੋ ਇਕ ਸਾਧਨ 'ਕ੍ਰਿਪਾ', 'ਨਦਰ', 'ਕਰਮ' ਜਾਂ 'ਮੇਹਰ' ਹੈ। ਇਸ ਤੋਂ ਭਿੰਨ ਹੋਰ ਹਰ ਪ੍ਰਕਾਰ ਦੀਆਂ ਹਿਕਮਤਾਂ ਜਾਂ ਹੁਕਮ ਵਿਅਰਥ ਹਨ—*ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ*।(ਗੁ.ਗ੍ਰੰ.465)। ਸਿਰੀ ਰਾਗ ਵਿਚ ਵੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ*।(ਗੁ.ਗ੍ਰੰ.16)।

ਪਰਮਾਤਮਾ ਦੀ ਮੇਹਰ ਤੋਂ ਬਿਨਾ ਮੁਕਤੀ ਦੀ ਪ੍ਰਾਪਤੀ ਵੀ ਅਸੰਭਵ ਹੈ। ਸ੍ਰੇਸ਼ਠ ਕਰਮ ਕਰਨ ਨਾਲ ਸ਼ਰੀਰ

ਰੂਪੀ ਕਪੜਾ ਪ੍ਰਾਪਤ ਕੀਤਾ ਜਾ ਸਕਦਾ ਹੈ, ਅਰਥਾਤ ਮਨੁੱਖ ਜਨਮ ਮਿਲ ਸਕਦਾ ਹੈ, ਪਰ ਪਰਮਾਤਮਾ ਦੀ ਨਦਰ ਨਾਲ ਹੀ ਮੋਕ੍ਸ਼-ਦੁਆਰ ਤਕ ਪਹੁੰਚ ਸੰਭਵ ਹੁੰਦੀ ਹੈ। ਪ੍ਰਭੂ-ਕ੍ਰਿਪਾ ਨਾਲ ਗੁਰੂ-ਸ਼ਬਦ ਦੀ ਪ੍ਰਾਪਤੀ ਹੁੰਦੀ ਹੈ। ਗੁਰੂ-ਸ਼ਬਦ ਨਾਲ ਆਸ਼ਾਵਾਂ, ਸ਼ੰਕਾਵਾਂ, ਹਉਮੈ ਆਦਿ ਵਿਕਾਰ ਅਤੇ ਦੁਰ-ਵ੍ਰਿੱਤੀਆਂ ਭਸਮ ਹੋ ਜਾਂਦੀਆਂ ਹਨ— *ਨਾਨਕ ਨਦਰਿ ਕਰੇ ਸੋ ਪਾਏ। ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ।* (ਗੁ.ਗ੍ਰੰ.468)।

ਪਰਮਾਤਮਾ ਦੀ ਨਦਰ ਤੋਂ ਜੋ ਵਾਂਝੇ ਹਨ, ਉਨ੍ਹਾਂ ਦਾ ਮਨ ਪੁੰਨ-ਦਾਨ ਅਤੇ ਨਾਮ-ਸਿਮਰਨ ਵਿਚ ਰੁਚਿਤ ਨਹੀਂ ਹੁੰਦਾ, ਨ ਹੀ ਉਹ ਪ੍ਰਤਿਸ਼ਠਾ ਪ੍ਰਾਪਤ ਕਰ ਸਕਦੇ ਹਨ— *ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ।* (ਗੁ. ਗ੍ਰੰ.789)। ਵਾਸਤਵਿਕਤਾ ਤਾਂ ਇਹ ਹੈ ਕਿ ਜੇ ਪਰਮਾਤਮਾ ਕ੍ਰਿਪਾ-ਦ੍ਰਿਸ਼ਟੀ ਨੂੰ ਸੰਕੋਚ ਲਏ, ਜਾਂ ਉਲਟੀ ਕਰ ਦੇਏ ਤਾਂ ਵੱਡੇ ਵੱਡੇ ਬਾਦਸ਼ਾਹਾਂ ਨੂੰ ਘਸਿਆਰਿਆਂ ਵਾਂਗ ਦਰਿਦ੍ਰ ਬਣਾ ਦਿੰਦਾ ਹੈ। ਇਥੋਂ ਤਕ ਹੀ ਨਹੀਂ, ਦੁਆਰ ਦੁਆਰ ਉਤੇ ਭਿਖਿਆ ਮੰਗਣ 'ਤੇ ਵੀ ਉਨ੍ਹਾਂ ਨੂੰ ਕੁਝ ਪ੍ਰਾਪਤ ਨਹੀਂ ਹੁੰਦਾ —*ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ। ਦਰਿ ਮੰਗਨਿ ਭਿਖ ਨ ਪਾਇਦਾ।* (ਗੁ.ਗ੍ਰੰ.472)।

ਇਥੇ ਇਹ ਗੱਲ ਸਪੱਸ਼ਟ ਕਰ ਦੇਣੀ ਉਚਿਤ ਹੋਵੇਗੀ ਕਿ 'ਨਦਰ ਉਪਠੀ' ਤੋਂ ਤਾਤਪਰਜ ਇਹ ਨਹੀਂ ਕਿ ਪਰਮਾਤਮਾ ਦੀ ਨਦਰ ਕਿਸੇ ਤਰ੍ਹਾਂ ਦੇ ਅਨਿਆਇ ਉਤੇ ਆਧਾਰਿਤ ਹੈ। ਸਗੋਂ ਗੁਰਬਾਣੀ ਅਨੁਸਾਰ ਇਹ ਕ੍ਰਿਪਾ-ਦ੍ਰਿਸ਼ਟੀ ਕੇਵਲ ਉਨ੍ਹਾਂ ਉਤੇ ਹੁੰਦੀ ਹੈ ਜੋ ਸਚੇ ਮਾਰਗ ਉਪਰ ਚਲਦੇ ਹਨ। ਜੋ ਸਚੇ ਮਾਰਗ ਨੂੰ ਛਡ ਕੇ ਕੁਮਾਰਗ ਉਤੇ ਚਲਦੇ ਹਨ, ਉਹ ਪਰਮਾਤਮਾ ਦੀ ਮਿਹਰ ਤੋਂ ਵਾਂਝੇ ਹੋ ਜਾਂਦੇ ਹਨ। ਗੁਰਮਤਿ ਮਨੁੱਖ ਸਮਾਜ ਨੂੰ ਦੋ ਵਰਗਾਂ ਵਿਚ ਵੰਡਦੀ ਹੈ—ਗੁਰਮੁਖ ਅਤੇ ਮਨਮੁਖ। ਇਨ੍ਹਾਂ ਨੂੰ 'ਭਗਤ' ਅਤੇ 'ਸੰਸਾਰੀ' ਵੀ ਕਿਹਾ ਗਿਆ ਹੈ। ਭਗਤ ਅਥਵਾ ਗੁਰਮੁਖ ਪਰਮਾਤਮਾ ਦੀ ਨਦਰ ਅਧੀਨ ਆਪਣੀ ਸੰਸਾਰਿਕ ਯਾਤ੍ਰਾ ਪੂਰੀ ਕਰਦਾ ਹੋਇਆ ਬ੍ਰਹਮਾਨੰਦ ਨੂੰ ਪ੍ਰਾਪਤ ਕਰਦਾ ਹੈ ਅਤੇ ਮਨਮੁਖ ਜਾਂ ਸੰਸਾਰੀ ਵਿਅਕਤੀ ਨਦਰ ਤੋਂ ਵੰਚਿਤ ਹੋ ਕੇ ਆਵਾਗਵਣ ਦੇ ਚੱਕਰ ਕਟਦਾ ਰਹਿੰਦਾ ਹੈ।

ਗੁਰਬਾਣੀ ਵਿਚਲੇ ਨਦਰ ਦੇ ਇਸ ਸਿੱਧਾਂਤ ਦੇ ਕਈ ਪੱਖ ਹੋਰਨਾਂ ਧਰਮਾਂ ਦੀਆਂ ਸਥਾਪਨਾਵਾਂ ਨਾਲ ਕਈ ਪ੍ਰਕਾਰ ਦੀ ਸਮਾਨਤਾ ਰਖਦੇ ਹਨ, ਪਰ 'ਜਪੁਜੀ' ਵਿਚ ਗੁਰਮਤਿ ਅਨੁਸਾਰੀ ਨਦਰ ਜਾਂ ਕ੍ਰਿਪਾ ਦੀ ਆਪਣੀ ਇਕ ਮੌਲਿਕ ਵਿਸ਼ਿਸ਼ਟਤਾ ਵੀ ਹੈ ਅਤੇ ਉਹ ਹੈ ਪੰਜ-ਖੰਡਾਂ ਦੀ ਅਨੁਭਵੀ ਯਾਤ੍ਰਾ। ਇਹ ਪੰਜ ਖੰਡ ਹਨ— ਧਰਮ-ਖੰਡ, ਗਿਆਨ-ਖੰਡ, ਸਰਮ-ਖੰਡ, ਕਰਮ-ਖੰਡ ਅਤੇ ਸਚ-ਖੰਡ। ਇਹ ਖੰਡ ਉਤਰੋਤਰ ਸੂਖਮ ਹੁੰਦੇ ਗਏ ਹਨ। ਇਨ੍ਹਾਂ ਦੇ ਵਿਸ਼ੇ ਵਿਸ਼ਲੇਸ਼ਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਨ ਤਾਂ ਸੂਫ਼ੀਆ ਦੀਆਂ ਚਾਰ ਅਧਿਆਤਮਿਕ ਯਾਤ੍ਰਾਵਾ—ਸ਼ਰੀਅਤ, ਤਰੀਕਤ, ਮਾਰਿਫ਼ਤ ਅਤੇ ਹਕੀਕਤ— ਜਾਂ ਪੰਜ ਲੋਕਾਂ—ਨਾਸੂਤ, ਮਲਕੂਤ, ਜਬਰੂਤ, ਲਾਹੂਤ ਅਤੇ ਹਾਹੂਤ— ਨਾਲ ਮੇਲ ਖਾਂਦੇ ਹਨ ਅਤੇ ਨ ਹੀ 'ਮਨਤਿਕੁਲ ਤੈਰ' ਦੀਆਂ ਸੱਤ ਵਾਦੀਆਂ ਨਾਲ ਇਨ੍ਹਾਂ ਦੀ ਕੋਈ ਸਮਾਨਤਾ ਹੈ। ਇਨ੍ਹਾਂ ਖੰਡਾਂ ਦਾ ਸੰਬੰਧ ਭਾਰਤੀ ਦਰਸ਼ਨ ਦੀਆਂ ਚਾਰ ਅਵਸਥਾਵਾਂ —ਜਾਗ੍ਰਿਤ, ਸ੍ਵਪਨ, ਸੁਖੁਪਤੀ ਅਤੇ ਤੁਰੀਆ—ਨਾਲ ਵੀ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਤਿਪਾਦਿਤ ਪੰਜ ਖੰਡਾਂ ਦੀ ਯਾਤ੍ਰਾ ਦਾ ਆਪਣਾ ਹੀ ਵਿਧਾਨ ਅਤੇ ਅਨੁਭਵ ਹੈ।

ਪਹਿਲੇ ਤਿੰਨ ਖੰਡਾਂ ਵਿਚ ਧਰਮ, ਗਿਆਨ ਅਤੇ ਸਰਮ ਦੀਆਂ ਭੂਮਿਕਾਵਾਂ ਦਸੀਆਂ ਗਈਆਂ ਹਨ ਅਤੇ ਅੰਤਿਮ ਖੰਡ ਪਰਮ-ਸੱਤਾ ਨਾਲ ਸਿੱਧਾ ਸੰਬੰਧਿਤ ਹੈ ਜਿਸ ਤਕ ਪਹੁੰਚ ਕੇ ਸਾਧਕ ਹਰਿ-ਰੂਪ ਹੋ ਜਾਂਦਾ ਹੈ। ਇਨ੍ਹਾਂ ਪਹਿਲੇ ਤਿੰਨ ਖੰਡਾਂ ਅਤੇ ਅੰਤਿਮ ਸਚ-ਖੰਡ ਵਿਚਾਲੇ ਇਕ ਹੋਰ ਮਹੱਤਵਪੂਰਣ ਖੰਡ ਹੈ 'ਕਰਮ-ਖੰਡ'। ਇਹ ਕ੍ਰਿਪਾ, ਬਖ਼ਸ਼ਿਸ਼ ਜਾਂ ਨਦਰ ਦਾ ਖੰਡ ਹੈ। ਪਰਮਾਤਮਾ ਦੀ ਪ੍ਰਾਪਤੀ ਉਸ ਦੀ ਕ੍ਰਿਪਾ ਨਾਲ ਹੀ ਸੰਭਵ ਹੋ ਸਕਦੀ ਹੈ। ਇਸ ਤੋਂ ਸਪੱਸ਼ਟ ਹੈ ਕਿ ਕ੍ਰਿਪਾ ਦੀ ਅਵਸਥਾ, ਪਰਮਾਤਮਾ ਦੀ ਪ੍ਰਾਪਤੀ ਤੋਂ ਪਹਿਲਾਂ ਦੀ ਹੈ।

ਪ੍ਰਭੂ-ਪ੍ਰਾਪਤੀ ਲਈ ਸਾਧਕ ਨੂੰ ਆਪਣੇ ਆਪ ਨੂੰ ਅਨੁਕੂਲ ਜਾਂ ਸੁਪਾਤਰ ਬਣਾਉਣਾ ਹੁੰਦਾ ਹੈ। ਬਾਲਕ ਯਤਨ ਕਰਕੇ ਮਾਤਾ ਦੀ ਗੋਦ ਵਿਚ ਪਹੁੰਚਣ ਦਾ ਯਤਨ ਕਰਦਾ ਹੈ ਅਤੇ ਉਸ ਦੀ ਘਾਲ ਨੂੰ ਵੇਖ ਕੇ ਮਾਤਾ ਕ੍ਰਿਪਾ ਦੇ ਰੂਪ ਵਿਚ ਬਾਂਹਵਾਂ ਪਸਾਰ ਕੇ ਉਸ ਨੂੰ ਗੋਦ ਵਿਚ ਲੈ ਲੈਂਦੀ ਹੈ। ਚੰਚਲ ਬੁੱਧੀ ਵਾਲਾ ਜਾਂ ਕੁਲੱਛਣਾ ਬਾਲਕ ਇਸ ਗੌਰਵ ਤੋਂ ਵਿਛੁੰਨਾ ਰਹਿ ਜਾਂਦਾ ਹੈ। ਠੀਕ ਇਹੀ ਸਥਿਤੀ ਸਾਧਕ ਦੀ ਹੈ। ਉਸ ਨੂੰ ਧਰਮ, ਗਿਆਨ ਅਤੇ ਸਰਮ (ਭਾਵ ਤਪਸਿਆ) ਦੀਆਂ ਭੂਮਿਕਾਵਾਂ ਨੂੰ ਨਿਭਾਉਣਾ ਹੁੰਦਾ ਹੈ। ਇਨ੍ਹਾਂ ਤੋਂ

ਗੁਜ਼ਰਨ 'ਤੇ ਸਾਧਕ ਧਰਮ-ਪ੍ਰਬੀਨ, ਗਿਆਨਵਾਨ ਅਤੇ ਤਪਸਵੀ ਬਣ ਕੇ ਈਸ਼ਵਰੀ ਕ੍ਰਿਪਾ ਪ੍ਰਾਪਤ ਕਰਨ ਦਾ ਆਪਣੇ ਆਪ ਨੂੰ ਸੁਪਾਤਰ ਬਣਾਉਂਦਾ ਹੈ ਅਰਥਾਤ ਆਪਣੇ ਆਪ ਨੂੰ ਮਹਾ-ਮਿਲਨ ਲਈ ਤਿਆਰ ਕਰਦਾ ਹੈ, ਉਸ ਸੁਲਖਣੀ ਘੜੀ ਦੀ ਉਡੀਕ ਕਰਦਾ ਹੈ ਜਦੋਂ ਉਸ ਦੀ ਭੁੜੀ ਥਾਂ ਪੈਂਦੀ ਹੈ, ਨਦਰ ਦੇ ਆਲੋਕ ਵਿਚ ਉਸ ਨੂੰ ਅਲੌਕਿਕ ਸ਼ਕਤੀ ਪ੍ਰਾਪਤ ਹੋ ਜਾਂਦੀ ਹੈ। ਇਹ ਅਲੌਕਿਕ ਸ਼ਕਤੀ ਪ੍ਰਭੂ-ਪ੍ਰਦੱਤ ਹੈ। ਅਜਿਹੀ ਸ਼ਕਤੀ ਨਾਲ ਸੁਸਜਿਤ ਮਹਾਬਲੀ ਅਧਿਆਤਮਿਕ ਸੂਰਵੀਰ ਇਸ ਖੰਡ ਵਿਚ ਨਿਵਾਸ ਕਰਦੇ ਹਨ। ਉਨ੍ਹਾਂ ਵਿਚ ਰਾਮ ਹੀ ਰਾਮ ਵਿਆਪਤ ਹੁੰਦਾ ਹੈ। ਉਹ ਬ੍ਰਹਮੀ ਅਵਸਥਾ ਵਿਚ ਪਹੁੰਚ ਜਾਂਦੇ ਹਨ। ਉਨ੍ਹਾਂ ਦਾ ਸਰੂਪ ਵਰਣਨ ਦੀਆਂ ਸੀਮਾਵਾਂ ਤੋਂ ਉੱਚਾ ਉਠ ਜਾਂਦਾ ਹੈ। ਫਿਰ ਨ ਉਹ ਮਰਦੇ ਹਨ (ਅਰਥਾਤ ਕਾਲ ਅਤੀਤ ਹੋ ਜਾਂਦੇ ਹਨ), ਨ ਠਗੇ ਜਾ ਸਕਦੇ ਹਨ (ਅਰਥਾਤ ਉਹ ਮਾਇਕ ਪ੍ਰਪੰਚ ਦੇ ਪ੍ਰਭਾਵੀ ਠਗੀ ਤੋਂ ਅਤੀਤ ਹੋ ਜਾਂਦੇ ਹਨ)। ਇਸ ਤਰ੍ਹਾਂ ਉਹ ਅਮਰ ਅਤੇ ਸੁਰਖਿਅਤ ਅਵਸਥਾ ਵਿਚ ਪਹੁੰਚ ਜਾਂਦੇ ਹਨ। ਉਹ ਸਦੀਵੀ ਆਨੰਦ ਨੂੰ ਮਾਣਦੇ ਹੋਏ ਨਾਮ ਨੂੰ ਮਨ ਵਿਚ ਵਸਾ ਲੈਂਦੇ ਹਨ।

ਕਰਮ ਜਾਂ ਨਦਰ ਦੇ ਖੰਡ ਤੋਂ ਬਾਦ ਸਾਧਕ ਸਚ-ਖੰਡ ਵਿਚ ਪਹੁੰਚਦਾ ਹੈ। ਇਥੇ ਪਹੁੰਚ ਕੇ ਸਾਧਕ ਪਰਮ-ਸੱਤਾ ਵਿਚ ਸਮਾ ਜਾਂਦਾ ਹੈ—*ਜਲ ਕਾ ਜਲ ਹੂਆ ਸੂਰਜ ਕਿਰਣ ਰਲੀ* ਵਾਲੀ ਸਥਿਤੀ ਹੋ ਜਾਂਦੀ ਹੈ। ਇਹ ਪਰਮ-ਪਦ ਦੀ ਅਵਸਥਾ ਹੈ। 'ਜਪੁਜੀ' ਦੀ ਪਹਿਲੀ ਪਉੜੀ ਵਿਚ ਮਨੁੱਖ ਦੇ ਜੀਵਨ ਦੇ ਵਿਕਾਸ ਅਤੇ ਅਧਿਆਤਮਿਕ ਉੱਨਤੀ ਲਈ ਜੋ ਮਹੱਤਵਪੂਰਣ ਪ੍ਰਸ਼ਨ ਉਠਾਇਆ ਗਿਆ ਸੀ—*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ*—ਉਸ ਦਾ ਸਮਾਧਾਨ ਇਸ ਖੰਡ ਵਿਚ ਪ੍ਰਸਤੁਤ ਕੀਤਾ ਗਿਆ ਹੈ। ਸਮੁੱਚੀ ਜਪੁਜੀ ਬਾਣੀ ਵਿਚ ਮਨੁੱਖ ਨੂੰ ਸਦਾਚਾਰੀ ਬਣਾਉਣ ਲਈ ਕੀਰਤਨ, ਸ਼੍ਰਵਣ, ਮਨਨ ਆਦਿ ਅਨੇਕ ਸਾਧਨਾ-ਸਥਿਤੀਆਂ ਤੋਂ ਗੁਜ਼ਾਰਦੇ ਹੋਇਆਂ ਸਾਧਕ ਨੂੰ ਇਨ੍ਹਾਂ ਪੰਜ ਖੰਡਾਂ ਤਕ ਪਹੁੰਚਾਇਆ ਗਿਆ ਹੈ। ਇਨ੍ਹਾਂ ਤਕ ਪਹੁੰਚ ਕੇ ਸਾਧਕ ਧਰਮ ਅਨੁਕੂਲ ਸ਼ੁਭ ਕਰਮ ਕਰਦਾ ਹੈ, ਆਤਮਾ-ਪਰਮਾਤਮਾ ਦੇ ਪਰਸਪਰ ਸੰਬੰਧ ਦਾ ਬ੍ਰਹਮ ਗਿਆਨ ਪ੍ਰਾਪਤ ਕਰਦਾ ਹੈ ਅਤੇ ਸਰਮ-ਖੰਡ ਵਿਚ ਤਪਸਿਆ ਦੁਆਰਾ ਆਪਣੀਆਂ ਕਮਜ਼ੋਰੀਆਂ ਅਤੇ ਵਾਸਨਾਵਾਂ ਨੂੰ ਭਸਮੀਭੂਤ ਕਰ ਦਿੰਦਾ ਹੈ। 'ਕਰਮ-ਖੰਡ' ਦੀ ਕੜੀ ਸਾਧਕ ਦਾ ਨਾਤਾ ਪ੍ਰਭੂ ਨਾਲ ਜੋੜਦੀ ਹੈ। ਨਦਰ ਤੋਂ ਬਿਨਾ ਸਾਧਕ ਦਾ ਸਾਰਾ ਉਦਮ ਵਿਅਰਥ ਹੋ ਜਾਂਦਾ ਹੈ। ਨਦਰ ਤੋਂ ਬਿਨਾ ਬ੍ਰਹਮ-ਮਇਤਾ ਇਕਦਮ ਅਸੰਭਵ ਹੈ। ਸਪੱਸ਼ਟ ਹੈ ਕਿ ਗੁਰਮਤਿ ਅਨੁਸਾਰ ਪਰਮਾਤਮਾ ਦੀ ਕ੍ਰਿਪਾ ਤੋਂ ਬਿਨਾ ਅਧਿਆਤਮਿਕਤਾ ਵਿਚ ਸਫਲ-ਮਨੋਰਥ ਹੋਣਾ ਸੰਭਵ ਨਹੀਂ ਹੈ।

ਆਮ ਤੌਰ 'ਤੇ ਪਰਮਾਤਮਾ ਦੀ ਕ੍ਰਿਪਾ ਦੇ ਦੋ ਰੂਪ ਮੰਨੇ ਗਏ ਹਨ। ਇਕ ਤਾਂ ਸਾਧਾਰਣ ਕ੍ਰਿਪਾ, ਜੋ ਸਰਵ ਵਿਆਪੀ ਹੈ, ਹਰ ਇਕ ਥਾਂ ਸਭ ਨੂੰ ਸਦੈਵ ਪ੍ਰਾਪਤ ਰਹਿੰਦੀ ਹੈ, ਇਹ ਸਰਪ੍ਰਸਤੀ ਦਾ ਪ੍ਰਕਾਰਾਂਤਰਿਤ ਰੂਪ ਹੈ। ਦੂਜੀ ਹੈ ਵਿਸ਼ਿਸ਼ਟ ਕ੍ਰਿਪਾ ਜੋ ਕਰਮ-ਖੰਡ ਦੁਆਰਾ ਅਭਿਵਿਅਕਤ ਹੋਈ ਹੈ। ਵਿਸ਼ਿਸ਼ਟ ਕ੍ਰਿਪਾ ਅਧਿਆਤਮਿਕ ਯਾਤ੍ਰਾ ਦੀ ਕਾਮਯਾਬੀ ਦਾ ਪ੍ਰਮਾਣ-ਪੱਤਰ ਹੈ। ਇਸ ਲਈ ਸਾਧਕ ਦੀ ਸੁਪਾਤਰਤਾ ਜਾਂ ਅਨੁਕੂਲਤਾ ਪਰਮ-ਆਵੱਸ਼ਕ ਹੈ। ਇਸ ਤੋਂ ਬਿਨਾ ਸਾਰੇ ਯਤਨ ਵਿਅਰਥ ਹਨ।

ਪੰਜ-ਖੰਡਾਂ ਦੇ ਪ੍ਰਕਰਣ ਵਿਚ ਨਦਰ ਦੀ ਗੱਲ ਨੂੰ ਹੋਰ ਸਪੱਸ਼ਟ ਕਰਦਿਆਂ ਇਹ ਕਿਹਾ ਜਾ ਸਕਦਾ ਹੈ ਕਿ ਇਹ ਪੰਜ-ਖੰਡ ਨ ਤਾਂ ਕਿਸੇ ਤਰ੍ਹਾਂ ਦੀ ਉਪਰ ਵਲ ਦੀ ਯਾਤ੍ਰਾ ਹੈ ਅਤੇ ਨ ਹੀ ਕਿਸੇ ਪਾਸੇ ਦੀ ਯਾਤ੍ਰਾ ਹੈ। ਇਹ ਤਾਂ ਅੰਦਰ ਵਰਤੀ ਯਾਤ੍ਰਾ ਹੈ। ਇਥੇ 'ਸਚਖੰਡ' ਵਾਸਤਵ ਵਿਚ ਮਨੁੱਖ ਦਾ ਮਾਇਆਵੀ ਪ੍ਰਭਾਵ ਤੋਂ ਮੁਕਤ ਸਵੱਛ ਹਿਰਦਾ ਹੈ ਜੋ ਸਚਮੁਚ ਪਰਮਾਤਮਾ ਦਾ 'ਨਿਵਾਸ' ਹੈ। ਪਰਮਾਤਮਾ ਸਭ ਦੇ ਅੰਦਰ ਵਸਦਾ ਹੈ, ਪਰ ਅਵਿਦਿਆ ਦੀ ਮੈਲ ਨਾਲ ਢਕੀ ਬਿਰਤੀ ਉਸ ਨੂੰ ਪਛਾਣ ਨਹੀਂ ਸਕਦੀ। ਅਧਿਆਤਮਿਕ ਸਾਧਨਾ ਰਾਹੀਂ ਦੂਰ ਹੋਈ ਮੈਲ ਕਾਰਣ ਹਿਰਦਾ ਸਾਫ਼ ਹੋ ਜਾਂਦਾ ਹੈ ਅਤੇ ਅੰਦਰ ਵਸਦੇ ਅਤੇ ਪਹਿਲਾਂ ਤੋਂ ਪ੍ਰਾਪਤ ਪਰਮਾਤਮਾ ਦੀ ਪੁਨਰ-ਪ੍ਰਾਪਤੀ ਹੋ ਜਾਂਦੀ ਹੈ। ਇਸ ਤਰ੍ਹਾਂ ਸਾਧਨਾ (ਤਪਸਿਆ) ਸਾਧਕ ਨੂੰ ਸੁਪਾਤਰ ਬਣਾਉਂਦੀ ਹੈ ਅਤੇ ਨਦਰ ਸੁਪਾਤਰਤਾ ਨੂੰ ਪ੍ਰਮਾਣੀਕ੍ਰਿਤ ਕਰਦੀ ਹੈ। ਨਦਰ ਦੀ ਪ੍ਰਾਪਤੀ ਕਿਸੇ ਅਧਿਆਤਮੀ ਕਾਰਵਾਈ ਦਾ ਪ੍ਰਦਰਸ਼ਨ ਨਹੀਂ, ਇਹ ਸਹਿਜ ਸੁਭਾਵਿਕ ਜਿਗਿਆਸੂ ਦੀ ਸਾਧਨਾ ਨੂੰ ਫਲੀਭੂਤ ਕਰ ਦਿੰਦੀ ਹੈ ਜਿਵੇਂ ਸ਼ਬਨਮ ਦੇ ਕਤਰੇ ਬਨਸਪਤੀ ਨੂੰ ਠਾਰ ਦਿੰਦੇ ਹਨ। ਇਸ ਨੂੰ ਗੁਰੂ ਨਾਨਕ ਦੇਵ ਜੀ ਨੇ 'ਨਦਰੀ ਨਦਰਿ ਨਿਹਾਲ' ਦੀ ਸਥਿਤੀ ਦਸਿਆ ਹੈ।

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਪਰਮਾਤਮਾ

ਦੀ ਨਦਰ ਤੋਂ ਬਿਨਾ ਸਭ ਤਰ੍ਹਾਂ ਦੀਆਂ ਪ੍ਰਾਪਤੀਆਂ ਤੁਛ ਹਨ। ਨਦਰ ਤੋਂ ਬਿਨਾ ਸਭ ਵਿਅਰਥ ਹਨ। ਨਦਰ ਦੁਆਰਾ ਹੀ ਅਧਿਆਤਮਿਕ ਸੰਪੰਨਤਾ ਸੰਭਵ ਹੈ— *ਨਦਰਿ ਕਰੇ ਤਾ ਸਿਮਰਿਆ ਜਾਇ। ਆਤਮਾ ਦ੍ਰਵੈ ਰਹੈ ਲਿਵ ਲਾਇ। ਆਤਮਾ ਪਰਮਾਤਮਾ ਏਕੋ ਕਰੈ। ਅੰਤਰ ਕੀ ਦੁਬਿਧਾ ਅੰਤਰਿ ਮਰੈ।* (ਗੁ.ਗ੍ਰੰ.661)।

**ਨਦੌਣ** (ਨਗਰ) : ਹਿਮਾਚਲ ਪ੍ਰਦੇਸ਼ ਦੇ ਕਾਂਗੜਾ ਜ਼ਿਲ੍ਹੇ ਦਾ ਇਕ ਪੁਰਾਤਨ ਨਗਰ ਜੋ ਪਹਿਲਾਂ ਕਟੋਚ ਰਾਜਪੂਤਾਂ ਦੀ ਰਾਜਧਾਨੀ ਰਿਹਾ ਹੈ। 'ਬਚਿਤ੍ਰ ਨਾਟਕ' ਵਿਚ ਲਿਖਿਆ ਹੈ ਕਿ ਪਹਾੜੀ ਰਾਜਿਆਂ ਵਲੋਂ ਖ਼ਿਰਾਜ ਨ ਪੁਜਣ ਕਾਰਣ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਆਪਣੇ ਫ਼ੌਜਦਾਰ ਮੀਆਂ ਖ਼ਾਨ ਨੂੰ ਵੱਡੀ ਫ਼ੌਜ ਸਹਿਤ ਪਹਾੜ ਵਲ ਭੇਜਿਆ। ਮੀਆਂ ਖ਼ਾਨ ਖ਼ੁਦ ਤਾਂ ਜੰਮੂ ਵਲ ਤੁਰ ਗਿਆ ਅਤੇ ਪਹਾੜੀ ਰਾਜਿਆਂ ਦੀ ਸਰਕਸ਼ੀ ਨੂੰ ਦਬਾਉਣ ਲਈ ਆਪਣੇ ਭਤੀਜੇ ਅਲਿਫ਼ ਖ਼ਾਨ ਨੂੰ ਨਦੌਣ ਵਲ ਭੇਜਿਆ। ਰਾਜਾ ਕ੍ਰਿਪਾਲ ਚੰਦ ਅਤੇ ਰਾਜਾ ਦਿਆਲ ਨੇ ਤਾਂ ਖ਼ਿਰਾਜ ਦੇ ਦਿੱਤਾ ਅਤੇ ਅਲਿਫ਼ ਖ਼ਾਨ ਦੇ ਦਲ ਵਿਚ ਸ਼ਾਮਲ ਹੋ ਗਏ। ਉਧਰ ਬਾਕੀ ਰਾਜੇ ਕਹਿਲੂਰ ਦੇ ਰਾਜਾ ਭੀਮ ਚੰਦ ਦੇ ਦਲ ਨਾਲ ਮਿਲ ਗਏ। ਭੀਮ ਚੰਦ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਸਹਾਇਤਾ ਮੰਗੀ। ਗੁਰੂ ਜੀ ਆਪਣੇ ਚੋਣਵੇਂ ਸੈਨਿਕਾਂ ਸਹਿਤ ਉਸ ਦੀ ਮਦਦ ਲਈ ਨਦੌਣ ਗਏ। ਸੰਨ 1691 ਈ. ਦੇ ਮਾਰਚ ਮਹੀਨੇ ਵਿਚ ਯੁੱਧ ਹੋਇਆ। ਇਸ ਯੁੱਧ ਵਿਚ ਗੁਰੂ ਜੀ ਨੇ ਖ਼ੁਦ ਵੀ ਭਾਗ ਲਿਆ ਅਤੇ ਬੰਦੂਕ ਦੀਆਂ ਗੋਲੀਆਂ ਅਤੇ ਤੀਰਾਂ ਦੀ ਬੁਛਾੜ ਨਾਲ ਕਈ ਵੈਰੀ ਮਾਰੇ। ਯੁੱਧ ਵਿਚ ਅਲਿਫ਼ ਖ਼ਾਨ ਹਾਰ ਗਿਆ ਅਤੇ ਆਪਣਾ ਸਾਮਾਨ ਸਮੇਟੇ ਬਿਨਾ ਪਿੜੋਂ ਭਜ ਗਿਆ। 'ਬਚਿਤ੍ਰ ਨਾਟਕ' ਅਨੁਸਾਰ— *ਭਜ੍ਯੋ ਅਲਿਫ ਖ਼ਾਨੰ ਨ ਖ਼ਾਨਾ ਸੰਭਾਰਿਯੋ। ਭਜੇ ਔਰ ਬੀਰੰ ਨ ਧੀਰੰ ਬਿਚਾਰਿਯੋ। ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ। ਭਲੀ ਭਾਤ ਦੇਖੈ ਸਬੈ ਰਾਜ-ਧਾਮੰ।੨੨।*

ਗੁਰੂ ਜੀ ਬਿਆਸ ਨਦੀ ਦੇ ਖਬੇ ਕੰਢੇ ਉਤੇ ਅੱਠ ਦਿਨ ਰਹਿ ਕੇ ਆਨੰਦਪੁਰ ਵਾਪਸ ਆ ਗਏ। ਗੁਰੂ ਜੀ ਦੀ ਠਹਿਰ ਵਾਲੀ ਥਾਂ 'ਤੇ ਬਾਦ ਵਿਚ ਸਮਾਰਕ ਬਣਵਾਇਆ ਗਿਆ। ਇਸ ਦੀ ਵਰਤਮਾਨ ਇਮਾਰਤ ਸ. ਬਿਸਾਖਾ ਸਿੰਘ, ਰਾਇ ਬਹਾਦਰ ਦਿੱਲੀ ਵਾਲੇ ਨੇ ਸੰਨ 1929 ਈ. ਵਿਚ ਬਣਵਾਈ। ਸੰਨ 1935 ਈ. ਵਿਚ ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੋਇਆ। ਉਥੋਂ ਦੀ ਵਿਵਸਥਾ ਇਕ ਸਥਾਨਕ ਕਮੇਟੀ ਰਾਹੀਂ ਕੀਤੀ ਜਾਂਦੀ ਹੈ।

**ਨਨਹੇੜੀ** (ਪਿੰਡ) : ਪੰਜਾਬ ਦੇ ਪਟਿਆਲਾ ਜ਼ਿਲ੍ਹਾ ਦੀ ਘਨੌਰ ਤਹਿਸੀਲ ਦਾ ਇਕ ਪਿੰਡ, ਜਿਸ ਵਿਚ ਫਤੇਚੰਦ ਨਾਂ ਦਾ ਇਕ ਮਸੰਦ ਰਹਿੰਦਾ ਸੀ। ਉਸ ਨੇ ਸੰਨ 1665 ਈ. ਵਿਚ ਪੂਰਬ ਨੂੰ ਜਾਂਦਿਆਂ ਗੁਰੂ ਤੇਗ ਬਹਾਦਰ ਜੀ ਨੂੰ ਬੜੇ ਪ੍ਰੇਮ ਨਾਲ ਆਪਣੇ ਪਾਸ ਕਈ ਦਿਨ ਠਹਿਰਾਇਆ ਸੀ। ਗੁਰੂ ਜੀ ਤੋਂ ਬੇਮੁਖ ਹੋਏ ਇਸ ਪਿੰਡ ਦੇ ਘੋਗਾ (ਘੋਘਾ) ਨਾਂ ਦੇ ਇਕ ਮਸੰਦ ਨੇ ਪਟਨੇ ਤੋਂ ਪਰਤਦਿਆਂ ਬਾਲਕ ਗੋਬਿੰਦ ਰਾਇ ਨੂੰ ਆਪਣੇ ਪਾਸ ਠਹਿਰਾਇਆ, ਤਾਂ ਉਸ ਦਾ ਅਪਰਾਧ ਬਖ਼ਸ਼ਿਆ ਗਿਆ। ਗੁਰੂ ਸਾਹਿਬਾਨ ਦੀ ਠਹਿਰ ਵਾਲੀ ਥਾਂ ਉਤੇ ਬਾਦ ਵਿਚ ਸਮਾਰਕ ਬਣਾਇਆ ਗਿਆ, ਜੋ 'ਗੁਰਦੁਆਰਾ ਪਾਤਿਸ਼ਾਹੀ ਨੌਂਵੀਂ ਅਤੇ ਦਸਵੀਂ' ਕਰਕੇ ਪ੍ਰਸਿੱਧ ਹੈ। ਇਹ ਸਮਾਰਕ ਘੱਗਰ ਦਰਿਆ ਦੇ ਬੰਧ ਉਤੇ ਬਣਿਆ ਹੋਇਆ ਹੈ ਅਤੇ ਇਸ ਦੀ ਦੇਖ-ਭਾਲ ਸਥਾਨਕ ਸੰਗਤ ਕਰਦੀ ਹੈ।

**ਨਨਕਾਣਾ ਸਾਹਿਬ** : ਸਿੱਖ ਇਤਿਹਾਸ ਨਾਲ ਸੰਬੰਧਿਤ ਪਹਿਲਾ ਸਥਾਨ ਅਥਵਾ ਨਗਰ ਜਿਥੇ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਸੀ। 'ਨਨਕਾਣਾ' ਸ਼ਬਦ ਨਾਨਕਿਆਣਾ (ਨਾਨਕਾਯਨ) ਦਾ ਲੋਕ-ਮੁਖ ਦੀ ਟਕਸਾਲ ਅਨੁਸਾਰ ਢਲਿਆ ਹੋਇਆ ਸਿੱਕਾ ਹੈ। ਇਸ ਤੋਂ ਭਾਵ ਹੈ ਗੁਰੂ ਨਾਨਕ ਦੇਵ ਜੀ ਦਾ ਘਰ (ਅਯਨ)। ਪਹਿਲਾਂ ਇਹ ਸਥਾਨ 'ਤਲਵੰਡੀ ਰਾਇ ਭੋਇ ਕੀ' ਦੇ ਨਾਂ ਨਾਲ ਪ੍ਰਸਿੱਧ ਸੀ, ਪਰ ਸੰਨ 1469 ਈ. ਵਿਚ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਨਾਲ ਇਸ ਦਾ ਨਾਂ 'ਨਨਕਾਣਾ' ਪ੍ਰਸਿੱਧ ਹੋ ਗਿਆ। ਉਦੋਂ ਰਾਇ ਬੁਲਾਰ ਤਲਵੰਡੀ ਦਾ ਪ੍ਰਬੰਧਕ ਅਤੇ ਚੌਧਰੀ ਸੀ। ਹੁਣ ਇਹ ਪਾਕਿਸਤਾਨੀ ਪੰਜਾਬ ਦੇ ਸ਼ੇਖ਼ੂਪੁਰਾ ਜ਼ਿਲ੍ਹੇ ਦਾ ਇਕ ਨਗਰ ਹੈ। ਇਥੇ ਗੁਰੂ ਨਾਨਕ ਦੇਵ ਜੀ ਦੇ ਜਨਮ ਲੈਣ ਵਾਲੇ ਸਥਾਨ 'ਤੇ ਗੁਰਦੁਆਰਾ 'ਜਨਮ-ਸਥਾਨ' ਬਣਿਆ ਹੋਇਆ ਹੈ। ਉਸ ਤੋਂ ਇਲਾਵਾ ਗੁਰੂ ਜੀ ਨਾਲ ਸੰਬੰਧਿਤ ਕੁਝ ਹੋਰ ਗੁਰੂ-ਧਾਮ ਵੀ ਹਨ, ਜਿਵੇਂ ਕਿਆਰਾ ਸਾਹਿਬ, ਤੰਬੂ

ਸਾਹਿਬ, ਪੱਟੀ ਸਾਹਿਬ, ਬਾਲ-ਲੀਲ੍ਹਾ, ਮਾਲ-ਜੀ ਸਾਹਿਬ ਆਦਿ। ਇਨ੍ਹਾਂ ਗੁਰੂ-ਧਾਮਾਂ ਬਾਰੇ ਕੁਝ ਵਿਸਤਾਰ ਸਹਿਤ ਚਾਨਣਾ ਪਾਉਣਾ ਉਚਿਤ ਹੋਵੇਗਾ।

*ਗੁਰਦੁਆਰਾ ਜਨਮ ਅਸਥਾਨ* ਉਸ ਥਾਂ ਉਤੇ ਉਸਰਿਆ ਹੋਇਆ ਹੈ ਜਿਥੇ ਗੁਰੂ ਨਾਨਕ ਦੇਵ ਜੀ ਦੇ ਮਾਤਾ -ਪਿਤਾ ਨਿਵਾਸ ਕਰਦੇ ਸਨ। ਪਹਿਲਾਂ ਇਥੇ ਗੁਰੂ ਜੀ ਦੇ ਪੋਤਰੇ ਬਾਬਾ ਧਰਮਚੰਦ ਨੇ ਇਕ ਕੋਠਾ ਉਸਰਵਾਇਆ ਸੀ ਜੋ 'ਕਾਲੂ ਕਾ ਕੋਠਾ' ਨਾਂ ਨਾਲ ਪ੍ਰਸਿੱਧ ਹੋਇਆ। ਬਾਦ ਵਿਚ ਬਾਬਾ ਸਾਹਿਬ ਸਿੰਘ ਬੇਦੀ ਅਤੇ ਅਕਾਲੀ ਫੂਲਾ ਸਿੰਘ ਦੀ ਪ੍ਰੇਰਣਾ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਉਸ ਥਾਂ ਉਤੇ ਸੁੰਦਰ ਇਮਾਰਤ ਬਣਵਾਈ ਅਤੇ ਲਗਭਗ ਵੀਹ ਹਜ਼ਾਰ ਏਕੜ ਜ਼ਮੀਨ ਗੁਰਦੁਆਰੇ ਦੇ ਨਾਂ ਲਗਵਾਈ ਤਾਂ ਜੋ 'ਗੁਰੂ ਕਾ ਲੰਗਰ' ਦੀ ਵਿਵਸਥਾ ਠੀਕ ਤਰ੍ਹਾਂ ਚਲਦੀ ਰਹਿ ਸਕੇ। ਇਸ ਗੁਰੂ-ਧਾਮ ਦੀ ਵਿਵਸਥਾ ਉਦਾਸੀ ਸਾਧ ਕਰਦੇ ਸਨ, ਪਰ ਇਸ ਗੁਰੂ-ਧਾਮ ਦੀ ਆਮਦਨ ਕਾਰਣ ਇਸ ਦਾ ਪੁਜਾਰੀ ਮਹੰਤ ਨਰੈਣ ਦਾਸ ਬਹੁਤ ਵਿਲਾਸੀ ਹੋ ਗਿਆ ਅਤੇ ਹਰ ਪ੍ਰਕਾਰ ਦੀ ਮਰਯਾਦਾ ਦਾ ਉਲੰਘਨ ਕਰਨਾ ਸ਼ੁਰੂ ਕਰ ਦਿੱਛਾ। ਉਸ ਤੋਂ ਗੁਰਦੁਆਰੇ ਨੂੰ ਆਜ਼ਾਦ ਕਰਾਉਣ ਦੇ ਉਦੇਸ਼ ਨਾਲ ਗਏ ਭਾਈ ਲਛਮਣ ਸਿੰਘ ਦੇ ਜੱਥੇ ਨੂੰ 20 ਫਰਵਰੀ 1921 ਈ. ਨੂੰ ਸ਼ਹੀਦ ਕੀਤਾ ਗਿਆ। ਫਲਸਰੂਪ, 21 ਫਰਵਰੀ ਨੂੰ ਗੁਰਦੁਆਰੇ ਦਾ ਕਬਜ਼ਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕੀਤਾ ਗਿਆ। ਬਾਦ ਵਿਚ ਗੁਰਦੁਆਰੇ ਦੀ ਇਮਾਰਤ ਵਿਚ ਕਾਫ਼ੀ ਵਾਧਾ ਕੀਤਾ ਗਿਆ। ਦੇਸ਼ ਵੰਡ ਤੋਂ ਬਾਦ ਦਰਸ਼ਨ ਕਰਨ ਲਈ ਹਰ ਸਾਲ ਹਿੰਦੁਸਤਾਨ ਤੋਂ ਸਿੰਘਾਂ ਦੇ ਜੱਥੇ ਜਾਂਦੇ ਰਹਿੰਦੇ ਹਨ।

*ਗੁਰਦੁਆਰਾ ਪੱਟੀ ਸਾਹਿਬ* ਉਸ ਸਥਾਨ ਉਤੇ ਉਸਰਿਆ ਹੋਇਆ ਹੈ ਜਿਥੇ ਗੁਰੂ ਨਾਨਕ ਦੇਵ ਜੀ ਨੂੰ ਪਾਂਧੇ ਪਾਸ ਪੜ੍ਹਨੇ ਪਾਇਆ ਗਿਆ ਸੀ। ਰਵਾਇਤ ਅਨੁਸਾਰ ਇਥੇ ਹੀ ਗੁਰੂ ਜੀ ਨੇ ਆਸਾ ਰਾਗ ਵਿਚਲੀ 'ਪਟੀ' ਨਾਂ ਦੀ ਬਾਣੀ ਦਾ ਉਚਾਰਣ ਕਰਕੇ ਵਰਣਾਂ ਦੇ ਅਧਿਆਤਮਿਕ ਪਿਛੋਕੜ ਉਪਰ ਪ੍ਰਕਾਸ਼ ਪਾਇਆ ਸੀ। ਗੁਰਦੁਆਰੇ ਦੀ ਸੁੰਦਰ ਇਮਰਤ ਬਣੀ ਹੋਈ ਹੈ।

*ਗੁਰਦੁਆਰਾ ਕਿਆਰਾ ਸਾਹਿਬ* ਗੁਰਦੁਆਰਾ ਬਾਲ ਲੀਲਾ ਤੋਂ ਲਗਭਗ ਦੋ ਕਿ.ਮੀ. ਪੂਰਬ ਵਲ ਸਥਿਤ ਹੈ। ਇਥੇ ਗੁਰੂ ਜੀ ਬਚਪਨ ਵਿਚ ਮੱਝਾਂ ਚਰਾਉਣ ਆਇਆ ਕਰਦੇ ਸਨ। ਜਨਮ-ਸਾਖੀ ਸਾਹਿਤ ਅਨੁਸਾਰ ਇਕ ਵਾਰ ਗੁਰੂ ਜੀ ਦੀਆਂ ਮੱਝਾਂ ਨੇ ਕਿਸੇ ਕਿਸਾਨ ਦਾ ਖੇਤ ਉਜਾੜ ਦਿੱਤਾ। ਉਹ ਰਾਇ ਬੁਲਾਰ ਅਗੇ ਫਰਿਆਦੀ ਹੋਇਆ। ਜਦੋਂ ਖੇਤ ਦੇ ਉਜਾੜੇ ਦੀ ਪੜਤਾਲ ਕੀਤੀ ਗਈ, ਤਾਂ ਸਭ ਕੁਝ ਠੀਕ ਨਿਕਲਿਆ। ਲੋਕਾਂ ਨੇ ਗੁਰੂ ਜੀ ਦੀ ਸ਼ਖ਼ਸੀਅਤ ਵਿਚ ਕਿਸੇ ਅਗੰਮੀ ਸ਼ਕਤੀ ਦੀ ਹੋਂਦ ਮੰਨੀ। ਉਸ ਸਥਾਨ ਉਤੇ ਬਾਦ ਵਿਚ ਗੁਰੂ-ਧਾਮ ਉਸਾਰਿਆ ਗਿਆ। ਕਾਲਾਂਤਰ ਵਿਚ ਸੰਤ ਗੁਰਮੁਖ ਸਿੰਘ ਸੇਵਾ ਵਾਲੇ ਨੇ ਬਹੁਤ ਸੁੰਦਰ ਇਮਾਰਤ ਬਣਾ ਦਿੱਤੀ।

*ਗੁਰਦੁਆਰਾ ਬਾਲ ਲੀਲ੍ਹਾ* ਉਸ ਪਵਿੱਤਰ ਥਾਂ ਉਤੇ ਉਸਰਿਆ ਹੈ ਜਿਥੇ ਗੁਰੂ ਜੀ ਬਚਪਨ ਵਿਚ ਆਪਣੇ ਸੰਗੀਆਂ ਨਾਲ ਖੇਡਦੇ ਸਨ। ਇਹ 'ਗੁਰਦੁਆਰਾ ਪਟੀ ਸਾਹਿਬ' ਤੋਂ ਪੂਰਬ ਦਿਸ਼ਾ ਵਲ ਕੁਝ ਵਿਥ ਉਤੇ ਹੈ। ਗੁਰੂ ਹਰਿਗੋਬਿੰਦ ਸਾਹਿਬ ਜਦੋਂ ਨਨਕਾਣਾ ਸਾਹਿਬ ਆਏ ਤਾਂ ਇਸ ਸਥਾਨ ਦੀ ਉਚੇਚੀ ਨਿਸ਼ਾਨਦੇਹੀ ਕਰਵਾਈ। ਜਦੋਂ ਦੀਵਾਨ ਕੌੜਾ ਮਲ, ਸਿੱਖ ਸੈਨਿਕਾਂ ਦੀ ਸਹਾਇਤਾ ਨਾਲ ਮੁਲਤਾਨ ਦੇ ਨਵਾਬ ਵਲੋਂ ਕੀਤੀ ਗਈ ਬਗ਼ਾਵਤ ਨੂੰ ਦਬਾ ਕੇ ਪਰਤਿਆ ਤਾਂ ਉਸ ਨੇ ਇਸ ਗੁਰਦੁਆਰੇ ਦੀ ਇਮਾਰਤ ਬਣਵਾਈ ਅਤੇ ਸਰੋਵਰ ਦੇ ਵੀ ਦੋ ਪਾਸੇ ਪੱਕੇ ਕਰਵਾਏ। ਫਿਰ ਮਹਾਰਾਜਾ ਰਣਜੀਤ ਸਿੰਘ ਨੇ ਇਮਾਰਤ ਵਿਚ ਵਾਧਾ ਕਰਵਾਇਆ ਅਤੇ ਸਰੋਵਰ ਨੂੰ ਵੱਡਾ ਕਰਵਾ ਕੇ ਪੱਕਾ ਕਰਵਾਇਆ। ਇਸ ਤੋਂ ਇਲਾਵਾ ਗੁਰਦੁਆਰੇ ਦੇ ਨਾਂ ਤਿੰਨ ਸੌ ਏਕੜ ਜ਼ਮੀਨ ਲਗਵਾਈ। ਇਸ ਗੁਰਦੁਆਰੇ ਦਾ ਬਾਦ ਵਿਚ ਵੀ ਵਿਕਾਸ ਹੁੰਦਾ ਰਿਹਾ। ਪਾਕਿਸਤਾਨ ਬਣਨ ਤੋਂ ਪਹਿਲਾਂ ਬਾਬਾ ਗੁਰਮੁਖ ਸਿੰਘ ਸੇਵਾ ਵਾਲੇ ਨੇ ਇਸ ਦੀ ਇਮਾਰਤ ਵਿਚ ਸੁਧਾਰ ਕਰਵਾਇਆ ਅਤੇ ਸਰੋਵਰ ਵੀ ਵੱਡਾ ਕਰਵਾਇਆ।

*ਗੁਰਦੁਆਰਾ ਤੰਬੂ ਸਾਹਿਬ* ਉਨ੍ਹੀਵੀਂ ਸਦੀ ਵਿਚ ਨਿਹੰਗ ਸਿੰਘਾਂ ਵਲੋਂ ਉਸ ਸਥਾਨ ਉਤੇ ਉਸਾਰਿਆ ਗਿਆ, ਜਿਥੇ 'ਸਚਾ ਸੌਦਾ' ਕਰਨ ਉਪਰੰਤ ਗੁਰੂ ਜੀ ਪਿਤਾ ਦੇ ਡਰ ਕਰਕੇ ਵਣਾਂ ਦੇ ਤੰਬੂ ਵਰਗੇ ਝੁੰਡ ਵਿਚ ਬੈਠੇ ਸਨ। ਭਾਈ ਬਾਲੇ ਤੋਂ ਪਤਾ ਲਗਣ 'ਤੇ ਗੁਰੂ ਜੀ ਦੇ ਮਾਤਾ ਪਿਤਾ ਅਤੇ ਭੈਣ ਨਾਨਕੀ ਇਥੇ ਆਏ। ਪਿਤਾ ਕਾਲੂ ਨੇ ਗੁੱਸੇ ਵਿਚ ਆ ਕੇ ਸੁਪੁੱਤਰ ਨੂੰ ਚਪੇੜਾਂ ਮਾਰੀਆਂ ਅਤੇ ਬੇਬੇ ਨਾਨਕੀ ਨੇ ਗੁਰੂ ਜੀ ਨੂੰ ਪਿਤਾ ਦੇ ਪ੍ਰਕੋਪ ਤੋਂ ਬਚਾਇਆ।

*ਗੁਰਦੁਆਰਾ ਮਾਲ ਜੀ ਸਾਹਿਬ* ਮੁੱਖ ਗੁਰੂ-ਧਾਮ ਤੋਂ ਪੂਰਬ ਵਾਲੇ ਪਾਸੇ ਲਗਭਗ ਡੇਢ ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਜਨਮਸਾਖੀ ਸਾਹਿਤ ਵਿਚ ਬ੍ਰਿਛ ਦੀ ਛਾਂ ਨ ਫਿਰਨ ਅਤੇ ਸੱਪ ਦੁਆਰਾ ਗੁਰੂ ਜੀ ਦੇ ਸੀਸ ਉਤੇ ਛਾਂ ਕਰਨ ਦੀਆਂ ਸਾਖੀਆਂ ਇਸੇ ਸਥਾਨ ਨਾਲ ਜੁੜੀਆਂ ਹੋਈਆਂ ਹਨ। ਇਥੇ ਹੀ ਗੁਰੂ ਜੀ ਦੀ ਅਜ਼ਮਤ ਦਾ ਅਹਿਸਾਸ ਰਾਇ ਬੁਲਾਰ ਨੂੰ ਹੋਇਆ ਸੀ। ਇਸ ਸਥਾਨ ਉਤੇ ਸਭ ਤੋਂ ਪਹਿਲਾਂ ਦੀਵਾਨ ਕੌੜਾ ਮਲ ਨੇ ਗੁਰੂ-ਧਾਮ ਬਣਵਾਇਆ ਅਤੇ ਬਾਦ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਸੁੰਦਰ ਇਮਾਰਤ ਦਾ ਸਰੂਪ ਦਿੱਤਾ।

*ਗੁਰਦੁਆਰਾ ਛੱਟੀ ਪਾਤਿਸ਼ਾਹੀ* ਗੁਰੂ ਹਰਿਗੋਬਿੰਦ ਸਾਹਿਬ ਦੀ ਆਮਦ ਦੀ ਯਾਦ ਨੂੰ ਸਮਰਪਿਤ ਹੈ। ਗੁਰੂ ਜੀ ਇਥੇ ਸੰਨ 1620 ਈ. ਦੇ ਨੇੜੇ ਤੇੜੇ ਆਏ ਸਨ। ਇਹ ਗੁਰਦੁਆਰਾ ਨਿਹੰਗ ਸਿੰਘਾਂ ਨੇ ਉਸਾਰਿਆ ਸੀ, ਪਰ ਸੰਨ 1921 ਈ. ਵਿਚ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੋ ਗਿਆ।

ਪਾਕਿਸਤਾਨ ਬਣਨ ਤੋਂ ਬਾਦ ਇਨ੍ਹਾਂ ਸਾਰਿਆਂ ਗੁਰਦੁਆਰਿਆਂ ਦੀ ਵਿਵਸਥਾ 'ਵਕਫ਼ ਬੋਰਡ' ਕਰ ਰਿਹਾ ਹੈ। ਗੁਰੂ ਨਾਨਕ ਦੇਵ ਜੀ ਦੇ ਜਨਮ-ਪੁਰਬ ਤੇ ਦੇਸ਼ ਵਿਦੇਸ਼ ਤੋਂ ਸ਼ਰਧਾਲੂ ਆ ਕੇ ਦਰਸ਼ਨ ਕਰਦੇ ਹਨ।

**ਨਨਕਾਣਾ ਸਾਹਿਬ : ਸ਼ਹੀਦੀ ਸਾਕਾ** : ਸਿੱਖਾਂ ਦੇ ਜੰਗਾਂ-ਯੁੱਧਾਂ ਵਿਚ ਰੁਝੇ ਰਹਿਣ ਕਾਰਣ ਗੁਰੂ-ਧਾਮਾਂ ਦੀ ਸਾਂਭ-ਸੰਭਾਲ ਅਤੇ ਸੇਵਾ ਅਧਿਕਤਰ ਉਦਾਸੀ ਸਾਧੂ ਜਾਂ ਪਰੰਪਰਾਗਤ ਮਹੰਤ ਕਰਦੇ ਆ ਰਹੇ ਸਨ। ਇਨ੍ਹਾਂ ਗੁਰੂ-ਧਾਮਾਂ ਨਾਲ ਸਮੇਂ ਸਮੇਂ ਕੁਝ ਜਾਇਦਾਦਾਂ ਵੀ ਲਗਾ ਦਿੱਤੀਆਂ ਗਈਆਂ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵੇਲੇ ਇਨ੍ਹਾਂ ਗੁਰੂ-ਧਾਮਾਂ ਨਾਲ ਬਹੁਤ ਸਾਰੀਆਂ ਜਾਗੀਰਾਂ ਵੀ ਲਗਾਈਆਂ ਗਈਆਂ ਤਾਂ ਜੋ ਗੁਰਦੁਆਰੇ ਦੇ ਲੰਗਰ ਆਦਿ ਦੀ ਸੇਵਾ ਨਿਰਵਿਘਨ ਚਲਦੀ ਰਹੇ। ਸਮੇਂ ਦੇ ਬੀਤਣ ਨਾਲ ਤਥਾਕਥਿਤ ਡੇਰੇਦਾਰ ਅਮੀਰ ਹੋ ਗਏ ਅਤੇ ਗੁਰੂ-ਧਾਮਾਂ ਵਿਚ ਸਿੱਖ-ਮਰਯਾਦਾ ਦੇ ਉਲਟ ਪੂਜਾ-ਵਿਧੀਆਂ ਅਤੇ ਕਾਰਵਾਈਆਂ ਸ਼ੁਰੂ ਹੋ ਗਈਆਂ। ਇਨ੍ਹਾਂ ਡੇਰੇਦਾਰਾਂ ਵਿਚ ਸਭ ਤੋਂ ਅਧਿਕ ਅਤੇ ਅੱਯਾਸ਼ ਨਨਕਾਣਾ ਸਾਹਿਬ ਦਾ ਮਹੰਤ ਨਰੈਣ ਦਾਸ ਸੀ। ਉਹ ਅਤੇ ਉਸ ਦੇ ਚੇਲੇ ਯਾਤਰੂਆਂ ਅਤੇ ਜਿਗਿਆਸੂਆਂ ਦੀ ਬੇਪਤੀ ਕਰਨੋਂ ਵੀ ਸੰਕੋਚ ਨਹੀਂ ਸਨ ਕਰਦੇ। ਕਿਸੇ ਧੀ-ਭੈਣ ਦੀ ਇਜ਼ਤ ਮਹਿਫ਼ੂਜ਼ ਨਹੀਂ ਸੀ। ਮਸਿਆ ਦੇ ਇਕ ਮੇਲੇ ਤੇ ਲਾਇਲਪੁਰ ਤੋਂ ਆਈਆਂ ਛੇ ਇਸਤਰੀਆਂ ਨੂੰ ਮਹੰਤ ਦੇ ਚੇਲਿਆਂ ਨੇ ਬੇਇਜ਼ਤ ਕੀਤਾ। ਇਕ ਸਿੰਧੀ ਸੈਸ਼ਨ ਜੱਜ ਦੀ ਕੰਵਾਰੀ ਪੁੱਤਰੀ ਦਾ ਚੇਲਿਆਂ ਨੇ ਸਤ ਭੰਗ ਕੀਤਾ। ਇਸ ਪ੍ਰਕਾਰ ਦੀਆਂ ਹਿਰਦੇ ਹਲੂਣਨ ਵਾਲੀਆਂ ਘਟਨਾਵਾਂ ਅਕਸਰ ਹੁੰਦੀਆਂ ਰਹਿੰਦੀਆਂ ਸਨ।

ਉਪਰੋਕਤ ਅਣਸੁਖਾਵੀਆਂ ਘਟਨਾਵਾਂ ਕਰਕੇ ਸਿੱਖ ਜਗਤ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਆਜ਼ਾਦ ਕਰਾਉਣ ਲਈ ਸਚੇਤ ਹੋ ਗਿਆ। ਇਸ ਸਚੇਤਤਾ ਦੇ ਫਲਸਰੂਪ 5 ਅਕਤੂਬਰ 1920 ਈ. ਨੂੰ ਸਿਆਲਕੋਟ ਦੇ 'ਗੁਰਦੁਆਰਾ ਬਾਬੇ ਦੀ ਬੇਰ' ਨੂੰ ਆਜ਼ਾਦ ਕਰਾਇਆ ਗਿਆ। 12 ਅਕਤੂਬਰ 1920 ਈ. ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਅਕਾਲ ਤਖ਼ਤ ਦਾ ਕਬਜ਼ਾ ਲੈ ਲਿਆ ਗਿਆ। ਗੁਰਦੁਆਰਾ ਨਨਕਾਣਾ ਸਾਹਿਬ ਨੂੰ ਮਹੰਤ ਨਰੈਣ ਦਾਸ ਤੋਂ ਆਜ਼ਾਦ ਕਰਾਉਣ ਲਈ ਅਕਤੂਬਰ 1920 ਈ. ਵਿਚ ਧਾਰੋਵਾਲ ਪਿੰਡ ਵਿਚ ਇਕ ਦੀਵਾਨ ਸਜਾਇਆ ਗਿਆ ਅਤੇ ਮਹੰਤ ਨੂੰ ਆਪਣਾ ਪ੍ਰਬੰਧ ਅਤੇ ਕਰਮਾਚਾਰ ਸੁਧਾਰਨ ਲਈ ਮਤਾ ਪਾਸ ਕੀਤਾ ਗਿਆ। ਜਦੋਂ ਮਹੰਤ ਨੂੰ ਇਸ ਮਤੇ ਦੀ ਸੂਚਨਾ ਦਿੱਤੀ ਗਈ, ਤਾਂ ਉਸ ਨੇ ਸੁਧਾਰ ਕਰਨ ਦੀ ਬਜਾਏ ਸਿੱਖਾਂ ਨੂੰ ਸਬਕ ਸਿਖਾਉਣ ਦਾ ਮਨ ਬਣਾ ਲਿਆ। ਕਈ ਪਠਾਣ, ਡਕੈਤ ਅਤੇ ਬਦਮਾਸ਼ ਨੌਕਰ ਰਖ ਲਏ ਅਤੇ ਪੂਰੀ ਜੰਗੀ ਤਿਆਰੀ ਕਰ ਲਈ। 20 ਜਨਵਰੀ 1921 ਈ. ਨੂੰ ਭਾਈ ਲਛਮਣ ਸਿੰਘ ਦਾ ਲਗਭਗ 150 ਸਿੰਘਾਂ ਦਾ ਜੱਥਾ ਦਰਸ਼ਨੀ ਡਿਉੜੀ ਤੋਂ ਦਾਖ਼ਲ ਹੋਇਆ ਅਤੇ ਦਰਬਾਰ ਸਾਹਿਬ ਦੇ ਹਾਲ ਵਿਚ ਬੈਠ ਗਿਆ। ਭਾਈ ਲਛਮਣ ਸਿੰਘ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਬੈਠਿਆ ਅਤੇ ਬਾਕੀ ਸਿੰਘ ਸ਼ਬਦ ਪੜ੍ਹਨ ਵਿਚ ਮਗਨ ਹੋ ਗਏ। ਉਥੋਂ ਡੇਰੇ ਦੇ ਸਾਧ ਅਤੇ ਹੋਰ ਬੰਦੇ ਖਿਸਕ ਗਏ। ਇਤਨੇ ਵਿਚ ਛਤਾਂ ਉਤੇ ਬਣੇ ਮੋਰਚਿਆ ਵਿਚੋਂ ਗੋਲੀਆਂ ਦੀ ਬੁਛਾੜ ਸ਼ੁਰੂ ਹੋ ਗਈ। ਗੋਲੀਆਂ ਨਾਲ ਅਨੇਕ ਸਿੰਘ ਮਾਰ ਦਿੱਤੇ ਗਏ। ਫਿਰ ਮਹੰਤ ਦੇ ਗੁੰਡਿਆਂ ਨੇ ਹੇਠਾਂ ਉਤਰ ਕੇ ਛਵੀਆਂ, ਤਲਵਾਰਾਂ, ਗੰਡਾਸਿਆਂ ਨਾਲ ਸਿੰਘਾਂ ਦੀ ਵਢ-ਟੁਕ ਸ਼ੁਰੂ ਕਰ ਦਿੱਤੀ। ਜਦੋਂ ਅੰਦਰਲੇ ਸਿੱਖ ਖ਼ਤਮ ਕਰ ਦਿੱਤੇ ਗਏ ਤਾਂ ਮਹੰਤ ਘੋੜੇ ਉਤੇ ਸਵਾਰ ਹੋ ਕੇ ਅਤੇ

ਮੂੰਹ ਉਤੇ ਕਪੜਾ ਲਪੇਟ ਕੇ ਗੁਰਦੁਆਰੇ ਦੇ ਗੇਟ ਤੋਂ ਬਾਹਰ ਆ ਗਿਆ ਅਤੇ ਬਾਹਰੋਂ ਆਉਣ ਵਾਲੇ ਸਿੱਖਾਂ ਨੂੰ ਵੀ ਮਰਵਾਉਣ ਲਗ ਗਿਆ। ਇਤਨੇ ਤਕ ਭਾਈ ਉਤਮ ਸਿੰਘ ਦੇ ਕਾਰਖ਼ਾਨੇ ਤੋਂ ਗੋਲੀਆਂ ਦੀ ਆਵਾਜ਼ ਸੁਣ ਕੇ ਭਾਈ ਦਲੀਪ ਸਿੰਘ ਨੇ ਆ ਕੇ ਮਹੰਤ ਨੂੰ ਅਜਿਹਾ ਘਿਰਣਿਤ ਕਰਮ ਕਰਨ ਤੋਂ ਵਰਜਿਆ, ਪਰ ਉਸ ਨੂੰ ਮਹੰਤ ਨੇ ਖ਼ੁਦ ਗੋਲੀ ਮਾਰ ਦਿੱਤੀ ਅਤੇ ਉਸ ਦੇ ਨਾਲ ਆਏ ਭਾਈ ਵਰਿਆਮ ਸਿੰਘ ਨੂੰ ਮਹੰਤ ਦੇ ਗੁੰਡਿਆਂ ਨੇ ਮਾਰ ਦਿੱਤਾ। ਸ਼ਹੀਦਾਂ ਦੀਆਂ ਸਾਰੀਆਂ ਲਾਸ਼ਾਂ ਨੂੰ ਗੁਰਦੁਆਰੇ ਦੇ ਅੰਦਰ ਤਿੰਨ ਢੇਰਾਂ ਵਿਚ ਇਕੱਠਾ ਕੀਤਾ ਗਿਆ ਅਤੇ ਮਿੱਟੀ ਦਾ ਤੇਲ ਪਾ ਕੇ ਸਭ ਨੂੰ ਅੱਗ ਲਾਈ ਗਈ। ਭਾਈ ਲਛਮਣ ਸਿੰਘ ਦੀ ਦੇਹ ਨੂੰ ਜੰਡ ਦੇ ਬ੍ਰਿਛ ਨਾਲ ਬੰਨ੍ਹ ਕੇ ਸਾੜਿਆ ਗਿਆ। ਇਸ ਸਾਕੇ ਦੀ ਹਾਹਾਕਾਰ ਮਚ ਗਈ, ਸਾਰਾ ਨਗਰ ਸਹਿਮ ਗਿਆ। ਇਸ ਘਟਨਾ ਦੀਆਂ ਤਾਰਾਂ ਸ. ਉਤਮ ਸਿੰਘ ਨੇ ਸੰਬੰਧਿਤ ਅਧਿਕਾਰੀਆਂ ਨੂੰ ਭਿਜਵਾਈਆਂ ਅਤੇ ਲਾਹੌਰ ਤੇ ਅੰਮ੍ਰਿਤਸਰ ਦੇ ਸਿੱਖ ਲੀਡਰਾਂ ਨੂੰ ਸੂਚਿਤ ਕੀਤਾ। ਸ਼ਾਮ ਤਕ ਕੁਝ ਉਚ-ਅਧਿਕਾਰੀ ਪਹੁੰਚ ਗਏ। ਨਾਲ ਦੇ ਪਿੰਡਾਂ ਤੋਂ ਸਿੰਘ ਵਹੀਰਾਂ ਪਾ ਕੇ ਆ ਗਏ। ਜਦੋਂ ਕਰਤਾਰ ਸਿੰਘ ਝੱਬਰ ਨੂੰ ਪਤਾ ਲਗਾ ਤਾਂ ਉਹ ਵੀ ਆਪਣੇ ਸਿੰਘਾਂ ਦੇ ਜੱਥੇ ਨਾਲ ਪਹੁੰਚ ਗਿਆ। ਕਮਿਸ਼ਨਰ ਕਿੰਗ ਨੇ 21 ਅਕਤੂਬਰ ਨੂੰ ਸ਼ਾਮ ਤਕ ਚਾਬੀਆਂ ਦੇਣ ਦਾ ਫ਼ੈਸਲਾ ਕਰ ਲਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਪ੍ਰਧਾਨ ਸ. ਹਰਬੰਸ ਸਿੰਘ ਅਟਾਰੀਵਾਲੇ ਨੇ ਆਪਣੀ ਕਮੇਟੀ ਦੇ ਛੇ ਹੋਰ ਮੈਂਬਰਾਂ ਸਹਿਤ ਗੁਰਦੁਆਰੇ ਦਾ ਕਬਜ਼ਾ ਲੈ ਲਿਆ।

23 ਫਰਵਰੀ 1921 ਈ. ਨੂੰ ਸ਼ਹੀਦ ਹੋਏ ਸਾਰੇ ਸਿੰਘਾਂ ਦਾ ਇਕੱਠਾ ਸਸਕਾਰ ਕੀਤਾ ਗਿਆ। 5 ਅਪ੍ਰੈਲ 1921 ਈ. ਤੋਂ ਮਹੰਤ ਨਰੈਣ ਦਾਸ ਅਤੇ ਉਸ ਦੇ ਬੰਦਿਆਂ ਵਿਰੁੱਧ ਮੁਕੱਦਮਾ ਚਲਣਾ ਸ਼ੁਰੂ ਹੋਇਆ। 12 ਅਕਤੂਬਰ 1921 ਈ. ਨੂੰ ਸੈਸ਼ਨ ਜੱਜ ਨੇ ਮਹੰਤ ਨਰੈਣ ਦਾਸ ਅਤੇ ਉਸ ਦੇ ਸੱਤ ਬੰਦਿਆਂ ਨੂੰ ਮੌਤ ਦੀ ਸਜ਼ਾ ਦਿੱਤੀ ਅਤੇ ਅੱਠ ਹੋਰਾਂ ਨੂੰ ਉਮਰ ਭਰ ਦੀ ਜਲਾਵਤਨੀ ਦਾ ਦੰਡ ਦਿੱਤਾ, 16 ਪਠਾਣਾਂ ਨੂੰ 7 ਸਾਲ ਬਾਮੁਸ਼ਕਤ ਕੈਦ ਦੀ ਸਜ਼ਾ ਦਿੱਤੀ। ਮਹੰਤ ਨਰੈਣ ਦਾਸ ਦੀ ਅਪੀਲ 'ਤੇ 3 ਮਾਰਚ 1922 ਈ. ਨੂੰ ਹਾਈ ਕੋਰਟ ਨੇ ਉਸ ਨੂੰ ਉਮਰ ਕੈਦ, ਉਸ ਦੇ ਤਿੰਨ ਬੰਦਿਆਂ ਨੂੰ ਮੌਤ ਦੀ ਸਜ਼ਾ ਅਤੇ ਦੋ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਅਤੇ ਬਾਕੀਆਂ ਨੂੰ ਰਿਹਾ ਕਰ ਦਿੱਤਾ।

ਇਸ ਸਾਕੇ ਵਿਚ ਕਿਤਨੇ ਸਿੰਘ ਸ਼ਹੀਦ ਹੋਏ, ਇਸ ਬਾਰੇ ਕੋਈ ਸਹੀ ਨਿਰਣਾ ਨਹੀਂ ਕੀਤਾ ਜਾ ਸਕਿਆ ਕਿਉਂਕਿ ਦੋ ਤਿੰਨ ਨੂੰ ਛਡ ਕੇ ਬਾਕੀ ਲਾਸ਼ਾ ਦੇ ਟੁਕੜੇ ਸਨ ਜਾਂ ਅਧੀਆਂ ਸੜੀਆਂ ਹੋਈਆਂ ਸਨ, ਜਾਂ ਸੜ ਕੇ ਹਡੀਆਂ ਹੀ ਰਹਿ ਗਈਆਂ ਸਨ। ਪੁਲਿਸ ਦੀ ਪੜਤਾਲ ਅਨੁਸਾਰ ਸ਼ਹੀਦਾਂ ਦੀ ਗਿਣਤੀ 156 ਸੀ। ਉਸ ਸਮੇਂ ਦੀਆਂ ਅਖ਼ਬਾਰਾਂ ਵਿਚ ਇਹ ਗਿਣਤੀ 120 ਤੋਂ 150 ਤਕ ਅਤੇ ਕਿਸੇ ਕਿਸੇ ਵਿਚ 200 ਛਪੀ ਸੀ। ਸ. ਹਰਬੰਸ ਸਿੰਘ ਅਟਾਰੀ ਅਤੇ ਭਾਈ ਜੋਧ ਸਿੰਘ, ਜੋ ਇਸ ਸਾਕੇ ਤੋਂ ਤੁਰਤ ਬਾਦ ਨਨਕਾਣਾ ਸਾਹਿਬ ਪਹੁੰਚੇ ਸਨ, ਅਨੁਸਾਰ 90-95 ਸਿੰਘਾਂ ਦੇ ਸ਼ਹੀਦ ਹੋਣ ਦੀ ਸੰਭਾਵਨਾ ਹੈ। ਗੁਰਦੁਆਰਾ ਕਮੇਟੀ ਨਨਕਾਣਾ ਸਾਹਿਬ ਨੇ ਯਤਨ ਕਰਕੇ ਸ਼ਹੀਦਾਂ ਦੇ ਵਾਰਸਾਂ ਅਤੇ ਘਰਾਂ ਤੋਂ ਪਤਾ ਲਗਾ ਕੇ ਜੋ ਗਿਣਤੀ ਨਿਰਧਾਰਿਤ ਕੀਤੀ, ਉਹ 86 ਸੀ। ਹੋ ਸਕਦਾ ਹੈ ਕੁਝ ਸ਼ਹੀਦ ਸਿੰਘ ਲਾਵਾਰਸ ਹੀ ਹੋਣ। ਇਨ੍ਹਾਂ ਸ਼ਹੀਦ ਸਿੰਘਾਂ ਦੇ ਵਾਰਸਾਂ, ਪਰਿਵਾਰਾਂ, ਬੱਚਿਆਂ ਆਦਿ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪੈਨਸ਼ਨਾਂ ਲਗਾਈਆਂ ਗਈਆਂ ਜਾਂ ਲੋੜੀਂਦੀ ਆਰਥਿਕ ਸਹਾਹਿਤਾ ਦਿੱਤੀ ਗਈ। ਸ਼ਹੀਦਾਂ ਦੀ ਸਸਕਾਰ ਵਾਲੀ ਥਾਂ ਉਤੇ 'ਸ਼ਹੀਦਗੰਜ' ਸਮਾਰਕ ਉਸਾਰਿਆ ਗਿਆ। ਇਸ ਸਾਕੇ ਨਾਲ ਸੰਬੰਧਿਤ ਮੁਕੰਮਲ ਹਾਲਤਾ ਨੂੰ ਪੰਜਾਬੀ, ਅੰਗ੍ਰੇਜ਼ੀ, ਫ਼ਾਰਸੀ, ਉਰਦੂ, ਹਿੰਦੀ ਆਦਿ ਭਾਸ਼ਾਵਾਂ ਵਿਚ ਅੰਕਿਤ ਕਰਕੇ ਭੋਰੇ ਹੇਠ ਦਬਾਇਆ ਗਿਆ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਅੰਮ੍ਰਿਤਸਰ ਨਗਰ ਅੰਦਰ 'ਸ਼ਹੀਦ ਸਿੱਖ ਮਿਸ਼ਨਰੀ ਕਾਲਜ' ਖੋਲ੍ਹਿਆ ਗਿਆ ਜੋ ਹੁਣ ਤਕ ਲਗਾਤਾਰ ਚਲ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ. ਗੁਰਬਖ਼ਸ਼ ਸਿੰਘ ਸ਼ਮਸ਼ੇਰ ਤੋਂ 'ਸ਼ਹੀਦੀ ਜੀਵਨ' ਨਾਂ ਦੀ ਪੁਸਤਕ ਲਿਖਵਾ ਕੇ ਸੰਨ 1938 ਈ. ਵਿਚ ਨਨਕਾਣਾ ਸਾਹਿਬ ਤੋਂ ਪ੍ਰਕਾਸ਼ਿਤ ਕਰਵਾਈ ਹੈ ਜਿਸ ਵਿਚ 86 ਸ਼ਹੀਦਾਂ ਬਾਰੇ ਜਾਣਕਾਰੀ ਦਿੱਤੀ ਹੈ। ਇਹ ਨਾਂ ਇਸ ਪ੍ਰਕਾਰ ਹਨ — ਸਰਬਭਾਈ : (1) ਉਜਾਗਰ ਸਿੰਘ (ਪੁੱਤਰ ਸਰਬਭਾਈ ਜਗਤ ਸਿੰਘ), (2) ਆਤਮਾ ਸਿੰਘ (ਹੀਰਾ ਸਿੰਘ), (3) ਈਸ਼ਰ ਸਿੰਘ (ਹਰਦਿਤ ਸਿੰਘ), (4) ਈਸ਼ਰ ਸਿੰਘ (ਵਧਾਵਾ ਸਿੰਘ), (5) ਈਸ਼ਰ ਸਿੰਘ (ਸੰਤ ਸਿੰਘ), (6) ਈਸ਼ਰ ਸਿੰਘ ਗੁੰਬੀ (ਅਤਰ ਸਿੰਘ), (7) ਇੰਦਰ ਸਿੰਘ (ਮਹਿਤਾਬ ਸਿੰਘ),

(8) ਇੰਦਰ ਸਿੰਘ (ਸਰਮੁਖ ਸਿੰਘ), (9) ਸੁੰਦਰ ਸਿੰਘ (ਜਗਤ ਸਿੰਘ), (10) ਸੁਰੈਣ ਸਿੰਘ (ਮਿਤ ਸਿੰਘ), (11) ਸੁੰਦਰ ਸਿੰਘ (ਚੰਦਾ ਸਿੰਘ), (12) ਸੇਵਾ ਸਿੰਘ (ਈਸ਼ਰ ਸਿੰਘ), (13) ਸੁਰੈਣ ਸਿੰਘ (ਰਾਮ ਸਿੰਘ), (14) ਸੰਤਾ ਸਿੰਘ (ਮੋਹਰਾ ਸਿੰਘ), (15) ਸੰਤਾ ਸਿੰਘ ਜੱਥੇਦਾਰ (ਨੰਦ ਸਿੰਘ), (16) ਸੰਤਾ ਸਿੰਘ (ਨੰਦਾ ਸਿੰਘ), (17) ਸੋਹਣ ਸਿੰਘ (ਕੇਸਰ ਸਿੰਘ), (18) ਸੁੰਦਰ ਸਿੰਘ ਜੱਥੇਦਾਰ (ਬਿਸ਼ਨ ਸਿੰਘ), (19) ਸੋਹਣ ਸਿੰਘ (ਸ਼ੇਰ ਸਿੰਘ), (20) ਸਮਾਂ ਸਿੰਘ (ਪਾਲਾ ਸਿੰਘ), (21) ਹਜ਼ਾਰਾ ਸਿੰਘ (ਲਾਲ ਸਿੰਘ), (22) ਹਰਨਾਮ ਸਿੰਘ (ਈਸ਼ਰ ਸਿੰਘ), (23) ਹਰੀ ਸਿੰਘ (ਘਨਈਆ ਸਿੰਘ), (24) ਹਰਨਾਮ ਸਿੰਘ (ਸੁੰਦਰ ਸਿੰਘ), (25) ਹੀਰਾ ਸਿੰਘ (ਬੂਟਾ ਸਿੰਘ), (26) ਹੁਕਮ ਸਿੰਘ (ਘਨਈਆ ਸਿੰਘ), (27) ਹਰੀ ਸਿੰਘ (ਸੇਵਾ ਸਿੰਘ), (28) ਕਿਸ਼ਨ ਸਿੰਘ (ਸੁੰਦਰ ਸਿੰਘ), (29) ਕੇਸਰ ਸਿੰਘ (ਪਾਲ ਸਿੰਘ), (30) ਕੇਹਰ ਸਿੰਘ (ਜੀਵਨ ਸਿੰਘ), (31) ਕੇਸਰ ਸਿੰਘ (ਮੀਂਹਾ ਸਿੰਘ), (32) ਕਰਮ ਸਿੰਘ (ਹਾਕਮ ਸਿੰਘ), (33) ਖੁਸ਼ਹਾਲ ਸਿੰਘ (ਬੁੱਧ ਸਿੰਘ), (34) ਗੁਜਰ ਸਿੰਘ (ਝੰਡਾ ਸਿੰਘ), (35) ਗੰਗਾ ਸਿੰਘ (ਕਾਹਨ ਸਿੰਘ), (36) ਗੋਪਾਲ ਸਿੰਘ (ਹੁਕਮ ਸਿੰਘ), (37) ਗੁਰਬਖਸ਼ ਸਿੰਘ (ਚੰਦਾ ਸਿੰਘ), (38) ਗੁਲਾਬ ਸਿੰਘ (ਹੀਰਾ ਸਿੰਘ), (39) ਗੰਡਾ ਸਿੰਘ (ਕਰਮ ਸਿੰਘ), (40) ਘਨਈਆ ਸਿੰਘ (ਸੁੰਦਰ ਸਿੰਘ), (41) ਚਰਨ ਸਿੰਘ (ਗੁਰਦਿੱਤ ਸਿੰਘ), (42) ਚੇਤ ਸਿੰਘ (ਜੁਆਲਾ ਸਿੰਘ), (43) ਚੰਦਾ ਸਿੰਘ (ਕਾਹਨ ਸਿੰਘ), (44) ਚਰਨ ਸਿੰਘ (ਗੋਕਲ ਸਿੰਘ), (45) ਜੁਆਲਾ ਸਿੰਘ (ਕੇਸਰ ਸਿੰਘ), (46) ਜੀਊਣ ਸਿੰਘ (ਗੋਕਲ ਸਿੰਘ), (47) ਜਵੰਦ ਸਿੰਘ (ਆਲਾ ਸਿੰਘ), (48) ਜਗਤ ਸਿੰਘ, (49) ਟਹਿਲ ਸਿੰਘ (ਚੰਦਾ ਸਿੰਘ), (50) ਠਾਕਰ ਸਿੰਘ (ਇੰਦਰ ਸਿੰਘ), (51) ਢੇਰਾ ਸਿੰਘ (ਜੈਮਲ ਸਿੰਘ), (52) ਤੇਜਾ ਸਿੰਘ (ਸੰਮਾ ਸਿੰਘ), (53) ਦਿਆਲ ਸਿੰਘ (ਦੇਵਾ ਸਿੰਘ), (54) ਦਲ ਸਿੰਘ (ਮੁਸੱਦਾ ਸਿੰਘ), (55) ਦਰਬਾਰਾ ਸਿੰਘ (ਕੇਹਰ ਸਿੰਘ ਸ਼ਹੀਦ), (56) ਦੀਵਾਨ ਸਿੰਘ (ਹੀਰਾ ਸਿੰਘ), (57) ਦਸੌਂਧਾ ਸਿੰਘ (ਹੀਰਾ ਸਿੰਘ) (58) ਦਲੀਪ ਸਿੰਘ (ਕਰਮ ਸਿੰਘ), (59) ਧਰਮ ਸਿੰਘ (ਸੰਤ ਸਿੰਘ), (60) ਨਰਾਇਣ ਸਿੰਘ (ਜਵਾਹਰ ਸਿੰਘ), (61) ਨਰਾਇਣ ਸਿੰਘ, (62) ਨਰੈਣ ਸਿੰਘ (ਪਹੁ ਸਿੰਘ), (63) ਨੰਦ ਸਿੰਘ (ਭਗਵਾਨ ਸਿੰਘ), (64) ਪੰਜਾਬ ਸਿੰਘ (ਪਹੁ ਸਿੰਘ), (65) ਬਾਰਾ ਸਿੰਘ (ਪਾਲਾ ਸਿੰਘ), (66) ਬੱਗਾ ਸਿੰਘ (ਗੰਗਾ ਸਿੰਘ), (67) ਬੂੜ ਸਿੰਘ (ਮੱਲ ਸਿੰਘ), (68) ਬੇਲਾ ਸਿੰਘ (ਮੱਜਾ ਸਿੰਘ), (69) ਬਚਿਤਰ ਸਿੰਘ ਗੰਥੀ (ਚੰਦਾ ਸਿੰਘ), (70) ਬਚਿੰਤ ਸਿੰਘ (ਸੁੰਦਰ ਸਿੰਘ), (71) ਬੰਤਾ ਸਿੰਘ (ਭੋਲਾ ਸਿੰਘ), (72) ਬੁੱਧ ਸਿੰਘ (ਸੁਰਜਨ ਸਿੰਘ), (73) ਭਗਵਾਨ ਸਿੰਘ (ਲਹਿਣਾ ਸਿੰਘ), (74) ਭਾਗ ਸਿੰਘ (ਅਮੀਰ ਸਿੰਘ), (75) ਮੰਗਲ ਸਿੰਘ (ਰਤਾ ਸਿੰਘ), (76) ਮੋਤਾ ਸਿੰਘ (ਹਰੀ ਸਿੰਘ), (77) ਮੂਲਾ ਸਿੰਘ (ਜੀਵਨ ਸਿੰਘ), (78) ਮਹਿੰਗਾ ਸਿੰਘ (ਝੰਡਾ ਸਿੰਘ), (79) ਰਾਮ ਸਿੰਘ (ਝੰਡਾ ਸਿੰਘ), (80) ਰੂੜ ਸਿੰਘ (ਨਿਹਾਲ ਸਿੰਘ), (81) ਲਛਮਣ ਸਿੰਘ (ਮਿਹਰ ਸਿੰਘ), (82) ਵਰਿਆਮ ਸਿੰਘ (ਦੂਲਾ ਸਿੰਘ), (83) ਵਰਿਆਮ ਸਿੰਘ (ਭਾਗ ਸਿੰਘ), (84) ਵਰਿਆਮ ਸਿੰਘ (ਬੁਲਾਕਾ ਸਿੰਘ), (85) ਵਰਿਆਮ ਸਿੰਘ (ਬੂਟਾ ਸਿੰਘ), (86) ਵਰਿਆਮ ਸਿੰਘ (ਭਗਵਾਨ ਸਿੰਘ)।

**ਨਨੂਆ, ਭਗਤ** : ਗੁਰਮਤਿ ਭਗਤੀ ਭਾਵਨਾ ਤੋਂ ਪ੍ਰੇਰਿਤ ਅਤੇ ਪ੍ਰਭਾਵਿਤ ਨਨੂਆ ਭਗਤ ਪੱਛਮੀ ਪੰਜਾਬ ਦੇ ਗੁਜਰਾਂ-ਵਾਲੇ ਜ਼ਿਲ੍ਹੇ ਦੇ ਵਜ਼ੀਰਾਬਾਦ ਨਗਰ ਦਾ ਨਿਵਾਸੀ ਸੀ। ਇਸ ਦੇ ਜਨਮ ਅਤੇ ਮਰਨ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਸੇਵਾਪੰਥੀ ਰਵਾਇਤਾਂ ਤੋਂ ਪਤਾ ਚਲਦਾ ਹੈ ਕਿ ਇਹ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਹੋਇਆ ਸੀ। ਜਨਮ ਵੇਲੇ ਸਤ-ਮਾਹਿਆ ਹੋਣ ਕਾਰਣ ਸ਼ੁਰੂ ਤੋਂ ਹੀ ਇਹ ਸ਼ਰੀਰਕ ਤੌਰ 'ਤੇ ਕਮਜ਼ੋਰ ਸੀ। ਇਸ ਲਈ ਅਧਿਕਤਰ ਪਾਲਕੀ ਵਿਚ ਹੀ ਇਧਰ ਉਧਰ ਜਾਇਆ ਕਰਦਾ ਸੀ। ਗੁਰੂ ਤੇਗ ਬਹਾਦਰ ਜੀ ਦਾ ਪੱਕਾ ਸ਼ਰਧਾਲੂ ਸੀ। ਗੁਰੂ ਜੀ ਦੀ ਸੇਵਾ ਵਿਚ ਇਹ ਕਈ ਮਹੀਨੇ ਰਿਹਾ। ਇਸ ਨੂੰ ਆਪਣਾ ਅਧਿਆਤਮਿਕ ਸੁਧਾਰ ਕਰਨ ਲਈ ਗੁਰੂ ਜੀ ਨੇ ਲਾਹੌਰ ਵਲ ਜਾਣ ਲਈ ਆਦੇਸ਼ ਦਿੱਤਾ। ਇਹ ਲਾਹੌਰ ਪਹੁੰਚ ਗਿਆ, ਪਰ ਇਸ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ ਕਿ ਇਹ ਕਿਸ ਦੀ ਸੇਵਾ ਵਿਚ ਜਾਏ। ਆਖ਼ਿਰ ਲੋਕਾਂ ਨੇ ਇਸ ਨੂੰ 'ਗਧਾ ਨਾਰਾਇਣੀ' ਪਾਸ ਜਾਣ ਲਈ ਸੁਝਾ ਦਿੱਤਾ।

ਗਧਾ ਨਾਰਾਇਣੀ ਇਕ ਮੁਸਲਮਾਨ ਦਰਵੇਸ਼ ਸੀ ਜੋ ਹਰ ਪ੍ਰਕਾਰ ਦੇ ਜੀਵਾਂ ਵਿਚ ਪਰਮਾਤਮਾ ਦੀ ਜੋਤਿ ਮੰਨ ਕੇ ਉਨ੍ਹਾਂ ਦੀ ਸੇਵਾ ਕਰਦਾ ਸੀ, ਪਰ ਉਸ ਦੀ ਵਿਸ਼ੇਸ਼ ਰੁਚੀ ਗਧਿਆਂ

ਦੀ ਸੇਵਾ ਵਿਚ ਸੀ। ਇਸ ਲਈ ਲੋਕਾਂ ਵਿਚ ਉਹ 'ਗਧਾ ਨਾਰਾਇਣੀ' ਕਰਕੇ ਪ੍ਰਸਿੱਧ ਹੋਇਆ। ਗਧਾ ਨਾਰਾਇਣੀ ਤੋਂ ਨਨੂਆ ਭਗਤ ਬਹੁਤ ਪ੍ਰਭਾਵਿਤ ਹੋਇਆ ਅਤੇ ਉਸ ਨੂੰ ਗੁਰੂ ਧਾਰਣ ਕਰਕੇ ਆਪਣੇ ਨਗਰ ਵਜ਼ੀਰਾਬਾਦ ਚਲਾ ਗਿਆ। ਉਥੇ ਪਹੁੰਚ ਕੇ ਇਸ ਨੇ ਗੁਰਮਤਿ ਦੀਆਂ ਲੀਹਾਂ 'ਤੇ ਧਰਮ-ਪ੍ਰਚਾਰ ਆਰੰਭਿਆ। ਸੇਵਾ-ਪੰਥੀ ਸੰਪ੍ਰਦਾਇ ਦਾ ਮੋਢੀ ਭਾਈ ਘਨਈਆ ਇਸ ਦਾ ਸ਼ਰਧਾਲੂ ਸੀ। ਉਸ ਨੇ ਨਨੂਆ ਭਗਤ ਨੂੰ ਬਾਣੀ ਰਚਣ ਲਈ ਪ੍ਰਾਰਥਨਾ ਕੀਤੀ। ਫਲਸਰੂਪ ਗਧਾ ਨਾਰਾਇਣੀ ਤੋਂ ਆਗਿਆ ਪ੍ਰਾਪਤ ਹੋ ਜਾਣ 'ਤੇ ਇਸ ਆਪਣੀ ਬਾਣੀ ਰਚਣੀ ਸ਼ੁਰੂ ਕੀਤੀ, ਪਰ ਕੁਝ ਸਮੇਂ ਬਾਦ ਬੰਦ ਕਰ ਦਿੱਤੀ। ਹੁਣ ਪੁਰਾਤਨ ਹਥ-ਲਿਖਿਤਾਂ ਅਤੇ 'ਸ਼ਬਦ ਸ਼ਲੋਕ ਭਗਤਾਂ ਦੇ' ਵਿਚ ਨਨੂਆ ਭਗਤ ਦੇ ਲਗਭਗ ਚਾਰ ਦਰਜਨ ਸ਼ਬਦ/ਕਾਫ਼ੀਆਂ ਆਦਿ ਉਪਲਬਧ ਹਨ। ਇਹ ਸਾਰੀ ਰਚਨਾ ਰਾਗ-ਬੱਧ ਹੈ। ਇਸ ਨੇ ਸਿਰੀ, ਆਸਾ, ਆਸਾਵਰੀ, ਸੋਰਠ, ਮਾਲੀ ਗਉੜਾ, ਕਿਦਾਰਾ, ਮਲ੍ਹਾਰ, ਖਿਮਾਚ, ਕਲਿਆਣ ਆਦਿ ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ। ਇਸ ਦੀ ਬਾਣੀ ਦਾ ਚੂੰਕਿ ਪ੍ਰਮਾਣਿਕ ਸੰਸਕਰਣ ਤਿਆਰ ਨਹੀਂ ਹੋਇਆ, ਇਸ ਲਈ ਪਾਠਾਂਤਰਾਂ ਦੀ ਭਰਮਾਰ ਹੈ। ਇਸ ਦੀ ਬਾਣੀ ਦਾ ਰਚਨਾ-ਪੈਟਰਨ ਗੁਰਬਾਣੀ ਅਤੇ ਸੂਫ਼ੀਆਂ ਦੇ ਕਲਾਮ ਤੋਂ ਪ੍ਰਭਾਵਿਤ ਹੈ।

ਨਨੂਆ ਭਗਤ ਦੀ ਬਾਣੀ ਵਿਚ 'ਗੋਬਿੰਦ' ਸ਼ਬਦ ਦੀ ਕਈ ਵਾਰ ਵਰਤੋਂ ਹੋਈ ਹੈ, ਜਿਵੇਂ— *ਹਾਂ ਵੇ ਲੋਕਾ ਦੇਨੀ ਆਂ ਹੋਕਾ ਗੋਬਿੰਦ ਅਸਾਂ ਲੋੜੀਂਦਾ ਵੋ ; ਗਾਤਿ ਗਾਤਿ ਮੂੰਹਿ ਗੋਬਿੰਦ ਗਾਜੈ।* ਇੰਜ ਪ੍ਰਤੀਤ ਹੁੰਦਾ ਹੈ ਕਿ ਇਸ ਨੇ ਆਪਣੀ ਬਾਣੀ ਗੁਰੂ ਗੋਬਿੰਦ ਸਿੰਘ ਦੇ ਗੁਰ-ਗੱਦੀ ਕਾਲ ਵਿਚ ਉਚਾਰੀ ਹੋਏਗੀ ਅਤੇ ਉਹ ਗੁਰੂ-ਗੱਦੀ ਦੇ ਬਹੁਤ ਨੇੜੇ ਹੋ ਕੇ ਵਿਚਰਿਆ ਹੋਵੇਗਾ ਕਿਉਂਕਿ ਇਸ ਦੀ ਬਾਣੀ ਗੁਰਮਤਿ ਸਾਧਨਾ ਅਤੇ ਚਿੰਤਨ ਦਾ ਹੀ ਵਿਸਤਾਰ ਕਰਦੀ ਹੈ, ਜਿਸ ਦਾ ਅਹਿਸਾਸ ਇਸ ਪੰਕਤੀ ਤੋਂ ਹੀ ਹੋ ਜਾਂਦਾ ਹੈ—*ਗੁਰ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ ਸੁਰਤਿ ਸਬਦਿ ਮਨੁ ਜੋੜੀਦਾ ਵੋ।* ਸਰੂਪ ਦਾਸ ਭੱਲਾ ਨੇ 'ਮਹਿਮਾ ਪ੍ਰਕਾਸ਼' ਵਿਚ ਇਕ ਨਨੂਆ ਬੈਰਾਗੀ ਦਾ ਨਾਮ-ਉਲੇਖ ਕੀਤਾ ਹੈ, ਸੰਭਵ ਹੈ ਕਿ ਇਹ ਉਲੇਖ ਨਨੂਆ ਭਗਤ ਬਾਰੇ ਹੋਵੇ— *ਨਨੂਆ ਬੈਰਾਗੀ ਸਿਆਮ ਕਬ ਬ੍ਰਹਮ ਭਾਟ ਜੋ ਆਹਾ। ਭਈ ਨਿਹਚਲ ਫਕੀਰ ਗੁਰ ਬਡੇ ਗੁਨਗ ਗੁਨ ਤਾਹਾ।6। ਅਵਰ ਕੇਤਕ ਤਿਨ ਨਾਮ ਨ ਜਾਨੋ। ਲਿਖੇ ਸਗਲ ਪੁਨਿ ਕਰੇ ਬਖ਼ਾਨੋ। ਚਾਰ ਵੇਦ ਦਸ ਅਸਟ ਪੁਰਾਨਾ। ਛੈ ਸਾਸਤ੍ਰ ਸਿੰਮ੍ਰਿਤ ਆਨਾ।7।* ਲਗਦਾ ਹੈ ਕਿ ਇਹ ਅਨੇਕ ਪ੍ਰਕਾਰ ਦੇ ਸਾਧਾਂ/ਸੰਤਾਂ ਜਾਂ ਧਾਰਮਿਕ ਸੰਪ੍ਰਦਾਵਾਂ ਤੋਂ ਅਸੰਤੁਸ਼ਟ ਹੋ ਕੇ ਹੀ ਗੁਰੂ-ਗੱਦੀ ਦੇ ਸੰਪਰਕ ਵਿਚ ਆਇਆ ਹੋਵੇਗਾ। ਇਸ ਬਾਰੇ ਕੁਝ ਸੰਕੇਤ ਇਸ ਦੀ ਰਚਨਾ ਵਿਚੋਂ ਵੀ ਮਿਲ ਜਾਂਦੇ ਹਨ :

(1) *ਅਨਿਕੁ ਦੁਆਰ ਭਰਮਤ ਭਰਮਾਇਓ।*
*ਭਰਮਤਿ ਭਰਮਤਿ ਭਰਮਤਿ ਤਉ ਦਰਿ ਆਇਓ।*
*ਜਿਉਂ ਜਾਨਉ ਤਿਉਂ ਮੋਹਿ ਬਚਾਓ।*

(2) *ਨਨੂਏ ਦੇ ਹੁਣ ਵਡੇ ਭਾਗੁ।*
*ਜੇ ਪਾਵਾਂ ਤੇਰੇ ਦਰ ਦੀ ਲਾਗ।*
*ਏਦੂੰ ਹੋਰੁ ਨ ਮੰਗਾਂ ਕੁਝ।*
*ਮੈਂਡਾ ਹਾਲ ਨ ਤੈਥੋਂ ਗੁਝ।*

ਨਨੂਆ ਭਗਤ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਦਾ ਮੰਨਦਾ ਹੈ—*ਦੂਰਿ ਦੂਰਿ ਸਭ ਲੋਕ ਕਹਤ ਹੈ ਨਨੂਏ ਨਿਕਟ ਨਿਹਾਰਿਆ।* ਇਸ ਦੇ ਸ਼ਰੀਰ ਵਿਚ, ਰਗ ਰਗ ਵਿਚ, ਹੱਡੀ ਹੱਡੀ ਵਿਚ ਪਾਰੇ ਵਾਂਗ ਰਚਿਆ ਪਿਆ ਹੈ— *ਨਨੂਏ ਦੇ ਰਗਿ ਰਗਿ ਹਡਿ ਹਡਿ ਵਿਚ ਪਾਰੇ ਵਾਂਗੂ ਧਾਇ ਰਹਿਆ।* ਅਸਲ ਵਿਚ ਉਸ ਪਰਮਾਤਮਾ ਲਈ ਮਨੁੱਖ ਦਾ ਸ਼ਰੀਰ ਨਿਵਾਸ-ਸਥਾਨ ਹੈ— *ਘਟਿ ਘਟਿ ਅੰਤਰਿ ਜਿਸਹਿ ਬਸੇਰਾ।*

ਨਨੂਏ ਦੀ ਭਗਤੀ ਸਾਧਨਾ ਪ੍ਰੇਮ ਆਧਾਰਿਤ ਹੈ— *ਬਰਸੇ ਪ੍ਰੇਮ ਪ੍ਰੀਤ ਕੀ ਧਾਰੇ।* ਪ੍ਰੇਮ ਦੀ ਪ੍ਰਾਪਤੀ ਦਾ ਮੂਲ ਸੋਮਾ ਗੁਰੂ ਹੈ। ਜਦੋਂ ਗੁਰੂ ਤੁਠਦਾ ਹੈ ਤਾਂ ਇਕੋ ਕ੍ਰਿਪਾ-ਕਟਾਖ ਨਾਲ ਤਨ-ਮਨ ਦਾ ਤਾਲਾ ਖੋਲ੍ਹ ਦਿੰਦਾ ਹੈ— *ਇਕੋ ਝਾਤੀ ਸਤਿਗੁਰ ਵਾਲੀ ਖੁਲਿ ਗਇਆ ਤਨ ਮਨ ਕਾ ਜੰਦਾ।* ਇਸ ਵਿਚ 'ਸੰਤਨਿ ਕੇ ਉਪਕਾਰਾਂ' ਦਾ ਵੀ ਯੋਗਦਾਨ ਹੈ। ਫਿਰ ਹਰਿ-ਸਿਮਰਨ ਦੀ ਘੜੀ ਆ ਜਾਂਦੀ ਹੈ। ਨਨੂਆ ਆਪ ਹੀ ਨਹੀਂ ਹੋਰਾਂ ਨੂੰ ਨਾਮ ਜਪਣ ਲਈ ਪ੍ਰੇਰਦਾ ਹੈ—*ਹਰਿ ਸਿਮਰਨਿ ਕਉ ਦਾਉ ਹੈ ਭਾਈ ਹਰਿ ਸਿਮਰਨਿ ਕੋ ਦਾਉ ਹੈ।* ਅਜਿਹੀ ਅਵਸਥਾ ਵਿਚ ਭੇਦ-ਬੁੱਧੀ ਖ਼ਤਮ ਹੋ ਜਾਂਦੀ ਹੈ। ਨਨੂਆ ਜਿਧਰ ਦੇਖਦਾ ਹੈ, ਉਧਰ ਪਰਮਾਤਮਾ ਹੀ ਨਜ਼ਰ ਪੈਂਦਾ ਹੈ। ਸਾਰਾ ਵਾਤਾਵਰਨ ਬ੍ਰਹਮਮਈ ਹੈ—*ਜਿਤ ਵਲ ਦੇਖਾਂ ਤਿਤ ਵਲ ਦਿਸਦਾ ਇਕੋ ਨਨੂਆ ਯਾਰ।* ਇਸ ਤਰ੍ਹਾਂ ਸਪੱਸ਼ਟ ਹੈ

ਕਿ ਨਨੂਆ ਭਗਤ ਨਿਰਗੁਣ ਭਾਵਨਾ ਦਾ ਵਿਕਾਸ ਕਰਦਾ ਹੋਇਆ ਗੁਰਮਤਿ ਵਿਚਾਰਧਾਰਾ ਦੇ ਸਮੀਪ ਵਿਚਰਦਾ ਹੈ।

ਨਨੂਆ ਭਗਤ ਦੀ ਰਚਨਾ ਵਿਚ ਦੋ ਪ੍ਰਕਾਰ ਦੀ ਭਾਸ਼ਾ ਵਰਤੀ ਮਿਲਦੀ ਹੈ। ਇਕ ਉਹ ਰੂਪ ਹੈ ਜਿਸ ਵਿਚ ਉਸ ਨੇ ਪੰਜਾਬੀ ਸਾਧ-ਭਾਖਾ ਦੀ ਵਰਤੋਂ ਕੀਤੀ ਹੈ, ਜਿਵੇਂ ਪਰਮਾਤਮਾ ਤੋਂ ਪੈਦਾ ਹੋ ਕੇ ਪਰਮਾਤਮਾ ਵਿਚ ਸਮਾਉਣ ਵਾਲੀ ਸਿੱਧਾਂਤਿਕ ਸਥਾਪਨਾ ਵੇਲੇ ਉਹ ਕਹਿੰਦਾ ਹੈ :

*ਰਾਮੁ ਰਸ ਪੀਵਤ ਹੀ ਅਲਸਾਨਾ।*
*ਮਹਾ ਅਗਾਧਿ ਅਪਾਰਿ ਸਾਗਰਿ ਮੈ ਬੂੰਦ ਹੋਇ ਮਗਨਾਨਾ।*
*ਗਲਤਿ ਭਏ ਤਨ ਮਨ ਕੇ ਉਦਮ ਫੁਰਨਨਿ ਫੁਰ ਕੈ ਕਾਈ।*
*ਜੋ ਜੋ ਲਹਰ ਉਠੈ ਸਾਗਰ ਮੈਂ ਤਾਹੀਂ ਮਾਹਿ ਸਮਾਈ।*

ਇਥੇ ਪੂਰਵੀ ਪੰਜਾਬੀ ਪ੍ਰਧਾਨ ਹੈ ਪਰ ਨੁਹਾਰ ਸਧੁੱਕੜੀ ਵਾਲੀ ਹੈ। ਭਾਸ਼ਾ ਦਾ ਦੂਜਾ ਰੂਪ ਉਹ ਹੈ ਜਿਸ ਵਿਚ ਉਸ ਨੇ ਅਧਿਕਤਰ ਪੰਜਾਬੀ ਵਰਤੀ ਹੈ, ਉਸ ਵਿਚ ਲਹਿੰਦੀ ਉਪਭਾਖਾ ਦੀ ਪ੍ਰਧਾਨਤਾ ਹੈ, ਜਿਵੇਂ :

*ਲਟਕ ਮਟਕ ਤੈਂਡੀ ਲੁਟਿ ਲੀਤੀ।*
*ਝਾਤੀ ਪਾਵਣ ਕੰਢਿ ਵਲਾਵਣ ਵਗੈ ਕਾਤੀ ਲੋਹੂ ਪੀਤੀ।*
*ਨੇਹੀ ਮਾਰਨਿ ਖੂਨਿ ਗੁਜਾਰਨਿ ਦੇਸ ਤੁਸਾਡੇ ਦੀ ਏਹਾ ਰੀਤਿ।*
*ਅਗੈ ਭੀ ਤੈਕੂੰ ਨਹੀਂ ਡਿਠਾ ਸਾਈਂ ਕੇ ਨਨੂਏ ਹੀ ਕਾਈ ਚੋਰੀ ਕੀਤਿ।*

ਕਵੀ ਦੀ ਬਾਣੀ ਕੀਰਤਨ ਲਈ ਗਾਈ ਜਾਣ ਵਾਲੀ ਹੈ। ਹਰ ਸ਼ਬਦ/ਕਾਫ਼ੀ ਵਿਚ ਗੁਰਬਾਣੀ ਦੀ ਪਰੰਪਰਾ ਵਿਚ ਕੇਂਦਰੀ ਭਾਵ 'ਰਹਾਉ' ਦੀਆਂ ਤੁਕਾਂ ਵਿਚ ਸਮੋਇਆ ਹੋਇਆ ਹੈ। ਛੰਦ ਦੀ ਦ੍ਰਿਸ਼ਟੀ ਤੋਂ ਇਹ ਕਿਸੇ ਛੰਦ-ਪਰੰਪਰਾ ਨੂੰ ਨਹੀਂ ਅਪਨਾਉਂਦੀ। ਇਸ ਦੀ ਗੇਯਤਾ ਕੀਰਤਨ-ਉਨਮੁਖ ਹੈ, ਛੰਦ ਦੀ ਬੰਦਸ਼ ਤੋਂ ਮੁਕਤ ਅਤੇ ਖ਼ਲਾਸ ਹੈ। ਕਵੀ ਸਾਧਕ ਨੇ ਅਨੇਕ ਥਾਂਵਾਂ 'ਤੇ ਬਿੰਬਾਂ, ਪ੍ਰਤੀਕਾਂ ਅਤੇ ਉਪਮਾਨਾਂ ਦੀ ਵਰਤੋਂ ਵੀ ਕੀਤੀ ਹੈ।

ਨਨੂਆ ਭਗਤ ਨੇ ਇਤਨੀ ਭਿਜ ਕੇ ਬਾਣੀ ਰਚੀ ਹੈ ਕਿ ਉਸ ਦੀਆਂ ਅਨੇਕ ਪੰਕਤੀਆਂ ਸੁਭਾਸ਼ਿਤਾਂ ਅਥਵਾ ਸਤਿਕਥਨਾਂ ਦਾ ਰੂਪ ਧਾਰਣ ਕਰ ਗਈਆਂ ਹਨ। ਸਮੁੱਚੇ ਤੌਰ 'ਤੇ ਨਨੂਆ ਭਗਤ ਦੀ ਬਾਣੀ ਆਪਣੇ ਗੁਰੂ ਪ੍ਰਤਿ ਅਪਾਰ ਸ਼ਰਧਾ ਪ੍ਰਗਟ ਕਰਦੀ ਹੋਈ ਮਨ-ਅੰਤਰ ਦੀ ਅਭਿਲਾਖਾ ਨੂੰ ਬੜੀ ਸ਼ਿਦਤ ਨਾਲ ਢੁੱਕਵੀਂ ਭਾਸ਼ਾ ਰਾਹੀਂ ਉਜਾਗਰ ਕਰਦੀ ਹੈ।

**ਨੱਬੀ ਖ਼ਾਂ** : ਮਾਛੀਵਾੜੇ ਵਿਚ ਰਹਿਣ ਵਾਲਾ ਇਕ ਪਠਾਣ ਜਿਸ ਨੇ ਆਪਣੇ ਭਰਾ ਗ਼ਨੀ ਖ਼ਾਂ ਨਾਲ ਮਿਲ ਕੇ ਸੰਕਟ ਦੇ ਸਮੇਂ ਚਮਕੌਰ ਸਾਹਿਬ ਤੋਂ ਆਏ ਗੁਰੂ ਗੋਬਿੰਦ ਸਿੰਘ ਜੀ ਨੂੰ 'ਉਚ ਕਾ ਪੀਰ' ਘੋਸ਼ਿਤ ਕਰਕੇ ਮੁਗ਼ਲ ਸੈਨਾ ਦੇ ਘੇਰੇ ਵਿਚੋਂ ਕਢਿਆ ਅਤੇ ਆਲਮਗੀਰ ਪਿੰਡ ਵਾਲੇ ਪਾਸੇ ਪਹੁੰਚਾਇਆ ਸੀ। ਇਨ੍ਹਾਂ ਦੋਹਾਂ ਭਰਾਵਾਂ ਦੇ ਨਿਵਾਸ ਵਾਲੀ ਥਾਂ ਉਤੇ ਹੁਣ ਗੁਰਦੁਆਰਾ ਬਣਿਆ ਹੋਇਆ ਹੈ ਅਤੇ ਇਨ੍ਹਾਂ ਦੀ ਸਮ੍ਰਿਤੀ ਵਿਚ ਇਕ ਗੇਟ ਵੀ ਬਣਵਾਇਆ ਗਿਆ ਹੈ ਜਿਸ ਤੋਂ ਗੁਰਦੁਆਰਾ ਚਰਨ ਕਮਲ ਵਲ ਸੜਕ ਜਾਂਦੀ ਹੈ। ਵੇਖੋ 'ਗ਼ਨੀ ਖ਼ਾਨ'।

**ਨਰਕ** : ਭਾਰਤੀ ਸੰਸਕ੍ਰਿਤੀ ਅਨੁਸਾਰ ਜਿਥੇ ਪਾਪੀ ਲੋਕ ਕਰਮ-ਫਲ ਭੋਗਣ ਲਈ ਰਖੇ ਜਾਂਦੇ ਹਨ, ਉਸ ਨੂੰ 'ਨਰਕ' ਕਿਹਾ ਜਾਂਦਾ ਹੈ। ਇਸ ਸੰਕਲਪ ਦਾ ਆਧਾਰ ਵੀ 'ਸਵਰਗ' (ਵੇਖੋ) ਵਾਂਗ 'ਕਰਮਵਾਦ' ਹੈ। ਮਾੜੇ ਕਰਮਾਂ ਤੋਂ ਲੋਕਾਂ ਨੂੰ ਵਰਜਣ ਲਈ ਹਰ ਧਰਮ ਵਾਲਿਆਂ ਨੇ ਆਪਣੇ ਆਪਣੇ ਢੰਗ ਨਾਲ ਨਰਕ ਦਾ ਸੰਕਲਪ ਬਣਾਇਆ ਹੋਇਆ ਹੈ। ਹਿੰਦੂ ਧਰਮ ਵਿਚ ਮਨੁੱਖ ਨੂੰ ਨਰਕ ਬਾਰੇ ਅਧਿਕ ਸਚੇਤ ਕੀਤਾ ਗਿਆ ਹੈ।

ਪੁਰਾਣ-ਯੁਗ ਵਿਚ ਪੂਜਾ-ਵਿਧੀਆਂ ਦੇ ਜ਼ਿਆਦਾ ਵਿਕਸਿਤ ਹੋ ਜਾਣ ਨਾਲ ਤੀਰਥ-ਸਥਾਨਾਂ ਉਤੇ ਰਹਿਣ ਵਾਲੇ ਪੰਡਿਆਂ ਅਤੇ ਪੁਰੋਹਿਤਾਂ ਨੇ ਹਰ ਮਾੜੇ ਕਰਮ ਦਾ ਮਾੜਾ ਸਿੱਟਾ ਅਤੇ ਹਰ ਚੰਗੇ ਕਰਮ ਦਾ ਚੰਗਾ ਫਲ ਦਸਣ ਲਈ ਬਹੁਤ ਸਾਰੇ ਆਖਿਆਨਾਂ ਦੀ ਸਿਰਜਨਾ ਕੀਤੀ। ਕਿਤੇ ਕਿਤੇ ਪੁਰਾਤਨ ਆਖਿਆਨਾਂ ਨੂੰ ਮੋੜ ਤੋੜ ਕੇ ਆਪਣੇ ਆਸ਼ੇ ਅਨੁਰੂਪ ਬਣਾ ਲਿਆ। ਨਰਕ ਦੇ ਭੇਦਾਂ-ਉਪਭੇਦਾਂ ਦਾ ਇਤਨਾ ਭਿਆਨਕ ਬ੍ਰਿੱਤਾਂਤ ਦਿੱਤਾ ਕਿ ਜਿਗਿਆਸੂ ਨਰਕ ਤੋਂ ਪਿਛਾ ਛੁੜਾਉਣ ਲਈ ਉਨ੍ਹਾਂ ਦੇ ਮੁਕਾਬਲੇ ਘਟ ਕਸ਼ਟ-ਦਾਇਕ ਪੂਜਾ-ਵਿਧੀਆਂ ਅਤੇ ਕਰਮ-ਕਾਂਡਾਂ ਨੂੰ ਕਰਨ ਲਈ ਤਿਆਰ ਹੋ ਜਾਂਦੇ ਸਨ। ਪੁਰਾਣਾਂ ਵਿਚ ਪਾਪ-ਕਰਮਾਂ ਦੀਆਂ ਲੰਬੀਆਂ ਸੂਚੀਆਂ ਅਤੇ ਉਨ੍ਹਾਂ ਲਈ ਕੀਤੇ ਜਾਣ ਵਾਲੇ ਪ੍ਰਾਸਚਿਤਾਂ ਦਾ ਵੇਰਵਾ ਵੀ ਦਿੱਤਾ ਗਿਆ ਹੈ। ਤੀਰਥ-ਯਾਤ੍ਰਾ ਅਤੇ ਬ੍ਰਤ ਧਾਰਣ ਕਰਕੇ ਪੁੰਨ-ਦਾਨ ਕਰਨ ਉਤੇ ਅਧਿਕ ਬਲ ਦਿੱਤਾ ਗਿਆ ਹੈ।

'ਮਨੁ-ਸਮ੍ਰਿਤੀ' ਵਿਚ ਨਰਕ ਦੇ 21 ਪ੍ਰਕਾਰ ਜਾਂ

ਭੇਦ ਲਿਖੇ ਹਨ— ਤਾਮਿਸ੍ਰ, ਅੰਧ-ਤਾਮਿਸ੍ਰ, ਰੌਰਵ, ਮਹਾਰੌਰਵ, ਨਰਕ, ਮਹਾਨਰਕ, ਕਾਲ-ਸੂਤ੍ਰ, ਸੰਜੀਵਨ, ਮਹਾਵੀਚਿ, ਤਪਨ, ਸੰਪ੍ਰਤਾਪਨ, ਸੰਹਾਤ, ਸੰਕਾਕੋਲ, ਕੁਡਮਲ, ਪ੍ਰਤਿਮੂਰਤਿਕ, ਲੋਹਸ਼ੰਕੁ, ਰਿਜੀਸ਼, ਸ਼ਾਲਮਲੀ, ਵੈਤਰਣੀ, ਅਸਿਪਤ੍ਰਵਨ, ਲੋਹਦਾਰਕ। ਪੁਰਾਣਾਂ ਵਿਚ ਨਰਕ-ਕੁੰਡਾਂ ਦੀ ਕਲਪਨਾ ਕੀਤੀ ਗਈ ਹੈ। 'ਬ੍ਰਹਮਵੈਵਰਤ-ਪੁਰਾਣ' ਵਿਚ ਇਨ੍ਹਾਂ ਦੀ ਗਿਣਤੀ 86 ਲਿਖੀ ਹੈ ਅਤੇ 'ਭਾਗਵਤ-ਪੁਰਾਣ' ਵਿਚ 28 । ਇਸਲਾਮ ਵਿਚ ਨਰਕ ਲਈ 'ਦੋਜ਼ਖ਼' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਮਾੜੇ ਕਰਮਾਂ ਦੇ ਫਲ ਭੋਗਣ ਲਈ ਗੁਰਮਤਿ ਸਭਿਆਚਾਰ ਵਿਚ ਭਾਵੇਂ ਨਰਕਾਂ ਦਾ ਡਰਾਵਾ ਦਿੱਤਾ ਗਿਆ ਹੈ (*ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ।* — ਗੁ.ਗ੍ਰੰ.210)। ਪਰ ਪੁਰਾਣਾਂ ਵਰਗੀ ਨਿਸ਼ਾਨਦੇਹੀ ਨਹੀਂ ਹੋਈ। ਸੰਤ ਕਬੀਰ ਨੇ ਤਾਂ ਨਰਕ ਅਤੇ ਸਵਰਗ ਦੇ ਸੰਕਲਪਾਂ ਨੂੰ ਹੀ ਰਦ ਕਰ ਦਿੱਤਾ ਹੈ— *ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ।*(ਗੁ.ਗ੍ਰੰ.969)। ਸਿੱਖ ਮਤ ਵਿਚ ਭਾਵੇਂ ਕਰਮਵਾਦ ਨੂੰ ਮਾਨਤਾ ਦਿੱਤੀ ਗਈ ਹੈ, ਪਰ ਨਰਕ-ਸਵਰਗ ਦੀਆਂ ਗੱਲਾਂ ਕੇਵਲ ਲੌਕਿਕ ਸਭਿਆਚਾਰ ਦਾ ਅੰਗ ਹਨ। ਸਿੱਧਾਂਤਿਕ ਤੌਰ 'ਤੇ ਇਨ੍ਹਾਂ ਨੂੰ ਕੋਈ ਸਵੀਕ੍ਰਿਤੀ ਨਹੀਂ ਮਿਲੀ।

**ਨਰੈਣ ਸਿੰਘ, ਧਨਾਢ** : ਗੁਰਦਾਸਪੁਰ ਜ਼ਿਲ੍ਹੇ ਦੇ ਦੀਨਾਨਗਰ ਦੇ ਨੇੜੇ ਸਥਿਤ ਬਹਿਰਾਮਪੁਰ ਪਿੰਡ ਦਾ ਇਕ ਧਨਾਢ ਅਰੋੜਾ ਸਿੱਖ ਜਿਸ ਨੇ ਭਾਈ ਮਹਾਰਾਜ ਸਿੰਘ ਨੂੰ ਅੰਗ੍ਰੇਜ਼ਾਂ ਵਿਰੁੱਧ ਲੜਨ ਲਈ ਮਾਇਕ ਸਹਾਇਤਾ ਦਿੱਤੀ ਸੀ। ਇਹ ਗੁਰਬਾਣੀ ਦਾ ਬਹੁਤ ਰਸ-ਭਿੰਨਾ ਕੀਰਤਨ ਕਰਦਾ ਸੀ, ਇਸ ਲਈ ਸਿੱਖ ਜਗਤ ਵਿਚ ਕਾਫ਼ੀ ਪ੍ਰਸਿੱਧ ਸੀ। ਭਾਈ ਮਹਾਰਾਜ ਸਿੰਘ ਨੇ ਇਸ ਨੂੰ ਰਾਵਲਪਿੰਡੀ ਬੁਲਾਇਆ ਅਤੇ ਚਿਲਿਆਂਵਾਲਾ ਤੇ ਗੁਜਰਾਤ ਦੀਆਂ ਸੈਨਿਕ ਕਾਰਵਾਈਆਂ ਵਿਚ ਹਿੱਸਾ ਲੈਣ ਵਾਲੀ ਸਿੱਖ ਫ਼ੌਜ ਲਈ ਖਾਧ-ਖ਼ੁਰਾਕ ਦਾ ਪ੍ਰਬੰਧ ਕਰਨ ਦਾ ਕੰਮ ਸੌਂਪਿਆ। ਲੜਾਈਆਂ ਵਿਚ ਕਾਮਯਾਬ ਨ ਹੋਣ ਤੋਂ ਬਾਦ ਭਾਈ ਮਹਾਰਾਜ ਸਿੰਘ ਪਹਿਲਾਂ ਜੰਮੂ ਦੇ ਇਲਾਕੇ ਵਲ ਚਲਾ ਗਿਆ ਅਤੇ ਫਿਰ ਬਟਾਲੇ ਦੇ ਨੇੜੇ ਸੁਜੋਵਾਲ ਨਾਂ ਦੇ ਪਿੰਡ ਵਿਚ ਪਹੁੰਚ ਗਿਆ। ਇਸ ਪਿੰਡ ਪਹੁੰਚ ਕੇ ਇਹ ਯੋਜਨਾ ਬਣਾਈ ਗਈ ਕਿ ਮਹਾਰਾਜਾ ਦਲੀਪ ਸਿੰਘ ਨੂੰ ਅੰਗ੍ਰੇਜ਼ਾਂ ਦੁਆਰਾ ਪੰਜਾਬੋਂ ਬਾਹਰ ਲੈ ਜਾਣ ਤੋਂ ਪਹਿਲਾਂ ਅਗ਼ਵਾ ਕਰ ਲਿਆ ਜਾਏ। ਇਸ ਯੋਜਨਾ ਨੂੰ ਸਿਰੇ ਚੜ੍ਹਾਉਣ ਲਈ ਨਰੈਣ ਸਿੰਘ ਨੇ ਹਰ ਪ੍ਰਕਾਰ ਦੀ ਮਾਇਕ ਸਹਾਇਤਾ ਕਰਨ ਦੀ ਹਾਮੀ ਭਰੀ। ਪਰ ਭੇਦ ਖੁਲ੍ਹ ਜਾਣ ਕਾਰਣ ਯੋਜਨਾ ਸਿਰੇ ਨ ਚੜ੍ਹ ਸਕੀ। ਫਿਰ ਇਸ ਨੇ ਭਾਈ ਮਹਾਰਾਜ ਸਿੰਘ ਦੇ ਬੰਦਿਆਂ ਨੂੰ ਸਰਹੱਦੀ ਸੂਬੇ ਵਲ ਭੇਜਣ ਲਈ ਆਰਥਿਕ ਮਦਦ ਦਿੱਤੀ। ਆਖ਼ਿਰ ਵਿਚ ਇਸ ਨੇ ਜਲੰਧਰ ਜ਼ਿਲ੍ਹੇ ਦੇ ਕੰਡੋਲਾ ਕਸਬੇ ਵਿਚ ਭਾਈ ਮਹਾਰਾਜ ਸਿੰਘ ਨੂੰ ਕਾਫ਼ੀ ਧਨ ਦਿੱਤਾ ਤਾਂ ਜੋ ਉਹ ਆਪਣੀ ਕਾਰਵਾਈ ਜਾਰੀ ਰਖ ਸਕੇ। ਭਾਵੇਂ ਭਾਈ ਮਹਾਰਾਜ ਸਿੰਘ ਆਪਣੀ ਯੋਜਨਾਵਾਂ ਵਿਚ ਸਫਲ ਨ ਹੋ ਸਕਿਆ, ਪਰ ਇਸ ਨੇ ਕੌਮੀ ਮਨੋਰਥ ਲਈ ਮਾਇਕ ਸਹਾਇਤਾ ਕਰਨ ਲਈ ਕਦਮ ਪਿਛੇ ਨ ਹਟਾਇਆ।

**ਨਲੂਛੀ** (ਪਿੰਡ) : ਕਸ਼ਮੀਰ ਰਿਆਸਤ ਦੇ ਮੁਜ਼ਫ਼ਰਾਬਾਦ ਨਗਰ ਤੋਂ 2 ਕਿ.ਮੀ. ਦੀ ਵਿਥ ਉਤੇ ਪੱਛਮ ਦਿਸ਼ਾ ਵਿਚ ਵਸਿਆ ਇਕ ਪੁਰਾਤਨ ਪਿੰਡ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਨ 1620 ਈ. ਵਿਚ ਆਪਣੀ ਕਸ਼ਮੀਰ ਯਾਤ੍ਰਾ ਵੇਲੇ ਚਰਣ ਪਾਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਗੁਰਦੁਆਰਾ ਬਣਾਇਆ ਗਿਆ। ਕਸ਼ਮੀਰ ਦੀ ਜਿਤ ਤੋਂ ਬਾਦ ਮਹਾਰਾਜਾ ਰਣਜੀਤ ਸਿੰਘ ਉਸ ਗੁਰੂ-ਧਾਮ ਦੇ ਦਰਸ਼ਨ ਕਰਨ ਲਈ ਗਿਆ ਅਤੇ ਤਿੰਨ ਹਜ਼ਾਰ ਰੁਪਏ ਸਾਲਾਨਾ ਆਮਦਨ ਵਾਲੀ ਜਾਗੀਰ ਗੁਰਦੁਆਰੇ ਦੇ ਨਾਂ ਲਗਵਾਈ। ਵਿਸਾਖੀ ਵਾਲੇ ਦਿਨ ਉਸ ਸਥਾਨ ਉਤੇ ਬਹੁਤ ਵੱਡਾ ਇਕੱਠ ਹੁੰਦਾ ਸੀ। ਪਰ ਅਕਤੂਬਰ 1947 ਈ. ਵਿਚ ਇਸ ਸਾਰੇ ਇਲਾਕੇ ਨੂੰ ਕਬਾਇਲੀਆਂ ਨੇ ਆਪਣੇ ਅਧੀਨ ਕਰ ਲਿਆ ਅਤੇ ਇਸ ਗੁਰਦੁਆਰੇ ਵਿਚ ਇਕੱਠੇ ਹੋਏ ਬਹੁਤ ਸਾਰੇ ਸਿੱਖਾਂ ਨੂੰ ਮਾਰ ਦਿੱਤਾ। ਉਦੋਂ ਤੋਂ ਸਿੱਖਾਂ ਨੂੰ ਇਸ ਗੁਰੂ-ਧਾਮ ਦਾ ਵਿਛੋੜਾ ਸਹਿਨ ਕਰਨਾ ਪੈ ਰਿਹਾ ਹੈ।

**ਨਲ੍ਹ** (ਭੱਟ) : ਇਕ ਭੱਟ ਕਵੀ ਜਿਸ ਨੇ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ 16 ਛੰਦ ਲਿਖੇ ਸਨ ਅਤੇ ਜੋ ਹੁਣ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਸ ਦੀ ਧਾਰਣਾ ਹੈ ਕਿ ਗੁਰੂ ਜੀ ਦੀ ਚਰਣ ਛੋਹ ਪ੍ਰਾਪਤ ਕਰਨ ਨਾਲ ਜਿਗਿਆਸੂ ਦਾ ਉੱਧਾਰ ਹੋ ਜਾਂਦਾ ਹੈ।

ਇਸ ਨੇ ਆਪਣੇ ਪਦਿਆਂ ਵਿਚ 'ਦਾਸ' ਸ਼ਬਦ ਦੀ ਵਰਤੋਂ ਕੀਤੀ ਹੈ। ਇਸ ਕਰਕੇ ਕਈ ਵਿਦਵਾਨਾਂ ਨੇ 'ਦਾਸ' ਨਾਂ ਦੇ ਇਕ ਵਖਰੇ ਭੱਟ ਕਵੀ ਦੀ ਕਲਪਨਾ ਕੀਤੀ ਹੈ, ਜੋ ਸਹੀ ਨਹੀਂ ਹੈ। ਇਹ ਸ਼ਬਦ ਉਸ ਦੀ ਨਿਮਰਤਾ ਦਾ ਵਾਚਕ ਹੈ।

**ਨੜਾਲੀ** (ਪਿੰਡ) : ਪੱਛਮੀ ਪੰਜਾਬ ਦੇ ਰਾਵਲਪਿੰਡੀ ਜ਼ਿਲ੍ਹੇ ਦੀ ਗੁਜਰਖ਼ਾਨ ਤਹਿਸੀਲ ਦਾ ਇਕ ਪਿੰਡ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਨੇ ਚਰਣ ਪਾਏ ਸਨ। ਸੰਨ 1619 ਈ. ਵਿਚ ਕਸ਼ਮੀਰ ਨੂੰ ਜਾਂਦਿਆਂ ਗੁਰੂ ਜੀ ਨੇ ਕੁਝ ਸਮੇਂ ਲਈ ਇਸ ਪਿੰਡ ਆ ਕੇ ਭਾਈ ਹਰਬੰਸ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ ਸੀ। ਬਾਦ ਵਿਚ ਭਾਈ ਹਰਬੰਸ ਦੀ ਸਮਾਧ ਦੇ ਪਰਿਸਰ ਵਿਚ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਉਸਾਰਿਆ ਗਿਆ। ਸੰਨ 1947 ਈ. ਵਿਚ ਪੰਜਾਬ ਦੀ ਵੰਡ ਵੇਲੇ ਇਹ ਗੁਰੂ-ਧਾਮ ਪਾਕਿਸਤਾਨ ਵਿਚ ਰਹਿ ਗਿਆ ਹੈ।

**ਨਾਹਨ** (ਨਗਰ) : ਪਹਾੜੀ ਉਤੇ ਵਸਿਆ ਹਿਮਾਚਲ ਪ੍ਰਦੇਸ਼ ਦਾ ਇਕ ਨਗਰ ਜੋ ਕਦੇ ਸਿਰਮੌਰ ਰਿਆਸਤ ਦੀ ਰਾਜਧਾਨੀ ਰਿਹਾ ਹੈ ਅਤੇ ਅਜ ਕਲ ਸਿਰਮੌਰ ਜ਼ਿਲ੍ਹੇ ਵਿਚ ਸ਼ਾਮਲ ਹੈ। ਇਸ ਦੇ ਰਾਜਾ ਮੇਦਨੀ ਪ੍ਰਕਾਸ਼ (ਵੇਖੋ) ਨੇ ਸੰਨ 1685 ਈ. ਵਿਚ ਗੁਰੂ ਗੋਬਿੰਦ ਸਿੰਘ ਨੂੰ ਆਪਣੀ ਰਾਜਧਾਨੀ ਵਿਚ ਨਿਮੰਤਰਿਤ ਕੀਤਾ ਅਤੇ ਬੜੇ ਆਦਰ ਨਾਲ ਰਖਿਆ। ਰਾਜੇ ਨੇ ਗੁਰੂ ਜੀ ਨੂੰ ਜਮਨਾ ਦੇ ਕੰਢੇ ਆਪਣਾ ਪੱਕਾ ਨਿਵਾਸ ਬਣਾਉਣ ਲਈ ਪੇਸ਼ਕਸ਼ ਕੀਤੀ। ਗੁਰੂ ਜੀ ਨੇ ਰਾਜੇ ਦੀ ਬੇਨਤੀ ਮੰਨ ਕੇ ਪਾਉਂਟਾ ਸਾਹਿਬ ਦੇ ਗੁਰੂ-ਧਾਮ ਵਾਲੇ ਸਥਾਨ ਉਤੇ ਆਪਣਾ ਕਿਲ੍ਹਾ ਉਸਾਰਿਆ। ਭੰਗਾਣੀ ਦੇ ਯੁੱਧ ਤੋਂ ਬਾਦ ਗੁਰੂ ਜੀ ਉਥੋਂ ਆਨੰਦਪੁਰ ਪਰਤ ਆਏ।

ਗੁਰੂ ਜੀ ਦੀ ਆਮਦ ਦੀ ਯਾਦ ਵਜੋਂ ਨਾਹਨ ਵਿਚ ਮੰਜੀ ਸਾਹਿਬ ਉਸਾਰਿਆ ਗਿਆ। ਸੰਨ 1954 ਈ. ਵਿਚ ਉਥੇ ਨਵੀਂ ਇਮਾਰਤ ਉਸਾਰ ਦਿੱਤੀ ਗਈ ਹੈ ਜਿਸ ਦਾ ਨਾਂ 'ਗੁਰਦੁਆਰਾ ਗੁਰੂ ਗੋਬਿੰਦ ਸਿੰਘ ਸਾਹਿਬ ਪਾਤਿਸ਼ਾਹੀ ੧੦' ਹੈ ਅਤੇ ਪਰੇਡ ਗ੍ਰਾਊਂਡ ਦੇ ਬਿਲਕੁਲ ਨਾਲ ਹੈ। ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਨਾਗਰਾ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਵਿਚ ਸੁਨਾਮ ਨਗਰ ਤੋਂ 16 ਕਿ.ਮੀ. ਪੂਰਬ ਵਾਲੇ ਪਾਸੇ ਸਥਿਤ ਇਕ ਪੁਰਾਤਨ ਪਿੰਡ, ਜਿਥੇ ਸਥਾਨਕ ਰਵਾਇਤ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਮੇਰਾਜ ਦੀ ਲੜਾਈ ਤੋਂ ਬਾਦ ਅੰਮ੍ਰਿਤਸਰ ਨੂੰ ਪਰਤਦਿਆਂ ਠਹਿਰੇ ਸਨ। ਬਾਦ ਵਿਚ ਗੁਰੂ ਤੇਗ ਬਹਾਦਰ ਜੀ ਵੀ ਫੱਗੂਵਾਲ ਪਿੰਡ ਤੋਂ ਇਥੇ ਬਿਰਾਜੇ ਸਨ। ਛੇਵੇਂ ਗੁਰੂ ਦੀ ਆਮਦ ਦੀ ਯਾਦ ਵਜੋਂ ਜੋ ਗੁਰੂ-ਧਾਮ ਬਣਾਇਆ ਗਿਆ ਸੀ, ਉਸ ਦੇ ਅਵਸ਼ੇਸ਼ ਪਿੰਡ ਦੀ ਦਖਣੀ ਬਾਹੀ ਵਲ ਮੌਜੂਦ ਹਨ। ਇਸ ਦੀ ਵਰਤਮਾਨ ਇਮਾਰਤ ਲਗਭਗ ਚਾਲੀ ਵਰ੍ਹੇ ਪਹਿਲਾਂ ਬਣਾਈ ਗਈ। ਇਸ ਦਾ ਹੁਣ ਨਾਂ ਹੈ 'ਗੁਰਦੁਆਰਾ ਅਕਾਲ ਬੁੰਗਾ ਪਾਤਿਸ਼ਾਹੀ ਛੇਵੀਂ'। ਇਸ ਦੀ ਵਿਵਸਥਾ ਨਿਹੰਗ ਸਿੰਘ ਕਰਦੇ ਹਨ। ਗੁਰੂ ਤੇਗ ਬਹਾਦਰ ਜੀ ਦਾ ਪੁਰਾਤਨ ਸਮਾਰਕ ਹੁਣ ਮੌਜੂਦ ਨਹੀਂ ਹੈ।

**ਨਾਂਗੇ ਦੀ ਸਰਾਇ** (ਪਿੰਡ) : ਵੇਖੋ 'ਮਤੇ ਦੀ ਸਰਾਇ'।

**ਨਾਡਾ ਸਾਹਿਬ, ਗੁਰਦੁਆਰਾ :** ਗੁਰੂ ਗੋਬਿੰਦ ਸਿੰਘ ਜੀ ਭੰਗਾਣੀ ਦੇ ਯੁੱਧ ਤੋਂ ਬਾਦ ਪਾਉਂਟਾ ਸਾਹਿਬ ਤੋਂ ਆਨੰਦਪੁਰ ਪਰਤਦਿਆਂ ਕੁਝ ਸਮੇਂ ਲਈ ਇਸ ਸਥਾਨ 'ਤੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਪਾਤਿਸ਼ਾਹੀ ਦਸਵੀਂ' ਬਣਿਆ ਹੋਇਆ ਹੈ। ਘੱਗਰ ਨਦੀ ਦੇ ਖੱਬੇ ਕੰਢੇ ਉਤੇ ਸਥਿਤ ਇਹ ਗੁਰੂ-ਧਾਮ ਚੰਡੀਗੜ੍ਹ ਤੋਂ ਅੱਠ ਕਿ.ਮੀ. ਪੂਰਬ ਵਲ ਸ਼ਿਵਾਲਕ ਪਹਾੜੀ ਪਾਸ ਹੈ। ਇਥੋਂ ਦੇ ਨੇੜਲੇ ਇਕ ਪਿੰਡ ਦੇ ਨਾਡੂਸ਼ਾਹ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀਆਂ ਦੀ ਦੁੱਧ ਅਤੇ ਲੰਗਰ ਨਾਲ ਸੇਵਾ ਕੀਤੀ ਸੀ। ਪਹਿਲਾਂ ਤਾਂ ਇਹ ਸਥਾਨ ਭੁਲਿਆ ਵਿਸਰਿਆ ਰਿਹਾ, ਪਰ ਕਿਸੇ ਨੇੜੇ ਦੇ ਪਿੰਡ ਦੇ ਭਾਈ ਮੋਠਾ ਸਿੰਘ ਨੇ ਉਦਮ ਕਰਕੇ ਇਸ ਸਥਾਨ ਦੀ ਨਿਸ਼ਾਨਦੇਹੀ ਕੀਤੀ ਅਤੇ ਮੰਜੀ ਸਾਹਿਬ ਬਣਵਾਇਆ। ਸੰਨ 1948 ਈ. ਵੇਲੇ ਇਹ ਗੁਰੂ-ਧਾਮ ਧਰਮਾਰਥ ਬੋਰਡ ਪੈਪਸੂ ਅਧੀਨ ਸੀ ਅਤੇ ਪੈਪਸੂ ਦੀ ਸਮਾਪਤੀ ਤੋਂ ਬਾਦ ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਕਰ ਦਿੱਤਾ ਗਿਆ। ਇਸ ਤੋਂ ਬਾਦ ਇਥੇ ਨਵੀਆਂ ਇਮਾਰਤਾਂ ਬਣਨ ਦਾ ਸਿਲਸਿਲਾ ਸ਼ੁਰੂ ਹੋ ਗਿਆ। ਪਹਾੜ ਦੇ ਪਿਛੋਕੜ ਅਤੇ ਦਰਿਆ ਦੇ ਕੰਢੇ ਉਤੇ ਬਣੇ ਹੋਣ ਕਾਰਣ ਇਸ ਗੁਰਦੁਆਰੇ ਦਾ ਵਾਤਾਵਰਣ ਬਹੁਤ ਰਮਣੀਕ ਹੈ। ਹਰ ਪੂਰਣਮਾਸੀ ਨੂੰ ਇਥੇ ਬਹੁਤ ਇਕੱਠ

ਹੁੰਦਾ ਹੈ। ਚੰਡੀਗੜ੍ਹ ਅਤੇ ਪੰਚਕੂਲੇ ਦੇ ਅਤਿ ਨਿਕਟ ਹੋਣ ਕਾਰਣ ਛੁਟੀ ਵਾਲੇ ਦਿਨਾਂ ਵਿਚ ਇਥੇ ਕਾਫ਼ੀ ਰੌਣਕ ਰਹਿੰਦੀ ਹੈ। ਇਸ ਦਾ ਪ੍ਰਬੰਧ ਪਿੰਜੌਰ ਸਥਿਤ ਮੰਜੀ ਸਾਹਿਬ ਗੁਰਦੁਆਰੇ ਵਾਲੀ ਕਮੇਟੀ ਕਰਦੀ ਹੈ।

**ਨਾਥ-ਮਤ** : ਗੁਰੂ ਨਾਨਕ ਦੇਵ ਜੀ ਦਾ ਨਾਥ-ਯੋਗੀਆਂ ਨਾਲ ਇਕ ਪ੍ਰਕਾਰ ਦਾ ਸਿੱਧਾ ਸੰਵਾਦ ਹੋਇਆ ਸੀ। ਗੁਰੂ ਨਾਨਕ ਦੇਵ ਜੀ ਇਸ ਨਿਰਣੇ ਉਤੇ ਪਹੁੰਚੇ ਸਨ ਕਿ ਨਾਥ ਪ੍ਰਭੂ ਦੇ ਭੇਦ ਨੂੰ ਪਾਣ ਦੇ ਸਮਰਥ ਨਹੀਂ ਹਨ— *ਨਾਥ ਜਤੀ ਸਿਧ ਪੀਰ ਕਿਨੈ ਅੰਤੁ ਨ ਪਾਇਆ। ਗੁਰਮੁਖਿ ਨਾਮੁ ਧਿਆਇ ਤੁਝੈ ਸਮਾਇਆ।* (ਗੁ.ਗ੍ਰੰ.1282)।

ਨਾਥ-ਮਤ ਸਿੱਧ-ਮਤ ਦਾ ਹੀ ਸੁਧਰਿਆ ਹੋਇਆ ਸਾਫ਼-ਸੁਥਰਾ ਅਤੇ ਸ਼ਕਤੀਸ਼ਾਲੀ ਰੂਪ ਹੈ। ਨੌਵੀਂ, ਦਸਵੀਂ ਸਦੀਆਂ ਵਿਚ ਨੇਪਾਲ ਦੀਆਂ ਘਾਟੀਆਂ ਵਿਚ ਸ਼ੈਵ-ਮਤ ਅਤੇ ਬੌਧ-ਮਤ ਦੀਆਂ ਸਾਧਨਾ-ਪ੍ਰਣਾਲੀਆਂ ਦਾ ਜੋ ਮੇਲ ਹੋਇਆ, ਉਸ ਤੋਂ ਇਕ ਨਵੇਂ ਮਤ ਦਾ ਵਿਕਾਸ ਹੋਇਆ ਜਿਸ ਵਿਚ ਵਜ੍ਰਯਾਨੀਆਂ ਦੀਆਂ ਵਾਮ-ਮਾਰਗੀ ਰੁਚੀਆਂ ਦਾ ਵਿਰੋਧ ਹੋਇਆ ਅਤੇ ਇਕ ਨਵੀਂ ਸੁਅਸਥ ਅਤੇ ਸੰਜਮ ਭਰਪੂਰ ਵਿਚਾਰਧਾਰਾ ਦਾ ਵਿਕਾਸ ਹੋਇਆ। ਇਹ ਪਹਿਲਾਂ ਸਿੱਧ-ਮਤ ਵਜੋਂ ਪ੍ਰਸਿੱਧ ਹੋਇਆ ਅਤੇ ਬਾਦ ਵਿਚ ਗੋਰਖ-ਨਾਥ ਆਦਿ ਤਪਸਵੀਆਂ ਦੇ ਬਲਸ਼ਾਲੀ ਪ੍ਰਚਾਰ ਨੇ ਸਿੱਧ-ਮਤ ਨੂੰ ਹੀ ਨਾਥ-ਮਤ ਦਾ ਨਾਂ ਦਿੱਤਾ। ਇਸ ਤਰ੍ਹਾਂ ਨਾਥ-ਮਤ ਸਿੱਧ-ਮਤ ਦਾ ਹੀ ਵਿਕਸਿਤ ਰੂਪ ਹੈ। 84 ਸਿੱਧਾਂ ਦੀ ਨਾਮਾਵਲੀ ਵਿਚ ਕਈ ਨਾਥਾਂ ਦੇ ਨਾਂ ਵੀ ਗਿਣੇ ਜਾਂਦੇ ਹਨ। ਇਹੀ ਕਾਰਣ ਹੈ ਕਿ ਸਿੱਧਾਂ ਅਤੇ ਨਾਥਾਂ ਵਿਚ ਵਖਰੇਵੇਂ ਦੀ ਕੋਈ ਲਕੀਰ ਨਹੀਂ ਖਿਚੀ ਜਾ ਸਕਦੀ।

ਇਸ ਮਤ ਦੇ ਨਾਂ ਦੀ ਵਿਆਖਿਆ ਕਰਦਿਆਂ ਇਕ ਪੁਰਾਤਨ ਪੁਸਤਕ ('ਰਾਜਗੁਹ੍ਯ') ਵਿਚ ਲਿਖਿਆ ਹੈ ਕਿ 'ਨਾ' ਦਾ ਅਰਥ ਹੈ ਅਨਾਦਿ ਰੂਪ ਅਤੇ 'ਥ' ਦਾ ਅਰਥ ਹੈ ਸਥਾਪਿਤ ਹੋਣਾ (ਤਿੰਨ ਲੋਕਾਂ ਦਾ)। ਤਾਤਪਰਜ ਇਹ ਹੈ ਕਿ ਤਿੰਨ ਲੋਕਾਂ ਦੀ ਸਥਿਤੀ ਦਾ ਕਾਰਣ ਸਰੂਪ ਅਨਾਦਿ ਧਰਮ 'ਨਾਥ-ਮਤ' ਹੈ। ਇਸੇ ਲਈ ਗੋਰਖ ਨੂੰ 'ਨਾਥ' ਕਿਹਾ ਜਾਂਦਾ ਹੈ।

ਇਸ ਸ਼ਬਦ ਦੀ ਦੂਜੀ ਵਿਆਖਿਆ ਅਨੁਸਾਰ 'ਨਾ' ਸ਼ਬਦ ਦਾ ਅਰਥ ਹੈ ਮੋਕ੍ਸ਼ ਪ੍ਰਦਾਨ ਕਰਨ ਵਿਚ ਸਮਰਥ ਬ੍ਰਹਮ (ਨਾਥ) ਦਾ ਗਿਆਨ ਕਰਾਉਣਾ ਅਤੇ 'ਥ' ਦਾ ਅਰਥ ਹੈ ਸਥਗਿਤ ਕਰਨ ਵਾਲਾ (ਅਗਿਆਨ ਦੀ ਸਮਰਥਾ ਨੂੰ)। ਕਿਉਂਕਿ ਨਾਥ ਦੇ ਆਸਰੇ ਨਾਲ ਬ੍ਰਹਮ (ਨਾਥ) ਦਾ ਸਾਖਿਆਤਕਾਰ ਹੁੰਦਾ ਹੈ ਅਤੇ ਅਗਿਆਨ ਦੀ ਮਾਇਆ ਰੁਕਦੀ ਹੈ, ਇਸ ਲਈ 'ਨਾਥ' ਸ਼ਬਦ ਦੀ ਵਰਤੋਂ ਹੁੰਦੀ ਹੈ।

ਨਾਥ-ਮਤ ਵਾਲਿਆਂ ਦਾ ਵਿਸ਼ਵਾਸ ਹੈ ਕਿ ਆਦਿ-ਨਾਥ ਖ਼ੁਦ ਸ਼ਿਵ ਸੀ। ਸ਼ਿਵ ਹੀ ਸਭ ਦੇ ਮੂਲ ਉਪਾਸ੍ਯ ਦੇਵ ਹਨ। ਇਸ ਦ੍ਰਿਸ਼ਟੀ ਤੋਂ ਨਾਥ-ਮਤ ਵਾਲੇ ਸ਼ੈਵ ਜਾਂ ਸ਼ਿਵ-ਭਗਤ ਕਹੇ ਜਾ ਸਕਦੇ ਹਨ। ਸੰਪ੍ਰਦਾਇਕ ਮਾਨਤਾਵਾਂ ਅਨੁਸਾਰ ਸ਼ਿਵ ਵੀ ਦੋ ਰੂਪਾਂ ਵਿਚ ਪ੍ਰਗਟ ਹੁੰਦੇ ਹਨ— ਇਕ ਮਛੰਦ੍ਰ-ਨਾਥ ਅਤੇ ਦੂਜਾ ਜਾਲੰਧਰ-ਨਾਥ। ਮਛੰਦ੍ਰਨਾਥ ਦਾ ਪ੍ਰਧਾਨ ਚੇਲਾ ਗੋਰਖਨਾਥ ਸੀ ਜਿਸ ਨੇ ਗੋਰਖ ਪੰਥ ਚਲਾਇਆ ਅਤੇ ਜਾਲੰਧਰ-ਨਾਥ ਨੇ ਕਾਪਾਲਿਕ ਯੋਗੀਆਂ ਦੀ ਪਰੰਪਰਾ ਦਾ ਵਿਕਾਸ ਕੀਤਾ।

ਨਾਥ-ਮਤ ਦੀ ਮੁੱਖ ਸ਼ਾਖਾ/ਸੰਪ੍ਰਦਾਇ ਗੋਰਖਨਾਥੀ ਯੋਗੀਆਂ ਦੀ ਹੈ। ਗੋਰਖਨਾਥੀਆਂ ਨੂੰ ਕੰਨਫਟਾ ਸਾਧ ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਲੋਕ ਕੰਨਾਂ ਨੂੰ ਪੜਵਾ ਕੇ ਇਕ ਤਰ੍ਹਾਂ ਦੀ ਮੁੰਦਰਾ ਧਾਰਣ ਕਰਦੇ ਹਨ। ਇਹ ਮੁੰਦਰਾ ਕਈ ਤਰ੍ਹਾਂ ਦੀਆਂ ਧਾਤਾਂ ਜਾਂ ਹਾਥੀ-ਦੰਦ ਦੀ ਬਣੀ ਹੁੰਦੀ ਹੈ। ਹਰ ਸਾਧੂ ਆਪਣੀ ਸਮਰਥਾ, ਮਾਨਤਾ ਅਤੇ ਸ੍ਰੇਸ਼ਠਤਾ ਦੇ ਆਧਾਰ 'ਤੇ ਮੁੰਦਰਾ ਦੀ ਧਾਤ ਦਾ ਖ਼ੁਦ ਫ਼ੈਸਲਾ ਕਰਦਾ ਹੈ। ਮਾਇਕ ਤੌਰ 'ਤੇ ਸੌਖੇ ਅਥਵਾ ਮਠ-ਅਧੀਸ਼ ਸਾਧੂ ਸੋਨੇ ਦੀ ਮੁੰਦਰਾ ਵੀ ਪਾਉਂਦੇ ਹਨ। ਮੁੰਦਰਾ ਦੀਆਂ ਵੀ ਦੋ ਕਿਸਮਾਂ ਹਨ। ਇਕ ਨੂੰ 'ਦਰਸ਼ਨੀ ਮੁੰਦਰਾ' ਕਹਿੰਦੇ ਹਨ ਜਿਸ ਨੂੰ ਪ੍ਰਚਲਿਤ ਵਿਸ਼ਵਾਸ ਅਨੁਸਾਰ ਉਹ ਧਾਰਣ ਕਰਦੇ ਹਨ ਜਿਨ੍ਹਾਂ ਨੂੰ ਬ੍ਰਹਮ ਦਾ ਸਾਖਿਆਤਕਾਰ ਪ੍ਰਾਪਤ ਹੋ ਚੁਕਿਆ ਹੋਵੇ। ਦੂਜੀ ਪ੍ਰਕਾਰ ਨੂੰ 'ਕੁੰਡਲ ਮੁੰਦਰਾ' ਕਿਹਾ ਜਾਂਦਾ ਹੈ। ਇਸ ਦਾ ਇਕ ਨਾਮਾਂਤਰ 'ਪਵਿਤ੍ਰੀ' ਵੀ ਹੈ।

ਆਮ ਧਾਰਣਾ ਹੈ ਕਿ ਯੋਗੀ ਬ੍ਰਹਮਚਾਰੀ ਹੁੰਦੇ ਹਨ। ਪਰ ਬ੍ਰਿਗਸ ਨੇ ਮਰਦਮਸ਼ੁਮਾਰੀ ਦੀਆਂ ਰਿਪੋਰਟਾਂ ਦੇ ਆਧਾਰ 'ਤੇ ਜੋ ਆਂਕੜੇ ਆਪਣੀ ਪੁਸਤਕ ('ਗੋਰਖਨਾਥ ਐਂਡ ਦਾ ਕੰਨਫਟਾ ਜੋਗੀਜ਼', ਪੰਨੇ 4-6) ਵਿਚ ਦਿੱਤੇ ਹਨ, ਉਨ੍ਹਾਂ ਤੋਂ ਇਨ੍ਹਾਂ ਦਾ ਘਰਬਾਰੀ ਹੋਣਾ ਵੀ ਸਿੱਧ ਹੁੰਦਾ ਹੈ।

ਗੋਰਖਨਾਥੀ ਯੋਗੀਆਂ ਦੀਆਂ ਬਾਰ੍ਹਾਂ ਸ਼ਾਖਾਵਾਂ ਮੰਨੀਆਂ ਜਾਂਦੀਆਂ ਹਨ। ਇਸ ਮਤ ਵਿਚ ਪ੍ਰਚਲਿਤ ਰਵਾਇਤਾਂ

ਅਨੁਸਾਰ ਇਨ੍ਹਾਂ ਸ਼ਾਖਾਵਾਂ ਦੀਆਂ ਸੀਮਾਵਾਂ ਗੋਰਖਨਾਥ ਨੇ ਖ਼ੁਦ ਨਿਸ਼ਚਿਤ ਕੀਤੀਆਂ ਸਨ। ਪਰ ਇਤਿਹਾਸਿਕ ਵਿਕਾਸ-ਗਤੀ ਤੋਂ ਪ੍ਰਤੀਤ ਹੁੰਦਾ ਹੈ ਕਿ ਗੋਰਖਨਾਥ ਤੋਂ ਬਾਦ ਇਸ ਸੰਪ੍ਰਦਾਇ ਦੇ ਵਖ ਵਖ ਮੁਖੀਆਂ ਵਲੋਂ ਬਾਣੇ, ਬਾਣੀ ਅਤੇ ਉਪਾਸਨਾ ਵਿਧੀ ਵਿਚ ਲਿਆਉਂਦੇ ਅੰਤਰ ਨੇ ਹੀ ਇਨ੍ਹਾਂ ਨੂੰ ਬਾਰ੍ਹਾਂ ਸ਼ਾਖਾਵਾਂ ਵਿਚ ਵੰਡ ਦਿੱਤਾ। ਇਨ੍ਹਾਂ ਵਿਚੋਂ ਕਈ ਸ਼ਾਖਾਵਾਂ ਦੇ ਨਾਂ ਵੀ ਉਨ੍ਹਾਂ ਦੇ ਮੁਖੀਆਂ ਦੇ ਨਾਂਵਾਂ ਉਤੇ ਪ੍ਰਚਲਿਤ ਹੋਏ ਅਤੇ ਕਈਆਂ ਦੇ ਆਰੰਭਕਾਂ ਲਈ ਪੌਰਾਣਿਕ ਦੇਵਤਿਆਂ ਦੀ ਕਲਪਨਾ ਕਰਨੀ ਪਈ। ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਅਨੁਸਾਰ ਇਨ੍ਹਾਂ ਬਾਰ੍ਹਾਂ ਸ਼ਾਖਾਵਾਂ ਦੇ ਨਾਂ ਅਤੇ ਖੇਤਰ ਇਸ ਪ੍ਰਕਾਰ ਹਨ— ਸਤ੍ਯਨਾਥੀ, ਧਰਮਨਾਥੀ, ਰਾਮਪੰਥ, ਨਾਟੇਸ਼੍ਵਰੀ, ਕਨ੍ਹੜ, ਕਪਿਲਾਨੀ, ਵੈਰਾਗ-ਪੰਥੀ, ਮਾਨਨਾਥੀ, ਆਈ-ਪੰਥ, ਪਾਗਲ-ਪੰਥ, ਧਜ-ਪੰਥ ਅਤੇ ਗੰਗਾਨਾਥੀ। ਇਨ੍ਹਾਂ ਵਿਚੋਂ ਤਿੰਨ—ਨਾਟੇਸ਼੍ਵਰੀ, ਪਾਗਲ-ਪੰਥ ਅਤੇ ਗੰਗਾਨਾਥੀ--ਸ਼ਾਖਾਵਾਂ ਦਾ ਸੰਬੰਧ ਪੰਜਾਬ ਨਾਲ ਹੈ ਅਤੇ ਇਨ੍ਹਾਂ ਦੇ ਸਥਾਨ ਗੋਰਖਟਿੱਲਾ (ਜੇਹਲਮ-ਪੱਛਮੀ ਪੰਜਾਬ), ਅਬੋਹਰ (ਜ਼ਿਲ੍ਹਾ ਫ਼ਿਰੋਜ਼ਪੁਰ) ਅਤੇ ਜਖਬਾਰ (ਜ਼ਿਲ੍ਹਾ ਗੁਰਦਾਸਪੁਰ) ਵਿਚ ਹਨ। ਨਾਥ-ਮਤ ਵਿਚ ਮਛੰਦ੍ਰਨਾਥ, ਜਾਲੰਧਰ-ਨਾਥ, ਗੋਰਖਨਾਥ, ਚੌਰੰਗੀ-ਨਾਥ, ਚਰਪਟ- ਨਾਥ, ਭਰਥਰੀ ਆਦਿ ਦਾ ਵਿਸ਼ੇਸ਼ ਮਹੱਤਵ ਅਤੇ ਗੌਰਵ ਹੈ।

ਨਾਥ-ਮਤ ਦੀ ਯੋਗ-ਸਾਧਨਾ ਪਾਤੰਜਲ ਯੋਗ-ਵਿਧੀ ਦਾ ਵਿਕਸਿਤ ਰੂਪ ਕਿਹਾ ਜਾ ਸਕਦਾ ਹੈ। ਉਸ ਦਾ ਜੇ ਦਾਰਸ਼ਨਿਕ ਅੰਸ਼ ਛਡ ਦਿੱਤਾ ਜਾਏ ਅਤੇ ਉਸ ਦੀ ਥਾਂ ਹਠ-ਯੋਗ ਦੀ ਕ੍ਰਿਆ-ਸਾਧਨਾ ਜੋੜ ਦਿੱਤੀ ਜਾਏ ਤਾਂ ਨਾਥ-ਮਤ ਦਾ ਵਿਵਹਾਰਿਕ ਰੂਪ ਸਾਹਮਣੇ ਆਉਂਦਾ ਹੈ। ਨਾਥ-ਮਤ ਵਿਚ ਬ੍ਰਹਮਚਰਯ ਦਾ ਸਰਵ-ਪ੍ਰਮੁਖ ਮਹੱਤਵ ਹੈ। ਹਰ ਪ੍ਰਕਾਰ ਦੇ ਤਾਮਸਿਕ ਭੋਜਨਾਂ ਜਾਂ ਪਾਨਾਂ (ਪੀਣ ਦੇ ਪਦਾਰਥਾਂ) ਦੀ ਵੀ ਮਨਾਹੀ ਹੈ। ਇਨ੍ਹਾਂ ਅਨੁਸਾਰ ਪਰਮਸੱਤਾ 'ਕੇਵਲ' ਹੈ। ਕੇਵਲ ਤਕ ਪਹੁੰਚਣਾ 'ਕੈਵਲ੍ਯ' ਜਾਂ ਮੋਕ੍ਸ਼ (ਮੁਕਤੀ) ਹੈ। ਇਸੇ ਪ੍ਰਕ੍ਰਿਆ ਨੂੰ 'ਯੋਗ' ਕਿਹਾ ਜਾਂਦਾ ਹੈ। ਇਸ ਅਵਸਥਾ ਦੀ ਪ੍ਰਾਪਤੀ ਲਈ ਪਹਿਲਾਂ ਸ਼ਰੀਰ ਨੂੰ ਸਾਧਣਾ ਪੈਂਦਾ ਹੈ ਕਿਉਂਕਿ ਸ਼ਰੀਰ ਇਕ ਯੰਤ੍ਰ ਜਾਂ ਸਾਧਨ ਹੈ ਜਿਸ ਰਾਹੀਂ ਨਾਥ-ਯੋਗੀ ਕੈਵਲ੍ਯ ਪ੍ਰਾਪਤ ਕਰ ਸਕਦਾ ਹੈ; ਜਨਮ ਜਾਂ ਮਰਨ ਉਤੇ ਵੀ ਉਹ ਪੂਰਾ ਅਧਿਕਾਰ ਕਰ ਲੈਂਦਾ ਹੈ।

ਇਹ ਸਾਰੀ ਕ੍ਰਿਆ 'ਹਠ-ਯੋਗ' (ਵੇਖੋ 'ਹਠਯੋਗ ਬਨਾਮ ਸਿੱਖ ਸਾਧਨਾ') ਦੇ ਅਨੁਸਾਰ ਕੀਤੀ ਜਾਂਦੀ ਹੈ। ਅੰਤ ਵਿਚ ਪ੍ਰਾਣਾਯਾਮ ਦੁਆਰਾ ਸਮਾਧੀ ਦੀ ਪ੍ਰਾਪਤੀ ਹੁੰਦੀ ਹੈ। ਇਸ ਮਤ ਦੇ ਯੋਗੀ ਜਾਂ ਤਾਂ ਜੀਵਿਤ ਸਮਾਧੀ ਲੈਂਦੇ ਹਨ, ਜਾਂ ਫਿਰ ਮਰਨ ਉਪਰੰਤ ਉਨ੍ਹਾਂ ਨੂੰ ਸਮਾਧੀ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਦਾਹ-ਸੰਸਕਾਰ ਨਹੀਂ ਕੀਤਾ ਜਾਂਦਾ ਹੈ। ਨਾਥ-ਯੋਗੀ 'ਅਲੱਖ' ਸ਼ਬਦ ਉਚਾਰਦੇ ਹਨ ਅਤੇ ਭਿਖਿਆ ਮੰਗਣ ਵੇਲੇ ਵੀ ਇਹੀ ਸ਼ਬਦ ਬੋਲਦੇ ਹਨ। ਆਪਸ ਵਿਚ ਮਿਲਣ ਵੇਲੇ ਇਹ 'ਅਲੱਖ' ਜਾਂ 'ਆਦੇਸ਼' ਸ਼ਬਦਾਂ ਨਾਲ ਇਕ ਦੂਜੇ ਨੂੰ ਸੰਬੋਧਨ ਕਰਦੇ ਹਨ।

ਰਵਾਇਤ ਅਨੁਸਾਰ ਆਦਿ-ਨਾਥ ਦੇ ਦੋ ਮੁੱਖ ਸ਼ਿਸ਼ ਸਨ-- ਮਛੰਦ੍ਰ-ਨਾਥ ਅਤੇ ਜਾਲੰਧਰ-ਨਾਥ। ਇਨ੍ਹਾਂ ਦੋਹਾਂ ਦਾ ਅਗੋਂ ਇਕ ਇਕ ਮੁੱਖ ਸ਼ਿਸ਼ ਸੀ— ਮਛੰਦ੍ਰਨਾਥ ਦਾ ਗੋਰਖਨਾਥ ਅਤੇ ਜਾਲੰਧਰਨਾਥ ਦਾ ਕਾਨ੍ਹਪਾ। ਇਹੀ ਚਾਰ ਪ੍ਰਮੁਖ ਨਾਥ-ਯੋਗੀ ਮੰਨੇ ਜਾਂਦੇ ਹਨ। ਇਨ੍ਹਾਂ ਦੇ ਹਿੰਦੂ ਅਤੇ ਮੁਸਲਮਾਨ ਦੋਹਾਂ ਤਰ੍ਹਾਂ ਦੇ ਅਨੁਯਾਈ ਹਨ।

ਕਹਿੰਦੇ ਹਨ ਕਿ ਇਕ ਵਾਰ ਮਛੰਦ੍ਰਨਾਥ ਤ੍ਰੀਆ ਦੇਸ਼ (ਕਾਵਰੂ ਦੇਸ਼) ਵਿਚ ਇਸਤਰੀਆਂ ਦੀ ਵਿਲਾਸ-ਲੀਲਾ ਵਿਚ ਉਲਝ ਗਿਆ। ਉਸ ਨੂੰ ਗੋਰਖਨਾਥ ਨੇ ਮੁਕਤ ਕਰਾਇਆ। ਇਸ ਕਰਕੇ ਗੋਰਖਨਾਥ ਦਾ ਮਹੱਤਵ ਬਹੁਤ ਵਧ ਗਿਆ ਅਤੇ ਕਾਲਾਂਤਰ ਵਿਚ ਯੋਗ-ਮਤ ਦਾ ਜੋ ਸਰੂਪ ਸਾਹਮਣੇ ਆਇਆ, ਉਸ ਨੂੰ 'ਗੋਰਖ-ਮਤ' ਵੀ ਕਿਹਾ ਜਾਣ ਲਗਾ। ਉਸ ਦੇ ਨਾਂ 'ਤੇ ਹਜ਼ਾਰਾਂ ਕਥਾਵਾਂ ਅਤੇ ਕਰਾਮਾਤਾਂ ਪ੍ਰਚਲਿਤ ਹੋ ਗਈਆਂ। ਇਸ ਤੋਂ ਇਲਾਵਾ ਉਸ ਨੂੰ ਕਈ ਰਚਨਾਵਾਂ ਦਾ ਕਰਤਾ ਮੰਨਿਆ ਜਾਣ ਲਗਾ।

**ਨਾਦਰਸ਼ਾਹ** (1688-1747 ਈ.) : ਇਮਾਮਕੁਲੀ ਦੇ ਘਰ ਸੰਨ 1688 ਈ. ਵਿਚ ਨਾਦਰਸ਼ਾਹ ਦਾ ਜਨਮ ਹੋਇਆ। ਉਦੋਂ ਇਸ ਦਾ ਪਰਿਵਾਰ ਦਸਤਗੜ੍ਹ ਕਿਲ੍ਹੇ ਵਿਚ ਰਹਿੰਦਾ ਸੀ ਜੋ ਖ਼ੁਰਾਸਾਨ ਦੇ ਮੁੱਖ ਨਗਰ ਮਸ਼ਹਦ ਤੋਂ ਲਗਭਗ 80 ਕਿ.ਮੀ. ਦੀ ਦੂਰੀ 'ਤੇ ਹੈ। ਇਸ ਦਾ ਪਿਤਾ ਦਸਤਗੜ੍ਹ ਕਿਲ੍ਹੇ ਦਾ ਮੁੱਖ ਅਧਿਕਾਰੀ ਸੀ। ਪਰ ਬਚਪਨ ਵਿਚ ਹੀ ਪਿਤਾ ਦਾ ਦੇਹਾਂਤ ਹੋ ਗਿਆ ਅਤੇ ਇਸ ਨੂੰ ਅਨੇਕ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ; ਇਥੋਂ ਤਕ ਕਿ ਇਸ ਨੂੰ ਭੇਡਾਂ ਬਕਰੀਆਂ ਦੇ ਇਜੜ ਚਰਾਉਣੇ ਪਏ। ਪਰ ਆਪਣੀ ਬਹਾਦਰੀ ਅਤੇ ਦੂਰ-ਅੰਦੇਸ਼ੀ ਕਰਕੇ ਇਹ ਆਪਣੇ ਕਬੀਲੇ

ਦਾ ਸਰਦਾਰ ਬਣ ਗਿਆ। ਸੰਨ 1736 ਈ. ਵਿਚ ਇਸ ਨੇ ਸਫ਼ਵੀ ਖ਼ਾਨਦਾਨ ਨੂੰ ਹਰਾ ਕੇ ਫ਼ਾਰਸ ਉਤੇ ਕਬਜ਼ਾ ਕੀਤਾ। ਫਿਰ ਕਾਬੁਲ ਅਤੇ ਕੰਧਾਰ ਨੂੰ ਆਪਣੇ ਅਧੀਨ ਕੀਤਾ। ਉਥੇ ਆਪਣੀ ਤਾਕਤ ਮਜ਼ਬੂਤ ਕਰਕੇ ਸੰਨ 1739 ਈ. ਨੂੰ ਵਿਚ ਇਸ ਨੇ ਹਿੰਦੁਸਤਾਨ ਵਲ ਰੁਖ ਕੀਤਾ। ਕਰਨਾਲ ਦੇ ਨੇੜੇ ਦਿੱਲੀ ਦੇ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਨਾਲ ਨਾਦਰਸ਼ਾਹ ਦਾ ਘਮਸਾਨ ਯੁੱਧ ਹੋਇਆ। ਮੁਹੰਮਦ ਸ਼ਾਹ ਨੇ ਹਾਰ ਖਾਣ ਉਪਰੰਤ ਸਮਝੌਤਾ ਕਰਕੇ ਨਾਦਰਸ਼ਾਹ ਨੂੰ ਦਿੱਲੀ ਲਿਆਉਂਦਾ।

ਦਿੱਲੀ ਵਿਚ ਆਮ ਲੋਕਾਂ ਅਤੇ ਨਾਦਰਸ਼ਾਹ ਦੇ ਸਿਪਾਹੀਆਂ ਵਿਚ ਕੁਝ ਝਗੜਾ ਹੋ ਗਿਆ। ਉਸ ਨੂੰ ਖ਼ਤਮ ਕਰਨ ਲਈ ਨਾਦਰਸ਼ਾਹ ਜਦੋਂ ਗਿਆ ਤਾਂ ਰੌਸਨੁੱਦੌਲਾ ਦੀ ਮਸਜਿਦ ਵਿਚ ਇਸ ਉਤੇ ਕਿਸੇ ਨੇ ਗੋਲੀ ਦਾਗ਼ ਦਿੱਤੀ। ਇਹ ਤਾਂ ਬਚ ਗਿਆ, ਪਰ ਗੋਲੀ ਇਸ ਦੇ ਇਕ ਜਰਨੈਲ ਨੂੰ ਲਗੀ। ਉਧਰ ਸ਼ਹਿਰ ਵਿਚ ਅਫ਼ਵਾਹ ਫੈਲ ਗਈ ਕਿ ਨਾਦਰਸ਼ਾਹ ਮਾਰਿਆ ਗਿਆ ਹੈ। ਫਲਸਰੂਪ ਲੋਕਾਂ ਨੇ ਨਾਦਰੀ ਫ਼ੌਜ ਦੇ ਕੁਝ ਸਿਪਾਹੀ ਮਾਰ ਦਿੱਤੇ। ਬਸ ਨਾਦਰਸ਼ਾਹ ਦਾ ਗੁੱਸਾ ਸਿਖਰ 'ਤੇ ਪਹੁੰਚ ਗਿਆ। ਤਲਵਾਰ ਨੰਗੀ ਕਰਕੇ ਇਹ ਸੁਨਹਿਰੀ ਮਸਜਿਦ ਵਿਚ ਬੈਠ ਗਿਆ ਅਤੇ ਕਤਲੇਆਮ ਦਾ ਹੁਕਮ ਦੇ ਦਿੱਤਾ। ਨੌਂ ਘੰਟੇ ਵਿਚ ਵੀਹ ਹਜ਼ਾਰ ਤੋਂ ਵਧ ਇਸਤਰੀਆਂ, ਪੁਰਸ਼, ਬੱਚੇ, ਬੁੱਢੇ ਮਾਰੇ ਗਏ। ਅੰਤ ਵਿਚ ਨਿਜ਼ਾਮੁਲ ਮੁਲਕ ਨੂੰ ਨਾਲ ਲੈ ਕੇ ਬਾਦਸ਼ਾਹ ਮੁਹੰਮਦਸ਼ਾਹ ਖ਼ੁਦ ਨਾਦਰਸ਼ਾਹ ਸਾਹਮਣੇ ਹਾਜ਼ਰ ਹੋਇਆ ਅਤੇ ਕਤਲੇਆਮ ਬੰਦ ਕਰਨ ਕਰਨ ਲਈ ਬੇਨਤੀ ਕੀਤੀ ਕਿ ਮੁਰਦਿਆਂ ਨੂੰ ਫਿਰ ਤੋਂ ਜੀਵਿਤ ਕੀਤੇ ਬਿਨਾ ਕਤਲ ਕਰਨ ਲਈ ਲੋਕ ਮਿਲਣੇ ਮੁਸ਼ਕਿਲ ਹੋ ਗਏ ਸਨ।

ਦਿੱਲੀ ਦੇ ਤਖ਼ਤ ਉਤੇ ਮੁਹੰਮਦਸ਼ਾਹ ਨੂੰ ਫਿਰ ਤੋਂ ਬਿਠਾ ਕੇ ਅਤੇ ਕਈ ਸੁਝਾ ਦੇ ਕੇ ਨਾਦਰਸ਼ਾਹ ਆਪਣੇ ਦੇਸ਼ ਵਲ ਪਰਤਿਆ। ਜਾਂਦਿਆਂ ਉਹ ਆਪਣੇ ਨਾਲ ਤਖ਼ਤ-ਤਾਊਸ, ਕੋਹ-ਨੂਰ ਹੀਰਾ ਅਤੇ ਹੋਰ ਬਹੁਤ ਸਾਰਾ ਕੀਮਤੀ ਸਾਮਾਨ ਲੈ ਗਿਆ। ਪੰਜਾਬ ਵਿਚੋਂ ਲੰਘਦਿਆਂ ਬਹੁਤ ਸਾਰਾ ਸਾਮਾਨ ਸਿੱਖ ਗੁਰੀਲਾ ਦਸਤਿਆਂ ਨੇ ਖੋਹ ਲਿਆ। ਵਾਪਸ ਜਾ ਕੇ ਨਾਦਰਸ਼ਾਹ ਨੇ ਅਫ਼ਗਾਨਿਸਤਾਨ ਦਾ ਕੁਝ ਇਲਾਕਾ ਈਰਾਨ ਨਾਲ ਮਿਲਾ ਕੇ ਇਕ ਦ੍ਰਿੜ੍ਹ ਰਾਜ ਦੀ ਸਥਾਪਨਾ ਕੀਤੀ, ਪਰ 20 ਜੂਨ 1747 ਈ. ਨੂੰ ਆਪਣੇ ਹੀ ਕਬੀਲੇ ਦੇ ਕਿਸੇ ਵਿਅਕਤੀ ਹੱਥੋਂ ਰਾਤ ਨੂੰ ਮਾਰਿਆ ਗਿਆ। ਇਸ ਨੂੰ ਮਸ਼ਹਦ ਨਗਰ ਵਿਚ ਦਫ਼ਨਾਇਆ ਗਿਆ ਜਿਥੇ ਇਸ ਦੀ ਕਬਰ ਮੌਜੂਦ ਹੈ।

ਨਾਦਰਸ਼ਾਹ ਦੀ ਲੁਟ ਅਤੇ ਅਤਿਆਚਾਰ ਪੰਜਾਬੀ ਲੋਕ ਸਭਿਆਚਾਰ ਦਾ ਅੰਗ ਬਣ ਗਏ ਅਤੇ ਅਨੇਕ ਲੋਕ ਗੀਤਾਂ ਵਿਚ ਉਨ੍ਹਾਂ ਦਾ ਉੱਲੇਖ ਹੋਇਆ ਮਿਲਦਾ ਹੈ। ਪਰ ਇਸ ਨੇ ਸਿੱਖ ਸੰਘਰਸ਼ ਵਿਚ ਪੰਜਾਬ ਦੀ ਬਾਦਸ਼ਾਹੀ ਦੀ ਕਲਪਨਾ ਕੀਤੀ ਸੀ।

**ਨਾਂਦੇੜ** (ਨਗਰ) : ਮਹਾਰਾਸ਼ਟਰ ਪ੍ਰਦੇਸ਼ ਦਾ ਇਕ ਜ਼ਿਲ੍ਹਾ ਨਗਰ ਜੋ ਗੋਦਾਵਰੀ ਨਦੀ ਦੇ ਖਬੇ ਕੰਢੇ ਉਤੇ ਵਸਿਆ ਹੋਇਆ ਹੈ। ਇਥੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਆਏ ਸਨ। ਇਸ ਨਗਰ ਨੂੰ ਸਿੱਖ ਜਗਤ ਵਿਚ 'ਹਜ਼ੂਰ ਸਾਹਿਬ' (ਵੇਖੋ) ਵੀ ਕਿਹਾ ਜਾਂਦਾ ਹੈ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਇਥੇ ਸਮਾਏ ਸਨ ਅਤੇ ਇਥੇ ਹੀ ਉਨ੍ਹਾਂ ਨੇ ਗ੍ਰੰਥ ਸਾਹਿਬ ਨੂੰ ਗੁਰੂ-ਪਦ ਪ੍ਰਦਾਨ ਕੀਤਾ ਸੀ। ਇਸ ਨੂੰ ਤਖ਼ਤ ਸਾਹਿਬਾਂ ਵਿਚ ਵੀ ਗਿਣਿਆ ਜਾਂਦਾ ਹੈ। ਇਸ ਨਗਰ ਨਾਲ ਸੰਬੰਧਿਤ ਕਈ ਗੁਰੂ-ਧਾਮ ਹਨ ਜਿਨ੍ਹਾਂ ਬਾਰੇ ਸੰਖੇਪ ਪਰਿਚਯ ਇਸ ਪ੍ਰਕਾਰ ਹੈ :

*ਤਖ਼ਤ ਸਚਖੰਡ ਹਜ਼ੂਰ ਸਾਹਿਬ* ਜਿਥੇ ਗੁਰੂ ਗੋਬਿੰਦ ਸਿੰਘ ਜੀ ਮੁਗ਼ਲ ਸਮ੍ਰਾਟ ਬਹਾਦਰ ਸ਼ਾਹ ਨਾਲ ਸੰਨ 1708 ਈ. ਦੇ ਅਗਸਤ ਮਹੀਨੇ ਦੇ ਆਖ਼ੀਰ ਵਿਚ ਪਹੁੰਚੇ ਸਨ। ਬਾਦਸ਼ਾਹ ਗੋਦਾਵਰੀ ਨਦੀ ਪਾਰ ਕਰਕੇ ਗੋਲਕੁੰਡਾ ਵਲ ਚਲਾ ਗਿਆ ਅਤੇ ਗੁਰੂ ਜੀ ਨਾਂਦੇੜ ਵਿਚ ਹੀ ਰਹੇ। ਇਥੇ ਠਹਿਰ ਦੌਰਾਨ ਗੁਰੂ ਜੀ ਨੇ ਇਕ ਬੈਰਾਗੀ ਮਾਧੋਦਾਸ (ਨਾਮਾਂਤਰ ਲਛਮਣ ਦੇਵ) ਨੂੰ ਅੰਮ੍ਰਿਤ ਪਾਨ ਕਰਾ ਕੇ ਸਿੰਘ ਸਜਾਇਆ ਅਤੇ ਉਸ ਦਾ ਨਾਂ ਗੁਰਬਖ਼ਸ਼ ਸਿੰਘ ਰਖਿਆ ਪਰ ਆਮ ਤੌਰ 'ਤੇ ਪ੍ਰਚਲਿਤ ਬੰਦਾ ਸਿੰਘ ਬਹਾਦਰ ਹੋਇਆ। ਬੰਦਾ ਬਹਾਦਰ ਨੂੰ ਪੰਜ ਸਿੰਘਾਂ ਸਹਿਤ ਪੰਜਾਬ ਵਲ ਭੇਜਿਆ ਕਿ ਜ਼ਾਲਮਾਂ ਨੂੰ ਸੋਧਿਆ ਜਾਏ। ਗੁਰੂ ਗੋਬਿੰਦ ਸਿੰਘ ਜੀ ਅਤੇ ਬਹਾਦੁਰ ਸ਼ਾਹ ਵਿਚ ਵਧਦੀ ਦੋਸਤੀ ਤੋਂ ਘਬਰਾਉਂਦੇ ਹੋਏ ਸਰਹਿੰਦ ਦੇ ਸੂਬੇ ਵਜ਼ੀਰਖ਼ਾਨ ਨੇ ਗੁਰੂ ਜੀ ਨੂੰ ਮਾਰਨ ਲਈ ਦੋ ਪਠਾਣ ਨਾਂਦੇੜ ਭੇਜੇ। ਇਹ ਦੋਵੇਂ ਪਠਾਣ ਗੁਰੂ ਜੀ ਦੀ ਠਹਿਰ ਵਾਲੀ ਥਾਂ ਉਤੇ ਬੜੇ ਅਦਬ ਅਤੇ ਸ਼ਰਧਾ ਨਾਲ ਨਿਤ ਆਉਂਦੇ ਰਹੇ। ਇਕ ਦਿਨ ਮੌਕਾ ਤਾੜ ਕੇ ਤੰਬੂ ਵਿਚ ਗੁਰੂ ਜੀ ਨੂੰ ਇਕੱਲੇ ਬੈਠੇ ਵੇਖ ਕੇ ਉਨ੍ਹਾਂ ਨੇ ਛੁਰਾ ਮਾਰ

ਦਿੱਤਾ। ਉਨ੍ਹਾਂ ਵਿਚੋਂ ਇਕ ਨੂੰ ਗੁਰੂ ਜੀ ਨੇ ਖ਼ੁਦ ਹੀ ਕਟਾਰ ਨਾਲ ਪਾਰ ਬੁਲਾਇਆ ਅਤੇ ਦੂਜੇ ਨੂੰ ਬਾਹਰ ਵਲ ਭਜਦਿਆਂ ਸਿੰਘਾਂ ਨੇ ਮਾਰ ਦਿੱਤਾ। ਗੁਰੂ ਜੀ ਦਾ ਜ਼ਖ਼ਮ ਸੀਤਾ ਗਿਆ ਅਤੇ ਉਹ ਸੁਅਸਥ ਹੋ ਚਲੇ। ਪਰ ਇਕ ਦਿਨ ਨਵੀਂ ਆਈ ਕਿਸੇ ਕਮਾਨ ਦਾ ਚਿੱਲਾ ਚੜ੍ਹਾਉਣ ਵੇਲੇ ਜ਼ਖ਼ਮ ਖੁਲ੍ਹ ਗਿਆ ਅਤੇ ਖ਼ੂਨ ਦੇ ਅਧਿਕ ਵਹਿ ਜਾਣ ਕਾਰਣ ਸ਼ਰੀਰ ਦੀ ਸਥਿਤੀ ਸੁਧਰ ਨ ਸਕੀ। ਗੁਰੂ ਜੀ ਨੇ ਗ੍ਰੰਥ ਸਾਹਿਬ ਨੂੰ ਗੁਰੂ-ਪਦ ਪ੍ਰਦਾਨ ਕਰਦੇ ਹੋਇਆਂ 7 ਅਕਤੂਬਰ 1708 ਈ. ਨੂੰ ਪ੍ਰਾਣਾਂ ਦਾ ਮੋਹ ਤਿਆਗ ਦਿੱਤਾ। ਪਿਛੇ 'ਗੁਰੂ ਕਾ ਲੰਗਰ' ਦੀ ਵਿਵਸਥਾ ਚਲਾਈ ਰਖਣ ਲਈ ਭਾਈ ਸੰਤੋਖ ਸਿੰਘ ਨੂੰ ਜ਼ਿੰਮੇਵਾਰੀ ਸੌਂਪ ਦਿੱਤੀ। ਸੰਨ 1823 ਈ. ਦੇ ਨੇੜੇ-ਤੇੜੇ ਗੁਰੂ-ਧਾਮ ਦੀ ਵਿਵਸਥਾ ਹੈਦਰਾਬਾਦ ਰਿਆਸਤ ਦੇ ਦੀਵਾਨ ਰਾਜਾ ਚੰਦੂ ਲਾਲ ਨੇ ਉਦਾਸੀ ਸਾਧਾਂ ਦੇ ਹਵਾਲੇ ਕੀਤੀ ਅਤੇ 525 ਏਕੜ ਜ਼ਮੀਨ ਗੁਰਦੁਆਰੇ ਦੇ ਨਾਂ ਲਗਵਾਈ। ਸੰਨ 1832 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਤੋਂ ਮਿਸਤਰੀ ਭੇਜ ਕੇ ਗੁਰੂ-ਧਾਮ ਦੀ ਨਵੀਂ ਇਮਾਰਤ ਉਸਰਵਾਈ। ਉਨ੍ਹਾਂ ਮਿਸਤਰੀਆਂ ਵਿਚੋਂ ਬਹੁਤੇ ਉਥੇ ਹੀ ਰਹਿਣ ਲਗ ਗਏ। ਉਧਰ ਰਿਆਸਤ ਦੀ ਫ਼ੌਜ ਵਿਚ ਵੀ ਸਿੱਖਾਂ ਦੀ ਇਕ ਪਲਟਨ ਬਣਾਈ ਗਈ। ਇਸ ਤਰ੍ਹਾਂ ਸਿੱਖ ਸਾਧਕਾਂ ਅਤੇ ਅਨੁਯਾਈਆਂ ਦੀ ਆਬਾਦੀ ਵਧ ਗਈ। ਗੁਰੂ-ਧਾਮ ਦੀ ਵਿਵਸਥਾ ਵੀ ਸਿੱਖ ਖ਼ੁਦ ਕਰਨ ਲਗ ਗਏ, ਪਰ ਗੁਰੂ-ਧਾਮ ਦਾ ਸਮੁੱਚਾ ਪ੍ਰਬੰਧ ਰਿਆਸਤ ਕੋਲ ਰਿਹਾ। 20 ਸਤੰਬਰ 1956 ਈ. ਨੂੰ 'ਨਾਂਦੇੜ ਸਿੱਖ ਗੁਰਦੁਆਰਾ ਐਕਟ' ਪਾਸ ਕਰਕੇ 17 ਮੈਂਬਰਾਂ ਦਾ ਇਕ 'ਗੁਰਦੁਆਰਾ ਬੋਰਡ' ਸਥਾਪਿਤ ਕੀਤਾ ਗਿਆ ਅਤੇ ਪੰਜ ਮੈਂਬਰਾਂ ਦੀ ਮੈਨੇਜਿੰਗ ਕਮੇਟੀ ਵੀ ਬਣਾ ਦਿੱਤੀ ਗਈ। ਇਸ ਗੁਰੂ-ਧਾਮ (ਤਖ਼ਤ ਸਾਹਿਬ) ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਚਕ੍ਰ, ਇਕ ਚੌੜਾ ਤੇਗਾ, ਫ਼ੌਲਾਦ ਦੀ ਕਮਾਨ, ਗੁਰਜ, ਤੀਰ, ਸੁਨਹਿਰੀ ਕ੍ਰਿਪਾਨ ਅਤੇ ਪੰਜ ਸੁਨਹਿਰੀ ਸ੍ਰੀ ਸਾਹਿਬਾਂ ਆਦਿ ਯਾਦਗਾਰੀ ਵਸਤੂਆਂ ਸੰਭਾਲੀਆਂ ਹੋਈਆਂ ਹਨ।

*ਗੁਰਦੁਆਰਾ ਹੀਰਾ ਘਾਟ* ਜੋ ਗੋਦਾਵਰੀ ਨਦੀ ਦੇ ਖੱਬੇ ਕੰਢੇ ਉਤੇ ਨਾਂਦੇੜ ਨਗਰ ਤੋਂ 9 ਕਿ.ਮੀ. ਉਤਰ-ਪੂਰਬ ਵਲ ਸਥਿਤ ਹੈ। ਨਾਂਦੇੜ ਪਹੁੰਚਣ 'ਤੇ ਸਭ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਡੇਰਾ ਲਗਾਇਆ ਸੀ। ਕਹਿੰਦੇ ਹਨ ਮੁਗ਼ਲ ਸਮ੍ਰਾਟ ਬਹਾਦੁਰ ਸ਼ਾਹ ਨੇ ਇਥੇ ਗੁਰੂ ਜੀ ਨੂੰ ਇਕ ਹੀਰਾ ਭੇਂਟ ਕੀਤਾ, ਪਰ ਗੁਰੂ ਜੀ ਨੇ ਉਹ ਹੀਰਾ ਨਦੀ ਵਿਚ ਸੁਟ ਦਿੱਤਾ। ਹੈਰਾਨ ਅਤੇ ਪਰੇਸ਼ਾਨ ਹੋਏ ਬਾਦਸ਼ਾਹ ਨੂੰ ਗੁਰੂ ਜੀ ਨੇ ਜਲ ਵਿਚ ਅਣਗਿਣਤ ਹੀਰੇ ਵਿਖਾ ਕੇ ਸਹਿਜ ਕੀਤਾ।

*ਗੁਰਦੁਆਰਾ ਮਾਤਾ ਸਾਹਿਬ ਦੇਵਾਂ* ਜੋ ਗੁਰਦੁਆਰਾ ਹੀਰਾ ਘਾਟ ਦੇ ਨੇੜੇ ਦੱਖਣ-ਪੂਰਬ ਵਲ ਸਥਿਤ ਹੈ। ਇਥੇ ਮਾਤਾ ਜੀ ਨੇ ਗੁਰੂ ਜੀ ਨਾਲ ਆ ਕੇ ਕੁਝ ਸਮੇਂ ਲਈ ਨਿਵਾਸ ਕੀਤਾ ਸੀ ਅਤੇ 'ਗੁਰੂ ਕਾ ਲੰਗਰ' ਦੀ ਵਿਵਸਥਾ ਕੀਤੀ ਸੀ। ਗੁਰੂ ਜੀ ਦੇ ਮਹਾਪ੍ਰਸਥਾਨ ਤੋਂ ਪਹਿਲਾਂ ਹੀ ਉਹ ਉਥੋਂ ਦਿੱਲੀ ਚਲੇ ਗਏ ਸਨ। ਇਸ ਗੁਰੂ-ਧਾਮ ਦੀ ਇਮਾਰਤ ਸੰਨ 1977 ਈ. ਵਿਚ ਮੁਕੰਮਲ ਹੋਈ ਹੈ। ਇਸ ਦੀ ਸੇਵਾ ਸੰਭਾਲ ਨਿਹੰਗ ਸਿੰਘ ਕਰਦੇ ਹਨ।

*ਗੁਰਦੁਆਰਾ ਸ਼ਿਕਾਰ ਘਾਟ* ਜੋ ਗੋਦਾਵਰੀ ਨਦੀ ਦੇ ਖਬੇ ਕੰਢੇ ਉਤੇ ਕੁਝ ਹਟਵੀਂ ਇਕ ਪਹਾੜੀ ਉਪਰ ਬਣਿਆ ਹੋਇਆ ਹੈ। ਗੁਰੂ ਜੀ ਇਥੇ ਸ਼ਿਕਾਰ ਦੌਰਾਨ ਠਹਿਰਦੇ ਸਨ। ਇਸ ਦੀ ਨਵੀਂ ਇਮਾਰਤ ਬਾਬਾ ਜੀਵਨ ਸਿੰਘ ਅਤੇ ਬਾਬਾ ਦਲੀਪ ਸਿੰਘ ਨੇ ਸੰਨ 1971 ਈ. ਵਿਚ ਮੁਕੰਮਲ ਕਰਵਾਈ ਸੀ। ਇਸ ਦੀ ਵਿਵਸਥਾ 'ਗੁਰਦੁਆਰਾ ਬੋਰਡ' ਵਲੋਂ ਕੀਤੀ ਜਾਂਦੀ ਹੈ।

*ਗੁਰਦੁਆਰਾ ਨਗੀਨਾ ਘਾਟ* ਤਖ਼ਤ ਸਾਹਿਬ ਦੇ ਨੇੜੇ ਗੋਦਾਵਰੀ ਨਦੀ ਦੇ ਕੰਢੇ ਉਪਰ ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦਾ ਪਿਛੋਕੜ ਗੁਰਦੁਆਰਾ ਹੀਰਾ ਘਾਟ ਨਾਲ ਮਿਲਦਾ ਜੁਲਦਾ ਹੈ। ਇਥੇ ਇਕ ਵਣਜਾਰੇ ਸਿੱਖ ਵਲੋਂ ਭੇਂਟ ਕੀਤਾ ਨਗੀਨਾ ਗੁਰੂ ਜੀ ਨੇ ਨਦੀ ਵਿਚ ਸੁਟ ਕੇ ਉਸ ਨੂੰ ਢੇਰਾਂ ਨਗੀਨੇ ਨਦੀ ਵਿਚ ਪਏ ਵਿਖਾ ਦਿੱਤੇ। ਇਸ ਗੁਰਦੁਆਰੇ ਦੀ ਉਸਾਰੀ ਰਾਜਾ ਗੁਲਾਬ ਸਿੰਘ ਸੇਠੀ, ਦਿੱਲੀ ਵਾਲੇ ਨੇ ਕਰਵਾਈ ਅਤੇ ਇਹ ਸੰਨ 1968 ਈ. ਵਿਚ ਮੁਕੰਮਲ ਹੋਇਆ ਸੀ। ਇਸ ਦੀ ਵਿਵਸਥਾ 'ਗੁਰਦੁਆਰਾ ਬੋਰਡ ਤਖ਼ਤ ਸਚਖੰਡ' ਵਲੋਂ ਕੀਤੀ ਜਾਂਦੀ ਹੈ।

*ਗੁਰਦੁਆਰਾ ਬਾਬਾ ਬੰਦਾ ਬਹਾਦਰ ਘਾਟ ਸਾਹਿਬ'* ਉਸ ਥਾਂ ਉਸਰਿਆ ਹੋਇਆ ਹੈ, ਜਿਥੇ ਗੋਦਾਵਾਰੀ ਨਦੀ ਦੇ ਕੰਢੇ ਉਤੇ ਮਾਧੋ ਦਾਸ ਬੈਰਾਗੀ ਦੀ ਕੁਟੀਆ ਸੀ। ਗੁਰੂ ਜੀ ਨੇ ਬੈਰਾਗੀ ਦੇ ਮੰਜੇ ਉਤੇ ਬੈਠ ਕੇ ਉਸ ਦੀ ਜਾਦੂਈ ਸ਼ਕਤੀ ਦਾ ਹੰਕਾਰ ਤੋੜਿਆ ਅਤੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਪੰਜ ਸਿੰਘਾਂ ਸਹਿਤ 5 ਅਕਤੂਬਰ 1708 ਈ. ਨੂੰ ਪੰਜਾਬ

ਵਲ ਤੋਰਿਆ। ਇਸ ਦੀ ਵਿਵਸਥਾ 'ਗੁਰਦੁਆਰਾ ਬੋਰਡ ਤਖ਼ਤ ਸਚਖੰਡ' ਵਲੋਂ ਕੀਤੀ ਜਾਂਦੀ ਹੈ।

*ਗੁਰਦੁਆਰਾ ਮਾਲਟੇਕਰੀ ਸਾਹਿਬ* ਉਸ ਥਾਂ ਉਤੇ ਉਸਰਿਆ ਹੋਇਆ ਹੈ ਜਿਥੇ ਗੁਰੂ ਨਾਨਕ ਦੇਵ ਜੀ ਆਪਣੀ ਦੱਖਣ ਦੀ ਉਦਾਸੀ ਦੌਰਾਨ ਪਧਾਰੇ ਸਨ ਅਤੇ ਇਕ ਮੁਸਲਮਾਨ ਫ਼ਕੀਰ ਲਕੜਸ਼ਾਹ ਨਾਲ ਗੋਸਟਿ ਕੀਤੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਥੋਂ ਗੁਪਤ ਖ਼ਜ਼ਾਨਾ ਪ੍ਰਗਟ ਕਰਕੇ ਉਸ ਵਿਚੋਂ ਆਪਣੇ ਸੈਨਿਕਾਂ ਨੂੰ ਗੁਰਦੁਆਰਾ ਸੰਗਤ ਸਾਹਿਬ ਵਾਲੇ ਸਥਾਨ ਉਤੇ ਤਨਖ਼ਾਹ ਵੰਡੀ ਸੀ ਅਤੇ ਬਾਕੀ ਬਚਦਾ ਧਨ ਇਥੇ ਹੀ ਦਬ ਦਿੱਤਾ ਸੀ। ਫ਼ਕੀਰ ਲਕੜਸ਼ਾਹ ਦੀ ਕਬਰ ਵੀ ਨੇੜੇ ਹੀ ਬਣੀ ਹੋਈ ਹੈ। ਇਹ ਗੁਰੂ-ਧਾਮ 'ਗੁਰਦੁਆਰਾ ਬੋਰਡ ਸਚਖੰਡ ਤਖ਼ਤ' ਨਾਲ ਸੰਬੰਧਿਤ ਹੈ।

*ਗੁਰਦੁਆਰਾ ਸੰਗਤ ਸਾਹਿਬ* ਗੁਰੂ ਗੋਬਿੰਦ ਸਿੰਘ ਦੀ ਆਮਦ ਤੋਂ ਪਹਿਲਾਂ ਬਣੀ 'ਸੰਗਤ' ਵਾਲੀ ਥਾਂ ਉਸਰਿਆ ਹੋਇਆ ਹੈ। ਇਹ ਨਾਂਦੇੜ ਦੇ ਪੁਰਾਣੇ ਨਗਰ ਦੀ ਪੂਰਬੀ ਬਾਹੀ ਵਾਲੇ ਪਾਸੇ ਗੋਦਾਵਰੀ ਨਦੀ ਦੇ ਕੰਢੇ ਬਣਿਆ ਹੋਇਆ ਹੈ। ਦਸਮ ਗੁਰੂ ਜੀ ਨੇ ਗੁਰਦੁਆਰਾ ਮਾਲਟੇਕਰੀ ਤੋਂ ਕਢੇ ਹੋਏ ਧਨ ਨੂੰ ਆਪਣੇ ਸਿਪਾਹੀਆਂ ਵਿਚ ਤਨਖ਼ਾਹ ਵਜੋਂ ਇਥੇ ਹੀ ਵੰਡਿਆ ਸੀ।

ਉਪਰੋਕਤ ਗੁਰੂ-ਧਾਮ ਤੋਂ ਇਲਾਵਾ ਸਿੱਖ ਇਤਿਹਾਸ ਨਾਲ ਸੰਬੰਧਿਤ ਕੁਝ ਹੋਰ ਧਰਮ-ਧਾਮ ਵੀ ਨਾਂਦੇੜ ਵਿਚ ਮਿਲਦੇ ਹਨ। ਉਨ੍ਹਾਂ ਵਿਚੋਂ ਇਕ ਹੈ 'ਬੁੰਗਾ ਮਾਈ ਭਾਗੋ ਜੀ' ਜੋ 'ਗੁਰਦੁਆਰਾ ਤਖ਼ਤ ਸਚਖੰਡ' ਦੇ ਪਰਿਸਰ ਵਿਚ ਉਸ ਥਾਂ 'ਤੇ ਬਣਿਆ ਹੋਇਆ ਹੈ ਜਿਥੇ ਮਾਈ ਭਾਗੋ ਰਹਿੰਦੀ ਸੀ। ਦੂਜਾ ਹੈ 'ਅੰਗੀਠਾ ਭਾਈ ਦਯਾ ਸਿੰਘ ਅਤੇ ਧਰਮ ਸਿੰਘ' ਜੋ 'ਬੁੰਗਾ ਮਾਈ ਭਾਗੋ ਜੀ' ਦੇ ਪਿਛਲੇ ਪਾਸੇ 'ਗੁਰਦੁਆਰਾ ਤਖ਼ਤ ਸਚਖੰਡ' ਦੇ ਪਰਿਸਰ ਵਿਚ ਬਣਿਆ ਹੋਇਆ ਹੈ। ਇਥੇ ਗੁਰੂ ਜੀ ਦੁਆਰਾ ਵਰਸਾਏ ਪੰਜ ਪਿਆਰਿਆਂ ਵਿਚੋਂ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਦਾ ਸਸਕਾਰ ਕੀਤਾ ਗਿਆ ਸੀ। ਤੀਜਾ ਹੈ 'ਗੁਰਦੁਆਰਾ ਲੰਗਰ ਸਾਹਿਬ' ਜਿਸ ਨੂੰ ਗੁਰਦੁਆਰਾ ਬਾਬਾ ਨਿਧਾਨ ਸਿੰਘ ਵੀ ਕਹਿੰਦੇ ਹਨ। ਇਹ ਗੁਰਦੁਆਰਾ ਸੰਤ ਨਿਧਾਨ ਸਿੰਘ ਨੇ 20ਵੀਂ ਸਦੀ ਦੇ ਤੀਜੇ ਦਹਾਕੇ ਵਿਚ ਉਸਾਰਿਆ ਸੀ ਅਤੇ ਇਸ ਦੀ ਉਸਾਰੀ ਦਾ ਮੁੱਖ ਉਦੇਸ਼ ਯਾਤ੍ਰੀਆਂ ਲਈ ਲੰਗਰ ਦੀ ਸੇਵਾ ਕਰਨੀ ਸੀ। ਇਸ ਦੀ ਸੇਵਾ ਸੰਭਾਲ ਸੰਤ ਨਿਧਾਨ ਸਿੰਘ ਦੇ ਸੇਵਕ ਹੀ ਕਰਦੇ ਹਨ। ਚੌਥਾ ਹੈ 'ਗੁਰਦੁਆਰਾ ਨਾਨਕਸਰ' ਜੋ ਗੁਰਦੁਆਰਾ ਲੰਗਰ ਸਾਹਿਬ ਵਾਲਿਆਂ ਨੇ ਗੋਦਾਵਰੀ ਨਦੀ ਦੇ ਪਰਲੇ ਪਾਸੇ ਲਗਭਗ ਦਸ ਕਿ.ਮੀ. ਦੀ ਦੂਰੀ ਉਤੇ ਉਸਰਿਆ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਨਾਂਦੇੜ ਤੋਂ ਬਿਦਰ ਨੂੰ ਜਾਂਦਿਆਂ ਇਥੇ ਰੁਕੇ ਸਨ। ਪੰਜਵਾਂ ਹੈ 'ਗੁਰਦੁਆਰਾ ਰਤਨਗੜ੍ਹ ਸਾਹਿਬ' ਜੋ ਗੁਰਦੁਆਰਾ ਲੰਗਰ ਸਾਹਿਬ ਵਾਲਿਆਂ ਦੁਆਰਾ ਨਵਾਂ ਬਣਾਇਆ ਗਿਆ ਹੈ। ਇਸ ਪਿਛੇ ਇਹ ਮਿਥ ਪ੍ਰਚਲਿਤ ਹੈ ਕਿ ਦਸਮ ਗੁਰੂ ਜੀ ਆਪਣੇ ਮਹਾਪ੍ਰਸਥਾਨ ਤੋਂ ਤਿੰਨ ਦਿਨ ਬਾਦ ਸੇਠ ਉੱਤਮ ਸ੍ਰਸ਼ਠਾ ਨੂੰ ਇਥੇ ਮਿਲੇ ਸਨ।

**ਨਾਨਕਸ਼ਾਹੀ ਕੈਲੰਡਰ** : 14 ਅਪ੍ਰੈਲ 2003 ਈ. ਨੂੰ ਦਮਦਮਾ ਸਾਹਿਬ ਤੋਂ ਜਾਰੀ ਹੋਇਆ ਨਾਨਕ ਸ਼ਾਹੀ ਕੈਲੰਡਰ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ਿਤ ਦਿਵਸ ਨੂੰ ਸਮਰਪਿਤ ਕੀਤਾ ਗਿਆ ਹੈ। ਇਸ ਵਿਚ ਸਿੱਖ ਗੁਰੂ ਸਾਹਿਬਾਨ ਦੇ ਪ੍ਰਕਾਸ਼ ਪੁਰਬਾਂ, ਗੁਰਗੱਦੀ ਦਿਵਸਾਂ, ਸ਼ਹੀਦੀ ਦਿਵਸਾਂ ਅਤੇ ਜੋਤੀ ਜੋਤਿ ਸਮਾਉਣ ਦੇ ਦਿਵਸਾਂ ਤੋਂ ਛੁਟ ਇਤਿਹਾਸਿਕ ਘਟਨਾਵਾਂ ਅਤੇ ਅਹਿਮ ਦਿਨਾਂ ਦੀਆਂ ਤਾਰੀਖ਼ਾਂ ਵੀ ਨਿਰਧਾਰਿਤ ਕਰ ਦਿੱਤੀਆਂ ਗਈਆਂ ਹਨ। ਇਸ ਦੀ ਲੋੜ ਉਤੇ ਪ੍ਰਕਾਸ਼ ਪਾਉਂਦੇ ਹੋਇਆਂ ਆਰੰਭ ਵਿਚ ਅੰਕਿਤ ਕੀਤਾ ਗਿਆ ਹੈ ਕਿ —

ਵਿਸ਼ਵ ਦੀਆਂ ਵਖੋ ਵਖਰੀਆਂ ਕੌਮਾਂ ਤੇ ਧਰਮਾਂ ਨੇ ਆਪੋ ਆਪਣੀ ਸੂਝ ਅਨੁਸਾਰ ਕੈਲੰਡਰ ਬਣਾਏ ਹਨ। ਇਹ ਕੈਲੰਡਰ ਸੂਰਜੀ (Solar) ਜਾਂ ਫਿਰ ਚੰਦ੍ਰ (Lunar) ਸਾਲ ਦੀ ਲੰਬਾਈ ਉਪਰ ਆਧਾਰਿਤ ਹਨ। ਭਾਰਤ ਵਿਚ ਸੂਰਜੀ ਤੇ ਚੰਦ੍ਰ ਦੋਨੋਂ ਕਿਸਮ ਦੇ ਕੈਲੰਡਰ ਪ੍ਰਚਲਿਤ ਹਨ। ਹੈਰਾਨੀਜਨਕ ਤੱਥ ਇਹ ਹੈ ਕਿ ਉੱਤਰੀ ਅਤੇ ਦੱਖਣੀ ਭਾਰਤ ਦੇ ਇਨ੍ਹਾਂ ਕੈਲੰਡਰਾਂ ਵਿਚ ਕੋਈ ਇਕਸਾਰਤਾ ਨਹੀਂ ਹੈ।...

ਸੰਸਾਰ ਦੀਆਂ ਬਹੁਤ ਸਾਰੀਆਂ ਕੌਮਾਂ ਤੇ ਧਰਮਾਂ ਨੇ ਆਪੋ-ਆਪਣੇ ਕੈਲੰਡਰ ਬਣਾਏ ਹੋਏ ਹਨ। ਮਿਸਾਲ ਦੇ ਤੌਰ 'ਤੇ ਯਹੂਦੀਆਂ, ਹਿੰਦੂਆਂ, ਈਸਾਈਆਂ ਤੇ ਮੁਸਲਮਾਨਾਂ ਦੇ ਆਪੋ-ਆਪਣੇ ਕੈਲੰਡਰ ਹਨ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਤੋਂ ਨਾਨਕਸ਼ਾਹੀ ਸੰਮਤ ਸਿੱਖ ਇਤਿਹਾਸ ਦੀਆਂ ਕਿਤਾਬਾਂ ਅਤੇ ਡਾਇਰੀਆਂ ਵਿਚ ਅੰਕਿਤ ਹੁੰਦਾ ਰਿਹਾ ਹੈ। ਪੁਰਾਣੇ ਇਤਿਹਾਸਕਾਰਾਂ ਤੇ ਜੋਤਸ਼ੀਆਂ ਨੇ ਨਾਨਕਸ਼ਾਹੀ

ਸੰਮਤ ਦਾ ਆਰੰਭ 1526 ਬਿ. ਮੁਤਾਬਕ 1469 ਈ. ਤੋਂ ਮਿਥ ਕੇ ਮਹੀਨਿਆਂ ਦੇ ਦਿਨ, ਤਾਰੀਖ਼ਾਂ ਤੇ ਤਿਥਾਂ, ਬਿਕ੍ਰਮੀ ਕੈਲੰਡਰ ਵਾਲੀਆਂ ਹੀ ਅਪਣਾਈਆਂ ਸਨ। ਭਾਰਤ ਵਿਚ ਪ੍ਰਚਲਿਤ ਸੂਰਜੀ ਤੇ ਚੰਦ੍ਰ ਸਾਲ ਕੈਲੰਡਰਾਂ ਵਿਚ ਕਈ ਕਿਸਮ ਦੀਆਂ ਤਰੁਟੀਆਂ ਹਨ। ਖ਼ਾਸ ਤੌਰ 'ਤੇ ਚੰਦ੍ਰ ਸਾਲ ਅਨੁਸਾਰ ਨਿਸਚਿਤ ਕੀਤੇ ਗੁਰਪੁਰਬ ਸਾਲ ਦੇ 365 ਦਿਨਾਂ ਵਿਚ ਕਿਸੇ ਪੱਕੀ ਤਾਰੀਖ਼ ਉਪਰ ਆਉਣ ਦੀ ਬਜਾਏ ਅੱਗੇ-ਪਿੱਛੇ ਹੁੰਦੇ ਰਹਿੰਦੇ ਹਨ।... ਇਸ ਵਾਸਤੇ ਸਿੱਖ ਪੰਥ ਲਈ ਇਕ ਆਧੁਨਿਕ ਤੇ ਸਾਇੰਟਿਫਿਕ ਕੈਲੰਡਰ ਦੀ ਲੋੜ ਬੜੀ ਦੇਰ ਤੋਂ ਮਹਿਸੂਸ ਕੀਤੀ ਜਾ ਰਹੀ ਸੀ।

ਭਾਰਤ ਵਿਚ ਸੂਰਜ ਅਨੁਸਾਰ ਪ੍ਰਚਲਿਤ ਬਿਕ੍ਰਮੀ ਕੈਲੰਡਰ ਦਾ ਸਾਲ ਮੌਸਮੀ ਸਾਲ ਨਹੀਂ ਹੈ। ਸਮੇਂ ਦੇ ਬੀਤਣ ਨਾਲ ਇਸ ਦੇ ਮਹੀਨੇ ਮੌਸਮਾਂ ਤੋਂ ਅਲਹਿਦਾ ਹੋ ਜਾਣਗੇ। ਇਸ ਦਾ ਮੁੱਖ ਕਾਰਣ ਬਿਕ੍ਰਮੀ ਸਾਲ ਦਾ ਮੌਸਮੀ ਸਾਲ ਨਾਲੋਂ ਤਕਰੀਬਨ 20 ਮਿੰਟ ਵਧ ਹੋਣਾ ਹੈ।...ਜੇਕਰ ਬਿਕ੍ਰਮੀ ਕੈਲੰਡਰ ਮੌਜੂਦਾ ਰੂਪ ਵਿਚ ਚਲਦਾ ਰਿਹਾ ਤਾਂ ਗੁਰਬਾਣੀ ਵਿਚ ਮਹੀਨਿਆਂ ਦਾ ਮੌਸਮਾਂ ਤੇ ਰੁਤਾਂ ਨਾਲੋਂ ਸੰਬੰਧ ਟੁਟ ਜਾਵੇਗਾ। ਗੁਰਬਾਣੀ ਵਿਚ ਵਰਣਨ ਮਹੀਨੇ ਦੀ ਰੁੱਤ ਕਿਸੇ ਹੋਰ ਹੀ ਮਹੀਨੇ ਵਿਚ ਆਇਆ ਕਰੇਗੀ। ਇਸ ਕਰਕੇ ਪ੍ਰਚਲਿਤ ਬਿਕ੍ਰਮੀ ਕੈਲੰਡਰ ਸਿੱਖ ਪੰਥ ਲਈ ਢੁੱਕਵਾਂ ਨਹੀਂ। ਸਿੱਖ ਪੰਥ ਨੂੰ ਇਕ ਅਜਿਹੇ ਸੂਰਜੀ ਕੈਲੰਡਰ ਦੀ ਲੋੜ ਹੈ ਜੋ ਹਮੇਸ਼ਾਂ ਮੌਸਮਾਂ ਨਾਲ ਬਝਿਆ ਰਹੇ।...

(ਕੈਨੇਡਾ ਨਿਵਾਸੀ ਸ. ਪਾਲ ਸਿੰਘ ਪੁਰੇਵਾਲ ਦੇ ਬੜੇ ਗੰਭੀਰ ਉਦਮ ਨਾਲ ਅਤੇ ਅਨੇਕ ਵਿਦਵਾਨਾਂ ਅਤੇ ਸੰਸਥਾਵਾਂ ਦੇ ਸਹਿਯੋਗ ਨਾਲ) ਨਾਨਕਸ਼ਾਹੀ ਕੈਲੰਡਰ ਦਾ ਜੋ ਖਰੜਾ ਤਿਆਰ ਹੋਇਆ ਉਹ ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੂੰ ਸੌਂਪ ਦਿੱਤਾ ਗਿਆ। 1998 ਈ. ਦੇ ਬਜਟ ਸੈਸ਼ਨ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ (15.1.95) ਤੇ ਜਨਰਲ ਹਾਊਸ (18.3.98) ਨੇ ਇਸ ਕੈਲੰਡਰ ਨੂੰ ਪ੍ਰਵਾਨ ਕਰਦਿਆਂ ਜਨਵਰੀ 1999 ਤੋਂ ਇਸ ਨੂੰ ਲਾਗੂ ਕਰਨ ਦੇ ਮਤੇ ਪਾਸ ਕਰ ਦਿੱਤੇ।

ਨਾਨਕਸ਼ਾਹੀ ਕੈਲੰਡਰ ਲਾਗੂ ਤਾਂ ਹੋ ਗਿਆ ਪਰ ਕੁਝ ਜੱਥੇਬੰਦੀਆਂ ਤੇ ਵਿਅਕਤੀਆਂ ਦੁਆਰਾ ਉਠਾਏ ਗਏ ਸ਼ੰਕਿਆਂ ਕਾਰਣ ਇਸ ਉਪਰ ਅਮਲ ਰੋਕ ਦਿੱਤਾ ਗਿਆ। ਇਸ ਉੱਪਰ ਮੁੜ ਵਿਚਾਰ ਕਰਨ ਲਈ ਇਕ ਸੱਤ-ਮੈਂਬਰੀ ਕਮੇਟੀ ਨਿਯੁਕਤ ਕਰ ਦਿੱਤੀ ਗਈ। ਅਖ਼ਬਾਰਾਂ ਵਿਚ ਇਹ ਪ੍ਰਕਾਸ਼ਿਤ ਕਰਵਾਇਆ ਗਿਆ ਕਿ ਜਿਸ ਕਿਸੇ ਨੂੰ ਨਾਨਕਸ਼ਾਹੀ ਕੈਲੰਡਰ ਸੰਬੰਧੀ ਕੋਈ ਇਤਰਾਜ਼ ਹੈ ਤਾਂ ਉਹ 22 ਫਰਵਰੀ 1999 ਨੂੰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਣ ਵਾਲੀ ਮੀਟਿੰਗ ਵਿਚ ਆਵੇ ਤੇ ਆਪਣੇ ਵਿਚਾਰ ਪ੍ਰਗਟਾਵੇ। ਇਸ ਤਰ੍ਹਾਂ ਇਕ ਵਿਵਾਦ ਜਿਹਾ ਚਲ ਪਿਆ।...

ਜੂਨ 5, 2001 ਨੂੰ ਧਰਮ ਪ੍ਰਚਾਰ ਕਮੇਟੀ ਨੇ ਮਤਾ ਪਾਸ ਕਰਕੇ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਨਾਨਕਸ਼ਾਹੀ ਕੈਲੰਡਰ ਦਾ ਵਾਦ-ਵਿਵਾਦ ਸੁਲਝਾਉਣ ਲਈ ਫਿਰ ਬੇਨਤੀ ਕੀਤੀ। ਨਵੰਬਰ 2002 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ, ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਬੇਨਤੀ ਕੀਤੀ ਕਿ ਨਾਨਕਸ਼ਾਹੀ ਕੈਲੰਡਰ ਬਾਰੇ ਕੋਈ ਅੰਤਿਮ ਨਿਰਣਾ ਕਰਨ ਲਈ ਕਦਮ ਚੁੱਕੇ ਜਾਣ। ਫਲਸਰੂਪ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ, ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਜਨਵਰੀ 8, 2003 ਨੂੰ ਸਿੱਖ ਇਤਿਹਾਸਕਾਰਾਂ, ਵਿਦਵਾਨਾਂ ਤੇ ਕੈਲੰਡਰ ਮਾਹਿਰਾਂ ਦੀ 11 ਮੈਂਬਰੀ ਕਮੇਟੀ ਨਿਯੁਕਤ ਕੀਤੀ ਤਾਂ ਕਿ ਨਾਨਕਸ਼ਾਹੀ ਕੈਲੰਡਰ ਉਪਰ ਮੁੜ ਵਿਚਾਰ ਕਰਕੇ ਖੁੱਲ੍ਹੇ ਦਿਮਾਗ਼ ਤੇ ਸੁਹਿਰਦਤਾ ਭਰਪੂਰ ਤਰੀਕੇ ਰਾਹੀਂ ਕੋਈ ਅੰਤਿਮ ਨਿਰਣਾ ਕੀਤਾ ਜਾ ਸਕੇ।

ਉਸ ਕਮੇਟੀ ਵਲੋਂ ਵਿਦਵਾਨਾਂ ਦੇ ਵਿਚਾਰ ਸੁਣਨ ਉਪਰੰਤ ਨਾਨਕਸ਼ਾਹੀ ਕੈਲੰਡਰ ਲਈ ਮਾਪਦੰਡ ਨਿਰਧਾਰਿਤ ਕੀਤੇ ਗਏ, ਜੋ ਇਸ ਪ੍ਰਕਾਰ ਹਨ :

(1) ਭਾਰਤ ਵਿਚ ਚਲ ਰਹੇ ਸੂਰਜੀ ਤੇ ਚੰਦ੍ਰ ਸਾਲ ਕੈਲੰਡਰਾਂ ਵਿਚ ਕਈ ਕਿਸਮ ਦੀਆਂ ਤਰੁਟੀਆਂ ਹਨ ਜਿਸ ਕਰਕੇ ਗੁਰਪੁਰਬਾਂ ਦੀਆਂ ਤਾਰੀਖ਼ਾਂ ਅਗੇ-ਪਿਛੇ ਹੁੰਦੀਆਂ ਰਹਿੰਦੀਆਂ ਹਨ। ਇਸ ਲਈ ਸਿੱਖ ਪੰਥ ਨੂੰ ਇਕ ਨਵੇਂ ਕੈਲੰਡਰ ਦੀ ਜ਼ਰੂਰਤ ਹੈ ਜਿਸ ਦਾ ਆਧਾਰ ਗੁਰਬਾਣੀ ਤੋਂ ਇਲਾਵਾ ਵਿਗਿਆਨਿਕ ਸੂਝ ਵੀ ਹੋਵੇ।

(2) ਉਪਰੋਕਤ ਅਨੁਸਾਰ ਜੋ ਨਵਾਂ ਕੈਲੰਡਰ ਬਣੇਗਾ ਉਸ ਨੂੰ 'ਨਾਨਕਸ਼ਾਹੀ ਜੰਤਰੀ' ਨਹੀਂ ਬਲਕਿ 'ਨਾਨਕਸ਼ਾਹੀ ਕੈਲੰਡਰ' ਕਰਕੇ ਜਾਣਿਆ ਜਾਵੇਗਾ।

(3) ਨਾਨਕਸ਼ਾਹੀ ਕੈਲੰਡਰ ਸੂਰਜੀ-ਮੌਸਮ ਸਾਲ (Tropical Year) ਦੀ ਲੰਬਾਈ ਉਪਰ ਆਧਾਰਿਤ ਹੋਵੇਗਾ।

(4) ਨਾਨਕਸ਼ਾਹੀ ਸੰਮਤ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦੇ ਸਾਲ ਤੋਂ ਹੋਵੇਗਾ ਭਾਵ 1526 ਬਿ. ਚੇਤ ਤੋਂ।

(5) ਨਾਨਕਸ਼ਾਹੀ ਕੈਲੰਡਰ ਦੇ ਸਾਲ ਦਾ ਪਹਿਲਾ ਮਹੀਨਾ ਗੁਰਬਾਣੀ ਵਿਚ ਵਰਣਿਤ ਬਾਰਾਂ ਮਾਹਿਆਂ ਅਨੁਸਾਰ ਚੇਤ ਤੇ ਅਖੀਰਲਾ ਮਹੀਨਾ ਫੱਗਣ ਹੋਵੇਗਾ।

(6) ਨਾਨਕਸ਼ਾਹੀ ਸਾਲ ਦੇ ਪਹਿਲੇ ਪੰਜ ਮਹੀਨੇ—ਚੇਤ, ਵੈਸਾਖ, ਜੇਠ, ਹਾੜ, ਸਾਵਣ (ਹਰ ਮਹੀਨੇ) ਦੇ ਦਿਨਾਂ ਦੀ ਗਿਣਤੀ 31 ਹੋਵੇਗੀ। ਪਿਛਲੇ ਸੱਤ ਮਹੀਨਿਆਂ ਭਾਦੋਂ, ਅੱਸੂ, ਕੱਤਕ, ਮੱਘਰ, ਪੋਹ, ਮਾਘ ਤੇ ਫੱਗਣ (ਹਰ ਮਹੀਨੇ) ਦੇ ਦਿਨਾਂ ਦੀ ਗਿਣਤੀ 30 ਹੋਵੇਗੀ।

(7) ਸਾਂਝੇ ਸੰਮਤ (Common Era) ਅਨੁਸਾਰ ਆਉਂਦੇ ਲੀਪ ਦੇ ਸਾਲ ਵਿਚ ਨਾਨਕਸ਼ਾਹੀ ਸਾਲ ਦਾ ਆਖਰੀ ਮਹੀਨਾ ਫੱਗਣ 31 ਦਿਨਾਂ ਦਾ ਹੋਵੇਗਾ।

(8) ਨਾਨਕਸ਼ਾਹੀ ਕੈਲੰਡਰ ਅਨੁਸਾਰ ਹਰ ਤਾਰੀਖ਼ ਰਾਤ ਦੇ 12 ਵਜੇ ਆਰੰਭ ਹੋਵੇਗੀ।

(9) ਸੂਰਜ ਉਦੇ ਦਾ ਸਮਾਂ ਨਿਰਧਾਰਿਤ ਕਰਨ ਲਈ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਰੇਖਾਂਸ਼ (Longitude) ਤੇ ਅਕਸ਼ਾਂਸ਼ (Latitude) ਨੂੰ ਕੇਂਦਰ ਮੰਨਿਆ ਜਾਵੇਗਾ।

(10) ਖ਼ਾਲਸੇ ਦੇ 300 ਸਾਲਾ ਸਿਰਜਨਾ ਦਿਵਸ ਭਾਵ 531 ਨਾਨਕਸ਼ਾਹੀ ਮੁਤਾਬਕ 1999 ਈ. ਵਿਚ ਵੈਸਾਖੀ ਤੋਂ ਗੁਰਪੁਰਬਾਂ ਤੇ ਸਿੱਖ ਇਤਿਹਾਸ ਦੇ ਦਿਹਾੜਿਆਂ ਨੂੰ ਨਾਨਕਸ਼ਾਹੀ ਕੈਲੰਡਰ ਦੀਆਂ ਤਾਰੀਖ਼ਾਂ ਵਿਚ ਬਦਲ ਦਿੱਤਾ ਜਾਵੇਗਾ। ਤਿੱਥਾਂ ਨੂੰ ਨਾਨਕਸ਼ਾਹੀ ਕੈਲੰਡਰ ਵਿਚ ਬਦਲਣ ਲਈ ਅੰਗਰੇਜ਼ੀ ਤਾਰੀਖ਼ ਨੂੰ ਨਹੀਂ, ਬਲਕਿ ਪ੍ਰਵਿਸ਼ਟਿਆਂ ਨੂੰ ਮੁੱਖ ਰਖਿਆ ਜਾਵੇਗਾ।

(11) ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸਵ ਪੰਥ ਵਿਚ ਕੱਤਕ ਸੁਦੀ 15 (ਪੂਰਣਮਾਸ਼ੀ) ਨੂੰ ਮਨਾਉਣ ਦੀ ਪ੍ਰਥਾ ਕਾਫੀ ਦੇਰ ਤੋਂ ਚਲੀ ਆ ਰਹੀ ਹੈ। ਸਿੱਖ ਪੰਥ ਦੇ ਅਗਲੇ ਫ਼ੈਸਲੇ ਤਕ ਇਹ ਗੁਰਪੁਰਬ ਪਹਿਲੀ ਵੈਸਾਖ ਦੀ ਬਜਾਇ ਕੱਤਕ ਸੁਦੀ 15, ਪੂਰਣਮਾਸ਼ੀ ਨੂੰ ਹੀ ਮਨਾਇਆ ਜਾਵੇਗਾ।

(12) ਇਸੇ ਤਰ੍ਹਾਂ ਸਭਿਆਚਾਰਿਕ ਤੇ ਇਤਿਹਾਸਿਕ ਤੌਰ 'ਤੇ ਮਹੱਤਵਪੂਰਣ ਤਿਉਹਾਰ ਦੀਵਾਲੀ ਤੇ ਹੋਲਾ ਮਹੱਲਾ ਪਹਿਲੇ ਦੀ ਤਰ੍ਹਾਂ ਪ੍ਰਚਲਿਤ ਪਰੰਪਰਾ ਅਨੁਸਾਰ ਮਨਾਏ ਜਾਣਗੇ।

(13) ਨਾਨਕਸ਼ਾਹੀ ਕੈਲੰਡਰ ਵਿਚ ਨਾਨਕਸ਼ਾਹੀ ਸੰਗਰਾਂਦ ਦੇ ਨਾਲ ਨਾਲ ਮਸਿਆ ਤੇ ਪੂਰਣਮਾਸ਼ੀ ਦੀਆਂ ਤਾਰੀਖ਼ਾਂ ਵੀ ਦਰਸਾਈਆਂ ਜਾਣਗੀਆਂ।

ਉਪਰੋਕਤ ਮਾਪਦੰਡਾਂ ਅਨੁਸਾਰ ਨਾਨਕਸ਼ਾਹੀ ਕੈਲੰਡਰ ਦੇ ਮੁੱਢਲੇ ਖਰੜੇ ਉਪਰ ਨਜ਼ਰਸਾਨੀ ਕਰਨ ਲਈ ਕੈਲੰਡਰ ਨਿਰਣੈ ਕਮੇਟੀ ਨੇ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ 10 ਮਾਰਚ ਤੇ 20 ਮਾਰਚ 2003 ਨੂੰ ਦੋ ਮੀਟਿੰਗਾਂ ਕੀਤੀਆਂ। ਇਨ੍ਹਾਂ ਮੀਟਿੰਗਾਂ ਵਿਚ ਵਿਸ਼ੇਸ਼ ਤੌਰ 'ਤੇ ਸੱਦੇ ਸਿੱਖ ਵਿਦਵਾਨਾਂ, ਸਿੱਖ ਸੰਸਥਾਵਾਂ ਤੇ ਜੱਥੇਬੰਦੀਆਂ ਦੇ ਨੁਮਾਇੰਦਿਆਂ ਦੇ ਬਹੁਮੁੱਲੇ ਵਿਚਾਰਾਂ ਤੋਂ ਵੀ ਲਾਭ ਉਠਾਇਆ ਗਿਆ।...

ਅੰਤ 28 ਮਾਰਚ 2003 ਨੂੰ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਸਿੱਖ ਵਿਦਵਾਨਾਂ, ਜੱਥੇਬੰਦੀਆਂ ਤੇ ਸੰਸਥਾਵਾਂ ਦੇ ਨੁਮਾਇੰਦਿਆਂ ਦਾ ਇਕ ਹੋਰ ਵੱਡਾ ਇਕੱਠ ਕੀਤਾ ਗਿਆ। ਇਸ ਇਕੱਠ ਵਿਚ ਕੈਲੰਡਰ ਨਿਰਣੇ ਕਮੇਟੀ ਦੀ ਰਿਪੋਰਟ ਪੇਸ਼ ਕੀਤੀ ਗਈ। ਫਿਰ ਸੰਗਤ ਵਿਚ ਹਾਜ਼ਰ ਵਿਦਵਾਨਾਂ ਤੇ ਨੁਮਾਇੰਦਿਆਂ ਨੂੰ ਨਾਨਕਸ਼ਾਹੀ ਕੈਲੰਡਰ ਦੇ ਨਵੇਂ ਖਰੜੇ ਉੱਪਰ ਵਿਚਾਰ ਪੇਸ਼ ਕਰਨ ਦੀ ਬੇਨਤੀ ਵੀ ਕੀਤੀ ਗਈ। ਫਲਸਰੂਪ ਨਾਨਕਸ਼ਾਹੀ ਕੈਲੰਡਰ ਦੇ ਇਸ ਖਰੜੇ ਨੂੰ ਸਰਬ ਸੰਮਤੀ ਨਾਲ ਸਵੀਕਾਰ ਕਰਨ ਦਾ ਐਲਾਨ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ, ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਕੀਤਾ।

ਉਕਤ ਕੈਲੰਡਰ ਬਾਰੇ ਅਖ਼ਬਾਰਾਂ ਵਿਚ ਕਈ ਲੇਖ ਅਤੇ ਬਿਆਨ ਛਪੇ ਅਤੇ ਇਸ ਦੀ ਵਿਵਹਾਰਿਕਤਾ ਨੂੰ ਪ੍ਰਸ਼ਨਚਿੰਨ੍ਹਿਤ ਕੀਤਾ ਗਿਆ। ਇਸ ਤੋਂ ਇਲਾਵਾ ਇਸ ਕੈਲੰਡਰ ਰਾਹੀਂ ਸਿੱਖ ਮਾਨਸਿਕਤਾ ਨੂੰ ਪਰੰਪਰਾ ਤੋਂ ਪ੍ਰਾਪਤ ਦਿਨਾਂ, ਤਿਉਹਾਰਾਂ ਅਤੇ ਮਾਨਤਾਵਾਂ ਤੋਂ ਨਿਖੇੜਨ ਲਈ ਕੋਈ ਦ੍ਰਿੜ੍ਹ ਬਦਲ ਪੇਸ਼ ਨਹੀਂ ਹੋ ਸਕਿਆ। ਵਿਦਵਾਨਾਂ ਦਾ ਸੰਦੇਹ ਹੈ ਕਿ ਕਿਤੇ ਸਮਸਿਆ ਹੋਰ ਨ ਉਲਝ ਜਾਏ।

**ਨਾਨਕ ਸਿੰਘ, ਭਾਈ, ਨਾਵਲਕਾਰ** (1897-1971 ਈ.) : 'ਸਤਿਗੁਰ ਮਹਿਮਾ' ਦੇ ਗੀਤਕਾਰ ਭਾਈ ਨਾਨਕ ਸਿੰਘ ਨੂੰ ਪੰਜਾਬੀ ਨਾਵਲ ਦਾ ਪਿਤਾਮਾ ਮੰਨਿਆ ਜਾਂਦਾ ਹੈ। ਇਹ ਪੱਛਮੀ ਪੰਜਾਬ ਦੇ ਜੇਹਲਮ ਜ਼ਿਲ੍ਹੇ ਦੇ ਪਿੰਡ ਚੱਕ ਹਮੀਦ ਵਿਚ ਭਾਈ ਬਹਾਦਰ ਚੰਦ ਦੇ ਘਰ ਮਾਈ ਲਛਮੀ ਦੇਵੀ ਦੀ ਕੁੱਖੋਂ 4 ਜੁਲਾਈ 1897 ਈ. ਨੂੰ ਪੈਦਾ ਹੋਇਆ। ਇਸ ਦੇ ਬਚਪਨ ਦਾ ਨਾਂ ਹੰਸ ਰਾਜ ਸੀ। ਇਸ ਦਾ ਪਿਤਾ ਪਿਸ਼ਾਵਰ ਸ਼ਹਿਰ ਵਿਚ ਦੁਕਾਨ ਕਰਦਾ ਸੀ। ਜਦੋਂ ਹੰਸਰਾਜ ਅੱਠ ਵਰ੍ਹਿਆਂ ਦਾ ਹੋਇਆ ਤਾਂ ਇਸ ਦਾ ਪਿਤਾ ਆਪਣੇ ਪਰਿਵਾਰ ਨੂੰ ਵੀ ਪਿਸ਼ਾਵਰ ਲੈ ਗਿਆ, ਪਰ ਦੋ ਢਾਈ ਸਾਲ ਬਾਦ ਹੀ ਉਸ ਦੀ ਨਮੂਨੇ ਕਾਰਣ ਮ੍ਰਿਤੂ ਹੋ ਗਈ। ਦੁਕਾਨ ਨੂੰ ਚਾਚਿਆਂ ਨੇ ਹਥਿਆ ਲਿਆ। ਪਰ ਇਸ ਦੀ ਮਾਂ ਨੇ ਹਿੰਮਤ ਕਰਕੇ ਆਪਣੇ ਦੋ ਪੁੱਤਰਾਂ ਨੂੰ ਨਿੱਕੀ ਜਿਹੀ ਵਖਰੀ ਦੁਕਾਨ ਖੋਲ ਦਿੱਤੀ। ਅਜਿਹਾ ਕਰਨ ਨਾਲ ਹੰਸ ਰਾਜ ਪੰਜਵੀਂ ਤੋਂ ਅਗੇ ਨ ਪੜ੍ਹ ਸਕਿਆ। ਯਤੀਮ ਹੋਏ ਹੰਸਰਾਜ ਉਤੇ ਬਚਪਨ ਵਿਚ ਹੀ ਰੋਟੀ ਕਮਾਉਣ ਅਤੇ ਪਰਿਵਾਰ ਪਾਲਣ ਦੀ ਜ਼ਿੰਮੇਵਾਰੀ ਆ ਪਈ। ਕਾਲਾਂਤਰ ਵਿਚ ਗੁਰਦੁਆਰਾ ਸਿੰਘ ਸਭਾ ਪਿਸ਼ਾਵਰ ਦੇ ਗ੍ਰੰਥੀ ਗਿਆਨੀ ਬਾਗ ਸਿੰਘ ਦੇ ਪ੍ਰਭਾਵ ਕਾਰਣ ਇਹ ਸਿੱਖ ਸਜ ਕੇ ਹੰਸ ਰਾਜ ਤੋਂ ਨਾਨਕ ਸਿੰਘ ਬਣ ਗਿਆ। ਗ੍ਰੰਥੀ ਜੀ ਤੋਂ ਗੁਰਦੁਆਰੇ ਵਿਚ ਕੀਰਤਨ ਕਰਨ ਦੀ ਪ੍ਰੇਰਣਾ ਹਾਸਲ ਕੀਤੀ ਅਤੇ ਨਾਲ ਨਾਲ ਆਪ ਵੀ ਤੁਕਬੰਦੀ ਵਲ ਰੁਚਿਤ ਹੋ ਗਿਆ। ਗੁਰੂ- ਉਸਤਤ ਵਿਚ ਗੀਤ ਲਿਖਣੇ ਸ਼ੁਰੂ ਕਰ ਦਿੱਤੇ। ਉਹ ਗੀਤ ਗੁਰਪੁਰਬਾਂ ਉਤੇ ਗੁਰਦੁਆਰਿਆਂ ਵਿਚ ਗਾਏ ਜਾਂਦੇ। ਸ਼ਰਧਾਲੂਆਂ ਨੂੰ ਪਸੰਦ ਆਉਣ ਕਾਰਣ ਨਾਨਕ ਸਿੰਘ ਨੇ ਹੋਰ ਗੀਤ ਲਿਖਣੇ ਸ਼ੁਰੂ ਕੀਤੇ ਅਤੇ ਇਸ ਤਰ੍ਹਾਂ ਲਿਖੇ ਗੀਤਾਂ ਦੇ ਗੁਟਕਿਆਂ ਵਜੋਂ ਸਤਕਾਰੇ ਜਾਂਦੇ ਦੋ ਸੰਗ੍ਰਹਿ 'ਸਤਿਗੁਰ ਮਹਿਮਾ' ਅਤੇ 'ਗੁਰ ਕੀਰਤ ਮਹਿਮਾ' ਨਾਨਕ ਸਿੰਘ ਦੀ ਮੁਢਲੀ ਸ਼ੋਹਰਤ ਦਾ ਕਾਰਣ ਬਣੇ ਅਤੇ ਇਸ ਦੇ ਆਰਥਿਕ ਸੰਕਟ ਨੂੰ ਦੂਰ ਕਰਨ ਵਿਚ ਸਹਾਇਕ ਹੋਏ। ਇਨ੍ਹਾਂ ਕਰਕੇ ਹੀ ਨਾਨਕ ਸਿੰਘ ਨੂੰ 'ਕਵੀਸ਼ਰ' ਕਿਹਾ ਜਾਣ ਲਗਾ। ਇਸ ਨੇ ਦੇਸ਼ ਭਗਤੀ ਸੰਬੰਧੀ ਵੀ ਕਈ ਕਵਿਤਾਵਾਂ ਲਿਖੀਆਂ ਸਨ।

ਕੁਝ ਸਮੇਂ ਬਾਦ ਨਾਨਕ ਸਿੰਘ ਦੀ ਮਾਤਾ ਦਾ ਦੇਹਾਂਤ ਹੋ ਗਿਆ। ਇਸ ਘਟਨਾ ਨੇ ਨਾਨਕ ਸਿੰਘ ਦੇ ਮਨ ਵਿਚ ਸੰਸਾਰ ਪ੍ਰਤਿ ਵੈਰਾਗ ਦੀ ਭਾਵਨਾ ਭਰ ਦਿੱਤੀ। ਇਹ ਇਕ ਨਿਰਮਲੇ ਸੰਤ ਦੇ ਪ੍ਰਭਾਵ ਅਧੀਨ ਅੰਮ੍ਰਿਤਸਰ ਆ ਗਿਆ। ਪਰ ਸ਼ਾਂਤੀ ਨ ਮਿਲੀ। ਹਰਿਦੁਆਰ, ਰਿਸ਼ੀਕੇਸ਼, ਘੁੰਮ ਘੁੰਮਾ ਕੇ ਇਹ ਅੰਮ੍ਰਿਤਸਰ ਪਰਤਿਆ ਅਤੇ ਸੰਨ 1922 ਈ. ਵਿਚ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲੈ ਕੇ ਗ੍ਰਿਫ਼ਤਾਰ ਹੋ ਗਿਆ। ਇਸ ਨੂੰ ਡੇਢ ਸਾਲ ਕੈਦ ਕਟਣੀ ਪਈ। ਉਸ ਦੌਰਾਨ ਇਕ ਰਾਜਸੀ ਕੈਦੀ ਬਾਬੂ ਜਗਨਨਾਥ ਦੁਆਰਾ ਉਪਲਬਧ ਕੀਤੇ ਬੰਗਾਲੀ ਅਤੇ ਹਿੰਦੀ ਨਾਵਲ, ਖ਼ਾਸ ਕਰਕੇ ਮੁਨਸ਼ੀ ਪ੍ਰੇਮ ਚੰਦ ਦੇ ਲਿਖੇ ਹੋਏ ਨਾਵਲ ਪੜ੍ਹੇ। ਉਨ੍ਹਾਂ ਨਾਵਲਾਂ ਨੂੰ ਪੜ੍ਹ ਕੇ ਨਾਨਕ ਸਿੰਘ ਦੇ ਮਨ ਵਿਚ ਨਾਵਲ ਲਿਖਣ ਦੀ ਉਮੰਗ ਪੈਦਾ ਹੋ ਗਈ। ਸਭ ਤੋਂ ਪਹਿਲਾਂ ਇਸ ਨੇ ਆਪਣੇ ਜੀਵਨ ਦੀ ਇਕ ਰੋਮਾਂਚਿਤ ਘਟਨਾ ਨੂੰ ਆਧਾਰ ਬਣਾ ਕੇ 'ਅਧਖਿੜੀ ਕਲੀ' ਨਾਂ ਦੀ ਕਹਾਣੀ ਲਿਖੀ ਜੋ ਜੇਲ੍ਹ ਵਾਲਿਆਂ ਨੇ ਖੋਹ ਲਈ। ਇਹੀ ਬ੍ਰਿੱਤਾਂਤ ਕਾਲਾਂਤਰ ਵਿਚ 'ਅੱਧ ਖਿੜਿਆ ਫੁਲ' ਨਾਵਲ ਦਾ ਰੂਪ ਧਾਰ ਕੇ ਸਾਹਮਣੇ ਆਇਆ। ਇਸ ਨੇ ਕੁਝ ਹਿੰਦੀ ਨਾਵਲਾਂ ਦਾ ਪੰਜਾਬੀ ਵਿਚ ਉਲਥਾ ਵੀ ਕੀਤਾ।

ਨਾਨਕ ਸਿੰਘ ਨੇ ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਗਲਪ-ਸਿਰਜਨਾ ਦਾ ਆਰੰਭ ਕੀਤਾ। ਇਸ ਨੇ ਸੰਨ 1927 ਈ. ਵਿਚ ਪਹਿਲਾ ਮੌਲਿਕ ਨਾਵਲ 'ਮਤਰੇਈ ਮਾਂ' ਲਿਖਿਆ। ਲਗਭਗ ਅਧੀ ਸਦੀ ਇਹ ਪੰਜਾਬੀ ਨਾਵਲ ਵਿਚ ਛਾਇਆ ਰਿਹਾ। ਇਸ ਕਰਕੇ ਨਾਨਕ ਸਿੰਘ ਦਾ ਸਮਾਂ ਬਹੁਤ ਲੰਬਾ ਅਤੇ ਇਸ ਦੀ ਵਸਤੂ ਦਾ ਘੇਰਾ ਕਾਫ਼ੀ ਵਿਆਪਕ ਰਿਹਾ। ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਸੰਪਰਕ ਵਿਚ ਆਉਣ ਕਰਕੇ ਅਤੇ ਪ੍ਰੀਤ ਨਗਰ ਵਿਚ ਰਹਿਣ ਕਾਰਣ ਇਸ ਦੇ ਨਾਵਲਾਂ ਵਿਚ ਉਪਭਾਵਕ ਆਦਰਸ਼ਵਾਦ ਵੀ ਸਮਾ ਗਿਆ। ਨਾਨਕ ਸਿੰਘ ਸਮਾਜ ਦਾ ਸਤਾਇਆ ਹੋਇਆ ਆਰਥਿਕ ਤੌਰ 'ਤੇ ਕਮਜ਼ੋਰ ਵਿਅਕਤੀ ਸੀ। ਇਸ ਲਈ ਇਸ ਨੂੰ ਆਪਣੇ ਨਾਵਲਾਂ ਵਿਚ ਦੁਖੀ-ਦਰਦਮੰਦਾਂ ਦੇ ਜੀਵਨ-ਬ੍ਰਿਤਾਂਤਾਂ ਨੂੰ ਚਿਤ੍ਰਣ ਦਾ ਅਵਸਰ ਮਿਲਿਆ। ਇਸ ਨੇ ਉਨ੍ਹਾਂ ਸਾਰੀਆਂ ਕੀਮਤਾਂ ਨੂੰ ਜੋ ਇਸ ਨੂੰ ਗ਼ਲਤ ਲਗਦੀਆਂ ਸਨ ਅਤੇ ਜੋ ਇਸ ਅਨੁਸਾਰ ਮਨੁੱਖਤਾ ਦੇ ਵਿਕਾਸ ਵਿਚ ਰੁਕਾਵਟ ਸਨ, ਆਪਣੇ ਨਾਵਲਾਂ, ਕਹਾਣੀਆਂ ਵਿਚ ਭੰਡਿਆ। ਸਾਧਾਰਣ ਮਨੁੱਖ ਦੇ ਜੀਵਨ ਦੀ ਪ੍ਰਸਤੁਤੀ ਸਾਧਾਰਣ ਢੰਗ ਨਾਲ ਕਰਨ ਵਿਚ ਨਾਨਕ ਸਿੰਘ ਇਕ ਸਫਲ ਕਥਾਕਾਰ ਬਣਿਆ ਰਿਹਾ। ਬੁਨਿਆਦੀ ਤੌਰ 'ਤੇ ਇਹ ਇਕ ਸੁਧਾਰਵਾਦੀ ਨਾਵਲਕਾਰ

ਸੀ। ਪ੍ਰੇਮ-ਸੰਬੰਧ ਪ੍ਰਗਟਾਉਣ ਵੇਲੇ ਇਹ ਮਰਯਾਦਾ ਦਾ ਉਲੰਘਨ ਨਹੀਂ ਕਰਦਾ। ਇਸ ਦੇ ਇਸਤਰੀ ਪਾਤਰ ਮਰਯਾਦਾ ਪਾਲਨ ਵਿਚ ਬਹੁਤ ਦ੍ਰਿੜ੍ਹ ਹਨ।

ਤਦ-ਵਕਤੀ ਸਮਾਜਿਕ ਸਮਸਿਆਵਾਂ ਦਾ ਹਲ ਨਾਨਕ ਸਿੰਘ ਨੇ ਭਾਵੇਂ ਧਰਮ-ਨਿਰਪੇਖ ਢੰਗ ਨਾਲ ਕੀਤਾ, ਪਰ ਇਸ ਦੇ ਨਾਵਲਾਂ ਦੀ ਅੰਤਰ-ਦ੍ਰਿਸ਼ਟੀ ਕਿਸੇ ਨ ਕਿਸੇ ਰੂਪ ਵਿਚ ਗੁਰਮਤਿ ਦੀ ਵਿਚਾਰਧਾਰਾ ਅਤੇ ਸਰਬਤ ਦੇ ਭਲੇ ਦੀ ਭਾਵਨਾ ਤੋਂ ਪ੍ਰਭਾਵਿਤ ਹੈ। ਇਸ ਤਰ੍ਹਾਂ ਨਾਨਕ ਸਿੰਘ ਮਨੁੱਖਾਂ ਦੇ ਅਹਿਸਾਸਾਂ ਨੂੰ ਸਮਝਦਾ ਹੋਇਆ ਉਨ੍ਹਾਂ ਦੀ ਆਪਣੇ ਢੰਗ ਨਾਲ ਅਭਿਵਿਅਕਤੀ ਕਰਦਾ ਰਿਹਾ। ਇਹੀ ਕਾਰਣ ਹੈ ਕਿ ਪੰਜਾਬੀ ਜਾਣਨ ਵਾਲੇ ਹਰ ਪਰਿਵਾਰ ਤਕ ਇਸ ਦੇ ਨਾਵਲ ਪਹੁੰਚੇ ਹਨ। ਅਨੁਵਾਦਾਂ ਰਾਹੀਂ ਇਸ ਦੇ ਨਾਵਲਾਂ ਦੀ ਵਸਤੂ ਨੂੰ ਹੋਰਨਾਂ ਭਾਸ਼ੀਆਂ ਨੇ ਵੀ ਸਮਝਿਆ ਹੈ। 'ਪਵਿੱਤਰ ਪਾਪੀ' ਆਦਿ ਨਾਵਲ ਫਿਲਮਾਏ ਵੀ ਗਏ ਹਨ।

ਨਾਨਕ ਸਿੰਘ ਨੇ ਸਵੈ-ਜੀਵਨੀ (ਮੇਰੀ ਦੁਨੀਆ) ਅਤੇ ਕੁਝ ਪੁਸਤਕਾਂ ਦੇ ਅਨੁਵਾਦਾਂ ਤੋਂ ਇਲਾਵਾ ਸੱਤ ਕਹਾਣੀ ਸੰਗ੍ਰਹਿ (ਮਿੱਧੇ ਹੋਏ ਫੁਲ, ਸਧਰਾਂ ਦੇ ਹਾਰ, ਹੰਝੂਆਂ ਦੇ ਹਾਰ, ਸੁਨਹਿਰੀ ਜਿਲਦ, ਠੰਢੀਆਂ ਛਾਵਾਂ, ਅਣਸੀਤੇ ਜ਼ਖ਼ਮ ਅਤੇ ਤਸਵੀਰ ਦੇ ਦੋਵੇਂ ਪਾਸੇ) ਅਤੇ ਤਿੰਨ ਦਰਜਨ ਤੋਂ ਵਧ ਨਾਵਲ ਲਿਖੇ ਅਤੇ ਛਾਪੇ ਹਨ, ਜਿਨ੍ਹਾਂ ਦਾ ਵਿਉਰਾ ਇਸ ਪ੍ਰਕਾਰ ਹੈ— ਚਿੱਟਾ ਲਹੂ, ਫੌਲਾਦੀ ਫੁਲ, ਪ੍ਰੇਮ ਸੰਗੀਤ, ਪਿਆਰ ਦੀ ਦੁਨੀਆ, ਲਵ-ਮੈਰਿਜ, ਜੀਵਨ ਸੰਗਰਾਮ, ਦੂਰ ਕਿਨਾਰਾ, ਟੁੱਟੀ ਵੀਣਾ, ਅੱਗ ਦੀ ਖੇਡ, ਸੁੰਮਨ ਕਾਂਤ, ਨਾਸੂਰ, ਚਿਤਰਕਾਰ, ਬੰਜਰ, ਛਲਾਵਾ, ਕੋਈ ਹਰਿਆ ਬੂਟ ਰਹਿਓ ਰੀ, ਸਰਾਪੀਆਂ ਰੂਹਾਂ, ਪੁਜਾਰੀ, ਕਾਲ ਚੱਕਰ, ਕਾਗਤਾਂ ਦੀ ਬੇੜੀ, ਧੁੰਧਲੇ ਪ੍ਰਛਾਵੇਂ, ਮਤਰੇਈ ਮਾਂ, ਗਰੀਬ ਦੀ ਦੁਨੀਆ, ਪਵਿੱਤਰ ਪਾਪੀ, ਅੱਧ ਖਿੜਿਆ ਫੁਲ, ਗੰਗਾ ਜਲੀ ਵਿਚ ਸ਼ਰਾਬ, ਖ਼ੂਨ ਦੇ ਸੋਹਿਲੇ, ਮੰਝਧਾਰ, ਕੱਟੀ ਹੋਈ ਪਤੰਗ, ਆਦਮ ਖੋਰ, ਸੰਗਮ, ਇਕ ਮਿਆਨ ਦੋ ਤਲਵਾਰਾਂ, ਆਸਤਕ ਨਾਸਤਕ, ਗਗਨ ਦਮਾਮਾ ਬਾਜਿਆ, ਆਦਿ।

ਨਾਵਲਾਂ ਦੀ ਗਿਣਤੀ ਦੇ ਪੱਖ ਤੋਂ ਹੀ ਨਾਨਕ ਸਿੰਘ ਹੋਰ ਨਾਵਲਕਾਰਾਂ ਤੋਂ ਬਹੁਤ ਅਗੇ ਨਹੀਂ, ਕਹਾਣੀ ਰਸ ਨਾਲ ਵੀ ਇਸ ਨੇ ਪੰਜਾਬੀ ਪਾਠਕਾਂ ਦੀ ਮਾਨਸਿਕਤਾ ਨੂੰ ਸਰਾਬੋਰ ਕੀਤਾ ਹੈ। ਪੰਜਾਬੀ ਨਾਵਲ ਨੂੰ ਮਜ਼ਬੂਤ ਆਧਾਰ ਪ੍ਰਦਾਨ ਕਰਨ ਵਿਚ ਨਾਨਕ ਸਿੰਘ ਦੀ ਦੇਣ ਅਭੁਲ ਹੈ। ਨਾਨਕ ਸਿੰਘ ਨੂੰ ਅਨੇਕ ਧਾਰਮਿਕ, ਸਮਾਜਿਕ ਅਤੇ ਵਿਦਿਅਕ ਸੰਸਥਾਵਾਂ ਵਲੋਂ ਸਨਮਾਨਿਤ ਕੀਤਾ ਗਿਆ। ਇਸ ਦੇ 'ਇਕ ਮਿਆਨ ਦੋ ਤਲਵਾਰਾਂ' ਨਾਵਲ ਉਤੇ ਸਾਹਿਤ ਅਕਾਡਮੀ ਨਵੀਂ ਦਿੱਲੀ ਵਲੋਂ ਰਾਸ਼ਟਰੀ ਪੁਰਸਕਾਰ ਪ੍ਰਦਾਨ ਕੀਤਾ ਗਿਆ। ਪੰਜਾਬ ਸਰਕਾਰ ਵਲੋਂ ਵੀ ਇਸ ਨੂੰ ਸ਼ਿਰੋਮਣੀ ਪੰਜਾਬੀ ਸਾਹਿਤਕਾਰ ਵਜੋਂ ਨਿਵਾਜਿਆ ਗਿਆ। 28 ਦਸੰਬਰ,1971 ਈ. ਦੀ ਰਾਤ ਨੂੰ ਨਾਨਕ ਸਿੰਘ ਨੇ ਪ੍ਰੀਤ ਨਗਰ, ਜ਼ਿਲ੍ਹਾ ਅੰਮ੍ਰਿਤਸਰ ਵਿਚ ਦਿਲ ਦੀ ਹਰਕਤ ਬੰਦ ਹੋ ਜਾਣ ਕਾਰਣ ਪ੍ਰਾਣ ਤਿਆਗ ਦਿੱਤੇ।

**ਨਾਨਕ ਸੂਰਜੋਦੈ ਜਨਮਸਾਖੀ** : ਬਾਬਾ ਗਣੇਸ਼ਾ ਸਿੰਘ ਬੇਦੀ ਦੁਆਰਾ ਕਵਿਤਾ ਵਿਚ ਲਿਖੀ ਇਹ ਜਨਮਸਾਖੀ ਸੰਨ 1849 ਈ. (ਸੰਨ 1906 ਬਿ.) ਵਿਚ ਜੰਮੂ ਵਿਚ ਰਚੀ ਗਈ ਅਤੇ ਉਥੇ ਹੀ ਇਸ ਦਾ ਪ੍ਰਕਾਸ਼ਨ ਹੋਇਆ। ਕੁਲ 560 ਪੰਨਿਆਂ ਦੀ ਇਸ ਜਨਮਸਾਖੀ ਦੇ ਦੋ ਭਾਗ ਹਨ। ਪਹਿਲੇ ਭਾਗ ਵਿਚ 65 ਸਾਖੀਆਂ ਹਨ ਅਤੇ ਦੂਜੇ ਵਿਚ 58। ਦੋਹਿਰਾ, ਕਬਿੱਤ, ਚੌਪਈ ਆਦਿ ਛੰਦਾਂ ਵਿਚ ਲਿਖੀ ਇਸ ਜਨਮਸਾਖੀ ਦਾ ਮੁੱਖ ਆਧਾਰ ਭਾਈ ਬਾਲੇ ਵਾਲੀ ਜਨਮਸਾਖੀ ਹੈ। ਕਿਤੇ ਕਿਤੇ 'ਗਿਆਨ ਰਤਨਾਵਲੀ', 'ਮਹਿਮਾ ਪ੍ਰਕਾਸ਼' ਅਤੇ 'ਗੁਰ ਨਾਨਕ ਪ੍ਰਕਾਸ਼' ਤੋਂ ਵੀ ਬ੍ਰਿੱਤਾਂਤ ਲਿਆ ਗਿਆ ਹੈ। ਪੌਰਾਣਿਕ ਪ੍ਰਵ੍ਰਿੱਤੀ ਅਧੀਨ ਕਵੀ ਨੇ ਗੁਰੂ ਨਾਨਕ ਦੇਵ ਜੀ ਨੂੰ ਪਰਮਾਤਮਾ ਦਾ ਅਵਤਾਰ ਮੰਨ ਕੇ ਬੜੀ ਸ਼ਰਧਾ ਨਾਲ ਉਨ੍ਹਾਂ ਦੇ ਕੌਤਕਾਂ ਦਾ ਜ਼ਿਕਰ ਕੀਤਾ ਹੈ। ਗੁਰੂ ਨਾਨਕ ਦੇਵ ਜੀ ਦੇ ਆਗਮਨ ਨੂੰ ਸੂਰਜ ਦੇ ਚੜ੍ਹਨ ਵਾਂਗ ਪੇਸ਼ ਕਰਨ ਨਿਮਿਤ ਕਵੀ ਨੇ ਇਸ ਦਾ ਨਾਂ 'ਨਾਨਕ ਸੂਰਜੋਦੈ' ਰਖਿਆ ਹੈ। ਬ੍ਰਜ ਭਾਸ਼ਾ ਵਿਚ ਲਿਖੀ ਇਹ ਰਚਨਾ ਬ੍ਰਿੱਤਾਂਤਿਕ ਕਾਵਿ ਦਾ ਸੁੰਦਰ ਨਮੂਨਾ ਹੈ।

**ਨਾਨਕ ਝੀਰਾ ਸਾਹਿਬ, ਗੁਰਦੁਆਰਾ** : ਕਰਨਾਟਕ ਪ੍ਰਾਂਤ ਦੇ ਬਿਦਰ ਨਗਰ ਦੇ ਨੇੜੇ ਇਕ ਗੁਰੂ-ਧਾਮ ਜਿਥੇ ਗੁਰੂ ਨਾਨਕ ਦੇਵ ਜੀ ਬਿਰਾਜੇ ਸਨ। ਵੇਖੋ 'ਬਿਦਰ'।

**ਨਾਨਕ ਦੇਵ, ਗੁਰੂ** (1469-1539 ਈ.) : ਪੰਜਾਬ ਵਿਚ ਭਗਤੀ ਲਹਿਰ ਦਾ ਉਦਘਾਟਨ ਕਰਨ ਵਾਲੇ ਅਤੇ ਸਿੱਖ

ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਦਾ ਜਨਮ ਬੇਦੀ ਕੁਲ ਵਿਚ ਬਾਬੇ ਕਾਲੂ ਦੇ ਘਰ ਮਾਤਾ ਤ੍ਰਿਪਤਾ ਦੀ ਕੁੱਖੋਂ ਰਾਇ ਭੋਇ ਭੱਟੀ ਦੀ ਤਲਵੰਡੀ, ਜ਼ਿਲ੍ਹਾ ਸ਼ੇਖੂਪੁਰਾ (ਪੱਛਮੀ ਪਾਕਿਸਤਾਨ) ਵਿਚ ਹੋਇਆ। ਇਹ ਸਥਾਨ ਹੁਣ 'ਨਨਕਾਣਾ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ।

ਆਪ ਦੇ ਜਨਮ-ਦਿਨ ਸੰਬੰਧੀ ਦੋ ਮਤ ਪ੍ਰਚਲਿਤ ਹਨ। ਇਕ ਮਤ ਦਾ ਆਧਾਰ 'ਪੁਰਾਤਨ ਜਨਮਸਾਖੀ' ਹੈ ਜਿਸ ਅਨੁਸਾਰ 15 ਅਪ੍ਰੈਲ 1469 ਈ. (ਵਿਸਾਖ ਸ਼ੁਦੀ 3, ਸੰਮਤ 1526 ਬਿ.) ਨੂੰ ਆਪ ਦਾ ਜਨਮ ਹੋਇਆ। ਦੂਜੇ ਮਤ ਦਾ ਆਧਾਰ 'ਬਾਲੇ ਵਾਲੀ ਜਨਮਸਾਖੀ' ਹੈ ਜਿਸ ਵਿਚ ਆਪ ਦਾ ਜਨਮ ਕਤਕ ਸੁਦੀ 15, 1526 ਬਿ. ਵਾਲੇ ਦਿਨ ਹੋਇਆ। ਅਧਿਕਾਂਸ਼ ਵਿਦਵਾਨ 'ਪੁਰਾਤਨ ਜਨਮਸਾਖੀ' ਵਾਲੀ ਤਿਥੀ ਨੂੰ ਸਹੀ ਮੰਨਦੇ ਹਨ। ਪਰ ਸਿੱਖ ਸਮਾਜ ਵਿਚ ਆਪ ਦਾ ਜਨਮ-ਪੁਰਬ ਕਤਕ ਦੀ ਪੂਰਣਮਾਸੀ ਨੂੰ ਹੀ ਮੰਨਾਇਆ ਜਾਂਦਾ ਹੈ।

ਆਪ ਦੇ ਪਿਤਾ ਖੇਤੀ ਅਤੇ ਵਪਾਰ ਕਰਦੇ ਸਨ ਅਤੇ ਨਾਲ ਨਾਲ ਪਿੰਡ ਦੇ ਪਟਵਾਰੀ ਅਥਵਾ ਕਾਰਦਾਰ ਦੀ ਜ਼ਿੰਮੇਵਾਰੀ ਵੀ ਨਿਭਾਉਂਦੇ ਸਨ। ਆਪ ਨੂੰ ਸੰਨ 1475 ਈ. (1532 ਬਿ.) ਵਿਚ ਗੋਪਾਲ ਨਾਂ ਦੇ ਪਾਂਧੇ ਪਾਸ ਭਾਖਾ (ਦੇਸੀ ਭਾਸ਼ਾ) ਪੜ੍ਹਨ ਲਈ ਭੇਜਿਆ ਗਿਆ। ਸੰਨ 1478 ਈ. (1535 ਬਿ.) ਵਿਚ ਸੰਸਕ੍ਰਿਤ ਪੜ੍ਹਨ ਲਈ ਪੰਡਿਤ ਬ੍ਰਿਜ ਲਾਲ ਕੋਲ ਬਿਠਾਇਆ ਗਿਆ ਅਤੇ ਸੰਨ 1482 ਈ. (1539 ਬਿ.) ਵਿਚ ਫ਼ਾਰਸੀ ਪੜ੍ਹਨ ਲਈ ਮੌਲਵੀ ਕੁਤੁਬੁੱਦੀਨ ਪਾਸ ਮਸੀਤ ਵਿਚ ਭੇਜਿਆ ਗਿਆ। ਅਧਿਆਪਕਾਂ ਪਾਸੋਂ ਪੜ੍ਹਨ ਵੇਲੇ ਆਪ ਨੇ ਅਧਿਆਤਮਿਕ ਗਿਆਨ ਦੀ ਚਰਚਾ ਵਿਚ ਅਧਿਕ ਰੁਚੀ ਵਿਖਾਈ। ਪੜ੍ਹਾਈ ਤੋਂ ਬਾਦ ਗੁਰੂ ਜੀ ਬਹੁਤ ਉਦਾਸ ਰਹਿਣ ਲਗੇ। ਆਪ ਨੂੰ ਪਿਤਾ ਵਲੋਂ ਖੇਤੀ ਕਰਨ ਅਤੇ ਫਿਰ ਵਪਾਰ ਕਰਨ ਲਈ ਪ੍ਰੇਰਿਆ ਗਿਆ, ਪਰ ਆਪ ਦੀ ਮਾਨਸਿਕ ਉਦਾਸੀਨਤਾ ਉਸੇ ਤਰ੍ਹਾਂ ਬਣੀ ਰਹੀ। ਆਪ ਕਦੇ ਕਦੇ ਪਿੰਡ ਦੇ ਨੇੜਲੇ ਜੰਗਲਾਂ ਵਿਚ ਸਮਾਧੀ ਲਗਾਉਣ ਲਈ ਚਲੇ ਜਾਂਦੇ ਅਤੇ ਕਈ ਵਾਰ ਸਾਧਾਂ-ਸੰਤਾਂ ਦੀ ਸੰਗਤ ਨੂੰ ਮਾਣਦੇ।

ਜਦੋਂ ਗੁਰੂ ਜੀ ਨੂੰ ਪਿਤਾ ਪੁਰਖੀ ਕੰਮ-ਧੰਧੇ ਵਿਚ ਆਪ ਦੇ ਮਾਤਾ-ਪਿਤਾ ਨ ਲਗਾ ਸਕੇ ਅਤੇ ਗੁਰੂ ਜੀ ਦੀ ਉਦਾਸੀ ਉਸੇ ਤਰ੍ਹਾਂ ਬਣੀ ਰਹੀ ਤਾਂ ਆਪ ਦੀ ਵੱਡੀ ਭੈਣ (ਬੇਬੇ) ਨਾਨਕੀ ਦਾ ਪਤੀ ਭਾਈਆ ਜੈਰਾਮ ਤਲਵੰਡੀ ਆਇਆ ਅਤੇ ਆਪ ਨੂੰ ਕਿਸੇ ਸਰਕਾਰੀ ਕੰਮ ਉਤੇ ਲਗਾਉਣ ਲਈ ਸੰਨ 1484 ਈ. (1541 ਬਿ.) ਵਿਚ ਆਪਣੇ ਨਾਲ ਸੁਲਤਾਨਪੁਰ ਲੋਧੀ ਲੈ ਗਿਆ। ਉਥੇ ਯਤਨ ਕਰਕੇ ਉਸ ਨੇ ਆਪ ਨੂੰ ਮੋਦੀਖ਼ਾਨੇ ਦਾ ਕੰਮ ਦਿਵਾਇਆ। ਕੁਝ ਸਮੇਂ ਬਾਦ ਮਰਦਾਨਾ ਮੀਰਾਸੀ ਵੀ ਤਲਵੰਡੀਓਂ ਆ ਕੇ ਆਪ ਨਾਲ ਰਹਿਣ ਲਗ ਗਿਆ। ਮਰਦਾਨਾ ਰਬਾਬ ਵਜਾਉਂਦਾ ਸੀ ਅਤੇ ਗੁਰੂ ਜੀ ਇਲਾਹੀ ਮਸਤੀ ਵਿਚ ਬਾਣੀ ਉਚਾਰਦੇ ਸਨ।

ਸੰਨ 1487 ਈ. (24 ਜੇਠ, 1544 ਬਿ.) ਵਿਚ ਆਪ ਦਾ ਵਿਆਹ ਬਟਾਲਾ ਨਿਵਾਸੀ ਮੂਲ ਚੰਦ ਖਤ੍ਰੀ ਦੀ ਸੁਪੁੱਤਰੀ ਸੁਲੱਖਣੀ ਨਾਲ ਹੋਇਆ ਜਿਸ ਦੀ ਕੁੱਖੋਂ ਦੋ ਸੁਪੁੱਤਰਾਂ—ਸ੍ਰੀ ਚੰਦ ਅਤੇ ਲਖਮੀ ਦਾਸ— ਦਾ ਜਨਮ ਹੋਇਆ। ਲਗਭਗ 13 ਸਾਲ ਸੁਲਤਾਨਪੁਰ ਲੋਧੀ ਵਿਚ ਟਿਕ ਕੇ ਸੰਨ 1497 ਈ. (1554 ਬਿ.) ਵਿਚ ਇਕ ਦਿਨ ਅਚਾਨਕ ਆਪ ਇਸ਼ਨਾਨ ਕਰਨ ਲਈ ਵੇਈਂ ਨਦੀ ਵਿਚ ਦਾਖ਼ਲ ਹੋਏ ਅਤੇ ਤਿੰਨ ਦਿਨ ਬਾਦ ਪ੍ਰਗਟ ਹੋਏ। ਇਸ ਦੌਰਾਨ ਆਪ ਨੂੰ ਬ੍ਰਹਮ-ਗਿਆਨ ਦੀ ਪ੍ਰਾਪਤੀ ਹੋਈ। ਆਪ ਨੇ 'ਨ ਕੋਈ ਹਿੰਦੂ ਨ ਕੋਈ ਮੁਸਲਮਾਨ' ਦੀ ਘੋਸ਼ਣਾ ਕਰਕੇ ਲੋਕਾਂ ਨੂੰ ਧਾਰਮਿਕ ਤੰਗ-ਨਜ਼ਰੀ ਤੋਂ ਉੱਚਾ ਉਠ ਕੇ ਸਚਾ ਧਰਮ ਧਾਰਣ ਕਰਨ ਲਈ ਪ੍ਰੇਰਿਆ।

ਗੁਰੂ ਜੀ ਨੇ ਮਹਿਸੂਸ ਕੀਤਾ ਕਿ ਸਹਿਜ-ਧਰਮ ਦਾ ਪ੍ਰਚਾਰ ਕਿਸੇ ਇਕ ਥਾਂ 'ਤੇ ਟਿਕ ਕੇ ਕਰਨ ਦੀ ਥਾਂ ਘੁੰਮ ਫਿਰ ਕੇ ਲੋਕਾਂ ਨੂੰ ਉਪਦੇਸ਼ ਦਿੰਦੇ ਹੋਇਆਂ ਕਰਨਾ ਉਚਿਤ ਹੋਵੇਗਾ। ਇਸ ਪਿਛੋਂ ਗੁਰੂ ਜੀ ਹਿੰਦੁਸਤਾਨ ਅਤੇ ਹਿੰਦੁਸਤਾਨ ਤੋਂ ਬਾਹਰ ਪ੍ਰਚਾਰ ਯਾਤ੍ਰਾਵਾਂ ਅਥਵਾ ਉਦਾਸੀਆਂ 'ਤੇ ਨਿਕਲ ਪਏ। ਪੂਰਬ, ਪੱਛਮ, ਉੱਤਰ ਅਤੇ ਦੱਖਣ ਚੌਹਾਂ ਦਿਸ਼ਾਵਾਂ ਵਿਚ ਪੈਂਦੇ ਪ੍ਰਸਿੱਧ ਧਰਮ-ਧਾਮਾਂ ਉਤੇ ਗਏ; ਵਿਦਵਾਨਾਂ, ਧਾਰਮਿਕ ਮੁਖੀਆਂ, ਪੁਜਾਰੀਆਂ, ਪੀਰਾਂ, ਫ਼ਕੀਰਾਂ ਨਾਲ ਸੰਵਾਦ ਰਚਾਏ ਅਤੇ ਸਭ ਨੂੰ ਸਹੀ ਧਰਮ ਦਾ ਬੋਧ ਕਰਾ ਕੇ ਆਪਣਾ ਅਨੁਯਾਈ ਬਣਾਇਆ। ਲਗਭਗ 25 ਹਜ਼ਾਰ ਮੀਲ ਦੀਆਂ ਉਦਾਸੀਆਂ ਤੋਂ ਬਾਦ ਸੰਨ 1522 ਈ. (1579 ਬਿ.) ਵਿਚ ਆਪ ਜ਼ਿਲ੍ਹਾ ਗੁਰਦਾਸਪੁਰ ਵਿਚ ਰਾਵੀ ਨਦੀ ਦੇ ਕੰਢੇ ਸੰਨ 1504 ਈ. (1561 ਬਿ.) ਵਿਚ ਵਸਾਏ ਕਰਤਾਰਪੁਰ ਕਸਬੇ ਵਿਚ ਰਹਿਣ ਲਗੇ। ਇਸ ਸਾਲ ਤੋਂ ਇਕ ਪ੍ਰਕਾਰ ਦਾ ਆਪ ਦਾ ਆਸ਼੍ਰਮ-ਜੀਵਨ ਸ਼ੁਰੂ ਹੁੰਦਾ ਹੈ। ਆਪ-ਖ਼ੁਦ ਖੇਤੀ ਕਰਦੇ ਅਤੇ ਹੋਰਨਾਂ

ਨੂੰ ਮਿਹਨਤ ਕਰਕੇ ਵੰਡ ਖਾਣ ਦਾ ਉਪਦੇਸ਼ ਦਿੰਦੇ।

ਲਗਭਗ 18 ਵਰ੍ਹੇ ਆਪ ਕਰਤਾਰਪੁਰ ਰਹੇ। ਉਥੋਂ ਕਈ ਵਾਰ ਧਰਮ-ਪ੍ਰਚਾਰ ਲਈ ਇਧਰ-ਉਧਰ ਵੀ ਜਾਂਦੇ ਰਹੇ। ਕਰਤਾਰਪੁਰ ਵਿਚ ਰਹਿੰਦੇ ਹੋਇਆਂ ਆਪ ਨੇ ਲੋਕਾਂ ਨੂੰ ਸਚੇ ਧਰਮ ਦਾ ਸਰੂਪ ਸਮਝਾਉਣ ਦਾ ਪੂਰਾ ਯਤਨ ਕੀਤਾ। ਆਪ ਦੇ ਹਿਰਦੇ ਦੀ ਵਿਸ਼ਾਲਤਾ, ਤੰਗ-ਨਜ਼ਰੀ ਪ੍ਰਤਿ ਬੇਰੁਖੀ ਅਤੇ ਭਾਵਨਾਤਮਕ ਏਕਤਾ ਕਾਰਣ ਹਿੰਦੂ ਮੁਸਲਮਾਨ ਸਮਾਨ ਰੂਪ ਵਿਚ ਆਪ ਪ੍ਰਤਿ ਸ਼ਰਧਾ ਰਖਣ ਲਗੇ। ਇਹੀ ਕਾਰਣ ਹੈ ਕਿ ਜਦੋਂ 22 ਸਤੰਬਰ 1539 ਈ. (23 ਅਸੂ, 1596 ਬਿ.) ਨੂੰ ਆਪ ਜੋਤੀ-ਜੋਤਿ ਸਮਾਏ ਤਾਂ ਦੋਹਾਂ ਧਰਮਾਂ ਵਾਲਿਆਂ ਨੇ ਆਪਣੇ ਆਪਣੇ ਢੰਗ ਨਾਲ ਦੇਹ ਦਾ ਸਸਕਾਰ ਕੀਤਾ।

ਗੁਰੂ ਨਾਨਕ ਦੇਵ ਜੀ ਦੀ ਕੁਲ ਉਮਰ 70 ਵਰ੍ਹੇ 4 ਮਹੀਨੇ ਤਿੰਨ ਦਿਨ ਸੀ। ਅੰਤਿਮ ਸਮਾਂ ਨੇੜੇ ਆਇਆ ਵੇਖ ਕੇ ਆਪ ਨੇ ਅਨੇਕ ਤਰ੍ਹਾਂ ਦੀ ਪਰੀਖਿਆ ਲੈਣ ਉਪਰੰਤ ਭਾਈ ਲਹਿਣਾ ਨੂੰ ਗੁਰੂ-ਪਦ ਪ੍ਰਦਾਨ ਕੀਤਾ ਅਤੇ ਉਨ੍ਹਾਂ ਦਾ ਨਾਂ 'ਅੰਗਦ' ਰਖਿਆ।

*ਵਿਅਕਤਿਤਵ :* ਗੁਰੂ ਨਾਨਕ ਦੇਵ ਜੀ ਮਹਾਨ ਅਤੇ ਸ੍ਰੇਸ਼ਠ ਵਿਅਕਤਿਤਵ ਦੇ ਸੁਆਮੀ ਸਨ। ਉਨ੍ਹਾਂ ਦੇ ਵਿਅਕਤਿਤਵ ਦਾ ਵਿਸ਼ਲੇਸ਼ਣ ਕਈ ਸਾਧਨਾਂ ਰਾਹੀਂ ਕੀਤਾ ਜਾ ਸਕਦਾ ਹੈ। ਪਹਿਲਾ ਸਾਧਨ ਉਨ੍ਹਾਂ ਦੀ ਬਾਣੀ ਹੈ। ਗੁਰਬਾਣੀ ਅਨੁਸਾਰ ਬਾਣੀ ਵਿਚ ਗੁਰੂ ਵਸਦਾ ਹੈ— *ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।* (ਗੁ.ਗ੍ਰੰ. 982)। ਫੁਲ ਵਿਚ ਸੁਗੰਧੀ ਵਾਂਗ ਬਾਣੀਕਾਰ ਆਪਣੀ ਬਾਣੀ ਵਿਚ ਸਮਾਇਆ ਹੋਇਆ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਗੁਰੂ ਸਾਹਿਬ ਦੀ ਬਾਣੀ ਦੇ ਅਧਿਐਨ ਤੋਂ ਉਨ੍ਹਾਂ ਦੇ ਵਿਅਕਤਿਤਵ ਦੇ ਕੁਝ ਪੱਖ ਸਪੱਸ਼ਟ ਹੁੰਦੇ ਹਨ।

ਉਹ ਇਕ ਮਹਾਨ ਮਾਨਵਤਾਵਾਦੀ ਸਨ। ਉਨ੍ਹਾਂ ਦੇ ਮਾਨਵਤਾਵਾਦ ਵਿਚ ਸਾਰੀ ਮਨੁੱਖਤਾ ਦੇ ਕਲਿਆਣ ਦੀ ਭਾਵਨਾ ਮੁੱਖ ਸਥਾਨ ਰਖਦੀ ਹੈ। ਉਹ ਜਾਤਿ-ਭੇਦ-ਭਾਵ ਦੇ ਕਠੋਰ ਵਿਰੋਧੀ ਸਨ। ਇਸਤਰੀਆਂ ਪ੍ਰਤਿ ਵੀ ਉਨ੍ਹਾਂ ਦੀ ਭਾਵਨਾ ਬੜੀ ਸਵੱਛ ਸੀ। ਉਨ੍ਹਾਂ ਦੇ ਮਾਨਵਤਾਵਾਦੀ ਹੋਣ ਦਾ ਮੁੱਖ ਕਾਰਣ ਇਹ ਸੀ ਕਿ ਉਹ ਖ਼ੁਦ ਇਕ ਆਦਰਸ਼ ਮਨੁੱਖ ਸਨ ਅਤੇ ਬਾਕੀਆਂ ਨੂੰ ਵੀ ਚੰਗਾ ਮਨੁੱਖ ਬਣਨ ਲਈ ਪ੍ਰੇਰਣਾ ਦਿੰਦੇ ਸਨ। ਉਹ ਸੰਸਾਰ ਵਿਚ ਰਹਿੰਦੇ ਹੋਇਆਂ ਵੀ ਸੰਸਾਰਿਕਤਾ ਤੋਂ ਅਭਿਜ ਸਨ। ਉਹ ਸੰਸਾਰਿਕ ਪ੍ਰਪੰਚਾਂ ਵਿਚ ਫਸਣ ਦੀ ਥਾਂ ਪਰਮਾਤਮਾ ਦੇ ਪ੍ਰੇਮ-ਜਾਲ ਵਿਚ ਸਥਾਈ ਤੌਰ 'ਤੇ ਫਸੇ ਹੋਏ ਸਨ। ਉਹ ਆਪਣੇ ਆਪ ਨੂੰ ਸਦਾ ਤੁਛ ਸਮਝਦੇ ਸਨ। ਸਾਰਾ ਜੀਵਨ ਉਹ ਸਚੇ ਧਰਮ ਦੇ ਪ੍ਰਚਾਰ ਲਈ ਯਤਨ ਕਰਦੇ ਰਹੇ।

ਉਹ ਬਹੁਤ ਨਿਮਰਤਾਵਾਨ ਸਨ। ਉਨ੍ਹਾਂ ਦੀ ਬਾਣੀ ਦੀ ਇਕ ਇਕ ਪੰਕਤੀ ਤੋਂ ਉਨ੍ਹਾਂ ਦੀ ਨਿਮਰਤਾ ਦਾ ਅਹਿਸਾਸ ਹੋ ਜਾਂਦਾ ਹੈ। ਉਨ੍ਹਾਂ ਲਈ ਤਾਂ 'ਹਮ ਨਹੀਂ ਚੰਗੇ ਬੁਰਾ ਨਹੀਂ ਕੋਇ' ਇਕ ਵਿਵਹਾਰਿਕ ਮਾਨਤਾ ਸੀ। ਉਹ ਬਹੁਤ ਗੰਭੀਰ ਗਿਆਨਵਾਨ ਸਨ। ਉਨ੍ਹਾਂ ਦਾ ਗਿਆਨ ਇਸਲਾਮ, ਵੈਸ਼ਣਵ, ਸ਼ਾਕਤ, ਸ਼ੈਵ ਆਦਿ ਧਰਮਾਂ ਤਕ ਹੀ ਸੀਮਿਤ ਨਹੀਂ ਸੀ, ਸਗੋਂ ਵੇਦ, ਯੋਗ, ਪੁਰਾਣ, ਸ਼ਾਸਤ੍ਰ ਆਦਿ ਅਤੇ ਕਤੇਬਾਂ (ਸਾਮੀ ਧਰਮ-ਗ੍ਰੰਥਾਂ) ਦਾ ਵੀ ਉਨ੍ਹਾਂ ਨੂੰ ਕਾਫ਼ੀ ਗਿਆਨ ਸੀ।

ਉਹ ਜਨਮ-ਜਾਤ ਸ੍ਰੇਸ਼ਠ ਕਵੀ ਸਨ। ਉਨ੍ਹਾਂ ਨੇ ਬੜੇ ਅਧਿਕਾਰੀ ਢੰਗ ਨਾਲ ਆਪਣੀ ਪ੍ਰਤਿਭਾ ਨੂੰ ਲੋਕ-ਕਲਿਆਣ ਲਈ ਵਿਵਹਾਰ ਵਿਚ ਲਿਆਉਂਦਾ। ਸੰਤ-ਸਾਧਕਾਂ ਵਿਚ ਉਨ੍ਹਾਂ ਦੀ ਬਾਣੀ ਨ ਕੇਵਲ ਭਾਵਾਂ ਦੀ ਦ੍ਰਿਸ਼ਟੀ ਤੋਂ ਹੀ ਆਪਣਾ ਮਹੱਤਵਪੂਰਣ ਸਥਾਨ ਰਖਦੀ ਹੈ, ਸਗੋਂ ਉਨ੍ਹਾਂ ਦਾ ਕਾਵਿ-ਪੱਖ ਵਿਸ਼ੇਸ਼ ਗੁਣ-ਸੰਪੰਨ ਹੈ।

ਗੁਰੂ ਨਾਨਕ ਦੇਵ ਜੀ ਇਕ ਨਿਰਭੈ ਲੋਕ-ਨਾਇਕ ਸਨ। ਆਪਣੇ ਵਿਚਾਰ ਦੀ ਸਥਾਪਨਾ ਲਈ ਉਨ੍ਹਾਂ ਨੇ ਵਾਸਤਵਿਕ ਸਥਿਤੀ ਨੂੰ ਉਘਾੜਨ ਤੋਂ ਜ਼ਰਾ ਸੰਕੋਚ ਨਹੀਂ ਕੀਤਾ। ਕਲਿਯੁਗ ਦੇ ਚਿਤ੍ਰਣ ਵੇਲੇ ਅਤੇ ਤਤਕਾਲੀਨ ਰਾਜਨੈਤਿਕ, ਧਾਰਮਿਕ ਅਤੇ ਸਮਾਜਿਕ ਵਿਵਸਥਾ ਦਾ ਵਰਣਨ ਕਰਨ ਵੇਲੇ ਉਨ੍ਹਾਂ ਨੇ ਨਿਰਸੰਕੋਚ ਸਾਰੇ ਤੱਥ ਲੋਕਾਂ ਸਾਹਮਣੇ ਰਖੇ। 'ਖੂਨ ਕੇ ਸੋਹਲੇ' ਗਾਉਣ ਵਾਲੇ ਨੂੰ ਭਲਾ ਡਰ ਕਿਸ ਦਾ ਹੋ ਸਕਦਾ ਹੈ ? ਪਰ ਭਗਤੀ ਦੇ ਖੇਤਰ ਵਿਚ ਤਾਂ ਉਹ ਪਰਮਾਤਮਾ ਦਾ ਬਹੁਤ ਡਰ ਮੰਨਦੇ ਸਨ— *ਨਾਨਕ ਜਿਨ ਮਨਿ ਭਉ ਤਿਨ੍ਹਾ ਮਨਿ ਭਾਉ।*

ਗੁਰੂ ਜੀ ਦਾ ਪ੍ਰੇਮ ਕੋਈ ਸਾਧਾਰਣ ਪ੍ਰੇਮ ਨਹੀਂ ਸੀ। ਕਿਉਂਕਿ ਪ੍ਰੇਮ ਦੀ ਗਲੀ ਵਿਚ ਪ੍ਰਵੇਸ਼ ਕਰਨ ਲਈ ਪਹਿਲਾਂ ਸਿਰ ਨੂੰ ਤਲੀ ਉਤੇ ਧਰਨਾ ਪੈਂਦਾ ਹੈ ਅਤੇ ਜੋ ਇਸ ਮਾਰਗ ਵਿਚ ਇਕ ਵਾਰ ਅਗੇ ਵਧ ਜਾਂਦਾ ਹੈ, ਉਹ ਸਿਰ ਦੇਣੋ ਵੀ ਸੰਕੋਚ ਨਹੀਂ ਕਰਦਾ। 'ਸਲੋਕ ਵਾਰਾ ਤੇ ਵਧੀਕ'

ਵਿਚ ਗੁਰੂ ਜੀ ਨੇ ਸਥਾਪਿਤ ਕੀਤਾ ਹੈ—*ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ। ਇਤੁ ਮਾਰਗਿ ਪੈਰੁ ਧਰੀਜੈ। ਸਿਰੁ ਦੀਜੈ ਕਾਣਿ ਨ ਕੀਜੈ।* (ਗੁ. ਗ੍ਰੰ.1412)। ਅਜਿਹੇ ਪ੍ਰੇਮ ਦੇ ਫਲਸਰੂਪ ਉਹ ਸਮਦਰਸ਼ੀ ਬਣ ਗਏ।

ਬਾਣੀ ਦੇ ਉਪਰੋਕਤ ਅੰਦਰਲੇ ਪ੍ਰਮਾਣਾਂ ਤੋਂ ਇਲਾਵਾ ਕੁਝ ਬਾਹਰਲੇ ਪ੍ਰਮਾਣ ਵੀ ਆਪ ਦੇ ਵਿਅਕਤਿਤਵ ਉਤੇ ਪ੍ਰਕਾਸ਼ ਪਾਉਂਦੇ ਹਨ। ਸਭ ਤੋਂ ਪਹਿਲਾਂ ਜਨਮ-ਸਾਖੀ ਸਾਹਿਤ ਨੂੰ ਲਈਏ ਤਾਂ ਪਤਾ ਚਲਦਾ ਹੈ ਕਿ ਆਪ ਨੂੰ 'ਪਾਰਬ੍ਰਹਮ ਦਾ ਨਿਜ ਭਗਤ' ਸਮਝਿਆ ਜਾਂਦਾ ਸੀ। ਪਾਂਧੇ ਪਾਸ ਪੜ੍ਹਨ ਵੇਲੇ 'ਵਡਾ ਭਗਤ' ਹੋਣ ਦਾ ਪ੍ਰਭਾਵ ਦਿੰਦੇ ਸਨ। ਇਸੇ ਤਰ੍ਹਾਂ ਉਨ੍ਹਾਂ ਨੂੰ 'ਗੁਰੂ-ਪਰਮੇਸਵਰ', 'ਕਰਤਾਪੁਰਖ ਦਾ ਵਜੀਰ', ਆਦਿ ਵੀ ਕਿਹਾ ਗਿਆ ਹੈ। ਵਿਲੱਖਣ ਘਟਨਾਵਾਂ ਦੇ ਘਟਣ ਵੇਲੇ ਲੋਕ ਆਪ ਨੂੰ 'ਮਹਾਪੁਰਖ' ਕਹਿੰਦੇ ਸਨ ਜੋ ਬ੍ਰਹਮਜੋਤਿ ਨਾਲ ਭਰਪੂਰ ਅਤੇ ਅੰਤਰਜਾਮੀ ਸਨ।

ਸਾਖੀਕਾਰਾਂ ਨੇ ਆਪ ਨੂੰ ਵਿਚਿਤ੍ਰ ਕਰਾਮਾਤੀ ਰੂਪ ਵਿਚ ਵੀ ਚਿਤਰਿਆ ਹੈ। ਆਪ ਦੇ ਸੰਕੇਤ ਤੋਂ ਅਸੰਭਵ ਘਟਨਾਵਾਂ ਵਾਪਰਦੀਆਂ ਹਨ, ਉਜੜਿਆ ਖੇਤ ਹਰਾ ਹੋ ਜਾਂਦਾ ਹੈ, ਦਰਖ਼ਤ ਦੀ ਛਾਇਆ ਸਥਿਰ ਹੋ ਜਾਂਦੀ ਹੈ, ਮੋਇਆ ਹਾਥੀ ਜੀ ਪੈਂਦਾ ਹੈ, ਕੌੜੇ ਰੀਠੇ ਮਿਠੇ ਹੋ ਜਾਂਦੇ ਹਨ। ਸਪੱਸ਼ਟ ਹੈ ਕਿ ਗੁਰੂ ਜੀ ਦਾ ਨਾਸ਼ ਅਤੇ ਸਿਰਜਨ ਦੀਆਂ ਸ਼ਕਤੀਆਂ ਉਤੇ ਪੂਰਾ ਅਧਿਕਾਰ ਹੈ। ਉਦਾਸੀਆਂ ਉਪਰ ਜਾਣ ਵੇਲੇ ਉਨ੍ਹਾਂ ਦੀ ਵੇਸ਼ਭੂਸ਼ਾ ਅਤੇ ਖਾਣ-ਪੀਣ ਦੀਆਂ ਵਸਤੂਆਂ ਦੇ ਆਧਾਰ 'ਤੇ ਉਹ ਵਿਲੱਖਣ ਭੇਖਧਾਰੀ ਅਤੇ ਅਦਭੁਤ ਆਹਾਰੀ ਪ੍ਰਤੀਤ ਹੁੰਦੇ ਹਨ। ਉਹ ਅਣਥਕ ਯਾਤ੍ਰੀ, ਲੋਕ-ਸੇਵਕ, ਤਰਕ-ਸ਼ੀਲ ਉਪਦੇਸ਼ਕ, ਮਹਾਨ ਤਿਆਗੀ ਅਤੇ ਸਹਿਜ-ਧਰਮੀ ਸਨ।

ਜਨਮਸਾਖੀਆਂ ਤੋਂ ਇਲਾਵਾ ਸਿੱਖ-ਇਤਿਹਾਸ-ਗ੍ਰੰਥਾਂ ਵਿਚ ਵੀ ਆਪ ਦੇ ਸਰੂਪ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਉਨ੍ਹਾਂ ਦੇ ਚਰਿਤ੍ਰ-ਪ੍ਰਸੰਗਾਂ ਵਿਚ ਪੁਰਾਣ-ਪੁਰਸ਼ਾਂ ਦੀਆਂ ਲੀਲਾਵਾਂ ਦਾ ਸਮਾਵੇਸ਼ ਕੀਤਾ ਜਾਣ ਲਗਿਆ ਅਤੇ ਸਾਧਾਰਣ ਤੋਂ ਹਟ ਕੇ ਅਤਿਮਾਨਵੀ ਸ਼ਕਤੀਆਂ ਦਾ ਆਰੋਪ ਆਪ ਦੇ ਵਿਅਕਤਿਤਵ ਵਿਚ ਹੋਣ ਲਗਿਆ। ਆਪ ਨਾਲ ਸੰਬੰਧਿਤ ਕਾਵਿ-ਸਾਮਗ੍ਰੀ ਵਿਚ ਵੀ ਆਪ ਦੇ ਵਿਅਕਤਿਤਵ ਦੀ ਝਲਕ ਮਿਲ ਜਾਂਦੀ ਹੈ। ਇਸ ਸੰਬੰਧ ਵਿਚ ਭਾਈ ਗੁਰਦਾਸ ਦੀਆਂ ਵਾਰਾਂ ਵਿਸ਼ੇਸ਼ ਉੱਲੇਖਯੋਗ ਹਨ। ਪਹਿਲੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਅਤੇ ਪਰਮਾਤਮਾ ਨੂੰ ਅਭਿੰਨ ਦਸਿਆ ਗਿਆ ਹੈ— *ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ, ਗੁਰੂ ਪਰਮੇਸਰ ਇਕ ਹੈ ਸਚਾ ਸਾਹ ਜਗਤ ਵਣਜਾਰਾ, ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਇਆ।* ਭੱਟਾਂ ਦੇ ਸਵੈਇਆਂ ਵਿਚ ਵੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਅਵਤਾਰੀ ਸ਼ਕਤੀ ਦੇ ਰੂਪ ਵਿਚ ਹੋਈ ਹੈ। ਆਪ ਨੂੰ ਸਚਾ ਪਾਤਸ਼ਾਹ ਮੰਨ ਕੇ ਲੋਕਾਂ ਦੇ ਭਵਬੰਧਨ ਕਟਣ ਵਾਲਾ ਦਸਿਆ ਗਿਆ ਹੈ। ਇਸ ਤੋਂ ਇਲਾਵਾ ਹਰ ਪ੍ਰਕਾਰ ਦੀਆਂ ਅਵਤਾਰੀ ਸ਼ਕਤੀਆਂ ਦਾ ਆਰੋਪਣ ਵੀ ਆਪ ਦੇ ਵਿਅਕਤਿਤਵ ਵਿਚ ਕੀਤਾ ਗਿਆ ਹੈ।

ਪੰਜਾਬ ਵਿਚ ਫ਼ਾਰਸੀ ਭਾਸ਼ਾ ਵਿਚ ਲਿਖੀਆਂ ਗਈਆ ਇਤਿਹਾਸ-ਨੁਮਾ ਰਚਨਾਵਾਂ ਵਿਚ ਗ਼ੈਰ-ਸਿੱਖ ਲੇਖਕਾਂ ਨੇ ਅਨੇਕ ਥਾਂਵਾਂ 'ਤੇ ਗੁਰੂ ਸਾਹਿਬ ਦੇ ਚਰਿਤ੍ਰ ਉਤੇ ਪ੍ਰਕਾਸ਼ ਪਾਇਆ ਹੈ। ਇਸ ਪ੍ਰਕਾਰ ਦੇ ਬ੍ਰਿੱਤਾਂਤਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਜੀ ਵਿਚਿਤ੍ਰ ਵਿਅਕਤਿਤਵ ਵਾਲੇ ਨਿਰ-ਲਿਪਤ, ਮਹਾਨ ਅਤੇ ਦੁੱਤੀ ਧਰਮ-ਸਾਧਕ ਸਨ ਜੋ ਧਰਮ ਦੀ ਤੰਗਨਜ਼ਰੀ ਤੋਂ ਬਹੁਤ ਉੱਚੇ ਅਤੇ ਵਿਸ਼ਵ-ਭਾਈਚਾਰੇ ਵਿਚ ਯਕੀਨ ਰਖਣ ਵਾਲੇ ਸਿੱਧਾਂਤ ਵਜੋਂ ਇਕੇਸ਼੍ਵਰਵਾਦੀ ਸਨ।

ਉਪਰੋਕਤ ਤੱਥਾਂ ਦੇ ਆਧਾਰ 'ਤੇ ਸਹਿਜ ਹੀ ਕਿਹਾ ਜਾ ਸਕਦਾ ਹੈ ਕਿ ਗੁਰੂ ਜੀ ਦਾ ਵਿਅਕਤਿਤਵ ਬੜਾ ਅਦਭੁਤ ਸੀ। ਉਹ ਨੱਬੀ ਵੀ ਸਨ ਅਤੇ ਲੋਕ-ਨਾਇਕ ਵੀ, ਉਹ ਸਾਧਕ ਵੀ ਸਨ ਅਤੇ ਉਪਦੇਸ਼ਕ ਵੀ। ਉਹ ਸ਼ਾਇਰ ਵੀ ਸਨ ਅਤੇ ਈਸ਼ਵਰੀ ਦਰਬਾਰ ਦੇ ਢਾਡੀ ਵੀ। ਉਹ ਗ੍ਰਿਹਸਥੀ ਵੀ ਸਨ ਅਤੇ ਵੈਰਾਗੀ ਵੀ। ਉਨ੍ਹਾਂ ਦੀ ਸਾਧਨਾ ਵਿਚ ਅਪਾਰ ਸ਼ਕਤੀ ਸੀ। ਉਨ੍ਹਾਂ ਨੇ ਬਾਂਹ ਉਠਾ ਕੇ ਅਨਾਚਾਰ ਅਤੇ ਅਧਰਮ ਦੇ ਭਿਆਨਕ ਝਖੜ ਨੂੰ ਰੋਕ ਦਿੱਤਾ ਅਤੇ ਦੁਖਿਆਰੀ ਮਨੁੱਖਤਾ ਨੂੰ ਸ਼ਾਂਤੀ ਪ੍ਰਦਾਨ ਕੀਤੀ। ਉਹ ਉਦਾਰ ਮਨ ਵਾਲੇ ਸੁਤੰਤਰ ਚਿੰਤਕ ਸਨ। ਉਦਾਰ ਇਸ ਲਈ ਕਿ ਉਨ੍ਹਾਂ ਨੇ ਪੂਰਬ-ਵਰਤੀ ਸਾਰੇ ਦਰਸ਼ਨਾਂ, ਧਰਮਾਂ ਅਤੇ ਸੰਪ੍ਰਦਾਵਾਂ ਤੋਂ ਆਪਣੀ ਵਿਵੇਕ ਬੁੱਧੀ ਅਤੇ ਸਵੈ-ਅਨੁਭਵ ਦੀ ਕਸੌਟੀ ਉਤੇ ਪਰਖ ਕੇ, ਬਿਨਾ ਕਿਸੇ ਭੇਦ-ਭਾਵ ਦੇ, ਉਹ ਸਭ ਕੁਝ ਗ੍ਰਹਿਣ ਕਰ ਲਿਆ, ਜੋ ਸਦੀਵੀ ਸੀ, ਜਿਸ ਦੁਆਰਾ ਮਾਨਵਤਾ ਦਾ ਵਿਕਾਸ ਸੰਭਵ ਸੀ ਅਤੇ ਜੋ ਹਰ ਇਕ ਯੁਗ ਲਈ ਹਮੇਸ਼ਾਂ ਨਵਾਂ ਸੀ। ਸੁਤੰਤਰ ਚਿੰਤਕ ਉਹ ਇਸ ਲਈ ਸਨ ਕਿ ਉਨ੍ਹਾਂ

ਨੇ ਕੇਵਲ ਉਹੀ ਕੁਝ ਅਪਨਾਇਆ ਜੋ ਯੁਗ ਅਨੁਕੂਲ ਸ੍ਰੇਸ਼ਠ ਸੀ, ਬਾਕੀ ਸਭ ਕੁਝ ਉਨ੍ਹਾਂ ਦਾ ਆਪਣਾ ਸੀ। ਅਸਲ ਵਿਚ, ਉਨ੍ਹਾਂ ਦਾ ਵਿਅਕਤਿਤਵ ਇਕ ਖੁਲ੍ਹੀ ਹੋਈ ਧਰਮ-ਪੁਸਤਕ ਹੈ ਜਿਸ ਨੂੰ ਕੋਈ ਵੀ ਪੜ੍ਹ ਕੇ ਆਪਣਾ ਜੀਵਨ ਸੁਧਾਰ ਸਕਦਾ ਹੈ।

*ਬਾਣੀ-ਰਚਨਾ :* ਗੁਰੂ ਜੀ ਦੇ ਨਾਂ ਉਤੇ ਗੁਰੂ ਗ੍ਰੰਥ ਸਾਹਿਬ ਵਿਚ ਜੋ ਬਾਣੀ ਦਰਜ ਹੈ, ਉਹੀ ਆਪ ਦੀ ਪ੍ਰਮਾਣਿਕ ਰਚਨਾ ਹੈ। ਆਪ ਨੇ ਉਹ ਬਾਣੀ ਕਿਵੇਂ ਲਿਖੀ ਅਤੇ ਸੰਭਾਲੀ ? ਇਹ ਇਕ ਮਹੱਤਵਪੂਰਣ ਵਿਸ਼ਾ ਹੈ। ਖੇਦ ਦੀ ਗੱਲ ਹੈ ਕਿ ਹੁਣ ਗੁਰੂ ਜੀ ਦੀ ਕੋਈ ਵੀ ਹੱਥ-ਲਿਖਿਤ ਜਾਂ ਹੋਰ ਕੋਈ ਪੁਰਾਤਨ ਦਸਤਾਵੇਜ਼ ਉਪਲਬਧ ਨਹੀਂ ਹੈ। ਇਸ ਲਈ ਇਹ ਕਹਿਣਾ ਕਠਿਨ ਹੈ ਕਿ ਉਹ ਕਿਹੜੀ ਲਿਪੀ ਵਿਚ ਲਿਖਦੇ ਸਨ। ਉਹ ਪੜ੍ਹੇ ਲਿਖੇ ਸਨ, ਇਸ ਵਿਚ ਕੋਈ ਸੰਦੇਹ ਨਹੀਂ। 'ਪਟੀ' ਨਾਂ ਦੀ ਬਾਣੀ ਤੋਂ ਸਪੱਸ਼ਟ ਹੈ ਕਿ ਉਹ ਉਸ ਵਕਤ ਪੰਜਾਬ ਵਿਚ ਪ੍ਰਚਲਿਤ ਲਿਪੀ ਅਤੇ ਅੱਖਰਾਂ ਦੇ ਉੱਚਾਰਣ ਤੋਂ ਭਲੀ-ਭਾਂਤ ਜਾਣੂ ਸਨ। ਸੰਭਵ ਹੈ ਕਿ ਵਰਤਮਾਨ ਗੁਰਮੁਖੀ ਲਿਪੀ ਦਾ ਉਹ ਮੁਢਲਾ ਰੂਪ ਹੋਏ। 'ਪਟੀ' ਬਾਣੀ ਉਪਰ ਅੰਕਿਤ 'ਪਟੀ ਲਿਖੀ' ਉਕਤੀ ਤੋਂ ਇਹ ਭਲੀ-ਭਾਂਤ ਸਪੱਸ਼ਟ ਹੈ ਕਿ ਉਨ੍ਹਾਂ ਨੇ ਇਹ ਬਾਣੀ ਲਿਖਿਤ ਰੂਪ ਵਿਚ ਰਚੀ ਸੀ।

ਕੀ ਉਨ੍ਹਾਂ ਨੇ ਸਾਰੀ ਬਾਣੀ ਆਪ ਹੀ ਲਿਖੀ ਜਾਂ ਲਿਖਾਰੀਆਂ ਨੇ ਵੀ ਇਸ ਵਿਚ ਯੋਗਦਾਨ ਪਾਇਆ ? ਇਸ ਦਾ ਉੱਤਰ ਇਤਿਹਾਸ ਦੀ ਕੁੱਖ ਵਿਚੋਂ ਲਭਣਾ ਪਵੇਗਾ। ਕੁਝ ਪੁਰਾਤਨ ਰਚਨਾਵਾਂ ਵਿਚੋਂ ਅਜਿਹੇ ਸੰਕੇਤ ਮਿਲਦੇ ਹਨ ਕਿ ਗੁਰੂ ਜੀ ਦੀ ਬਾਣੀ ਕੁਝ ਸਾਥੀ ਲਿਖਾਰੀ ਨਾਲੋਂ ਨਾਲ ਲਿਖਦੇ ਜਾਂਦੇ ਸਨ। ਉਹ ਬਾਣੀ ਨੂੰ ਨਾਲੋਂ ਨਾਲ ਆਪ ਸੰਭਾਲਦੇ ਜਾਂਦੇ ਸਨ। ਉਸ ਬਾਣੀ ਦੇ ਉਤਾਰੇ ਕਰਨ ਦੀ ਪਿਰਤ ਵੀ ਪੈ ਚੁੱਕੀ ਸੀ। ਆਪ ਸੰਭਾਲਣ ਦੀ ਪੁਸ਼ਟੀ ਭਾਈ ਗੁਰਦਾਸ ਦੀ ਪਹਿਲੀ ਵਾਰ (ਪਉੜੀ 33) ਦੀ ਇਸ ਤੁਕ— *ਪੁਛਨਿ ਖੋਲ੍ਹ ਕਿਤਾਬ ਨੂੰ ਹਿੰਦੂ ਵਡਾ ਕੇ ਮੁਸਲਮਾਨੋਈ*— ਤੋਂ ਹੋ ਜਾਂਦੀ ਹੈ ਕਿ ਗੁਰੂ ਜੀ ਆਪਣੀ ਬਾਣੀ ਆਪਣੇ ਕੋਲ ਇਕ ਬਸਤੇ ਵਿਚ ਸੰਭਾਲ ਕੇ ਰਖਦੇ ਸਨ। 'ਪੁਰਾਤਨ ਜਨਮਸਾਖੀ' (ਸਾਖੀ 57) ਵਿਚ ਗੁਰੂ ਅੰਗਦ ਨੂੰ ਗੁਰ-ਗੱਦੀ ਪ੍ਰਦਾਨ ਕਰਨ ਵੇਲੇ ਬਾਣੀ ਦੀ ਪੋਥੀ ਵੀ ਦਿੱਤੀ ਗਈ ਸੀ— *ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ।* ਆਪ ਜੀ ਦੀ ਬਾਣੀ ਗੁਰੂ ਅਰਜਨ ਦੇਵ ਤਕ ਕਿਵੇਂ ਪਹੁੰਚੀ, ਇਸ ਬਾਰੇ ਵਿਸਤਾਰ ਲਈ ਵੇਖੋ 'ਗੁਰੂ ਗ੍ਰੰਥ ਸਾਹਿਬ : ਸੰਪਾਦਨ ਦਾ ਇਤਿਹਾਸ'।

ਗੁਰੂ ਨਾਨਕ ਦੇਵ ਜੀ ਦੀ ਪ੍ਰਮਾਣਿਕ ਬਾਣੀ ਦਾ ਬਿਉਰਾ ਇਸ ਪ੍ਰਕਾਰ ਹੈ —

| | | |
|---|---|---|
| | ਜਪੁਜੀ | = ਮੂਲਮੰਤ੍ਰ-1, ਪਉੜੀਆਂ-38, ਸ਼ਲੋਕ-2[1] = 41 |
| 1. | ਸਿਰੀ ਰਾਗ[2] | = ਚਉਪਦੇ-33, ਅਸ਼ਟਪਦੀਆਂ-18, ਪਹਰੇ-2, ਸਲੋਕ-7 (ਵਾਰ ਮ.੪ ਵਿਚ) = 60 |
| 2. | ਮਾਝ ਰਾਗ | = ਅਸ਼ਟਪਦੀ-1, ਪਉੜੀਆਂ -27, ਸਲੋਕ-46 (ਵਾਰ ਮ.੧ ਵਿਚ) = 74 |
| 3. | ਗਉੜੀ ਰਾਗ | = ਚਉਪਦੇ-20, ਅਸ਼ਟਪਦੀਆਂ-18, ਛੰਤ-2 = 40 |
| 4. | ਆਸਾ ਰਾਗ | = ਚਉਪਦੇ-39[3], ਅਸ਼ਟਪਦੀਆਂ-22, ਪਦੇ-35 ('ਪਟੀ' ਵਿਚ), ਛੰਤ-5, ਪਉੜੀਆਂ-24, ਸ਼ਲੋਕ-44[4] (ਵਾਰ ਮ.੧ ਵਿਚ)= 169 |
| 5. | ਗੂਜਰੀ ਰਾਗ | = ਚਉਪਦੇ-2, ਅਸ਼ਟਪਦੀਆਂ-5 = 7 |
| 6. | ਬਿਹਾਗੜਾ ਰਾਗ | = ਸ਼ਲੋਕ-2 (ਵਾਰ[5] ਮ.੪ ਵਿਚ) = 2 |
| 7. | ਵਡਹੰਸ ਰਾਗ | = ਚਉਪਦੇ-3, ਛੰਤ-2, ਅਲਾਹਣੀਆਂ-5, ਸ਼ਲੋਕ-3 (ਵਾਰ ਮ. ੪ ਵਿਚ) = 13 |
| 8. | ਸੋਰਠ ਰਾਗ | = ਚਉਪਦੇ-12, ਅਸ਼ਟਪਦੀਆਂ -4, ਸ਼ਲੋਕ-2 (ਵਾਰ ਮ. ੪ ਵਿਚ) = 18 |
| 9. | ਧਨਾਸਰੀ ਰਾਗ | = ਚਉਪਦੇ-9, ਅਸ਼ਟਪਦੀਆਂ-2, ਛੰਤ-3 = 14 |

10. ਤਿਲੰਗ ਰਾਗ = ਚਉਪਦੇ-5, ਅਸ਼ਟਪਦੀ-1 = 6

11. ਸੂਹੀ ਰਾਗ = ਚਉਪਦੇ-9, ਅਸ਼ਟਪਦੀਆਂ-5, ਕੁਚਜੀ-ਸੁਚਜੀ-2, ਛੰਤ-5, ਸ਼ਲੋਕ-21 (ਵਾਰ ਮ.੩ ਵਿਚ) = 42

12. ਬਿਲਾਵਲ ਰਾਗ = ਚਉਪਦੇ-4, ਅਸ਼ਟਪਦੀਆਂ-2, ਪਦੇ-20 (ਥਿਤੀ ਮ.੧ ਵਿਚ), ਛੰਤ-2, ਸ਼ਲੋਕ-2 (ਵਾਰ ਮ.੪ ਵਿਚ) = 30

13. ਰਾਮਕਲੀ ਰਾਗ = ਚਉਪਦੇ-11, ਅਸ਼ਟਪਦੀਆਂ-9, ਪਦੇ-127 (54 'ਓਅੰਕਾਰ' ਵਿਚ ਅਤੇ 73 'ਸਿਧ ਗੋਸਟਿ' ਵਿਚ) ਸ਼ਲੋਕ-19 (ਵਾਰ ਮ.੩ ਵਿਚ) = 166

14. ਮਾਰੂ ਰਾਗ = ਚਉਪਦੇ-12, ਅਸ਼ਟਪਦੀਆਂ-11, ਸੋਲਹੇ-22, ਸ਼ਲੋਕ-20 (18 ਵਾਰ ਮ. ੪ ਵਿਚ, 2 ਪਹਿਲੇ ਅਤੇ ਪੰਜਵੇਂ ਚਉਪਦਿਆਂ ਨਾਲ)=65

15. ਤੁਖਾਰੀ ਰਾਗ = ਛੰਤ-5, ਪਦੇ-17 (ਬਾਰਹਮਾਹਾ ਮ.੧ ਵਿਚ)=22

16. ਭੈਰਉ ਰਾਗ = ਚਉਪਦੇ-8, ਅਸ਼ਟਪਦੀ-1= 9

17. ਬਸੰਤ ਰਾਗ = ਚਉਪਦੇ-10, ਅਸ਼ਟਪਦੀਆਂ-8 = 18

18. ਸਾਰੰਗ ਰਾਗ = ਚਉਪਦੇ-3, ਅਸ਼ਟਪਦੀਆਂ -2, ਸ਼ਲੋਕ -33 (ਵਾਰ ਮ. ੪ ਵਿਚ) = 38

19. ਮਲਾਰ ਰਾਗ = ਚਉਪਦੇ-9, ਅਸ਼ਟਪਦੀਆਂ -5, ਪਉੜੀਆਂ -27, ਸ਼ਲੋਕ-24 (ਵਾਰ ਮ.੧ ਵਿਚ) = 65

20. ਪ੍ਰਭਾਤੀ ਰਾਗ = ਚਉਪਦੇ-17, ਅਸ਼ਟਪਦੀਆਂ -7 = 24

ਸ਼ਲੋਕ ਸਹਸਕ੍ਰਿਤੀ= 3[6]

ਸਲੋਕ ਫ਼ਰੀਦ = 1[7]

ਪ੍ਰਸੰਗ

ਸਲੋਕ ਵਾਰਾਂ ਤੇ ਵਧੀਕ = 31[8]

*ਕੁਲ ਜੋੜ* *=958*

*ਬਾਣੀਵਾਰ ਕੁਲ ਜੋੜ* = ਮੂਲਮੰਤ੍ਰ-1, ਚਉਪਦੇ-206, ਅਸ਼ਟਪਦੀਆਂ-121, ਛੰਤ-24, ਪਉੜੀਆਂ-116, ਸ਼ਲੋਕ-260, ਪਹਰੇ-2, ਅਲਾਹਣੀਆਂ-5, ਕੁਚਜੀ -ਸੁਚਜੀ-2, ਸੋਲਹੇ-22, ਪਦੇ-199= 958

*ਸੁਤੰਤਰ ਬਾਣੀਆਂ* — ਜਪੁ, ਪਹਰੇ, ਵਾਰ ਮਾਝ, ਪਟੀ, ਵਾਰ ਆਸਾ, ਅਲਾਹਣੀਆਂ, ਕੁਚਜੀ-ਸੁਚਜੀ, ਥਿਤੀ, ਓਅੰਕਾਰ, ਸਿਧ-ਗੋਸਟਿ, ਬਾਰਹਮਾਹਾ, ਵਾਰ ਮਲਾਰ।

*ਟਿੱਪਣੀਆਂ :*

1. ਇਨ੍ਹਾਂ ਵਿਚੋਂ ਪਹਿਲਾ ਸ਼ਲੋਕ ਸੁਖਮਨੀ ਮ.੫ ਅਤੇ ਦੂਜਾ ਸ਼ਲੋਕ 'ਮਾਝ ਕੀ ਵਾਰ' ਮਹਲਾ ੨ ਅਧੀਨ ਦਰਜ ਹੈ। ਇਸ ਲਈ ਇਨ੍ਹਾਂ ਦਾ ਕਰਤ੍ਰਿਤਵ ਸੰਦਿਗਧ ਹੈ।
2. ਇਸ ਰਾਗ ਤੋਂ ਪਹਿਲਾਂ 'ਸੋਦਰ' ਅਤੇ 'ਸੋਹਿਲਾ' ਨਾਮਕ ਪ੍ਰਕਰਣਾਂ ਵਿਚ ਸੰਕਲਿਤ ਗੁਰੂ ਨਾਨਕ ਦੇਵ ਜੀ ਦੇ ਰਚੇ ਸ਼ਬਦਾਂ ਦੀ ਗਿਣਤੀ ਇਥੇ ਨਹੀਂ ਕੀਤੀ ਗਈ ਕਿਉਂਕਿ ਇਨ੍ਹਾਂ ਨੂੰ ਸੰਬੰਧਿਤ ਰਾਗਾਂ ਵਿਚ ਗਿਣਿਆ ਜਾਵੇਗਾ।
3. 'ਸੋਦਰ' ਵਾਲੇ ਸ਼ਬਦ ਦੀ ਗਿਣਤੀ ਜਪੁਜੀ ਦੀ 27ਵੀਂ ਪਉੜੀ ਵਜੋਂ ਪਹਿਲਾਂ ਤੋਂ ਹੋ ਚੁਕੀ ਹੈ।
4. ਸ਼ਲੋਕਾਂ ਦੀ ਮੂਲ ਗਿਣਤੀ 44 ਹੈ, ਪਰ ਕੁਝ ਵਿਦਵਾਨ 12ਵੀਂ ਪਉੜੀ ਦਾ ਪਹਿਲਾ ਸ਼ਲੋਕ ਇਕ ਦੀ ਥਾਂ ਦੋ ਗਿਣ ਕੇ, ਗਿਣਤੀ 45 ਕਰ ਦਿੰਦੇ ਹਨ।
5. ਇਸ ਵਾਰ ਵਿਚ ਤਿੰਨ ਸ਼ਲੋਕ 'ਮਰਦਾਨਾ' ਨਾਂ ਅਧੀਨ ਦਰਜ ਹਨ। ਪਰ ਇਨ੍ਹਾਂ ਦਾ ਕਰਤ੍ਰਿਤਵ ਸੰਦਿਗਧ ਹੈ ਕਿਉਂਕਿ ਕੁਝ ਵਿਦਵਾਨਾਂ ਅਨੁਸਾਰ ਇਹ ਗੁਰੂ ਨਾਨਕ ਦੇਵ ਜੀ ਵਲੋਂ ਮਰਦਾਨੇ ਪ੍ਰਤਿ ਉਚਾਰੇ ਗਏ ਹਨ।

6. ਇਸ ਪ੍ਰਕਰਣ ਵਿਚ ਮ. ੧ ਦੇ 4 ਸ਼ਲੋਕ ਲਿਖੇ ਹਨ ਜਿਨ੍ਹਾਂ ਵਿਚੋਂ ਪਹਿਲਾ 'ਆਸਾ ਕੀ ਵਾਰ' ਵਿਚ 14ਵੀਂ ਪਉੜੀ ਨਾਲ ਗਿਣਿਆ ਗਿਆ ਹੈ, ਬਾਕੀ ਤਿੰਨ 'ਮਾਝ ਕੀ ਵਾਰ' ਅਤੇ 'ਆਸਾ ਕੀ ਵਾਰ' ਵਿਚ ਮਹਲਾ 2 ਅਧੀਨ ਦਰਜ ਹਨ। ਇਸ ਲਈ ਇਨ੍ਹਾਂ ਦਾ ਕਰਤ੍ਰਿਤਵ ਸੰਦਿਗਧ ਹੈ।
7. ਇਸ ਪ੍ਰਸੰਗ ਵਿਚ ਮ. ੧ ਦੇ ਚਾਰ ਸ਼ਲੋਕ ਹਨ, ਪਰ ਇਨ੍ਹਾਂ ਵਿਚੋਂ 113ਵਾਂ ਅਤੇ 124 ਵਾਂ ਸਿਰੀ ਰਾਗ ਕੀ ਵਾਰ ਮ.੪ ਵਿਚ ਅਤੇ 120ਵਾਂ 'ਸਲੋਕ ਵਾਰਾ ਤੇ ਵਧੀਕ' (ਅੰਕ 18) ਵਿਚ ਗਿਣੇ ਗਏ ਹਨ। ਬਾਕੀ ਕੇਵਲ 32ਵਾਂ ਸ਼ਲੋਕ ਹੋਰ ਕਿਤੇ ਦਰਜ ਨਹੀਂ ਹੋਇਆ।
8. ਇਨ੍ਹਾਂ ਦੀ ਕੁਲ ਗਿਣਤੀ 33 ਹੈ, ਪਰ 28ਵਾਂ ਮਹਲਾ ੩ ਦਾ ਹੈ ਅਤੇ 15ਵਾਂ 'ਸਾਰੰਗ ਕੀ ਵਾਰ, ਮ. ੪' ਅਧੀਨ ਗਿਣਿਆ ਗਿਆ ਹੈ।

ਗੁਰੂ ਜੀ ਦੀ ਪ੍ਰਮਾਣਿਕ ਬਾਣੀ ਦਾ ਉਪਰੋਕਤ ਕ੍ਰਮ ਗੁਰੂ ਅਰਜਨ ਦੇਵ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ ਦੀ ਤਿਆਰੀ ਵੇਲੇ ਨਿਸਚਿਤ ਕੀਤਾ ਗਿਆ ਅਤੇ ਇਸ ਦਾ ਆਧਾਰ ਪਦਿਆਂ ਜਾਂ ਬਾਣੀਆਂ ਦੀ ਵਖ ਵਖ ਰਾਗਾਂ ਪ੍ਰਤਿ ਅਨੁਸਾਰਤਾ ਹੈ; ਬਾਣੀ ਦੇ ਰਚਨਾ-ਕ੍ਰਮ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ।

*ਅਪ੍ਰਮਾਣਿਕ ਬਾਣੀ* : ਸ਼ੁਰੂ ਤੋਂ ਹੀ ਗੁਰੂ ਜੀ ਦੇ ਨਾਂ ਨਾਲ ਅਪ੍ਰਮਾਣਿਕ ਬਾਣੀ ਪ੍ਰਚਲਿਤ ਹੋਣੀ ਸ਼ੁਰੂ ਹੋ ਗਈ ਸੀ। ਇਸ ਪ੍ਰਕਾਰ ਦੀ ਬਾਣੀ ਨੂੰ 'ਕੱਚੀ-ਬਾਣੀ' (ਵੇਖੋ) ਦਾ ਨਾਂ ਦਿੱਤਾ ਜਾਣ ਲਗਿਆ। ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਪ੍ਰਚਲਿਤ ਅਪ੍ਰਮਾਣਿਕ ਬਾਣੀ ਨੂੰ ਤਿੰਨ ਵਰਗਾਂ ਵਿਚ ਰਖਿਆ ਜਾਂਦਾ ਹੈ— (1) ਪ੍ਰਾਣਸੰਗਲੀ, (2) ਖਾਰੀ ਬੀੜ ਵਿਚ ਸੰਕਲਿਤ ਵਾਧੂ ਬਾਣੀ ਅਤੇ (3) ਨਾਮਾ ਸਾਹਿਤ।

*ਵਿਚਾਰਧਾਰਾ* : ਗੁਰੂ ਜੀ ਇਕ ਮਹਾਨ ਯੁਗ ਪੁਰਸ਼ ਸਨ ਜਿਨ੍ਹਾਂ ਨੇ ਆਪਣੀ ਨਵੀਂ ਵਿਚਾਰਧਾਰਾ ਨਾਲ ਪ੍ਰਤਿਕੂਲ ਪਰਿਸਥਿਤੀਆਂ ਦੀ ਨੁਹਾਰ ਬਦਲੀ ਅਤੇ ਸਿੱਖ ਧਰਮ ਦੇ ਵਿਕਾਸ ਦੇ ਨਾਲ ਨਾਲ ਇਕ ਨਵੇਂ ਸਭਿਆਚਾਰ ਨੂੰ ਜਨਮ ਦਿੱਤਾ। ਇਹ ਸਭਿਆਚਾਰ ਕਿਸੇ ਇਕ ਧਰਮ ਜਾਂ ਭਾਈਚਾਰੇ ਦਾ ਸਭਿਆਚਾਰ ਨਹੀਂ ਸੀ, ਸਗੋਂ ਸਾਰੀ ਮਨੁੱਖਤਾ ਲਈ ਕਲਿਆਣਕਾਰੀ ਜੀਵਨ-ਦਰਸ਼ਨ ਸੀ ਜਿਸ ਦੀ ਲੋਅ ਵਿਚ ਨਵੇਂ ਮਨੁੱਖ ਦਾ ਮਾਡਲ ਸਿਰਜਿਆ ਗਿਆ। ਗੁਰੂ ਨਾਨਕ ਦੇਵ ਜੀ, ਅਸਲ ਵਿਚ, ਇਕ ਵਿਵਹਾਰਿਕ ਧਰਮ ਦੀ ਸਥਾਪਨਾ ਕਰਨ ਆਏ ਸਨ। ਖ਼ੁਸ਼ਕ ਦਰਸ਼ਨ ਦੇ ਤਰਕ ਉਨ੍ਹਾਂ ਨੂੰ ਪਸੰਦ ਨਹੀਂ ਸਨ। ਆਪਣੀ ਰਹੱਸਾਨੁਭੂਤੀ ਨੂੰ ਸਮਾਜਿਕ ਪ੍ਰਕਰਣ ਵਿਚ ਪੇਸ਼ ਕਰਕੇ ਉਨ੍ਹਾਂ ਨੇ ਸਭ ਦੁਆਰਾ ਅਪਣਾਏ ਜਾਣ ਯੋਗ ਅਜਿਹੇ ਧਰਮ ਦੀ ਸਥਾਪਨਾ ਕੀਤੀ ਜਿਸ ਨੂੰ 'ਸਹਿਜ-ਧਰਮ' ਦਾ ਨਾਂ ਦਿੱਤਾ ਜਾ ਸਕਦਾ ਹੈ। ਇਸ ਧਰਮ ਵਿਚ ਤੰਗਨਜ਼ਰੀ, ਅੰਧ-ਵਿਸ਼ਵਾਸ, ਰੂੜ੍ਹੀ-ਵਾਦਤਾ, ਪਰਸਪਰ ਵੈਰ-ਵਿਰੋਧ ਦਾ ਕੋਈ ਸਥਾਨ ਨਹੀਂ ਹੈ।

ਗੁਰੂ ਨਾਨਕ ਦੇਵ ਨਿਰਗੁਣ-ਬ੍ਰਹਮ ਦੇ ਉਪਾਸਕ ਸਨ। ਇਹ ਤੱਥ ਮੂਲ-ਮੰਤ੍ਰ ਤੋਂ ਹੀ ਭਲੀ-ਭਾਂਤ ਸਪੱਸ਼ਟ ਹੈ। ਨਿਰਗੁਣ ਬ੍ਰਹਮ ਦਾ ਵਰਣਨ ਕਰਨਾ ਸੰਭਵ ਨਹੀਂ, ਕਿਉਂਕਿ ਵਰਣਨ ਦੇ ਸਾਧਨਾਂ ਦੁਆਰਾ ਉਸ ਨੂੰ ਦਰਸਾਇਆ ਨਹੀਂ ਜਾ ਸਕਦਾ। ਗੁਰੂ ਜੀ ਅਨੁਸਾਰ ਪਰਮ-ਸੱਤਾ ਬੁੱਧੀ ਅਤੇ ਬਾਣੀ ਤੋਂ ਅਤੀਤ ਹੈ। ਗੁਰੂ ਜੀ ਦਾ ਸੁਭਾ, ਸੰਸਕਾਰ ਅਤੇ ਯੁਗ ਦੀਆਂ ਪਰਿਸਥਿਤੀਆਂ ਅਵਤਾਰਵਾਦ ਅਥਵਾ ਸਗੁਣ -ਬ੍ਰਹਮ ਨਾਲ ਸਮਝੌਤਾ ਨਹੀਂ ਕਰ ਸਕੀਆਂ। ਨਿਰਗੁਣ-ਬ੍ਰਹਮ ਸੰਬੰਧੀ ਗੁਰੂ ਜੀ ਨੇ ਉਪਨਿਸ਼ਦਾਂ ਦੇ ਚਿੰਤਨ ਤੋਂ ਇਲਾਵਾ ਸਿੱਧਾਂ, ਜੋਗੀਆਂ, ਮੁਸਲਮਾਨਾਂ, ਸੂਫ਼ੀ ਦਰਵੇਸ਼ਾਂ ਦੀਆਂ ਧਾਰਣਾਵਾਂ ਨੂੰ ਆਤਮਸਾਤ ਕਰਕੇ ਉਨ੍ਹਾਂ ਦੇ ਸਾਰ-ਭੂਤ ਤੱਤ੍ਵਾਂ ਅਤੇ ਗੁਣਾਂ ਨੂੰ ਲੋਕ-ਕਲਿਆਣ ਦੀ ਕਸੌਟੀ ਉਤੇ ਪਰਖ ਕੇ ਆਪਣੇ ਅਨੁਭਵ ਦੇ ਸੰਦਰਭ ਵਿਚ ਗ੍ਰਹਿਣ ਕੀਤਾ। ਇਸੇ ਲਈ ਆਪ ਦੁਆਰਾ ਪ੍ਰਤਿਪਾਦਿਤ ਬ੍ਰਹਮ ਅਰੂਪ ਅਤੇ ਨਿਰਗੁਣ ਹੁੰਦੇ ਹੋਇਆਂ ਵੀ ਨਿਸ਼ਕਰਮਾ ਨਹੀਂ, ਕਰਤਾ-ਪੁਰਖ ਅਤੇ ਆਪਣੇ ਆਪ ਹੋਂਦ ਵਿਚ ਆਉਣ ਵਾਲਾ ਹੈ। ਸਾਰੀ ਸ੍ਰਿਸ਼ਟੀ ਦੀ ਉਤਪੱਤੀ, ਸਥਿਤੀ ਅਤੇ ਨਾਸ਼ ਦਾ ਕਾਰਣ ਹੈ। ਆਪ ਨੇ ਪ੍ਰੇਮ ਦੀ ਭਾਵਨਾ ਅਧੀਨ ਪ੍ਰਭੂ ਨਾਲ ਕਈ ਪ੍ਰਕਾਰ ਦੇ ਸੰਬੰਧਾਂ ਦੀ ਸਥਾਪਨਾ ਵੀ ਕੀਤੀ ਹੈ। ਇਸ ਤਰ੍ਹਾਂ ਉਨ੍ਹਾਂ ਨੇ ਨਿਰਾਕਾਰ ਨੂੰ ਸਾਕਾਰ ਬਣਾਇਆ ਹੈ। ਪਰ ਧਿਆਨ ਦੇਣ ਦੀ ਗੱਲ ਇਹ ਹੈ ਕਿ ਜਿਥੇ ਕਿਥੇ ਵੀ ਉਨ੍ਹਾਂ ਨੇ ਪਰਮਾਤਮਾ ਦਾ ਤਾਤਵਿਕ ਅਥਵਾ ਸਿੱਧਾਂਤਿਕ ਵਿਸ਼ਲੇਸ਼ਣ ਕੀਤਾ ਹੈ, ਉਥੇ ਉਸ ਨੂੰ ਨਿਰਗੁਣ, ਨਿਰਾਕਾਰ, ਨਿਰਲਿਪਤ, ਨਿਰੰਜਨ ਆਦਿ ਨਾਂਵਾਂ ਨਾਲ ਯਾਦ ਕੀਤਾ ਹੈ।

ਗੁਰੂ ਨਾਨਕ ਦੇਵ ਜੀ ਨੇ ਆਤਮਾ/ਜੀਵਾਤਮਾ ਸੰਬੰਧੀ ਵਿਚਾਰ ਪ੍ਰਗਟ ਕਰਦਿਆਂ ਪਰਮਾਤਮਾ ਅਤੇ ਆਤਮਾ ਵਿਚ ਕਿਸੇ ਪ੍ਰਕਾਰ ਦਾ ਕੋਈ ਤਾਤਵਿਕ ਅੰਤਰ ਨਹੀਂ

ਮੰਨਿਆ। ਦੋਹਾਂ ਦੀ ਅਦ੍ਵੈਤਤਾ ਅਤੇ ਏਕਤਾ ਵਿਚ ਉਨ੍ਹਾਂ ਨੂੰ ਪੂਰਣ ਵਿਸ਼ਵਾਸ ਹੈ। ਅੰਸ਼-ਅੰਸ਼ੀ-ਭਾਵ ਜਾਂ ਸਮੁੰਦਰ-ਬੂੰਦ ਵਾਲੇ ਸੰਬੰਧਾਂ ਰਾਹੀਂ ਉਨ੍ਹਾਂ ਨੇ ਆਪਣੇ ਮੰਤਵ ਨੂੰ ਅਨੇਕ ਥਾਂਵਾਂ 'ਤੇ ਪ੍ਰਗਟ ਕੀਤਾ ਹੈ— *ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ।* (ਗੁ.ਗ੍ਰੰ.878); *ਨਿਰਮਲ ਕਾਇਆ ਊਜਲ ਹੰਸਾ। ਤਿਸੁ ਵਿਚਿ ਨਾਮੁ ਨਿਰੰਜਨ ਅੰਸਾ।* (ਗੁ.ਗ੍ਰੰ.1034)।

ਇਹ ਅੰਸ਼-ਅੰਸ਼ੀ-ਭਾਵ ਨ ਵਿਸ਼ਿਸ਼ਟਾਦ੍ਵੈਤਵਾਦ ਵਾਲਾ ਹੈ ਅਤੇ ਨ ਹੀ ਦ੍ਵੈਤਾਦ੍ਵੈਤਵਾਦ ਵਾਲਾ ਸਗੋਂ ਪੂਰੀ ਤਰ੍ਹਾਂ ਅਦ੍ਵੈਤਵਾਦੀ ਹੈ। ਕਿਉਂਕਿ ਇਸ ਸਥਾਪਨਾ ਦੀ ਪੁਸ਼ਟੀ ਨ ਕੇਵਲ ਗੁਰੂ ਨਾਨਕ ਦੇਵ ਦੀ ਸਮੁੱਚੀ ਅਦ੍ਵੈਤ-ਭਾਵਨਾ ਤੋਂ ਹੀ ਹੋ ਜਾਂਦੀ ਹੈ, ਸਗੋਂ ਸਮੁੰਦਰ ਅਤੇ ਬੂੰਦ ਦੇ ਦ੍ਰਿਸ਼ਟਾਂਤ ਅਤੇ ਸਾਰੇ ਜੀਵਾਂ ਵਿਚ ਪਰਮਾਤਮਾ ਦੇ ਪ੍ਰਤਿਬਿੰਬ ਨੂੰ ਦੇਖਣ ਦੀ ਧਾਰਣਾ ਤੋਂ ਵੀ ਹੋ ਜਾਂਦੀ ਹੈ—*ਸਭ ਮਹਿ ਜੋਤਿ ਜੋਤਿ ਹੈ ਸੋਇ। ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ।* (ਗੁ.ਗ੍ਰੰ. 663)।

ਜੀਵਾਂ ਵਿਚੋਂ ਸ੍ਰੇਸ਼ਠ ਜੀਵ ਮਨੁੱਖ ਹੈ। ਇਸ ਲਈ ਮਨੁੱਖ ਜਨਮ ਦੁਰਲਭ ਹੈ। ਸੁਭਾ, ਭਾਵਨਾ, ਅਵਸਥਾ ਅਤੇ ਆਚਾਰ ਦੀ ਦ੍ਰਿਸ਼ਟੀ ਤੋਂ ਮਨੁੱਖ ਦੇ ਦੋ ਮੁੱਖ ਭੇਦ ਹਨ—ਗੁਰਮੁਖ ਅਤੇ ਮਨਮੁਖ। ਗੁਰੂ ਦੇ ਅਨੁਕੂਲ ਚਲਣ ਵਾਲਾ ਮਨੁੱਖ 'ਗੁਰਮੁਖ' ਹੈ ਅਤੇ ਮਨ ਅਨੁਸਾਰ ਚਲਣ ਵਾਲਾ ਵਿਅਕਤੀ 'ਮਨਮੁਖ' ਹੈ। ਮਨ ਮਨੁੱਖੀ ਸ਼ਰੀਰ ਦੀ ਬੜੀ ਪ੍ਰਬਲ ਸ਼ਕਤੀ ਹੈ। ਇਸ ਨੂੰ ਜਿਤਣਾ ਜਗਤ ਨੂੰ ਜਿਤਣ ਦੇ ਤੁਲ ਹੈ। ਮਨ ਨੂੰ ਮਾਰਨ ਤੋਂ ਬਿਨਾ ਅਲੌਕਿਕ ਆਨੰਦ ਦੀ ਪ੍ਰਾਪਤੀ ਨਹੀਂ ਹੁੰਦੀ।

ਸ੍ਰਿਸ਼ਟੀ ਦਾ ਚਿਤ੍ਰਣ ਕਰਦਿਆਂ ਗੁਰੂ ਜੀ ਨੇ ਪਰਮਾਤਮਾ ਨੂੰ ਇਸ ਦਾ ਰਚੈਤਾ ਅਤੇ ਸੰਚਾਲਕ ਮੰਨਿਆ ਹੈ। ਉਹ ਇਸ ਦਾ ਉਪਾਦਾਨ ਕਾਰਣ ਹੀ ਨਹੀਂ, ਨਿਮਿਤ ਕਾਰਣ ਵੀ ਹੈ। ਸਾਰੀ ਸ੍ਰਿਸ਼ਟੀ ਉਸ ਦੇ ਭੈ ਵਿਚ ਕ੍ਰਿਆਸ਼ੀਲ ਹੈ—*ਤੁਧੁ ਆਪੇ ਜਗਤੁ ਉਪਾਇਕੈ ਤੁਧੁ ਆਪੇ ਧੰਧੈ ਲਾਇਆ।* (ਗੁ.ਗ੍ਰੰ.138)। ਇਸ ਸ੍ਰਿਸ਼ਟੀ ਦਾ ਰਚਨਾ-ਕਾਲ ਅਗਿਆਤ ਹੈ। ਇਸ ਤੱਥ ਨੂੰ ਜਾਣਨ ਦੇ ਸਮਰਥ ਕੇਵਲ ਪਰਮਾਤਮਾ ਖ਼ੁਦ ਹੈ— *ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।* (ਗੁ.ਗ੍ਰੰ.4)। ਸ੍ਰਿਸ਼ਟੀ ਤੋਂ ਪਹਿਲਾਂ ਦੀ ਅਫੁਰ ਅਵਸਥਾ ਤੋਂ ਪਰਮਾਤਮਾ ਨੇ ਖ਼ੁਦ ਆਪਣੀ ਲੀਲ੍ਹਾ ਦੇਖਣ ਲਈ ਜਗਤ ਦੀ ਰਚਨਾ ਕੀਤੀ ਹੈ। ਸ੍ਰਿਸ਼ਟੀ ਦੇ ਉਤਪੱਤੀ-ਕ੍ਰਮ ਬਾਰੇ ਵੀ ਗੁਰੂ ਜੀ ਨੇ ਸੰਕੇਤ ਕੀਤਾ ਹੈ, ਪਰ ਕਿਸੇ ਨਿਸ਼ਚਿਤ ਕ੍ਰਮ ਦੀ ਸਥਾਪਨਾ ਨਹੀਂ ਕੀਤੀ। ਇਹ ਸ੍ਰਿਸ਼ਟੀ ਅਨੰਤ ਹੈ। ਇਸ ਅਨੰਤਤਾ ਨੂੰ ਰਚੈਤਾ ਤੋਂ ਬਿਨਾ ਹੋਰ ਕੋਈ ਨਹੀਂ ਜਾਣ ਸਕਦਾ। ਉਹ ਆਪਣੀ ਇੱਛਾ ਅਨੁਸਾਰ, ਇਸ ਦੀ ਰਚਨਾ ਕਰਦਾ ਹੈ ਅਤੇ ਫਿਰ ਆਪਣੀ ਮਰਜ਼ੀ ਨਾਲ ਹੀ ਆਪਣੇ ਵਿਚ ਸਮੋ ਲੈਂਦਾ ਹੈ। ਗੁਰੂ-ਕਵੀ ਅਨੁਸਾਰ ਇਹ ਜਗਤ ਸਤਿ ਅਤੇ ਅਸਤਿ ਦੋਵੇਂ ਹੈ। ਇਸ ਜਗਤ ਦਾ ਮੂਲਾਧਾਰ ਤੱਤ੍ਵ ਪਰਮਾਤਮਾ ਚੂੰਕਿ ਸਚਾ ਹੈ, ਇਸ ਲਈ ਸ੍ਰਿਸ਼ਟੀ ਵੀ ਸਚੀ ਹੈ—*ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ।* (ਗੁ.ਗ੍ਰੰ.145)। ਪਰ ਇਹ ਸਤਿਅਤਾ ਪਰਮਾਰਥਿਕ ਨਹੀਂ ਵਿਵਹਾਰਿਕ ਹੈ। ਪਰਮਾਰਥਿਕ ਸਤਿ ਤਾਂ ਕੇਵਲ ਪਰਮਾਤਮਾ ਹੈ। ਇਸ ਦ੍ਰਿਸ਼ਟੀ ਤੋਂ ਜਗਤ ਅਸਤਿ ਹੈ।

ਗੁਰੂ ਜੀ ਨੇ ਸੰਸਾਰਿਕਤਾ ਦੇ ਮੂਲ ਵਿਚ ਕੰਮ ਕਰ ਰਹੀ ਮਾਇਆ ਨੂੰ ਅੱਤਤ੍ਵ ਵਿਚ ਤੱਤ੍ਵ ਬੁੱਧੀ ਵਜੋਂ ਦਰਸਾਇਆ ਹੈ। ਜਗਤ ਅਤੇ ਜਗਤ ਦਾ ਸੰਪੂਰਣ ਪ੍ਰਪੰਚ ਮਾਇਆ ਦਾ ਪਸਾਰਾ ਹੈ। ਇਹ ਅਸੀਮ, ਵਿਭਚਾਰੀ ਅਤੇ ਵਿਘਨਕਾਰੀ ਸ਼ਕਤੀ ਹੈ, ਪਰ ਇਸ ਦੀ ਕੋਈ ਸੁਤੰਤਰ ਸੱਤਾ ਨਹੀਂ, ਸਗੋਂ ਇਹ ਪ੍ਰਭੂ ਦੇ ਅਧੀਨ ਹੈ। ਕੁਦਰਤ ਇਸ ਦਾ ਵਿਰਾਟ ਰੂਪ ਹੈ ਅਤੇ ਪ੍ਰਾਣੀ ਇਸ ਦਾ ਸੰਕੁਚਿਤ ਰੂਪ। ਇਹ ਮਨੁੱਖ ਦੇ ਮਨ ਨੂੰ ਵਸ ਵਿਚ ਰਖਦੀ ਹੈ।

ਗੁਰੂ ਨਾਨਕ ਦੇਵ ਨੇ ਪਰਮਾਤਮਾ ਵਿਚ ਇਕਾਤਮਕਤਾ ਅਥਵਾ ਲੀਨਤਾ ਨੂੰ 'ਮੁਕਤੀ' ਮੰਨਿਆ ਹੈ। ਜਦੋਂ ਅਗਿਆਨ ਦਾ ਪਰਦਾ ਹਟ ਜਾਂਦਾ ਹੈ, ਤਾਂ ਪਹਿਲਾਂ ਤੋਂ ਪ੍ਰਾਪਤ ਵਸਤੂ ਦੀ ਹੀ ਪੁਨਰ-ਪ੍ਰਾਪਤੀ ਹੋ ਜਾਂਦੀ ਹੈ। ਬੈਕੁੰਠ ਵਾਲੀ ਮੁਕਤੀ ਵਿਚ ਗੁਰੂ ਜੀ ਦਾ ਵਿਸ਼ਵਾਸ ਨਹੀਂ ਕਿਉਂਕਿ ਉਨ੍ਹਾਂ ਦੀ ਪ੍ਰਮੁਖ ਅਭਿਲਾਸ਼ਾ ਅਜਿਹੀ ਮੁਕਤੀ ਨਹੀਂ, ਸਗੋਂ ਪ੍ਰਭੂ ਦਾ ਦਰਸ਼ਨ ਜਾਂ ਸਾਖਿਆਤਕਾਰ ਹੈ, ਜਿਸ ਦੇ ਸਾਹਮਣੇ ਹੋਰ ਸਭ ਕੁਝ ਵਿਅਰਥ ਹੈ— *ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ।* (ਗੁ.ਗ੍ਰੰ.360)। ਅਜਿਹੀ ਅਵਸਥਾ ਦੀ ਪ੍ਰਾਪਤੀ ਗੁਰੂ ਜੀ ਨੇ ਕਰਮ-ਕਾਂਡਾਂ ਜਾਂ ਬਾਹਰਲੇ ਆਡੰਬਰਾਂ ਦੁਆਰਾ ਸੰਭਵ ਨਹੀਂ ਮੰਨੀ। ਪਰਮਾਤਮਾ ਦਾ ਹੁਕਮ, ਉਸ ਦੀ ਅਤੇ ਗੁਰੂ ਦੀ ਕ੍ਰਿਪਾ-ਦ੍ਰਿਸ਼ਟੀ, ਪ੍ਰੇਮ-ਭਗਤੀ ਅਤੇ ਸੇਵਾ ਦੁਆਰਾ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ। ਇਹ ਮੁਕਤੀ ਮਰਨ ਤੋਂ ਬਾਦ ਪ੍ਰਾਪਤ ਹੋਣ ਵਾਲੀ ਕੋਈ ਅਵਸਥਾ ਨਹੀਂ, ਜੀਉਂਦੇ-ਜੀ ਹੀ ਇਸ

ਦੀ ਪ੍ਰਾਪਤੀ ਹੋ ਸਕਦੀ ਹੈ। ਇਸ ਨੂੰ ਗੁਰੂ ਜੀ ਨੇ 'ਜੀਵਨ-ਮੁਕਤੀ' ਦਾ ਨਾਂ ਦਿੱਤਾ ਹੈ।

ਸਪੱਸ਼ਟ ਹੈ ਕਿ ਭਾਵੇਂ ਗੁਰੂ ਜੀ ਦਰਸ਼ਨ ਆਚਾਰਯ ਨਹੀਂ ਸਨ, ਪਰ ਉਨ੍ਹਾਂ ਦੇ ਅਧਿਆਤਮਿਕ ਵਿਚਾਰਾਂ ਨੇ ਉਨ੍ਹਾਂ ਨੂੰ ਦਾਰਸ਼ਨਿਕ ਬਣਾ ਦਿੱਤਾ ਸੀ। ਸਮੁੱਚੇ ਤੌਰ 'ਤੇ ਉਹ ਅਦ੍ਵੈਤਵਾਦੀ ਸਨ, ਪਰ ਉਨ੍ਹਾਂ ਦਾ ਅਦ੍ਵੈਤਵਾਦ ਸ਼ੰਕਰ ਦੇ ਅਦ੍ਵੈਤਵਾਦ ਤੋਂ ਭਿੰਨ ਉਨ੍ਹਾਂ ਦੀ ਨਿਜੀ ਪ੍ਰਤਿਭਾ 'ਤੇ ਆਧਾਰਿਤ ਅਤੇ ਯੁਗ ਦੀਆਂ ਸਮਸਿਆਵਾਂ ਦਾ ਸਮਾਧਾਨ ਕਰਨ ਵਾਲਾ ਸੀ। ਇਸ ਤਰ੍ਹਾਂ ਗੁਰੂ ਨਾਨਕ ਦੇਵ, ਇਕ ਨਵੇਂ ਅਦ੍ਵੈਤਵਾਦ ਨੂੰ ਜਨਮ ਦਿੰਦੇ ਹਨ ਜਿਸ ਨੂੰ 'ਸਹਿਜ-ਅਦ੍ਵੈਤਵਾਦ' ਦਾ ਨਾਂ ਦਿੱਤਾ ਜਾ ਸਕਦਾ ਹੈ।

*ਸਾਧਨਾ-ਮਾਰਗ :* ਪਰਮਾਤਮਾ ਦਾ ਸਾਖਿਆਤ-ਕਾਰ ਪ੍ਰਾਪਤ ਕਰਨ ਅਥਵਾ ਪਰਮ-ਪਦ ਦੀ ਪ੍ਰਾਪਤੀ ਲਈ ਸਾਧਕ ਨੂੰ ਕਈ ਪ੍ਰਕਾਰ ਦੇ ਯਤਨ ਕਰਨੇ ਪੈਂਦੇ ਹਨ। ਭਾਰਤੀ ਅਧਿਆਤਮਿਕਤਾ ਨੇ ਮੁੱਖ ਰੂਪ ਵਿਚ ਚਾਰ ਮਾਰਗਾਂ ਨੂੰ ਮਹੱਤਵ ਦਿੱਤਾ ਹੈ— ਗਿਆਨ, ਕਰਮ, ਯੋਗ ਅਤੇ ਭਗਤੀ। ਗੁਰੂ ਨਾਨਕ ਦੇਵ ਜੀ ਦੀਆਂ ਵੀ ਇਨ੍ਹਾਂ ਬਾਰੇ ਆਪਣੀ ਨਿਜੀ ਸਥਾਪਨਾਵਾਂ ਹਨ। ਗੁਰੂ ਜੀ ਨੇ ਚੌਹਾਂ ਸਾਧਨਾ-ਮਾਰਗਾਂ ਵਿਚ ਭਗਤੀ-ਮਾਰਗ ਨੂੰ ਨ ਕੇਵਲ ਵਿਸ਼ੇਸ਼ ਮਹੱਤਵ ਹੀ ਦਿੱਤਾ ਹੈ, ਸਗੋਂ ਇਸ ਦਾ ਬਹੁਤ ਅਧਿਕ ਵਿਸ਼ਲੇਸ਼ਣ ਵੀ ਕੀਤਾ ਹੈ। ਧਿਆਨ ਰਹੇ ਕਿ ਗੁਰੂ ਜੀ ਨੇ ਪਰੰਪਰਾਗਤ ਭਗਤੀ ਨੂੰ ਇੰਨ-ਬਿੰਨ ਨਹੀਂ ਅਪਣਾਇਆ। ਆਪ ਨੇ ਭਗਤੀ ਦੀਆਂ ਸਾਰੀਆਂ ਪ੍ਰਣਾਲੀਆਂ ਵਿਚ ਕੇਵਲ ਉਨ੍ਹਾਂ ਤੱਤ੍ਵਾਂ ਨੂੰ ਗ੍ਰਹਿਣ ਕੀਤਾ ਜੋ ਯੁਗ ਦੀਆਂ ਪਰਿਸਥਿਤੀਆਂ ਦੇ ਅਨੁਕੂਲ ਅਤੇ ਲੋਕ-ਮੰਗਲਕਾਰੀ ਸਨ। ਉਨ੍ਹਾਂ ਨੇ ਭਗਤੀ ਦੇ ਉਹ ਸਾਰੇ ਪ੍ਰਕਰਣ ਤਿਆਗ ਦਿੱਤੇ ਜਾਂ ਉਨ੍ਹਾਂ ਦਾ ਮਾਨਸੀਕਰਣ ਕਰ ਦਿੱਤਾ ਜੋ ਉਨ੍ਹਾਂ ਦੀ ਭਾਵ-ਭਗਤੀ ਦੇ ਵਿਕਾਸ ਵਿਚ ਰੁਕਾਵਟ ਸਨ।

ਸਮਾਜਿਕ ਤੌਰ 'ਤੇ ਗੁਰੂ ਜੀ ਹਿੰਦੂ ਧਰਮ ਨਾਲ ਸੰਬੰਧਿਤ ਸਨ, ਇਸ ਲਈ ਇਸ ਮਤ ਦੀ ਉਨ੍ਹਾਂ ਨੂੰ ਵਿਸ਼ੇਸ਼ ਜਾਣਕਾਰੀ ਸੀ। ਪਰ ਕਿਤੇ ਵੀ ਉਨ੍ਹਾਂ ਨੇ ਇਸ ਧਰਮ ਨਾਲ ਸੰਬੰਧਿਤ ਧਰਮ-ਪੁਸਤਕਾਂ, ਸੰਪ੍ਰਦਾਵਾਂ, ਅਵਤਾਰ-ਪਰੰਪਰਾਵਾਂ, ਦੇਵੀ-ਦੇਵਤਿਆਂ, ਸਾਧਨਾ-ਪ੍ਰਣਾਲੀਆਂ ਪ੍ਰਤਿ ਆਸਥਾ ਪ੍ਰਗਟ ਨਹੀਂ ਕੀਤੀ। ਜਿਥੇ ਕਿਥੇ ਵੀ ਅਵਸਰ ਮਿਲਿਆ ਹੈ ਇਸ ਦੇ ਰੂੜ੍ਹ ਰੂਪਾਂ/ਪੱਖਾਂ ਦਾ ਦ੍ਰਿੜ੍ਹਤਾ ਪੂਰਵਕ ਖੰਡਨ ਕੀਤਾ ਹੈ। ਹਿੰਦੂ ਧਰਮ ਵਾਂਗ ਗੁਰੂ ਜੀ ਨੇ ਇਸਲਾਮ ਧਰਮ ਪ੍ਰਤਿ ਵੀ ਕੋਈ ਸ਼ਰਧਾ ਨਹੀਂ ਵਿਖਾਈ ਅਤੇ ਨ ਹੀ ਉਸ ਦੇ ਧਰਮ-ਗ੍ਰੰਥਾਂ ਦੀਆਂ ਮਾਨਤਾਵਾਂ ਨੂੰ ਗ੍ਰਹਿਣ ਕਰਨ ਲਈ ਕੋਈ ਗੱਲ ਕਹੀ ਹੈ। ਉਨ੍ਹਾਂ ਨੇ ਇਸ ਧਰਮ ਦੇ ਪ੍ਰਚਾਰਕਾਂ, ਮੁਖੀਆਂ, ਕਾਜ਼ੀਆਂ ਦੇ ਆਚਰਣ ਉਤੇ ਝਾਤ ਪਾ ਕੇ ਉਨ੍ਹਾਂ ਨੂੰ ਸਚਾ ਮੁਸਲਮਾਨ ਬਣਨ ਦੀ ਪ੍ਰੇਰਣਾ ਦਿੱਤੀ ਹੈ।

ਸਪੱਸ਼ਟ ਹੈ ਕਿ ਗੁਰੂ ਜੀ ਨੇ ਸੰਕੀਰਣ ਅਤੇ ਰੂੜ੍ਹ ਧਾਰਮਿਕ ਪਰੰਪਰਾਵਾਂ ਨੂੰ ਕਿਸੇ ਤਰ੍ਹਾਂ ਦਾ ਕੋਈ ਮਹੱਤਵ ਨਹੀਂ ਦਿੱਤਾ, ਪਰ ਉਹ ਧਰਮ ਦੇ ਵਾਸਤਵਿਕ ਰੂਪ ਦੇ ਵਿਰੁੱਧ ਨਹੀਂ ਸਨ। ਅਸਲ ਵਿਚ, ਉਨ੍ਹਾਂ ਨੇ ਪ੍ਰਚਲਿਤ ਧਰਮਾਂ ਦੇ ਮੁਕਾਬਲੇ ਸਹਿਜ-ਧਰਮ ਨੂੰ ਅਪਣਾਉਣ ਦੀ ਪ੍ਰੇਰਣਾ ਦਿੱਤੀ ਹੈ।

ਗੁਰੂ ਜੀ ਉਸ ਸਮੇਂ ਦੀ ਸਮਾਜਿਕ ਵਿਵਸਥਾ ਤੋਂ ਵੀ ਸੰਤੁਸ਼ਟ ਨਹੀਂ ਸਨ ਕਿਉਂਕਿ ਉਸ ਨਾਲ ਮਾਨਵ-ਵਿਕਾਸ ਰੁਕ ਗਿਆ ਸੀ। ਉਹ ਵਰਣਾਸ਼੍ਰਮ ਧਰਮ ਵਿਚ ਵਿਸ਼ਵਾਸ ਨ ਕਰਕੇ ਜਾਤਿ-ਪਾਤਿ ਦੇ ਕੱਟੜ ਵਿਰੋਧੀ ਸਨ ਅਤੇ ਗ੍ਰਿਹਸਥ ਧਰਮ ਦੀ ਪਾਲਣਾ ਕਰਨ ਵਿਚ ਰੁਚੀ ਰਖਦੇ ਸਨ। ਉਨ੍ਹਾਂ ਨੇ ਨਾਰੀ ਨੂੰ ਵੀ ਸਮਾਜ ਵਿਚ ਗੌਰਵ-ਪੂਰਣ ਸਥਾਨ ਦਿੱਤਾ ਹੈ। ਸਮਾਜ ਦੀ ਸਥਿਤੀ ਨੂੰ ਸੰਤੁਲਿਤ ਰਖਣ ਲਈ ਉਨ੍ਹਾਂ ਨੇ ਸੇਵਾ ਉਤੇ ਬਲ ਦਿੱਤਾ ਹੈ ਅਤੇ ਭਰਮ-ਪੂਰਣ ਅਤੇ ਕਲਪਨਾ-ਪ੍ਰਸੂਤ ਸਮਾਜਿਕ ਪ੍ਰਥਾਵਾਂ ਨੂੰ ਤਿਆਗ ਕੇ ਸਦਾਚਰਣ ਲਈ ਪ੍ਰੇਰਿਆ ਹੈ। ਸਦਾਚਰਣ ਹੀ ਉਨ੍ਹਾਂ ਦੇ ਆਦਰਸ਼ ਸਮਾਜ ਦੀ ਨੀਂਹ ਹੈ। ਉਨ੍ਹਾਂ ਨੇ ਜਨ-ਸਾਧਾਰਣ ਦੀਆਂ ਅਧਿਆਤਮਿਕ, ਧਾਰਮਿਕ ਅਤੇ ਸਮਾਜਿਕ ਸਮਸਿਆਵਾਂ ਦਾ ਜਿਥੇ ਵਰਣਨ ਕਰਕੇ ਸਮਾਧਾਨ ਪੇਸ਼ ਕੀਤਾ ਹੈ, ਉਥੇ ਉਨ੍ਹਾਂ ਦੀ ਰਾਜਨੈਤਿਕ ਸਥਿਤੀ ਬਾਰੇ ਵੀ ਖੁਲ੍ਹ ਕੇ ਟਿੱਪਣੀ ਦਿੱਤੀ ਹੈ। ਸਪੱਸ਼ਟ ਹੈ ਕਿ ਵਿਚਾਰ- ਧਾਰਕ ਤੌਰ 'ਤੇ ਗੁਰੂ ਨਾਨਕ ਦੇਵ ਬੜੇ ਜਾਗਰੂਕ ਲੋਕ-ਨਾਇਕ ਸਨ ਜਿਨ੍ਹਾਂ ਨੇ ਕੀ ਦਰਸ਼ਨ, ਕੀ ਸਾਧਨਾ ਅਤੇ ਕੀ ਸਮਾਜ, ਹਰ ਖੇਤਰ ਵਿਚ ਆਪਣੀ ਉਸਾਰੂ ਅਤੇ ਕਲਿਆਣਕਾਰੀ ਛਾਪ ਛੱਡੀ ਹੈ।

*ਸਾਹਿਤਿਕ ਵਿਸ਼ਿਸ਼ਟਤਾ :* ਇਹ ਸਹੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਬਾਣੀ ਕਵਿਤਾ ਕਰਨ ਦੇ ਉਦੇਸ਼ ਤੋਂ ਨਹੀਂ ਰਚੀ ਸੀ, ਪਰ ਹੈਰਾਨੀ ਇਸ ਗੱਲ ਦੀ ਹੈ ਕਿ ਇਹ ਬਾਣੀ ਕਾਵਿ ਦੇ ਸਾਰੇ ਮਾਨਦੰਡਾਂ ਉਤੇ ਪੂਰੀ ਉਤਰਦੀ ਹੈ ਅਤੇ ਇਕ ਉਤਮ ਕਾਵਿ ਦੀ ਸਾਖੀ ਭਰਦੀ ਹੈ। ਯੁਗ-

ਚਿਤ੍ਰਣ ਜਿਸ ਸਜੀਵ ਅਤੇ ਨਿਰਭੀਕ ਰੂਪ ਵਿਚ ਗੁਰੂ ਜੀ ਦੀ ਬਾਣੀ ਵਿਚ ਹੋਇਆ ਹੈ, ਉਤਨਾ ਕਿਸੇ ਹੋਰ ਸੰਤ ਦੀ ਕਵਿਤਾ ਵਿਚ ਘਟ ਹੀ ਵੇਖਣ ਨੂੰ ਮਿਲਦਾ ਹੈ। ਆਪ ਦੀ ਕਵਿਤਾ ਵਿਚ ਪ੍ਰਕ੍ਰਿਤੀ ਦਾ ਵੀ ਬੜਾ ਅਨੁਭੂਤੀ-ਜਨਕ ਚਿਤ੍ਰਣ ਹੋਇਆ ਹੈ। ਅਸਲ ਵਿਚ, ਜਨਮ ਤੋਂ ਲੈ ਕੇ ਉਦਾਸੀਆਂ ਦੇ ਸਮੇਂ ਤਕ ਅਤੇ ਫਿਰ ਕਰਤਾਰਪੁਰ ਨਿਵਾਸ ਵੇਲੇ ਆਪ ਦਾ ਜੀਵਨ ਕੁਦਰਤ ਦੀ ਗੋਦ ਵਿਚ ਬੀਤਿਆ। ਇਸ ਪ੍ਰਕ੍ਰਿਤੀ ਦਾ ਘੇਰਾ ਪੰਜਾਬ ਤਕ ਸੀਮਿਤ ਨਹੀਂ ਸਗੋਂ ਸਾਰੇ ਭਾਰਤ ਅਤੇ ਕੁਝ ਬਾਹਰਲੇ ਦੇਸ਼ਾਂ ਦੀ ਪ੍ਰਕ੍ਰਿਤੀ ਨੂੰ ਮਾਣਨ ਦਾ ਅਵਸਰ ਵੀ ਗੁਰੂ ਜੀ ਨੂੰ ਮਿਲਿਆ ਸੀ। ਗੁਰੂ ਨਾਨਕ ਬਾਣੀ ਵਿਚ ਨਿਰੂਪਿਤ ਭਗਤੀ-ਰਸ ਮਧੁਰ-ਭਗਤੀ ਨੂੰ ਸਥਾਪਿਤ ਕਰਦਾ ਹੈ ਕਿਉਂਕਿ ਸਰਬਤ੍ਰ ਪਤੀ-ਪਤਨੀ ਵਾਲੇ ਦੰਪਤਿਕ ਸੰਬੰਧ ਦੀ ਅਭਿਵਿਅਕਤੀ ਹੋਈ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਉਨ੍ਹਾਂ ਦੀ ਬਾਣੀ ਵਿਚਲੇ ਅਨੇਕ ਸ਼ਬਦਾਂ ਵਿਚ ਸ਼ਾਂਤ-ਰਸੀ ਭੂਮਿਕਾ ਅੰਤ ਵਿਚ ਮਧੁਰ -ਭਾਵ ਵਿਚ ਸਮਾਉਂਦੀ ਹੈ, ਇਸ ਲਈ ਗੁਰੂ ਨਾਨਕ ਬਾਣੀ ਦਾ ਮੁੱਖ ਰਸ ਭਗਤੀ-ਰਸ ਹੈ। ਗੁਰੂ ਜੀ ਨੇ ਆਪਣੇ ਆਪ ਨੂੰ ਪਤਨੀ ਰੂਪ ਵਿਚ ਪੇਸ਼ ਕੀਤਾ ਹੈ। ਉਹ ਪਰਮਾਤਮਾ ਨੂੰ ਯਾਦ ਕਰਦੀ ਹੈ, ਉਸ ਦਾ ਯਸ਼ ਗਾਉਂਦੀ ਹੈ, ਉਸ ਦੇ ਬਿਰਹ ਵਿਚ ਵਿਆਕੁਲ ਹੁੰਦੀ ਹੈ। ਇਹ ਭਗਤੀ-ਰਸ ਦੀ ਸਾਧਨ ਅਵਸਥਾ ਹੈ। ਜਦੋਂ ਉਹ ਪਰਮਾਤਮਾ ਦਾ ਸੰਯੋਗ ਪ੍ਰਾਪਤ ਕਰਕੇ ਉਸ ਵਿਚ ਮਗਨ ਹੋ ਜਾਂਦੀ ਹੈ ਤਾਂ ਉਦੋਂ ਭਗਤੀ-ਰਸ ਆਪਣੀ ਸਿੱਧੀ ਨੂੰ ਪ੍ਰਾਪਤ ਹੁੰਦਾ ਹੈ।

ਗੁਰੂ ਜੀ ਨੇ ਆਪਣੀ ਬਾਣੀ ਵਿਚ ਭਗਤੀ ਦੇ ਸਥਾਈ ਭਾਵ ਪ੍ਰੇਮ (ਉਜਵਲ ਰਤਿ) ਦੇ ਉਪਜਣ ਅਤੇ ਦ੍ਵੈਤ -ਭਾਵ ਦੇ ਖ਼ਤਮ ਹੋਣ ਲਈ ਗੁਰੂ ਦੀ ਸਹਾਇਤਾ ਦੀ ਸਥਾਪਨਾ ਕੀਤੀ ਹੈ— *ਬਿਨੁ ਗੁਰ ਪ੍ਰੀਤਿ ਨ ਉਪਜੈ ਹਉਮੈ ਮੈਲੁ ਨ ਜਾਇ।* (ਗੁ.ਗ੍ਰੰ.60)। ਵਿਆਹ ਦੇ ਰੂਪਕ ਰਾਹੀਂ ਗੁਰੂ ਜੀ ਨੇ ਭਗਤੀ-ਰਸ ਦੀ ਸਿੱਧ ਅਵਸਥਾ ਨੂੰ ਬੜੀ ਕਲਾਤਮਕ ਜੁਗਤ ਨਾਲ ਪੇਸ਼ ਕੀਤਾ ਹੈ। ਸਪੱਸ਼ਟ ਹੈ ਕਿ ਗੁਰੂ ਨਾਨਕ ਬਾਣੀ ਵਿਚ ਭਗਤੀ-ਰਸ ਦੀ ਸਾਧਨ ਅਤੇ ਸਿੱਧ ਦੋਹਾਂ ਅਵਸਥਾਵਾਂ ਦਾ ਬੜੇ ਵਿਸਤਾਰ, ਗੰਭੀਰਤਾ ਅਤੇ ਤੀਬਰਤਾ ਨਾਲ ਚਿਤ੍ਰਣ ਹੋਇਆ ਹੈ।

ਗੁਰੂ ਜੀ ਦੀ ਬਾਣੀ ਭਾਵੇਂ ਸ੍ਰੇਸ਼ਠ ਕਾਵਿ ਦਾ ਸੁੰਦਰ ਨਮੂਨਾ ਪੇਸ਼ ਕਰਦੀ ਹੈ, ਪਰ ਉਹ ਛੰਦ ਦੀ ਕੈਦ ਨੂੰ ਸਵੀਕਾਰ ਨਹੀਂ ਕਰਦੀ। ਅਸਲ ਵਿਚ, ਸ਼ਾਸਤ੍ਰੀ ਦ੍ਰਿਸ਼ਟੀ ਤੋਂ ਕਵਿਤਾ ਕਰਨਾ ਗੁਰੂ ਜੀ ਦਾ ਜੀਵਨ-ਮਨੋਰਥ ਨਹੀਂ ਸੀ। ਉਨ੍ਹਾਂ ਨੇ ਤਾਂ ਆਪਣੀ ਰਹੱਸ-ਅਨੁਭੂਤੀ ਅਤੇ ਉਪਦੇਸ਼ ਨੂੰ ਜਿਗਿਆਸੂਆਂ ਨਾਲ ਸਾਂਝਾ ਕਰਨਾ ਸੀ, ਇਸ ਲਈ ਅਪਭ੍ਰੰਸ਼ ਦੇ ਕਵੀਆ ਅਤੇ ਨਾਥ-ਯੋਗੀਆਂ ਤੋਂ ਚਲੀ ਆ ਰਹੀ ਛੰਦਾਬੰਦੀ ਦੀ ਪਰੰਪਰਾ ਨੂੰ ਅਪਣਾਇਆ। ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਜੀ ਦੀ ਬਾਣੀ ਅਧਿਕਤਰ ਕਿਸੇ ਛੰਦ ਦੀ ਸੀਮਾ ਨੂੰ ਸਵੀਕਾਰ ਨਹੀਂ ਕਰਦੀ ਪਰ ਉਂਜ ਪੁਰਾਤਨ ਛੰਦਾਂ ਨਾਲ ਜੇ ਕੋਈ ਸਮੀਪਤਾ ਮਿਲਦੀ ਹੈ, ਤਾਂ ਕੇਵਲ ਮਾਤ੍ਰਿਕ ਛੰਦਾਂ ਨਾਲ। ਆਪ ਨੇ ਪਿੰਗਲ ਅਨੁਸਾਰ ਛੰਦ-ਯੋਜਨਾ ਨ ਕਰਕੇ ਆਪਣੇ ਭਾਵਾਂ ਦੁਆਰਾ ਉਸ ਨੂੰ ਅਨੁਸ਼ਾਸਿਤ ਕੀਤਾ ਹੈ।

ਬਾਣੀ ਦੀ ਬੁਨਿਆਦੀ ਲੋੜ ਰਾਗ ਹੈ। ਸੰਗੀਤ ਦੀਆਂ ਸੁਰਾਂ ਵਿਚ ਮਾਤ੍ਰਿਕ ਵਾਧ-ਘਾਟ ਆਪਣੇ ਆਪ ਲੀਨ ਹੋ ਜਾਂਦੀ ਹੈ। ਗੁਰੂ ਜੀ ਨੇ 20 ਰਾਗਾਂ ਵਿਚ ਆਪਣੀ ਬਾਣੀ ਉਚਾਰ ਕੇ ਇਨ੍ਹਾਂ ਸਾਰਿਆਂ ਉਤੇ ਆਪਣੇ ਅਬੂਰ ਨੂੰ ਸਪੱਸ਼ਟ ਕਰ ਦਿੱਤਾ ਹੈ। ਇਹ ਰਾਗ ਨ ਤਾਂ ਸ਼ਾਸਤ੍ਰੀ ਪਰੰਪਰਾ ਨੂੰ ਸਵੀਕਾਰ ਕਰਦੇ ਹਨ ਅਤੇ ਨ ਹੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਉਤੇ ਦਿੱਤੀ 'ਰਾਗਮਾਲਾ' ਨਾਲ ਅਨੁਸਾਰਤਾ ਰਖਦੇ ਹਨ। ਗੁਰੂ ਜੀ ਆਪ ਰਾਗ ਦੇ ਮਹੱਤਵ ਨੂੰ ਸਮਝਦੇ ਸਨ ਅਤੇ ਰਾਗ ਆਦਿ ਸੂਖਮ ਕਲਾਵਾਂ ਤੋਂ ਵਿਛੁੰਨਿਆਂ ਲਈ ਉਨ੍ਹਾਂ ਦੇ ਮਨ ਵਿਚ ਕੋਈ ਆਦਰ ਨਹੀਂ ਸੀ— *ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ। ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ। ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ।* (ਗੁ.ਗ੍ਰੰ.1246)। ਸਪੱਸ਼ਟ ਹੈ ਕਿ ਗੁਰੂ ਜੀ ਦੀ ਕਾਵਿ-ਪ੍ਰਤਿਭਾ ਰਾਗ ਦੇ ਅਨੁਸ਼ਾਸਨ ਨੂੰ ਅਪਣਾ ਕੇ ਚਲੀ ਹੈ।

ਮੱਧ-ਯੁਗ ਦੇ ਹੋਰ ਵੀ ਅਨੇਕ ਸੰਤਾਂ/ਭਗਤਾਂ ਨੇ ਸੰਗੀਤ ਪ੍ਰਤਿ ਆਪਣੀ ਰੁਚੀ ਨੂੰ ਪ੍ਰਗਟ ਕਰਦਿਆਂ ਕਈ ਰਾਗਾਂ ਵਿਚ ਆਪਣੀਆਂ ਬਾਣੀਆਂ ਰਚੀਆਂ ਹਨ, ਪਰ ਉਨ੍ਹਾਂ ਵਿਚ ਨ ਤਾਂ ਗੁਰੂ ਨਾਨਕ ਬਾਣੀ ਜਿਤਨੀ ਰਾਗਮਇਤਾ ਹੈ, ਨ ਕੋਈ ਵਿਸ਼ੇਸ਼ ਵਿਧੀ ਹੈ ਅਤੇ ਨ ਹੀ ਕਿਸੇ ਪ੍ਰਕਾਰ ਦੀ ਸਮਨਵੈ-ਭਾਵਨਾ ਹੈ। 'ਟੇਕ' ਦੀ ਥਾਂ ਤੇ ਗੁਰੂ ਜੀ ਨੇ 'ਰਹਾਉ' ਸ਼ਬਦ ਵਰਤਿਆ ਹੈ।

ਗੁਰੂ ਨਾਨਕ ਬਾਣੀ ਵਿਚ ਕਾਵਿ-ਰੂਪਾਂ ਦਾ ਵੀ ਬੜੀ ਜੁਗਤ ਨਾਲ ਪ੍ਰਯੋਗ ਹੋਇਆ ਹੈ। ਗੁਰੂ ਜੀ ਨੇ ਆਪਣੀ

ਰਹੱਸ-ਅਨੁਭੂਤੀ ਨੂੰ ਪ੍ਰਗਟਾਉਣ ਲਈ ਯੁਗ ਦੀਆਂ ਲੋੜਾਂ ਨੂੰ ਸਾਹਮਣੇ ਰਖ ਕੇ ਪਰੰਪਰਾ ਤੋਂ ਪ੍ਰਾਪਤ ਕਾਵਿ-ਰੂਪਾਂ ਨੂੰ ਲੋਕ-ਕਾਵਿ ਦੇ ਰੂਪਾਂ ਨਾਲ ਇਕਸੁਰ ਕੀਤਾ ਹੈ। ਸਥੂਲ ਤੌਰ 'ਤੇ ਕਾਵਿ-ਰੂਪਾਂ ਨੂੰ ਦੋ ਵਰਗਾਂ ਵਿਚ ਵੰਡਿਆ ਜਾਂਦਾ ਹੈ— ਬੰਧਗਤ ਕਾਵਿ-ਰੂਪ ਅਤੇ ਸ਼ੈਲੀਗਤ ਕਾਵਿ-ਰੂਪ। ਬੰਧਗਤ-ਕਾਵਿ-ਰੂਪ ਉਹ ਹਨ ਜਿਨ੍ਹਾਂ ਵਿਚ ਗੁਰੂ ਜੀ ਨੇ ਇਕ ਨਿਸ਼ਚਿਤ ਸੀਮਾ ਅਤੇ ਯੋਜਨਾ ਵਿਚ ਭਾਵਾਂ ਨੂੰ ਪੇਸ਼ ਕੀਤਾ ਹੈ। ਇਸ ਪ੍ਰਕਾਰ ਦੀਆਂ ਰਚਨਾਵਾਂ ਹਨ— ਜਪੁਜੀ, ਸਿਧ-ਗੋਸਟਿ, ਓਅੰਕਾਰ, ਪਟੀ, ਬਾਰਹਮਾਹਾ, ਥਿਤੀ ਅਤੇ ਵਾਰਾਂ। ਦੂਜਾ ਸ਼ੈਲੀਗਤ ਕਾਵਿ-ਰੂਪ ਹੈ। ਇਸ ਵਿਚ ਆਕਾਰ ਵਜੋਂ ਛੋਟੇ, ਬੰਧ ਤੋਂ ਮੁਕਤ ਅਤੇ ਅਭਿਵਿਅਕਤੀ ਵਿਚ ਅਦੁੱਤੀ ਖਿਚ ਰਖਣ ਵਾਲੇ ਸ਼ਬਦ ਸ਼ਾਮਲ ਕੀਤੇ ਜਾਂਦੇ ਹਨ। ਗੁਰੂ ਜੀ ਨੇ ਧਾਰਮਿਕ ਅਤੇ ਲੋਕ-ਕਾਵਿ ਪਰੰਪਰਾਵਾਂ ਤੋਂ ਸ਼ੈਲੀਗਤ ਕਾਵਿ-ਰੂਪ ਗ੍ਰਹਿਣ ਕਰਕੇ ਆਪਣੇ ਭਾਵਾਂ ਨੂੰ ਸੁੰਦਰ ਢੰਗ ਨਾਲ ਪ੍ਰਗਟਾਇਆ ਹੈ। ਕੁਝ ਕੁ ਸ਼ੈਲੀਗਤ ਕਾਵਿ -ਰੂਪ ਇਸ ਪ੍ਰਕਾਰ ਹਨ— ਚਉਪਦੇ, ਅਸ਼ਟਪਦੀਆਂ, ਸੋਲਹੇ, ਛੰਤ।

ਗੁਰੂ ਨਾਨਕ ਦੇਵ ਚੂੰਕਿ ਦੇਸ਼-ਵਿਦੇਸ਼ ਬਹੁਤ ਘੁੰਮੇ ਸਨ, ਇਸ ਲਈ ਉਨ੍ਹਾਂ ਦਾ ਉਪਮਾਨ-ਖੇਤਰ ਬਹੁਤ ਵਿਸ਼ਾਲ ਹੈ। ਉਨ੍ਹਾਂ ਦੀ ਅਲੰਕਾਰ-ਯੋਜਨਾ ਸਹਿਜ ਸੁਭਾਵਿਕ ਹੈ ਅਤੇ ਆਤਮਾ-ਪਰਮਾਤਮਾ ਦੇ ਪ੍ਰੇਮ-ਸੰਬੰਧ ਦੇ ਇਰਦ ਗਿਰਦ ਘੁੰਮਦੀ ਹੈ ਅਤੇ ਹੈ ਸਭ ਕੁਝ ਲੋਕ-ਮਨ ਦੀ ਪੱਧਰ ਦਾ। ਇਹ ਉਪਮਾਨ ਨਵੇਂ, ਵੰਨ-ਸੁਵੰਨੇ ਅਤੇ ਜਨ-ਜੀਵਨ ਨਾਲ ਸੰਬੰਧਿਤ ਹਨ। ਮੂਰਤ ਉਪਮਾਨਾਂ ਦੀ ਪ੍ਰਧਾਨਤਾ ਹੈ।

ਗੁਰੂ ਜੀ ਨੇ ਆਪਣੇ ਅਧਿਆਤਮਿਕ ਵਿਚਾਰਾਂ ਲਈ ਪ੍ਰਤੀਕਾਂ ਦੀ ਵੀ ਕਾਫ਼ੀ ਵਰਤੋਂ ਕੀਤੀ ਹੈ। ਮੁੱਖ ਤੌਰ 'ਤੇ ਪਤੀ-ਪਤਨੀ ਵਾਲਾ ਪ੍ਰਤੀਕ ਵਰਤਿਆ ਹੈ। ਇਨ੍ਹਾਂ ਪ੍ਰਤੀਕਾਂ ਨੇ ਗੁਰੂ ਜੀ ਦੀ ਬਾਣੀ ਨੂੰ ਬਹੁਤ ਭਾਵਨਾਮਈ ਬਣਾਇਆ ਹੈ, ਪਰ ਕਿਤੇ ਵੀ ਵਾਸਨਾ ਦੀ ਦੁਰਗੰਧ ਨਹੀਂ ਮਿਲਦੀ। ਸਭ ਥਾਂ ਵਿਰਹ ਅਤੇ ਸੰਯੋਗ ਦੇ ਰਸ-ਭਿੰਨੇ ਚਿੱਤਰ ਆਪਣੀ ਪੂਰੀ ਸਾਤਵਿਕਤਾ ਅਤੇ ਪਵਿੱਤਰਤਾ ਨਾਲ ਵਿਦਮਾਨ ਹਨ। ਅਨੇਕ ਥਾਂਵਾਂ ਉਤੇ ਅਲੌਕਿਕ ਅਥਵਾ ਅਧਿਆਤਮਿਕ ਵਿਆਹ ਅਤੇ ਸੰਯੋਗ ਸੁਖ ਦਾ ਪ੍ਰਗਟਾਵਾ ਇਨ੍ਹਾਂ ਪ੍ਰਤੀਕਾਂ ਦੁਆਰਾ ਹੀ ਹੋਇਆ ਹੈ। ਪਤੀ-ਪਤਨੀ ਦੇ ਪ੍ਰਤੀਕ ਤੋਂ ਇਲਾਵਾ ਗੁਰੂ ਜੀ ਨੇ ਪੁੱਤਰ ਅਤੇ ਮਾਤਾ-ਪਿਤਾ, ਦਾਸ ਅਤੇ ਸੁਆਮੀ ਵਾਲੇ ਪ੍ਰਤੀਕਾਂ ਨੂੰ ਵੀ ਵਰਤਿਆ ਹੈ। ਇਨ੍ਹਾਂ ਵਿਚ ਵਤਸਲਤਾ ਅਤੇ ਦਾਸ ਦੋਹਾਂ ਤਰ੍ਹਾਂ ਦੀਆਂ ਭਾਵਨਾਵਾਂ ਨੂੰ ਅਭਿਵਿਅਕਤੀ ਮਿਲੀ ਹੈ। ਪੌਰਾਣਿਕ ਪ੍ਰਤੀਕ ਵੀ ਵਰਤੇ ਗਏ ਹਨ, ਪਰ ਸਭ ਤੋਂ ਅਧਿਕ ਯੋਗ-ਮਤ ਨਾਲ ਸੰਬੰਧਿਤ ਸੰਕੇਤਿਕ ਜਾਂ ਪਰਿਭਾਸ਼ਿਕ ਪ੍ਰਤੀਕ ਮਿਲਦੇ ਹਨ।

ਅਧਿਆਤਮਿਕ ਅਨੁਭੂਤੀ ਦੇ ਪ੍ਰਗਟਾਵੇ ਲਈ ਬਿੰਬ ਦਾ ਵਿਸ਼ੇਸ਼ ਯੋਗਦਾਨ ਰਹਿੰਦਾ ਹੈ। ਗੁਰੂ ਨਾਨਕ ਦੇਵ ਦੁਆਰਾ ਆਪਣੀ ਬਾਣੀ ਵਿਚ ਵਰਤੀ ਬਿੰਬਾਵਲੀ ਇਕ ਪ੍ਰਕਾਰ ਦਾ ਦਰਪਣ ਹੈ ਜਿਸ ਵਿਚੋਂ ਉਨ੍ਹਾਂ ਦੇ ਹਿਰਦੇ, ਬੁੱਧੀ ਅਤੇ ਸਮੁੱਚੇ ਵਿਅਕਤਿਤਵ ਨੂੰ ਪੂਰੀ ਤਰ੍ਹਾਂ ਵੇਖਿਆ ਜਾ ਸਕਦਾ ਹੈ। ਇਸ ਨਾਲ ਨ ਕੇਵਲ ਭਾਵਨਾਵਾਂ ਨੂੰ ਉਕਸਾਹਟ ਮਿਲੀ ਹੈ, ਸਗੋਂ ਜਿਗਿਆਸੂ ਦੀ ਕਲਪਨਾ ਨੂੰ ਜਗਾ ਕੇ ਅਲੌਕਿਕ ਭਾਵ-ਭੂਮੀ ਉਤੇ ਖੜਾ ਕੀਤਾ ਗਿਆ ਹੈ। ਆਪ ਦੇ ਬਿੰਬ ਰੂਪ-ਰੰਗ ਵਿਚ ਸਰਲ, ਸਹਿਜ ਅਤੇ ਸੁਬੋਧ ਹਨ। ਇਨ੍ਹਾਂ ਵਿਚ ਪ੍ਰਭਾਵਸ਼ਾਲਤਾ, ਤੀਬਰਤਾ ਅਤੇ ਸ਼ਕਤੀ ਬਹੁਤ ਅਧਿਕ ਹੈ। ਕਿਸੇ ਵੀ ਭਾਵ ਅਤੇ ਵਾਤਾਵਰਣ ਨਾਲ ਸੰਬੰਧਿਤ ਬਿੰਬਾਵਲੀ ਕਿਉਂ ਨ ਹੋਵੇ, ਉਸ ਦਾ ਪ੍ਰਭਾਵ ਸਦਾ ਇਕ-ਸਮਾਨ ਰਿਹਾ ਹੈ। ਆਪ ਨੇ ਅਧਿਕਤਰ ਪ੍ਰਤੀਕ ਪ੍ਰਕ੍ਰਿਤੀ, ਸਾਧਾਰਣ ਜਨ-ਜੀਵਨ ਅਤੇ ਸਮਾਜਿਕ ਸਥਿਤੀਆਂ ਤੋਂ ਲਏ ਹਨ।

ਬਾਣੀਕਾਰ ਜਾਂ ਕਵੀ ਨੂੰ ਆਪਣੇ ਕਾਵਿ-ਕਰਮ ਵਿਚ ਸਫਲਤਾ ਦੇ ਮਾਰਗ ਉਤੇ ਅਗੇ ਤੋਰਨ ਵਾਲਾ ਸਾਧਨ ਭਾਸ਼ਾ ਹੈ। ਗੁਰੂ ਨਾਨਕ ਦੇਵ ਇਕ ਚੇਤਨ ਲੋਕ-ਨਾਇਕ ਸਨ। ਆਪਣੀ ਭਾਸ਼ਾ ਲਈ ਉਨ੍ਹਾਂ ਦੇ ਮਨ ਵਿਚ ਬਹੁਤ ਆਦਰ ਸੀ। ਆਪਣੀ ਭਾਸ਼ਾ ਦੀ ਨਿਰਾਦਰੀ ਕਰਨ ਵਾਲੇ ਲੋਕਾਂ ਨੂੰ ਗੁਰੂ ਜੀ ਨੇ ਕਿਸੇ ਪ੍ਰਕਾਰ ਦਾ ਕੋਈ ਮਹੱਤਵ ਨਹੀਂ ਦਿੱਤਾ— *ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ*/(ਗੁ.ਗ੍ਰੰ.663)। ਗੁਰੂ ਜੀ ਨੇ ਜਨ-ਜਾਗਰਣ ਦੀ ਜੋ ਮੁਹਿੰਮ ਸ਼ੁਰੂ ਕੀਤੀ ਸੀ, ਉਸ ਦਾ ਸੰਦੇਸ਼ ਕਿਸੇ ਸ਼ਾਸਤ੍ਰੀ ਭਾਸ਼ਾ ਵਿਚ ਦੇਣਾ ਅਨੁਚਿਤ ਸੀ। ਇਸ ਨਾਲ ਉਦਿਸ਼ਟ ਫਲ-ਪ੍ਰਾਪਤੀ ਅਸੰਭਵ ਸੀ। ਭਾਸ਼ਾਈ ਸੰਕ੍ਰਾਂਤੀ ਦੀ ਉਸ ਬੇਲਾ ਵਿਚ ਪੁਰਾਤਨ ਭਾਸ਼ਾਵਾਂ ਦੇ ਖੰਡਰਾਂ ਉਤੇ ਉਸਰੀ ਪੰਜਾਬੀ ਭਾਸ਼ਾ ਨੂੰ ਗੁਰੂ ਜੀ ਨੇ ਜਨ-ਜੀਵਨ ਨਾਲ ਪੂਰੀ ਤਰ੍ਹਾਂ ਸੰਪਰਕ ਬਣਾਈ ਰਖਣ ਲਈ ਵਰਤਿਆ।

ਆਪ ਵਲੋਂ ਵਰਤੀ ਗਈ ਪੰਜਾਬੀ ਦਾ ਰੂਪ ਪੂਰਬੀ ਪੰਜਾਬੀ ਵਾਲਾ ਹੈ, ਪਰ ਉਹ ਲਹਿੰਦੀ ਦੇ ਪ੍ਰਭਾਵ ਨੂੰ ਵੀ ਗ੍ਰਹਿਣ ਕਰਕੇ ਚਲੀ ਹੈ। ਕਈਆਂ ਰਚਨਾਵਾਂ/ਸ਼ਬਦਾਂ ਵਿਚ

ਗੁਰੂ ਜੀ ਨੇ ਪੰਜਾਬੀ ਪ੍ਰਭਾਵਿਤ ਸਧੁੱਕੜੀ ਨੂੰ ਵੀ ਵਰਤਿਆ ਹੈ ਕਿਉਂਕਿ ਪੰਜਾਬ ਤੋਂ ਬਾਹਰਲੇ ਲੋਕਾਂ ਤਕ ਆਪਣਾ ਸੰਦੇਸ਼ ਪਹੁੰਚਾਉਣ ਲਈ ਇਹ ਇਕ ਪ੍ਰਕਾਰ ਦੀ ਸਾਂਝੀ ਭਾਸ਼ਾ ਸੀ। ਸਪੱਸ਼ਟ ਹੈ ਕਿ ਗੁਰੂ ਜੀ ਨੇ ਆਪਣੀ ਬਾਣੀ ਦੀ ਭਾਸ਼ਾ ਪੰਜਾਬ ਦੀ ਧਰਤੀ ਤੋਂ ਜਨਮ ਲੈ ਕੇ ਦੇਸ਼-ਵਿਦੇਸ਼ ਦਾ ਅੰਸ਼ ਗ੍ਰਹਿਣ ਕਰਦੀ ਚਕਰਵਰਤੀ ਬਿਹੰਗਮ ਸਾਧੂਆਂ ਦੀ ਬੋਲੀ ਦਾ ਰੂਪ ਧਾਰਣ ਕਰ ਗਈ। ਇਸ ਲਈ ਗੁਰੂ ਜੀ ਦੀ ਭਾਸ਼ਾ ਜਿਥੇ ਪੰਜਾਬੀ ਭਾਸ਼ਾ ਦਾ ਗੌਰਵ ਵਧਾ ਕੇ ਉਸ ਨੂੰ ਸਾਹਿਤਿਕ ਮੂੰਹ-ਮਥਾ ਪ੍ਰਦਾਨ ਕਰਦੀ ਹੈ, ਉਥੇ ਉਨ੍ਹਾਂ ਦੇ ਉਪਦੇਸ਼ਾਂ ਨੂੰ ਹੋਰਨਾਂ ਖੇਤਰਾਂ ਵਿਚ ਸਮਝਣ ਦੇ ਯੋਗ ਬਣਾਉਂਦੀ ਹੈ।

ਗੁਰੂ ਨਾਨਕ ਦੇਵ ਦਾ ਭਾਸ਼ਾ ਉਤੇ ਇਤਨਾ ਅਧਿਕਾਰ ਸੀ ਕਿ ਉਨ੍ਹਾਂ ਨੇ ਆਪਣੇ ਭਾਵਾਂ ਦਾ ਜੋ ਰੰਗ ਜਿਵੇਂ ਵੀ ਭਰਨਾ ਚਾਹਿਆ, ਭਾਸ਼ਾ ਨੇ ਉਸ ਨੂੰ ਸਵੀਕਾਰ ਕਰਕੇ ਆਪਣੇ ਗੌਰਵ ਨੂੰ ਵਧਾਇਆ। ਇਸੇ ਲਈ ਕਿਸੇ ਵਿਦਵਾਨ ਨੇ ਆਪ ਦੀ ਭਾਸ਼ਾ ਨੂੰ 'ਅਸਾਧਾਰਣ' ਕਿਹਾ, ਕਿਸੇ 'ਬਹੁ-ਰੂਪਣੀ' ਅਤੇ ਕਿਸੇ ਨੇ 'ਸਰਬ ਸਾਂਝੀ ਬੋਲੀ'। ਸੁੰਦਰ ਵਰਣ-ਯੋਜਨਾ, ਗੁਣਾਂ, ਸ਼ਬਦ-ਸ਼ਕਤੀਆਂ, ਮੁਹਾਵਰਿਆਂ, ਅਖਾਣਾਂ, ਸੁਬੋਲਾਂ, ਸ਼ਬਦਾਲੰਕਾਰਾਂ ਨੇ ਗੁਰੂ ਜੀ ਦੇ ਉਪਦੇਸ਼ਾਂ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਜਨ-ਮਨ ਵਿਚ ਦ੍ਰਿੜ ਕੀਤਾ।

ਸੰਖੇਪ ਵਿਚ ਗੁਰੂ ਨਾਨਕ ਦੇਵ ਨੇ ਆਪਣੇ ਜੀਵਨ ਅਤੇ ਬਾਣੀ ਰਾਹੀਂ ਲੋਕ-ਚੇਤਨਾ ਪੈਦਾ ਕਰਕੇ ਇਕ ਨਵੇਂ ਸਭਿਆਚਾਰ ਨੂੰ ਸਿਰਜਣ ਲਈ ਤਿਆਰ ਕੀਤਾ। ਪੰਜਾਬੀ ਵਿਚ ਕਾਵਿ-ਰਚਨਾ ਕਰਕੇ ਇਸ ਨੂੰ ਭਾਵਾਭਿਅਕਤੀ ਦਾ ਸਾਧਨ ਬਣਾਇਆ। ਗੁਰੂ ਨਾਨਕ ਦੇਵ ਨਵੇਂ ਸਭਿਆਚਾਰ ਦੇ ਨ ਕੇਵਲ ਸਥਾਪਕ ਹੀ ਹਨ, ਸਗੋਂ ਪੰਜਾਬੀ ਭਾਸ਼ਾ ਦੇ ਵਿਕਾਸ ਦੇ ਮੋਢੀ ਵੀ ਹਨ। ਉਨ੍ਹਾਂ ਨੇ ਆਪਣੇ ਅਧਿਆਤਮਿਕ ਵਿਚਾਰਾਂ ਰਾਹੀਂ ਸੱਚੀ ਪੰਜਾਬੀਅਤ ਨੂੰ ਸਥਾਪਿਤ ਕਰਨ ਦਾ ਯਤਨ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਆਪਣੀ ਬਾਣੀ ਰਾਹੀਂ ਖੜੋਤ ਨੂੰ ਖ਼ਤਮ ਕਰਕੇ ਨਵੇਂ ਅਤੇ ਨਰੋਏ ਜੀਵਨ ਦਾ ਬਿਗਲ ਵਜਾਇਆ।

**ਨਾਨਕ-ਪੰਥੀ** : ਇਸ ਤੋਂ ਭਾਵ ਹੈ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਤਿਪਾਦਿਤ ਧਰਮ, ਅਰਥਾਤ 'ਨਾਨਕ-ਪੰਥ' ਵਿਚ ਵਿਸ਼ਵਾਸ ਰਖਣ ਵਾਲਾ ਵਿਅਕਤੀ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਅਨੁਯਾਈ ਨੂੰ 'ਨਾਨਕ ਪੰਥੀ' ਨਾਂ ਨਾਲ ਵਿਸ਼ਿਸ਼ਟ ਕੀਤਾ ਜਾਂਦਾ ਹੈ। ਇਹ ਸ਼ਬਦ ਕਦ ਤੋਂ ਵਰਤਿਆ ਜਾਣ ਲਗਿਆ, ਇਸ ਬਾਰੇ ਕੋਈ ਸਪੱਸ਼ਟ ਤੱਥ ਉਪਲਬਧ ਨਹੀਂ ਹੈ, ਪਰ ਅਨੁਮਾਨ ਹੈ ਕਿ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਜਿਥੇ ਵੀ ਗਏ ਅਤੇ ਆਪਣਾ ਉਪਦੇਸ਼ ਦੇਣ ਉਪਰੰਤ ਧਰਮਸ਼ਾਲਾ ਸਥਾਪਿਤ ਕੀਤੀ, ਉਥੇ ਮਿਲ ਬੈਠਣ ਵਾਲੇ ਜਿਗਿਆਸੂ 'ਨਾਨਕਪੰਥੀ' ਕਰਕੇ ਜਾਣੇ ਜਾਣ ਲਗੇ। ਉਸ ਤੋਂ ਬਾਦ ਉਦਾਸੀ ਸਾਧਾਂ ਨੇ ਗੁਰੂ-ਧਾਮਾਂ ਦੀ ਨਿਸ਼ਾਨਦੇਹੀ ਕਰਕੇ ਜੋ ਸੰਗਤਾਂ ਜਾਂ ਸਮਾਰਕ ਕਾਇਮ ਕੀਤੇ, ਉਹ ਕਾਲਾਂਤਰ ਵਿਚ ਨਾਨਕ-ਪੰਥ ਦੇ ਡੇਰਿਆਂ ਜਾਂ ਆਸ਼੍ਰਮਾਂ ਵਜੋਂ ਪ੍ਰਸਿੱਧ ਹੋਏ ਅਤੇ ਉਥੇ ਇਕੱਠੇ ਹੋਣ ਵਾਲੇ ਜਿਗਿਆਸੂ 'ਨਾਨਕ-ਪੰਥੀ' ਅਖਵਾਏ। ਇਨ੍ਹਾਂ ਨੂੰ 'ਨਾਨਕਸ਼ਾਹੀ' ਵੀ ਕਿਹਾ ਜਾਂਦਾ ਹੈ। ਇਸ ਸ਼ਬਦ ਨੂੰ ਲਿਖਿਤ ਰੂਪ ਵਿਚ ਸਭ ਤੋਂ ਪਹਿਲਾਂ 17ਵੀਂ ਸਦੀ ਵਿਚ ਹੋਏ ਜ਼ੁਲਫ਼ਿਕਾਰ ਅਰਦਿਸਤਾਨੀ ਨੇ ਫ਼ਾਰਸੀ ਵਿਚ ਆਪਣੀ ਪੁਸਤਕ 'ਦਬਿਸਤਾਨ-ਏ-ਮਜ਼ਾਹਿਬ' ਵਿਚ ਵਰਤਿਆ। ਤੁਲਨਾਤਮਕ ਧਰਮ ਅਧਿਐਨ ਦੀ ਇਸ ਪੁਸਤਕ ਵਿਚ ਇਕ ਪੂਰਾ ਅਧਿਆਇ ਹੀ ਨਾਨਕ-ਪੰਥੀਆਂ ਸੰਬੰਧੀ ਅੰਕਿਤ ਹੈ।

ਅਸਲ ਵਿਚ, ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਸਾਰੇ ਗੁਰੂ-ਅਨੁਯਾਈ ਨਾਨਕਪੰਥੀ ਹੀ ਅਖਵਾਉਂਦੇ ਸਨ। ਇਹ ਨਾਂ ਪੰਜਾਬ ਤੋਂ ਬਾਹਰ ਅਧਿਕ ਪ੍ਰਚਲਿਤ ਹੋਇਆ ਕਿਉਂਕਿ ਉਥੇ ਹੋਰਨਾਂ ਧਰਮ-ਸਾਧਕਾਂ ਤੋਂ ਨਿਖੇੜਨ ਲਈ ਇਸ ਦੇ ਵਰਤੇ ਜਾਣ ਦੀ ਲੋੜ ਪਈ। ਪਰ ਪੰਜਾਬ ਵਿਚ ਗੁਰੂ ਸਾਹਿਬਾਨ ਦੇ ਅਨੁਯਾਈਆਂ ਨੂੰ ਆਮ ਤੌਰ 'ਤੇ 'ਸਿੱਖ' ਕਿਹਾ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖ਼ਾਲਸੇ ਦੀ ਸਿਰਜਨਾ ਤੋਂ ਬਾਦ ਸਿੱਖਾਂ ਲਈ ਕੇਸ ਰਖਣ ਦੀ ਇਕ ਨਵੀਂ ਪ੍ਰਣਾਲੀ ਨੇ ਜਨਮ ਲਿਆ। ਸਿੰਘ ਸਜਣ ਦੀ ਪ੍ਰਕ੍ਰਿਆ ਚੂੰਕਿ ਹੌਲੀ ਹੌਲੀ ਸਹਿਜ ਢੰਗ ਨਾਲ ਸ਼ੁਰੂ ਹੋਈ, ਇਸ ਲਈ ਜੋ ਸਿੰਘ ਨ ਬਣ ਸਕੇ, ਜਾਂ ਅਜੇ ਬਣਨ ਲਈ ਉਹ ਮਨ ਨ ਬਣਾ ਸਕੇ, ਉਨ੍ਹਾਂ ਲਈ 'ਸਹਿਜਧਾਰੀ' ਸ਼ਬਦ ਅਤੇ ਜੋ ਸਿੰਘ ਸਜ ਗਏ, ਉਨ੍ਹਾਂ ਲਈ 'ਕੇਸਧਾਰੀ' ਸ਼ਬਦ ਵਰਤੇ ਜਾਣ ਲਗੇ। ਇਨ੍ਹਾਂ ਦੋਹਾਂ ਨੂੰ ਕਈ ਇਤਿਹਾਸਕਾਰਾਂ ਨੇ ਕ੍ਰਮਵਾਰ 'ਖੁਲਾਸਾ' ਅਤੇ 'ਖ਼ਾਲਸਾ' ਸ਼ਬਦ ਵਰਤੇ ਹਨ।

ਪੰਜਾਬ ਤੋਂ ਬਾਹਰ ਉਦਾਸੀ ਸਾਧਾਂ ਨੇ ਬੜੇ ਵਿਸਤਾਰ ਅਤੇ ਦ੍ਰਿੜ੍ਹਤਾ ਨਾਲ ਗੁਰੂ ਨਾਨਕ ਮਤ ਦਾ ਪ੍ਰਚਾਰ ਕੀਤਾ ਜਿਸ ਦੇ ਫਲਸਰੂਪ ਲਗਭਗ ਹਰ ਪ੍ਰਾਂਤ ਵਿਚ

ਨਾਨਕ-ਪੰਥੀ ਮਿਲ ਜਾਂਦੇ ਹਨ, ਖ਼ਾਸ ਕਰਕੇ ਆਸਾਮ, ਬੰਗਾਲ, ਬਿਹਾਰ, ਰਾਜਸਥਾਨ, ਹਰਿਆਣਾ, ਹਿਮਾਚਲ ਪ੍ਰਦੇਸ਼, ਮਹਾਰਾਸ਼ਟਰ, ਗੁਜਰਾਤ ਅਤੇ ਮੱਧ ਪ੍ਰਦੇਸ਼। ਉਦਾਸੀ ਖ਼ੁਦ ਵੀ ਆਪਣੇ ਆਪ ਨੂੰ ਨਾਨਕਪੰਥੀ ਅਖਵਾਉਂਦੇ ਹਨ। ਦੇਸ਼ ਨੂੰ ਆਜ਼ਾਦੀ ਮਿਲਣ ਤੋਂ ਬਾਦ ਸਿੰਧ ਪ੍ਰਾਂਤ ਦੇ ਬਹੁਤੇ ਨਾਨਕਪੰਥੀ ਗੁਜਰਾਤ, ਮਹਾਰਾਸ਼ਟਰ ਅਤੇ ਰਾਜਸਥਾਨ ਵਿਚ ਆ ਵਸੇ ਹਨ। ਦਿੱਲੀ ਵਿਚ ਪੂਸਾ ਰੋਡ ਉਤੇ ਦਾਦਾ ਚੇਲਾ ਰਾਮ ਦੁਆਰਾ ਸਥਾਪਿਤ ਕੀਤਾ 'ਨਿਜਥਾਉਂ' ਸਿੰਧੀ ਨਾਨਕਪੰਥੀਆਂ ਦਾ ਪ੍ਰਮੁਖ ਕੇਂਦਰ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦਾ ਸੁਪ੍ਰਸਿੱਧ ਪ੍ਰਸਾਦੀ ਹਾਥੀ ਅਸਾਮ ਦੇ ਇਕ ਨਾਨਕਪੰਥੀ ਰਾਜਾ ਰਤਨ ਰਾਇ ਦੁਆਰਾ ਭੇਂਟ ਕੀਤਾ ਗਿਆ ਸੀ। ਪੰਜਾਬ ਅਤੇ ਸਰਹਦੀ ਸੂਬੇ ਤੋਂ ਉਜੜੇ ਕਈ ਸਿੱਖ ਪਰਿਵਾਰ ਜੋ ਦਿਲੀਓਂ ਅਗੇ ਨਿਕਲ ਕੇ ਹੋਰਨਾਂ ਦੂਰ-ਦੁਰਾਡੇ ਪ੍ਰਾਂਤਾਂ ਵਿਚ ਜਾ ਵਸੇ, ਉਹ ਵੀ ਉਧਰੋਂ ਦੇ ਮੂਲ ਵਾਸੀਆਂ ਦੁਆਰਾ ਨਾਨਕਪੰਥੀ ਹੀ ਅਖਵਾਉਣ ਲਗੇ, ਭਾਵੇਂ ਉਹ ਕੇਸਧਾਰੀ ਹੀ ਕਿਉਂ ਨ ਹੋਣ। ਇਸ ਤਰ੍ਹਾਂ ਸਥੂਲ ਤੌਰ 'ਤੇ ਹਰ ਸਿੱਖ ਨਾਨਕ-ਪੰਥੀ ਅਖਵਾ ਸਕਦਾ ਹੈ, ਪਰ ਸੂਖਮ ਰੂਪ ਵਿਚ ਮੁੱਖ ਧਾਰਾ ਤੋਂ ਦੂਰ ਰਹਿੰਦੇ ਸਿੱਖ ਇਲਾਕਾਈ ਨਿਖੇੜ ਵਜੋਂ ਨਾਨਕਪੰਥੀ ਕਹੇ ਜਾਂਦੇ ਹਨ।

**ਨਾਨਕ-ਮਤਾ** (ਗੁਰੂ-ਧਾਮ) : ਉੱਤਰਾਂਚਲ ਪ੍ਰਦੇਸ਼ ਦੇ ਪੀਲੀਭੀਤ ਜ਼ਿਲ੍ਹੇ ਦਾ ਇਕ ਪ੍ਰਸਿੱਧ ਗੁਰੂ-ਧਾਮ ਜਿਥੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ ਨੇ ਚਰਣ ਪਾਏ ਸਨ। ਜਨਮਸਾਖੀ ਸਾਹਿਤ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੀ ਪੂਰਬ ਦੀ ਉਦਾਸੀ ਵੇਲੇ ਇਥੇ ਆਏ ਸਨ। ਉਦੋਂ ਇਥੇ ਨਾਥ ਜੋਗੀਆਂ ਦਾ ਕੇਂਦਰ ਸੀ ਅਤੇ ਇਸ ਦਾ ਨਾਂ 'ਗੋਰਖਮਤਾ' ਸੀ। ਗੁਰੂ ਜੀ ਦੀ ਆਮਦ 'ਤੇ ਝੰਗਰ ਨਾਥ ਅਤੇ ਭੰਗਰ ਨਾਥ ਨਾਂ ਦੇ ਜੋਗੀਆਂ ਦੀ ਗੁਰੂ ਜੀ ਨਾਲ ਗੋਸਟਿ ਹੋਈ। ਉਸ ਗੋਸਟਿ ਦੌਰਾਨ ਜੋਗੀਆਂ ਨੇ ਕਈ ਪ੍ਰਕਾਰ ਦੀਆਂ ਕਰਾਮਾਤਾਂ ਵਿਖਾ ਕੇ ਗੁਰੂ ਜੀ ਨੂੰ ਪ੍ਰਭਾਵਿਤ ਕਰਨ ਦਾ ਯਤਨ ਕੀਤਾ। ਇਥੋਂ ਤਕ ਕੇ ਉਥੋਂ ਪਾਣੀ ਹੀ ਗ਼ਾਇਬ ਕਰਵਾ ਦਿੱਤਾ। ਗੁਰੂ ਜੀ ਨੇ ਆਪਣੇ ਆਤਮਿਕ ਬਲ 'ਤੇ ਫੌੜੀ ਨਾਲ ਖਿਚ ਕੇ ਜਲ ਦਾ ਪ੍ਰਵਾਹ ਲਿਆਉਂਦਾ। ਗੁਰੂ-ਧਾਮ ਦੇ ਨੇੜੇ ਦੇਉਹਾ ਨਦੀ ਨੂੰ ਡੱਕਾ ਲਗਾ ਕੇ ਹੁਣ ਜੋ 'ਨਾਨਕ ਸਾਗਰ' ਬਣਾਇਆ ਗਿਆ ਹੈ, ਉਸ ਵਿਚ ਉਸ ਸਥਾਨ ਦੀ ਨਿਸ਼ਾਨਦੇਹੀ ਕੀਤੀ ਗਈ ਜਿਥੋਂ ਤਕ ਗੁਰੂ ਜੀ ਨੇ 'ਗੰਗਾ' (ਜਲ ਪ੍ਰਵਾਹ) ਲਿਆਉਂਦੀ ਸੀ।

ਗੁਰੂ ਨਾਨਕ ਦੇਵ ਜੀ ਤੋਂ ਬਾਦ ਉਦਾਸੀ ਮਤ ਦੇ ਸੰਸਥਾਪਕ ਬਾਬਾ ਸ੍ਰੀਚੰਦ ਦੇ ਉਤਰਾਧਿਕਾਰੀ ਬਾਬਾ ਗੁਰਦਿੱਤਾ ਜੀ ਨੇ ਚਾਰ ਧੂਏਂ ਸਥਾਪਿਤ ਕੀਤੇ ਅਤੇ ਉਨ੍ਹਾਂ ਉਤੇ ਆਪਣੇ ਵਿਸ਼ਵਸਤ ਸੇਵਕ ਨਿਯੁਕਤ ਕੀਤੇ। ਬਾਬਾ ਅਲਮਸਤ (ਵੇਖੋ) ਨੂੰ ਨਾਨਕ-ਪੰਥ ਦੇ ਪ੍ਰਚਾਰ ਲਈ ਨਾਨਕ ਮਤੇ ਵਾਲਾ ਇਲਾਕਾ ਸੌਂਪਿਆ ਅਤੇ ਧੂੰਏਂ ਦਾ ਸੰਸਥਾਪਕ ਬਣਾਇਆ। ਬਾਬਾ ਅਲਮਸਤ ਨੇ ਨਾਨਕਮਤੇ ਵਾਲੇ ਸਥਾਨ ਉਤੇ ਆਪਣਾ ਪ੍ਰਚਾਰ ਕੇਂਦਰ ਸਥਾਪਿਤ ਕੀਤਾ ਅਤੇ ਉਥੋਂ ਦੇ ਨਿਵਾਸੀਆਂ ਨੂੰ ਆਪਣੇ ਪ੍ਰਵਚਨਾਂ ਰਾਹੀਂ ਨਾਨਕ-ਪੰਥੀ ਬਣਾਇਆ। ਜੋਗੀਆਂ ਨੇ ਬਾਬਾ ਅਲਮਸਤ ਨੂੰ ਉਥੋਂ ਖਦੇੜਨ ਲਈ ਬਹੁਤ ਤੰਗ ਕੀਤਾ। ਉਸ ਦੀ ਬੇਨਤੀ 'ਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਆ ਕੇ ਬਾਬਾ ਅਲਮਸਤ ਨੂੰ ਉਥੇ ਪੂਰੀ ਤਰ੍ਹਾਂ ਸਥਾਪਿਤ ਕੀਤਾ। ਉਦੋਂ ਤੋਂ ਇਸੇ ਧੂੰਏਂ ਦੇ ਉਦਾਸੀ ਸਾਧੂ ਇਸ ਗੁਰੂ-ਧਾਮ ਦੀ ਸੇਵਾ ਨਿਭਾਉਂਦੇ ਆ ਰਹੇ ਸਨ। ਪਰ ਸੰਨ 1925 ਈ. ਵਿਚ ਸੰਤ ਅਮਰਦਾਸ ਤੋਂ ਬਾਦ ਮਹੰਤ ਸਰੂਪਾਨੰਦ ਨੇ ਗੁਰ-ਮਰਯਾਦਾ ਦਾ ਤਿਆਗ ਕਰਕੇ ਮਹੰਤੀ ਠਾਠ ਨਾਲ ਰਹਿਣਾ ਸ਼ੁਰੂ ਕਰ ਦਿੱਤਾ।

ਸੰਨ 1932 ਈ. ਵਿਚ ਦਿਵਾਲੀ ਦੇ ਮੌਕੇ ਭਾਈ ਸਰਦਾਰ ਸਿੰਘ ਤੋਂ ਮਹੰਤ ਦੀ ਗੁਰ-ਮਰਯਾਦਾ ਵਿਰੋਧੀ ਕਾਰਵਾਈ ਸਹਿਨ ਨ ਕੀਤੀ ਗਈ। ਉਸ ਨੇ ਸ. ਸੰਤੋਖ ਸਿੰਘ, ਇੰਜ. ਪੀਲੀਭੀਤ ਨਾਲ ਸੰਪਰਕ ਕੀਤਾ ਅਤੇ ਦੋਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਤੇ ਚੀਫ਼ ਖ਼ਾਲਸਾ ਦੀਵਾਨ ਤੋਂ ਇਸ ਗੁਰੂ-ਧਾਮ ਦੇ ਸੁਧਾਰ ਲਈ ਸਹਾਇਤਾ ਮੰਗੀ। ਸੰਨ 1933 ਈ. ਵਿਚ ਨਾਨਕ-ਮਤਾ ਸੁਧਾਰ ਕਮੇਟੀ ਬਣਾਈ ਗਈ ਅਤੇ ਸੰਨ 1934 ਈ. ਵਿਚ ਗੁਰੂ-ਧਾਮ ਪ੍ਰਾਪਤ ਕਰਨ ਲਈ ਡਿਸਟ੍ਰਿਕਟ ਜਜ ਨੈਨੀਤਾਲ ਦੀ ਕਚਹਿਰੀ ਵਿਚ ਮੁਕੱਦਮਾ ਸ਼ੁਰੂ ਕੀਤਾ ਗਿਆ। 20 ਅਗਸਤ 1935 ਈ. ਨੂੰ ਅਦਾਲਤ ਨੇ ਫ਼ੈਸਲਾ ਕਮੇਟੀ ਦੇ ਹੱਕ ਵਿਚ ਕਰ ਦਿੱਤਾ ਅਤੇ ਗੁਰਦੁਆਰੇ ਦੀ ਵਿਵਸਥਾ ਚਲਾਉਣ ਲਈ ਪੰਜ ਮੈਂਬਰਾਂ ਦੀ ਕਮੇਟੀ ਬਣਾ ਦਿੱਤੀ। 29 ਸਤੰਬਰ 1935 ਈ. ਨੂੰ ਗੁਰੂ-ਧਾਮ ਦਾ ਅਧਿਕਾਰ ਕਮੇਟੀ ਨੇ ਪ੍ਰਾਪਤ ਕਰ ਲਿਆ। 15 ਨਵੰਬਰ 1936 ਈ. ਨੂੰ ਗੁਰਦੁਆਰੇ ਦੀ ਨਵੀਂ ਇਮਾਰਤ ਬਣਵਾਉਣੀ ਸ਼ੁਰੂ ਕੀਤੀ

ਗਈ ਜੋ 1939 ਈ. ਤਕ ਉਸਰ ਗਈ।

ਸੰਨ 1947 ਈ. ਵਿਚ ਇਕ ਤਾਂ ਪੰਜਾਬ ਦੀ ਵੰਡ ਤੋਂ ਬਾਦ ਬਹੁਤ ਸਾਰੇ ਬੇਘਰ ਸਿੱਖ ਬਰੇਲੀ ਦੇ ਨੇੜੇ ਤੇੜੇ ਦੇ ਇਲਾਕੇ ਵਿਚ ਜਾ ਵਸੇ। ਦੂਜੇ ਤਰਾਈ ਦਾ ਇਲਾਕਾ ਆਬਾਦ ਕਰਨ ਲਈ ਸਿੱਖ ਕਿਸਾਨਾਂ ਨੇ ਉਥੇ ਜ਼ਮੀਨਾਂ ਖ਼ਰੀਦ ਲਈਆਂ। ਇਸ ਤਰ੍ਹਾਂ ਉਹ ਸਾਰਾ ਜੰਗਲੀ ਇਲਾਕਾ ਬਹੁਤ ਉਪਜਾਊ ਹੋ ਗਿਆ। ਇਸ ਨਾਲ ਗੁਰੂ-ਧਾਮ ਵਿਚ ਰੌਣਕ ਦਾ ਬਹੁਤ ਵਾਧਾ ਹੋ ਗਿਆ। ਹੁਣ ਨਵੀਂ ਇਮਾਰਤ ਉਸਾਰੀ ਗਈ ਹੈ ਅਤੇ ਸੁੰਦਰ ਸਰੋਵਰ ਵੀ ਬਣਾਇਆ ਜਾ ਚੁਕਿਆ ਹੈ। ਦੀਵਾਨ ਹਾਲ ਅਤੇ ਲੰਗਰ ਤੋਂ ਇਲਾਵਾ ਯਾਤ੍ਰੀਆਂ ਦੇ ਰਹਿਣ ਅਤੇ ਸਟਾਫ਼ ਦੇ ਨਿਵਾਸ ਲਈ ਵੀ ਵਖ ਵਖ ਥਾਂਵਾਂ 'ਤੇ ਕੁਝ ਇਮਾਰਤਾਂ ਬਣਵਾ ਦਿੱਤੀਆਂ ਗਈਆਂ ਹਨ। ਪਹਾੜੀ ਪਿਛੋਕੜ ਕਾਰਣ ਗੁਰੂ-ਧਾਮ ਦਾ ਸਥਾਨ ਬੜਾ ਰਮਣੀਕ ਹੈ। ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਨਾਨਕਿਆਣਾ ਸਾਹਿਬ, ਗੁਰਦੁਆਰਾ** : ਪੰਜਾਬ ਦੇ ਸੰਗਰੂਰ ਰੇਲਵੇ ਸਟੇਸ਼ਨ ਤੋਂ 3 ਕਿ.ਮੀ. ਦੀ ਵਿਥ 'ਤੇ ਨਗਰ ਦੇ ਪੂਰਬ ਵਲ ਬਾਲੀਆਂ ਨੂੰ ਜਾਂਦੀ ਸੜਕ ਉਤੇ ਸਥਿਤ ਇਕ ਗੁਰੂ-ਧਾਮ ਜੋ ਮੰਗਵਾਲ (ਮੁੰਗਵਾਲ) ਪਿੰਡ ਦੇ ਨੇੜੇ ਉਸਰਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਪੂਰਬ ਦੀ ਉਦਾਸੀ ਦੌਰਾਨ ਵਰਤਮਾਨ ਗੁਰਦੁਆਰੇ ਵਾਲੇ ਸਥਾਨ 'ਤੇ ਪਿੰਡ ਤੋਂ ਬਾਹਰ ਇਕ ਤਾਲਾਬ ਦੇ ਕੰਢੇ 15 ਦਿਨ ਠਹਿਰੇ ਸਨ ਅਤੇ ਜਿਗਿਆਸੂਆਂ ਨੂੰ ਆਪਣੇ ਪ੍ਰਵਚਨਾਂ ਨਾਲ ਨਿਹਾਲ ਕੀਤਾ ਸੀ। ਫਿਰ ਸੰਨ 1616 ਈ. ਵਿਚ ਗੁਰੂ ਹਰਿਗੋਬਿੰਦ ਜੀ ਇਥੇ ਆਏ ਸਨ। ਤਾਲਾਬ ਦੀ ਮਾੜੀ ਅਤੇ ਗੰਦੀ ਹਾਲਤ ਨੂੰ ਵੇਖ ਕੇ ਗੁਰੂ ਜੀ ਨੇ ਪਿੰਡ ਵਾਸੀਆਂ ਨੂੰ ਸਮਝਾਇਆ ਕਿ ਇਹ ਤਾਲਾਬ ਗੁਰੂ ਨਾਨਕ ਦੇਵ ਜੀ ਦੇ ਚਰਣਾਂ ਦੀ ਛੋਹ ਪ੍ਰਾਪਤ ਕਰਕੇ ਪਵਿੱਤਰ ਹੋ ਚੁਕਿਆ ਹੈ। ਇਸ ਲਈ ਇਸ ਦੀ ਪਵਿੱਤਰਤਾ ਨੂੰ ਕਾਇਮ ਰਖਿਆ ਜਾਏ। ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਉਥੇ ਇਕ ਥੜਾ ਸਾਹਿਬ ਬਣਵਾਇਆ। ਉਧਰ ਪਿੰਡ ਵਾਲਿਆਂ ਨੇ ਉਸ ਸਥਾਨ ਦੀ ਮਹਾਨਤਾ ਅਤੇ ਪਵਿੱਤਰਤਾ ਨੂੰ ਧਿਆਨ ਵਿਚ ਰਖਦਿਆਂ ਪਿੰਡ ਨੂੰ ਥੋੜੀ ਵਿਥ ਉਤੇ ਵਸਾ ਲਿਆ ਅਤੇ ਥੜਾ ਸਾਹਿਬ ਪ੍ਰਤਿ ਆਦਰ ਦੀ ਭਾਵਨਾ ਵਿਅਕਤ ਕਰਦੇ ਹੋਇਆਂ ਤਾਲਾਬ ਵਿਚ ਆਤਮ-ਸ਼ੁੱਧੀ ਲਈ ਇਸ਼ਨਾਨ ਕਰਨ ਦੀ ਰਵਾਇਤ ਸ਼ੁਰੂ ਕਰ ਦਿੱਤੀ।

ਜੀਂਦ-ਪਤਿ ਰਾਜਾ ਸਰੂਪ ਸਿੰਘ ਅਤੇ ਫਿਰ ਰਾਜਾ ਰਘੁਬੀਰ ਸਿੰਘ (ਰਾਜ-ਕਾਲ 1833-87 ਈ.) ਨੇ ਇਸ ਗੁਰੂ-ਧਾਮ ਦੀ ਇਮਾਰਤ ਬਣਵਾਈ ਜੋ ਹਵੇਲੀ ਦੀ ਸ਼ਕਲ ਵਾਲੀ ਹੈ। ਇਸ ਦੀ ਵਰਤਮਾਨ ਇਮਾਰਤ ਸੰਗਤਾਂ ਦੇ ਸਹਿਯੋਗ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਨ 1990 ਈ. ਵਿਚ ਬਣਵਾਈ ਹੈ। ਇਸ ਵਿਚ ਥੜਾ ਸਾਹਿਬ ਵਾਲੀ ਥਾਂ ਉਤੇ 'ਮੰਜੀ ਸਾਹਿਬ ਪਾਤਿਸ਼ਾਹੀ ਪਹਿਲੀ' ਬਣਿਆ ਹੋਇਆ ਹੈ। ਉਸ ਤੋਂ ਇਲਾਵਾ ਹੋਰ ਵੀ ਕਈ ਇਮਾਰਤਾਂ ਹਨ ਜਿਵੇਂ ਗੁਰਦੁਆਰਾ ਕਰੀਰ ਸਾਹਿਬ, ਸੁੰਦਰ ਵਿਸ਼ਾਲ ਸਰੋਵਰ ਆਦਿ। ਇਸ ਗੁਰੂ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਇਸ ਗੁਰੂ-ਧਾਮ ਦੇ ਨਾਂ ਨਾਲ ਲਗਭਗ 150 ਏਕੜ ਜ਼ਮੀਨ ਲਗੀ ਹੋਈ ਹੈ। ਵਿਸਾਖੀ ਵਾਲੇ ਦਿਨ ਇਥੇ ਵਡਾ ਧਾਰਮਿਕ ਮੇਲਾ ਲਗਦਾ ਹੈ। ਗੁਰੂ ਨਾਨਕ ਦੇਵ ਜੀ ਦਾ ਆਗਮਨ ਪੁਰਬ ਵੀ ਵੱਡੀ ਪੱਧਰ 'ਤੇ ਮਨਾਇਆ ਜਾਂਦਾ ਹੈ।

**ਨਾਨਕੀ, ਬੇਬੇ** (1464-1518 ਈ.) : ਸਿੱਖ ਧਰਮ ਦੇ ਸੰਚਾਲਕ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਜਿਨ੍ਹਾਂ ਦਾ ਜਨਮ ਬਾਬਾ ਕਾਲੂ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਪਿੰਡ ਚਾਹਲ ਵਿਚ ਸੰਨ 1464 ਈ. ਵਿਚ ਹੋਇਆ। ਇਨ੍ਹਾਂ ਦਾ ਵਿਆਹ ਸੰਨ 1475 ਈ. ਵਿਚ ਭਾਈ ਜੈ ਰਾਮ ਪਲਤਾ (ਖਤ੍ਰੀ) ਨਾਲ ਹੋਇਆ ਜੋ ਉਦੋਂ ਨਵਾਬ ਦੌਲਤ ਖ਼ਾਨ ਲੋਧੀ ਪਾਸ ਸੁਲਤਾਨਪੁਰ ਵਿਚ ਨੌਕਰੀ ਕਰਦੇ ਸਨ। ਬੀਬੀ ਜੀ ਗੁਰੂ ਜੀ ਤੋਂ ਪੰਜ ਸਾਲ ਵੱਡੇ ਸਨ ਅਤੇ ਉਨ੍ਹਾਂ ਦੇ ਜੀਵਨ-ਮਨੋਰਥ ਨੂੰ ਸਭ ਤੋਂ ਪਹਿਲਾਂ ਇਨ੍ਹਾਂ ਨੇ ਹੀ ਸਮਝਿਆ ਸੀ। ਇਨ੍ਹਾਂ ਨੇ ਹੀ ਯਤਨਪੂਰਵਕ ਗੁਰੂ ਨਾਨਕ ਦੇਵ ਜੀ ਨੂੰ ਤਲਵੰਡੀ ਤੋਂ ਸੁਲਤਾਨਪੁਰ ਬੁਲਵਾਇਆ ਅਤੇ ਮੋਦੀਖ਼ਾਨੇ ਦੀ ਨੌਕਰੀ ਦਿਵਾਉਣ ਦਾ ਉੱਦਮ ਕੀਤਾ। ਇਨ੍ਹਾਂ ਦੀ ਆਪਣੀ ਕੋਈ ਸੰਤਾਨ ਨ ਹੋਣ ਕਾਰਣ ਗੁਰੂ ਨਾਨਕ ਦੇਵ ਜੀ ਦੇ ਸੁਪੁੱਤਰਾਂ ਨੂੰ ਆਪਣੇ ਪੁੱਤਰਾਂ ਵਾਂਗ ਪਾਲਿਆ। ਗੁਰੂ ਜੀ ਵੀ ਆਪਣੀ ਭੈਣ ਨੂੰ ਬਹੁਤ ਪਿਆਰ ਅਤੇ ਸਤਿਕਾਰ ਦਿੰਦੇ ਸਨ।

ਸੁਲਤਾਨਪੁਰ ਤੋਂ ਉਦਾਸੀ ਉਤੇ ਚਲਣ ਵੇਲੇ ਗੁਰੂ ਜੀ ਨੇ ਆਪਣੀ ਭੈਣ ਤੋਂ ਇਕ ਰੁਪਇਆ ਲੈ ਕੇ ਫਿਰੰਦੇ ਨੂੰ ਰਬਾਬ ਬਣਾਉਣ ਲਈ ਦਿੱਤਾ। ਗੁਰੂ ਜੀ ਉਦਾਸੀਆਂ ਵਿਚ ਜਿਥੇ ਜਿਥੇ ਵੀ ਗਏ ਅਤੇ ਜਿਥੇ ਜਿਥੇ ਵੀ ਮਰਦਾਨੇ ਨੇ ਰਬਾਬ ਵਜਾ ਕੇ ਇਲਾਹੀ ਕੀਰਤਨ ਲਈ ਵਾਯੂਮੰਡਲ ਤਿਆਰ ਕੀਤਾ, ਉਥੇ ਉਥੇ ਹੀ ਬੇਬੇ ਦੀ ਯਾਦ ਨੇ ਗੁਰੂ ਜੀ ਨੂੰ ਵਿਸਮਾਦੀ ਅਵਸਥਾ ਵਿਚ ਲੈ ਆਉਂਦਾ। ਉਦਾਸੀਆਂ ਦੌਰਾਨ ਜਦੋਂ ਵੀ ਗੁਰੂ ਜੀ ਪੰਜਾਬ ਵਲ ਆਉਂਦੇ ਤਾਂ ਆਪਣੀ ਭੈਣ ਨੂੰ ਸਤਿਕਾਰ ਅਰਪਿਤ ਕਰਨ ਤੋਂ ਬਿਨਾ ਅਗੇ ਨ ਤੁਰਦੇ। ਸੰਨ 1518 ਈ. ਵਿਚ ਜਦੋਂ ਗੁਰੂ ਜੀ ਆਏ ਤਾਂ ਭੈਣ ਨੇ ਕੁਝ ਜ਼ਿਆਦਾ ਸਮਾਂ ਠਹਿਰਨ ਲਈ ਕਿਹਾ। ਗੁਰੂ ਜੀ ਭੈਣ ਦਾ ਅੰਤਿਮ ਸਮਾਂ ਨੇੜੇ ਆਇਆ ਵੇਖ ਕੇ ਰੁਕ ਗਏ। ਇਸੇ ਦੌਰਾਨ ਬੇਬੇ ਜੀ ਚਲਾਣਾ ਕਰ ਗਏ। ਆਪਣੀ ਭੈਣ ਦਾ ਸਸਕਾਰ ਕਰਨ ਤੋਂ ਤਿੰਨ ਦਿਨ ਬਾਦ ਭਾਈਆ ਜੈ ਰਾਮ ਨੇ ਵੀ ਪ੍ਰਾਣ ਤਿਆਗ ਦਿੱਤੇ। ਗੁਰੂ ਜੀ ਨੇ ਉਨ੍ਹਾਂ ਦਾ ਸਸਕਾਰ ਵੀ ਆਪਣੇ ਹੱਥੀਂ ਕੀਤਾ। ਬੇਬੇ ਨਾਨਕੀ ਜੀ ਦਾ ਸੁਭਾ ਬੜਾ ਨਿਘਾ ਸੀ ਅਤੇ ਸੱਚ ਨੂੰ ਪਛਾਣਨ ਵਿਚ ਉਹ ਬਹੁਤ ਸਮਰਥ ਸਨ।

**ਨਾਨਕੀ, ਮਾਤਾ** (1595-1678 ਈ.) : ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਿੰਘ ਜੀ ਦੀ ਇਕ ਸੁਪਤਨੀ ਜਿਨ੍ਹਾਂ ਨੇ 1 ਅਪ੍ਰੈਲ 1621 ਈ. ਵਿਚ ਗੁਰੂ ਤੇਗ ਬਹਾਦਰ ਜੀ ਨੂੰ ਜਨਮ ਦਿੱਤਾ ਅਤੇ ਆਪਣੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਪਰਿਚਯ ਆਪਣੇ ਸੁਪੁੱਤਰ ਦੇ ਮਹਾਬਲਿਦਾਨ ਅਤੇ ਆਪਣੇ ਪੋਤਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਚਲਾਏ ਜਨ-ਮੁਕਤੀ-ਅੰਦੋਲਨ ਰਾਹੀਂ ਦਿੱਤਾ। ਆਪ ਦਾ ਜਨਮ ਬਕਾਲਾ ਨਿਵਾਸੀ ਭਾਈ ਹਰਿਚੰਦ ਲੰਬ ਖਤ੍ਰੀ ਦੇ ਘਰ ਮਾਤਾ ਹਰਦੇਈ ਦੀ ਕੁੱਖੋਂ ਹੋਇਆ। ਆਪ ਦੇ ਜਨਮ ਬਾਰੇ ਕੋਈ ਸਹੀ ਤਿਥੀ ਹੁਣ ਉਪਲਬਧ ਨਹੀਂ ਹੈ, ਪਰ ਅਨੁਮਾਨ ਦੇ ਆਧਾਰ 'ਤੇ ਆਪ ਦਾ ਜਨਮ 1595 ਈ. ਦੇ ਨੇੜੇ ਤੇੜੇ ਬੈਠਦਾ ਹੈ। ਸੰਨ 1613 ਈ. (8 ਵਿਸਾਖ, 1670 ਬਿ.) ਵਿਚ ਆਪ ਦਾ ਵਿਆਹ ਗੁਰੂ ਜੀ ਨਾਲ ਹੋਇਆ। ਪ੍ਰਭਾਵਸ਼ਾਲੀ ਵਿਅਕਤਿਤਵ ਵਾਲੀ ਮਾਤਾ ਨਾਨਕੀ ਜੀ ਨੇ ਸ਼ੁਰੂ ਤੋਂ ਹੀ ਗੁਰਬਾਣੀ ਅਨੁਸਾਰ ਆਪਣਾ ਜੀਵਨ ਢਾਲਣਾ ਸ਼ੁਰੂ ਕਰ ਦਿੱਤਾ ਸੀ।

ਜਦੋਂ ਗੁਰੂ ਜੀ ਨੇ ਅਕਾਲ ਤਖ਼ਤ ਦੀ ਸਥਾਪਨਾ ਕੀਤੀ ਅਤੇ ਸਿੱਖਾਂ ਨੂੰ ਸੈਨਿਕ ਸਿਖਲਾਈ ਦੇਣੀ ਸ਼ੁਰੂ ਕੀਤੀ, ਤਾਂ ਆਪ ਨੇ ਵਧ ਚੜ੍ਹ ਕੇ ਸਹਿਯੋਗ ਦਿੱਤਾ। ਜਦੋਂ 3 ਮਾਰਚ 1644 ਈ. ਨੂੰ ਗੁਰੂ ਹਰਿਗੋਬਿੰਦ ਜੀ ਨੇ ਮਹਾਪ੍ਰਸਥਾਨ ਵੇਲੇ ਆਪਣੇ ਪੋਤਰੇ ਗੁਰੂ ਹਰਿਸਹਾਇ ਨੂੰ ਗੁਰੂ-ਗੱਦੀ ਪ੍ਰਦਾਨ ਕੀਤੀ, ਤਾਂ ਆਪ ਨੇ ਗੁਰੂ ਜੀ ਦੇ ਆਦੇਸ਼ ਦੀ ਪਾਲਨਾ ਕਰਦੇ ਹੋਇਆਂ ਬੜੀ ਉਦਾਰਤਾ ਨਾਲ ਸਭ ਕੁਝ ਛਡ ਛਡਾ ਕੇ ਆਪਣੇ ਪੁੱਤਰ ਤੇ ਨੂੰਹ (ਮਾਤਾ ਗੁਜਰੀ) ਨੂੰ ਨਾਲ ਲੈ ਕੇ ਬਕਾਲੇ ਆਪਣੇ ਪੇਕੇ ਆ ਗਏ। ਉਥੇ ਆ ਕੇ ਗੁਰੂ ਤੇਗ ਬਹਾਦਰ ਜੀ ਆਪਣੀ ਭਗਤੀ ਵਿਚ ਪੂਰੀ ਤਰ੍ਹਾਂ ਮਗਨ ਹੋ ਗਏ। ਜਦੋਂ 1664 ਈ. ਵਿਚ ਅੱਠਵੇਂ ਗੁਰੂ ਦਾ ਦਿੱਲੀ ਵਿਚ ਦੇਹਾਂਤ ਹੋ ਗਿਆ ਤਾਂ ਉਨ੍ਹਾਂ ਨੇ ਅਗਲਾ ਗੁਰੂ-ਗੱਦੀਦਾਰ 'ਬਾਬਾ ਬਕਾਲਾ' ਨੂੰ ਸਥਾਪਿਤ ਕੀਤਾ। ਭਾਈ ਮੱਖਣ ਸ਼ਾਹ ਲੁਬਾਣੇ ਦੀ ਦੂਰ-ਅੰਦੇਸ਼ੀ ਨਾਲ ਜਦੋਂ ਸਹੀ ਗੁਰੂ ਦੀ ਪਛਾਣ ਹੋ ਗਈ, ਤਾਂ ਮਾਤਾ ਨਾਨਕੀ ਜੀ ਦੀ ਸੇਵਾ, ਤਪਸਿਆ ਅਤੇ ਸਾਧਨਾ ਸੰਪੰਨ ਹੋਈ।

ਗੁਰੂ-ਪਦ ਸੰਭਾਲਣ ਤੋਂ ਬਾਦ ਗੁਰੂ ਤੇਗ ਬਹਾਦਰ ਜੀ ਬਕਾਲਾ ਛਡ ਕੇ ਮਾਖੋਵਾਲ ਪਹੁੰਚੇ ਅਤੇ ਉਥੇ ਆਪਣੀ ਮਾਤਾਂ ਦੇ ਨਾਂ ਉਤੇ 'ਨਾਨਕੀ ਚੱਕ' ਦੀ ਸਥਾਪਨਾ ਕੀਤੀ ਜੋ ਕਾਲਾਂਤਰ ਵਿਚ ਆਨੰਦਪੁਰ ਸਾਹਿਬ ਵਜੋਂ ਪ੍ਰਸਿੱਧ ਹੋਇਆ। ਜਦੋਂ ਗੁਰੂ ਤੇਗ ਬਹਾਦਰ ਜੀ ਨੇ ਉਤਰ ਪੂਰਬੀ ਭਾਰਤ ਵਿਚ ਧਰਮ ਪ੍ਰਚਾਰ ਲਈ ਯਾਤ੍ਰਾ ਕੀਤੀ, ਤਾਂ ਆਪ ਗੁਰੂ ਜੀ ਦੇ ਨਾਲ ਸਨ। ਜਦੋਂ ਗੁਰੂ ਜੀ ਆਸਾਮ ਵਲ ਗਏ ਤਾਂ ਆਪ ਪਟਨਾ ਵਿਚ ਆਪਣੀ ਨੂੰਹ ਮਾਤਾ ਗੁਜਰੀ ਕੋਲ ਰਹੇ। ਉਥੇ ਹੀ 22 ਦਸੰਬਰ 1666 ਈ. ਨੂੰ ਬਾਲਕ ਗੋਬਿੰਦ ਰਾਇ ਦਾ ਜਨਮ ਹੋਇਆ। ਉਸ ਪਿਛੋਂ ਕੁਝ ਵਰ੍ਹੇ ਪਟਨਾ ਵਿਚ ਰਹਿ ਕੇ ਆਪ ਆਨੰਦਪੁਰ ਆ ਗਏ। ਆਪਣੇ ਸੁਪੁੱਤਰ ਦੇ ਮਹਾ-ਬਲੀਦਾਨ ਵੇਲੇ ਨ ਕੇਵਲ ਆਪ ਹੀ ਬੜੀ ਦ੍ਰਿੜ੍ਹਤਾ ਨਾਲ ਸਭ ਕੁਝ ਝੇਲਿਆ, ਸਗੋਂ ਆਪਣੀ ਨੂੰਹ ਨੂੰ ਵੀ ਹੌਂਸਲਾ ਦਿੱਤਾ ਅਤੇ ਆਪਣੇ ਪੁੱਤਰ ਦੇ 'ਸੀਸ' ਨੂੰ ਲੈਣ ਲਈ ਅਗੋਂ ਹੋ ਕੇ ਪਹੁੰਚੇ। ਸੰਨ 1678 ਈ. (ਸੰ. 1735 ਬਿ.) ਵਿਚ ਆਪ ਨੇ ਕੀਰਤਪੁਰ ਵਿਚ ਪ੍ਰਾਣ ਤਿਆਗੇ। ਆਪ ਨੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਚਲਾਏ ਜਾ ਰਹੇ ਜਨ-ਮੁਕਤੀ-ਅੰਦੋਲਨ ਦਾ ਮੁੱਢਲਾ ਰੂਪ ਵੇਖਿਆ ਅਤੇ ਹੱਲਾਸ਼ੇਰੀ ਦਿੱਤੀ।

**ਨਾਭਾ** (ਨਗਰ) : ਪੰਜਾਬ ਦੇ ਪਟਿਆਲਾ ਜ਼ਿਲ੍ਹੇ ਦਾ ਇਕ ਨਗਰ ਜੋ ਨਾਭਾ ਰਿਆਸਤ (ਵੇਖੋ) ਦੀ ਰਾਜਧਾਨੀ ਰਿਹਾ ਹੈ। ਇਸ ਨਗਰ ਵਾਲੀ ਥਾਂ 'ਤੇ ਨਾਭਾ ਰਿਆਸਤ ਦੇ ਸੰਸਥਾਪਕ ਚੌਧਰੀ ਗੁਰਦਿੱਤ ਸਿੰਘ ਨੇ ਬਡਰੁਖਾਂ ਕਸਬੇ ਨੂੰ ਛਡ ਕੇ ਆਪਣਾ ਨਿਵਾਸ ਬਣਾਇਆ। ਉਦੋਂ ਇਸ ਨੂੰ ਕੇਵਲ 'ਚੌਧਰੀ ਦਾ ਘਰ' ਕਿਹਾ ਜਾਂਦਾ ਸੀ। ਪਰ ਉਸ ਤੋਂ ਬਾਦ ਰਾਜਾ ਹਮੀਰ ਸਿੰਘ ਨੇ ਸੰਨ 1755 ਈ. ਵਿਚ ਇਸ ਨੂੰ ਨਗਰ ਦਾ ਰੂਪ ਦਿੱਤਾ ਅਤੇ ਆਪਣੀ ਰਿਆਸਤ ਦੀ ਰਾਜਧਾਨੀ ਬਣਾਇਆ। ਉਸ ਤੋਂ ਬਾਦ ਇਸ ਨਗਰ ਦਾ ਵਿਸਤਾਰ ਹੁੰਦਾ ਰਿਹਾ ਅਤੇ ਇਹ ਨਾਭਾ ਰਿਆਸਤ ਦੀ ਰਾਜਧਾਨੀ ਉਦੋਂ ਤਕ ਬਣਿਆ ਰਿਹਾ, ਜਦ ਤਕ ਰਿਆਸਤ ਨਾਭਾ ਨੂੰ ਪੈਪਸੂ ਵਿਚ ਸਮਿਲਿਤ ਨ ਕਰ ਦਿੱਤਾ ਗਿਆ।

ਇਸ ਨਗਰ ਵਿਚ ਸਿੱਖ ਧਰਮ ਨਾਲ ਸੰਬੰਧਿਤ ਦੋ ਸਥਾਨ ਵਿਸ਼ੇਸ਼ ਉੱਲੇਖਯੋਗ ਹਨ। ਇਕ ਹੈ ਕਿਲ੍ਹੇ ਦੇ ਅੰਦਰ ਬਣਿਆ 'ਗੁਰਦੁਆਰਾ ਸਰੋਪਾ ਸਾਹਿਬ'। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਕੁਝ ਪਵਿੱਤਰ ਯਾਦਗਾਰੀ ਵਸਤੂਆਂ ਸੰਭਾਲੀਆਂ ਹੋਈਆਂ ਹਨ— (1) ਤਿਲੋਕੇ-ਰਾਮੇ ਨੂੰ ਗੁਰੂ ਗੋਬਿੰਦ ਸਿੰਘ ਦਾ ਬਖ਼ਸ਼ਿਆ ਹੋਇਆ ਚੋਲਾ ਅਤੇ ਹੁਕਮਨਾਮੇ ਦੀ ਨਕਲ, (2) ਪੀਰ ਬੁੱਧੂ ਸ਼ਾਹ ਨੂੰ ਗੁਰੂ ਜੀ ਵਲੋਂ ਬਖ਼ਸ਼ੀ ਦਸਤਾਰ, ਵਾਹੇ ਹੋਏ ਕੇਸਾਂ ਸਮੇਤ ਕੰਘਾ ਅਤੇ ਛੋਟੀ ਜਿਹੀ ਕਰਦ, (3) ਭਿੰਨ ਭਿੰਨ ਪਿਛੋਕੜ ਵਾਲੀਆਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਿੰਨ ਤਲਵਾਰਾਂ ਅਤੇ ਇਕ ਖ਼ੰਜਰ, ਢਾਲ ਦੇ ਦੋ ਫੂਲ ਅਤੇ ਇਕ ਤੀਰ ਦੀ ਮੁਖੀ, (6) ਚਰਿਤ੍ਰੋਪਾਖਿਆਨ ਦੀ ਇਕ ਪੋਥੀ। ਇਨ੍ਹਾਂ ਤੋਂ ਇਲਾਵਾ ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਤੇਗਾ ਅਤੇ ਕੋਰੜਾ ਵੀ ਸੰਭਾਲੇ ਹੋਏ ਹਨ।

ਦੂਜਾ ਸਥਾਨ ਹੈ 'ਗੁਰਦੁਆਰਾ ਬਾਬਾ ਅਜਾਪਾਲ ਸਿੰਘ' ਜੋ **ਲਾਹੌਰੀ ਦਰਵਾਜ਼ੇ ਦੇ** ਬਾਹਰ ਬਣਿਆ ਹੋਇਆ ਹੈ। ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਇਥੇ ਜੰਗਲ ਵਿਚ ਬਾਬਾ ਅਜਾਪਾਲ ਸਿੰਘ ਨੇ ਆਪਣਾ ਨਿਵਾਸ ਬਣਾਇਆ ਅਤੇ ਇਕਾਂਤ ਵਿਚ ਹਰਿ-ਸਿਮਰਨ ਕੀਤਾ। ਉਸ ਦੀ ਪ੍ਰਸਿੱਧੀ ਸਾਰੇ ਇਲਾਕੇ ਵਿਚ ਪਸਰ ਗਈ। ਬਾਬਾ ਜੀ ਨੇ ਭਗਤੀ ਤੋਂ ਇਲਾਵਾ ਸ਼ਕਤੀ ਇਕਤਰ ਕਰਨ ਲਈ ਵੀ ਲੋਕਾਂ ਨੂੰ ਪ੍ਰੇਰਿਆ। ਇਸ ਗੁਰਦੁਆਰੇ ਵਿਚ ਬਾਬਾ ਜੀ ਦੀਆਂ ਕਈ ਯਾਦਾਂ ਸੰਭਾਲੀਆਂ ਹੋਈਆਂ ਪਈਆਂ ਹਨ। ਇਥੇ ਚੂੰਕਿ ਬਾਬਾ ਜੀ ਨੇ ਸ਼ਰਧਾਲੂਆਂ ਨੂੰ ਘੋੜਸਵਾਰੀ ਵਿਚ ਨਿਪੁਣ ਕਰਨ ਲਈ ਘੋੜੇ ਪਾਲ ਕੇ ਉਨ੍ਹਾਂ ਨੂੰ ਸਿਖਿਆ ਦਿੰਦੇ ਸਨ, ਇਸ ਲਈ ਇਸ ਧਰਮ-ਧਾਮ ਦਾ ਨਾਂ 'ਗੁਰਦੁਆਰਾ ਘੋੜਿਆਂ ਵਾਲਾ' ਵੀ ਪ੍ਰਸਿੱਧ ਹੋ ਗਿਆ ਹੈ।

**ਨਾਭਾ ਸਾਹਿਬ** (ਪਿੰਡ) : ਪਟਿਆਲਾ ਜ਼ਿਲ੍ਹੇ ਦਾ ਇਕ ਪਿੰਡ ਜੋ ਚੰਡੀਗੜ੍ਹ ਤੋਂ 15 ਕਿ.ਮੀ. ਦੱਖਣ ਵਲ ਸਥਿਤ ਹੈ। ਇਸ ਪਿੰਡ ਦੇ ਨੇੜੇ ਇਕ ਇਤਿਹਾਸਿਕ ਗੁਰੂ-ਧਾਮ ਹੈ ਜਿਸ ਦਾ ਮੂਲ ਨਾਂ 'ਗੁਰਦੁਆਰਾ ਸੀਸ ਅਸਥਾਨ ਪਾਤਿਸ਼ਾਹੀ ਨੌਵੀਂ ਅਤੇ ਪੂਜਾ ਅਸਥਾਨ ਪਾਤਿਸ਼ਾਹੀ ਦਸਵੀਂ' ਹੈ, ਪਰ ਸਰਲੀਕਰਣ ਪ੍ਰਵ੍ਰਿੱਤੀ ਅਧੀਨ 'ਗੁਰਦੁਆਰਾ ਨਾਭਾ ਸਾਹਿਬ' ਕਿਹਾ ਜਾਂਦਾ ਹੈ। ਨਵੰਬਰ 1675 ਈ. ਵਿਚ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਆਨੰਦਪੁਰ ਲਿਆਉਂਦੇ ਹੋਇਆਂ ਭਾਈ ਜੈਤਾ, ਇਥੇ ਦਰਗਾਹੀ ਸ਼ਾਹ ਨਾਂ ਦੇ ਇਕ ਮੁਸਲਮਾਨ ਫ਼ਕੀਰ ਪਾਸ ਰਾਤ ਨੂੰ ਠਹਿਰਿਆ। ਜਾਂਦੇ ਹੋਇਆਂ ਫ਼ਕੀਰ ਨੇ ਭਾਈ ਜੈਤੇ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਦੀ ਅਭਿਲਾਸ਼ਾ ਪ੍ਰਗਟ ਕੀਤੀ, ਪਰ ਬਿਰਧ ਹੋ ਜਾਣ ਕਾਰਣ ਆਨੰਦਪੁਰ ਆਉਣਾ ਉਸ ਲਈ ਕਠਿਨ ਹੋ ਗਿਆ। ਸਥਾਨਕ ਰਵਾਇਤ ਅਨੁਸਾਰ 13 ਵਰ੍ਹੇ ਬਾਦ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਆਨੰਦਪੁਰ ਨੂੰ ਪਰਤਦ੍ਰਿਆਂ ਉਸ ਫ਼ਕੀਰ ਨੂੰ ਝੁਗੀ ਵਿਚ ਦਰਸ਼ਨ ਦੇ ਕੇ ਉਸ ਦੀ ਮਨੋਕਾਮਨਾ ਪੂਰੀ ਕੀਤੀ। ਗੁਰੂ ਜੀ ਦੇ ਸੀਸ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਉਥੇ ਇਕ ਥੜਾ ਸਾਹਿਬ ਬਣਵਾਇਆ ਗਿਆ। ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਉਥੇ ਇਕ ਗੁਰਦੁਆਰਾ ਬਣਵਾਇਆ। ਸੰਨ 1956 ਈ. ਵਿਚ ਗੁਰਦੁਆਰੇ ਦੀ ਇਮਾਰਤ ਦਾ ਵਿਸਤਾਰ ਕੀਤਾ ਗਿਆ। ਇਹ ਗੁਰਦੁਆਰਾ ਸ਼੍ਰੋਮਣੀ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਸੰਗ੍ਰਾਂਦ ਨੂੰ ਇਥੇ ਵੱਡਾ ਦੀਵਾਨ ਸਜਦਾ ਹੈ। ਹਰ ਸਾਲ ਅਸੂ ਦੇ ਮਹੀਨੇ ਵਿਚ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਨਾਭਾ ਰਿਆਸਤ** : ਇਸ ਦੀ ਸਥਾਪਨਾ ਬਾਬਾ ਫੂਲ ਦੇ ਵੱਡੇ ਪੁੱਤਰ ਚੌਧਰੀ ਤਿਲੋਕੇ (ਤਿਲੋਕ ਸਿੰਘ) ਦੇ ਵੰਸ਼ਜ ਰਾਜਾ ਹਮੀਰ ਸਿੰਘ ਨੇ ਸੰਨ 1755 ਈ. ਵਿਚ ਕੀਤੀ। ਇਸ ਤੋਂ

ਪਹਿਲਾਂ ਇਸ ਦਾ ਦਾਦਾ ਚੌਧਰੀ ਗੁਰਦਿੱਤ ਸਿੰਘ ਇਕ ਪ੍ਰਤਾਪੀ ਸਰਦਾਰ ਸੀ। ਉਸ ਨੇ ਕਾਫ਼ੀ ਇਲਾਕੇ ਜਿਤ ਕੇ ਆਪਣੀ ਜਾਗੀਰ ਵਿਚ ਵਾਧਾ ਕੀਤਾ ਸੀ। ਸਰਹਿੰਦ ਦੀ ਜਿਤ ਤੋਂ ਬਾਦ ਹਮੀਰ ਸਿੰਘ ਨੂੰ ਅਮਲੋਹ ਦਾ ਇਲਾਕਾ ਮਿਲਿਆ ਅਤੇ ਬਾਦ ਵਿਚ ਰੋੜੀ ਦਾ ਇਲਾਕਾ ਵੀ ਮਲਿਆ।

ਦਸੰਬਰ 1783 ਈ. ਵਿਚ ਰਾਜਾ ਹਮੀਰ ਸਿੰਘ ਦੀ ਮ੍ਰਿਤੂ ਤੋਂ ਬਾਦ ਉਸ ਦਾ ਅੱਠ ਸਾਲਾਂ ਦਾ ਪੁੱਤਰ ਰਾਜਾ ਜਸਵੰਤ ਸਿੰਘ ਗੱਦੀ ਉਤੇ ਬੈਠਾ। ਉਸ ਦੇ ਬਾਲਗ ਹੋਣ ਤਕ ਉਸ ਦੀ ਮਤਰੇਈ ਮਾਂ ਰਾਨੀ ਦੇਸਾਂ ਨੇ ਰਾਜ ਦਾ ਪ੍ਰਬੰਧ ਬੜੀ ਸੁਚਜਤਾ ਨਾਲ ਚਲਾਇਆ ਅਤੇ ਭੰਗੀ ਅਤੇ ਕਨ੍ਹੀਆ ਮਿਸਲਾਂ ਦੇ ਸਰਦਾਰਾਂ ਦੀ ਮਦਦ ਨਾਲ ਜੀਂਦ ਦੇ ਰਾਜਾ ਗਜਪਤਿ ਸਿੰਘ ਵਲੋਂ ਦਬਾਏ ਇਲਾਕਿਆਂ ਨੂੰ ਫਿਰ ਤੋਂ ਆਪਣੇ ਅਧਿਕਾਰ ਵਿਚ ਲਿਆਉਂਦਾ। ਇਸ ਨੇ ਮਈ 1809 ਈ. ਵਿਚ ਅੰਗ੍ਰੇਜ਼ਾਂ ਦੀ ਸਰਪ੍ਰਸਤੀ ਹਾਸਲ ਕਰ ਲਈ ਅਤੇ ਸੰਨ 1814 ਈ. ਵਿਚ ਕਾਬੁਲ ਦੀ ਮੁਹਿਮ ਵਿਚ ਅੰਗ੍ਰੇਜ਼ਾਂ ਦਾ ਸਾਥ ਦਿੱਤਾ। 22 ਮਈ 1840 ਈ. ਵਿਚ ਜਸਵੰਤ ਸਿੰਘ ਦੀ ਮ੍ਰਿਤੂ ਤੋਂ ਬਾਦ ਉਸ ਦਾ ਲੜਕਾ ਦੇਵਿੰਦਰ ਸਿੰਘ ਗੱਦੀ ਉਤੇ ਬੈਠਾ। ਉਹ ਸੂਧੇ ਸੁਭਾ ਦਾ ਲਾਈਲਗ ਪ੍ਰਸ਼ਾਸਕ ਸੀ ਅਤੇ ਅਧਿਕਤਰ ਬ੍ਰਾਹਮਣਾਂ ਦੁਆਰਾ ਘਿਰਿਆ ਰਹਿੰਦਾ ਸੀ। ਅੰਗ੍ਰੇਜ਼ਾਂ ਦੀ ਸਿੱਖਾਂ ਨਾਲ ਹੋਈ ਪਹਿਲੀ ਲੜਾਈ ਵਿਚ ਇਸ ਨੇ ਲਾਹੌਰ ਦਰਬਾਰ ਨਾਲ ਹਮਦਰਦੀ ਜਤਾਈ, ਜਿਸ ਦੇ ਫਲਸਰੂਪ ਲੜਾਈ ਤੋਂ ਬਾਦ ਇਸ ਨੂੰ ਸੰਨ 1846 ਈ. ਵਿਚ ਗੱਦੀਓਂ ਲਾਹ ਕੇ ਅਤੇ ਪੰਜਾਹ ਹਜ਼ਾਰ ਦੀ ਪੈਨਸ਼ਨ ਦੇ ਕੇ ਮਥੁਰਾ ਭੇਜ ਦਿੱਤਾ ਗਿਆ ਅਤੇ ਰਿਆਸਤ ਦਾ ਚੌਥਾ ਹਿੱਸਾ ਜ਼ਬਤ ਕਰ ਲਿਆ ਗਿਆ। ਸੰਨ 1865 ਈ. ਵਿਚ ਉਸ ਦਾ ਦੇਹਾਂਤ ਹੋ ਗਿਆ।

ਜਨਵਰੀ 1847 ਈ. ਵਿਚ ਰਾਜਾ ਦੇਵਿੰਦਰ ਸਿੰਘ ਦੇ ਸੱਤ ਸਾਲ ਦੇ ਲੜਕੇ ਟਿੱਕਾ ਭਰਪੂਰ ਸਿੰਘ ਨੂੰ ਗੱਦੀ ਉਤੇ ਬਿਠਾਇਆ ਗਿਆ। ਉਸ ਦੇ ਬਾਲਗ਼ ਹੋਣ ਤਕ ਹਕੂਮਤ ਦਾ ਪ੍ਰਬੰਧ ਤਿੰਨ ਅਧਿਕਾਰੀਆਂ ਦੀ ਕੌਂਸਲ ਨੇ ਚਲਾਇਆ। ਸੰਨ 1857 ਈ. ਦੇ ਗ਼ਦਰ ਵੇਲੇ ਇਸ ਨੇ ਬ੍ਰਿਟਿਸ਼ ਸਰਕਾਰ ਦੀ ਬਹੁਤ ਮਦਦ ਕੀਤੀ ਜਿਸ ਦੇ ਇਵਜ਼ਾਨੇ ਵਜੋਂ ਲੁਧਿਆਣਾ ਅਤੇ ਫ਼ਿਰੋਜ਼ਪੁਰ ਦੇ ਜ਼ਿਲ੍ਹਿਆਂ ਵਿਚ ਇਸ ਰਿਆਸਤ ਦਾ ਪਹਿਲਾਂ ਜ਼ਬਤ ਕੀਤਾ ਇਲਾਕਾ ਫਿਰ ਬਹਾਲ ਕਰ ਦਿੱਤਾ ਗਿਆ ਅਤੇ ਝੱਜਰ ਰਿਆਸਤ ਵਿਚੋਂ ਬਾਵਲ ਅਤੇ ਕਾਂਟੀ ਦਾ ਇਲਾਕਾ ਵੀ ਪ੍ਰਦਾਨ ਕੀਤਾ ਗਿਆ। ਰਾਜਾ ਭਰਪੂਰ ਸਿੰਘ ਪੜ੍ਹਿਆ ਲਿਖਿਆ ਅਤੇ ਰਿਆਸਤ ਦੇ ਪ੍ਰਬੰਧ ਵਿਚ ਵੀ ਨਿਪੁਣ ਸੀ। 9 ਨਵੰਬਰ 1863 ਈ. ਵਿਚ ਇਸ ਦੇ ਦੇਹਾਂਤ ਤੋਂ ਬਾਦ ਇਸ ਦਾ ਭਰਾ ਭਗਵਾਨ ਸਿੰਘ ਗੱਦੀ ਉਤੇ ਬੈਠਾ ਜੋ ਰਾਜ-ਪ੍ਰਬੰਧ ਵਿਚ ਯੋਗ ਸਿੱਧ ਨ ਹੋਇਆ। ਉਹ ਵੀ ਅੱਠ ਸਾਲ ਬਾਦ 31 ਮਈ 1871 ਈ. ਨੂੰ ਬੇ-ਔਲਾਦ ਮਰ ਗਿਆ।

ਉਸ ਤੋਂ ਬਾਦ ਬਡਰੁਖਾਂ ਸ਼ਾਖਾ ਦੇ ਸ. ਸੁਖਾ ਸਿੰਘ ਦੇ ਪੁੱਤਰ ਹੀਰਾ ਸਿੰਘ ਨੂੰ ਰਾਜ-ਗੱਦੀ ਦੇ ਵਾਰਸ ਵਜੋਂ ਚੁਣਿਆ ਗਿਆ, ਕਿਉਂਕਿ ਉਹ ਸਭ ਨਾਲੋਂ ਜ਼ਿਆਦਾ ਨਜ਼ਦੀਕੀ ਸੰਬੰਧ ਵਾਲਾ ਸੀ। 10 ਅਗਸਤ 1871 ਈ. ਨੂੰ ਉਹ ਗੱਦੀ ਉਤੇ ਬੈਠਾ। ਉਸ ਨੇ ਦੀਵਾਨ ਸੇਵਾ ਸਿੰਘ ਦੀ ਸਹਾਇਤਾ ਨਾਲ ਸੁਚੱਜੇ ਢੰਗ ਨਾਲ ਰਾਜ ਚਲਾਇਆ। ਉਸ ਨੇ 40 ਸਾਲਾਂ ਦੇ ਰਾਜ-ਕਾਲ ਵਿਚ ਰਿਆਸਤ ਵਿਚ ਕਈ ਪ੍ਰਕਾਰ ਦੇ ਸੁਧਾਰ ਕੀਤੇ। ਨਵੀਆਂ ਇਮਾਰਤਾਂ ਬਣਵਾਈਆਂ, ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਖੋਲ੍ਹਣ ਵੇਲੇ ਕਾਫ਼ੀ ਮਾਇਕ ਸਹਾਇਤਾ ਦਿੱਤੀ, ਮੈਕਾਲਫ਼ ਤੋਂ ਸਿੱਖ ਧਰਮ ਬਾਰੇ ਇਤਿਹਾਸ ਲਿਖਾਉਣ ਵਿਚ ਉਚੇਚੀ ਰੁਚੀ ਵਿਖਾਈ। ਅੰਗ੍ਰੇਜ਼ ਸਰਕਾਰ ਨੇ ਉਸ ਨੂੰ 'ਮਹਾਰਾਜਾ' ਪਦ ਪ੍ਰਦਾਨ ਕੀਤਾ। 25 ਦਸੰਬਰ 1911 ਈ. ਨੂੰ ਇਸ ਦਾ ਦੇਹਾਂਤ ਹੋਇਆ। ਇਸ ਤੋਂ ਬਾਦ 24 ਜਨਵਰੀ 1912 ਈ. ਨੂੰ ਟਿੱਕਾ ਰਿਪੁਦਮਨ ਸਿੰਘ (ਵੇਖੋ) ਗੱਦੀ ਉਤੇ ਬੈਠਾ। ਉਹ ਬੜਾ ਸਚੇਤ ਅਤੇ ਸਿੱਖ ਧਰਮ ਬਾਰੇ ਬੜਾ ਪ੍ਰਬੁਧ ਵਿਅਕਤੀ ਸੀ। ਉਸ ਦਾ ਝੁਕਾ ਕਾਂਗ੍ਰਸ ਵਲ ਵੀ ਸੀ। ਉਸ ਨੇ ਆਨੰਦ ਮੈਰਿਜ ਐਕਟ ਪਾਸ ਕਰਾਉਣ ਲਈ ਮੁਢਲੇ ਉਦਮ ਕੀਤੇ। ਨਨਕਾਣਾ ਸਾਹਿਬ ਦੇ ਸਾਕੇ ਵੇਲੇ ਉਸ ਨੇ ਕਾਲੀ ਦਸਤਾਰ ਬੰਨ੍ਹੀ। ਪਟਿਆਲਾ ਰਿਆਸਤ ਨਾਲ ਪੈਦਾ ਹੋਏ ਝਗੜੇ ਵਿਚ ਅੰਗ੍ਰੇਜ਼ ਸਰਕਾਰ ਨੇ ਉਸ ਨੂੰ ਕਸੂਰਵਾਰ ਠਹਿਰਾਇਆ। ਜੁਲਾਈ 1923 ਈ. ਵਿਚ ਉਸ ਨੂੰ ਗੱਦੀਓਂ ਉਤਾਰ ਦਿੱਤਾ ਗਿਆ ਅਤੇ ਤਿੰਨ ਲੱਖ ਸਾਲਾਨਾ ਪੈਨਸ਼ਨ ਦੇ ਕੇ ਦੇਹਰਾਦੂਨ ਭੇਜ ਦਿੱਤਾ ਗਿਆ। ਅਕਾਲੀਆਂ ਨੇ ਇਸ ਫ਼ੈਸਲੇ ਵਿਰੁੱਧ ਰੋਸ ਪ੍ਰਗਟ ਕੀਤਾ ਅਤੇ ਇਸ ਨਿਮਿਤ ਰਖੇ ਗਏ ਅਖੰਡ ਪਾਠ ਦੇ ਖੰਡਿਤ ਹੋਣ 'ਤੇ ਅਕਾਲੀਆਂ ਨੇ 'ਜੈਤੋ ਦਾ ਮੋਰਚਾ' ਲਗਾਇਆ।

ਜੁਲਾਈ 1923 ਈ. ਵਿਚ ਰਿਪੁਦਮਨ ਸਿੰਘ ਦੇ ਲੜਕੇ ਪ੍ਰਤਾਪ ਸਿੰਘ ਨੂੰ ਮਹਾਰਾਜਾ ਬਣਾਇਆ ਗਿਆ।

ਪਰ ਉਸ ਦੇ ਬਾਲਗ ਹੋਣ ਤਕ ਅੰਗ੍ਰੇਜ਼ ਸਰਕਾਰ ਵਲੋਂ ਨਿਯੁਕਤ ਐਡਮਨਿਸਟ੍ਰੇਟਰ ਸੰਨ 1938 ਈ. ਤਕ ਕੰਮ ਚਲਾਉਂਦਾ ਰਿਹਾ। ਸੰਨ 1948 ਈ. ਤਕ ਮਹਾਰਾਜਾ ਪ੍ਰਤਾਪ ਸਿੰਘ ਰਾਜ ਕਰਦਾ ਰਿਹਾ। ਅਗਸਤ 1948 ਈ. ਵਿਚ ਇਸ ਰਿਆਸਤ ਨੂੰ ਪੰਜਾਬ ਦੀਆਂ ਹੋਰ ਰਿਆਸਤਾਂ ਸਮੇਤ 'ਪੈਪਸੂ' ਵਿਚ ਸ਼ਾਮਲ ਕਰ ਦਿੱਤਾ ਗਿਆ।

ਇਸ ਰਿਆਸਤ ਦਾ ਕੁਲ ਰਕਬਾ 950 ਮਰਬਾ-ਮੀਲ ਸੀ ਅਤੇ 28 ਲੱਖ ਸਾਲਾਨਾ ਆਮਦਨ ਸੀ। ਸੰਨ 1931 ਈ. ਦੀ ਮਰਦਮਸ਼ੁਮਾਰੀ ਵੇਲੇ ਇਸ ਦੀ ਆਬਾਦੀ 2,87,574 ਸੀ। ਪੰਜਾਬ ਦੀਆਂ ਸਿੱਖ ਰਿਆਸਤਾਂ ਵਿਚ ਇਸ ਦਾ ਤੀਜਾ ਸਥਾਨ ਸੀ।

**ਨਾਮ :** ਅਧਿਆਤਮਿਕ ਸਾਧਨਾ ਵਿਚ 'ਨਾਮ' ਪਰਮ-ਸੱਤਾ ਦਾ ਸੂਚਕ ਹੈ। ਇਸ ਰਾਹੀਂ 'ਨਾਮੀ' ਤਕ ਪਹੁੰਚਿਆ ਜਾ ਸਕਦਾ ਹੈ। ਨਾਮ-ਸਾਧਨਾ ਪਿਛੇ ਅੰਸ਼ ਤੋਂ ਅੰਸ਼ੀ ਤਕ ਪਹੁੰਚਣ ਦਾ ਸਿੱਧਾਂਤ ਕੰਮ ਕਰਦਾ ਹੈ। ਨਾਮ (ਅੰਸ਼) ਰਾਹੀਂ ਨਾਮੀ (ਅੰਸ਼ੀ) ਤਕ ਪਹੁੰਚ ਪਿਛੇ ਟੂਣਾ ਵਿਧੀ ਕੰਮ ਕਰਦੀ ਹੈ। ਟੂਣਾ-ਵਿਧਾਨ ਅਨੁਸਾਰ ਜੇ ਕਿਸੇ ਵਿਅਕਤੀ ਦਾ ਨਾਉਂ ਪਤਾ ਹੋਵੇ ਤਾਂ ਉਸ ਨਾਉਂ ਦੁਆਰਾ ਰਹੱਸਾਤਮਕ ਪ੍ਰਕਾਰਜ ਰਾਹੀਂ ਨਾਮੀ (ਵਿਅਕਤੀ) ਨੂੰ ਪ੍ਰਭਾਵਿਤ ਕੀਤਾ ਜਾ ਸਕਦਾ ਹੈ, ਜਾਂ ਵਸ ਵਿਚ ਲਿਆਇਆ ਜਾ ਸਕਦਾ ਹੈ। ਪ੍ਰਾਚੀਨ ਕਾਲ ਵਿਚ ਕਈ ਕਬੀਲਿਆਂ ਵਾਲੇ ਆਪਣਾ ਮੂਲ ਨਾਮ ਗੁਪਤ ਰਖਦੇ ਸਨ ਅਤੇ ਵਿਵਹਾਰਿਕ ਨਾਮ ਦੀ ਵਰਤੋਂ ਕਰਦੇ ਸਨ। ਇਸੇ ਪ੍ਰਵਿੱਤੀ ਅਧੀਨ ਪੁਰਾਤਨ ਕਾਲ ਵਿਚ ਦੇਵੀ ਦੇਵਤਿਆਂ ਦੇ ਅਨੇਕ ਨਾਮ ਪ੍ਰਚਲਿਤ ਹੋਏ ਸਨ। ਇਹ ਨਾਂ ਗੁਣ-ਵਾਚਕ ਜਾਂ ਕਰਮ-ਵਾਚਕ ਹੋਇਆ ਕਰਦੇ ਸਨ। ਕਿਉਂਕਿ ਨਾਮ ਤੋਂ ਨਾਮੀ ਤਕ ਪਹੁੰਚ ਮੂਲ ਨਾਮ ਰਾਹੀਂ ਹੀ ਸੰਭਵ ਹੁੰਦੀ ਸੀ, ਵਿਵਹਾਰਿਕ ਨਾਮ ਰਾਹੀਂ ਨਹੀਂ। ਕਈ ਧਾਰਮਿਕ ਸੰਪ੍ਰਦਾਵਾਂ ਵਿਚ ਹੁਣ ਵੀ ਗੁਰਮੰਤ੍ਰ ਜਾਂ ਨਾਮ ਦੇਣ ਵੇਲੇ 'ਨਾਮ' ਨੂੰ ਗੁਪਤ ਰਖਣ ਦੀ ਤਾਕੀਦ ਕੀਤੀ ਜਾਂਦੀ ਹੈ। ਇਸ ਪਰੰਪਰਾ ਵਿਚ ਸਿਮਰਨ ਦਾ ਆਧਾਰ ਵੀ ਨਾਮ ਰਾਹੀਂ ਨਾਮੀ ਤਕ ਪਹੁੰਚਣ ਦੀ ਰਹੱਸਮਈ ਯਾਤ੍ਰਾ ਹੈ। ਵੇਖੋ 'ਨਾਮ-ਸਾਧਨਾ'।

**ਨਾਮ-ਸਾਧਨਾ :** ਇਸ ਸਾਧਨਾ ਵਿਚ ਨਾਮ ਦੀ ਆਰਾਧਨਾ ਹੁੰਦੀ ਹੈ ਅਤੇ ਉਸੇ ਰਾਹੀਂ ਅਧਿਆਤਮਿਕ ਕਰਤੱਵ ਦੀ ਪਾਲਨਾ ਕੀਤੀ ਜਾਏ।

'ਨਾਮ' ਤੋਂ ਭਾਵ ਹੈ ਉਹ ਸੰਗਿਆ ਜਿਸ ਰਾਹੀਂ ਕਿਸੇ ਵਸਤੂ, ਸਥਾਨ ਜਾਂ ਵਿਅਕਤੀ ਦਾ ਪਰਿਚਯ ਪ੍ਰਾਪਤ ਹੋਏ। ਸਾਧਾਰਣ ਅਰਥ ਵਿਚ ਇਸ ਦੀ ਵਰਤੋਂ ਕਿਸੇ ਵਸਤੂ ਆਦਿ ਦੇ ਗੁਣ, ਸੁਭਾ ਅਤੇ ਸਰੂਪ ਨੂੰ ਪ੍ਰਗਟ ਕਰਨ ਲਈ ਕੀਤੀ ਜਾਂਦੀ ਹੈ। ਇਸੇ ਬਿਰਤੀ ਅਧੀਨ ਪਰਮਾਤਮਾ ਦੇ ਕਈ ਨਾਮ ਰਖੇ ਗਏ ਹਨ, ਜਿਨ੍ਹਾਂ ਵਿਚ ਸਰਵਾਤਮਾ ਸਰੂਪ ਪਰਮਾਤਮਾ ਦੇ ਵਿਰਾਟ ਵਿਅਕਤਿਤਵ ਦੀ ਧਾਰਣਾ ਕਿਸੇ ਨ ਕਿਸੇ ਮਾਤ੍ਰਾ ਵਿਚ ਬਣੀ ਰਹਿੰਦੀ ਹੈ। ਪਰ ਇਹ ਨਾਮ ਜਿਗਿਆਸੂ, ਸਾਧਕ ਅਥਵਾ ਚਿੰਤਕ ਦੇ ਹਿਰਦੇ ਦੀਆਂ ਭਾਵਨਾਵਾਂ ਦੇ ਪ੍ਰਤੀਕ ਵਜੋਂ ਪ੍ਰਚਲਿਤ ਹੋਏ ਹਨ। ਪਰਮਾਤਮਾ ਲਈ ਕੋਈ ਵਿਸ਼ੇਸ਼ ਨਾਮ ਕਿਸੇ ਪ੍ਰਕਾਰ ਦਾ ਕੋਈ ਮਹੱਤਵ ਨਹੀਂ ਰਖਦਾ। ਪਰਮਾਤਮਾ ਅੰਤਰਯਾਮੀ ਹੈ, ਉਹ ਹਰ ਇਕ ਦੇ ਹਿਰਦੇ ਦੀਆਂ ਗੱਲਾਂ ਜਾਣਦਾ ਹੈ। ਇਸ ਲਈ ਉਸ ਨੂੰ ਕਿਸੇ ਭਾਸ਼ਾ ਦੇ ਸ਼ਬਦ ਜਾਂ ਪ੍ਰਤੀਕ ਦੁਆਰਾ ਸਮਝਣ ਅਥਵਾ ਸਮਝਾਉਣ ਦੀ ਲੋੜ ਨਹੀਂ। ਇਸੇ ਲਈ ਸਿੱਖ ਧਰਮ-ਸਾਧਨਾ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦਾ ਕੋਈ ਨਿਸ਼ਚਿਤ ਨਾਮ ਨਹੀਂ ਦਸਿਆ ਕਿਉਂਕਿ ਪਰਮਾਤਮਾ ਦੇ ਹੁਣ ਤਕ ਰਖੇ ਗਏ ਨਾਂਵਾਂ ਦੀ ਗਿਣਤੀ ਦਾ ਅੰਤ ਪਾ ਸਕਣਾ ਵੀ ਸੰਭਵ ਨਹੀਂ— *ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ।* (ਗੁ.ਗ੍ਰੰ.358)। ਸਪੱਸ਼ਟ ਹੈ ਕਿ ਪਰਮਾਤਮਾ ਨੂੰ ਕਿਸੇ ਖ਼ਾਸ ਨਾਂ ਰਾਹੀਂ ਬੰਨ੍ਹਿਆ ਜਾਂ ਦਰਸਾਇਆ ਨਹੀਂ ਜਾ ਸਕਦਾ। ਇਹ ਨਾਂ ਕੇਵਲ ਸਾਧਕ ਦੀਆਂ ਇਸ਼ਟ-ਭਾਵਨਾਵਾਂ ਅਥਵਾ ਅਨੁਭੂਤੀਆਂ ਦੇ ਪ੍ਰਤੀਕ ਹਨ। ਭਾਵਨਾਵਾਂ ਦੇ ਅਨੰਤ ਹੋਣ ਕਰਕੇ ਨਾਮ ਵੀ ਅਨੰਤ ਹਨ। ਪਰਮਾਤਮਾ ਦਾ ਅਸਲ ਨਾਮ ਤਾਂ ਉਹ ਹੈ ਜਿਸ ਦੁਆਰਾ ਉਸ ਦੀ ਹੋਂਦ ਦਾ ਬੋਧ ਹੁੰਦਾ ਹੈ। ਅਜਿਹਾ ਨਾਂ ਜੇ ਕੋਈ ਹੈ ਤਾਂ ਉਹ ਹੈ 'ਸਤਿ'— *ਤੇਰਾ ਸਚੁ ਨਾਮੁ ਪਰਮੇਸਰਾ।* (ਗੁ.ਗ੍ਰੰ.1168)। ਜੀਭ ਦੁਆਰਾ ਕਹੇ ਜਾਣ ਵਾਲੇ ਬਾਕੀ ਸਾਰੇ ਨਾਂ ਬਨਾਵਟੀ ਹਨ। ਗੁਰੂ ਅਰਜਨ ਦੇਵ ਜੀ ਅਨੁਸਾਰ — *ਕਿਰਤਮ ਨਾਮ ਕਥੇ ਤੇਰੇ ਜਿਹਬਾ। ਸਤਿਨਾਮੁ ਤੇਰਾ ਪਰਾ ਪੂਰਬਲਾ।* (ਗੁ.ਗ੍ਰੰ.1083)। ਇਹ ਨਾਂ ਇਸ਼ਟ-ਭਾਵਨਾਵਾਂ ਦੀਆਂ ਸੰਪ੍ਰਦਾਇਕ ਰੁਚੀਆਂ ਤੋਂ ਮੁਕਤ ਅਤੇ ਸਾਰੀਆਂ ਆਸਤਿਕ ਪਰੰਪਰਾਵਾਂ ਦੁਆਰਾ ਸਵੀਕ੍ਰਿਤ ਹੈ।

ਇਹ ਨਾਂ ਅਨੁਭੂਤੀਆਂ ਦੇ ਘੇਰੇ ਵਿਚ ਵੀ ਨਹੀਂ ਆਉਂਦਾ ਕਿਉਂਕਿ ਪਰਮਾਤਮਾ ਸੰਬੰਧੀ ਅਨੁਭੂਤੀਆਂ ਦਾ ਜਨਮ ਉਸ ਦੀ ਹੋਂਦ ਨੂੰ ਮੰਨਣ ਤੋਂ ਬਾਦ ਹੁੰਦਾ ਹੈ।

ਮੱਧ-ਯੁਗ ਦੇ ਸੰਤ-ਸਾਧਕਾਂ ਲਈ ਨਾਮ ਕਿਸੇ ਵਿਸ਼ੇਸ਼ ਸ਼ਬਦ ਤਕ ਸੀਮਿਤ ਨਹੀਂ, ਇਸ ਦਾ ਭਾਵਨਾ ਆਧਾਰਿਤ ਆਪਣਾ ਸੁਤੰਤਰ ਸਰੂਪ ਹੈ। ਇਸ ਨੂੰ ਪਰਮਾਤਮਾ ਦਾ ਸਮੁੱਚਾ ਅਭਿਵਿਅੰਜਨ ਕਿਹਾ ਜਾ ਸਕਦਾ ਹੈ। ਇਹ, ਅਸਲ ਵਿਚ, ਪਰਮਾਤਮਾ ਦਾ ਵਾਚਕ ਹੈ। ਸੰਸਾਰ ਵਿਚ ਜੋ ਬਣਿਆ ਹੈ, ਸਭ ਨਾਮ ਹੀ ਹੈ— *ਜੇਤਾ ਕੀਤਾ ਤੇਤਾ ਨਾਉ। ਵਿਣੁ ਨਾਵੈ ਨਾਹੀ ਕੋ ਥਾਉ।* (ਗੁ.ਗ੍ਰੰ.4)। ਇਹ ਨਾਮ ਪਰਮਾਤਮਾ ਦੇ ਗੁਣਾਂ, ਵਿਸ਼ੇਸ਼ਤਾਵਾਂ ਆਦਿ ਨੂੰ ਰੂਪਾਇਤ ਕਰਨ ਵਾਲਾ ਅਤੇ ਸ਼ਰਧਾਲੂਆਂ ਨੂੰ ਪਰਮਾਤਮਾ ਦਾ ਸਾਖਿਆਤ ਕਰਾਉਣ ਵਾਲਾ ਹੈ। ਜਿਸ ਤਰ੍ਹਾਂ ਵਾਚ੍ਯ ਅਤੇ ਵਾਚਕ ਵਿਚ ਕੋਈ ਅੰਤਰ ਨਹੀਂ ਹੈ, ਉਸੇ ਤਰ੍ਹਾਂ ਨਾਮੀ ਅਤੇ ਨਾਮ ਵਿਚ ਵੀ ਕੋਈ ਅੰਤਰ ਨਹੀਂ ਹੈ। ਦੋਹਾਂ ਦਾ ਅੰਸ਼ੀ-ਅੰਸ਼ ਸੰਬੰਧ ਹੈ। ਫਲਸਰੂਪ ਨਾਮੀ (ਪਰਮਾਤਮਾ) ਦੀਆਂ ਸਾਰੀਆਂ ਸ਼ਕਤੀਆਂ, ਸਮਰਥਤਾਵਾਂ ਆਦਿ ਦਾ ਆਰੋਪਣ ਨਾਮ ਵਿਚ ਵੇਖਿਆ ਜਾ ਸਕਦਾ ਹੈ। ਇਹ ਨਾਮੀ ਦੇ ਵਿਸਤ੍ਰਿਤ ਰੂਪ ਦਾ ਘਣੀਭੂਤ ਰੂਪ ਹੈ। ਅਸਲ ਵਿਚ, ਨਾਮ ਮੱਧ-ਯੁਗ ਤਕ ਪਹੁੰਚ ਕੇ ਆਪਣੇ ਧੁਨ੍ਯਾਤਮਕ ਅਰਥ ਵਿਚ ਉਭਰ ਕੇ ਸਾਹਮਣੇ ਆਇਆ ਹੈ। ਗੁਰਬਾਣੀ ਅਨੁਸਾਰ ਇਹ ਇਕ ਸਰਵ-ਵਿਆਪਕ ਸ਼ਕਤੀ ਹੈ ਜੋ ਸਰਵਤ੍ਰ ਭਰਪੂਰ ਹੈ। ਇਸ ਦੀ ਉਤਪੱਤੀ ਵੀ ਨਾਮੀ ਦੁਆਰਾ ਹੋਈ ਹੈ— *ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।* (ਗੁ.ਗ੍ਰੰ. 463)। ਨਾਮੀ ਵਾਂਗ ਸਾਰੀਆਂ ਜਾਗਤਿਕ ਸ਼ਕਤੀਆਂ ਨਾਮ ਦੇ ਅਧੀਨ ਹਨ—*ਸਰਬ ਜੋਤਿ ਨਾਮੈ ਕੀ ਚੇਰਿ।* (ਗੁ.ਗ੍ਰੰ. 1187)। ਸਪੱਸ਼ਟ ਹੈ ਕਿ ਨਾਮੀ ਦੀ ਸਾਧਨਾ ਅਥਵਾ ਭਗਤੀ ਨਾਮ-ਸਾਧਨਾ ਰਾਹੀਂ ਸੰਪੰਨ ਹੁੰਦੀ ਹੈ। ਨਾਮ ਲੈਣ ਨਾਲ ਨਾਮੀ ਦੀ ਛੋਹ ਪ੍ਰਾਪਤ ਕੀਤੀ ਜਾ ਸਕਦੀ ਹੈ।

ਨਾਮ-ਸਾਧਨਾ ਮੱਧ-ਯੁਗ ਦੀ ਕੋਈ ਅਕਸਮਾਤ ਪ੍ਰਵ੍ਰਿੱਤੀ ਨਹੀਂ, ਇਸ ਦਾ ਆਪਣਾ ਇਤਿਹਾਸ ਹੈ। ਉਸ ਇਤਿਹਾਸ ਦੇ ਆਧਾਰ 'ਤੇ ਉਸਰੀ ਇਹ ਇਕ ਯੁਗ-ਅਨੁਕੂਲ ਚੇਤਨਾ ਹੈ। ਇਸ ਦਾ ਉਦਭਵ ਸ਼ਬਦ-ਬ੍ਰਹਮ ਦੀ ਉਪਾਸਨਾ-ਵਿਧੀ ਵਿਚ ਵੇਖਿਆ ਜਾ ਸਕਦਾ ਹੈ।

ਸ਼ਬਦ ਰੂਪ ਬ੍ਰਹਮ ਦੀ ਧਾਰਣਾ ਬਹੁਤ ਪ੍ਰਾਚੀਨ ਹੈ। 'ਰਿਗਵੇਦ' (1/164/45) ਵਿਚ ਇਸ ਦਾ ਵਰਣਨ ਪਸ਼੍ਯੰਤੀ ਰੂਪ ਵਿਚ ਵੇਖਿਆ ਜਾ ਸਕਦਾ ਹੈ। 'ਕਠ-ਉਪਨਿਸ਼ਦ' (1/2/16) ਅਨੁਸਾਰ ਸ਼ਬਦ ਬ੍ਰਹਮ ਦੇ ਗਿਆਨ ਨਾਲ ਮਨੁੱਖ ਮਨ-ਇੱਛਿਤ ਕਾਮਨਾਵਾਂ ਨੂੰ ਪੂਰਾ ਕਰ ਸਕਦਾ ਹੈ। 'ਮਾਂਡੂਕ੍ਯ-ਉਪਨਿਸ਼ਦ' (ਮੰਤ੍ਰ 1) ਵਿਚ ਸ਼ਬਦ ਦੀ ਮਹਿਮਾ ਓਅੰਕਾਰ ਰੂਪ ਵਿਚ ਗਾਈ ਗਈ ਹੈ। ਅੱਖਰ ਹੀ ਸਭ ਕੁਝ ਹੈ। ਜੋ ਕਾਲ-ਅਤੀਤ ਹੈ, ਉਹ ਵੀ ਓਅੰਕਾਰ ਹੀ ਹੈ। 'ਛਾਂਦੋ-ਗ੍ਯੋਪਨਿਸ਼ਦ' (2/23/3) ਵਿਚ ਓਅੰਕਾਰ ਤੋਂ ਹੀ ਸਾਰੀ ਸ੍ਰਿਸ਼ਟੀ ਦਾ ਵਿਸਤਾਰ ਹੋਇਆ ਹੈ ਅਤੇ ਉਹੀ ਸਰਵਤ੍ਰ ਵਿਆਪਕ ਹੈ।

ਪ੍ਰਸ਼ਨ-ਉਪਨਿਸ਼ਦ ਦੇ ਪੰਜਵੇਂ ਪ੍ਰਸ਼ਨ ਵਿਚ ਸਤ੍ਯਕਾਮ ਦੇ ਪ੍ਰਸ਼ਨ ਦਾ ਉੱਤਰ ਦਿੰਦੇ ਹੋਇਆਂ ਪਿੱਪਲਾਦ ਮੁਨੀ ਨੇ ਓਅੰਕਾਰ ਦਾ ਪਰ ਅਤੇ ਅਪਰ ਬ੍ਰਹਮ ਦੇ ਪ੍ਰਤੀਕ ਰੂਪ ਵਿਚ ਵਿਸਤਾਰ ਨਾਲ ਵਰਣਨ ਕੀਤਾ ਹੈ। ਇਸ ਦੇ ਚੌਥੇ ਪ੍ਰਸ਼ਨ ਵਿਚ ਇਹ ਵੀ ਦਸਿਆ ਗਿਆ ਹੈ ਕਿ ਛਾਇਆਹੀਨ, ਅਸ਼ਰੀਰੀ, ਸ਼ੁਭ ਅੱਖਰ ਨੂੰ ਜੋ ਪੁਰਸ਼ ਜਾਣਦਾ ਹੈ ਉਹ ਉਸ ਪਰ-ਅੱਖਰ ਨੂੰ ਹੀ ਪ੍ਰਾਪਤ ਹੋ ਕੇ ਸਵ੍ਰਗ ਅਤੇ ਸਰਵਰੂਪ ਹੋ ਜਾਂਦਾ ਹੈ। 'ਯੋਗਸੂਤ੍ਰ' ਦੇ ਸਮਾਧਿਪਾਦ (1/27) ਵਿਚ ਪ੍ਰਣਵ (ਓਅੰਕਾਰ) ਨੂੰ ਬ੍ਰਹਮ ਦਾ ਵਾਚਕ ਮੰਨਿਆ ਗਿਆ ਹੈ— *'ਤਸ੍ਯ ਵਾਚਕ: ਪ੍ਰਣਵ:'*। 'ਬ੍ਰਹਮਸੂਤ੍ਰ' ਦੇ ਸ਼ੰਕਰਾਚਾਰਯ ਦੁਆਰਾ ਕੀਤੇ ਭਾਸ਼੍ਯ (1/3/28) ਵਿਚ ਸ਼ਬਦ ਤੋਂ ਸੰਸਾਰ ਦੀ ਉਤਪੱਤੀ ਮੰਨੀ ਗਈ ਹੈ।

ਪੁਰਾਣ-ਸਾਹਿਤ ਵਿਚ ਵੀ ਕਿਤੇ ਕਿਤੇ ਸ਼ਬਦ-ਬ੍ਰਹਮ ਦਾ ਉੱਲੇਖ ਮਿਲ ਜਾਂਦਾ ਹੈ। ਨਾਥ-ਪੰਥ ਵਿਚ ਸ਼ਬਦ ਦੇ ਮਹੱਤਵ ਦੀ ਸਥਾਪਨਾ ਕੀਤੀ ਗਈ ਹੈ। ਗੋਰਖਨਾਥ ਅਨੁਸਾਰ ਸ਼ਬਦ ਹੀ ਸਭ ਕੁਝ ਹੈ; ਇਹੀ ਤਾਲਾ ਹੈ, ਇਹੀ ਕੁੰਜੀ ਹੈ ਅਤੇ ਇਸ ਤੋਂ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਸ਼ਬਦ ਤੋਂ ਹੀ ਸ਼ਬਦ ਦਾ ਪਰਿਚਯ ਮਿਲਦਾ ਹੈ ਅਤੇ ਸ਼ਬਦ ਦਾ ਅੰਤ ਵੀ ਸ਼ਬਦ ਵਿਚ ਹੁੰਦਾ ਹੈ। (ਗੋਰਖਬਾਣੀ, ਪੰਨਾ 8)। ਤੰਤ੍ਰ-ਗ੍ਰੰਥਾਂ ਵਿਚ ਪ੍ਰਣਵਵਾਦ ਦੀ ਵਿਆਖਿਆ ਨਾਦ ਅਤੇ ਬਿੰਦੂ ਦੇ ਨਾਂ ਨਾਲ ਹੋਈ ਹੈ।

ਭਾਰਤ ਦੇ ਵਿਭਿੰਨ ਸ਼ਾਸਤ੍ਰਾਂ ਅਥਵਾ ਦਾਰਸ਼ਨਿਕ ਸੰਪ੍ਰਦਾਵਾਂ ਵਿਚ ਸ਼ਬਦ-ਪ੍ਰਮਾਣ ਦੀ ਸਤਿਅਤਾ ਵਿਚ ਵਿਸ਼ਵਾਸ ਪ੍ਰਗਟ ਕੀਤਾ ਗਿਆ ਹੈ। ਜੈਨ ਅਤੇ ਬੌਧ ਮਤਾਂ ਵਿਚ ਵੇਦ ਨੂੰ ਪ੍ਰਮਾਣ-ਵਾਕ ਨ ਮੰਨਣ ਦੇ ਬਾਵਜੂਦ ਸ਼ਬਦ-

ਪ੍ਰਮਾਣ ਦੀ ਨਿਖੇਧੀ ਨਹੀਂ ਕੀਤੀ ਗਈ। ਜੈਨ-ਮਤ ਦੇ ਆਗਮਾਂ ਅਤੇ ਬੌਧ-ਵਚਨਾਂ ਨੂੰ ਪ੍ਰਮਾਣ-ਸਿੱਧ ਮੰਨਿਆ ਜਾਂਦਾ ਹੈ। ਨਿਆਇ-ਦਰਸ਼ਨ ਵਿਚ ਸ਼ਬਦ ਅੰਤਿਮ ਪ੍ਰਮਾਣ ਹੈ। ਆਪ੍ਤ (ਵਿਸ਼ਵਾਸਯੋਗ) ਪੁਰਸ਼ ਦਾ ਉਪਦੇਸ਼ ਹੀ ਸ਼ਬਦ ਹੈ। ਸਾਂਖ੍ਯ-ਦਰਸ਼ਨ ਵਾਲੇ ਆਪ੍ਤ-ਵਚਨ ਨੂੰ ਸ਼ਬਦ ਕਹਿੰਦੇ ਹਨ। ਮੀਮਾਂਸਾ ਦਰਸ਼ਨ ਵਿਚ ਸ਼ਬਦ-ਪ੍ਰਮਾਣ ਨੂੰ ਪੂਰਾ ਮਹੱਤਵ ਦਿੱਤਾ ਗਿਆ ਹੈ।

ਪ੍ਰਸੰਗ-ਵਸ ਇਥੇ ਸ਼ਬਦਾਦ੍ਵੈਤ ਸਿੱਧਾਂਤ ਦਾ ਉੱਲੇਖ ਵੀ ਕੀਤਾ ਜਾ ਸਕਦਾ ਹੈ। ਇਸ ਦਾ ਬੀਜ ਰੂਪ ਭਾਵੇਂ ਪਸ਼੍ਯੰਤੀ ਰੂਪ ਵਿਚ ਰਿਗ-ਵੇਦ (1/164/65) ਵਿਚ ਮਿਲਦਾ ਹੈ, ਪਰ ਇਸ ਦਾ ਸ਼ਾਸਤ੍ਰੀ ਸਰੂਪ ਪਾਨਿਨੀ ਦੇ ਵਿਆਕਰਣ ਦੇ ਪਾਤੰਜਲ-ਮਹਾਭਾਸ਼੍ਯ ਅਤੇ ਵਿਕਸਿਤ ਰੂਪ ਭਰਤ੍ਰਿ-ਹਰਿ ਦੇ 'ਵਾਕ੍ਯਪਦੀਯ' ਵਿਚ ਉਪਲਬਧ ਹੈ। ਉਸ ਅਨੁਸਾਰ ਸ਼ਬਦਾਦ੍ਵੈਤ ਦਾ ਤਾਤਪਰਜ ਹੈ ਵਿਸਫੋਟ ਰੂਪ ਸ਼ਬਦ ਹੀ ਇਕ-ਮਾਤ੍ ਸਤਿ ਪਦਾਰਥ ਹੈ। ਇਹ ਸਾਰਾ ਜਗਤ ਇਸੇ ਵਿਸਫੋਟ ਦਾ ਹੀ ਕੇਵਲ ਰੂਪਾਂਤਰਣ ਹੈ। 'ਵਾਕ' ਅਥਵਾ 'ਸ਼ਬਦ' ਚਾਰ ਪ੍ਰਕਾਰ ਦਾ ਹੁੰਦਾ ਹੈ— ਪਰਾ, ਪਸ਼੍ਯੰਤੀ, ਮਧ੍ਯਮਾ ਅਤੇ ਵੈਖਰੀ। ਇਨ੍ਹਾਂ ਵਿਚੋਂ 'ਪਸ਼੍ਯੰਤੀ' ਸ਼ਬਦ ਪਰਮਾਤਮਾ-ਸਰੂਪੀ ਹੈ। ਇਹ ਅਖੰਡ, ਅਭਿੰਨ, ਅਦ੍ਵੈਤ-ਤੱਤ੍ਵ ਹੈ।

'ਪ੍ਰਣਵ' ਦੇ ਸਰੂਪ ਨੂੰ ਸਪੱਸ਼ਟ ਕਰਦਿਆਂ 'ਯੋਗਸੂਤ੍ਰ' ਦੇ ਇਕ ਵਿਆਖਿਆਕਾਰ ਨੇ ਦਸਿਆ ਹੈ ਕਿ ਭਗਤ ਜਿਸ ਦੀ ਉੱਤਮਤਾ ਸਹਿਤ ਉਸਤਤ ਕਰਦਾ ਹੈ, ਉਹ 'ਪ੍ਰਣਵ' ਹੈ। ਉਹੀ 'ਓਅੰਕਾਰ' ਹੈ। ਵਿਗਿਆਨਿਕ ਦ੍ਰਿਸ਼ਟੀ ਤੋਂ ਪ੍ਰਣਵ ਦੇ ਸਰੂਪ ਬਾਰੇ ਕਿਹਾ ਜਾ ਸਕਦਾ ਹੈ ਕਿ ਜਿਥੇ ਕੋਈ ਕਾਰਜ ਹੈ, ਉਥੇ ਥਰਥਰਾਹਟ ਜ਼ਰੂਰ ਹੋਵੇਗੀ ਅਤੇ ਜਿਥੇ ਥਰਥਰਾਹਟ ਹੋਵੇਗੀ, ਉਥੇ ਸ਼ਬਦ ਜ਼ਰੂਰ ਹੋਵੇਗਾ। ਸ੍ਰਿਸ਼ਟੀ ਦੇ ਆਦਿ ਕਾਰਣ ਰੂਪ ਕਾਰਜ ਦੀ ਧੁਨੀ ਹੀ 'ਓਅੰਕਾਰ' ਹੈ ਅਤੇ ਇਹੀ 'ਪ੍ਰਣਵ' ਹੈ। ਇਸ ਵਾਚਿਕ ਪ੍ਰਣਵ ਅਤੇ ਵਾਚ੍ਯ ਈਸ਼ਵਰ ਵਿਚ ਅਨਾਦਿ ਅਤੇ ਨਿੱਤ ਸੰਬੰਧ ਹੈ। ਇਸ ਵਾਚਿਕ ਪ੍ਰਣਵ ਦੇ ਮਾਨਸਿਕ ਜਾਪ ਦੀ ਪ੍ਰਪਕ ਅਵਸਥਾ ਤੋਂ ਬਾਦ ਯੋਗੀ ਕੇਵਲ ਧਿਆਨ ਰੂਪ ਧੁਨੀਆਤਮਕ ਪ੍ਰਣਵ ਦੀ ਭੂਮੀ ਵਿਚ ਪਹੁੰਚ ਜਾਂਦਾ ਹੈ। ਪ੍ਰਣਵ-ਸਾਧਨਾ ਦੇ ਸਰੂਪ ਨੂੰ ਇਕ ਰੂਪਕ ਦੁਆਰਾ ਸਪੱਸ਼ਟ ਕਰਦੇ ਹੋਇਆਂ 'ਮੁੰਡਕ-ਉਪਨਿਸ਼ਦ' (2/2/4) ਦੇ ਰਚੈਤਾ ਨੇ ਦਸਿਆ ਹੈ ਕਿ ਪ੍ਰਣਵ ਧਨੁਸ਼ ਹੈ, ਉਪਾਧੀਯੁਕਤ ਆਤਮਾ ਬਾਣ ਹੈ ਅਤੇ ਬ੍ਰਹਮ ਉਸ ਦਾ ਨਿਸ਼ਾਣਾ ਹੈ। ਨਿਸ਼ਾਣੇ ਉਤੇ ਬਾਣ ਬੜੀ ਸਾਵਧਾਨੀ ਨਾਲ ਚਲਾਉਣਾ ਚਾਹੀਦਾ ਹੈ। ਬਾਣ ਵਾਂਗ ਸਾਧਕ ਦੀ ਤਨਮਇਤਾ ਬਹੁਤ ਜ਼ਰੂਰੀ ਹੈ।

ਤੰਤ੍ਰ-ਗ੍ਰੰਥਾਂ ਵਿਚ ਪ੍ਰਣਵਵਾਦ ਜਾਂ ਸ਼ਬਦਵਾਦ ਦੀ ਸਥਾਪਨਾ ਨਾਦ ਅਤੇ ਬਿੰਦੂ ਰੂਪ ਵਿਚ ਹੋਈ ਹੈ। ਇਹੀ ਉਨ੍ਹਾਂ ਦਾ ਨਾਦ-ਯੋਗ ਹੈ। ਨਾਦ ਅਤੇ ਬਿੰਦੂ, ਅਸਲ ਵਿਚ, ਸਾਰੇ ਬ੍ਰਹਮੰਡ ਵਿਚ ਵਿਆਪਤ ਅਨਾਹਤ-ਨਾਦ ਜਾਂ ਅਨਹਦ-ਨਾਦ ਦਾ ਵਿਅਕਤੀ ਵਿਚ ਵਿਅਕਤ ਰੂਪ ਹੈ। ਇਹੀ ਨਾਦ, ਅਸਲ ਵਿਚ, ਉਪਾਧੀ-ਯੁਕਤ ਹੋਣ 'ਤੇ ਸੱਤ ਸੁਰਾਂ ਵਿਚ ਵੰਡਿਆ ਜਾਂਦਾ ਹੈ, ਪਰ ਉਪਾਧੀ-ਰਹਿਤ ਹੋਣ 'ਤੇ ਇਹ 'ਪ੍ਰਣਵ' ਜਾਂ 'ਓਅੰਕਾਰ' ਅਖਵਾਉਂਦਾ ਹੈ। ਇਹ ਸ਼ਬਦ ਵੀ ਹੈ। ਮਨ ਦੇ ਸ਼ੁੱਧ ਹੋਣ ਨਾਲ ਸੁਰਾਂ ਸੁਣਨੀਆਂ ਬੰਦ ਹੋ ਜਾਂਦੀਆਂ ਹਨ। ਜੀਵਾਤਮਾ ਆਪਣੇ ਮੂਲ ਸਰੂਪ ਵਿਚ ਸਥਿਰ ਹੋ ਜਾਂਦੀ ਹੈ, ਉਸ ਦਾ ਬਾਹਰਲੀ ਪ੍ਰਕ੍ਰਿਤੀ ਜਾਂ ਜਗਤ ਨਾਲ ਕੋਈ ਸਰੋਕਾਰ ਨਹੀਂ ਰਹਿੰਦਾ।

ਬੌਧ-ਮਤ ਦੀ ਇਕ ਸ਼ਾਖਾ ਜਿਸ ਨੇ ਮੰਤ੍ਰ ਦਾ ਅਧਿਕ ਪ੍ਰਯੋਗ ਕੀਤਾ, ਮੰਤ੍ਰਯਾਨ ਦੇ ਨਾਂ ਨਾਲ ਪ੍ਰਸਿੱਧ ਹੋਈ। ਇਸ ਦਾ ਆਰੰਭ ਸ਼ੂਨ੍ਯਵਾਦ ਦੇ ਸੂਖਮ ਵਿਵੇਚਨ ਨੂੰ ਲੈ ਕੇ ਹੋਇਆ ਸੀ। ਬੌਧ-ਮਤ ਦੀ ਅਸਾਧਾਰਣਤਾ ਕਾਰਣ ਉਸ ਦੇ ਸੂਖਮ ਦਾਰਸ਼ਨਿਕ ਵਿਚਾਰਾਂ ਨੂੰ ਲੋਕ ਸਮਝਣ ਵਿਚ ਅਸਮਰਥ ਸਨ। ਇਸ ਲਈ ਭਿਕ੍ਸ਼ੂਆਂ ਨੂੰ ਜਨਤਾ ਨੂੰ ਸਮਝਾਉਣ ਵਿਚ ਕਾਫ਼ੀ ਕਠਿਨਾਈਆਂ ਪੇਸ਼ ਆ ਰਹੀਆਂ ਸਨ। ਫਲਸਰੂਪ ਨਿਰਵਾਣ ਦਾ ਨਾਂ 'ਸ਼ੂਨ੍ਯ' ਰਖਿਆ ਗਿਆ। ਨਾਲ ਹੀ ਬੁੱਧ ਦੇ ਉਪਦੇਸ਼ਾਂ ਨੂੰ ਯਾਦ ਕਰਨ ਵਿਚ ਜਿਗਿਆਸੂਆਂ ਦੀ ਅਸਮਰਥਤਾ ਨੂੰ ਵੇਖਦੇ ਹੋਇਆਂ ਜਨਤਾ ਲਈ ਨਿੱਕੀਆਂ ਨਿੱਕੀਆਂ ਧਰਣੀਆਂ ਬਣਾਈਆਂ ਗਈਆਂ। ਬਾਦ ਵਿਚ ਤਾਂਤ੍ਰਿਕ ਪ੍ਰਭਾਵ ਕਾਰਣ ਇਹ ਧਰਣੀਆ ਅਰਥ -ਰਹਿਤ ਮੰਤ੍ਰਾਂ ਵਿਚ ਬਦਲ ਗਈਆਂ। ਫਿਰ ਮੰਤ੍ਰਾਂ ਦਾ ਘਣੀਭੂਤ ਰੂਪ ਅੱਖਰਾਂ ਵਿਚ ਹੋਇਆ ਅਤੇ ਬੀਜ-ਅੱਖਰ ਦੀ ਪਰੰਪਰਾ ਚਲੀ। ਪਰ ਇਸ ਪਰੰਪਰਾ ਦਾ ਵਿਕਾਸ ਮੱਧ-ਯੁਗ ਤਕ ਆ ਕੇ ਰੁਕ ਗਿਆ।

ਮੱਧ-ਯੁਗ ਦੇ ਸੰਤ-ਸਾਧਕਾਂ ਨੇ ਪਰੰਪਰਾਗਤ ਮੰਤ੍ਰ -ਸਾਧਨਾ, ਸ਼ਬਦ-ਸਾਧਨਾ ਆਦਿ ਨੂੰ ਇਨ-ਬਿਨ ਗ੍ਰਹਿਣ ਨ ਕਰਕੇ ਉਸ ਨੂੰ ਨਾਮ-ਸਾਧਨਾ ਵਿਚ ਰੂਪਾਂਤਰਿਤ ਕੀਤਾ

ਹੈ। ਇਹ ਕਿਤੇ ਵੀ ਨਾਮ ਦੀ ਸਿੱਧਾਂਤਿਕ ਅਥਵਾ ਸ਼ਾਸਤ੍ਰੀ ਵਿਆਖਿਆ ਵਿਚ ਨਹੀਂ ਪਏ ਅਤੇ ਨ ਹੀ ਕ੍ਰਿਆ-ਯੋਗ ਜਾਂ ਤਾਂਤ੍ਰਿਕ ਸਾਧਨਾ ਦੀਆਂ ਮਾਨਤਾਵਾਂ ਨੂੰ ਸਵੀਕਾਰ ਕੀਤਾ ਹੈ। ਅਸਲ ਵਿਚ, ਸੰਤ-ਮਤ ਵਿਚ ਨਾਮ-ਸਾਧਨਾ ਮਨੋਵ੍ਰਿੱਤੀਆਂ ਨੂੰ ਈਸ਼ਵਰ ਵਲ ਮੋੜਨ ਦੀ ਪ੍ਰਕ੍ਰਿਆ ਹੈ, ਜਿਸ ਨਾਲ ਅੰਤਹਕਰਣ ਦੀ ਮੈਲ ਕਟਦੀ ਹੈ ਅਤੇ ਹੰਕਾਰ ਦਾ ਨਾਸ਼ ਹੁੰਦਾ ਹੈ।

ਨਾਮ-ਸਾਧਨਾ ਕਿਸੇ ਇਕ ਸ਼ਬਦ ਜਾਂ ਕਿਸੇ ਗੁਰੂ ਦੁਆਰਾ ਦਿੱਤੇ ਮੰਤ੍ਰ ਜਾਂ ਪਰਮਾਤਮਾ ਦੇ ਕਿਸੇ ਖ਼ਾਸ ਨਾਂ ਦੀ ਤੋਤਾ-ਰਟਨੀ ਨਹੀਂ ਹੈ, ਕਿਉਂਕਿ ਕੇਵਲ ਕਿਸੇ ਸ਼ਬਦ ਦੇ ਬਾਰ ਬਾਰ ਦੋਹਰਾਉਣ ਦਾ ਕੋਈ ਲਾਭ ਨਹੀਂ। ਲੋੜ ਤਾਂ ਉਸ ਸ਼ਬਦ ਦੀ ਵਾਸਤਵਿਕਤਾ ਨੂੰ ਪਛਾਣਨ ਦੀ ਹੈ। ਗੁਰਬਾਣੀ ਵਿਚ ਸਰਵਤ੍ਰ ਇਸੇ ਪਛਾਣ ਉਤੇ ਬਲ ਦਿੱਤਾ ਗਿਆ ਹੈ। ਇਸ ਪਛਾਣ ਨੂੰ 'ਸ਼ਬਦ-ਸੁਰਤਿ-ਯੋਗ' ਦਾ ਨਾਂ ਵੀ ਦਿੱਤਾ ਜਾਂਦਾ ਹੈ। ਡਾ. ਪੀਤਾਂਬਰ ਦੱਤ ਬੜਥਵਾਲ ਨੇ ਆਪਣੀ ਪੁਸਤਕ 'ਹਿੰਦੀ ਕਾਵ੍ਯ ਮੇਂ ਨਿਰਗੁਣ ਸੰਪ੍ਰਦਾਯ' (ਪੰਨਾ 275) ਵਿਚ ਦਸਿਆ ਹੈ ਕਿ ਇਹ ਉਹ ਯੋਗ ਹੈ ਜਿਸ ਰਾਹੀਂ ਸੁਰਤਿ ਅਤੇ ਸ਼ਬਦ ਦਾ ਸੰਯੋਗ ਸਿੱਧ ਹੁੰਦਾ ਹੈ ਅਤੇ ਕਾਲ, ਦਿਸ਼ਾ ਅਤੇ ਕਾਰਜ-ਕਾਰਣ ਦੀਆਂ ਸੀਮਾਵਾਂ ਸ਼ਬਦ ਵਿਚ ਫਿਰ ਤੋਂ ਲੀਨ ਹੋ ਜਾਂਦੀਆਂ ਹਨ। ਇਹ ਸ਼ਬਦ ਪਹਿਲਾਂ ਪਰਮਾਤਮਾ ਦੇ ਨਾਮ ਰੂਪ ਵਿਚ ਮੂੰਹ ਤੋਂ ਨਿਕਲਦਾ ਹੈ ਅਤੇ ਆਖ਼ਿਰ ਵਿਚ ਖ਼ੁਦ ਸ਼ਬਦ ਰੂਪ ਬ੍ਰਹਮ ਹੋ ਜਾਂਦਾ ਹੈ।

'ਸਿਧ-ਗੋਸਟਿ' ਵਿਚ ਸਿੱਧਾਂ ਦੇ ਪੁਛਣ 'ਤੇ ਕਿ ਉਸ ਸ਼ਬਦ ਦਾ ਨਿਵਾਸ ਕਿਥੇ ਹੈ ਜਿਸ ਦੁਆਰਾ ਸੰਸਾਰ ਤਰਿਆ ਜਾਂਦਾ ਹੈ। ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹ ਸ਼ਬਦ ਸਾਰਿਆਂ ਸਥਾਨਾਂ ਤੇ ਨਿਰੰਤਰ ਵਸ ਰਿਹਾ ਹੈ, ਸਰਵਤ੍ਰ ਪਰਿਪੂਰਣ ਹੈ। ਅਲੱਖ ਅਤੇ ਸਰਵ-ਵਿਆਪਕ ਹੈ। ਪਵਨ ਦੇ ਵਾਸ ਵਾਂਗ ਸ਼ੂਨ੍ਯ-ਬ੍ਰਹਮ ਵਿਚ ਨਿਵਾਸ ਕਰਦਾ ਹੈ। ਸ਼ਬਦ ਨੂੰ ਘੜਨ ਦੀ ਟਕਸਾਲ ਦਾ ਸਰੂਪ 'ਜਪੁਜੀ' ਦੀ ਅੰਤਿਮ ਪਉੜੀ ਵਿਚ ਸਪੱਸ਼ਟ ਕੀਤਾ ਗਿਆ ਹੈ। ਗੁਰਬਾਣੀ ਦੇ ਸ਼ਬਦ ਸੰਬੰਧੀ ਕਥਨਾਂ ਦਾ ਜੇ ਸਮੀਕਰਣ ਕੀਤਾ ਜਾਏ ਤਾਂ ਸਪੱਸ਼ਟ ਹੁੰਦਾ ਹੈ ਕਿ ਸ਼ਬਦ ਗੁਰੂ, ਪੀਰ, ਗਹਿਰ-ਗੰਭੀਰ ਹੈ। ਇਸ ਨਾਲ ਸਾਰੇ ਸੰਸਾਰਿਕ ਦੁਖ-ਸੁਖ ਮਿਟ ਜਾਂਦੇ ਹਨ, ਭਵਸਾਗਰ ਸਹਿਜ ਵਿਚ ਤਰਿਆ ਜਾ ਸਕਦਾ ਹੈ। ਇਸ ਤੋਂ ਬਿਨਾ ਮਨੁੱਖ ਬਾਵਲਾ ਹੋਇਆ ਫਿਰਦਾ ਹੈ।

ਸੰਤ-ਕਾਵਿ ਅਤੇ ਗੁਰਬਾਣੀ ਨੇ ਸ਼ਬਦ ਦੇ ਪਰੰਪਰਾਗਤ ਸੰਕਲਪ ਨੂੰ ਅਪਨਾਉਂਦੇ ਹੋਇਆਂ ਵੀ ਉਸ ਨੂੰ ਇਕ ਨਵਾਂ ਰੂਪ ਪ੍ਰਦਾਨ ਕੀਤਾ ਹੈ। ਇਨ੍ਹਾਂ ਸਾਧਕ-ਮਹਾਕਵੀਆਂ ਨੇ ਸ਼ਬਦ ਨੂੰ ਨਾਦ, ਅਨਹਦ-ਨਾਦ ਆਦਿ ਯੌਗਿਕ ਸੀਮਾਵਾਂ ਤੋਂ ਬਾਹਰ ਕਢ ਕੇ ਭਾਵਨਾ ਅਤੇ ਪ੍ਰੇਮ ਦੀ ਰਾਗਾਤਮਕ ਧਰਤੀ ਉਤੇ ਲਿਆ ਖੜਾ ਕੀਤਾ ਹੈ।

ਸੰਤ-ਕਾਵਿ ਅਤੇ ਗੁਰਬਾਣੀ ਵਿਚ ਪਰੰਪਰਾਗਤ ਮੰਤ੍ਰਯੋਗ ਅਤੇ ਲਯਯੋਗ ਦੀ ਸਮਾਈ ਪ੍ਰਕਾਰਾਂਤਰ ਨਾਲ ਸ਼ਬਦ-ਸੁਰਤਿ-ਯੋਗ ਵਿਚ ਹੋਈ ਪ੍ਰਤੀਤ ਹੁੰਦੀ ਹੈ। ਸ਼ਬਦ-ਸੁਰਤਿ, ਅਸਲ ਵਿਚ, ਸ਼ਬਦ ਵਿਚ ਜੁੜੀ ਹੋਈ ਬਿਰਤੀ ਹੈ। ਇਸ ਬਿਰਤੀ ਤੋਂ ਬਿਨਾ, ਗੁਰੂ ਨਾਨਕ ਦੇਵ ਜੀ ਅਨੁਸਾਰ, ਆਵਾਗਵਣ ਦਾ ਚੱਕਰ ਸਮਾਪਤ ਨਹੀਂ ਹੁੰਦਾ— *ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ।* (ਗੁ.ਗ੍ਰੰ.1031)।

'ਸ਼ਬਦ' ਦੇ ਸਰੂਪ ਨੂੰ ਸਪੱਸ਼ਟ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ 'ਸਿਧ-ਗੋਸਟਿ' ਵਿਚ ਕਿਹਾ ਹੈ ਕਿ ਸ਼ਬਦ ਨ ਕੇਵਲ ਬ੍ਰਹਮ ਦਾ ਹੀ ਵਾਚਕ ਹੈ, ਸਗੋਂ ਇਹ ਨਾਮ ਦਾ ਵੀ ਸੂਚਕ ਹੈ—*ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ।*(ਗੁ.ਗ੍ਰੰ.938)। ਇਸ ਤਰ੍ਹਾਂ 'ਸ਼ਬਦ-ਸੁਰਤਿ-ਯੋਗ' ਹੀ 'ਨਾਮ-ਸਾਧਨਾ' ਹੈ। ਇਥੇ ਇਹ ਗੱਲ ਸਮਝ ਲੈਣੀ ਬਹੁਤ ਜ਼ਰੂਰੀ ਹੈ ਕਿ ਇਹ ਸ਼ਬਦ-ਸੁਰਤਿ-ਯੋਗ ਕਿਸੇ ਪ੍ਰਕਾਰ ਦੀ ਹਠ-ਯੌਗਿਕ ਸਾਧਨਾ ਦੀ ਲੋੜ ਮਹਿਸੂਸ ਨਹੀਂ ਕਰਦਾ, ਸਹਿਜ-ਸੁਭਾਵਿਕ ਢੰਗ ਨਾਲ ਸੁਰਤਿ ਸ਼ਬਦ ਜਾਂ ਨਾਮ ਵਿਚ ਟਿਕ ਜਾਂਦੀ ਹੈ। ਯੋਗੀ ਦੀ ਸ਼ਬਦ-ਸਾਧਨਾ ਦਾ ਨਿਬੇੜਾ ਨਾਮ ਵਿਚ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ ਪਰੰਪਰਾ ਤੋਂ ਹਟ ਕੇ ਗੱਲ ਕੀਤੀ ਹੈ— *ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ। ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖ ਹੋਈ।* (ਗੁ.ਗ੍ਰੰ.946)।

ਗੁਰਬਾਣੀ ਵਿਚ ਨਾਮ ਦੀ ਸਾਧਨਾ ਰਾਹੀਂ ਪਾਪਾਂ ਦੀ ਮੈਲ ਕਟੀਂਦੀ ਦਸੀ ਹੈ। ਨਾਮ-ਸਾਧਨਾ ਹੋਰ ਹਰ ਪ੍ਰਕਾਰ ਦੇ ਕਰਮਾਂ ਤੋਂ ਸ੍ਰੇਸ਼ਠ ਹੈ। ਇਸ ਨਾਲ ਅਧਿਆਤਮਿਕ ਭਵਿਸ਼ ਉਜਲਾ ਹੁੰਦਾ ਹੈ। ਇਹ ਮਨੁੱਖ ਲਈ ਲਾਜ਼ਮੀ ਹੈ, ਇਸ ਤੋਂ ਬਿਨਾ ਗਤਿ ਸੰਭਵ ਨਹੀਂ। ਸਮੁੱਚੇ ਤੌਰ 'ਤੇ, ਗੁਰਬਾਣੀ ਵਿਚ ਨਾਮ-ਸਾਧਨਾ ਬਾਰੇ ਹੇਠ ਲਿਖੇ ਤੱਥ ਉਭਰ ਕੇ ਸਾਹਮਣੇ ਆਉਂਦੇ ਹਨ :

(1) ਨਾਮ, ਨ ਕਥਨ ਕੀਤੇ ਜਾ ਸਕਣ ਯੋਗ ਪਰਮਾਤਮਾ ਦਾ ਵਾਚਕ ਹੋਣ ਨਾਤੇ ਅਕਥਨੀ ਹੈ, ਇਸ ਦਾ ਭੇਦ ਪਾਉਣਾ ਸਰਲ ਨਹੀਂ ਹੈ।

(2) ਕਲਿਯੁਗ ਵਿਚ ਨਾਮ ਸਰਵ-ਸ੍ਰੇਸ਼ਠ ਵਸਤੂ ਹੈ।

(3) ਨਾਮ ਦੁਆਰਾ ਹੀ ਭਵਸਾਗਰ ਤਰਿਆ ਜਾ ਸਕਦਾ ਹੈ ਅਤੇ ਆਵਾਗਵਣ ਦਾ ਚੱਕਰ ਸਮਾਪਤ ਹੁੰਦਾ ਹੈ।

(4) ਇਹ ਪ੍ਰਮਾਣਿਕਤਾ ਅਤੇ ਪ੍ਰਤਿਸ਼ਠਾ ਪ੍ਰਦਾਨ ਕਰਨ ਵਾਲਾ ਅਮਰ ਪਦਾਰਥ ਹੈ।

(5) ਨਾਮ ਪਰਮਗਤਿ, ਸਹਿਜ-ਅਵਸਥਾ, ਚਿਰ-ਤ੍ਰਿਪਤੀ, ਬ੍ਰਹਮ-ਗਿਆਨ ਆਦਿ ਦੀ ਪ੍ਰਾਪਤੀ ਦਾ ਇਕ-ਮਾਤ੍ਰ ਸਾਧਨ ਹੈ।

(6) ਨਾਮ ਦੁਖਾਂ ਅਤੇ ਪਾਪਾਂ ਦਾ ਨਾਸ਼ਕ ਹੈ।

ਉਪਰੋਕਤ ਤੱਥ ਮੱਧ-ਯੁਗ ਦੇ ਲਗਭਗ ਸਾਰੇ ਨਾਮ-ਸਾਧਕਾਂ ਦੀ ਬਾਣੀਆਂ ਵਿਚ ਮਿਲ ਜਾਂਦੇ ਹਨ। ਗੁਰਬਾਣੀ ਦੀ ਵਿਸ਼ਿਸ਼ਟਤਾ ਇਹ ਹੈ ਕਿ ਇਸ ਸਾਧਨਾ ਵਿਚ ਇਤਨੀ ਨਿਸ਼ਠਾ ਪ੍ਰਗਟ ਕੀਤੀ ਗਈ ਹੈ ਕਿ ਇਸ ਤੋਂ ਬਿਨਾ ਧਰਮ-ਸਾਧਨਾ ਦੀ ਕੋਈ ਗੱਲ ਤੁਰਦੀ ਹੀ ਨਹੀਂ। ਸਚ੍ ਤਾਂ ਇਹ ਹੈ ਕਿ ਗੁਰਮਤਿ ਵਿਚ ਨਾਮ-ਸਾਧਨਾ ਰੀੜ੍ਹ ਦੀ ਹੱਡੀ ਵਾਂਗ ਕੇਂਦਰੀ ਮਹੱਤਵ ਵਾਲੀ ਹੈ। ਇਸ ਤੋਂ ਬਿਨਾ ਗੁਰਮਤਿ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ।

ਨਾਮ-ਸਾਧਨਾ ਦੀ ਵਿਧੀ ਨੂੰ ਨਾਮ-ਸਿਮਰਨ ਕਿਹਾ ਜਾਂਦਾ ਹੈ। ਨਾਮ-ਸਿਮਰਨ ਦਾ ਦੂਜਾ ਨਾਂ 'ਜਪ' ਹੈ। ਇਸ ਵਿਧੀ ਦਾ ਪੁਰਾਤਨ ਰੂਪ ਰਿਗ-ਵੇਦ (3/37/3) ਵਿਚ ਮਿਲਦਾ ਹੈ ਜਿਥੇ ਇੰਦ੍ਰ ਦੇ ਬਹੁਤ ਸਾਰੇ ਨਾਂਵਾਂ ਨੂੰ ਸਾਰੀਆਂ ਉਸਤਤ ਅਤੇ ਪ੍ਰਸ਼ੰਸਾ ਰੂਪ ਬਾਣੀਆਂ ਨਾਲ ਸਾਰਥਕ ਕਰਨ ਦਾ ਆਦੇਸ਼ ਹੈ। ਸਮ੍ਰਿਤੀਆਂ ਵਿਚ ਇਸ ਨੂੰ ਤਿੰਨ ਤਰ੍ਹਾਂ ਦਾ ਮੰਨਿਆ ਗਿਆ ਹੈ— ਵਾਚਿਕ, ਉਪਾਂਸ਼ੂ ਅਤੇ ਮਾਨਸਕ ('ਮਨੁ-ਸਮ੍ਰਿਤੀ'—2/85)। ਵਾਚਿਕ ਜਪ ਵਿਚ ਮੰਤ੍ਰਾਂ ਦਾ ਸਪੱਸ਼ਟ ਉੱਚਾਰਣ ਕੀਤਾ ਜਾਂਦਾ ਹੈ। ਉਪਾਂਸ਼ੂ-ਜਪ ਬੜੀ ਹੌਲੀ ਸੁਰ ਵਿਚ ਕੀਤਾ ਜਾਂਦਾ ਹੈ ਤਾਂ ਜੁ ਕੋਲ ਬੈਠਾ ਵਿਅਕਤੀ ਵੀ ਨ ਸੁਣ ਸਕੇ। ਮਾਨਸ-ਜਪ ਵਰਣਾਂ ਜਾਂ ਪਦਾਂ ਦੇ ਭੇਦ ਨਾਲ ਬੁੱਧੀ ਰਾਹੀਂ ਮੰਤ੍ਰ ਦਾ ਅਰਥ ਸਮਝਦੇ ਹੋਇਆਂ ਕੀਤਾ ਜਾਂਦਾ ਹੈ। ਇਸ ਵਿਚ ਜੀਭ ਨਹੀਂ ਹਿਲਦੀ। ਇਹ ਤਿੰਨੋ ਉਤਰੋਤਰ ਸ੍ਰੇਸ਼ਠ ਮੰਨੇ ਜਾਂਦੇ ਹਨ। 'ਭਗਵਦ- ਗੀਤਾ' ਵਿਚ ਜਪ-ਯੱਗ ਨੂੰ ਸ੍ਰੇਸ਼ਠ ਮੰਨਿਆ ਗਿਆ ਹੈ। ਪਾਤੰਜਲ 'ਯੋਗ-ਸਤ੍ਰ' (1/27-28) ਵਿਚ ਜਪ-ਵਿਧੀ ਨੂੰ ਸਿੱਧਾਂਤਿਕਤਾ ਪ੍ਰਦਾਨ ਕਰਦਿਆਂ ਇਸ ਦੇ ਨਿਰੰਤਰ ਅਭਿਆਸ ਨੂੰ ਪ੍ਰਭੂ-ਪ੍ਰਾਪਤੀ ਲਈ ਉਪਯੋਗੀ ਮੰਨਿਆ ਹੈ। ਹਰ ਪ੍ਰਕਾਰ ਦੇ ਤੰਤ੍ਰ-ਮਤ ਵਾਲਿਆਂ ਨੇ ਇਸ ਵਿਚ ਵਿਸ਼ਵਾਸ ਪ੍ਰਗਟ ਕੀਤਾ ਹੈ।

ਨਾਮ-ਸਿਮਰਨ ਜਾਂ ਨਾਮ-ਜਪ ਦੇ ਉਤਰੋਤਰ ਵਿਕਾਸ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਵੈਦਿਕ ਕਾਲ ਵਿਚ ਮੰਤ੍ਰਾਂ ਦਾ ਜਪ ਉਨ੍ਹਾਂ ਦੇ ਅਰਥ ਅਤੇ ਭਾਵਨਾ ਸਹਿਤ ਹੁੰਦਾ ਸੀ, ਪਰ ਪਤੰਜਲਿ ਨੇ ਭਾਵਨਾ ਉਤੇ ਅਧਿਕ ਬਲ ਦਿੱਤਾ ਹੈ ਅਤੇ ਤੰਤ੍ਰਾਂ ਦੇ ਯੁਗ ਵਿਚ ਅਰਥ ਤੋਂ ਸਾਰਾ ਮਹੱਤਵ ਹਟ ਕੇ ਕੇਵਲ ਭਾਵਨਾ ਅਤੇ ਸ਼ਰਧਾ 'ਤੇ ਆ ਗਿਆ ਹੈ। ਪੁਰਾਣ-ਸਾਹਿਤ ਵਿਚ ਨਾਮ-ਜਪ ਦੇ ਮਹੱਤਵ ਨੂੰ ਸੁਤੰਤਰ ਰੂਪ ਵਿਚ ਜਾਂ ਉਪਮਾਨ-ਵਿਧਾਨ ਅਤੇ ਕਥਾ-ਪ੍ਰਸੰਗਾਂ ਦੁਆਰਾ ਵਿਸਤਾਰ ਸਹਿਤ ਸਪੱਸ਼ਟ ਕੀਤਾ ਗਿਆ ਹੈ। ਸੰਖੇਪ ਵਿਚ ਮੱਧ-ਯੁਗ ਵਿਚ ਭਗਤੀ ਲਹਿਰ ਦੇ ਵਿਕਸਿਤ ਹੋਣ ਤੋਂ ਪਹਿਲਾਂ ਵਾਚਿਕ, ਉਪਾਂਸ਼ੂ ਅਤੇ ਮਾਨਸ ਅਥਵਾ ਵਾਚਿਕ, ਕਾਇਕ ਅਤੇ ਮਾਨਸਿਕ ਦੇ ਰੂਪ ਵਿਚ ਜਪ-ਵਿਧੀਆਂ ਪ੍ਰਚਲਿਤ ਸਨ। ਡਾ. ਪੀਤਾਂਬਰ ਦੱਤ ਬੜਥਵਾਲ ਨੇ 'ਹਿੰਦੀ ਕਾਵ੍ਯ ਮੇਂ ਨਿਰਗੁਣ ਸੰਪ੍ਰਦਾਯ' (ਪੰਨਾ 271) ਵਿਚ ਇਨ੍ਹਾਂ ਨੂੰ ਜਾਪ, ਅਜਪਾ-ਜਾਪ ਅਤੇ ਅਨਾਹਤ-ਜਾਪ ਨਾਂ ਦਿੱਤੇ ਹਨ।

ਸੰਤ ਕਾਵਿ ਵਿਚ ਜਪ, ਅਜਪਾ-ਜਪ, ਲਿਵ-ਜਪ ਉਤੇ ਬਲ ਦਿੱਤਾ ਗਿਆ ਹੈ। ਗੁਰਬਾਣੀ ਵਿਚ ਵੀ ਇਹੀ ਜਪ-ਵਿਧੀਆਂ ਪ੍ਰਵਾਨਿਤ ਹਨ। 'ਜਪ' ਵਿਧੀ ਨਾਮ ਦੇ ਉੱਚਾਰਣ ਨਾਲ ਜੀਭ ਹਿਲਦੀ ਅਤੇ ਮੂੰਹ ਵਿਚੋਂ ਆਵਾਜ਼ ਨਿਕਲਦੀ ਹੈ। ਇਹ ਨਾਮ-ਜਪ ਦੀ ਪਹਿਲੀ ਪੌੜੀ ਹੈ। ਇਸ ਵਿਚ ਬਾਹਰਲੇ ਸਾਧਨਾਂ ਜੀਭ, ਹੋਂਠ ਆਦਿ ਦੀ ਲੋੜ ਹੈ। ਸਹਿਜੇ-ਸਹਿਜੇ ਸਵਰ ਘਟਣ ਲਗ ਜਾਂਦਾ ਹੈ, ਹੋਂਠ ਬੰਦ ਹੋ ਜਾਂਦੇ ਹਨ। ਬਸ ਇਥੋਂ ਹੀ ਅਜਪਾ-ਜਪ ਦੀ ਭੂਮੀ ਤਿਆਰ ਹੁੰਦੀ ਹੈ। ਇਸ ਤੋਂ ਬਾਦ ਅਜਪਾ-ਜਪ ਦੀ ਵਿਧੀ ਦਾ ਆਰੰਭ ਹੁੰਦਾ ਹੈ। ਇਸ ਵਿਚ ਜੀਭ, ਹੋਂਠ, ਮਾਲਾ, ਉਂਗਲੀਆਂ ਦਾ ਆਧਾਰ ਸਮਾਪਤ ਹੋ ਜਾਂਦਾ ਹੈ। ਇਸ ਵਿਧੀ ਨਾਲ ਆਤਮਾ ਅੰਦਰ ਹੀ ਅੰਦਰ ਈਸ਼ਵਰੀ ਭਾਵਨਾ ਦੇ ਸਨਮੁਖ ਆਪਣੇ ਆਪ ਨੂੰ ਸਮਰਪਿਤ ਕਰ ਦਿੰਦੀ ਹੈ। ਫਿਰ ਸ਼ਬਦ ਉੱਚਾਰਣ ਦੀ ਲੋੜ ਹੀ ਨਹੀਂ ਰਹਿੰਦੀ।

'ਲਿਵ-ਜਪ' ਤਿੰਨਾਂ ਜੱਪਾਂ ਵਿਚੋਂ ਸ੍ਰੇਸ਼ਠ ਹੈ। ਇਸ

ਵਿਚ ਬਿਰਤੀ ਦੁਆਰਾ ਜਪ ਹੋਣ ਲਗਦਾ ਹੈ। ਰੋਮ-ਰੋਮ ਵਿਚੋਂ ਈਸ਼ਵਰੀ-ਗੁਣ-ਗਾਨ ਦੀ ਧੁਨੀ ਸੁਣਾਈ ਪੈਂਦੀ ਹੈ। ਜਦ ਇਹ ਦਸ਼ਾ ਸਥਿਰ ਹੋ ਜਾਂਦੀ ਹੈ ਤਾਂ ਅਨਾਹਤ ਸ਼ਬਦ ਸੁਣਾਈ ਦੇਣ ਲਗਦਾ ਹੈ। ਇਸ ਨੂੰ 'ਧਿਆਨ ਦੀ ਅਵਸਥਾ' ਕਿਹਾ ਜਾ ਸਕਦਾ ਹੈ। ਇਹੀ ਸ਼ਬਦ-ਸੁਰਤਿ ਦੀ ਸਥਿਤੀ ਹੈ।

ਨਾਮ-ਸਾਧਨਾ ਦੀ ਕਰਮ-ਸਥਲੀ ਸਤਿ-ਸੰਗਤ ਹੈ, ਉਥੇ ਜਾਣ ਨਾਲ ਹੀ ਇਹ ਸੰਪੰਨ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ—*ਸਤਿਸੰਗਤਿ ਕੈਸੀ ਜਾਣੀਐ। ਜਿਥੇ ਏਕੋ ਨਾਮੁ ਵਖਾਣੀਐ। ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ।* (ਗੁ.ਗ੍ਰੰ.72)

**ਨਾਮਕਰਣ ਸੰਸਕਾਰ** : ਇਹ ਇਕ ਧਾਰਮਿਕ ਰੀਤ ਹੈ ਜਿਸ ਅਨੁਸਾਰ ਨਵੇਂ ਜਨਮੇ ਬੱਚੇ ਦਾ ਨਾਂ ਰਖਿਆ ਜਾਂਦਾ ਹੈ। ਇਹ ਸੰਸਕਾਰ ਗੁਰਦੁਆਰੇ ਜਾਂ ਘਰ ਵਿਚ ਕਿਸੇ ਥਾਂ ਵੀ ਸੰਪੰਨ ਕੀਤਾ ਜਾ ਸਕਦਾ ਹੈ, ਬਸ ਸ਼ਰਤ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਜ਼ਰੂਰ ਹੋਏ ਕਿਉਂਕਿ ਅਜਿਹਾ ਕਰਨ ਨਾਲ ਗੁਰੂ ਸਾਹਿਬ ਦੀ ਸਰਪ੍ਰਸਤੀ ਪ੍ਰਾਪਤ ਹੁੰਦੀ ਹੈ ਅਤੇ ਸਾਰਾ ਕਾਰਜ ਗੁਰਮਤਿ-ਅਨੁਪ੍ਰਾਣਿਤ ਹੁੰਦਾ ਹੈ। ਇਸ ਦੀ ਵਿਧੀ ਬਾਰੇ ਭਾਈ ਕਾਨ੍ਹ ਸਿੰਘ ਨੇ 'ਗੁਰਮਤ ਮਾਰਤੰਡ' ਵਿਚ ਲਿਖਿਆ ਹੈ— "ਸਿੱਖ ਧਰਮ ਵਿਚ ਜਨਮ ਤੋਂ 40 ਦਿਨ ਅੰਦਰ ਨਾਉਂ ਰਖਣ ਦੀ ਮਰਯਾਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਜਪੁ ਦੀਆਂ ਪੰਜ ਪੌੜੀਆ ਦਾ ਪਾਠ ਨਿਰਮਲ ਜਲ ਵਿਚ ਖੰਡਾ ਫੇਰਦੇ ਹੋਏ ਕਰਕੇ ਬੱਚੇ ਨੂੰ ਪੰਜ ਬੂੰਦਾਂ ਪਿਆ ਕੇ 'ਹੁਕਮ' ਦੇ ਸ਼ਬਦ ਦਾ ਆਦਿ ਅੱਖਰ ਲੈ ਕੇ ਨਾਮ ਰਖਿਆ ਜਾਂਦਾ ਹੈ, ਕਨ੍ਯਾ ਦੇ ਨਾਮ ਪਿਛੇ ਕੌਰਿ, ਸਹਜਧਾਰੀ ਦੇ ਨਾਮ ਦੇ ਅੰਤ ਦਾਸ, ਰਾਮ, ਪ੍ਰਕਾਸ਼, ਦੇਵ ਆਦਿ ਸ਼ਬਦ ਅਤੇ ਕੇਸਧਾਰੀ ਦੇ ਨਾਮ ਦੇ ਨਾਲ 'ਸਿੰਘ' ਹੋਣਾ ਜ਼ਰੂਰੀ ਹੈ।" ਭਾਈ ਕਾਨ੍ਹ ਸਿੰਘ ਨੇ ਇਸ ਸੰਬੰਧ ਵਿਚ ਇਕ ਛੋਟ ਇਹ ਦਿੱਤੀ ਹੈ ਕਿ ਜੇ ਕਿਸੇ ਥਾਂ ਗੁਰੂ ਗ੍ਰੰਥ ਸਾਹਿਬ ਨ ਹੋਵੇ, ਤਦ ਪਾਠ ਦੇ ਗੁਟਕੇ ਤੋਂ ਨਾਮ ਦਾ ਅੱਖਰ ਲਿਆ ਜਾਂਦਾ ਹੈ।

ਜੇ ਕਿਸੇ ਬੱਚੇ ਦੇ ਨਾਮ ਰਖਣ ਦੀ ਉਪਰੋਕਤ ਗੁਰਮਤਿ ਮਰਯਾਦਾ ਨੂੰ ਨ ਅਪਣਾਇਆ ਗਿਆ ਹੋਵੇ, ਤਾਂ ਅੰਮ੍ਰਿਤ ਪਾਨ ਕਰਨ ਵੇਲੇ ਦੋਬਾਰਾ ਨਾਂ ਰਖਿਆ ਜਾਂਦਾ ਹੈ। ਕਈ ਵਾਰ ਕਿਸੇ ਗੁਰੂ-ਧਾਮ ਉਤੇ ਇਕੋ ਸਮੇਂ ਕਈ ਬੱਚਿਆ ਦੇ ਨਾਂ ਰਖਣੇ ਹੁੰਦੇ ਹਨ, ਉਦੋਂ 'ਹੁਕਮ' ਵਿਚੋਂ ਤਰਤੀਬ ਨਾਲ ਅਗਲੇ ਅੱਖਰ ਲੈ ਕੇ ਨਾਮ ਰਖੇ ਜਾਂਦੇ ਹਨ। ਨਾਮ ਰਖਣ ਵੇਲੇ ਬੱਚੇ ਦੇ ਮਾਤਾ ਪਿਤਾ ਜਾਂ ਸੰਬੰਧੀ ਆਪਸ ਵਿਚ ਸਲਾਹ ਕਰਕੇ ਨਾਮ ਰਖ ਲੈਂਦੇ ਹਨ। ਕਈ ਵਾਰ ਉਸ ਵੇਲੇ ਮੌਜੂਦ ਕਿਸੇ ਪ੍ਰਮੁਖ ਧਰਮ-ਸਾਧਕ ਤੋਂ ਨਾਮ ਬਾਰੇ ਸੁਝਾਵ ਲਿਆ ਜਾਂਦਾ ਹੈ। ਪਰ ਜਦੋਂ ਨਾਂ ਬਾਰੇ ਫ਼ੈਸਲਾ ਹੋ ਜਾਏ ਅਤੇ ਜੈਕਾਰਾ ਛਡਿਆ ਜਾ ਚੁਕਾ ਹੋਵੇ, ਤਾਂ ਫਿਰ ਉਹ ਬਦਲਿਆ ਨਹੀਂ ਜਾਂਦਾ। ਨਾਮ ਦੇ ਸਰੂਪ ਅਤੇ ਆਕਾਰ ਬਾਰੇ ਅਕਸਰ ਮਾਨਸਿਕਤਾ ਬਦਲਦੀ ਵੇਖੀ ਗਈ ਹੈ।

**ਨਾਮ ਜਪਣਾ, ਕਿਰਤ ਕਰਨੀ, ਵੰਡ ਛਕਣਾ** : ਇਕ ਸਿੱਖ ਦੇ ਆਦਰਸ਼ ਜੀਵਨ ਲਈ ਇਸ ਉਕਤੀ ਵਿਚ ਦਸੀਆਂ ਤਿੰਨ ਬੁਨਿਆਦੀ ਸ਼ਰਤਾਂ ਹਨ। ਇਨ੍ਹਾਂ ਦੇ ਪਾਲਨ ਤੋਂ ਬਿਨਾ ਕਿਸੇ ਸਿੱਖ ਦੇ ਜੀਵਨ ਨੂੰ 'ਆਦਰਸ਼' ਨਹੀਂ ਕਿਹਾ ਜਾ ਸਕਦਾ। ਇਸ ਵਿਚ 'ਨਾਮ ਜਪਣ' ਤੋਂ ਭਾਵ ਹੈ ਪਰਮਾਤਮਾ ਦੇ ਨਾਮ ਦਾ ਸਿਮਰਨ। ਇਸ ਨੂੰ 'ਨਾਮ-ਸਾਧਨਾ' (ਵੇਖੋ) ਵੀ ਕਿਹਾ ਜਾ ਸਕਦਾ ਹੈ। ਨਾਮ ਜਪਣ ਦਾ ਪ੍ਰਕਾਰਜ ਮਾਲਾ ਫੇਰਨ ਜਾਂ ਬਿਨਾ ਮਾਲਾ ਫੇਰਨ, ਦੋਹਾਂ ਤਰੀਕਿਆਂ ਨਾਲ ਕੀਤਾ ਜਾ ਸਕਦਾ ਹੈ। ਸੰਗਤਿ ਵਿਚ ਜਾ ਕੇ ਕਥਾ- ਕੀਰਤਨ ਸੁਣਨ ਵੇਲੇ ਵੀ ਨਾਮ-ਜਪਣ ਦੀ ਪ੍ਰਕ੍ਰਿਆ ਚਲਦੀ ਰਹਿੰਦੀ ਹੈ। ਅਸਲ ਵਿਚ ਹਰ ਵੇਲੇ ਪਰਮਾਤਮਾ ਦੇ ਨਾਮ ਜਪਣ ਜਾਂ ਉਸ ਦੇ ਭੈ ਦੇ ਅਨੁਸ਼ਾਸਨ ਵਿਚ ਬੰਨ੍ਹੇ ਰਹਿਣ ਨਾਲ ਵਿਅਕਤੀ ਦਾ ਜੀਵਨ ਪਰਮ-ਸੱਤਾ ਨਾਲ, ਆਪਣੇ ਮੂਲ ਅਧਿਆਤਮਿਕ ਵਿਰਸੇ ਨਾਲ ਜੁੜਿਆ ਰਹਿੰਦਾ ਹੈ। ਇਸ ਤਰ੍ਹਾਂ ਉਸ ਦਾ ਵਿਅਕਤਿਤਵ 'ਅਧਿਆਤਮੀ' ਬਣ ਜਾਂਦਾ ਹੈ।

ਅਧਿਆਤਮੀ ਵਿਅਕਤਿਤਵ ਵਾਲਾ ਸਾਧਕ ਆਪਣੇ ਜੀਵਨ-ਨਿਰਵਾਹ ਲਈ ਕਿਰਤ ਕਰਦਾ ਹੈ। ਇਸ ਨੂੰ ਘਾਲ ਜਾਂ ਕਮਾਈ ਵੀ ਕਿਹਾ ਜਾ ਸਕਦਾ ਹੈ। ਅਜਿਹਾ ਵਿਅਕਤੀ ਕਿਰਤ ਕਰਨ ਵੇਲੇ ਸੰਸਾਰਿਕਤਾ ਦੇ ਕੁਪ੍ਰਭਾਵਾਂ ਤੋਂ ਮੁਕਤ ਸਚ ਦੀ ਕਿਰਤ ਕਰਦਾ ਹੈ। ਇਹੀ ਕਿਰਤ ਫਲੀ-ਭੂਤ ਹੁੰਦੀ ਹੈ। ਇਸ ਕਿਰਤ ਵਿਚ ਰੱਬ ਦੀ ਬਰਕਤ ਹੁੰਦੀ ਹੈ। ਇਸ ਨਾਲ ਉਸ ਦੀ ਸਮਾਜਿਕ ਜ਼ਿੰਮੇਵਾਰੀ ਠੀਕ ਢੰਗ ਨਾਲ ਨਿਭਦੀ ਹੈ। ਸਚੇ ਮਨ ਨਾਲ ਕੀਤੀ ਹਰ ਪ੍ਰਕਾਰ ਦੀ ਕਿਰਤ ਆਦਰਯੋਗ ਹੈ, ਪਰ ਮਾੜੇ ਢੰਗ ਨਾਲ ਕੀਤੀ ਕਿਰਤ ਭਾਵੇਂ ਕਿਸੇ ਪ੍ਰਕਾਰ ਦੀ ਕਿਉਂ ਨ ਹੋਵੇ, ਤਿਰਸਕਾਰਨ ਯੋਗ

ਹੈ। ਇਸ ਲਈ ਗੁਰਮਤਿ ਵਿਚ ਸਚੇ ਅਤੇ ਪਾਕ ਪਵਿੱਤਰ ਇਰਾਦੇ ਨਾਲ ਪਰਮਾਤਮਾ ਨੂੰ ਯਾਦ ਕਰਦੇ ਹੋਇਆਂ ਕੀਤੀ ਕਿਰਤ ਹੀ ਸਹੀ ਕਿਰਤ (ਵੇਖੋ) ਹੈ। ਇਸ ਸੰਬੰਧ ਵਿਚ ਸੰਤ ਕਬੀਰ ਨੇ ਭਗਤ ਨਾਮਦੇਵ ਅਤੇ ਭਗਤ ਤ੍ਰਿਲੋਚਨ ਦੇ ਇਕ ਸੰਵਾਦ ਵਲ ਸੰਕੇਤ ਕਰਦਿਆਂ ਅੰਕਿਤ ਕੀਤਾ ਹੈ— *ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ। ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ।* (ਗੁ.ਗ੍ਰੰ.1376)।

ਵੰਡ ਛਕਣ ਤੋਂ ਭਾਵ ਹੈ ਕਿਰਤ ਕਮਾਈ ਨੂੰ ਆਪਣੀਆਂ ਪਰਿਵਾਰਿਕ ਲੋੜਾਂ ਨੂੰ ਪੂਰਾ ਕਰਨ ਦੇ ਨਾਲ ਨਾਲ ਹੋਰ ਲੋੜਵੰਦਾਂ ਨਾਲ ਵੰਡ ਕੇ ਵਰਤਣਾ। ਗੁਰੂ ਨਾਨਕ ਦੇਵ ਜੀ ਦੀ ਸਥਾਪਨਾ ਹੈ— *ਘਾਲਿ ਖਾਇ ਕਿਛੁ ਹਥਹੁ ਦੇਹਿ। ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245)। ਇਸ ਨਾਲ ਇਕ ਪਾਸੇ ਸੋਸ਼ਣ ਦੀ ਬਿਰਤੀ ਨੂੰ ਠਲ੍ਹ ਪੈਂਦੀ ਹੈ ਅਤੇ ਦੂਜੇ ਪਾਸੇ ਸੰਗ੍ਰਹਿ ਕਰਨ ਪ੍ਰਤਿ ਰੁਚੀ ਖ਼ਤਮ ਹੁੰਦੀ ਹੈ। ਵੰਡ ਛਕਣ ਨਾਲ ਧਨ ਪ੍ਰਤਿ ਲੋਭ, ਲੋਭ ਤੋਂ ਉਪਜੇ ਮੋਹ, ਮੋਹ ਤੋਂ ਪੈਦਾ ਹੋਏ ਹੰਕਾਰ, ਹੰਕਾਰ ਤੋਂ ਪ੍ਰਫੁਲਿਤ ਹੋਏ ਕ੍ਰੋਧ ਅਤੇ ਖ਼ੁਸ਼ਹਾਲੀ ਤੋਂ ਪੈਦਾ ਹੋਈ ਵਿਲਾਸਤਾ ਦੀਆਂ ਭਾਵਨਾਵਾਂ ਨਸ਼ਟ ਹੋ ਜਾਂਦੀਆਂ ਹਨ। ਇਸ ਵਿਵਸਥਾ ਨੂੰ ਸੁਨਿਯਮਿਤ ਕਰਨ ਲਈ 'ਦਸਵੰਡ' (ਵੇਖੋ) ਦੀ ਪਿਰਤ ਪਾਈ ਗਈ ਹੈ। ਪਰ ਦਸਵੰਡ ਧਰਮ ਅਰਥ ਕਾਰਜਾਂ ਲਈ ਮਖ਼ਸੂਸ ਹੁੰਦੀ ਹੈ ਅਤੇ ਗੁਰੂ ਦੀ ਗੋਲਕ ਵਿਚ ਪਾਈ ਜਾਂਦੀ ਹੈ। ਵੰਡ ਛਕਣ ਲਈ ਕਿਸੇ ਪ੍ਰਕਾਰ ਦੀ ਸੀਮਾ ਜਾਂ ਪਾਬੰਦੀ ਨਹੀਂ। ਇਹ ਬਿਰਤੀ ਹਰ ਸਮੇਂ, ਹਰ ਸਥਿਤੀ ਵਿਚ, ਹਰ ਲੋੜਵੰਦ ਲਈ ਉਦਾਰਤਾ ਪੂਰਵਕ ਪਾਲੀ ਜਾ ਸਕਦੀ ਹੈ।

ਸ਼ੁਭ ਭਾਵਨਾਵਾਂ ਦੀ ਉਪਰੋਕਤ ਤ੍ਰਿਵੇਣੀ ਸਿੱਖ ਸਮਾਜ ਦਾ ਮੂਲਾਧਾਰ ਹੈ। ਇਹੀ ਸਿੱਖ ਸਮਾਜ ਦੀ ਵਿਲੱਖਣਤਾ ਹੈ ਅਤੇ ਇਸ ਕਰਕੇ ਸਿੱਖ ਸਮਾਜ ਮਾਨਵੀ ਕਦਰਾਂ-ਕੀਮਤਾਂ ਦਾ ਪਹਿਰੇਦਾਰ ਮੰਨਿਆ ਜਾਂਦਾ ਹੈ।

**ਨਾਮਦੇਵ, ਭਗਤ** (1270-1350 ਈ.) : ਮਹਾਰਾਸ਼ਟਰ ਦੇ ਪ੍ਰਸਿੱਧ ਭਗਤ ਅਤੇ ਗਿਆਨੇਸ਼ਵਰ ਦੇ ਗੁਰਭਾਈ ਭਗਤ ਨਾਮਦੇਵ ਦਾ ਜਨਮ ਮਹਾਰਾਸ਼ਟਰ ਪ੍ਰਾਂਤ ਦੇ ਸਿਤਾਰਾ ਜ਼ਿਲ੍ਹੇ ਦੇ ਨਰਸੀ-ਬਮਨੀ ਪਿੰਡ ਵਿਚ ਕਾਮਸ਼ੇਟੀ ਛੀਪੇ ਦੇ ਘਰ ਗੋਣਾਬਾਈ ਦੀ ਕੁੱਖੋਂ ਹੋਇਆ। ਆਪ ਦੀਆਂ ਜਨਮ ਅਤੇ ਦੇਹਾਂਤ ਤਿਥੀਆ ਬਾਰੇ ਕਈ ਮਤ ਪ੍ਰਚਲਿਤ ਹਨ ਪਰ ਮੁੱਖ ਤੌਰ 'ਤੇ ਡਾ. ਆਰ.ਜੀ.ਭੰਡਾਰਕਰ ਅਤੇ ਮਿ. ਮੈਕਾਲਿਫ਼ ਦੀਆਂ ਦਿੱਤੀਆਂ ਤਿਥੀਆਂ ਨੂੰ ਠੀਕ ਸਮਝਿਆ ਜਾਂਦਾ ਹੈ ਜਿਨ੍ਹਾਂ ਅਨੁਸਾਰ ਨਾਮਦੇਵ ਦਾ ਜਨਮ ਸੰਨ 1270 ਈ. (1327 ਬਿ.) ਵਿਚ ਹੋਇਆ ਅਤੇ ਲਗਭਗ 80 ਵਰ੍ਹਿਆਂ ਦਾ ਜੀਵਨ ਬਿਤਾ ਕੇ ਸੰਨ 1350 ਈ. (1407 ਬਿ.) ਵਿਚ ਦੇਹਾਂਤ ਹੋਇਆ।

ਦੇਹਾਂਤ ਕਿਥੇ ਹੋਇਆ ? ਇਸ ਬਾਰੇ ਦੋ ਮਤ ਪ੍ਰਚਲਿਤ ਹਨ। ਇਕ ਮਤ ਅਨੁਸਾਰ ਆਪ ਦਾ ਦੇਹਾਂਤ ਪੰਢਰਪੁਰ ਵਿਚ ਹੋਇਆ ਅਤੇ ਦੂਜੇ ਮਤ ਅਨੁਸਾਰ ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੇ ਘੁਮਾਣ ਪਿੰਡ ਵਿਚ ਆਪ ਨੇ ਦੇਹ ਤਿਆਗੀ। ਘੁਮਾਣ ਪਿੰਡ ਵਿਚ ਆਪ ਵਲੋਂ ਅੰਤਿਮ ਸਮਾਂ ਬਤੀਤ ਕਰਨ ਅਤੇ ਉਥੇ ਹੀ ਸਮਾਧੀ ਲੈਣ ਦੀ ਬੜੀ ਪੁਰਾਤਨ ਰਵਾਇਤ ਹੈ। ਸੰਭਵ ਹੈ ਕਿ ਕੁਝ ਸ਼ਰਧਾਲੂਆਂ ਨੇ ਘੁਮਾਣ ਸਥਿਤ ਨਾਮਦੇਵ ਦੀ ਸਮਾਧ ਤੋਂ ਕੁਝ ਮਿੱਟੀ ਲੈ ਜਾ ਕੇ ਪੰਢਰਪੁਰ ਵਿਚ ਵੀ ਸਮਾਧ ਬਣਾ ਲਈ ਹੋਵੇ।

ਜਦੋਂ ਨਾਮਦੇਵ ਪੰਜ ਵਰ੍ਹਿਆਂ ਦੇ ਹੋਏ, ਤਾਂ ਆਪ ਨੂੰ ਪਾਠਸ਼ਾਲਾ ਵਿਚ ਭੇਜਿਆ ਗਿਆ। ਅੱਠ ਵਰ੍ਹਿਆਂ ਦੀ ਉਮਰ ਵਿਚ ਆਪ ਦਾ ਵਿਆਹ ਗੋਵਿੰਦ ਸ਼ੇਟੀ ਦੀ ਪੁੱਤਰੀ ਰਾਜਬਾਈ ਨਾਲ ਹੋਇਆ ਜਿਸ ਨੇ ਚਾਰ ਪੁੱਤਰਾਂ (ਨਾਰਾਇਣ, ਮਹਾਦੇਵ, ਗੋਵਿੰਦ ਅਤੇ ਵਿੱਠਲ) ਅਤੇ ਇਕ ਪੁੱਤਰੀ (ਲਿੰਬਾ ਬਾਈ) ਨੂੰ ਜਨਮ ਦਿੱਤਾ। ਨਾਮਦੇਵ ਦੇ ਪਿਤਾ ਨੇ ਪੂਰਾ ਵਾਹ ਲਾਇਆ ਕਿ ਆਪ ਕੁਲ-ਪਰੰਪਰਾ ਦਾ ਕਿੱਤਾ ਅਪਣਾਉਣ, ਪਰ ਆਪ ਨੇ ਇਸ ਗੱਲ ਵਲ ਕੋਈ ਧਿਆਨ ਨ ਦਿੱਤਾ। ਫਿਰ ਵਣਜ-ਵਪਾਰ ਵਿਚ ਲਗਾਇਆ ਗਿਆ ਪਰ ਉਸ ਵਿਚ ਵੀ ਕੋਈ ਸਫਲਤਾ ਨ ਮਿਲੀ। ਆਪ ਦਾ ਮਨ ਸਦਾ ਸੰਤਾਂ-ਭਗਤਾਂ ਦਾ ਸੰਪਰਕ ਮਾਣਨ ਵਲ ਰੁਚਿਤ ਹੁੰਦਾ। ਆਪ ਬਚਪਨ ਵਿਚ ਹੀ ਸੰਸਾਰਿਕਤਾ ਤੋਂ ਉਦਾਸੀਨ ਹੋ ਗਏ। ਆਪ ਦੀ ਹਰਿ-ਭਗਤੀ ਵਿਚ ਮਗਨਤਾ ਕਾਰਣ ਸ਼ਰਧਾਲੂਆਂ ਨੇ ਆਪ ਦੇ ਨਾਂ ਨਾਲ ਕਈ ਪ੍ਰਕਾਰ ਦੇ ਚਮਤਕਾਰਪੂਰਣ ਆਖਿਆਨ ਪ੍ਰਚਲਿਤ ਕਰ ਦਿੱਤੇ।

ਨਾਮਦੇਵ ਜੀ ਨੇ ਵਿਸੋਬਾ ਖੇਚਰ ਨੂੰ ਗੁਰੂ ਧਾਰਣ ਕੀਤਾ। ਉਨ੍ਹਾਂ ਦਿਨਾਂ ਵਿਚ ਮਹਾਰਾਸ਼ਟਰ ਵਿਚ ਵਾਰਕਰੀ ਸੰਪ੍ਰਦਾਇ ਦਾ ਪ੍ਰਚਾਰ ਜ਼ੋਰਾਂ 'ਤੇ ਸੀ। ਭਗਤ ਨਾਮਦੇਵ ਦਾ ਸੰਬੰਧ ਕਿਸੇ ਸੀਮਾ ਤਕ ਵਾਰਕਰੀ ਸੰਪ੍ਰਦਾਇ ਨਾਲ ਹੈ। ਵਾਰਕਰੀ ਸੰਪ੍ਰਦਾਇ ਦੱਖਣ ਵਿਚ ਪੰਢਰਪੁਰ ਦੇ ਨੇੜੇ-ਤੇੜੇ

13ਵੀਂ ਸਦੀ ਦੇ ਪਿਛਲੇ ਅੱਧ ਵਿਚ ਪ੍ਰਚਲਿਤ ਹੋਇਆ ਸੀ। ਇਸ ਦੇ ਸੰਸਥਾਪਕਾਂ ਵਿਚ ਗਿਆਨੇਸ਼ਵਰ ਦਾ ਨਾਂ ਵਿਸ਼ੇਸ਼ ਰੂਪ ਵਿਚ ਪ੍ਰਸਿੱਧ ਹੈ। ਇਸ ਨੇ 'ਗਿਆਨੇਸ਼ਵਰੀ' ਅਤੇ 'ਅੰਮ੍ਰਿਤਾਨੁਭਵ' ਜਿਹੀਆਂ ਮਹੱਤਵਪੂਰਣ ਰਚਨਾਵਾਂ ਦੁਆਰਾ ਆਪਣੇ ਸੰਪ੍ਰਦਾਇ ਦੇ ਸਿੱਧਾਂਤਾਂ ਨੂੰ ਵਿਵਸਥਿਤ ਰੂਪ ਦਿੱਤਾ ਅਤੇ ਭਗਤੀ-ਭਾਵਨਾ ਨੂੰ ਜਨ-ਸਾਧਾਰਣ ਵਿਚ ਪ੍ਰਚਾਰਿਤ ਕੀਤਾ। ਇਸ ਭਗਤੀ ਦਾ ਮੂਲ ਸਰੂਪ ਵੈਸ਼ਣਵ-ਭਗਤੀ ਵਾਲਾ ਹੈ, ਪਰ ਇਸ ਉਤੇ ਕਸ਼ਮੀਰੀ ਸ਼ੈਵ ਸੰਪ੍ਰਦਾਇ ਦਾ ਵਿਸ਼ੇਸ਼ ਪ੍ਰਭਾਵ ਪਿਆ, ਜਿਸ ਦੇ ਫਲਸਰੂਪ ਵਿਸ਼ਣੂ ਅਤੇ ਸ਼ਿਵ ਦੀ ਅਭੇਦਤਾ ਅਤੇ ਯੋਗ-ਸਾਧਨਾ ਦੀਆਂ ਕੁਝ ਕੁ ਵਿਸ਼ਿਸ਼ਟਤਾਵਾਂ ਨੂੰ ਸਵੀਕਾਰ ਕੀਤਾ ਗਿਆ।

ਮੂਲ ਰੂਪ ਵਿਚ ਵਾਰਕਰੀ ਸੰਪ੍ਰਦਾਇ ਵਾਲੇ ਨਿਰਗੁਣ ਅਤੇ ਨਿਰਾਕਾਰ ਪਰਮਾਤਮਾ ਦੀ ਅਦ੍ਵੈਤਵਾਦੀ ਭਾਵਨਾ ਅਨੁਸਾਰ ਭਗਤੀ ਕਰਦੇ ਹਨ, ਪਰ ਸਗੁਣ ਰੂਪ ਨੂੰ ਵੀ ਸਾਧਨ ਬਣਾਉਣੋਂ ਸੰਕੋਚ ਨਹੀਂ ਕਰਦੇ ਅਤੇ ਨਿਰੰਤਰ ਨਾਮ-ਸਿਮਰਨ ਕਰਦੇ ਹੋਏ ਪਰਮਾਤਮਾ ਦੇ ਅਲੌਕਿਕ ਗੁਣਾਂ ਦਾ ਸਦਾ ਕੀਰਤਨ ਕਰਦੇ ਹਨ। ਇਸ ਵਿਚ ਪੰਜ-ਦੇਵਾਂ ਦੀ ਪੂਜਾ ਦਾ ਵਿਧਾਨ ਹੈ ਪਰ ਸਰਬ ਪ੍ਰਮੁਖ ਇਸ਼ਟਦੇਵ ਹੈ ਵਿਠੁਲ ਭਗਵਾਨ ਜੋ ਸ੍ਰੀ ਕ੍ਰਿਸ਼ਣ ਦਾ ਹੀ ਪਰਿਵਰਤਿਤ ਰੂਪ ਹੈ। ਇਹ ਸੰਪ੍ਰਦਾਇ, ਅਸਲ ਵਿਚ, ਵੈਸ਼ਣਵ ਅਤੇ ਸ਼ੈਵ ਮਤਾਂ ਦਾ ਮਿਲਗੋਭਾ ਹੈ। ਜਾਂ ਵਕਤ ਦੇ ਤਕਾਜ਼ੇ ਅਨੁਸਾਰ ਦੋਹਾਂ ਮਤਾਂ ਦਾ ਇਸ਼ਟ-ਦੇਵ ਸੰਬੰਧੀ ਸਮਝੌਤਾ ਹੈ। ਪੰਢਰਪੁਰ ਦੇ ਮੰਦਿਰ ਵਿਚ ਵਿਠੁਲ ਦੀ ਜੋ ਮੂਰਤੀ ਸਥਾਪਿਤ ਹੈ, ਉਸ ਵਿਚ ਵਿਸ਼ਣੂ ਨੇ ਸ਼ਿਵਲਿੰਗ ਨੂੰ ਸੀਸ ਉਤੇ ਧਾਰਣ ਕੀਤਾ ਹੋਇਆ ਹੈ। ਇਸ ਤਰ੍ਹਾਂ ਵਿਠੁਲ ਸਰਵ-ਵਿਆਪੀ ਬ੍ਰਹਮ ਦੇ ਪ੍ਰਤੀਕ ਵਜੋਂ ਮਹਾਰਾਸ਼ਟਰ ਵਿਚ ਪੂਜਿਆ ਜਾਣ ਲਗਿਆ। ਇਸ ਇਸ਼ਟ-ਭਾਵਨਾ ਅਧੀਨ ਨਾਮਦੇਵ ਜੀ ਨੇ ਮਰਾਠੀ ਭਾਸ਼ਾ ਵਿਚ ਅਭੰਗਾਂ ਦੀ ਰਚਨਾ ਕੀਤੀ।

ਨਾਮਦੇਵ ਜੀ ਦਾ ਗਿਆਨੇਸ਼ਵਰ ਨਾਲ ਬੜਾ ਨਿਘਾ ਸੰਬੰਧ ਸੀ। ਇਸ ਨਾਲ ਉਹ ਤੀਰਥਾਂ ਦੀ ਯਾਤ੍ਰਾ ਉਤੇ ਵੀ ਗਏ, ਪਰ ਯਾਤ੍ਰਾ ਤੋਂ ਪਰਤਣ ਉਪਰੰਤ ਗਿਆਨੇ-ਸ਼ਵਰ ਦਾ ਦੇਹਾਂਤ ਹੋ ਗਿਆ। ਇਸ ਘਟਨਾ ਨਾਲ ਨਾਮਦੇਵ ਜੀ ਦਾ ਮਨ ਇਤਨਾ ਉਚਾਟ ਹੋਇਆ ਕਿ ਉਹ ਮਹਾਰਾਸ਼ਟਰ ਤੋਂ ਉਤਰ ਭਾਰਤ ਵਲ ਪੰਜਾਬ ਵਿਚ ਆ ਗਏ ਅਤੇ ਭੂਤ-ਵਿੰਡ, ਸਖੋਵਾਲ, ਭੱਟੀਵਾਲ ਆਦਿ ਥਾਂਵਾਂ ਤੋਂ ਹੁੰਦੇ ਹੋਏ ਘੁਮਾਣ ਨਾਂ ਦੇ ਪਿੰਡ ਵਿਚ ਟਿਕ ਕੇ ਪ੍ਰਚਾਰ ਕਰਨ ਲਗੇ। ਇਥੇ ਉਹ 18 ਵਰ੍ਹਿਆਂ ਤੋਂ ਅਧਿਕ ਸਮੇਂ ਲਈ ਟਿਕੇ ਦਸੇ ਜਾਂਦੇ ਹਨ। ਮੱਧ-ਮਾਰਗ ਦਾ ਅਨੁਸਰਣ ਕਰਨੇ ਵਾਲੇ ਭਗਤ ਨਾਮਦੇਵ ਜੀ ਪੰਜਾਬ ਵਿਚ ਪਹੁੰਚ ਕੇ ਇਥੋਂ ਦੀਆਂ ਪਰਿਸਥਿਤੀਆਂ ਕਰਕੇ ਨਿਰਗੁਣ ਭਾਵਧਾਰਾ ਵਲ ਅਧਿਕ ਝੁਕਦੇ ਗਏ ਅਤੇ ਇਸ ਤਰ੍ਹਾਂ ਉਨ੍ਹਾਂ ਦੀ ਅਧਿਆਤਮਿਕ ਰੁਚੀ ਵਿਚ ਵਿਕਾਸ ਹੁੰਦਾ ਗਿਆ। ਫਲਸਰੂਪ ਮਰਾਠੀ ਭਾਸ਼ਾ ਵਿਚ ਲਿਖੇ ਉਨ੍ਹਾਂ ਦੇ ਅਭੰਗਾਂ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸ਼ਬਦਾਂ ਵਿਚ ਭਾਵਾਤਮਕ ਅੰਤਰ ਉਪਸਥਿਤ ਹੋ ਗਿਆ। ਅਭੰਗ ਅਧਿਕਤਰ ਸਾਕਾਰ ਵਿਠੁਲ ਦੀ ਉਪਾਸਨਾ ਤੋਂ ਅਨੁਪ੍ਰਾਣਿਤ ਹਨ ਅਤੇ ਗੁਰੂ ਗ੍ਰੰਥ ਸਾਹਿਬ ਵਾਲੇ ਸ਼ਬਦ ਨਿਰਗੁਣ ਨਿਰਾਕਾਰ ਵਿਠੁਲ ਦੀ ਉਪਾਸਨਾ ਨੂੰ ਵਿਕਸਿਤ ਕਰਦੇ ਹਨ। ਭਗਤ ਨਾਮਦੇਵ ਜੀ ਦੀ ਭਾਵਨਾ ਵਿਚ ਇਸ ਪ੍ਰਕਾਰ ਦਾ ਅੰਤਰ ਉਪਸਥਿਤ ਹੋ ਜਾਣਾ ਸੁਭਾਵਿਕ ਹੈ ਕਿਉਂਕਿ ਉਦੋਂ ਪੰਜਾਬ ਵਿਚ ਸ਼ੈਵਮਤ, ਯੋਗਮਤ ਜਾਂ ਸੂਫ਼ੀਮਤ ਦਾ ਪ੍ਰਚਾਰ ਸੀ। ਵੈਸ਼ਣਵ-ਭਗਤੀ ਅਜੇ ਪੰਜਾਬ ਵਿਚ ਪ੍ਰਚਲਿਤ ਨਹੀਂ ਹੋਈ ਸੀ। ਫਲਸਰੂਪ, ਪੰਜਾਬ ਵਿਚ ਪ੍ਰਵਾਨਿਤ ਸਾਧਨਾ-ਪੱਧਤੀਆਂ ਸਾਹਮਣੇ ਨਿਰਗੁਣ ਉਪਾਸਨਾ ਹੀ ਟਿਕ ਸਕਦੀ ਸੀ। ਨਾਲੇ ਪੰਜਾਬ ਦਾ ਵਾਯੂਮੰਡਲ, ਇਥੋਂ ਦਾ ਸਭਿਆਚਾਰ, ਇਥੋਂ ਦੇ ਲੋਕਾਂ ਦੇ ਮਨ ਦੀ 'ਕੁਝ ਕਰ ਗੁਜ਼ਰਨ' ਦੀ ਪ੍ਰਵ੍ਰਿੱਤੀ ਵਿਧੀ-ਵਿਧਾਨਾਂ ਅਤੇ ਅਨੁਸ਼ਠਾਨਾਂ ਵਾਲੀ ਭਗਤੀ ਦੇ ਅਨੁਰੂਪ ਨਹੀਂ ਸੀ। ਇਸ ਲਈ ਭਗਤ ਨਾਮਦੇਵ ਜੀ ਦੀ ਭਾਵ-ਧਾਰਾ ਵਿਚ ਪਰਿਵਰਤਨ ਹੋ ਗਿਆ।

ਨਾਮਦੇਵ ਘੁਮੱਕੜ ਬਿਰਤੀ ਵਾਲੇ ਇਕ ਉਦਾਰ ਧਰਮ-ਸਾਧਕ ਸਨ। ਇਸ ਲਈ ਉਨ੍ਹਾਂ ਦੀ ਭਾਵਧਾਰਾ ਨਿਰੰਤਰ ਪ੍ਰਵਾਹਮਾਨ ਰਹੀ, ਕਿਤੇ ਵੀ ਖੜੋਤ ਨਹੀਂ ਵੇਖੀ ਜਾ ਸਕਦੀ। ਆਪ ਇਕ ਪ੍ਰਤਿਭਾਵਾਨ ਕਰਮ-ਨਿਸ਼ਠ ਸਾਧਕ ਸਨ। ਉਸ ਕਾਲ ਦੇ ਸਾਧਕਾਂ ਵਿਚ ਆਪ ਦੀ ਬਹੁਤ ਮਾਨਤਾ ਸੀ। ਤਥਾਕਥਿਤ ਪਛੜੀ ਹੋਈ ਜਾਤਿ ਨਾਲ ਸੰਬੰਧਿਤ ਹੋਣ ਕਾਰਣ ਉਨ੍ਹਾਂ ਦੇ ਮਨ ਵਿਚ ਕੋਈ ਨਿਮਨ-ਚੇਤਨਾ ਨਹੀਂ ਸੀ, ਸਗੋਂ ਗੁਰੂ ਦੇ ਉਪਦੇਸ਼ ਨਾਲ ਉਹ ਪਰਮਾਤਮਾ ਦਾ ਸੰਯੋਗ ਪ੍ਰਾਪਤ ਕਰਨ ਵਿਚ ਸਫਲ ਹੋਏ— *ਛੀਪੈ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ। ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ।* (ਗੁ.ਗ੍ਰੰ.486)। ਉਹ ਤਾਂ, ਅਸਲ ਵਿਚ, ਰਾਮ ਦੇ ਨਾਮ-ਜਾਪ ਦੁਆਰਾ ਜਮ ਦੀ ਫਾਸੀ

ਨੂੰ ਕਟ ਕੇ ਜਾਤਿ-ਪਾਤਿ ਦੇ ਅੰਤਰ ਨੂੰ ਖ਼ਤਮ ਕਰ ਚੁਕੇ ਇਕ ਨਿਰਛਲ ਧਰਮ-ਸਾਧਕ ਸਨ— *ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ। ਮਪਿ ਮਪਿ ਕਾਟਉ ਜਮ ਕੀ ਫਾਸੀ। ਕਹਾ ਕਰਉ ਜਾਤੀ ਕਹ ਕਰਉ ਪਾਤੀ। ਰਾਮ ਕੋ ਨਾਮ ਜਪਉ ਦਿਨ ਰਾਤੀ।* (ਗੁ.ਗ੍ਰੰ.485)।

ਉਨ੍ਹਾਂ ਨੇ ਆਪਣਾ ਜੀਵਨ ਦਲਿਤ ਜਾਤੀਆ ਦੇ ਸੰਤਾਪ ਨੂੰ ਹਰਨ ਲਈ ਬਤੀਤ ਕੀਤਾ ਅਤੇ ਵਹਿਮਾਂ-ਭਰਮਾਂ ਅਤੇ ਕਰਮ-ਕਾਂਡਾਂ ਤੋਂ ਬਾਹਰ ਕਢ ਕੇ ਮਨੁੱਖਤਾ ਨੂੰ ਕਲਿਆਣ ਦੇ ਮਾਰਗ ਉਤੇ ਅਗੇ ਵਧਾਇਆ। ਇਸ ਮਹਾਨਤਾ ਕਾਰਣ ਅਨੇਕ ਪਰਵਰਤੀ ਸੰਤ ਸਾਧਕਾਂ ਨੇ ਆਪਣੀਆਂ ਬਾਣੀਆਂ ਵਿਚ ਆਪ ਦਾ ਨਾਂ ਆਦਰ ਨਾਲ ਲਿਆ ਹੈ ਜਿਵੇਂ ਰਵਿਦਾਸ ਜੀ ਨੇ ਲਿਖਿਆ ਹੈ— *ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ।* (ਗੁ.ਗ੍ਰੰ.1106)। ਭਾਈ ਗੁਰਦਾਸ ਨੇ ਦਸਵੀਂ ਵਾਰ (ਪਉੜੀ 11) ਵਿਚ ਆਪ ਦੇ ਚਰਿਤ ਬਾਰੇ ਸੁੰਦਰ ਕਥਾ-ਗੀਤ ਲਿਖਿਆ ਹੈ। ਗੁਰੂ ਗ੍ਰੰਥ ਸਾਹਿਬ (ਪੰਨਾ 1375-76) ਵਿਚ ਦਰਜ ਕਬੀਰ ਜੀ ਦੇ ਲਿਖੇ ਦੋ ਸ਼ਲੋਕਾਂ ਵਿਚ ਨਾਮਦੇਵ ਦੇ ਕਿਰਤ ਵਿਚ ਵਿਸ਼ਵਾਸ ਨੂੰ ਕਬੀਰ ਜੀ ਨੇ ਤ੍ਰਿਲੋਚਨ ਅਤੇ ਨਾਮਦੇਵ ਦੇ ਸੰਵਾਦ ਰਾਹੀਂ ਬੜੇ ਸੋਹਣੇ ਢੰਗ ਨਾਲ ਦਰਸਾਇਆ ਹੈ।

*ਬਾਣੀ-ਰਚਨਾ :* ਆਪ ਦੇ ਨਾਂ ਨਾਲ ਦੋ ਤਰ੍ਹਾਂ ਦੀਆਂ ਰਚਨਾਵਾਂ ਪ੍ਰਚਲਿਤ ਹਨ। ਇਕ ਵਰਗ ਦਾ ਸੰਬੰਧ ਮਰਾਠੀ ਭਾਸ਼ਾ ਨਾਲ ਹੈ ਅਤੇ ਦੂਜੀ ਦਾ ਉੱਤਰੀ ਭਾਰਤ ਦੀ ਸਧੁੱਕੜੀ ਭਾਸ਼ਾ ਨਾਲ। ਇਨ੍ਹਾਂ ਰਚਨਾਵਾਂ ਬਾਰੇ ਡਾ. ਪ੍ਰਭਾਕਰ ਮਾਚਵੇ ('ਨਾਮਦੇਵ : ਜੀਵਨ ਤੇ ਰਚਨਾ') ਦੀ ਸਥਾਪਨਾ ਹੈ ਕਿ ਮਰਾਠੀ ਵਿਚ ਰਚੇ ਗਏ 2500 ਪਦਿਆਂ (ਅਭੰਗਾਂ) ਵਿਚੋਂ, ਜੋ ਨਾਮਦੇਵ ਜੀ ਦੇ ਨਾਂ ਨਾਲ ਜੋੜੇ ਜਾਂਦੇ ਹਨ, ਸ਼ਾਇਦ ਸਾਰੇ ਉਸ ਦੇ ਰਚੇ ਹੋਏ ਨ ਹੋਣ। ਡਾ. ਵਾਸੁਦੇਵ ਸਿੰਘ ('ਹਿੰਦੀ ਸਾਹਿਤ੍ਯ ਕਾ ਉਦਭਵ ਕਾਲ') ਨੇ ਦਸਿਆ ਹੈ ਕਿ ਸੰਤ ਨਾਮਦੇਵ ਨੇ ਮਰਾਠੀ ਵਿਚ 'ਅਭੰਗਾਂ' ਤੋਂ ਇਲਾਵਾ ਹਿੰਦੀ ਵਿਚ ਵੀ ਪਦਿਆਂ ਦੀ ਰਚਨਾ ਕੀਤੀ ਹੈ। 'ਗ੍ਰੰਥ ਸਾਹਿਬ' ਵਿਚ ਇਨ੍ਹਾਂ ਦੇ 61 ਪਦ ਮਿਲਦੇ ਹਨ। ਉਨ੍ਹਾਂ ਤੋਂ ਇਲਾਵਾ ਅੱਠ ਪਦਿਆਂ ਦਾ ਸੰਪਾਦਨ ਪੰ. ਵਿਨਯਮੋਹਨ ਸ਼ਰਮਾ ਨੇ ਕੀਤਾ ਹੈ। ਮਰਾਠੀ ਸੰਗ੍ਰਹਿਆਂ ਵਿਚ ਵੀ ਕੁਝ ਅਜਿਹੇ ਪਦ ਮਿਲਦੇ ਹਨ। ਇਸ ਤੋਂ ਛੁਟ 'ਨਾਮਦੇਵ ਕੀ ਸਾਖੀ', 'ਰਾਗ ਸੋਰਠ ਕਾ ਪਦ' ਅਤੇ 'ਨਾਮਦੇਵ ਜੀ ਕਾ ਪਦ' ਨਾਂ ਦੀਆਂ ਤਿੰਨ ਰਚਨਾਵਾਂ ਦਸੀਆਂ ਜਾਂਦੀਆਂ ਹਨ। ਇਨ੍ਹਾਂ ਦੀਆਂ ਸਾਰੀਆਂ ਉਪਲਬਧ ਰਚਨਾਵਾਂ ਨੂੰ ਡਾ. ਭਗੀਰਥ ਮਿਸ਼੍ਰ ਨੇ 'ਸੰਤ ਨਾਮਦੇਵ ਕੀ ਹਿੰਦੀ ਪਦਾਵਲੀ' ਨਾਂ ਨਾਲ ਪ੍ਰਕਾਸ਼ਿਤ ਕੀਤਾ ਹੈ, ਜਿਸ ਵਿਚ 230 ਪਦ ਅਤੇ 13 ਸਾਖੀਆਂ (ਸ਼ਲੋਕ) ਹਨ। ਇਸ ਕਥਨ ਤੋਂ ਸਪੱਸ਼ਟ ਹੈ ਕਿ ਨਿਰਗੁਣ ਉਪਾਸਨਾ ਨਾਲ ਸੰਬੰਧਿਤ ਉੱਤਰੀ ਭਾਰਤ ਵਿਚ ਲਿਖੀ ਗਈ ਉਹੀ ਬਾਣੀ ਪ੍ਰਮਾਣਿਕ ਹੈ ਜਿਸ ਦੀ ਰਚਨਾ ਘੁਮਾਣ ਵਿਚ ਹੋਈ ਅਤੇ ਜਿਸ ਦਾ ਸੰਕਲਨ ਗੁਰੂ ਗ੍ਰੰਥ ਸਾਹਿਬ ਵਿਚ ਹੋਇਆ ਹੈ।

ਘੁਮਾਣ ਦੇ ਨਿਵਾਸ ਦੌਰਾਨ ਆਪ ਨੇ ਕਿਤਨੀ ਬਾਣੀ ਰਚੀ, ਇਸ ਬਾਰੇ ਹੁਣ ਵਿਸ਼ਵਾਸ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਪਰ ਆਪ ਦੇ 61 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੋ ਜਾਣ ਕਾਰਣ ਸੁਰਖਿਅਤ ਹੋ ਗਏ ਹਨ। ਇਨ੍ਹਾਂ ਸ਼ਬਦਾਂ ਦਾ ਵੇਰਵਾ ਇਸ ਪ੍ਰਕਾਰ ਹੈ— ਗਉੜੀ ਰਾਗ-1, ਆਸਾ-5, ਗੂਜਰੀ-2, ਸੋਰਠ-3, ਧਨਾਸਰੀ-5, ਟੋਡੀ-3, ਤਿਲੰਗ-2, ਬਿਲਾਵਲ-1, ਗੋਂਡ -7, ਰਾਮਕਲੀ-4, ਮਾਲੀ ਗਉੜਾ-3, ਮਾਰੂ-1, ਭੈਰਉ-12, ਬਸੰਤ-3, ਸਾਰੰਗ-3, ਮਲਾਰ-2, ਕਾਨੜਾ-1, ਪ੍ਰਭਾਤੀ-3 = 61

*ਵਿਚਾਰਧਾਰਾ :* ਨਾਮਦੇਵ ਜੀ ਦੇ ਕੁਝ ਵਿਚਾਰਧਾਰਕ ਦ੍ਰਿਸ਼ਟੀ-ਬਿੰਦੂ ਸਮਝ ਲੈਣੇ ਚਾਹੀਦੇ ਹਨ। ਪਰਮਾਤਮਾ ਦਾ ਸਰੂਪ-ਚਿਤ੍ਰਣ ਕਰਨ ਵੇਲੇ ਨਾਮਦੇਵ ਜੀ ਆਪਣੇ ਆਪ ਨੂੰ ਅਸਮਰਥ ਦਸਦੇ ਹਨ। ਉਨ੍ਹਾਂ ਨੇ ਕਿਹਾ ਹੈ ਕਿ *ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ।* (ਗੁ.ਗ੍ਰੰ.1164)। ਪਰਮਾਤਮਾ ਬਾਰੇ ਜੋ ਉਨ੍ਹਾਂ ਦੀ ਬਾਣੀ ਵਿਚ ਬਹੁਤ ਉਘੜ ਕੇ ਕੋਈ ਗੱਲ ਸਾਹਮਣੇ ਆਈ ਹੈ ਤਾਂ ਉਹ ਹੈ ਪਰਮਾਤਮਾ ਦੀ ਸਰਬ-ਵਿਆਪਕਤਾ; ਉਨ੍ਹਾਂ ਨੂੰ ਸਰਬਤ੍ਰ ਪਰਮਾਤਮਾ ਹੀ ਪਰਮਾਤਮਾ ਨਜ਼ਰ ਆਉਂਦਾ ਹੈ— *ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ। ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ।* (ਗੁ.ਗ੍ਰੰ.485)।

ਪਰਮਾਤਮਾ ਸੰਬੰਧੀ ਨਾਮਦੇਵ ਜੀ ਦੀ ਦੂਜੀ ਧਾਰਣਾ ਹੈ ਉਸ ਦਾ ਘਟ ਘਟ ਵਾਸੀ ਹੋਣਾ—(1) *ਕਹਤ ਨਾਮ ਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ। ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕੁ ਮੁਰਾਰੀ।* (ਗੁ. ਗ੍ਰੰ.485); (2) *ਸਭੈ ਘਟ ਰਾਮੁ ਬੋਲੈ ਰਾਮਾ ਬੋਲੈ। ਰਾਮ*

*ਬਿਨਾ ਕੋ ਬੋਲੈ ਰੇ।* (ਗੁ.ਗ੍ਰੰ.988)।

ਭਗਤ ਨਾਮਦੇਵ ਦੀ ਪਰਮਾਤਮਾ ਸੰਬੰਧੀ ਤੀਜੀ ਸਥਾਪਨਾ ਅਨੁਸਾਰ ਪਰਮਾਤਮਾ ਖ਼ੁਦ ਇਸ ਸ੍ਰਿਸਟੀ ਦਾ ਕਰਤਾ ਹੈ— *ਜੀਅ ਕਾ ਬੰਧਨੁ ਕਰਮੁ ਬਿਆਪੈ। ਜੋ ਕਿਛੁ ਕੀਆ ਸੁ ਆਪੈ ਆਪੈ।* (ਗੁ.ਗ੍ਰੰ.1351)।

ਪਰਮਾਤਮਾ ਅੰਤਰਜਾਮੀ ਵੀ ਹੈ, ਨਾਮਦੇਵ ਜੀ ਨੇ ਉਸ ਨੂੰ ਘਟ ਘਟ ਵਾਸੀ ਦੇ ਨਾਲ ਨਾਲ ਗਤਿਸ਼ੀਲ ਅਤੇ ਸਾਰੀ ਸ੍ਰਿਸ਼ਟੀ ਦੀ ਗਤਿਵਿਧੀ ਨੂੰ ਜਾਣਨ ਅਤੇ ਸਮਝਣ ਵਾਲਾ ਵੀ ਕਿਹਾ ਹੈ— *ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ।* (ਗੁ.ਗ੍ਰੰ.1167)। ਪਰਮਾਤਮਾ ਨਿਰਾਕਾਰ ਵੀ ਹੈ। ਬਿਠੁਲ ਜਾਂ ਬੀਠਲ ਸ਼ਬਦ ਦੀ ਵਰਤੋਂ ਤੋਂ ਪੈਦਾ ਹੋਣ ਵਾਲੇ ਸਾਰੇ ਭਰਮਾਂ ਦਾ ਨਿਵਾਰਣ ਕਰਦੇ ਹੋਇਆਂ ਨਾਮਦੇਵ ਜੀ ਨੇ ਪਰਮਾਤਮਾ ਨੂੰ ਆਕਾਰ-ਬੱਧ ਨਹੀਂ ਮੰਨਿਆ, ਨ ਹੀ ਕਿਸੇ ਵਿਸ਼ੇਸ਼ ਸੰਪ੍ਰਦਾਇ ਜਾਂ ਧਰਮ ਨਾਲ ਸੰਬੰਧਿਤ ਕੀਤਾ ਹੈ। ਉਨ੍ਹਾਂ ਦੀ ਸਪੱਸ਼ਟ ਧਾਰਣਾ ਹੈ—*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ।* (ਗੁ.ਗ੍ਰੰ.875)। ਜੀਵਾਤਮਾ ਨੂੰ ਪਰਮਾਤਮਾ ਨਾਲ ਅਭਿੰਨ ਮੰਨਦੇ ਹੋਇਆਂ ਭਗਤ ਨਾਮਦੇਵ ਜੀ ਦੀ ਸਥਾਪਨਾ ਹੈ ਕਿ ਸਾਰਿਆਂ ਹਿਰਦਿਆਂ ਵਿਚ ਪਰਮਾਤਮਾ ਹੀ ਬੋਲ ਰਿਹਾ ਹੈ, ਉਸ ਤੋਂ ਭਿੰਨ ਹੋਰ ਕੋਈ ਸ਼ਕਤੀ ਨਹੀਂ ਹੈ। ਹਾਥੀ ਅਤੇ ਕੀੜੀ ਭਾਵੇਂ ਵਖੋ ਵਖਰੇ ਆਕਾਰ ਪ੍ਰਕਾਰ ਵਾਲੇ ਹਨ, ਪਰ ਵਾਸਤਵ ਵਿਚ ਇਹ ਸਭ ਇਕੋ ਹੀ ਮਿੱਟੀ ਦੇ ਬਣੇ ਹੋਏ ਹਨ। ਜੜ-ਚੇਤਨ ਵਿਚ ਪਰਮਾਤਮਾ ਹੀ ਸਮਾਇਆ ਹੋਇਆ ਹੈ— *ਸਭੈ ਘਟ ਰਾਮੁ ਬੋਲੈ ਰਾਮਾ ਬੋਲੈ। ਰਾਮ ਬਿਨਾ ਕੋ ਬੋਲੈ ਰੇ। ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ। ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ।* (ਗੁ.ਗ੍ਰੰ.988)।

ਪਰਮਾਤਮਾ ਨੇ ਆਪਣੇ ਕੌਤਕ ਰਾਹੀਂ ਹੀ ਸਾਰੇ ਜੀਵਾਂ ਵਿਚ ਆਪਣੇ ਆਪ ਨੂੰ ਲੁਕਾਇਆ ਹੋਇਆ ਹੈ। ਸਭ ਵਿਚਲੀ ਜੋਤਿ ਇਕ ਹੀ ਹੈ। ਉਸ ਜੋਤਿ ਨੂੰ ਕੋਈ ਨਹੀਂ ਪਛਾਣ ਸਕਦਾ ਹੈ, ਪਰ ਉਹ ਜੋਤਿ ਸਭ ਨੂੰ ਪਛਾਣਦੀ ਹੈ। ਪਰਮਾਤਮਾ ਨੂੰ ਸਾਰੀ ਗਤਿਵਿਧੀ ਦਾ ਪੂਰਾ ਬੋਧ ਹੈ, ਕਿਉਂਕਿ ਉਹ ਸਭ ਦਾ ਇਕ-ਮਾਤ੍ਰ ਸਿਰਜਨਹਾਰ ਹੈ—*ਅਕੁਲ ਪੁਰਖ ਇਕੁ ਚਲਿਤੁ ਉਪਾਇਆ। ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ। ਜੀਅ ਕੀ ਜੋਤਿ ਨ ਜਾਨੈ ਕੋਈ। ਤੈ ਮੈ ਕੀਆ ਸੁ ਮਾਲੂਮੁ ਹੋਈ।* (ਗੁ.ਗ੍ਰੰ.1351)।

ਜੀਵ ਅਲਪੱਗ ਹੈ, ਅਸਮਰਥ ਹੈ, ਜੋ ਕੁਝ ਕਰਦਾ ਹੈ ਪਰਮਾਤਮਾ ਖ਼ੁਦ ਕਰਦਾ ਹੈ। ਉਹ ਉਸ ਉਤੇ ਨਿਰਭਰ ਹੈ— *ਕਰਿਹੋ ਰਾਮੁ ਹੋਇ ਹੈ ਸੋਇ।* ਉਹ ਪਰਮਾਤਮਾ ਜੀਵ ਨੂੰ ਕਦੀ ਸੁਆਦਿਸ਼ਟ ਭੋਜਨ ਕਰਵਾ ਸਕਦਾ ਹੈ, ਤਾਂ ਕਦੇ ਉਸ ਨੂੰ ਭਿਖ ਵੀ ਮੰਗਵਾ ਸਕਦਾ ਹੈ—*ਕਬਹੂ ਖੀਰਿ ਖਾਂਡ ਘੀਉ ਨ ਭਾਵੈ। ਕਬਹੂ ਘਰ ਘਰ ਟੂਕ ਮੰਗਾਵੈ।* (ਗੁ.ਗ੍ਰੰ.1164)। ਅਜਿਹੀ ਸਥਿਤੀ ਵਿਚ ਜਦੋਂ ਮਨੁੱਖ ਦੇ ਵਸ ਵਿਚ ਹੈ ਹੀ ਕੁਝ ਨਹੀਂ, ਤਾਂ ਫਿਰ ਜੋ ਪਰਮਾਤਮਾ ਕਰਦਾ ਹੈ ਉਸ ਨੂੰ ਸਿਰ-ਮੱਥੇ ਮੰਨਣਾ ਚਾਹੀਦਾ ਹੈ— *ਜਿਉ ਰਾਮ ਰਾਖੈ ਤਿਉ ਰਹੀਐ ਰੇ ਭਾਈ।* ਇਸ ਤਰ੍ਹਾਂ ਮਨੁੱਖ ਪਰਮਾਤਮਾ ਅਗੇ ਆਤਮ-ਸਮਰਪਣ ਕਰਕੇ ਉਸ ਦੀ ਰਜ਼ਾ ਵਿਚ, ਉਸ ਦੇ ਭਾਣੇ ਵਿਚ ਰਹਿਣਾ ਉਚਿਤ ਸਮਝਦਾ ਹੈ— *ਜੋ ਰਾਜੁ ਦੇਹਿ ਤ ਕਵਨ ਬਡਾਈ। ਜੋ ਭੀਖ ਮੰਗਾਵਹਿ ਤ ਕਿਆ ਘਟਿ ਜਾਈ।* (ਗੁ.ਗ੍ਰੰ.525)।

ਸ੍ਰਿਸ਼ਟੀ ਨੂੰ ਨਾਮਦੇਵ ਜੀ ਨੇ ਪਰਮਾਤਮਾ ਦੁਆਰਾ ਉਤਪੰਨ ਮੰਨਿਆ ਹੈ। ਉਨ੍ਹਾਂ ਅਨੁਸਾਰ ਪਰਮਾਤਮਾ ਤੋਂ ਬਿਨਾ ਇਸ ਸੰਸਾਰ ਵਿਚ ਕੁਝ ਵੀ ਨਹੀਂ। ਮਾਲਾ ਦੇ ਸਾਰੇ ਮਣਕੇ ਇਕ ਸੂਤਰ ਵਿਚ ਪਰੋਏ ਹੋਣ ਵਾਂਗ ਸਾਰੀ ਸ੍ਰਿਸ਼ਟੀ ਵਿਚ ਪਰਮਾਤਮਾ ਵਿਆਪਤ ਹੈ। ਜਿਵੇਂ ਲਹਿਰਾਂ, ਝਗ ਅਤੇ ਬੁਲਬੁਲੇ ਪਾਣੀ ਤੋਂ ਵਖਰੇ ਨਹੀਂ, ਤਿਵੇਂ ਇਹ ਪੰਜ ਤੱਤ੍ਵਾਂ ਦੀ ਲੀਲ੍ਹਾ ਵਾਲੀ ਸਾਰੀ ਸ੍ਰਿਸ਼ਟੀ ਪਰਮਾਤਮਾ ਤੋਂ ਭਿੰਨ ਨਹੀਂ ਹੈ—*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ। ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ। ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ।* (ਗੁ.ਗ੍ਰੰ.485)। ਇਹ ਸਾਰਾ ਸੰਸਾਰ ਮਾਇਕ ਪ੍ਰਪੰਚ ਹੈ। ਮਾਇਆ ਮਿਥਿਆ ਹੈ, ਫਿਰ ਇਹ ਸੰਸਾਰ ਸਚ ਨਹੀਂ ਹੋ ਸਕਦਾ। ਇਸ ਲਈ ਇਹ ਵੀ ਮਿਥਿਆ ਹੈ, ਭਰਮ ਹੈ, ਨਸ਼ਟ ਹੋਣ ਵਾਲਾ ਅਸਥਾਈ ਹੈ, ਇਸ ਵਿਚ ਲੀਨ ਨਹੀਂ ਹੋਣਾ ਚਾਹੀਦਾ, ਨ ਹੀ ਇਸ ਵਿਚ ਕਿਸੇ ਪ੍ਰਕਾਰ ਦੀ ਕੋਈ ਰੁਚੀ ਵਿਖਾਣੀ ਚਾਹੀਦੀ ਹੈ। ਪਰ ਇਸ ਵਾਸਤਵਿਕਤਾ ਨੂੰ ਕੋਈ ਵਿਰਲਾ ਹੀ ਸਮਝ ਸਕਦਾ ਹੈ— *ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ।* (ਗੁ.ਗ੍ਰੰ.485)।

ਪਰਮਾਤਮਾ ਨਾਲ ਅਭੇਦਤਾ ਦੀ ਅਵਸਥਾ 'ਮੁਕਤੀ' ਹੈ। ਉਸ ਵਿਚ ਪੂਰੀ ਤਰ੍ਹਾਂ ਸਮਾਈ ਹੈ। ਇਸ ਨੂੰ

ਨਾਮਦੇਵ ਜੀ ਨੇ ਸਹਿਜ ਰੂਪ ਵਿਚ ਸਮਾਉਣ ਦੀ ਅਸਵਥਾ ਕਿਹਾ ਹੈ। ਅਸਲੋਂ ਸਹਿਜ-ਅਵਸਥਾ ਹੀ ਮੁਕਤ-ਅਵਸਥਾ ਹੈ-*ਗੁਰ ਪਰਸਾਦੀ ਜਾਨਿਆ। ਜਨੁ ਨਾਮਾਂ ਸਹਜ ਸਮਾਨਿਆ।* (ਗੁ.ਗ੍ਰੰ.657)। ਪਰਮਾਤਮਾ ਨਾਲ ਮਹਾ-ਮਿਲਨ ਦੀ ਸਥਿਤੀ ਨੂੰ ਚਿਤਰਦਿਆਂ ਨਾਮਦੇਵ ਜੀ ਨੇ ਉਸ ਨੂੰ 'ਅਦਭੁਤ-ਅਵਸਥਾ' ਕਿਹਾ ਹੈ। ਨਾਮਦੇਵ ਜੀ ਨੇ ਗੁਰੂ ਦੇ ਮਹੱਤਵ, ਸਾਧ-ਸੰਗਤ ਦੀ ਲੋੜ, ਨਾਮ-ਜਾਪ ਵਿਚ ਰੁਚੀ ਅਤੇ ਸਮਾਜਿਕ ਸਮ-ਭਾਵਨਾ ਉਤੇ ਬਲ ਦਿੰਦਿਆਂ ਕਿਸੇ ਸਾਂਝੇ ਸਮਾਜ ਦੀ ਕਲਪਨਾ ਕੀਤੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੀ ਭਾਵਧਾਰਾ ਨੂੰ ਵੇਖਦਿਆਂ ਸਪੱਸ਼ਟ ਹੁੰਦਾ ਹੈ ਕਿ ਭਗਤ ਨਾਮਦੇਵ ਜੀ ਨੇ ਆਪਣੀ 61 ਪਦਿਆਂ ਦੀ ਅਲਪ ਬਾਣੀ ਵਿਚ ਵੀ ਮੱਧ-ਯੁਗ ਦੇ ਭਗਤੀ ਅੰਦੋਲਨ ਦੇ ਕੁਝ ਕੁ ਆਧਾਰਭੂਤ ਸਿੱਧਾਂਤਾਂ ਨੂੰ ਅਭਿਵਿਅਕਤ ਕੀਤਾ ਹੈ। ਜਿਥੇ ਕਿਤੇ ਵਿਠੁਲ ਦੀ ਸਰੂਪ-ਚਰਚਾ ਵਿਚ ਸਗੁਣ ਦਾ ਸੰਦੇਹ ਪੈਦਾ ਹੁੰਦਾ ਹੈ, ਉਸ ਦਾ ਸਮਾਧਾਨ ਵੀ ਤੁਰਤ ਹੋ ਜਾਂਦਾ ਹੈ। ਇਸ ਤਰ੍ਹਾਂ ਨਾਮਦੇਵ ਦੀ ਬਾਣੀ ਭਗਤੀ ਅੰਦੋਲਨ ਵਿਚ ਵਿਸ਼ੇਸ਼ ਸਥਾਨ ਰਖਦੀ ਹੈ ਕਿਉਂਕਿ ਇਹ ਗੁਰੂ ਸਾਹਿਬਾਂ ਤੋਂ, ਕਬੀਰ ਜੀ ਤੋਂ ਪਹਿਲਾਂ ਦੀ ਬਾਣੀ ਹੈ। ਇਸ ਦਾ ਉੱਚਾਰਣ ਪੰਜਾਬ ਦੇ ਵਾਯੂਮੰਡਲ ਵਿਚ ਗੁਰੂ ਸਾਹਿਬਾਂ ਤੋਂ ਪਹਿਲਾਂ ਹੋਇਆ ਸੀ। ਨਿਰਗੁਣ ਉਪਾਸਨਾ ਦੀ ਭਾਵਨਾ ਦੇ ਬੋਹੜ ਦਾ ਜੋ ਵਿਸਤਾਰ ਗੁਰੂ ਗ੍ਰੰਥ ਸਾਹਿਬ ਵਿਚ ਗੁਰਬਾਣੀ ਰਾਹੀਂ ਹੋਇਆ, ਉਸ ਦੇ ਅੰਕੁਰ ਨਾਮਦੇਵ ਜੀ ਦੀ ਬਾਣੀ ਵਿਚ ਪਹਿਲਾਂ ਫੁਟਣ ਲਗ ਪਏ ਸਨ। ਸਗੋਂ ਨਾਮਦੇਵ ਦੀ ਬਾਣੀ ਗੁਰਬਾਣੀ ਦੀ ਸਿਰਜਨਾ ਦੀ ਸੰਭਾਵਨਾ ਵਲ ਸੰਕੇਤ ਕਰਦੀ ਹੈ ਅਤੇ ਗੁਰਬਾਣੀ ਰਚਨਾ-ਪ੍ਰਕ੍ਰਿਆ ਨੂੰ ਸੁਭਾਵਿਕ ਵਿਕਾਸ -ਕ੍ਰਮ ਪ੍ਰਦਾਨ ਕਰਦੀ ਹੈ।

ਨਾਮਦੇਵ ਜੀ ਦੀ ਬਾਣੀ ਸਗੁਣ ਤੋਂ ਨਿਰਗੁਣ ਵਲ ਯਾਤ੍ਰਾ ਕਰਦੀ ਹੈ ਅਤੇ ਪੰਜਾਬ ਵਾਸੀਆਂ ਨੂੰ ਨਿਰਗੁਣ ਭਗਤੀ ਤਕ ਪਹੁੰਚਾਉਂਦੀ ਹੈ। ਗੁਰੂ ਸਾਹਿਬਾਨ ਨੇ ਸਗੁਣ ਉਪਾਸਨਾ ਦੀ ਕੋਈ ਗੱਲ ਨਹੀਂ ਕਹੀ। ਉਨ੍ਹਾਂ ਸਿਧੀ ਨਿਰਗੁਣ ਭਗਤੀ ਤੋਂ ਗੱਲ ਤੋਰੀ ਹੈ। ਇਸ ਤਰ੍ਹਾਂ ਪੰਜਾਬ ਵਿਚ ਗੁਰੂ ਸਾਹਿਬਾਨ ਨੇ ਨਿਰਗੁਣ ਭਗਤੀ ਦੀ ਗੱਲ ਉਥੋਂ ਸ਼ੁਰੂ ਕੀਤੀ ਜਿਥੇ ਨਾਮਦੇਵ ਨੇ ਛਡੀ ਸੀ। ਸਚ ਤਾਂ ਇਹ ਹੈ ਕਿ ਨਾਮਦੇਵ ਨੇ ਸੰਤ ਕਬੀਰ, ਗੁਰੂ ਸਾਹਿਬਾਨ ਅਤੇ ਸਾਰੀ ਨਿਰਗੁਣ ਸੰਪ੍ਰਦਾਇ ਲਈ ਭਾਵਾਤਮਕ ਪਿਛੋਕੜ ਤਿਆਰ ਕੀਤਾ ਸੀ।

ਨਾਮਦੇਵ ਨੇ ਆਪਣੀ ਸ਼ਬਦ-ਸਾਧਨਾ ਸਿੱਧਾਂ-ਨਾਥਾਂ ਦੀ ਪਦ-ਸ਼ੈਲੀ ਵਿਚ 18 ਰਾਗਾਂ ਅਧੀਨ ਕੀਤੀ ਹੈ। ਕਿਸੇ ਪ੍ਰਕਾਰ ਦੇ ਛੰਦ-ਅਨੁਸ਼ਾਸਨ ਤੋਂ ਮੁਕਤ ਇਨ੍ਹਾਂ 61 ਸ਼ਬਦਾਂ ਵਿਚੋਂ 11 ਦੋ ਬੰਦਾਂ ਵਾਲੇ, 12 ਤਿੰਨ ਬੰਦਾਂ ਵਾਲੇ, 31 ਚਾਰ ਬੰਦਾਂ ਵਾਲੇ, 5 ਪੰਜ ਬੰਦਾਂ ਵਾਲੇ, 1 ਨੌਂ ਬੰਦਾਂ ਵਾਲਾ ਅਤੇ 1 ਅੱਠਾਈ ਬੰਦਾਂ ਵਾਲਾ ਹੈ। ਬੰਦ ਦੋ-ਤੁਕੇ, ਤਿੰਨ-ਤੁਕੇ ਅਤੇ ਚੌਤੁਕੇ ਹਨ, ਪਰ ਮਲਾਰ ਰਾਗ ਵਿਚਲੇ ਪਹਿਲੇ ਸ਼ਬਦ ਦੇ ਬੰਦ ਪੰਜ ਜਾਂ ਪੰਜ ਤੋਂ ਵਧ ਤੁਕਾਂ ਵਾਲੇ ਹਨ। ਤੁਕਾਂ ਦਾ ਆਕਾਰ ਵੀ ਇਕ-ਸਮਾਨ ਨਹੀਂ, ਵਧ-ਘਟ ਹੈ। ਕਿਤੇ ਕਿਤੇ ਬੜੀਆਂ ਸੰਖਿਪਤ ਤੁਕਾਂ ਮਿਲਦੀਆਂ, ਜਿਵੇਂ ਗੌਂਡ ਰਾਗ ਵਿਚ-*ਅਸੁਮੇਧ ਜਗਨੇ। ਤੁਲਾ ਪੁਰਖ ਦਾਨੇ। ਪ੍ਰਾਗ ਇਸਨਾਨੇ।... ਗਇਆ ਪਿੰਡੁ ਭਰਤਾ। ਬਨਾਰਸਿ ਅਸਿ ਬਸਤਾ। ਮੁਖਿ ਬੇਦ ਚਤੁਰ ਪੜਤਾ।* ਇਸ ਪ੍ਰਕਾਰ ਦੀ ਚੁਸਤ ਤੁਕ-ਸਿਰਜਨਾ ਪਰਵਰਤੀ ਸੰਤ-ਕਾਵਿ ਵਿਚ ਨਹੀਂ ਹੋਈ। 'ਦਸਮ-ਗ੍ਰੰਥ' ਵਿਚ ਇਸ ਵਿਧੀ ਦੀ ਵਰਤੋਂ ਹੋਈ ਹੈ, ਕਿਉਂਕਿ ਇਸ ਨਾਲ ਯੁੱਧ ਦੀ ਗਤਿ ਦਾ ਅਹਿਸਾਸ ਹੁੰਦਾ ਹੈ।

ਭਗਤ ਜੀ ਨੇ ਭਾਵ ਪ੍ਰਕਾਸ਼ਨ ਲਈ ਬਿੰਬਾਂ, ਅਲੰਕਾਰਾਂ ਅਤੇ ਪ੍ਰਤੀਕਾਂ ਦੀ ਸਹਾਇਤਾ ਲਈ ਹੈ। ਪੌਰਾਣਿਕ ਹਵਾਲੇ ਵੀ ਵਰਤੇ ਹਨ। ਭਾਸ਼ਾ ਉਤੇ ਆਪ ਦਾ ਪੂਰਾ ਅਧਿਕਾਰ ਹੈ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਨਾਮਦੇਵ ਦੀ ਬਾਣੀ ਨ ਕੇਵਲ ਭਾਵ ਪੱਖ ਤੋਂ ਪਰਵਰਤੀ ਸੰਤ-ਕਾਵਿ ਦਾ ਮੁੱਢਲਾ ਖ਼ਾਕਾ ਤਿਆਰ ਕਰਦੀ ਹੈ, ਸਗੋਂ ਕਲਾਤਮਕ ਪੱਖ ਤੋਂ ਵੀ ਕਈ ਪ੍ਰਕਾਰ ਦੇ ਸ਼ੈਲੀ ਅਤੇ ਭਾਸ਼ਾ ਪ੍ਰਯੋਗ ਕਰਕੇ ਪੰਜਾਬੀ ਕਾਵਿ-ਭਾਸ਼ਾ ਅਤੇ ਸ਼ੈਲੀ ਦੇ ਨਕਸ਼ ਨਿਖਾਰਦੀ ਹੈ।

**ਨਾਮਧਾਰੀ ਸ਼ਹੀਦੀ ਸਾਕੇ** : ਨਾਮਧਾਰੀ ਅੰਦੋਲਨ ਬੜੇ ਸ਼ਾਂਤਮਈ ਢੰਗ ਨਾਲ ਧਰਮ ਸੁਧਾਰ ਅਤੇ ਸੱਤਾ ਸੰਘਰਸ਼ ਵਜੋਂ ਚਲਾਇਆ ਜਾ ਰਿਹਾ ਸੀ, ਪਰ ਗਊ-ਬਧ ਦੇ ਮਸਲੇ ਨੂੰ ਲੈ ਕੇ ਕੁਝ ਮਸਤਾਨੇ ਨਾਮਧਾਰੀ ਸਿੰਘ ਆਪਣੇ ਜੋਸ਼ ਉਤੇ ਕਾਬੂ ਨ ਰਖ ਸਕੇ। ਅੰਮ੍ਰਿਤਸਰ ਨਗਰ ਵਿਚ ਖੁਲ੍ਹੇ ਬੁਚੜ-ਖ਼ਾਨਿਆਂ ਨੇ ਹਿੰਦੂਆਂ-ਸਿੱਖਾਂ ਦੇ ਮਨਾਂ ਨੂੰ ਬਹੁਤ ਵਿਚਲਿਤ

ਕੀਤਾ। ਆਖ਼ਿਰ ਨਾਮਧਾਰੀ ਮਸਤਾਨੇ ਇਸ ਅਨਰਥ ਨੂੰ ਸਹਿਨ ਨ ਕਰ ਸਕੇ। ਜੂਨ 1871 ਈ. ਵਿਚ ਬੁਚੜਾਂ ਨੂੰ ਸੋਧਣ ਦੀ ਯੋਜਨਾ ਬਣਾਉਣ ਲਈ ਅੰਮ੍ਰਿਤਸਰ ਨਗਰ ਵਿਚ ਭਾਈ ਲਹਿਣਾ ਸਿੰਘ ਦੇ ਘਰ ਇਕੱਠ ਹੋਇਆ। ਉਸ ਯੋਜਨਾ ਅਧੀਨ 14-15 ਜੂਨ ਦੀ ਰਾਤ ਨੂੰ ਚਾਰ ਬੁਚੜ ਵੱਢ ਦਿੱਤੇ ਗਏ ਅਤੇ ਕੁਝ ਜ਼ਖ਼ਮੀ ਕਰ ਦਿੱਤੇ ਗਏ। ਇਸ ਕਾਰੇ ਦੀ ਸਜ਼ਾ ਦੇਣ ਲਈ ਸਰਕਾਰ ਨੇ ਕਈ ਬੇਦੋਸ਼ਿਆਂ ਨੂੰ ਪਕੜ ਲਿਆ। ਜਦੋਂ ਬਾਬਾ ਰਾਮ ਸਿੰਘ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਸੰਬੰਧਿਤ ਸਿੰਘਾਂ ਨੂੰ ਕਚਹਿਰੀ ਵਿਚ ਜਾ ਕੇ ਹਮਲਾ ਕਰਨ ਦੀ ਗੱਲ ਮੰਨ ਲੈਣ ਲਈ ਆਦੇਸ਼ ਦਿੱਤਾ। ਨਾਮਧਾਰੀ ਸਿੰਘਾਂ ਨੇ ਸੈਸ਼ਨ ਦੀ ਅਦਾਲਤ ਵਿਚ ਆਤਮ-ਸਮਰਪਣ ਕਰਕੇ ਬੇਦੋਸ਼ਿਆਂ ਨੂੰ ਸਜ਼ਾ ਤੋਂ ਬਚਾਇਆ। ਚਾਰ ਕੂਕਿਆਂ ਨੂੰ 15 ਸਤੰਬਰ 1871 ਈ. ਨੂੰ ਰਾਮਬਾਗ਼ ਵਿਚ ਖੜੋਤੇ ਬੋਹੜ ਦੇ ਬ੍ਰਿਛ ਨਾਲ ਫ਼ਾਂਸੀ ਲਗਾਇਆ ਗਿਆ। ਦੋ ਨੂੰ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ ਅਤੇ ਤਿੰਨ ਨੂੰ ਭਗੌੜਾ ਕਰਾਰ ਦਿੱਤਾ ਗਿਆ।

ਉਕਤ ਪਹਿਲੇ ਸ਼ਹੀਦੀ ਸਾਕੇ ਤੋਂ ਬਾਦ ਦੂਜਾ ਸਾਕਾ ਪਿੰਡ ਰਾਏਕੋਟ ਵਿਚ ਵਾਪਰਿਆ। ਇਸ ਦਾ ਸੰਬੰਧ ਵੀ ਬੁਚੜਾਂ ਦੇ ਬਧ ਨਾਲ ਹੈ। ਰਾਏਕੋਟ (ਜ਼ਿਲ੍ਹਾ ਲੁਧਿਆਣਾ) ਵਿਚ ਪਹਿਲਾਂ ਕੋਈ ਬੁਚੜਖ਼ਾਨਾ ਨਹੀਂ ਸੀ, ਪਰ ਸੰਨ 1856 ਈ. ਵਿਚ ਜ਼ਿਲ੍ਹਾ ਅਧਿਕਾਰੀ ਮਿ. ਰਿਕੈਟਸ ਦੇ ਹੁਕਮ ਨਾਲ ਉਥੇ ਸੁਥਰਿਆਂ ਦੀ ਧਰਮਸ਼ਾਲਾ ਕੋਲ ਇਕ ਬੁਚੜਖ਼ਾਨਾ ਖੁਲ੍ਹ ਗਿਆ। ਸਰਕਾਰ ਦੇ ਇਸ ਹੁਕਮ ਪ੍ਰਤਿ ਉਥੋਂ ਦੇ ਹਿੰਦੂਆਂ ਤੇ ਸਿੱਖਾਂ ਵਿਚ ਬਹੁਤ ਰੋਸ ਪੈਦਾ ਹੋਇਆ, ਪਰ ਉਹ ਕੁਝ ਨ ਕਰ ਸਕੇ। ਆਖ਼ਿਰ ਪਿਥੋ ਪਿੰਡ ਦੇ ਨਾਮਧਾਰੀ ਸਿੰਘ ਭੈਣੀ ਸਾਹਿਬ ਨੂੰ ਜਾਂਦਿਆਂ ਉਥੇ ਰੁਕੇ ਅਤੇ ਪਿੰਡ ਵਾਲਿਆਂ ਤੋਂ ਬੁਚੜਖ਼ਾਨੇ ਬਾਰੇ ਸੁਣਿਆ ਤਾਂ ਬਹੁਤ ਰੋਹ ਵਿਚ ਆਏ। ਉਨ੍ਹਾਂ ਨੇ ਬੁਚੜਖ਼ਾਨੇ ਉਤੇ ਹਮਲਾ ਕਰਨ ਦਾ ਮਨ ਬਣਾਇਆ। 15 ਜੁਲਾਈ 1871 ਈ. ਦੀ ਰਾਤ ਨੂੰ ਬੁਚੜ- ਖ਼ਾਨੇ ਉਤੇ ਹਮਲਾ ਕੀਤਾ ਗਿਆ। ਇਸ ਹਮਲੇ ਵਿਚ ਦੋ ਬੁਚੜ ਮਾਰੇ ਗਏ ਅਤੇ ਸੱਤ ਜ਼ਖ਼ਮੀ ਹੋਏ। ਗਊਆਂ ਦੇ ਰੱਸੇ ਵਢ ਕੇ ਉਨ੍ਹਾਂ ਨੂੰ ਬਾਹਰ ਕਢ ਦਿੱਤਾ ਗਿਆ। ਰਾਤੋ-ਰਾਤ ਨਾਮਧਾਰੀ ਸਿੰਘ ਉਥੋਂ ਖਿਸਕ ਗਏ। ਪਰ ਜਦੋਂ ਉਨ੍ਹਾਂ ਨੂੰ ਪਤਾ ਲਗਾ ਕਿ ਪੁਲਿਸ ਉਨ੍ਹਾਂ ਦਾ ਪਿਛਾ ਕਰ ਰਹੀ ਹੈ ਅਤੇ ਬੇਕਸੂਰ ਲੋਕਾਂ ਨੂੰ ਤੰਗ ਕਰ ਰਹੀ ਹੈ, ਤਾਂ ਉਨ੍ਹਾਂ ਨੇ ਆਤਮ-ਸਮਰਪਣ ਕਰ ਦਿੱਤਾ। ਮੁਕੱਦਮਾ ਚਲਿਆ ਅਤੇ 5 ਅਗਸਤ 1871 ਈ. ਨੂੰ ਭਾਈ ਮਸਤਾਨ ਸਿੰਘ, ਭਾਈ ਗੁਰਮੁਖ ਸਿੰਘ ਅਤੇ ਭਾਈ ਮੰਗਲ ਸਿੰਘ ਨੂੰ ਰਾਏਕੋਟ ਵਿਚ ਫ਼ਾਂਸੀ ਦੇ ਦਿੱਤੀ ਗਈ ਅਤੇ ਦੋ ਹੋਰ ਕੂਕਿਆਂ ਨੂੰ 26 ਨਵੰਬਰ 1871 ਈ. ਨੂੰ ਲੁਧਿਆਣੇ ਵਿਚ ਫਾਂਸੀ ਲਗਾਇਆ ਗਿਆ।

ਤੀਜਾ ਸਾਕਾ ਮਲੇਰਕੋਟਲਾ ਨਗਰ ਨਾਲ ਸੰਬੰਧਿਤ ਹੈ। ਸੰਨ 1872 ਈ. ਵਿਚ ਪੰਜਾਬ ਸਰਕਾਰ ਨੇ ਬਾਬਾ ਰਾਮ ਸਿੰਘ ਦੇ ਮੁਕਤਸਰ ਵਿਚ ਮਾਘੀ ਦੇ ਮੇਲੇ ਵਿਚ ਜਾਣ ਉਤੇ ਰੋਕ ਲਗਾ ਦਿੱਤੀ। ਫਲਸਰੂਪ ਆਪ ਨੇ ਭੈਣੀ ਪਿੰਡ ਵਿਚ ਹੀ ਮਾਘੀ ਮੰਨਾਉਣ ਦਾ ਫ਼ੈਸਲਾ ਕੀਤਾ ਅਤੇ ਆਪਣੇ ਅਨੁਯਾਈਆਂ ਨੂੰ ਉਥੇ ਹੀ ਆਉਣ ਲਈ ਆਦੇਸ਼ ਦਿੱਤਾ। ਸਮਾਗਮ ਉਪਰੰਤ ਲਗਭਗ ਇਕ ਸੌ ਮਸਤਾਨੇ ਸਿੰਘਾਂ ਦਾ ਜੱਥਾ 13 ਜਨਵਰੀ 1871 ਈ. ਨੂੰ ਸ਼ਾਮ ਵੇਲੇ ਭੈਣੀ ਪਿੰਡ ਤੋਂ ਚਲਿਆ। ਇਸ ਜੱਥੇ ਦੇ ਮੁਖੀ ਸਨ ਸ. ਹੀਰਾ ਸਿੰਘ ਅਤੇ ਸ. ਲਹਿਣਾ ਸਿੰਘ। ਇਨ੍ਹਾਂ ਦਾ ਉਦੇਸ਼ ਸੀ ਸ਼ਸਤ੍ਰ ਪ੍ਰਾਪਤ ਕਰਨਾ। ਇਹ ਜੱਥਾ ਰਸਤੇ ਵਿਚ ਪੈਂਦੇ ਪਿੰਡਾਂ ਵਿਚੋਂ ਹੁੰਦਾ ਹੋਇਆ ਮਲੌਦ ਪਿੰਡ ਪਹੁੰਚਿਆ। ਹਥਿਆਰ ਹਾਸਲ ਕਰਨ ਲਈ ਜੱਥੇ ਦੀ ਉਥੋਂ ਦੇ ਸਰਦਾਰ ਨਾਲ ਝੜਪ ਹੋ ਗਈ। ਦੋ ਕੂਕੇ ਮਾਰੇ ਗਏ ਅਤੇ ਚਾਰ ਜ਼ਖ਼ਮੀ ਹੋ ਗਏ। ਇਹ ਜੱਥਾ ਉਥੋਂ 15 ਜਨਵਰੀ ਨੂੰ ਹਥਿਆਰ ਲੁਟਣ ਲਈ ਮਲੇਰਕੋਟਲੇ ਦੀ ਕੋਤਵਾਲੀ ਕੋਲ ਪਹੁੰਚਿਆ। ਕੋਤਵਾਲੀ ਚੌਕ ਵਿਚ ਜੱਥੇ ਦੀ ਪੁਲਿਸ ਨਾਲ ਲੜਾਈ ਹੋਈ। ਕੋਤਵਾਲ ਅਹਿਮਦ ਖਾਂ ਅਤੇ 7 ਸਿਪਾਹੀ ਮਾਰੇ ਗਏ। ਜੱਥੇ ਦੇ ਵੀ 7 ਸਿੰਘ ਮਾਰੇ ਗਏ ਅਤੇ ਕੁਝ ਜ਼ਖ਼ਮੀ ਹੋਏ। ਉਥੋਂ ਚਲ ਕੇ ਜੱਥਾ ਰੜ੍ਹ ਪਿੰਡ ਵਿਚ ਪਹੁੰਚਿਆ ਅਤੇ ਜ਼ਖ਼ਮੀਆਂ ਦਾ ਉਪਚਾਰ ਕੀਤਾ। ਉਥੋਂ ਸਾਰਾ ਜੱਥਾ ਸ਼ੇਰਪੁਰ ਥਾਣੇ ਪਹੁੰਚਿਆ ਅਤੇ ਆਤਮ-ਸਮਰਪਣ ਕੀਤਾ।

ਬਾਬਾ ਰਾਮ ਸਿੰਘ ਮਲੌਦ ਪਿੰਡ ਦੀ ਘਟਨਾ ਬਾਰੇ ਸੁਣ ਕੇ ਉਥੇ ਪਹੁੰਚੇ ਅਤੇ ਉਥੋਂ 16 ਜਨਵਰੀ ਨੂੰ ਪਰਤ ਕੇ ਸਿਆੜ ਪਿੰਡ ਆ ਕੇ ਠਹਿਰੇ। ਉਧਰ ਲੁਧਿਆਣੇ ਦਾ ਡਿਪਟੀ ਕਮਿਸ਼ਨਰ ਮਿ. ਕਾਵਨ 15 ਜਨਵਰੀ ਦੀ ਸ਼ਾਮ ਨੂੰ ਮਲੇਰਕੋਟਲੇ ਪਹੁੰਚ ਗਿਆ। 17 ਜਨਵਰੀ ਨੂੰ 68 ਕੂਕੇ ਮਲੇਰਕੋਟਲੇ ਲਿਆਉਂਦੇ ਗਏ। ਉਨ੍ਹਾਂ ਵਿਚੋਂ ਦੋ ਔਰਤਾਂ ਨੂੰ ਛੱਡ ਦਿੱਤਾ ਗਿਆ। ਬਿਨਾ ਮੁਕੱਦਮਾ ਚਲਾਏ 49 ਕੂਕਿਆਂ ਨੂੰ 17 ਜਨਵਰੀ ਦੀ ਸ਼ਾਮ ਨੂੰ ਜਮਾਲਪੁਰ ਦੀ ਰਖ ਵਿਚ

ਤੋਪਾਂ ਦੇ ਗੋਲਿਆਂ ਨਾਲ ਉਡਾ ਦਿੱਤਾ ਗਿਆ। ਬਾਲਕ ਬਿਸ਼ਨ ਸਿੰਘ ਨੂੰ ਮਿ. ਕਾਵਨ ਦੀ ਸੰਘੀ ਘੁਟਣ ਕਾਰਣ ਤਲਵਾਰ ਨਾਲ ਟੋਟੇ ਟੋਟੇ ਕਰ ਦਿੱਤਾ ਗਿਆ। ਤੋਪਾਂ ਦੇ ਗੋਲਿਆਂ ਦੀ ਆਵਾਜ਼ ਬਾਬਾ ਰਾਮ ਸਿੰਘ ਸਿਆੜ ਪਿੰਡ ਵਿਚ ਬੈਠੇ ਸੁਣ ਰਹੇ ਸਨ। ਉਧਰ ਅੰਬਾਲੇ ਦੇ ਕਮਿਸ਼ਨਰ ਟੀ.ਡੀ.ਫੋਰਸਾਇਥ ਨੇ 17-18 ਦੀ ਰਾਤ ਨੂੰ ਇਕ ਵਜੇ ਬਾਬਾ ਰਾਮ ਸਿੰਘ ਨੂੰ ਚਾਰ ਸੂਬਿਆਂ ਸਹਿਤ ਬੁਲਵਾਇਆ ਅਤੇ 18 ਜਨਵਰੀ ਨੂੰ ਸਵੇਰੇ 4 ਵਜੇ ਲੁਧਿਆਣੇ ਤੋਂ ਅਲਾਹਾਬਾਦ ਦੀ ਗੱਡੀ ਚੜ੍ਹਾ ਦਿੱਤਾ। ਬਾਕੀ ਬਚਦੇ 16 ਕੂਕਿਆਂ ਨੂੰ ਸਜ਼ਾ ਦੇਣ ਦੀ ਕਾਰਵਾਈ ਵਜੋਂ 18 ਜਨਵਰੀ ਨੂੰ ਸਵੇਰ ਵੇਲੇ ਝਟਪਟ ਮਿ. ਕਾਵਨ, ਕੋਟਲੇ ਦੇ ਨਾਜ਼ਮ ਅਤੇ ਤਹਿਸੀਲਦਾਰ ਤਿੰਨਾਂ ਦੇ ਬੈਂਚ ਦੀ ਅਦਾਲਤ ਬਣਾਈ ਗਈ ਅਤੇ ਸਭ ਨੂੰ ਮੌਤ ਦੀ ਸਜ਼ਾ ਸੁਣਾਈ ਗਈ। ਕਮਿਸ਼ਨਰ ਫ਼ੋਰਸਾਇਥ, ਜੋ ਉਥੇ ਪਹੁੰਚ ਗਿਆ ਸੀ, ਨੇ ਉਸ ਸਜ਼ਾ ਦੀ ਤੁਰਤ ਪ੍ਰਵਾਨਗੀ ਦੇ ਦਿੱਤੀ। ਫਲਸਰੂਪ ਦੁਪਹਿਰ ਤਕ ਉਨ੍ਹਾਂ 16 ਕੂਕਿਆਂ ਨੂੰ ਵੀ ਤੋਪਾਂ ਨਾਲ ਉਡਾ ਦਿੱਤਾ ਗਿਆ। ਉਨ੍ਹਾਂ 66 ਕੂਕਿਆਂ ਦੀ ਆਮ ਪ੍ਰਚਲਿਤ ਪਰ ਅਨਾਧਿਕ੍ਰਿਤ ਸੂਚੀ ਇਸ ਪ੍ਰਕਾਰ ਹੈ :

17.1.1872

*ਰਿਆਸਤ ਪਟਿਆਲਾ*

| | | |
|---|---|---|
| 1. | ਸ: ਹੀਰਾ ਸਿੰਘ | ਸਕਰੌਦੀ |
| 2. | ਸ: ਲਹਿਨਾ ਸਿੰਘ | ਸਕਰੌਦੀ |
| 3. | ਸ: ਮਿਤ ਸਿੰਘ | ਸਕਰੌਦੀ |
| 4. | ਸ: ਅਤਰ ਸਿੰਘ | ਰੜ੍ਹ |
| 5. | ਸ: ਸੱਦਾ ਸਿੰਘ | ਰੜ੍ਹ |
| 6. | ਸ: ਹੀਰਾ ਸਿੰਘ | ਰੜ੍ਹ |
| 7. | ਸ: ਹਰਨਾਮ ਸਿੰਘ | ਰੜ੍ਹ |
| 8. | ਸ: ਗੁਰਦਿੱਤ ਸਿੰਘ | ਰੜ੍ਹ |
| 9. | ਨਾਰਾਇਣ ਸਿੰਘ | ਰੜ੍ਹ |
| 10. | ਸ: ਬਿਸ਼ਨ ਸਿੰਘ | ਰੜ੍ਹ |
| 11. | ਸ: ਜੈਮਲ ਸਿੰਘ | ਰੜ੍ਹ |
| 12. | ਸ: ਨੱਥਾ ਸਿੰਘ | ਬਰਨਾਲਾ |
| 13. | ਸ: ਵਰਿਆਮ ਸਿੰਘ | ਬਰਨਾਲਾ |
| 14. | ਸ: ਰਤਨ ਸਿੰਘ | ਬਰਨਾਲਾ |
| 15. | ਸ: ਅੱਤਰ ਸਿੰਘ | ਵਾਲੀਆਂ |
| 16. | ਸ: ਫ਼ਤਹਿ ਸਿੰਘ | ਵਾਲੀਆਂ |
| 17. | ਸ: ਨੰਦ ਸਿੰਘ | ਹੰਡਿਆਇਆ |
| 18. | ਸ: ਸੱਦਾ ਸਿੰਘ | ਹੰਡਿਆਇਆ |
| 19. | ਸ: ਸ਼ੇਰ ਸਿੰਘ | ਦੀਵਾ |

*ਰਿਆਸਤ ਮਲੇਰਕੋਟਲਾ*

| | | |
|---|---|---|
| 20. | ਸ: ਵਰਿਆਮ ਸਿੰਘ | ਮੂਮ |
| 21. | ਸ: ਬੀਰ ਸਿੰਘ | ਮੂਮ |
| 22. | ਸ: ਕਾਲਾ ਸਿੰਘ | ਦਿਆਲਪੁਰ ਕੋਟਲਾ |
| 23. | ਸ: ਨਾਰਾਇਨ ਸਿੰਘ | ਰੰਗੀਆ |
| 24. | ਸ: ਗੁਰਮੁਖ ਸਿੰਘ | ਫਰਵਾਹੀ |
| 25. | ਸ: ਭੂਪ ਸਿੰਘ | ਫਰਵਾਹੀ |
| 26. | ਸ: ਖੜਕ ਸਿੰਘ | ਫਰਵਾਹੀ |
| 27. | ਸ: ਨਾਰਾਇਨ ਸਿੰਘ | ਚੁੰਘ |
| 28. | ਸ: ਧਿਆਨ ਸਿੰਘ | ਚੱਕ ਕੂਕਿਆਂ |

*ਰਿਆਸਤ ਨਾਭਾ*

| | | |
|---|---|---|
| 29. | ਸ: ਕਟਾਰ ਸਿੰਘ | ਧਨੌਲਾ |
| 30. | ਸ: ਪਰਸਾ ਸਿੰਘ | ਗੁਰੂਸਰ |
| 31. | ਸ: ਧਿਆਨ ਸਿੰਘ | ਭਦਲ ਥੂਆ |
| 32. | ਸ: ਰਤਨ ਸਿੰਘ | ਭਦਲ ਥੂਆ |
| 33. | ਸ: ਅਤਰ ਸਿੰਘ | ਦਿਆਲ ਗੜ੍ਹ |
| 34. | ਸ: ਭੂਪ ਸਿੰਘ | ਦਿਆਲ ਗੜ੍ਹ |
| 35. | ਸ: ਗੁਜਰ ਸਿੰਘ | ਹਰੀਪੁਰ |
| 36. | ਸ: ਹਰਨਾਮ ਸਿੰਘ | ਗਿਲ |

*ਰਿਆਸਤ ਜੀਂਦ*

| | | |
|---|---|---|
| 37. | ਸ: ਹਰਨਾਮ ਸਿੰਘ | ਮੰਡੀ |
| 38. | ਸ: ਪ੍ਰੇਮ ਸਿੰਘ | ਗਗੜ ਪੁਰ |
| 39. | ਸ: ਫ਼ਤਹਿ ਸਿੰਘ | ਗਗੜ ਪੁਰ |

*ਰਿਆਸਤ ਫ਼ਿਰੋਜ਼ਪੁਰ*

| | | |
|---|---|---|
| 40. | ਸ: ਜਗਤ ਸਿੰਘ | ਗੰਜੀ |
| 41. | ਸ: ਜੋਧ ਸਿੰਘ | ਮਹਿਰਾਜ |
| 42. | ਸ: ਮਾਘਾ ਸਿੰਘ | ਮਹਿਰਾਜ |
| 43. | ਸ: ਅਤਰ ਸਿੰਘ | ਮਹਿਰਾਜ |
| 44. | ਸ: ਨਿਧਾਨ ਸਿੰਘ | ਸਾਦਕ |
| 45. | ਸ: ਹਰਨਾਮ ਸਿੰਘ | ਸਾਦਕ |

*ਜ਼ਿਲ੍ਹਾ ਲੁਧਿਆਣਾ*

| | | |
|---|---|---|
| 46. | ਸ: ਦੇਵਾ ਸਿੰਘ | ਲੋਹਗੜ੍ਹ |
| 47. | ਸ: ਉਤਮ ਸਿੰਘ | ਰੁੜਕਾ |
| 48 | ਸ: ਚੜ੍ਹਤ ਸਿੰਘ | ਰੁੜਕਾ |
| 49. | ਸ: ਸੁਹੇਲ ਸਿੰਘ | ਲਹਿਰਾ |
| 50. | ਸ: ਹਰਨਾਮ ਸਿੰਘ | ਧਮੋਟ |

18.1.1872

*ਰਿਆਸਤ ਪਟਿਆਲਾ*

| | | |
|---|---|---|
| 1. | ਸ: ਅਨੂਪ ਸਿੰਘ | ਸਕਰੌਦੀ |
| 2. | ਸ: ਅਲਬੇਲ ਸਿੰਘ | ਵਾਲੀਆਂ |
| 3. | ਸ: ਜਵਾਹਰ ਸਿੰਘ | ਵਾਲੀਆਂ |
| 4. | ਸ: ਭਗਤ ਸਿੰਘ | ਕਾਂਝਲਾ |
| 5. | ਸ: ਰੂੜ ਸਿੰਘ | ਮੱਲ੍ਹ ਮਾਜਰਾ |
| 6. | ਸ: ਸ਼ਾਮ ਸਿੰਘ | ਜੋਗਾ |

*ਰਿਆਸਤ ਨਾਭਾ*

| | | |
|---|---|---|
| 7. | ਸ: ਹੀਰਾ ਸਿੰਘ | ਪਿਥੋ |
| 8. | ਸ: ਕੇਸਰ ਸਿੰਘ | ਗਿਲ |
| 9. | ਸ: ਸੋਭਾ ਸਿੰਘ | ਭਦਲ ਥੂਆ |

*ਜ਼ਿਲ੍ਹਾ ਅੰਮ੍ਰਿਤਸਰ*

| | | |
|---|---|---|
| 10. | ਸ: ਹਾਕਮ ਸਿੰਘ | ਝੱਬਾਲ |

*ਜ਼ਿਲ੍ਹਾ ਫ਼ਿਰੋਜ਼ਪੁਰ*

| | | |
|---|---|---|
| 11. | ਸ: ਵਰਿਆਮ ਸਿੰਘ | ਮਹਿਰਾਜ |

*ਜ਼ਿਲ੍ਹਾ ਲੁਧਿਆਣਾ*

| | | |
|---|---|---|
| 12. | ਸ: ਸੇਵਾ ਸਿੰਘ | ਰੱਬੋਂ |
| 13. | ਸ: ਸੁਜਾਨ ਸਿੰਘ | ਰੱਬੋਂ |
| 14. | ਸ: ਬੇਲਾ ਸਿੰਘ | ਰੱਬੋਂ |
| 15. | ਸ: ਸੋਭਾ ਸਿੰਘ | ਰੱਬੋਂ |
| 16. | ਸ: ਵਰਿਆਮ ਸਿੰਘ | ਛੱਨਾ |

(*ਵਰਿਆਮ*, ਫਰਵਰੀ 2000)

ਇਹ ਸ਼ਹੀਦੀ ਸਾਕਾ ਨਾਮਧਾਰੀ ਅੰਦੋਲਨ ਲਈ ਬੜਾ ਘਾਤਕ ਸਾਬਤ ਹੋਇਆ। ਕਿਉਂਕਿ ਇਸ ਸਾਕੇ ਦੇ ਫਲਸਰੂਪ ਬਾਬਾ ਰਾਮ ਸਿੰਘ ਨੂੰ ਜਲਾਵਤਨ ਕਰ ਦਿੱਤਾ ਗਿਆ, ਭੈਣੀ ਸਾਹਿਬ ਵਿਚ ਪੁਲਿਸ ਚੌਕੀ ਬੈਠ ਗਈ ਅਤੇ ਨਾਮਧਾਰੀਆਂ ਉਤੇ ਸਰਕਾਰੀ ਜ਼ੁਲਮ ਦਾ ਕਹਿਰ ਟੁਟ ਪਿਆ। ਸਭ ਕੁਝ ਖੇਰੂੰ ਖੇਰੂੰ ਹੋ ਗਿਆ।

**ਨਾਮਧਾਰੀ ਲਹਿਰ** (ਸੰਪ੍ਰਦਾਇ) : ਸਿੱਖਾਂ ਦੀ ਇਕ ਵਿਸ਼ੇਸ਼ ਸੰਪ੍ਰਦਾਇ ਜਿਸ ਦਾ ਮਨੋਰਥ ਦੋਹਰਾ ਹੈ— ਧਰਮ-ਸੁਧਾਰ ਅਤੇ ਰਾਜਨੈਤਿਕ ਚੇਤਨਾ। ਇਸ ਦਾ ਸੰਚਾਲਨ ਬਾਬਾ ਬਾਲਕ ਸਿੰਘ (ਵੇਖੋ) ਨੇ ਸੰਨ 1847 ਈ. ਵਿਚ ਹਜ਼ਰੋ (ਜ਼ਿਲ੍ਹਾ ਹਜ਼ਾਰਾ, ਪੱਛਮੀ ਪੰਜਾਬ) ਵਿਚ ਕੀਤਾ। ਇਹ ਹਰ ਵੇਲੇ ਨਾਮ ਸਿਮਰਨ ਉਤੇ ਜ਼ੋਰ ਦਿੰਦੇ ਸਨ, ਇਸ ਕਰਕੇ ਇਨ੍ਹਾਂ ਦੀ ਸੰਪ੍ਰਦਾਇ ਦਾ ਨਾਂ 'ਨਾਮਧਾਰੀ ਸੰਪ੍ਰਦਾਇ' ਪ੍ਰਚਲਿਤ ਹੋ ਗਿਆ। ਗੁਰਬਾਣੀ ਵਿਚ ਪੂਰੀ ਤਰ੍ਹਾਂ ਯਕੀਨ ਕਰਨਾ, ਅਕਾਲ ਪੁਰਖ ਤੋਂ ਭਿੰਨ ਕਿਸੇ ਸੱਤਾ ਵਿਚ ਵਿਸ਼ਵਾਸ ਨ ਕਰਨਾ, ਸੱਚਾ-ਸੁੱਚਾ ਜੀਵਨ ਬਤੀਤ ਕਰਨਾ, ਧਰਮ ਦੀ ਕਮਾਈ ਕਰਨਾ ਆਦਿ ਬਾਬਾ ਬਾਲਕ ਸਿੰਘ ਦੀਆਂ ਪ੍ਰਮੁਖ ਸਿਖਿਆਵਾਂ ਸਨ। ਅੰਤ-ਕਾਲ ਨੇੜੇ ਆਇਆ ਵੇਖ ਕੇ ਆਪਣੇ ਸਿੱਖ-ਸੇਵਕਾਂ ਨੂੰ ਦਿੱਤੇ ਆਦੇਸ਼ ਤੋਂ ਉਨ੍ਹਾਂ ਦਾ ਪ੍ਰਚਾਰ-ਮਨੋਰਥ ਭਲੀ-ਭਾਂਤ ਸਪੱਸ਼ਟ ਹੋ ਜਾਂਦਾ ਹੈ :

*ਬਹਿੰਦੇ ਉਠਦੇ, ਸੌਂਦੇ ਜਾਗਦੇ, ਵਾਹਿਗੁਰੂ ਦਾ ਭਜਨ ਕਰਿਆ ਕਰੋ ਤੇ ਅੱਠਾਂ ਪਹਿਰਾਂ ਵਿਚ ਤਿੰਨ ਵਾਰੀ ਇਸ਼ਨਾਨ ਕਰੋ। ਚਮੜੇ ਦੇ ਡੋਲ ਤੋਂ ਪਾਣੀ ਨ ਪੀਓ। ਆਪਣੇ ਗੁਰ-ਭਾਈਆਂ ਤੋਂ ਬਿਨਾ ਕਿਸੇ ਹੋਰ ਦੇ ਹੱਥਾਂ ਦਾ ਬਣਿਆ ਪ੍ਰਸਾਦ ਨ ਛਕੋ। ਲੜਕੀ ਨੂੰ ਦਾਜ ਵਿਚ ਕੁਝ ਨ ਦੇਵੋ। ਲੜਕੀ ਦੇ ਸਹੁਰਿਆਂ ਪਾਸੋਂ ਕੁਝ ਨ ਲਵੋ। ਮਾਸ ਨਾ ਖਾਓ, ਸ਼ਰਾਬ ਨਾ ਪੀਓ, ਤਮਾਕੂ ਨਾ ਵਰਤੋ, ਭਿਖ ਨ ਮੰਗੋ, ਕਿਰਤ ਕਮਾਈ ਕਰਕੇ ਗੁਜ਼ਰਾਨ ਕਰੋ। ਝੂਠ ਨ ਬੋਲੋ, ਵਿਭਚਾਰ ਨ ਕਰੋ... ਆਦਿ।*

ਬਾਬਾ ਬਾਲਕ ਸਿੰਘ ਨੇ ਆਪਣੀ ਸੰਪ੍ਰਦਾਇ ਦੇ ਵਿਕਾਸ ਦਾ ਕਾਰਜ-ਭਾਰ ਆਪਣੇ ਜੀਉਂਦੇ ਜੀ ਬਾਬਾ ਰਾਮ ਸਿੰਘ ਨੂੰ ਸੌਂਪ ਦਿੱਤਾ। ਬਾਬਾ ਰਾਮ ਸਿੰਘ ਰਸਾਤਲ- ਗ੍ਰਸਤ ਸਿੱਖ ਜਗਤ ਲਈ ਯੁਗ ਪੁਰਸ਼ ਵਜੋਂ ਸਾਹਮਣੇ ਆਏ। ਯੁਗ-ਪੁਰਸ਼ ਸਮੇਂ ਦੀ ਆਵਾਜ਼ ਨੂੰ ਸੁਣਦਾ ਹੈ, ਯੁਗ ਦੀ ਨਬਜ਼ ਨੂੰ ਵੇਖਦਾ ਹੈ ਅਤੇ ਆਪਣਾ ਉਪਚਾਰ ਸੁਝਾਉਂਦਾ ਹੈ। ਬਾਬਾ ਰਾਮ ਸਿੰਘ ਨੇ ਉਸ ਸਮੇਂ ਦੇ ਸਿੱਖ ਸਮਾਜ ਦੀ ਆਵਾਜ਼ ਨੂੰ ਸੁਣਿਆ। ਮਹਾਰਾਜਾ ਰਣਜੀਤ ਸਿੰਘ ਨੇ ਜਿਸ ਸਮਾਜ ਨੂੰ ਸੁਵਿਵਸਥਿਤ ਢੰਗ ਨਾਲ ਜੋੜ ਕੇ ਖ਼ਾਲਸਾ ਰਾਜ ਕਾਇਮ ਕੀਤਾ, ਉਸ ਸਮਾਜ ਦੇ ਸਰਦਾਰਾਂ ਅਤੇ ਹਾਕਮਾਂ ਵਿਚ ਹੌਲੀ ਹੌਲੀ ਕੀ ਧਾਰਮਿਕ ਅਤੇ ਕੀ ਸਮਾਜਿਕ ਢਿਲ

ਆਉਣ ਲਗ ਗਈ। ਉਨ੍ਹਾਂ ਵਿਚ ਰਈਸੀ ਰੁਚੀਆਂ ਦਾ ਵਿਕਾਸ ਹੋਇਆ। ਹਰ ਪ੍ਰਕਾਰ ਦੀਆਂ ਜਾਗੀਰਦਾਰੀ ਕੰਮਜ਼ੋਰੀਆਂ ਨਾਲ ਉਹ ਘਿਰ ਗਏ। ਉਨ੍ਹਾਂ ਦੇ ਅੰਦਰੋਂ ਕੌਮੀ ਏਕਤਾ ਅਤੇ ਕਰਤੱਵ-ਨਿਰਵਾਹ ਦੀ ਭਾਵਨਾ ਵੀ ਖ਼ਤਮ ਹੁੰਦੀ ਗਈ। ਰਸਮੀ ਆਚਾਰਾਂ ਅਤੇ ਧਾਰਮਿਕ ਅਨੁਸ਼ਠਾਨਾਂ ਦੀ ਪਾਲਨਾ ਵਲ ਝੁਕ ਗਏ। ਬ੍ਰਾਹਮਣਵਾਦ ਨੇ ਧਾਰਮਿਕ ਤੌਰ 'ਤੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਆਪਣੀ ਪਕੜ ਵਿਚ ਲੈ ਲਿਆ। ਸਰਦਾਰੀਆਂ ਖੁਆਰੀਆਂ ਵਿਚ ਬਦਲਣ ਲਗੀਆਂ। ਖ਼ਾਲਸਾ ਰਾਜ ਚਮਕਿਆ ਅਤੇ ਫਿਰ ਉਸ ਦਾ ਤੇਜ ਸਮਾਪਤ ਹੋ ਗਿਆ। ਇਤਿਹਾਸ ਵਿਚ ਉਹ ਬਿਜਲੀ ਦੀ ਚਮਕ ਵਾਂਗ ਸੀ, ਜੋ ਆਈ, ਚਮਕੀ ਅਤੇ ਫਿਰ ਸਦਾ ਲਈ ਅਲੋਪ ਹੋ ਗਈ।

ਸੰਨ 1837 ਈ. ਵਿਚ ਬਾਬਾ ਰਾਮ ਸਿੰਘ ਖ਼ਾਲਸਾ ਰਾਜ ਦੀ ਸੈਨਾ ਵਿਚ ਭਰਤੀ ਹੋਏ। ਨਾਮ ਅਭਿਆਸੀ ਉਹ ਸ਼ੁਰੂ ਤੋਂ ਹੀ ਸਨ। ਉਨ੍ਹਾਂ ਨੇ ਸੈਨਾ ਦੀ ਨੌਕਰੀ ਦੌਰਾਨ ਆਪਣੀ ਅਧਿਆਤਮੀ ਬਿਰਤੀ ਨੂੰ ਪੂਰੀ ਤਰ੍ਹਾਂ ਵਿਕਸਿਤ ਕਰੀ ਰਖਿਆ ਅਤੇ ਆਪਣੇ ਅਨੇਕਾਂ ਸਾਥੀਆਂ ਨੂੰ ਨਾਮ ਦੇ ਰੰਗ ਵਿਚ ਰੰਗ ਦਿੱਤਾ। ਆਪ ਦੀ ਪਲਟਨ ਦਾ ਨਾਂ ਵੀ 'ਭਗਤਾਂ ਵਾਲੀ ਰੈਜਮੈਂਟ' ਪੈ ਗਿਆ। ਆਪ ਦੇ ਸਾਹਮਣੇ ਖ਼ਾਲਸਾ ਰਾਜ ਦਰਿਆ ਦੇ ਢਾਹ ਲਗੇ ਕੰਢੇ ਵਾਂਗ ਖੁਰਦਾ ਚਲਾ ਗਿਆ ਅਤੇ ਕੁਝ ਹੀ ਸਮੇਂ ਵਿਚ ਸਭ ਕੁਝ ਢਹਿ ਢੇਰੀ ਹੋ ਗਿਆ। ਆਪ ਨੇ ਫ਼ੌਜ ਦੀ ਨੌਕਰੀ ਤਿਆਗ ਦਿੱਤੀ ਅਤੇ ਭੈਣੀ ਪਿੰਡ ਆ ਕੇ ਨਾਮ ਅਭਿਆਸ ਵਿਚ ਲੀਨ ਹੋ ਗਏ। ਆਪ ਦੇ ਰੰਗ ਵਿਚ ਰੰਗੇ ਕਈ ਪੁਰਾਣੇ ਫ਼ੌਜੀ ਮਿਤਰ ਵੀ ਆਪ ਪਾਸ ਆ ਗਏ।

ਬਾਬਾ ਰਾਮ ਸਿੰਘ ਨੇ ਸਭ ਨੂੰ ਗੁਰਬਾਣੀ ਅਨੁਸਾਰ ਆਚਰਣ ਢਾਲਣ ਦਾ ਉਪਦੇਸ਼ ਦਿੱਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸਾਏ ਮਾਰਗ ਉਤੇ ਚਲਣ ਲਈ ਆਪਣੇ ਅਨੁਯਾਈਆਂ ਵਿਚ ਸ਼ਕਤੀ ਦਾ ਸੰਚਾਰ ਕੀਤਾ। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਖ਼ਸ਼ੀ ਅੰਮ੍ਰਿਤ ਦੀ ਦਾਤ ਨੂੰ ਸੰਨ 1857 ਦੀ ਵਿਸਾਖੀ ਵਾਲੇ ਦਿਨ ਪੁਨਰ-ਸੰਚਾਰਿਤ ਕੀਤਾ ਅਤੇ ਆਚਾਰ-ਵਿਚਾਰ ਤੋਂ ਸੰਤ-ਖ਼ਾਲਸੇ ਨੂੰ ਦ੍ਰਿੜ੍ਹ ਕਰਕੇ ਫਿਰ ਤੋਂ ਕੌਮ ਨੂੰ ਨੌ-ਬਰ-ਨੌ ਕਰਦੇ ਹੋਇਆਂ ਸਮਕਾਲੀ ਪਰਿਸਥਿਤੀਆਂ ਦਾ ਹਾਣੀ ਬਣਾਇਆ। ਉਹ ਇਹ ਚੰਗੀ ਤਰ੍ਹਾਂ ਅਨੁਭਵ ਕਰ ਚੁਕੇ ਸਨ ਕਿ ਕੌਮਾਂ ਅਮਲੀ ਜੀਵਨ ਵਿਚ ਸਵੱਛਤਾ ਲਿਆਉਣ ਨਾਲ ਹੀ ਬਲਵਾਨ ਹੁੰਦੀਆਂ ਹਨ। ਇਸ ਨਾਲ ਸਾਂਝੀ ਸ਼ਕਤੀ ਦਾ ਜਨਮ ਹੁੰਦਾ ਹੈ। ਇਹ ਸ਼ਕਤੀ ਹੀ ਕੌਮ ਨੂੰ ਸਿਖਰ ਵਲ ਲੈ ਜਾਂਦੀ ਹੈ। ਕੌਮੀ ਚੇਤਨਾ ਪੈਦਾ ਕਰਨ ਲਈ ਉਨ੍ਹਾਂ ਨੇ ਵਖ ਵਖ ਖੇਤਰਾਂ ਦੇ ਦੌਰੇ ਕਰਨੇ ਸ਼ੁਰੂ ਕੀਤੇ। ਲੋਕਾਂ ਨੂੰ ਆਪਣੇ ਮਿਸ਼ਨ ਤੋਂ ਜਾਣੂ ਕਰਾਇਆ ਅਤੇ ਉਨ੍ਹਾਂ ਨੂੰ ਆਪਣੇ ਕਰਤੱਵ ਦੀ ਪਾਲਨਾ ਲਈ ਪ੍ਰੇਰਿਤ ਕੀਤਾ। ਇਸ ਤਰ੍ਹਾਂ ਸਿੱਖ ਸਮਾਜ ਵਿਚ ਇਕ ਨਵੀਂ ਜੀਵਨ ਰੌ ਚਲ ਪਈ।

ਬਾਬਾ ਰਾਮ ਸਿੰਘ ਨੇ ਸਿੱਖਾਂ ਅੰਦਰ ਆਤਮਿਕ ਬਲ ਪੈਦਾ ਕਰਨ ਲਈ ਗੁਰਮਤਿ ਸੰਗੀਤ ਦੀ ਮਰਯਾਦਾ ਅਨੁਸਾਰ ਤੰਤ੍ਰੀ ਸਾਜ਼ਾਂ ਦੇ ਕੀਰਤਨ ਨੂੰ ਅਧਿਕ ਤੋਂ ਅਧਿਕ ਪ੍ਰਚਾਰਿਤ ਕੀਤਾ। ਇਸ ਨਾਲ ਸਿੱਖਾਂ ਦੀ ਆਤਮਾ ਸਵੱਛ ਹੋ ਗਈ। ਪਰ ਉਨ੍ਹਾਂ ਅੰਦਰ ਪਸਰੀ ਹੋਈ ਸ਼ਿਥਲਤਾ ਨੂੰ ਦੂਰ ਕਰਨ ਲਈ ਵੀਰ ਰਸੀ ਕੀਰਤਨ ਕਰਵਾਉਣਾ ਸ਼ੁਰੂ ਕੀਤਾ, ਜਿਸ ਨੂੰ 'ਹੱਲੇ ਦਾ ਕੀਰਤਨ' ਕਿਹਾ ਗਿਆ। ਇਸ ਨਾਲ ਸਿੱਖਾਂ ਅੰਦਰ ਅਧਿਆਤਮਿਕ ਅਤੇ ਵੀਰ ਰਸੀ ਭਾਵਨਾ ਪਰਸਪਰ ਮਿਲ ਕੇ ਅਜਿਹੀ ਵਿਕਸਿਤ ਹੋਈ ਕਿ ਸਿੱਖ ਕੌਮ ਧਰਮ ਦੀ ਰਖਿਆ, ਦੇਸ਼ ਦੀ ਆਜ਼ਾਦੀ ਦੀ ਰਖਿਆ ਅਤੇ ਮਾਨਵਤਾ ਦੇ ਕਲਿਆਣ ਲਈ ਆਪਣਾ ਸਭ ਕੁਝ ਨਿਛਾਵਰ ਕਰਨ ਲਈ ਤਿਆਰ ਹੋ ਗਈ। ਕਿਤਨੇ ਹੀ ਨਾਮਧਾਰੀ ਸਿੰਘ ਬਾਬਾ ਰਾਮ ਸਿੰਘ ਦੀ ਨਵੀਂ ਚੇਤਨਾ ਤੋਂ ਜਨਤਾ ਨੂੰ ਜਾਣੂ ਕਰਾਉਣ ਲਈ ਸਾਰੇ ਪੰਜਾਬ ਵਿਚ ਖਿਲਰ ਗਏ ਅਤੇ ਅੰਮ੍ਰਿਤਪਾਨ ਕਰਾਉਣ ਦੇ ਸਮਾਗਮ ਹੋਣ ਲਗੇ। ਇਥੋਂ ਤਕ ਕਿ ਸਿੱਖ ਇਸਤਰੀਆਂ ਨੂੰ ਵੀ ਖੰਡੇ ਦਾ ਅੰਮ੍ਰਿਤ ਛਕਾਉਣ ਲਈ ਬਾਬਾ ਰਾਮ ਸਿੰਘ ਨੇ ਉਚੇਚਾ ਉਦਮ ਕੀਤਾ। ਇਸ ਪ੍ਰਕਾਰ ਸਿੱਖਾਂ ਅੰਦਰ ਮਰਜੀਵੜਿਆਂ ਦੇ ਰੂਪ ਵਿਚ ਆਪਣੇ ਅਨੁਯਾਈ ਸੁਸਜਿਤ ਕੀਤੇ। ਨਾਮ-ਅਭਿਆਸੀ ਹੋਣ ਕਰਕੇ ਨਾਮਧਾਰੀ ਸਿੰਘਾਂ ਦਾ ਸਰੂਪ ਉਪਰੋਂ ਹੰਸਾਂ ਵਰਗਾ ਹੁੰਦਾ, ਪਰ ਸੰਕਟ ਵੇਲੇ ਉਨ੍ਹਾਂ ਦੀਆਂ ਸ਼ਾਂਤ ਪ੍ਰਕ੍ਰਿਤੀਆਂ ਵਿਚ ਕਹਿਰਾਂ ਦਾ ਜੋਸ਼ ਉਗਮ ਪੈਂਦਾ, ਫਿਰ ਉਹ ਕਿਸੇ ਵੀ ਸੰਕਟ ਨੂੰ ਸਹਿਣ ਲਈ ਤਿਆਰ ਹੋ ਜਾਂਦੇ। ਨਾਮਧਾਰੀ ਸਿੰਘਾਂ ਦਾ ਇਤਿਹਾਸ ਅਤੇ ਉਨ੍ਹਾਂ ਦੀਆਂ ਲਾਸਾਨੀ ਕੁਰਬਾਨੀ ਇਸ ਗੱਲ ਦੀਆਂ ਗਵਾਹ ਹਨ।

ਬਾਬਾ ਰਾਮ ਸਿੰਘ ਦੇ ਪ੍ਰਭਾਵਸ਼ਾਲੀ ਧਰਮ ਪ੍ਰਚਾਰ ਤੋਂ ਅੰਗ੍ਰੇਜ਼ ਸਰਕਾਰ ਸਚੇਤ ਹੋ ਗਈ। ਸੰਨ 1863 ਤੋਂ 1867

ਈ. ਤਕ ਚਾਰ ਸਾਲਾਂ ਲਈ ਆਪ ਦੀ ਗਤਿਵਿਧੀ ਨੂੰ ਭੈਣੀ ਪਿੰਡ ਦੀਆਂ ਹੱਦਾਂ ਤਕ ਸੀਮਿਤ ਕਰ ਦਿੱਤਾ ਗਿਆ। ਪਰ ਇਸ ਤੋਂ ਬਾਦ ਫਿਰ ਪ੍ਰਚਾਰ ਦਾ ਕੰਮ ਸ਼ੁਰੂ ਹੋ ਗਿਆ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖਾਂ ਨੇ ਨਾਮਧਾਰੀ ਆਦਰਸ਼ ਨੂੰ ਅਪਣਾ ਲਿਆ। ਆਪ ਨੇ ਸਿੱਖਾਂ ਦੀਆਂ ਅਲਸਾਈਆਂ ਹੋਈਆਂ ਸ਼ਕਤੀਆਂ ਨੂੰ ਅਜਿਹਾ ਹੁਲਾਰਾ ਦਿੱਤਾ ਕਿ ਸਮੁੱਚੀ ਸੰਪ੍ਰਦਾਇ ਇਕ ਵਿਵਸਥਿਤ ਲਹਿਰ ਦੇ ਰੂਪ ਵਿਚ ਵਟ ਗਈ। ਨਾਮਧਾਰੀ ਸਿੰਘ ਆਜ਼ਾਦੀ ਦੀ ਸ਼ਮਾ ਦੇ ਪਰਵਾਨੇ ਬਣ ਗਏ। ਮਲੇਰਕੋਟਲੇ ਅਤੇ ਹੋਰਨਾਂ ਥਾਂਵਾਂ 'ਤੇ ਹੋਏ ਸਾਕਿਆਂ ਨੇ ਦੇਸ਼ ਭਗਤੀ ਦੀ ਚਿਣਗ ਮਚਾ ਦਿੱਤੀ। ਭਾਰਤੀਅਤਾ ਦੀ ਆਰਥਿਕਤਾ ਅਤੇ ਧਾਰਮਿਕਤਾ ਦੀ ਪ੍ਰਤੀਕ ਗਊ ਦੀ ਰਖਿਆ ਨਾਮਧਾਰੀ ਲਹਿਰ ਦਾ ਇਕ ਮੁੱਦਾ ਬਣ ਗਿਆ।

ਭੈਣੀ ਪਿੰਡ ਵਿਚ ਨਜ਼ਰਬੰਦੀ ਦੌਰਾਨ ਆਪ ਨੇ ਆਜ਼ਾਦੀ ਪ੍ਰਾਪਤ ਕਰਨ ਦੀ ਵਿਸਤਾਰ ਸਹਿਤ ਯੋਜਨਾ ਬਣਾਈ। ਉਸ ਵਿਚੋਂ ਇਕ ਪੱਖ ਸੀ ਸਾਰੇ ਧਰਮ ਪ੍ਰਚਾਰ ਨੂੰ ਵਿਵਸਥਿਤ ਕਰਨ ਲਈ 22 ਸੂਬਿਆਂ ਦੀ ਨਿਯੁਕਤੀ ਕਰਨਾ। ਇਸ ਤੋਂ ਇਲਾਵਾ ਵਿਦੇਸ਼ੀ ਕਪੜੇ ਅਤੇ ਹੋਰ ਹਰ ਪ੍ਰਕਾਰ ਦੇ ਸਾਮਾਨ ਦੀ ਵਰਤੋਂ ਨ ਕਰਨਾ, ਸਰਕਾਰੀ ਡਾਕ ਸਿਸਟਮ ਦੀ ਥਾਂ ਆਪਣੀ ਡਾਕ-ਵਿਵਸਥਾ ਹਰਕਾਰਿਆਂ ਰਾਹੀਂ ਕਰਨਾ, ਸਰਕਾਰੀ ਨੌਕਰੀ ਨ ਕਰਨਾ, ਕਚਹਿਰੀਆਂ ਦੀ ਥਾਂ ਪੰਚਾਇਤਾਂ ਵਿਚ ਹਰ ਤਰ੍ਹਾਂ ਦੇ ਝਗੜਿਆਂ ਦਾ ਨਿਪਟਾਰਾ ਕਰਨਾ ਆਦਿ। ਇਹ ਸਭ ਕੁਝ ਕਾਂਗ੍ਰਸ ਦੁਆਰਾ ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਚਲਾਈ ਨਾ-ਮਿਲਵਰਤਨ ਲਹਿਰ ਦਾ ਬੁਨਿਆਦੀ ਉਦਮ ਸੀ।

ਧਾਰਮਿਕਤਾ ਨਾਲ ਜਿਸ ਪ੍ਰਕਾਰ ਦੇਸ਼ ਭਗਤੀ ਦਾ ਸਾਮੰਜਸ ਆਪ ਨੇ ਕੀਤਾ, ਉਹ ਆਪਣੇ ਆਪ ਵਿਚ ਅਦੁੱਤੀ ਸੀ। ਇਸ ਦੇ ਨਾਲ ਹੀ ਆਪ ਨੇ ਆਪਣੇ ਅਨੁਯਾਈਆਂ ਨੂੰ ਸਮਾਜਿਕ ਪੱਖ ਤੋਂ ਵੀ ਬਹੁਤ ਉੱਨਤ ਕੀਤਾ। ਪਹਿਲੀ ਗੱਲ ਆਪ ਨੇ ਇਹ ਕੀਤੀ ਕਿ ਆਪਣੇ ਅਨੁਯਾਈਆਂ ਵਿਚ ਸੰਤੋਖ ਦੀ ਭਾਵਨਾ ਭਰੀ, ਜਿਸ ਨਾਲ ਉਨ੍ਹਾਂ ਦੀ ਸੰਸਾਰਿਕ ਭਟਕਣਾ ਸ਼ਾਂਤ ਹੋ ਗਈ। ਦੂਜੀ ਗੱਲ ਆਪ ਨੇ ਸਮਾਜ ਵਿਚ ਪਸਰੇ ਹੋਏ ਧਾਰਮਿਕ ਅੰਧ-ਵਿਸ਼ਵਾਸ਼ਾਂ ਨੂੰ ਖ਼ਤਮ ਕੀਤਾ। ਧਾਰਮਿਕ ਰੀਤੀ-ਰਿਵਾਜ, ਮੜ੍ਹੀਆਂ ਮਸਾਣਾਂ ਦੀ ਪੂਜਾ ਤੋਂ ਨਵ-ਸਿਰਜੇ ਸਮਾਜ ਨੂੰ ਖ਼ਲਾਸ ਕੀਤਾ।

ਬਾਬਾ ਰਾਮ ਸਿੰਘ ਨੇ ਸਮਾਜ ਵਿਚ ਜੋ ਮਹੱਤਵਪੂਰਣ ਸੁਧਾਰ ਕੀਤਾ, ਉਹ ਹੈ ਵਿਆਹ ਪ੍ਰਥਾ ਨੂੰ ਸਰਲ ਅਤੇ ਗੁਰਮਤਿ ਮਰਯਾਦਾ ਦੇ ਅਨੁਕੂਲ ਬਣਾਉਣਾ। ਧਰਮ ਦੇ ਤਥਾ-ਕਥਿਤ ਆਗੂਆਂ, ਬ੍ਰਾਹਮਣਾਂ ਅਤੇ ਲਾਗੀਆਂ ਦੁਆਰਾ ਵਿਆਹ ਨੂੰ ਬਹੁਤ ਖ਼ਰਚੀਲਾ ਬਣਾ ਦਿੱਤਾ ਗਿਆ ਸੀ। ਦਾਜ ਦੀ ਪ੍ਰਥਾ ਅਤੇ ਉਸ ਪਿਛੇ ਲੁਕੀ ਆਪਾ-ਪ੍ਰਦਰਸ਼ਨ ਦੀ ਪ੍ਰਵ੍ਰਿੱਤੀ ਨੇ ਸਮਾਜ ਵਿਚ ਅਜਿਹੇ ਕੋਹੜ ਦਾ ਸੰਚਾਰ ਕਰ ਦਿੱਤਾ ਕਿ ਉਸ ਨੂੰ ਖ਼ਤਮ ਕਰਨਾ ਭਾਵੇਂ ਹਰ ਵਿਅਕਤੀ ਚਾਹੁੰਦਾ ਸੀ, ਪਰ ਉਸ ਤੋਂ ਛੁਟਕਾਰਾ ਪਾਉਣਾ ਸੰਭਵ ਨਹੀਂ ਸੀ ਹੋ ਰਿਹਾ। ਇਸ ਦਿਸ਼ਾ ਵਲ ਆਪ ਨੇ ਲੋਕਾਂ ਨੂੰ ਭਰਪੂਰ ਅਗਵਾਈ ਦਿੱਤੀ ਅਤੇ ਸੰਨ 1863 ਈ. ਵਿਚ 'ਖੋਟੇ' ਪਿੰਡ ਵਿਚ ਗੁਰਮਰਯਾਦਾ ਅਨੁਸਾਰ ਵਿਆਹ ਕਰਨੇ ਸ਼ੁਰੂ ਕੀਤੇ। ਇਸ ਪ੍ਰਕਾਰ ਦੇ ਵਿਆਹ ਨਾਲ ਦੋ ਲਾਭ ਹੋਏ— ਇਕ, ਲੋਕ ਵਿਆਹ ਉਤੇ ਵਿਅਰਥ ਖ਼ਰਚ ਕਰਨੋ ਬਚ ਗਏ ਅਤੇ ਦੂਜੇ, ਵਿਆਹ 'ਤੇ ਹੋਣ ਵਾਲੇ ਅਤਿਅਧਿਕ ਖ਼ਰਚਿਆਂ ਤੋਂ ਬਚਣ ਲਈ ਜੰਮਦਿਆਂ ਹੀ ਬੱਚੀਆਂ ਨੂੰ ਮਾਰਨ ਦੀ ਕੁਪ੍ਰਥਾ ਨੂੰ ਆਪਣੇ ਆਪ ਠਲ੍ਹ ਪੈ ਗਈ।

ਆਪ ਨੇ ਕੁੜੀਆਂ ਨੂੰ ਜੰਮਦਿਆਂ ਹੀ ਮਾਰਨ ਦੀ ਰੁਚੀ ਵਲੋਂ ਲੋਕਾਂ ਦਾ ਮਨ ਮੋੜਨ ਤੋਂ ਇਲਾਵਾ ਵੱਟੇ ਦੇ ਸਾਕ ਕਰਨੇ ਬੰਦ ਕਰਵਾਏ ਅਤੇ ਮ੍ਰਿਤ ਪਤੀ ਨਾਲ ਸਤੀ ਹੋਣ ਦੇ ਭ੍ਰਸ਼ਟ ਆਚਾਰ ਨੂੰ ਵੀ ਖ਼ਤਮ ਕੀਤਾ। ਇਸ ਤੋਂ ਇਲਾਵਾ ਛੋਟੀ ਉਮਰ ਵਿਚ ਵਿਆਹ ਕਰਨ ਨੂੰ ਵੀ ਅਨੁਚਿਤ ਦਸਿਆ ਅਤੇ ਵਿਧਵਾ-ਵਿਆਹ ਦੀ ਖੁਲ੍ਹ ਦਿੱਤੀ। ਇਸਤਰੀਆਂ ਦੇ ਜੀਵਨ ਵਿਚ ਇਹ ਕਮਾਲ ਦੀ ਤਬਦੀਲੀ ਸੀ। ਸਿੱਖ ਪਰੰਪਰਾ ਵਿਚ ਇਸਤਰੀ ਨੂੰ ਬੜਾ ਉੱਚਾ ਸਥਾਨ ਪ੍ਰਾਪਤ ਹੈ। ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਵਿਚ ਇਸਤਰੀ ਦੇ ਗੌਰਵ ਨੂੰ ਬੜੀ ਦ੍ਰਿੜ੍ਹਤਾ ਨਾਲ ਸਥਾਪਿਤ ਕੀਤਾ ਹੈ। ਗੁਰੂ ਅਮਰਦਾਸ ਜੀ ਨੇ ਸਤੀ ਦੀ ਪ੍ਰਥਾ ਨੂੰ ਬੰਦ ਕਰਨ ਉਤੇ ਬਹੁਤ ਬਲ ਦਿੱਤਾ ਹੈ। ਭਾਈ ਗੁਰਦਾਸ ਨੇ ਇਸਤਰੀ ਨੂੰ *ਅਰਧ ਸਰੀਰੀ ਮੋਖ ਦੁਆਰੀ* ਮੰਨਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸਤਰੀਆਂ ਨੂੰ ਯੁੱਧ ਵਿਚ ਭਾਗ ਲੈਣ ਲਈ ਵੀ ਤਿਆਰ ਬਰ ਤਿਆਰ ਕੀਤਾ ਸੀ। ਪਰ ਸਿੱਖ ਸਮਾਜ ਵਿਚ ਕਾਲਾਂਤਰ ਵਿਚ ਬ੍ਰਾਹਮਣਵਾਦ ਨੇ ਪ੍ਰਵੇਸ਼ ਕਰਕੇ ਇਸਤਰੀ ਦੇ ਗੌਰਵ ਨੂੰ ਨਕਾਰਨ ਦੇ ਜੋ ਯਤਨ ਕੀਤੇ, ਉਨ੍ਹਾਂ ਨੂੰ ਆਪ ਨੇ ਨਿਸਫਲ ਬਣਾਉਣ ਲਈ ਪੂਰਾ ਉਦਮ ਕੀਤਾ ਅਤੇ ਗੁਰੂ ਸਾਹਿਬਾਨ

ਦੁਆਰਾ ਸਥਾਪਿਤ ਕੀਤੀ ਮਾਨਤਾ ਨੂੰ ਅਗੇ ਤੋਰਦਿਆਂ ਬਾਬਾ ਰਾਮ ਸਿੰਘ ਨੇ ਇਸਤਰੀ ਨੂੰ ਮਰਦ ਦੇ ਬਰਾਬਰ ਸਥਾਨ ਦੇ ਕੇ ਖੰਡੇ ਦਾ ਅੰਮ੍ਰਿਤ ਪਾਨ ਕਰਾਇਆ। ਉਸ ਦੀ ਰਹਿਣੀ ਬਹਿਣੀ ਵਿਚ ਪਰਿਵਰਤਨ ਲਿਆ ਕੇ ਉਸ ਨੂੰ ਅਬਲਾ ਤੋਂ ਸਬਲਾ ਬਣਾਇਆ ਅਤੇ ਸਮਾਜ ਵਿਚ ਮਰਦ ਨਾਲ ਮੋਢੇ ਨਾਲ ਮੋਢਾ ਜੋੜ ਕੇ ਆਪਣਾ ਕਰਤੱਵ ਪਾਲਣ ਲਈ ਪ੍ਰੇਰਿਆ।

ਸਪੱਸ਼ਟ ਹੈ ਕਿ ਬਾਬਾ ਰਾਮ ਸਿੰਘ ਨੇ ਨਿਘਰੀ ਹੋਈ ਅਵਸਥਾ ਵਿਚੋਂ ਸਿੱਖ ਕੌਮ ਨੂੰ ਕਢਿਆ। ਗੁਰਬਾਣੀ ਵਿਚ ਅਟਲ ਵਿਸ਼ਵਾਸ, ਜਾਤਿ ਪਾਤਿ ਦਾ ਖੰਡਨ, ਸੋਢੀ-ਬੇਦੀ ਬਾਬਿਆਂ ਵਲੋਂ ਪਸਾਰੇ ਜਾ ਰਹੇ ਨਵੇਂ ਪੂਜਾ-ਵਿਧਾਨ ਦਾ ਨਿਖੇਧ ਕਰਕੇ ਆਪ ਨੇ ਕੌਮ ਨੂੰ ਸੁਰਜੀਤ ਕੀਤਾ। ਆਪਣੇ ਪੈਰੋਕਾਰਾਂ ਨੂੰ 22 ਖੇਤਰਾਂ (ਸੂਬਿਆਂ) ਵਿਚ ਵੰਡ ਕੇ ਉਨ੍ਹਾਂ ਉਤੇ ਸੂਬੇ ਨਿਯੁਕਤ ਕੀਤੇ, ਤਹਿਸੀਲਾਂ ਵਿਚ ਜੱਥੇਦਾਰ ਅਤੇ ਪਿੰਡਾਂ ਵਿਚ ਗ੍ਰੰਥੀਆਂ ਨੂੰ ਧਰਮ-ਪ੍ਰਚਾਰ ਦੀਆਂ ਜ਼ਿੰਮੇਵਾਰੀਆਂ ਸੌਂਪੀਆਂ।

ਨਾਮਧਾਰੀ ਸੰਪ੍ਰਦਾਇ ਦੀ ਧਾਰਮਿਕ ਚੇਤਨਾ ਅਤੇ ਸਮਾਜਿਕ ਵਿਵਸਥਾ ਨੇ ਅੰਗ੍ਰੇਜ਼ ਸਰਕਾਰ ਨੂੰ ਚੌਕੰਨਾ ਕਰ ਦਿੱਤਾ। ਸੰਨ 1857 ਈ. ਦੇ ਗ਼ਦਰ ਤੋਂ ਬਾਦ ਸਰਕਾਰ ਇਨ੍ਹਾਂ ਦੀਆਂ ਕਾਰਵਾਈਆਂ ਅਤੇ ਕਾਰਜ-ਵਿਧੀਆਂ ਪ੍ਰਤਿ ਸਚੇਤ ਹੋ ਗਈ। ਕੁਝ ਉਤਸਾਹੀ ਅਤੇ ਮਸਤਾਨੇ ਨਾਮਧਾਰੀਆਂ ਨੇ ਗਊ-ਹਤਿਆ ਨੂੰ ਰੋਕਣ ਲਈ ਬੁਚੜਾਂ ਅਤੇ ਬੁਚੜਖ਼ਾਨਿਆਂ ਉਤੇ ਹਮਲੇ ਕੀਤੇ ਅਤੇ ਸਸ਼ਸਤ੍ਰ ਕ੍ਰਾਂਤੀ ਵਲ ਵਧਣ ਲਗੇ। ਨਤੀਜੇ ਵਜੋਂ ਸਰਕਾਰ ਨੇ ਇਸ ਲਹਿਰ ਨੂੰ ਦਬਾਉਣ ਦਾ ਯਤਨ ਕੀਤਾ। ਬਹੁਤ ਸਾਰੇ ਨਾਮਧਾਰੀਆਂ ਨੂੰ ਪਕੜ ਲਿਆ ਗਿਆ। 17 ਅਤੇ 18 ਜਨਵਰੀ 1872 ਈ. ਨੂੰ 66 ਨਾਮਧਾਰੀਆਂ ਨੂੰ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਦੇ ਹੁਕਮ ਨਾਲ ਮਲੇਰਕੋਟਲੇ ਵਿਚ ਤੋਪਾਂ ਨਾਲ ਉਡਾ ਦਿੱਤਾ ਗਿਆ। ਬਾਬਾ ਰਾਮ ਸਿੰਘ ਨੂੰ 18 ਜਨਵਰੀ 1872 ਨੂੰ ਕੈਦ ਕਰਕੇ ਰੰਗੂਨ ਭੇਜ ਦਿੱਤਾ ਗਿਆ। ਉਥੇ ਮਰਗੋਈ ਟਾਪੂ ਵਿਚ 29 ਨਵੰਬਰ 1885 ਨੂੰ ਆਪ ਦਾ ਦੇਹਾਂਤ ਹੋ ਗਿਆ। ਤਦ-ਉਪਰੰਤ ਆਪ ਦੇ ਛੋਟੇ ਭਾਈ ਬਾਬਾ ਬੁੱਧ ਸਿੰਘ (ਬਾਬਾ ਹਰੀ ਸਿੰਘ) ਨਾਮਧਾਰੀ ਲਹਿਰ ਦੇ ਸੰਚਾਲਕ ਬਣੇ।

ਬਾਬਾ ਰਾਮ ਸਿੰਘ ਦੀ ਜਲਾਵਤਨੀ ਤੋਂ ਬਾਦ ਨਾਮਧਾਰੀਆਂ ਉਤੇ ਘੋਰ ਦਮਨ ਚੱਕਰ ਚਲ ਪਿਆ। ਹਰ ਨਾਮਧਾਰੀ ਦੀ ਗਤਿਵਿਧੀ ਉਤੇ ਪਾਬੰਦੀ ਲਗਾ ਦਿੱਤੀ ਗਈ। ਭੈਣੀ ਪਿੰਡ ਵਿਚ ਪੁਲਿਸ ਦੀ ਚੌਕੀ ਬਿਠਾ ਦਿੱਤੀ ਗਈ ਜੋ 51 ਸਾਲ ਬਾਦ ਸੰਨ 1923 ਈ. ਵਿਚ ਹਟਾਈ ਗਈ। ਇਨ੍ਹਾਂ ਦਮਨਕਾਰੀ ਕਾਰਵਾਈਆਂ ਦੇ ਬਾਵਜੂਦ ਬਾਬਾ ਬੁੱਧ ਸਿੰਘ ਨੇ ਆਪਣੇ ਅੰਦੋਲਨ ਨੂੰ ਸੁਚੱਜੀ ਵਿਵਸਥਾ ਨਾਲ ਚਲਾਈ ਰਖਿਆ। ਨਾਮ ਸਿਮਰਨ ਤੋਂ ਪ੍ਰਾਪਤ ਹੋਏ ਮਨੋਬਲ ਕਰਕੇ ਨਾਮਧਾਰੀ ਸਿੰਘ ਆਪਣੇ ਕਰਤੱਵ-ਮਾਰਗ ਉਤੋਂ ਜ਼ਰਾ ਨ ਥਿੜਕੇ।

ਬਾਬਾ ਬੁੱਧ ਸਿੰਘ ਦੇ ਦੇਹਾਂਤ ਤੋਂ ਬਾਦ 16 ਸਾਲ ਦੀ ਉਮਰ ਵਿਚ ਬਾਬਾ ਪ੍ਰਤਾਪ ਸਿੰਘ ਨੇ ਇਸ ਅੰਦੋਲਨ ਦੀ ਵਾਗਡੋਰ ਸੰਭਾਲੀ। ਆਪ ਨੇ ਨਾਮਧਾਰੀ ਸਿੱਖਾਂ ਵਿਚ ਸਵੱਛਤਾ ਦਾ ਪ੍ਰਸਾਰ ਕੀਤਾ। ਇਨ੍ਹਾਂ ਨੇ ਬਾਬਾ ਰਾਮ ਸਿੰਘ ਵਾਂਗ ਪ੍ਰਭੂ ਭਗਤੀ ਦੇ ਨਾਲ ਨਾਲ ਦੇਸ਼ ਭਗਤੀ ਦੀ ਭਾਵਨਾ ਨੂੰ ਵੀ ਵਿਕਸਿਤ ਕਰੀ ਰਖਿਆ, ਪਰ ਦੇਸ਼-ਭਗਤੀ ਨੂੰ ਧਰਮ ਆਧਾਰਿਤ ਨ ਰਖ ਕੇ ਦੇਸ਼ ਦੀਆਂ ਬਦਲੀਆਂ ਹੋਈਆਂ ਪਰਿਸਥਿਤੀਆਂ ਅਨੁਸਾਰ ਢਾਲਿਆ ਅਤੇ ਆਪਣੇ ਆਪ ਨੂੰ ਧਰਮ-ਨਿਰਪੇਖ ਸਿਆਸੀ ਪਾਰਟੀ ਕਾਂਗ੍ਰਸ ਨਾਲ ਜੋੜਿਆ। ਭਾਵੇਂ ਆਪ ਉਸ ਪਾਰਟੀ ਦੇ ਅੰਗ ਨ ਬਣੇ, ਪਰ ਉਸ ਦੇ ਸਮਰਥਕ ਜ਼ਰੂਰ ਰਹੇ। ਅਸਲ ਵਿਚ ਕਾਂਗ੍ਰਸ ਪਾਰਟੀ ਦੇ ਦੋ ਮੁੱਖ ਮੁੱਦਿਆਂ —ਨਾ-ਮਿਲਵਰਤਨ ਅਤੇ ਸ੍ਵਦੇਸੀ ਵਸਤੂਆਂ ਦੀ ਵਰਤੋਂ— ਨੂੰ ਬਾਬਾ ਰਾਮ ਸਿੰਘ ਪਹਿਲਾਂ ਹੀ ਆਪਣੇ ਉਦੇਸ਼ਾਂ ਵਿਚ ਸ਼ਾਮਲ ਕਰ ਚੁਕੇ ਸਨ। ਸਚ ਤਾਂ ਇਹ ਹੈ ਕਿ ਕਾਂਗ੍ਰਸ ਦੀ ਪਾਲਸੀ ਪ੍ਰਕਾਰਾਂਤਰ ਨਾਲ ਬਾਬਾ ਰਾਮ ਸਿੰਘ ਦੀਆਂ ਦੇਸ਼-ਭਗਤੀ ਸੰਬੰਧੀ ਮਾਨਤਾਵਾਂ ਦੀ ਹੀ ਵਿਸਤ੍ਰਿਤੀ ਸੀ।

ਇਨ੍ਹਾਂ ਦੇ ਗੱਦੀ-ਕਾਲ ਵਿਚ ਨਾਮਧਾਰੀ ਸਿੰਘਾਂ ਨੇ ਸ਼ਬਦ-ਗੁਰੂ ਦੀ ਥਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਬਾਬਾ ਬਾਲਕ ਸਿੰਘ, ਬਾਬਾ ਰਾਮ ਸਿੰਘ ਆਦਿ ਨੂੰ ਉਤਰੋਤਰ ਦੇਹ-ਧਾਰੀ ਗੁਰੂ ਮੰਨਣਾ ਸ਼ੁਰੂ ਕਰ ਦਿੱਤਾ ਅਤੇ ਅਰਦਾਸ ਵਿਚ ਵੀ ਇਨ੍ਹਾਂ ਦੇ ਨਾਂ ਸ਼ਾਮਲ ਕੀਤੇ ਜਾਣ ਲਗੇ। ਹਾਂ, ਨਾਮਧਾਰੀ ਸਿੰਘ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਪੂਰਾ ਆਦਰ ਦਿੰਦੇ ਹਨ। 'ਦਸਮ ਗ੍ਰੰਥ' ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨ ਕੇ ਉਸ ਵਿਚਲੀ ਬਾਣੀ ਦਾ ਪਠਨ-ਪਾਠਨ ਕਰਦੇ ਹਨ। 'ਚੰਡੀ ਦੀ ਵਾਰ' ਅਤੇ ਕੁਝ ਹੋਰ ਰਚਨਾਵਾਂ ਦੇ ਤਾਂ ਨਿਰੰਤਰ ਪਾਠ ਕਰਨ ਦੀ ਵਿਵਸਥਾ

ਅਕਸਰ ਹੁੰਦੀ ਰਹਿੰਦੀ ਹੈ।

ਬਾਬਾ ਪ੍ਰਤਾਪ ਸਿੰਘ ਦਾ 22 ਅਗਸਤ 1959 ਈ. ਨੂੰ ਦੇਹਾਂਤ ਹੋਇਆ। ਉਨ੍ਹਾਂ ਤੋਂ ਬਾਦ ਬਾਬਾ ਜਗਜੀਤ ਸਿੰਘ ਨੇ ਆਪਣੀ ਸੰਪ੍ਰਦਾਇ ਦੇ 'ਸਤਿਗੁਰੂ' ਵਜੋਂ ਪਦ ਗ੍ਰਹਿਣ ਕੀਤਾ। ਆਪ ਦਾ ਜਨਮ 22 ਨਵੰਬਰ 1920 ਈ. (8 ਮਘਰ, 1977 ਬਿ.) ਨੂੰ ਭੈਣੀ ਸਾਹਿਬ ਵਿਚ ਹੋਇਆ। ਜਦੋਂ ਆਪ ਚਾਰ ਸਾਲ ਦੇ ਬਾਲਕ ਸਨ ਤਾਂ ਮਾਤਾ ਜੀ ਵਿਛੋੜਾ ਦੇ ਗਏ। ਆਪ ਦਾ ਪਹਿਲਾ ਵਿਆਹ ਸੰਨ 1942 ਈ. ਵਿਚ ਬੀਬੀ ਰਾਜਿੰਦਰ ਕੌਰ ਨਾਲ ਹੋਇਆ, ਪਰ ਡੇਢ ਵਰ੍ਹੇ ਤੋਂ ਬਾਦ ਉਹ ਗੁਜ਼ਰ ਗਈ। ਦੂਜਾ ਵਿਆਹ ਬੀਬੀ ਚੰਦ ਕੌਰ ਨਾਲ ਸੰਨ 1945 ਈ. ਵਿਚ ਕੀਤਾ, ਜਿਸ ਤੋਂ ਇਕੋ ਇਕ ਸੰਤਾਨ ਬੀਬੀ ਸਾਹਿਬ ਕੌਰ ਪੈਦਾ ਹੋਈ।

ਆਪ ਦੇ ਗੱਦੀ-ਕਾਲ ਵਿਚ ਭੈਣੀ ਸਾਹਿਬ ਅਤੇ ਨਾਮਧਾਰੀ ਸੰਪ੍ਰਦਾਇ ਵਿਚ ਕਈ ਪ੍ਰਕਾਰ ਦੀਆਂ ਨਵੀਆਂ ਪਿਰਤਾਂ ਪਈਆਂ ਹਨ। ਇਕ ਇਹ ਕਿ ਭੈਣੀ ਸਾਹਿਬ ਵਿਚਲੇ ਕੱਖਾਂ ਦੇ ਛੱਪਰਾਂ ਨੂੰ ਪਕੀਆਂ ਇਮਾਰਤਾਂ ਵਿਚ ਬਦਲ ਦਿੱਤਾ ਗਿਆ ਹੈ ਅਤੇ ਅਨੇਕ ਨਵੇਂ ਭਵਨ ਵੀ ਉਸਾਰੇ ਗਏ ਹਨ। ਦੂਜੇ, ਇਸਤਰੀ ਜਾਤਿ ਦੇ ਗੌਰਵ ਨੂੰ ਵਧਾਉਣ ਵਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ। ਉਨ੍ਹਾਂ ਨੂੰ ਧਾਰਮਿਕ ਕਥਾ-ਕੀਰਤਨ ਵਿਚ ਉਚੇਚਾ ਸਥਾਨ ਦਿੱਤਾ ਗਿਆ ਹੈ।

ਤੀਜੇ, ਆਪ ਨੇ ਨਵੀਂ ਸਿਖਿਆ ਪ੍ਰਣਾਲੀ ਨੂੰ ਅਪਣਾਉਣ ਲਈ ਅਨੁਯਾਈਆਂ ਨੂੰ ਪ੍ਰੇਰਿਤ ਕੀਤਾ ਹੈ ਅਤੇ ਸਕੂਲ ਅਤੇ ਕਾਲਜ ਖੋਲ੍ਹ ਕੇ ਲੋਕਾਂ ਨੂੰ ਉਤਸਾਹਿਤ ਕੀਤਾ ਹੈ। ਚੌਥੇ, ਨਾਮਧਾਰੀ ਇਤਿਹਾਸ ਬਾਰੇ ਖੋਜ ਕਰਾਉਣ ਲਈ ਬਨਾਰਸ ਵਿਚ ਡਾ. ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ-ਵਿਦਿਆਲੇ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ 'ਸਤਿਗੁਰੂ ਰਾਮ ਸਿੰਘ' ਦੇ ਨਾਂ ਉਤੇ ਚੇਅਰਾਂ ਸਥਾਪਿਤ ਕਰਵਾਈਆਂ ਹਨ। ਪੰਜਵੇਂ, ਖੇਡਾਂ ਦੇ ਵਿਕਾਸ ਵਿਚ ਉਚੇਚੀ ਰੁਚੀ ਲਈ ਹੈ। ਨਾਮਧਾਰੀ ਹਾਕੀ ਟੀਮ ਨੇ ਸ਼ੁੱਧ ਸਿੱਖੀ ਸਰੂਪ ਵਿਚ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਉਤੇ ਆਪਣੀ ਪਛਾਣ ਬਣਾਈ ਹੈ। ਛੇਵੇਂ, ਖੇਤੀਬਾੜੀ ਦੇ ਵਿਕਾਸ ਅਤੇ ਗਊ-ਧਨ-ਵਰਧਨ ਵਿਚ ਵਿਸ਼ੇਸ਼ ਭੂਮਿਕਾ ਨਿਭਾਈ ਜਾ ਰਹੀ ਹੈ। ਸੱਤਵੇਂ, ਠਾਕੁਰ ਉਦੈ ਸਿੰਘ ਦੀ ਦੇਖ-ਰੇਖ ਵਿਚ ਬੰਗਲੌਰ ਸ਼ਹਿਰ ਅੰਦਰ ਉਤਮ ਬੀਜ ਤਿਆਰ ਕਰਨ ਲਈ 'ਨਾਮਧਾਰੀ ਸੀਡ ਫਾਰਮ' ਦੀ ਸਥਾਪਨਾ ਕੀਤੀ ਹੈ, ਜਿਸ ਨੇ ਵਿਸ਼ਵ ਭਰ ਵਿਚ ਆਪਣੀ ਨਿਵੇਕਲੀ ਛਾਪ ਛਡੀ ਹੈ। ਅੱਠਵੇਂ ਭੈਣੀ ਸਾਹਿਬ ਅਤੇ ਜੀਵਨ ਨਗਰ ਵਿਚ ਬਿਰਧ ਆਸ਼੍ਰਮ ਸਥਾਪਿਤ ਕਰਕੇ ਬੇਸਹਾਰਾ ਬਿਰਧਾਂ ਨੂੰ ਨਿਵਾਸ ਦੇਣ ਦੀ ਵਿਵਸਥਾ ਕੀਤੀ ਹੈ।

ਨੌਵੇਂ, ਲੋਕਾਂ ਨੂੰ ਬੀਮਾਰੀਆਂ ਤੋਂ ਨਿਜਾਤ ਦਿਵਾਉਣ ਲਈ ਅਪੋਲੋ ਦੇ ਸਹਿਯੋਗ ਨਾਲ ਲੁਧਿਆਣਾ ਨਗਰ ਵਿਚ ਬਹੁਤ ਵੱਡਾ ਹਸਪਤਾਲ ਬਣਵਾਇਆ ਹੈ। ਦਸਵੇਂ, ਸਾਹਿਤਕਾਰਾਂ ਨੂੰ ਚੰਗਾ ਸਾਹਿਤ ਸਿਰਜਨ ਲਈ ਉਤਸਾਹਿਤ ਕੀਤਾ ਹੈ। ਇਨ੍ਹਾਂ ਤੋਂ ਇਲਾਵਾ ਲੋੜਵੰਦ ਸਾਹਿਤ-ਕਾਰਾਂ ਦੀ ਮਦਦ ਕੀਤੀ ਜਾਂਦੀ ਹੈ, ਸਾਹਿਤਿਕ ਕਾਨਫ੍ਰੰਸਾਂ ਵਿਚ ਹਿੱਸਾ ਲਿਆ ਜਾਂਦਾ ਹੈ, ਸਾਹਿਤਿਕ ਸੰਸਥਾਵਾਂ ਨੂੰ ਮਾਲੀ ਸਹਾਇਤਾ ਦਿੱਤੀ ਜਾਂਦੀ ਹੈ, ਨਾਮਧਾਰੀ ਸਾਹਿਤ ਨੂੰ ਪ੍ਰਕਾਸ਼ਿਤ ਕਰਨ ਦਾ ਉਦਮ ਕੀਤਾ ਜਾਂਦਾ ਹੈ।

ਭੈਣੀ ਸਾਹਿਬ ਵਿਚ 'ਜਪੁ ਪ੍ਰਯੋਗ' (ਵਾਹਿਗੁਰੂ ਦਾ ਨਿਰੰਤਰ ਸਿਮਰਨ), 'ਵਰਨੀ' (ਸਵੇਰੇ 2 ਵਜੇ ਤੋਂ 6 ਵਜੇ ਤਕ ਮਾਲਾ ਰਾਹੀਂ ਵਾਹਿਗੁਰੂ ਸਿਮਰਨ) ਅਤੇ 'ਚੰਡੀ ਦੀ ਵਾਰ' ਦਾ ਪਾਠ ਆਦਿ ਪ੍ਰਕਾਰਜ ਇਕ ਖ਼ਾਸ ਕਿਸਮ ਦਾ ਅਧਿਆਤਮਿਕ ਵਾਤਾਵਰਣ ਸਿਰਜਦੇ ਹਨ ਅਤੇ ਤੰਤ੍ਰੀ ਰਾਗ ਸਰੋਤਿਆਂ ਨੂੰ ਪੂਰੀ ਤਰ੍ਹਾਂ ਦ੍ਰਵਿਤ ਕਰ ਦਿੰਦਾ ਹੈ।

ਸਪੱਸ਼ਟ ਹੈ ਕਿ ਬਾਬਾ (ਸਤਿਗੁਰੂ) ਜਗਜੀਤ ਸਿੰਘ ਨੇ ਆਪਣੀ ਸੰਪ੍ਰਦਾਇ ਵਿਚ ਕਈ ਨਵੀਆਂ ਪਿਰਤਾਂ ਪਾ ਕੇ ਉਸ ਨੂੰ ਸਮੇਂ ਦਾ ਹਾਣੀ ਬਣਾਇਆ ਹੈ ਅਤੇ ਸੰਪ੍ਰਦਾਈ ਸੰਗਠਨ ਨੂੰ ਪੱਕੇ ਪੈਰੀਂ ਖੜਾ ਕੀਤਾ ਹੈ।

**ਨਾਮ ਮਹਾਰਸ :** ਵਿਦਵਾਨਾਂ ਨੇ ਕਈ ਪ੍ਰਕਾਰ ਦੇ ਰਸਾਂ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਗਿਆਨ ਇੰਦ੍ਰੀਆਂ ਵਿਚੋਂ ਜੀਭ ਅਜਿਹੀ ਇੰਦ੍ਰੀ ਹੈ ਜਿਸ ਰਾਹੀਂ ਭੌਤਿਕ ਰਸਾਂ ਦਾ ਬੌਧ ਹੁੰਦਾ ਹੈ ਜਿਵੇਂ ਖੱਟਾ, ਮਿੱਠਾ, ਕੌੜਾ, ਕਸੈਲਾ, ਲੂਣਾ ਅਤੇ ਖਾਰਾ। ਇਨ੍ਹਾਂ ਨੂੰ 'ਖਟ-ਰਸ' ਕਿਹਾ ਜਾਂਦਾ ਹੈ। ਇਨ੍ਹਾਂ ਰਸਾਂ ਨੂੰ ਅਨੁਭਵ ਕਰਨ ਕਰਕੇ ਹੀ ਜੀਭ ਨੂੰ 'ਰਸਨਾ' ਕਿਹਾ ਗਿਆ ਹੈ। ਗੁਰੂ ਅਮਰਦਾਸ ਜੀ ਨੇ 'ਅਨੰਦੁ' ਬਾਣੀ ਵਿਚ ਰਸਨਾ ਨੂੰ ਸੰਬੋਧਿਤ ਕਰਦਿਆਂ ਕਿਹਾ ਹੈ— *ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ।* (ਗੁ.ਗ੍ਰੰ.921)।

ਕਾਵਿ-ਆਚਾਰਯਾਂ ਨੇ ਕਾਵਿ ਤੋਂ ਪ੍ਰਾਪਤ ਹੋਣ ਵਾਲੇ ਆਨੰਦ ਨੂੰ ਵੀ ਰਸ ਕਿਹਾ ਹੈ ਅਤੇ ਇਨ੍ਹਾਂ ਦੀ ਦਸ

ਤਕ ਗਿਣਤੀ ਕੀਤੀ ਹੈ, ਜਿਵੇਂ ਸ਼ਿੰਗਾਰ, ਵੀਰ, ਹਾਸ, ਕਰੁਣ, ਵੀਭਤ੍ਸ, ਭਿਆਨਕ, ਰੌਦ੍ਰ, ਅਦਭੁਤ, ਸ਼ਾਂਤ ਅਤੇ ਭਗਤੀ। ਕਾਵਿ-ਰਸ ਨੂੰ ਬ੍ਰਹਮਾਨੰਦ ਦਾ 'ਸਹੋਦਰ' ਕਿਹਾ ਗਿਆ ਹੈ।

ਅਧਿਆਤਮਿਕ ਸਾਧਕਾਂ ਨੇ ਬ੍ਰਹਮਾਨੰਦ ਦੀ ਕਲਪਨਾ ਕੀਤੀ ਹੈ। ਇਹ ਉਹ ਰਸ ਹੈ ਜੋ ਬ੍ਰਹਮ ਨਾਲ ਸਾਖਿਆਤਕਾਰ ਹੋਣ ਉਪਰੰਤ ਪ੍ਰਾਪਤ ਹੁੰਦਾ ਹੈ। ਪਰ ਮੱਧ-ਯੁਗ ਦੇ ਭਗਤ/ਸੰਤ ਸਾਧਕਾਂ ਨੇ ਹਰਿ-ਰਸ ਜਾਂ ਨਾਮ-ਰਸ ਦਾ ਜੋ ਅਨੁਭਵ ਕੀਤਾ ਹੈ, ਉਸ ਨੂੰ 'ਨਾਮ-ਮਹਾਰਸ' ਦੀ ਸੰਗਿਆ ਦਿੱਤੀ ਹੈ। ਇਸ ਰਸ ਨੂੰ ਚਖੇ ਬਿਨਾ ਸਾਰੀ ਮਨੁੱਖਤਾ ਡੁਬ ਗਈ ਹੈ ਅਤੇ ਕੋਈ ਵੀ ਸੁਖੀ ਨਹੀਂ ਰਿਹਾ ਹੈ—*ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾਰਸੁ ਪੀਓ। ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ।* (ਗੁ.ਗ੍ਰੰ.802-03)।

ਨਾਮ-ਮਹਾਰਸ ਦੀ ਵਿਸ਼ੇਸ਼ਤਾ ਇਹ ਹੈ ਕਿ ਹੋਰ ਰਸਾਂ ਦਾ ਪ੍ਰਭਾਵ ਛਿਣ ਭੁਰ ਵਿਚ ਖ਼ਤਮ ਹੋ ਜਾਂਦਾ ਹੈ, ਪਰ ਹਰਿ-ਜਸ ਪੀਣ ਨਾਲ ਜਿਗਿਆਸੂ ਸਦਾ ਹੀ ਮਸਤ ਰਹਿੰਦਾ ਹੈ। ਉਸ ਦੇ ਮਨ ਵਿਚ ਸਦਾ ਆਨੰਦ ਪਸਰਿਆ ਰਹਿੰਦਾ ਹੈ, ਜਦ ਕਿ ਹੋਰਨਾਂ ਰਸਾਂ ਕਰਕੇ ਕਈ ਪ੍ਰਕਾਰ ਦੀਆਂ ਚਿੰਤਾਵਾਂ ਜਨਮ ਲੈਂਦੀਆਂ ਹਨ। ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿਚ ਕਿਹਾ ਹੈ— *ਹਰਿ ਰਸੁ ਪੀਵਤ ਸਦ ਹੀ ਰਾਤਾ। ਆਨ ਰਸਾ ਖਿਨ ਮਹਿ ਲਹਿ ਜਾਤਾ। ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ। ਆਨ ਰਸਾ ਮਹਿ ਵਿਆਪੈ ਚਿੰਦ।* (ਗੁ.ਗ੍ਰੰ.377)।

ਹਰਿ-ਨਾਮ-ਰਸ ਦੀ ਪ੍ਰਾਪਤੀ ਨਾਮ-ਸਾਧਨਾ (ਵੇਖੋ) ਦੁਆਰਾ ਹੁੰਦੀ ਹੈ। ਇਸ ਨੂੰ ਅੰਮ੍ਰਿਤ-ਰਸ ਵੀ ਕਿਹਾ ਗਿਆ ਹੈ। ਹਰਿ-ਕੀਰਤਨ ਵੀ ਇਸ ਰਸ ਨੂੰ ਮਾਣਨ ਦੀ ਸਥਿਤੀ ਪੈਦਾ ਕਰਦਾ ਹੈ—*ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ। ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ।* (ਗੁ.ਗ੍ਰੰ.400)। 'ਸੁਖਮਨੀ' ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਦਸਿਆ ਹੈ ਕਿ ਜੋ ਲੋਗ ਨਾਮ-ਮਹਾਰਸ ਚਖ ਲੈਂਦੇ ਹਨ, ਉਹ ਤ੍ਰਿਪਤ ਹੋ ਜਾਂਦੇ ਹਨ, ਉਹ ਅਡੋਲ ਪੂਰਣ ਪੁਰਖ ਬਣਨ ਦਾ ਗੌਰਵ ਪ੍ਰਾਪਤ ਕਰਦੇ ਹਨ— *ਜਿਨ ਚਾਖਿਆ ਸੇ ਜਨ ਤ੍ਰਿਪਤਾਨੇ। ਪੂਰਨ ਪੁਰਖ ਨਹੀ ਡੋਲਾਨੇ।* (ਗੁ.ਗ੍ਰੰ.289)।

ਹਰਿ-ਰਸ ਦੀ ਪ੍ਰਾਪਤੀ ਗੁਰੂ ਅਮਰਦਾਸ ਜੀ ਨੇ ਪਰਮਾਤਮਾ ਦੀ ਮਿਹਰ ਨਾਲ ਹੁੰਦੀ ਦਸੀ ਹੈ, ਜਦੋਂ ਗੁਰੂ ਦੇ ਸੰਪਰਕ ਵਿਚ ਜਿਗਿਆਸੂ ਆ ਜਾਂਦਾ ਹੈ। ਫਿਰ ਹੋਰ ਸਾਰੇ ਰਸ ਭੁਲ ਜਾਂਦੇ ਹਨ—*ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ। ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ।* (ਗੁ.ਗ੍ਰੰ.921)।

ਗੁਰਮਤਿ ਭਗਤੀ ਵਿਚ ਸੰਸਾਰਿਕ ਰਸਾਂ ਨੂੰ ਤਿਆਗ ਕੇ ਹਰਿ-ਰਸ ਨੂੰ ਚਖਣ ਲਈ ਪ੍ਰੇਰਨਾ ਦਿੱਤੀ ਗਈ ਹੈ। ਇਸ ਰਸ ਨੂੰ ਪ੍ਰਾਪਤ ਕਰਕੇ ਚਿਰ-ਤ੍ਰਿਪਤੀ ਹੋ ਜਾਂਦੀ ਹੈ।

**ਨਾਮਾ ਸਾਹਿਤ** (ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ): ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਕੁਝ ਨਾਮੇ ਸੰਬੰਧਿਤ ਕੀਤੇ ਜਾਂਦੇ ਹਨ, ਜਿਵੇਂ ਨਸੀਹਤਨਾਮਾ, ਹਾਜ਼ਰਨਾਮਾ, ਪਾਕਨਾਮਾ, ਕਰਨੀਨਾਮਾ, ਆਦਿ। 'ਨਾਮਾ' ਫ਼ਾਰਸੀ ਦੇ 'ਨਾਮਹ' ਦਾ ਵਿਕ੍ਰਿਤ ਰੂਪ ਹੈ। ਮੂਲ ਰੂਪ ਵਿਚ ਭਾਵੇਂ ਇਸ ਦਾ ਅਰਥ ਚਿੱਠੀ ਜਾਂ ਖ਼ਤ ਹੀ ਹੋਵੇ, ਪਰ ਸਾਹਿਤ ਵਿਚ ਇਹ ਉਕਤ ਅਰਥਾਂ ਤੋਂ ਇਲਾਵਾ ਕਿਸੇ ਵਿਵਰਣਾਤਮਕ ਸਾਹਿਤ-ਰਚਨਾ ਲਈ ਵੀ ਵਰਤਿਆ ਜਾਣ ਲਗ ਪਿਆ ਹੈ। ਗੁਰੂ ਗੋਬਿੰਦ ਸਿੰਘ ਜੀ ਕ੍ਰਿਤ 'ਜ਼ਫ਼ਰਨਾਮਾ' ਪਹਿਲੇ ਅਰਥ ਦੀ ਪ੍ਰਤਿਨਿਧਤਾ ਕਰਦਾ ਹੈ ਅਤੇ 'ਜੰਗਨਾਮਾ ਸਰਦਾਰ ਹਰੀ ਸਿੰਘ ਨਲੂਆ' ਕ੍ਰਿਤ ਰਾਮ ਦਿਆਲ ਅਨਦ ਦੂਜੇ ਅਰਥ ਦਾ ਲਖਾਇਕ ਹੈ। 'ਨਾਮਾ' ਲਿਖਣ ਲਈ ਗੱਦ, ਪੱਦ ਦਾ ਵੀ ਕੋਈ ਬੰਧਨ ਨਹੀਂ ਹੈ।

ਉਪਰੋਕਤ ਚਾਰ ਨਾਮਿਆਂ ਦੇ ਕਰਤ੍ਰਿਤਵ ਉਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਆਵੱਸ਼ਕ ਹੋਵੇਗਾ ਕਿ ਪਹਿਲਾਂ ਇਨ੍ਹਾਂ ਦੀਆਂ ਸੰਖਿਪਤ ਵੰਨਗੀਆਂ ਪਾਠਕਾਂ ਦੇ ਅਵਲੋਕਨ ਲਈ ਦੇ ਦਿੱਤੀਆਂ ਜਾਣ :

ਨਸੀਹਤਨਾਮਾ

*ਤਿਲੰਗ ਮਹਲਾ ੧*
*ਕੀਚੈ ਨੇਕਨਾਮੀ ਜੋ ਦੇਵੇ ਖੁਦਾਇ।*
*ਜੋ ਦੀਸੈ ਜਿਮੀ ਪਰ ਸੋ ਹੋਸੀ ਫਨਾਹਿ।*
*ਕਾਇਮ ਵ ਦੌਲਤੁ ਕਸੇ ਬੇਸੁਮਾਰ।*
*ਨਾ ਰਹੈ ਗੇ ਕਰੋੜੀ ਨ ਰਹੇਗੇ ਹਜਾਰ।...*
*ਹਰ ਵਖਤ ਬੰਦੇ ਤੂੰ ਖਿਜਾਮਤ ਨਾ ਵਿਸਾਰ।*
*ਗਫਲਤ ਵ ਮਸਤੀ ਮੇਂ ਬਾਜੀ ਨ ਹਾਰ।*

*ਤੋਬਾ ਨ ਕੀਤੀਆ ਕਰਦਿਆਂ ਗੁਨਾਹ।*
*ਨਾਨਕ ਐਸੇ ਆਲਮ ਸੇ ਤੇਰੀ ਪਨਾਹ॥੧॥*
(ਬਾਲਾ ਜਨਮਸਾਖੀ)

ਕਰਨੀਨਾਮਾ

*ਨਾਨਕ ਆਖੇ ਰੁਕਨਦੀਨ ਸਚਾ ਸੁਨੋ ਜਬਾਬ।*
*ਪੜੇ ਸੁਨੇ ਜੋ ਪ੍ਰੀਤ ਲਾਇ ਛੁਟੇ ਸਭ ਅਜਾਬ।*
*ਦਸਵਾਂ ਜਾਮਾ ਪਹਿਰ ਕੇ ਬੈਠੋਂ ਪੁਰ ਕਰਤਾਰ।*
*ਔਰੰਗਜੇਬ ਪਾਤਸਾਹ ਜੋ ਜੁਧ ਕਰੇ ਬਹੁਬਾਰ।...*
*ਸੁਨਹੋ ਕਾਜੀ ਰੁਕਨਦੀਨ ਇਹ ਵਰਤੈਗੀ ਰੀਤ।*
*ਕਰਨੀ ਨਾਮਾ ਜੋ ਪੜੈ ਵਧੈ ਸਾਹਿਬ ਸਉ ਪ੍ਰੀਤ।*
(ਸੌ ਸਾਖੀ)

ਪਾਕਨਾਮਾ

*ਈਮਾਨੁ ਕੁਰਾਨੁ ਕਉ ਜਤਨ ਕੀ ਜਿਲਦ ਕਰ ਰਹਮ ਕੀ ਗਿਲ ਪਰ ਧਰ ਪੜੀਜੈ, ਸਚ ਗਰਦਨ ਲੇ ਦਿਲੇ ਜੁਜਾਦਾਨ ਮਹਿ ਤਬਹਿ ਈਮਾਨ ਕਬਹੂ ਛੀਜੈ। ਬੁਗੋ ਰੇ ਕਾਜੀ ਪਾਕਨਾਮਾ।...*
*ਗੁਫਤ ਨਾਨਕ ਸੁਣਹੁ ਰੁਕਨਦੀਨ ਕਾਜੀ ਤਜਹੁ ਕੁਫਰੁ ਮਕੂਰੁਹੁ ਜੋ ਹੈ ਹਰਾਮ।।੮॥*
(ਮਕੇ ਮਦੀਨੇ ਦੀ ਗੋਸਟਿ)

ਹਾਜਰਨਾਮਾ

*ਹਾਜਰਾ ਕੂ ਮਿਹਰ ਹੈ। ਬੇਹਾਜਰਾ ਕਉ ਬੇਮਿਹਰ ਹੈ।*
*ਈਮਾਨ ਦੋਸਤੁ ਹੈ। ਬੇਈਮਾਨੁ ਕਾਫਰੁ ਹੈ।...*
*ਇਤੇਨਿ ਟੋਲ ਜੋ ਜਾਨਿ ਜਨਾਵੈ।*
*ਤਉ ਨਾਨਕ ਦਾਨਸਬੰਦ ਕਹਾਵੈ।*
(ਪੁਰਾਤਨ ਜਨਮਸਾਖੀ)

ਡਾ. ਸੁਰਿੰਦਰ ਸਿੰਘ ਕੋਹਲੀ (ਗੁਰੂ ਨਾਨਕ ਅੰਕ, *ਪੰਜਾਬੀ ਦੁਨੀਆ*) ਨੇ ਅਨੇਕ ਪ੍ਰਕਾਰ ਦੀਆਂ ਉਕਤੀਆਂ ਯੁਕਤੀਆਂ ਦੁਆਰਾ ਇਹ ਸਿੱਧ ਕੀਤਾ ਹੈ ਕਿ ਉਪਰਲੀਆਂ ਚੌਹਾਂ ਰਚਨਾਵਾਂ (ਨਾਮਿਆਂ) ਵਿਚੋਂ ਨਸੀਹਤਨਾਮਾ, ਪਾਕਨਾਮਾ, ਅਤੇ ਕਰਨੀਨਾਮਾ ਵਿਦਵਾਨ ਗੁਰਸਿੱਖਾਂ ਵਲੋਂ ਗੁਰੂ ਨਾਨਕ ਦੇਵ ਜੀ ਦੇ ਭਾਵਾਂ ਨੂੰ ਖੋਲ੍ਹਣ ਲਈ ਲਿਖੀਆਂ ਗਈਆਂ ਕ੍ਰਿਤੀਆਂ ਹਨ। ਉਨ੍ਹਾਂ ਦਾ ਇਹ ਵੀ ਕਥਨ ਹੈ ਕਿ ਉਹ ਗੁਰਸਿੱਖ ਨਿਰਮਲੇ ਸਾਧੂ ਹੀ ਹਨ।

ਸਾਡੇ ਵਿਚਾਰ ਅਨੁਸਾਰ ਇਹ ਗੁਰੂ ਨਾਨਕ ਦੇਵ ਜੀ ਰਚਿਤ ਨਹੀਂ ਹਨ, ਕਿਉਂਕਿ ਉਕਤ ਤਿੰਨ ਰਚਨਾਵਾਂ ਵਿਚੋਂ 'ਕਰਨੀਨਾਮਾ' ਵਿਚ ਔਰੰਗਜ਼ੇਬ ਬਾਦਸ਼ਾਹ ਅਤੇ ਖ਼ਾਲਸੇ ਦਾ ਹਵਾਲਾ ਮਿਲਦਾ ਹੈ, ਜੋ ਨਿਸਚੇ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੂਗੱਦੀ ਕਾਲ ਦੇ ਦੌਰਾਨ ਵਿਚ ਜਾਂ ਉਸ ਤੋਂ ਬਾਦ ਲਿਖਿਆ ਗਿਆ ਪ੍ਰਤੀਤ ਹੁੰਦਾ ਹੈ। ਇਸ ਤੋਂ ਇਲਾਵਾ, ਇਸ ਵਿਚ ਰੁਕਨਦੀਨ ਨਾਂ ਆਇਆ ਹੈ। ਰੁਕਨਦੀਨ ਦੇ ਨਾਂ ਦੀ ਵਰਤੋਂ 'ਪਾਕਨਾਮਾ' ਵਿਚ ਵੀ ਹੋਈ ਹੈ। ਇਸ ਲਈ ਇਹ ਦੋਵੇਂ ਰਚਨਾਵਾਂ ਕਿਸੇ ਇਕੋ ਸਰੋਤ ਤੋਂ ਪ੍ਰਾਪਤ ਹੋਈਆਂ ਪ੍ਰਤੀਤ ਹੁੰਦੀਆਂ ਹਨ। ਔਰੰਗਜ਼ੇਬ ਅਤੇ ਖ਼ਲਾਸੇ ਦੇ ਹਵਾਲਿਆਂ ਦੇ ਆਧਾਰ 'ਤੇ ਚੂੰਕਿ 'ਕਰਨੀਨਾਮਾ' ਨਿਰ-ਵਿਵਾਦ ਰੂਪ ਵਿਚ ਦਸਮ ਗੁਰੂ ਦੀ ਸਮਕਾਲੀ ਜਾਂ ਪਰਵਰਤੀ ਰਚਨਾ ਹੈ, ਇਸ ਲਈ 'ਪਾਕਨਾਮਾ' ਵੀ 'ਕਰਨੀਨਾਮਾ' ਦੀ ਸਮੀਪਵਰਤੀ ਰਚਨਾ ਹੈ। 'ਨਸੀਹਤਨਾਮੇ' ਵਿਚੋਂ ਭਾਵੇਂ ਕੋਈ ਅੰਦਰਲੀ ਗਵਾਹੀ ਨਹੀਂ ਮਿਲਦੀ, ਪਰ ਫਿਰ ਵੀ ਭਾਸ਼ਾ ਅਤੇ ਸ਼ੈਲੀ ਦੇ ਆਧਾਰ 'ਤੇ ਇਹ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਤੋਂ ਬਾਦ ਦੀ ਰਚਨਾ ਪ੍ਰਤੀਤ ਹੁੰਦੀ ਹੈ। ਨਾਲੇ, ਜਿਸ ਸਰੋਤ, ਅਰਥਾਤ ਭਾਈ ਬਾਲੇ ਵਾਲੀ ਜਨਮਸਾਖੀ ਤੋਂ ਇਹ ਰਚਨਾ ਪ੍ਰਾਪਤ ਹੋਈ ਹੈ ਉਸ ਦਾ ਆਪਣਾ ਕਰਤ੍ਰਿਤਵ ਅਤੇ ਰਚਨਾ-ਕਾਲ ਵਿਵਾਦ ਦਾ ਵਿਸ਼ਾ ਹੈ। ਸਰਦਾਰ ਜੀ.ਬੀ.ਸਿੰਘ (ਪ੍ਰਾਚੀਨ ਬੀੜਾਂ) ਦਾ ਮਤ ਹੈ ਕਿ ਸੰਨ 1590 ਈ. ਦੇ ਨੇੜੇ-ਤੇੜੇ ਕਿਸੇ ਮੁਸਲਮਾਨ ਫ਼ਕੀਰ ਨੇ ਇਮਾਮ ਅਲਗ਼ਜ਼ਾਲੀ ਦੇ ਰਸਾਲੇ 'ਨਸੀਹਤ-ਉਲ-ਮਲੂਕ' ਨੂੰ ਪੰਜਾਬੀ ਬੈਂਤਾਂ ਵਿਚ ਲਿਖ ਕੇ ਉਸ ਦਾ ਨਾਂ 'ਪੰਦਨਾਮਾ' ਜਾਂ 'ਨਸੀਹਤਨਾਮਾ' ਰਖ ਦਿੱਤਾ। ਫਲਸਰੂਪ, ਇਹ ਤਿੰਨੋ ਨਾਮੇ ਗੁਰੂ ਨਾਨਕ ਰਚਿਤ ਨਹੀਂ ਮੰਨੇ ਜਾ ਸਕਦੇ।

'ਹਾਜ਼ਰਨਾਮੇ' ਬਾਰੇ ਡਾ. ਕੋਹਲੀ ਹੋਰਾਂ ਦੀ ਸਥਾਪਨਾ ਹੈ ਕਿ ਕੇਵਲ 'ਹਾਜ਼ਰਨਾਮਾ' ਹੀ ਇਕ ਅਜਿਹੀ ਰਚਨਾ ਹੈ ਜੋ ਬੜੀ ਘਟ ਝਿਝਕ ਨਾਲ ਗੁਰੂ ਨਾਨਕ ਦੇਵ ਜੀ ਦੀ ਰਚਨਾ ਕਹੀ ਜਾ ਸਕਦੀ ਹੈ। ਉਨ੍ਹਾਂ ਦਾ ਮਤ ਹੈ ਕਿ 'ਪੁਰਾਤਨ ਜਨਮਸਾਖੀ' ਵਿਚ ਇਸ ਦੇ ਸੰਕਲਿਤ ਹੋਣ ਕਰਕੇ ਇਹ ਗੁਰੂ ਨਾਨਕ ਦੇਵ ਜੀ ਦੇ ਬਹੁਤ ਨੇੜੇ ਦੀ ਰਚਨਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਮਹਲੇ ੧ ਦੀ ਬਾਣੀ ਵਿਚ ਇਸ ਨੂੰ ਨ ਚੜ੍ਹਾਉਣ ਲਈ ਉਨ੍ਹਾਂ ਦਾ ਤਰਕ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਕੇਵਲ ਉਹੀ ਬਾਣੀ 'ਆਦਿ ਗ੍ਰੰਥ' ਵਿਚ ਸ਼ਾਮਲ ਕੀਤੀ ਸੀ ਜੋ ਨਾਮ ਜਾਂ ਗੁਰੂ ਜਾਂ ਪਰਮਾਤਮਾ ਦੀ ਮਹਿਮਾ ਕਰਦੀ ਸੀ ਜਾਂ ਇਨ੍ਹਾਂ ਨਾਲ ਕਿਸੇ ਤਰ੍ਹਾਂ ਸੰਬੰਧਿਤ ਸੀ।

'ਹਾਜ਼ਰਨਾਮਾ' ਤਾਂ ਕੇਵਲ ਸਦਾਚਾਰਿਕ ਕੀਮਤਾਂ ਕਦਰਾਂ ਨੂੰ ਪ੍ਰਗਟਾਉਂਦਾ ਹੈ। ਇਹ ਨਾਮ ਜਾਂ ਗੁਰੂ ਜਾਂ ਪਰਮਾਤਮਾ ਦੇ ਵਿਸ਼ੇ ਨੂੰ ਕਿਸੇ ਤਰ੍ਹਾਂ ਵੀ ਨਹੀਂ ਛੂਹੰਦਾ।

ਪਰ 'ਪੁਰਾਤਨ ਜਨਮਸਾਖੀ' ਵਿਚ ਸੰਕਲਿਤ ਹੋਣ ਕਰਕੇ ਹੀ ਇਸ ਰਚਨਾ ਦੇ ਕਰਤ੍ਰਿਤਵ ਨੂੰ ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਸੰਬੰਧਿਤ ਕਰ ਦੇਣਾ ਯੁਕਤੀਯੁਕਤ ਨਹੀਂ ਹੈ। ਬਾਣੀਆਂ ਦੇ ਮੂਲ ਰਚੈਤਿਆਂ ਬਾਰੇ 'ਪੁਰਾਤਨ ਜਨਮਸਾਖੀ' ਦੇ ਕਰਤਾ ਦਾ ਕਿਤਨਾ ਅਧੂਰਾ ਅਤੇ ਭਰਮ-ਪੂਰਣ ਗਿਆਨ ਹੈ, ਇਸ ਸੰਬੰਧੀ 'ਪ੍ਰਾਣ ਸੰਗਲੀ' ਦੇ ਇੰਦਰਾਜ ਵਿਚ ਵਿਚਾਰ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਤੋਂ ਭਿੰਨ ਕਈ ਹੋਰ ਸਿੱਖ ਗੁਰੂਆਂ ਅਤੇ ਕਬੀਰ ਤਕ ਦੀ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਵਿਚੋਂ ਉੱਚਾਰਣ ਕਰਵਾਉਣ ਵਾਲਾ ਸਾਖੀਕਾਰ ਕਿਸੇ ਹੋਰ ਦੇ ਲਿਖੇ ਹੋਏ ਹਾਜ਼ਰਨਾਮੇ ਨੂੰ ਵੀ ਗੁਰੂ ਨਾਨਕ ਦੇਵ ਜੀ ਦੇ ਮੁੱਖ ਤੋਂ ਉੱਚਾਰਣ ਕਰਵਾ ਸਕਦਾ ਹੈ ਜਦੋਂ ਕਿ ਉਸ ਨੇ ਅਨੇਕ ਅਪ੍ਰਮਾਣਿਕ ਜਾਂ ਕੱਚੀ ਬਾਣੀ ਦੇ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਮੁਖੋਂ ਬੁਲਵਾਏ ਹਨ। ਅਤੇ, ਗੁਰੂ ਅਰਜਨ ਦੇਵ ਜੀ ਦੁਆਰਾ ਇਸ ਨੂੰ ਸਦਾਚਾਰਿਕ ਕੀਮਤਾਂ ਕਦਰਾਂ ਪ੍ਰਗਟਾਉਣ ਕਰਕੇ ਛਡ ਦੇਣ ਵਾਲੀ ਗੱਲ ਵੀ ਕੋਈ ਬਹੁਤੀ ਵਜ਼ਨਦਾਰ ਨਹੀਂ ਹੈ। ਸੂਖਮ ਦ੍ਰਿਸ਼ਟੀ ਨਾਲ ਜੇ ਘੋਖਿਆ ਜਾਵੇ ਤਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਅਜਿਹੇ ਹੋਰ ਕਈ ਸ਼ਬਦ ਲਭ ਲੈਣੇ ਕੋਈ ਬਹੁਤੀ ਕਠਿਨ ਗੱਲ ਨਹੀਂ, ਜਦਕਿ ਉਸ ਯੁਗ ਵਿਚ ਸਦਾਚਾਰ ਅਧਿਆਤਮਿਕਤਾ ਦਾ ਪੂਰਕ ਮਾਤ੍ਰ ਸੀ। ਸਰਦਾਰ ਜੀ.ਬੀ.ਸਿੰਘ ਨੇ ਵੀ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਦੇ ਤੀਜੇ ਭਾਗ ਵਿਚ ਇਸ ਨੂੰ ਗੁਰੂ ਨਾਨਕ ਕ੍ਰਿਤ ਨ ਮੰਨ ਕੇ ਕਿਸੇ ਪਠਾਣ ਫ਼ਕੀਰ ਦੀ ਰਚਨਾ ਮੰਨਿਆ ਹੈ। ਫਲਸਰੂਪ, ਇਹ ਨਾਮਾ ਵੀ ਗੁਰੂ ਨਾਨਕ ਕ੍ਰਿਤ ਸਿੱਧ ਨਹੀਂ ਹੁੰਦਾ।

ਸਾਰਾਂਸ਼ ਇਹ ਕਿ ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਸੰਬੰਧਿਤ 'ਨਾਮਾ' ਸਾਹਿਤ ਗੁਰੂ ਜੀ ਦੀ ਪ੍ਰਮਾਣਿਕ ਰਚਨਾ ਨਹੀਂ ਹੈ।

**ਨਾਰਲੀ** (ਪਿੰਡ) : ਅੰਮ੍ਰਿਤਸਰ ਜ਼ਿਲ੍ਹੇ ਵਿਚ ਭਾਰਤ-ਪਾਕਿਸਤਾਨ ਦੀ ਸਰਹਦ ਨੇੜੇ ਵਸਿਆ ਇਕ ਪਿੰਡ ਜਿਥੇ ਗੁਰੂ ਅਮਰਦਾਸ ਜੀ ਨੇ ਇਕ ਮੰਜੀ (ਪ੍ਰਚਾਰ ਕੇਂਦਰ) ਸਥਾਪਿਤ ਕੀਤੀ ਸੀ। ਇਸ ਮੰਜੀ ਸਾਹਿਬ ਦਾ ਪਹਿਲਾ ਸੇਵਾਦਾਰ ਭਾਈ ਮਾਈ ਦਾਸ ਸੀ ਜੋ ਵੈਸ਼ਣਵ ਤੋਂ ਗੁਰੂ ਜੀ ਦਾ ਸਿੱਖ ਬਣਿਆ ਸੀ। ਸੰਨ 1951 ਈ. ਵਿਚ ਮੰਜੀ ਸਾਹਿਬ ਵਾਲੀ ਥਾਂ ਉਤੇ ਨਵੀਂ ਇਮਾਰਤ ਉਸਾਰੀ ਗਈ। ਉਥੇ ਇਕ ਪੁਰਾਣੀ ਮੰਜੀ ਸੰਭਾਲੀ ਹੋਈ ਹੈ। ਕਹਿੰਦੇ ਹਨ, ਭਾਈ ਮਾਈ ਦਾਸ ਇਸ ਉਤੇ ਬੈਠ ਕੇ ਧਰਮ ਪ੍ਰਚਾਰ ਕਰਦੇ ਸਨ। ਇਹ ਸਮਾਰਕ ਸ਼੍ਰੋਮਣੀ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਸ ਦੇ ਪਰਿਸਰ ਵਿਚ ਗੁਰੂ ਅਮਰਦਾਸ ਜੀ ਦੇ ਵੇਲੇ ਦਾ ਇਕ ਪੁਰਾਣਾ ਖ਼ੂਹ ਵੀ ਦਸਿਆ ਜਾਂਦਾ ਹੈ।

**ਨਾਰਾਇਣਾ** (ਪਿੰਡ) : ਰਾਜਸਥਾਨ ਵਿਚ ਇਕ ਪਿੰਡ ਜਿਥੇ ਦਾਦੂ ਪੰਥੀਆਂ ਦਾ ਮੁੱਖ ਪ੍ਰਚਾਰ ਕੇਂਦਰ 'ਦਾਦੂ ਦਵਾਰਾ' ਹੈ। ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਜਾਂਦਿਆਂ ਇਸ ਦਵਾਰੇ ਦੇ ਮਹੰਤ ਜੈਤ ਰਾਮ ਨੂੰ ਮਿਲੇ ਸਨ ਅਤੇ ਸੰਵਾਦ ਵੀ ਹੋਇਆ ਸੀ। ਵੇਖੋ 'ਦਾਦੂ, ਭਗਤ'।

**ਨਾਰੀ-ਚੇਤਨਾ** : ਸਿੱਖ ਧਰਮ ਦੀ ਸਮਾਜਿਕ ਦੇਨ ਦਾ ਇਕ ਮਹੱਤਵਪੂਰਣ ਪੱਖ ਹੈ ਨਾਰੀ-ਚੇਤਨਾ। ਕਿਸੇ ਦੇਸ਼ ਜਾਂ ਜਾਤਿ ਦੀ ਸਭਿਅਤਾ ਦਾ ਅਨੁਮਾਨ ਉਸ ਦੀ ਨਾਰੀ ਜਾਤਿ ਦੀ ਸਮਾਜਿਕ ਸਥਿਤੀ ਤੋਂ ਲਗਾਇਆ ਜਾ ਸਕਦਾ ਹੈ। ਇਹੀ ਕਾਰਣ ਹੈ ਕਿ ਨਾਰੀ ਦੀ ਸਥਿਤੀ ਅਤੇ ਉਸ ਦੀਆਂ ਸਮਸਿਆਵਾਂ ਸਦਾ ਵਿਚਾਰਸ਼ੀਲ ਸਮਾਜ ਦੇ ਚਿੰਤਨ ਦਾ ਜ਼ਰੂਰੀ ਮੁੱਦਾ ਬਣੀਆਂ ਰਹੀਆਂ ਹਨ। ਜਦ ਤਕ ਸਮਾਜ ਦਾ ਅਰਧ-ਅੰਗ ਚੰਗੀ ਤਰ੍ਹਾਂ ਉੱਨਤ ਨਹੀਂ ਹੋਵੇਗਾ, ਤਦ ਤਕ ਸਮਾਜ ਦਾ ਸੰਤੁਲਿਤ ਵਿਕਾਸ ਸੰਭਵ ਨਹੀਂ ਹੋਵੇਗਾ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਭਾਰਤੀ ਨਾਰੀ ਨੂੰ ਸਮਾਜ ਵਿਚ ਕਦੇ ਗੌਰਵਪੂਰਣ ਸਥਾਨ ਪ੍ਰਾਪਤ ਸੀ। ਪਰ ਮੱਧ ਯੁਗ ਵਿਚ ਇਸ ਨੂੰ ਪਾਪਮਈ ਅਤੇ ਨਾਰਕੀ ਸਮਝਿਆ ਜਾਣ ਲਗਿਆ। ਇਸ ਦਾ ਕਾਰਣ ਨਾਥ-ਮਤ ਅਤੇ ਹੋਰ ਸਾਧਨਾ-ਪੱਧਤੀਆਂ ਸਨ ਜਿਨ੍ਹਾਂ ਵਿਚ ਨਾਰੀ ਨੂੰ ਪੂਰੀ ਤਰ੍ਹਾਂ ਨਿੰਦਣ-ਯੋਗ ਮੰਨਿਆ ਗਿਆ। ਫਲਸਰੂਪ ਮੱਧ-ਯੁਗ ਦੇ ਲਗਭਗ ਸਾਰੇ ਧਰਮ-ਸਾਧਕਾਂ ਦੀਆਂ ਬਾਣੀਆਂ ਵਿਚ ਨਾਰੀ ਦੀ ਨਿੰਦਿਆ ਦਾ ਸਵਰ ਪ੍ਰਤੱਖ ਜਾਂ ਪਰੋਖ ਰੂਪ ਵਿਚ ਮਿਲ ਜਾਂਦਾ ਹੈ। ਉਦੋਂ ਇਹ ਸਮਝਿਆ ਜਾਂਦਾ ਸੀ ਕਿ ਨਾਰੀ ਪੁਰਸ਼

ਦੀ ਅਧਿਆਤਮਿਕਤਾ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਕਬੀਰ ਆਦਿ ਸੰਤਾਂ ਨੇ ਵੀ ਇਹ ਗੱਲੋਂ ਕਹਿਣੋ ਸੰਕੋਚ ਨਹੀਂ ਕੀਤਾ। ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀ ਕਬੀਰ-ਬਾਣੀ (*ਕਬੀਰ ਗ੍ਰੰਥਾਵਲੀ*, ਪੰਨਾ 31) ਵਿਚ ਮੰਨਿਆ ਗਿਆ ਹੈ ਕਿ ਨਾਰੀ ਦੀ ਉਪਸਥਿਤੀ ਵਿਚ ਪੁਰਸ਼ ਲਈ ਆਤਮ-ਗਿਆਨ, ਮੁਕਤੀ, ਭਗਤੀ ਆਦਿ ਵਿਚ ਪ੍ਰਵੇਸ਼ ਕਰ ਸਕਣਾ ਅਸੰਭਵ ਹੈ—*ਨਾਰੀ ਨਸਾਵੈ ਤੀਨ ਸੁਖ ਜੋ ਨਰ ਪਾਸੈਂ ਹੋਇ। ਭਗਤਿ ਮੁਕਤਿ ਨਿਜ ਗ੍ਯਾਨ ਮੈ ਪੈਸਿ ਨ ਸਕਈ ਕੋਇ।*

ਸੰਸਾਰ ਵਿਚ ਸਾਰੀ ਮਨੁੱਖਤਾ ਦਾ ਕਲਿਆਣ ਚਾਹੁਣ ਵਾਲੇ ਸੰਤਾਂ ਨੇ ਨਾਰੀ ਸੰਬੰਧੀ ਨਿੰਦਣ ਵਾਲੀ ਰੁਚੀ ਨੂੰ ਅਪਣਾਉਣ ਵੇਲੇ ਕੇਵਲ ਕਾਮਿਨੀ ਰੂਪ ਨੂੰ ਹੀ ਵੇਖਿਆ, ਇਸ ਦੇ ਅਰਧੰਗਿਨੀ ਰੂਪ ਨੂੰ ਵੇਖਣ ਦਾ ਯਤਨ ਹੀ ਨਹੀਂ ਕੀਤਾ। ਇਸ ਸੰਬੰਧ ਵਿਚ ਗੁਰਬਾਣੀ ਹੋਰਨਾਂ ਸੰਤ-ਸਾਧਕਾਂ ਦੀ ਪਹੁੰਚ ਤੋਂ ਵਖਰੀ ਕਿਸਮ ਦੀ ਹੈ। ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਵਿਚ ਅਕਟ ਪ੍ਰਮਾਣਾਂ ਦੁਆਰਾ ਸਮਾਜਿਕ ਜੀਵਨ ਵਿਚ ਨਾਰੀ ਦੇ ਸਥਾਨ ਅਤੇ ਮਹੱਤਵ ਦੀ ਸਥਾਪਨਾ ਕੀਤੀ ਹੈ ਅਤੇ ਦਸਿਆ ਹੈ ਕਿ ਨਾਰੀ ਤੋਂ ਪੁਰਸ਼ ਪੈਦਾ ਹੁੰਦਾ ਹੈ, ਉਸੇ ਦੇ ਗਰਭ ਵਿਚ ਉਸ ਦੀ ਸਿਰਜਨਾ ਹੁੰਦੀ ਹੈ। ਉਸੇ ਨਾਲ ਉਸ ਦੀ ਮੰਗਣੀ ਅਤੇ ਵਿਆਹ ਹੁੰਦਾ ਹੈ। ਉਸੇ ਨਾਲ ਹੀ ਮਿੱਤਰਤਾ ਦਾ ਸੰਬੰਧ ਜੁੜਦਾ ਹੈ ਅਤੇ ਜੀਵਨ ਦਾ ਸਿਲਸਿਲਾ ਚਲਦਾ ਹੈ। ਇਕ ਨਾਰੀ ਦੇ ਮਰਣ ਉਪਰੰਤ ਦੂਜੀ ਦੀ ਭਾਲ ਕੀਤੀ ਜਾਂਦੀ ਹੈ ਅਤੇ ਉਸੇ ਦੁਆਰਾ ਹੋਰ ਸੰਸਾਰਿਕ ਸੰਬੰਧ ਕਾਇਮ ਹੁੰਦੇ ਹਨ। ਫਿਰ ਉਸ ਨੂੰ ਕਿਉਂ ਬੁਰਾ ਕਿਹਾ ਜਾਏ ਜਿਸ ਤੋਂ ਰਾਜਿਆਂ ਦਾ ਜਨਮ ਹੁੰਦਾ ਹੈ। ਨਾਰੀ ਤੋਂ ਹੀ ਨਾਰੀ ਪੈਦਾ ਹੁੰਦੀ ਹੈ। ਬਿਨਾ ਨਾਰੀ ਦੇ ਕੋਈ ਵੀ ਜਨਮ ਧਾਰਣ ਨਹੀਂ ਕਰ ਸਕਦਾ। ਨਾਰੀ ਤੋਂ ਮੁਕਤ ਕੇਵਲ ਸਤਿ-ਸਰੂਪ ਪਰਮਾਤਮਾ ਹੀ ਹੈ—*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ। ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ। ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ। ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ। ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ। ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ।* (ਗੁ.ਗ੍ਰੰ.473)।

ਨਾਰੀ ਸੰਬੰਧੀ ਇਸ ਧਾਰਣਾ ਤੋਂ ਬਿਨਾ ਵੀ ਗੁਰੂ ਨਾਨਕ ਦੇਵ ਜੀ ਨੇ ਕਾਮਿਨੀ ਰੂਪ ਵਿਚ ਇਸਤਰੀ ਦੇ ਆਦਰ ਨੂੰ ਕਿਸੇ ਤਰ੍ਹਾਂ ਘਟਾਇਆ ਨਹੀਂ ਹੈ। ਅਧਿਆਤਮਿਕ ਉਦਾਸੀਆਂ ਵੇਲੇ ਕਾਮ-ਬਾਣਾਂ ਨਾਲ ਵਸ ਵਿਚ ਕਰਨ ਵਾਲੀਆਂ ਕਾਮਿਨੀਆਂ ਨੂੰ ਵੀ ਗੁਰੂ ਨਾਨਕ ਦੇਵ ਜੀ ਨੇ ਪੁੱਤਰੀਆਂ ਅਤੇ ਰਾਜਕੁਮਾਰੀਆਂ ਕਹਿ ਕੇ ਸੰਬੋਧਿਤ ਕੀਤਾ ਹੈ। ਰਾਜਾ ਸ਼ਿਵਨਾਭ ਦੁਆਰਾ ਭੇਜੀਆਂ ਗਈਆਂ ਕਾਮਿਨੀਆਂ ਨੂੰ ਗੁਰੂ ਜੀ ਨੇ ਕਾਮ ਦਾ ਨਿਵਾਰਣ ਕਰਕੇ ਹਰਿ-ਭਗਤੀ ਵਿਚ ਲੀਨ ਹੋਣ ਦਾ ਉਪਦੇਸ਼ ਦਿੱਤਾ ਹੈ—*ਗਾਵਹੁ ਪੁਤ੍ਰੀ ਰਾਜ ਕੁਆਰਿ। ਨਾਮੁ ਭਣਹੁ ਸਚੁ ਦੋਤੁ ਸਵਾਰਿ। ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ। ਗੁਰ ਸਬਦੀ ਬਿਖੁ ਤਿਆਸ ਨਿਵਾਰਿ।* (ਗੁ.ਗ੍ਰੰ.1187)।

ਗੁਰੂ ਅਮਰਦਾਸ ਜੀ ਨੇ ਸਤੀ-ਪ੍ਰਥਾ ਦੇ ਵਿਰੁੱਧ ਆਵਾਜ਼ ਉਠਾਉਂਦਿਆਂ ਸਚੇ ਅਰਥਾਂ ਵਿਚ ਸਤੀ ਹੋਣ ਦੀ ਵਿਧੀ ਵੀ ਸੁਝਾਈ ਹੈ—*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ। ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ। ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ। ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨਿ।* (ਗੁ.ਗ੍ਰੰ.787)। ਗੁਰੂ ਅਰਜਨ ਦੇਵ ਜੀ ਨੇ ਵੀ ਗਉੜੀ ਰਾਗ ਵਿਚ ਵੇਖਾ-ਵੇਖੀ ਜਾਂ ਲੋਕ-ਪ੍ਰਥਾ ਅਨੁਸਾਰ ਪਤੀ ਦੀ ਦੇਹ ਨਾਲ ਸੜਨ ਦੀ ਮਾਨਤਾ ਨੂੰ ਨਕਾਰਦੇ ਹੋਇਆਂ ਸ਼ੀਲ, ਸੰਜਮ ਅਤੇ ਪਤੀ ਦੀ ਆਗਿਆ ਮੰਨਣ ਉਤੇ ਬਲ ਦਿੱਤਾ ਹੈ। ਉਸ ਨਾਰੀ ਨੂੰ ਕਦੇ ਵੀ ਕੋਈ ਦੁਖ ਨਹੀਂ ਹੋ ਸਕਦਾ ਜਿਸ ਨੇ ਸਦੀਵੀ ਪਰਮਾਤਮਾ ਨੂੰ ਆਪਣਾ ਪ੍ਰੀਤਮ ਮਨ ਲਿਆ ਹੈ— *ਦੇਖਾ ਦੇਖੀ ਮਨ ਹਠਿ ਜਲਿ ਜਾਈਐ। ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ। ਸੀਲ ਸੰਜਮਿ ਪ੍ਰਿਅ ਆਗਿਆ ਮਾਨੈ। ਤਿਸੁ ਨਾਰੀ ਕਉ ਦੁਖੁ ਨ ਜਮਾਨੈ। ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ। ਧੰਨੁ ਸਤੀ ਦਰਗਹ ਪਰਵਾਨਿਆ।* (ਗੁ.ਗ੍ਰੰ.185)।

ਗੁਰੂ ਗ੍ਰੰਥ ਸਾਹਿਬ ਵਿਚ ਕੁਮਾਰਗ-ਗਾਮੀ ਇਸਤਰੀ ਨੂੰ ਠੀਕ ਮਾਰਗ ਉਤੇ ਚਲਣ ਲਈ ਵੀ ਉਪਦੇਸ਼ ਦਿੱਤਾ ਗਿਆ ਹੈ ਕਿਉਂਕਿ ਉਨ੍ਹਾਂ ਨੇ ਪ੍ਰੀਤਮ ਦਾ ਸਹਿਜ ਸੁਭਾ ਨਹੀਂ ਜਾਣਿਆ ਹੈ—*ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ।* (ਗੁ.ਗ੍ਰੰ.1197)। ਗੁਰੂ ਨਾਨਕ ਦੇਵ ਜੀ ਨੇ ਸੁਹਾਗਣਾਂ ਦੇ ਆਚਰਣ ਦਾ ਅਨੁਕਰਣ ਕਰਨ ਲਈ ਵੀ ਜਿਗਿਆਸੂਆਂ ਨੂੰ ਪ੍ਰੇਰਣਾ ਦਿੱਤੀ ਹੈ— *ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ। ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ।* (ਗੁ.ਗ੍ਰੰ.17)। ਅਸਲ

ਵਿਚ ਆਪਣੇ ਪਤੀ ਤੋਂ ਬਿਨਾ ਔਰਤ ਦਾ ਸ਼ਿੰਗਾਰ ਵਿਅਰਥ ਹੈ, ਉਸ ਦਾ ਸਾਰਾ ਕਾਰਜ ਵਿਕਾਰ- ਗ੍ਰਸਤ ਹੈ— *ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ। ਪਰ ਪਿਰ ਰਾਤੀ ਖਸਮੁ ਵਿਸਾਰਾ। ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ।* (ਗੁ.ਗ੍ਰੰ.1029)।

ਗੁਰਬਾਣੀ ਵਿਚ ਸਫਲ ਨਾਰੀ ਬਣਨ ਲਈ ਕਈਆਂ ਥਾਂਵਾਂ ਉਤੇ ਉਪਦੇਸ਼ ਵੀ ਦਿੱਤੇ ਗਏ ਹਨ। ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿਚ ਕਿਹਾ ਹੈ— *ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ। ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ।* (ਗੁ.ਗ੍ਰੰ.400)। ਬਾਬਾ ਫ਼ਰੀਦ ਜੀ ਨੇ ਵੀ ਸ੍ਰੇਸ਼ਠ ਨਾਰੀ ਬਣਨ ਲਈ ਨਿਮਰਤਾ, ਖਿਮਾ, ਮਿਠਾ ਬੋਲਣਾ ਆਦਿ ਗੁਣਾਂ ਨੂੰ ਗ੍ਰਹਿਣ ਕਰਨ ਲਈ ਤਾਕੀਦ ਕੀਤੀ ਹੈ— *ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ। ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ।* (ਗੁ.ਗ੍ਰੰ.1384)।

ਜੋ ਇਸਤਰੀਆਂ ਗੁਰਮਤਿ ਵਿਚ ਉਪਦਿਸ਼ਟ ਕਰਮ ਕਰਕੇ ਆਪਣੇ ਪ੍ਰੀਤਮ ਨੂੰ ਪ੍ਰਸੰਨ ਕਰਦੀਆਂ ਹਨ ਉਨ੍ਹਾਂ ਦੀ ਮਹਿਮਾ ਦਾ ਕਥਨ ਨਹੀਂ ਕੀਤਾ ਜਾ ਸਕਦਾ, ਉਹ ਚਿਰ-ਸੋਹਾਗ ਦੀ ਅਵਸਥਾ ਵਿਚ ਪਹੁੰਚ ਜਾਂਦੀਆਂ ਹਨ। ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਵਿਚ ਕਿਹਾ ਹੈ—*ਆਚਾਰਵੰਤਿ ਸਾਈ ਪਰਧਾਨੇ। ਸਭ ਸਿੰਗਾਰ ਬਣੇ ਤਿਸੁ ਗਿਆਨੇ। ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ। ਮਹਿਮਾ ਤਿਸ ਕੀ ਕਹਣੁ ਨ ਜਾਏ। ਜੋ ਪਿਰਿ ਮੇਲਿ ਲਈ ਅੰਗਿ ਲਾਏ। ਥਿਰੁ ਸੋਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ।* (ਗੁ.ਗ੍ਰੰ.97-98)।

ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਇਸਤਰੀ ਨੂੰ ਸ੍ਰੇਸ਼ਠਤਾ ਵਲ ਵਧਣ ਲਈ ਉਪਦੇਸ਼ ਦਿੱਤਾ ਗਿਆ ਹੈ, ਉਥੇ ਨਾਰੀ ਪ੍ਰਤਿ ਦੁਰ-ਭਾਵਨਾ ਰਖਣ ਵਾਲਿਆਂ ਨੂੰ ਵੀ ਸਮਝਾਇਆ ਗਿਆ ਹੈ। ਭਗਤ ਨਾਮਦੇਵ ਨੇ ਆਪਣੀ ਇਸਤਰੀ ਨੂੰ ਤਿਆਗਣ ਅਤੇ ਪਰ-ਨਾਰੀ ਨੂੰ ਗ੍ਰਹਿਣ ਕਰਨ ਵਾਲੀ ਰੁਚੀ ਦੀ ਬੜੇ ਸੁੰਦਰ ਢੰਗ ਨਾਲ ਅਭਿਵਿਅਕਤੀ ਕੀਤੀ ਹੈ—*ਘਰ ਕੀ ਨਾਰਿ ਤਿਆਗੈ ਅੰਧਾ। ਪਰ ਨਾਰੀ ਸਿਉ ਘਾਲੈ ਧੰਧਾ। ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ। ਅੰਤ ਕੀ ਬਾਰ ਮੂਆ ਲਪਟਾਨਾ। ਪਾਪੀ ਕਾ ਘਰੁ ਅਗਨੇ ਮਾਹਿ। ਜਲਤ ਰਹੈ ਮਿਟਵੈ ਕਬ ਨਾਹਿ।* (ਗੁ.ਗ੍ਰੰ.1165)।

'ਫੁਨਹੇ' ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਨੇ ਵੀ ਕਿਹਾ ਹੈ—*ਪਰਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ। ਨਿਤ ਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ।* (ਗੁ.ਗ੍ਰੰ. 1362)।

ਗੁਰਮਤਿ ਦੇ ਮੋਢੀ ਪ੍ਰਚਾਰਕ ਭਾਈ ਗੁਰਦਾਸ ਨੇ ਨਿਜ ਨਾਰੀ ਨੂੰ 'ਅਰਧ ਸਰੀਰੀ', 'ਮੋਖ ਦੁਆਰੀ' ਕਹਿ ਕੇ ਕੁਮਾਰਗ-ਗਾਮੀ ਪੁਰਸ਼ਾਂ ਨੂੰ ਸਮਝਾਇਆ ਹੈ—*ਪਰ ਨਾਰੀ ਧੀ ਭੈਣ ਵਖਾਣੈ; ਪਰ ਨਾਰੀ ਦੇ ਨੇੜ ਨ ਜਾਵੈ ; ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾਂ ਜਾਣੈ।*

ਗੁਰੂ ਅਮਰਦਾਸ ਜੀ ਨੇ ਇਸਤਰੀ ਅਤੇ ਪੁਰਸ਼ ਦੇ ਆਦਰਸ਼ ਸੰਬੰਧ ਨੂੰ ਪ੍ਰਗਟਾਉਂਦਿਆਂ ਉਨ੍ਹਾਂ ਨੂੰ ਅਭਿੰਨ ਮੰਨਿਆ ਹੈ। ਇਹ ਗੁਰਮਤਿ ਦੀ ਪਰਿਵਾਰਿਕ ਜੀਵਨ-ਜਾਚ ਹੈ—*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ। ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ।* (ਗੁ. ਗ੍ਰੰ.788)।

ਸਿੱਖ ਧਰਮ ਵਿਚ ਗ੍ਰਿਹਸਥ ਧਰਮ ਦੀ ਪ੍ਰਧਾਨਤਾ ਹੈ। ਇਹ ਚੌਹਾਂ ਆਸ਼੍ਰਮਾਂ ਵਿਚੋਂ ਸ੍ਰੇਸ਼ਠ ਹੈ। ਭਾਈ ਗੁਰਦਾਸ ਨੇ ਗ੍ਰਿਹਸਥ ਦੀ ਵਡਿਆਈ ਉਤੇ ਪ੍ਰਕਾਸ਼ ਪਾਉਂਦਿਆਂ ਕਿਹਾ :

*ਜੈਸੇ ਸਰ ਸਰਿਤਾ ਸਕਲਮੇਂ ਸਮੁੰਦ ਬਡੋ ਮੇਰੁ ਮੇਂ ਸੁਮੇਰ ਬਡੋ ਜਗਤ ਬਖ਼ਾਨ ਹੈ। ਤਰੁਵਰ ਵਿਖੇ ਜੈਸੇ ਚੰਦਨ ਬਿਰਖ ਬਡੋ ਧਾਤਨ ਮੇਂ ਕਨਿਕ ਅਤਿ ਉਤਮ ਕੈ ਮਾਨ ਹੈ। ਪੰਖਨਿ ਮੇ ਹੰਸ ਮ੍ਰਿਗਰਾਜਨ ਮੇਂ ਸਾਰਦੂਲ ਗਗਨ ਮੇਂ ਸਿਰੀ ਰਾਗ ਪਾਰਸ ਪਖ਼ਾਨ ਹੈ। ਗਯਾਨਨ ਮੇਂ ਗਯਾਨ ਅਰ ਧਯਾਨਨ ਮੇਂ ਧਯਾਨ ਗੁਰ ਸਕਲ ਧਰਮ ਮੇ ਗ੍ਰਹਸਥ ਪ੍ਰਧਾਨ ਹੈ।*

ਕਹਿੰਦੇ ਹਨ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ ਤੋਂ ਮੁੜਦੇ ਹੋਏ ਪਰਿਵਾਰ ਸਹਿਤ ਗੁਜਰਾਤ ਪਹੁੰਚੇ, ਤਾਂ ਦੌਲੇ ਸ਼ਾਹ ਦੇ ਜਹਾਂਗੀਰ ਨਾਂ ਦੇ ਚੇਲੇ ਨੇ ਗੁਰੂ ਸਾਹਿਬ ਉਤੇ ਆਪਣੀ ਜਿਗਿਆਸਾ ਪ੍ਰਗਟ ਕੀਤੀ—*ਔਰਤ ਕਿਆ ਔਰ ਫਕੀਰੀ ਕਿਆ, ਹਿੰਦੂ ਕਿਆ ਔਰ ਪੀਰੀ ਕਿਆ। ਪੁੱਤਰ ਕਿਆ ਔਰ ਵੈਰਾਗ ਕਿਆ, ਦੌਲਤ ਕਿਆ ਔਰ ਤਿਆਗ ਕਿਆ ?*

ਤਾਂ ਉਸ ਚੇਲੇ ਦੀ ਜਿਗਿਆਸਾ ਦੂਰ ਕਰਦਿਆਂ ਗੁਰੂ ਜੀ ਨੇ ਕਿਹਾ— ਔਰਤ ਈਮਾਨ, ਦੌਲਤ ਗੁਜ਼ਰਾਨ, ਪੁੱਤਰ ਨੀਸ਼ਾਨ, ਫ਼ਕੀਰ ਨ ਹਿੰਦੂ ਨ ਮੁਸਲਮਾਨ।

ਦਸਮ ਗੁਰੂ ਜੀ ਨੇ ਇਸਤਰੀ ਨੂੰ ਹਰ ਖੇਤਰ ਵਿਚ ਮਰਦ ਦੇ ਬਰਾਬਰ ਰਖਿਆ। ਮਾਤਾ ਜੀਤੋ ਜੀ ਨੇ ਅੰਮ੍ਰਿਤ ਸੰਚਾਰ ਦੇ ਸਮੇਂ ਪਤਾਸ਼ੇ ਪਾ ਕੇ ਸਿੱਖ ਭਾਈਚਾਰੇ ਨੂੰ ਪਰਸਪਰ ਪ੍ਰੇਮ ਦੀ ਇਕ ਨਵੀਂ ਦਿਸ਼ਾ ਸੂਚਿਤ ਕਰ ਦਿੱਤੀ। ਮਾਤਾ ਸਾਹਿਬ ਕੌਰ ਨੂੰ 'ਖ਼ਾਲਸੇ ਦੀ ਮਾਤਾ' ਘੋਸ਼ਿਤ ਕਰਕੇ ਇਸਤਰੀ ਨੂੰ ਗੌਰਵ ਪ੍ਰਦਾਨ ਕੀਤਾ। ਪਰਵਰਤੀ ਸਿੱਖ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿੱਖ ਧਰਮ ਦੇ ਵਿਕਾਸ ਵਿਚ ਇਸਤਰੀਆਂ ਨੇ ਪੁਰਸ਼ਾਂ ਨਾਲ ਮੋਢੇ ਨਾਲ ਮੋਢਾ ਡਾਹ ਕੇ ਕੰਮ ਕੀਤਾ। ਇਸੇ ਲਈ ਸਿੱਖ ਜਗਤ ਵਿਚ ਆਪਣੀ ਇਸਤਰੀ ਨਾਲ ਪ੍ਰੇਮ ਅਤੇ ਦੂਜੀ ਪ੍ਰਤਿ ਉਦਾਸੀਨਤਾ ਦੀ ਭਾਵਨਾ ਨੂੰ ਸੰਚਾਰਿਤ ਕੀਤਾ ਗਿਆ ਹੈ। ਇਸ ਪਰਥਾਇ 'ਦਸਮ ਗ੍ਰੰਥ' ਵਿਚ ਇਕ ਕਥਨ ਹੈ :

*ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ।*
*ਨਿਜ ਨਾਰੀ ਕੇ ਸੰਗਿ ਨੇਹ ਤੁਮ ਨਿਤ ਬਢੈਯਹੁ।*
*ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ।*

**ਨਿਸ਼ਕਾਮ ਭਗਤੀ** : ਇਸ ਤੋਂ ਭਾਵ ਹੈ ਕਾਮਨਾ (ਇੱਛਾ, ਅਭਿਲਾਸ਼ਾ) ਰਹਿਤ ਭਗਤੀ। 'ਕਾਮਨਾ' ਦੀ ਦ੍ਰਿਸ਼ਟੀ ਤੋਂ ਭਗਤੀ ਦੋ ਪ੍ਰਕਾਰ ਦੀ ਮੰਨੀ ਜਾਂਦੀ ਹੈ—ਸਕਾਮ ਭਗਤੀ ਅਤੇ ਨਿਸ਼ਕਾਮ ਭਗਤੀ। ਮਰਯਾਦਾਵਾਦੀ ਭਗਤੀ ਵਿਚ ਫਲ ਦੀ ਇੱਛਾ ਦੀ ਪ੍ਰਧਾਨਤਾ ਹੋਣ ਕਾਰਣ ਉਸ ਨੂੰ 'ਸਕਾਮ ਭਗਤੀ' ਕਿਹਾ ਜਾਂਦਾ ਹੈ। 'ਨਿਸ਼ਕਾਮ ਭਗਤੀ' ਪ੍ਰੇਮ ਆਧਾਰਿਤ ਅਜਿਹੀ ਭਗਤੀ ਹੈ ਜਿਸ ਵਿਚ ਭਗਤੀ ਦੇ ਫਲ ਅਥਵਾ ਮੁਕਤੀ ਦੀ ਕਾਮਨਾ ਨਹੀਂ ਕੀਤੀ ਹੁੰਦੀ। ਇਹ ਸਹਿਜ ਸੁਭਾਵਿਕ ਹੋਣ ਵਾਲੀ ਭਗਤੀ ਹੈ। ਇਸ ਨੂੰ ਗੁਰਬਾਣੀ ਵਿਚ 'ਭਾਉਭਗਤੀ' ਵੀ ਕਿਹਾ ਗਿਆ ਹੈ। ਭਾਰਤ ਵਿਚ ਹੋਏ ਅਧਿਕਾਂਸ਼ ਨਿਰਗੁਣ ਸੰਤਾਂ ਨੇ ਨਿਸ਼ਕਾਮ ਭਗਤੀ ਵਿਚ ਹੀ ਆਪਣਾ ਵਿਸ਼ਵਾਸ ਪ੍ਰਗਟਾਇਆ ਹੈ। ਗੁਰਬਾਣੀ ਵਿਚ ਵੀ ਨਿਸ਼ਕਾਮ ਭਗਤੀ ਉਤੇ ਬਲ ਦਿੱਤਾ ਗਿਆ ਹੈ ਕਿਉਂਕਿ ਜੀਵਨ-ਮੁਕਤ ਨੂੰ ਕਿਸੇ ਫਲ ਦੀ ਪ੍ਰਾਪਤੀ ਦੀ ਲੋੜ ਹੀ ਨਹੀਂ ਰਹਿੰਦੀ। ਉਹ ਤਾਂ ਸਦਾ ਮੁਕਤ ਹੈ। ਜੇ ਉਸ ਨੂੰ ਕਿਸੇ ਚੀਜ਼ ਦੀ ਪ੍ਰਾਪਤੀ ਦੀ ਲਾਲਸਾ ਹੈ ਤਾਂ ਗੁਰੂ ਅਰਜਨ ਦੇਵ ਜੀ ਅਨੁਸਾਰ ਕੇਵਲ ਪ੍ਰਭੂ ਚਰਣਾਂ ਦੀ ਪ੍ਰੀਤ—*ਰਾਜ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾ ਰੇ।* (ਗੁ.ਗ੍ਰੰ.534)।

ਹਰਿ-ਭਗਤੀ ਅਸਲ ਵਿਚ ਹਰਿ-ਪ੍ਰੇਮ ਹੈ, ਇਸ ਵਿਚ ਪਾਖੰਡ ਜਾਂ ਕਿਸੇ ਪ੍ਰਕਾਰ ਦੇ ਅਨੁਸ਼ਠਾਨ ਜਾਂ ਦਿਖਾਵੇ ਦੀ ਲੋੜ ਨਹੀਂ। ਗੁਰੂ ਅਮਰਦਾਸ ਜੀ ਦੀ ਸਥਾਪਨਾ ਹੈ—*ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ। ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ।* (ਗੁ. ਗ੍ਰੰ.28)। ਗੁਰੂ ਅਮਰਦਾਸ ਜੀ ਨੇ ਮਾਝ ਰਾਗ ਵਿਚ ਵੀ ਸਪੱਸ਼ਟ ਕੀਤਾ ਹੈ ਕਿ ਜਿਸ ਜਿਗਿਆਸੂ ਦੇ ਹਿਰਦੇ ਵਿਚ ਪ੍ਰਭੂ-ਪ੍ਰੀਤ ਦਾ ਵਿਕਾਸ ਹੋ ਜਾਂਦਾ ਹੈ, ਉਹ 'ਮੁਕਤ' ਹੀ ਸਮਝਣਾ ਚਾਹੀਦਾ ਹੈ। ਉਹ ਸਚੇ ਸੰਜਮ ਅਤੇ ਜੁਗਤ ਨੂੰ ਗ੍ਰਹਿਣ ਕਰਦਾ ਹੋਇਆ ਇੰਦ੍ਰੀਆਂ ਨੂੰ ਆਪਣੇ ਵਸ ਵਿਚ ਰਖਦਾ ਹੈ। ਗੁਰੂ-ਸ਼ਬਦ ਰਾਹੀਂ ਪਰਮਾਤਮਾ ਦੀ ਆਰਾਧਨਾ ਰੂਪੀ ਭਗਤੀ ਹੀ ਪਰਮਾਤਮਾ ਨੂੰ ਰੁਚੀਕਰ ਹੈ—*ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ। ਇੰਦ੍ਰੀ ਵਸਿ ਸਚ ਸੰਜਮਿ ਜੁਗਤਾ। ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ।* (ਗੁ.ਗ੍ਰੰ.122)। ਸਪੱਸ਼ਟ ਹੈ ਕਿ ਨਿਸ਼ਕਾਮ ਭਗਤੀ ਪ੍ਰੇਮ ਆਧਾਰਿਤ ਸਹਿਜ ਸਾਧਨਾ ਹੈ।

**ਨਿਸਚਲ ਸਿੰਘ, ਸੰਤ, ਪੰਡਿਤ** (1882-1978 ਈ.) : ਸੇਵਾ ਪੰਥੀ ਸੰਪ੍ਰਦਾਇ ਦੇ 28 ਵਰ੍ਹੇ ਮੁੱਖ ਸੇਵਾਦਾਰ ਰਹੇ ਸੰਤ ਨਿਸਚਲ ਸਿੰਘ ਦਾ ਜਨਮ 18 ਅਪ੍ਰੈਲ 1882 ਈ. (7 ਵਿਸਾਖ 1938 ਬਿ.) ਵਿਚ ਇਕ ਸੇਵਾਪੰਥੀ ਸਾਧਕ ਭਾਈ ਅਮੀਰ ਸਿੰਘ ਦੇ ਘਰ ਮਾਈ ਪਿਆਰੀ (ਪਿਆਰ ਕੌਰ) ਦੀ ਕੁੱਖੋਂ ਪੱਛਮੀ ਪੰਜਾਬ ਦੇ ਸਰਗੋਧਾ ਜ਼ਿਲ੍ਹੇ ਦੇ ਮਿਠਾ ਟਿਵਾਣਾ ਨਗਰੀ ਵਿਚ ਹੋਇਆ। ਅਜੇ ਇਹ ਕੇਵਲ ਪੰਜ ਸਾਲਾਂ ਦੇ ਸਨ ਕਿ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ। ਇਨ੍ਹਾਂ ਦਾ ਵੱਡਾ ਭਰਾ ਭਾਈ ਮਹਿਤਾਬ ਸਿੰਘ ਵੀ ਇਕ ਨਿਸ਼ਠਾਵਾਨ ਸੇਵਾਪੰਥੀ ਸੀ। ਉਸ ਨੇ ਨਿਸਚਲ ਸਿੰਘ ਨੂੰ ਵੀ ਸੇਵਾਪੰਥੀ ਸਾਧਕ ਬਣਨ ਲਈ ਪ੍ਰੇਰਿਆ। ਆਪ ਨੇ ਸਥਾਨਕ ਸੇਵਾਪੰਥੀ ਡੇਰੇ ਵਿਚ ਪੰਜ ਸਾਲ ਲੰਗਰ ਦੀ ਸੇਵਾ ਦੇ ਨਾਲ ਨਾਲ ਗੁਰਬਾਣੀ ਅਤੇ ਸਿੱਖ ਇਤਿਹਾਸ ਦਾ ਅਧਿਐਨ ਕੀਤਾ। ਫਿਰ ਬਨਾਰਸ ਜਾ ਕੇ ਸੰਸਕ੍ਰਿਤ ਭਾਸ਼ਾ ਦਾ ਗਿਆਨ ਪ੍ਰਾਪਤ ਕੀਤਾ ਅਤੇ ਸੱਤ ਸਾਲ ਹਰਿਦੁਆਰ ਵਿਚ ਨਿਰਮਲ ਪੰਚਾਇਤੀ ਅਖਾੜੇ ਵਿਚ ਮਹੰਤ ਰਾਮ ਸਿੰਘ ਪਾਸ ਰਹਿ ਕੇ ਭਾਰਤੀ ਦਰਸ਼ਨ ਅਤੇ ਸ਼ਾਸਤ੍ਰ ਦਾ ਗੰਭੀਰ ਅਧਿਐਨ ਕੀਤਾ।

ਇਸ ਕਰਕੇ ਇਨ੍ਹਾਂ ਨੂੰ 'ਪੰਡਿਤ' ਕਿਹਾ ਜਾਣ ਲਗਿਆ। ਫਿਰ ਕੁਝ ਸਮੇਂ ਲਈ ਅੰਮ੍ਰਿਤਸਰ ਪੰਡਿਤ ਬੰਨਾ ਸਿੰਘ ਪਾਸ ਟਿਕੇ। ਇਸ ਠਹਿਰ ਦੌਰਾਨ ਗਿਆਨੀ ਅਮੀਰ ਸਿੰਘ ਤੋਂ 'ਗੁਰੂ ਗ੍ਰੰਥ ਸਾਹਿਬ' ਅਤੇ ਗਿਆਨੀ ਬਖ਼ਸ਼ੀਸ਼ ਸਿੰਘ ਤੋਂ 'ਦਸਮ ਗ੍ਰੰਥ' ਦੇ ਅਰਥ ਪੜ੍ਹੇ।

ਸੰਨ 1914 ਈ. ਤਕ ਹਰ ਪ੍ਰਕਾਰ ਦਾ ਅਧਿਐਨ ਕਰਕੇ ਵਾਪਸ ਮਿੱਠਾ ਟਿਵਾਣਾ ਪਹੁੰਚ ਗਏ ਅਤੇ ਗੁਰਮਤਿ ਦੇ ਪ੍ਰਚਾਰ ਨੂੰ ਆਪਣੇ ਜੀਵਨ ਦਾ ਮੁੱਖ ਉਦੇਸ਼ ਬਣਾ ਲਿਆ। ਉਥੇ ਧਰਮ ਪ੍ਰਚਾਰ ਦੇ ਨਾਲ ਨਾਲ ਸਮਾਜ ਸੇਵਾ ਅਤੇ ਵਿਦਿਆ ਵਿਸਤਾਰ ਦੇ ਕੰਮਾਂ ਵਿਚ ਵੀ ਰੁਚੀ ਲਈ। ਸੰਨ 1914 ਈ. ਵਿਚ ਆਪਣੇ ਵੱਡੇ ਭਰਾ ਦੀ ਸਹਾਇਤਾ ਨਾਲ ਗੁਰੂ ਨਾਨਕ ਹਾਈ ਸਕੂਲ ਦੀ ਸਥਾਪਨਾ ਕੀਤੀ। ਸੰਨ 1925 ਈ. ਵਿਚ ਆਪ ਮੰਡੀ ਬਹਾਉੱਦੀਨ ਜ਼ਿਲ੍ਹਾ ਜੇਹਲਮ ਵਲ ਚਲੇ ਗਏ ਅਤੇ ਉਥੇ ਸੰਤਪੁਰੇ ਵਿਚ ਧਰਮ ਪ੍ਰਚਾਰ ਦਾ ਕੰਮ ਸ਼ੁਰੂ ਕਰ ਦਿੱਤਾ। ਉਥੋਂ ਜੰਮੂ-ਕਸ਼ਮੀਰ, ਡੇਰਾ ਇਸਮਾਇਲ ਖ਼ਾਨ, ਪੋਠੋਹਾਰ ਅਤੇ ਸਰਹਦੀ ਸੂਬੇ ਵਿਚ ਜਾ ਜਾ ਕੇ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਮੰਡੀ ਬਹਾਉੱਦੀਨ ਦੇ ਡੇਰੇ ਵਿਚ ਆਸ਼੍ਰਮ ਬਣਾਇਆ ਅਤੇ ਗੁਰਮਤਿ ਦਾ ਬੋਧ ਕਰਾਉਣ ਲਈ ਪਾਠਸ਼ਾਲਾ ਵੀ ਖੋਲ੍ਹੀ। ਸੰਨ 1930 ਈ. ਵਿਚ ਆਪ ਨੇ ਛੇ ਮਹੀਨੇ ਲਗਾਤਾਰ ਧਰਮ-ਪ੍ਰਚਾਰ ਯਾਤ੍ਰਾ ਕੀਤੀ ਅਤੇ ਪੰਜਾਬ, ਉਤਰ ਪ੍ਰਦੇਸ਼, ਮੱਧ ਪ੍ਰਦੇਸ਼, ਮਹਾਰਾਸ਼ਟਰ ਅਤੇ ਹੈਦਰਾਬਾਦ (ਨਾਂਦੇੜ) ਵਿਚ ਜਾ ਕੇ ਸਿੱਖ ਧਰਮ-ਧਾਮਾਂ ਵਿਚ ਕਥਾ-ਵਾਰਤਾ ਅਤੇ ਧਾਰਮਿਕ ਪ੍ਰਵਚਨ ਕੀਤੇ। ਇਸ ਤੋਂ ਬਾਦ ਸੰਨ 1940 ਈ. ਵਿਚ ਫਿਰ ਲੰਬੀ ਪ੍ਰਚਾਰ ਯਾਤ੍ਰਾ ਕੀਤੀ ਅਤੇ ਪਟਨਾ ਸਾਹਿਬ ਵਿਚ ਰਹਿ ਕੇ ਕਈ ਸਾਲ ਤਖ਼ਤ ਹਰਿਮੰਦਿਰ ਸਾਹਿਬ ਦੀ ਨਵੀਂ ਇਮਾਰਤ ਬਣਵਾਈ। ਸੰਨ 1947 ਈ. ਵਿਚ ਇਹ ਪਟਨਾ ਸਾਹਿਬ ਵਿਚ ਹੀ ਸਨ, ਜਦੋਂ ਪੰਜਾਬ ਦਾ ਬਟਵਾਰਾ ਹੋਇਆ ਅਤੇ ਆਪ ਦੇ ਵੱਡੇ ਭਰਾ ਨੂੰ ਸੱਤ ਸੌ ਹੋਰ ਹਿੰਦੂਆਂ ਸਿੱਖਾਂ ਸਹਿਤ ਮੰਡੀ ਬਹਾਉੱਦੀਨ ਦੇ ਡੇਰੇ ਵਿਚ ਕਤਲ ਕਰ ਦਿੱਤਾ ਗਿਆ।

ਸੰਨ 1952 ਈ. ਵਿਚ ਆਪ ਨੇ ਯਮਨਾਨਗਰ ਵਿਚ 28 ਵਿਘੇ ਜ਼ਮੀਨ ਲੈ ਕੇ 28 ਫਰਵਰੀ 1953 ਈ. ਨੂੰ ਸੰਤਪੁਰਾ ਡੇਰਾ ਸਥਾਪਿਤ ਕੀਤਾ ਅਤੇ ਆਪਣੇ ਜੀਵਨ ਦੇ ਅੰਤ ਤਕ ਉਥੇ ਹੀ ਰਹੇ। ਉਥੇ ਹੀ 23 ਅਗਸਤ 1978 ਈ. ਨੂੰ ਆਪ ਦਾ ਦੇਹਾਂਤ ਹੋਇਆ। ਧਰਮ-ਪ੍ਰਚਾਰ ਤੋਂ ਇਲਾਵਾ ਇਨ੍ਹਾਂ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ। ਵਿਦਿਆ ਦੇ ਪ੍ਰਸਾਰ ਲਈ ਬਹੁਤ ਚੰਦਾ ਇਕੱਠਾ ਕੀਤਾ ਅਤੇ ਯਮਨਾਨਗਰ ਵਿਚ ਹੀ ਸਕੂਲਾਂ ਤੋਂ ਇਲਾਵਾ ਲੜਕਿਆਂ ਅਤੇ ਲੜਕੀਆਂ ਲਈ ਸੁਤੰਤਰ ਕਾਲਜ ਸਥਾਪਿਤ ਕੀਤੇ। ਇਨ੍ਹਾਂ ਨੇ ਪਟਨਾ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਖ਼ਾਲਸਾ ਕਾਲਜ ਕਾਇਮ ਕੀਤਾ। ਗੋਹਾਟੀ (ਆਸਾਮ), ਰਾਂਚੀ (ਝਾੜਖੰਡ) ਅਤੇ ਬੜੀ ਸੰਗਤ (ਕਲਕੱਤਾ) ਵਿਚ ਖ਼ਾਲਸਾ ਸਕੂਲਾਂ ਨੂੰ ਚਲਾਉਣ ਦੀ ਵਿਵਸਥਾ ਕੀਤੀ। ਆਪ ਦੀ ਸ਼ਖ਼ਸੀਅਤ ਵਿਚ ਸੰਤ ਅਤੇ ਵਿਦਵਾਨ ਦੋਹਾਂ ਦਾ ਸਾਮੰਜਸ ਹੋਇਆ ਮਿਲਦਾ ਹੈ।

**ਨਿਸ਼ਾਨ ਸਾਹਿਬ** : ਇਥੇ 'ਨਿਸ਼ਾਨ' ਸ਼ਬਦ ਫ਼ਾਰਸੀ ਭਾਸ਼ਾ ਦਾ ਹੈ ਅਤੇ ਇਸ ਦਾ ਅਰਥ ਹੈ ਝੰਡਾ, ਧ੍ਵਜ। 'ਸਾਹਿਬ' ਅਰਬੀ ਭਾਸ਼ਾ ਦਾ ਸ਼ਬਦ ਹੈ ਅਤੇ 'ਨਿਸ਼ਾਨ' ਲਈ ਆਦਰ ਬੋਧਕ ਹੈ। ਇਸ ਤਰ੍ਹਾਂ 'ਨਿਸ਼ਾਨ ਸਾਹਿਬ' ਜਾਂ 'ਝੰਡਾ ਸਾਹਿਬ' ਉਹ ਧ੍ਵਜ ਹੈ ਜੋ ਗੁਰੂ-ਧਾਮਾਂ, ਗੁਰਦੁਆਰਿਆਂ, ਥੜ੍ਹਿਆਂ, ਧਰਮਸ਼ਾਲਾਵਾਂ ਜਾਂ ਸੰਗਤਾਂ ਆਦਿ 'ਤੇ ਖੜ੍ਹਾ ਕੀਤਾ ਜਾਂਦਾ ਹੈ। ਇਨ੍ਹਾਂ ਥਾਂਵਾਂ ਤੋਂ ਬਾਹਰ ਜਲੂਸਾਂ, ਨਗਰ ਕੀਰਤਨਾਂ, ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਜਾਂ ਸੈਨਿਕ ਦਲਾਂ ਅਗੇ ਵੀ ਨਿਸ਼ਾਨ ਸਾਹਿਬ ਲੈ ਕੇ ਚਲਣ ਦੀ ਪਰੰਪਰਾ ਹੈ।

ਸਿੱਖ ਜਗਤ ਵਿਚ ਨਿਸ਼ਾਨ ਸਾਹਿਬ ਦਾ ਰਿਵਾਜ ਜਾਂ ਪਰੰਪਰਾ ਗੁਰੂ ਹਰਿਗੋਬਿੰਦ ਸਾਹਿਬ ਨੇ ਤੋਰੀ। ਉਨ੍ਹਾਂ ਨੇ ਅਕਾਲਬੁੰਗਾ (ਅਕਾਲ ਤਖ਼ਤ) ਸਥਾਪਿਤ ਕਰਨ ਵੇਲੇ 'ਨਿਸ਼ਾਨ' ਵੀ ਖੜਾ ਕੀਤਾ ਸੀ। ਸਿੱਖ ਇਤਿਹਾਸ ਅਨੁਸਾਰ ਉਸ ਦਾ ਉਦੋਂ ਨਾਂ 'ਅਕਾਲ ਧੁਜਾ' ਜਾਂ 'ਸਤਿਗੁਰੂ ਕਾ ਨਿਸ਼ਾਨ' ਸੀ। ਹਰਿਮੰਦਿਰ ਸਾਹਿਬ ਉਪਰ ਸਭ ਤੋਂ ਪਹਿਲਾਂ ਸੰਨ 1771 ਈ. ਵਿਚ ਭੰਗੀ ਮਿਸਲ ਦੇ ਸ. ਝੰਡਾ ਸਿੰਘ ਨੇ ਨਿਸ਼ਾਨ ਸਾਹਿਬ ਸਥਾਪਿਤ ਕੀਤਾ। ਫਿਰ ਸੰਨ 1783 ਈ. ਵਿਚ ਉਦਾਸੀ ਮਹੰਤ ਸੰਤੋਖ ਦਾਸ ਅਤੇ ਮਹੰਤ ਪ੍ਰੀਤਮ ਦਾਸ ਨੇ ਉਦਮ ਕਰਕੇ ਦੇਹਰਾਦੂਨ ਤੋਂ ਸਾਲ ਬ੍ਰਿਛ ਦਾ ਇਕ ਲੰਬਾ ਖੰਭਾ ਲਿਆਉਂਦਾ ਅਤੇ ਅਕਾਲ ਤਖ਼ਤ ਦੇ ਨੇੜਲੇ ਬੁੰਗੇ ਦੇ ਸਾਹਮਣੇ ਗਡ ਦਿੱਤਾ ਅਤੇ ਉਸ ਉਤੇ ਝੰਡਾ ਚੜ੍ਹਾਇਆ। ਕਾਲਾਂਤਰ ਵਿਚ ਉਸ ਬੁੰਗੇ ਦਾ ਨਾਂ ਹੀ 'ਝੰਡਾ ਬੁੰਗਾ' ਪ੍ਰਚਲਿਤ ਹੋ ਗਿਆ। ਉਸ ਦੇ ਪੁਰਾਣਾ ਹੋ ਜਾਣ ਕਾਰਣ, ਮਹਾਰਾਜਾ ਰਣਜੀਤ ਸਿੰਘ ਦੁਆਰਾ ਦਰਬਾਰ ਸਾਹਿਬ ਦੇ ਪ੍ਰਬੰਧਕ ਵਜੋਂ

ਨਿਯੁਕਤ ਸ. ਦੇਸਾ ਸਿੰਘ ਮਜੀਠੀਆ ਨੇ ਸੰਨ 1820 ਈ. ਵਿਚ ਲੋਹੇ ਦਾ ਖੰਭਾ (ਨਿਸ਼ਾਨ) ਬਣਵਾ ਕੇ ਖੜਾ ਕੀਤਾ ਜਿਸ ਉਪਰ ਸੋਨੇ ਨਾਲ ਮੜ੍ਹਿਆ ਤਾਂਬੇ ਦਾ ਪਤਰਾ ਚੜ੍ਹਿਆ ਹੋਇਆ ਸੀ। ਉਸ ਤੋਂ ਬਾਦ ਮਹਾਰਾਜਾ ਰਣਜੀਤ ਸਿੰਘ ਨੇ ਵੀ ਨਿਸ਼ਾਨ ਲਈ ਇਕ ਖੰਭਾ ਭੇਜਿਆ ਜੋ ਸੰਨ 1841 ਈ. ਤਕ ਪਿਆ ਰਿਹਾ, ਪਰ ਹਨੇਰੀ ਕਾਰਣ ਨੁਕਸਾਨੇ ਗਏ ਪਹਿਲੇ ਨਿਸ਼ਾਨ ਸਾਹਿਬ ਦੀ ਥਾਂ ਲਗਾਇਆ ਗਿਆ। ਬਾਦ ਵਿਚ ਸ. ਦੇਸਾ ਸਿੰਘ ਦੇ ਲੜਕੇ ਸ. ਲਹਿਣਾ ਸਿੰਘ ਮਜੀਠੀਆ ਨੇ ਨੁਕਸਾਨੇ ਹੋਏ ਖੰਭੇ ਦੀ ਮੁਰੰਮਤ ਕਰਾ ਕੇ ਦੂਜਾ ਨਿਸ਼ਾਨ ਸਾਹਿਬ ਵੀ ਸਥਾਪਿਤ ਕਰ ਦਿੱਤਾ। ਉਦੋਂ ਤੋਂ ਦੋ ਨਿਸ਼ਾਨ ਸਾਹਿਬ ਝੁਲਾਉਣ ਦਾ ਰਿਵਾਜ ਚਲਿਆ ਆ ਰਿਹਾ ਹੈ। ਸੰਨ 1923 ਈ. ਵਿਚ ਦਰਬਾਰ ਸਾਹਿਬ ਦੀ ਪਰਿਕ੍ਰਮਾ ਨੂੰ ਖੁਲ੍ਹਾ ਕਰਨ ਵੇਲੇ ਇਨ੍ਹਾਂ ਨਿਸ਼ਾਨ ਸਾਹਿਬਾਂ ਨੂੰ ਉਖਾੜ ਕੇ ਕੁਝ ਕੁ ਮੀਟਰ ਪਰੇ ਸਥਾਪਿਤ ਕੀਤਾ ਗਿਆ। ਸੰਨ 1962 ਈ. ਵਿਚ ਇਨ੍ਹਾਂ ਨਿਸ਼ਾਨ ਸਾਹਿਬਾਂ ਉਪਰ ਬਿਜਲੀ ਦੇ ਬਲਬ ਲਗਾਉਣ ਲਈ ਇਨ੍ਹਾਂ ਨੂੰ ਫਿਰ ਬਦਲਣਾ ਪਿਆ।

ਨਿਸ਼ਾਨ ਸਾਹਿਬ ਦਾ ਮੁੱਖ ਰੰਗ ਕੇਸਰੀ ਹੈ, ਪਰ ਨਿਹੰਗ ਸਿੰਘ ਨੀਲੇ ਰੰਗ ਦਾ ਨਿਸ਼ਾਨ ਸਾਹਿਬ ਆਪਣੇ ਡੇਰਿਆਂ ਉਤੇ ਝੁਲਾਉਂਦੇ ਹਨ। ਨਿਸ਼ਾਨ ਸਾਹਿਬ ਦੇ ਖੰਭੇ ਦੇ ਸਿਰੇ ਉਪਰ ਖੰਡਾ ਲਗਿਆ ਹੁੰਦਾ ਹੈ ਅਤੇ ਫਰਹਰਾ ਉਪਰ ਖੰਡੇ-ਕ੍ਰਿਪਾਨ ਦਾ ਮਿਲਵਾ ਚਿਤਰ ਅਥਵਾ '੧ਓ' ਲਿਖਿਆ ਜਾਂ ਕਢਿਆ ਹੁੰਦਾ ਹੈ। ਖੰਭੇ ਦੇ ਦੁਆਲੇ ਵੀ ਫਰਹਰਾ ਵਾਲੇ ਰੰਗ ਦਾ ਕਪੜਾ ਲਪੇਟਿਆ ਹੁੰਦਾ ਹੈ।

ਨਿਸ਼ਾਨ ਸਾਹਿਬ ਦੀ ਉਚਾਈ ਕਿਤਨੀ ਹੋਵੇ ? ਇਸ ਬਾਰੇ ਕੋਈ ਖ਼ਾਸ ਨਿਯਮ ਨਹੀਂ ਹੈ। ਅਕਾਲ ਤਖ਼ਤ ਸਾਹਿਬ ਪਾਸ ਝੂਲਦੇ ਦੋਵੇਂ ਨਿਸ਼ਾਨ ਸਾਹਿਬ ਲਗਭਗ 125 ਫੁਟ ਉੱਚੇ ਦਸੇ ਜਾਂਦੇ ਹਨ। ਆਮ ਤੌਰ 'ਤੇ ਗੁਰਦੁਆਰਿਆਂ ਵਿਚ ਲਗੇ ਨਿਸ਼ਾਨ ਸਾਹਿਬ ਇਤਨੇ ਉੱਚੇ ਜ਼ਰੂਰ ਹੋਣੇ ਚਾਹੀਦੇ ਹਨ, ਤਾਂ ਕਿ ਦੂਰੋਂ ਨਜ਼ਰ ਆ ਸਕਣ ਅਤੇ ਗੁਰੂ-ਧਾਮ ਤਕ ਪਹੁੰਚਣ ਲਈ ਲੋਕਾਂ ਨੂੰ ਸੇਧ ਮਿਲ ਸਕੇ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਯੁੱਧ ਨੂੰ ਪ੍ਰਸਥਾਨ ਕਰ ਰਹੀਆਂ ਜਾਂ ਕਿਸੇ ਮੁਹਿੰਮ ਉਤੇ ਚੜ੍ਹੀਆਂ ਫ਼ੌਜਾਂ ਅਗੇ ਨਿਸ਼ਾਨ ਸਾਹਿਬ ਝੂਲਦੇ ਸਨ। ਮਿਸਲ ਕਾਲ ਵਿਚ ਇਕ ਮਿਸਲ ਵਾਲੇ ਉਚੇਚੇ ਤੌਰ 'ਤੇ ਨਿਸ਼ਾਨ ਸਾਹਿਬ ਧਾਰਣ ਕਰਕੇ ਮਿਸਲਾਂ ਦੀਆਂ ਸੈਨਿਕ ਟੁਕੜੀਆਂ ਦੇ ਅਗੇ ਚਲਦੇ ਸਨ। ਇਸ ਕਰਕੇ ਉਸ ਮਿਸਲ ਦਾ ਨਾਂ ਵੀ 'ਨਿਸ਼ਾਨਾਂਵਾਲੀ ਮਿਸਲ' ਪੈ ਗਿਆ।

**ਨਿਸ਼ਾਨਾਂ ਵਾਲੀ ਮਿਸਲ** :ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਵਿਚੋਂ ਇਕ ਜਿਸ ਦਾ ਸਦਰ ਮੁਕਾਮ ਅੰਬਾਲਾ ਸੀ। ਫ਼ਿਰੋਜ਼ਪੁਰ ਜ਼ਿਲ੍ਹੇ ਦੇ ਮਨਸੂਰ ਪਿੰਡ ਦੇ ਚੌਧਰੀ ਸਾਹਿਬ ਰਾਇ ਸ਼ੇਰਗਿਲ ਦੇ ਪੁੱਤਰ ਦਸੌਂਧਾ ਸਿੰਘ ਨੇ ਅੰਮ੍ਰਿਤ ਛਕ ਕੇ ਖ਼ਾਲਸਾ ਬਣਨ ਉਪਰੰਤ ਆਪਣਾ ਜੱਥਾ ਕਾਇਮ ਕੀਤਾ ਜੋ ਆਮ ਤੌਰ 'ਤੇ ਅੰਮ੍ਰਿਤਸਰ ਵਿਚ ਹੀ ਠਹਿਰਦਾ ਸੀ ਅਤੇ ਦਰਬਾਰ ਸਾਹਿਬ ਦੀ ਰਖਿਆ ਤੋਂ ਇਲਾਵਾ ਰਾਖਵੀਂ ਫ਼ੌਜ ਦੀ ਭੂਮਿਕਾ ਵੀ ਨਿਭਾਉਂਦਾ ਸੀ। ਸੰਨ 1748 ਈ. ਵਿਚ ਦਲ ਖ਼ਾਲਸਾ ਦੀ ਸਥਾਪਨਾ ਨਾਲ ਇਸ ਦੇ ਜੱਥੇ ਨੂੰ ਮਿਸਲ ਬਣਾਇਆ ਗਿਆ ਅਤੇ ਚੂੰਕਿ ਖ਼ਾਲਸੇ ਦੀਆਂ ਮੁਹਿੰਮਾਂ ਵੇਲੇ ਇਸ ਜੱਥੇ ਵਾਲੇ ਧਰਮ-ਯੁੱਧ ਨੂੰ ਪ੍ਰਸਥਾਨ ਕਰ ਰਹੀ ਸਿੱਖ ਧਰਮ-ਵੀਰਾਂ ਦੀ ਸੈਨਾ ਦੀ ਨਿਸ਼ਾਨਾਂ ਸਹਿਤ ਅਗਵਾਈ ਕਰਦੇ ਸਨ, ਇਸੇ ਕਰਕੇ ਇਸ ਮਿਸਲ ਦਾ ਨਾਂ 'ਨਿਸ਼ਾਨਾਂ ਵਾਲੀ ਮਿਸਲ' ਪ੍ਰਚਲਿਤ ਹੋ ਗਿਆ। ਇਸ ਮਿਸਲ ਨੂੰ ਬੁੱਢਾ ਦਲ ਅਧੀਨ ਰਖਿਆ ਗਿਆ।

ਸੰਨ 1764 ਈ. ਵਿਚ ਸਰਹਿੰਦ ਦੇ ਫਤਹ ਹੋਣ ਤੋਂ ਬਾਦ ਦਸੌਂਧਾ ਸਿੰਘ ਨੇ ਸਾਨ੍ਹੇਵਾਲ, ਅਮਲੋਹ, ਦੋਰਾਹਾ, ਜ਼ੀਰਾ, ਸਿੰਘਾਂਵਾਲਾ ਅਤੇ ਅੰਬਾਲਾ ਨੂੰ ਆਪਣੇ ਅਧੀਨ ਕਰਕੇ ਅੰਬਾਲਾ ਵਿਚ ਆਪਣੀ ਰਾਜਧਾਨੀ ਕਾਇਮ ਕੀਤੀ। ਸੰਨ 1767 ਈ. ਵਿਚ ਦਸੌਂਧਾ ਸਿੰਘ ਦੇ ਦੇਹਾਂਤ ਤੋਂ ਬਾਦ ਉਸ ਦਾ ਛੋਟਾ ਭਰਾ ਸੰਗਤ ਸਿੰਘ ਮਿਸਲਦਾਰ ਬਣਿਆ। ਉਸ ਨੇ ਅੰਬਾਲਾ ਵਾਲੀ ਰਿਆਸਤ ਆਪਣੇ ਚਚੇਰੇ ਭਰਾਵਾਂ ਲਾਲ ਸਿੰਘ ਅਤੇ ਗੁਰਬਖ਼ਸ਼ ਸਿੰਘ ਨੂੰ ਸੌਂਪ ਕੇ ਆਪ ਸਿੰਘਾਂ ਵਾਲਾ ਵਿਚ ਰਹਿਣ ਲਗਾ। ਸੰਗਤ ਸਿੰਘ ਦੀ ਮਿਸਲਦਾਰੀ ਵੇਲੇ ਇਸ ਮਿਸਲ ਨੇ ਬਹੁਤ ਤਰੱਕੀ ਕੀਤੀ ਅਤੇ ਇਸ ਦੀ ਸੈਨਾ ਦੀ ਗਿਣਤੀ 12,000 ਘੋੜਸਵਾਰਾਂ ਤਕ ਪਹੁੰਚ ਗਈ। ਸੰਨ 1774 ਈ. ਵਿਚ ਸੰਗਤ ਸਿੰਘ ਦੀ ਮ੍ਰਿਤੂ ਤੋਂ ਬਾਦ ਇਸ ਮਿਸਲ ਦੇ ਮੁੱਖ ਸਰਦਾਰਾਂ ਨੇ ਆਪਣੇ ਵਖਰੇ ਵਖਰੇ ਇਲਾਕੇ ਮਲ ਲਏ। ਸੰਨ 1786 ਈ. ਵਿਚ ਅੰਬਾਲਾ ਦੇ ਪ੍ਰਸ਼ਾਸਕ ਗੁਰਬਖ਼ਸ਼ ਸਿੰਘ ਦੇ ਮਰਨ ਉਪਰੰਤ ਉਸ ਦੀ ਵਿਧਵਾ ਬੀਬੀ ਦਯਾ ਕੌਰ ਨੇ ਮਿਸਲ ਦਾ ਪ੍ਰਬੰਧ ਸੰਭਾਲਿਆ। ਸੰਨ 1823 ਈ. ਵਿਚ ਉਸ ਦੇ ਦੇਹਾਂਤ ਤੋਂ ਬਾਦ ਅੰਗ੍ਰੇਜ਼

ਸਰਕਾਰ ਨੇ ਰਿਆਸਤ ਨੂੰ ਆਪਣੇ ਅਧੀਨ ਕਰ ਲਿਆ।

**ਨਿਹਕਲੰਕੀ ਅਵਤਾਰ** : 'ਦਸਮ ਗ੍ਰੰਥ' ਵਿਚ ਸੰਕਲਿਤ 'ਚੌਬੀਸਾਵਤਾਰ' ਨਾਮਕ ਰਚਨਾ ਦਾ ਇਕ ਵੱਡਾਕਾਰੀ ਕਥਾ-ਪ੍ਰਸੰਗ, ਜਿਸ ਦਾ ਕ੍ਰਮਾਂਕ 24 ਹੈ। ਇਸ ਅਵਤਾਰ ਦਾ ਇਕ ਨਾਮਾਂਤਰ 'ਕਲਕੀ ਅਵਤਾਰ' ਵੀ ਹੈ। ਵੇਖੋ 'ਚੌਬੀਸਾਵਤਾਰ' ।

**ਨਿਹਾਲ ਸਿੰਘ ਅਟਾਰੀਵਾਲਾ** (ਮ.1817 ਈ.) : ਅਟਾਰੀਵਾਲਾ ਖ਼ਾਨਦਾਨ ਦੇ ਸੰਸਥਾਪਕ ਸ. ਗੌਹਰ ਸਿੰਘ ਦੇ ਘਰ ਜਨਮ ਲੈਣ ਵਾਲਾ ਸ. ਨਿਹਾਲ ਸਿੰਘ ਇਕ ਚੰਗਾ ਯੋਧਾ ਅਤੇ ਦਰਬਾਰੀ ਸੀ। ਸ. ਗੌਹਰ ਸਿੰਘ ਭੰਗੀ ਮਿਸਲ ਦੇ ਸ. ਗੁਜਰ ਸਿੰਘ ਦੇ ਅਧੀਨ ਆਪਣੇ ਯੁੱਧ ਕਰਮ ਨੂੰ ਪ੍ਰਦਰਸ਼ਿਤ ਕਰਨ ਲਗ ਗਿਆ ਅਤੇ ਆਪਣੀ ਜਾਗੀਰ ਨੂੰ ਵਧਾਇਆ। ਸ. ਨਿਹਾਲ ਸਿੰਘ ਨੇ ਵੀ ਭੰਗੀ ਮਿਸਲ ਦੇ ਸ. ਸਾਹਿਬ ਸਿੰਘ ਦੇ ਅਧੀਨ ਉਸ ਦੇ ਸੈਨਾ ਦਲ ਵਿਚ ਸ਼ਾਮਲ ਹੋ ਕੇ ਅਫ਼ਗ਼ਾਨਾਂ ਨਾਲ ਯੁੱਧ ਕੀਤੇ ਅਤੇ ਜ਼ਮਾਨ ਸ਼ਾਹ ਦੁਰਾਨੀ ਦੇ ਜਰਨੈਲ ਅਹਿਮਦ ਖ਼ਾਨ ਨੂੰ ਖਦੇੜ ਕੇ ਯਸ਼ ਖਟਿਆ। ਇਸ ਨੇ ਭੰਗੀ ਮਿਸਲ ਵਲੋਂ ਹੋ ਕੇ ਪਹਿਲਾਂ ਸੰਨ 1800 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦਾ ਵਿਰੋਧ ਕੀਤਾ, ਪਰ ਬਾਦ ਵਿਚ ਮਹਾਰਾਜੇ ਕੋਲ ਨੌਕਰ ਹੋ ਗਿਆ। ਸੰਨ 1801 ਤੋਂ 1817 ਈ. ਤਕ ਇਸ ਨੇ ਮਹਾਰਾਜੇ ਦੀਆਂ ਲਗਭਗ ਸਾਰੀਆਂ ਸੈਨਿਕ ਮੁਹਿੰਮਾਂ ਵਿਚ ਭਾਗ ਲਿਆ। ਸੰਨ 1803 ਈ. ਵਿਚ ਇਸ ਨੂੰ ਪੋਠੋਹਾਰ ਦੇ ਸੁਖੋ ਪਿੰਡ ਵਿਚ ਜਾਗੀਰ ਦਿੱਤੀ ਗਈ। ਸੰਨ 1807 ਈ. ਵਿਚ ਕਸੂਰ ਦੀ ਜਿਤ ਤੋਂ ਬਾਦ ਉਥੋ ਕਾਨੂੰਨ ਦੀ ਵਿਵਸਥਾ ਬਹਾਲ ਕਰਨ ਲਈ ਮਹਾਰਾਜੇ ਵਲੋਂ ਇਸ ਨੂੰ ਜ਼ਿੰਮੇਵਾਰੀ ਸੌਂਪੀ ਗਈ।

ਸ. ਨਿਹਾਲ ਸਿੰਘ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਬਹੁਤ ਸਨੇਹ ਸੀ। ਰਵਾਇਤ ਅਨੁਸਾਰ ਜਦ ਸੰਨ 1817 ਈ. ਵਿਚ ਮਹਾਰਾਜਾ ਬਹੁਤ ਸਖ਼ਤ ਬੀਮਾਰ ਹੋ ਗਿਆ ਅਤੇ ਵੈਦਾਂ ਤੇ ਹਕੀਮਾਂ ਦੇ ਦਵਾ-ਦਾਰੂ ਨੇ ਕੋਈ ਅਸਰ ਨ ਕੀਤਾ, ਤਾਂ ਇਸ ਨੇ ਮਹਾਰਾਜੇ ਨੂੰ ਪੰਥ ਦਾ ਨਾਇਕ ਮਿਥ ਕੇ ਆਪਣੇ ਆਪ ਨੂੰ ਉਸ ਲਈ ਕੁਰਬਾਨ ਹੋਣ ਦਾ ਮਨ ਬਣਾਇਆ। ਉਸ ਦੇ ਪਲੰਘ ਦੇ ਇਰਦ-ਗਿਰਦ ਚਕਰ ਕਟਦੇ ਹੋਇਆਂ ਇਸ ਨੇ ਪ੍ਰਾਰਥਨਾ ਕੀਤੀ ਕਿ ਮਹਾਰਾਜਾ ਠੀਕ ਹੋ ਜਾਏ ਅਤੇ ਉਸ ਦੀ ਬੀਮਾਰੀ ਮੈਨੂੰ ਲਗ ਜਾਏ। ਇਤਨਾ ਕਰਕੇ ਇਹ ਆਪਣੇ ਨਿਵਾਸ ਅਟਾਰੀ ਚਲਾ ਗਿਆ ਅਤੇ ਉਥੇ ਜਾ ਕੇ ਜਲਦੀ ਹੀ ਪ੍ਰਾਣ ਤਿਆਗ ਦਿੱਤੇ। ਉਧਰ ਮਹਾਰਾਜਾ ਸਹਿਜੇ ਸਹਿਜੇ ਸੁਅਸਥ ਹੋ ਗਿਆ। ਇਸ ਨੇ ਸਵੈ-ਕੁਰਬਾਨੀ ਦੀ ਬੜੀ ਉਜਲੀ ਮਿਸਾਲ ਕਾਇਮ ਕੀਤੀ ਸੀ।

**ਨਿਹਾਲ ਸਿੰਘ ਕੈਰੋਂ** (1863-1928 ਈ.) : ਅੰਮ੍ਰਿਤਸਰ ਜ਼ਿਲ੍ਹੇ ਦੇ ਕੈਰੋਂ ਪਿੰਡ ਵਿਚ ਭਾਈ ਗੁਲਾਬ ਸਿੰਘ ਦੇ ਘਰ 22 ਦਸੰਬਰ 1863 ਈ. ਨੂੰ ਪੈਦਾ ਹੋਇਆ ਭਾਈ ਨਿਹਾਲ ਸਿੰਘ ਇਸਤਰੀਆਂ ਦੀ ਪੜ੍ਹਾਈ ਦਾ ਅਲਮਬਰਦਾਰ ਸੀ। ਕਿਸੇ ਪ੍ਰਕਾਰ ਦੀ ਪੜ੍ਹਾਈ ਕੀਤਿਆਂ ਹੀ ਇਹ ਛੋਟੇ ਹੁੰਦਿਆਂ ਆਪਣੇ ਵੱਡੇ ਭਰਾ ਤਰਲੋਕ ਸਿੰਘ ਨਾਲ ਮਲਾਇਆ ਚਲਾ ਗਿਆ ਅਤੇ ਹਾਂਗਕਾਂਗ ਵਿਚ ਕਾਇਮ ਆਰਟਿਲਰੀ ਵਿਚ ਭਰਤੀ ਹੋ ਗਿਆ। ਪਰ ਜਲਦੀ ਹੀ ਪਿੰਡ ਪਰਤ ਆਇਆ ਅਤੇ ਸਮਾਜਿਕ ਭਲਾਈ ਦੇ ਕੰਮਾਂ ਵਿਚ ਰੁਝ ਗਿਆ। ਇਸ ਨੇ ਸਿੰਘ ਸਭਾ ਦੇ ਦੀਵਾਨਾਂ ਵਿਚ ਲੈਕਚਰ ਦੇਣੇ ਸ਼ੁਰੂ ਕੀਤੇ ਅਤੇ 'ਮਾਝਾ ਖ਼ਾਲਸਾ ਦੀਵਾਨ' ਦੀ ਸਥਾਪਨਾ ਵਿਚ ਵਿਸ਼ੇਸ਼ ਭੂਮਿਕਾ ਨਿਭਾਈ। ਇਸ ਨੇ ਬੱਚਿਆਂ ਦੀ ਪੜ੍ਹਾਈ ਵਲ ਉਚੇਚਾ ਧਿਆਨ ਦਿੱਤਾ। ਇਸ ਨੇ ਪਹਿਲਾਂ ਲੜਕਿਆਂ ਦੀ ਪੜ੍ਹਾਈ ਲਈ ਆਪਣੇ ਪਿੰਡ ਵਿਚ ਸਕੂਲ ਬਣਾਇਆ ਅਤੇ ਫਿਰ ਲੜਕੀਆਂ ਦਾ ਸਕੂਲ ਸ਼ੁਰੂ ਕਰਨ ਦੀ ਯੋਜਨਾ ਬਣਾਈ। ਲੋਕਾਂ ਲਈ ਲੜਕੀਆਂ ਦਾ ਸਕੂਲ ਕਾਇਮ ਕਰਨਾ ਨਵੀਂ ਗੱਲ ਸੀ, ਇਸ ਲਈ ਇਸ ਉਦਮ ਦਾ ਵਿਰੋਧ ਹੋਇਆ, ਪਰ ਨਿਹਾਲ ਸਿੰਘ ਨੇ ਕਿਸੇ ਦੀ ਵੀ ਪਰਵਾਹ ਕੀਤੇ ਬਿਨਾ ਮਈ 1913 ਈ. ਵਿਚ ਹੋਸਟਲ ਦਾ ਨੀਂਹ ਪੱਥਰ ਰਖ ਦਿੱਤਾ। ਇਹ ਆਪਣੇ ਇਕ ਸਾਥੀ ਬਾਬਾ ਦਿਆਲ ਸਿੰਘ ਅਤੇ ਸਕੂਲ ਦੇ ਕੁਝ ਵਿਦਿਆਰਥੀਆਂ ਸਮੇਤ ਹਾਂਗਕਾਂਗ, ਮਲਾਇਆ ਅਤੇ ਸ਼ਿੰਘਾਈ ਗਿਆ ਅਤੇ ਸਕੂਲ ਲਈ ਚੰਦਾ ਇਕੱਠਾ ਕੀਤਾ। ਇਸ ਤੋਂ ਇਲਾਵਾ 14 ਮਾਰਚ 1916 ਈ. ਨੂੰ ਸਕੂਲ ਦੇ ਹੋਸਟਲ ਦਾ ਉਦਘਾਟਨ ਪਟਿਆਲਾ-ਪਤਿ ਮਹਾਰਾਜਾ ਭੂਪਿੰਦਰ ਸਿੰਘ ਤੋਂ ਕਰਵਾਇਆ ਅਤੇ ਉਸ ਹੋਸਟਲ ਦਾ ਨਾਂ ਪਟਿਆਲੇ ਘਰਾਣੇ ਨਾਲ ਸੰਬੰਧਿਤ 'ਮਾਤਾ ਸਾਹਿਬ ਕੌਰ ਭੁਜੰਗਣ ਆਸ਼੍ਰਮ' ਰਖਿਆ। ਮਹਾਰਾਜੇ ਨੇ ਵੀ ਸਕੂਲ ਲਈ ਮਾਇਕ ਸਹਾਇਤਾ ਦਿੱਤੀ। ਇਸਤਰੀਆਂ ਵਿਚ ਸਮੂਹਿਕ ਚੇਤਨਾ ਲਿਆਉਣ ਲਈ ਇਸ ਨੇ ਸਕੂਲ ਵਿਚ

ਇਸਤਰੀਆਂ ਦੀ ਇਕ ਸਾਲਾਨਾ ਕਾਨਫ੍ਰੰਸ ਦਾ ਆਯੋਜਨ ਕੀਤਾ। ਇਸ ਨਾਲ ਸਮਾਜ ਨੂੰ ਦਰਪੇਸ਼ ਕਈ ਸਮਸਿਆਵਾਂ ਉਤੇ ਖੁਲ੍ਹ ਕੇ ਵਿਚਾਰ-ਵਟਾਂਦਰਾ ਹੋਣ ਲਗਾ। ਇਸ ਦੇ ਲੜਕੇ ਸ. ਪ੍ਰਤਾਪ ਸਿੰਘ ਨੇ ਪੰਜਾਬ ਦਾ ਮੁੱਖ ਮੰਤਰੀ ਬਣ ਕੇ ਆਪਣੇ ਪਿਤਾ ਦੀਆਂ ਵਿਚੇ ਰਹਿ ਗਈਆਂ ਕਈ ਯੋਜਨਾਵਾਂ ਨੂੰ ਸਿਰੇ ਚੜ੍ਹਾਇਆ। ਇਸ ਦਾ ਦੇਹਾਂਤ 20 ਨਵੰਬਰ 1928 ਈ. ਨੂੰ ਹੋਇਆ।

**ਨਿਹਾਲ ਸਿੰਘ ਠਾਕੁਰ** (1808-1895 ਈ.) : ਇਕ ਸਿੱਖ ਵਿਦਵਾਨ ਅਤੇ ਰਾਗੀ, ਜਿਸ ਦਾ ਜਨਮ ਭਾਈ ਮਹਿਲ ਸਿੰਘ ਦੇ ਘਰ ਮਾਈ ਬਸੀ ਦੀ ਕੁੱਖੋਂ 17 ਫਰਵਰੀ 1808 ਈ. ਵਿਚ ਅੰਮ੍ਰਿਤਸਰ ਵਿਚ ਹੋਇਆ। ਮਹਿਲ ਸਿੰਘ ਮੂਲ ਰੂਪ ਵਿਚ ਪੱਛਮੀ ਪੰਜਾਬ ਦੇ ਰਾਵਲਪਿੰਡ ਜ਼ਿਲ੍ਹੇ ਦੀ ਗੁਜਰਖ਼ਾਨ ਤਹਿਸੀਲ ਦੇ ਪਿੰਡ 'ਸੈਯਦ-ਕੀ-ਸਰਾਇ' ਦਾ ਰਹਿਣ ਵਾਲਾ ਸੀ, ਪਰ ਇਕ ਵਾਰ ਅੰਮ੍ਰਿਤਸਰ ਦੀ ਯਾਤ੍ਰਾ ਲਈ ਆਇਆ ਅਤੇ ਨਿਹਾਲ ਸਿੰਘ ਦੇ ਜਨਮ ਤੋਂ ਬਾਦ ਸਥਾਈ ਤੌਰ 'ਤੇ ਇਥੇ ਹੀ ਵਸ ਗਿਆ। ਜਦੋਂ ਨਿਹਾਲ ਸਿੰਘ ਦਸ ਸਾਲਾਂ ਦਾ ਹੋਇਆ ਤਾਂ ਠਾਕੁਰ ਦਿਆਲ ਸਿੰਘ ਦੇ ਡੇਰੇ ਵਿਚ ਗੁਰਮਤਿ ਪੜ੍ਹਨ ਲਈ ਪਹੁੰਚ ਗਿਆ। ਉਥੇ ਇਸ ਨੇ ਅੰਮ੍ਰਿਤ ਪਾਨ ਕੀਤਾ ਅਤੇ 15 ਵਰ੍ਹੇ ਡੇਰੇ ਵਿਚ ਰਹਿ ਕੇ ਸਿੱਖ ਧਰਮ ਗ੍ਰੰਥਾਂ, ਇਤਿਹਾਸ ਗ੍ਰੰਥਾਂ, ਕਾਵਿ-ਸ਼ਾਸਤ੍ਰ ਅਤੇ ਸੰਸਕ੍ਰਿਤ ਸਾਹਿਤ ਦਾ ਗੰਭੀਰ ਅਧਿਐਨ ਕੀਤਾ ਅਤੇ ਭਾਰਤੀ ਦਰਸ਼ਨ, ਖ਼ਾਸ ਕਰਕੇ ਵੇਦਾਂਤ ਨੂੰ ਸਮਝਣ ਦਾ ਯਤਨ ਕੀਤਾ। ਜਲਦੀ ਹੀ ਇਹ ਡੇਰੇ ਦੇ ਪ੍ਰਮੁਖ ਚਾਟੜਿਆਂ ਵਿਚ ਗਿਣਿਆ ਜਾਣ ਲਗਾ। ਹੌਲੀ ਹੌਲੀ ਇਸ ਦੇ ਨਾਂ ਨਾਲ ਵੀ 'ਠਾਕੁਰ' ਸ਼ਬਦ ਜੁੜਦਾ ਚਲਾ ਗਿਆ।

ਨਿਹਾਲ ਸਿੰਘ ਨੇ ਪੋਠੋਹਾਰ ਵਾਲੇ ਭਾਈ ਗੁਰਮੁਖ ਸਿੰਘ ਤੋਂ ਕੀਰਤਨ ਕਰਨਾ ਸਿਖਿਆ ਅਤੇ ਬੜੇ ਲੰਬੇ ਸਮੇਂ ਤਕ ਉਸ ਨਾਲ ਹਰਿਮੰਦਿਰ ਸਾਹਿਬ, ਅੰਮ੍ਰਿਤਸਰ ਵਿਚ ਤਬਲਾ ਵਜਾਉਂਦਾ ਰਿਹਾ। ਉਨ੍ਹੀਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਇਹ ਹਿੰਦੂ ਅਤੇ ਸਿੱਖ ਧਰਮਾਂ ਦੇ ਤੀਰਥਾਂ ਦੀ ਯਾਤ੍ਰਾ ਉਤੇ ਨਿਕਲ ਪਿਆ। ਇਸ ਨੇ ਹਰ ਥਾਂ ਸਿੱਖ ਧਰਮ ਬਾਰੇ ਪ੍ਰਵਚਨ ਦਿੱਤੇ ਅਤੇ ਕੀਰਤਨ ਨਾਲ ਲੋਕਾਂ ਨੂੰ ਨਿਹਾਲ ਕੀਤਾ। ਹਜ਼ੂਰ ਸਾਹਿਬ ਵਿਚ ਇਹ ਕਈ ਮਹੀਨੇ ਠਹਿਰਿਆ। ਉਸ ਤੋਂ ਬਾਦ ਇਹ ਉਤਰ ਪ੍ਰਦੇਸ਼ ਦੇ ਆਜ਼ਮਗੜ੍ਹ ਜ਼ਿਲ੍ਹੇ ਦੇ ਨਿਜ਼ਾਮਾਬਾਦ ਕਸਬੇ ਵਿਚ ਪਹੁੰਚ ਗਿਆ। ਉਥੇ 'ਗੁਰਦੁਆਰਾ ਚਰਨ ਪਾਦੁੱਕਾ' ਦੇ ਮਹੰਤ ਸਾਧੂ ਸਿੰਘ ਦੀ ਪ੍ਰੇਰਣਾ ਨਾਲ ਜਾਪੁ ਸਾਹਿਬ ਦਾ ਭਾਵ ਪ੍ਰਕਾਸ਼ਨੀ ਟੀਕਾ ਤਿਆਰ ਕੀਤਾ ਜਿਸ ਦਾ ਨਾਂ ਇਸ ਨੇ 'ਚਕ੍ਰਧਰ ਚਰਿਤ੍ਰ ਚਾਰੂ ਚੰਦ੍ਰਿਕਾ' ਰਖਿਆ। ਫਿਰ ਇਸ ਨੇ 'ਚਿੰਤਾਮਣੀ' ਨਾਂ ਦੀ ਰਚਨਾ ਕੀਤੀ। ਉਥੋਂ ਪਰਤ ਕੇ ਇਸ ਨੇ ਰਾਵਲਪਿੰਡੀ ਜ਼ਿਲ੍ਹੇ ਦੇ ਸੁਖੋ ਪਿੰਡ ਵਿਚ ਨਿਵਾਸ ਕੀਤਾ, ਪਰ ਜਲਦੀ ਹੀ 'ਥੋਹਾ ਖ਼ਾਲਸਾ' ਨਾਂ ਦੇ ਪਿੰਡ ਵਿਚ ਜਾ ਕੇ 'ਦੁਖ ਭੰਜਨੀ' ਨਾਂ ਦਾ ਆਪਣਾ ਡੇਰਾ ਸਥਾਪਿਤ ਕੀਤਾ। ਉਥੇ ਇਸ ਨੇ ਕੀਰਤਨ ਕਰਨ ਤੋਂ ਇਲਾਵਾ ਧਰਮ ਪ੍ਰਚਾਰ ਦਾ ਕੰਮ ਜਾਰੀ ਰਖਿਆ। ਇਸ ਦੀ ਪ੍ਰਸਿੱਧੀ ਦੂਰ ਦੂਰ ਤਕ ਪਸਰ ਗਈ। ਕਹਿੰਦੇ ਹਨ ਸੰਤ ਅਤਰ ਸਿੰਘ ਨੇ ਕਈ ਵਾਰ ਇਸ ਦਾ ਕੀਰਤਨ ਸੁਣਨ ਲਈ ਡੇਰੇ ਵਿਚ ਹਾਜ਼ਰੀ ਭਰੀ। ਬਾਬਾ ਖੇਮ ਸਿੰਘ ਬੇਦੀ ਕੱਲਰ ਵਾਲੇ ਵੀ ਇਸ ਤੋਂ ਬਹੁਤ ਪ੍ਰਭਾਵਿਤ ਸਨ। ਇਕ ਵਾਰ ਉਹ ਇਸ ਨੂੰ ਆਪਣੇ ਮੁਰਬਿਆਂ ਵਲ ਸਿੱਖੀ ਦਾ ਪ੍ਰਚਾਰ ਕਰਨ ਲਈ ਲੈ ਗਏ। ਸੰਨ 1895 ਈ. ਵਿਚ ਇਹ ਸਰਹਦੀ ਸੂਬੇ ਦੇ ਹਜ਼ਾਰਾ ਜ਼ਿਲ੍ਹੇ ਦੇ ਹਰੀਪੁਰ ਨਗਰ ਵਿਚ ਕੀਰਤਨ ਕਰਨ ਗਿਆ ਹੋਇਆ ਸੀ ਕਿ ਇਸ ਦੀ 22 ਮਈ 1895 ਈ. ਨੂੰ ਅਚਾਨਕ ਮ੍ਰਿਤੂ ਹੋ ਗਈ। ਇਸ ਦੇ ਮਧੁਰ ਕੀਰਤਨ ਅਤੇ ਸਪੱਸ਼ਟ ਪ੍ਰਵਚਨਾਂ ਨੇ ਸ਼ਰਧਾਲੂਆਂ ਦੇ ਦਿਲਾਂ ਵਿਚ ਇਸ ਪ੍ਰਤਿ ਬੜੀ ਸ਼ਰਧਾ ਦੀ ਭਾਵਨਾ ਜਗਾਈ ਹੋਈ ਸੀ।

**ਨਿਹਾਲ ਸਿੰਘ ਦਮਦਮੀਆ** (ਮ. 1871 ਈ.): ਉਨ੍ਹੀਵੀਂ ਸਦੀ ਵਿਚ ਹੋਇਆ ਇਕ ਨਿਰਮਲਾ ਸੰਤ ਜਿਸ ਦਾ ਜਨਮ ਪਟਿਆਲਾ ਰਿਆਸਤ ਦੇ 'ਮੀਮਸਾ' ਪਿੰਡ ਵਿਚ ਹੋਇਆ। ਇਸ ਦੇ ਮਾਤਾ-ਪਿਤਾ ਅਤੇ ਜਨਮ ਬਾਰੇ ਜਾਣਕਾਰੀ ਦਾ ਅਭਾਵ ਹੈ। ਕੁਝ ਵੱਡਾ ਹੋ ਕੇ ਇਹ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਚ ਉੱਚਾ ਬੁੰਗਾ ਦੇ ਮਹੰਤ ਦੂਨਾ ਸਿੰਘ ਕੋਲ ਆ ਗਿਆ। ਇਸ ਨੇ ਬੜੀ ਨਿਸ਼ਠਾ ਨਾਲ ਧਰਮ ਗ੍ਰੰਥਾਂ ਦਾ ਅਧਿਐਨ ਕੀਤਾ ਅਤੇ ਡੇਰੇ ਵਿਚ ਰਹਿ ਕੇ 'ਗੁਰੂ ਕਾ ਲੰਗਰ' ਦੀ ਬੜੀ ਸੁੰਦਰ ਵਿਵਸਥਾ ਕੀਤੀ। ਇਸ ਦੀ ਨਿਸ਼ਕਾਮ ਸੇਵਾ ਅਤੇ ਵਿਦਵੱਤਾ ਕਾਰਣ ਲੋਕੀਂ ਇਸ ਦਾ ਬਹੁਤ ਆਦਰ ਕਰਦੇ ਸਨ। ਮਹੰਤ ਦੂਨਾ ਸਿੰਘ ਦੇ ਦੇਹਾਂਤ ਤੋਂ ਬਾਦ ਇਹ ਡੇਰੇ ਦਾ ਮਹੰਤ ਸਥਾਪਿਤ ਕੀਤਾ ਗਿਆ। ਸੰਨ 1860 ਈ . ਵਿਚ ਇਹ ਕੁਝ ਨੌਜਵਾਨ ਸੇਵਕਾਂ ਸਹਿਤ

ਦੇਹਰਾਦੂਨ ਗਿਆ ਅਤੇ ਬਾਬਾ ਰਾਮ ਰਾਇ ਦੀ ਜਾਗੀਰ ਵਿਚੋਂ ਦਿਆਰ ਦੇ ਸਭ ਤੋਂ ਉਚੇ ਬ੍ਰਿਛ ਨੂੰ ਕਟਵਾ ਕੇ ਉਸ ਦਾ ਖੰਭਾ ਬਣਵਾਇਆ ਅਤੇ ਆਪਣੇ ਸਿਰਾਂ ਉਤੇ ਚੁਕਦੇ ਹੋਇਆਂ ਪਟਿਆਲੇ ਪਹੁੰਚਿਆ। ਪਟਿਆਲੇ ਤੋਂ ਮਹਾਰਾਜਾ ਨਰੇਂਦਰ ਸਿੰਘ ਨੇ ਉਸ ਖੰਭੇ ਨੂੰ ਬੈਲ-ਗਡਿਆਂ ਰਾਹੀਂ ਦਮਦਮਾ ਸਾਹਿਬ ਪਹੁੰਚਵਾਇਆ।

ਦਮਦਮਾ ਸਾਹਿਬ ਪਹੁੰਚ ਕੇ ਨਿਹਾਲ ਸਿੰਘ ਪਹਿਲਾਂ ਸਾਧ ਸੰਗਤ ਤੋਂ ਰਾਮਰਾਈਆਂ ਨਾਲ ਵਰਤਣ ਦੀ ਖਿਮਾ ਯਾਚਨਾ ਕੀਤੀ ਅਤੇ ਫਿਰ ਨਿਸ਼ਾਨ-ਸਾਹਿਬ ਲਈ ਖੰਭੇ ਨੂੰ ਗਡਿਆ। ਇਸ ਨਾਲ ਸੰਗਤ ਵਿਚ ਇਸ ਦਾ ਮਾਣ ਹੋਰ ਵਧ ਗਿਆ। ਸੰਨ 1862 ਈ. ਵਿਚ ਜਦੋਂ ਪਟਿਆਲੇ ਵਿਚ ਧਰਮਧੁਜਾ ਅਖਾੜੇ ਦੀ ਸਥਾਪਨਾ ਹੋਈ, ਤਾਂ ਇਸ ਨੂੰ ਸ੍ਰੀ ਮਹੰਤ ਦੀ ਸਹਾਇਤਾ ਲਈ ਚੁਣੇ ਗਏ ਚਾਰ ਮਹੰਤਾਂ ਵਿਚ ਸ਼ਾਮਲ ਕੀਤਾ ਗਿਆ। ਇਸ ਨੇ ਮੁਕਤਸਰ ਦੇ ਗੁਰੂ-ਧਾਮ ਵਿਚ ਬੁੰਗਾ ਦਮਦਮੀਆ ਦੀ ਸਥਾਪਨਾ ਕੀਤੀ ਜੋ ਬਾਦ ਵਿਚ ਧਰਮ-ਪ੍ਰਚਾਰ ਦਾ ਮੁੱਖ ਕੇਂਦਰ ਬਣਿਆ। ਸਿੱਖ ਧਰਮ ਵਿਚ ਗਿਆਨ ਅਤੇ ਸੇਵਾ ਦੇ ਪ੍ਰਸਾਰ ਲਈ ਇਸ ਨੇ ਸ਼ਲਾਘਾਯੋਗ ਭੂਮਿਕਾ ਨਿਭਾਈ। ਅਨੁਮਾਨ ਹੈ ਕਿ ਇਸ ਦਾ ਦੇਹਾਂਤ ਸੰਨ 1871 ਈ. ਵਿਚ ਹੋਇਆ ਸੀ।

**ਨਿਹੰਗ ਸਿੰਘ** : ਗੁਰੂ ਗੋਬਿੰਦ ਸਿੰਘ ਜੀ ਦੀ ਲਾਡਲੀ ਫ਼ੌਜ ਵਜੋਂ ਪ੍ਰਸਿੱਧ ਨਿਹੰਗ ਸਿੰਘ ਸਿੱਖ ਧਰਮ ਦੇ ਪੁਰਾਤਨ ਜੰਗੀ ਸਰੂਪ ਅਤੇ ਆਚਾਰ ਨੂੰ ਅਪਣਾ ਕੇ ਚਲਣ ਵਾਲਾ ਇਕ ਅਜਿਹਾ ਧਰਮ-ਸਾਧਕ ਹੈ ਜੋ ਸੀਸ ਉਪਰ ਫਰਹਰੇ ਵਾਲਾ ਉੱਚਾ ਦੋਮਾਲਾ ਸਜਾਉਂਦਾ ਹੈ ਅਤੇ ਕਈ ਪ੍ਰਕਾਰ ਦੇ ਸ਼ਸਤ੍ਰਾਂ (ਚੱਕਰ, ਖੰਡਾ, ਕ੍ਰਿਪਾਨ, ਭਾਲਾ, ਬੰਦੂਕ, ਤੋੜਾ, ਗਜਗਾਹ ਆਦਿ) ਨਾਲ ਸੁਸਜਿਤ ਹਰ ਵਕਤ ਤਿਆਰ-ਬਰ-ਤਿਆਰ ਰਹਿੰਦਾ ਹੈ। ਇਸ ਪਾਸ ਲੋਹੇ ਦਾ ਗੜਵਾ, ਮਾਲਾ ਅਤੇ ਹੋਰ ਲੋੜੀਂਦਾ ਸਾਮਾਨ ਹਰ ਵਕਤ ਮੌਜੂਦ ਰਹਿੰਦਾ ਹੈ।

ਨਿਹੰਗ ਸਿੰਘ ਮਰਣ ਤੋਂ ਸਦਾ ਨਿਸੰਗ ਅਤੇ ਮਾਇਆ ਤੋਂ ਨਿਰਲੇਪ ਰਹਿੰਦੇ ਹਨ। ਅਜਿਹੀਆਂ ਵਿਸ਼ੇਸ਼ਤਾਵਾਂ ਕਰਕੇ ਇਨ੍ਹਾਂ ਦੇ ਨਾਂ ਦੀ ਵਿਉਪੱਤੀ ਸੰਸਕ੍ਰਿਤ ਦੇ ਨਿਹਸ਼ੰਕ (निःशंक) ਅਥਵਾ ਨਿਹਸੰਗ (निःसंग) ਸ਼ਬਦ ਤੋਂ ਮੰਨੀ ਜਾਂਦੀ ਹੈ। ਆਸਾ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਮੌਤ ਦੀ ਚਿੰਤਾ ਤੋਂ ਮੁਕਤ ਵਿਅਕਤੀ ਨੂੰ 'ਨਿਹੰਗ' ਕਿਹਾ ਹੈ— *ਨਿਰਭਉ ਹੋਇਓ ਭਇਆ ਨਿਹੰਗਾ।* 'ਚੰਡੀ ਦੀ ਵਾਰ' ਵਿਚ ਵੀ ਇਸ ਭਾਵ ਦੀ ਅਭਿਵਿਅਕਤੀ ਹੋਈ ਹੈ— *ਪਹਿਲਾਂ ਦਲਾਂ ਮਿਲੰਦਿਆਂ ਭੇੜ ਪਿਆ ਨਿਹੰਗਾਂ।* ਇਸੇ ਭਾਵਨਾ ਅਧੀਨ ਭਾਈ ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਇਸ ਨੂੰ ਪਰਿਭਾਸ਼ਿਤ ਕਰਦਿਆਂ ਲਿਖਿਆ ਹੈ— *ਨਿਹੰਗ ਕਹਾਵੈ ਸੋ ਪੁਰਖ ਦੁਖ ਸੁਖ ਮਨੇ ਨ ਅੰਗ।* ਕੁਝ ਵਿਦਵਾਨ ਇਸ ਸ਼ਬਦ ਦੀ ਵਿਉਪਤੀ ਫ਼ਾਰਸੀ ਭਾਸ਼ਾ ਦੇ 'ਨਿਹੰਗ' ਸ਼ਬਦ ਤੋਂ ਮੰਨਦੇ ਹਨ, ਜਿਸ ਦਾ ਅਰਥ ਹੈ ਮਗਰਮੱਛ ਅਤੇ ਤਲਵਾਰ।

ਸਿੱਖ ਧਰਮ ਵਿਚ ਇਹ ਆਤਮ-ਉਤਸਰਗੀ ਸੰਪ੍ਰਦਾਇ ਕਿਵੇਂ ਹੋਂਦ ਵਿਚ ਆਇਆ ? ਇਸ ਬਾਰੇ ਕਈ ਮਤ ਪ੍ਰਚਲਿਤ ਹਨ। ਇਕ ਮਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਸਭ ਤੋਂ ਛੋਟਾ ਸਾਹਿਬਜ਼ਾਦਾ ਬਾਬਾ ਫਤਹਿ ਸਿੰਘ ਇਕ ਵਾਰ ਵਿਨੋਦੀ ਚੋਜ ਕਰਦਿਆਂ ਸੀਸ ਉਤੇ ਦੁਮਾਲਾ ਸਜਾ ਕੇ ਅਤੇ ਨੀਲੇ ਰੰਗ ਦਾ ਚੋਲਾ ਪਾ ਕੇ ਗੁਰੂ ਜੀ ਪਾਸ ਆ ਗਿਆ। ਗੁਰੂ ਜੀ ਨੇ ਪ੍ਰਸੰਨ ਹੋ ਕੇ ਭਵਿਸ਼ਬਾਣੀ ਕੀਤੀ ਕਿ ਅਜਿਹੇ ਬਾਣੇ ਵਾਲਾ ਇਕ 'ਨਿਹੰਗ ਪੰਥ' ਹੋਵੇਗਾ।

ਦੂਜੇ ਮਤ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਮਾਛੀਵਾੜੇ ਵਿਚ ਧਾਰਣ ਕੀਤੇ ਉੱਚ ਦੇ ਪੀਰ ਵਾਲੇ ਬਾਣੇ ਨੂੰ ਅਗਨਿ-ਭੇਂਟ ਕੀਤਾ ਤਾਂ ਉਨ੍ਹਾਂ ਦੇ ਸੇਵਕ ਭਾਈ ਮਾਨ ਸਿੰਘ ਨੇ ਉਸ ਨਾਲੋਂ ਇਕ ਲੀਰ ਪਾੜ ਕੇ ਆਪਣੀ ਦਸਤਾਰ ਵਿਚ ਸਜਾ ਲਈ। ਇਸ ਤੋਂ ਪ੍ਰਭਾਵਿਤ ਹੋ ਕੇ ਕਈ ਸਿੰਘਾਂ ਨੇ ਨੀਲੇ ਬਸਤ੍ਰ ਧਾਰਣ ਕਰਨੇ ਸ਼ੁਰੂ ਕਰ ਦਿੱਤੇ ਅਤੇ ਦਸਤਾਰਾਂ ਨਾਲ ਲੀਰ ਦੀ ਸ਼ਕਲ ਦਾ ਫਰਹਰਾ ਛਡਣਾ ਸ਼ੁਰੂ ਕਰ ਦਿੱਤਾ। ਕਾਲਾਂਤਰ ਵਿਚ ਇਸ ਵੇਸ਼-ਭੂਸ਼ਾ ਵਾਲੇ ਨਿਹੰਗ-ਸਿੰਘ ਵਜੋਂ ਜਾਣੇ ਜਾਣ ਲਗੇ।

ਤੀਜੇ ਮਤ ਅਨੁਸਾਰ ਨਿਸ਼ਾਨਾਂ ਵਾਲੀ ਮਿਸਲ ਦੇ ਬਾਬਾ ਨੈਣਾ ਸਿੰਘ ਨੇ ਸੈਨਿਕ ਟੁਕੜੀ ਦੇ ਨਿਸ਼ਾਨਚੀ ਦੇ ਸਿਰ ਉਪਰ ਉੱਚੀ ਦਸਤਾਰ ਸਜਾ ਕੇ ਉਸ ਨਾਲ ਨਿਸ਼ਾਨ ਦੇ ਰੂਪ ਵਿਚ ਫਰਹਰਾ ਝੁਲਾ ਦਿੱਤਾ। ਇਸ ਨਾਲ ਦੋ ਲਾਭ ਹੋਏ। ਇਕ ਇਹ ਕਿ ਫ਼ੌਜ ਦੇ 'ਨਿਸ਼ਾਨ' ਦੀ ਥਾਂ ਪੂਰੀ ਹੋ ਗਈ ਅਤੇ ਦੂਜਾ ਨਿਸ਼ਾਨਚੀ ਦੇ ਹੱਥ ਵੇਹਲੇ ਹੋਣ ਕਰਕੇ ਉਹ ਲੋੜ ਅਨੁਸਾਰ ਸ਼ਸਤ੍ਰ ਚਲਾ ਸਕਣ ਦੇ ਸਮਰਥ ਹੋ ਗਿਆ। ਬਹੁਤੇ ਵਿਦਵਾਨ ਇਸ ਤੀਜੇ ਮਤ ਨੂੰ ਜ਼ਿਆਦਾ ਵਜ਼ਨੀ ਮੰਨਦੇ ਹਨ।

ਇਨ੍ਹਾਂ ਨੂੰ 'ਅਕਾਲੀ' ਅਥਵਾ 'ਅਕਾਲੀ ਨਿਹੰਗ' ਵੀ ਕਿਹਾ ਜਾਂਦਾ ਸੀ ਕਿਉਂਕਿ 'ਅਕਾਲ' ਦੇ ਉਪਾਸਕ ਹੋਣ ਕਾਰਣ ਇਹ ਵੀ ਕਾਲ ਦੇ ਪ੍ਰਭਾਵ ਤੋਂ ਮੁਕਤ ਸਨ। ਇਨ੍ਹਾਂ ਦਾ ਅਧਿਕਤਰ ਸੰਬਧ ਨਿਸ਼ਾਨਾਂ ਵਾਲੀ ਮਿਸਲ ਅਤੇ ਸ਼ਹੀਦਾਂ ਵਾਲੀ ਮਿਸਲ ਨਾਲ ਸੀ। ਅਠਾਰ੍ਹਵੀਂ ਸਦੀ ਦੇ ਉਤਰਾਰਧ ਵਿਚ ਜਦੋਂ ਸਿੱਖ ਫ਼ੌਜਾਂ ਨੇ ਸਰਹਿੰਦ ਨੂੰ ਜਿਤ ਲਿਆ ਤਾਂ ਸਾਰੀਆਂ ਮਿਸਲਾਂ ਦੇ ਸਰਦਾਰਾਂ ਨੇ ਵਧ ਤੋਂ ਵਧ ਇਲਾਕਾ ਆਪਣੇ ਕਬਜ਼ੇ ਅਧੀਨ ਕਰਕੇ ਰਿਆਸਤਾਂ ਦੀ ਸਥਾਪਨਾ ਕੀਤੀ ਅਤੇ ਇਸ ਕਰਕੇ ਪਰਸਪਰ ਵੈਰ-ਵਿਰੋਧ ਵਧਿਆ। ਪਰ ਨਿਹੰਗ ਸਿੰਘਾਂ ਨੇ ਆਪਣੇ ਆਪ ਨੂੰ ਇਸ ਪ੍ਰਕਾਰ ਦੇ ਲਾਲਚ ਅਤੇ ਪ੍ਰਭੁਤਾ ਤੋਂ ਦੂਰ ਰਖਿਆ। ਸਮੇਂ ਸਮੇਂ ਇਹ ਅਕਾਲ ਤਖ਼ਤ ਉਤੇ ਇਕੱਠੇ ਹੁੰਦੇ ਰਹਿੰਦੇ ਅਤੇ ਆਪਣੀ ਸਿਦਕ ਦਿਲੀ ਅਤੇ ਨਿਰਮੋਹੀ ਮਾਨਸਿਕਤਾ ਕਰਕੇ ਸਿੱਖ ਸਮਾਜ ਵਿਚ ਸਮਾਦਰਿਤ ਹੁੰਦੇ ਰਹੇ। ਬਾਬਾ ਨੈਣਾ ਸਿੰਘ ਦਾ ਇਕ ਸੇਵਕ ਬਾਬਾ ਫੂਲਾ ਸਿੰਘ ਅਕਾਲੀ ਅਕਾਲ-ਤਖ਼ਤ ਦੀ ਸੇਵਾ ਸੰਭਾਲ ਕਰਦਾ ਸੀ ਅਤੇ ਉਸ ਦੀ ਪੰਥ ਵਿਚ ਬੜੀ ਪ੍ਰਤਿਸ਼ਠਾ ਸੀ।

ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਮਿਸਲਾਂ ਨੂੰ ਆਪਣੇ ਅਧਿਕਾਰ ਅਧੀਨ ਕਰਕੇ ਰਾਜ ਦੀ ਸਥਾਪਨਾ ਕੀਤੀ, ਤਾਂ ਵੀ ਨਿਹੰਗ ਸਿੰਘਾਂ ਨੇ ਆਪਣੀ ਵੱਖਰੀ ਪਛਾਣ ਬਣਾਈ ਰਖੀ। ਮਹਾਰਾਜੇ ਨੇ ਇਨ੍ਹਾਂ ਨੂੰ ਆਪਣੀ ਸੈਨਾ ਵਿਚ ਭਰਤੀ ਕਰਨਾ ਚਾਹਿਆ, ਪਰ ਇਨ੍ਹਾਂ ਨੇ ਨੌਕਰੀ ਸਵੀਕਾਰਨ ਤੋਂ ਨਾਂਹ ਕਰ ਦਿੱਤੀ। ਇਨ੍ਹਾਂ ਪੰਥ-ਦਰਦੀਆਂ ਨੇ ਖ਼ੁਦ-ਮੁਖ਼ਤਿਆਰ ਰਹਿੰਦੇ ਹੋਇਆਂ ਵੀ ਲੋੜ ਪੈਣ 'ਤੇ ਸਿੱਖ ਰਾਜ ਦੇ ਵਿਸਤਾਰ ਵਿਚ ਮਹਾਰਾਜੇ ਦੀ ਡਟ ਕੇ ਮਦਦ ਕੀਤੀ। ਜੱਥੇਦਾਰ ਸਾਧੂ ਸਿੰਘ ਅਤੇ ਬਾਬਾ ਫੂਲਾ ਸਿੰਘ ਨੇ ਕਸੂਰ, ਮੁਲਤਾਨ, ਕਸ਼ਮੀਰ ਆਦਿ ਦੀਆਂ ਲੜਾਈਆਂ ਵਿਚ ਪੂਰੀ ਗਰਮਜੋਸ਼ੀ ਨਾਲ ਹਿੱਸਾ ਲਿਆ। ਸੰਨ 1823 ਈ. ਵਿਚ ਹੋਈ ਨੌਸ਼ਹਿਰਾ ਦੀ ਲੜਾਈ ਵਿਚ ਬਾਬਾ ਫੂਲਾ ਸਿੰਘ ਅਕਾਲੀ ਨੇ ਚਮਤਕਾਰੀ ਬਹਾਦਰੀ ਦਾ ਪਰਿਚਯ ਦਿੰਦਿਆਂ ਵੀਰਗਤੀ ਪ੍ਰਾਪਤ ਕੀਤੀ। ਇਸ ਤਰ੍ਹਾਂ ਸਿੱਖ ਰਾਜ ਵੇਲੇ ਇਨ੍ਹਾਂ ਦੇ ਯਸ਼ ਦਾ ਸੂਰਜ ਆਪਣੀ ਪੂਰੀ ਬੁਲੰਦੀ ਉਤੇ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਅਤੇ ਲਾਹੌਰ ਦਰਬਾਰ ਉਤੇ ਅੰਗ੍ਰੇਜ਼ ਹਕੂਮਤ ਦੀ ਸਥਾਪਤੀ ਤੋਂ ਬਾਦ ਨਿਹੰਗ ਸਿੰਘਾਂ ਦੀ ਪ੍ਰਤਿਸ਼ਠਾ ਘਟਣ ਲਗੀ। ਇਕ ਤਾਂ ਇਸ ਕਰਕੇ ਕਿ ਹਾਰ ਤੋਂ ਬਾਦ ਸਾਰੇ ਸਿੱਖ ਸਮਾਜ ਵਿਚ ਨਿਰਾਸ਼ਾ ਪਸਰ ਗਈ ਸੀ। ਦੂਜੇ ਅੰਗ੍ਰੇਜ਼ਾਂ ਅਤੇ ਵਿਦੇਸ਼ੀ ਅਫ਼ਸਰਾਂ ਨੂੰ ਹਕਾਰਤ ਦੀ ਨਜ਼ਰ ਨਾਲ ਵੇਖਣ ਕਾਰਣ ਨਿਹੰਗ ਸਿੰਘ ਉਨ੍ਹਾਂ ਦੇ ਜ਼ੁਲਮ ਦਾ ਵਿਸ਼ੇਸ਼ ਨਿਸ਼ਾਨਾ ਬਣਦੇ ਸਨ। ਇਸ ਤਰ੍ਹਾਂ ਇਨ੍ਹਾਂ ਦਾ ਮਹੱਤਵ ਅਤੇ ਪ੍ਰਤਿਸ਼ਠਾ ਘਟਦੀ ਗਈ। ਪਰ ਕਈ ਟੋਲਿਆਂ/ਜੱਥਿਆਂ ਵਿਚ ਵੰਡੀਜ ਕੇ ਇਨ੍ਹਾਂ ਨੇ ਆਪਣੀ ਹੋਂਦ ਕਿਸੇ ਨ ਕਿਸੇ ਰੂਪ ਵਿਚ ਬਣਾਈ ਰਖੀ। ਹਰ ਇਕ ਜੱਥੇਦਾਰ ਨੇ ਆਪਣੀ ਵਖਰੀ ਵਖਰੀ ਛਾਵਣੀ ਬਣਾ ਲਈ, ਪਰ ਮੁੱਖ ਤੌਰ 'ਤੇ ਇਹ ਦੋ ਦਲਾਂ ਅਧੀਨ ਹੀ ਵਿਚਰਦੇ ਰਹੇ। ਇਨ੍ਹਾਂ ਦੋਹਾਂ ਦਲਾਂ ਨੇ ਆਪਣੇ ਨਾਂ ਸੰਨ 1734 ਈ. ਵਿਚ ਨਵਾਬ ਕਪੂਰ ਸਿੰਘ ਦੁਆਰਾ ਰਖੇ ਦੋ ਨਾਂਵਾਂ—ਬੁੱਢਾ ਦਲ ਅਤੇ ਤਰੁਣਾ ਦਲ—ਨੂੰ ਅਪਣਾਈ ਰਖਿਆ। ਬੁੱਢਾ ਦਲ ਦਾ ਸਦਰ ਮੁਕਾਮ ਤਲਵੰਡੀ ਸਾਬੋ ਵਿਚ ਹੈ ਅਤੇ ਤਰੁਣਾ ਦਲ ਦੀ ਮੁੱਖ ਛਾਵਣੀ ਬਾਬਾ ਬਕਾਲਾ ਵਿਚ ਹੈ। ਆਮ ਤੌਰ 'ਤੇ ਇਹ ਹੋਲੇ ਮਹੱਲੇ ਦੇ ਅਵਸਰ ਤੇ ਆਨੰਦਪੁਰ ਸਾਹਿਬ ਵਿਚ ਇਕੱਠੇ ਹੁੰਦੇ ਹਨ ਅਤੇ ਆਪਣੇ ਪਰੰਪਰਾਗਤ ਕਰਮਾਚਾਰ ਦਾ ਪ੍ਰਦਰਸ਼ਨ ਕਰਕੇ ਸਿੱਖ ਰਵਾਇਤਾਂ ਨੂੰ ਸੁਰਜੀਤ ਕਰਦੇ ਹਨ।

ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਇਨ੍ਹਾਂ ਦੀਆਂ ਛਾਵਣੀਆਂ ਵਿਚ 'ਦਸਮ ਗ੍ਰੰਥ' ਅਤੇ 'ਸਰਬਲੋਹ ਗ੍ਰੰਥ' ਨੂੰ ਵੀ ਪੂਰੀ ਮਾਨਤਾ ਦਿੱਤੀ ਜਾਂਦੀ ਹੈ। ਇਹ ਨਿੱਤ-ਨੇਮ ਕਰਨ ਵਿਚ ਪੱਕੇ ਹਨ ਅਤੇ ਸਿੱਖ ਮਰਯਾਦਾ ਦੀ ਪੂਰੀ ਪਾਬੰਦੀ ਨੂੰ ਅਪਣਾਉਂਦੇ ਹਨ। ਸੁਰਾਪਾਨ ਤੋਂ ਪੂਰੀ ਤਰ੍ਹਾਂ ਸੰਕੋਚ ਕਰਦੇ ਹੋਏ 'ਸੁਖਨਿਧਾਨ' ਦੀ ਮੌਜ ਵਿਚ ਵਿਚਰਦੇ ਹਨ ਅਤੇ ਆਪਣੇ ਦੁਆਰਾ ਝਟਕਾਏ ਪਸ਼ੂ ਅਥਵਾ ਪੰਛੀ ਦੇ ਮਾਸ ਦਾ ਸੇਵਨ ਕਰਦੇ ਹਨ। 'ਚੰਡੀ ਦੀ ਵਾਰ' ਦਾ ਨਿੱਤ ਪਾਠ ਕਰਕੇ ਇਹ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ। ਬੁੱਢਾ ਦਲ ਵਾਲੇ ਆਪਣੇ ਆਪ ਨੂੰ 'ਛਿਆਨਵੇ ਕਰੋੜੀ ਚਲਦਾ ਵਹੀਰ' ਕਹਿ ਕੇ ਆਪਣੀ ਗਤਿਸ਼ੀਲਤਾ ਨੂੰ ਬਣਾਈ ਰਖਣ ਵਿਚ ਵਿਸ਼ਵਾਸ ਰਖਦੇ ਹਨ। ਇਨ੍ਹਾਂ ਦੁਆਰਾ ਵਰਤੀ ਗਈ ਸੰਕਟ ਦੇ ਸਮੇਂ ਨੂੰ ਭੁਲਾਵਾ ਦੇਣ ਵਾਲੀ ਸ਼ਬਦਾਵਲੀ (ਨਿਹੰਗ ਬੋਲੇ) ਇਨ੍ਹਾਂ ਦੀ ਚੜ੍ਹਦੀ ਕਲਾ ਵਾਲੀ ਮਾਨਸਿਕਤਾ ਦੀ ਪ੍ਰਤੀਕ ਹੈ।

**ਨਿਹੰਗ ਬੋਲੇ** : ਵੇਖੋ 'ਖ਼ਾਲਸੇ ਦੇ ਬੋਲੇ'।

**ਨਿਗੁਰਾ** (ਵਿਅਕਤੀ) : ਸਿੱਖ ਧਰਮ-ਸਾਧਨਾ ਵਿਚ ਸਤਿਗੁਰੂ ਜਾਂ ਗੁਰੂ (ਵੇਖੋ) ਦੇ ਮਹੱਤਵ ਉਤੇ ਇਤਨਾ ਅਧਿਕ ਪ੍ਰਕਾਸ਼ ਪਾਇਆ ਗਿਆ ਹੈ ਕਿ ਗ੍ਰੰਥ ਸਾਹਿਬ ਦਾ ਕੋਈ ਵੀ ਪੰਨਾ ਗੁਰੂ ਨਾਲ ਸੰਬੰਧਿਤ ਕਿਸੇ ਤੱਥ ਤੋਂ ਖ਼ਾਲੀ ਨਹੀਂ ਹੈ। ਸਪੱਸ਼ਟ ਹੈ ਜਿਗਿਆਸੂ ਲਈ ਗੁਰੂ ਦੀ ਅਤਿ ਅਧਿਕ ਆਵੱਸ਼ਕਤਾ ਹੈ। ਜੋ ਵਿਅਕਤੀ ਗੁਰੂ ਵਾਲਾ ਨਹੀਂ ਬਣਦਾ ਅਤੇ ਗੁਰੂ ਤੋਂ ਬੇਮੁਖ ਰਹਿੰਦਾ ਹੈ, ਉਹ 'ਨਿਗੁਰਾ' ਹੈ। ਸਿੱਖ ਧਰਮ ਵਿਚ ਨਿਗੁਰੇ ਵਿਅਕਤੀ ਦਾ ਕੋਈ ਸਥਾਨ ਨਹੀਂ ਹੈ। ਸਿੱਖ ਇਤਿਹਾਸ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ ਗੁਰੂ ਨ ਧਾਰਣ ਕਰਨ ਦੀ ਘਾਟ ਨੂੰ ਗੁਰੂ ਅਮਰਦਾਸ ਜੀ ਨੇ ਬਿਰਧ ਅਵਸਥਾ ਵਿਚ ਪੂਰਾ ਕੀਤਾ ਅਤੇ ਆਪਣੇ ਤੋਂ ਕਾਫ਼ੀ ਉਮਰ ਵਿਚ ਛੋਟੇ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਧਾਰਣ ਕਰਕੇ ਉਨ੍ਹਾਂ ਦੀ ਅਦੁੱਤੀ ਸੇਵਾ ਕੀਤੀ ਅਤੇ ਆਪ ਵੀ ਗੁਰੂ-ਰੂਪ ਹੋ ਗਏ।

ਗੁਰੂ ਗ੍ਰੰਥ ਸਾਹਿਬ ਵਿਚ ਨਿਗੁਰੇ ਵਿਅਕਤੀ ਬਾਰੇ ਵੀ ਕਈਆਂ ਪ੍ਰਸੰਗਾਂ ਵਿਚ ਟਿੱਪਣੀ ਕੀਤੀ ਗਈ ਮਿਲਦੀ ਹੈ। ਸਚ ਤਾਂ ਇਹ ਹੈ ਕਿ ਮਹਾਤਮਾ ਬੁੱਧ ਤੋਂ ਬਾਦ ਗੁਰੂ ਸੰਬੰਧੀ ਭਾਰਤੀ ਧਰਮ-ਸਾਧਨਾ ਵਿਚ ਜੋ ਸੰਕਲਪ ਵਿਕਸਿਤ ਹੋਇਆ, ਉਸ ਵਿਚ ਨਿਗੁਰੇ ਦਾ ਕੋਈ ਸਥਾਨ ਨਹੀਂ ਹੈ। ਭਰਥਰੀ ਯੋਗੀ ਦੇ ਮਤ ਅਨੁਸਾਰ ਗੁਰੂ ਦੇ ਗਿਆਨ ਤੋਂ ਵਾਂਝਿਆ ਯੋਗੀ ਵਿਅਰਥ ਵਿਚ ਸੰਸਾਰ ਵਿਚ ਭਟਕਦਾ ਰਹਿੰਦਾ ਹੈ— *ਗੁਰ ਗਯਾਂਨ ਹੀਣਾਂ ਫਿਰੋ ਮੂੜ੍ਹ ਜੋਗੀ।*

ਗੁਰੂ ਨਾਨਕ ਦੇਵ ਜੀ ਨੇ ਨਿਗੁਰੇ ਦਾ ਲੱਛਣ ਕਲਰੀ-ਭੂਮੀ ਵਾਲਾ ਦਸਿਆ ਹੈ ਜਿਸ ਵਿਚੋਂ ਕੁਝ ਵੀ ਪੈਦਾ ਨਹੀਂ ਹੁੰਦਾ—*ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ।*(ਗੁ.ਗ੍ਰੰ.1275)। ਉਹ ਬਿਨਾ ਜਲ ਦੇ ਡੁਬ ਮਰਦਾ ਹੈ। 'ਆਸਾ ਕੀ ਵਾਰ' ਵਿਚ ਉਹ ਝੂਠੇ ਤਿੱਲਾਂ ਦੇ ਬੂਟਿਆਂ ਵਾਂਗ ਦਸਿਆ ਗਿਆ ਹੈ ਜਿਨ੍ਹਾਂ ਨੂੰ ਤਿਰਸਕਾਰ ਪੂਰਵਕ ਛਡ ਦਿੱਤਾ ਜਾਂਦਾ ਹੈ ਅਤੇ ਅੰਤ ਵਿਚ ਸਿਵਾਏ ਸੁਆਹ ਦੇ ਉਨ੍ਹਾਂ ਤੋਂ ਹੋਰ ਕੁਝ ਵੀ ਉਪਲਬਧ ਨਹੀਂ ਹੁੰਦਾ—*ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ। ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ।*(ਗੁ.ਗ੍ਰੰ.463)।

ਗੁਰੂ ਅਮਰਦਾਸ ਜੀ ਨੇ ਨਿਗੁਰੇ ਦਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਸੰਭਵ ਨਹੀਂ ਮੰਨਿਆ। ਉਹ ਅਵਗੁਣਾਂ ਕਰਕੇ ਦੁਖ ਸਹਿਨ ਕਰਦਾ ਹੈ— *ਨਿਗੁਰੇ ਕਉ ਗਤਿ ਕਾਈ ਨਾਹੀ। ਅਵਗਣਿ ਮੁਠੇ ਚੋਟਾ ਖਾਹੀ।*(ਗੁ.ਗ੍ਰੰ.361)। ਗੁਰੂ ਜੀ ਨੇ 'ਪਟੀ' ਨਾਂ ਦੀ ਰਚਨਾ ਵਿਚ ਨਿਗੁਰੇ ਨੂੰ ਬੁਰੇ ਨਾਂ ਵਾਲਾ ਕਿਹਾ ਹੈ—*ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ।*(ਗੁ.ਗ੍ਰੰ.435)। ਨਿਗੁਰਾ ਵਿਅਕਤੀ ਸਦਾ ਆਵਾਗਵਣ ਵਿਚ ਉਲਝਿਆ ਰਹਿੰਦਾ ਹੈ—*ਸੋ ਨਿਗੁਰਾ ਜੋ ਮਰਿ ਮਰਿ ਜੰਮੇ ਨਿਗੁਰੇ ਆਵਣ ਜਾਵਣਿਆ।*(ਗੁ.ਗ੍ਰੰ.117)। ਗੁਰੂ ਰਾਮਦਾਸ ਜੀ ਨੇ ਸਪੱਸ਼ਟ ਕਿਹਾ ਹੈ ਕਿ ਨਿਗੁਰਾ ਭਾਵੇਂ ਬਹੁਤ ਗੱਲਾਂ ਜਾਣਦਾ ਹੈ, ਪਰ ਅਸਲੋਂ ਉਹ ਈਸ਼ਵਰੀ ਦਰਗਾਹ ਤੋਂ ਭ੍ਰਸ਼ਟਿਆ ਹੋਇਆ ਹੈ— *ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ।*(ਗੁ.ਗ੍ਰੰ.528)।

ਗੁਰੂ ਨਾਨਕ ਦੇਵ ਜੀ ਨੇ ਸਾਰੰਗ ਰਾਗ ਵਿਚ ਰਾਗਾਂ, ਵੇਦਾਂ, ਚੰਦ੍ਰਮਾ, ਸੂਰਜ, ਅੰਨ, ਧਰਤੀ, ਜਲ ਆਦਿ ਵਿਚ ਕਿਸੇ ਪ੍ਰਕਾਰ ਦੀ ਜੂਠ ਦੀ ਕਲਪਨਾ ਨ ਕਰਕੇ, ਗੁਰੂ ਤੋਂ ਮੂੰਹ ਫੇਰਨ ਵਾਲੇ ਨਿਗੁਰੇ ਵਿਅਕਤੀ ਦਾ ਹੀ ਮੁਖ ਜੂਠਾ ਦਸਿਆ ਹੈ ਕਿਉਂਕਿ ਉਹ ਗੁਣਹੀਨ ਹੈ—*ਨਾਨਕ ਨਿਗੁਰਿਆ ਗੁਣੁ ਨਾਹੀ ਕੋਇ। ਮੁਹਿ ਫੇਰਿਐ ਮੁਹੁ ਜੂਠਾ ਹੋਇ।* (ਗੁ.ਗ੍ਰੰ. 1240)। ਸਪੱਸ਼ਟ ਹੈ ਕਿ ਸਿੱਖ ਧਰਮ ਵਿਚ ਜਿਥੇ ਗੁਰੂ ਦੀ ਸਰਪ੍ਰਸਤੀ ਹਾਸਲ ਕਰਨ ਲਈ ਜਿਗਿਆਸੂ ਨੂੰ ਪ੍ਰੇਰਿਆ ਗਿਆ ਹੈ, ਉਥੇ ਗੁਰੂ ਨ ਧਾਰਣ ਕਰਨ ਵਾਲੇ ਨਿਗੁਰੇ ਵਿਅਕਤੀ ਨੂੰ ਨਕਾਰਿਆ ਵੀ ਗਿਆ ਹੈ।

**ਨਿਜਘਰ** : ਇਸ ਦਾ ਸਾਧਾਰਣ ਅਰਥ ਹੈ ਆਪਣਾ ਘਰ। ਪਰ ਗੁਰੂ ਗ੍ਰੰਥ ਸਾਹਿਬ ਵਿਚ ਇਸ ਸ਼ਬਦ ਦੀ ਵਰਤੋਂ 'ਆਤਮ-ਸਰੂਪ' ਲਈ ਜਾਂ ਪਰਮ-ਸੱਤਾ ਲਈ ਹੋਈ ਹੈ। ਇਸ ਦਾ ਅਰਥ ਉਹ ਸਥਾਨ ਵੀ ਹੋ ਸਕਦਾ ਹੈ ਜਿਥੇ ਪਰਮਾਤਮਾ ਨਿਵਾਸ ਕਰਦਾ ਹੈ। ਪਰਮਾਤਮਾ ਦਾ ਅੰਸ਼ ਜੀਵ-ਆਤਮਾ ਜਦੋਂ ਸ਼ਰੀਰ-ਬੱਧ ਹੁੰਦੀ ਹੈ ਤਾਂ ਮਾਇਆ ਦੇ ਪ੍ਰਭਾਵ ਕਾਰਣ ਆਪਣੇ ਵਾਸਤਵਿਕ ਨਿਜੀ ਘਰ ਨੂੰ ਭੁਲਾ ਦਿੰਦੀ ਹੈ। ਉਸ ਘਰ ਦੀ ਪੁਨਰ-ਪ੍ਰਾਪਤੀ ਲਈ ਸਚੇ ਸ਼ਬਦ ਦੀ ਆਰਾਧਨਾ ਕਰਨੀ ਪੈਂਦੀ ਹੈ—*ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ।*(ਗੁ.ਗ੍ਰੰ.436)। ਇਸ ਪ੍ਰਸੰਗ ਵਿਚ 'ਨਿਜਘਰ' ਨੂੰ 'ਅਗਮਪੁਰ' (ਵੇਖੋ) ਵੀ ਕਿਹਾ ਗਿਆ ਹੈ।

ਇਹ ਨਿਜ ਘਰ ਕਿਥੇ ਹੈ ? ਇਸ ਬਾਰੇ ਗੁਰੂ ਨਾਨਕ ਦੇਵ ਜੀ ਦੀ ਸਪੱਸ਼ਟ ਸਥਾਪਨਾ ਹੈ ਕਿ ਉਹ ਸਤਿਸਰੂਪ ਪਰਮਾਤਮਾ ਸਾਡੇ ਮਨ ਵਿਚ ਵਸਦਾ ਹੈ। ਜਦੋਂ ਮਾਇਆ ਦਾ

ਪਰਦਾ ਹਟ ਜਾਂਦਾ ਹੈ ਤਾਂ ਅੰਦਰ ਵਸਦੇ ਪ੍ਰਭੂ ਦਾ ਅਹਿਸਾਸ ਹੋ ਜਾਂਦਾ ਹੈ। ਇਸ ਲਈ ਨਿਜਘਰ ਕੋਈ ਵਖਰੀ ਥਾਂ ਨਹੀਂ, ਸਾਡੇ ਅੰਦਰ ਹੀ ਅਵਸਥਿਤ ਹੈ। ਇਹੀ ਸਚਖੰਡ ਹੈ—*ਤਨ ਮਹਿ ਮਨੂਆ ਮਨ ਮਹਿ ਸਾਚਾ। ਸੋ ਸਾਚਾ ਮਿਲਿ ਸਾਚੇ ਰਾਚਾ।* (ਗੁ.ਗ੍ਰੰ.686)।

**ਨਿਜ਼ਾਮਾਬਾਦ** (ਕਸਬਾ) : ਉਤਰ ਪ੍ਰਦੇਸ਼ ਦੇ ਆਜ਼ਮਗੜ੍ਹ ਜ਼ਿਲ੍ਹੇ ਦਾ ਇਕ ਕਸਬਾ ਜਿਥੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਪਧਾਰੇ ਸਨ। ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੀ ਪੂਰਬ ਦੀ ਉਦਾਸੀ ਵੇਲੇ ਇਥੇ ਲਗਭਗ ਤਿੰਨ ਹਫ਼ਤੇ ਬਿਰਾਜੇ ਸਨ ਅਤੇ ਗੁਰੂ ਤੇਗ ਬਹਾਦਰ ਜੀ ਪਟਨੇ ਤੋਂ ਪੰਜਾਬ ਨੂੰ ਪਰਤਦਿਆਂ ਸੰਨ 1670 ਈ. ਵਿਚ ਇਥੇ ਠਹਿਰੇ ਸਨ। ਇਸ ਧਰਮ-ਧਾਮ ਦੀ ਨਿਸ਼ਾਨਦੇਹੀ ਉਦਾਸੀ ਸੰਤਾਂ ਨੇ ਕੀਤੀ ਅਤੇ ਉਦੋਂ ਤਕ ਉਨ੍ਹਾਂ ਨੇ ਹੀ ਸੇਵਾ-ਸੰਭਾਲ ਕੀਤੀ ਜਦੋਂ ਗੋਇੰਦਵਾਲ ਤੋਂ ਬਾਬਾ ਕਿਰਪਾ ਦਿਆਲ ਸਿੰਘ ਭੱਲਾ ਇਥੇ ਪਹੁੰਚਿਆ ਅਤੇ ਗੁਰਦੁਆਰੇ ਦੀ ਉਸਾਰੀ ਕਰਵਾਈ ਜੋ 'ਗੁਰਦੁਆਰਾ ਚਰਨ ਪਾਦੁਕਾ ਪਾਤਿਸ਼ਾਹੀ ਪਹਿਲੀ ਤੇ ਨੌਵੀਂ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਬਾਦ ਵਿਚ ਉਸ ਦਾ ਪੁੱਤਰ ਬਾਬਾ ਸਾਧੂ ਸਿੰਘ ਅਤੇ ਪੋਤਾ ਬਾਬਾ ਸੁਮੇਰ ਸਿੰਘ ਇਸ ਗੁਰੂ-ਧਾਮ ਦੀ ਵਿਵਸਥਾ ਕਰਦੇ ਰਹੇ। ਬਾਬਾ ਸੁਮੇਰ ਸਿੰਘ ਦੇ ਤਖ਼ਤ ਹਰਿਮੰਦਿਰ ਸਾਹਿਬ ਪਟਨਾ ਦੇ ਮਹੰਤ ਬਣ ਕੇ ਚਲੇ ਜਾਣ ਤੋਂ ਬਾਦ ਆਜ਼ਮਗੜ੍ਹ ਦੀ ਸ੍ਰੀ ਗੁਰੂ ਸਿੰਘ ਸਭਾ ਨੇ ਇਸ ਗੁਰਦੁਆਰੇ ਦਾ ਪ੍ਰਬੰਧ ਸੰਭਾਲਿਆ। ਸੰਨ 1977 ਈ. ਵਿਚ ਸੰਤ ਸਾਧੂ ਸਿੰਘ ਮੌਨੀ ਨੇ ਨਵੀਂ ਇਮਾਰਤ ਬਣਵਾਈ। ਇਥੇ ਗੁਰੂ ਤੇਗ ਬਹਾਦਰ ਜੀ ਦੀਆਂ ਖੜਾਵਾਂ ਸੰਭਾਲੀਆਂ ਹੋਈਆਂ ਹਨ, ਜੋ ਉਂਜ ਤਾਂ ਕਿਸੇ ਪ੍ਰਤਿਸ਼ਠਿਤ ਵਿਅਕਤੀ ਦੇ ਘਰ ਵਿਚ ਸੁਰਖਿਅਤ ਹਨ, ਪਰ ਖ਼ਾਸ ਖ਼ਾਸ ਮੌਕਿਆਂ ਉਤੇ ਉਨ੍ਹਾਂ ਨੂੰ ਪ੍ਰਦਰਸ਼ਿਤ ਕੀਤਾ ਜਾਂਦਾ ਹੈ। ਇਸ ਗੁਰੂ-ਧਾਮ ਵਿਚ 'ਗੁਰੂ ਗ੍ਰੰਥ ਸਾਹਿਬ' ਅਤੇ 'ਦਸਮ ਗ੍ਰੰਥ' ਦੀਆਂ ਕਈ ਪੁਰਾਤਨ ਹੱਥ-ਲਿਖਿਤ ਬੀੜਾਂ ਸੰਭਾਲੀਆਂ ਹੋਈਆਂ ਹਨ।

**ਨਿੱਤਨੇਮ** : ਇਸ ਤੋਂ ਭਾਵ ਹੈ ਨਿੱਤ (ਹਰ ਰੋਜ਼) ਧਰਮ ਅਨੁਸਾਰ ਕਰਨ ਯੋਗ ਕਰਮ ਦਾ ਨਿਯਮ। ਲਗਭਗ ਹਰ ਇਕ ਧਰਮ ਵਿਚ ਨਿੱਤ ਕਰਨ ਯੋਗ ਕੰਮਾਂ ਬਾਰੇ ਨਿਯਮ ਬਣੇ ਹੋਏ ਹਨ। ਸਿੱਖ ਧਰਮ ਵਿਚ ਵੀ ਇਸ ਪ੍ਰਕਾਰ ਦੀ ਮਰਯਾਦਾ ਥਾਪੀ ਗਈ ਹੈ। ਗੁਰੂ ਰਾਮਦਾਸ ਜੀ ਨੇ ਗਉੜੀ ਦੀ ਵਾਰ ਵਿਚ ਬੜੇ ਸਪੱਸ਼ਟ ਢੰਗ ਨਾਲ ਸਥਾਪਨਾ ਕੀਤੀ ਹੈ—*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ। ਉਦਮੁ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤਸਰਿ ਨਾਵੈ। ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ। ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ। ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।* (ਗੁ.ਗ੍ਰੰ.305)।

ਭਾਈ ਗੁਰਦਾਸ ਨੇ ਵੀ ਗੁਰਸਿੱਖ ਦੀ ਨਿੱਤ-ਕ੍ਰਿਆ ਉਤੇ ਪ੍ਰਕਾਸ਼ ਪਾਉਂਦੇ ਹੋਇਆਂ ਛੇਵੀਂ ਵਾਰ ਵਿਚ ਅੰਕਿਤ ਕੀਤਾ ਹੈ—*ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ। ਸਹਿਜ ਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪੁ ਜਪੰਦੇ। ਮਥੈ ਟਿਕੇ ਲਾਲ ਲਾਇ ਸਾਧ ਸੰਗਤਿ ਚਲਿ ਜਾਇ ਬਹੰਦੇ। ਸਬਦੁ ਸੁਰਤਿ ਲਿਵਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ। ਭਾਇ ਭਗਤਿ ਭੈ ਵਰਤਮਾਨ ਗੁਰ ਸੇਵਾ ਗੁਰਪੁਰਬ ਕਰੰਦੇ। ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ। ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ। ਗੁਰਮੁਖਿ ਸੁਖ ਫਲੁ ਪਿਰਮ ਚਖੰਦੇ।3।*

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਿਦਕੀ ਸਿੱਖ ਭਾਈ ਨੰਦ ਲਾਲ ਨੇ ਆਪਣੇ ਪ੍ਰਸ਼ਨੋਤਰੀ ਰਹਿਤਨਾਮੇ ਵਿਚ ਲਿਖਿਆ ਹੈ—*ਗੁਰੁਸਿਖ ਰਹਤ ਸੁਨਹੁ ਹੇ ਮੀਤ। ਪਰਭਾਤੇ ਉਠਿ ਕਰ ਹਿਤ ਚੀਤ। ਵਾਹਗੁਰੂ ਗੁਰੁਮੰਤ੍ਰ ਸੁ ਜਾਪ। ਕਰਿ ਇਸਨਾਨ ਪੜ੍ਹੈ ਜਪੁ ਜਾਪੁ। ਸੰਧਯਾ ਸਮੇ ਸੁਨੇ ਰਹਰਾਸਿ। ਕੀਰਤਨ ਕਥਾ ਸੁਨੇ ਹਰਿਯਾਸ। ਇਨ ਮੇ ਨੇਮ ਜੁ ਏਕ ਕਰਾਇ। ਸੋ ਸਿਖ ਅਮਰ ਪੁਰੀ ਮੇ ਜਾਇ।*

ਹੋਰ ਵੀ ਕਈਆਂ ਰਹਿਨਾਮਿਆਂ ਵਿਚ ਵੀ ਇਸ ਨਾਲ ਮਿਲਦੇ ਜੁਲਦੇ ਨੇਮਾਂ ਦਾ ਵਿਵਰਣ ਮਿਲ ਜਾਂਦਾ ਹੈ। ਭਾਈ ਮਨੀ ਸਿੰਘ ਵਾਲੀ ਜਨਮਸਾਖੀ ਵਿਚ ਕਰਤਾਰਪੁਰ ਵਿਚਲੇ ਨਿੱਤ-ਕਰਮ ਬਾਰੇ ਲਿਖਿਆ ਹੈ—*ਕਰਤਾਰਪੁਰ ਵਿਚ ਅੰਮ੍ਰਿਤ ਵੇਲੇ ਸਵਾ ਪਹਿਰ ਦਿਨ ਚੜ੍ਹਦਿਆਂ ਤੀਕਰ ਬਾਣੀ ਦੀ ਚਰਚਾ ਹੋਵੇ, ਉਪਰੰਤ ਕੀਰਤਨ ਹੋਵੇ, ਫੇਰ ਆਰਤੀ ਪੜ੍ਹੀਏ, ਤੀਸਰੇ ਪਹਿਰ ਕੀਰਤਨ ਕਰੀਏ, ਸੰਧਿਆ ਨੂੰ*

*ਰਹਰਾਸਿ ਪੜ੍ਹੀਏ, ਫੇਰ ਕੀਰਤਨ ਗਾਵੀਏ ਅਤੇ ਪਹਿਰ ਰਾਤ ਗਈ ਸੋਹਿਲਾ ਪੜ੍ਹੀਏ ਅਰ ਫੇਰ ਪਿਛਲੀ ਰਾਤ ਜਪੁ ਪੜ੍ਹੀਏ ਅਰ ਆਸਾ ਦੀ ਵਾਰ ਪੜ੍ਹੀਏ।*

ਭਾਈ ਕਾਨ੍ਹ ਸਿੰਘ ਨੇ ਸਾਰਿਆਂ ਰਹਿਤਨਾਮਿਆਂ ਅਤੇ ਰਹਿਤਨਾਮਾ-ਨੁਮਾ ਰਚਨਾਵਾਂ ਦੇ ਆਧਾਰ 'ਤੇ ਸਾਰਾਂਸ਼ ਰੂਪ ਵਿਚ 'ਗੁਰਮਤ ਮਾਰਤੰਡ' ਵਿਚ 'ਨਿੱਤ ਨੇਮ' ਬਾਰੇ ਇਸ ਤਰ੍ਹਾਂ ਅੰਕਿਤ ਕੀਤਾ ਹੈ—*ਦਾਤਨ ਸਨਾਨ ਆਦਿ ਦੁਆਰਾ ਸਰੀਰ ਦੀ ਸ਼ੁੱਧੀ ਕਰਕੇ ਵਾਹਗੁਰੂ ਦਾ ਸਿਮਰਣ ਕਰਨਾ। ਜਪੁ, ਜਾਪੁ, ਅਨੰਦੁ, ਸਵੈਯੇ, ਚੌਪਈ ਦਾ ਪਾਠ ਕਰਨਾ, ਵਿਦਯਾ ਦਾ ਅਭ੍ਯਾਸ ਕਰਨਾ ਅਤੇ ਨਿਰਵਾਹ ਲਈ ਕਿਰਤ ਕਮਾਈ ਕਰਨੀ, ਸੰਝ ਵੇਲੇ ਰਹਰਾਸਿ ਅਤੇ ਸੌਣ ਵੇਲੇ ਸੋਹਿਲਾ ਪੜ੍ਹਨਾ।*

ਸਪੱਸ਼ਟ ਹੈ ਕਿ ਨਿੱਤ-ਨੇਮ ਦੇ ਪੰਜ ਪੜਾ ਹਨ। ਇਕ, ਸਵੇਰ ਵੇਲੇ ਉਠ ਕੇ ਜੰਗਲ ਪਾਣੀ ਜਾਣਾ ਅਤੇ ਇਸ਼ਨਾਨ ਕਰਨਾ; ਦੂਜਾ, ਬਾਣੀ (ਜਪੁ, ਜਾਪੁ, ਅਨੰਦੁ, ਸਵੈਯੇ ਅਤੇ ਚੌਪਈ) ਦਾ ਪਾਠ ਕਰਨਾ; ਤੀਜਾ, ਰੋਜ਼ਗਾਰ, ਪੜ੍ਹਾਈ, ਨੌਕਰੀ ਜਾਂ ਹੋਰ ਕਿਸੇ ਕਿਸਮ ਦੀ ਕਿਰਤ ਕਰਨਾ; ਚੌਥਾ, ਸ਼ਾਮ ਵੇਲੇ ਰਹਿਰਾਸ ਸਾਹਿਬ ਦਾ ਪਾਠ ਕਰਨਾ; ਪੰਜਵਾਂ, ਰਾਤ ਨੂੰ ਸੌਣ ਤੋਂ ਪਹਿਲਾਂ ਕੀਰਤਨ ਸੋਹਿਲਾ ਪੜ੍ਹਨਾ। ਪਾਠ ਲਈ ਬਾਣੀਆਂ ਸੰਬੰਧੀ ਕੋਈ ਪੱਕਾ ਨਿਯਮ ਨਹੀਂ। ਆਸਾ ਦੀ ਵਾਰ, ਸੁਖਮਨੀ, ਚੰਡੀ ਦੀ ਵਾਰ ਆਦਿ ਬਾਣੀਆਂ ਵੀ ਸ਼ਾਮਲ ਕਰ ਲਈਆਂ ਜਾਂਦੀਆਂ ਹਨ। ਗੁਰਦੁਆਰੇ ਜਾ ਕੇ ਸੰਗਤ ਵਿਚ ਹਾਜ਼ਰੀ ਭਰਨੀ ਅਤੇ ਕਥਾ-ਕੀਰਤਨ ਸੁਣਨਾ ਵੀ ਗੁਰਸਿੱਖਾਂ ਲਈ ਜ਼ਰੂਰੀ ਦਸਿਆ ਗਿਆ ਹੈ।

**ਨਿੱਤਨੇਮ ਬਾਣੀ-ਭਾਗ** : ਗੁਰੂ ਗ੍ਰੰਥ ਸਾਹਿਬ ਵਿਚ ਰਾਗ-ਬੱਧ ਬਾਣੀ ਦੇ ਸ਼ੁਰੂ ਹੋਣ ਤੋਂ ਪਹਿਲਾਂ ਤਿੰਨ ਬਾਣੀਆਂ ਸੰਕਲਿਤ ਹਨ—ਜਪੁ, ਸੋਦਰ-ਸੋਪੁਰਖੁ ਅਤੇ ਸੋਹਿਲਾ। ਆਮ ਤੌਰ 'ਤੇ ਇਨ੍ਹਾਂ ਨੂੰ ਜਪੁਜੀ, ਰਹਿਰਾਸ ਅਤੇ ਕੀਰਤਨ-ਸੋਹਿਲਾ ਕਿਹਾ ਜਾਂਦਾ ਹੈ। ਇਹ ਤਿੰਨੋ ਬਾਣੀਆਂ ਗੁਰੂ ਅਰਜਨ ਦੇਵ ਜੀ ਦੁਆਰਾ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਵੇਲੇ ਸ਼ੁਰੂ ਵਿਚ ਰਖੀਆਂ ਗਈਆਂ ਸਨ। ਇਨ੍ਹਾਂ ਤਿੰਨਾਂ ਵਿਚ ਚੁਣੇ ਹੋਏ ਸ਼ਬਦ ਸੰਕਲਿਤ ਹਨ। 'ਜਪੁਜੀ' ਦਾ ਸਰੂਪ ਗੁਰੂ ਨਾਨਕ ਦੇਵ ਜੀ ਨੇ ਨਿਸ਼ਚਿਤ ਕੀਤਾ ਅਤੇ ਬਾਕੀ ਦੋਹਾਂ ਦੀ ਸ਼ਬਦ-ਚੋਣ ਗੁਰੂ ਅਰਜਨ ਦੇਵ ਜੀ ਨੇ ਕੀਤੀ। ਇਨ੍ਹਾਂ ਤਿੰਨਾਂ ਬਾਣੀਆਂ ਦੇ ਪੜ੍ਹਨ ਦਾ ਸਮਾਂ ਵੀ ਨਿਸਚਿਤ ਕੀਤਾ ਗਿਆ, ਜਿਵੇਂ 'ਜਪੁਜੀ' ਸਵੇਰ ਵੇਲੇ, 'ਰਹਿਰਾਸ' ਸ਼ਾਮ (ਤ੍ਰਿਕਾਲ) ਵੇਲੇ ਅਤੇ 'ਕੀਰਤਨ-ਸੋਹਿਲਾ' ਸੌਣ ਵੇਲੇ । ਇਸ ਮਰਯਾਦਾ ਦਾ ਉੱਲੇਖ ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਕਈਆਂ ਥਾਂਵਾਂ ਉਤੇ ਕੀਤਾ ਹੈ—(1) *ਅੰਮ੍ਰਿਤ ਵੇਲੇ ਨਾਵਣਾ ਗੁਰਮੁਖਿ ਜਪੁ ਗੁਰਮੰਤੁ ਜਪਾਇਆ। ਰਾਤਿ ਆਰਤੀ ਸੋਹਿਲਾ ਮਾਇਆ ਵਿਚਿ ਉਦਾਸੁ ਰਹਾਇਆ।*(26/4); (2) *ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰਿਆਉ ਨ੍ਹਵੰਦੇ। ਸਹਜਿ ਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪੁ ਜਪੰਦੇ।... ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ। ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵਡੰਦੇ।*(6/3)।

ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ ਭਾਈ ਗੁਰਦਾਸ ਦੇ ਉਪਰੋਕਤ ਸੰਕੇਤਾਂ ਤੋਂ ਸਪੱਸ਼ਟ ਹੈ ਕਿ ਉਸ ਵਕਤ ਦੀ ਮਰਯਾਦਾ ਅਨੁਸਾਰ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ, ਫਿਰ 'ਜਪੁਜੀ' ਦਾ ਪਾਠ ਕਰਨਾ, ਸੰਝ (ਸ਼ਾਮ) ਵੇਲੇ 'ਸੋਦਰ' ਦਾ ਅਤੇ ਰਾਤ ਨੂੰ ਸੌਣ ਵੇਲੇ 'ਕੀਰਤਨ-ਸੋਹਿਲੇ' ਦਾ ਪਾਠ ਕਰਨਾ ਹਰ ਸਿੱਖ ਲਈ ਆਵੱਸ਼ਕ ਸੀ।

ਕਈ ਵਿਦਵਾਨਾਂ ਨੇ ਰਾਗਾਂ ਤੋਂ ਪਹਿਲਾਂ ਨਿੱਤ-ਨੇਮ ਵਾਲੀ ਬਾਣੀ ਨੂੰ ਗ੍ਰੰਥ ਸਾਹਿਬ ਦਾ 'ਉਪਕ੍ਰਮ' ਅਰਥਾਤ ਭੂਮਿਕਾ ਮੰਨਿਆ ਹੈ। ਭਾਰਤੀ ਗ੍ਰੰਥ ਲਿਖਣ-ਵਿਧੀ ਅਨੁਸਾਰ ਉਪਕ੍ਰਮ ਤੋਂ ਬਾਦ ਕਿਸੇ ਗ੍ਰੰਥ/ਪੁਸਤਕ ਵਿਚ ਵਿਸ਼ੇ ਦਾ ਵਿਸਤਾਰ ਸਹਿਤ ਵਿਸ਼ਲੇਸ਼ਣ ਹੁੰਦਾ ਹੈ ਅਤੇ ਅੰਤ 'ਤੇ 'ਉਪਸੰਹਾਰ' ਲਿਖਿਆ ਜਾਂਦਾ ਹੈ। ਉਪਸੰਹਾਰ ਤੋਂ ਭਾਵ ਹੈ ਸਮਾਪਤੀ। ਇਸ ਵਿਚ ਵਿਸ਼ੇ ਦਾ ਸਮੁੱਚਾ ਭਾਵ ਜਾਂ ਸਾਰਾਂਸ਼ ਲਿਖਿਆ ਜਾਂਦਾ ਹੈ। ਪਰ ਇਸ ਗ੍ਰੰਥ ਉਪਰ ਇਸ ਪ੍ਰਕਾਰ ਦੀ ਪਰੰਪਰਾਗਤ ਅਤੇ ਰੂੜ੍ਹ ਵਿਧੀ ਨੂੰ ਲਾਗੂ ਕਰ ਸਕਣਾ ਸਰਲ ਨਹੀਂ, ਕਿਉਂਕਿ ਗੁਰਬਾਣੀ ਕਿਸੇ ਸ਼ਾਸਤ੍ਰੀ ਕਾਵਿ-ਬੰਧਨ ਜਾਂ ਇਸ ਪ੍ਰਕਾਰ ਦੀ ਕਿਸੇ ਹੋਰ ਕੈਦ ਨੂੰ ਅਪਣਾ ਕੇ ਨਹੀਂ ਚਲੀ। ਨਾਲੇ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਪਰੰਪਰਾ ਤੋਂ ਹਟਵੀਂ ਇਕ ਮਹੱਤਵਪੂਰਣ ਅਤੇ ਇਤਿਹਾਸਿਕ ਘਟਨਾ ਹੈ ਜੋ ਸਾਹਿਤ ਅਤੇ ਧਰਮ ਦੋਹਾਂ ਖੇਤਰਾਂ ਵਿਚ ਨਵਾਂ ਤਜਰਬਾ ਹੀ ਨਹੀਂ, ਸਗੋਂ ਭਾਰਤੀ ਸਭਿਆਚਾਰ ਅਤੇ ਭਾਵਨਾਤਮਕ ਏਕਤਾ ਦਾ ਸੁੰਦਰ ਪ੍ਰਤੀਕ ਹੈ। ਇਸ ਲਈ ਇਸ ਦੇ ਸਰੂਪ-

ਨਿਰਧਾਰਣ ਵਿਚ ਕਿਸੇ ਪਰੰਪਰਾ ਨੂੰ ਸਵੀਕਾਰ ਨ ਕਰਕੇ ਨੈਤਿਕ ਅਤੇ ਸ਼ਦਾਚਾਰਿਕ ਮਾਨਸਿਕਤਾ ਨੂੰ ਸਹੀ ਦਿਸ਼ਾ ਵਿਚ ਵਿਕਸਿਤ ਕਰਨ ਦਾ ਸਫਲ ਉਦਮ ਕੀਤਾ ਗਿਆ ਹੈ।

**ਨਿੰਦਕ** : ਉਸ ਵਿਅਕਤੀ ਲਈ ਇਹ ਸ਼ਬਦ ਵਰਤਿਆ ਜਾਂਦਾ ਹੈ ਜੋ ਕਿਸੇ ਦੀ ਨਿੰਦਿਆ ਕਰੇ। ਵੇਖੋ 'ਨਿੰਦਾ/ ਨਿੰਦਿਆ'।

**ਨਿੰਦਾ/ਨਿੰਦਿਆ** : ਸੰਸਕ੍ਰਿਤ ਪਿਛੋਕੜ ਦੇ ਇਸ ਸ਼ਬਦ ਦਾ ਅਰਥ ਹੈ ਕਿਸੇ ਦੀ ਬਦਨਾਮੀ ਕਰਨਾ, ਦੋਸ਼ ਲਗਾਉਣਾ, ਗੁਣਾਂ ਵਿਚ ਵੀ ਦੋਸ਼ ਲਭਣ ਜਾਂ ਥਾਪਣ ਦੀ ਕ੍ਰਿਆ ਕਰਨਾ। ਇਹ ਆਮ ਤੌਰ 'ਤੇ ਪਿਠ ਪਿਛੇ ਕੀਤੀ ਜਾਂਦੀ ਹੈ। 'ਨਿੰਦਾ' ਸ਼ਬਦ ਦੀ ਗੁਰਬਾਣੀ ਵਿਚ ਇਕ ਤਾਂ ਵਿਸਤਾਰ ਨਾਲ ਵਿਆਖਿਆ ਕੀਤੀ ਗਈ ਹੈ ਅਤੇ ਦੂਜੀ ਅਧਿਆਤਮਿਕਤਾ ਵਿਚ ਲੀਨ ਸਾਧਕਾਂ ਦੀ ਨਿੰਦਿਆ ਕਰਨ ਵਾਲਿਆਂ ਦੇ ਸਰੂਪ ਅਤੇ ਪ੍ਰਕਾਰਜ ਉਤੇ ਚਾਨਣਾ ਪਾਇਆ ਗਿਆ ਹੈ। ਅਸਲ ਵਿਚ, ਸੰਤ ਸਾਧਕ ਦੀ ਨਿੰਦਾ ਬਹੁਤ ਮਾੜਾ ਕੰਮ ਹੈ। ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਬਾਣੀ ਦੀ ਤੇਰ੍ਹਵੀਂ ਅਸ਼ਟਪਦੀ ਇਸੇ ਮੁੱਦੇ ਨਾਲ ਸੰਬੰਧਿਤ ਕੀਤੀ ਹੈ ਅਤੇ ਨਿੰਦਕ ਦੇ ਸਰੂਪ, ਆਚਾਰ ਅਤੇ ਭਵਿਸ਼ ਬਾਰੇ ਵਿਸਤਾਰ ਨਾਲ ਦਸਿਆ ਹੈ। ਗੁਰੂ ਸਾਹਿਬ ਦੀ ਧਾਰਣਾ ਹੈ—*ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ।* (ਗੁ.ਗ੍ਰੰ.279)। ਇਕ ਹੋਰ ਥਾਂ 'ਤੇ ਵੀ ਲਿਖਿਆ ਹੈ—*ਸੰਤ ਕੀ ਨਿੰਦਾ ਕਰਹੁ ਨ ਕੋਇ। ਜੋ ਨਿੰਦੈ ਤਿਸ ਕਾ ਪਤਨੁ ਹੋਇ।* (ਗੁ.ਗ੍ਰੰ.867)।

ਗੁਰਮਤਿ ਵਿਚ ਨਿੰਦਿਆ ਤੋਂ ਬਚਣ ਲਈ ਬਾਰ ਬਾਰ ਕਿਹਾ ਗਿਆ ਹੈ ਕਿਉਂਕਿ ਇਹ ਵੱਡਾ ਕੁਕਰਮ ਹੈ। ਆਮ ਤੌਰ 'ਤੇ ਮਨਮੁਖ ਹੀ ਅਜਿਹੇ ਕਾਰਜ ਵਿਚ ਪ੍ਰਵਿੱਤ ਹੁੰਦੇ ਹਨ। ਉਨ੍ਹਾਂ ਦਾ ਇਸ ਸੰਸਾਰ ਵਿਚ ਅਨਾਦਰ ਹੀ ਅਨਾਦਰ ਹੈ, ਉਨ੍ਹਾਂ ਦਾ ਪਰਲੋਕ ਵੀ ਦੁਖਮਈ ਹੈ। ਗੁਰੂ ਅਮਰਦਾਸ ਜੀ ਨੇ ਸੂਹੀ ਰਾਗ ਵਿਚ ਸਪੱਸ਼ਟ ਕਿਹਾ ਹੈ—*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ। ਮੁਹ ਕਾਲੇ ਤਿੰਨ ਨਿੰਦਕਾ ਨਰਕੇ ਘੋਰਿ ਪਵੰਨਿ।* (ਗੁ.ਗ੍ਰੰ.755)। ਇਸੇ ਲਈ ਗੁਰੂ ਜੀ ਆਪਣੇ ਆਪ ਨੂੰ ਸੰਬੋਧਨ ਕਰਦਿਆਂ ਕਹਿੰਦੇ ਹਨ—*ਮੇਰੇ ਮਨ ਨਿੰਦਾ ਹਉਮੈ ਅਹੰਕਾਰੁ।*

ਉਸ ਸਮੇਂ ਬ੍ਰਾਹਮਣ ਪ੍ਰਧਾਨ ਸਮਾਜ ਨੇ ਪਛੜੀ ਹੋਈ ਜਾਤਿ ਵਾਲੇ ਸਾਧਕਾਂ ਦੀ ਨਿੰਦਿਆ ਕਰਨ ਵਿਚ ਵਿਸ਼ੇਸ਼ ਰੁਚੀ ਵਿਖਾਈ ਸੀ। ਸੰਤ ਕਬੀਰ ਜੀ ਵੀ ਉੱਚ ਵਰਗ ਵਾਲਿਆਂ ਵਲੋਂ ਕੀਤੀ ਜਾਂਦੀ ਨਿੰਦਿਆ ਦੇ ਕਾਫ਼ੀ ਸ਼ਿਕਾਰ ਬਣੇ ਸਨ ਅਤੇ ਉਨ੍ਹਾਂ ਨੇ ਨਿੰਦਕਾਂ ਨੂੰ ਰਜ ਕੇ ਨਿੰਦਿਆ ਕਰਨ ਲਈ ਉਕਸਾਇਆ ਸੀ ਕਿਉਂਕਿ ਨਿੰਦਿਆਂ ਕਰਨ ਨਾਲ ਉਨ੍ਹਾਂ ਦਾ ਕੁਝ ਵਿਗੜਨ ਵਾਲਾ ਨਹੀਂ, ਸਗੋਂ ਸੰਵਰਨ ਵਾਲਾ ਹੈ। ਇਸ ਵਾਸਤੇ ਉਨ੍ਹਾਂ ਨੇ ਡਟ ਕੇ ਵੰਗਾਰਿਆ ਹੈ—*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ। ਨਿੰਦਾ ਜਨ ਕਉ ਖਰੀ ਪਿਆਰੀ। ਨਿੰਦਾ ਬਾਪੁ ਨਿੰਦਾ ਮਹਤਾਰੀ। ਨਿੰਦਾ ਹੋਇ ਤ ਬੈਕੁੰਠਿ ਜਾਈਐ। ਨਾਮੁ ਪਦਾਰਥੁ ਮਨਹਿ ਬਸਾਈਐ। ... ਨਿੰਦਾ ਹਮਰੀ ਪ੍ਰੇਮ ਪਿਆਰੁ। ਨਿੰਦਾ ਹਮਰਾ ਕਰੈ ਉਧਾਰੁ। ਜਨ ਕਬੀਰ ਕਉ ਨਿੰਦਾ ਸਾਰੁ। ਨਿੰਦਕੁ ਡੂਬਾ ਹਮ ਉਤਰੇ ਪਾਰਿ।* (ਗੁ.ਗ੍ਰੰ.339)। ਭਾਈ ਗੁਰਦਾਸ ਨੇ ਕਿਸੇ ਦੀ ਨਿੰਦਿਆ ਕਰਨਾ ਚੰਗਾ ਨਹੀਂ ਸਮਝਿਆ ਅਤੇ ਗੁਰੂ ਦੀ ਨਿੰਦਿਆ ਕਰਨ ਵਾਲੇ ਦਾ ਆਚਾਰ ਮਾੜਾ ਦਸਿਆ ਹੈ—*ਨਿੰਦਾ ਭਲੀ ਨ ਕਿਸੈ ਕੀ ਗੁਰੁਨਿੰਦ ਕੁਢੰਗੇ।* (25/4)। 'ਤਨਖ਼ਾਹਨਾਮਾ' ਵਿਚ ਲਿਖਿਆ ਹੈ—*ਖ਼ਾਲਸਾ ਸੈ ਜੋ ਨਿੰਦਾ ਤਿਆਗੇ।*

'ਨਿੰਦਾ' ਕਰਨ ਵਾਲੇ ਨੂੰ 'ਨਿੰਦਕ' ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਨਿੰਦਕ ਨੂੰ ਦੁਸ਼ਟ, ਆਤਮ-ਘਾਤੀ, ਜਗਤ ਕਸਾਈ ਤਕ ਕਿਹਾ ਗਿਆ ਹੈ। ਮਾਝ ਰਾਗ ਵਿਚ ਗੁਰੂ ਅਮਰਦਾਸ ਨੇ ਕਿਹਾ ਹੈ ਕਿ *ਮਨਮੁਖਿ ਅੰਧੇ ਸੁਧਿ ਨ ਕਾਈ। ਆਤਮ-ਘਾਤੀ ਹੈ ਜਗਤੁ ਕਸਾਈ। ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ। ਬਿਨੁ ਮਜੂਰੀ ਭਾਰੁ ਪਹੁਚਾਵਣਿਆ।* (ਗੁ.ਗ੍ਰੰ.118)। ਸੂਹੀ ਰਾਗ ਵਿਚ ਵੀ ਗੁਰੂ ਅਮਰਦਾਸ ਜੀ ਨੇ ਕਿਹਾ ਹੈ—*ਦੁਸਟਾ ਨਾਲਿ ਦੋਸਤੀ ਨਾਲਿ ਸੰਤਾਂ ਵੈਰੁ ਕਰੰਨਿ। ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ। ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ। ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ।* (ਗੁ.ਗ੍ਰੰ.755)। ਗੁਰੂ ਅਰਜਨ ਦੇਵ ਜੀ ਨੇ ਨਿੰਦਕ ਦੀ ਪਰਿਭਾਸ਼ਾ ਦਸਦਿਆਂ ਲਿਖਿਆ ਹੈ— *ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ।* (ਗੁ.ਗ੍ਰੰ.823)। ਫਲਸਰੂਪ *ਨਿੰਦਕ ਕਉ ਫਿਟਕੇ ਸੰਸਾਰੁ। ਨਿੰਦਕ ਕਾ ਝੂਠਾ ਬਿਉਹਾਰੁ।* (ਗੁ. ਗ੍ਰੰ.1151)।

**ਨਿਧਾਨ ਸਿੰਘ, ਸੰਤ** (1882-1947 ਈ.) : ਹਜ਼ੂਰ ਸਾਹਿਬ ਨਾਲ ਸੰਬੰਧਿਤ ਇਕ ਸੰਤ ਜਿਸ ਦਾ ਜਨਮ ਸੰਨ 1882 ਈ. ਵਿਚ ਭਾਈ ਉਤਮ ਸਿੰਘ ਦੇ ਘਰ ਹੁਸ਼ਿਆਰਪੁਰ ਜ਼ਿਲ੍ਹੇ ਦੇ ਨਿਡਾਲੋਂ ਪਿੰਡ ਵਿਚ ਹੋਇਆ। ਇਸ ਨੇ ਧਰਮ-ਗ੍ਰੰਥਾਂ ਦਾ ਅਧਿਐਨ ਉਸ ਇਲਾਕੇ ਦੇ ਮੰਨੇ ਪ੍ਰਮੰਨੇ ਸੰਤ ਦੀਵਾਨ ਸਿੰਘ ਪਾਸੋਂ ਕੀਤਾ। ਇਸ ਨੇ ਜਵਾਨ ਹੁੰਦਿਆਂ ਹੀ ਹਿੰਦੁਸਤਾਨੀ ਘੋੜਸਵਾਰ ਫ਼ੌਜ ਵਿਚ ਨੌਕਰੀ ਕੀਤੀ ਅਤੇ ਅਧਿਕਤਰ ਝਾਂਸੀ ਵਿਚ ਰਿਹਾ, ਪਰ ਲਗਭਗ ਇਕ ਸਾਲ ਤੋਂ ਬਾਦ ਫ਼ੌਜ ਦੀ ਨੌਕਰੀ ਛਡ ਦਿੱਤੀ ਅਤੇ ਅਧਿਆਤਮਿਕਤਾ ਤੋਂ ਪ੍ਰੇਰਿਆ ਹਜ਼ੂਰ ਸਾਹਿਬ ਦੀ ਯਾਤ੍ਰਾ ਉਤੇ ਨਿਕਲ ਪਿਆ। ਉਥੇ ਹੀ ਇਸ ਨੇ ਆਪਣਾ ਸਥਾਈ ਨਿਵਾਸ ਬਣਾ ਲਿਆ। ਪਹਿਲਾਂ ਇਸ ਨੇ ਬਾਂਉਲੀ ਸਾਹਿਬ ਤੋਂ ਜਲ ਲਿਆ ਕੇ ਯਾਤ੍ਰੀਆਂ ਦੀ ਸੇਵਾ ਕਰਨੀ ਸ਼ੁਰੂ ਕੀਤੀ। ਫਿਰ ਇਸ ਨੇ ਇਕ ਗੁਰਦੁਆਰਾ ਬਣਾ ਕੇ ਯਾਤ੍ਰੀਆਂ ਦੀ ਲੰਗਰ ਦੀ ਸੇਵਾ ਵੀ ਸ਼ੁਰੂ ਕੀਤੀ। ਉਹੀ ਗੁਰਦੁਆਰਾ ਹੁਣ 'ਗੁਰਦੁਆਰਾ ਲੰਗਰ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ ਅਤੇ ਦੂਰੋਂ ਦੂਰੋਂ ਲੋਕੀਂ ਉਥੇ ਆ ਕੇ ਰਹਿੰਦੇ ਅਤੇ ਯਾਤ੍ਰਾ ਕਰਦੇ ਹਨ।

ਇਸ ਨੇ ਗੁਰਦੁਆਰਾ ਲੰਗਰ ਸਾਹਿਬ ਦੀ ਸੇਵਾ ਲਈ ਚੰਦਾ ਇਕੱਠਾ ਕਰਨ ਵਾਸਤੇ ਪ੍ਰਚਾਰ ਦੌਰੇ ਕੀਤੇ। ਜਦੋਂ ਇਸ ਦੀ ਮਾਨਤਾ ਵਧ ਗਈ ਅਤੇ ਮਾਇਕ ਸਹੂਲਤਾਂ ਅਧਿਕ ਹੋ ਗਈਆਂ, ਤਾਂ ਇਸ ਨੇ ਕਈ ਹੋਰ ਗੁਰਦੁਆਰਿਆਂ ਦੀ ਉਸਾਰੀ ਦੀ ਸੇਵਾ ਸ਼ੁਰੂ ਕੀਤੀ। ਇਸ ਨੇ ਮਨਮਾਡ (ਮਹਾਰਾਸ਼ਟਰ) ਵਿਚ 'ਗੁਰਦੁਆਰਾ ਗੁਪਤਸਰ' ਦੀ ਉਸਾਰੀ ਕਰਵਾਈ। ਫਿਰ ਇਸ ਨੇ ਗੁਰਦੁਆਰਾ ਨਾਨਕਪੁਰੀ, ਗੁਰਦੁਆਰਾ ਰਤਨਗੜ੍ਹ ਆਦਿ ਬਣਵਾਏ। ਇਸ ਨੇ ਕਰਾਚੀ ਵਿਚ ਗੁਰਦੁਆਰਾ ਤੱਤ-ਖ਼ਾਲਸਾ ਅਤੇ ਕਹੂਟਾ (ਜ਼ਿਲ੍ਹਾ ਰਾਵਲਪਿੰਡੀ) ਵਿਚ ਗੁਰਦੁਆਰਾ ਸਾਹਿਬ ਦਾ ਨਿਰਮਾਣ ਕਰਵਾਇਆ। 4 ਅਗਸਤ 1947 ਈ. ਨੂੰ ਇਸ ਦਾ ਨਾਂਦੇੜ ਵਿਚ ਦੇਹਾਂਤ ਹੋਇਆ। ਇਹ ਚੂੰਕਿ ਅਧਿਕ ਹਜ਼ੂਰ ਸਾਹਿਬ ਵਿਚ ਵੀ ਰਿਹਾ ਅਤੇ ਉਸ ਨਿਮਿਤ ਧਰਮ-ਪ੍ਰਚਾਰ ਕੀਤਾ, ਇਸ ਲਈ ਇਸ ਨੂੰ ਅਧਿਕਤਰ 'ਸੰਤ ਹਜ਼ੂਰ ਸਾਹਿਬ ਵਾਲੇ' ਕਰਕੇ ਜਾਣਿਆ ਜਾਂਦਾ ਹੈ।

**ਨਿਧਾਨ ਸਿੰਘ ਚੁਘਾ** (1855-1936 ਈ.) : ਪੰਜਾਬ ਦੇ ਮੋਗਾ ਜ਼ਿਲ੍ਹੇ ਦੇ ਚੁਘਾ ਪਿੰਡ ਵਿਚ ਸ. ਸੁੰਦਰ ਸਿੰਘ ਦੇ ਘਰ ਸੰਨ 1855 ਈ. ਵਿਚ ਪੈਦਾ ਹੋਇਆ ਨਿਧਾਨ ਸਿੰਘ ਇਕ ਪ੍ਰਮੁਖ ਗ਼ਦਰੀ ਨੇਤਾ ਸੀ। ਸੰਨ 1882 ਈ. ਵਿਚ ਚੰਗੇ ਰੋਜ਼ਗਾਰ ਦੀ ਤਲਾਸ਼ ਵਿਚ ਇਹ ਸ਼ਿੰਘਾਈ ਗਿਆ। ਉਥੇ ਇਸ ਨੇ ਚੌਕੀਦਾਰ ਵਜੋਂ ਕੰਮ ਸ਼ੁਰੂ ਕੀਤਾ ਅਤੇ ਸਥਾਨਕ ਗੁਰਦੁਆਰੇ ਦਾ ਖ਼ਜ਼ਾਨਚੀ ਵੀ ਰਿਹਾ। ਉਥੇ ਕਾਫ਼ੀ ਸਾਲ ਰਹਿਣ ਤੋਂ ਬਾਦ ਇਹ ਅਮਰੀਕਾ ਚਲਾ ਗਿਆ। ਉਥੇ ਉਦੋਂ ਹੀ ਗ਼ਦਰ ਪਾਰਟੀ ਦੀ ਸਥਾਪਨਾ ਹੋਈ ਸੀ। ਇਹ ਉਸ ਪਾਰਟੀ ਵਿਚ ਸ਼ਾਮਲ ਹੋ ਗਿਆ ਅਤੇ ਉਸ ਦੀ ਕਾਰਜ ਸਾਧਕ ਕਮੇਟੀ ਦਾ ਮੈਂਬਰ ਬਣਾ ਦਿੱਤਾ ਗਿਆ। ਅਪ੍ਰੈਲ 1914 ਈ. ਵਿਚ ਇਹ ਖ਼ਾਲਸਾ ਦੀਵਾਨ ਸੋਸਾਇਟੀ, ਸਟਾਕਟਨ (ਕੈਲੇਫੋਰਨੀਆ) ਦਾ ਪ੍ਰਧਾਨ ਚੁਣਿਆ ਗਿਆ।

ਪਹਿਲੇ ਵਿਸ਼ਵ ਯੁੱਧ ਦੇ ਸ਼ੁਰੂ ਹੋ ਜਾਣ ਤੋਂ ਬਾਦ ਇਹ ਵੀ ਅਮਰੀਕਾ ਤੋਂ ਹਿੰਦੁਸਤਾਨ ਵਲ ਚਲ ਪਿਆ ਤਾਂ ਜੋ ਅੰਗ੍ਰੇਜ਼ ਸਰਕਾਰ ਦੇ ਵਿਰੁੱਧ ਸਸ਼ਸਤ੍ਰ ਕਾਰਵਾਈ ਕੀਤੀ ਜਾ ਸਕੇ। ਸੰਨ 1914 ਈ ਦੇ ਅਗਸਤ ਦੇ ਅੰਤ ਵਿਚ ਇਹ ਸਾਂਫ੍ਰਾਂਸਿਸਕੋ ਤੋਂ ਚਲਿਆ ਅਤੇ ਜਾਪਾਨ ਪਹੁੰਚਿਆ। ਉਥੋਂ ਇਹ ਅਸਲੇ ਸਮੇਤ ਮਲਾਇਆ ਪਹੁੰਚਿਆ ਅਤੇ ਕਈ ਪ੍ਰਕਾਰ ਦੀਆਂ ਔਕੜਾਂ ਦਾ ਸਾਹਮਣਾ ਕਰਦਾ ਹੋਇਆ 7 ਨਵੰਬਰ 1914 ਈ. ਨੂੰ ਲੁਧਿਆਣੇ ਪਹੁੰਚਿਆ। ਇਸ ਨੂੰ ਲੁਧਿਆਣੇ ਜ਼ਿਲ੍ਹੇ ਵਿਚ ਸਸ਼ਸਤ੍ਰ ਕ੍ਰਾਂਤੀ ਮਚਾਉਣ ਦੀ ਜ਼ਿੰਮੇਵਾਰੀ ਸੌਂਪੀ ਗਈ। ਇਸ ਨੇ ਦੋ ਪਿੰਡਾਂ ਵਿਚ ਬੰਬ ਬਣਾਉਣ ਲਈ ਵਿਵਸਥਾ ਕਰਨ ਵਿਚ ਮਹੱਤਵਪੂਰਣ ਯੋਗਦਾਨ ਦਿੱਤਾ। ਇਸ ਨੇ 30 ਨਵੰਬਰ 1914 ਈ. ਨੂੰ ਫ਼ਿਰੋਜ਼ਪੁਰ ਛਾਵਣੀ ਦਾ ਅਸਲਾ ਲੁਟਣ ਦੀ ਯੋਜਨਾ ਬਣਾਈ ਪਰ ਸਫਲ ਨ ਹੋ ਸਕਿਆ ਅਤੇ ਭੇਸ ਵਟਾ ਕੇ ਇਧਰ ਉਧਰ ਫਿਰਦਾ ਰਿਹਾ। 29 ਅਪ੍ਰੈਲ 1915 ਈ. ਨੂੰ ਇਹ ਰੂੜ ਸਿੰਘ ਸਮੇਤ ਕਮਾਲਪੁਰਾ ਨਾਂ ਦੇ ਪਿੰਡ ਵਿਚੋਂ ਪਕੜਿਆ ਗਿਆ ਅਤੇ ਪਹਿਲੇ ਲਾਹੌਰ ਸਾਜ਼ਿਸ਼ ਦੇ ਮੁਕੱਦਮੇ ਵਿਚ ਮੌਤ ਦੀ ਸਜ਼ਾ ਪਾਈ। ਬਾਦ ਵਿਚ ਮੌਤ ਦੀ ਸਜ਼ਾ ਉਮਰ-ਭਰ ਜਲਾਵਤਨੀ ਵਿਚ ਬਦਲ ਗਈ। ਸਜ਼ਾ ਭੁਗਤਣ ਤੋਂ ਬਾਦ ਇਹ ਪੰਜਾਬ ਪਰਤਿਆ ਅਤੇ ਧਰਮ-ਕਰਮ ਵਿਚ ਮਗਨ ਹੋ ਗਿਆ। ਇਸ ਦੀਆਂ ਧਾਰਮਿਕ ਰੁਚੀਆਂ ਕਾਰਣ ਲੋਕ ਇਸ ਦਾ ਬਹੁਤ ਆਦਰ ਕਰਦੇ ਸਨ। 14 ਅਕਤੂਬਰ 1932 ਈ. ਵਿਚ ਜਦੋਂ ਪੰਜਾ ਸਾਹਿਬ ਦੇ ਹਰਿਮੰਦਿਰ ਸਾਹਿਬ ਦੀ ਨੀਂਹ ਰਖੀ ਗਈ, ਤਾਂ ਨੀਂਹ ਰਖਣ ਵਾਲੇ ਪੰਜ ਪਿਆਰਿਆਂ ਵਿਚ ਇਸ ਨੂੰ ਸ਼ਾਮਲ

ਕੀਤਾ ਗਿਆ। ਇਹ ਗੁਰਦੁਆਰਾ ਲੋਹਗੜ੍ਹ (ਦੀਨਾ-ਕਾਂਗੜ) ਅਤੇ ਗੁਰਦੁਆਰਾ ਸਿੰਘ ਸਭਾ, ਮੋਗਾ ਦਾ ਪ੍ਰਧਾਨ ਵੀ ਰਿਹਾ। 6 ਦਸੰਬਰ 1936 ਈ. ਨੂੰ ਇਸ ਦਾ ਦੇਹਾਂਤ ਮੋਗਾ ਨਗਰ ਵਿਚ ਹੋਇਆ। ਗ਼ਦਰ ਪਾਰਟੀ ਦੀ ਕਾਰਵਾਈ ਭਾਵੇਂ ਸਫਲ ਨ ਹੋ ਸਕੀ, ਪਰ ਇਸ ਨੇ ਪੂਰੀ ਤਰ੍ਹਾਂ ਆਪਣੀ ਜ਼ਿੰਮੇਵਾਰੀ ਨਿਭਾਈ ਅਤੇ ਕੈਦ ਕਟੀ।

**ਨਿਧਾਨ ਸਿੰਘ ਪੰਜਹੱਥਾ** (ਮ. 1839 ਈ.) : ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਇਕ ਅਦੁੱਤੀ ਵੀਰ ਯੋਧਾ ਜਿਸ ਦਾ ਜਨਮ ਸ. ਰਾਮ ਸਿੰਘ ਦੇ ਘਰ ਹੋਇਆ। ਸ. ਰਾਮ ਸਿੰਘ ਸ. ਰਣਜੀਤ ਸਿੰਘ ਦੀ ਸੈਨਾ ਵਿਚ ਉਸ ਦੇ ਮਹਾਰਾਜਾ ਬਣਨ ਤੋਂ ਪਹਿਲਾਂ ਨੌਕਰੀ ਕਰਦਾ ਸੀ ਅਤੇ ਸੰਨ 1799 ਈ. ਵਿਚ ਲਾਹੌਰ ਉਤੇ ਕਬਜ਼ਾ ਕਰਨ ਵੇਲੇ ਨਾਲ ਸੀ। ਨਿਧਾਨ ਸਿੰਘ ਵੀ ਮਹਾਰਾਜੇ ਦੀ ਸੈਨਾ ਵਿਚ ਇਕ ਸਵਾਰ ਵਜੋਂ ਭਰਤੀ ਹੋ ਗਿਆ। ਇਸ ਨੇ ਸੰਨ 1823 ਈ. ਵਿਚ ਜਰਨੈਲ ਹਰੀ ਸਿੰਘ ਨਲਵੇ ਦੇ ਅਧੀਨ ਜਹਾਂਗੀਰਾ ਦੀ ਮੁਹਿੰਮ ਵੇਲੇ ਆਪਣੀ ਬਹਾਦਰੀ ਪ੍ਰਦਰਸ਼ਿਤ ਕੀਤੀ ਅਤੇ ਅਫ਼ਗ਼ਾਨਾਂ ਨੂੰ ਖਦੇੜ ਦਿੱਤਾ। ਉਦੋਂ ਇਸ ਨੇ ਇਕਲਿਆਂ ਪੰਜ ਪਠਾਣਾਂ ਤੋਂ ਹਥਿਆਰ ਖੋਹ ਲਏ ਅਤੇ ਬੰਦੀ ਬਣਾ ਲਿਆ। ਇਸ ਬਹਾਦਰੀ ਕਾਰਣ ਮਹਾਰਾਜਾ ਨੇ ਇਸ ਨੂੰ 'ਪੰਜ-ਹੱਥਾ' ਕਹਿ ਕੇ ਸੰਬੋਧਨ ਕੀਤਾ। ਉਸ ਦਿਨ ਤੋਂ 'ਪੰਜ ਹੱਥਾ' ਵਿਸ਼ੇਸ਼ਣ ਇਸ ਦਾ ਪਛਾਣ-ਚਿੰਨ੍ਹ ਬਣ ਗਿਆ। ਇਸ ਨੇ ਨੌਸ਼ਹਿਰਾ ਦੀ ਲੜਾਈ ਵਿਚ ਵੀ ਆਪਣੀ ਸੂਰਵੀਰਤਾ ਦਾ ਸਿੱਕਾ ਜਮਾਇਆ। ਇਸ ਦੇ ਲੜਨ ਦੀ ਇਹ ਵਿਸ਼ੇਸ਼ਤਾ ਸੀ ਕਿ ਸਭ ਤੋਂ ਅਗੇ ਹੋ ਕੇ ਲੜਦਾ ਸੀ ਅਤੇ ਸਭ ਤੋਂ ਬਾਦ ਪਿਛੇ ਹਟਦਾ ਸੀ। ਇਸ ਨੂੰ ਮਹਾਰਾਜਾ ਨੇ ਸੰਨ 1831 ਈ. ਵਿਚ ਲਾਰਡ ਵਿਲੀਅਮ ਬੈਂਟਿਕ ਨੂੰ ਮਿਲਣ ਲਈ ਸ਼ਿਮਲੇ ਜਾਣ ਵਾਲੇ ਮਿਸ਼ਨ ਵਿਚ ਸ਼ਾਮਲ ਕੀਤਾ। ਸੰਨ 1834 ਈ. ਵਿਚ ਇਹ ਪਿਸ਼ਾਵਰ ਉਤੇ ਕੀਤੀ ਗਈ ਫ਼ੌਜਕਸ਼ੀ ਵਿਚ ਵੀ ਸ਼ਾਮਲ ਹੋਇਆ। ਇਸ ਨੇ ਅਧਿਕਤਰ ਸ. ਹਰੀ ਸਿੰਘ ਨਲਵਾ ਅਧੀਨ ਨੌਕਰੀ ਕੀਤੀ। ਸੰਨ 1837 ਈ. ਵਿਚ ਹੋਈ ਜਮਰੌਦ ਦੀ ਲੜਾਈ ਵਿਚ ਵੀ ਇਹ ਸ਼ਾਮਲ ਸੀ। ਇਸ ਦਾ ਦੇਹਾਂਤ ਸੰਨ 1839 ਈ. ਵਿਚ ਹੋਇਆ।

**ਨਿਰਗੁਣ ਬ੍ਰਹਮ** : ਸਿੱਖ ਧਰਮ ਵਿਚ ਪਰਮਾਤਮਾ ਦਾ ਸਰੂਪ ਨਿਰਗੁਣ ਬ੍ਰਹਮ ਵਾਲਾ ਹੈ। 'ਨਿਰਗੁਣ' ਦਾ ਸ਼ਾਬਦਿਕ ਅਰਥ ਹੈ 'ਗੁਣ-ਰਹਿਤ', ਪਰ ਆਪਣੇ ਪਰਿਭਾਸ਼ਿਕ ਰੂਪ ਵਿਚ ਇਸ ਦਾ ਅਰਥ ਹੈ 'ਗੁਣਾਤੀਤ', ਅਰਥਾਤ ਜੋ ਗੁਣਾਂ ਦੀ ਸੀਮਾ ਵਿਚ ਬੰਨ੍ਹਿਆ ਨ ਜਾ ਸਕੇ। ਉਪਾਸਨਾ ਖੇਤਰ ਵਿਚ ਇਹ ਇਕ ਅਜਿਹੀ ਅਨਿਰਵਚਨੀਯ ਸੱਤਾ ਦੀ ਸੰਗਿਆ ਦਾ ਬੋਧਕ ਹੈ, ਜੋ ਸਾਂਖ੍ਯ-ਦਰਸ਼ਨ ਦੇ ਸਤੋ, ਰਜੋ ਅਤੇ ਤਮੋ ਨਾਂ ਦੇ ਗੁਣਾਂ ਅਥਵਾ ਵੈਸ਼ੇਸ਼ਿਕ ਦਰਸ਼ਨ ਦੇ ਰੂਪ, ਰਸ, ਗੰਧ, ਸਪਰਸ਼, ਪਰਿਮਾਣ, ਪ੍ਰਿਥਕਤ੍ਵ, ਸੰਯੋਗ, ਵਿਭਾਗ, ਦ੍ਵੈਸ਼, ਯਤਨ, ਗੁਰੁਤ੍ਵ, ਸਨੇਹ, ਸੰਸਕਾਰ, ਅਦ੍ਰਿਸ਼ਟ, ਧਰਮ, ਅਧਰਮ, ਅਤੇ ਸ਼ਬਦ ਨਾਂ ਦੇ 24 ਗੁਣਾਂ ਤੋਂ ਪਰੇ ਸਮਝੀ ਜਾਂਦੀ ਹੈ, ਅਤੇ ਜਿਸ ਨੂੰ ਆਮ ਕਰਕੇ ਪਰਮਾਤਮਾ, ਬ੍ਰਹਮ ਜਾਂ ਪਰਮਤੱਤ੍ਵ ਨਾਂ ਦਿੱਤਾ ਜਾਂਦਾ ਹੈ।

'ਨਿਰਗੁਣ' ਸ਼ਬਦ ਦੀ ਉਕਤ ਵਿਆਖਿਆ ਦਾ ਸਮਰਥਨ 'ਸ਼੍ਵੈਤਾਸ਼੍ਵਤਰ-ਉਪਨਿਸ਼ਦ' (6/11) ਤੋਂ ਸਹਿਜ ਹੀ ਹੋ ਜਾਂਦਾ ਹੈ, ਜਿਥੇ ਇਸ ਨੂੰ 'ਦੇਵ' (ਪਰਮਾਤਮਾ) ਦਾ ਇਕ ਵਿਸ਼ੇਸ਼ਣ ਮੰਨਿਆ ਗਿਆ ਹੈ, ਜਿਵੇਂ—ਸਾਰਿਆਂ ਪ੍ਰਾਣੀਆਂ ਵਿਚ ਸਥਿਤ ਇਕ ਦੇਵ ਹੈ, ਉਹ ਸਰਵ-ਵਿਆਪਕ, ਸਾਰੇ ਪ੍ਰਾਣੀਆਂ ਦਾ ਅੰਤਰ-ਆਤਮਾ, ਕਰਮਾਂ ਦੀ ਦੇਖ-ਭਾਲ ਕਰਨ ਵਾਲਾ, ਸਾਰਿਆਂ ਪ੍ਰਾਣੀਆਂ ਵਿਚ ਵਸਿਆ ਹੋਇਆ, ਸਭ ਦਾ ਸਾਖੀ, ਸਭ ਨੂੰ ਚੇਤਨਾ ਪ੍ਰਦਾਨ ਕਰਨ ਵਾਲਾ, ਸ਼ੁੱਧ ਅਤੇ ਨਿਰਗੁਣ ਹੈ।

ਨਿਰਗੁਣ-ਬ੍ਰਹਮ ਦਾ ਵਰਣਨ-ਵਿਸ਼ਲੇਸ਼ਣ ਯੁਗ ਯੁਗ ਵਿਚ ਸੀਮਿਤ ਜਾਂ ਅਸੀਮਿਤ ਰੂਪ ਅਥਵਾ ਅਰਥ ਵਿਚ ਹੁੰਦਾ ਆਇਆ ਹੈ, ਪਰ ਇਸ ਦੇ ਸਰੂਪ ਸੰਬੰਧੀ ਵਾਸਤਵਿਕ ਅਤੇ ਅਨੁਭੂਤੀ ਜਨਕ ਅਭਿਵਿਅਕਤੀ ਮੱਧ-ਯੁਗ ਦੇ ਸੰਤਾਂ ਤੋਂ ਸ਼ੁਰੂ ਹੋਈ ਹੈ। ਕਈ ਵਾਰ ਬ੍ਰਹਮ ਦੇ 'ਨਿਰਗੁਣ' ਸਰੂਪ ਦੇ ਉਪਾਸਕ ਮਤ ਨੂੰ 'ਨਿਰਗੁਣ-ਮਤ', 'ਨਿਰਗੁਣ-ਸੰਪ੍ਰਦਾਇ', 'ਨਿਰਗੁਣ-ਸੰਤਮਤ', 'ਨਿਰਗੁਣ-ਮਾਰਗ' ਜਾਂ 'ਨਿਰਗਣ-ਪੰਥ' ਨਾਂ ਦਿੱਤੇ ਜਾਂਦੇ ਵੇਖੇ ਗਏ ਹਨ ਅਤੇ ਇਸ ਧਾਰਣਾ ਦੇ ਉਪਾਸਕਾਂ ਨੂੰ 'ਨਿਰਗੁਣੀਆ' ਆਖਿਆ ਜਾਂਦਾ ਹੈ। ਸੰਤ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਭਾਰਤ ਦੇ ਵਖ ਵਖ ਭਾਸ਼ਾਈ ਖੇਤਰਾਂ ਵਿਚ ਹੋਏ ਦੋ ਮਹਾਨ ਨਿਰਗੁਣੀਏ ਸੰਤ ਹੋਏ ਹਨ, ਜਿਨ੍ਹਾਂ ਨੇ ਆਪਣੇ ਆਪਣੇ ਢੰਗ ਅਤੇ ਅਨੁਭੂਤੀ ਨਾਲ ਨਿਰਗੁਣ ਬ੍ਰਹਮ ਦਾ ਨਿਰੂਪਣ ਕੀਤਾ ਹੈ, ਪਰ ਸਮੁੱਚੇ ਤੌਰ 'ਤੇ ਇਨ੍ਹਾਂ ਦੋਹਾਂ ਦੇ ਵਰਣਨ-ਵਿਸ਼ਲੇਸ਼ਣ ਵਿਚ ਕਾਫ਼ੀ

ਸਮੀਪਤਾ ਰਹੀ ਹੈ।

ਨਿਰਗੁਣ-ਬ੍ਰਹਮ ਦਾ ਵਰਣਨ, ਅਸਲ ਵਿਚ, ਬੜਾ ਔਖਾ ਅਤੇ ਕਈ ਵਾਰ ਬੜਾ ਅਸੰਭਵ ਵੀ ਹੈ, ਕਿਉਂਕਿ ਵਰਣਨ ਦੇ ਸਾਧਨਾਂ ਦੀ ਉਸ ਨਿਰਗੁਣ ਤਕ ਪਹੁੰਚ ਹੀ ਨਹੀਂ ਹੋ ਸਕਦੀ। ਇਸ ਗੱਲ ਨੂੰ ਸਪੱਸ਼ਟ ਕਰਦਿਆਂ 'ਹਿੰਦੀ ਕਾਵ੍ਯ ਮੇਂ ਨਿਰਗੁਣ ਸੰਪ੍ਰਦਾਯ' (ਪੰਨਾ 158) ਦੇ ਲੇਖਕ ਡਾ. ਪੀਤਾਂਬਰਦੱਤ ਬੜਥਵਾਲ ਨੇ ਦਸਿਆ ਹੈ ਕਿ "ਪੂਰਣ ਰੂਪ ਵਿਚ ਉਸ ਸੱਤਾ ਦਾ ਕੋਈ ਢੁਕਵਾਂ ਵਿਚਾਰ ਹੀ ਨਹੀਂ ਕਰ ਸਕਦਾ, ਉਹ ਵਾਕ ਅਤੇ ਮਨ ਤੋਂ ਪਰੇ ਹੈ। ਬੁੱਧੀ ਮੂਰਤ ਰੂਪ ਦਾ ਆਧਾਰ ਚਾਹੁੰਦੀ ਹੈ ਅਤੇ ਬਾਣੀ ਰੂਪਕ ਦਾ, ਇਸ ਲਈ ਉਸ ਅਮੂਰਤ ਅਤੇ ਅਨੂਪਮ ਨੂੰ ਗ੍ਰਹਿਣ ਕਰਨ ਵਿਚ ਬੁੱਧੀ ਅਤੇ ਵਿਅਕਤ ਕਰਨ ਵਿਚ ਬਾਣੀ ਅਸਮਰਥ ਹੈ। ਬੁੱਧੀ ਨਾਲ ਅਸਾਨੂੰ ਉਨ੍ਹਾਂ ਪਦਾਰਥਾਂ ਦਾ ਗਿਆਨ ਹੋ ਸਕਦਾ ਹੈ ਜਿਹੜੇ ਇੰਦ੍ਰੀਆਂ ਦੇ ਗੋਚਰ ਹਨ, ਇੰਦ੍ਰੀਆਂ ਤੋਂ ਪਰੇ ਨਹੀਂ।" ਲਗਭਗ ਸਾਰੇ ਸੰਤਾਂ ਨੇ ਇਸ ਤੱਥ ਨੂੰ ਸਵੀਕਾਰ ਕੀਤਾ ਹੈ। ਗੁਰੂ ਨਾਨਕ ਬਾਣੀ ਤੋਂ ਵੀ ਅਜਿਹੇ ਅਨੇਕ ਉਦਾਹਰਣ ਮਿਲ ਜਾਂਦੇ ਹਨ, ਜਿਥੇ ਗੁਰੂ ਜੀ ਪਰਮਾਤਮਾ ਨੂੰ ਅਵਿਅਕਤ ਮੰਨਦੇ ਹਨ—(1) *ਸੋਚੈ ਸੋਚ ਨ ਹੋਵਈ ਜੇ ਸੋਚੀ ਲਖ ਵਾਰ।*; (2) *ਸਹਸ ਸਿਆਣਪਾ ਲਖ ਹੋਇ ਤਾ ਇਕ ਨ ਚਲੈ ਨਾਲਿ।* (ਜਪੁ ਜੀ)।

ਪਰਮਾਤਮਾ ਦੀ ਅਨਿਰਵਚਨੀਅਤਾ ਦਾ ਸਪੱਸ਼ਟ ਉੱਲੇਖ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਹੋਇਆ ਹੈ। ਉਹ ਮੰਨਦੇ ਹਨ ਕਿ ਪਰਮਾਤਮਾ ਆਪ ਹੀ ਆਪਣੇ ਆਪ ਨੂੰ ਪਛਾਣਦਾ ਹੈ ਅਤੇ ਆਪਣੀ ਮਹਿਮਾ ਤੂੰ ਆਪ ਹੀ ਜਾਣਦਾ ਹੈ—*ਤੇਰੀ ਮਹਿਮਾ ਤੂੰਹੈ ਜਾਣਹਿ। ਆਪਣਾ ਆਪੁ ਤੂੰ ਆਪਿ ਪਛਾਣਹਿ।* (ਗੁ.ਗ੍ਰੰ.108)।

ਗੁਰੂ ਨਾਨਕ ਦੇਵ ਜੀ ਨੇ ਨਿਰਗੁਣ ਬ੍ਰਹਮ ਦੀ ਵਿਆਖਿਆ ਬੜੀ ਗੰਭੀਰਤਾ ਅਤੇ ਪ੍ਰਤੱਖ ਅਨੁਭੂਤੀ ਦੁਆਰਾ ਨਿਖੇਧਾਤਮਕ ਸ਼ੈਲੀ ਵਿਚ ਕਈ ਪ੍ਰਸੰਗਾਂ ਵਿਚ ਕੀਤੀ ਹੈ। ਮਾਰੂ ਰਾਗ ਦੇ 15ਵੇਂ ਸੋਲਹੇ ਵਿਚ ਗੁਰੂ ਜੀ ਦਸਦੇ ਹਨ ਕਿ ਅਰਬਾਂ ਯੁਗਾਂ ਤਕ ਅੰਧਕਾਰ ਹੀ ਅੰਧਕਾਰ ਵਿਆਪਤ ਸੀ। ਉਦੋਂ ਨ ਧਰਤੀ ਸੀ, ਨ ਆਕਾਸ਼, ਕੇਵਲ ਪਰਮਾਤਮਾ ਦਾ ਅਪਾਰ ਹੁਕਮ ਹੀ ਸੀ। ਉਦੋਂ ਨ ਦਿਨ ਸੀ, ਨ ਰਾਤ, ਨ ਚੰਦ ਸੀ, ਨ ਸੂਰਜ, ਪਰਮਾਤਮਾ ਸੁੰਨ ਸਮਾਧੀ ਵਿਚ ਸਥਿਤ ਸੀ। ਉਦੋਂ ਜੀਵਾਂ ਦੀਆਂ ਨ ਚਾਰ ਖਾਣੀਆਂ ਸਨ, ਨ ਹੀ ਬਾਣੀਆਂ, ਪਵਨ ਅਤੇ ਜਲ ਵੀ ਨਹੀਂ ਸੀ। ਉਤਪੱਤੀ, ਨਾਸ਼, ਜੰਮਣਾ-ਮਰਨਾ ਵੀ ਨਹੀਂ ਸਨ। ਨ ਖੰਡ ਸਨ, ਨ ਪਾਤਾਲ ਅਤੇ ਨ ਹੀ ਸੱਤ ਸਮੁੰਦਰ।...

ਗੁਰੂ ਨਾਨਕ ਦੇਵ ਜੀ ਨੇ ਉਪਰੋਕਤ ਪ੍ਰਕਰਣ ਵਿਚ ਨਿਰਗੁਣ ਬ੍ਰਹਮ ਦੀ ਨਿਰਵਿਕਲਪ ਅਵਸਥਾ ਲਈ 'ਸੁੰਨ-ਸਮਾਧਿ' ਸ਼ਬਦ ਵਰਤਿਆ ਹੈ। 'ਸੁੰਨ' ਨੂੰ ਹੀ ਉਹ 'ਸਿਧ-ਗੋਸਟਿ' ਵਿਚ ਅੰਦਰ, ਬਾਹਿਰ ਸਰਬਤ੍ਰ ਵਿਆਪਤ ਮੰਨਦੇ ਹਨ—*ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮਸੁੰਨੰ।* (ਗੁ.ਗ੍ਰੰ.943)। ਇਸ ਸੁੰਨ ਤੋਂ ਹੀ ਸਾਰੀ ਸ੍ਰਿਸ਼ਟੀ ਦੀ ਉਤਪੱਤੀ ਮੰਨ ਕੇ ਗੁਰੂ ਜੀ ਨੇ ਮਾਰੂ ਰਾਗ ਦੇ 17ਵੇਂ ਸੋਲਹੇ ਵਿਚ ਇਸ ਦੀ ਵਿਸਤਾਰ ਸਹਿਤ ਚਰਚਾ ਕੀਤੀ ਹੈ। 'ਸਿਧ-ਗੋਸਟਿ' ਵਿਚ ਨਿਰਗੁਣ ਤੋਂ ਹੀ ਸਗੁਣ ਦੀ ਉਤਪੱਤੀ ਮੰਨਦੇ ਹੋਇਆਂ ਉਨ੍ਹਾਂ ਨੇ ਕਿਹਾ ਹੈ ਕਿ ਅਵਿਅਕਤ ਤੋਂ ਹੀ ਨਿਰਮਲ ਰੂਪ ਬ੍ਰਹਮ ਆਪ ਹੋਂਦ ਵਿਚ ਆਇਆ ਹੈ। ਫਿਰ ਨਿਰਗੁਣ-ਬ੍ਰਹਮ ਤੋਂ ਸਗੁਣ-ਬ੍ਰਹਮ ਦੀ ਉਤਪੱਤੀ ਹੋਈ ਹੈ—*ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ।* (ਗੁ.ਗ੍ਰੰ.940)।

'ਸਗੁਣ' ਤੋਂ ਭਾਵ ਇਹ ਨਹੀਂ ਕਿ ਗੁਰੂ ਨਾਨਕ ਦੇਵ ਜੀ ਸਗੁਣਵਾਦੀ ਵੀ ਸਨ। ਅਸਲ ਵਿਚ, ਅਜਿਹੇ ਕਥਨਾਂ ਦੁਆਰਾ ਉਨ੍ਹਾਂ ਨੇ ਆਪਣੇ ਅਨੁਭਵ ਕੀਤੇ ਸਤਿ ਦਾ ਸਪੱਸ਼ਟੀਕਰਣ ਕੀਤਾ ਹੈ। ਉਨ੍ਹਾਂ ਦੀ ਬਾਣੀ ਵਿਚ ਅਵਤਾਰ-ਵਾਦ ਦਾ ਸਪੱਸ਼ਟ ਖੰਡਨ ਉਨ੍ਹਾਂ ਨੂੰ ਸਗੁਣਵਾਦੀ ਨਹੀਂ ਬਣਨ ਦਿੰਦਾ। ਗੁਰਬਾਣੀ ਵਿਚ ਨਿਰਗੁਣ ਆਧਾਰਿਤ ਸਗੁਣ ਬ੍ਰਹਮ ਸੰਬੰਧੀ ਕਥਨ ਤਿੰਨ ਰੂਪਾਂ ਵਿਚ ਵੇਖੇ ਜਾ ਸਕਦੇ ਹਨ। ਇਕ ਉਹ ਪ੍ਰਸੰਗ ਹਨ, ਜਿਥੇ ਪਰਮਾਤਮਾ ਦਾ ਵਿਰਾਟ ਰੂਪ ਚਿਤਰਿਆ ਗਿਆ ਹੈ, ਜਿਵੇਂ ਧਨਾਸਰੀ ਰਾਗ ਵਿਚ ਆਰਤੀ ਦਾ ਪ੍ਰਸੰਗ। ਦੂਜੇ ਉਹ ਪ੍ਰਸੰਗ ਹਨ, ਜਿਥੇ ਬ੍ਰਹਮ ਉਤੇ ਸੁੰਦਰ ਸਰੂਪ ਵਾਲੇ ਨਾਇਕ ਦੇ ਸ਼ਰੀਰਿਕ ਅਤੇ ਮਾਨਸਿਕ ਗੁਣਾਂ ਦਾ ਆਰੋਪਣ ਕੀਤਾ ਗਿਆ ਹੈ, ਜਿਵੇਂ ਵਡਹੰਸ ਰਾਗ ਦੇ ਦੂਜੇ ਛੰਦ ਵਿਚ (*ਤੇਰੇ ਬੰਕੇ ਲੋਇਣ ਦੰਤ ਰੀਸਾਲਾ...*)। ਅਤੇ, ਤੀਜੇ ਉਨ੍ਹਾਂ ਪ੍ਰਸੰਗਾਂ ਵਿਚ, ਜਿਥੇ ਪਰਮਾਤਮਾ ਵਿਚ ਅਨੇਕ ਪ੍ਰਕਾਰ ਦੇ ਗੁਣਾਂ ਦੀ ਕਲਪਨਾ ਕੀਤੀ ਗਈ ਹੈ, ਜਿਵੇਂ ਸਰਬ-ਵਿਆਪਕ, ਅੰਤਰਯਾਮੀ, ਸਰਬ-ਸ਼ਕਤੀਮਾਨ, ਦਾਤਾ, ਭਗਤ-ਵੱਛਲ, ਕ੍ਰਿਪਾਲੂ, ਮਾਤਾ-ਪਿਤਾ, ਸ਼ਰਣ- ਦਾਤਾ। ਇਸ ਸਭ ਦੇ ਬਾਵਜੂਦ ਗੁਰਮਤਿ ਦਾ ਬ੍ਰਹਮ, ਕੁਲ ਮਿਲਾ ਕੇ,

ਨਿਰਗੁਣ ਹੀ ਰਹਿੰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਨਿਰਗੁਣ-ਬ੍ਰਹਮ ਦੇ ਪ੍ਰਮਾਣਿਕ ਸਰੂਪ ਦੇ ਦਰਸ਼ਨ ਉਨ੍ਹਾਂ ਦੇ ਰਚੇ ਮੂਲ-ਮੰਤ੍ਰ ਵਿਚ ਹੁੰਦੇ ਹਨ—*੧ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।*

ਸਾਰਾਸ਼ ਇਹ ਕਿ ਗੁਰਮਤਿ ਦਾ ਉਪਾਸ੍ਯ-ਦੇਵ ਨਿਰਗੁਣ-ਬ੍ਰਹਮ ਵਰਣਨ ਅਤੇ ਵਿਸ਼ਲੇਸ਼ਣ ਅਤੀਤ ਹੈ। ਉਸੇ ਤੋਂ ਸੰਸਾਰ ਦੀ ਉਤਪੱਤੀ ਅਤੇ ਵਿਸਤਾਰ ਹੁੰਦਾ ਹੈ ਅਤੇ ਉਸ ਦੇ ਵਿਸਤਾਰ ਵਿਚ ਹੀ ਪ੍ਰਭੂ ਵਿਆਪਤ ਹੈ। ਪ੍ਰਤਖ ਅਨੁਭਵ ਦੀ ਸਪੱਸ਼ਟ ਅਭਿਵਿਅਕਤੀ ਲਈ ਗੁਰਬਾਣੀ ਵਿਚ ਕਈ ਥਾਂਵਾਂ ਉਤੇ ਨਿਰਗੁਣ-ਬ੍ਰਹਮ ਦੇ ਗੁਣਾਂ ਦੀਆਂ ਕਲਪਨਾ ਸੂਚਕ ਉਕਤੀਆਂ ਮਿਲ ਜਾਂਦੀਆਂ ਹਨ, ਪਰ ਉਥੇ ਵੀ ਕੁਲ ਮਿਲਾ ਕੇ ਬ੍ਰਹਮ ਦਾ ਸਰੂਪ ਨਿਰਗੁਣ-ਬ੍ਰਹਮ ਵਾਲਾ ਹੀ ਰਹਿੰਦਾ ਹੈ। ਇਹ ਨਿਰਗੁਣ-ਬ੍ਰਹਮ ਇਕ, ਓਅੰਕਾਰ ਸਰੂਪ, ਸਤਿਨਾਮ ਵਾਲਾ, ਕਰਤਾ-ਪੁਰਖ, ਨਿਰਭਉ, ਨਿਰਵੈਰ, ਅਕਾਲ-ਮੂਰਤਿ, ਅਯੋਨਿਜ, ਸ੍ਵਯੰਭੂ ਹੈ ਅਤੇ ਇਸ ਦੀ ਪ੍ਰਾਪਤੀ ਗੁਰ ਦੁਆਰਾ ਸੰਭਵ ਹੁੰਦੀ ਹੈ।

**ਨਿਰਗੁਣ ਭਗਤੀ** : ਵੈਸ਼ਣਵ-ਭਗਤੀ ਦੇ ਸਮਾਨਾਂਤਰ ਉੱਤਰੀ ਭਾਰਤ ਵਿਚ ਸੰਤਾਂ ਦੀ ਨਿਰਗੁਣ-ਭਗਤੀ ਦਾ ਵਿਸ਼ੇਸ਼ ਰੂਪ ਵਿਚ ਵਿਕਾਸ ਹੋਇਆ। ਇਹ ਭਗਤੀ ਵੈਸ਼ਣਵ ਭਗਤੀ ਦੀਆਂ ਸੰਕੀਰਣਤਾਵਾਂ ਅਤੇ ਵਿਧੀ-ਵਿਧਾਨਾਂ ਪ੍ਰਤਿ ਵਿਦਰੋਹ ਦੀ ਭਾਵਨਾ ਤੋਂ ਪੈਦਾ ਹੋਈ ਪ੍ਰਤੀਤ ਹੁੰਦੀ ਹੈ। ਵਿਦਵਾਨਾਂ ਨੇ ਇਸ ਦੇ ਦੋ ਭੇਦ ਮੰਨੇ ਹਨ—ਗਿਆਨ ਆਧਾਰਿਤ ਅਤੇ ਪ੍ਰੇਮ ਆਧਾਰਿਤ। ਪ੍ਰੇਮ ਆਧਾਰਿਤ ਭਗਤੀ ਨੂੰ ਉਹ ਸੂਫ਼ੀ ਫ਼ਕੀਰਾਂ ਨਾਲ ਜੋੜਦੇ ਹਨ ਅਤੇ ਗਿਆਨ ਆਧਾਰਿਤ ਨੂੰ ਸੰਤ ਕਬੀਰ ਆਦਿ ਨਾਲ। ਪਰ ਧਿਆਨ ਰਹੇ ਕਿ ਇਹ ਭੇਦ ਸਥੂਲ ਹਨ। ਸੰਤਾਂ ਦੀ ਭਗਤੀ ਪ੍ਰੇਮ ਤੋਂ ਸਖਣੀ ਨਹੀਂ, ਸਗੋਂ ਉਹ ਅਨੁਭਵ ਆਧਾਰਿਤ ਗਿਆਨ ਦਾ ਜੋ ਵਿਸ਼ਲੇਸ਼ਣ ਕਰਦੇ ਹਨ, ਉਸ ਦੀ ਬੁਨਿਆਦ ਪ੍ਰੇਮ ਉਤੇ ਟਿਕੀ ਹੈ। ਇਸ ਲਈ ਸੰਤਾਂ ਦੀ ਭਗਤੀ ਪ੍ਰੇਮ-ਆਧਾਰਿਤ ਹੈ। ਉਨ੍ਹਾਂ ਦੀਆਂ ਬਾਣੀਆਂ ਵਿਚ ਇਸ ਤੱਥ ਦੀ ਖੁਲ੍ਹ ਕੇ ਸਥਾਪਨਾ ਹੋਈ ਹੈ।

ਸੰਤ ਲੋਕ ਮਹਾਰਾਸ਼ਟਰ ਤੋਂ ਲੈ ਕੇ ਪੰਜਾਬ ਤਕ ਅਤੇ ਪੰਜਾਬ ਤੋਂ ਲੈ ਕੇ ਆਸਾਮ ਤਕ ਪਸਰੇ ਹੋਏ ਸਨ। ਵਿਦਵਾਨਾਂ ਨੇ ਇਨ੍ਹਾਂ ਸੰਤਾਂ ਦੀ ਗਿਣਤੀ ਲਗਭਗ ਤਿੰਨ ਸੌ ਮੰਨੀ ਹੈ। ਇਨ੍ਹਾਂ ਵਿਚੋਂ ਕੁਝ ਸ਼ਿਕਸ਼ਿਤ ਅਤੇ ਅਧਿਕਾਂਸ਼ ਅਸ਼ਿਕਸ਼ਿਤ ਸਨ ਕਿਉਂਕਿ ਇਨ੍ਹਾਂ ਸੰਤਾਂ ਦਾ ਉਦੇਸ਼ ਕੇਵਲ ਇਤਨਾ ਸ਼ਿਕਸ਼ਿਤ ਹੋਣਾ ਹੀ ਕਾਫ਼ੀ ਸੀ ਜਿਸ ਨਾਲ ਉਹ ਆਪਣੀਆਂ ਅਨੁਭੂਤੀਆਂ ਨੂੰ ਜਨਤਾ ਨਾਲ ਸਾਂਝਾ ਕਰ ਸਕਣ। ਇਨ੍ਹਾਂ ਵਿਚੋਂ ਕਈਆਂ ਦੀਆਂ ਆਪਣੀ ਸ਼ਿਸ਼-ਪਰੰਪਰਾਵਾਂ ਸਨ ਅਤੇ ਇਨ੍ਹਾਂ ਦੁਆਰਾ ਵਿਸ਼ਾਲ ਭਗਤੀ-ਕਾਵਿ ਦੀ ਸਿਰਜਨਾ ਹੋਈ ਸੀ। ਇਹ ਸਾਰੇ ਭਾਵੇਂ ਇਕੋ ਸਮੇਂ ਨਹੀਂ ਸਨ ਹੋਏ, ਪਰ ਇਨ੍ਹਾਂ ਸਾਰਿਆਂ ਦੀਆਂ ਬਾਣੀਆਂ ਵਿਚ ਇਕ ਵਿਚਿਤ੍ਰ ਜਿਹੀ ਸਮਾਨਤਾ ਹੈ ਜਿਵੇਂ ਕਿ ਸਭ ਨੇ ਧਰਮ-ਸਾਧਨਾ ਵਿਚ ਬਾਹਰਲੇ ਆਡੰਬਰਾਂ ਅਤੇ ਜਾਤਿ-ਪਾਤਿ ਦਾ ਖੁਲ੍ਹ ਕੇ ਖੰਡਨ ਕੀਤਾ ਹੈ।

ਸੰਤਾਂ ਅਤੇ ਵੈਸ਼ਣਵ (ਸਗੁਣ) ਭਗਤਾਂ ਦੇ ਆਚਾਰ-ਵਿਹਾਰ ਵਿਚਲੇ ਅੰਤਰਾਂ ਵਲ ਸੰਕੇਤ ਕਰਦਿਆਂ ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ('ਵਿਚਾਰ ਔਰ ਵਿਤਰਕ') ਨੇ ਸਥਾਪਨਾ ਕੀਤੀ ਹੈ ਕਿ ਸਗੁਣ-ਉਪਾਸਨਾ ਨੇ ਪੌਰਾਣਿਕ ਅਵਤਾਰਾਂ ਨੂੰ ਕੇਂਦਰ ਬਣਾਇਆ ਅਤੇ ਨਿਰਗੁਣ-ਉਪਾਸਨਾ ਨੇ ਨਾਥ-ਪੰਥੀ ਸਾਧਕਾਂ ਦੇ ਨਿਰਗੁਣ-ਬ੍ਰਹਮ ਨੂੰ। ਪਹਿਲੀ ਨੇ ਹਿੰਦੂ ਜਾਤ ਦੇ ਬਾਹਰਲੇ ਆਚਾਰ ਦੇ ਰੁਖੇਪਨ ਨੂੰ ਅੰਦਰਲੇ ਪ੍ਰੇਮ ਨਾਲ ਸਿੰਜ ਕੇ ਰਸਮਈ ਬਣਾਇਆ ਅਤੇ ਦੂਜੀ ਸਾਧਨਾ ਨੇ ਬਾਹਰਲੇ ਆਚਾਰ ਦੇ ਰੁਖੇ-ਪਨ ਨੂੰ ਹੀ ਦੂਰ ਕਰਨ ਦਾ ਯਤਨ ਕੀਤਾ। ਇਕ ਨੇ ਸਮਝੌਤੇ ਦਾ ਰਾਹ ਅਪਣਾਇਆ ਅਤੇ ਦੂਜੀ ਨੂੰ ਵਿਦ੍ਰੋਹ ਦਾ। ਇਕ ਨੇ ਸ਼ਰਧਾ ਨੂੰ ਪਥ- ਪ੍ਰਦਰਸ਼ਕ ਮੰਨਿਆ ਅਤੇ ਦੂਜੀ ਨੇ ਗਿਆਨ ਨੂੰ, ਇਕ ਨੇ ਸਗੁਣ-ਭਗਵਾਨ ਨੂੰ ਅਪਣਾਇਆ ਅਤੇ ਦੂਜੀ ਨੇ ਨਿਰਗੁਣ-ਭਗਵਾਨ ਨੂੰ। ਸਗੁਣ ਭਾਵ ਦੇ ਭਗਤਾਂ ਦੀ ਮਹਿਮਾ ਉਨ੍ਹਾਂ ਦੇ ਅਸੀਮ ਧੀਰਜ ਅਤੇ ਉਦਮ ਵਿਚ ਹੈ, ਪਰ ਨਿਰਗੁਣ ਸ਼੍ਰੇਣੀ ਦੇ ਭਗਤਾਂ ਦੀ ਮਹਿਮਾ ਉਨ੍ਹਾਂ ਦੇ ਉਤਕ੍ਰਿਸ਼ਟ ਸਾਹਸ ਵਿਚ ਹੈ। ਇਕ ਨੇ ਸਭ ਕੁਝ ਸਵੀਕਾਰ ਕਰਨ ਦਾ ਅਨੋਖਾ ਸਾਹਸ ਵਿਖਾਇਆ ਹੈ ਅਤੇ ਦੂਜੀ ਨੇ ਸਭ ਕੁਝ ਛਡ ਦੇਣ ਦਾ ਅਸੀਮ ਸਾਹਸ।

ਨਿਰਗੁਣ-ਭਗਤੀ ਅਤੇ ਇਸ ਨਾਲ ਸੰਬੰਧਿਤ ਕਾਵਿਧਾਰਾ ਦੇ ਸਰੋਤ ਮੁੱਖ ਤੌਰ 'ਤੇ ਭਾਰਤੀ ਸੰਸਕ੍ਰਿਤੀ, ਧਰਮ ਅਤੇ ਦਰਸ਼ਨ ਹਨ। ਇਨ੍ਹਾਂ ਦੇ ਜੀਵਨ-ਦਰਸ਼ਨ ਨੂੰ ਪੁਰਾਤਨ ਭਾਰਤੀ ਸਾਹਿਤ ਵਿਚ ਆਸਾਨੀ ਨਾਲ ਲਭਿਆ

ਜਾ ਸਕਦਾ ਹੈ। ਕੁਝ ਆਧਾਰ ਇਸਲਾਮ ਅਤੇ ਸੂਫ਼ੀਮਤ ਦਾ ਵੀ ਹੋ ਸਕਦਾ ਹੈ। ਭਾਰਤੀ ਸਰੋਤਾਂ ਵਿਚੋਂ ਵੀ ਮੁੱਖ ਹਨ ਉਪਨਿਸ਼ਦਾਂ, ਬ੍ਰਹਮਸੂਤ੍ਰ ਅਤੇ ਸ਼ੰਕਰਾਚਾਰਯ ਦਾ ਅਦ੍ਵੈਤ-ਦਰਸ਼ਨ। ਡਾ. ਤ੍ਰਿਲੋਕੀਨਾਰਾਇਣ ਦੀਕ੍ਸ਼ਿਤ ('ਹਿੰਦੀ ਸਾਹਿਤ੍ਯ ਕਾ ਇਤਿਹਾਸ', ਸੰਪਾ. ਡਾ. ਨਗੇਂਦ੍ਰ) ਅਨੁਸਾਰ ਵਿਵਰਤ-ਭਾਵਨਾ (ਇਸ ਅਨੁਸਾਰ ਦ੍ਰਿਸ਼ ਭਗਤ ਮਿਥਿਆ ਅਤੇ ਬ੍ਰਹਮ ਸਤਿ ਹੈ), ਪ੍ਰਤਿਬਿੰਬ-ਭਾਵਨਾ, ਪ੍ਰਣਵ-ਭਾਵਨਾ (ਨਾਮ-ਉਪਾਸਨਾ), ਸਾਧਨਾ-ਪੱਖ ਅਤੇ ਭਗਤੀ-ਪੱਧਤੀ ਉਤੇ ਆਚਾਰਯ ਸ਼ੰਕਰ ਦਾ ਵਿਆਪਕ ਪ੍ਰਭਾਵ ਹੈ। ਆਚਾਰਯ ਸ਼ੰਕਰ ਅਤੇ ਨਿਰਗੁਣ ਸੰਤ ਕਵੀ, ਦੋਵੇਂ ਇਸ ਵਿਸ਼ੇ ਨਾਲ ਇਕ-ਮਤ ਹਨ ਕਿ ਜੀਵ ਸ਼ੁੱਧ ਬ੍ਰਹਮ-ਤੱਤ੍ਵ ਹੈ, ਅਤੇ ਜੋ ਭਿੰਨਤਾ ਮਿਲਦੀ ਹੈ ਉਹ ਮਾਇਆ ਜਾਂ ਅਵਿਦਿਆ ਤੋਂ ਪੈਦਾ ਹੋਈ ਹੈ। ਸੰਤਾਂ ਨੇ ਆਤਮਾ ਦੀ ਸਰਵ-ਰੂਪਤਾ, ਸਵਰਾਤਮ-ਭਾਵਨਾ ਅਤੇ ਸਰਵ-ਸ਼ਕਤੀਮਾਨਤਾ ਪ੍ਰਤਿਪਾਦਿਤ ਕੀਤੀ ਹੈ। ਇਹ ਭਾਵਨਾਵਾਂ ਸ਼ੰਕਰ ਦੇ ਸਿੱਧਾਂਤ ਦੇ ਅਨੁਰੂਪ ਹਨ। ਸੰਤ-ਪਰੰਪਰਾ ਵਿਚ ਆਤਮਾ ਦੀ ਅਖੰਡਤਾ, ਇਕਰਸਤਾ, ਅਦ੍ਵੈਤਰੂਪਤਾ ਅਤੇ ਅਕਥਨੀਅਤਾ ਦਾ ਪ੍ਰਤਿਪਾਦਨ ਵੀ ਸ਼ੰਕਰ-ਸਿੱਧਾਂਤ ਦੇ ਅਨੁਕੂਲ ਹੈ। ਸੰਤ-ਕਾਵਿ ਅਤੇ ਸੰਤ-ਦਰਸ਼ਨ ਉਤੇ ਨਾਥ-ਪੰਥ ਦਾ ਵੀ ਕਾਫ਼ੀ ਪ੍ਰਭਾਵ ਹੈ। ਨਾਥ-ਪੰਥੀ ਕਵੀਆਂ ਅਤੇ ਵਿਚਾਰਕਾਂ ਨੇ ਸ਼ੂਨ੍ਯਵਾਦ, ਉਨ੍ਹਾਂ ਦੁਆਰਾ ਗੁਰੂ ਦੀ ਪ੍ਰਤਿਸ਼ਠਾ ਅਤੇ ਸ੍ਰਿਸ਼ਟੀ-ਕ੍ਰਮ, ਆਤਮਾ, ਜੀਵ ਆਦਿ ਦੇ ਵਿਸ਼ੇ ਵਿਚ ਉਨ੍ਹਾਂ ਦੀਆਂ ਮਾਨਤਾਵਾਂ ਤੋਂ ਸੰਤ ਕਵੀ ਅਨੇਕ ਢੰਗਾਂ ਨਾਲ ਪ੍ਰਭਾਵਿਤ ਹਨ।

ਸੰਤਾਂ ਦੀ ਸਾਧਨਾ ਦੀ ਰੀੜ੍ਹ ਦੀ ਹੱਡੀ ਹੈ ਨਾਮ-ਸਾਧਨਾ। ਇਸ ਨੂੰ ਮੋਕ੍ਸ਼ ਪ੍ਰਾਪਤੀ ਲਈ ਮੁੱਖ ਸਾਧਨ ਮੰਨਿਆ ਗਿਆ ਹੈ। ਇਸ ਦਾ ਧੁਰਾ ਪ੍ਰੇਮ 'ਤੇ ਸਥਿਤ ਹੈ। ਸੰਤਾਂ ਨੇ ਭਗਤੀ ਨੂੰ ਬਾਹਰਲੇ ਸਾਧਨਾਂ ਰਾਹੀਂ ਸੰਪੰਨ ਨਹੀਂ ਕੀਤਾ, ਉਹ ਸਦਾ ਮਾਨਸੀ ਭਗਤੀ ਦਾ ਪ੍ਰਚਾਰ ਕਰਦੇ ਰਹੇ ਜਿਸ ਵਿਚ ਦਿਖਾਵੇ ਜਾਂ ਕਿਸੇ ਪ੍ਰਕਾਰ ਦੇ ਬਾਹਰਲੇ ਆਡੰਬਰਾਂ ਦਾ ਅਭਾਵ ਹੈ। ਇਸ ਲਈ ਸੰਤਾਂ ਨੇ ਭਗਤੀ ਨੂੰ ਵਿਧੀ- ਵਿਧਾਨਾਂ ਦੀ ਜਕੜ ਵਿਚੋਂ ਕਢ ਕੇ ਵਿਵਹਾਰਿਕ ਰੂਪ ਪ੍ਰਦਾਨ ਕੀਤਾ ਹੈ। ਇਸ ਵਿਵਹਾਰਿਕਤਾ ਦੇ ਫਲਸਰੂਪ ਸਾਰੇ ਮਾਨਵ ਸਮਾਜ ਨੂੰ ਸੰਪ੍ਰਦਾਇਕ ਹਦਬੰਦੀਆਂ, ਜਾਤਿ ਭੇਦ-ਭਾਵ ਅਤੇ ਧਾਰਮਿਕ ਸੰਕੀਰਣਤਾ ਤੋਂ ਉੱਚਾ ਉਠਾਇਆ ਹੈ।

ਸੰਤਾਂ ਦੀ ਸਾਧਨਾ ਸਹਿਜ-ਸਾਧਨਾ ਹੈ ਜਿਸ ਵਿਚ ਕਿਸੇ ਪ੍ਰਕਾਰ ਦੀ ਬਨਾਵਟ ਨਹੀਂ ਹੈ। ਇਨ੍ਹਾਂ ਨੇ ਉਚੇਚ ਨੂੰ ਬਾਹਰ ਕਢ ਕੇ ਭਗਤੀ ਨੂੰ ਅੰਤਹਕਰਣ ਦੀ ਸਾਧਨਾ ਬਣਾ ਦਿੱਤਾ ਸੀ। ਵਾਸਨਾਵਾਂ ਨੂੰ ਦਬਾ ਕੇ, ਇੱਛਾਵਾਂ ਉਤੇ ਕਾਬੂ ਪਾ ਕੇ ਸਾਤਵਿਕ ਕਰਮਾਂ ਉਤੇ ਬਲ ਅਤੇ ਦੁਰਗੁਣਾਂ ਦਾ ਤਿਆਗ ਸੰਤ-ਕਾਵ ਦੀਆਂ ਸਮਾਜਿਕ ਪ੍ਰੇਰਣਾਵਾਂ ਹਨ ਜਿਨ੍ਹਾਂ ਦੇ ਫਲਸਰੂਪ ਇਕ ਚੰਗੇ ਸਮਾਜ ਦਾ ਨਿਰਮਾਣ ਸੰਭਵ ਹੋ ਸਕਿਆ ਹੈ। ਇਹ ਮਾਨਵ-ਸਮਾਜ ਲਈ ਬੜਾ ਉਪਯੋਗੀ ਸਾਧਨ ਸੀ। ਅਧਿਕਾਂਸ਼ ਸੰਤ ਸਮਾਜ ਵਿਚ ਵਿਚਰੇ, ਸੰਨਿਆਸ ਦੀ ਥਾਂ 'ਤੇ ਗ੍ਰਿਹਸਥ-ਜੀਵਨ ਬਿਤਾਇਆ ਅਤੇ ਜਿਗਿਆਸੂਆਂ ਲਈ ਉਪਯੋਗੀ ਰਾਹ ਦਰਸਾਇਆ। ਸੰਸਾਰਿਕਤਾ ਵਿਚ ਲੀਨਤਾ ਦੀ ਥਾਂ 'ਤੇ ਇਸ ਨੂੰ ਹਰਿ- ਭਗਤੀ ਲਈ ਖੇਲ-ਅਖਾੜਾ ਸਮਝਿਆ। ਇਸ ਵਿਚ ਵਿਹਾਰ ਕਰਦਿਆਂ ਇਨ੍ਹਾਂ ਨੇ ਆਪਣੀਆਂ ਆਤਮਾਵਾਂ ਨੂੰ ਸਦਾ ਪਰਮਾਤਮਾ ਨਾਲ ਜੋੜੀ ਰਖਿਆ। ਇਨ੍ਹਾਂ ਨੇ ਪੁਰਾਤਨ ਸਾਧਨਾ-ਮਾਰਗਾਂ (ਗਿਆਨ, ਕਰਮ, ਯੋਗ ਅਤੇ ਭਗਤੀ) ਨੂੰ ਇੰਨ-ਬਿੰਨ ਨ ਮੰਨ ਕੇ ਉਨ੍ਹਾਂ ਦਾ ਭਾਵੀਕਰਣ ਕੀਤਾ। ਉਨ੍ਹਾਂ ਮਾਰਗਾਂ ਬਾਰੇ ਇਨ੍ਹਾਂ ਦੀਆਂ ਆਪਣੀਆਂ ਮੌਲਿਕ ਧਾਰਣਾਵਾਂ ਹਨ।

ਕਿਸੇ ਉਤੇ ਬੋਝ ਬਣਨ ਦੀ ਥਾਂ ਸੰਤਾਂ ਨੇ ਕਿਰਤ ਕਰਕੇ ਜੀਵਨ ਬਤੀਤ ਕਰਨਾ ਉਚਿਤ ਸਮਝਿਆ। ਕਰਨੀ ਅਤੇ ਕਥਨੀ ਵਿਚ ਕਿਸੇ ਪ੍ਰਕਾਰ ਦਾ ਅੰਤਰ ਰਖਣਾ ਇਨ੍ਹਾਂ ਨੂੰ ਪਸੰਦ ਨਹੀਂ ਸੀ। ਅਧਿਕਾਂਸ਼ ਸੰਤਾਂ ਨੇ ਭਗਤੀ ਵਿਚ ਨਾਰੀ ਨੂੰ ਕੋਈ ਆਦਰਪੂਰਵਕ ਸਥਾਨ ਨਹੀਂ ਦਿੱਤਾ। ਹਾਂ, ਗੁਰੂ-ਪਰੰਪਰਾ ਵਿਚ ਨਾਰੀ ਦੇ ਮਹੱਤਵ ਦੀ ਖੁਲ੍ਹ ਕੇ ਸਥਾਪਨਾ ਹੋਈ ਹੈ।

ਇਨ੍ਹਾਂ ਸੰਤਾਂ ਵਿਚੋਂ ਪ੍ਰਮੁਖ ਹਨ—ਰਾਮਾਨੰਦ, ਨਾਮਦੇਵ, ਕਬੀਰ, ਰਵਿਦਾਸ, ਜੰਭਨਾਥ, ਦਾਦੂ ਦਿਆਲ, ਹਰਿਦਾਸ ਨਿਰੰਜਨੀ, ਸੀਗਾਂ, ਸੁੰਦਰ ਦਾਸ, ਮਲੂਕਦਾਸ, ਮਾਝੂਦਾਸ, ਗਰੀਬਦਾਸ, ਦਰਿਆ ਸਾਹਿਬ, ਧਰਮ ਦਾਸ, ਰਜਬ ਜੀ। ਪਰ ਇਨ੍ਹਾਂ ਅਤੇ ਹੋਰਨਾਂ ਵਿਚੋਂ ਪੰਜਾਬੀ ਚਿੰਤਨ ਅਤੇ ਸਾਧਨਾ ਨੂੰ ਪ੍ਰਭਾਵਿਤ ਕਰਨ ਵਾਲੇ ਉਹ ਸੰਤ ਹਨ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਪੰਜਾਬੀ ਸਭਿਆਚਾਰ ਦਾ ਧੁਰਾ ਹੈ ਅਤੇ ਇਸ ਵਿਚਲੀ ਵਿਚਾਰਧਾਰਾ ਨੇ ਸਮੁੱਚੇ ਪੰਜਾਬੀ ਚਿੰਤਨ ਅਤੇ ਸਾਹਿਤ ਨੂੰ ਅਨੇਕ ਢੰਗਾਂ ਨਾਲ ਪ੍ਰਭਾਵਿਤ ਕੀਤਾ ਹੈ।

**ਨਿਰਬਾਣ-ਪਦ** : 'ਨਿਰਵਾਣ' (ਨਿਰਬਾਣ) ਦਾ ਸ਼ਾਬਦਿਕ ਅਰਥ ਹੈ ਬੁਝਿਆ ਹੋਇਆ। ਵਾਸਨਾਵਾਂ ਨੂੰ ਮਾਰ ਕੇ ਅੰਤਰਧਾਨ ਹੋਣ ਦੀ ਕ੍ਰਿਆ ਹੀ 'ਨਿਰਵਾਣ' ਹੈ। ਨਿਰਵਾਣ ਸ਼ਬਦ ਬੌਧ-ਮਤ ਦੇ ਸਾਹਿਤ ਵਿਚ ਆਤਮਾ ਦੀ ਉਸ ਸਥਿਤੀ ਲਈ ਵਰਤਿਆ ਗਿਆ ਹੈ ਜਿਸ ਵਿਚ ਸਾਰੀ ਵੇਦਨਾ, ਦੁਖ, ਮਾਨਸਿਕ ਚਿੰਤਾ ਆਦਿ ਸਭ ਕੁਝ ਲੁਪਤ ਹੋ ਜਾਂਦਾ ਹੈ। ਚੇਤਨ ਸਰੂਪ ਆਤਮ-ਤੱਤ੍ਵ ਨਸ਼ਟ ਨਹੀਂ ਹੁੰਦਾ, ਉਸ ਦਾ ਦੁਖ-ਮੂਲਕ ਆਭਾਸਿਤ ਜਾਂ ਸੰਕੀਰਣ ਰੂਪ ਹੀ ਲੁਪਤ ਹੁੰਦਾ ਹੈ। ਇਸ ਤਰ੍ਹਾਂ ਬੌਧ-ਮਤ ਅਨੁਸਾਰ 'ਨਿਰਵਾਣ' ਪਰਮਪਦ ਦਾ ਵਾਚਕ ਹੈ। ਇਸ ਮਤ ਦੀਆਂ ਸ਼ਾਖਾਵਾਂ (ਸ਼ੂਨ੍ਯਵਾਦ ਅਤੇ ਵਿਗਿਆਨਵਾਦ) ਵਿਚ ਇਸ ਦੀ ਭਿੰਨ ਭਿੰਨ ਢੰਗਾਂ ਨਾਲ ਵਿਆਖਿਆ ਹੋਈ ਹੈ। ਇਤਨਾ ਸਪੱਸ਼ਟ ਹੈ ਕਿ ਨਿਰਵਾਣਪਦ ਦੀ ਪ੍ਰਾਪਤੀ ਲਈ ਯੋਗ ਨੂੰ ਸਹਾਇਕ ਮੰਨਿਆ ਗਿਆ ਹੈ।

ਗੀਤਾ (ਅ.5) ਵਿਚ ਨਿਰਵਾਣ-ਪਦ ਯੋਗੀ ਦੀ ਉਸ ਅਵਸਥਾ ਦਾ ਲਖਾਇਕ ਹੈ ਜਦੋਂ ਉਹ ਇੰਦ੍ਰੀਆਂ ਨੂੰ ਜਿਤ ਕੇ ਵਾਸਨਾ-ਮੁਕਤ ਹੋ ਜਾਂਦਾ ਹੈ। ਪਤੰਜਲਿ ਨੇ ਯੋਗ-ਸਾਧਨਾ ਸੰਬੰਧੀ ਜੋ ਮਾਨਤਾਵਾਂ ਸਥਾਪਿਤ ਕੀਤੀਆਂ, ਉਸ ਵਿਚ ਇਸ ਦੀ ਵਿਸ਼ੇਸ਼ ਸਥਿਤੀ ਹੈ। ਨਾਥ-ਪੰਥੀਆਂ ਨੇ ਆਤਮ-ਅਨੁਭਵ ਨੂੰ ਹੀ 'ਨਿਰਵਾਣ' ਦਸਿਆ ਹੈ ਜੋ ਨਾਦ-ਸਾਧਨਾ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ। 'ਗੋਰਖਬਾਣੀ' ਵਿਚ ਲਿਖਿਆ ਹੈ—*ਨਾਸਿਕਾ ਅਗ੍ਰੇ ਪਵਨ ਲੁਕਾਇਬਾ, ਤਬ ਰਹਿ ਗਯਾ ਪਦ ਨਿਰਬਾਨਾ। ਨਾਦ ਹੀ ਤੇ ਪਾਈਏ ਪਰਮ ਨਿਰਬਾਨਾ।* ਸੰਤ ਸਾਹਿਤ ਵਿਚ ਪਰਮਪਦ ਜਾਂ ਤੁਰੀਆ ਅਵਸਥਾ ਨੂੰ 'ਨਿਰਵਾਣ' ਮੰਨਿਆ ਗਿਆ ਹੈ।

ਗੁਰਬਾਣੀ ਵਿਚ ਇਸ ਸ਼ਬਦ ਦੀ ਵਰਤੋਂ ਤੁਰੀਆਪਦ ਜਾਂ ਮੋਕ੍ਸ਼-ਪਦ ਲਈ ਹੋਈ ਹੈ। ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗ ਵਿਚ ਕਿਹਾ ਹੈ ਕਿ ਸ਼ਬਦ-ਸਾਧਨਾ ਵਿਚ ਲੀਨ ਹੋਣ ਨਾਲ ਸਦਾ ਸ਼ਰੀਰ ਵਿਚ ਹੀ ਪਰਮਪਦ ਦੀ ਪ੍ਰਾਪਤੀ ਹੁੰਦੀ ਰਹਿੰਦੀ ਹੈ—*ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ।* (ਗੁ.ਗ੍ਰੰ.58)। ਭਗਤ ਨਾਮਦੇਵ ਨੇ ਭੈਰਉ ਰਾਗ ਵਿਚ ਹਰਿ ਦੇ ਨਾਮ ਨੂੰ ਹੀ ਨਿਰਵਾਣਪਦ ਦਸਿਆ ਹੈ—*ਮਿਥਿਆ ਜਿਹਬਾ ਅਵਰੇ ਕਾਮ। ਨਿਰਬਾਣ ਪਦੁ ਇਕੁ ਹਰਿ ਕੋ ਨਾਮੁ।* (ਗੁ.ਗ੍ਰੰ.1163)। ਗੁਰੂ ਤੇਗ ਬਹਾਦਰ ਜੀ ਨੇ ਰਾਮਕਲੀ ਰਾਗ ਵਿਚ ਨਿਰਵਾਣ-ਪਦ ਨੂੰ ਪਰਮਪਦ ਜਾਂ ਮੋਕ੍ਸ਼ ਅਵਸਥਾ ਲਈ ਵਰਤਿਆ ਹੈ—*ਰੇ ਮਨ ਓਟ ਲੇਹੁ ਹਰਿ ਨਾਮਾ। ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ।* (ਗੁ.ਗ੍ਰੰ.901)।

**ਨਿਰਬਾਣੀ** : ਇਹ ਸ਼ਬਦ ਉਸ ਸਾਧਕ ਲਈ ਵਰਤਿਆ ਜਾਂਦਾ ਹੈ ਜੋ ਸੰਸਾਰਿਕ ਪ੍ਰਲੋਭਨ ਜਾਂ ਵਾਸਨਾਵਾਂ ਤੋਂ ਮੁਕਤ ਹੋ ਗਿਆ ਹੋਵੇ ਜਾਂ ਤਿਆਗੀ ਹੋ ਗਿਆ ਹੋਵੇ। ਗੁਰੂ ਅਰਜਨ ਦੇਵ ਜੀ ਨੇ ਸਭ ਕੁਝ ਪਰਮਾਤਮਾ ਦਾ ਵਰਤਾਰਾ ਮੰਨਦੇ ਹੋਇਆਂ ਕਿਹਾ ਹੈ—*ਆਪੇ ਸਿਵ ਸਕਤੀ ਸੰਜੋਗੀ। ਆਪਿ ਨਿਰਬਾਣੀ ਆਪੇ ਭੋਗੀ।* (ਗੁ.ਗ੍ਰੰ.1150)। ਵੇਖੋ 'ਨਿਰਬਾਣ-ਪਦ'।

**ਨਿਰਭਉ** : ਮੂਲ-ਮੰਤ੍ਰ ਵਿਚ ਇਸ ਸ਼ਬਦ ਦੀ ਵਰਤੋਂ ਪਰਮ-ਸੱਤਾ ਦੇ ਵਾਚਕ ਵਜੋਂ ਹੋਈ ਹੈ। ਇਸ ਤੋਂ ਭਾਵ ਹੈ ਜੋ ਭਉ (ਭੈ) ਤੋਂ ਪਰੈ ਹੋਵੇ ਜਾਂ ਭੈ-ਅਤੀਤ ਹੋਵੇ। ਭੈ ਤੋਂ ਪਰੇ ਉਹੀ ਹੋ ਸਕਦਾ ਹੈ ਜੋ ਸਰਵ-ਸ਼ਕਤੀਮਾਨ ਹੋਵੇ, ਜਿਸ ਨੂੰ ਕਿਸੇ ਦਾ ਭੈ ਨ ਹੋਵੇ। ਜਿਸ ਨੂੰ ਕਿਸੇ ਦਾ ਭੈ ਹੋਵੇ, ਜਾਂ ਜਿਸ ਦੀ ਸ਼ਕਤੀ ਉਪਰ ਹੋਰ ਕਿਸੇ ਦੀ ਸ਼ਕਤੀ ਹੋਵੇ, ਉਹ ਭੈ-ਯੁਕਤ ਹੁੰਦਾ ਹੈ, ਭੈ-ਮੁਕਤ ਜਾਂ ਭੈ-ਅਤੀਤ ਨਹੀਂ। ਅਸਲ ਵਿਚ, ਪਰਮਾਤਮਾ ਦਾ ਭੈ ਸਭ ਤੋਂ ਉਪਰ ਹੈ। 'ਆਸਾ ਕੀ ਵਾਰ' ਅਨੁਸਾਰ ਪਰਮਾਤਮਾ ਦੇ ਭੈ ਵਿਚ ਸੈਂਕੜੇ ਧੁਨੀਆਂ ਪੈਦਾ ਕਰਨ ਵਾਲੀ ਪੌਣ ਚਲਦੀ ਹੈ, ਲੱਖਾਂ ਨਦੀਆਂ ਵਹਿੰਦੀਆਂ ਹਨ, ਅਗਨੀ ਵੇਗਾਰ ਕਢਦੀ ਹੈ, ਧਰਤੀ ਭਾਰ ਨਾਲ ਦਬੀ ਰਹਿੰਦੀ ਹੈ, ਇੰਦ੍ਰ ਆਪਣੇ ਸਿਰ ਉਤੇ ਵਰਖਾ ਦਾ ਭਾਰ ਢੋਂਦਾ ਹੈ, ਧਰਮ-ਰਾਜ ਆਪਣਾ ਕਾਰਜ ਨਿਭਾਉਂਦਾ ਹੈ, ਸੂਰਜ ਅਤੇ ਚੰਦ੍ਰਮਾ ਅਸੀਮ ਮਾਰਗ ਉਪਰ ਕਰੋੜਾਂ ਕੋਹ ਚਲਦੇ ਹਨ, ਸਿਧ-ਬੁੱਧ-ਸੁਰ ਅਤੇ ਨਾਥ ਆਪਣੇ ਕਾਰਜਾਂ ਵਿਚ ਲੀਨ ਰਹਿੰਦੇ ਹਨ। ਆਕਾਸ਼ ਅਤੇ ਤਾਰਾ-ਮੰਡਲ ਸਥਿਤ ਹਨ। ਮਹਾਬਲੀ ਯੁੱਧਵੀਰ ਆਪਣੇ ਅਧਿਕਾਰ ਖੇਤਰਾਂ ਵਿਚ ਵਿਚਰਣ ਕਰਦੇ ਹਨ ਅਤੇ ਅਨੇਕਾਂ ਸਮੂਹ ਜਨਮ ਲੈਂਦੇ ਅਤੇ ਮਰਦੇ ਹਨ—*ਭੈ ਵਿਚਿ ਪਵਣੁ ਵਹੈ ਸਦ ਵਾਉ। ਭੈ ਵਿਚਿ ਚਲਹਿ ਲਖ ਦਰੀਆਉ। ਭੈ ਵਿਚਿ ਅਗਨਿ ਕਢੈ ਵੇਗਾਰਿ। ਭੈ ਵਿਚਿ ਧਰਤੀ ਦਬੀ ਭਾਰਿ।...* (ਗੁ.ਗ੍ਰੰ.464)।

'ਆਸਾ ਕੀ ਵਾਰ' ਵਿਚਲੇ ਈਸ਼ਵਰੀ ਭੈ ਵਰਗਾ ਵਰਣਨ 'ਕਠ-ਉਪਨਿਸ਼ਦ' (2/3) ਅਤੇ 'ਤੈਤਿਰੀਯ-ਉਪਨਿਸ਼ਦ' (2/8/1) ਅਤੇ 'ਕੁਰਾਨ' ਵਿਚ ਵੀ ਹੋਇਆ

ਹੈ, ਪਰ ਗੁਰੂ ਨਾਨਕ ਦੇਵ ਜੀ ਦੇ ਭੈ-ਵਰਣਨ ਦੀ ਵਿਸ਼ੇਸ਼ਤਾ ਇਹ ਹੈ ਕਿ ਪਰਮਾਤਮਾ ਕੇਵਲ ਭੈ ਦਾ ਭਗਵਾਨ ਨਹੀਂ, ਪ੍ਰੇਮ-ਪਰਾਇਣ ਪ੍ਰੀਤਮ ਵੀ ਹੈ। ਅਜਿਹੀ ਮਹਾਨ ਅਤੇ ਸਰਵ-ਸ੍ਰੇਸ਼ਠ ਸ਼ਕਤੀ ਵਾਲੇ ਨਿਰਾਕਾਰ ਅਤੇ ਸਤਿਸਰੂਪ ਪਰਮਾਤਮਾ ਲਈ ਹੀ ਗੁਰੂ ਨਾਨਕ ਦੇਵ ਜੀ ਨੇ 'ਨਿਰਭਉ' ਸ਼ਬਦ ਵਰਤਿਆ ਹੈ—*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ।*(ਗੁ.ਗ੍ਰੰ.464)। ਉਸ ਪਰਮ-ਸੱਤਾ ਦੇ ਸਾਹਮਣੇ ਦੇਵੀ-ਦੇਵਤੇ ਸਭ ਧੂੜ ਸਮਾਨ ਹਨ—*ਨਾਨਕ ਨਿਰਭਉ ਨਿਰੰਕਾਰ ਹੋਰਿ ਕੇਤੇ ਰਾਮ ਰਵਾਲ।* (ਗੁ.ਗ੍ਰੰ.464)।

ਪਰਮਾਤਮਾ ਲਈ 'ਨਿਰਭਉ' ਸ਼ਬਦ ਦੀ ਵਰਤੋਂ ਹੋਰ ਵੀ ਕਈ ਪ੍ਰਕਰਣਾਂ ਵਿਚ ਹੋਈ ਮਿਲਦੀ ਹੈ, ਜਿਵੇਂ—*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ।* (ਗੁ.ਗ੍ਰੰ.12)। ਨਿਰਭਉ ਦੇ ਲੱਛਣਾਂ ਨੂੰ ਵੀ ਸਪੱਸ਼ਟ ਕਰਦਿਆਂ ਕਿਹਾ ਗਿਆ ਹੈ, ਜਿਵੇਂ—*ਨਿਰਭਉ ਸੋ ਸਿਰਿ ਨਾਹੀ ਲੇਖਾ। ਆਪਿ ਅਲੇਖੁ ਕੁਦਰਤਿ ਹੈ ਦੇਖਾ। ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ।* (ਗੁ.ਗ੍ਰੰ.1042); *ਨਿਰਭਉ ਸੋ ਅਭ ਅੰਤਰਿ ਵਸਿਆ। ਅਹਿਨਿਸਿ ਨਾਮਿ ਨਿਰੰਜਨ ਰਸਿਆ।* (ਗੁ.ਗ੍ਰੰ.1042)। ਤਿਲੰਗ ਰਾਗ ਦੇ 'ਰਾਇਸਾ' ਪ੍ਰਕਰਣ ਵਿਚ 'ਨਿਰਭਉ' ਲਈ 'ਅਨਭਉ' ਸ਼ਬਦ ਵਰਤਿਆ ਗਿਆ ਹੈ।

ਗੁਰੂ ਰਾਮਦਾਸ ਜੀ ਦੀ ਧਾਰਣਾ ਹੈ ਕਿ ਜਿਨ੍ਹਾਂ ਨੇ ਨਿਰਭਉ ਹਰਿ ਦੀ ਆਰਾਧਨਾ ਕਰ ਲਈ, ਉਨ੍ਹਾਂ ਦਾ ਪ੍ਰਪੰਚਕ ਭਉ ਖ਼ਤਮ ਹੋ ਜਾਂਦਾ ਹੈ—*ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ।* (ਗੁ.ਗ੍ਰੰ.11)।

**ਨਿਰਮਲ ਸੰਪ੍ਰਦਾਇ :** ਸਿੱਖਾਂ ਦਾ ਇਕ ਵਿਦਵਾਨ ਅਤੇ ਅਧਿਆਪਕ ਸੰਪ੍ਰਦਾਇ ਜਿਸ ਦੀ ਭਾਰਤੀ ਅਧਿਆਤਮਿਕ ਸਾਹਿਤ ਦੇ ਪਠਨ-ਪਾਠਨ ਵਿਚ ਵਿਸ਼ੇਸ਼ ਰੁਚੀ ਹੈ। ਇਸ ਦੇ ਆਰੰਭ ਬਾਰੇ ਮਾਨਤਾ ਹੈ ਕਿ ਸਿੱਖਾਂ ਦੇ ਸੰਸਕ੍ਰਿਤਿਕ ਆਧਾਰ ਨੂੰ ਦ੍ਰਿੜ੍ਹ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1686 ਈ. ਵਿਚ ਪੰਜ ਸਿੱਖਾਂ (ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ ਅਤੇ ਸੋਭਾ ਸਿੰਘ, ਨਾਮਾਂਤਰ ਸੈਨਾ ਸਿੰਘ) ਨੂੰ ਬ੍ਰਹਮਚਾਰੀ ਭੇਖ ਵਿਚ ਸੰਸਕ੍ਰਿਤ ਪੜ੍ਹਨ ਲਈ ਬਨਾਰਸ (ਕਾਸ਼ੀ) ਭੇਜਿਆ। ਖ਼ਾਲਸਾ ਸਾਜੇ ਜਾਣ ਤੋਂ ਬਾਦ ਇਹ ਆਨੰਦਪੁਰ ਵਾਪਸ ਆ ਗਏ ਅਤੇ ਅੰਮ੍ਰਿਤ ਪਾਨ ਕਰਕੇ ਗੁਰਮਤਿ-ਪ੍ਰਚਾਰ ਵਿਚ ਲਗ ਗਏ। ਇਨ੍ਹਾਂ ਪੰਜਾਂ ਦੇ ਚੇਲੇ ਜੋ ਨਿਰਮਲ ਬਸਤ੍ਰ ਧਾਰਣ ਕਰਕੇ ਅਤੇ ਸ਼ਾਂਤ ਚਿੱਤ ਰਹਿ ਕੇ ਨਾਮ ਦਾ ਅਭਿਆਸ ਅਤੇ ਧਰਮ ਦਾ ਉਪਦੇਸ਼ ਕਰਦੇ ਰਹੇ, ਉਹ ਸਭ 'ਨਿਰਮਲ-ਸੰਤ' ਵਜੋਂ ਪ੍ਰਸਿੱਧ ਹੋਏ, ਪਰ 'ਨਿਰਮਲ-ਪੰਥ ਪ੍ਰਦੀਪਿਕਾ', 'ਨਿਰਮਲ ਭੂਸ਼ਣ', 'ਨਿਰਮਲ-ਪੰਥ ਦਰਸ਼ਨ' ਆਦਿ ਸੰਪ੍ਰਦਾਇਕ ਪੁਸਤਕਾਂ ਵਿਚ ਗੁਰੂ ਨਾਨਕ ਬਾਣੀ ਅਤੇ ਗੁਰਦਾਸ-ਬਾਣੀ (*ਮਾਰਿਆ ਸਿਕਾ ਜਗਤਿ ਵਿਚ ਨਾਨਕ ਨਿਰਮਲ ਪੰਥ ਚਲਾਇਆ*) ਦੀਆਂ ਟੂਕਾਂ ਦੇ ਆਧਾਰ 'ਤੇ ਇਹ ਸਿੱਧ ਕਰਨ ਦਾ ਯਤਨ ਕੀਤਾ ਗਿਆ ਹੈ ਕਿ ਨਿਰਮਲ ਸੰਪ੍ਰਦਾਇ ਗੁਰੂ ਨਾਨਕ ਦੇਵ ਜੀ ਤੋਂ ਹੀ ਹੋਂਦ ਵਿਚ ਆ ਚੁਕਿਆ ਸੀ। ਗਿਆਨੀ ਗਿਆਨ ਸਿੰਘ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਾਸਤ੍ਰ ਅਤੇ ਸ਼ਸਤ੍ਰ ਦੋ ਪ੍ਰਕਾਰ ਦੀ ਵਿਦਿਆ ਵਿਚੋਂ ਸ਼ਾਸਤ੍ਰ ਦੀ ਵਿਦਿਆ ਲਈ ਨਿਰਮਲੇ ਸੰਤਾਂ ਨੂੰ ਆਦੇਸ਼ ਦਿੱਤਾ ਜੋ ਅਸਲੋਂ ਭਿਕਸ਼ੂ ਜਾਂ ਵਿਰਕਤ ਸਿੱਖ ਸਨ।

ਆਨੰਦਪੁਰ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਚਲੇ ਜਾਣ ਤੋਂ ਬਾਦ ਨਿਰਮਲੇ ਵਿਦਵਾਨ ਹਰਿਦੁਆਰ (ਕਨਖਲ), ਅਲਾਹਾਬਾਦ, ਬਨਾਰਸ (ਚੇਤਨ ਮਠ) ਜਾ ਵਸੇ। 18ਵੀਂ ਸਦੀ ਦੇ ਪਿਛਲੇ ਅੱਧ ਵਿਚ ਜਦੋਂ ਸਿੱਖਾਂ ਨੇ ਪੰਜਾਬ ਵਿਚ ਸ਼ਕਤੀ ਅਰਜਿਤ ਕੀਤੀ ਤਾਂ ਨਿਰਮਲੇ ਸੰਤ ਪੰਜਾਬ ਨੂੰ ਪਰਤ ਆਏ ਅਤੇ ਥਾਂ ਥਾਂ ਆਪਣੇ ਡੇਰੇ ਜਾਂ ਸੰਤਪੁਰੇ ਸਥਾਪਿਤ ਕਰ ਲਏ। ਇਨ੍ਹਾਂ ਨੂੰ ਸਿੱਖ ਰਾਜਿਆਂ, ਖ਼ਾਸ ਕਰਕੇ ਪਟਿਆਲਾ, ਨਾਭਾ ਅਤੇ ਜੀਂਦ ਦੇ ਰਾਜਿਆਂ ਦੀ ਸਰਪ੍ਰਸਤੀ ਵੀ ਪ੍ਰਾਪਤ ਰਹੀ।

ਨਿਰਮਲ ਸੰਤ ਦਸਾਂ ਗੁਰੂਆਂ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਇਸ਼ਟ ਸਮਝਦੇ ਹਨ, ਪਰ ਨਾਲ ਹੀ ਹਰ ਨਿਰਮਲ ਸੰਤ ਉਸ ਮਹਾਪੁਰਸ਼ ਨੂੰ ਵੀ ਆਪਣਾ ਦੇਹਧਾਰੀ ਗੁਰੂ ਮੰਨਦਾ ਹੈ ਜਿਸ ਤੋਂ ਉਹ ਨਿਰਮਲ ਪੰਥ ਵਿਚ ਦੀਕ੍ਸ਼ਿਤ ਹੁੰਦਾ ਹੈ। ਅਜਿਹਾ ਗੁਰੂ ਆਮ ਤੌਰ 'ਤੇ ਕਿਸੇ ਡੇਰੇ ਦਾ ਮਹੰਤ ਹੁੰਦਾ ਹੈ। ਇਸ ਤਰ੍ਹਾਂ ਨਿਰਮਲ ਸੰਤਾਂ ਵਿਚ ਗੁਰੂ-ਚੇਲੇ ਦੀ ਪਰੰਪਰਾ ਚਲਦੀ ਹੈ ਅਤੇ ਇਕ ਗੁਰੂ ਦੇ ਸਾਰੇ ਚੇਲੇ ਆਪਸ ਵਿਚ ਗੁਰਭਾਈ ਅਖਵਾਉਂਦੇ ਹਨ। ਗੁਰੂ ਦੀ ਮ੍ਰਿਤੂ ਉਪਰੰਤ ਉਸ ਦੀ ਗੱਦੀ ਵੱਡੇ ਚੇਲੇ ਜਾਂ ਉਸ ਦੇ ਅਯੋਗ ਹੋਣ ਦੀ ਸੂਰਤ ਵਿਚ ਕਿਸੇ ਹੋਰ ਚੇਲੇ ਨੂੰ ਦਿੱਤੀ ਜਾਂਦੀ ਹੈ। ਇਕ

ਦੂਜੇ ਨੂੰ ਮਿਲਣ ਵੇਲੇ ਛੋਟਾ ਸੰਤ ਵੱਡੇ ਸੰਤ ਨੂੰ ਮੱਥਾ ਟੇਕਦਾ ਹੈ। ਡੇਰੇ ਦੀ ਸੰਪੱਤੀ ਦਾ ਅਧਿਕਾਰੀ ਗੱਦੀਦਾਰ ਮਹੰਤ ਹੀ ਹੁੰਦਾ ਹੈ। ਦੇਹਧਾਰੀ ਗੁਰੂ ਵਿਚ ਵਿਸ਼ਵਾਸ ਰਖਣ ਵਾਲੇ ਨਿਰਮਲੇ ਸੰਤਾਂ ਦੀ ਉਪਾਸਨਾ-ਵਿਧੀ ਵਿਚ ਵੈਸ਼ਣਵ-ਪੂਜਾ ਦੇ ਅਨੇਕ ਤੱਤ੍ਵ ਮਿਲ ਜਾਂਦੇ ਹਨ।

ਆਮ ਤੌਰ ’ਤੇ ਨਿਰਮਲੇ ਸੰਤਾਂ ਦਾ ਪਹਿਰਾਵਾ ਤਿੰਨ ਪ੍ਰਕਾਰ ਦਾ ਹੁੰਦਾ ਹੈ। ਇਕ ਉਹ ਸੰਤ ਜੋ ਭਗਵੇ ਰੰਗ ਦੇ ਬਸਤ੍ਰ ਧਾਰਣ ਕਰਦੇ ਹਨ ਅਤੇ ਲੰਗੋਟੀ ਤੇ ਗਾਤੀ ਪਹਿਨਦੇ ਹਨ। ਦੂਜੇ ਉਹ ਜੋ ਬਸਤ੍ਰ ਤਾਂ ਸਾਰੇ ਚਿੱਟੇ ਰੰਗ ਦੇ ਧਾਰਣ ਕਰਦੇ ਹਨ ਪਰ ਪਗੜੀ ਭਗਵੇ ਰੰਗ ਦੀ ਬੰਨ੍ਹਦੇ ਹਨ। ਤੀਜੇ ਉਹ ਜਿਹੜੇ ਚਿੱਟੇ ਬਸਤ੍ਰ ਧਾਰਣ ਕਰਦੇ ਹਨ ਅਤੇ ਆਮ ਸਿੱਖਾਂ ਵਾਂਗ ਭੇਸ ਰਖਦੇ ਹਨ।

ਹਰ ਨਵ-ਦੀਕ੍ਸ਼ਿਤ ਨਿਰਮਲ ਸੰਤ ਨੂੰ ਸਭ ਤੋਂ ਪਹਿਲਾਂ ਗੁਰਮੁਖੀ ਦੇ ਮਾਧਿਅਮ ਰਾਹੀਂ ਗੁਰਬਾਣੀ ਦਾ ਅਧਿਐਨ ਕਰਵਾਇਆ ਜਾਂਦਾ ਹੈ। ਉਸ ਪਿਛੋਂ ਉਹ ਸੰਸਕ੍ਰਿਤ ਦੇ ਗ੍ਰੰਥਾਂ ਦਾ ਅਧਿਐਨ ਕਰਦਾ ਹੈ। ਇਹ ਅਧਿਐਨ ਵੀ ਗੁਰਮੁਖੀ ਦੇ ਮਾਧਿਅਮ ਰਾਹੀਂ ਹੁੰਦਾ ਹੈ। ਨਿਰਮਲ ਸੰਤਾਂ ਲਈ ਗੁਰਮਤਿ ਦਾ ਪ੍ਰਚਾਰ ਕਰਨਾ ਲਾਜ਼ਮੀ ਹੈ। ਕੇਸਾਂ ਤੋਂ ਬਿਨਾ ਇਸ ਸੰਪ੍ਰਦਾਇ ਵਿਚ ਕੋਈ ਦੀਕ੍ਸ਼ਿਤ ਨਹੀਂ ਹੋ ਸਕਦਾ । ਭਗਵੇਂ ਬਸਤ੍ਰ ਧਾਰਣ ਕਰਨ ਵਾਲਿਆਂ ਤੋਂ ਛੁਟ ਬਾਕੀ ਸਾਰੇ ਨਿਰਮਲ ਸੰਤਾਂ ਲਈ ਅੰਮ੍ਰਿਤ ਛਕਣਾ ਲਾਜ਼ਮੀ ਹੈ ਅਤੇ ਇਹ ਅੰਮ੍ਰਿਤ ਉਹ ਆਪਣੇ ਦੀਕ੍ਸ਼ਾ-ਗੁਰੂ ਤੋਂ ਛਕਦੇ ਹਨ।

ਵਖ ਵਖ ਦੇਹਧਾਰੀ ਨਿਰਮਲੇ ਗੱਦੀਦਾਰਾਂ ਦੀ ਅਧਿਕ ਪ੍ਰਸਿੱਧੀ ਕਰਕੇ ਇਸ ਸੰਪ੍ਰਦਾਇ ਦੇ ਅੰਤਰਗਤ ਅਨੇਕ ਉਪ-ਸੰਪ੍ਰਦਾਇ ਪ੍ਰਚਲਿਤ ਹੋ ਗਏ ਹਨ ਅਤੇ ਇਨ੍ਹਾਂ ਉਪ-ਸੰਪ੍ਰਦਾਵਾਂ ਦਾ ਨਾਮ-ਕਰਣ ਵਿਸ਼ੇਸ਼ ਥਾਂਵਾਂ, ਵਰਗਾਂ, ਮਹੰਤਾਂ ਆਦਿ ਦੇ ਨਾਂਵਾਂ ਦੇ ਆਧਾਰ ’ਤੇ ਹੋਇਆ ਹੈ। ਵਿਆਹ ਕਰਨਾ ਨਿਰਮਲ-ਸੰਤਾਂ ਲਈ ਵਰਜਿਤ ਹੈ। ਸ਼ਾਦੀ ਕਰਨ ਉਪਰੰਤ ਇਨ੍ਹਾਂ ਨੂੰ ਭੇਖ ਤੋਂ ਵਖ ਹੋਣਾ ਪੈਂਦਾ ਹੈ, ਫਿਰ ਕਿਸੇ ਪ੍ਰਕਾਰ ਦੀ ਗੱਦੀ ਦਾ ਉਨ੍ਹਾਂ ਨੂੰ ਕੋਈ ਅਧਿਕਾਰ ਨਹੀਂ ਹੁੰਦਾ। ਪਰ ਹੁਣ ਇਸ ਪਾਬੰਦੀ ਦੀ ਸਖ਼ਤੀ ਨਾਲ ਪਾਲਣਾ ਨਹੀਂ ਕੀਤੀ ਜਾਂਦੀ।

ਹੋਰਨਾਂ ਮਤਾਂ ਦੁਆਰਾ ਹਿੰਦੂ ਤੀਰਥਾਂ ਉਤੇ ਅਖਾੜੇ ਕਾਇਮ ਕਰਨ ਦੀ ਪਿਰਤ ਪੈਣ ’ਤੇ ਪਟਿਆਲਾ ਦੇ ਮਹਾਰਾਜਾ ਨਰਿੰਦਰ ਸਿੰਘ ਨੇ ਨਾਭਾ ਅਤੇ ਜੀਂਦ ਦੇ ਮਹਾਰਾਜਿਆਂ ਦੇ ਸਹਿਯੋਗ ਨਾਲ ਸੰਨ 1861 ਈ. (1918 ਬਿ.) ਵਿਚ ਪਟਿਆਲੇ ਵਿਚ ਧਰਮ-ਧੁਜਾ ਅਖਾੜਾ ਸਥਾਪਿਤ ਕੀਤਾ ਅਤੇ ਇਸ ਦੇ ਪਹਿਲੇ ਮਹੰਤ ਭਾਈ ਮਹਿਤਾਬ ਸਿੰਘ ਥਾਪੇ ਗਏ। 7 ਅਗਸਤ 1862 ਈ. ਵਿਚ ਨਿਰਮਲ ਪੰਚਾਇਤੀ ਅਖਾੜੇ ਦੀ ਸਥਾਪਨਾ ਹੋਈ ਅਤੇ ਇਸ ਅਖਾੜੇ ਦਾ ਮੁੱਖ ਕੇਂਦਰ ਕਨਖਲ (ਹਰਿਦਵਾਰ) ਵਿਚ ਕਾਇਮ ਕੀਤਾ ਗਿਆ। ਸਿੱਖ ਰਿਆਸਤਾਂ ਵਿਚ ਜਿਤਨੇ ਨਿਰਮਲ ਡੇਰੇ ਸਨ, ਲਗਭਗ ਉਨ੍ਹਾਂ ਸਾਰਿਆਂ ਦਾ ਅਧਿਕਾਰ ‘ਨਿਰਮਲ ਪੰਚਾਇਤੀ ਅਖਾੜੇ’ ਅਧੀਨ ਹੈ। ਇਸ ਅਖਾੜੇ ਦੀਆਂ 30 ਵਿਧਾਨਿਕ ਮੱਦਾਂ ਹਨ।

ਗੁਰਮਤਿ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਨਿਰਮਲ ਸੰਤਾਂ ਦੀ ਦੇਣ ਇਤਿਹਾਸਿਕ ਅਤੇ ਅਦੁੱਤੀ ਹੈ। ਨਿਸ਼ਠਾ-ਪੂਰਣ ਨਿਰੰਤਰ ਪ੍ਰਚਾਰ ਰਾਹੀਂ ਇਨ੍ਹਾਂ ਨੇ ਵਿਦਿਆਲਿਆਂ, ਮੰਡਲੀਆਂ, ਰਮਤੇ ਦਲਾਂ, ਸ਼ਾਸਤ੍ਰਾਰਥਾਂ ਅਤੇ ਧਰਮ ਪੁਸਤਕਾਂ ਦੇ ਪ੍ਰਕਾਸ਼ਨ ਦੀ ਵਿਵਸਥਾ ਕੀਤੀ ਹੈ। ਇਸ ਤੋਂ ਇਲਾਵਾ ਇਤਿਹਾਸਿਕ ਗੁਰੂ-ਧਾਮਾਂ, ਡੇਰਿਆਂ ਅਤੇ ਮਠਾਂ ਦੀ ਉਸਾਰੀ ਦੁਆਰਾ ਵੀ ਕਾਫ਼ੀ ਪ੍ਰਚਾਰ ਹੋਇਆ ਹੈ। ਖ਼ਾਸ ਤੌਰ ’ਤੇ ਇਨ੍ਹਾਂ ਨੇ ਭਾਰਤ ਦੇ ਪ੍ਰਸਿੱਧ ਤੀਰਥ-ਸਥਾਨਾਂ ਉਤੇ ਗੁਰਦਵਾਰਿਆਂ ਦੀ ਉਸਾਰੀ ਕਰਕੇ ਗੁਰਮਤਿ ਨੂੰ ਉਜਾਗਰ ਕੀਤਾ ਹੈ।

ਸਾਹਿਤ ਦੇ ਖੇਤਰ ਵਿਚ ਨਿਰਮਲ ਸੰਤਾਂ ਦੀ ਸਥਾਈ ਦੇਣ ਹੈ, ਕਿਉਂਕਿ ਸਿੱਖ ਧਰਮ ਦੇ ਇਤਿਹਾਸਾਂ ਅਤੇ ਧਾਰਮਿਕ ਗ੍ਰੰਥਾਂ ਨੂੰ ਪੜ੍ਹਨਾ ਇਨ੍ਹਾਂ ਦਾ ਸੰਸਥਾਗਤ ਉੱਦੇਸ਼ ਸੀ, ਇਸ ਲਈ ਇਨ੍ਹਾਂ ਨੂੰ ਬਹੁਤ ਸਾਰੀਆਂ ਪੁਸਤਕਾਂ ਰਚਣੀਆਂ ਪਈਆਂ। ਧਾਰਮਿਕ ਪੁਸਤਕਾਂ ਨੂੰ ਮੁੱਲ ਵੇਚਣਾ ਜਾਂ ਕੁਪਾਤਰ ਨੂੰ ਮੁਫ਼ਤ ਦੇਣਾ ਨਿਰਮਲ ਸੰਤਾਂ ਨੂੰ ਪਸੰਦ ਨਹੀਂ। ਸਾਹਿਤ ਦੇ ਰਚੈਤਾ ਸੰਤਾਂ ਵਿਚ ਪੰਡਿਤ ਗੁਲਾਬ ਸਿੰਘ, ਭਾਈ ਸੰਤੋਖ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਸੰਤ ਨਿਹਾਲ ਸਿੰਘ, ਗਿਆਨੀ ਗਿਆਨ ਸਿੰਘ, ਪੰਡਿਤ ਬਾਬਾ ਨਾਨੂ ਸਿੰਘ, ਮਹੰਤ ਗਣੇਸ਼ਾ ਸਿੰਘ, ਪੰਡਿਤ ਨਰੈਣ ਸਿੰਘ ਮਜ਼ੰਗ ਵਾਲੇ ਦੇ ਨਾਮ ਵਿਸ਼ੇਸ਼ ਉੱਲੇਖਯੋਗ ਹਨ। ਇਨ੍ਹਾਂ ਵਿਚੋਂ ਸਿੱਧਾਂਤਿਕ ਪੱਖ ਤੋਂ ਤਾਰਾ ਸਿੰਘ ਨਰੋਤਮ (ਵੇਖੋ) ਦਾ ਕੰਮ ਸ਼ਲਾਘਾਯੋਗ ਹੈ। ਸੰਤੋਖ ਸਿੰਘ ਦਾ ਲਿਖਿਆ ‘ਜਪੁਜੀ’ ਦਾ ‘ਗਰਬ ਗੰਜਨੀ ਟੀਕਾ’ ਵੀ ਕਾਫ਼ੀ ਚਰਚਾ ਦਾ ਵਿਸ਼ਾ ਰਿਹਾ ਹੈ, ਜੋ ਅਸਲੋਂ ਸੁਆਮੀ ਆਨੰਦਘਨ (ਵੇਖੋ) ਦੁਆਰਾ ਲਿਖੇ ਟੀਕੇ ਵਿਚ ਲਿਖੀਆਂ ਵਿਅੰਗਾਤਮਕ ਅਤੇ ਗਰਵੋਕਤੀਆਂ ਦਾ ਉੱਤਰ ਸੀ।

ਇਨ੍ਹਾਂ ਸੰਤਾਂ ਨੇ ਸੰਸਕ੍ਰਿਤ ਦੇ ਅਨੇਕ ਗ੍ਰੰਥਾਂ ਦਾ ਗੁਰਮੁਖੀ ਲਿਪੀ ਰਾਹੀਂ ਭਾਖਾ ਵਿਚ ਅਨੁਵਾਦ ਵੀ ਕੀਤਾ। ਇਨ੍ਹਾਂ ਅਨੁਵਾਦਾਂ ਦੇ ਦੋ ਮਨੋਰਥ ਸਨ। ਇਕ ਪੰਜਾਬੀ ਪਾਠਕਾਂ ਨੂੰ ਸੰਸਕ੍ਰਿਤ ਦਾ ਗਿਆਨ ਕਰਵਾਉਣਾ ਅਤੇ ਦੂਜਾ ਨਿਰਮਲ ਚੇਲਿਆਂ ਲਈ ਪਾਠ-ਪੁਸਤਕਾਂ ਤਿਆਰ ਕਰਵਾਉਣਾ। ਪੱਤਰਿਕਾਵਾਂ ਰਾਹੀਂ ਆਪਣਾ ਸੰਦੇਸ਼ ਸ਼ਰਧਾਲੂਆਂ ਅਤੇ ਜਿਗਿਆਸੂਆਂ ਤਕ ਪਹੁੰਚਾਉਣ ਲਈ ਨਿਰਮਲ-ਸੰਤਾਂ ਨੇ ਪਹਿਲ ਕੀਤੀ ਹੈ। ਇਨ੍ਹਾਂ ਸੰਤਾਂ ਦੇ ਰਚੇ ਸਾਹਿਤ ਵਿਚ ਹਿੰਦਵੀ ਅਤੇ ਪੰਜਾਬੀ ਦੋਵਾਂ ਭਾਸ਼ਾਵਾਂ ਦੇ ਰਲੇ-ਮਿਲੇ ਰੂਪ ਦੇ ਦਰਸ਼ਨ ਹੁੰਦੇ ਹਨ। ਇਨ੍ਹਾਂ ਦਾ ਸਾਰਾ ਸਾਹਿਤ ਗੁਰਮੁਖੀ ਲਿਪੀ ਵਿਚ ਹੈ। ਕੁਝ ਵਿਦਵਾਨਾਂ ਨੇ ਸੰਸਕ੍ਰਿਤ ਵਿਚ ਵੀ ਮੌਲਿਕ ਪੁਸਤਕਾਂ ਲਿਖੀਆਂ ਹਨ, ਪਰ ਲਿਪੀ ਅਧਿਕਤਰ ਗੁਰਮੁਖੀ ਹੀ ਰਖੀ ਹੈ। ਇਹ ਸਾਹਿਤ ਗੱਦ, ਪੱਦ ਅਤੇ ਗੱਦਪੱਦ ਮਿਸ਼ਰਿਤ ਤਿੰਨਾਂ ਰੂਪਾਂ ਵਿਚ ਮਿਲਦਾ ਹੈ। ਗੱਦ ਅਧਿਕਤਰ ਤਾਰਕਿਕ ਅਤੇ ਉਪਦੇਸ਼ਾਤਮਕ ਸ਼ੈਲੀ ਵਿਚ ਹੈ।

**ਨਿਰਮਲਜੀਤ ਸਿੰਘ ਸੇਖੋਂ** (1945-1971 ਈ.) : ਸੰਨ 1971 ਈ. ਵਿਚ ਭਾਰਤ ਅਤੇ ਪਾਕਿਸਤਾਨ ਵਿਚ ਹੋਈ ਜੰਗ ਵਿਚ ਅਦੁੱਤੀ ਵੀਰਤਾ ਵਿਖਾ ਕੇ ਸ਼ਹਾਦਤ ਪ੍ਰਾਪਤ ਕਰਨ ਵਾਲੇ ਸ. ਨਿਰਮਲਜੀਤ ਸਿੰਘ ਸੇਖੋਂ ਦਾ ਜਨਮ 17 ਜੁਲਾਈ 1945 ਈ. ਨੂੰ ਸ. ਤਰਲੋਕ ਸਿੰਘ ਦੇ ਘਰ ਬੀਬੀ ਹਰਬੰਸ ਕੌਰ ਦੀ ਕੁੱਖੋਂ ਦਾਖੇ ਦੇ ਨੇੜੇ ਆਪਣੇ ਨਾਨਕੇ ਪਿੰਡ 'ਰੁੜਕਾ' ਵਿਚ ਹੋਇਆ। ਮੁਢਲੀ ਵਿਦਿਆ ਰੁੜਕਾ ਤੋਂ ਅਤੇ ਬਾਦ ਵਿਚ ਮੋਹੀ ਤੋਂ ਪੜ੍ਹ ਕੇ ਦਿਆਲਬਾਗ਼, ਆਗਰਾ ਤੋਂ ਇੰਜੀਨੀਅਰਿੰਗ ਦੀ ਪੜ੍ਹਾਈ ਕੀਤੀ। ਸੰਨ 1964 ਈ. ਵਿਚ ਭਾਰਤੀ ਵਾਯੂ ਸੈਨਾ ਵਿਚ ਭਰਤੀ ਹੋਇਆ ਅਤੇ ਸੰਨ 1967 ਈ. ਵਿਚ ਕਮਿਸ਼ਨ ਮਿਲਿਆ। 14 ਫਰਵਰੀ 1971 ਈ. ਨੂੰ ਆਪਣੇ ਪਿੰਡ ਈਸੇਵਾਲ ਦੇ ਨੇੜਲੇ ਪਿੰਡ 'ਬਸੈਮੀ' ਦੀ ਮਨਜੀਤ ਕੌਰ ਨਾਲ ਵਿਆਹ ਹੋਇਆ।

14 ਦਸੰਬਰ 1971 ਈ. ਨੂੰ ਇਸ ਦੇ ਹਵਾਈ ਜਹਾਜ਼ ਨੂੰ ਪਾਕਿਸਤਾਨ ਦੇ ਛੇ ਜੈਟਾਂ ਨੇ ਘੇਰ ਲਿਆ। ਅਦੁੱਤੀ ਬਹਾਦਰੀ ਦਾ ਪ੍ਰਦਰਸ਼ਨ ਕਰਦੇ ਹੋਇਆਂ ਇਸ ਨੇ ਵੈਰੀ ਦੇ ਦੋ ਜੈਟ ਬਰਬਾਦ ਕਰ ਦਿੱਤੇ। ਜਦੋਂ ਆਪ ਪੈਰਾਸ਼ੂਟ ਰਾਹੀਂ ਉਤਰਨ ਦਾ ਯਤਨ ਕਰ ਰਿਹਾ ਸੀ, ਤਾਂ ਮਾਰਿਆ ਗਿਆ। ਇਸ ਤਰ੍ਹਾਂ ਇਸ ਨੇ ਵਾਯੂ ਸੈਨਾ ਦੇ ਇਤਿਹਾਸ ਵਿਚ ਆਪਣੀ ਬਹਾਦਰੀ ਦੀ ਮਿਸਾਲ ਕਾਇਮ ਕੀਤੀ। 13 ਜਨਵਰੀ 1972 ਈ. ਨੂੰ ਭਾਰਤ ਦੇ ਰਾਸ਼ਟਰਪਤੀ ਨੇ ਸੇਖੋਂ ਨੂੰ ਸ਼ਹੀਦੀ ਉਪਰੰਤ ਪਰਮਵੀਰ ਚੱਕਰ ਪ੍ਰਦਾਨ ਕਰਕੇ ਹਵਾਈ ਸੈਨਾ ਦਾ ਸਿਰ ਉੱਚਾ ਕੀਤਾ। ਇਸ ਦੇ ਨਾਂ 'ਤੇ 'ਸ਼ਹੀਦ ਨਿਰਮਲਜੀਤ ਸਿੰਘ ਸੇਖੋਂ ਮੈਮੋਰੀਅਲ ਟ੍ਰਸਟ ਮੰਡੀ ਮੁੱਲਾਂਪੁਰ' ਸਥਾਪਿਤ ਕੀਤਾ ਗਿਆ ਹੈ।

**ਨਿਰਮਲ ਪੰਚਾਇਤੀ ਅਖਾੜਾ** : ਉਦਾਸੀ ਸੰਪ੍ਰਦਾਇ ਵਾਲੇ ਸਾਧੂਆਂ ਦੁਆਰਾ ਆਪਣਾ ਵਖਰਾ ਅਖਾੜਾ ਬਣਾ ਲੈਣ ਦੇ ਉਦੇਸ਼ ਤੋਂ ਪ੍ਰੇਰਿਤ ਹੋ ਕੇ ਅਤੇ ਹੋਰਨਾਂ ਮਤਾਂ ਦੇ ਸਾਧੂਆਂ ਤੋਂ ਨਿਰਮਲ ਸੰਤਾਂ ਦੇ ਹੁੰਦੇ ਅਪਮਾਨ ਨੂੰ ਮੁਖ ਰਖ ਕੇ ਨਿਰਮਲ ਸੰਪ੍ਰਦਾਇ ਦੇ ਮੁਖੀ ਸੰਤਾਂ—ਭਾਈ ਤੋਤਾ ਸਿੰਘ, ਰਾਮ ਸਿੰਘ, ਮਤਾਬ ਸਿੰਘ, ਹੀਰਾ ਸਿੰਘ, ਗੁਲਾਬ ਸਿੰਘ, ਦਿਆਲ ਸਿੰਘ, ਨਾਰਾਇਨ ਸਿੰਘ ਅਤੇ ਮਸਤਾਨ ਸਿੰਘ ਨੇ ਆਪਣਾ ਸੁਤੰਤਰ ਅਖਾੜਾ ਸਥਾਪਿਤ ਕਰਨ ਦਾ ਮਨ ਬਣਾਇਆ। ਇਸ ਅਖਾੜੇ ਨੂੰ ਕਾਇਮ ਕਰਨ ਲਈ ਫੂਲਕੀਆ ਰਿਆਸਤਾਂ ਦੇ ਮਹਾਰਾਜਿਆਂ ਨੂੰ ਪ੍ਰੇਰਿਤ ਕੀਤਾ। ਮਹਾਰਾਜਾ ਨਰਿੰਦਰ ਸਿੰਘ (ਪਟਿਆਲਾ), ਮਹਾਰਾਜਾ ਭਰਪੂਰ ਸਿੰਘ (ਨਾਭਾ) ਅਤੇ ਮਹਾਰਾਜਾ ਸਰੂਪ ਸਿੰਘ (ਸੰਗਰੂਰ) ਨੇ ਧਨ ਅਤੇ ਜਾਗੀਰ ਦੇ ਕੇ ਪਟਿਆਲਾ ਨਗਰ ਵਿਚ ਸੰਨ 1861 ਈ. ਵਿਚ ਨਿਰਮਲ ਅਖਾੜਾ ਕਾਇਮ ਕੀਤਾ। ਇਸ ਅਖਾੜੇ ਦਾ ਨਾਂ 'ਧਰਮਧੁਜਾ' ਰਖਿਆ ਗਿਆ। ਇਸ ਦਾ ਪਹਿਲਾ ਸ੍ਰੀਮਹੰਤ ਭਾਈ ਮਤਾਬ ਸਿੰਘ ਨੂੰ ਥਾਪਿਆ ਗਿਆ। ਤਿੰਨਾਂ ਰਿਆਸਤਾਂ ਨੇ ਮਿਲ ਕੇ ਇਸ ਅਖਾੜੇ ਦੀ ਵਿਵਸਥਾ ਸੰਬੰਧੀ 30 ਮੱਦਾਂ ਦਾ 'ਦਸਤੂਰੁਲ ਅਮਲ' ਤਿਆਰ ਕੀਤਾ ਜਿਸ ਦੀ ਪ੍ਰਵਾਨਗੀ 12 ਅਗਸਤ 1862 ਈ. ਨੂੰ ਹੋਈ। ਇਸ ਦੇ ਪਹਿਲੇ ਦੋ ਨਿਯਮ ਪੰਥਕ ਮਰਯਾਦਾ ਤੋਂ ਵਿਸ਼ੇਸ਼ ਧਿਆਨਯੋਗ ਹਨ, ਜਿਵੇਂ—(1) ਇਕ ਸ੍ਰੀਮਹੰਤ ਤਿੰਨਾਂ ਰਿਆਸਤਾਂ ਦੀ ਸਲਾਹ ਨਾਲ ਅਤੇ ਚਾਰ ਮਹੰਤ ਹੋਰ, ਜੋ ਪੰਜ ਕੱਕਿਆਂ ਦੀ ਰਹਿਤ ਵਾਲੇ ਹੋਣ, ਸ੍ਰੀਮਹੰਤ ਦੀ ਸਲਾਹ ਨਾਲ ਥਾਪੇ ਜਾਣਗੇ। (2) ਜੋ ਲਾਂਗਰੀ ਅਖਾੜੇ ਵਿਚ ਪ੍ਰਸਾਦ ਤਿਆਰ ਕਰਨ ਵਾਲੇ ਹੋਣ, ਉਹ ਭੀ ਇਸੇ ਰਹਿਤ ਵਾਲੇ ਹੋਣਗੇ। ਬਾਕੀ ਦੇ ਨਿਯਮ ਆਮਦਨ, ਖ਼ਰਚ ਅਤੇ ਪ੍ਰਬੰਧ ਸੰਬੰਧੀ ਹਨ।

ਕਾਲਾਂਤਰ ਵਿਚ ਇਸ ਅਖਾੜੇ ਦਾ ਸਦਰ ਮੁਕਾਮ ਕਨਖਲ ਵਿਚ ਬਣਾ ਦਿੱਤਾ ਗਿਆ। ਭਾਈ ਮਤਾਬ ਸਿੰਘ

ਤੋਂ ਬਾਦ ਭਾਈ ਰਾਮ ਸਿੰਘ ਕੁਬੇਰੀਆ ਸ੍ਰੀਮਹੰਤ ਬਣੇ ਜਿਨ੍ਹਾਂ ਨੇ ਅਖਾੜੇ ਦਾ ਬਹੁਤ ਵਿਸਤਾਰ ਕੀਤਾ ਅਤੇ ਪ੍ਰਮੁਖ ਤੀਰਥਾਂ ਉਤੇ ਆਪਣੇ ਡੇਰੇ ਕਾਇਮ ਕੀਤੇ। ਸੰਨ 1935 ਈ. ਤੋਂ ਬੜੇ ਲੰਬੇ ਸਮੇਂ ਤਕ ਪੰਡਿਤ ਸੁੱਚਾ ਸਿੰਘ ਜੀ (ਵੇਖੋ) ਨਿਰਮਲ ਪੰਚਾਇਤੀ ਅਖਾੜੇ ਦੇ 'ਸ਼੍ਰੀਮਹੰਤ' ਰਹੇ। ਉਨ੍ਹਾਂ ਦੇ ਦੇਹਾਂਤ ਤੋਂ ਬਾਦ ਪਿਛਲੇ ਕੁਝ ਵਰ੍ਹਿਆਂ ਤੋਂ ਸੁਆਮੀ ਗਿਆਨ ਦੇਵ ਸਿੰਘ ਜੀ 'ਸ਼੍ਰੀਮਹੰਤ' ਚਲੇ ਆ ਰਹੇ ਹਨ।

ਨਿਰਮਲ ਪੰਚਾਇਤੀ ਅਖਾੜੇ ਵਲੋਂ ਧਰਮ ਪ੍ਰਚਾਰ ਲਈ ਇਕ ਰਮਤਾ ਅਖਾੜਾ ਵੀ ਕਾਇਮ ਕੀਤਾ ਗਿਆ, ਜੋ ਘੁੰਮ ਫਿਰ ਕੇ ਸਿੱਖੀ ਦਾ ਪ੍ਰਚਾਰ ਕਰਦਾ ਆ ਰਿਹਾ ਹੈ।

ਨਿਰਮਲ ਪੰਚਾਇਤੀ ਅਖਾੜੇ ਦੀਆਂ ਹੋਰ ਸ਼ਾਖਾਵਾਂ ਇਸ ਪ੍ਰਕਾਰ ਹਨ—

(1) ਪਿੰਡ ਏਕੜ, ਜੋ ਕਨਖਲ ਤੋਂ 8 ਕਿ.ਮੀ. ਦੀ ਵਿਥ ਉਤੇ ਹੈ।
(2) ਪ੍ਰਯਾਗ ਰਾਜ, ਪੀਲੀ ਕੋਠੀ, ਕੀਟਗੰਜ (ਅਲਾਹਾਬਾਦ)
(3) ਗੁਰਦੁਆਰਾ ਪੱਕੀ ਸੰਗਤ, ਪ੍ਰਯਾਗ ਰਾਜ
(4) ਗੁਰਦੁਆਰਾ ਬਾਲ ਲੀਲ੍ਹਾ (ਮੈਣੀ ਸੰਗਤ), ਪਟਨਾ
(5) ਸੰਗਤ ਵੀਰ ਸਿੰਘ ਅਤੇ ਸੰਗਤ ਸ਼ੇਰ ਸਿੰਘ ਜੀ, ਕਾਸ਼ੀ
(6) ਪੀਲੀਭੀਤ (ਉਤਰ ਪ੍ਰਦੇਸ਼)
(7) ਉਜੈਨ
(8) ਤ੍ਰਿਬੰਕ
(9) ਧਰਮਧੁਜਾ, ਪਟਿਆਲਾ
(10) ਧਰਮਧੁਜਾ, ਸੰਗਰੂਰ
(11) ਧਰਮਧੁਜਾ, ਨਾਭਾ
(12) ਹਵੇਲੀ ਸਿੰਘਪੁਰੀਆ, ਕੁਰੁਕ੍ਸ਼ੇਤ੍ਰ
(13) ਡੇਰਾ ਸੰਤ ਕਲਿਆਣ ਸਿੰਘ ਜੀ, ਲਾਹੌਰ।

ਮਹੰਤ ਦਿਆਲ ਸਿੰਘ ਨੇ ਆਪਣੇ ਇਤਿਹਾਸ 'ਨਿਰਮਲ ਪੰਥ ਦਰਸ਼ਨ' ਵਿਚ ਨਿਰਮਲ ਭੇਖ ਦੇ ਆਰੰਭ ਤੋਂ ਲੈ ਕੇ ਪਾਕਿਸਤਾਨ ਵਿਚ ਰਹੇ ਡੇਰਿਆਂ ਅਤੇ ਉਤਰ ਭਾਰਤ ਵਿਚ ਵਰਤਮਾਨ ਸਾਰੇ ਡੇਰਿਆਂ ਦੇ ਇਤਿਹਾਸ ਨੂੰ 33 ਸੰਪ੍ਰਦਾਵਾਂ ਵਿਚ ਵੰਡਿਆ ਹੈ, ਜਿਵੇਂ ਸੰਪ੍ਰਦਾਇ ਠਾਕੁਰਾਂ, ਨੌਰੰਗਾਬਾਦ, ਹੋਤੀ ਮਰਦਾਨ, ਦੁਭੇਰਨੀ, ਭਗੀਰਥੀ, ਗੰਧੀਆਂ, ਮੰਗਵਾਲ, ਪੰਡੋਰੀ ਨਿਝਰਾਂ, ਖਡੂਰੀਆਂ, ਕੁਬੇਰੀਆਂ, ਬਿਲੌਂਗੀ, ਠਾਕੁਰ ਬਹਾਲ ਸਿੰਘ, ਗੁਰੂਸਰੀਆਂ, ਗਿਰਵੜੀ, ਬਰਨਾਲਾ, ਡਰੌਲੀ, ਮੁਕਤਸਰੀਆਂ, ਮਹਿਮੇਸ਼ਾਹੀਆਂ, ਜਲਾਲ, ਸੇਖਵਾਂ ਦੋਦਾਂ, ਠੀਕਰੀਵਾਲਾ, ਦੌਦਰ, ਗੁਰੂ ਮਾਂਗਟ, ਨਗਾਲੀ ਸਾਹਿਬ, ਕਾਸ਼ੀ, ਰਾਮ ਤੀਰਥੀਆਂ, ਅੱਡਣਸ਼ਾਹੀ ਨਿਰਮਲੇ, ਬਾਬਾ ਗੁਰਮੁਖ ਸਿੰਘ, ਦਮਦਮੀਆਂ, ਬਾਬਾ ਕੁਮਾ ਸਿੰਘ, ਅਯੁਧਿਆ ਵਾਸੀ, ਬ੍ਰਿੰਦਾਬਨੀਏ, ਕਾਦੀਆਂ।

**ਨਿਰਮੋਹਗੜ੍ਹ ਸਾਹਿਬ, ਗੁਰਦੁਆਰਾ** : ਪੰਜਾਬ ਦੇ ਰੋਪੜ ਜ਼ਿਲ੍ਹੇ ਦੇ ਕੀਰਤਪੁਰ ਨਗਰ ਤੋਂ 4 ਕਿ.ਮੀ. ਦੱਖਣ ਵਾਲੇ ਪਾਸੇ 'ਹਰਦੋ ਨਮੋਹ' ਨਾਂ ਦੇ ਪਿੰਡ ਕੋਲ ਇਕ ਪਹਾੜੀ ਉਤੇ ਬਣਿਆ ਗੁਰੂ-ਧਾਮ, ਜਿਥੇ ਗੁਰੂ ਗੋਬਿੰਦ ਸਿੰਘ ਜੀ 2 ਅਕਤੂਬਰ, 1700 ਈ. ਨੂੰ ਆ ਕੇ ਠਹਿਰੇ ਸਨ। ਸਿੱਖ ਇਤਿਹਾਸ ਅਨੁਸਾਰ ਅਗਸਤ 1700 ਈ. ਵਿਚ ਬਹੁਤ ਸਾਰੇ ਪਹਾੜੀ ਰਾਜਿਆਂ ਨੇ ਮਿਲ ਕੇ ਆਨੰਦਪੁਰ ਉਤੇ ਹਮਲਾ ਕਰ ਦਿੱਤਾ ਅਤੇ ਆਨੰਦਗੜ੍ਹ ਕਿਲ੍ਹੇ ਨੂੰ ਘੇਰ ਲਿਆ। ਪਰ ਕਾਮਯਾਬੀ ਨਜ਼ਰ ਨ ਆਉਂਦੀ ਵੇਖ ਕੇ ਉਨ੍ਹਾਂ ਨੇ ਗੁਰੂ ਜੀ ਨਾਲ ਇਕ ਛਲ ਖੇਡਿਆ ਕਿ ਜੇ ਗੁਰੂ ਸਾਹਿਬ ਕੁਝ ਸਮੇਂ ਲਈ ਆਨੰਦਪੁਰ ਛਡ ਦੇਣ, ਤਾਂ ਪਹਾੜੀ ਰਾਜੇ ਘੇਰਾ ਹਟਾ ਲੈਣਗੇ। ਗੁਰੂ ਜੀ ਨੇ ਉਨ੍ਹਾਂ ਦੀ ਗੱਲ ਮੰਨ ਕੇ ਆਨੰਦਗੜ੍ਹ ਦਾ ਮੋਹ ਛਡ ਕੇ ਕੁਝ ਸਮੇਂ ਲਈ ਇਸ ਗੁਰੂ-ਧਾਮ ਵਾਲੀ ਪਹਾੜੀ ਉਤੇ ਆ ਬਿਰਾਜੇ। ਪਹਾੜੀ ਰਾਜੇ ਆਪਣੇ ਬਚਨ ਤੋਂ ਫਿਰ ਗਏ ਅਤੇ ਸਿੱਖ ਸੈਨਾ ਨੂੰ ਘੇਰ ਲਿਆ। ਸਿੰਘਾਂ ਨੇ ਉਨ੍ਹਾਂ ਨੂੰ ਅਗੇ ਵਧਣ ਨ ਦਿੱਤਾ। ਉਨ੍ਹਾਂ ਨੇ ਇਕ ਤੋਪਚੀ ਤੋਂ ਗੁਰੂ ਸਾਹਿਬ ਉਤੇ ਗੋਲਾ ਚਲਵਾਇਆ। ਗੁਰੂ ਜੀ ਤਾਂ ਬਚ ਗਏ, ਪਰ ਉਨ੍ਹਾਂ ਦਾ ਸੇਵਕ ਭਾਈ ਰਾਮ ਸਿੰਘ ਮਾਰਿਆ ਗਿਆ। ਗੁਰੂ ਜੀ ਨੇ ਤੁਰਤ ਤੀਰ ਚਲਾ ਕੇ ਤੋਪਚੀ ਨੂੰ ਮਾਰ ਦਿੱਤਾ। ਗੁਰੂ ਜੀ ਸਮੇਤ ਸਿੱਖ ਫ਼ੌਜ ਘੇਰੇ ਨੂੰ ਤੋੜ ਕੇ ਅਤੇ ਸਤਲੁਜ ਨਦੀ ਪਾਰ ਕਰਕੇ ਬਸੋਹਲੀ ਰਿਆਸਤ ਵਲ ਚਲੀ ਗਈ।

ਚੂੰਕਿ ਗੁਰੂ ਜੀ ਆਨੰਦਗੜ੍ਹ ਦਾ ਕੁਝ ਸਮੇਂ ਲਈ ਮੋਹ ਛਡ ਕੇ ਇਥੇ ਆਏ ਸਨ ਇਸ ਲਈ ਇਸ ਗੁਰੂ-ਧਾਮ ਦਾ ਨਾਂ 'ਨਿਰਮੋਹਗੜ੍ਹ' ਪ੍ਰਚਲਿਤ ਹੋ ਗਿਆ। ਗੁਰਦੁਆਰੇ ਦੀ ਸਾਧਾਰਣ ਇਮਾਰਤ ਹੈ ਅਤੇ ਇਸ ਦੀ ਵਿਵਸਥਾ ਨਿਹੰਗ ਸਿੰਘ ਕਰਦੇ ਹਨ।

**ਨਿਰਵਿਰਤੀ** : ਸੰਸਕ੍ਰਿਤ ਦੇ ਮੂਲ ਸ਼ਬਦ 'ਨਿਰਵ੍ਰਿੱਤਿ' ਤੋਂ ਤਦਭਵ ਬਣੇ ਇਸ ਸ਼ਬਦ ਦਾ ਭਾਵ ਹੈ ਸੰਸਾਰਿਕ ਵਿਸ਼ਿਆਂ ਪ੍ਰਤਿ ਉਪਰਾਮਤਾ ਜਾਂ ਤਿਆਗ ਦੀ ਭਾਵਨਾ। ਇਸ ਭਾਵਨਾ

ਤੋਂ ਪ੍ਰੇਰਿਤ ਹੋ ਕੇ ਲੋਕੀਂ ਵੈਰਾਗੀ ਬਣਦੇ ਹਨ ਅਤੇ ਸੰਨਿਆਸ ਧਾਰਣ ਕਰਦੇ ਹਨ। ਪਰ ਗੁਰਬਾਣੀ ਸੰਨਿਆਸ ਨੂੰ ਨ ਅਪਣਾਉਂਦੀ ਹੋਈ ਸੰਸਾਰਿਕਤਾ ਪ੍ਰਤਿ ਨਿਰਮੋਹੀ ਰਹਿਣ ਦੀ ਪ੍ਰੇਰਣਾ ਦਿੰਦੀ ਹੈ ਅਤੇ ਸੰਸਾਰਿਕਤਾ ਵਿਚ ਰਹਿੰਦੇ ਹੋਇਆਂ ਵੀ ਉਸ ਦੇ ਪ੍ਰਭਾਵ ਤੋਂ ਅਣਭਿਜ ਰਹਿਣ ਲਈ ਤਾਕੀਦ ਕਰਦੀ ਹੈ। ਇਸ ਤਰ੍ਹਾਂ ਗੁਰਬਾਣੀ ਦੋਹਾਂ ਨਾਲ ਸਵੀਕਾਰ-ਅਸਵੀਕਾਰ ਦਾ ਰਿਸ਼ਤਾ ਜੋੜਦੀ ਹੋਈ ਮਧ-ਮਾਰਗ ਦਾ ਅਨੁਸਰਣ ਕਰਦੀ ਹੈ ਅਤੇ ਇਹੀ ਗੁਰੂ ਨਾਨਕ ਦੇਵ ਜੀ ਅਨੁਸਾਰ ਸਹੀ ਰਾਹ ਹੈ, ਧਰਮ ਦਾ ਮਾਰਗ ਹੈ। 'ਮਲਾਰ ਕੀ ਵਾਰ' ਵਿਚ ਲਿਖਿਆ ਹੈ—*ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ।*(ਗੁ.ਗ੍ਰੰ.1280)।

'ਸਿਧ-ਗੋਸਟਿ' ਵਿਚ ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਕੀਤਾ ਹੈ ਕਿ ਗੁਰਮੁਖ ਵਿਅਕਤੀ ਪ੍ਰਵ੍ਰਿੱਤੀ (ਸੰਸਾਰਿਕਤਾ ਵਿਚ ਲੀਨਤਾ) ਅਤੇ ਨਿਵ੍ਰਿੱਤੀ (ਸੰਸਾਰਿਕਤਾ ਪ੍ਰਤਿ ਉਦਾਸੀਨਤਾ) ਦੇ ਅੰਤਰ ਜਾਂ ਭੇਦ ਨੂੰ ਪਛਾਣਨ ਦੇ ਸਮਰਥ ਹੁੰਦਾ ਹੈ—*ਗੁਰਮੁਖਿ ਪਰਵਿਰਤਿ ਨਰਵਿਰਤੀ ਪਛਾਣੈ।*(ਗੁ.ਗ੍ਰੰ.941)।

**ਨਿਰਵੈਰ**: ਇਹ ਸ਼ਬਦ 'ਜਪੁਜੀ' ਵਿਚ ਬ੍ਰਹਮ ਵਾਚਕ ਵਜੋਂ ਵਰਤਿਆ ਗਿਆ ਹੈ। ਜਿਸ ਵਿਚ ਕਿਸੇ ਪ੍ਰਤਿ ਵੈਰ-ਭਾਵ ਨ ਹੋਵੇ, ਜਾਂ ਜੋ ਵੈਰ-ਭਾਵ ਤੋਂ ਪਰੇ ਹੋਵੇ, ਉਹ 'ਨਿਰਵੈਰ' ਹੈ। ਜੋ ਪਰਮਾਤਮਾ ਭੈ ਤੋਂ ਰਹਿਤ ਹੈ ਅਤੇ ਜਿਸ ਨੂੰ ਕਿਸੇ ਦਾ ਡਰ ਨਹੀਂ ਹੈ, ਜੋ ਸਾਰਿਆਂ ਉਪਰ ਛਾਇਆ ਹੋਇਆ ਹੈ, ਜਿਸ ਦੀ ਸਭ ਨੂੰ ਸਰਪ੍ਰਸਤੀ ਪ੍ਰਾਪਤ ਹੈ, ਜਿਸ ਦਾ ਕਿਸੇ ਨਾਲ ਕੋਈ ਦੁਅੰਦ ਨਹੀਂ ਹੈ, ਉਸ ਦਾ ਭਲਾ ਕਿਸੇ ਨਾਲ ਵੈਰ ਕਿਵੇਂ ਹੋ ਸਕਦਾ ਹੈ ?

ਵੈਰ ਦੇ ਮੂਲ ਵਿਚ ਬਰਾਬਰੀ ਦੀ ਭਾਵਨਾ ਕੰਮ ਕਰਦੀ ਹੈ। ਜਦ ਪਰਮਾਤਮਾ ਸ਼ਿਰਕਤ ਤੋਂ ਉਪਰ ਹੈ, ਤਾਂ ਉਸ ਦਾ ਕਿਸੇ ਨਾਲ ਵੈਰ ਹੋਣਾ ਸੰਭਵ ਨਹੀਂ ਹੈ। ਉਸ ਲਈ 'ਨਿਰਵੈਰ' ਸ਼ਬਦ ਵਰਤਣਾ ਬਿਲਕੁਲ ਢੁਕਵਾਂ ਹੈ। ਇਸ ਮੰਤਵ ਦੀ ਪੁਸ਼ਟੀ ਗੁਰਬਾਣੀ ਦੇ ਹੋਰ ਪ੍ਰਸੰਗਾਂ ਤੋਂ ਵੀ ਹੋ ਜਾਂਦੀ ਹੈ, ਜਿਵੇਂ—*ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ।*(ਗੁ.ਗ੍ਰੰ.596)। ਸਚ ਤਾਂ ਇਹ ਹੈ ਕਿ ਜੋ ਪਰਮਾਤਮਾ ਮਿਹਰਬਾਨ ਹੈ, ਦਿਆਲੂ ਹੈ, ਸਭ ਪ੍ਰਤਿ ਸਮਦ੍ਰਿਸ਼ਟੀ ਰਖਣ ਵਾਲਾ ਹੈ, ਉਹ ਕਿਸੇ ਦਾ ਵੈਰੀ ਹੋ ਹੀ ਨਹੀਂ ਸਕਦਾ—*ਆਪੇ ਮਿਹਰ ਦਇਆਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ।*(ਗੁ.ਗ੍ਰੰ.1022)। ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਵਿਚ ਕਿਹਾ ਹੈ—*ਤੂੰ ਨਿਰਵੈਰ ਸੰਤ ਤੇਰੇ ਨਿਰਮਲ। ਜਿਨ ਦੇਖੇ ਸਭ ਉਤਰਹਿ ਕਲਮਲ।*(ਗੁ.ਗ੍ਰੰ.108)। ਭੈਰਉ ਰਾਗ ਵਿਚ ਵੀ ਲਿਖਿਆ ਹੈ—*ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ।*(ਗੁ.ਗ੍ਰੰ.1141)।

**ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ** : ਡਾ. ਬਲਬੀਰ ਸਿੰਘ ਦੁਆਰਾ ਸ਼ੁਰੂ ਕੀਤੀ ਇਸ ਪ੍ਰਾਜੈਕਟ ਦੀਆਂ ਸੰਨ 1975 ਈ. ਤਕ ਕੇਵਲ ਪਹਿਲੀਆਂ ਦੋ ਜਿਲਦਾਂ ਛਪੀਆਂ ਸਨ। ਦੂਜੀ ਜਿਲਦ ਦਾ ਖਰੜਾ ਭਾਵੇਂ ਡਾ. ਸਾਹਿਬ ਖ਼ੁਦ ਪ੍ਰੈਸ ਨੂੰ ਭੇਜ ਚੁਕੇ ਸਨ, ਪਰ ਉਸ ਦੇ ਛਪਣ (ਦਸੰਬਰ 1975) ਤੋਂ ਪਹਿਲਾਂ ਇਕ ਅਕਤੂਬਰ 1974 ਈ. ਨੂੰ ਡਾ. ਸਾਹਿਬ ਦਾ ਦੇਹਾਂਤ ਹੋ ਗਿਆ। ਤੀਜੀ ਜਿਲਦ ਦੇ ਕੁਝ ਇੰਦਰਾਜ ਤਿਆਰ ਹੋ ਗਏ ਸਨ ਪਰ ਅਜੇ ਬਹੁਤ ਸਾਰਾ ਕੰਮ ਹੋਣਾ ਸੀ। ਜੇ ਇਹ ਕੰਮ ਪੂਰਾ ਹੋ ਜਾਂਦਾ ਤਾਂ ਗੁਰੂ ਗ੍ਰੰਥ ਸਾਹਿਬ ਦੀ ਸੰਦਰਭ-ਸਾਮਗ੍ਰੀ ਵਿਚ ਇਕ ਚੰਗਾ ਵਾਧਾ ਹੋ ਜਾਂਦਾ।

ਜਨਵਰੀ 2002 ਤੋਂ ਇਸ ਪ੍ਰਾਜੈਕਟ ਦਾ ਡਾਇਰੈਕਟਰ ਪ੍ਰਸਤੁਤ ਲੇਖਕ ਨੂੰ ਬਣਾਇਆ ਗਿਆ। ਤੀਜੀ ਸੈਂਚੀ ਮੁਕੰਮਲ ਕਰਕੇ ਅਤੇ ਚੰਗੀ ਤਰ੍ਹਾਂ ਸੋਧ ਕਰਕੇ ਸੰਨ 2003 ਵਿਚ ਛਪਵਾ ਦਿੱਤੀ ਗਈ ਹੈ। ਚੌਥੀ ਸੈਂਚੀ ਵੀ ਮੁਕੰਮਲ ਹੋ ਗਈ ਹੈ। ਡਾ. ਬਲਬੀਰ ਸਿੰਘ ਨੇ ਇਹ ਪ੍ਰਾਜੈਕਟ ਤਿਆਰ ਕਰਨ ਦੀ ਪ੍ਰੇਰਣਾ ਭਾਈ ਵੀਰ ਸਿੰਘ ਰਚਿਤ 'ਸੰਥ੍ਯਾ ਸ੍ਰੀ ਗੁਰੂ ਗ੍ਰੰਥ ਸਾਹਿਬ' ਤੋਂ ਲਈ ਸੀ। 'ਨਿਰੁਕਤ' ਸ਼ਬਦ ਦੀ ਭਾਵ-ਭੂਮੀ ਸਮਝਣ ਲਈ ਸਾਨੂੰ ਪਿਛੇ ਵਲ ਝਾਤ ਪਾਉਣੀ ਪਏਗੀ। ਨਿਰੁਕਤ ਦਾ ਅਰਥ ਕਰਦਿਆਂ ਸਾਯਣ ਨੇ 'ਰਿਗਵੇਦ ਭਾਸ਼੍ਯ' ਦੀ ਭੂਮਿਕਾ ਵਿਚ ਕਿਹਾ ਹੈ ਕਿ ਅਰਥ ਦੀ ਜਾਣਕਾਰੀ ਦੀ ਦ੍ਰਿਸ਼ਟੀ ਤੋਂ ਸਵਤੰਤਰ ਰੂਪ ਨਾਲ ਜਿਥੇ ਪਦਿਆਂ ਦਾ ਸੰਗ੍ਰਹਿ ਕੀਤਾ ਜਾਂਦਾ ਹੈ, ਉਹੀ ਨਿਰੁਕਤ ਹੈ।

ਵੇਦਾਂ ਦੀ ਸ਼ਬਦਾਵਲੀ ਦੀ ਅਰਥਗਤ ਔਖਿਆਈ ਨੂੰ ਸਪੱਸ਼ਟ ਕਰਨ ਲਈ ਯਾਸ੍ਕਾਚਾਰਯ ਨੇ ਨਿਰੁਕਤ ਦੀ ਰਚਨਾ ਕੀਤੀ ਸੀ। ਇਸ ਨੂੰ ਪਾਨਿਨਿ ਨੇ ਵੇਦ ਦਾ ਸ਼੍ਰੋਤ੍ਰ (ਕੰਨ) ਮੰਨਿਆ ਹੈ। ਸ਼ਿਕ੍ਸ਼ਾ ਦੇ ਛੇ ਵੇਦਾਂਗਾਂ ਵਿਚ ਇਸ ਨੂੰ ਗਿਣਿਆ ਜਾਂਦਾ ਹੈ। ਇਸ ਦੀ ਜਾਣਕਾਰੀ ਤੋਂ ਬਿਨਾ ਵੇਦਾਂ

ਦਾ ਗਿਆਨ ਹਾਸਲ ਕਰ ਸਕਣਾ ਸਰਲ ਨਹੀਂ ਹੈ। 'ਨਿਰੁਕਤ' ਦੇ ਤਿੰਨ ਕਾਂਡ ਹਨ। ਪਹਿਲਾ ਨੈਘੰਟੁਕ-ਕਾਂਡ, ਦੂਜਾ ਨੈਗਮ -ਕਾਂਡ ਅਤੇ ਤੀਜਾ ਦੈਵਤ-ਕਾਂਡ। ਇਸ ਵਿਚ ਕੁਲ 12 ਅਧਿਆਇ ਹਨ ਅਤੇ ਦੋ ਅਧਿਆਇ ਪਰਿਸ਼ਿਸ਼ਟ ਦੇ ਰੂਪ ਵਿਚ ਹਨ। ਨਿਰੁਕਤ ਦੀ ਅਹਿਮੀਅਤ ਅਤੇ ਉਪਯੋਗਤਾ ਨੂੰ ਵੇਖਦੇ ਹੋਇਆਂ ਅਨੇਕ ਪੂਰਬੀ ਅਤੇ ਪੱਛਮੀ ਵਿਦਵਾਨਾਂ ਨੇ ਇਸ ਦੀਆਂ ਟੀਕਾਵਾਂ ਤਿਆਰ ਕੀਤੀਆਂ ਹਨ ਅਤੇ ਭੂਮਿਕਾਵਾਂ ਵਿਚ ਉਸ ਸੰਬੰਧੀ ਆਪਣੇ ਦ੍ਰਿਸ਼ਟੀਕੋਣ ਪੇਸ਼ ਕੀਤੇ ਹਨ।

ਜਿਵੇਂ ਵੇਦ ਦਾ ਸਹੀ ਅਰਥ ਸਮਝਣ ਲਈ 'ਨਿਰੁਕਤ' ਦੀ ਲੋੜ ਹੈ, ਉਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦਾ ਅਰਥ ਸਮਝਣ ਲਈ ਕਿਸੇ ਗ੍ਰੰਥ ਦੀ ਲੋੜ ਸੀ, ਜਿਸ ਨੂੰ ਪੂਰਾ ਕਰਨ ਲਈ ਡਾ. ਬਲਬੀਰ ਸਿੰਘ ਨੇ ਇਸ ਪ੍ਰਾਜੈਕਟ ਦੀ ਯੋਜਨਾ ਬਣਾਈ। ਡਾਕਟਰ ਸਾਹਿਬ ਨੇ ਗੁਰਬਾਣੀ ਦੇ ਹਰ ਇਕ ਸ਼ਬਦ ਦਾ ਸਿੱਧਾਂਤਿਕ ਨਿਰਣਾ ਕਰਨ ਲਈ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਪਾਠ ਨੂੰ ਗੰਭੀਰਤਾ ਨਾਲ ਪੜ੍ਹਿਆ ਅਤੇ ਵਿਚਾਰਿਆ। ਹਰ ਸ਼ਬਦ ਨਾਲ ਉਸ ਦਾ ਮੂਲ ਅਤੇ ਅਰਥ ਦਸੇ ਅਤੇ ਅਰਥ-ਪਰਿਵਰਤਨ ਦੇ ਇਤਿਹਾਸ-ਕ੍ਰਮ ਨੂੰ ਵੀ ਧਿਆਨ ਵਿਚ ਰਖਿਆ। ਇਸ ਤੋਂ ਇਲਾਵਾ ਅਰਥਾਂ ਵਿਚ ਭਾਰਤੀ ਚਿੰਤਨ ਦੇ ਸੰਦਰਭ ਵਿਚ ਹੋਇਆ ਸੰਕਲਪਾਤਮਕ ਵਿਕਾਸ ਵੀ ਸਪੱਸ਼ਟ ਕੀਤਾ। ਆਪਣੀ ਗੱਲ ਨੂੰ ਪ੍ਰਮਾਣ ਪੁਸ਼ਟ ਕਰਨ ਲਈ ਗੁਰਬਾਣੀ ਵਿਚੋਂ ਖੁਲ੍ਹ ਕੇ ਉਦਾਹਰਣ ਦਿੱਤੇ ਅਤੇ ਲੋੜ ਅਨੁਸਾਰ ਪੱਛਮੀ ਦਰਸ਼ਨ ਦੇ ਸਮਾਨ ਸੰਕਲਪਾਂ ਨੂੰ ਪੇਸ਼ ਕਰਕੇ ਗੁਰਬਾਣੀ ਦੀਆਂ ਮਾਨਤਾਵਾਂ ਨੂੰ ਵਿਆਪਕ ਧਰਾਤਲ ਉਤੇ ਉਜਾਗਰ ਕੀਤਾ। ਇਸ ਨਾਲ ਕਈ ਅਸਪੱਸ਼ਟ, ਗੂੜ੍ਹ ਅਤੇ ਰਹੱਸਾਨੁਭਵ ਆਧਾਰਿਤ ਸ਼ਬਦਾਂ ਦੇ ਅਰਥ ਉਘੜ ਕੇ ਸਾਹਮਣੇ ਆਏ। ਗੁਰੂ ਗ੍ਰੰਥ ਸਾਹਿਬ ਦੇ ਹਵਾਲਾ ਗ੍ਰੰਥ ਵਜੋਂ ਇਸ ਪ੍ਰਾਜੈਕਟ ਦਾ ਬਹੁਤ ਮਹੱਤਵ ਹੈ।

**ਨਿਰੰਕਾਰੀ** : ਇਸ ਦਾ ਭਾਵ ਹੈ ਨਿਰੰਕਾਰ (ਨਿਰਾਕਾਰ) ਦਾ ਉਪਾਸਕ। ਇਸ ਸ਼ਬਦ ਦੀ ਵਰਤੋਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਕੀਤੀ ਹੈ। ਗੁਰੂ ਜੀ ਦੀ ਧਾਰਣਾ ਹੈ ਕਿ ਵਿਚਾਰਵਾਨ ਪੁਰਸ਼ ਸੋਚ ਸੋਚ ਕੇ ਕਦਮ ਰਖਦਾ ਹੈ ਅਤੇ ਦੁਬਿਧਾ ਨੂੰ ਤਿਆਗ ਕੇ ਨਿਰਾਕਾਰ ਦਾ ਉਪਾਸਕ ਹੋ ਜਾਂਦਾ ਹੈ— *ਰਖਿ ਰਖਿ ਚਰਨ ਧਰੇ ਵੀਚਾਰੀ। ਦੁਬਿਧਾ ਛੋਡਿ ਭਏ ਨਿਰੰਕਾਰੀ।* (ਗੁ.ਗ੍ਰੰ.685)। ਇਕ ਹੋਰ ਥਾਂ 'ਤੇ ਵੀ ਗੁਰੂ ਜੀ ਨੇ ਕਿਹਾ ਹੈ ਕਿ ਜੋ ਆਪਣੇ ਆਪ ਨੂੰ ਪਛਾਣ ਲੈਂਦਾ ਹੈ, ਉਹ ਨਿਰਾਕਾਰ ਦਾ ਉਪਾਸਕ ਹੋ ਜਾਂਦਾ ਹੈ— *ਆਤਮੁ ਚੀਨ੍ਹਿ ਭਏ ਨਿਰੰਕਾਰੀ।* (ਗੁ.ਗ੍ਰੰ.415)।

ਧਿਆਨ ਰਹੇ ਕਿ ਇਸ ਸ਼ਬਦ ਤੋਂ ਭਾਵ ਬਾਬਾ ਦਿਆਲ ਦੁਆਰਾ ਚਲਾਈ ਸਿੱਖਾਂ ਦੀ ਨਿਰੰਕਾਰੀ ਸੰਪ੍ਰਦਾਇ (ਵੇਖੋ) ਨਹੀਂ ਹੈ। ਸੰਭਵ ਹੈ ਕਿ ਸੰਪ੍ਰਦਾਇ ਦਾ 'ਨਿਰੰਕਾਰੀ' ਨਾਮ ਰਖਣ ਵੇਲੇ ਇਸ ਸ਼ਬਦ ਦਾ ਪ੍ਰਭਾਵ ਰਿਹਾ ਹੋਏ।

**ਨਿਰੰਕਾਰੀ ਸੰਪ੍ਰਦਾਇ** : ਸਿੱਖ ਸਮਾਜ ਵਿਚ ਪਸਰ ਚੁਕੀਆਂ ਬ੍ਰਾਹਮਣੀ ਰਹੁ-ਰੀਤਾਂ, ਵਹਿਮਾਂ ਅਤੇ ਧਰਮ-ਵਿਧੀਆਂ ਨਾਲ ਸਮਝੌਤਾ ਨ ਕਰ ਸਕਣ ਵਾਲੇ ਬਾਬਾ ਦਿਆਲ (ਵੇਖੋ) ਦੁਆਰਾ ਸੰਨ 1851 ਈ. ਵਿਚ ਰਾਵਲਪਿੰਡੀ ਵਿਚ ਸਥਾਪਿਤ ਨਿਰੰਕਾਰੀ ਦਰਬਾਰ ਦੇ ਸੁਧਾਰਵਾਦੀ ਅਨੁਸ਼ਾਸਨ ਨੂੰ ਅਪਣਾਉਣ ਵਾਲੇ 'ਨਿਰੰਕਾਰੀ' ਅਖਵਾਏ। ਇਹ ਆਮ ਤੌਰ 'ਤੇ ਪਰਮਾਤਮਾ ਨੂੰ 'ਨਿਰੰਕਾਰ' ਸ਼ਬਦ ਨਾਲ ਵਿਸ਼ਿਸ਼ਟ ਕਰਦੇ ਸਨ ਅਤੇ ਉੱਚੀ ਆਵਾਜ਼ ਵਿਚ 'ਧੰਨ ਨਿਰੰਕਾਰੁ ਧੰਨ ਨਿਰੰਕਾਰ' ਕਹਿੰਦੇ ਹਨ। ਇਸ ਵਿਸ਼ਿਸ਼ਟਤਾ ਕਾਰਣ ਇਨ੍ਹਾਂ ਦੀ ਸੰਗਿਆ 'ਨਿਰੰਕਾਰੀ' ਹੋ ਗਈ। ਇਸੇ ਨੂੰ ਕਾਲਾਂਤਰ ਵਿਚ ਹੋਰਨਾਂ ਸਿੱਖ ਸੰਪ੍ਰਦਾਵਾਂ ਦੀ ਸਰਣੀ 'ਤੇ 'ਨਿਰੰਕਾਰੀ ਸੰਪ੍ਰਦਾਇ' ਕਿਹਾ ਜਾਣ ਲਗਾ। ਸ਼ੁਰੂ ਵਿਚ ਬਾਬਾ ਦਿਆਲ ਨੂੰ ਪਰੰਪਰਾਵਾਦੀਆਂ ਵਲੋਂ ਕਾਫ਼ੀ ਵਿਰੋਧ ਦਾ ਸਾਹਮਣਾ ਕਰਨਾ ਪਿਆ। ਸਰ ਨਿਹਾਲ ਸਿੰਘ ਛਾਛੀ ਅਤੇ ਦੀਵਾਨ ਤੋਰੂ ਰਾਇ ਆਪ ਦੇ ਕਠੋਰ ਵਿਰੋਧੀ ਸਨ। ਆਪ ਨੂੰ ਬਰਾਦਰੀ ਵਿਚੋਂ ਛੇਕ ਦਿੱਤਾ ਗਿਆ, ਸ਼ਮਸ਼ਾਨ ਭੂਮੀ ਦੀ ਵਰਤੋਂ ਅਤੇ ਖੂਹਾਂ ਤੋਂ ਪਾਣੀ ਲੈਣ ਉਤੇ ਵੀ ਪਾਬੰਦੀ ਲਗਾ ਦਿੱਤੀ। ਪਰ ਬਾਬਾ ਦਿਆਲ ਡੱਟੇ ਰਹੇ। ਆਪ ਨੇ ਆਪਣਾ ਵਿਆਹ ਸਿੱਖ ਮਰਯਾਦਾ ਅਨੁਸਾਰ ਕੀਤਾ ਅਤੇ ਕਿਸੇ ਪ੍ਰਕਾਰ ਦਾ ਕੋਈ ਦਾਜ ਨ ਲਿਆ। ਬ੍ਰਾਹਮਣਾਂ ਵਲੋਂ ਫੈਲਾਏ ਵਹਿਮਾਂ ਭਰਮਾਂ ਦਾ ਵੀ ਆਪ ਨੇ ਵਿਰੋਧ ਕੀਤਾ ਅਤੇ ਲੋਕਾਂ ਨੂੰ ਗੁਰੂ ਨਾਨਕ ਦੇਵ ਜੀ ਦੁਆਰਾ ਦਸੇ ਮਾਰਗ ਉਤੇ ਚਲਾਇਆ। ਆਪ ਦਾ ਮੁੱਖ ਪ੍ਰਚਾਰ ਖੇਤਰ ਪੋਠੋਹਾਰ ਹੀ ਰਿਹਾ। ਆਨੰਦ ਵਿਆਹ ਦੀ ਜਿਸ ਰਸਮ ਨੂੰ ਬਾਬਾ ਰਾਮ ਸਿੰਘ ਨੇ ਮਾਲਵੇ ਵਿਚ ਪ੍ਰਚਲਿਤ ਕੀਤਾ ਅਤੇ ਜਿਸ ਨੂੰ 20ਵੀਂ ਸਦੀ ਦੇ ਆਰੰਭ

ਵਿਚ ਆਨੰਦ ਮੈਰਿਜ ਐਕਟ ਵਜੋਂ ਪ੍ਰਵਾਨਗੀ ਮਿਲੀ, ਉਸ ਦਾ ਉਦਘਾਟਨ ਬਾਬਾ ਦਿਆਲ ਨੇ ਆਪਣੇ ਵਿਆਹ ਨਾਲ ਕੀਤਾ ਸੀ। ਸਿੱਖਾਂ ਵਿਚ ਧਾਰਮਿਕ ਅਤੇ ਸਮਾਜਿਕ ਸੁਧਾਰ ਦਾ ਜੋ ਅੰਦੋਲਨ ਸਿੰਘ ਸਭਾ ਨੇ ਸ਼ੁਰੂ ਕੀਤਾ, ਉਸ ਦੀ ਭੂਮਿਕਾ ਨਿਰੰਕਾਰੀ ਸੰਪ੍ਰਦਾਇ ਵਲੋਂ ਤਿਆਰ ਕੀਤੀ ਗਈ ਸੀ।

ਸੰਨ 1855 ਈ. ਵਿਚ ਬਾਬਾ ਦਿਆਲ ਦੇ ਦੇਹਾਂਤ ਤੋਂ ਬਾਦ ਆਪ ਦੇ ਵੱਡੇ ਲੜਕੇ ਬਾਬਾ ਦਰਬਾਰਾ ਸਿੰਘ (ਵੇਖੋ) ਨੇ ਨਿਰੰਕਾਰੀ ਦਰਬਾਰ ਦੀ ਜ਼ਿੰਮੇਵਾਰੀ ਸੰਭਾਲੀ ਅਤੇ ਸੁਧਾਰਵਾਦੀ ਅੰਦੋਲਨ ਜਾਰੀ ਰਖਿਆ। ਉਸ ਨੇ 13 ਮਾਰਚ 1855 ਈ. ਨੂੰ ਰਾਵਲਪਿੰਡੀ ਦੇ ਨਿਰੰਕਾਰੀ ਦਰਬਾਰ ਵਿਚ ਆਪਣੇ ਸੇਵਕਾਂ ਅਤੇ ਅਨੁਯਾਈਆਂ ਦੀ ਮੌਜੂਦਗੀ ਵਿਚ ਇਕ ਸਿੱਖ ਜੋੜੀ ਦਾ ਵਿਆਹ ਆਨੰਦ ਕਾਰਜ ਵਿਧੀ ਨਾਲ ਕੀਤਾ। ਲੋਕਾਂ ਦੇ ਮਨ ਵਿਚ ਸਿੱਖੀ ਪ੍ਰਤਿ ਚੇਤਨਾ ਪੈਦਾ ਕਰਨ ਲਈ ਉਸ ਨੇ ਇਕ ਹੁਕਮਨਾਮਾ ਜਾਰੀ ਕੀਤਾ ਅਤੇ ਜਨਮ, ਮਰਨ, ਵਿਆਹ ਆਦਿ ਦੀ ਮਰਯਾਦਾ ਸਪੱਸ਼ਟ ਕੀਤੀ। ਉਸ ਨੇ ਆਨੰਦ ਵਿਆਹ ਦੀ ਰੀਤ ਨੂੰ ਹੋਰ ਪ੍ਰਸਾਰਨ ਲਈ 15 ਅਪ੍ਰੈਲ 1861 ਈ. ਨੂੰ ਅੰਮ੍ਰਿਤਸਰ ਵਿਚ ਇਕ ਆਨੰਦ ਕਾਰਜ ਕਰਵਾਇਆ। ਇਸ ਤਰ੍ਹਾਂ ਬਾਬਾ ਦਿਆਲ ਜੀ ਦੇ ਸੁਧਾਰਵਾਦੀ ਕਾਰਜਾਂ ਨੂੰ ਬੜੀ ਨਿਸ਼ਠਾ ਨਾਲ ਉਸ ਨੇ ਅਗੇ ਤੋਰਿਆ। ਵਿਆਹ ਵੇਲੇ ਦਾਜ ਦੇਣਾ, ਬਹੁਤ ਖ਼ਰਚ ਕਰਨਾ ਆਦਿ ਦਾ ਵਿਰੋਧ ਵੀ ਚਲਦਾ ਰਿਹਾ। ਇਸ ਸੰਪ੍ਰਦਾਇ ਵਿਚ ਸ਼ਰਾਬ ਆਦਿ ਦਾ ਸੇਵਨ ਬਿਲਕੁਲ ਵਿਵਰਜਿਤ ਹੈ।

ਸੰਨ 1870 ਈ. ਵਿਚ ਬਾਬਾ ਦਰਬਾਰਾ ਸਿੰਘ ਦੇ ਦੇਹਾਂਤ ਤੋਂ ਬਾਦ ਉਸ ਦਾ ਛੋਟਾ ਭਰਾ ਬਾਬਾ ਰਤਨ ਚੰਦ (ਬਾਬਾ ਰਤਾ ਜੀ) ਉਤਰਾਧਿਕਾਰੀ ਬਣਿਆ। ਉਸ ਨੇ ਥਾਂ ਥਾਂ ਜਾ ਕੇ ਪ੍ਰਚਾਰ ਕੀਤਾ ਅਤੇ ਦੰਭੀ ਦੇਹਧਾਰੀ ਗੁਰੂਆਂ ਦੀ ਥਾਂ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਲਈ ਉਪਦੇਸ਼ ਦਿੱਤਾ। ਉਸ ਨੇ ਸਿੱਖਾਂ ਨੂੰ ਪਰੰਪਰਾਈ ਬ੍ਰਾਹਮਣੀ ਕਰਮ-ਕਾਂਡਾਂ, ਰਹੁ-ਰੀਤਾਂ ਅਤੇ ਵਹਿਮਾਂ ਤੋਂ ਮੁਕਤ ਹੋਣ ਲਈ ਕਿਹਾ। ਸੰਨ 1909 ਈ. ਵਿਚ ਬਾਬਾ ਰਤਾ ਜੀ ਦੀ ਮ੍ਰਿਤੂ ਤੋਂ ਬਾਦ ਉਸ ਦਾ ਲੜਕਾ ਬਾਬਾ ਗੁਰਦਿੱਤ ਸਿੰਘ ਉਤਰਾਧਿਕਾਰੀ ਬਣਿਆ। ਉਸ ਨੇ ਨਿਰੰਕਾਰੀ ਦਰਬਾਰ ਵਲੋਂ ਸੁਧਾਰਵਾਦ ਦੇ ਛੋਹੇ ਕੰਮਾਂ ਤੋਂ ਇਲਾਵਾ ਸੰਨ 1922 ਈ. ਵਿਚ 'ਨਿਰੰਕਾਰੀ ਬਾਲਕ ਜੱਥਾ' ਅਤੇ ਸੰਨ 1923 ਈ. ਵਿਚ 'ਨਿਰੰਕਾਰੀ ਯੰਗਮੈਨ ਐਸੋਸੀਏਸ਼ਨ' ਦੀ ਸਥਾਪਨਾ ਕੀਤੀ। ਇਸ ਨਾਲ ਇਸ ਸੰਪ੍ਰਦਾਇ ਵਿਚ ਕਈ ਨਵੀਆਂ ਪ੍ਰਵ੍ਰਿਤੀਆਂ ਨੇ ਜਨਮ ਲਿਆ। ਇਸ ਨਾਲ ਇਨ੍ਹਾਂ ਦੇ ਦੋ ਵਰਗ ਬਣ ਗਏ। ਇਕ ਪਰੰਪਰਾਵਾਦੀਆਂ ਦਾ ਅਤੇ ਦੂਜਾ ਆਧੁਨਿਕਤਾ-ਵਾਦੀਆਂ ਦਾ। ਇਸ ਤੋਂ ਇਲਾਵਾ ਨਿਰੰਕਾਰੀ ਸਾਧਕਾਂ ਬਾਰੇ ਸਾਹਿਤ-ਸਿਰਜਨਾ ਵੀ ਸ਼ੁਰੂ ਹੋ ਗਈ।

ਸੰਨ 1947 ਈ. ਵਿਚ ਬਾਬਾ ਗੁਰਦਿੱਤ ਸਿੰਘ ਦੇ ਦੇਹਾਂਤ ਤੋਂ ਬਾਦ ਬਾਬਾ ਹਰਾ ਸਿੰਘ ਪੰਜਵਾਂ ਉਤਰਾਧਿਕਾਰੀ ਬਣਿਆ। ਸੰਨ 1947 ਈ. ਦੀ ਪੰਜਾਬ ਵੰਡ ਨੇ ਇਸ ਸੰਪ੍ਰਦਾਇ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ। ਇਨ੍ਹਾਂ ਦਾ ਰਾਵਲਪਿੰਡੀ ਵਾਲਾ ਦਰਬਾਰ ਖ਼ਤਮ ਹੋ ਗਿਆ। ਇਸ ਸੰਪ੍ਰਦਾਇ ਵਾਲਿਆਂ ਨੇ ਹਿੰਮਤ ਕਰਕੇ ਸੰਨ 1958 ਈ. ਵਿਚ ਚੰਡੀਗੜ੍ਹ ਅੰਦਰ ਆਪਣਾ ਦਰਬਾਰ ਕਾਇਮ ਕੀਤਾ। ਪਰ ਲਗਭਗ ਡੇਢ ਹਜ਼ਾਰ ਨਿਰੰਕਾਰੀ ਪਰਿਵਾਰਾਂ ਦੇ ਇਧਰ ਉਧਰ ਸਾਰੇ ਭਾਰਤ ਵਿਚ ਖਿੰਡ ਜਾਣ ਕਾਰਣ ਇਨ੍ਹਾਂ ਵਿਚ ਤਾਲਮੇਲ ਕਾਇਮ ਕਰਨਾ ਅਤੇ ਦਰਬਾਰ ਦੇ ਸਮਾਗਮਾਂ ਵਿਚ ਸ਼ਾਮਲ ਹੋਣਾ ਔਖਾ ਹੋ ਗਿਆ। ਫਿਰ ਵੀ ਬਾਬਾ ਹਰਾ ਸਿੰਘ ਦੇ ਵੱਡੇ ਲੜਕੇ ਅਤੇ ਵਰਤਮਾਨ ਛੇਵੇਂ ਉਤਰਾਧਿਕਾਰੀ ਬਾਬਾ ਗੁਰਬਖ਼ਸ਼ ਸਿੰਘ ਨੇ ਸਭ ਨਿਰੰਕਾਰੀ ਪਰਿਵਾਰਾਂ ਨਾਲ ਸੰਪਰਕ ਰਖਿਆ ਹੋਇਆ ਹੈ। ਇਸ ਸੰਪ੍ਰਦਾਇ ਵਿਚ ਬਿਨਾ ਕਿਸੇ ਵਿਥ ਵਿਤਕਰੇ ਦੇ ਕੇਸਾਧਾਰੀ ਅਤੇ ਸਹਿਜਧਾਰੀ ਦੋਹਾਂ ਤਰ੍ਹਾਂ ਦੇ ਨਿਰੰਕਾਰੀ ਮਿਲ ਜਾਂਦੇ ਹਨ। ਇਹ ਅਧਿਕਤਰ ਸ਼ਹਿਰੀ ਬਰਾਦਰੀਆਂ ਨਾਲ ਸੰਬੰਧਿਤ ਹਨ। ਇਨ੍ਹਾਂ ਦੀ ਬਹੁਤੀ ਧਾਰਮਿਕ ਮਰਯਾਦਾ ਮੁੱਖ ਸਿੱਖ ਧਾਰਾ ਨਾਲ ਮੇਲ ਖਾਂਦੀ ਹੈ। ਬਸ ਅਰਦਾਸ ਵਿਚ 'ਭਗਉਤੀ' ਦੀ ਥਾਂ 'ਨਿਰੰਕਾਰ' ਨੂੰ ਸਿਮਰਦੇ ਹਨ ਅਤੇ ਗੁਰੂ ਗੋਬਿੰਦ ਸਿੰਘ ਤੋਂ ਬਾਦ ਨਿਰੰਕਾਰੀ ਬਾਬਿਆਂ ਦਾ ਨਾਂ ਵੀ ਲੈਂਦੇ ਹਨ। ਇਨ੍ਹਾਂ ਬਾਬਿਆਂ ਦੀ ਸਥਿਤੀ ਗੁਰੂ ਵਾਲੀ ਨ ਹੋ ਕੇ ਗੁਰਬਾਣੀ ਦੇ ਪ੍ਰਵਕਤਾ ਵਾਲੀ ਹੈ। ਇਹ ਸਦਾ ਆਪਣੇ ਆਪ ਨੂੰ ਸਿੱਖ ਅਖਵਾਉਂਦੇ ਹਨ ਅਤੇ ਮੁੱਖ ਧਾਰਾ ਨਾਲ ਜੁੜੇ ਹੋਏ ਹਨ। ਇਨ੍ਹਾਂ ਦੇ ਦਰਬਾਰ ਦੀ ਸਥਿਤੀ ਆਮ ਗੁਰਦੁਆਰੇ ਵਰਗੀ ਹੀ ਹੈ। ਧਿਆਨ ਰਹੇ ਕਿ ਇਹ ਨਿਰੰਕਾਰੀ ਸੰਪ੍ਰਦਾਇ ਸੰਤ ਨਿਰੰਕਾਰੀਆਂ ਤੋਂ ਵਖਰੀ ਹੈ ਅਤੇ ਉਸ ਦਾ ਇਸ ਸੰਪ੍ਰਦਾਇ ਦੀ ਧਰਮ-ਸਾਧਨਾ ਨਾਲ ਕੋਈ ਸੰਬੰਧ ਨਹੀਂ। ਹਾਂ, ਇਹ ਵਖਰੀ ਗੱਲ ਹੈ ਕਿ ਉਸ ਦਾ ਸੰਚਾਲਕ ਬੂਟਾ ਸਿੰਘ ਕਦੇ

ਰਾਵਲਪਿੰਡੀ ਦੇ ਨਿਰੰਕਾਰੀ ਦਰਬਾਰ ਨਾਲ ਸੰਬੰਧਿਤ ਸੀ, ਪਰ ਕਿਸੇ ਆਚਾਰ ਕਾਰਣ ਦਰਬਾਰ ਤੋਂ ਛੇਕ ਦਿੱਤਾ ਗਿਆ। ਉਸ ਨੇ ਵਿਰੋਧ ਵਜੋਂ ਆਪਣਾ ਨਵਾਂ ਗੁਟ ਬਣਾ ਲਿਆ ਜਿਸ ਦਾ ਪ੍ਰਚਲਨ ਉਸ ਦੇ ਲੜਕੇ ਅਵਤਾਰ ਸਿੰਘ ਨੇ ਦਿੱਲੀ ਵਿਚ ਕੀਤਾ।

**ਨਿਰੰਜਨ** : ਗੁਰਬਾਣੀ ਵਿਚ 'ਨਿਰੰਜਨ' ਸ਼ਬਦ ਦੀ ਵਰਤੋਂ ਨਿਰਗੁਣ ਬ੍ਰਹਮ ਲਈ ਹੋਈ ਹੈ। ਇਸ ਦਾ ਸ਼ਾਬਦਿਕ ਅਰਥ ਹੈ 'ਅੰਜਨ ਰਹਿਤ'। ਸੰਸਕ੍ਰਿਤ ਭਾਸ਼ਾ ਦੇ 'ਅੰਜਨ' ਸ਼ਬਦ ਦਾ ਅਰਥ ਹੈ ਕਾਜਲ, ਸੁਰਮਾ ਜਾਂ ਸਿਆਹੀ। ਅਧਿਆਤਮਿਕ ਸਾਹਿਤ ਵਿਚ 'ਅੰਜਨ' ਸ਼ਬਦ ਦੀ ਸਵਿਸਤਾਰ ਵਿਆਖਿਆ ਹੋਈ ਹੈ। ਕੁਝ ਵਿਦਵਾਨ ਇਸ ਦਾ ਅਰਥ 'ਮਾਯਾ' ਦਸਦੇ ਹਨ ਅਤੇ ਕੁਝ ਵਿਕਾਰ, ਕਾਲਖ, ਸੰਸਾਰਿਕ ਪ੍ਰਪੰਚ ਆਦਿ ਅਰਥਾਂ ਵਿਚ ਇਸ ਦਾ ਵਿਸ਼ਲੇਸ਼ਣ ਕਰਦੇ ਹਨ। ਇਸ ਤਰ੍ਹਾਂ 'ਨਿਰੰਜਨ' ਸ਼ਬਦ ਦੇ ਅਰਥ ਮਾਯਾ-ਰਹਿਤ, ਨਿਰਲੇਖ, ਨਿਰਵਿਕਾਰ ਆਦਿ ਕੀਤੇ ਜਾ ਸਕਦੇ ਹਨ।

ਨਿਰਗੁਣ ਬ੍ਰਹਮ ਜਾਂ ਪ੍ਰਭੂ ਲਈ 'ਨਿਰੰਜਨ' ਸ਼ਬਦ ਦੇ ਪ੍ਰਯੋਗ ਦਾ ਬੜਾ ਲੰਮਾ ਇਤਿਹਾਸ ਹੈ। ਸ਼੍ਵੇਤਾਸ਼੍ਵਤਰ ਉਪ-ਨਿਸ਼ਦ (6/19) ਵਿਚ ਇਹ ਸ਼ਬਦ ਪ੍ਰਭੂ ਦੇ ਵਿਸ਼ੇਸ਼ ਅਰਥ ਵਿਚ ਵਰਤਿਆ ਗਿਆ ਹੈ। ਸਿੱਧਾਂ ਅਤੇ ਨਾਥ ਜੋਗੀਆਂ ਦੇ ਧਰਮ ਗ੍ਰੰਥਾਂ ਵਿਚ ਵੀ ਇਸ ਸ਼ਬਦ ਦੀ ਵਰਤੋਂ ਹੋਈ ਹੈ। 'ਹਠਯੋਗ ਪ੍ਰਦੀਪਿਕਾ' (4/105) ਵਿਚ ਇਹ ਨਿਰਗੁਣ ਚੈਤਨ੍ਯ ਲਈ ਵਰਤਿਆ ਗਿਆ ਹੈ। 'ਦੋਹਾ ਕੋਸ਼' ਵਿਚ ਸਿੱਧਾਂ ਨੇ ਇਸ ਦੀ ਵਰਤੋਂ 'ਸ਼ੂਨ੍ਯ' ਅਤੇ ਦ੍ਵੈਤਾਦ੍ਵੈਤ ਵਿਲੱਖਣ ਅਰਥ ਵਿਚ ਕੀਤੀ ਹੈ। ਨਾਥਾਂ ਨੇ ਇਸ ਨੂੰ ਯੌਗਿਕ ਬ੍ਰਹਮ ਦਾ ਵਾਚਕ ਬਣਾਇਆ ਹੈ। ਅਜਿਹੇ ਪ੍ਰਯੋਗ ਵੇਲੇ ਉਨ੍ਹਾਂ ਉਤੇ ਸਿੱਧਾਂ ਦਾ ਪ੍ਰਭਾਵ ਵੀ ਮੰਨਿਆ ਜਾ ਸਕਦਾ ਹੈ। ਸੰਤ ਕਬੀਰ ਨੇ ਵੀ ਆਪਣੀ ਬਾਣੀ ਵਿਚ ਨਿਰੰਜਨ ਨੂੰ ਪਰਮ ਆਰਾਧਨਾ-ਯੋਗ ਘੋਸ਼ਿਤ ਕੀਤਾ ਹੈ।

ਗੁਰਬਾਣੀ ਵਿਚ ਨਿਰਗੁਣ ਬ੍ਰਹਮ ਲਈ ਇਸ ਸ਼ਬਦ ਦੀ ਖੁਲ੍ਹ ਕੇ ਵਰਤੋਂ ਹੋਈ ਹੈ। ਉਹ ਅਪਰੰਪਾਰ ਨਿਰੰਜਨ ਕੁਲਰਹਿਤ ਹੈ ਅਤੇ ਉਸ ਦੀ ਜੋਤਿ ਸਰਬਤ੍ਰ ਵਿਦਮਾਨ ਹੈ—*ਅਕੁਲ ਨਿਰੰਜਨ ਅਪਰਪਰੰਪਰੁ ਸਗਲੀ ਜੋਤਿ ਤੁਮਾਰੀ।* (ਗੁ.ਗ੍ਰੰ.597)। ਉਹ ਰੂਪ, ਜਾਤ, ਮੁਖ, ਅੰਗ, ਦੇਹ ਤੋਂ ਰਹਿਤ ਹੈ ਅਤੇ ਉਸ ਦੀ ਪ੍ਰਾਪਤੀ ਸਤਿਗੁਰੂ ਰਾਹੀਂ ਹੁੰਦੀ ਹੈ—*ਜਾ ਕੈ ਰੂਪੁ ਨਾਹੀ ਨਾਹੀ ਜਾਤਿ ਨਾਹੀ ਮੁਖ ਮਾਸਾ। ਸਤਿਗੁਰਿ ਮਿਲੈ ਨਿਰੰਜਨੁ ਪਾਇਆ ਤੇਰੇ ਨਾਮਿ ਹੈ ਨਿਵਾਸਾ।* (ਗੁ.ਗ੍ਰੰ.1328)। ਇਸ ਤਰ੍ਹਾਂ ਸਪੱਸ਼ਟ ਹੈ ਕਿ ਨਿਰਗੁਣ ਬ੍ਰਹਮ ਦੀਆਂ ਸਾਰੀਆਂ ਵਿਸ਼ਿਸ਼ਟਤਾਵਾਂ ਦਾ ਆਰੋਪਣ 'ਨਿਰੰਜਨ' ਸ਼ਬਦ ਉਤੇ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਂਵਾਂ 'ਤੇ ਇਸ ਦੀ ਵਰਤੋਂ ਨਿਰਲਿਪਤ ਭਾਵਨਾ ਲਈ ਵੀ ਹੋਈ ਹੈ, ਜਿਵੇਂ—*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ।* (ਗੁ.ਗ੍ਰੰ.730)।

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਵਿਚ ਵਰਤਿਆ 'ਨਿਰੰਜਨ' ਪਦ ਸਿੱਧਾਂ ਅਤੇ ਨਾਥਾਂ ਦੀ ਪਰੰਪਰਾ ਤੋਂ ਹਟ ਕੇ ਆਸਤਿਕ ਪਰਾਤਪਰ ਬ੍ਰਹਮ ਲਈ ਵਰਤਿਆ ਗਿਆ ਹੈ ਅਤੇ ਕਿਤੇ ਕਿਤੇ ਨਿਰਲਿਪਤ ਭਾਵਨਾ ਨੂੰ ਸੂਚਿਤ ਕਰਦਾ ਹੈ। ਪਰਮ-ਸੱਤਾ ਦੀ 'ਨਿਰੰਜਨ' ਰੂਪ ਵਿਚ ਭਗਤੀ ਅਥਵਾ ਉਪਾਸਨਾ ਕਰਨ ਵਾਲੇ ਜਿਗਿਆਸੂਆਂ ਦਾ ਕਾਲਾਂਤਰ ਵਿਚ ਜੋ ਸੰਗਠਨ ਸਾਹਮਣੇ ਆਇਆ, ਉਹ 'ਨਿਰੰਕਾਰੀ ਸੰਪ੍ਰਦਾਇ' (ਵੇਖੋ) ਵਜੋਂ ਜਾਣਿਆ ਗਿਆ।

**ਨਿਰੰਜਨ ਸਿੰਘ, ਪ੍ਰੋਫੈਸਰ** (1892-1979 ਈ.) : ਲੇਖਕ ਅਤੇ ਸਿਖਿਆ ਸ਼ਾਸਤ੍ਰੀ ਵਜੋਂ ਪ੍ਰਸਿੱਧ, ਪ੍ਰੋ. ਨਿਰੰਜਨ ਸਿੰਘ ਦਾ ਜਨਮ ਭਾਈ ਗੋਪੀ ਚੰਦ ਦੇ ਘਰ ਮਾਈ ਮੂਲਾਂ ਦੇਵੀ ਦੀ ਕੁੱਖੋਂ ਰਾਵਲਪਿੰਡੀ ਜ਼ਿਲ੍ਹੇ ਦੀ ਗੁਜਰਖ਼ਾਨ ਤਹਿਸੀਲ ਦੇ ਪਿੰਡ ਹਰਿਆਲ ਵਿਚ ਸੰਨ 1892 ਈ. ਵਿਚ ਹੋਇਆ। ਪਿਤਾ ਦਾ ਚਲਾਣਾ ਸੰਨ 1901 ਈ. ਵਿਚ ਹੋ ਜਾਣ ਕਾਰਣ ਇਸ ਦੇ ਵੱਡੇ ਭਰਾ ਮਾਸਟਰ ਤਾਰਾ ਸਿੰਘ ਨੇ ਇਸ ਨੂੰ ਪੜ੍ਹਾਉਣ ਦੀ ਜ਼ਿੰਮੇਵਾਰੀ ਲਈ। ਪਿੰਡ ਦੇ ਸਕੂਲ ਵਿਚੋਂ ਪ੍ਰਾਇਮਰੀ ਦਾ ਇਮਤਿਹਾਨ ਪਾਸ ਕਰਨ ਉਪਰੰਤ ਇਸ ਨੂੰ ਅੰਮ੍ਰਿਤਸਰ ਦੇ ਖ਼ਾਲਸਾ ਕਾਲਜੀਏਟ ਸਕੂਲ ਵਿਚ ਦਾਖ਼ਲ ਕਰਵਾਇਆ ਗਿਆ, ਜਿਥੋਂ ਦਸਵੀਂ ਪਾਸ ਕਰਨ ਉਪਰੰਤ ਇਹ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਦਾਖ਼ਲ ਹੋਇਆ ਅਤੇ ਸੰਨ 1916 ਈ. ਵਿਚ ਐਮ.ਐਮ-ਸੀ. (ਕੈਮਿਸਟਰੀ) ਦੀ ਪਰੀਖਿਆ ਪਾਸ ਕੀਤੀ ਅਤੇ ਐਗ੍ਰੀਕਲਚਰਲ ਕਾਲਜ ਲਾਇਲਪੁਰ ਵਿਚ ਖੋਜ ਕਰਨ ਲਗ ਗਿਆ। ਦਸੰਬਰ 1917 ਈ. ਵਿਚ ਫਾਰਮਨ ਕ੍ਰਿਸਚੀਅਨ ਕਾਲਜ, ਲਾਹੌਰ ਵਿਚ ਕੈਮਿਸਟਰੀ ਦਾ ਲੈਕਚਰਾਰ ਲਗਾ, ਕੁਝ ਮਹੀਨਿਆਂ ਬਾਦ

ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪਹੁੰਚ ਗਿਆ। ਇਸ ਨੇ ਮਹਾਤਮਾ ਗਾਂਧੀ ਦੀ ਅਪੀਲ 'ਤੇ ਖਾਦੀ ਦੇ ਬਸਤ੍ਰ ਧਾਰਨ ਕਰਨ ਦਾ ਪ੍ਰਣ ਕਰ ਲਿਆ ਅਤੇ ਸਾਰੀ ਉਮਰ ਉਸ ਨੂੰ ਨਿਭਾਇਆ। ਇਸ ਨੇ ਸੰਨ 1924 ਈ. ਵਿਚ ਜੈਤੋਂ ਦੇ ਮੋਰਚੇ ਵਿਚ ਹਿੱਸਾ ਲਿਆ ਅਤੇ ਕੈਦ ਵੀ ਕਟੀ।

ਜਨਵਰੀ 1937 ਈ. ਵਿਚ ਹੋਈਆਂ ਪੰਜਾਬ ਲੈਜਿਸਲੇਟਿਵ ਅਸੈਂਬਲੀ ਦੀਆਂ ਚੋਣਾਂ ਵਿਚ ਇਸ ਨੇ ਕੁਝ ਹੋਰ ਪ੍ਰੋਫ਼ੈਸਰਾਂ ਨਾਲ ਮਿਲ ਕੇ ਚੀਫ਼ ਖ਼ਾਲਸਾ ਦੀਵਾਨ ਦੇ ਉਮੀਦਵਾਰ ਦੇ ਵਿਰੁੱਧ ਅਕਾਲੀ-ਕਾਂਗ੍ਰਸ ਦੇ ਗਠਬੰਧਨ ਦੇ ਉਮੀਦਵਾਰ ਦੀ ਸਹਾਇਤਾ ਕੀਤੀ ਜਿਸ ਕਰਕੇ ਇਸ ਨੂੰ ਕੁਝ ਹਰ ਪ੍ਰੋਫ਼ੈਸਰਾਂ ਸਮੇਤ ਕਾਲਜ ਦੀ ਨੌਕਰੀ ਤੋਂ ਕਢ ਦਿੱਤਾ ਗਿਆ। ਫਲਸਰੂਪ, ਕਢੇ ਹੋਏ ਪ੍ਰੋਫ਼ੈਸਰਾਂ ਨੇ ਅਕਾਲੀ ਲੀਡਰਾਂ ਦੀ ਮਦਦ ਨਾਲ ਲਾਹੌਰ ਵਿਚ ਸਿੱਖ ਨੈਸ਼ਨਲ ਕਾਲਜ ਦੀ ਸਥਾਪਨਾ ਕੀਤੀ ਅਤੇ ਪ੍ਰਿੰਸੀਪਲ ਵਜੋਂ ਇਸ ਦੀ ਨਿਯੁਕਤੀ ਹੋਈ। ਪੰਜਾਬ ਦੀ ਵੰਡ ਵੇਲੇ ਇਹ ਸਭ ਕੁਝ ਛਡ ਕੇ ਭਾਰਤ ਆ ਗਿਆ। ਇਧਰਲੇ ਪੰਜਾਬ ਵਿਚ ਆ ਕੇ ਇਸ ਨੇ ਈਸਟ ਪੰਜਾਬ ਯੂਨੀਵਰਸਿਟੀ ਵਿਚ ਨੌਕਰੀ ਕਰ ਲਈ। ਪਹਿਲਾਂ ਦਿੱਲੀ ਰਿਹਾ ਅਤੇ ਸੰਨ 1949 ਈ. ਵਿਚ ਹੁਸ਼ਿਆਰਪੁਰ ਯੂਨੀਵਰਸਿਟੀ ਕਾਲਜ ਵਿਚ ਭੇਜ ਦਿੱਤਾ ਗਿਆ। ਸਤੰਬਰ 1950 ਈ. ਵਿਚ ਦਿੱਲੀ ਵਿਚ ਕੈਂਪ ਕਾਲਜ ਦਾ ਪ੍ਰਿੰਸੀਪਲ ਨਿਯੁਕਤ ਹੋਇਆ। ਉਥੋਂ ਸੇਵਾ-ਮੁਕਤ ਹੋ ਕੇ ਦਿੱਲੀ ਦੇ ਗੁਰੂ ਤੇਗ ਬਹਾਦੁਰ ਖ਼ਾਲਸਾ ਕਾਲਜ ਦਾ ਪ੍ਰਿੰਸੀਪਲ ਲਗਿਆ ਅਤੇ ਜੂਨ 1958 ਈ. ਵਿਚ ਫਤਹਿਗੜ੍ਹ ਸਾਹਿਬ ਵਿਚ ਮਾਤਾ ਗੁਜਰੀ ਕਾਲਜ ਦੀ ਸਥਾਪਨਾ ਕੀਤੀ। ਜਨਵਰੀ 1961 ਈ. ਵਿਚ ਖ਼ਾਲਸਾ ਕਾਲਜ, ਬੰਬਈ ਦਾ ਪ੍ਰਿੰਸੀਪਲ ਲਗਿਆ ਅਤੇ ਕਾਲਜ ਨੂੰ ਪਕਿਆਂ ਪੈਰਾਂ ਉਤੇ ਖੜਾ ਕੀਤਾ। ਉਸ ਤੋਂ ਬਾਦ ਇਹ ਦਿੱਲੀ ਆ ਗਿਆ ਅਤੇ 8 ਮਾਰਚ 1979 ਈ. ਨੂੰ ਆਪਣੇ ਪ੍ਰਾਣਾਂਤ ਤਕ ਉਥੇ ਹੀ ਰਿਹਾ।

ਸਾਇੰਸ ਵਿਸ਼ੇ ਦਾ ਵਿਦਵਾਨ ਹੋਣ 'ਤੇ ਵੀ ਇਸ ਦਾ ਸਾਹਿਤ ਵਲ ਝੁਕਾ ਬਣਿਆ ਰਿਹਾ। ਇਸ ਨੇ ਤਿੰਨ ਨਾਵਲ (ਪ੍ਰੇਮ ਕਣੀ, ਨਵਾਂ ਜੁਗ ਅਤੇ ਨਵਾਂ ਸਮਾਜ) ਅਤੇ ਇਕ ਕਹਾਣੀ-ਸੰਗ੍ਰਹਿ (ਨੌਂ ਕਣੀਆਂ) ਪ੍ਰਕਾਸ਼ਿਤ ਕੀਤਾ। ਸੇਵਾ-ਮੁਕਤੀ ਤੋਂ ਬਾਦ ਇਸ ਨੇ 'ਸ਼ਕਰ ਰੋਗ ਦੀ ਕਹਾਣੀ (ਆਪਣੀ ਜ਼ਬਾਨੀ)', 'ਜੀਵਨ ਯਾਤ੍ਰਾ ਮਾਸਟਰ ਤਾਰਾ ਸਿੰਘ', 'ਜੀਵਨ ਵਿਕਾਸ', 'ਜੀਵਨ ਜੁਗਤ' ਅਤੇ 'ਧਰਮ ਅਤੇ ਸਾਇੰਸ ਦਾ ਜੋੜ' ਆਦਿ ਪੁਸਤਕਾਂ ਦਾ ਪ੍ਰਕਾਸ਼ਨ ਕੀਤਾ। ਇਸ ਨੇ ਸਮਕਾਲੀ ਭਖਦੇ ਮਸਲਿਆਂ ਬਾਰੇ ਵੀ ਲੇਖ ਲਿਖੇ ਜੋ ਅਖ਼ਬਾਰਾਂ, ਰਸਾਲਿਆਂ ਵਿਚ ਛਪਦੇ ਰਹੇ। ਇਹ ਬੜੇ ਸਾਦੇ ਸੁਭਾ ਦਾ ਪ੍ਰਤਿ-ਬਧ ਸਿਖਿਆ ਸ਼ਾਸਤ੍ਰੀ ਅਤੇ ਸਮਾਜ-ਸੇਵੀ ਸੀ।

**ਨਿਰੰਜਨੀ ਸੰਪ੍ਰਦਾਇ** : 'ਨਿਰੰਜਨ' ਰੂਪ ਵਿਚ ਪਰਮ-ਸੱਤਾ ਦੀ ਉਪਾਸਨਾ ਕਰਨ ਵਾਲੇ ਨੂੰ ਸਾਧਾਰਣ ਤੌਰ 'ਤੇ 'ਨਿਰੰਜਨੀ' ਕਿਹਾ ਜਾਂਦਾ ਹੈ। ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਦਸਿਆ ਹੈ ਕਿ 'ਨਿਰੰਜਨ' ਸ਼ਬਦ ਦੀ ਨਾਥ-ਸਾਹਿਤ ਵਿਚ ਬਹੁਤ ਵਰਤੋਂ ਹੋਈ ਹੈ। ਇਸ ਲਈ ਨਾਥ-ਪੰਥ ਵਾਂਗ ਇਕ ਹੋਰ ਪ੍ਰਾਚੀਨ ਪੰਥ ਵੀ ਸੀ ਜੋ ਨਿਰੰਜਨ-ਪਦ ਨੂੰ ਪਰਮ-ਪਦ ਮੰਨਦਾ ਸੀ। ਅਜ-ਕਲ ਨਿਰੰਜਨੀ ਸਾਧਾਂ ਦਾ ਇਕ ਸੰਪ੍ਰਦਾਇ ਰਾਜਪੂਤਾਨੇ ਵਿਚ ਵਰਤਮਾਨ ਹੈ। ਇਸ ਸੰਪ੍ਰਦਾਇ ਦਾ ਮੋਢੀ ਸੁਆਮੀ ਨਿਰਾਨੰਦ ਨਿਰੰਜਨ-ਭਗਵਾਨ (ਨਿਰਗੁਣ) ਦਾ ਉਪਾਸਕ ਸੀ। ਸੁਆਮੀ ਨਿਰਾਨੰਦ ਦੇ ਜਨਮ ਅਤੇ ਥਾਂ ਬਾਰੇ ਇਤਿਹਾਸ ਚੁਪ ਹੈ।

ਹਿੰਦੀ ਵਿਚ ਨਿਰਗੁਣ ਸਾਧਕਾਂ ਬਾਰੇ ਖੋਜ ਕਰਨ ਵਾਲੇ ਵਿਦਵਾਨਾਂ ਨੇ ਨਿਰੰਜਨੀ-ਸੰਪ੍ਰਦਾਇ ਨੂੰ ਵਿਚਕਾਰਲੀ ਕੜੀ ਮੰਨ ਕੇ ਇਸ ਨੂੰ ਵੇਦਾਂਤ ਤੋਂ ਪ੍ਰਭਾਵਿਤ ਨਾਥ-ਸੰਪ੍ਰਦਾਇ ਦਾ ਵਿਕਸਿਤ ਰੂਪ ਕਿਹਾ ਹੈ। ਇਸ ਸੰਪ੍ਰਦਾਇ ਦਾ ਪ੍ਰਚਾਰ ਪਹਿਲਾਂ ਉੜੀਸਾ ਤੋਂ ਸ਼ੁਰੂ ਹੋਇਆ ਅਤੇ ਬਾਦ ਵਿਚ ਭਾਰਤ ਦੇ ਪੂਰਵੀ ਪ੍ਰਾਂਤਾਂ ਅਤੇ ਮੱਧ ਪ੍ਰਦੇਸ਼ ਵਲ ਵਧਿਆ। ਇਸ ਦੇ ਸਿੱਧਾਂਤ ਬੜੇ ਉਦਾਰ ਅਤੇ ਸਹਿਨ-ਸ਼ੀਲਤਾ ਦੀ ਭਾਵਨਾ ਉਤੇ ਆਧਾਰਿਤ ਸਨ। ਇਸ ਵਿਚ ਉਲਟੀ ਗੀਤ ਨੂੰ ਪ੍ਰਧਾਨਤਾ ਦੇ ਕੇ ਸਾਧਕ ਨੂੰ ਆਪਣੀਆਂ ਬਾਹਰਮੁਖੀ ਵ੍ਰਿੱਤੀਆਂ ਨੂੰ ਅੰਤਰਮੁਖੀ ਬਣਾ ਕੇ ਨਿਰੰਜਨ ਬ੍ਰਹਮ ਵਿਚ ਲੀਨ ਕਰਨ ਲਈ ਪ੍ਰੇਰਣਾ ਦਿੱਤੀ ਗਈ। ਹਠ-ਯੌਗਿਕ ਸਾਧਨਾ-ਵਿਧੀਆਂ ਨੂੰ ਅਪਣਾ ਕੇ ਵੀ ਨਾਮ-ਸਾਧਨਾ ਵਿਚ ਵਿਸ਼ਵਾਸ ਰਖਿਆ ਗਿਆ, ਕਿਉਂਕਿ ਨਾਮ ਉਹ ਡੋਰੀ ਹੈ ਜੋ ਨਿਰੰਜਨ ਨਾਲ ਸਾਧਕ ਦਾ ਸੰਬੰਧ ਸਥਾਪਿਤ ਕਰਾਉਂਦੀ ਹੈ। ਨਿਰੰਜਨ ਅਗੰਮ, ਅਗੋਚਰ, ਨਿਰਾਕਾਰ, ਨਿੱਤ, ਅਚਲ ਅਤੇ ਘਟ ਘਟ ਵਾਸੀ ਅਤੇ ਅਪ੍ਰੱਤਖ ਰੂਪ ਵਿਚ ਸਾਰੀ ਸ੍ਰਿਸ਼ਟੀ ਦਾ ਸੰਚਾਲਨ ਕਰਦਾ ਹੋਇਆ ਅਵਤਾਰੀ ਭਾਵ-ਭੂਮੀ ਤੋਂ ਬਹੁਤ ਪਰੇ ਹੈ।

ਇਸ ਤਰ੍ਹਾਂ ਇਸ ਸੰਪ੍ਰਦਾਇ ਦਾ ਸਿੱਧਾਂਤਿਕ ਆਧਾਰ ਇਕ ਪਾਸੇ ਯੌਗਿਕ ਸਾਧਨਾ ਨਾਲ ਆਪਣਾ ਸੰਬੰਧ ਕਾਇਮ ਰਖਦਾ ਹੋਇਆ, ਦੂਜੇ ਪਾਸੇ ਸੰਤਾਂ ਦੀ ਨਾਮ-ਸਾਧਨਾ ਤਕ ਵਿਸਤਾਰ ਕਰਦਾ ਹੈ। ਇਸ ਸੰਪ੍ਰਦਾਇ ਦੇ ਬਾਰ੍ਹਾਂ ਮੁੱਖ ਪ੍ਰਚਾਰਕ ਸਨ, ਜਿਨ੍ਹਾਂ ਵਿਚੋਂ ਕਈਆਂ ਦੀ ਬਾਣੀ ਪ੍ਰਕਾਸ਼ਿਤ/ਅਪ੍ਰਕਾਸ਼ਿਤ ਦੋਹਾਂ ਰੂਪਾਂ ਵਿਚ ਮਿਲਦੀ ਹੈ। ਇਨ੍ਹਾਂ ਸਭ ਵਿਚੋਂ ਹਰਿਦਾਸ ਨੂੰ ਪ੍ਰਮੁਖ ਸਥਾਨ ਅਤੇ ਪ੍ਰਸਿੱਧੀ ਪ੍ਰਾਪਤ ਹੋਈ। ਇਸ ਦੀ ਬਾਣੀ ਦਾ ਸੰਗ੍ਰਹਿ 'ਸ੍ਰੀ ਹਰਿ ਪੁਰਸ਼ ਜੀ ਕੀ ਵਾਣੀ' ਦੇ ਨਾਂ ਨਾਲ ਪ੍ਰਕਾਸ਼ਿਤ ਹੋ ਚੁਕਿਆ ਹੈ। ਇਸ ਦੀ ਮ੍ਰਿਤੂ ਸੰਨ 1543 ਈ. (ਸੰਨ 1600 ਬਿ.) ਵਿਚ 'ਡੀਡਵਾਣੇ' ਹੋਈ ਸੀ। ਕੁਝ ਵਿਦਵਾਨ ਇਸ ਨੂੰ ਨਿਰੰਜਨੀ-ਸੰਪ੍ਰਦਾਇ ਦਾ ਮੋਢੀ ਮੰਨਦੇ ਹਨ। 'ਮਿਹਰਬਾਨ ਜਨਮਸਾਖੀ' ਦੀ 'ਸਚ ਖੰਡ ਪੋਥੀ' (ਪੰਨਾ 365) ਵਿਚ ਆਇਆ ਸੰਕੇਤ (*ਉਨ੍ਹਾਂ ਤੇ ਪੀਛੇ ਏਹੁ ਜਿ ਨਿਰੰਜਨੀਆ ਕਾ ਪੰਥ ਹੈ ਸਿ ਉਹਿ ਉਹੀ ਹੈ*) ਇਸੇ ਨਿਰੰਜਨੀ-ਪੰਥ ਨਾਲ ਸੰਬੰਧਿਤ ਹੈ।

ਪੰਜਾਬ ਵਿਚ ਹੰਦਾਲਿਆਂ ਨੂੰ ਵੀ ਨਿਰੰਜਨੀਏ ਕਿਹਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਜੰਡਿਆਲਾ ਨਿਵਾਸੀ ਹੰਦਾਲ (ਹਿੰਦਾਲ) ਜੱਟ ਸੰ. 1630 ਬਿ. (1573 ਈ.) ਵਿਚ ਗਾਜੀ ਨਾਂ ਦੇ ਵਿਅਕਤੀ ਦੇ ਘਰ ਸੁੱਖੀ ਦੀ ਕੁੱਖੋਂ ਪੈਦਾ ਹੋਇਆ। ਉਸ ਦੀ ਸ਼ਾਦੀ ਹਮਜੇ ਚਾਹਲ ਦੀ ਪੁੱਤਰੀ 'ਉਤਮੀ' ਨਾਲ ਹੋਈ ਸੀ। ਉਹ ਗੁਰੂ ਅਮਰਦਾਸ ਜੀ ਦਾ ਅਨੰਨ ਸਿੱਖ ਸੀ ਜਿਸ ਨੂੰ ਗੁਰੂ ਸਾਹਿਬ ਨੇ ਪ੍ਰਚਾਰਕ ਥਾਪ ਕੇ ਮੰਜੀ ਬਖ਼ਸ਼ੀ ਸੀ। ਇਹ ਗੁਰੂ ਸਾਹਿਬ ਦੇ ਲੰਗਰ ਦੀ ਸੇਵਾ ਬੜੇ ਪ੍ਰੇਮ ਨਾਲ ਕਰਦਾ ਸੀ ਅਤੇ ਹਰ ਵੇਲੇ 'ਨਿਰੰਜਨ-ਨਿਰੰਜਨ' ਸ਼ਬਦ ਦਾ ਜਾਪ ਕਰਦਾ ਰਹਿੰਦਾ ਸੀ। ਇਸ ਦਾ ਦੇਹਾਂਤ, 75 ਵਰ੍ਹਿਆਂ ਦੀ ਉਮਰ ਵਿਚ ਸੰਮਤ 1705 ਬਿ. (ਸੰਨ 1648 ਈ.) ਵਿਚ ਹੋਇਆ।

'ਪ੍ਰਾਚੀਨ ਪੰਥ ਪ੍ਰਕਾਸ਼' ਦੇ ਲੇਖਕ ਭਾਈ ਰਤਨ ਸਿੰਘ ਭੰਗੂ ਅਨੁਸਾਰ ਹੰਦਾਲ ਜਾਤਿ ਦਾ ਘਣਗਸ ਜੱਟ ਅਤੇ ਸੁਲਤਾਨ ਸਖੀ ਸਰਵਰ ਦਾ ਅਨੁਯਾਈ ਸੀ। ਅਤਿਅੰਤ ਗ਼ਰੀਬ ਹੋਣ ਕਾਰਣ ਗੁਰੂ ਦੇ ਲੰਗਰ ਵਿਚੋਂ ਰਜ ਕੇ ਰੋਟੀ ਖਾਣ ਲਈ ਗੁਰੂ-ਦਰਬਾਰ ਵਿਚ ਹਾਜ਼ਰ ਹੋਇਆ ਅਤੇ ਲੰਗਰ ਦੀ ਸੇਵਾ ਵਿਚ ਜੁਟ ਗਿਆ। ਉਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਉਸ ਨੂੰ ਜੰਡਿਆਲੇ ਦਾ ਪ੍ਰਚਾਰਕ ਨਿਯੁਕਤ ਕੀਤਾ। ਕੁਝ ਸਮਾਂ ਤਾਂ ਉਹ ਸੇਵਾ ਕਰਦਾ ਰਿਹਾ ਪਰ ਜਦ ਉਸ ਦਾ ਮਾਣ-ਸਤਿਕਾਰ ਕਾਫ਼ੀ ਵਧ ਗਿਆ ਤਾਂ ਹੰਕਾਰ-ਵਸ ਅਧਿਆਤਮਿਕਤਾ ਦੇ ਮੂਲ-ਸਰੋਤ ਨੂੰ ਭੁਲ ਕੇ ਆਪਣੇ ਸੁਤੰਤਰ ਦਰਬਾਰ ਦੀ ਸਥਾਪਨਾ ਕੀਤੀ।

ਇਸ ਪਿਛੋਂ ਉਸ ਦੇ ਪੁੱਤਰ ਬਿਧੀ-ਚੰਦ ਨੇ ਕੁਕਰਮਾਂ ਵਿਚ ਫਸ ਕੇ ਆਪਣੀ ਸਾਖ ਖ਼ਰਾਬ ਕਰ ਲਈ। ਕੁਝ ਵਿਦਵਾਨਾਂ ਦਾ ਮਤ ਹੈ ਕਿ ਬਿਧੀ-ਚੰਦ ਨੇ ਆਪਣੇ ਪਾਪਾਂ ਨੂੰ ਢਕਣ ਲਈ ਜਨਮਸਾਖੀ ਦੇ ਸਰੂਪ ਨੂੰ ਵਿਗਾੜਿਆ ਅਤੇ ਇਸ ਕੰਮ ਲਈ ਆਪਣੇ ਭਰਾ ਬਾਲਚੰਦ ਨੂੰ ਵਰਤਿਆ। ਅਜਿਹੀ ਤਿਆਰ ਕੀਤੀ ਜਨਮਸਾਖੀ ਕਾਲਾਂਤਰ ਵਿਚ ਭਾਈ ਬਾਲੇ ਵਾਲੀ ਜਨਮਸਾਖੀ ਦੇ ਨਾਂ ਨਾਲ ਪ੍ਰਸਿੱਧ ਹੋਈ। ਹੰਦਾਲ ਦੇ ਅਨੁਯਾਈਆਂ ਨੇ ਜਨਮਸਾਖੀ ਪਰੰਪਰਾ ਵਿਚ 'ਪਰਚੀ ਹੰਦਾਲ ਕੀ' (ਕਵਿਤਾ ਵਿਚ) ਅਤੇ 'ਜਨਮਸਾਖੀ ਬਾਬਾ ਹੰਦਾਲ ਜੀ ਕੀ' (ਗੱਦ-ਪੱਦ ਮਿਸ਼ਰਿਤ) ਨਾਂ ਦੀਆਂ ਰਚਨਾਵਾਂ ਤਿਆਰ ਕੀਤੀਆਂ। ਇਸ ਸੰਪ੍ਰਦਾਇ ਦਾ ਗੁਰੂ ਗ੍ਰੰਥ ਪ੍ਰਤਿਪਾਦਿਤ 'ਨਿਰੰਜਨ' ਸ਼ਬਦ ਅਥਵਾ ਭਾਵਨਾ ਨਾਲ ਕੋਈ ਸੰਬੰਧ ਨਹੀਂ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਮਹਾਪ੍ਰਸਥਾਨ ਤੋਂ ਬਾਦ ਜਦੋਂ ਸਿੱਖਾਂ ਉਪਰ ਜ਼ੁਲਮ ਦੀ ਹਨੇਰੀ ਚੜ੍ਹ ਆਈ, ਤਾਂ ਇਸ ਸੰਪ੍ਰਦਾਇ ਵਾਲਿਆਂ ਨੇ, ਖ਼ਾਸ ਕਰਕੇ ਆਕਿਲ ਦਾਸ ਨੇ, ਮੁਗ਼ਲ ਸਰਕਾਰ ਦਾ ਸਾਥ ਦਿੱਤਾ ਅਤੇ ਸਿੱਖਾਂ ਨੂੰ ਬੰਨਾਂ, ਜੰਗਲਾਂ, ਪਹਾੜੀਆਂ ਵਿਚੋਂ ਪਕੜਾਉਣ ਲਈ ਮੁਖ਼ਬਰੀ ਕੀਤੀ। ਇਨ੍ਹਾਂ ਦੇ ਹਰਿਭਗਤ ਨਾਂ ਦੇ ਵਿਅਕਤੀ ਨੇ ਬਹੁਤ ਸਿੱਖ ਪਕੜਵਾਏ ਅਤੇ ਮਰਵਾਏ। ਭਾਈ ਤਾਰੂ ਸਿੰਘ ਨੂੰ ਵੀ ਇਸੇ ਨੇ ਸ਼ਹੀਦ ਕਰਵਾਇਆ।

**ਨੀਸਾਣ** : ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਬੀੜਾਂ ਦੇ ਦਰਸ਼ਨ ਕਰਨ 'ਤੇ ਪਤਾ ਚਲਦਾ ਹੈ ਕਿ ਕੋਈ ਬੀੜ ਲਿਖਣੀ ਸ਼ੁਰੂ ਕਰਨ ਵੇਲੇ ਲਿਖਾਰੀ ਅਸੀਸ ਵਜੋਂ ਉਸ ਸਮੇਂ ਦੇ ਗੁਰੂ ਸਾਹਿਬ ਤੋਂ ਮੂਲ-ਮੰਤ੍ਰ ਆਦਿ ਲਿਖਵਾ ਲੈਂਦੇ ਸਨ। ਇਹ ਇਕ ਪ੍ਰਕਾਰ ਦਾ ਅਸੀਸ-ਚਿੰਨ੍ਹ ਜਾਂ ਨਿਸ਼ਾਨ ਸਮਝਿਆ ਜਾਂਦਾ ਸੀ। ਬਾਦ ਵਿਚ ਇਹੀ 'ਨੀਸਾਣ' ਰੂਪ ਵਿਚ ਪ੍ਰਚਲਿਤ ਹੋਇਆ। ਹੁਕਮਨਾਮਿਆਂ ਉਤੇ ਗੁਰੂ ਸਾਹਿਬਾਨ ਦੇ ਲਿਖੇ ਅੰਸ਼ਾਂ ਨੂੰ ਵੀ 'ਨੀਸਾਣ' ਕਿਹਾ ਜਾਣ ਲਗਿਆ।

ਗੁਰੂ ਗ੍ਰੰਥ ਸਾਹਿਬ ਦੀ ਆਦਿ-ਬੀੜ (ਕਰਤਾਰਪੁਰੀ ਬੀੜ) ਦੇ ਆਰੰਭ ਵਿਚ ਲਿਖਿਆ ਹੈ—*ਨੀਸਾਣੁ ਗੁਰੂ ਜੀਉ*

*ਕੇ ਦਸਖਤ ਮ. ੫ ਜਪੁ ਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲੁ।* ਭਾਈ ਬੰਨੋ ਵਾਲੀ ਬੀੜ ਵਿਚ ਲਿਖਿਆ ਹੈ— *ਸੰਬਤੁ 1659 ਮਿਤੀ ਅਸੂ ਵਦੀ ਏਕਮ ਪੋਥੀ ਲਿਖਿ ਪਹੁਚੇ ਨੀਸਾਣੁ ਗੁਰੂ ਜੀਉ ਦੇ ਦਸਤਖ ਮਹਲਾ ੬ ਜਪੁ ਗੁਰੂ ਰਾਮ ਦਾਸ ਜੀਉ ਕੇ ਨਕਲ ਕਾ ਨਕਲੁ।*

ਉਪਰੋਕਤ ਪੁਰਾਤਨ ਬੀੜਾਂ ਤੋਂ ਨਕਲ ਹੋਈਆਂ ਕਈ ਬੀੜਾਂ ਦੇ ਸੂਚੀ-ਪਤ੍ਰਾਂ (ਤਤਕਰਿਆਂ) ਵਿਚ 'ਜਪੁ' ਦੇ ਨਾਲ 'ਨੀਸਾਣੁ' ਸ਼ਬਦ ਵੀ ਲਿਖਿਆ ਮਿਲਦਾ ਹੈ। 'ਜਪੁ' ਤਾਂ ਸਿਧਾ ਬਾਣੀ ਦਾ ਨਾਂ ਹੈ, ਪਰ 'ਜਪੁ ਨੀਸਾਣੁ' ਕੀ ਹੈ ? ਇਸ ਦੀਆਂ ਦੋ ਵਿਆਖਿਆਵਾਂ ਕੀਤੀਆਂ ਗਈਆਂ ਹਨ। ਪਹਿਲੀ ਇਹ ਕਿ ਬੀੜ ਦਾ ਉਤਾਰਾ ਕਰਨ ਵਾਲੇ ਨੇ 'ਜਪੁ' ਬਾਣੀ ਉਸ ਗ੍ਰੰਥ ਤੋਂ ਨਕਲ ਕੀਤੀ ਜਿਸ ਵਿਚ ਗੁਰੂ ਜੀ ਦੇ 'ਨੀਸਾਣੁ' ਸਨ। ਨਕਲ ਕਰਨ ਵਾਲੇ ਨੇ ਇਹ ਜ਼ਾਹਿਰ ਕਰਨ ਲਈ ਕਿ ਇਹ 'ਜਪੁ' ਕਿਸੇ ਨੀਸਾਣੁ ਵਾਲੇ ਗ੍ਰੰਥ ਤੋਂ ਆਇਆ ਹੈ, 'ਜਪੁ' ਦੇ ਨਾਲ 'ਨੀਸਾਣੁ' ਸ਼ਬਦ ਵੀ ਲਿਖ ਦਿੱਤਾ।

ਦੂਸਰੀ ਵਿਆਖਿਆ ਇਸ ਬਾਣੀ ਦੇ ਮਹੱਤਵ ਵਲ ਸੰਕੇਤ ਕਰਦੀ ਹੈ ਜੋ ਗੁਰੂ ਘਰ ਵਿਚ ਇਸ ਨੂੰ ਪ੍ਰਾਪਤ ਹੈ। ਸੋਢੀ ਮਿਹਰਬਾਨ ਦੇ ਨਾਂ ਤੇ ਮਿਲਦੀ "ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ" ਦੀ 'ਹਰਿਜੀ ਪੋਥੀ' (ਪੰਨਾ 259) ਵਿਚ 'ਜਪੁ ਮਹਾਤਮ' ਵਾਲੀ ਗੋਸਟਿ ਵਿਚ ਆਇਆ ਹੈ ਕਿ ਜਦੋਂ 'ਜਪੁ' ਰਚਿਆ ਗਇਆ ਤਾਂ ਗੁਰੂ ਬਾਬੇ ਨੇ ਗੁਰੂ ਅੰਗਦ ਨੂੰ ਉਸ ਦਾ ਮਹਾਤਮ ਦਸਦਿਆਂ ਫੁਰਮਾਇਆ, (ਪੁਰਖਾ ਅੰਗਦਾ) *ਮੈ ਥੀ ਪਿਛਲਾ ਜਿ ਕੋਈ ਇਹੁ ਜਪੁ ਪੜੈ ਸੁ ਮੈਨੂੰ ਸਮਾਏ ਹੋਏ ਨੂੰ ਆਏ ਮਿਲੇ। ... ਪਰ ਪੁਰਖਾ,* ਬਿਨਾ *ਜਪੁ ਜਪੇ ਤੇ, ਮੈ ਪਾਸਿ ਆਵਨਾ ਨ ਮਿਲੀਓ। ਦਰਗਹ ਪਰਮੇਸੁਰ ਕੀ ਮਹਿ ਜਿਸੁ ਪਾਸਿ ਮੇਰਾ ਜਪੁ ਨੀਸਾਣ ਹੋਵੈਗਾ ਸੁ ਮੈ ਪਾਸਿ ਆਵੈਗਾ... ਮੁਕਤ ਹੋਇਗਾ।*

**ਨੀਲਾ ਤਾਰਾ ਸੈਨਿਕ ਕਾਰਵਾਈ :** ਵਿਸ਼ਵ ਭਰ ਦੇ ਸਿੱਖਾਂ ਲਈ ਵੀਹਵੀਂ ਸਦੀ ਦੇ ਅੰਤ ਵਿਚ ਵਾਪਰਿਆ ਸਭ ਤੋਂ ਵੱਡਾ ਦੁਖਾਂਤ, ਜਿਸ ਨੂੰ 'ਨੀਲਾ ਤਾਰਾ ਸੈਨਿਕ ਕਾਰਵਾਈ' (Operation Blue Star) ਇਸ ਲਈ ਕਿਹਾ ਗਿਆ ਕਿਉਂਕਿ ਇਸ ਦਾ ਮੁੱਖ ਉਦੇਸ਼ ਨੀਲੇ ਦਸਤਾਰੇ ਸਜਾਉਣ ਵਾਲੇ ਅਕਾਲੀਆਂ ਨੂੰ ਸੋਧਣਾ ਸੀ। ਇਸ ਸਾਕੇ ਨਾਲ ਵਿਸ਼ਵ ਭਰ ਦੇ ਸਿੱਖਾਂ ਦੇ ਹਿਰਦੇ ਵਲੂੰਧਰੇ ਗਏ। ਸਿੱਖ ਮਾਨਸਿਕਤਾ ਬੁਰੀ ਤਰ੍ਹਾਂ ਘਾਇਲ ਹੋ ਗਈ।

ਇਸ ਕਾਰਵਾਈ ਦਾ ਜ਼ਾਹਿਰੀ ਉਦੇਸ਼ ਇਹ ਦਸਿਆ ਗਿਆ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀਆਂ ਪਾਕਿਸਤਾਨੀ ਸਹਾਇਤਾ ਨਾਲ ਚਲ ਰਹੀਆਂ ਅਤਿਵਾਦੀ ਸਰਗਰਮੀਆਂ ਸਮੁੱਚੇ ਭਾਰਤ ਦੀ ਏਕਤਾ ਅਤੇ ਅਖੰਡਤਾ ਲਈ ਖ਼ਤਰਾ ਹਨ। ਇਸ ਲਈ ਉਨ੍ਹਾਂ ਸਰਗਰਮੀਆਂ ਨੂੰ ਰੋਕਣ ਵਾਸਤੇ ਦਰਬਾਰ ਸਾਹਿਬ ਪਰਿਸਰ ਵਿਚੋਂ ਸੰਤ ਹੋਰਾਂ ਨੂੰ ਸਾਥੀਆਂ ਸਮੇਤ ਖਦੇੜਨਾ ਹੈ ਅਤੇ ਅਜਿਹਾ ਕਰਨ ਨਾਲ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਬਹਾਲ ਕਰਨਾ ਹੈ। ਪਰ ਬਾਤਨੀ ਕਾਰਣ ਇਹ ਹੈ ਕਿ ਆਜ਼ਾਦੀ ਦੀ ਪ੍ਰਾਪਤੀ ਤੋਂ ਬਾਦ ਸਿੱਖਾਂ ਦੀਆਂ ਰਾਜਨੈਤਿਕ ਅਤੇ ਆਰਥਿਕ ਅਕਾਂਖਿਆਵਾਂ ਵਲੋਂ ਹਿੰਦ ਸਰਕਾਰ ਨੇ ਮੂੰਹ ਫੇਰੀ ਰਖਿਆ ਅਤੇ ਸਿੱਖ ਜਨਤਾ ਸ਼੍ਰੋਮਣੀ ਅਕਾਲੀ ਦਲ ਦੀ ਸਰਪ੍ਰਸਤੀ ਅਧੀਨ ਕਿਸੇ ਨ ਕਿਸੇ ਰੂਪ ਵਿਚ ਸੰਘਰਸ਼ ਕਰਦੀ ਰਹੀ। ਅਕਾਲੀ ਦਲ ਵਲੋਂ ਸਭ ਤੋਂ ਮਹੱਤਵਪੂਰਣ ਸੰਘਰਸ਼ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬੇ ਦੀ ਸਥਾਪਨਾ ਸੀ। ਇਸ ਦੀ ਸਥਾਪਨਾ ਬਾਰੇ ਦਿੱਲੀ ਦੀ 'ਰਾਜਸੀ ਸਥਾਪਤੀ' ਉਦਾਰ ਨਹੀਂ ਸੀ। ਇਹ ਸੰਘਰਸ਼ ਕਾਫ਼ੀ ਲੰਬੇ ਸਮੇਂ ਤਕ ਚਲਦਾ ਰਿਹਾ। ਆਖ਼ਿਰ ਹਿੰਦ ਸਰਕਾਰ ਨੇ ਪੰਜਾਬੀ ਸੂਬਾ ਬਣਾਉਣਾ ਪ੍ਰਵਾਨ ਕਰ ਲਿਆ, ਪਰ ਉਸ ਵਿਚ ਕਈ ਅਜਿਹੀਆਂ ਘਾਟਾਂ ਰਹਿ ਗਈਆਂ ਜੋ ਅਕਾਲੀ ਦਲ ਦੇ ਆਸ਼ਿਆਂ ਦੀਆਂ ਅਨੁਸਾਰੀ ਨਹੀਂ ਸਨ। ਫਲਸਰੂਪ, ਸੰਘਰਸ਼ ਜਾਰੀ ਰਿਹਾ ਅਤੇ ਉਧਰ ਕੇਂਦਰੀ ਸਰਕਾਰ ਨੇ ਸ਼੍ਰੋਮਣੀ ਅਕਾਲੀ ਦਲ ਨੂੰ ਦੇਸ਼ ਦੀ ਅਖੰਡਤਾ ਦਾ ਵਿਰੋਧੀ ਅਤੇ ਫ਼ਿਰਕਾਪ੍ਰਸਤ ਦਸ ਕੇ ਮੀਡੀਏ ਦੁਆਰਾ ਉਸ ਨੂੰ ਨਸ਼ਰ ਕਰਨਾ ਸ਼ੁਰੂ ਕੀਤਾ। ਸ਼੍ਰੋਮਣੀ ਅਕਾਲੀ ਦਲ ਦੀ ਆਪਸੀ ਫੁਟ ਅਤੇ ਧੜੇਬੰਦੀ ਨੇ ਵੀ ਸਿੱਖਾਂ ਦੀ ਸਾਖ ਨੂੰ ਖ਼ਰਾਬ ਕੀਤਾ।

ਅਪ੍ਰੈਲ 1982 ਈ. ਦੇ ਪੂਰਵਾਰਧ ਵਿਚ ਸ਼੍ਰੋਮਣੀ ਅਕਾਲੀ ਦਲ ਨੇ ਸਤਲੁਜ-ਯਮੁਨਾ-ਲਿੰਕ ਨਹਿਰ ਦੇ ਪੁਟੇ ਜਾਣ ਦੇ ਮੁੱਦੇ ਨੂੰ ਲੈ ਕੇ ਜ਼ਿਲ੍ਹਾ ਪਟਿਆਲਾ ਦੇ ਰਾਜਪੁਰਾ ਨਗਰ ਦੇ ਨੇੜੇ ਇਕ ਸੀਮਾ-ਵਰਤੀ ਪਿੰਡ 'ਕਪੂਰੀ' (ਜਿਥੇ 6 ਅਪ੍ਰੈਲ 1982 ਈ. ਨੂੰ ਪ੍ਰਧਾਨ ਮੰਤਰੀ ਨੇ ਉਕਤ ਨਹਿਰ ਦੀ ਪੁਟਾਈ ਦਾ ਉਦਘਾਟਨ ਕੀਤਾ ਸੀ) ਕੋਲ ਮੋਰਚਾ ਲਗਾ ਦਿੱਤਾ। ਉਥੇ ਅਕਾਲੀਆਂ ਨੂੰ ਧਾਰਮਿਕ ਪੁਸ਼ਟੀ ਵਾਲਾ ਹੰਗਾਰਾ ਨ ਮਿਲ ਸਕਣ ਕਾਰਣ, ਉਸ ਮੋਰਚੇ ਨੂੰ 4 ਅਗਸਤ 1982 ਈ. ਨੂੰ ਅੰਮ੍ਰਿਤਸਰ ਨਗਰ ਵਿਚ ਸਥਾਨਾਂਤਰਿਤ

ਕਰਕੇ ਉਸ ਦਾ ਨਾਂ 'ਧਰਮ ਯੁੱਧ ਮੋਰਚਾ' ਰਖ ਦਿੱਤਾ।

ਧਰਮ ਯੁੱਧ ਮੋਰਚੇ ਦੇ ਸਮਾਨਾਂਤਰ ਸੰਤ ਭਿੰਡਰਾਂਵਾਲੇ ਦਾ ਵੀ ਇਕ ਮੋਰਚਾ ਚਲ ਰਿਹਾ ਸੀ। ਸੰਨ 1977 ਈ. ਵਿਚ ਨਿਰੰਕਾਰੀਆਂ ਨੇ ਅੰਮ੍ਰਿਤਸਰ ਵਿਚ ਹੋਏ ਆਪਣੇ ਸਾਲਾਨਾ ਸਮਾਗਮ ਵੇਲੇ ਸੰਤ ਭਿੰਡਰਾਂਵਾਲੇ ਦੇ ਜੱਥੇ ਅਤੇ ਅਖੰਡ ਕੀਰਤਨੀ ਜੱਥੇ ਉਤੇ ਗੋਲੀ ਚਲਾ ਕੇ 18 ਸਿੰਘਾਂ ਨੂੰ ਮਾਰ ਦਿੱਤਾ ਸੀ। ਇਸ ਖ਼ੂਨੀ ਸਾਕੇ ਨੇ ਸੰਤ ਭਿੰਡਰਾਂਵਾਲੇ ਦੇ ਮਨ ਵਿਚ ਨਿਰੰਕਾਰੀਆਂ ਵਿਰੁੱਧ ਘਿਰਣਾ ਪੈਦਾ ਕਰ ਦਿੱਤੀ। ਉਸ ਨੇ ਉਨ੍ਹਾਂ ਵਿਰੁੱਧ ਸੰਘਰਸ਼ ਸ਼ੁਰੂ ਕਰ ਦਿੱਤਾ। ਸਤੰਬਰ 1981 ਈ. ਤੋਂ ਪੰਜਾਬ ਵਿਚ ਕਤਲ ਹੋਣੇ ਸ਼ੁਰੂ ਹੋ ਗਏ। ਇਨ੍ਹਾਂ ਪਿਛੇ ਕਿਸੇ ਨ ਕਿਸੇ ਰੂਪ ਵਿਚ ਭਿੰਡਰਾਂਵਾਲੇ ਦਾ ਹੱਥ ਦਸਿਆ ਗਿਆ। ਪੰਜਾਬ ਵਿਚ ਉਸ ਵੇਲੇ ਦੀ ਦਰਬਾਰਾ ਸਿੰਘ ਸਰਕਾਰ ਭਿੰਡਰਾਂਵਾਲੇ ਨੂੰ ਪਕੜਨਾ ਚਾਹੁੰਦੀ ਸੀ ਪਰ ਉਹ ਚੌਕ ਮਹਿਤਾ ਤੋਂ 'ਗੁਰੂ ਨਾਨਕ ਨਿਵਾਸ' ਵਿਚ ਪਹੁੰਚ ਗਿਆ ਅਤੇ ਆਪਣੇ ਪਕੜੇ ਗਏ ਸਾਥੀਆਂ ਦੀ ਰਿਹਾਈ ਲਈ ਮੋਰਚਾ ਲਗਾ ਦਿੱਤਾ। 'ਧਰਮ ਯੁੱਧ ਮੋਰਚੇ' ਦੇ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਸ਼ੁਰੂ ਹੋ ਜਾਣ ਨਾਲ ਉਸ ਨੇ ਆਪਣੇ ਮੋਰਚੇ ਨੂੰ ਇਸ ਨਾਲ ਮਿਲਾ ਦਿੱਤਾ।

ਨਵੰਬਰ 1982 ਈ. ਵਿਚ ਏਸ਼ੀਆਈ ਖੇਡਾਂ ਦੌਰਾਨ ਪੰਜਾਬ ਤੋਂ ਦਿੱਲੀ ਆਉਂਦੇ ਜਾਂਦੇ ਸਿੱਖਾਂ ਦੀ ਹਰਿਆਣਾ ਸਰਕਾਰ ਦੀ ਪੁਲਿਸ ਵਲੋਂ ਕੀਤੀ ਜਾਂਦੀ ਬੇਪਤੀ ਨੇ ਵਾਤਾਵਰਣ ਵਿਚ ਤਨਾਓ ਨੂੰ ਵਧਾ ਦਿੱਤਾ ਅਤੇ ਹਿੰਸਾਤਮਕ ਕਾਰਵਾਈਆਂ ਵਿਚ ਵਾਧਾ ਹੋਣ ਲਗਾ। ਅਜਿਹੀ ਸਥਿਤੀ ਵਿਚ ਹਿੰਦ ਸਰਕਾਰ ਨੇ ਸਮਸਿਆ ਦੇ ਰਾਜਨੈਤਿਕ ਹਲ ਦੀ ਥਾਂ ਫ਼ੌਜੀ ਕਾਰਵਾਈ ਕਰਨ ਦਾ ਮਨ ਬਣਾਉਣਾ ਸ਼ੁਰੂ ਕੀਤਾ। 6 ਅਕਤੂਬਰ 1983 ਈ. ਨੂੰ ਪੰਜਾਬ ਵਿਚ ਰਾਸ਼ਟਰਪਤੀ ਰਾਜ ਦੀ ਘੋਸ਼ਣਾ ਕੀਤੀ ਗਈ ਅਤੇ ਸਾਰੇ ਸੂਬੇ ਨੂੰ ਅਸ਼ਾਂਤ ਖੇਤਰ ਕਹਿ ਦਿੱਤਾ ਗਿਆ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ 'ਗੁਰੂ ਨਾਨਕ ਨਿਵਾਸ' ਤੋਂ 15 ਦਸੰਬਰ 1983 ਈ. ਨੂੰ ਆਪਣੇ ਬੰਦਿਆਂ ਸਮੇਤ ਨਿਕਲ ਕੇ ਅਕਾਲ ਤਖ਼ਤ ਵਿਚ ਆਪਣਾ ਠਿਕਾਣਾ ਬਣਾ ਲਿਆ ਅਤੇ ਸੁਰਖਿਆ ਲਈ ਮੇਜਰ ਜਨਰਲ ਸ਼ਾਹਬੇਗ ਸਿੰਘ ਦੀ ਅਗਵਾਈ ਵਿਚ ਮੋਰਚਾ-ਬੰਦੀ ਕਰ ਲਈ ਅਤੇ ਹਥਿਆਰ ਤੇ ਦਾਰੂ-ਸਿੱਕਾ ਵੀ ਇਕੱਠਾ ਕਰ ਲਿਆ। ਉਧਰ ਹਿੰਦ ਸਰਦਾਰ ਅੰਦਰਖਾਤੇ ਫ਼ੌਜੀ ਕਾਰਵਾਈ ਕਰਨ ਦੀ ਤਿਆਰੀ ਅਤੇ ਮਸ਼ਕ ਚਕਰਾਤ (ਉੱਤਰ ਪ੍ਰਦੇਸ਼) ਵਿਚ ਕਰਦੀ ਰਹੀ। ਕੇਂਦਰ ਸਰਕਾਰ ਭਿੰਡਰਾਂਵਾਲੇ ਨੂੰ ਪਕੜਨ ਲਈ ਫ਼ੌਜੀ ਕਾਰਵਾਈ ਕਰਨ ਦੀ ਰੌਂ ਵਿਚ ਸੀ, ਪਰ ਇਸ ਲਈ 'ਸੀਮਿਤ ਐਕਸ਼ਨ' ਕੀਤਾ ਜਾਏ ਜਾਂ ਪੂਰੀ ਤਰ੍ਹਾਂ ਕਾਰਵਾਈ ਕੀਤੀ ਜਾਏ, ਇਸ ਉਧੇੜਬੁਨ ਵਿਚ ਸਰਕਾਰ ਉਲਝੀ ਰਹੀ। 17 ਅਪ੍ਰੈਲ 1984 ਈ. ਨੂੰ ਪੰਜਾਬ ਸਰਕਾਰ ਨੇ ਸਿੱਖ ਵਿਦਿਆਰਥੀ ਜੱਥੇਬੰਦੀ ਨੂੰ ਗ਼ੈਰ-ਕਾਨੂੰਨੀ ਠਹਿਰਾ ਦਿੱਤਾ। ਸਰਕਾਰੀ, ਗ਼ੈਰ -ਸਰਕਾਰੀ ਕਈ ਮੀਟਿੰਗਾਂ ਹੋਈਆਂ, ਪਰ ਸਮਸਿਆ ਦਾ ਸਮਾਧਾਨ ਨ ਹੋ ਸਕਿਆ। 29 ਮਈ 1984 ਈ. ਨੂੰ ਪ੍ਰਧਾਨ ਮੰਤਰੀ ਨੇ ਰਾਸ਼ਟਰਪਤੀ ਨਾਲ ਇਕ ਲੰਬੀ ਮੀਟਿੰਗ ਕੀਤੀ ਅਤੇ ਫ਼ੌਜੀ ਐਕਸ਼ਨ ਲੈਣ ਦਾ ਮਨ ਬਣਾ ਲਿਆ। ਮਈ 1984 ਈ. ਦੇ ਅੰਤ ਤਕ ਹਿੰਦ ਸਰਕਾਰ ਨੇ ਪੰਜਾਬ ਵਿਚ ਛੇ ਡਵਿਜਨ ਹੋਰ ਫ਼ੌਜ ਤਾਇਨਾਤ ਕਰ ਦਿੱਤੀ ਜਿਸ ਵਿਚ ਛਾਤਾਧਾਰੀ ਕਮਾਂਡੋ ਵੀ ਸ਼ਾਮਲ ਸਨ। ਦਰਬਾਰ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦਾ 3 ਜੂਨ ਨੂੰ ਸ਼ਹੀਦੀ ਦਿਵਸ ਮਨਾਉਣ ਲਈ ਪਹਿਲੀ ਜੂਨ ਤੋਂ ਹੀ ਸ਼ਰਧਾਲੂ ਆਉਣ ਲਗ ਗਏ ਸਨ। 3 ਜੂਨ ਨੂੰ ਅੰਮ੍ਰਿਤਸਰ ਅਤੇ ਆਸ-ਪਾਸ ਦੇ ਜ਼ਿਲ੍ਹਿਆਂ ਵਿਚ ਕਰਫਿਊ ਲਗਾ ਦਿੱਤਾ ਗਿਆ। 34 ਮੁੱਖ ਗੁਰਦੁਆਰਿਆਂ ਨੂੰ ਘੇਰ ਲਿਆ ਗਿਆ। ਦਰਬਾਰ ਸਾਹਿਬ ਪਰਿਸਰ ਨੂੰ ਫ਼ੌਜ ਦੁਆਰਾ ਘੇਰੇ ਜਾਣ ਪ੍ਰਤਿ ਰੋਸ ਵਜੋਂ ਪਿੰਡਾਂ ਤੋਂ ਆਏ ਲੋਕਾਂ ਨੂੰ ਰਸਤਿਆਂ ਵਿਚ ਹੀ ਰੋਕ ਲਿਆ ਗਿਆ। 5-6 ਜੂਨ 1984 ਈ. ਦੀ ਰਾਤ ਨੂੰ ਦਰਬਾਰ ਸਾਹਿਬ ਪਰਿਸਰ ਉਤੇ ਫ਼ੌਜੀ ਕਾਰਵਾਈ ਸ਼ੁਰੂ ਹੋ ਗਈ ਜਿਸ ਵਿਚ ਟੈਂਕਾਂ ਤੋਂ ਇਲਾਵਾ ਤੋਪਖ਼ਾਨੇ ਦੀ ਖੁਲ੍ਹੀ ਵਰਤੋਂ ਹੋਈ। 7 ਜੂਨ ਨੂੰ ਸੰਤ ਭਿੰਡਰਾਂਵਾਲਾ ਆਪਣੇ ਅਨੇਕ ਸਾਥੀਆਂ ਸਹਿਤ ਮਾਰਿਆ ਗਿਆ। ਫ਼ੌਜ ਵਲੋਂ ਕੀਤੀ ਗੋਲਾਬਾਰੀ ਨਾਲ ਅਕਾਲ ਤਖ਼ਤ ਅਤੇ ਕਈ ਹੋਰ ਇਮਾਰਤਾਂ ਨੂੰ ਭਾਰੀ ਨੁਕਸਾਨ ਪਹੁੰਚਿਆ। ਸੰਤ ਹਰਚਰਨ ਸਿੰਘ ਲੌਂਗੋਵਾਲ ਅਤੇ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਆਪਣੇ ਸਾਥੀਆਂ ਸਮੇਤ ਫ਼ੌਜ ਨੇ ਸੁਰਖਿਆ ਪ੍ਰਦਾਨ ਕਰਨ ਲਈ ਗੁਰੂ ਨਾਨਕ ਨਿਵਾਸ ਵਿਚੋਂ ਬਾਹਿਰ ਕਢ ਲਿਆਉਂਦਾ। ਕਹਿੰਦੇ ਹਨ ਕਿ ਫ਼ੌਜੀ ਕਾਰਵਾਈ ਨਾਲ ਲਗਭਗ ਪੰਜ ਹਜ਼ਾਰ ਸਿੱਖ ਮਾਰੇ ਗਏ ਅਤੇ 700 ਫ਼ੌਜੀ ਵੀ ਆਪਣੀ ਜਾਨ ਗੰਵਾ ਬੈਠੇ।

ਨੀਲਾ ਤਾਰਾ ਫ਼ੌਜੀ ਕਾਰਵਾਈ ਦਾ ਪ੍ਰਭਾਵ ਸਰਬ ਵਿਆਪੀ ਅਤੇ ਦੂਰਸਥ ਸੀ। ਇਸ ਨਾਲ ਪੰਜਾਬ ਵਿਚ

ਭਿਆਨਕ ਖਾੜਕੂ ਬਿਰਤੀ ਦਾ ਪ੍ਰਸਾਰ ਹੋਇਆ। ਸਿੱਖਾਂ ਦਾ ਭਾਰਤ ਸਰਕਾਰ ਪ੍ਰਤਿ ਵਿਸ਼ਵਾਸ ਡੋਲ ਗਿਆ। ਸਿੱਖ ਸੈਨਿਕਾਂ ਅਤੇ ਕਈ ਅਧਿਕਾਰੀਆਂ ਵਲੋਂ ਪ੍ਰਗਟਾਏ ਗਏ ਰੋਸ ਦੇ ਫਲਸਰੂਪ ਉਨ੍ਹਾਂ ਨੂੰ ਨੌਕਰੀਓਂ ਹੱਥ ਧੋਣਾ ਪਿਆ। ਭਾਰਤ ਸਰਕਾਰ ਦੁਆਰਾ ਪ੍ਰਦੱਤ ਪੁਰਸਕਾਰਾਂ, ਸਨਮਾਨਾਂ ਅਤੇ ਮਾਨਤਾਵਾਂ ਨੂੰ ਨਿਰਾਦਿਤ ਢੰਗ ਨਾਲ ਪਰਤਾਇਆ ਗਿਆ। ਆਤੰਕਵਾਦ ਨੂੰ ਦਬਾਉਣ ਦੇ ਪਜ ਵਿਚ ਪੁਲਿਸ ਅਫਸਰਾਂ ਅਤੇ ਕਰਮੀਆਂ ਦਾ ਇਕ ਵੱਡਾ ਦਲ ਖੜਾ ਕਰ ਦਿੱਤਾ ਗਿਆ ਜਿਸ ਦਾ ਪ੍ਰਭਾਵ ਪੰਜਾਬ ਦੀ ਆਰਥਿਕਤਾ ਉਤੇ ਪਿਆ। ਇੰਦਰਾ ਗਾਂਧੀ ਨੂੰ ਆਪਣੀ ਜਾਨ ਗਵਾਉਣੀ ਪਈ। ਸਿੱਟੇ ਵਜੋਂ 1 ਨਵੰਬਰ ਤੋਂ 5 ਨਵੰਬਰ 1984 ਤਕ ਭਾਰਤ ਦੇ ਤਥਾਕਥਿਤ ਧਰਮ-ਨਿਰਪੇਖ ਰਾਜ ਦੇ ਕਈ ਨਗਰਾਂ ਵਿਚ ਹਜ਼ਾਰਾਂ ਸਿੱਖਾਂ ਦਾ ਕਤਲ-ਏ-ਆਮ ਹੋਇਆ। ਦੰਗਈਆਂ ਨੇ ਸਿੱਖਾਂ ਨੂੰ ਘਰਾਂ ਵਿਚੋਂ ਕਢ ਕਢ ਕੇ ਮਾਰਿਆ, ਗਲਾਂ ਵਿਚ ਟਾਇਰ ਪਾ ਕੇ ਅਤੇ ਪੈਟਰੋਲ ਛਿੜਕ ਕੇ ਸਾੜਿਆ। ਸੈਂਕੜੇ ਧੀਆਂ ਭੈਣਾਂ ਦੀ ਇਜ਼ਤ ਲੁਟੀ ਗਈ। ਇਹ ਮਾਰ-ਕਾਟ ਪੂਰੇ ਯੋਜਨਾ-ਬਧ ਢੰਗ ਨਾਲ ਕੀਤੀ ਗਈ। ਕਹਿੰਦੇ ਹਨ ਕਿ ਇਸ ਪ੍ਰਕਾਰ ਦੀ ਯੋਜਨਾ ਇਕ ਸਾਲ ਤੋਂ ਬਣਾਈ ਜਾ ਰਹੀ ਸੀ। ਹਜ਼ਾਰਾਂ ਸਿੱਖਾਂ ਦੇ ਕਤਲ ਹੋ ਜਾਣ 'ਤੇ ਵੀ ਉਸ ਵਕਤ ਦੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਅਮਨ ਕਾਇਮ ਕਰਨ ਦੀ ਥਾਂ ਆਪਣਾ ਪ੍ਰਤਿਕਰਮ ਦਸਿਆ ਕਿ ਜਦੋਂ ਕੋਈ ਵੱਡਾ ਬ੍ਰਿਛ ਡਿਗਦਾ ਹੈ ਤਾਂ ਧਰਤੀ ਕੰਬਦੀ ਹੈ। ਇਸ ਤਰ੍ਹਾਂ 'ਨੀਲਾ ਤਾਰਾ ਕਾਰਵਾਈ' ਸਿੱਖਾਂ ਲਈ ਇਕ ਦੁਰਭਾਗੀ ਘਟਨਾ ਸਾਬਤ ਹੋਈ।

**ਨੁਹਾਰ** (ਕਸਬਾ) : ਰਾਜਸਥਾਨ ਪ੍ਰਦੇਸ਼ ਦੇ ਗੰਗਾਨਗਰ ਜ਼ਿਲ੍ਹੇ ਦਾ ਇਕ ਪ੍ਰਸਿੱਧ ਕਸਬਾ ਜਿਸ ਵਿਚ ਅਧਿਕਤਰ ਜੈਨੀਆਂ ਅਤੇ ਵੈਸ਼ਣਵਾਂ ਦੀ ਆਬਾਦੀ ਹੈ। ਦੱਖਣ ਨੂੰ ਜਾਂਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸੂਰਮਿਆਂ ਵਿਚ ਕੁਝ ਸਮੇਂ ਲਈ ਇਸ ਕਸਬੇ ਦੇ ਦੱਖਣ-ਪੱਛਮ ਵਲ ਛੀਪ ਤਲਾਈ ਨਾਂ ਦੇ ਟੋਭੇ ਦੇ ਕੰਢੇ ਠਿਕਾਣਾ ਕੀਤਾ। ਉਸ ਕਸਬੇ ਵਿਚ ਕਿਸੇ ਸਿੱਖ ਸੈਨਿਕ ਤੋਂ ਇਕ ਕਬੂਤਰ ਮਾਰਿਆ ਗਿਆ ਜਿਸ ਦੇ ਫਲਸਰੂਪ ਲੋਕਾਂ ਵਿਚ ਕਾਫ਼ੀ ਹਲ਼ਚਲ ਮਚ ਗਈ। ਸਥਿਤੀ ਨੂੰ ਸਹਿਜ ਕਰਨ ਲਈ ਗੁਰੂ ਜੀ ਆਪ ਉਸ ਥਾਂ ਉਤੇ ਗਏ ਜਿਥੇ ਇਕ ਨਾਈ ਦੇ ਘਰ ਦੇ ਨੇੜੇ ਕਬੂਤਰ ਦੇ ਮਾਰੇ ਜਾਣ ਦੀ ਘਟਨਾ ਵਾਪਰੀ ਸੀ। ਉਸ ਨਾਈ ਨੇ ਉਥੇ ਇਕ ਥੜਾ ਬਣਾ ਦਿੱਤਾ। ਵੀਹਵੀਂ ਸਦੀ ਦੇ ਸ਼ੁਰੂ ਵਿਚ ਜਦੋਂ ਕੁਝ ਸਿੱਖ ਉਸ ਪਾਸੇ ਆਬਾਦ ਹੋਏ ਤਾਂ ਉਸ ਥਾਂ ਨੂੰ ਹਾਸਲ ਕੀਤਾ ਗਿਆ। ਸੰਨ 1947 ਈ. ਤੋਂ ਬਾਦ ਕਈ ਹੋਰ ਸਿੱਖ ਪਰਿਵਾਰ ਉਥੇ ਜਾ ਵਸੇ ਅਤੇ ਗੁਰਦੁਆਰੇ ਦੀ ਇਮਾਰਤ ਉਸਾਰੀ ਗਈ। ਇਸ ਗੁਰੂ-ਧਾਮ ਦਾ ਨਾਂ 'ਗੁਰਦੁਆਰਾ ਕਬੂਤਰ ਸਾਹਿਬ' ਪ੍ਰਚਲਿਤ ਹੋਇਆ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਨੇਸਤਾ/ਨੇਸਟਾ** : ਅੰਮ੍ਰਿਤਸਰ ਦੇ ਅਟਾਰੀ ਕਸਬੇ ਤੋਂ 2 ਕਿ.ਮੀ. ਦੱਖਣ ਵਲ ਸਥਿਤ ਇਕ ਪਿੰਡ, ਜਿਥੇ ਗੁਰੂ ਹਰਿਗੋਬਿੰਦ ਸਿੰਘ ਜੀ ਲਾਹੌਰ ਤੋਂ ਅੰਮ੍ਰਿਤਸਰ ਜਾਂਦੇ ਹੋਏ ਕੁਝ ਸਮੇਂ ਲਈ ਰੁਕੇ ਸਨ। ਸਥਾਨਕ ਰਵਾਇਤ ਅਨੁਸਾਰ ਪਿੰਡ ਦੇ ਲੋਕਾਂ ਨੇ ਗੁਰੂ ਜੀ ਅਗੇ ਬੇਨਤੀ ਕੀਤੀ ਕਿ ਇਥੋਂ ਦੇ ਖੂਹ ਦਾ ਪਾਣੀ ਖਾਰਾ ਹੈ। ਗੁਰੂ ਜੀ ਨੇ ਉਸ ਖੂਹ ਦੇ ਨੇੜੇ ਇਕ ਹੋਰ ਖੂਹ ਪੁਟਵਾਇਆ ਜਿਸ ਦਾ ਪਾਣੀ ਮਿੱਠਾ ਨਿਕਲਿਆ। ਇਹ ਦੋਵੇਂ ਖੂਹ ਹੁਣ ਇਕ ਦੂਜੇ ਦੇ ਨੇੜੇ ਮੌਜੂਦ ਹਨ। ਮਿੱਠੇ ਜਲ ਕਾਰਣ, ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਗੁਰਦੁਆਰਾ ਬਣਾਇਆ ਗਿਆ, ਉਸ ਦਾ ਨਾਂ 'ਗੁਰਦੁਆਰਾ ਮਿਠਾਸਰ ਛੇਵੀਂ ਪਾਤਿਸ਼ਾਹੀ' ਪ੍ਰਚਲਿਤ ਹੋਇਆ। ਇਸ ਗੁਰੂ-ਧਾਮ ਦੀ ਵਰਤਮਾਨ ਇਮਾਰਤ ਸੰਨ 1930 ਈ. ਵਿਚ ਬਣਵਾਈ ਗਈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਨੇਤਰਹੀਣ ਸੰਗੀਤ ਵਿਦਿਆਲਾ** (ਆਨੰਦਪੁਰ ਸਾਹਿਬ): 'ਸ੍ਰੀ ਗੁਰੂ ਗੋਬਿੰਦ ਸਿੰਘ ਟ੍ਰਸਟ' ਦੇ ਅਧੀਨ ਚਲ ਰਿਹਾ ਇਹ ਵਿਦਿਆਲਾ ਸੰਨ 1986 ਈ. ਵਿਚ ਸਥਾਪਿਤ ਕੀਤਾ ਗਿਆ ਸੀ। ਇਸ ਵਿਦਿਆਲੇ ਦਾ ਮੁੱਖ ਪ੍ਰਬੰਧਕ ਬਾਬਾ ਦਰਸ਼ਨ ਸਿੰਘ ਹੈ। ਇਸ ਵਿਦਿਆਲੇ ਵਿਚ ਪੰਜਾਬ ਅਤੇ ਨਾਲ ਲਗਦੇ ਸੂਬਿਆਂ ਤੋਂ ਹਰ ਸਾਲ ਲਗਭਗ 85 ਵਿਦਿਆਰਥੀ ਸਿਖਿਆ ਲੈਂਦੇ ਰਹਿੰਦੇ ਹਨ। ਇਨ੍ਹਾਂ ਨੂੰ ਪੜ੍ਹਾਈ ਤੋਂ ਇਲਾਵਾ ਤੰਤ੍ਰੀ ਸਾਜ਼ਾਂ ਉਤੇ ਕੀਰਤਨ ਕਰਨ ਦੀ ਵੀ ਸਿਖਿਆ ਦਿੱਤੀ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਸ਼ੁੱਧ ਪਾਠ ਨੂੰ ਕੰਠ ਕਰਨ, ਅਰਥ-ਬੋਧ ਕਰਾਉਣ ਤੋਂ ਛੁਟ ਬਰੇਲ ਰਾਹੀਂ ਸਿਖਿਆ ਦਿੱਤੀ ਜਾਂਦੀ

ਹੈ ਅਤੇ ਕੁਰਸੀ ਬਣਾਉਣ ਆਦਿ ਦੇ ਕੰਮ ਵੀ ਸਿਖਾਏ ਜਾਂਦੇ ਹਨ। ਇਸ ਵਿਦਿਆਲੇ ਵਿਚ ਵਿਦਿਆਰਥੀਆਂ ਲਈ ਹਰ ਪ੍ਰਕਾਰ ਦੀਆਂ ਸਹੂਲਤਾਂ ਉਪਲਬਧ ਹਨ। ਇਸ ਸੰਸਥਾ ਦੇ ਖ਼ਰਚੇ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵੀਹ ਹਜ਼ਾਰ ਰੁਪਏ ਮਹੀਨੇ ਦਿੱਤੇ ਜਾਂਦੇ ਹਨ ਅਤੇ ਬਾਕੀ ਦਾ ਖ਼ਰਚਾ ਟ੍ਰਸਟ ਦੇ ਮੈਂਬਰ ਸਾਹਿਬਾਨ ਆਪਣੇ ਸਿਰ ਲੈਂਦੇ ਹਨ ਅਤੇ ਚੰਦਾ ਇਕੱਠਾ ਕਰਕੇ ਮਾਇਕ ਔਕੜ ਦੂਰ ਕਰ ਲੈਂਦੇ ਹਨ।

**ਨੈਣਾ ਸਿੰਘ, ਅਕਾਲੀ** : ਅਠਾਰ੍ਹਵੀਂ ਸਦੀ ਵਿਚ ਹੋਇਆ ਇਕ ਯੁੱਧਵੀਰ ਨਿਹੰਗ ਸਿੰਘ ਜਿਸ ਨੇ ਨਿਹੰਗ ਸਿੰਘਾਂ ਵਿਚ ਉੱਚੇ ਦੁਮਾਲੇ ਦੀ ਰੀਤ ਚਲਾਈ ਸੀ। ਇਸ ਨੇ ਜੱਥੇਦਾਰ ਦਰਬਾਰਾ ਸਿੰਘ ਤੋਂ ਅੰਮ੍ਰਿਤ ਪਾਨ ਕੀਤਾ ਅਤੇ ਸ਼ਹੀਦ ਮਿਸਲ ਵਿਚ ਸ਼ਾਮਲ ਹੋ ਗਿਆ। ਜਦੋਂ ਇਸ ਦਾ ਨਿਘਾ ਮਿੱਤਰ ਭਾਈ ਈਸ਼ਰ ਸਿੰਘ ਕਿਸੇ ਯੁੱਧ-ਕਰਮ ਵਿਚ ਗੰਭੀਰ ਰੂਪ ਵਿਚ ਘਾਇਲ ਹੋ ਗਿਆ, ਤਾਂ ਉਸ ਨੇ ਪ੍ਰਾਣ ਤਿਆਗਣ ਤੋਂ ਪਹਿਲਾਂ ਆਪਣੇ ਦੋਹਾਂ ਪੁੱਤਰਾਂ (ਅਕਾਲੀ ਫੂਲਾ ਸਿੰਘ ਅਤੇ ਭਾਈ ਸੰਤ ਸਿੰਘ) ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਨੈਣਾ ਸਿੰਘ (ਨਰੈਣ ਸਿੰਘ) ਨੂੰ ਸੌਂਪ ਦਿੱਤੀ। ਅਕਾਲੀ ਨੈਣਾ ਸਿੰਘ ਦੋਹਾਂ ਬੱਚਿਆਂ ਨੂੰ ਦਮਦਮਾ ਸਾਹਿਬ ਲੈ ਗਿਆ ਅਤੇ ਬਹੁਤ ਧਿਆਨ ਨਾਲ ਦੋਹਾਂ ਨੂੰ ਪਾਲਿਆ। ਫੂਲਾ ਸਿੰਘ ਨੂੰ ਇਤਨੀ ਮਿਹਨਤ ਨਾਲ ਸ਼ਸਤ੍ਰਾਂ ਦੀ ਸਿਖਲਾਈ ਕਰਾਈ ਕਿ ਉਸ ਦੇ ਤੁਲ ਉਸ ਸਮੇਂ ਕੋਈ ਯੋਧਾ ਨਿਤਰਦਾ ਨਹੀਂ ਸੀ। ਨੈਣਾ ਸਿੰਘ ਦੀ ਕੀਰਤਨ ਵਿਚ ਬਹੁਤ ਰੁਚੀ ਸੀ। ਇਸ ਨੇ ਆਪਣੇ ਜੀਵਨ ਦਾ ਅੰਤਿਮ ਪੜਾ ਫਤਹਿਗੜ੍ਹ ਜ਼ਿਲ੍ਹੇ ਦੇ ਅਮਲੋਹ ਨਗਰ ਦੇ ਨੇੜੇ ਭਰਪੂਰਗੜ੍ਹ ਨਾਂ ਦੇ ਪਿੰਡ ਵਿਚ ਬਤੀਤ ਕੀਤਾ। ਉਥੋਂ ਦੇ ਗੁਰਦੁਆਰੇ ਵਿਚ ਇਸ ਦੀਆਂ ਕੁਝ ਯਾਦਗਾਰੀ ਵਸਤੂਆਂ ਸੰਭਾਲੀਆਂ ਹੋਈਆਂ ਹਨ।

**ਨੌਨਿਹਾਲ ਸਿੰਘ, ਕੰਵਰ** (1821-1840 ਈ.) : ਮਹਾਰਾਜਾ ਰਣਜੀਤ ਸਿੰਘ ਦੇ ਪੋਤੇ ਅਤੇ ਮਹਾਰਾਜਾ ਖੜਕ ਸਿੰਘ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਦਾ ਜਨਮ 23 ਫਰਵਰੀ 1821 ਈ. (ਮਹਾਨਕੋਸ਼ਕਾਰ ਅਨੁਸਾਰ 11 ਫਰਵਰੀ 1820 ਈ.) ਨੂੰ ਕਨ੍ਹੀਆ ਮਿਸਲ ਦੇ ਸ. ਜੈਮਲ ਸਿੰਘ ਦੀ ਪੁੱਤਰੀ ਰਾਣੀ ਚੰਦ ਕੌਰ ਦੀ ਕੁੱਖੋਂ ਹੋਇਆ। ਇਸ ਨੂੰ ਮਹਾਰਾਜਾ ਰਣਜੀਤ ਸਿੰਘ ਬਹੁਤ ਪਿਆਰ ਕਰਦਾ ਸੀ ਅਤੇ ਬਚਪਨ ਤੋਂ ਹੀ ਇਸ ਦੇ ਵਿਅਕਤਿਤਵ ਦੀ ਉਸਾਰੀ ਵਲ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਸੀ। ਇਸ ਨੂੰ ਸਿੱਖ ਧਰਮ ਦੀ ਮਰਯਾਦਾ ਤੋਂ ਜਾਣੂ ਕਰਾਉਣ ਲਈ ਗਿਆਨੀ ਸੰਤ ਸਿੰਘ ਨੂੰ ਨਿਯੁਕਤ ਕੀਤਾ ਗਿਆ ਅਤੇ ਸ਼ਸਤ੍ਰਾਂ ਤੇ ਸੈਨਿਕ ਕਾਰਵਾਈਆਂ ਦੀ ਸਿਖਿਆ ਲਈ ਸ: ਹਰੀ ਸਿੰਘ ਨਲਵਾ, ਸ. ਲਹਿਣਾ ਸਿੰਘ ਮਜੀਠੀਆ ਅਤੇ ਜਨਰਲ ਵੈਂਤੂਰਾ ਨੂੰ ਲਗਾਇਆ ਗਿਆ। ਇਸ ਨੂੰ ਛੋਟੀ ਉਮਰ ਵਿਚ ਹੀ ਮੁਹਿੰਮਾਂ ਉਤੇ ਭੇਜਣਾ ਸ਼ੁਰੂ ਕਰ ਦਿੱਤਾ ਗਿਆ। ਸੰਨ 1834 ਈ. ਵਿਚ ਜਦੋਂ ਇਹ ਅਜੇ 13 ਸਾਲਾਂ ਦਾ ਸੀ, ਤਾਂ ਇਸ ਨੂੰ ਪਿਸ਼ਾਵਰ ਦੀ ਲੜਾਈ ਵਿਚ ਹਿੱਸਾ ਲੈਣ ਲਈ ਭੇਜਿਆ ਗਿਆ। ਉਸੇ ਸਾਲ ਇਸ ਨੂੰ ਅਟਕ ਖੇਤਰ ਅਤੇ ਪਿਸ਼ਾਵਰ ਦਾ ਪ੍ਰਬੰਧਕ ਲਗਾਇਆ ਗਿਆ। ਇਸ ਨੇ ਸੰਨ 1835 ਈ. ਵਿਚ ਡੇਰਾਜਾਤ ਅਤੇ ਟਾਂਕ ਵਿਚ ਕੀਤੀਆਂ ਗਈਆਂ ਬਗ਼ਾਵਤਾਂ ਨੂੰ ਦਬਾਇਆ ਅਤੇ ਇਸ ਤਰ੍ਹਾਂ ਦੀਆਂ ਹੋਰ ਜ਼ਿੰਮੇਵਾਰੀਆਂ ਵੀ ਇਸ ਨੂੰ ਸੌਂਪੀਆਂ ਗਈਆਂ ਜਿਨ੍ਹਾਂ ਨੂੰ ਇਸ ਨੇ ਬੜੀ ਕਾਮਯਾਬੀ ਨਾਲ ਸਿਰੇ ਚੜ੍ਹਾਇਆ। ਮਾਰਚ 1837 ਈ. ਵਿਚ ਇਸ ਦਾ ਵਿਆਹ ਸ. ਸ਼ਾਮ ਸਿੰਘ ਅਟਾਰੀ ਵਾਲੇ ਦੀ ਪੁੱਤਰੀ ਬੀਬੀ ਨਾਨਕੀ ਨਾਲ ਬੜੀ ਧੂਮ-ਧਾਮ ਨਾਲ ਕੀਤਾ ਗਿਆ।

ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ (27 ਜੂਨ 1839 ਈ.) ਵੇਲੇ ਇਹ ਪਿਸ਼ਾਵਰ ਵਿਚ ਸੀ। ਉਦੋਂ ਇਸ ਦਾ ਪਿਤਾ ਕੰਵਰ ਖੜਕ ਸਿੰਘ ਗੱਦੀ ਉਤੇ ਬੈਠਾ। ਖੜਕ ਸਿੰਘ ਦੇ ਮਹਾਰਾਜਾ ਬਣਨ ਨਾਲ ਲਾਹੌਰ ਦਰਬਾਰ ਵਿਚ ਧੜੇਬੰਦੀ ਸ਼ੁਰੂ ਹੋ ਗਈ। ਡੋਗਰਾ ਭਰਾਵਾਂ ਨੇ ਕੰਵਰ ਨੂੰ ਆਪਣੇ ਹੱਥ ਚੜ੍ਹਾ ਲਿਆ ਅਤੇ ਉਸ ਦਾ ਮਨ ਪਿਤਾ ਵਿਰੁੱਧ ਭਰਮਾ ਦਿੱਤਾ ਕਿ ਉਹ ਚੇਤ ਸਿੰਘ ਦੀ ਸਲਾਹ ਨਾਲ ਲਾਹੌਰ ਦਰਬਾਰ ਨੂੰ ਅੰਗ੍ਰੇਜ਼ਾਂ ਦੇ ਹਵਾਲੇ ਕਰਨ ਦੀ ਜੁਗਤ ਬਣਾ ਰਿਹਾ ਹੈ। 9 ਅਕਤੂਬਰ 1839 ਈ. ਨੂੰ ਤਿੰਨੋ ਡੋਗਰੇ ਭਰਾਵਾਂ (ਧਿਆਨ ਸਿੰਘ, ਗੁਲਾਬ ਸਿੰਘ ਅਤੇ ਸੁਚੇਤ ਸਿੰਘ) ਨੇ ਕੰਵਰ ਨੂੰ ਨਾਲ ਲੈ ਕੇ ਮਹਾਰਾਜਾ ਖੜਕ ਸਿੰਘ ਦੇ ਨਿਵਾਸ ਵਿਚ ਪ੍ਰਵੇਸ਼ ਕੀਤਾ ਅਤੇ ਧਿਆਨ ਸਿੰਘ ਨੇ ਚਤੇ ਸਿੰਘ ਨੂੰ ਕਤਲ ਕਰ ਦਿੱਤਾ। ਫਿਰ ਕੰਵਰ ਨੂੰ ਸਮਝਾ ਕੇ ਖੜਕ ਸਿੰਘ ਨੂੰ ਇਕ ਪ੍ਰਕਾਰ ਨਾਲ ਨਜ਼ਰਬੰਦ ਕਰ ਦਿੱਤਾ ਅਤੇ ਰਾਜ ਦਾ ਪ੍ਰਬੰਧ ਕੰਵਰ ਨੇ ਆਪਣੇ ਹੱਥ ਵਿਚ ਲੈ ਲਿਆ। 5 ਨਵੰਬਰ 1840 ਈ. ਨੂੰ ਖੜਕ ਸਿੰਘ ਦਾ ਦੇਹਾਂਤ ਹੋ ਗਿਆ। ਜਦੋਂ ਇਹ

ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਕੋਲ ਆਪਣੇ ਪਿਤਾ ਦਾ ਸਸਕਾਰ ਕਰਕੇ ਵਾਪਸ ਆ ਰਿਹਾ ਸੀ, ਤਾਂ ਹਜ਼ੂਰੀ ਬਾਗ਼ ਦੇ ਉਤਰੀ ਦਰਵਾਜ਼ੇ ਦਾ ਛੱਜਾ ਇਸ ਉਪਰ ਡਿਗਿਆ। (ਜਾਂ ਸਾਜ਼ਸ਼ ਨਾਲ ਡਿਗਾਇਆ ਗਿਆ)। ਇਸ ਬਾਰੇ ਸ਼ਾਹ ਮੁਹੰਮਦ ਨੇ ਲਿਖਿਆ ਹੈ—*ਅੰਦਰ ਤਰਫ਼ ਹਵੇਲੀ ਦੇ ਤੁਰੇ ਜਾਂਦੇ, ਛੱਜਾ ਢਾਹ ਦੋਹਾਂ ਉਤੇ ਪਾਇਆ ਈ। ਸ਼ਾਹ ਮੁਹੰਮਦਾ ਊਧਮ ਸਿੰਘ ਥਾਉਂ ਮੋਇਆ, ਕੌਰ ਸਾਹਿਬ ਭੀ ਸਹਿਕਦਾ ਆਇਆ ਈ।10।* ਕੰਵਰ ਨੂੰ ਜ਼ਖ਼ਮੀ ਹਾਲਤ ਵਿਚ ਕਿਲ੍ਹੇ ਵਿਚ ਲਿਆਉਂਦਾ ਗਿਆ। ਕਹਿੰਦੇ ਹਨ ਕਿ ਉਸ ਨੂੰ ਮਾਮੂਲੀ ਸੱਟਾਂ ਹੀ ਲਗੀਆਂ ਸਨ, ਪਰ ਧਿਆਨ ਸਿੰਘ ਡੋਗਰਾ ਨੇ ਆਪਣੇ ਬੰਦਿਆਂ ਰਾਹੀਂ ਉਸ ਦਾ ਸਿਰ ਚਿਥਵਾ ਦਿੱਤਾ ਅਤੇ 8 ਨਵੰਬਰ 1940 ਈ. ਨੂੰ ਲਾਹੌਰ ਦਰਬਾਰ ਵਿਚੋਂ ਖ਼ੁਸ਼ੀ ਦਾ ਫੁਲ ਮੁਰਝਾ ਗਿਆ।

**ਨੌਂ ਨਿਧੀਆਂ** : 'ਨਿੱਧੀ' ਤੋਂ ਭਾਵ ਹੈ ਖ਼ਜ਼ਾਨਾ। ਯੌਗਿਕ ਜਾਂ ਤਾਂਤ੍ਰਿਕ ਸਾਧਨਾ ਵਿਚ ਸਿੱਧੀ ਦੀ ਸਥਿਤੀ ਵਿਚ ਪਹੁੰਚਣ ਵਾਲਿਆਂ ਲਈ ਨੌਂ ਪ੍ਰਕਾਰ ਦੀਆਂ ਨਿੱਧੀਆਂ ਦੀ ਪ੍ਰਾਪਤੀ ਦੀ ਕਲਪਨਾ ਕੀਤੀ ਗਈ ਹੈ।

ਹਿੰਦੂ ਮਤ ਦੇ ਪੁਰਾਤਨ ਗ੍ਰੰਥਾਂ ਵਿਚ ਇਨ੍ਹਾਂ ਨੌਂ ਨਿੱਧੀਆਂ ਦੇ ਨਾਂ ਇਸ ਪ੍ਰਕਾਰ ਹਨ--ਪਦਮ, ਮਹਾਪਦਮ, ਸ਼ੰਖ, ਮਕਰ, ਕੱਛਪ, ਮੁਕੁੰਦ, ਕੁੰਦ, ਨੀਲ ਅਤੇ ਵਰਚ। ਗੰਭੀਰਤਾ ਨਾਲ ਘੋਖਿਆਂ ਇਹ ਨਿੱਧੀਆਂ ਅਮੁੱਲੇ ਰਤਨਾਂ ਦੀਆਂ ਵਾਚਕ ਸਿੱਧ ਹੁੰਦੀਆਂ ਹਨ ਜੋ ਪ੍ਰਕਾਰਾਂਤਰ ਨਾਲ ਹਰ ਪ੍ਰਕਾਰ ਦੀ ਧਨ-ਸੰਪਦਾ ਦੀਆਂ ਪ੍ਰਤੀਕ ਹਨ। ਇਨ੍ਹਾਂ ਨਿਧੀਆਂ ਦਾ ਸੁਆਮੀ ਕੁਬੇਰ ਨੂੰ ਮੰਨਿਆ ਜਾਂਦਾ ਹੈ। 'ਮਾਰਕੰਡੇਯ-ਪੁਰਾਣ' (ਅ.68) ਵਿਚ ਇਨ੍ਹਾਂ ਨਿੱਧੀਆਂ ਨੂੰ 'ਪਦਮਿਨੀ' ਨਾਂ ਦੀ ਵਿਦਿਆ ਦੇਵੀ ਦੇ ਅਧੀਨ ਦਸਿਆ ਗਿਆ ਹੈ। ਇਨ੍ਹਾਂ ਨਿੱਧੀਆਂ ਦੇ ਵਖ ਵਖ ਗੁਣਾਂ ਅਤੇ ਪ੍ਰਭਾਵਾਂ ਵਲ ਵੀ ਸੰਕੇਤ ਹੈ।

ਮੱਧ-ਯੁਗ ਦੇ ਸੰਤਾਂ ਨੇ ਜਿਗਿਆਸੂਆਂ ਨੂੰ ਸਹਿਜ-ਸਾਧਨਾ ਵਲ ਰੁਚਿਤ ਕਰਕੇ ਅਧਿਆਤਮਿਕ ਖੇਤਰ ਵਿਚ ਇਨ੍ਹਾਂ ਨਿੱਧੀਆਂ ਦੀ ਪ੍ਰਾਪਤੀ ਦੇ ਲੋਭ ਤੋਂ ਵਰਜਿਆ ਹੈ। ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਨਾਂ ਦੀ ਬਾਣੀ ਵਿਚ ਪਰਮਾਤਮਾ ਦੇ ਨਾਮ ਦੇ ਸਿਮਰਨ ਵਿਚ ਹੀ ਰਿੱਧੀਆਂ, ਸਿੱਧੀਆਂ ਅਤੇ ਨਿਧੀਆਂ ਦੀ ਸਮਾਈ ਮਨ ਕੇ ਨਾਮ-ਸਾਧਨਾ ਦੀ ਮਹੱਤਵ-ਸਥਾਪਨਾ ਕੀਤੀ ਹੈ— *ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉਨਿਧਿ। ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ।* (ਗੁ.ਗ੍ਰੰ.262)। ਸਪੱਸ਼ਟ ਹੈ ਕਿ ਸਿੱਖ ਮਤ ਵਿਚ ਨੌਂ -ਨਿਧੀਆਂ ਦੀ ਮਾਨਤਾ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ।

**ਨੌਰੰਗਾਬਾਦ** (ਪਿੰਡ) : ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦੇ ਤਰਨਤਾਰਨ ਨਗਰ ਤੋਂ 5 ਕਿ.ਮੀ. ਦੀ ਵਿਥ ਉਤੇ ਤਰਨਤਾਰਨ-ਗੋਇੰਦਵਾਲ ਸੜਕ ਉਤੇ ਸਥਿਤ ਇਕ ਪਿੰਡ ਜਿਥੇ ਬਾਬਾ ਬੀਰ ਸਿੰਘ (ਵੇਖੋ) ਨੇ ਗੁਰਦੁਆਰਾ ਸਥਾਪਿਤ ਕੀਤਾ ਸੀ ਅਤੇ ਜਿਥੇ 7 ਮਈ 1844 ਈ. ਨੂੰ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ ਸੀ। ਸਿੱਖ ਇਤਿਹਾਸ ਅਨੁਸਾਰ ਬਾਬਾ ਬੀਰ ਸਿੰਘ ਦੀ ਅਧਿਆਤਮਿਕ ਸਾਧਨਾ ਅਤੇ ਪਵਿੱਤਰ ਜੀਵਨ ਤੋਂ ਲੋਕੀਂ ਬਹੁਤ ਪ੍ਰਭਾਵਿਤ ਸਨ। ਸੈਂਕੜੇ ਸ਼ਰਧਾਲੂ ਦਰਸ਼ਨ ਕਰਨ ਲਈ ਨਿੱਤ ਆਉਂਦੇ ਸਨ। 15 ਸਤੰਬਰ 1843 ਈ. ਨੂੰ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਤੋਂ ਬਾਦ ਹੀਰਾ ਸਿੰਘ ਡੋਗਰੇ ਨੇ ਪ੍ਰਧਾਨ ਮੰਤਰੀ ਦਾ ਔਹਦਾ ਸੰਭਾਲ ਕੇ ਲਾਹੌਰ ਦਰਬਾਰ ਦੀ ਸ਼ਕਤੀ ਨੂੰ ਆਪਣੇ ਵਸ ਵਿਚ ਕਰ ਲਿਆ। ਉਸ ਦੇ ਸਲਾਹਕਾਰ ਪੰਡਿਤ ਜੱਲਾ ਦੇ ਦੁਰਵਿਵਹਾਰ ਕਾਰਣ ਸਿੱਖ ਸਰਦਾਰਾਂ ਅਤੇ ਸੈਨਾ-ਨਾਇਕਾਂ ਵਿਚ ਬਹੁਤ ਅਸੰਤੋਸ਼ ਪਸਰ ਗਿਆ। ਲਾਹੌਰ ਦਰਬਾਰ ਵਿਚਲੀ ਇਸ ਅਰਾਜਕਤਾ ਅਤੇ ਧੱਕੇਸ਼ਾਹੀ ਕਾਰਨ ਕਈ ਅਧਿਕਾਰੀ, ਦਰਬਾਰੀ ਅਤੇ ਰਾਜਵੰਸ਼ੀ ਬਾਬਾ ਬੀਰ ਸਿੰਘ ਦੇ ਡੇਰੇ ਵਿਚ ਇਕੱਠੇ ਹੋਣ ਲਗ ਗਏ। ਇਥੋਂ ਤਕ ਕਿ ਕੰਵਰ ਪਿਸ਼ੌਰਾ ਸਿੰਘ ਅਤੇ ਕੰਵਰ ਕਸ਼ਮੀਰਾ ਸਿੰਘ ਨੇ ਵੀ ਉਸ ਡੇਰੇ ਵਿਚ ਸ਼ਰਣ ਲਈ ਹੋਈ ਸੀ। ਸ. ਅਤਰ ਸਿੰਘ ਸੰਧਾਂਵਾਲੀਆ ਵੀ ਉਥੇ ਆ ਗਿਆ। ਹੀਰਾ ਸਿੰਘ ਡੋਗਰਾ ਨੇ ਚਾਹਿਆ ਕਿ ਬਾਬਾ ਬੀਰ ਸਿੰਘ ਸ਼ਰਣਾਗਤਾਂ ਨੂੰ ਉਸ ਦੇ ਹਵਾਲੇ ਕਰ ਦੇਣ, ਪਰ ਬਾਬਾ ਬੀਰ ਸਿੰਘ ਨ ਮੰਨੇ। ਹੀਰਾ ਸਿੰਘ ਨੇ ਡੇਰੇ ਉਤੇ ਫ਼ੌਜਕਸ਼ੀ ਕਰਾ ਦਿੱਤੀ, ਜਿਸ ਦੇ ਫਲਸਰੂਪ 7 ਮਈ 1844 ਈ. ਨੂੰ ਬਾਬਾ ਬੀਰ ਸਿੰਘ, ਕੰਵਰ ਕਸ਼ਮੀਰਾ ਸਿੰਘ, ਸ. ਅਤਰ ਸਿੰਘ ਸੰਧਾਂਵਾਲੀਆ ਮਾਰੇ ਗਏ ਅਤੇ ਬਾਬਾ ਜੀ ਦੇ ਸੈਂਕੜੇ ਸੈਨਿਕ ਅਤੇ ਸੇਵਕ ਵੀ ਕਤਲ ਹੋ ਗਏ। ਬਾਬਾ ਜੀ ਦੀ ਸਮਾਧ ਗੁਰਦੁਆਰੇ ਦੇ ਪਰਿਸਰ ਵਿਚ ਹੀ ਬਣਾ ਦਿੱਤੀ ਗਈ। ਸੰਨ 1960 ਈ. ਵਿਚ ਇਸ ਗੁਰਦੁਆਰੇ ਦੀ

ਇਮਾਰਤ ਨੂੰ ਸੁਧਾਰਿਆ ਗਿਆ। 27 ਵਿਸਾਖ ਨੂੰ ਇਥੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਨੌ ਲੱਖਾ** (ਪਿੰਡ) : ਪਟਿਆਲਾ ਨਗਰ ਤੋਂ ਲਗਭਗ 20 ਕਿ.ਮੀ. ਉੱਤਰ ਵਲ ਵਸਿਆ ਇਕ ਪਿੰਡ ਜਿਥੇ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਸਥਾਨਕ ਰਵਾਇਤ ਅਨੁਸਾਰ ਆਪਣੀ ਮਾਲਵੇ ਦੀ ਯਾਤ੍ਰਾ ਵੇਲੇ ਗੁਰੂ ਤੇਗ ਬਹਾਦਰ ਜੀ ਇਥੇ ਕੁਝ ਸਮੇਂ ਲਈ ਰੁਕੇ ਸਨ। ਇਥੇ ਇਕ ਵਣਜਾਰੇ ਨੇ ਗੁਰੂ ਜੀ ਨੂੰ ਨੌਂ ਟੱਕੇ ਭੇਟਾ ਕੀਤੇ। ਗੁਰੂ ਜੀ ਨੇ ਪ੍ਰਸੰਨ ਹੋ ਕੇ ਉਨ੍ਹਾਂ ਨੌਂ ਟਕਿਆਂ ਨੂੰ ਨੌ ਲੱਖ ਮੋਹਰਾਂ ਦੇ ਤੁਲ ਦਸਿਆ। ਉਸ ਦਿਨ ਤੋਂ ਇਸ ਸਥਾਨ ਦਾ ਨਾਂ 'ਨੌ ਲੱਖਾ' ਪੈ ਗਿਆ ਅਤੇ ਕਾਲਾਂਤਰ ਵਿਚ ਇਸ ਦੇ ਨੇੜੇ ਜੋ ਪਿੰਡ ਵਸਿਆ, ਉਹ ਵੀ 'ਨੌ ਲੱਖਾ' ਕਰਕੇ ਜਾਣਿਆ ਗਿਆ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਮੰਜੀ ਸਾਹਿਬ ਬਣਾਇਆ ਗਿਆ, ਉਸ ਦੀ ਸੇਵਾ ਉਦਾਸੀ ਸੰਤ ਕਰਦੇ ਰਹੇ। ਪਰ ਗੁਰਦੁਆਰਾ ਸੁਧਾਰ ਲਹਿਰ ਵੇਲੇ ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਕਰ ਦਿੱਤਾ ਗਿਆ ਅਤੇ ਇਸ ਦੀ ਵਿਵਸਥਾ ਸਥਾਨਕ ਕਮੇਟੀ ਰਾਹੀਂ ਹੋਣ ਲਗ ਗਈ। ਸੰਨ 1934 ਈ. ਵਿਚ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਬਣਵਾਈ ਗਈ।

**ਨੰਦ ਸਿੰਘ** (ਬਬਰ ਅਕਾਲੀ) (1895-1926 ਈ.) : ਜਲੰਧਰ ਜ਼ਿਲ੍ਹੇ ਦੇ ਘੁੜਿਆਲ ਪਿੰਡ ਵਿਚ ਸ. ਗੰਗਾ ਸਿੰਘ ਦੇ ਘਰ ਸੰਨ 1895 ਈ. ਵਿਚ ਪੈਦਾ ਹੋਇਆ ਨੰਦ ਸਿੰਘ ਬਬਰ ਅਕਾਲੀ ਜੱਥੇ ਦਾ ਇਕ ਸਰਗਰਮ ਕਾਰਕੁੰਨ ਸੀ। ਬਾਲ ਕਾਲ ਵਿਚ ਹੀ ਪਿਤਾ ਦੇ ਗੁਜ਼ਰ ਜਾਣ ਕਾਰਣ ਇਸ ਦਾ ਪਾਲਣ-ਪੋਸਣ ਇਸ ਦੇ ਵੱਡੇ ਭਰਾ ਨੇ ਕੀਤਾ ਅਤੇ ਵੱਡਾ ਹੋ ਕੇ ਇਸ ਨੇ ਆਪਣੇ ਪਿੰਡ ਵਿਚ ਤਰਖਾਣਾ ਕੰਮ ਸ਼ੁਰੂ ਕਰ ਦਿੱਤਾ। ਪਰ ਚੰਗੀ ਕਮਾਈ ਦੀ ਆਸ ਵਿਚ ਇਹ ਬਸਰੇ ਚਲਾ ਗਿਆ। ਪੰਜਾਬ ਵਿਚ ਹੋਏ ਜਲਿਆਂ ਵਾਲੇ ਬਾਗ਼ ਦੇ ਸ਼ਹੀਦੀ ਸਾਕੇ ਅਤੇ ਨਨਕਾਣਾ ਸਾਹਿਬ ਵਿਚ ਹੋਈਆਂ ਅਮਾਨਵੀ ਘਟਨਾਵਾਂ ਨੇ ਇਸ ਨੂੰ ਬਹੁਤ ਵਿਚਲਿਤ ਕੀਤਾ। ਇਹ ਬਸਰੇ ਤੋਂ ਪਰਤ ਆਇਆ ਅਤੇ ਗੁਰਦੁਆਰਾ ਸੁਧਾਰ ਲਹਿਰ ਵਿਚ ਸ਼ਾਮਲ ਹੋ ਗਿਆ। 'ਗੁਰੂ ਕਾ ਬਾਗ਼' ਦੇ ਮੋਰਚੇ ਵਿਚ ਭਾਗ ਲੈਣ ਕਰਕੇ ਛੇ ਮਹੀਨਿਆਂ ਲਈ ਕੈਦ ਹੋਇਆ। ਪਰ ਸ਼ਾਂਤ ਰਹਿਣ ਵਾਲੇ ਅਕਾਲੀਆਂ ਉਤੇ ਹੁੰਦੇ ਜ਼ੁਲਮ ਨੂੰ ਵੇਖ ਕੇ ਇਸ ਨੇ ਸ਼ਾਂਤਮਈ ਢੰਗ ਨੂੰ ਛਡ ਦਿੱਤਾ ਅਤੇ ਬਬਰ ਅਕਾਲੀ ਜੱਥੇ ਵਿਚ ਸ਼ਾਮਲ ਹੋ ਗਿਆ। ਇਸ ਨੇ 17 ਅਪ੍ਰੈਲ 1923 ਈ. ਨੂੰ ਪਿੰਡ ਦੇ ਸੂਬੇਦਾਰ ਗੇਂਡਾ ਸਿੰਘ ਦਾ ਕਤਲ ਕਰ ਦਿੱਤਾ ਕਿਉਂਕਿ ਉਹ ਸਰਕਾਰ ਲਈ ਮੁਖ਼ਬਰੀ ਦਾ ਕੰਮ ਕਰਦਾ ਸੀ। ਕਤਲ ਕਰਨ ਦੇ ਪੰਜਵੇਂ ਦਿਨ ਇਹ ਪਕੜਿਆ ਗਿਆ ਅਤੇ ਮੁਕੱਦਮਾ ਚਲਣ ਤੋਂ ਬਾਦ ਫ਼ਾਂਸੀ ਦੀ ਸਜ਼ਾ ਪਾਈ। 27 ਫਰਵਰੀ 1926 ਈ. ਨੂੰ ਬਬਰ ਅਕਾਲੀ ਨੇਤਾ ਸ. ਅਰਜਨ ਸਿੰਘ ਗੜਗਜ ਦੇ ਨਾਲ ਇਸ ਨੂੰ ਫ਼ਾਂਸੀ ਦੇ ਤਖ਼ਤੇ ਉਤੇ ਲਟਕਾਇਆ ਗਿਆ। ਇਸ ਤਰ੍ਹਾਂ ਇਸ ਨੇ ਆਪਣੀ ਕੌਮ ਦੇ ਉੱਧਾਰ ਲਈ ਜਾਨ ਦੀ ਬਾਜ਼ੀ ਲਗਾ ਦਿੱਤੀ।

**ਨੰਦ ਸਿੰਘ ਕਲੇਰਾਂ ਵਾਲੇ, ਸੰਤ** (1872-1943 ਈ.) : ਨਾਮ ਸਿਮਰਨ ਦੇ ਰਸੀਏ ਨੰਦ ਸਿੰਘ ਦਾ ਜਨਮ 28 ਅਕਤੂਬਰ 1872 ਈ. ਨੂੰ ਲੁਧਿਆਣਾ ਜ਼ਿਲ੍ਹੇ ਦੀ ਜਗਰਾਉਂ ਤਹਿਸੀਲ ਦੇ 'ਸ਼ੇਰਪੁਰ ਕਲਾਂ' ਪਿੰਡ ਵਿੱਚ ਭਾਈ ਜੈ ਸਿੰਘ ਦੇ ਘਰ ਮਾਈ ਸਦਾ ਕੌਰ ਦੀ ਕੁੱਖੋਂ ਇਕ ਰਾਮਗੜ੍ਹੀਆ ਪਰਿਵਾਰ ਵਿਚ ਹੋਇਆ। ਆਪ ਦੇ ਮਾਤਾ ਜੀ ਸਦਾ ਜਨਮਸਾਖੀਆਂ ਪੜ੍ਹਦੇ ਰਹਿੰਦੇ ਸਨ, ਜਿਸ ਦਾ ਪ੍ਰਭਾਵ ਆਪ ਦੇ ਮਨ ਉਤੇ ਪਿਆ ਅਤੇ ਬਚਪਨ ਤੋਂ ਹੀ ਗੁਰਬਾਣੀ ਅਤੇ ਗੁਰ-ਕਥਾ ਵਿਚ ਰੁਚੀ ਲੈਣ ਲਗ ਗਏ। ਆਪ ਨੇ ਬਚਪਨ ਵਿਚ ਪਿਤਾ ਪੁਰਖੀ ਤਰਖਾਣਾ ਕਿੱਤਾ ਅਪਣਾਇਆ। ਪਰ ਜਲਦੀ ਹੀ ਬਠਿੰਡਾ ਜ਼ਿਲ੍ਹੇ ਦੇ 'ਲਹਿਰਾ ਖ਼ਾਨਾ' ਨਾਂ ਦੇ ਪਿੰਡ ਚਲੇ ਗਏ ਅਤੇ ਸੰਤ ਵਧਾਵਾ ਸਿੰਘ ਤੋਂ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਸਿਖਿਆ ਗ੍ਰਹਿਣ ਕੀਤੀ। ਉਸ ਤੋਂ ਬਾਦ ਭੁਚੋ ਕਲਾਂ ਦੇ ਬਾਬਾ ਹਰਨਾਮ ਸਿੰਘ ਦੁਆਰਾ ਨਾਮ ਸਿਮਰਨ ਦੇ ਅਭਿਆਸ ਵਿਚ ਰੁਝ ਗਏ। ਆਪ ਨੇ ਪੂਰੇ 12 ਸਾਲ ਹਜ਼ੂਰ ਸਾਹਿਬ, ਲਹਿਰਾ ਖ਼ਾਨਾ, ਹੜਪਾ ਆਦਿ ਥਾਂਵਾਂ ਵਿਚ ਰਹਿ ਕੇ ਨਾਮ ਦਾ ਸਿਮਰਨ ਕੀਤਾ ਅਤੇ ਫਿਰ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਗੁਰਮਤਿ ਮਾਰਗ ਦਾ ਪ੍ਰਚਾਰ ਸ਼ੁਰੂ ਕੀਤਾ। ਆਪ ਨੇ ਨਾਨਕਸਰ ਕਲੇਰਾਂ, ਝੰਗ ਮਘਿਆਣਾ, ਹੜਪਾ, ਮੰਟਗੁਮਰੀ ਆਦਿ ਥਾਂਵਾਂ ਵਿਚ ਆਪਣੇ ਪ੍ਰਚਾਰ-ਕੇਂਦਰ ਸਥਾਪਿਤ ਕੀਤੇ। ਆਪ ਅਧਿਕਤਰ ਕੀਰਤਨ ਅਤੇ ਨਾਮ-ਸਿਮਰਨ ਦੇ ਮਹੱਤਵ ਪ੍ਰਤਿ ਪ੍ਰਵਚਨ

ਦਿੰਦੇ ਸਨ, ਪਰ ਨਾਲ ਨਾਲ ਲੋਕਾਂ ਨੂੰ ਗੁਰਮਤਿ ਅਨੁਸਾਰ ਰਾਜਨੈਤਿਕ, ਸਮਾਜਿਕ, ਆਰਥਿਕ ਅਤੇ ਸਭਿਆਚਾਰਿਕ ਜੀਵਨ ਜੀਉਣ ਲਈ ਵੀ ਪ੍ਰੇਰਦੇ ਸਨ। ਆਪ ਨੇ ਅੰਮ੍ਰਿਤ ਛਕਾਉਣ ਲਈ ਲੋਕਾਂ ਨੂੰ ਬਹੁਤ ਪ੍ਰੇਰਨਾ ਦਿੱਤੀ ਅਤੇ ਆਪਣੇ ਜੀਵਨ-ਕਾਲ ਵਿਚ ਲੱਖਾਂ ਜਿਗਿਆਸੂਆਂ ਨੂੰ ਗੁਰੂ ਨਾਲ ਜੋੜਿਆ। ਇਸ ਤੋਂ ਇਲਾਵਾ ਆਪ ਨੇ ਵਿਦਿਅਕ ਅਦਾਇਰੇ ਅਤੇ ਹਸਪਤਾਲ ਖੋਲ੍ਹਣ ਦਾ ਵੀ ਉਦਮ ਕੀਤਾ। ਆਪ ਦਾ ਦੇਹਾਂਤ 30 ਅਗਸਤ 1943 ਈ. ਵਿਚ ਕਲੇਰਾਂ ਪਿੰਡ ਵਿਚ ਹੋਇਆ। ਹਰ ਸਾਲ ਇਨ੍ਹਾਂ ਦੀ ਬਰਸੀ ਵਾਲੇ ਅਵਸਰ 'ਤੇ ਨਾਨਕਸਰ ਕਲੇਰਾਂ ਵਿਚ ਤਿੰਨ ਦਿਨ ਧਾਰਮਿਕ ਮੇਲਾ ਲਗਦਾ ਹੈ।

**ਨੰਦ ਚੰਦ :** ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦੇ ਮੋਗਾ ਨਗਰ ਤੋਂ 14 ਕਿ.ਮੀ. ਪੱਛਮ ਵਲ ਸਥਿਤ ਇਕ ਪੁਰਾਤਨ ਪਿੰਡ 'ਡਰੌਲੀ ਭਾਈ' (ਵੇਖੋ) ਦਾ ਨਿਵਾਸੀ ਇਕ ਸਿੱਖ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਬਚਪਨ ਦਾ ਸਾਥੀ ਰਿਹਾ ਸੀ ਅਤੇ ਗੁਰੂ ਅਰਜਨ ਸਾਹਿਬ ਦੇ ਗੁਰੂ-ਕਾਲ ਵੇਲੇ ਮਸੰਦ ਰਹੇ ਭਾਈ ਉਮਰਸ਼ਾਹ ਦਾ ਪੋਤਾ ਸੀ। ਇਹ ਵੀ ਪਹਿਲਾਂ ਡਰੌਲੀ ਦਾ ਮਸੰਦ ਰਿਹਾ, ਪਰ ਬਾਦ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਆਪਣਾ ਦੀਵਾਨ ਨਿਯੁਕਤ ਕਰ ਦਿੱਤਾ। 'ਰਣਜੀਤ ਨਗਾਰਾ' ਇਸੇ ਦੀ ਦੇਖ-ਰੇਖ ਵਿਚ ਬਣਿਆ ਦਸਿਆ ਜਾਂਦਾ ਹੈ। ਸਿੱਖ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਰਾਜਾ ਫਤਹਿ ਸ਼ਾਹ ਗੜ੍ਹਵਾਲੀ ਦੀ ਲੜਕੀ ਦੀ ਸ਼ਾਦੀ ਉਤੇ ਇਸ ਹੱਥੀਂ ਸ਼ਗਨ ਵਜੋਂ ਕੀਮਤੀ ਸੌਗਾਤ ਭੇਜੀ, ਜੋ ਫਤਹਿ ਚੰਦ ਨੇ ਆਪਣੇ ਕੁੜਮ ਰਾਜਾ ਭੀਮ ਚੰਦ ਦੇ ਕਹੇ 'ਤੇ ਅਸਵੀਕਾਰ ਕਰ ਦਿੱਤੀ। ਉਸ ਸੌਗਾਤ ਨੂੰ ਜਦੋਂ ਇਹ ਪਾਉਂਟਾ ਸਾਹਿਬ ਲਿਆ ਰਿਹਾ ਸੀ ਤਾਂ ਰਾਜਾ ਭੀਮ ਚੰਦ ਦੇ ਬੰਦਿਆਂ ਨੇ ਉਸ ਤੋਂ ਹਥਿਆਉਣ ਦਾ ਯਤਨ ਕੀਤਾ, ਪਰ ਇਹ ਪਾਉਂਟਾ ਸਾਹਿਬ ਸਹੀ ਸਲਾਮਤ ਪਹੁੰਚ ਗਿਆ। ਇਸ ਨੇ ਭੰਗਾਣੀ ਦੇ ਯੁੱਧ ਵਿਚ ਬੜੀ ਵੀਰਤਾ ਨਾਲ ਭਾਗ ਲਿਆ, ਜਿਸ ਦਾ ਉੱਲੇਖ 'ਬਚਿਤ੍ਰ ਨਾਟਕ' ਵਿਚ ਹੋਇਆ ਹੈ— *ਤਹਾ ਨੰਦ ਚੰਦੰ ਕਿਯੋ ਕੋਪ ਭਾਰੋ। ਲਗਾਈ ਬਰਛੀ ਕ੍ਰਿ ਪਾਣੰ ਸੰਭਾਰੋ। ਤੁਟੀ ਤੇਗ ਤ੍ਰਿਖੀ ਕਢੇ ਜਮਦਢੰ। ਹਠੀ ਰਾਖੀਯੰ ਲਜ ਬੰਸੰ ਸਨਢੰ।੮।* (ਅਧਿ.8)।

ਸਿੱਖ ਇਤਿਹਾਸ ਅਨੁਸਾਰ ਇਕ ਵਾਰ ਕੁਝ ਉਦਾਸੀ ਸੰਤ ਗੁਰੂ ਗ੍ਰੰਥ ਸਾਹਿਬ ਦੀ ਇਕ ਸੁੰਦਰ ਬੀੜ ਲਿਖ ਕੇ ਗੁਰੂ-ਦਰਬਾਰ ਵਿਚ ਨੀਸਾਣ ਪਵਾਉਣ ਲਈ ਲਿਆਏ। ਨੰਦ ਚੰਦ ਨੇ ਉਸ ਸੁੰਦਰ ਬੀੜ ਨੂੰ ਆਪਣੇ ਕੋਲ ਰਖ ਲਿਆ ਅਤੇ ਉਦਾਸੀ ਸੰਤਾਂ ਨੂੰ ਦੇਣੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੇ ਗੁਰੂ ਜੀ ਅਗੇ ਸ਼ਿਕਾਇਤ ਕੀਤੀ। ਸ਼ਰਮ ਦਾ ਮਾਰਿਆ ਇਹ ਆਨੰਦਪੁਰ ਛਡ ਕੇ ਸੋਢੀ ਧੀਰ ਮੱਲ ਪਾਸ ਕਰਤਾਰਪੁਰ ਜਾ ਪਹੁੰਚਿਆ। ਉਸ ਨੇ ਇਸ ਨੂੰ ਦਸਮ ਗੁਰੂ ਦਾ ਭੇਤੀਆ ਸਮਝ ਕੇ ਸ਼ਰਣ ਨ ਦਿੱਤੀ ਅਤੇ ਕਤਲ ਕਰਵਾ ਦਿੱਤਾ। ਉਦਾਸੀ ਸੰਤਾਂ ਦੀ ਜੋ ਬੀੜ ਇਹ ਕਰਤਾਰਪੁਰ ਆਪਣੇ ਨਾਲ ਲਿਆਇਆ ਸੀ, ਉਹ ਹੁਣ ਇਸ ਦੇ ਜੱਦੀ ਪਿੰਡ ਡਰੌਲੀ ਭਾਈ ਵਿਚ ਸੁਰਖਿਅਤ ਹੈ।

**ਨੰਦਪੁਰ** (ਪਿੰਡ) : ਪੰਜਾਬ ਦੇ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਵਿਚ ਬਸੀ ਪਠਾਣਾਂ ਨਾਂ ਦੇ ਕਸਬੇ ਕੋਲੋਂ 8 ਕਿ.ਮੀ. ਦੀ ਦੂਰੀ ਉਤੇ 'ਕਲੌੜ' ਪਿੰਡ ਦੇ ਨੇੜੇ ਆਬਾਦ ਇਕ ਪੁਰਾਣਾ ਪਿੰਡ ਜਿਸ ਦਾ ਮੂਲ ਨਾਂ 'ਅਨੰਦਪੁਰ' ਹੈ, ਪਰ ਸਰਲੀਕਰਣ ਪ੍ਰਵ੍ਰਿਤੀ ਅਧੀਨ 'ਨੰਦਪੁਰ' ਪ੍ਰਚਲਿਤ ਹੋ ਗਿਆ ਹੈ। ਕਈ ਵਾਰ ਨਾਲ ਲਗਦੇ ਪਿੰਡ ਦੇ ਨਾਂ ਨੂੰ ਵੀ ਨਾਲ ਜੋੜ ਕੇ 'ਨੰਦਪੁਰ -ਕਲੌੜ' ਕਿਹਾ ਜਾਂਦਾ ਹੈ। ਇਸ ਪਿੰਡ ਵਿਚ ਗੁਰੂ ਤੇਗ ਬਹਾਦਰ ਜੀ ਪਧਾਰੇ ਸਨ ਅਤੇ ਉਨ੍ਹਾਂ ਦੀ ਆਮਦ ਦੀ ਯਾਦ ਵਿਚ 'ਮੰਜੀ ਸਾਹਿਬ' ਬਣਾਇਆ ਗਿਆ ਸੀ। ਇਹ ਮੰਜੀ ਸਾਹਿਬ ਬੜੀ ਨੀਵੀਂ ਥਾਂ 'ਤੇ ਹੋਣ ਕਾਰਣ ਇੰਜ ਪ੍ਰਤੀਤ ਹੁੰਦਾ ਹੈ ਕਿ ਕਿਸੇ ਹੜ ਦੇ ਪ੍ਰਭਾਵ ਵਿਚ ਆ ਕੇ ਪਿੰਡ ਹੇਠਾਂ ਨੂੰ ਦਬ ਗਿਆ ਸੀ। ਸੰਨ 1957 ਈ. ਵਿਚ ਪੁਰਾਤਨ 'ਮੰਜੀ ਸਾਹਿਬ' ਨੂੰ ਭੋਰੇ ਦਾ ਰੂਪ ਦੇ ਕੇ ਉਸ ਉਪਰ ਗੁਰੂ-ਧਾਮ ਦੀ ਨਵੀਂ ਇਮਾਰਤ ਉਸਾਰੀ ਗਈ ਹੈ, ਜੋ ਹੁਣ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਸ ਵਿਚ 'ਸ੍ਰੀ ਗੁਰੂ ਤੇਗ ਬਹਾਦਰ ਲਾਇਬ੍ਰੇਰੀ' ਵੀ ਬਣਾਈ ਗਈ ਹੈ।

**ਨੰਦ ਲਾਲ 'ਗੋਯਾ', ਭਾਈ** (1633-1713 ਈ.) : ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਅਪਾਰ ਸਰਧਾ ਰਖਣ ਵਾਲੇ ਭਾਈ ਨੰਦ ਲਾਲ 'ਗੋਯਾ', ਗੁਰੂ ਜੀ ਦੇ ਦਰਬਾਰ ਦੇ ਇਕੋ ਇਕ ਫ਼ਾਰਸੀ ਭਾਸ਼ੀ ਮਹਾਨ ਕਵੀ ਸਨ, ਜਿਨ੍ਹਾਂ ਦੀ ਵਿਦਵੱਤਾ

ਅਤੇ ਫ਼ਾਰਸੀ-ਦਾਨੀ ਦੀ ਸਾਖ ਦੂਰ ਦੂਰ ਤਕ ਪਸਰੀ ਹੋਈ ਸੀ। ਆਪ ਨੇ ਆਪਣਾ ਤਖ਼ੱਲੁਸ (ਕਵੀ ਛਾਪ) 'ਗੋਯਾ' ਰਖਿਆ ਹੋਇਆ ਸੀ।

ਭਾਈ ਨੰਦ ਲਾਲ ਦਾ ਜਨਮ ਮੁਨਸ਼ੀ ਛਜੂ ਰਾਮ/ਮੱਲ ਦੇ ਘਰ ਸੰਨ 1633 ਈ. ਵਿਚ ਹੋਇਆ। ਜਾਤਿ ਦਾ ਖਤ੍ਰੀ ਮੁਨਸ਼ੀ ਛਜੂ ਰਾਮ ਫ਼ਾਰਸੀ ਦਾ ਬੜਾ ਡੂੰਘਾ ਵਿਦਵਾਨ ਸੀ ਅਤੇ ਮੁਗ਼ਲ ਬਾਦਸ਼ਾਹ ਸ਼ਾਹ ਜਹਾਨ ਦੇ ਸ਼ਹਿਜ਼ਾਦੇ ਦਾਰਾ ਸ਼ਿਕੋਹ ਦਾ ਮੁਨਸ਼ੀ ਸੀ। ਜਦੋਂ ਸੰਨ 1639 ਈ. ਵਿਚ ਸ਼ਾਹ ਜਹਾਨ ਨੇ ਕੰਧਾਰ ਦੀ ਰਾਜਸੀ ਵਿਵਸਥਾ ਨੂੰ ਸਥਿਰ ਕਰਨ ਲਈ ਦਾਰਾ ਸ਼ਿਕੋਹ ਨੂੰ ਗ਼ਜ਼ਨੀ ਭੇਜਿਆ, ਤਾਂ ਉਹ ਮੁਨਸ਼ੀ ਛੱਜੂ ਰਾਮ ਨੂੰ ਵੀ ਮੀਰ ਮੁਨਸ਼ੀ ਬਣਾ ਕੇ ਨਾਲ ਲੈ ਗਿਆ ਅਤੇ ਉਹ ਉਥੇ ਹੀ ਰਹਿਣ ਲਗ ਗਿਆ। ਉਸ ਨੇ ਆਪਣੇ ਪਰਿਵਾਰ ਨੂੰ ਵੀ ਗ਼ਜ਼ਨੀ ਬੁਲਵਾ ਲਿਆ। ਗ਼ਜ਼ਨੀ ਵਿਚ ਰਹਿੰਦਿਆਂ ਭਾਈ ਨੰਦ ਲਾਲ ਨੇ ਅਰਬੀ ਅਤੇ ਫ਼ਾਰਸੀ ਦੋਹਾਂ ਭਾਸ਼ਾਵਾਂ ਦਾ ਬੜੀ ਡੂੰਘਾਈ ਨਾਲ ਅਧਿਐਨ ਕੀਤਾ। ਫਲਸਰੂਪ, ਆਪ ਦਾ ਨਾਂ ਫ਼ਾਰਸੀ ਦੇ ਵੱਡੇ ਵਿਦਵਾਨਾਂ ਵਿਚ ਸ਼ਾਮਲ ਹੋਣ ਲਗਾ।

ਸੰਨ 1652 ਈ. ਵਿਚ ਪਿਤਾ ਦੀ ਮ੍ਰਿਤੂ ਤੋਂ ਬਾਦ ਭਾਈ ਨੰਦ ਲਾਲ ਦਾ ਮਾਣ-ਸਤਿਕਾਰ ਸ਼ਾਹੀ ਦਰਬਾਰ ਵਿਚ ਘਟ ਗਿਆ। ਆਪ ਨੂੰ ਇਕ ਮਾਮੂਲੀ ਜਿਹੀ ਨੌਕਰੀ ਉਤੇ ਲਗਾਇਆ ਗਿਆ, ਪਰ ਆਪ ਦੀ ਅਣਖੀਲੀ ਤਬੀਅਤ ਨੇ ਉਸ ਨੂੰ ਠੁਕਰਾ ਦਿੱਤਾ। ਗ਼ਜ਼ਨੀ ਤੋਂ ਇਕ ਕਾਫ਼ਲੇ ਨਾਲ ਆਪ ਸਾਰੇ ਪਰਿਵਾਰ ਸਹਿਤ ਮੁਲਤਾਨ ਪਹੁੰਚੇ ਅਤੇ ਉਥੇ ਹੀ ਸਾਰਾ ਪਰਿਵਾਰ ਸਥਾਈ ਤੌਰ 'ਤੇ ਰਹਿਣ ਲਗਾ। ਜਿਸ ਮੁਹੱਲੇ ਵਿਚ ਆਪ ਰਹਿੰਦੇ ਸਨ, ਉਸ ਨੂੰ 'ਆਗ਼ਾਪੁਰ' ਕਿਹਾ ਜਾਣ ਲਗਿਆ, ਜੋ ਹੁਣ ਤਕ ਵੀ ਪ੍ਰਚਲਿਤ ਹੈ। ਮੁਲਤਾਨ ਵਿਚ ਹੀ ਇਕ ਸਿੱਖ ਪਰਿਵਾਰ ਵਿਚ ਆਪ ਦਾ ਵਿਆਹ ਹੋਇਆ ਅਤੇ ਇਸ ਤਰ੍ਹਾਂ ਆਪ ਦੇ ਮਨ ਵਿਚ ਸਿੱਖੀ ਦੀ ਭਾਵਨਾ ਪ੍ਰਫੁਲਿਤ ਹੋਣ ਲਗ ਗਈ।

ਮੁਲਤਾਨ ਦੇ ਸੂਬੇਦਾਰ ਵੱਸਾਫ਼ਖ਼ਾਨ ਨੇ ਆਪ ਦੀ ਯੋਗਤਾ ਨੂੰ ਵੇਖਦਿਆਂ ਆਪਣੇ ਪਾਸ ਮੁਨਸ਼ੀ ਰਖ ਲਿਆ। ਹੌਲੀ ਹੌਲੀ ਤਰੱਕੀ ਕਰਦਿਆਂ ਪਹਿਲਾਂ ਆਪ ਮੀਰ ਮੁਨਸ਼ੀ ਬਣੇ ਅਤੇ ਫਿਰ ਸੂਬੇਦਾਰੀ ਦੇ ਔਹਦੇ ਤਕ ਪਹੁੰਚੇ। ਔਰੰਗਜ਼ੇਬ ਨੇ ਆਪ ਨੂੰ ਸ਼ਹਿਜ਼ਾਦਾ ਮੁਅੱਜ਼ਮ ਦੇ ਨਿਜੀ ਮੁਸਾਹਿਬਾਂ ਵਿਚ ਸ਼ਾਮਲ ਕਰਕੇ ਆਗਰਾ ਨਗਰ ਵਿਚ ਭੇਜ ਦਿੱਤਾ। ਔਰੰਗਜ਼ੇਬ ਚਾਹੁੰਦਾ ਸੀ ਕਿ ਅਰਬੀ ਫ਼ਾਰਸੀ ਦਾ ਇਤਨਾ ਵੱਡਾ ਵਿਦਵਾਨ ਮੁਸਲਮਾਨ ਹੋਣਾ ਚਾਹੀਦਾ ਹੈ। ਇਸ ਲਈ ਉਸ ਨੇ ਨੰਦ ਲਾਲ ਨੂੰ ਮੁਸਲਮਾਨ ਬਣਨ ਦੀ ਗੱਲ ਕਹੀ, ਜੋ ਆਪ ਨੂੰ ਬਿਲਕੁਲ ਮਨਜ਼ੂਰ ਨਹੀਂ ਸੀ। ਜਦੋਂ 1680 ਈ. ਵਿਚ ਔਰੰਗਜ਼ੇਬ ਦੱਖਣ ਦੀ ਮੁਹਿੰਮ ਉਤੇ ਚਲਾ ਗਿਆ, ਤਾਂ ਭਾਈ ਨੰਦ ਲਾਲ ਉਥੋਂ ਖਿਸਕ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਪਹੁੰਚ ਗਏ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਭਾਈ ਨੰਦ ਲਾਲ 29 ਮਾਰਚ 1682 ਈ. (1739 ਬਿ. ਦੀ ਵਿਸਾਖੀ ਵਾਲੇ ਦਿਨ) ਆਨੰਦਪੁਰ ਪਹੁੰਚੇ। ਉਥੋਂ ਦੇ ਸਾਹਿਤਿਕ ਵਾਤਾਵਰਣ ਨੇ ਆਪ ਦੀ ਕਾਵਿ-ਪ੍ਰਤਿਭਾ ਨੂੰ ਵਿਕਸਣ ਦਾ ਸੁੰਦਰ ਮੌਕਾ ਦਿੱਤਾ। ਆਪ ਨੂੰ ਆਪਣਾ ਸੁਤੰਤਰ ਲੰਗਰ ਚਲਾਉਣ ਦੀ ਵੀ ਗੁਰੂ ਜੀ ਨੇ ਆਗਿਆ ਦਿੱਤੀ ਹੋਈ ਸੀ। ਆਪ ਦੇ ਲੰਗਰ ਨੂੰ ਆਦਰਸ਼ਕ ਮੰਨਿਆ ਜਾਂਦਾ ਸੀ।

ਸੰਨ 1704 ਈ. ਵਿਚ ਜਦੋਂ ਗੁਰੂ ਜੀ ਨੇ ਆਨੰਦਪੁਰ ਦਾ ਕਿਲ੍ਹਾ ਛਡਿਆ, ਤਾਂ ਭਾਈ ਨੰਦ ਲਾਲ ਵੀ ਆਪਣੇ ਨਗਰ ਮੁਲਤਾਨ ਵਲ ਚਲੇ ਗਏ। ਉਥੇ ਜਾ ਕੇ ਆਪ ਨੇ ਇਕ ਤਾਂ ਗੁਰੂ ਸਾਹਿਬ ਦੇ ਸਿੱਧਾਂਤਾਂ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ ਅਤੇ ਦੂਜੇ ਅਰਬੀ ਅਤੇ ਫ਼ਰਸੀ ਪੜ੍ਹਾਉਣ ਲਈ ਇਕ ਮਕਤਬ ਖੋਲ੍ਹਿਆ। ਜਦੋਂ 1707 ਈ. ਵਿਚ ਔਰੰਗਜ਼ੇਬ ਦੀ ਮ੍ਰਿਤੂ ਹੋ ਗਈ, ਤਾਂ ਆਪ ਫਿਰ ਬਹਾਦਰ ਸ਼ਾਹ (ਸ਼ਹਿਜ਼ਾਦਾ ਮੁਅਜ਼ਮ) ਪਾਸ ਪਹੁੰਚ ਗਏ। ਬਹਾਦਰਸ਼ਾਹ ਅਤੇ ਗੁਰੂ ਸਾਹਿਬ ਦੇ ਪਰਸਪਰ ਸੰਬੰਧਾਂ ਨੂੰ ਖ਼ੁਸ਼ਗਵਾਰ ਕਰਨ ਵਿਚ ਆਪ ਨੇ ਸੁਚੱਜੀ ਭੂਮਿਕਾ ਨਿਭਾਈ। ਜਦੋਂ ਬਾਦਸ਼ਾਹ ਦੇ ਭਰਾ ਸ਼ਹਿਜ਼ਾਦਾ ਕਾਮਬਖ਼ਸ਼ ਨੇ ਦੱਖਣ ਵਿਚ ਬਗ਼ਾਵਤ ਦਾ ਝੰਡਾ ਚੁਕਿਆ, ਤਾਂ ਉਸ ਨੂੰ ਦਬਾਉਣ ਲਈ ਗਏ ਬਹਾਦਰਸ਼ਾਹ ਨਾਲ ਆਪ ਵੀ ਗਏ। ਸੰਨ 1712 ਈ. ਵਿਚ ਲਾਹੌਰ ਅੰਦਰ ਹੋਈ ਬਹਾਦਰਸ਼ਾਹ ਦੀ ਮ੍ਰਿਤੂ ਤੋਂ ਬਾਦ ਆਪ ਮੁਲਤਾਨ ਚਲੇ ਗਏ। ਉਥੇ ਹੀ ਸੰਨ 1713 ਈ. ਵਿਚ ਆਪ ਦਾ ਦੇਹਾਂਤ ਹੋਇਆ।

ਡਾ. ਗੁਰਦੇਵ ਸਿੰਘ ਪੰਧੋਹਲ ਦੁਆਰਾ ਰਚਿਤ ਪੁਸਤਕ 'ਦੀਵਾਨਿ ਗੋਯਾ' (ਅਨੁਵਾਦ) ਦੀ ਭੂਮਿਕਾ ਵਿਚ ਭਾਈ ਨੰਦ ਲਾਲ ਦੀਆਂ ਸਾਹਿਤਿਕ ਰਚਨਾਵਾਂ ਬਾਰੇ ਚਾਨਣਾ ਪਾਉਂਦਿਆ ਲਿਖਿਆ ਹੈ ਕਿ ਆਪ ਨੇ ਦਸ ਕ੍ਰਿਤੀਆਂ ਦੀ ਸਿਰਜਨਾ ਕੀਤੀ ਸੀ, ਜਿਵੇਂ *ਦੀਵਾਨਿ ਗੋਯਾ* (ਗੁਰੂ ਸਾਹਿਬ ਪ੍ਰਤਿ ਸ਼ਰਧਾ ਅਰਪਿਤ ਕਰਨ ਵਾਲੀਆਂ 63 ਫ਼ਾਰਸੀ ਗ਼ਜ਼ਲਾਂ

ਦਾ ਸੰਗ੍ਰਹਿ), *ਜ਼ਿੰਦਗੀਨਾਮਹ* (ਅਧਿਆਤਮਿਕ ਪ੍ਰੇਮ ਨੂੰ ਪ੍ਰਗਟਾਉਣ ਵਾਲੇ ਫ਼ਾਰਸੀ ਵਿਚ ਲਿਖੇ 510 ਸ਼ੇਅਰਾਂ ਦਾ ਸੰਕਲਨ), *ਤੌਸੀਫ਼ੇ-ਸਨਾ* (ਪਰਮਾਤਮਾ ਦੀ ਸਿਫ਼ਤ ਵਿਚ ਫ਼ਾਰਸੀ ਵਿਚ ਲਿਖੀ ਵਾਰਤਕ ਰਚਨਾ), *ਗੰਜਨਾਮਹ* (ਫ਼ਾਰਸੀ ਭਾਸ਼ਾ ਵਿਚ ਗੱਦ-ਪੱਦ ਮਿਸ਼ਰਿਤ ਰਚਨਾ ਜਿਸ ਵਿਚ ਦਸ ਗੁਰੂ ਸਾਹਿਬਾਨ ਦੀ ਉਸਤਤ ਕੀਤੀ ਗਈ ਹੈ), *ਦਸਤੂਰੁਲ ਇਨਸ਼ਾ* (ਫ਼ਾਰਸੀ ਵਾਰਤਕ ਵਿਚ ਲਿਖੀ ਪੰਜਾਬ ਅਤੇ ਮੁਲਤਾਨ ਬਾਰੇ ਇਤਿਹਾਸ ਨੁਮਾ ਰਚਨਾ), *ਅਰਜ਼ੁਲ ਅਲਫ਼ਾਜ਼* (ਫ਼ਾਰਸੀ ਭਾਸ਼ਾ ਵਿਚ ਲਿਖੇ 1346 ਸ਼ਿਅਰਾਂ ਦਾ ਵੱਡ-ਆਕਾਰਾ ਸੰਗ੍ਰਹਿ ਜਿਸ ਵਿਚ ਗੁਰੂ ਸਾਹਿਬਾਨ ਅਤੇ ਪਰਮਾਤਮਾ ਦੀ ਵਡਿਆਈ ਕੀਤੀ ਗਈ ਹੈ), *ਜੋਤਿ ਬਿਕਾਸ* (ਫ਼ਾਰਸੀ ਵਿਚ ਲਿਖੇ 175 ਸ਼ਿਅਰਾਂ ਵਿਚ ਦਸ ਗੁਰੂਆਂ ਵਿਚ ਅਗੰਮੀ ਜੋਤਿ ਦੇ ਵਿਕਾਸ ਨੂੰ ਚਿਤਰਿਆ ਗਿਆ ਹੈ) ਅਤੇ *ਜੋਤਿ ਬਿਕਾਸ* ਪੰਜਾਬੀ ਵਿਚ ਗੁਰੂ ਸਾਹਿਬ ਦੀ ਸਿਫਤ ਵਿਚ ਲਿਖੇ 43 ਸ਼ਿਅਰਾਂ ਦਾ ਸੰਕਲਨ। ਇਨ੍ਹਾਂ ਅੱਠ ਰਚਨਾਵਾਂ ਤੋਂ ਇਲਾਵਾ ਦੋ ਛੰਦ-ਬੱਧ ਪੰਜਾਬੀ ਰਚਨਾਵਾਂ—*ਰਹਿਤਨਾਮਹ* ਅਤੇ *ਤਨਖ਼ਾਹਨਾਮਹ*— ਭਾਈ ਨੰਦ ਲਾਲ ਦੇ ਨਾਂ 'ਤੇ ਉਪਲਬਧ ਹਨ। ਇਨ੍ਹਾਂ ਦੋਹਾਂ ਵਿਚ ਦਸਮ ਗੁਰੂ ਅਤੇ ਨੰਦ ਲਾਲ ਵਿਚ ਸਿੱਖ ਮਰਯਾਦਾ ਅਤੇ ਕਰਮਾਚਾਰ ਸੰਬੰਧੀ ਸੰਵਾਦ ਹਨ। ਇਨ੍ਹਾਂ ਦਾ ਕਰਤ੍ਰਿਤਵ ਸੰਦਿਗਧ ਹੈ। ਕਿਉਂਕਿ ਇਨ੍ਹਾਂ ਦੀਆਂ ਅੰਦਰਲੀਆਂ ਗਵਾਹੀਆਂ ਇਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਬਾਦ ਦਾ ਸਿੱਧ ਕਰਦੀਆਂ ਹਨ। ਤਨਖ਼ਾਹਨਾਮਹੇ ਵਿਚ ਰਹਿਤ ਨ ਕਮਾਉਣ ਵਾਲੇ ਕਈ ਧਾਰਮਿਕ ਦੰਡਾਂ ਦਾ ਵਿਵਰਣ ਦਿੱਤਾ ਹੈ। ਇਨ੍ਹਾਂ ਦੋਂ ਤੋਂ ਇਲਾਵਾ *ਸਾਖੀ ਰਹਿਤ ਕੀ* ਨਾਂ ਦੀ ਵਾਰਤਕ ਰਚਨਾ ਵੀ ਭਾਈ ਨੰਦ ਲਾਲ ਦੇ ਨਾਂ ਨਾਲ ਸੰਬੰਧਿਤ ਹੈ, ਪਰ ਇਹ ਵੀ ਗੁਰੂ ਜੀ ਤੋਂ ਬਹੁਤ ਬਾਦ ਵਿਚ ਲਿਖੀ ਗਈ ਹੈ। ਇਸ ਤਰ੍ਹਾਂ ਭਾਈ ਨੰਦ ਲਾਲ ਦੇ ਕਰਤ੍ਰਿਤਵ ਵਾਲੀਆਂ ਤਿੰਨੋਂ ਰਹਿਤਨਾਮਾ-ਨੁਮਾ ਰਚਨਾਵਾਂ ਸੰਦਿਗਧ ਹਨ।

ਸਪੱਸ਼ਟ ਹੈ ਕਿ ਭਾਈ ਨੰਦ ਲਾਲ ਨੇ ਗੁਰੂ ਸਾਹਿਬਾਨ, ਸਿੱਖੀ ਮਾਰਗ ਅਤੇ ਸਿੱਖ ਅਧਿਆਤਮਿਕਤਾ ਬਾਰੇ ਫ਼ਾਰਸੀ ਭਾਸ਼ੀ ਪਾਠਕਾਂ ਨੂੰ ਜਾਣਕਾਰ ਕਰਨ ਲਈ ਆਪਣਾ ਵੱਡ-ਮੁੱਲਾ ਅਤੇ ਸੰਵੇਦਨਸ਼ੀਲ ਸਾਹਿਤ ਸਿਰਜਿਆ।

# ਪ

**ਪਉੜੀ :** ਪੰਜਾਬੀ ਵਿਚ ਰਚੀਆਂ ਵਾਰਾਂ ਲਈ 'ਪਉੜੀ' ਛੰਦ ਦਾ ਵਿਸ਼ੇਸ਼ ਰੂਪ ਵਿਚ ਵਿਧਾਨ ਹੋਇਆ ਹੈ। ਅਸਲ ਵਿਚ, ਵਾਰ ਅਤੇ ਪਉੜੀ ਦਾ ਪਰੰਪਰਾਗਤ ਸੰਬੰਧ ਚਲਿਆ ਆ ਰਿਹਾ ਹੈ। ਯੁੱਧ ਨਾਲ ਸੰਬੰਧਿਤ ਕਾਵਿ ਤਦ ਤਕ 'ਵਾਰ' ਨਹੀਂ ਅਖਵਾ ਸਕਦਾ ਜਦ ਤਕ ਉਸ ਦੀ ਰਚਨਾ ਪਉੜੀ ਛੰਦ ਵਿਚ ਨ ਹੋਈ ਹੋਵੇ। 'ਨਾਦਰ ਸ਼ਾਹ ਦੀ ਵਾਰ' ਨੂੰ ਹੁਣ ਤਕ 'ਨਾਦਰਸ਼ਾਹ ਦੀ ਪਉੜੀ' ਕਰਕੇ ਲਿਖਿਆ ਜਾਂਦਾ ਹੈ। 'ਲਉ ਕੁਸ਼ ਦੀ ਵਾਰ' ਦੇ ਕਰਤਾ ਨੇ ਇਸ ਵਾਰ ਵਿਚ ਕਈ ਥਾਂਵਾਂ ਉਤੇ ਲਿਖਿਆ—*ਕੀਰਤਿ ਦਾਸ ਸੁਣਾਈ ਪੜਿ ਪੜਿ ਪਉੜੀਆਂ; ਦਾਸ ਥੀਆ ਕੁਰਬਾਣੇ ਪਉੜੀ ਆਖਿ ਆਖਿ।* 'ਚੰਡੀ ਦੀ ਵਾਰ' ਦੇ ਅੰਤ 'ਤੇ ਵੀ ਅੰਕਿਤ ਹੈ—*ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।* ਸਪੱਸ਼ਟ ਹੈ ਕਿ ਪਉੜੀ ਛੰਦ ਵਾਰ ਦਾ ਅਨਿਖੜ ਅੰਗ ਹੈ ਅਤੇ ਦੋਵੇਂ ਇਕ ਦੂਜੇ ਉਤੇ ਪਰਸਪਰ ਆਧਾਰਿਤ ਹਨ।

ਡਾ. ਚਰਨ ਸਿੰਘ ਨੇ 'ਬਾਣੀ ਬਿਓਰਾ' ਵਿਚ ਪਉੜੀ ਨੂੰ 'ਵਾਰ' ਦਾ ਛੰਦ ਮੰਨਿਆ ਹੈ। ਭਾਈ ਕਾਨ੍ਹ ਸਿੰਘ ਨੇ 'ਮਹਾਨਕੋਸ਼' ਵਿਚ 'ਵਾਰ' ਦਾ ਇਕ ਅਰਥ ਪਉੜੀ ਕਢਿਆ ਹੈ। ਉਨ੍ਹਾਂ ਨੇ ਲਿਖਿਆ ਹੈ—ਵਾਰ ਸ਼ਬਦ ਦਾ ਅਰਥ ਪਉੜੀ (ਨਿ:ਸ਼੍ਰੇਣੀ) ਛੰਦ ਭੀ ਹੋ ਸਕਦਾ ਹੈ, ਕਿਉਂਕਿ ਯੋਧਿਆ ਦੀ ਸੂਰਬੀਰਤਾ ਦਾ ਯਸ਼ ਪੰਜਾਬੀ ਕਵੀਆਂ ਨੇ ਬਹੁਤ ਕਰਕੇ ਇਸ ਛੰਦ ਵਿਚ ਲਿਖਿਆ ਹੈ। ਇਸ ਲਈ ਪਉੜੀ ਵਾਰ ਰਚਣ ਲਈ ਇਕ ਪ੍ਰਮਾਣਿਕ ਛੰਦ ਹੈ।

ਪਉੜੀ ਅਗੋਂ ਦੋ ਭੇਦਾਂ ਵਿਚ ਲਿਖੀ ਜਾਂਦੀ ਹੈ—'ਸਿਰਖੰਡੀ' ਅਤੇ 'ਨਿਸ਼ਾਨੀ'। ਇਨ੍ਹਾਂ ਦੇ ਵੀ ਮਾਤ੍ਰਾਵਾਂ ਦੀ ਗਿਣਤੀ ਵਜੋਂ ਅਗੇ ਕਈ ਉਪਭੇਦ ਹਨ, ਪਰ ਵਿਸ਼ੇਸ਼ ਕਰਕੇ ਤਿੰਨ ਹੀ ਪ੍ਰਧਾਨ ਰਹੇ ਹਨ—21,22 ਅਤੇ 23 ਮਾਤ੍ਰਾਵਾਂ ਵਾਲੇ, ਜਿਨ੍ਹਾਂ ਵਿਚ ਕ੍ਰਮਵਾਰ 12,9; 12,10;14,9 ਉਤੇ ਬਿਸ੍ਰਾਮ ਆਉਂਦਾ ਹੈ, ਪਰ ਕਈ ਵਾਰ ਪ੍ਰਭਾਵ ਨੂੰ ਜ਼ਿਆਦਾ ਉਘਾੜਨ ਲਈ ਪਉੜੀ ਦਾ ਅੰਤਲਾ ਚਰਣ ਛੋਟਾ ਕਰ ਦਿੱਤਾ ਜਾਂਦਾ ਹੈ, ਜਿਵੇਂ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਜਾਂ 'ਚੰਡੀ ਦੀ ਵਾਰ' ਵਿਚ। ਇਸ ਕਰਕੇ ਪਉੜੀ ਦੀਆਂ ਮਾਤ੍ਰਾਵਾਂ ਅਤੇ ਚਰਣਾਂ ਦੀ ਗਿਣਤੀ ਵਧ-ਘਟ ਹੁੰਦੀ

ਰਹਿੰਦੀ ਹੈ। ਇਸ ਵਾਧੇ ਘਾਟੇ ਦਾ ਮਕਸਦ ਬਹਿਰ ਵਿਚ ਚੁਸਤੀ ਲਿਆਉਣਾ ਹੈ।

'ਸਿਰਖੰਡੀ' ਭੇਦ ਦੀ ਵਰਤੋਂ ਯੁੱਧ ਦੀ ਤੇਜ਼ੀ ਨੂੰ ਪ੍ਰਗਟਾਉਣ ਲਈ ਕੀਤੀ ਜਾਂਦੀ ਹੈ, ਕਿਉਂਕਿ ਇਸ ਵਿਚ ਮੱਧ-ਅਨੁਪ੍ਰਾਸ ਦੀ ਵਰਤੋਂ ਨਾਲ ਅੰਤਲਾ ਤੁਕਾਂਤ ਬੇਮੇਲ ਹੋ ਜਾਂਦਾ ਹੈ ਅਤੇ ਭਾਵਨਾ ਵਿਚ ਉਲਾਰ ਆਉਂਦਾ ਹੈ। ਇਸ ਨਾਲ ਵਾਰ ਵਿਚ ਸਫ਼ੂਰਤੀ ਦਾ ਸੰਚਾਰ ਹੁੰਦਾ ਹੈ ਅਤੇ ਯੁੱਧ ਦਾ ਮਾਹੌਲ ਗੂੜ੍ਹਾ ਹੁੰਦਾ ਹੈ।

ਗੁਰੂ ਨਾਨਕ-ਆਗਮਨ ਤੋਂ ਪਹਿਲਾਂ ਵੀਰ-ਰਸ ਦੀ ਅਭਿਵਿਅਕਤੀ ਲਈ 'ਵਾਰ' ਕਾਵਿ ਰੂਪ ਜਨ-ਜੀਵਨ ਵਿਚ ਪ੍ਰਵਾਨ ਚੜ੍ਹ ਚੁਕਿਆ ਸੀ ਅਤੇ ਇਨ੍ਹਾਂ ਦੇ ਰਚੈਤਾ ਭੱਟ ਜਾਂ ਚਰਣ ਹੁੰਦੇ ਸਨ। ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਨੌਂ ਵਾਰਾਂ ਵਿਚੋਂ ਚਾਰ (ਟੁੰਡੇ ਅਸਰਾਜੇ ਕੀ ਵਾਰ, ਸਿਕੰਦਰ ਬਰਹਾਮ ਕੀ ਵਾਰ, ਮੂਸੇ ਕੀ ਵਾਰ ਅਤੇ ਲਲਾ ਬਹਲੀਮਾ ਕੀ ਵਾਰ) ਦੀਆਂ ਧੁਨੀਆਂ ਪੂਰਵ ਗੁਰੂ-ਨਾਨਕ ਕਾਲ ਵਿਚ ਰਚੀਆਂ ਗਈਆਂ ਵਾਰਾਂ ਦੇ ਆਧਾਰ 'ਤੇ ਨਿਸਚਿਤ ਕੀਤੀਆਂ ਗਈਆਂ ਹਨ। ਗੁਰੂ ਨਾਨਕ ਦੇਵ ਜੀ ਨੇ 'ਵਾਰ' ਨੂੰ ਵੀਰ-ਰਸ ਦੇ ਖੇਤਰ ਵਿਚੋਂ ਕਢ ਕੇ ਅਧਿਆਤਮਿਕਤਾ ਦੇ ਸ਼ਾਂਤ ਵਾਤਾਵਰਣ ਵਿਚ ਲਿਆਉਂਦਾ ਹੈ। ਇਸ ਪਰਿਵਰਤਨ ਨਾਲ ਇਕ ਪਾਸੇ ਜਿਥੇ ਵਾਰ ਦੇ ਵਿਸ਼ੇ-ਖੇਤਰ ਦਾ ਵਿਸਤਾਰ ਹੋਇਆ ਹੈ, ਉਥੇ ਦੂਜੇ ਪਾਸੇ ਲੋਕ-ਮਾਨਸ ਦੇ ਅਧਿਕ ਅਨੁਕੂਲ ਕਾਵਿ -ਰੂਪ ਨੂੰ ਅਪਣਾ ਕੇ ਜਿਗਿਆਸੂ ਨੂੰ ਪਰਮ-ਪਦ ਦੀ ਪ੍ਰਾਪਤੀ ਦੇ ਮਾਰਗ ਉਤੇ ਅਗੇ ਵਧਣ ਲਈ ਉਤਸਾਹਿਤ ਕੀਤਾ ਗਿਆ ਹੈ। ਇਸ ਨਾਲ ਸੰਘਰਸ਼ ਦਾ ਰੂਪ ਸੂਖਮ ਹੋ ਗਿਆ ਹੈ ਅਤੇ ਸ਼ਰੀਰਿਕ ਘੋਲ ਮਾਨਸਿਕ ਘੋਲ ਵਿਚ ਬਦਲ ਗਿਆ ਹੈ। ਇਥੇ ਸਦ-ਵ੍ਰਿੱਤੀਆਂ ਦਾ ਦੁਰਵ੍ਰਿੱਤੀਆਂ ਨਾਲ ਟਕਰਾਓ ਹੁੰਦਾ ਹੈ ਅਤੇ ਪ੍ਰਭੂ ਨੂੰ ਸ੍ਰੇਸ਼ਠ ਨਾਇਕ ਮੰਨ ਕੇ ਉਸ ਦੀ ਉਸਤਤ ਕੀਤੀ ਜਾਂਦੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 22 ਵਾਰਾਂ ਲਈ ਪਉੜੀ ਛੰਦ ਦੀ ਹੀ ਵਰਤੋਂ ਹੋਈ ਹੈ। ਇਨ੍ਹਾਂ ਤੋਂ ਇਲਾਵਾ ਵੀ ਕਈ ਬਾਣੀਆਂ ਦੇ ਪਦਿਆਂ ਨੂੰ ਪਉੜੀ ਕਹਿ ਦਿੱਤਾ ਜਾਂਦਾ ਹੈ, ਜਿਵੇਂ 'ਜਪੁਜੀ' ਅਤੇ 'ਬਾਵਨ-ਅਖਰੀ' ਦੇ ਪਦਿਆਂ ਨੂੰ । ਮੁੱਖ ਰੂਪ ਵਿਚ ਪਉੜੀ ਵਾਰ ਦਾ ਹੀ ਛੰਦ ਹੈ ਅਤੇ ਗੁਰੂ ਅਰਜਨ ਦੇਵ ਜੀ ਨੇ ਇਸ ਦੇ ਤਾਲਾਂ ਅਤੇ ਸਾਜ਼ਾਂ ਦਾ ਨਿਰਧਾਰਣ ਵੀ ਕੀਤਾ ਹੈ।

**ਪਉੜੀਆਂ ਗੁਰੂ ਗੋਬਿੰਦ ਕੀਆਂ** (ਕਾਵਿ) : ਇਹ ਕੁਲ ਅੱਠ ਪਉੜੀਆਂ ਦੀ ਰਚਨਾ ਹੈ ਜਿਸ ਅੰਦਰ ਭੰਗਾਣੀ ਦੇ ਯੁੱਧ-ਪ੍ਰਸੰਗ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਕੀਤੀ ਗਈ ਹੈ। ਇਨ੍ਹਾਂ ਦੇ ਕਰਤ੍ਰਿਤਵ ਦਾ ਸੰਬੰਧ ਦਸਮ ਗੁਰੂ ਜੀ ਦੇ ਦਰਬਾਰੀ ਢਾਡੀਆਂ ਮੀਰ ਮੁਸ਼ਕੀ ਅਤੇ ਮੀਰ ਛਬੀਲਾ ਨਾਲ ਜੋੜਿਆ ਜਾਂਦਾ ਹੈ। ਪਹਿਲੀ ਪਉੜੀ ਵਿਚ ਦਸਮ ਗੁਰੂ ਦਾ ਯਸ਼ ਗਾਇਆ ਗਿਆ ਹੈ ਅਤੇ ਗੁਰੂ ਜੀ ਨੂੰ ਪਰਮਾਤਮਾ ਦਾ ਅਵਤਾਰ ਮੰਨਿਆ ਗਿਆ ਹੈ। ਦੂਜੀ ਪਉੜੀ ਵਿਚ ਗੁਰੂ ਜੀ ਵਲੋਂ ਭੰਗਾਣੀ ਦੇ ਯੁੱਧ ਲਈ ਕੀਤੀ ਗਈ ਤਿਆਰੀ ਦਾ ਵਿਵਰਣ ਦਿੱਤਾ ਗਿਆ ਹੈ। ਬਾਕੀ ਪਉੜੀਆਂ ਵਿਚ ਯੁੱਧ-ਚਿਤ੍ਰਣ ਦੇ ਪ੍ਰਸੰਗ ਵਿਚ ਗੁਰੂ ਜੀ ਦੀ ਵੀਰਤਾ ਅਤੇ ਜਿਤ ਦਾ ਵਰਣਨ ਹੋਇਆ ਹੈ। ਇਸ ਦੀਆਂ ਪਹਿਲੀਆਂ ਪੰਜ ਪਉੜੀਆਂ ਦੀ ਭਾਸ਼ਾ ਦਾ ਸਰੂਪ ਪੰਜਾਬੀ ਪ੍ਰਧਾਨ ਹੈ। ਇਹ ਮੀਰ ਛਬੀਲਾ ਦੀਆਂ ਰਚੀਆਂ ਪ੍ਰਤੀਤ ਹੁੰਦੀਆਂ ਹਨ ਕਿਉਂਕਿ ਤੀਜੀ ਪਉੜੀ ਦੀ ਅੰਤਿਮ ਤੁਕ ਵਿਚ ਉਸ ਦਾ ਨਾਂ ਆਇਆ ਹੈ। ਆਖੀਰਲੀਆਂ ਤਿੰਨ ਪਉੜੀਆਂ ਦੀ ਭਾਸ਼ਾ ਬ੍ਰਜ ਪ੍ਰਧਾਨ ਹੈ ਅਤੇ ਇਨ੍ਹਾਂ ਵਿਚ ਮੀਰ ਮੁਸ਼ਕੀ ਦੇ ਨਾਂ ਦਾ ਉੱਲੇਖ ਹੋਇਆ ਹੈ। ਇਸ ਲਈ ਇਨ੍ਹਾਂ ਤਿੰਨਾਂ ਦਾ ਕਰਤ੍ਰਿਤਵ ਮੀਰ ਮੁਸ਼ਕੀ ਨਾਲ ਜੁੜਦਾ ਹੈ। ਇਨ੍ਹਾਂ ਪਉੜੀਆਂ ਵਿਚ ਯੁੱਧ ਦਾ ਵਰਣਨ ਬੜਾ ਸਜੀਵ ਹੋਇਆ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਇਸ ਯੁੱਧ ਵੇਲੇ ਦੋਵੇਂ ਢਾਡੀ ਗੁਰੂ ਜੀ ਪਾਸ ਮੌਜੂਦ ਸਨ।

**ਪਹਰੇ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਸਿਰੀ ਰਾਗ ਅਧੀਨ ਸੰਕਲਿਤ ਕੁਲ ਚਾਰ ਪਹਰਿਆਂ ਵਿਚੋਂ ਦੋ ਗੁਰੂ ਨਾਨਕ ਦੇਵ ਜੀ ਦੇ ਰਚੇ ਹਨ ਅਤੇ ਬਾਕੀ ਦੋ ਵਿਚੋਂ ਇਕ ਗੁਰੂ ਰਾਮਦਾਸ ਜੀ ਦਾ ਅਤੇ ਇਕ ਗੁਰੂ ਅਰਜਨ ਦੇਵ ਜੀ ਦਾ ਰਚਿਆ ਹੈ।

'ਪਹਿਰ' ਤੋਂ ਭਾਵ ਹੈ ਦਿਨ ਜਾਂ ਰਾਤ ਦਾ ਚੌਥਾ ਭਾਗ। ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਵਣਜਾਰੇ ਵਜੋਂ ਸੰਬੋਧਿਤ ਕੀਤਾ ਹੈ ਕਿ ਉਹ ਆਪਣੀ ਉਮਰ ਰੂਪੀ ਰਾਤ ਨੂੰ ਸੰਸਾਰ ਰੂਪੀ ਲੁਗੀ (ਅਸੁਰਖਿਅਤ) ਥਾਂ ਉਤੇ ਬਤੀਤ ਕਰਦਾ ਹੈ; ਆਪਣੇ ਜੀਵਨ ਰੂਪੀ ਧਨ ਦੀ ਰਖਿਆ ਲਈ ਉਚਿਤ ਵਿਵਸਥਾ ਨਹੀਂ ਕਰਦਾ। ਪਹਿਲੇ ਪਹਰੇ ਵਿਚ ਰਾਤ ਦੇ ਚਾਰ ਪਹਿਰਾਂ ਨੂੰ ਗੁਰੂ ਜੀ ਦੇ ਗਰਭ, ਬਾਲ, ਜਵਾਨ ਅਤੇ ਬਿਰਧ ਅਵਸਥਾ ਨਾਂ ਦਿੱਤੇ ਹਨ ਅਤੇ ਦੂਜੇ ਪਹਰੇ ਵਿਚ ਬਾਲ,

ਜਵਾਨ, ਪ੍ਰੌੜ੍ਹ ਅਤੇ ਬਿਰਧ ਅਵਸਥਾ ਨਾਂ ਕਲਪੇ ਹਨ। ਇਨ੍ਹਾਂ ਅਵਸਥਾਵਾਂ ਵਿਚ ਮਨੁੱਖ ਉਤੇ ਕੀ ਬੀਤਦੀ ਹੈ, ਉਸ ਦਾ ਹਿਰਦੇ ਬੇਧਕ ਢੰਗ ਨਾਲ ਬਹੁਤ ਪ੍ਰਭਾਵਸ਼ਾਲੀ ਚਿਤ੍ਰਣ ਕੀਤਾ ਗਿਆ ਹੈ। ਥਾਂ ਥਾਂ ਉਤੇ ਮਨੁੱਖ ਜਨਮ ਰੂਪੀ ਵਡ-ਮੁੱਲੀ ਵਸਤੂ ਨੂੰ ਵਿਅਰਥ ਵਿਚ ਕਾਮ ਆਦਿਕ ਵਿਸ਼ੇ ਵਾਸਨਾਵਾਂ ਰੂਪੀ ਚੋਰਾਂ ਦੁਆਰਾ ਚੁਰਾਏ ਜਾਣ ਤੋਂ ਬਚਾਉਣ ਦਾ ਉਪਦੇਸ਼ ਦਿੱਤਾ ਗਿਆ ਹੈ ਅਤੇ ਜੀਵਨ ਦੇ ਮੰਤਵ ਦੀ ਸਹੀ ਪੂਰਤੀ ਵੀ ਦਸੀ ਗਈ ਹੈ। ਇਨ੍ਹਾਂ ਵਿਚੋਂ ਪਹਿਲੇ ਪਹਰੇ ਵਿਚ ਚਾਰ ਅਤੇ ਦੂਜੇ ਵਿਚ ਪੰਜ ਪਦੇ ਹਨ। ਹਰ ਇਕ ਪਦੇ ਵਿਚ ਛੇ ਛੇ ਤੁਕਾਂ ਹਨ, ਜਿਨ੍ਹਾਂ ਦੀ ਰਚਨਾ ਦਾ ਸਰੂਪ ਕੁੰਡਲੀਆ ਛੰਦ ਨਾਲ ਕੁਝ ਕੁਝ ਮੇਲ ਖਾਂਦਾ ਹੈ, ਪਰ ਮਾਤ੍ਰਾਵਾਂ ਦੀ ਗਿਣਤੀ ਲਈ ਕਿਸੇ ਬੰਧਨ ਨੂੰ ਸਵੀਕਾਰ ਕਰਨੋ ਸੰਕੋਚ ਕੀਤਾ ਗਿਆ ਹੈ। ਇਨ੍ਹਾਂ ਦੀ ਭਾਸ਼ਾ ਵੈਰਾਗ ਦੀ ਭਾਵਨਾ ਉਤਪੰਨ ਕਰਨ ਵਿਚ ਸਹਾਇਕ ਹੈ।

ਗੁਰੂ ਰਾਮਦਾਸ ਜੀ ਦੇ ਲਿਖੇ ਪਹਰੇ ਦੀ ਰਚਨਾ ਗੁਰੂ ਨਾਨਕ ਦੇਵ ਜੀ ਦੁਆਰਾ ਲਿਖੇ ਪਹਰਿਆਂ ਦੀ ਪਰੰਪਰਾ ਵਿਚ ਹੋਈ ਹੈ। ਆਪ ਨੇ ਹਰਿਨਾਮ ਦਾ ਵਣਜ ਕਰਨ ਵਾਲੇ ਸਾਧਕ ਨੂੰ ਸਪੱਸ਼ਟ ਕੀਤਾ ਹੈ ਕਿ ਜੀਵਨ ਰੂਪੀ ਰਾਤ ਦੇ ਪਹਿਲੇ ਪਹਿਰ ਵਿਚ ਮਨੁੱਖ ਮਾਤਾ ਦੇ ਗਰਭ ਵਿਚ ਸਥਿਤ ਹੋਣ ਤੋਂ ਬਾਦ ਜਨਮ ਲੈਂਦਾ ਹੈ ਅਤੇ ਮਾਤਾ-ਪਿਤਾ ਖ਼ੁਸ਼ ਹੁੰਦੇ ਹਨ। ਅਜਿਹੀ ਸਥਿਤੀ ਵੇਲੇ ਖ਼ੁਸ਼ੀ ਦੇਣ ਵਾਲੇ ਪ੍ਰਭੂ ਦਾ ਨਾਮ ਜਪਿਆ ਜਾ ਸਕਦਾ ਹੈ। ਦੂਜੇ ਪਹਿਰ ਵਿਚ ਮਾਤਾ-ਪਿਤਾ ਦਾਤਾਰ ਦੀ ਥਾਂ ਦਾਤ ਪ੍ਰਤਿ ਮੋਹ ਪਾਲਦੇ ਹਨ। ਕੋਈ ਗੁਰਮੁਖ ਵਿਅਕਤੀ ਹੀ ਵਾਸਤਵਿਕਤਾ ਨੂੰ ਪਛਾਣ ਕੇ ਪਰਮਾਤਮਾ ਦੀ ਬੰਦਗੀ ਵਿਚ ਲਿਵ ਲਗਾਉਂਦਾ ਹੈ। ਤੀਜੇ ਪਹਿਰ ਵਿਚ ਮਨੁੱਖ ਘਰ-ਬਾਰੀ ਝਮੇਲਿਆਂ ਵਿਚ ਲਗ ਕੇ ਧਨ ਇਕੱਠਾ ਕਰਨ ਲਗਦਾ ਹੈ ਅਤੇ ਆਪਣੇ ਮੂਲ ਆਧਾਰ ਨੂੰ ਭੁਲ ਜਾਂਦਾ ਹੈ, ਪਰ ਗੁਰੂ ਦੀ ਕ੍ਰਿਪਾ ਨਾਲ ਹੀ ਉਹ ਸਨਮਾਰਗ ਉਤੇ ਆਉਂਦਾ ਹੈ। ਚੌਥੇ ਪਹਿਰ ਵਿਚ ਜੀਵਨ ਰੂਪੀ ਰਾਤ ਬੀਤਣ ਵਾਲੀ ਹੁੰਦੀ ਹੈ। ਪ੍ਰਭੂ ਦਾ ਸਿਮਰਨ ਕਰਨ ਵਾਲੇ ਆਪਣੀ ਜੀਵਨ-ਯਾਤ੍ਰਾ ਸਫਲ ਕਰਦੇ ਹਨ। ਗੁਰੂ ਦੇ ਉਪਦੇਸ਼ ਅਨੁਸਾਰ ਚਲਣ ਵਾਲਿਆਂ ਦਾ ਆਵਾਗਵਣ ਕਟ ਜਾਂਦਾ ਹੈ।

ਗੁਰੂ ਅਰਜਨ ਦੇਵ ਜੀ ਦੇ ਰਚੇ ਇਕ ਪਹਰੇ ਵਿਚ ਛੇ ਛੇ ਤੁਕਾਂ ਦੇ ਕੁਲ ਪੰਜ ਬੰਦ ਹਨ। ਗੁਰੂ ਜੀ ਨੇ ਇਸ ਪਹਰੇ ਦੀ ਰਚਨਾ ਕਰਕੇ ਜਿਗਿਆਸੂ ਨੂੰ ਜੀਵਨ ਦੀ ਵਾਸਤਵਿਕਤਾ ਦਾ ਬੋਧ ਕਰਾਇਆ ਹੈ ਅਤੇ ਦਸਿਆ ਹੈ ਕਿ ਮ੍ਰਿਤੂ ਦੇ ਗ਼ਲਬੇ ਨਾਲ ਮਨੁੱਖ ਅਸਮਰਥ ਹੋ ਕੇ ਸੰਸਾਰ ਤੋਂ ਚਲਾ ਜਾਂਦਾ ਹੈ। ਇਸ ਲਈ ਬਾਲਪਣ, ਜੁਆਨੀ, ਅੱਧਖੜ ਅਤੇ ਬਿਰਧ ਅਵਸਥਾ ਵਿਚ ਮੋਹ ਮਾਇਆ ਅਤੇ ਵਾਸਨਾਵਾਂ ਦਾ ਤਿਆਗ ਕਰਕੇ ਮਨੁੱਖ ਨੂੰ ਹਰਿ-ਭਗਤੀ ਵਿਚ ਲੀਨ ਰਹਿਣਾ ਚਾਹੀਦਾ ਹੈ। ਇਸ ਬਾਣੀ ਵਿਚ ਮਨੁੱਖ ਨੂੰ ਵਣਜਾਰਾ ਕਹਿ ਕੇ ਸੰਬੋਧਨ ਕੀਤਾ ਗਿਆ ਹੈ ਜੋ ਸੰਸਾਰ ਰੂਪੀ ਪਰਦੇਸ਼ ਵਿਚ ਜੀਵਨ ਰੂਪੀ ਰਾਤ ਨੂੰ ਕਟਣ ਲਈ ਚਾਰੇ ਪਹਿਰ ਜਾਗ ਕੇ ਕਟਦਾ ਹੈ। ਜ਼ਰਾ ਜਿੰਨੀ ਅਸਾਵਧਾਨੀ ਕਾਰਣ ਉਹ ਆਪਣਾ ਸਾਰਾ ਅਧਿਆਤਮਿਕ ਭਵਿਖ ਨਸ਼ਟ ਕਰ ਲੈਂਦਾ ਹੈ।

**ਪਹੇਵਾ/ਪਹੋਆ** (ਤੀਰਥ): ਹਰਿਆਣਾ ਪ੍ਰਾਂਤ ਦੇ ਕੁਰੁਕ੍ਸ਼ੇਤ੍ਰ ਜ਼ਿਲ੍ਹੇ ਦਾ ਇਕ ਪੁਰਾਤਨ ਤੀਰਥ ਜੋ ਸਰਸਵਤੀ ਨਦੀ ਦੇ ਖਬੇ ਕੰਢੇ ਉਤੇ ਵਸਿਆ ਹੋਇਆ ਹੈ। ਇਥੇ ਹਿੰਦੂ ਲੋਕ ਆਪਣੇ ਮਿਰਤਕਾਂ ਨਿਮਿਤ ਪਿੰਡ ਤਾਰਨ ਲਈ ਆਉਂਦੇ ਹਨ। ਇਥੇ ਦੋ ਸਿੱਖ ਗੁਰੂ-ਧਾਮ ਵੀ ਹਨ।

*ਗੁਰਦੁਆਰਾ ਬਾਉਲੀ ਸਾਹਿਬ* ਜੋ ਪੁਰਾਣੇ ਨਗਰ ਦੇ ਬਾਹਰ ਬਣਿਆ ਹੋਇਆ ਹੈ ਅਤੇ ਜਿਸ ਦਾ ਸੰਬੰਧ ਗੁਰੂ ਨਾਨਕ ਦੇਵ ਜੀ ਦੀ ਫੇਰੀ ਨਾਲ ਜੋੜਿਆ ਜਾਂਦਾ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਚੇਤਰ ਚੌਦਸ ਦੇ ਮੇਲੇ 'ਤੇ ਇਥੇ ਆਏ ਸਨ। ਗੁਰੂ ਜੀ ਨੇ ਲੋਕਾਂ ਨੂੰ ਪਿੰਡ ਅਰਪਿਤ ਕਰਨ ਦੀ ਨਿਰਰਥਕਤਾ ਦਾ ਬੋਧ ਕਰਾਉਂਦੇ ਹੋਇਆਂ ਹਰਿ-ਭਗਤੀ ਅਤੇ ਨਾਮ-ਸਿਮਰਨ ਵਲ ਰੁਚਿਤ ਕੀਤਾ। ਪਾਂਡਿਆਂ ਨੇ ਆਪਣੀ ਮਰਯਾਦਾ ਦੀ ਚੁਣੌਤੀ ਹੁੰਦੀ ਵੇਖ ਕੇ ਗੁਰੂ ਜੀ ਨੂੰ ਉਥੋਂ ਚਲੇ ਜਾਣ ਲਈ ਕਿਹਾ। ਗੁਰੂ ਜੀ ਨੇ ਉਥੋਂ ਥੋੜਾ ਹਟ ਕੇ ਆਪਣਾ ਆਸਣ ਲਗਾ ਦਿੱਤਾ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਅਤੇ ਤੀਰਥ-ਯਾਤ੍ਰੀਆਂ ਦੀ ਸੁਵਿਧਾ ਲਈ ਉਥੇ ਬਾਉਲੀ ਖੁਦਵਾਈ ਗਈ। ਬਾਦ ਵਿਚ ਕੈਥਲ ਨਰੇਸ਼ ਭਾਈ ਉਦੈ ਸਿੰਘ ਨੇ ਉਸ ਸਥਾਨ ਉਤੇ ਗੁਰਦੁਆਰਾ ਵੀ ਬਣਵਾ ਦਿੱਤਾ। ਸੰਨ 1950 ਈ. ਤੋਂ ਸੰਤ ਜੀਵਨ ਸਿੰਘ ਨੇ ਉਥੇ ਗੁਰਦੁਆਰੇ ਦੀ ਸੁੰਦਰ ਇਮਾਰਤ ਬਣਾ ਦਿੱਤੀ ਹੈ। ਇਹ ਗੁਰੂ-ਧਾਮ ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਸੇਵਾ-

ਸੰਭਾਲ ਸੰਤ ਜੀਵਨ ਸਿੰਘ ਦੇ ਸੇਵਕ ਕਰਦੇ ਹਨ। ਇਸ ਸਥਾਨ ਉਤੇ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਵੀ ਆਏ ਸਨ।

*ਗੁਰਦੁਆਰਾ ਮੰਜੀ ਸਾਹਿਬ* ਵੀ ਗੁਰਦੁਆਰਾ ਬਾਉਲੀ ਸਾਹਿਬ ਦੇ ਨੇੜੇ ਸਰਸਵਤੀ ਨਦੀ ਦੇ ਕੰਢੇ ਉਤੇ ਉਸਰਿਆ ਹੋਇਆ ਹੈ। ਪਹਿਲਾਂ ਗੁਰੂ ਨਾਨਕ ਸਾਹਿਬ ਇਸ ਸਥਾਨ ਉਤੇ ਬੈਠੇ ਸਨ, ਪਰ ਪਾਂਡਿਆਂ ਦੁਆਰਾ ਆਪੱਤੀ ਪ੍ਰਗਟ ਕਰਨ 'ਤੇ ਪਰੇ ਜਾ ਬੈਠੇ ਜਿਥੇ ਹੁਣ ਗੁਰਦੁਆਰਾ ਬਾਉਲੀ ਸਾਹਿਬ ਹੈ। ਇਸ ਗੁਰਦੁਆਰੇ ਵਾਲੀ ਥਾਂ 'ਤੇ ਬਾਦ ਵਿਚ ਕਈ ਗੁਰੂ ਸਾਹਿਬਾਨ ਆਏ ਸਨ। ਗੁਰਦੁਆਰਾ ਮੰਜੀ ਸਾਹਿਬ ਦੀ ਸਭ ਤੋਂ ਪਹਿਲਾਂ ਉਸਾਰੀ ਕੈਥਲ-ਪਤਿ ਭਾਈ ਉਦੈ ਸਿੰਘ ਨੇ ਹੀ ਕਰਵਾਈ ਸੀ। ਕਾਲਾਂਤਰ ਵਿਚ ਉਸ ਦੀ ਖ਼ਸਤਾ ਹਾਲਤ ਹੋ ਗਈ। ਉਸ ਦੀ ਨਵੀਂ ਇਮਾਰਤ ਵੀਹਵੀਂ ਸਦੀ ਦੇ ਅੰਤ ਵਿਚ ਉਸਾਰੀ ਗਈ ਹੈ ਅਤੇ ਵਿਵਸਥਾ ਗੁਰਦੁਆਰਾ ਬਾਉਲੀ ਸਾਹਿਬ ਵਾਲੀ ਕਮੇਟੀ ਹੀ ਕਰਦੀ ਹੈ।

**ਪੱਕਾ ਕਲਾਂ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਜ਼ਿਲ੍ਹਾ ਨਗਰ ਤੋਂ 24 ਕਿ.ਮੀ. ਦੱਖਣ ਵਲ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਸੰਨ 1706 ਈ. ਵਿਚ ਤਲਵੰਡੀ ਸਾਬੋ ਨੂੰ ਜਾਂਦਿਆਂ ਗੁਰੂ ਗੋਬਿੰਦ ਸਿੰਘ ਜੀ ਤਿੰਨ ਦਿਨ ਇਥੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਅਨੁਯਾਈਆਂ ਨੇ ਜੋ ਸਮਾਰਕ ਬਣਾਇਆ, ਉਸ ਦੇ ਪੁਜਾਰੀਆਂ ਦੇ ਕਬਜ਼ੇ ਵਿਚ ਰਹਿਣ ਕਾਰਣ ਸੰਨ 1947 ਈ. ਵਿਚ ਗੁਰੂ ਜੀ ਦੀ ਯਾਦ ਨੂੰ ਕਾਇਮ ਰਖਣ ਲਈ ਇਕ ਨਵਾਂ ਗੁਰੂ-ਧਾਮ 'ਗੁਰਦੁਆਰਾ ਜੰਡ ਸਾਹਿਬ ਪਾਤਿਸ਼ਾਹੀ ੧੦' ਬਣਾਇਆ ਗਿਆ। ਇਸ ਗੁਰੂ-ਧਾਮ ਦੇ ਨਾਲ ਸਰੋਵਰ ਬਣੇ ਹੋਣ ਕਾਰਣ ਇਸ ਨੂੰ 'ਗੁਰਦੁਆਰਾ ਜੰਡਸਰ ਪਾ. ਦਸਵੀਂ' ਵੀ ਕਹਿੰਦੇ ਹਨ। ਇਹ ਗੁਰਦੁਆਰਾ ਪਿੰਡ ਦੇ ਉਤਰ ਵਲ ਇਕ ਪੁਰਾਣੇ ਜੰਡ ਦੇ ਬ੍ਰਿਛ ਦੇ ਨੇੜੇ ਬਣਾਇਆ ਗਿਆ ਹੈ। ਇਸ ਬ੍ਰਿਛ ਬਾਰੇ ਦੋ ਗੱਲਾਂ ਪ੍ਰਚਲਿਤ ਹਨ। ਇਕ, ਇਹ ਕਿ ਜਿਸ ਕਿੱਲੇ ਨਾਲ ਦਸਮ ਗੁਰੂ ਜੀ ਨੇ ਘੋੜਾ ਬੰਨ੍ਹਿਆ ਸੀ, ਉਹੀ ਫੁਟ ਕੇ ਬ੍ਰਿਛ ਬਣ ਗਿਆ। ਦੂਜਾ, ਇਹ ਕਿ ਇਹ ਬ੍ਰਿਛ ਉਦੋਂ ਵਿਦਮਾਨ ਸੀ ਅਤੇ ਗੁਰੂ ਜੀ ਨੇ ਆਪਣਾ ਘੋੜਾ ਇਸ ਨਾਲ ਬੰਨ੍ਹਿਆ ਸੀ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਥੇ ਪਹਿਲੇ ਅਤੇ ਦਸਵੇਂ ਗੁਰੂ ਸਾਹਿਬਾਨ ਦਾ ਪ੍ਰਕਾਸ਼ ਪੁਰਬ ਅਤੇ ਪੰਜਵੇਂ ਗੁਰੂ ਸਾਹਿਬ ਦਾ ਸ਼ਹੀਦੀ ਦਿਨ ਬੜੇ ਉਤਸਾਹ ਨਾਲ ਮੰਨਾਇਆ ਜਾਂਦਾ ਹੈ।

**ਪੱਖੋਕੇ ਰੰਧਾਵੇ** (ਪਿੰਡ) : ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੇ ਡੇਰਾ ਬਾਬਾ ਨਾਨਕ ਤੋਂ ਪੂਰਬ ਵਲ ਸਥਿਤ ਇਕ ਪਿੰਡ ਜਿਥੇ ਗੁਰੂ ਨਾਨਕ ਦੇਵ ਜੀ ਦਾ ਸਹੁਰਾ ਬਾਬਾ ਮੂਲਚੰਦ ਚੋਣਾ ਖਤ੍ਰੀ ਬਟਾਲੇ ਵਿਚ ਆ ਕੇ ਵਸਣ ਤੋਂ ਪਹਿਲਾਂ ਰਹਿੰਦਾ ਸੀ। ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦੌਰਾਨ ਉਨ੍ਹਾਂ ਦਾ ਪਰਿਵਾਰ ਅਕਸਰ ਇਸ ਪਿੰਡ ਵਿਚ ਹੀ ਰਿਹਾ ਕਰਦਾ ਸੀ। ਗੁਰੂ ਨਾਨਕ ਦੇਵ ਜੀ ਦਾ ਇਕ ਸਿਦਕੀ ਸੇਵਕ ਅਜਿਤਾ ਰੰਧਾਵਾ ਇਸੇ ਪਿੰਡ ਦਾ ਸੀ।

ਗੁਰੂ ਨਾਨਕ ਦੇਵ ਜੀ ਦੇ ਮਹਾਪ੍ਰਸਥਾਨ ਤੋਂ ਬਾਦ ਬਾਬਾ ਸ੍ਰੀਚੰਦ ਕੁਝ ਸਮੇਂ ਲਈ ਇਸ ਪਿੰਡ ਵਿਚ ਹੀ ਠਹਿਰੇ ਸਨ। ਟਾਲ੍ਹੀ ਦੇ ਜਿਸ ਬ੍ਰਿਛ ਹੇਠਾਂ ਬੈਠ ਕੇ ਬਾਬਾ ਜੀ ਅੰਤਰ-ਧਿਆਨ ਹੁੰਦੇ ਸਨ, ਉਹ ਹੁਣ ਵੀ ਮੌਜੂਦ ਹੈ। ਉਸ ਟਾਲ੍ਹੀ ਦੇ ਨਾਲ ਹੀ ਬਾਬਾ ਸ੍ਰੀਚੰਦ ਦਾ ਸਮਾਰਕ ਬਣਿਆ ਹੋਇਆ ਹੈ, ਜਿਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ। ਮਹਾਨ ਕੋਸ਼ਕਾਰ ਅਨੁਸਾਰ ਇਥੇ ਬਾਬਾ ਜੀ ਦੇ ਦਰਸ਼ਨਾਂ ਲਈ ਛੇਵੇਂ ਗੁਰੂ ਸਾਹਿਬ ਵੀ ਆਏ ਸਨ।

**ਪੱਗ/ਪਗੜੀ :** ਵੇਖੋ 'ਦਸਤਾਰ'।

**ਪਟਨਾ** (ਨਗਰ) : ਬਿਹਾਰ ਪ੍ਰਦੇਸ਼ ਦਾ ਇਕ ਪ੍ਰਮੁਖ ਨਗਰ ਅਤੇ ਰਾਜਧਾਨੀ ਜੋ ਗੰਗਾ ਨਦੀ ਦੇ ਕੰਢੇ ਵਸਿਆ ਹੈ। ਮਹਾਤਮਾ ਬੁੱਧ ਦੇ ਵੇਲੇ ਇਹ ਪਾਟਲਿਗ੍ਰਾਮ ਕਰਕੇ ਜਾਣਿਆ ਜਾਂਦਾ ਸੀ, ਪਰ ਬਾਦ ਵਿਚ ਇਸ ਦਾ ਨਾਂ ਪਾਟਲਿਪੁਤ੍ਰ ਪ੍ਰਚਲਿਤ ਹੋਇਆ। ਬੁੱਧ ਦੇ ਸਮਕਾਲੀ ਮਹਾਰਾਜ ਅਜਾਤਸ਼ਤ੍ਰੂ ਨੇ ਇਸ ਨਗਰ ਦਾ ਭਰਪੂਰ ਵਿਕਾਸ ਕੀਤਾ ਅਤੇ ਉਸ ਦੇ ਉਤਰਾਧਿਕਾਰੀ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ। ਮੌਰਯ ਵੰਸ਼ ਦੇ ਰਾਜ-ਕਾਲ ਵੇਲੇ ਇਸ ਦੀ ਬਹੁਤ ਪ੍ਰਸਿੱਧੀ ਹੋਈ। ਇਹ ਉਦੋਂ 14 ਕਿ.ਮੀ. ਦੀ ਲੰਬਾਈ ਵਿਚ ਗੰਗਾ ਦੇ ਕੰਢੇ ਕੰਢੇ ਵਸਿਆ ਹੋਇਆ ਸੀ ਅਤੇ ਇਸ ਦੀ ਚੌੜਾਈ ਢਾਈ ਕਿ.ਮੀ. ਤੋਂ ਵਧ ਨਹੀਂ ਸੀ। ਅਜ ਵੀ ਇਸ ਦਾ ਆਕਾਰ ਪ੍ਰਕਾਰ ਕੁਝ ਉਸੇ ਤਰ੍ਹਾਂ ਦਾ ਹੈ। ਸਮਰਾਟ ਅਸ਼ੋਕ ਦੀ ਵੀ

ਇਹੀ ਨਗਰ ਰਾਜਧਾਨੀ ਸੀ ਅਤੇ ਇਥੋਂ ਹੀ ਉਸ ਦੇ ਫ਼ਰਮਾਨ ਜਾਰੀ ਕੀਤੇ ਜਾਂਦੇ ਸਨ।

ਮੌਰਯ ਵੰਸ਼ ਦੇ ਰਾਜ ਦੇ ਖ਼ਤਮ ਹੋਣ ਤੋਂ ਬਾਦ ਪਟਨਾ ਨਗਰ ਦਾ ਮਹੱਤਵ ਘਟਦੇ ਘਟਦੇ ਇਕ ਸਾਧਾਰਣ ਨਗਰ ਤਕ ਪਹੁੰਚ ਗਿਆ। ਸੰਨ 1541 ਈ. ਵਿਚ ਸ਼ੇਰ ਸ਼ਾਹ ਸੂਰੀ ਨੇ ਇਸ ਦੇ ਵਿਕਾਸ ਵਲ ਧਿਆਨ ਦਿੱਤਾ। ਔਰੰਗਜ਼ੇਬ ਦੇ ਪੋਤੇ ਅਜ਼ੀਮ ਨੇ ਇਸ ਨੂੰ ਵਿਕਸਿਤ ਕਰਨ ਦਾ ਬਹੁਤ ਯਤਨ ਕੀਤਾ। ਅੰਗ੍ਰੇਜ਼ਾਂ ਨੇ ਵੀ ਇਥੇ ਆਪਣੇ ਅਨੇਕ ਪ੍ਰਕਾਰ ਦੇ ਕੇਂਦਰ ਸਥਾਪਿਤ ਕੀਤੇ।

ਪੰਜਾਬ ਅਤੇ ਸਿੱਖ-ਇਤਿਹਾਸ ਨਾਲ ਪਟਨਾ ਨਗਰ ਦਾ ਵਿਸ਼ੇਸ਼ ਸੰਬੰਧ ਹੈ ਕਿਉਂਕਿ ਇਸ ਨਗਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ (ਵੇਖੋ) ਦਾ ਜਨਮ 22 ਦਸੰਬਰ 1866 ਈ. ਨੂੰ ਹੋਇਆ ਅਤੇ ਬਚਪਨ ਦੇ ਕੁਝ ਸਾਲ ਉਨ੍ਹਾਂ ਨੇ ਇਥੇ ਹੀ ਬਤੀਤ ਕੀਤੇ। ਗੁਰੂ ਸਾਹਿਬ ਦੇ ਜਨਮ ਲੈਣ ਵਾਲੇ ਸਥਾਨ ਉਤੇ ਹੁਣ ਬਹੁਤ ਆਲੀਸ਼ਾਨ ਗੁਰਦੁਆਰਾ *ਸ੍ਰੀ ਹਰਿਮੰਦਿਰ ਸਾਹਿਬ* ਬਣਿਆ ਹੋਇਆ ਹੈ। ਇਸ ਗੁਰੂ-ਧਾਮ ਨੂੰ ਸਿੱਖਾਂ ਦੇ ਤਖ਼ਤਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ। ਇਹ ਸਥਾਨ ਸਾਲਸ ਰਾਇ ਜੌਹਰੀ ਦਾ ਘਰ ਸੀ, ਜਿਥੇ ਗੁਰੂ ਨਾਨਕ ਸਾਹਿਬ ਨੇ ਚਰਣ ਪਾਏ ਸਨ। ਬਾਦ ਵਿਚ ਸਾਲਸ ਰਾਇ ਨੇ ਇਸ ਨੂੰ 'ਸੰਗਤ' ਵਿਚ ਬਦਲ ਦਿੱਤਾ ਅਤੇ ਕਾਲਾਂਤਰ ਵਿਚ ਇਹ 'ਛੋਟੀ ਸੰਗਤ' ਵਜੋਂ ਪ੍ਰਸਿੱਧ ਹੋਇਆ। ਸੰਨ 1930 ਈ. ਤਕ ਇਸ ਦੀ ਵਿਵਸਥਾ ਮਹੰਤਾਂ ਪਾਸ ਸੀ। ਉਸ ਤੋਂ ਬਾਦ ਪੰਜ ਵਿਅਕਤੀਆਂ ਦੀ ਕਮੇਟੀ ਬਣਾ ਕੇ ਇਸ ਦਾ ਪ੍ਰਬੰਧ ਉਸ ਦੇ ਹਵਾਲੇ ਕਰ ਦਿੱਤਾ ਗਿਆ। ਇਸ ਦਾ ਸਰਪ੍ਰਸਤ ਜ਼ਿਲ੍ਹਾ ਸੈਸ਼ਨ ਜੱਜ ਬਣਾਇਆ ਗਿਆ। ਸੰਨ 1956 ਈ. ਤੋਂ 15 ਮੈਂਬਰੀ ਕਮੇਟੀ ਬਣਾ ਕੇ ਗੁਰੂ-ਧਾਮ ਦਾ ਪ੍ਰਬੰਧ ਉਸ ਨੂੰ ਸੌਂਪ ਦਿੱਤਾ ਗਿਆ। ਉਸ ਕਮੇਟੀ ਵਿਚ ਲਗਭਗ ਸਾਰੀਆਂ ਸਿੱਖ ਸੰਪ੍ਰਦਾਵਾਂ/ਕਮੇਟੀਆਂ ਨੂੰ ਪ੍ਰਤਿਨਿਧਤਾ ਦਿੱਤੀ ਗਈ। ਇਥੇ ਗੁਰੂ ਸਾਹਿਬ ਦੀ ਯਾਦ ਨਾਲ ਸੰਬੰਧਿਤ ਕੁਝ ਵਸਤੂਆਂ ਸੁਰਖਿਅਤ ਹਨ, ਜਿਵੇਂ ਪੰਘੂੜਾ ਸਾਹਿਬ, ਗੁਰੂ ਸਾਹਿਬ ਦੇ ਚਾਰ ਤੀਰ, ਇਕ ਨਿੱਕੀ ਤਲਵਾਰ, ਇਕ ਨਿੱਕਾ ਖੰਡਾ ਅਤੇ ਨਿੱਕੀ ਕਟਾਰ, ਚੰਦਨ ਦੀ ਲਕੜੀ ਦਾ ਬਣਿਆ ਕੰਘਾ, ਖੜਾਵਾਂ, ਹੁਕਮਨਾਮੇ ਆਦਿ।

*ਗੁਰਦੁਆਰਾ ਪਹਿਲਾ ਬੜਾ ਗਾਏ ਘਾਟ* ਨੂੰ 'ਗੁਰਦੁਆਰਾ ਗਾਏ ਘਾਟ' ਵੀ ਕਿਹਾ ਜਾਂਦਾ ਹੈ। ਪੰਜਾਬੀ ਯਾਤ੍ਰੀ ਇਸ ਨੂੰ 'ਗਊਘਾਟ' ਵੀ ਕਹਿ ਦਿੰਦੇ ਹਨ। ਨਗਰ ਦੇ ਆਲਮਗੰਜ ਖੇਤਰ ਵਿਚ ਸਥਿਤ ਇਸ ਗੁਰੂ-ਧਾਮ ਵਾਲੇ ਸਥਾਨ ਉਤੇ ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਦੌਰਾਨ ਜੈਤਾ ਨਾਂ ਦੇ ਇਕ ਧਰਮਾਤਮਾ ਵਿਅਕਤੀ ਪਾਸ ਠਹਿਰੇ ਸਨ। ਜੈਤਾ ਨੇ ਗੁਰੂ ਜੀ ਤੋਂ ਸਿੱਖੀ ਗ੍ਰਹਿਣ ਕਰਕੇ ਆਪਣੇ ਘਰ ਵਾਲੀ ਥਾਂ ਉਤੇ 'ਬੜੀ ਸੰਗਤ' ਜਾਂ 'ਗਾਏ ਘਾਟ ਸੰਗਤ' ਬਣਾ ਦਿੱਤੀ। ਸਥਾਨਕ ਰਵਾਇਤ ਅਨੁਸਾਰ ਇਸ ਥਾਂ ਤੋਂ ਗੁਰੂ ਜੀ ਨੇ ਮਰਦਾਨੇ ਨੂੰ ਸ਼ਹਿਰ ਵਿਚ ਹੀਰੇ ਦਾ ਮੁੱਲ ਪਵਾਉਣ ਲਈ ਭੇਜਿਆ ਸੀ, ਜਿਸ ਦੇ ਫਲਸਰੂਪ ਸਾਲਸ ਰਾਇ ਜੌਹਰੀ ਗੁਰੂ ਜੀ ਦਾ ਸਿੱਖ ਬਣਿਆ ਸੀ। ਸਾਲਸ ਰਾਇ ਨੇ ਗੁਰੂ ਜੀ ਨੂੰ ਆਪਣੇ ਘਰ ਨਿਮੰਤਰਿਤ ਕਰਕੇ ਉਥੇ ਛੋਟੀ ਸੰਗਤ ਸਥਾਪਿਤ ਕੀਤੀ। ਜਦੋਂ ਸੰਨ 1666 ਈ. ਵਿਚ ਗੁਰੂ ਤੇਗ ਬਹਾਦਰ ਪਟਨਾ ਨਗਰ ਆਏ ਤਾਂ ਪਹਿਲਾਂ ਬੜੀ ਸੰਗਤ ਵਿਚ ਠਹਿਰੇ ਅਤੇ ਬਾਦ ਵਿਚ ਛੋਟੀ ਸੰਗਤ ਵਾਲੀ ਥਾਂ ਚਲੇ ਗਏ। ਇਸ ਗੁਰੂ-ਧਾਮ ਵਿਚ ਮਾਤਾ ਗੁਜਰੀ ਦੀ ਦੀ ਚੱਕੀ ਅਤੇ ਭਾਈ ਮਰਦਾਨੇ ਦੀ ਰਬਾਬ ਸੰਭਾਲੀ ਹੋਈ ਹੈ।

*ਗੁਰਦੁਆਰਾ ਬਾਲ ਲੀਲਾ ਮੈਨੀ ਸੰਗਤ* ਰਾਜਾ ਫਤਹਿਚੰਦ ਮੈਨੀ ਦੇ ਘਰ ਵਾਲੀ ਥਾਂ ਉਤੇ ਬਣਿਆ ਹੋਇਆ ਹੈ। ਇਹ ਤਖ਼ਤ ਸਾਹਿਬ ਦੇ ਨੇੜੇ ਹੀ ਇਕ ਗਲੀ ਵਿਚ ਸਥਿਤ ਹੈ। ਬਾਲਕ ਗੋਬਿੰਦ ਰਾਇ ਬਾਲ ਲੀਲਾਵਾਂ ਕਰਦੇ ਹੋਏ ਆਪਣੇ ਬਾਲ ਸਾਥੀਆਂ ਸਹਿਤ ਰਾਜਾ ਫਤਹਿਚੰਦ ਦੇ ਘਰ ਪਹੁੰਚ ਜਾਂਦੇ ਸਨ। ਰਾਜਾ ਸਾਹਿਬ ਦੀ ਪਤਨੀ ਦੀ ਬਾਲਕ ਗੁਰੂ ਜੀ ਨੂੰ ਵੇਖ ਕੇ ਪੁੱਤਰ ਦੀ ਸਧਰ ਪੂਰੀ ਹੁੰਦੀ ਸੀ। ਉਹ ਗੁਰੂ ਜੀ ਲਈ ਤਲੇ ਹੋਏ ਚਣੇ, ਪੂਰੀਆਂ ਅਤੇ ਦੁੱਧ ਦੀ ਵਿਵਸਥਾ ਕਰਦੀ ਹੁੰਦੀ ਸੀ। ਗੁਰੂ-ਪਰਿਵਾਰ ਦੇ ਪੰਜਾਬ ਨੂੰ ਪਰਤਣ ਉਪਰੰਤ ਰਾਜਾ ਫਤਹਿਚੰਦ ਨੇ ਆਪਣੇ ਘਰ ਨੂੰ ਸੰਗਤ ਵਿਚ ਬਦਲ ਦਿੱਤਾ। ਹੁਣ ਇਸ ਦੀ ਪੁਰਾਣੀ ਇਮਾਰਤ ਦਾ ਕੁਝ ਅੰਸ਼ ਛਡ ਕੇ ਨਵਾਂ ਗੁਰੂ-ਧਾਮ ਬਣਾ ਦਿੱਤਾ ਗਿਆ ਹੈ। ਇਸ ਦੀ ਵਿਵਸਥਾ ਨਿਰਮਲੇ ਸੰਤ ਕਰਦੇ ਹਨ। ਤਲੇ ਹੋਏ ਚਣਿਆਂ ਅਤੇ ਪੂਰੀਆਂ ਦਾ ਪ੍ਰਸਾਦ ਵਰਤਾਇਆ ਜਾਂਦਾ ਹੈ। ਇਥੇ ਗੁਰੂ ਜੀ ਦੇ ਬਚਪਨ ਦੀਆਂ ਜੁਤੀਆਂ ਦਾ ਇਕ ਜੋੜਾ ਸੰਭਾਲਿਆ ਹੋਇਆ ਹੈ।

*ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਘਾਟ* ਤਖ਼ਤ ਹਰਿਮੰਦਿਰ ਸਾਹਿਬ ਦੇ ਨੇੜੇ ਹੀ ਹੈ। ਪਹਿਲਾਂ ਗੰਗਾ ਨਦੀ

ਇਸ ਨਾਲੋਂ ਵਗਦੀ ਸੀ। ਗੁਰੂ ਜੀ ਆਪਣੇ ਬਾਲ ਸਾਥੀਆਂ ਨਾਲ ਗੰਗਾ ਨਦੀ ਦੇ ਕੰਢੇ ਖੇਡਣ ਜਾਂਦੇ ਸਨ। ਕਹਿੰਦੇ ਹਨ, ਗੁਰੂ ਜੀ ਪਾਣੀ ਭਰਨ ਵਾਲੀਆਂ ਝੀਊਰੀਆਂ ਦੇ ਘੜਿਆਂ ਉਪਰ ਆਪਣੇ ਤੀਰਾਂ ਦੇ ਨਿਸ਼ਾਨਿਆਂ ਨੂੰ ਪਰਖਦੇ ਸਨ। ਇਥੇ ਹੀ ਪੰਡਿਤ ਸ਼ਿਵਦੱਤ ਨੇ ਬਾਲਕ ਰੂਪ ਵਿਚ ਆਪਣੇ ਇਸ਼ਟ ਨੂੰ ਵੇਖਿਆ ਸੀ। ਇਸ ਛੋਟੇ ਜਿਹੇ ਗੁਰਦੁਆਰੇ ਦੀ ਵਿਵਸਥਾ ਤਖ਼ਤ ਸਾਹਿਬ ਵਾਲੀ ਕਮੇਟੀ ਹੀ ਕਰਦੀ ਹੈ।

*ਗੁਰਦੁਆਰਾ ਗੁਰੂ ਕਾ ਬਾਗ਼* ਪਟਨਾ ਨਗਰ ਦੀ ਪੂਰਬੀ ਦਿਸ਼ਾ ਵਲ ਲਗਭਗ ਤਿਨ ਕਿ.ਮੀ. ਦੀ ਵਿਥ ਉਤੇ ਬਣਿਆ ਹੋਇਆ ਹੈ। ਜਦੋਂ ਗੁਰੂ ਤੇਗ ਬਹਾਦਰ ਜੀ ਆਸਾਮ ਦੀ ਫੇਰੀ ਤੋਂ ਵਾਪਸ ਆਏ ਤਾਂ ਇਥੇ ਇਕ ਬਾਗ਼ ਵਿਚ ਉਤਾਰਾ ਕੀਤਾ। ਇਹ ਬਾਗ਼ ਨਵਾਬ ਰਹੀਮ ਬਖਸ਼ ਅਤੇ ਨਵਾਬ ਕਰੀਮ ਬਖ਼ਸ਼ ਦਾ ਲਗਵਾਇਆ ਹੋਇਆ ਸੀ, ਪਰ ਇਸ ਦੇ ਬਹੁਤ ਬ੍ਰਿਛ ਸੁਕ ਗਏ ਸਨ। ਕਹਿੰਦੇ ਹਨ ਕਿ ਗੁਰੂ ਜੀ ਦੀ ਆਮਦ ਨਾਲ ਸੁਕੇ ਬ੍ਰਿਛ ਹਰੇ ਭਰੇ ਹੋ ਗਏ। ਰਖਵਾਲਿਆਂ ਨੇ ਨਵਾਬਾਂ ਨੂੰ ਖ਼ਬਰ ਕੀਤੀ। ਉਹ ਆ ਕੇ ਹੈਰਾਨ ਹੋ ਗਏ। ਉਨ੍ਹਾਂ ਨੇ ਉਹ ਬਾਗ਼ ਗੁਰੂ ਜੀ ਨੂੰ ਹੀ ਅਰਪਿਤ ਕਰ ਦਿੱਤਾ। ਗੁਰੂ ਜੀ ਦੀ ਆਮਦ ਸੁਣ ਕੇ ਪਟਨੇ ਦੀ ਸੰਗਤ ਬਾਗ਼ ਵਿਚ ਪਹੁੰਚ ਗਈ। ਗੁਰੂ ਪਰਿਵਾਰ ਵੀ ਉਥੇ ਪਹੁੰਚ ਗਿਆ। ਗੁਰੂ ਜੀ ਨੇ ਪਹਿਲੀ ਵਾਰ ਆਪਣੇ ਸੁਪੁੱਤਰ ਗੋਬਿੰਦ ਰਾਇ ਜੀ ਨੂੰ 17 ਅਪ੍ਰੈਲ 1670 (ਵਿਸਾਖ ਸੁਦੀ 7, 1727 ਬਿ.) ਨੂੰ ਉਥੇ ਵੇਖਿਆ। ਇਸੇ ਦਿਨ ਨੂੰ ਹਰ ਸਾਲ ਇਸ ਗੁਰਦੁਆਰੇ ਵਿਚ ਧਾਰਮਿਕ ਮੇਲਾ ਲਗਦਾ ਹੈ। ਪੁਰਾਤਨ ਇਮਾਰਤ ਨੂੰ ਤਖ਼ਤ ਸਾਹਿਬ ਦੀ ਕਮੇਟੀ ਨੇ ਡਿਗਵਾ ਕੇ ਸੰਨ 1972 ਈ. ਵਿਚ ਨਵੀਂ ਉਸਰਵਾ ਦਿੱਤੀ ਹੈ। ਸਾਢੇ ਛੇ ਏਕੜ ਪਰਿਸਰ ਵਾਲੇ ਇਸ ਗੁਰਦੁਆਰੇ ਵਿਚ ਹੁਣ ਵੀ ਫਲਦਾਰ ਬ੍ਰਿਛ ਲਗਾਏ ਜਾਂਦੇ ਹਨ।

**ਪਟਨੇ ਵਾਲੀ ਬੀੜ** (ਦਸਮ ਗ੍ਰੰਥ) : ਇਹ ਬੀੜ ਗੁਰਦੁਆਰਾ ਜਨਮ-ਸਥਾਨ ਪਟਨਾ ਸਾਹਿਬ ਦੇ ਤੋਸ਼ਾਖ਼ਾਨੇ ਵਿਚ ਪਈ ਹੈ। ਉਥੇ ਦਸਮ-ਗ੍ਰੰਥ ਦੀਆਂ ਕਈ ਬੀੜਾਂ ਪਈਆਂ ਹਨ। ਉਨ੍ਹਾਂ ਵਿਚੋਂ ਦੋ ਜ਼ਿਆਦਾ ਪ੍ਰਾਚੀਨ ਹਨ। ਪਰ ਉਨ੍ਹਾਂ ਦੋਹਾਂ ਦੇ ਲਿਖੇ ਜਾਣ ਦੇ ਸਮੇਂ ਬਾਰੇ ਕਿਸੇ ਵਿਚ ਵੀ ਕੋਈ ਜਾਣਕਾਰੀ ਨਹੀਂ ਮਿਲਦੀ। ਇਕ ਬੀੜ ਸਾਧਾਰਣ ਢੰਗ ਨਾਲ ਲਿਖੀ ਹੋਈ ਹੈ (ਇਸ ਦੇ ਕੇਵਲ ਪਹਿਲੇ ਪੰਨੇ ਅੰਕ 21 ਉਤੇ ਵੇਲ ਬਣੀ ਹੋਈ ਹੈ) ਅਤੇ ਦੂਜੀ ਬੀੜ ਦੀ ਹਰ ਇਕ ਰਚਨਾ/ਬਾਣੀ ਦਾ ਪਹਿਲਾ ਪੰਨਾ ਚਿਤਰਮਈ ਹੈ। ਦੋਵੇਂ ਬੀੜਾਂ ਲਗਭਗ ਨੇੜੇ ਤੇੜੇ ਦੇ ਸਮੇਂ ਵਿਚ ਹੀ ਲਿਖੀਆਂ ਗਈਆਂ ਸਨ, ਪਰ ਇਤਿਹਾਸਿਕ ਦ੍ਰਿਸ਼ਟੀ ਤੋਂ ਸਾਧਾਰਣ ਢੰਗ ਨਾਲ ਲਿਖੀ ਬੀੜ ਦਾ ਮਹੱਤਵ ਅਧਿਕ ਹੈ ਕਿਉਂਕਿ ਇਸ ਬੀੜ ਵਿਚ ਖ਼ਾਸ ਦਸਖ਼ਤੀ ਪਤਰਿਆਂ ਦੇ ਉਤਾਰੇ ਦੂਜੀ ਬੀੜ ਨਾਲੋਂ ਵਧ ਹਨ। ਇਸ ਵਿਚ ਦੂਜੀ ਬੀੜ ਨਾਲੋਂ ਕੁਝ ਬਾਣੀਆਂ ਵੀ ਜ਼ਿਆਦਾ ਹਨ। ਇਸ ਬੀੜ ਦਾ ਪਿਛਲਾ ਇਤਿਹਾਸ ਉਥੇ ਕਿਸੇ ਨੂੰ ਪਤਾ ਨਹੀਂ। ਇਸ ਨੂੰ ਉਹ ਖ਼ਾਸ ਬੀੜ ਵੀ ਨਹੀਂ ਮੰਨਿਆ ਜਾ ਸਕਦਾ ਜਿਸ ਨੂੰ ਗਿਆਨੀ ਗਿਆਨ ਸਿੰਘ ਅਨੁਸਾਰ ਭਾਈ ਸੁਖਾ ਸਿੰਘ ਨੇ ਤਿਆਰ ਕੀਤਾ ਸੀ, ਕਿਉਂਕਿ ਗਿਆਨੀ ਗਿਆਨ ਸਿੰਘ ਵਲੋਂ ਦਸੇ ਤੱਥਾਂ ਨਾਲ ਇਹ ਮੇਲ ਨਹੀਂ ਖਾਂਦੀ।

ਇਸ ਬੀੜ ਵਿਚ 713 ਪੱਤਰੇ ਹਨ। ਸ਼ੁਰੂ ਵਿਚ ਦੋ ਪੱਤਰੇ ਅੰਕ ਰਹਿਤ ਹਨ। ਪੱਤਰਾ ਅੰਕ 1 ਤੋਂ 19 ਤਕ, ਸੰਖਿਪਤ ਅਤੇ ਵਿਸਤਰਿਤ, ਦੋ ਤਰ੍ਹਾਂ ਦਾ ਤਤਕਰਾ ਦਿੱਤਾ ਹੈ। ਪੱਤਰਾ 20 ਖ਼ਾਲੀ ਹੈ ਅਤੇ 21 ਅੰਕ ਵਾਲੇ ਪੱਤਰੇ ਤੋਂ ਜਾਪੁ ਸਾਹਿਬ ਦਾ ਪਾਠ ਸ਼ੁਰੂ ਹੁੰਦਾ ਹੈ। ਇਸ ਬੀੜ ਦਾ ਪੱਤਰਾ ਅੰਕ 370 ਖ਼ਾਲੀ ਹੈ ਅਤੇ ਅੰਤ ਵਿਚ ਵੀ ਕੁਝ ਪੱਤਰੇ ਬਿਨਾ ਅੰਕ ਲਿਖੇ ਖ਼ਾਲੀ ਹਨ। ਜਿਲਦ ਦੇ ਬਾਹਰ ਵਾਲਾ ਕਪੜਾ ਪੀਲਾ ਅਤੇ ਮਟਮੈਲਾ ਹੈ ਅਤੇ ਅੰਦਰ ਵਾਲਾ ਬੂਟੀਦਾਰ ਲਾਲ ਹੈ। ਇਸ ਵਿਚ ਮੁਢਲੀਆਂ ਉਕਤੀਆਂ, ਅੰਤਿਮ ਪੁਸ਼ਪਿਕਾਵਾਂ ਅਤੇ ਛੰਦਾਂ ਦੇ ਅੰਕ ਲਾਲ ਸਿਆਹੀ ਨਾਲ ਲਿਖੇ ਹਨ। ਹੜਤਾਲ ਦੀ ਵਰਤੋਂ ਬਹੁਤ ਘਟ ਹੋਈ ਹੈ। ਉਪਰ ਅਤੇ ਹੇਠਾਂ ਹਾਸ਼ੀਏ ਦੀਆਂ ਲਕੀਰਾਂ ਨਹੀਂ ਲਗੀਆਂ ਹੋਈਆਂ, ਕੇਵਲ ਥਾਂ ਛਡੀ ਹੋਈ ਮਿਲਦੀ ਹੈ। ਸੱਜੇ ਅਤੇ ਖੱਬੇ ਚਾਰ ਲਕੀਰੀ ਹਾਸ਼ੀਆ ਲਗਿਆ ਹੋਇਆ ਹੈ। ਚੌਹਾਂ ਵਿਚੋਂ ਬਾਹਰਲੀਆਂ ਲਕੀਰਾਂ ਲਾਲ ਹਨ ਅਤੇ ਅੰਦਰਲੀਆਂ ਨੀਲੀਆਂ, ਕਾਗ਼ਜ਼ ਵੀ ਪੁਰਾਣਾ ਹੈ। ਇਸ ਬੀੜ ਦੀ ਲਿਪੀ ਦਾ ਸਰੂਪ, ਕਾਗ਼ਜ਼ ਦੀ ਪੁਰਾਤਨਤਾ, ਆਦਿ ਤੱਥ ਇਸ ਨੂੰ ਦੋ ਸੌ ਵਰ੍ਹੇ ਪੁਰਾਣਾ ਸਿਧ ਕਰਦੇ ਹਨ। ਇਹ ਬੀੜ ਇਕੋ ਹੱਥ ਦੀ ਲਿਖੀ ਹੋਈ ਹੈ। ਜਿਸ ਖ਼ਾਸ ਬੀੜ ਦਾ ਜ਼ਿਕਰ ਭਾਈ ਰਣਧੀਰ ਸਿੰਘ ਨੇ ਆਪਣੀ ਪੁਸਤਕ 'ਦਸਵੇਂ ਪਾਤਿਸ਼ਾਹ ਕੇ ਗ੍ਰੰਥ ਦਾ ਇਤਿਹਾਸ' (ਪੰਨੇ 44-45) ਵਿਚ ਕੀਤਾ ਹੈ, ਉਹ ਇਹ ਬੀੜ ਨਹੀਂ ਹੈ ਕਿਉਂਕਿ ਇਨ੍ਹਾਂ ਦੋਹਾਂ ਦੇ ਵੇਰਵੇ ਆਪਸ

ਵਿਚ ਮੇਲ ਨਹੀਂ ਖਾਂਦੇ। ਭਾਈ ਰਣਧੀਰ ਸਿੰਘ ਦੁਆਰਾ ਦਸੀ ਬੀੜ ਦੀ ਕਿਤੇ ਸੂਹ ਨਹੀਂ ਮਿਲੀ।

ਇਸ ਬੀੜ ਵਿਚ ਰਚਨਾਵਾਂ ਅਗੇ ਲਿਖੇ ਕ੍ਰਮ ਨਾਲ ਦਰਜ ਹੋਈਆਂ ਹਨ—(1) ਜਾਪੁ, (2) ਅਕਾਲ ਉਸਤਤਿ, (3) ਸਵੈਯੇ 32, (4) ਬਚਿਤ੍ਰ ਨਾਟਕ, (5) ਚੌਬੀਸ ਅਵਤਾਰ, (6) ਚੰਡੀ ਚਰਿਤ੍ਰ-੧, (7) ਬ੍ਰਹਮਾਵਤਾਰ, (8) ਗਿਆਨ ਪ੍ਰਬੋਧ, (9) ਚੰਡੀ ਚਰਿਤ੍ਰ-੨, (10) ਰੁਦ੍ਰਾਵਤਾਰ, (11) ਬਿਸਨਪਦੇ, (12) ਛਕਾ ਭਗੌਤੀ ਜੂ ਕਾ, (13) ਸਸਤ੍ਰ ਨਾਮ ਮਾਲਾ, (14) ਵਾਰ ਦੁਰਗਾ ਕੀ, (15) ਚਰਿਤ੍ਰੋਪਾਖਿਆਨ, (16) ਅਸਫੋਟਕ ਕਬਿਤ, (17) ਭਗਵੰਤ ਗੀਤਾ, (18) ਸੰਸਾਹਰ ਸੁਖਮਨਾ, (19) ਸਬਦ (ਰਾਗਾਂ ਵਿਚ ਲਿਖੇ), (20) ਵਾਰ ਮਾਲਕੌਂਸ ਕੀ, (21) ਵਾਰ ਭਗਉਤੀ ਜੂ ਕੀ ਅਤੇ (22) ਜ਼ਫ਼ਰਨਾਮਾ (ਗੁਰੁਮਖੀ)।

ਧਿਆਨ ਰਹੇ ਕਿ ਚੰਡੀ ਚਰਿਤ੍ਰ-੧, 'ਕ੍ਰਿਸ਼ਨਾਵਾਤਾਰ' ਪ੍ਰਸੰਗ ਵਿਚ 'ਬਿਰਹ ਨਾਟਕ' ਖੰਡ ਤੋਂ ਬਾਦ ਲਿਖਿਆ ਹੋਇਆ ਹੈ। ਇਸ ਬੀੜ ਵਿਚ 33 ਦੀ ਥਾਂ 32 ਸਵੈਯੇ ਲਿਖੇ ਹਨ ਕਿਉਂਕਿ 'ਜਾਗਤ ਜੋਤਿ-ਜਪੈ' ਨਾਲ ਸ਼ੁਰੂ ਹੋਣ ਵਾਲਾ ਪਹਿਲਾ ਸਵੈਯਾ ਅਸਫੋਟਕ ਕਬਿੱਤਾਂ ਨਾਲ ਲਿਖਿਆ ਹੈ। ਕ੍ਰਮ ਅੰਕ 21 ਉਤੇ ਲਿਖੀ 'ਵਾਰ ਭਗਉਤੀ ਜੂ ਕੀ' ਕ੍ਰਮ ਅੰਕ 14 ਨਾਲੋਂ ਵਖਰੀ ਹੈ।

**ਪਟਿਆਲਾ** (ਨਗਰ) : ਪਟਿਆਲਾ ਜ਼ਿਲ੍ਹਾ ਦੇ ਸਦਰ ਮੁਕਾਮ ਵਜੋਂ ਜਾਣੇ ਜਾਂਦੇ ਪਟਿਆਲਾ ਨਗਰ ਦਾ ਆਪਣਾ ਹੀ ਇਤਿਹਾਸ ਅਤੇ ਸਭਿਆਚਾਰ ਹੈ। ਸੰਨ 1948 ਈ. ਤਕ ਇਹ ਪਟਿਆਲਾ ਰਿਆਸਤ ਦੀ ਰਾਜਧਾਨੀ ਰਿਹਾ ਹੈ ਅਤੇ ਉਸ ਤੋਂ ਬਾਦ ਸੰਨ 1956 ਈ. ਤਕ ਇਹ ਪੈਪਸੂ ਸਰਕਾਰ ਦੀ ਰਾਜਧਾਨੀ ਬਣਿਆ ਰਿਹਾ ਹੈ। ਹੁਣ ਭਾਵੇਂ ਇਹ ਕੇਵਲ ਪਟਿਆਲੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ, ਪਰ ਇਸ ਦਾ ਆਪਣਾ ਹੀ ਸਭਿਆਚਾਰਿਕ ਪਿਛੋਕੜ ਹੈ ਅਤੇ ਅਨੇਕ ਖੇਤਰਾਂ ਵਿਚ ਇਸ ਦੀ ਝੰਡੀ ਕਾਇਮ ਹੈ।

ਇਸ ਦੀ ਸਥਾਪਨਾ ਫੂਲਕੀਆਂ ਖ਼ਾਨਦਾਨ ਦੇ ਬਾਬਾ ਆਲਾ ਸਿੰਘ ਨੇ ਸੰਨ 1753 ਈ. ਵਿਚ ਕੀਤੀ। ਇਸ ਸਥਾਨ ਉਤੇ ਪਹਿਲਾਂ ਪਟਾਂਵਾਲਾ ਥੇਹ ਹੁੰਦਾ ਸੀ। ਬਾਬਾ ਆਲਾ ਸਿੰਘ ਨੇ ਸੰਨ 1753 ਈ. ਵਿਚ ਸਨੌਰ ਪਰਗਨਾਹ ਦੇ 84 ਪਿੰਡਾਂ ਨੂੰ ਆਪਣੇ ਅਧੀਨ ਕਰਕੇ ਥੇਹ ਵਾਲੀ ਥਾਂ ਉਤੇ ਪਹਿਲਾਂ ਕੱਚੀ ਗੜ੍ਹੀ ਬਣਵਾਈ ਅਤੇ ਦਸ ਸਾਲ ਬਾਦ ਸੰਨ 1763 ਈ. ਵਿਚ ਕਿਲ੍ਹਾ ਮੁਬਾਰਕ ਦੀ ਨੀਂਹ ਰਖੀ। ਉਸ ਦਿਨ ਤੋਂ ਇਹ ਨਗਰ 'ਪਟਿਆਲਾ' ਵਜੋਂ ਪ੍ਰਸਿੱਧ ਹੋ ਗਿਆ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਨਾਂ 'ਪਟੀ-ਆਲਾ' ਦਾ ਸੰਯੁਕਤ ਸ਼ਬਦ ਹੈ। ਬਾਬਾ ਆਲਾ ਸਿੰਘ ਨੇ ਆਪਣੇ ਦੇਹਾਂਤ (ਸੰ. 1765 ਈ.) ਤੋਂ ਪਹਿਲਾਂ ਇਥੇ ਚੰਗਾ ਨਗਰ ਵਸਾ ਦਿੱਤਾ ਸੀ ਅਤੇ ਆਪਣੀ ਰਿਆਸਤ ਦੀ ਰਾਜਧਾਨੀ ਵੀ ਬਰਨਾਲੇ ਤੋਂ ਇਥੇ ਬਦਲ ਲਈ ਸੀ।

ਇਸ ਨਗਰ ਵਾਲੀ ਥਾਂ 'ਤੇ ਗੁਰੂ ਤੇਗ ਬਹਾਦਰ ਜੀ ਨੇ ਚਰਣ ਪਾਏ ਸਨ। ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਤੇਗ ਬਹਾਦਰ ਜੀ ਸੈਫ਼ਾਬਾਦ (ਬਹਾਦਰਗੜ੍ਹ) ਵਿਚ ਠਹਿਰੇ ਹੋਏ ਸਨ, ਤਾਂ ਲਹਿਲ ਪਿੰਡ ਦਾ ਇਕ ਝੀਵਰ, ਭਾਗ ਰਾਮ, ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਗੁਰੂ ਜੀ ਉਸ ਦੇ ਪਿੰਡ ਵਿਚ ਪਧਾਰਨ ਅਤੇ ਨਿਵਾਸੀਆਂ ਨੂੰ ਇਕ ਭਿਆਨਕ, ਨਾਮੁਰਾਦ ਬੀਮਾਰੀ ਤੋਂ ਬਚਾਉਣ। ਗੁਰੂ ਜੀ ਲਹਿਲ ਪਿੰਡ ਆਏ ਅਤੇ ਇਕ ਟੋਭੇ ਦੇ ਕੰਢੇ ਬੋਹੜ ਦੇ ਬ੍ਰਿਛ ਹੇਠਾਂ ਬੈਠੇ। ਪਿੰਡ ਵਾਲਿਆਂ ਦੀ ਬੀਮਾਰੀ ਗੁਰੂ ਜੀ ਦੀ ਕ੍ਰਿਪਾ ਨਾਲ ਠੀਕ ਹੋ ਗਈ। ਗੁਰੂ ਜੀ ਦੀ ਬੈਠਣ ਵਾਲੀ ਥਾਂ ਉਤੇ ਹੁਣ *ਗੁਰਦੁਆਰਾ ਦੂਖ-ਨਿਵਾਰਨ ਸਾਹਿਬ* ਬਣਿਆ ਹੋਇਆ ਹੈ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਰਾਜਾ ਅਮਰ ਸਿੰਘ ਨੇ ਇਕ ਬਾਗ਼ ਲਗਵਾਇਆ ਅਤੇ ਨਿਹੰਗ ਸਿੰਘਾਂ ਦੇ ਸਪੁਰਦ ਕਰ ਦਿੱਤਾ। ਸੰਨ 1930 ਈ. ਵਿਚ ਮਹਾਰਾਜਾ ਭੂਪਿੰਦਰ ਸਿੰਘ ਨੇ ਇਥੇ ਗੁਰਦੁਆਰਾ ਬਣਵਾਇਆ ਅਤੇ ਉਸ ਦਾ ਪ੍ਰਬੰਧ ਪਟਿਆਲਾ ਸਰਕਾਰ ਦੇ ਹਵਾਲੇ ਕਰ ਦਿੱਤਾ। ਪੈਪਸੂ ਬਣਨ 'ਤੇ ਇਸ ਦੀ ਵਿਵਸਥਾ 'ਧਰਮ ਅਰਥ ਬੋਰਡ' ਨੂੰ ਸੌਂਪੀ ਗਈ। ਪੈਪਸੂ ਦੇ ਖ਼ਤਮ ਹੋਣ ਤੋਂ ਬਾਦ ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੋ ਗਿਆ। ਹੁਣ ਇਸ ਗੁਰਦੁਆਰੇ ਦੀ ਨਵੀਂ ਇਮਾਰਤ ਬਣ ਚੁਕੀ ਹੈ। ਗੁਰੂ ਕਾ ਲੰਗਰ, ਸਰੋਵਰ ਅਤੇ ਰਿਹਾਇਸ਼ੀ ਕਮਰੇ ਵੀ ਗੁਰਦੁਆਰਾ ਪਰਿਸਰ ਵਿਚ ਬਣੇ ਹੋਏ ਹਨ। ਬਸੰਤ ਪੰਚਮੀ ਵਾਲੇ ਦਿਨ ਇਥੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

ਇਸ ਨਗਰ ਵਿਚ ਦੂਜਾ ਗੁਰੂ-ਧਾਮ *ਗੁਰਦੁਆਰਾ ਮੋਤੀ ਬਾਗ਼* ਹੈ। ਸਥਾਨਕ ਪਰੰਪਰਾ ਅਨੁਸਾਰ ਸੰਨ 1675 ਈ. ਨੂੰ ਦਿੱਲੀ ਜਾਂਦੇ ਹੋਇਆਂ ਗੁਰੂ ਜੀ ਕੁਝ ਦੇਰ ਲਈ ਇਸ

ਥਾਂ ਉਤੇ ਠਹਿਰੇ ਸਨ। ਇਥੇ ਉਦੋਂ ਬਿਲਕੁਲ ਜੰਗਲ ਹੁੰਦਾ ਸੀ। ਮਹਾਰਾਜਾ ਨਰਿੰਦਰ ਸਿੰਘ ਨੇ ਜਦੋਂ ਮੋਤੀਬਾਗ਼ ਮਹੱਲ ਦਾ ਨਿਰਮਾਣ ਕਰਵਾਇਆ ਤਾਂ ਸੰਨ 1852 ਈ. ਵਿਚ ਇਹ ਗੁਰਦੁਆਰਾ ਵੀ ਬਣਵਾਇਆ। ਹੁਣ ਇਸ ਦੀ ਨਵੀਂ ਇਮਾਰਤ ਬਣ ਚੁਕੀ ਹੈ। ਉੱਚੇ ਥੜ੍ਹੇ ਉਤੇ ਬਣੇ ਇਸ ਗੁਰਦੁਆਰੇ ਵਿਚ ਪਹਿਲਾਂ ਦਸਮ ਗ੍ਰੰਥ ਦੀ ਇਕ ਇਤਿਹਾਸਿਕ ਬੀੜ ਵੀ ਸੰਭਾਲੀ ਹੋਈ ਸੀ। ਇਸ ਦਾ ਪ੍ਰਬੰਧ ਗੁਰਦੁਆਰਾ ਦੂਖ ਨਿਵਾਰਨ ਵਾਲੀ ਕਮੇਟੀ ਹੀ ਕਰਦੀ ਹੈ। ਇਥੇ ਹਰ ਸਾਲ ਗੁਰੂ ਤੇਗ ਬਹਾਦੁਰ ਜੀ ਦੇ ਜਨਮ ਅਤੇ ਸ਼ਹਾਦਤ ਵਾਲੇ ਦਿਨਾਂ ਉਤੇ ਭਾਰੀ ਦੀਵਾਨ ਸਜਦੇ ਹਨ। ਗੁਰੂ ਜੀ ਦੀ ਸ਼ਹਾਦਤ ਵਾਲੇ ਦਿਨ ਅਕਸਰ ਨਗਰ ਕੀਰਤਨ ਇਸ ਗੁਰਦੁਆਰੇ ਤੋਂ ਸ਼ੁਰੂ ਕਰਕੇ ਅਤੇ ਸ਼ਹਿਰ ਦੀਆਂ ਸੜਕਾਂ ਅਤੇ ਬਾਜ਼ਾਰਾਂ ਵਿਚੋਂ ਗੁਜ਼ਾਰਦੇ ਹੋਇਆਂ ਗੁਰਦੁਆਰਾ ਦੂਖ ਨਿਵਾਰਨ ਵਿਚ ਸਮਾਪਤ ਕੀਤਾ ਜਾਂਦਾ ਹੈ।

ਇਸ ਨਗਰ ਵਿਚ ਨਿਰਮਲ ਸੰਪ੍ਰਦਾਇ ਦਾ ਧਰਮ-ਧੁਜਾ ਅਖਾੜਾ (ਵੇਖੋ) ਵੀ ਸਥਾਪਿਤ ਹੈ।

**ਪਟਿਆਲਾ ਰਿਆਸਤ** : ਹਿੰਦੁਸਤਾਨ ਦੀ ਸਭ ਤੋਂ ਵੱਡੀ ਸਿੱਖ ਰਿਆਸਤ ਜਿਸ ਦੀ ਬੁਨਿਆਦ ਬਾਬਾ ਆਲਾ ਨੇ ਰਖੀ। ਬਾਬਾ ਆਲਾ, ਬਾਬਾ ਫੂਲ (ਵੇਖੋ) ਦਾ ਪੋਤਰਾ, ਚੌਧਰੀ ਰਾਮੇ (ਰਾਮ ਸਿੰਘ) ਦਾ ਪੁੱਤਰ ਸੀ, ਜੋ ਮਾਈ ਸਾਬੀ ਦੀ ਕੁੱਖੋਂ ਸੰਨ 1694 ਈ. (ਦੂਜੇ ਮਤ ਅਨੁਸਾਰ 1691 ਈ.) ਵਿਚ ਪੈਦਾ ਹੋਇਆ ਸੀ। ਅਠਾਰ੍ਹਵੀਂ ਸਦੀ ਵਿਚ ਜਦੋਂ ਦਲ ਖ਼ਾਲਸਾ ਨੇ ਮੱਲਾਂ ਮਾਰਨੀਆਂ ਸ਼ੁਰੂ ਕੀਤੀਆਂ ਤਾਂ ਮਾਲਵਾ ਖੇਤਰ ਵਿਚ ਬਾਬਾ ਆਲਾ ਸਿੰਘ ਨੇ ਆਪਣੀ ਧਾਕ ਜਮਾਉਣੀ ਸ਼ੁਰੂ ਕੀਤੀ। ਦੋਸ਼-ਮੁਕਤ ਚਰਿਤ੍ਰ ਵਾਲਾ ਬਾਬਾ ਆਲਾ ਸਿੰਘ ਤੇਗ਼ ਦਾ ਧੰਨੀ ਅਤੇ ਸੰਤ ਜਾਂ ਫ਼ਕੀਰ ਦੇ ਬਾਣੇ ਵਿਚ ਰਹਿਣ ਵਾਲਾ ਇਕ ਦਰਵੇਸ਼ ਸਰਦਾਰ ਸੀ, ਪਰ ਰਾਜ-ਪ੍ਰਬੰਧ ਵਿਚ ਬੜਾ ਨਿਪੁਣ ਅਤੇ ਰਾਜਨੈਤਿਕ ਗੰਢ-ਤਰੁਪ ਕਰਨ ਵਿਚ ਬੜਾ ਚਤੁਰ ਸੀ। ਸਤਲੁਜ ਤੋਂ ਜਮਨਾ ਤਕ ਇਸ ਦੀ ਟੱਕਰ ਦਾ ਕੋਈ ਚੌਧਰੀ ਨਹੀਂ ਸੀ। ਇਸ ਨੂੰ ਵਿਰਸੇ ਵਿਚ ਕੇਵਲ ਦੋ ਦਰਜਨ ਪਿੰਡਾਂ ਦੀ ਚੌਧਰ ਮਿਲੀ ਸੀ, ਪਰ ਸੰਨ 1761 ਈ. ਤਕ ਇਸ ਅਧੀਨ 726 ਪਿੰਡ ਸਨ। ਇਹੀ ਕਾਰਣ ਹੈ ਕਿ ਅਹਿਮਦ ਸ਼ਾਹ ਦੁਰਾਨੀ ਨੇ ਇਸ ਨੂੰ ਸਰਹਿੰਦ ਦੀ ਸੂਬੇਦਾਰੀ ਦੀ ਅਧੀਨਗੀ ਤੋਂ ਸੁਤੰਤਰ ਕਰ ਦਿੱਤਾ ਸੀ। ਇਸ ਨੇ ਸੰਨ 1722 ਈ. ਵਿਚ ਬਰਨਾਲੇ ਨੂੰ ਆਪਣੀ ਰਿਆਸਤ ਦਾ ਸਦਰ ਮੁਕਾਮ ਬਣਾਇਆ ਅਤੇ ਸੰਨ 1727 ਈ. ਵਿਚ ਲੌਂਗੋਵਾਲ ਵਸਾਇਆ। ਇਸ ਦੀ ਚੜ੍ਹਤ ਨੂੰ ਮਾਲਵੇ ਦੇ ਕਈ ਮੁਸਲਮਾਨ ਚੌਧਰੀਆਂ ਤੋਂ ਜਰਿਆ ਨ ਗਿਆ। ਫਲਸਰੂਪ, ਰਾਇਕੋਟ, ਤਲਵੰਡੀ, ਹਲਵਾਰਾ, ਮੈਲਸੀਆਂ, ਮਲੇਰਕੋਟਲਾ ਦੇ ਚੌਧਰੀਆਂ ਅਤੇ ਜਲੰਧਰ ਦੇ ਫ਼ੌਜਦਾਰ ਨੇ ਰਲ ਕੇ ਬਰਨਾਲੇ ਨੂੰ ਘੇਰ ਲਿਆ। ਬਾਬਾ ਆਲਾ ਨੇ ਖ਼ਾਲਸੇ ਨੂੰ ਸਹਾਇਤਾ ਲਈ ਨਿਮੰਤਰਿਤ ਕੀਤਾ। ਖ਼ਾਲਸੇ ਨੇ ਮਿਲ ਕੇ ਮੁਸਲਮਾਨਾਂ ਨੂੰ ਖਦੇੜ ਦਿੱਤਾ। ਬਾਬਾ ਆਲਾ ਨੇ ਬਾਬਾ ਦੀਪ ਸਿੰਘ ਸ਼ਹੀਦ ਤੋਂ ਅੰਮ੍ਰਿਤ ਪਾਨ ਕੀਤਾ ਅਤੇ ਆਲਾ ਸਿੰਘ ਬਣਿਆ। ਉਸ ਤੋਂ ਬਾਦ ਇਹ ਆਪਣੀ ਤਾਕਤ ਵਧਾਉਣ ਲਈ ਸਰਗਰਮ ਰਿਹਾ। ਦਲ ਖ਼ਾਲਸੇ ਦੀ ਮਦਦ ਨਾਲ ਇਸ ਨੇ ਭਵਾਨੀਗੜ੍ਹ, ਸਨੌਰ, ਬਡਲਾਢਾ, ਸਮਾਣਾ ਅਤੇ ਸੁਨਾਮ ਉਤੇ ਆਪਣਾ ਕਬਜ਼ਾ ਕਰ ਲਿਆ।

ਬਾਬਾ ਆਲਾ ਸਿੰਘ ਦੀਆਂ ਸਰਗਰਮੀਆਂ ਨੂੰ ਵੇਖ ਕੇ ਅਹਿਮਦ ਸ਼ਾਹ ਦੁਰਾਨੀ ਨੇ ਇਸ ਨੂੰ ਰਾਜਨੈਤਿਕ ਸਰਪ੍ਰਸਤੀ ਪ੍ਰਦਾਨ ਕਰਨੀ ਚਾਹੀ। ਪਰ ਇਸ ਗੱਲੋਂ ਦਲ ਖ਼ਾਲਸਾ ਨਾਰਾਜ਼ ਹੋ ਗਿਆ। ਸ. ਜੱਸਾ ਸਿੰਘ ਆਹਲੂਵਾਲੀਆ ਨੇ ਵਿਚ ਪੈ ਕੇ ਆਲਾ ਸਿੰਘ ਵਲੋਂ ਦਲ ਖ਼ਾਲਸਾ ਪ੍ਰਤਿ ਆਪਣੀ ਗੁਸਤਾਖ਼ੀ ਦੀ ਮਾਫ਼ੀ ਮੰਗਵਾਈ। ਬਾਬਾ ਆਲਾ ਸਿੰਘ ਨੇ ਆਪਣੇ ਪੋਤਰੇ ਕੰਵਰ ਅਮਰ ਸਿੰਘ ਨੂੰ ਸਰਦਾਰ ਆਹਲੂਵਾਲੀਆ ਤੋਂ ਅੰਮ੍ਰਿਤ ਪਾਨ ਕਰਵਾਇਆ। ਸੰਨ 1763 ਈ. ਵਿਚ ਪਟਿਆਲੇ ਦੇ ਕਿਲ੍ਹੇ ਦੀ ਬੁਨਿਆਦ ਰਖੀ। ਸੰਨ 1764 ਈ. ਵਿਚ ਜ਼ੈਨ ਖ਼ਾਨ ਦੇ ਕਤਲ ਤੋਂ ਬਾਦ ਦਲ ਖ਼ਾਲਸਾ ਨੇ ਸਰਹਿੰਦ ਨਗਰ ਸ. ਬੁੱਢਾ ਸਿੰਘ ਨੂੰ ਦਿੱਤਾ, ਜਿਸ ਤੋਂ 25 ਹਜ਼ਾਰ ਰੁਪਏ ਦੇ ਕੇ ਬਾਬਾ ਆਲਾ ਸਿੰਘ ਨੇ ਖ਼ਰੀਦ ਲਿਆ। ਅਹਿਮਦ ਸ਼ਾਹ ਦੁਰਾਨੀ ਨੇ ਸੰਨ 1764 ਈ ਵਿਚ ਆਪਣੇ ਸੱਤਵੇਂ ਹਮਲੇ ਵੇਲੇ ਆਲਾ ਸਿੰਘ ਨੂੰ ਧੌਂਸਾ ਅਤੇ ਝੰਡਾ ਬਖ਼ਸ਼ਿਆ ਅਤੇ ਸਰਹਿੰਦ ਦੀ ਸੂਬੇਦਾਰੀ ਦਿੱਤੀ। 7 ਅਗਸਤ 1765 ਈ. ਨੂੰ ਬਾਬਾ ਆਲਾ ਸਿੰਘ ਦਾ ਦੇਹਾਂਤ ਹੋ ਗਿਆ।

ਬਾਬਾ ਆਲਾ ਸਿੰਘ ਤੋਂ ਬਾਦ ਉਸ ਦਾ ਪੋਤਰਾ ਅਮਰ ਸਿੰਘ ਗੱਦੀ ਉਤੇ ਬੈਠਾ। ਇਹ ਚੰਗਾ ਯੁੱਧਵੀਰ ਅਤੇ ਨੀਤੀਵਾਨ ਪ੍ਰਸ਼ਾਸਕ ਸੀ। ਇਸ ਨੇ ਆਪਣੀ ਰਿਆਸਤ ਨੂੰ ਹੋਰ ਵਿਸਤਰਿਤ ਕੀਤਾ। ਸ. ਜੱਸਾ ਸਿੰਘ ਆਹਲੂਵਾਲੀਆ ਦੀ ਇਸ ਨੂੰ ਸਰਪ੍ਰਸਤੀ ਪ੍ਰਾਪਤ ਸੀ। ਇਸ ਨੇ ਕਈ ਪ੍ਰਕਾਰ

ਦੀਆਂ ਲੜਾਈਆਂ ਲੜੀਆਂ ਅਤੇ ਯਮਨਾ ਤੇ ਸਤਲੁਜ ਦਰਿਆਵਾਂ ਦੇ ਵਿਚਾਲੇ ਦੇ ਮਿਲਖ ਦਾ ਵੱਡਾ ਰਾਜਾ ਬਣਨ ਦਾ ਮਾਣ ਪ੍ਰਾਪਤ ਕੀਤਾ। ਅਹਿਮਦਸ਼ਾਹ ਦੁਰਾਨੀ ਨੇ ਇਸ ਨੂੰ 'ਰਾਜਾ-ਏ-ਰਾਜਗਾਨ' ਦਾ ਖ਼ਿਤਾਬ ਦਿੱਤਾ। ਇਸ ਨੇ ਮਥੁਰਾ ਅਤੇ ਸਹਾਰਨਪੁਰ ਦੀਆਂ ਸੈਂਕੜੇ ਲੜਕੀਆਂ ਨੂੰ ਵਿਦੇਸ਼ੀ ਹਮਲਾਵਰਾਂ ਤੋਂ ਦੋ ਲੱਖ ਰੁਪਏ ਤਾਰ ਕੇ ਆਜ਼ਾਦ ਕਰਵਾਇਆ। ਇਸ ਨੇ ਆਪਣੇ ਪੁੱਤਰ ਸਾਹਿਬ ਸਿੰਘ ਨੂੰ ਸ. ਬਘੇਲ ਸਿੰਘ ਤੋਂ ਅੰਮ੍ਰਿਤ ਪਾਨ ਕਰਵਾਇਆ। ਫਰਵਰੀ 1781 ਈ. ਵਿਚ ਇਸ ਦੇ ਦੇਹਾਂਤ ਤੋਂ ਬਾਦ ਇਸ ਦਾ ਸੱਤ ਸਾਲਾਂ ਦਾ ਪੁੱਤਰ ਸਾਹਿਬ ਸਿੰਘ ਗੱਦੀ ਉਤੇ ਬੈਠਾ।

ਸਾਹਿਬ ਸਿੰਘ ਦੇ ਨਾਬਾਲਗ਼ ਹੋਣ ਕਰਕੇ ਰਿਆਸਤ ਦਾ ਪ੍ਰਬੰਧ ਪਹਿਲਾਂ ਉਸ ਦੀ ਦਾਦੀ ਹੁਕਮਾ ਦੀਵਾਨ ਨਾਨੂੰਮੱਲ ਦੀ ਮਦਦ ਨਾਲ ਚਲਾਉਂਦੀ ਰਹੀ। ਦਾਦੀ ਦੇ ਦੇਹਾਂਤ ਤੋਂ ਬਾਦ ਇਸ ਦੀ ਭੂਆ ਬੀਬੀ ਰਾਜਿੰਦਰ ਕੌਰ ਨੇ ਕੰਮ ਸੰਭਾਲਿਆ। ਬਾਦ ਵਿਚ ਇਸ ਦੀ ਭੈਣ ਬੀਬੀ ਸਾਹਿਬ ਕੌਰ ਨੇ ਰਾਜ-ਪ੍ਰਬੰਧ ਚਲਾਇਆ। ਇਸ ਨੇ ਮਰਾਠਿਆਂ ਤੋਂ ਰਿਆਸਤ ਨੂੰ ਬਚਾਇਆ ਅਤੇ ਦੀਵਾਨ ਨਾਨੂੰਮੱਲ ਨੂੰ ਉਸ ਦੀਆਂ ਕਾਰ-ਸਤਾਨੀਆ ਦੀ ਸਜ਼ਾ ਦਿੱਤੀ। ਹੋਰ ਵੀ ਕਈ ਸੰਕਟਾਂ ਤੋਂ ਰਿਆਸਤ ਨੂੰ ਸੁਰਖਿਅਤ ਰਖਦੇ ਹੋਇਆਂ ਸੰਨ 1799 ਈ. ਵਿਚ ਆਪਣੇ ਪ੍ਰਾਣ ਤਿਆਗੇ। ਉਸ ਤੋਂ ਬਾਦ ਰਾਣੀ ਆਸ ਕੌਰ ਨੇ ਰਿਆਸਤ ਦਾ ਪ੍ਰਬੰਧ ਚਲਾਇਆ। ਇਸ ਦੇ ਰਾਜ-ਕਾਲ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਪ੍ਰਤਾਪ ਵਧਿਆ। ਉਸ ਦੀ ਸ਼ਕਤੀ ਤੋਂ ਡਰਦਿਆਂ ਸਤਲੁਜ ਪਾਰ ਦੀਆਂ ਸਾਰੀਆਂ ਰਿਆਸਤਾਂ ਨੇ ਮਿਲ ਕੇ ਸੰਨ 1808 ਈ. ਵਿਚ ਅੰਗ੍ਰੇਜ਼ਾਂ ਦੀ ਸਰਪ੍ਰਸਤੀ ਵਿਚ ਜਾਣ ਦਾ ਫ਼ੈਸਲਾ ਕੀਤਾ ਅਤੇ 25 ਅਪ੍ਰੈਲ 1809 ਈ. ਦੇ ਅਹਿਦਨਾਮੇ ਅਨੁਸਾਰ ਸਤਲੁਜ ਪਾਰ ਦੇ ਇਲਾਕੇ ਵਲ ਮਹਾਰਾਜਾ ਰਣਜੀਤ ਸਿੰਘ ਦੀ ਸਰਗਰਮੀ ਰੁਕ ਗਈ। ਸੰਨ 1810 ਈ. ਵਿਚ ਕਰਨਲ ਅਕਟਰ ਲੋਨੀ ਦੀ ਸਿਫ਼ਾਰਸ਼ 'ਤੇ ਮੁਗ਼ਲ ਬਾਦਸ਼ਾਹ ਅਕਬਰ ਸਾਨੀ ਨੇ ਸਾਹਿਬ ਸਿੰਘ ਨੂੰ 'ਮਹਾਰਾਜਾ' ਦਾ ਖ਼ਿਤਾਬ ਦਿੱਤਾ। ਇਸ ਦਾ ਦੇਹਾਂਤ ਸੰਨ 1813 ਈ. ਵਿਚ ਹੋਇਆ।

ਸਾਹਿਬ ਸਿੰਘ ਤੋਂ ਬਾਦ ਉਸ ਦਾ ਪੁੱਤਰ ਕਰਮ ਸਿੰਘ ਮਹਾਰਾਜਾ ਬਣਿਆ। ਇਹ ਇਕ ਯੋਗ ਪ੍ਰਸ਼ਾਸਕ ਸੀ। ਇਸ ਨੇ ਗੋਰਖਿਆਂ ਨਾਲ ਯੁੱਧ ਵਿਚ ਅੰਗ੍ਰੇਜ਼ਾਂ ਦੀ ਮਦਦ ਕੀਤੀ ਅਤੇ ਹਿਮਾਲਯ ਖੇਤਰ ਵਿਚ ਬਹੁਤ ਜਾਗੀਰ ਹਾਸਲ ਕੀਤੀ। ਇਸ ਨੇ ਸਾਰੀਆਂ ਫੂਲਕੀਆਂ ਰਿਆਸਤਾਂ ਦਾ ਮਈ 1834 ਈ. ਨੂੰ ਭਵਾਨੀਗੜ੍ਹ ਵਿਚ ਇਕੱਠ ਕਰਕੇ ਪਰਸਪਰ ਤਾਲਮੇਲ ਵਧਾਉਣ ਦਾ ਉਦਮ ਕੀਤਾ। ਗੁਰੂ-ਧਾਮਾਂ ਦੀ ਉਸਾਰੀ ਕਰਵਾਈ ਅਤੇ ਗੁਜ਼ਾਰੇ ਲਈ ਉਨ੍ਹਾਂ ਨਾਲ ਜਾਗੀਰਾਂ ਲਗਵਾਈਆਂ। ਇਸ ਨੇ ਅੰਗ੍ਰੇਜ਼ ਸਰਕਾਰ ਨਾਲ ਬਣਾਈ ਰਖੀ ਅਤੇ ਅੰਗ੍ਰੇਜ਼-ਸਿੱਖ ਯੁੱਧ ਵਿਚ ਅੰਗ੍ਰੇਜ਼ਾਂ ਦੀ ਮਦਦ ਕੀਤੀ। 23 ਦਸੰਬਰ 1845 ਈ. ਨੂੰ ਇਸ ਦੇ ਦੇਹਾਂਤ ਤੋਂ ਬਾਦ ਇਸ ਦਾ ਪੁੱਤਰ ਨਰਿੰਦਰ ਸਿੰਘ ਮਹਾਰਾਜਾ ਬਣਿਆ।

ਸੰਨ 1845-46 ਈ. ਦੇ ਅੰਗ੍ਰੇਜ਼-ਸਿੱਖ ਯੁੱਧ ਵਿਚ ਕੀਤੀ ਮਦਦ ਦੇ ਬਦਲੇ ਇਸ ਨੂੰ ਨਾਭੇ ਦੇ ਜ਼ਬਤ ਕੀਤੇ ਇਲਾਕਿਆਂ ਵਿਚੋਂ ਕੁਝ ਕੁ ਇਲਾਕਾ ਮਿਲਿਆ ਅਤੇ ਲਾਡਵੇ ਵਾਲੀ ਕੋਠੀ ਵੀ ਮਿਲੀ। ਸੰਨ 1857 ਈ. ਵਿਚ ਗ਼ਦਰ ਦੌਰਾਨ ਇਸ ਨੇ ਅੰਗ੍ਰੇਜ਼ਾਂ ਦੀ ਬਹੁਤ ਮਦਦ ਕੀਤੀ ਅਤੇ ਬਦਲੇ ਵਿਚ ਨਾਰਨੌਲ ਦਾ ਇਲਾਕਾ ਅਤੇ ਕੁਝ ਹੋਰ ਜਾਇਦਾਦ ਹਾਸਲ ਕੀਤੀ। ਇਸ ਨੇ ਵਿਦਵਾਨਾਂ ਨੂੰ ਸਰਪ੍ਰਸਤੀ ਦਿੱਤੀ। ਸੰਨ 1861 ਈ. ਵਿਚ ਨਾਭਾ ਅਤੇ ਜੀਂਦ ਦੀਆਂ ਰਿਆਸਤਾਂ ਤੋਂ ਮਾਇਕ ਸਹਾਇਤਾ ਲੈ ਕੇ ਪਟਿਆਲਾ ਵਿਚ ਨਿਰਮਲਿਆਂ ਦਾ ਧਰਮ-ਧੁਜਾ ਪੰਚਾਇਤੀ ਅਖਾੜਾ ਸਥਾਪਿਤ ਕੀਤਾ। ਸੰਨ 1862 ਈ.ਵਿਚ ਵਾਇਸਰਾਇ ਦੀ ਕੌਂਸਲ ਦਾ ਮੈਂਬਰ ਬਣਿਆ। 13 ਨਵੰਬਰ 1862 ਈ. ਵਿਚ ਇਸ ਦੀ ਮ੍ਰਿਤੂ ਤੋਂ ਬਾਦ ਇਸ ਦਾ ਨਾਬਾਲਗ਼ ਪੁੱਤਰ ਮਹਿੰਦਰ ਸਿੰਘ ਗੱਦੀ ਉਤੇ ਬੈਠਾ। ਇਸ ਨੇ ਰੋਪੜ ਤੋਂ ਸਰਹਿੰਦ ਨਹਿਰ ਕਢਣ ਲਈ ਕਰੋੜਾਂ ਰੁਪਏ ਖ਼ਰਚ ਕੀਤੇ। ਪੰਜਾਬ ਯੂਨੀਵਰਸਿਟੀ ਦੀ ਸਥਾਪਨਾ ਅਤੇ ਬੰਗਾਲ ਦੇ ਕਾਲ-ਪੀੜਿਤ ਲੋਕਾਂ ਦੀ ਖੁਲ੍ਹ ਕੇ ਸਹਾਇਤਾ ਕੀਤੀ। 29 ਮਾਰਚ 1875 ਈ. ਨੂੰ ਇਸ ਨੇ ਮਹਿੰਦਰਾ ਕਾਲਜ ਦੀ ਸਥਾਪਨਾ ਕੀਤੀ ਜਿਸ ਵਿਚ ਪੜ੍ਹਨ ਵਾਲਿਆਂ ਦੀ ਫੀਸ ਮਾਫ਼ ਸੀ। ਇਸ ਤੋਂ ਬਾਦ ਇਸ ਦਾ ਲੜਕਾ ਰਾਜਿੰਦਰ ਸਿੰਘ ਗੱਦੀ ਉਤੇ ਬੈਠਾ। ਇਸ ਨੇ ਪੰਜਾਬ ਯੂਨੀਵਰਸਿਟੀ ਨੂੰ ਸਹਾਇਤਾ ਦੇਣ ਤੋਂ ਇਲਾਵਾ, ਲਾਹੌਰ ਵਿਚ ਐਚਿਸਨ ਚੀਫ਼ ਕਾਲਿਜ ਦੀ ਸਥਾਪਨਾ ਵੇਲੇ ਤਕੜੀ ਮਾਇਕ ਸਹਾਇਤਾ ਦਿੱਤੀ। ਇਸ ਦੇ ਰਾਜ-ਕਾਲ ਵਿਚ ਰਾਜਪੁਰਾ-ਬਠਿੰਡਾ ਰੇਲਵੇ ਲਾਈਨ ਵਿਛਾਈ ਗਈ। ਇਹ 28 ਵਰ੍ਹਿਆਂ ਦੀ ਉਮਰ ਵਿਚ ਹੀ ਨਵੰਬਰ 1900 ਈ. ਵਿਚ ਮਰ ਗਿਆ।

ਆਪਣੇ ਪਿਤਾ ਦੀ ਮ੍ਰਿਤੂ ਤੋਂ ਬਾਦ ਭੂਪਿੰਦਰ ਸਿੰਘ

9 ਵਰ੍ਹਿਆਂ ਦੀ ਉਮਰ ਵਿਚ ਮਹਾਰਾਜਾ ਬਣਿਆ। ਇਸ ਦੇ ਬਾਲਗ਼ ਹੋਣ ਤਕ ਕੌਂਸਲ ਹੀ ਕੰਮ ਚਲਾਉਂਦੀ ਰਹੀ। ਇਸ ਨੇ ਐਚਿਸਨ ਕਾਲਜ ਲਾਹੌਰ ਵਿਚ ਤਾਲੀਮ ਹਾਸਲ ਕੀਤੀ। ਸੰਨ 1909 ਈ. ਵਿਚ ਇਸ ਨੇ ਰਾਜ-ਪ੍ਰਬੰਧ ਆਪਣੇ ਹੱਥ ਵਿਚ ਲਿਆ। ਇਸ ਦਾ ਸ਼ੌਕ ਕ੍ਰਿਕਟ ਅਤੇ ਪੋਲੋ ਦੀਆਂ ਖੇਡਾਂ ਵਿਚ ਸੀ। ਇਸ ਨੇ ਭਾਰਤ ਵਿਚ ਕ੍ਰਿਕਟ ਦੀ ਟੀਮ ਦਾ ਆਯੋਜਨ ਕੀਤਾ ਅਤੇ ਭਾਰਤੀ ਕ੍ਰਿਕਟ ਟੀਮ ਦਾ ਕਪਤਾਨ ਅਤੇ ਕ੍ਰਿਕਟ ਕਲਬ ਦਾ ਪ੍ਰਧਾਨ ਬਣਿਆ। ਸੰਨ 1926 ਈ. ਤੋਂ ਜੀਵਨ ਅੰਤ ਤਕ ਇਹ ਚੈਂਬਰ ਆਫ਼ ਪ੍ਰਿੰਸਿਜ਼ (ਨਰੇਂਦ੍ਰ ਮੰਡਲ) ਦਾ ਚਾਂਸਲਰ ਰਿਹਾ ਅਤੇ 1930 ਈ. ਵਿਚ ਪ੍ਰਿੰਸਿਜ਼ ਦੇ ਪ੍ਰਤਿਨਿਧ ਵਜੋਂ ਲੰਡਨ ਜਾ ਕੇ ਗੋਲ ਮੇਜ਼ ਕਾਨਫ੍ਰੰਸ ਵਿਚ ਹਿੱਸਾ ਲਿਆ। ਇਸ ਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਵਿਚ ਹੋਰਨਾਂ ਫੂਲਕੀਆਂ ਰਿਆਸਤਾਂ ਨਾਲ ਰਲ ਕੇ ਪੰਜ ਲੱਖ ਰੁਪਏ ਦੀ ਸਹਾਇਤਾ ਕੀਤੀ। ਸੰਨ 1923 ਈ. ਵਿਚ ਹਰਿਮੰਦਿਰ ਸਾਹਿਬ ਅੰਮ੍ਰਿਤਸਰ ਦੀ ਕਾਰ-ਸੇਵਾ ਵਿਚ ਹਿੱਸਾ ਲਿਆ। ਪੰਜਾਬੀ ਨੂੰ ਰਾਜ-ਪ੍ਰਬੰਧ ਦੀ ਭਾਸ਼ਾ ਬਣਾਇਆ। ਭਾਈ ਕਾਨ੍ਹ ਸਿੰਘ ਰਚਿਤ 'ਮਹਾਨਕੋਸ਼' ਨੂੰ ਛਾਪਣ ਲਈ ਸਾਰਾ ਖ਼ਰਚਾ ਕੀਤਾ। ਇਸ ਤਰ੍ਹਾਂ ਇਸ ਨੇ ਹਰ ਖੇਤਰ ਵਿਚ ਵਿਕਾਸ ਕਾਰਜਾਂ ਲਈ ਮਾਇਕ ਸਹਾਇਤਾ ਦਿੱਤੀ।

ਸੰਨ 1938 ਈ. ਵਿਚ ਆਪਣੇ ਪਿਤਾ ਮਹਾਰਾਜਾ ਭੂਪਿੰਦਰ ਸਿੰਘ ਦੇ ਦੇਹਾਂਤ ਤੋਂ ਬਾਦ ਯਾਦਵਿੰਦਰ ਸਿੰਘ ਮਹਾਰਾਜਾ ਬਣਿਆ। ਐਚਿਸਨ ਕਾਲਜ, ਲਾਹੌਰ ਤੋਂ ਪੜ੍ਹਿਆ ਇਹ ਪ੍ਰਬੁੱਧ ਅਤੇ ਸਚੇਤ ਸ਼ਾਸਕ ਸੀ। ਇਸ ਨੇ ਲੋਕ ਹਿਤਾਂ ਲਈ ਬੜੇ ਕੰਮ ਕੀਤੇ। ਸੰਨ 1943 ਈ. ਵਿਚ ਇਹ ਚੈਂਬਰ ਆਫ਼ ਪ੍ਰਿੰਸਿਜ਼ ਦਾ ਚਾਂਸਲਰ ਬਣਿਆ। ਆਜ਼ਾਦੀ ਮਿਲਣ ਤੋਂ ਪਹਿਲਾਂ ਮਾਰਚ 1947 ਈ. ਵਿਚ ਪੋਠੋਹਾਰ ਵਿਚ ਹੋਈ ਹਿੰਦੂਆਂ-ਸਿੱਖਾਂ ਦੀ ਕਤਲੋ-ਗ਼ਾਰਤ ਵੇਲੇ ਇਸ ਨੇ ਦੰਗਾ-ਪੀੜਿਤਾਂ ਨੂੰ ਆਪਣੀ ਰਿਆਸਤ ਵਿਚ ਵਸਾਇਆ। ਹਿੰਦੁਸਤਾਨੀ ਰਾਜਿਆਂ ਨੂੰ ਭਾਰਤੀ ਸੰਘ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ। 30 ਅਗਸਤ 1948 ਈ ਨੂੰ ਪੈਪਸੂ ਦਾ ਰਾਜ ਪ੍ਰਮੁਖ ਬਣਾਇਆ ਗਿਆ ਅਤੇ ਸੰਨ 1956 ਈ. ਵਿਚ ਪੈਪਸੂ ਨੂੰ ਪੰਜਾਬ ਵਿਚ ਸ਼ਾਮਲ ਕਰਨ ਲਈ ਇਸ ਨੇ ਹੁੰਗਾਰਾ ਭਰਿਆ। ਇਸ ਤਰ੍ਹਾਂ 5812 ਮੁਰਬਾ ਮੀਲ ਦੀ ਸਭ ਤੋਂ ਵੱਡੀ ਸਿੱਖ ਰਿਆਸਤ ਦਾ ਅੰਤ ਹੋ ਗਿਆ। 17 ਜੂਨ 1974 ਈ. ਨੂੰ ਇਸ ਦੀ ਨਿਦਰਲੈਂਡਜ਼ ਵਿਚ ਮ੍ਰਿਤੂ ਹੋ ਗਈ, ਜਿਥੇ ਇਹ ਭਾਰਤੀ ਰਾਜਦੂਤ ਵਜੋਂ ਜ਼ਿੰਮੇਵਾਰੀ ਨਿਭਾ ਰਿਹਾ ਸੀ। ਉਥੋਂ ਇਸ ਦੀ ਦੇਹ ਨੂੰ ਲਿਆ ਕੇ 21 ਜੂਨ ਨੂੰ ਪਟਿਆਲਾ ਵਿਚ ਸਸਕਾਰ ਕੀਤਾ ਗਿਆ।

**ਪਟੀ ਮਹਲਾ ੧** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਆਸਾ ਰਾਗ ਵਿਚ ਦਰਜ ਇਸ 'ਪਟੀ' ਦੀ ਰਚਨਾ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ। 'ਪਟੀ' ਪੰਜਾਬੀ ਦਾ ਇਕ ਸੁਤੰਤਰ ਕਾਵਿ-ਰੂਪ ਹੈ। ਪਟੀ ਉਸ ਤਖ਼ਤੀ ਨੂੰ ਕਹਿੰਦੇ ਹਨ, ਜਿਸ ਉਤੇ ਬਾਲਕ ਲਿਖਣ ਦਾ ਅਭਿਆਸ ਕਰਦਾ ਹੈ। ਇਸ ਪਰੰਪਰਾ ਦੇ ਆਧਾਰ 'ਤੇ ਸਾਹਿਤ ਵਿਚ ਉਸ ਰਚਨਾ ਨੂੰ 'ਪਟੀ' ਕਿਹਾ ਜਾਣ ਲਗ ਪਿਆ, ਜਿਸ ਵਿਚ ਵਰਣ-ਮਾਲਾ ਦੀ ਅੱਖਰ-ਕ੍ਰਮ ਅਨੁਸਾਰ ਕਾਵਿਮਈ ਵਿਆਖਿਆ ਪੇਸ਼ ਕੀਤੀ ਗਈ ਹੋਵੇ। ਇਸ ਤਰ੍ਹਾਂ ਦੀਆਂ ਰਚਨਾਵਾਂ ਨੂੰ ਵਖ ਵਖ ਲਿਪੀਆਂ ਦੀ ਵਰਣ-ਸੰਖਿਆ ਦੇ ਆਧਾਰ 'ਤੇ ਸੀਹਰਫ਼ੀ, ਚੌਂਤੀਸਾ, ਪੈਂਤੀਸ-ਅੱਖਰੀ, ਬਾਵਨ-ਅੱਖਰੀ ਕਿਹਾ ਜਾਂਦਾ ਹੈ। 'ਅਖਰਾਵਟ' ਅਤੇ 'ਕਕਹਰਾ' ਵੀ ਇਸੇ ਜਾਤਿ ਦੀਆਂ ਰਚਨਾਵਾਂ ਹਨ। ਪੰਜਾਬੀ ਵਿਚ ਇਸ ਕਾਵਿ-ਰੂਪ ਦਾ ਆਰੰਭ ਗੁਰੂ ਨਾਨਕ ਦੇਵ ਜੀ ਨੇ ਕੀਤਾ ਸੀ।

ਵਿਚਾਰਾਧੀਨ 'ਪੱਟੀ' ਗੁਰਮੁਖੀ ਦੀ ਕਿਸੇ ਪੂਰਵਜ ਲਿਪੀ ਦੇ 35 ਵਰਣਾਂ ਉਤੇ ਆਧਾਰਿਤ ਹੈ। ਇਸ ਵਿਚ 'ੜ' ਅੱਖਰ ਵੀ ਸ਼ਾਮਲ ਹੈ। ਵਰਤਮਾਨ ਗੁਰਮੁਖੀ ਲਿਪੀ ਤੋਂ ਇਸ ਦਾ ਕ੍ਰਮ ਕੁਝ ਵਖ ਹੈ। ਇਸ ਵਰਣ-ਮਾਲਾ ਦੇ ਚ-ਵਰਗ, ਟ-ਵਰਗ, ਤਵਰਗ, ਪਵਰਗ ਅਤੇ ਯ,ਰ,ਲ,ਵ,ੜ ਕ੍ਰਮ ਦੀ ਦ੍ਰਿਸ਼ਟੀ ਤੋਂ ਗੁਰਮੁਖੀ ਲਿਪੀ ਨਾਲ ਮੇਲ ਖਾਂਦੇ ਹਨ। ਕਵਰਗ ਵਿਚ 'ਙ' ਨੂੰ ਛਡ ਕੇ ਬਾਕੀ ਚਾਰ ਵਰਣਾਂ ਦਾ ਕ੍ਰਮ ਗੁਰਮੁਖੀ ਨਾਲ ਸਮਾਨਤਾ ਰਖਦਾ ਹੈ। ਸ,ਇ,ਓ ਅਤੇ ਙ ਆਰੰਭ ਵਿਚ ਆਏ ਹਨ ਅਤੇ 'ਹ' ਅਤੇ 'ਅ' ਅੰਤ ਵਿਚ। ਇਸ ਤੋਂ ਚੰਗੀ ਤਰ੍ਹਾਂ ਸਪੱਸ਼ਟ ਹੈ ਕਿ ਇਸ 'ਪਟੀ' ਦੀ ਰਚਨਾ ਤਕ ਗੁਰਮੁਖੀ ਦਾ ਵਰਤਮਾਨ ਕ੍ਰਮ ਨਿਸਚਿਤ ਨਹੀਂ ਹੋਇਆ ਸੀ, ਪਰ ਇਸ ਦੇ ਅੱਖਰਾਂ ਦੀ ਗਿਣਤੀ (35) ਅਤੇ ਉੱਚਾਰਣ ਜ਼ਰੂਰ ਨਿਸਚਿਤ ਹੋ ਚੁਕਿਆ ਸੀ।

ਇਸ ਦਾ ਰਚਨਾ-ਕਾਲ ਨਿਸਚਿਤ ਨਹੀਂ ਹੈ। 'ਪੁਰਾਤਨ ਜਨਮਸਾਖੀ' ਅਨੁਸਾਰ ਇਸ ਦਾ ਉੱਚਾਰਣ ਉਦੋਂ ਹੋਇਆ ਜਦੋਂ ਸੱਤ ਵਰ੍ਹਿਆਂ ਦੀ ਉਮਰ ਵਿਚ ਗੁਰੂ ਨਾਨਕ ਦੇਵ ਜੀ ਨੂੰ ਪਾਂਧੇ ਪਾਸ ਪੜ੍ਹਨੇ ਪਾਇਆ ਗਿਆ। ਬਾਲੇ

ਵਾਲੀ ਜਨਮਸਾਖੀ ਤੋਂ ਵੀ ਇਸੇ ਗੱਲ ਦੀ ਪੁਸ਼ਟੀ ਹੁੰਦੀ ਹੈ। ਪਰ ਕੁਝ ਕਾਰਣਾਂ ਕਰਕੇ ਵਿਦਵਾਨ ਇਸ ਗੱਲ ਨਾਲ ਸਹਿਮਤ ਨਹੀਂ ਹਨ। ਇਸ ਲਈ ਕਿ ਵਖ ਵਖ ਜਨਮ-ਸਾਖੀਆਂ ਵਿਚ ਬਾਣੀਆਂ ਸੰਬੰਧੀ ਲਿਖੀਆਂ ਉਥਾਨਿਕਾਵਾਂ ਵਿਚ ਸਮੇਂ ਅਤੇ ਸਥਾਨ ਦੀ ਸਮਾਨਤਾ ਨਹੀਂ ਹੈ। ਦੂਜਾ ਇਹ ਕਿ ਇਸ ਬਾਣੀ ਦੀ ਭਾਵਨਾ ਅਤੇ ਅਨੁਭਵ ਰਚੈਤਾ ਦੀ ਪ੍ਰੌੜ੍ਹ ਅਵਸਥਾ ਦੇ ਸੂਚਕ ਹਨ।

ਤੀਜਾ ਇਹ ਕਿ ਇਹ ਇਕ ਕਾਵਿ-ਰੂਪ ਹੈ ਜਿਸ ਨੂੰ ਮੱਧ-ਯੁਗ ਦੇ ਅਨੇਕ ਸੰਤਾਂ ਜਾਂ ਬਾਣੀਕਾਰਾਂ ਨੇ ਅਪਣਾਇਆ ਹੈ। ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਤੇ ਸੰਤ ਕਬੀਰ ਜੀ ਨੇ ਕ੍ਰਮਵਾਰ ਪੱਟੀ ਅਤੇ ਬਾਵਨ-ਅੱਖਰੀਆਂ ਲਿਖੀਆਂ ਹਨ। ਗੁਰੂ ਨਾਨਕ ਦੇਵ ਜੀ ਦੀ 'ਓਅੰਕਾਰ' ਨਾਂ ਦੀ ਬਾਣੀ ਵੀ ਇਸੇ ਪਰੰਪਰਾ ਦੀ ਰਚਨਾ ਹੈ। ਫਲਸਰੂਪ ਇਸ ਦੀ ਰਚਨਾ-ਪ੍ਰਕ੍ਰਿਆ ਨੂੰ ਕਿਸੇ ਵਿਸ਼ੇਸ਼-ਪ੍ਰਸੰਗ ਜਾਂ ਘਟਨਾ ਨਾਲ ਸੰਬੰਧਿਤ ਕਰਨਾ ਉਚਿਤ ਨਹੀਂ ਹੈ।

ਚੌਥਾ ਇਹ ਕਿ ਜੇ ਪੱਟੀ ਦੇ ਲਿਖਣ ਜਾਂ ਉੱਚਾਰਨ ਦਾ ਸਮਾਂ ਬਾਲ-ਕਾਲ ਹੈ, ਤਾਂ 70 ਵਰ੍ਹਿਆਂ ਦੇ ਉਮਰ ਵਿਚ ਗੁਰੂ-ਗੱਦੀ ਉਤੇ ਸੁਸ਼ੋਭਿਤ ਹੋਣ ਵਾਲੇ ਗੁਰੂ ਅਮਰਦਾਸ ਜੀ ਨੇ ਕਿਸ ਪਾਂਧੇ ਪ੍ਰਤਿ ਆਪਣੀ ਪੱਟੀ ਨੂੰ ਉਚਾਰਿਆ ਹੋਵੇਗਾ?

ਪੰਜਵਾਂ ਇਹ ਕਿ ਇਸ ਬਾਣੀ ਦੀ ਆਖੀਰਲੀ ਤੁਕ ਵਿਚ ਗੁਰੂ ਜੀ ਨੇ ਆਪਣੇ ਲਈ 'ਸਾਇਰ' ਸ਼ਬਦ ਦੀ ਵਰਤੋਂ ਕੀਤੀ ਹੈ। ਇਹ ਸ਼ਬਦ ਤਦੋਂ ਵਰਤਿਆ ਜਾ ਸਕਦਾ ਹੈ ਜਦੋਂ ਗੁਰੂ ਜੀ ਆਪਣੀ ਕਾਵਿ-ਪ੍ਰਤਿਭਾ ਨੂੰ ਚੰਗੀ ਤਰ੍ਹਾਂ ਨਾਲ ਵਿਕਸਿਤ ਕਰ ਚੁਕੇ ਹੋਣਗੇ।

ਛੇਵਾਂ ਇਹ ਕਿ ਬਾਲ-ਕਾਲ ਦੀ ਸਰਲਤਾ ਦਾ ਬੋਧ ਵੀ ਇਸ ਰਚਨਾ ਤੋਂ ਨਹੀਂ ਹੁੰਦਾ। ਇਸ ਲਈ ਇਸ ਨੂੰ ਬਾਲ-ਕਾਲ ਦੀ ਰਚਨਾ ਨਹੀਂ ਮੰਨਿਆ ਜਾ ਸਕਦਾ। ਅਸਲ ਵਿਚ, ਪੰਡਿਤ ਨੂੰ ਸੰਬੋਧਿਤ ਕੀਤੇ ਜਾਣ ਕਾਰਣ ਹੀ ਇਸ ਪ੍ਰਕਾਰ ਦੀਆਂ ਉਥਾਨਿਕਾਵਾਂ ਘੜੀਆਂ ਗਈਆਂ ਹਨ। ਇਸ ਵਿਚ ਪੰਡਿਤ ਨੂੰ ਸੰਬੋਧਨ ਇਸ ਕਰਕੇ ਕੀਤਾ ਗਿਆ ਹੈ ਕਿਉਂਕਿ ਬਾਲਕ ਨੂੰ ਅੱਖਰ-ਬੋਧ ਪਾਂਧੇ ਦੁਆਰਾ ਹੀ ਹੁੰਦਾ ਹੈ।

ਇਸ ਬਾਣੀ ਦੀਆਂ 35 ਪਉੜੀਆਂ ਰਾਹੀਂ ਪਰਮਾਤਮਾ ਦੀ ਉਸਤਤ ਕਰਕੇ ਉਸ ਦੀ ਪ੍ਰਾਪਤੀ ਉਤੇ ਬਲ ਦਿੱਤਾ ਗਿਆ ਹੈ। ਨਾਲ ਨਾਲ ਗੁਰੂ ਨਾਨਕ ਦੇਵ ਜੀ ਦੇ ਦਾਰਸ਼ਨਿਕ ਅਤੇ ਧਾਰਮਿਕ ਸਿੱਧਾਂਤਾਂ ਦੀ ਭਾਵਾਤਮਕ ਅਭਿਵਿਅਕਤੀ ਵੀ ਹੁੰਦੀ ਗਈ ਹੈ। ਇਸ ਬਾਣੀ ਦੀ ਮੂਲ ਸਮਸਿਆ 'ਰਹਾਉ' ਵਾਲੀਆਂ ਦੋ ਤੁਕਾਂ ਵਿਚ ਪੇਸ਼ ਕੀਤੀ ਗਈ ਹੈ ਕਿ ਹੇ ਮੂਰਖ ਮਨ! ਤੂੰ ਕਿਸ ਲਈ ਭੁਲਦਾ ਹੈਂ ? ਇਸ ਲਈ ਕਿ ਤੂੰ ਆਪਣੇ ਆਪ ਨੂੰ ਪੜ੍ਹਿਆ ਹੋਇਆ ਸਮਝਦਾ ਹੈਂ। ਅਸਲ ਵਿਚ, ਤੂੰ ਤਦ ਪੜ੍ਹਿਆ ਹੋਇਆ ਸਮਝਿਆ ਜਾਵੇਂਗਾ, ਜਦ ਆਪਣੇ ਕਰਮਾਂ ਦਾ ਲੇਖਾ ਚੁਕਾ ਦੇਵੇਂਗਾ।

'ਰਹਾਉ' ਤੋਂ ਬਾਦ ਸਾਰੇ ਅੱਖਰਾਂ ਅਤੇ ਮਾਤ੍ਰਾਵਾਂ ਦੇ ਅਧਿਆਤਮਿਕ ਤਾਤਪਰਜ ਨੂੰ ਸਪੱਸ਼ਟ ਕੀਤਾ ਗਿਆ ਹੈ, ਜਿਵੇਂ ਸਾਰੀ ਸ੍ਰਿਸ਼ਟੀ ਦੀ ਰਚਨਾ ਕਰਨ ਵਾਲਾ ਪਰਮਾਤਮਾ ਹੈ। ਉਹ ਸਤਿ-ਸਰੂਪ ਵਾਲਾ ਅਤੇ ਦਾਤਾ ਹੈ। ਉਸ ਦਾ ਹੁਕਮ ਸਾਰੇ ਸੰਸਾਰ ਵਿਚ ਚਲਦਾ ਹੈ। ਉਸ ਅਨੰਤ ਦੀ ਉਪਮਾ ਕਿਸ ਨਾਲ ਦਿੱਤੀ ਜਾਏ ? ਸੇਵਾ-ਭਾਵ ਅਤੇ ਸਚ ਦੀ ਕਮਾਈ ਨਾਲ ਹੀ ਮੁਕਤੀ ਰੂਪੀ ਫਲ ਪ੍ਰਾਪਤ ਹੁੰਦਾ ਹੈ। ਬ੍ਰਹਮ-ਗਿਆਨ ਨੂੰ ਜਾਣਨ ਵਾਲਾ ਹੀ ਵਾਸਤਵਿਕ ਰੂਪ ਵਿਚ ਪੜ੍ਹਿਆ ਹੋਇਆ ਪੰਡਿਤ ਹੈ। ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲਾ ਸੇਵਕ ਚੰਗੇ ਮਾੜੇ ਨੂੰ ਸਮਾਨ ਸਮਝਦਾ ਹੋਇਆ ਸਮਦਰਸ਼ੀ ਬਿਰਤੀ ਅਪਣਾਉਂਦਾ ਹੈ। ਮਾਇਆ ਰੂਪੀ ਛਾਇਆ ਪਰਮਾਤਮਾ ਦੀ ਪੈਦਾ ਕੀਤੀ ਹੋਈ ਹੈ। ਵਿਅਰਥ ਦੇ ਧੰਦਿਆਂ ਨੂੰ ਛਡ ਕੇ ਪ੍ਰਾਣੀ ਨੂੰ ਹਰਿ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ। ਹਰਿ ਦੀ ਸ਼ਰਣ ਵਿਚ ਜਾਣ ਨਾਲ ਮਾਨਸਿਕ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਪਰਮਾਤਮਾ ਹੀ ਸਿਰਜਦਾ ਅਤੇ ਨਸ਼ਟ ਕਰਦਾ ਹੈ। ਪਰ ਸ੍ਰੇਸ਼ਠ ਸਾਧਕ ਨੂੰ ਪਰਮਾਤਮਾ ਖ਼ੁਦ ਆਪਣੇ ਵਿਚ ਮਿਲਾ ਕੇ ਉਸ ਦੇ ਜਨਮ-ਮਰਨ ਦਾ ਚੱਕਰ ਸਮਾਪਤ ਕਰ ਦਿੰਦਾ ਹੈ। ਆਪਣੇ ਕਰਮਾਂ ਕਰਕੇ ਪ੍ਰਾਣੀ ਸੰਸਾਰਿਕ ਬੰਧਨਾਂ ਵਿਚ ਫਸਦਾ ਹੈ। ਪਰ ਗੁਰੂ ਦੇ ਉਪਦੇਸ਼ ਨਾਲ ਉਨ੍ਹਾਂ ਤੋਂ ਛੁਟਕਾਰਾ ਵੀ ਪ੍ਰਾ ਲੈਂਦਾ ਹੈ।

ਇਸ ਬਾਣੀ ਦੇ 35 ਪਦਿਆਂ ਦੀਆਂ ਦੋ ਦੋ ਤੁਕਾਂ ਹਨ। 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਇਲਾਵਾ ਹਨ। ਪਦਿਆਂ ਦਾ ਤੋਲ ਦੋਹਿਰੇ ਜਾਂ ਦੁਵੈਯੇ ਦੇ ਕਾਫ਼ੀ ਨੇੜੇ ਹੈ, ਪਰ ਇਨ੍ਹਾਂ ਵਿਚ ਮਾਤ੍ਰਾਵਾਂ ਦੇ ਕਿਸੇ ਬੰਧਨ ਨੂੰ ਸਵੀਕਾਰ ਨਹੀਂ ਕੀਤਾ ਗਿਆ। ਇਸ ਰਚਨਾ ਵਿਚ ਸ਼ਬਦਾਲੰਕਾਰਾਂ ਦੀ ਸੁੰਦਰ ਯੋਜਨਾ ਹੋਈ ਹੈ ਅਤੇ ਪ੍ਰਤੀਕ-ਵਿਧਾਨ ਵੀ ਭਾਵਾਂ ਦੇ ਪ੍ਰਗਟਾਵੇ ਵਿਚ ਕਾਫ਼ੀ ਸਹਾਇਕ ਸਿੱਧ ਹੋਇਆ ਹੈ। ਇਸ ਦੀ ਭਾਸ਼ਾ ਸਰਲ ਅਤੇ ਮਧੁਰ ਗੁਣ ਵਾਲੀ ਹੈ।

**ਪਟੀ ਮਹਲਾ ੩** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਆਸਾ ਰਾਗ ਵਿਚ ਗੁਰੂ ਨਾਨਕ ਦੇਵ ਵਿਰਚਿਤ 'ਪਟੀ' ਤੋਂ ਬਾਦ ਸੰਕਲਿਤ ਹੋਈ, ਗੁਰੂ ਅਮਰਦਾਸ ਜੀ ਦੀ ਲਿਖੀ ਇਸ ਪਟੀ ਵਿਚ ਦੋ ਦੋ ਤੁਕਾਂ ਦੇ ਕੁਲ 18 ਪਦੇ ਹਨ ਅਤੇ ਪਹਿਲੇ ਪਦੇ ਤੋਂ ਬਾਦ ਦੋ ਤੁਕਾਂ ਦਾ 'ਰਹਾਉ' ਹੈ ਜਿਸ ਵਿਚ ਦੁਨਿਆਵੀ ਲੇਖਾ ਜਾਂ ਲਿਖਣ-ਵਿਧੀ ਦਾ ਪੜ੍ਹਨਾ ਵਿਅਰਥ ਦਸ ਕੇ ਜਿਗਿਆਸੂ ਨੂੰ ਤਾਕੀਦ ਕੀਤੀ ਗਈ ਹੈ ਕਿ ਵਾਸਤਵਿਕ ਲੇਖਾ ਦੇਣਾ ਤਾਂ ਅਜੇ ਸਿਰ 'ਤੇ ਬਾਕੀ ਪਿਆ ਹੈ।

ਪੰਜਾਬੀ ਵਿਚ ਪਟੀ ਕਾਵਿ-ਰੂਪ ਦੀ ਵਰਤੋਂ ਪਹਿਲੀ ਵਾਰ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ। (ਵੇਖੋ 'ਪਟੀ ਮਹਲਾ ੧')। ਗੁਰੂ ਅਮਰਦਾਸ ਜੀ ਨੇ ਵੀ ਉਸੇ ਪਰੰਪਰਾ ਵਿਚ ਇਸ ਪਟੀ ਦੀ ਰਚਨਾ ਕੀਤੀ ਪ੍ਰਤੀਤ ਹੁੰਦੀ ਹੈ। ਪਰ ਇਨ੍ਹਾਂ ਦੋਹਾਂ ਪਟੀਆਂ ਦਾ ਅੱਖਰ-ਕ੍ਰਮ ਇਕ-ਸਮਾਨ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੀ ਲਿਖੀ ਪਟੀ ਵਿਚ ਕੁਝ ਭਿੰਨ ਕ੍ਰਮ ਨਾਲ ਵਰਤਮਾਨ ਗੁਰਮੁਖੀ ਲਿਪੀ ਦੇ 35 ਵਰਣਾਂ ਅਤੇ ਉਨ੍ਹਾਂ ਦੇ ਉੱਚਾਰਣ ਦਾ ਸਰੂਪ ਮਿਲਦਾ ਹੈ, ਪਰ ਇਸ ਪਟੀ ਵਿਚ ਜੇ 'ਅਯੋ' ਸ਼ਬਦ ਓ,ਅ,ੲ ਦਾ ਸੂਚਕ ਮੰਨ ਲਿਆ ਜਾਏ ਅਤੇ ਅੰਙੈ ਤੋਂ ਙ ਅਤੇ ਲਲੀ ਤੋਂ ਲ ਵਰਣ ਵਲ ਸੰਕੇਤ ਹੋਇਆ ਸਮਝ ਲਿਆ ਜਾਏ, ਤਾਂ ਵੀ ਦਸ ਅੱਖਰਾਂ (ਖ,ਚ,ਵ,ਟ,ਠ,ਡ,ਢ,ਣ,ਫ,ਯ) ਦਾ ਉੱਲੇਖ ਨਹੀਂ ਹੋਇਆ। ਬਾਕੀ ਦੇ 25 ਅੱਖਰਾਂ ਦਾ ਉੱਚਾਰਣ ਗੁਰਮੁਖੀ ਲਿਪੀ ਅਨੁਸਾਰ ਹੈ ਅਤੇ ਇਨ੍ਹਾਂ ਅੱਖਰਾਂ ਦੀ ਅਧਿਆਤਮਿਕ ਵਿਆਖਿਆ ਰਾਹੀਂ ਗੁਰੂ ਜੀ ਨੇ ਪੰਡਿਤਾਂ ਨੂੰ ਵਿਅਰਥ ਦੀਆਂ ਸ਼ਾਬਦਿਕ ਕਲਾਬਾਜ਼ੀਆਂ ਵਿਚ ਨ ਪੈ ਕੇ ਪਰਮਾਤਮਾ ਦੀ ਸਚੀ ਭਗਤੀ ਕਰਨ ਦੀ ਪ੍ਰੇਰਣਾ ਦਿੱਤੀ ਹੈ। ਕਿਉਂਕਿ ਹੋਰ ਹਰ ਪ੍ਰਕਾਰ ਦੀਆਂ ਲਿਖਿਤਾਂ ਵਿਅਰਥ ਹਨ, ਉਨ੍ਹਾਂ ਰਾਹੀਂ ਮਸਤਕ ਉਤੇ ਲਿਖਿਆ ਲੇਖ ਨਹੀਂ ਮਿਟ ਸਕਦਾ। ਲੋੜ ਤਾਂ ਉਸ ਲੇਖ ਨੂੰ ਮਿਟਾਉਣ ਦੀ ਹੈ। ਉਸ ਲੇਖ ਨੂੰ ਮਿਟਾਉਣਾ ਤਦ ਹੀ ਸੰਭਵ ਹੈ ਜੇ ਜਿਗਿਆਸੂ ਹੋਰਨਾਂ ਸਾਰੇ ਸੰਸਾਰਿਕ ਪ੍ਰਪੰਚਾਂ ਤੋਂ ਆਪਣੇ ਆਪ ਨੂੰ ਮੁਕਤ ਕਰ ਲਵੇ। ਇਹੀ ਵਾਸਤਵਿਕ ਪਠਨ-ਪਾਠਨ ਹੈ। ਇਸ ਪਟੀ ਦੀ ਭਾਸ਼ਾ ਦਾ ਸਰੂਪ ਪੰਜਾਬੀ ਸਾਧ ਭਾਖਾਈ ਹੈ।

**ਪਢਾਣਾ** (ਪਿੰਡ) : ਹਿੰਦ-ਪਾਕਿਸਤਾਨ ਸਰਹਦ ਉਤੇ ਪਾਕਿਸਤਾਨ ਵਾਲੇ ਪਾਸੇ ਲਾਹੌਰ ਜ਼ਿਲ੍ਹੇ ਦਾ ਇਕ ਪਿੰਡ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਨੇ ਲਾਹੌਰ ਤੋਂ ਅੰਮ੍ਰਿਤਸਰ ਪਰਤਦਿਆਂ ਚਰਣ ਪਾਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਉਸਾਰਿਆ ਗਿਆ। ਕਹਿੰਦੇ ਹਨ ਇਥੇ ਹੀ ਗੁਰੂ ਜੀ ਨੂੰ ਭਗਤ ਜਲ੍ਹਣ ਜੱਟ ਮਿਲਣ ਆਇਆ ਸੀ। ਇਸ ਗੁਰੂ-ਧਾਮ ਦੀ ਇਮਾਰਤ ਇਕ ਸਥਾਨਕ ਜਾਗੀਰਦਾਰ ਸ. ਅਤਰ ਸਿੰਘ ਦੇ ਉਦਮ ਅਤੇ ਸਹਿਯੋਗ ਨਾਲ ਪਿੰਡ ਦੀ ਸੰਗਤ ਨੇ ਬਣਵਾਈ ਸੀ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਸੀ, ਪਰ ਪੰਜਾਬ ਦੀ ਵੰਡ ਵੇਲੇ ਇਹ ਪਾਕਿਸਤਾਨ ਵਲ ਚਲਾ ਗਿਆ ਹੈ।

**ਪਤ/ਪਤਿ** : ਇਸ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਕਈ ਅਰਥਾਂ ਵਿਚ ਹੋਈ ਹੈ, ਪਰ ਸੰਕਲਪਾਤਮਕ ਰੂਪ ਵਿਚ ਇਸ ਦਾ ਪ੍ਰਯੋਗ ਪ੍ਰਤਿਸ਼ਠਾ, ਵਡਿਆਈ, ਇਜ਼ਤ, ਮਰਯਾਦਾ ਆਦਿ ਅਰਥਾਂ ਵਿਚ ਹੋਇਆ ਹੈ। ਪਰਮਾਤਮਾ ਦੇ ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਕਰਨ ਲਈ ਗੁਰਬਾਣੀ ਵਿਚ ਹਰਿ-ਨਾਮ ਨੂੰ ਮਨ ਵਿਚ ਵਸਾਉਣਾ ਜ਼ਰੂਰੀ ਦਸਿਆ ਗਿਆ ਹੈ— *ਕਿਉ ਦਰਗਹਿ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ।* (ਗੁ.ਗ੍ਰੰ.21)। ਇਸ ਪਤ ਦੀ ਪ੍ਰਾਪਤੀ ਲਈ ਗੁਰੂ ਦੀ ਸਹਾਇਤਾ ਦੀ ਬੜੀ ਲੋੜ ਹੈ, ਉਸ ਤੋਂ ਬਿਨਾ ਪਾਰ-ਉਤਾਰਾ ਨਹੀਂ ਹੋ ਸਕਦਾ—*ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ।* (ਗੁ.ਗ੍ਰੰ.138) ਅਤੇ ਜੇ ਜੀਉਂਦੇ ਜੀ ਈਸ਼ਵਰੀ ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਨਹੀਂ ਹੋ ਸਕਦੀ ਤਾਂ ਸਭ ਖਾਧਾ ਪੀਤਾ ਹਰਾਮ ਹੈ—*ਜੇ ਜੀਵੈ ਪਤਿ ਲਥੀ ਜਾਇ। ਸਭੁ ਹਰਾਮੁ ਜੇਤਾ ਕਿਛੁ ਖਾਇ।* (ਗੁ.ਗ੍ਰੰ.142)।

ਜਿਸ ਨੂੰ ਪਰਮਾਤਮਾ ਪ੍ਰਤਿਸ਼ਠਾ ਪ੍ਰਦਾਨ ਕਰਕੇ ਮਾਣ ਬਖ਼ਸ਼ਦਾ ਹੈ, ਉਸ ਨੂੰ ਕੋਈ ਵੀ ਮਿਟਾ ਨਹੀਂ ਸਕਦਾ— *ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ।* (ਗੁ.ਗ੍ਰੰ.520)। ਜਿਸ ਵਿਅਕਤੀ ਨੂੰ ਪਰਮਾਤਮਾ ਦੀ ਮਿਹਰ ਨਾਲ ਪ੍ਰਤਿਸ਼ਠਾ ਪ੍ਰਾਪਤ ਹੋ ਜਾਂਦੀ ਹੈ ਫਿਰ ਉਹ ਸਹਿਜ ਢੰਗ ਨਾਲ ਪਰਮਾਤਮਾ ਦੀ ਦਰਗਾਹ ਵਿਚ ਪਹੁੰਚਦਾ ਹੈ— *ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ।*
*ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ।* (ਗੁ.ਗ੍ਰੰ.76)।

**ਪੱਤਰਾ ਪਾਠ** : ਇਸ ਪ੍ਰਕਾਰ ਦੇ ਪਾਠ ਦਾ ਸੰਬੰਧ ਨਾਮਧਾਰੀ ਸੰਪ੍ਰਦਾਇ ਨਾਲ ਹੈ। ਨਾਮਧਾਰੀ-ਗੁਰੂ ਪ੍ਰਤਾਪ ਸਿੰਘ ਨੇ ਦੇਸ਼ ਵੰਡ ਤੋਂ ਪਹਿਲਾਂ ਸੰਨ 1941 ਈ. ਵਿਚ ਗੁਰੂ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠ ਕਰਨ ਦਾ ਵਿਚਾਰ ਬਣਾਇਆ ਅਤੇ 17 ਅਪ੍ਰੈਲ 1941 ਵਾਲੇ ਦਿਨ ਗੁਰਦੁਆਰਾ ਸਿੰਘ ਸਭਾ, ਰਾਜਾ ਬਾਜ਼ਾਰ, ਰਾਵਲਪਿੰਡੀ ਵਿਚ ਗੁਰੂ ਗ੍ਰੰਥ ਸਾਹਿਬ ਦਾ ਇਕ ਇਕ ਪੱਤਰਾ ਕਰਕੇ ਆਪਣੇ ਨਾਮਧਾਰੀ ਅਨੁਯਾਈਆਂ ਵਿਚ ਵੰਡ ਦਿੱਤਾ ਕਿ ਉਹ ਆਪਣੇ ਘਰਾਂ ਵਿਚ ਇਨ੍ਹਾਂ ਪੱਤਰਿਆਂ ਤੋਂ ਪਾਠ ਕਰਨ ਅਤੇ ਜਦ ਸਵਾ ਲੱਖ ਪਾਠ ਹੋ ਜਾਣ ਤਾਂ ਸੂਚਿਤ ਕਰ ਦੇਣ। ਇਸ ਪਾਠ-ਵਿਧੀ ਉਤੇ ਬਹੁਤ ਇਤਰਾਜ਼ ਹੋਏ ਕਿਉਂਕਿ ਇਸ ਨਾਲ ਸ਼ਬਦਾਂ ਦੇ ਵਖ ਵਖ ਪੰਨਿਆਂ ਉਤੇ ਵੰਡੇ ਜਾਣ ਕਾਰਣ ਬੇਅਦਬੀ ਹੋ ਰਹੀ ਸੀ। ਨਾਲੇ ਗ੍ਰੰਥ ਸਾਹਿਬ ਦੇ ਪਾਠ ਦੀ ਨਿਰੰਤਰਤਾ ਅਤੇ ਇਕਾਈ ਖੰਡਿਤ ਹੋ ਰਹੀ ਸੀ। ਪੰਥ ਦੇ ਇਤਰਾਜ਼ ਨੂੰ ਮੁਖ ਰਖਦਿਆਂ ਇਸ ਪ੍ਰਕਾਰ ਦੇ ਪਾਠ ਨੂੰ ਬੰਦ ਕਰਵਾ ਦਿੱਤਾ ਗਿਆ। ਦਸਿਆ ਜਾਂਦਾ ਹੈ ਕਿ ਇਸ ਪਰਥਾਇ ਸ. ਆਤਮਾ ਸਿੰਘ ਰਾਵਲਪਿੰਡੀ ਵਾਲੇ ਨੇ ਪੰਥ ਤੋਂ ਖਿਮਾ ਦੀ ਯਾਚਨਾ ਕਰ ਲਈ ਸੀ।

ਪਤਾ ਚਲਿਆ ਹੈ ਕਿ ਸੰਨ 1975 ਦੇ ਨੇੜੇ ਤੇੜੇ ਨਾਮਧਾਰੀ ਗੁਰੂ ਜਗਜੀਤ ਸਿੰਘ ਨੇ ਫਿਰ ਇਸ ਪ੍ਰਕਾਰ ਦੇ ਪਾਠ ਦਾ ਆਰੰਭ ਕਰਨ ਦੀ ਯੋਜਨਾ ਤਿਆਰ ਕੀਤੀ ਸੀ, ਪਰ ਅਖ਼ਬਾਰਾਂ ਵਿਚ ਫਿਰ ਇਤਰਾਜ਼ ਛਪਣ ਕਾਰਣ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਗੱਲਬਾਤ ਕਰਕੇ ਇਹ ਕੰਮ ਬੰਦ ਕਰਵਾਇਆ। ਕਹਿੰਦੇ ਹਨ ਕਿ ਇਸ ਤਸਫ਼ੀਏ ਵਿਚ ਸ. ਕਪੂਰ ਸਿੰਘ ਨੇ ਵੀ ਇਹ ਕਹਿ ਕੇ ਭੂਮਿਕਾ ਨਿਭਾਈ ਕਿ ਇਹ ਸਭ ਕੁਝ ਸਤਿਕਾਰ ਅਤੇ ਸ਼ਰਧਾ ਨਾਲ ਹੋਇਆ ਸੀ, ਪਰ ਚੂੰਕਿ ਇਸ ਨੂੰ ਪੰਥ ਨੇ ਪ੍ਰਵਾਨ ਨਹੀਂ ਕੀਤਾ, ਇਸ ਲਈ ਬੰਦ ਕੀਤਾ ਜਾ ਰਿਹਾ ਹੈ।

**ਪਤਿਤਪੁਣਾ** : ਸੰਸਕ੍ਰਿਤ ਭਾਸ਼ਾ ਦੇ 'ਪਤਿਤ' ਸ਼ਬਦ ਦਾ ਅਰਥ ਹੈ ਡਿਗਿਆ ਹੋਇਆ, ਜਾਤਿ ਜਾਂ ਧਰਮ ਕਰਮ ਤੋਂ ਭ੍ਰਸ਼ਟਿਆ ਹੋਇਆ। ਇਸ ਨੂੰ 'ਪਾਪੀ' ਵੀ ਕਿਹਾ ਜਾ ਸਕਦਾ ਹੈ। ਸਿੱਖ ਧਰਮ ਦੀ ਸ਼ਬਦਾਵਲੀ ਵਿਚ 'ਪਤਿਤ' ਇਕ 'ਸਖ਼ਤ' ਸ਼ਬਦ ਹੈ। ਆਮ ਤੌਰ 'ਤੇ ਇਸ ਦੀ ਵਰਤੋਂ ਕੇਸ ਕਟਾਉਣੁ ਵਾਲੇ ਲਈ ਕੀਤੀ ਜਾਂਦੀ ਹੈ। ਰਹਿਤਨਾਮਿਆਂ **ਵਿਚ** ਇਸ ਸ਼ਬਦ ਦੀ ਵਰਤੋਂ ਨਹੀਂ ਹੋਈ, ਪਰ ਇਸ ਕੁਕਰਮ ਨੂੰ ਚਾਰ ਬਜਰ ਕੁਰਹਿਤਾਂ (ਕੇਸ ਕਟਾਉਣਾ, ਕੁਠਾ ਖਾਉਣਾ, ਪਤੀ ਪਤਨੀ ਤੋਂ ਭਿੰਨ ਕਿਸੇ ਨਾਲ ਸੰਭੋਗ ਕਰਨਾ, ਤੰਬਾਕੂ ਵਰਤਣਾ) ਵਿਚ ਗਿਣਿਆ ਜਾਂਦਾ ਹੈ।

ਇਸ ਕੁਕਰਮ ਕਰਕੇ ਕਿਤਨੀ ਕੁ ਸਜ਼ਾ ਦਿੱਤੀ ਜਾਵੇ, ਇਸ ਸੰਬੰਧੀ ਰਹਿਤਨਾਮਿਆਂ ਵਿਚ ਸਪੱਸ਼ਟ ਉੱਲੇਖ ਨਹੀਂ ਹੈ, ਪਰ ਆਮ ਧਾਰਣਾ ਹੈ ਕਿ ਇਹ ਸਜ਼ਾ 'ਤਨਖ਼ਾਹ' ਲਗਾਉਣ ਤੋਂ ਵਧ ਅਤੇ 'ਛੇਕੇ ਜਾਣ' ਤੋਂ ਘਟ ਤਰ੍ਹਾਂ ਦੀ ਹੋ ਸਕਦੀ ਹੈ। ਪਹਿਲੀ ਪ੍ਰਕਾਰ ਦੇ ਦੋਸ਼ੀ ਨੂੰ 'ਤਨਖ਼ਾਹੀਆ' ਕਹਿੰਦੇ ਹਨ। ਪਤਿਤ ਲਈ ਸਜ਼ਾ ਦਾ ਰੂਪ 'ਤਨਖ਼ਾਹ' ਨਾਲੋਂ ਅਧਿਕ ਹੁੰਦਾ ਹੈ। ਛੇਕੇ ਹੋਏ ਸਿੱਖ ਨੂੰ ਬਖ਼ਸ਼ੇ ਜਾਣ ਤੋਂ ਬਾਦ ਵੀ ਸਿੱਖ ਸਮਾਜ ਵਿਚ ਉਹ ਗੌਰਵ ਪ੍ਰਾਪਤ ਨਹੀਂ ਹੋ ਸਕਦਾ, ਜੋ ਉਸ ਨੂੰ ਪਹਿਲਾਂ ਪ੍ਰਾਪਤ ਸੀ। ਉਸ ਲਈ 'ਗੰਢਲਾ' (ਦੋਬਾਰਾ ਗੰਢ ਲਿਆ ਗਿਆ) ਵਿਸ਼ੇਸ਼ਣ ਵਰਤਿਆ ਜਾਂਦਾ ਹੈ—*ਬਖਸਾਵੇ ਜੇਕਰ ਫਿਰ ਕੋਇ ਤਾਂ ਬੀ ਉਹ ਸਿਖ ਗੰਢਲ ਹੋਇ।*

ਵੀਹਵੀਂ ਸਦੀ ਦੀ ਅੰਤਿਮ ਦਸ਼ਾਬਦੀ ਵਿਚ ਸਿੱਖ ਸਮਾਜ ਵਿਚ ਪਤਿਤਪੁਣਾ ਦੀ ਬਿਰਤੀ ਬਹੁਤ ਵਧ ਗਈ ਹੈ। ਇਸ ਦੇ ਕਈ ਕਾਰਣ ਹਨ। ਇਕ, ਸਿੱਖ ਧਰਮ ਆਗੂਆਂ ਅਤੇ ਡੇਰੇਦਾਰਾਂ ਦਾ ਆਚਾਰ ਸਾਤਵਿਕ ਨਹੀਂ ਰਿਹਾ। ਉਨ੍ਹਾਂ ਦੀ ਕਥਨੀ ਅਤੇ ਕਰਨੀ ਵਿਚ ਬਹੁਤ ਅੰਤਰ ਹੋ ਗਿਆ ਹੈ, ਵਿਖਾਵਾ ਪ੍ਰਧਾਨ ਹੈ। ਦੂਜਾ, ਧਾਰਮਿਕ ਸਿਖਿਆ ਦੇਣ ਲਈ ਲਗਨ ਖ਼ਤਮ ਹੋ ਗਈ ਹੈ, ਪ੍ਰਚਾਰਕ ਕੇਵਲ ਇਸ ਨੂੰ ਡਿਊਟੀ ਵਜੋਂ ਨਿਭਾ ਰਹੇ ਹਨ। ਤੀਜਾ, ਸਿੱਖ ਵਿਦਿਅਕ ਸੰਸਥਾਵਾਂ ਵਿਚ ਸਿੱਖ ਧਰਮ ਬਾਰੇ ਗੰਭੀਰਤਾ ਪੂਰਵਕ ਅਧਿਐਨ ਨਹੀਂ ਕਰਵਾਇਆ ਜਾ ਰਿਹਾ, ਨ ਹੀ ਚੰਗਾ ਧਾਰਮਿਕ ਸਾਹਿਤ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਚੌਥਾ, ਯੁਗ ਦੀ ਫ਼ੈਸ਼ਨ-ਪ੍ਰਸਤੀ, ਆਧੁਨਿਕ ਸੰਚਾਰ ਸਾਧਨਾਂ ਵਿਚ ਸਿੱਖ ਧਰਮ ਦੇ ਸਹੀ ਪਰਿਪੇਖ ਦਾ ਅਭਾਵ, ਸਿੱਖ ਧਰਮ ਵਲੋਂ ਇਲੈਕਟ੍ਰੋਨਿਕ ਮੀਡੀਆ ਰਾਹੀਂ ਪ੍ਰਚਾਰ ਦੀ ਘਾਟ, ਆਦਿ ਕਰਕੇ ਲੋਕ ਸਿੱਖੀ ਤੋਂ ਦੂਰ ਜਾ ਰਹੇ ਹਨ। ਪੰਜਵਾਂ, ਹਰ ਗੱਲ ਉਤੇ ਮੋਰਚੇਬਾਜ਼ੀ ਅਤੇ ਬਿਨਾ ਪ੍ਰਾਪਤੀ ਅੰਦੋਲਨ ਖ਼ਤਮ ਕਰਨ ਦੀ ਬਿਰਤੀ ਨੌਜਵਾਨ ਪੀੜ੍ਹੀ ਨੂੰ ਨਿਰਾਸ਼ ਕਰ ਰਹੀ ਹੈ। ਛੇਵਾਂ, ਖਾੜਕੂ ਸਰਗਰਮੀਆਂ ਨੇ ਗ਼ੈਰ-ਸਿੱਖਾਂ ਨੂੰ ਆਤੰਕਿਤ ਕੀਤਾ ਹੈ, ਇਸ ਲਈ ਗ਼ੈਰ-ਸਿੱਖਾਂ ਵਿਚ ਸਿੱਖ ਸਰੂਪ ਵਾਲਿਆਂ ਪ੍ਰਤਿ ਨਫ਼ਰਤ ਦੀ ਗੁਝੀ ਭਾਵਨਾ ਵਿਕਸਿਤ ਹੋ ਗਈ ਹੈ, ਜਿਸ

ਕਰਕੇ ਸਿੱਖਾਂ ਨੂੰ ਨੌਕਰੀਆਂ, ਰੋਜ਼ਗਾਰ ਹਾਸਲ ਕਰਨ ਵਿਚ ਔਕੜਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਫਲਸਰੂਪ, ਉਹ ਸਿੱਖ-ਸਰੂਪ ਨੂੰ ਤਿਆਗ ਰਹੇ ਹਨ। ਇਸ ਤਰ੍ਹਾਂ ਦੇ ਕਈ ਹੋਰ ਕਾਰਣ ਹਨ। ਇਨ੍ਹਾਂ ਸਮਸਿਆਵਾਂ ਦਾ ਸਮਾਧਾਨ ਕਰਨ ਲਈ ਸਿੱਖ ਲੀਡਰਸ਼ਿਪ ਮੇਚ ਦੀ ਨਹੀਂ ਰਹੀ ਹੈ। ਸੰਕਲਪਾਂ, ਮੀਟਿੰਗਾਂ ਜਾਂ ਜਲੂਸਾਂ ਨਾਲ ਕੁਝ ਲਾਭ ਨਹੀਂ ਹੋ ਰਿਹਾ। ਬੁਨਿਆਦ ਨੂੰ, ਨਵੀਂ ਪੌਦ ਨੂੰ ਸਹੀ ਕਰਨਾ ਹੈ। ਇਸ ਲਈ ਸਹੀ ਅਤੇ ਸਾਤਵਿਕ ਸਿੱਖ ਸਾਹਿਤ ਦੀ ਅਨੇਕ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਕਰਨ ਦੀ ਲੋੜ ਹੈ। ਸਿੱਖ ਸਿੱਧਾਂਤਾਂ ਨੂੰ ਸਰਲ, ਸਪੱਸ਼ਟ ਢੰਗ ਨਾਲ ਪ੍ਰਸਾਰਿਤ ਕਰਨਾ ਸਮੇਂ ਦੀ ਮੰਗ ਹੈ। ਪ੍ਰਚਾਰ, ਲਗਨ ਅਤੇ ਬੇਲਾਗ ਸੇਵਾ ਦੇ ਰੂਪ ਵਿਚ ਹੋਣਾ ਚਾਹੀਦਾ ਹੈ। ਵਪਾਰਕ ਨਜ਼ਰੀਆ ਪ੍ਰਚਾਰ ਨੂੰ ਨੁਕਸਾਨ ਪਹੁੰਚਾਉਂਦਾ ਹੈ।

**ਪੱਤੋ ਹੀਰਾ ਸਿੰਘ** (ਪਿੰਡ) : ਪੰਜਾਬ ਦੇ ਮੋਗਾ ਜ਼ਿਲ੍ਹੇ ਦਾ ਇਕ ਪੁਰਾਣਾ ਪਿੰਡ ਜੋ 'ਨਿਹਾਲਸਿੰਘ ਵਾਲਾ' ਤੋਂ ਪੰਜ ਕਿ.ਮੀ. ਪੱਛਮ ਵਾਲੇ ਪਾਸੇ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਤਖ਼ਤੂਪੁਰੇ ਤੋਂ ਇਥੇ ਆਏ ਸਨ ਅਤੇ ਪਿੰਡ ਤੋਂ ਬਾਹਰ ਟੋਭੇ ਦੇ ਕੰਢੇ ਬਿਰਾਜੇ ਸਨ। ਉਸ ਤੋਂ ਬਾਦ ਗੁਰੂ ਹਰਿਗੋਬਿੰਦ ਸਾਹਿਬ ਤਖ਼ਤੂਪੁਰੇ ਤੋਂ ਡਰੌਲੀ ਜਾਂਦੇ ਹੋਏ ਇਥੇ ਠਹਿਰੇ ਸਨ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਨੇ ਪਿੰਡ ਤੋਂ ਸ਼ਿਕਾਰ ਖੇਡਦਿਆਂ ਇਥੇ ਰੁਕੇ ਸਨ। ਤਿੰਨਾਂ ਗੁਰੂ ਸਾਹਿਬਾਨ ਦੀ ਯਾਦ ਵਿਚ ਇਥੇ ਸੰਨ 1920 ਈ. ਵਿਚ ਵਰਤਮਾਨ ਗੁਰੂ-ਧਾਮ ਬਣਾਇਆ ਗਿਆ ਸੀ। ਗੁਰਦੁਆਰਾ ਉੱਚੀ ਥਾਂ 'ਤੇ ਹੈ। ਸਰੋਵਰ ਤੋਂ ਇਲਾਵਾ 'ਗੁਰੂ ਕਾ ਲੰਗਰ' ਦੀ ਇਮਾਰਤ ਵੀ ਬਣੀ ਹੋਈ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਪੱਥਰ ਸਾਹਿਬ, ਗੁਰਦੁਆਰਾ** : ਗੁਰੂ ਨਾਨਕ ਦੇਵ ਜੀ ਦੇ ਆਗਮਨ ਦੀ ਯਾਦ ਵਿਚ ਬਣਿਆ ਇਕ ਗੁਰਦੁਆਰਾ ਜੋ ਲੇਹ ਦੇ ਨੇੜੇ ਸਥਿਤ ਹੈ। ਉਥੇ ਗੁਰੂ ਜੀ ਸੰਨ 1517 ਈ. ਵਿਚ ਨੇਪਾਲ, ਸਿਕਮ ਅਤੇ ਤਿੱਬਤ ਤੋਂ ਹੁੰਦੇ ਹੋਏ ਪਹੁੰਚੇ ਸਨ। ਰਵਾਇਤ ਹੈ ਕਿ ਉਸ ਇਲਾਕੇ ਵਿਚ ਇਕ ਰਾਖਸ਼ ਰਹਿੰਦਾ ਸੀ ਜਿਸ ਤੋਂ ਉਥੋਂ ਦੇ ਨਿਵਾਸੀ ਬਹੁਤ ਡਰਦੇ ਸਨ। ਗੁਰੂ ਜੀ ਦੇ ਉਥੇ ਆਉਣ 'ਤੇ ਉਨ੍ਹਾਂ ਨੇ ਆਪਣੀ ਦੁਖ ਭਰੀ ਗਾਥਾ ਸੁਣਾਈ। ਜਦੋਂ ਗੁਰੂ ਜੀ ਦੇ ਉਥੇ ਪਧਾਰਨ ਦਾ ਰਾਖਸ਼ ਨੂੰ ਪਤਾ ਲਗਾ ਤਾਂ ਰੋਹ ਨਾਲ ਭਰ ਗਿਆ। ਦੂਜੇ ਦਿਨ ਸਵੇਰੇ ਉਸ ਨੇ ਪਰਬਤ ਤੋਂ ਇਕ ਵੱਡਾ ਪੱਥਰ ਰੇੜ੍ਹਿਆ ਤਾਂ ਜੋ ਗੁਰੂ ਸਾਹਿਬ ਉਸ ਦੇ ਹੇਠਾਂ ਮਿਧੇ ਜਾਣ। ਪੱਥਰ ਰੇੜ੍ਹਨ ਤੋਂ ਬਾਦ ਜਦੋਂ ਉਹ ਹੇਠਾਂ ਗੁਰੂ ਜੀ ਦੀ ਹਾਲਤ ਵੇਖਣ ਆਇਆ ਤਾਂ ਹੈਰਾਨ ਹੋ ਗਿਆ ਕਿ ਗੁਰੂ ਜੀ ਬੰਦਗੀ ਵਿਚ ਜੁੜੇ ਬੈਠੇ ਹਨ ਅਤੇ ਪੱਥਰ ਮੋਮ ਬਣਿਆ ਪਿਆ ਹੈ। ਉਸ ਨੂੰ ਗੁਰੂ ਜੀ ਦੀ ਅਜ਼ਮਤ ਦਾ ਵਿਸ਼ਵਾਸ ਹੋ ਗਿਆ। ਚਰਣਾਂ ਉਤੇ ਡਿਗ ਕੇ ਭੁਲ ਬਖ਼ਸ਼ੀ ਲਈ ਪ੍ਰਾਰਥਨਾ ਕੀਤੀ। ਗੁਰੂ ਜੀ ਨੇ ਉਸ ਨੂੰ ਖਿਮਾ ਕਰਦੇ ਹੋਇਆਂ ਚੰਗੇ ਕਰਮ ਕਰਨ ਅਤੇ ਲੋਕਾਂ ਨੂੰ ਦੁਖ ਦੇਣ ਦੀ ਥਾਂ ਸੁਖ ਦੇਣ ਦਾ ਉਪਦੇਸ਼ ਦਿੱਤਾ। ਕਹਿੰਦੇ ਹਨ ਉਸ ਪੱਥਰ ਉਤੇ ਗੁਰੂ ਸਾਹਿਬ ਦੀ ਪਿਠ ਦਾ ਚਿੰਨ੍ਹ ਮੌਜੂਦ ਹੈ। ਉਥੋਂ ਦੇ ਲੋਕ ਗੁਰੂ ਜੀ ਨੂੰ ਸ਼ਰਧਾਵਸ 'ਨਾਨਕ ਲਾਮਾ' ਕਹਿੰਦੇ ਹਨ। ਪਹਿਲਾਂ ਤਾਂ ਇਹ ਗੁਰੂ-ਧਾਮ ਗੁਮਨਾਮੀ ਦੀ ਹਾਲਤ ਸੀ, ਪਰ ਲੇਹ ਵਲ ਭਾਰਤੀ ਸੈਨਾ ਦੀ ਆਵਾਜਾਈ ਕਾਰਣ ਹੁਣ ਇਥੇ ਰੌਣਕ ਹੋਣ ਲਗ ਗਈ ਹੈ।

**ਪਦ-ਛੇਦ** : ਇਸ ਦਾ ਸੰਬੰਧ ਗੁਰਬਾਣੀ ਦੀ ਲਿਖਾਵਟ ਨਾਲ ਹੈ। ਪੁਰਾਤਨ ਲਿਖਣ ਪਰੰਪਰਾਤ ਅਨੁਸਾਰ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿਚ ਬਾਣੀ ਸੰਯੋਗਾਤਮਕ ਲਿਖਣ ਵਿਧੀ ਨਾਲ ਲਿਖੀ ਜਾਂਦੀ ਸੀ। ਅੱਖਰਾਂ ਅਤੇ ਮਾਤ੍ਰਾਵਾਂ ਨੂੰ ਇਕ ਦੂਜੇ ਨਾਲ ਜੋੜ ਕੇ, ਨਾਲ ਮਿਲਾ ਕੇ ਲਿਖਿਆ ਜਾਂਦਾ ਸੀ। ਅਭਿਆਸੀ ਬਾਣੀ-ਪਾਠਕ ਤਾਂ ਖ਼ੁਦ ਹੀ ਪੜ੍ਹਨ ਦੇ ਨਾਲ ਸ਼ਬਦਾਂ ਵਿਚ ਨਿਖੇੜ ਕਰ ਲੈਂਦੇ ਸਨ, ਪਰ ਘਟ ਅਭਿਆਸ ਵਾਲੇ ਸ਼ਬਦਾਂ ਦੇ ਅੱਖਰਾਂ ਨੂੰ ਇਕ ਦੂਜੇ ਨਾਲ ਰਲ-ਗਡ ਕਰ ਦਿੰਦੇ ਸਨ। ਉਦਾਹਰਣ ਲਈ ਵੇਖੋ— *ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰੁ ।* (ਗੁ.ਗ੍ਰੰ.279)। ਇਸ ਨੂੰ ਬਾਣੀ ਪੜ੍ਹਨ ਦਾ ਘਟ ਅਭਿਆਸੀ ਪਾਠਕ ਇਸ ਤਰ੍ਹਾਂ ਪੜ੍ਹ ਜਾਂਦਾ ਹੈ —

*ਸੰਤ ਸਰਨਿ ਜੋਜਨੁ ਪਰੈ ਸੋ ਜਨੁ ਉਧਰਨਹਾਰ।*

ਇਸ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ। ਇਸੇ ਤਰ੍ਹਾਂ ਦਾ ਇਕ ਹੋਰ ਨਮੂਨਾ ਵੇਖੋ — *ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ।* (ਗੁ.ਗ੍ਰੰ.322)। ਇਸ ਨੂੰ ਕਈ ਪਾਠਕ **ਇਸ**

ਤਰ੍ਹਾਂ ਪੜ੍ਹ ਜਾਂਦੇ ਹਨ— *ਜਿਥੈ ਡਿਠਾ ਮਿਰਤ ਕੋਇਲ ਬਹਿਠੀ ਆਇ।* ਇਸ ਪਾਠ ਨਾਲ ਮੂਲ ਅਰਥ ਵਿਸੰਗਤ ਹੋ ਗਿਆ ਹੈ।

ਉਪਰੋਕਤ ਢੰਗ ਦੇ ਅਸ਼ੁੱਧ ਪਾਠ ਕਰਨ ਤੋਂ ਰੋਕਣ ਲਈ ਬੜਾ ਜ਼ਰੂਰੀ ਹੈ ਕਿ ਬਾਣੀ ਦੇ ਪਾਠ ਦਾ ਪਦ-ਛੇਦ ਕੀਤਾ ਜਾਏ। ਵੀਹਵੀਂ ਸਦੀ ਦੇ ਸ਼ੁਰੂ ਵਿਚ ਪਦ-ਛੇਦ ਕਰਕੇ ਗੁਰਬਾਣੀ ਦਾ ਪਾਠ ਛਾਪਣ ਦੀ ਪ੍ਰਥਾ ਚਲ ਪਈ ਸੀ। ਹੁਣ ਅਧਿਕਤਰ ਬੀੜਾਂ ਪਦ-ਛੇਦ ਕਰਕੇ ਛਾਪੀਆਂ ਜਾਂਦੀਆਂ ਹਨ।

**ਪਰਉਪਕਾਰ** : ਇਸ ਸ਼ਬਦ-ਜੁਟ ਵਿਚ 'ਪਰ' ਦਾ ਅਰਥ ਹੈ ਦੂਜਾ ਅਤੇ 'ਉਪਕਾਰ' ਦਾ ਅਰਥ ਹੈ ਨੇਕੀ, ਭਲਿਆਈ, ਸਹਾਇਤਾ। ਇਸ ਤਰ੍ਹਾਂ ਇਸ ਸ਼ਬਦ ਤੋਂ ਭਾਵ ਹੈ ਬਿਨਾ ਕਿਸੇ ਸੁਆਰਥ ਜਾਂ ਖ਼ੁਦਗ਼ਰਜ਼ੀ ਦੇ ਲੋੜਵੰਦਾਂ, ਗ਼ਰੀਬਾਂ, ਦੁਖੀਆਂ ਆਦਿ ਦੀ ਸਹਾਇਤਾ ਜਾਂ ਉਨ੍ਹਾਂ ਪ੍ਰਤਿ ਕੋਈ ਨੇਕੀ ਦਾ ਆਚਾਰ ਕਰਨਾ। ਪਰਉਪਕਾਰ ਦੀ ਕੋਈ ਸੀਮਾ ਜਾਂ ਸਥਿਤੀ ਨਿਸਚਿਤ ਨਹੀਂ; ਕਿਸੇ ਸਥਿਤੀ, ਸਥਾਨ ਅਤੇ ਅਵਸਰ ਉਤੇ ਇਹ ਕੀਤਾ ਜਾ ਸਕਦਾ ਹੈ। ਇਹ ਅਸਲ ਵਿਚ ਧਾਰਮਿਕ ਵਿਅਕਤੀ ਦਾ ਸਮਾਜਿਕ ਆਚਾਰ ਹੈ।

ਗੁਰਮਤਿ ਵਿਚ ਪਰਉਪਕਾਰ ਦੇ ਮਹੱਤਵ ਦਾ ਪ੍ਰਤਿਪਾਦਨ ਹੋਇਆ ਹੈ। ਪਰਉਪਕਾਰ ਕਰਨਾ ਉਸੇ ਵਿਅਕਤੀ ਤੋਂ ਸੰਭਵ ਹੋ ਸਕਦਾ ਹੈ ਜੋ ਵਿਦਿਆ ਜਾਂ ਗਿਆਨ ਉਪਰ ਵਿਚਾਰ ਕਰੇ—*ਵਿਦਿਆ ਵੀਚਾਰੀ ਤਾਂ ਪਰਉਪਕਾਰੀ।* (ਗੁ.ਗ੍ਰੰ.356)। ਸਚਾ ਮਿਤਰ ਅਤੇ ਸੱਜਣ ਅਖਵਾਉਣ ਦਾ ਉਹੀ ਅਧਿਕਾਰੀ ਹੈ ਜੋ ਜਿਗਿਆਸੂਆਂ ਦੇ ਔਗੁਣਾਂ ਨੂੰ ਖ਼ਤਮ ਕਰਕੇ ਉਨ੍ਹਾਂ ਦੇ ਹਿਰਦੇ ਵਿਚ ਹਰਿ-ਨਾਮ ਦਾ ਸੰਚਾਰ ਕਰਨ ਦਾ ਪਰਉਪਕਾਰ ਕਰਦਾ ਹੈ—*ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ। ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ।* (ਗੁ.ਗ੍ਰੰ.218)।

ਗੁਰੂ ਅਰਜਨ ਦੇਵ ਜੀ ਨੇ ਬੇਮੁਖ ਵਿਅਕਤੀ ਦਾ ਸਰੂਪ-ਚਿਤ੍ਰਣ ਕਰਦਿਆਂ ਆਸਾ ਰਾਗ ਵਿਚ ਕਿਹਾ ਹੈ— *ਨਾਨਾ ਝੂਠਿ ਲਾਹਿ ਮਨੁ ਤੋਖਿਓ ਨਹ ਬੂਝਿਓ ਅਪਨਾਇਓ। ਪਰਉਪਕਾਰ ਨ ਕਬਹੂੰ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ।* (ਗੁ.ਗ੍ਰੰ.712)। ਇਸ ਦੇ ਵਿਪਰੀਤ ਟੋਡੀ ਰਾਗ ਵਿਚ ਪਰਉਪਕਾਰੀ ਸਾਧਕ ਦੇ ਵਿਅਕਤਿਤਵ ਉਤੇ ਝਾਤ ਪਾਉਂਦਿਆਂ ਦਸਿਆ ਹੈ—*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ। ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ।* (ਗੁ.ਗ੍ਰੰ.749)। 'ਸੁਖਮਨੀ' ਬਾਣੀ ਵਿਚ ਪ੍ਰਭੂ ਦਾ ਸਿਮਰਨ ਕਰਨ ਵਾਲੇ ਨੂੰ ਪਰਉਪਕਾਰੀ ਮੰਨਿਆ ਗਿਆ ਹੈ—*ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ।* (ਗੁ.ਗ੍ਰੰ.263)। ਬ੍ਰਹਮ-ਗਿਆਨੀ ਦੀ ਇਹ ਵਿਸ਼ੇਸ਼ਤਾ ਹੈ ਕਿ ਉਸ ਦੇ ਮਨ ਵਿਚ ਪਰਉਪਕਾਰ ਕਰਨ ਦਾ ਉਤਸਾਹ ਸਦਾ ਬਣਿਆ ਰਹਿੰਦਾ ਹੈ—*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ।* ਸਪੱਸ਼ਟ ਹੈ ਕਿ ਗੁਰਮਤਿ ਅਨੁਸਾਰੀ ਜੀਵਨ-ਜਾਚ ਵਿਚ ਪਰਉਪਕਾਰ ਇਕ ਲਾਜ਼ਮੀ ਤੱਤ੍ਵ ਹੈ।

ਪਰਵਰਤੀ ਸਿੱਖ ਸਾਹਿਤ ਦੀ ਪ੍ਰਸਿੱਧ ਰਚਨਾ 'ਭਗਤ ਰਤਨਾਵਲੀ' ਵਿਚ ਪਰਉਪਕਾਰ ਸੰਬੰਧੀ 15ਵੀਂ ਪਉੜੀ ਦੀ ਵਿਆਖਿਆ ਵੇਲੇ ਗੁਰੂ ਅੰਗਦ ਦੇਵ ਜੀ ਪਾਸੋਂ ਅਖਵਾਇਆ ਗਿਆ ਹੈ— *ਪਰਉਪਕਾਰ ਦੇ ਸਮਾਨ ਹੋਰੁ ਕੁਝ ਨਹੀਂ।...* (ਵੇਖੋ ਇੰਦਰਾਜ 'ਪੁਰਾਤਨ ਸਿੱਖ ਨਾਮਾਵਲੀ)

**ਪਰਚੀ** (ਸਾਹਿਤ ਵਿਧਾ) : 'ਪਰਚੀ' ਸੰਸਕ੍ਰਿਤ ਦੇ 'ਪਰਿਚਯ' ਸ਼ਬਦ ਦਾ ਤਦਭਵ ਰੂਪ ਹੈ, ਜਿਸ ਦਾ ਸਾਧਾਰਣ ਅਰਥ ਹੈ ਜਾਣ ਪਛਾਣ। ਪਰ ਪੰਜਾਬੀ ਸਾਹਿਤ ਵਿਚ ਵਾਰਤਕ ਅਤੇ ਕਾਵਿ ਦੋਹਾਂ ਵਿਚ ਲਿਖੀ ਜਾਣ ਵਾਲੀ ਇਹ ਇਕ ਸਾਹਿਤ-ਵਿਧਾ ਹੈ। ਇਹ ਉਸ ਰਚਨਾ ਲਈ ਵਰਤਿਆ ਜਾਂਦਾ ਹੈ ਜਿਸ ਵਿਚ ਕਿਸੇ ਧਾਰਮਿਕ ਜਾਂ ਅਧਿਆਤਮਿਕ ਸ਼ਖ਼ਸੀਅਤ ਜਾਂ ਸਾਧਕ ਦਾ ਪਰਿਚਯ ਦਿੱਤਾ ਗਿਆ ਹੋਵੇ। ਇਹ ਪਰਿਚਯ ਕਿਸੇ ਘਟਨਾ-ਪ੍ਰਸੰਗ ਅਤੇ ਪ੍ਰਵਚਨ ਦਾ ਮਿਲਿਆ ਜੁਲਿਆ ਰੂਪ ਹੁੰਦਾ ਹੈ। ਸਭ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਪਰਚੀਆਂ ਲਿਖੀਆਂ ਗਈਆਂ। ਇਸ ਤੋਂ ਬਾਦ ਸੇਵਾ-ਪੰਥੀ ਸਾਧਕਾਂ ਨੇ ਇਸ ਸਾਹਿਤ-ਵਿਧਾ ਨੂੰ ਬਹੁਤ ਅਪਣਾਇਆ ਅਤੇ ਪਰਚੀ ਭਾਈ ਕਨ੍ਹੀਆ, ਪੰਰਚੀ ਭਾਈ ਸੇਵਾ ਰਾਮ ਆਦਿ ਦੀ ਰਚਨਾ ਕੀਤੀ। ਕੁਝ ਉਦਾਸੀ ਸਾਧਾਂ ਨੇ ਵੀ ਪਰਚੀਆਂ ਦੀ ਰਚਨਾ ਕੀਤੀ ਹੈ। ਬਾਬਾ ਹੰਦਾਲ ਸੰਬੰਧੀ ਵੀ ਇਕ ਪਰਚੀ ਲਿਖੀ ਮਿਲਦੀ ਹੈ।

ਵਿਵਹਾਰ ਵਿਚ 'ਪਰਚੀ' ਸ਼ਬਦ ਦੀ ਵਰਤੋਂ ਕਈ ਵਾਰ 'ਸਾਖੀ' ਸ਼ਬਦ ਨਾਲ ਰਲਗਡ ਕਰ ਦਿੱਤੀ ਜਾਂਦੀ ਰਹੀ ਹੈ। ਇਹੀ ਕਾਰਣ ਹੈ ਕਿ ਕਈ ਵਾਰ ਇਕੋ ਰਚਨਾ ਲਈ ਵਖ ਵਖ ਪ੍ਰਕਰਣਾਂ ਵਿਚ ਜਾਂ ਵਖ ਵਖ ਲੇਖਕਾਂ ਰਾਹੀਂ ਕਿਤੇ

'ਸਾਖੀ' ਅਤੇ ਕਿਤੇ 'ਪਰਚੀ' ਸ਼ਬਦ ਲਿਖਿਆ ਮਿਲਦਾ ਹੈ। ਕਾਵਿ-ਸ਼ਾਸਤ੍ਰੀ ਦ੍ਰਿਸ਼ਟੀ ਤੋਂ 'ਸਾਖੀ' ਸ਼ਬਦ ਅਖੀਂ ਡਿਠੀ ਘਟਨਾ ਲਈ ਅਤੇ 'ਪਰਚੀ' ਸ਼ਬਦ ਸੁਣੀ-ਸੁਣਾਈ ਪ੍ਰਸਿੱਧ ਘਟਨਾ ਜਾਂ ਕਥਾ-ਪ੍ਰਸੰਗ ਲਈ ਵਰਤਿਆ ਜਾਣਾ ਚਾਹੀਦਾ ਹੈ, ਪਰ ਇਸ ਰੂਪਾਕਾਰਿਕ ਅੰਤਰ ਸੰਬੰਧੀ ਵਿਵਹਾਰ ਵਿਚ ਸਾਵਧਾਨੀ ਨਹੀਂ ਵਰਤੀ ਜਾਂਦੀ।

**ਪਰਚੀਆਂ ਪਾਤਸ਼ਾਹੀ ਦਸ ਕੀਆਂ** : ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਦੀ ਇਹ ਇਕ ਮਹੱਤਵਪੂਰਣ ਗੱਦ ਰਚਨਾ ਹੈ। ਇਹ ਅਸਲ ਵਿਚ ਗੁਰੂ ਸਾਹਿਬਾਨ ਬਾਰੇ 50 ਸਾਖੀਆਂ ਦਾ ਇਕ ਸੰਗ੍ਰਹਿ ਹੈ ਜਿਸ ਵਿਚ ਪਹਿਲੀਆਂ ਅੱਠ ਪਰਚੀਆਂ ਇਕ ਇਕ ਕਰਕੇ ਪਹਿਲੇ ਅੱਠ ਗੁਰੂਆਂ ਨਾਲ ਸੰਬੰਧਿਤ ਹਨ। ਅਗਲੀਆਂ ਚਾਰ ਨੌਵੇਂ ਗੁਰੂ ਬਾਰੇ ਹਨ ਅਤੇ ਬਾਕੀ 38 ਦਾ ਸੰਬੰਧ ਦਸਵੇਂ ਗੁਰੂ ਨਾਲ ਹੈ। ਇਸ ਦਾ ਇਕ ਨਾਮਾਂਤਰ 'ਪਰਚੀਆਂ ਗੁਰੂ ਗੋਬਿੰਦ ਸਿੰਘ ਜੀ' ਵੀ ਪ੍ਰਸਿੱਧ ਹੈ। ਇਸ ਵਿਚ ਸੰਦੇਹ ਨਹੀਂ ਕਿ ਪਹਿਲੀਆਂ 12 ਸਾਖੀਆਂ ਦਾ ਸੰਬੰਧ ਦਸਮ ਗੁਰੂ ਨਾਲ ਨਹੀਂ ਹੈ, ਪਰ ਚੂੰਕਿ ਇਸ ਸਾਖੀ-ਸੰਗ੍ਰਹਿ ਵਿਚ ਪ੍ਰਧਾਨਤਾ ਗੁਰੂ ਗੋਬਿੰਦ ਸਿੰਘ ਜੀ ਬਾਰੇ ਸਾਖੀਆਂ ਦੀ ਹੈ, ਇਸ ਲਈ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਸੰਬੰਧਿਤ ਕਰ ਦਿੱਤਾ ਗਿਆ ਹੈ। ਉਂਜ ਕਿਤੇ ਕਿਤੇ ਇਸ ਦਾ ਨਾਂ 'ਸਾਖੀਆਂ ਪਾਤਸਾਹੀਆਂ ਦਸਾਂ' ਲਿਖਿਆ ਗਿਆ ਹੈ, ਜੋ ਨਿਤਾਂਤ ਅਨੁਪਯੁਕਤ ਹੈ। ਹੱਥ-ਲਿਖਿਤ ਪੋਥੀਆਂ ਤੋਂ ਇਲਾਵਾ ਇਸ ਦਾ ਪ੍ਰੋ. ਹਰੀ ਸਿੰਘ ਦੁਆਰਾ ਸੰਪਾਦਿਤ ਸੰਸਕਰਣ ਵੀ ਉਪਲਬਧ ਹੈ ਜਿਸ ਨੂੰ ਭਾਸ਼ਾ ਵਿਭਾਗ ਨੇ ਸੰਨ 1961 ਈ. ਵਿਚ ਪ੍ਰਕਾਸ਼ਿਤ ਕੀਤਾ ਸੀ। ਇਸ ਦਾ ਰਚੈਤਾ ਇਕ ਅੰਦਰਲੀ ਗਵਾਹੀ ਅਨੁਸਾਰ ਸੇਵਾ ਦਾਸ ਉਦਾਸੀ ਹੈ— *ਸੇਵਾਦਾਸ ਉਦਾਸੀ ਕੀਨੀ ਪਰਚਰੀ। ਗੁਰ ਉਸਤਤੁ ਦੀ ਪੋਥੀ ਪ੍ਰੇਮ ਕੇਸਰ ਚਰਚਰੀ।* (ਪੰਨਾ 183)

ਇਸ ਤੋਂ ਭਿੰਨ ਲੇਖਕ ਬਾਰੇ ਹੋਰ ਕੋਈ ਜਾਣਕਾਰੀ ਨਹੀਂ ਮਿਲਦੀ। ਸ਼ਮਸ਼ੇਰ ਸਿੰਘ ਅਸ਼ੋਕ (ਪੰਜਾਬੀ ਹੱਥ-ਲਿਖਿਤਾਂ ਦੀ ਸੂਚੀ, ਭਾਗ 2, ਪੰਨਾ 266) ਨੇ ਨਿਰਾਧਾਰ ਤੌਰ 'ਤੇ ਸੇਵਾ ਦਾਸ ਨੂੰ ਅੱਡਣਸ਼ਾਹੀ ਸੰਸਥਾ ਨਾਲ ਜੋੜਦਿਆਂ ਇਸ ਨੂੰ ਉਦਾਸੀ ਸੰਪ੍ਰਦਾਇ ਦੀ ਥਾਂ ਤੇ ਸੇਵਾਪੰਥੀ ਸੰਪ੍ਰਦਾਇ ਨਾਲ ਸੰਬੰਧਿਤ ਕੀਤਾ ਹੈ। ਅਸਲ ਵਿਚ, ਸੇਵਾ ਦਾਸ ਬਾਲੂ ਹਸਨਾ (ਦੂਜਾ ਧੂਆਂ) ਦੀ ਸੇਵਕ-ਪਰੰਪਰਾ ਵਿਚ ਪੰਜਵੇਂ ਸਥਾਨ 'ਤੇ ਸੀ ਅਤੇ ਲੁਧਿਆਣੇ ਜ਼ਿਲ੍ਹੇ ਦੇ ਕਿਸੇ ਉਦਾਸੀ ਡੇਰੇ ਨਾਲ ਸੰਬੰਧਿਤ ਸੀ।

ਇਸ ਦਾ ਰਚਨਾ-ਕਾਲ ਵੀ ਸੰਦਿਗਧ ਹੈ। ਕੁਝ ਵਿਦਵਾਨਾਂ ਨੇ ਇਸ ਦੀਆਂ ਪੋਥੀਆਂ ਦੇ ਆਖ਼ੀਰ ਵਿਚ ਦਿੱਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦੇ ਸੰਮਤ (1766 ਬਿ.) ਨੂੰ ਇਸ ਦਾ ਰਚਨਾ ਕਾਲ ਮਿਥ ਲਿਆ ਹੈ, ਪਰ ਇਸ ਵਿਚ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਉਨ੍ਹਾਂ ਦੇ ਦੇਹਰੇ ਅਤੇ ਉਸ ਦੇ ਅਧਿਆਤਮਿਕ ਵਾਤਾਵਰਣ ਦਾ ਉੱਲੇਖ ਹੋਇਆ ਹੈ, ਜਿਸ ਦੇ ਆਧਾਰ 'ਤੇ ਇਹ ਕੁਝ ਪਰਵਰਤੀ ਰਚਨਾ ਪ੍ਰਤੀਤ ਹੁੰਦੀ ਹੈ। ਇਸ ਦੀ ਸਭ ਤੋਂ ਪ੍ਰਾਚੀਨ ਹੱਥ-ਲਿਖਿਤ ਪੋਥੀ 1741 ਈ. (1798 ਬਿ.) ਦੀ ਲਿਖੀ ਮਿਲਦੀ ਹੈ ਅਤੇ ਇਕ ਹੋਰ ਪੋਥੀ ਜੋ ਕਿਸੇ ਪ੍ਰੇਮੀ ਸੱਜਣ ਨੇ ਬਾਬਾ ਕਲਾਧਾਰੀ ਬੇਦੀ ਲਈ ਲਿਖੀ ਸੀ ਅਤੇ ਜਿਸ ਵਿਚ ਇਹ ਸਾਖੀਆਂ ਸ਼ਾਮਲ ਹਨ, ਇਸ ਨੂੰ ਲਗਭਗ 10 ਸਾਲ ਹੋਰ ਪਿਛੇ ਲੈ ਜਾਂਦੀ ਹੈ ਕਿਉਂਕਿ ਬਾਬਾ ਕਲਾਧਾਰੀ ਦੀ ਮ੍ਰਿਤੂ ਸੰਨ 1737 ਈ. (1794 ਬਿ.) ਤੋਂ ਨਿਸ਼ਚੇ ਹੀ ਇਹ ਪੋਥੀ ਪਹਿਲਾਂ ਲਿਖੀ ਗਈ ਹੋਵੇਗੀ। ਇਸ ਤਰ੍ਹਾਂ ਇਹ ਰਚਨਾ ਅਠਾਰ੍ਹਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਲਿਖੀ ਜਾਣੀ ਸੰਭਵ ਪ੍ਰਤੀਤ ਹੁੰਦੀ ਹੈ।

ਇਸ ਪਰਚੀ-ਸੰਗ੍ਰਹਿ ਵਿਚ ਜਿਗਿਆਸੂਆਂ ਦੇ ਮਨਾਂ ਵਿਚ ਉਨ੍ਹਾਂ ਮਹਾਨ ਮਾਨਤਾਵਾਂ ਨੂੰ ਚੰਗੀ ਤਰ੍ਹਾਂ ਦ੍ਰਿੜ੍ਹ ਕਰਨ ਦਾ ਯਤਨ ਕੀਤਾ ਗਿਆ ਹੈ, ਜਿਨ੍ਹਾਂ ਦੀ ਸਥਾਪਨਾ ਲਈ ਗੁਰੂ ਸਾਹਿਬਾਨ ਦਾ ਜਨਮ ਹੋਇਆ ਸੀ। ਇਸ ਵਿਚ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਘਲਣ ਅਤੇ ਬਹਾਦਰਸ਼ਾਹ ਦੀ ਸਹਾਇਤਾ ਕਰਨ ਦੀਆਂ ਇਤਿਹਾਸਿਕ ਘਟਨਾਵਾਂ ਨੂੰ ਛਡ ਕੇ, ਬਾਕੀ ਦੀਆਂ ਪਰਚੀਆਂ ਵਿਚ ਸਦਾਚਾਰ ਅਤੇ ਰਹਿਤ-ਮਰਯਾਦਾ ਦੀ ਗੱਲ ਕੀਤੀ ਗਈ ਹੈ ਅਤੇ ਅਜਿਹਾ ਕਰਨ ਵਿਚ ਕਿਤੇ ਕਿਤੇ ਮਿਥਿਕ ਅਤੇ ਅਣਇਤਿਹਾਸਿਕ ਗੱਲਾਂ ਦਾ ਵੀ ਸਮਾਵੇਸ਼ ਹੋ ਗਿਆ ਹੈ। ਪਹਿਲੇ ਅੱਠ ਗੁਰੂ ਸਾਹਿਬਾਨ ਨਾਲ ਸੰਬੰਧਿਤ ਪਰਚੀਆਂ ਵਿਚ ਭਗਤੀ ਅਤੇ ਗਿਆਨ ਦਾ ਸਮਨਵੈ, ਆਗਿਆਕਰਿਤਾ, ਖਿਮਾ, ਹਲੀਮੀ, ਨਿਮਰਤਾ, ਬਿਰਤੀ ਦੀ ਇਕਾਗਰਤਾ, ਪਰਮਾਤਮਾ ਕਰਣ-ਕਾਰਣ ਸਮਰਥ ਆਦਿ ਵਿਸ਼ਿਆਂ ਬਾਰੇ ਪਰਿਚਰਚਾ ਹੋਈ ਹੈ।

ਗੁਰੂ ਅਮਰਦਾਸ ਜੀ ਨਾਲ ਸੰਬੰਧਿਤ ਤੀਜੀ

ਪਰਚੀ ਵਿਚ ਤੁਰਕਾਂ/ਸ਼ੇਖਾਂ ਦੇ ਬੇਟਿਆਂ ਵਲੋਂ ਲੰਗਰ ਲਈ ਪਾਣੀ ਲਿਆਉਣ ਵਾਲੇ ਸਿੱਖਾਂ ਦੇ ਘੜਿਆਂ ਨੂੰ ਗੁਲੇਲੇ ਮਾਰ ਕੇ ਭੰਨਣ ਵਾਲਿਆਂ ਦੇ ਪ੍ਰਸੰਗ ਵਿਚ ਗੁਰੂ ਜੀ ਇਕ ਸਾਧ ਦੀ ਸਾਖੀ ਸੁਣਾਉਂਦੇ ਹਨ :

*ਹੁਕਮੁ ਹੋਆ ਕਿਸੀ ਸਾਧ ਥੀ ਸਾਧ ਪੁਛਿਆ ਥਾ ਜੋ ਕਿਸੀ ਮਾਨੁਖ ਸਾਥ ਕਰੀਏ ਭਲਿਆਈ ਤੇ ਆਗੇ ਤੇ ਉਹੁ ਕਰੇ ਬੁਰਿਆਈ ਤਾ ਤਿਸ ਨਾਲ ਕਿਆ ਕਰੀਏ। ਤਬ ਸਾਧ ਉਤਰੁ ਦੀਆ ਜੋ ਉਸ ਨਾਲਿ ਫੇਰਿ ਭਲਿਆਈ ਕਰੀਏ। ਤਾਂ ਫੇਰਿ ਸਾਧ ਕਹਿਆ ਭਲਾ ਜੀ ਫੇਰਿ ਕਰੀਏ ਭਲਿਆਈ ਤੇ ਆਗੇ ਤੇ ਫੇਰਿ ਉਹੁ ਕਰੇ ਬੁਰਾਈ ਤਾ ਤਿਸ ਨਾਲਿ ਕਿਆ ਕਰੀਏ ਤਾ ਫੇਰਿ ਸਾਧ ਕਹਿਆ ਭਲਾ ਜੀ। ਫੇਰਿ ਕਰੀਏ ਭਲਿਆਈ ਤੇ ਆਗੇ ਤੇ ਫੇਰਿ ਉਹ ਕਰੇ ਬੁਰਾਈ ਤਾਂ ਤਿਸ ਨਾਲਿ ਕਿਆ ਕਰੀਏ। ਤਾਂ ਫੇਰਿ ਸਾਧ ਕਹਿਆ ਭਲਾ ਜਿ ਇਹ ਕਿਆ। ਤਾਂ ਫੇਰਿ ਸਾਧ ਉਤਰਿ ਦੀਆ ਜੋ ਤੁਮ ਕਉ ਭਲਾਈ ਕਾ ਫਲੁ ਅਰੁ ਉਨ ਕਉ ਬੁਰਾਈ ਕਾ ਫਲ। ਜਉ ਉਹੁ ਬੁਰਾਈ ਹੀ ਕਉ ਦ੍ਰਿੜ ਰਾਖੇ ਤਉ ਤੁਮ ਕਉ ਤਉ ਭਲਾਈ ਅਤਿ ਕਰਿ ਦ੍ਰਿੜ ਰਾਖਣੀ ਪਰਵਾਨ ਹੈ ਕਿਉ। ਤਬ ਉਸ ਸਾਧ ਕਹਿਆ ਭਲਾ ਜੀ ਭਲਾ ਕਹਿਆ। ਫੇਰਿ ਹੁਕਮੁ ਹੋਆ ਏਕੁ ਕਰੇ ਤਾਦੀ ਤੇ ਦੂਸਰਾ ਸਹਿ ਜਾਵੇ। ਤਬ ਉਸ ਦੀ ਵਿਟਹੁ ਉਸ ਕੇ ਸਾਥਿ ਪਰਮੇਸੁਰ ਤਾਦੀ ਕਰਤਾ ਹੈ। ਸੋ ਪਰਮੇਸੁਰ ਕਾ ਏਹੁ ਸੁਭਾਉ ਹੈ ਨ ਫੜੇ ਨ ਫੜੇ ਪਰ ਜਉ ਫੜੇ ਤਉ ਛਡੇ ਨਾਹੀ। ਐਸਾ ਫੜੇ ਜੋ ਚੋਟ ਚਲਾਵੈ। ਸੋ ਪਰਮੇਸੁਰ ਸੇਖਾ ਕਉ ਫੜਿਆ ਹੈ ਹਮਾਰੇ ਵਸਿ ਕਿਛੁ ਨਾਹੀ।*

ਗੁਰੂ ਤੇਗ ਬਹਾਦਰ ਜੀ ਦੀਆਂ 4 ਪਰਚੀਆਂ ਵਿਚ ਤਿਆਗ ਦੀ ਬਿਰਤੀ ਅਤੇ ਸ਼ਹਾਦਤ ਵਾਲੀ ਘਟਨਾ ਨੂੰ ਚਿਤ੍ਰਰਿਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ 38 ਪਰਚੀਆਂ ਵਿਚ ਲੋੜ ਤੋਂ ਵਧ ਧਨ ਨ ਸੰਚਣਾ, ਸਤਿ ਸੰਗਤ ਦੀ ਵਡਿਆਈ, ਰਹਿਤ-ਮਰਯਾਦਾ ਦਾ ਪਾਲਣ, ਕੀਰਤਨ ਦੀ ਉਤਮਤਾ, ਮੋਹ ਦਾ ਤਿਆਗ, ਮਸੰਦਾਂ ਦੀ ਸੁਧਾਈ, ਸੇਵਾ ਦਾ ਮਹੱਤਵ, ਆਦਰਸ਼ ਗ੍ਰਿਹਸਥੀ ਬਣਨ ਦੀ ਜਾਚ, ਪੂਜਾ ਦਾਨ ਦੀ ਨਿੰਦਿਆ, ਆਦਿ ਵਿਸ਼ਿਆਂ ਬਾਰੇ ਗੁਰਮਤਿ ਦਾ ਦ੍ਰਿਸ਼ਟੀਕੋਣ ਸਪੱਸ਼ਟ ਕੀਤਾ ਗਿਆ ਹੈ। ਇਨ੍ਹਾਂ ਪਰਚੀਆਂ ਰਾਹੀਂ ਸਾਫ਼ ਹੁੰਦਾ ਹੈ ਕਿ ਗੁਰੂ ਦਰਬਾਰ ਵਿਚ ਗੁਰੂ ਅਤੇ ਜਿਗਿਆਸੂਆਂ ਵਿਚ ਸੰਵਾਦ ਸਦਾ ਚਲਦਾ ਰਹਿੰਦਾ ਸੀ ਅਤੇ ਉਹ ਸੰਵਾਦ ਭੌਤਿਕਤਾ ਤੋਂ ਅਧਿਆਤ-ਮਿਕਤਾ ਵਲ ਦੀ ਯਾਤ੍ਰਾ ਵਿਚ ਪੇਸ਼ ਆਉਣ ਵਾਲੇ ਵਿਘਨਾਂ ਨੂੰ ਦੂਰ ਕਰਨ ਲਈ ਪਥ-ਪ੍ਰਦਰਸ਼ਕ ਦੀ ਭੂਮਿਕਾ ਨਿਭਾਉਂਦਾ ਸੀ। ਇਸ ਤਰ੍ਹਾਂ ਹੌਲੀ ਹੌਲੀ ਸਿੱਖ ਸਭਿਆਚਾਰ ਦੀਆਂ ਮਾਨਤਾਵਾਂ ਸਥਾਪਿਤ ਹੁੰਦੀਆਂ ਜਾ ਰਹੀਆਂ ਸਨ।

ਇਨ੍ਹਾਂ ਪਰਚੀਆਂ ਵਿਚ ਕਿਸੇ ਵਿਸ਼ੇਸ਼-ਕ੍ਰਮ ਜਾਂ ਵਿਧਾਨ ਨੂੰ ਨਹੀਂ ਅਪਨਾਇਆ ਗਿਆ। ਲੇਖਕ ਨੇ ਦਸਮ ਗੁਰੂ ਸੰਬੰਧੀ ਪਰਚੀਆਂ ਦੇ ਸੰਕਲਨ ਵੇਲੇ 13ਵੀਂ ਪਰਚੀ ਵਿਚ ਜ਼ਫ਼ਰਨਾਮੇ ਦੇ ਭੇਜਣ ਦਾ ਪ੍ਰਸੰਗ ਲਿਖਿਆ ਹੈ। ਉਨ੍ਹੀਵੀਂ ਸਾਖੀ ਵਿਚ ਮਸੰਦਾਂ ਦੇ ਸੋਧਣ ਦੀ ਘਟਨਾ ਹੈ ਜੋ ਜ਼ਫ਼ਰਨਾਮਾ ਲਿਖਣ ਤੋਂ ਬਹੁਤ ਪਹਿਲਾ ਘਟ ਚੁਕੀ ਸੀ ਅਤੇ 27ਵੀਂ ਸਾਖੀ ਵਿਚ ਨਦੀ ਵਿਚ ਕੰਗਣ ਸੁਟਣ ਦੇ ਬਚਪਨ ਦੇ ਚੋਜ ਦਾ ਚਿਤ੍ਰਣ ਹੈ। ਇਸ ਤਰ੍ਹਾਂ ਇਹ ਪ੍ਰਸੰਗ ਜੀਵਨ ਦੇ ਵਿਕਾਸ-ਕ੍ਰਮ ਅਨੁਸਾਰ ਨ ਚਿਤਰੇ ਜਾ ਕੇ ਅਨਰਗਲ ਪਰਚੀ-ਸੰਗ੍ਰਹਿ ਦਾ ਨਮੂਨਾ ਪੇਸ਼ ਕਰਦੇ ਹਨ।

ਵਸਤੂ ਦੇ ਅਨੁਚਿਤ ਵਿਧਾਨ ਤੋਂ ਇਲਾਵਾ ਕੁਝ ਇਕ ਪਰਚੀਆਂ ਵਿਚ ਇਤਿਹਾਸਿਕ ਤੱਥਾਂ ਦੇ ਉਲਟ ਬੜੀਆਂ ਬੇਤੁਕੀਆਂ ਕਲਪਨਾਵਾਂ ਕੀਤੀਆਂ ਗਈਆਂ ਹਨ। ਉਦਾਹਰਣ ਵਜੋਂ 12ਵੀਂ ਪਰਚੀ ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਜਲਾਦ ਹੱਥੋਂ ਨ ਹੋ ਕੇ ਉਨ੍ਹਾਂ ਦਾ ਇਕ ਸਾਥੀ ਸਿੱਖ ਤੋਂ ਸ੍ਵ-ਇੱਛਾ ਅਨੁਸਾਰ ਸ਼ੀਸ਼ ਨੂੰ ਕਟਵਾਣਾ, 21ਵੀਂ ਪਰਚੀ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਜ਼ੇਬ-ਕਤਰੇ ਨੂੰ ਤਿੰਨ ਜੇਬਾਂ ਕਤਰਨ ਦੀ ਆਗਿਆ ਦੇਣਾ, 28ਵੀਂ ਸਾਖੀ ਵਿਚ ਦਸਮ ਗੁਰੂ ਜੀ ਦੇ ਚੋਹਾਂ ਸਾਹਿਬਜ਼ਾਦਿਆਂ ਦਾ ਆਨੰਦਪੁਰ ਵਿਚ ਲੜ ਕੇ ਸ਼ਹੀਦ ਹੋਣਾ, 50ਵੀਂ ਸਾਖੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪੈਂਦੇ ਖਾਂ ਦੇ ਪੋਤੇ ਨੂੰ ਆਪਣੇ ਦਾਦੇ ਦਾ ਬਦਲਾ ਲੈਣ ਲਈ ਸ੍ਵ-ਕਤਲ ਵਾਸਤੇ ਪ੍ਰੇਰਿਤ ਕਰਨਾ ਅਤੇ ਅਫ਼ੀਮ ਦਾ ਸੇਵਨ ਕਰਨਾ ਆਦਿ। ਅਜਿਹਾ ਵਿਵਰਣ ਨ ਕੇਵਲ ਇਤਿਹਾਸਿਕ ਤੱਥਾਂ ਦੇ ਉਲਟ ਹੈ, ਸਗੋਂ ਗੁਰਬਾਣੀ ਦੀਆਂ ਆਧਾਰਭੂਤ ਮਾਨਤਾਵਾਂ ਦਾ ਵੀ ਵਿਰੋਧ ਕਰਦਾ ਹੈ। ਇਨ੍ਹਾਂ ਤੋਂ ਪਰਚੀ-ਕਾਰ ਦੀ ਮਾਨਸਿਕਤਾ ਦਾ ਵੀ ਬੋਧ ਹੁੰਦਾ ਹੈ।

ਇਸ ਦੀ ਸ਼ੈਲੀ ਭਾਵੇਂ ਬ੍ਰਿੱਤਾਂਤਿਕ ਹੈ, ਪਰ ਕਈਆਂ ਥਾਂਵਾਂ 'ਤੇ ਵਿਆਖਿਆ ਪ੍ਰਧਾਨ ਸ਼ੈਲੀ ਵੀ ਵੇਖੀ ਜਾ ਸਕਦੀ ਹੈ, ਖ਼ਾਸ ਕਰਕੇ ਉਨ੍ਹਾਂ ਪ੍ਰਸੰਗਾਂ ਵਿਚ ਜਿਥੇ ਲੇਖਕ ਨੇ ਸਦਾਚਾਰ ਸੰਬੰਧੀ ਕਿਸੇ ਸਿੱਧਾਂਤਿਕ ਨੁਕਤੇ ਦਾ ਵਿਸ਼ਲੇਸ਼ਣ ਕੀਤਾ

ਹੈ। ਕਿਤੇ ਕਿਤੇ ਕਥਾ-ਰਸ ਵੀ ਮਿਲ ਜਾਂਦਾ ਹੈ। ਪਰ ਸਮੁੱਚੇ ਤੌਰ 'ਤੇ ਇਸ ਰਚਨਾ ਵਿਚ ਰੋਚਕਤਾ ਦੀ ਘਾਟ ਹੈ। ਕੁਲ ਮਲਾ ਕੇ ਸਾਧਾਰਣ ਜਿਹੀ ਅਭਿ-ਵਿਅਕਤੀ ਹੈ। ਇਸ ਵਿਚ ਨ 'ਪੁਰਾਤਨ ਜਨਮਸਾਖੀ' ਵਾਲਾ ਨਾਟਕੀਅਤਾ-ਯੁਕਤ ਅਤੇ ਕਾਵਿਮਈ ਗੱਦ ਮਿਲਦਾ ਹੈ ਅਤੇ ਨ ਹੀ ਮਿਹਰਬਾਨ ਵਾਲੀ ਜਨਮਸਾਖੀ ਦੇ ਗੰਭੀਰ ਅਧਿਆਤਮਿਕ ਵਿਸ਼ਲੇਸ਼ਣ ਦੇ ਦਰਸ਼ਨ ਹੁੰਦੇ ਹਨ। ਅਧਿਕਾਂਸ਼ ਪਰਚੀਆਂ ਦਾ ਉਠਾਨ ਇਕ-ਸਮਾਨ ਹੈ। ਪਹਿਲਾਂ ਕਿਸੇ ਸਿੱਖ ਵਲੋਂ ਕਿਸੇ ਅਧਿਆਤਮਿਕ, ਧਾਰਮਿਕ ਜਾਂ ਨੈਤਿਕ ਸਮਸਿਆ ਬਾਰੇ ਸ਼ੰਕਾ ਪ੍ਰਗਟ ਕੀਤੀ ਜਾਂਦੀ ਹੈ ਅਤੇ ਫਿਰ ਗੁਰੂ ਜੀ ਵਲੋਂ ਉਸ ਦਾ ਸਮਾਧਾਨ ਕਰਵਾਇਆ ਗਿਆ ਹੁੰਦਾ ਹੈ। ਕਈ ਵਾਰ ਅਜਿਹੇ ਪ੍ਰਸੰਗਾਂ ਵਿਚ ਨਿੱਕੀਆਂ ਨਿੱਕੀਆਂ ਪੁੱਛਾਂ ਪ੍ਰਸ਼ਨੋਤਰੀ ਸ਼ੈਲੀ ਦਾ ਰੂਪ ਵੀ ਧਾਰਣ ਕਰ ਲੈਂਦੀਆਂ ਹਨ, ਜਿਵੇਂ :

*ਇਕ ਦਿਨ ਹੁਕਮੁ ਹੋਆ ਭਾਈ ਲੜਕੇ। ਤੇਰਾ ਬਰਨ ਕਉਨ ਹੈ ਤਾਂ ਲੜਕੇ ਕਹਿਆ ਸਚੇ ਪਾਤਸਾਹ। ਮੇਰਾ ਬਰਨ ਸੁਨਿਆਰੇ ਕਿ ਹੈ। ਹੁਕਮੁ ਹੋਆ ਕੋਈ ਭੂਖਨ ਭੀ ਘੜਿ ਜਾਣਦਾ ਹਹਿ। ਤਾਂ ਲੜਕੇ ਕਹਿਆ ਸਚੇ ਪਾਤਸਾਹ ਮੈ ਹਭੇ ਭੂਖਨ ਘੜਿ ਜਾਣਦਾ ਹਾਂ।*

ਇਸ ਸੰਗ੍ਰਹਿ ਦੀ ਭਾਸ਼ਾ ਉਤੇ ਹਿੰਦਵੀ ਦਾ ਪ੍ਰਭਾਵ ਪ੍ਰਬਲ ਹੈ। ਇਹ ਪ੍ਰਭਾਵ ਸ਼ਬਦਾਵਲੀ ਤੋਂ ਲੈ ਕੇ ਵਿਆਕਰਣ ਤਕ ਵੇਖਿਆ ਜਾ ਸਕਦਾ ਹੈ। ਨਮੂਨੇ ਵਜੋਂ :

*ਕਿਸੀ ਸਿਖ ਰਬਾਬੀਆਂ ਨੂੰ ਝਿੜਕਿਆ। ਹੁਕਮੁ ਹੋਆ, ਸੁਣਿ ਸਿਖਾ ਹਿਕ ਹਿਕ ਰੰਨ ਕਾਣੀ ਪਿਲੀ ਘਰੀ ਛਡਿ ਆਏ ਹੋ। ਸੋ ਤਿਸ ਰੰਨ ਕੀ ਖਿਚ ਕਰ ਕੇ ਗੁਰੂ ਪਾਸਿ ਤੁਹਾਡਾ ਮਨੁ ਨਹੀਂ ਲਗਤਾ। ਗੁਰੂ ਤਹਾਨੂੰ ਕਲਾਵੇ ਵਿਚਿ ਪਾਇ। ਰਖਦਾ ਹੈ। ਅਤੇ ਤੁਸੀ ਫਿਰ ਰੰਨਾ ਕੀ ਓਰਿ ਦੌੜਤੇ ਹੋ। ਅਤੇ ਗੋਪੀ ਚੰਦ ਐਸਾ ਸੂਰਮਾ ਥਾ ਜੋ ਅਠਾਰਹ ਹਜਾਰ ਰਾਣੀ ਦਾ ਤਿਆਗ ਕਰਿ ਗਇਆ ਹੈ। ਅਰੁ ਜੇਤੀ ਉਸ ਕੀ ਰਾਣੀ ਥੀ ਰਾਜਿਅਹੁ ਕੀ ਬੇਟੀ ਥੀ। ਮਹਾ ਸੁੰਦਰ ਚੰਦ ਮੁਖ ਉਨ ਕੇ ਬਦਨ ਥੇ। ਅਰੁ ਮਸਤਕ ਉਪਰ ਮਣੀ ਰਖਤੀਆ। ਮੋਤੀ ਅਰੁ ਮਾਣਿਕ ਉਨ ਕੇ ਗ੍ਰਹਿ ਮਹਿ ਪਹਾੜਹੁ ਕੀ ਲਿਆਈ ਅਬਾਰ ਥੇ। ਸੋ ਗੁਰੂ ਗੋਰਖੁ ਮਿਲਿ ਕੇ ਸਭ ਕਾ ਤਿਆਗ ਕਰਿ ਗਇਆ ਹੈ। ਤਿਨਹੁ ਕੀ ਬਾਣੀ ਪੜ੍ਹਦਿਆ ਨੂੰ ਕਿਉਂ ਹੋੜਨਾ ਹਹਿ। ਤਾ ਸਿਖਾ ਕਹਿਆ ਸਚੇ ਪਾਤਸਾਹ। ਮੈਂ ਭੁਲਾ ਹਾਂ ਮੈਨੂੰ ਬਖਸ਼ੀਏ। ਹੁਕਮ ਹੋਆ ਭਾਈ ਸੰਤ ਸਭ ਇਕ ਬਸਤੁ ਹਹਿ ਭਿੰਨ ਭੇਦ ਕਿਛੁ ਨਾਹੀ।*

ਉਕਤ ਪ੍ਰਸੰਗ ਵਿਚ ਹਿੰਦਵੀ ਦੇ ਕ੍ਰਿਆ-ਰੂਪਾਂ, ਸੰਬੰਧਕਾਂ, ਯੋਜਕਾਂ ਦੀ ਵਰਤੋਂ ਹੋਈ ਵੇਖੀ ਜਾ ਸਕਦੀ ਹੈ। ਸਾਖੀਕਾਰ ਨੇ ਭਾਸ਼ਾ ਨੂੰ ਪਾਤਰਾਂ ਦੇ ਅਨੁਕੂਲ ਹੀ ਰਖਿਆ ਹੈ। ਮੁਸਲਮਾਨ ਪਾਤਰਾਂ ਦੇ ਪ੍ਰਸੰਗ ਵਿਚ ਅਰਬੀ ਫ਼ਾਰਸੀ ਦਾ ਪ੍ਰਯੋਗ ਆਮ ਹੋਇਆ ਹੈ।

**ਪਰਚੀਆਂ ਪ੍ਰੇਮ ਭਗਤਾਂ ਕੀਆਂ** : ਵੇਖੋ 'ਪ੍ਰੇਮ ਅੰਬੋਧ'।

**ਪਰਚੀ ਬਾਬਾ ਹੰਦਾਲ ਕੀ** : ਵੇਖੋ 'ਹੰਦਾਲ, ਬਾਬਾ'।

**ਪਰਚੀ ਭਾਈ ਅੱਡਣ ਜੀ ਕੀ :** ਇਸ ਰਚਨਾ ਵਿਚ ਪ੍ਰਮੁਖ ਸੇਵਾਪੰਥੀ ਸਾਧਕ ਭਾਈ ਅੱਡਣ ਸ਼ਾਹ ਦੇ ਜੀਵਨ ਦੇ ਸਾਧਨਾਤਮਕ ਪੱਖ ਉਤੇ ਝਾਤ ਪਾਈ ਗਈ ਹੈ। ਕਵੀ ਨੇ ਚਰਿਤ੍ਰ-ਨਾਇਕ ਪ੍ਰਤਿ ਬਹੁਤ ਆਦਰ ਨਾਲ ਆਪਣੀ ਭਾਵ -ਭਿੰਨੀ ਇਸ਼ਟ-ਬੁੱਧੀ ਪ੍ਰਗਟ ਕੀਤੀ ਹੈ।

ਇਸ ਦੇ ਕਰਤ੍ਰਿਤਵ ਬਾਰੇ ਕੋਈ ਤਸਲੀਬਖ਼ਸ਼ ਤੱਥ ਭਾਵੇਂ ਸਾਹਮਣੇ ਨਹੀਂ ਆਉਂਦੇ, ਪਰ ਇਸ ਦੀ ਸ਼ਰਧਾਮਈ ਸ਼ੈਲੀ ਤੋਂ ਲੇਖਕ ਭਾਈ ਅੱਡਣ ਸ਼ਾਹ ਦਾ ਸੇਵਕ ਪ੍ਰਤੀਤ ਹੁੰਦਾ ਹੈ। 'ਸ੍ਰੀ ਸੰਤ ਰਤਨ ਮਾਲ੍ਹ' ਦੇ ਕਰਤਾ ਭਾਈ ਲਾਲ ਚੰਦ ਨੇ ਭਾਈ ਅੱਡਣ ਸ਼ਾਹ ਅਤੇ ਭਾਈ ਸੇਵਾ ਰਾਮ ਦੇ ਮਿਲਾਪ ਦੀ ਸਾਖੀ ਦਾ ਵਿਵਰਣ ਦਿੰਦਿਆਂ ਲਿਖਿਆ ਹੈ ਕਿ—*ਇਹ ਪ੍ਰਸੰਗ ਅਗੇ ਪਰਚੀ ਭਾਈ ਅਡਨ ਜੀ ਕੀ ਮੈ ਵਿਸਤਾਰ ਸਿਉ ਕਹਿਆ ਹੈ ਭਾਈ ਸਹਿਜ ਰਾਮ ਜੀ। ਇਸ ਨਮਿਤ ਈਹਾ ਸੰਕੋਚ ਕਰ ਕਹਾ ਹੈ।* ਇਸ ਤੋਂ ਸੰਕੇਤ ਮਿਲਦਾ ਹੈ ਕਿ ਇਸ ਪਰਚੀ ਦਾ ਰਚੈਤਾ ਭਾਈ ਸਹਿਜ ਰਾਮ ਹੈ।

ਕਵੀ ਸਹਿਜ ਰਾਮ ਨੇ ਦਸਿਆ ਹੈ ਕਿ ਭਾਈ ਅੱਡਣ ਸ਼ਾਹ ਸ਼ੁਰੂ ਤੋਂ ਹੀ ਅਧਿਆਤਮੀ ਰੁਚੀ ਵਾਲੇ ਸਨ। ਆਪ ਨੇ ਇਕ ਉਦਾਸੀ ਸੰਤ ਗੁਰਦਾਸ ਪਾਸੋਂ ਵਿਦਿਆ ਪ੍ਰਾਪਤ ਕੀਤੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪ੍ਰੇਰਣਾ ਨਾਲ ਗੁਰਮਤਿ ਅਤੇ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ। ਆਪ ਨਾਲ ਭਾਈ ਸੇਵਾ ਰਾਮ ਦਾ ਮੇਲ ਲਾਹੌਰ ਸ਼ਹਿਰ ਵਿਚ ਹੋਇਆ। ਆਪ ਨੇ ਆਚਾਰ ਤੋਂ ਭਾਈ ਸੇਵਾ ਰਾਮ ਬਹੁਤ ਪ੍ਰਭਾਵਿਤ ਹੋਏ। ਭਾਈ ਅੱਡਣ ਸ਼ਾਹ ਨੇ ਸਾਰੀ ਉਮਰ ਧਰਮ ਪ੍ਰਚਾਰ ਕੀਤਾ। ਪ੍ਰਚਾਰ ਦੀ ਵਿਧੀ ਜਨ-ਸੰਵਾਦ ਹੀ ਰਖੀ।

ਕਵੀ ਨੇ ਭਾਈ ਸਾਹਿਬ ਦੇ ਜੀਵਨ ਨੂੰ ਇਤਿਹਾਸ -ਕਾਰ ਦੀ ਥਾਂ ਸ਼ਰਧਾਲੂ ਵਜੋਂ ਚਿਤਰਿਆ ਹੈ ਅਤੇ ਸ਼ਰਧਾਵਸ ਸਾਰੀ ਗੱਲ ਪੌਰਾਣਿਕ ਸ਼ੈਲੀ ਵਿਚ ਕਹੀ ਹੈ। ਧਾਰਮਿਕ ਮਾਨਤਾਵਾਂ ਨੂੰ ਬੜੇ ਸਹਿਜ ਢੰਗ ਨਾਲ ਸਾਖੀ-ਗਾਥਾ ਦੇ ਪ੍ਰਮਾਣ-ਪੁਸ਼ਟ ਢੰਗ ਨਾਲ ਪੇਸ਼ ਕੀਤਾ ਹੈ।

ਕੁਲ 422 ਦੋਹਰਿਆਂ ਅਤੇ 420 ਚੌਪਈਆਂ ਵਿਚ ਲਿਖੀ ਇਸ ਰਚਨਾ ਵਿਚ ਸਾਖੀ-ਪ੍ਰਮਾਣ ਕਰਕੇ ਵਿਸਤਾਰ ਵੀ ਬਹੁਤ ਹੋ ਗਿਆ ਹੈ। ਸੰਵਾਦ-ਪਰਕ ਸ਼ੈਲੀ ਤੋਂ ਇਲਾਵਾ ਸੰਬੋਧਨੀ ਸ਼ੈਲੀ ਦੀ ਵੀ ਆਮ ਵਰਤੋਂ ਹੋਈ ਹੈ। ਭਾਵੇਂ ਇਸ ਦੀ ਰਚਨਾ ਕਾਵਿ-ਚਮਤਕਾਰ ਦੇ ਪ੍ਰਦਰਸ਼ਨ ਲਈ ਨਹੀਂ ਹੋਈ, ਪਰ ਫਿਰ ਵੀ ਕਿਤੇ ਕਿਤੇ ਸੁੰਦਰ ਅਲੰਕਾਰ ਬੀੜੇ ਮਿਲ ਜਾਂਦੇ ਹਨ। ਨਮੂਨੇ ਵਜੋਂ :

*ਸੂਰਜ ਪ੍ਰਕਾਸ ਸੂਰਜ ਮਹਿ ਜਾਵੇ।*
*ਤਿਉ ਪ੍ਰਭ ਦਾਸ ਪ੍ਰਭ ਮਾਹਿ ਸਮਾਵੇ।*

ਇਹ ਰਚਨਾ ਪੰਜਾਬੀ ਪ੍ਰਧਾਨ ਸਧੁੱਕੜੀ ਵਿਚ ਹੋਈ ਹੈ ਅਤੇ ਲਹਿੰਦੀ ਦਾ ਪ੍ਰਭਾਵ ਵੀ ਸਪੱਸ਼ਟ ਹੈ। ਅਰਬੀ ਫ਼ਾਰਸੀ ਦੀ ਜਨ-ਸਾਧਾਰਣ ਵਿਚ ਰਚ-ਮਿਲ ਚੁਕੀ ਸ਼ਬਦਾਵਲੀ ਨੂੰ ਵੀ ਵਰਤਿਆ ਗਿਆ ਹੈ। ਸਮੁੱਚੇ ਤੌਰ 'ਤੇ ਇਸ ਦੀ ਭਾਸ਼ਾ ਭਾਵ ਸੰਚਾਰ ਵਿਚ ਬਹੁਤ ਸਹਾਇਕ ਹੋਈ ਹੈ।

ਇਸ ਪਰਚੀ (ਛੰਦਾਂਕ 336 ਤੋਂ 352) ਵਿਚ ਕਵੀ ਨੇ ਪ੍ਰਭੂ ਪ੍ਰੀਤ ਨੂੰ ਦਰਸਾਉਣ ਲਈ 'ਸ਼ੀਰੀ ਫ਼ਰਹਾਦ' ਦੇ ਪ੍ਰੇਮ ਆਖਿਆਨ ਦਾ ਬ੍ਰਿੱਤਾਂਤ ਅੰਕਿਤ ਕੀਤਾ ਹੈ ਕਿ ਦੁਖ ਵਿਚ ਸੁਖ ਮੰਨਾਉਂਦੇ ਹੋਇਆਂ ਸਹਿਜ ਢੰਗ ਨਾਲ ਪ੍ਰਭੂ ਨਾਲ ਪ੍ਰੇਮ ਪਾਲਣਾ ਚਾਹੀਦਾ ਹੈ।

**ਪਰਚੀ ਭਾਈ ਸੇਵਾ ਰਾਮ** : ਇਸ ਰਚਨਾ ਦੇ ਕਰਤ੍ਰਿਤਵ ਦਾ ਸੰਬੰਧ ਆਮ ਤੌਰ 'ਤੇ ਭਾਈ ਸਹਿਜ ਰਾਮ ਨਾਲ ਜੋੜਿਆ ਜਾਂਦਾ ਹੈ, ਪਰ ਇਸ ਸੰਬੰਧ ਵਿਚ ਕੋਈ ਪ੍ਰਮਾਣਿਕ ਤੱਥ ਉਪਲਬਧ ਨਹੀਂ ਹੈ। ਇਸ ਵਿਚ ਭਾਈ ਸੇਵਾ ਰਾਮ ਦੇ ਜੀਵਨ -ਚਰਿਤ੍ਰ ਦੇ ਅਧਿਆਤਮਿਕ ਪੱਖ ਨੂੰ ਅਧਿਕ ਉਘਾੜਿਆ ਗਿਆ ਹੈ—*ਕਛਿਅਕ ਬੁਧਿ ਅਨੁਸਾਰ ਸੋ ਕਹਉ। ਉਸਤਤ ਸੰਤ ਕਹੀ ਮੈਂ ਚਹਉਂ।*

ਸੰਨ 1966 ਈ. ਤਕ ਇਹ ਰਚਨਾ ਹੱਥ-ਲਿਖਿਤ ਪੋਥੀਆਂ ਦੇ ਰੂਪ ਵਿਚ ਉਪਲਬਧ ਸੀ, ਪਰ ਸੰਨ 1966 ਈ. ਵਿਚ ਭਾਈ ਹੀਰਾ ਸਿੰਘ, ਡੇਰਾ ਭਾਈ ਰਾਮ ਕਿਸ਼ਨ, ਪਟਿਆਲਾ ਨੇ ਇਸ ਦਾ ਸੰਪਾਦਨ ਕਰਕੇ ਛਾਪ ਦਿੱਤਾ ਹੈ ਅਤੇ ਇਸ ਦੀ ਰਚਨਾ ਸੰਮਤ 1850 ਬਿ. (1793 ਈ.) ਵਿਚ ਹੋਈ ਮੰਨੀ ਹੈ।

ਇਸ ਰਚਨਾ ਦੇ ਆਧਾਰ 'ਤੇ ਭਾਈ ਸੇਵਾ ਰਾਮ ਬਚਪਨ ਵਿਚ ਹੀ ਵੈਰਾਗੀ ਹੋ ਗਏ ਅਤੇ ਕਈ ਸੰਤਾਂ ਦੇ ਸੰਪਰਕ ਵਿਚ ਰਹੇ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਵੀ ਕੁਝ ਚਿਰ ਰਹੇ। ਫਿਰ ਭਾਈ ਕਨ੍ਹੀਆ ਦੀ ਸੇਵਾ ਵਿਚ ਰਹਿਣ ਦਾ ਮਾਣ ਪ੍ਰਾਪਤ ਕੀਤਾ ਅਤੇ ਸੇਵਾ-ਸਾਧਨਾ ਤੋਂ ਇਲਾਵਾ ਲੋਕ-ਭਲਿਆਈ ਦੇ ਕਾਰਜਾਂ ਵਿਚ ਵਿਸ਼ੇਸ਼ ਰੁਚੀ ਲਈ। ਆਪ ਨੇ ਗੁਰਮਤਿ ਦਾ ਪ੍ਰਚਾਰ ਬੜੀ ਰੁਚੀ ਨਾਲ ਕੀਤਾ।

ਇਸ ਰਚਨਾ ਵਿਚ ਇਤਿਹਾਸਿਕ ਤੱਥ ਨਾਂ-ਮਾਤ੍ਰ ਹਨ, ਸਾਰਾ ਬ੍ਰਿੱਤਾਂਤ ਸ਼ਰਧਾ-ਯੁਕਤ ਮਿਥਿਕ ਹੈ। ਜਨਮ-ਸਾਖੀ ਵਿਧਾ ਅਨੁਰੂਪ ਲਿਖੀ ਇਸ ਰਚਨਾ ਵਿਚ ਭਾਈ ਸੇਵਾ ਰਾਮ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਦੇ ਪ੍ਰਭਾਵ ਨੂੰ ਚਿਤ੍ਰਣ ਦਾ ਯਤਨ ਕੀਤਾ ਗਿਆ ਹੈ।

ਦੋਹਰਾ-ਚੌਪਈ ਪੱਧਤੀ ਵਿਚ ਲਿਖੀ ਇਸ ਰਚਨਾ ਦਾ ਕਾਵਿ ਪੱਧਰ ਸਾਧਾਰਣ ਹੀ ਕਿਹਾ ਜਾਏਗਾ। ਕਿਤੇ ਕਿਤੇ ਉਪਮਾਨ-ਵਿਧਾਨ ਸੁੰਦਰ ਢੰਗ ਨਾਲ ਵੀ ਹੋ ਗਿਆ ਹੈ, ਜਿਵੇਂ :

*ਸੰਤ ਤਬੀਬ ਅਉਖਧ ਸਭ ਦੇਵਹਿੰ।*
*ਤੀਰਥ ਦਾਰੂ ਤਿਸੈ ਦਸੇਵਹਿੰ।*

ਪੰਜਾਬੀ ਪ੍ਰਧਾਨ ਸਧੁੱਕੜੀ ਵਿਚ ਰਚੀ ਗਈ ਇਸ ਪਰਚੀ ਵਿਚ ਵਿਚਾਰ-ਪ੍ਰੇਸ਼ਣ ਦੀ ਅਪਾਰ ਸ਼ਕਤੀ ਹੈ। ਇਸ ਦੀ ਕਥਾ-ਵਰਤਾ ਤੋਂ ਜਿਗਿਆਸੂ ਬਹੁਤ ਪ੍ਰਭਾਵਿਤ ਹੁੰਦੇ ਸਨ। ਸੰਸਕ੍ਰਿਤ ਭਾਸ਼ਾ ਦੀ ਸ਼ਬਦਾਵਲੀ ਦੀ ਵਰਤੋਂ ਸਧੁੱਕੜੀ ਰਾਹੀਂ ਹੋਈ ਹੈ ਅਤੇ ਆਮ ਪ੍ਰਚਲਿਤ ਹੋ ਚੁਕੀ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਵੀ ਵਰਤ ਲਈ ਗਈ ਹੈ।

**ਪਰਚੀ ਭਾਈ ਕਨ੍ਹੀਆ ਜੀ** : ਇਹ ਪੁਸਤਕ ਭਾਈ ਸਹਿਜ ਰਾਮ (ਵੇਖੋ) ਦੀ ਲਿਖੀ ਹੈ ਅਤੇ ਇਸ ਪੁਸਤਕ ਦਾ ਮੁੱਖ ਮੰਤਵ ਸੇਵਾ-ਪੁੰਜ ਭਾਈ ਕਨ੍ਹਈਆ ਦੇ ਜੀਵਨ ਦੇ ਉਨ੍ਹਾਂ ਪੱਖਾਂ ਨੂੰ ਪੇਸ਼ ਕਰਨਾ ਹੈ ਜਿਨ੍ਹਾਂ ਰਾਹੀਂ ਉਨ੍ਹਾਂ ਦੀ ਨੈਤਿਕਤਾ, ਅਧਿਆਤਮਿਕ ਸਾਧਨਾ ਅਤੇ ਸੇਵਾ-ਭਾਵ ਉਘੜ ਕੇ ਸਾਹਮਣੇ ਆ ਸਕਣ। ਇਹ ਪੁਸਤਕ 20 ਕਾਂਡਾਂ ਜਾਂ ਕਥਾਵਾਂ

ਵਿਚ ਵੰਡੀ ਹੋਈ ਹੈ। ਭਾਈ ਕਨ੍ਹਈਆ ਦੀ ਮ੍ਰਿਤੂ 1718 ਈ. (1775 ਬਿ.) ਵਿਚ ਹੋਈ ਸੀ ਅਤੇ ਅਨੁਮਾਨ ਹੈ ਕਿ ਇਹ ਪੁਸਤਕ ਉਨ੍ਹਾਂ ਦੇ ਦੇਹਾਂਤ ਤੋਂ ਲਗਭਗ 15/20 ਵਰ੍ਹੇ ਬਾਦ ਲਿਖੀ ਗਈ ਹੋਵੇਗੀ। ਇਸ ਅਨੁਮਾਨ ਅਨੁਸਾਰ ਇਹ 1733-1738 ਈ. ਵਿਚਾਲੇ ਲਿਖੀ ਗਈ ਪ੍ਰਤੀਤ ਹੁੰਦੀ ਹੈ। ਇਸ ਤਰ੍ਹਾਂ ਇਸ ਨੂੰ ਅਸੀਂ 18ਵੀਂ ਸਦੀ ਦੇ ਮੱਧ ਜਾਂ ਪੂਰਵ-ਮੱਧ ਦੀ ਰਚਨਾ ਮੰਨ ਸਕਦੇ ਹਾਂ। ਇਸ ਨੂੰ ਮਹੰਤ ਹੀਰਾ ਸਿੰਘ ਨੇ ਸੰਪਾਦਿਤ ਕਰ ਕੇ ਸੇਵਾਪੰਥੀ ਅੱਡਣਸ਼ਾਹੀ ਸਭਾ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਕਰ ਦਿੱਤਾ ਹੈ।

ਭਾਈ ਕਨ੍ਹੀਆ ਸੇਵਾਪੰਥ ਦੇ ਮੋਢੀ ਵਜੋਂ ਸਿੱਖ ਜਗਤ ਵਿਚ ਪ੍ਰਸਿੱਧ ਹਨ। ਇਸ ਪੁਸਤਕ ਰਾਹੀਂ ਉਨ੍ਹਾਂ ਦੇ ਜੀਵਨ ਦੇ ਮੋਟੇ ਤੌਰ 'ਤੇ ਇਹ ਤੱਥ ਸਾਹਮਣੇ ਆਉਂਦੇ ਹਨ— ਭਾਈ ਜੀ ਦਾ ਜਨਮ ਇਕ ਰਜੇ ਪੁਜੇ ਘਰ ਵਿਚ ਹੋਇਆ, ਛੋਟੀ ਉਮਰੇ ਉਹ ਆਪਣੀਆਂ ਜੇਬਾਂ ਕੌਡੀਆਂ ਨਾਲ ਭਰੀ ਰਖਦੇ ਅਤੇ ਲੋੜਵੰਦਾਂ ਨੂੰ ਦਿੰਦੇ, ਵਿਗਾਰ ਵਿਚ ਫੜਿਆਂ ਦੀ ਮਦਦ ਵੀ ਕਰਦੇ, ਉਨ੍ਹਾਂ ਨੇ ਨਨੂਏ ਭਗਤ ਅਤੇ ਹੋਰ ਸੰਤਾਂ ਦੀ ਸੰਗਤ ਪ੍ਰਾਪਤ ਕੀਤੀ ਅਤੇ ਫਿਰ ਵੈਰਾਗੀ ਹੋ ਕੇ ਜੰਗਲਾਂ ਨੂੰ ਤੁਰ ਗਏ, ਡਰੌਲੀ ਆ ਕੇ ਗੁਰੂ ਤੇਗ ਬਹਾਦਰ ਦੇ ਘੋੜਿਆਂ ਦੀ ਸੇਵਾ ਕੀਤੀ, ਫਿਰ ਧਰਮਸ਼ਾਲਾ ਕਾਇਮ ਕੀਤੀ, ਗੁਰੂ ਗੋਬਿੰਦ ਸਿੰਘ ਦੀ ਸ਼ਰਣ ਵਿਚ ਗਏ, ਅੰਤ ਭਾਈ ਸੇਵਾ ਰਾਮ ਨਾਲ ਮੇਲ ਹੋਇਆ ਅਤੇ ਇਹ ਸ਼ਰੀਰ ਤਿਆਗਿਆ।

ਯਾਦ ਰਹੇ ਯੁੱਧ ਵਿਚ ਫਟੜਾਂ ਨੂੰ ਬਿਨਾ ਪੱਖਪਾਤ ਪਾਣੀ ਪਿਲਾਉਣ ਵਾਲੀ ਕਥਾ ਇਸ ਵਿਚ ਸ਼ਾਮਲ ਨਹੀਂ ਹੈ ਅਤੇ ਕਈ ਪ੍ਰਸੰਗਾਂ ਵਿਚ ਵਾਧੂ ਕਥਾਵਾਂ ਵੀ ਸ਼ਾਮਲ ਕਰ ਦਿੱਤੀਆਂ ਗਈਆਂ ਹਨ, ਜਿਵੇਂ ਨਨੂਏ ਭਗਤ ਦੀ ਸਾਖੀ, ਧਰੂਹ ਦਾ ਪ੍ਰਸੰਗ, ਆਦਿ। ਇਨ੍ਹਾਂ ਦੇ ਸ਼ਾਮਲ ਹੋਣ ਨਾਲ ਮੂਲ ਚਰਿਤ੍ਰ ਦੇ ਵਿਕਾਸ ਵਿਚ ਗਤਿਰੋਧ ਪੈਦਾ ਹੋਇਆ ਹੈ। ਇਸ ਪੁਸਤਕ ਵਿਚ ਭਾਈ ਜੀ ਦੇ ਪਰਿਵਾਰਿਕ ਸੰਬੰਧਾਂ ਅਤੇ ਹੋਰ ਇਤਿਹਾਸਿਕ ਤੱਥਾਂ ਨੂੰ ਪੇਸ਼ ਕਰਨ ਵਲ ਲੇਖਕ ਦੀ ਰੁਚੀ ਨਹੀਂ ਹੈ। ਇਸ ਤਰ੍ਹਾਂ ਇਹ ਰਚਨਾ ਭਾਈ ਕਨ੍ਹੀਆ ਦੇ ਜੀਵਨ ਸੰਬੰਧੀ ਘਟਨਾਵਾਂ ਨੂੰ ਕਿਸੇ ਵਿਸ਼ੇਸ਼ ਕ੍ਰਮ ਵਿਚ ਪ੍ਰਸਤੁਤ ਨ ਕਰਦੀ ਹੋਈ ਉਨ੍ਹਾਂ ਦੇ ਨਾਂ ਨਾਲ ਲੋਕ ਵਿਚ ਪ੍ਰਚਲਿਤ ਕਥਾਵਾਂ ਦਾ ਇਕ ਅਨਿਯੋਜਿਤ ਸੰਗ੍ਰਹਿ ਹੈ।

ਲੇਖਕ ਨੇ ਭਾਈ ਜੀ ਦੀਆਂ ਜੀਵਨ-ਕਥਾਵਾਂ ਦੇ ਪ੍ਰਸੰਗ ਵਿਚ ਸੇਵਾ-ਪੰਥ ਦੀ ਭਾਵਨਾ, ਮਰਯਾਦਾ ਅਤੇ ਦ੍ਰਿਸ਼ਟੀਕੋਣ ਨੂੰ ਵੀ ਸਪੱਸ਼ਟ ਕਰਨ ਦਾ ਯਤਨ ਕੀਤਾ ਹੈ। ਸੇਵਾ-ਪੰਥੀਆਂ ਦੁਆਰਾ ਮਾਸ ਨ ਸੇਵਨ ਕਰਨ ਦੀ ਗੱਲ ਨੂੰ ਉਕਤੀਆਂ ਜੁਗਤੀਆਂ ਰਾਹੀਂ ਸਪੱਸ਼ਟ ਕੀਤਾ ਗਿਆ ਹੈ। ਸਚੇ ਸਾਧੂ ਦੇ ਲੱਛਣ ਅਤੇ ਰਹਿਤ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਪਰਮਾਤਮਾ ਦੇ ਨਿਰਗੁਣ ਅਤੇ ਸਗੁਣ ਰੂਪ ਦੀ ਇਕਾਤਮਕਤਾ ਅਤੇ ਉਸ ਦੀ ਸਰਵ-ਵਿਆਪਕਤਾ ਨੂੰ ਸਿੱਧਾਂਤਿਕ ਰੂਪ ਵਿਚ ਪ੍ਰਮਾਣਿਤ ਕੀਤਾ ਗਿਆ ਹੈ। ਇਸ ਦੇ ਨਾਲ ਹੀ ਗ੍ਰਿਹਸਥ ਦੀਆਂ ਸਮਸਿਆਵਾਂ ਤੋਂ ਪਰੇ ਰਹਿ ਕੇ ਮਨ ਉਤੇ ਕਾਬੂ ਪਾਉਣ ਦੀ ਗੱਲ ਸਪੱਸ਼ਟ ਕੀਤੀ ਗਈ ਹੈ। ਸੇਵਾ ਨੂੰ ਸਦਾਚਾਰਿਕ ਗੁਣ ਮੰਨ ਕੇ ਜੀਵਾਂ ਦੀ ਸੇਵਾ ਨੂੰ ਪਰਮਾਤਮਾ ਦੀ ਸੇਵਾ ਦੇ ਤੁਲ ਘੋਸ਼ਿਤ ਕੀਤਾ ਗਿਆ ਹੈ।

ਸਾਹਿਤਿਕ ਦ੍ਰਿਸ਼ਟੀ ਤੋਂ ਇਹ ਰਚਨਾ ਵਿਸ਼ੇਸ਼ ਮਹੱਤਵ ਰਖਦੀ ਹੈ। ਇਸ ਵਿਚ ਸੁੰਦਰ ਪੰਜਾਬੀ ਗੱਦ ਦੇ ਨਮੂਨੇ ਸਹਿਜ ਵਿਚ ਹੀ ਮਿਲ ਜਾਂਦੇ ਹਨ। ਕਥਾਤਮਕ ਸ਼ੈਲੀ ਵਿਚ ਲਿਖੀ ਇਕ ਬੜੀ ਸੰਖਿਪਤ ਰਚਨਾ ਹੈ ਅਤੇ ਗਾਗਰ ਵਿਚ ਸਾਗਰ ਭਰਨ ਵਾਂਗ ਬਹੁਤੀ ਗੱਲ ਨੂੰ ਥੋੜੇ ਵਿਚ ਹੀ ਮੁਕਾਇਆ ਗਿਆ ਹੈ। ਲੇਖਕ ਨੇ ਸਥਿਤੀ, ਪ੍ਰਸੰਗ ਅਤੇ ਭਾਵ ਅਨੁਸਾਰ ਸ਼ੈਲੀ ਦਾ ਰੂਪ ਬਦਲਿਆ ਹੈ। ਵਿਚਾਰਾਂ ਨੂੰ ਸਮਝਾਉਣ ਵੇਲੇ ਲੇਖਕ ਦੀ ਸ਼ੈਲੀ ਦਲੀਲ ਭਰੀ ਹੋ ਗਈ ਹੈ। ਇਸ ਸ਼ੈਲੀ ਦੇ ਦਰਸ਼ਨ ਸਿੱਧਾਂਤਿਕ ਅਤੇ ਅਧਿਆਤਮਿਕ ਮਤ-ਵਿਸ਼ਲੇਸ਼ਣ ਵੇਲੇ ਹੁੰਦੇ ਹਨ। ਸੇਵਾ ਭਾਵਨਾ ਨੂੰ ਸਪੱਸ਼ਟ ਕਰਨ ਲਗਿਆਂ ਜਾਂ ਆਪਣੇ ਇਸ਼ਟ ਗੁਰੂ ਅਗੇ ਹਿਰਦੇ ਨੂੰ ਖੋਲਣ ਲਗਿਆਂ ਸ਼ੈਲੀ ਆਮ ਤੌਰ 'ਤੇ ਜਜ਼ਬਾਤੀ ਹੋ ਗਈ ਹੈ।

**ਪਰਧਾਨ ਕੌਰ, ਬੀਬੀ** (1718-1792 ਈ.) : ਮਾਈ ਫਤੋ ਕੌਰ (ਮਾਈ ਫਤੋ) ਦੀ ਕੁੱਖੋਂ ਜੰਮੀ ਬਾਬਾ ਆਲਾ ਸਿੰਘ ਦੀ ਪੁੱਤਰੀ, ਜਿਸ ਦਾ ਜਨਮ ਸੰਨ 1718 ਈ. ਵਿਚ ਭਦੌੜ ਨਾਂ ਦੇ ਕਸਬੇ ਵਿਚ ਹੋਇਆ। ਇਸ ਦਾ ਵਿਆਹ ਅੰਮ੍ਰਿਤਸਰ ਜ਼ਿਲ੍ਹੇ ਦੇ ਰਮਦਾਸ ਪਿੰਡ ਵਿਚ ਸ. ਮੋਹਰ ਸਿੰਘ ਰੰਧਾਵਾ ਨਾਲ ਹੋਇਆ। ਇਸ ਦੇ ਇਕਲੌਤੇ ਪੁੱਤਰ ਰੂਪ ਸਿੰਘ ਅਤੇ ਪਤੀ ਦੀ ਮ੍ਰਿਤੂ ਹੋ ਜਾਣ ਕਾਰਣ ਇਸ ਦਾ ਮਨ ਸੰਸਾਰਿਕਤਾ ਨਾਲੋਂ ਟੁਟ ਗਿਆ। ਸਭ ਕੁਝ ਛਡ ਛਡਾ ਕੇ ਇਹ ਆਪਣੇ ਪੇਕੇ ਘਰ ਬਰਨਾਲੇ ਆ ਗਈ ਅਤੇ ਨਾਮ-ਸਿਮਰਨ ਨੂੰ ਹੀ ਆਪਣੇ ਜੀਵਨ ਦਾ ਸਥਾਈ ਆਹਰ ਬਣਾ ਲਿਆ। ਇਸ ਦੇ ਪਿਤਾ ਬਾਬਾ ਆਲਾ ਸਿੰਘ ਨੇ ਇਸ ਨੂੰ ਗੁਜ਼ਾਰੇ ਲਈ

ਜਾਗੀਰ ਦੇ ਦਿੱਤੀ ਅਤੇ ਸਿੱਖ ਧਰਮ ਗ੍ਰੰਥਾਂ ਅਤੇ ਸੰਸਕ੍ਰਿਤ ਭਾਸ਼ਾ ਦੇ ਅਧਿਐਨ ਲਈ ਭਾਈ ਨਿੱਕਾ ਸਿੰਘ ਨੂੰ ਨਿਯੁਕਤ ਕੀਤਾ। ਭਾਈ ਨਿੱਕਾ ਸਿੰਘ ਦੀ ਠਹਿਰ ਵਾਲੀ ਥਾਂ ਉਤੇ ਬੀਬੀ ਪਰਧਾਨ ਕੌਰ ਨੇ ਇਕ ਧਰਮਸਾਲਾ ਉਸਰਵਾਈ ਜੋ ਹੁਣ ਡੇਰਾ ਬਾਬਾ ਗਾਂਧਾ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਨੇ ਮਲੇਰਕੋਟਲਾ, ਜਗਰਾਉਂ, ਰਾਏਕੋਟ ਅਤੇ ਪਟਿਆਲਾ ਵਿਚ ਵੀ ਧਰਮਸਾਲਾਂ ਬਣਵਾਈਆਂ। ਸੰਨ 1792 ਈ. ਵਿਚ ਇਸ ਦਾ ਦੇਹਾਂਤ ਸੇਖਾ ਪਿੰਡ ਵਿਚ ਹੋਇਆ ਜਿਥੇ ਸ਼ਰਧਾਲੂਆਂ ਨੇ ਇਸ ਦੀ ਸਮਾਧ ਬਣਾ ਦਿੱਤੀ। ਇਹ ਆਪਣੇ ਨਾਂ 'ਪਰਧਾਨ' ਦੀ ਨਿਆਇ- ਸੰਗਤਤਾ ਇਹ ਕਹਿ ਕੇ ਕਰਦੀ ਹੁੰਦੀ ਸੀ— *ਨਾਮ ਜਪੇ ਸੋਈ ਪਰਧਾਨ।*

**ਪਰਮਾਤਮਾ** : ਇਸ ਤੋਂ ਭਾਵ ਹੈ ਸ੍ਰੇਸ਼ਠ ਆਤਮਾ। ਇਹ ਪਾਰਬ੍ਰਹਮ, ਪਰਮੇਸ਼ਵਰ, ਕਰਤਾਰ, ਵਾਹਿਗੁਰੂ, ਪਰਮ-ਸੱਤਾ ਦਾ ਵਾਚਕ ਸ਼ਬਦ ਹੈ। ਆਤਮਾ ਨਾਲ 'ਪਰਮ' ਸ਼ਬਦ ਲਗਾਉਣ ਦੀ ਸ਼ਾਇਦ ਇਸ ਲਈ ਲੋੜ ਪਈ ਹੋਵੇਗੀ ਕਿ ਆਤਮਾ ਦਾ ਇਕ ਰੂਪ ਜੀਵਾਤਮਾ ਵੀ ਹੈ। ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਸਪੱਸ਼ਟ ਕਿਹਾ ਹੈ ਜੋ ਆਪਣੇ ਆਪ ਨੂੰ ਪਛਾਣਦਾ ਹੈ, ਉਹੀ 'ਪਰਮਾਤਮ' ਹੈ—*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ। ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ।* (ਗੁ.ਗ੍ਰੰ.421)।

ਡਾ. ਰਾਜਬਲੀ ਪਾਂਡੇਯ ('ਹਿੰਦੂ ਧਰਮਕੋਸ਼') ਨੇ ਦਸਿਆ ਹੈ ਕਿ ਵੈਸ਼ੇਸ਼ਿਕ ਸ਼ਾਸਤ੍ਰ ਅਨੁਸਾਰ ਨਿੱਤ ਗਿਆਨ, ਨਿੱਤ ਇੱਛਾ ਅਤੇ ਨਿੱਤ ਸੰਕਲਪ ਵਾਲਾ, ਸਾਰੀ ਸ੍ਰਿਸ਼ਟੀ ਨੂੰ ਚਲਾਉਣ ਵਾਲਾ ਪਰਮਾਤਮਾ ਜੀਵਾਤਮਾ ਤੋਂ ਭਿੰਨ ਹੈ। ਅਰਥਾਤ ਪਰਮਾਤਮਾ ਅਤੇ ਜੀਵਾਤਮਾ ਦੇ ਭੇਦ ਕਰਕੇ ਆਤਮਾ ਦੋ ਪ੍ਰਕਾਰ ਦਾ ਹੈ। ਪਰਮਾਤਮਾ ਇਕ ਹੈ, ਜੀਵਾਤਮਾ ਅਣਗਿਣਤ ਹਨ। ਪਰਮਾਤਮਾ ਜਿਵੇਂ ਪਹਿਲੇ ਕਲਪ ਵਿਚ ਸ੍ਰਿਸ਼ਟੀ ਕਰਦਾ ਹੈ, ਉਸੇ ਤਰ੍ਹਾਂ ਹੀ ਇਸ ਕਲਪ ਵਿਚ ਪ੍ਰਿਥਵੀ, ਸਵਰਗ ਅਤੇ ਆਕਾਸ਼ ਨੂੰ ਰਚਦਾ ਹੈ। ਇਸ ਕਰਕੇ ਸ੍ਰਿਸ਼ਟੀ-ਕਰਤਾ ਈਸ਼ਵਰ ਨਿੱਤ ਸਿੱਧ ਹੁੰਦਾ ਹੈ। ਵੈਸ਼ੇਸ਼ਿਕ ਮਤ ਵਿਚ ਜੀਵਾਤਮਾ ਅਤੇ ਪਰਮਾਤਮਾ ਦੋਵੇਂ ਅਨਾਤਮ ਪਦਾਰਥਾਂ ਤੋਂ ਵਖਰੇ ਹਨ, ਇਹ ਗੱਲ ਮਨਨ ਦੁਆਰਾ ਸਿੱਧ ਹੁੰਦੀ ਹੈ। ਵੇਦਾਂਤ ਅਨੁਸਾਰ ਪਰਮਾਤਮਾ ਜੀਵਾਤਮਾ ਨਾਲੋਂ ਵਿਵਹਾਰ ਵਿਚ ਭਿੰਨ, ਪਰ ਮੂਲੋਂ ਅਭਿੰਨ ਹੈ।

ਸਪੱਸ਼ਟ ਹੈ ਕਿ ਜੀਵਾਤਮਾ ਤੋਂ ਵਿਵਹਾਰਿਕ ਰੂਪ ਵਿਚ ਭਿੰਨ ਸ਼ੁੱਧ ਆਤਮ-ਰੂਪ ਹੀ ਪਰਮਾਤਮਾ ਹੈ।

**ਪਰਮਾਨੰਦ** (ਭੱਟ) : ਇਕ ਪ੍ਰਸਿੱਧ ਭੱਟ ਕਵੀ ਜਿਸ ਦੇ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ਉਚਾਰੇ 13 ਛੰਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਕੁਝ ਵਿਦਵਾਨਾਂ ਨੇ ਇਸ ਦਾ ਨਾਂ 'ਗਯੰਦ' ਦਸਿਆ ਹੈ ਪਰ ਇਹ ਕਵੀ ਦਾ ਨਾਮ ਨਹੀਂ। ਪਰਮਾਨੰਦ ਨਾਮ ਦੋ ਤਿੰਨ ਥਾਂ ਆਇਆ ਹੈ, ਸੋ ਅਸਲ ਨਾਮ ਇਹੋ ਪ੍ਰਤੀਤ ਹੁੰਦਾ ਹੈ।

**ਪਰਮਾਨੰਦ, ਭਗਤ** : ਗੁਰੂ ਗ੍ਰੰਥ ਸਾਹਿਬ ਦੇ ਸਾਰੰਗ ਰਾਗ (ਪੰਨਾ 1253) ਅਧੀਨ 'ਪਰਮਾਨੰਦ' ਕਵੀ-ਛਾਪ ਵਾਲਾ ਇਕ ਸ਼ਬਦ ਦਰਜ ਹੈ। ਇਸ ਦੇ ਸ਼ੁਰੂ ਵਿਚ ਰਚੈਤਾ ਭਗਤ ਦਾ ਨਾਂ ਨਹੀਂ ਦਿੱਤਾ, ਬਸ ਅੰਤਿਮ ਤੁਕ ਵਿਚ 'ਪਰਮਾਨੰਦ' ਨਾਂ ਆਇਆ ਹੈ। ਇਹ ਪਰਮਾਨੰਦ ਕੌਣ ਹੈ ? ਇਸ ਬਾਰੇ ਇਤਿਹਾਸ ਚੁਪ ਹੈ। ਆਚਾਰਯ ਪਰਸ਼ੁਰਾਮ ਚਤੁਰਵੇਦੀ ਨੇ ਵੀ ਆਪਣੀ ਪੁਸਤਕ 'ਉਤਰੀ ਭਾਰਤ ਕੀ ਸੰਤ-ਪਰੰਪਰਾ' ਵਿਚ ਕਿਸੇ 'ਪਰਮਾਨੰਦ' ਨਾਂ ਵਾਲੇ ਸੰਤ/ਭਗਤ ਦਾ ਜ਼ਿਕਰ ਨਹੀਂ ਕੀਤਾ।

ਗੁਰੂ ਗ੍ਰੰਥ ਸਾਹਿਬ ਦੇ ਵਿਆਖਿਆਕਾਰਾਂ ਨੇ ਇਸ ਬਾਰੇ ਆਪਣੇ ਆਪਣੇ ਢੰਗ ਨਾਲ ਅਨੁਮਾਨ ਲਗਾਏ ਹਨ। ਮੈਕਾਲਿਫ਼ ਨੇ ਇਸ ਨੂੰ ਮਹਾਰਾਸ਼ਟਰ ਦੇ ਜ਼ਿਲ੍ਹਾ ਸ਼ੋਲਾਪੁਰ ਦੇ ਬਾਰਸੀ ਪਿੰਡ ਦਾ ਵਸਨੀਕ ਦਸਿਆ ਹੈ ਅਤੇ ਕ੍ਰਿਸ਼ਣ-ਭਗਤੀ ਦੇ ਪ੍ਰਸਿੱਧ 'ਅਸ਼ਟਛਾਪ' ਦੇ ਕਵੀਆਂ ਵਿਚ ਗਿਣਿਆ ਹੈ। ਮਹਾਨ-ਕੋਸ਼ਕਾਰ ਨੇ ਦਸਿਆ ਹੈ ਕਿ ਵਿਦਵਾਨ ਇਸ ਦਾ ਜਨਮ ਸੰਨ 1341 ਈ. (1398 ਬਿ.) ਵਿਚ ਮੰਨਦੇ ਹਨ। ਇਹ ਆਪਣੀ ਬਾਣੀ ਵਿਚ 'ਸਾਰੰਗ' ਕਵੀ-ਛਾਪ ਵਰਤਦਾ ਸੀ।

ਵਿਚਾਰ ਪੂਰਵਕ ਵੇਖੀਏ ਤਾਂ ਅਸ਼ਟਛਾਪ ਵਾਲੇ ਪਰਮਾਨੰਦ ਦਾ ਪੂਰਾ ਨਾਂ 'ਪਰਮਾਨੰਦ ਦਾਸ' ਸੀ ਅਤੇ ਉਹ ਸ੍ਰੀ ਕ੍ਰਿਸ਼ਣ ਦਾ ਉਪਾਸਕ ਸੀ। ਅਸ਼ਟਛਾਪ ਦੇ ਕਵੀਆਂ ਵਿਚੋਂ ਸੂਰਦਾਸ ਤੋਂ ਬਾਦ ਉਸੇ ਦਾ ਨਾਂ ਮਹੱਤਵਪੂਰਣ ਹੈ। ਉਸ ਦੇ ਲਗਭਗ ਗਿਆਰ੍ਹਾਂ ਸੌ ਪਦਿਆਂ ਦਾ ਸੰਗ੍ਰਹਿ 'ਪਰਮਾਨੰਦ-ਸਾਗਰ' ਦੇ ਰੂਪ ਵਿਚ ਮਿਲਦਾ ਹੈ ਜਿਸ ਵਿਚ ਸ੍ਰੀ ਕ੍ਰਿਸ਼ਣ ਦੀ ਬਾਲ-ਲੀਲਾ ਅਤੇ ਮਧੁਰ-ਉਪਾਸਨਾ ਨਾਲ ਸੰਬੰਧਿਤ

ਉਦਗਾਰ ਬੜੇ ਸੁੰਦਰ ਢੰਗ ਨਾਲ ਪ੍ਰਗਟਾਏ ਗਏ ਹਨ। ਉਸ ਦਾ ਜਨਮ ਸੰਨ 1493 ਈ. ਅਤੇ ਦੇਹਾਂਤ ਸੰਨ 1583 ਈ. ਦੇ ਨੇੜੇ-ਤੇੜੇ ਹੋਇਆ ਦਸਿਆ ਜਾਂਦਾ ਹੈ। ਉਸ ਦੇ ਜੀਵਨ -ਕਾਲ ਵਿਚ ਕੋਈ ਵੀ ਅਵਸਰ ਅਜਿਹਾ ਨਹੀਂ ਆਇਆ ਕਿ ਉਸ ਨੇ ਸਗੁਣਵਾਦੀ ਭਾਵਧਾਰਾ ਤੋਂ ਹਟ ਕੇ ਨਿਰਗੁਣ-ਵਾਦੀ ਭਾਵਨਾ ਵਾਲੇ ਪਦੇ ਲਿਖੇ ਹੋਣ। ਇਸ ਲਈ ਵਿਚਾਰਾ -ਧੀਨ ਪਰਮਾਨੰਦ ਦਾ ਸੰਬੰਧ ਅਸ਼ਟਛਾਪ ਦੇ ਕਵੀਆਂ ਨਾਲ ਨਹੀਂ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦ ਵਾਲੇ ਪਰਮਾਨੰਦ ਬਾਰੇ ਸਹੀ ਜਾਣਕਾਰੀ ਦਾ ਇਕਦਮ ਅਭਾਵ ਹੈ। ਸੰਭਵ ਹੈ ਕਿ ਇਸ ਨਾਂ ਦਾ ਕੋਈ ਨਿਰਗੁਣਵਾਦੀ ਸਾਧਕ ਪੰਦਰ੍ਹਵੀਂ ਜਾਂ ਸੋਲ੍ਹਵੀਂ ਸਦੀ ਵਿਚ ਰਿਹਾ ਹੋਵੇ।

ਆਪਣੇ ਦੋ ਦੋ ਤੁਕਾਂ ਵਾਲੇ ਤਿੰਨ ਪਦਿਆਂ ਅਤੇ ਦੋ ਤੁਕਾਂ ਦੇ 'ਰਹਾਉ' ਵਾਲੇ ਸ਼ਬਦ ਵਿਚ ਭਗਤ ਪਰਮਾਨੰਦ ਨੇ ਮਨੁੱਖ ਨੂੰ ਸੰਬੋਧਿਤ ਕਰਦਿਆਂ ਕਿਹਾ ਹੈ ਕਿ ਪੁਰਾਣ ਆਦਿ ਧਰਮ ਪੁਸਤਕਾਂ ਦੇ ਪੜ੍ਹਨ ਸੁਣਨ ਦਾ ਕੀ ਲਾਭ ਜੇ ਮਨ ਅੰਦਰ ਅਟਲ ਭਗਤੀ ਅਤੇ ਸੇਵਾ ਦੀ ਭਾਵਨਾ ਵਿਕਸਿਤ ਨ ਹੋਵੇ ਅਤੇ ਵਾਸਨਾਵਾਂ ਤੋਂ ਪਿਛਾ ਨ ਛੁਟੇ। ਚੰਗਾ ਹੈ ਕਿ ਪਾਪਮਈ ਜੀਵਨ-ਢੰਗ ਨੂੰ ਛਡ ਕੇ ਸਤਿਸੰਗਤਿ ਵਿਚ ਜਾ ਕੇ ਹਰਿ-ਜਸ ਸੁਣਿਆ ਜਾਏ—*ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ। ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।* (ਗੁ.ਗ੍ਰੰ.1253)।

**ਪਰਮਾਰਥ** (ਸਾਹਿਤ ਵਨਗੀ) : ਇਸ ਸ਼ਬਦ ਤੋਂ ਭਾਵ ਹੈ—ਪਰਮ ਅਰਥ, ਉਤਮ ਅਰਥ। ਕਿਸੇ ਵਾਕ ਦੇ ਭਾਵ-ਅਰਥ ਲਈ ਵੀ ਇਹ ਸ਼ਬਦ ਵਰਤਿਆ ਜਾ ਸਕਦਾ ਹੈ। ਸਿੱਖ ਸਾਹਿਤ ਵਿਚ ਇਸ ਦੀ ਵਰਤੋਂ ਕਿਸੇ ਰਚਨਾ ਵਿਚਲੇ ਅਧਿਆਤਮਿਕ ਵਿਚਾਰਾਂ ਦੇ ਵਿਸ਼ਲੇਸ਼ਣ ਲਈ ਕੀਤੀ ਮਿਲਦੀ ਹੈ।

ਸੂਤ੍ਰਿਕ ਜਾਂ ਕਲਿਸ਼ਟ ਰਚਨਾਵਾਂ ਦੇ ਅਰਥ ਸਪੱਸ਼ਟ ਕਰਨ ਲਈ ਭਾਰਤੀ ਸਾਹਿਤ ਵਿਚ ਅਨੇਕ ਵਿਧੀਆਂ ਪ੍ਰਚਲਿਤ ਹਨ, ਜਿਵੇਂ ਟੀਕਾ, ਵਿਆਖਿਆ, ਭਾਸ਼, ਪਰਮਾਰਥ ਆਦਿ। ਇਨ੍ਹਾਂ ਸਭ ਵਿਚ ਅੰਤਰ ਹੈ। ਸੰਖੇਪ ਵਿਚ ਅਰਥ ਸਮਝਾਉਣ ਵਾਲੇ ਵਾਕ ਨੂੰ 'ਟੀਕਾ' ਕਿਹਾ ਜਾਂਦਾ ਹੈ। ਵਿਸਤਾਰ ਵਿਚ ਅਰਥ ਸਮਝਾਉਣ ਵਾਲੀ ਰਚਨਾ ਨੂੰ 'ਵਿਆਖਿਆ' ਦਾ ਨਾਂ ਦਿੱਤਾ ਜਾਂਦਾ ਹੈ। 'ਭਾਸ਼' (ਭਾਸ਼੍ਯ) ਵਿਚ ਮੂਲ ਰਚਨਾ ਦੀਆਂ ਅਸਪੱਸ਼ਟ ਗੱਲਾਂ ਨੂੰ ਸਪੱਸ਼ਟ ਕੀਤਾ ਜਾਂਦਾ ਹੈ ਅਤੇ ਉਸ ਸੰਬੰਧੀ ਕੁਝ ਸਾਮਗ੍ਰੀ ਭਾਸ਼ਕਾਰ ਆਪਣੇ ਵਲੋਂ ਵੀ ਸ਼ਾਮਲ ਕਰ ਦਿੰਦਾ ਹੈ। 'ਪਰਮਾਰਥ' ਵਿਚ ਮੂਲ ਰਚਨਾ ਵਿਚਲੇ ਅਧਿਆਤਮਿਕ ਤੱਥਾਂ ਦਾ ਵਿਸ਼ੇਸ਼ ਵਿਸ਼ਲੇਸ਼ਣ ਕੀਤਾ ਜਾਂਦਾ ਹੈ। ਪੰਜਾਬੀ ਸਾਹਿਤ ਵਿਚ ਟੀਕਾ, ਵਿਆਖਿਆ, ਭਾਸ਼, ਪਰਮਾਰਥ ਆਦਿ ਦੀਆਂ ਵਿਭਿੰਨਤਾਵਾਂ ਵਲ ਬਹੁਤ ਧਿਆਨ ਨ ਦੇ ਕੇ ਸਭ ਲਈ ਆਮ ਤੌਰ 'ਤੇ ਟੀਕਾ ਜਾਂ ਪਰਮਾਰਥ ਸ਼ਬਦ ਦੀ ਵਰਤੋਂ ਕਰ ਲਈ ਜਾਂਦੀ ਹੈ।

ਗੁਰਬਾਣੀ ਦੇ ਪਰਮਾਰਥ ਲਿਖਣ ਦੀ ਮੁਢਲੀ ਵੰਨਗੀ 'ਪੁਰਾਤਨ ਜਨਮਸਾਖੀ' ਅੰਦਰ ਗੁਰਬਾਣੀ ਦੇ ਅਰਥਾਂ ਵਿਚ ਮਿਲਦੀ ਹੈ। ਇਹ ਪਰਮਾਰਥ ਟੀਕੇ ਅਤੇ ਪਰਮਾਰਥ ਦੀ ਰਲੀ ਮਿਲੀ ਵੰਨਗੀ ਹੈ। ਇਸ ਤੋਂ ਬਾਦ ਮਿਹਰਬਾਨ ਦੀ ਲਿਖੀ ਜਨਮਸਾਖੀ ਉਲੇਖਯੋਗ ਹੈ। ਇਸ ਜਨਮਸਾਖੀ ਵਿਚ ਪਹਿਲੀ ਵਾਰ ਵਡੀਆਂ ਬਾਣੀਆਂ ਦੇ ਟੀਕਾ-ਨੁਮਾ ਪਰਮਾਰਥ ਲਿਖੇ ਮਿਲਦੇ ਹਨ। ਸੋਢੀ ਮਿਹਰਬਾਨ ਦੇ ਪੁੱਤਰ ਹਰਿਜੀ ਨੇ ਮਿਹਰਬਾਨ ਵਿਰਚਿਤ 'ਸੁਖਮਨੀ ਸਹੰਸ੍ਰਨਾਮ' ਦਾ ਵਿਸਥਾਰ ਸਹਿਤ ਪਰਮਾਰਥ ਰਚਿਆ ਹੈ। ਇਸ ਤੋਂ ਬਾਦ ਪਰਮਾਰਥ ਦੀ ਥਾਂ ਟੀਕਿਆਂ ਦੀ ਰਚਨਾ ਦਾ ਜ਼ਿਆਦਾ ਪ੍ਰਚਲਨ ਹੋਇਆ ਮਿਲਦਾ ਹੈ।

**ਪਰਵਿਰਤੀ** : ਸੰਸਕ੍ਰਿਤ ਦੇ 'ਪ੍ਰਵ੍ਰਿੱਤਿ' ਸ਼ਬਦ ਤੋਂ ਤਦਭਵ ਰੂਪ ਵਿਚ ਬਣੇ ਇਸ ਸ਼ਬਦ ਤੋਂ ਭਾਵ ਹੈ ਸੰਸਾਰਿਕ ਵਿਸ਼ੇ ਵਾਸਨਾਵਾਂ ਵਿਚ ਲੀਨਤਾ, ਲਗਨ। ਇਸ ਭਾਵਨਾ ਵਾਲੇ ਲੋਕ ਤਿਆਗ ਆਦਿ ਬਿਰਤੀਆਂ ਨੂੰ ਆਪਣੇ ਮਨ ਵਿਚ ਵਿਕਸਿਤ ਨਹੀਂ ਹੋਣ ਦਿੰਦੇ।

ਗੁਰਬਾਣੀ ਵਿਚ **ਪ੍ਰਵ੍ਰਿੱਤੀ** ਦਾ ਪਸਾਰਾ ਪ੍ਰਭੂ ਦੁਆਰਾ ਕੀਤਾ ਹੋਇਆ ਮੰਨਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਪ੍ਰਵ੍ਰਿੱਤੀ ਨੂੰ ਲੋਕ-ਵਿਵਹਾਰ ਜਾਂ ਲੋਕ-ਰੀਤੀ ਕਿਹਾ ਹੈ—*ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ।* (ਗੁ.ਗ੍ਰੰ.1205)। ਵੇਖੋ 'ਨਿਰਵਿਰਤੀ'।

**ਪਰਾਇਆ ਹੱਕ** : ਇਥੇ 'ਹੱਕ' ਤੋਂ ਭਾਵ ਹੈ ਅਧਿਕਾਰ, ਕਿਸੇ ਵਸਤੂ ਉਤੇ ਦਾਹਵੇ ਜਾਂ ਮਾਲਕੀਅਤ ਦੀ ਭਾਵਨਾ। ਇਸ ਤਰ੍ਹਾਂ 'ਪਰਾਇਆ ਹੱਕ' ਤੋਂ ਕਿਸੇ ਵਸਤੂ ਉਤੇ ਕਿਸੇ ਹੋਰ ਦਾ ਸ੍ਵਤਵ ਸਪੱਸ਼ਟ ਹੁੰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਪਰਾਏ ਹੱਕ ਨੂੰ ਮਾਰਨਾ ਇਕ ਵੱਡਾ ਅਪਰਾਧ ਸਮਝਿਆ ਗਿਆ ਹੈ। ਬਾਣੀਕਾਰਾਂ ਨੇ ਮਨੁੱਖ ਨੂੰ ਪੰਜ ਵਿਕਾਰਾਂ ਤੋਂ ਬਚਣ ਦੇ ਨਾਲ ਨਾਲ ਹੋਰ ਵੀ ਕਈ ਮਾੜੇ ਕਰਮਾਂ ਤੋਂ ਦੂਰ ਰਹਿਣ ਦੀ ਸਿਖਿਆ ਦਿੱਤੀ ਹੈ। ਇਨ੍ਹਾਂ ਮਾੜੇ ਕਰਮਾਂ ਵਿਚੋਂ ਇਕ ਹੈ ਪਰਾਇਆ ਹੱਕ ਮਾਰਨਾ। ਇਹ ਇਕ ਸਮਾਜਿਕ ਅਨਿਆਂ ਹੈ ਜਿਸ ਵਿਚ ਕੋਈ ਵਿਅਕਤੀ ਜ਼ਬਰਦਸਤੀ ਛਲ-ਕਪਟ ਨਾਲ ਜਾਂ ਰਿਸ਼ਵਤ ਦੁਆਰਾ ਪਰਾਏ ਹੱਕ ਨੂੰ ਮਾਰਨ ਦਾ ਯਤਨ ਕਰਦਾ ਹੈ। ਅਜਿਹਾ ਕਰਨਾ ਮਨੁੱਖ ਮਨ ਦੀ ਕਮਜ਼ੋਰੀ ਹੈ। ਇਸ ਕਮਜ਼ੋਰੀ ਤੋਂ ਬਚਣ ਲਈ 'ਮਾਝ ਕੀ ਵਾਰ ਮ.੧' ਵਿਚ ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਸ਼ਬਦਾਂ ਵਿਚ ਤਾਕੀਦ ਕਰਦਿਆਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਤਾੜਨਾ ਕੀਤੀ ਹੈ—*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ। ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ। ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ। ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ। ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ।* (ਗੁ.ਗ੍ਰੰ.141)।

ਪਰਾਇਆ ਹੱਕ ਮਾਰਨ ਦੀਆਂ ਕਈ ਜੁਗਤਾਂ ਹੋ ਸਕਦੀਆਂ ਹਨ, ਜਿਵੇਂ ਕਿਸੇ ਤੋਂ ਬਲ ਪੂਰਵਕ ਮਾਰ-ਕਾਟ ਕਰਕੇ ਕੁਝ ਖੋਹਣਾ, ਵਢੀ ਲੈਣਾ, ਛਲ-ਕਪਟ ਨਾਲ ਕੁਝ ਹਾਸਲ ਕਰਨਾ, ਆਦਿ। ਗੁਰੂ ਨਾਨਕ ਦੇਵ ਜੀ ਨੇ 'ਮਾਝ ਕੀ ਵਾਰ' ਵਿਚ ਕਿਹਾ ਹੈ ਕਿ ਜਿਵੇਂ ਲਹੂ ਲਗਣ ਨਾਲ ਬਸਤ੍ਰ ਗੰਦਾ ਹੋ ਜਾਂਦਾ ਹੈ, ਉਸੇ ਤਰ੍ਹਾਂ ਮਨੁੱਖ ਦਾ ਲਹੂ ਪੀਣ ਵਾਲੇ ਅਰਥਾਤ ਧਕੇ ਨਾਲ ਕਿਸੇ ਦਾ ਹੱਕ ਮਾਰਨ ਵਾਲੇ ਵਿਅਕਤੀ ਦਾ ਮਨ ਪਲੀਤ ਹੋ ਜਾਂਦਾ ਹੈ— *ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ। ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ।* (ਗੁ.ਗ੍ਰੰ.140)।

**ਵੱਢੀ ਲੈਣਾ ਜਾਂ ਰਿਸ਼ਵਤ** ਲੈਣਾ ਵੀ ਪਰਾਇਆ ਹੱਕ ਮਾਰਨਾ ਹੈ। ਇਸ ਸੰਬੰਧ ਵਿਚ ਰਾਮਕਲੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ *ਵਢੀ ਲੈ ਕੇ ਹਕੁ ਗਵਾਏ* ਦੀ ਚੇਤਾਵਨੀ ਦੀ ਪੁਸ਼ਟੀ ਕਰਦਿਆਂ ਮਾਰੂ ਰਾਗ ਦੇ ਸੋਲਹਿਆਂ ਵਿਚ ਕਿਹਾ ਹੈ ਕਿ ਰਿਸ਼ਵਤ ਲੈ ਕੇ ਜੋ ਝੂਠੀਆਂ ਗਵਾਹੀਆਂ ਦਿੰਦੇ ਹਨ, ਉਨ੍ਹਾਂ ਦੇ ਗਲ ਵਿਚ ਦੁਰਬੁੱਧੀ ਦਾ ਫੰਧਾ ਪਿਆ ਹੋਇਆ ਹੈ—*ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ।* (ਗੁ.ਗ੍ਰੰ.1032)।

ਛਲ ਕਪਟ ਨਾਲ ਪਰਾਇਆ ਮਾਲ ਹਥਿਆਉਣਾ ਪਰਾਏ ਹੱਕ ਉਤੇ ਅਧਿਕਾਰ ਜਮਾਉਣਾ ਹੈ। ਇਸ ਸੰਬੰਧ ਵਿਚ ਸੰਤ ਕਬੀਰ ਜੀ ਨੇ ਮਨੁੱਖ ਨੂੰ ਸੰਬੋਧਨ ਕਰਦਿਆਂ ਕਿਹਾ ਹੈ ਕਿ ਅਨੇਕ ਪ੍ਰਕਾਰ ਦੇ ਕਪਟ-ਪ੍ਰਪੰਚ ਦੁਆਰਾ ਇਕੱਠਾ ਕੀਤਾ ਧਨ ਭਾਵੇਂ ਕੋਈ ਮਨੁੱਖ ਪਰਿਵਾਰ ਵਾਲਿਆਂ ਨੂੰ ਲਿਆ ਦੇਵੇ, ਪਰ ਉਸ ਨੂੰ ਨਹੀਂ ਭੁਲਣਾ ਚਾਹੀਦਾ ਕਿ ਅੰਤ ਨੂੰ ਉਸੇ ਨੂੰ ਜਵਾਬ ਦੇਣਾ ਹੋਵੇਗਾ, ਅਰਥਾਤ ਉਸ ਨੂੰ ਆਪਣੇ ਮਾੜੇ ਕ੍ਰਿਤ ਦੀ ਸਜ਼ਾ ਭੋਗਣੀ ਪਵੇਗੀ—*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ। ਸੁਤ ਦਾਰਾ ਪਹਿ ਆਨਿ ਲੁਟਾਵੈ। ਮਨ ਮੇਰੇ ਭੂਲੇ ਕਪਟੁ ਨ ਕੀਜੈ। ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ।* (ਗੁ.ਗ੍ਰੰ.656)।

ਗੁਰੂ ਅਰਜਨ ਦੇਵ ਜੀ ਨੇ ਵੀ ਉਪਰੋਕਤ ਤੱਥ ਦੀ ਪੁਸ਼ਟੀ ਕਰਦਿਆਂ ਮਾਰੂ ਰਾਗ ਵਿਚ ਕਿਹਾ ਹੈ ਕਿ ਦੁਰਾਚਾਰੀ ਮਨੁੱਖ ਪਰਾਈਆਂ ਵਸਤੂਆਂ ਖੋਹ ਖੋਹ ਕੇ ਇਕੱਠੀਆਂ ਕਰਨ ਵਿਚ ਰੁਝਿਆ ਰਹਿੰਦਾ ਹੈ, ਪਰ ਦੁਨੀਆ ਦੇ ਲੋਭ ਰੂਪੀ ਟੋਏ ਵਿਚ ਪਏ ਨੂੰ ਇਹ ਖ਼ਿਆਲ ਨਹੀਂ ਰਹਿੰਦਾ ਕਿ ਮਰਣ ਉਪਰੰਤ ਉਸ ਨੂੰ ਇਸ ਦਾ ਫਲ ਭੋਗਣਾ ਪਵੇਗਾ—*ਖੁਸਿ ਖੁਸਿ ਲੈਦਾ ਵਸਤੁ ਪਰਾਈ। ਵੇਖੈ ਸੁਣੇ ਤੇਰੈ ਨਾਲਿ ਖੁਦਾਈ। ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ।* (ਗੁ.ਗ੍ਰੰ.1020)।

ਸਪੱਸ਼ਟ ਹੈ ਕਿ ਗੁਰਬਾਣੀ ਵਿਚ ਪਰਾਏ ਹੱਕ ਨੂੰ ਮਾਰਨਾ ਬਹੁਤ ਮਾੜਾ ਸਮਝਿਆ ਗਿਆ ਹੈ ਅਤੇ ਜਿਗਿਆਸੂ ਨੂੰ ਅਜਿਹਾ ਨ ਕਰਨ ਲਈ ਸਚੇਤ ਕੀਤਾ ਗਿਆ ਹੈ। ਮਾਰੂ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਮਨੁੱਖ ਨੂੰ ਸਮਝਾਇਆ ਹੈ ਕਿ ਸਦਾ ਹੱਕ-ਹਲਾਲ ਦੀ ਕਮਾਈ ਕਰਨੀ ਚਾਹੀਦੀ ਹੈ ਕਿਉਂਕਿ ਇਸ ਨਾਲ ਮਨ ਦੀ ਮੈਲ ਉਤਰ ਜਾਂਦੀ ਹੈ, ਦਿਲ ਸਵੱਛ ਹੋ ਜਾਂਦਾ ਹੈ—*ਹਕੁ ਹਲਾਲੁ ਬਖੋਰਹੁ ਖਾਣਾ। ਦਿਲ ਦਰੀਆਉ ਧੋਵਹੁ ਮੈਲਾਣਾ।* (ਗੁ.ਗ੍ਰੰ.1084)। ਸਚ ਪੁਛੋ ਤਾਂ ਪਰਮਾਤਮਾ ਨਾਲ ਅਭੇਦ ਹੋਣ ਦੀ ਪਹਿਲੀ ਪੌੜੀ ਮਨ ਦੀ ਪਵਿੱਤਰਤਾ ਹੀ ਹੈ।

**ਪਰਿਵਾਰ ਵਿਛੋੜਾ, ਗੁਰਦੁਆਰਾ** : ਆਨੰਦਪੁਰ ਦਾ ਕਿਲ੍ਹਾ ਛਡ ਕੇ ਜਦੋਂ ਦਸਮ ਗੁਰੂ ਸਾਹਿਬ ਆਪਣੇ ਪਰਿਵਾਰ ਅਤੇ ਸੈਨਿਕ ਦਲ ਸਹਿਤ ਸਰਸਾ ਨਦੀ ਦੇ ਕੰਢੇ ਪਹੁੰਚੇ ਤਾਂ ਉਸ ਪਹਾੜੀ ਨਦੀ ਵਿਚ ਬਾਰਸ਼ ਹੋਣ ਕਾਰਣ ਹੜ ਆਇਆ

ਹੋਇਆ ਸੀ। ਉਸ ਨੂੰ ਪਾਰ ਕਰਨ ਵੇਲੇ ਗੁਰੂ ਜੀ ਦਾ ਸਾਰਾ ਪਰਿਵਾਰ ਅਤੇ ਕਾਫ਼ਲਾ ਖਿੰਡ ਗਿਆ। ਗੁਰੂ ਜੀ ਖ਼ੁਦ ਦੋ ਵੱਡੇ ਸਾਹਿਬਜ਼ਾਦਿਆਂ ਅਤੇ 40 ਸਿੰਘਾਂ ਸਹਿਤ ਚਮਕੌਰ ਦੀ ਕੱਚੀ ਗੜ੍ਹੀ ਵਿਚ ਜਾ ਪਹੁੰਚੇ। ਦੋਵੇਂ ਗੁਰੂ-ਪਤਨੀਆਂ ਭਾਈ ਮਨੀ ਸਿੰਘ ਸਹਿਤ ਦਿੱਲੀ ਵਲ ਚਲੀਆਂ ਗਈਆਂ। ਮਾਤਾ ਗੁਜਰੀ ਜੀ ਛੋਟੇ ਦੋ ਸਾਹਿਬਜ਼ਾਦਿਆਂ ਸਮੇਤ ਗੰਗੂ ਰਸੋਈਏ ਨਾਲ ਉਸ ਦੇ ਪਿੰਡ ਸਹੇੜੀ (ਖੇੜੀ) ਵਲ ਨਿਕਲ ਗਏ। ਪਰਿਵਾਰ ਦੇ ਵਿਛੜਨ ਦੀ ਘਟਨਾ ਵਾਲੀ ਥਾਂ ਉਤੇ ਜੋ ਸਮਾਰਕ ਬਣਾਇਆ ਗਿਆ, ਉਹ ਹੁਣ *ਗੁਰਦੁਆਰਾ ਪਰਿਵਾਰ ਵਿਛੋੜਾ* ਨਾਂ ਨਾਲ ਪ੍ਰਸਿੱਧ ਹੈ। ਇਸ ਗੁਰਦੁਆਰੇ ਦੀ ਉਸਾਰੀ ਸੰਤ ਅਜੀਤ ਸਿੰਘ ਨੇ ਸੰਨ 1970 ਈ. ਵਿਚ ਸ਼ੁਰੂ ਕਰਵਾਈ ਸੀ। ਹੁਣ ਬਹੁਤ ਸੁੰਦਰ ਇਮਾਰਤ ਬਣ ਕੇ ਤਿਆਰ ਹੋ ਗਈ ਹੈ। ਇਸ ਦੀ ਵਿਵਸਥਾ ਸੰਤ ਅਜੀਤ ਸਿੰਘ ਦੇ ਸੇਵਕ ਹੀ ਕਰਦੇ ਹਨ।

**ਪਲਾਹ ਸਾਹਿਬ, ਗੁਰਦੁਆਰਾ** : ਇਹ ਗੁਰੂ-ਧਾਮ ਗੁਰੂ ਹਰਿਗੋਬਿੰਦ ਸਾਹਿਬ ਦੀ ਪਹਿਲੀ ਜੰਗ ਨਾਲ ਸੰਬੰਧਿਤ ਹੈ ਅਤੇ ਅੰਮ੍ਰਿਤਸਰ ਤੋਂ ਅਜਨਾਲਾ ਜਾਣ ਵਾਲੀ ਸੜਕ ਉਪਰ ਕੇਂਦਰੀ ਜੇਲ੍ਹ ਦੇ ਸਾਹਮਣੇ ਸਥਿਤ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਸ਼ਿਕਾਰ ਖੇਡਣ ਲਈ ਇਥੇ ਆਏ ਹੋਏ ਸਨ ਅਤੇ ਪਲਾਹ ਬ੍ਰਿਛ ਦੀ ਛਾਂ ਹੇਠਾਂ ਆਰਾਮ ਕਰ ਰਹੇ ਸਨ। ਉਨ੍ਹਾਂ ਦਿਨਾਂ ਵਿਚ ਹੀ ਸ਼ਾਹਜਹਾਨ ਲਾਹੌਰ ਵਿਚ ਆਇਆ ਹੋਇਆ ਸੀ। ਉਹ ਵੀ ਸ਼ਿਕਾਰ ਖੇਡਦਾ ਇਧਰ ਨਿਕਲ ਆਇਆ। ਬਾਦਸ਼ਾਹ ਪਾਸ ਇਕ ਸਫ਼ੈਦ ਰੰਗ ਦਾ ਬਾਜ਼ ਸੀ, ਜੋ ਸ਼ਿਕਾਰ ਦੀ ਟੋਹ ਵਿਚ ਗੁਰੂ ਸਾਹਿਬ ਦੇ ਨੇੜੇ ਆ ਗਿਆ। ਉਸ ਨੂੰ ਸਿੱਖਾਂ ਦੇ ਬਾਜ਼ ਨੇ ਘੇਰ ਕੇ ਪਕੜ ਦਿੱਤਾ। ਸ਼ਾਹਜਹਾਨ ਦੇ ਬੰਦਿਆਂ ਨੇ ਇਸ ਘਟਨਾ ਦੀ ਸੂਚਨਾ ਬਾਦਸ਼ਾਹ ਨੂੰ ਦਿੱਤੀ। ਬਾਦਸ਼ਾਹ ਨੇ ਫ਼ੌਜਦਾਰ ਮੁਖਲਿਸ ਖ਼ਾਨ ਨੂੰ 700 ਫ਼ੌਜੀਆਂ ਸਮੇਤ ਬਾਜ਼ ਲਿਆਉਣ ਅਤੇ ਗੁਰੂ ਜੀ ਨੂੰ ਪਕੜਨ ਲਈ ਭੇਜਿਆ। 15 ਮਈ 1629 ਈ. ਨੂੰ ਦੋਹਾਂ ਦਲਾਂ ਵਿਚ ਯੁੱਧ ਹੋਇਆ। ਇਹ ਯੁੱਧ ਪਿਪਲੀ ਸਾਹਿਬ ਗੁਰਦੁਆਰਾ ਪੁਤਲੀਘਰ ਤੋਂ ਲੈ ਕੇ ਗੁਰਦੁਆਰਾ ਸੰਗਰਾਣਾ ਸਾਹਿਬ ਤਰਨਤਾਰਨ ਸੜਕ ਤਕ ਖਿਲਰ ਕੇ ਹੋਇਆ। ਦੋਹਾਂ ਪਾਸਿਓਂ ਜੰਮ ਕੇ ਲੜਾਈ ਹੋਈ। ਦੋਹਾਂ ਧਿਰਾਂ ਦਾ ਕਾਫ਼ੀ ਨੁਕਸਾਨ ਹੋਇਆ। ਆਖ਼ਿਰ ਗੁਰੂ ਸਾਹਿਬ ਨਾਲ ਮੁਖਲਿਸ ਖ਼ਾਨ ਦਾ ਦੁਅੰਦ ਯੁੱਧ ਹੋਇਆ। ਗੁਰੂ ਜੀ ਨੇ ਮੁਖਲਿਸ ਖ਼ਾਨ ਨੂੰ ਪਹਿਲਾਂ ਦੋ ਵਾਰ ਕਰਨ ਲਈ ਕਿਹਾ। ਉਸ ਦੇ ਕੀਤੇ ਦੋਵੇਂ ਵਾਰ ਗੁਰੂ ਜੀ ਨੇ ਘੁੱਸਾ ਦਿੱਤੇ। ਉਸ ਤੋਂ ਬਾਦ ਆਪਣੇ ਇਕੋ ਵਾਰ ਨਾਲ ਉਸ ਦਾ ਸਿਰ ਕਟ ਦਿੱਤਾ। ਰਹਿੰਦੀ ਫ਼ੌਜ ਭਜ ਕੇ ਲਾਹੌਰ ਚਲੀ ਗਈ। ਇਸ ਨਾਲ ਸ਼ਾਹੀ ਸੈਨਾ ਨਾਲ ਸਿੱਖਾਂ ਦੀ ਲੜਾਈ ਦਾ ਉਦਘਾਟਨ ਹੋਇਆ।

ਇਸ ਗੁਰਦੁਆਰੇ ਦੀ ਨਵੀਂ ਇਮਾਰਤ ਦੀ ਸੇਵਾ ਬਾਬਾ ਜਗਤਾਰ ਸਿੰਘ ਤਰਨਤਾਰਨ ਵਾਲਿਆਂ ਨੇ ਕਰਵਾਈ ਹੈ। ਇਸ ਦੀ ਵਿਵਸਥਾ ਸਥਾਨਕ ਕਮੇਟੀ ਦੇ ਸਹਿਯੋਗ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਇਸ ਗੁਰੂ-ਧਾਮ ਵਿਚ ਇਕ ਪਬਲਿਕ ਸਕੂਲ ਵੀ ਚਲਾਇਆ ਜਾ ਰਿਹਾ ਹੈ। ਇਥੇ ਹਰ ਸਾਲ ਸਤੰਬਰ ਵਿਚ ਮੇਲਾ ਲਗਦਾ ਹੈ।

**ਪਲਾਹੀ** (ਪਿੰਡ) : ਪੰਜਾਬ ਪ੍ਰਦੇਸ਼ ਦੇ ਫਗਵਾੜਾ ਨਗਰ ਤੋਂ 4 ਕਿ.ਮੀ. ਉੱਤਰ ਵਲ ਸਥਿਤ ਇਕ ਪਿੰਡ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਅਪ੍ਰੈਲ 1635 ਈ. ਵਿਚ ਕਰਤਾਰਪੁਰ ਤੋਂ ਕੀਰਤਪੁਰ ਨੂੰ ਜਾਂਦਿਆਂ ਕੁਝ ਸਮੇਂ ਲਈ ਰੁਕੇ ਸਨ। ਸਿੱਖ ਇਤਿਹਾਸ ਅਨੁਸਾਰ ਇਥੇ ਗੁਰੂ ਸਾਹਿਬ ਦੀ ਪੈਂਦਾ ਖ਼ਾਨ ਨਾਲ ਲੜਾਈ ਹੋਈ ਸੀ। ਉਸ ਲੜਾਈ ਵਿਚ ਸ਼ਹੀਦ ਹੋਏ ਸਿੱਖਾਂ ਨੂੰ ਜਿਸ ਸਥਾਨ ਉਤੇ ਅਗਨ ਭੇਂਟ ਕੀਤਾ ਗਿਆ, ਉਥੇ ਬਾਦ ਵਿਚ 'ਗੁਰਦੁਆਰਾ ਛੇਵੀਂ ਪਾਤਿਸ਼ਾਹੀ' ਬਣਾਇਆ ਗਿਆ। ਗੁਰੂ ਹਰਿ ਰਾਇ ਸਾਹਿਬ ਵੀ ਇਸ ਥਾਂ 'ਤੇ ਬਿਰਾਜੇ ਸਨ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਦਿਨ ਉਤੇ ਜੂਨ ਦੇ ਮਹੀਨੇ ਵਿਚ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਪੜਤਾਲ** : ਇਸ ਦਾ ਸੰਬੰਧ ਸੰਗੀਤ ਨਾਲ ਹੈ। ਗੁਰਬਾਣੀ ਵਿਚ 'ਪੜਤਾਲ' ਸੂਚਕ ਉਕਤੀਆਂ ਤਿੰਨ ਤਰ੍ਹਾਂ ਦੀਆਂ ਹਨ, ਜਿਵੇਂ 'ਆਸਾ ਮਹਲਾ ੫ ਘਰੁ ੧੫ ਪੜਤਾਲ' (ਗੁ.ਗ੍ਰੰ.408), 'ਨਟ ਪੜਤਾਲ ਮਹਲਾ ੫' (ਗੁ.ਗ੍ਰੰ.980) ਅਤੇ 'ਸਾਰੰਗ ਮਹਲਾ ੪ ਘਰੁ ੫ ਦੁਪਦੇ ਪੜਤਾਲ' (ਗੁ.ਗ੍ਰੰ.1200)।

ਭਾਈ ਕਾਨ੍ਹ ਸਿੰਘ (ਮਹਾਨਕੋਸ਼) ਨੇ ਇਸ ਨੂੰ

'ਪੱਟਤਾਲ' ਕਹਿ ਕੇ 'ਚਾਰ ਤਾਲ ਦਾ ਭੇਦ' ਮੰਨਿਆ ਹੈ। ਡਾ. ਗੁਰਨਾਮ ਸਿੰਘ (ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ) ਦੀ ਧਾਰਨਾ ਹੈ ਕਿ ਗੁਰਬਾਣੀ ਸੰਗੀਤ ਦੇ ਅੰਤਰਗਤ ਪੜਤਾਲ ਦੇ ਪਦ ਰਚਨਾ ਹੋਣ ਕਰਕੇ ਮੁੱਖ ਤੌਰ 'ਤੇ ਧਰੁਪਦ ਅੰਗ ਤੋਂ ਗਾਏ ਜਾਣ ਦੀ ਰੀਤ ਹੈ ਅਤੇ ਪੜਤਾਲਾਂ ਤੋਂ ਇਹ ਸ਼ੈਲੀ ਸਪੱਸ਼ਟ ਵੀ ਹੋ ਜਾਂਦੀ ਹੈ। ਪੜਤਾਲ ਨੂੰ ਭਿੰਨ ਭਿੰਨ ਤਾਲਾਂ ਵਿਚ ਨਿਬੱਧ ਕਰਕੇ ਗਾਇਆ ਜਾਂਦਾ ਹੈ। ਪੁਰਾਤਨ ਕੀਰਤਨੀਆਂ ਦੇ ਵਿਚਾਰ ਅਨੁਸਾਰ ਇਸ ਨੂੰ ਵਖ ਵਖ ਪੰਜ ਤਾਲਾਂ ਵਿਚ ਨਿਬੱਧ ਕੀਤਾ ਜਾਣਾ ਚਾਹੀਦਾ ਹੈ। ਕਈ ਰਾਗੀ ਮੰਨਦੇ ਹਨ ਕਿ ਇਸ ਦਾ ਆਰੰਭ ਪੰਜ ਤਾਲ ਦੀ ਸਵਾਰੀ ਤੋਂ ਹੀ ਕੀਤਾ ਜਾਣਾ ਚਾਹੀਦਾ ਹੈ। ਇਸ ਵਿਚਾਰ ਨਾਲ ਲਗਭਗ ਸਾਰੇ ਹੀ ਸਹਿਮਤ ਹਨ ਕਿ ਇਸ ਗਾਇਨ ਰੂਪ ਦੇ ਅੰਤਰਗਤ ਤਾਲਾਂ ਦਾ ਪਰਤਾਵ ਅਤੇ ਇਨ੍ਹਾਂ ਦੀ ਗਿਣਤੀ ਪੰਜ ਹੋਣੀ ਚਾਹੀਦੀ ਹੈ। ਪੜਤਾਲ ਦੀ 'ਰਹਾਉ' ਵਾਲੀ ਤੁਕ/ਪੰਕਤੀ ਨੂੰ ਸਥਾਈ ਦੇ ਰੂਪ ਵਿਚ ਕਿਸੇ ਇਕ ਤਾਲ ਵਿਚ ਨਿਬੱਧ ਕਰ ਲਿਆ ਜਾਂਦਾ ਹੈ। ਇਸ ਦੇ ਗਾਇਨ ਸਮੇਂ ਇਹ ਤਾਲ ਸਥਾਈ ਵੀ ਹੋ ਨਿਬੜਦਾ ਹੈ।

**ਪਾਉਂਟਾ/ਪਾਂਵਟਾ ਸਾਹਿਬ :** ਹਿਮਾਚਲ ਪ੍ਰਦੇਸ਼ ਵਿਚ ਯਮੁਨਾ ਨਦੀ ਦੇ ਕੰਢੇ ਉਪਰ ਸਥਿਤ ਇਕ ਪ੍ਰਮੁਖ ਗੁਰੂ-ਧਾਮ, ਜਿਸ ਦੀ ਸਥਾਪਨਾ ਗੁਰੂ ਗੋਬਿੰਦ ਸਿੰਘ ਜੀ ਨੇ ਨਵੰਬਰ 1685 ਈ. ਵਿਚ ਕੀਤੀ ਸੀ। ਸਰਮੌਰ ਰਿਆਸਤ ਦੇ ਰਾਜਾ ਮੇਦਨੀ ਪ੍ਰਕਾਸ਼ ਨੇ ਦਸਮ ਗੁਰੂ ਜੀ ਨੂੰ ਆਪਣੀ ਰਾਜਧਾਨੀ ਨਾਹਨ ਵਿਚ ਨਿਮੰਤਰਿਤ ਕੀਤਾ। ਕੁਝ ਦਿਨ ਆਪਣੇ ਪਾਸ ਠਹਿਰਾਇਆ। ਰਿਆਸਤ ਵਿਚ ਇਧਰ ਉਧਰ ਫਿਰਨ ਅਤੇ ਸ਼ਿਕਾਰ ਖੇਡਣ ਦੌਰਾਨ ਗੁਰੂ ਜੀ ਨੂੰ ਪਾਉਂਟਾ ਸਾਹਿਬ ਵਾਲਾ ਸਥਾਨ ਬਹੁਤ ਰਮਣੀਕ ਲਗਿਆ। ਰਾਜੇ ਨੇ ਇਹ ਸਥਾਨ ਗੁਰੂ ਜੀ ਨੂੰ ਭੇਂਟ ਕਰਕੇ ਇਥੇ ਠਹਿਰਨ ਲਈ ਬੇਨਤੀ ਕੀਤੀ। ਗੁਰੂ ਜੀ ਨੇ ਇਥੇ ਰਹਿਣ ਲਈ ਕਿਲ੍ਹਾ-ਨੁਮਾ ਹਵੇਲੀ ਬਣਵਾ ਕੇ ਉਸ ਨੂੰ ਆਪਣਾ ਨਿਵਾਸ ਬਣਾਇਆ। ਇਥੇ ਗੁਰੂ ਜੀ ਨੇ ਤਿੰਨ ਸਾਲ ਨਿਵਾਸ ਕੀਤਾ। ਸਾਹਿਤ-ਸਿਰਜਨਾ ਲਈ ਕਵੀਆਂ ਨੂੰ ਆਪਣੇ ਪਾਸ ਠਿਕਾਣਾ ਦਿੱਤਾ। ਗੁਰੂ ਜੀ ਦੇ 52 ਕਵੀ ਇਤਿਹਾਸ ਪ੍ਰਸਿੱਧ ਹਨ। ਯਮੁਨਾ ਨਦੀ ਦੇ ਕੰਢੇ ਉਤੇ ਕਵੀ ਦਰਬਾਰ ਦਾ ਉਚੇਚਾ ਸਥਾਨ ਬਣਵਾਇਆ।

ਇਥੇ ਰਹਿ ਕੇ ਗੁਰੂ ਜੀ ਨੇ ਰਾਜਾ ਮੇਦਨੀ ਪ੍ਰਕਾਸ਼ ਅਤੇ ਸ੍ਰੀਨਗਰ (ਗੜ੍ਹਵਾਲ) ਦੇ ਰਾਜਾ ਫਤਹਿਚੰਦ ਦੇ ਵੈਰ ਭਾਵ ਨੂੰ ਖ਼ਤਮ ਕਰਵਾਇਆ। ਇਥੋਂ ਦੀ ਠਹਿਰ ਦੌਰਾਨ ਬਾਬਾ ਰਾਮਰਾਇ ਗੁਰੂ ਜੀ ਨੂੰ ਮਿਲੇ ਅਤੇ ਮਸੰਦਾਂ ਵਲੋਂ ਕੀਤੀਆਂ ਜਾ ਰਹੀਆਂ ਮਨ-ਮਰਜ਼ੀਆਂ ਤੋਂ ਗੁਰੂ ਜੀ ਨੂੰ ਜਾਣੂੰ ਕਰਵਾਇਆ। ਫਿਰ ਮਾਈ ਪੰਜਾਬ ਕੌਰ ਨੇ ਬਾਬਾ ਰਾਮਰਾਇ ਨੂੰ ਮਸੰਦਾਂ ਦੁਆਰਾ ਸਮਾਧੀ ਅਵਸਥਾ ਵਿਚ ਫੂਕ ਦੇਣ ਦਾ ਦੁਖੜਾ ਰੋਇਆ। ਇਥੇ ਰਹਿਣ ਦੌਰਾਨ ਗੁਰੂ ਜੀ ਨੇ ਕਹਿਲੂਰ ਦੇ ਰਾਜਾ ਭੀਮ ਚੰਦ ਅਤੇ ਉਸ ਦੇ ਸਹਾਇਕ ਪਹਾੜੀ ਰਾਜਿਆਂ ਨਾਲ ਭੰਗਾਣੀ ਦੇ ਮੁਕਾਮ ਉਤੇ ਯੁੱਧ ਕਰਕੇ ਵਿਜੈ ਪ੍ਰਾਪਤ ਕੀਤੀ ਅਤੇ ਸਿੱਖਾਂ ਦੇ ਬਾਹੂਬਲ ਨੂੰ ਪਹਿਲੀ ਵਾਰ ਪਰਖਣ ਦਾ ਉਦਮ ਕੀਤਾ। ਇਥੇ ਹੀ ਮਾਤਾ ਸੁੰਦਰੀ ਦੀ ਕੁੱਖੋਂ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ 26 ਜਨਵਰੀ 1687 ਈ. (23 ਮਾਘ, 1743 ਬਿ.) ਨੂੰ ਹੋਇਆ। ਸੰਨ 1688 ਈ. ਵਿਚ ਆਨੰਦਪੁਰ ਨੂੰ ਪਰਤਣ ਵੇਲੇ ਗੁਰੂ ਜੀ ਨੇ ਇਸ ਸਥਾਨ ਦੀ ਸਾਂਭ-ਸੰਭਾਲ ਦੀ ਜ਼ਿੰਮੇਵਾਰੀ ਭਾਈ ਬਿਸ਼ਨ ਸਿੰਘ ਨੂੰ ਸੌਂਪੀ।

*ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ*, ਮੁਖ ਗੁਰੂ-ਧਾਮ ਵਾਲੀ ਥਾਂ 'ਤੇ ਪਹਿਲਾਂ ਮੰਜੀ ਸਾਹਿਬ ਹੁੰਦਾ ਸੀ। ਸੰਨ 1823 ਈ. ਵਿਚ ਮੰਜੀ ਸਾਹਿਬ ਦੇ ਸਥਾਨ ਉਤੇ ਸ੍ਰੀਦਰਬਾਰ ਸਾਹਿਬ ਦੀ ਉਸਾਰੀ ਭਾਈ ਬਿਸ਼ਨ ਸਿੰਘ ਦੇ ਵੰਸ਼ਜ ਬਾਬਾ ਕਪੂਰ ਸਿੰਘ ਨੇ ਕਰਵਾਈ। ਇਸ ਕੰਮ ਲਈ ਮਾਇਕ ਸਹਾਇਤਾ ਸ. ਸਾਹਿਬ ਸਿੰਘ ਸੰਧਾਂਵਾਲੀਆ ਨੇ ਦਿੱਤੀ। ਇਸ ਗੁਰੂ-ਧਾਮ ਨਾਲ ਲਗਭਗ ਸਵਾ ਸੌ ਏਕੜ ਜ਼ਮੀਨ ਵੀ ਲਗੀ ਹੋਈ ਸੀ। ਬਾਬਾ ਕਪੂਰ ਸਿੰਘ ਤੋਂ ਬਾਦ ਇਸ ਗੁਰੂ-ਧਾਮ ਦੇ ਸੇਵਕ ਮਹੰਤੀ ਠਾਠ ਨੂੰ ਅਪਣਾ ਕੇ ਖ਼ੁਦ ਮਾਲਕ ਬਣ ਬੈਠੇ। ਸੰਨ 1964 ਈ. ਵਿਚ ਕੁਝ ਨਿਹੰਗ ਸਿੰਘਾਂ ਨੇ ਗੁਰੂ-ਧਾਮ ਉਤੇ ਆਪਣਾ ਅਧਿਕਾਰ ਜਮਾ ਲਿਆ। ਉਨ੍ਹਾਂ ਨੂੰ ਸਰਕਾਰੀ ਮਦਦ ਨਾਲ ਗੁਰੂ-ਧਾਮ ਤੋਂ ਖਦੇੜਿਆ ਗਿਆ। ਕੁਝ ਖ਼ੂਨ-ਖ਼ਰਾਬਾ ਵੀ ਹੋਇਆ। ਕਾਫ਼ੀ ਲੰਬੇ ਸਮੇਂ ਤਕ ਮਹੰਤਾਂ ਨਾਲ ਚਲੇ ਝਗੜੇ ਤੋਂ ਬਾਦ ਸੰਨ 1970 ਈ. ਵਿਚ ਗੁਰਦੁਆਰੇ ਦੀ ਵਿਵਸਥਾ ਇਕ ਯਾਰ੍ਹਾਂ ਮੈਂਬਰੀ ਕਮੇਟੀ ਨੂੰ ਸੌਂਪ ਦਿੱਤੀ ਗਈ ਜਿਸ ਦਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੂੰ ਬਣਾਇਆ ਗਿਆ। ਉਸ ਤੋਂ ਬਾਦ ਗੁਰਦੁਆਰੇ ਦੀ ਨਵੀਂ ਇਮਾਰਤ ਉਸਾਰੀ ਗਈ। ਇਸ ਗੁਰੂ-ਧਾਮ ਦੇ ਤਿੰਨ ਏਕੜ ਦੇ ਪਰਿਸਰ ਵਿਚ ਮੁੱਖ ਧਾਮ

'ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ' ਹੈ। ਇਸ ਵਿਚ ਕੁਝ ਪੁਰਾਣੇ ਸ਼ਸਤ੍ਰ ਸੰਭਾਲੇ ਹੋਏ ਹਨ, ਜਿਨ੍ਹਾਂ ਵਿਚੋਂ ਇਕ ਖੰਡਾ, ਇਕ ਸਿਰੋਹੀ, ਇਕ ਤੋੜੇਦਾਰ ਬੰਦੂਕ ਦਸਮ ਗੁਰੂ ਜੀ ਦੀ ਦਸੀ ਜਾਂਦੀ ਹੈ। ਗੁਰੂ ਜੀ ਵਲੋਂ ਬਾਣੀ ਰਚਨਾ ਵੇਲੇ ਵਰਤੀਆਂ ਕੁਝ ਕਲਮਾਂ ਵੀ ਸੰਭਾਲੀਆਂ ਹੋਈਆਂ ਹਨ।

ਮੁੱਖ ਗੁਰਦੁਆਰੇ ਦੇ ਪਰਿਸਰ ਵਿਚ ਕੁਝ ਹੋਰ ਸਮਾਰਕ ਵੀ ਹਨ। ਜਿਵੇਂ 'ਤਲਬ ਅਸਥਾਨ' ਜਿਥੇ ਗੁਰੂ ਸਾਹਿਬ ਸੈਨਿਕਾਂ ਨੂੰ ਤਨਖ਼ਾਹ ਵੰਡਦੇ ਸਨ। 'ਕਵੀ ਦਰਬਾਰ ਅਸਥਾਨ' ਜਿਥੇ ਕਵੀ-ਦਰਬਾਰ ਤੋਂ ਇਲਾਵਾ ਸਾਹਿਤਿਕ ਰਚਨਾਵਾਂ ਦੀ ਸਿਰਜਨਾ ਹੁੰਦੀ ਸੀ। 'ਦਸਤਾਰ ਅਸਥਾਨ', ਜਿਥੇ ਗੁਰੂ ਸਾਹਿਬ ਦਸਤਾਰ ਸਜਾਉਂਦੇ ਸਨ। ਇਸ ਤੋਂ ਇਲਾਵਾ, ਭੰਗਾਣੀ ਦੇ ਯੁੱਧ ਵਿਚ ਸ਼ਾਮਲ ਹੋਏ ਸੈਨਿਕਾਂ ਨੂੰ ਸਿਰੋਪੇ ਦਿੱਤੇ ਗਏ ਸਨ ਅਤੇ ਪੀਰ ਬੁੱਧੂ ਸ਼ਾਹ ਨੂੰ ਵੀ ਉਸ ਦੀ ਅਦੁੱਤੀ ਸੇਵਾ ਕਾਰਣ ਇਕ ਪੁਸ਼ਾਕਾ, ਇਕ ਹੁਕਮਨਾਮਾ, ਅੱਧੀ ਦਸਤਾਰ ਅਤੇ ਕੇਸਾਂ ਸਮੇਤ ਕੰਘਾ ਦੇ ਕੇ ਸਨਮਾਨਿਆ ਗਿਆ ਸੀ। ਕਾਲਪੀ ਰਿਸ਼ੀ ਨੂੰ ਗੁਰੂ ਜੀ ਨੇ ਕਾਲਪੀ ਤੋਂ ਪਾਲਕੀ ਵਿਚ ਬਿਠਾ ਕੇ ਪਾਉਂਟਾ ਸਾਹਿਬ ਵਿਚ ਨਿਮੰਤਰਿਤ ਕੀਤਾ ਅਤੇ ਅੰਤਿਮ ਸਮਾਂ ਨਜ਼ਦੀਕ ਆਇਆ ਹੋਣ ਕਰਕੇ ਉਸ ਨੂੰ ਇਥੇ ਹੀ ਠਹਿਰਾਇਆ। ਉਸ ਦੇ ਗੁਜ਼ਰਨ ਤੋਂ ਬਾਦ ਉਸ ਦਾ ਸਸਕਾਰ ਕਰਵਾ ਕੇ ਸਮਾਧ ਬਣਵਾਈ।

ਮੁੱਖ ਗੁਰੂ-ਧਾਮ ਤੋਂ ਅੱਧੇ ਕਿ.ਮੀ. ਦੀ ਵਿਥ ਉਤੇ ਯਮੁਨਾ ਦੇ ਕੰਢੇ ਮਹੰਤ ਕ੍ਰਿਪਾਲ ਦੀ ਸ਼ਿਲਾ ਵਾਲਾ ਸਥਾਨ ਹੈ ਜਿਥੇ ਮਹੰਤ ਜੀ ਆਪਣੇ ਪੰਜ ਸੌ ਚੇਲਿਆਂ ਸਹਿਤ ਰਹਿੰਦੇ ਸਨ। ਹੁਣ ਮੁੱਖ ਗੁਰਦੁਆਰੇ ਦੀ ਬੜੀ ਸੁੰਦਰ ਇਮਾਰਤ ਬਣ ਗਈ ਹੈ ਅਤੇ ਸਿੱਖ ਯਾਤ੍ਰੀਆਂ ਦੀ ਗਿਣਤੀ ਕਈ ਗੁਣਾਂ ਵਧ ਗਈ ਹੈ।

**ਪਾਇਲ** (ਪਿੰਡ) : ਰੋਪੜ ਜ਼ਿਲ੍ਹੇ ਦੇ ਆਨੰਦਪੁਰ ਨਗਰ ਤੋਂ 5 ਕਿ.ਮੀ. ਉਤਰ ਵਾਲੇ ਪਾਸੇ ਗੰਗੂਵਾਲ ਦੇ ਨੇੜੇ ਇਕ ਪੁਰਾਣਾ ਪਿੰਡ, ਜੋ ਇਸ ਵੇਲੇ ਖ਼ਸਤਾ ਹਾਲਤ ਵਿਚ ਹੈ। ਸਿੱਖ ਇਤਿਹਾਸ ਅਨੁਸਾਰ ਸੰਨ 1635 ਈ. ਵਿਚ ਕਰਤਾਰਪੁਰ ਦੀ ਲੜਾਈ ਤੋਂ ਬਾਦ ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਆਉਂਦੇ ਹੋਏ ਇਸ ਪਿੰਡ ਵਿਚ ਬਿਰਾਜੇ ਸਨ। ਇਥੇ ਹੀ ਕਰਤਾਰਪੁਰ ਦੀ ਲੜਾਈ ਵਿਚ ਜ਼ਖ਼ਮੀ ਹੋਇਆ ਗੁਰੂ ਜੀ ਦਾ ਇਕ ਘੋੜਾ ਮੋਇਆ ਸੀ। ਇਹ ਘੋੜਾ ਉਨ੍ਹਾਂ ਦੋ ਘੋੜਿਆਂ (ਦਿਲਬਾਗ਼—ਜਾਨ ਭਾਈ ਅਤੇ ਗੁਲਬਾਗ਼—ਸੁਹੇਲਾ) ਵਿਚੋਂ ਇਕ ਸੀ ਜਿਨ੍ਹਾਂ ਨੂੰ ਭਾਈ ਬਿਧੀ ਚੰਦ ਨੇ ਲਾਹੌਰ ਦੇ ਸੂਬੇ ਕੋਲੋਂ ਮੁਕਤ ਕਰਾਇਆ ਸੀ। ਕਈਆਂ ਨੇ ਇਸ ਨੂੰ ਜਾਨ ਭਾਈ (ਦਿਲਬਾਗ਼) ਕਿਹਾ ਹੈ ਅਤੇ ਕਈਆਂ ਨੇ ਸੁਹੇਲਾ (ਗੁਲਬਾਗ਼)।

ਇਸ ਪਿੰਡ ਵਿਚ ਦੋ ਇਤਿਹਾਸਿਕ ਧਰਮ-ਧਾਮ ਹਨ। ਇਕ ਹੈ 'ਗੁਰਦੁਆਰਾ ਸੁਹੇਲਾ ਘੋੜਾ' ਜਿਥੇ ਘੋੜੇ ਨੇ ਪ੍ਰਾਣ ਤਿਆਗੇ ਸਨ। ਇਸ ਗੁਰਦੁਆਰੇ ਦੀ ਇਮਾਰਤ ਪਹਿਲਾਂ ਸੰਨ 1965 ਈ. ਵਿਚ ਬਣਾਈ ਗਈ ਅਤੇ ਫਿਰ ਸੰਨ 1982 ਈ. ਵਿਚ ਉਸ ਵਿਚ ਵਾਧਾ ਕੀਤਾ ਗਿਆ। ਦੂਜਾ 'ਗੁਰਦੁਆਰਾ ਖੂਹ ਸਾਹਿਬ' ਹੈ। ਇਸ ਗੁਰਦੁਆਰੇ ਦੀ ਵਰਤਮਾਨ ਇਮਾਰਤ ਸ਼੍ਰੋਮਣੀ ਕਮੇਟੀ ਨੇ ਸੰਨ 1984 ਈ. ਵਿਚ ਬਣਵਾਈ ਸੀ। ਇਸ ਗੁਰਦੁਆਰੇ ਵਿਚਲਾ ਖੂਹ ਗੁਰੂ ਹਰਿਗੋਬਿੰਦ ਸਾਹਿਬ ਨੇ ਖ਼ੁਦ ਖੁਦਵਾਇਆ ਸੀ। ਇਹ ਦੋਵੇਂ ਗੁਰਦੁਆਰੇ ਸ਼੍ਰੋਮਣੀ ਗੁਰਦੁਆਰਾ ਕਮੇਟੀ ਨਾਲ ਸੰਬੰਧਿਤ ਹਨ।

**ਪਾਹੁਲ** : ਵੇਖੋ 'ਅੰਮ੍ਰਿਤ' (ਪਾਹੁਲ)।

**ਪਾਕਪਟਨ** (ਨਗਰ) : ਪੱਛਮੀ ਪੰਜਾਬ ਦੇ ਸਾਹੀਵਾਲ (ਮੰਟਗੁਮਰੀ) ਜ਼ਿਲ੍ਹੇ ਦਾ ਇਕ ਨਗਰ ਜਿਥੇ ਬਾਬਾ ਫ਼ਰੀਦ ਸ਼ਕਰਗੰਜ ਰਹਿੰਦੇ ਰਹੇ। ਬਾਬਾ ਫ਼ਰੀਦ ਜੀ ਦਾ ਦੇਹਾਂਤ ਇਸੇ ਨਗਰ ਵਿਚ ਹੋਇਆ। ਇਸ ਦਾ ਪੁਰਾਣਾ ਨਾਂ 'ਅਜੋਧਨ' ਸੀ। ਗੁਰੂ ਨਾਨਕ ਦੇਵ ਜੀ ਆਪਣੀ ਇਕ ਉਦਾਸੀ ਦੌਰਾਨ ਇਥੇ ਆਏ ਸਨ ਅਤੇ ਬਾਬਾ ਫਰੀਦ ਦੀ ਗੱਦੀ ਉਤੇ ਬੈਠੇ ਫ਼ਰੀਦ ਸਾਨੀ ਨਾਲ ਉਨ੍ਹਾਂ ਦੀ ਗੋਸਟਿ ਹੋਈ ਸੀ। ਗੁਰੂ ਨਾਨਕ ਦੇਵ ਜੀ ਦੀ ਠਹਿਰ ਵਾਲੀ ਥਾਂ ਉਪਰ, ਜੋ ਇਸ ਨਗਰ ਤੋਂ ਲਗਭਗ ਛੇ ਕਿ.ਮੀ. ਦੀ ਵਿਥ ਉਤੇ ਪੱਛਮ ਵਲ ਹੈ, 'ਗੁਰਦੁਆਰਾ ਨਾਨਕਸਰ' ਬਣਿਆ ਹੋਇਆ ਸੀ, ਜੋ ਪੰਜਾਬ ਦੀ ਵੰਡ ਤੋਂ ਬਾਦ ਪਾਕਿਸਤਾਨ ਵਿਚ ਰਹਿ ਗਿਆ ਹੈ। ਉਸ ਗੁਰੂ-ਧਾਮ 'ਤੇ ਪਹਿਲਾਂ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਬੜੇ ਉਤਸਾਹ ਨਾਲ ਮਨਾਇਆ ਜਾਂਦਾ ਸੀ।

**ਪਾਖੰਡ** : ਜੋ ਧਰਮ ਦੇ ਵਾਸਤਵਿਕ ਸਰੂਪ ਤੋਂ ਭਿੰਨ ਦਿਖਾਵੇ ਦਾ ਮਾਇਆ-ਜਾਲ ਹੋਵੇ, ਉਸ ਨੂੰ 'ਪਾਖੰਡ' ਜਾਂ 'ਭੇਖ' ਕਿਹਾ ਜਾਂਦਾ ਹੈ। ਕਈ ਵਾਰ ਮਾਣ, ਪ੍ਰਤਿਸ਼ਠਾ ਪ੍ਰਾਪਤ

ਕਰਨ ਲਈ ਸ੍ਰੇਸ਼ਠ ਸਾਧਕਾਂ ਦੇ ਸਰੂਪ ਦਾ ਅਨੁਕਰਣ ਕਰਨ ਵਾਲੇ ਵਿਅਕਤੀ ਜਿਗਿਆਸੂਆਂ ਨੂੰ ਭ੍ਰਮਿਤ ਕਰ ਦਿੰਦੇ ਹਨ। ਉਹ ਕਿਸੇ ਪ੍ਰਕਾਰ ਦਾ ਅਧਿਆਤਮਿਕ ਪਥ-ਪ੍ਰਦਰਸ਼ਨ ਨਹੀਂ ਕਰ ਸਕਦੇ। ਗੁਰੂ ਨਾਨਕ ਦੇਵ ਜੀ ਨੇ ਅਜਿਹੇ ਪਾਖੰਡੀਆਂ ਜਾਂ ਭੇਖਧਾਰੀਆਂ ਬਾਰੇ ਲਿਖਿਆ ਹੈ—*ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ। ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ। ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ। ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ।* (ਗੁ.ਗ੍ਰੰ.140)। 'ਆਸਾ ਕੀ ਵਾਰ' ਵਿਚ ਭੇਖਧਾਰੀ ਪਾਖੰਡੀਆਂ ਲਈ ਗੁਰੂ ਨਾਨਕ ਦੇਵ ਜੀ ਨੇ ਵਿਸਤਾਰ ਵਿਚ ਟਿੱਪਣੀ ਕੀਤੀ ਹੈ ਜੋ ਬੜਾ ਯਥਾਰਥ ਦਿਸ਼ਾ -ਨਿਰਦੇਸ਼ ਕਰਨ ਵਾਲੀ ਹੈ—*ਬਹੁ ਭੇਖ ਕੀਆ ਦੇਹੀ ਦੁਖੁ ਦੀਆ। ਸਹੁ ਵੇ ਜੀਆ ਆਪਣਾ ਕੀਆ। ਅੰਨੁ ਨ ਖਾਇਆ ਸਾਦੁ ਗਵਾਇਆ। ਬਹੁ ਦੁਖੁ ਪਾਇਆ ਦੂਜਾ ਭਾਇਆ। ਬਸਤ੍ਰ ਨ ਪਹਿਰੈ। ਅਹਿਨਿਸਿ ਕਹਰੈ। ਮੋਨਿ ਵਿਗੂਤਾ। ਕਿਉ ਜਾਗੈ ਗੁਰ ਬਿਨੁ ਸੂਤਾ। ਪਗ ਉਪੇਤਾਣਾ। ਅਪਣਾ ਕੀਆ ਕਮਾਣਾ। ਅਲੁਮਲੁ ਖਾਈ ਸਿਰਿ ਛਾਈ ਪਾਈ। ਮੂਰਖਿ ਅੰਧੈ ਪਤਿ ਗਵਾਈ।...* (ਗੁ.ਗ੍ਰੰ.467)।

ਮੱਧ-ਯੁਗ ਵਿਚ ਸੰਨਿਆਸੀਆਂ ਵਿਚ ਪਾਖੰਡੀਆਂ ਦਾ ਇਕ ਸੁਤੰਤਰ ਦਲ ਹੀ ਖੜਾ ਹੋ ਗਿਆ ਸੀ। ਉਸ ਦੇ ਵਾਸਤਵਿਕ ਚਰਿਤ੍ਰ ਬਾਰੇ ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਕੀਤਾ ਹੈ—*ਸੋ ਪਾਖੰਡੀ ਜਿ ਕਾਇਆ ਪਖਾਲੇ। ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ। ਸੁਪਨੈ ਬਿੰਦੁ ਨ ਦੇਈ ਝਰਣਾ। ਤਿਸੁ ਪਾਖੰਡੀ ਜਰਾ ਨ ਮਰਣਾ।* (ਗੁ.ਗ੍ਰੰ.952)।

**ਪਾਖੰਡੀ-ਗੁਰੂ** : ਇਸ ਨੂੰ 'ਅ-ਸਤਿਗੁਰੂ' ਜਾਂ 'ਅ-ਗੁਰੂ' ਵੀ ਕਿਹਾ ਜਾਂਦਾ ਹੈ। ਵੇਖਿਆ ਗਿਆ ਹੈ ਕਿ ਮੱਧ-ਯੁਗ ਵਿਚ ਗੁਰੂ/ਸਤਿਗੁਰੂ ਦੇ ਮਹੱਤਵ ਨੂੰ ਵੇਖਦੇ ਹੋਇਆਂ ਕਈ ਪਾਖੰਡੀ ਵਿਅਕਤੀ ਵੀ ਗੁਰੂ-ਪਦ ਦਾ ਦਾਵਾ ਕਰਨ ਲਗ ਜਾਂਦੇ ਸਨ। ਭਗਤੀ ਲਹਿਰ ਦੀਆਂ ਸਾਰੀਆਂ ਧਾਰਮਿਕ ਪੱਧਤੀਆ ਨੇ ਮੰਨਿਆ ਹੈ ਕਿ ਗੁਰੂ ਧਰਮ-ਸਾਧਨਾ ਵਿਚ ਨਿਪੁਣ ਸਿੱਧ-ਪੁਰਸ਼ ਹੋਣਾ ਚਾਹੀਦਾ ਹੈ। ਜੇ ਅਗਿਆਨੀ ਸੇਵਕ ਨੂੰ ਅਗਿਆਨੀ ਗੁਰੂ ਮਿਲ ਜਾਏ ਤਾਂ ਦੋਵੇਂ ਅੰਨ੍ਹੇ ਖੂਹ ਵਿਚ ਡਿਗਦੇ ਹਨ। ਗੁਰੂ ਨਾਨਕ ਦੇਵ ਜੀ ਨੇ 'ਮਾਝ ਕੀ ਵਾਰ' ਵਿਚ ਦਸਿਆ ਹੈ ਜੋ ਅਗਿਆਨੀ ਮਨੁੱਖ ਹੋਰਨਾਂ ਵਿਅਕਤੀਆਂ ਦਾ ਮਾਰਗ-ਦਰਸ਼ਨ ਕਰਦਾ ਹੈ, ਉਹ ਅਜਿਹਾ ਆਗੂ ਸਿੱਧ ਹੁੰਦਾ ਹੈ ਜੋ ਸਾਰਿਆਂ ਸਾਥੀਆਂ ਦਾ ਵਿਨਾਸ਼ ਕਰਕੇ ਸਚੀ ਦਰਗਾਹ ਵਿਚ ਮੂੰਹ ਦੀ ਖਾਂਦਾ ਹੈ—*ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ। ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ।* (ਗੁ.ਗ੍ਰੰ.140)।

ਪਾਖੰਡੀ ਗੁਰੂ ਝੂਠ ਬੋਲ ਕੇ ਦੂਜਿਆਂ ਦਾ ਹੱਕ ਮਾਰਦਾ ਹੈ ਅਤੇ ਹੋਰਨਾਂ ਨੂੰ ਅਜਿਹਾ ਨ ਕਰਨ ਲਈ ਉਪਦੇਸ਼ ਦਿੰਦਾ ਹੈ, ਉਸ ਦਾ ਅੰਤ ਵਿਚ ਭਾਂਡਾ ਫੁਟ ਜਾਂਦਾ ਹੈ। ਉਹ ਖ਼ੁਦ ਠਗਿਆ ਜਾਂਦਾ ਹੈ ਅਤੇ ਆਪਣੇ ਸਾਥੀਆਂ ਨੂੰ ਵੀ ਠਗਵਾ ਲੈਂਦਾ ਹੈ—*ਕੂੜੁ ਬੋਲਿ ਮੁਰਦਾਰੁ ਖਾਇ। ਅਵਰੀ ਨੋ ਸਮਝਾਵਣਿ ਜਾਇ। ਮੁਠਾ ਆਪਿ ਮੁਹਾਏ ਸਾਥੈ। ਨਾਨਕ ਐਸਾ ਆਗੂ ਜਾਪੈ।* (ਗੁ.ਗ੍ਰੰ.140)। ਨੇਤਰਹੀਨ ਨੇਤਾ (ਅ-ਗੁਰੂ) ਭਲਾ ਸਹੀ ਮਾਰਗ ਜਾਣ ਹੀ ਕਿਵੇਂ ਸਕਦਾ ਹੈ ? ਕਿਉਂਕਿ ਉਹ ਆਪਣੀ ਹੋਛੀ ਮਤ ਕਰਕੇ ਅਵਿਦਿਆ ਦੇ ਅੰਧਕਾਰ ਵਿਚ ਭਟਕ ਰਿਹਾ ਹੁੰਦਾ ਹੈ, ਫਿਰ ਉਹ ਸਹੀ ਮਾਰਗ ਦੀ ਨਿਸ਼ਾਨਦੇਹੀ ਭਲਾ ਕਰ ਵੀ ਕਿਵੇਂ ਸਕਦਾ ਹੈ ? ਅਜਿਹੇ ਸਮਰਥਾ-ਹੀਨ ਗੁਰੂ ਦੇ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਕਿਹਾ ਹੈ ਕਿ ਜਿਨ੍ਹਾਂ ਦੇ ਗੁਰੂ ਅੰਨ੍ਹੇ ਹੁੰਦੇ ਹਨ, ਉਨ੍ਹਾਂ ਦੇ ਸਿੱਖਾਂ ਨੂੰ ਕੋਈ ਠੌਰ-ਠਿਕਾਣਾ ਪ੍ਰਾਪਤ ਨਹੀਂ ਹੁੰਦਾ।

'ਓਅੰਕਾਰ' ਬਾਣੀ ਵਿਚ ਗੁਰੂ ਨਾਨਕ ਦੇਵ ਜੀ ਨੇ ਜਿਗਿਆਸੂ ਨੂੰ ਤਾਕੀਦ ਕੀਤੀ ਹੈ ਕਿ ਕੱਚੇ ਗੁਰੂ ਤੋਂ ਮੁਕਤ-ਪਦ ਪ੍ਰਾਪਤ ਕਰਨਾ ਇਕ-ਦਮ ਅਸੰਭਵ ਹੈ—*ਕੇਤੇ ਗੁਰ ਚੇਲੇ ਫੁਨਿ ਹੂਆ। ਕਾਚੈ ਗੁਰ ਤੇ ਮੁਕਤਿ ਨ ਹੂਆ।* (ਗੁ.ਗ੍ਰੰ.932)। ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿਚ ਨਿਸ਼ਕਰਸ਼ ਵਜੋਂ ਕਿਹਾ ਹੈ ਕਿ ਕੱਚੇ ਗੁਰੂਆਂ ਦਾ ਸੰਗ ਛਡ ਕੇ ਪਕਿਆਂ ਨਾਲ ਪ੍ਰੀਤ ਪਾਉਣੀ ਚਾਹੀਦੀ ਹੈ ਕਿਉਂਕਿ ਉਹ ਲੋਕ-ਪਰਲੋਕ ਦੋਹਾਂ ਵਿਚ ਸਹਾਇਕ ਹੁੰਦੇ ਹਨ—*ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ। ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ।* (ਗੁ.ਗ੍ਰੰ.1102)।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਜਿਨ੍ਹਾਂ ਦਾ ਗੁਰੂ ਅੰਨ੍ਹਾ, ਕੱਚਾ ਜਾਂ ਅ-ਗੁਰੂ ਹੈ, ਉਸ ਦੇ ਚੇਲੇ ਨੂੰ ਕਿਸੇ ਪ੍ਰਕਾਰ ਦੀ ਮਾਨ-ਮਰਯਾਦਾ ਪ੍ਰਾਪਤ ਨਹੀਂ ਹੋ ਸਕਦੀ। ਪਾਖੰਡੀ ਗੁਰੂ ਵਿਅਰਥ ਵਿਚ ਇਧਰ ਉਧਰ ਦੀਆਂ ਠੋਕਰਾਂ ਖਾਂਦਾ ਹੋਇਆ ਆਪਣਾ ਅਤੇ ਆਪਣੇ ਅਨੁਯਾਈਆਂ ਦਾ

ਜਨਮ ਵਿਗਾੜਦਾ ਹੈ। ਇਸ ਲਈ ਪਾਖੰਡੀ ਗੁਰੂਆਂ ਤੋਂ ਪਿਛਾ ਛੁੜਾ ਕੇ ਸਚੇ ਸਤਿਗੁਰੂ ਦੀ ਸ਼ਰਣ ਵਿਚ ਜਾਣਾ ਉਚਿਤ ਹੈ ਕਿਉਂਕਿ ਉਹ ਹਰਿ-ਭਗਤਿ ਦੇ ਸ਼ਸਤ੍ਰ ਰਾਹੀਂ ਸਿੱਖ ਦੇ ਬੰਧਨ ਕਟ ਕੇ ਉਸ ਨੂੰ ਵਿਜੇਤਾ ਘੋਸ਼ਿਤ ਕਰਦਾ ਹੈ—*ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ।* (ਗੁ.ਗ੍ਰੰ.312)।

**ਪਾਠ** (ਗੁਰੂ ਗ੍ਰੰਥ ਸਾਹਿਬ ਦਾ): ਗੁਰੂ ਗ੍ਰੰਥ ਸਾਹਿਬ ਦਾ ਪਠਨ-ਪਾਠਨ 'ਪਾਠ' ਨਾਂ ਨਾਲ ਪ੍ਰਚਲਿਤ ਹੈ। ਇਹ ਪਾਠ ਕਈ ਰੂਪ ਧਾਰਣ ਕਰ ਚੁਕਾ ਹੈ, ਜਿਵੇਂ ਅਖੰਡ-ਪਾਠ, ਅਤਿ-ਅਖੰਡ-ਪਾਠ, ਸਾਧਾਰਣ-ਪਾਠ, ਸਪਤਾਹਿਕ-ਪਾਠ, ਸੰਪੁਟ-ਪਾਠ, ਸਹਿਜ-ਪਾਠ, ਖੁਲ੍ਹਾ-ਪਾਠ, ਪੱਤਰਾ ਪਾਠ ਆਦਿ (ਵੇਖੋ ਵਖਰੇ ਵਖਰੇ ਇੰਦਰਾਜ)। ਅਜਿਹੇ ਪਾਠ-ਭੇਦਾਂ ਦਾ ਮੁੱਖ ਕਾਰਣ ਇਹ ਹੈ ਕਿ ਹਰ ਡੇਰੇ, ਸੰਪ੍ਰਦਾਇ ਜਾਂ ਜੱਥੇ ਦਾ ਮੁਖੀਆ ਆਪਣੀ ਵਿਦਵੱਤਾ ਜਾਂ ਪਾਠ ਦੀ ਮਰਯਾਦਾ ਦੀ ਪ੍ਰਪਕਤਾ ਲਈ ਕੋਈ ਨ ਕੋਈ ਨਵੀਂ ਗੱਲ ਜਾਂ ਵਿਧੀ ਚਲਾਉਣ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ, ਭਾਵੇਂ ਉਹ ਗੁਰੂ-ਆਸ਼ੇ ਦੇ ਵਿਪਰੀਤ ਹੀ ਕਿਉਂ ਨ ਜਾਂਦੀ ਹੋਵੇ।

ਗੁਰੂ ਗ੍ਰੰਥ ਸਾਹਿਬ ਦਾ ਪਾਠ ਕਿਸੇ ਵੀ ਪ੍ਰਕਾਰ ਦਾ ਕਿਉਂ ਨ ਹੋਵੇ, ਉਸ ਨੂੰ ਕਰਨ ਵਿਚ ਚਿੱਤ ਦੀ ਇਕਾਗ੍ਰਤਾ ਅਤੇ ਆਤਮ-ਸ਼ੁੱਧੀ ਦੀ ਬੁਨਿਆਦੀ ਲੋੜ ਹੈ। ਕਿਸੇ ਪ੍ਰਕਾਰ ਦਾ ਕੋਈ ਵਿਖਾਵਾ, ਆਡੰਬਰ ਜਾਂ ਮਰਯਾਦਾ-ਹੀਨਤਾ ਨਹੀਂ ਹੋਣੀ ਚਾਹੀਦੀ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ—*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ। ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ।* (ਗੁ.ਗ੍ਰੰ.641)।

**ਪਾਤਾਲ** : ਧਰਤੀ ਦੇ ਹੇਠਲੇ ਭਾਗ ਨੂੰ 'ਪਾਤਾਲ' ਕਿਹਾ ਜਾਂਦਾ ਹੈ। ਇਹ ਪਾਤਾਲ ਗਿਣਤੀ ਵਿਚ ਸੱਤ ਦਸੇ ਜਾਂਦੇ ਹਨ। ਪੁਰਾਣ-ਸਾਹਿਤ ਵਿਚ ਇਨ੍ਹਾਂ ਬਾਰੇ ਵਿਸਤਾਰ-ਸਹਿਤ ਵਿਵਰਣ ਮਿਲ ਜਾਂਦਾ ਹੈ। 'ਵਿਸ਼ਣੂ-ਪੁਰਾਣ' ਅਨੁਸਾਰ ਇਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ—ਅਤਲ, ਵਿਤਲ, ਨਿਤਲ, ਗਭਸ੍ਤਿਮਤ, ਮਹਾਤਲ, ਸੁਤਲ ਤੇ ਪਾਤਾਲ। 'ਪਦਮ-ਪੁਰਾਣ' ਵਿਚ ਦਿੱਤੇ ਸੱਤ ਪਾਤਲਾਂ ਦੇ ਨਾਂ 'ਵਿਸ਼ਣੂ-ਪੁਰਾਣ' ਨਾਲੋਂ ਦੋ ਨਾਂਵਾਂ ਵਿਚ ਭਿੰਨਤਾ ਰਖਦੇ ਹਨ—ਅਤਲ, ਵਿਤਲ, ਸੁਤਲ, ਤਲਾਤਲ, ਮਹਾਤਲ, ਰਸਾਤਲ ਅਤੇ ਪਾਤਾਲ। ਇਨ੍ਹਾਂ ਵਿਚੋਂ ਪਹਿਲਿਆਂ ਚੌਹਾਂ ਵਿਚ ਕ੍ਰਮਵਾਰ ਮਹਾਮਾਯਾ, ਹਾਟਕੇਸ਼੍ਵਰ, ਬਲੀ ਅਤੇ ਮਾਯਾ ਦਾ ਰਾਜ-ਪ੍ਰਬੰਧ ਹੈ। ਮਹਾਤਲ ਵਿਚ ਅਜਗਰ ਨਿਵਾਸ ਕਰਦੇ ਹਨ; ਰਸਾਤਲ ਵਿਚ ਦੈਂਤਾਂ ਅਤੇ ਦਾਨਵਾਂ ਦੀ ਰਿਹਾਇਸ਼ ਹੈ ਅਤੇ ਪਾਤਾਲ ਵਿਚ ਵਾਸੁਕੀ ਨਾਗ ਰਾਜ ਕਰਦਾ ਹੈ।

'ਸ਼ਿਵ-ਪੁਰਾਣ' ਵਿਚ ਪਾਤਾਲਾਂ ਦੀ ਗਿਣਤੀ ਅੱਠ ਕੀਤੀ ਗਈ ਹੈ, ਜਿਵੇਂ—ਪਾਤਾਲ, ਤਲ, ਅਤਲ, ਵਿਤਲ, ਤਾਲ, ਵਿਧੀ ਪਾਤਾਲ, ਸ਼ਰਕਰਾ-ਭੂਮੀ ਅਤੇ ਵਿਜਯ। ਕਹਿੰਦੇ ਹਨ ਕਿ ਐਸ਼ਵਰਜ ਪੱਖੋਂ ਇਹ ਪਾਤਾਲ ਇੰਦ੍ਰਪੁਰੀ ਨੂੰ ਵੀ ਮਾਤ ਪਾਉਂਦੇ ਹਨ। ਗੁਰੂ ਨਾਨਕ ਦੇਵ ਜੀ ਨੇ ਪਾਤਾਲਾਂ ਦੀ ਗਿਣਤੀ ਲੱਖਾਂ ਵਿਚ ਦਸੀ ਹੈ—*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ।* (ਗੁ.ਗ੍ਰੰ.5)। ਸਿੱਖ ਮਤ ਵਿਚ ਪੌਰਾਣਿਕ ਪਾਤਾਲਾਂ ਨੂੰ ਕਿਸੇ ਪ੍ਰਕਾਰ ਦੀ ਕੋਈ ਮਾਨਤਾ ਨਹੀਂ ਦਿੱਤੀ ਜਾਂਦੀ।

**ਪਾਤਾਲਪੁਰੀ** : ਕੀਰਤਪੁਰ ਨਗਰ ਕੋਲ ਸਤਲੁਜ ਨਦੀ ਦੇ ਕੰਢੇ ਉਪਰ ਸਥਿਤ ਇਕ ਗੁਰੂ-ਧਾਮ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਜੋਤੀ ਜੋਤਿ ਸਮਾਏ ਸਨ। ਅਜ-ਕਲ ਮਰਯਾਦਾ-ਵਾਦੀ ਸਿੱਖ ਮਿਰਤਕਾਂ ਦੇ ਫੁਲ ਇਸ ਸਥਾਨ ਕੋਲ ਸਤਲੁਜ ਨਦੀ ਵਿਚ ਪਾਉਂਦੇ ਹਨ। ਵੇਖੋ 'ਕੀਰਤਪੁਰ'।

**ਪਾਪ** : ਗੁਰਮਤਿ ਵਿਚ ਪੁੰਨ ਦੇ ਵਿਪਰੀਤ ਕਰਮ ਨੂੰ 'ਪਾਪ' ਕਿਹਾ ਗਿਆ ਹੈ। ਸਥੂਲ ਰੂਪ ਵਿਚ 'ਪਾਪ' ਅਜਿਹੇ ਕਰਮ ਦਾ ਲਖਾਇਕ ਹੈ ਜਿਸ ਤੋਂ ਮਨੁੱਖ ਨੂੰ ਆਪਣੇ ਆਪ ਨੂੰ ਬਚਾਉਣਾ ਚਾਹੀਦਾ ਹੈ। ਸਮਾਜ ਦੇ ਸਥਾਪਿਤ ਆਚਾਰ, ਅਖ਼ਲਾਕ ਜਾਂ ਨੈਤਿਕਤਾ, ਈਸ਼ਵਰੀ ਨਿਯਮਾਂ, ਇਸ਼ਟ ਜਾਂ ਧਰਮ ਪ੍ਰਤਿ ਪ੍ਰਵਾਨਿਤ ਕਰਤੱਵਾਂ ਆਦਿ ਦੀ ਉਲੰਘਣਾ ਆਮ ਤੌਰ 'ਤੇ 'ਪਾਪ' ਸਮਝੀ ਜਾਂਦੀ ਹੈ। ਪਾਪ ਦੀ ਕਲਪਨਾ ਜਾਂ ਮਾਨਤਾ ਦੀ ਸਥਾਪਨਾ ਸਾਰਿਆਂ ਧਰਮਾਂ, ਦੇਸ਼ਾਂ ਜਾਂ ਜਾਤੀਆਂ ਵਿਚ ਹੋਈ ਹੈ।

ਮਨੁੱਖ ਦੇ ਮਨ ਵਿਚ ਪਾਪ ਦੀ ਕਲਪਨਾ ਕਦੋਂ ਸ਼ੁਰੂ ਹੋਈ, ਇਸ ਬਾਰੇ ਪ੍ਰਮਾਣਿਕ ਤੌਰ 'ਤੇ ਕੁਝ ਕਹਿ ਸਕਣਾ ਸਰਲ ਨਹੀਂ। ਇਸ ਦਾ ਸੰਬੰਧ ਵਿਸ਼ਵਾਸ ਨਾਲ ਜੁੜਿਆ ਹੋਇਆ ਹੈ। ਕੋਈ ਕਰਮ ਕਿਸੇ ਦੇਸ਼ ਜਾਂ ਜਾਤਿ ਲਈ ਪੁੰਨ

ਹੈ ਤਾਂ ਕਿਸੇ ਹੋਰ ਵਿਚ ਪਾਪ ਵੀ ਸਮਝਿਆ ਜਾ ਸਕਦਾ ਹੈ। ਮੁੱਖ ਤੋਰ 'ਤੇ ਪਾਪ ਦਾ ਸੰਬੰਧ ਧਰਮ-ਸ਼ਾਸਤ੍ਰ ਨਾਲ ਹੈ। ਬੌਧ -ਮਤ ਵਿਚ ਨਿਖਿਧ ਕਰਮ ਕਰਨਾ ਅਤੇ ਕਰਨ-ਯੋਗ ਕਰਮ ਨ ਕਰਨਾ 'ਪਾਪ' ਹੈ। ਵੇਦਾਂਤ ਅਨੁਸਾਰ ਧਰਮ ਤੋਂ ਉਲਟ ਸ਼ਾਸਤ੍ਰਾਂ ਵਿਚ ਵਰਜਿਤ ਕਰਮਾਂ ਨੂੰ ਕਰਨ ਨਾਲ ਪੈਦਾ ਹੋਣ ਵਾਲੇ ਅਧਰਮ, ਆਤਮਾ ਦੇ ਨਾਲ ਜੁੜੇ ਰਹਿ ਕੇ ਜਨਮਾਂਤਰਾਂ ਵਿਚ ਦੁਖਦਾਈ ਪਾਪ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ। ਸਾਂਖ੍ਯ -ਮਤ ਵਾਲੇ ਮਨੁੱਖ ਵਿਚ ਰਜੋ ਗੁਣ ਦੇ ਵਾਧੇ ਨੂੰ ਪਾਪ ਮੰਨਦੇ ਹਨ।

ਪਾਪਾਂ ਦੀ ਗਿਣਤੀ ਸਮੇਂ ਸਮੇਂ ਵਧਦੀ ਰਹੀ ਹੈ। ਇਨ੍ਹਾਂ ਸਾਰਿਆਂ ਲਈ ਵਰਗ-ਵੰਡ ਵੀ ਕੀਤੀ ਗਈ ਹੈ। ਹਿੰਦੂ ਧਰਮ ਵਿਚ ਮੁੱਖ ਤੌਰ 'ਤੇ ਪੰਜ ਪਾਪ-ਵਰਗ ਮੰਨੇ ਗਏ ਹਨ—ਮਹਾ-ਪਾਪ, ਅਤਿ-ਪਾਪ, ਪਾਤਕ, ਪ੍ਰਸੰਗਿਕ ਅਤੇ ਉਪ-ਪਾਤਕ। 'ਮਹਾਭਾਰਤ' ਵਿਚ ਦਸੇ ਗਏ ਦਸ ਮਹਾ -ਪਾਪ ਇਸ ਪ੍ਰਕਾਰ ਹਨ—ਹਿੰਸਾ, ਚੋਰੀ, ਪਰ-ਤ੍ਰੀਆ-ਗਮਨ ਕਰਨਾ, ਝੂਠ ਬੋਲਣਾ, ਕੌੜਾ ਬੋਲ ਉਚਰਨਾ, ਚੁਗ਼ਲੀ ਕਰਨਾ, ਪ੍ਰਣ ਤੋੜਨਾ, ਬੁਰਾ ਸੋਚਣਾ, ਨਿਰਦਈ ਹੋਣਾ, ਪੁੰਨਦਾਨ ਤੋਂ ਫਲ ਦੀ ਇੱਛਾ ਕਰਨਾ। 'ਮਨੁ-ਸਮ੍ਰਿਤੀ' (ਅ.11) ਵਿਚ ਮਹਾ-ਪਾਪਾਂ ਦੀ ਗਿਣਤੀ ਪੰਜ ਹੈ—ਬ੍ਰਹਮ-ਹਤਿਆ, ਸੁਰਾਪਾਨ, ਚੋਰੀ, ਪਰ-ਇਸਤਰੀ-ਗਮਨ ਅਤੇ ਅਜਿਹੇ ਪਾਪ ਕਰਨ ਵਾਲਿਆਂ ਦੇ ਸੰਪਰਕ ਵਿਚ ਆਉਣਾ। ਸਿੱਖ ਧਰਮ ਵਿਚ ਰਹਿਤਨਾਮਿਆਂ ਵਿਚ ਪਾਪਾਂ ਦੀ ਕਾਫ਼ੀ ਗਿਣਤੀ ਦਿੱਤੀ ਹੋਈ ਹੈ। ਹਰ ਪ੍ਰਕਾਰ ਦੀ ਕੁਰਹਿਤ ਸਿੱਖਾਂ ਲਈ 'ਪਾਪ' ਹੈ।

ਇਸਲਾਮ ਵਾਲਿਆਂ ਨੇ ਮੁੱਖ ਤੌਰ 'ਤੇ ਦੋ ਪ੍ਰਕਾਰ ਦੇ ਪਾਪ (ਗੁਨਾਹ) ਮੰਨੇ ਹਨ—ਲਘੂ-ਪਾਪ ਅਤੇ ਮਹਾ-ਪਾਪ। ਮਹਾ-ਪਾਪਾਂ ਦੀ ਸੂਚੀ ਕੁਝ ਇਸ ਪ੍ਰਕਾਰ ਹੈ—ਰੱਬ ਦੇ ਬਰਾਬਰ ਕਿਸੇ ਹੋਰ ਨੂੰ ਮੰਨਣਾ, ਵਿਭਚਾਰ ਕਰਨਾ, ਜਾਣ ਬੁਝ ਕੇ ਕਤਲ ਕਰਨਾ, ਚੋਰੀ, ਗ਼ੈਰ-ਕੁਦਰਤੀ ਸੰਭੋਗ, ਸ਼ਰਾਬਨੋਸ਼ੀ, ਝੂਠੀ ਗਵਾਹੀ, ਯਤੀਮਾਂ ਨਾਲ ਧੋਖਾ, ਜਾਦੂ-ਟੂਣਾ, ਰੋਜ਼ਾ ਰਖਣ ਜਾਂ ਨਮਾਜ਼ ਗੁਜ਼ਾਰਨ ਵਿਚ ਅਵੇਸਲਾ ਹੋਣਾ ਆਦਿ। ਮਾਰੂ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਪਾਪਾਂ ਦੀ ਹਾਲਤ 'ਤੇ ਪ੍ਰਕਾਸ਼ ਪਾਇਆ ਹੈ—*ਪਾਪ ਕਰੇਦੜ ਸਰਪਰ ਮੁਠੇ। ਅਜਰਾਈਲ ਫੜੇ ਫੜਿ ਕੁਠੇ। ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ।* (ਗੁ.ਗ੍ਰੰ.1019-20)।

ਈਸਾਈ-ਮਤ ਵਿਚ ਦੋ ਤਰ੍ਹਾਂ ਦੇ ਪਾਪਾਂ ਦੀ ਗੱਲ ਹੋਈ ਹੈ—ਆਦਿ-ਪਾਪ ਅਤੇ ਵਿਅਕਤੀਗਤ-ਪਾਪ। ਆਦਿ -ਪਾਪ ਦਾ ਸੰਬੰਧ ਆਦਮ ਅਤੇ ਹਵਾ ਨਾਲ ਜਾ ਜੁੜਦਾ ਹੈ ਜਿਸ ਕਰਕੇ ਉਨ੍ਹਾਂ ਨੂੰ ਧਰਤੀ ਉਤੇ ਸੁਟਿਆ ਗਿਆ ਸੀ। ਸਾਰੇ ਮਨੁੱਖ ਉਸੇ ਪਾਪ ਦੇ ਭਾਗੀ ਬਣ ਕੇ ਜਨਮ ਲੈਂਦੇ ਹਨ। ਇਸ ਤੋਂ ਛੁਟਕਾਰਾ ਈਸਾਈ-ਮਤ ਵਿਚ ਦੀਖਿਅਤ ਹੋਣ ਨਾਲ ਹੀ ਸੰਭਵ ਹੈ। ਵਿਅਕਤੀਗਤ-ਪਾਪ ਆਪਣੀ ਸੁਤੰਤਰ ਇੱਛਾ ਦੀ ਦੁਰਵਰਤੋਂ ਦੁਆਰਾ ਜਾਣ-ਬੁਝ ਕੇ ਈਸ਼ਵਰੀ ਇੱਛਾ ਦੇ ਵਿਰੁੱਧ ਆਚਰਣ ਕਰਨ ਨਾਲ ਹੁੰਦੇ ਹਨ।

ਸਮੁੱਚੇ ਤੌਰ 'ਤੇ ਧਰਮ ਆਧਾਰਿਤ ਮਰਯਾਦਾ, ਨੈਤਿਕਤਾ ਅਤੇ ਈਸ਼ਵਰੀ ਨਿਯਮਾਂ ਦੇ ਵਿਰੁੱਧ ਕੀਤਾ ਹੋਇਆ ਕਰਮ 'ਪਾਪ' ਹੈ। ਇਸ ਤਰ੍ਹਾਂ ਚੰਗਾ ਕਰਮ ਪੁੰਨ ਹੈ ਅਤੇ ਮਾੜਾ ਕਰਮ ਪਾਪ ਹੈ। ਕਰਮ ਦੇ ਇਨ੍ਹਾਂ ਦੋਹਾਂ ਰੂਪਾਂ ਦੇ ਆਧਾਰ 'ਤੇ ਸ੍ਰਿਸ਼ਟੀ ਦਾ ਚੱਕਰ ਜਾਂ ਆਵਾਗਵਣ ਦੀ ਪ੍ਰਕ੍ਰਿਆ ਚਲਦੀ ਹੈ। ਇਨ੍ਹਾਂ ਦੋਹਾਂ ਦੀਆਂ ਸੀਮਾਵਾਂ ਤੋਂ ਉੱਚਾ ਉਠਣ 'ਤੇ ਹੀ ਪਰਮਾਤਮਾ ਦਾ ਮੇਲ ਸੰਭਵ ਹੈ। ਗੁਰੂ ਅਮਰਦਾਸ ਅਨੁਸਾਰ—*ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ। ਦੁਹੀ ਮਿਲਿ ਕੈ ਸ੍ਰਿਸਟਿ ਉਪਾਈ। ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ।* (ਗੁ.ਗ੍ਰੰ.126)। ਪਾਪ-ਨਿਵਾਰਣ ਦਾ ਗੁਰੂ ਨਾਨਕ ਦੇਵ ਜੀ ਅਨੁਸਾਰ ਇਕੋ ਸਾਧਨ ਹੈ—*ਭਰੀਐ ਮਤਿ ਪਾਪਾ ਕੈ ਸੰਗਿ। ਓਹੁ ਧੋਪੈ ਨਾਵੈ ਕੈ ਰੰਗਿ।* (ਗੁ.ਗ੍ਰੰ.4)।

**ਪਾਪੀ** : ਪਾਪ ਕਰਨ ਵਾਲੇ ਵਿਅਕਤੀ ਨੂੰ 'ਪਾਪੀ' ਕਿਹਾ ਜਾਂਦਾ ਹੈ। ਵੇਖੋ 'ਪਾਪ'।

**ਪਾਰਸਭਾਗ** (ਰਚਨਾ) : ਸੇਵਾਪੰਥੀ ਸੰਪ੍ਰਦਾਇ ਦੀ ਇਹ ਪੁਸਤਕ ਇਕ ਮਹੱਤਵਪੂਰਣ ਸਿੱਧਾਂਤਿਕ ਦੇਣ ਹੈ। ਅਬੂ ਹਾਮਿਦ ਮੁਹੰਮਦ ਅਲ-ਗ਼ਜ਼ਾਲੀ (1056-1111 ਈ.) ਦੀ ਸੁਪ੍ਰਸਿੱਧ ਪੁਸਤਕ 'ਕੀਮੀਆਏ ਸਆਦਤ' ਦਾ ਇਹ ਪੰਜਾਬੀ ਵਿਚ ਹੋਇਆ ਸੁਤੰਤਰ ਉਲਥਾ ਹੈ। ਅਲ-ਗ਼ਜ਼ਾਲੀ ਨੇ ਮੂਲ ਰੂਪ ਵਿਚ ਆਪਣੇ ਗ੍ਰੰਥ 'ਇਹਯਾ-ਉਲ-ਉਲੂਮ-ਉਦ-ਦੀਨ' ਦੀ ਰਚਨਾ ਅਰਬੀ ਭਾਸ਼ਾ ਵਿਚ ਕੀਤੀ ਅਤੇ ਬਾਦ ਵਿਚ ਉਸ ਦਾ 'ਕੀਮੀਆਏ ਸਆਦਤ' ਨਾਂ ਅਧੀਨ ਫ਼ਾਰਸੀ ਰੂਪ ਤਿਆਰ ਕੀਤਾ। ਇਸ ਰਚਨਾ ਦੇ ਚਾਰ ਭਾਗ ਹਨ ਅਤੇ

ਹਰ ਭਾਗ ਦੇ ਦਸ ਸਰਗ ਹਨ। ਪਹਿਲੇ ਭਾਗ ਵਿਚ ਸੰਖੇਪ ਰੂਪ ਵਿਚ ਧਾਰਮਿਕ ਕਰਤੱਵਾਂ (ਇਬਾਦਤ) ਦਾ ਵੇਰਵਾ ਹੈ। ਦੂਜੇ ਪ੍ਰਕਰਣ ਵਿਚ ਸਮਾਜਿਕ ਅਤੇ ਰਾਜਨੈਤਿਕ ਕਰਤੱਵਾਂ ਦਾ ਵਰਣਨ ਹੈ। ਇਨ੍ਹਾਂ ਦੋਹਾਂ ਪ੍ਰਕਰਣਾਂ ਵਿਚ ਹਦੀਸ ਅਤੇ ਫਿਕ੍ਹਾ ਨੂੰ ਆਧਾਰ ਬਣਾਇਆ ਗਿਆ ਹੈ। ਤੀਜੇ ਭਾਗ ਵਿਚ ਉਨ੍ਹਾਂ ਵਿਰੋਧੀ ਸ਼ਕਤੀਆਂ ਦਾ ਵਰਣਨ ਹੈ, ਜੋ ਆਤਮਾ ਨੂੰ ਪਰਮਾਤਮਾ ਤੋਂ ਪਰੇ ਕਰਦੀਆਂ ਹਨ। ਨਾਲ ਹੀ ਵਿਸ਼ੇ-ਵਿਕਾਰਾਂ ਤੋਂ ਬਚਣ ਲਈ ਵੈਰਾਗਮਈ ਜੀਵਨ ਸਾਧਨਾ ਦਾ ਜ਼ਿਕਰ ਹੈ। ਚੌਥੇ ਭਾਗ ਵਿਚ ਉਨ੍ਹਾਂ ਸ਼ਕਤੀਆਂ ਦਾ ਵਰਣਨ ਹੈ ਜੋ ਰੂਹ ਨੂੰ ਵਿਸ਼ਿਆਂ ਵਲੋਂ ਮੋੜ ਕੇ ਆਪਣੇ ਮੂਲ ਖ਼ੁਦਾ (ਪਰਮ ਸਤਿ) ਨਾਲ ਸਥਿਤ ਕਰਦੀਆਂ ਹਨ। ਇਸ ਗ੍ਰੰਥ ਵਿਚ ਸੂਫ਼ੀ ਸਾਧਨਾ ਪੱਧਤੀ ਦੇ ਸੰਦਰਭ ਵਿਚ ਸੇਵਾ ਅਤੇ ਭਗਤੀ ਦਾ ਬੜਾ ਸੁੰਦਰ ਵਿਸ਼ਲੇਸ਼ਣ ਹੋਇਆ ਹੈ।

ਇਹ ਪੰਜਾਬੀ ਉਲਥਾ ਕਿਸ ਨੇ ਤਿਆਰ ਕੀਤਾ? ਇਸ ਸੰਬੰਧ ਵਿਚ ਵਿਦਵਾਨਾਂ ਵਿਚ ਮਤ-ਏਕਤਾ ਨਹੀਂ ਹੈ। ਅਧਿਕਾਂਸ਼ ਵਿਦਵਾਨ ਇਸ ਨੂੰ ਭਾਈ ਅੱਡਣ ਸ਼ਾਹ ਦੀ ਰਚਨਾ ਮੰਨਦੇ ਹਨ। ਕੁਝ ਇਸ ਨੂੰ ਭਾਈ ਮੰਗੂ ਦੀ ਰਚਨਾ ਦਸਦੇ ਹਨ। ਭਾਈ ਲਾਲ ਚੰਦ ਕ੍ਰਿਤ 'ਸ੍ਰੀ ਸੰਤ ਰਤਨ ਮਾਲ੍ਹਾ' ਅਤੇ ਭਾਈ ਸੋਭਾ ਰਾਮ ਕ੍ਰਿਤ 'ਸੰਤ ਮਾਲ' ਦੇ ਪ੍ਰਮਾਣਾਂ ਦੇ ਆਧਾਰ 'ਤੇ ਇਸ ਨੂੰ ਭਾਈ ਗਾੜ੍ਹੂ ਦੀ ਰਚਨਾ ਮੰਨਿਆ ਜਾਂਦਾ ਹੈ :

*ਭਾਈ ਗਾੜ੍ਹੂ ਥਾ ਬੁਧਵਾਨ।*
*ਪਾਰਸ ਭਾਗ ਗਥ ਕਰੇ ਬਖ਼ਾਨ।*
*ਫਾਰਸੀ ਤੇ ਕਰਿ ਦੀਨੀ ਭਾਸਾ।*
*ਪਠੈ ਸਾਧ ਚਿਤੁ ਪਾਇ ਹੁਲਾਸਾ।*

(ਸੰਤ ਮਾਲ, ਪੱਤਰਾ 15)

ਭਾਈ ਅੱਡਣ ਸ਼ਾਹ ਦੇ ਸ਼ਾਹਦਰੇ ਦੇ ਡੇਰੇ ਵਿਚ ਨ ਕੇਵਲ ਅਧਿਆਤਮਿਕ ਵਾਯੂ-ਮੰਡਲ ਦੀ ਹੀ ਅਦਭੁਤ ਛਟਾ ਵਿਆਪਤ ਸੀ, ਸਗੋਂ ਧਾਰਮਿਕ ਗ੍ਰੰਥਾਂ ਦੀ ਰਚਨਾ ਵੀ ਆਮ ਹੁੰਦੀ ਸੀ ਅਤੇ ਡੇਰੇ ਵਿਚ ਹੁੰਦੀ ਕਥਾ-ਵਾਰਤਾ ਨੂੰ ਲਿਖਿਤ ਰੂਪ ਵੀ ਪ੍ਰਦਾਨ ਕੀਤਾ ਜਾਂਦਾ ਸੀ। ਸੁਭਾਵਿਕ ਸੀ ਕਿ ਅਜਿਹੇ ਸੁਖਾਵੇਂ ਵਾਤਾਵਰਣ ਵਿਚ ਅਨੇਕ ਸਾਹਿਤ-ਸਿਰਜਨਾਤਮਕ ਰੁਚੀਆਂ ਵਾਲੇ ਸੇਵਕ ਉਨ੍ਹਾਂ ਦੇ ਦਰਬਾਰ ਵਿਚ ਉਪਸਥਿਤ ਰਹਿੰਦੇ। ਭਾਈ ਮੰਗੂ, ਭਾਈ ਗਾੜ੍ਹੂ ਆਦਿ ਦੇ ਨਾਂ ਵਿਸ਼ੇਸ਼ ਪ੍ਰਸਿੱਧ ਹਨ। ਭਾਈ ਮੰਗੂ ਨੇ 'ਮਸਵੀ ਮੌਲਾਨਾ ਰੂਮੀ' ਦਾ ਪੰਜਾਬੀ ਉਲਥਾ ਕਥਾ-ਪੱਧਤੀ ਉਤੇ ਤਿਆਰ ਕੀਤਾ ਅਤੇ ਭਾਈ ਗਾੜ੍ਹੂ ਨੇ 'ਕੀਮੀਆਏ ਸਆਦਤ' ਦੇ ਆਧਾਰ 'ਤੇ 'ਪਾਰਸਭਾਗ' ਦੀ ਰਚਨਾ ਕੀਤੀ। ਭਾਈ ਗਾੜ੍ਹੂ ਫ਼ਾਰਸੀ ਜਾਣਨ ਵਾਲਾ ਇਕ ਪ੍ਰਸਿੱਧ ਵਿਦਵਾਨ ਸੀ। ਸ਼ੁਰੂ ਤੋਂ ਹੀ ਉਸ ਨੇ ਅਧਿਆਤਮਿਕ ਵਿਦਿਆ ਦਾ ਬੋਧ ਪ੍ਰਾਪਤ ਕੀਤਾ ਅਤੇ ਸ਼ਾਹਦਰਾ ਵਿਚ ਫ਼ਾਰਸੀ ਦੇ ਧਰਮ ਗ੍ਰੰਥਾਂ ਦਾ ਭਰਪੂਰ ਗਿਆਨ ਪ੍ਰਾਪਤ ਕੀਤਾ।

'ਪਾਰਸਭਾਗ' ਦੀ ਰਚਨਾ ਕਦ ਹੋਈ ? ਇਸ ਬਾਰੇ ਨ ਅੰਦਰਲੇ ਅਤੇ ਨ ਬਾਹਰਲੇ ਪ੍ਰਮਾਣ ਉਪਲਬਧ ਹਨ। ਪਰ ਅਨੁਮਾਨ ਹੈ ਕਿ ਇਸ ਦੀ ਰਚਨਾ ਭਾਈ ਅੱਡਣ ਸ਼ਾਹ ਦੇ ਸ਼ਾਹਦਰਾ ਦੇ ਨਿਵਾਸ-ਕਾਲ (1734-1754 ਈ.) ਵਿਚ ਹੋਈ ਹੋਵੇਗੀ।

ਇਸ ਪੁਸਤਕ ਵਿਚ ਮੁਸਲਮਾਨਾਂ ਦੀਆਂ ਅਧਿਆਤਮਿਕ, ਧਾਰਮਿਕ, ਰਹੱਸਾਤਮਕ, ਨੈਤਿਕ ਅਤੇ ਸਦਾਚਾਰਿਕ ਸਮਸਿਆਵਾਂ ਅਤੇ ਉਨ੍ਹਾਂ ਸੰਬੰਧੀ ਸਿੱਧਾਂਤਾਂ ਦਾ ਵਿਸ਼ਲੇਸ਼ਣ ਹੋਇਆ ਹੈ। ਇਸ ਵਿਚ ਪਹਿਲਾਂ ਚਾਰ ਅਧਿਆਇ ਹਨ—ਆਪੇ ਦੀ ਪਛਾਣ, ਭਗਵੰਤ ਦੀ ਪਛਾਣ, ਮਾਇਆ ਦੀ ਪਛਾਣ ਅਤੇ ਪਰਲੋਕ ਦੀ ਪਛਾਣ। ਇਸ ਤੋਂ ਅਗੇ ਚਾਰ ਪ੍ਰਕਰਣ ਹਨ ਜੋ ਅਗੋਂ ਸਰਗ-ਬੱਧ ਹਨ ਅਤੇ ਜਿਨ੍ਹਾਂ ਵਿਚ ਮਨੁੱਖ ਦੇ ਜੀਵਨ ਦੇ ਵਖਰੇ ਵਖਰੇ ਪੱਖਾਂ ਉਤੇ ਝਾਤ ਪਾਈ ਗਈ ਹੈ। ਇਸ ਤਰ੍ਹਾਂ ਇਹ ਰਚਨਾ ਮਨੁੱਖ ਦੇ ਜੀਵਨ ਸੰਬੰਧੀ ਵਿਸ਼ਵਕੋਸ਼ੀ ਮਹੱਤਵ ਰਖਦੀ ਹੈ। ਇਸ ਦੇ ਪਹਿਲੇ ਭਾਗ ਵਿਚ ਅਨੁਵਾਦਕ ਮੂਲ ਤੋਂ ਬਹੁਤ ਨਹੀਂ ਹਟਿਆ, ਪਰ ਬਾਦ ਵਿਚ ਉਸ ਨੇ ਬਹੁਤ ਖੁਲ੍ਹ ਲਈ ਹੈ ਅਤੇ ਵਿਸ਼ਲੇਸ਼ਣ ਵੇਲੇ ਇਸ ਦਾ ਆਕਾਰ ਬਹੁਤ ਵਿਸਤ੍ਰਿਤ ਕਰ ਦਿੱਤਾ ਹੈ। ਅਨੁਵਾਦਕ ਨੇ ਵਿਸਤਾਰ ਵਿਚ ਪੈਣ ਲਗਿਆ ਆਪਣੀ ਸੰਪ੍ਰਦਾਇਕ ਅਧਿਆਤਮਿਕਤਾ ਦਾ ਪਲ੍ਹ ਨਹੀਂ ਤਿਆਗਿਆ। ਇਸ ਲਈ ਅਨੇਕ ਸੇਵਾਪੰਥੀ ਮਾਨਤਾਵਾਂ ਦੀ ਸਥਾਪਨਾ ਇਸ ਵਿਚ ਸਹਿਜ ਸੁਭਾਵਿਕ ਹੋ ਗਈ ਹੈ। ਇਸ ਦਾ ਪਹਿਲਾ ਕੁਝ ਹਿੱਸਾ ਪ੍ਰੋ. ਪ੍ਰੀਤਮ ਸਿੰਘ ਨੇ ਪੰਜਾਬੀ ਵਿਚ ਸੰਪਾਦਿਤ ਕੀਤਾ ਹੈ, ਪਰ ਦੇਵਨਾਗਰੀ ਵਿਚ ਬਹੁਤ ਪਹਿਲਾਂ ਕਿਤੇ ਬੰਬਈ ਵਿਚ ਇਹ ਛਪਿਆ ਸੀ। ਇਸ ਰਚਨਾ ਦਾ ਮਹੱਤਵ ਇਸ ਗੱਲ ਤੋਂ ਵੀ ਆਂਕਿਆ ਜਾ ਸਕਦਾ ਹੈ ਕਿ ਹਿੰਦੀ ਵਿਚ ਡਾ. (ਸ੍ਰੀਮਤੀ) ਕਾਂਤਾ ਸ਼ਰਮਾ ਨੇ ਇਸ ਉਤੇ ਖੋਜ ਕਰਕੇ ਪੀ-ਐਚ.ਡੀ. ਦੀ ਉਪਾਧੀ ਪ੍ਰਾਪਤ ਕੀਤੀ ਹੈ।

ਡਾ. ਗੁਰਮੁਖ ਸਿੰਘ ਨੇ ਸੰਨ 1983 ਈ. ਵਿਚ 'ਪਾਰਸਭਾਗ' ਨੂੰ ਸੰਪਾਦਿਤ ਕਰਕੇ ਲਾਹੌਰ ਬੁਕ ਸ਼ਾਪ ਲੁਧਿਆਣਾ ਵਲੋਂ ਛਾਪਿਆ ਹੈ।

ਇਸ ਪੁਸਤਕ ਦਾ ਸਮੁੱਚਾ ਵਾਤਾਵਰਣ ਬੜਾ ਗੰਭੀਰ ਅਤੇ ਦਾਰਸ਼ਨਿਕ ਹੈ। ਕਿਤੇ ਕਿਤੇ ਵਿਆਖਿਆਤ-ਮਕ ਸ਼ੈਲੀ ਦੇ ਦਰਸ਼ਨ ਵੀ ਹੋ ਜਾਂਦੇ ਹਨ। ਸਿੱਧਾਂਤਾਂ ਦੇ ਸਪੱਸ਼ਟੀਕਰਣ ਲਈ ਦ੍ਰਿਸ਼ਟਾਂਤਾਂ, ਅਲੰਕਾਰਾਂ ਦੀ ਵਰਤੋਂ ਵੀ ਕੀਤੀ ਗਈ ਹੈ। ਪਰ ਸਮੁੱਚੇ ਤੌਰ 'ਤੇ ਇਸ ਦੀ ਸ਼ੈਲੀ ਬੜੀ ਬੋਝਲ ਅਤੇ ਅਕਾਊ ਹੈ—ਕੁਝ ਵਿਸ਼ੇ ਕਰਕੇ, ਕੁਝ ਭਾਸ਼ਾ ਕਰਕੇ ਅਤੇ ਕੁਝ ਲੰਮੇ ਵਾਕਾਂ ਕਰਕੇ। ਫਲਸਰੂਪ ਰੋਚਕਤਾ ਨਾਂ ਦੀ ਕੋਈ ਗੱਲ ਇਸ ਵਿਚ ਨਹੀਂ ਮਿਲਦੀ। ਕਥਾ-ਕਾਰੀ ਪ੍ਰਵ੍ਰਿੱਤੀਆਂ ਕਿਤੇ ਕਿਤੇ ਮਿਲ ਜਾਂਦੀਆਂ ਹਨ। ਇਸ ਦੀ ਭਾਸ਼ਾ ਦਾ ਸਰੂਪ ਹਿੰਦਵੀ ਜਾਂ ਸਾਧ ਭਾਖਾ ਵਾਲਾ ਹੈ, ਥਾਂ ਪਰ ਥਾਂ ਪੰਜਾਬੀ ਭਾਸ਼ਾ ਆਪਣਾ ਅਧਿਕਾਰ ਜਮਾਉਣ ਦਾ ਯਤਨ ਕਰਦੀ ਹੈ। ਫ਼ਾਰਸੀ ਗ੍ਰੰਥ ਦਾ ਉਲਥਾ ਹੋਣ ਦੇ ਬਾਵਜੂਦ ਇਸ ਰਚਨਾ ਦੀ ਸ਼ਬਦਾਵਲੀ ਭਾਰਤੀ ਵਿਰਸੇ ਨਾਲ ਸੰਬੰਧ ਰਖਦੀ ਹੈ। ਅਰਬੀ ਫ਼ਾਰਸੀ ਦੇ ਸ਼ਬਦ ਬਹੁਤ ਘਟ ਵਰਤੇ ਗਏ ਹਨ ਅਤੇ ਜੋ ਵਰਤੇ ਗਏ ਹਨ, ਉਹ ਵੀ ਪੰਜਾਬੀ ਬੋਲਚਾਲ ਵਿਚ ਆਮ ਰਚ-ਮਿਚ ਚੁਕੇ ਸਨ।

**ਪਾਰਬ੍ਰਹਮ** : ਵਾਹਿਗੁਰੂ ਦਾ ਇਕ ਪ੍ਰਯਾਯਵਾਚੀ ਜੋ ਸੰਸਕ੍ਰਿਤ ਦੇ 'ਪਾਰਬ੍ਰਹਮ' ਦਾ ਤਦਭਵ ਰੂਪ ਹੈ। ਇਸ ਦਾ ਅਰਥ ਹੈ ਜਗਤ ਤੋਂ ਪਰੇ ਜੋ ਨਿਰਗੁਣ ਬ੍ਰਹਮ ਹੈ, ਜਿਸ ਦਾ ਕੋਈ ਸਰੂਪ, ਗੁਣ ਜਾਂ ਉਪਾਧੀ ਨਹੀਂ ਹੈ। ਗੁਰਬਾਣੀ ਅੰਦਰ ਪਰਮਸੱਤਾ ਦੇ ਵਾਚਕ ਨਾਂਵਾਂ ਵਿਚ ਇਸ ਸ਼ਬਦ ਨੂੰ ਸ਼ਾਮਲ ਕੀਤਾ ਗਿਆ ਹੈ—*ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ। ਮਧੁਸੂਦਨ ਦਾਮੋਦਰ ਸੁਆਮੀ।*(ਗੁ.ਗ੍ਰੰ.1082)। ਸਿਰੀ ਰਾਗ ਵਿਚ ਵੀ ਇਸ ਨੂੰ ਪਰਮ-ਸੱਤਾ ਦਾ ਵਾਚਕ ਦਸਿਆ ਗਿਆ ਹੈ—*ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ।* (ਗੁ.ਗ੍ਰੰ.70)।

**ਪਾਰੋ, ਭਾਈ** : ਪੰਜਾਬ ਦੇ ਕਪੂਰਥਲਾ ਜ਼ਿਲ੍ਹਾ ਦੇ ਡੱਲਾ ਪਿੰਡ ਦਾ ਰਹਿਣ ਵਾਲਾ ਜੁਲਕਾ ਜਾਤਿ ਦਾ ਇਕ ਖਤ੍ਰੀ ਸਿੱਖ, ਜਿਸ ਨੇ ਗੁਰੂ ਅੰਗਦ ਦੇਵ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ ਸੀ। ਗੁਰੂ-ਭਗਤੀ ਅਤੇ ਚਾਰਿਤ੍ਰਿਕ ਪਵਿੱਤਰਤਾ ਕਰਕੇ ਇਹ ਬਹੁਤ ਪ੍ਰਸਿੱਧ ਸੀ। ਭਾਈ ਗੁਰਦਾਸ ਨੇ ਆਪਣੀ ੧੧ਵੀਂ ਵਾਰ (15) ਵਿਚ ਲਿਖਿਆ ਹੈ—*ਪਾਰੋ ਝੁਲਕਾ ਪਰਮਹੰਸੁ ਪੂਰੇ ਸਤਿਗੁਰ ਕਿਰਪਾ ਧਾਰੀ।* ਇਸ ਦੀ ਸੇਵਾ-ਸਾਧਨਾ ਅਤੇ ਸਿਦਕ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਨੇ ਇਸ ਨੂੰ 'ਪਰਮਹੰਸ' ਹੋਣ ਦਾ ਮਾਣ ਬਖ਼ਸ਼ਿਆ ਸੀ।

ਗੁਰੂ ਅੰਗਦ ਦੇਵ ਤੋਂ ਬਾਦ ਇਹ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਰਹਿਣ ਲਗਾ। ਆਪਣੇ ਪਿੰਡ ਤੋਂ ਇਹ ਨਿੱਤ ਘੋੜੇ 'ਤੇ ਸਵਾਰ ਹੋ ਕੇ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਲਈ ਗੋਇੰਦਵਾਲ ਆਉਂਦਾ। ਗੁਰੂ ਜੀ ਨੇ ਇਸ ਨੂੰ ਪ੍ਰਚਾਰਕ ਥਾਪ ਕੇ ਇਕ ਮੰਜੀ ਦੀ ਜ਼ਿੰਮੇਵਾਰੀ ਪ੍ਰਦਾਨ ਕੀਤੀ। ਇਸ ਦੇ ਪ੍ਰਚਾਰ ਦੇ ਫਲਸਰੂਪ ਕਈ ਮੁਸਲਮਾਨ ਵੀ ਗੁਰੂ ਅਮਰਦਾਸ ਜੀ ਦੇ ਸਿੱਖ ਬਣ ਗਏ। ਇਸ ਸੰਬੰਧ ਵਿਚ ਦਿੱਲੀ ਦੇ ਇਕ ਘੋੜਿਆਂ ਦੇ ਵਪਾਰੀ ਅਲਾਹਯਾਰ (ਵੇਖੋ) ਦਾ ਨਾਂ ਵਿਸ਼ੇਸ਼ ਉੱਲੇਖਯੋਗ ਹੈ।

ਆਪਣਾ ਅੰਤ-ਕਾਲ ਨੇੜੇ ਆਇਆ ਵੇਖ ਕੇ ਇਸ ਨੇ ਆਪਣਾ ਸਭ ਕੁਝ ਦਾਨ ਕਰ ਦਿੱਤਾ, ਸਿਵਾਏ ਇਕ ਘੋੜੇ ਦੇ, ਜਿਸ ਉਤੇ ਚੜ੍ਹ ਕੇ ਇਹ ਨਿੱਤ ਗੁਰੂ-ਦਰਸ਼ਨ ਲਈ ਜਾਂਦਾ ਸੀ। ਉਹ ਘੋੜਾ ਇਸ ਨੇ ਗੁਰੂ ਜੀ ਨੂੰ ਭੇਟਾ ਕਰਨ ਲਈ ਕਹਿ ਦਿੱਤਾ। ਇਸ ਦੇ ਦੇਹਾਂਤ 'ਤੇ ਗੁਰੂ ਅਮਰਦਾਸ ਜੀ ਨੇ ਆਪਣੇ ਪੁੱਤਰ ਬਾਬਾ ਮੋਹਰੀ ਨੂੰ ਪਰਚਾਵਣੀ ਲਈ ਭੇਜਿਆ। ਬਾਦ ਵਿਚ ਇਸ ਦੇ ਪਰਿਵਾਰ ਵਿਚੋਂ ਭਾਈ ਨਾਰਾਇਣ ਦਾਸ ਨੇ ਆਪਣੀ ਪੁੱਤਰੀ ਦਾ ਵਿਆਹ ਗੁਰੂ ਹਰਿਗੋਬਿੰਦ ਜੀ ਨਾਲ ਕੀਤਾ।

**ਪਾਲ ਸਿੰਘ ਆਰਿਫ਼, ਸੰਤ** (1873-1958 ਈ.) : ਇਕ ਧਰਮ-ਸਾਧਕ ਜਿਸ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਪੱਧਰੀ ਪਿੰਡ ਵਿਚ ਭਾਈ ਗੁਰਦਿਤ ਸਿੰਘ ਸੰਧੂ ਦੇ ਘਰ ਮਾਈ ਸਾਹਿਬ ਕੌਰ ਦੀ ਕੁੱਖੋਂ 4 ਦਸੰਬਰ 1873 ਈ. ਨੂੰ ਹੋਇਆ। ਇਸ ਨੇ ਬਚਪਨ ਵਿਚ ਪਿੰਡ ਦੇ ਗ੍ਰੰਥੀ ਕੋਲੋਂ ਪੰਜਾਬੀ ਅਤੇ ਇਕ ਮੁਸਲਮਾਨ ਕੋਲੋਂ ਉਰਦੂ ਸਿਖੀ। ਇਸ ਦੇ ਮਨ ਵਿਚ ਸ਼ੁਰੂ ਤੋਂ ਹੀ ਲੋਕ ਪੱਧਰ ਦੀ ਤੁਕਬੰਦੀ ਕਰਨ ਦਾ ਸ਼ੌਕ ਪੈਦਾ ਹੋ ਗਿਆ। ਇਹ ਅਕਸਰ ਧਰਮੀ ਬੰਦਿਆਂ ਦੀ ਸੰਗਤ ਵਿਚ ਰਹਿੰਦਾ। 21 ਵਰ੍ਹਿਆਂ ਦੀ ਉਮਰ ਵਿਚ ਇਹ ਬ੍ਰਿਟਿਸ਼-ਬਰਮੀ ਫ਼ੌਜ ਵਿਚ ਭਰਤੀ ਹੋ ਕੇ ਬਰਮਾ ਚਲਾ ਗਿਆ ਅਤੇ ਅਧਿਕਤਰ ਮਾਂਡਲੇ ਹੀ ਰਿਹਾ। ਉਥੇ ਇਹ ਹਵਾਲਦਾਰ ਹਾਕਿਮ ਸਿੰਘ

'ਆਰਿਫ਼' ਦੇ ਸੰਪਰਕ ਵਿਚ ਆਇਆ ਜੋ ਅਧਿਆਤਮਿਕ ਸਾਧਨਾ ਵਿਚ ਬਹੁਤ ਰੁਚੀ ਰਖਦਾ ਸੀ। ਉਸ ਦੇ ਨਿਕਟ ਸੰਪਰਕ ਕਾਰਣ ਇਸ ਨੂੰ ਵੀ 'ਆਰਿਫ਼' (ਆਤਮ ਗਿਆਨੀ) ਕਿਹਾ ਜਾਣ ਲਗਿਆ। ਸੇਵਾ-ਮੁਕਤੀ ਤੋਂ ਬਾਦ ਇਹ ਆਪਣੇ ਪਿੰਡ ਪਰਤ ਆਇਆ ਅਤੇ ਧਰਮ ਉਪਦੇਸ਼ ਕਰਨਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਇਸ ਨੇ 'ਆਰਿਫ਼' ਨਾਂ ਦਾ ਇਕ ਵਖਰਾ ਉਪ-ਸੰਪ੍ਰਦਾਇ ਵਿਕਸਿਤ ਕਰਨਾ ਸ਼ੁਰੂ ਕਰ ਦਿੱਤਾ ਜਿਸ ਦਾ ਬੁਨਿਆਦੀ ਰੂਪ ਤਾਂ ਭਾਵੇਂ ਸਿੱਖ ਧਰਮ ਵਾਲਾ ਸੀ, ਪਰ ਉਸ ਦੇ ਅਨੁਸ਼ਠਾਨ ਸੂਫ਼ੀਆਨਾ ਸਨ।

ਇਸ ਦੀ ਰੁਚੀ ਲੌਕਿਕ ਪੱਧਰ ਦੀ ਕਵਿਤਾ ਕਰਨ ਵਿਚ ਬਹੁਤ ਅਧਿਕ ਸੀ। ਸੰਨ 1896 ਈ. ਤੋਂ ਹੀ ਇਸ ਨੇ ਆਪਣਾ ਕਲਾਮ ਛਪਵਾਉਣਾ ਸ਼ੁਰੂ ਕਰ ਦਿੱਤਾ। ਸੰਨ 1949 ਈ. ਵਿਚ ਇਸ ਨੇ ਆਪਣੀ ਸਾਰੀ ਕਾਵਿ-ਰਚਨਾ ਨੂੰ ਇਕੱਠਾ ਕਰਕੇ 1250 ਪੰਨਿਆਂ ਦੇ ਇਕ ਸੰਗ੍ਰਹਿ 'ਆਰਿਫ਼ ਪ੍ਰਕਾਸ਼' ਵਿਚ ਛਾਪ ਦਿੱਤਾ। ਇਸ ਦਾ 19 ਜੂਨ 1958 ਈ. (5 ਹਾੜ, 2015 ਬਿ.) ਨੂੰ ਆਪਣੇ ਪਿੰਡ ਵਿਚ ਦੇਹਾਂਤ ਹੋਇਆ। ਉਥੇ ਹੀ ਪਿੰਡ ਤੋਂ ਬਾਹਿਰ ਇਸ ਦਾ ਸਮਾਰਕ ਬਣਾਇਆ ਗਿਆ ਜਿਥੇ ਹਰ ਸਾਲ 5 ਹਾੜ ਨੂੰ ਇਸ ਦੇ ਸ਼ਰਧਾਲੂ ਇਕੱਠੇ ਹੁੰਦੇ ਹਨ।

**ਪਿਸ਼ੌਰਾ ਸਿੰਘ, ਕੰਵਰ** (1821-1845 ਈ.) : ਮਹਾਰਾਜਾ ਰਣਜੀਤ ਸਿੰਘ ਦਾ ਰਾਣੀ ਦਯਾ ਕੌਰ ਦੀ ਕੁੱਖੋਂ ਸੰਨ 1821 ਈ. ਵਿਚ ਪੈਦਾ ਹੋਇਆ ਪੁੱਤਰ ਜੋ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਤੋਂ ਬਾਦ ਆਪਣੇ ਵੱਡੇ ਭਰਾ ਕੰਵਰ ਕਸ਼ਮੀਰਾ ਸਿੰਘ ਸਹਿਤ ਗੁਮਨਾਮੀ ਦੀ ਹਾਲਤ ਵਿਚੋਂ ਉਭਰ ਕੇ ਸਾਹਮਣੇ ਆਇਆ ਅਤੇ ਲਾਹੌਰ ਦਰਬਾਰ ਉਤੇ ਰਾਜ- ਅਧਿਕਾਰ ਜਮਾਉਣ ਦੀ ਇੱਛਾ ਨੂੰ ਵਿਕਸਿਤ ਕਰਨ ਲਗਾ। ਇਨ੍ਹਾਂ ਵਲੋਂ ਸਿਆਲਕੋਟ ਵਿਚ ਕੀਤੀ ਕਾਰਵਾਈ ਨੂੰ ਲਾਹੌਰ ਦਰਬਾਰ ਵਲੋਂ ਦਬਾ ਦਿੱਤਾ ਗਿਆ। ਇਹ ਦੋਵੇਂ ਭਰਾ ਬਾਬਾ ਬੀਰ ਸਿੰਘ ਦੇ ਡੇਰੇ ਵਿਚ ਜਾ ਲੁਕੇ। ਹੀਰਾ ਸਿੰਘ ਡੋਗਰੇ ਵਲੋਂ ਬਾਬੇ ਦੇ ਡੇਰੇ ਉਤੇ ਕੀਤੀ ਸੈਨਿਕ ਕਾਰਵਾਈ ਵਿਚ ਕਸ਼ਮੀਰਾ ਸਿੰਘ ਮਾਰਿਆ ਗਿਆ, ਪਰ ਇਹ ਡੇਰੇ ਤੋਂ ਬਚ ਕੇ ਨਿਕਲਣ ਉਪਰੰਤ ਲਾਹੌਰ ਪਹੁੰਚਿਆ ਤਾਂ ਜੋ ਹੀਰਾ ਸਿੰਘ ਡੋਗਰੇ ਨਾਲ ਸੁਲਹ-ਸਫ਼ਾਈ ਹੋ ਸਕੇ ਪਰ ਸਫਲ ਨ ਹੋ ਸਕਣ ਕਰਕੇ ਇਹ ਇਧਰ ਉਧਰ ਫਿਰਦਾ ਰਿਹਾ। ਦਸੰਬਰ 1844 ਈ. ਵਿਚ ਇਸ ਨੇ ਅੰਗ੍ਰੇਜ਼ਾਂ ਤਕ ਪਹੁੰਚ ਕੀਤੀ ਕਿ ਡੋਗਰਿਆਂ ਵਿਰੁੱਧ ਇਸ ਦੀ ਮਦਦ ਕੀਤੀ ਜਾਵੇ। ਅੰਗ੍ਰੇਜ਼ਾਂ ਵਲੋਂ ਕਿਸੇ ਪ੍ਰਕਾਰ ਦੀ ਸਹਾਇਤਾ ਨ ਮਿਲ ਸਕਣ ਕਾਰਣ ਇਹ ਜਨਵਰੀ 1845 ਈ. ਵਿਚ ਲਾਹੌਰ ਪਰਤ ਆਇਆ। ਇਸ ਦੇ ਆਉਣ ਨਾਲ ਸਿੱਖ ਫ਼ੌਜਾਂ ਵਲੋਂ ਦਲੀਪ ਸਿੰਘ ਦੀ ਥਾਂ ਇਸ ਨੂੰ ਮਹਾਰਾਜਾ ਬਣਾਉਣ ਦੀ ਯੋਜਨਾ ਦੀ ਭਿਣਕ ਮਹਾਰਾਣੀ ਜਿੰਦਾਂ ਨੂੰ ਪਈ। ਉਸ ਨੇ ਇਸ ਦਾ ਆਦਰ ਸਤਿਕਾਰ ਕੀਤਾ ਅਤੇ ਤੋਹਫ਼ੇ ਵੀ ਦਿਤੇ ਅਤੇ ਸਿਆਲਕੋਟ ਦੀ ਜਾਗੀਰ ਵਿਚ ਵਾਧਾ ਕਰਨ ਦਾ ਬਚਨ ਵੀ ਦਿੱਤਾ। ਇਸ ਦੌਰਾਨ ਮਹਾਰਾਣੀ ਨੇ ਫ਼ੌਜ ਨੂੰ ਆਪਣੇ ਵਲ ਕਰ ਲਿਆ ਅਤੇ ਇਸ ਨੂੰ ਆਪਣੀ ਜਾਗੀਰ ਵਲ ਚਲੇ ਜਾਣ ਲਈ ਕਿਹਾ। ਜਵਾਹਰ ਸਿੰਘ ਨੇ ਵਜ਼ੀਰ ਬਣਨ 'ਤੇ ਇਸ ਉਤੇ ਫ਼ੌਜੀ ਕਾਰਵਾਈ ਕੀਤੀ। ਇਹ ਬਚ ਕੇ ਨਿਕਲ ਗਿਆ ਅਤੇ ਇਧਰ ਉਧਰ ਭਟਕਣ ਤੋਂ ਬਾਦ ਜੁਲਾਈ 1845 ਈ. ਵਿਚ ਇਸ ਨੇ ਆਪਣੀ ਥੋੜੀ ਬਹੁਤੀ ਫ਼ੌਜ ਨਾਲ ਅਟਕ ਦੇ ਕਿਲ੍ਹੇ ਉਤੇ ਕਬਜ਼ਾ ਕਰ ਲਿਆ ਅਤੇ ਆਪਣੇ ਆਪ ਨੂੰ ਪੰਜਾਬ ਦਾ ਸ਼ਾਸਕ ਘੋਸ਼ਿਤ ਕਰ ਦਿੱਤਾ। ਇਸ ਨੇ ਖ਼ੈਬਰ ਅਤੇ ਜੇਹਲਮ ਦੇ ਫ਼ੌਜੀ ਅਧਿਕਾਰੀਆ ਤੋਂ ਮਦਦ ਹਾਸਲ ਕਰਨ ਦਾ ਯਤਨ ਵੀ ਕੀਤਾ। ਜਵਾਹਰ ਸਿੰਘ ਨੇ ਸ. ਚਤਰ ਸਿੰਘ ਅਟਾਰੀਵਾਲਾ ਅਤੇ ਫਤਹਿ ਖ਼ਾਨ ਟਿਵਾਣਾ ਨੂੰ ਇਸ ਉਤੇ ਫ਼ੌਜਕਸ਼ੀ ਲਈ ਭੇਜਿਆ। ਇਸ ਨੇ ਇਸ ਸ਼ਰਤ ਉਤੇ 30 ਅਗਸਤ 1845 ਈ. ਨੂੰ ਆਤਮ-ਸਮਰਪਣ ਕਰ ਦਿੱਤਾ ਕਿ ਇਸ ਨੂੰ ਸੁਰਖਿਅਤ ਢੰਗ ਨਾਲ ਲਾਹੌਰ ਪਹੁੰਚਾਇਆ ਜਾਏ ਅਤੇ ਸਿਆਲਕੋਟ ਦੀ ਜਾਗੀਰ ਬਰਕਰਾਰ ਰਖੀ ਜਾਏ। ਲਾਹੌਰ ਪਹੁੰਚਣ ਤੋਂ ਪਹਿਲਾਂ ਜਵਾਹਰ ਸਿੰਘ ਨੇ ਫਤਹਿ ਖ਼ਾਨ ਟਿਵਾਣਾ ਨੂੰ ਆਦੇਸ਼ ਦਿੱਤਾ ਕਿ ਪਿਸ਼ੌਰਾ ਸਿੰਘ ਨੂੰ ਖ਼ਤਮ ਕਰ ਦਿਓ। ਟਿਵਾਣਾ ਪਿਸ਼ੌਰਾ ਸਿੰਘ ਨੂੰ ਅਟਕ ਵਾਪਸ ਲੈ ਗਿਆ ਅਤੇ ਉਥੇ ਇਸ ਦਾ ਗਲਾ ਘੁਟ ਕੇ ਮਾਰ ਦਿੱਤਾ।

**ਪਿੰਗਲਵਾੜਾ** (ਸੰਸਥਾ) : ਪੰਜਾਬ ਦੇ ਅੰਮ੍ਰਿਤਸਰ ਨਗਰ ਵਿਚ ਸਥਾਪਿਤ ਇਕ ਅਦੁੱਤੀ ਸੰਸਥਾ ਜਿਸ ਦਾ ਮਨੋਰਥ ਦੁਖੀਆਂ ਦਾ ਦਰਦ ਵੰਡਾਉਣਾ ਹੈ। ਇਸ ਦੇ ਸੰਸਥਾਪਕ ਭਗਤ ਪੂਰਨ ਸਿੰਘ (ਵੇਖੋ) ਦੇ ਮਨ ਵਿਚ ਅਜਿਹਾ ਕਰਨ ਦਾ ਖਿਆਲ ਕਿਵੇਂ ਪੈਦਾ ਹੋਇਆ ਇਸ ਦਾ ਆਪਣਾ ਇਤਿਹਾਸ ਹੈ। ਗੁਰਦੁਆਰਾ ਡੇਹਰਾ ਸਾਹਿਬ ਵਿਚ ਸੇਵਾ

ਕਰਦਿਆਂ ਉਨ੍ਹਾਂ ਨੇ ਇਕ ਚਾਰ ਸਾਲ ਦਾ ਚਲਣੋਂ ਫਿਰਨੋਂ ਮਜਬੂਰ ਬਾਲਕ ਵੇਖਿਆ ਅਤੇ ਉਸ ਦੀ ਦੇਖ-ਰੇਖ ਦੀ ਜ਼ਿੰਮੇਵਾਰੀ ਆਪਣੇ ਸਿਰ ਉਤੇ ਲਈ। ਉਨ੍ਹਾਂ ਨੇ ਉਸ ਲਾਚਾਰ ਬੱਚੇ ਨੂੰ 14 ਸਾਲ ਤਕ ਆਪਣੇ ਮੋਢਿਆਂ ਉਤੇ ਚੁਕ ਕੇ ਘੁੰਮਾਇਆ ਅਤੇ ਵੱਡਾ ਕੀਤਾ। ਉਸ ਵਕਤ ਭਗਤ ਪੂਰਨ ਸਿੰਘ ਪਾਸ ਉਸ ਬਾਲਕ ਨੂੰ ਠਹਿਰਾਉਣ ਦੀ ਕੋਈ ਵਿਵਸਥਾ ਨਹੀਂ ਸੀ। ਭਗਤ ਜੀ ਦੇ ਜੀਵਨ ਦਾ ਉਹ ਸਮਾ ਤਿਆਗ ਅਤੇ ਨਿਸ਼ਕਾਮ ਸੇਵਾ-ਭਾਵ ਦੀ ਕੁਠਾਲੀ ਵਿਚ ਆਪਣੇ ਆਪ ਨੂੰ ਢਾਲਣ ਦਾ ਸੀ। ਉਨ੍ਹਾਂ ਨੇ ਲਾਇਬ੍ਰੇਰੀਆਂ ਵਿਚ ਜਾ ਕੇ ਉਹ ਸਾਹਿਤ ਪੜ੍ਹਿਆ ਜਿਸ ਵਿਚ ਸਮਾਜ ਦੀਆਂ ਇਨ੍ਹਾਂ ਸਮਸਿਆਵਾਂ ਬਾਰੇ ਕੁਝ ਦਸਿਆ ਹੁੰਦਾ। ਦੇਸ਼ ਦੀ ਵੰਡ ਤੋਂ ਬਾਦ ਭਗਤ ਪੂਰਨ ਸਿੰਘ ਨੇ ਆਪਣੇ ਮਿਸ਼ਨ ਦੀ ਸਫਲਤਾ ਲਈ ਅੰਮ੍ਰਿਤਸਰ ਨੂੰ ਕੇਂਦਰ ਬਣਾਇਆ। ਇਥੇ ਆ ਕੇ ਉਨ੍ਹਾਂ ਨੇ ਪਹਿਲਾਂ ਸਮਾਜ ਸੇਵਾ ਦਾ ਇਕ ਕੈਂਪ ਸਥਾਪਿਤ ਕੀਤਾ ਅਤੇ ਜੁਲਾਈ 1952 ਈ. ਵਿਚ ਉਸ ਕੈਂਪ ਨੂੰ ਪੁਨਰ-ਵਾਸ ਵਿਭਾਗ ਵਲੋਂ ਅਲਾਟ ਹੋਈ ਇਮਾਰਤ ਵਿਚ ਜਾ ਕਾਇਮ ਕੀਤਾ। ਆਪਣੇ ਮਿਸ਼ਨ ਵਿਚ ਸਫਲ ਹੋਣ ਲਈ ਭਗਤ ਜੀ ਨੇ ਸੰਨ 1955 ਈ. ਵਿਚ ਤਹਿਸੀਲਪੁਰਾ, ਜੀ.ਟੀ.ਰੋਡ ਉਪਰ ਜਗ੍ਹਾ ਖ਼ਰੀਦ ਕੇ ਪਿੰਗਲਵਾੜੇ ਦੀ ਨੀਂਹ ਰਖੀ। 30 ਮਈ 1955 ਈ. ਨੂੰ ਉਥੇ 'ਪੂਰਨ ਪ੍ਰਿੰਟਿੰਗ ਪ੍ਰੈਸ' ਲਗਾ ਕੇ ਲੋਕਾਂ ਦੇ ਪੜ੍ਹਨ ਲਈ ਸਾਮਗ੍ਰੀ ਛਾਪਣੀ ਸ਼ੁਰੂ ਕੀਤੀ। 6 ਮਾਰਚ 1957 ਈ. ਨੂੰ ਪਿੰਗਲਵਾੜੇ ਨੂੰ 'ਆਲ ਇੰਡੀਆ ਪਿੰਗਲਵਾੜਾ ਸੁਸਾਇਟੀ' ਵਜੋਂ ਰਜਿਸਟਰ ਕਰਵਾਇਆ।

ਭਗਤ ਜੀ ਨੇ ਇਕ ਪਾਸੇ ਤਾਂ ਪਿੰਗਲਵਾੜੇ ਦਾ ਦਰਵਾਜ਼ਾ ਹਰ ਪ੍ਰਕਾਰ ਦੇ ਲਾਚਾਰ, ਗ਼ਰੀਬ, ਬਜ਼ੁਰਗ ਅਤੇ ਬੀਮਾਰ ਵਿਅਕਤੀਆਂ ਲਈ ਖੋਲ੍ਹ ਦਿੱਤਾ ਅਤੇ ਦੂਜੇ ਪਾਸੇ ਸਾਹਿਤ-ਸਾਮਗ੍ਰੀ ਛਾਪ ਕੇ ਸਮਾਜ ਦੀਆਂ ਇਨ੍ਹਾਂ ਗੰਭੀਰ ਸਮਸਿਆਵਾਂ ਬਾਰੇ ਲੋਕਾਂ ਨੂੰ ਸਚੇਤ ਕੀਤਾ। 88 ਵਰ੍ਹਿਆਂ ਦੀ ਉਮਰ ਤਕ ਭਗਤ ਜੀ ਨੇ ਇਸ ਸੰਸਥਾ ਦੀ ਸੇਵਾ ਪੂਰਾ ਮਨ ਲਾ ਕੇ ਕੀਤੀ। ਝੁਗੀਆਂ ਤੋਂ ਸ਼ੁਰੂ ਕਰਕੇ ਵੱਡੀਆਂ ਇਮਾਰਤਾਂ ਉਸਾਰ ਦਿੱਤੀਆਂ। 5 ਅਗਸਤ 1992 ਈ. ਨੂੰ ਭਗਤ ਹੋਰਾਂ ਦੀ ਮ੍ਰਿਤੂ ਤੋਂ ਬਾਦ ਇਸ ਪਿੰਗਲਵਾੜੇ ਦਾ ਕੰਮ-ਕਾਰ ਡਾ. ਇੰਦਰਜੀਤ ਕੌਰ ਚਲਾ ਰਹੀ ਹੈ। ਇਸ ਸੰਸਥਾ ਵਿਚ ਮਰੀਜ਼ਾਂ ਦੀ ਸੇਵਾ ਲਈ ਇਕ ਡਿਸਪੈਂਸਰੀ ਸਥਾਪਿਤ ਕੀਤੀ ਹੋਈ ਹੈ। ਮੈਡੀਕਲ ਜਾਂਚ ਲਈ ਲੈਬਾਰਟੀ ਵੀ ਬਣੀ ਹੋਈ ਹੈ। ਦਸ ਗਡੀਆਂ ਅਤੇ ਐਂਬੂਲੈਂਸਾਂ ਹਰ ਵਕਤ ਸੇਵਾ ਲਈ ਤਿਆਰ ਰਹਿੰਦੀਆਂ ਹਨ। ਮਰੀਜ਼ਾਂ ਦੀ ਸੇਵਾ ਲਈ 72 ਸੇਵਾਦਾਰਨੀਆਂ, 156 ਸੇਵਾਦਾਰ ਅਤੇ ਟਰੇਂਡ ਨਰਸਾਂ ਕੰਮ ਕਰ ਰਹੀਆਂ ਹਨ। ਮੰਦ-ਬੁੱਧੀ ਵਾਲੇ ਬੱਚਿਆਂ ਦੀ ਪੜ੍ਹਾਈ ਵਾਸਤੇ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।

ਇਸ ਪਿੰਗਲਵਾੜੇ ਦੀਆਂ ਅੰਮ੍ਰਿਤਸਰ ਤੋਂ ਇਲਾਵਾ ਗੋਇੰਦਵਾਲ, ਪੰਡੋਰੀ, ਜਲੰਧਰ, ਚੰਡੀਗੜ੍ਹ, ਸੰਗਰੂਰ, ਮਾਨਾਂਵਾਲਾ ਵਿਚ ਸ਼ਾਖਾਵਾਂ ਕਾਇਮ ਕੀਤੀਆਂ ਗਈਆਂ ਹਨ। ਇਨ੍ਹਾਂ ਸ਼ਾਖਾਵਾਂ ਵਿਚ ਲਗਭਗ 800 ਰੋਗੀਆਂ ਵਿਚ ਮਾਨਸਿਕ ਰੋਗੀ, ਅਧਰੰਗ, ਪੋਲੀਓ, ਮੰਦ-ਬੁੱਧੀ, ਗੂੰਗੇ ਬੋਲੇ, ਬਿਰਧ, ਟੀਬੀ ਵਾਲੇ, ਨੇਤਰਹੀਨ, ਮਿਰਗੀ ਦੇ ਰੋਗੀ, ਕੈਂਸਰ ਰੋਗੀ ਆਦਿ ਸ਼ਾਮਲ ਹਨ। ਝੁਗੀ ਝੌਂਪੜੀ ਵਾਲਿਆਂ ਬੱਚਿਆਂ ਲਈ ਅੰਮ੍ਰਿਤਸਰ ਵਿਚ 'ਭਗਤ ਪੂਰਨ ਸਿੰਘ ਬਾਲ ਵਿਦਿਆ ਮੰਦਿਰ' ਵੀ ਚਲਾਇਆ ਜਾ ਰਿਹਾ ਹੈ। ਇਸ ਵਿਚ ਲਗਭਗ 150 ਬੱਚਿਆਂ ਨੂੰ ਮੁਫ਼ਤ ਪੜ੍ਹਾਈ ਕਰਾਈ ਜਾਂਦੀ ਹੈ। ਇਸ ਤੋਂ ਇਲਾਵਾ ਪੂਰਨ ਸਿੰਘ ਆਦਰਸ਼ ਸਕੂਲ, ਬੁੱਟਰ ਕਲਾਂ ਕਾਦੀਆਂ ਜ਼ਿਲ੍ਹਾ ਗੁਰਦਾਸਪੁਰ ਵੀ ਹੈ ਜਿਸ ਵਿਚ ਲਗਭਗ ਤਿੰਨ ਸੌ ਬੱਚੇ ਮੁਫ਼ਤ ਪੜ੍ਹਾਈ ਕਰ ਰਹੇ ਹਨ। ਉਨ੍ਹਾਂ ਬੱਚਿਆਂ/ ਬੱਚੀਆਂ ਨੇ ਧਾਰਮਿਕ ਖੇਤਰ ਵਿਚ ਕਾਫ਼ੀ ਇਨਾਮ ਜਿਤੇ ਹਨ। ਪਿੰਗਲਵਾੜੇ ਦੇ ਅੰਤਰਗਤ ਦਰਜ਼ੀ ਦਾ ਕੰਮ, ਕੁਰਸੀਆਂ ਬੁਣਨ, ਮੋਮਬੱਤੀਆਂ, ਖਿਡੌਣੇ ਬਣਾਉਣ ਦੇ ਕੰਮ ਵੀ ਕਰਵਾਏ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਸਿਲਾਈ-ਕਢਾਈ ਅਤੇ ਟਾਈਪ ਦਾ ਕੰਮ ਵੀ ਸਿਖਾਇਆ ਜਾਂਦਾ ਹੈ।

ਪਿੰਗਲਵਾੜੇ ਦਾ ਸਾਲਾਨਾ ਬਜਟ ਸੰਨ 2002 ਤਕ ਤਿੰਨ ਕਰੋੜ ਦੇ ਨੇੜੇ ਤੇੜੇ ਰਿਹਾ ਹੈ। ਇਹ ਸਾਰਾ ਧਨ ਲੋਕਾਂ ਦੇ ਦਾਨ ਰਾਹੀਂ ਪ੍ਰਾਪਤ ਹੁੰਦਾ ਹੈ। ਇਸ ਤੋਂ ਇਲਾਵਾ, ਪੰਜ ਲੱਖ ਰੁਪਏ ਸਾਲਾਨਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੰਦੀ ਹੈ ਅਤੇ ਇਕ ਇਕ ਲੱਖ ਰੁਪਏ ਪੰਜਾਬ ਸਰਕਾਰ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਾਪਤ ਹੁੰਦੇ ਹਨ। ਮਰੀਜ਼ਾਂ ਦੇ ਖਾਣੇ ਉਤੇ 40 ਲੱਖ, ਦਵਾਈਆਂ ਉਤੇ 24 ਲੱਖ, ਕਰਮਚਾਰੀਆਂ ਦੀਆਂ ਤਨਖ਼ਾਹਾਂ ਉਤੇ 72 ਲੱਖ, ਮਰੀਜ਼ਾਂ ਦੇ ਬਿਸਤਰਿਆਂ ਉਤੇ 20 ਲੱਖ, ਸਫ਼ਾਈ ਵਾਲੇ ਕਪੜਿਆਂ ਦੀ ਧੁਲਾਈ ਉਤੇ 15 ਲੱਖ, ਦੁੱਧ-ਦਹੀਂ ਉਤੇ 24 ਲੱਖ ਅਤੇ ਇਮਾਰਤਾਂ ਦੀ ਉਸਾਰੀ ਅਤੇ ਮੁਰੰਮਤ ਉਤੇ 72 ਲੱਖ ਰੁਪਏ ਹਰ ਸਾਲ ਖ਼ਰਚ ਹੁੰਦੇ ਹਨ।

ਇਸ ਪਿੰਗਲਵਾੜੇ ਦੀ ਸਹਾਇਤਾ ਕੇਵਲ ਪੰਜਾਬ ਤਕ ਸੀਮਿਤ ਨਹੀਂ, ਪੰਜਾਬ ਤੋਂ ਬਾਹਰ ਵੀ ਕੁਦਰਤੀ ਆਫ਼ਤਾਂ ਦੇ ਸ਼ਿਕਾਰ ਲੋਕਾਂ ਦੀ ਮਦਦ ਵੀ ਕੀਤੀ ਜਾਂਦੀ ਹੈ। ਜਦੋਂ ਗੁਜਰਾਤ ਅਤੇ ਮਹਾਰਾਸ਼ਟਰ ਵਿਚ ਭੂਚਾਲ ਨਾਲ ਲੋਕੀਂ ਉਜੜੇ ਅਤੇ ਦੁਖੀ ਹੋਏ ਤਾਂ ਇਸ ਸੰਸਥਾ ਵਲੋਂ ਕੰਬਲ, ਦਵਾਈਆਂ, ਕਪੜੇ ਆਦਿ ਲੋਕਾਂ ਵਿਚ ਵੰਡਣ ਲਈ ਭੇਜੇ ਗਏ।

**ਪਿੰਜੌਰ** (ਕਸਬਾ) : ਹਰਿਆਣਾ ਪ੍ਰਾਂਤ ਵਿਚ ਕਾਲਕਾ ਨਗਰ ਦੇ ਨੇੜੇ ਕਾਲਕਾ-ਚੰਡੀਗੜ੍ਹ ਸੜਕ ਉਤੇ ਵਸਿਆ ਇਕ ਇਤਿਹਾਸਿਕ ਕਸਬਾ, ਜੋ ਕਦੇ ਪਟਿਆਲਾ ਰਿਆਸਤ ਵਿਚ ਸ਼ਾਮਲ ਸੀ ਅਤੇ ਜਿਥੇ ਇਕ ਸੁੰਦਰ ਬਾਗ਼ ਬਣਿਆ ਹੋਇਆ ਹੈ। ਕੁਝ ਇਤਿਹਾਸਕਾਰਾਂ ਅਨੁਸਾਰ ਇਸ ਨੂੰ ਫ਼ਿਰੋਜ਼ਸ਼ਾਹ ਤੁਗ਼ਲਕ ਨੇ ਬਣਵਾਇਆ ਸੀ ਅਤੇ ਕੁਝ ਲੇਖਕਾਂ ਨੇ ਇਸ ਨੂੰ ਔਰੰਗਜ਼ੇਬ ਬਾਦਸ਼ਾਹ ਦੇ ਇਕ ਅਹਿਲਕਾਰ ਫ਼ਿਦਾਈਖ਼ਾਨ ਨੇ ਆਪਣੀ ਜਾਗੀਰ ਵਿਚ ਉਸਰਵਾਇਆ ਸੀ। ਇਸ ਨੂੰ ਪਹਿਲਾਂ 'ਮੁਗ਼ਲ ਗਾਰਡਨ' ਕਿਹਾ ਜਾਂਦਾ ਸੀ, ਪਰ ਪਟਿਆਲਾ-ਪਤਿ ਮਹਾਰਾਜਾ ਯਾਦਵਿੰਦਰ ਸਿੰਘ ਦੇ ਸੰਨ 1974 ਈ. ਵਿਚ ਹੋਏ ਦੇਹਾਂਤ ਵੇਲੇ ਇਸ ਬਾਗ਼ ਨੂੰ ਉਨ੍ਹਾਂ ਦੀ ਯਾਦ ਨੂੰ ਸਮਰਪਿਤ ਕੀਤਾ ਗਿਆ।

ਇਸ ਬਾਗ਼ ਦੇ ਨੇੜੇ ਕਦੇ ਧਾਰਾ-ਮੰਡਪ ਨਾਂ ਦੇ ਯੋਗੀਆਂ ਦਾ ਡੇਰਾ ਸੀ। ਗੁਰੂ ਨਾਨਕ ਦੇਵ ਜੀ ਇਸ ਪਾਸੇ ਦੀ ਆਪਣੀ ਉਦਾਸੀ ਵੇਲੇ ਸੰਨ 1517 ਈ. ਵਿਚ ਇਥੇ ਆਏ ਸਨ ਅਤੇ ਯੋਗੀਆਂ ਨਾਲ ਗੋਸਟਿ ਕਰਕੇ ਹਠ-ਸਾਧਨਾ ਦੀ ਥਾਂ ਨਾਮ-ਸਾਧਨਾ ਦੀ ਅਹਿਮੀਅਤ ਨੂੰ ਦਰਸਾਇਆ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਇਕ ਥੜ੍ਹਾ ਸਾਹਿਬ ਸੀ, ਜਿਸ ਉਤੇ ਇਕ ਛੋਟਾ ਜਿਹਾ ਮੰਜੀ ਸਾਹਿਬ ਬਣਵਾਇਆ ਗਿਆ। ਪਟਿਅਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਆਪਣੇ ਰਾਜ- ਕਾਲ ਵਿਚ ਇਸ ਗੁਰੂ-ਧਾਮ ਦੀ ਸੁੰਦਰ ਇਮਾਰਤ ਬਣਵਾਈ, ਜੋ ਹੁਣ 'ਗੁਰਦੁਆਰਾ ਪਹਿਲੀ ਪਾਤਿਸ਼ਾਹੀ ਮੰਜੀ ਸਾਹਿਬ' ਵਜੋਂ ਪ੍ਰਸਿੱਧ ਹੈ। ਇਥੇ ਹਰ ਸਾਲ ਵਿਸਾਖ ਸੁਦੀ ੩ ਨੂੰ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਮੰਨਾਉਣ ਵਜੋਂ ਮੇਲਾ ਲਗਦਾ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ ਅਤੇ ਇਸ ਦੀ ਵਿਵਸਥਾ ਗੁਰਦੁਆਰਾ ਨਾਢਾ ਸਾਹਿਬ ਦੀ ਕਮੇਟੀ ਕਰਦੀ ਹੈ।

**ਪਿੰਜੌਰ ਵਾਲੀ ਪੋਥੀ :** ਬਾਬੇ ਮੋਹਨ ਵਾਲੀਆਂ ਪੋਥੀਆਂ ਵਿਚੋਂ ਇਕ, ਜੋ ਪਰਿਵਾਰਿਕ ਬਟਵਾਰੇ ਵੇਲੇ ਗੋਇੰਦਵਾਲ ਵਿਚ ਵਸਦੇ ਭੱਲਾ ਪਰਿਵਾਰ ਦੇ ਹਿੱਸੇ ਆਈ। ਇਹ ਪਰਿਵਾਰ ਪਹਿਲਾਂ ਹੋਤੀ-ਮਰਦਾਨ, ਫਿਰ ਪਟਿਆਲੇ ਅਤੇ ਹੁਣ ਪਿੰਜੌਰ (ਹਰਿਆਣਾ) ਵਿਚ ਵਸਦਾ ਹੈ। ਵੇਖੋ 'ਬਾਬੇ ਮੋਹਨ ਵਾਲੀਆਂ ਪੋਥੀਆਂ'।

**ਪੀਪਾ, ਭਗਤ :** ਇਕ ਪ੍ਰਸਿੱਧ ਭਗਤ ਜੋ ਪਹਿਲਾਂ ਰਾਜਸਥਾਨ ਦੀ ਰਿਆਸਤ ਗਗਰੌਨ ਦਾ ਰਾਜਾ ਸੀ। ਇਨ੍ਹਾਂ ਦੇ ਜਨਮ ਦੇ ਸਹੀ ਸਮੇਂ ਬਾਰੇ ਕੋਈ ਪ੍ਰਮਾਣਿਕ ਤੱਥ ਉਪਲਬਧ ਨਹੀਂ। ਵਖ ਵਖ ਵਿਦਵਾਨਾਂ ਦੇ ਵਿਚਾਰਾਂ ਨੂੰ ਸਮੋ ਕੇ ਆਚਾਰਯ ਪਰਸ਼ੁਰਾਮ ਚਤੁਰਵੇਦੀ (*ਉਤਰੀ ਭਾਰਤ ਕੀ ਸੰਤ-ਪਰੰਪਰਾ*) ਨੇ ਇਨ੍ਹਾਂ ਦਾ ਜਨਮ ਕਾਲ ਸੰ. 1465-75 ਬਿ. (ਸੰ.1408 -18 ਈ.) ਦੇ ਨੇੜੇ ਅਥਵਾ ਇਸ ਤੋਂ ਕੁਝ ਪਹਿਲਾਂ ਦਸਿਆ ਹੈ। ਬਚਪਨ ਤੋਂ ਹੀ ਆਪ ਦੇ ਮਨ ਵਿਚ ਵੈਰਾਗ ਦੀ ਭਾਵਨਾ ਵਿਕਸਿਤ ਹੋਣ ਲਗ ਗਈ ਸੀ ਅਤੇ ਰਾਜ-ਗੱਦੀ ਉਤੇ ਬੈਠਣ 'ਤੇ ਵੀ ਉਸੇ ਤਰ੍ਹਾਂ ਬਣੀ ਰਹੀ। ਸਾਧਾਂ-ਸੰਤਾਂ ਦੀ ਸੇਵਾ ਕਰਨ ਵਿਚ ਆਪ ਦਾ ਮਨ ਬਹੁਤ ਲਗਦਾ ਸੀ। ਆਪ ਸ਼ੁਰੂ ਵਿਚ ਦੇਵੀ ਦੇ ਉਪਾਸਕ ਸਨ, ਪਰ ਇਕ ਵੈਸ਼ਣਵ ਸਾਧੂ ਦੇ ਪ੍ਰਭਾਵ ਕਰਕੇ ਸੁਆਮੀ ਰਾਮਾਨੰਦ ਦੇ ਚੇਲੇ ਬਣ ਗਏ ਅਤੇ ਰਾਜ-ਭਾਗ ਛਡ ਕੇ ਅਧਿਆਤਮਿਕ ਜਿਗਿਆਸਾ ਦੀ ਤ੍ਰਿਪਤੀ ਲਈ ਤੀਰਥ-ਯਾਤ੍ਰਾ 'ਤੇ ਨਿਕਲ ਪਏ। ਆਪ ਦੀਆਂ 12 ਰਾਣੀਆਂ ਵਿਚੋਂ ਕੇਵਲ ਰਾਣੀ ਸੀਤਾ ਦੇਵੀ ਆਪ ਦੇ ਨਾਲ ਸੀ ਜੋ ਹਰ ਪ੍ਰਕਾਰ ਦੀਆਂ ਔਕੜਾਂ ਦਾ ਸਾਹਮਣਾ ਕਰਦੀ ਰਹੀ। ਦ੍ਵਾਰਿਕਾ ਪੁਰੀ ਦੀ ਯਾਤ੍ਰਾ ਵੇਲੇ ਇਕ ਨਿਰਧਨ ਮਿਤਰ ਦੀ ਸਹਾਇਤਾ ਲਈ ਦੋਹਾਂ ਪਤੀ-ਪਤਨੀ ਨੇ ਨਚ ਅਤੇ ਗਾ-ਵਜਾ ਕੇ ਧਨ ਇਕੱਠਾ ਕੀਤਾ। ਇਸ ਘਟਨਾ ਦੀ ਯਾਦ ਵਿਚ ਹੁਣ ਵੀ ਉਥੇ 'ਪੀਪਾ-ਵਟ' ਨਾਂ ਦਾ ਮਠ ਬਣਿਆ ਹੋਇਆ ਹੈ ਜਿਥੇ ਹਰ ਸਾਲ ਮੇਲਾ ਲਗਦਾ ਹੈ। ਗਗਰੌਨਗੜ੍ਹ ਵਿਚ ਵੀ ਆਪ ਦੀ ਗੱਦੀ ਮੌਜੂਦ ਹੈ।

ਪੀਪਾ ਜੀ ਦੇ ਨਾਂ ਨਾਲ ਸੰਬੰਧਿਤ ਦੋ ਪੋਥੀਆਂ (ਸ੍ਰੀ ਪੀਪਾ ਜੀ ਬਾਨੀ ਅਤੇ ਸਰਬ ਗੁਟਕਾ) ਦਾ ਜ਼ਿਕਰ ਮਿਲਦਾ ਹੈ, ਪਰ ਅਜੇ ਤਕ ਇਨ੍ਹਾਂ ਦੀ ਬਾਣੀ ਦਾ ਉਚਿਤ ਢੰਗ ਨਾਲ ਸੰਪਦਾਨ ਨਹੀਂ ਹੋਇਆ। ਆਪ ਨੇ ਸੱਤ ਰਾਗਾਂ ਵਿਚ 21 ਪਦਿਆਂ ਅਤੇ 11 ਸਾਖੀਆਂ (ਦੋਹਰਿਆਂ) ਦੀ

ਰਚਨਾ ਕੀਤੀ ਦਸੀ ਜਾਂਦੀ ਹੈ। ਆਪ ਦਾ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ (ਪੰਨਾ 695) ਵਿਚ ਸੰਕਲਿਤ ਇਕ ਸ਼ਬਦ ਮਿਲਦਾ ਹੈ ਜਿਸ ਵਿਚ 'ਰਹਾਉ' ਦੀਆਂ ਦੋ ਤੁਕਾਂ ਤੋਂ ਇਲਾਵਾ ਦੋ ਦੋ ਤੁਕਾਂ ਦੇ ਦੋ ਪਦੇ ਹਨ। ਇਸ ਵਿਚ ਆਪ ਨੇ ਅਦ੍ਵੈਤ-ਸਿੱਧਾਂਤ ਦੀ ਸਥਾਪਨਾ ਕਰਦਿਆਂ ਸਭ ਕੁਝ ਸ਼ਰੀਰ ਦੇ ਅੰਦਰ ਵਿਦਮਾਨ ਮੰਨਿਆ ਹੈ। ਅਸਲ ਵਿਚ, ਜੋ ਕੁਝ ਬ੍ਰਹਿਮੰਡ ਵਿਚ ਹੈ, ਉਹੀ ਪਿੰਡ (ਸ਼ਰੀਰ) ਵਿਚ ਮੌਜੂਦ ਹੈ। ਜੋ ਉਸ ਨੂੰ ਪਿੰਡ ਵਿਚ ਖੋਜਦਾ ਹੈ, ਉਹੀ ਉਸ ਨੂੰ ਪ੍ਰਾਪਤ ਕਰ ਲੈਂਦਾ ਹੈ, ਪਰ ਅਜਿਹੀ ਮਹਾਨ ਵਸਤੂ ਨੂੰ ਕੋਈ ਗੁਰੂ ਹੀ ਵਿਖਾ ਸਕਦਾ ਹੈ—*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ। ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ।* ਇਸ ਦੀ ਭਾਸ਼ਾ ਉਤੇ ਰਾਜਸਥਾਨੀ ਦਾ ਕਾਫ਼ੀ ਪ੍ਰਭਾਵ ਹੈ।

**ਪੀਰ** : ਫ਼ਾਰਸੀ ਦੇ ਇਸ ਸ਼ਬਦ ਦਾ ਮੂਲ ਅਰਥ ਹੈ ਬਿਰਧ ਵਿਅਕਤੀ। ਪਰ ਮੁਸਲਮਾਨ ਲੋਕ ਕਿਸੇ ਮਹਾਪੁਰਸ਼, ਮੁਰਸ਼ਿਦ ਜਾਂ ਪਥ-ਪ੍ਰਦਰਸ਼ਕ ਲਈ ਵੀ ਇਸ ਸ਼ਬਦ ਦੀ ਵਰਤੋਂ ਕਰਦੇ ਹਨ। ਇਸ ਲਈ ਸਚੇ ਅਰਥਾਂ ਵਿਚ 'ਪੀਰ' ਉਹ ਹੈ ਜੋ ਆਪਣੇ ਮੁਰੀਦ ਜਾਂ ਚੇਲੇ ਨੂੰ ਵਾਸਤਵਿਕਤਾ ਦੇ ਮਾਰਗ ਉਤੇ ਅਗੇ ਵਧਾ ਸਕੇ ਜਾਂ ਅਧਿਆਤਮਿਕ ਉੱਨਤੀ ਲਈ ਅਗਵਾਈ ਦੇ ਸਕੇ। ਇਸ ਪ੍ਰਕਾਰ ਦਾ ਗੁਣ ਜਾਂ ਸਮਰਥਾ ਪੀਰ ਨੂੰ ਕਿਸੇ ਮਾਰਗ-ਦਰਸ਼ਕ ਜਾਂ ਦਰਵੇਸ਼ ਤੋਂ ਪ੍ਰਾਪਤ ਹੁੰਦੀ ਹੈ, ਜਿਸ ਕਰਕੇ ਇਹ ਉਸ ਦਾ ਉਤਰਾਧਿਕਾਰੀ ਵੀ ਬਣਦਾ ਹੈ। ਇਸ ਦਾ ਨਿਵਾਸ ਵੀ ਆਮ ਤੌਰ 'ਤੇ ਕਿਸੇ ਦਰਵੇਸ਼ ਦੇ ਮਜ਼ਾਰ ਉਤੇ ਹੀ ਹੁੰਦਾ ਹੈ। ਇਨ੍ਹਾਂ ਪੀਰਾਂ ਦਾ ਆਪਣੇ ਪੈਰੋਕਾਰਾਂ ਉਤੇ ਬਹੁਤ ਪ੍ਰਭਾਵ ਰਹਿੰਦਾ ਹੈ ਅਤੇ ਇਨ੍ਹਾਂ ਦੀ ਗੱਲ ਨੂੰ ਬ੍ਰਹਮ-ਵਾਕ ਤੁਲ ਮਹੱਤਵ ਦਿੱਤਾ ਜਾਂਦਾ ਹੈ।

ਸੂਫ਼ੀ-ਸਾਧਨਾ ਵਿਚ ਸ਼ਰੀਅਤ ਅਤੇ ਤਰੀਕਤ ਦੀਆਂ ਮੰਜ਼ਿਲਾਂ ਨੂੰ ਪਾਰ ਕਰਨ ਵਿਚ ਪੀਰ ਦਾ ਬਹੁਤ ਯੋਗਦਾਨ ਹੈ। ਜਿਨ੍ਹਾਂ ਜਿਗਿਆਸੂਆਂ ਉਤੇ ਪੀਰ ਦੀ ਕ੍ਰਿਪਾ-ਦ੍ਰਿਸ਼ਟੀ ਹੋ ਜਾਂਦੀ ਹੈ, ਉਹ ਮਾਇਆਵੀ ਅੱਗ ਦੇ ਸੇਕ ਤੋਂ ਬਚ ਜਾਂਦੇ ਹਨ। ਬਾਬਾ ਫ਼ਰੀਦ ਅਨੁਸਾਰ—*ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾਂ ਅੰਚ ਨ ਲਾਗ।* (ਗੁ.ਗ੍ਰੰ.1382)।

ਭਗਤੀ-ਕਾਵਿ ਵਿਚ ਜੋ ਗੁਰੂ ਦਾ ਮਹੱਤਵ ਦਸਿਆ ਗਿਆ ਹੈ, ਉਸ ਦੀ ਪੀਰ ਦੇ ਮਹੱਤਵ ਨਾਲ ਕਾਫ਼ੀ ਸਮਾਨਤਾ ਹੈ। ਬਾਬਾ ਫ਼ਰੀਦ ਨੇ ਤਾਂ ਇਕ ਥਾਂ ਪੀਰ ਅਥਵਾ ਮੁਰਸ਼ਿਦ ਲਈ 'ਗੁਰੂ' ਸ਼ਬਦ ਦੀ ਵਰਤੋਂ ਵੀ ਕੀਤੀ ਹੈ—*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ।* (ਗੁ.ਗ੍ਰੰ.488)।

**ਪੀੜ੍ਹੀਆਂ** : ਜਦੋਂ ਗੁਰੂ ਅਮਰਦਾਸ ਜੀ ਨੇ ਸਿੱਖ ਧਰਮ ਦੇ ਪ੍ਰਚਾਰ ਨੂੰ ਵਿਵਸਥਿਤ ਰੂਪ ਦੇਣ ਲਈ 22 ਮੰਜੀਆਂ ਦੀ ਸਥਾਪਨਾ ਕੀਤੀ, ਤਾਂ ਉਦੋਂ ਇਸਤਰੀਆਂ ਵਿਚ ਧਰਮ-ਪ੍ਰਚਾਰ ਕਰਨ ਲਈ ਪੀੜ੍ਹੀਆਂ ਵੀ ਕਾਇਮ ਕੀਤੀਆਂ। ਇਹ ਪੀੜ੍ਹੀਆਂ ਕਿਤਨੀਆਂ ਸਨ ? ਇਸ ਬਾਰੇ ਕੋਈ ਸਹੀ ਜਾਣਕਾਰੀ ਉਪਲਬਧ ਨਹੀਂ ਹੈ, ਪਰ ਉਂਜ 92 ਤਕ ਇਨ੍ਹਾਂ ਦੀ ਗਿਣਤੀ ਕਲਪੀ ਗਈ ਹੈ। ਇਨ੍ਹਾਂ ਨੂੰ ਕਈ ਇਤਿਹਾਸ-ਕਾਰਾਂ ਨੇ ਪੀੜ੍ਹੇ ਲਿਖਿਆ ਹੈ। ਇਹ ਪੀੜ੍ਹੀਆਂ ਉਨ੍ਹਾਂ ਇਸਤਰੀਆਂ ਨੂੰ ਗੁਰੂ ਜੀ ਵਲੋਂ ਬਖ਼ਸ਼ੀਆਂ ਜਾਂਦੀਆਂ ਸਨ ਜੋ ਧਰਮ-ਕਰਮ ਵਿਚ ਨਿਪੁਣ ਹੁੰਦੀਆਂ ਸਨ। ਗੁਰੂ ਜੀ ਸਮਝਦੇ ਸਨ ਕਿ ਸਿੱਖ ਧਰਮ ਦੇ ਵਿਕਾਸ ਲਈ ਇਸਤਰੀਆਂ ਵਲੋਂ ਨਿਭਾਈ ਭੂਮਿਕਾ ਵਿਸ਼ੇਸ਼ ਮਹੱਤਵ ਰਖਦੀ ਸੀ, ਕਿਉਂਕਿ ਇਨ੍ਹਾਂ ਨੇ ਹੀ ਆਪਣੀਆਂ ਸੰਤਾਨਾਂ ਨੂੰ ਸਹੀ ਮਾਰਗ ਉਤੇ ਪਾਉਣ ਅਤੇ ਉਨ੍ਹਾਂ ਨੂੰ ਸਿੱਖ ਧਰਮ ਵਿਚ ਦ੍ਰਿੜ ਕਰਨ ਦਾ ਸਭਿਆਚਾਰਿਕ ਕਰਮ ਕਰਨਾ ਸੀ। ਇਹ ਇਸਤਰੀਆਂ ਪਿੰਡ ਪਿੰਡ ਅਤੇ ਘਰ ਘਰ ਜਾ ਕੇ ਸਿੱਖੀ ਦਾ ਪ੍ਰਚਾਰ ਕਰਦੀਆਂ ਸਨ। ਜਿਤਨੀ ਆਤਮ-ਨਿਸ਼ਠਾ ਅਤੇ ਸਿਦਕ ਨਾਲ ਇਨ੍ਹਾਂ ਨੇ ਆਪਣਾ ਕਰਤੱਵ ਨਿਭਾਇਆ, ਇਤਨਾ ਮੰਜੀਦਾਰ ਵੀ ਨਹੀਂ ਨਿਭਾ ਸਕੇ ਸਨ।

**ਪੀੜ੍ਹੇ** : ਵੇਖੋ 'ਪੀੜ੍ਹੀਆਂ'।

**ਪੁਆਤ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦਾ ਇਕ ਪਿੰਡ ਜੋ ਮਾਛੀਵਾੜੇ ਤੋਂ 8 ਕਿ.ਮੀ. ਪੂਰਬ ਵਲ ਸਥਿਤ ਹੈ। ਚਮਕੌਰ ਤੋਂ ਮਾਛੀਵਾੜੇ ਵਲ ਆਉਂਦਿਆਂ ਦਸਮ ਗੁਰੂ ਜੀ ਇਸ ਪਿੰਡ ਵਿਚ ਬਿਰਾਜੇ ਸਨ। ਪਰ ਸੰਨ 1947 ਈ. ਤਕ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਕੋਈ ਗੁਰੂ-ਧਾਮ ਬਣਿਆ ਹੋਇਆ ਨਹੀਂ ਸੀ। ਪੰਜਾਬ ਦੇ ਬਟਵਾਰੇ ਤੋਂ ਬਾਦ ਪਿੰਡ ਵਾਲਿਆਂ ਨੇ ਮੁਸਲਮਾਨਾਂ ਵਲੋਂ ਛਡੇ ਇਕ ਘਰ ਵਿਚ ਗੁਰਦੁਆਰਾ ਬਣਾ ਲਿਆ ਹੈ।

**ਪੁਆਧੜਾ/ਪਵਾਦੜਾ** (ਪਿੰਡ) : ਪੰਜਾਬ ਦੇ ਜਲੰਧਰ ਜ਼ਿਲ੍ਹੇ

ਦਾ ਇਕ ਪੁਰਾਤਨ ਪਿੰਡ ਜੋ ਫਿਲੌਰ ਤੋਂ ਲਗਭਗ 16 ਕਿ.ਮੀ. ਪੱਛਮ ਵਲ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਨੂਰ ਮਹਲ ਤੋਂ ਮਾਲਵੇ ਵਲ ਧਰਮ-ਪ੍ਰਚਾਰ ਲਈ ਗੁਰੂ ਹਰਿ ਰਾਇ ਜੀ ਇਥੇ ਕੁਝ ਸਮੇਂ ਲਈ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਸ੍ਰੀ ਗੁਰੂ ਹਰਿ ਰਾਇ ਸਾਹਿਬ ਪਾਤਿਸ਼ਾਹੀ ਸਤਵੀਂ' ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਸੇਵਾ ਸੰਭਾਲ ਸਥਾਨਕ ਸੰਗਤ ਕਰਦੀ ਹੈ।

**ਪੁਸ਼ਕਰ** (ਤੀਰਥ) : ਇਕ ਪ੍ਰਸਿੱਧ ਹਿੰਦੂ ਤੀਰਥ ਜੋ ਰਾਜਸਥਾਨ ਪ੍ਰਦੇਸ਼ ਵਿਚ ਅਜਮੇਰ ਨਗਰ ਤੋਂ ਲਗਭਗ 13 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਇਸ ਦੇ ਨਾਂ ਬਾਰੇ ਪੌਰਾਣਿਕ ਕਥਾ ਹੈ ਕਿ ਇਕ ਵਾਰ ਬ੍ਰਹਮਾ ਨੇ ਯੱਗ ਕਰਨ ਦਾ ਸੰਕਲਪ ਕੀਤਾ, ਪਰ ਉਸ ਨੂੰ ਧਰਤੀ ਉਤੇ ਯੱਗ ਕਰਨ ਲਈ ਕੋਈ ਸ਼ੁਭ ਥਾਂ ਨਜ਼ਰ ਨ ਆਈ। ਫਿਰ ਉਸ ਨੇ ਇਕ ਪੁਸ਼ਪ (ਫੁਲ) ਧਰਤੀ ਉਤੇ ਸੁਟਿਆ। ਇਹ ਫੁਲ ਖਿੰਡ ਕੇ ਤਿੰਨ ਥਾਂਵਾਂ ਉਤੇ ਡਿਗਿਆ। ਉਨ੍ਹਾਂ ਤਿੰਨ ਥਾਂਵਾਂ 'ਤੇ ਨਿਰਮਲ ਜਲ ਦੇ ਸਰੋਤ ਫੁਟ ਪਏ। ਬ੍ਰਹਮਾ ਨੇ ਇਨ੍ਹਾਂ ਜਲ ਸਰੋਤਾਂ ਵਾਲੀ ਥਾਂ ਉਤੇ ਯੱਗ ਕੀਤਾ ਜਿਸ ਵਿਚ ਅਨੇਕ ਦੇਵੀ ਦੇਵਤੇ ਸ਼ਾਮਲ ਹੋਏ। 'ਪੁਸ਼ਪ' ਨਾਲ ਸੰਬੰਧਿਤ ਹੋਣ ਕਰਕੇ ਇਸ ਤੀਰਥ ਦਾ ਨਾਂ 'ਪੁਸ਼ਕਰ' ਪ੍ਰਚਲਿਤ ਹੋ ਗਿਆ। ਉਨ੍ਹਾਂ ਜਲ-ਸਰੋਤਾਂ ਨਾਲ ਜੋ ਝੀਲ ਬਣੀ ਉਸ ਨੂੰ 'ਪੁਸ਼ਕਰ ਝੀਲ' ਕਿਹਾ ਜਾਣ ਲਗਿਆ। ਇਸ ਝੀਲ ਦੇ ਕੰਢੇ 52 ਘਾਟ ਬਣੇ ਹੋਏ ਹਨ, ਜਿਨ੍ਹਾਂ ਦਾ ਸੰਬੰਧ ਕਿਸੇ ਦੇਵੀ ਦੇਵਤਾ, ਰਿਆਸਤ ਜਾਂ ਦੈਵੀ ਪੁਰਸ਼ ਨਾਲ ਹੈ। ਪੁਸ਼ਕਰ ਵਿਚ ਲਗਭਗ 400 ਨਿੱਕੇ ਵੱਡੇ ਦੇਵੀ ਦੇਵਤਿਆਂ ਦੇ ਮੰਦਿਰ ਹਨ। ਬ੍ਰਹਮਾ ਦਾ ਮੰਦਿਰ ਝੀਲ ਤੋਂ ਥੋੜਾ ਹਟਵਾਂ ਤ੍ਰਿਪੋਲੀਆ ਦਰਵਾਜ਼ੇ ਦੇ ਨੇੜੇ ਹੈ। ਬ੍ਰਹਮਾ ਦਾ ਵਿਸ਼ਵ ਭਰ ਵਿਚ ਇਕੋ ਇਕ ਮੰਦਿਰ ਹੈ, ਜਿਥੇ ਅਕਸਰ ਬਹੁਤ ਰੌਣਕ ਰਹਿੰਦੀ ਹੈ।

ਸਿੱਖ ਇਤਿਹਾਸ ਅਨੁਸਾਰ ਦੱਖਣ ਦੀ ਉਦਾਸੀ ਤੋਂ ਪਰਤਦੇ ਹੋਇਆਂ ਗੁਰੂ ਨਾਨਕ ਦੇਵ ਜੀ ਨੇ ਇਥੇ ਚਰਣ ਪਾਏ ਸਨ ਅਤੇ ਉਥੇ ਮੌਜੂਦ ਸਾਧਾਂ ਨਾਲ ਗੋਸਟਿ ਵੀ ਕੀਤੀ ਸੀ। ਝੀਲ ਦੀ ਜਿਸ ਘਾਟ ਉਤੇ ਗੁਰੂ ਨਾਨਕ ਦੇਵ ਜੀ ਬੈਠੇ ਸਨ, ਉਸ ਥਾਂ ਉਤੇ ਦੱਖਣ ਨੂੰ ਜਾਂਦਿਆਂ ਗੁਰੂ ਗੋਬਿੰਦ ਸਿੰਘ ਜੀ ਵੀ ਬੈਠੇ ਸਨ ਅਤੇ ਇਸ਼ਨਾਨ ਕਰਨ ਤੋਂ ਬਾਦ ਉਥੋਂ ਦੇ ਲੋਕਾਂ ਨੂੰ ਖ਼ਾਲਸਾ ਪੰਥ ਦੇ ਸਰੂਪ ਬਾਰੇ ਦਸਿਆ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਉਥੇ ਪਧਾਰਨ ਕਰਕੇ ਉਸ ਘਾਟ ਦਾ ਨਾਂ 'ਗੋਬਿੰਦ ਘਾਟ' ਰਖ ਦਿੱਤਾ ਗਿਆ। ਬਾਦ ਵਿਚ ਇਸ ਦੇ ਕਈ ਨਾਂ ਬਦਲੇ ਗਏ, ਅਜ-ਕਲ ਇਸ ਦਾ ਨਾਂ 'ਗਊ (ਗੋ) ਘਾਟ' ਪ੍ਰਚਲਿਤ ਹੈ। ਉਂਜ ਇਸ ਘਾਟ ਉਤੇ ਬਣੇ ਇਕ ਪੁਰਾਣੇ ਮੰਦਿਰ ਦੀ ਦੀਵਾਰ ਵਿਚ ਲਗੇ ਇਕ ਪੱਥਰ ਉਤੇ ਚਾਰ ਲਿਪੀਆਂ (ਗੁਰਮੁਖੀ, ਦੇਵਨਾਗਰੀ, ਫ਼ਾਰਸੀ ਅਤੇ ਰੋਮਨ ਵਿਚ) 'ਗੋਬਿੰਦ ਘਾਟ' ਉਕਰਿਆ ਹੋਇਆ ਹੈ। ਉਦੋਂ ਪੰਡਿਤ ਚੇਤਨ ਦਾਸ ਨੇ ਨਾਲ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਥੋਂ ਦੇ ਮੁੱਖ ਮੁੱਖ ਤੀਰਥ ਵਿਖਾਏ। ਉਸ ਦੀ ਛੇਵੀਂ ਪੀੜ੍ਹੀ ਦਾ ਪੰਡਿਤ ਮਦਨ ਸਿੰਘ ਅਤੇ ਉਸ ਦਾ ਪੁੱਤਰ ਜਸਵੰਤ ਸਿੰਘ ਸਿੱਖ ਯਾਤ੍ਰੀਆਂ ਨੂੰ ਗੁਰੂ ਸਾਹਿਬਾਨ ਦੇ ਉਥੇ ਆਗਮਨ ਸੰਬੰਧੀ ਬ੍ਰਿੱਤਾਂਤ ਸੁਣਾ ਕੇ ਦਖਣਾ ਲੈਂਦੇ ਹਨ। ਉਨ੍ਹਾਂ ਕੋਲ ਭੋਜ-ਪੱਤਰ ਉਤੇ ਲਿਖਿਆ ਦਸਮ ਗੁਰੂ ਜੀ ਦਾ ਇਕ ਹੁਕਮਨਾਮਾ ਵੀ ਹੈ ਜਿਸ ਦੀ ਵਸਤੂ, ਭਾਸ਼ਾ-ਸ਼ੈਲੀ ਅਤੇ ਲਿਖਣ-ਵਿਧੀ ਪ੍ਰਮਾਣਿਕ ਹੁਕਮਨਾਮਿਆਂ ਨਾਲ ਮੇਲ ਨਹੀਂ ਖਾਂਦੀ। ਲਗਦਾ ਹੈ ਪੰਡਿਆਂ ਨੇ ਸਿੱਖ ਸ਼ਰਧਾਲੂਆਂ ਤੋਂ ਪੂਜਾ ਲੈਣ ਦਾ ਜੁਗਾੜ ਕੀਤਾ ਹੋਇਆ ਹੈ। ਗਿਆਨੀ ਜ਼ੈਲ ਸਿੰਘ ਨੇ ਆਪਣੇ ਰਾਸ਼ਟਰਪਤੀ ਕਾਲ ਵਿਚ ਇਥੇ ਆਉਣ ਵੇਲੇ ਰਾਜਸਥਾਨ ਦੇ ਪ੍ਰਸ਼ਾਸਕੀ ਢਾਂਚੇ ਤੋਂ ਸੋਨੇ ਦੀ ਝਾਲ ਵਾਲੇ ਫਰੇਮ ਵਿਚ ਇਸ ਹੁਕਮਨਾਮੇ ਨੂੰ ਜੜਵਾਇਆ ਸੀ। ਇਸ ਤੋਂ ਇਲਾਵਾ ਸੰਮਤ 1762 ਬਿ. ਦੀ ਲਿਖੀ ਹੋਈ ਇਕ ਹੱਥ-ਲਿਖਿਤ ਬੀੜ ਵੀ ਸੰਭਾਲੀ ਹੋਈ ਹੈ।

ਪੁਸ਼ਕਰ ਵਿਚ ਸਿੱਖ ਆਬਾਦੀ ਨ ਹੋਣ ਕਾਰਣ ਗੁਰੂ ਸਾਹਿਬਾਂ ਦੀ ਛੋਹ ਵਾਲੇ ਸਥਾਨ ਦੀ ਨਿਸ਼ਾਨਦੇਹੀ ਨਹੀਂ ਹੋ ਸਕੀ। ਕਹਿੰਦੇ ਹਨ ਕਿ ਗੋਬਿੰਦ ਘਾਟ ਦੇ ਪ੍ਰਵੇਸ਼ ਦਵਾਰ ਦੇ ਉਪਰਲੇ ਕਮਰੇ ਵਿਚ ਕੋਈ ਨਿਰਮਲਾ ਸੰਤ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦਾ ਹੁੰਦਾ ਸੀ, ਪਰ ਹੁਣ ਅਜਿਹੀ ਕੋਈ ਵਿਵਸਥਾ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਕੋਟਾ ਵਾਲੇ ਸੰਤਾਂ ਦੇ ਉਦਮ ਨਾਲ 'ਗੁਰਦੁਆਰਾ ਗੁਰੂ ਸਿੰਘ ਸਭਾ' ਪੁਸ਼ਕਰ ਨਗਰ ਦੇ ਪੂਰਬ ਵਾਲੇ ਪਾਸੇ ਬਣਿਆ ਹੋਇਆ ਹੈ। ਇਮਾਰਤ ਵੀ ਕਾਫ਼ੀ ਸੁੰਦਰ ਹੈ। ਇਸ ਗੁਰਦੁਆਰੇ ਦੀ ਵਿਵਸਥਾ ਸ੍ਰੀ ਗੁਰੂ ਸਿੰਘ ਸਭਾ ਅਜਮੇਰ ਹੀ ਕਰਦੀ ਹੈ। ਇਹ ਸਿੰਘ ਸਭਾ ਪਿਛਲੇ ਕਈ ਦਹਾਕਿਆਂ ਤੋਂ ਉਦਮ ਕਰ ਰਹੀ ਹੈ ਕਿ 'ਗੋਬਿੰਦ ਘਾਟ' ਦੇ ਨੇੜੇ ਗੁਰੂ ਗੋਬਿੰਦ ਸਿੰਘ ਦੀ ਯਾਦਗਾਰ ਬਣਾਈ

ਜਾਏ। ਇਸ ਸੰਬੰਧ ਵਿਚ 'ਜੈਪੁਰ ਘਾਟ' ਉਤੇ 500 ਵਰਗ ਮੀਟਰ ਜਗ੍ਹਾ ਮਿਲ ਵੀ ਗਈ ਸੀ, ਪਰ ਅਜੇ ਇਮਾਰਤ ਦੀ ਉਸਾਰੀ ਨਹੀਂ ਹੋ ਸਕੀ। ਹਾਂ, ਸ੍ਰੀ ਰੰਗ ਜੀ ਮੰਦਿਰ ਤੋਂ ਜੈਪੁਰ ਘਾਟ ਤਕ ਦੇ ਮਾਰਗ ਨੂੰ ਨਗਰ ਪਾਲਿਕਾ ਪੁਸ਼ਕਰ ਵਲੋਂ 'ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ' ਨਾਂ ਦਿੱਤਾ ਜਾ ਚੁਕਿਆ ਹੈ।

**ਪੁੰਨ** : ਇਹ ਸਸੰਕ੍ਰਿਤ ਦੇ 'ਪੁਣ੍ਯ' ਸ਼ਬਦ ਦਾ ਤਦਭਵ ਰੂਪ ਹੈ। ਇਸ ਨੂੰ 'ਸੁਕ੍ਰਿਤ' ਵੀ ਕਿਹਾ ਜਾਂਦਾ ਹੈ। ਇਸ ਦਾ ਮੂਲ ਸੰਬੰਧ ਮੁਕਤੀ ਜਾਂ ਸਵਰਗ ਦੀ ਪ੍ਰਾਪਤੀ ਨਾਲ ਹੈ। ਭਾਰਤ ਦੀਆਂ ਸਾਰੀਆਂ ਆਸਤਿਕ ਪਰੰਪਰਾਵਾਂ ਅਤੇ ਬੌਧ-ਮਤ ਤੇ ਜੈਨ-ਮਤ ਵਿਚ ਵੀ ਪੁੰਨ ਨੂੰ ਪ੍ਰਵਾਨਗੀ ਮਿਲੀ ਹੈ। ਪੁੰਨ ਦਾ ਮੂਲ ਆਧਾਰ ਕੋਈ ਵਿਸ਼ੇਸ਼ ਕਰਮ ਮੰਨਿਆ ਜਾਂਦਾ ਹੈ। ਇਹ ਕਰਮ ਸਾਤਵਿਕ ਹੁੰਦਾ ਹੈ ਅਤੇ ਇਸ ਨੂੰ ਕਰਨ ਪਿਛੇ ਸਵਰਗ ਦੀ ਪ੍ਰਾਪਤੀ ਦੀ ਕਾਮਨਾ ਆਪਣੀ ਭੂਮਿਕਾ ਨਿਭਾਉਂਦੀ ਹੈ।

ਸਾਰਿਆਂ ਮਤਾਂ ਵਿਚ ਧਰਮ ਅਨੁਸਾਰ ਕੀਤੇ ਆਚਰਣ ਨੂੰ ਪੁੰਨ-ਕਰਮ ਮੰਨਿਆ ਜਾਂਦਾ ਹੈ। ਪੁੰਨ-ਕਰਮ ਸੁਖ-ਫਲ-ਦਾਇਕ ਹੈ। ਇਸ ਦੇ ਉਲਟ ਪਾਪ (ਵੇਖੋ) ਕਰਮ ਦੁਖ-ਫਲ-ਦਾਇਕ ਹੈ। ਇਹ ਦੋਵੇਂ ਇਕ ਦੂਜੇ ਦੇ ਪ੍ਰਤਿਦੁਅੰਦੀ ਹਨ।

ਗੁਰਬਾਣੀ ਵਿਚ ਵੀ ਪੁੰਨ ਕਰਮ ਕਰਨ ਉਤੇ ਬਲ ਦਿੱਤਾ ਗਿਆ ਹੈ। ਗੁਰੂ ਰਾਮਦਾਸ ਜੀ ਨੇ ਕਿਹਾ ਹੈ—*ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ। ਕਰਿ ਡੰਡਉਤ ਪੁਨੁ ਵਡਾ ਹੇ।*(ਗੁ.ਗ੍ਰੰ.13)। ਨਿਸ਼ਕਾਮ ਭਾਵ ਨਾਲ ਕੀਤੇ ਪੁੰਨ-ਕਰਮ ਹੀ ਲਾਭਦਾਇਕ ਹਨ। ਦ੍ਵੈਤ-ਭਾਵ ਨਾਲ ਕੀਤੇ ਪੁੰਨ ਜਮਕਾਲ ਦੇ ਵਸ ਪਾਣ ਵਾਲੇ ਸਿੱਧ ਹੁੰਦੇ ਹਨ—*ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ। ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ।*(ਗੁ.ਗ੍ਰੰ.1414)।

ਸਭ ਤੋਂ ਵੱਡਾ ਪੁੰਨ ਹਉਮੈ ਨੂੰ ਮਾਰਨਾ ਹੈ। ਹਉਮੈ ਸਭ ਪੁੰਨਾਂ ਦਾ ਨਾਸ਼ ਕਰਦੀ ਹੈ। 'ਸੁਖਮਨੀ' ਬਾਣੀ ਵਿਚ ਇਸ ਤੱਥ ਵਲ ਸੰਕੇਤ ਕੀਤਾ ਗਿਆ ਹੈ। ਆਸਾ ਰਾਗ ਵਿਚ ਵੀ ਗੁਰੂ ਅਰਜਨ ਦੇਵ ਜੀ ਨੇ ਜਿਗਿਆਸੂ ਨੂੰ ਚੇਤਾਵਨੀ ਦਿੱਤੀ ਹੈ ਕਿ ਪਰਮਾਤਮਾ ਹਰ ਵਕਤ ਪ੍ਰਾਣੀ ਦੇ ਸੰਗ-ਸਾਥ ਹੈ, ਫਿਰ ਪਾਪ ਕਿਉਂ ਕੀਤੇ ਜਾਣ। ਇਸ ਲਈ 'ਸੁਕ੍ਰਿਤ' (ਪੁੰਨ) ਕਰਕੇ ਨਾਮ ਜਪਣਾ ਚਾਹੀਦਾ ਹੈ ਤਾਂ ਜੋ ਨਰਕਾਂ ਵਿਚ ਜਾਣ ਤੋਂ ਬਚਿਆ ਜਾ ਸਕੇ—*ਸੰਗਿ ਦੇਖੈ ਕਰਣਾਹਾਰਾ ਕਾਇ ਪਾਪੁ ਕਮਾਈਐ। ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ।*(ਗੁ.ਗ੍ਰੰ.461)।

**ਪੁਰਹੀਰਾਂ** (ਪਿੰਡ) : ਪੰਜਾਬ ਦੇ ਹੁਸ਼ਿਆਰਪੁਰ ਨਗਰ ਤੋਂ ਲਗਭਗ 4 ਕਿ.ਮੀ. ਦੀ ਵਿਥ ਉਤੇ ਹੁਸ਼ਿਆਰਪੁਰ-ਫਗਵਾੜਾ ਸੜਕ ਉਤੇ ਵਸਿਆ ਇਕ ਪਿੰਡ ਜਿਸ ਪਾਸ ਚੋਅ ਦੇ ਕੰਢੇ ਗੁਰੂ ਹਰਿਗੋਬਿੰਦ ਸਾਹਿਬ ਗਰਨਾ ਪਿੰਡ ਤੋਂ ਕੀਰਤਪੁਰ ਨੂੰ ਜਾਂਦਿਆਂ ਇਕ ਰਾਤ ਲਈ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਸਾਦ ਵਿਚ ਪਹਿਲਾਂ ਇਥੇ ਇਕ ਮੰਜੀ ਸਾਹਿਬ ਬਣਾਇਆ ਗਿਆ ਸੀ। ਇਸ ਗੁਰੂ-ਧਾਮ ਨੂੰ 'ਗੁਰਦੁਆਰਾ ਜ਼ਾਹਿਰਾ ਜ਼ਹੂਰ' ਕਹਿੰਦੇ ਹਨ। ਹੁਣ ਇਸ ਦੀ ਪੰਜ ਮੰਜ਼ਲੀ ਖ਼ੂਬਸੂਰਤ ਇਮਾਰਤ ਉਸਰ ਚੁਕੀ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਥੇ ਗੁਰੂ ਹਰਿਗੋਬਿੰਦ ਜੀ ਦਾ ਜਨਮ-ਦਿਨ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ। ਹਰ ਫਰਵਰੀ ਮਹੀਨੇ ਦੀ ਬਸੰਤ ਪੰਚਮੀ ਵਾਲੇ ਦਿਨ ਇਥੇ ਬਹੁਤ ਵੱਡਾ ਧਾਰਮਿਕ ਮੇਲਾ ਲਗਦਾ ਹੈ, ਜਿਸ ਵਿਚ ਸ਼ਾਮਲ ਹੋਣ ਲਈ ਦੂਰ ਦੂਰ ਤੋਂ ਸੰਗਤਾਂ ਆਉਂਦੀਆਂ ਹਨ।

**ਪੁਰਖ** : ਇਹ ਸੰਸਕ੍ਰਿਤ ਦੇ 'ਪੁਰੁਸ਼' ਸ਼ਬਦ ਦਾ ਤਦਭਵ ਰੂਪ ਹੈ। ਪੁਰਸ਼ ਰੂਪ ਵਿਚ ਪਰਮ-ਸੱਤਾ ਦੀ ਕਲਪਨਾ ਬਹੁਤ ਪੁਰਾਤਨ ਹੈ। 'ਰਿਗਵੇਦ' ਦੇ 'ਪੁਰਸ਼ ਸੂਕ੍ਤ' ਅਨੁਸਾਰ ਪੁਰਸ਼ ਤੋਂ ਭਿੰਨ ਕਿਸੇ ਹੋਰ ਸੱਤਾ ਦਾ ਅਭਾਵ ਹੈ।

ਸਾਂਖ੍ਯ-ਦਰਸਨ ਵਿਚ ਪੁਰਸ਼ ਆਤਮਾ ਦਾ ਵਾਚਕ ਹੈ। ਪ੍ਰਕ੍ਰਿਤੀ ਭੋਗ੍ਯ ਹੈ, ਜੜ ਪ੍ਰਕ੍ਰਿਤੀ ਨੂੰ ਕਿਸੇ ਅਧਿਸ਼ਠਾਨ (ਵਾਸ ਜਾਂ ਆਧਾਰ) ਦੀ ਲੋੜ ਹੈ। ਇਹ ਅਧਿਸ਼ਠਾਨ ਪੁਰਸ਼ ਰੂਪ ਵਿਚ ਪ੍ਰਾਪਤ ਹੁੰਦਾ ਹੈ। ਪ੍ਰਕ੍ਰਿਤੀ ਤ੍ਰਿਗੁਣਾਤਮਕ ਹੈ ਅਤੇ ਪੁਰਸ਼ ਤ੍ਰਿਗੁਣਾਂ ਤੋਂ ਰਹਿਤ ਅਤੇ ਨਿਸ਼ਕ੍ਰਿਯ ਹੈ। ਚੇਤਨਾ ਇਸ ਦਾ ਸਰੂਪ ਹੈ, ਧਰਮ ਨਹੀਂ। ਜੜ ਪ੍ਰਕ੍ਰਿਤੀ ਨਾਲ ਇਸ ਦਾ ਸੰਬੰਧ ਨਹੀਂ ਹੋ ਸਕਦਾ। ਕੇਵਲ ਪੁਰਸ਼ ਦੇ ਨੇੜੇ ਜਾਣ ਨਾਲ ਪ੍ਰਕ੍ਰਿਤੀ ਵਿਚ ਕ੍ਰਿਆ ਹੁੰਦੀ ਹੈ ਅਤੇ ਇਸ ਕ੍ਰਿਆ ਨੂੰ ਪੁਰਸ਼ ਭਰਮ ਨਾਲ ਆਪਣੀ ਕ੍ਰਿਆ ਮੰਨ ਕੇ ਸੰਸਾਰ ਦੇ ਤਿੰਨ ਪ੍ਰਕਾਰ ਦੇ ਦੁਖਾਂ ਵਿਚ ਫਸ ਜਾਂਦਾ

ਹੈ। ਅਸਲ ਵਿਚ, ਪੁਰਸ਼ ਵਿਚ ਬੰਧਨ ਅਤੇ ਮੋਖ ਨਹੀਂ ਹੁੰਦੇ। ਇਹ ਉਸ ਦੀ ਕੈਵਲ੍ਯ ਅਵਸਥਾ ਹੈ ਜੋ ਆਪਣੇ ਸ਼ੁੱਧ ਰੂਪ ਦੇ ਸੰਬੰਧ ਵਿਚ ਭਰਮ ਦਾ ਨਾਸ਼ ਹੋਣ ਨਾਲ ਪ੍ਰਾਪਤ ਹੁੰਦੀ ਹੈ। ਪੁਰਸ਼ ਇਕ ਨਹੀਂ ਅਨੇਕ ਹਨ। ਇਨ੍ਹਾਂ ਪੁਰਸ਼ਾਂ ਤੋਂ ਪਰੇ ਇਕ ਪੁਰਸ਼ੋਤਮ ਦੀ ਕਲਪਨਾ ਕੀਤੀ ਵੀ ਮਿਲਦੀ ਹੈ। ਇਹ ਈਸ਼ਵਰ ਦਾ ਸਮਾਨਾਰਥਕ ਹੈ।

ਭਗਤ ਜੈਦੇਵ ਦੀ ਸਥਾਪਨਾ ਹੈ ਕਿ *ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ।* (ਗੁ.ਗ੍ਰੰ.526)। ਉਹ ਪਰਮ ਅਦਭੁਤ ਪਰਮਾਤਮਾ ਪ੍ਰਕ੍ਰਿਤੀ (ਕੁਦਰਤ) ਤੋਂ ਪਰੇ ਹੈ, ਜਿਸ ਦਾ ਧਿਆਨ ਕਰਨ ਨਾਲ ਸਭ ਗਤਿ ਪ੍ਰਾਪਤ ਕਰਦੇ ਹਨ। 'ਮੂਲ ਮੰਤ੍ਰ' ਵਿਚ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਨੂੰ 'ਕਰਤਾ ਪੁਰਖ' (ਵੇਖੋ) ਕਿਹਾ ਹੈ, ਇਸ ਲਈ ਸਿੱਖ ਧਰਮ ਵਿਚ 'ਪੁਰਖ' ਦੀ ਭਾਵਨਾ ਸਾਂਖ੍ਯ ਦਰਸ਼ਨ ਤੋਂ ਭਿੰਨ ਸਿੱਧ ਹੁੰਦੀ ਹੈ।

**ਪੁਰਾਤਨ ਸਿੱਖ ਨਾਮਾਵਲੀ** : ਇਸ ਨਾਮਾਵਲੀ ਦਾ ਸੰਬੰਧ ਭਾਈ ਗੁਰਦਾਸ ਦੀ ਲਿਖੀ 11ਵੀਂ ਵਾਰ ਨਾਲ ਹੈ। ਰਵਾਇਤ ਅਨੁਸਾਰ ਇਸ ਵਾਰ ਦੇ ਮਹੱਤਵ ਨੂੰ ਵੇਖਦੇ ਹੋਇਆਂ ਭਾਈ ਮਨੀ ਸਿੰਘ ਨੇ ਇਸ ਉਪਰ ਇਕ ਭਾਸ਼੍ਯ ਲਿਖਿਆ, ਜੋ ਕਾਲਾਂਤਰ ਵਿਚ 'ਸਿੱਖਾਂ ਦੀ ਭਗਤਮਾਲਾ' ਦੇ ਨਾਂ ਨਾਲ ਜਾਣਿਆ ਜਾਣ ਲਗਾ। ਇਸ ਦਾ ਇਕ ਨਾਮਾਂਤਰ 'ਭਗਤ ਰਤਨਾਵਲੀ' ਵੀ ਪ੍ਰਸਿੱਧ ਹੈ। ਭਾਈ ਗੁਰਦਾਸ ਨੇ ਪਹਿਲੀਆਂ 12 ਪਉੜੀਆਂ ਵਿਚ ਸਤਿਗੁਰੂ, ਗੁਰਮੁਖ, ਗੁਰਸਿੱਖੀ, ਗੁਰੂ-ਚਰਣ, ਗੁਰੂ-ਸਿੱਖ ਪ੍ਰੇਮ ਆਦਿ ਵਿਸ਼ਿਆਂ ਉਤੇ ਪ੍ਰਕਾਸ਼ ਪਾਇਆ ਹੈ। ਇਸ ਤੋਂ ਉਪਰੰਤ ਪਹਿਲੇ ਤੋਂ ਛੇਵੇਂ ਗੁਰੂ ਸਾਹਿਬਾਨ ਦੇ ਸਿੱਖਾਂ ਦੀ ਨਾਮਾਵਲੀ ਦਿੱਤੀ ਹੈ। ਇਹ ਪਰਿਚਯ ਨਾਂਵਾਂ ਅਤੇ ਕਿਤੇ ਕਿਤੇ ਜਾਤਾਂ ਤੇ ਥਾਂਵਾਂ ਤਕ ਹੀ ਸੀਮਿਤ ਹੈ। ਇਤਿਹਾਸਿਕ ਦ੍ਰਿਸ਼ਟੀ ਤੋਂ ਇਹ ਵਾਰ ਬਹੁਤ ਮਹੱਤਵ-ਪੂਰਣ ਹੈ ਕਿਉਂਕਿ ਪੁਰਾਤਨ ਸਿੱਖਾਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਹੋਰ ਕੋਈ ਸਾਧਨ ਹੀ ਨਹੀਂ ਹੈ।

ਭਾਈ ਮਨੀ ਸਿੰਘ ਨੇ ਇਸ ਵਾਰ ਵਿਚਲੇ ਸਿੱਖਾਂ ਦੇ ਨਾਲ ਸੰਬੰਧਿਤ ਅਧਿਆਤਮਿਕ ਪ੍ਰਸੰਗਾਂ, ਸਾਖੀਆਂ ਅਥਵਾ ਘਟਨਾਵਾਂ ਦੀ ਕਲਪਨਾ ਕੀਤੀ ਹੈ ਅਤੇ ਗੁਰਮਤਿ ਦੇ ਸਿੱਧਾਂਤਾਂ ਨੂੰ ਸਿੱਖਾਂ ਵਲੋਂ ਕੀਤੇ ਪ੍ਰਸ਼ਨਾਂ ਦੇ ਗੁਰੂ ਸਾਹਿਬਾਨ ਵਲੋਂ ਦਿੱਤੇ ਉਤਰਾਂ ਰਾਹੀਂ ਸਪੱਸ਼ਟ ਕੀਤਾ ਹੈ। ਉਦਾਹਰਣ ਲਈ 15ਵੀਂ ਪਉੜੀ ਦੀ ਤੁਕ—*ਲਾਲੁ ਸੁ ਲਾਲੂ ਬੁਧਿਮਾਨ ਦੁਰਗਾ ਜੀਵੰਦੁ ਪਰਉਪਕਾਰੀ*—ਦਾ ਵਿਸ਼ਲੇਸ਼ਣ ਇਸ ਤਰ੍ਹਾਂ ਕੀਤਾ ਹੈ—

*ਭਾਈ ਲਾਲੂ ਬੁਧਵਾਨ ਤੇ ਦੁਰਗਾ ਤੇ ਜੀਵੰਦਾ ਹਜੂਰ ਗੁਰੂ ਅੰਗਦ ਜੀ ਦੇ ਆਏ ਤੇ ਅਰਦਾਸ ਕੀਤੀ—ਜੋ ਅਸਾਡਾ ਉਧਾਰੁ ਕਿਉਕਰ ਹੋਵੇ। ਤਾਂ ਬਚਨ ਹੋਇਆ—ਪਰਉਪਕਾਰ ਦੇ ਸਮਾਨ ਹੋਰੁ ਕੁਝ ਨਹੀਂ। ਪਰਉਪਕਾਰ ਭੀ ਤਿੰਨ ਪ੍ਰਕਾਰ ਦਾ ਹੈ। ਇਕ ਜੋ ਆਪਣੇ ਪਾਸ ਪਦਾਰਥ ਹੋਵਨਾ, ਸੋ ਆਪ ਭੀ ਜੁਗਤੁ ਨਾਲ ਵਰਤਨੇ, ਤੇ ਨਾਲੇ ਗਰੀਬਾ ਨੂੰ, ਅਨਾਥਾਂ ਨੂੰ, ਭਜਨ ਕਰਨ ਵਾਲਿਆਂ ਨੂੰ ਵੰਡਿ ਖਲਾਵੀਐ। ਬਹੁੜੋ ਜੋ ਆਪਣੇ ਸ੍ਰੀਰ ਥੀ ਕਿਸੇ ਦੀ ਸੇਵਾ ਟਹਿਲ ਕਰੀਐ ਤੇ ਰਸਨਾ ਕਰਿ ਕੇ ਭੀ ਜੋ ਵਚਨੁ ਮਨੀਦਾ ਹੋਵੇ ਤਾ ਭੀ ਕਿਸੇ ਦਾ ਭਲਾ ਕਰੀਐ। ਬਹੁੜਿ ਗਿਆਨੁ ਧਿਆਨੁ ਭੀ ਰਸਨਾ ਕਰਿ ਉਪਦੇਸਿ ਕੀਚੈ ਤੇ ਮਨ ਕਰਿਕੇ ਭੀ ਸਭਸ ਦਾ ਭਲਾ ਮੰਗੀਐ। ਉਹਿ ਸਿਖ ਐਸੇ ਹੀ ਸਭਣਾ ਸਿਖਾ ਦੇ ਨਾਲਿ ਪਰਉਪਕਾਰੁ ਕਰਨਿ, ਤਾ ਓਨਾ ਦਾ ਕਿਸੇ ਸੇਵਾ ਟਹਿਲ ਕਰਿ ਕੈ ਉਧਾਰੁ ਹੋਆ।*

ਇਥੇ ਉਨ੍ਹਾਂ ਸਿੱਖਾਂ ਦੇ ਪਰਉਪਕਾਰੀ ਹੋਣ ਦੇ ਗੁਣ ਨੂੰ ਗੁਰੂ-ਕਥਨ ਦੁਆਰਾ ਸੰਪੁਸ਼ਟ ਕਰਕੇ ਪਰਉਪਕਾਰ ਕਰਨ ਲਈ ਸਿੱਖਾਂ ਨੂੰ ਪ੍ਰੇਰਿਤ ਕੀਤਾ ਹੈ। ਇਸੇ ਤਰ੍ਹਾਂ ਦੀਆਂ ਸਾਖੀਆਂ ਸਾਰਿਆਂ ਸਿੱਖਾਂ ਨਾਲ ਜੋੜੀਆਂ ਗਈਆਂ ਹਨ। ਇਨ੍ਹਾਂ ਸਾਖੀਆਂ ਦੀ ਤੱਥਕ ਪੁਸ਼ਟੀ ਕਿਸੇ ਸਾਧਨ ਰਾਹੀਂ ਸੰਭਵ ਨਹੀਂ ਹੈ।

**ਪੁਰਾਤਨ ਜਨਮਸਾਖੀ** : ਇਹ ਜਨਮਸਾਖੀ ਭਾਈ ਵੀਰ ਸਿੰਘ ਨੇ ਸੰਪਾਦਿਤ ਕਰਕੇ ਪਹਿਲੀ ਵਾਰ ਸੰਨ 1926 ਈ. ਵਿਚ ਪ੍ਰਕਾਸ਼ਿਤ ਕੀਤੀ। ਇਸ ਨੂੰ 'ਪੁਰਾਤਨ' ਵਿਸ਼ੇਸ਼ਣ ਭਾਈ ਵੀਰ ਸਿੰਘ ਦਾ ਦਿੱਤਾ ਹੋਇਆ ਹੈ ਜੋ ਕੁਝ ਸੀਮਾ ਤਕ ਭ੍ਰਾਂਤੀਪੂਰਣ ਹੈ। ਇਸ ਜਨਮਸਾਖੀ ਦੀਆਂ ਦੋ ਆਧਾਰ ਪੋਥੀਆਂ ਹਨ। ਇਕ ਵਲਾਇਤ ਵਾਲੀ ਜਨਮਸਾਖੀ, ਜਿਸ ਦੀ ਹੱਥ-ਲਿਖਿਤ ਪੋਥੀ ਸੰਨ 1815-16 ਵਿਚ ਐਚ.ਟੀ. ਕੋਲਬਰੁਕ ਨੇ ਈਸਟ ਇੰਡੀਆ ਹਾਊਸ ਦੀ ਲਾਇਬ੍ਰੇਰੀ ਨੂੰ ਦਿੱਤੀ ਸੀ।

ਇਸ ਜਨਮਸਾਖੀ ਵਿਚ ਬ੍ਰਿੱਤਾਂਤ ਬੜਾ ਸੰਖਿਪਤ ਹੈ। ਕੁਲ 57 ਸਾਖੀਆਂ ਵਿਚ ਗੁਰੂ ਨਾਨਕ ਦੇਵ ਜੀ ਦੀਆਂ

ਅਧਿਆਤਮਿਕ ਯਾਤ੍ਰਾਵਾਂ ਨੂੰ ਪੰਜ ਹਿੱਸਿਆਂ ਵਿਚ ਵੰਡਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਜੋ ਵਿਵਰਣ ਇਸ ਵਿਚ ਪ੍ਰਸਤੁਤ ਕੀਤਾ ਗਿਆ ਹੈ, ਪਰਵਰਤੀ ਜਨਮਸਾਖੀਆਂ ਵਿਚ ਲਗਭਗ ਉਸੇ ਤੋਂ ਲਾਭ ਉਠਾ ਕੇ ਕੁਝ ਕਲਪਨਾ-ਪ੍ਰਸੂਤ ਪ੍ਰਸੰਗਾਂ ਸਹਿਤ ਵਿਸਤਾਰ ਨਾਲ ਚਿਤਰਿਆ ਗਿਆ ਹੈ।

*ਕਰਤ੍ਰਿਤਵ :* 'ਪੁਰਾਤਨ ਜਨਮਸਾਖੀ' ਦੇ ਕਰਤਾ ਬਾਰੇ ਸਪੱਸ਼ਟ ਰੂਪ ਵਿਚ ਨ ਕੋਈ ਅੰਦਰਲਾ ਅਤੇ ਨ ਹੀ ਬਾਹਰਲਾ ਪ੍ਰਮਾਣ ਉਪਲਬਧ ਹੈ, ਇਸ ਕਰਕੇ ਇਸ ਦਾ ਕਰਤ੍ਰਿਤਵ ਸੰਦਿਗਧ ਹੈ। ਕਰਤ੍ਰਿਤਵ ਦੀ ਸੰਦਿਗਧਤਾ ਦਾ ਕਾਰਣ ਇਹ ਹੈ ਕਿ ਇਸ ਦੇ ਲੇਖਕ ਨੇ ਸੰਕੋਚਸ਼ੀਲਤਾ ਕਾਰਣ ਲੇਖਕ ਰੂਪ ਵਿਚ ਆਪਣਾ ਨਾਂ ਦੇਣਾ ਮੁਨਾਸਬ ਨਹੀਂ ਸਮਝਿਆ, ਇਸੇ ਲਈ ਇਸ ਦਾ ਕਰਤ੍ਰਿਤਵ ਕਿਆਸ ਦਾ ਵਿਸ਼ਾ ਬਣਿਆ ਹੋਇਆ ਹੈ। ਇਸ ਸੰਬੰਧੀ ਅਨੇਕ ਵਿਦਵਾਨਾਂ ਨੇ ਆਪਣੇ ਮਤ ਪੇਸ਼ ਕੀਤੇ ਹਨ, ਪਰ ਉਨ੍ਹਾਂ ਦੁਆਰਾ ਪ੍ਰਸਤੁਤ ਮਤਾਂ ਦੇ ਵਿਸ਼ਲੇਸ਼ਣ ਤੋਂ ਬਾਦ ਸਹਿਜ ਹੀ ਇਸ ਨਿਰਣੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਇਸ ਜਨਮਸਾਖੀ ਦੇ ਕਰਤ੍ਰਿਤਵ ਨਿਰਣੇ ਬਾਰੇ ਹੁਣ ਤਕ ਪ੍ਰਸਤੁਤ ਕੀਤੇ ਤਰਕ ਭ੍ਰਾਂਤ ਹਨ। ਇਸ ਸੰਬੰਧ ਵਿਚ ਅੰਦਰਲੇ ਅਤੇ ਬਾਹਰਲੇ ਪ੍ਰਮਾਣਾਂ ਦੀ ਪੁਨਰ-ਪਰੀਖਿਆ ਦੀ ਲੋੜ ਹੈ। ਅੰਦਰਲੇ ਪ੍ਰਮਾਣਾਂ ਵਿਚੋਂ ਸਭ ਤੋਂ ਆਧਾਰ-ਭੂਤ ਪ੍ਰਮਾਣ ਇਸ ਦੀ ਭਾਸ਼ਾ ਹੈ। ਇਸ ਦੀ ਭਾਸ਼ਾ ਦੇ ਸਰੂਪ ਨੂੰ ਧਿਆਨ ਨਾਲ ਪੜ੍ਹਿਆਂ ਗਿਆਤ ਹੁੰਦਾ ਹੈ ਕਿ ਇਸ ਦੀ ਬੋਲੀ ਪੱਛਮੀ ਪੰਜਾਬ ਦੀ ਹੈ ਜਿਸ ਨੂੰ ਡਾ. ਗ੍ਰੀਅਰਸਨ ਨੇ 'ਲਹਿੰਦਾ' ਨਾਂ ਦਿੱਤਾ ਹੈ। ਪਰ ਪੱਛਮੀ ਪੰਜਾਬ ਦੀ ਬੋਲੀ ਦੀਆਂ ਵੀ ਅੱਗੋਂ ਕਈ ਸ਼ਾਖਾਵਾਂ ਹਨ। ਪੋਠੋਹਾਰੀ, ਅਵਾਣਕਾਰੀ, ਝਾਂਗੀ, ਮੁਲਤਾਨੀ ਆਦਿ। ਇਨ੍ਹਾਂ ਸਾਰੀਆਂ ਉਪ-ਬੋਲੀਆਂ ਵਿਚ ਸਮੁੱਚੀ ਸਾਂਝ ਹੋਣ ਦੇ ਬਾਵਜੂਦ ਕੁਝ ਆਪਣੀਆਂ ਨਿਜੀ ਵਿਸ਼ੇਸ਼ਤਾਵਾਂ ਵੀ ਹਨ ਜੋ ਇਨ੍ਹਾਂ ਨੂੰ ਇਕ ਦੂਜੇ ਤੋਂ ਨਿਖੇੜਦੀਆਂ ਹਨ। ਉਨ੍ਹਾਂ ਨਿਜੀ ਵਿਸ਼ੇਸ਼ਤਾਵਾਂ ਨੂੰ ਸਾਹਮਣੇ ਰਖਦੇ ਹੋਇਆਂ ਇਸ ਰਚਨਾ ਦੀ ਆਧਾਰ-ਭੂਤ ਭਾਸ਼ਾ ਅਵਾਣਕਾਰੀ ਸਿੱਧ ਹੁੰਦੀ ਹੈ ਜਿਸ ਦਾ ਬੋਲਣ-ਖੇਤਰ ਕੈਂਬਲਪੁਰ (ਅਟਕ) ਜ਼ਿਲ੍ਹੇ ਦੀਆਂ ਫ਼ਤਿਹਜੰਗ, ਪਿੰਡੀ-ਘੇਬ ਅਤੇ ਤਲਾਗੰਗ ਤਹਿਸੀਲਾਂ ਤੋਂ ਇਲਾਵਾ ਮੀਆਂਵਾਲੀ ਜ਼ਿਲ੍ਹੇ ਦੀ ਹੱਦ ਤਕ ਅਤੇ ਦੱਖਣ ਵਲ ਲੂਣ ਦੇ ਪਹਾੜ ਤਕ ਵਿਆਪਤ ਹੈ।

ਬਾਹਰਲੇ ਪ੍ਰਮਾਣਾਂ ਵਿਚ ਸਭ ਤੋਂ ਪਹਿਲੀ ਮੈਕਾਲਿਫ ਦੀ ਗਵਾਹੀ (Sikh Religion...) ਮਹੱਤਵਪੂਰਣ ਹੈ ਜਿਸ ਤੋਂ ਹੇਠਾਂ ਲਿਖੇ ਤੱਥ ਸਾਹਮਣੇ ਆਉਂਦੇ ਹਨ:

(1) ਇਹ ਜਨਮਸਾਖੀ ਸੇਵਾਦਾਸ ਦੀ ਲਿਖੀ ਹੈ।
(2) ਇਸ ਦੀ ਇਕ ਨਕਲ 1588 ਈ. ਦੀ ਲਿਖੀ ਮੈਕਾਲਿਫ ਪਾਸ ਮੌਜੂਦ ਸੀ ਜੋ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ 16 ਵਰ੍ਹੇ ਪਹਿਲਾਂ ਤਿਆਰ ਹੋਈ ਸੀ।
(3) ਇਹ ਪੋਠੋਹਾਰ (ਜੇਹਲਮ ਅਤੇ ਸਿੰਧ ਦੇ ਵਿਚਾਲੇ ਵਾਲੇ ਖੇਤਰ) ਦੀ ਭਾਸ਼ਾ ਵਿਚ ਲਿਖੀ ਹੈ।
(4) ਉਪਲਬਧ ਗੁਰਮੁਖੀ ਹੱਥ-ਲਿਖਿਤਾਂ ਵਿਚੋਂ ਇਸ ਦੇ ਅੱਖਰ ਹੋਰਨਾਂ ਨਾਲੋਂ ਅਸੰਦਿਗਧ ਰੂਪ ਵਿਚ ਅਧਿਕ ਪ੍ਰਾਚੀਨ ਹਨ।

ਭਾਈ ਵੀਰ ਸਿੰਘ (*ਗੁਰਪ੍ਰਤਾਪ ਸੂਰਜ ਗ੍ਰੰਥਾਵਲੀ*) ਨੇ ਸੇਵਾਦਾਸ ਨੂੰ ਪਿੰਡੀ ਘੇਬ ਦੇ ਪਾਸੇ ਦਾ ਮੰਨਿਆ ਹੈ। ਭਾਈ ਕਾਨ੍ਹ ਸਿੰਘ (*ਮਹਾਨਕੋਸ਼*) ਦੀ ਖੋਜ ਵੀ ਉਪਰਲੇ ਤੱਥਾਂ ਦੇ ਨੇੜੇ-ਤੇੜੇ ਬੈਠਦੀ ਹੈ।

ਨਿਸ਼ਕਰਸ਼ ਇਹ ਹੈ ਕਿ 'ਪੁਰਾਤਨ ਜਨਮਸਾਖੀ' ਦਾ ਲੇਖਕ ਅਵਾਣਕਾਰੀ ਉਪ-ਬੋਲੀ ਖੇਤਰ ਦੇ ਪਿੰਡੀਘੇਬ ਨਗਰ ਦਾ ਨਿਵਾਸੀ ਸੇਵਾਦਾਸ ਨਾਂ ਦਾ ਕੋਈ ਸਾਧਕ ਸੀ ਜਿਸ ਨੂੰ ਸਾਹਿਤ ਦੀਆ ਕਲਾਤਮਕ ਸੂਖਮਤਾਵਾਂ ਦਾ ਚੰਗਾ ਗਿਆਨ ਸੀ।

*ਰਚਨਾ-ਕਾਲ :* 'ਪੁਰਾਤਨ ਜਨਮਸਾਖੀ' ਦੇ ਕਰਤ੍ਰਿਤਵ ਵਾਂਗ ਇਸ ਦਾ ਰਚਨਾ-ਕਾਲ ਵੀ ਸੰਦਿਗਧ ਹੈ। ਇਸ ਦੀ ਕਿਸੇ ਵੀ ਪੁਰਾਣੀ ਹੱਥ-ਲਿਖਿਤ ਵਿਚ ਇਸ ਦੇ ਰਚੇ ਜਾਣ ਦਾ ਸੰਮਤ ਨਹੀਂ ਦਿੱਤਾ ਹੋਇਆ। ਕਿਸੇ ਠੋਸ ਸਬੂਤ ਦੇ ਅਭਾਵ ਕਰਕੇ ਜਨਮਸਾਖੀ ਦੀਆਂ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਦੇ ਆਧਾਰ 'ਤੇ ਹੀ ਇਸ ਦੇ ਰਚਨਾ-ਕਾਲ ਬਾਰੇ ਜਾਣਨ ਦਾ ਯਤਨ ਕੀਤਾ ਜਾ ਸਕਦਾ ਹੈ।

ਅੰਦਰਲੇ ਪ੍ਰਮਾਣਾਂ ਦੇ ਆਧਾਰ 'ਤੇ ਸਪੱਸ਼ਟ ਹੁੰਦਾ ਹੈ ਕਿ ਇਸ ਜਨਮਸਾਖੀ ਦੀ ਰਚਨਾ ਸੰਨ 1604 ਈ. ਵਿਚ ਹੋਏ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਪਹਿਲਾਂ ਹੋ ਚੁਕੀ ਸੀ।

ਬਾਹਰਲੇ ਪ੍ਰਮਾਣਾਂ ਵਜੋਂ ਮੈਕਾਲਿਫ ਨੇ ਇਸ ਜਨਮ-ਸਾਖੀ ਦੇ ਉਲੇਖ-ਪ੍ਰਸੰਗ ਵਿਚ ਦਸਿਆ ਹੈ ਕਿ ਉਨ੍ਹਾਂ ਨੂੰ ਪ੍ਰਾਪਤ ਇਸ ਦੀਆਂ ਨਕਲਾਂ ਵਿਚ ਇਕ ਅਜਿਹੀ ਵੀ ਹੈ ਜੋ ਗੁਰੂ ਅਰਜਨ ਦੇਵ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ

ਤੋਂ 16 ਵਰ੍ਹੇ ਪਹਿਲਾਂ 1588 ਈ. (1645 ਬਿ.) ਵਿਚ ਲਿਖੀ ਗਈ ਸੀ ਅਤੇ ਜਿਸ ਦੇ ਅੱਖਰ ਹੁਣ ਤਕ ਉਪਲਬਧ ਗੁਰਮੁਖੀ ਲਿਖਿਤਾਂ ਨਾਲੋਂ ਅਧਿਕ ਪ੍ਰਾਚੀਨ ਹਨ। ਅਜਿਹੀ ਜਨਮਸਾਖੀ ਦੀ ਮੌਜੂਦਗੀ ਵਲ ਭਾਈ ਕਾਨ੍ਹ ਸਿੰਘ ਨੇ ਵੀ 'ਮਹਾਨਕੋਸ਼' ਵਿਚ ਸੰਕੇਤ ਕੀਤਾ ਹੈ। ਭਾਈ ਵੀਰ ਸਿੰਘ ਨੇ ਵੀ ਭਾਵੇਂ ਸੰਨ ਨਹੀਂ ਦਿੱਤਾ ਪਰ ਸੇਵਾਦਾਸ ਦੀ ਲਿਖੀ ਜਨਮਸਾਖੀ ਦੀ ਉਪਲਬਧੀ ਨੂੰ ਸਵੀਕਾਰ ਜ਼ਰੂਰ ਕੀਤਾ ਹੈ।

ਇਸ ਸਾਰੇ ਵਿਸ਼ਲੇਸ਼ਣ ਤੋਂ ਬਾਦ ਸਰਲਤਾ ਪੂਰਵਕ ਇਸ ਨਿਰਣੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ 'ਪੁਰਾਤਨ ਜਨਮਸਾਖੀ' ਦੀ ਰਚਨਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ 16 ਵਰ੍ਹੇ ਪਹਿਲਾਂ ਅਤੇ ਗੁਰੂ ਅਰਜਨ ਦੇਵ ਜੀ ਦੇ ਗੁਰੂ-ਗੱਦੀ ਉਪਰ ਬੈਠਣ ਤੋਂ 7 ਵਰ੍ਹੇ ਬਾਦ ਸੰਨ 1588 ਈ. (1645 ਬਿ.) ਵਿਚ ਹੋਈ ਸੀ।

*ਬ੍ਰਿੱਤਾਂਤ ਦਾ ਸਰੂਪ :* ਇਸ ਜਨਮਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ-ਚਰਿਤ ਨੂੰ ਅਧਿਆਤਮਿਕ ਦ੍ਰਿਸ਼ਟੀ ਤੋਂ ਮਿਥਿਕ ਰੁਚੀ ਅਧੀਨ ਚਿਤਰਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚ, ਕੀ ਸਾਧਾਰਣ ਜੀਵਨ ਵਿਚ ਅਤੇ ਕੀ ਉਪਦੇਸ਼ ਪ੍ਰਸਾਰਿਤ ਕਰਨ ਵੇਲੇ, ਅਨੇਕ ਪ੍ਰਕਾਰ ਦੀਆਂ ਘਟਨਾਵਾਂ ਘਟਿਤ ਹੋਈਆਂ ਸਨ, ਪਰ ਸਾਖੀਕਾਰ ਨੇ ਉਨ੍ਹਾਂ ਸਾਰੀਆਂ ਘਟਨਾਵਾਂ ਵਿਚੋਂ ਕੇਵਲ ਉਹੀ ਘਟਨਾਵਾਂ ਚੁਣੀਆਂ ਹਨ ਜਾਂ ਉਨ੍ਹਾਂ ਦੀ ਹੀ ਕਲਪਨਾ-ਪ੍ਰਸੂਤ ਯੋਜਨਾ ਕੀਤੀ ਹੈ, ਜਿਨ੍ਹਾਂ ਦੁਆਰਾ ਗੁਰੂ ਜੀ ਦੇ ਚਰਿਤ੍ਰ ਨੂੰ ਲੇਖਕ ਦੀ ਮਾਨਸਿਕਤਾ ਅਨੁਰੂਪ ਪੇਸ਼ ਕੀਤਾ ਜਾ ਸਕਦਾ ਸੀ। ਜਨਮ ਦੀ ਘਟਨਾ ਵੇਲੇ ਅਲੌਕਿਕ ਵਾਤਾਵਰਣ ਦੀ ਸ੍ਰਿਸ਼ਟੀ, ਪਾਂਧੇ ਪਾਸ ਪੜ੍ਹਨ ਜਾਣ, ਮੱਝਾਂ ਚਾਰਨ, ਵੈਦ ਨੂੰ ਬੁਲਾਉਣ, ਮੋਦੀਖ਼ਾਨੇ ਦੀ ਨੌਕਰੀ ਕਰਨ ਨਾਲ ਸੰਬੰਧਿਤ ਜਿਤਨੀਆਂ ਘਟਨਾਵਾਂ ਹਨ, ਉਹ ਭਾਵੇਂ ਗੁਰੂ ਜੀ ਦੇ ਵਿਵਹਾਰਿਕ ਜੀਵਨ ਨਾਲ ਸੰਬੰਧਿਤ ਹਨ, ਪਰ ਲੇਖਕ ਨੇ ਉਨ੍ਹਾਂ ਸਾਰੀਆਂ ਨੂੰ ਮਿਥਿਕ ਰੂੜ੍ਹੀਆਂ ਦੇ ਸੰਦਰਭ ਵਿਚ ਇਸ ਪ੍ਰਕਾਰ ਆਯੋਜਿਤ ਕੀਤਾ ਹੈ ਕਿ ਉਨ੍ਹਾਂ ਤੋਂ ਵੀ ਗੁਰੂ ਨਾਨਕ ਦੇਵ ਜੀ ਦੀ ਅਧਿਆਤਮਿਕ ਪ੍ਰਭੁਤਾ ਦਾ ਪ੍ਰਦਰਸ਼ਨ ਹੋਵੇ। ਬਾਕੀ ਸਾਖੀਆਂ ਭਾਵੇਂ ਯਥਾਰਥ ਹਨ ਜਾਂ ਕਲਪਿਤ, ਉਨ੍ਹਾਂ ਦਾ ਸੰਬੰਧ ਇਕਦਮ ਗੁਰੂ ਜੀ ਦੀ ਅਧਿਆਤਮਿਕ ਸਾਧਨਾ ਅਤੇ ਵਿਚਾਰਧਾਰਾ ਨਾਲ ਹੈ। ਉਨ੍ਹਾਂ ਦੀ ਚੋਣ ਆਪਣੇ ਉਦਿਸ਼ਟ ਫਲ ਦੀ ਸਿੱਧੀ ਅਵੱਸ਼ ਕਰਦੀ ਹੈ।

*ਗੁਰੂ ਨਾਨਕ ਦਾ ਚਰਿਤ੍ਰ :* ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਵਿਚ ਸਥਿਤੀ ਅਨੁਸਾਰ ਕੋਈ ਪਰਿਵਰਤਨ ਨਹੀਂ ਹੁੰਦਾ। ਉਨ੍ਹਾਂ ਦਾ ਚਰਿਤ੍ਰ ਪਰਿਵਰਤਨ ਜਾਂ ਪ੍ਰਭਾਵ ਤੋਂ ਅਤੀਤ ਹੈ। ਉਹ ਭਾਗ-ਮੁਕਤ ਅਤੇ ਤ੍ਰਿਗੁਣ-ਅਤੀਤ ਹਨ। ਭਾਗ ਉਨ੍ਹਾਂ ਦੇ ਅਧੀਨ ਹੈ। ਉਹ ਹੋਰਾਂ ਦੇ ਭਾਗ ਬਦਲਣ ਦੇ ਸਮਰਥ ਹਨ। ਇਸ ਲਈ ਚਰਿਤ੍ਰ-ਵਿਕਾਸ ਦੀ ਕਲਾ-ਜੁਗਤ ਉਨ੍ਹਾਂ ਉਤੇ ਲਾਗੂ ਨਹੀਂ ਹੁੰਦੀ। ਬਿਪਤਾ ਦੀ ਗੰਭੀਰ ਸਥਿਤੀ ਉਤਪੰਨ ਹੋ ਕੇ ਛਾਈਂ-ਮਾਈਂ ਹੋ ਜਾਂਦੀ ਹੈ। ਬਿਪਤਾ ਦੇ ਪ੍ਰਭਾਵ ਨੂੰ ਖੰਡਿਤ ਕਰਨ ਲਈ ਸਾਖੀਕਾਰ ਬਾਣੀ ਜਾਂ ਕਰਾਮਾਤ ਜਾਂ ਇਨ੍ਹਾਂ ਦੋਹਾਂ ਨੂੰ ਵਰਤ ਕੇ ਮਿਥਿਕ ਗੁਰੂ ਨਾਨਕ ਦੇਵ ਜੀ ਦੇ ਦੈਵੀ ਸਰੂਪ ਨੂੰ ਉਘਾੜ ਦਿੰਦਾ ਹੈ। ਨਾਇਕ ਗੁਰੂ ਨਾਨਕ ਦੇਵ ਜੀ ਪੂਰਵਵਤ ਆਪਣੀ ਜੋਤਿ ਵਿਸਤਾਰਨ ਲਈ ਕਰਮ-ਰਤ ਦਿਸ ਪੈਂਦੇ ਹਨ। ਇਸ ਤਰ੍ਹਾਂ ਨਾਇਕ ਦਾ ਚਰਿਤ੍ਰ ਸਦਾ-ਸਥਿਰ ਹੈ।

ਕਰਾਮਾਤੀ ਅਤੇ ਚਮਤਕਾਰ ਪ੍ਰਧਾਨ ਘਟਨਾਵਾਂ ਦੀ ਅਧਿਕਤਾ ਕਾਰਣ ਇਹ ਜਨਮਸਾਖੀ ਇਤਿਹਾਸਿਕ ਸਤਿਅਤਾ ਦੀ ਦ੍ਰਿਸ਼ਟੀ ਤੋਂ ਵਿਸ਼ਵਸਤ ਨਹੀਂ ਹੈ, ਪਰ ਇਸ ਸਭ ਦੇ ਬਾਵਜੂਦ ਇਹ ਗੁਰੂ ਜੀ ਦੇ ਵਿਅਕਤਿਤਵ ਉਤੇ ਅਵੱਸ਼ ਹੀ ਬੜਾ ਯਥਾਰਥ ਪ੍ਰਕਾਸ਼ ਪਾਂਦੀ ਹੈ ਕਿਉਂਕਿ ਇਥੇ ਸਾਖੀਕਾਰ ਨੇ ਗੁਰੂ ਨਾਨਕ ਦੇਵ ਜੀ ਦੇ ਮਿਥਿਕ ਨਾਇਕਤਵ ਦਾ ਚਿਤ੍ਰਣ ਜਨ-ਮਾਨਸ ਅਤੇ ਵਾਤਾਵਰਣ ਉਤੇ ਪਏ ਪ੍ਰਭਾਵ ਦੀ ਕਲਾ-ਜੁਗਤ ਰਾਹੀਂ ਕੀਤਾ ਹੈ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਮਿਥਿਕ ਜਾਂ ਪੌਰਾਣਿਕ ਸਰੂਪ ਕਿਸੇ ਇਕ ਲੇਖਕ ਜਾਂ ਵਿਅਕਤੀ ਦੀ ਸਿਰਜਨਾ ਨਹੀਂ, ਇਸ ਵਿਚ ਯੁਗੀਨ ਅਨੁਯਾਈਆਂ ਦੇ ਮਨ-ਅੰਤਰ ਦੀ ਸਮੁੱਚੀ ਭਾਵਨਾ ਸਮੋਈ ਹੋਈ ਹੈ।

ਉਹ ਪਾਰਬ੍ਰਹਮ ਦੇ ਨਿਜ ਭਗਤ ਹਨ, ਜਗਤ ਨਿਸਤਾਰਕ ਮਹਾਪੁਰਖ ਹਨ, ਬ੍ਰਹਮ-ਵਿਦਿਆ ਦੇ ਗਿਆਤਾ ਹਨ, ਵਿਚਿਤ੍ਰ ਕਰਾਮਾਤੀ ਹਨ, ਸਭਨਾਂ ਦੁਆਰਾ ਸਲਾਹੇ ਜਾਣ ਵਾਲੇ ਹਨ। ਉਹ ਸਰਵ ਸਾਂਝੇ ਲੋਕ-ਨਾਇਕ ਹਨ। ਲੋਕ-ਨਾਇਕ ਅਸਲ ਵਿਚ ਉਹੀ ਹੋ ਸਕਦਾ ਹੈ ਜੋ ਸਭ ਦਾ ਸਾਂਝਾ ਹੋਵੇ, ਸਭ ਦਾ ਸਮਭਾਵ ਨਾਲ ਹਿਤ-ਚਿੰਤਨ ਕਰੇ। ਇਸ ਦ੍ਰਿਸ਼ਟੀ ਤੋਂ ਸਾਖੀਕਾਰ ਨੇ ਗੁਰੂ ਨਾਨਕ ਦੇਵ ਜੀ ਨੂੰ ਸਰਵ ਸਾਂਝੇ ਲੋਕ-ਨਾਇਕ ਦੇ ਰੂਪ ਵਿਚ ਪੇਸ਼ ਕੀਤਾ ਹੈ। ਯਾਰ੍ਹਵੀਂ ਸਾਖੀ ਵਿਚ ਜਦੋਂ ਗੁਰੂ ਨਾਨਕ ਦੇਵ ਜੀ ਵੇਈਂ ਨਦੀ

ਵਿਚ ਪ੍ਰਵੇਸ਼ ਕਰਨ ਉਪਰੰਤ ਪਰਮਾਤਮਾ ਤੋਂ ਵਿਸ਼ੇਸ਼ ਰੂਪ ਵਿਚ ਵਰਸਾਏ ਹੋਏ ਫਿਰ ਪ੍ਰਗਟ ਹੁੰਦੇ ਹਨ, ਤਾਂ ਉਦੋਂ ਉਨ੍ਹਾਂ ਦਾ ਨਾਅਰਾ ਸੀ 'ਨਾ ਕੋ ਹਿੰਦੂ ਹੈ ਨਾ ਕੋ ਮੁਸਲਮਾਨ ਹੈ'। ਇਸ ਘੋਸ਼ਣਾ ਦੇ ਪਿਛੇ ਧਰਮ ਦੀਆਂ ਸੰਕੀਰਣ ਸੀਮਾਵਾਂ ਨੂੰ ਤੋੜ ਕੇ ਵਿਸ਼ਵ-ਬੰਧੁਤਵ ਦੀ ਭਾਵਨਾ ਕੰਮ ਕਰ ਰਹੀ ਸੀ।

ਇਸ ਰਚਨਾ ਦੀ ਲਗਭਗ ਹਰ ਸਾਖੀ ਦੀ ਭਾਵਨਾਤਮਕ ਯਾਤ੍ਰਾ ਅਨੇਕਤਾ ਤੋਂ ਏਕਤਾ ਵਲ ਹੈ। ਗੁਰੂ ਜੀ ਨੇ ਆਪਣੇ ਸੁਧਾਰ-ਯਾਨ ਨੂੰ ਕਿਸੇ ਇਕ ਧਰਮ, ਜਾਤਿ ਜਾਂ ਪ੍ਰਦੇਸ਼ ਤਕ ਸੀਮਿਤ ਨਹੀਂ ਰਖਿਆ, ਉਨ੍ਹਾਂ ਦੀ ਦ੍ਰਿਸ਼ਟੀ ਬੜੀ ਵਿਆਪਕ ਸੀ। ਇਹੀ ਕਾਰਣ ਹੈ ਕਿ ਹਿੰਦੂ-ਮੁਸਲਮਾਨ, ਸੂਫ਼ੀ-ਜੋਗੀ, ਕਿਰਤੀ-ਜਾਗੀਰਦਾਰ ਸਭ ਉਨ੍ਹਾਂ ਦੇ ਚਰਿਤ੍ਰ ਤੋਂ ਪ੍ਰਭਾਵਿਤ ਸਨ। ਸਭ ਉਨ੍ਹਾਂ ਦੇ ਸਾਹਮਣੇ ਨਤ-ਮਸਤਕ ਸਨ, ਉਨ੍ਹਾਂ ਦੇ ਇਕ ਪ੍ਰਕਾਰ ਨਾਲ ਅਨੁਯਾਈ ਸਨ, ਸਾਰਿਆਂ ਨੂੰ ਉਨ੍ਹਾਂ ਦੇ ਚਰਿਤ੍ਰ ਵਿਚੋਂ ਆਪਣੇ ਦੁਖਾਂ ਦਾ ਅੰਤ ਨਜ਼ਰ ਆਉਂਦਾ ਸੀ। ਉਨ੍ਹਾਂ ਦੀ ਚਾਰਿਤ੍ਰਿਕ ਸਾਂਝੀਵਾਲਤਾ ਦਾ ਸਮੁੱਚਾ ਬਿੰਬ ਦੇਹਾਂਤ ਦੀ ਘਟਨਾ ਤੋਂ ਪੂਰੀ ਤਰ੍ਹਾਂ ਸਪੱਸ਼ਟ ਹੈ। ਉਨ੍ਹਾਂ ਮ੍ਰਿਤਕ ਸ਼ਰੀਰ ਨੂੰ ਹਿੰਦੂ ਜਲਾਣ ਦੀ ਇੱਛਾ ਰਖਦੇ ਸਨ ਅਤੇ ਮੁਸਲਮਾਨ ਦਬਣ ਦੀ।

ਗੁਰੂ ਜੀ ਇਕ ਮਹਾਨ ਅਤੇ ਅਣਥਕ ਯਾਤ੍ਰੀ ਵੀ ਸਨ। ਆਪਣੇ ਉਦਾਸੀ ਜੀਵਨ-ਕਾਲ ਵਿਚ ਉਨ੍ਹਾਂ ਪ੍ਰਚਾਰ ਦੇ ਉਦੇਸ਼ ਤੋਂ ਬਹੁਤ ਭ੍ਰਮਣ ਕੀਤਾ। ਦੇਸ਼, ਵਿਦੇਸ਼ ਜਿਥੇ ਵੀ ਉਨ੍ਹਾਂ ਨੂੰ ਅਧਿਆਤਮਿਕ ਅੰਧਕਾਰ ਦਾ ਪਸਾਰਾ ਦਿਸਿਆ; ਉਥੋਂ ਉਹ ਗਏ ਅਤੇ ਉਥੋਂ ਦੇ ਵਾਯੂਮੰਡਲ ਨੂੰ ਨਵ-ਵਿਚਾਰ ਜੋਤਿ ਨਾਲ ਪ੍ਰਕਾਸ਼ਮਾਨ ਕੀਤਾ। ਲਗਭਗ 25,000 ਮੀਲਾਂ ਦੀ ਸੁਦੀਰਘ ਯਾਤ੍ਰਾ ਦੌਰਾਨ ਪਤਾ ਨਹੀਂ, ਉਨ੍ਹਾਂ ਨੂੰ ਕਿਤਨੀ ਅਸੁਵਿਧਾ ਹੋਈ ਹੋਵੇਗੀ, ਕਿਤਨੀਆਂ ਤਕਲੀਫ਼ਾਂ ਸਹਿਣੀਆਂ ਪਈਆਂ ਹੋਣਗੀਆਂ। ਪਰ ਉਸ ਸਭ ਨੂੰ ਉਨ੍ਹਾਂ ਖਿੜੇ ਮੱਥੇ ਸਹਿ ਕੇ ਪ੍ਰਚਾਰ-ਯਾਨ ਜਾਰੀ ਰਖਿਆ।

ਅੰਤ ਵਿਚ ਇਹ ਸਹਿਜ ਹੀ ਕਿਹਾ ਜਾ ਸਕਦਾ ਹੈ ਕਿ ਸਾਖੀਕਾਰ ਨੇ ਗੁਰੂ ਨਾਨਕ ਦੇਵ ਦਾ ਚਰਿਤ੍ਰ ਇਤਨੀ ਅਧਿਕ ਸ਼ਰਧਾ ਅਤੇ ਯੁਗ ਦੀਆਂ ਪਰਿਸਥਿਤੀਆ ਦੀ ਪ੍ਰਚਾਰਾਤਮਕ ਵਿਵਸ਼ਤਾ ਕਾਰਣ ਅਜਿਹੀ ਅੰਧ-ਨਿਸ਼ਠਾ ਨਾਲ ਪ੍ਰਸਤੁਤ ਕੀਤਾ ਹੈ ਕਿ ਉਹ ਇਤਿਹਾਸਿਕ ਗੁਰੂ ਨਾਨਕ ਦੇਵ ਨ ਰਹਿ ਕੇ ਪੌਰਾਣਿਕ ਜਾਂ ਮਿਥਿਕ ਗੁਰੂ ਨਾਨਕ ਦੇਵ ਬਣ ਗਏ। ਪਰ ਯਾਦ ਰਹੇ ਗੁਰੂ ਨਾਨਕ ਦੇਵ ਦੇ ਇਨ੍ਹਾਂ ਦੋਹਾਂ ਰੂਪਾਂ ਵਿਚ ਸਿੱਧਾਂਤਿਕਤਾ ਅਤੇ ਵਿਵਹਾਰਿਕਤਾ ਦੋਹਾਂ ਪੱਖਾਂ ਤੋਂ ਏਕਤਾ ਵਿਦਮਾਨ ਹੈ।

ਸਾਹਿਤਿਕ ਦ੍ਰਿਸ਼ਟੀ ਤੋਂ ਇਹ ਪੰਜਾਬੀ ਦੇ ਗੱਦ ਦੀ ਮੁਢਲੀ ਰਚਨਾ ਵਾਲਾ ਮਹੱਤਵ ਰਖਦੀ ਹੈ। ਇਸ ਵਿਚ ਗੋਸ਼ਟਾਂ ਰਾਹੀਂ ਅਧਿਆਤਮਿਕ ਚਿੰਤਨ ਦਾ ਰੋਚਕ ਵਿਧੀ ਨਾਲ ਬੋਧ ਕਰਵਾਇਆ ਗਿਆ ਹੈ। ਇਸ ਵਿਚ ਸੰਵਾਦਾਂ ਦੀ ਵੀ ਭਰਮਾਰ ਹੈ। ਇਨ੍ਹਾਂ ਸੰਵਾਦਾਂ ਦੁਆਰਾ ਵਖ ਵਖ ਧਰਮਾਂ ਨੂੰ ਸਮਝਿਆ ਜਾ ਸਕਿਆ ਹੈ। ਲੇਖਕ ਨੇ ਅਨੇਕ ਸਾਖੀ-ਪ੍ਰਸੰਗਾਂ ਵਿਚ ਆਪਣੇ ਚਰਿਤ੍ਰਾਂ ਦੀ ਸੂਖਮ ਮਨੋ-ਵਿਗਿਆਨਿਕ ਅੰਤਰ-ਦ੍ਰਿਸ਼ਟੀ ਦਾ ਪਰਿਚਯ ਦਿੱਤਾ ਹੈ। ਇਸ ਵਿਚਲੀਆਂ ਕਈ ਸਾਖੀਆਂ ਰੂਪਕਾਤਮਕ (allegorical) ਹਨ। ਰੂਪਕਾਤਮਕਤਾ ਤੋਂ ਭਾਵ ਹੈ ਜਿਥੇ ਕਿਸੇ ਸਾਖੀ ਵਿਚ ਪਾਤਰ ਆਪਣੇ ਕਾਰਜਾਂ ਦਾ ਗੁਣਾਂ ਦੁਆਰਾ ਪ੍ਰਸਤੁਤ ਤੋਂ ਇਲਾਵਾ ਕਿਸੇ ਪ੍ਰਤੀਯਮਾਨ ਤੱਤ੍ਵ ਜਾਂ ਪ੍ਰਵ੍ਰਿੱਤੀ ਦੀ ਪ੍ਰਤਿਨਿਧਤਾ ਵੀ ਕਰਦਾ ਹੋਵੇ, ਜਿਵੇਂ *ਮਰਦਾਨੇ ਦੀ ਭੁਖ ਗਵਾਈ* (30) ਨਾਂ ਦੀ ਸਾਖੀ। ਇਸ ਦੀਆਂ ਸਾਖੀਆਂ ਅਧਿਕਤਰ ਵਿਆਖਿਆ-ਪਰਕ ਹਨ ਅਤੇ ਕੋਈ ਕੋਈ ਉਪਦੇਸ਼ਾਤਮਕ ਵੀ ਹੈ। ਲੇਖਕ ਨੇ ਆਪਣੀ ਗੱਲ ਕਹਿਣ ਵੇਲੇ ਬੜੇ ਸੰਜਮ ਤੋਂ ਕੰਮ ਲਿਆ ਹੈ। ਇਹ ਸੰਜਮ ਬ੍ਰਿੱਤਾਂਤ ਤੋਂ ਲੈ ਕੇ ਵਾਕ-ਵਿਧਾਨ ਤਕ ਵੇਖਿਆ ਜਾ ਸਕਦਾ ਹੈ।

ਪੰਜਾਬੀ ਵਾਰਤਕ ਦੇ ਵਿਕਾਸ ਵਿਚ ਇਸ ਦਾ ਬੁਨਿਆਦੀ ਯੋਗਦਾਨ ਹੈ। ਇਸ ਦੀ ਭਾਸ਼ਾ ਸਮ੍ਰਿਧ, ਸ਼ੁੱਧ ਅਤੇ ਸੌਹਜ ਭਰਪੂਰ ਹੈ। ਸਾਮੀ ਭਾਸ਼ਾਵਾਂ ਦੇ ਅਨੇਕ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਦਾ ਮੁਹਾਂਦਰਾ ਤਦਭਵ ਰੂਪ ਵਾਲਾ ਹੈ। ਲੇਖਕ ਨੇ ਆਪਣੀ ਗੱਲ ਬੜੀ ਦ੍ਰਿੜ੍ਹਤਾ ਅਤੇ ਸਪੱਸ਼ਟਤਾ ਨਾਲ ਕਹੀ ਹੈ। ਇਸ ਦੀ ਭਾਸ਼ਾ, ਭਾਵ, ਪ੍ਰਸੰਗ ਅਤੇ ਪਾਤਰ ਅਨੁਕੂਲ ਵੀ ਹੈ। ਇਸ ਦਾ ਪਿੰਡਾ ਪੱਛਮੀ ਉਪ-ਭਾਸ਼ਾ ਵਾਲਾ ਹੈ, ਪਰ ਸਧੁੱਕੜੀ ਦਾ ਵੀ ਰੰਗ ਚੜ੍ਹਿਆ ਹੋਇਆ ਹੈ। ਸਾਖੀਕਾਰ ਨੂੰ ਭਾਸ਼ਾ ਪ੍ਰਯੋਗ ਦੀ ਦ੍ਰਿੜ੍ਹ ਪਕੜ ਪ੍ਰਾਪਤ ਹੈ। ਇਸ ਜਨਮਸਾਖੀ ਨੇ ਪੰਜਾਬੀ ਵਾਰਤਕ ਦਾ ਜੋ ਕਾਵਿਮਈ ਨਮੂਨਾ ਪੇਸ਼ ਕੀਤਾ ਹੈ, ਉਸ ਦਾ ਅਨੁਸਰਣ ਪਰਵਰਤੀ ਜਨਮਸਾਖੀਕਾਰ ਨਹੀਂ ਕਰ ਸਕੇ।

**ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ :** ਇਸ ਜਨਮਸਾਖੀ ਦਾ ਸੰਪਾਦਨ ਸ਼ਮਸ਼ੇਰ ਸਿੰਘ ਅਸ਼ੋਕ ਨੇ

1969 ਈ. ਵਿਚ ਕੀਤਾ। ਇਸ ਦਾ ਨਾਂ ਭ੍ਰਾਂਤੀਪੂਰਣ ਹੈ ਜੋ 'ਪੁਰਾਤਨ ਜਨਮਸਾਖੀ' ਦੀਆਂ ਲੀਹਾਂ ਉਤੇ ਰਖਿਆ ਗਿਆ ਹੈ, ਉਂਜ ਇਹ ਇਤਨੀ ਪੁਰਾਤਨ ਨਹੀਂ ਹੈ। ਇਸ ਦੇ ਆਰੰਭ ਵਿਚ ਪੰਨਾ 9 ਤੋਂ 47 ਤਕ ਸੰਪਾਦਕ ਨੇ 'ਮੁਢਲੀ ਜਾਣ ਪਛਾਣ' ਸਿਰਲੇਖ ਅਧੀਨ ਜਨਮਸਾਖੀ ਸਾਹਿਤ ਦਾ ਪਰਿਚਯ ਦਿੱਤਾ ਹੈ। ਉਸ ਨੇ ਭਾਵੇਂ ਇਹ ਨਹੀਂ ਦਸਿਆ ਕਿ ਸੰਪਾਦਨ ਲਈ ਆਧਾਰ ਕਿਸ ਪੋਥੀ ਨੂੰ ਬਣਾਇਆ ਗਿਆ ਹੈ, ਪਰ ਇਸ ਪੁਸਤਕ ਦੇ ਪੰਨਾ 198 ਦੇ ਆਖਰੀ ਅੰਸ਼ਾਂ ਤੋਂ ਪਤਾ ਲਗਦਾ ਹੈ ਕਿ ਇਸ ਸੰਸਕਰਣ ਦੀ ਆਧਾਰ ਪੋਥੀ 1734 ਈ. (1791 ਬਿ.) ਵਿਚ ਲਿਖੀ ਸੰਪਾਦਕ ਦੀ ਨਿਜੀ ਪੋਥੀ ਹੈ ਅਤੇ ਪਾਠਾਂਤਰ ਦੇ ਤੁਲਨਾਤਮਕ ਅਧਿਐਨ ਲਈ ਉਸ ਨੇ 1701 ਈ. (1758 ਬਿ.) ਵਿਚ ਲਿਖੀ ਮਹਾਰਾਜਾ ਪਟਿਆਲਾ ਪਾਸ ਸੁਰਖਿਅਤ ਪੋਥੀ ਅਤੇ 1757 ਈ. (1814 ਬਿ.) ਵਿਚ ਲਿਖੀ ਬਾਬਾ ਕੁਲਦੀਪ ਸਿੰਘ ਬੇਦੀ (ਬਟਾਲਾ) ਪਾਸ ਸੁਰਖਿਅਤ ਪੋਥੀ ਦੀ ਵਰਤੋਂ ਕੀਤੀ ਹੈ। 1701 ਈ. (1758 ਬਿ.) ਵਿਚ ਲਿਖੀ ਪੋਥੀ ਨੂੰ ਆਧਾਰ ਬਣਾ ਕੇ ਅਤੇ 1734 ਈ. (1791 ਬਿ.) ਵਿਚ ਲਿਖੀ ਪੋਥੀ ਨਾਲ ਤੁਲਨਾਤਮਕ ਅਧਿਐਨ ਕਰਕੇ ਡਾ. ਪਿਆਰ ਸਿੰਘ ਨੇ 'ਆਦਿ ਸਾਖੀਆਂ' ਨਾਂ ਦੀ ਜਿਸ ਜਨਮਸਾਖੀ ਦਾ ਸੰਪਾਦਨ ਕੀਤਾ ਹੈ, ਉਸ ਵਿਚ ਸਾਖੀਆਂ ਦੀ ਗਿਣਤੀ 30 ਹੈ ਅਤੇ ਪ੍ਰਸਤੁਤ ਜਨਮਸਾਖੀ ਵਿਚ 72 ਹੈ। ਡਾ. ਪਿਆਰ ਸਿੰਘ ਨੇ ਇਤਨਾ ਅਵੱਸ਼ ਮੰਨਿਆ ਹੈ ਕਿ ਕੁਝ ਸਾਖੀ-ਅੰਕਾਂ ਨਾਲ ਇਕ ਤੋਂ ਵਧ ਸਾਖੀਆਂ ਵੀ ਸੰਯੁਕਤ ਹਨ ਜੋ ਫੈਲਾਉਣ ਨਾਲ ਲਗਭਗ 50 ਹੋ ਜਾਂਦੀਆਂ ਹਨ। ਇਸ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ ਅਸ਼ੋਕ ਹੋਰਾਂ ਦੀ ਸੰਪਾਦਿਤ ਜਨਮਸਾਖੀ ਵਿਚ ਸਾਖੀਆਂ ਦੀ ਗਿਣਤੀ 'ਆਦਿ ਸਾਖੀਆਂ' ਤੋਂ ਵਧ ਹੈ। ਇਸ ਲਈ ਇਸ ਨੂੰ ਮੂਲਾਧਾਰ ਅਤੇ ਤੁਲਨਾਤਮਕ ਪੋਥੀਆਂ ਦੀ ਮਿਲੀ-ਜੁਲੀ ਜਾਂ ਰਲਗਡ ਪੋਥੀ ਕਿਹਾ ਜਾ ਸਕਦਾ ਹੈ।

'ਆਦਿ ਸਾਖੀਆਂ' ਦੇ ਸੰਪਾਦਕ ਵਾਂਗ ਹੀ ਅਸ਼ੋਕ ਹੋਰਾਂ ਨੇ ਇਸ ਜਨਮਸਾਖੀ ਦੀਆਂ ਸਾਖੀਆਂ ਦਾ ਆਧਾਰ 'ਪੁਰਾਤਨ ਜਨਮਸਾਖੀ' ਅਤੇ ਮਿਹਰਬਾਨ ਵਾਲੀ ਜਨਮਸਾਖੀ ਮੰਨਿਆ ਹੈ। ਇਸ ਜਨਮਸਾਖੀ ਦੀਆਂ ਲਗਭਗ 50 ਸਾਖੀਆਂ (1,2,6-17,18-23,25-41,44-45, 58,59,68) 'ਪੁਰਾਤਨ ਜਨਮਸਾਖੀ' ਨਾਲ ਸਮਾਨਤਾ ਰਖਦੀਆਂ ਹਨ ਅਤੇ ਬਾਕੀ ਦੀਆਂ 22 ਸਾਖੀਆਂ ਵਿਚੋਂ 10 ਸਾਖੀਆਂ ਦਾ ਸਰੋਤ ਮਿਹਰਬਾਨ ਵਾਲੀ ਜਨਮਸਾਖੀ ਹੈ ਅਤੇ ਹੋਰਨਾਂ 12 ਸਾਖੀਆਂ ਵਿਚ ਵੀ ਇਧਰ ਉਧਰ ਦੇ ਬੇਮੇਲ ਤੱਤ ਇਕੱਠੇ ਹੋਏ ਹਨ। ਇਨ੍ਹਾਂ ਸਾਰੀਆਂ ਸਾਖੀਆਂ ਦਾ ਕ੍ਰਮ ਉਗੜਿਆ ਦੁਗੜਿਆ ਹੈ। ਕਿਉਂਕਿ ਇਕ ਤਾਂ ਆਪਣੇ ਮੁੱਖ ਸਰੋਤ 'ਪੁਰਾਤਨ ਜਨਮਸਾਖੀ' ਨਾਲ ਇਨ੍ਹਾਂ ਦੇ ਕ੍ਰਮ ਦਾ ਮੇਲ ਨਹੀਂ ਬੈਠਦਾ ਅਤੇ ਦੂਜੇ ਇਨ੍ਹਾਂ ਦੀ ਭਾਸ਼ਾ ਦਾ ਸਰੂਪ ਉਤਰੋਤਰ ਨਵੀਨ ਹੁੰਦਾ ਗਿਆ ਹੈ। ਉਦਾਹਰਣ ਵਜੋਂ ਦੋਹਾਂ ਜਨਮ-ਸਾਖੀਆਂ ਦੇ 'ਖੇਤ ਉਜੜਿਆ' ਅਤੇ 'ਖੇਤ ਹਰਿਆ ਹੋਆ' ਨਾਂ ਦੀਆਂ ਸਾਖੀਆਂ ਦੀ ਤੁਲਨਾ ਕਰਨ ਨਾਲ ਸਾਡਾ ਕਥਨ ਪੁਸ਼ਟ ਹੋ ਜਾਂਦਾ ਹੈ।

ਅਸ਼ੋਕ ਵਾਲੇ ਪਾਠ ਦੇ ਕ੍ਰਿਆ-ਪਦ ਅਤੇ ਵਿਭਕਤੀਆਂ ਆਪਣਾ ਪ੍ਰਾਚੀਨ ਰੂਪ ਤਿਆਗ ਕੇ ਨਵੀਨਤਾ ਨੂੰ ਗ੍ਰਹਿਣ ਕਰ ਚੁਕੀਆਂ ਹਨ। ਇਸੇ ਤਰ੍ਹਾਂ 'ਪੁਰਾਤਨ ਜਨਮਸਾਖੀ' ਦੀ 'ਸਜਣ ਠਗ ਨਿਸਤਾਰਾ' ਨਾਂ ਵਾਲੀ ਸਾਖੀ ਇਸ ਜਨਮਸਾਖੀ ਵਿਚ ਆਪਣੀ ਪੁਰਾਤਨਤਾ ਨੂੰ ਤਿਆਗ ਕੇ ਨਵਾਂ ਰੂਪ ਧਾਰਣ ਕਰ ਚੁਕੀ ਹੈ। ਇਥੋਂ ਤਕ ਕਿ 'ਪੁਰਾਤਨ ਜਨਮਸਾਖੀ' ਦਾ ਸੱਜਣ ਠਗ ਮੁਸਲਮਾਨ ਦੀ ਥਾਂ 'ਤੇ ਹਿੰਦੂ ਵਜੋਂ ਚਿਤਰਿਆ ਗਿਆ ਹੈ। ਇਸ ਤਰ੍ਹਾਂ ਦੀਆਂ ਹੋਰ ਮਿਸਾਲਾਂ ਵੀ ਦਿੱਤੀਆਂ ਜਾ ਸਕਦੀਆਂ ਹਨ।

ਸਪੱਸ਼ਟ ਹੈ ਕਿ ਇਸ ਜਨਮਸਾਖੀ ਵਿਚ ਸਾਖੀਆਂ ਦਾ ਸਰੂਪ ਵਿਕ੍ਰਿਤ ਹੈ ਕਿਉਂਕਿ ਇਸ ਵਿਚ ਪਾਠਾਂ ਤੋਂ ਲੈ ਕੇ ਪ੍ਰਸੰਗਾਂ ਤਕ ਹੇਰ-ਫੇਰ ਹੋਇਆ ਹੈ ਅਤੇ ਭਾਸ਼ਾ ਦੀ ਨੁਹਾਰ ਵੀ ਅਰਵਾਚੀਨ ਕਰ ਦਿੱਤੀ ਗਈ ਹੈ। ਇਸ ਲਈ ਇਸ ਦਾ ਇਤਿਹਾਸਿਕ ਅਤੇ ਸਾਹਿਤਿਕ ਮਹੱਤਵ 'ਆਦਿ ਸਾਖੀਆਂ' ਤੋਂ ਵੀ ਘਟ ਹੈ। ਨਾਲੇ, ਸੰਪਾਦਕ ਨੇ ਸਾਖੀਆਂ ਦੇ ਸਿਰਲੇਖ ਦੇਣ ਵੇਲੇ ਵੀ ਆਵੱਸ਼ਕ ਸਾਵਧਾਨੀ ਤੋਂ ਕੰਮ ਨਹੀਂ ਲਿਆ, ਜਿਵੇਂ ਸੱਤਵੀਂ ਸਾਖੀ ਦਾ ਪਹਿਲਾ ਵਾਕ ਛੇਵੀਂ ਸਾਖੀ ਨਾਲ ਸੰਬੰਧ ਰਖਦਾ ਹੈ ਅਤੇ ਛੇਵੀਂ ਸਾਖੀ ਦਾ ਪਹਿਲਾ ਪੈਰਾ ਪੰਜਵੀਂ ਸਾਖੀ ਦੇ ਅੰਤ ਵਿਚ ਆਉਣਾ ਉਚਿਤ ਹੈ। ਇਸ ਤਰ੍ਹਾਂ ਹੋਰ ਵੀ ਕਈਆਂ ਸਾਖੀਆਂ ਦੇ ਸਿਰਲੇਖ ਆਪਣੀਆਂ ਉਚਿਤ ਥਾਂਵਾਂ 'ਤੇ ਨਹੀਂ ਹਨ। ਇਸ ਦੀ ਭਾਵਨਾ ਅਤੇ ਸਾਹਿਤਿਕਤਾ ਮੂਲਾਧਾਰ ਜਨਮਸਾਖੀਆਂ ਵਾਲੀ ਹੀ ਹੈ।

**ਪੁਰਾਤਨ ਬੀੜਾਂ** (ਸ੍ਰੀ ਗੁਰੂ ਗ੍ਰੰਥ ਸਾਹਿਬ) : ਭਾਈ ਗੁਰਦਾਸ ਦੁਆਰਾ ਆਦਿ-ਬੀੜ ਲਿਖਣ ਤੋਂ ਪਹਿਲਾਂ ਬਾਣੀ ਦੇ

ਪੋਥੀਆਂ ਦੇ ਰੂਪ ਵਿਚ ਕਈ ਸੰਕਲਨ ਉਪਲਬਧ ਸਨ, ਪਰ ਉਨ੍ਹਾਂ ਵਿਚੋਂ ਬਾਬੇ ਮੋਹਨ ਵਾਲੀਆਂ ਪੋਥੀਆਂ (ਵੇਖੋ) ਆਦਿ ਕੁਝ ਹੀ ਸੰਕਲਨ ਮਿਲਦੇ ਹਨ, ਬਾਕੀ ਕਾਲ-ਕਵਲਿਤ ਹੋ ਚੁਕੇ ਹਨ। ਇਨ੍ਹਾਂ ਪੋਥੀਆਂ ਅਤੇ ਕਰਤਾਰਪੁਰੀ ਬੀੜ (ਵੇਖੋ) ਤੋਂ ਬਾਦ ਤਿਆਰ ਹੋਈਆਂ ਅਨੇਕਾਂ ਬੀੜਾਂ ਹੁਣ ਉਪਲਬਧ ਹਨ ਅਤੇ ਉਨ੍ਹਾਂ ਬਾਰੇ ਅਨੇਕ ਵਿਦਵਾਨਾਂ ਨੇ ਪੁਸਤਕਾਂ ਰਾਹੀਂ ਆਪਣੇ ਅਧਿਐਨ ਨੂੰ ਪ੍ਰਕਾਸ਼ਿਤ ਕੀਤਾ ਹੈ। ਉਨ੍ਹਾਂ ਬਾਰੇ ਜਾਣਕਾਰੀ 'ਪੁਰਾਤਨ ਬੀੜਾਂ (ਖੋਜ)' ਇੰਦਰਾਜ ਵਿਚ ਦਿੱਤੀ ਹੈ। ਅਗੇ ਲਿਖੀਆਂ ਕੁਝ ਮਹੱਤਵਪੂਰਣ ਪੋਥੀਆਂ ਅਤੇ ਬੀੜਾਂ ਵਿਸ਼ੇਸ਼ ਧਿਆਨ ਦੀ ਮੰਗ ਕਰਦੀਆਂ ਹਨ— (1) ਬਾਬੇ ਮੋਹਨ ਵਾਲੀਆਂ ਪੋਥੀਆਂ, (2) ਗੁਰ ਹਰਿ ਸਹਾਇ ਵਾਲੀ ਪੋਥੀ, (3) ਕਰਤਾਰਪੁਰੀ ਬੀੜ, (4) ਭਾਈ ਬੰਨੋ ਵਾਲੀ ਬੀੜ, (5) ਭਾਈ ਪੈਂਹਦਾ ਵਾਲੀ ਬੀੜ, (6) ਟਿਕਾਣਾ ਭਾਈ ਰਾਮ ਕ੍ਰਿਸ਼ਨ ਵਾਲੀ ਬੀੜ, (7) ਬਾਹੋਵਾਲ ਵਾਲੀ ਪੋਥੀ, (8) ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੀ ਬੀੜ (ਨੰ.1245), (9) ਬੂੜੇ ਸੰਧੂ ਵਾਲੀ ਬੀੜ, (10) ਡੇਰਾ ਬਾਬਾ ਰਾਮ ਰਾਇ ਵਾਲੀ ਬੀੜ, (11) ਕੀਰਤਪੁਰ ਵਾਲੀ ਬੀੜ, (12) ਦਮਦਮੀ ਬੀੜ, (13) ਭਾਈ ਮਨੀ ਸਿੰਘ ਵਾਲੀ ਬੀੜ।

**ਪੁਰਾਤਨ ਬੀੜਾਂ** (ਖੋਜ) : ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਬੀੜਾਂ ਬਾਰੇ ਵੀਹਵੀਂ ਸਦੀ ਵਿਚ ਕਈ ਵਿਦਵਾਨਾਂ ਨੇ ਖੋਜ ਕਰਕੇ ਆਪਣੀਆਂ ਪੁਸਤਕਾਂ ਛਾਪੀਆਂ ਹਨ, ਜਿਵੇਂ ਪ੍ਰਾਚੀਨ ਬੀੜਾਂ, ਪ੍ਰਾਚੀਨ ਬੀੜਾਂ ਬਾਰੇ, ਪਰਮ ਪਵਿੱਤ੍ਰ ਆਦਿ ਬੀੜ ਦਾ ਸੰਕਲਣ ਕਾਲ, ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ, ਪੁਰਾਤਨ ਬੀੜਾਂ ਤੇ ਵਿਚਾਰ, ਆਦਿ ਬੀੜ ਬਾਰੇ, ਬਾਬੇ ਮੋਹਨ ਵਾਲੀਆਂ ਪੋਥੀਆਂ, ਆਦਿ ਗ੍ਰੰਥ ਦਾ ਪਾਠ ਅਤੇ ਅਰਥ (ਅੰਗ੍ਰੇਜ਼ੀ), ਗਾਥਾ ਸ੍ਰੀ ਆਦਿ ਗ੍ਰੰਥ, ਆਦਿ ਗ੍ਰੰਥ ਦੀ ਤਿਆਰੀ (ਅੰਗ੍ਰੇਜ਼ੀ), ਗੋਇੰਦਵਾਲ-ਪੋਥੀਆਂ (ਅੰਗ੍ਰੇਜ਼ੀ), ਅਹੀਆਪੁਰ ਵਾਲੀ ਪੋਥੀ ਆਦਿ। ਇਨ੍ਹਾਂ ਤੋਂ ਇਲਾਵਾ, ਭਾਈ ਰਣਧੀਰ ਸਿੰਘ ਗੁਰਦੁਆਰਾ ਇੰਸਪੈਕਟਰ ਦੀ ਅਣਛਪੀ ਪੁਸਤਕ 'ਸਬਦ ਵਿਗਾਸ', ਸੰਨ 1981 ਵਿਚ ਪ੍ਰਿੰਸੀਪਲ ਹਰਿਭਜਨ ਸਿੰਘ ਵਲੋਂ 'ਗੁਰਬਾਣੀ ਸੰਪਾਦਨ ਨਿਰਣੈ', ਸੰਨ 1987 ਵਿਚ ਛਪੀ ਸ. ਦਲਜੀਤ ਸਿੰਘ ਦੀ ਪੁਸਤਕ 'Essays on the authenticity of Kartarpuri Bir and the Integrated Logic and Unity of Sikhism', ਅਖ਼ਬਾਰਾਂ, ਰਸਾਲਿਆਂ ਵਿਚ ਛਪੇ ਅਨੇਕਾਂ ਲੇਖ ਵੀ ਮਿਲਦੇ ਹਨ। ਸਪੱਸ਼ਟ ਹੈ ਕਿ ਪੋਥੀਆਂ ਅਤੇ ਬੀੜਾਂ ਨੂੰ ਲੈ ਕੇ ਕਾਫ਼ੀ ਵਿਵਾਦਾਤਮਕ ਖੋਜ, ਪਰਖ-ਪੜਚੋਲ ਹੋਈ ਹੈ।

**ਪੁਰਾਤਨ ਬੀੜਾਂ** (ਦਸਮ ਗ੍ਰੰਥ) : ਸ਼ੁਰੂ ਵਿਚ ਇਸ ਗ੍ਰੰਥ ਨੂੰ 'ਬਚਿਤ੍ਰ ਨਾਟਕ' ਨਾਂ ਨਾਲ ਯਾਦ ਕੀਤਾ ਜਾਂਦਾ ਸੀ। ਪਰ ਬਾਦ ਵਿਚ ਇਸ ਨੂੰ 'ਦਸਵੇਂ ਪਾਤਿਸ਼ਾਹ ਕਾ ਗ੍ਰੰਥ' ਕਿਹਾ ਜਾਣ ਲਗਿਆ। ਸਹਿਜੇ ਸਹਿਜੇ ਸਰਲ ਅਤੇ ਸੰਖੇਪ ਨਾਂ ਦੀ ਰੁਚੀ ਅਧੀਨ ਇਸ ਨੂੰ 'ਦਸਮ-ਗ੍ਰੰਥ' ਕਿਹਾ ਜਾਣ ਲਗਿਆ ਅਤੇ ਹੁਣ ਇਹੀ ਇਸ ਦਾ ਸਰਬ ਪ੍ਰਚਲਿਤ ਨਾਉਂ ਹੈ। ਗੁਰੂ ਗ੍ਰੰਥ ਸਾਹਿਬ ਨੂੰ ਇਸ ਗ੍ਰੰਥ ਦੇ ਮੁਕਾਬਲੇ ਨਿਖੜਵਾਂ ਨਾਉਂ ਦੇਣ ਦੀ ਰੁਚੀ ਦਾ ਵਿਕਾਸ ਵੀ ਹੋਇਆ ਅਤੇ ਉਸ ਨੂੰ 'ਆਦਿ -ਗ੍ਰੰਥ' ਕਿਹਾ ਜਾਣ ਲਗਿਆ। ਇਸ ਗ੍ਰੰਥ ਦੀਆਂ ਹੁਣ ਚਾਰ ਮਹੱਤਵਪੂਰਣ ਪੁਰਾਤਨ ਬੀੜਾਂ ਉਪਲਬਧ ਹਨ—ਭਾਈ ਮਨੀ ਸਿੰਘ ਵਾਲੀ ਬੀੜ, ਮੋਤੀ ਬਾਗ਼ ਗੁਰਦੁਆਰੇ ਵਾਲੀ ਬੀੜ, ਸੰਗਰੂਰ ਵਾਲੀ ਬੀੜ ਅਤੇ ਪਟਨੇ ਵਾਲੀ ਬੀੜ (ਵੇਖੋ)।

ਇਨ੍ਹਾਂ ਚਾਰ ਬੀੜਾਂ ਤੋਂ ਇਲਾਵਾ ਇਸ ਗ੍ਰੰਥ ਦੀਆਂ ਸੈਂਕੜੇ ਹੋਰ ਬੀੜਾਂ ਮਿਲਦੀਆਂ ਹਨ, ਪਰ ਇਤਿਹਾਸਿਕ ਦ੍ਰਿਸ਼ਟੀ ਤੋਂ ਉਨ੍ਹਾਂ ਦਾ ਇਤਨਾ ਮਹੱਤਵ ਨਹੀਂ। ਹਾਂ, ਇਕ ਬੀੜ ਜ਼ਰੂਰ ਧਿਆਨ ਮੰਗਦੀ ਹੈ ਜਿਸ ਦਾ ਉੱਲੇਖ ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ 'ਦਸਮ ਗ੍ਰੰਥ ਦਰਸ਼ਨ' (ਪੰਨੇ 28-30) ਵਿਚ ਕੀਤਾ ਹੈ। ਉਸ ਨੇ ਇਸ ਬੀੜ ਨੂੰ 'ਆਨੰਦਪੁਰੀ ਬੀੜ' ਨਾਂ ਦਿੱਤਾ ਹੈ ਅਤੇ ਇਸ ਨੂੰ ਗਿਆਨੀ ਸੁਰਿੰਦਰ ਸਿੰਘ ਕੰਵਲ, ਤਰਨਤਾਰਨ ਪਾਸ ਸੁਰਖਿਅਤ ਦਸਿਆ ਹੈ। ਇਸ ਬੀੜ ਨੂੰ ਕੁਝ ਸਾਲ ਪਹਿਲਾਂ ਗਿਆਨੀ ਸੁਰਿੰਦਰ ਸਿੰਘ ਦਾ ਭਰਾ ਸ. ਤਾਰਨ ਇੰਦਰ ਸਿੰਘ ਬੰਬਈ (36, ਪੂਨਮ, 67 ਨਾਪੀਅਨ ਸੀਅ ਰੋਡ, ਬੰਬਈ-6) ਲੈ ਗਿਆ ਹੈ। ਇਸ ਵਿਚ ਕੁਝ ਖ਼ਾਸ ਦਸਖ਼ਤੀ ਪੱਤਰੇ ਵੀ ਸੰਕਲਿਤ ਦਸੇ ਜਾਂਦੇ ਹਨ।

ਇਸ ਗ੍ਰੰਥ ਦੀਆਂ ਬੀੜਾਂ ਵਿਚ ਲਿਖਾਰੀਆਂ ਨੇ ਉਤਾਰੇ ਕਰਨ ਵੇਲੇ ਬਹੁਤ ਸਾਰੇ ਪਾਠਾਂਤਰ ਪਾ ਦਿੱਤੇ ਸਨ ਅਤੇ ਪੁਰਾਣੀਆਂ ਬੀੜਾਂ ਵਿਚ ਕ੍ਰਮ ਸੰਬੰਧੀ ਵੀ ਕੁਝ ਅੰਤਰ ਸਨ। ਇਨ੍ਹਾਂ ਨੂੰ ਦੂਰ ਕਰਨ ਦੇ ਉਦੇਸ਼ ਤੋਂ 'ਗੁਰਮਤ ਗ੍ਰੰਥ ਪ੍ਰਚਾਰਕ ਸਭਾ', ਅੰਮ੍ਰਿਤਸਰ ਨੇ 'ਦਸਮ ਗ੍ਰੰਥ' ਦੀਆ 32 ਬੀੜਾਂ ਇਕੱਠੀਆਂ ਕਰਕੇ ਪਾਠਾਂ ਦੀ ਸੋਧ ਦਾ ਉਪਰਾਲਾ ਕੀਤਾ ਅਤੇ

ਸੰਨ 1897 ਈ. (ਸੰ. 1954 ਬਿ.) ਵਿਚ ਆਪਣੀ ਵਿਸਤ੍ਰਿਤ ਰਿਪੋਰਟ ਪ੍ਰਕਾਸ਼ਿਤ ਕੀਤੀ। ਇਹ ਕੰਮ ਨਿਰਸੰਦੇਹ ਸ਼ਲਾਘਾਯੋਗ ਸੀ, ਪਰ ਅਫ਼ਸੋਸ ਕਿ ਇਨ੍ਹਾਂ 32 ਬੀੜਾਂ ਵਿਚ ਕੋਈ ਵੀ ਅਤਿ ਪੁਰਾਤਨ ਜਾਂ ਇਤਿਹਾਸਿਕ ਬੀੜ ਨਹੀਂ ਸੀ। ਇਸ ਸੋਧ-ਸੁਧਾਈ ਨਾਲ ਮੁਕਾਬਲਾ ਕਰਕੇ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਵਾਲੇ ਪ੍ਰਕਾਸ਼ਕਾਂ ਨੇ ਇਸ ਗ੍ਰੰਥ ਦਾ ਪ੍ਰਕਾਸ਼ਨ ਕੀਤਾ। ਹੁਣ ਆਮ ਤੌਰ 'ਤੇ ਉਹੀ ਸਰੂਪ ਪ੍ਰਾਪਤ ਹੈ।

**ਪੁਲਵਾਮਾ** (ਪਿੰਡ) : ਕਸ਼ਮੀਰ ਰਿਆਸਤ ਵਿਚ ਸ੍ਰੀਨਗਰ ਦੇ ਨੇੜੇ ਇਕ ਪਿੰਡ ਜਿਥੇ ਇਕ ਮੁਸਲਮਾਨ ਫ਼ਕੀਰ ਕੱਟੂ ਸ਼ਾਹ ਰਹਿੰਦਾ ਸੀ। ਇਹ ਫ਼ਕੀਰ ਗੁਰੂ ਜੀ ਦਾ ਸ਼ਰਧਾਲੂ ਸੀ ਅਤੇ ਅੰਮ੍ਰਿਤਸਰ ਆ ਕੇ ਗੁਰੂ ਜੀ ਦੇ ਦਰਸ਼ਨ ਕਰ ਚੁਕਿਆ ਸੀ। ਗੁਰੂ ਜੀ ਕਸ਼ਮੀਰ ਫੇਰੀ ਵੇਲੇ 'ਸ਼ਾਹ ਜੀ ਮਰਗ' ਵਾਲੇ ਸਥਾਨ ਉਤੇ ਇਕ ਦਿਨ ਠਹਿਰੇ ਸਨ। ਕਹਿੰਦੇ ਹਨ ਕਿ ਗੁਰੂ ਜੀ ਦੀ ਆਮਦ ਸੁਣ ਕੇ ਕੱਟੂ ਸ਼ਾਹ ਸਾਥੀਆਂ ਸਹਿਤ ਆਪਣੇ ਪਿੰਡ ਕਬਲਿੰਮਪੁਰ ਤੋਂ ਕਾਫ਼ੀ ਫਲ ਅਤੇ ਸ਼ਹਿਦ ਲੈ ਕੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਜਿਸ ਸਥਾਨ ਉਤੇ ਗੁਰੂ ਜੀ ਬੈਠੇ ਸਨ, ਉਥੇ ਹੁਣ 'ਗੁਰਦੁਆਰਾ ਸ਼ਾਹ ਜੀ ਮਰਗ' ਬਣਿਆ ਹੋਇਆ ਹੈ। ਇਥੋਂ ਨੇੜੇ ਹੀ 'ਚਸ਼ਮਾ ਗੁਰੂ ਹਰਿਗੋਬਿੰਦ ਸਾਹਿਬ' ਵੀ ਮੌਜੂਦ ਹੈ ਜਿਥੇ ਗੁਰੂ ਜੀ ਨੇ ਸ਼ਿਕਾਰ ਦੌਰਾਨ ਤੀਰ ਮਾਰ ਕੇ ਜਲ-ਸਰੋਤ ਪ੍ਰਗਟ ਕੀਤਾ ਸੀ ਅਤੇ ਜਹਾਂਗੀਰ ਬਾਦਸ਼ਾਹ ਦੀ ਪਿਆਸ ਬੁਝਾਈ ਸੀ। ਲੋਕੀਂ ਬੜੀ ਸ਼ਰਧਾ ਨਾਲ ਇਸ ਚਸ਼ਮੇ ਦਾ ਜਲ ਪੀਂਦੇ ਹਨ।

'ਗੁਰਦੁਆਰਾ ਸ਼ਾਹ ਜੀ ਮਰਗ' ਦੇ ਨੇੜੇ ਕੱਟੂ ਸ਼ਾਹ ਦੀ ਕਬਰ ਵੀ ਬਣੀ ਹੋਈ ਹੈ। ਇਸ ਨੇ ਗੁਰੂ ਸਾਹਿਬ ਦੇ ਵਿਚਾਰਾਂ ਦਾ ਇਸ ਇਲਾਕੇ ਦੀ ਜਨਤਾ ਵਿਚ ਕਾਫ਼ੀ ਪ੍ਰਚਾਰ ਕੀਤਾ ਦਸਿਆ ਜਾਂਦਾ ਹੈ।

**ਪੂਜਾ** : ਇਸ਼ਟ ਪ੍ਰਤਿ ਭਗਤੀ ਅਤੇ ਸ਼ਰਧਾਪੂਰਵਕ ਸੇਵਾ ਹੀ 'ਪੂਜਾ' ਹੈ। ਇਸ ਨੂੰ ਕਾਮ੍ਯ (ਕਾਮਨਾ-ਯੁਕਤ) ਯੱਗ ਦੇ ਅੰਤਰਗਤ ਮੰਨਿਆ ਜਾਂਦਾ ਹੈ। ਪੂਜਾ ਲਈ ਇਸ਼ਟ-ਦੇਵ ਦੇ ਪ੍ਰਤੀਕ ਜਾਂ ਮੂਰਤੀ ਦੀ ਮੌਜੂਦਗੀ ਜ਼ਰੂਰੀ ਸਮਝੀ ਜਾਂਦੀ ਹੈ।

ਪੂਜਾ ਦੇ ਮੁੱਖ ਤੌਰ 'ਤੇ ਦੋ ਭੇਦ ਮੰਨੇ ਗਏ ਹਨ। ਇਹ ਬਾਹਰਲੀ ਅਤੇ ਦੂਜੀ ਅੰਦਰਲੀ ਜਾਂ ਮਾਨਸੀ। ਪ੍ਰਤੀਕਾਤਮਕ ਪੂਜਾ ਵਿਚ ਲੋੜੀਂਦੀ ਸਾਮਗ੍ਰੀ ਅਤੇ ਅਨੁਸ਼ਠਾਨ ਜਾਂ ਗੀਤਾਂ ਇਸ ਪ੍ਰਕਾਰ ਹਨ—ਆਸਨ, ਗੰਧ, ਪੁਸ਼ਪ, ਧੂਪ, ਦੀਪ, ਨੈਵੇਦ੍ਯ ਅਤੇ ਪ੍ਰਣਾਮ। ਦੇਵਤਾ ਦੇ ਸਰੂਪ ਅਨੁਸਾਰ ਇਨ੍ਹਾਂ ਵਿਚ ਕੁਝ ਫ਼ਰਕ ਵੀ ਪਾਇਆ ਜਾ ਸਕਦਾ ਹੈ।

ਭਾਰਤੀ ਪੂਜਾ ਤਿੰਨ ਤਰ੍ਹਾਂ ਦੀ ਮੰਨੀ ਗਈ ਹੈ—ਵੈਦਿਕ, ਤਾਂਤ੍ਰਿਕ ਅਤੇ ਮਿਸ਼ਰਿਤ। ਇਨ੍ਹਾਂ ਵਿਚ ਪੰਚ-ਦੇਵਾਂ—ਸ਼ਿਵ, ਵਿਸ਼ਣੂ, ਗਣਪਤਿ, ਸ਼ਕ੍ਤਿ ਅਤੇ ਸੂਰਜ—ਦੇ ਅੰਤਰਗਤ ਵੈਸ਼ਣਵ, ਸ਼ਾਕਤ ਅਤੇ ਸ਼ੈਵ ਪੂਜਾ ਸਭ ਨਾਲੋਂ ਜ਼ਿਆਦਾ ਹੈ।

ਗੁਰਬਾਣੀ ਵਿਚ ਪੂਜਾ ਦਾ ਅਧਿਕਾਰੀ ਕਿਸੇ ਦੇਵੀ-ਦੇਵਤਾ ਨੂੰ ਨ ਮੰਨ ਕੇ ਕੇਵਲ ਨਿਰਾਕਾਰ ਬ੍ਰਹਮ ਨੂੰ ਦਸਿਆ ਗਿਆ ਹੈ—*ਅਚੁਤ ਪੂਜਾ ਜੋਗ ਗੋਪਾਲ। ਮਨੁ ਤਨੁ ਅਰਪਿ ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ।* (ਗੁ.ਗ੍ਰੰ.824) ਅਤੇ ਪੂਜਾ ਦਾ ਸਰੂਪ ਵੀ ਪਰੰਪਰਾਗਤ ਭਾਰਤੀ ਧਰਮਾਂ ਦੀ ਪੂਜਾ ਤੋਂ ਭਿੰਨ ਅਤੇ ਕੇਵਲ ਨਾਮ-ਸਾਧਨਾ ਤਕ ਸੀਮਿਤ ਰਖਿਆ ਗਿਆ ਹੈ। ਇਸ ਤੋਂ ਭਿੰਨ ਹੋਰ ਕੋਈ ਪੂਜਾ-ਵਿਧੀ ਜਾਂ ਪੂਜਾ-ਸਾਮਗ੍ਰੀ ਗੁਰਮਤਿ ਵਿਚ ਪ੍ਰਵਾਨ ਨਹੀਂ ਹੈ—*ਤੇਰਾ ਨਾਮੁ ਕਰੀ ਚਨਣਾਠੀਆ ਜਾ ਮਨੁ ਉਰਸਾ ਹੋਇ। ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ। ਪੂਜਾ ਕੀਚੈ ਨਾਮ ਧਿਆਈਐ ਬਿਨੁ ਨਾਵੈ ਪੂਜ ਨ ਹੋਇ।* (ਗੁ.ਗ੍ਰੰ.489)। ਆਪਣੇ ਆਪ ਨੂੰ ਮਾਰ ਕੇ ਨਿਰਮਲ ਮਨ ਰਾਹੀਂ ਸ਼ਬਦ-ਸਾਧਨਾ ਕਰਨਾ, ਇਸ ਪ੍ਰਕਾਰ ਦੀ ਪੂਜਾ ਹੀ ਪ੍ਰਵਾਨ ਹੁੰਦੀ ਹੈ—*ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ।* (ਗੁ.ਗ੍ਰੰ.910)।

**ਪੂਰਣਮਾਸ਼ੀ** : ਇਸ ਦਾ ਪਿਛੋਕੜ ਸੰਸਕ੍ਰਿਤ ਦੇ 'ਪੂਰ੍ਣਿਮਾ' ਸ਼ਬਦ ਨਾਲ ਜੁੜਦਾ ਹੈ। ਇਸ ਤੋਂ ਭਾਵ ਹੈ ਚੰਦ੍ਰਮਾ ਦੇ ਚਾਨਣੇ ਪੱਖ ਦੀ ਆਖਰੀ ਜਾਂ ਪੰਦ੍ਰਵੀਂ ਤਿਥੀ। ਗਉੜੀ ਰਾਗ ਵਿਚ ਸੰਕਲਿਤ 'ਥਿਤੀ' ਵਿਚ ਕਬੀਰ ਜੀ ਨੇ ਕਿਹਾ ਹੈ—*ਪੂਨਿਉ ਪੂਰਾ ਚੰਦ ਅਕਾਸ।* ਭਾਰਤੀ ਸੰਸਕ੍ਰਿਤੀ ਵਿਚ ਇਸ ਦਾ ਬੜਾ ਮਹੱਤਵ ਮੰਨਿਆ ਜਾਂਦਾ ਹੈ। ਇਸ ਦਿਨ ਸਰੋਵਰਾਂ ਜਾਂ ਤੀਰਥਾਂ ਵਿਚ ਇਸ਼ਨਾਨ ਕਰਨਾ, ਵਰਤ ਰਖਣੇ ਅਤੇ ਦਾਨ ਕਰਨਾ ਆਦਿ ਰਸਮਾਂ ਪ੍ਰਚਲਿਤ ਹਨ। ਸਿੱਖ ਧਰਮ ਵਿਚ ਇਸ ਦਿਨ ਨੂੰ ਕੋਈ ਵਿਸ਼ੇਸ਼ ਮਹੱਤਵ ਨਹੀਂ ਦਿੱਤਾ ਜਾਂਦਾ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਥਿਤੀਆਂ ਵਿਚ ਪਰੰਪਰਾਗਤ ਭਾਵਨਾਵਾਂ ਤੋਂ ਹਟ ਕੇ ਅਧਿਆਤਮਿਕਤਾ ਦੀ ਪੂਰਣਤਾ

ਵਲ ਸੰਕੇਤ ਕੀਤਾ ਗਿਆ ਹੈ। ਹਿੰਦੂ ਧਰਮ ਦੇ ਸਭਿਆਚਾਰਿਕ ਪ੍ਰਭਾਵ ਕਾਰਣ ਸਿੱਖ ਧਰਮ-ਧਾਮਾਂ ਵਿਚ ਪੂਰਨਮਾਸ਼ੀ ਵਾਲੇ ਦਿਨ ਉਚੇਚੇ ਦੀਵਾਨ ਸਜਾਏ ਜਾਂਦੇ ਹਨ ਅਤੇ ਗੁਰੂ-ਧਾਮਾਂ ਨਾਲ ਸੰਬੰਧਿਤ ਸਰੋਵਰਾਂ ਵਿਚ ਇਸ਼ਨਾਨ ਕੀਤਾ ਜਾਂਦਾ ਹੈ। ਕਤਕ ਦੀ ਪੂਰਨਮਾਸ਼ੀ ਨੂੰ ਹਰ ਇਕ ਗੁਰਦੁਆਰੇ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ- ਦਿਨ ਮੰਨਾਇਆ ਜਾਂਦਾ ਹੈ।

**ਪੂਰਨ ਸਿੰਘ, ਪ੍ਰੋਫੈਸਰ** (1881-1931 ਈ.) : ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ ਦੇ ਪ੍ਰਸਿੱਧ ਕਵੀ ਅਤੇ ਲੇਖਕ ਪ੍ਰੋਫੈਸਰ ਪੂਰਨ ਸਿੰਘ ਦਾ ਜਨਮ ਪਾਕਿਸਤਾਨ ਦੇ ਐਬਟਾਬਾਦ ਜ਼ਿਲ੍ਹੇ ਦੇ ਇਕ ਨਿੱਕੇ ਜਿਹੇ ਪਿੰਡ ਸਲਹਡ ਵਿਚ 17 ਫ਼ਰਵਰੀ 1881 ਈ. ਨੂੰ ਹੋਇਆ ਜਿਥੇ ਇਸ ਦਾ ਪਿਤਾ, ਕਰਤਾਰ ਸਿੰਘ, ਸਰਕਾਰੀ ਨੌਕਰੀ ਕਾਰਣ ਆਪਣੇ ਜੱਦੀ ਪਿੰਡ ਡੇਰਾ-ਖ਼ਾਲਸਾ, ਤਹਿਸੀਲ ਕਹੂਟਾ, ਜ਼ਿਲ੍ਹਾ ਰਾਵਲਪਿੰਡੀ ਤੋਂ ਦੂਰ ਰਹਿੰਦਾ ਸੀ। ਨੌਕਰੀ ਕਰਕੇ ਪਿਤਾ ਦੇ ਅਧਿਕਤਰ ਘਰੋਂ ਬਾਹਰ ਰਹਿਣ ਕਾਰਣ ਪੂਰਨ ਸਿੰਘ ਦੀ ਦੇਖ-ਭਾਲ ਇਸ ਦੀ ਮਾਤਾ ਪਰਮਾ ਦੇਵੀ ਨੇ ਹੀ ਕੀਤੀ। ਇਸ ਨੇ ਮੁੱਢਲੀ ਵਿਦਿਆ 'ਹਵੇਲੀਆਂ' ਪਿੰਡ ਦੀ ਮਸੀਤ ਵਿਚ ਮੌਲਵੀ ਪਾਸੋਂ ਪ੍ਰਾਪਤ ਕੀਤੀ, ਫਿਰ ਪਿੰਡ ਦੀ ਧਰਮਸਾਲਾ ਵਿਚ ਭਾਈ ਬੇਲਾ ਸਿੰਘ ਗ੍ਰੰਥੀ ਕੋਲੋਂ ਗੁਰਮੁਖੀ ਪੜ੍ਹੀ। ਸੰਨ 1897 ਈ. ਵਿਚ ਰਾਵਲਪਿੰਡੀ ਦੇ ਸਕੂਲ ਵਿਚ ਦਾਖ਼ਲ ਹੋ ਕੇ ਮੈਟ੍ਰਿਕ ਪਾਸ ਕਰਨ ਉਪਰੰਤ ਇਹ ਡੀ.ਏ.ਵੀ. ਕਾਲਜ ਲਾਹੌਰ ਵਿਚ ਦਾਖ਼ਲ ਹੋਇਆ।

ਸੰਨ 1900 ਈ. ਵਿਚ ਬੀ.ਏ. ਦੀ ਪੜ੍ਹਾਈ ਵਿਚੇ ਛਡ ਕੇ ਭਗਤ ਗੋਕਲ ਚੰਦ ਦੀ ਸਹਾਇਤਾ ਨਾਲ ਸਾਇੰਸ ਵਿਚ ਉਚੇਰੀ ਵਿਦਿਆ ਪ੍ਰਾਪਤ ਕਰਨ ਲਈ ਜਾਪਾਨ ਗਿਆ ਅਤੇ ਸੰਨ 1903 ਈ. ਵਿਚ ਪੜ੍ਹਾਈ ਮੁਕੰਮਲ ਕੀਤੀ। ਜਾਪਾਨ ਵਿਚ ਰਹਿਣ ਦੌਰਾਨ ਇਹ ਓਰੀਐਂਟਲ ਕਲਬ ਦਾ ਮੈਂਬਰ ਬਣਿਆ ਜਿਥੇ ਅਕਸਰ ਗ਼ੁਲਾਮ ਦੇਸ਼ਾਂ ਦੇ ਵਿਦਿਆਰਥੀ ਵਿਦੇਸ਼ੀ ਸਰਕਾਰਾਂ ਦੇ ਅਤਿਆਚਾਰਾਂ ਉਤੇ ਵਿਚਾਰ ਕਰਦੇ ਅਤੇ ਸੁਤੰਤਰਤਾ ਦੀ ਪ੍ਰਾਪਤੀ ਲਈ ਸਕੀਮਾਂ ਬਣਾਉਂਦੇ ਸਨ। ਇਸ ਨੇ ਆਪਣੇ ਵਿਚਾਰਾਂ ਦੇ ਪ੍ਰਗਟਾਵੇ ਲਈ 'ਥੰਡਰਿੰਗ ਡਾਨ' ਨਾਂ ਦਾ ਮਾਸਿਕ ਰਸਾਲਾ ਕਢਿਆ ਅਤੇ ਜਾਪਾਨ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਭਾਸ਼ਣ ਦਿੱਤੇ। ਜਾਪਾਨ ਰਹਿੰਦਿਆਂ ਪਹਿਲਾਂ ਇਸ ਨੇ ਬੋਧ ਮਤ ਦਾ ਪ੍ਰਭਾਵ ਗ੍ਰਹਿਣ ਕੀਤਾ ਅਤੇ ਸੰਨ 1902 ਈ. ਵਿਚ ਸੁਆਮੀ ਰਾਮ ਤੀਰਥ ਦੇ ਸੰਪਰਕ ਵਿਚ ਆਉਣ ਕਾਰਣ ਸੰਨਿਆਸੀ ਬਣ ਗਿਆ।

ਸਤੰਬਰ 1903 ਈ. ਵਿਚ ਭਾਰਤ ਪਰਤਣ 'ਤੇ ਇਸ ਨੇ ਕਲਕੱਤੇ ਵਿਚ ਸਰਕਾਰ ਵਿਰੁੱਧ ਕੁਝ ਜੋਸ਼ੀਲੀਆਂ ਤਕਰੀਰਾਂ ਕੀਤੀਆਂ; ਫਲਸਰੂਪ ਪਕੜਿਆ ਗਿਆ, ਪਰ ਜਲਦੀ ਹੀ ਸਰਕਾਰ ਨੇ ਇਸ ਨੂੰ ਮੁਕਤ ਕਰ ਦਿੱਤਾ। ਮਰਨ ਕਿਨਾਰੇ ਪਹੁੰਚੀ ਭੈਣ ਗੰਗਾ ਦੀ ਪ੍ਰੇਰਣਾ ਨਾਲ ਇਸ ਨੇ ਆਪਣੀ ਪਹਿਲਾਂ ਹੋਈ ਮੰਗਣੀ ਅਨੁਸਾਰ 5 ਮਾਰਚ, 1904 ਈ. ਨੂੰ ਮਾਯਾ ਦੇਵੀ ਨਾਲ ਵਿਆਹ ਕੀਤਾ ਅਤੇ ਲਾਹੌਰ ਵਿਚ ਸਾਧਾਂ ਵਾਂਗ ਰਹਿਣ ਲਗਾ। ਪਹਿਲਾਂ ਲਾਹੌਰ ਵਿਚ ਰੋਸ਼ਾ ਘਾਹ ਬਾਰੇ ਖੋਜ ਸ਼ੁਰੂ ਕੀਤੀ, ਫਿਰ ਦੇਹਰਾਦੂਨ ਚਲਾ ਗਿਆ। ਉਥੋਂ ਵਿਕਟੋਰੀਆ ਡਾਇਮੰਡ ਜੁਬਲੀ ਹਿੰਦੂ ਟੈਕਨੀਕਲ ਇੰਸਟੀਚਿਊਟ, ਲਾਹੌਰ ਦਾ ਪ੍ਰਿੰਸੀਪਲ ਨਿਯੁਕਤ ਹੋਇਆ। ਜਲਦੀ ਹੀ ਉਥੋਂ ਨੌਕਰੀ ਛਡ ਕੇ ਡੋਈਵਾਲਾ (ਦੇਹਰਾਦੂਨ) ਵਿਚ ਸਾਬਣ ਦੀ ਫੈਕਟਰੀ ਲਗਾਈ, ਪਰ ਉਹ ਵੀ ਜਲਦੀ ਵੇਚ ਕੇ ਫਿਰ ਫਾਰੈਸਟ ਰਿਸਰਚ ਇੰਸਟੀਚਿਊਟ ਵਿਚ ਸੰਨ 1907 ਤੋਂ 1918 ਈ. ਤਕ ਫਾਰੈਸਟ ਕੈਮਿਸਟ ਦੀ ਨੌਕਰੀ ਕੀਤੀ। ਉਥੋਂ ਪਹਿਲਾਂ ਮਹਾਰਾਜਾ ਪਟਿਆਲਾ ਪਾਸ, ਫਿਰ ਮਹਾਰਾਜਾ ਗਵਾਲੀਅਰ ਕੋਲ ਅਤੇ ਉਸ ਤੋਂ ਬਾਦ ਸੁੰਦਰ ਸਿੰਘ ਮਜੀਠੀਆ ਦੀ ਸ਼ੂਗਰ ਫੈਕਟਰੀ ਵਿਚ ਨੌਕਰੀ ਕੀਤੀ। ਸੰਨ 1926 ਈ. ਵਿਚ ਪੰਜਾਬ ਸਰਕਾਰ ਵਲੋਂ 15 ਮੁਰੱਬੇ ਅਲਾਟ ਕਰਵਾ ਕੇ ਬਾਰ ਦੇ ਇਲਾਕੇ ਜੜ੍ਹਾਂ-ਵਾਲਾ ਵਿਚ ਰੋਸ਼ਾ ਘਾਹ ਲਗਵਾਇਆ ਜੋ ਸੰਨ 1928 ਈ. ਦੇ ਹੜ੍ਹਾਂ ਨਾਲ ਰੁੜ੍ਹ ਗਿਆ। ਸੰਨ 1912 ਈ. ਵਿਚ ਸਿਆਲਕੋਟ ਵਿਚ ਹੋਈ ਸਿੱਖ ਐਜੂਕੇਸ਼ਨਲ ਕਾਨਫਰੈਂਸ ਵਿਚ ਭਾਈ ਵੀਰ ਸਿੰਘ ਦੇ ਪ੍ਰਭਾਵ ਕਾਰਣ ਇਹ ਫਿਰ ਤੋਂ ਸਿੱਖ ਸਜਿਆ।

ਸੰਨ 1930 ਈ. ਵਿਚ ਪੂਰਨ ਸਿੰਘ ਨੂੰ ਤਪੇਦਿਕ ਹੋ ਗਿਆ। ਇਹ ਜੜ੍ਹਾਂਵਾਲੇ ਤੋਂ ਦੇਹਰਾਦੂਨ ਪਹੁੰਚਿਆ ਅਤੇ 31 ਮਾਰਚ 1931 ਈ. ਨੂੰ ਪੂਰਾ ਹੋ ਗਿਆ। ਇਹ ਇਕ ਅਲਬੇਲਾ, ਖ਼ੁੱਦਾਰ ਅਤੇ ਆਤਮ-ਵਿਸ਼ਵਾਸੀ ਵਿਅਕਤੀ ਸੀ। ਕਿਸੇ ਦੀ ਅਧੀਨਗੀ ਇਸ ਲਈ ਸਹਿਨ ਕਰਨੀ ਔਖੀ ਸੀ। ਇਸ ਕਰਕੇ ਇਹ ਕਿਤੇ ਜੰਮ ਕੇ ਕੰਮ ਨ ਕਰ ਸਕਿਆ। ਇਸ ਨੇ ਆਪਣੀ ਮਾਤਾ, ਸੁਆਮੀ ਰਾਮ-ਤੀਰਥ, ਭਾਈ ਵੀਰ ਸਿੰਘ ਆਦਿ ਦਾ ਪ੍ਰਭਾਵ ਗ੍ਰਹਿਣ ਕੀਤਾ। ਇਸ ਨੇ ਜਾਪਾਨੀ

ਅਤੇ ਬੋਧੀ ਜੀਵਨ-ਵਿਧੀ, ਪੱਛਮੀ ਸਾਹਿਤ, ਗੁਰਮਤਿ ਆਦਿ ਦਾ ਇਸ ਹਦ ਤਕ ਪ੍ਰਭਾਵ ਗ੍ਰਹਿਣ ਕੀਤਾ ਕਿ ਇਹ ਇਕ ਵਿਸ਼ਵ-ਮਨੁੱਖ ਬਣ ਕੇ ਉਭਰਿਆ ਅਤੇ ਜਾਤੀ-ਭੇਦ ਭਾਵ, ਧਾਰਮਿਕ ਤੰਗ-ਨਜ਼ਰੀ ਅਤੇ ਆਪਣੇ-ਪਰਾਏ ਦੇ ਭੇਦ ਤੋਂ ਬਹੁਤ ਉੱਚਾ ਉਠ ਗਿਆ।

ਪੂਰਨ ਸਿੰਘ ਨੇ ਸਿੱਖ ਧਰਮ ਅਤੇ ਹੋਰ ਕਈ ਵਿਸ਼ਿਆਂ ਬਾਰੇ ਅੰਗ੍ਰੇਜ਼ੀ ਵਿਚ 40 ਪੁਸਤਕਾਂ ਦੀ ਰਚਨਾ ਕੀਤੀ, ਜਿਨ੍ਹਾਂ ਵਿਚੋਂ ਕੁਝ ਪ੍ਰਮੁਖ ਇਸ ਪ੍ਰਕਾਰ ਹਨ— ਸਪਿਰਟ ਆਫ਼ ਦੀ ਸਿੱਖ (ਤਿੰਨ ਭਾਗ), ਦੀ ਸਪਿਰਟ ਆਫ਼ ਓਰੀਐਂਟਲ ਪੋਇਟਰੀ, ਦੀ ਸਪਿਰਟ ਬਾਰਨ ਪੀਪਲ, ਦੀ ਬੁੱਕ ਆਫ ਟੈੱਨ ਮਾਸਟਰਜ਼, ਦੀ ਸੈਵਨ ਬਾਸਕਟਸ ਆਫ ਪ੍ਰੋਜ਼ (ਵਾਰਤਕ), ਦੀ ਟੈਂਪਲ ਟਿਊਲਿਪਸ, ਦੀ ਅਨਸਟਰੰਗ ਬੀਡਜ਼, ਦੀ ਸਿਸਟਰਜ਼ ਆਫ਼ ਦੀ ਸਪਿਨਿੰਗ ਵੀਲ (ਕਵਿਤਾ), ਦੀ ਬਰਾਈਡ ਆਫ ਦਾ ਸਕਾਈ (ਇਕ ਕਾਵਿ ਨਾਟਕ) ਆਦਿ। ਦਸ ਲੇਖ ਹਿੰਦੀ ਵਿਚ ਵੀ ਲਿਖੇ ਜਿਨ੍ਹਾਂ ਦਾ ਇਤਿਹਾਸਿਕ ਮਹੱਤਵ ਹੈ। ਪੰਜਾਬੀ ਵਿਚ ਤਿੰਨ ਕਾਵਿ-ਸੰਕਲਨਾਂ—ਖੁਲ੍ਹੇ ਮੈਦਾਨ, ਖੁਲ੍ਹੇ ਘੁੰਡ ਅਤੇ ਖੁਲ੍ਹੇ ਅਸਮਾਨੀ ਰੰਗ—ਤੋਂ ਇਲਾਵਾ 'ਖੁਲ੍ਹੇ ਲੇਖ' ਨਾਂ ਦਾ ਲੇਖ-ਸੰਗ੍ਰਹਿ ਛਾਪਿਆ ਜਿਨ੍ਹਾਂ ਦੀ ਨਿਖੜਵੀਂ ਸ਼ੈਲੀ ਅਤੇ ਬੇਜੋੜ ਦ੍ਰਿਸ਼ਟੀਕੋਣ ਹੈ। ਇਸ ਨੇ ਪੰਜਾਬੀ ਵਿਚ ਹੋਰ ਵੀ ਕਈ ਕਿਤਾਬਾਂ ਲਿਖੀਆਂ ਹਨ। ਟਾਲਸਟਾਇ ਦੇ ਨਾਵਲ Resurrection ਦਾ 'ਮੋਇਆਂ ਦੀ ਜਾਗ' ਨਾਂ ਅਧੀਨ ਪੰਜਾਬੀ ਰੂਪਾਂਤਰ ਤਿਆਰ ਕੀਤਾ ਹੈ। ਫਲਸਰੂਪ ਪੂਰਨ ਸਿੰਘ ਦਾ ਪੰਜਾਬੀ ਸਭਿਆਚਾਰ ਵਿਚ ਵਿਸ਼ੇਸ਼ ਸਥਾਨ ਬਣ ਗਿਆ ਹੈ।

ਪੂਰਨ ਸਿੰਘ ਉਤੇ ਸਭ ਤੋਂ ਜ਼ਿਆਦਾ ਗੁਰਮਤਿ ਦਾ ਪ੍ਰਭਾਵ ਪਿਆ। ਇਹ ਪ੍ਰਭਾਵ ਇਤਨਾ ਅਧਿਕ ਅਤੇ ਸਥਾਈ ਰੂਪ ਵਿਚ ਕਿਉਂ ਪਿਆ ? ਇਸ ਦੇ ਕੁਝ ਕਾਰਣ ਹਨ। ਇਕ ਇਹ ਕਿ ਪੂਰਨ ਸਿੰਘ ਦਾ ਜਨਮ ਇਕ ਸਿੱਖ ਅਤੇ ਧਰਮ-ਨਿਸ਼ਠ ਪਰਿਵਾਰ ਵਿਚ ਹੋਇਆ ਸੀ; ਦੂਜਾ ਇਹ ਕਿ ਭਾਈ ਵੀਰ ਸਿੰਘ ਦੇ ਸੰਪਰਕ ਵਿਚ ਆਉਣ ਨਾਲ ਇਸ ਨੂੰ ਸਿੱਖ ਧਰਮ-ਸਾਧਨਾ ਨੂੰ ਗੰਭੀਰਤਾ ਨਾਲ ਸਮਝਣ ਦੀ ਪ੍ਰੇਰਣਾ ਮਿਲੀ ਸੀ ਅਤੇ ਤੀਜਾ ਇਹ ਕਿ ਪੂਰਨ ਸਿੰਘ ਦਾ ਸੁਭਾ, ਇਸ ਦੀ ਅਵੇਸ਼ਿਤ ਅਭਿਵਿਅਕਤੀ ਅਤੇ ਇਸ ਦੇ ਅੰਤਰ ਆਤਮੇ ਦੀ ਸਰਬ ਜੀਅ-ਜੰਤ ਕਲਿਆਣ ਤੇ ਸਨੇਹ ਦੀ ਸਥਾਈ ਪ੍ਰਵਿੱਤੀ ਗੁਰਮਤਿ ਸਾਧਨਾ ਨਾਲ ਦੂਰ ਤਕ ਅਨੁਕੂਲਤਾ ਰਖਦੀ ਸੀ। ਵਿਦੇਸ਼ੋਂ ਪਰਤਣ ਤੋਂ ਕੁਝ ਸਮੇਂ ਬਾਦ ਪੂਰਨ ਸਿੰਘ ਨੇ ਗੁਰਮਤਿ ਦੇ ਰਹੱਸਵਾਦੀ ਅਨੁਭਵ ਦੇ ਵਾਸਤਵਿਕ ਭੇਦ ਨੂੰ ਸਮਝਿਆ ਅਤੇ ਉਸ ਤੋਂ ਇਸ ਸੀਮਾ ਤਕ ਪ੍ਰਭਾਵਿਤ ਹੋਇਆ ਕਿ ਫਿਰ ਇਸ ਨੂੰ ਸਰਬਤ੍ਰ ਜੜ-ਚੇਤਨ ਗੁਰੂਮਈ ਨਜ਼ਰ ਆਇਆ। ਸਾਰੇ ਚਿੰਤਨ, ਸਾਰੀਆਂ ਸਾਧਨਾਵਾਂ, ਸਾਰੇ ਦਰਸ਼ਨ ਗੁਰਮਤਿ ਵਿਚ ਨਿਮਗਨ ਹੋਏ ਨਜ਼ਰ ਆਏ। ਇਸ ਨੇ ਗੁਰੂ ਗ੍ਰੰਥ ਸਾਹਿਬ ਦੇ ਗੌਰਵ ਨੂੰ ਵਿਸ਼ਵ ਦੇ ਦੂਜੇ ਧਰਮਾਂ ਦੇ ਸੰਦਰਭ ਵਿਚ ਪੇਸ਼ ਕਰਕੇ ਗੁਰਮਤਿ ਦੇ ਰਹੱਸਵਾਦੀ ਅਨੁਭਵ ਦਾ ਸਥਾਨ ਨਿਸਚਿਤ ਕੀਤਾ।

**ਪੂਰਨ ਸਿੰਘ, ਭਗਤ** (1904-1992 ਈ.) : ਮਾਨਵਤਾ ਦੇ ਅਮਰ ਪੁਜਾਰੀ ਭਗਤ ਪੂਰਨ ਸਿੰਘ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਰਾਜੇਵਾਲ ਰੋਹਣੋ ਪਿੰਡ ਵਿਚ ਇਕ ਹਿੰਦੂ ਪਰਿਵਾਰ ਦੇ ਲਾਲਾ ਸ਼ਿਬੂ (ਸ਼ਿਵ) ਮੱਲ ਖਤ੍ਰੀ ਦੇ ਘਰ ਮਾਈ ਮਹਿਤਾਬ ਕੌਰ ਦੀ ਕੁੱਖੋਂ 4 ਜੂਨ 1904 ਈ. ਵਿਚ ਹੋਇਆ। ਇਸ ਦਾ ਪਿਤਾ ਸ਼ਾਹੂਕਾਰੇ ਦਾ ਕੰਮ ਕਰਦਾ ਸੀ। ਇਸ ਦਾ ਮੁਢਲਾ ਨਾਂ ਰਾਮਜੀ ਦਾਸ ਸੀ। ਸੰਨ 1914 ਈ. ਦੇ ਭਿਆਨਕ ਕਾਲ ਨੇ ਇਨ੍ਹਾਂ ਦੇ ਪਰਿਵਾਰਿਕ ਰੋਜ਼ਗਾਰ ਨੂੰ ਬਰਬਾਦ ਕਰ ਦਿੱਤਾ। ਸਾਰਾ ਪਰਿਵਾਰ ਦਰ ਦਰ ਭਟਕਣ ਲਗ ਗਿਆ। ਕੁਝ ਸਮਾਂ ਇਸ ਨੇ ਖੰਨੇ ਦੇ ਕਿਸੇ ਸਕੂਲ ਵਿਚ ਤਾਲੀਮ ਹਾਸਲ ਕੀਤੀ। ਕਹਿੰਦੇ ਹਨ ਇਕ ਵਾਰ ਗੁਰਦੁਆਰਾ ਫਤਹਿਗੜ੍ਹ ਸਾਹਿਬ ਵਿਚ ਪਟਿਆਲਾ-ਪਤਿ ਮਹਾਰਾਜਾ ਭੂਪਿੰਦਰ ਸਿੰਘ ਗੁਰੂ-ਧਾਮ ਦੇ ਦਰਸ਼ਨਾਂ ਲਈ ਆਏ। ਉਸ ਦੇ ਸੁੰਦਰ ਸਰੂਪ ਅਤੇ ਸ਼ਾਹੀ ਸਾਜ-ਸੱਜਾ ਨੂੰ ਵੇਖ ਕੇ ਅਤੇ ਉਸ ਦੇ ਨਾਲ ਆਏ ਔਹਦੇਦਾਰਾਂ ਦੇ ਵਿਅਕਤਿਤਵਾਂ ਨੂੰ ਨਿਹਾਰ ਕੇ ਇਤਨਾ ਪ੍ਰਭਾਵਿਤ ਹੋਏ ਕਿ ਆਪ ਨੇ ਸਿੱਖ ਬਣਨ ਦਾ ਫ਼ੈਸਲਾ ਕਰ ਲਿਆ। ਇਸ ਤੋਂ ਇਲਾਵਾ ਗੁਰਦੁਆਰਾ ਸੁਧਾਰ ਲਹਿਰ ਵੇਲੇ ਸਿੱਖਾਂ ਦੀਆਂ ਕੁਰਬਾਨੀਆਂ ਦਾ ਵੀ ਆਪ ਉਤੇ ਬਹੁਤ ਅਸਰ ਹੋਇਆ। ਆਪ ਨੂੰ ਸਿੱਖੀ ਮਾਰਗ ਵਲ ਵਧਣ ਲਈ ਸ. ਤੇਜਾ ਸਿੰਘ ਸਮੁੰਦਰੀ, ਸ. ਬ. ਮਹਿਤਾਬ ਸਿੰਘ ਅਤੇ ਸ. ਤੇਜਾ ਸਿੰਘ ਚੂਹੜਕਾਣੇ ਵਾਲੇ ਨੇ ਵੀ ਪ੍ਰੇਰਿਤ ਕੀਤਾ। ਇਸ ਨੇ ਅੰਮ੍ਰਿਤਪਾਨ ਕਰਕੇ ਰਾਮਜੀਦਾਸ ਤੋਂ ਪੂਰਨ ਸਿੰਘ ਨਾਂ ਧਾਰਣ ਕੀਤਾ।

ਬਚਪਨ ਵਿਚ ਹੀ ਭਗਤ ਜੀ ਦੇ ਮਨ ਵਿਚ

ਪਰਮਾਤਮਾ ਨੂੰ ਮਿਲਣ ਦੀ ਇੱਛਾ ਪੈਦਾ ਹੋ ਗਈ। ਉਸ ਇੱਛਾ ਦੀ ਪੂਰਤੀ ਸੇਵਾ ਰਾਹੀਂ ਹੋਈ। ਆਪ ਲਈ ਸੇਵਾ ਹੀ ਭਗਵਾਨ ਸਿੱਧ ਹੋਈ। ਸੰਨ 1924 ਈ. ਤੋਂ ਆਪ ਗੁਰਦੁਆਰਾ ਡੇਰਾ ਸਾਹਿਬ, ਲਾਹੌਰ ਵਿਚ ਸੇਵਾ ਦੇ ਕੰਮ ਵਿਚ ਜੁਟ ਗਏ। ਆਪ ਦਾ ਕੰਮ ਸਰਦੀਆਂ ਦੇ ਮੌਸਮ ਵਿਚ ਗੁਰੂ-ਧਾਮ ਦੇ ਫ਼ਰਸ਼ਾਂ ਨੂੰ ਗਰਮ ਪਾਣੀ ਨਾਲ ਧੋਣਾ, ਲੰਗਰ ਵਿਚ ਬਾਲਣ ਦੀ ਫਜ਼ੂਲ ਵਰਤੋਂ ਨੂੰ ਰੋਕਣਾ, ਰਾਤ ਨੂੰ ਬੇਲੋੜੀਆਂ ਲਾਈਟਾਂ ਨੂੰ ਬੁਝਾਉਣਾ ਹੁੰਦਾ ਸੀ। ਆਪ ਦੀ ਧਾਰਣਾ ਸੀ ਕਿ ਗੁਰਦੁਆਰਾ ਸੰਸਾਰ ਵਿਚ ਸਭ ਤੋਂ ਵੱਡਾ ਸਮਾਜਿਕ ਅਤੇ ਅਧਿਆਤਮਿਕ ਘਰ ਹੈ। ਪਿੰਗਲਿਆਂ, ਅਪਾਹਜਾਂ ਦੀ ਸੇਵਾ ਕਰਨ ਦੀ ਬਿਰਤੀ ਉਸ 4 ਸਾਲ ਦੇ ਅਪਾਹਜ ਬਾਲਕ ਨੇ ਪੈਦਾ ਕੀਤੀ ਜੋ ਗੁਰਦੁਆਰਾ ਡੇਰਾ ਸਾਹਿਬ ਵਿਚ ਇਨ੍ਹਾਂ ਨੂੰ ਲਾਵਾਰਸ ਹਾਲਤ ਵਿਚ ਮਿਲਿਆ। ਆਪ ਨੇ 14 ਸਾਲ ਉਸ ਨੂੰ ਮੋਢਿਆਂ ਉਤੇ ਚੁਕ ਕੇ ਘੁੰਮਾਇਆ ਅਤੇ ਵੱਡਾ ਕੀਤਾ। ਉਸ ਸਮੇਂ ਆਪ ਪਾਸ ਉਸ ਬਾਲਕ ਨੂੰ ਠਹਿਰਾਉਣ ਦੀ ਕੋਈ ਵਿਵਸਥਾ ਨਹੀਂ ਸੀ। ਦੇਸ਼ ਦੀ ਵੰਡ ਤੋਂ ਬਾਦ ਆਪ ਅੰਮ੍ਰਿਤਸਰ ਆ ਕੇ ਲੋਕ-ਸੇਵਾ ਵਿਚ ਲਗ ਗਏ। ਪਿੰਗਲਵਾੜੇ ਦੀ ਸਥਾਪਨਾ ਕੀਤੀ ਅਤੇ ਬਗ਼ੈਰ ਆਪਣਾ ਘਰ ਵਸਾਏ ਉਮਰ ਦੇ 88 ਵਰ੍ਹਿਆਂ ਤਕ ਬਿਨਾ ਕਿਸੇ ਜ਼ਾਤ, ਮਜ਼ਬ, ਨਸਲ ਨੂੰ ਵਿਚਾਰੇ, ਮਨੁੱਖਤਾ ਦੀ ਸੇਵਾ ਵਿਚ ਸਮਰਪਿਤ ਰਹੇ। ਲੋਕ-ਭਲੇ ਦੀ ਚਾਹ ਨੂੰ ਮਨ ਵਿਚ ਵਸਾਉਣ ਵਾਲੇ ਭਗਤ ਪੂਰਨ ਸਿੰਘ ਨੇ ਪੀੜਿਤ ਲੋਕਾਈ ਦੇ ਦਰਦ ਨੂੰ ਘਟਾਉਣ ਹਿਤ ਜਿਥੇ ਆਪਣੀ ਸਾਰੀ ਜ਼ਿੰਦਗੀ ਪ੍ਰਾਣੀ-ਮਾਤ੍ਰ ਦੀ ਸੇਵਾ ਲਈ ਅਰਪਿਤ ਕਰ ਦਿੱਤੀ, ਉਥੇ ਆਪ ਨੇ ਪ੍ਰਦੂਸ਼ਣ ਨੂੰ ਘਟਾਉਣ, ਸੰਤਾਨ ਸੰਜਮ ਦੇ ਪਾਲਣ, ਵਧ ਤੋਂ ਵਧ ਬ੍ਰਿਛ ਉਪਜਾਉਣ ਅਤੇ ਮਨੁੱਖ ਨੂੰ ਦਰਪੇਸ਼ ਹੋਣ ਵਾਲੇ ਖ਼ਤਰਿਆਂ ਤੋਂ ਬਚਾਉਣ ਲਈ ਬੇਅੰਤ ਪੁਸਤਕਾਂ, ਟ੍ਰੈਕਟ, ਲੇਖ, ਆਦਿ ਛਾਪ ਕੇ ਵੰਡੇ। ਆਪ ਨੂੰ ਪਦਮ ਸ਼੍ਰੀ ਐਵਾਰਡ, ਹਾਰਮਨੀ ਐਵਾਰਡ, ਲੋਕ ਰਤਨ ਐਵਾਰਡ, ਭਾਈ ਘਨਈਆ ਐਵਾਰਡ ਆਦਿ ਨਾਲ ਸਨਮਾਨਿਤ ਕੀਤਾ ਜਾਂਦਾ ਰਿਹਾ। ਸੰਨ 1984 ਈ. ਵਿਚ ਹਰਿਮੰਦਿਰ ਸਾਹਿਬ ਉਤੇ ਹਿੰਦ ਸਰਕਾਰ ਵਲੋਂ ਕੀਤੀ ਨੀਲਾ ਤਾਰਾ ਕਾਰਵਾਈ ਦੇ ਰੋਸ ਵਜੋਂ ਆਪ ਨੇ ਪਦਮ ਸ੍ਰੀ ਐਵਾਰਡ ਵਾਪਸ ਕਰ ਦਿੱਤਾ। ਆਪ ਦੀ ਸੇਵਾ ਦੇ ਸਮਾਰਕ ਰੂਪ ਵਿਚ 'ਪਿੰਗਲਵਾੜਾ' (ਵੇਖੋ) ਮਾਨਵ-ਸੇਵਾ ਲਈ ਪ੍ਰੇਰਿਤ ਕਰਨ ਵਾਲਾ ਇਕ ਅਮੁਕ ਸਰੋਤ ਹੈ। ਲੋਕ ਸੇਵਾ ਨੂੰ ਸਮਰਪਿਤ ਭਗਤ ਪੂਰਨ ਸਿੰਘ ਦਾ ਦੇਹਾਂਤ 5 ਅਗਸਤ 1992 ਈ. ਨੂੰ ਅੰਮ੍ਰਿਤਸਰ ਵਿਚ ਹੋਇਆ। ਆਪ ਵਲੋਂ ਜਾਰੀ ਕੀਤੇ ਸੇਵਾ ਦੇ ਮਹਾਨ ਕਾਰਜ ਨੂੰ ਅਜ-ਕਲ ਡਾ. ਇੰਦਰਜੀਤ ਕੌਰ ਨਿਭਾ ਰਹੀ ਹੈ।

**ਪੈਂਤੀਸ ਅੱਖਰੀ** (ਰਚਨਾ) : ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਸੰਬੰਧਿਤ ਇਕ ਰਚਨਾ ਜਿਸ ਵਿਚ ਗੁਰਮੁਖੀ ਲਿਪੀ ਦੇ 35 ਅੱਖਰਾਂ ਦੀ ਅਧਿਆਤਮਿਕ ਵਿਆਖਿਆ ਕੀਤੀ ਗਈ ਹੈ। ਇਸ ਦੀ ਪ੍ਰਮਾਣਿਕਤਾ ਸੰਦਿਗਧ ਹੈ ਕਿਉਂਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਇਸ ਨੂੰ ਸ਼ਾਮਲ ਨਹੀਂ ਕੀਤਾ ਸੀ। ਨਾਲੇ ਗੁਰੂ ਨਾਨਕ ਦੇਵ ਜੀ ਦੀ ਲਿਖੀ 'ਪਟੀ' ਆਸਾ ਰਾਗ ਵਿਚ ਮੌਜੂਦ ਹੈ। ਅਨੁਮਾਨ ਹੈ ਕਿ ਇਸ ਦੀ ਰਚਨਾ ਕਿਸੇ ਉਦਾਸੀ ਸਾਧੂ ਨੇ ਕਰਕੇ ਇਸ ਦੇ ਕਰਤ੍ਰਿਤਵ ਦਾ ਸੰਬੰਧ ਗੁਰੂ ਨਾਨਕ ਦੇਵ ਜੀ ਨਾਲ ਜੋੜ ਦਿੱਤਾ। ਇਸ ਵਿਚ ਕੁਲ ਸਤ ਪਦੇ ਹਨ ਜਿਨ੍ਹਾਂ ਵਿਚ ਛੇ ਤੋਂ ਨੌਂ ਪੰਕਤੀਆਂ ਸ਼ਾਮਲ ਕੀਤੀਆਂ ਗਈਆਂ ਹਨ। ਇਸ ਦੇ ਅੰਤ ਉਤੇ 'ਨਾਨਕ' ਪਦ ਵਰਤਿਆ ਹੋਇਆ ਮਿਲਦਾ ਹੈ। ਇਸ ਰਚਨਾ ਦੀ ਸਿੱਧਾਂਤਿਕ ਬਿਰਤੀ ਅਦ੍ਵੈਤਵਾਦ ਵਾਲੀ ਹੈ। ਸਧੁੱਕੜੀ ਭਾਸ਼ਾ ਵਿਚ ਲਿਖੀ ਇਸ ਰਚਨਾ ਦੀ ਕਾਵਿ-ਸ਼ੈਲੀ ਸਾਧਾਰਣ ਪੱਧਰ ਦੀ ਹੈ। ਇਸ ਦਾ ਨਮੂਨਾ ਇਸ ਪ੍ਰਕਾਰ ਹੈ:

*ਓਅੰਕਾਰ ਸਰਬ ਪਰਕਾਸੀ।*
*ਆਤਮ ਸੁਧ ਅਕ੍ਰੈ ਅਵਿਨਾਸੀ।*
*ਈਸ ਜੀਵ ਮੇ ਭੇਦ ਨ ਜਾਨੋ।*
*ਸਾਧ ਚੋਰ ਸਭ ਬ੍ਰਹਮ ਪਛਾਨੋ।*
*ਹਸਤੀ ਚੀਟੀ ਤ੍ਰਿਣ ਲੌ ਆਦੰ।*
*ਏਕ ਅਖੰਡਿਤ ਵਸੈ ਅਨਾਦੰ।*

**ਪੈਂਦਾ ਖ਼ਾਨ** (ਮ. 1634 ਈ.) : ਪੰਜਾਬ ਦੇ ਜਲੰਧਰ ਜ਼ਿਲ੍ਹੇ ਵਿਚ ਕਰਤਾਰਪੁਰ ਨਗਰ ਤੋਂ 7 ਕਿ.ਮੀ. ਉਤਰ ਪੂਰਬ ਵਲ ਸਥਿਤ ਪਿੰਡ ਆਲਮਪੁਰ ਦੇ ਇਕ ਅਫ਼ਗਾਨ ਨਿਵਾਸੀ ਫਤਹਿ ਖ਼ਾਨ ਦਾ ਪੁੱਤਰ, ਜਿਸ ਨੂੰ ਮਾਤਾ-ਪਿਤਾ ਦੇ ਮਰਨ ਉਪਰੰਤ ਆਪਣੇ ਮਾਮੇ ਇਸਮਾਈਲ ਖ਼ਾਨ ਨੇ ਪਾਲਿਆ। ਸਿੱਖ-ਇਤਿਹਾਸ ਅਨੁਸਾਰ ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ

ਜੀ ਦੀ ਹਜ਼ੂਰੀ ਵਿਚ ਦੀਵਾਲੀ ਮੰਨਾਉਣ ਲਈ ਅੰਮ੍ਰਿਤਸਰ ਜਾ ਰਹੀ ਸਿੱਖ ਸੰਗਤ ਨਾਲ ਇਸਮਾਈਲ ਖ਼ਾਨ ਆਪਣੇ ਨੌਜਵਾਨ ਭਾਣਜੇ ਸਹਿਤ ਜਾ ਰਲਿਆ। ਗੁਰੂ ਜੀ ਨੇ ਪੈਂਦੇ ਖ਼ਾਨ ਦਾ ਕਦ-ਕਾਠ ਵੇਖ ਕੇ ਇਸ ਨੂੰ ਆਪਣੇ ਕੋਲ ਰਖ ਕੇ ਸ਼ਸਤ੍ਰ ਵਿਦਿਆ ਵਿਚ ਨਿਪੁਣ ਕੀਤਾ। ਇਸ ਨੇ ਸੰਨ 1628 ਈ. ਵਿਚ ਅੰਮ੍ਰਿਤਸਰ ਵਿਚ ਸ਼ਾਹੀ ਸੈਨਾ ਨਾਲ ਹੋਈ ਗੁਰੂ ਜੀ ਦੀ ਲੜਾਈ ਵਿਚ ਆਪਣੀ ਬਹਾਦਰੀ ਵਿਖਾਈ। ਸੰਨ 1631 ਈ. ਵਿਚ ਜਦੋਂ ਗੁਰੂ ਜੀ ਡਰੌਲੀ ਭਾਈ ਗਏ ਤਾਂ ਇਹ ਉਨ੍ਹਾਂ ਦੇ ਨਾਲ ਸੀ। ਉਥੇ ਮਾਤਾ ਦਮੋਦਰੀ ਦੇ ਦੇਹਾਂਤ ਤੋਂ ਬਾਦ ਗੁਰੂ ਜੀ ਸੰਗਤਾਂ ਨੂੰ ਧਰਮ ਉਪਦੇਸ਼ ਕਰਨ ਲਈ ਮਾਲਵੇ ਵਲ ਚਲੇ ਗਏ ਅਤੇ ਪਰਿਵਾਰ ਨੂੰ ਪੈਂਦੇ ਖ਼ਾਨ ਦੀ ਹਿਫ਼ਾਜ਼ਤ ਵਿਚ ਕਰਤਾਰਪੁਰ ਵਲ ਭੇਜ ਦਿੱਤਾ। ਗੁਰੂ ਜੀ ਦੇ ਪਰਤਣ ਵੇਲੇ ਪੈਂਦੇ ਖ਼ਾਨ ਨੇ ਆਪਣੀ ਪੁੱਤਰੀ ਦਾ ਵਿਆਹ ਪਿੰਡ ਛੋਟਾਮੀਰ ਦੇ ਇਕ ਅਫ਼ਗਾਨ ਗਭਰੂ ਆਸਮਾਨ ਖ਼ਾਨ ਨਾਲ ਕਰ ਦਿੱਤਾ।

ਸੰਨ 1635 ਈ. ਦੀ ਵਿਸਾਖੀ ਦੇ ਅਵਸਰ ਉਤੇ ਦੂਰੋਂ ਦੂਰੋਂ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਲਈ ਆਈਆਂ ਅਤੇ ਬਹੁਤ ਸਾਰੀਆਂ ਸੌਗਾਤਾਂ ਭੇਂਟ ਕਰਨ ਲਈ ਲਿਆਉਂਦੀਆਂ। ਚਿਤਰਸੈਨ ਨਾਂ ਦੇ ਇਕ ਅਮੀਰ ਵਪਾਰੀ ਨੇ ਗੁਰੂ ਜੀ ਨੂੰ ਇਕ ਸੁੰਦਰ ਘੋੜਾ, ਇਕ ਚਿੱਟਾ ਬਾਜ਼, ਸੁੰਦਰ ਪੁਸ਼ਾਕਾ ਅਤੇ ਇਕ ਖੰਡਾ ਭੇਂਟ ਕੀਤਾ। ਗੁਰੂ ਜੀ ਨੇ ਬਾਜ਼ ਆਪਣੇ ਵੱਡੇ ਸੁਪੁੱਤਰ ਬਾਬਾ ਗੁਰਦਿੱਤਾ ਨੂੰ ਦੇ ਦਿੱਤਾ ਅਤੇ ਬਾਕੀ ਵਸਤੂਆਂ ਪੈਂਦਾ ਖ਼ਾਨ ਨੂੰ ਬਖ਼ਸ਼ ਦਿੱਤੀਆਂ। ਘਰ ਜਾਣ 'ਤੇ ਗੁਰੂ ਜੀ ਦੁਆਰਾ ਪ੍ਰਦੱਤ ਸਾਰੀਆਂ ਵਸਤੂਆਂ ਇਸ ਤੋਂ ਆਪਣੇ ਜਵਾਈ ਨੇ ਲੈ ਲਈਆਂ। ਉਹ ਨਵਾਂ ਪੁਸ਼ਾਕਾ ਪਾ ਕੇ ਅਤੇ ਖੰਡਾ ਧਾਰਣ ਕਰਕੇ ਘੋੜੇ ਉਤੇ ਸਵਾਰ ਹੋ ਗਿਆ ਅਤੇ ਜੰਗਲ ਵਿਚ ਸ਼ਿਕਾਰ ਨੂੰ ਨਿਕਲ ਪਿਆ। ਉਥੇ ਬਾਬਾ ਗੁਰਦਿੱਤਾ ਵੀ ਸ਼ਿਕਾਰ ਖੇਡ ਰਹੇ ਸਨ। ਉਨ੍ਹਾਂ ਦਾ ਬਾਜ਼ ਆਸਮਾਨ ਖ਼ਾਨ ਦੇ ਕਾਬੂ ਆ ਗਿਆ ਅਤੇ ਉਹ ਉਸ ਨੂੰ ਆਪਣੇ ਘਰ ਲੈ ਆਇਆ। ਗੁਰੂ ਜੀ ਦੁਆਰਾ ਪੁਛੇ ਜਾਣ 'ਤੇ ਪੈਂਦਾ ਖ਼ਾਨ ਨੇ ਬਾਜ਼ ਦੇ ਉਸ ਦੇ ਜਵਾਈ ਪਾਸ ਹੋਣ ਤੋਂ ਨਾਂਹ ਕਰ ਦਿੱਤੀ। ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਛੋਟਾਮੀਰ ਪਿੰਡ ਭੇਜ ਕੇ ਬਾਜ਼ ਸਮੇਤ ਸਾਰੀਆਂ ਪ੍ਰਦਤ ਵਸਤੂਆਂ ਬਰਾਮਦ ਕਰਾ ਲਈਆਂ। ਇਸ ਨਮੋਸ਼ੀ ਤੋਂ ਖਿਝ ਕੇ ਅਤੇ ਆਪਣੇ ਜਵਾਈ ਦੇ ਉਕਸਾਉਣ ਨਾਲ ਪੈਂਦਾ ਖ਼ਾਨ ਨੇ ਜਲੰਧਰ ਦੇ ਫ਼ੌਜਦਾਰ ਦੀ ਸਹਾਇਤਾ ਨਾਲ ਗੁਰੂ ਜੀ ਉਤੇ ਆਕ੍ਰਮਣ ਕਰ ਦਿੱਤਾ। ਤਿੰਨ ਦਿਨ ਹੋਏ ਯੁੱਧ ਦੇ ਅੰਤ ਵਿਚ 28 ਅਪ੍ਰੈਲ 1634 ਈ. ਨੂੰ ਪੈਂਦਾ ਖ਼ਾਨ ਗੁਰੂ ਜੀ ਹਥੋਂ ਕਰਤਾਰਪੁਰ ਦੇ ਰਣ-ਖੇਤਰ ਵਿਚ ਮਾਰਿਆ ਗਿਆ। ਗੁਰੂ ਜੀ ਨੇ ਉਸ ਯੁੱਧ ਵਿਚ ਜੋ ਖੰਡਾ ਵਰਤਿਆ, ਉਸ ਦਾ ਵਜ਼ਨ ਛੇ ਸੇਰ ਦਸਿਆ ਜਾਂਦਾ ਹੈ। ਇਸ ਤਰ੍ਹਾਂ ਪੈਂਦੇ ਖ਼ਾਨ ਨੂੰ ਆਪਣੇ ਸਰਪ੍ਰਸਤ ਪ੍ਰਤਿ ਬੇਵਫ਼ਾਈ ਪ੍ਰਗਟਾ ਕੇ ਪ੍ਰਾਣਾਂ ਤੋਂ ਵੰਚਿਤ ਹੋਣਾ ਪਿਆ।

**ਪੇਪਸੂ** (ਪ੍ਰਦੇਸ਼) : ਇਸ ਤੋਂ ਭਾਵ ਹੈ 'ਪਟਿਆਲਾ ਐਂਡ ਈਸਟ ਪੰਜਾਬ ਸਟੇਟਸ ਯੂਨੀਅਨ'। ਇਹ ਯੂਨੀਅਨ 5 ਮਈ 1948 ਈ. ਨੂੰ ਬਣਾਈ ਗਈ। ਇਸ ਵਿਚ ਪੂਰਬੀ ਪੰਜਾਬ ਦੀਆਂ ਅੱਠ ਰਿਆਸਤਾਂ ਨੂੰ ਸ਼ਾਮਲ ਕੀਤਾ ਗਿਆ। ਇਨ੍ਹਾਂ ਰਿਆਸਤਾਂ ਦੇ ਨਾਂ ਇਸ ਪ੍ਰਕਾਰ ਹਨ— ਪਟਿਆਲਾ, ਜੀਂਦ, ਨਾਭਾ, ਕਪੂਰਥਲਾ, ਫ਼ਰੀਦਕੋਟ, ਕਲਸੀਆ, ਮਲੇਰਕੋਟਲਾ ਅਤੇ ਨਾਲਾਗੜ੍ਹ। ਇਨ੍ਹਾਂ ਵਿਚੋਂ ਪਹਿਲੀਆਂ ਛੇ ਸਿੱਖ ਰਿਆਸਤਾਂ 18ਵੀਂ ਸਦੀ ਵਿਚ ਹੋਂਦ ਵਿਚ ਆਈਆਂ, ਜਦ ਕਿ ਮਲੇਰਕੋਟਲਾ ਰਿਆਸਤ 15ਵੀਂ ਸਦੀ ਵਿਚ ਸ਼ੇਰਵਾਨੀ ਅਫ਼ਗਾਨਾਂ ਦੁਆਰਾ ਸਥਾਪਿਤ ਕੀਤੀ ਗਈ ਸੀ। ਇਨ੍ਹਾਂ ਵਿਚੋਂ ਸਭ ਤੋਂ ਪੁਰਾਣੀ ਰਿਆਸਤ ਹੈ ਨਾਲਾਗੜ੍ਹ ਜੋ ਬਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਕਾਇਮ ਹੋਈ ਸੀ। ਇਸ ਯੂਨੀਅਨ ਨੂੰ ਬਣਾਉਣ ਦਾ ਉਦੇਸ਼ ਇਹ ਸੀ ਕਿ ਇਨ੍ਹਾਂ ਰਿਆਸਤਾਂ ਨੂੰ ਵੱਡੇ ਖੇਤਰ ਦਾ ਰੂਪ ਦੇ ਕੇ ਇਸ ਦੀ ਪ੍ਰਬੰਧਕੀ ਵਿਵਸਥਾ ਨੂੰ ਉਪਯੁਕਤ ਬਣਾਇਆ ਜਾ ਸਕੇ। ਇਸ ਯੂਨੀਅਨ ਦਾ ਉਦਘਾਟਨ ਸਰਦਾਰ ਪਟੇਲ ਨੇ 15 ਜੁਲਾਈ 1948 ਈ. ਨੂੰ ਕੀਤਾ ਅਤੇ 20 ਅਗਸਤ 1948 ਈ. ਨੂੰ ਮਹਾਰਾਜਾ ਯਾਦਵਿੰਦਰ ਸਿੰਘ ਨੇ ਰਾਜ ਪ੍ਰਮੁਖ ਦਾ ਕਾਰਜ-ਭਾਰ ਸੰਭਾਲਿਆ। ਇਸ ਨੂੰ ਅੱਠ ਜ਼ਿਲ੍ਹਿਆਂ ਵਿਚ ਵੰਡਿਆ ਗਿਆ —ਪਟਿਆਲਾ, ਬਰਨਾਲਾ, ਬਠਿੰਡਾ, ਫਤਹਿਗੜ੍ਹ ਸਾਹਿਬ, ਸੰਗਰੂਰ, ਕਪੂਰਥਲਾ, ਮੁਹਿੰਦਰਗੜ੍ਹ ਅਤੇ ਕੋਹਿਸਤਾਨ। ਕਪੂਰਥਲਾ ਰਿਆਸਤ ਦੇ ਮਹਾਰਾਜਾ ਜਗਤਜੀਤ ਸਿੰਘ ਨੂੰ ਉਪ-ਰਾਜ ਪ੍ਰਮੁਖ ਦੀ ਪਦਵੀ ਦਿੱਤੀ ਗਈ। ਪਰ ਮੰਤਰੀ-ਮੰਡਲ ਬਣਾਉਣ ਵੇਲੇ ਕਈ ਕਠਿਨਾਈਆਂ ਪੈਦਾ ਹੋ ਗਈਆਂ। ਆਖ਼ਿਰ 20 ਅਗਸਤ 1948 ਈ. ਨੂੰ ਸ. ਗਿਆਨ ਸਿੰਘ ਰਾੜੇਵਾਲਾ ਅਧੀਨ ਨਿਗਰਾਨ ਸਰਕਾਰ ਬਣਾਈ ਗਈ।

ਕਈ ਯਤਨਾਂ ਤੋਂ ਬਾਦ 13 ਜਨਵਰੀ 1949 ਈ. ਨੂੰ ਸ. ਗਿਆਨ ਸਿੰਘ ਰਾੜੇਵਾਲੇ ਨੂੰ ਮੁੱਖ ਮੰਤਰੀ ਬਣਾ ਕੇ ਮੰਤਰੀ-ਮੰਡਲ ਬਣਾਇਆ ਗਿਆ। ਪਰ ਫਿਰ ਵੀ ਮੰਤਰੀ-ਮੰਡਲ ਦੀ ਟੁਟ-ਭੰਨ ਚਲਦੀ ਰਹੀ।

ਸੰਨ 1952 ਈ. ਦੀਆਂ ਚੋਣਾਂ ਵਿਚ ਕਿਸੇ ਵੀ ਰਾਜਨੈਤਿਕ ਪਾਰਟੀ ਨੂੰ ਬਹੁਮਤ ਪ੍ਰਾਪਤ ਨ ਹੋ ਸਕਿਆ। ਆਜ਼ਾਦ ਉਮੀਦਵਾਰਾਂ ਦੀ ਸਹਾਇਤਾ ਨਾਲ ਪਹਿਲਾਂ ਕਾਂਗ੍ਰਸ ਨੇ ਸਰਕਾਰ ਲਈ ਹੱਕ ਜਤਾਇਆ ਅਤੇ ਬਾਦ ਵਿਚ ਅਕਾਲੀ ਦਲ ਨੇ ਯੂਨਾਈਟਿਡ ਫ੍ਰੰਟ ਦੀ ਹਕੂਮਤ ਬਣਾਈ। ਪਰ ਮਾਰਚ 1953 ਈ. ਵਿਚ ਉਹ ਟੁਟ ਗਈ। ਤਦਉਪਰੰਤ ਰਾਸ਼ਟਰਪਤੀ ਸ਼ਾਸਨ ਲਾਗੂ ਕੀਤਾ ਗਿਆ। ਸੰਨ 1954 ਈ. ਵਿਚ ਅੰਤਰਿਮ ਚੋਣਾਂ ਹੋਈਆਂ ਜਿਸ ਵਿਚ ਕਾਂਗ੍ਰਸ ਨੂੰ ਬਹੁਮਤ ਪ੍ਰਾਪਤ ਹੋਇਆ। ਪਹਿਲਾਂ ਕਰਨਲ ਰਘੁਬੀਰ ਸਿੰਘ ਮੁੱਖ ਮੰਤਰੀ ਬਣਿਆ ਅਤੇ ਸੰਨ 1955 ਈ. ਵਿਚ ਉਸ ਦੀ ਮ੍ਰਿਤੂ ਤੋਂ ਬਾਦ ਬ੍ਰਿਸ਼ਭਾਨ ਨੂੰ ਮੁੱਖ ਮੰਤਰੀ ਬਣਾਇਆ ਗਿਆ। ਸੰਨ 1953 ਈ. ਵਿਚ ਹਿੰਦ ਸਰਕਾਰ ਵਲੋਂ ਸਥਾਪਿਤ ਕੀਤੇ ਸਟੇਟਸ ਰੀਆਰਗਨਾਈਜ਼ੇਸ਼ਨ ਕਮਿਸ਼ਨ ਦੀ ਸਿਫ਼ਾਰਿਸ਼ 'ਤੇ 1 ਨਵੰਬਰ 1956 ਈ. ਨੂੰ ਪੈਪਸੂ ਨੂੰ ਪੰਜਾਬ ਵਿਚ ਸਮੋ ਦਿੱਤਾ ਗਿਆ। ਇਸ ਤਰ੍ਹਾਂ ਪੰਜਾਬ ਦੀਆਂ ਰਿਆਸਤਾਂ ਦੀ ਹੋਂਦ ਸਥਾਈ ਤੌਰ 'ਤੇ ਖ਼ਤਮ ਹੋ ਗਈ।

**ਪੋਠੋਹਾਰ** (ਇਲਾਕਾ) : ਪੰਜਾਬ ਦੇ ਉਤਰ-ਪੱਛਮ ਦਾ ਉਹ ਖੇਤਰ ਜੋ ਦਰਿਆਏ ਸਿੰਧ ਅਤੇ ਜੇਹਲਮ ਦੇ ਵਿਚਾਲੇ ਪੈਂਦਾ ਹੈ। ਇਸ ਵਿਚ ਅਧਿਕਤਰ ਰਾਵਲਪਿੰਡੀ ਜ਼ਿਲ੍ਹੇ ਦੇ ਇਲਾਕੇ ਤੋਂ ਇਲਾਵਾ ਕੈਂਬਲਪੁਰ ਦੀ ਫਤਹਿਜੰਗ ਅਤੇ ਤਲਾਗੰਗ ਤਹਿਸੀਲਾਂ ਦੇ ਕਈ ਪਿੰਡ ਅਤੇ ਜੇਹਲਮ ਜ਼ਿਲ੍ਹੇ ਦੀ ਚਕਵਾਲ ਤਹਿਸੀਲ ਦਾ ਬਹੁਤ ਹਿੱਸਾ ਸ਼ਾਮਲ ਕੀਤਾ ਜਾਂਦਾ ਹੈ। ਬਾਕੀ ਉੱਤਰ-ਪੱਛਮੀ ਇਲਾਕੇ ਨਾਲੋਂ ਇਸ ਦੀ ਧਰਤੀ ਕੁਝ ਉੱਚੀ ਅਤੇ ਪਥਰੀਲੀ ਹੈ। ਇਸ ਦੇ ਪਠਾਰੀ ਹੋਣ ਕਰਕੇ ਇਸ ਨੂੰ 'ਪੋਠੋਹਾਰ' ਦਾ ਨਾਂ ਦਿੱਤਾ ਗਿਆ ਪ੍ਰਤੀਤ ਹੁੰਦਾ ਹੈ। ਇਸ ਵਿਚ ਕਈ ਛੋਟੇ ਛੋਟੇ ਬਰਸਾਤੀ ਨਾਲੇ ਪੈਂਦੇ ਹਨ, ਜਿਨ੍ਹਾਂ ਵਿਚੋਂ 'ਸੁਆਂ' ਵਿਸ਼ੇਸ਼ ਪ੍ਰਸਿੱਧ ਹੈ। ਇਸ ਨਦੀ ਦਾ ਲੋਕ-ਜੀਵਨ ਵਿਚ ਬਹੁਤ ਮਹੱਤਵ ਹੈ ਅਤੇ ਇਸ ਨਾਲ ਸੰਬੰਧਿਤ ਕਈ ਗੀਤ, ਕਥਾਵਾਂ ਅਤੇ ਵਿਸ਼ਵਾਸ ਪ੍ਰਚਿਲਤ ਹਨ।

ਪੁਰਾਤੱਤ੍ਵ ਖੋਜੀਆਂ ਦੀ ਸਥਾਪਨਾ ਹੈ ਕਿ ਇਹ ਇਲਾਕਾ ਕਦੇ ਪੁਰਾਤਨ ਮਾਨਵ ਸਮਾਜ ਦਾ ਨਿਵਾਸ ਸਥਾਨ ਰਿਹਾ ਹੈ ਕਿਉਂਕਿ ਇਸ ਵਿਚ ਪ੍ਰਾਚੀਨ ਸਭਿਆਚਾਰ ਦੇ ਚਿੰਨ੍ਹ ਮਿਲਦੇ ਹਨ। ਆਰਯ ਜਾਤਿ ਨੇ ਭਾਰਤ ਵਿਚ ਪ੍ਰਵੇਸ਼ ਕਰਕੇ ਪਹਿਲਾਂ ਇਸੇ ਇਲਾਕੇ ਨੂੰ ਆਪਣਾ ਨਿਵਾਸ ਬਣਾਇਆ। ਤਕਸ਼ਿਲਾ ਵਰਗੇ ਗਿਆਨ-ਕੇਂਦਰ ਅਤੇ ਵਿਦਿਆਪੀਠ ਇਸ ਖੇਤਰ ਵਿਚ ਕਈ ਸਦੀਆਂ ਤਕ ਸਾਰੇ ਭਾਰਤ ਦਾ ਆਕਰਸ਼ਣ ਬਣੇ ਰਹੇ। ਬੌਧ ਧਰਮ ਦਾ ਵੀ ਇਸ ਖੇਤਰ ਵਿਚ ਬਹੁਤ ਵਿਕਾਸ ਹੋਇਆ। ਇਸ ਇਲਾਕੇ ਦੀ ਉਪ-ਭਾਸ਼ਾ ਪੋਠੋਹਾਰੀ ਵਿਚ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਅਨੇਕ ਵਿਆਕਰਣਿਕ ਤੱਤ੍ਵ ਵਿਦਮਾਨ ਹਨ। ਇਸ ਉਤੇ ਸਿਆਲਕੋਟ ਦੇ ਰਾਜਾ ਰਸਾਲੂ ਨੇ ਆਪਣਾ ਰਾਜ ਕਾਇਮ ਕੀਤਾ। ਮੁਸਲਮਾਨਾਂ ਦੇ ਆਉਣ ਨਾਲ ਇਹ ਇਲਾਕਾ ਗਖੜ ਮੁਸਲਮਾਨਾਂ ਅਧੀਨ ਹੀ ਚਲਦਾ ਆਇਆ। ਸੰਨ 1765 ਈ. ਵਿਚ ਭੰਗੀ ਮਿਸਲ ਦੇ ਸ. ਗੁਜਰ ਸਿੰਘ ਨੇ ਇਸ ਨੂੰ ਜਿਤਿਆ ਅਤੇ ਆਪਣੀ ਹਕੂਮਤ ਕਾਇਮ ਕੀਤੀ। ਸੰਨ 1810 ਈ. ਵਿਚ ਇਸ ਨੂੰ ਲਾਹੌਰ ਦਰਬਾਰ ਵਿਚ ਸ਼ਾਮਲ ਕੀਤਾ ਗਿਆ ਅਤੇ ਸੰਨ 1849 ਈ. ਤੋਂ ਇਹ ਅੰਗ੍ਰੇਜ਼ਾਂ ਨੇ ਆਪਣੇ ਅਧੀਨ ਕਰ ਲਿਆ।

ਸਿੱਖ ਸਮਾਜ ਨਾਲ ਇਸ ਇਲਾਕੇ ਦਾ ਵਿਸ਼ੇਸ਼ ਸੰਬੰਧ ਹੈ। ਇਸ ਖੇਤਰ ਵਿਚ ਪ੍ਰਧਾਨਤਾ ਮੁਸਲਮਾਨਾਂ ਦੀ ਸੀ। ਹਿੰਦੂ-ਸਿੱਖ ਕੇਵਲ 15 ਪ੍ਰਤਿਸ਼ਤ ਦੇ ਕਰੀਬ ਸਨ। ਸਿੰਘ ਸਭਾ ਦੇ ਸੰਸਥਾਪਕ ਬਾਬਾ ਖੇਮ ਸਿੰਘ ਬੇਦੀ ਨੇ ਇਸ ਇਲਾਕੇ ਦੇ ਕੱਲਰ ਨਾਂ ਦੇ ਪਿੰਡ ਵਿਚ ਆਪਣਾ ਪ੍ਰਚਾਰ ਕੇਂਦਰ ਸਥਾਪਿਤ ਕੀਤਾ ਹੋਇਆ ਸੀ। ਉਸ ਦੇ ਪ੍ਰਚਾਰ ਕਰਕੇ ਹਿੰਦੂ ਪਰਿਵਾਰਾਂ ਵਿਚੋਂ ਕਈ ਕੇਸਧਾਰੀ ਸਿੱਖ ਬਣ ਗਏ ਅਤੇ ਅਧਿਕਾਂਸ਼ ਸਹਿਜਧਾਰੀ ਰੂਪ ਵਿਚ ਚਲਦੇ ਆਏ। ਇਸ ਇਲਾਕੇ ਵਿਚ ਨਿਰੰਕਾਰੀ ਦਰਬਾਰ ਨੇ ਵੀ ਸਿੱਖੀ ਦਾ ਪ੍ਰਚਾਰ ਕੀਤਾ। ਪੰਜਾ ਸਾਹਿਬ ਨਾਂ ਦਾ ਗੁਰੂ-ਧਾਮ ਇਸੇ ਖੇਤਰ ਦੇ ਅੰਤਰਗਤ ਹੈ। ਸੰਤ ਅਤਰ ਸਿੰਘ ਅਤੇ ਭਾਈ ਥਾਨ ਸਿੰਘ ਨੇ ਵੀ ਇਸ ਇਲਾਕੇ ਵਿਚ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ। ਸਭ ਤੋਂ ਪਹਿਲਾਂ ਖ਼ਾਲਸਾ ਸਕੂਲਾਂ ਦੀ ਸਥਾਪਨਾ ਇਸ ਇਲਾਕੇ ਵਿਚ ਹੋਈ। ਨਿਰਮਲੇ ਸੰਤਾਂ ਨੇ ਵੀ ਇਧਰ ਆ ਕੇ ਬਹੁਤ ਪ੍ਰਚਾਰ ਕੀਤਾ। ਸਿੰਘ ਸਭਾ ਦੇ ਪ੍ਰਚਾਰ ਕਾਰਣ ਇਥੋਂ ਦੇ ਲੋਕਾਂ ਨੇ ਪੜ੍ਹਾਈ ਵਲ ਉਚੇਚਾ ਧਿਆਨ ਦਿੱਤਾ। ਇਸ ਇਲਾਕੇ ਨੇ ਬਹੁਤ ਵਿਦਵਾਨ ਅਤੇ ਦਾਨਸ਼ਵਰ ਪੈਦਾ ਕੀਤੇ

ਜਿਵੇਂ ਪ੍ਰੋ. ਤੇਜਾ ਸਿੰਘ, ਭਾਈ ਜੋਧ ਸਿੰਘ, ਸ. ਨਾਨਕ ਸਿੰਘ ਨਾਵਲਕਾਰ, ਕਰਤਾਰ ਸਿੰਘ ਦੁਗਲ, ਡਾ. ਮੋਹਨ ਸਿੰਘ ਦੀਵਾਨਾ, ਪ੍ਰੋ. ਮੋਹਨ ਸਿੰਘ, ਮਾਸਟਰ ਤਾਰਾ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫ਼ਰ, ਗਿਆਨੀ ਹੀਰਾ ਸਿੰਘ ਦਰਦ ਆਦਿ। ਦੇਸ਼ ਵੰਡ ਤੋਂ ਪਹਿਲਾਂ ਮਾਰਚ 1947 ਈ. ਵਿਚ ਹੀ ਇਥੋਂ ਦੇ ਸਿੱਖਾਂ ਨੂੰ ਫ਼ਸਾਦੀਆਂ ਨੇ ਘੇਰ ਕੇ ਮਾਰਨਾ ਸ਼ੁਰੂ ਕੀਤਾ। ਉਨ੍ਹਾਂ ਨੂੰ ਪਨਾਹ ਦੇਣ ਲਈ ਪਟਿਆਲਾ-ਪਤਿ ਮਹਾਰਾਜਾ ਯਾਦਵਿੰਦਰ ਸਿੰਘ ਨੇ ਆਪਣੀ ਰਿਆਸਤ ਦੇ ਦੁਆਰ ਖੋਲ੍ਹ ਦਿੱਤੇ। ਦੇਸ਼-ਵੰਡ ਵੇਲੇ ਉਥੋਂ ਬਚ ਕੇ ਨਿਕਲੇ ਸਿੱਖ ਪੰਜਾਬ, ਹਰਿਆਣਾ, ਦਿੱਲੀ ਅਤੇ ਉਤਰ ਪ੍ਰਦੇਸ਼ ਵਿਚ ਆ ਵਸੇ। ਆਪਣੀ ਬੋਲੀ, ਸੁੰਦਰ ਆਕਾਰ ਪ੍ਰਕਾਰ ਅਤੇ ਤੀਬਰ ਸੂਝ ਕਾਰਣ ਇਨ੍ਹਾਂ ਨੇ ਆਪਣੀ ਪਛਾਣ ਬਣਾਈ ਹੋਈ ਹੈ ਅਤੇ ਹਰ ਖੇਤਰ ਵਿਚ ਕਾਮਯਾਬ ਹਨ ਅਤੇ ਵੰਡ ਵੇਲੇ ਦੇ ਕਸ਼ਟਾਂ ਨੂੰ ਇਨ੍ਹਾਂ ਨੇ ਸਹਿਜ ਨਾਲ ਹੰਡਾ ਲਿਆ ਹੈ।

**ਪੋਥੀ** : ਸੰਸਕ੍ਰਿਤ 'ਪੁਸਤਕ' ਸ਼ਬਦ ਤੋਂ ਵਿਉਤਪੰਨ ਇਸ ਦਾ ਸਾਧਾਰਣ ਅਰਥ ਹੈ ਪੁਸਤਕ। ਪਰ ਆਮ ਤੌਰ 'ਤੇ ਇਹ ਧਾਰਮਿਕ ਪੁਸਤਕ ਲਈ ਵਰਤਿਆ ਜਾਂਦਾ ਹੈ।

ਸਿੱਖ ਧਰਮ ਵਿਚ ਪਵਿੱਤਰ ਧਾਰਮਿਕ ਪੁਸਤਕ ਲਈ ਇਸ ਦੀ ਵਰਤੋਂ ਹੁੰਦੀ ਆਈ ਹੈ ਜਿਸ ਵਿਚ ਸਾਧਾਰਣ ਤੌਰ 'ਤੇ ਬਾਣੀ ਲਿਖੀ ਹੁੰਦੀ ਹੈ। 'ਪੁਰਾਤਨ ਜਨਮਸਾਖੀ' (ਸਾਖੀ 57) ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੇਣ ਵੇਲੇ ਆਪਣੀ ਬਾਣੀ ਦੀ ਪੋਥੀ ਵੀ ਦਿੱਤੀ ਸੀ। (*ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ।*) ਬਾਬਾ ਮੋਹਨ ਪਾਸ ਸੰਭਾਲੇ ਹੋਏ ਬਾਣੀ ਸੰਕਲਨਾਂ ਨੂੰ ਗੋਇੰਦਵਾਲ ਵਾਲੀਆਂ ਪੋਥੀਆਂ, ਬਾਬੇ ਮੋਹਨ ਵਾਲੀਆਂ ਪੋਥੀਆਂ, ਸਹੰਸਰਰਾਮ ਵਾਲੀਆਂ ਪੋਥੀਆਂ ਆਦਿ ਨਾਂਵਾਂ ਨਾਲ ਯਾਦ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਹਰਸਹਾਇ ਵਾਲੇ ਬਾਣੀ -ਸੰਕਲਨ ਨੂੰ ਵੀ ਪੋਥੀ ਕਿਹਾ ਜਾਂਦਾ ਰਿਹਾ ਹੈ।

ਗੁਰੂ ਗ੍ਰੰਥ ਸਾਹਿਬ ਦੇ ਤਿਆਰ ਹੋਏ ਜਿਸ ਆਦਿ ਰੂਪ ਨੂੰ ਹਰਿਮੰਦਿਰ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਸਥਾਪਿਤ ਕੀਤਾ ਗਿਆ ਸੀ, ਉਸ ਦਾ ਉਦੋਂ ਪ੍ਰਚਲਿਤ ਨਾਮ 'ਪੋਥੀ ਸਾਹਿਬ' ਹੀ ਸੀ।

ਗੁਰੂ ਅਰਜਨ ਦੇਵ ਜੀ ਨੇ ਉਸ ਪੋਥੀ ਸਾਹਿਬ ਬਾਰੇ ਕਿਹਾ ਸੀ— *ਪੋਥੀ ਪਰਮੇਸਰ ਕਾ ਥਾਨੁ।* (ਗੁ.ਗ੍ਰੰ.1226), ਕਿਉਂਕਿ ਇਸ ਵਿਚ ਪਰਮਾਤਮਾ ਸੰਬੰਧੀ ਪੂਰਾ ਗਿਆਨ ਸਮੇਟਿਆ ਹੋਇਆ ਹੈ—*ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ।* (ਗੁ.ਗ੍ਰੰ.1226)।

**ਪੋਥੀ ਆਸਾਵਰੀਆਂ** : ਇਹ ਪੋਥੀ ਸੇਵਾਪੰਥੀ ਸਾਧਕਾਂ ਦੀ ਪੰਜਾਬੀ ਸਾਹਿਤ ਨੂੰ ਮਹੱਤਵਪੂਰਣ ਦੇਣ ਹੈ। ਗੱਦ-ਪੱਦ ਮਿਸ਼ਰਿਤ ਇਸ ਪੋਥੀ ਵਿਚ 700 ਆਸਾਵਰੀਆਂ ਦੇ ਸੰਦਰਭ ਵਿਚ 245 ਬਚਨ ਵੀ ਸੰਕਲਿਤ ਹਨ ਜੋ ਜਿਗਿਆਸੂਆਂ ਨੂੰ ਨਿੱਤ ਦੇ ਜੀਵਨ ਵਿਚ ਪੇਸ਼ ਆਉਣ ਵਾਲੀਆਂ ਨੈਤਿਕ ਅਤੇ ਸਦਾਚਾਰਿਕ ਸਮਸਿਆਵਾਂ ਦਾ ਸਮਾਧਾਨ ਪੇਸ਼ ਕਰਦੇ ਹੋਇਆਂ ਉਨ੍ਹਾਂ ਦੇ ਸੰਕਟ ਦੂਰ ਕਰਨ ਵਿਚ ਸਹਾਇਕ ਹਨ। ਇਸ ਪੋਥੀ ਦਾ ਸਭ ਤੋਂ ਪੁਰਾਤਨ ਉਤਾਰਾ ਭਾਈ ਅਮਰ ਸਿੰਘ ਨੇ ਸੰਨ 1855 ਈ. (ਸੰ.1912 ਬਿ.) ਵਿਚ ਤਿਆਰ ਕੀਤਾ। ਇਸ ਦੀ ਇਕ ਨਕਲ ਭਾਈ ਸੋਭਾ ਰਾਮ ਨੇ 1863-68 ਈ. (ਸੰ.1920-25 ਬਿ.) ਵਿਚ ਤਿਆਰ ਕੀਤੀ, ਜੋ ਹੁਣ ਡੇਰਾ ਭਾਈ ਲਖੂ ਰਾਮ, ਅੰਮ੍ਰਿਤਸਰ ਵਿਚ ਪਈ ਦਸੀ ਜਾਂਦੀ ਹੈ। ਇਨ੍ਹਾਂ ਹੀ ਉਤਾਰਿਆਂ ਨੂੰ ਆਧਾਰ ਬਣਾ ਕੇ ਜੋਤ ਸਿੰਘ ਸੰਤ ਸਿੰਘ ਐਂਡ ਸੰਨਜ਼, ਲਾਹੌਰ ਵਾਲਿਆਂ ਦੁਆਰਾ ਛਾਪੇ ਗਏ ਆਸਾਵਰੀਆਂ ਦੇ ਸੰਸਕਰਣ ਨੂੰ ਵਰਤ ਕੇ ਮਹੰਤ ਹੀਰਾ ਸਿੰਘ (ਡੇਰਾ ਭਾਈ ਰਾਮ ਕਿਸ਼ਨ, ਸ਼ੇਰਾਂ ਵਾਲਾ ਗੇਟ, ਪਟਿਆਲਾ) ਨੇ ਸੰਗਤਾਂ ਦੇ ਲਾਭ ਹਿਤ ਆਪਣਾ ਪਹਿਲਾ ਸੰਸਕਰਣ 1955 ਈ. ਵਿਚ ਛਾਪਿਆ ਅਤੇ ਹੁਣ ਇਸ ਦੀਆਂ ਕਈ ਛਾਪਾਂ ਸਾਹਮਣੇ ਆ ਚੁਕੀਆਂ ਹਨ।

ਇਸ ਪੋਥੀ ਦਾ ਕਰਤ੍ਰਿਤਵ ਸੰਦਿਗਧ ਹੈ ਕਿਉਂਕਿ ਇਸ ਦੇ ਰਚੈਤਾ ਬਾਰੇ ਕੋਈ ਅੰਦਰਲੀ ਗਵਾਹੀ ਨਹੀਂ ਮਿਲਦੀ। ਪਰ ਆਮ ਧਾਰਣਾ ਅਨੁਸਾਰ ਇਸ ਨੂੰ ਭਾਈ ਸਹਿਜ ਰਾਮ ਦੀ ਕਿਰਤ ਮੰਨਿਆ ਜਾਂਦਾ ਹੈ। ਭਾਈ ਸੋਭਾ ਰਾਮ ਦੀ ਲਿਖੀ 'ਸੰਤ ਮਾਲ' ਵਿਚ ਵੀ ਇਸ ਨੂੰ ਸਹਿਜ ਰਾਮ ਦੀ ਕਿਰਤ ਮੰਨਿਆ ਗਿਆ ਹੈ, ਜਿਸ ਨੇ ਪਾਰਸ ਭਾਗ ਆਦਿ ਗ੍ਰੰਥਾਂ ਦਾ ਸਾਰ ਇਸ ਵਿਚ ਪੇਸ਼ ਕੀਤਾ ਹੈ। ਸੰਭਵ ਹੈ ਭਾਈ ਅੱਡਣ ਸ਼ਾਹ ਦੇ ਡੇਰੇ ਰਹਿੰਦਿਆਂ ਉਨ੍ਹਾਂ ਵਲੋਂ ਨਿੱਤ ਦੀ ਸੰਗਤ ਨੂੰ ਕੀਤੇ ਗਏ ਪ੍ਰਵਚਨਾਂ ਨੂੰ ਹੀ ਸਹਿਜ ਰਾਮ ਨੇ ਲਿਪੀਬੱਧ ਕੀਤਾ ਹੋਵੇ। ਇਸ ਤਰ੍ਹਾਂ ਇਹ ਅਨੁਮਾਨਿਕ ਤੌਰ 'ਤੇ 18ਵੀਂ ਸਦੀ ਦੇ ਮੱਧ ਦੀ ਰਚਨਾ ਪ੍ਰਤੀਤ ਹੁੰਦੀ ਹੈ।

ਇਸ ਪੋਥੀ ਦੇ ਗੱਦ ਅੰਸ਼ ਵਿਚ ਅਧਿਕਤਰ

ਗੁਰਮਤਿ ਸਿਧਾਂਤਾਂ ਅਤੇ ਧਾਰਮਿਕ ਮਾਨਤਾਵਾਂ ਦੀ ਸੇਵਾਪੰਥੀ ਸੰਪ੍ਰਦਾਇ ਦੀਆਂ ਪ੍ਰਵਿੱਤੀਆਂ ਦੇ ਸੰਦਰਭ ਵਿਚ ਵਿਆਖਿਆ ਕੀਤੀ ਗਈ ਹੈ ਅਤੇ ਲੋੜ ਅਨੁਸਾਰ ਅਨੇਕ ਮਹਾਪੁਰਸ਼ਾਂ ਦੀਆਂ ਰਚਨਾਵਾਂ ਵਿਚੋਂ ਟੂਕਾਂ ਦੇ ਕੇ ਆਪਣੇ ਵਿਸ਼ਲੇਸ਼ਣ ਨੂੰ ਪ੍ਰਮਾਣ-ਪੁਸ਼ਟ ਕੀਤਾ ਗਿਆ ਹੈ। ਗੁਰਬਾਣੀ ਦੀਆਂ ਟੂਕਾਂ ਦੀ ਵਿਆਖਿਆ ਕਰਦਿਆਂ ਟੀਕਾ ਵਿਧੀ ਨੂੰ ਅਪਣਾਇਆ ਗਿਆ ਪ੍ਰਤੀਤ ਹੁੰਦਾ ਹੈ। ਉਂਜ ਪ੍ਰਧਾਨਤਾ ਉਪਦੇਸ਼ਾਤਮਕ ਸ਼ੈਲੀ ਦੀ ਹੈ। ਵਿਸ਼ੇ ਅਤੇ ਪ੍ਰਸੰਗ ਅਨੁਸਾਰ ਇਹ ਸ਼ੈਲੀ ਕਿਤੇ ਗੰਭੀਰ ਅਤੇ ਕਿਤੇ ਭਾਵੁਕ ਹੋ ਗਈ ਹੈ। ਆਪਣੇ ਮਤ ਦੀ ਸਥਾਪਨਾ ਨਾਲ ਕਿਤੇ ਕਿਤੇ ਖੰਡਨ-ਮੰਡਨ ਵਾਲੀ ਪ੍ਰਵਿੱਤੀ ਵੀ ਦਿਸ ਪੈਂਦੀ ਹੈ। ਗੋਸ਼ਟਿ ਸ਼ੈਲੀ ਅਤੇ ਪ੍ਰਸ਼ਨੋਤਰੀ ਸ਼ੈਲੀ ਦੀ ਵਰਤੋਂ ਹੋਈ ਵੀ ਮਿਲ ਜਾਂਦੀ ਹੈ। ਅਲੰਕਾਰ ਵੀ ਕਿਤੇ ਕਿਤੇ ਵਰਤੇ ਦਿਸਦੇ ਹਨ ਅਤੇ ਪੌਰਾਣਿਕ ਹਵਾਲੇ ਵੀ ਆਮ ਦਿੱਤੇ ਗਏ ਹਨ ਜਿਨ੍ਹਾਂ ਤੋਂ ਲੇਖਕ ਦੇ ਬਹੁਗਿਆਤਾ ਹੋਣ ਦਾ ਬੋਧ ਹੁੰਦਾ ਹੈ। ਉਦਾਹਰਣ ਵਜੋਂ :

*ਸੰਤ ਜਨਾ ਕਉ ਰਾਵਣ ਰੂਪੀ ਅਹੰਕਾਰ ਮਾਰਨੇ ਕੀ ਬੜੀ ਜ਼ਰੂਰਤ ਆਨ ਬਨੀ ਹੈ। ਜੈਸੇ ਰਾਵਣ ਸੁਇਨੇ ਕੀ ਲੰਕਾ ਕੇ ਕੋਟ ਮਹਿ ਰਹਤਾ ਹੈ ਜੈਸੇ ਰਾਵਣ ਸਭ ਦੇਵਤਿਹਂ ਕਉ ਬੰਦੀਖ਼ਾਨੇ ਮਹਿ ਆਨ ਪਾਇਆ ਥਾ। ਤੈਸੇ ਸੁਭ ਗੁਣ ਰੂਪੀ ਦੇਵਤੇ ਅਹੰਕਾਰ ਰੂਪੀ ਰਾਵਣ ਨੇ ਸਭ ਛੁਪਾਇ ਛੋਡੇ ਹੈ। ਅਰ ਇਹ ਅਹੰਕਾਰ ਹੀ ਕਰ ਕੇ ਗੁਣ ਪ੍ਰਗਟ ਨਹੀਂ ਹੋਤੇ ਸੋ ਜਿਉ ਜਿਉ ਸੰਤ ਜਨ ਅਹੰਕਾਰ ਰੂਪੀ ਰਾਵਣ ਪਰ ਬਲ ਪਾਵਤੇ ਹੈ। ਤਿਉ ਤਿਉ ਸਭ ਗੁਣ ਆਪਨੇ ਹਿਰਦੇ ਮਹਿ ਪ੍ਰਗਟ ਕਰਤੇ ਹੈ।*

ਇਸ ਟੂਕ ਵਿਚ ਅਲੰਕਾਰਿਕ ਛਟਾ ਅਤੇ ਪੌਰਾਣਿਕ ਹਵਾਲੇ ਉਪਲਬਧ ਹਨ।

ਆਮ ਤੌਰ 'ਤੇ ਇਨ੍ਹਾਂ ਬਚਨਾਂ ਦਾ ਗੱਦ ਬੜਾ ਸਰਲ ਹੈ, ਫਿਰ ਵੀ ਦਾਰਸ਼ਨਿਕ ਵਿਸ਼ਲੇਸ਼ਣ ਵੇਲੇ ਵਾਕ ਲੰਮੇ ਅਤੇ ਦੁਰਬੋਧ ਹੋ ਗਏ ਹਨ। ਭਾਸ਼ਾ ਵਿਚ ਅਰਬੀ, ਫ਼ਾਰਸੀ ਸ਼ਬਦਾਵਲੀ ਤੋਂ ਇਲਾਵਾ ਲਹਿੰਦੀ ਦੇ ਵੀ ਸ਼ਬਦ ਮਿਲ ਜਾਂਦੇ ਹਨ। ਉਂਜ ਬੋਲੀ ਦਾ ਸਮੁੱਚਾ ਮੁਹਾਂਦਰਾ ਸਾਧ ਭਾਸ਼ਾ ਵਾਲਾ ਹੈ, ਪਰ ਇਸ ਦਾ ਪਿੰਡਾ ਪੰਜਾਬੀ ਹੈ।

ਜਿਥੋਂ ਤਕ ਇਸ ਪੋਥੀ ਦੇ ਪੱਦ ਅੰਸ਼ ਦਾ ਸੰਬੰਧ ਹੈ, ਇਸ ਵਿਚ ਮੰਗ੍ਹਲਾਚਰਣ ਤੋਂ ਬਾਦ ਦੋਹਰੇ ਅਥਵਾ ਸੋਰਠੇ ਦਾ ਪਾਠ ਲਿਖਿਆ ਹੁੰਦਾ ਹੈ। ਇਨ੍ਹਾਂ ਤੋਂ ਬਾਦ 'ਬਚਨ' ਅਥਵਾ ਅਧਿਆਤਮ ਨਾਲ ਸੰਬੰਧਿਤ ਕਥਾ-ਪ੍ਰਸੰਗ ਜਾਂ ਉਪਦੇਸ਼ ਗੱਦ ਵਿਚ ਲਿਖਿਆ ਹੁੰਦਾ ਹੈ। ਫਿਰ ਉਸ ਸਾਰੇ 'ਬਚਨ' ਦਾ ਸਾਰ ਕਵਿਤਾ ਵਿਚ ਦਿੱਤਾ ਜਾਂਦਾ ਹੈ, ਜੋ ਆਮ ਤੌਰ ਤੇ ਦੋ ਆਸਾਵਰੀਆਂ ਵਿਚ ਹੁੰਦਾ ਹੈ। ਇਸ ਪ੍ਰਕਾਰ ਲਗਭਗ ਸੱਤ ਸੌ ਆਸਾਵਰੀਆਂ ਸੰਕਲਿਤ ਹੋਈਆਂ ਹਨ। ਇਨ੍ਹਾਂ ਦੀ ਭਾਸ਼ਾ ਉਤੇ ਲਹਿੰਦੀ ਦਾ ਪ੍ਰਭਾਵ ਸਪੱਸ਼ਟ ਹੈ ਕਿਉਂਕਿ ਸੇਵਾ ਪੰਥੀ ਸਾਧੂਆਂ ਦਾ ਪ੍ਰਚਾਰ ਖੇਤਰ ਅਧਿਕਤਰ ਪੱਛਮ ਦਾ ਖੇਤਰ ਹੀ ਰਿਹਾ ਹੈ, ਜਿਵੇਂ :

*ਇਹ ਮਨ ਭੋਲੂ ਤੇ ਲੋਭ ਕਲੰਰ ਦਰੁ ਦਰੁ ਫਿਰੈ ਨਚੈਂਦਾ।*
*ਤ੍ਰਿਸਨਾ ਛਮਕਾਂ ਮਾਰੇ ਤਨ ਪਰ ਬਹੁਤੇ ਸਾਂਗ ਬਨੈਂਦਾ।*
*ਜੋ ਗਾਲੀ ਪ੍ਰਭ ਸਿਉ ਵਿਥ ਪਾਇਨ ਸੇਈ ਲੋਭ ਕਰੈਂਦਾ।*
*ਧਾਨ ਕੁਧਾਨ ਨ ਦੇਖੈ ਸੇਵਾ ਸਭ ਚੰਮ ਸੀਸ ਧਰੈਂਦਾ।*

ਇਨ੍ਹਾਂ ਆਸਾਵਰੀਆਂ ਵਿਚੋਂ ਬਹੁਤੀਆਂ ਸਹਿਜ ਰਾਮ ਦੀਆਂ ਰਚੀਆਂ ਪ੍ਰਤੀਤ ਹੁੰਦੀਆਂ ਹਨ, ਪਰ ਕਿਤੇ ਕਿਤੇ ਚੂਹੜ ਜੀ ਦੀਆਂ ਲਿਖੀਆਂ ਵੀ ਮਿਲਦੀਆਂ ਹਨ, ਜਿਵੇਂ—

*ਸਾਂਈ ਵਾਲੇ ਸੁਖ ਨ ਸਉਂਦੇ ਅਤੇ ਰਜ ਨ ਖਾਂਦੇ ਰੋਟੀ।*
*ਔਰਤ ਦੇਖ ਉਹ ਨਾਹਿ ਲੁਭੀਵਨ ਚਾੜ੍ਹੀ ਅਸਲ ਲੰਗੋਟੀ।*
*ਮਨਹੋਂ ਸਭ ਮਨਵਾਵਣ ਅਪਨੀ ਸਚ ਦੀ ਮਾਰ ਕੇ ਸੋਟੀ।*
*ਚੂਹੜ ਸਾਂਈ ਵਾਲਾ ਕੋਈ ਇਕ ਅੱਧ ਹੋਰ ਖਲਕਤ ਹਭਾ ਖੋਟੀ।*

ਗੁਰਮਤਿ ਦੀ ਸਿੱਧਾਂਤਿਕ ਵਿਆਖਿਆ ਕਰਦਿਆਂ ਅਤੇ ਸੇਵਾਪੰਥੀ ਦ੍ਰਿਸ਼ਟੀਕੋਣ ਪੇਸ਼ ਕਰਦਿਆਂ ਗੁਰਬਾਣੀ ਤੋਂ ਬਹੁਤ ਟੂਕਾਂ ਦਿੱਤੀਆਂ ਮਿਲਦੀਆਂ ਹਨ। ਗੁਰਬਾਣੀ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਭਗਤਾਂ, ਸਾਧਕਾਂ ਦੀਆਂ ਬਾਣੀਆਂ ਤੋਂ ਸੰਦਰਭ ਦਿੱਤੇ ਗਏ ਹਨ। ਉਨ੍ਹਾਂ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਆਏ ਭਗਤਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਭਗਤ ਸ਼ਾਮਲ ਹਨ। ਚੂਹੜ ਜੀ ਵੀ ਕੋਈ ਸੇਵਾਪੰਥੀ ਸਾਧ ਪ੍ਰਤੀਤ ਹੁੰਦਾ ਹੈ। ਇਸ ਸੰਕਲਨ ਵਿਚ ਆਸਾਵਰੀਆਂ ਤੋਂ ਇਲਾਵਾ ਬਹੁਤ ਸਾਰੇ ਸੋਰਠੇ, ਦੋਹਰੇ, ਰੇਖਤੇ, ਛਪੈ, ਕਬਿੱਤ ਅਤੇ ਸ਼ਲੋਕ ਵੀ ਵਰਤੇ ਮਿਲ ਜਾਂਦੇ ਹਨ। ਜੇ ਇਨ੍ਹਾਂ ਕਾਵਿ-ਤੱਤ੍ਵਾਂ ਦਾ ਵਖਰਾ ਸੰਕਲਨ ਤਿਆਰ ਕਰ ਲਿਆ ਜਾਵੇ, ਤਾਂ ਉਸ ਵਕਤ ਦੇ ਅਧਿਆਤਮੀ ਕਾਵਿ ਲਈ ਵਰਤੀ ਪੰਜਾਬੀ ਦੇ ਰੂਪ-ਨਿਖਾਰ ਦਾ ਸਹਿਜ ਹੀ ਅੰਦਾਜ਼ਾ ਹੋ ਸਕਦਾ ਹੈ।

ਸਥੂਲ ਤੌਰ 'ਤੇ ਸਹਿਜ ਰਾਮ ਦੀਆਂ ਅਧਿਆਤਮਿਕ

ਮਾਨਤਾਵਾਂ ਨੂੰ ਕੁਝ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ ਕਿ ਉਸ ਅਨੁਸਾਰ ਪਰਮਾਤਮਾ ਰਿਜ਼ਕ ਦੇਣ ਵਾਲਾ, ਰਹਿਮ ਕਰਨ ਵਾਲਾ, ਸੁਖ ਪ੍ਰਦਾਨ ਕਰਨ ਵਾਲਾ, ਸਭ ਦੀ ਪ੍ਰਤਿਪਾਲਨਾ ਕਰਨ ਵਾਲਾ ਅਤੇ ਸਰਬ ਵਿਆਪਕ ਹੈ। ਉਸ ਦੇ ਉਪਕਾਰਾਂ ਨਾਲ ਸਾਰੀ ਸ੍ਰਿਸ਼ਟੀ ਦਬੀ ਹੋਈ ਹੈ ਕਿਉਂਕਿ ਉਸੇ ਦਾ ਦਿੱਤਾ ਹੀ ਸਭ ਕੋਈ ਖਾਂਦਾ ਹੈ, ਪਰ ਪਰਮਾਤਮਾ ਕਿਸੇ ਤੋਂ ਕੋਈ ਬਦਲਾ ਨਹੀਂ ਭਾਲਦਾ—*ਖਾਵੈ ਦਾਤ ਤੁਮਾਰੀ ਸਭ ਕੋ ਕਛੁ ਨ ਬਦਲਾ ਭਾਲਹਿ।* ਇਹ ਮਾਨਤਾ ਗੁਰਬਾਣੀ ਅਨੁਰੂਪ ਹੈ।

ਇਹ ਸੰਸਾਰ ਛਿਨ ਮਾਤ੍ਰ ਹੈ। ਮਨੁੱਖ ਦਾ ਜੀਵਨ ਵੀ ਥੋੜੇ ਸਮੇਂ ਲਈ ਹੈ। ਸਹਿਜ ਰਾਮ ਨੇ ਸੰਸਾਰਿਕ ਪ੍ਰਪੰਚ ਨੂੰ 'ਕੂੜੀ ਬਾਜੀ' ਕਹਿ ਕੇ ਇਸ ਪ੍ਰਤਿ ਵਿਰਕਤੀ ਦਾ ਉਪਦੇਸ਼ ਦਿੱਤਾ ਹੈ :

*ਬਾਜੀਗਰ ਕੂੜੀ ਬਾਜੀ ਪਾਈ ਕੂੜ ਪਹਿ ਰਿਝਾਹਿਆ ਕੂੜਾ।*
*ਪਲ ਵਿਚ ਛਾਈਂ ਮਾਈਂ ਹੋਸੀ ਸਮਝ ਨਾ ਦੇਖੇ ਮੂੜਾ।*
*ਸੁਤ ਬਿਨਤਾ ਕੇ ਕਲੋਲ ਨਾ ਭਾਵਹਿ ਗਿਆਨ ਨ ਪਾਇਆ ਗੂੜਾ।*
*ਲਖ ਚਉਬਰਾਸੀ ਭਰਮਹਿ ਸੇਵਾ ਭਜਿਆ ਨਾ ਠਾਕਰ ਰੂੜਾ।*

ਮਾਨਸ ਜਨਮ ਦੁਰਲਭ ਹੈ। ਇਸ ਲਈ ਦੁਰਲਭ ਵਸਤੂ ਨੂੰ ਪ੍ਰਾਪਤ ਕਰਕੇ ਉਸ ਦਾ ਸਦ-ਉਪਯੋਗ ਕਰਨਾ ਹੀ ਉਚਿਤ ਹੈ। ਇਸ ਵਾਸਤੇ ਸਰਬ-ਉਚ ਸਾਧਨ ਨਾਮ ਦਾ ਜਾਪ ਹੈ। ਜੋ ਪਰਮਾਤਮਾ ਦਾ ਨਾਮ ਨਹੀਂ ਜਪਦੇ, ਉਸ ਤੋਂ ਬੇਮੁਖ ਰਹਿੰਦੇ ਹਨ, ਉਨ੍ਹਾਂ ਬਾਰੇ ਸਹਿਜ ਰਾਮ ਦੀ ਸਥਾਪਨਾ ਹੈ:

*ਇਕ ਨਿਮਖ ਹਰਿ ਨਾਮ ਨ ਜਪਿਆ ਬੇਮੁਖ ਰਹੇ ਹਰਿ ਜੂ ਤੇ।*
*ਈਹਾ ਹੈ ਹੈ ਕਰਤ ਗੁਜਾਰੀ ਮਰ ਰਲਿਆ ਵਿਚ ਭੂਤੇ।*

ਸਹਿਜ ਰਾਮ ਨੇ ਸਦਾਚਾਰਿਕ ਗੁਣਾਂ ਨੂੰ ਗ੍ਰਹਿਣ ਕਰਕੇ ਅਤੇ ਮਾੜੇ ਕੰਮਾਂ ਨੂੰ ਛਡ ਕੇ ਹਰਿ-ਭਗਤੀ ਵਿਚ ਲੀਨ ਹੋਣ ਦਾ ਜੋ ਉਪਦੇਸ਼ ਦਿੱਤਾ ਹੈ, ਉਹ ਬੜਾ ਵੈਰਾਗਮਈ ਅਤੇ ਸਚੇ ਧਰਮ 'ਤੇ ਆਧਾਰਿਤ ਹੈ।

ਇਨ੍ਹਾਂ ਆਸਾਵਰੀਆਂ ਵਿਚ ਭਾਵ ਅਭਿਵਿਅਕਤੀ ਬੜੇ ਸਹਿਜ ਅਤੇ ਸਰਲ ਢੰਗ ਵਿਚ ਹੋਈ ਹੈ। ਲੋੜ ਅਨੁਸਾਰ ਲੋਕ ਜੀਵਨ ਵਿਚ ਪ੍ਰਚਲਿਤ ਪੌਰਾਣਿਕ ਪ੍ਰਸੰਗਾਂ ਅਤੇ ਪਾਤਰਾਂ ਦੇ ਕ੍ਰਿਤਾਂ ਨੂੰ ਉਪਮਾਨਾਂ ਵਜੋਂ ਵਰਤਿਆ ਗਿਆ ਹੈ। ਇਸ ਤੋਂ ਇਲਾਵਾ ਇਨ੍ਹਾਂ ਆਸਾਵਰੀਆਂ ਦਾ ਉਪਮਾਨ-ਵਿਧਾਨ ਲੋਕ ਜੀਵਨ ਦੇ ਬਹੁਤ ਨੇੜੇ ਰਿਹਾ ਹੈ। ਕਈਆਂ ਥਾਂਵਾਂ 'ਤੇ ਇਹ ਉਪਮਾਨ ਪ੍ਰਤੀਕਾਂ ਦਾ ਰੂਪ ਵੀ ਧਾਰਦੇ ਗਏ ਹਨ। ਛੰਦ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਵਿਚ ਇਤਨੀ ਪੁਖ਼ਤਗੀ ਨਹੀਂ ਹੈ। ਇਸ ਦੇ ਦੋ ਕਾਰਣ ਹੋ ਸਕਦੇ ਹਨ। ਇਕ ਇਹ ਸਾਧਾਂ/ਫ਼ਕੀਰਾਂ ਦੇ ਬਚਨ ਹਨ। ਇਨ੍ਹਾਂ ਨੂੰ ਕਾਵਿ ਅਥਵਾ ਛੰਦ ਸ਼ਾਸਤ੍ਰ ਦੀ ਕਸਵਟੀ ਉਤੇ ਪਰਖਣਾ ਉਚਿਤ ਨਹੀਂ ਹੈ ਕਿਉਂਕਿ ਇਨ੍ਹਾਂ ਦੀ ਰਚਨਾ ਕਾਵਿ ਚਮਤਕਾਰ ਵਿਖਾਣ ਲਈ ਨਹੀਂ, ਸਗੋਂ ਭਾਵ ਅਭਿਵਿਅਕਤੀ ਲਈ ਹੋਈ ਹੈ। ਦੂਜਾ, ਇਹ ਆਸਾਵਰੀਆਂ ਲਿਖਿਤ ਰੂਪ ਵਿਚ ਨਹੀਂ, ਲੋਕ-ਕੰਠ ਰਾਹੀਂ ਪ੍ਰਾਪਤ ਹੋਈਆਂ ਹਨ। ਇਸ ਲਈ ਇਨ੍ਹਾਂ ਵਿਚ ਪਾਠਾਂ ਦੇ ਬਦਲਣ ਜਾਂ ਉਨ੍ਹਾਂ ਵਿਚ ਰਲੇ ਪੈਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਇਨ੍ਹਾਂ ਵਿਚ ਭਾਸ਼ਾ ਸਰਲ ਅਤੇ ਲਹਿੰਦੀ ਤੋਂ ਪ੍ਰਭਾਵਿਤ ਪੰਜਾਬੀ ਹੈ। ਕਿਉਂਕਿ ਇਸ ਦੇ ਰਚੈਤਾ ਦਾ ਵਿਚਰਣ ਖੇਤਰ ਅਧਿਕਤਰ ਪੱਛਮੀ ਪੰਜਾਬ ਰਿਹਾ ਹੈ। ਸਾਧ ਭਾਸ਼ਾ ਤੋਂ ਵੀ ਬਹੁਤ ਸ਼ਬਦਾਵਲੀ ਲਈ ਗਈ ਹੈ। ਉਸ ਵਕਤ ਤਕ ਜੋ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਪੰਜਾਬੀ ਜਨ-ਜੀਵਨ ਵਿਚ ਰਚ-ਮਿਚ ਗਈ ਸੀ, ਉਸ ਨੂੰ ਵੀ ਕਾਫ਼ੀ ਮਾਤ੍ਰਾ ਵਿਚ ਵਰਤ ਲਿਆ ਗਿਆ ਹੈ।

**ਪੋਥੀਆਂ ਗੋਇੰਦਵਾਲ ਵਾਲੀਆਂ** : ਵੇਖੋ 'ਬਾਬੇ ਮੋਹਨ ਵਾਲੀਆਂ ਪੋਥੀਆਂ'।

**ਪੰਗਤ** : ਸੰਸਕ੍ਰਿਤ ਦੀ 'ਪੰਕ੍ਤਿ' (ਅਰਥਾਤ 'ਕਤਾਰ') ਸ਼ਬਦ ਤੋਂ ਬਣੇ ਇਸ ਸ਼ਬਦ ਦਾ ਸਿੱਖ ਜਗਤ ਵਿਚ ਪਰਿਭਾਸ਼ਿਕ ਸਥਾਨ ਹੈ। ਇਸ ਦਾ ਮੂਲ ਸੰਬੰਧ 'ਗੁਰੂ ਕਾ ਲੰਗਰ' ਨਾਲ ਹੈ। 'ਗੁਰੂ ਕਾ ਲੰਗਰ' ਸਮਾਜ ਦੇ ਸਭ ਵਰਗਾਂ ਦੇ ਲੋਕ ਇਕੋ ਕਤਾਰ ਵਿਚ ਇਕ ਦੂਜੇ ਦੇ ਨਾਲ ਬੈਠ ਕੇ ਛਕਦੇ ਹਨ। ਇਸ ਨਾਲ ਇਕ ਤਾਂ ਹਉਮੈ ਦਾ ਨਾਸ਼ ਹੁੰਦਾ ਹੈ। ਦੂਜੇ ਜਾਤਿ-ਭੇਦ-ਭਾਵ ਨੂੰ ਠਲ੍ਹ ਪੈਂਦੀ ਹੈ। ਲੋਕਾਂ ਵਿਚ ਸਮ-ਭਾਵਨਾ ਨੂੰ ਪੈਦਾ ਕਰਨ ਲਈ ਗੁਰੂ ਅਮਰਦਾਸ ਨੇ ਗੁਰੂ-ਦਰਬਾਰ ਵਿਚ ਹਰ ਇਕ ਵਿਅਕਤੀ ਲਈ ਇਹ ਲਾਜ਼ਮੀ ਕਰ ਦਿੱਤਾ ਸੀ ਕਿ ਪਹਿਲਾਂ ਉਹ ਲੰਗਰ ਛਕੇ ਅਤੇ ਫਿਰ ਸੰਗਤ ਵਿਚ ਬੈਠੇ—*ਪਹਿਲੇ ਪੰਗਤ ਪਾਛੈ ਸੰਗਤ।*

ਕਤਾਰ ਵਿਚ ਬੈਠ ਕੇ ਲੰਗਰ ਛਕਣ ਕਾਰਣ 'ਪੰਗਤ' ਸ਼ਬਦ ਲੰਗਰ ਦਾ ਇਕ ਸੂਚਕ ਸ਼ਬਦ ਵੀ ਬਣ ਗਿਆ ਹੈ ਅਤੇ ਲੰਗਰ ਵਾਂਗ ਹੀ ਪ੍ਰਚਲਿਤ ਹੋ ਗਿਆ ਹੈ। ਇਸ ਨੂੰ ਲੰਗਰ ਦੀ ਥਾਂ ਵਰਤਣ ਦਾ ਕਾਰਣ ਇਹ ਵੀ ਹੈ

ਕਿ ਇਸ ਦੀ 'ਸੰਗਤ' ਸ਼ਬਦ ਨਾਲ ਅਨੁਪ੍ਰਾਸਿਕਤਾ ਹੈ। ਭਾਈ ਗੁਰਦਾਸ ਨੇ ਇਕ ਥਾਂ ਲਿਖਿਆ ਹੈ—*ਹੰਸੁ ਵੰਸੁ ਨਿਹਚਲ ਮਤੀ ਸੰਗਤਿ ਪੰਗਤਿ ਸਾਧੁ ਬਣੰਦਾ* (17/12)।

**ਪੰਚ-ਸ਼ਬਦ** : ਇਥੇ 'ਸ਼ਬਦ' ਤੋਂ ਭਾਵ ਹੈ 'ਸੁਰ'। ਇਸ ਲਈ ਪੰਚ-ਸ਼ਬਦ ਤੋਂ ਤਾਤਪਰਜ ਹੈ ਪੰਜ ਸੁਰਾਂ। ਇਹ ਪੰਚ-ਸ਼ਬਦ ਕਿਹੜੇ ਹਨ ? ਇਸ ਬਾਰੇ ਮੱਧ ਯੁਗ ਦੇ ਭਗਤੀ ਕਾਵਿ ਤੋਂ ਗੱਲ ਨਹੀਂ ਉਘੜਦੀ। ਹਾਂ, ਭਾਰਤੀ ਵਿਰਸੇ ਤੋਂ ਕਈ ਪੰਚ -ਸ਼ਬਦਾਂ ਦੇ ਸੰਕੇਤ ਮਿਲਦੇ ਹਨ।

ਪੁਰਾਣ-ਸਾਹਿਤ ਅਤੇ ਚਾਰਣ-ਕਾਵਿ ਵਿਚ ਇਹ ਸ਼ਬਦ ਉਨ੍ਹਾਂ ਪੰਜ ਵਾਜਿਆਂ (ਸਾਜ਼ਾਂ) ਤੋਂ ਨਿਕਲਦੇ ਮੰਨੇ ਗਏ ਹਨ ਜਿਨ੍ਹਾਂ ਦਾ ਰਾਜੇ ਦੇ ਅਗੇ ਵਜਾਏ ਜਾਣ ਦਾ ਵਿਧਾਨ ਹੈ, ਜਿਵੇਂ ਸਿੰਗ, ਡਫ, ਸ਼ੰਖ, ਭੇਰੀ ਅਤੇ ਜਯ-ਘੰਟਾ। ਇਨ੍ਹਾਂ ਤੋਂ ਇਲਾਵਾ ਪੁਰਾਣਾਂ ਵਿਚ ਵੇਦ-ਧੁਨੀ, ਬੰਦੀਜਨ-ਧੁਨੀ, ਜਯ-ਧੁਨੀ, ਸ਼ੰਖ-ਧੁਨੀ ਅਤੇ ਨਿਸ਼ਾਨ-ਧੁਨੀ ਨੂੰ ਵੀ ਪੰਚ-ਸ਼ਬਦ ਕਿਹਾ ਜਾਂਦਾ ਹੈ।

ਯੋਗ-ਮਤ ਵਿਚ ਵੀ ਦੋ ਪ੍ਰਕਾਰ ਦੇ ਪੰਚ ਸ਼ਬਦਾਂ ਦਾ ਵਰਣਨ ਹੈ। ਇਕ ਪ੍ਰਕਾਰ ਅਨੁਸਾਰ ਪੰਜ ਸਾਜ਼ਾਂ ਤੋਂ ਨਿਕਲਣ ਵਾਲੇ ਸ਼ਬਦ, 'ਪੰਚ-ਸ਼ਬਦ' ਕਹੇ ਜਾਂਦੇ ਹਨ, ਜਿਵੇਂ ਸ਼ੰਖ, ਮ੍ਰਿਦੰਗ, ਕਿੰਗਰੀ, ਮੁਰਲੀ ਅਤੇ ਵੀਣਾ। ਦੂਜੇ ਪ੍ਰਕਾਰ ਅਨੁਸਾਰ ਕੁੰਡਲਿਨੀ ਦੇ ਜਾਗਰਣ ਅਤੇ ਵਿਸਫੋਟ ਤੋਂ ਬਾਦ ਜਦੋਂ ਸੁਖਮਨਾ ਮਾਰਗ ਖੁਲ੍ਹ ਜਾਂਦਾ ਹੈ ਤਾਂ ਸਾਧਕ ਨੂੰ ਨਿਰੰਤਰ ਅਨਹਦ-ਨਾਦ ਸੁਣਾਈ ਦੇਣ ਲਗਦਾ ਹੈ। ਅਨੁਭਵੀ ਲੋਕਾਂ ਦਾ ਕਹਿਣਾ ਹੈ ਕਿ ਪਹਿਲਾਂ ਭੌਰੇ ਦੀ ਗੁੰਜਾਰ ਵਰਗੀ ਧੁਨੀ ਸੁਣਾਈ ਪੈਂਦੀ ਹੈ ਅਤੇ ਫਿਰ ਚਾਰ ਹੋਰ ਧੁਨੀਆਂ—ਹਵਾ ਨਾਲ ਭਰੀ ਹੋਈ ਨਲਕੀ ਦੀ ਧੁਨੀ, ਘੰਟੇ ਦੀ ਧੁਨੀ, ਸਮੁੰਦਰ ਦੇ ਗਰਜਣ ਦੀ ਧੁਨੀ ਅਤੇ ਬਦਲ ਦੇ ਗੜਕਣ ਦੀ ਧੁਨੀ ਦੇ ਸੁਣਾਈ ਪੈਣ ਦਾ ਅਹਿਸਾਸ ਹੁੰਦਾ ਹੈ। ਇਨ੍ਹਾਂ ਨੂੰ ਯੋਗੀ 'ਪੰਚ-ਸ਼ਬਦ' ਕਹਿੰਦੇ ਹਨ।

ਵਖ ਵਖ ਤਰ੍ਹਾਂ ਦੇ ਵਾਜਿਆਂ ਤੋਂ ਨਿਕਲਣ ਵਾਲੇ ਸ਼ਬਦਾਂ ਨੂੰ ਵੀ ਪੰਚ-ਸ਼ਬਦ ਕਿਹਾ ਜਾਂਦਾ ਹੈ, ਜਿਵੇਂ ਤੰਦ (ਤੰਤ) ਵਾਲੇ ਵਾਜੇ, ਚੰਮ ਨਾਲ ਮੜ੍ਹੇ ਹੋਏ ਵਾਜੇ, ਧਾਤ ਦੇ ਬਣੇ ਹੋਏ ਵਾਜੇ, ਫੂਕ ਨਾਲ ਵਜਣ ਵਾਲੇ ਵਾਜੇ ਅਤੇ ਉਹ ਵਾਜੇ ਜਿਨ੍ਹਾਂ ਦੇ ਪੁਲਾੜ ਵਿਚੋਂ ਹੱਥ ਮਾਰ ਕੇ ਧੁਨੀ ਕਢੀ ਜਾਂਦੀ ਹੈ।

ਗੁਰਬਾਣੀ ਵਿਚ ਮਹਾਮਿਲਨ ਦੇ ਆਨੰਦੀ ਵਾਤਾਵਰਣ ਨੂੰ ਪੰਚ-ਸ਼ਬਦ ਦੀ ਧੁਨੀ ਦਾ ਵਾਚਕ ਮੰਨਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਸਥਿਤੀ ਦਾ ਚਿਤ੍ਰਣ ਕਰਦਿਆਂ ਲਿਖਿਆ ਹੈ—*ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ। ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ।* (ਗੁ.ਗ੍ਰੰ.764)। ਮਾਰੂ ਰਾਗ ਵਿਚ ਵੀ ਕਿਹਾ ਗਿਆ ਹੈ—*ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ।* (ਗੁ.ਗ੍ਰੰ. 1040)। ਸਿੱਖ ਧਰਮ ਵਿਚ ਕੀਰਤਨ ਕਰਨ ਦਾ ਆਰੰਭ ਗੁਰੂ ਨਾਨਕ ਦੇਵ ਜੀ ਨੇ ਤੰਤ੍ਰੀ ਸਾਜ਼ 'ਰਬਾਬ' ਨਾਲ ਸ਼ੁਰੂ ਕੀਤਾ। ਗੁਰੂ ਅਰਜਨ ਦੇਵ ਜੀ ਨੇ ਤੰਤ੍ਰੀ ਸਾਜ਼ਾਂ ਦੁਆਰਾ ਕੀਰਤਨ ਕਰਨਾ ਪਸੰਦ ਕੀਤਾ। ਮੁੱਖ ਤੌਰ 'ਤੇ ਤੰਤ੍ਰੀ ਸਾਜ਼ ਹਨ—ਰਬਾਬ, ਤਾਊਸ, ਤਾਨਪੂਰਾ, ਦੁਤਾਰਾ, ਸਿਤਾਰ, ਸਰੰਦਾ ਆਦਿ।

**ਪੰਚ ਖ਼ਾਲਸਾ ਦੀਵਾਨ** : ਚੀਫ਼ ਖ਼ਾਲਸਾ ਦੀਵਾਨ ਨਾਲ ਜਦੋਂ ਸਿੱਧਾਂਤਿਕ ਤੌਰ 'ਤੇ ਬਾਬੂ ਤੇਜਾ ਸਿੰਘ ਭਸੌੜ (ਵੇਖੋ) ਵਾਲੇ ਦੀ ਨ ਨਿਭ ਸਕੀ, ਤਾਂ ਉਸ ਨੇ ਸੰਨ 1907 ਈ. ਨੂੰ ਵਿਸਾਖੀ ਦੇ ਅਵਸਰ 'ਤੇ ਦਮਦਮਾ ਸਾਹਿਬ ਵਿਚ ਇਕੱਠ ਕੀਤਾ ਅਤੇ ਸਿੰਘ ਸਭਾ ਭਸੌੜ ਦੀ ਥਾਂ 'ਪੰਚ ਖ਼ਾਲਸਾ ਦੀਵਾਨ' ਦੀ ਸਥਾਪਨਾ ਕੀਤੀ। ਇਸ ਇਕਤਰਤਾ ਵਿਚ ਭਾਈ ਰਣਧੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਡਾ. ਨੱਥਾ ਸਿੰਘ, ਭਾਈ ਵਸਾਵਾ ਸਿੰਘ ਅਤੇ ਸ. ਬਚਨ ਸਿੰਘ ਵਕੀਲ ਉਚੇਚੇ ਤੌਰ 'ਤੇ ਸ਼ਾਮਲ ਹੋਏ। ਇਸ ਦੀਵਾਨ ਦੇ ਵਿਕਾਸ- ਕਾਰਜ ਵਿਚ ਬਾਬੂ ਤੇਜਾ ਸਿੰਘ ਨੇ ਇਤਨੀ ਰੁਚੀ ਲਈ ਕਿ ਉਸ ਦਾ ਆਪਣਾ ਪਿੰਡ ਹੀ ਪੰਚ ਖ਼ਾਲਸਾ ਦੀਵਾਨ ਦੀਆਂ ਸਰਗਰਮੀਆਂ ਦਾ ਕੇਂਦਰ-ਸਥਾਨ ਬਣ ਗਿਆ। ਇਸ ਦੀਵਾਨ ਦੇ ਮੁੱਖ ਆਸ਼ੇ ਇਸ ਪ੍ਰਕਾਰ ਹਨ—ਭਰਮਾਂ ਦਾ ਖੰਡਨ, ਸਿੱਖ ਸੰਸਕਾਰਾਂ ਦੀ ਸੁਰਜੀਤੀ, ਇਸਤਰੀਆਂ ਦਾ ਦਸਤਾਰ ਸਜਾਉਣਾ, ਸਿੰਘਾਂ ਦੀ ਦਾੜ੍ਹੀ ਖੁਲ੍ਹੀ ਰਹਿਣੀ, ਲੜਕੀਆਂ ਵਿਚ ਵਿਦਿਆ ਪ੍ਰਚਾਰ, ਗੁਰਮੁਖੀ ਦਾ ਪ੍ਰਚਾਰ, ਪਦ-ਛੇਦ ਕਰਕੇ ਬਾਣੀ ਛਾਪਣਾ, ਦਸਮ ਗ੍ਰੰਥ ਦੀ ਬਾਣੀ ਵਿਚੋਂ ਕੇਵਲ ਦਸਮ ਗੁਰੂ ਦੀ ਆਪਣੀ ਬਾਣੀ ਦਾ ਪ੍ਰਚਾਰ ਕਰਨਾ, ਰਾਗਮਾਲਾ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਨ ਸ਼ਾਮਲ ਕਰਨਾ, ਇਸਤਰੀਆਂ ਨੂੰ ਵੀ ਮਰਦਾਂ ਵਾਂਗ ਖੰਡੇ ਦਾ ਅੰਮ੍ਰਿਤ ਛਕਾਉਣਾ ਅਤੇ ਸਿੱਖਾਂ ਵਿਚੋਂ ਭੇਦ-ਭਾਵ ਖ਼ਤਮ ਕਰਕੇ ਸਭ ਜਾਤੀਆਂ ਵਾਲਿਆਂ ਨੂੰ ਇਕੋ ਬਾਟੇ ਵਿਚ ਅੰਮ੍ਰਿਤ

ਛਕਾਉਣਾ ਆਦਿ। ਹਰ ਪੰਥਕ ਸਮਸਿਆ ਬਾਰੇ ਖੁਲ੍ਹੀ ਵਿਚਾਰ-ਚਰਚਾ ਕੀਤੀ ਜਾਂਦੀ, ਜੋ ਕਈ ਕਈ ਦਿਨ ਚਲਦੀ। ਇਸ ਤਰ੍ਹਾਂ ਪੰਥਕ ਫ਼ੈਸਲਿਆਂ ਬਾਰੇ ਕਿਸੇ ਪ੍ਰਕਾਰ ਦੀ ਕੋਈ ਕਾਹਲ ਨ ਕੀਤੀ ਜਾਂਦੀ। ਭਾਈ ਕਾਨ੍ਹ ਸਿੰਘ ਨੇ ਇਸ ਦੀਵਾਨ ਦੀ ਸਫਲਤਾ ਲਈ ਬਹੁਤ ਕੰਮ ਕੀਤਾ। ਬਾਬੂ ਤੇਜਾ ਸਿੰਘ ਅਤੇ ਗਿਆਨੀ ਲਾਲ ਸੰਗਰੂਰ ਵਾਲੇ ਇਸ ਦੀਵਾਨ ਦੇ ਪ੍ਰਚਾਰ ਲਈ ਟ੍ਰੈਕਟ ਲਿਖਦੇ ਸਨ। ਇਸ ਦੀਵਾਨ ਵਿਚ ਜਾਗੀਰਦਾਰਾਂ ਜਾਂ ਰਈਸਾਂ ਦੀ ਥਾਂ ਗ਼ਰੀਬ ਅਤੇ ਪਛੜੀਆਂ ਹੋਈਆਂ ਜਾਤੀਆਂ ਦੇ ਸਿੱਖਾਂ ਦੇ ਅਧਿਕ ਦਰਸ਼ਨ ਹੁੰਦੇ ਹਨ। ਇਸ ਤਰ੍ਹਾਂ ਚੀਫ਼ ਖ਼ਾਲਸਾ ਦੀਵਾਨ ਸਰਕਾਰ ਪੱਖੀ ਸੀ ਅਤੇ ਪੰਥ ਖ਼ਾਲਸਾ ਦੀਵਾਨ ਪੰਥ ਪੱਖੀ ਸੀ। ਪੰਚ ਖ਼ਾਲਸਾ ਦੀਵਾਨ ਵਾਲੇ ਆਪਣੇ ਜੱਥੇ ਨੂੰ 'ਖ਼ਾਲਸਾ ਪਾਰਲੀਮੈਂਟ' ਵੀ ਕਹਿੰਦੇ ਸਨ। ਇਸ ਨਾਂ ਤੋਂ ਚੀਫ਼ੀਆਂ ਨੂੰ ਬਹੁਤ ਚਿੜ੍ਹ ਸੀ। ਮਹਾਰਾਜਾ ਪਟਿਆਲਾ ਰਾਹੀਂ ਅੰਗ੍ਰੇਜ਼ ਸਰਕਾਰ ਨੇ ਇਸ ਨਾਂ ਨੂੰ ਛਡਣ ਜਾਂ ਬਦਲਣ ਲਈ ਪੰਚ ਖ਼ਾਲਸਾ ਵਾਲਿਆਂ ਉਤੇ ਬਹੁਤ ਜ਼ੋਰ ਪਾਇਆ, ਪਰ ਉਹ ਆਪਣੇ ਇਸ ਪੰਚਾਇਤੀ ਜਾਂ ਜਮਹੂਰੀ ਨਾਂ ਨੂੰ ਬਦਲਣ ਲਈ ਤਿਆਰ ਨ ਹੋਏ।

ਇਸ ਦੀਵਾਨ ਨੇ ਸੰਨ 1917 ਈ. ਵਿਚ ਪੰਜਾਬੀ ਨੂੰ ਅਦਾਲਤੀ ਭਾਸ਼ਾ ਬਣਾਉਣ ਦਾ ਮਤਾ ਪਾਸ ਕੀਤਾ। ਫਿਰ ਸੰਨ 1918 ਈ. ਵਿਚ ਪੁਜਾਰੀ ਸੁਧਾਰ ਮਤਾ ਪਾਸ ਕੀਤਾ। ਇਹੀ ਮਤਾ, ਅਸਲ ਵਿਚ, ਗੁਰਦੁਆਰਾ ਸੁਧਾਰ ਲਹਿਰ ਦਾ ਮੁਢ ਬੰਨ੍ਹਦਾ ਹੈ। ਇਸ ਸੁਧਾਰਵਾਦੀ ਪਹੁੰਚ ਤੋਂ ਇਲਾਵਾ ਇਸ ਦੀਵਾਨ ਨੇ ਇਸਤਰੀਆਂ ਦੀ ਵਿਦਿਆ ਵਲ ਉਚੇਚਾ ਧਿਆਨ ਦਿੱਤਾ। ਸੰਨ 1909 ਈ. ਵਿਚ 'ਵਿਦਿਆ ਭੰਡਾਰ ਆਸ਼ਰਮ' ਸ਼ੁਰੂ ਕੀਤਾ ਜਿਸ ਰਾਹੀਂ ਸੈਂਕੜੇ ਸਿੱਖ ਬੱਚੀਆਂ ਨੇ ਤਾਲੀਮ ਹਾਸਲ ਕੀਤੀ। ਇਸ ਉਦਮ ਨਾਲ ਸਿੱਖਾਂ ਵਿਚ ਇਸਤਰੀ ਵਿਦਿਆ ਸੰਬੰਧੀ ਇਕ ਲਹਿਰ ਹੀ ਚਲ ਪਈ। ਸੰਨ 1924 ਈ. ਵਿਚ 'ਖ਼ਾਲਸਾ ਪਾਰਲੀਮੈਂਟ ਗਜ਼ਟ', ਸੰਨ 1925 ਈ. ਵਿਚ 'ਪੰਚ ਖ਼ਾਲਸਾ ਸਮਾਚਾਰ' ਅਤੇ 'ਕਕਾਰ ਬਹਾਦਰ' ਨਾਂ ਦੀਆਂ ਪਤ੍ਰਿਕਾਵਾਂ ਜਾਰੀ ਕੀਤੀਆਂ ਗਈਆਂ। 29 ਅਗਸਤ 1933 ਈ. ਨੂੰ ਬਾਬੂ ਤੇਜਾ ਸਿੰਘ ਦਾ ਦੇਹਾਂਤ ਹੋ ਗਿਆ। ਉਸ ਤੋਂ ਬਾਦ ਬਾਬੂ ਜੀ ਦੇ ਪੁੱਤਰ ਡਾ. ਰਣ ਸਿੰਘ ਨੇ ਇਸ ਦੀਵਾਨ ਦੇ ਕੰਮ ਨੂੰ ਜਾਰੀ ਰਖਿਆ। ਪਰ ਬਾਬੂ ਜੀ ਦੇ ਦੇਹਾਂਤ ਨਾਲ ਇਸ ਦੀਵਾਨ ਦੀ ਰੂਹ ਉਡ ਗਈ।

**ਪੰਜ ਕਕਾਰ** : ਅੰਮ੍ਰਿਤ-ਪਾਨ ਕਰਨ ਵੇਲੇ, ਸਿੰਘ ਦੇ ਸਰੂਪ ਦੇ ਅੰਗਾਂ ਵਜੋਂ ਪੰਜ ਕਕਾਰ ਧਾਰਣ ਕਰਨੇ ਲਾਜ਼ਮੀ ਮੰਨੇ ਗਏ ਹਨ। ਇਹ ਪੰਜ ਕਕਾਰ ਇਸ ਪ੍ਰਕਾਰ ਹਨ—ਕੇਸ, ਕ੍ਰਿਪਾਨ, ਕੱਛਾ, ਕੰਘਾ ਅਤੇ ਕੜਾ। ਪੁਰਾਤਨ ਗ੍ਰੰਥਾਂ ਅਤੇ ਰਹਿਤਨਾਮਿਆਂ ਵਿਚ ਇਨ੍ਹਾਂ ਦਾ ਉਲੇਖ ਕਿਸੇ ਨ ਕਿਸੇ ਰੂਪ ਵਿਚ ਹੋਇਆ ਮਿਲ ਜਾਂਦਾ ਹੈ। ਇਨ੍ਹਾ ਸੰਬੰਧੀ ਫ਼ਾਰਸੀ ਭਾਸ਼ਾ ਵਿਚ ਲਿਖਿਆ ਇਕ ਪੁਰਾਤਨ ਕਥਨ ਮਿਲਦਾ ਹੈ— *ਨਿਸ਼ਾਨੇ ਸਿੱਖੀ ਈਂ ਪੰਜ ਹਰਫ਼ੇ ਕਾਫ਼। ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼। ਕੜਾ ਕਾਰਦੋ ਕਾਛ ਕੰਘਾ ਬਿਦਾਂ। ਬਿਲਾ ਕੇਸ਼ ਹੇਚਸ ਜੁਮਲਹ ਨਿਸ਼ਾਂ।*

ਵਿਦਵਾਨਾਂ ਨੇ ਇਨ੍ਹਾਂ ਦੇ ਸੈਨਿਕ, ਸਾਤਵਿਕ ਅਤੇ ਧਾਰਮਿਕ ਸੰਦਰਭਾਂ ਵਿਚ ਵਖ ਵਖ ਅਰਥ ਅਤੇ ਵਿਆਖਿਆ ਕੀਤੀ ਹੈ। ਪਰ ਇਹ ਤਰਕ ਦਾ ਵਿਸ਼ਾ ਨਹੀਂ, ਧਾਰਮਿਕ ਪਾਬੰਦੀ ਹੈ।

ਭਾਈ ਕਾਨ੍ਹ ਸਿੰਘ ਅਤੇ ਹੋਰ ਕਈ ਪਰਵਰਤੀ ਵਿਦਵਾਨਾਂ ਨੇ ਇਤਿਹਾਸਿਕ ਗ੍ਰੰਥਾਂ ਦੇ ਹਵਾਲੇ ਨਾਲ ਦਸਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾਉਣ ਵੇਲੇ 'ਤ੍ਰੈਮੁਦ੍ਰਾ' (ਕੇਸ, ਕ੍ਰਿਪਾਨ ਅਤੇ ਕੱਛ) ਦੀ ਰਹਿਤ ਦੀ ਪਾਬੰਦੀ ਲਗਾਈ ਸੀ, ਜਿਵੇਂ *ਤ੍ਰੈਮੁਦ੍ਰਾ ਕਛ ਕੇਸ ਕਿਰਪਾਨੰ* (ਸਰਬ ਲੋਹ), *ਕਛ ਕੇਸ ਕਰਦ ਗੁਰੂ ਕੀ ਤੀਨ ਮੁਦ੍ਰਾ ਇਹ* (ਗੁਰੂ ਪ੍ਰਤਾਪ ਸੂਰਯ), *ਨਿਯਮ ਕਛ ਅਰੁ ਕੇਸ ਕਰਦ ਕੋ ਰਾਖੋ ਅਦਬ ਗੁਰੂ ਕੀ* (ਗੁਰੂ ਪਦ ਪ੍ਰੇਮ ਪ੍ਰਕਾਸ਼), ਆਦਿ। 'ਕੰਘਾ' ਕੇਸਾਂ ਦੀ ਸਫ਼ਾਈ ਲਈ ਜ਼ਰੂਰੀ ਹੈ ਅਤੇ 'ਕੜਾ' ਪ੍ਰਤਿਗਿਆ ਸੂਚਕ ਚਿੰਨ੍ਹ ਹੈ। ਇਨ੍ਹਾਂ ਵਿਚੋਂ ਤਿੰਨ ਲਾਜ਼ਮੀ ਅਤੇ ਦੋ ਇੱਛਕ ਹਨ। ਬੁੱਢਾ ਦਲ ਵੇਲੇ ਕਕਾਰਾਂ ਨਾਲ 'ਪੰਜ' ਸ਼ਬਦ ਦੀ ਵਰਤੋਂ ਸ਼ੁਰੂ ਹੋਈ ਪ੍ਰਤੀਤ ਹੁੰਦੀ ਹੈ ਜੋ ਹੁਣ ਤਕ ਚਲੀ ਆ ਰਹੀ ਹੈ।

**ਪੰਜ ਖੰਡ** : 'ਜਪੁਜੀ' ਨਾਂ ਦੀ ਸੁਪ੍ਰਸਿੱਧ ਬਾਣੀ ਦੇ ਅੰਤ ਉਤੇ ਦਸੇ ਗਏ ਪੰਜ ਖੰਡ ਗੁਰੂ ਨਾਨਕ ਦੇਵ ਜੀ ਦੀ ਮੌਲਿਕ ਅਧਿਆਤਮਿਕ ਅਨੁਭੂਤੀ ਦੇ ਵਾਚਕ ਹਨ। ਇਹ ਖੰਡ ਉਤਰੋਤਰ ਸੂਖਮ ਹੁੰਦੇ ਗਏ ਹਨ। ਸੂਫ਼ੀ ਫ਼ਕੀਰਾਂ ਦੀਆਂ ਚਾਰ ਅਵਸਥਾਵਾਂ (ਸ਼ਰੀਅਤ, ਤਰੀਕਤ, ਮਾਰਿਫ਼ਤ ਅਤੇ

ਹਕੀਕਤ) ਜਾਂ ਪੰਜ-ਲੋਕਾਂ (ਨਾਸੂਤ,ਮਲਕੂਤ, ਜਬਰੂਤ, ਲਾਹੂਤ ਅਤੇ ਹਾਹੂਤ) ਤੋਂ ਭਿੰਨ ਹਨ। ਭਾਰਤੀ ਦਰਸ਼ਨ ਦੀਆਂ ਚਾਰ ਅਵਸਥਾਵਾਂ (ਜਾਗ੍ਰਿਤ, ਸੁਪਨ, ਸੁਖੁਪਤੀ ਅਤੇ ਤੁਰੀਅ) ਨਾਲ ਵੀ ਇਨ੍ਹਾਂ ਦੀ ਕੋਈ ਸਮਾਨਤਾ ਨਹੀਂ ਹੈ।

ਸਭ ਤੋਂ ਪਹਿਲਾਂ 'ਧਰਮ-ਖੰਡ' ਹੈ। ਜਦ ਮਨੁੱਖ ਦੇ ਅੰਤਹਕਰਣ ਵਿਚ ਪਰਮਾਤਮਾ ਦੀ ਕ੍ਰਿਪਾ ਨਾਲ ਜਾਗ੍ਰਿਤੀ ਪੈਦਾ ਹੁੰਦੀ ਹੈ ਤਾਂ ਆਚਾਰ ਦੀ ਪੂਰਣਤਾ ਦਾ ਯਤਨ ਕੀਤਾ ਜਾਂਦਾ ਹੈ। ਧਰਮ ਦਾ ਤਾਤਪਰਜ ਹੈ ਪ੍ਰਕ੍ਰਿਤੀ ਦੇ ਨਿਯਮਾਂ ਦੀ ਉਚਿਤ ਵਿਵਸਥਾ। ਇਸ ਖੰਡ ਵਿਚ ਪਰਮਾਤਮਾ ਨੇ ਸਾਰੀ ਪ੍ਰਕ੍ਰਿਤੀ ਵਿਚ ਧਰਤੀ ਨੂੰ ਧਰਮਸਾਲ ਦੇ ਰੂਪ ਵਿਚ ਸਥਾਪਿਤ ਕੀਤਾ ਹੈ। ਇਸ ਧਰਤੀ ਵਿਚ ਅਨੇਕ ਜੀਵਾਂ ਦੇ ਵਿਧਾਨ, ਉਨ੍ਹਾਂ ਦੀਆਂ ਅਨੇਕਾਂ ਜਾਤਾਂ ਅਤੇ ਪ੍ਰਕਾਰਾਂ ਦੀ ਸਿਰਜਨਾ ਹੋਈ ਹੈ। ਅਨੰਤ ਰੂਪਾਂ, ਪ੍ਰਕਾਰਾਂ ਅਤੇ ਨਾਂਵਾਂ ਵਾਲੇ ਜੀਵਾਂ ਬਾਰੇ ਉਨ੍ਹਾਂ ਦੇ ਕਰਮਾਂ ਅਨੁਸਾਰ ਹੀ ਸਤਿ-ਸਰੂਪ ਪਰਮਾਤਮਾ ਵਿਚਾਰ-ਪੂਰਵਕ ਫਲ ਪ੍ਰਦਾਨ ਕਰਦਾ ਹੈ ਅਤੇ ਜਿਗਿਆਸੂ ਪ੍ਰਮਾਣਿਕਤਾ ਦਾ ਚਿੰਨ੍ਹ ਪ੍ਰਾਪਤ ਕਰਦਾ ਹੈ। ਇਸ ਖੰਡ ਵਿਚ ਕੱਚੇ ਅਤੇ ਪੱਕੇ, ਜਾਂ ਪਾਪੀ ਅਤੇ ਪੁੰਨੀ ਦੀ ਪਰਖ ਹੁੰਦੀ ਹੈ।

'ਗਿਆਨ-ਖੰਡ' ਦੂਜੀ ਅਵਸਥਾ ਹੈ। ਸ਼ਬਦ ਵਿਚ ਮਗਨ ਹੋਣ 'ਤੇ ਪਰਮਾਤਮਾ ਦੀਆਂ ਸ਼ਕਤੀਆਂ ਦਾ ਅਹਿਸਾਸ ਹੁੰਦਾ ਹੈ, ਇਹੀ 'ਗਿਆਨ' ਹੈ। ਇਸ ਖੰਡ ਵਿਚ ਦੇਵੀ-ਦੇਵਤਾ, ਕ੍ਰਿਸ਼ਣ, ਮਹੇਸ਼, ਬ੍ਰਹਮਾ ਆਦਿ ਵਿਦਮਾਨ ਹਨ, ਅਨੇਕ ਪ੍ਰਕਾਰ ਦੀਆਂ ਵਸਤੂਆਂ ਦੇ ਭਿੰਨ ਭਿੰਨ ਕਿਸਮ ਦੇ ਰੂਪ-ਰੰਗ ਹਨ। ਅਨੇਕ ਦੇਸ-ਦੇਸਾਂਤਰ ਹਨ ਅਤੇ ਅਨੰਤ ਸਿੱਧ, ਨਾਥ-ਯੋਗੀ, ਖਾਣੀਆਂ-ਬਾਣੀਆਂ, ਰਾਜੇ ਬਾਦਸ਼ਾਹ ਹਨ। ਇਸ ਖੰਡ ਦਾ ਵਿਸਤਾਰ ਅਸੀਮ ਹੈ। ਇਸ ਵਿਚ ਸਰਬਤ੍ਰ ਗਿਆਨ ਦੀ ਪ੍ਰਧਾਨਤਾ ਹੈ।

**ਤੀਜੀ ਅਵਸਥਾ** ਦਾ ਨਾਂ 'ਸਰਮ-ਖੰਡ' ਹੈ। ਇਸ ਖੰਡ ਵਿਚ ਉਦਮ, ਤਪਸਿਆ ਜਾਂ ਸਾਧਨਾ ਦੇ ਗੌਰਵ ਨਾਲ ਜਿਗਿਆਸੂ ਦਾ ਸਰੂਪ-ਨਿਖਾਰ ਹੁੰਦਾ ਹੈ ਅਤੇ *ਸੁਰਤ ਮਤਿ ਮਨਿ ਬੁਧਿ* ਦੀ ਸਥਿਤੀ ਸਪੱਸ਼ਟ ਹੁੰਦੀ ਹੈ। ਇਸ ਖੰਡ ਦੀ ਸਥਿਤੀ ਵਰਣਨ ਤੋਂ ਪਰੇ ਹੈ।

ਚੌਥੀ ਅਵਸਥਾ ਨੂੰ 'ਕਰਮ-ਖੰਡ' ਦਾ ਨਾਂ ਦਿੱਤਾ ਗਿਆ ਹੈ। 'ਕਰਮ' ਤੋਂ ਭਾਵ ਹੈ ਪਰਮਾਤਮਾ ਦੀ ਕ੍ਰਿਪਾ ਜਾਂ ਮਿਹਰ। ਇਸ ਵਿਚ ਪਰਮਾਤਮਾ ਦੀ ਸ਼ਕਤੀ ਦੀ ਪ੍ਰਧਾਨਤਾ ਹੁੰਦੀ ਹੈ। ਇਥੇ ਅਧਿਆਤਮਿਕ ਯੋਧੇ ਅਤੇ ਸੂਰਵੀਰ ਲੋਕ ਨਿਵਾਸ ਕਰਦੇ ਹਨ। ਉਨ੍ਹਾਂ ਦੇ ਹਿਰਦੇ ਵਿਚ ਸਦਾ ਰਾਮ ਵਿਆਪਤ ਹੈ। ਉਹ ਨ ਮਰਦੇ ਹਨ ਅਤੇ ਨ ਹੀ ਮਾਇਆ ਦੁਆਰਾ ਠਗੇ ਜਾ ਸਕਦੇ ਹਨ। ਇਸ ਖੰਡ ਵਿਚ ਭਗਤਾਂ ਦੇ ਅਨੰਤ ਲੋਕ ਹਨ, ਜਿਥੇ ਉਹ ਸਦੀਵੀ ਆਨੰਦ ਵਿਚ ਮਗਨ ਰਹਿੰਦੇ ਹਨ। ਉਥੇ ਹਰ ਪ੍ਰਕਾਰ ਦੇ ਤਨਾਉ ਦਾ ਅਭਾਵ ਹੈ।

ਪੰਜਵਾਂ ਖੰਡ 'ਸਚ-ਖੰਡ' ਹੈ। ਇਸ ਵਿਚ ਨਿਰਾਕਾਰ ਦਾ ਨਿਵਾਸ ਹੈ। ਇਸ ਵਿਚ ਅਨੰਤ ਖੰਡ, ਮੰਡਲ ਅਤੇ ਬ੍ਰਹਿਮੰਡ ਹਨ ਜਿਨ੍ਹਾਂ ਵਿਚ ਵਸਦੇ ਸਾਰੇ ਸਾਧਕ ਈਸ਼ਵਰੀ ਹੁਕਮ ਅਨੁਸਾਰ ਆਪਣੇ ਆਪਣੇ ਕਾਰਜਾਂ ਵਿਚ ਲੀਨ ਹਨ ਅਤੇ ਪਰਮਾਤਮਾ ਦਾ ਨਿੱਤ ਦਰਸ਼ਨ ਅਤੇ ਧਿਆਨ ਕਰਕੇ ਪ੍ਰਸੰਨ ਹੁੰਦੇ ਹਨ। ਇਥੇ ਧਿਆਨ ਦੇਣ ਦੀ ਗੱਲ ਇਹ ਹੈ ਕਿ ਇਨ੍ਹਾਂ ਖੰਡਾਂ ਦੀ ਯਾਤ੍ਰਾ ਬਾਹਰਵਰਤੀ ਨਹੀਂ, ਅੰਦਰਵਰਤੀ ਹੈ। ਇਨ੍ਹਾਂ ਦਾ ਵਿਕਾਸ ਸਥੂਲਤਾ ਤੋਂ ਸੂਖਮਤਾ ਵਲ ਹੈ।

**ਪੰਜ-ਗ੍ਰੰਥੀ :** ਇਸ ਤੋਂ ਭਾਵ ਹੈ ਅਜਿਹੀ ਪੋਥੀ ਜਿਸ ਵਿਚ ਪੰਜ ਬਾਣੀਆਂ ਸੰਕਲਿਤ ਹੋਣ। ਸ਼ੁਰੂ ਵਿਚ ਪਾਠ ਦੀ ਸੁਵਿਧਾ ਲਈ ਗੁਰੂ ਰਾਮਦਾਸ ਜੀ ਨੇ 'ਜਪੁਜੀ' ਬਾਣੀ ਦੀ ਛੋਟੀ ਜਿਹੀ ਪੋਥੀ ਤਿਆਰ ਕਰਵਾਈ ਸੀ। ਬਾਦ ਵਿਚ ਇਸ ਤੋਂ ਇਲਾਵਾ ਪਾਠ ਕਰਨ ਲਈ ਕੁਝ ਹੋਰ ਬਾਣੀਆਂ ਵੀ ਪੋਥੀਆਂ ਵਿਚ ਦਰਜ ਕੀਤੀਆਂ ਜਾਣ ਲਗੀਆਂ। 'ਪੰਜ ਗ੍ਰੰਥੀ' ਵਿਚ ਕਿਹੜੀ ਕਿਹੜੀ ਬਾਣੀ ਸ਼ਾਮਲ ਕੀਤੀ ਜਾਵੇ, ਇਸ ਬਾਰੇ ਕੋਈ ਵਿਸ਼ੇਸ਼ ਨਿਯਮ ਨਹੀਂ ਹੈ। ਪੰਜ ਗ੍ਰੰਥੀ ਦੇ ਮੁਢਲੇ ਰੂਪ ਵਿਚ ਜਪੁ, ਸੋਦਰੁ, ਸੋਹਿਲਾ, ਆਸਾ ਕੀ ਵਾਰ ਅਤੇ ਅਨੰਦੁ ਨਾਂ ਦੀਆਂ ਬਾਣੀਆਂ ਸ਼ਾਮਲ ਹੁੰਦੀਆਂ ਸਨ। ਬਾਦ ਵਿਚ 'ਸੁਖਮਨੀ' ਨਾਂ ਦੀ ਬਾਣੀ ਵੀ ਸ਼ਾਮਲ ਕੀਤੀ ਜਾਣ ਲਗੀ। ਕਈ ਵਾਰ ਜਪੁ, ਜਾਪੁ, ਸਵੈਯੇ, ਰਹਿਰਾਸ ਅਤੇ ਸੋਹਿਲਾ ਨਾਂ ਦੀਆਂ ਪੰਜ ਬਾਣੀਆਂ ਦਾ ਸੰਕਲਨ ਵੀ ਤਿਆਰ ਕਰ ਲਿਆ ਜਾਂਦਾ। ਭਾਈ ਵੀਰ ਸਿੰਘ ਦੁਆਰਾ ਤਿਆਰ ਕੀਤੀ ਪੰਜ ਗ੍ਰੰਥੀ ਵਿਚ ਦਸ ਬਾਣੀਆਂ ਸ਼ਾਮਲ ਹਨ—ਜਪੁ, ਜਾਪੁ, ਸ਼ਬਦ ਹਜ਼ਾਰੇ, ਰਹਿਰਾਸ, ਸੋਹਿਲਾ, ਸਿਧ ਗੋਸਟਿ, ਅਨੰਦੁ, ਬਾਵਨ ਅਖਰੀ, ਸੁਖਮਨੀ, ਆਸਾ ਕੀ ਵਾਰ। ਸਚ ਤਾਂ ਇਹ ਹੈ ਕਿ 'ਪੰਜ ਗ੍ਰੰਥੀ' ਤਾਂ ਕੇਵਲ ਨਾਂ ਹੈ, ਇਸ ਵਿਚ ਜ਼ਰੂਰੀ ਨਹੀਂ ਕਿ ਪੰਜ ਬਾਣੀਆਂ ਹੀ ਹੋਣ। ਛਾਪਾਖ਼ਾਨੇ ਦੇ ਸ਼ੁਰੂ ਹੋਣ ਨਾਲ ਗੁਟਕੇ ਵੀ ਛਪਣ ਲਗ ਗਏ। ਆਮ ਤੌਰ 'ਤੇ 'ਗੁਟਕਾ'

ਕਿਸੇ ਇਕ ਬਾਣੀ ਦਾ ਸੰਕਲਨ ਹੁੰਦਾ ਹੈ, ਪਰ ਇਹ ਸ਼ਰਤ ਸਭ ਗੁਟਕਿਆਂ ਉਤੇ ਲਾਗੂ ਨਹੀਂ ਹੋ ਸਕਦੀ। ਕਈ ਵਾਰ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ਗਿਆਨ ਪ੍ਰਬੋਧ ਅਤੇ ਤੇਂਤੀਹ ਸਵੈਯੇ ਵਾਲੇ ਸੰਕਲਨ ਲਈ ਵੀ ਪੰਜ ਗ੍ਰੰਥੀ ਨਾਂ ਵਰਤ ਲਿਆ ਜਾਂਦਾ ਹੈ।

**ਪੰਜ ਪਿਆਰੇ** : ਪੰਜ ਉਹ ਅਦੁੱਤੀ ਸਿੱਖ ਸਾਧਕ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸੰਨ 1699 ਈ. ਵਿਚ ਵਿਸਾਖੀ ਵਾਲੇ ਦਿਨ ਖ਼ਾਲਸਾ (ਵੇਖੋ) ਸਾਜੇ ਜਾਣ ਸਮੇਂ ਆਪਣੇ ਸੀਸ ਭੇਂਟ ਕੀਤੇ ਸਨ। ਅੰਮ੍ਰਿਤ ਸੰਸਕਾਰ (ਵੇਖੋ) ਵੇਲੇ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਸਿੰਘ ਸਜਾਇਆ ਗਿਆ। ਸਿੱਖ ਇਤਿਹਾਸ ਵਿਚ ਉਹ 'ਪੰਜ ਪਿਆਰੇ' ਦੇ ਨਾਂ ਯਾਦ ਕੀਤੇ ਜਾਂਦੇ ਹਨ। ਉਨ੍ਹਾਂ ਦੇ ਨਾਂ ਹਨ—ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ ਅਤੇ ਭਾਈ ਮੁਹਕਮ ਸਿੰਘ। ਵਿਸਤਾਰ ਲਈ ਵੇਖੋ ਇਨ੍ਹਾਂ ਬਾਰੇ ਸੁਤੰਤਰ ਇੰਦਰਾਜ।

**ਪੰਜ ਬਾਣੀਆਂ** : ਸਿੱਖ ਜਗਤ ਵਿਚ ਇਨ੍ਹਾਂ ਨੂੰ ਦੋ ਢੰਗਾਂ ਨਾਲ ਗਿਣਿਆ ਜਾਂਦਾ ਹੈ। ਇਕ, ਅੰਮ੍ਰਿਤ ਸੰਚਾਰ ਸਮੇਂ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ, ਜਿਵੇਂ ਜਪੁ, ਜਾਪੁ, ਅਨੰਦੁ, ਸਵੈਯੇ (ਸ੍ਰਾਵਗ ਸੁਧ ਸਮੂਹ...) ਅਤੇ ਚੌਪਈ। ਦੂਜਾ, ਪਰੰਪਰਾ ਤੋਂ ਨਿੱਤ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ, ਜਿਵੇਂ ਸਵੇਰ ਵੇਲੇ ਜਪੁ, ਜਾਪੁ, ਸਵੈਯੇ ਅਤੇ ਸ਼ਾਮ ਵੇਲੇ ਰਹਿਰਾਸ ਅਤੇ ਕੀਰਤਨ ਸੋਹਿਲਾ। ਕਈ ਵਾਰ 'ਸੁਖਮਨੀ', 'ਸ਼ਬਦ ਹਜ਼ਾਰੇ' ਆਦਿ ਨੂੰ ਵੀ ਨਿੱਤ ਪੜ੍ਹ ਲਿਆ ਜਾਂਦਾ ਹੈ। ਫਲਸਰੂਪ ਨਿੱਤ-ਨੇਮ ਦੀਆਂ ਬਾਣੀਆਂ ਦੀ ਨਿਸਚਿਤ ਗਿਣਤੀ ਨਹੀਂ ਹੈ, ਜਿਗਿਆਸੂ ਆਪਣੀ ਇੱਛਾ ਅਤੇ ਸੁਵਿਧਾ ਅਨੁਸਾਰ ਇਨ੍ਹਾਂ ਨੂੰ ਵਧਾਉਂਦਾ ਘਟਾਉਂਦਾ ਰਹਿੰਦਾ ਹੈ। ਇਨ੍ਹਾਂ ਦੀ ਪੰਜ ਗਿਣਤੀ ਅੰਮ੍ਰਿਤ ਸੰਚਾਰ ਲਈ ਸੁਨਿਸਚਿਤ ਹੈ।

**ਪੰਜ ਮੁਕਤੇ** : ਜੋ ਵਿਅਕਤੀ ਜਾਤਿ-ਪਾਤਿ ਦੇ ਬੰਧਨ ਦੀਆਂ ਸੀਮਾਵਾਂ ਨੂੰ ਪਾਰ ਕਰ ਚੁਕਦਾ ਹੈ ਜਾਂ ਜੋ ਜਾਤਿਵਾਦ ਦੇ ਅਨੁਸ਼ਾਸਨ ਤੋਂ ਉੱਚਾ ਉਠ ਜਾਂਦਾ ਹੈ, ਉਸ ਨੂੰ ਆਮ ਤੌਰ 'ਤੇ 'ਮੁਕਤ' ਅਥਵਾ 'ਮੁਕਤਾ' ਕਿਹਾ ਜਾਂਦਾ ਹੈ। ਸਿੱਖ ਇਤਿਹਾਸ ਵਿਚ ਮੁਕਤ ਵਿਅਕਤੀਆਂ ਦੇ ਦੋ ਟੋਲਿਆਂ ਦਾ ਉਲੇਖ ਮਿਲਦਾ ਹੈ। ਇਕ ਪੰਜ ਮੁਕਤੇ ਅਤੇ ਦੂਜੇ ਚਾਲੀ ਮੁਕਤੇ (ਵੇਖੋ)।

ਪੰਜ ਮੁਕਤੇ ਉਹ ਸਿੰਘ ਮੰਨੇ ਜਾਂਦੇ ਹਨ ਜਿਨ੍ਹਾਂ ਨੇ ਸੰਨ 1699 ਈ. ਦੀ ਵਿਸਾਖੀ ਵਾਲੇ ਦਿਨ ਪਹਿਲੇ ਪੰਜ ਸਿੰਘਾਂ (ਪੰਜ ਪਿਆਰਿਆਂ) ਤੋਂ ਬਾਦ ਪੰਜਾਂ ਦੀ ਦੂਜੀ ਟੋਲੀ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ। ਇਨ੍ਹਾਂ ਬਾਰੇ ਸਭ ਤੋਂ ਪਹਿਲਾਂ ਭਾਈ ਦਯਾ ਸਿੰਘ ਦੇ ਰਹਿਤਨਾਮੇ ਵਿਚ ਉਲੇਖ ਮਿਲਦਾ ਹੈ। ਇਨ੍ਹਾਂ ਦੇ ਨਾਂ ਹਨ— ਭਾਈ ਰਾਮ ਸਿੰਘ, ਭਾਈ ਫਤਹਿ ਸਿੰਘ, ਭਾਈ ਦੇਵਾ ਸਿੰਘ, ਭਾਈ ਟਹਿਲ ਸਿੰਘ ਅਤੇ ਭਾਈ ਈਸ਼ਰ ਸਿੰਘ।

ਭਾਈ ਚੌਪਾ ਸਿੰਘ ਦੇ ਨਾਂ ਨਾਲ ਸੰਬੰਧਿਤ 'ਰਹਿਤਨਾਮਾ ਹਜ਼ੂਰੀ' ਦਾ ਕਰਤ੍ਰਿਤਵ ਇਨ੍ਹਾਂ ਪੰਜ ਮੁਕਤਿਆਂ ਨਾਲ ਸੰਬੰਧਿਤ ਕੀਤਾ ਜਾਂਦਾ ਹੈ। ਇਨ੍ਹਾਂ ਵਿਚੋਂ ਭਾਈ ਰਾਮ ਸਿੰਘ ਅਤੇ ਦੇਵਾ ਸਿੰਘ ਨੂੰ ਲਾਹੌਰ ਜ਼ਿਲ੍ਹੇ ਦੇ ਬੁਘੀਆਣਾ ਪਿੰਡ ਦਾ ਮੰਨਿਆ ਜਾਂਦਾ ਹੈ, ਟਹਿਲ ਸਿੰਘ ਅਤੇ ਈਸ਼ਰ ਸਿੰਘ ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਡਲ-ਵਾਂ ਪਿੰਡ ਦਾ ਦਸਿਆ ਜਾਂਦਾ ਹੈ ਅਤੇ ਫਤਹਿ ਸਿੰਘ ਨੂੰ ਲਾਹੌਰ ਜ਼ਿਲ੍ਹੇ ਦੇ ਖ਼ੁਰਦਪੁਰ ਮਾਂਗਟ ਪਿੰਡ ਨਾਲ ਜੋੜਿਆ ਜਾਂਦਾ ਹੈ।

**ਪੰਜ ਵਿਕਾਰ** : ਮਨ ਦਾ ਸੰਤੁਲਨ ਵਿਗਾੜਨ ਵਾਲੀਆਂ ਵ੍ਰਿੱਤੀਆਂ ਨੂੰ 'ਵਿਕਾਰ' ਕਿਹਾ ਜਾਂਦਾ ਹੈ। ਇਨ੍ਹਾਂ ਦੀ ਮੁੱਖ ਤੌਰ 'ਤੇ ਗਿਣਤੀ ਪੰਜ ਹੈ ਜਿਵੇਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ। ਇਹ ਵਿਕਾਰ ਮਾਇਆ ਦੇ ਪਰਿਵਾਰ ਦੇ ਪ੍ਰਮੁਖ ਮੈਂਬਰ ਹਨ। ਮਾਇਆ ਦਾ ਪਰਿਵਾਰ ਬਹੁਤ ਵੱਡਾ ਹੈ। ਉਸ ਵਿਚ ਅਨੇਕ ਪ੍ਰਕਾਰ ਦੇ ਵਿਕਾਰ, ਵਾਸਨਾਵਾਂ, ਕੁਰੁਚੀਆਂ ਆਦਿ ਸ਼ਾਮਲ ਹਨ। ਇਨ੍ਹਾਂ ਕਰਕੇ ਮਨ ਸਦਾ ਵਿਕਾਰੀ ਬਣਿਆ ਰਹਿੰਦਾ ਹੈ। ਉਸ ਵਿਚ ਸਥਿਰਤਾ ਪੈਦਾ ਨਹੀਂ ਹੁੰਦੀ। ਇਨ੍ਹਾਂ ਵਿਕਾਰਾਂ ਤੋਂ ਹੋਰ ਵਿਕਾਰਾਂ ਦੀ ਉਤਪੱਤੀ ਹੁੰਦੀ ਹੈ ਅਤੇ ਕਦੇ ਨ ਮੁਕਣ ਵਾਲਾ ਸਿਲਸਿਲਾ ਚਲਦਾ ਰਹਿੰਦਾ ਹੈ। ਇਨ੍ਹਾਂ ਉਤੇ ਕਾਬੂ ਪਾ ਸਕਣਾ ਸਰਲ ਨਹੀਂ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ। ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ।* (ਗੁ.ਗ੍ਰੰ.155)।

ਇਹ ਪੰਚ-ਵਿਕਾਰ ਸਦਾ ਮਨੁੱਖ ਦੇ ਮਨ ਵਿਚ ਸਮਾਏ ਰਹਿੰਦੇ ਹਨ। ਅਸਲ ਵਿਚ, ਇਹ ਮਾਇਆ ਦੇ ਦੂਤ

ਹਨ ਜੋ ਮਾਇਆ ਦੇ ਪ੍ਰਭਾਵ ਅਤੇ ਮਹੱਤਵ ਦਾ ਵਿਸਤਾਰ ਕਰਦੇ ਹਨ। ਇਨ੍ਹਾਂ ਤੋਂ ਖ਼ਲਾਸੀ ਸਾਧ-ਸੰਗਤਿ ਵਿਚ ਜਾਇਆਂ ਹੀ ਸੰਭਵ ਹੈ। ਗੁਰੂ ਅਰਜਨ ਦੇਵ ਜੀ ਨੇ ਦਸਿਆ ਹੈ—*ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ। ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ।* (ਗੁ.ਗ੍ਰੰ.297)। ਗੁਰਬਾਣੀ ਵਿਚ ਇਨ੍ਹਾਂ ਦੇ ਕਈ ਹੋਰ ਨਾਮਾਂਤਰ ਵੀ ਹਨ, ਜਿਵੇਂ ਪੰਚ-ਧਾਤੂ, ਪੰਚ-ਦੂਤ, ਪੰਚ-ਚੋਰ, ਪੰਚ-ਜਨ ਆਦਿ। ਵਿਸਤਾਰ ਲਈ ਹਰ ਇਕ ਵਿਕਾਰ ਦਾ ਵਖਰਾ ਇੰਦਰਾਜ ਵੇਖੋ।

**ਪੰਜਾ ਸਾਹਿਬ :** ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਸੰਬੰਧਿਤ ਅਟਕ (ਕੈਂਬਲਪੁਰ) ਜ਼ਿਲ੍ਹੇ ਵਿਚ ਇਹ ਇਕ ਮਹੱਤਵਪੂਰਣ ਗੁਰੂ-ਧਾਮ ਹੈ। ਇਹ ਰਾਵਲਪਿੰਡੀ ਤੋਂ ਪਿਸ਼ਾਵਰ ਜਾਣ ਵਾਲੀ ਰੇਲਵੇ ਲਾਈਨ ਉਤੇ 46 ਕਿ.ਮੀ. ਦੀ ਵਿਥ ਉਤੇ ਸਥਿਤ ਹਸਨ-ਅਬਦਾਲ ਰੇਲਵੇ ਸਟੇਸ਼ਨ ਤੋਂ ਇਕ ਕਿਲੋ-ਮੀਟਰ ਦੱਖਣ ਪੱਛਮ ਵਿਚ ਹੈ। ਇਥੇ ਇਕ ਪੱਥਰ ਉਪਰ ਗੁਰੂ ਨਾਨਕ ਸਾਹਿਬ ਦੇ ਸੱਜੇ ਹੱਥ ਦਾ ਚਿੰਨ੍ਹ ਲਗਿਆ ਹੈ ਅਤੇ ਉਸ ਦੇ ਹੇਠੋਂ ਜਲ ਦੀ ਧਾਰਾ ਫੁਟਦੀ ਹੈ। ਹਸਨ-ਅਬਦਾਲ ਇਕ ਇਤਿਹਾਸਿਕ ਮਹੱਤਵ ਵਾਲਾ ਕਸਬਾ ਹੈ। ਇਸ ਕਸਬੇ ਵਿਚ ਮੁਗਲ ਬਾਦਸ਼ਾਹ ਅਕਬਰ, ਜਹਾਂਗੀਰ ਸ਼ਾਹਜਹਾਨ ਅਤੇ ਔਰੰਗਜ਼ੇਬ ਕਈ ਵਾਰ ਆਏ ਕਿਉਂਕਿ ਇਹ ਕਸਬਾ ਪਿਸ਼ਾਵਰ ਤੋਂ ਲਾਹੌਰ ਜਾਣ ਵਾਲੀ ਮੁੱਖ ਸੜਕ ਉਤੇ ਪੈਂਦਾ ਹੈ। ਅਹਿਮਦਸ਼ਾਹ ਦੁਰਾਨੀ, ਤੈਮੂਰਸ਼ਾਹ, ਜ਼ਮਾਨ ਸ਼ਾਹ ਆਦਿ ਧਾੜਵੀ ਵੀ ਇਥੇ ਕਈ ਵਾਰ ਆਏ।

ਸਿੱਖ-ਇਤਿਹਾਸ ਅਨੁਸਾਰ ਇਥੇ ਇਕ ਪਹਾੜੀ ਉਤੇ ਹਸਨ-ਅਬਦਾਲ ਨਾਂ ਦਾ ਪੀਰ ਰਹਿੰਦਾ ਹੁੰਦਾ ਸੀ ਜੋ ਖ਼ੁਰਾਸਾਨ ਦੇ ਇਲਾਕੇ ਤੋਂ ਮਿਰਜ਼ਾ ਸ਼ਾਹ ਰੁਖ਼ ਨਾਲ ਹਿੰਦੁਸਤਾਨ ਆਇਆ ਸੀ। ਉਸ ਨੂੰ ਆਮ ਲੋਕ 'ਵਲੀ' ਕਹਿੰਦੇ ਸਨ। ਉਸ ਨੇ ਪਹਾੜੀ ਉਤੇ ਇਕ ਤਾਲਾਬ ਵੀ ਬਣਾਇਆ ਹੋਇਆ ਸੀ। ਅਨੁਮਾਨਿਕ ਤੌਰ 'ਤੇ ਸੰਨ 1521 ਈ. ਦੇ ਨੇੜੇ-ਤੇੜੇ ਕੀਤੀ ਪੱਛਮ ਦੀ ਉਦਾਸੀ ਦੌਰਾਨ ਪਿਆਸ ਨਾਲ ਆਤੁਰ ਹੋਇਆ ਭਾਈ ਮਰਦਾਨਾ ਜਦੋਂ ਦੋ ਵਾਰ ਵਲੀ ਪਾਸ ਜਲ ਪੀਣ ਲਈ ਗਿਆ, ਤਾਂ ਉਸ ਨੇ ਜਲ ਪਿਲਾਣੋਂ ਨਾਂਹ ਕਰ ਦਿੱਤੀ। ਇਹ ਗੱਲ ਸੁਣ ਕੇ ਗੁਰੂ ਜੀ ਨੇ ਆਪਣੀ ਦੈਵੀ ਸ਼ਕਤੀ ਰਾਹੀਂ ਤਾਲਾਬ ਦਾ ਪਾਣੀ ਆਪਣੇ ਵਲ ਖਿਚ ਲਿਆ। ਇਸ ਤੋਂ ਖਿਝ ਕੇ ਵਲੀ ਨੇ ਇਕ ਬਹੁਤ ਵੱਡਾ ਪੱਥਰ ਗੁਰੂ ਸਾਹਿਬ ਵਲ ਰੇੜ੍ਹ ਦਿੱਤਾ। ਗੁਰੂ ਜੀ ਨੇ ਉਸ ਪੱਥਰ ਨੂੰ ਆਪਣੇ ਸੱਜੇ ਹੱਥ ਨਾਲ ਠਲ੍ਹ ਲਿਆ ਜਿਸ ਕਰਕੇ ਉਸ ਪੱਥਰ ਉਤੇ ਗੁਰੂ ਜੀ ਦੇ ਹੱਥ ਦਾ ਚਿੰਨ੍ਹ ਸਥਾਈ ਤੌਰ 'ਤੇ ਲਗ ਗਿਆ। ਇਸੇ ਕਰਕੇ ਇਸ ਧਾਮ ਨੂੰ 'ਪੰਜਾ ਸਾਹਿਬ' ਕਿਹਾ ਜਾਂਦਾ ਹੈ। ਹਸਨ-ਅਬਦਾਲ ਦੇ ਨਾਂ 'ਤੇ ਹੀ ਇਸ ਕਸਬੇ ਦਾ ਨਾਂ ਪ੍ਰਚਲਿਤ ਹੋਇਆ। ਉਸ ਦੀ ਮ੍ਰਿਤੂ ਕੰਧਾਰ ਵਿਚ ਹੋਣ ਕਰਕੇ ਉਸ ਨੂੰ 'ਵਲੀ ਕੰਧਾਰੀ' ਵੀ ਕਿਹਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਸਾਖੀ ਸਾਹਿਤ ਵਿਚ ਇਸ ਦਾ ਉੱਲੇਖ ਮਿਲਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਇਥੇ ਗੁਰਦੁਆਰਾ ਬਣਾਇਆ ਗਿਆ। ਪਿਸ਼ਾਵਰ ਵਲ ਆਉਂਦੇ ਜਾਂਦੇ ਮਹਾਰਾਜਾ ਸਾਹਿਬ ਨੇ ਇਸ ਗੁਰੂ-ਧਾਮ ਦੇ ਇਕ ਤੋਂ ਵਧ ਵਾਰ ਦਰਸ਼ਨ ਕੀਤੇ। ਪਹਿਲਾਂ ਇਸ ਗੁਰਦੁਆਰੇ ਦੀ ਵਿਵਸਥਾ ਉਦਾਸੀ ਮਹੰਤਾਂ ਦੇ ਹੱਥ ਵਿਚ ਸੀ। ਗੁਰਦੁਆਰਾ ਸੁਧਾਰ ਲਹਿਰ ਵੇਲੇ 18 ਨਵੰਬਰ 1920 ਈ. ਨੂੰ ਜੱਥੇਦਾਰ ਕਰਤਾਰ ਸਿੰਘ ਝੱਬਰ ਨੇ ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਲਿਆਉਂਦਾ। 30 ਅਕਤੂਬਰ 1922 ਈ. ਨੂੰ ਗੁਰਦੁਆਰਾ ਸੁਧਾਰ ਲਹਿਰ ਅਧੀਨ ਪਕੜੇ ਗਏ 'ਗੁਰੂ ਕਾ ਬਾਗ਼' ਮੋਰਚੇ ਦੇ ਸਿੱਖ ਕੈਦੀਆਂ ਨੂੰ ਅਟਕ ਜੇਲ੍ਹ ਵਿਚ ਲੈ ਜਾਣ ਵਾਲੀ ਗੱਡੀ ਨੂੰ (ਸਿੰਘਾਂ ਨੂੰ ਲੰਗਰ ਛਕਾਉਣ ਲਈ) ਇਥੇ ਰੋਕਣ ਦੀ ਬੇਨਤੀ ਨੂੰ ਠੁਕਰਾਏ ਜਾਣ 'ਤੇ ਸਿੱਖ-ਸਾਧਕਾਂ ਨੇ ਪਟੜੀ ਉਤੇ ਵਿਛ ਕੇ ਆਪਣੀ ਸ਼ਹਾਦਤ ਦੇ ਬਲ 'ਤੇ ਗਡੀ ਨੂੰ ਨਿਸਚਲ ਕਰਨ ਦਾ ਜੋ ਸਾਕਾ ਕੀਤਾ, ਉਹ ਇਤਿਹਾਸ ਦੀ ਦੁਰਲਭ ਮਿਸਾਲ ਹੈ। ਇਸ ਸਾਕੇ ਵਿਚ ਭਾਈ ਪ੍ਰਤਾਪ ਸਿੰਘ (ਵੇਖੋ) ਅਤੇ ਭਾਈ ਕਰਮ ਸਿੰਘ (ਵੇਖੋ) ਸ਼ਹੀਦ ਹੋਏ ਅਤੇ ਪੰਜ ਸਿੰਘ ਜ਼ਖ਼ਮੀ ਹੋਏ।

14 ਅਕਤੂਬਰ 1932 ਈ. ਨੂੰ ਨਵੇਂ ਸਰੋਵਰ ਅਤੇ ਉਸ ਨਾਲ ਉਸਾਰੇ ਜਾਣ ਵਾਲੇ ਹਰਿਮੰਦਿਰ ਸਾਹਿਬ ਦਾ ਨੀਂਹ ਪੱਥਰ ਰਖਿਆ ਗਿਆ। ਇਸ ਤਰ੍ਹਾਂ ਇਕ ਸੁੰਦਰ ਇਮਾਰਤ ਅਤੇ ਦਿਲਕਸ਼ ਸਰੋਵਰ ਹੋਂਦ ਵਿਚ ਆਏ। ਹਰ ਸਾਲ 30 ਅਕਤੂਬਰ ਨੂੰ ਸ਼ਹੀਦਾਂ ਦੀ ਯਾਦ ਵਿਚ ਉਥੇ ਭਾਰੀ ਇਕੱਠ ਹੁੰਦਾ ਰਿਹਾ ਸੀ। ਇਸ ਗੁਰੂ-ਧਾਮ ਵਿਚ ਹਰ ਸਾਲ ਵਿਸਾਖੀ ਵਾਲੇ ਦਿਨ ਬਹੁਤ ਭਾਰੀ ਸੰਗਤ ਜੁੜਦੀ

ਸੀ। ਦੂਰੋਂ ਦੂਰੋਂ ਸੰਗਤਾਂ ਆ ਕੇ ਹਾਜ਼ਰੀ ਭਰਦੀਆਂ ਸਨ। ਸੰਨ 1947 ਈ. ਵਿਚ ਇਹ ਗੁਰੂ-ਧਾਮ ਪਾਕਿਸਤਾਨ ਵਿਚ ਰਹਿ ਜਾਣ ਕਾਰਣ ਭਾਰਤ ਤੋਂ ਸਿੱਖ ਸ਼ਰਧਾਲੂ ਆਮ ਤੌਰ 'ਤੇ ਵਿਸਾਖੀ ਉਤੇ ਦਰਸ਼ਨਾਂ ਲਈ ਜਾਂਦੇ ਹਨ।

**ਪੰਜਾਬ** : ਸਿੱਖ ਧਰਮ ਦੀ ਜਨਮ-ਭੂਮੀ ਹੋਣ ਦਾ 'ਪੰਜਾਬ' ਪ੍ਰਾਂਤ ਨੂੰ ਗੌਰਵ ਹਾਸਲ ਹੈ। ਇਸ ਵਿਚ ਧਾਰਮਿਕ ਸਹਿਹੋਂਦ ਦੇ ਪ੍ਰਤੀਕ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਹੋਇਆ ਸੀ। ਪੰਜਾਬ ਦੇ ਇਤਿਹਾਸਿਕ ਪਿਛੋਕੜ ਨੂੰ ਸਮਝਣ ਲਈ ਇਹ ਗੱਲ ਚੰਗੀ ਤਰ੍ਹਾਂ ਮਨ ਵਿਚ ਬਿਠਾ ਲੈਣੀ ਉਚਿਤ ਹੈ ਕਿ ਜਿਸ ਨੂੰ ਅਸੀਂ 'ਪੰਜਾਬ' ਆਖਦੇ ਹਾਂ, ਉਸ ਦੀਆਂ ਹੱਦਾਂ ਕਈ ਵਾਰ ਵਧੀਆਂ ਅਤੇ ਕਈ ਵਾਰ ਘਟੀਆਂ, ਇਸ ਵਾਸਤੇ ਉਹ ਕਿਸੇ ਇਕ ਸਥਿਰ ਪ੍ਰਾਦੇਸ਼ਿਕ ਇਕਾਈ ਦਾ ਨਾਂ ਨਹੀਂ ਹੈ।

ਜੇ ਪਿਛੇ ਵਲ ਨੂੰ ਝਾਤ ਮਾਰੀਏ ਤਾਂ 'ਮਹਾਭਾਰਤ' ਦੇ 'ਭੀਸ਼ਮ ਪਰਵ' ਦੇ ਆਧਾਰ 'ਤੇ ਸੰਕੇਤ ਮਿਲਦਾ ਹੈ ਕਿ ਕੌਰਵ-ਪਾਂਡਵਾਂ ਦੀ ਲੜਾਈ ਵੇਲੇ ਅਜ ਦਾ ਪੰਜਾਬ ਕਈ ਜਨਪਦਾਂ ਵਿਚ ਵੰਡਿਆ ਹੋਇਆ ਸੀ ਅਤੇ ਇਨ੍ਹਾਂ ਜਨਪਦਾਂ ਦੇ ਰਾਜਿਆਂ ਅਤੇ ਰਾਜਕੁਮਾਰਾਂ ਨੇ ਦੋਹਾਂ ਧਿਰਾਂ ਵਲੋਂ ਯੁੱਧ ਵਿਚ ਭਾਗ ਲਿਆ ਸੀ। ਸਪੱਸ਼ਟ ਹੈ ਕਿ ਉਦੋਂ ਪੰਜਾਬ ਇਕ-ਖੇਤਰੀ ਦੇਸ਼ ਨਹੀਂ ਸੀ।

ਈਸਵੀ ਸੰਨ ਦੇ ਸ਼ੁਰੂ ਹੋਣ ਤੋਂ ਲਗਭਗ ਪੰਜ ਸੌ ਸਾਲ ਪਹਿਲਾਂ ਇਸ ਦੇ ਕੁਝ ਹਿੱਸੇ ਈਰਾਨ ਰਾਜ ਅਧੀਨ ਸਨ। ਸਿਕੰਦਰ ਦੇ ਆਕ੍ਰਮਣ ਵੇਲੇ ਵੀ ਇਥੇ ਕੋਈ ਦ੍ਰਿੜ੍ਹ ਰਾਜ-ਵਿਵਸਥਾ ਨਹੀਂ ਸੀ। ਉਦੋਂ ਤ੍ਰਿਗਰਤ, ਗੰਧਾਰ, ਉਰਸਾ, ਅਭਿਸਾਰ ਆਦਿ ਜਨਪਦਾਂ ਤੋਂ ਇਲਾਵਾ ਪੋਰਸ ਅਤੇ ਅੰਭੀ ਵਰਗਿਆਂ ਦਾ ਰਾਜ ਸੀ। ਪਹਿਲੀ ਵਾਰ ਚੰਦਰਗੁਪਤ ਮੌਰਯ ਨੇ ਸਿਕੰਦਰ ਦੇ ਉਤਰਾਧਿਕਾਰੀਆਂ ਤੋਂ ਇਹ ਇਲਾਕਾ ਜਿਤ ਕੇ ਇਸ ਨੂੰ ਸੁਤੰਤਰ ਰਾਜ-ਇਕਾਈ ਬਣਾਇਆ, ਪਰ ਸਮਰਾਟ ਅਸ਼ੋਕ ਦੇ ਉਤਰਾਧਿਕਾਰੀਆਂ ਦੀ ਕਮਜ਼ੋਰੀ ਕਾਰਣ ਇਹ ਇਕਾਈ ਫਿਰ ਭੰਗ ਹੋ ਗਈ ਅਤੇ ਮੁਸਲਮਾਨ ਹਮਲਾਵਰਾਂ ਦੇ ਆਉਣ ਤਕ ਪੰਜਾਬ ਦਾ ਖੇਤਰ ਵਖ ਵਖ ਹਿੱਸਿਆਂ ਵਿਚ ਵੰਡਿਆ ਰਿਹਾ। ਕਦੇ ਇਸ ਦਾ ਪੱਛਮੀ ਭਾਗ ਕਨਿਸ਼ਕ ਦੇ ਅਧੀਨ ਰਿਹਾ, ਕਦੇ ਗੁਪਤ ਰਾਜਿਆਂ ਨੇ ਜੇਹਲਮ ਤਕ ਆਪਣੀਆਂ ਹੱਦਾਂ ਵਧਾਈਆਂ। ਹਰਸ਼ ਵਰਧਨ ਵੀ ਜੇਹਲਮ ਤਕ ਮੁਸ਼ਕਿਲ ਨਾਲ ਵਧ ਸਕਿਆ। ਉਸ ਤੋਂ ਬਾਦ ਕਈ ਸਦੀਆ ਤਕ ਪੰਜਾਬ ਵਿਚ ਅਰਾਜਕਤਾ ਵਾਲੀ ਸਥਿਤੀ ਬਣੀ ਰਹੀ। ਕਈ ਰਾਜੇ ਬਣੇ, ਕਈ ਮਾਰੇ ਗਏ ਅਤੇ ਕਈ ਫਿਰ ਸੱਤਾਧਾਰੀ ਹੋ ਗਏ।

ਦਸਵੀਂ ਸਦੀ ਦੇ ਅੰਤ ਵਿਚ ਲਾਹੌਰ ਦੇ ਰਾਜਾ ਜੈਪਾਲ ਨੇ ਲਾਹੌਰ ਨੂੰ ਰਾਜਧਾਨੀ ਬਣਾ ਕੇ ਆਪਣੇ ਰਾਜ ਦੀਆਂ ਸੀਮਾਵਾਂ ਮੁਲਤਾਨ ਅਤੇ ਕਸ਼ਮੀਰ ਤਕ ਵਿਸਤਰਿਤ ਕੀਤੀਆਂ। ਇਸ ਤਰ੍ਹਾਂ ਚੰਦਰਗੁਪਤ ਮੌਰਯ ਤੋਂ ਲਗਭਗ 12 ਸਦੀਆਂ ਬਾਦ ਪੰਜਾਬ ਨੂੰ ਫਿਰ ਇਕ ਇਕਾਈ ਬਣਨ ਦਾ ਅਵਸਰ ਮਿਲਿਆ, ਪਰ ਸੰਨ 1004 ਈ. ਤੋਂ 1014 ਈ. ਤਕ ਮਹਿਮੂਦ ਗ਼ਜ਼ਨਵੀ ਨੇ ਪਿਸ਼ਾਵਰ, ਭੇਰਾ, ਲਾਹੌਰ, ਨਗਰਕੋਟ, ਮੁਲਤਾਨ, ਥਾਨੇਸਰ ਆਦਿ ਨਗਰਾਂ ਨੂੰ ਚੰਗੀ ਤਰ੍ਹਾਂ ਲੁਟਿਆ ਅਤੇ ਆਪਣੀ ਬਾਦਸ਼ਾਹੀ ਕਾਇਮ ਕੀਤੀ। ਫਿਰ ਤੋਮਰ ਅਤੇ ਚੌਹਾਨ ਰਾਜਪੂਤਾਂ ਨੇ ਪੰਜਾਬ ਦੇ ਪੂਰਬੀ ਅਤੇ ਦੱਖਣ-ਪੂਰਬੀ ਇਲਾਕਿਆਂ ਵਿਚ ਆਪਣੀਆਂ ਸ਼ਕਤੀਆਂ ਵਧਾਈਆਂ। ਸੰਨ 1192 ਈ. ਵਿਚ ਮੁਹੰਮਦ ਗ਼ੋਰੀ ਨੇ ਪ੍ਰਿਥਵੀ ਰਾਜ ਚੌਹਾਨ ਨੂੰ ਤ੍ਰਾਵੜੀ ਦੇ ਯੁੱਧ ਵਿਚ ਹਾਰ ਦੇ ਕੇ ਦਿੱਲੀ ਤਕ ਦੇ ਇਲਾਕੇ ਨੂੰ ਆਪਣੀ ਹਕੂਮਤ ਵਿਚ ਸ਼ਾਮਲ ਕਰ ਲਿਆ। ਉਸ ਤੋਂ ਬਾਦ ਪੰਜਾਬ ਵਿਚ ਰਾਜਵੰਸ਼ਾਂ ਦੇ ਸੰਘਰਸ਼ ਚਲਦੇ ਰਹੇ, ਕੁਝ ਬਾਹਰੋਂ ਹਮਲੇ ਵੀ ਹੋਏ। ਗੱਲ ਕੀ, ਮੁਗ਼ਲ ਰਾਜ ਦੀ ਕਾਇਮੀ ਤਕ ਪੰਜਾਬ ਵਿਚ ਖ਼ੂਨ-ਖ਼ਰਾਬਾ ਹੀ ਰਿਹਾ। ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਪੰਜਾਬ ਲੋਧੀਆਂ ਦੇ ਅਧੀਨ ਸੀ, ਪਰ ਬਾਦ ਵਿਚ ਮੁਗ਼ਲਾਂ ਦੇ ਅਧੀਨ ਹੋ ਗਿਆ। ਸਮੇਂ ਸਮੇਂ ਹੁੰਦੀ ਉਥਲ-ਪੁਥਲ ਨੇ ਪੰਜਾਬ-ਨਿਵਾਸੀਆਂ ਦਾ ਸੁਭਾ ਹੀ ਬਦਲ ਦਿੱਤਾ। ਉਨ੍ਹਾਂ ਦੇ ਇਕ ਹੱਥ ਵਿਚ ਤਲਵਾਰ ਰਹਿੰਦੀ ਸੀ ਅਤੇ ਦੂਜੇ ਹੱਥ ਵਿਚ ਹਲ ਦੀ ਮੁਠ। ਉਨ੍ਹਾਂ ਨੂੰ ਇਹ ਦੋਵੇਂ ਕੰਮ ਆਪਣੀ ਹੋਂਦ ਨੂੰ ਕਾਇਮ ਰਖਣ ਲਈ ਕਰਨੇ ਪੈਂਦੇ ਸਨ।

ਸਦਾ ਸੰਕਟ ਵਿਚ ਘਿਰੇ ਰਹਿਣ ਨਾਲ ਕੋਈ ਕੌਮ ਜਾਂ ਤਾਂ ਕਾਇਰ ਬਣ ਕੇ ਸੱਤਾ ਦੇ ਸਾਹਮਣੇ ਹਮੇਸ਼ਾਂ ਲਈ ਆਪਣਾ ਗੌਰਵ ਖ਼ਤਮ ਕਰ ਦਿੰਦੀ ਹੈ ਜਾਂ ਆਤਮ- ਵਿਸ਼ਵਾਸ ਨਾਲ ਆਪਣੀ ਹੋਂਦ ਨੂੰ ਕਾਇਮ ਰਖਣ ਲਈ ਸੰਘਰਸ਼ ਦਾ ਰਾਹ ਫੜਦੀ ਹੈ। ਅਜਿਹੀਆਂ ਸਥਿਤੀਆਂ ਵਿਚੋਂ ਲੰਘਦੇ ਲੰਘਦੇ ਉਸ ਕੌਮ ਦਾ ਸੁਭਾ ਹੀ ਜੁਝਾਰੂ ਹੋ ਜਾਂਦਾ ਹੈ। ਇਸ ਤੋਂ

ਇਲਾਵਾ ਹਾਲਾਤ ਨਾਲ ਨਜਿਠਣ ਲਈ ਉਸ ਦੇ ਚਰਿਤ੍ਰ ਵਿਚ ਸਹਿਨਸ਼ੀਲਤਾ ਪੈਦਾ ਹੋ ਜਾਂਦੀ ਹੈ। ਜਿਥੇ ਉਹ ਆਪਣੀ ਗੱਲ ਮੰਨਵਾਉਣਾ ਚਾਹੁੰਦੀ ਹੈ, ਉਥੇ ਦੂਜਿਆਂ ਦੀ ਮੰਨਣ ਲਈ ਉਦਾਰਤਾ ਦਾ ਰਾਹ ਅਪਣਾਉਂਦੀ ਹੈ। ਇਸ ਲਈ ਪੰਜਾਬੀ ਕੌਮ ਸਿਰੜੀ ਅਤੇ ਸਹਿਨਸ਼ੀਲ ਬਣ ਗਈ।

ਪੰਜਾਬ ਸਮਾਜਿਕ ਤੌਰ 'ਤੇ ਬਹੁ-ਨਸਲੀ ਅਤੇ ਬਹੁ -ਜਾਤੀ ਪ੍ਰਦੇਸ਼ ਹੈ। ਨੀਗ੍ਰੀਟੋ, ਆਸਟ੍ਰਿਕ ਅਤੇ ਦ੍ਰਾਵਿੜੀਅਨ ਤੋਂ ਬਾਦ ਆਰਯ ਲੋਕ ਪੰਜਾਬ ਵਿਚ ਆਏ ਅਤੇ ਉਨ੍ਹਾਂ ਨੇ ਇਕ ਹਜ਼ਾਰ ਸਾਲ ਤਕ ਪੰਜਾਬ ਵਿਚ ਨਿਰਦੁਅੰਦ ਰੂਪ ਵਿਚ ਸੱਤਾ ਸੰਭਾਲੀ ਰਖੀ। ਪਰ ਉਸ ਤੋਂ ਬਾਦ ਅਗਲੇ ਡੇਢ ਹਜ਼ਾਰ ਸਾਲਾਂ ਵਿਚ ਪੰਜਾਬ ਵਿਚ ਯੂਨਾਨੀ, ਬਾਖ਼ਤਰੀ, ਚੀਨੀ, ਯੂਚੀ, ਕੁਸ਼ਾਣ, ਸ਼ਕ, ਗੁਜਰ ਆਦਿ ਨਸਲਾਂ ਆਉਂਦੀਆਂ ਰਹੀਆਂ। ਫਿਰ ਅਨੇਕ ਕੌਮਾਂ ਦੇ ਮੁਸਲਮਾਨਾਂ ਨੇ ਪੰਜਾਬ ਵਿਚ ਪ੍ਰਵੇਸ਼ ਕੀਤਾ, ਜਿਵੇਂ ਅਵਾਨ, ਸੱਯਦ, ਕੁਰੇਸ਼ੀ, ਪਠਾਣ, ਤੁਰਕ, ਈਰਾਨੀ, ਤੁਰਾਨੀ, ਮੰਗੋਲ, ਮੁਗ਼ਲ ਆਦਿ। ਇਹ ਇਥੇ ਆ ਕੇ ਵਸਦੇ ਗਏ ਅਤੇ ਹੌਲੀ ਹੌਲੀ ਆਪਣੇ ਵਿਦੇਸ਼ੀਪਨ ਨੂੰ ਖ਼ਤਮ ਕਰਦੇ ਗਏ। ਇਸ ਤਰ੍ਹਾਂ ਪੰਜਾਬ ਨਸਲਾਂ 'ਤੇ ਕੌਮਾਂ ਦਾ ਅਜਾਇਬ ਘਰ ਬਣ ਗਿਆ।

ਸਹਿਹੋਂਦ ਦੇ ਅਹਿਸਾਸ ਕਾਰਣ ਅਤੇ ਧਰਮ ਦੇ ਬਲ ਪੂਰਵਕ ਪਰਿਵਰਤਨ ਕਰਕੇ ਕੌਮਾਂ ਜਾਂ ਨਸਲਾਂ ਦੇ ਪਛਾਣ-ਚਿੰਨ੍ਹ ਖ਼ਤਮ ਹੁੰਦੇ ਗਏ। ਹੁਣ ਪੰਜਾਬ ਵਿਚ ਕਿਸੇ ਵੀ ਕੌਮ ਦੇ ਸ਼ੁੱਧ ਸਰੂਪ ਨੂੰ ਲਭਣਾ ਸਰਲ ਨਹੀਂ ਰਿਹਾ। ਅਨੇਕ ਕੌਮਾਂ ਦਾ ਜਿਹੋ ਜਿਹਾ ਤਾਲ-ਮੇਲ ਅਤੇ ਅੰਤਰ-ਸੰਬੰਧ ਪੰਜਾਬ ਵਿਚ ਹੋਇਆ ਉਤਨਾ ਹਿੰਦੁਸਤਾਨ ਦੇ ਕਿਸੇ ਹੋਰ ਪ੍ਰਦੇਸ਼ ਵਿਚ ਨਹੀਂ ਹੋਇਆ। ਇਸ ਮੇਲ-ਜੋਲ ਦਾ ਪ੍ਰਭਾਵ ਭਾਸ਼ਾ, ਸਮਾਜਿਕ ਰੀਤਾਂ-ਰਵਾਜਾਂ, ਧਾਰਮਿਕ ਅਨੁਸ਼ਠਾਨਾਂ ਉਤੇ ਪਿਆ, ਪਰ ਰਾਜਨੈਤਿਕ ਦੁਰਵਿਵਸਥਾ ਕਾਰਣ ਕਿਤੇ ਵੀ ਇਨ੍ਹਾਂ ਦੇ ਪ੍ਰਚਾਰ-ਪ੍ਰਸਾਰ ਲਈ ਕੋਈ ਸਥਾਈ ਕੇਂਦਰ ਨ ਬਣ ਸਕਿਆ। ਇਸ ਲਈ ਕਿਸੇ ਦਾ ਵੀ ਕੋਈ ਰੂੜ੍ਹ ਰੂਪ ਪ੍ਰਚਲਿਤ ਨ ਹੋ ਸਕਿਆ। ਧਰਮ-ਪਰਿਵਰਤਨ ਸਮੂਹਿਕ ਘਟ ਅਤੇ ਕੁਝ ਕੁਝ ਪਰਿਵਾਰਾਂ ਜਾਂ ਖ਼ਾਨਦਾਨਾਂ ਤਕ ਸੀਮਿਤ ਅਧਿਕ ਸੀ। ਇਨ੍ਹਾਂ ਦੇ ਭਾਈਚਾਰਿਕ ਕਾਰ-ਵਿਵਹਾਰ ਆਪਣੇ ਪਹਿਲੇ ਸੰਬੰਧੀਆਂ ਨਾਲ ਵੀ ਚਲਦੇ ਰਹਿੰਦੇ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਵੇਲੇ ਪੰਜਾਬ ਸਮਾਜਿਕ ਤੌਰ 'ਤੇ ਸੰਯੁਕਤ ਭਾਈਚਾਰੇ ਦਾ ਪ੍ਰਦੇਸ਼ ਸੀ। ਇਸ ਵਿਚ ਜੇ ਕੋਈ ਨਿਖੇੜ-ਰੇਖਾ ਖਿਚੀ ਜਾ ਸਕਦੀ ਸੀ ਤਾਂ ਕੇਵਲ ਧਰਮ ਦੇ ਆਧਾਰ 'ਤੇ। ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਪੰਜਾਬ ਵਿਚ ਮੁੱਖ ਤੌਰ 'ਤੇ ਦੋ ਹੀ ਧਰਮ ਸਨ—ਹਿੰਦੂ ਅਤੇ ਮੁਸਲਮਾਨ।

ਹਿੰਦੁਸਤਾਨ ਦੇ ਸਾਰੇ ਨਿਵਾਸੀ ਆਮ ਤੌਰ 'ਤੇ ਹਿੰਦੂ ਹੀ ਸਮਝੇ ਜਾਂਦੇ ਸਨ, ਚਾਹੇ ਉਹ ਬੋਧੀ ਹੋਣ, ਚਾਹੇ ਜੈਨੀ, ਚਾਹੇ ਉਨ੍ਹਾਂ ਦਾ ਸੰਬੰਧ ਵੈਸ਼ਣਵ-ਪਰੰਪਰਾ ਨਾਲ ਹੋਵੇ ਅਤੇ ਚਾਹੇ ਸ਼ਿਵ-ਸ਼ਕਤੀ ਦੇ ਉਪਾਸਕ ਹੋਣ। ਇਸੇ ਤਰ੍ਹਾਂ ਕਿਸੇ ਵੀ ਦੇਸ਼, ਜਾਤਿ ਅਤੇ ਨਸਲ ਵਾਲੇ ਮੁਸਲਮਾਨ ਕੇਵਲ ਮੁਸਲਮਾਨ ਹੀ ਸਮਝੇ ਜਾਂਦੇ ਸਨ। ਇਸਲਾਮ ਦੇ ਪ੍ਰਚਾਰ ਲਈ ਮੁਸਲਮਾਨ ਜਿਧਰ ਵੀ ਗਏ, ਜਿਸ ਦੇਸ਼ ਉਤੇ ਵੀ ਉਨ੍ਹਾਂ ਨੇ ਕਬਜ਼ਾ ਕੀਤਾ, ਸਭ ਨੂੰ ਸਾਮੂਹਿਕ ਤੌਰ 'ਤੇ ਇਸਲਾਮ ਦਾ ਅਨੁਯਾਈ ਬਣਾ ਦਿੱਤਾ ਅਤੇ ਅਗੋਂ ਹੋਰ ਮੁਹਿੰਮਾਂ ਚਲਾਉਣ ਲਈ ਉਨ੍ਹਾਂ ਨੂੰ ਨਾਲ ਲੈ ਲਿਆ। ਉਨ੍ਹਾਂ ਵਿਚ ਕਈ ਅਜਿਹੇ ਵੀ ਸਨ ਜਿਨ੍ਹਾਂ ਦੇ ਜ਼ੁਲਮਾਂ ਦੇ ਵੇਰਵਿਆਂ ਨੇ ਇਤਿਹਾਸ ਦੇ ਪੰਨੇ ਲਾਲ ਕਰ ਦਿੱਤੇ। ਪਰ ਹਿੰਦੁਸਤਾਨ ਵਿਚ ਅਜਿਹਾ ਨ ਹੋ ਸਕਿਆ। ਇਸ ਦੇ ਕਈ ਕਾਰਣ ਹੋ ਸਕਦੇ ਹਨ।

ਇਕ ਇਹ ਕਿ ਇਹ ਬਹੁਤ ਵਿਸ਼ਾਲ ਦੇਸ਼ ਸੀ, ਇਸ ਲਈ ਸਭ ਨੂੰ ਸਖ਼ਤੀ ਨਾਲ ਦਬਾਇਆ ਜਾ ਸਕਣਾ ਸੰਭਵ ਨਹੀਂ ਸੀ। ਦੂਜਾ, ਹਿੰਦੂ ਧਰਮ ਦੇ ਵਰਣਾਸ਼੍ਰਮ ਵਿਧਾਨ ਨੇ ਲੋਕਾਂ ਨੂੰ ਇਤਨਾ ਧਰਮ-ਭੀਰੂ ਬਣਾ ਦਿੱਤਾ ਸੀ ਕਿ ਉਹ ਧਰਮ ਪਰਿਵਰਤਨ ਦੀ ਗੱਲ ਨੂੰ ਗ੍ਰਹਿਣ ਕਰਨ ਲਈ ਤੁਰਤ ਤਿਆਰ ਨਹੀਂ ਹੋ ਸਕਦੇ ਸਨ। ਇਸ ਸੰਦਰਭ ਵਿਚ ਮਨੂ ਦੇ ਜਾਤਿਵਾਦ ਦੀ ਉਪਯੋਗਿਤਾ ਦਾ ਅਹਿਸਾਸ ਹੋ ਸਕਦਾ ਹੈ। ਤੀਜਾ, ਹਿੰਦੁਸਤਾਨ ਵਿਚ ਅਨੇਕ ਜੰਗਜੂ ਜਾਤੀਆਂ ਦੇ ਰਹਿਣ ਕਾਰਣ ਉਨ੍ਹਾਂ ਵਲੋਂ ਸਦਾ ਕ੍ਰਾਂਤੀ ਕਰਨ ਦਾ ਡਰ ਬਣਿਆ ਰਹਿੰਦਾ ਸੀ। ਹਿੰਦੁਸਤਾਨੀਆਂ ਦੀਆਂ ਹਾਰਾਂ ਦਾ ਜੇ ਵਿਸ਼ਲੇਸ਼ਣ ਕਰੀਏ ਤਾਂ ਇਨ੍ਹਾਂ ਦੀ ਬਹਾਦਰੀ 'ਤੇ ਕਿਸੇ ਪ੍ਰਕਾਰ ਦਾ ਕੋਈ ਪ੍ਰਸ਼ਨ ਚਿੰਨ੍ਹ ਨਹੀਂ ਲਗਦਾ। ਜੇ ਕੋਈ ਘਾਟ ਦ੍ਰਿਸ਼ਟੀਗੋਚਰ ਹੁੰਦੀ ਹੈ ਤਾਂ ਏਕੇ ਦੀ ਭਾਵਨਾ ਦੀ। ਇਨ੍ਹਾਂ ਨੇ ਕਦੇ ਵੀ ਸੰਗਠਿਤ ਹੋ ਕੇ ਕਿਸੇ ਵੈਰੀ ਦਾ ਮੁਕਾਬਲਾ ਨਹੀਂ ਕੀਤਾ, ਇਕਲੇ ਇਕਲੇ ਮਾਰ ਖਾਂਦੇ ਰਹੇ। ਚੌਥਾ, ਹੋਰਨਾਂ ਦੇਸ਼ਾਂ ਵਿਚ ਜਾ ਕੇ ਲੁਟ ਮਾਰ ਕਰਨਾ ਹਿੰਦੁਸਤਾਨੀਆਂ ਦੇ ਸੁਭਾ ਵਿਚ ਨਹੀਂ ਸੀ ਕਿਉਂਕਿ ਇਹ ਰਜੇ-ਪੁਜੇ ਅਤੇ ਭਰੇ-

ਪੂਰੇ ਦੇਸ਼ ਦੇ ਵਾਸੀ ਸਨ ਅਤੇ ਕਿਸੇ ਪ੍ਰਕਾਰ ਦੇ ਅਭਾਵ ਦੀ ਭਾਵਨਾ ਇਨ੍ਹਾਂ ਦੇ ਮਨ ਵਿਚ ਨਹੀਂ ਸੀ। ਅਹਿੰਸਾ ਦੀ ਭਾਵਨਾ ਇਸੇ ਦੇਸ਼ ਨੇ ਪ੍ਰਸਾਰਿਤ ਕੀਤੀ ਸੀ।

ਸਪੱਸ਼ਟ ਹੈ ਕਿ ਪੰਜਾਬ ਬਹੁ-ਨਸਲੀ ਸਭਿਆਚਾਰ ਅਤੇ ਭਾਈਚਾਰੇ ਦਾ ਪ੍ਰਦੇਸ਼ ਸੀ। ਇਸ ਵਿਚ ਅਨੇਕ ਧਰਮਾਂ, ਭਾਵਨਾਵਾਂ ਅਤੇ ਵਿਚਾਰਧਾਰਾਵਾਂ ਦੇ ਲੋਕ ਵਸਦੇ ਸਨ। ਯੁਗ ਯੁਗ ਵਿਚ ਤੇਜ਼ ਗਤਿ ਨਾਲ ਬਦਲਦੀਆਂ ਇਥੋਂ ਦੀਆਂ ਪਰਿਸਥਿਤੀਆਂ ਨੇ ਪੰਜਾਬੀ ਜੀਵਨ ਵਿਚ ਉਤਸਾਹ ਨੂੰ ਸਥਾਈ ਤੌਰ 'ਤੇ ਬਣਾਈ ਰਖਿਆ। ਇਸ ਲਈ ਪੰਜਾਬ ਵਿਚ ਰਚੇ ਗਏ ਗੁਰਮਤਿ-ਸਾਹਿਤ ਵਿਚ ਇਥੋਂ ਦੇ ਸਾਰੇ ਸਮਾਜਿਕ ਵਰਗਾਂ, ਸਭਿਆਚਾਰਿਕ ਇਕਾਈਆਂ ਅਤੇ ਧਾਰਮਿਕ ਸਮੂੱਚਾਂ ਦੀ ਕਿਸੇ ਨ ਕਿਸੇ ਰੂਪ ਵਿਚ ਪ੍ਰਤਿਨਿਧਤਾ ਹੋਈ ਹੈ।

ਪੰਜਾਬ ਉਤੇ ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਪਹਿਲਾਂ ਲੋਧੀਆਂ ਦੀ ਹਕੂਮਤ ਸੀ ਅਤੇ ਬਾਦ ਵਿਚ ਮੁਗ਼ਲ ਬਾਦਸ਼ਾਹ ਬਣ ਗਏ। ਔਰੰਗਜ਼ੇਬ ਬਾਦਸ਼ਾਹ ਦੇ ਰਾਜ-ਕਾਲ ਦੇ ਅੰਤ ਤਕ ਇਹ ਸਥਿਤੀ ਬਣੀ ਰਹੀ। ਪਰ ਸੰਨ 1699 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿਰਜੇ 'ਖ਼ਾਲਸਾ' ਨੇ ਪੰਜਾਬ ਵਿਚ ਹਰ ਪੱਖੋਂ ਇਕ ਨਵੀਂ ਚੇਤਨਾ ਅਤੇ ਅਦੱਬ ਸ਼ਕਤੀ ਦਾ ਸੰਚਾਰ ਕੀਤਾ। 18ਵੀਂ ਸਦੀ ਦੇ ਸ਼ੁਰੂ ਵਿਚ ਬਾਬਾ ਬੰਦਾ ਬਹਾਦਰ ਨੇ ਪੰਜਾਬ ਵਿਚ ਮੁਗ਼ਲ ਸ਼ਕਤੀ ਨੂੰ ਝੰਝੋੜ ਦਿੱਤਾ। ਸੰਨ 1765 ਈ. ਤਕ ਸਿੱਖ ਮਿਸਲਾਂ ਨੇ ਮੁਗ਼ਲਾਂ ਅਤੇ ਅਫ਼ਗ਼ਾਨਾਂ ਨੂੰ ਭਾਂਜ ਦੇ ਕੇ ਸਿੰਧ ਦਰਿਆ ਤੋਂ ਯਮੁਨਾ ਦਰਿਆ ਤਕ ਦੇ ਸਾਰੇ ਇਲਾਕੇ ਵਿਚ ਆਪਣੀਆਂ ਰਿਆਸਤਾਂ ਕਾਇਮ ਕਰ ਲਈਆਂ। ਸੰਨ 1799 ਈ. ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਹਿੰਮਤ ਅਤੇ ਸੂਝ ਨਾਲ ਸਤਲੁਜ ਦਰਿਆ ਤੋਂ ਲੈ ਕੇ ਉਤਰ-ਪੱਛਮੀ ਸਰਹਦੀ ਸੂਬੇ ਅਤੇ ਕਸ਼ਮੀਰ-ਜੰਮੂ ਨੂੰ ਆਪਣੀ ਹਕੂਮਤ ਵਿਚ ਸ਼ਾਮਲ ਕਰ ਲਿਆ। ਸੰਨ 1839 ਈ. ਤਕ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਨੂੰ ਇਕ ਦ੍ਰਿੜ੍ਹ ਅਤੇ ਸਥਿਰ ਸ਼ਾਸਨ ਪ੍ਰਦਾਨ ਕੀਤਾ। ਪਰ ਸੰਨ 1849 ਈ. ਤਕ ਲਾਹੌਰ ਦਰਬਾਰ ਦੀ ਖ਼ਾਨਾਜੰਗੀ ਨੇ ਪੰਜਾਬ ਨੂੰ ਅੰਗ੍ਰੇਜ਼ ਸਰਕਾਰ ਦੀ ਝੋਲੀ ਪਾ ਦਿੱਤਾ।

ਸੰਨ 1849 ਈ. ਵਿਚ ਜੰਮੂ ਅਤੇ ਕਸ਼ਮੀਰ ਨੂੰ ਪੰਜਾਬ ਤੋਂ ਵਖ ਕਰ ਦਿੱਤਾ ਗਿਆ। ਸੰਨ 1901 ਈ. ਵਿਚ ਪੰਜਾਬ ਨਾਲੋਂ ਉਤਰ-ਪੱਛਮੀ ਸਰਹੱਦੀ ਸੂਬੇ ਦੇ ਖੇਤਰ ਨੂੰ ਵਖ ਕਰ ਦਿੱਤਾ ਗਿਆ। ਸੰਨ 1911 ਈ. ਵਿਚ ਦਿੱਲੀ ਨੂੰ ਪੰਜਾਬ ਤੋਂ ਸੁਤੰਤਰ ਬਣਾ ਦਿੱਤਾ ਗਿਆ। ਬਾਕੀ ਬਚਦੇ ਪੰਜਾਬ (ਕੁਲ 2,54,034 ਵਰਗ ਕਿ.ਮੀ.) ਨੂੰ ਸੰਨ 1947 ਈ. ਵਿਚ ਪੱਛਮੀ ਅਤੇ ਪੂਰਬੀ ਦੋ ਹਿੱਸਿਆ ਵਿਚ ਵੰਡ ਦਿੱਤਾ ਗਿਆ। ਪੱਛਮੀ ਪੰਜਾਬ ਵਲ 1,58,347 ਵਰਗ ਕਿ.ਮੀ. ਅਤੇ ਪੂਰਬੀ ਪੰਜਾਬ ਵਲ 95,687 ਵ.ਕਿ.ਮੀ. ਇਲਾਕੇ ਆਏ। ਸੰਨ 1951 ਈ. ਵਿਚ ਪੂਰਬੀ ਪੰਜਾਬ ਦੀ ਆਬਾਦੀ 1,26,41,205 ਅਤੇ ਪੱਛਮੀ ਪੰਜਾਬ ਦੀ ਜਨ-ਸੰਖਿਆ 1,82,88,015 ਸੀ। ਸੰਨ 1956 ਈ. ਵਿਚ ਪੈਪਸੂ ਨੂੰ ਪੰਜਾਬ ਵਿਚ ਸ਼ਾਮਲ ਕਰ ਦਿੱਤਾ ਗਿਆ ਅਤੇ ਦਸ ਸਾਲ ਸਾਲ ਬਾਦ 1 ਨਵੰਬਰ 1966 ਈ. ਨੂੰ ਪੰਜਾਬ ਨਾਲੋਂ ਭਾਸ਼ਾ ਦੇ ਆਧਾਰ 'ਤੇ ਦੱਖਣੀ ਅਤੇ ਦੱਖਣ-ਪੂਰਬੀ ਜ਼ਿਲ੍ਹੇ ਵਖ ਕਰਕੇ ਹਰਿਆਣਾ ਪ੍ਰਾਂਤ ਬਣਾਇਆ ਗਿਆ ਅਤੇ ਕਾਂਗੜਾ ਜ਼ਿਲ੍ਹਾ ਅਤੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਊਨਾ ਤਹਿਸੀਲ ਨੂੰ ਹਿਮਾਚਲ ਪ੍ਰਦੇਸ਼ ਨਾਲ ਜੋੜ ਦਿੱਤਾ ਗਿਆ। ਚੰਡੀਗੜ੍ਹ ਨੂੰ ਕੇਂਦਰੀ ਸਰਕਾਰ ਦਾ ਯੂਨੀਅਨ ਖੇਤਰ ਬਣਾ ਦਿੱਤਾ ਗਿਆ। ਇਸ ਤਰ੍ਹਾਂ ਪੰਜਾਬ ਮਾਝੇ, ਦੁਆਰੇ ਅਤੇ ਮਾਲਵੇ ਤਕ ਸੀਮਿਤ ਹੋ ਗਿਆ।

ਸਿੱਖ ਜਗਤ ਦਾ ਘਰ ਸਮਝਿਆ ਜਾਣ ਵਾਲਾ ਪੰਜਾਬ ਹੁਣ ਕੁਲ 50,362 ਵ.ਕਿ.ਮੀ. ਖੇਤਰ ਦਾ ਰਹਿ ਗਿਆ ਹੈ। ਸੰਨ 1991 ਈ. ਦੀ ਮਰਦਮ ਸ਼ੁਮਾਰੀ ਵੇਲੇ ਇਸ ਦੀ ਕੁਲ ਆਬਾਦੀ 2,02,81,969 ਸੀ ਜੋ ਭਾਰਤ ਦੀ ਕੁਲ ਆਬਾਦੀ ਦਾ 2.4 ਪ੍ਰਤਿਸ਼ਤ ਹੈ। ਇਸ ਵਿਚ 62.95 ਪ੍ਰਤਿਸ਼ਤ ਸਿੱਖ, 34.46 ਪ੍ਰਤਿਸ਼ਤ ਹਿੰਦੂ, 1.18 ਪ੍ਰਤਿਸ਼ਤ ਮੁਸਲਮਾਨ, 1.11 ਪ੍ਰਤਿਸ਼ਤ ਈਸਾਈ ਸਨ। ਵਰਤਮਾਨ ਪੰਜਾਬ ਦੀ ਰਾਜ-ਭਾਸ਼ਾ ਪੰਜਾਬੀ ਹੈ ਜ਼ਰੂਰ, ਪਰ ਇਸ ਨੂੰ ਰਾਜ-ਭਾਸ਼ਾ ਦਾ ਗੌਰਵ ਪ੍ਰਦਾਨ ਕਰਨ ਵਿਚ ਕਈ ਰੁਕਾਵਟਾਂ ਅਕਸਰ ਆਉਂਦੀਆਂ ਰਹਿੰਦੀਆਂ ਹਨ।

ਇਸ ਪ੍ਰਦੇਸ਼ ਦਾ ਨਾਂ 'ਪੰਜਾਬ' ਕਦ ਪਿਆ ? ਇਸ ਬਾਰੇ ਕੋਈ ਤੱਥਾਧਾਰਿਤ ਸਾਮਗ੍ਰੀ ਉਪਲਬਧ ਨਹੀਂ ਹੈ। ਇਸ ਦਾ ਨਾਂ ਅਤੇ ਆਕਾਰ ਸਦਾ ਬਦਲਦੇ ਰਹੇ ਹਨ। ਇਨ੍ਹਾਂ ਦੋਹਾਂ ਵਿਚੋਂ ਨਾਂ ਦਾ ਸੰਬੰਧ ਭੂਗੋਲਿਕ ਖੇਤਰ ਨਾਲ ਹੈ ਅਤੇ ਆਕਾਰ ਦਾ ਸੰਬੰਧ ਰਾਜਨੈਤਿਕ ਗਤਿਵਿਧੀਆਂ ਨਾਲ ਹੈ। ਸਮੇਂ ਸਮੇਂ ਇਸ ਦੇ ਨਾਮ ਮੁੱਖ ਤੌਰ 'ਤੇ ਸਪਤ-ਸਿੰਧੂ, ਵਾਹੀਕ, ਮਦ੍ਰ, ਟੱਕ, ਪੰਚਨਦ ਆਦਿ ਰਹੇ ਹਨ। ਇਨ੍ਹਾਂ ਪੁਰਾਤਨ

ਨਾਂਵਾਂ ਵਿਚੋਂ 'ਪੰਚਨਦ' ਸ਼ਬਦ ਇਸ ਪ੍ਰਦੇਸ਼ ਦੇ ਨਾਂ ਦੀ ਸਮਸਿਆ ਬਾਰੇ ਪ੍ਰਕਾਸ਼ ਪਾਉਣ ਵਿਚ ਕੁਝ ਸਹਾਇਕ ਹੋ ਸਕਦਾ ਹੈ। ਇਸ ਨਾਂ ਦਾ ਮੂਲ ਸੰਬੰਧ ਉਸ ਸਥਾਨ ਨਾਲ ਹੈ ਜਿਥੇ ਇਸ ਖੇਤਰ ਦੇ ਪੰਜ ਨਦ (ਸਤਲੁਜ, ਬਿਆਸ, ਰਾਵੀ, ਚਨਾਬ ਅਤੇ ਜੇਹਲਮ) ਇਕੱਠੇ ਹੁੰਦੇ ਹਨ। ਇਹ ਨਾਂ ਉਸੇ ਸਰਣੀ ਉਤੇ ਬਣਿਆ ਪ੍ਰਤੀਤ ਹੁੰਦਾ ਹੈ ਜਿਸ ਉਤੇ ਗੰਗਾ, ਯਮੁਨਾ ਅਤੇ ਸਰਸਵਤੀ ਦੇ ਸੰਗਮ ਨੂੰ 'ਤ੍ਰਿਵੇਣੀ' ਕਿਹਾ ਜਾਣ ਲਗਿਆ ਸੀ।

ਕਾਲਾਂਤਰ ਵਿਚ ਪੰਚਨਦ ਵਾਲੇ ਸਥਾਨ ਤੋਂ ਅਗੇ ਸੰਯੁਕਤ ਰੂਪ ਵਿਚ ਵਹਿਣ ਵਾਲੇ ਦਰਿਆ ਨੂੰ ਵੀ ਪੰਚਨਦ ਕਿਹਾ ਜਾਣ ਲਗਿਆ ਅਤੇ ਇਹ ਨਾਂ ਇਨ੍ਹਾਂ ਦਰਿਆਵਾਂ ਨਾਲ ਸੰਬੰਧਿਤ ਖੇਤਰ ਲਈ ਵੀ ਵਰਤਿਆ ਜਾਣ ਲਗ ਗਿਆ। 'ਪੰਚਨਦ' ਅਤੇ 'ਪੰਜਾਬ' ਦੋਹਾਂ ਸ਼ਬਦਾਂ ਦਾ ਅਰਥ ਇਕੋ ਹੈ—ਪੰਜ ਨਦੀਆਂ ਜਾਂ ਪੰਜ ਪਾਣੀ। ਇਸ ਤਰ੍ਹਾਂ 'ਪੰਜਾਬ' 'ਪੰਚਨਦ' ਦਾ ਫ਼ਾਰਸੀ ਰੂਪਾਂਤਰ ਸਿੱਧ ਹੁੰਦਾ ਹੈ। ਇਸ ਰੂਪਾਂਤਰਿਤ ਸ਼ਬਦ ਦੀ ਸਭ ਤੋਂ ਪਹਿਲੀ ਵਰਤੋਂ ਬਾਦਸ਼ਾਹ ਬਲਬਨ ਦੇ ਬੇਟੇ ਮੁਹੰਮਦ ਕਾਅਨ ਦੀ ਮ੍ਰਿਤੂ (ਸੰਨ 1285 ਈ.) ਦੇ ਅਵਸਰ 'ਤੇ ਅਮੀਰ ਖੁਸਰੋ ਵਲੋਂ ਲਿਖੇ ਮਰਸੀਏ (ਸੋਗੀ ਗੀਤ) ਦੀ ਇਸ ਅਤਿਕਥਨੀ ਵਿਚ ਹੁੰਦੀ ਹੈ ਕਿ ਉਸ ਦੁਖਦਾਇਕ ਘਟਨਾ ਉਤੇ ਲੋਕੀਂ ਇਤਨਾ ਰੋਏ, ਜਿਵੇਂ ਇਕ ਹੋਰ 'ਪੰਜ-ਆਬ' (ਪੰਚਨਦ) ਮੁਲਤਾਨ ਵਿਚ ਆ ਗਿਆ ਹੋਵੇ—*ਪੰਜ-ਆਬੇ ਦੀਗਰ ਅੰਦਰ ਮੋਲਤਾਂ ਆਮਦ ਪਦੀਦ।* ਸਪੱਸ਼ਟ ਹੈ ਕਿ 13ਵੀਂ ਸਦੀ ਵਿਚ 'ਪੰਚਨਦ' ਦਰਿਆ ਲਈ ਪੰਜ-ਆਬ (ਪੰਜਾਬ) ਸ਼ਬਦ ਦੀ ਵਰਤੋਂ ਸ਼ੁਰੂ ਹੋ ਗਈ ਸੀ।

ਉਸ ਤੋਂ ਬਾਦ 14ਵੀਂ ਸਦੀ ਵਿਚ ਇਬਨ ਬਤੂਤਾ, ਤੈਮੂਰ ਲੰਗ ਆਦਿ ਨੇ 'ਪੰਚਨਦ' ਲਈ 'ਬੰਜਾਬ' ਜਾਂ 'ਪੰਜਾਬ' ਸ਼ਬਦਾਂ ਦੀ ਵਰਤੋਂ ਕੀਤੀ। ਉਸ ਸਮੇਂ ਤੋਂ ਇਹ ਸ਼ਬਦ ਪੰਜ-ਪਾਣੀਆਂ ਦੇ ਦੇਸ਼ ਲਈ ਵੀ ਵਰਤਿਆ ਜਾਣ ਲਗਿਆ। ਭਾਈ ਗੁਰਦਾਸ ਦੀਆਂ ਵਾਰਾਂ (*ਪੰਜਾਬੈ ਗੁਰ ਦੀ ਵਡਿਆਈ*—11/24), ਜਨਮਸਾਖੀਆਂ (*ਕਰਤਾਰਪੁਰ ਬੰਨਿਆ ਹੈ ਪੰਜਾਬ ਕੀ ਧਰਤੀ ਮਹਿ*—'ਪੁਰਾਤਨ ਜਨਮਸਾਖੀ'; *ਏਕ ਦਿਨ ਗੁਰੂ ਬਾਬਾ ਨਾਨਕ ਪੰਜਾਬ ਦੀ ਧਰਤੀ ਨਗਰ ਕਰਤਾਰਪੁਰ ਬੈਠਾ ਥਾ*—'ਮਿਹਰਬਾਨ ਜਨਮਸਾਖੀ') ਵਿਚ ਇਹ ਸ਼ਬਦ ਇਸ ਖੇਤਰ ਦਾ ਨਾਂ ਵਜੋਂ ਵਿਸ਼ੇਸ਼ ਰੂਪ ਵਿਚ ਵਰਤਿਆ ਗਿਆ ਹੈ।

ਪੰਜਾਬ ਪ੍ਰਦੇਸ਼ ਦੀ ਧਰਤੀ ਉਤੇਂ ਬੋਲੀ ਜਾਣ ਵਾਲੀ ਭਾਸ਼ਾ ਨੂੰ 'ਪੰਜਾਬੀ' ਕਿਹਾ ਜਾਣ ਲਗਿਆ। ਸ਼ੁਰੂ ਵਿਚ ਇਸ ਨੂੰ ਬਾਹਰੋਂ ਆਏ ਮੁਸਲਮਾਨਾਂ ਨੇ ਹਿੰਦਵੀ, ਹਿੰਦਕੋ, ਹਿੰਦੋਈ ਆਦਿ ਨਾਂਵਾਂ ਨਾਲ ਯਾਦ ਕੀਤਾ ਕਿਉਂਕਿ ਪੰਜਾਬ ਹਿੰਦੁਸਤਾਨ ਦਾ ਅੰਗ ਸੀ, ਇਸ ਲਈ ਇਸ ਨੂੰ ਹਿੰਦੁਸਤਾਨ ਦੀ ਭਾਸ਼ਾ ਮੰਨ ਕੇ ਇਨ੍ਹਾਂ ਨਾਂਵਾਂ ਦੀ ਵਰਤੋਂ ਕੀਤੀ ਗਈ। ਪਰ ਜਿਉਂ ਜਿਉਂ ਮੁਸਲਮਾਨ ਦਿੱਲੀ ਅਤੇ ਹਿੰਦੁਸਤਾਨ ਦੇ ਹੋਰਨਾਂ ਹਿੱਸਿਆਂ ਵਲ ਵਧਦੇ ਗਏ, ਤਿਉਂ ਤਿਉਂ ਇਹ ਨਾਂ ਦਿੱਲੀ ਦੇ ਆਲੇ ਦੁਆਲੇ ਦੀ ਭਾਸ਼ਾ ਲਈ ਵਰਤਿਆ ਜਾਣ ਲਗਾ ਅਤੇ ਪੰਜਾਬ ਦੀ ਭਾਸ਼ਾ ਲਈ 'ਮੁਲਤਾਨੀ' ਨਾਂ ਦੀ ਵਰਤੋਂ ਹੋਣ ਲਗੀ, ਕਿਉਂਕਿ ਉਦੋਂ ਮੁਲਤਾਨ ਰਾਜਨੈਤਿਕ ਗਤਿਵਿਧੀਆਂ ਦਾ ਕੇਂਦਰ ਸੀ ਅਤੇ ਇਸਲਾਮ ਅਤੇ ਸੂਫ਼ੀਮਤ ਦਾ ਵੀ ਧੁਰਾ ਸੀ। ਲਾਹੌਰ ਦੀ ਰਾਜਸੀ ਅਹਿਮੀਅਤ ਵਧਣ ਨਾਲ ਅਮੀਰ ਖੁਸਰੋ ਵਰਗਿਆਂ ਨੇ ਇਥੋਂ ਦੀ ਭਾਸ਼ਾ ਨੂੰ ਮੁਲਤਾਨੀ ਦੇ ਨਾਲ ਨਾਲ 'ਲਾਹੌਰੀ' ਵੀ ਆਖਿਆ ਹੈ।

ਗੁਰੂ ਹਰਿਗੋਬਿੰਦ ਜੀ ਦੇ ਸਮਕਾਲੀ ਅਤੇ 'ਦਬਿਸਤਾਨਿ ਮਜ਼ਾਹਬ' ਦੇ ਰਚੈਤਾ ਮੋਹਸਨਫ਼ਾਨੀ ਨੇ ਪੰਜਾਬ ਦੀ ਭਾਸ਼ਾ ਨੂੰ 'ਜ਼ਬਨਿ-ਜਟਾਨਿ-ਪੰਜਾਬ' ਲਿਖਿਆ। ਇਸ ਦੌਰ ਦੇ ਇਕ ਸੰਤ ਕਵੀ ਸੁੰਦਰ ਦਾਸ ਨੇ ਪੰਜਾਬ ਵਿਚ ਅੱਠ ਛੰਦਾਂ ਦੀ ਇਕ ਨਿੱਕੀ ਜਿਹੀ ਰਚਨਾ ਕਰਕੇ ਉਸ ਨੂੰ 'ਪੰਜਾਬੀ ਅਸ਼ਟਕ' ਨਾ ਦਿੱਤਾ। ਇਸ ਤੋਂ ਬਾਦ ਸਪੱਸ਼ਟ ਰੂਪ ਵਿਚ ਹਾਫ਼ਜ਼ ਬਰਖ਼ੁਰਦਾਰ (ਜਨਮ—ਸ਼ਾਹਜਹਾਨ ਬਾਦਸ਼ਾਹ ਦੇ ਰਾਜ-ਕਾਲ ਵਿਚ) ਨੇ 'ਸਿਫ਼ਤਾਹੁਲ ਫ਼ਿਕਾ' ਵਿਚ ਇਥੋਂ ਦੀ ਭਾਸ਼ਾ ਨੂੰ 'ਪੰਜਾਬੀ' ਨਾਂ ਦਿੱਤਾ—*ਤੁਰਤ ਪੰਜਾਬੀ ਆਖ ਸੁਣਾਵੀਂ ਜੇ ਕੋ ਹੋਵੇ ਮਾਇਲ।* ਇਸ ਤੋਂ ਬਾਦ ਪੰਜਾਬ ਪ੍ਰਦੇਸ਼ ਦੀ ਭਾਸ਼ਾ ਲਈ 'ਪੰਜਾਬੀ' ਨਾਂ ਵਰਤਣ ਦੀ ਪਿਰਤ ਪੈ ਗਈ। ਇਸ ਤਰ੍ਹਾਂ ਦਾ 'ਪੰਜਾਬ' ਅਤੇ 'ਪੰਜਾਬੀ' ਨਾਂਵਾਂ ਦੇ ਪ੍ਰਚਲਨ ਦਾ ਆਪਣਾ ਇਤਿਹਾਸ ਹੈ।

**ਪੰਜਾਬ ਐਂਡ ਸਿੰਧ ਬੈਂਕ :** ਚੀਫ਼ ਖ਼ਾਲਸਾ ਦੀਵਾਨ ਨਾਲ ਸੰਬੰਧਿਤ ਸਿੱਖ ਬੁੱਧੀਜੀਵੀਆਂ ਨੇ ਸਿੱਖਾਂ ਦਾ ਇਕ ਸੁਤੰਤਰ ਬੈਂਕ ਸਥਾਪਿਤ ਕਰਨ ਦਾ ਫ਼ੈਸਲਾ ਕੀਤਾ ਅਤੇ ਸੰਨ 1908 ਈ. ਵਿਚ ਇਸ ਬੈਂਕ ਦਾ ਕੰਮ ਸ਼ੁਰੂ ਕੀਤਾ ਗਿਆ। ਇਸ

ਬੈਂਕ ਦੀ ਸਥਾਪਨਾ ਪਿਛੇ ਸ. ਤ੍ਰਿਲੋਚਨ ਸਿੰਘ ਦੀ ਬੇਲਾਗ ਸੇਵਾ ਨੇ ਭੂਮਿਕਾ ਨਿਭਾਈ। ਇਸ ਦੀ ਦੂਰ-ਅੰਦੇਸ਼ੀ ਅਤੇ ਸੂਝ-ਬੂਝ ਦਾ ਨਤੀਜਾ ਹੀ ਸੀ ਕਿ ਜਿਥੇ ਇਹ ਬੈਂਕ ਇਕ ਪਾਸੇ ਵਪਾਰ ਮੰਡਲ ਵਿਚ ਇਕ ਚੰਗੇ ਬੈਂਕ ਵਜੋਂ ਉਭਰ ਕੇ ਸਾਹਮਣੇ ਆਇਆ, ਉਥੇ ਦੂਜੇ ਪਾਸੇ ਸਿੱਖੀ ਰਵਾਇਤਾਂ ਅਨੁਸਾਰ ਇਸ ਬੈਂਕ ਨੇ ਸਿੱਖ ਪੰਥ ਦੀ ਕਈ ਪੱਖਾਂ ਤੋਂ ਸਹਾਇਤਾ ਕੀਤੀ ਹੈ। ਇਸ ਬੈਂਕ ਨੂੰ ਪੱਕੇ ਪੈਰਾਂ ਉਤੇ ਖੜਾ ਕਰਨ ਲਈ ਡਾ. ਬਲਬੀਰ ਸਿੰਘ ਅਤੇ ਡਾ. ਇੰਦਰਜੀਤ ਸਿੰਘ ਨੇ ਬਹੁਤ ਯੋਗਦਾਨ ਪਾਇਆ। ਇਸ ਦਾ ਨਤੀਜਾ ਇਹ ਹੋਇਆ ਕਿ ਹੁਣ ਇਹ ਬੈਂਕ ਭਾਰਤ ਦੇ ਕੁਝ ਕੁ ਮੁੱਖ ਬੈਂਕਾਂ ਵਿਚ ਸ਼ਾਮਲ ਹੁੰਦਾ ਹੈ।

**ਪੰਜਾਬ ਕੌਰ** (ਮ. 1741 ਈ.) : ਗੁਰੂ ਹਰਿਰਾਇ ਸਾਹਿਬ ਦੇ ਵੱਡੇ ਪੁੱਤਰ ਬਾਬਾ ਰਾਮ ਰਾਇ ਦੀ ਪਤਨੀ ਜੋ ਆਪਣੇ ਪਤੀ ਨਾਲ ਦੇਹਰਾਦੂਨ ਰਿਹਾ ਕਰਦੀ ਸੀ। ਬਾਬਾ ਰਾਮ ਰਾਇ ਦੇ ਮਸੰਦ ਬੜੇ ਸਰਕਸ਼ ਹੋ ਗਏ ਸਨ। ਸਿੱਖ ਇਤਿਹਾਸ ਅਨੁਸਾਰ ਬਾਬਾ ਰਾਮ ਰਾਇ ਸਮਾਧੀ ਦੀ ਅਵਸਥਾ ਵਿਚ ਬੈਠੇ ਹੋਏ ਸਨ ਕਿ ਮਸੰਦਾਂ ਨੇ ਉਨ੍ਹਾਂ ਨੂੰ ਮ੍ਰਿਤ ਘੋਸ਼ਿਤ ਕਰਕੇ ਦਾਹ ਸੰਸਕਾਰ ਕਰ ਦਿੱਤਾ। ਇਸ ਘਟਨਾ ਤੋਂ ਦੁਖੀ ਹੋ ਕੇ ਪੰਜਾਬ ਕੌਰ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸੂਚਿਤ ਕੀਤਾ, ਜੋ ਉਦੋਂ ਪਾਉਂਟਾ ਸਾਹਿਬ ਰਹਿ ਰਹੇ ਸਨ। ਗੁਰੂ ਜੀ ਖ਼ੁਦ ਦੇਹਰਾਦੂਨ ਗਏ ਅਤੇ ਮਸੰਦਾਂ ਨੂੰ ਸਜ਼ਾ ਦਿੱਤੀ ਅਤੇ ਬਾਬਾ ਰਾਮ ਰਾਇ ਦੀ ਗੱਦੀ ਦਾ ਅਧਿਕਾਰ ਪੰਜਾਬ ਕੌਰ ਨੂੰ ਸੌਂਪਿਆ। ਪੰਜਾਬ ਕੌਰ ਦੀ ਮ੍ਰਿਤੂ ਦੇਹਰਾਦੂਨ ਵਿਚ 10 ਅਪ੍ਰੈਲ 1741 ਈ. ਨੂੰ ਹੋਈ। ਇਸ ਦੀ ਸਮਾਧ ਡੇਰਾ ਬਾਬਾ ਰਾਮ ਰਾਇ ਵਿਚ ਬਣੀ ਹੋਈ ਹੈ।

**ਪੰਜਾਬ ਦੀ ਵੰਡ** (ਬਟਵਾਰਾ) : ਦੇਸ਼ ਨੂੰ ਆਜ਼ਾਦ ਕਰਨ ਦੇ ਨਾਲ ਹੀ ਬ੍ਰਿਟਿਸ਼ ਸਰਕਾਰ ਨੇ 15 ਅਗਸਤ 1947 ਈ. ਨੂੰ ਪੰਜਾਬ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ— ਪੱਛਮੀ ਪੰਜਾਬ ਅਤੇ ਪੂਰਬੀ ਪੰਜਾਬ। ਇਹ ਵੰਡ ਕੋਈ ਅਚਨਚੇਤ ਘਟਨਾ ਨਹੀਂ ਸੀ, ਸਗੋਂ ਇਸ ਦਾ ਲੰਬਾ ਇਤਿਹਾਸ ਹੈ। ਇਸ ਦਾ ਉਦਘਾਟਨ ਬ੍ਰਿਟਿਸ਼ ਸਰਕਾਰ ਦੀ 'ਫੁਟ ਪਾਓ ਤੇ ਰਾਜ ਕਰੋ' ਨੀਤੀ ਤੋਂ ਹੁੰਦਾ ਹੈ। ਜਿਉਂ ਜਿਉਂ ਵਖ-ਵਾਦੀ ਪਰਿਸਥਿਤੀਆਂ ਜਨਮ ਲੈਂਦੀਆਂ ਗਈਆਂ, ਵੰਡ ਦਾ ਸੰਕਲਪ ਦ੍ਰਿੜ੍ਹ ਹੁੰਦਾ ਗਿਆ। ਇਨ੍ਹਾਂ ਪਰਿਸਥਿਤੀਆਂ ਵਿਚੋਂ ਕੁਝ ਦਾ ਵੇਰਵਾ ਇਸ ਪ੍ਰਕਾਰ ਹੈ:

(1) ਸੰਪ੍ਰਦਾਇਕਤਾ ਦਾ ਉਭਾਰ—ਜਿਸ ਦਾ ਮੂਲ ਕਾਰਣ ਹਿੰਦੂ-ਮੁਸਲਮਾਨਾਂ ਵਿਚ ਸਮਾਜਿਕ ਏਕਤਾ ਅਤੇ ਸਦਭਾਵਨਾ ਦਾ ਕਾਇਮ ਨ ਰਹਿ ਸਕਣਾ ਸੀ। ਕਿਉਂਕਿ ਹਿੰਦੂ ਸਮਾਜਿਕ ਵਖਰੇਵੇਂ ਵਾਲਾ ਵਿਵਹਾਰ ਕਰਦੇ ਸਨ ਅਤੇ ਮੁਸਲਮਾਨਾਂ ਦਾ ਰਵੈਯਾ ਧਾਰਮਿਕ ਆਕ੍ਰਮਣਕਾਰਤਾ ਵਾਲਾ ਸੀ।

(2) ਪੰਜਾਬ ਦੀ ਉਲਝੀ ਹੋਈ ਸੰਪ੍ਰਦਾਇਕ ਸਥਿਤੀ— ਜਿਸ ਦਾ ਕਾਰਣ ਪੰਜਾਬ ਵਿਚ ਦੋ ਦੀ ਥਾਂ ਤਿੰਨ ਧਾਰਮਿਕ ਵਰਗ ਸਨ—ਮੁਸਲਮਾਨ, ਹਿੰਦੂ ਅਤੇ ਸਿੱਖ। ਇਨ੍ਹਾਂ ਵਿਚੋਂ ਮੁਸਲਮਾਨ 57 ਪ੍ਰਤਿਸ਼ਤ, ਹਿੰਦੂ 30 ਪ੍ਰਤਿਸ਼ਤ ਅਤੇ ਸਿੱਖ 13 ਪ੍ਰਤਿਸ਼ਤ ਸਨ। ਇਸ ਸੂਬੇ ਵਿਚ ਮੁਸਲਮਾਨਾਂ ਦੇ ਬਹੁ-ਸੰਖਿਅਕ ਹੋਣ ਦੇ ਬਾਵਜੂਦ ਉਨ੍ਹਾਂ ਲਈ ਵਖਰੀ ਚੋਣ ਦੀ ਵਿਵਸਥਾ ਸੀ। ਕਾਰਣ ਇਹ ਸੀ ਕਿ ਮੁਸਲਮਾਨ ਆਰਥਿਕ ਪੱਖ ਤੋਂ ਹਿੰਦੂਆਂ ਅਤੇ ਸਿੱਖਾਂ ਦੇ ਮੁਕਾਬਲੇ ਬਹੁਤ ਕਮਜ਼ੋਰ ਸਨ।

ਉਪਰੋਕਤ ਕਾਰਣਾਂ ਕਰਕੇ ਪੰਜਾਬ ਦੀ ਵੰਡ ਦੇ ਬੀਜ ਰੂਪ ਵਿਚ ਕਈ ਵਿਚਾਰ ਉਭਰਨ ਲਗੇ। ਸਭ ਤੋਂ ਪਹਿਲਾਂ ਸੰਨ 1924 ਈ. ਵਿਚ ਲਾਲਾ ਲਾਜਪਤ ਰਾਏ ਨੇ ਪੰਜਾਬ ਪ੍ਰਾਂਤ ਦੀ ਸੰਪ੍ਰਦਾਇਕ ਸਮਸਿਆ ਦੇ ਹਲ ਲਈ ਇਸ ਨੂੰ ਦੋ ਪ੍ਰਾਂਤਾਂ ਵਿਚ ਵੰਡਣ ਦੀ ਤਜਵੀਜ਼ ਪੇਸ਼ ਕੀਤੀ— ਇਕ ਪੱਛਮੀ ਪੰਜਾਬ ਵਿਚ ਜਿਸ ਵਿਚ ਮੁਸਲਮਾਨ ਬਹੁਸੰਖਿਅਕ ਹੋਣ ਅਤੇ ਦੂਜਾ ਪੂਰਬੀ ਪੰਜਾਬ ਜਿਸ ਵਿਚ ਹਿੰਦੂ-ਸਿੱਖ ਅਧਿਕ ਗਿਣਤੀ ਵਿਚ ਹੋਣ।

ਉਸ ਤੋਂ ਬਾਦ ਸੰਨ 1925 ਈ. ਵਿਚ ਸਰ ਜਿਓਫ਼ਰੀ ਕਾਰਬੈਟ ਨੇ ਪੰਜਾਬ ਨਾਲੋਂ ਅੰਬਾਲਾ ਕਮਿਸ਼ਨਰੀ ਨੂੰ ਵਖ ਕਰਨ ਦਾ ਸੁਝਾਵ ਰਖਿਆ, ਕਿਉਂਕਿ ਇਸ ਖੇਤਰ ਦੀ ਭਾਸ਼ਾ ਪੰਜਾਬੀ ਨਾਲੋਂ ਵਖਰੀ ਅਤੇ ਹਿੰਦੀ ਸੀ।

ਤੀਜਾ ਸੁਝਾਵ ਸ. ਉਜਲ ਸਿੰਘ ਦਾ ਸੀ ਜੋ ਉਸ ਨੇ ਸੰਨ 1931 ਈ. ਵਿਚ ਲੰਡਨ ਵਿਚ ਹੋਈ ਦੂਜੀ ਗੋਲ ਮੇਜ਼ ਕਾਨਫ਼੍ਰੰਸ ਵਿਚ ਸਿੱਖ ਪ੍ਰਤਿਨਿਧੀ ਮੰਡਲ ਦੇ ਨੇਤਾ ਵਜੋਂ ਰਖਿਆ ਸੀ। ਉਸ ਦਾ ਵਿਚਾਰ ਸੀ ਕਿ ਲਾਇਲਪੁਰ ਅਤੇ ਮੰਟਗੁਮਰੀ ਜ਼ਿਲ੍ਹਿਆਂ ਨੂੰ ਛਡ ਕੇ ਰਾਵਲਪਿੰਡੀ ਅਤੇ ਮੁਲਤਾਨ ਕਮਿਸ਼ਨਰੀਆਂ ਨੂੰ ਉੱਤਰ-ਪੱਛਮੀ ਸਰਹਦੀ ਸੂਬੇ ਨਾਲ ਮਿਲਾ

ਦਿੱਤਾ ਜਾਏ। ਇਸ ਨਾਲ ਪੰਜਾਬ ਵਿਚ ਮੁਸਲਮਾਨਾਂ ਦੀ ਜਨ-ਸੰਖਿਆ ਘਟ ਜਾਏਗੀ ਅਤੇ ਤਿੰਨੋਂ ਫ਼ਿਰਕੇ ਸਰਕਾਰ ਬਣਾਉਣ ਲਈ ਇਕ ਦੂਜੇ ਦਾ ਸਹਿਯੋਗ ਪ੍ਰਾਪਤ ਕਰਨਗੇ।

ਚੌਥੀ ਤਜਵੀਜ਼ ਡਾ. ਇਕਬਾਲ ਨੇ ਸੰਨ 1930 ਈ. ਵਿਚ ਮੁਸਲਿਮ ਲੀਗ ਦੇ ਅਲਾਹਾਬਾਦ ਵਿਚ ਹੋਏ ਸੈਸ਼ਨ ਦੀ ਪ੍ਰਧਾਨਗੀ ਕਰਦਿਆਂ ਪੇਸ਼ ਕੀਤੀ ਸੀ। ਉਸ ਅਨੁਸਾਰ ਪੰਜਾਬ ਸਮੇਤ ਉਤਰ-ਪੱਛਮੀ ਸਰਹਦੀ ਪ੍ਰਾਂਤ, ਸਿੰਧ ਅਤੇ ਬਲੋਚਿਸਤਾਨ ਨੂੰ ਮਿਲਾ ਕੇ ਮੁਸਲਮਾਨਾਂ ਲਈ ਇਕ ਬਹੁਸੰਖਿਅਕ ਰਾਜ ਕਾਇਮ ਕੀਤਾ ਜਾਏ ਜੋ ਭਾਵੇਂ ਬ੍ਰਿਟਿਸ਼ ਸਾਮਰਾਜ ਦੇ ਅੰਤਰਗਤ ਹੀ ਰਹੇ।

ਉਕਤ ਚੌਹਾਂ ਤਜਵੀਜ਼ਾਂ ਵਿਚੋਂ ਕੋਈ ਵੀ ਪ੍ਰਵਾਨ ਨ ਚੜ੍ਹ ਸਕੀ ਕਿਉਂਕਿ ਇਹ ਪੰਜਾਬ ਵਿਚਲੀ ਸੰਪ੍ਰਦਾਇਕ ਸਮਸਿਆ ਨੂੰ ਹਲ ਕਰਨ ਦੇ ਯੋਗ ਨ ਸਮਝੀਆਂ ਗਈਆਂ। ਭਾਰਤੀ ਆਗੂਆਂ ਵਿਚ ਆਪਸੀ ਮਸਲਿਆਂ ਨੂੰ ਹਲ ਕਰਨ ਦੀ ਕੋਈ ਸਹਿਮਤੀ ਨ ਹੋਣ ਕਾਰਣ ਇੰਗਲੈਂਡ ਦੇ ਪ੍ਰਧਾਨ ਮੰਤਰੀ ਸਰ ਰੈਮਜ਼ੇ ਮੈਕਡੋਨਲਡ ਨੇ ਇਸ ਸਮਸਿਆ ਦੇ ਸਮਾਧਾਨ ਲਈ ਸੰਨ 1932 ਈ. ਵਿਚ ਆਪਣਾ ਫ਼ੈਸਲਾ ਸੁਣਾਇਆ ਜੋ 'ਕਮਿਊਨਲ ਅਵਾਰਡ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਫ਼ੈਸਲੇ ਤੋਂ ਹਿੰਦੂ ਅਤੇ ਸਿੱਖ, ਖ਼ਾਸ ਤੌਰ 'ਤੇ ਸਿੱਖ ਅਸੰਤੁਸ਼ਟ ਰਹੇ, ਕਿਉਂਕਿ ਉਨ੍ਹਾਂ ਨੂੰ ਮੁਸਲਮਾਨਾਂ ਦੀ ਪ੍ਰਭੁਤਾ ਕਾਇਮ ਹੋ ਜਾਣ ਦਾ ਡਰ ਸੀ। ਫਲਸਰੂਪ ਸੰਨ 1935 ਈ. ਤੋਂ ਉਨ੍ਹਾਂ ਵਲੋਂ ਇਸ ਅਵਾਰਡ ਦਾ ਵਿਰੋਧ ਸ਼ੁਰੂ ਹੋ ਗਿਆ।

23 ਮਾਰਚ 1940 ਈ. ਨੂੰ ਲਾਹੌਰ ਵਿਚ ਹੋਏ ਮੁਸਲਿਕ ਲੀਗ ਦੇ ਸੈਸ਼ਨ ਵਿਚ ਇਕ ਮਹੱਤਵਪੂਰਣ ਪ੍ਰਸਤਾਵ ਪਾਸ ਕੀਤਾ ਗਿਆ ਕਿ ਜਿਨ੍ਹਾਂ ਇਲਾਕਿਆਂ ਵਿਚ ਮੁਸਲਮਾਨਾਂ ਦੀ ਅਧਿਕ ਸੰਖਿਆ ਹੈ, ਜਿਵੇਂ ਹਿੰਦੁਸਤਾਨ ਦੇ ਉੱਤਰ-ਪੱਛਮੀ ਤੇ ਪੂਰਬੀ ਇਲਾਕਿਆਂ ਵਿਚ, ਉਨ੍ਹਾਂ ਨੂੰ ਮਿਲਾ ਕੇ ਸੁਤੰਤਰ ਰਾਜ ਕਾਇਮ ਕਰ ਦਿੱਤਾ ਜਾਏ। ਅਜਿਹੇ ਰਾਜ ਨਾਲ ਭੂਗੋਲਿਕ ਤੌਰ 'ਤੇ ਲਾਗਵੇਂ ਖ਼ਿਤਿਆਂ ਨੂੰ ਵੀ ਲੋੜ ਅਨੁਸਾਰ ਸ਼ਾਮਲ ਕਰ ਲਿਆ ਜਾਏ। ਬਹੁਸੰਖਿਅਕ ਮੁਸਲਿਮ ਰਾਜ ਦਾ 'ਪਾਕਿਸਤਾਨ' ਸ਼ਬਦ ਨਾਲ ਨਾਮਕਰਣ ਪਹਿਲੀ ਵਾਰ ਸੰਨ 1933 ਈ. ਵਿਚ ਰਹਿਮਤ ਅਲੀ ਨਾਮਕ ਕੈਂਬ੍ਰਿਜ ਯੂਨੀਵਰਸਿਟੀ ਦੇ ਇਕ ਪੰਜਾਬੀ ਵਿਦਿਆਰਥੀ ਨੇ ਕੀਤਾ। ਭਾਵੇਂ ਪਹਿਲਾਂ ਮੁਸਲਮਾਨਾਂ ਵਲੋਂ ਵੀ ਪਾਕਿਸਤਾਨ ਦੀ ਕਲਪਨਾ ਉਚਿਤ ਨ ਮੰਨੀ ਗਈ, ਪਰ ਸੰਨ 1940 ਈ. ਦੇ ਸੈਸ਼ਨ ਤੋਂ ਇਹ ਵਿਚਾਰ ਜ਼ੋਰ ਪਕੜਦਾ ਗਿਆ।

ਮਾਰਚ 1942 ਈ. ਵਿਚ ਬ੍ਰਿਟਿਸ਼ ਸਰਕਾਰ ਨੇ ਸਰ ਸਟੈਫ਼ੋਰਡ ਕ੍ਰਿਪਸ ਨੂੰ ਭਾਰਤੀ ਸਮਸਿਆ ਦੇ ਸਮਾਧਾਨ ਲਈ ਹਿੰਦੁਸਤਾਨ ਭੇਜਿਆ। ਉਸ ਦੁਆਰਾ ਜਾਰੀ ਕੀਤੇ ਗਏ ਡਰਾਫ਼ਟ ਡੈਕਲੇਰੇਸ਼ਨ ਵਿਚ ਕਿਹਾ ਗਿਆ ਕਿ ਬ੍ਰਿਟਿਸ਼ ਸਰਕਾਰ ਸੰਵਿਧਾਨ ਸਭਾ ਰਾਹੀਂ ਬਣਾਏ ਗਏ ਭਾਰਤ ਦੇ ਨਵੇਂ ਸੰਵਿਧਾਨ ਨੂੰ ਉਸ ਰੂਪ ਵਿਚ ਪ੍ਰਵਾਨ ਕਰ ਲਏਗੀ, ਪਰ ਸੰਵਿਧਾਨ ਨੂੰ ਨ ਮੰਨਣ ਵਾਲੇ ਪ੍ਰਾਂਤਾਂ ਨੂੰ ਭਾਰਤੀ ਸੰਘ ਤੋਂ ਵਖ ਹੋਣ ਦਾ ਅਧਿਕਾਰ ਹੋਵੇਗਾ ਅਤੇ ਜੇ ਉਹ ਚਾਹੁੰਣ ਤਾਂ ਅਜਿਹੇ ਪ੍ਰਾਂਤਾਂ ਨੂੰ ਭਾਰਤ ਵਾਂਗ ਉਸੇ ਪ੍ਰਕਾਰ ਡੋਮੀਨੀਅਨ ਦਾ ਦਰਜਾ ਦੇ ਕੇ ਆਪਣਾ ਵਖ ਸੰਵਿਧਾਨ ਬਣਾਉਣ ਦਾ ਅਧਿਕਾਰ ਵੀ ਦੇ ਦਿੱਤਾ ਜਾਵੇਗਾ। ਪ੍ਰਕਾਰਾਂਤਰ ਨਾਲ ਇਹ ਸੁਝਾਵ ਪਾਕਿਸਤਾਨ ਦੀ ਸਥਾਪਨਾ ਨੂੰ ਪੁਸ਼ਟ ਕਰਦਾ ਸੀ। ਇਸ ਨਾਲ ਪੰਜਾਬ ਦੇ ਹਿੰਦੂ ਅਤੇ ਸਿੱਖ ਬਹੁਤ ਘਬਰਾ ਗਏ। ਫਲਸਰੂਪ ਸਿੱਖਾਂ ਨੇ ਕ੍ਰਿਪਸ ਨੂੰ ਇਕ ਮੈਮੋਰੈਂਡਮ ਭੇਜਿਆ ਜਿਸ ਵਿਚ ਡਰਾਫ਼ਟ ਡੈਕਲੇਰੇਸ਼ਨ ਪ੍ਰਤਿ ਰੋਸ ਪ੍ਰਗਟ ਕੀਤਾ ਅਤੇ ਸਿੱਖਾਂ ਲਈ ਪੰਜਾਬ ਦੇ ਮੱਧਵਰਤੀ ਇਲਾਕੇ ਨਾਲ ਕੁਝ ਹੋਰ ਜ਼ਿਲ੍ਹੇ ਜੋੜ ਕੇ ਇਕ ਵਖਰਾ ਪ੍ਰਾਂਤ ਬਣਾਉਣ ਦੀ ਤਜਵੀਜ਼ ਰਖੀ, ਜਿਸ ਵਿਚ ਸਿੱਖਾਂ ਦੀ ਆਬਾਦੀ ਦਾ ਬਹੁਤਾ ਹਿੱਸਾ ਹੋਵੇ ਅਤੇ ਜਿਥੋਂ ਦੀ ਬਹੁਤੀ ਜਾਇਦਾਦ ਸਿੱਖਾਂ ਦੀ ਹੋਵੇ। ਇਹ, ਅਸਲ ਵਿਚ, ਆਜ਼ਾਦ ਪੰਜਾਬ ਦੀ ਮੰਗ ਸੀ, ਜਿਸ ਨੂੰ ਲੋਕਾਂ ਨੇ 'ਸਿੱਖ-ਸਟੇਟ' ਦਾ ਨਾਂ ਵੀ ਦੇ ਦਿੱਤਾ।

ਸੰਨ 1946 ਈ. ਵਿਚ ਪੰਜਾਬ ਲੈਜਿਸਲੇਟਿਵ ਅਸੈਂਬਲੀ ਦੀਆਂ ਚੋਣਾਂ ਵਿਚ ਮੁਸਲਿਮ ਲੀਗ ਨੂੰ 175 ਵਿਚੋਂ 75 ਸੀਟਾਂ ਮਿਲੀਆਂ, ਪਰ ਯੂਨੀਅਨਿਸਟ ਪਾਰਟੀ ਦੇ ਖ਼ਿਜ਼ਰ ਹਯਾਤ ਖ਼ਾਂ ਟਿਵਾਣਾ ਨੇ ਅਕਾਲੀ ਪਾਰਟੀ ਅਤੇ ਕਾਂਗ੍ਰਸ ਪਾਰਟੀ ਨਾਲ ਮਿਲ ਕੇ ਕੋਲੀਸ਼ਨ ਸਰਕਾਰ ਬਣਾ ਲਈ। ਇਸ ਨਾਲ ਮੁਸਲਿਮ ਲੀਗ ਦੇ ਨੇਤਾ ਬਹੁਤ ਨਿਰਾਸ਼ ਹੋਏ। ਉਨ੍ਹਾਂ ਨੇ ਮੁਸਲਮਾਨਾਂ ਦੇ ਜਜ਼ਬਿਆਂ ਨੂੰ ਭੜਕਾਇਆ ਅਤੇ ਉਨ੍ਹਾਂ ਨੂੰ ਪਾਕਿਸਤਾਨ ਕਾਇਮ ਕਰਨ ਦਾ ਅਭਿਲਾਸ਼ੀ ਬਣਾਇਆ। ਮੁਸਲਮਾਨਾਂ ਦੇ ਦਾਬੇ ਤੋਂ ਬਚਣ ਲਈ ਹਿੰਦੂਆਂ ਅਤੇ ਸਿੱਖਾਂ ਨੇ ਪੰਜਾਬ ਦੀ ਵੰਡ ਕਰਨ ਦੀ ਖ਼੍ਵਾਹਿਸ਼ ਜ਼ਾਹਿਰ ਕੀਤੀ।

23 ਮਾਰਚ 1946 ਈ. ਨੂੰ ਬ੍ਰਿਟਿਸ਼ ਸਰਕਾਰ ਨੇ ਤਿੰਨ ਮੈਂਬਰਾਂ ਦਾ ਕੈਬਿਨੇਟ ਮਿਸ਼ਨ ਭੇਜਿਆ। ਉਸ ਮਿਸ਼ਨ

ਵਲੋਂ ਇੰਟੇਰਿਮ ਸਰਕਾਰ ਸਥਾਪਿਤ ਕਰਨ ਦਾ ਸੁਝਾਵ ਰਾਜਨੈਤਿਕ ਦਲਾਂ ਸਾਹਮਣੇ ਰਖਿਆ ਗਿਆ, ਜਿਸ ਨੂੰ ਪਹਿਲਾਂ ਤਾਂ ਸਭ ਪਾਰਟੀਆਂ ਨੇ ਮੰਨ ਲਿਆ ਅਤੇ ਅਗਸਤ ਮਹੀਨੇ ਵਿਚ ਪੰਡਿਤ ਨਹਿਰੂ ਨੇ 13 ਮੈਂਬਰਾਂ ਨਾਲ ਇੰਟੇਰਿਮ ਸਰਕਾਰ ਵੀ ਕਾਇਮ ਕਰ ਲਈ। ਪਰ ਮੁਸਲਿਮ ਲੀਗ ਦੇ ਲੀਡਰਾਂ ਨੇ ਸਹਿਯੋਗ ਨ ਦਿੱਤਾ ਅਤੇ 'ਡਾਇਰੈਕਟ ਐਕਸ਼ਨ' ਦਾ ਐਲਾਨ ਕਰ ਦਿੱਤਾ ਜਿਸ ਦੇ ਫਲਸਰੂਪ ਕਈਆਂ ਥਾਂਵਾਂ ਉਤੇ ਫ਼ਿਰਕੂ ਫ਼ਸਾਦ ਸ਼ੁਰੂ ਹੋ ਗਏ।

3 ਮਾਰਚ 1947 ਈ. ਨੂੰ ਪੰਜਾਬ ਦੇ ਮੁੱਖ ਮੰਤਰੀ ਖ਼ਿਜ਼ਰ ਹਯਾਤ ਖ਼ਾਨ ਨੇ ਅਸਤੀਫ਼ਾ ਦੇ ਦਿੱਤਾ। ਮੁਸਲਿਮ ਲੀਗ ਦੀ ਸਰਕਾਰ ਨ ਬਣ ਸਕਣ ਕਾਰਣ ਗਵਰਨਰ ਰਾਜ ਕਾਇਮ ਹੋਇਆ ਜਿਸ ਕਰਕੇ ਕਈ ਥਾਂਵਾਂ ਉਤੇ ਦੰਗੇ ਸ਼ੁਰੂ ਹੋ ਗਏ। ਇਨ੍ਹਾਂ ਦੰਗਿਆਂ ਦਾ ਸਭ ਤੋਂ ਭਿਆਨਕ ਰੂਪ ਰਾਵਲਪਿੰਡ ਜ਼ਿਲ੍ਹੇ ਵਾਲਿਆਂ ਨੂੰ ਵੇਖਣਾ ਪਿਆ। ਪੰਡਿਤ ਨਹਿਰੂ ਨੇ ਦੰਗਾ-ਪੀੜਿਤ ਇਲਾਕਿਆਂ ਦਾ ਦੌਰਾ ਕੀਤਾ। ਗ਼ੈਰ-ਮੁਸਲਮਾਨਾਂ ਨੇ ਪੰਜਾਬ ਦੇ ਬਟਵਾਰੇ ਦੀ ਮੰਗ ਕੀਤੀ ਜਿਸ ਨੂੰ ਕਾਂਗ੍ਰਸ ਕਮੇਟੀ ਨੇ ਪ੍ਰਵਾਨ ਕਰ ਲਿਆ।

ਮਾਰਚ 1947 ਈ. ਵਿਚ ਲਾਰਡ ਵੇਵਲ ਦੀ ਥਾਂ 'ਤੇ ਲਾਰਡ ਮਾਊਂਟਬੈਟਨ ਹਿੰਦੁਸਤਾਨ ਦਾ ਵਾਇਸਰਾਏ ਬਣਿਆ। 3 ਜੂਨ 1947 ਈ. ਨੂੰ ਉਸ ਨੇ ਬ੍ਰਿਟਿਸ਼ ਸਰਕਾਰ ਦੀ ਮਨਜ਼ੂਰੀ ਲੈ ਕੇ ਹਿੰਦੁਸਤਾਨ ਦੀ ਦੋ ਰਾਜਾਂ ਵਜੋਂ ਵੰਡ ਕਰਨ ਦੀ ਘੋਸ਼ਣਾ ਕਰ ਦਿੱਤੀ। ਬੰਗਾਲ ਅਤੇ ਪੰਜਾਬ ਨੂੰ ਦੋ ਹਿੱਸਿਆਂ ਵਿਚ ਤਕਸੀਮ ਕੀਤਾ ਗਿਆ। ਪੰਜਾਬ ਦੇ ਦੋਹਾਂ ਹਿੱਸਿਆਂ ਦੀ ਸੀਮਾ ਨਿਰਧਾਰਿਤ ਕਰਨ ਲਈ ਰੈਡਕਲਿਫ਼ ਦੀ ਪ੍ਰਧਾਨਗੀ ਹੇਠ 'ਸੀਮਾ ਕਮਿਸ਼ਨ' ਬਣਾਇਆ ਗਿਆ। ਉਦੋਂ ਪੰਜਾਬ ਦੀਆਂ ਪੰਜ ਕਮਿਸ਼ਨਰੀਆਂ ਸਨ, ਜਿਨ੍ਹਾਂ ਨੂੰ ਹੇਠ ਲਿਖੇ ਅਨੁਸਾਰ ਵੰਡਿਆ ਗਿਆ—

ਪੱਛਮੀ ਪੰਜਾਬ ਵਿਚ ਮੁਲਤਾਨ ਕਮਿਸ਼ਨਰੀ (ਮੰਟਗੁਮਰੀ, ਲਾਇਲਪੁਰ, ਝੰਗ, ਮੁਲਤਾਨ, ਮੁਜ਼ੱਫ਼ਰਗੜ੍ਹ ਅਤੇ ਡੇਰਾ ਗ਼ਾਜ਼ੀ ਖ਼ਾਨ ਦੇ ਛੇ ਜ਼ਿਲ੍ਹੇ), ਰਾਵਲਪਿੰਡੀ ਕਮਿਸ਼ਨਰੀ (ਗੁਜਰਾਤ, ਜੇਹਲਮ, ਰਾਵਲਪਿੰਡੀ, ਅਟਕ, ਮੀਆਂਵਾਲੀ ਅਤੇ ਸ਼ਾਹਪੁਰ ਦੇ ਛੇ ਜ਼ਿਲ੍ਹੇ), ਲਾਹੌਰ ਕਮਿਸ਼ਨਰੀ (ਗੁਜਰਾਂਵਾਲਾ, ਸ਼ੇਖ਼ੂਪੁਰਾ, ਸਿਆਲਕੋਟ, ਲਾਹੌਰ ਨਾਂ ਦੇ 4 ਜ਼ਿਲ੍ਹੇ) ਅਤੇ ਗੁਰਦਾਸਪੁਰ ਜ਼ਿਲ੍ਹੇ ਦੀ ਸ਼ਕਰਗੜ੍ਹ ਤਹਿਸੀਲ ਸ਼ਾਮਲ ਸੀ। ਪੂਰਬੀ ਪੰਜਾਬ ਵਿਚ ਅੰਬਾਲਾ ਕਮਿਸ਼ਨਰੀ (ਗੁੜਗਾਉਂ, ਰੋਹਤਕ, ਕਰਨਾਲ, ਹਿਸਾਰ, ਅੰਬਾਲਾ ਅਤੇ ਸ਼ਿਮਲਾ ਦੇ ਛੇ ਜ਼ਿਲ੍ਹੇ), ਜਲੰਧਰ ਕਮਿਸ਼ਨਰੀ (ਕਾਂਗੜਾ, ਹੁਸ਼ਿਆਰਪੁਰ, ਜਲੰਧਰ, ਲੁਧਿਆਣਾ ਅਤੇ ਫ਼ਿਰੋਜ਼ਪੁਰ ਦੇ ਪੰਜ ਜ਼ਿਲ੍ਹੇ), ਅੰਮ੍ਰਿਤਸਰ ਦਾ ਸਾਰਾ ਜ਼ਿਲ੍ਹਾ ਅਤੇ ਗੁਰਦਾਸਪੁਰ ਦੀ ਸ਼ਕਰਗੜ੍ਹ ਤਹਿਸੀਲ ਛਡ ਕੇ ਬਾਕੀ ਦੀਆਂ ਤਿੰਨ ਤਹਿਸੀਲਾਂ ਸ਼ਾਮਲ ਕੀਤੀਆਂ ਗਈਆਂ।

ਉਪਰੋਕਤ ਵੰਡ ਨਾਲ ਮੂਲ ਪੰਜਾਬ ਦਾ 62 ਪ੍ਰਤਿਸ਼ਤ ਖੇਤਰ ਪੱਛਮੀ ਪੰਜਾਬ ਨੂੰ ਗਿਆ ਅਤੇ 38 ਪ੍ਰਤਿਸ਼ਤ ਖੇਤਰ ਪੂਰਬੀ ਪੰਜਾਬ ਨੂੰ ਪ੍ਰਾਪਤ ਹੋਇਆ। ਇਸ ਬਟਵਾਰੇ ਦੇ ਫਲਸਰੂਪ ਦੋਹਾਂ ਪਾਸਿਆਂ ਦੇ ਵਸਨੀਕਾਂ ਨੂੰ 15 ਅਗਸਤ ਤੋਂ ਬਾਦ ਇਧਰ ਉਧਰ ਹਿਜਰਤ ਕਰਨੀ ਪਈ। ਇਕ ਅਨੁਮਾਨ ਅਨੁਸਾਰ ਲਗਭਗ ਤਿੰਨ ਲੱਖ ਲੋਗ ਸੰਪ੍ਰਦਾਇਕ ਦੰਗਿਆਂ ਅਤੇ ਆਵਾਜਾਈ ਦੀ ਜ਼ਹਿਮਤ ਕਾਰਣ ਮਾਰੇ ਗਏ। ਪੱਛਮੀ ਪੰਜਾਬ ਤੋਂ ਲਗਭਗ 38 ਲੱਖ ਗ਼ੈਰ-ਮੁਸਲਮਾਨ ਪੂਰਬੀ ਪੰਜਾਬ ਨੂੰ ਆਏ ਅਤੇ 44 ਲੱਖ ਮੁਸਲਮਾਨ ਪੱਛਮੀ ਪੰਜਾਬ ਨੂੰ ਗਏ। ਪੂਰਬੀ ਪੰਜਾਬ ਵਿਚ ਪੁਨਰਵਾਸ ਦੀ ਗੰਭੀਰ ਸਮਸਿਆ ਖੜੀ ਹੋ ਗਈ ਜਿਸ ਨੂੰ ਹੌਲੀ ਹੌਲੀ ਹਲ ਕਰ ਲਿਆ ਗਿਆ।

ਇਸ ਵੰਡ ਦਾ ਸਿੱਖ ਸਮਾਜ ਉਤੇ ਬੜਾ ਡੂੰਘਾ ਅਤੇ ਮਾਰੂ ਅਸਰ ਪਿਆ। ਕਹਿੰਦੇ ਹਨ ਕਿ ਲਗਭਗ ਇਕ ਲੱਖ ਸਿੱਖ ਇਸ ਦੌਰਾਨ ਮਾਰੇ ਗਏ। ਨਨਕਾਣਾ ਸਾਹਿਬ ਸਮੇਤ 175 ਗੁਰੂ-ਧਾਮ ਪੱਛਮੀ ਪੰਜਾਬ ਵਿਚ ਰਹਿ ਗਏ। ਪੰਜਾਬ ਦੇ ਕੁਲ ਮਾਲੀਏ ਵਿਚ 40 ਪ੍ਰਤਿਸ਼ਤ ਹਿੱਸਾ ਪਾਉਣ ਵਾਲੇ ਸਿੱਖ ਜ਼ਮੀਨਦਾਰਾਂ ਦੀ ਭੂਮੀ ਪਾਕਿਸਤਾਨ ਰਹਿ ਗਈ। ਇਧਰਲੇ ਪਾਸੇ ਜੋ ਜ਼ਮੀਨ ਮਿਲੀ, ਉਹ ਇਕ ਤਾਂ ਬਹੁਤ ਘਟ ਸੀ, ਦੂਜੇ ਘਟ ਉਪਜਾਊ ਸੀ। ਸਿੱਖਾਂ ਨੂੰ ਲਾਭ ਇਹ ਹੋਇਆ ਕਿ ਅੰਮ੍ਰਿਤਸਰ, ਗੁਰਦਾਸਪੁਰ, ਫ਼ਿਰੋਜ਼ਪੁਰ, ਜਲੰਧਰ, ਹੁਸ਼ਿਆਰਪੁਰ ਅਤੇ ਲੁਧਿਆਣਾ ਜ਼ਿਲ੍ਹਿਆਂ ਵਿਚ ਉਨ੍ਹਾਂ ਦੀ ਬਹੁਗਿਣਤੀ ਹੋ ਗਈ ਅਤੇ ਪੈਪਸੂ ਦੇ ਪੰਜਾਬ ਵਿਚ ਮਿਲਣ ਨਾਲ ਪਟਿਆਲਾ, ਸੰਗਰੂਰ, ਬਠਿੰਡਾ ਆਦਿ ਜ਼ਿਲ੍ਹੇ ਵੀ ਸ਼ਾਮਲ ਹੋ ਗਏ। ਇਸ ਖੇਤਰ ਵਿਚ ਬਹੁਗਿਣਤੀ ਹੋ ਜਾਣ ਕਾਰਣ ਸਿੱਖਾਂ ਵਲੋਂ ਬਹੁਸੰਖਿਅਕ ਰਾਜ ਬਣਾਉਣ ਦੀ ਮੰਗ ਸ਼ੁਰੂ ਹੋ ਗਈ ਜਿਸ ਦੇ ਫਲਸਰੂਪ 'ਪੰਜਾਬੀ ਸੂਬਾ' ਹੋਂਦ ਵਿਚ ਆਇਆ। ਵੇਖੋ 'ਪੰਜਾਬੀ ਸੂਬਾ ਮੋਰਚਾ'।

**ਪੰਜਾਬੀ ਸੂਬਾ** : ਵੇਖੋ 'ਪੰਜਾਬੀ ਸੂਬਾ ਮੋਰਚਾ', 'ਪੰਜਾਬ'।

**ਪੰਜਾਬੀ ਸੂਬਾ ਮੋਰਚਾ** : ਭਾਰਤ ਨੂੰ ਆਜ਼ਾਦੀ ਮਿਲਣ ਤੋਂ ਬਾਦ ਪ੍ਰਾਂਤਾਂ ਦੀ ਪੁਨਰ-ਹੱਦਬੰਦੀ ਦੀ ਗੱਲ ਸਾਹਮਣੇ ਆਈ, ਖ਼ਾਸ ਕਰਕੇ ਦੱਖਣ ਭਾਰਤ ਦੇ ਪ੍ਰਾਂਤਾਂ ਦੀ। ਇਸ ਸਮਸਿਆ ਦੇ ਸਮਾਧਾਨ ਲਈ ਹਿੰਦ ਸਰਕਾਰ ਨੇ ਇਕ ਕਮਿਸ਼ਨ ਨਿਯੁਕਤ ਕੀਤਾ। ਪਰ ਇਸ ਨਾਲ ਭਾਸ਼ਾ ਪ੍ਰਤਿ ਮੋਹ ਰਖਣ ਵਾਲਿਆਂ ਦੀ ਸੰਤੁਸ਼ਟੀ ਨ ਹੋਈ। ਉਨ੍ਹਾਂ ਨੇ ਅੰਦਲੋਨ ਸ਼ੁਰੂ ਕਰ ਦਿੱਤੇ। ਆਂਧਰਾ ਪ੍ਰਦੇਸ਼ ਦੇ ਇਕ ਨੇਤਾ ਸ੍ਰੀ ਰਾਮੂਲੂ ਨੇ ਵਖਰੇ ਤੈਲਗੂ ਰਾਜ ਦੀ ਕਾਇਮੀ ਲਈ ਮਰਨ-ਬਰਤ ਰਖਿਆ ਅਤੇ 58ਵੇਂ ਦਿਨ ਉਸ ਦੀ ਮ੍ਰਿਤੂ ਹੋ ਗਈ। ਆਂਧਰਾ ਪ੍ਰਦੇਸ਼ ਵਿਚ ਵਿਰੋਧ ਦਾ ਇਕ ਤੂਫ਼ਾਨ ਖੜਾ ਹੋ ਗਿਆ ਅਤੇ ਹਿੰਦ ਸਰਕਾਰ ਨੂੰ ਭਾਸ਼ਾ ਦੇ ਆਧਾਰ 'ਤੇ ਆਂਧਰਾ ਪ੍ਰਦੇਸ਼ ਬਣਾਉਣ ਦਾ ਐਲਾਨ ਕਰ ਦਿੱਤਾ। ਇਸ ਤੋਂ ਬਾਦ ਭਾਸ਼ਾਈ ਆਧਾਰ 'ਤੇ ਸੂਬਿਆਂ ਦੇ ਪੁਨਰਗਠਨ ਦੀ ਮੰਗ ਜ਼ੋਰ ਪਕੜ ਗਈ।

ਸੰਨ 1953 ਈ. ਵਿਚ ਭਾਰਤ ਸਰਕਾਰ ਨੇ ਭਾਸ਼ਾ ਦੇ ਆਧਾਰ 'ਤੇ ਸੂਬਿਆਂ ਦੀ ਹੱਦਬੰਦੀ ਉਲੀਕਣ ਲਈ ਕਮਿਸ਼ਨ ਬਣਾਉਣ ਦਾ ਫ਼ੈਸਲਾ ਕੀਤਾ। ਇਸ ਫ਼ੈਸਲੇ ਦੀ ਲੋਅ ਵਿਚ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬੀ ਭਾਸ਼ਾ ਦੇ ਆਧਾਰ 'ਤੇ ਵਖਰਾ ਪ੍ਰਾਂਤ ਬਣਾਉਣ ਦੀ ਮੰਗ ਕੀਤੀ। ਪ੍ਰਸਤਾਵਿਤ ਪ੍ਰਾਂਤ ਤਦਵਕਤੇ ਪੰਜਾਬ ਵਿਚੋਂ ਰੋਹਤਕ, ਗੁੜਗਾਉਂ, ਮਹਿੰਦਰਗੜ੍ਹ ਆਦਿ ਦੇ ਹਿੰਦੀ ਭਾਸ਼ੀ ਜ਼ਿਲ੍ਹਿਆਂ ਨੂੰ ਵਖ ਕਰਕੇ ਬਣਾਉਣ ਦੀ ਤਜਵੀਜ਼ ਸੀ ਕਿਉਂਕਿ ਇਨ੍ਹਾਂ ਨੂੰ ਸੰਨ 1857 ਈ. ਦੇ ਗ਼ਦਰ ਤੋਂ ਬਾਦ ਪੰਜਾਬ ਨਾਲ ਜੋੜਿਆ ਗਿਆ ਸੀ। ਉਸ ਸਮੇਂ ਦੀ ਕਾਂਗ੍ਰਸ ਸਰਕਾਰ ਨੂੰ ਇਹ ਸਵੀਕਾਰ ਨਹੀਂ ਸੀ ਕਿਉਂਕਿ ਉਨ੍ਹਾਂ ਨੂੰ ਖ਼ਦਸ਼ਾ ਸੀ ਕਿ ਅਜਿਹਾ ਕਰਨ ਨਾਲ 'ਸਿੱਖ ਸਟੇਟ' ਹੋਂਦ ਵਿਚ ਆ ਜਾਏਗੀ। ਸਿੱਖਾਂ ਦੀ ਇਸ ਜਾਇਜ਼ ਅਤੇ ਸੰਵਿਧਾਨਿਕ ਮੰਗ ਨੂੰ ਨ ਮੰਨੇ ਜਾਣ ਕਾਰਣ ਅਕਾਲੀ ਦਲ ਵਲੋਂ ਜਲਸੇ, ਜਲੂਸ ਅਤੇ ਮੁਜ਼ਾਹਰੇ ਸ਼ੁਰੂ ਹੋ ਗਏ। ਇਸ ਦੇ ਵਿਰੋਧ ਵਜੋਂ ਹਿੰਦੂਆਂ ਨੇ 'ਮਹਾ ਪੰਜਾਬ' ਦੀ ਮੰਗ ਰਖ ਦਿੱਤੀ।

ਪੰਜਾਬ ਦੇ ਕਾਂਗ੍ਰਸੀ ਮੁੱਖ-ਮੰਤਰੀ ਸ੍ਰੀ ਭੀਮ ਸੈਨ ਸਚਰ ਨੇ ਪੰਜਾਬ ਸੂਬੇ ਦੇ ਨਾਅਰੇ ਉਤੇ ਪਾਬੰਦੀ ਲਗਾ ਦਿੱਤੀ। ਉਸ ਪਾਬੰਦੀ ਨੂੰ ਤੋੜਨ ਲਈ ਮਾਸਟਰ ਤਾਰਾ ਸਿੰਘ ਨੇ ਆਪਣੇ ਜੱਥੇ ਸਮੇਤ 10 ਮਈ 1954 ਈ. ਨੂੰ ਅੰਮ੍ਰਿਤਸਰ ਵਿਚ ਗ੍ਰਿਫ਼ਤਾਰੀ ਦਿੱਤੀ। ਉਸ ਤੋਂ ਬਾਦ ਮੋਰਚਾ ਚਲਦਾ ਰਿਹਾ ਅਤੇ ਲਗਭਗ ਦਸ ਹਜ਼ਾਰ ਸਿੱਖ ਅੰਦੋਲਨਕਾਰੀ ਜੇਲ੍ਹਾਂ ਵਿਚ ਸੁਟ ਦਿੱਤੇ ਗਏ। 12 ਜੁਲਾਈ 1954 ਈ. ਨੂੰ ਮੁੱਖ-ਮੰਤਰੀ ਨੇ ਇਹ ਪਾਬੰਦੀ ਹਟਾ ਲਈ ਅਤੇ 15 ਸਤੰਬਰ ਤਕ ਮੁਕੱਦਮੇ ਵਾਪਸ ਲੈ ਕੇ ਸਿੱਖ ਅੰਦੋਲਨਕਾਰੀਆਂ ਨੂੰ ਰਿਹਾ ਕਰ ਦਿੱਤਾ। ਇਸ ਦੌਰਾਨ ਹੱਦਬੰਦੀ ਕਮਿਸ਼ਨ ਨੇ ਮਰਾਠੀ ਅਤੇ ਪੰਜਾਬੀ ਭਾਸ਼ੀ ਸੂਬੇ ਨ ਮੰਨੇ, ਪਰ ਬਾਕੀ ਸੂਬਿਆਂ ਦੀ ਭਾਸ਼ਾਵਾਰ ਪੁਨਰ ਹੱਦਬੰਦੀ ਹੋ ਗਈ। ਅਕਾਲੀਆਂ ਨਾਲ ਗੱਲਬਾਤ ਕਰਨ ਲਈ ਹਿੰਦ ਸਰਕਾਰ ਨੇ ਅਕਤੂਬਰ 1955 ਈ. ਨੂੰ ਮਾਸਟਰ ਤਾਰਾ ਸਿੰਘ ਦੀ ਅਗਵਾਈ ਵਿਚ ਸਿੱਖਾਂ ਦਾ ਇਕ ਡੈਪੂਟੇਸ਼ਨ ਦਿੱਲੀ ਵਿਚ ਬਲਾਇਆ, ਜਿਸ ਵਿਚ ਮਾਸਟਰ ਤਾਰਾ ਸਿੰਘ ਤੋਂ ਇਲਾਵਾ ਸ. ਹੁਕਮ ਸਿੰਘ, ਗਿਆਨੀ ਕਰਤਾਰ ਸਿੰਘ, ਸ. ਗਿਆਨ ਸਿੰਘ ਰਾੜੇਵਾਲਾ ਅਤੇ ਭਾਈ ਜੋਧ ਸਿੰਘ ਸ਼ਾਮਲ ਹੋਏ ਅਤੇ ਛੇਵਾਂ ਮੈਂਬਰ ਬਾਵਾ ਹਰਕਿਸ਼ਨ ਸਿੰਘ ਕੇਵਲ ਪਾਰਟੀ ਦੀਆਂ ਬੈਠਕਾਂ ਵਿਚ ਸ਼ਾਮਲ ਹੋਇਆ ਅਤੇ ਸਰਕਾਰ ਵਲੋਂ ਪੰਡਿਤ ਨਹਿਰੂ, ਮੌਲਾਨਾ ਆਜ਼ਾਦ ਅਤੇ ਪੰਡਿਤ ਪੰਤ ਸ਼ਾਮਲ ਹੋਏ। ਇਸ ਦੇ ਸਿੱਟੇ ਵਜੋਂ 'ਰਿਜਨਲ ਫਾਰਮੂਲਾ' ਹੋਂਦ ਵਿਚ ਆਇਆ। ਜਨਵਰੀ 1956 ਈ. ਤੋਂ ਬਾਦ ਸ. ਪ੍ਰਤਾਪ ਸਿੰਘ ਕੈਰੋਂ ਪੰਜਾਬ ਦਾ ਮੁੱਖ ਮੰਤਰੀ ਬਣਿਆ। 1 ਨਵੰਬਰ 1956 ਈ. ਨੂੰ ਪੈਪਸੂ ਨੂੰ ਪੰਜਾਬ ਵਿਚ ਮਿਲਾ ਦਿੱਤਾ ਗਿਆ। ਪਰ ਹਿੰਦ ਸਰਕਾਰ ਨੇ ਰਿਜਨਲ ਫਾਰਮੂਲੇ ਨੂੰ ਲਾਗੂ ਕਰਨ ਵਿਚ ਕੋਈ ਉਤਸਾਹ ਨ ਵਿਖਾਇਆ ਅਤੇ ਉਧਰ ਹਿੰਦੀ ਰਕਸ਼ਾ ਸੰਮਤੀ ਨੇ ਹਿੰਦੀ ਐਜੀਟਸ਼ਨ ਚਲਾ ਦਿੱਤੀ। ਫਲਸਰੂਪ ਸ਼੍ਰੋਮਣੀ ਅਕਾਲੀ ਦਲ ਨੇ 23 ਅਗਸਤ 1958 ਈ. ਨੂੰ ਮਤਾ ਪਾਸ ਕਰਕੇ ਪੰਜਾਬੀ ਸੂਬੇ ਦਾ ਮੋਰਚਾ ਫਿਰ ਸ਼ੁਰੂ ਕਰ ਦਿੱਤਾ।

17 ਜਨਵਰੀ 1960 ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਬਹੁਤ ਵੱਡੀ ਜਿਤ ਹੋਈ ਅਤੇ ਸ. ਕੈਰੋਂ ਵਲੋਂ ਸਥਾਪਿਤ 'ਸਾਧ ਸੰਗਤ ਬੋਡ' ਨੂੰ ਕੇਵਲ ਤਿੰਨ ਸੀਟਾਂ ਮਿਲੀਆਂ। 22 ਮਈ 1960 ਈ. ਨੂੰ ਅੰਮ੍ਰਿਤਸਰ ਵਿਚ ਪੰਜਾਬੀ ਸੂਬਾ ਕਨਵੈਨਸ਼ਨ ਹੋਈ ਅਤੇ ਪੰਜਾਬੀ ਸੂਬਾ ਬਣਾਏ ਜਾਣ ਦਾ ਮਤਾ ਪਾਸ ਕੀਤਾ ਗਿਆ। ਇਸ ਕਨਵੈਨਸ਼ਨ ਵਿਚ ਸਵਤੰਤਰ ਪਾਰਟੀ ਅਤੇ ਪ੍ਰਜਾ ਸੋਸ਼ਿਲਿਸਟ ਪਾਰਟੀ ਦੇ ਲੀਡਰ

ਵੀ ਸ਼ਾਮਲ ਹੋਏ। 12 ਜੂਨ 1960 ਈ. ਨੂੰ ਦਿੱਲੀ ਵਿਚ ਇਕ ਭਾਰੀ ਜਲੂਸ ਕਢਣ ਦੀ ਵਿਉਂਤ ਬਣਾਈ ਗਈ। ਮਾਸਟਰ ਤਾਰਾ ਸਿੰਘ ਨੇ 29 ਮਈ ਨੂੰ ਪਹਿਲੇ ਜੱਥੇ ਦੀ ਅਗਵਾਈ ਕਰਨੀ ਸੀ ਪਰ ਉਸ ਨੂੰ 24-25 ਮਈ ਦੀ ਰਾਤ ਨੂੰ ਅੰਮ੍ਰਿਤਸਰ ਤੋਂ ਪਕੜ ਲਿਆ ਗਿਆ ਅਤੇ ਧਰਮਸ਼ਾਲਾ ਜੇਲ੍ਹ ਵਿਚ ਭੇਜ ਦਿੱਤਾ ਗਿਆ। ਰਾਤੋ-ਰਾਤ ਸਰਕਾਰ ਨੇ ਬਹੁਤ ਸਾਰੇ ਅਕਾਲੀ ਨੇਤਾ ਅਤੇ ਕਾਰਕੁੰਨ ਗ੍ਰਿਫ਼ਤਾਰ ਕਰ ਲਏ। ਮਿਥੀ ਤਾਰੀਖ਼ ਅਨੁਸਾਰ 29 ਮਈ ਨੂੰ ਪ੍ਰਿੰਸੀਪਲ ਇਕਬਾਲ ਸਿੰਘ ਦੀ ਅਗਵਾਈ ਵਿਚ ਅਕਾਲ ਤਖ਼ਤ ਤੋਂ ਜੱਥਾ ਚਲਿਆ, ਪਰ ਗ੍ਰਿਫ਼ਤਾਰ ਕਰ ਲਿਆ ਗਿਆ। ਸਰਕਾਰ ਵਲੋਂ ਹੋਰ ਵੀ ਕਈ ਪ੍ਰਕਾਰ ਦੀਆਂ ਰੁਕਾਵਟਾਂ ਪਾਈਆਂ ਗਈਆਂ, ਪਰ 12 ਜੂਨ ਨੂੰ ਦਿੱਲੀ ਵਿਚ ਸ਼ਾਂਤਮਈ ਜਲੂਸ ਨਿਕਲਿਆ। ਪੁਲਿਸ ਨੇ ਸਖ਼ਤੀ ਨਾਲ ਸਿੱਖਾਂ ਉਤੇ ਲਾਠੀ ਚਲਾਈ, ਸੈਂਕੜੇ ਜ਼ਖ਼ਮੀ ਹੋਏ ਅਤੇ ਦਸ ਸ਼ਹੀਦ ਵੀ ਹੋ ਗਏ।

ਸਰਕਾਰ ਵਲੋਂ ਮੋਰਚਾ ਅਸਫਲ ਕਰਨ ਲਈ ਕਈ ਪ੍ਰਕਾਰ ਦੇ ਹੱਥਕੰਡੇ ਵਰਤੇ ਗਏ। ਪਰ ਮੋਰਚਾ ਚਲਦਾ ਰਿਹਾ। ਲਗਭਗ 56 ਹਜ਼ਾਰ ਸਿੱਖ ਕੈਦ ਹੋ ਗਏ, ਜੇਲ੍ਹਾਂ ਭਰ ਗਈਆਂ। 29 ਅਕਤੂਬਰ ਨੂੰ ਸੰਤ ਫਤਹਿ ਸਿੰਘ ਨੇ ਗੁਰਦੁਆਰਾ ਮੰਜੀ ਸਾਹਿਬ ਅੰਮ੍ਰਿਤਸਰ ਤੋਂ ਮਰਨ-ਬਰਤ ਰਖਣ ਦੀ ਘੋਸ਼ਣਾ ਕਰ ਦਿੱਤੀ ਅਤੇ 18 ਦਸੰਬਰ 1960 ਈ. ਨੂੰ ਮਰਨ-ਬਰਤ ਸ਼ੁਰੂ ਕਰ ਦਿੱਤਾ। 4 ਜਨਵਰੀ 1961 ਈ. ਨੂੰ ਮਾਸਟਰ ਤਾਰਾ ਸਿੰਘ ਨੂੰ ਰਿਹਾ ਕੀਤਾ ਗਿਆ। ਉਹ ਪੰਡਿਤ ਨਹਿਰੂ ਨੂੰ ਭਾਵਨਗਰ ਵਿਚ 7 ਜਨਵਰੀ 1961 ਈ. ਨੂੰ ਮਿਲਣ ਲਈ ਗਿਆ। ਉਸ ਨਾਲ ਹਰਬੰਸ ਸਿੰਘ ਗੁਜਰਾਲ, ਲਛਮਣ ਸਿੰਘ ਗਿਲ, ਸੇਠ ਰਾਮ ਨਾਥ ਆਦਿ ਪੰਜ ਨੇਤਾ ਹੋਰ ਸਨ। ਮੁਲਾਕਾਤ ਤੋਂ ਬਾਦ ਪੰਡਿਤ ਨਹਿਰੂ ਨੇ ਕੇਵਲ ਇਤਨਾ ਬਿਆਨ ਦਿੱਤਾ ਕਿ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬੇ ਦੀ ਸਥਾਪਨਾ ਨੂੰ ਪੂਰੀ ਤਰ੍ਹਾਂ ਲਾਗੂ ਕੀਤਾ ਜਾਵੇਗਾ ਅਤੇ ਸਿੱਖਾਂ ਨਾਲ ਕੋਈ ਵਿਤਕਰਾ ਨਹੀਂ ਹੋਵੇਗਾ। ਇਸ ਬਿਆਨ ਦੇ ਆਧਾਰ 'ਤੇ ਮਾਸਟਰ ਤਾਰਾ ਸਿੰਘ ਨੇ ਸੰਤ ਫਤਹਿ ਸਿੰਘ ਨੂੰ ਮਰਨ-ਬਰਤ ਤੋੜਨ ਲਈ 9 ਜਨਵਰੀ 1961 ਈ. ਨੂੰ ਦਿੱਲੀ ਤੋਂ ਟੈਲੀਫੋਨ ਕਰ ਦਿੱਤਾ ਅਤੇ ਉਸੇ ਦਿਨ ਸੰਤ ਨੇ ਬਰਤ ਤੋੜ ਦਿੱਤਾ। ਬਾਦ ਵਿਚ ਪੰਡਿਤ ਨਹਿਰੂ ਨਾਲ ਸੰਤ ਜੀ ਦੀਆਂ ਦੋ ਤਿੰਨ ਮੁਲਾਕਾਤਾਂ ਹੋਈਆਂ, ਪਰ ਪੰਡਿਤ ਨਹਿਰੂ ਨੇ ਕੋਈ ਹੱਥ ਪੱਲਾ ਨ ਫੜਾਇਆ। ਇਸ ਅਸਫਲਤਾ ਦੀ ਜ਼ਿੰਮੇਵਾਰੀ ਮਾਸਟਰ ਤਾਰਾ ਸਿੰਘ ਉਪਰ ਪਾਈ ਗਈ ਅਤੇ ਇਸ ਤਰ੍ਹਾਂ ਸੰਤ ਫਤਹਿ ਸਿੰਘ ਅਤੇ ਮਾਸਟਰ ਵਿਚ ਇਖ਼ਤਲਾਫ਼ ਸ਼ੁਰੂ ਹੋ ਗਿਆ ਪਰ ਇਸ ਮੋਰਚੇ ਦੇ ਸਿੱਟੇ ਵਜੋਂ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਹੋ ਗਈ ਅਤੇ ਰਿਜਨਲ ਫਾਰਮੂਲੇ ਉਤੇ ਕੁਝ ਕੰਮ ਹੋਣਾ ਸ਼ੁਰੂ ਹੋ ਗਿਆ।

17 ਮਈ 1961 ਈ. ਨੂੰ ਹੋਈ ਅਕਾਲੀ ਦਲ ਦੀ ਮੀਟਿੰਗ ਵਿਚ ਮਰਨ-ਬਰਤ ਦੀ ਗੱਲ ਫਿਰ ਚਲੀ ਅਤੇ 15 ਅਗਸਤ 1961 ਈ. ਨੂੰ ਮਾਸਟਰ ਜੀ ਨੇ ਮਰਨ-ਬਰਤ ਸ਼ੁਰੂ ਕੀਤਾ ਅਤੇ 48 ਵੇਂ ਦਿਨ (1 ਅਕਤੂਬਰ 1961 ਈ.) ਬਾਦ ਇਹ ਵਿਸ਼ਵਾਸ ਦਿਵਾਉਣ 'ਤੇ ਖੋਲ੍ਹਿਆ ਗਿਆ ਕਿ ਸਿੱਖਾਂ ਨਾਲ ਹੋਏ ਵਿਤਕਰੇ ਬਾਰੇ ਇਕ ਨਿਰਪਖ ਕਮਿਸ਼ਨ ਬਿਠਾਇਆ ਜਾਵੇਗਾ। ਪਰ ਪਹਿਲਾਂ ਨਿਸਚਿਤ ਕੀਤੇ ਕਮਿਸ਼ਨ ਦੇ ਮੈਂਬਰਾਂ ਨੂੰ ਸਰਕਾਰ ਵਲੋਂ ਬਦਲਣ 'ਤੇ ਅਕਾਲੀਆਂ ਵਲੋਂ ਇਸ ਦਾ ਬਾਈਕਾਟ ਕੀਤਾ ਗਿਆ। ਮਰਨ -ਬਰਤਾਂ ਨੂੰ ਬਿਨਾ ਕਿਸੇ ਪ੍ਰਾਪਤੀ ਦੇ ਤੋੜਨ ਕਾਰਣ ਪੰਥ ਵਲੋਂ ਮਾਸਟਰ ਤਾਰਾ ਸਿੰਘ ਅਤੇ ਸੰਤ ਫਤਹਿ ਸਿੰਘ ਨੂੰ ਤਨਖ਼ਾਹੀਆ ਘੋਸ਼ਿਤ ਕੀਤਾ ਗਿਆ। ਉਧਰ ਸ. ਪ੍ਰਤਾਪ ਸਿੰਘ ਕੈਰੋਂ ਮੁੱਖ ਮੰਤਰੀ ਨੇ ਮੋਰਚਾ ਅਸਫਲ ਕਰਨ ਲਈ ਕਈ ਕਾਰਵਾਈਆ ਕੀਤੀਆਂ, ਪਰ ਅਕਾਲੀ ਆਪਣੀ ਮੰਗ ਉਤੇ ਡਟੇ ਰਹੇ।

27 ਮਈ 1964 ਈ. ਨੂੰ ਪੰਡਿਤ ਨਹਿਰੂ ਦਾ ਦੇਹਾਂਤ ਹੋ ਗਿਆ। 14 ਜੂਨ 1964 ਈ. ਨੂੰ ਕੈਰੋਂ ਨੇ ਅਸਤੀਫ਼ਾ ਦੇ ਦਿੱਤਾ। ਲਾਲ ਬਹਾਦਰ ਸ਼ਾਸਤ੍ਰੀ ਦੇ ਪ੍ਰਧਾਨ ਮੰਤਰੀ ਬਣਨ ਨਾਲ ਸਿੱਖਾਂ ਪ੍ਰਤਿ ਹਿੰਦ ਸਰਕਾਰ ਦੇ ਰਵਈਏ ਵਿਚ ਫ਼ਰਕ ਪਿਆ। ਉਧਰ ਸਤੰਬਰ 1965 ਈ. ਵਿਚ ਪਾਕਿਸਤਾਨ ਨਾਲ ਹੋਏ ਯੁੱਧ ਵਿਚ ਸਿੱਖ ਫ਼ੌਜੀਆਂ ਦੀ ਬਹਾਦਰੀ ਅਤੇ ਸੀਮਾਵਰਤੀ ਖੇਤਰ ਦੇ ਸਿੱਖਾਂ ਵਲੋਂ ਹਿੰਦ ਫ਼ੌਜ ਦੀ ਅਤਿਅਧਿਕ ਸਹਾਇਤਾ ਨੇ ਇਨ੍ਹਾਂ ਪ੍ਰਤਿ ਸਰਕਾਰ ਦਾਂ ਵਿਚਾਰ ਬਦਲ ਦਿੱਤਾ, ਪਰ 11 ਜਨਵਰੀ 1966 ਈ ਵਿਚ ਲਾਲ ਬਹਾਦਰ ਸ਼ਾਸਤ੍ਰੀ ਦਾ ਤਾਸ਼ਕੰਦ ਵਿਚ ਦੇਹਾਂਤ ਹੋ ਗਿਆ ਅਤੇ 19 ਜਨਵਰੀ 1966 ਈ. ਨੂੰ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਬਣੀ।

ਇੰਦਰਾ ਗਾਂਧੀ ਨੇ ਸਾਰੇ ਹਾਲਾਤ ਨੂੰ ਮੁੱਖ ਰਖਦਿਆਂ ਸਰਬ ਹਿੰਦ ਕਾਂਗ੍ਰਸ ਵਲੋਂ 9 ਮਾਰਚ 1966 ਈ. ਨੂੰ ਪੰਜਾਬੀ

ਸੂਬੇ ਦਾ ਮਤਾ ਪਾਸ ਕਰਵਾਇਆ। 15 ਅਗਸਤ 1966 ਈ. ਨੂੰ 'ਪੰਜਾਬ ਰੀਆਰਗਨਾਇਜ਼ੇਸ਼ਨ ਐਕਟ' ਪਾਸ ਹੋਇਆ। 1 ਨਵੰਬਰ 1966 ਈ. ਨੂੰ ਪੰਜਾਬੀ ਸੂਬਾ ਬਣ ਗਿਆ। ਪਰ ਕੇਂਦਰ ਨੇ ਇਸ ਨੂੰ ਅਪੰਗ ਜਿਹਾ ਬਣਾ ਦਿੱਤਾ। ਅੰਬਾਲਾ, ਕਰਨਾਲ, ਸਿਰਸਾ ਆਦਿ ਜ਼ਿਲ੍ਹੇ ਇਸ ਤੋਂ ਕਢ ਲਏ ਅਤੇ ਚੰਡੀਗੜ੍ਹ ਵੀ ਨ ਦਿੱਤਾ ਗਿਆ। ਕੇਵਲ 11 ਜ਼ਿਲ੍ਹਿਆਂ ਦੇ ਇਸ ਸੂਬੇ ਵਿਚ 50225 ਵਰਗ ਕਿ.ਮੀ. ਦਾ ਰਕਬਾ ਸੀ ਅਤੇ 1 ਕਰੋੜ 11 ਲੱਖ ਦੀ ਆਬਾਦੀ ਸੀ।

ਚੰਡੀਗੜ੍ਹ ਨੂੰ ਪ੍ਰਾਪਤ ਕਰਨ ਲਈ ਸ. ਦਰਸ਼ਨ ਸਿੰਘ ਫੇਰੂਮਾਨ ਨੇ 15 ਅਗਸਤ 1969 ਈ. ਨੂੰ ਮਰਨ-ਬਰਤ ਰਖਿਆ ਅਤੇ 74ਵੇਂ ਦਿਨ 27 ਅਕਤੂਬਰ 1969 ਈ. ਨੂੰ ਉਸ ਦਾ ਦੇਹਾਂਤ ਹੋ ਗਿਆ। ਅਕਾਲੀਆਂ ਦੇ ਅੰਦਰਲੇ ਵਿਰੋਧ ਨੇ ਉਸ ਦੀ ਕੁਰਬਾਨੀ ਨੂੰ ਰੋਲ ਦਿੱਤਾ। ਫਿਰ 21 ਜਨਵਰੀ 1970 ਈ. ਨੂੰ ਚੰਡੀਗੜ੍ਹ ਦੀ ਪ੍ਰਾਪਤੀ ਲਈ ਸੰਤ ਫਤਹਿ ਸਿੰਘ ਨੇ ਮਰਨ-ਬਰਤ ਰਖਿਆ ਅਤੇ ਇਸ ਫ਼ੈਸਲੇ 'ਤੇ ਛਡਿਆ ਕਿ ਫ਼ਾਜ਼ਿਲਕਾ ਅਤੇ ਅਬੋਹਰ ਹਰਿਆਣੇ ਨੂੰ ਦੇ ਕੇ ਚੰਡੀਗੜ੍ਹ ਪੰਜਾਬ ਦੇ ਹਿੱਸੇ ਪਾ ਦਿੱਤਾ ਜਾਏ। ਪਰ ਇਹ ਫ਼ੈਸਲਾ ਪੰਜਾਬ ਦੇ ਲੀਡਰਾਂ ਨੇ ਨ ਮੰਨਿਆ। ਉਦੋਂ ਤੋਂ ਹੁਣ ਤਕ ਰੇੜਕਾ ਚਲਿਆ ਰਿਹਾ ਹੈ। ਵੇਖੋ 'ਪੰਜਾਬ।

**ਪੰਜਾਬੀ ਭਾਸ਼ਾ** : ਇਹ ਭਾਸ਼ਾ ਪੰਜਾਬ ਵਿਚ ਰਹਿਣ ਵਾਲੇ ਸਾਰੇ ਧਰਮਾਂ ਵਾਲਿਆਂ ਦੀ ਸਾਂਝੀ ਭਾਸ਼ਾ ਹੈ, ਪਰ ਇਸ ਦੇ ਵਿਕਾਸ ਲਈ ਸਭ ਨਾਲੋਂ ਅਧਿਕ ਘਾਲਣਾਵਾਂ ਸਿੱਖਾਂ ਨੇ ਘਾਲੀਆਂ ਹਨ, ਇਸ ਵਾਸਤੇ ਸਿੱਖ ਸਮਾਜ ਨਾਲ ਇਸ ਦਾ ਅਨਿਖੜਵਾਂ ਸੰਬੰਧ ਹੋ ਗਿਆ ਹੈ ਅਤੇ ਚੂੰਕਿ ਸਿੱਖਾਂ ਦੇ ਧਰਮ-ਗ੍ਰੰਥ ਅਤੇ ਧਾਰਮਿਕ ਸਾਹਿਤ ਇਸੇ ਵਿਚ ਲਿਖਿਆ ਹੋਇਆ ਹੈ। ਇਸ ਲਈ ਇਹ ਸਿੱਖਾਂ ਦੀ ਧਾਰਮਿਕ ਭਾਸ਼ਾ ਵੀ ਬਣ ਗਈ ਹੈ।

ਪੰਜਾਬੀ ਭਾਰਤੀ ਆਰਿਆਈ ਪਰਿਵਾਰ ਦੀ ਭਾਸ਼ਾ ਹੈ। ਇਸ ਦਾ ਭਾਸ਼ਿਕ ਪਿਛੋਕੜ ਸੰਸਕ੍ਰਿਤ ਨਾਲ ਜੁੜਦਾ ਹੈ। ਇਨ੍ਹਾਂ ਦੋਹਾਂ ਦਾ ਮਾਂ-ਧੀ ਦਾ ਰਿਸ਼ਤਾ ਵਿਦਵਾਨਾਂ ਦੁਆਰਾ ਸਥਾਪਿਤ ਹੋ ਚੁਕਿਆ ਹੈ। ਹਿੰਦ-ਯੂਰਪੀ ਭਾਸ਼ਾ-ਪਰਿਵਾਰ ਵਿਚ ਸੰਸਕ੍ਰਿਤ ਨੂੰ ਮਹੱਤਵਪੂਰਣ ਸਥਾਨ ਪ੍ਰਾਪਤ ਹੈ। ਸੰਸਕ੍ਰਿਤ ਭਾਸ਼ਾ ਦੇ ਮੁੱਢਲੇ ਸਰੂਪ ਨੂੰ ਵਖ ਵਖ ਨਾਂ ਦਿੱਤੇ ਜਾਂਦੇ ਰਹੇ ਹਨ, ਕਿਸੇ ਨੇ ਇਸ ਨੂੰ ਵੈਦਿਕ ਭਾਸ਼ਾ ਕਿਹਾ, ਕਿਸੇ ਨੇ ਵੈਦਿਕ ਸੰਸਕ੍ਰਿਤ, ਕਿਸੇ ਨੇ 'ਛਾਂਦਸ'। ਇਨ੍ਹਾਂ ਨਾਂਵਾਂ ਵਿਚੋਂ ਵਿਦਵਾਨਾਂ ਦੀ ਬਹੁ-ਗਿਣਤੀ ਇਸ ਨੂੰ 'ਵੈਦਿਕ ਸੰਸਕ੍ਰਿਤ' ਕਹਿਣ ਦੇ ਹੱਕ ਵਿਚ ਹੈ। ਵੈਦਿਕ ਸੰਸਕ੍ਰਿਤ ਦੀ ਸਰਵ-ਪ੍ਰਥਮ ਰਚਨਾ 'ਰਿਗਵੇਦ' ਹੈ ਜਿਸ ਦਾ ਮਹੱਤਵ ਭਾਰਤੀ ਸਾਹਿਤ ਵਿਚ ਹੀ ਨਹੀਂ, ਵਿਸ਼ਵ-ਸਾਹਿਤ ਵਿਚ ਵੀ ਹੈ। ਇਸ ਨੂੰ ਮਾਨਵੀ-ਚਿੰਤਨ ਦੇ ਵਿਕਾਸ ਦਾ ਪਹਿਲਾ ਪੜਾ ਮੰਨਿਆ ਜਾਂਦਾ ਹੈ। ਪਰ ਵੈਦਿਕ ਸੰਸਕ੍ਰਿਤ ਦੀ ਮੁੱਢਲੀ ਵਰਤੋਂ ਚੂੰਕਿ ਧਰਮ ਗ੍ਰੰਥ ਲਈ ਹੋਈ ਸੀ, ਇਸ ਲਈ ਇਹ ਧਾਰਮਿਕ ਸਾਹਿਤ ਨੂੰ ਲਿਖਣ ਲਈ ਰੂੜ੍ਹ ਹੋ ਗਈ ਅਤੇ ਆਮ ਲੋਕਾਂ ਦੀਆਂ ਸੌਹਜਾਤਮਕ ਭਾਵਨਾਵਾਂ ਨੂੰ ਇਸ ਰਾਹੀਂ ਵਿਕਸਿਤ ਹੋਣ ਦਾ ਅਵਸਰ ਘਟ ਗਿਆ। ਫਲਸਰੂਪ ਵੈਦਿਕ ਸੰਸਕ੍ਰਿਤ ਦੇ ਨਾਲ ਨਾਲ ਲੌਕਿਕ ਸੰਸਕ੍ਰਿਤ ਦਾ ਵਿਕਾਸ ਹੋਣਾ ਸ਼ੁਰੂ ਹੋ ਗਿਆ। ਵੈਦਿਕ ਸੰਸਕ੍ਰਿਤ ਵਿਚ ਵੇਦਾਂ, ਬ੍ਰਾਹਮਣਾਂ, ਆਰਣ੍ਯਕਾਂ, ਉਪਨਿਸ਼ਦਾਂ, ਵੇਦਾਂਗਾਂ ਦੀ ਰਚਨਾ ਹੋਈ ਅਤੇ ਲੌਕਿਕ ਸੰਸਕ੍ਰਿਤ ਵਿਚ ਨਾਟਕ, ਕਾਵਿ, ਨੈਤਿਕ ਕਥਾਵਾਂ ਆਦਿ ਦੀ ਸਿਰਜਨਾ ਹੁੰਦੀ ਰਹੀ।

ਵੈਦਿਕ ਸੰਸਕ੍ਰਿਤ ਦਾ ਆਰੰਭ ਸਾਧਾਰਣ ਤੌਰ 'ਤੇ ਆਰਯ ਜਾਤੀ ਦੀ ਆਮਦ ਨਾਲ ਸੰਬੰਧਿਤ ਕੀਤਾ ਜਾਂਦਾ ਹੈ। ਆਰਯ ਲੋਕ 1500 ਪੂ.ਈ. ਪੰਜਾਬ ਦੀ ਧਰਤੀ ਉਤੇ ਆਪਣੇ ਪੈਰ ਪਸਾਰ ਚੁੱਕੇ ਸਨ ਅਤੇ ਉਦੋਂ ਤੋਂ ਹੀ ਇਨ੍ਹਾਂ ਦੀ ਭਾਸ਼ਾ ਨੇ ਵਿਕਾਸ ਕਰਨਾ ਸ਼ੁਰੂ ਕਰ ਦਿੱਤਾ ਸੀ। ਪਰ ਇਸ ਵਿਚ ਰੂਪ-ਸਥਿਰਤਾ ਨਹੀਂ ਸੀ। ਰਿਗਵੇਦ ਵਿਚ ਜੋ ਮੰਤ੍ਰ ਸੰਕਲਿਤ ਹਨ ਉਨ੍ਹਾਂ ਵਿਚੋਂ ਪਿਛਲੇ ਮੰਡਲਾਂ ਦੇ ਮੰਤ੍ਰਾਂ ਦੀ ਭਾਸ਼ਾ ਪਹਿਲੇ ਮੰਡਲਾਂ ਨਾਲੋਂ ਵਿਥ ਪਾਂਦੀ ਗਈ ਹੈ ਅਤੇ ਇਹ ਵਿਥ ਦਸਵੇਂ ਮੰਡਲ ਵਿਚ ਹੋਰ ਵੀ ਉਘੜੀ ਹੈ। ਇਸ ਤੋਂ ਬਾਦ ਰਚੇ ਗਏ ਵੈਦਿਕ ਸਾਹਿਤ ਦੀ ਭਾਸ਼ਾ ਵਿਚ ਵੀ ਸਪੱਸ਼ਟ ਅੰਤਰ ਉਪਸਥਿਤ ਹੋਣ ਲਗ ਗਿਆ ਸੀ। ਇਹ ਅੰਤਰ ਇਸ ਦੀ ਪ੍ਰਵਾਹ-ਮਾਨਤਾ ਦਾ ਪ੍ਰਤੀਕ ਹੈ।

ਵੈਦਿਕ ਸੰਸਕ੍ਰਿਤ ਦੇ ਨਾਲ ਨਾਲ ਵਿਕਸਿਤ ਹੋਈ ਲੌਕਿਕ ਸੰਸਕ੍ਰਿਤ ਦੇ ਸਰੂਪ ਨੂੰ ਖੁਰਨੋਂ ਬਚਾਉਣ ਲਈ ਲਗਭਗ ਚਾਰ ਸੌ ਸਾਲ ਪੂ.ਈ. ਵਿਚ ਪਾਨਿਨੀ ਨੇ ਆਪਣੇ ਵਿਆਕਰਣ 'ਅਸ਼ਟਾਧਿਆਈ' ਦੁਆਰਾ ਸੰਸਕ੍ਰਿਤ ਦਾ ਸਰੂਪ ਸਥਾਈ ਤੌਰ 'ਤੇ ਨਿਸ਼ਚਿਤ ਕਰ ਦਿੱਤਾ। ਉਸ ਤੋਂ ਬਾਦ ਜੋ ਸਾਹਿਤ ਰਚਿਆ ਗਿਆ, ਉਸ ਦੀ ਭਾਸ਼ਾ 'ਅਸ਼ਟਾਧਿਆਈ' ਅਨੁਸਾਰ ਹੀ ਰਖੀ ਗਈ। ਇਸ ਤਰ੍ਹਾਂ ਲੌਕਿਕ ਸੰਸਕ੍ਰਿਤ ਨੂੰ

ਟਕਸਾਲੀ ਰੂਪ ਵਿਚ ਬੰਨ੍ਹ ਦਿੱਤਾ ਗਿਆ। ਆਧੁਨਿਕ ਵਿਦਵਾਨਾਂ ਨੇ ਇਸ ਨੂੰ 'ਕਲਾਸੀਕਲ ਸੰਸਕ੍ਰਿਤ' ਦਾ ਨਾਂ ਦੇ ਕੇ ਵੈਦਿਕ ਸੰਸਕ੍ਰਿਤ ਤੋਂ ਨਿਖੇੜਿਆ ਹੈ। ਇਸ ਤਰ੍ਹਾਂ ਈਸਵੀ ਸੰਨ ਤੋਂ ਲਗਭਗ 500 ਵਰ੍ਹੇ ਪਹਿਲਾਂ ਕਲਾਸੀਕਲ ਸੰਸਕ੍ਰਿਤ ਨੇ ਵੈਦਿਕ ਸੰਸਕ੍ਰਿਤ ਤੋਂ ਨਿਖੜ ਕੇ ਆਪਣੀ ਸਪੱਸ਼ਟ ਨੁਹਾਰ ਬਣਾਉਣੀ ਸ਼ੁਰੂ ਕਰ ਦਿੱਤੀ ਜਿਸ ਨੂੰ ਇਕ ਸੌ ਸਾਲ ਬਾਦ ਪਾਨਿਨੀ ਨੇ ਸਦਾ ਲਈ ਵਿਆਕਰਣ ਦੇ ਸ਼ਿਕੰਜੇ ਵਿਚ ਕਸ ਦਿੱਤਾ। ਗੁਪਤ ਰਾਜ-ਵੰਸ਼ ਵੇਲੇ ਇਸ ਨੂੰ ਰਾਜ-ਭਾਸ਼ਾ ਵਜੋਂ ਮਾਨਤਾ ਦਿੱਤੀ ਗਈ।

ਸੰਸਕ੍ਰਿਤ ਦੇ ਟਕਸਾਲੀਕਰਣ ਨਾਲ ਉਸ ਦਾ ਸਹਿਜ ਸੁਭਾਵਿਕ ਰੂਪ ਖੁਲ੍ਹ ਤੋਂ ਵਾਂਝਿਆ ਗਿਆ। ਉਸ ਵਿਚ ਜਟਿਲਤਾ ਵਧਣ ਲਗੀ। ਫਲਸਰੂਪ ਸੰਸਕ੍ਰਿਤ ਭਾਸ਼ਾ ਦੋ ਵਰਗਾਂ ਵਿਚ ਵੰਡੀ ਗਈ—ਇਕ ਵੈਦਿਕ ਅਤੇ ਦੂਜਾ ਕਲਾਸੀਕਲ। ਕਲਾਸੀਕਲ ਰੂਪ ਇਕਸੁਰ ਹੋ ਕੇ ਸਦਾ ਲਈ ਬੰਨ੍ਹਿਆ ਗਿਆ ਅਤੇ ਵੈਦਿਕ ਰੂਪ ਵਿਕਾਸ ਕਰਦਾ ਰਿਹਾ। ਹੌਲੀ ਹੌਲੀ ਕਲਾਸੀਕਲ ਸੰਸਕ੍ਰਿਤ ਦਾ ਸੰਬੰਧ ਲੋਕਾਂ ਨਾਲੋਂ ਟੁਟ ਗਿਆ, ਪਰ ਵੈਦਿਕ ਸੰਸਕ੍ਰਿਤ ਲੋਕਾਂ ਦੇ ਨੇੜੇ ਵਿਚਰਦੀ ਰਹੀ ਅਤੇ ਉਸ ਦਾ ਪ੍ਰਵਾਹ ਨਿਰੰਤਰ ਚਲਦਾ ਰਿਹਾ। ਇਸ ਪ੍ਰਵਾਹ ਦੇ ਅਗਲੇ ਪੜਾ ਪਾਲੀ, ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਭਾਸ਼ਾਵਾਂ ਹਨ।

ਪਾਲੀ ਭਾਸ਼ਾ ਦਾ ਸਮਾਂ ਆਮ ਤੌਰ 'ਤੇ ਈਸਵੀ ਸੰਨ ਤੋਂ ਪੰਜ ਸੌ ਸਾਲ ਪਹਿਲਾਂ ਦੇ ਕਾਲ-ਖੰਡ ਵਿਚ ਨਿਸਚਿਤ ਕੀਤਾ ਜਾਂਦਾ ਹੈ। ਇਹ ਭਾਸ਼ਾ ਮੱਧਕਾਲੀਨ ਆਰਿਆਈ ਭਾਸ਼ਾ ਦੀ ਮੁੱਢਲੀ ਅਵਸਥਾ ਦੀ ਸਾਖੀ ਭਰਦੀ ਹੈ। ਇਸ ਦਾ ਨਾਂ 'ਪਾਲੀ' ਕਿਉਂ ਪਿਆ, ਇਸ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹੈ। ਇਸ ਪਰਥਾਇ ਬੋਧੀ ਵਿਦਵਾਨ ਕੋਸਾਂਬੀ ਦੀ ਸਥਾਪਨਾ ਨੂੰ ਅਧਿਕ ਵਜ਼ਨ ਦਿੱਤਾ ਜਾਂਦਾ ਹੈ। ਉਸ ਅਨੁਸਾਰ ਇਸ ਦਾ ਵਿਕਾਸ 'ਪਾਲ੍' ਧਾਤੂ ਤੋਂ ਹੋਇਆ ਜਿਸ ਦਾ ਅਰਥ ਹੈ 'ਰਖਿਆ ਕਰਨਾ'। ਚੂੰਕਿ ਮਹਾਤਮਾ ਬੁੱਧ ਦੇ ਵਿਚਾਰਾਂ ਨੂੰ ਇਸ ਭਾਸ਼ਾ ਵਿਚ ਸੁਰਖਿਅਤ ਕੀਤਾ ਗਿਆ ਸੀ, ਇਸ ਲਈ ਇਸ ਨੂੰ 'ਪਾਲੀ' ਕਿਹਾ ਜਾਣ ਲਗਿਆ।

ਪਾਲੀ ਕਿਸੇ ਖ਼ਾਸ ਇਲਾਕੇ ਦੀ ਭਾਸ਼ਾ ਨ ਹੋ ਕੇ ਬੋਧ ਧਰਮ ਦੀ ਭਾਸ਼ਾ ਸੀ ਕਿਉਂਕਿ ਬੋਧ ਧਰਮ ਦਾ ਸਾਰਾ ਮੁੱਢਲਾ ਸਾਹਿਤ (ਜਿਵੇਂ ਤ੍ਰਿਪਿਟਕ, ਮਹਾਵੰਸ਼, ਜਾਤਕ ਆਦਿ) ਇਸੇ ਭਾਸ਼ਾ ਵਿਚ ਲਿਖਿਆ ਗਿਆ ਸੀ। ਮੁੱਖ ਤੌਰ 'ਤੇ ਇਸ ਵਿਚ ਮੱਧ-ਭਾਰਤ ਦੀਆਂ ਭਾਸ਼ਾਵਾਂ ਦਾ ਮਿਲਿਆ ਜੁਲਿਆ ਰੂਪ ਸੀ। ਪਰ ਬੋਧ ਧਰਮ ਦੇ ਬਹੁ-ਦਿਸ਼ਾਵੀ ਵਿਕਾਸ ਕਰਕੇ ਇਸ ਵਿਚ ਕੁਝ ਹੋਰ ਇਲਾਕਿਆਂ ਦੇ ਸ਼ਬਦਾਂ ਜਾਂ ਭਾਸ਼ਾਈ ਲੱਛਣਾਂ ਦੇ ਸ਼ਾਮਲ ਹੋਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਧਿਆਨਯੋਗ ਗੱਲ ਇਹ ਹੈ ਕਿ ਅਸ਼ੋਕ ਨੇ ਬੋਧ ਧਰਮ ਦੇ ਪ੍ਰਚਾਰ ਲਈ ਜੋ ਸ਼ਿਲਾਲੇਖ ਆਪਣੇ ਰਾਜ ਦੀਆਂ ਸੀਮਾਵਾਂ ਉਤੇ ਸਥਾਪਿਤ ਕਰਵਾਏ ਸਨ, ਉਨ੍ਹਾਂ ਦੀ ਭਾਸ਼ਾ ਨੂੰ, ਇਲਾਕਾਈ ਬੋਲੀਆਂ ਦੇ ਨੇੜੇ ਰਖਣ ਲਈ, ਕੁਝ ਕੁਝ ਪਾਠ-ਪਰਿਵਰਤਨ ਵੀ ਕਰਵਾਏ ਸਨ, ਜਿਨ੍ਹਾਂ ਕਰਕੇ ਪਾਲੀ ਵਿਚ ਬਾਹਰਲੇ ਤੱਤ੍ਵ ਸ਼ਾਮਿਲ ਹੁੰਦੇ ਰਹੇ। ਹੌਲੀ ਹੌਲੀ ਇਸ ਵਿਚ ਵੈਦਿਕ ਸੰਸਕ੍ਰਿਤ ਤੋਂ ਆਈਆਂ ਸੰਯੁਕਤ ਧੁਨੀਆਂ ਸਰਲ ਹੋ ਕੇ ਦੂੱਤ ਧੁਨੀਆਂ ਵਿਚ ਬਦਲ ਗਈਆਂ ਅਤੇ ਉਸ ਸਮੇਂ ਦੇ ਲੋਕ-ਉੱਚਾਰਣ ਦੇ ਅਨੁਰੂਪ ਹੋ ਗਈਆਂ।

ਪਾਲੀ ਤੋਂ ਬਾਦ ਪ੍ਰਾਕ੍ਰਿਤਾਂ ਦਾ ਯੁਗ ਆਇਆ। ਇਨ੍ਹਾਂ ਵਿਚ ਮੱਧਕਾਲੀਨ ਆਰਿਆਈ ਭਾਸ਼ਾ ਦਾ ਅਧਿਕ ਵਿਕਸਿਤ ਰੂਪ ਮਿਲਦਾ ਹੈ। 'ਪ੍ਰਾਕ੍ਰਿਤ' ਸ਼ਬਦ ਉਸ ਭਾਸ਼ਾ ਲਈ ਵਰਤਿਆ ਗਿਆ ਹੈ ਜੋ ਸਹਿਜ ਸੁਭਾਵਿਕ ਢੰਗ ਨਾਲ ਵਿਕਸਿਤ ਹੋਈ ਹੋਵੇ, ਜਿਸ ਵਿਚ ਵਿਆਕਰਣ ਦੀਆਂ ਹੱਦਬੰਦੀਆਂ ਨੇ ਕੋਈ ਉਚੇਚ ਨ ਲਿਆਉਂਦਾ ਹੋਵੇ ਅਤੇ ਜੋ ਆਮ ਜਨਤਾ ਨੇ ਅਪਣਾਈ ਹੋਵੇ। ਉਂਜ ਤਾਂ ਵੈਦਿਕ ਸੰਸਕ੍ਰਿਤ ਵਿਕਸਿਤ ਹੋ ਕੇ ਲੋਕ-ਜੀਵਨ ਵਿਚ ਪ੍ਰਵਾਹਿਤ ਹੋਣ ਨਾਲ 'ਪ੍ਰਾਕ੍ਰਿਤ' ਬਣ ਗਈ, ਪਰ ਇਸ ਦੇ ਵਿਕਾਸ ਦੇ ਪੜਾ ਨਿਸਚਿਤ ਕਰਨ ਲਈ ਇਸ ਨੂੰ ਤਿੰਨ ਵਿਕਾਸ-ਕ੍ਰਮਾਂ ਵਿਚ ਵੰਡਿਆ ਗਿਆ ਜਿਨ੍ਹਾਂ ਨੂੰ ਕਾਲ-ਕ੍ਰਮ ਅਨੁਸਾਰ ਪਾਲੀ ('500 ਈ.ਪੂ. ਤੋਂ 1 ਈ. ਤਕ), ਪ੍ਰਾਕ੍ਰਿਤ (1 ਈ. ਤੋਂ 500 ਈ. ਤਕ) ਅਤੇ ਅਪਭ੍ਰੰਸ਼ (501 ਈ. ਤੋਂ 1000 ਈ. ਤਕ) ਕਿਹਾ ਜਾਣ ਲਗਿਆ। ਇਹ ਸਥੂਲ ਵਿਭਾਜਨ ਹੈ, ਸੰਨਾਂ ਦੀ ਸੀਮਾ ਥੋੜੀ ਅਗੇ ਪਿਛੇ ਕੀਤੀ ਜਾ ਸਕਦੀ ਹੈ।

'ਪਾਲੀ' ਜਦੋਂ ਬੋਧ ਧਰਮ ਦੀ ਧਾਰਮਿਕ ਭਾਸ਼ਾ ਬਣ ਕੇ ਖੜੋਤ ਨੂੰ ਪ੍ਰਾਪਤ ਹੋਈ ਤਾਂ ਉਸ ਦੇ ਵਿਕਾਸ ਵਿਚ ਯੋਗਦਾਨ ਪਾਉਣ ਵਾਲੀਆਂ ਇਲਾਕਾਈ ਬੋਲੀਆਂ ਉਭਰਨ ਲਗੀਆਂ ਅਤੇ ਉਨ੍ਹਾਂ ਵਿਚ ਸਾਹਿਤਿਕ ਰਚਨਾਵਾਂ ਵੀ ਸਿਰਜੀਆਂ ਜਾਣ ਲਗੀਆਂ। ਉਹੀ ਬੋਲੀਆਂ ਆਪਣੇ ਖੇਤਰਾਂ ਦੀਆਂ ਭਾਸ਼ਾਈ ਵਿਸ਼ਿਸ਼ਟਤਾਵਾਂ ਕਾਰਣ ਇਕ ਦੂਜੀ ਤੋਂ ਨਿਖੜਨ ਲਗੀਆਂ। ਸਮੁੱਚੇ ਤੌਰ 'ਤੇ ਉਨ੍ਹਾਂ ਨੂੰ 'ਪ੍ਰਾਕ੍ਰਿਤ'

ਕਿਹਾ ਜਾਣ ਲਗਿਆ ਅਤੇ ਇਲਾਕਾਈ ਝੁਕਾ ਕਰਕੇ ਉਨ੍ਹਾਂ ਨੂੰ ਕਈ ਵਰਗਾਂ ਵਿਚ ਵੰਡਿਆ ਗਿਆ। ਪ੍ਰਾਕ੍ਰਿਤ ਭਾਸ਼ਾਵਾਂ ਦੇ ਪਹਿਲੇ ਵਿਆਕਰਣਕਾਰ ਵਰਰੁਚੀ ਨੇ ਇਸ ਨੂੰ ਚਾਰ ਵਰਗਾਂ ਵਿਚ ਵੰਡਿਆ ਹੈ—ਮਹਾਰਾਸ਼ਟ੍ਰੀ, ਪੈਸ਼ਾਚੀ, ਮਾਗਧੀ ਅਤੇ ਸ਼ੌਰਸੇਨੀ। ਇਨ੍ਹਾਂ ਚੋਹਾਂ ਨਾਲ 'ਅਰਧ-ਮਾਗਧੀ' ਦਾ ਨਾਂ ਜੋੜ ਕੇ ਕੁਲ ਗਿਣਤੀ ਪੰਜ ਵੀ ਕਰ ਦਿੱਤੀ ਜਾਂਦੀ ਰਹੀ ਹੈ। ਪੁਰਾਤਨ ਗ੍ਰੰਥਾਂ ਵਿਚ ਆਰਸ਼, ਚੂਲਿਕਾ, ਪੈਸ਼ਾਚਿਕਾ, ਪ੍ਰਾਚ੍ਯਾ, ਅਵੰਤੀ, ਨਾਗਰ, ਕੈਕੇਯ, ਸ਼ਾਕਾਰੀ, ਸ਼ਾਬਰੀ, ਟੱਕੀ ਆਦਿ ਕਈ ਹੋਰ ਪ੍ਰਾਕ੍ਰਿਤਾਂ ਦੇ ਨਾਂ ਵੀ ਮਿਲਦੇ ਹਨ ਪਰ ਇਨ੍ਹਾਂ ਵਿਚੋਂ ਕਈ ਨਾਂ ਮੁੱਖ ਪ੍ਰਾਕ੍ਰਿਤਾਂ ਦੇ ਨਾਂਵਾਂ ਦੇ ਨਾਮਾਂਤਰ ਹਨ ਜਾਂ ਉਨ੍ਹਾਂ ਦੀਆਂ ਸ਼ਾਖਾਵਾਂ ਦੇ ਨਾਂ ਹਨ।

'ਮਹਾਰਾਸ਼ਟ੍ਰੀ ਪ੍ਰਾਕ੍ਰਿਤ' ਦਾ ਬੋਲਣ-ਖੇਤਰ ਅਜ ਦਾ ਮਹਾਰਾਸ਼ਟ੍ਰ ਪ੍ਰਦੇਸ਼ ਅਤੇ ਉਸ ਦੇ ਨਾਲ ਲਗਦਾ ਕੁਝ ਇਲਾਕਾ ਸੀ ਅਤੇ ਇਸ ਤੋਂ ਮਰਾਠੀ ਭਾਸ਼ਾ ਦਾ ਵਿਕਾਸ ਹੋਇਆ। 'ਪੈਸ਼ਾਚੀ ਪ੍ਰਾਕ੍ਰਿਤ' ਦੇ ਨਾਂ ਨੂੰ ਕਿਸੇ ਪਿਸ਼ਾਚ ਦੇਸ਼ ਅਥਵਾ ਕੌਮ ਨਾਲ ਜੁੜਿਆ ਹੋਇਆ ਮੰਨਿਆ ਜਾਂਦਾ ਹੈ। ਕਈਆ ਦਾ ਵਿਚਾਰ ਹੈ ਕਿ ਇਸ ਦਾ ਆਪਣਾ ਸੁਤੰਤਰ ਸਰੂਪ ਅਤੇ ਮਹੱਤਵ ਹੈ ਅਤੇ ਇਹ ਉੱਤਰ-ਪੱਛਮ ਖੇਤਰ ਦੀ ਸਥਾਪਿਤ ਭਾਸ਼ਾ ਰਹੀ ਹੈ। 'ਮਾਗਧੀ ਪ੍ਰਾਕ੍ਰਿਤ' ਮਗਧ ਪਦੇਸ਼ ਦੇ ਇਰਦ-ਗਿਰਦ ਬੋਲੀ ਜਾਣ ਵਾਲੀ ਭਾਸ਼ਾ ਦਾ ਨਾਂ ਸੀ। ਇਸ ਦਾ ਇਹ ਨਾਂ ਮਗਧ ਪ੍ਰਦੇਸ਼ ਵਿਚ ਬੋਲੇ ਜਾਣ ਕਰਕੇ ਪਿਆ, ਪਰ ਇਸ ਦਾ ਬੋਲਣ ਖੇਤਰ ਬੰਗਾਲ ਤੋਂ ਅਵਧ ਤਕ ਪਸਾਰਿਆ ਹੋਇਆ ਦਸਿਆ ਜਾਂਦਾ ਹੈ। 'ਅਰਧਮਾਗਧੀ ਪ੍ਰਾਕ੍ਰਿਤ' ਬੁਨਿਆਦੀ ਤੌਰ 'ਤੇ ਮਾਗਧੀ ਦੀ ਹੀ ਇਕ ਸ਼ਾਖਾ ਹੈ ਜਿਸ ਵਿਚ ਸ਼ੌਰਸੇਨੀ ਅਤੇ ਮਹਾਰਾਸ਼ਟ੍ਰੀ ਪ੍ਰਾਕ੍ਰਿਤਾਂ ਦੇ ਤੱਤ੍ਵ ਵੀ ਸ਼ਾਮਲ ਹੋ ਗਏ ਸਨ। ਇਸ ਦੇ ਬੋਲੇ ਜਾਣ ਦਾ ਵਿਸਤਾਰ ਮਥੁਰਾ ਪ੍ਰਦੇਸ਼ ਤੋਂ ਬਿਹਾਰ ਪ੍ਰਦੇਸ਼ ਤਕ ਦਸਿਆ ਜਾਂਦਾ ਹੈ।

'ਸ਼ੌਰਸੇਨੀ ਪ੍ਰਾਕ੍ਰਿਤ' ਸ਼ੂਰਸੇਨ ਖੇਤਰ ਵਿਚ ਬੋਲੀ ਜਾਂਦੀ ਸੀ। ਇਸ ਦਾ ਨਾਂ ਸ਼ੂਰਸੇਨ ਇਲਾਕੇ ਕਰਕੇ ਪਿਆ। ਅਜ ਦਾ ਮਥੁਰਾ ਪ੍ਰਦੇਸ਼ ਪੁਰਾਤਨ ਸ਼ੂਰਸੇਨ ਖੇਤਰ ਹੀ ਸੀ। ਜੈਨੀਆਂ ਦੀ ਦਿਗੰਬਰ ਸ਼ਾਖਾ ਨੇ ਆਪਣੇ ਧਰਮ-ਪ੍ਰਚਾਰ ਲਈ ਇਸ ਦੀ ਵਰਤੋਂ ਕੀਤੀ। ਇਸ ਨੂੰ ਮੱਧ-ਦੇਸ਼ ਦੀ ਭਾਸ਼ਾ ਵੀ ਕਿਹਾ ਜਾਂਦਾ ਹੈ। ਗ੍ਰੀਅਰਸਨ ਦੀ ਸਥਾਪਨਾ ਹੈ ਕਿ ਪੰਜਾਬੀ, ਰਾਜਸਥਾਨੀ ਅਤੇ ਗੁਜਰਾਤੀ ਦੇ ਵਿਕਾਸ ਵਿਚ ਸ਼ੌਰਸੇਨੀ ਪ੍ਰਾਕ੍ਰਿਤ ਦਾ ਬਹੁਤ ਯੋਗਦਾਨ ਹੈ ਕਿਉਂਕਿ ਇਨ੍ਹਾਂ ਭਾਸ਼ਾਵਾਂ ਉਪਰ ਸ਼ੌਰਸੇਨੀ ਦਾ ਕਾਫ਼ੀ ਪ੍ਰਭਾਵ ਹੈ।

ਸਪੱਸ਼ਟ ਹੈ ਕਿ ਪਾਲੀ ਤੋਂ ਬਾਦ ਪ੍ਰਾਕ੍ਰਿਤਾਂ ਹੀ ਭਾਵ-ਸੰਚਾਰ ਦਾ ਮਾਧਿਅਮ ਰਹੀਆਂ। ਇਨ੍ਹਾਂ ਦਾ ਸੰਬੰਧ ਪ੍ਰਾਕ੍ਰਿਤ-ਕਾਲ ਦੇ ਦੂਜੇ ਪੜਾ ਨਾਲ ਹੈ। ਇਨ੍ਹਾਂ ਤੋਂ ਬਾਦ ਅਪਭ੍ਰੰਸ਼ਾਂ ਦਾ ਸਮਾਂ ਆਉਂਦਾ ਹੈ।

'ਅਪਭ੍ਰੰਸ਼' ਦਾ ਪ੍ਰਾਕ੍ਰਿਤ-ਭਾਸ਼ਾ ਦੇ ਵਿਕਾਸ-ਕ੍ਰਮ ਵਿਚ ਤੀਜਾ ਸਥਾਨ ਹੈ ਅਤੇ ਇਸ ਦਾ ਸਮਾਂ ਸੰਨ 501 ਤੋਂ 1000 ਈ. ਤਕ ਹੈ। ਇਸ ਪੜਾ ਦੀ ਭਾਸ਼ਾ ਨੂੰ ਪਹਿਲੇ ਦੋ ਪੜਾਵਾਂ ਨਾਲੋਂ ਨਿਖੇੜਨ ਲਈ 'ਅਪਭ੍ਰੰਸ਼' ਨਾਂ ਦਿੱਤਾ ਜਾਂਦਾ ਹੈ। ਸ਼ੁਰੂ ਵਿਚ ਸੰਸਕ੍ਰਿਤ ਦੇ ਵਿਗੜੇ ਹੋਏ ਸ਼ਬਦਾਂ ਲਈ 'ਅਪਭ੍ਰੰਸ਼' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਸੀ, ਪਰ ਬਾਦ ਵਿਚ ਇਹ ਸ਼ਬਦ ਭਾਸ਼ਾ ਲਈ ਵਰਤਿਆ ਜਾਣ ਲਗਿਆ ਜੋ ਵਿਦਵਾਨਾਂ ਅਨੁਸਾਰ ਸਥਾਪਿਤ ਭਾਸ਼ਾ ਤੋਂ ਵਿਗੜੀ ਹੋਈ ਜਾਂ ਭ੍ਰਸ਼ਟੀ ਹੋਈ ਸੀ। ਜਦੋਂ ਪ੍ਰਾਕ੍ਰਿਤਾਂ ਸਾਹਿਤਿਕ ਸਿੰਘਾਸਨ ਮਲ ਬੈਠੀਆਂ ਅਤੇ ਲੋਕਾਂ ਦੀ ਜੀਭ ਤੋਂ ਹਟ ਗਈਆਂ ਤਾਂ ਸਾਧਾਰਣ ਜਨਤਾ ਨੇ ਆਪਣੇ ਨਿੱਤ ਦੇ ਕੰਮ-ਕਾਜ ਅਤੇ ਕਾਰ-ਵਿਹਾਰ ਲਈ ਜਿਨ੍ਹਾਂ ਨਵੀਆਂ ਬੋਲੀਆਂ ਨੂੰ ਵਿਕਸਿਤ ਕੀਤਾ, ਉਹੀ ਅਪਭ੍ਰੰਸ਼ ਅਖਵਾਈਆਂ। ਧਿਆਨ ਦੇਣ ਦੀ ਗੱਲ ਹੈ ਕਿ ਅਪਭ੍ਰੰਸ਼ਾਂ ਜਿਥੇ ਪ੍ਰਾਕ੍ਰਿਤਾਂ ਦੇ ਨਿਯਮਾਂ ਦੀ ਕਿਸੇ ਹੱਦ ਤਕ ਪਾਲਣਾ ਕਰਦੀਆਂ ਹਨ, ਉਥੇ ਆਪਣੀ ਸੁਤੰਤਰ ਹੋਂਦ ਵੀ ਜਤਾਉਂਦੀਆਂ ਹਨ। ਇਹ ਸੁਤੰਤਰਤਾ ਦੋ ਰੂਪਾਂ ਵਿਚ ਸਾਹਮਣੇ ਆਈ ਹੈ। ਇਕ, ਵੈਦਿਕ ਸੰਸਕ੍ਰਿਤ ਤੋਂ ਕੁਝ ਨਿਯਮ ਪ੍ਰਾਕ੍ਰਿਤਾਂ ਦੀ ਵਿਚੋਲਗੀ ਤੋਂ ਬਿਨਾ ਸਿੱਧੇ ਗ੍ਰਹਿਣ ਕਰਨਾ ਅਤੇ ਦੂਜੇ, ਜਨ-ਜੀਵਨ ਵਿਚ ਪਸਰ ਰਹੇ ਨਵੇਂ ਭਾਸ਼ਾਈ ਤਜਰਬਿਆਂ ਦਾ ਸਨਮਾਨ ਕਰਨਾ।

ਭਾਸ਼ਾ ਇਕ ਨਿੱਤ ਵਗਦਾ ਦਰਿਆ ਹੈ ਜੋ ਸਦਾ ਨਵੀਆਂ ਤੋਂ ਨਵੀਆਂ ਭਾਸ਼ਾਵਾਂ ਨੂੰ ਜਨਮ ਦਿੰਦਾ ਹੈ। ਸਮੇਂ ਦੀ ਲੋੜ ਹੀ ਨਵੀਆਂ ਭਾਸ਼ਾਵਾਂ ਦੇ ਪੈਦਾ ਹੋਣ ਦਾ ਮੂਲ ਕਾਰਣ ਹੁੰਦੀ ਹੈ। ਅਤੇ, ਇਸੇ ਲੋੜ ਦੀ ਪੂਰਤੀ ਲਈ ਅਪਭ੍ਰੰਸ਼ਾਂ ਨੇ ਜਨਮ ਲੈ ਕੇ ਆਪਣੀ ਪਛਾਣ ਕਰਾਈ। ਇਨ੍ਹਾਂ ਅਪਭ੍ਰੰਸ਼ਾਂ ਦੀ ਕਿਤਨੀ ਗਿਣਤੀ ਸੀ, ਇਸ ਬਾਰੇ ਕੋਈ ਪੱਕੀ ਗੱਲ ਨਹੀਂ ਕਹੀ ਜਾ ਸਕਦੀ। ਪੁਰਾਤਨ ਗ੍ਰੰਥਾਂ ਵਿਚ ਇਨ੍ਹਾਂ ਦੇ ਦੋ ਦਰਜਨ ਤੋਂ ਵਧ ਨਾਂ ਲਿਖੇ ਮਿਲਦੇ ਹਨ, ਪਰ ਉਹ ਅਸਲ ਵਿਚ ਅਪਭ੍ਰੰਸ਼ ਦੀਆਂ ਇਲਾਕਾਈ ਬੋਲੀਆਂ ਜਾਂ ਉਪ-

ਅਪਭ੍ਰੰਸ਼ਾਂ ਹਨ। ਵਿਦਵਾਨਾਂ ਦਾ ਅਨੁਮਾਨ ਹੈ ਕਿ ਹਰ ਇਕ ਪ੍ਰਾਕ੍ਰਿਤ ਦੀ ਕੋਈ ਨ ਕੋਈ ਅਪਭ੍ਰੰਸ਼ ਜ਼ਰੂਰ ਰਹੀ ਹੋਵੇਗੀ। ਮੁੱਖ ਤੌਰ 'ਤੇ ਅਪਭ੍ਰੰਸ਼ਾਂ ਦੀ ਗਿਣਤੀ ਪੰਜ ਮੰਨੀ ਜਾਂਦੀ ਹੈ, ਜਿਵੇਂ 'ਮਹਾਰਾਸ਼ਟ੍ਰੀ' ਜਿਸ ਤੋਂ ਮਹਾਰਾਸ਼ਟ੍ਰ ਵਿਚ ਬੋਲੀ ਜਾਣ ਵਾਲੀ ਮਰਾਠੀ ਵਿਕਸਿਤ ਹੋਈ ਹੈ। 'ਮਾਗਧੀ' ਜਿਸ ਤੋਂ ਬਿਹਾਰੀ, ਬੰਗਾਲੀ, ਉੜੀਆ ਅਤੇ ਆਸਾਮੀ ਭਾਸ਼ਾਵਾਂ ਦਾ ਨਿਕਾਸ ਹੋਇਆ ਹੈ। 'ਅਰਧ-ਮਾਗਧੀ' ਜਿਸ ਤੋਂ ਪੂਰਵੀ ਹਿੰਦੀ ਵਿਕਸਿਤ ਹੋਈ ਹੈ। 'ਸ਼ੌਰਸੇਨੀ' ਜਿਸ ਤੋਂ ਪੱਛਮੀ ਹਿੰਦੀ, ਪਹਾੜੀ, ਰਾਜਸਥਾਨੀ, ਪੂਰਵੀ ਪੰਜਾਬੀ ਅਤੇ ਗੁਜਰਾਤੀ ਭਾਸ਼ਾਵਾਂ ਦਾ ਉਦਗਮ ਹੋਇਆ ਹੈ। 'ਕੈਕੇਯ-ਟੱਕੀ' ਅਪਭ੍ਰੰਸ਼ਾਂ ਜਿਨ੍ਹਾਂ ਤੋਂ ਲਹਿੰਦੀ ਪੰਜਾਬੀ ਅਤੇ ਉਤਰ-ਪੱਛਮ ਦੀਆਂ ਕੁਝ ਹੋਰ ਉਪ-ਅਪਭ੍ਰੰਸ਼ਾਂ ਦਾ ਜਨਮ ਹੋਇਆ ਮੰਨਿਆ ਜਾ ਸਕਦਾ ਹੈ।

ਅਪਭ੍ਰੰਸ਼ਾਂ ਦਾ ਵਿਕਾਸ 1000 ਈ. ਤਕ ਆ ਕੇ ਰੁਕ ਗਿਆ, ਪਰ ਇਹ ਕੋਈ ਅਜਿਹੀ ਕਾਲ-ਰੇਖਾ ਨਹੀਂ, ਜਿਸ ਵਿਚ ਇਧਰ-ਉਧਰ ਹੋਣ ਦੀ ਕੋਈ ਗੁੰਜਾਇਸ਼ ਹੀ ਨ ਹੋਵੇ। ਇਥੇ ਇਕ ਹੋਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਦਸਵੀਂ-ਬਾਰ੍ਹਵੀਂ ਸਦੀਆਂ ਦੇ ਅੰਤਰਾਲ ਵਿਚ ਇਕ ਅਜਿਹੀ ਭਾਸ਼ਾ ਵੀ ਹੋਂਦ ਵਿਚ ਆਈ ਜਿਸ ਨੂੰ ਸੰਕ੍ਰਾਂਤੀ-ਕਾਲ ਦੀ ਭਾਸ਼ਾ ਕਿਹਾ ਜਾ ਸਕਦਾ ਹੈ। ਉਸ ਨੂੰ 'ਸਨੇਹ ਰਾਸਯ', 'ਕੀਰਤਿਲਤਾ' ਆਦਿ ਪੁਰਾਤਨ ਗ੍ਰੰਥਾਂ ਵਿਚ ਅਵਹਟ/ ਅਵਹਠ ਕਿਹਾ ਗਿਆ ਹੈ। ਸੰਭਵ ਹੈ ਕਿ 'ਅਵਹਟ' ਸ਼ਬਦ 'ਅਪਭ੍ਰੰਸ਼' ਜਾਂ 'ਅਪਭ੍ਰਸ਼ਟ' ਦਾ ਹੀ ਵਿਕਰਿਤ ਰੂਪ ਹੋਵੇ।

ਪੰਜਾਬੀ ਦਾ ਵਿਕਾਸ ਕਿਸੇ ਇਕ ਅਪਭ੍ਰੰਸ਼ ਤੋਂ ਨ ਹੋ ਕੇ ਦੋ ਤੋਂ ਮੰਨਣਾ ਉਚਿਤ ਹੋਵੇਗਾ ਅਤੇ ਉਨ੍ਹਾਂ ਦੇ ਅਪਭ੍ਰੰਸ਼ਾਂ ਦੇ ਨਾਂ ਹਨ—ਸ਼ੌਰਸੇਨੀ ਅਤੇ ਕੈਕੇਯ-ਟੱਕੀ। ਪੂਰਵੀ ਪੰਜਾਬੀ ਦਾ ਪਿੱਛਾ ਸ਼ੌਰਸੇਨੀ ਨਾਲ ਜੁੜਦਾ ਹੈ ਅਤੇ ਪੱਛਮੀ ਪੰਜਾਬੀ ਦਾ ਕੈਕੇਯ-ਟੱਕੀ ਨਾਲ ਕਿਉਂਕਿ ਇਨ੍ਹਾਂ ਦੋਹਾਂ ਪੰਜਾਬੀਆਂ ਦੀ ਬਣਤਰ ਉਤੇ ਸ਼ੌਰਸੇਨੀ ਅਤੇ ਕੈਕੇਯ-ਟੱਕੀ ਅਪਭ੍ਰੰਸ਼ਾਂ ਦਾ ਬਹੁਤ ਅਧਿਕ ਪ੍ਰਭਾਵ ਹੈ।

ਪੰਜਾਬੀ ਭਾਸ਼ਾ ਦਾ ਇਹ ਨਾਂ ਕਿਵੇਂ ਅਤੇ ਕਦੋਂ ਪਿਆ, ਇਹ ਗੱਲ ਅਜੇ ਪ੍ਰਮਾਣਿਕ ਤੌਰ 'ਤੇ ਨਹੀਂ ਨਿਤਰੀ, ਪਰ ਪੰਜਾਬ (ਵੇਖੋ) ਪ੍ਰਦੇਸ਼ ਦੀ ਭਾਸ਼ਾ ਹੋਣ ਕਾਰਣ ਇਹ ਪੰਜਾਬੀ ਅਖਵਾਈ। ਪੰਜਾਬ ਦੇਸ਼ ਦੀ ਧਰਤੀ ਉਤੇ ਬੋਲੀ ਜਾਣ ਵਾਲੀ ਭਾਸ਼ਾ ਨੂੰ ਸ਼ੁਰੂ ਵਿਚ ਕਈ ਨਾਂਵਾਂ ਨਾਲ ਯਾਦ ਕੀਤਾ ਜਾਂਦਾ ਸੀ। ਬਾਹਰੋਂ ਆਏ ਮੁਸਲਮਾਨਾਂ ਨੇ ਇਥੋਂ ਦੀ ਭਾਸ਼ਾ ਨੂੰ ਹਿੰਦਵੀ, ਹਿੰਦਕੋ, ਹਿੰਦੋਈ ਆਦਿ ਨਾਂ ਦਿੱਤੇ ਕਿਉਂਕਿ ਪੰਜਾਬ ਹਿੰਦੁਸਤਾਨ ਦਾ ਅੰਗ ਸੀ, ਫਲਸਰੂਪ ਇਥੋਂ ਦੀ ਭਾਸ਼ਾ ਹਿੰਦੁਸਤਾਨ ਦੀ ਭਾਸ਼ਾ ਤਸੱਵਰ ਕਰਕੇ ਇਸ ਲਈ ਅਜਿਹੇ ਨਾਂਵਾਂ ਦੀ ਵਰਤੋਂ ਕੀਤੀ ਗਈ, ਪਰ ਜਿਉਂ ਜਿਉਂ ਮੁਸਲਮਾਨ ਦਿੱਲੀ ਅਤੇ ਹਿੰਦੁਸਤਾਨ ਦੇ ਹੋਰਨਾਂ ਹਿੱਸਿਆਂ ਵਲ ਵਧਦੇ ਗਏ, ਤਿਉਂ ਤਿਉਂ ਇਹ ਨਾਂ ਦਿੱਲੀ ਦੇ ਆਲੇ-ਦੁਆਲੇ ਦੀ ਭਾਸ਼ਾ ਲਈ ਵਰਤਿਆ ਜਾਣਾ ਸ਼ੁਰੂ ਹੋ ਗਿਆ ਅਤੇ ਪੰਜਾਬੀ ਲਈ 'ਮੁਲਤਾਨੀ' ਨਾਂ ਦੀ ਵਰਤੋਂ ਹੋਣ ਲਗੀ ਕਿਉਂਕਿ ਉਦੋਂ ਮੁਲਤਾਨ ਰਾਜਨੈਤਿਕ ਗਤਿ-ਵਿਧੀਆਂ ਦਾ ਕੇਂਦਰ ਸੀ ਅਤੇ ਇਸਲਾਮ ਜਾਂ ਸੂਫ਼ੀਮਤ ਦੇ ਪ੍ਰਚਾਰ ਦਾ ਧੁਰਾ ਸੀ। ਲਾਹੌਰ ਦੀ ਰਾਜਸੀ ਅਹਿਮੀਅਤ ਵਧਣ ਨਾਲ ਅਮੀਰ ਖ਼ੁਸਰੋ ਵਰਗਿਆਂ ਨੇ ਇਥੋਂ ਦੀ ਭਾਸ਼ਾ ਨੂੰ 'ਮੁਲਤਾਨੀ' ਦੇ ਨਾਲ ਨਾਲ 'ਲਾਹੌਰੀ' ਵੀ ਆਖਿਆ ਹੈ।

ਗੁਰੂ ਹਰਿਗੋਬਿੰਦ ਜੀ ਦੇ ਸਮਕਾਲੀ ਅਤੇ 'ਦਬਿਸਤਾਨਿ ਮਜ਼ਾਹਬ' ਦੇ ਰਚੈਤਾ ਮੋਹਸਨਫ਼ਾਨੀ ਨੇ ਪੰਜਾਬ ਦੀ ਭਾਸ਼ਾ ਨੂੰ 'ਜ਼ਬਾਨਿ ਜਟਾਨਿ ਪੰਜਾਬ' ਲਿਖਿਆ। ਇਸ ਦੌਰ ਦੇ ਇਕ ਸੰਤ ਕਵੀ ਸੁੰਦਰ ਦਾਸ ਨੇ ਪੰਜਾਬੀ ਵਿਚ ਅੱਠ ਛੰਦਾਂ ਦੀ ਰਚਨਾ ਕਰਕੇ ਉਸ ਨੂੰ 'ਪੰਜਾਬੀ ਅਸ਼ਟਕ' ਨਾਂ ਦਿੱਤਾ। ਇਸ ਤੋਂ ਬਾਦ ਕੰਬੋਹ ਜਾਤੀ ਦੇ ਇਕ ਸੂਰਦਾਸ ਨੇ ਲਖਨਊ ਵਿਚ 'ਨਲਦਮਨ' (ਰਚਨਾ-ਕਾਲ 1657 ਈ.) ਨਾਂ ਦਾ ਕਾਵਿ ਲਿਖਦਿਆਂ ਆਪਣੇ ਆਪ ਨੂੰ 'ਪੰਜਾਬੀ' ਦਸਿਆ ਹੈ ('ਪੂਰਬ ਦੇਸ਼ ਪੰਜਾਬੀ ਮਤਿਹਾ')। ਇਸ ਤੋਂ ਬਾਦ ਹਾਫ਼ਜ਼ ਬਰਖ਼ੁਰਦਾਰ ਨੇ 'ਸਿਫ਼ਤਾਹੁਲ ਫ਼ਿਕਾ' ਵਿਚ ਇਥੋਂ ਦੀ ਭਾਸ਼ਾ ਨੂੰ ਸਪੱਸ਼ਟ ਰੂਪ ਵਿਚ ਪੰਜਾਬੀ ਨਾਂ ਦਿੱਤਾ—*ਤੁਰਤ ਪੰਜਾਬੀ ਆਖ ਸੁਣਾਵੀਂ ਜੇ ਕੋ ਹੋਵੇ ਮਾਇਲ।* ਇਸ ਤੋਂ ਬਾਦ ਪੰਜਾਬ ਪ੍ਰਦੇਸ਼ ਦੀ ਭਾਸ਼ਾ ਲਈ 'ਪੰਜਾਬੀ' ਨਾਂ ਵਰਤਣ ਦੀ ਪਿਰਤ ਪੈ ਗਈ। ਇਸ ਤਰ੍ਹਾਂ ਸਹਿਜ ਹੀ ਇਸ ਨਿਰਣੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਇਸ ਪ੍ਰਦੇਸ਼ ਦੀ ਭਾਸ਼ਾ ਦੇ ਸ਼ੁਰੂ ਵਿਚ ਕਈ ਨਾਂ ਪ੍ਰਚਲਿਤ ਰਹੇ, ਪਰ 17ਵੀਂ ਸਦੀ ਦੇ ਪਹਿਲੇ ਅੱਧ ਵਿਚ ਇਸ ਭਾਸ਼ਾ ਦਾ ਨਾਂ ਇਸ ਦੇ ਪ੍ਰਦੇਸ਼ ਦੇ ਨਾਂ ਕਰਕੇ 'ਪੰਜਾਬੀ' ਵਰਤਿਆ ਜਾਣਾ ਸ਼ੁਰੂ ਹੋਇਆ। ਸਿੱਖ ਭਗਤੀ ਲਹਿਰ ਦੇ ਪ੍ਰਚਾਰ ਲਈ ਵਰਤੀ ਗਈ ਗੁਰਮੁਖੀ ਲਿਪੀ ਨੂੰ ਕਈ ਵਾਰ ਇਸ ਖੇਤਰ ਦੀ ਭਾਸ਼ਾ ਦੇ ਨਾਂ ਨਾਲ ਰਲਗਡ ਕਰ ਦਿੱਤਾ ਜਾਂਦਾ ਹੈ, ਪਰ ਧਿਆਨ ਰਹੇ ਗੁਰਮੁਖੀ

ਲਿਪੀ ਹੈ ਅਤੇ ਪੰਜਾਬੀ ਭਾਸ਼ਾ।

ਪੰਦਰ੍ਹਵੀਂ ਸਦੀ ਤਕ ਪਹੁੰਚਦਿਆਂ ਪਹੁੰਚਦਿਆਂ ਪੰਜਾਬੀ ਭਾਸ਼ਾ ਵਿਚ ਕਈ ਨਵੀਆਂ ਪ੍ਰਵਿੱਤੀਆਂ ਨੇ ਜਨਮ ਲਿਆ। ਸ਼ੁਰੂ ਵਿਚ ਇਹ ਅਪਭ੍ਰੰਸ਼ ਤੋਂ ਅਧਿਕ ਪ੍ਰਭਾਵਿਤ ਸੀ, ਇਸ ਨੂੰ ਅਵਹਟ/ਅਵਹਠ ਕਿਹਾ ਜਾਂਦਾ ਸੀ। ਨਾਥ-ਯੋਗੀਆਂ ਦੀਆਂ ਰਚਨਾਵਾਂ ਹਿੰਦਵੀ ਵਿਚ ਸਨ ਕਿਉਂਕਿ ਉਨ੍ਹਾਂ ਵਿਚ ਲਹਿੰਦੀ ਦਾ ਰੰਗ ਇਤਨਾ ਉਘੜਵਾਂ ਨਹੀਂ ਸੀ, ਜਿਤਨਾ ਪੂਰਵੀ ਪੰਜਾਬੀ ਦਾ ਸੀ। ਮੁਸਲਮਾਨਾਂ ਦੀ ਆਮਦ ਨਾਲ ਅਪਭ੍ਰੰਸ਼ ਦਾ ਪ੍ਰਭਾਵ ਘਟਿਆ ਅਤੇ ਅਰਬੀ-ਫ਼ਾਰਸੀ ਦੇ ਸ਼ਬਦ ਪੰਜਾਬੀ ਵਿਚ ਦਾਖ਼ਲ ਹੋਣੇ ਸ਼ੁਰੂ ਹੋ ਗਏ।

ਆਰਯ ਜਾਤੀ ਤੋਂ ਬਾਦ ਬਾਹਰੋਂ ਆਈਆਂ ਹਮਲਾਵਰ ਕੌਮਾਂ ਦੀਆਂ ਭਾਸ਼ਾਵਾਂ ਮਰ ਮਿਟ ਗਈਆਂ ਕਿਉਂਕਿ ਜਦੋਂ ਕੋਈ ਬਾਹਰਲੀ ਕੌਮ ਦਾ ਸਭਿਆਚਾਰ ਅਥਵਾ ਭਾਸ਼ਾ ਹਾਰੀ ਕੋਈ ਕੌਮ ਤੋਂ ਘਟ ਵਿਕਸਿਤ ਹੋਈ ਹੋਵੇਗੀ ਤਾਂ ਹਾਰੀ ਹੋਈ ਕੌਮ ਹੌਲੀ ਹੌਲੀ ਉਸ ਨੂੰ ਆਪਣੇ ਅੰਦਰ ਜਜ਼ਬ ਕਰ ਲਏਗੀ। ਇਹੀ ਕਾਰਣ ਹੈ ਕਿ ਆਰਯ ਜਾਤੀ ਤੋਂ ਬਾਦ ਆਈਆਂ ਕਈ ਕੌਮਾਂ ਦੇ ਹੁਣ ਕੋਈ ਪਛਾਣ -ਚਿੰਨ੍ਹ ਨਹੀਂ ਰਹੇ। ਇਸ ਦੇ ਵਿਪਰੀਤ ਵਿਜੇਤਾ ਕੌਮ ਰਾਜਨੈਤਿਕ ਤੌਰ 'ਤੇ ਬਲਵਾਨ ਹੋਣ ਦੇ ਨਾਲ ਨਾਲ ਜੇ ਸਭਿਆਚਾਰਿਕ ਤੌਰ 'ਤੇ ਉੱਨਤ ਹੋਵੇ ਤਾਂ ਉਸ ਦੀ ਰਹੁ-ਰੀਤ, ਸਭਿਆਚਾਰ, ਭਾਸ਼ਾ ਆਦਿ ਦਾ ਪ੍ਰਭਾਵ ਗ੍ਰਹਿਣ ਕਰਨ ਲਈ ਹਾਰੀ ਹੋਈ ਕੌਮ ਆਪਣੀਆਂ ਬਿਰਤੀਆਂ ਨੂੰ ਅਨੁਕੂਲ ਕਰ ਲੈਂਦੀ ਹੈ। ਇਸ ਤਰ੍ਹਾਂ ਦੋ ਸਭਿਆਚਾਰਾਂ ਦੇ ਮੇਲ ਵਿਚੋਂ ਨਵਾਂ ਸਭਿਆਚਾਰ ਜਨਮ ਲੈਂਦਾ ਹੈ ਅਤੇ ਭਾਸ਼ਾ ਵੀ ਆਪਣਾ ਸਰੂਪ ਨਿਖਾਰਦੀ ਹੈ। ਮੁਸਲਮਾਨਾਂ ਦੇ ਹਮਲਿਆਂ ਨਾਲ ਦੇਸ਼-ਵਾਸੀਆਂ ਨੂੰ ਪਹਿਲੀ ਵਾਰ ਇਕ ਸੁਵਿਵਸਥਿਤ ਅਤੇ ਆਪਣੇ ਧਰਮ ਲਈ ਪ੍ਰਤਿਬੱਧ ਕੌਮ ਨਾਲ ਵਾਹ ਪਿਆ। ਉਸ ਦੀਆਂ ਸਭਿਆਚਾਰਿਕ ਕੀਮਤਾਂ ਨੂੰ ਦਬਾਇਆ ਨਹੀਂ ਜਾ ਸਕਿਆ। ਕੁਝ ਸਮਾਂ ਸੰਘਰਸ਼ਪੂਰਣ ਬਿਤਾਉਣ ਨਾਲ ਬਾਹਰੋਂ ਆਏ ਲੋਕ ਜਦੋਂ ਸਥਾਈ ਤੌਰ 'ਤੇ ਇਥੇ ਵਸਣ ਲਗ ਗਏ ਤਾਂ ਆਪਸੀ ਆਦਾਨ-ਪ੍ਰਦਾਨ ਵਧਿਆ ਅਤੇ ਮੇਲ-ਮਿਲਾਪ ਵਿਚੋਂ ਨਵਾਂ ਸਭਿਆਚਾਰ ਜਨਮਿਆ।

ਫ਼ਰੀਦ ਦੀ ਭਾਸ਼ਾ ਦੀ ਸ਼ਬਦਾਵਲੀ ਅਤੇ ਵਿਆਕਰਣ ਨੂੰ ਵੇਖ ਕੇ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੀ ਭਾਸ਼ਾ ਦਾ ਪਿੰਡਾ ਪੰਜਾਬੀ ਹੈ, ਪਰ ਅਰਬੀ-ਫ਼ਾਰਸੀ ਦਾ ਅਸਰ ਵੀ ਵਿਦਮਾਨ ਹੈ। ਸ਼ਬਦਾਵਲੀ ਤਾਂ ਬਾਹਰਲੀ ਵਰਤ ਲਈ ਗਈ, ਪਰ ਵਿਆਕਰਣ ਦੇਸੀ ਹੀ ਰਿਹਾ। ਕਿਉਂ ? ਇਸ ਲਈ ਕਿ ਬਾਹਰੋਂ ਆਏ ਮੁਸਲਮਾਨ ਲੋਕ ਜਦੋਂ ਆਪਣੀਆਂ ਸਭਿਆਚਾਰਿਕ ਪਰੰਪਰਾਵਾਂ ਸਹਿਤ ਪੰਜਾਬ ਵਿਚ ਵਸਣ ਲਗ ਗਏ ਤਾਂ ਉਨ੍ਹਾਂ ਨੇ ਆਪਣੀ ਗ੍ਰਿਹਸਥੀ ਚਲਾਉਣ ਲਈ ਇਥੋਂ ਦੀਆਂ ਔਰਤਾਂ ਨੂੰ ਵਰਤਿਆ। ਉਨ੍ਹਾਂ ਤੋਂ ਪੈਦਾ ਹੋਈ ਨਵੀਂ ਪੀੜ੍ਹੀ ਨੇ ਬੋਲੀ ਤਾਂ ਦੇਸੀ ਮਾਂਵਾਂ ਤੋਂ ਸਿਖੀ, ਕਿਉਂਕਿ ਜੰਗਾਂ ਯੁੱਧਾਂ ਵਿਚ ਰੁਝੇ ਰਹਿਣ ਕਾਰਣ ਉਨ੍ਹਾਂ ਨੂੰ ਵਿਦੇਸ਼ੀ ਬਾਪੂਆਂ ਦਾ ਸੰਪਰਕ ਘਟ ਹੀ ਮਿਲਦਾ। ਜੋ ਮਿਲਿਆ ਅਤੇ ਜਦੋਂ ਮਿਲਿਆ, ਉਸ ਨਾਲ ਉਨ੍ਹਾਂ ਦੀ ਭਾਸ਼ਾ ਦਾ ਕੇਵਲ ਸ਼ਬਦ-ਭੰਡਾਰ ਵਧਿਆ ਕਿਉਂਕਿ ਅਧਿਕਾਂਸ਼ ਸ਼ਬਦਾਵਲੀ ਦੇ ਸਮਾਨਾਰਥਕ ਸ਼ਬਦ ਦੇਸੀ ਭਾਸ਼ਾ ਵਿਚ ਮੌਜੂਦ ਨਹੀਂ ਸਨ, ਪਰ ਭਾਸ਼ਾ ਦਾ ਪਿੰਡਾ ਮੂਲ ਵਾਲਾ ਹੀ ਰਿਹਾ। ਇਸ ਤਰ੍ਹਾਂ ਦੋਹਾਂ ਸਭਿਆਚਾਰਾਂ ਦੇ ਮੇਲ ਨਾਲ ਹੋਂਦ ਵਿਚ ਆਈ ਪੰਜਾਬੀ ਭਾਸ਼ਾ ਉਤੇ ਕੇਵਲ ਅਰਬੀ- ਫ਼ਾਰਸੀ ਦੀ ਸ਼ਬਦਾਵਲੀ ਦਾ ਪ੍ਰਭਾਵ ਮਿਲਦਾ ਹੈ, ਕਿਤੇ ਕਿਤੇ ਸਮਾਂ ਪਾ ਕੇ ਭਾਸ਼ਾਗਤ ਸੋਹਜ ਦੇ ਤੱਤ੍ਹਾਂ (ਅਖਾਣ, ਮੁਹਾਵਰੇ ਅਤੇ ਕਹਿਣ ਦੇ ਅੰਦਾਜ਼) ਦੀ ਹੋਂਦ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਮੁਸਲਮਾਨੀ ਭਾਸ਼ਾ ਅਤੇ ਸਭਿਆਚਾਰ ਦਾ ਪ੍ਰਭਾਵ ਇਸ ਲਈ ਵੀ ਅਧਿਕ ਹੋਇਆ ਕਿਉਂਕਿ ਮੁਸਲਮਾਨ ਲੋਕ ਸ਼ਹਿਰਾਂ ਤਕ ਹੀ ਸੀਮਿਤ ਨ ਰਹੇ, ਪਿੰਡਾਂ ਵਿਚ ਵੀ ਉਨ੍ਹਾਂ ਨੇ ਆਪਣੇ ਠਿਕਾਣੇ ਬਣਾਏ ਅਤੇ ਜਨਤਾ ਨਾਲ ਸੰਪਰਕ ਕਾਇਮ ਕੀਤਾ। ਇਸ ਤੋਂ ਇਲਾਵਾ ਸੂਫ਼ੀ ਸਾਧਕਾਂ ਨੇ ਵੀ ਆਪਣੇ ਮਤ ਦਾ ਪ੍ਰਚਾਰ ਦੇਸੀ ਭਾਸ਼ਾਵਾਂ ਰਾਹੀਂ ਸਮਾਜਿਕ ਅਤੇ ਮਾਨਸਿਕ ਤੌਰ 'ਤੇ ਸਤਾਏ ਹੋਏ ਲੋਕਾਂ ਵਿਚ ਕੀਤਾ ਅਤੇ ਉਨ੍ਹਾਂ ਦੇ ਹੀਣ-ਭਾਵ ਵਾਲੇ ਜ਼ਖ਼ਮਾਂ ਉਤੇ ਮਲਹਮ ਲਗਾਈ। ਮੁਸਲਮਾਨਾਂ ਤੋਂ ਬਾਦ ਅੰਗ੍ਰੇਜ਼ਾਂ ਨੇ ਵੀ ਭਾਰਤੀ ਸੰਸਕ੍ਰਿਤੀ ਅਤੇ ਭਾਸ਼ਾ ਉਤੇ ਆਪਣਾ ਕਾਫ਼ੀ ਪ੍ਰਭਾਵ ਪਾਇਆ, ਪਰ ਇਹ ਪ੍ਰਭਾਵ ਇਤਨਾ ਸਥਾਈ ਨਹੀਂ ਜਿਤਨਾ ਮੁਸਲਮਾਨਾਂ ਦਾ ਸੀ ਕਿਉਂਕਿ ਇਕ ਤਾਂ ਅੰਗ੍ਰੇਜ਼ਾਂ ਨੇ ਇਸ ਦੇਸ਼ ਉਤੇ ਮੁਸਲਮਾਨਾਂ ਤੋਂ ਬਹੁਤ ਘਟ ਸਮੇਂ ਤਕ ਰਾਜ ਕੀਤਾ। ਦੂਜੇ, ਉਨ੍ਹਾਂ ਨੇ ਭਾਰਤ ਨੂੰ ਆਪਣਾ ਸਥਾਈ ਘਰ ਨਹੀਂ ਬਣਾਇਆ, ਬਸ ਹਾਕਮ ਹੀ ਰਹੇ। ਤੀਜੇ, ਉਨ੍ਹਾਂ ਦੀਆਂ ਕਾਰਗੁਜ਼ਾਰੀਆਂ ਅਧਿਕਤਰ ਸ਼ਹਿਰਾਂ ਅਤੇ ਕਸਬਿਆਂ ਤਕ ਸੀਮਿਤ ਰਹੀਆਂ, ਲੋਕਾਂ ਦੇ ਹਿਰਦੇ ਵਿਚ ਉਤਰਨ ਦਾ ਉਨ੍ਹਾਂ ਨੇ ਯਤਨ ਨਹੀਂ

 

ਕੀਤਾ। ਇਸ ਤੋਂ ਸਪੱਸ਼ਟ ਹੈ ਕਿ ਦਸਵੀਂ ਸਦੀ ਤੋਂ ਬਾਦ ਭਾਰਤ ਅਤੇ ਖ਼ਾਸ ਕਰ ਪੰਜਾਬ ਉਤੇ ਮੁਸਲਮਾਨੀ ਸਭਿਆਚਾਰ ਅਤੇ ਅੰਗ੍ਰੇਜ਼ੀ ਸਭਿਆਚਾਰ ਨੇ ਆਪਣੀ ਧਾਕ ਜਮਾਈ।

ਮੁਸਲਮਾਨੀ ਸਭਿਆਚਾਰ ਦੇ ਮੇਲ ਤੋਂ ਪੈਦਾ ਹੋਏ ਪੰਜਾਬੀ ਸਾਹਿਤ ਦੀ ਨੁਹਾਰ 19ਵੀਂ ਸਦੀ ਦੇ ਅੱਧ ਤਕ ਸਾਫ਼ ਪਛਾਣੀ ਜਾ ਸਕਦੀ ਹੈ ਅਤੇ ਉਸ ਤੋਂ ਬਾਦ ਅੰਗ੍ਰੇਜ਼ੀ ਸਭਿਆਚਾਰ ਦਾ ਪਿਆ ਪ੍ਰਭਾਵ ਚਿੰਤਨ ਅਤੇ ਰੂਪਾਕਾਰ ਦੋਹਾਂ ਪੱਖਾਂ ਤੋਂ ਸਪੱਸ਼ਟ ਦ੍ਰਿਸ਼ਟੀਗੋਚਰ ਹੁੰਦਾ ਹੈ। ਇਨ੍ਹਾਂ ਦੋਹਾਂ ਤੋਂ ਇਲਾਵਾ ਸਿੱਖ ਭਗਤੀ ਲਹਿਰ ਨੇ ਵੀ ਪੰਜਾਬੀ ਸਾਹਿਤ ਨੂੰ ਬਹੁਤ ਅਧਿਕ ਪ੍ਰਭਾਵਿਤ ਕੀਤਾ। ਦੇਸੀ ਲਹਿਰ ਹੋਣ ਦੇ ਬਾਵਜੂਦ ਵੀ ਇਸ ਨੇ ਸਾਰੇ ਪੰਜਾਬੀ ਸਭਿਆਚਾਰ ਅਤੇ ਪੰਜਾਬੀ ਸਾਹਿਤ ਨੂੰ ਬਦਲ ਦਿੱਤਾ। ਇਸ ਦੇ ਸਾਹਮਣੇ ਮੁਸਲਮਾਨੀ ਸਭਿਆਚਾਰ ਵੀ ਬੇਬਸ ਸੀ। ਪੁਰਾਤਨ ਪੰਜਾਬੀ ਸਾਹਿਤ ਦੇ ਅੱਧੋਂ ਤੋਂ ਵਧ ਹਿੱਸੇ ਵਿਚ ਸਿੱਖ ਭਗਤੀ ਲਹਿਰ ਦੇ ਸਪੱਸ਼ਟ ਨਕਸ਼ ਵੇਖੇ ਜਾ ਸਕਦੇ ਹਨ।

ਅੰਗ੍ਰੇਜ਼ਾਂ ਦੇ ਪੰਜਾਬ ਵਿਚ ਪ੍ਰਵੇਸ਼ ਕਰਨ ਤਕ ਪੰਜਾਬੀ ਭਾਸ਼ਾ ਵਿਚ ਹਿੰਦੂ, ਮੁਸਲਮਾਨ ਅਤੇ ਸਿੱਖ ਸਾਰੇ ਆਪਣੀਆਂ ਰਚਨਾਵਾਂ ਕਰਦੇ ਸਨ ਅਤੇ ਇਹ ਸਭ ਦੇ ਸਾਂਝੀ ਭਾਸ਼ਾ ਸੀ ਪਰ ਅੰਗ੍ਰੇਜ਼ ਮਿਸ਼ਨਰੀਆਂ ਦੇ ਆਉਣ ਨਾਲ ਈਸਾਈ ਮਤ ਦਾ ਪ੍ਰਚਾਰ ਸ਼ੁਰੂ ਹੋ ਗਿਆ। ਵਿਜੇਤਾ ਸਰਕਾਰ ਦਾ ਧਰਮ ਹੋਣ ਕਰਕੇ ਇਸ ਨੂੰ ਰੋਕਣ ਦੀ ਹਿੰਮਤ ਵੀ ਘਟ ਲੋਕਾਂ ਵਿਚ ਸੀ। ਸਾਰੇ ਧਰਮਾਂ ਤੋਂ ਲੋਗ ਈਸਾਈ ਧਰਮ ਵਲ ਰੁਚਿਤ ਹੋਣ ਲਗੇ। ਇਸ ਬਿਰਤੀ ਨੂੰ ਠਲ੍ਹ ਪਾਉਣ ਲਈ ਸਭ ਧਰਮਾਂ ਵਾਲਿਆਂ ਨੇ ਆਪਣੇ ਆਪਣੇ ਢੰਗ ਨਾਲ ਪ੍ਰਚਾਰ ਸ਼ੁਰੂ ਕੀਤਾ। ਇਸ ਪ੍ਰਚਾਰ ਲਈ ਮੁਸਲਮਾਨਾਂ ਨੇ ਉਰਦੂ ਭਾਸ਼ਾ ਨੂੰ ਅਪਣਾਇਆ, ਹਿੰਦੂਆਂ ਨੇ ਹਿੰਦੀ ਨੂੰ ਆਪਣੇ ਪ੍ਰਚਾਰ ਦਾ ਮਾਧਿਅਮ ਬਣਾਇਆ। ਰਹਿ ਗਈ ਪੰਜਾਬੀ, ਉਸ ਨੂੰ ਸਿੱਖਾਂ ਨੇ ਅਪਣਾ ਲਿਆ। ਇਹ ਪ੍ਰਚਾਰ ਮੁਹਿੰਮ ਜਿਥੇ ਈਸਾਈ ਮਤ ਦੇ ਵਿਰੁੱਧ ਸੀ, ਉਥੇ ਅੰਗ੍ਰੇਜ਼ ਸਰਕਾਰ ਦੀ ਚਾਲ ਵਿਚ ਫਸ ਕੇ, ਇਨ੍ਹਾਂ ਤਿੰਨਾਂ ਧਰਮਾਂ ਵਾਲਿਆਂ ਨੇ ਆਪਸ ਵਿਚ ਵੀ ਸ਼ਾਬਦਿਕ ਜੰਗ ਛੇੜ ਦਿੱਤੀ। ਇਸ ਪਰਥਾਇ ਤਿੰਨਾਂ ਭਾਸ਼ਾਵਾਂ ਵਿਚ ਬਹੁਤ ਅਧਿਕ ਪ੍ਰਚਾਰਾਤਮਕ ਸਾਹਿਤ ਰਚਿਆ ਗਿਆ ਅਤੇ ਭਾਸ਼ਾਵਾਂ ਧਰਮ-ਚਕਰਾਂ ਵਿਚ ਘਿਰ ਗਈਆਂ। ਸਿੱਖ ਧਰਮ ਦੇ ਹਿੱਸੇ ਪੰਜਾਬੀ ਆਈ। ਇਸ ਤਰ੍ਹਾਂ ਸਿੱਖ ਧਰਮ ਅਤੇ ਪੰਜਾਬੀ ਦਾ ਅਨਿਖੜਵਾਂ ਸੰਬੰਧ ਸਥਾਪਿਤ ਹੋ ਗਿਆ। ਪੰਜਾਬੀ ਸਿੱਖਾਂ ਦੀ ਧਾਰਮਿਕ ਭਾਸ਼ਾ ਬਣ ਗਈ। ਇਸ ਧਾਰਣਾ ਨਾਲ ਆਜ਼ਾਦੀ ਤੋਂ ਬਾਦ ਪੰਜਾਬ ਦੇ ਸਿੱਖਾਂ ਅਤੇ ਹਿੰਦੂਆਂ ਵਿਚ ਤੜਫਕੇ ਪੈਦਾ ਹੋਣੇ ਸ਼ੁਰੂ ਹੋ ਗਏ। ਫਲਸਰੂਪ ਪੰਜਾਬੀ ਸੂਬਾ (ਵੇਖੋ) ਹੋਂਦ ਵਿਚ ਆਇਆ। ਪਰ ਸਚ ਇਹ ਹੈ ਕਿ ਪੰਜਾਬੀ ਨ ਸਿੱਖਾਂ ਦੀ, ਨ ਹਿੰਦੂਆਂ ਦੀ ਅਤੇ ਨ ਹੀ ਮੁਸਲਮਾਨਾਂ ਦੀ ਭਾਸ਼ਾ ਹੈ, ਸਗੋਂ ਉਨ੍ਹਾਂ ਸਾਰਿਆਂ ਦੀ ਸਾਂਝੀ ਭਾਸ਼ਾ ਹੈ ਜੋ ਪੰਜਾਬੀ ਬੋਲੇ ਜਾਣ ਵਾਲੇ ਖੇਤਰ ਵਿਚ ਰਹਿੰਦੇ ਹਨ, ਜਾਂ ਇਥੋਂ ਦੇ ਜਮ-ਪਲ ਹਨ। ਚਾਹੇ ਪੱਛਮੀ ਪੰਜਾਬ ਵਿਚ ਕਿਉਂ ਨ ਹੋਣ ਅਤੇ ਚਾਹੇ ਉਹ ਭਾਰਤ ਵਿਚ ਪੰਜਾਬ ਤੋਂ ਭਿੰਨ ਕਿਸੇ ਹੋਰ ਪ੍ਰਾਂਤ ਵਿਚ ਹੀ ਕਿਉਂ ਨ ਵਸਦੇ ਹੋਣ ਜਾਂ ਵਿਦੇਸ਼ਾਂ ਵਿਚ ਰਹਿੰਦੇ ਹੋਣ। ਹੁਣ ਇਸ ਪ੍ਰਕਾਰ ਦੀ ਚੇਤਨਾ ਵਿਕਸਿਤ ਹੋਣ ਲਗ ਗਈ ਹੈ ਅਤੇ ਗ਼ੈਰ-ਸਿੱਖ ਵੀ ਇਸ ਨੂੰ ਉਦਾਰਤਾ ਨਾਲ ਅਪਣਾ ਰਹੇ ਹਨ।

**ਪੰਜਾਬੀ ਯੂਨੀਵਰਸਿਟੀ** : ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਵਿਕਾਸ ਸੰਬੰਧੀ ਚਲਾਏ ਗਏ ਅੰਦੋਲਨਾਂ ਦੇ ਫਲਸਰੂਪ ਇਹ ਯੂਨੀਵਰਸਿਟੀ ਹੋਂਦ ਵਿਚ ਆਈ। ਸੰਸਾਰ ਵਿਚ ਵਖ ਵਖ ਯੂਨੀਵਰਸਿਟੀਆਂ ਧਰਮਾਂ, ਸ਼ਹਿਰਾਂ ਜਾਂ ਸੂਬਿਆਂ ਦੇ ਨਾਂ 'ਤੇ ਜਾਂ ਉਨ੍ਹਾਂ ਦੇ ਮੋਢੀਆਂ ਅਤੇ ਲੀਡਰਾਂ ਦੇ ਨਾਂ 'ਤੇ ਸਥਾਪਿਤ ਕੀਤੀਆ ਜਾਂਦੀਆਂ ਹਨ। ਪਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਇਜ਼ਰਾਈਲ ਦੀ ਹਿਬ੍ਰਿਊ ਯੂਨੀਵਰਸਿਟੀ ਤੋਂ ਬਾਦ ਵਿਸ਼ਵ ਦੀ ਦੂਜੀ ਯੂਨੀਵਰਸਿਟੀ ਹੈ ਜਿਸ ਦਾ ਨਾਂ ਭਾਸ਼ਾ ਦੇ ਨਾਂ 'ਤੇ ਰਖਿਆ ਗਿਆ ਹੈ। ਯੂਨੀਵਰਸਿਟੀ ਐਕਟ ਅਨੁਸਾਰ ਇਸ ਨੂੰ ਸਥਾਪਿਤ ਕਰਨ ਦਾ ਮੰਤਵ ਪੰਜਾਬੀ ਭਾਸ਼ਾ ਦਾ ਸਰਬ ਪੱਖੀ ਵਿਕਾਸ ਕਰਨਾ ਹੈ। ਇਸ ਸੰਬੰਧ ਵਿਚ ਐਕਟ ਦੀਆਂ ਹੇਠਾਂ ਲਿਖੀਆਂ ਦੋ ਧਾਰਾਵਾਂ ਵਿਸ਼ੇਸ਼ ਧਿਆਨਯੋਗ ਹਨ :

ਧਾਰਾ 4(2) "ਪੰਜਾਬੀ ਅਧਿਐਨ ਨੂੰ ਤਰੱਕੀ ਦੇਣਾ, ਪੰਜਾਬੀ ਸਾਹਿਤ ਦੀ ਖੋਜ ਲਈ ਵਿਵਸਥਾ ਕਰਨਾ, ਪੰਜਾਬੀ ਭਾਸ਼ਾ ਦੇ ਵਿਕਾਸ ਲਈ ਉਪਾਅ ਕਰਨੇ ਅਤੇ ਜਿਤਨੇ ਵਿਸ਼ਿਆਂ ਲਈ ਵੀ ਸੰਭਵ ਹੋ ਸਕੇ, ਇਸ ਨੂੰ ਪ੍ਰਗਤੀਸ਼ੀਲ ਰੂਪ ਵਿਚ ਸਿੱਖਿਆ-ਦੀਖਿਆ ਅਤੇ ਪ੍ਰੀਖਿਆ ਦੇ ਮਾਧਿਅਮ ਵਜੋਂ ਅਪਨਾਉਣਾ।"

ਧਾਰਾ 4(16) : "ਪੰਜਾਬੀ ਭਾਸ਼ਾ ਜਾਂ ਹੋਰ ਭਾਸ਼ਾਵਾਂ

ਵਿਚ ਕਿਤਾਬਾਂ, ਜਰਨਲ, ਰਸਾਲੇ ਅਤੇ ਹੋਰ ਸਾਮਗ੍ਰੀ ਤਿਆਰ ਕਰਨਾ, ਉਨ੍ਹਾਂ ਦਾ ਅਨੁਵਾਦ ਅਤੇ ਪ੍ਰਕਾਸ਼ਨ ਕਰਨਾ ਅਤੇ ਅਜਿਹੀਆਂ ਕਿਤਾਬਾਂ, ਜਨਰਲ, ਰਸਾਲੇ ਅਤੇ ਹੋਰ ਸਾਮਗ੍ਰੀ ਤਿਆਰ ਕਰਨਾ, ਉਨ੍ਹਾਂ ਦੇ ਅਨੁਵਾਦ ਅਤੇ ਪ੍ਰਕਾਸ਼ਨ ਵਿਚ ਹੋਰ ਸੰਸਥਾਵਾਂ ਅਤੇ ਵਿਅਕਤੀਆਂ ਦੀ ਸਹਾਇਤਾ ਕਰਨਾ।"

ਇਨ੍ਹਾਂ ਮੰਤਵਾਂ ਦੀ ਪੂਰਤੀ ਲਈ 5 ਅਗਸਤ 1960 ਈ. ਨੂੰ ਪੰਜਾਬ ਸਰਕਾਰ ਨੇ ਇਕ 13 ਮੈਂਬਰੀ ਕਮਿਸ਼ਨ ਮਹਾਰਾਜਾ ਯਾਦਵਿੰਦਰ ਸਿੰਘ ਦੀ ਚੇਅਰਮੈਨਸ਼ਿਪ ਅਧੀਨ ਕਾਇਮ ਕੀਤਾ। ਇਸ ਕਮਿਸ਼ਨ ਦਾ ਮੁਖ ਕੰਮ ਯੂਨੀਵਰਸਿਟੀ ਦਾ ਕਾਰਜ-ਖੇਤਰ, ਮੰਤਵ, ਪੰਜਾਬੀ ਭਾਸ਼ਾ ਦੇ ਵਿਕਾਸ ਅਤੇ ਮਾਧਿਅਮ ਨੂੰ ਲਾਗੂ ਕਰਨ ਲਈ ਰੂਪ-ਰੇਖਾ ਅਤੇ ਸੀਮਾ ਨਿਸ਼ਚਿਤ ਕਰਨਾ ਅਤੇ ਯੂਨੀਵਰਸਿਟੀ ਦੀ ਸਥਾਪਨਾ ਲਈ ਆਰਥਿਕ ਮਸਲਿਆਂ ਨੂੰ ਹਲ ਕਰਨਾ ਸੀ। ਇਸ ਕਮਿਸ਼ਨ ਨੇ 13 ਫਰਵਰੀ 1961 ਈ. ਨੂੰ ਆਪਣੀ ਰਿਪੋਰਟ ਪੇਸ਼ ਕੀਤੀ ਜਿਸ ਦੇ ਆਧਾਰ 'ਤੇ ਪੰਜਾਬ ਸਰਕਾਰ ਦੁਆਰਾ ਪੰਜਾਬੀ ਯੂਨੀਵਰਸਿਟੀ ਐਕਟ ਪਾਸ ਕੀਤਾ ਗਿਆ। ਇਸ ਐਕਟ ਨੂੰ 30 ਅਪ੍ਰੈਲ 1962 ਈ. ਨੂੰ ਲਾਗੂ ਕੀਤਾ ਗਿਆ ਅਤੇ ਯੂਨੀਵਰਸਿਟੀ ਬਣਾਉਣ ਲਈ ਥਾਂ ਵਾਸਤੇ ਪਟਿਆਲਾ ਸ਼ਹਿਰ ਨੂੰ ਚੁਣਿਆ ਗਿਆ। 24 ਜੂਨ 1962 ਈ. ਨੂੰ ਰਾਜਿੰਦਰਾ ਜਿਮਖ਼ਾਨਾ ਮੈਦਾਨ ਵਿਚ ਪੰਜਾਬੀ ਯੂਨੀਵਰਸਿਟੀ ਦਾ ਉਦਘਾਟਨੀ ਸਮਾਰੋਹ ਰਾਸ਼ਟਰਪਤੀ ਡਾ. ਸਰਵਪਲੀ ਰਾਧਾਕ੍ਰਿਸ਼ਨਨ ਦੁਆਰਾ ਕੀਤਾ ਗਿਆ। ਗਵਰਨਰ ਪੰਜਾਬ ਅਤੇ ਯੂਨੀਵਰਸਿਟੀ ਦੇ ਚਾਂਸਲਰ ਸ੍ਰੀ ਐਨ.ਵੀ.ਗਾਡਗਿਲ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਕਿਹਾ ਕਿ ਯੂਨੀਵਰਸਿਟੀ ਦਾ ਮੁੱਖ ਮੰਤਵ ਹੋਰ ਵਿਦਵਾਨ ਅਤੇ ਭੱਦਰ ਪੁਰਸ਼ ਪੈਦਾ ਕਰਨਾ ਨਹੀਂ, ਸਗੋਂ ਸੰਤੁਲਨ ਮਨ ਵਾਲੇ ਸ਼ਹਿਰੀ ਪੈਦਾ ਕਰਨੇ ਹਨ ਜੋ ਸਮਾਜ ਨੂੰ ਪੇਸ਼ ਆਉਂਦੀਆਂ ਸਭ ਸਮਸਿਆਵਾਂ ਪ੍ਰਤਿ ਸਹੀ ਦ੍ਰਿਸ਼ਟੀਕੋਣ ਦਾ ਵਿਕਾਸ ਕਰ ਸਕਣ। ਉਦੋਂ ਦੇ ਮੁੱਖ ਮੰਤਰੀ ਪੰਜਾਬ ਸ੍ਰ. ਪ੍ਰਤਾਪ ਸਿੰਘ ਕੈਰੋਂ ਨੇ ਆਪਣੇ ਭਾਸ਼ਣ ਵਿਚ ਕਿਹਾ— "ਮਾਣਯੋਗ ਰਾਸ਼ਟਰਪਤੀ ਜੀ, ਪੰਜਾਬੀ ਬੋਲੀ ਬੜੇ ਝੱਖੜਾਂ, ਤੂਫ਼ਾਨਾਂ ਤੇ ਮੁਸੀਬਤਾਂ ਵਿਚੋਂ ਨਿਕਲੀ ਹੈ। ਇਸ ਨੇ ਤਲਵਾਰਾਂ, ਖੰਡਿਆਂ, ਤੀਰਾਂ ਤੇ ਨੇਜ਼ਿਆਂ ਦੇ ਗੀਤ ਗਾਏ ਨੇ। ਜੰਗਲਾਂ, ਬੇਲਿਆਂ ਤੇ ਮਾਰੂਥਲਾਂ ਵਿਚ ਰੁਮਾਂਸਕ ਢੋਲੇ ਗਾਏ ਹਨ। ਇਸ ਨੇ ਸੂਰਮਿਆਂ, ਯੋਧਿਆਂ ਤੇ ਸ਼ਹੀਦਾਂ ਦੀਆਂ ਅਣਖੀ ਵਾਰਾਂ ਦੀਆਂ ਗੂੰਜਾਂ ਪਾਈਆਂ ਨੇ ਤੇ ਇਸ ਬੋਲੀ ਨੇ ਭਗਤ ਬਾਣੀ, ਗੁਰੂ ਬਾਣੀ ਤੇ ਪ੍ਰਭੂ ਭਗਤੀ ਦਾ ਰਾਗ ਵੀ ਅਲਾਪਿਆ ਹੈ। ਅਜ ਇਹ ਗਿਆਨ ਮੰਦਰ ਅਰਥਾਤ ਯੂਨੀਵਰਸਿਟੀ ਵਿਚ ਆ ਬਿਰਾਜੀ ਹੈ। ਇਹ ਯੂਨੀਵਰਸਿਟੀ ਕੇਂਦਰੀ ਸਰਕਾਰ ਦੇ ਕਾਇਮ ਕੀਤੇ ਅਸੂਲਾਂ 'ਤੇ ਚਲੇਗੀ। ਹਿੰਦੂ-ਸਿੱਖ ਏਕਤਾ ਇਸ ਦਾ ਮੁੱਖ ਮੰਤਵ ਹੈ। ਮੈਂ ਅਜ ਦੇ ਇਤਿਹਾਸਿਕ ਦਿਨ 'ਤੇ ਕੁੱਲ ਪੰਜਾਬੀਆਂ ਨੂੰ ਹਾਰਦਿਕ ਵਧਾਈ ਦਿੰਦਾ ਹਾਂ।"

ਯੂਨੀਵਰਸਿਟੀ ਦੇ ਆਰੰਭ ਵੇਲੇ ਆਰਟਸ ਅਤੇ ਸਮਾਜ ਵਿਗਿਆਨ ਦੀਆਂ 7 ਫੈਕਲਟੀਜ਼ ਕ੍ਰਮਵਾਰ ਵਿਗਿਆਨ, ਵਣਜ ਪ੍ਰਬੰਧ ਅਤੇ ਵਪਾਰ, ਭਾਸ਼ਾਵਾਂ, ਸਿੱਖਿਆ, ਡਾਕਟਰੀ ਅਤੇ ਤਕਨਾਲੋਜੀ ਸਨ। ਪੋਸਟ ਗਰੈਜੂਏਟ ਪੱਧਰ 'ਤੇ ਅੰਗ੍ਰੇਜ਼ੀ, ਪੰਜਾਬੀ, ਅਰਥ ਸ਼ਾਸਤ੍ਰ, ਭੌਤਿਕ ਵਿਗਿਆਨ, ਗਣਿਤ, ਦੋ ਗ਼ੈਰ ਅਧਿਆਪਕ ਵਿਭਾਗ—ਪੰਜਾਬ ਇਤਿਹਾਸ ਅਧਿਐਨ ਅਤੇ ਅਨੁਵਾਦ ਵਿਭਾਗ— ਸਥਾਪਿਤ ਕੀਤੇ ਗਏ। ਯੂਨੀਵਰਸਿਟੀ ਦੇ ਅਧਿਕਾਰ ਖੇਤਰ ਵਿਚ 3 ਆਰਟਸ ਅਤੇ 6 ਵਿਵਸਾਇਕ ਕਾਲਜ ਸਨ। ਡਾ. ਭਾਈ ਜੋਧ ਸਿੰਘ ਨੂੰ ਇਸ ਦਾ ਵਾਈਸ-ਚਾਂਸਲਰ ਅਤੇ ਪ੍ਰੋ. ਹਰਬੰਸ ਸਿੰਘ ਨੂੰ ਰਜਿਸਟ੍ਰਾਰ ਨਿਯੁਕਤ ਕੀਤਾ ਗਿਆ।

ਯੂਨੀਵਰਸਿਟੀ ਸਥਾਪਿਤ ਕਰਨ ਲਈ ਮੌਜੂਦਾ ਥਾਂ ਮਹਾਰਾਜਾ ਪਟਿਆਲਾ ਦੀ ਅਗਵਾਈ ਅਧੀਨ ਸਥਾਪਿਤ ਕਮੇਟੀ ਦੀ ਰਿਪੋਰਟ ਦੇ ਆਧਾਰ 'ਤੇ 27 ਮਾਰਚ 1963 ਨੂੰ ਚੁਣੀ ਗਈ। ਮੌਜੂਦਾ ਕੈਂਪਸ ਦੀ ਉਸਾਰੀ 29 ਫਰਵਰੀ 1964 ਈ. ਨੂੰ ਸ਼ੁਰੂ ਕਰਨ ਉਪਰੰਤ 21 ਜੁਲਾਈ 1965 ਈ. ਨੂੰ ਵਾਈਸ ਚਾਂਸਲਰ ਕ੍ਰਿਪਾਲ ਸਿੰਘ ਨਾਰੰਗ ਨੇ ਅਕਾਦਮਿਕ ਸਰਗਰਮੀਆਂ ਦੀ ਸ਼ੁਰੂਆਤ ਹੋਸਟਲ ਨੰਬਰ 4 ਦੀ ਮੌਜੂਦਾ ਮੈੱਸ ਵਿਚ ਕੀਤੀ ਅਤੇ ਯੂਨੀਵਰਸਿਟੀ ਪਰਿਸਰ ਵਿਚ ਕੰਮ ਸ਼ੁਰੂ ਹੋ ਗਿਆ। ਯੂਨੀਵਰਸਿਟੀ ਦੀ ਸਥਾਪਨਾ ਦੇ ਮੁੱਖ ਉਦੇਸ਼ ਅਨੁਸਾਰ ਪੰਜਾਬੀ ਭਾਸ਼ਾ, ਸਭਿਆਚਾਰ ਅਤੇ ਸਾਹਿਤ ਦੇ ਵਿਕਾਸ ਲਈ ਸਿਖਿਆ ਦਾ ਮਾਧਿਅਮ ਸੈਨੇਟ ਰਾਹੀਂ ਪੰਜਾਬੀ ਨੂੰ ਬਣਾਇਆ ਗਿਆ। ਪਹਿਲਾਂ ਇਸ ਯੂਨੀਵਰਸਿਟੀ ਦਾ ਸਰੂਪ 'ਰੈਜ਼ੀਡੈਨਸ਼ਲ' ਵਾਲਾ ਸੀ, ਪਰ ਬਾਦ ਵਿਚ ਇਸ ਨਾਲ ਮਾਲਵਾ ਖੇਤਰ ਦੇ ਬਹੁਤ ਸਾਰੇ ਕਾਲਜ ਸੰਬੰਧਿਤ ਕਰ ਦਿੱਤੇ ਗਏ। ਸਮੇਂ ਦੀ ਚਾਲ ਅਨੁਸਾਰ ਪੰਜਾਬੀ ਯੂਨੀਵਰਸਿਟੀ ਅਧੀਨ ਹੁਣ 71 ਕਾਲਜ, ਤਲਵੰਡੀ ਸਾਬੋ,

ਬਠਿੰਡਾ, ਮਲੇਰਕੋਟਲਾ ਆਦਿ ਥਾਂਵਾਂ 'ਤੇ ਰਿਜਨਲ ਸੈਂਟਰ, ਡਾ. ਨੋਰਾ ਰਿਚਰਡ ਦੀ ਯਾਦ ਨੂੰ ਸਮਰਪਿਤ ਅੰਦਰੇਟਾ ਸੈਂਟਰ, ਦੇਹਰਾਦੂਨ ਵਿਖੇ ਸਿੱਖ ਧਰਮ ਦੇ ਵਿਕਾਸ ਲਈ ਸੈਂਟਰ ਅਤੇ ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਾਜੈਕਟ, ਵਿਦੇਸ਼ਾਂ ਵਿਚ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਇਸਪੇਨੋਲਾ, ਨਿਊਯਾਰਕ (ਅਮਰੀਕਾ) ਅਤੇ ਕੁਵੈਤ ਵਿਖੇ ਸੈਂਟਰ ਸਥਾਪਿਤ ਹਨ।

ਪੰਜਾਬੀ ਯੂਨੀਵਰਸਿਟੀ ਦੀ ਲਾਇਬ੍ਰੇਰੀ ਅਹਿਮ ਸੰਸਥਾ ਹੈ ਜਿਸ ਵਿਚ ਅਧਿਆਪਨ ਅਤੇ ਖੋਜ ਦੀਆਂ ਭਿੰਨ ਭਿੰਨ ਗਤਿਵਿਧੀਆਂ ਚਲ ਰਹੀਆਂ ਹਨ। ਪੰਜਾਬੀ ਰੈਫਰੈਂਸ ਲਾਇਬ੍ਰੇਰੀ ਇਸ ਦਾ ਅਨਿਖੜਵਾਂ ਅੰਗ ਹੈ। ਅਮਰੀਕਾ ਦੀ ਹਾਰਵਰਡ ਯੂਨੀਵਰਸਿਟੀ ਤੋਂ ਬਾਦ ਇਹ ਸੰਸਾਰ ਦੀ ਦੂਜੀ ਯੂਨੀਵਰਸਿਟੀ ਹੈ ਜਿਥੇ ਸੰਸਾਰ ਦੇ ਪ੍ਰਮੁਖ ਧਰਮਾਂ—ਸਿੱਖ, ਇਸਲਾਮ, ਹਿੰਦੂਮਤ, ਬੋਧਮਤ ਅਤੇ ਈਸਾਈ ਮਤ—ਦੇ ਤੁਲਨਾਤਮਕ ਅਧਿਐਨ ਦਾ ਵਿਭਾਗ ਹੈ। ਇਸ ਵਿਭਾਗ ਦੀ ਸਭ ਤੋਂ ਮਹੱਤਵਪੂਰਣ ਦੇਣ Encylopaedia of Sikhism ਹੈ। ਪੰਜਾਬੀ ਦੇ ਵਿਕਾਸ ਲਈ ਇਸ ਯੂਨੀਵਰਸਿਟੀ ਵਿਚ 'ਪੰਜਾਬੀ ਭਾਸ਼ਾ ਵਿਕਾਸ ਵਿਭਾਗ' ਕਾਇਮ ਕੀਤਾ ਗਿਆ। ਇਸ ਵਿਭਾਗ ਵਲੋਂ ਮੌਲਿਕ ਅਤੇ ਅਨੁਵਾਦਿਕ ਸੈਂਕੜੇ ਪੁਸਤਕਾਂ ਛਾਪੀਆਂ ਗਈਆਂ ਹਨ। 'ਪੰਜਾਬੀ ਸਾਹਿਤ ਦਾ ਸਰੋਤ ਮੂਲਕ ਇਤਿਹਾਸ' ਇਸ ਵਿਭਾਗ ਦੀ ਮਹੱਤਵ-ਪੂਰਣ ਪ੍ਰਕਾਸ਼ਨਾ ਹੈ। ਪੰਜਾਬੀ ਸਾਹਿਤ ਅਧਿਐਨ ਵਿਭਾਗ ਦੁਆਰਾ ਪੰਜਾਬੀ ਦੇ ਵਿਕਾਸ ਲਈ ਅਨੇਕ ਯੋਜਨਾਵਾਂ ਉਤੇ ਕੰਮ ਕੀਤਾ ਜਾ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਸਥਾਪਨਾ ਕੀਤੀ ਗਈ ਸੀ ਜਿਸ ਵਲੋਂ 'ਆਦਿ ਗ੍ਰੰਥ: ਸ਼ਬਦ ਅਨੁਕ੍ਰਮਣਿਕਾ', 'ਗੁਰੂ ਗ੍ਰੰਥ ਵਿਸ਼ਵਕੋਸ਼', 'ਗੁਰੂ ਗ੍ਰੰਥ : ਸ਼ਬਦਾਰਥ ਕੋਸ਼', 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਆਦਿ ਹਵਾਲਾ ਗ੍ਰੰਥ ਪ੍ਰਕਾਸ਼ਿਤ ਹੋਏ ਹਨ।

ਯੂਨੀਵਰਸਿਟੀ ਦੁਆਰਾ 1966 ਵਿਚ ਸਥਾਪਿਤ ਪ੍ਰਕਾਸ਼ਨ ਬਿਊਰੋ ਹੁਣ ਤਕ 1500 ਪੁਸਤਕਾਂ ਪ੍ਰਕਾਸ਼ਿਤ ਕਰ ਚੁੱਕਾ ਹੈ। ਆਧੁਨਿਕ ਮੀਡੀਆ ਸੈਂਟਰ, ਅਜਾਇਬਘਰ, ਆਰਟ ਗੈਲਰੀ, ਪੰਜਾਬੀ ਭਵਨ, ਵਾਰਿਸ ਭਵਨ, ਯੂਨੀਵਰਸਿਟੀ ਦੇ ਪ੍ਰਮੁਖ ਸਭਿਆਚਾਰਿਕ ਕੇਂਦਰ ਹਨ।

ਖੇਡਾਂ ਦੇ ਖੇਤਰ 'ਚ ਯੂਨੀਵਰਸਿਟੀ ਕੋਲ ਵਿਸ਼ਾਲ ਜਿਮਨੇਜ਼ੀਅਮ ਅਤੇ ਇਨਡੋਰ ਖੇਡਾਂ ਲਈ ਵੱਡੇ ਹਾਲ ਤੋਂ ਇਲਾਵਾ 'ਵੈਲੋਡਰਮ' ਹੈ। ਸਾਇੰਸ ਫੈਕਲਟੀ ਦੇ ਮੈਂਬਰਾਂ ਨੇ ਯੂਨੀਵਰਸਿਟੀ ਦੇ ਮਾਧਿਅਮ ਪਰਿਵਰਤਨ ਵਿਚ ਮਹੱਤਵ-ਪੂਰਣ ਯੋਗਦਾਨ ਪਾਇਆ ਹੈ। ਪੰਜਾਬੀ ਯੂਨੀਵਰਸਿਟੀ ਦੇਸ਼ ਦੀ ਪਹਿਲੀ ਯੂਨੀਵਰਸਿਟੀ ਹੈ ਜਿਸ ਵਿਚ ਤਾਰਾ ਵਿਗਿਆਨ ਅਤੇ ਪੁਲਾੜ ਵਿਗਿਆਨ ਵਿਭਾਗ ਦੇ ਕੈਂਪਸ ਵਿਚ ਰਡਾਰ ਕੰਮ ਕਰ ਰਹੇ ਹਨ।

ਸੰਨ 1968 ਈ. ਵਿਚ ਸਥਾਪਿਤ ਕੀਤੇ ਗਏ ਪੱਤਰ ਵਿਹਾਰ ਸਿੱਖਿਆ ਵਿਭਾਗ ਵਿਚ ਖੇਤਰੀ ਭਾਸ਼ਾ ਨੂੰ ਸਿੱਖਿਆ ਦਾ ਮਾਧਿਅਮ ਬਣਾਇਆ ਗਿਆ ਹੈ। ਇਸ ਵਿਭਾਗ ਰਾਹੀਂ ਸੰਨ 1975 ਈ. ਤੋਂ ਅਜ ਤਕ ਫ਼ਾਰਸੀ, ਉਰਦੂ, ਜਰਮਨ, ਫਰੈਂਚ, ਚੀਨੀ, ਤਿੱਬਤੀ ਆਦਿ ਭਾਸ਼ਾਵਾਂ ਦੇ ਕੋਰਸ ਰੋਮਨ ਲਿਪੀ ਰਾਹੀਂ ਕਰਵਾਏ ਜਾਂਦੇ ਹਨ। ਪੱਤਰ ਵਿਹਾਰ ਵਿਭਾਗ ਵਿਚ ਹਰ ਸਾਲ 7 ਤੋਂ 10 ਹਜ਼ਾਰ ਤਕ ਵਿਦਿਆਰਥੀ ਦਾਖ਼ਲਾ ਲੈਂਦੇ ਹਨ। ਸਪੀਚ ਅਤੇ ਡਰਾਮੇ ਦੇ ਖੇਤਰ ਵਿਚ ਪੰਜਾਬੀ ਯੂਨੀਵਰਸਿਟੀ, ਉੱਤਰੀ ਭਾਰਤ ਦੀ ਪਹਿਲੀ ਯੂਨੀਵਰਸਿਟੀ ਹੈ ਜਿਥੇ ਸਪੀਚ ਅਤੇ ਡਰਾਮੇ ਦਾ ਵਿਭਾਗ ਖੋਲ੍ਹਿਆ ਗਿਆ ਹੈ। ਗੁਰਮਤਿ ਸੰਗੀਤ ਦੀ ਸਿਖਿਆ ਲਈ ਵੀ ਵਖਰਾ ਵਿਭਾਗ ਸਥਾਪਿਤ ਕੀਤਾ ਗਿਆ ਹੈ।

ਪੰਜਾਬੀ ਯੂਨੀਵਰਸਿਟੀ ਨੇ ਪੰਜਾਬ ਦੇ ਵਿਦਿਅਕ, ਸਭਿਆਚਾਰਿਕ ਅਤੇ ਸਾਹਿਤਿਕ ਖੇਤਰ ਵਿਚ ਨਵੀਂ ਸੇਧ ਦਿੱਤੀ ਹੈ। ਇਸ ਨੇ ਪੰਜਾਬੀ ਦੇ ਅਨੇਕਾਂ ਵਿਦਵਾਨਾਂ ਜਿਵੇਂ ਭਾਈ ਜੋਧ ਸਿੰਘ, ਪ੍ਰੋ. ਗੁਲਵੰਤ ਸਿੰਘ, ਡਾ. ਹਰਚਰਨ ਸਿੰਘ, ਡਾ. ਰਤਨ ਸਿੰਘ ਜੱਗੀ, ਡਾ. ਦਲੀਪ ਕੌਰ ਟਿਵਾਣਾ, ਗਿਆਨੀ ਲਾਲ ਸਿੰਘ, ਡਾ. ਅਤਰ ਸਿੰਘ ਆਦਿ ਤੋਂ ਸਹਿਯੋਗ ਹਾਸਲ ਕੀਤਾ ਹੈ। ਆਪਣੇ ਆਸ਼ੇ ਦੀ ਪੂਰਤੀ ਲਈ ਇਹ ਸੰਸਥਾ ਪੂਰੀ ਤਰ੍ਹਾਂ ਯਤਨਸ਼ੀਲ ਹੈ।

**ਪੰਜੋਖਰਾ ਸਾਹਿਬ, ਗੁਰਦੁਆਰਾ** : ਹਰਿਆਣਾ ਪ੍ਰਦੇਸ਼ ਦੇ ਅੰਬਾਲਾ ਜ਼ਿਲ੍ਹਾ ਨਗਰ ਤੋਂ 9 ਕਿ.ਮੀ. ਦੀ ਵਿਥ ਉਤੇ ਅੰਬਾਲਾ-ਨਾਰਾਇਣਗੜ੍ਹ ਸੜਕ ਉਤੇ ਸਥਿਤ ਇਕ ਗੁਰੂ-ਧਾਮ ਜਿਸ ਦਾ ਮੂਲ ਨਾਂ 'ਗੁਰਦੁਆਰਾ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ' ਹੈ, ਪਰ ਪੰਜਖੋਰਾ ਪਿੰਡ ਦੇ ਨਾਲ ਹੋਣ ਕਾਰਣ ਆਮ ਸ਼ਰਧਾਲੂ ਇਸ ਨੂੰ 'ਗੁਰਦੁਆਰਾ ਪੰਜਖੋਰਾ ਸਾਹਿਬ' ਕਹਿ ਦਿੰਦੇ ਹਨ। ਸਿੱਖ ਇਤਿਹਾਸ ਅਨੁਸਾਰ ਔਰੰਗਜ਼ੇਬ

ਬਾਦਸ਼ਾਹ ਨੇ ਰਾਜਾ ਜੈ ਸਿੰਘ ਦੇ ਇਕ ਦੂਤ ਪਰਸ ਰਾਮ ਨੂੰ ਭੇਜ ਕੇ ਗੁਰੂ ਜੀ ਨੂੰ ਦਿੱਲੀ ਸਦਿਆ। ਗੁਰੂ ਜੀ ਸੰਨ 1664 ਈ. ਵਿਚ ਬਸੰਤ ਪੰਚਮੀ ਵਾਲੇ ਦਿਨ ਕੀਰਤਪੁਰ ਤੋਂ ਦਿੱਲੀ ਵਲ ਚਲੇ। ਜਦੋਂ ਤਿੰਨ ਦਿਨਾਂ ਬਾਦ ਪੰਜੋਖਰਾ ਪਿੰਡ ਵਿਚ ਪਹੁੰਚੇ ਤਾਂ ਗੁਰੂ ਜੀ ਦੇ ਬਹੁਤ ਅਨੁਯਾਈ ਉਥੇ ਇਕੱਠੇ ਹੋ ਗਏ ਅਤੇ ਗੁਰੂ ਜੀ ਨਾਲ ਦਿੱਲੀ ਚਲਣ ਲਈ ਬੇਨਤੀਆਂ ਕਰਨ ਲਗੇ। ਗੁਰੂ ਜੀ ਨੇ ਉਥੇ ਇਕ ਲਕੀਰ ਖਿਚ ਕੇ ਸਿੱਖਾਂ ਨੂੰ ਉਸ ਤੋਂ ਉਰੇ ਰਹਿਣ ਲਈ ਆਦੇਸ਼ ਦਿੱਤਾ ਅਤੇ ਖ਼ੁਦ ਮਾਤਾ ਜੀ ਸਹਿਤ ਵੀਹ ਸਿੱਖਾਂ ਨੂੰ ਨਾਲ ਲੈ ਕੇ ਦਿੱਲੀ ਚਲੇ ਗਏ। ਗੁਰੂ ਜੀ ਨੇ ਉਥੇ ਇਕ ਛੋਟਾ ਜਿਹਾ ਝੰਡਾ (ਨਿਸ਼ਾਨ ਸਾਹਿਬ) ਗਡ ਕੇ ਸੇਵਕਾਂ ਨੂੰ ਤਾਕੀਦ ਕੀਤੀ ਕਿ ਇਥੇ ਆਉਣ ਵਾਲੇ ਯਾਤ੍ਰੀਆਂ ਲਈ 'ਗੁਰੂ ਕਾ ਲੰਗਰ' ਦੀ ਵਿਵਸਥਾ ਕੀਤੀ ਜਾਏ।

ਪੰਜੋਖਰਾ ਪਿੰਡ ਵਿਚ ਠਹਿਰ ਦੌਰਾਨ ਉਥੋਂ ਦੇ ਇਕ ਨਿਵਾਸੀ ਪੰਡਿਤ ਲਾਲ ਚੰਦ ਨੇ ਇਤਨੀ ਛੋਟੀ ਉਮਰ ਵਾਲੇ ਨੂੰ ਗੁਰੂ ਮੰਨਣੋ ਸੰਕੋਚ ਕੀਤਾ ਅਤੇ ਆਪਣੀ ਤਸੱਲੀ ਲਈ ਪਰੀਖਿਆ ਲੈਣ ਨਿਮਿਤ ਗੁਰੂ ਜੀ ਕੋਲ ਪਹੁੰਚ ਗਿਆ। ਉਸ ਨੇ ਗੁਰੂ ਜੀ ਨੂੰ 'ਭਗਵਦ ਗੀਤਾ' ਦੇ ਅਰਥ ਕਰਨ ਲਈ ਕਿਹਾ। ਗੁਰੂ ਜੀ ਨੇ ਕੋਲੋਂ ਲੰਘਦੇ ਛੱਜੂ ਨਾਂ ਦੇ ਇਕ ਅਨਪੜ੍ਹ ਝੀਉਰ ਨੂੰ ਆਪਣੇ ਪਾਸ ਬੁਲਾ ਕੇ ਉਸ ਦੇ ਸਿਰ ਉਤੇ ਆਪਣੀ ਛੱਟੀ ਰਖੀ ਅਤੇ 'ਭਗਵਦ ਗੀਤਾ' ਦੇ ਪੰਡਿਤ ਲਾਲ ਚੰਦ ਵਲੋਂ ਉਚਰੇ ਸ਼ਲੋਕਾਂ ਦਾ ਅਰਥ ਕਰਨ ਲਈ ਕਿਹਾ। ਛੱਜੂ ਨੇ ਇਕਦਮ ਅਰਥ ਕਰਨੇ ਸ਼ੁਰੂ ਕਰ ਦਿੱਤੇ। ਸਭ ਲੋਕ ਹੈਰਾਨ ਹੋ ਗਏ। ਪੰਡਿਤ ਵੀ ਗੁਰੂ ਜੀ ਦੀ ਦੈਵੀ ਸ਼ਕਤੀ ਨੂੰ ਵੇਖ ਕੇ ਚਰਣਾਂ ਉਤੇ ਡਿਗ ਪਿਆ ਅਤੇ ਆਪਣੀ ਭੁਲ ਬਖ਼ਸ਼ਾਉਣ ਲਈ ਬੇਨਤੀ ਕਰਨ ਲਗਾ। ਗੁਰੂ ਜੀ ਨੇ ਪੰਡਿਤ ਨੂੰ ਬਖ਼ਸ਼ ਦਿੱਤਾ।

ਜਿਸ ਸਥਾਨ ਉਤੇ ਗੁਰੂ ਜੀ ਠਹਿਰੇ ਸਨ, ਉਥੇ ਪਹਿਲਾਂ ਇਕ ਥੜ੍ਹਾ ਸਾਹਿਬ ਬਣਾਇਆ ਗਿਆ, ਫਿਰ ਉਥੇ ਮੰਜੀ ਸਾਹਿਬ ਸਥਾਪਿਤ ਕੀਤਾ ਗਿਆ। ਬਾਦ ਵਿਚ ਸਹਿਜੇ ਸਹਿਜੇ ਗੁਰੂ-ਧਾਮ ਦੀ ਵਿਸ਼ਾਲ ਇਮਾਰਤ ਬਣਦੀ ਗਈ। ਹੁਣ ਇਸ ਗੁਰੂ-ਧਾਮ ਦੇ ਪਰਿਸਰ ਵਿਚ ਇਕ ਸਰੋਵਰ ਅਤੇ 'ਗੁਰੂ ਕਾ ਲੰਗਰ' ਦੀ ਵੀ ਵੱਡੀ ਬਿਲਡਿੰਗ ਬਣੀ ਹੋਈ ਹੈ। ਹਰ ਐਤਵਾਰ ਇਥੇ ਹਜ਼ਾਰਾਂ ਸ਼ਰਧਾਲੂ ਦਰਸ਼ਨਾਂ ਲਈ ਆਉਂਦੇ ਹਨ। ਹਰ ਸਾਲ ਬਸੰਤ ਪੰਚਮੀ ਤੋਂ ਤਿੰਨ ਦਿਨ ਬਾਦ ਫਗਣ ਮਹੀਨੇ ਦੇ ਸ਼ੁਰੂ ਵਿਚ ਇਥੇ ਤਿੰਨ ਦਿਨਾਂ ਦਾ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਸੰਨ 1993 ਈ. ਵਿਚ ਇਸ ਗੁਰਦੁਆਰੇ ਦੀ ਕਮੇਟੀ ਨੇ 'ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਖ਼ਾਲਸਾ ਕਾਲਜ' ਦੀ ਸਥਾਪਨਾ ਕੀਤੀ, ਜੋ ਕੁਰੁਕਸ਼ੇਤ੍ਰ ਯੂਨੀਵਰਸਿਟੀ' ਨਾਲ ਸੰਬੰਧਿਤ ਹੈ।

**ਪੰਥ** : ਸੰਸਕ੍ਰਿਤ ਦੇ 'ਪਥ' ਸ਼ਬਦ ਤੋਂ ਬਣੇ 'ਪੰਥ' ਸ਼ਬਦ ਦੀ ਵਰਤੋਂ ਪੰਜਾਬੀ ਅਤੇ ਸਿੱਖ ਸਾਹਿਤ ਵਿਚ ਦੋ ਅਰਥਾਂ ਵਿਚ ਹੋਈ ਹੈ। ਇਕ, ਮਾਰਗ ਜਾਂ ਰਸਤੇ ਲਈ, ਅਤੇ ਦੂਜਾ, ਵਿਸ਼ੇਸ਼ ਧਾਰਮਿਕ ਸਮਾਜ ਲਈ। ਪ੍ਰਸਤੁਤ ਪ੍ਰਸੰਗ ਵਿਚ ਇਸ ਸ਼ਬਦ ਦਾ ਸੰਬੰਧ ਦੂਜੇ ਅਰਥ ਨਾਲ ਹੈ। ਇਸ ਸ਼ਬਦ ਦਾ ਪ੍ਰਯੋਗ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਅਤੇ ਬਾਦ ਹੁੰਦਾ ਰਿਹਾ ਹੈ। ਗੋਰਖ ਪੰਥ ਅਤੇ ਕਬੀਰ ਪੰਥ ਇਸੇ ਅਰਥ ਦੇ ਸੂਚਕ ਹਨ। ਗੁਰੂ ਨਾਨਕ ਦੇਵ ਜੀ ਦੇ ਅਨੁਯਾਈਆਂ ਲਈ ਖ਼ਾਲਸੇ ਦੀ ਸਿਰਜਨਾ ਤੋਂ ਪਹਿਲਾਂ 'ਨਾਨਕ ਪੰਥੀ' ਸ਼ਬਦ ਵਰਤਿਆ ਜਾਂਦਾ ਰਿਹਾ ਹੈ। ਭੱਟਾਂ ਦੇ ਸਵੈਯਾਂ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਚਾਰਿਤ ਮਤ ਨੂੰ 'ਉਤਮ ਪੰਥ' ਕਿਹਾ ਗਿਆ ਹੈ—*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ।* (ਗੁ.ਗ੍ਰੰ.1406)। ਇਥੇ 'ਪੰਥ' ਸ਼ਬਦ 'ਗੁਰ ਸੰਗਤਿ' ਸ਼ਬਦ ਦਾ ਪ੍ਰਯਾਯਵਾਚੀ ਸਿੱਧ ਹੁੰਦਾ ਹੈ। ਭਾਈ ਗੁਰਦਾਸ ਨੇ ਇਸ ਨੂੰ ਨਿਰਮਲ ਪੰਥ ਕਿਹਾ ਹੈ—*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ।* (1/45)। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਹਿੰਦੂ ਮਤ ਅਤੇ ਇਸਲਾਮ ਤੋਂ ਬਿਲਕੁਲ ਵਖਰਾ ਕਰਕੇ ਸੁਤੰਤਰ ਤੀਜਾ ਪੰਥ ਬਣਾ ਦਿੱਤਾ। ਭਾਈ ਗੁਰਦਾਸ ਸਿੰਘ ਦੀ ਵਾਰ ਅਨੁਸਾਰ *ਇਉਂ ਤੀਸਰ ਪੰਥ ਰਚਾਇਅਨ ਵਡ ਸੂਰ ਗਹੇਲਾ* (੧੬) ਅਤੇ ਅੰਮ੍ਰਿਤ ਸੰਚਾਰ ਦੁਆਰਾ 'ਸੰਗਤਿ' ਨੂੰ 'ਖ਼ਾਲਸਾ' ਘੋਸ਼ਿਤ ਕਰ ਦਿੱਤਾ—*ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ। ੧।* ਇਸ ਤਰ੍ਹਾਂ ਸਿੱਖ ਪੰਥ ਨੂੰ 'ਖ਼ਾਲਸਾ' ਕਿਹਾ ਜਾਣ ਲਗਿਆ।

ਮਿਸਲਾਂ ਦੇ ਯੁਗ ਵਿਚ ਸਿੱਖ ਪੰਥ ਨੂੰ 'ਸਰਬਤ ਖ਼ਾਲਸਾ' ਨਾਂ ਦਿੱਤਾ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਪੰਥ ਦੇ ਸਰੋਕਾਰਾਂ ਅਤੇ ਹਿਤਾਂ ਦੀ

ਜ਼ਿੰਮੇਵਾਰੀ ਮਹਾਰਾਜੇ ਨੇ ਖ਼ੁਦ ਸੰਭਾਲ ਲਈ। ਪਰ ਮਹਾਰਾਜੇ ਦੇ ਗੁਜ਼ਰਨ ਤੋਂ ਬਾਦ ਲਾਹੌਰ ਦਰਬਾਰ ਵਿਚ ਖ਼ਾਨਾਜੰਗੀ ਛਿੜ ਗਈ ਅਤੇ ਸ਼ਕਤੀ ਫ਼ੌਜ ਦੇ ਹੱਥ ਆ ਗਈ। ਉਦੋਂ ਲਾਹੌਰ ਦਰਬਾਰ ਦੀ ਫ਼ੌਜੀ ਪੰਚਾਇਤਾਂ ਵਲੋਂ 'ਖ਼ਾਲਸਾ ਪੰਥ' ਸ਼ਬਦ-ਜੁਟ ਵਰਤਿਆ ਜਾਣ ਲਗਿਆ। ਪੰਜਾਬ ਉਤੇ ਅੰਗ੍ਰੇਜ਼ਾਂ ਦੇ ਕਬਜ਼ੇ ਨਾਲ ਸਿੱਖ ਜੱਥੇਬੰਦੀ ਅਤੇ ਸਮਾਜਿਕ ਢਾਂਚਾ ਖੇਰੂੰ ਖੇਰੂੰ ਹੋ ਗਿਆ। ਉਸ ਸਥਿਤੀ ਨੂੰ ਸੁਧਾਰਨ ਲਈ ਪਹਿਲਾਂ ਨਿਰੰਕਾਰੀ, ਫਿਰ ਨਾਮਧਾਰੀ ਅਤੇ ਸਿੰਘ ਸਭਾ ਲਹਿਰਾਂ ਚਲੀਆਂ। ਕਾਲਾਂਤਰ ਵਿਚ ਕੁਝ ਦੀਵਾਨ ਬਣੇ ਅਤੇ ਆਖ਼ਿਰ 1902 ਈ. ਵਿਚ ਚੀਫ਼ ਖ਼ਾਲਸਾ ਦੀਵਾਨ ਦੀ ਸਥਾਪਨਾ ਹੋਈ। ਸੰਨ 1920 ਈ. ਵਿਚ ਕਾਇਮ ਹੋਏ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖੀ ਜਗਤ ਅੰਦਰ ਇਕ ਨਵੀਂ ਚੇਤਨਾ ਪੈਦਾ ਕੀਤੀ ਅਤੇ ਇਸ ਦੇ ਹੱਕਾਂ ਦੀ ਰਾਖੀ ਲਈ ਜੁਗਤਾਂ ਬਣਾਈਆਂ। ਇਸ ਦੌਰਾਨ 'ਖ਼ਾਲਸਾ ਪੰਥ' ਸ਼ਬਦ-ਜੁਟ ਦੀ ਥਾਂ ਕੇਵਲ 'ਪੰਥ' ਸ਼ਬਦ ਵਰਤਿਆ ਜਾਣ ਲਗਿਆ ਅਤੇ ਇਹੀ ਬਿਰਤੀ ਚਲੀ ਆ ਰਹੀ ਹੈ। ਇਸ ਤਰ੍ਹਾਂ ਹੁਣ 'ਪੰਥ' ਸ਼ਬਦ ਸਾਰੇ ਸਿੱਖ ਸਮਾਜ ਦਾ ਵਾਚਕ ਸ਼ਬਦ ਬਣ ਗਿਆ ਹੈ।

ਵਰਤਮਾਨ ਕਾਲ ਵਿਚ 'ਗੁਰੂ-ਗ੍ਰੰਥ ਅਤੇ ਗੁਰੂ-ਪੰਥ' ਇਕ ਨਵੀਂ ਉਕਤੀ ਵਰਤੀ ਜਾਣ ਲਗੀ ਹੈ। ਇਸ ਉਕਤੀ ਦੀਆਂ ਦੋ ਵਿਆਖਿਆਵਾਂ ਕੀਤੀਆਂ ਜਾਂਦੀਆਂ ਹਨ। ਇਕ ਅਨੁਸਾਰ 'ਗੁਰੂ-ਆਦੇਸ਼', ਗੁਰੂ-ਗ੍ਰੰਥ ਸਾਹਿਬ ਵਿਚ ਦਰਜ ਹੈ ਅਤੇ ਉਸ ਆਦੇਸ਼ ਨੂੰ ਲਾਗੂ ਕਰਨਾ ਜਾਂ ਉਸ ਨੂੰ ਕ੍ਰਿਆਸ਼ੀਲ ਬਣਾਉਣਾ 'ਗੁਰੂ-ਪੰਥ' ਦਾ ਕੰਮ ਹੈ, ਅਰਥਾਤ ਇਸ ਕੰਮ ਲਈ ਪੰਥ ਨੂੰ ਗੁਰਤਾ ਦਿੱਤੀ ਗਈ ਹੈ। ਦੂਜੀ ਅਨੁਸਾਰ ਸਿੱਖਾਂ ਦੀ ਅਧਿਆਤਮਿਕ ਸੇਧ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਅਤੇ ਸਿੱਖਾਂ ਨੂੰ ਦਰਪੇਸ਼ ਧਾਰਮਿਕ, ਸਮਾਜਿਕ, ਸਭਿਆਚਾਰਿਕ ਅਤੇ ਰਾਜਨੈਤਿਕ ਸਮਸਿਆਵਾਂ ਦਾ ਸਮਾਧਾਨ ਕਰਨ ਲਈ ਪੰਥ ਹੀ ਗੁਰੂ ਹੈ। ਗੰਭੀਰਤਾ ਨਾਲ ਵਿਚਾਰ ਕਰੀਏ ਤਾਂ ਇਨ੍ਹਾਂ ਦੋਹਾਂ ਵਿਆਖਿਆਵਾਂ ਦੇ ਸੂਤਰ ਇਕੋ ਮੁੱਦੇ ਨਾਲ ਜਾ ਜੁੜਦੇ ਹਨ। ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਗੁਰੂ ਦਾ ਸੂਖਮ ਰੂਪ ਹੈ ਅਤੇ ਗੁਰੂ-ਪੰਥ ਸਥੂਲ ਰੂਪ ਹੈ। ਸੂਖਮ ਰੂਪ ਦਾ ਵਿਵਹਾਰੀਕਰਣ ਸਥੂਲ ਰੂਪ ਵਿਚ ਹੁੰਦਾ ਹੈ। ਪੰਥ ਦੀਆਂ ਸਮਸਿਆਵਾਂ ਦਾ ਸਮਾਧਾਨ ਕਿਸੇ ਸਰਬ-ਸਵੀਕ੍ਰਿਤ ਸੰਸਥਾ ਵਲੋਂ ਹੋਣਾ ਚਾਹੀਦਾ ਹੈ। ਉਹ ਸੰਸਥਾ ਹੀ ਗੁਰੂ-ਪੰਥ ਦਾ ਪ੍ਰਤਿਨਿਧ ਰੂਪ ਹੈ। ਇਸ ਦੇ ਸਰੂਪ-ਨਿਰਧਾਰਣ ਬਾਰੇ ਮਤ- ਏਕਤਾ ਨਹੀਂ ਹੈ।

**ਪੰਥਕ ਪ੍ਰਤਿਨਿਧੀ ਬੋਰਡ** : ਪੰਥਕ ਹਿਤਾਂ ਲਈ ਸੰਘਰਸ਼ ਕਰਨ ਵਾਲਾ ਇਕ ਬੋਰਡ ਜਿਸ ਵਿਚ ਸਿੱਖ ਜਗਤ ਦੀਆਂ ਸਾਰੀਆਂ ਜੱਥੇਬੰਦੀਆਂ ਜਾਂ ਸੰਪ੍ਰਦਾਵਾਂ ਦੇ ਪ੍ਰਤਿਨਿਧੀ ਸ਼ਾਮਲ ਸਨ। ਦੂਜੀ ਵੱਡੀ ਜੰਗ ਦੇ ਖ਼ਤਮ ਹੋਣ ਤੋਂ ਬਾਦ ਇੰਗਲੈਂਡ ਵਿਚ ਚੋਣਾਂ ਹੋਈਆਂ ਅਤੇ ਲੇਬਰ ਪਾਰਟੀ ਹਕੂਮਤ ਬਣਾਉਣ ਵਿਚ ਕਾਮਯਾਬ ਹੋ ਗਈ। ਹਿੰਦੁਸਤਾਨ ਨੂੰ ਰਾਜਸੀ ਅਧਿਕਾਰ ਪ੍ਰਦਾਨ ਕਰਨ ਲਈ ਲੇਬਰ ਸਰਕਾਰ ਨੇ ਲਾਰਡ ਪੈਥਕ ਲਾਰੰਸ ਦੀ ਅਗਵਾਈ ਵਿਚ ਕੈਬਨਿਟ ਮਿਸ਼ਨ ਭੇਜਿਆ ਜਿਸ ਦੇ ਹੋਰ ਮੈਂਬਰ ਸਨ—ਸਰ ਸਟੈਫਰਡ ਕ੍ਰਿਪਸ ਅਤੇ ਏ.ਵੀ.ਐਲਗ਼ਜ਼ੈਂਡਰ। ਇਸ ਮਿਸ਼ਨ ਦਾ ਉਦੇਸ਼ ਇਹ ਸੀ ਕਿ ਹਿੰਦੁਸਤਾਨੀ ਲੀਡਰਾਂ ਨਾਲ ਗੱਲਬਾਤ ਕਰਕੇ ਅੰਤਰਿਮ ਸਰਕਾਰ ਬਣਾਉਣ ਦਾ ਰਾਹ ਸਾਫ਼ ਕੀਤਾ ਜਾਏ। ਤਿੰਨ ਮਹੀਨਿਆਂ ਤਕ ਲੀਡਰਾਂ ਨਾਲ ਗੱਲਬਾਤ ਚਲਦੀ ਰਹੀ, ਪਰ ਕੋਈ ਸਿੱਟਾ ਨ ਨਿਕਲਿਆ। ਫਲਸਰੂਪ, 16 ਮਈ 1946 ਈ. ਨੂੰ ਕੈਬਨਿਟ ਮਿਸ਼ਨ ਨੇ ਆਪਣੇ ਵਲੋਂ ਬਣਾਈ ਵਿਉਂਤ ਦਾ ਐਲਾਨ ਕਰ ਦਿੱਤਾ। ਇਸ ਵਿਉਂਤ ਅਨੁਸਾਰ ਸਾਰੇ ਹਿੰਦੁਸਤਾਨ ਨੂੰ ਤਿੰਨ ਭਾਗਾਂ ਵਿਚ ਵੰਡ ਕੇ ਇਕ ਤਰ੍ਹਾਂ ਨਾਲ ਪਾਕਿਸਤਾਨੀ ਢਾਂਚੇ ਦੀ ਪੁਸ਼ਟੀ ਕਰ ਦਿੱਤੀ ਗਈ ਅਤੇ ਦੂਜੇ ਪਾਸੇ ਕਾਂਗ੍ਰਸ ਨੂੰ ਖ਼ੁਸ਼ ਕਰਨ ਲਈ ਇਹ ਵੀ ਕਹਿ ਦਿੱਤਾ ਗਿਆ ਕਿ ਪਾਕਿਸਤਾਨ ਬਣਾਉਣ ਦੀ ਮੰਗ ਨੂੰ ਮੰਨਣਾ ਅਸੰਭਵ ਹੈ। ਇਸ ਵਿਉਂਤ ਅਨੁਸਾਰ ਸਿੱਖ ਸਦਾ ਲਈ ਮੁਸਲਮਾਨਾਂ ਦੇ ਅਧੀਨ ਕਰ ਦਿੱਤੇ ਗਏ। ਇਸ ਵਿਉਂਤ ਦਾ ਸਿੱਖ ਜਗਤ ਵਲੋਂ ਬਹੁਤ ਕਠੋਰ ਵਿਰੋਧ ਹੋਇਆ। ਇਸ ਸਮਸਿਆ ਬਾਰੇ ਗੰਭੀਰਤਾ ਨਾਲ ਵਿਚਾਰ ਕਰਨ ਲਈ ਸਿੰਘ ਸਾਹਿਬ ਮੋਹਨ ਸਿੰਘ ਨਾਗੋਕੇ, ਜੱਥੇਦਾਰ ਅਕਾਲ ਤਖ਼ਤ ਨੇ ਹੁਕਮਨਾਮਾ ਜਾਰੀ ਕਰਕੇ 9-10 ਜੂਨ 1946 ਈ. ਨੂੰ ਸਮੁੰਦਰੀ ਹਾਲ, ਅੰਮ੍ਰਿਤਸਰ ਵਿਚ ਇਕ ਇਕੱਠ ਕੀਤਾ ਜਿਸ ਵਿਚ ਸਾਰੀਆਂ ਸਿੱਖ-ਜੱਥੇਬੰਦੀਆ ਦੇ ਪ੍ਰਤਿਨਿਧ ਸ਼ਾਮਲ ਹੋਏ। ਕਨਵੈਨਸ਼ਨ ਦੇ ਦੂਜੇ ਦਿਨ ਸ. ਉਜਲ ਸਿੰਘ ਨੇ ਮਤਾ ਪੇਸ਼ ਕੀਤਾ ਜਿਸ ਵਿਚ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਨੂੰ ਨਿਖੇਧਦੇ ਹੋਇਆਂ ਸਪੱਸ਼ਟ ਕੀਤਾ ਕਿ ਕੋਈ ਵੀ ਉਹ ਤਜਵੀਜ਼ ਪ੍ਰਵਾਨ ਨਹੀਂ ਕੀਤੀ ਜਾਵੇਗੀ ਜਿਸ ਵਿਚ ਸਿੱਖਾਂ ਦੇ ਹੱਕਾਂ ਦੀ ਰਾਖੀ

ਨ ਕੀਤੀ ਗਈ ਹੋਵੇ ਅਤੇ ਉਨ੍ਹਾਂ ਦੀ ਪ੍ਰਵਾਨਗੀ ਨ ਲਈ ਗਈ ਹੋਵੇ। ਇਸ ਮਤੇ ਦੀ ਪੁਸ਼ਟੀ ਗਿਆਨੀ ਕਰਤਾਰ ਸਿੰਘ ਨੇ ਕੀਤੀ।

ਦੂਜੇ ਮਤੇ ਰਾਹੀਂ ਪੰਥਕ ਪ੍ਰਤਿਨਿਧੀ ਬੋਰਡ ਦੇ ਰੂਪ ਵਿਚ ਇਕ ਐਕਸ਼ਨ ਕਮੇਟੀ ਬਣਾਈ ਗਈ ਤਾਂ ਜੋ ਸਿੱਖ ਸਮਾਜ ਦੀਆ ਸਮਸਿਆਵਾਂ ਅਤੇ ਚੁਣੌਤੀਆਂ ਦਾ ਸਾਹਮਣਾ ਕੀਤਾ ਜਾ ਸਕੇ। ਆਜ਼ਾਦ ਹਿੰਦ ਫ਼ੌਜ ਦੇ ਕਰਨਲ ਨਿਰੰਜਨ ਸਿੰਘ ਗਿਲ ਨੂੰ ਇਸ ਦਾ ਪ੍ਰਧਾਨ ਬਣਾਇਆ ਗਿਆ ਅਤੇ ਸਾਰੀਆਂ ਪਾਰਟੀਆਂ, ਜੱਥੇਬੰਦੀਆਂ ਅਤੇ ਸੰਪ੍ਰਦਾਵਾਂ ਦੇ ਪ੍ਰਤਿਨਿਧੀਆਂ ਨੂੰ ਇਸ ਬੋਰਡ ਦਾ ਮੈਂਬਰ ਬਣਾਇਆ ਗਿਆ। ਇਸ ਬੋਰਡ ਦੇ ਮੈਂਬਰਾਂ ਦੀ ਕੁਲ ਗਿਣਤੀ 20 ਹੋ ਗਈ। 13 ਜੂਨ 1946 ਈ. ਨੂੰ ਸਰਦਾਰ ਪਟੇਲ ਨੇ ਕਰਨਲ ਨਿਰੰਜਨ ਸਿੰਘ ਗਿਲ ਨੂੰ ਸਣੇ ਭਾਈ ਜੋਧ ਸਿੰਘ, ਜੱਥੇਦਾਰ ਊਧਮ ਸਿੰਘ ਨਾਗੋਕੇ ਅਤੇ ਜੱਥੇਦਾਰ ਈਸ਼ਰ ਸਿੰਘ ਮਝੈਲ ਨੂੰ ਦਿੱਲੀ ਬੁਲਾਇਆ ਤਾਂ ਜੋ ਪੰਥਕ ਪ੍ਰਤਿਨਿਧੀ ਬੋਰਡ ਵਲੋਂ ਕੈਬਨਿਟ ਮਿਸ਼ਨ ਦੀ ਨਕਾਰੀ ਗਈ ਵਿਉਂਤ ਉਤੇ ਪੁਨਰ-ਵਿਚਾਰ ਕੀਤਾ ਜਾ ਸਕੇ। ਇਸੇ ਦੌਰਾਨ ਵਾਈਸਰਾਏ ਨੇ ਬ੍ਰਿਟਿਸ਼ ਸਰਕਾਰ ਦੁਆਰਾ ਅੰਤਰਿਮ ਸਰਕਾਰ ਬਣਾਉਣ ਦੀ ਮਨਸ਼ਾ ਦਾ ਐਲਾਨ ਕਰ ਦਿੱਤਾ ਜਿਸ ਅਨੁਸਾਰ ਅੰਤਰਿਮ ਸਰਕਾਰ ਵਿਚ 6 ਕਾਂਗ੍ਰਸ ਦੇ, 5 ਮੁਸਲਿਮ ਲੀਗ ਦੇ ਅਤੇ ਇਕ ਪਾਰਸੀ, ਇਕ ਸਿੱਖ ਅਤੇ ਇਕ ਈਸਾਈ ਕੁਲ 14 ਮੈਂਬਰ ਲਏ ਜਾਣੇ ਸਨ। ਪੰਥਕ ਪ੍ਰਤਿਨਿਧੀ ਬੋਰਡ ਨੇ 22 ਜੂਨ 1946 ਈ. ਦੀ ਮੀਟਿੰਗ ਵਿਚ ਆਪਣੀ ਪਹਿਲੀ ਕਨਵੈਨਸ਼ਨ ਵਿਚ ਪਾਸ ਹੋਏ ਮਤੇ ਦੀ ਪੁਸ਼ਟੀ ਕੀਤੀ ਅਤੇ ਵਾਈਸਰਾਏ ਦੀ ਪੇਸ਼ਕਸ਼ ਨੂੰ ਅਪ੍ਰਵਾਨ ਕਰ ਦਿੱਤਾ। ਇਸ ਤੋਂ ਬਾਦ ਕਾਂਗ੍ਰਸ ਵਲੋਂ ਸਿੱਖ ਲੀਡਰਾਂ ਉਤੇ ਜ਼ੋਰ ਪਾਇਆ ਗਿਆ ਕਿ ਉਹ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਨੂੰ ਮੰਨ ਲੈਣ, ਪਰ 10 ਜੁਲਾਈ 1946 ਈ. ਨੂੰ ਹੋਈ ਬੋਰਡ ਦੀ ਮੀਟਿੰਗ ਵਿਚ ਫਿਰ ਆਪਣੇ ਪਹਿਲੇ ਵਾਲੇ ਫ਼ੈਸਲੇ ਦੀ ਪੁਸ਼ਟੀ ਕੀਤੀ ਗਈ।

9 ਅਗਸਤ 1946 ਈ. ਨੂੰ ਕਰਨਲ ਨਿਰੰਜਨ ਸਿੰਘ ਗਿਲ ਨੂੰ ਵਾਰਧਾ ਵਿਚ ਹੋ ਰਹੀ ਕਾਂਗ੍ਰਸ ਵਰਕਿੰਗ ਕਮੇਟੀ ਦੀ ਮੀਟਿੰਗ ਵਿਚ ਨਿਮੰਤਰਿਤ ਕੀਤਾ ਗਿਆ ਜਿਸ ਵਿਚ ਕਾਂਗ੍ਰਸ ਵਲੋਂ ਕੁਝ ਮਾਮੂਲੀ ਅਦਲ-ਬਦਲ ਨਾਲ ਅੰਤਰਿਮ ਸਰਕਾਰ ਬਣਾਉਣ ਦੀ ਸਕੀਮ ਨੂੰ ਪ੍ਰਵਾਨਗੀ ਦਿੱਤੀ ਗਈ ਅਤੇ ਸਿੱਖਾਂ ਨੂੰ ਅੰਤਰਿਮ ਸਰਕਾਰ ਵਿਚ ਸ਼ਾਮਲ ਹੋਣ ਲਈ ਕਿਹਾ ਗਿਆ ਅਤੇ ਵਿਸ਼ਵਾਸ ਦਿਵਾਇਆ ਗਿਆ ਕਿ ਉਨ੍ਹਾਂ ਦੀਆਂ ਹਰ ਪ੍ਰਕਾਰ ਦੀਆਂ ਸ਼ਿਕਾਇਤਾਂ ਨੂੰ ਦੂਰ ਕਰਨ ਦਾ ਪੂਰਾ ਯਤਨ ਕੀਤਾ ਜਾਏਗਾ। ਫਲਸਰੂਪ 14 ਅਗਸਤ 1946 ਈ. ਨੂੰ ਪੰਥਕ ਪ੍ਰਤਿਨਿਧੀ ਬੋਰਡ ਨੇ ਅੰਤਰਿਮ ਸਰਕਾਰ ਵਿਚ ਸਿੱਖਾਂ ਦੇ ਸ਼ਾਮਲ ਹੋਣ ਲਈ ਲਗਾਈ ਰੋਕ ਨੂੰ ਹਟਾ ਦਿੱਤਾ। ਇਸ ਤੋਂ ਬਾਦ ਬੋਰਡ ਦਾ ਮੂਲ ਉਦੇਸ਼ ਖ਼ਤਮ ਹੋ ਗਿਆ। 8 ਸਤੰਬਰ 1946 ਈ. ਨੂੰ ਕਰਨਲ ਗਿਲ ਨੇ ਤਿਆਗ-ਪੱਤਰ ਦੇ ਦਿੱਤਾ ਅਤੇ 4 ਨਵੰਬਰ 1946 ਈ. ਨੂੰ ਚਾਰ ਮੈਂਬਰਾਂ ਨੇ ਬੋਰਡ ਨਾਲ ਸੰਬੰਧ ਤੋੜ ਲਿਆ। ਫਲਸਰੂਪ, ਬੋਰਡ ਦੀ ਹੋਂਦ ਖ਼ਤਮ ਹੋ ਗਈ।

**ਪੰਥ ਪ੍ਰਕਾਸ਼** (ਕਾਵਿ) : ਪ੍ਰਸਿੱਧ ਨਿਰਮਲਾ ਵਿਦਵਾਨ ਗਿਆਨੀ ਗਿਆਨ ਸਿੰਘ ਦੁਆਰਾ ਰਚੇ ਇਸ ਗ੍ਰੰਥ ਦਾ ਮੂਲ ਨਾਂ 'ਸ੍ਰੀ ਗੁਰੂ ਪੰਥ ਪ੍ਰਕਾਸ਼' ਹੈ, ਪਰ ਆਮ ਪ੍ਰਚਲਿਤ ਨਾਂ 'ਪੰਥ ਪ੍ਰਕਾਸ਼' ਹੀ ਹੈ। ਇਸ ਗ੍ਰੰਥ ਦੀ ਰਚਨਾ-ਪ੍ਰੇਰਣਾ ਗਿਆਨੀ ਜੀ ਨੂੰ ਆਪਣੇ ਸੰਪ੍ਰਦਾਈ ਗੁਰੂ ਪੰਡਿਤ ਤਾਰਾ ਸਿੰਘ ਨਰੋਤਮ ਤੋਂ ਪ੍ਰਾਪਤ ਹੋਈ ਸੀ। ਸਭ ਤੋਂ ਪਹਿਲਾਂ ਸੰਨ 1880 ਈ. ਵਿਚ ਇਸ ਦਾ ਪ੍ਰਕਾਸ਼ਨ ਦਿੱਲੀ ਤੋਂ ਹੋਇਆ। ਉਦੋਂ ਇਸ ਵਿਚ ਕੁਲ 65 ਬਿਸਰਾਮ (ਅਧਿਆਇ) ਸਨ ਅਤੇ ਇਸ ਦੇ ਬ੍ਰਿੱਤਾਂਤ ਦਾ ਵਿਸਤਾਰ ਗੁਰੂ ਸਾਹਿਬਾਨਾਂ ਤੋਂ ਸਿੱਖ ਮਿਸਲਾਂ ਤਕ ਸੀ। ਪਰ ਇਸ ਦਾ ਸੋਧਿਆ ਅਤੇ ਵਿਸਤਾਰਿਆ ਹੋਇਆ ਸੰਸਕਰਣ ਸੰਨ 1889 ਈ. ਵਿਚ ਮਤਬਾ ਆਫ਼ਤਾਬ (ਪ੍ਰੈਸ) ਤੋਂ ਲਾਹੌਰ ਵਿਚ ਛਪਿਆ। ਇਸ ਦਾ ਚੌਥਾ ਲਿਥੋ ਸੰਸਕਰਣ ਸੰਨ 1898 ਈ. ਵਿਚ ਭਾਈ ਕਾਕਾ ਸਿੰਘ ਸਾਧੂ ਅੰਮ੍ਰਿਤਸਰ ਵਾਲੇ ਨੇ ਛਾਪਿਆ। ਇਸ ਵਿਚ 115 ਅਧਿਆਇ ਸਨ। ਹੁਣ ਇਸੇ ਸੰਸਕਰਣ ਨੂੰ ਹੀ ਬਾਰ ਬਾਰ ਛਾਪਿਆ ਜਾ ਰਿਹਾ ਹੈ। ਇਕ ਸੰਸਕਰਣ ਸਾਬਕਾ ਜੱਥੇਦਾਰ ਅਕਾਲ ਤਖ਼ਤ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਨੇ ਬੜੀ ਮਿਹਨਤ ਨਾਲ ਸੰਪਾਦਿਤ ਕਰਕੇ ਵੀ ਛਾਪਆ ਹੈ।

ਇਸ ਗ੍ਰੰਥ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਮਹਾਰਾਜਾ ਦਲੀਪ ਸਿੰਘ ਦੇ ਦੇਹਾਂਤ ਤਕ ਦੇ ਸਿੱਖ ਇਤਿਹਾਸ ਉਤੇ ਝਾਤ ਪਾਈ ਗਈ ਹੈ। ਇਸ ਦੇ ਆਖੀਰਲੇ ਤਿੰਨ ਅਧਿਆਵਾਂ ਵਿਚ ਕਵੀ ਨੇ ਸਿੱਖ ਸੰਪ੍ਰਦਾਵਾਂ ਅਤੇ ਉਪ-ਸੰਪ੍ਰਦਾਵਾਂ ਬਾਰੇ ਜਾਣਕਾਰੀ ਦਿੱਤੀ ਹੈ ਅਤੇ ਸਮਕਾਲੀ

ਸਮਾਜਿਕ ਅਤੇ ਧਾਰਮਿਕ ਸਥਿਤੀ ਬਾਰੇ ਆਪਣੇ ਪ੍ਰਭਾਵ ਸਾਂਝੇ ਕੀਤੇ ਹਨ। ਇਸੇ ਗ੍ਰੰਥ ਦਾ ਵਿਸਤਾਰ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਹੋਇਆ ਮਿਲਦਾ ਹੈ। ਕਵੀ ਦਾ ਇਤਿਹਾਸ ਲਿਖਣ ਦਾ ਢੰਗ ਪਰੰਪਰਾਵਾਦੀ ਹੈ ਅਤੇ ਪਹੁੰਚ ਭਾਵੁਕ ਹੈ। ਕਈ ਤੱਥ ਵੀ ਵਿਗਿਆਨਿਕ ਦ੍ਰਿਸ਼ਟੀ ਤੋਂ ਸ਼ੰਕਿਤ ਹਨ। ਪਰ ਸਿੱਖ ਗੁਰੂ-ਧਾਮਾਂ ਅਤੇ ਗੁਰਦੁਆਰਿਆਂ ਵਿਚ ਇਸ ਦਾ ਪਾਠ ਬੜੇ ਆਦਰ ਅਤੇ ਸ਼ਰਧਾ ਨਾਲ ਕੀਤਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨੇ 'ਮਹਾਨ ਕੋਸ਼' ਵਿਚ ਲਿਖਿਆ ਹੈ ਕਿ "ਸਰਦਾਰ ਰਤਨ ਸਿੰਘ ਜੀ ਦੇ ਪੰਥ ਪ੍ਰਕਾਸ਼ ਦੀ ਕਵਿਤਾ ਛੰਦ ਸ਼ਾਸਤ੍ਰ ਦੇ ਨਿਯਮਾਂ ਅਨੁਸਾਰ ਨਾ ਦੇਖ ਕੇ, ਲੌਂਗੋਵਾਲ ਨਿਵਾਸੀ ਗ੍ਯਾਨੀ ਗ੍ਯਾਨ ਸਿੰਘ ਜੀ ਨੇ ਉਸ ਵਿਚ ਬਹੁਤ ਪ੍ਰਸੰਗ ਹੋਰ ਮਿਲਾ ਕੇ ਸੰਮਤ 1924 ਵਿਚ ਨਵਾਂ ਪੰਥ ਪ੍ਰਕਾਸ਼ ਰਚਿਆ, ਜਿਸ ਦੀ ਪਹਿਲੀ ਐਡੀਸ਼ਨ 1937 ਵਿਚ ਛਪੀ ਹੈ। ਕਵੀ ਨਿਹਾਲ ਸਿੰਘ ਜੀ ਲਾਹੌਰ ਨਿਵਾਸੀ ਦੀ ਬਹੁਤ ਕਵਿਤਾ ਨਾਉਂ ਬਦਲ ਕੇ ਇਸ ਗ੍ਰੰਥ ਵਿਚ ਲਿਖੀ ਗਈ ਹੈ।"

**ਪੰਧੇਰ** (ਪਿੰਡ) : ਇਸ ਦਾ ਉੱਚਾਰਣ 'ਭੰਦੇਰ' ਵੀ ਕੀਤਾ ਜਾਂਦਾ ਹੈ। ਇਹ ਸੰਗਰੂਰ ਜ਼ਿਲ੍ਹੇ ਵਿਚ ਬਰਨਾਲੇ ਤੋਂ 25 ਕਿ.ਮੀ. ਦੱਖਣ ਵਲ ਸਥਿਤ ਹੈ। ਮੌੜ ਪਿੰਡ ਤੋਂ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਵਿਚ ਸ਼ਾਮ ਵੇਲੇ ਆਏ ਸਨ। ਪਰ ਇਥੋਂ ਦੇ ਲੋਕਾਂ ਦੇ ਵਿਵਹਾਰ ਨੂੰ ਕਠੋਰ ਅਤੇ ਸ਼ਰਧਾਹੀਨ ਵੇਖ ਕੇ 'ਅਲੀਸ਼ੇਰ' ਪਿੰਡ ਨੂੰ ਚਲੇ ਗਏ। ਜਦੋਂ ਪੰਧੇਰ ਪਿੰਡ ਦੇ ਬਜ਼ੁਰਗ ਲੋਕਾਂ ਨੂੰ ਗੁਰੂ ਜੀ ਦੀ ਆਮਦ ਬਾਰੇ ਪਤਾ ਚਲਿਆ ਤਾਂ ਖਿਮਾ-ਯਾਚਨਾ ਲਈ ਗੁੜ ਦੀਆਂ ਕੁਝ ਭੇਲੀਆਂ ਚੁਕ ਕੇ 'ਅਲੀਸ਼ੇਰ' ਪਿੰਡ ਵਲ ਤੁਰ ਪਏ। ਰਸਤੇ ਵਿਚ ਇਕ ਸਿੱਖ ਮਿਲਿਆ ਤਾਂ ਉਸ ਨੂੰ ਸਾਰੀ ਗੱਲ ਦਸੀ। ਉਸ ਨੇ ਪਿੰਡ ਵਾਸੀਆਂ ਨੂੰ ਕਿਹਾ ਕਿ ਗੁਰੂ ਬਹੁਤ ਮਿਹਰਬਾਨ ਹੈ। ਉਸ ਨੂੰ ਕੋਈ ਵਸਤੂ ਚੜ੍ਹਾਉਣ ਦੀ ਕੋਈ ਲੋੜ ਨਹੀਂ। ਉਨ੍ਹਾਂ ਨੇ ਗੁੜ ਆਪਸ ਵਿਚ ਵੰਡ ਲਿਆ ਅਤੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਗੁਰੂ ਜੀ ਨੇ ਉਨ੍ਹਾਂ ਨੂੰ ਸਵੱਛ ਜੀਵਨ ਜੀਉਣ ਦਾ ਉਦੇਸ਼ ਦੇ ਕੇ ਵਿਦਾ ਕਰ ਦਿੱਤਾ। ਉਨ੍ਹਾਂ ਨੇ ਪਿੰਡ ਪਰਤ ਕੇ ਉਸ ਸਥਾਨ ਉਤੇ ਥੜ੍ਹਾ ਸਾਹਿਬ ਬਣਾਇਆ ਜਿਥੇ ਗੁਰੂ ਜੀ ਦਾ ਘੋੜਾ ਖੜੋਤਾ ਸੀ। ਬਾਦ ਵਿਚ ਨਾਭੇ ਦੇ ਮਹਾਰਾਜੇ ਨੇ ਉਥੇ ਗੁਰਦੁਆਰਾ ਬਣਾਇਆ ਜੋ 'ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਪਹਿਲਾਂ ਇਸ ਗੁਰੂ-ਧਾਮ ਵਿਚ ਮਹੰਤ ਪੁਜਾਰੀ ਸਨ, ਪਰ ਸੰਨ 1956 ਈ. ਵਿਚ ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਅਧੀਨ ਲੈ ਲਿਆ ਹੈ। ਇਥੇ ਹਰ ਪੂਰਣਮਾਸੀ ਵਾਲੇ ਦਿਨ ਵੱਡੇ ਦੀਵਾਨ ਸਜਦੇ ਹਨ।

**ਪ੍ਰਸਾਦੀ ਹਾਥੀ** :ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦਾ ਇਕ ਅਦਭੁਤ ਹਾਥੀ ਜੋ ਆਸਾਮ ਦੇ ਰਾਜਾ ਰਤਨ ਰਾਇ ਨੇ ਗੁਰੂ ਜੀ ਨੂੰ ਭੇਂਟ ਕੀਤਾ ਸੀ। ਰਾਜਾ ਰਤਨ ਰਾਇ ਦਾ ਪਿਤਾ ਰਾਜਾ ਰਾਮ ਰਾਇ ਗੁਰੂ ਤੇਗ ਬਹਾਦੁਰ ਜੀ ਦਾ ਸਿੱਖ ਸੀ ਅਤੇ ਗੁਰੂ ਜੀ ਦੀ ਆਸਾਮ ਯਾਤ੍ਰਾ ਵੇਲੇ ਸੇਵਾ ਕਰਨ ਦਾ ਮਾਣ ਪ੍ਰਾਪਤ ਕੀਤਾ ਸੀ। ਜਦੋਂ ਰਤਨ ਰਾਇ ਵੱਡਾ ਹੋਇਆ ਅਤੇ ਉਸ ਨੂੰ ਪਤਾ ਲਗਾ ਕਿ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਤੋਂ ਬਾਦ ਉਨ੍ਹਾਂ ਦਾ ਸੁਪੁੱਤਰ ਗੁਰੂ-ਗੱਦੀ ਉਤੇ ਬੈਠਾ ਹੈ, ਤਾਂ ਉਹ ਦਰਸ਼ਨ ਕਰਨ ਲਈ ਆਨੰਦਪੁਰ ਆਇਆ ਅਤੇ ਨਾਲ ਇਕ ਅਦਭੁਤ ਹਾਥੀ, ਵਧੀਆ ਨਸਲ ਦੇ ਪੰਜ ਘੋੜੇ ਅਤੇ ਕਈ ਸ਼ਸਤ੍ਰ ਤੋਹਫ਼ੇ ਵਜੋਂ ਲੈ ਕੇ ਆਇਆ।

ਪ੍ਰਸਾਦੀ ਹਾਥੀ ਦੇ ਮੱਥੇ ਉਪਰ ਪ੍ਰਸਾਦੀ (ਰੋਟੀ) ਦੇ ਆਕਾਰ ਦਾ ਇਕ ਚਿੱਟਾ ਚੰਨ ਬਣਿਆ ਹੋਇਆ ਸੀ ਅਤੇ ਸੁੰਡ ਦੀ ਨੋਕ ਤੋਂ ਲੈ ਕੇ ਪੂੰਛ ਦੇ ਸਿਰੇ ਤਕ ਇਕ ਸਫ਼ੈਦ ਰੇਖਾ ਖਿਚੀ ਹੋਈ ਸੀ। ਇਹ ਜਲਦੀ ਹੀ ਗੁਰੂ ਜੀ ਨੂੰ ਚੌਰ ਕਰਨਾ ਸਿੱਖ ਗਿਆ। ਇਹ ਰਾਤ ਵੇਲੇ ਮਸ਼ਾਲ ਲੈ ਕੇ ਗੁਰੂ ਜੀ ਦੇ ਅਗੇ ਚਲਦਾ ਹੁੰਦਾ ਸੀ, ਚਲਾਏ ਹੋਏ ਤੀਰ ਚੁਗ ਲਿਆਉਂਦਾ ਸੀ ਅਤੇ ਜਲ ਨਾਲ ਗੁਰੂ ਜੀ ਦੇ ਚਰਣ ਧੋਂਦਾ ਸੀ। ਜਲਦੀ ਹੀ ਇਸ ਹਾਥੀ ਦੀ ਧੁੰਮ ਪਹਾੜੀ ਰਿਆਸਤਾਂ ਵਿਚ ਮਚ ਗਈ। ਕਹਿਲੂਰ ਦੇ ਰਾਜਾ ਭੀਮ ਸੈਨ ਦਾ ਮਨ ਇਸ ਨੂੰ ਪ੍ਰਾਪਤ ਕਰਨ ਲਈ ਲਲਚਾਇਆ। ਉਸ ਨੇ ਗੁਰੂ ਜੀ ਤੋਂ ਇਹ ਹਾਥੀ ਮੰਗਿਆ। ਨ ਦਿੱਤੇ ਜਾਣ 'ਤੇ ਉਸ ਨੇ ਆਨੰਦਪੁਰ ਉਤੇ ਹਮਲਾ ਕਰ ਦਿੱਤਾ, ਪਰ ਹਾਰ ਕੇ ਭਜ ਗਿਆ। ਕਹਿੰਦੇ ਹਨ ਆਨੰਦਪੁਰ ਦੇ ਘੇਰੇ ਸਮੇਂ ਖ਼ੁਰਾਕ ਦੇ ਘਟ ਜਾਣ ਕਾਰਣ ਇਹ ਬਹੁਤ ਕਮਜ਼ੋਰ ਹੋ ਗਿਆ। ਭੁਖ ਦੀ ਤਕਲੀਫ਼ ਤੋਂ ਮੁਕਤ ਕਰਨ ਲਈ ਗੁਰੂ ਜੀ ਨੇ ਇਸ ਨੂੰ ਮਰਵਾ ਦਿੱਤਾ।

**ਪ੍ਰਹਿਲਾਦ ਸਿੰਘ, ਭਾਈ** : ਸਿੱਖ ਜਗਤ ਵਿਚ ਰਹਿਤਨਾਮਾ

ਲੇਖਕ ਵਜੋਂ ਪ੍ਰਸਿੱਧ ਭਾਈ ਪ੍ਰਹਿਲਾਦ ਸਿੰਘ ਜਾਤਿ ਦਾ ਬ੍ਰਾਹਮਣ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਇਸ ਨੂੰ ਸਰਪ੍ਰਸਤੀ ਪ੍ਰਾਪਤ ਸੀ। ਇਸ ਦਾ ਪਹਿਲਾ ਨਾਂ 'ਪ੍ਰਹਿਲਾਦ ਰਾਇ' ਸੀ, ਪਰ ਅੰਮ੍ਰਿਤ ਛਕਣ ਤੋਂ ਬਾਦ 'ਪ੍ਰਹਿਲਾਦ ਸਿੰਘ' ਅਖਵਾਇਆ। ਗੁਰੂ ਜੀ ਦੀ ਆਗਿਆ ਨਾਲ ਇਸ ਨੇ ਸੰਨ 1689 ਈ. ਵਿਚ ਦਾਰਾ ਸ਼ਕੋਹ ਦੁਆਰਾ ਫ਼ਾਰਸੀ ਵਿਚ ਕੀਤੇ 50 ਉਪਨਿਸ਼ਦਾਂ ਦੇ ਅਨੁਵਾਦ ਦਾ ਭਾਖਾ ਅਨੁਵਾਦ ਸ਼ੁਰੂ ਕੀਤਾ। ਇਹ ਕੇਵਲ ਫ਼ਾਰਸੀ ਦਾ ਹੀ ਚੰਗਾ ਵਿਦਵਾਨ ਨਹੀਂ ਸੀ, ਸਗੋਂ ਸੰਸਕ੍ਰਿਤ ਭਾਸ਼ਾ ਦਾ ਵੀ ਗੰਭੀਰ ਗਿਆਤਾ ਸੀ, ਕਿਉਂਕਿ ਇਸ ਦੇ ਅਨੁਵਾਦ ਵਿਚ ਵਰਤੀ ਪਰਿਭਾਸ਼ਿਕ ਅਧਿਆਤਮਿਕ ਸ਼ਬਦਾਵਲੀ ਬੜੀ ਸ਼ੁੱਧ ਅਤੇ ਸਹੀ ਹੈ।

ਉਪਰੋਕਤ ਅਨੁਵਾਦ ਤੋਂ ਇਲਾਵਾ ਇਸ ਦੇ ਨਾਂ 'ਤੇ ਇਕ 'ਰਹਿਤਨਾਮਾ' ਵੀ ਪ੍ਰਚਲਿਤ ਹੈ। 38 ਪਦਿਆਂ ਦੇ ਇਸ ਰਹਿਤਨਾਮੇ ਦੀ ਪ੍ਰਮਾਣਿਕਤਾ ਨੂੰ ਵਿਦਵਾਨ ਸੰਦਿਗਧ ਕਹਿੰਦੇ ਹਨ ਕਿਉਂਕਿ ਇਸ ਦੇ ਆਰੰਭ ਵਿਚ ਅੰਕਿਤ ਹੈ ਕਿ ਇਹ ਰਹਿਤ ਗੁਰੂ ਜੀ ਨੇ 'ਅਬਚਲ ਨਗਰ' ਵਿਚ ਬੈਠਿਆਂ ਲੇਖਕ ਨੂੰ ਦਸੀ। ਅਸਲ ਵਿਚ, 'ਅਬਚਲ ਨਗਰ' ਨਾਂ ਬਹੁਤ ਬਾਦ ਵਿਚ ਪ੍ਰਚਲਿਤ ਹੋਇਆ। ਦੂਜੀ ਗੱਲ ਇਹ ਕਿ ਇਸ ਰਹਿਤਨਾਮੇ ਦੇ ਅੰਤ 'ਤੇ ਇਸ ਦਾ ਰਚਨਾ-ਕਾਲ ਸੰ. 1752 ਬਿ. (1695 ਈ.) ਦਿੱਤਾ ਹੈ, ਜਦੋਂ ਗੁਰੂ ਜੀ ਅਜੇ ਆਨੰਦਪੁਰ ਵਿਚ ਹੀ ਸਨ। ਇਸ ਤਰ੍ਹਾਂ ਇਹ ਰਹਿਤਨਾਮਾ ਪ੍ਰਮਾਣਿਕ ਨਹੀਂ ਹੋ ਸਕਦਾ ਅਤੇ ਨ ਹੀ ਇਸ ਵਿਚ ਲਿਖੀਆਂ ਰਹਿਤਾਂ ਗੁਰੂ ਜੀ ਦੁਆਰਾ ਦਸੀਆਂ ਹੋ ਸਕਦੀਆਂ ਹਨ। ਪ੍ਰਤੀਤ ਹੁੰਦਾ ਹੈ ਕਿ ਬਾਦ ਵਿਚ ਕਿਸੇ ਪ੍ਰੇਮੀ ਸਿੱਖ ਨੇ ਇਨ੍ਹਾਂ ਰਹਿਤਾਂ ਨੂੰ ਗੁਰੂ ਜੀ ਦੇ ਮੁਖ ਤੋਂ ਉਚਰੀਆਂ ਦਸ ਕੇ ਇਨ੍ਹਾਂ ਦਾ ਕਰਤ੍ਰਿਤਵ ਪ੍ਰਹਿਲਾਦ ਸਿੰਘ ਨਾਲ ਸੰਬੰਧਿਤ ਕਰ ਦਿੱਤਾ ਹੈ।

**ਪ੍ਰਤਾਪ ਸਿੰਘ, ਕਥਾਕਾਰ** (1855-1920 ਈ.): ਲਾਹੌਰ ਵਾਸੀ ਭਾਈ ਭਾਗ ਸਿੰਘ ਦੇ ਘਰ ਸੰਨ 1855 ਈ. ਵਿਚ ਪੈਦਾ ਹੋਣ ਵਾਲਾ ਗਿਆਨੀ ਪ੍ਰਤਾਪ ਸਿੰਘ ਇਕ ਉਤਮ ਪਾਠੀ ਅਤੇ ਗ੍ਰੰਥ ਸਾਹਿਬ ਦੀਆਂ ਬੀੜਾਂ ਲਿਖਣ ਵਾਲਾ ਖ਼ੁਸ਼ਖ਼ਤ ਲਿਖਾਰੀ ਸੀ। ਇਸ ਨੇ ਬਚਪਨ ਤੋਂ ਹੀ ਉਰਦੂ, ਪੰਜਾਬੀ ਅਤੇ ਸੰਸਕ੍ਰਿਤ ਭਾਸ਼ਾਵਾਂ ਦਾ ਅਧਿਐਨ ਕਰਨਾ ਸ਼ੁਰੂ ਕੀਤਾ ਅਤੇ ਨਾਲ ਨਾਲ ਹੀ ਗੁਰਬਾਣੀ ਲਿਖਣ ਦਾ ਅਭਿਆਸ ਕੀਤਾ। ਸੰਨ 1884 ਈ. ਵਿਚ ਇਹ ਠਾਕੁਰ ਸਿੰਘ ਸੰਧਾਂਵਾਲੀਆ ਨਾਲ ਇੰਗਲੈਂਡ ਗਿਆ ਅਤੇ 6 ਮਹੀਨੇ ਉਥੇ ਰਹਿ ਕੇ ਮਹਾਰਾਜਾ ਦਲੀਪ ਸਿੰਘ ਨੂੰ ਗੁਰੂ ਗ੍ਰੰਥ ਸਾਹਿਬ ਪੜ੍ਹਾਇਆ ਅਤੇ ਉਸ ਨੂੰ ਸਿੱਖ ਧਰਮ ਵਲ ਰੁਚਿਤ ਕੀਤਾ। ਉਥੋਂ ਪਰਤ ਕੇ ਇਸ ਨੇ ਅੰਮ੍ਰਿਤਸਰ ਦੇ ਕੌਲਸਰ ਗੁਰੂ-ਧਾਮ ਵਿਚ ਗ੍ਰੰਥੀ ਦੀ ਜ਼ਿੰਮੇਵਾਰੀ ਨਿਭਾਉਣੀ ਸ਼ੁਰੂ ਕੀਤੀ। ਜਦੋਂ ਮਹਾਰਾਜਾ ਦਲੀਪ ਸਿੰਘ ਦੇ ਭਾਰਤ ਪਰਤਣ ਦੀ ਸੰਭਾਵਨਾ ਬਣੀ ਤਾਂ ਇਹ ਠਾਕੁਰ ਸਿੰਘ ਨਾਲ ਦਿੱਲੀ ਤਕ ਗਿਆ। ਪਰ ਮਹਾਰਾਜੇ ਨੂੰ ਅਦਨ ਵਿਚ ਹੀ ਰੋਕ ਲਏ ਜਾਣ ਕਾਰਣ ਇਹ ਪਰਤ ਆਇਆ ਅਤੇ ਠਾਕੁਰ ਸਿੰਘ ਦੀ ਮਹਾਰਾਜਾ-ਪੱਖੀ ਡਾਕ ਨੂੰ ਉਸ ਦੇ ਰਾਜ਼ਦਾਨਾਂ ਵਿਚ ਵੰਡਦਾ ਰਿਹਾ। ਸੰਨ 1887 ਈ. ਦੇ ਅੰਤ ਵਿਚ ਇਹ ਅੰਮ੍ਰਿਤਸਰ ਤੋਂ ਪਕੜ ਕੇ ਲਾਹੌਰ ਜ਼ੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਉਥੋਂ ਇਹ ਖਿਸਕ ਕੇ ਸਾਧੂ ਦੇ ਬਾਣੇ ਵਿਚ ਬਾਬਾ ਈਸ਼ਰਦਾਸ ਨਾਂ ਨਾਲ ਇਧਰ ਉਧਰ ਤੀਰਥਾਂ ਉਪਰ ਘੁੰਮ ਕੇ ਵਕਤ ਕਟਦਾ ਰਿਹਾ। ਆਖ਼ਿਰ ਸੰਨ 1889 ਈ. ਵਿਚ ਮੈਕਾਲਿਫ਼ ਦੀ ਸਿਫ਼ਾਰਿਸ਼ 'ਤੇ ਇਸ ਦੀ ਗ੍ਰਿਫ਼ਤਾਰੀ ਦੇ ਵਾਰੰਟ ਮਨਸੂਖ਼ ਹੋਏ। ਇਸ ਨੇ ਗੁਰਬਾਣੀ ਦੇ ਅਰਥ ਕਰਨ ਵਿਚ ਮੈਕਾਲਿਫ਼ ਦੀ ਬਹੁਤ ਮਦਦ ਕੀਤੀ।

ਇਸ ਨੇ ਅੰਮ੍ਰਿਤਸਰ ਵਿਚ ਬਾਬਾ ਅਟਲ ਨੜੇ ਆਪਣਾ ਘਰ ਬਣਾ ਲਿਆ ਅਤੇ ਅਕਾਲ ਤਖ਼ਤ ਦੇ ਸਾਹਮਣੇ ਕਥਾ ਕਰਨ ਦਾ ਪ੍ਰਵਾਹ ਚਲਾਇਆ। ਇਸ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਬਹੁਤ ਸਾਰੀਆਂ ਬੀੜਾਂ ਲਿਖੀਆਂ ਜਿਨ੍ਹਾਂ ਵਿਚੋਂ ਕਈ ਅੰਮ੍ਰਿਤਸਰ ਦੇ ਗੁਰੂ-ਧਾਮਾਂ ਅਤੇ ਲਇਬ੍ਰੇਰੀਆਂ ਵਿਚ ਸੰਭਾਲੀਆਂ ਹੋਈਆਂ ਹਨ। ਇਸ ਦਾ ਲਿਖਿਆ 1527 ਪੱਤਰਿਆਂ ਦਾ 'ਵੱਡਾ ਬਾਬਾ ਜੀ' ਦਰਬਾਰ ਸਾਹਿਬ ਦੀ ਉਪਰਲੀ ਮੰਜ਼ਿਲ ਵਿਚ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਸੰਨ 1901 ਈ. ਵਿਚ ਇਸ ਦੀ ਲਾਹੌਰ ਦੇ ਐਚਿਸਨ ਕਾਲਜ ਵਿਚ ਗ੍ਰੰਥੀ ਵਜੋਂ ਨਿਯੁਕਤੀ ਹੋਈ। ਇਸ ਨੇ ਸਿੰਘ ਸਭਾ ਦੇ ਪ੍ਰਚਾਰ ਅਤੇ ਪ੍ਰਬੰਧ ਵਿਚ ਵੀ ਆਪਣਾ ਯੋਗਦਾਨ ਪਾਇਆ ਅਤੇ ਮੁੱਢਲੀ ਪੰਜਾਬੀ ਪੱਤਰਕਾਰੀ ਨੂੰ ਵੀ ਵਿਕਸਿਤ ਕੀਤਾ। 20 ਜੁਲਾਈ 1920 ਈ ਨੂੰ ਇਸ ਦਾ ਲਾਹੌਰ ਵਿਚ ਦੇਹਾਂਤ ਹੋਇਆ।

**ਪ੍ਰਤਾਪ ਸਿੰਘ ਕੈਰੋਂ** (1901-1965 ਈ.) : ਪੰਜਾਬ ਦੇ ਇਕ ਕਾਮਯਾਬ ਮੁੱਖ ਮੰਤਰੀ ਵਜੋਂ ਯਸ਼ ਖਟਣ ਵਾਲੇ

ਸ. ਪ੍ਰਤਾਪ ਸਿੰਘ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਕੈਰੋਂ ਪਿੰਡ ਵਿਚ ਸ. ਨਿਹਾਲ ਸਿੰਘ (ਵੇਖੋ) ਦੇ ਘਰ 1 ਅਕਤੂਬਰ 1901 ਈ. ਨੂੰ ਹੋਇਆ। ਆਪਣੇ ਪਿੰਡ ਦੇ ਸਕੂਲ ਵਿਚ ਪੜ੍ਹਨ ਤੋਂ ਬਾਦ ਇਹ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਦਾਖ਼ਲ ਹੋਇਆ, ਪਰ ਪੜ੍ਹਾਈ ਵਿਚੇ ਛਡ ਕੇ ਅਮਰੀਕਾ ਚਲਾ ਗਿਆ। ਇਸ ਨੇ ਖੇਤਾਂ ਅਤੇ ਫੈਕਟਰੀਆਂ ਵਿਚ ਕੰਮ ਕਰਕੇ ਪੜ੍ਹਾਈ ਕੀਤੀ ਅਤੇ ਰਾਜਨੀਤੀ ਵਿਸ਼ੇ ਵਿਚ ਐਮ.ਏ. ਕਰਕੇ ਭਾਰਤ ਦੀ ਆਜ਼ਾਦੀ ਲਈ ਸਰਗਰਮ ਸੰਸਥਾਵਾਂ ਅਤੇ ਪਾਰਟੀਆਂ ਨਾਲ ਸੰਪਰਕ ਕਰਨਾ ਸ਼ੁਰੂ ਕਰ ਦਿੱਤਾ। ਇਸ ਨੂੰ ਅਮਰੀਕਾ ਦੇ ਜੀਵਨ ਢੰਗ ਅਤੇ ਕੈਲੇਫੋਰਨੀਆ ਦੇ ਖੇਤਾਂ ਅਤੇ ਬਾਗ਼ ਬਾਗ਼ੀਚਿਆਂ ਨੇ ਬਹੁਤ ਪ੍ਰਭਾਵਿਤ ਕੀਤਾ। ਸੰਨ 1929 ਈ. ਵਿਚ ਦੇਸ਼ ਪਰਤ ਕੇ ਇਸ ਨੇ ਉਥੋਂ ਦੇ ਸੁਪਨੇ ਨੂੰ ਸਾਕਾਰ ਕਰਨ ਲਈ ਸੁਤੰਤਰ ਹਕੂਮਤ ਦੀ ਕਾਇਮੀ ਦੀ ਕਲਪਨਾ ਸ਼ੁਰੂ ਕਰ ਦਿੱਤੀ। ਇਸ ਨੇ ਪਹਿਲਾਂ ਅਕਾਲੀ ਦਲ ਵਿਚ ਕੰਮ ਕੀਤਾ ਅਤੇ 'ਅਕਾਲੀ' ਅਖ਼ਬਾਰ ਦਾ ਸੰਪਾਦਕ ਵੀ ਰਿਹਾ। ਸੰਨ 1930 ਈ. ਵਿਚ ਇਹ ਕਾਂਗ੍ਰਸ ਪਾਰਟੀ ਵਿਚ ਸ਼ਾਮਲ ਹੋ ਗਿਆ। ਸੰਨ 1932 ਈ. ਵਿਚ ਕਾਂਗ੍ਰਸ ਦੁਆਰਾ ਚਲਾਏ ਸਿਵਲ ਨਾ-ਫ਼ੁਰਮਾਨੀ ਅੰਦੋਲਨ ਵਿਚ ਭਾਗ ਲੈਣ ਕਾਰਣ ਪਕੜਿਆ ਗਿਆ ਅਤੇ ਪੰਜ ਸਾਲ ਕੈਦ ਭੁਗਤਣੀ ਪਈ। ਸੰਨ 1937 ਈ. ਵਿਚ ਅਕਾਲੀ ਟਿਕਟ 'ਤੇ ਇਹ ਪੰਜਾਬ ਲੈਜਿਸਲੇਟਿਵ ਅਸੈਂਬਲੀ ਦਾ ਮੈਂਬਰ ਚੁਣਿਆ ਗਿਆ।

ਸੰਨ 1941 ਤੋਂ 1946 ਈ. ਤਕ ਇਹ ਪੰਜਾਬ ਕਾਂਗ੍ਰਸ ਦਾ ਜਨਰਲ ਸਕੱਤਰ ਰਿਹਾ ਅਤੇ ਬਾਦ ਵਿਚ ਪ੍ਰਧਾਨ ਵੀ ਰਿਹਾ। ਸੰਨ 1942 ਈ ਵਿਚ ਕਾਂਗ੍ਰਸ ਵਲੋਂ ਚਲਾਏ 'ਭਾਰਤ ਛੋੜੋ ਅੰਦੋਲਨ' ਵਿਚ ਸ਼ਾਮਲ ਹੋਇਆ ਅਤੇ ਜੇਲ੍ਹ ਜਾਣਾ ਪਿਆ। ਸੰਨ 1946 ਈ. ਵਿਚ ਇਹ ਕਾਨਸਟੀਚੂਐਂਟ ਅਸੈਂਬਲੀ ਲਈ ਚੁਣਿਆ ਗਿਆ। ਸੰਨ 1946 ਈ. ਤੋਂ 1953 ਈ. ਤਕ ਇਹ ਕਾਂਗ੍ਰਸ ਕਾਰਜਕਾਰੀ ਕਮੇਟੀ ਦਾ ਮੈਂਬਰ ਵੀ ਰਿਹਾ। ਦੇਸ਼ ਦੀ ਆਜ਼ਾਦੀ ਤੋਂ ਬਾਦ ਸੰਨ 1947 ਤੋਂ 1949 ਈ. ਤਕ ਅਤੇ ਫਿਰ 1952 ਤੋਂ 1964 ਈ. ਤਕ ਪਹਿਲਾਂ ਇਹ ਪੰਜਾਬ ਸਰਕਾਰ ਦਾ ਵਿਕਾਸ ਮੰਤਰੀ ਰਿਹਾ ਅਤੇ ਬਾਦ ਵਿਚ ਮੁੱਖ ਮੰਤਰੀ ਬਣਿਆ। ਇਸ ਨੇ ਪੱਛਮੀ ਪੰਜਾਬ ਤੋਂ ਉਜੜ ਕੇ ਆਏ ਲੱਖਾਂ ਲੋਕਾਂ ਨੂੰ ਮੁੜ ਕੇ ਵਸਾਉਣ ਵਿਚ ਬੜੀ ਉਸਾਰੂ ਭੂਮਿਕਾ ਨਿਭਾਈ। ਇਸ ਨੇ ਪੰਜਾਬ ਵਿਚ ਚੱਕਬੰਦੀ ਕਰਕੇ ਇਕ ਨਵੇਂ ਅਤੇ ਪ੍ਰਗਤੀਸ਼ੀਲ ਪੰਜਾਬ ਦੀ ਨੀਂਹ ਰਖੀ ਅਤੇ ਕੁਝ ਸਾਲਾਂ ਵਿਚ ਹੀ ਪੰਜਾਬ ਨੂੰ ਅੰਨ-ਦਾਤਾ ਬਣਾ ਦਿੱਤਾ। ਇਸ ਨੇ ਹਰ ਨਵੀਂ ਸਕੀਮ ਨੂੰ ਲਾਗੂ ਕਰਕੇ ਪੰਜਾਬ ਦੇ ਪਿੰਡਾਂ ਦਾ ਮੁਹਾਂਦਰਾ ਬਦਲਣ ਦਾ ਉਦਮ ਕੀਤਾ। ਪ੍ਰਸ਼ਾਸ਼ਨਿਕ ਵਿਵਸਥਾ ਨੂੰ ਵੀ ਪਰੰਪਰਾਗਤ ਲੀਹਾਂ ਤੋਂ ਹਟਾ ਕੇ ਨਵਾਂ ਰੂਪ ਦਿੱਤਾ। ਸਚਮੁਚ ਇਸ ਨੇ ਪੰਜਾਬ ਨੂੰ ਆਪਣੇ ਸੁਪਨਿਆਂ ਅਨੁਸਾਰ ਢਾਲ ਦਿੱਤਾ।

ਸੰਨ 1964 ਈ .ਵਿਚ ਵਿਰੋਧੀ ਧੜੇ ਵਾਲਿਆਂ ਦੇ ਲਗਾਏ ਦੋਸ਼ਾਂ ਦੀ ਪੜਤਾਲ ਲਈ ਸਥਾਪਿਤ ਕੀਤੇ ਗਏ ਕਮਿਸ਼ਨ ਦੀ ਰਿਪੋਰਟ ਵਿਚ ਭਾਵੇਂ ਇਸ ਦੇ ਵਿਰੁੱਧ ਕੋਈ ਖ਼ਾਸ ਦੋਸ਼ ਸਥਾਪਿਤ ਨ ਹੋ ਸਕਿਆ, ਫਿਰ ਵੀ ਇਸ ਨੇ 21 ਜੂਨ 1964 ਈ. ਨੂੰ ਮੁੱਖ ਮੰਤਰੀ ਪਦ ਤੋਂ ਤਿਆਗ-ਪੱਤਰ ਦੇ ਦਿੱਤਾ। 6 ਫਰਵਰੀ 1965 ਈ. ਨੂੰ ਜਦੋਂ ਇਹ ਕਾਰ ਰਾਹੀਂ ਦਿੱਲੀ ਤੋਂ ਪੰਜਾਬ ਆ ਰਿਹਾ ਸੀ, ਤਾਂ ਜੀ.ਟੀ.ਰੋਡ ਉਤੇ ਰਸੋਈ ਪਿੰਡ ਦੇ ਨੇੜੇ ਇਸ ਦੀ ਕਾਰ ਨੂੰ ਰੋਕ ਕੇ ਤਿੰਨ ਹੋਰ ਸਾਥੀਆਂ ਸਮੇਤ ਇਸ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ ਗਿਆ। ਇਸ ਤਰ੍ਹਾਂ ਪੰਜਾਬ ਦੇ ਇਕ ਉਤਮ ਪ੍ਰਸ਼ਾਸਕ ਅਤੇ ਹਿਤੈਸ਼ੀ ਦੀ ਜੀਵਨ-ਲੀਲਾ ਖ਼ਤਮ ਕਰ ਦਿੱਤੀ ਗਈ।

**ਪ੍ਰਤਾਪ ਸਿੰਘ, ਕੰਵਰ** (1831-1843 ਈ.) : ਪੰਜਾਬ ਦੇ ਮਹਾਰਾਜਾ ਸ਼ੇਰ ਸਿੰਘ ਦਾ ਪੁੱਤਰ ਜਿਸ ਦਾ ਜਨਮ ਦੂਜੀ ਰਾਣੀ ਪ੍ਰੇਮ ਕੌਰ ਦੀ ਕੁੱਖੋਂ ਸੰਨ 1831 ਈ. ਵਿਚ ਹੋਇਆ। ਇਹ ਬੜਾ ਬੁੱਧੀਮਾਨ ਅਤੇ ਅਦਬ-ਅਦਾਬ ਵਿਚ ਸਾਵਧਾਨ ਸੀ। ਇਸ ਨੇ ਛੋਟੀ ਉਮਰ ਵਿਚ ਹੀ ਫ਼ਾਰਸੀ ਭਾਸ਼ਾ ਦਾ ਗਿਆਨ ਪ੍ਰਾਪਤ ਕਰ ਲਿਆ। ਇਹ ਸ਼ਸਤ੍ਰ-ਪ੍ਰਯੋਗ ਵਿਚ ਵੀ ਲਾਸਾਨੀ ਬਣਦਾ ਜਾ ਰਿਹਾ ਸੀ। ਮਹਾਰਾਜਾ ਸ਼ੇਰ ਸਿੰਘ ਹਰ ਵੇਲੇ ਇਸ ਨੂੰ ਕੋਲ ਰਖਦਾ ਸੀ ਅਤੇ ਇਸ ਦਾ ਪਾਲਣ-ਪੋਸ਼ਣ ਬੜੇ ਸੁਚੱਜੇ ਢੰਗ ਨਾਲ ਕਰਵਾ ਰਿਹਾ ਸੀ। ਪਰ ਕਿਸਮਤ ਨੇ ਸਾਥ ਨ ਦਿੱਤਾ ਅਤੇ ਲਾਹੌਰ ਦਰਬਾਰ ਦੀ ਖ਼ਾਨਾਜੰਗੀ ਦਾ ਛੋਟੀ ਉਮਰ ਵਿਚ ਹੀ ਸ਼ਿਕਾਰ ਹੋ ਗਿਆ। 15 ਸਤੰਬਰ 1843 ਈ. ਨੂੰ ਇਹ ਸ਼ਾਲਾਮਾਰ ਬਾਗ਼ ਵਿਚ ਤੁਲਾ-ਦਾਨ ਕਰਵਾ ਰਿਹਾ ਸੀ ਕਿ ਲਹਿਣਾ ਸਿੰਘ ਸੰਧਾਵਾਲੀਆ ਨੇ ਇਸ ਦਾ ਕਤਲ ਕਰ ਦਿੱਤਾ। ਇਸ ਘਟਨਾ ਦਾ ਬਿਆਨ ਸ਼ਾਹ ਮੁਹੰਮਦ ਨੇ ਆਪਣੇ ਜੰਗਨਾਮੇ ਵਿਚ ਇਸ ਤਰ੍ਹਾਂ ਕੀਤਾ ਹੈ—*ਲਹਿਣਾ ਸਿੰਘ ਜੋ ਬਾਗ਼ ਦੀ ਤਰਫ਼*

*ਆਇਆ, ਅਗੇ ਕੌਰ ਜੋ ਹੋਮ ਕਰਾਂਵਦਾ ਈ। ਲਹਿਣਾ ਸਿੰਘ ਦੀ ਮੰਦੀ ਜੋ ਨਜ਼ਰ ਵੇਖੀ, ਅਗੋਂ ਰਬ ਦਾ ਵਾਸਤਾ ਪਾਂਵਦਾ ਈ। ਮੈਂ ਤਾਂ ਕਰਾਂਗਾ ਬਾਬਾ ਜੀ ਟਹਿਲ ਤੇਰੀ, ਹੱਥ ਜੋੜ ਕੇ ਸੀਸ ਨਿਵਾਂਵਦਾ ਈ। ਸ਼ਾਹ ਮੁਹੰਮਦਾ ਓਸ ਨਾ ਇਕ ਮੰਨੀ, ਤੇਗ ਮਾਰ ਕੇ ਸੀਸ ਲੈ ਜਾਂਵਦਾ ਈ।* (23)।

**ਪ੍ਰਤਾਪ ਸਿੰਘ, ਗਿਆਨੀ** (1904-1984 ਈ.) : ਭਾਈ ਮੱਖਣ ਸਿੰਘ ਦੇ ਘਰ ਮਾਈ ਮਥੁਰਾ ਦੇਵੀ ਦੀ ਕੁੱਖੋਂ ਸੰਨ 1904 ਈ. ਵਿਚ ਰਾਵਲਪਿੰਡੀ ਜ਼ਿਲ੍ਹੇ ਦੇ ਨਾਰਾ ਪਿੰਡ ਵਿਚ ਪੈਦਾ ਹੋਇਆ ਗਿਆਨੀ ਪ੍ਰਤਾਪ ਸਿੰਘ ਇਕ ਸਿਦਕੀ ਸਿੱਖ, ਪ੍ਰਭਾਵਸ਼ਾਲੀ ਪ੍ਰਚਾਰਕ ਅਤੇ ਪੱਤਰਕਾਰ ਸੀ। ਇਸ ਨੇ ਘਰ ਹੀ ਗੁਰਮੁਖੀ ਪੜ੍ਹ ਕੇ ਸਿੱਖ ਧਰਮ ਦੇ ਗ੍ਰੰਥਾਂ ਦਾ ਅਧਿਐਨ ਕੀਤਾ। ਸੰਨ 1918 ਈ. ਵਿਚ ਇਸ ਨੇ ਆਪਣੇ ਪਿੰਡ ਦੇ ਸਕੂਲ ਤੋਂ ਅੱਠਵੀਂ ਪਾਸ ਕੀਤੀ। ਸਿੰਘ ਸਭਾ ਲਹਿਰ ਦੁਆਰਾ ਪ੍ਰਕਾਸ਼ਿਤ ਧਾਰਮਿਕ ਸਾਹਿਤ ਨੂੰ ਇਸ ਨੇ ਰੁਚੀ ਨਾਲ ਪੜ੍ਹਿਆ ਅਤੇ ਗੁਜਰਾਂਵਾਲਾ ਦੇ ਖ਼ਾਲਸਾ ਉਪਦੇਸ਼ਕ ਕਾਲਜ ਤੋਂ ਸੰਨ 1922 ਈ. ਵਿਚ ਗਿਆਨੀ ਦਾ ਇਮਤਿਹਾਨ ਪਾਸ ਕੀਤਾ। ਸੰਨ 1923 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਨੂੰ ਪ੍ਰਚਾਰ ਨਿਯੁਕਤ ਕੀਤਾ। ਇਕ ਜੋਸ਼ੀਲੇ ਅਤੇ ਸਰਕਾਰ ਵਿਰੋਧੀ ਲੈਕਚਰ ਕਾਰਣ ਇਸ ਨੂੰ ਡੇਢ ਸਾਲ ਦੀ ਸਜ਼ਾ ਭੁਗਤਣੀ ਪਈ। ਇਸ ਨੇ ਦਸ ਸਾਲ ਅਕਾਲ ਤਖ਼ਤ ਸਾਹਿਬ ਦੇ ਸਹਾਇਕ ਜੱਥੇਦਾਰ ਵਜੋਂ ਜ਼ਿੰਮੇਵਾਰੀ ਨਿਭਾਈ। ਉਸ ਤੋਂ ਬਾਦ 1948 ਤੋਂ 1952 ਈ. ਤਕ ਇਸ ਨੇ ਸ੍ਰੀ ਕੇਸਗੜ੍ਹ ਸਾਹਬ ਦੀ ਜੱਥੇਦਾਰੀ ਕੀਤੀ। ਫਿਰ ਸੰਨ 1955 ਈ. ਤਕ ਇਹ ਅਕਾਲ ਤਖ਼ਤ ਸਾਹਿਬ ਦਾ ਜੱਥੇਦਾਰ ਰਿਹਾ। ਸੰਨ 1956 ਈ. ਵਿਚ ਇਸ ਨੇ 'ਗਿਆਨ ਅੰਮ੍ਰਿਤ' ਨਾਂ ਦਾ ਮਾਸਿਕ ਪੱਤਰ ਛਾਪਣਾ ਸ਼ੁਰੂ ਕੀਤਾ, ਜਿਸ ਦਾ ਸੰਪਾਦਨ ਇਸ ਨੇ ਦਸੰਬਰ 1981 ਈ. ਤਕ ਕੀਤਾ ਅਤੇ ਬਾਦ ਵਿਚ ਨਿਰੰਕਾਰੀ ਦਰਬਾਰ ਦੇ ਡਾ. ਮਾਨ ਸਿੰਘ ਦੇ ਹਵਾਲੇ ਕਰ ਦਿੱਤਾ। ਇਸ ਨੇ ਸਿੱਖ ਧਰਮ ਦੇ ਪ੍ਰਚਾਰ ਲਈ ਬਹੁਤ ਸਾਰੇ ਟ੍ਰੈਕਟ ਲਿਖੇ ਅਤੇ ਛਾਪੇ। ਇਸ ਨੇ ਆਪਣੇ ਭਾਸ਼ਣਾਂ, ਵਾਰਤਾਵਾਂ ਅਤੇ 'ਗਿਆਨ ਅੰਮ੍ਰਿਤ' ਵਿਚ ਛਪੇ ਲੇਖਾਂ ਅਤੇ ਹੋਰ ਫੁਟਕਲ ਰਚਨਾਵਾਂ ਨੂੰ ਨਾਲ ਨਾਲ ਪੁਸਤਕਾਂ ਦੇ ਰੂਪ ਵਿਚ ਸੰਕਲਿਤ ਕਰਨ ਦਾ ਉਦਮ ਵੀ ਕੀਤਾ। ਇਸ ਦੀਆ ਕੁਝ ਕੁ ਪੁਸਤਕਾਂ ਦੇ ਨਾਂ ਇਸ ਪ੍ਰਕਾਰ ਹਨ—ਗੁਰਮਤ ਲੈਕਚਰ, ਇਤਿਹਾਸਕ ਲੈਕਚਰ (ਦੋ ਭਾਗ), ਸੰਸਾਰ ਦਾ ਧਾਰਮਿਕ ਇਤਿਹਾਸ, ਅਕਾਲੀ ਲਹਿਰ ਦਾ ਇਤਿਹਾਸ, ਨਕਲੀ ਨਿਰੰਕਾਰੀ, ਅੰਮ੍ਰਿਤਸਰ ਸਿਫ਼ਤੀ ਦਾ ਘਰ, ਕੂਕਾ ਗੁਰੂਡਮ, ਅਕਾਲੀ ਲਹਿਰ ਦੇ ਮਹਾਨ ਨੇਤਾ ਆਦਿ।

ਸੰਨ 1981 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ 'ਸ਼੍ਰੋਮਣੀ ਪੱਤਰਕਾਰ' ਦਾ ਸਨਮਾਨ ਦਿੱਤਾ ਅਤੇ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਦਿੱਲੀ ਨੇ ਇਸ ਨੂੰ ਸਿੱਖ ਪੰਥ ਦੀ ਕੀਤੀ ਸੇਵਾ ਵਜੋਂ ਸਨਮਾਨਿਤ ਕੀਤਾ। ਇਸ ਨੂੰ 10 ਮਈ 1984 ਈ. ਨੂੰ ਅੰਮ੍ਰਿਤਸਰ ਘਰ ਵਿਚ ਹੀ ਅਣਪਛਾਤੇ ਵਿਅਕਤੀਆਂ ਨੇ ਮਾਰ ਦਿੱਤਾ।

**ਪ੍ਰਤਾਪ ਸਿੰਘ, ਬਾਬਾ** (1890-1959 ਈ.): ਬਾਬਾ ਹਰੀ ਸਿੰਘ ਤੋਂ ਬਾਦ ਆਪ ਨਾਮਧਾਰੀ ਸੰਪ੍ਰਦਾਇ ਦੇ ਉਤਰਾਧਿਕਾਰੀ ਬਣੇ। ਆਪ ਨੂੰ ਸੰਪ੍ਰਦਾਇ ਵਾਲੇ 'ਸਤਿਗੁਰੂ' ਸ਼ਬਦ ਨਾਲ ਸਤਕਾਰਦੇ ਹਨ। ਆਪ ਦਾ ਜਨਮ ਸੰਨ 1890 ਈ. (ਸੰਮਤ 1946 ਬਿ. ਚੇਤ ਵਦੀ ਤੀਜ) ਵਿਚ ਬਾਬਾ ਹਰੀ ਸਿੰਘ (ਨਾਮਾਂਤਰ ਬਾਬਾ ਬੁੱਧ ਸਿੰਘ) ਦੇ ਘਰ ਮਾਤਾ ਜੀਉਣ ਕੌਰ ਦੀ ਕੁੱਖੋਂ ਭੈਣੀ ਸਾਹਿਬ ਵਿਚ ਹੋਇਆ। ਆਪ ਨੇ 16 ਸਾਲ ਦੀ ਉਮਰ ਵਿਚ ਨਾਮਧਾਰੀ ਸੰਪ੍ਰਦਾਇ ਦੇ ਸੰਚਾਲਨ ਦੀ ਜ਼ਿੰਮੇਵਾਰੀ ਸੰਭਾਲੀ। ਆਪ ਨੇ ਭੈਣੀ ਸਾਹਿਬ ਵਿਚ ਵੈਦਿਕ ਮਾਹੌਲ ਸਿਰਜਿਆ ਅਤੇ ਪੁਰਾਤਨ ਪਰੰਪਰਾਵਾਂ ਨੂੰ ਪੁਨਰ ਜੀਵਿਤ ਕੀਤਾ। ਰਹਿਣੀ ਬਹਿਣੀ ਨੂੰ ਸਵੱਛਤਾ ਪ੍ਰਦਾਨ ਕੀਤੀ ਅਤੇ ਆਪਣੇ ਅਨੁਯਾਈਆਂ ਦੇ ਆਚਾਰ ਦੇ ਸੁਧਾਰ ਵਲ ਉਚੇਚਾ ਧਿਆਨ ਦਿੱਤਾ। ਨਾਮ-ਸਿਮਰਨ, ਗੁਰਬਾਣੀ ਦਾ ਸ਼ੁੱਧ ਪਾਠ ਅਤੇ ਰਾਗਾਂ ਦੇ ਸ਼ੁੱਧ ਸਰੂਪ ਅਨੁਸਾਰ ਕੀਰਤਨ ਕਰਾਉਣ ਵਲ ਆਪ ਦੀ ਵਿਸ਼ੇਸ਼ ਰੁਚੀ ਸੀ। ਆਪ ਨੇ ਗੁਰਮਤਿ ਸੰਗੀਤ ਦੀਆਂ ਕਾਨਫ੍ਰੰਸਾਂ ਕਰਵਾ ਕੇ ਉਸ ਨੂੰ ਲੁਪਤ ਹੋਣ ਤੋਂ ਬਚਾਇਆ।

ਸਿੱਖ ਧਰਮ ਨੂੰ ਏਕਤਾ ਵਿਚ ਬੰਨ੍ਹੇ ਰਖਣ ਦੀ ਆਪ ਦੇ ਮਨ ਵਿਚ ਉਤਕਟ ਅਭਿਲਾਸ਼ਾ ਸੀ। ਇਸ ਦੀ ਪੂਰਤੀ ਲਈ ਆਪ ਨੇ ਸੰਨ 1934 ਈ. ਵਿਚ ਸਾਰੀਆਂ ਸਿੱਖ ਸੰਪ੍ਰਦਾਵਾਂ ਨੂੰ ਨਿਮੰਤ੍ਰਿਤ ਕਰਕੇ ਭੈਣੀ ਸਾਹਿਬ ਵਿਚ ਸਰਬ ਸੰਪ੍ਰਦਾਇਕ ਕਾਨਫ੍ਰੰਸ ਕਰਵਾਈ।

ਅਧਿਆਤਮਿਕ ਸਾਧਨਾ ਦੇ ਨਾਲ ਨਾਲ ਆਪ ਨੇ ਬਾਬਾ ਰਾਮ ਸਿੰਘ ਵਾਂਗ ਦੇਸ਼-ਭਗਤੀ ਦੀ ਭਾਵਨਾ ਨੂੰ

ਵੀ ਵਿਕਸਿਤ ਕਰੀ ਰਖਿਆ, ਪਰ ਥੋੜੇ ਜਿੰਨੇ ਬਦਲਵੇਂ ਸਰੂਪ ਵਿਚ। ਬਾਬਾ ਰਾਮ ਸਿੰਘ ਦੇ ਯੁਗ ਵਿਚ ਦੇਸ਼-ਭਗਤੀ ਧਰਮ ਦਾ ਅੰਗ ਬਣ ਕੇ ਚਲੀ ਸੀ, ਪਰ ਆਪ ਨੇ ਦੇਸ਼ ਦੀਆਂ ਬਦਲੀਆਂ ਹੋਈਆਂ ਸਥਿਤੀਆਂ ਅਨੁਸਾਰ ਆਪਣੀ ਦੇਸ਼-ਭਗਤੀ ਦੀ ਭਾਵਨਾ ਨੂੰ ਧਰਮ-ਨਿਰਪੇਖ ਰਾਜਨੈਤਿਕ ਪਾਰਟੀ ਕਾਂਗ੍ਰਸ ਨਾਲ ਸੰਬੰਧਿਤ ਕੀਤਾ। ਸੰਨ 1925 ਈ. ਵਿਚ ਲਾਹੌਰ ਦੇ ਬ੍ਰਡਲੇ ਹਾਲ ਤੋਂ ਕਾਂਗ੍ਰਸ ਵਲੋਂ ਸ਼ੁਰੂ ਕੀਤੀ ਗਈ ਵਿਸ਼ੇਸ਼ ਮੁਹਿੰਮ ਵਿਚ ਆਪਣੇ ਸੇਵਕਾਂ ਸਹਿਤ ਵਿਸ਼ੇਸ਼ ਹਿੱਸਾ ਲਿਆ। ਕਾਂਗ੍ਰਸ ਵਲੋਂ ਚਲਾਏ ਗਏ ਹੋਰ ਅੰਦੋਲਨਾਂ ਅਤੇ ਮੁਹਿੰਮਾਂ ਵਿਚ ਵੀ ਵਧ-ਚੜ੍ਹ ਕੇ ਹਿੱਸਾ ਲਿਆ। ਪੰਜਾਬੀ ਪਛਾਣ ਨੂੰ ਵਿਕਸਿਤ ਕਰਨ ਲਈ 17 ਅਤੇ 18 ਅਕਤੂਬਰ 1942 ਈ. ਨੂੰ ਭੈਣੀ ਸਾਹਿਬ ਵਿਚ ਇਕ ਵਿਸ਼ਾਲ ਪੰਜਾਬੀ ਕਾਨਫ੍ਰੰਸ ਕੀਤੀ, ਜਿਸ ਦੀ ਪ੍ਰਧਾਨਗੀ ਸ. ਬਲਦੇਵ ਸਿੰਘ ਤੋਂ ਕਰਵਾਈ। ਪੰਜਾਬ ਦੀ ਵੰਡ ਵੇਲੇ ਫ਼ਿਰਕੂ ਫ਼ਸਾਦਾਂ ਦੀ ਮਾਰ ਤੋਂ ਬਹੁਤ ਸਾਰੇ ਲੋਕਾਂ ਨੂੰ ਬਿਨਾ ਧਾਰਮਿਕ ਭੇਦ-ਭਾਵ ਦੇ ਬਚਾਇਆ।

ਬਾਬਾ ਪ੍ਰਤਾਪ ਸਿੰਘ ਨੇ ਨਾਮਧਾਰੀ ਸੰਪ੍ਰਦਾਇ ਨੂੰ ਆਪਣੇ ਕਰਤੱਵ ਪ੍ਰਤਿ ਸਦਾ ਸਚੇਤ ਰਖਿਆ ਅਤੇ ਯੋਗ ਅਗਵਾਈ ਦੇ ਕੇ ਕਾਮਯਾਬੀ ਦੇ ਮਾਰਗ ਉਤੇ ਅਗੇ ਵਧਾਇਆ। ਘਰੇਲੂ ਦਸਤਕਾਰੀ, ਪਸ਼ੂ-ਪਾਲਣ (ਖ਼ਾਸ ਕਰਕੇ ਗਊਆਂ ਅਤੇ ਘੋੜਿਆਂ ਦੀਆਂ ਚੰਗੀਆਂ ਨਸਲਾਂ ਨੂੰ ਪਾਲਣ) ਵਿਚ ਉਚੇਚੀ ਰੁਚੀ ਵਿਖਾਈ।

22 ਅਗਸਤ 1959 ਈ. ਨੂੰ ਆਪ ਨੇ ਚਲਾਣੇ ਤੋਂ ਪਹਿਲਾਂ ਵਰਤਮਾਨ 'ਸਤਿਗੁਰੂ ਜਗਜੀਤ ਸਿੰਘ' ਨੂੰ ਸਪ੍ਰਦਾਇ ਦੀ ਵਾਗ-ਡੋਰ ਸੰਭਾਲੀ, ਜੋ ਹੁਣ ਤਕ ਇਹ ਜ਼ਿੰਮੇਵਾਰੀ ਨਿਭਾਈ ਆ ਰਹੇ ਹਨ।

**ਪ੍ਰਤਾਪ ਸਿੰਘ, ਭਾਈ** (1899-1922 ਈ.) : ਗੁਰਦੁਆਰਾ ਪੰਜਾ ਸਾਹਿਬ ਦੇ ਨੇੜਲੇ ਰੇਲਵੇ ਸਟੇਸ਼ਨ 'ਹਸਨ-ਅਬਦਾਲ' ਉਤੇ, 'ਗੁਰੂ ਕਾ ਬਾਗ਼' ਦੇ ਮੋਰਚੇ ਵਿਚ ਕੈਦ ਹੋਏ ਭੁਖੇ ਸਿੰਘਾਂ ਨਾਲ ਭਰੀ ਹੋਈ ਗੱਡੀ ਨੂੰ ਰੋਕਣ ਲਈ ਰੇਲ ਦੀ ਪਟੜੀ ਉਤੇ ਲੇਟ ਕੇ ਸ਼ਹੀਦੀ ਪ੍ਰਾਪਤ ਕਰਨ ਵਾਲੇ ਦੋ ਸਿੰਘਾਂ ਵਿਚੋਂ ਇਕ, ਜਿਸ ਦਾ ਜਨਮ 26 ਮਾਰਚ 1899 ਈ. (ਇਕ ਹੋਰ ਵਿਦਵਾਨ ਅਨੁਸਾਰ 21 ਸਤੰਬਰ 1898 ਈ.) ਨੂੰ ਭਾਈ ਸਰੂਪ ਸਿੰਘ ਦੇ ਘਰ ਬੀਬੀ ਪ੍ਰੇਮ ਕੌਰ ਦੀ ਕੁੱਖੋਂ ਗੁਜਰਾਂਵਾਲਾ ਜ਼ਿਲ੍ਹੇ ਦੇ ਅਕਾਲਗੜ੍ਹ ਕਸਬੇ ਵਿਚ ਹੋਇਆ। ਇਸ ਨੇ ਆਪਣੇ ਕਸਬੇ ਦੇ ਸਕੂਲ ਵਿਚ ਵਿਦਿਆ ਪ੍ਰਾਪਤ ਕੀਤੀ ਅਤੇ ਸਰਗੋਧਾ ਜ਼ਿਲ੍ਹੇ ਦੀ ਮੰਡੀ ਭਲਵਾਲ ਵਿਚ ਅਧਿਆਪਕ ਵਜੋਂ ਕੰਮ ਸ਼ੁਰੂ ਕੀਤਾ। ਫਿਰ ਕਰਾਚੀ ਵਿਚ ਕਿਸੇ ਆੜ੍ਹਤੀਏ ਪਾਸ ਨੌਕਰੀ ਕਰਨ ਲਗ ਗਿਆ। 11 ਅਕਤੂਬਰ 1918 ਈ. ਨੂੰ ਇਸ ਨੇ ਬੀਬੀ ਹਰਨਾਮ ਕੌਰ ਨਾਲ ਵਿਆਹ ਕੀਤਾ। ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਤੋਂ ਪ੍ਰੇਰਿਤ ਹੋ ਕੇ ਇਸ ਨੇ ਨੌਕਰੀ ਛਡ ਦਿੱਤੀ ਅਤੇ ਆਪਣਾ ਸਾਰਾ ਜੀਵਨ ਪੰਥ ਦੇ ਲੇਖੇ ਲਗਾਉਣ ਦਾ ਫ਼ੈਸਲਾ ਕਰ ਲਿਆ ਅਤੇ ਰੋਜ਼ਗਾਰ ਵਜੋਂ ਗੁਰਦੁਆਰਾ ਪੰਜਾ ਸਾਹਿਬ ਵਿਚ ਖ਼ਜ਼ਾਨਚੀ ਦਾ ਕੰਮ ਕਰਨ ਲਗ ਗਿਆ। 29 ਅਕਤੂਬਰ 1922 ਈ. ਨੂੰ ਇਹ ਭਾਈ ਕਰਮ ਸਿੰਘ (ਵੇਖੋ) ਅਤੇ ਕਈ ਹੋਰ ਸਿਦਕੀ ਸਿੱਖਾਂ ਸਹਿਤ ਗੱਡੀ ਰੋਕਣ ਲਈ ਰੇਲ ਦੀ ਪਟੜੀ ਉਤੇ ਬੈਠ ਗਿਆ। ਰੇਲ ਗੱਡੀ ਨੇ ਹਸਨ-ਅਬਦਾਲ ਰੇਲਵੇ ਸਟੇਸ਼ਨ ਤੋਂ ਬਿਨਾ ਠਹਿਰੇ ਸਵੇਰੇ 10 ਵਜੇ ਲੰਘਣਾ ਸੀ। ਗਡੀ ਆਈ ਅਤੇ ਕਈਆਂ ਨੂੰ ਘਾਇਲ ਕਰਕੇ ਰੁਕ ਗਈ। ਘਾਇਲਾਂ ਨੂੰ ਚੁਕਣ ਲਈ ਸੰਗਤ ਅਗੇ ਵਧੀ, ਕਿਉਂਕਿ ਅਜੇ ਇਹ ਦੋਵੇਂ ਹੋਸ਼ ਵਿਚ ਸਨ। ਪਰ ਇਸ ਨੇ ਸੰਗਤ ਨੂੰ ਬੇਨਤੀ ਕੀਤੀ ਕਿ ਪਹਿਲਾਂ ਕੈਦੀਆਂ ਨੂੰ ਲੰਗਰ ਛਕਾਇਆ ਜਾਏ। ਲੰਗਰ ਛਕਣ ਤੋਂ ਬਾਦ ਗਡੀ ਚਲੀ। ਜ਼ਖ਼ਮੀਆਂ ਨੂੰ ਇਲਾਜ ਲਈ ਗੁਰਦੁਆਰਾ ਸਾਹਿਬ ਅੰਦਰ ਲਿਆਉਂਦਾ ਗਿਆ। ਭਾਈ ਕਰਮ ਸਿੰਘ ਦਾ ਉਸੇ ਦਿਨ ਅਤੇ ਭਾਈ ਪ੍ਰਤਾਪ ਸਿੰਘ ਦਾ ਦੂਜੇ ਦਿਨ ਦੇਹਾਂਤ ਹੋ ਗਿਆ। ਇਨ੍ਹਾਂ ਦੀਆਂ ਮ੍ਰਿਤਕ ਦੇਹਾਂ ਨੂੰ ਰਾਵਲਪਿੰਡੀ ਲਿਆ ਕੇ 1 ਨਵੰਬਰ 1922 ਈ. ਨੂੰ 'ਲਈ' ਨਦੀ ਦੇ ਕੰਢੇ ਉਤੇ ਸਸਕਾਰਿਆ ਗਿਆ। ਇਨ੍ਹਾਂ ਦੀ ਪਵਿੱਤਰ ਯਾਦ ਵਿਚ ਹਰ ਸਾਲ ਅਕਤੂਬਰ ਮਹੀਨੇ ਦੇ ਅੰਤ ਵਿਚ ਗੁਰਦੁਆਰਾ ਪੰਜਾ ਸਾਹਿਬ ਤਿੰਨ ਦਿਨਾਂ ਦਾ ਧਾਰਮਿਕ ਮੇਲਾ ਲਗਾਇਆ ਜਾਂਦਾ ਸੀ, ਪਰ ਸੰਨ 1947 ਈ. ਤੋਂ ਬਾਦ ਇਸ ਮੇਲੇ ਦਾ ਲਗਾਇਆ ਜਾਣਾ ਸੰਭਵ ਨਹੀਂ ਹੋ ਰਿਹਾ। ਧਰਮ ਲਈ ਸ਼ਹੀਦ ਹੋਣ ਦਾ ਇਹ ਅਮਰ ਸਾਕਾ ਹੈ।

**ਪ੍ਰਭਾਤੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ 46 ਚਉਪਦੇ ਅਤੇ 12 ਅਸ਼ਟਪਦੀਆਂ ਹਨ। ਭਗਤ-ਬਾਣੀ ਪ੍ਰਕਰਣ ਵਿਚ ਨੌਂ ਸ਼ਬਦ ਦਰਜ ਹਨ ਜਿਨ੍ਹਾਂ

ਵਿਚੋਂ ਪੰਜ ਸੰਤ ਕਬੀਰ ਦੇ, ਤਿੰਨ ਨਾਮਦੇਵ ਜੀ ਦੇ ਅਤੇ ਇਕ ਬੇਣੀ ਜੀ ਦਾ ਹੈ।

*ਚਉਪਦੇ* ਪ੍ਰਕਰਣ ਵਿਚ ਕੁਲ 46 ਚਉਪਦਿਆਂ ਵਿਚੋਂ 17 ਗੁਰੂ ਨਾਨਕ ਦੇਵ ਜੀ ਦੇ ਹਨ ਜਿਨ੍ਹਾਂ ਵਿਚੋਂ 13 ਵਿਚ ਚਾਰ ਚਾਰ ਅਤੇ ਚਾਰ ਵਿਚ ਪੰਜ ਪੰਜ ਪਦਿਆਂ ਦੇ ਜੁਟ ਹਨ। ਗੁਰੂ ਜੀ ਨੇ ਦਸਿਆ ਹੈ ਕਿ ਮਨੁੱਖ ਦਾ ਸਭ ਕੁਝ ਹਰਿ-ਨਾਮ ਹੀ ਹੈ। ਗੁਰੂ ਅਮਰਦਾਸ ਜੀ ਦੇ ਸੱਤ ਚਉਪਦਿਆਂ ਵਿਚ ਇਕ ਪੰਚਪਦਾ ਵੀ ਹੈ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਗੁਰੂ ਰਾਹੀਂ ਪ੍ਰਾਪਤ ਹੋਏ ਰਾਮ-ਨਾਮ ਨਾਲ ਪਾਪਾਂ ਦੀ ਮੈਲ ਕਟੀ ਜਾਂਦੀ ਹੈ। ਗੁਰੂ ਰਾਮਦਾਸ ਦੇ ਸੱਤ ਚਉਪਦਿਆਂ ਵਿਚ ਇਕ ਦੁਪਦਾ ਵੀ ਸ਼ਾਮਲ ਹੈ। ਗੁਰੂ ਜੀ ਨੇ ਦਸਿਆ ਹੈ ਕਿ ਗੁਰਮੁਖ ਹਰਿ ਦੀ ਆਰਾਧਨਾ ਕਰਕੇ ਉਜਲੇ ਹਨ ਅਤੇ ਮਨਮੁਖ ਮੋਹ ਮਾਇਆ ਵਿਚ ਗ੍ਰਸੇ ਹੋਏ ਹਨੇਰਾ ਢੋਹ ਰਹੇ ਹਨ। ਗੁਰੂ ਅਰਜਨ ਦੇਵ ਜੀ ਦੇ 15 ਚਉਪਦਿਆਂ ਵਿਚੋਂ ਤਿੰਨ ਵਿਚ ਦੋ ਦੋ ਅਤੇ 12 ਵਿਚ ਚਾਰ ਚਾਰ ਦੇ ਜੁਟ ਹਨ। ਇਨ੍ਹਾਂ ਵਿਚ ਗੁਰਮਤਿ ਦੇ ਕਈ ਸਿੱਧਾਂਤਾਂ ਦੀ ਵਿਆਖਿਆ ਹੋਈ ਹੈ। ਪਰਮਾਤਮਾ ਦੇ ਗੁਣ, ਉਸ ਦੇ ਗੁਣ ਗਾਉਣ ਤੋਂ ਹੋਣ ਵਾਲੀਆਂ ਪ੍ਰਾਪਤੀਆਂ ਬਾਰੇ ਦਸਦੇ ਹੋਇਆਂ ਹਰਿ-ਨਾਮ ਨੂੰ ਜਪਣ ਦੀ ਪ੍ਰੇਰਣਾ ਦਿੱਤੀ ਗਈ ਹੈ।

*ਅਸ਼ਟਪਦੀਆਂ* ਪ੍ਰਕਰਣ ਵਿਚ ਕੁਲ 12 ਅਸ਼ਟਪਦੀਆਂ ਵਿਚੋਂ ਸੱਤ ਗੁਰੂ ਨਾਨਕ ਦੇਵ ਜੀ ਦੀਆਂ ਹਨ ਜਿਨ੍ਹਾਂ ਵਿਚ ਮਨੁੱਖ ਨੂੰ ਮਾਇਆ ਦੀ ਜਕੜ ਅਤੇ ਦ੍ਵੈਤ-ਭਾਵ ਤੋਂ ਕਢਣ ਦਾ ਉਪਦੇਸ਼ ਹੈ। ਗੁਰੂ ਅਮਰਦਾਸ ਜੀ ਦੀਆਂ ਦੋ ਅਸ਼ਟਪਦੀਆਂ ਵਿਚ ਇਕ ਵਿਚ ਅੱਠ ਅਤੇ ਦੂਜੀ ਵਿਚ 11 ਪਦੀਆਂ ਹਨ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਗੁਰੂ ਦੇ ਸ਼ਬਦ ਉਤੇ ਵਿਚਾਰ ਕਰਨ ਨਾਲ ਸ਼ਰੀਰ ਦੇ ਅੰਦਰ ਹੀ ਪਰਮਾਤਮਾ ਦੇ ਨਿਵਾਸ ਦਾ ਅਹਿਸਾਸ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਨੇ ਆਪਣੀਆਂ ਤਿੰਨ ਅਸ਼ਟਪਦੀਆਂ ਵਿਚ ਵਾਸਨਾਵਾਂ ਨੂੰ ਆਪਣੇ ਅਧੀਨ ਰਖ ਕੇ ਅਤੇ ਗੁਰੂ ਦੇ ਸ਼ਬਦ ਰਾਹੀਂ ਨਾਮ ਦਾ ਸਿਮਰਨ ਕਰਕੇ ਆਪਣਾ ਅਧਿਆਤਮਿਕ ਭਵਿਸ਼ ਉਜਲਾ ਕਰਨ ਦਾ ਉਪਦੇਸ਼ ਦਿੱਤਾ ਹੈ।

*ਭਗਤ-ਬਾਣੀ* ਪ੍ਰਕਰਣ ਵਿਚ ਕੁਲ ਨੌਂ ਸ਼ਬਦ ਹਨ। ਕਬੀਰ ਜੀ ਨੇ ਆਪਣੇ ਪੰਜ ਸ਼ਬਦਾਂ ਵਿਚ ਦਸਿਆ ਹੈ ਕਿ ਪਰਮਾਤਮਾ ਧਰਮ-ਧਾਮਾਂ ਦੀ ਥਾਂ ਮਨੁੱਖਾਂ ਦੇ ਹਿਰਦੇ ਵਿਚ ਵਸਦਾ ਹੈ। ਨਾਮਦੇਵ ਜੀ ਨੇ ਆਪਣੇ ਤਿੰਨ ਸ਼ਬਦਾਂ ਵਿਚ ਦਸਿਆ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਮਨ ਟਿਕਦਾ ਹੈ। ਬੇਣੀ ਭਗਤ ਨੇ ਆਪਣੇ ਇਕ ਸ਼ਬਦ ਵਿਚ ਵੈਸ਼ਣਵੀ ਕਰਮ-ਕਾਂਡਾਂ ਨੂੰ ਛਡ ਕੇ ਆਤਮ-ਤੱਤ੍ਵ ਨੂੰ ਹਿਰਦੇ ਵਿਚ ਦ੍ਰਿੜ੍ਹ ਕਰਨ ਦਾ ਉਪਦੇਸ਼ ਦਿੱਤਾ ਹੈ।

**ਪ੍ਰਯਾਗ** : ਵੇਖੋ 'ਅਲਾਹਾਬਾਦ'।

**ਪ੍ਰਯਾਯ** (ਸ੍ਰੀ ਗੁਰੂ ਗ੍ਰੰਥ ਸਾਹਿਬ) : ਗੁਰੂ ਗ੍ਰੰਥ ਸਾਹਿਬ ਦੀ ਵਿਵਸਥਿਤ ਟੀਕਾਕਾਰੀ ਸ਼ੁਰੂ ਹੋਣ ਤੋਂ ਪਹਿਲਾਂ ਅਰਥ ਕਰਨ ਦੀ ਪ੍ਰਯਾਯ-ਵਿਧੀ ਪ੍ਰਚਲਿਤ ਸੀ। ਇਸ ਵਿਧੀ ਨਾਲ ਗੁਰੂ ਗ੍ਰੰਥ ਸਾਹਿਬ ਦੇ ਬਾਣੀ-ਕ੍ਰਮ ਅਨੁਸਾਰ ਔਖੇ ਸ਼ਬਦਾਂ ਦੀ ਚੋਣ ਕਰਕੇ ਉਨ੍ਹਾਂ ਦੇ ਕੇਵਲ ਅਰਥ ਲਿਖੇ ਜਾਂਦੇ ਸਨ। ਸਪੱਸ਼ਟ ਹੈ ਕਿ 'ਪ੍ਰਯਾਯ' ਦਾ ਅਰਥ ਕੋਸ਼ ਨਹੀਂ, ਕਿਉਂਕਿ ਇਸ ਵਿਚ ਕੋਸ਼ ਵਾਲੀ ਅਰਥ-ਵਿਵਸਥਾ ਨਹੀਂ ਹੁੰਦੀ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਲਗਭਗ ਦੋ ਦਰਜਨ ਪ੍ਰਯਾਯ ਛਪੇ ਜਾਂ ਅਣਛਪੇ ਰੂਪ ਵਿਚ ਉਪਲਬਧ ਹਨ ਜਿਨ੍ਹਾਂ ਦਾ ਵਿਵਰਣ ਡਾ. ਹਰਨਾਮ ਸਿੰਘ ਸ਼ਾਨ ਨੇ ਆਪਣੀ ਪੁਸਤਕ 'ਗੁਰੂ ਗ੍ਰੰਥ ਸਾਹਿਬ ਦੀ ਕੋਸ਼ਕਾਰੀ' (ਭਾਸ਼ਾ ਵਿਭਾਗ, ਪਟਿਆਲਾ, 1994) ਵਿਚ ਦਿੱਤਾ ਹੈ। ਇਨ੍ਹਾਂ ਪ੍ਰਯਾਯਾਂ ਵਿਚੋਂ ਅਧਿਕ ਪ੍ਰਸਿੱਧ ਭਾਈ ਚੰਦਾ ਸਿੰਘ ਦੇ ਹਨ। ਭਾਈ ਚੰਦਾ ਸਿੰਘ ਗਿਆਨੀ ਸੰਪ੍ਰਦਾਇ ਨਾਲ ਸੰਬੰਧਿਤ ਸੀ, ਇਸ ਲਈ ਉਸ ਦੇ ਲਿਖੇ ਪ੍ਰਯਾਯ ਜ਼ਿਆਦਾ ਪ੍ਰਚਲਿਤ ਹੋਏ। ਭਾਈ ਜੀ ਨੇ ਆਪਣੇ ਲਿਖੇ ਪ੍ਰਯਾਯਾਂ ਨੂੰ ਦੋ ਸੁਤੰਤਰ ਰਚਨਾਵਾਂ ਦੇ ਰੂਪ ਵਿਚ ਸਿਰਜਿਆ ਹੈ। ਪਹਿਲਾ ਪ੍ਰਯਾਯ 'ਪ੍ਰਿਯਾਇ ਫ਼ਾਰਸੀ ਪਦੋਂ ਕੇ' ਹੈ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਫ਼ਾਰਸੀ ਸ਼ਬਦਾਂ ਦੇ ਅਰਥ ਹਨ। ਇਸ ਦਾ ਪ੍ਰਕਾਸ਼ਨ ਅਮਰ ਪ੍ਰੈਸ, ਅੰਮ੍ਰਿਤਸਰ ਵਲੋਂ 1887-88 ਈ. ਵਿਚ ਹੋਇਆ। ਦੂਜਾ ਪ੍ਰਯਾਯ 'ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ' ਹੈ ਜਿਸ ਵਿਚ ਔਖੇ ਸ਼ਬਦਾਂ ਅਤੇ ਵਾਕਾਂਸ਼ਾਂ ਦੇ ਅਰਥ ਦਿੱਤੇ ਹਨ। ਇਹ ਪੁਸਤਕ ਪਹਿਲੀ ਵਾਰ ਚਸ਼ਮਾ-ਏ-ਨੂਰ ਪ੍ਰੈਸ, ਅੰਮ੍ਰਿਤਸਰ ਵਲੋਂ 1902 ਈ. ਵਿਚ ਛਪੀ ਸੀ।

ਉਦਾਸੀ ਸੰਪ੍ਰਦਾਇ ਦੇ ਇਕ ਵਿਦਵਾਨ ਸਾਧੂ ਸੁਤੇ ਪ੍ਰਕਾਸ਼ ਨੇ ਵੀ ਇਕ ਮਹੱਤਵਪੂਰਣ ਪ੍ਰਯਾਯ ਦੀ ਰਚਨਾ ਕੀਤੀ ਸੀ ਜੋ 'ਪ੍ਰਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ' ਨਾਂ ਅਧੀਨ ਸੰਨ 1898 ਈ. ਵਿਚ ਵਜ਼ੀਰ ਹਿੰਦ ਪ੍ਰੈਸ,

ਅੰਮ੍ਰਿਤਸਰ ਵਲੋਂ ਛਪੀ ਸੀ। ਕੁਲ 1440 ਪੰਨਿਆਂ ਦੀ ਇਸ ਰਚਨਾ ਵਿਚੋਂ 110 ਪੰਨਿਆਂ ਵਿਚ 'ਜਪੁਜੀ' ਦੀ ਵਿਆਖਿਆ ਕੀਤੀ ਗਈ ਹੈ। ਇਸ ਵਿਆਖਿਆ ਨੂੰ ਸਿੱਧਾਂ ਵਲੋਂ ਪ੍ਰਸ਼ਨ ਅਤੇ ਗੁਰੂ ਜੀ ਵਲੋਂ ਉੱਤਰ ਰੂਪ ਵਿਚ ਗੋਸਟਿ -ਵਿਧੀ ਰਾਹੀਂ ਦੇਣ ਦਾ ਯਤਨ ਕੀਤਾ ਗਿਆ ਹੈ। ਇਸ ਵਿਚ ਬਹੁਤ ਸਾਰੀਆਂ ਪੌਰਾਣਿਕ ਕਥਾਵਾਂ ਅਤੇ ਪ੍ਰਸੰਗਾਂ ਨੂੰ ਸ਼ਾਮਲ ਕੀਤਾ ਗਿਆ ਹੈ। ਸਾਧ-ਭਾਖਾ ਵਿਚ ਲਿਖੀ ਇਸ ਰਚਨਾ ਦਾ ਝੁਕਾ ਹਿੰਦੂ ਧਰਮ-ਗ੍ਰੰਥਾਂ ਵਲ ਅਧਿਕ ਹੈ।

ਆਧੁਨਿਕ ਯੁਗ ਵਿਚ ਗੁਰੂ ਗ੍ਰੰਥ ਸਾਹਿਬ ਦੀ ਕੋਸ਼ਕਾਰੀ ਸੰਬੰਧੀ ਹੋਏ ਬਹੁ-ਪਸਾਰੀ ਨਿਗਰ ਕੰਮਾਂ ਦੀ ਉਪਲਬਧੀ ਕਰਕੇ ਭਾਵੇਂ ਇਨ੍ਹਾਂ ਪ੍ਰਯਾਯ-ਰਚਨਾਵਾਂ ਦਾ ਕੋਈ ਮਹੱਤਵ ਨਹੀਂ ਰਿਹਾ, ਪਰ ਗੁਰੂ ਗ੍ਰੰਥ ਸਾਹਿਬ ਦੀ ਕੋਸ਼ਕਾਰੀ ਦੇ ਇਤਿਹਾਸ ਵਿਚ ਇਨ੍ਹਾਂ ਦੀ ਬੁਨਿਆਦੀ ਭੂਮਿਕਾ ਜ਼ਰੂਰ ਰਹੀ ਹੈ।

**ਪ੍ਰਲਯ** : ਇਸ ਦਾ ਸ਼ਾਬਦਿਕ ਅਰਥ ਹੈ ਭੂ-ਖੰਡ ਜਾਂ ਬ੍ਰਹਿਮੰਡ ਦਾ ਮਿਟ ਜਾਣਾ। ਸੰਸਾਰ ਦੀਆਂ ਸਾਰੀਆਂ ਪੁਰਾਤਨ ਕਥਾਵਾਂ ਵਿਚ ਪ੍ਰਲਯ ਦਾ ਜ਼ਿਕਰ ਕਿਸੇ ਨ ਕਿਸੇ ਰੂਪ ਵਿਚ ਹੋਇਆ ਹੈ। ਪੁਰਾਤਨ ਭਾਰਤੀ ਸਾਹਿਤ ਵਿਚ ਇਸ ਦੇ ਸਰੂਪ ਨੂੰ ਵਿਸਤਾਰ ਨਾਲ ਸਪੱਸ਼ਟ ਕੀਤਾ ਗਿਆ ਹੈ। 'ਸ਼ਤਪਥ- ਬ੍ਰਾਹਮਣ' (1/8/1-6) ਅਤੇ 'ਮਹਾਭਾਰਤ' (ਵਨ ਪਰਵ, ਅ.187) ਤੋਂ ਇਲਾਵਾ ਇਸ ਦਾ ਅਧਿਕ ਵਰਣਨ ਪੁਰਾਣ-ਸਾਹਿਤ ਵਿਚ ਹੋਇਆ ਹੈ। ਅਸਲ ਵਿਚ, ਪੁਰਾਣਾਂ ਦੇ ਪੰਜ ਲੱਛਣਾਂ (ਸਰਗ, ਪ੍ਰਤਿਸਰਗ, ਵੰਸ਼, ਮਨਵੰਤਰ ਅਤੇ ਵੰਸ਼ਾਨੁਚਰਿਤ) ਵਿਚੋਂ 'ਪ੍ਰਤਿਸਰਗ' ਦਾ ਸੰਬੰਧ ਪ੍ਰਲਯ ਨਾਲ ਹੈ।

'ਵਿਸ਼ਣੂ-ਪੁਰਾਣ' ਵਿਚ ਲਿਖਿਆ ਹੈ ਕਿ ਬ੍ਰਹਮਾ ਦੀ ਜਾਗ੍ਰਿਤ ਅਵਸਥਾ ਵਿਚ ਉਸ ਦੀ ਪ੍ਰਾਣ-ਸ਼ਕਤੀ ਦੀ ਪ੍ਰੇਰਣਾ ਨਾਲ ਬ੍ਰਹਿਮੰਡ-ਚੱਕਰ ਚਲਦਾ ਰਹਿੰਦਾ ਹੈ, ਪਰ ਉਸ ਦੀ ਸੁੱਤੀ ਹੋਈ ਅਵਸਥਾ ਵਿਚ ਸਾਰੇ ਬ੍ਰਹਿਮੰਡ ਦੀ ਗਤਿਵਿਧੀ ਰੁਕ ਜਾਂਦੀ ਹੈ। ਸਾਰੀ ਸ੍ਰਿਸ਼ਟੀ ਨਸ਼ਟ ਹੋ ਜਾਂਦੀ ਹੈ। ਇਸ ਨੂੰ ਸਾਧਾਰਣ ਜਾਂ ਨੈਮਿਤਿਕ ਪ੍ਰਲਯ ਕਿਹਾ ਜਾਂਦਾ ਹੈ। ਇਸ ਤੋਂ ਛੁਟ ਇਕ 'ਪ੍ਰਾਕ੍ਰਿਤ-ਪ੍ਰਲਯ' ਵੀ ਹੈ। ਇਸ ਨੂੰ 'ਮਹਾਪ੍ਰਲਯ' ਵੀ ਕਿਹਾ ਜਾਂਦਾ ਹੈ। ਇਸ ਦਾ ਸੰਬੰਧ ਬ੍ਰਹਮਾ ਦੀ ਆਯੂ ਦੇ ਘਟ ਜਾਣ ਨਾਲ ਹੈ। ਇਹ ਅਜਿਹੀ ਮਹਾਪ੍ਰਲਯ ਹੈ ਕਿ ਸਭ ਕੁਝ ਪ੍ਰਕ੍ਰਿਤੀ ਵਿਚ ਲੀਨ ਹੋ ਜਾਂਦਾ ਹੈ। ਅਤਿ-ਅਧਿਕ ਵਰਸ਼ਾ ਹੋਣ ਕਾਰਣ ਆਇਆ ਹੜ੍ਹ ਹੀ ਸਾਰੀ ਸ੍ਰਿਸ਼ਟੀ ਨੂੰ ਗ਼ਰਕ ਕਰ ਦਿੰਦਾ ਹੈ। ਵਿਅਕਤ ਜਗਤ ਅਵਿਅਕਤ ਪ੍ਰਕ੍ਰਿਤੀ ਵਿਚ ਅਤੇ ਅਵਿਅਕਤ ਪ੍ਰਕ੍ਰਿਤੀ ਪੁਰਸ਼ ਵਿਚ ਲੀਨ ਹੋ ਜਾਂਦੀ ਹੈ। ਇਹੀ ਪੁਰਸ਼ ਹੀ ਨਿੱਤ-ਪਰਮਾਤਮਾ ਅਤੇ ਜਗਤ ਦਾ ਕਾਰਣ ਹੈ। ਹੜ੍ਹ ਕਾਰਣ ਪੈਦਾ ਹੋਣ ਵਾਲੀ ਸਥਿਤੀ ਦਾ ਵਰਣਨ 'ਬਾਈਬਲ' ਅਤੇ ਗ੍ਰੀਕ ਦੀਆਂ ਮਿਥਿਕ ਪਰੰਪਰਾਵਾਂ ਵਿਚ ਵੀ ਮਿਲਦਾ ਹੈ।

ਇਨ੍ਹਾਂ ਦੋਹਾਂ ਤੋਂ ਇਲਾਵਾ ਪ੍ਰਲਯ ਦੇ ਦੋ ਹੋਰ ਪ੍ਰਕਾਰ ਵੀ ਹਨ। ਇਕ 'ਅਤਿ-ਅੰਤਿਕ ਪ੍ਰਲਯ' ਹੈ ਇਸ ਵਿਚ ਯੋਗੀ ਗਿਆਨ ਰਾਹੀਂ ਬ੍ਰਹਮ ਵਿਚ ਲੀਨ ਹੋ ਜਾਂਦਾ ਹੈ। ਦੂਜੀ, 'ਨਿੱਤ ਪ੍ਰਲਯ' ਹੈ; ਇਸ ਤੋਂ ਭਾਵ ਹੈ ਪੈਦਾ ਹੋਏ ਪਦਾਰਥਾਂ ਦਾ ਨਿੱਤ ਖ਼ਤਮ ਹੁੰਦੇ ਰਹਿਣਾ। ਇਨ੍ਹਾਂ ਚੌਹਾਂ ਕਿਸਮਾਂ ਵਿਚੋਂ ਪਹਿਲੀਆਂ ਦੋ ਦਾ ਸੰਬੰਧ ਬ੍ਰਹਿਮੰਡ ਦੇ ਖ਼ਤਮ ਹੋਣ ਨਾਲ ਹੈ ਅਤੇ ਦੂਜੀਆਂ ਦੋਹਾਂ ਦਾ ਦੇਹ-ਧਾਰੀਆਂ ਨਾਲ ਹੈ। ਗੁਰਬਾਣੀ ਵਿਚ ਉਤਪੱਤੀ ਅਤੇ ਪਰਲੋ ਛਿਣ ਭਰ ਵਿਚ ਪਰਮਾਤਮਾ ਦੁਆਰਾ ਹੁੰਦੀ ਮੰਨੀ ਗਈ ਹੈ— *ਓਪਤਿ ਪਰਲਉ ਖਿਨ ਮਹਿ ਕਰਤਾ।* (ਗੁ.ਗ੍ਰੰ.387), ਪਰ ਭਾਰਤੀ ਮਿਥਿਕ ਪ੍ਰਲਯ ਪ੍ਰਤਿ ਗੁਰਬਾਣੀ ਵਿਚ ਕੋਈ ਵਿਸ਼ਵਾਸ ਪ੍ਰਗਟ ਕੀਤਾ ਨਹੀਂ ਮਿਲਦਾ। ਅਸਲ ਵਿਚ ਸਿੱਖ ਜਗਤ ਈਸ਼ਵਰੀ ਭਾਣੇ ਵਿਚ ਵਿਸ਼ਵਾਸ ਕਰਦਾ ਹੋਇਆ ਪੌਰਾਣਿਕ ਮਿਥਾਂ ਪ੍ਰਤਿ ਅਰੁਚਿਤ ਹੈ।

**ਪ੍ਰਾਚੀਨ ਜਨਮਸਾਖੀ** : ਇਹ ਜਨਮਸਾਖੀ ਸੇਵਾ ਸਿੰਘ ਸੇਵਕ ਨੇ 1969 ਈ. ਵਿਚ ਪ੍ਰਕਾਸ਼ਿਤ ਕੀਤੀ ਹੈ। ਇਸ ਦੀ ਆਧਾਰ ਪੋਥੀ ਸੇਵਕ ਹੋਰਾਂ ਨੂੰ ਖੋਜ ਦੇ ਦੌਰਾਨ ਪ੍ਰਾਪਤ ਹੋਈ ਇਕ ਅਜਿਹੀ ਪੋਥੀ ਹੈ ਜੋ "ਹੋਰ ਜਨਮਸਾਖੀਆਂ ਵਾਂਗ ਅਜਿਹੇ ਨੁਸਖੇ ਦਾ ਉਤਾਰਾ ਹੈ ਜੋ ਖੋਜ ਅਨੁਸਾਰ ਗੁਰੂ ਸਾਹਿਬ ਦੇ ਸਮੇਂ ਦੇ ਨੇੜੇ ਨੇੜੇ ਲਿਖਿਆ ਗਿਆ ਪ੍ਰਤੀਤ ਹੁੰਦਾ ਹੈ, ਛੇਵੇਂ ਗੁਰੂ ਸਾਹਿਬ ਸੰਮਤ 1695 ਬਿ. ਨੂੰ ਜੋਤੀ ਜੋਤਿ ਸਮਾਏ ਸਨ। ਇਸ ਪੁਸਤਕ ਦੀ ਅੰਦਰਲੀ ਗਵਾਹੀ, ਬੋਲੀ, ਸ਼ੈਲੀ, ਸ਼ਬਦਾਵਲੀ, ਕਹਿਣ-ਢੰਗ ਤੇ ਸਾਖੀਆਂ ਦੀ ਬੇਤਰਤੀਬੀ ਤੋਂ ਜਾਪਦਾ ਹੈ ਕਿ ਇਹ ਗੁਰੂ-ਕਾਲ ਦੇ ਅੰਤਲੇ ਸਾਲਾਂ ਦੀ ਰਚਨਾ ਹੈ। ਹਰ ਹਾਲਤ ਵਿਚ ਸੰਮਤ 1756 ਬਿ. ਤੋਂ ਕੁਝ ਸਮਾਂ ਪਹਿਲਾਂ ਲਿਖੀ ਗਈ ਸਿੱਧ ਹੁੰਦੀ ਹੈ।"

(ਭੂਮਿਕਾ ਪੰਨਾ 28)। ਅਗੇ ਚਲ ਕੇ ਸੰਪਾਦਕ ਨੇ ਇਹ ਵੀ ਦਸਿਆ ਹੈ ਕਿ "ਪ੍ਰਾਚੀਨ ਜਨਮਸਾਖੀ ਦਾ ਲਿਖਣ-ਕਾਲ, ਸੰਮਤ 1677 ਬਿ. ਅਤੇ ਸੰਮਤ 1717 ਬਿ. ਭਾਵ ਸੰਨ 1620 ਈ. ਤੇ ਸੰਨ 1660 ਈ. ਦੇ ਵਿਚ ਦਾ ਹੈ।" (ਭੂਮਿਕਾ ਪੰਨਾ 35)। ਸਪੱਸ਼ਟ ਹੈ ਕਿ ਸੰਪਾਦਕ ਪ੍ਰਸਤੁਤ ਜਨਮਸਾਖੀ ਦਾ ਰਚਨਾ ਕਾਲ ਨਿਸ਼ਚਿਤ ਕਰਨ ਲਈ ਉਸ ਨੂੰ ਅਧਿਕ ਪ੍ਰਾਚੀਨ ਸਿੱਧ ਕਰਨ ਦੀ ਪ੍ਰਵਿੱਤੀ ਅਧੀਨ ਆਪਣੀ ਸਥਾਪਨਾ ਦਾ ਸੰਤੁਲਨ ਖੋਹ ਬੈਠਾ ਹੈ।

ਇਸ ਵਿਚ 'ਭੂਮੀਆ ਚੋਰ' ਦੀ ਸਾਖੀ ਵੀ ਦਰਜ ਹੈ। ਇਹ ਸਾਖੀ ਬਹੁਤ ਨਵੀਨ ਹੈ। ਪੁਰਾਤਨ, ਮਿਹਰਬਾਨ ਅਤੇ ਆਦਿ ਸਾਖੀਆਂ, ਕਿਸੇ ਵੀ ਜਨਮਸਾਖੀ ਸਾਖਾ ਵਿਚ ਇਹ ਸਾਖੀ ਨਹੀਂ ਮਿਲਦੀ। ਇਸ ਸਾਖੀ ਦਾ ਸੰਕਲਨ ਕੇਵਲ ਹੱਥ-ਲਿਖਿਤ 'Punjab 40' ਵਿਚ ਮਿਲਦਾ ਹੈ, ਜੋ 1733 ਈ. (1790 ਬਿ.) ਦੀ ਲਿਖੀ ਹੈ। ਸਪੱਸ਼ਟ ਹੈ ਕਿ ਇਹ ਜਨਮਸਾਖੀ 1790 ਬਿ. ਤੋਂ ਪੁਰਾਣੀ ਨਹੀਂ ਹੋ ਸਕਦੀ। *Guru Nanak and The Sikh Religion* (p.113). ਵਿਚ ਡਾ. ਮੈਕਲਿਉਡ ਦੀ ਵੀ ਸਥਾਪਨਾ ਹੈ ਕਿ ਇਹ ਸਾਖੀ ਬਹੁਤ ਨਵੀਨ ਹੈ। ਇਸ ਸਾਖੀ ਦਾ ਪ੍ਰਸਤੁਤ ਸੰਗ੍ਰਹਿ ਵਿਚ ਸੰਕਲਿਤ ਹੋਣਾ ਇਸ ਦੀ ਆਧਾਰ ਪੋਥੀ ਨੂੰ 1733 ਈ. ਤੋਂ ਪਹਿਲਾਂ ਦਾ ਸਿੱਧ ਨਹੀਂ ਕਰਦਾ ਅਤੇ ਨ ਹੀ ਇਹ ਵੀ ਸਾਬਤ ਹੁੰਦਾ ਹੈ ਕਿ ਇਹ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਵਿਚ ਲਿਖੀ ਜਨਮਸਾਖੀ ਦੀ ਨਕਲ ਹੈ। ਸਗੋਂ ਅਨੇਕ ਜਨਮਸਾਖੀਆਂ ਵਿਚੋਂ ਲਏ ਗਏ ਬੇਮੇਲੇ ਤੱਤ੍ਹਾਂ ਦਾ ਇਕ ਅਜਿਹਾ ਸਾਖੀ-ਸੰਗ੍ਰਹਿ ਹੈ ਜਿਸ ਦੀ ਯੋਜਨਾ ਸੰਕਲਨ-ਕਰਤਾ ਦੀ ਮਨ-ਮਰਜ਼ੀ 'ਤੇ ਆਧਾਰਿਤ ਹੈ।

ਇਸ ਜਨਮਸਾਖੀ ਵਿਚ ਕੁਲ 80 ਸਾਖੀਆਂ ਹਨ, ਜਿਨ੍ਹਾਂ ਵਿਚ ਲਗਭਗ 50 ਸਾਖੀਆਂ (1-11,13-18, 20-24,26-32,37,38,40-50,52-55 ਆਦਿ) ਦਾ ਆਧਾਰ 'ਪੁਰਾਤਨ ਜਨਮਸਾਖੀ' ਹੈ। ਬਾਕੀਆਂ ਵਿਚੋਂ ਕੁਝ ਦਾ ਆਧਾਰ ਬਾਲੇ ਵਾਲੀ ਜਨਮਸਾਖੀ, 'ਆਦਿ ਸਾਖੀਆਂ', ਅਸ਼ੋਕ ਦੁਆਰਾ ਸੰਪਾਦਿਤ 'ਪੁਰਾਤਨ ਜਨਮਸਾਖੀ' ਹੈ। ਇਸ ਤਰ੍ਹਾਂ ਵਖ ਵਖ ਸਾਖਾਵਾਂ ਤੋਂ ਸਾਖੀਆਂ ਲੈ ਕੇ ਉਨ੍ਹਾਂ ਨੂੰ ਬੜੇ ਅਸੰਬੱਧ ਢੰਗ ਨਾਲ ਇਕੱਤਰ ਕੀਤਾ ਗਿਆ ਹੈ। ਇਸ ਜਨਮਸਾਖੀ ਦੇ ਆਰੰਭ ਵਿਚ ਸੰਪਾਦਕ ਨੇ 43 ਪੰਨਿਆਂ ਦੀ ਇਕ ਭੂਮਿਕਾ ਵੀ ਲਿਖੀ ਹੈ ਜਿਸ ਵਿਚ ਗੁਰੂ-ਵੰਸ਼ ਪਰੰਪਰਾ, ਜਨਮਸਾਖੀ ਪਰੰਪਰਾ ਅਤੇ ਪ੍ਰਸਤੁਤ ਜਨਮਸਾਖੀ ਬਾਰੇ ਸਾਧਾਰਣ ਪੱਧਰ ਦੀ ਜਾਣਕਾਰੀ ਕਰਾਈ ਹੈ।

**ਪ੍ਰਾਚੀਨ ਪੰਥ ਪ੍ਰਕਾਸ਼** (ਕਾਵਿ) : ਇਹ ਭਾਈ ਰਤਨ ਸਿੰਘ ਭੰਗੂ ਦੀ ਰਚਨਾ ਹੈ ਜੋ ਪ੍ਰਸਿੱਧ ਸਿੱਖ ਸ਼ਹੀਦ ਸ. ਮਤਾਬ ਸਿੰਘ ਮੀਰਾਕੋਟੀਏ ਦਾ ਪੋਤਰਾ ਅਤੇ ਕਰੋੜੀਆ ਮਿਸਲ ਦੇ ਸ. ਸ਼ਾਮ ਸਿੰਘ ਦਾ ਦੋਹਤਾ ਸੀ। ਇਸ ਰਚਨਾ ਦਾ ਮੂਲ ਨਾਂ 'ਪੰਥ ਪ੍ਰਕਾਸ਼' ਸੀ, ਪਰ ਭਾਈ ਵੀਰ ਸਿੰਘ ਨੇ ਸੰਨ 1914 ਈ. ਵਿਚ ਇਸ ਦੇ ਪ੍ਰਕਾਸ਼ਨ ਵੇਲੇ ਇਸ ਦੇ ਨਾਂ ਤੋਂ ਪਹਿਲਾਂ 'ਪ੍ਰਾਚੀਨ' ਸ਼ਬਦ ਜੋੜ ਦਿੱਤਾ ਤਾਂ ਜੋ ਇਸ ਨੂੰ ਇਸ ਦੀ ਪਰਵਰਤੀ ਰਚਨਾ 'ਪੰਥ ਪ੍ਰਕਾਸ਼' (ਗਿਆਨੀ ਗਿਆਨ ਸਿੰਘ ਵਿਰਚਿਤ) ਤੋਂ ਨਿਖੇੜਿਆ ਜਾ ਸਕੇ। ਇਸ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਿੱਖ ਮਿਸਲਾਂ ਦੀ ਕਾਇਮੀ ਤਕ ਦਾ ਬ੍ਰਿੱਤਾਂਤ ਸਮੇਟਿਆ ਗਿਆ ਹੈ।

ਇਸ ਇਤਿਹਾਸਿਕ/ਕਾਵਿ ਦੀ ਰਚਨਾ ਪਿਛੇ ਅੰਗ੍ਰੇਜ਼ਾਂ ਦੀ ਸਿੱਖ ਧਰਮ ਅਤੇ ਇਤਿਹਾਸ ਬਾਰੇ ਜਾਣਨ ਦੀ ਜਿਗਿਆਸਾ ਕੰਮ ਕਰ ਰਹੀ ਹੈ। ਸਰ ਡੇਵਿਡ ਆਕਟਰ ਲੋਨੀ ਦੀ ਪ੍ਰੇਰਨਾ ਨਾਲ ਕਪਤਾਨ ਮਰੇ ਨੇ ਜੋ ਬ੍ਰਿੱਤਾਂਤ ਲੁਧਿਆਣੇ ਵਿਚ ਇਕੱਠਾ ਕੀਤਾ, ਉਹ ਰਤਨ ਸਿੰਘ ਭੰਗੂ ਨੇ ਜੁਟਾਇਆ। ਅਸਲ ਵਿਚ ਕਪਤਾਨ ਮਰੇ ਨੇ ਮੌਲਵੀ ਬੂਟੇ ਸ਼ਾਹ ਦੀ ਮਦਦ ਲੈਣੀ ਚਾਹੀ, ਪਰ ਰਤਨ ਸਿੰਘ ਭੰਗੂ ਨੇ ਇਸ ਕੰਮ ਲਈ ਆਪਣੇ ਆਪ ਨੂੰ ਪੇਸ਼ ਕੀਤਾ ਕਿਉਂਕਿ ਉਸ ਨੂੰ ਸੰਦੇਹ ਸੀ ਕਿ ਮੁਸਲਮਾਨ ਹੋਣ ਕਰਕੇ ਮੌਲਵੀ ਬੂਟੇ ਸ਼ਾਹ ਸਿੱਖ ਇਤਿਹਾਸ ਨੂੰ ਸ਼ੁੱਧ ਸਰੂਪ ਵਿਚ ਪੇਸ਼ ਨਹੀਂ ਕਰੇਗਾ।

ਰਤਨ ਸਿੰਘ ਭੰਗੂ ਦਿਨ ਨੂੰ ਜੋ ਬ੍ਰਿੱਤਾਂਤ ਕਪਤਾਨ ਮਰੇ ਨੂੰ ਜ਼ਬਾਨੀ ਸੁਣਾਉਂਦਾ, ਉਹੀ ਰਾਤ ਨੂੰ ਲਿਖ ਲੈਂਦਾ। ਇਸ ਸਾਰੀ ਸਾਮਗ੍ਰੀ ਨੂੰ ਉਸ ਨੇ ਛੰਦ-ਬੱਧ ਕਰਕੇ ਸੰਨ 1841 ਈ. (1898 ਬਿ.) ਵਿਚ ਮੁਕੰਮਲ ਕੀਤਾ। ਉਸ ਨੇ ਜਨਮਸਾਖੀਆਂ, ਗੁਰਬਿਲਾਸਾਂ, ਲੋਕਾਂ ਵਿਚ ਪ੍ਰਚਲਿਤ ਗਾਥਾਵਾਂ, ਕੁਲ ਪਰੰਪਰਾ ਤੋਂ ਪ੍ਰਾਪਤ ਸੂਚਨਾ ਨੂੰ ਸਰੋਤ ਸਾਮਗ੍ਰੀ ਵਜੋਂ ਵਰਤ ਕੇ ਇਸ ਰਚਨਾ ਨੂੰ ਸੰਪੂਰਣ ਕੀਤਾ। ਉਸ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ-ਪ੍ਰਸੰਗ ਨੂੰ ਜਨਮ-ਸਾਖੀਆਂ ਦੇ ਆਧਾਰ 'ਤੇ ਵਿਸਤਾਰ ਸਹਿਤ ਵਰਣਿਤ ਕੀਤਾ ਹੈ, ਅਗਲੇ ਸੱਤ ਗੁਰੂ ਸਾਹਿਬਾਨ ਬਾਰੇ ਬੜੀ ਸੰਖਿਪਤ ਜਾਣਕਾਰੀ ਦਿੱਤੀ ਹੈ। ਗੁਰੂ ਤੇਗ ਬਹਾਦਰ ਜੀ ਦੇ ਜੀਵਨ

ਸੰਬੰਧੀ ਉਸ ਨੇ 'ਬਚਿਤ੍ਰ ਨਾਟਕ' ਨੂੰ ਆਧਾਰ ਬਣਾ ਕੇ ਮੁਗ਼ਲ ਹਕੂਮਤ ਦੀ ਬਰਬਾਦੀ ਦਾ ਕਾਰਣ ਨੌਵੇਂ ਗੁਰੂ ਦੀ ਸ਼ਹਾਦਤ ਦਸਿਆ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਪ੍ਰਸੰਗ ਵਿਚ ਖ਼ਾਲਸੇ ਦੀ ਸਾਜਨਾ, ਮਸੰਦ ਪ੍ਰਥਾ ਨੂੰ ਖ਼ਤਮ ਕਰਨਾ, ਪਹਾੜੀ ਰਾਜਿਆਂ ਦੀਆਂ ਸਾਜ਼ਿਸ਼ਾਂ, ਆਨੰਦਪੁਰ ਦਾ ਘੇਰਾ, ਚਮਕੌਰ ਦੀ ਕੱਚੀ ਗੜ੍ਹੀ ਵਿਚੋਂ ਗੁਰੂ ਜੀ ਦਾ ਨਿਕਲ ਜਾਣਾ, ਦੱਖਣ ਨੂੰ ਪ੍ਰਸਥਾਨ ਅਤੇ ਜ਼ੁਲਮ ਨੂੰ ਠਲ੍ਹ ਪਾਉਣ ਲਈ ਬਾਬਾ ਬੰਦਾ ਬਹਾਦਰ ਨੂੰ ਪੰਜਾਬ ਭੇਜਣਾ ਆਦਿ ਘਟਨਾਵਾਂ ਦਾ ਵਿਸ਼ੇਸ਼ ਵਰਣਨ ਕੀਤਾ ਹੈ।

ਬੰਦਾ ਬਹਾਦਰ ਦੀਆਂ ਜਿਤਾਂ ਦਾ ਵੱਰਣਨ ਕਰਦੇ ਹੋਇਆਂ ਕਵੀ ਨੇ ਇਸ ਸਭ ਦਾ ਕਾਰਣ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਖ਼ਸ਼ੀ ਸ਼ਕਤੀ ਦਸਿਆ ਹੈ। ਗੁਰੂ ਜੀ ਦੀ ਸਿਖਿਆ ਤੋਂ ਹਟਣ ਕਾਰਣ ਹੀ ਉਸ ਦੀ ਹਾਰ ਹੋਈ ਮੰਨੀ ਹੈ। ਬੰਦਾ ਬਹਾਦਰ ਦੀ ਸ਼ਹਾਦਤ ਤੋਂ ਬਾਦ ਪੰਥ ਦੇ ਦੋ ਧੜਿਆਂ (ਤੱਤ ਖ਼ਾਲਸਾ ਅਤੇ ਬੰਦਈ ਖ਼ਾਲਸਾ) ਵਿਚ ਵੰਡੇ ਜਾਣਾ, ਸਿੱਖਾਂ ਉਤੇ ਚੜ੍ਹੀ ਜ਼ੁਲਮ ਦੀ ਹਨੇਰੀ, ਮੱਸੇ ਰੰਘੜ ਨੂੰ ਦੰਡ, ਸਿੱਖਾਂ ਦੀਆਂ ਸ਼ਹਾਦਤਾਂ, ਛੋਟੇ ਅਤੇ ਵੱਡੇ ਘਲੂਘਾਰੇ ਦਾ ਬ੍ਰਿੱਤਾਂਤ ਅਤੇ ਦਲ ਖ਼ਾਲਸਾ ਵਲੋਂ ਸਰਹਿੰਦ ਉਪਰ ਕੀਤੇ ਤੀਜੇ ਹਮਲੇ ਵਿਚ ਜ਼ੈਨ ਖ਼ਾਨ ਨੂੰ ਮਾਰਨ ਅਤੇ ਦਿੱਲੀ ਤਕ ਸਿੱਖਾਂ ਦੀ ਧਾਕ ਜੰਮਣ ਦੇ ਪ੍ਰਸੰਗਾਂ ਨੂੰ ਲਿਆ ਹੈ। ਕਵੀ ਨੇ ਬੜੀ ਸੂਝ ਅਤੇ ਰੁਚੀ ਨਾਲ ਸਾਰਾ ਬ੍ਰਿੱਤਾਂਤ ਇਕੱਤਰ ਕੀਤਾ ਹੈ ਅਤੇ ਸਿੱਖਾਂ ਦੇ ਜਜ਼ਬਿਆਂ ਨੂੰ ਬੜੇ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ। ਸਿੱਖੀ ਨੂੰ ਕਾਇਮ ਰਖਣ ਲਈ ਮੌਤ ਨੂੰ ਸਹੇੜਨਾ ਸਿੱਖ ਧਰਮੀਆਂ ਦੀ ਚਾਰਿਤ੍ਰਿਕ ਵਿਸ਼ਿਸ਼ਟਤਾ ਦਸੀ ਹੈ।

**ਪ੍ਰਾਣਸੰਗਲੀ** : ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਸੰਬੰਧਿਤ ਇਕ ਬਹੁ ਚਰਚਿਤ ਰਚਨਾ, ਜਿਸ ਵਿਚ ਯੋਗ-ਸਾਧਨਾ ਅਤੇ ਵਿਸ਼ੇਸ਼ ਕਰਕੇ ਹਠ-ਯੋਗ ਅਨੁਸਾਰ ਪ੍ਰਾਣਾਯਾਮ ਦੀ ਵਿਧੀ ਦਸੀ ਗਈ ਹੈ। ਇਸ ਦੀ ਉਥਾਨਿਕਾ ਇਸ ਦਾ ਕਰਤ੍ਰਿਤਵ ਗੁਰੂ ਨਾਨਕ ਦੇਵ ਜੀ ਨਾਲ ਜੋੜਦੀ ਹੈ। 'ਪੁਰਾਤਨ ਜਨਮਸਾਖੀ' (ਸਾਖੀ 47) ਅਨੁਸਾਰ ਇਸ ਦੀ ਰਚਨਾ ਦੱਖਣ ਵਲ 'ਸਿੰਗਲਾਦੀਪ' ਵਿਚ ਹੋਈ ਸੀ ਅਤੇ ਰਾਜਾ ਸ਼ਿਵਨਾਭ ਪ੍ਰਤਿ ਉਚਾਰੀ ਗਈ ਸੀ। ਇਸ ਨੂੰ ਗੁਰੂ ਜੀ ਦੇ ਇਕ ਸੇਵਕ ਸੈਦੋ ਨੇ ਲਿਖਿਆ ਸੀ। ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਵੇਲੇ ਗੁਰੂ ਅਰਜਨ ਦੇਵ ਜੀ ਦੁਆਰਾ ਇਸ ਰਚਨਾ ਨੂੰ ਉਚੇਚੇ ਤੌਰ 'ਤੇ ਸਿੰਗਲਾਦੀਪ ਤੋਂ ਮੰਗਵਾਇਆ ਦਸਿਆ ਜਾਂਦਾ ਹੈ। ਇਸ ਉਦੇਸ਼ ਲਈ ਕੀਤੀ ਯਾਤ੍ਰਾ ਦਾ ਵਿਵਰਣ ਬੰਨੋ ਵਾਲੀ ਬੀੜ ਵਿਚ ਸੰਕਲਿਤ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' (ਵੇਖੋ) ਵਿਚ ਦਰਜ ਹੈ।

'ਪ੍ਰਾਣਸੰਗਲੀ' ਨਾਂ ਦੇ ਸੰਕਲਨ ਵਿਚ ਮੂਲ ਰੂਪ ਵਿਚ ਕਿਤਨਾ ਅੰਸ਼ ਅਥਵਾ ਅਧਿਆਇ ਸਨ, ਇਸ ਬਾਰੇ ਸੰਤ ਸੰਪੂਰਨ ਸਿੰਘ ਦੁਆਰਾ ਸੰਪਾਦਿਤ ਕੀਤੇ ਦੇਵਨਾਗਰੀ ਸੰਸਕਰਣ ਦੇ 80ਵੇਂ ਅਧਿਆਇ ਤੋਂ ਬਾਦ ਲਿਖਿਆ ਹੈ— *ਸ੍ਰੀ ਸਤਿਗੁਰੂ ਰਾਜੇ ਸ਼ਿਵਨਾਭ ਜੋਗ ਇਕਸੌ ਤੇਰਹ ਧਿਆਉ ਸੁਣਾਏ, ਤੇ ਰਾਜੇ ਦੇ ਕਪਾਟ ਖੁਲੇ, ਜੋਤੀ ਜੋਤ ਸਮਾਣਾ।* ਇਸ ਕਥਨ ਦੀ ਪੁਸ਼ਟੀ ਸੰ. 1715 ਬਿ. ਵਿਚ ਲਿਖੀ ਭਾਈ ਬਾਲੇ ਵਾਲੀ ਜਨਮਸਾਖੀ (ਪਤਰਾ 65) ਤੋਂ ਇਸ ਪ੍ਰਕਾਰ ਹੁੰਦੀ ਹੈ— *ਤਿਥੇ ਗੁਰੂ ਨਾਨਕ ਪ੍ਰਾਣਸੰਗਲੀ ਉਚਾਰੀ। ਇਕ ਸਉ ਤੇਰਹ ਧਿਆਉ ਬੋਲੇ। ਦੁਇ ਵਰੇ ਤੇ ਪੰਜ ਮਹੀਨੇ ਉਥੇ ਗੁਰੂ ਨਾਨਕ ਰਹਿਆ।*

ਸੰਤ ਸੰਪੂਰਨ ਸਿੰਘ ਦੁਆਰਾ ਸੰਪਾਦਿਤ ਪੋਥੀ ਵਿਚ ਕੁਲ 80 ਅਧਿਆਇ ਹਨ। ਇਸ ਸੰਬੰਧੀ ਉਨ੍ਹਾਂ ਨੇ ਤੀਜੇ ਭਾਗ ਦੇ ਅੰਤ ਉਤੇ (ਪੰਨਾ 833) ਟਿੱਪਣੀ ਲਿਖੀ ਹੈ ਕਿ "ਪਹਿਲਾਂ ਇਕ ਪ੍ਰਾਚੀਨ ਪੋਥੀ ਵਿਚ 60 ਅਧਿਆਇ ਲਿਖ ਦੇਣ ਦਾ ਲੇਖ ਮਿਲਿਆ ਅਤੇ ਫਿਰ 80 ਅਧਿਆਇ ਲਿਖਵਾ ਦੇਣ ਵਾਲੀ ਵੀ ਇਕ ਬੀੜ ਮਿਲ ਗਈ। ਸੋ ਉਸੇ ਅਨੁਸਾਰ ਹੀ ਪ੍ਰਾਪਤ ਹੋਈ ਬਾਣੀ ਦਾ ਅਧਿਆਇ-ਕ੍ਰਮ ਰਖਿਆ ਗਿਆ। ਉਂਜ ਤਾਂ ਵਖ ਵਖ ਥਾਂਵਾਂ ਵਿਚ 113-160 ਅਧਿਆਇ ਪ੍ਰਾਣਸੰਗਲੀ ਦੇ ਸੰਗ੍ਰਹਿ ਦੀ ਸੂਚਨਾ ਵੀ ਕਿਤੇ ਇਤਿਹਾਸ ਵਿਚ ਮਿਲਦੀ ਹੈ। ਸੋ ਜਾਂ ਤਾਂ ਬਾਕੀ ਹਿੱਸਾ ਪੰਜਾਬ ਵਿਚ ਆਇਆ ਹੀ ਨਹੀਂ, ਜਾਂ ਆਇਆ ਹੋਵੇਗਾ ਤਾਂ ਅਜੇ ਅਸਾਡੇ ਲਭਣ ਗੋਚਰੇ ਹੈ।"

ਭਾਈ ਬਾਲੇ ਵਾਲੀ ਜਨਮਸਾਖੀ ਦੀ ਅੰਦਰਲੀ ਗਵਾਹੀ ਇਸ ਦੇ 113 ਅਧਿਆਇ ਨਿਸ਼ਚਿਤ ਕਰਦੀ ਹੈ, ਪਰ 'ਪ੍ਰਾਣਸੰਗਲੀ' ਦੀਆਂ ਉਪਲਬਧ ਹੱਥ-ਲਿਖਿਤ ਪੋਥੀਆਂ ਵਿਚ ਇਤਨੇ ਅਧਿਆਇ ਨਹੀਂ ਲਿਖੇ ਅਤੇ ਜੋ ਲਿਖੇ ਹਨ ਉਨ੍ਹਾਂ ਦੀ ਅਧਿਆਇ-ਗਿਣਤੀ ਆਪਸ ਵਿਚ ਮੇਲ ਨਹੀਂ ਖਾਂਦੀ। ਇਸ ਦੇ ਦੇਵਨਾਗਰੀ ਸੰਸਕਰਣ ਵਿਚਲੇ 80 ਅਧਿਆਵਾਂ ਵਿਚ ਸੰਕਲਿਤ ਬਹੁਤ ਸਾਰੀਆਂ ਵੱਡੀ-ਨਿੱਕੀਆਂ ਰਚਨਾਵਾਂ, ਜਿਵੇਂ ਕਿ ਸੁੰਨ ਮਹਲ ਕੀ ਕਥਾ,

ਧਿਆਉ ਪਰਮਤਤ ਕਾ, ਓਅੰਕਾਰ ਵਡਾ, ਰਤਨਮਾਲਾ, ਬਾਰਹਮਾਹ, ਜੋਗ-ਨਿਧ, ਭੋਗਲ ਪੁਰਾਣ, ਪ੍ਰੇਮ-ਅਛਰੀ, ਧਿਆਉ ਬਿਹੰਗਮ ਕਾ, ਗਿਆਨ ਸਰੋਦੈ, ਸੋਰਠਿ ਕੀ ਵਾਰ, ਤਿਲੰਗ ਕੀ ਵਾਰ, ਜੁਗਾਵਲੀ, ਆਦਿ ਅਨੇਕ ਰਚਨਾਵਾਂ ਫੁਟਕਲ ਪੋਥੀਆਂ ਜਾਂ ਗੁਟਕਿਆਂ ਦੇ ਰੂਪ ਵਿਚ ਵਖ ਵਖ ਲਿਖੀਆਂ ਵੀ ਮਿਲਦੀਆਂ ਹਨ ਅਤੇ ਆਮ ਤੌਰ 'ਤੇ 'ਮਹਲਾ ੧' ਨਾਲ ਸੰਬੰਧਿਤ ਕੀਤੀਆਂ ਜਾਂਦੀਆਂ ਹਨ।

'ਪ੍ਰਾਣਸੰਗਲੀ' ਦਾ ਕਰਤ੍ਰਿਤਵ ਵਿਵਾਦ-ਪੂਰਣ ਵਿਸ਼ਾ ਹੈ। ਉਪਲਬਧ ਅਨੇਕ ਪ੍ਰਮਾਣਾਂ ਦੇ ਆਧਾਰ 'ਤੇ ਇਸ ਸੰਬੰਧੀ ਵਿਵਾਦ ਨੂੰ ਦੋ ਪੱਖਾਂ ਵਿਚ ਵੰਡਿਆ ਜਾ ਸਕਦਾ ਹੈ। ਇਕ ਪੂਰਬ-ਪੱਖ ਹੈ ਜੋ ਸਾਰੀ 'ਪ੍ਰਾਣਸੰਗਲੀ' ਨੂੰ ਗੁਰੂ ਜੀ ਦੀ ਰਚਨਾ ਮੰਨਦਾ ਹੈ। ਦੂਜਾ ਉੱਤਰ-ਪੱਖ ਹੈ ਜੋ ਇਸ ਨੂੰ ਗੁਰੂ ਜੀ ਦੀ ਰਚਨਾ ਨਹੀਂ ਮੰਨਦਾ। ਪੂਰਬ-ਪੱਖ ਵਾਲੇ (ਸੰਤ ਸੰਪੂਰਨ ਸਿੰਘ ਅਤੇ ਡਾ. ਮੋਹਨ ਸਿੰਘ ਦੀਵਾਨਾ) ਆਪਣੇ ਮਤ ਦੀ ਪੁਸ਼ਟੀ ਲਈ ਚਾਰ ਪ੍ਰਕਾਰ ਦੇ ਅੰਦਰਲੇ ਪ੍ਰਮਾਣ ਪੇਸ਼ ਕਰਦੇ ਹਨ—(1) ਉਥਾਨਿਕਾ ਇਸ ਦੇ ਕਰਤ੍ਰਿਤਵ ਦਾ ਸੰਬੰਧ ਗੁਰੂ ਨਾਨਕ ਦੇਵ ਨਾਲ ਜੋੜਦੀ ਹੈ; (2) ਹਰ ਅਧਿਆਇ ਦੇ ਆਰੰਭ ਵਿਚ 'ਮਹਲਾ ੧' ਲਿਖਿਆ ਹੋਇਆ ਹੈ; (3) ਹਰ ਬਾਣੀ/ਰਚਨਾ ਵਿਚ 'ਨਾਨਕ' ਕਵੀ-ਛਾਪ ਵਰਤੀ ਗਈ ਹੈ; (4) ਅੰਤ ਉਤੇ ਇਸ ਦੇ ਗੁਰੂ ਨਾਨਕ ਦੇਵ ਵਿਰਚਿਤ ਹੋਣ ਦੇ ਤੱਥ ਨੂੰ ਸਪੱਸ਼ਟ ਕੀਤਾ ਗਿਆ ਹੈ।

ਇਹ ਸਾਰੇ ਪ੍ਰਮਾਣ ਅੰਦਰਲੇ ਹੋਣ ਕਾਰਣ, ਇਸ ਦੇ ਰਚੈਤਾ ਵਲੋਂ ਇਸ ਨੂੰ ਗੁਰੂ ਜੀ ਨਾਲ ਸੰਬੰਧਿਤ ਕਰਨ ਲਈ ਕੀਤੇ ਗਏ ਉਚੇਚੇ ਯਤਨ ਹਨ। ਇਸ ਲਈ ਇਨ੍ਹਾਂ ਨੂੰ ਉਦੋਂ ਤਕ ਸਵੀਕਾਰ ਨਹੀਂ ਕੀਤਾ ਜਾ ਸਕਦਾ, ਜਦੋਂ ਤਕ ਇਸ ਰਚਨਾ ਦੀ ਭਾਵ-ਸਾਮਗ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਮਾਣਿਕ ਬਾਣੀ ਨਾਲ ਮੇਲ ਨ ਖਾਏ।

**ਉਤਰ-ਪੱਖ ਵਾਲਿਆਂ** ਦੀ ਧਾਰਣਾ ਹੈ ਕਿ ਜੇ 'ਪ੍ਰਾਣਸੰਗਲੀ' ਗੁਰੂ ਜੀ ਦੀ ਰਚਨਾ ਹੁੰਦੀ ਤਾਂ ਗੁਰੂ ਅਰਜਨ ਦੇਵ ਜੀ ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਜ਼ਰੂਰ ਸ਼ਾਮਲ ਕਰਦੇ। 'ਗੁਰੂ ਪ੍ਰਤਾਪ ਸੂਰਜ' (ਰਾਸ 3/ਅੰਸ 32) ਅਨੁਸਾਰ ਗੁਰੂ ਅਰਜਨ ਦੇਵ ਜੀ ਨੇ 'ਪ੍ਰਾਣਸੰਗਲੀ' ਨੂੰ ਭਾਈ ਪੈੜੇ ਦੇ ਹੱਥੀਂ ਸੰਗਲਾਦੀਪ ਤੋਂ ਮੰਗਵਾ ਕੇ ਇਸ ਦੀ ਚੰਗੀ ਘੋਖ-ਪੜਤਾਲ ਕੀਤੀ ਅਤੇ ਇਸ ਨੂੰ ਅਪ੍ਰਮਾਣਿਕ ਮੰਨ ਕੇ ਗ੍ਰੰਥ ਸਾਹਿਬ ਵਿਚ ਸ਼ਾਮਲ ਨ ਕੀਤਾ। ਕਰਤਾਰਪੁਰੀ ਬੀੜ ਦੇ ਪੱਤਰਾ ਅੰਕ 963 ਉਤੇ 'ਪ੍ਰਾਨਸੰਗਲੀ ਮਹਲਾ ੧' (ਉਰਦੂ ਅੱਖਰਾਂ ਵਿਚ) ਲਿਖ ਕੇ ਬਾਕੀ ਪੱਤਰਾ ਖ਼ਾਲੀ ਛਡ ਦਿੱਤਾ ਗਿਆ ਹੈ। ਇਸ ਤੋਂ ਵੀ ਸਿੱਧ ਹੈ ਕਿ ਪੰਚਮ ਗੁਰੂ ਜੀ ਨੇ ਇਸ ਦੀ ਪ੍ਰਮਾਣਿਕਤਾ ਨੂੰ ਸਵੀਕਾਰ ਨਹੀਂ ਕੀਤਾ ਸੀ। ਆਧੁਨਿਕ ਵਿਦਵਾਨਾਂ—ਭਾਈ ਕਾਨ੍ਹ ਸਿੰਘ, ਭਾਈ ਜੋਧ ਸਿੰਘ, ਸਰ. ਜੀ.ਬੀ.ਸਿੰਘ ਆਦਿ—ਨੇ ਵੀ ਇਸ ਨੂੰ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਮੰਨਿਆ। ਇਨ੍ਹਾਂ ਤੱਥਾਂ ਦੇ ਪ੍ਰਕਾਸ਼ ਵਿਚ 'ਪ੍ਰਾਣਸੰਗਲੀ' ਦਾ ਕਰਤ੍ਰਿਤਵ ਨ ਗੁਰੂ ਨਾਨਕ ਦੇਵ ਜੀ ਨਾਲ ਸੰਬੰਧ ਰਖਦਾ ਹੈ ਅਤੇ ਨ ਹੀ ਕਿਸੇ ਹੋਰ ਸਿੱਖ ਗੁਰੂ ਨਾਲ। ਇਸ ਲਈ ਇਹ ਗੁਰਬਾਣੀ ਨਹੀਂ ਹੈ।

**ਪ੍ਰਿਥਵੀ** : ਇਹ ਮੂਲ ਰੂਪ ਵਿਚ ਸੌਰ-ਮੰਡਲ ਦਾ ਇਕ ਪ੍ਰਸਿੱਧ ਗ੍ਰਹਿ ਹੈ। ਇਸ ਨੂੰ 'ਧਰਤੀ' (ਵੇਖੋ) ਅਤੇ 'ਧਰਨੀ' ਵੀ ਕਹਿੰਦੇ ਹਨ। ਇਸ ਉਤੇ ਮਰ੍ਤ੍ਯ-ਲੋਕ ਦੀ ਸਥਿਤੀ ਹੈ। ਇਹ ਸ੍ਰਿਸ਼ਟੀ ਨੂੰ ਸਿਰਜਨ ਵਾਲੇ ਪੰਜ ਮਹਾ-ਭੂਤਾਂ ਵਿਚੋਂ ਇਕ ਹੈ। ਇਸ ਦੇ ਨਾਂ ਬਾਰੇ ਪੁਰਾਣਾਂ ਵਿਚ ਕਈ ਪ੍ਰਸੰਗ ਮਿਲਦੇ ਹਨ। ਮੁੱਖ ਤੌਰ 'ਤੇ ਇਹੀ ਦਸਿਆ ਜਾਂਦਾ ਹੈ ਕਿ ਰਾਜਾ ਪ੍ਰਿਥੁ ਦੁਆਰਾ ਰਖਿਅਤ ਹੋਣ ਕਾਰਣ ਉਸ ਦੇ ਨਾਂ ਉਤੇ ਇਸ ਦਾ ਨਾਂ 'ਪ੍ਰਿਥਵੀ' ਪਿਆ। ਪ੍ਰਿਥੁ ਦਾ ਸ਼ਾਬਦਿਕ ਅਰਥ ਚੂੰਕਿ 'ਵਿਸਤਾਰ ਵਾਲਾ' ਹੈ, ਇਸ ਲਈ ਪ੍ਰਿਥਵੀ ਨੂੰ ਵੀ ਵਿਸਤਾਰ ਗੁਣ ਵਾਲੀ ਮੰਨਿਆ ਗਿਆ ਹੈ।

ਪੁਰਾਣ-ਸਾਹਿਤ ਵਿਚ ਵਿਸ਼ਣੂ ਦੇ ਅਵਤਾਰ ਧਾਰਣ ਕਰਨ ਲਈ ਮੂਲ ਪ੍ਰੇਰਣਾ ਧਰਤੀ ਦਾ ਭਾਰ-ਪੀੜਿਤ ਹੋਣਾ ਹੈ। 'ਭਾਗਵਤ-ਪੁਰਾਣ' (10/1) ਵਿਚ ਉੱਲੇਖ ਹੈ ਕਿ ਪਾਪਾਂ ਦੇ ਭਾਰ ਨਾਲ ਦਬੀ ਹੋਈ ਦੁਖੀ ਪ੍ਰਿਥਵੀ ਬ੍ਰਹਮਾ ਦੀ ਸ਼ਰਣ ਵਿਚ ਗਈ। ਬ੍ਰਹਮਾ ਉਸ ਨੂੰ ਲੈ ਕੇ ਛੀਰ-ਸਾਗਰ ਵਿਚ ਪਹੁੰਚਿਆ, ਜਿਥੇ ਵਿਸ਼ਣੂ ਬਿਰਾਜਮਾਨ ਸੀ। ਵਿਸ਼ਣੂ ਨੇ ਪਾਪਾਂ ਦਾ ਭਾਰ ਹਰਨ ਲਈ ਸ੍ਰੀ ਕ੍ਰਿਸ਼ਣ ਰੂਪ ਵਿਚ ਅਵਤਾਰ ਧਾਰਣ ਕੀਤਾ। 'ਦੇਵੀ-ਭਾਗਵਤ-ਪੁਰਾਣ' (14/18-19) ਵਾਲਿਆਂ ਨੇ ਇਹ ਪ੍ਰਸੰਗ ਦੇਵੀ ਦੇ ਅਵਤਰਣ ਨਾਲ ਜੋੜਿਆ ਹੈ। ਉਥੇ ਇਹ ਵੀ ਲਿਖਿਆ ਹੈ ਕਿ ਹਿਰਣ੍ਯਾਕ੍ਸ਼ ਦੁਆਰਾ ਸਮੁੰਦਰ ਵਿਚ ਡਬੋਈ ਪ੍ਰਿਥਵੀ ਦਾ ਵਿਸ਼ਣੂ ਨੇ ਵਰਾਹ ਰੂਪ ਧਾਰਣ ਕਰਕੇ ਆਪਣੀ ਥੁਥਨੀ ਦੇ ਜ਼ੋਰ ਨਾਲ ਸਮੁੰਦਰ ਦੇ ਜਲ ਤੋਂ ਉੱਧਾਰ ਕੀਤਾ ਅਤੇ ਸਥਿਰ ਰੂਪ ਪ੍ਰਦਾਨ ਕੀਤਾ। ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ

ਵਿਚ ਕਿਹਾ ਹੈ—*ਧਰਣੀਧਰ ਈਸ ਨਰਸਿੰਘ ਨਾਰਾਇਣ। ਦਾੜਾ ਅਗ੍ਰੇ ਪ੍ਰਿਥਮਿ ਧਰਾਇਣ।* (ਗੁ.ਗ੍ਰੰ.1082)। ਸੰਤ ਕਬੀਰ ਨੇ ਵੀ ਕਿਹਾ ਹੈ—*ਕਬੀਰ ਕਾਗਦ ਦੀ ਓਬਰੀ ਮਸੁ ਕੀ ਕਰਮ ਕਪਾਟ। ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ।* (ਗੁ.ਗ੍ਰੰ.1371)।

**ਪ੍ਰਿਥੀ ਚੰਦ** (1558-1618 ਈ.) : ਚੌਥੇ ਗੁਰੂ ਸਾਹਿਬ ਦਾ ਵੱਡਾ ਪੁੱਤਰ ਜਿਸ ਦਾ ਜਨਮ ਸੰਨ 1558 ਈ. (1615 ਬਿ.) ਵਿਚ ਹੋਇਆ ਅਤੇ ਜਿਸ ਨੇ ਗੁਰੂ ਅਰਜਨ ਦੇਵ ਜੀ ਤੋਂ ਬਾਦ ਆਪਣੇ ਆਪ ਨੂੰ ਛੇਵਾਂ ਗੁਰੂ ਸਥਾਪਿਤ ਕੀਤਾ। ਇਸ ਦੀ ਗੁਰ-ਗੱਦੀ ਦੀ ਅਪ੍ਰਮਾਣਿਕਤਾ ਕਰਕੇ ਇਸ ਨੂੰ ਭਾਈ ਗੁਰਦਾਸ ਨੇ 'ਮੀਣਾ' ਕਿਹਾ ਹੈ। ਇਸ ਦਾ ਦੇਹਾਂਤ ਸੰਨ 1618 ਈ. (1675 ਬਿ.) ਵਿਚ ਹੇਹਰ ਪਿੰਡ ਵਿਚ ਹੋਇਆ। ਇਸ ਤੋਂ ਬਾਦ ਇਸ ਦਾ ਲੜਕਾ ਮਿਹਰਬਾਨ ਅਤੇ ਫਿਰ ਹਰਿਜੀ ਮੀਣਾ ਸੰਪ੍ਰਦਾਇ ਦੇ ਸੰਚਾਲਕ ਬਣੇ। ਇਨ੍ਹਾਂ ਨੇ 'ਨਾਨਕ' ਕਵੀ-ਛਾਪ ਸਹਿਤ ਬਹੁਤ ਬਾਣੀ ਦੀ ਰਚਨਾ ਕੀਤੀ, ਜੋ 'ਕੱਚੀ ਬਾਣੀ' ਦੇ ਨਾਂ ਨਾਲ ਜਾਣੀ ਜਾਂਦੀ ਹੈ। ਵੇਖੋ 'ਕੱਚੀ ਬਾਣੀ'।

**ਪ੍ਰੀਤਮ ਸਿੰਘ ਗੋਜਰਾਂ, ਜੱਥੇਦਾਰ** (1896-1976 ਈ.): ਇਕ ਦਰਵੇਸ਼ ਅਕਾਲੀ ਨੇਤਾ ਜਿਸ ਦਾ ਜਨਮ ਸੰਨ 1896 ਈ. ਵਿਚ ਸ. ਕਿਸ਼ਨ ਸਿੰਘ ਧਾਲੀਵਾਲ ਦੇ ਘਰ ਮਾਈ ਪਰਤਾਪ ਕੌਰ ਦੀ ਕੁੱਖੋਂ ਸੰਗਰੂਰ ਜ਼ਿਲ੍ਹੇ ਦੇ ਗੋਜਰਾਂ ਪਿੰਡ ਵਿਚ ਹੋਇਆ। ਇਸ ਦਾ ਮੁੱਢਲਾ ਨਾਂ ਦਲੀਪ ਸਿੰਘ ਸੀ। ਬਚਪਨ ਵਿਚ ਹੀ ਇਸ ਦੇ ਪਿਤਾ ਦੀ ਮ੍ਰਿਤੂ ਹੋ ਗਈ ਅਤੇ ਮਾਂ ਨੇ ਹੋਰ ਵਿਆਹ ਕਰ ਲਿਆ। ਫਲਸਰੂਪ ਇਹ ਬੜੀ ਉਪੇਖਿਅਤ ਅਵਸਥਾ ਵਿਚ ਪਲਿਆ। ਜਨਵਰੀ 1915 ਈ. ਵਿਚ ਇਹ ਫ਼ੌਜ ਵਿਚ ਭਰਤੀ ਹੋ ਗਿਆ। ਫ਼ੌਜ ਵਿਚ ਰਹਿੰਦੇ ਹੋਇਆਂ ਇਸ ਨੇ ਬੜੀ ਪਾਕੀਜ਼ਗੀ ਨਾਲ ਜੀਵਨ ਬਤੀਤ ਕੀਤਾ ਅਤੇ ਸ਼ਰਾਬ-ਮਾਸ ਦੇ ਨੇੜੇ ਤਕ ਨ ਗਿਆ।

ਸੰਨ 1920 ਈ. ਵਿਚ ਫ਼ੌਜ ਤੋਂ ਮੁਕਤ ਹੋ ਕੇ ਇਹ ਪਟਿਆਲੇ ਆ ਗਿਆ ਅਤੇ ਗੁਰਦੁਆਰਾ ਮੋਤੀ ਬਾਗ਼ ਦੇ ਗ੍ਰੰਥੀਆਂ ਪਾਸੋਂ ਸਿੱਖ ਧਰਮ ਗ੍ਰੰਥਾਂ ਦਾ ਅਧਿਐਨ ਸ਼ੁਰੂ ਕੀਤਾ। ਸੰਨ 1921 ਈ. ਵਿਚ ਇਸ ਨੇ ਅੰਮ੍ਰਿਤ ਪਾਨ ਕੀਤਾ ਅਤੇ ਦਲੀਪ ਸਿੰਘ ਦੀ ਥਾਂ ਪ੍ਰੀਤਮ ਸਿੰਘ ਨਾਂ ਰਖਵਾਇਆ। ਇਸ ਦੌਰਾਨ ਇਸ ਦੀ ਰੁਚੀ ਰਾਜਨੀਤੀ ਵਿਚ ਹੋਣ ਲਗ ਗਈ ਅਤੇ ਅਕਾਲੀ ਦਲ ਦਾ ਮੈਂਬਰ ਬਣ ਗਿਆ। ਧਰਮ-ਸੁਧਾਰ ਲਈ ਬਣੇ 'ਗੁਰੂ ਹਰਿਗੋਬਿੰਦ ਜੱਥਾ' ਵਿਚ ਵੀ ਸ਼ਾਮਲ ਹੋ ਗਿਆ। ਸੰਨ 1923 ਈ. ਵਿਚ ਇਸ ਨੇ ਜੈਤੋ ਦੇ ਮੋਰਚੇ ਵਿਚ ਹਿੱਸਾ ਲਿਆ ਅਤੇ ਕੈਦ ਕਟੀ। ਸੰਨ 1926 ਈ. ਵਿਚ ਸ. ਸੇਵਾ ਸਿੰਘ ਠੀਕਰੀਵਾਲੇ ਦੀ ਰਿਹਾਈ ਲਈ ਚਲਾਏ ਗਏ ਅੰਦੋਲਨ ਵਿਚ ਭਾਗ ਲਿਆ। ਇਸ ਮਾਮਲੇ ਸੰਬੰਧੀ ਮਹਾਰਾਜਾ ਪਟਿਆਲਾ ਅਤੇ ਅਕਾਲੀ ਦਲ ਵਿਚ ਹੋਏ ਸਮਝੌਤੇ ਨੂੰ ਇਸ ਨੇ ਡਟ ਕੇ ਨਿਖੇਧਿਆ। ਕੁਝ ਸਮਾਂ ਇਹ ਪ੍ਰਜਾ ਮੰਡਲ ਨਾਲ ਜੁੜਿਆ ਰਿਹਾ, ਪਰ ਉਸ ਵਿਚ ਕਮਿਊਨਿਸਟਾਂ ਦੀ ਪ੍ਰਭੁਤਾ ਕਾਰਣ ਉਸ ਤੋਂ ਵਖ ਹੋ ਕੇ 'ਰਿਆਸਤੀ ਅਕਾਲੀ ਦਲ' ਕਾਇਮ ਕੀਤਾ। ਉਸ ਦਾ ਪਹਿਲਾ ਪ੍ਰਧਾਨ ਬਣ ਕੇ ਉਸ ਨੂੰ ਮਜ਼ਬੂਤ ਕਰਨ ਵਿਚ ਰੁਝ ਗਿਆ। ਸੰਨ 1943 ਈ. ਵਿਚ ਮਾਸਟਰ ਤਾਰਾ ਸਿੰਘ ਦੁਆਰਾ ਕੀਤੀ ਆਜ਼ਾਦ ਪੰਜਾਬ ਦੀ ਮੰਗ ਦੀ ਪ੍ਰੋੜ੍ਹਤਾ ਕੀਤੀ। ਸੰਨ 1944 ਈ. ਵਿਚ ਇਹ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਬਣਿਆ। 14 ਅਕਤੂਬਰ 1944 ਈ. ਨੂੰ ਲਾਹੌਰ ਵਿਚ ਹੋਈ ਪੰਜਵੀਂ ਆਲ ਇੰਡੀਆ ਅਕਾਲੀ ਕਾਨਫ੍ਰੰਸ ਵਿਚ ਇਸ ਨੇ ਮੁਸਲਿਮ ਲੀਗ ਦੇ ਸਮਾਨਾਂਤਰ ਸੁਤੰਤਰ ਸਿੱਖ ਸਟੇਟ ਦੀ ਮੰਗ ਰਖੀ। ਸੰਨ 1946 ਈ ਵਿਚ ਇਸ ਨੇ ਜੀਂਦ ਦੇ ਰਾਜ-ਪ੍ਰਬੰਧ ਵਿਰੁੱਧ ਅੰਦੋਲਨ ਚਲਾਇਆ। ਸੰਨ 1948 ਈ. ਵਿਚ ਜਦੋਂ ਅਕਾਲੀ ਦਲ ਦੇ ਇਕ ਧੜੇ ਨੇ ਕਾਂਗ੍ਰਸ ਵਿਚ ਸ਼ਾਮਲ ਹੋਣ ਦਾ ਫ਼ੈਸਲਾ ਕੀਤਾ ਤਾਂ ਇਹ ਮਾਸਟਰ ਤਾਰਾ ਸਿੰਘ ਦੇ ਧੜੇ ਨਾਲ ਜੁੜਿਆ ਰਿਹਾ।

ਸੰਨ 1954 ਈ. ਦੀਆਂ ਮੱਧਵਰਤੀ ਚੋਣਾਂ ਵਿਚ ਇਹ ਪੈਪਸੂ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਰਿਜਨਲ ਫਾਰਮੂਲੇ ਦੇ ਸਹੀ ਢੰਗ ਨਾਲ ਲਾਗੂ ਨ ਕੀਤੇ ਜਾਣ ਕਾਰਣ ਇਸ ਨੇ ਸੰਨ 1958 ਈ. ਵਿਚ ਸਿੱਖ ਸਟੇਟ ਦੀ ਦੋਬਾਰਾ ਮੰਗ ਸਾਹਮਣੇ ਲਿਆਉਂਦੀ। ਇਹ ਪੰਜਾਬੀ ਸੂਬੇ ਦੇ ਅੰਦੋਲਨ ਦਾ ਪੱਕਾ ਸਮਰਥਕ ਸੀ, ਪਰ ਸ਼੍ਰੋਮਣੀ ਅਕਾਲੀ ਦਲ ਵਿਚ ਧੜੇਬੰਦੀ ਕਾਰਣ ਇਸ ਨੇ ਸੰਨ 1965 ਈ. ਵਿਚ ਰਾਜਨੀਤੀ ਤੋਂ ਸੰਨਿਆਸ ਲੈ ਲਿਆ ਅਤੇ ਆਪਣੇ ਪਿੰਡ ਗੋਜਰਾਂ ਚਲਾ ਗਿਆ। ਇਸ ਨੇ ਨ ਘਰ ਵਸਾਇਆ ਅਤੇ ਨ ਹੀ ਜਾਇਦਾਦ ਬਣਾਈ, ਬਸ ਫ਼ਕਰਾਂ ਵਾਂਗ ਜੀਵਨ ਬਤੀਤ ਕਰਕੇ ਉਹ ਨਿਵਾਸ ਵੀ ਪਿੰਡ ਦੀ ਪੰਚਾਇਤ ਨੂੰ ਦੇ

ਦਿੱਤਾ ਜੋ ਪਿੰਡ ਦੀ ਸ਼ਾਮਲਾਤ ਵਿਚ ਇਸ ਨੂੰ ਪੰਚਾਇਤ ਨੇ ਬਣਾਉਣ ਲਈ ਕਿਹਾ ਸੀ। ਸੰਨ 1976 ਈ. ਵਿਚ ਇਸ ਦੀ ਗੋਜਰਾਂ ਪਿੰਡ ਵਿਚ ਮ੍ਰਿਤੂ ਹੋਈ।

**ਪ੍ਰੀਤਮ ਦਾਸ, ਸੁਆਮੀ** (ਮ. 1944 ਈ.) : ਇਕ ਉਦਾਸੀ ਸੰਤ ਜਿਸ ਦਾ ਜਨਮ ਭਾਈ ਜੋਧਾਰਾਮ ਦੇ ਘਰ ਮਾਈ ਸ਼ੋਭਾ ਬਾਈ ਦੀ ਕੁੱਖੋਂ ਪੰਜਾਬ ਦੇ ਜ਼ਿਲ੍ਹਾ ਝੰਗ ਦੇ 'ਵਾਸੂ ਆਸਤਾਨਾ' ਪਿੰਡ ਵਿਚ ਹੋਇਆ। ਇਸ ਦੇ ਬਚਪਨ ਦਾ ਨਾਂ ਭੋਲਾ ਸੀ। ਦਸ ਸਾਲਾਂ ਦੀ ਉਮਰ ਵਿਚ ਇਕ ਦਿਨ ਇਹ ਅਚਾਨਕ ਕੋਠੇ ਉਤੋਂ ਹੇਠਾਂ ਡਿਗ ਪਿਆ। ਬੱਚੇ ਦੀ ਚਿੰਤਾਜਨਕ ਹਾਲਤ ਨੂੰ ਵੇਖ ਕੇ ਮਾਤਾ-ਪਿਤਾ ਨੇ ਬੱਚੇ ਨੂੰ ਉਦਾਸੀ ਸੰਪ੍ਰਦਾਇ ਦੀ ਤਪਸਵਨੀ ਮਾਂ ਸੁਖਾਂਦਾਸੀ ਦੇ ਚਰਣਾਂ ਵਿਚ ਲਿਆ ਰਖਿਆ। ਮਾਂ ਨੇ ਬੱਚੇ ਦੇ ਮੂੰਹ ਨਾਲ ਮੂੰਹ ਲਾ ਕੇ ਉਸ ਨੂੰ ਸੁਆਸ ਬਖ਼ਸ਼ੇ ਅਤੇ ਉਸ ਨੂੰ ਡੇਰੇ ਦੇ ਹਵਾਲੇ ਕਰਨ ਲਈ ਮਾਪਿਆਂ ਨੂੰ ਕਿਹਾ। ਡੇਰੇ ਦੇ ਹਵਾਲੇ ਹੋ ਜਾਣ ਤੋਂ ਬਾਦ ਇਸ ਦਾ ਨਾਂ ਪ੍ਰੀਤਮ ਦਾਸ ਰਖਿਆ ਅਤੇ ਆਪਣੀ ਦੇਖ-ਰੇਖ ਵਿਚ ਪਾਲਿਆ ਅਤੇ ਪੜ੍ਹਾਇਆ ਲਿਖਾਇਆ। ਸ਼ੁਰੂ ਤੋਂ ਇਸ ਦੀ ਰੁਚੀ ਭਜਨ-ਬੰਦਗੀ ਅਤੇ ਕਥਾ-ਕੀਰਤਨ ਵਲ ਹੋ ਗਈ। ਸੰਨ 1903 ਈ. ਵਿਚ ਮਾਂ ਸੁਖਾਂਦਾਸੀ ਨੇ ਆਪਣੇ ਦੇਹਾਂਤ ਤੋਂ ਪਹਿਲਾਂ ਧੂਏਂ (ਧੂਣੇ) ਦੀ ਜ਼ਿੰਮੇਵਾਰੀ ਪ੍ਰੀਤਮ ਦਾਸ ਨੂੰ ਸੌਂਪ ਦਿੱਤੀ। ਥੋੜੇ ਸਮੇਂ ਵਿਚ ਹੀ ਸੁਆਮੀ ਪ੍ਰੀਤਮ ਦਾਸ ਦੀ ਮਾਨਤਾ ਦੂਰ ਦੂਰ ਤਕ ਪਸਰ ਗਈ। ਇਸ ਨੇ ਆਪਣੇ ਸੇਵਕਾਂ ਦੇ ਮਨਾਂ ਵਿਚ ਗਿਆਨ, ਭਗਤੀ ਅਤੇ ਨਾਮ-ਸਿਮਰਨ ਰੂਪੀ ਤ੍ਰਿਵੇਣੀ ਪ੍ਰਵਾਹਮਾਨ ਕਰ ਦਿੱਤੀ। ਸਮਾਜ ਸੇਵਾ ਦੀ ਰੁਚੀ ਵੀ ਇਸ ਦੇ ਮਨ ਵਿਚ ਬਹੁਤ ਪ੍ਰਬਲ ਸੀ। ਡੇਰੇ ਦਾ ਦੁਆਰ ਇਸ ਨੇ ਹਰ ਧਰਮ ਵਾਲੇ ਲਈ ਖੋਲ੍ਹ ਦਿੱਤਾ ਸੀ। ਕਈ ਮੁਸਲਮਾਨ ਪਰਿਵਾਰ ਵੀ ਇਸ ਦੇ ਡੇਰੇ ਦੁਆਰਾ ਵਰਸਾਏ ਗਏ। ਕੋਈ ਮੁਸੀਬਤ ਦਾ ਮਾਰਿਆ ਇਸ ਦੇ ਡੇਰੇ ਵਿਚ ਆ ਜਾਂਦਾ, ਉਹ ਨਿਰਾਸ਼ ਨ ਮੁੜਦਾ। ਹਰ ਕੋਈ ਇਸ ਦੇ ਡੇਰੇ ਵਿਚ ਪੰਗਤ ਵਿਚ ਬੈਠ ਕੇ ਲੰਗਰ ਛਕਦਾ। ਨਿਮਰਤਾ, ਆਤਮ-ਵਿਸ਼ਵਾਸ ਅਤੇ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਬਿਰਤੀ ਇਸ ਦੇ ਸੁਭਾ ਦਾ ਅੰਗ ਸੀ।

ਸੁਆਮੀ ਪ੍ਰੀਤਮ ਦਾਸ ਨੇ ਸ੍ਰੀ ਗਣੇਸ਼ ਦਾਸ ਪੋਪਲੀ ਦੇ ਬੱਚੇ ਸੰਤ ਦਾਸ ਨੂੰ ਡੇਰੇ ਵਿਚ ਲਿਆ ਕੇ ਉਦਾਸੀ ਮਤ ਅਨੁਯਾਈ ਬਣਾਇਆ ਅਤੇ ਇਤਨੇ ਸੁਚਜ ਨਾਲ ਉਸ ਨੂੰ ਪਾਲਿਆ ਅਤੇ ਧਰਮ-ਮਰਯਾਦਾ ਅਤੇ ਗਿਆਨ ਵਿਚ ਨਿਪੁਣ ਕੀਤਾ ਕਿ ਉਸ ਨੇ ਇਸ ਦੇ ਪਦ-ਚਿੰਨ੍ਹਾਂ ਉਤੇ ਚਲ ਕੇ ਭਗਤੀ ਦਾ ਪ੍ਰਵਾਹ ਚਲਾਇਆ। ਸੰਨ 1944 ਈ. ਵਿਚ ਇਸ ਦੇ ਨਿਧਨ ਉਪਰੰਤ ਸੁਆਮੀ ਸੰਤ ਦਾਸ ਡੇਰੇ ਦੇ ਸੁਆਮੀ ਬਣੇ। ਸੰਨ 1947 ਈ. ਵਿਚ ਦੇਸ਼ ਦੀ ਵੰਡ ਵੇਲੇ ਸੁਆਮੀ ਸੰਤ ਦਾਸ ਜਲੰਧਰ ਆ ਵਸੇ। ਸੁਆਮੀ ਪ੍ਰੀਤਮ ਦਾਸ ਦੀ ਯਾਦ ਨੂੰ ਤਾਜ਼ਾ ਕਰਨ ਲਈ ਜਲੰਧਰ ਦੇ ਗੋਪਾਲ ਨਗਰ ਵਿਚ 'ਪ੍ਰੀਤਮ ਭਵਨ' ਨਾਂ ਦਾ ਡੇਰਾ ਸਥਾਪਿਤ ਕੀਤਾ। 30 ਮਾਰਚ 1983 ਈ. ਨੂੰ ਸੁਆਮੀ ਸੰਤ ਦਾਸ ਦਾ ਦੇਹਾਂਤ ਹੋਇਆ। ਉਨ੍ਹਾਂ ਤੋਂ ਬਾਦ ਸੁਆਮੀ ਈਸ਼ਵਰ ਦਾਸ ਸ਼ਾਸਤ੍ਰੀ, ਮਹਾਮੰਡਲੇਸ਼੍ਵਰ ਧਰਮ-ਪ੍ਰਚਾਰ ਦੀ ਜ਼ਿੰਮੇਵਾਰੀ ਨਿਭਾਉਂਦੇ ਰਹੇ। ਉਨ੍ਹਾਂ ਨੇ ਬੱਚਿਆਂ ਵਿਚ ਵਿਦਿਆ ਦੇ ਪ੍ਰਸਾਰ ਲਈ ਜੇ.ਪੀ.ਨਗਰ ਜਲੰਧਰ ਵਿਚ ਇਕ ਪਬਲਿਕ ਸਕੂਲ ਵੀ ਖੋਲ੍ਹਿਆ ਹੋਇਆ ਹੈ। 16 ਅਗਸਤ 2003 ਈ. ਵਿਚ ਉਨ੍ਹਾਂ ਦੇ ਦੇਹਾਂਤ ਤੋਂ ਬਾਦ ਸੁਆਮੀ ਸ਼ਾਂਤਾਨੰਦ ਡੇਰੇ ਦੀ ਸਾਂਭ-ਸੰਭਾਲ ਕਰ ਰਹੇ ਹਨ।

**ਪ੍ਰੀਤਮ ਦਾਸ ਨਿਰਬਾਣ, ਮਹੰਤ** (1752-1831 ਈ.) : ਇਕ ਪ੍ਰਸਿੱਧ ਉਦਾਸੀ ਸੰਤ ਜਿਸ ਦਾ ਜਨਮ ਸੰਨ 1752 ਈ. ਵਿਚ ਹੁਸ਼ਿਆਰਪੁਰ ਜ਼ਿਲ੍ਹੇ ਦੇ ਇਕ ਸਾਰਸਵਤ ਬ੍ਰਾਹਮਣ ਪਰਿਵਾਰ ਵਿਚ ਹੋਇਆ। ਇਸ ਦਾ ਮੁੱਢਲਾ ਨਾਂ ਕਰਮਚੰਦ ਸੀ। ਯਾਰ੍ਹਾਂ ਵਰ੍ਹਿਆਂ ਦੀ ਉਮਰ ਵਿਚ ਹੀ ਇਹ ਘਰੋਂ ਨਿਕਲ ਕੇ ਸਾਧਾਂ ਦੀਆਂ ਮੰਡਲੀਆਂ ਨਾਲ ਘੁੰਮਦਾ ਰਿਹਾ। ਆਖ਼ਿਰ ਪ੍ਰਸਿੱਧ ਉਦਾਸੀ ਸੰਤ ਸੰਗਤ ਦਾਸ ਦਾ ਇਹ ਸੇਵਕ ਬਣਿਆ। ਸੰਤ ਜੀ ਨੇ ਇਸ ਦਾ ਨਾਂ ਪ੍ਰੀਤਮ ਦਾਸ ਰਖਿਆ। ਉਸ ਤੋਂ ਬਾਦ ਇਹ ਉਤਰੀ ਭਾਰਤ ਅਤੇ ਨੇਪਾਲ ਆਦਿ ਦੇਸ਼ਾਂ ਦੇ ਤੀਰਥਾਂ ਦੀ ਯਾਤ੍ਰਾ ਉਤੇ ਨਿਕਲ ਪਿਆ। ਇਸ ਨੇ ਵਿਭੂਤਿ ਦਾ ਗੋਲਾ ਮਹਾਤਮਾ ਬਨਖੰਡੀ ਤੋਂ ਪ੍ਰਾਪਤ ਕੀਤਾ। ਇਸ ਦੀ ਸੰਸਾਰਿਕ ਨਿਰਲੇਪਤਾ ਨੂੰ ਵੇਖ ਕੇ ਬਨਖੰਡੀ ਨੇ ਇਸ ਨੂੰ 'ਨਿਰਬਾਣ' ਪਦਵੀ ਪ੍ਰਦਾਨ ਕੀਤੀ।

ਦੱਖਣ ਦੀ ਯਾਤ੍ਰਾ ਵੇਲੇ ਹੈਦਰਾਬਾਦ ਦੇ ਦੀਵਾਨ ਚੰਦੂ ਲਾਲ ਦਾ ਦਾਦਾ ਨਾਨਕ ਚੰਦ ਇਸ ਦਾ ਚੇਲਾ ਬਣਿਆ। ਇਸ ਨੇ ਨਾਨਕ ਚੰਦ ਨੂੰ ਪ੍ਰੇਰਿਆ ਕਿ ਨਾਨਕ ਪੰਥੀ ਸਾਧੂਆਂ ਦੇ ਖਾਣ-ਪੀਣ ਅਤੇ ਰਿਹਾਇਸ਼ ਲਈ ਤੀਰਥਾਂ ਉਤੇ ਉਚਿਤ ਵਿਵਸਥਾ ਹੋਣੀ ਚਾਹੀਦੀ ਹੈ। ਉਸ ਤੋਂ ਸੰਨ

1779 ਈ. ਵਿਚ ਇਸ ਨੇ ਸੱਤ ਲੱਖ ਰੁਪਏ ਲਿਆ ਕੇ ਅਲਾਹਾਬਾਦ ਵਿਚ ਪੰਚਾਇਤੀ ਅਖਾੜਾ ਕਾਇਮ ਕੀਤਾ। ਉਸ ਤੋਂ ਬਾਦ ਇਸ ਨੇ ਅੰਮ੍ਰਿਤਸਰ ਨਗਰ (ਮਾਈ ਸੇਵਾਂ ਬਾਜ਼ਾਰ) ਵਿਚ ਨਿਰਬਾਣ ਅਖਾੜਾ ਸਥਾਪਿਤ ਕੀਤਾ ਜਿਸ ਦੇ ਪ੍ਰਵੇਸ਼ ਦੁਆਰ ਉਤੇ ਇਕ ਵੱਡੇ ਸੰਗਲ ਦੇ ਲਟਕੇ ਹੋਣ ਕਾਰਣ ਉਸ ਅਖਾੜੇ ਦਾ ਇਕ ਨਾਂ 'ਸੰਗਲ ਵਾਲਾ ਅਖਾੜਾ' ਵੀ ਪ੍ਰਚਲਿਤ ਹੋਇਆ।

ਸੰਨ 1781 ਤੋਂ 1784 ਈ. ਵਿਚਾਲੇ ਇਸ ਨੇ ਅੰਮ੍ਰਿਤਸਰ ਦੇ ਬ੍ਰਹਮ ਬੂਟਾ ਵਾਲੇ ਅਖਾੜੇ ਦੇ ਮਹੰਤ ਸੰਤੋਖ ਦਾਸ ਦੇ ਸਹਿਯੋਗ ਨਾਲ ਰਾਵੀ ਦਰਿਆ ਤੋਂ ਸ਼ਾਹੀ ਨਹਿਰ (ਅਪਰ ਬਾਰੀ ਦੁਆਬ ਨਹਿਰ) ਤੋਂ ਹਟਵੀਂ ਇਕ ਨਿੱਕੀ ਨਹਿਰ (ਹਸਲੀ) ਲਿਆ ਕੇ ਅੰਮ੍ਰਿਤਸਰ ਨਗਰ ਵਿਚਲੇ ਸਰੋਵਰਾਂ ਲਈ ਜਲ ਦੀ ਸਥਾਈ ਵਿਵਸਥਾ ਕੀਤੀ।

ਸੰਨ 1819 ਈ. ਵਿਚ ਹਰਿਦੁਆਰ ਦੇ ਕੁੰਭ ਦੇ ਮੇਲੇ ਵੇਲੇ ਬੈਰਾਗੀ ਸਾਧਾਂ ਦੇ ਇਕ ਦਲ ਨੇ ਉਦਾਸੀ ਸੰਤਾਂ ਦੇ ਜਲੂਸ ਉਤੇ ਹਮਲਾ ਕਰ ਦਿੱਤਾ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਵੀ ਸ਼ਾਮਲ ਸੀ। ਮਹੰਤ ਪ੍ਰੀਤਮ ਦਾਸ ਨੇ ਉਸ ਕੁੰਭ ਦੇ ਮੇਲੇ ਉਤੇ ਗਏ ਸਿੱਖ ਰਾਜਿਆਂ/ਸਰਦਾਰਾਂ ਤੋਂ ਮਦਦ ਪ੍ਰਾਪਤ ਕੀਤੀ ਅਤੇ ਬੈਰਾਗੀਆਂ ਨੂੰ ਚੰਗਾ ਕੁਟਾਪਾ ਚੜ੍ਹਵਾਇਆ। ਇਸ ਦਾ ਦੇਹਾਂਤ ਸੰਤ 1831 ਈ. ਵਿਚ ਅੰਮ੍ਰਿਤਸਰ ਵਿਚ ਹੋਇਆ।

•

**ਪ੍ਰੇਮ** : ਸੰਸਕ੍ਰਿਤ ਪਿਛੋਕੜ ਵਾਲਾ ਇਹ ਸ਼ਬਦ ਭਾਵ-ਵਾਚਕ ਸੰਗਿਆ ਹੈ। ਇਸ ਦਾ ਅਰਥ ਹੈ ਪਿਆਰ, ਅਨੁਰਾਗ, ਮੁਹੱਬਤ ਆਦਿ। ਕਈ ਵਿਦਵਾਨ ਇਸ ਦਾ ਅਰਥ 'ਅਨੰਤ ਤ੍ਰਿਪਤੀ ਪ੍ਰਦਾਨ ਕਰਨ ਵਾਲਾ' ਵੀ ਕਰਦੇ ਹਨ। ਗੁਰਬਾਣੀ ਵਿਚ ਪ੍ਰੇਮ ਦੀ ਵਰਤੋਂ ਬਹੁਤ ਖੁਲ੍ਹ ਕੇ ਹੋਈ ਹੈ ਕਿਉਂਕਿ ਜਿਸ ਭਗਤੀ ਦਾ ਪ੍ਰਤਿਪਾਦਨ ਗੁਰਬਾਣੀ ਵਿਚ ਹੋਇਆ ਹੈ, ਉਹ ਪ੍ਰੇਮ-ਰੂਪਾ ਹੈ। ਸੋਰਠ ਰਾਗ ਵਿਚ ਗੁਰੂ ਰਾਮਦਾਸ ਜੀ ਨੇ ਕਿਹਾ ਹੈ— *ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ।* (ਗੁ.ਗ੍ਰੰ.607)।

'ਪ੍ਰੇਮ' ਸ਼ਬਦ ਚੂੰਕਿ ਬਹੁਤ ਵਿਆਪਕ ਸ਼ਬਦ ਹੈ, ਇਸ ਵਾਸਤੇ ਪੂਰਬੀ ਅਤੇ ਪੱਛਮੀ ਵਿਦਵਾਨਾਂ ਨੇ ਇਸ ਬਾਰੇ ਕਈ ਪ੍ਰਕਾਰ ਦੀਆਂ ਵਖ ਵਖ ਵਿਆਖਿਆਵਾਂ ਪੇਸ਼ ਕੀਤੀਆਂ ਹਨ। ਫਲਸਰੂਪ ਪ੍ਰੇਮ ਸਥੂਲ ਇੰਦ੍ਰੀਆਂ ਤੋਂ ਉੱਚਾ ਉਠ ਕੇ ਸੂਖਮ ਅਤੇ ਸ੍ਰੇਸ਼ਠ ਭਾਵਨਾਵਾਂ ਦਾ ਵਿਅੰਜਕ ਹੋ ਗਿਆ ਹੈ। ਪ੍ਰੇਮ, ਅਸਲ ਵਿਚ, ਮਨੁੱਖ ਦੀ ਉਹ ਅਨੁਕੂਲ ਮਨੋਵ੍ਰਿੱਤੀ ਹੈ ਜੋ ਵਖ ਵਖ ਵਿਅਕਤੀਆਂ ਵਿਚਾਲੇ ਗੁਣਾਂ ਦੀ ਸਾਂਝ ਕਾਰਣ ਪੈਦਾ ਹੁੰਦੀ ਹੈ।

ਇਸਤਰੀ ਅਤੇ ਪੁਰਸ਼ ਦੀ ਆਪਸੀ ਲਿੰਗ-ਖਿਚ ਨੂੰ ਮਨੋਵਿਗਿਆਨੀਆਂ ਨੇ 'ਕਾਮ' ਦਾ ਨਾਂ ਦਿੱਤਾ ਹੈ ਅਤੇ ਭਾਰਤੀ ਕਾਵਿ-ਸ਼ਾਸਤ੍ਰੀਆਂ ਨੇ 'ਰਤਿ' ਕਿਹਾ ਹੈ। ਕਾਮ ਅਥਵਾ ਰਤਿ ਦੀ ਅੰਤਰ-ਚੇਤਨਾ ਨੂੰ ਪ੍ਰੇਮ ਦਾ ਨਾਂ ਦਿੱਤਾ ਜਾ ਸਕਦਾ ਹੈ। ਇਹ ਚੇਤਨਾ ਜਨਮ-ਜਾਤ ਹੈ, ਇਸ ਦਾ ਸਰੂਪ ਨਿਰਣਾ ਪਰਿਸਥਿਤੀਆਂ ਕਰਦੀਆਂ ਹਨ। ਕਾਮ ਦੀ ਪੂਰਤੀ (ਸਿੱਧੀ) ਅਥਵਾ ਤ੍ਰਿਪਤੀ ਨੂੰ ਜੀਵਨ ਦਾ ਅਨਿਵਾਰੀ ਤੱਤ੍ਵ ਮੰਨਿਆ ਗਿਆ ਹੈ। ਇਸ ਦਾ ਫਲ ਉਸ ਆਨੰਦ ਵਿਚ ਹੈ ਜੋ ਇਸਤਰੀ ਅਤੇ ਪੁਰਸ਼ ਦੇ ਸਮਾਗਮ ਤੋਂ ਪੈਦਾ ਹੁੰਦਾ ਹੈ। ਕਾਮ ਨੂੰ ਭਾਰਤੀ ਧਰਮ-ਸਾਧਕਾਂ ਨੇ ਧਰਮ ਨਾਲ ਜੋੜਿਆ ਹੈ ਅਤੇ ਚਾਰ ਪੁਰਸ਼ਾਰਥਾਂ (ਧਰਮ, ਅਰਥ, ਕਾਮ, ਮੋਕਸ਼) ਦੀ ਕਲਪਨਾ ਕੀਤੀ ਹੈ। ਇਸੇ ਬਿਰਤੀ ਨੇ ਧਰਮ ਵਿਚ ਲਿੰਗ-ਉਪਾਸਨਾ ਨੂੰ ਜਨਮ ਦਿੱਤਾ ਹੈ। ਕਾਮ-ਤ੍ਰਿਪਤੀ ਵਿਚ ਦੋ ਪਾਤਰਾਂ ਦੀ ਸਥਿਤੀ ਜ਼ਰੂਰੀ ਮੰਨੀ ਗਈ ਹੈ।

ਕਾਮ ਨੂੰ ਦਾਰਸ਼ਨਿਕ ਆਧਾਰ ਦੇਣ ਲਈ 'ਸ਼ਤਪਥ-ਬ੍ਰਾਹਮਣ' ਵਿਚ ਕਿਹਾ ਗਿਆ ਹੈ ਕਿ ਸੰਸਾਰ ਦੀ ਰਚਨਾ ਕਰਨ ਵਾਲਾ ਪ੍ਰਜਾਪਤੀ ਸ਼ੁਰੂ ਵਿਚ ਇਕ ਸੀ। ਇਕਲਿਆਂ ਉਸ ਦਾ ਜਦੋਂ ਮਨ ਨ ਲਗਿਆ ਤਾਂ ਉਸ ਨੇ ਕਿਸੇ ਹੋਰ ਦੀ, ਦੂਜੇ ਦੀ ਲੋੜ ਮਹਿਸੂਸ ਕੀਤੀ। ਫਲਸਰੂਪ ਉਸ ਨੇ ਆਪਣੇ ਆਪ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ। ਉਹ ਇਸਤਰੀ ਅਤੇ ਪੁਰਸ਼ (ਪਤਨੀ ਅਤੇ ਪਤੀ) ਦੇ ਰੂਪ ਵਿਚ ਸਾਹਮਣੇ ਆਏ। ਇਸ ਤਰ੍ਹਾਂ ਪਤੀ ਪਤਨੀ ਇਕ ਦੂਜੇ ਦੇ ਹਿੱਸੇ ਹਨ ਅਤੇ ਪੂਰਣ ਆਨੰਦ ਮਾਣਨ ਲਈ ਇਨ੍ਹਾਂ ਦੋਹਾਂ ਟੁਕੜਿਆਂ ਦਾ ਸੁਮੇਲ ਜ਼ਰੂਰੀ ਹੈ। ਆਪਣੇ ਮੂਲ ਹਿੱਸੇ ਨੂੰ ਲਭਣ ਲਈ ਹੀ ਦੋਹਾਂ ਹਿੱਸਿਆਂ ਵਿਚ ਵਿਆਕੁਲਤਾ ਅਤੇ ਕ੍ਰਿਆਸ਼ੀਲਤਾ ਪੈਦਾ ਹੁੰਦੀ ਹੈ ਅਤੇ ਅੰਤ ਸੰਯੋਗ ਅਥਵਾ ਵਿਯੋਗ ਵਿਚ ਹੁੰਦਾ ਹੈ। ਭਾਰਤੀ ਸਭਿਆਚਾਰ ਨੇ ਇਸੇ ਲਈ ਇਸਤਰੀ ਨੂੰ 'ਅਰਧਾਂਗਨੀ' ਮੰਨਿਆ ਹੈ।

ਪੱਛਮੀ ਵਿਦਵਾਨਾਂ ਦੀ ਧਾਰਣਾ ਵੀ ਕੁਝ ਇਸੇ ਪ੍ਰਕਾਰ ਦੀ ਹੈ। ਪਲੈਟੋ ਦੀ ਸਥਾਪਨਾ ਹੈ ਕਿ ਮਰਦ ਅਤੇ ਇਸਤਰੀ ਸ਼ੁਰੂ ਵਿਚ ਜੁੜਵੇਂ ਸਨ। ਜੁੜਵੀਂ ਅਵਸਥਾ ਵਿਚ

ਇਹ ਬਹੁਤ ਸ਼ਕਤੀਸ਼ਾਲੀ ਸਨ। ਜ਼ਿਊਸ ਨੇ ਉਨ੍ਹਾਂ ਦੀ ਸ਼ਕਤੀ ਨੂੰ ਘਟਾਉਣ ਲਈ ਦੋ ਹਿੱਸਿਆਂ ਵਿਚ ਵੰਡ ਦਿੱਤਾ ਤੇ ਇਸ ਤਰ੍ਹਾਂ ਇਹ ਇਕ ਦੂਜੇ ਦੇ ਹਿੱਸੇ ਅਥਵਾ ਅਰਧ-ਅੰਗ ਬਣ ਗਏ। ਹਰ ਮਰਦ ਅਤੇ ਹਰ ਇਸਤਰੀ ਆਪਣੇ ਮੂਲ ਅਰਧ-ਅੰਗ ਨੂੰ ਲਭਣ ਲਈ ਪ੍ਰਯਤਨਸ਼ੀਲ ਹਨ। ਮੂਲ ਦੀ ਪਛਾਣ ਜਾਂ ਗੁਣਾਂ ਦੀ ਸਮਾਨ ਉਪਲਬਧੀ ਕਰਕੇ ਹੀ ਇਹ ਇਕ ਦੂਜੇ ਦੇ ਪ੍ਰੇਮ ਵਿਚ ਫਸਦੇ ਹਨ।

ਮਨੋਵਿਗਿਆਨੀਆਂ ਨੇ ਮਨੁੱਖ ਦਾ ਸਾਰਾ ਜੀਵਨ ਕਾਮ-ਵਾਸਨਾ ਨਾਲ ਰੰਗਿਆ ਹੋਇਆ ਮੰਨਿਆ ਹੈ। ਈਸ਼ਵਰੀ ਪ੍ਰੇਮ ਨੂੰ ਉਨ੍ਹਾਂ ਨੇ ਕਾਮ ਦਾ ਉਦਾਤੀਕਰਣ ਕਿਹਾ ਹੈ। ਇਸ ਤਰ੍ਹਾਂ ਸਪੱਸ਼ਟ ਹੈ ਕਿ ਕੀਹ ਦਾਰਸ਼ਨਿਕ ਅਤੇ ਕੀਹ ਮਨੋਵਿਗਿਆਨੀ, ਕਾਮ ਨੂੰ ਮਨੁੱਖ ਦੀ ਪੂਰਣਤਾ ਦਾ ਇਕ ਵਿਵਹਾਰਿਕ ਪ੍ਰਗਟਾਵਾ ਮੰਨਦੇ ਹਨ। ਇਸ ਦਾ ਜਨਮ ਸ਼ਰੀਰ ਦੀ ਉਤਪੱਤੀ ਦੇ ਨਾਲ ਹੀ ਹੋ ਜਾਂਦਾ ਹੈ ਅਤੇ ਇਸ ਦੀ ਸਿੱਧੀ ਆਪਣੇ ਆਪ ਹੀ ਸਮੇਂ ਦੇ ਆਉਣ ਉਤੇ ਹੋ ਜਾਂਦੀ ਹੈ, ਕਿਸੇ ਪ੍ਰਕਾਰ ਦੀ ਉਚੇਚੀ ਸਿਖਿਆ ਦੀ ਲੋੜ ਨਹੀਂ ਪੈਂਦੀ। ਇਸ ਤਰ੍ਹਾਂ ਸਾਰਾ ਸੰਸਾਰ ਕਾਮ-ਮਈ ਹੈ। ਇਹੀ ਕਰਤਾ ਹੈ ਅਤੇ ਇਹੀ ਕ੍ਰਿਆ ਹੈ।

ਕਾਮ ਦੇ ਆਮ ਤੌਰ 'ਤੇ ਦੋ ਰੂਪ ਮੰਨੇ ਗਏ ਹਨ, ਇਕ ਵਾਸਨਾ ਅਤੇ ਦੂਜਾ ਪ੍ਰੇਮ। ਕਾਮ ਦੀ ਨੀਵੀਂ ਬਿਰਤੀ ਵਾਸਨਾ ਹੈ ਅਤੇ ਪਰਮਾਰਥਿਕ ਜਾਂ ਸਾਤਵਿਕ ਬਿਰਤੀ ਪ੍ਰੇਮ ਹੈ। ਵਾਸਨਾ ਦਾ ਆਧਾਰ ਨਿਜ ਸੁਖ ਹੈ, ਪਰ ਪ੍ਰੇਮ ਦਾ ਮੂਲ ਪਰ-ਸੁਖ ਵਿਚ ਵੇਖਿਆ ਜਾਂਦਾ ਹੈ। ਪ੍ਰੇਮ ਨੂੰ ਕਾਮਨਾ-ਰਹਿਤ, ਸੁਆਰਥਹੀਨ ਵੀ ਕਿਹਾ ਗਿਆ ਹੈ। ਪ੍ਰੋ. ਪੂਰਨ ਸਿੰਘ ਨੇ 'ਖੁਲ੍ਹੇ ਲੇਖ' ਵਿਚ ਕਿਹਾ ਹੈ ਕਿ 'ਸੁਆਰਥ ਦੀ ਭਾਵਨਾ ਅੰਦਰ ਵਸਦਾ ਹੈਵਾਨ ਹੈ ਅਤੇ ਜਦੋਂ ਇਸ ਹੈਵਾਨ ਦੀ ਮੌਤ ਹੋ ਜਾਂਦੀ ਹੈ ਤਦੋਂ ਦੇਹ ਹਰਮੰਦਿਰ ਬਣ ਜਾਂਦੀ ਹੈ ਅਤੇ ਉਸ ਵਿਚ ਨਿਰੋਲ ਪ੍ਰੇਮ ਵਸਣ ਲਗਦਾ ਹੈ।' ਵਾਸਨਾ ਵਿਚ ਜੋ ਸੁਖ ਅਥਵਾ ਆਨੰਦ ਦੀ ਪ੍ਰਾਪਤੀ ਦਾ ਦਾਅਵਾ ਕੀਤਾ ਜਾਂਦਾ ਹੈ, ਉਹ ਅਸਲ ਵਿਚ, ਸੁਖ ਦਾ ਭਰਮ ਹੈ। ਇਸ ਸੁਖ ਨੂੰ ਤਾਂ ਕੁੱਤੇ ਦੁਆਰਾ ਚਬਾਈ ਹੱਡੀ ਵਾਲਾ ਆਨੰਦ ਕਿਹਾ ਜਾ ਸਕਦਾ ਹੈ। ਸਚ ਤਾਂ ਇਹ ਹੈ ਕਿ ਪ੍ਰੇਮ ਕੋਈ ਲੈਣ-ਦੇਣ ਦਾ ਸੌਦਾ ਨਹੀਂ ਹੈ। ਇਹ ਭੋਗ ਅਤੇ ਵਿਲਾਸ ਵੀ ਨਹੀਂ ਹੈ। ਇਹ ਤਾਂ ਦੋ ਨੂੰ ਇਕ ਕਰਨ ਦੀ ਕਾਰਵਾਈ ਹੈ। ਅਜਿਹਾ ਸ਼ੁੱਧ ਪ੍ਰੇਮ ਹੀ 'ਪ੍ਰੇਮ-ਭਗਤੀ' ਦਾ ਮੁੱਢ ਬੰਨ੍ਹਦਾ ਹੈ। ਵਿਕਾਸ ਕਰਨ 'ਤੇ ਮਨੁੱਖ ਦੀ ਆਤਮਾ ਕਿਸੇ ਲੌਕਿਕ ਵਿਸ਼ੇ ਵਿਚ ਸੁਖ ਦੀ ਖੋਜ ਕਰਨ ਦੀ ਥਾਂ ਪਰਮਾਤਮਾ ਨਾਲ ਸੰਬੰਧ ਸਥਾਪਿਤ ਕਰਕੇ ਉਸ ਦੀ ਪ੍ਰਾਪਤੀ ਲਈ ਪ੍ਰਯਤਨ ਕਰਦੀ ਹੈ।

ਪ੍ਰੇਮ ਸੰਬੰਧੀ ਇਨ੍ਹਾਂ ਨੁਕਤਿਆਂ ਨੂੰ ਧਿਆਨ ਵਿਚ ਰਖਿਆਂ ਕਿਹਾ ਜਾ ਸਕਦਾ ਹੈ ਕਿ ਪ੍ਰੇਮ ਦਾ ਮੁੱਖ ਆਸ਼ਾ ਹੈ ਆਤਮਾ ਨੂੰ ਤ੍ਰਿਪਤ ਕਰਨਾ। ਇਸ ਦੇ ਅਭਾਵ ਵਿਚ ਜੀਵਨ ਜੜ ਹੈ, ਬਿਲਕੁਲ ਨੀਰਸ ਹੈ। ਪ੍ਰੇਮ ਇਕ-ਰਸ ਅਤੇ ਸਥਿਰ ਹੋਣਾ ਚਾਹੀਦਾ ਹੈ, ਇਸ ਵਿਚ ਦੁਖ-ਸੁਖ ਕਰਕੇ ਅੰਤਰ ਨਹੀਂ ਪੈਣਾ ਚਾਹੀਦਾ। ਅਖੰਡ ਭਾਵਨਾ ਹੀ ਇਸ ਦੀ ਵਿਸ਼ੇਸ਼ਤਾ ਹੈ। ਪ੍ਰੇਮ ਸ਼ੁੱਧ, ਨਿੱਤ ਅਤੇ ਸਰਸ ਹੈ। ਇਹ ਸਮੇਂ, ਸਥਾਨ ਅਤੇ ਕਾਲ ਦੀਆਂ ਸੀਮਾਵਾਂ ਤੋਂ ਉੱਚਾ ਹੈ। ਇਸ ਨੂੰ ਉਰਦੂ ਫ਼ਾਰਸੀ ਦੇ ਲੇਖਕਾਂ ਨੇ ਅੱਗ ਨਾਲ ਉਪਮਾ ਦਿੱਤੀ ਹੈ। ਇਹ ਅੱਗ ਨਿਰੀ ਸਾੜਦੀ ਹੀ ਨਹੀਂ, ਖ਼ੁਦ ਸੜਦੀ ਵੀ ਹੈ। ਇਹ ਜਿਸ ਨੂੰ ਲਗ ਜਾਵੇ, ਉਸ ਵਿਅਕਤੀ ਦੇ ਸਾਰੇ ਅੰਦਰਲੇ ਦੁਰਗੁਣ ਨਸ਼ਟ ਹੋ ਜਾਂਦੇ ਹਨ, ਉਹ ਦੇ ਵਿਅਕਤਿਤਵ ਵਿਚ ਨਿਖਾਰ ਆ ਜਾਂਦਾ ਹੈ। ਵਾਰਿਸਸ਼ਾਹ ਨੇ ਇਸ ਨੂੰ 'ਪੀਰ ਫ਼ਕੀਰ ਦਾ ਮਰਤਬਾ' ਕਿਹਾ ਹੈ, ਇਹ ਅੰਗੂਰ ਦੀ ਬੇਲ ਹੈ ਜਿਸ ਨੂੰ ਕਦੇ ਵੀ ਜੜ ਤੋਂ ਪੁਟਣਾ ਉਚਿਤ ਨਹੀਂ ਹੈ। ਇਸ਼ਕ ਅਥਵਾ ਪ੍ਰੇਮ ਨੂੰ ਅਕਲ ਤੋਂ ਵਿਛੁੰਨਾ ਕਿਹਾ ਗਿਆ ਹੈ।

ਪ੍ਰੇਮ ਦੀ ਭਾਵਨਾ ਦੇ ਪ੍ਰਗਟਾਵੇ ਲਈ ਦੋ ਦੀ ਹੋਂਦ ਜ਼ਰੂਰੀ ਹੈ। ਇਨ੍ਹਾਂ ਵਿਚੋਂ ਇਕ ਆਸ਼੍ਰਯ-ਆਲੰਬਨ ਅਤੇ ਦੂਜਾ ਵਿਸ਼ੇ-ਆਲੰਬਨ ਹੁੰਦਾ ਹੈ। ਇਹ ਦੋ ਪ੍ਰੇਮੀ-ਪ੍ਰੇਮਿਕਾ ਹੁੰਦੇ ਹਨ, ਇਹ ਭਗਤ-ਭਗਵਾਨ ਵੇਲੇ ਆਤਮਾ-ਪਰਮਾਤਮਾ ਵਿਚ ਬਦਲ ਜਾਂਦੇ ਹਨ। ਪ੍ਰੇਮ ਦੇ ਭਾਵੇਂ ਕਈ ਭੇਦ ਕਲਪੇ ਗਏ ਹਨ, ਪਰ ਇਸ ਦੀ ਸਿੱਧੀ ਕੇਵਲ ਪਤੀ-ਪਤਨੀ, ਨਾਇਕ-ਨਾਇਕਾ, ਭਗਤ-ਭਗਵਾਨ ਦੇ ਸੰਬੰਧਾਂ ਰਾਹੀਂ ਹੁੰਦੀ ਹੈ। ਇਹ ਪ੍ਰੇਮ-ਸੰਬੰਧ ਹੋਰਾਂ ਨਾਲੋਂ ਵਖਰਾ ਹੈ ਕਿਉਂਕਿ ਕੇਵਲ ਇਸ ਪ੍ਰੇਮ ਵੇਲੇ ਹੀ ਦੋਹਾਂ ਪਾਤਰਾਂ ਦੀ ਸਥਿਤੀ ਇਕ ਦੂਜੇ ਵਿਚ ਸਮਾ ਜਾਣ ਦੀ ਹੋ ਜਾਂਦੀ ਹੈ। ਇਸ ਵਿਚ ਦੋ ਵਿਅਕਤਿਤਵਾਂ ਦਾ ਏਕੀਕਰਣ ਹੋ ਜਾਂਦਾ ਹੈ। ਇਹ ਸ਼ਰੀਰਾਂ ਦਾ ਮੇਲ ਨਹੀਂ, ਵਿਅਕਤਿਤਵਾਂ ਅਥਵਾ ਆਤਮਾਵਾਂ ਦਾ ਮੇਲ ਹੈ। ਚੂੰਕਿ ਕਾਵਿ ਦਾ ਮਨੁੱਖ ਦੇ ਜੀਵਨ ਨਾਲ ਬਹੁਤ ਡੂੰਘਾ ਸੰਬੰਧ ਹੈ ਅਤੇ ਪ੍ਰੇਮ ਤੇ ਜੀਵਨ ਦਾ ਵੀ ਆਪਸੀ ਨਿਘਾ ਸੰਬੰਧ ਹੈ, ਇਸ ਲਈ ਪ੍ਰੇਮ ਕਾਵਿ ਦਾ ਇਕ ਮਹੱਤਵਪੂਰਣ ਅਤੇ ਸਥਾਈ ਵਿਸ਼ਾ ਹੈ। ਜੇ ਇਸ ਨੂੰ ਕਾਵਿ ਵਿਚੋਂ ਕਢ ਦਿੱਤਾ ਜਾਵੇ ਤਾਂ

ਕਾਵਿ ਪ੍ਰਾਣਹੀਨ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ। ਕਾਵਿ ਵਿਚ ਪ੍ਰੇਮ ਆਦਿ ਅਤੇ ਪੁਰਾਤਨ ਵਿਸ਼ਾ ਹੁੰਦੇ ਹੋਇਆਂ ਵੀ ਸਦਾ ਨਵਾਂ ਹੈ। ਇਸ ਵਿਚ ਮਨੁੱਖ ਹਿਰਦੇ ਦੀਆਂ ਸਾਰੀਆਂ ਭਾਵਨਾਵਾਂ ਅਤੇ ਸੰਸਾਰਿਕ ਪ੍ਰਪੰਚ ਦੇ ਸਾਰੇ ਤੱਤ੍ਵ ਕਿਸੇ ਨ ਕਿਸੇ ਰੂਪ ਵਿਚ ਸ਼ਾਮਲ ਹੋ ਜਾਂਦੇ ਹਨ।

ਅਧਿਆਤਮਿਕ ਪ੍ਰੇਮ ਕਿਹੋ ਜਿਹਾ ਹੋਵੇ ? ਇਸ ਦਾ ਉੱਤਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਸਹਿਜ ਹੀ ਮਿਲ ਜਾਂਦਾ ਹੈ ਕਿ ਪਰਮਾਤਮਾ ਨਾਲ ਪ੍ਰੇਮ ਇਸ ਪ੍ਰਕਾਰ ਦਾ ਹੋਣਾ ਚਾਹੀਦਾ ਹੈ ਜਿਵੇਂ ਜਲ ਅਤੇ ਕਮਲ ਦਾ ਹੁੰਦਾ ਹੈ, ਜਾਂ ਜਿਵੇਂ ਜਲ ਅਤੇ ਮੱਛਲੀ ਦਾ ਹੁੰਦਾ ਹੈ, ਜਾਂ ਚਾਤ੍ਰਕ ਦਾ ਬਦਲ ਨਾਲ ਹੁੰਦਾ ਹੈ, ਜਾਂ ਜਿਵੇਂ ਜਲ ਅਤੇ ਦੁੱਧ ਦਾ ਹੁੰਦਾ ਹੈ। ਸਚ ਤਾਂ ਇਹ ਹੈ ਕਿ ਪਰਮਾਤਮਾ ਨਾਲ ਪ੍ਰੇਮ ਇਸ ਪ੍ਰਕਾਰ ਦਾ ਹੋਣਾ ਚਾਹੀਦਾ ਹੈ ਜਿਵੇਂ ਚਕਵੀ ਅਤੇ ਸੂਰਜ ਦਾ ਹੁੰਦਾ ਹੈ। ਚਕਵੀ ਇਕ ਛਿਣ ਲਈ ਵੀ ਸੌਂਦੀ ਨਹੀਂ ਅਤੇ ਆਪਣੇ ਤੋਂ ਬਹੁਤ ਦੂਰ ਵਸਣ ਵਾਲੇ ਸੂਰਜ ਨੂੰ ਬਿਲਕੁਲ ਨਿਕਟ ਸਮਝਦੀ ਹੈ। (ਗੁ.ਗ੍ਰੰ.59–60)।

ਪ੍ਰੇਮ ਦਾ ਅਨੁਭਵ ਦੋ ਰੂਪਾਂ ਵਿਚ ਹੁੰਦਾ ਹੈ—ਇਕ ਵਿਯੋਗ ਪੱਖ ਅਤੇ ਦੂਜਾ ਸੰਯੋਗ ਪੱਖ। ਅਧਿਆਤਮਿਕ ਕਾਵਿ ਵਿਚ ਜੀਵਾਤਮਾ ਵਿਛੋੜੇ ਦਾ ਦੁਖ ਨ ਸਹਿ ਕੇ ਸੰਯੋਗ ਸੁਖ ਪ੍ਰਾਪਤ ਕਰਨ ਲਈ ਪ੍ਰਯਤਨਸ਼ੀਲ ਹੁੰਦੀ ਹੈ। ਇਸ ਲਈ ਗੁਰਬਾਣੀ ਵਿਚ ਸਭ ਤੋਂ ਅਧਿਕ ਵਰਣਨ ਵਿਯੋਗ ਅਵਸਥਾ ਦਾ ਹੈ। ਸੰਯੋਗ ਸੁਖ ਤੋਂ ਬਾਦ ਤਾਂ ਕਹਿਣ ਲਈ ਕੁਝ ਰਹਿੰਦਾ ਹੀ ਨਹੀਂ, ਸਭ ਕੁਝ ਬ੍ਰਹਮਮਈ ਹੋ ਜਾਂਦਾ ਹੈ। ਵੇਖੋ 'ਪ੍ਰੇਮ-ਭਗਤੀ'।

**ਪ੍ਰੇਮ ਅੰਬੋਧ** (ਪਰਚੀ ਸੰਗ੍ਰਹਿ) : ਇਸ ਰਚਨਾ ਦਾ ਇਕ ਨਾਮਾਂਤਰ 'ਪੰਰਚੀਆਂ ਪ੍ਰੇਮ ਭਗਤਾਂ ਕੀਆਂ' ਵੀ ਹੈ। ਇਸ ਦੀ ਰਚਨਾ ਅੰਦਲਰਲੀ ਗਵਾਹੀ ਅਨੁਸਾਰ 1693 ਈ. (1750 ਬਿ.) ਵਿਚ ਹੋਈ ਸੀ। ਇਸ ਦੇ ਕਈ ਪ੍ਰਸੰਗਾਂ ਉਪਰ 'ਪਾਤਿਸ਼ਾਹੀ ੧੦' ਉਕਤੀ ਲਿਖੀ ਮਿਲਦੀ ਹੈ, ਜਿਸ ਤੋਂ ਇਸ ਦੇ ਕਰਤ੍ਰਿਤਵ ਦਾ ਸੰਬਧ ਦਸਮ ਗੁਰੂ ਨਾਲ ਜੋੜਿਆ ਜਾਂਦਾ ਹੈ। ਕੁਝ ਵਿਦਵਾਨ ਇਸ ਨੂੰ ਹਰਿਦਾਸ ਦੀ ਰਚਨਾ ਮੰਨਦੇ ਹਨ। ਪਰ ਅੰਦਰਲੇ ਪ੍ਰਮਾਣਾਂ ਦੇ ਆਧਾਰ 'ਤੇ ਇਹ ਕੇਵਲ ਦਾਸ ਦੀ ਰਚਨਾ ਪ੍ਰਤੀਤ ਹੁੰਦੀ ਹੈ। ਕੇਵਲ ਦਾਸ ਦੇ ਜੀਵਨ ਬਾਰੇ ਜਾਣਕਾਰੀ ਦਾ ਅਭਾਵ ਹੈ। ਅਨੁਮਾਨ ਹੈ ਕਿ ਉਸ ਦਾ ਸਮਾਂ ਈਸਵੀ ਦੀ ਸਤਾਰ੍ਹਵੀਂ ਸਦੀ ਦਾ ਉਤਰਾਰਧ ਰਿਹਾ ਹੋਵੇਗਾ। ਇਹ ਵੀ ਸੰਭਵ ਹੈ ਕਿ ਲੇਖਕ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਨਾਲ ਸੰਬੰਧਿਤ ਹੋਵੇ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ ਇਸ ਰਚਨਾ ਵਿਚ ਕੁਲ 16 ਪਰਚੀਆਂ ਸੰਕਲਿਤ ਹਨ, ਜਿਨ੍ਹਾਂ ਵਿਚੋਂ ਯਾਰ੍ਹਾਂ ਦਾ ਸੰਬੰਧ ਮੱਧ-ਯੁਗ ਦੇ ਸੰਤਾਂ ਭਗਤਾਂ ਨਾਲ ਹੈ, ਜਿਵੇਂ ਕਬੀਰ, ਧੰਨਾ, ਤ੍ਰਿਲੋਚਨ, ਨਾਮਦੇਵ, ਜੈਦੇਵ, ਰਵਿਦਾਸ, ਮੀਰਾ ਬਾਈ, ਕਰਮਾਬਾਈ, ਪੀਪਾ, ਸੈਣ ਅਤੇ ਸਧਨਾ ਅਤੇ ਪੰਜ ਸਾਧਕ ਪੌਰਾਣਿਕ ਯੁਗ ਦੇ ਹਨ, ਜਿਵੇਂ ਬਾਲਮੀਕ, ਸੁਖਦੇਵ, ਬਧਕ, ਧਰੂਹ ਅਤੇ ਪ੍ਰਹਿਲਾਦ।

ਇਨ੍ਹਾਂ ਪਰਚੀਆਂ ਦੇ ਕਥਾ-ਸਰੋਤ ਸੰਤਾਂ ਭਗਤਾਂ ਦੀਆਂ ਬਾਣੀਆਂ, ਇਤਿਹਾਸ-ਗ੍ਰੰਥ, ਲੋਕ-ਵਾਰਤਾਵਾਂ, ਪੁਰਾਤਨ ਪਰਚੀ ਸਾਹਿਤ, ਭਗਤਮਾਲ ਆਦਿ ਵਿਚ ਮਿਲਦੇ ਹਨ। ਦੋਹਾ-ਚੌਪਈ-ਬੰਧ ਵਿਚ ਲਿਖੀ ਇਸ ਰਚਨਾ ਦੇ ਪਹਿਲੇ 18 ਬੰਦਾਂ ਵਿਚ ਪ੍ਰੇਮ-ਭਗਤੀ ਦਾ ਸੁੰਦਰ ਨਿਰੂਪਣ ਹੋਇਆ ਹੈ। ਇਸ ਤੋਂ ਇਲਾਵਾ ਸਤਿਸੰਗਤ ਦੀ ਮਹਿਮਾ, ਪ੍ਰਭੂ-ਪ੍ਰਾਪਤੀ ਦਾ ਸਹਿਜ ਮਾਰਗ, ਆਦਿ ਪੱਖਾਂ ਉਤੇ ਵੀ ਝਾਤ ਪਾਈ ਗਈ ਹੈ। ਪ੍ਰੇਮ-ਭਗਤੀ ਦੇ ਨਾਲ ਹੀ ਗਿਆਨ, ਕਰਮ ਅਤੇ ਯੋਗ ਦੀ ਵੀ ਚਰਚਾ ਹੋਈ ਹੈ। ਇਨ੍ਹਾਂ ਚਾਰ ਪੁਰਾਤਨ ਸਾਧਨਾ ਮਾਰਗਾਂ ਵਿਚ ਭਗਤੀ ਨੂੰ ਸਰਬਸ੍ਰੇਸ਼ਠ ਦਸਿਆ ਗਿਆ ਹੈ। ਕੇਵਲ ਇਸੇ ਰਾਹੀਂ ਹੀ ਅਧਿਆਤਮਿਕ ਸਾਧਨਾ ਸਫਲ ਹੋ ਸਕਦੀ ਹੈ।

ਇਸ ਦੀ ਭਾਸ਼ਾ ਸਰਲ ਪੰਜਾਬੀ ਸਧੁੱਕੜੀ ਹੈ। ਸਾਰਾ ਕਥਨ ਵਿਵਰਣਾਤਮਕ ਸ਼ੈਲੀ ਵਿਚ ਹੋਇਆ ਹੈ। ਦਾਰਸ਼ਨਿਕ ਪ੍ਰਸੰਗਾਂ ਦੀ ਭਾਸ਼ਾ ਔਖੀ ਅਤੇ ਸ਼ੈਲੀ ਗੰਭੀਰ ਹੈ। ਪੰਜਾਬੀ ਵਿਚ ਲਿਖੇ ਪਰਚੀ ਕਾਵਿ ਸਾਹਿਤ ਵਿਚ ਇਸ ਦਾ ਵਿਸ਼ੇਸ਼ ਮਹੱਤਵ ਹੈ।

**ਪ੍ਰੇਮ ਸਿੰਘ ਸੰਤਰੇਣ** (1879–1974 ਈ.) : ਗੁਰੂ ਅੰਗਦ ਦੇਵ ਜੀ ਦੇ ਬੰਸ ਵਿਚ ਹੋਇਆ ਇਕ ਕਵੀ ਜਿਸ ਨੇ 'ਗੁਰਪੁਰ ਪ੍ਰਕਾਸ਼' ਦੀ ਰਚਨਾ ਕੀਤੀ। ਇਸ ਦਾ ਜਨਮ ਨਵੰਬਰ 1879 ਈ. ਵਿਚ ਬਾਬਾ ਲੱਛਮਣ ਸਿੰਘ ਦੇ ਘਰ ਸਰਹਦੀ ਸੂਬੇ ਦੇ ਕੁਹਾਟ ਜ਼ਿਲ੍ਹੇ ਦੀ ਹੰਗੂ ਤਹਿਸੀਲ ਦੇ ਨਰਯਾਬ ਪਿੰਡ ਵਿਚ ਹੋਇਆ ਅਤੇ ਕਾਫ਼ੀ ਲੰਬੀ ਉਮਰ ਭੋਗ ਕੇ ਸੰਨ 1974 ਈ. ਵਿਚ ਪਟਿਆਲੇ ਵਿਚ ਪ੍ਰਾਣ ਤਿਆਗੇ। ਇਸ ਨੇ ਅੰਮ੍ਰਿਤਸਰ

ਵਿਚ ਗਿਆਨੀ ਅਮੀਰ ਸਿੰਘ ਪਾਸੋਂ ਗੁਰਮਤਿ ਦਾ ਗਿਆਨ ਪ੍ਰਾਪਤ ਕੀਤਾ ਅਤੇ ਕਈ ਵਿਦਵਾਨਾਂ ਪਾਸੋਂ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦਾ ਅਧਿਐਨ ਕੀਤਾ। ਇਸ ਨੂੰ ਇੰਜ ਮਹਿਸੂਸ ਹੋਇਆ ਕਿ ਭਾਈ ਸੰਤੋਖ ਸਿੰਘ ਦੇ ਗ੍ਰੰਥ ਵਿਚ ਕਈ ਗੱਲਾਂ ਗੁਰਮਤਿ ਵਿਰੋਧੀ ਸ਼ਾਮਲ ਹੋ ਗਈਆਂ ਹਨ। ਉਨ੍ਹਾਂ ਸਭ ਨੂੰ ਸਹੀ ਕਰਨ ਲਈ ਇਸ ਨੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਸਥਾਨਾਂ ਦੀ ਯਾਤ੍ਰਾ ਕਰਕੇ ਨਵੇਂ ਤੱਥ ਲਭੇ। ਇਸ ਦੇ ਆਪਣੇ ਕਥਨ ਅਨੁਸਾਰ ਵਿਚਾਰਾਧੀਨ ਗ੍ਰੰਥ ਦਾ ਮੂਲ ਸਰੋਤ ਸੰਨ 1709 ਈ. ਵਿਚ ਗੁਰੂ ਗੋਬਿੰਦ ਸਿੰਘ ਅਤੇ ਬੰਦਾ ਬਹਾਦਰ ਦੇ ਸਮਕਾਲੀ ਬਾਬਾ ਬਿਨੋਦ ਸਿੰਘ ਦੀ ਲਿਖੀ ਇਕ ਹੱਥ ਲਿਖਿਤ ਹੈ। ਬਾਬਾ ਬਿਨੋਦ ਸਿੰਘ ਨੂੰ ਵੀ ਗੁਰੂ ਅੰਗਦ ਦੇਵ ਜੀ ਦੀ ਵੰਸ਼-ਪਰੰਪਰਾ ਵਿਚੋਂ ਮੰਨਿਆ ਗਿਆ ਹੈ।

ਸੰਤਰੇਣ ਪ੍ਰੇਮ ਸਿੰਘ ਨੇ ਸੰਨ 1914 ਈ. ਵਿਚ ਇਸ ਗ੍ਰੰਥ ਨੂੰ ਲਿਖਣਾ ਸ਼ੁਰੂ ਕੀਤਾ ਅਤੇ ਇਸ ਦੀਆਂ ਪਹਿਲੀਆਂ ਤਿੰਨ ਸੈਂਚੀਆਂ ਕ੍ਰਮਵਾਰ 1919, 1924 ਅਤੇ 1944 ਈ. ਵਿਚ ਪ੍ਰਕਾਸ਼ਿਤ ਕੀਤੀਆਂ। ਦੇਸ਼ ਦੀ ਵੰਡ ਤੋਂ ਬਾਦ ਕਵੀ ਪਟਿਆਲੇ ਆ ਗਿਆ ਅਤੇ ਇਥੇ ਰਹਿ ਕੇ ਸੰਨ 1965 ਈ. ਵਿਚ ਚੌਥੀ ਸੈਂਚੀ ਦਾ ਪ੍ਰਕਾਸ਼ਨ ਕੀਤਾ। ਇਸ ਨੇ ਸਾਰਾ ਬ੍ਰਿੱਤਾਂਤ ਪਰੰਪਰਾਈ ਢੰਗ ਨਾਲ ਅੰਕਿਤ ਕੀਤਾ ਹੈ ਅਤੇ ਸਿਵਾਏ ਗੁਰੂ ਨਾਨਕ ਦੇਵ ਜੀ ਦੀ ਜਨਮ-ਮਿਤੀ ਦੇ, ਬਾਕੀ ਸਭ ਤਿਥੀਆਂ ਨਾਨਕਸ਼ਾਹੀ ਸੰਮਤ ਅਨੁਸਾਰ ਲਿਖੀਆਂ ਹਨ। ਪਰ ਕਈ ਤਿਥੀਆਂ ਹੋਰ ਸਰੋਤਾਂ ਦੀਆਂ ਤਿਥੀਆਂ ਨਾਲ ਮੇਲ ਨਹੀਂ ਖਾਂਦੀਆਂ। ਨਾਲੇ ਉਨ੍ਹਾਂ ਦੀ ਪ੍ਰਮਾਣਿਕਤਾ ਨੂੰ ਪਰਖਣ ਲਈ ਕੋਈ ਸਾਧਨ ਵੀ ਉਪਲਬਧ ਨਹੀਂ ਹੈ। ਇਸ ਨੇ ਗੁਰੂ ਸਾਹਿਬਾਨ ਦੇ ਜੀਵਨ ਸੰਬੰਧੀ ਕਈ ਤੱਥ ਆਪਣੇ ਮਾਨਸਿਕ ਝੁਕਾ ਅਨੁਸਾਰ ਮੋੜ-ਤੋੜ ਕੇ ਪੇਸ਼ ਕੀਤੇ ਹਨ। ਗੁਰੂ ਨਾਨਕ ਦੇਵ ਜੀ ਦਾ ਵਿਆਹ ਪਰੰਪਰਾਗਤ ਵਿਧੀ ਅਨੁਸਾਰ ਨ ਦਰਸਾ ਕੇ ਇਕ ਕਾਗ਼ਜ਼ ਉਤੇ ਗੁਰੂ ਨਾਨਕ ਦੇਵ ਜੀ ਦੁਆਰਾ ਲਿਖੇ ਮੂਲ ਮੰਤ੍ਰ ਦੇ ਇਰਦ-ਗਿਰਦ ਚਾਰ ਫੇਰੇ ਲੈ ਕੇ ਆਨੰਦ ਰੀਤੀ ਨਾਲ ਕਰਵਾਇਆ ਹੈ। ਫਲਸਰੂਪ ਇਸ ਗ੍ਰੰਥ ਵਿਚਲੇ ਤੱਥਾਂ ਨੂੰ ਸਾਵਧਾਨੀ ਨਾਲ ਵਰਤਣਾ ਹੋਵੇਗਾ। ਕਾਵਿ-ਪੱਧਰ ਵੀ ਬਹੁਤ ਉੱਚਾ ਨਹੀਂ ਹੈ।

**ਪ੍ਰੇਮ ਸਿੰਘ ਹੋਤੀ, ਬਾਵਾ** (1882-1954 ਈ.) : ਪੰਜਾਬੀ ਸਾਹਿਤ ਦੇ ਸੁਪ੍ਰਸਿੱਧ ਇਤਿਹਾਸਕਾਰ ਅਤੇ ਜੀਵਨੀਕਾਰ ਬਾਬਾ ਪ੍ਰੇਮ ਸਿੰਘ ਹੋਤੀ ਦਾ ਜਨਮ 2 ਨਵੰਬਰ 1882 ਈ. ਨੂੰ ਸਰਹਦੀ ਸੂਬੇ ਦੇ ਹੋਤੀ ਕਸਬੇ ਵਿਚ ਬਾਬਾ ਗੰਡਾ ਸਿੰਘ ਦੇ ਘਰ ਮਾਈ ਕੁਸ਼ਲਿਆ ਦੀ ਕੁੱਖੋਂ ਹੋਇਆ। ਇਸ ਪਰਿਵਾਰ ਦਾ ਪਿਛੋਕੜ ਗੋਇੰਦਵਾਲ ਦੇ ਭੱਲਾ ਖ਼ਾਨਦਾਨ ਨਾਲ ਜੁੜਦਾ ਹੈ। ਇਸੇ ਲਈ ਪ੍ਰੇਮ ਸਿੰਘ ਨੂੰ ਆਦਰ ਨਾਲ 'ਬਾਵਾ' ਸ਼ਬਦ ਨਾਲ ਸੰਬੋਧਿਤ ਕੀਤਾ ਜਾਂਦਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਸਰਹਦੀ ਸੂਬੇ ਨੂੰ ਜਿਤ ਕੇ ਉਥੇ ਆਪਣੇ ਸਿੱਖ ਸੈਨਿਕਾਂ ਨੂੰ ਜਾਗੀਰਾਂ ਦੇ ਕੇ ਸਥਾਈ ਤੌਰ 'ਤੇ ਵਸਾਇਆ। ਇਸ ਦੇ ਪੁਰਖਿਆਂ ਵਿਚ ਬਾਵਾ ਕਾਨ੍ਹ ਸਿੰਘ ਨੂੰ ਉਥੇ ਜਾਗੀਰ ਮਿਲੀ ਸੀ। ਪਰ ਜਦੋਂ ਪੰਜਾਬ ਉਤੇ ਅੰਗ੍ਰੇਜ਼ਾਂ ਦਾ ਕਬਜ਼ਾ ਹੋ ਗਿਆ, ਤਾਂ ਇਸ ਦੇ ਪਿਤਾ ਬਾਵਾ ਗੰਡਾ ਸਿੰਘ ਦੀ ਜਾਗੀਰ ਜ਼ਬਤ ਕਰ ਲਈ ਗਈ। ਪਰ ਹੋਤੀ ਦੇ ਨਵਾਬ ਸਰ ਬੁਲੰਦ ਖ਼ਾਨ ਨੇ ਆਪਣੇ ਇਲਾਕੇ ਵਿਚੋਂ ਇਸ ਦੇ ਪਿਤਾ ਨੂੰ ਜਾਗੀਰ ਦੇ ਦਿੱਤੀ ਅਤੇ ਨਾਲ ਹੀ 'ਨਾਜ਼ਮ' ਦੇ ਪਦ ਉਤੇ ਨਿਯੁਕਤ ਕਰ ਦਿੱਤਾ। ਸੰਨ 1903 ਈ. ਵਿਚ ਬਾਵਾ ਗੰਡਾ ਸਿੰਘ ਦੇ ਦੇਹਾਂਤ ਤੋਂ ਬਾਦ ਇਹ ਨਜ਼ਾਮਤ ਦਾ ਕਾਰਜ-ਭਾਰ ਸੰਭਾਲਦਾ ਰਿਹਾ। ਸੁਤੰਤਰਤਾ ਪ੍ਰਾਪਤੀ ਤੋਂ ਬਾਦ ਇਹ ਪਟਿਆਲੇ ਦੇ ਰਘੂਮਾਜਰਾ ਮੁਹੱਲੇ ਵਿਚ ਆ ਵਸਿਆ ਅਤੇ ਇਥੇ ਹੀ 10 ਜਨਵਰੀ 1954 ਈ. ਨੂੰ ਇਸ ਦਾ ਦੇਹਾਂਤ ਹੋਇਆ।

ਬਚਪਨ ਤੋਂ ਹੀ ਇਸ ਨੂੰ ਸਿੱਖਾਂ ਦੀ ਬਹਾਦਰੀ ਦੀਆਂ ਕਹਾਣੀਆਂ ਬਹੁਤ ਪ੍ਰਭਾਵਿਤ ਕਰਦੀਆਂ ਸਨ। ਸਿੰਘ ਸਭਾ ਲਹਿਰ ਅਤੇ ਚੀਫ਼ ਖ਼ਾਲਸਾ ਦੀਵਾਨ ਦੇ ਵਿਦਿਅਕ, ਧਾਰਮਿਕ ਅਤੇ ਸਮਾਜ ਸੁਧਾਰਕ ਕੰਮਾਂ ਤੋਂ ਇਹ ਬਹੁਤ ਪ੍ਰਭਾਵਿਤ ਰਿਹਾ ਸੀ। 18-19 ਅਪ੍ਰੈਲ 1908 ਈ. ਨੂੰ ਗੁਜਰਾਂਵਾਲੇ ਵਿਚ ਹੋਈ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਵੇਲੇ ਇਸ ਦਾ ਮੇਲ ਭਾਈ ਵੀਰ ਸਿੰਘ ਨਾਲ ਹੋਇਆ। ਇਸ ਦੇ ਸੱਦੇ 'ਤੇ ਭਾਈ ਵੀਰ ਸਿੰਘ ਹੋਤੀ ਮਰਦਾਨ ਗਏ ਅਤੇ ਸਿੱਖਾਂ ਦੀ ਬਹਾਦਰੀ ਨਾਲ ਸੰਬੰਧਿਤ ਉਥੋਂ ਦੀਆਂ ਯਾਦਗਾਰਾਂ ਨੂੰ ਵੇਖਿਆ। ਭਾਈ ਵੀਰ ਸਿੰਘ ਨੇ ਇਸ ਨੂੰ ਸਿੱਖ ਸੂਰਵੀਰਾਂ ਦੀਆਂ ਜੀਵਨੀਆਂ ਲਿਖਣ ਲਈ ਪ੍ਰੇਰਿਆ, ਜਿਨ੍ਹਾਂ ਨੇ ਖ਼ਾਲਸੇ ਦੀ ਚੜ੍ਹਦੀ ਕਲਾ ਲਈ ਆਪਾ ਨਿਛਾਵਰ ਕੀਤਾ। ਇਸ ਨੇ ਗੱਲ ਮੰਨ ਲਈ ਅਤੇ ਸਭ ਤੋਂ ਪਹਿਲਾਂ ਅਕਾਲੀ ਫੂਲਾ ਸਿੰਘ ਦਾ ਜੀਵਨ-ਚਰਿਤ੍ਰ ਸੰਨ 1914 ਈ. ਵਿਚ

ਲਿਖਿਆ। ਉਸ ਤੋਂ ਬਾਦ ਜੀਵਨ ਚਰਿਤਰ ਮਹਾਰਾਜਾ ਰਣਜੀਤ ਸਿੰਘ (1918 ਈ.), ਜੀਵਨ ਬਿਰਤਾਂਤ ਕੰਵਰ ਨੌਨਿਹਾਲ ਸਿੰਘ (1927 ਈ.), ਜੀਵਨ ਬਿਰਤਾਂਤ ਸ. ਹਰੀ ਸਿੰਘ ਨਲੂਆ (1937 ਈ.), ਖ਼ਾਲਸਾ ਰਾਜ ਦੇ ਉਸਰਈਏ (ਭਾਗ ਪਹਿਲਾ--1942 ਈ., ਭਾਗ ਦੂਜਾ—1944 ਈ.), ਖ਼ਾਲਸਾ ਰਾਜ ਦੇ ਬਦੇਸੀ ਕਾਰਿੰਦੇ (1945 ਈ.), ਜੀਵਨ ਬਿਰਤਾਂਤ ਮਹਾਰਾਜਾ ਸ਼ੇਰ ਸਿੰਘ (1951 ਈ.), ਜੀਵਨ ਬਿਰਤਾਂਤ ਨਵਾਬ ਕਪੂਰ ਸਿੰਘ (1952 ਈ.) ਦਾ ਪ੍ਰਕਾਸ਼ਨ ਹੋਇਆ। ਇਸ ਨੇ ਭਾਈ ਗੁਰਦਾਸ, ਭਾਈ ਸੁਖਾ ਸਿੰਘ ਅਤੇ ਮਹਾਰਾਜਾ ਦਲੀਪ ਸਿੰਘ ਬਾਰੇ ਪੁਸਤਕਾਂ ਲਿਖਣੀਆਂ ਸ਼ੁਰੂ ਕੀਤੀਆਂ ਸਨ, ਪਰ ਉਮਰ ਨੇ ਸਾਥ ਨ ਦਿੱਤਾ। ਇਸ ਨੇ ਗੋਇੰਦਵਾਲ ਵਾਲੀਆਂ ਪੋਥੀਆਂ ਦਾ ਅਧਿਐਨ ਕਰਕੇ ਜੋ ਨੋਟਿਸ ਤਿਆਰ ਕੀਤੇ ਸਨ, ਉਹ ਡਾ. ਗੁਰਸ਼ਰਨ ਕੌਰ ਜੱਗੀ ਨੇ 'ਬਾਬੇ ਮੋਹਨ ਵਾਲੀਆਂ ਪੋਥੀਆਂ' ਨਾਂ ਅਧੀਨ ਸੰਪਾਦਿਤ ਕਰਕੇ ਸੰਨ 1987 ਈ. ਵਿਚ ਪ੍ਰਕਾਸ਼ਿਤ ਕੀਤੇ।

ਇਸ ਦੀਆਂ ਸਾਹਿਤਿਕ ਸੇਵਾਵਾਂ ਨੂੰ ਮੁਖ ਰਖਦਿਆਂ ਪੈਪਸੂ ਦੇ ਪੰਜਾਬੀ ਮਹਿਕਮੇ ਵਲੋਂ ਸੰਨ 1953 ਈ. ਵਿਚ ਸਨਮਾਨਿਤ ਕੀਤਾ ਗਿਆ।

**ਪ੍ਰੇਮ ਸਿੰਘ ਮੁਰਾਲੇਵਾਲੇ, ਸੰਤ** (1882-1950 ਈ.) : ਸੇਵਾ ਭਾਵ ਨਾਲ ਵਰਸਾਏ ਅਤੇ ਰੱਬੀ ਰੰਗ ਵਿਚ ਰੰਗੇ ਹੋਏ ਸੰਤ ਪ੍ਰੇਮ ਸਿੰਘ ਮੁਰਾਲੇ ਵਾਲਿਆਂ ਦਾ ਜਨਮ ਅਕਤੂਬਰ 1882 ਈ. (ਕਤਕ ਮਹੀਨੇ ਦੀ ਸੰਗ੍ਰਾਂਦ ਵਾਲੇ ਦਿਨ) ਵਿਚ ਗੁਜਰਾਤ ਜ਼ਿਲ੍ਹੇ ਦੇ ਪਿੰਡ ਖੇੜੀ ਦੂਨਾ ਸਿੰਘ ਦੇ ਵਸਨੀਕ ਬਾਵਾ ਵਸਾਵਾ ਸਿੰਘ ਦੇ ਘਰ ਹੋਇਆ। ਆਪ ਦੇ ਦਾਦਾ ਬਾਵਾ ਅਰੂੜ ਸਿੰਘ, ਸਿੱਖ ਇਤਿਹਾਸ ਵਿਚ ਪ੍ਰਸਿੱਧ ਭਾਈ ਲੱਖੀ ਸ਼ਾਹ ਲੁਬਾਣਾ (ਵਣਜਾਰਾ) ਦੇ ਭਰਾ ਭਾਈ ਧਰਮ ਦਾਸ ਦੇ ਵੰਸ਼ਜ ਸਨ। ਬਾਵਾ ਅਰੂੜ ਸਿੰਘ ਗੁਰੂ-ਘਰ ਨਾਲ ਬਹੁਤ ਪਿਆਰ ਰਖਦੇ ਸਨ ਅਤੇ ਧਰਮ ਪ੍ਰਚਾਰ ਲਈ ਵਧ ਚੜ੍ਹ ਕੇ ਹਿੱਸਾ ਲੈਂਦੇ ਸਨ। ਆਪ ਦੇ ਦਾਦਾ ਆਪ ਨੂੰ ਬਹੁਤ ਪਿਆਰ ਕਰਦੇ ਸਨ ਅਤੇ ਆਪਣੀ ਦੇਖ-ਰੇਖ ਵਿਚ ਆਪ ਨੂੰ ਗੁਰਸਿੱਖੀ ਨਾਲ ਜੋੜੀ ਰਖਦੇ ਸਨ। ਦਾਦੇ ਦੇ ਚਲਾਣੇ ਤੋਂ ਬਾਦ ਆਪ ਪਿੰਡ ਮੁਰਾਲਾ, ਤਹਿਸੀਲ ਖਾਰੀਆ ਦੇ ਸੰਤ ਬਿਸ਼ਨ ਸਿੰਘ ਦੇ ਡੇਰੇ ਆ ਗਏ ਅਤੇ ਮਨੋ ਤਨੋ ਮਨੁੱਖਤਾ ਦੀ ਸੇਵਾ ਵਿਚ ਜੁਟ ਗਏ। ਇਥੇ ਹੀ ਸੰਤ ਸੁੰਦਰ ਸਿੰਘ ਭਿੰਡਰਾਂਵਾਲੇ ਅਤੇ ਸੰਤ ਭਾਗ ਸਿੰਘ ਠੱਠੇ ਵਾਲੇ ਆਪ ਦੇ ਗੁਰਭਾਈ ਬਣੇ। ਇਥੋਂ ਹੀ ਆਪ ਕੀਰਤਨ ਵਿਚ ਨਿਪੁਣਤਾ ਪ੍ਰਾਪਤ ਕਰਨ ਲਈ ਸੰਤ ਉਤਮ ਸਿੰਘ ਦੇ ਡੇਰੇ ਅੰਮ੍ਰਿਤਸਰ ਆਏ। ਆਪ ਜੀ ਦੀ ਯੋਗਤਾ ਅਤੇ ਸਿੱਖੀ ਦੇ ਜਜ਼ਬੇ ਨੂੰ ਵੇਖਦੇ ਹੋਇਆਂ ਸੰਤ ਬਿਸ਼ਨ ਸਿੰਘ ਨੇ ਜੀਵਨ-ਕਾਲ ਵਿਚ ਹੀ ਆਪਣਾ ਉਤਰਾਧਿਕਾਰੀ ਮਿਥ ਲਿਆ।

ਸੰਨ 1907 ਈ. ਵਿਚ ਸੰਤ ਬਿਸ਼ਨ ਸਿੰਘ ਦੇ ਦੇਹਾਂਤ ਤੋਂ ਬਾਦ ਡੇਰੇ ਦੀ ਸਾਰੀ ਜ਼ਿੰਮੇਵਾਰੀ ਆਪ ਦੇ ਸਿਰ ਉਤੇ ਆ ਪਈ। ਆਪ ਨੇ ਡੇਰੇ ਦੀ ਇਮਾਰਤ ਦਾ ਪੁਨਰ-ਨਿਰਮਾਣ ਕਰਵਾਇਆ। ਸੰਨ 1919 ਈ. ਵਿਚ ਗਿਆਨੀ ਚੇਤ ਸਿੰਘ ਨੂੰ ਬਾਣੀ ਦੀ ਵਿਆਖਿਆ ਦੇ ਅਭਿਆਸ ਵਾਸਤੇ ਦੋ ਸਾਲਾਂ ਲਈ ਅੰਮ੍ਰਿਤਸਰ ਭੇਜਿਆ। ਸੰਨ 1912 ਈ. ਤੋਂ ਹੀ ਆਪ ਨੇ ਆਪਣੇ ਨੇੜਲੇ ਇਲਾਕੇ ਵਿਚ ਅੰਮ੍ਰਿਤ ਪ੍ਰਚਾਰ ਕਰਨਾ ਸ਼ੁਰੂ ਕੀਤਾ। ਸੰਨ 1921 ਈ. (8,9,10 ਜੇਠ) ਨੂੰ ਜ਼ਿਲ੍ਹਾ ਗੁਜਰਾਂਵਾਲੇ ਦੇ ਪਿੰਡ ਵਾਂਡੋਂ ਵਿਚ ਦਸ ਹਜ਼ਾਰ ਦੀ ਸਿੱਖ ਸੰਗਤ ਨੂੰ ਅੰਮ੍ਰਿਤ ਪਾਨ ਕਰਾਇਆ। ਅਜਿਹੇ ਸਮਾਗਮਾਂ ਵਿਚ ਇਹ ਜਾਤਿ, ਬਰਾਦਰੀ ਦੀਆਂ ਹਰ ਪ੍ਰਕਾਰ ਦੀਆਂ ਵਿਥਾਂ ਨੂੰ ਨਕਾਰਦੇ ਸਨ ਅਤੇ ਸਾਰੇ ਸਿੱਖਾਂ ਨੂੰ ਇਕ-ਸਮਾਨ ਸਮਝਦੇ ਸਨ। ਆਪ ਨੇ ਸਿੰਧ, ਉਤਰ ਪ੍ਰਦੇਸ਼, ਮੱਧ ਪ੍ਰਦੇਸ਼, ਜੰਮੂ ਅਤੇ ਕਸ਼ਮੀਰ ਵਿਚ ਵੀ ਅੰਮ੍ਰਿਤ ਸੰਚਾਰ ਦੇ ਉਦਮ ਕੀਤੇ।

ਸਿੱਖਾਂ ਵਿਚ ਧਰਮ ਪ੍ਰਚਾਰ ਤੋਂ ਇਲਾਵਾ ਆਪ ਜੀ ਨੇ ਵਿਦਿਆ ਪ੍ਰਸਾਰ ਲਈ ਵੀ ਬਹੁਤ ਉਦਮ ਕੀਤੇ ਕਿਉਂਕਿ ਆਪ ਅਵਿਦਿਆ ਨੂੰ ਬਹੁਤ ਵੱਡੀ ਲਾਅਨਤ ਸਮਝਦੇ ਸਨ। ਅਨਪੜ੍ਹਤਾ ਨਾਲ ਗ਼ਰੀਬੀ, ਸੋਚ ਵਿਚ ਪਸਤੀ ਅਤੇ ਉਦਮ ਵਿਚ ਸੁਸਤੀ ਆਉਂਦੀ ਹੈ। ਆਪ ਨੇ ਲੁਬਾਣਾ ਬਰਾਦਰੀ ਵਿਚ ਵਿਦਿਆ ਲਈ ਚੇਤਨਾ ਪੈਦਾ ਕੀਤੀ ਅਤੇ ਸੰਨ 1921 ਈ. ਵਿਚ ਜ਼ਿਲ੍ਹਾ ਗੁਜਰਾਤ ਦੇ ਪਿੰਡ ਟਾਂਡਾ ਵਿਚ 'ਗੁਰੂ ਗੋਬਿੰਦ ਸਿੰਘ ਖ਼ਾਲਸਾ ਲੁਬਾਣਾ ਹਾਈ ਸਕੂਲ' ਦੀ ਸਥਾਪਨਾ ਕੀਤੀ। ਉਸ ਤੋਂ ਬਾਦ ਪਿੰਡ ਬਾਬਕਵਾਲ ਵਿਚ 'ਸੰਤ ਪ੍ਰੇਮ ਸਿੰਘ ਖ਼ਾਲਸਾ ਹਾਈ ਸਕੂਲ', ਪਿੰਡ ਖੇੜੀ ਦੂਨਾ ਸਿੰਘ ਵਿਚ 'ਸੰਤ ਪ੍ਰੇਮ ਸਿੰਘ ਖ਼ਾਲਸਾ ਹਾਈ ਸਕੂਲ', ਸਰਗੋਧੇ ਜ਼ਿਲ੍ਹੇ ਦੇ ਪਿੰਡ ਗੁਰੂਸਰ ਵਿਚ 'ਗੁਰੂ ਨਾਨਕ ਹਾਈ ਸਕੂਲ', ਜਲੰਧਰ ਜ਼ਿਲ੍ਹੇ ਦੇ ਪਿੰਡ ਭਟਨੂਰਾ ਅੰਦਰ ਸੰਨ 1946 ਈ. ਵਿਚ 'ਸੰਤ ਪ੍ਰੇਮ ਸਿੰਘ ਖ਼ਾਲਸਾ

ਹਾਈ ਸਕੂਲ' ਖੋਲ੍ਹੇ। ਸਨ 1947 ਈ. ਦੀ ਪੰਜਾਬ ਦੀ ਵੰਡ ਤੋਂ ਬਾਦ ਇਨ੍ਹਾਂ ਸਾਰਿਆਂ ਸਕੂਲਾਂ ਦੀ ਪੂਰਬੀ ਪੰਜਾਬ ਦੇ ਮਿਆਣੀ, ਬੇਗੋਵਾਲ, ਮੁਕੇਰੀਆਂ ਆਦਿ ਕਸਬਿਆਂ ਵਿਚ ਪੁਨਰ-ਸਥਾਪਨਾ ਕੀਤੀ। ਆਪ ਉਦਾਰ ਬਿਰਤੀ ਦੇ ਸਮਾਜ-ਸੇਵੀ ਵੀ ਸਨ। ਕਿਸੇ ਪ੍ਰਕਾਰ ਦੀ ਵਿਥ ਪਾਣ ਵਾਲੀ ਰਿਵਾਜ ਦੇ ਆਪ ਵਿਰੋਧੀ ਸਨ।

ਨ ਚਾਹੁੰਦੇ ਹੋਏ ਵੀ ਆਪ ਨੇ ਸੇਵਕਾਂ ਦੀ ਬੇਨਤੀ 'ਤੇ ਸੰਨ 1937 ਈ. ਅਤੇ ਸੰਨ 1945 ਈ. ਵਿਚ ਦੋ ਵਾਰ ਪੰਜਾਬ ਲੈਜਿਸਲੇਟਿਵ ਅਸੈਂਬਲੀ ਦੀਆਂ ਚੋਣਾਂ ਲੜੀਆਂ ਅਤੇ ਜਿਤ ਪ੍ਰਾਪਤ ਕਰਕੇ ਅਸੈਂਬਲੀ ਵਿਚ ਗਏ, ਜਿਥੇ ਆਪ ਜੀ ਦਾ ਬਹੁਤ ਸਤਿਕਾਰ ਹੁੰਦਾ ਸੀ। ਆਪ ਦਾ ਦੇਹਾਂਤ 2 ਜੂਨ 1950 ਈ. ਵਿਚ ਹੋਇਆ। ਅਜ-ਕਲ ਆਪ ਦੇ ਡੇਰੇ ਦੀ ਸਾਂਭ-ਸੰਭਾਲ ਬੀਬੀ ਜਗੀਰ ਕੌਰ, ਐਮ.ਐਲ.ਏ. ਕਰ ਰਹੀ ਹੈ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਵੀ ਰਹਿ ਚੁਕੀ ਹੈ।

**ਪ੍ਰੇਮ ਸੁਮਾਰਗ ਗ੍ਰੰਥ** : ਇਸ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਭਾਈ ਰਣਧੀਰ ਸਿੰਘ ਦੁਆਰਾ ਸੰਪਾਦਿਤ ਸੰਸਕਰਣ ਪ੍ਰਕਾਸ਼ਿਤ ਹੋ ਚੁਕਿਆ ਹੈ। ਇਸ ਦਾ ਇਕ ਨਾਮਾਂਤਰ 'ਪਰਮ ਮਾਰਗ ਗ੍ਰੰਥ' ਵੀ ਹੈ ਜੋ ਪੁਰਾਤਨ ਹੱਥ-ਲਿਖਿਤਾਂ ਦੇ ਰੂਪ ਵਿਚ ਲਿਖਿਆ ਮਿਲਦਾ ਹੈ। ਇਸ ਦਾ ਕਰਤ੍ਰਿਤਵ ਸੰਦਿਗਧ ਹੈ। ਇਸ ਦੇ ਰਚਨਾ-ਕਾਲ ਬਾਰੇ ਵੀ ਵਿਦਵਾਨ ਇਕ-ਮਤ ਨਹੀਂ ਹਨ। ਸੰਪਾਦਕ ਨੇ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਨਿਕਟ ਉਤਰਵਰਤੀ ਰਚਨਾ ਮੰਨਿਆ ਹੈ। ਡਾ. ਤਰਲੋਚਨ ਸਿੰਘ ਬੇਦੀ ਇਸ ਨੂੰ ਅਠਾਰ੍ਹਵੀਂ ਸਦੀ ਦੀ ਰਚਨਾ ਦਸਦੇ ਹਨ। ਡਾ. ਪਿਆਰ ਸਿੰਘ ਨੇ ਇਸ ਨੂੰ ਸਿੱਖ-ਕਾਲ ਦੇ ਮੁੱਢਲੇ ਦੌਰ ਦੀ ਰਚਨਾ ਸਿੱਧ ਕਰਨ ਦਾ ਯਤਨ ਕੀਤਾ ਹੈ। ਪਿਆਰਾ ਸਿੰਘ ਪਦਮ ਅਨੁਸਾਰ ਇਹ ਰਚਨਾ ਸਿੱਖ ਮਿਸਲਾਂ ਦੀ ਚੜ੍ਹਦੀ ਕਲਾ ਵੇਲੇ 1765 ਈ. ਦੇ ਲਾਗੇ-ਚਾਗੇ ਜਾਂ ਜ਼ਰਾ ਪਿਛੋਂ ਲਿਖੀ ਗਈ ਸੀ। ਪਰ ਇਸ ਦੇ ਪਹਿਲੇ ਅਧਿਆਇ ਵਿਚ 'ਸੰਤ ਖ਼ਾਲਸਾ' ਦੇ ਉੱਲੇਖ ਤੋਂ ਇਹ ਅਪ੍ਰੈਲ 1857 ਈ. ਤੋਂ ਬਾਦ ਦੀ ਰਚਨਾ ਸਿੱਧ ਹੁੰਦੀ ਹੈ, ਜਦੋਂ ਬਾਬਾ ਰਾਮ ਸਿੰਘ ਨਾਮਧਾਰੀ ਨੇ ਸਿੱਖਾਂ ਵਿਚ ਅੰਮ੍ਰਿਤ ਛਕਾਉਦ ਦੀ ਪੁਨਰ-ਵਿਵਸਥਾ ਕਰਕੇ 'ਸੰਤ ਖ਼ਾਲਸਾ' ਦਾ ਸਿਰਜਨ ਕੀਤਾ ਸੀ।

ਸੰਪਾਦਕ ਨੇ ਇਸ ਨੂੰ 'ਬੁਧਿ ਬਿਬੇਕ' ਰਹਿਤਨਾਮੇ 'ਤੇ ਆਧਾਰਿਤ ਦਸਿਆ ਹੈ। 'ਬੁਧਿ ਬਿਬੇਕ' ਦਾ ਮੂਲ ਰੂਪ ਕਾਲ-ਕਵਲਿਤ ਹੋ ਚੁਕਿਆ ਹੈ, ਇਸ ਲਈ ਭਾਈ ਰਣਧੀਰ ਸਿੰਘ ਦੇ ਕਥਨ ਨੂੰ ਸੰਪੁਸ਼ਟ ਨਹੀਂ ਕੀਤਾ ਜਾ ਸਕਦਾ। ਹਾਂ, ਇਕ ਗੱਲ ਸਪੱਸ਼ਟ ਹੈ ਕਿ ਇਸ ਰਚਨਾ ਵਿਚ ਥਾਂ ਪਰ ਥਾਂ ਕ੍ਰਮਵਾਰ ਅੰਕ ਦਿੱਤੇ ਮਿਲਦੇ ਹਨ, ਜੋ ਇਹ ਸੰਕੇਤ ਕਰਦੇ ਹਨ ਕਿ ਇਹ ਕਿਸੇ ਕਾਵਿ-ਰਚਨਾ ਦਾ 'ਭਾਵ-ਪ੍ਰਕਾਸ਼ਨੀ ਟੀਕਾ' ਹੈ। ਇਸ ਦੇ ਸ਼ੁਰੂ ਵਿਚ 'ਸ੍ਰੀ ਮੁਖ ਵਾਕ ਪਾਤਿਸ਼ਾਹੀ ੧੦' ਜਾਂ 'ਪਾਤਿਸ਼ਾਹੀ ੧੦' ਉਕਤੀ ਲਿਖੀ ਮਿਲਦੀ ਹੈ ਅਤੇ ਇਸ ਤਰ੍ਹਾਂ ਲੇਖਕ ਨੇ ਇਸ ਦੇ ਕੱਥ ਨੂੰ ਗੁਰੂ ਗੋਬਿੰਦ ਸਿੰਘ ਉਚਰਿਤ ਪ੍ਰਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ, ਪਰ ਇਸ ਸੰਬੰਧੀ ਅੰਦਰਲੇ ਤੱਥਾਂ ਤੋਂ ਪੁਸ਼ਟੀ ਨਹੀਂ ਹੁੰਦੀ। ਇਸ ਦਾ ਲੇਖਕ ਦਸਵੇਂ ਗੁਰੂ ਸਾਹਿਬ ਤੋਂ ਕੋਈ ਭਿੰਨ ਵਿਅਕਤੀ ਹੈ ਜੋ ਗੁਰੂ ਸਾਹਿਬ ਤੋਂ ਘਟੋ ਘਟ ਡੇਢ ਸੌ ਸਾਲ ਬਾਦ ਹੋਇਆ ਸੀ।

ਇਸ ਰਚਨਾ ਵਿਚ ਕਿਸੇ ਸਿੱਖ ਨੂੰ ਜਨਮ ਤੋਂ ਮਰਨ ਤਕ ਜੋ ਮਰਯਾਦਾ ਪਾਲਣੀ ਚਾਹੀਦੀ ਹੈ, ਉਸ ਦਾ ਦਸਾਂ ਅਧਿਆਵਾਂ (92 ਬਚਨਾਂ) ਵਿਚ ਸਿਲਸਿਲੇਵਾਰ ਬ੍ਰਿੱਤਾਂਤ ਦਿੱਤਾ ਗਿਆ ਹੈ ਜੋ ਕ੍ਰਮਵਾਰ ਇਸ ਪ੍ਰਕਾਰ ਹੈ—*ਪ੍ਰਾਣੀ ਦੀ ਨਿੱਤ ਕ੍ਰਿਆ ਤੇ ਰਹਿਤ, ਅੰਮ੍ਰਿਤ ਛਕਣ ਛਕਾਉਣ ਦੀ ਵਿਧੀ, ਜਨਮ-ਸੰਸਕਾਰ ਵਿਧੀ, ਆਨੰਦ ਵਿਵਾਹ, ਸੰਤਾਨ, ਲੰਗਰ ਪ੍ਰਸਾਦ ਦੀ ਵਿਧੀ, ਨਿੱਤ ਕ੍ਰਿਆ ਤੇ ਕਾਰ-ਵਿਹਾਰ, ਮ੍ਰਿਤਕ ਸੰਸਕਾਰ, ਖ਼ਾਲਸਾ ਰਾਜ-ਵਿਧਾਨ, ਸਿੱਖਾਂ ਦੀ ਕਿਰਤ-ਕਮਾਈ ਦੀ ਵੰਡ ਤੇ ਹੋਰ ਸਿੱਖ ਕਾਨੂੰਨ, ਅਤੇ ਸਹਿਜ ਜੋਗ-ਮਾਰਗ*। ਇਸ ਤਰ੍ਹਾਂ ਜੀਵਨ ਦੇ ਲਗਭਗ ਸਾਰੇ ਮਹੱਤਵਪੂਰਣ ਪੱਖਾਂ ਉਤੇ ਪ੍ਰਕਾਸ਼ ਪਾ ਦਿੱਤਾ ਗਿਆ ਹੈ। ਇਸ ਵਿਚ ਰਾਜ ਕਰਨ ਵਾਲੇ ਲਈ ਪ੍ਰਬੰਧਕੀ ਸੂਚਨਾ ਤੋਂ ਇਲਾਵਾ ਰਾਜਨੀਤੀ ਦਾ ਵੀ ਬੋਧ ਕਰਾਇਆ ਗਿਆ ਹੈ। ਇਹ ਸਾਰਾ ਵਿਵਰਣ ਲੇਖਕ ਦੀ ਵਿਸ਼ਾਲ ਵਾਕਫ਼ੀਅਤ ਦਾ ਅਨੁਭਵ ਕਰਾਉਂਦਾ ਹੈ, ਜੋ ਧਰਮ ਕਰਮ ਤੋਂ ਲੈ ਕੇ ਰਾਜ-ਦਰਬਾਰੀ ਕਾਰਵਾਈ ਅਤੇ ਫ਼ਾਰਸੀ ਆਦਿ ਭਾਸ਼ਾ ਦਾ ਜਾਣਕਾਰ ਹੈ।

ਖ਼ਾਲਸਾ ਰਾਜ-ਵਿਧਾਨ ਦਾ ਵਿਵਰਣ ਉਪਲਬਧ ਹੋਣ ਕਾਰਣ ਇਸ ਦੇ ਸਿੱਖ-ਕਾਲ ਦੀ ਰਚਨਾ ਹੋਣ ਦਾ ਭਰਮ ਪੈਂਦਾ ਹੈ, ਪਰ ਵਾਸਤਵ ਵਿਚ ਖ਼ਾਲਸਾ ਰਾਜ ਦੇ ਖੁਸ ਜਾਣ ਦੇ ਕਾਰਣਾਂ ਜਾਂ ਉਸ ਨੂੰ ਬਰਬਾਦੀ ਵਲ ਲੈ ਜਾਣ

ਵਾਲੇ ਨੁਕਸਾਂ ਦੇ ਸੰਦਰਭ ਵਿਚ ਪੁਨਰ-ਕਲਪਿਤ ਸਿੱਖ-ਰਾਜ ਦਾ ਨਵਾਂ ਵਿਧਾਨ ਪੇਸ਼ ਕਰਨ ਦਾ ਉਦਮ ਕੀਤਾ ਗਿਆ ਹੈ। ਇਸ ਪ੍ਰਕਾਰ ਦੇ ਉਦਮ ਪਿਛੇ ਨਾਮਧਾਰੀ ਬਾਬਾ ਰਾਮ ਸਿੰਘ ਦੀ ਮਨੋਸਥਿਤੀ ਕੰਮ ਰਹੀ ਪ੍ਰਤੀਤ ਹੁੰਦੀ ਹੈ, ਕਿਉਂਕਿ ਉਹ ਸਿੱਖ-ਰਾਜ ਦੀਆਂ ਘਾਟਾਂ ਅਤੇ ਤਰੁਟੀਆਂ ਤੋਂ ਵਾਕਫ਼ ਸਨ ਅਤੇ ਉਨ੍ਹਾਂ ਨੂੰ ਦੂਰ ਕਰਨ ਲਈ ਹੀ ਆਪ ਦੇ ਮਨ ਵਿਚ ਰਾਜਨੈਤਿਕ ਚੇਤਨਾ ਵਿਕਸਿਤ ਹੋਈ ਸੀ।

ਇਹ ਰਚਨਾ ਆਪਣੀਆਂ ਹੋਰ ਸਮਕਾਲੀ ਰਚਨਾਵਾਂ ਨਾਲੋਂ ਪੰਜਾਬੀ ਵਲ ਅਧਿਕ ਝੁਕੀ ਹੋਈ ਹੈ, ਸਾਧ ਭਾਸ਼ਾ ਜਾਂ ਹਿੰਦਵੀ ਦਾ ਵੀ ਕਿਤੇ ਕਿਤੇ ਪ੍ਰਭਾਵ ਪਿਆ ਹੈ। ਜਿਥੇ ਰਾਜ ਪ੍ਰਬੰਧ ਨਾਲ ਸੰਬੰਧਿਤ ਬ੍ਰਿੱਤਾਂਤ ਆਇਆ ਹੈ, ਉਥੇ ਅਰਬੀ-ਫ਼ਾਰਸੀ ਦੀ ਪ੍ਰਬੰਧਕੀ ਸ਼ਬਦਾਵਲੀ ਦੀ ਵਰਤੋਂ ਹੋਈ ਮਿਲ ਜਾਂਦੀ ਹੈ। ਚੂੰਕਿ ਇਹ ਸਾਰਾ ਵਿਵਰਣ ਸਾਧਾਰਣ ਲੋਕਾਂ ਲਈ ਹੈ, ਇਸ ਲਈ ਇਸ ਦੀ ਭਾਸ਼ਾ ਆਮ ਬੋਲਚਾਲ ਦੀ ਪੰਜਾਬੀ ਹੈ ਜਿਸ ਵਿਚ ਕਿਸੇ ਪ੍ਰਕਾਰ ਦੀ ਕੋਈ ਰਸਾਤਮਕਤਾ ਨਹੀਂ ਮਿਲਦੀ ਕਿਉਂਕਿ ਸਾਹਿਤਿਕ ਸੋਹਜ ਦਾ ਅਭਾਵ ਹੈ। ਉਦਾਹਰਣ ਲਈ :

*ਅਰੁ ਸਭ ਤੇ ਵਡੀ ਰਹਿਤ ਏਹੁ ਹੈ ਜੋ ਮਿਥਿਆ ਨਾ ਬੋਲੇ। ਮਰਦੁ ਹੋਇ ਕੈ ਪਰਨਾਰੀ ਕਾ ਸੰਗ ਨਾ ਕਰੇ, ਇਸਤਰੀ ਹੋਇ ਕੈ ਪਰਾਏ ਮਰਦੁ ਨੋ ਨਾ ਵੇਖੇ। ਲੋਭ ਨਾ ਕਰੈ, ਕ੍ਰੋਧ ਨ ਕਰੈ, ਅਹੰਕਾਰ ਨਾ ਕਰੈ, ਬਹੁਤ ਮੋਹ ਨਾ ਕਰੈ, ਨਿੰਦਿਆ ਨਾ ਕਰੈ ਅਰੁ ਅਸਤੁ ਵੀ ਨਾ ਬੋਲੈ। ਅਰੁ ਐਸਾ ਸਤੁ ਵੀ ਨਾ ਬੋਲੈ ਜੋ ਕਿਸੈ ਦਾ ਬੁਰਾ ਹੋਂਦਾ ਅਰੁ ਕੁਛ ਕਰੈ ਸੁਮਤਿ ਹੀ ਕਰੈ ਅਰੁ ਅੰਤ ਕਾਲ ਨਦਰਿ ਕਰ ਦੇਖੈ ਅਰੁ ਆਪਣਾ ਚਲਣਾ ਇਸ ਮ੍ਰਿਤ ਮੰਡਲ ਤੇ ਸਾਸਿ ਸਾਸਿ ਚਿਤਾਰੈ, ਭੂਲੈ ਨਾਹੀਂ ਭਉ ਕਰੈ ਜੋ ਇਹਨਾ ਸਾਸਾ ਹੀ ਤੇ ਕਿਤੇ ਸਾਸਿ ਚਲਨਾ ਹੈ। ਕੋਈ ਸਾਸੁ ਬਿਰਥਾ ਚਲਣੈ ਦੇਵੈ ਨਾਹੀ। ਦੁਖਾਵੈ ਕਿਸੇ ਕੋ ਨਾਹੀ। ਮੁਖ ਤੇ ਮਿਠਾ ਬੋਲੈ। ਜੇ ਕੋਈ ਬੁਰਾ ਭਲਾ ਕਹੈ, ਮਨ ਬਿਖੈ ਲਿਆਵੈ ਨਾਹੀ। ਭਾਵੈ ਕੋਈ ਆਦਰੁ ਕਰੈ ਭਾਵੈ ਕੋਈ ਅਨਾਦਰ ਕਰੈ। ਹਰਖ ਸੋਗ ਕਿਸੀ ਬਾਤ ਕਾ ਨਾ ਕਰੈ, ਪਰਾਏ ਦਰਬੁ ਕਉ ਅੰਗੀਕਾਰੁ ਨਾ ਕਰੈ, ਧਰਮ ਕੀ ਕਿਰਤਿ ਕਰਿ ਖਾਇ। ਦਾਤਾ ਗੁਰੂ ਬਾਬਾ ਅਕਾਲ ਪੁਰਖੁ ਹੈ ਹੋਰਤਿ ਕਿਤੈ ਵਲਿ ਦੇਖੈ ਨਾ ਹੀ। ...*

(ਪ੍ਰਿਥਮ ਧਿਆਉ)।

**ਪ੍ਰੇਮ ਕੌਰ, ਰਾਣੀ :** ਰਾਜਕੁਮਾਰ ਸ਼ੇਰ ਸਿੰਘ ਨਾਲ ਵਿਆਹੀ ਸ. ਹਰੀ ਸਿੰਘ ਵੜੈਚ ਜੱਟ ਦੀ ਪੁੱਤਰੀ ਜਿਸ ਦਾ ਪੇਕਾ ਘਰ ਪੱਛਮੀ ਪੰਜਾਬ ਦੇ ਗੁਜਰਾਂਵਾਲੇ ਜ਼ਿਲ੍ਹੇ ਦੇ ਪਿੰਡ ਲੱਧੇਵਾਲ ਵਿਚ ਸੀ। ਇਸ ਦਾ ਵਿਆਹ ਕੰਵਰ ਸ਼ੇਰ ਸਿੰਘ ਨਾਲ 1822 ਈ. ਵਿਚ ਹੋਇਆ। ਸੰਨ 1831 ਈ. ਵਿਚ ਇਸ ਨੇ ਕੰਵਰ ਪ੍ਰਤਾਪ ਸਿੰਘ ਨੂੰ ਜਨਮ ਦਿੱਤਾ, ਜਿਸ ਨੂੰ ਲਹਿਣਾ ਸਿੰਘ ਸੰਧਾਂਵਾਲੀਆ ਨੇ 15 ਸਤੰਬਰ 1843 ਈ. ਨੂੰ ਸ਼ਾਲਾਮਾਰ ਬਾਗ਼ ਦੇ ਨੇੜੇ ਕਤਲ ਕਰ ਦਿੱਤਾ। ਆਪਣੇ ਪਤੀ ਅਤੇ ਪੁੱਤਰ ਤੋਂ ਵਿਛੁੰਨੀ ਇਸ ਰਾਣੀ ਨੂੰ 7200 ਰੁਪਏ ਦੀ ਸਾਲਾਨਾ ਪੈਨਸ਼ਨ ਬ੍ਰਿਟਿਸ਼ ਸਰਕਾਰ ਵਲੋਂ ਦਿੱਤੀ ਗਈ।

**ਪ੍ਰੇਮ-ਭਗਤੀ :** ਇਸ਼ਟ-ਦੇਵ ਪ੍ਰਤਿ ਚਿੱਤ ਦਾ ਅਖੰਡ, ਸਹਿਜ-ਸੁਭਾਵਿਕ ਪ੍ਰੇਮ, ਪ੍ਰੇਮ-ਭਗਤੀ ਅਖਵਾਉਂਦਾ ਹੈ। ਇਹ ਨਿਸ਼ਕਾਮ ਭਗਤੀ ਹੈ। ਇਸ ਵਿਚ ਪ੍ਰੇਮ ਵਿਚ ਲੀਨ ਸਾਧਕ ਲਈ ਪ੍ਰੇਮ ਰਾਹੀਂ ਪ੍ਰੇਮ-ਮਈ ਪਰਮਾਤਮਾ ਦੀ ਸੇਵਾ ਕਰਨੀ ਹੀ ਇਕੋ-ਇਕ ਇੱਛਾ ਹੁੰਦੀ ਹੈ। ਪ੍ਰੇਮ ਤੋਂ ਬਿਨਾ ਭਗਤੀ ਦੀ ਕਲਪਨਾ ਕਰਨਾ ਸਰਲ ਨਹੀਂ ਹੈ। ਪਰ 'ਭਗਤੀ' ਨਾਲੋਂ 'ਪ੍ਰੇਮ-ਭਗਤੀ' ਦਾ ਅੰਤਰ ਇਹ ਹੈ ਕਿ ਭਗਤੀ ਵਿਚ ਪ੍ਰੇਮ ਇਕ ਤੱਤ੍ਵ ਹੈ, ਬੇਸ਼ਕ ਇਸ ਨੂੰ ਆਧਾਰ ਤੱਤ੍ਵ ਕਹਿ ਲਈਏ। ਪਰ ਪ੍ਰੇਮ-ਭਗਤੀ ਵਿਚ ਪ੍ਰੇਮ ਦੀ ਸਥਿਤੀ ਕੇਵਲ ਆਧਾਰ ਤੱਤ੍ਵ ਵਾਲੀ ਨਹੀਂ, ਪ੍ਰਧਾਨ ਜਾਂ ਪ੍ਰਮੁਖ ਤੱਤ੍ਵ ਵਾਲੀ ਹੈ। ਇਸ ਵਿਚ ਪ੍ਰੇਮ ਹੀ ਸਰਬ ਪ੍ਰਮੁਖ ਅਤੇ ਸਰਬ ਵਿਆਪਕ ਹੈ।

ਪ੍ਰੇਮ-ਭਗਤੀ ਦੀ ਲੋੜ ਕਿਉਂ ਪੈਂਦੀ ਹੈ ? ਇਸ ਦੀ ਪ੍ਰੇਰਣਾ ਦਾ ਮੂਲ ਕਾਰਣ ਕੀ ਹੈ ? ਉੱਤਰ ਸਪੱਸ਼ਟ ਹੈ ਕਿ ਪ੍ਰੇਮ ਕਰਨਾ ਮਨੁੱਖ ਦੀ ਬੁਨਿਆਦੀ ਬਿਰਤੀ ਹੈ। ਸੰਸਾਰਿਕ ਪ੍ਰਪੰਚ ਦੇ ਕਿਸੇ ਪ੍ਰਾਣੀ ਅਥਵਾ ਪ੍ਰਤਿਲਿੰਗੀ ਪਾਤਰ ਨਾਲ ਪ੍ਰੇਮ ਕਰਨ 'ਤੇ ਕਈ ਪ੍ਰਕਾਰ ਦੀਆਂ ਰੁਕਾਵਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਪੈਰ ਪੈਰ ਉਤੇ ਠੋਕਰਾਂ ਵਜਦੀਆਂ ਹਨ, ਨਿਰਾਸ਼ਾ ਅਤੇ ਅਸਫਲਤਾ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਘੁਟਨ ਤੋਂ ਸਾਤਵਿਕ ਰੁਚੀਆਂ ਵਾਲਾ ਸੰਵੇਦਨ-ਸ਼ੀਲ ਵਿਅਕਤੀ ਤੰਗ ਆ ਜਾਂਦਾ ਹੈ। ਉਹ ਪ੍ਰੇਮ ਦੇ ਅਜਿਹੇ ਪਾਤਰ ਅਥਵਾ ਆਧਾਰ ਦੀ ਖੋਜ ਕਰਦਾ ਹੈ ਜੋ ਹਰ ਪੱਖੋਂ ਪੂਰਣ ਹੋਵੇ, ਸਥਾਈ ਹੋਵੇ, ਨ ਮੁਕਣ ਵਾਲਾ ਆਨੰਦ ਪ੍ਰਦਾਨ ਕਰਨ ਵਾਲਾ ਹੋਵੇ। ਇਸ ਜਿਗਿਆਸਾ ਦੀ ਸਥਿਤੀ ਵਿਚ ਉਹ ਸੰਸਾਰਿਕ ਸੰਪਰਕਾਂ ਨੂੰ ਉਲੰਘ ਕੇ ਉਸ ਯਾਤ੍ਰਾ ਉਤੇ

ਤੁਰ ਪੈਂਦਾ ਹੈ ਜੋ ਸਥਾਈ ਅਤੇ ਸਦੀਵੀ ਪ੍ਰੇਮ-ਪਾਤਰ ਵਲ ਵਧਦੀ ਜਾਂਦੀ ਹੈ। ਉਹ ਸੰਸਾਰ ਦੀਆਂ ਸਾਰੀਆਂ ਪ੍ਰਾਪਤੀਆਂ ਦਾ ਤਿਆਗ ਕਰ ਦਿੰਦਾ ਹੈ, ਉਨ੍ਹਾਂ ਨਾਲੋਂ ਮੋਹ ਦਾ ਰਿਸ਼ਤਾ ਤੋੜ ਦਿੰਦਾ ਹੈ। ਹਉਮੈ ਦਾ ਤਿਆਗ ਕਰ ਦਿੰਦਾ ਹੈ। ਆਪਣੇ ਅਸਤਿਤਵ ਨੂੰ ਤੁਛ ਸਮਝਦਾ ਹੈ। ਹਰ ਪ੍ਰਕਾਰ ਦੀ ਗ਼ਰੀਬੀ/ਨਿਮਰਤਾ ਪਲੇ ਬੰਨ੍ਹ ਕੇ, ਜਦੋਂ ਉਹ ਹਰਿ-ਪ੍ਰਾਪਤੀ ਪਥ ਉਤੇ ਅਗੇ ਵਧਦਾ ਹੈ, ਤਾਂ ਉਸ ਨੂੰ ਇਕ ਖ਼ਾਸ ਕਿਸਮ ਦਾ ਆਨੰਦ ਪ੍ਰਾਪਤ ਹੁੰਦਾ, ਇਕ ਤਰ੍ਹਾਂ ਸੰਤੋਸ਼ ਮਿਲਦਾ ਹੈ ਜਿਸ ਕਰਕੇ ਉਸ ਦਾ ਚਿੱਤ ਟਿਕ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੀ ਸਥਾਪਨਾ ਹੈ ਕਿ ਮਨੁੱਖ ਪ੍ਰੇਮ-ਭਗਤੀ ਨਾਲ ਅਡੋਲ ਆਤਮ-ਸੁਖ ਵਿਚ ਟਿਕ ਜਾਂਦਾ ਹੈ—*ਸਰਵਰ ਹੰਸਾ ਛੋਡਿ ਨ ਜਾਇ। ਪ੍ਰੇਮ ਭਗਤਿ ਕਰਿ ਸਹਜਿ ਸਮਾਇ।* (ਗੁ.ਗ੍ਰੰ.685)।

ਸਾਫ਼ ਹੈ ਕਿ ਸੰਸਾਰਿਕ ਤੌਰ 'ਤੇ ਨਿਰਾਸ਼ ਅਤੇ ਉਦਾਸ ਵਿਅਕਤੀ ਲਈ ਪ੍ਰੇਮ-ਭਗਤੀ ਇਕ ਨਿਸਚਿਤ ਅਤੇ ਸਥਿਰ ਆਸਰਾ ਹੈ, ਆਧਾਰ ਹੈ ਜਿਥੇ ਪਨਾਹ ਲੈ ਕੇ ਮਨੁੱਖ ਦੇ ਵਿਅਕਤਿਤਵ ਦਾ ਕਾਇਆ-ਕਲਪ ਹੋ ਜਾਂਦਾ ਹੈ। ਉਸ ਨੂੰ ਫਿਰ ਭਗਤੀ ਦੇ ਕਿਸੇ ਪ੍ਰਕਾਰ ਦੇ ਅਨੁਸ਼ਠਾਨਿਕ ਸਾਧਨ ਦੀ ਲੋੜ ਨਹੀਂ ਰਹਿੰਦੀ। ਉਸ ਦਾ ਚਿੱਤ ਆਪਣੇ ਇਸ਼ਟ ਵਿਚ ਮਗਨ ਹੋ ਜਾਂਦਾ ਹੈ। ਇਸ ਤਰ੍ਹਾਂ ਇਹ ਭਗਤੀ ਰਹੱਸ-ਅਨੁਭੂਤੀ ਹੈ, ਵਰਣਨ ਤੋਂ ਪਰ੍ਹੇ ਹੈ। ਜਿਵੇਂ ਇਕ ਇਸਤਰੀ ਆਪਣੇ ਪਤੀ ਨੂੰ ਪ੍ਰਾਪਤ ਕਰਨ ਦੀ ਚਾਹਵਾਨ ਹੁੰਦੀ ਹੈ, ਉਸੇ ਤਰ੍ਹਾਂ ਭਗਤ ਵੀ ਭਗਵਾਨ ਦੀ ਪ੍ਰਾਪਤੀ ਲਈ ਬੇਤਾਬ ਹੁੰਦਾ ਹੈ। ਇਹੀ ਕਾਰਣ ਹੈ ਕਿ ਇਸਤਰੀਆਂ ਦੀਆਂ ਭਾਵਨਾਵਾਂ ਨੂੰ ਆਪਣੇ ਉੱਤੇ ਆਰੋਪਿਤ ਕਰਕੇ ਭਗਤ 'ਸਾਧਿਕਾ' ਰੂਪ ਵਿਚ ਪਰਮਾਤਮਾ ਪ੍ਰਤਿ ਸੰਵਾਦ ਕਰਦਾ ਹੈ। ਇਸ ਸੰਵਾਦ ਵਿਚ ਤਰਕ ਨਾਲੋਂ ਆਤਮ- ਸਮਰਪਣ ਨੂੰ ਮੁੱਖ ਰਖਿਆ ਜਾਂਦਾ ਹੈ। ਇਸ ਲਈ ਇਹ ਸੰਵਾਦ ਨਿਰਾ ਸੰਵਾਦ ਨ ਰਹਿ ਕੇ ਬੇਨਤੀ ਜਾਂ ਜੋਦੜੀ ਬਣ ਜਾਂਦੀ ਹੈ।

ਪ੍ਰੇਮ-ਭਗਤੀ ਵਿਚ ਅਧਿਕਤਰ ਅਭਿਵਿਅਕਤੀ ਵਿਯੋਗ ਪੱਖ ਦੀ ਹੋਈ ਹੈ, ਸੰਯੋਗ ਦੀਆਂ ਘੜੀਆਂ ਤਾਂ ਬਹੁਤ ਘਟ ਹਨ ਅਤੇ ਸੰਯੋਗ ਹੋਣ ਤੋਂ ਬਾਦ ਕਹਿਣ ਲਈ ਰਹਿ ਵੀ ਕੁਝ ਨਹੀਂ ਜਾਂਦਾ, ਫਿਰ ਤਾਂ '*ਜਲ ਕਾ ਜਲ ਹੂਆ ਸੂਰਜ ਕਿਰਣਿ ਰਲੀ*' ਵਾਲੀ ਅਦ੍ਵੈਤ ਸਥਿਤੀ ਪੈਦਾ ਹੋ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਨੇ ਡਖਣੇ ਸ਼ਲੋਕਾਂ ਵਿਚ ਵਿਯੋਗ ਦੀ ਸ਼ਿਦਤ ਨੂੰ ਕਈ ਢੰਗਾਂ ਨਾਲ ਪ੍ਰਗਟਾਇਆ ਹੈ। ਕਿਤਨੀ ਉਤਸੁਕਤਾ ਹੈ ਪਰਮਾਤਮਾ ਦੇ ਦਰਸ਼ਨ ਕਰਨ ਦੀ। ਇਹ ਅਵਸਥਾ ਗੁਰੂ ਜੀ ਨੇ ਕਿੰਨੇ ਤਰਸੇਵੇਂ ਭਰੇ ਲਹਿਜੇ ਵਿਚ ਪ੍ਰਗਟਾਈ ਹੈ। ਉਹ ਆਪਣੇ ਸੱਜਣ ਲਈ ਸਭ ਕੁਝ ਨਿਛਾਵਰ ਕਰਨ ਲਈ ਤਿਆਰ ਹਨ—*ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ। ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ।* (ਗੁ.ਗ੍ਰੰ.1094)।

ਇਥੇ ਇਹ ਗੱਲ ਵੀ ਸਪੱਸ਼ਟ ਕਰਨੀ ਜ਼ਰੂਰੀ ਹੈ ਕਿ ਪ੍ਰੇਮ-ਭਗਤੀ ਦੀ ਮੂਲ ਸਾਧਨਾ-ਭੂਮੀ ਵੈਸ਼ਣਵ ਭਗਤੀ ਰਹੀ ਹੈ। ਨਿਰਗੁਣਵਾਦੀ ਸੰਤ ਵੀ ਭਗਤੀ ਦੇ ਇਸੇ ਰੂਪ ਤੋਂ ਜ਼ਿਆਦਾ ਪ੍ਰਭਾਵਿਤ ਹੋਏ ਸਨ, ਪਰ ਉਨ੍ਹਾਂ ਨੇ ਵੈਸ਼ਣਵੀ ਪ੍ਰੇਮ-ਭਗਤੀ ਨੂੰ ਇੰਨ-ਬਿੰਨ ਰੂਪ ਵਿਚ ਗ੍ਰਹਿਣ ਨਹੀਂ ਕੀਤਾ, ਕੇਵਲ ਸਾਰ ਨੂੰ ਹੀ ਅੰਗੀਕਾਰ ਕੀਤਾ ਅਤੇ ਉਸ ਨੂੰ ਨਵੀਆਂ ਸੀਮਾਵਾਂ ਅਤੇ ਸਮਾਜ-ਕਲਿਆਣਕਾਰੀ ਭੂਮਿਕਾਵਾਂ ਪ੍ਰਦਾਨ ਕਰਕੇ ਅਧਿਕ ਵਿਵਹਾਰਿਕ, ਸਰਲ ਅਤੇ ਗ੍ਰਿਹਸਥ-ਜੀਵਨ ਦੇ ਅਨੁਕੂਲ ਬਣਾਇਆ ਜਿਸ ਦੇ ਫਲਸਰੂਪ ਉਸ ਵਿਚ ਲੋਕ-ਮੰਗਲਕਾਰੀ ਤੱਤ੍ਵ ਪ੍ਰਧਾਨ ਹੋ ਗਿਆ ਜੋ ਮਾਨਵ-ਸਮਾਜ ਲਈ ਜੀਵਨ-ਦਾਇਨੀ ਸ਼ਕਤੀ ਰਖਦਾ ਹੈ।

ਪ੍ਰੇਮ-ਭਗਤੀ ਨੂੰ 'ਭਾਉ-ਭਗਤੀ' ਵੀ ਕਿਹਾ ਜਾਂਦਾ ਹੈ ਕਿਉਂਕਿ 'ਭਾਉ' ਸੰਸਕ੍ਰਿਤ ਦੇ 'ਭਾਵ' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ ਅਰਥ ਹੈ ਪ੍ਰੇਮ ਜਾਂ ਅਨੁਰਾਗ। ਇਸ ਲਈ 'ਭਾਉ ਭਗਤੀ', 'ਪ੍ਰੇਮ-ਭਗਤੀ' ਦਾ ਇਕ ਨਾਮਾਂਤਰ ਹੈ। ਗੁਰੂ ਨਾਨਕ ਦੇਵ ਜੀ ਦੀ ਸਥਾਪਨਾ ਹੈ ਕਿ —*ਭਾਉ ਭਗਤੀ ਕਰ ਨੀਚੁ ਸਦਾਏ। ਤਉ ਨਾਨਕ ਮੋਖੰਤਰੁ ਪਾਏ।* (ਗੁ.ਗ੍ਰੰ.470)।

**ਪ੍ਰੇਮਾ, ਭਾਈ** : ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਦੇ ਪਿੰਡ 'ਤਲਵੰਡੀ ਚੌਧਰੀਆਂ' ਦਾ ਨਿਵਾਸੀ ਇਕ ਖਤ੍ਰੀ, ਜੋ ਗੁਰੂ ਅਮਰਦਾਸ ਜੀ ਦਾ ਸਿਦਗੀ ਸਿੱਖ ਸੀ। ਉਹ ਭਾਵੇਂ ਇਕ ਟੰਗੋਂ ਲੰਗਾ ਸੀ, ਫਿਰ ਵੀ ਬਿਆਸ ਦਰਿਆ ਦੇ ਪਰਲੇ ਪਾਸਿਓਂ ਲਗਭਗ ਅੱਠ ਕਿ.ਮੀ. ਦੀ ਦੂਰੀ ਤੋਂ ਹਰ ਰੋਜ਼ ਦਹੀਂ ਦਾ ਮਟਕਾ ਚੁਕ ਕੇ 'ਗੁਰੂ ਕਾ ਲੰਗਰ' ਲਈ ਲਿਆਉਂਦਾ ਹੁੰਦਾ ਸੀ। ਸਿੱਖ ਇਤਿਹਾਸ ਅਨੁਸਾਰ ਇਕ ਦਿਨ ਪਿੰਡ ਦੇ ਚੌਧਰੀ ਨੇ ਉਸ ਨੂੰ ਕਾਫ਼ੀ ਪ੍ਰੇਸ਼ਾਨ ਕੀਤਾ ਅਤੇ ਕਿਹਾ ਕਿ ਤੂੰ ਆਪਣੇ ਗੁਰੂ ਦੀ ਇਤਨੀ ਸੇਵਾ ਕਰਦਾ ਹੈਂ, ਕੀ ਤੇਰਾ ਗੁਰੂ ਤੇਰੀ ਟੰਗ ਠੀਕ ਨਹੀਂ ਕਰ ਸਕਦਾ। ਇਸ ਤਰ੍ਹਾਂ ਇਸ ਨੂੰ ਗੁਰੂ-ਘਰ

ਵਿਚ ਪਹੁੰਚਣੋਂ ਦੇਰ ਹੋ ਗਈ। ਗੁਰੂ ਜੀ ਸੰਗਤ ਸਮੇਤ ਬਿਨਾ ਲੰਗਰ ਛਕੇ ਭਾਈ ਪ੍ਰੇਮਾ ਨੂੰ ਉਡੀਕ ਰਹੇ ਸਨ। ਜਦੋਂ ਗੁਰੂ ਜੀ ਨੇ ਇਸ ਤੋਂ ਦੇਰ ਹੋਣ ਦਾ ਕਾਰਣ ਪੁਛਿਆ ਤਾਂ ਇਸ ਨੇ ਸਾਰੀ ਗੱਲ ਦਸ ਦਿੱਤੀ। ਗੁਰੂ ਜੀ ਨੇ ਇਸ ਨੂੰ ਬਿਆਸ ਦਰਿਆ ਦੇ ਕੰਢੇ ਉਤੇ ਰਹਿਣ ਵਾਲੇ ਇਕ ਫ਼ਕੀਰ ਸ਼ਾਹ ਹੁਸੈਨ ਪਾਸ ਭੇਜਿਆ। ਫ਼ਕੀਰ ਨੇ ਇਸ ਦੀ ਟੰਗ ਦਾ ਨੁਕਸ ਦੂਰ ਕਰ ਦਿੱਤਾ ਅਤੇ ਕਿਹਾ ਕਿ ਇਹ ਸਭ ਗੁਰੂ ਜੀ ਦੀ ਕ੍ਰਿਪਾ ਕਰਕੇ ਸੰਭਵ ਹੋ ਸਕਿਆ ਹੈ। ਭਾਈ ਪ੍ਰੇਮਾ ਪਰਤ ਕੇ ਗੁਰੂ ਜੀ ਪਾਸ ਆਇਆ ਅਤੇ ਉਨ੍ਹਾਂ ਦੇ ਚਰਣਾਂ ਉਤੇ ਡਿਗ ਪਿਆ। ਗੁਰੂ ਜੀ ਨੇ ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਸਿੱਖੀ ਦੇ ਪ੍ਰਚਾਰ ਲਈ 'ਮੰਜੀ' ਬਖ਼ਸ਼ੀ।

# ਫ

**ਫਗਵਾੜਾ** (ਨਗਰ) : ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਦਾ ਇਕ ਸੰਨਤੀ ਨਗਰ ਜੋ ਜੀ.ਟੀ. ਰੋਡ ਉਤੇ ਸਥਿਤ ਹੈ। ਗੁਰੂ ਹਰਿਗੋਬਿੰਦ ਸਾਹਿਬ ਸੰਨ 1634 ਈ. ਵਿਚ ਕਰਤਾਰਪੁਰ ਦੀ ਲੜਾਈ ਤੋਂ ਬਾਦ ਕੀਰਤਪੁਰ ਨੂੰ ਜਾਂਦੇ ਹੋਏ ਇਸ ਨਗਰ ਵਿਚ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ 'ਗੁਰਦੁਆਰਾ ਛੇਵੀਂ ਪਾਤਿਸ਼ਾਹੀ' ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਪੁਰਾਣੀ ਇਮਾਰਤ ਉਤੇ ਹੀ ਨਵੀਂ ਇਮਾਰਤ ਉਸਾਰੀ ਗਈ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਜੂਨ ਮਹੀਨੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਦਿਨ ਹਰ ਸਾਲ ਬੜੇ ਉਤਸਾਹ ਨਾਲ ਮੰਨਾਇਆ ਜਾਂਦਾ ਹੈ।

ਇਸ ਨਗਰ ਤੋਂ ਲਗਭਗ 3 ਕਿ.ਮੀ. ਦੀ ਵਿਥ ਉਤੇ 'ਗੁਰਦੁਆਰਾ ਸ੍ਰੀ ਸੁਖਚੈਨਆਣਾ' (ਵੇਖੋ) ਵੀ ਹੈ।

**ਫਗੂਵਾਲੀਆ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹਾ ਨਗਰ ਤੋਂ 19 ਕਿ.ਮੀ. ਪੂਰਬ ਵਲ ਵਸਿਆ ਇਕ ਪਿੰਡ, ਜਿਸ ਦੇ ਨੇੜੇ 'ਗੁਰਦੁਆਰਾ ਪਾਤਿਸ਼ਾਹੀ ਨੌਵੀਂ' ਬਣਿਆ ਹੋਇਆ ਹੈ। ਇਸ ਪਿੰਡ ਦੇ ਵਸਣ ਤੋਂ ਪਹਿਲਾਂ ਮਾਲਵੇ ਦੀ ਪ੍ਰਚਾਰ ਯਾਤ੍ਰਾ ਵੇਲੇ ਭਵਾਨੀਗੜ੍ਹ ਤੋਂ ਲੰਘਦੇ ਹੋਏ ਨੌਵੇਂ ਗੁਰੂ ਜੀ ਇਸ ਗੁਰਦੁਆਰੇ ਵਾਲੇ ਸਥਾਨ ਉਤੇ ਰੁਕੇ ਸਨ। ਸਥਾਨਕ ਰਵਾਇਤ ਅਨੁਸਾਰ ਖੇਤਾਂ ਵਿਚ ਕੰਮ ਕਰ ਰਹੇ ਇਕ ਬ੍ਰਾਹਮਣ ਨੇ ਗੁਰੂ ਜੀ ਦੀ ਸੇਵਾ ਕੀਤੀ ਅਤੇ ਗੁਰੂ ਜੀ ਦੇ ਚਲੇ ਜਾਣ ਤੋਂ ਬਾਦ ਉਥੇ ਥੜਾ ਸਾਹਿਬ ਦੀ ਉਸਾਰੀ ਕੀਤੀ। ਫਿਰ ਉਥੇ ਮੰਜੀ ਸਾਹਿਬ ਉਸਾਰਿਆ ਗਿਆ। ਇਸ ਗੁਰੂ-ਧਾਮ ਉਤੇ ਬਸੰਤ ਪੰਚਮੀ ਦਾ ਮੇਲਾ ਲਗਣਾ ਸ਼ੁਰੂ ਹੋ ਗਿਆ। ਪੁਰਾਣੇ ਗੁਰੂ-ਧਾਮ ਵਾਲੇ ਸਥਾਨ ਉਤੇ ਸੰਨ 1960 ਈ. ਵਿਚ ਨਵੀਂ ਇਮਾਰਤ ਬਣਵਾਉਣੀ ਸ਼ੁਰੂ ਕੀਤੀ ਗਈ। ਹੁਣ ਇਸ ਦੇ ਪਰਿਸਰ ਵਿਚ ਯਾਤ੍ਰੀਆਂ ਦੇ ਠਹਿਰਨ ਲਈ ਕਮਰੇ ਅਤੇ ਗੁਰੂ ਕਾ ਲੰਗਰ ਤੋਂ ਇਲਾਵਾ ਸਰੋਵਰ ਵੀ ਬਣਵਾਇਆ ਗਿਆ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ। ਹਰ ਮਹੀਨੇ ਦੀ ਪੰਚਮੀ ਨੂੰ ਇਥੇ ਉਚੇਚੇ ਦੀਵਾਨ ਸਜਦੇ ਹਨ।

**ਫੱਗੋ, ਭਾਈ** : ਬਿਹਾਰ ਪ੍ਰਾਂਤ ਦੇ ਸਾਸਾਰਾਮ (ਸਸਰਾਮ) ਨਗਰ ਵਿਚ ਸਿੱਖ ਸੰਗਤ ਦੇ ਮੁਖੀ ਭਾਈ ਫੱਗੋ ਨੂੰ ਆਦਰ ਨਾਲ ਚੱਚਾ ਫੱਗੋ ਵੀ ਕਿਹਾ ਜਾਂਦਾ ਸੀ। ਇਸ ਨੇ ਉੱਚੇ ਦੁਆਰ ਵਾਲਾ ਆਪਣਾ ਨਵਾਂ ਮਕਾਨ ਬਣਾਇਆ, ਪਰ ਉਸ ਵਿਚ ਤਦ ਤਕ ਇਸ ਨੇ ਰਿਹਾਇਸ਼ ਕਰਨੀ ਉਚਿਤ ਨ ਸਮਝੀ ਜਦ ਤਕ ਗੁਰੂ ਜੀ ਉਸ ਘਰ ਵਿਚ ਨਹੀਂ ਬਿਰਾਜਦੇ। ਸਿੱਖ ਦੀ ਅੰਤਰ-ਆਤਮਾ ਨੂੰ ਜਾਣਨ ਵਾਲੇ ਗੁਰੂ ਜੀ ਆਪਣੀ ਪੂਰਬ ਦੀ ਯਾਤ੍ਰਾ ਵੇਲੇ ਇਕ ਦਿਨ ਅਚਾਨਕ ਘੋੜੇ ਉਤੇ ਸਵਾਰ ਉਸ ਦੇ ਉੱਚੇ ਦੁਆਰ ਵਿਚੋਂ ਲੰਘਦੇ ਹੋਇਆਂ ਵੇਹੜੇ ਵਿਚ ਪਹੁੰਚ ਗਏ। ਇਹ ਕੌਤਕ ਵੇਖ ਕੇ ਫੱਗੋ ਹੈਰਾਨ ਹੋ ਗਿਆ। ਗੁਰੂ ਜੀ ਦੇ ਚਰਣਾਂ ਉਤੇ ਡਿਗ ਪਿਆ। ਗੁਰੂ ਜੀ ਨੇ ਇਸ ਨੂੰ ਵਰਦਾਨ ਦੇਣ ਦੀ ਕ੍ਰਿਪਾ ਕੀਤੀ। ਕੁਝ ਦਿਨ ਰਹਿ ਕੇ ਗੁਰੂ ਜੀ ਦੇ ਚਲੇ ਜਾਣ ਤੋਂ ਬਾਦ ਚੱਚਾ ਫੱਗੋ ਨੇ ਉਸ ਘਰ ਨੂੰ ਸਿੱਖ ਸੰਗਤ ਵਿਚ ਬਦਲ ਦਿੱਤਾ ਜੋ ਹੁਣ 'ਬੜੀ ਸੰਗਤ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਨੂੰ 'ਚੱਚਾ ਫੱਗੋ ਮੱਲ ਦਾ ਗੁਰਦੁਆਰਾ' ਵੀ ਕਿਹਾ ਜਾਂਦਾ ਹੈ। ਚੂੰਕਿ ਇਸ ਦਾ ਘਰ 'ਸੰਗਤ' ਦੇ ਰੂਪ ਵਿਚ ਗੁਰੂ-ਘਰ ਬਣ ਗਿਆ ਸੀ, ਇਸ ਲਈ ਇਸ ਨੇ ਉੱਚਾ ਦਵਾਰ ਹਟਾ ਕੇ ਉਥੇ ਬਹੁਤ ਛੋਟਾ ਜਿਹਾ ਦਵਾਰ ਬਣਾ ਦਿੱਤਾ ਤਾਂ ਕਿ ਜੋ ਵੀ ਗੁਰੂ-ਘਰ ਵਿਚ ਆਏ, ਉਹ ਸਿਧਾ ਸਪਾਟ ਨ ਆਏ, ਸਗੋਂ ਕੁਝ ਝੁਕ ਕੇ ਆਏ।

**ਫ਼ਤਹਨਾਮਹ** (ਕਾਵਿ) : ਭਾਈ ਦਿਆਲ ਸਿੰਘ ਦੀ ਲਿਖੀ ਇਸ ਰਚਨਾ ਵਿਚ 30 ਅਪ੍ਰੈਲ 1797 ਈ. ਨੂੰ ਸ਼ਾਹ ਜ਼ਮਾਨ ਦੇ ਜਰਨੈਲ ਅਹਿਮਦ ਖ਼ਾਨ (ਨਾਮਾਂਤਰ ਸ਼ਹਾਨਚੀ ਖ਼ਾਨ) ਨਾਲ ਹੋਈ ਸਿੱਖਾਂ ਦੀ ਲੜਾਈ ਦਾ ਵਰਣਨ ਹੈ। ਇਸ ਲੜਾਈ ਵਿਚ ਅਹਿਮਦ ਖ਼ਾਨ ਮਾਰਿਆ ਜਾਂਦਾ ਹੈ ਅਤੇ ਉਸ ਦੀ ਫ਼ੌਜ ਭਜ ਜਾਂਦੀ ਹੈ। ਕਵੀ ਭੰਗੀ ਮਿਸਲ ਵਾਲੇ ਸ. ਸਾਹਿਬ ਸਿੰਘ ਦੀ ਬਹਾਦਰੀ ਦੀ ਬਹੁਤ ਸਿਫ਼ਤ ਕਰਦਾ ਹੈ। ਇਸ ਦੀ ਰਚਨਾ ਜੰਗ ਤੋਂ ਥੋੜੀ ਦੇਰ ਬਾਦ ਹੀ ਹੋਈ ਪ੍ਰਤੀਤ ਹੁੰਦੀ ਹੈ। ਇਸ ਵਿਚ ਕੁਲ 15 ਪਉੜੀਆ ਹਨ ਅਤੇ ਅੰਤ ਉਤੇ ਦੋ ਸਵੈਯੇ ਅਤੇ ਦੋ ਦੋਹਰੇ ਹਨ। ਇਸ ਦੀ ਭਾਸ਼ਾ ਲਹਿੰਦੀ ਪ੍ਰਧਾਨ ਹੋਣ ਕਰਕੇ ਕਵੀ ਪੱਛਮੀ ਪੰਜਾਬ ਦਾ ਜੰਮਪਲ ਪ੍ਰਤੀਤ ਹੁੰਦਾ ਹੈ। ਪਹਿਲੀ ਪਉੜੀ ਮੰਗਲਾਚਰਣ ਦੀ ਹੈ। ਉਸ ਤੋਂ ਬਾਦ ਕਵੀ ਨੇ ਸ਼ਾਹ ਜ਼ਮਾਨ ਦੀ ਲਾਹੌਰ ਉਤੇ ਜਿਤ ਅਤੇ ਸਿੱਖਾਂ ਦਾ ਪਹਾੜਾਂ ਨੂੰ ਨਿਕਲ ਜਾਣ ਦਾ ਸੰਖੇਪ ਬ੍ਰਿੱਤਾਂਤ ਲਿਖਿਆ ਹੈ। ਸ਼ਾਹ ਜ਼ਮਾਨ ਦੇ ਕਾਬੁਲ ਨੂੰ ਪਰਤਣ ਤੋਂ ਬਾਦ ਸਿੱਖ ਫਿਰ ਪੰਜਾਬ ਵਿਚ ਆ ਜਾਂਦੇ ਹਨ। ਸ਼ਹਾਨਚੀ ਖ਼ਾਨ ਆਪਣੀ ਸੈਨਾ ਸਹਿਤ ਗੁਜਰਾਤ ਵਲ ਵਧ ਕੇ ਚਨਾਬ ਦਰਿਆ ਦੇ ਕੰਢੇ ਡਟ ਜਾਂਦਾ ਹੈ। ਸਿੱਖਾਂ ਅਤੇ ਅਫ਼ਗਾਨਾਂ ਦੀ ਲਹੂ ਡੋਲਹਵੀਂ ਲੜਾਈ ਹੁੰਦੀ ਹੈ। ਸਿੱਖਾਂ ਦਾ ਪਾਸਾ ਕੁਝ ਢਿਲਾ ਹੋਣ ਹੀ ਲਗਾ ਸੀ ਕਿ ਸਾਹਿਬ ਸਿੰਘ ਦੀ ਆਪਣੀ ਫ਼ੌਜ ਨੂੰ ਦਿੱਤੀ ਹੱਲਾਸ਼ੇਰੀ ਉਨ੍ਹਾਂ ਅੰਦਰ ਰੂਹ ਫੂਕ ਦਿੰਦੀ ਹੈ। ਅੰਤ ਵਿਚ ਸਿੰਘਾਂ ਦੀ ਜਿਤ ਹੁੰਦੀ ਹੈ।

**ਫ਼ਤਹਨਾਮਾ** (ਪੱਤਰ-ਕਾਵਿ) : ਇਸ ਪੱਤਰ ਦੇ ਕਰਤ੍ਰਿਤਵ ਦਾ ਸੰਬੰਧ ਗੁਰੂ ਗੋਬਿੰਦ ਸਿੰਘ ਜੀ ਨਾਲ ਜੋੜਿਆ ਜਾਂਦਾ ਹੈ। ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਜਦੋਂ ਚਮਕੌਰ ਦੀ ਗੜ੍ਹੀ ਤੋਂ ਨਿਕਲੇ ਅਤੇ ਇਕ ਟਿੱਬੇ ਉਤੇ ਖੜੋ ਕੇ ਉੱਜੀ ਆਵਾਜ਼ ਵਿਚ ਕਿਹਾ—*ਪੀਰੇ ਹਿੰਦ ਮੀਰਵਦ* (ਹਿੰਦ ਦਾ ਪੀਰ ਜਾ ਰਿਹਾ ਹੈ)। ਇਹ ਸੁਣ ਕੇ ਮੁਗ਼ਲ ਸੈਨਾ ਵਿਚ ਹਲਚਲ ਮਚ ਗਈ ਅਤੇ ਉਸ ਗੜਬੜੀ ਦੀ ਓਟ ਵਿਚ ਗੁਰੂ ਸਾਹਿਬ ਬਚ ਕੇ ਮਾਛੀਵਾੜੇ ਵਾਲੇ ਪਾਸੇ ਨਿਕਲ ਗਏ। ਉਥੇ ਗੁਰੂ ਜੀ ਨੂੰ ਦੋ ਪਠਾਣ ਭਰਾਵਾਂ—ਨੱਬੀ ਖ਼ਾਨ ਅਤੇ ਗ਼ਨੀ ਖ਼ਾਨ (ਵੇਖੋ)—ਦਾ ਸਹਿਯੋਗ ਪ੍ਰਾਪਤ ਹੋਇਆ। ਗੁਰੂ ਜੀ ਨੇ ਆਨੰਦਪੁਰ ਅਤੇ ਚਮਕੌਰ ਵਿਚ ਵਾਪਰੀਆਂ ਘਟਨਾਵਾਂ ਅਤੇ ਮੁਗ਼ਲ ਸੈਨਾ ਦੇ ਜਰਨੈਲਾਂ ਵਲੋਂ ਕੀਤੇ ਧੋਖੇ ਦਾ ਹਾਲ ਇਕ ਪੱਤਰ ਰਾਹੀਂ ਬਾਦਸ਼ਾਹ ਨੂੰ ਭਾਈ ਦਯਾ ਸਿੰਘ ਹੱਥੀਂ ਲਿਖ ਭੇਜਿਆ। ਇਹ ਪੱਤਰ ਨਿਸਚੇ ਹੀ ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਦ ਲਿਖਿਆ ਗਿਆ ਸੀ, ਕਿਉਂਕਿ ਇਸ ਦੇ ਤੇਰ੍ਹਵੇਂ ਬੈਂਤ ਵਿਚ ਲਿਖਿਆ ਹੈ—*ਚਿਹ ਸ਼ੁਦ ਗਰ ਸ਼ਿਗਾਲੇ ਜ਼ਿ ਮਕਰੋ ਰਿਆ, ਹਮੀਂ ਕੁਸ਼ਤ ਦੋ ਬੱਚਾ ਏ ਸ਼ੇਰ ਰਾ।* (ਅਰਥਾਤ ਕੀ ਹੋਇਆ ਜੇ ਗਿਦੜ ਨੇ ਮਕਰ ਫਰੇਬ ਨਾਲ ਸ਼ੇਰ ਦੇ ਦੋ ਬੱਚਿਆਂ ਨੂੰ ਮਾਰ ਦਿੱਤਾ ਹੈ)। ਮਨੀ ਮਾਜਰੇ ਦੇ ਵਸਨੀਕ ਸੱਯਦ ਹਸਨ ਅਲੀ ਨੇ ਭਾਈ ਦਯਾ ਸਿੰਘ ਨੂੰ ਮੁਗ਼ਲ ਸੈਨਾ ਦੇ ਘੇਰੇ ਵਿਚੋਂ ਸੁਰਖਿਅਤ ਕਢ ਕੇ ਦੱਖਣ ਵਲ ਤੋਰਿਆ। ਔਰੰਗਜ਼ੇਬ ਇਹ ਪੱਤਰ ਪੜ੍ਹ ਕੇ ਕਾਫ਼ੀ ਸ਼ਰਮਸਾਰ ਹੋਇਆ। ਇਹ ਵੀ ਪਤਾ ਚਲਦਾ ਹੈ ਕਿ ਇਸ ਦਾ ਜੋ ਉੱਤਰ ਔਰੰਗਜ਼ੇਬ ਨੇ ਦਿੱਤਾ ਉਸੇ ਦੇ ਪ੍ਰਤਿ ਉੱਤਰ ਵਿਚ ਗੁਰੂ ਜੀ ਨੇ 'ਜ਼ਫ਼ਰਨਾਮਾ' (ਵੇਖੋ) ਲਿਖਿਆ ਸੀ।

'ਫ਼ਤਹਨਾਮਾ' ਵਿਚ ਕੁਲ 23 ਸ਼ੇਅਰ ਹਨ ਜਿਨ੍ਹਾਂ ਦਾ ਪਾਠ ਅਨੁਵਾਦ ਸਹਿਤ ਸ. ਕਪੂਰ ਸਿੰਘ ਨੇ ਆਪਣੀ ਪੁਸਤਕ 'ਬਹੁ ਵਿਸਤਾਰ' ਵਿਚ ਦਿੱਤਾ ਹੈ। ਕੁਝ ਵਿਦਵਾਨਾਂ ਨੇ 23 1/2 (ਸਾਢੇ ਤੇਈ) ਸ਼ੇਅਰ ਦਸੇ ਹਨ। ਇਸ ਦਾ ਪਾਠ ਕਿਥੋਂ ਪ੍ਰਾਪਤ ਹੋਇਆ ? ਇਸ ਬਾਰੇ ਕੋਈ ਪ੍ਰਮਾਣਿਕ ਤੱਥ ਉਪਲਬਧ ਨਹੀਂ ਹੈ। ਕੁਲ ਮਿਲ ਕੇ ਇਤਨਾ ਹੀ ਪਤਾ ਚਲਦਾ ਹੈ ਕਿ ਸੰਨ 1922 ਈ. ਵਿਚ ਬਾਬੂ ਜਗਨ ਨਾਥ ਦਾਸ ਨੇ 'ਨਾਗਰੀ ਪ੍ਰਚਾਰਿਣੀ ਪਤ੍ਰਿਕਾ' (ਸਾਵਨ, 1979 ਬਿ.) ਵਿਚ ਛਪੇ ਆਪਣੇ ਇਕ ਲੇਖ ਵਿਚ ਸ਼ਿਵਾ ਜੀ ਵਲੋਂ ਮਿਰਜ਼ਾ ਰਾਜਾ ਜੈ ਸਿੰਘ ਨੂੰ ਲਿਖੇ ਇਕ ਪੱਤਰ ਦੇ ਸੰਦਰਭ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਪੱਤਰਾਂ ਦਾ ਉੱਲੇਖ ਕੀਤਾ ਜਿਨ੍ਹਾਂ ਵਿਚ ਇਕ 'ਜ਼ਫ਼ਰਨਾਮਾ' ਅਤੇ ਦੂਜਾ 'ਫ਼ਤਹਨਾਮਾ' ਸੀ। ਇਹ ਪੱਤਰ ਬਾਬਾ ਸੁਮੇਰ ਸਿੰਘ, ਜਨਮ ਸਥਾਨ ਪਟਨਾ ਸਾਹਿਬ ਦੇ ਮਹੰਤ (1882-1902 ਈ.) ਪਾਸ ਸੁਰਖਿਅਤ ਸਨ। ਬਾਬੂ ਜਗਨ ਨਾਥ ਦਾਸ ਨੇ ਉਨ੍ਹਾਂ ਦਾ ਉਤਾਰਾ ਕਰ ਲਿਆ ਸੀ, ਜੋ ਬਾਦ ਵਿਚ ਉਨ੍ਹਾਂ ਪਾਸੋਂ ਗੁੰਮ ਹੋ ਗਿਆ। ਉਨ੍ਹਾਂ ਨੇ ਆਪਣੀ ਸਮਰਣ ਸ਼ਕਤੀ ਦੇ ਆਧਾਰ 'ਤੇ 23 ਕੁ ਬੈਂਤ ਸ. ਉਮਰਾਓ ਸਿੰਘ ਮਜੀਠੀਆ ਨੂੰ ਲਿਖ ਭੇਜੇ, ਜਿਸ ਨੇ ਉਨ੍ਹਾਂ ਦੇ ਉਤਾਰੇ ਕਈਆਂ ਪਾਸ ਭੇਜੇ। ਇਸ ਤੋਂ ਬਾਦ ਕਈ ਵਿਦਵਾਨਾਂ ਨੇ ਫ਼ਤਹਨਾਮੇ ਦਾ ਅਰਥਾਂ ਸਹਿਤ ਪ੍ਰਕਾਸ਼ਨ ਕੀਤਾ। ਪਰ ਬਾਬੂ ਜਗਨ ਨਾਥ ਦਾਸ ਦਾ ਇਹ ਕਥਨ ਭਰੋਸੇਯੋਗ ਨਹੀਂ ਕਿਉਂਕਿ ਜ਼ਫ਼ਰਨਾਮੇ

ਦਾ ਪਾਠ ਵੀ ਉਸ ਨੇ ਆਪਣੀ ਯਾਦ ਦੇ ਆਧਾਰ 'ਤੇ ਹੀ ਉਪਲਬਧ ਕੀਤਾ ਦਸਿਆ ਹੈ। ਹੈਰਾਨੀ ਇਸ ਗੱਲ ਦੀ ਹੈ ਕਿ ਜ਼ਫ਼ਰਨਾਮੇ ਦਾ ਪਾਠ ਤਾਂ 'ਦਸਮ ਗ੍ਰੰਥ' ਦੀਆਂ ਸਾਰੀਆਂ ਪੁਰਾਤਨ ਬੀੜਾਂ ਵਿਚ ਗੁਰਮੁਖੀ ਜਾਂ ਗੁਰਮਖੀ ਅਤੇ ਫ਼ਾਰਸੀ ਦੋਹਾਂ ਲਿਪੀਆਂ ਵਿਚ ਲਿਖਿਆ ਹੋਇਆ ਦਰਜ ਹੈ। ਭਾਈ ਮਨੀ ਸਿੰਘ ਵਾਲੀ ਬੀੜ (ਸੰ. 1770 ਬਿ.) ਵਿਚ ਵੀ ਦਰਜ ਹੈ। ਅਜਿਹੀ ਅਵਸਥਾ ਵਿਚ ਇਨ੍ਹਾਂ ਦੋਹਾਂ ਨਾਮਿਆਂ ਬਾਰੇ ਬਾਬੂ ਜੀ ਦੇ ਕਥਨ ਵਿਚ ਬਲ ਪ੍ਰਤੀਤ ਨਹੀਂ ਹੁੰਦਾ। ਫ਼ਤਹਨਾਮੇ ਦੇ ਫ਼ਾਰਸੀ ਅੱਖਰਾਂ ਵਿਚ ਲਿਖੇ ਪਾਠ ਦਾ ਇਕ ਬਹੁਤ ਖ਼ੂਬਸੂਰਤ ਉਤਾਰਾ ਮੈਂ ਭਾਈ ਨੰਦਨ ਸਿੰਘ ਪਾਸ ਸੰਨ 1960 ਈ. ਵਿਚ ਵੇਖਿਆ ਸੀ, ਜਿਸ ਦੀ ਲਿਖਿਤ ਕਾਫ਼ੀ ਪੁਰਾਣੀ ਸੀ। ਉਦੋਂ ਭਾਈ ਜੀ ਗੁਰਦੁਆਰਾ ਡਿਉਡੀ ਸਾਹਿਬ, ਦੀਵਾਨਖ਼ਾਨਾ, ਸੰਗਰੂਰ, ਵਿਚ ਗ੍ਰੰਥੀ ਦੀ ਜ਼ਿੰਮੇਵਾਰੀ ਨਿਭਾਉਂਦੇ ਸਨ। ਇਸ ਤਰ੍ਹਾਂ ਫ਼ਤਹਨਾਮੇ ਦਾ ਨ ਪ੍ਰਮਾਣਿਕ ਅਤੇ ਮੁਕੰਮਲ ਪਾਠ ਮਿਲਦਾ ਹੈ ਅਤੇ ਨ ਹੀ ਇਸ ਦਾ ਪ੍ਰਾਪਤੀ -ਸਰੋਤ ਵਿਸ਼ਵਸਤ ਹੈ। ਉਂਜ ਇਸ ਦੀ ਭਾਸ਼ਾ, ਸ਼ੈਲੀ ਅਤੇ ਤੱਥ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਮਾਣਿਕ ਰਚਨਾ 'ਜ਼ਫ਼ਰਨਾਮਾ' ਨਾਲ ਕਾਫ਼ੀ ਮੇਲ ਖਾਂਦੇ ਹਨ।

**ਫ਼ਤਹਨਾਮਾ ਗੁਰੂ ਖ਼ਾਲਸਾ ਜੀ ਕਾ** (ਕਾਵਿ) : ਲਾਹੌਰ ਦਰਬਾਰ ਦੇ ਇਕ ਕਰਮਚਾਰੀ ਗਨੇਸ਼ ਦਾਸ ਦੀ ਲਿਖੀ ਇਸ ਰਚਨਾ ਵਿਚ ਕਵੀ ਨੇ ਮਹਾਰਾਜਾ ਰਣਜੀਤ ਸਿੰਘ ਦੀਆਂ ਤਿੰਨ ਲੜਾਈਆਂ ਦਾ ਵਰਣਨ ਕੀਤਾ ਹੈ। ਪਹਿਲੀ ਲੜਾਈ ਲਾਹੌਰ ਦਰਬਾਰ ਦੀਆਂ ਫ਼ੌਜਾਂ ਅਤੇ ਮੁਲਤਾਨ ਦੇ ਅਫ਼ਗ਼ਾਨ ਪ੍ਰਸ਼ਾਸਕ ਮੁਜ਼ਫ਼ਰ ਖ਼ਾਨ ਵਿਚਾਲੇ ਸੰਨ 1818 ਈ. ਵਿਚ ਹੋਈ ਸੀ। ਦੂਜੀ ਲੜਾਈ ਸੰਨ 1823 ਈ. ਵਿਚ ਨੌਸ਼ਹਿਰੇ ਵਿਚ ਲੜੀ ਗਈ ਸੀ। ਤੀਜੀ ਲੜਾਈ ਅਕੋੜੇ ਦੇ ਨੇੜੇ ਸੱਯਦ ਅਹਿਮਦ ਨਾਲ ਹੋਈ ਸੀ। ਸੱਯਦ ਨੇ ਸਿੱਖਾਂ ਵਿਰੁੱਧ ਜਿਹਾਦ ਦਾ ਝੰਡਾ ਚੁਕ ਲਿਆ ਸੀ।

ਕਵੀ ਨੇ ਭਾਵੇਂ ਲੜਾਈ ਦਾ ਬਿਆਨ ਪਰੰਪਰਾਗਤ ਢੰਗ ਨਾਲ ਕੀਤਾ ਹੈ, ਪਰ ਇਸ ਵਲੋਂ ਜੁਟਾਏ ਇਤਿਹਾਸਿਕ ਤੱਥ ਕਾਫ਼ੀ ਪ੍ਰਮਾਣਿਕ ਹਨ। ਕਵੀ ਦਾ ਮਹਾਰਾਜੇ ਪ੍ਰਤਿ ਅਥਾਹ ਸਤਿਕਾਰ ਹੈ। ਉਸ ਨੂੰ ਸਮੁੱਚੇ ਖ਼ਾਲਸਾ ਜਗਤ ਦਾ ਸਰਦਾਰ ਸਮਝਦਾ ਹੋਇਆ ਉਸ ਨੂੰ 'ਸਿੰਘ ਸਾਹਿਬ' ਕਹਿੰਦਾ ਹੈ। ਲਾਹੌਰ ਦਰਬਾਰ ਦੀਆਂ ਜਿਤਾਂ ਨੂੰ ਉਹ ਮਹਾਰਾਜਾ ਰਣਜੀਤ ਸਿੰਘ ਦੀਆਂ ਜਿਤਾਂ ਨ ਸਮਝ ਕੇ ਸਮੁੱਚੇ ਖ਼ਾਲਸੇ ਦੀਆਂ ਜਿਤਾਂ ਸਮਝਦਾ ਹੈ। ਕਵੀ ਦੀ ਹਮਦਰਦੀ ਸਿੱਖ ਫ਼ੌਜਾਂ ਨਾਲ ਹੈ ਅਤੇ ਉਨ੍ਹਾਂ ਦੀ ਜਿਤ ਨਾਲ ਹੀ ਇਸ ਨੂੰ ਸੰਤੋਸ਼ ਮਿਲਦਾ ਹੈ।

ਇਸ ਰਚਨਾ ਨੂੰ ਪ੍ਰੋ. ਸੀਤਾ ਰਾਮ ਕੋਹਲੀ ਨੇ ਸੰਪਾਦਿਤ ਕਰਕੇ ਛਾਪਿਆ ਹੈ।

**ਫਤਹਿ ਸਿੰਘ ਆਹਲੂਵਾਲੀਆ** (1784-1836 ਈ.): ਇਕ ਪ੍ਰਸਿੱਧ ਆਹਲੂਵਾਲੀਆ ਸਰਦਾਰ ਜੋ ਸ. ਭਾਗ ਸਿੰਘ ਆਹਲੂਵਾਲੀਆਂ ਦੇ ਘਰ ਪੈਦਾ ਹੋਇਆ। ਸ. ਜੱਸਾ ਸਿੰਘ ਦੇ ਨਿਰਸੰਤਾਨ ਮਰਨ ਕਰਕੇ ਉਸ ਦਾ ਭਰਾ ਭਾਗ ਸਿੰਘ ਰਿਆਸਤ ਦਾ ਮਾਲਕ ਬਣਿਆ। ਸੰਨ 1801 ਈ. ਵਿਚ ਭਾਗ ਸਿੰਘ ਦੇ ਦੇਹਾਂਤ ਉਪਰੰਤ ਫਤਹਿ ਸਿੰਘ ਰਿਆਸਤ ਦਾ ਉਤਰਾਧਿਕਾਰੀ ਸਥਾਪਿਤ ਹੋਇਆ। ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਉਤੇ ਕਬਜ਼ਾ ਕਰ ਲਿਆ, ਤਾਂ ਉਸ ਵਿਚ ਕੌਮ ਦੇ ਉਜਲੇ ਭਵਿਖ ਨੂੰ ਵੇਖਦੇ ਹੋਇਆਂ ਸੰਨ 1802 ਈ. ਵਿਚ ਇਹ ਕਪੂਰਥਲੇ ਤੋਂ ਲਾਹੌਰ ਗਿਆ ਅਤੇ ਦਰਬਾਰ ਸਾਹਿਬ ਤਰਨਤਾਰਨ ਜਾ ਕੇ ਦੋਹਾਂ ਨੇ ਪਗਾਂ ਦਾ ਵਟਾਂਦਰਾ ਕੀਤਾ। ਇਸ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਸ਼ਕਤੀ ਵਧ ਗਈ। ਇਸ ਨੇ ਮਹਾਰਾਜੇ ਨੂੰ ਕਸੂਰ, ਮਾਲਵਾ, ਕਾਂਗੜਾ, ਮੁਲਤਾਨ, ਕਸ਼ਮੀਰ, ਮਨਕੇਰਾ ਆਦਿ ਮੁਹਿੰਮਾਂ ਵਿਚ ਪੂਰੀ ਮਦਦ ਦਿੱਤੀ ਅਤੇ ਖ਼ੁਦ ਆਪਣੀ ਫ਼ੌਜ ਸਹਿਤ ਲੜਾਈਆਂ ਵਿਚ ਸ਼ਾਮਲ ਹੋਇਆ। ਸੰਨ 1805 ਈ. ਵਿਚ ਜਦੋਂ ਅੰਗ੍ਰੇਜ਼ਾਂ ਤੋਂ ਹਾਰ ਖਾ ਕੇ ਭਜਿਆ ਹੋਇਆ ਜਸਵੰਤ ਰਾਇ ਹੁਲਕਰ ਪੰਜਾਬ ਵਲ ਆਇਆ ਤਾਂ ਇਸ ਨੇ ਬੜੀ ਸਿਆਣਪ ਨਾਲ ਲਾਰਡ ਲੇਕ ਅਤੇ ਉਸ ਵਿਚ ਸੁਲਹ-ਸਫ਼ਾਈ ਕਰਾ ਦਿੱਤੀ। ਇਸ ਨੇ ਦੀਵਾਨ ਮੋਹਕਮ ਚੰਦ ਨਾਲ ਰਲ ਕੇ ਸੰਨ 1809 ਈ. ਵਿਚ ਅੰਗ੍ਰੇਜ਼ ਸਰਕਾਰ ਅਤੇ ਲਾਹੌਰ ਦਰਬਾਰ ਵਿਚਾਲੇ ਸੰਧੀ ਕਰਵਾਈ ਜੋ 'ਮੈਟਕਾਫ਼ ਦਾ ਅਹਿਦਨਾਮਾ' ਵਜੋਂ ਪ੍ਰਸਿੱਧ ਹੈ।

ਮਹਾਰਾਜਾ ਰਣਜੀਤ ਸਿੰਘ ਦੀ ਸਹਾਇਤਾ ਕਰਨ ਦੇ ਬਦਲੇ ਇਸ ਨੂੰ ਮਹਾਰਾਜੇ ਨੇ ਦਾਖਾ, ਜਗਰਾਉਂ, ਤਲਵੰਡੀ, ਨਾਰਾਇਣਗੜ੍ਹ, ਰਾਇਪੁਰ ਦੀਆਂ ਜਾਗੀਰਾਂ ਪ੍ਰਦਾਨ ਕੀਤੀਆਂ। ਪਰ ਇਨ੍ਹਾਂ ਦੋਹਾਂ ਦੀ ਮਿਤਰਤਾ ਕਈਆਂ ਤੋਂ ਜਰੀ ਨ ਗਈ। ਉਨ੍ਹਾਂ ਨੇ ਇਸ ਦੇ ਲਾਹੌਰ ਦਰਬਾਰ

ਵਿਚਲੇ ਵਕੀਲ ਚੌਧਰੀ ਕਾਦਰ ਬਖ਼ਸ਼ ਨੂੰ ਗੰਢ ਕੇ ਦੋਹਾਂ ਵਿਚ ਗ਼ਲਤਫ਼ਹਿਮੀ ਪੈਦਾ ਕਰ ਦਿੱਤੀ ਕਿ ਫਤਹਿ ਸਿੰਘ ਅੰਗ੍ਰੇਜ਼ਾਂ ਦੀ ਸਰਪ੍ਰਸਤੀ ਹਾਸਲ ਕਰਨਾ ਚਾਹੁੰਦਾ ਹੈ। ਆਪਣੇ ਆਪ ਨੂੰ ਲਾਹੌਰ ਵਿਚ ਸੁਰਖਿਅਤ ਨ ਸਮਝਦਾ ਹੋਇਆ ਸੰਨ 1825 ਈ ਵਿਚ ਇਹ ਆਪਣੀ ਸਤਲੁਜ ਪਾਰ ਦੀ ਜਾਗੀਰ ਵਿਚ ਆ ਗਿਆ। ਮਹਾਰਾਜੇ ਨੇ ਇਸ ਦੀ ਸਤਲੁਜ ਉਰਾਰ ਦੀ ਸਾਰੀ ਜਾਗੀਰ ਜ਼ਬਤ ਕਰ ਲਈ, ਪਰ ਇਹ ਵੀ ਵਿਸ਼ਵਾਸ ਦਿਵਾਇਆ ਕਿ ਜੇ ਇਹ ਲਾਹੌਰ ਪਰਤ ਆਏ ਤਾਂ ਸਭ ਕੁਝ ਮਾਫ਼ ਮਰ ਦਿੱਤਾ ਜਾਏਗਾ। ਸੰਨ 1827 ਈ. ਵਿਚ ਇਹ ਲਾਹੌਰ ਵਾਪਸ ਆ ਗਿਆ। ਮਹਾਰਾਜੇ ਨੇ ਇਸ ਨੂੰ ਬਹੁਤ ਸਤਿਕਾਰ ਦਿੱਤਾ ਅਤੇ ਸਾਰੀ ਜਾਗੀਰ ਬਹਾਲ ਕਰ ਦਿੱਤੀ। ਬਾਦ ਵਿਚ ਇਹ ਕਪੂਰਥਲੇ ਰਹਿਣ ਲਗ ਗਿਆ ਅਤੇ ਉਥੇ ਹੀ ਅਕਤੂਬਰ 1836 ਈ. ਵਿਚ ਕਾਲ-ਵਸ ਹੋਇਆ। ਸਿੱਖ ਰਾਜ ਦੀ ਸਥਾਪਨਾ ਵਿਚ ਇਸ ਨੇ ਮਹਾਰਾਜੇ ਨੂੰ ਬਹੁਤ ਯੋਗਦਾਨ ਦਿੱਤਾ ਅਤੇ ਸਦਾ ਉਸ ਦਾ ਹਿਤੈਸ਼ੀ ਬਣਿਆ ਰਿਹਾ।

**ਫਤਹਿ ਸਿੰਘ, ਸੰਤ** (1911-1972 ਈ.) : ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਉਭਰ ਕੇ ਸਾਹਮਣੇ ਆਉਣ ਵਾਲੇ ਅਕਾਲੀ ਨੇਤਾ ਸੰਤ ਫਤਹਿ ਸਿੰਘ ਦਾ ਜਨਮ 27 ਅਕਤੂਬਰ 1911 ਈ. ਨੂੰ ਬਠਿੰਡਾ ਜ਼ਿਲ੍ਹੇ ਦੇ ਬਦਿਆਲਾ ਪਿੰਡ ਦੇ ਭਾਈ ਚੰਨਣ ਸਿੰਘ ਸਿੱਧੂ ਦੇ ਘਰ ਮਾਤਾ ਸੰਤ ਕੌਰ ਦੀ ਕੁੱਖੋਂ ਹੋਇਆ। ਇਸ ਨੂੰ ਕਿਸੇ ਸਕੂਲ ਵਿਚ ਪੜ੍ਹਨ ਦਾ ਅਵਸਰ ਨਹੀਂ ਮਿਲਿਆ। 15 ਸਾਲ ਦੀ ਉਮਰ ਵਿਚ ਪੰਜਾਬੀ ਪੜ੍ਹਨੀ ਸ਼ੁਰੂ ਕੀਤੀ ਅਤੇ ਸੰਗਰੂਰ ਜ਼ਿਲ੍ਹੇ ਦੇ ਸੇਖਾ ਪਿੰਡ ਦੇ ਸੰਤ ਈਸ਼ਰ ਸਿੰਘ ਪਾਸੋਂ ਸਿੱਖ ਧਰਮ ਗ੍ਰੰਥਾਂ ਦਾ ਅਧਿਐਨ ਕੀਤਾ। ਇਸ ਅਧਿਐਨ ਦੌਰਾਨ ਇਸ ਨੇ ਲੰਗਰ ਦੀ ਸੇਵਾ, ਪਸ਼ੂ-ਪਾਲਨ ਆਦਿ ਕੰਮਾਂ ਵਿਚ ਵਿਸ਼ੇਸ਼ ਰੁਚੀ ਲਈ। ਫਿਰ ਆਪਣੇ ਇਕ ਹੋਰ ਸਾਥੀ ਸੰਤ ਚੰਨਣ ਸਿੰਘ ਸਹਿਤ ਬੀਕਾਨੇਰ ਰਿਆਸਤ ਦੇ ਗੰਗਾਨਗਰ ਜ਼ਿਲ੍ਹੇ ਵਿਚ ਜਾ ਕੇ ਨਵੀਂ ਨਹਿਰੀ ਆਬਾਦੀ ਦੇ ਬੁਢਾ ਜੌਹੜ ਪਿੰਡ ਵਿਚ ਰਹਿਣ ਲਗ ਗਿਆ। ਉਥੋਂ ਇਹ ਪਿੰਡ ਪਿੰਡ ਵਿਚ ਫਿਰ ਕੇ ਕਥਾ-ਕੀਰਤਨ ਕਰਦਾ ਅਤੇ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲਾ ਬਣਾਉਂਦਾ। ਇਸ ਨੇ ਸੰਤ ਚੰਨਣ ਸਿੰਘ ਨਾਲ ਮਿਲ ਕੇ ਕਈ ਨਵੇਂ ਗੁਰਦੁਆਰੇ ਉਸਰਵਾਏ। ਬੱਚਿਆਂ ਦੀ ਪੜ੍ਹਾਈ ਲਈ ਕਈ ਸਕੂਲ ਅਤੇ ਕਾਲਜ ਖੋਲ੍ਹੇ। ਇਕ ਯਤੀਮਖ਼ਾਨੇ ਤੋਂ ਇਲਾਵਾ ਕੀਰਤਨ ਸਿਖਣ ਲਈ ਇਕ ਕੇਂਦਰ ਦੀ ਸਥਾਪਨਾ ਵੀ ਕੀਤੀ। ਪੈਪਸੂ ਸਰਕਾਰ ਦੀਆਂ ਸਿੱਖ ਵਿਰੋਧੀ ਨੀਤੀਆਂ ਕਾਰਣ ਚਲਾਏ ਗਏ ਅਕਾਲੀ ਦਲ ਦੇ ਅੰਦੋਲਨ ਵਿਚ ਸ਼ਾਮਲ ਹੋਣ ਲਈ ਅਨੇਕ ਜੱਥੇ ਭੇਜੇ ਅਤੇ ਖ਼ੁਦ ਵੀ ਕੈਦ ਹੋਇਆ। 11 ਨਵੰਬਰ 1955 ਈ. ਨੂੰ ਰਿਹਾ ਹੋਣ ਉਪਰੰਤ ਇਹ ਅਕਾਲੀ ਦਲ ਵਿਚ ਅਧਿਕ ਸਰਗਰਮ ਹੋ ਗਿਆ। ਇਸ ਨੇ ਮਾਸਟਰ ਤਾਰਾ ਸਿੰਘ ਦੁਆਰਾ ਚਲਾਏ ਪੰਜਾਬੀ ਸੂਬਾ ਅੰਦੋਲਨ ਵਿਚ ਭਾਗ ਲਿਆ। ਜਲਦੀ ਹੀ ਅਕਾਲੀ ਦਲ ਦਾ ਸੀਨੀਅਰ ਮੀਤ ਪ੍ਰਧਾਨ ਬਣ ਗਿਆ।

15 ਮਾਰਚ 1959 ਈ. ਨੂੰ ਇਸ ਨੇ ਦਿੱਲੀ ਵਿਚ ਸਿੱਖ ਜਲੂਸ ਦੀ ਅਗਵਾਈ ਕੀਤੀ ਅਤੇ ਮਈ 1960 ਈ. ਵਿਚ ਇਸ ਨੇ ਪੰਜਾਬੀ ਸੂਬਾ ਅੰਦੋਲਨ ਦੇ ਨੇਤਾ ਵਜੋਂ ਜ਼ਿੰਮੇਵਾਰੀ ਨਿਭਾਈ। ਸੱਤ ਮਹੀਨਿਆਂ ਤਕ ਚਲੇ ਇਸ ਅੰਦੋਲਨ ਵਿਚ 57000 ਤੋਂ ਵਧ ਅਕਾਲੀ ਕਾਰਕੁੰਨਾਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ। 18 ਦਸੰਬਰ 1960 ਈ. ਨੂੰ ਪੰਜਾਬੀ ਸੂਬੇ ਦੀ ਸਥਾਪਨਾ ਲਈ ਇਸ ਨੇ ਮਰਨ-ਬਰਤ ਰਖਿਆ। ਕਈ ਰਾਜਨੈਤਿਕ ਪਾਰਟੀਆਂ ਦੇ ਲੀਡਰਾਂ ਅਤੇ ਪ੍ਰਧਾਨ ਮੰਤਰੀ ਪੰਡਿਤ ਨਹਿਰੂ ਨੇ ਇਸ ਨੂੰ ਮਰਨ-ਬਰਤ ਛਡਣ ਲਈ ਅਪੀਲਾਂ ਕੀਤੀਆਂ। ਆਖ਼ਿਰ 8 ਜਨਵਰੀ 1961 ਈ. ਨੂੰ ਮਾਸਟਰ ਤਾਰਾ ਸਿੰਘ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਰਲ ਕੇ ਸੰਤ ਫਤਹਿ ਸਿੰਘ ਨੂੰ ਮਰਨ-ਬਰਤ ਛਡਣ ਲਈ ਬੇਨਤੀ ਕੀਤੀ ਅਤੇ ਇਸ ਪਰਥਾਇ ਪੰਜ ਪਿਆਰਿਆਂ ਤੋਂ ਵੀ ਆਦੇਸ਼ ਦਿਵਾਇਆ। 9 ਜਨਵਰੀ 1961 ਈ. ਨੂੰ ਇਸ ਨੇ ਬਰਤ ਛਡ ਦਿੱਤਾ।

ਮਰਨ-ਬਰਤ ਛਡਣ ਤੋਂ ਬਾਦ ਸੰਤ ਫਤਹਿ ਸਿੰਘ ਦੀਆਂ ਪ੍ਰਧਾਨ ਮੰਤਰੀ ਨਾਲ ਤਿੰਨ ਬੈਠਕਾਂ ਹੋਈਆਂ, ਪਰ ਸਮਸਿਆ ਦਾ ਕੋਈ ਹਲ ਨ ਨਿਕਲਿਆ। ਫਲਸਰੂਪ ਇਸ ਪ੍ਰਤਿ ਸਿੱਖ ਸਮਾਜ ਵਿਚ ਬਹੁਤ ਸ਼ਰਧਾ ਪੈਦਾ ਹੋ ਗਈ ਅਤੇ ਮਾਸਟਰ ਤਾਰਾ ਸਿੰਘ ਦਾ ਵਕਾਰ ਘਟਣ ਲਗ ਗਿਆ। ਦੋਹਾਂ ਦਾ ਆਪਸ ਵਿਚ ਮਤ-ਵਿਰੋਧ ਪੈਦਾ ਹੋ ਗਿਆ। ਇਸ ਨੇ ਜੁਲਾਈ 1962 ਈ. ਵਿਚ ਆਪਣਾ ਵਖਰਾ ਅਕਾਲੀ ਦਲ ਕਾਇਮ ਕਰਕੇ 2 ਅਕਤੂਬਰ 1962 ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਤੇ ਆਪਣਾ ਅਧਿਕਾਰ ਜਮਾ ਲਿਆ। 17 ਜਨਵਰੀ 1965 ਈ. ਦੀਆਂ ਚੋਣਾਂ ਵਿਚ

ਇਸ ਨੇ ਮਾਸਟਰ ਤਾਰਾ ਸਿੰਘ ਦੇ ਅਕਾਲੀ ਦਲ ਨੂੰ ਹਰਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਪਣੇ ਦਲ ਦੇ ਅਧੀਨ ਕਰ ਲਿਆ। 16 ਅਗਸਤ 1965 ਈ. ਨੂੰ ਇਸ ਨੇ ਪੰਜਾਬੀ ਸੂਬੇ ਦੀ ਸਥਾਪਨਾ ਲਈ ਅਕਾਲ ਤਖ਼ਤ ਤੋਂ ਘੋਸ਼ਣਾ ਕੀਤੀ ਕਿ 10 ਸਤੰਬਰ 1965 ਈ. ਨੂੰ ਇਹ ਦੋਬਾਰਾ ਮਰਨ -ਬਰਤ ਰਖੇਗਾ ਅਤੇ ਜੇ 15 ਦਿਨਾਂ ਦੇ ਅੰਦਰ ਅੰਦਰ ਇਸ ਦੀ ਮੰਗ ਨ ਮੰਨੀ ਗਈ ਤਾਂ 16ਵੇਂ ਦਿਨ ਇਹ ਆਤਮ-ਦਾਹ ਕਰ ਲਵੇਗਾ। ਸਤੰਬਰ 1965 ਈ. ਵਿਚ ਪਾਕਿਸਤਾਨ ਨਾਲ ਜੰਗ ਛਿੜ ਜਾਣ ਕਾਰਣ ਇਸ ਨ ਮਰਨ-ਬਰਤ ਰਖਣਾ ਸਥਗਿਤ ਕਰ ਦਿੱਤਾ। 22 ਸਤੰਬਰ ਨੂੰ ਜੰਗ ਦੇ ਖ਼ਤਮ ਹੋਣ ਤੇ ਪੰਜਾਬੀ ਸੂਬੇ ਬਾਰੇ ਵਿਚਾਰ ਕਰਨ ਲਈ ਹਿੰਦ ਸਰਕਾਰ ਨੇ ਇਕ ਕੈਬਨਿਟ ਕਮੇਟੀ ਬਣਾਈ ਅਤੇ ਲੋਕ ਸਭਾ ਦੇ ਸਪੀਕਰ ਸ. ਹੁਕਮ ਸਿੰਘ ਨੂੰ ਦੋਹਾਂ ਸਦਨਾਂ ਦੀ ਇਕ ਕਨਸਲਟੇਟਿਵ ਕਮੇਟੀ ਬਣਾ ਕੇ ਇਸ ਸਮਸਿਆ ਦੇ ਹਲ ਲਈ ਆਪਣੀ ਰਿਪੋਰਟ ਦੇਣ ਵਾਸਤੇ ਕਿਹਾ। 18 ਜਨਵਰੀ 1966 ਈ. ਨੂੰ ਇਸ ਕਮੇਟੀ ਨੇ ਭਾਸ਼ਾ ਦੇ ਆਧਾਰ 'ਤੇ ਪੰਜਾਬ ਨੂੰ ਫਿਰ ਤੋਂ ਵੰਡਣ ਦੀ ਸਿਫ਼ਾਰਿਸ਼ ਕੀਤੀ। ਲਾਲ ਬਹਾਦੁਰ ਸ਼ਾਸਤ੍ਰੀ ਦੇ ਮਰਨ ਤੋਂ ਬਾਦ ਪ੍ਰਧਾਨ ਮੰਤਰੀ ਬਣੀ ਇੰਦਰਾ ਗਾਂਧੀ ਨੇ 23 ਅਪ੍ਰੈਲ 1966 ਈ. ਨੂੰ ਉਪਰੋਕਤ ਸਿਫ਼ਾਰਿਸ਼ ਮੰਨ ਲਈ। 1 ਨਵੰਬਰ 1966 ਈ. ਨੂੰ ਪੰਜਾਬੀ ਭਾਸ਼ਾ ਦੇ ਆਧਾਰ 'ਤੇ ਸੂਬੇ ਦੀ ਸਥਾਪਨਾ ਕਰ ਦਿੱਤੀ ਗਈ। ਪਰ ਸੰਤ ਫਤਹਿ ਸਿੰਘ ਨੇ ਚੰਡੀਗੜ੍ਹ ਅਤੇ ਕੁਝ ਪੰਜਾਬੀ ਬੋਲਦੇ ਇਲਾਕੇ ਨਵੇਂ ਸੂਬੇ ਵਿਚ ਸ਼ਾਮਲ ਨ ਕੀਤੇ ਜਾਣ ਕਰਕੇ ਅਤੇ ਕੁਝ ਹੋਰ ਮੰਗਾਂ ਮੰਨਵਾਉਣ ਲਈ 17 ਦਸੰਬਰ 1966 ਈ. ਨੂੰ ਫਿਰ ਮਰਨ-ਬਰਤ ਰਖ ਦਿੱਤਾ ਅਤੇ ਮੰਗਾਂ ਦੇ ਨ ਮੰਨੇ ਜਾਣ ਦੀ ਹਾਲਤ ਵਿਚ 27 ਦਸੰਬਰ 1966 ਈ. ਨੂੰ ਆਤਮ-ਦਾਹ ਕਰਨ ਦੀ ਘੋਸ਼ਣਾ ਕਰ ਦਿੱਤੀ। ਸ. ਹੁਕਮ ਸਿੰਘ, ਸਪੀਕਰ ਲੋਕ ਸਭਾ ਅਤੇ ਗਿਆਨੀ ਗੁਰਮੁਖ ਮੁਸਾਫ਼ਰ ਮੁਖ ਮੰਤਰੀ ਪੰਜਾਬ ਨੇ ਮੰਗਾਂ ਮੰਨਣ ਲਈ ਪ੍ਰਧਾਨ ਮੰਤਰੀ ਵਲੋਂ ਸੰਤ ਨੂੰ ਵਿਸ਼ਵਾਸ ਦਿਵਾਇਆ ਅਤੇ 27 ਦਸੰਬਰ 1966 ਈ. ਨੂੰ ਇਸ ਨੇ ਬਰਤ ਛਡ ਦਿੱਤਾ। ਇਸ ਬਰਤ ਦੇ ਛਡਣ ਨਾਲ ਸੰਤ ਉਤੇ ਲੋਕਾਂ ਦਾ ਵਿਸ਼ਵਾਸ ਟੁਟ ਗਿਆ।

ਆਪਣੇ ਵਕਾਰ ਨੂੰ ਬਣਾਏ ਰਖਣ ਲਈ ਇਸ ਨੇ 26 ਜਨਵਰੀ 1970 ਈ. ਨੂੰ ਫਿਰ ਮਰਨ-ਬਰਤ ਰਖ ਦਿੱਤਾ। 29 ਜਨਵਰੀ 1970 ਈ. ਨੂੰ ਹਿੰਦ ਸਰਕਾਰ ਨੇ ਚੰਡੀਗੜ੍ਹ ਪੰਜਾਬ ਨੂੰ ਦੇਣਾ ਪ੍ਰਵਾਨ ਕਰ ਲਿਆ, ਪਰ ਨਾਲ ਸ਼ਰਤ ਇਹ ਰਖੀ ਕਿ ਫ਼ਾਜ਼ਿਲਕਾ ਤਹਿਸੀਲ ਪੰਜਾਬ ਨਾਲੋਂ ਹਟਾ ਕੇ ਹਰਿਆਣੇ ਨਾਲ ਜੋੜੀ ਜਾਏ। ਸਰਬ ਪਾਰਟੀ ਐਕਸ਼ਨ ਕਮੇਟੀ ਅਤੇ ਅਕਾਲੀ ਦਲ ਨੇ ਮਤੇ ਪਾਸ ਕਰਕੇ ਚੰਡੀਗੜ੍ਹ ਪੰਜਾਬ ਨੂੰ ਦੇਣ ਦੇ ਫ਼ੈਸਲੇ ਦਾ ਸੁਆਗਤ ਕੀਤਾ, ਪਰ ਫ਼ਾਜ਼ਿਲਕਾ ਤਹਿਸੀਲ ਹਰਿਆਣੇ ਨੂੰ ਦੇਣ ਲਈ ਵਿਰੋਧ ਕੀਤਾ। ਇਹ ਮਤੇ ਸੰਤ ਤਕ ਪਹੁੰਚਾ ਕੇ ਬਰਤ ਤੋੜਨ ਲਈ ਕਿਹਾ ਗਿਆ। ਇਸ ਨੇ 30 ਜਨਵਰੀ 1970 ਈ. ਨੂੰ ਬਰਤ ਤੋੜ ਦਿੱਤਾ। ਬਰਤ ਰਖਣ ਅਤੇ ਬਿਨਾ ਕੁਝ ਪ੍ਰਾਪਤ ਕੀਤੇ ਤੋੜਨ ਦੀਆਂ ਬਾਰ ਬਾਰ ਕੀਤੀਆਂ ਕਾਰਵਾਈਆਂ ਨੇ ਸੰਤ ਦੇ ਰਾਜਨੈਤਿਕ ਬਿੰਬ ਨੂੰ ਬਹੁਤ ਠੇਸ ਪਹੁੰਚਾਈ। ਫਲਸਰੂਪ 25 ਮਾਰਚ 1972 ਈ. ਨੂੰ ਇਸ ਨੇ ਰਾਜਨੀਤੀ ਤੋਂ ਸੰਨਿਆਸ ਲੈ ਲਿਆ। 30 ਅਕਤੂਬਰ 1972 ਈ. ਨੂੰ ਇਸ ਦਾ ਅੰਮ੍ਰਿਤਸਰ ਵਿਚ ਦੇਹਾਂਤ ਹੋ ਗਿਆ। ਸਿੱਖ ਧਰਮ ਦੀ ਅਰਦਾਸ ਦੀ ਮਰਯਾਦਾ ਨੂੰ ਨ ਨਿਭਾ ਸਕਣ ਕਾਰਣ ਇਸ ਦਾ ਚਰਿਤ੍ਰ ਹਾਸੋ-ਹੀਣਾ ਹੋ ਗਿਆ।

ਸੰਤ ਫਤਹਿ ਸਿੰਘ ਸਿੱਖ ਧਰਮ ਦੇ ਪ੍ਰਚਾਰ ਲਈ ਅਤੇ ਆਪਣੀਆਂ ਭਾਵਨਾਵਾਂ ਦੀ ਅਭਿਵਿਅਕਤੀ ਲਈ ਕਾਵਿ-ਸਾਧਨਾ ਵੀ ਕਰਦਾ ਸੀ। ਇਸ ਦੇ ਨਾਂ ਨਾਲ ਸੰਬੰਧਿਤ ਕੁਝ ਕਾਵਿ-ਸੰਗ੍ਰਹਿ ਇਸ ਪ੍ਰਕਾਰ ਹਨ—ਪਿਆਰ ਸਨੇਹੁੜਾ (1946), ਮਿੱਠੀਆਂ ਰਮਜ਼ਾਂ (1946), ਸੇਵਾ ਨੂੰ ਮੇਵਾ (1966), ਚੰਨਣ ਬਨ (1966), ਨਿਰਾਲਾ ਪੰਥ (1966), ਜਗਦੀਆਂ ਜੋਤਾਂ (1966), ਬਾਂਕਾ ਸ਼ਹੀਦ (1967), ਅਣਖੀ ਵਲਵਲੇ (1968), ਮਚਦੀਆਂ ਲਾਟਾਂ ਆਦਿ। ਇਸ ਤੋਂ ਇਲਾਵਾ ਰਾਜਨੈਤਿਕ ਗਤਿਵਿਧੀ ਨਾਲ ਸੰਬੰਧਿਤ ਵੀ ਕੁਝ ਪੁਸਤਕਾਂ ਛਪੀਆਂ ਮਿਲਦੀਆਂ ਹਨ ਜਿਵੇਂ ਸਾਡੀਆਂ ਸਫਲਤਾਵਾਂ, ਅਕਟ ਦਲੀਲਾਂ, ਸੁਲਝੇ ਉਤਰ, ਫਬਵੇਂ ਉਤਰ, ਢੁੱਕਵੇਂ ਉਤਰ ਆਦਿ।

**ਫਤਹਿ ਸਿੰਘ, ਬਾਬਾ** : ਗੁਰੂ ਗੋਬਿੰਦ ਸਿੰਘ ਜੀ ਦਾ ਚੌਥਾ ਅਤੇ ਸਭ ਤੋਂ ਛੋਟਾ ਸਾਹਿਬਜ਼ਾਦਾ ਜਿਸ ਦੀ ਸ਼ਹਾਦਤ ਫਤਹਿਗੜ੍ਹ ਸਾਹਿਬ (ਵੇਖੋ) ਹੋਈ ਸੀ। ਵੇਖੋ 'ਸਾਹਿਬਜ਼ਾਦੇ'।

**ਫਤਹਿਗੜ੍ਹ ਸਾਹਿਬ, ਗੁਰਦੁਆਰਾ** : ਇਕ ਸਿੱਖ ਧਰਮ ਧਾਮ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਨਿੱਕੇ

ਸਾਹਿਬਜ਼ਾਦਿਆਂ—ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ— ਨੂੰ ਦੀਵਾਰ ਵਿਚ ਚਿਣ ਕੇ ਸ਼ਹੀਦ ਕੀਤਾ ਗਿਆ ਸੀ। ਆਨੰਦਪੁਰ ਦਾ ਕਿਲ੍ਹਾ ਛੱਡਣ ਅਤੇ ਹੜ੍ਹੀ ਹੋਈ ਸਰਸਾ ਨਦੀ ਨੂੰ ਪਾਰ ਕਰਨ ਵੇਲੇ ਗੁਰੂ ਜੀ ਦਾ ਪਰਿਵਾਰ ਖੇਰੂੰ ਖੇਰੂੰ ਹੋ ਗਿਆ। ਉਸ ਸੰਕਟ ਦੀ ਘੜੀ ਵਿਚ ਗੰਗੂ ਨਾਂ ਦਾ ਗੁਰੂ-ਘਰ ਦਾ ਇਕ ਬ੍ਰਾਹਮਣ ਰਸੋਈਆ ਮਾਤਾ ਗੁਜਰੀ ਜੀ ਅਤੇ ਦੋਹਾਂ ਨਿੱਕੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਸਹੇੜੀ ਲੈ ਗਿਆ। ਮਾਤਾ ਜੀ ਕੋਲ ਸੰਭਾਲੇ ਧਨ ਨੂੰ ਹਥਿਆਉਣ ਅਤੇ ਮੁਗ਼ਲ ਸਰਕਾਰ ਕੋਲੋਂ ਇਨਾਮ ਪ੍ਰਾਪਤ ਕਰਨ ਦੇ ਲੋਭ ਵਿਚ ਉਸ ਨੇ ਤਿੰਨਾਂ ਨੂੰ ਮੁਰਿੰਡੇ ਦੇ ਮੁਗ਼ਲ ਅਧਿਕਾਰੀ ਦੇ ਹਵਾਲੇ ਕਰ ਦਿੱਤਾ ਅਤੇ ਉਸ ਨੇ ਅਗੋਂ ਤਿੰਨਾਂ ਨੂੰ ਸਰਹਿੰਦ ਦੇ ਨਵਾਬ ਵਜ਼ੀਰ ਖ਼ਾਨ ਦੇ ਪੇਸ਼ ਕੀਤਾ। ਉਨ੍ਹਾਂ ਤਿੰਨਾਂ ਨੂੰ ਕਿਲ੍ਹੇ ਦੇ ਠੰਡੇ ਬੁਰਜ ਵਿਚ ਬੰਦ ਕਰ ਦਿੱਤਾ ਗਿਆ।

12 ਪੋਹ 1761 ਬਿ. (26 ਦਸੰਬਰ 1705 ਈ.) ਨੂੰ ਸਾਹਿਬਜ਼ਾਦਿਆਂ ਨੂੰ ਨਵਾਬ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ ਅਤੇ ਉਨ੍ਹਾਂ ਨੂੰ ਜ਼ਿੰਦਾ ਦੀਵਾਰ ਵਿਚ ਚਿਣ ਕੇ ਮਾਰ ਦੇਣ ਦਾ ਹੁਕਮ ਦਿੱਤਾ ਗਿਆ। ਉਸ ਕਚਹਿਰੀ ਵਿਚ ਮੌਜੂਦ ਮਲੇਰਕੋਟਲੇ ਦੇ ਨਵਾਬ ਸ਼ੇਰ ਖ਼ਾਨ ਨੇ ਇਸ ਜ਼ੁਲਮ ਪ੍ਰਤਿ ਆਪਣਾ ਰੋਸ ਪ੍ਰਗਟ ਕੀਤਾ। 13 ਪੋਹ ਨੂੰ ਦੋਹਾਂ ਸਾਹਿਬਜ਼ਾਦਿਆਂ ਨੂੰ ਦੀਵਾਰ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ। ਮਾਤਾ ਗੁਜਰੀ ਨੂੰ ਜਦ ਇਹ ਦੁਖਦ ਸਮਾਚਾਰ ਮਿਲਿਆ, ਤਾਂ ਉਨ੍ਹਾਂ ਨੇ ਵੀ ਆਪਣਾ ਸ਼ਰੀਰ ਤਿਆਗ ਦਿੱਤਾ। ਦੀਵਾਨ ਟੋਡਰ ਮੱਲ ਨਾਂ ਦੇ ਇਕ ਜੌਹਰੀ ਨੇ ਤੁਰਤ ਥਾਂ ਖ਼ਰੀਦ ਕੇ ਤਿੰਨਾਂ ਦਾ ਸਸਕਾਰ ਕੀਤਾ, ਜਿਥੇ ਹੁਣ 'ਜੋਤਿਸਰੂਪ' ਧਰਮ-ਧਾਮ ਹੈ।

1 ਜੇਠ 1767 ਬਿ. (ਸੰਨ 1710 ਈ.) ਨੂੰ ਬਾਬਾ ਬੰਦਾ ਬਹਾਦਰ ਨੇ ਸਰਹਿੰਦ ਉਤੇ ਹਮਲਾ ਕਰਕੇ ਵਜ਼ੀਰ ਖ਼ਾਨ ਤੋਂ ਗੁਰੂ-ਪੁੱਤਰਾਂ ਦੇ ਕਤਲ ਦਾ ਬਦਲਾ ਲਿਆ ਅਤੇ ਉਸ ਨੂੰ ਯੁੱਧ ਵਿਚ ਮਾਰਿਆ। ਉਦੋਂ ਤੋਂ ਇਸ ਸਥਾਨ ਦਾ ਨਾਂ 'ਫਤਹਿਗੜ੍ਹ' ਪ੍ਰਸਿੱਧ ਹੋਇਆ। ਅਜਿਹਾ ਨਾਂ ਪ੍ਰਚਲਿਤ ਹੋਣ ਬਾਰੇ ਦੋ ਮਤ ਹਨ। ਇਕ ਇਹ ਕਿ ਇਹ ਨਾਂ ਦਸਮ ਗੁਰੂ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਬਾਬਾ ਫਤਹਿ ਸਿੰਘ ਦੇ ਨਾਂ 'ਤੇ ਰਖਿਆ ਗਿਆ ਹੈ। ਅਤੇ, ਦੂਜੇ ਮਤ ਅਨੁਸਾਰ ਬਾਬਾ ਬੰਦਾ ਬਹਾਦਰ ਨੇ ਸਰਹਿੰਦ ਦੀ ਜਿਤ ਦੀ ਯਾਦ ਵਿਚ ਇਥੋਂ ਦੇ ਕਿਲ੍ਹੇ ਨੂੰ ਇਹ ਨਾਂ ਦਿੱਤਾ ਸੀ। ਬਾਬਾ ਬੰਦਾ ਬਹਾਦਰ ਦੀ ਸ਼ਹੀਦੀ ਤੋਂ ਬਾਦ ਸਰਹਿੰਦ ਉਤੇ ਫਿਰ ਮੁਗ਼ਲਾਂ ਦਾ ਕਬਜ਼ਾ ਹੋ ਗਿਆ। ਸੰਨ 1763 ਈ. (1820 ਬਿ.) ਵਿਚ ਦਲ ਖ਼ਾਲਸਾ ਨੇ ਇਥੋਂ ਦੇ ਹੁਕਮਰਾਨ ਜ਼ੈਨ ਖ਼ਾਨ ਨੂੰ ਮਾਰ ਕੇ ਸਰਹਿੰਦ ਨੂੰ ਆਪਣੇ ਅਧੀਨ ਕੀਤਾ ਅਤੇ ਧਰਮ-ਧਾਮਾਂ ਦੀ ਨਿਸ਼ਾਨ-ਦੇਹੀ ਕੀਤੀ। ਬਾਬਾ ਆਲਾ ਸਿੰਘ ਦੀ ਪਤੀ ਵਿਚ ਸ਼ਾਮਲ ਹੋਣ ਕਾਰਣ ਇਹ ਇਲਾਕਾ ਪਟਿਆਲਾ ਰਿਆਸਤ ਦਾ ਅੰਗ ਬਣ ਗਿਆ। ਮਹਾਰਾਜਾ ਕਰਮ ਸਿੰਘ ਨੇ ਸਰਹਿੰਦ ਨਗਰ ਦਾ ਨਾਂ ਬਦਲ ਕੇ ਫਤਹਿਗੜ੍ਹ ਰਖਿਆ। ਉਸ ਨੇ ਖ਼ੁਦ ਅਤੇ ਪਰਵਰਤੀ ਰਾਜਿਆਂ ਨੇ ਸਮੇਂ ਸਮੇਂ ਇਤਿਹਾਸਿਕ ਮਹੱਤਵ ਨਾਲ ਸੰਬੰਧਿਤ ਥਾਂਵਾਂ ਉਤੇ ਗੁਰਦੁਆਰੇ ਬਣਵਾਏ। ਹੁਣ ਉਥੇ ਨਿੱਕੇ ਦੋਹਾਂ ਸਾਹਿਬਜ਼ਾਦਿਆਂ ਦੀ ਅਦੁੱਤੀ ਸ਼ਹੀਦੀ ਦੀ ਯਾਦ ਵਿਚ ਹਰ ਸਾਲ 12 ਤੋਂ 14 ਪੋਹ (26 ਤੋਂ 28 ਦਸੰਬਰ) ਨੂੰ ਬੜਾ ਭਾਰੀ ਜੋੜ-ਮੇਲਾ ਹੁੰਦਾ ਹੈ। ਸੰਨ 1992 ਈ. ਦੀ ਵਿਸਾਖੀ ਵਾਲੇ ਦਿਨ ਫਤਹਿਗੜ੍ਹ ਨੂੰ ਵਖਰਾ ਜ਼ਿਲ੍ਹਾ ਘੋਸ਼ਿਤ ਕਰਕੇ ਇਸ ਨਗਰ ਨੂੰ ਉਸ ਦਾ ਸਦਰ ਮੁਕਾਮ ਬਣਾ ਦਿੱਤਾ ਗਿਆ ਹੈ।

ਫਤਹਿਗੜ੍ਹ ਦੇ ਮੁੱਖ ਗੁਰਦੁਆਰੇ ਤੋਂ ਇਲਾਵਾ, ਜਿਥੇ ਦੋਹਾਂ ਸਾਹਿਬਜ਼ਾਦਿਆਂ ਨੂੰ ਦੀਵਾਰ ਵਿਚ ਚਿਣਿਆ ਗਿਆ ਸੀ, ਸੱਤ ਹੋਰ ਗੁਰਦੁਆਰੇ ਵੀ ਹਨ, ਜਿਵੇਂ (1) ਸ਼ਹੀਦ ਗੰਜ-1, ਜਿਥੇ ਬਾਬਾ ਬੰਦਾ ਬਹਾਦਰ ਦੇ ਹਮਲੇ ਵੇਲੇ ਛੇ ਹਜ਼ਾਰ ਸਿੱਖ ਸੈਨਿਕਾਂ ਦਾ ਸਸਕਾਰ ਕੀਤਾ ਗਿਆ ਸੀ, (2) ਸ਼ਹੀਦ ਗੰਜ-2, ਜਿਥੇ ਜ਼ੈਨ ਖ਼ਾਨ ਉਤੇ ਵਿਜੈ ਪ੍ਰਾਪਤ ਕਰਨ ਵੇਲੇ ਦਲ ਖ਼ਾਲਸਾ ਦੇ ਜੱਥੇਦਾਰ ਸੁਖਾ ਸਿੰਘ ਸ਼ਹੀਦ ਹੋਏ ਸਨ, (3) ਸ਼ਹੀਦ ਗੰਜ-3, ਜਿਥੇ ਜ਼ੈਨ ਖ਼ਾਨ ਨੂੰ ਜਿਤਣ ਵੇਲੇ ਜੱਥੇਦਾਰ ਮੱਲਾ ਸਿੰਘ ਸ਼ਹੀਦ ਹੋਏ ਸਨ, (4) ਵਿਮਾਨ ਗੜ੍ਹ, ਜਿਥੇ ਦੋ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਮ੍ਰਿਤ ਸ਼ਰੀਰ ਪਹਿਲੇ ਦਿਨ ਰਖੇ ਗਏ ਸਨ, (5) ਜੋਤਿਸਰੂਪ, ਜਿਥੇ ਦੋ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦਾ ਸਸਕਾਰ ਕੀਤਾ ਗਿਆ, (6) ਬੁਰਜ ਮਾਤਾ ਗੁਜਰੀ ਜੀ, ਜਿਥੇ ਦੋਹਾਂ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਨੂੰ ਕੈਦ ਰਖਿਆ ਗਿਆ ਸੀ ਅਤੇ ਜਿਥੇ ਮਾਤਾ ਗੁਜਰੀ ਜੀ ਨੇ ਪ੍ਰਾਣ ਤਿਆਗੇ ਸਨ, (7) ਥੜਾ ਸਾਹਿਬ, ਜਿਥੇ ਕੁਝ ਸਮੇਂ ਲਈ ਗੁਰੂ ਹਰਿਗੋਬਿੰਦ ਜੀ ਠਹਿਰੇ ਸਨ। ਇਨ੍ਹਾਂ ਵਿਚੋਂ ਇਕ ਅਤੇ ਚਾਰ ਕ੍ਰਮਾਂਕ ਵਾਲੇ ਗੁਰਦੁਆਰੇ ਨਿਹੰਗ ਸਿੰਘਾਂ ਦੇ ਪ੍ਰਬੰਧ

ਅਧੀਨ ਹਨ ਅਤੇ ਬਾਕੀ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ।

**ਫਤਹਿ ਚੰਦ ਮੈਨੀ, ਰਾਜਾ** : ਬਿਹਾਰ ਪ੍ਰਾਂਤ ਦੇ ਪਟਨਾ ਨਗਰ ਦਾ ਇਕ ਪ੍ਰਤਿਸ਼ਠਿਤ ਨਿਵਾਸੀ ਜਿਸ ਨੇ ਸੰਨ 1665 ਈ. ਵਿਚ ਗੁਰੂ ਤੇਗ ਬਹਾਦਰ ਜੀ ਦੇ ਪਧਾਰਨ 'ਤੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ ਅਤੇ ਦੋਹਾਂ ਪਤੀ-ਪਤਨੀ ਨੇ ਗੁਰੂ-ਪਰਿਵਾਰ ਲਈ ਹਰ ਸੁਵਿਧਾ ਦਾ ਧਿਆਨ ਰਖਿਆ। ਇਨ੍ਹਾਂ ਨੇ ਗੁਰੂ ਜੀ ਨੂੰ ਆਪਣੇ ਨਵੇਂ ਘਰ ਵਿਚ ਠਹਿਰਾਇਆ ਅਤੇ ਖ਼ੁਦ ਪੁਰਾਣੇ ਘਰ ਵਿਚ ਹੀ ਰਹੇ। ਗੁਰੂ ਗੋਬਿੰਦ ਸਿੰਘ ਜੀ ਆਪਣੀਆਂ ਬਾਲ-ਲੀਲ੍ਹਾਵਾਂ ਕਰਦੇ ਇਨ੍ਹਾਂ ਦੇ ਘਰ ਵਿਚ ਜਾਇਆ ਕਰਦੇ ਸਨ। ਰਾਜਾ ਫਤਹਿ ਚੰਦ ਦੀ ਪਤਨੀ ਬਾਲਕ ਗੁਰੂ ਜੀ ਨੂੰ ਤਲੇ ਹੋਏ ਚਣੇ, ਪੂਰੀਆਂ ਅਤੇ ਦੁੱਧ ਅਰਪਿਤ ਕਰਦੀ ਹੁੰਦੀ ਸੀ। ਗੁਰੂ-ਪਰਿਵਾਰ ਦੇ ਪੰਜਾਬ ਨੂੰ ਪਰਤਣ ਤੋਂ ਬਾਦ ਫਤਹਿ ਚੰਦ ਨੇ ਆਪਣੇ ਘਰ ਨੂੰ ਧਰਮਸਾਲਾ (ਸੰਗਤ) ਵਿਚ ਬਦਲ ਦਿੱਤਾ, ਜੋ 'ਮੈਨੀ ਸੰਗਤ' ਵਜੋਂ ਪ੍ਰਸਿੱਧ ਹੋਈ। ਇਸ ਦੀ ਪੁਰਾਣੀ ਇਮਾਰਤ ਦਾ ਕੁਝ ਅੰਸ਼ ਛਡ ਕੇ ਹੁਣ ਨਵੀਂ ਇਮਾਰਤ ਉਸਾਰੀ ਗਈ ਹੈ। ਇਸ ਦੀ ਵਿਵਸਥਾ ਨਿਰਮਲੇ ਸੰਤ ਕਰਦੇ ਹਨ। ਪੂਰੀਆਂ ਅਤੇ ਤਲੇ ਹੋਏ ਚਣਿਆਂ ਦਾ ਪ੍ਰਸਾਦ ਵਰਤਾਇਆ ਜਾਂਦਾ ਹੈ। ਇਸ ਗੁਰੂ-ਧਾਮ ਵਿਚ ਦਸਮ ਗੁਰੂ ਜੀ ਦੇ ਬਚਪਨ ਦਾ ਜੁਤੀਆਂ ਦਾ ਜੋੜਾ ਸੰਭਾਲਿਆ ਹੋਇਆ ਹੈ।

**ਫਤੇ ਕੌਰ, ਰਾਣੀ** (ਮ. 1733 ਈ.) : ਪਟਿਆਲਾ ਰਿਆਸਤ ਦੇ ਸੰਸਥਾਪਕ ਬਾਬਾ ਆਲਾ ਸਿੰਘ ਦੀ ਰਾਣੀ, ਜਿਸ ਦਾ ਜਨਮ ਕਾਲੇਕੇ ਪਿੰਡ ਦੇ ਚੌਧਰੀ ਖ਼ਾਨਾ ਦੇ ਘਰ ਹੋਇਆ। ਕਹਿੰਦੇ ਹਨ ਇਸ ਦੇ ਜੰਮਣ 'ਤੇ ਕੁੜੀ ਹੋਣ ਕਾਰਣ ਮਾਪਿਆਂ ਨੇ ਇਸ ਨੂੰ ਮਿੱਟੀ ਦੇ ਮਟ ਵਿਚ ਪਾ ਕੇ ਜੀਉਂਦਿਆਂ ਹੀ ਦਬ ਦਿੱਤਾ। ਭਾਈ ਭਗਤੂ ਦੇ ਖ਼ਾਨਦਾਨ ਵਿਚੋਂ ਭਾਈ ਦਿਆਲ ਦਾਸ ਨੇ ਉਥੋਂ ਲੰਘਦਿਆਂ ਇਸ ਦੀ ਮਾਤਾ ਨੂੰ ਰੋਂਦਿਆਂ ਵੇਖਿਆ ਅਤੇ ਕਾਰਣ ਪੁਛਿਆ। ਕਾਰਣ ਪਤਾ ਲਗਣ 'ਤੇ ਭਾਈ ਦਿਆਲ ਦਾਸ ਨੇ ਬੱਚੀ ਨੂੰ ਬਾਹਰ ਕਢਵਾਇਆ।

ਵੱਡੀ ਹੋਣ 'ਤੇ ਸੰਨ 1707 ਈ. ਵਿਚ ਇਸ ਦਾ ਵਿਆਹ ਬਾਬਾ ਆਲਾ ਸਿੰਘ ਨਾਲ ਹੋਇਆ। ਇਸ ਦੇ ਘਰ ਤਿੰਨ ਪੁੱਤਰ (ਸਰਦੂਲ ਸਿੰਘ, ਭੂਮੀਆ ਸਿੰਘ ਅਤੇ ਲਾਲ ਸਿੰਘ) ਅਤੇ ਇਕ ਪੁੱਤਰੀ ਪਰਧਾਨ ਕੌਰ ਪੈਦਾ ਹੋਈ। ਇਸ ਨੇ ਆਪਣੇ ਪਤੀ ਦੀ ਰਿਆਸਤੀ ਪ੍ਰਬੰਧ ਵਿਚ ਬਹੁਤ ਸਹਾਇਤਾ ਕੀਤੀ। ਭਾਈ ਭਗਤੂ ਦੇ ਖ਼ਾਨਦਾਨ ਵਿਚ ਹੋਏ ਕੈਥਲ-ਪਤਿ ਭਾਈ ਗੁਰਬਖ਼ਸ਼ ਸਿੰਘ ਵਲੋਂ ਬਾਬਾ ਆਲਾ ਸਿੰਘ ਨੂੰ ਮਦਦ ਦਿਵਾ ਕੇ ਬਹੁਤ ਸਾਰਾ ਇਲਾਕਾ ਜਿਤਣ ਵਿਚ ਸਫਲ ਕਰਵਾਇਆ। ਸੰਨ 1761 ਈ. ਵਿਚ ਅਹਿਮਦਸ਼ਾਹ ਦੁਰਾਨੀ ਨਾਲ ਸਮਝੌਤਾ ਕਰਾਉਣ ਵਿਚ ਇਸ ਨੇ ਉਸਾਰੂ ਭੂਮਿਕਾ ਨਿਭਾਈ। ਇਸ ਨੇ ਦਲ ਖ਼ਾਲਸਾ ਲਈ 'ਗੁਰੂ ਕਾ ਲੰਗਰ' ਸਦਾ ਤਿਆਰ ਰਖਿਆ। ਚੂੰਕਿ ਬਾਬਾ ਆਲਾ ਸਿੰਘ ਦੇ ਜੀਵਨ-ਕਾਲ ਵਿਚ ਹੀ ਇਨ੍ਹਾਂ ਦੇ ਤਿੰਨੋਂ ਪੁੱਤਰ ਗੁਜ਼ਰ ਗਏ ਸਨ, ਇਸ ਲਈ ਬਾਬਾ ਆਲਾ ਤੋਂ ਬਾਦ ਹਰ ਪ੍ਰਕਾਰ ਦੇ ਵਿਰੋਧਾਂ ਦਾ ਮੁਕਾਬਲਾ ਕਰਦੇ ਹੋਇਆਂ ਇਸ ਨੇ ਆਪਣੇ ਪੋਤਰੇ ਅਮਰ ਸਿੰਘ ਨੂੰ ਰਿਆਸਤ ਦਾ ਸੁਆਮੀ ਬਣਾਇਆ ਅਤੇ ਬਾਬਾ ਆਲਾ ਸਿੰਘ ਦੀ ਸਮਾਧ ਦੇ ਨੇੜੇ ਹੀ ਇਸ ਨੂੰ ਸਸਕਾਰਿਆ ਗਿਆ।

**ਫੱਤੇ ਨੰਗਲ** (ਪਿੰਡ) : ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੇ ਧਾਲੀਵਾਲ ਨਗਰ ਕੋਲ ਇਕ ਪਿੰਡ ਜਿਥੇ 'ਗੁਰਦੁਆਰਾ ਬੁਰਜ ਸਾਹਿਬ' ਵਿਦਮਾਨ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਅਰਜਨ ਦੇਵ ਜੀ 'ਬਾਰਠ' ਪਿੰਡ ਤੋਂ ਬਾਬਾ ਸ੍ਰੀਚੰਦ ਨੂੰ ਮਿਲ ਕੇ ਪਰਤਦੇ ਹੋਇਆਂ ਇਥੇ ਇਕ ਟੋਭੇ ਦੇ ਕੰਢੇ ਠਹਿਰੇ ਸਨ। ਗੁਰੂ ਜੀ ਦੇ ਦਰਸ਼ਨ ਕਰਨ ਲਈ ਇਕੱਠੇ ਹੋਏ ਸ਼ਰਧਾਲੂਆਂ ਨੇ ਗੁਰੂ ਜੀ ਦੇ ਉਥੋਂ ਪ੍ਰਸਥਾਨ ਕਰਨ ਤੋਂ ਬਾਦ ਸਮਾਰਕ ਵਜੋਂ ਇਕ ਬੁਰਜ ਉਸਾਰਿਆ। ਉਨ੍ਹੀਵੀਂ ਸਦੀ ਦੇ ਅੰਤ ਵਿਚ ਭਾਈ ਮਹਿਤਾਬ ਸਿੰਘ ਔਲਖ ਦੇ ਉਦਮ ਨਾਲ ਉਥੇ ਗੁਰਦੁਆਰਾ ਉਸਾਰਿਆ ਗਿਆ। ਪਹਿਲਾਂ ਉਥੇ ਉਦਾਸੀ ਮਹੰਤ ਸੇਵਾ ਕਰਦੇ ਸਨ, ਪਰ ਸੰਨ 1922 ਈ. ਵਿਚ ਅਕਾਲੀ ਜੱਥਾ ਗੁਰਦਾਸਪੁਰ ਨੇ ਪ੍ਰਬੰਧ ਸੰਭਾਲ ਲਿਆ। ਸੰਨ 1926 ਈ. ਤੋਂ ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੋ ਗਿਆ। ਸਰੋਵਰ ਨੂੰ ਪਕਿਆਂ ਕੀਤਾ ਗਿਆ ਅਤੇ ਸੰਨ 1962 ਈ. ਵਿਚ ਨਵੀਂ ਇਮਾਰਤ ਦੀ ਉਸਾਰੀ ਸ਼ੁਰੂ ਕਰਵਾਈ ਗਈ ਜੋ ਸੰਨ 1965 ਈ. ਵਿਚ ਮੁਕੰਮਲ ਹੋਈ। ਇਸ ਗੁਰੂ-ਧਾਮ ਦੇ ਪਰਿਸਰ ਵਿਚ 'ਸ੍ਰੀ ਗੁਰੂ ਅਰਜਨ ਦੇਵ ਖ਼ਾਲਸਾ ਹਾਈ ਸਕੂਲ' ਵੀ ਚਲਦਾ ਹੈ। ਉਂਜ ਭਾਵੇਂ ਹਰ ਮਸਿਆ ਦੇ ਮੌਕੇ ਇਥੇ ਦੀਵਾਨ

ਸਜਦੇ ਹਨ, ਪਰ ਚੇਤਰ ਅਤੇ ਭਾਦੋਂ ਦੀ ਮਸਿਆ 'ਤੇ ਵਿਸ਼ੇਸ਼ ਰੌਣਕ ਰਹਿੰਦੀ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵਾਲੇ ਦਿਨ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਫਰਵਾਹੀ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੇ ਬਰਨਾਲਾ ਨਗਰ ਤੋਂ ਦੱਖਣ ਪੂਰਬ ਵਲ 5 ਕਿ.ਮੀ. ਦੀ ਵਿਥ ਉਤੇ ਵਸਿਆ ਇਕ ਪਿੰਡ, ਜਿਥੇ ਗੁਰੂ ਤੇਗ ਬਹਾਦਰ ਜੀ ਸੰਨ 1665 ਈ. ਵਿਚ ਕੱਟੂ ਪਿੰਡ ਤੋਂ ਆਏ ਸਨ ਅਤੇ ਇਕ ਰਾਤ ਰਹੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਮੀ' ਬਣਾਇਆ ਗਿਆ। ਗੁਰੂ ਜੀ ਦਾ ਪ੍ਰਵਚਨ ਸੁਣ ਕੇ ਜਿਗਿਆਸੂਆਂ ਨੇ ਕਿਹਾ ਕਿ ਸਾਨੂੰ ਨਿੱਤ ਉਪਦੇਸ਼ ਦੇਣ ਲਈ ਕਿਸੇ ਗੁਰਸਿੱਖ ਨੂੰ ਇਥੇ ਠਹਿਰਾਇਆ ਜਾਏ। ਗੁਰੂ ਜੀ ਨੇ ਫ਼ਰਮਾਇਆ ਕਿ ਪਿੰਡ ਵਿਚੋਂ ਹੀ ਅਜਿਹਾ ਗੁਰਮੁਖ ਪੈਦਾ ਹੋ ਕੇ ਸਭ ਨੂੰ ਨਿਹਾਲ ਕਰੇਗਾ। ਆਖ਼ਿਰ ਭਾਈ ਸੋਭਾ ਸਿੰਘ ਨੇ ਪਿੰਡ ਵਿਚ ਗੁਰਦੁਆਰਾ ਸਥਾਪਿਤ ਕੀਤਾ ਅਤੇ ਸਾਰੀ ਉਮਰ ਉਸ ਦੀ ਦੇਖ-ਭਾਲ ਵਿਚ ਬਤੀਤ ਕਰ ਦਿੱਤੀ। ਉਸ ਤੋਂ ਬਾਦ ਬਾਬਾ ਥੰਮਨ ਸਿੰਘ ਉਸ ਦਾ ਉਤਰਾਧਿਕਾਰੀ ਬਣਿਆ। ਬੜੀ ਨਿਸ਼ਠਾ ਵਾਲੇ ਇਸ ਸਿੰਘ ਦੀ ਸਿੱਖ ਰਿਆਸਤਾਂ ਦੇ ਰੂਸੀਆਂ ਵਲੋਂ ਵਿਨਾਸ਼ ਕੀਤੇ ਜਾਣ ਦੀ ਭਵਿਸ਼ਬਾਣੀ ਤੋਂ ਪਟਿਆਲਾ -ਪਤਿ ਮਹਾਰਾਜਾ ਕਰਮ ਸਿੰਘ ਇਸ ਉਤੇ ਬਹੁਤ ਨਾਰਾਜ਼ ਹੋਏ ਅਤੇ ਇਸ ਦੀ ਜ਼ਬਾਨ ਕਟਵਾ ਦਿੱਤੀ ਅਤੇ ਰਿਆਸਤ ਵਿਚ ਵੜਨ ਉਤੇ ਪਾਬੰਦੀ ਲਗਾ ਦਿੱਤੀ। ਉਸ ਦੀ ਯਾਦ ਵਿਚ ਫਰਵਾਹੀ ਵਿਚ ਇਕ ਡੇਰਾ ਕਾਇਮ ਕੀਤਾ ਗਿਆ ਜੋ ਹੁਣ ਵੀ ਮੌਜੂਦ ਹੈ। 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਮੀ' ਦੀ ਹੁਣ ਨਵੀਂ ਇਮਾਰਤ ਬਣਵਾਈ ਗਈ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਫਰਾਲਾ** (ਪਿੰਡ) : ਪੰਜਾਬ ਦੇ ਜਲੰਧਰ ਜ਼ਿਲ੍ਹੇ ਦਾ ਇਕ ਪਿੰਡ ਜੋ ਫਗਵਾੜਾ ਨਗਰ ਤੋਂ 11 ਕਿ.ਮੀ. ਉੱਤਰ-ਪੂਰਬ ਵਲ ਸਥਿਤ ਹੈ। ਇਕ ਵਾਰ ਗੁਰੂ ਹਰਿ ਰਾਇ ਸਾਹਿਬ ਕਰਤਾਰਪੁਰ ਨੂੰ ਜਾਂਦੇ ਹੋਇਆਂ ਇਥੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ' ਬਣਵਾਇਆ ਗਿਆ ਸੀ। ਸੰਨ 1940 ਈ. ਤੋਂ ਬਾਦ ਇਸ ਗੁਰੂ-ਧਾਮ ਦੇ ਪਰਿਸਰ ਵਿਚ ਨਵੇਂ ਹਾਲ ਦੀ ਇਮਾਰਤ ਵਧਾਈ ਗਈ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ।

**ਫ਼ਰੀਦਕੋਟ** (ਨਗਰ) : ਪੰਜਾਬ ਦਾ ਇਕ ਜ਼ਿਲ੍ਹਾ-ਨਗਰ ਜਿਸ ਨੂੰ ਬਾਰ੍ਹਵੀਂ ਸਦੀ ਦੇ ਅੰਤ ਵਿਚ ਰਾਜਾ ਮੋਕਲਦੇਵ ਨੇ ਵਸਾਇਆ ਸੀ ਅਤੇ ਇਸ ਦਾ ਨਾਂ 'ਮੋਕਲ ਨਗਰ' ਜਾਂ 'ਮੋਕਲਹਰ' ਰਖਿਆ ਸੀ। ਪਰ ਸੰਨ 1215 ਈ. ਦੇ ਸਤੰਬਰ ਮਹੀਨੇ ਦੇ ਪਿਛਲੇ ਅੱਧ ਵਿਚ ਇਸ ਨਗਰ ਵਿਚ ਬਾਬਾ ਫ਼ਰੀਦ ਦਾ ਆਗਮਨ ਹੋਇਆ ਅਤੇ ਰਾਜੇ ਨੇ ਬਾਬਾ ਜੀ ਦੇ ਸਤਿਕਾਰ ਵਜੋਂ ਆਪਣੇ ਨਗਰ ਦਾ ਨਾਂ 'ਫ਼ਰੀਦਕੋਟ' ਰਖ ਦਿੱਤਾ। ਉਸ ਤੋਂ ਬਾਦ ਇਥੇ ਕਈਆਂ ਦੀ ਹਕੂਮਤ ਰਹੀ ਪਰ ਅੰਤ ਵਿਚ ਸੋਲ੍ਹਵੀਂ ਸਦੀ ਤੋਂ ਇਸ ਨਗਰ ਉਤੇ ਬਰਾੜਾਂ ਦਾ ਅਧਿਕਾਰ ਹੋ ਗਿਆ, ਜੋ ਪੈਪਸੂ ਬਣਨ ਤਕ ਜਾਰੀ ਰਿਹਾ।

ਇਸ ਨਗਰ ਵਿਚ ਬਾਬਾ ਫ਼ਰੀਦ ਨਾਲ ਸੰਬੰਧਿਤ ਦੋ ਗੁਰਦੁਆਰੇ ਹਨ—ਟਿੱਲਾ ਬਾਬਾ ਫ਼ਰੀਦ ਅਤੇ ਗੁਰਦੁਆਰਾ ਗੋਦੜੀ ਸਾਹਿਬ। ਇਨ੍ਹਾਂ ਤੋਂ ਇਲਾਵਾ ਬਾਬਾ ਫ਼ਰੀਦ ਦੇ ਨਾਂ ਨਾਲ ਸੰਬੰਧਿਤ ਕਈ ਵਿਦਿਅਕ ਅਤੇ ਸਮਾਜਿਕ ਸੰਸਥਾਵਾਂ ਵੀ ਹਨ। ਇਸ ਨਗਰ ਵਿਚ ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਕਰਨ ਦਾ ਉਦਮ ਕੀਤਾ ਗਿਆ। ਉਹ ਟੀਕਾ 'ਫ਼ਰੀਕੋਟੀ ਟੀਕਾ' ਦੇ ਨਾਂ ਨਾਲ ਪ੍ਰਸਿੱਧ ਹੋਇਆ।

**ਫ਼ਰੀਦਕੋਟ ਰਿਆਸਤ** : ਇਸ ਰਿਆਸਤ ਦਾ ਪਿਛਾ ਬਰਾੜ ਚੌਧਰੀ ਨਾਲ ਜਾ ਜੁੜਦਾ ਹੈ ਜਿਸ ਤੋਂ ਬਰਾੜ ਜੱਟਾਂ ਦਾ ਕਬੀਲਾ ਚਲਿਆ ਸੀ। ਇਸ ਕਬੀਲੇ ਵਿਚੋਂ ਸੰਘਰ ਦਾ ਪੁੱਤਰ ਭੱਲਣ ਮਾਲਵੇ ਦੇ ਖੇਤਰ ਦਾ ਇਕ ਵੱਡਾ ਅਤੇ ਬਲਵਾਨ ਚੌਧਰੀ ਹੋਇਆ ਹੈ। ਇਸ ਦੀ ਅਕਸਰ ਸਰਦਾਰ ਮਨਸੂਰ ਖ਼ਾਨ ਨਾਲ ਖੜਕਦੀ ਰਹਿੰਦੀ ਸੀ। ਇਨ੍ਹਾਂ ਦੋਹਾਂ ਨੂੰ ਅਕਬਰ ਬਾਦਸ਼ਾਹ ਨੇ ਆਪਣੇ ਪਾਸ ਬੁਲਾ ਕੇ ਸੁਲਹ ਕਰਾਈ ਅਤੇ ਇਨ੍ਹਾਂ ਨੂੰ ਆਪਣੇ ਆਪਣੇ ਇਲਾਕੇ ਦਾ ਸੁਤੰਤਰ ਚੌਧਰੀ ਥਾਪਿਆ। ਭੱਲਣ ਦੇ ਹਿੱਸੇ ਫ਼ਰੀਦਕੋਟ, ਕੋਟਕਪੂਰਾ ਅਤੇ ਮੁਕਤਸਰ ਵਾਲਾ ਇਲਾਕਾ ਆਇਆ। ਇਸ ਉਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਬਖ਼ਸ਼ਿਸ਼ ਸੀ ਅਤੇ ਬਾਦ ਵਿਚ ਗੁਰੂ ਹਰਿ ਰਾਇ ਸਾਹਿਬ ਦੀ ਸੇਵਾ ਵਿਚ ਵੀ ਰਿਹਾ। ਇਸ

ਦੇ ਨਿਰਸੰਤਾਨ ਮਰਨ ਕਰਕੇ ਇਲਾਕੇ ਦੀ ਚੌਧਰ ਛੋਟੇ ਭਰਾ ਲਾਲੇ ਨੂੰ ਮਿਲੀ।

ਚੌਧਰੀ ਲਾਲੇ ਤੋਂ ਬਾਦ ਉਸ ਦਾ ਪੁੱਤਰ ਕਪੂਰਾ ਚੌਧਰੀ ਬਣਿਆ। ਇਸ ਨੇ ਆਪਣੇ ਮਿਲਖ ਵਿਚ ਬਹੁਤ ਸਾਰਾ ਇਲਾਕਾ ਹੋਰ ਮਿਲਾਇਆ ਅਤੇ ਸੰਨ 1661 ਈ. ਵਿਚ ਕੋਟਕਪੂਰਾ ਨਗਰ ਦੀ ਸਥਾਪਨਾ ਕੀਤੀ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕ ਕੇ ਕਪੂਰ ਸਿੰਘ ਨਾਂ ਧਾਰਣ ਕੀਤਾ। ਸੰਨ 1708 ਈ. ਵਿਚ ਇਹ ਈਸਾ ਖ਼ਾਨ ਮੰਝ ਦੇ ਹੱਥੋਂ ਮਾਰਿਆ ਗਿਆ, ਪਰ ਇਸ ਦੇ ਪੁੱਤਰਾਂ ਨੇ ਤੁਰਤ ਬਦਲਾ ਲੈ ਕੇ ਈਸਾ ਖ਼ਾਨ ਨੂੰ ਮਾਰ ਮੁਕਾਇਆ। ਕਪੂਰ ਸਿੰਘ ਤੋਂ ਬਾਦ ਸੁਖਾ ਸਿੰਘ, ਫਿਰ ਉਸ ਦਾ ਪੁੱਤਰ ਜੋਧ ਸਿੰਘ ਚੌਧਰੀ ਬਣਿਆ। ਜੋਧ ਸਿੰਘ ਦੇ ਮਰਨ ਤੋਂ ਬਾਦ ਹਮੀਰ ਸਿੰਘ ਅਤੇ ਟੇਕ ਸਿੰਘ ਚੌਧਰੀ ਬਣੇ। ਟੇਕ ਸਿੰਘ ਨੇ ਫ਼ਰੀਦਕੋਟ ਨੂੰ ਆਪਣਾ ਸਦਰ ਮੁਕਾਮ ਬਣਾਇਆ। ਉਸ ਤੋਂ ਬਾਦ ਮੋਹਰ ਸਿੰਘ, ਚੜ੍ਹਤ ਸਿੰਘ, ਦਲ ਸਿੰਘ ਅਤੇ ਗੁਲਾਬ ਸਿੰਘ ਚੌਧਰੀ ਬਣੇ।

ਸੰਨ 1807 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਫ਼ਰੀਦਕੋਟ ਉਤੇ ਕਬਜ਼ਾ ਕਰ ਲਿਆ, ਪਰ 1809 ਈ. ਵਿਚ ਅੰਗ੍ਰੇਜ਼ਾਂ ਨਾਲ ਹੋਏ ਅਹਿਦਨਾਮੇ ਕਰਕੇ ਇਹ ਇਲਾਕਾ ਮੋੜ ਦਿੱਤਾ ਗਿਆ। ਗੁਲਾਬ ਸਿੰਘ ਦਾ ਨਵੰਬਰ 1826 ਈ. ਵਿਚ ਕਤਲ ਹੋ ਗਿਆ। ਉਸ ਤੋਂ ਬਾਦ ਉਸ ਦਾ ਲੜਕਾ ਅਤਰ ਸਿੰਘ ਚੌਧਰੀ ਬਣਿਆ। ਮਰਨ ਉਪਰੰਤ ਉਸ ਦੀ ਥਾਂ ਪਹਾੜਾ ਸਿੰਘ ਨੇ ਲਈ ਜਿਸ ਨੇ ਅੰਗ੍ਰੇਜ਼ਾਂ ਅਤੇ ਸਿੱਖਾਂ ਦੀ ਪਹਿਲੀ ਲੜਾਈ ਵਿਚ ਅੰਗ੍ਰੇਜ਼ਾਂ ਦੀ ਬਹੁਤ ਮਦਦ ਕੀਤੀ। ਅਪ੍ਰੈਲ 1849 ਈ. ਵਿਚ ਉਸ ਦਾ ਦੇਹਾਂਤ ਹੋ ਗਿਆ। ਉਸ ਦਾ ਲੜਕਾ ਵਜ਼ੀਰ ਸਿੰਘ ਗੱਦੀ ਉਤੇ ਬੈਠਾ। ਉਸ ਨੇ ਸੰਨ 1857 ਈ. ਦੇ ਗ਼ਦਰ ਵੇਲੇ ਅੰਗ੍ਰੇਜ਼ਾਂ ਦੀ ਬਹੁਤ ਮਦਦ ਕੀਤੀ। ਸੰਨ 1874 ਈ. ਵਿਚ ਕੀਤੀ ਤੀਰਥ-ਯਾਤ੍ਰਾ ਦੌਰਾਨ ਇਹ ਕੁਰੁਕ੍ਸ਼ੇਤ੍ਰ ਵਿਚ ਗੁਜ਼ਰ ਗਿਆ।

ਸੰਨ 1874 ਈ. ਵਿਚ ਵਜ਼ੀਰ ਸਿੰਘ ਦਾ ਲੜਕਾ ਬਿਕ੍ਰਮ ਸਿੰਘ ਰਾਜਾ ਬਣਿਆ। ਉਸ ਨੇ ਫ਼ਰੀਦਕੋਟ ਨੂੰ ਸੁੰਦਰ ਬਣਵਾਇਆ। ਦਰਬਾਰ ਸਾਹਿਬ ਵਿਚ ਬਿਜਲੀ ਲਗਵਾਉਣ ਅਤੇ ਲੰਗਰ ਦੀ ਇਮਾਰਤ ਉਸਰਵਾਉਣ ਲਈ ਇਕ ਲੱਖ ਰੁਪਏ ਦਾਨ ਦਿੱਤੇ। ਗਿਆਨੀ ਬਦਨ ਸਿੰਘ ਅਤੇ ਕੁਝ ਹੋਰ ਵਿਦਵਾਨਾਂ ਨੂੰ ਪ੍ਰੇਰਿਤ ਕਰਕੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਲਿਖਵਾਇਆ। ਉਸ ਤੋਂ ਬਾਦ ਬਲਬੀਰ ਸਿੰਘ ਅਤੇ ਫਿਰ ਰਾਜਾ ਬ੍ਰਿਜੇਂਦਰ ਸਿੰਘ 15 ਮਾਰਚ 1906 ਈ. ਨੂੰ ਗੱਦੀ ਉਤੇ ਬੈਠਾ। ਉਸ ਨੇ ਪਹਿਲੇ ਵਿਸ਼ਵ ਯੁੱਧ ਵਿਚ ਅੰਗ੍ਰੇਜ਼ਾਂ ਦੀ ਸਹਾਇਤਾ ਕਰਕੇ 'ਮਹਾਰਾਜਾ' ਪਦਵੀ ਹਾਸਲ ਕੀਤੀ। ਸੰਨ 1918 ਈ. ਵਿਚ ਉਸ ਦੇ ਦੇਹਾਂਤ ਤੋਂ ਬਾਦ ਉਸ ਦਾ ਪੁੱਤਰ ਰਾਜਾ ਹਰਿੰਦਰ ਸਿੰਘ ਨੇ 23 ਦਸੰਬਰ 1918 ਈ. ਨੂੰ ਉਤਰਾਧਿਕਾਰੀ ਬਣਿਆ। ਉਸ ਦੇ ਬਾਲਗ਼ ਹੋਣ ਤਕ ਸਲਾਹਕਾਰ ਕੌਂਸਲ ਰਾਜ ਦਾ ਪ੍ਰਬੰਧ ਚਲਾਉਂਦੀ ਰਹੀ। ਅਕਤੂਬਰ 1934 ਈ. ਵਿਚ ਉਸ ਨੂੰ ਬਾਲਗ਼ ਹੋਣ 'ਤੇ ਪੂਰਾ ਰਾਜ-ਅਧਿਕਾਰ ਸੌਂਪਿਆ ਗਿਆ। ਉਸ ਨੇ ਆਪਣੀ ਰਿਆਸਤ ਦੀ ਹਾਲਤ ਵਿਚ ਬਹੁਤ ਸੁਧਾਰ ਕੀਤਾ। ਸੜਕਾਂ ਬਣਵਾਈਆਂ, ਸਕੂਲ ਖੁਲ੍ਹਵਾਏ ਅਤੇ ਕੋਸ਼ਿਸ਼ ਕੀਤੀ ਕਿ ਅਨਪੜ੍ਹਤਾ ਨੂੰ ਜਿਵੇਂ ਕਿਵੇਂ ਰਿਆਸਤ ਤੋਂ ਦੂਰ ਕੀਤਾ ਜਾਏ। ਅਗਸਤ 1948 ਈ. ਵਿਚ ਇਹ ਰਿਆਸਤ ਵੀ ਪੰਜਾਬ ਦੀਆਂ ਹੋਰ ਰਿਆਸਤਾਂ ਵਾਂਗ 'ਪੈਪਸੂ' ਵਿਚ ਸ਼ਾਮਲ ਕਰ ਲਈ ਗਈ। ਇਸ ਦਾ ਸਿੱਖ ਰਿਆਸਤ ਵਿਚ ਪੰਜਵਾਂ ਨੰਬਰ ਸੀ। ਪੈਪਸੂ ਵਿਚ ਸਮੋਏ ਜਾਣ ਵੇਲੇ ਇਸ ਰਿਆਸਤ ਦਾ ਰਕਬਾ 643 ਮੁਰੱਬਾ ਮੀਲ ਸੀ ਅਤੇ ਇਸ ਦੀ ਆਮਦਨ 20 ਲੱਖ ਦੇ ਨੇੜੇ ਸੀ।

**ਫ਼ਰੀਦਕੋਟੀ ਟੀਕਾ** : ਗੁਰੂ ਗ੍ਰੰਥ ਸਾਹਿਬ ਦਾ ਇਹ ਟੀਕਾ ਫ਼ਰੀਦਕੋਟ ਰਿਆਸਤ ਦੇ ਰਾਜਿਆਂ ਦੀ ਸਰਪ੍ਰਸਤੀ ਵਿਚ ਤਿਆਰ ਕੀਤਾ ਗਿਆ ਸੀ, ਇਸ ਲਈ ਇਸ ਨੂੰ 'ਫ਼ਰੀਦਕੋਟੀ ਟੀਕਾ' ਜਾਂ 'ਫ਼ਰੀਦਕੋਟ ਵਾਲਾ ਟੀਕਾ' ਕਿਹਾ ਜਾਣ ਲਗਿਆ। ਇਸ ਦਾ ਪੂਰਾ ਨਾਂ ਹੈ—'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ'।

ਪਹਿਲਾਂ ਕੁਝ ਬਾਣੀਆਂ ਦੇ ਹੀ ਟੀਕੇ ਮਿਲਦੇ ਸਨ, ਪਰ ਟ੍ਰੰਪ (ਵੇਖੋ) ਨੇ 1877 ਈ. ਵਿਚ ਜਦੋਂ ਅੰਗ੍ਰੇਜ਼ੀ ਵਿਚ ਤਿਆਰ ਕੀਤਾ ਆਪਣਾ ਟੀਕਾ ਪ੍ਰਕਾਸ਼ਿਤ ਕੀਤਾ ਅਤੇ ਉਹ ਨੂੰ ਸਿੱਖ ਸਮਾਜ ਵਲੋਂ ਅਪ੍ਰਵਾਨਿਤ ਕੀਤਾ ਗਿਆ, ਤਦੋਂ ਖ਼ਾਲਸਾ ਦੀਵਾਨ ਅੰਮ੍ਰਿਤਸਰ ਦੇ ਸਰਪ੍ਰਸਤ ਫ਼ਰੀਦਕੋਟ ਦੇ ਰਾਜਾ ਬਿਕ੍ਰਮ ਸਿੰਘ (ਸੰਨ 1842-98 ਈ.) ਨੇ ਗੁਰੂ ਗ੍ਰੰਥ ਸਾਹਿਬ ਦਾ ਪੂਰਾ ਟੀਕਾ ਲਿਖਵਾਉਣ ਦੀ ਵਿਵਸਥਾ ਕੀਤੀ।

ਇਸ ਟੀਕੇ ਦਾ ਪਹਿਲਾ ਰੂਪ ਗਿਆਨੀ ਬਦਨ

ਸਿੰਘ ਨੇ ਸੰਨ 1883 ਈ. ਵਿਚ ਤਿਆਰ ਕੀਤਾ।

ਫਿਰ ਉਸ ਦੀ ਸੋਧ ਸਾਰੀਆਂ ਪ੍ਰਮੁਖ ਸਿੱਖ-ਸੰਪ੍ਰਦਾਵਾਂ ਦੇ ਵਿਦਵਾਨਾਂ ਦੀ ਕਮੇਟੀ ਨੇ ਕੀਤੀ ਜਿਸ ਦੇ ਚੇਅਰਮੈਨ ਮਹੰਤ ਸੁਮੇਰ ਸਿੰਘ ਪਟਨੇ ਵਾਲੇ ਸਨ। ਉਨ੍ਹਾਂ ਤੋਂ ਇਲਾਵਾ ਹੋਰ ਮੈਂਬਰ ਸਨ—(1) ਗਿਆਨੀ ਹਰਿਭਜਨ ਸਿੰਘ ਅੰਮ੍ਰਿਤਸਰ; (2) ਗਿ. ਸੰਤ ਸਿੰਘ, ਕਪੂਰਥਲਾ ਰਿਆਸਤ; (3) ਗਿ. ਝੰਡਾ ਸਿੰਘ, ਗੁਰਦੁਆਰਾ ਨਾਨਕਿਆਨਾ ਸਾਹਿਬ (ਸੰਗਰੂਰ); (4) ਗਿ. ਰਾਏ ਸਿੰਘ, ਜੰਗੀਰਾਣਾ; (5) ਗਿ. ਧਿਆਨ ਸਿੰਘ, ਸੇਖਵਾਂ; (6) ਪੰਡਿਤ ਹਮੀਰ ਸਿੰਘ ਸੰਸਕ੍ਰਿਤੀ; (7) ਪੰਡਿਤ ਬਾਲਕ ਰਾਮ, ਉਦਾਸੀ ਸੰਸਕ੍ਰਿਤੀ; (8) ਬਾਬਾ ਬਖਤਾਵਰ ਸਿੰਘ ਗਿਆਨੀ।

ਟੀਕੇ ਦੀ ਸੋਧ ਦਾ ਕੰਮ ਭਾਵੇਂ ਰਾਜਾ ਬਿਕ੍ਰਮ ਸਿੰਘ ਦੇ ਵੇਲੇ ਪੂਰਾ ਹੋ ਗਿਆ ਪਰ ਰਾਜਾ ਬਲਬੀਰ ਸਿੰਘ (ਸੰਨ 1869-1906 ਈ.) ਦੇ ਰਾਜ-ਕਾਲ ਵਿਚ ਇਸ ਦੇ ਤਿੰਨ ਭਾਗਾਂ ਨੂੰ ਹੀ ਛਾਪਿਆ ਜਾ ਸਕਿਆ। ਚੌਥਾ ਭਾਗ ਮਹਾਰਾਜਾ ਬ੍ਰਿਜਿੰਦਰ ਸਿੰਘ (ਸੰਨ 1896-1918 ਈ.) ਵੇਲੇ ਛਪਿਆ।

ਇਸ ਦੇ ਸੈਟ ਬਿਨਾ ਉਜਰਤ ਗੁਰਦੁਆਰਿਆਂ ਜਾਂ ਡੇਰਿਆਂ ਵਿਚ ਭੇਟਾ ਕੀਤੇ ਗਏ। ਜਾਂ ਨਾਮ-ਮਾਤ੍ਰ ਮੁੱਲ ਉਤੇ ਵੇਚੇ ਗਏ। ਇਸ ਦੇ ਸਰੂਪ ਨੂੰ ਬ੍ਰਜ ਤੋਂ ਟਕਸਾਲੀ ਰੂਪ ਵਿਚ ਛਾਪਣ ਲਈ ਸਿੰਘ ਸਭਾਵਾਂ ਅਤੇ ਖ਼ਾਲਸਾ ਦੀਵਾਨਾਂ ਵਲੋਂ ਸੁਝਾਓ ਆਉਣ ਲਗੇ।

ਅਗਸਤ 1918 ਈ. ਵਿਚ ਮਹਾਰਾਜੇ ਨੇ ਸੋਧ-ਕਮੇਟੀ ਬਣਾਈ। ਇਸ ਦਾ ਦੂਜੇ ਸੰਸਕਰਣ ਦੀ ਮੰਗ ਨੂੰ ਮੁਖ ਰਖਦਿਆਂ ਸੰਨ 1929 ਈ. ਵਿਚ ਛਾਪ ਦਿੱਤਾ ਗਿਆ ਪਰ 22 ਦਸੰਬਰ 1918 ਈ. ਨੂੰ ਮਹਾਰਾਜੇ ਦੀ ਮ੍ਰਿਤੂ ਤੋਂ ਬਾਦ ਸੋਧਕ ਕਮੇਟੀ ਦੀ ਸਾਰੀ ਯੋਜਨਾ ਖਟਾਈ ਵਿਚ ਪੈ ਗਈ। ਕਿਉਂਕਿ ਮਹਾਰਾਜਾ ਬ੍ਰਿਜਿੰਦਰ ਸਿੰਘ ਤੋਂ ਬਾਦ ਰਾਜਾ ਹਰਿੰਦਰ ਸਿੰਘ ਸੋਧ ਦੇ ਵਿਰੁੱਧ ਸੀ ਕਿਉਂਕਿ ਉਹ ਵਡਿਆਂ ਦੇ ਕੰਮ ਨੂੰ ਸੋਧਣ ਦੇ ਹੱਕ ਵਿਚ ਨਹੀਂ ਸੀ। ਇਸ ਤਰ੍ਹਾਂ ਇਹ ਸੋਧ ਨ ਹੋ ਸਕੀ। ਇਸ ਟੀਕੇ ਦੀ ਭਾਸ਼ਾ ਸਾਧਾਂ-ਸੰਤਾਂ ਦੇ ਡੇਰਿਆਂ ਦੀ ਟਕਸਾਲ ਦੀ ਘੜੀ ਹੋਈ ਹੋਣ ਕਾਰਣ ਆਮ ਪਾਠਕ ਦੀ ਸਮਝ ਤੋਂ ਦੂਰ ਸੀ ਅਤੇ ਅਰਥ ਵੀ ਵਸਤੂ-ਨਿਸ਼ਠ ਨ ਹੋ ਕੇ ਪਰੰਪਰਾਈ ਸਨ।

ਭਾਸ਼ਾ ਵਿਭਾਗ ਨੇ ਸੰਨ 1970 ਈ. ਵਿਚ ਇਸ ਦਾ ਇੰਨ-ਬਿੰਨ ਪ੍ਰਿੰਟ ਕਢ ਦਿੱਤਾ ਸੀ ਅਤੇ ਹੁਣ ਦੂਜਾ ਸੰਸਕਰਣ ਵੀ ਛਾਪ ਦਿੱਤਾ ਹੈ।

**ਫ਼ਰੀਦ, ਬਾਬਾ** (1173-1265 ਈ.): ਗੁਰੂ ਗ੍ਰੰਥ ਸਾਹਿਬ ਦੇ ਇਕ ਸੂਫ਼ੀ ਬਾਣੀਕਾਰ ਜਿਨ੍ਹਾਂ ਨੇ ਪੰਜਾਬੀ ਵਿਚ ਸੂਫ਼ੀ ਸਾਧਨਾ ਨਾਲ ਸੰਬੰਧਿਤ ਭਾਵਨਾਵਾਂ ਨੂੰ ਸਾਹਿਤਿਕ ਸਿੰਘਾਸਨ ਉਤੇ ਸੁਸ਼ੋਭਿਤ ਕੀਤਾ। ਆਪ ਇਕ ਕਾਮਲ ਦਰਵੇਸ਼ ਸਨ ਜਿਨ੍ਹਾਂ ਨੇ ਉਸ ਵਕਤ ਦੀ ਜਨਤਾ ਨੂੰ ਸੂਫ਼ੀ ਰੰਗ ਵਿਚ ਰੰਗਣ ਦਾ ਭਰਪੂਰ ਯਤਨ ਕੀਤਾ। ਆਪ ਦੇ ਦਾਦਾ ਅਤੇ ਹੋਰ ਕਬੀਲੇ ਵਾਲੇ ਰਾਜਨੈਤਿਕ ਪਰਿਸਥਿਤੀਆਂ ਦੇ ਅਸੁਖਾਵੇਂ ਹੋਣ ਕਾਰਣ ਆਪਣੇ ਦੇਸ਼ ਕਾਬੁਲ ਨੂੰ ਛਡ ਕੇ ਹਿੰਦੁਸਤਾਨ ਵਿਚ ਆ ਗਏ। ਪਹਿਲਾਂ ਕੁਝ ਸਮਾਂ ਲਾਹੌਰ ਵਿਚ ਟਿਕੇ, ਪਰ ਫਿਰ ਕਸੂਰ ਨਗਰ ਵਿਚ ਜਾ ਰਹੇ ਅਤੇ ਉਥੋਂ ਦੇ ਕਾਜ਼ੀ ਦੀ ਮਦਦ ਨਾਲ ਪਿੰਡ ਖੋਤਵਾਲ (ਖੋਤੀਵਾਲ) ਦੇ ਕਾਜ਼ੀ ਦਾ ਕਾਰਜ-ਭਾਰ ਸੰਭਾਲਿਆ।

ਦਾਦੇ ਦੀ ਮ੍ਰਿਤੂ ਤੋਂ ਬਾਦ ਆਪ ਦੇ ਪਿਤਾ ਸ਼ੇਖ ਜਮਾਲੁੱਦੀਨ ਸੁਲੈਮਾਨ ਖੋਤਵਾਲ ਦੇ ਕਾਜ਼ੀ ਬਣੇ ਜੋ ਸੁਤਲਾਨ ਮਹਿਮੂਦ ਗ਼ਜ਼ਨਵੀ ਦੇ ਭਣੇਵੇਂ ਸਨ ਅਤੇ ਖੋਤਵਾਲ ਵਿਚ ਮੁੱਲਾ ਵਜੀਹੁੱਦੀਨ ਖੁਜੰਦੀ ਦੀ ਪੁੱਤਰੀ ਬੀਬੀ ਕੁਰਸੂਮ ਖ਼ਾਤੂਨ ਨਾਲ ਵਿਆਹੇ ਗਏ ਸਨ। ਇਸ ਦੰਪਤੀ ਤੋਂ ਤਿੰਨ ਪੁੱਤਰ ਪੈਦਾ ਹੋਏ ਜਿਨ੍ਹਾਂ ਵਿਚ ਮੰਝਲਾ ਫ਼ਰੀਦੁੱਦੀਨ ਮਸਊਦ ਸੀ ਜੋ ਕਾਲਾਂਤਰ ਵਿਚ ਬਾਬਾ ਫ਼ਰੀਦ ਜਾਂ ਸ਼ੇਖ਼ ਫ਼ਰੀਦ ਕਰਕੇ ਪ੍ਰਸਿੱਧ ਹੋਏ। ਸ਼ਕਰ-ਗੰਜ ਅਥਵਾ ਗੰਜਿ-ਸ਼ਕਰ ਆਪ ਦੀ ਅੱਲ ਸੀ ਕਿਉਂਕਿ ਆਪ ਦੇ ਬੋਲ ਅਤਿ ਦਰਜੇ ਦੇ ਮਿਠੇ ਸਨ। ਆਪ ਦਾ ਜਨਮ ਆਮ ਤੌਰ 'ਤੇ ਸੰਨ 1173 ਈ. ਵਿਚ ਮੰਨਿਆ ਜਾਂਦਾ ਹੈ, ਪਰ 'ਲਾਈਫ਼ ਐਂਡ ਟਾਈਮਜ਼ ਆਫ਼ ਸ਼ੇਖ਼ ਫ਼ਰੀਦੁੱਦੀਨ' ਦੇ ਕਰਤਾ ਖ਼ਲੀਕ ਅਹਿਮਦ ਨਿਜ਼ਾਮੀ ਨੇ 1175 ਈ. ਲਿਖਿਆ ਹੈ। ਜਨਮ ਵਰ੍ਹੇ ਬਾਰੇ ਕੁਝ ਕੁ ਸਾਲਾਂ ਦਾ ਫ਼ਰਕ ਕਈ ਹੋਰ ਪੁਰਾਤਨ ਲਿਖਿਤਾਂ ਵਿਚ ਵੀ ਮਿਲਦਾ ਹੈ।

ਬਾਬਾ ਫ਼ਰੀਦ ਨੂੰ ਅਧਿਆਤਮਿਕ ਬਿਰਤੀ ਕੁਲ-ਪਰੰਪਰਾ ਤੋਂ ਹੀ ਪ੍ਰਾਪਤ ਹੋਈ ਸੀ, ਪਰ ਇਸ ਬਿਰਤੀ ਨੂੰ ਅਧਿਕ ਵਿਕਸਿਤ ਕਰਨ ਵਿਚ ਆਪ ਦੀ ਮਾਤਾ ਦਾ ਬਹੁਤ ਯੋਗਦਾਨ ਹੈ। ਇਸ ਬਿਰਤੀ ਕਾਰਣ ਬਚਪਨ ਵਿਚ ਪਿੰਡ ਦੇ ਲੋਕ ਆਪ ਨੂੰ 'ਕਾਜ਼ੀ ਬੱਚਾ ਦੀਵਾਨਾ' ਕਿਹਾ ਕਰਦੇ ਸਨ। ਆਪ ਉਤੇ ਸਭ ਤੋਂ ਪਹਿਲਾਂ ਕ੍ਰਿਪਾ-ਦ੍ਰਿਸ਼ਟੀ ਸ਼ੇਖ਼

ਜਲਾਲੁੱਦੀਨ ਤਬਰੇਜ਼ੀ ਨੇ ਕੀਤੀ। 'ਖ਼ੈਰੁਲ-ਮਜਾਲਿਸ' ਦੀ 65ਵੀਂ ਗੋਸ਼ਟਿ ਵਿਚ ਲਿਖਿਆ ਹੈ ਕਿ ਇਕ ਵਾਰ ਸ਼ੇਖ਼ ਤਬਰੇਜ਼ੀ ਹੋਰੀਂ ਖੋਤਵਾਲ ਕਸਬੇ ਵਿਚੋਂ ਲੰਘ ਰਹੇ ਸਨ ਤਾਂ ਉਨ੍ਹਾਂ ਨੇ ਲੋਕਾਂ ਨੂੰ ਪੁਛਿਆ ਕਿ ਇਥੇ ਕੋਈ ਦਰਵੇਸ਼ ਰਹਿੰਦਾ ਹੈ ਤਾਂ ਉਨ੍ਹਾਂ ਨੇ 'ਕਾਜ਼ੀ-ਬੱਚਾ ਦੀਵਾਨਾ' ਦੀ ਦਸ ਪਾਈ। ਉਹ ਉਨ੍ਹਾਂ ਲੋਕਾਂ ਨਾਲ ਆਪ ਪਾਸ ਪਹੁੰਚੇ ਅਤੇ ਇਕ ਅਨਾਰ ਪ੍ਰਸਾਦ ਵਜੋਂ ਦਿੱਤਾ। ਰੋਜ਼ਾ ਰਖੇ ਹੋਣ ਕਾਰਣ ਆਪ ਨੇ ਉਹ ਅਨਾਰ ਤੋੜ ਕੇ ਲੋਕਾਂ ਵਿਚ ਵੰਡ ਦਿੱਤਾ ਅਤੇ ਆਪ ਇਕ ਦਾਣਾ ਵੀ ਮੂੰਹ ਵਿਚ ਨ ਪਾਇਆ। ਸ਼ੇਖ਼ ਤਬਰੇਜ਼ੀ ਦੇ ਚਲੇ ਜਾਣ ਤੋਂ ਬਾਦ ਆਪ ਨੇ ਧਰਤੀ ਉਤੇ ਡਿਗੇ ਇਕ ਦਾਣੇ ਨਾਲ ਆਪਣਾ ਰੋਜ਼ਾ ਖੋਲ੍ਹਿਆ। ਉਸ ਦੇ ਖਾਣ ਨਾਲ ਆਪ ਦੇ ਹਿਰਦੇ ਵਿਚ ਨਿਰਮਲਤਾ ਦਾ ਪ੍ਰਕਾਸ਼ ਹੋ ਗਿਆ। ਪਰ ਆਪ ਨੂੰ ਸਦਾ ਇਹ ਝੋਰਾ ਰਿਹਾ ਕਿ ਜੇ ਅਨਾਰ ਦੇ ਸਾਰੇ ਦਾਣੇ ਖਾਏ ਹੁੰਦੇ, ਤਾਂ ਕਿਹੋ ਜਿਹੀ ਨਿਰਮਲਤਾ ਪ੍ਰਾਪਤ ਹੋਣੀ ਸੀ। ਇਸ ਝੋਰੇ ਨੂੰ ਸ਼ੈਖ਼ ਕੁਤੁਬੁੱਦੀਨ ਬਖ਼ਤਿਆਰ ਕਾਕੀ ਨੇ ਇਹ ਕਹਿ ਕੇ ਦੂਰ ਕੀਤਾ ਕਿ ਹਰ ਅਨਾਰ ਵਿਚ ਇਕੋ ਦਾਣਾ ਹੀ ਕੰਮ ਦਾ ਹੁੰਦਾ ਹੈ ਅਤੇ ਉਹ ਤੂੰ ਖਾ ਲਿਆ ਹੈ।

ਆਪ ਜਦੋਂ ਮੁਲਤਾਨ ਵਿਚ ਸ਼ੈਖ਼ ਬਹਾਉੱਦੀਨ ਜ਼ਕਰੀਆ ਪਾਸ ਧਾਰਮਿਕ ਵਿਦਿਆ ਪ੍ਰਾਪਤ ਕਰਨ ਗਏ ਤਾਂ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਏ। ਛੋਟੀ ਉਮਰ ਵਿਚ ਹੀ ਆਪ ਨੂੰ ਸਾਰਾ 'ਕੁਰਾਨ' ਜ਼ਬਾਨੀ ਯਾਦ ਹੋ ਗਿਆ। ਦਿਨ ਵਿਚ ਆਪ ਇਕ ਵਾਰ ਪੂਰੇ ਕੁਰਾਨ ਦਾ ਪਾਠ ਕਰਦੇ ਸਨ। ਮੁਲਤਾਨ ਵਿਚ ਰਹਿੰਦੇ ਹੋਇਆਂ ਹੀ ਆਪ ਦੀ 18 ਵਰ੍ਹਿਆਂ ਦੀ ਉਮਰ ਵਿਚ ਆਪਣੇ ਮੁਰਸ਼ਿਦ ਸ਼ੈਖ਼ ਕੁਤੁਬੁੱਦੀਨ ਬਖ਼ਤਿਆਰ ਕਾਕੀ ਨਾਲ ਭੇਂਟ ਹੋਈ ਅਤੇ ਉਨ੍ਹਾਂ ਨੂੰ ਆਪਣਾ ਮੁਰਸ਼ਿਦ ਧਾਰਨ ਕੀਤਾ। ਆਪਣੇ ਮੁਰਸ਼ਿਦ ਦੇ ਚਰਣਾਂ ਉਤੇ ਡਿਗ ਪੈਣ ਵੇਲੇ ਆਪ ਨੇ ਇਕ ਰੁਬਾਈ ਪੜ੍ਹੀ—*ਮਕਬੂਲਿ ਤੂ ਜੁਜ਼ ਮੁਕਬਲਿ ਜਾਵੀਦ ਨ ਸ਼ੁਦ, ਵਜ਼ ਲੁਤਫ਼ਿ ਤੂ ਹੀਚ ਬੰਦਹ ਨੌਮੀਦ ਨ ਸ਼ੁਦ, ਔਨਤ ਬ ਕੁਦਾਮ ਬੰਦਹ ਪੈਵਸ੍ਤ ਦਮੇ, ਕਾਂ ਜ਼ੱਰਹ ਬਿਹ ਅਜ਼ ਹਜ਼ਾਰ ਖ਼ੁਰਸ਼ੀਦ ਨ ਸ਼ੁਦ।*('ਸ੍ਰੇਸ਼ਟ ਗੋਸਟਾਂ', ਪੰਨਾ 53)। ਅਰਥਾਤ— ਜਿਸ ਨੂੰ ਤੂੰ ਕਬੂਲ ਕੀਤਾ, ਉਹ ਸਦਾ ਲਈ ਕਬੂਲਿਆ ਗਿਆ ਅਤੇ ਤੇਰੀ ਕਿਰਪਾ ਤੋਂ ਕਦੀ ਕੋਈ ਸੱਖਣਾ ਨਹੀਂ ਮੁੜਿਆ। ਕੌਣ ਹੈ ? ਜਿਸ ਉਤੇ ਇਕ ਨਿਮਖ ਤੇਰੀ ਮਿਹਰ ਹੋਈ ਹੋਵੇ ਤੇ (ਉਹ) ਕਿਣਕਾ, ਹਜ਼ਾਰਾਂ ਸੂਰਜਾਂ ਨੂੰ ਸ਼ਰਮਾਉਣ ਵਾਲਾ ਬਣ ਗਿਆ ਹੋਵੇ।

ਆਪ ਨੇ ਸੁਲਤਾਨ ਗਿਆਸੁੱਦੀਨ ਬਲਬਨ ਦੀ ਸ਼ਹਿਜ਼ਾਦੀ ਬੀਬੀ ਹਜ਼ਬਰਾ ਨਾਲ ਵਿਆਹ ਕੀਤਾ। ਇਸ ਤੋਂ ਇਲਾਵਾ ਆਪ ਦੀਆਂ ਦੋ-ਤਿੰਨ ਹੋਰ ਸ਼ਾਦੀਆਂ ਦਾ ਉੱਲੇਖ ਵੀ ਮਿਲਦਾ ਹੈ। ਆਪ ਦੇ ਘਰ ਪੰਜ ਪੁੱਤਰ ਅਤੇ ਤਿੰਨ ਪੁੱਤਰੀਆਂ ਨੇ ਜਨਮ ਲਿਆ।

ਕੁਝ ਵਿਦਵਾਨਾਂ ਅਨੁਸਾਰ ਮੁਲਤਾਨ ਵਿਚ ਵਿਦਿਆ ਪ੍ਰਾਪਤੀ ਤੋਂ ਬਾਦ ਆਪ ਕੰਧਾਰ, ਮੱਕੇ ਅਤੇ ਬਗ਼ਦਾਦ ਆਦਿ ਥਾਂਵਾਂ ਦੀ ਯਾਤ੍ਰਾ ਉਤੇ ਗਏ। ਉਥੋਂ ਪਰਤਣ ਉਪਰੰਤ ਆਪ ਆਪਣੇ ਮੁਰਸ਼ਿਦ ਦੀ ਸੇਵਾ ਵਿਚ ਦਿੱਲੀ ਹਾਜ਼ਰ ਹੋਏ। ਇਥੇ ਹੀ ਆਪ ਨੂੰ ਖ਼੍ਵਾਜਾ ਮੁਈਨੁੱਦੀਨ ਚਿਸ਼ਤੀ ਦੇ ਦਰਸ਼ਨ ਕਰਨ ਦਾ ਗੌਰਵ ਪ੍ਰਾਪਤ ਹੋਇਆ। ਦਿੱਲੀ ਤੋਂ ਪਰਤ ਕੇ ਆਪ ਨੇ ਹਾਂਸੀ ਵਿਚ ਠਿਕਾਣਾ ਕੀਤਾ। ਇਥੇ ਆਪ ਲਗਭਗ 18 ਵਰ੍ਹੇ ਰਹੇ ਅਤੇ ਕਠੋਰ ਤਪਸਿਆ ਕੀਤੀ। ਇਸ ਦੌਰਾਨ ਖ਼੍ਵਾਜਾ ਕੁਤੁਬੁੱਦੀਨ ਬਖ਼ਤਿਆਰ ਕਾਕੀ ਦਾ ਦੇਹਾਂਤ ਹੋ ਗਿਆ ਅਤੇ ਆਪ ਨੂੰ ਦਿੱਲੀ ਵਿਚ ਚਿਸ਼ਤੀ ਸਿਲਸਿਲੇ ਦਾ ਮੁਖੀ ਥਾਪਿਆ ਗਿਆ।

ਦਿੱਲੀ ਦੇ ਰੁਝੇਵਿਆਂ ਭਰੇ ਵਾਤਾਵਰਣ ਤੋਂ ਆਪ ਬਹੁਤ ਤੰਗ ਆ ਗਏ। ਉਥੋਂ ਪਰਤੇ, ਪਹਿਲਾਂ ਖੋਤਵਾਲ ਵਿਚ ਰਹੇ, ਪਰ ਫਿਰ ਪਾਕਪਟਨ ਦੇ ਨੇੜੇ ਅਜੋਧਨ ਵਿਚ ਆਪਣਾ ਪੱਕਾ ਠਿਕਾਣਾ ਬਣਾਇਆ। ਇਥੋਂ ਆਪ ਦੀ ਮਾਨਤਾ ਅਤੇ ਪ੍ਰਤਿਸ਼ਠਾ ਦੂਰ ਦੂਰ ਤਕ ਪਸਰੀ। ਕਈ ਸ਼ਾਹੀ ਘਰਾਣੇ ਵੀ ਆਪ ਦੇ ਸੇਵਕ ਬਣੇ। ਆਪ ਜਿਗਿਆਸੂਆਂ ਨੂੰ ਅਰਬੀ, ਫ਼ਾਰਸੀ ਅਤੇ ਲਹਿੰਦੀ ਭਾਸ਼ਾਵਾਂ ਵਿਚ ਉਪਦੇਸ਼ ਦਿੰਦੇ ਸਨ। ਸੰਨ 1265 ਈ. ਵਿਚ ਆਪ ਦਾ ਦੇਹਾਂਤ ਹੋਇਆ ਅਤੇ ਆਪ ਦੀ ਦੇਹ ਨੂੰ ਪਾਕਪਟਨ ਵਿਚ ਦਫ਼ਨਾਇਆ ਗਿਆ। ਦੇਹਾਂਤ ਤੋਂ ਪਹਿਲਾਂ ਆਪ ਨੇ ਸ਼ੇਖ਼ ਮੁਹੰਮਦ ਕਿਰਮਾਨੀ ਨੂੰ ਆਪਣਾ ਚੋਲਾ, ਆਸਾ ਅਤੇ ਚਟਾਈ ਆਦਿ ਦੇ ਕੇ ਆਗਿਆ ਦਿੱਤੀ ਕਿ ਇਹ ਵਸਤੂਆਂ ਸ਼ੇਖ਼ ਨਿਜ਼ਾਮੁੱਦੀਨ ਔਲੀਆ ਨੂੰ ਦਿੱਲੀ ਪਹੁੰਚਾ ਦਿੱਤੀਆਂ ਜਾਣ ਕਿਉਂਕਿ ਮੇਰੇ ਬਾਦ ਉਹ ਗੱਦੀ ਨਸ਼ੀਨ ਹੋਣਗੇ।

ਆਪ ਦਾ ਸੁਭਾ ਬੜਾ ਸਰਲ, ਮਿਠਾ-ਬੋਲਾ ਅਤੇ ਪਰਉਪਕਾਰੀ ਸੀ; ਰਾਗ ਵਿਚ ਬਹੁਤ ਰੁਚੀ ਰਖਦੇ ਸਨ; ਹਰ ਵਕਤ ਰੱਬ ਦੀ ਬੰਦਗੀ ਵਿਚ ਜੁੜੇ ਰਹਿਣਾ ਆਪ ਨੂੰ ਬਹੁਤ ਪਸੰਦ ਸੀ। ਆਪ ਦੀ ਇਸ ਮਹਾਨਤਾ ਕਾਰਣ ਬਹੁਤ

ਸਾਰੇ ਈਰਖਾਲੂਆਂ ਨੇ ਆਪ ਨੂੰ ਨੁਕਸਾਨ ਪਹੁੰਚਾਉਣ ਦਾ ਯਤਨ ਕੀਤਾ, ਪਰ ਆਪ ਦਾ ਤੇਜ-ਪ੍ਰਤਾਪ ਨਿੱਤ ਵਧਦਾ ਗਿਆ। ਆਪ ਨੂੰ ਲੋਕਾਂ ਨੇ ਅਨੇਕ ਵਿਸ਼ੇਸ਼ਣਾਂ ਨਾਲ ਯਾਦ ਕਰਨਾ ਸ਼ੁਰੂ ਕੀਤਾ ਅਤੇ ਜਿਸ ਜਿਸ ਖੇਤਰ ਵਿਚ ਵੀ ਆਪ ਦੀ ਦਰਵੇਸ਼ੀ ਦੀ ਸੁਗੰਧ ਪਹੁੰਚੀ, ਲੱਖਾਂ ਦੀ ਗਿਣਤੀ ਵਿਚ ਲੋਕੀਂ ਆਪ ਦੇ ਸੇਵਕ ਬਣ ਗਏ।

*ਬਾਣੀ ਰਚਨਾ :* ਬਾਬਾ ਫ਼ਰੀਦ ਦੇ ਨਾਂ ਤੇ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਸ਼ਬਦ (ਦੋ ਆਸਾ ਰਾਗ ਵਿਚ ਪੰਨਾ 488 ਅਤੇ ਦੋ ਸੂਹੀ ਰਾਗ ਵਿਚ ਪੰਨਾਂ 794) ਅਤੇ 112 ਸ਼ਲੋਕ (ਪੰਨੇ 1377-1384) ਦਰਜ ਹਨ। ਸ਼ਲੋਕਾਂ ਦਾ ਸੰਖਿਆ ਅੰਕ ਭਾਵੇਂ 130 ਹੈ, ਪਰ ਇਨ੍ਹਾਂ ਵਿਚੋਂ 18 ਸ਼ਲੋਕ (13,32, 52,75,82,83,104,105, 108, 109,110,111, 113,120,121,122,123,124) ਗੁਰੂ ਸਾਹਿਬਾਨ ਦੇ ਹਨ ਜਿਨ੍ਹਾਂ ਨੂੰ ਬਾਬਾ ਫ਼ਰੀਦ ਦੇ ਸ਼ਲੋਕਾਂ ਨਾਲ ਟਿੱਪਣੀ ਅਥਵਾ ਗੁਰਬਾਣੀ ਦੇ ਦ੍ਰਿਸ਼ਟੀਕੋਣ ਵਜੋਂ ਸ਼ਾਮਲ ਕੀਤਾ ਗਿਆ ਹੈ। ਆਪ ਜੀ ਦੀ ਬਾਣੀ ਦੀ ਪ੍ਰਮਾਣਿਕਤਾ ਬੜੇ ਲੰਬੇ, ਵਾਦ-ਵਿਵਾਦ ਦਾ ਵਿਸ਼ਾ ਬਣਿਆ ਰਿਹਾ ਹੈ, ਇਸ ਲਈ ਇਸ ਬਾਰੇ ਵਖਰਾ ਇੰਦਰਾਜ ਦਿੱਤਾ ਹੈ—'ਫ਼ਰੀਦ ਬਾਣੀ (ਪ੍ਰਮਾਣਿਕਤਾ)'।

*ਵਿਚਾਰਧਾਰਾ :* ਬਾਬਾ ਫ਼ਰੀਦ ਦਾਰਸ਼ਨਿਕ ਨ ਹੁੰਦੇ ਹੋਏ ਵੀ ਆਪਣੀ ਬਾਣੀ ਵਿਚ ਦਰਸ਼ਨ ਦੇ ਮੂਲ ਮੁੱਦਿਆਂ ਵਲ ਕਿਤੇ ਕਿਤੇ ਸੰਕੇਤ ਕਰ ਜਾਂਦੇ ਹਨ। ਇਹ ਮੂਲ ਮੁੱਦੇ ਪਰਮ-ਸੱਤਾ, ਜੀਵ, ਜਗਤ, ਮੁਕਤੀ ਅਤੇ ਹਰਿ-ਪ੍ਰਾਪਤੀ-ਪਥ ਉਤੇ ਚਲਣ ਦੀਆਂ ਵਿਧੀਆਂ ਆਦਿ ਨਾਲ ਸੰਬੰਧਿਤ ਹਨ।

ਬਾਬਾ ਫ਼ਰੀਦ ਨੇ ਪਰਮ-ਸੱਤਾ ਸੰਬੰਧੀ ਜਿਨ੍ਹਾਂ ਨਾਂਵਾਂ/ਸਿਫ਼ਤਾਂ ਦਾ ਉੱਲੇਖ ਕੀਤਾ ਹੈ, ਉਨ੍ਹਾਂ ਵਿਚੋਂ ਕਈਆਂ ਦਾ ਮੂਲ ਸੋਮਾ ਅਰਬੀ, ਫ਼ਾਰਸੀ ਭਾਸ਼ਾਵਾਂ ਹਨ ਜਿਵੇਂ ਕਿ ਰੱਬ, ਅੱਲ੍ਹਾ, ਖ਼ੁਦਾ, ਸਾਹਿਬ, ਖ਼ਾਲਕ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ। ਇਹ ਸ਼ਬਦ-ਪ੍ਰਯੋਗ ਸੂਫ਼ੀ-ਸਾਧਨਾ ਦੀ ਇਸਲਾਮਿਕ ਸਭਿਆਚਾਰਿਕ ਪਿਛੋਕੜ ਕਾਰਣ ਹੋਇਆ ਹੈ। ਪਰ ਇਥੇ ਇਹ ਗੱਲ ਵੀ ਵਿਚਾਰਨਯੋਗ ਹੈ ਕਿ ਬਾਬਾ ਫ਼ਰੀਦ ਜਿਸ ਵਾਤਾਵਰਣ ਵਿਚ ਰਹੇ ਅਤੇ ਜਿਸ ਜਨ-ਸਮੂਹ ਨੂੰ ਸੰਬੋਧਨ ਕੀਤਾ, ਉਹ ਭਾਰਤੀ ਅਧਿਆਤਮਿਕ ਪਿਛੋਕੜ ਵਾਲਾ ਸੀ। ਇਸ ਲਈ ਫ਼ਰੀਦ-ਬਾਣੀ ਵਿਚ ਦੇਸੀ ਨੁਹਾਰ ਵਾਲੇ ਨਾਂਵਾਂ ਦੀ ਵਰਤੋਂ ਹੋ ਜਾਣਾ ਸੁਭਾਵਿਕ ਹੈ। ਨਾਲੇ, ਪਰਮ-ਸੱਤਾ ਦੇ ਪ੍ਰੇਮ-ਪ੍ਰਾਇਣ ਸਰੂਪ ਕਾਰਣ ਪ੍ਰੇਮ ਦੀ ਕੁਠਾਲੀ ਵਿਚ ਢਲੇ ਸ਼ਬਦਾਂ ਦਾ ਵਰਤ੍ਰਿਆ ਜਾਣਾ ਵੀ ਕੁਦਰਤੀ ਹੈ, ਜਿਵੇਂ ਪ੍ਰਭੂ, ਸਚ, ਸਾਈਂ, ਕੰਤ, ਪ੍ਰੀਤਮ, ਪਿਰ, ਸੁਹਾਗ, ਸਹੁ, ਸਚਾ ਧਣੀ ਆਦਿ। ਉਹ ਪਰਮ-ਸੱਤਾ *ਪਰਵਦਗਾਰ ਅਪਾਰ ਅਗਮ ਬੇਅੰਤ* ਹੈ। ਉਹ ਸਾਰੀ ਸ੍ਰਿਸ਼ਟੀ ਦਾ ਕਾਰਣ ਰੂਪ ਹੈ ਅਤੇ ਸ੍ਰਿਸ਼ਟੀ ਉਸ ਕਾਰਣ ਤੋਂ ਹੀ ਕਾਰਜ ਵਿਚ ਰੂਪਾਇਤ ਹੋਈ ਹੈ। ਸਥਾਈ ਕੇਵਲ ਪਰਮ-ਸੱਤਾ ਹੈ, ਬਾਕੀ ਸਭ ਚਲਾਇਮਾਨ ਹੈ—*ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ। ਚਾਰੇ ਕੁੰਡਾਂ ਢੂਢੀਆਂ ਰਹਣੁ ਕਿਥਾਊ ਨਾਹਿ।* (ਗੁ.ਗ੍ਰੰ.1383)। ਪਰਮ-ਸੱਤਾ ਸੰਸਾਰ ਤੋਂ ਵਖ ਨਹੀਂ, ਉਹ ਹਰ ਪ੍ਰਾਣੀ ਵਿਚ ਸਮਾਈ ਹੋਈ ਹੈ। ਉਸ ਦੀ ਸਰਬ-ਵਿਆਪਕਤਾ ਨੂੰ ਮੁੱਖ ਰਖਦਿਆਂ ਉਸ ਨੂੰ ਬਨਾਂ, ਜੰਗਲਾਂ ਵਿਚ ਲੱਭਣਾ ਵਿਅਰਥ ਹੈ। ਹਿਰਦੇ ਵਿਚ ਵਸਦੇ, ਸਦਾ ਪਾਸ ਰਹਿੰਦੇ ਪਰਮਾਤਮਾ ਨੂੰ ਬਾਹਰ ਭਾਲਣ ਦਾ ਉਦਮ ਬਾਬਾ ਫ਼ਰੀਦ ਲਈ ਨਿਰਰਥਕ ਚੇਸ਼ਟਾ ਹੈ। ਇਸ ਲਈ ਉਨ੍ਹਾਂ ਨੇ ਕਿਹਾ ਹੈ—*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ। ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ।* (ਗੁ.ਗ੍ਰੰ.1378)। ਪਰਮਾਤਮਾ ਕ੍ਰਿਪਾਲੂ ਹੈ, ਉਸ ਦੀ ਕ੍ਰਿਪਾ ਨਾਲ ਹੀ ਮਨੁੱਖ ਸਫਲ-ਮਨੋਰਥ ਹੋ ਸਕਦਾ ਹੈ; ਉਸ ਦੀ ਰਜ਼ਾ ਵਿਚ ਰਹਿਣਾ ਅਥਵਾ ਉਸ ਦੇ ਹੁਕਮ ਦੀ ਪਾਲਨਾ ਕਰਨਾ ਹੀ ਸ੍ਰੇਸ਼ਠ ਧਰਮ ਹੈ, ਇਹੀ ਸਚੀ ਸਾਧਨਾ ਹੈ। ਉਸ ਦੀ ਰਜ਼ਾ ਵਿਚ ਰਹਿਣ ਲਈ ਜ਼ਰੂਰੀ ਹੈ ਕਿ ਦੋਸ਼ਾਂ ਦਾ ਤਿਆਗ ਕੀਤਾ ਜਾਇ। ਇਸ ਗੱਲ ਨੂੰ ਸਪੱਸ਼ਟ ਕਰਨ ਲਈ ਬਾਬਾ ਫ਼ਰੀਦ ਜੀ ਨੇ ਕਿਸੇ ਦੁਨਿਆਵੀ ਸੱਤਾਧਾਰੀ ਦੇ ਦੁਆਰ ਉਤੇ ਵਜਾਏ ਜਾਂਦੇ ਸਮੇਂ-ਸੂਚਕ ਘੜੀਆਲ ਦੇ ਬਿੰਬ ਦੀ ਵਰਤੋਂ ਕੀਤੀ ਹੈ—*ਫਰੀਦਾ ਦਰ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ। ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ।* (ਗੁ.ਗ੍ਰੰ.1379)।

ਰੱਬ ਦਾ ਇਹ ਸਰੂਪ ਕੇਵਲ ਦੋਸ਼ੀਆਂ ਲਈ, ਮਾਨਵੀ ਮੁੱਲਾਂ ਤੋਂ ਸਖਣਿਆਂ ਲਈ ਅਤੇ ਜੀਵਨ-ਮਨੋਰਥ ਤੋਂ ਭਟਕੇ ਲੋਕਾਂ ਲਈ ਹੈ, ਉਂਜ ਰੱਬ ਪ੍ਰੇਮ-ਪਾਤਰ ਹੈ ਅਤੇ ਪ੍ਰੇਮ ਦਾ ਸੁਭਾ ਕੋਮਲ ਅਤੇ ਰਸਾਤਮਕ ਹੈ। ਬਾਬਾ ਫ਼ਰੀਦ ਨੇ ਰੱਬ ਨੂੰ ਦੁਨੀਆਵੀ ਰਸਾਤਮਕਤਾ ਦੀ ਸੀਮਾ ਤੋਂ ਬਹੁਤ ਉੱਚਾ ਦਸਿਆ ਹੈ—*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ*

*ਮਾਂਝਾ ਦੁਧੁ। ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ।* (ਗੁ.ਗ੍ਰੰ.1379)।

ਬਾਬਾ ਫ਼ਰੀਦ ਅਨੁਸਾਰ ਸੰਸਾਰ ਅਥਵਾ ਦੁਨੀਆ ਫ਼ਾਨੀ ਹੈ, ਨਸ਼ਟ ਹੋਣ ਵਾਲੀ ਹੈ। ਨਸ਼ਟ ਹੋਣਾ ਇਸ ਦਾ ਪਰਿਣਾਮ ਹੈ। ਪੈਦਾ ਹੋਣਾ, ਨਸ਼ਟ ਹੋਣਾ ਅਤੇ ਫਿਰ ਪੈਦਾ ਹੋਣਾ ਇਸ ਜਗਤ ਦੀ ਨਿਰੰਤਰ ਪ੍ਰਕ੍ਰਿਆ ਹੈ। ਜਿਸ ਸਥਾਨ ਉਤੇ ਉਹ ਵਿਚਰ ਰਹੇ ਹਨ, ਉਸ ਤੋਂ ਪਹਿਲਾਂ ਕਈ ਵਿਚਰ ਚੁਕੇ ਹਨ। ਮੌਸਮ ਦੀ ਬਦਲੀ ਵਾਂਗ ਸੰਸਾਰ ਬਦਲਦਾ ਰਹਿੰਦਾ ਹੈ। ਸਦਾ-ਪਰਿਵਰਤਨਸ਼ੀਲ ਸੰਸਾਰ ਦਾ ਵਾਸਤਵਿਕ ਸਰੂਪ ਗੁਝੀ ਅੱਗ ਵਰਗਾ ਹੈ ਜੋ ਉਪਰੋਂ ਤਾਂ ਪਤਾ ਨਹੀਂ ਲਗਦੀ, ਪਰ ਭਰਮ ਵਸ ਬੰਦਾ ਉਸ ਵਿਚ ਫਸ ਕੇ ਆਪਣਾ ਨਾਸ਼ ਕਰ ਲੈਂਦਾ ਹੈ—*ਕਿਝੁ ਨਾ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ।* ਇਸ ਨੂੰ ਸੁੰਨੀ ਅਥਵਾ ਹਨੇਰੀ ਖੂਹੀ ਨਾਲ ਉਪਮਾ ਦੇ ਕੇ ਫ਼ਰੀਦ ਜੀ ਨੇ ਇਸ ਦੀ ਭਿਆਨਕਤਾ ਨੂੰ ਸਪੱਸ਼ਟ ਕੀਤਾ ਹੈ—*ਵਿਧਣ ਖੂਹੀ ਮੁੰਧ ਇਕੇਲੀ। ਨਾ ਕੋ ਸਾਥੀ ਨਾ ਕੋ ਬੇਲੀ।* (ਗੁ.ਗ੍ਰੰ.794)। ਅਜਿਹੀ ਭਿਆਨਕ ਦੁਨੀਆ ਵਿਚ ਮਨੁੱਖ ਨੂੰ ਵਿਚਰਨਾ ਪੈਂਦਾ ਹੈ।

ਫ਼ਰੀਦ ਜੀ ਨੇ ਮਨੁੱਖਾਂ ਨੂੰ ਸਥੂਲ ਤੌਰ 'ਤੇ ਦੋ ਹਿੱਸਿਆਂ ਵਿਚ ਵੰਡਿਆ ਹੈ। ਇਕ ਉਹ ਜੋ ਇਸ ਸੰਸਾਰ ਵਿਚ ਪਰਮਾਤਮਾ ਬਾਰੇ ਜਿਗਿਆਸੂ ਰੁਚੀ ਅਪਣਾਉਂਦੇ ਹਨ ਅਤੇ ਦੂਜੇ ਉਹ ਜੋ ਇਸ ਸੰਸਾਰ ਦੇ ਮਾਇਆ-ਭੋਗਾਂ ਵਿਚ ਲੀਨ ਹੋ ਕੇ ਪੁਰਸ਼ਾਰਥ ਦਾ ਮਹੱਤਵ ਖ਼ਤਮ ਕਰ ਦਿੰਦੇ ਹਨ—*ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ।* (ਗੁ.ਗ੍ਰੰ.1380)। ਮਨੁੱਖ ਨੂੰ ਭਟਕਾਉਣ ਵਾਲਾ ਤੱਤੂ ਸ਼ੈਤਾਨ ਹੈ। ਸ਼ੈਤਾਨ ਦੁਆਰਾ ਕੁਮਾਰਗ ਉਤੇ ਪਾਇਆ ਮਨੁੱਖ ਸੰਸਾਰਿਕ ਪ੍ਰਪੰਚ ਨਾਲੋਂ ਆਪਣਾ ਨਾਤਾ ਤੋੜਨ ਲਈ ਤਿਆਰ ਨਹੀਂ ਹੁੰਦਾ—*ਜੋ ਸੈਤਾਨ ਵੰਞਾਇਆ ਸੇ ਕਿਤੇ ਫੇਰਹਿ ਚਿਤ।* (ਗੁ.ਗ੍ਰੰ.1378)। ਇਹ ਚਿੱਤ ਕਿਵੇਂ ਫਿਰ ਸਕਦਾ ਹੈ ? ਇਹ ਇਕ ਗੰਭੀਰ ਸਮਸਿਆ ਹੈ। ਇਸ ਸਮਸਿਆ ਦਾ ਹਲ ਸੂਫ਼ੀ ਸਾਧਕ ਆਪਣੇ ਮੁਰਸ਼ਿਦ ਤੋਂ ਭਾਲਦਾ ਹੈ। ਇਹ ਮੁਰਸ਼ਿਦ ਇਕ ਪ੍ਰਕਾਰ ਦਾ ਪੱਥ-ਪ੍ਰਦਰਸ਼ਕ ਹੈ। ਇਸ ਦੀ ਅਗਵਾਈ ਮੁਰੀਦ ਅਥਵਾ ਸਾਧਕ ਲਈ ਜ਼ਰੂਰੀ ਹੈ—*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ।* ਅਜਿਹੇ ਸਾਧਕਾਂ ਦਾ ਇਸ ਸੰਸਾਰ ਨਾਲ ਸੰਬੰਧ ਸਥਾਈ ਨਹੀਂ, ਪਰ ਜੀਵ ਦੀ ਕੁਦਰਤੀ ਯਾਤ੍ਰਾ ਕਾਰਣ ਉਨ੍ਹਾਂ ਨੂੰ ਸੰਸਾਰ ਦੀ ਯਾਤ੍ਰਾ ਕਰਨੀ ਪੈਂਦੀ ਹੈ। ਇਹ ਸੰਸਾਰ ਉਨ੍ਹਾਂ ਲਈ ਖੇਡ ਦਾ ਮੈਦਾਨ ਹੈ। ਇਥੇ ਉਨ੍ਹਾਂ ਨੇ ਅਧਿਆਤਮਿਕ ਸਾਧਨਾ ਦੀ ਖੇਡ ਖੇਡਣੀ ਹੈ। ਬਸ, ਇਥੋਂ ਤਕ ਹੀ ਉਨ੍ਹਾਂ ਦਾ ਕਾਰਜ ਸੀਮਿਤ ਹੈ। ਇਸ ਸੰਸਾਰ ਵਿਚ ਖਚਿਤ ਹੋਣਾ ਉਨ੍ਹਾਂ ਦਾ ਸੁਭਾ ਨਹੀਂ। ਬਾਬਾ ਫ਼ਰੀਦ ਅਨੁਸਾਰ—*ਕਲਰ ਕੇਰੀ ਛਪੜੀ ਆਇ ਉਲਥੇ ਹੰਝ। ਚਿੰਜੂ ਬੋੜਨ੍ਹਿ ਨਾ ਪੀਵਹਿ ਉਡਣ ਸੰਦੀ ਡੰਝ।* (ਗੁ.ਗ੍ਰੰ.1381)।

ਸੂਫ਼ੀ-ਮਤ ਦੀ ਮੂਲ ਸਮਸਿਆ ਹੈ ਇਨਸਾਨੀ ਰੂਹ ਦਾ ਖ਼ੁਦਾ ਵਿਚ ਮਿਲਣਾ। ਖ਼ੁਦਾ ਅਤੇ ਇਨਸਾਨੀ ਰੂਹ ਵਿਚ ਜੋ ਸੰਬੰਧ ਹੈ, ਉਸ ਨੂੰ ਸਿਰਜਨਹਾਰ ਅਤੇ ਸਿਰਜਨਾ ਦਾ ਸੰਬੰਧ ਕਿਹਾ ਜਾ ਸਕਦਾ ਹੈ। ਖ਼ੁਦਾ ਅਮੂਰਤ ਹੈ, ਪਰ ਇਨਸਾਨ ਸਮੂਰਤ ਹੈ। ਖ਼ੁਦਾ ਨਿਰਵਿਕਾਰ ਅਤੇ ਸਦੀਵੀ ਹੈ, ਰੂਹ ਵੀ ਖ਼ੁਦਾਈ ਸਿਰਜਨਾ ਹੋਣ ਕਾਰਣ ਸਦੀਵੀ ਹੈ। ਪਰ ਇਨਸਾਨੀ ਰੂਹ ਆਪਣੇ ਮੂਲ ਸੋਮੇ 'ਰੂਹੇ-ਮੁਤਲਕ' ਅਥਵਾ ਖ਼ੁਦਾ ਤੋਂ ਵਿਛੜੀ ਹੋਈ ਹੈ। ਜਦੋਂ ਰੂਹ ਜਾਂ ਰੂਹਾਂ ਆਪਣੇ ਮੂਲ ਸਿਰਜਨ-ਸਰੋਤ ਤੋਂ ਨਿਖੜ ਕੇ ਦਿਸਦੇ ਸੰਸਾਰ ਜਾਂ ਸਮੂਰਤ ਰੂਪ ਵਿਚ ਸਾਹਮਣੇ ਆਉਂਦੀਆਂ ਹਨ ਤਾਂ ਅਗਿਆਨ ਜਾਂ ਅਵਿਦਿਆ ਕਾਰਣ ਉਹ ਖ਼ੁਦਾ ਤੋਂ ਭਿੰਨ ਅਤੇ ਇਕ ਦੂਜੇ ਨਾਲੋਂ ਵਖ ਵਖ ਹੋਣ ਦਾ ਅਹਿਸਾਸ ਕਰਾਉਂਦੀਆਂ ਹਨ। ਪਰ, ਵਾਸਤਵ ਵਿਚ, ਉਨ੍ਹਾਂ ਸਭ ਵਿਚ ਇਲਾਹੀ ਜੋਤਿ ਮੌਜੂਦ ਹੈ। ਇਸ ਕਰਕੇ ਉਹ ਮੂਲ ਸੋਮੇ ਨਾਲ ਅਤੇ ਆਪਸ ਵਿਚ ਅਨਿਖੜ ਹਨ, ਇਕਮਿਕ ਹਨ।

ਇਨਸਾਨੀ ਰੂਹ ਜਦੋਂ ਆਪਣੇ ਮੂਲ ਸੋਮੇ ਜਾਂ ਬ੍ਰਹਮ -ਜੋਤਿ ਤੋਂ ਵਿਛੜ ਕੇ ਸੰਸਾਰ ਵਿਚ ਸਮੂਰਤ ਰੂਪ ਧਾਰਣ ਕਰਦੀ ਹੈ, ਤਾਂ ਉਸ ਦੇ ਧੁਰ ਅੰਦਰ ਵਿਛੋੜੇ ਦਾ ਇਕ ਸਲ ਮੌਜੂਦ ਰਹਿੰਦਾ ਹੈ। ਵਿਛੋੜੇ ਦੀ ਚੋਭ ਉਸ ਨੂੰ ਆਪਣੇ ਮੂਲ ਵਿਰਸੇ ਦੀ ਯਾਦ ਕਰਾਉਂਦੀ ਰਹਿੰਦੀ ਹੈ। ਇਸ ਖਿਚ ਨੂੰ ਅਭਿਆਸੀ ਸੂਫ਼ੀ ਸਾਧਕਾਂ ਅਤੇ ਵਿਦਵਾਨਾਂ ਨੇ 'ਇਸ਼ਕ' ਦਾ ਨਾਂ ਦਿੱਤਾ ਹੈ। ਇਹ ਖ਼ਿਚ ਜਿਗਿਆਸੂ ਨੂੰ, ਭਾਵ ਸੂਫ਼ੀ ਸਾਧਕ ਨੂੰ, ਚੈਨ ਨਾਲ ਟਿਕਣ ਨਹੀਂ ਦਿੰਦੀ। ਜਦੋਂ ਇਹ ਖਿਚ ਕ੍ਰਿਆਸ਼ੀਲ ਹੁੰਦੀ ਹੈ ਤਾਂ ਇਸ਼ਕ ਦੀ ਪ੍ਰਕ੍ਰਿਆ ਸ਼ੁਰੂ ਹੋ ਜਾਂਦੀ ਹੈ। ਸੂਫ਼ੀ-ਸਾਧਨਾ ਅਨੁਸਾਰ ਇਹ ਇਸ਼ਕ ਕੇਵਲ ਖ਼ੁਦਾ ਨਾਲ ਕੀਤਾ ਜਾ ਸਕਦਾ ਹੈ, ਕਿਉਂਕਿ ਅਜਿਹਾ ਇਸ਼ਕ ਕੀਤੇ ਜਾਣ ਯੋਗ ਕੇਵਲ ਖ਼ੁਦਾ ਹੀ ਸਚਾ ਅਧਿਕਾਰੀ ਹੈ।

ਸੂਫ਼ੀ ਮਤ ਅਨੁਸਾਰ ਜੇ ਕਿਸੇ ਵਿਅਕਤੀ ਪਾਸ ਕੋਈ ਸ੍ਰੇਸ਼ਠ ਵਸਤੂ ਹੈ, ਤਾਂ ਉਹ ਹੈ ਉਸ ਦਾ ਸਦਾਚਾਰੀ ਆਚਰਣ।

ਇਸ ਲਈ ਫ਼ਰੀਦ ਬਾਣੀ ਵਿਚ ਸਦਾਚਾਰ (ਨੈਤਿਕਤਾ) ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। 'ਕਸ਼ਫੁਲ ਮਹਿਜੂਬ' ਵਿਚ ਤਾਂ ਦਾਤਾ ਗੰਜਬਖ਼ਸ਼ ਹੁਜਵੀਰੀ ਨੇ ਅਖ਼ਲਾਕ (ਨੈਤਿਕਤਾ) ਨੂੰ ਹੀ ਤਸੱਵੁਫ਼ ਅਥਵਾ ਸੂਫ਼ੀ ਮਤ ਮੰਨਿਆ ਹੈ (*ਤਸੱਵੁਫ਼ ਅਖ਼ਲਾਕ ਅਸ੍ਤ*)। ਇਸ ਨੂੰ ਨੈਤਿਕ-ਆਚਾਰ ਦਾ ਨਾਂ ਵੀ ਦਿੱਤਾ ਜਾ ਸਕਦਾ ਹੈ। ਸੂਫ਼ੀ-ਸਾਹਿਤ ਵਿਚਲੇ ਨੈਤਿਕ ਗੁਣਾਂ ਦਾ ਜੇ ਸਮੀਕਰਣ ਕਰੀਏ ਤਾਂ ਔਗੁਣਾਂ ਨੂੰ ਤਿਆਗਣਾ ਅਤੇ ਗੁਣਾਂ ਨੂੰ ਗ੍ਰਹਿਣ ਕਰਨਾ ਸੂਫ਼ੀ-ਸਾਧਨਾ ਦੀ ਪ੍ਰਧਾਨ ਆਵੱਸ਼ਕਤਾ ਹੈ। ਬਾਬਾ ਫ਼ਰੀਦ ਨੇ ਆਪਣੀ ਬਾਣੀ ਵਿਚ ਜਿਗਿਆਸੂ ਨੂੰ ਮਾੜੇ ਕੰਮਾਂ ਨੂੰ ਛਡਣ ਲਈ ਬਾਰ ਬਾਰ ਤੰਬੀਹ ਕੀਤੀ ਹੈ। ਉਦਾਹਰਣ ਵਜੋਂ—*ਫ਼ਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ। ਮਤੁ ਸਰਮਿੰਦਾ ਥੀਵਈ ਸਾਂਈ ਦੈ ਦਰਬਾਰਿ।* (ਗੁ.ਗ੍ਰੰ.1381)। ਸੂਫ਼ੀ ਦਰਵੇਸ਼ਾਂ ਨੇ ਅਧਿਆਤਮਿਕ ਮਾਰਗ ਉੱਤੇ ਸਫਲਤਾ ਪੂਰਵਕ ਵਧਣ ਲਈ ਕੁਝ ਨੈਤਿਕ ਨਿਯਮਾਂ ਨੂੰ ਅਪਣਾਇਆ ਹੈ। ਸਮੁੱਚੇ ਤੌਰ 'ਤੇ ਆਡੰਬਰਾਂ, ਭੇਖਾਂ, ਪਾਖੰਡਾਂ ਨੂੰ ਛਡਣਾ ਬਹੁਤ ਜ਼ਰੂਰੀ ਹੈ—*ਫਰੀਦਾ ਮਨੁ ਮੈਦਾਨੁ ਕਰ ਟੋਏ ਟਿਬੇ ਲਾਹਿ। ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ।* (ਗੁ.ਗ੍ਰੰ.1381)।

ਨਿਮਰਤਾ ਧਾਰਣ ਕਰਨਾ ਵੀ ਸੂਫ਼ੀ ਸਾਧਕ ਦਾ ਇਕ ਵੱਡਾ ਗੁਣ ਹੈ। ਨ ਉੱਚਾ ਬੋਲਣਾ, ਨ ਕਿਸੇ ਦਾ ਮਨ ਦੁਖਾਉਣਾ, ਪਰ ਸੇਵਾ ਲਈ ਸਭ ਕੁਝ ਅਰਪਿਤ ਕਰ ਦੇਣਾ ਆਦਿ ਗੱਲਾਂ ਨਿਮਰਤਾ ਦੇ ਅੰਤਰਗਤ ਆਉਂਦੀਆਂ ਹਨ। ਫ਼ਰੀਦ ਜੀ ਨੇ ਆਪਣੇ ਆਪ ਨੂੰ ਰੱਬ ਦੇ ਘਰ ਵਿਚ ਆਉਣ ਵਾਲੇ ਬੰਦਿਆਂ ਦੇ ਪੈਰਾਂ ਵਿਚ ਵਿਛਣ ਲਈ ਤਿਆਰ ਕੀਤਾ ਹੈ—*ਫਰੀਦਾ ਥੀਉ ਪਵਾਹੀ ਦਭੁ। ਜੇ ਸਾਂਈ ਲੋੜਹਿ ਸਭੁ। ਇਕ ਛਿਜਹਿ ਬਿਆ ਲਤਾੜੀਅਹਿ। ਤਾਂ ਸਾਈ ਦੈ ਦਰਿ ਵਾੜੀਅਹਿ।* (ਗੁ.ਗ੍ਰੰ.1378)।

ਸੂਫ਼ੀ ਮਤ ਵਿਚ ਖਿਮਾਸ਼ੀਲਤਾ ਦੀ ਭਾਵਨਾ ਵੀ ਬਹੁਤ ਅਧਿਕ ਹੈ। ਉਨ੍ਹਾਂ ਨੂੰ ਜੇ ਕੋਈ ਮਾਰਦਾ ਹੈ, ਕਸ਼ਟ ਪਹੁੰਚਾਉਂਦਾ ਹੈ, ਤਾਂ ਵੀ ਪਰਤਾ ਕੇ ਉਸ ਨੂੰ ਕਸ਼ਟ ਦੇਣਾ ਸੂਫ਼ੀਆਂ ਲਈ ਵਾਜਬ ਨਹੀਂ। ਫ਼ਰੀਦ ਜੀ ਨੇ ਤਾਕੀਦ ਕੀਤੀ ਹੈ—*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ। ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ।* (ਗੁ.ਗ੍ਰੰ.1378)।

*ਸਾਹਿਤਿਕਤਾ :* ਉਪਲਬਧ ਸਾਮਗ੍ਰੀ ਦੇ ਆਧਾਰ 'ਤੇ ਬਾਬਾ ਫ਼ਰੀਦ ਨੇ ਨ ਕੇਵਲ ਪੰਜਾਬੀ ਕਾਵਿ-ਪਰੰਪਰਾ ਦਾ ਉਦਘਾਟਨ ਕੀਤਾ ਸਗੋਂ ਜੋ ਕੁਝ ਲਿਖਿਆ ਉਸੇ ਰਾਹੀਂ ਮਾਨਵੀ ਮੁੱਲਾਂ ਦੀ ਸਥਾਪਨਾ ਕੀਤੀ ਅਤੇ ਨੈਤਿਕ ਕਦਰਾਂ-ਕੀਮਤਾਂ ਦੇ ਆਦਰਸ਼ ਸਥਾਪਿਤ ਕਰਕੇ ਲੋਕ-ਮਨ ਨੂੰ ਟੁੰਬਿਆ। ਇਸ ਲਈ ਲੋਕ-ਮੁਖੀ ਹੋਣਾ ਫ਼ਰੀਦ ਬਾਣੀ ਦਾ ਮੂਲ ਸਰੋਕਾਰ ਹੈ। ਆਪ ਨੇ ਪੰਜਾਬੀ ਦੇ ਉਦਭਵ ਕਾਲ ਵਿਚ ਹੀ ਆਪਣੇ ਕਾਵਿ ਦੁਆਰਾ ਉਹ ਕਲਾਤਮਕ ਸਿਖਰਾਂ ਛੋਹੀਆਂ ਜੋ ਪਰਵਰਤੀ ਕਵੀਆਂ/ਬਾਣੀਕਾਰਾਂ ਲਈ ਪਥ-ਪ੍ਰਦਰਸ਼ਕ ਬਣੀਆਂ। 12ਵੀਂ-13ਵੀਂ ਸਦੀਆਂ ਦੀ ਲਹਿੰਦੀ ਪੰਜਾਬੀ ਦੀ ਖ਼ੁਸ਼ਬੂ ਅਤੇ ਮਿਠਾਸ ਫ਼ਰੀਦ-ਬਾਣੀ ਤੋਂ ਸਹਿਜ ਹੀ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ।

ਬਾਬਾ ਫ਼ਰੀਦ ਦੇ ਗਿਆਨ, ਅਨੁਭਵ ਅਤੇ ਕਲਪਨਾ ਸ਼ਕਤੀ ਦਾ ਅਹਿਸਾਸ ਉਨ੍ਹਾਂ ਦੀ ਬਿੰਬ-ਸਿਰਜਨਾ ਤੋਂ ਹੁੰਦਾ ਹੈ। ਇਸ ਦੁਆਰਾ ਉਨ੍ਹਾਂ ਦੀ ਰਹੱਸਾਨੁਭੂਤੀ ਬੜੇ ਸੁੰਦਰ ਢੰਗ ਨਾਲ ਪ੍ਰਗਟ ਹੋ ਸਕਦੀ ਹੈ। ਇਨ੍ਹਾਂ ਬਿੰਬਾਂ ਦੀ ਸਫਲਤਾ ਇਸ ਗੱਲ ਵਿਚ ਵੇਖੀ ਜਾ ਸਕਦੀ ਹੈ ਕਿ ਉਨ੍ਹਾਂ ਦੇ ਬਿੰਬਾਂ ਨੂੰ ਸਾਹਮਣੇ ਰਖ ਕੇ ਪਰਵਰਤੀ ਵਿਆਖਿਆਕਾਰਾਂ ਨੇ ਕਈਆਂ ਘਟਨਾਵਾਂ ਦੀ ਕਲਪਨਾ ਕੀਤੀ ਹੈ।

ਬਾਬਾ ਫ਼ਰੀਦ ਨੇ ਆਪਣੀ ਰਹੱਸਾਨੁਭੂਤੀ ਨੂੰ ਪ੍ਰਗਟਾਉਣ ਲਈ ਪ੍ਰਤੀਕਾਂ ਦੀ ਵੀ ਕਾਫ਼ੀ ਵਰਤੋਂ ਕੀਤੀ ਹੈ। ਜਨ-ਜੀਵਨ ਨਾਲ ਸੰਬੰਧਿਤ ਪ੍ਰਤੀਕਾਂ ਦੁਆਰਾ ਉਨ੍ਹਾਂ ਦਾ ਅਨੁਭਵ ਸਮਝਣ ਦੇ ਯੋਗ ਹੋਇਆ ਹੈ। ਡਾ. ਹਰਿਭਜਨ ਸਿੰਘ ('ਪਤਰਾਂਜਲੀ', ਪੰਨੇ 10-11) ਅਨੁਸਾਰ ਬਾਬਾ ਫ਼ਰੀਦ ਬਾਣੀ ਦੀ ਰਚਨਾ-ਸ਼ੈਲੀ ਦਾ ਕੇਂਦਰੀ ਨੁਕਤਾ ਇਹੋ ਹੈ ਕਿ ਉਹ ਦੁਖਾਤਮਕ ਵਸਤੂ ਨੂੰ ਸੁਖਾਤਮਕ ਪ੍ਰਤੀਕ ਵਿਚ ਬਦਲਦਾ ਹੈ। ਫ਼ਰੀਦ-ਬਾਣੀ ਵਿਚ ਜੋ ਵੀ ਦੁਖਾਤਮਕ ਹੈ ਉਹ ਵਾਸਤਵਿਕ ਹੈ ਅਤੇ ਜੋ ਵੀ ਸੁਖਾਤਮਕ ਹੈ ਉਹ ਪ੍ਰਤੀਕਾਤਮਕ ਹੈ। ਵਸਤੂ ਕਠੋਰ ਹੈ। ਉਸ ਦੇ ਮੁਕਾਬਲੇ ਵਿਚ ਜੋ ਪ੍ਰਤੀਕ-ਪ੍ਰਬੰਧ ਜਾਂ ਉਪਮਾਨ-ਪ੍ਰਬੰਧ ਮਨੁੱਖ ਰਚਦਾ ਹੈ, ਉਸੇ ਦੇ ਆਧਾਰ 'ਤੇ ਉਹ ਵਾਸਤਵਿਕਤਾ ਨੂੰ ਕੁਝ ਘਟ ਕਠੋਰ ਬਣਾ ਲੈਂਦਾ ਹੈ। ਬਾਬਾ ਫ਼ਰੀਦ ਅਨੁਸਾਰ ਵਸਤੂ ਯਥਾਰਥ ਦੁਖ ਹੈ ਅਤੇ ਫ਼ਰੀਦ-ਕਲਾਮ ਇਸੇ ਦੁਖ ਦੇ ਮੁਕਾਬਲੇ ਵਿਚ ਆਪਣਾ ਮਾਨਵੀ ਪ੍ਰਤੀਕ-ਪ੍ਰਬੰਧ ਰਚਦਾ ਹੈ।

ਬਾਬਾ ਫ਼ਰੀਦ ਦੀ ਸ਼ੈਲੀ ਦੀ ਇਕ ਵਿਸ਼ੇਸ਼ਤਾ ਇਸ ਦਾ ਸੰਬੋਧਨ-ਮੁਖੀ ਹੋਣਾ ਹੈ। ਕਿਉਂਕਿ ਇਸ ਬਾਣੀ ਵਿਚ

ਫ਼ਰੀਦ ਜੀ ਨੇ ਮਾਨਵ-ਕਲਿਆਣ ਲਈ ਇਕ ਸੰਦੇਸ਼ ਅਥਵਾ ਉਪਦੇਸ਼ ਦੇਣਾ ਸੀ, ਇਸ ਲਈ ਬਾਣੀ ਦੀ ਬਿਰਤੀ ਵਿਚ ਸੰਬੋਧਨ ਦੀ ਪ੍ਰਧਾਨਤਾ ਅਨਿਵਾਰੀ ਹੈ। ਬਹੁਤੇ ਸ਼ਲੋਕ ਤਾਂ ਫ਼ਰੀਦ ਜੀ ਨੇ ਆਪਣੇ ਆਪ ਨੂੰ ਸੰਬੋਧਨ ਕੀਤੇ ਹਨ। ਆਪਣੇ ਆਪ ਨੂੰ ਸੰਬੋਧਨ ਕਰਨ ਦਾ ਕਾਰਣ ਇਹ ਪ੍ਰਤੀਤ ਹੁੰਦਾ ਹੈ ਕਿ ਜੋ ਗੱਲ ਹੋਰਾਂ ਤੋਂ ਕਰਵਾਈ ਜਾਣੀ ਇਛਿਤ ਹੋਵੇ, ਉਸ ਅਨੁਸਾਰ ਪਹਿਲਾਂ ਆਪਣੇ ਆਪ ਨੂੰ ਢਾਲਿਆ ਜਾਏ। ਇਸ ਲਈ ਬਾਬਾ ਜੀ ਨੇ ਆਤਮ-ਸੰਬੋਧਨੀ ਸ਼ੈਲੀ ਦੀ ਵਰਤੋਂ ਕੀਤੀ ਹੈ। ਕੁਝ ਸ਼ਲੋਕਾਂ ਵਿਚ ਆਪ ਨੇ ਜਿਗਿਆਸੂ ਨੂੰ ਵੀ ਸੰਬੋਧਨ ਕੀਤਾ, ਜਿਵੇਂ *ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ, ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ। ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ।* (ਗੁ.ਗ੍ਰੰ. 1381)।

ਬਾਬਾ ਫ਼ਰੀਦ ਦਾ ਛੰਦ-ਵਿਧਾਨ ਸੰਤ ਕਵੀਆਂ ਵਾਂਗ ਕਿਸੇ ਪ੍ਰਕਾਰ ਦੀ ਮਾਤ੍ਰਿਕ ਜਾਂ ਵਰਣਿਕ ਬੰਦਸ਼ ਤੋਂ ਸੁਤੰਤਰ ਹੈ। ਉਨ੍ਹਾਂ ਦੀ ਸਾਰੀ ਰਚਨਾ ਦੋ ਸ਼ੈਲੀਆਂ ਵਿਚ ਹੋਈ ਹੈ। ਇਕ, ਗੇਯ-ਪਦ-ਸ਼ੈਲੀ ਅਤੇ ਦੂਜੀ, ਦੋਹਾ-ਸ਼ੈਲੀ। ਬਾਬਾ ਫ਼ਰੀਦ ਨੇ ਪੰਜਾਬ ਵਿਚ ਰਹਿ ਕੇ ਲੋਕ-ਮਾਨਸ ਦੇ ਪ੍ਰਵਾਨ ਚੜ੍ਹ ਚੁਕੀ ਗੇਯ-ਪਦ ਰਚਨਾ-ਸ਼ੈਲੀ, ਨੂੰ ਅਪਣਾਇਆ ਅਤੇ ਚਾਰ ਸ਼ਬਦਾਂ ਦੀ ਰਚਨਾ ਕੀਤੀ। ਇਨ੍ਹਾਂ ਵਿਚੋਂ ਆਸਾ ਰਾਗ ਦੇ ਪਹਿਲੇ ਸ਼ਬਦ ਵਿਚ ਦੋ ਦੋ ਤੁਕਾਂ ਦੇ ਚਾਰ ਪਦੇ ਹਨ ਅਤੇ ਪਹਿਲੇ ਪਦਿਆਂ ਤੋਂ ਬਾਦ ਦੋ ਤੁਕਾਂ ਦਾ 'ਰਹਾਉ' ਹੈ। ਦੂਜੇ ਸ਼ਬਦ ਵਿਚ ਅੱਠ ਪਦੇ ਹਨ ਅਤੇ ਦੋ ਤੁਕਾਂ ਦਾ 'ਰਹਾਉ' ਪਹਿਲੇ ਪਦੇ ਤੋਂ ਬਾਦ ਹੈ। ਸੂਹੀ ਰਾਗ ਦੇ ਪਹਿਲੇ ਸ਼ਬਦ ਵਿਚ ਚਾਰ ਚਾਰ ਤੁਕਾਂ ਦੇ ਚਾਰ ਪਦੇ ਅਤੇ ਪਹਿਲੇ ਪਦੇ ਤੋਂ ਬਾਦ ਦੋ ਤੁਕਾਂ ਦਾ 'ਰਹਾਉ' ਹੈ ਅਤੇ ਦੂਜੇ ਸ਼ਬਦ ਵਿਚ ਦੋ ਦੋ ਤੁਕਾਂ ਦੇ ਤਿੰਨ ਪਦੇ ਹਨ ਅਤੇ ਪਹਿਲੇ ਪਦੇ ਤੋਂ ਬਾਦ ਇਕ ਤੁਕ ਦਾ 'ਰਹਾਉ' ਹੈ। ਇਹ ਸ਼ਬਦ ਭਾਵੇਂ ਛੰਦ ਸੰਬੰਧੀ ਕਿਸੇ ਨਿਯਮ ਵਿਚ ਬੰਨ੍ਹੇ ਹੋਏ ਨਹੀਂ ਹਨ, ਪਰ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਇਨ੍ਹਾਂ ਨੂੰ ਗ੍ਰੰਥ ਸਾਹਿਬ ਦੀ ਸੰਪਾਦਨ-ਵਿਧੀ ਵਿਚ ਢਾਲਿਆ ਗਿਆ ਹੈ।

ਬਾਬਾ ਜੀ ਨੇ ਪਰੰਪਰਾਗਤ ਦੋਹਾ-ਸ਼ੈਲੀ ਸ਼ਲੋਕਾਂ ਵਿਚ ਵਰਤੀ ਹੈ। ਬਾਬਾ ਫ਼ਰੀਦ ਦੇ ਸ਼ਲੋਕਾਂ ਦੀ ਸਫਲਤਾ ਛੰਦ-ਨਿਯਮਾਂ ਦੀ ਪਾਬੰਦੀ ਦੀ ਥਾਂ ਭਾਵ ਨੂੰ 'ਗਾਗਰ ਵਿਚ ਸਾਗਰ ਭਰਨ' ਦੀ ਬਿਰਤੀ ਵਿਚ ਵੇਖਣੀ ਬਣਦੀ ਹੈ। ਇਸ ਦਾ ਇਕ ਕਾਰਣ ਸੁੰਦਰ ਸ਼ਬਦ-ਚੋਣ ਹੈ ਜਿਸ ਦੇ ਫਲਸਰੂਪ ਲਗਭਗ ਸਾਰੇ ਸ਼ਲੋਕ ਸੁਭਾਸ਼ਿਤਾਂ/ਸਤਿ-ਕਥਨਾਂ ਦਾ ਰੂਪ ਧਾਰਣ ਕਰ ਗਏ ਹਨ। ਦੂਜਾ ਕਾਰਣ ਸ਼ਬਦਾਂ ਅਥਵਾ ਭਾਸ਼ਾ ਦਾ ਕਲਪਨਾ ਨਾਲ ਸੁੰਦਰ ਸੰਯੋਗ ਹੈ। ਇਹੀ ਕਾਰਣ ਹੈ ਕਿ ਇਨ੍ਹਾਂ ਸ਼ਲੋਕਾਂ ਵਿਚ ਪ੍ਰਗਟਾਈਆਂ ਸਚਾਈਆਂ ਜ਼ਬਰਦਸਤ ਅਸਰ ਰਖਦੀਆਂ ਹਨ। ਸੰਜਮ ਅਤੇ ਸੰਖੇਪਤਾ ਇਨ੍ਹਾਂ ਸ਼ਲੋਕਾਂ ਦੇ ਵਿਸ਼ੇਸ਼ ਗੁਣ ਹਨ।

ਬਾਬਾ ਫ਼ਰੀਦ ਦੀ ਬਾਣੀ ਪੰਜਾਬ ਵਿਚ ਉਚਾਰੀ ਗਈ ਸੀ। ਆਪ ਜਨਮ ਤੋਂ ਪੰਜਾਬ ਵਿਚ ਰਹੇ ਸਨ। ਪੰਜਾਬ ਨਾਲ ਆਪ ਦਾ ਡੂੰਘਾ ਰਿਸ਼ਤਾ ਸੀ। ਆਪ ਨੇ ਆਪਣੇ ਵਿਚਾਰਾਂ ਦੇ ਪ੍ਰਗਟਾਵੇ ਲਈ ਭਾਵੇਂ ਪੰਜਾਬੀ ਨੂੰ ਮਾਤ-ਭਾਸ਼ਾ ਵਜੋਂ ਨ ਵਰਤਿਆ ਹੋਵੇ, ਪਰ ਇਤਨਾ ਸਪੱਸ਼ਟ ਹੈ ਕਿ ਲੋਕਾਂ ਨਾਲ ਸਿੱਧਾ ਸੰਬੰਧ ਕਾਇਮ ਕਰਨ ਅਤੇ ਉਨ੍ਹਾਂ ਨੂੰ ਆਪਣੇ ਭਾਵਾਂ ਅਨੁਰੂਪ ਢਾਲਣ ਲਈ ਲੋਕ-ਭਾਸ਼ਾ ਨੂੰ ਵਰਤਣ ਦਾ ਮਹੱਤਵਪੂਰਣ ਸਥਾਨ ਹੈ। ਇਸ ਲਈ ਬਾਬਾ ਫ਼ਰੀਦ ਨੇ ਲੋਕ-ਭਾਸ਼ਾ ਨੂੰ ਅਪਣਾ ਕੇ ਆਪਣੀ ਉਦਾਰਤਾ ਦਾ ਪ੍ਰਦਰਸ਼ਨ ਕੀਤਾ ਹੈ। ਫ਼ਰੀਦ-ਬਾਣੀ ਦੀ ਭਾਸ਼ਾ ਦਾ ਪਿੰਡਾ ਭਾਰਤੀ ਮੂਲ ਦਾ ਹੈ। ਇਸ ਦੇ ਸਰੂਪ ਨੇ ਸੰਸਕ੍ਰਿਤ ਤੋਂ ਅਪਭ੍ਰੰਸ਼ ਵਲ ਯਾਤ੍ਰਾ ਕਰਕੇ ਪਹੁੰਚਣ ਤਕ ਕਈ ਪ੍ਰਕਾਰ ਦੇ ਪ੍ਰਭਾਵ ਗ੍ਰਹਿਣ ਕੀਤੇ ਹਨ।

ਬਾਬਾ ਜੀ ਦੀ ਲਗਭਗ 900 ਮੂਲ ਸ਼ਬਦਾਂ ਵਾਲੀ ਬਾਣੀ ਵਿਚ 11 ਪ੍ਰਤੀਸ਼ਤ ਅਰਬੀ-ਫ਼ਾਰਸੀ ਸ਼ਬਦਾਵਲੀ ਆਪਣਾ ਸਥਾਨ ਬਣਾ ਚੁਕੀ ਸੀ। ਇਥੇ ਇਹ ਗੱਲ ਵੀ ਦਸਣੀ ਜ਼ਰੂਰੀ ਹੈ ਕਿ ਇਹ ਪ੍ਰਭਾਵ ਸ਼ਬਦਾਵਲੀ ਤੋਂ ਭਿੰਨ ਹੋਰ ਕਿਸੇ ਵਿਆਕਰਣਿਕ ਰੂਪ ਉਤੇ ਨਹੀਂ ਪਿਆ। ਇਸ ਤਰ੍ਹਾਂ ਬਾਬਾ ਫ਼ਰੀਦ ਨੇ ਪੰਜਾਬੀ ਭਾਸ਼ਾ ਨੂੰ ਆਪਣੀ ਬਾਣੀ ਰਾਹੀਂ ਸਹਿਜ ਸੁਭਾਵਿਕ ਢੰਗ ਨਾਲ ਸਾਹਿਤਿਕ ਮੂੰਹ-ਮੱਥਾ ਪ੍ਰਦਾਨ ਕੀਤਾ ਹੈ। ਉਨ੍ਹਾਂ ਦੀ ਇਹ ਦੇਣ ਅਭੁਲ ਹੈ।

ਫ਼ਰੀਦ ਬਾਣੀ ਦੀ ਭਾਸ਼ਾ ਵਿਚ ਆਧੁਨਿਕਤਾ ਦੇ ਤੱਤ੍ਵਾਂ ਦੀ ਹੋਂਦ ਨੂੰ ਮੰਨ ਕੇ ਵਿਦਵਾਨਾਂ ਨੇ ਕਈ ਪ੍ਰਕਾਰ ਦੀਆਂ ਸਥਾਪਨਾਵਾਂ ਕੀਤੀਆਂ ਹਨ। ਕਈ ਆਲੋਚਕਾਂ ਨੇ ਇਸ ਦੇ ਸਰੂਪ ਉਤੇ ਕਿਸੇ ਝੁਰੜੀ ਦੀ ਹੋਂਦ ਨੂੰ ਮੰਨਣੋ ਵੀ ਸੰਕੋਚ ਕੀਤਾ ਹੈ। ਅਸਲ ਵਿਚ ਫ਼ਰੀਦ ਬਾਣੀ ਦੀ ਭਾਸ਼ਾਈ ਸਰਲਤਾ ਅਤੇ ਸਪੱਸ਼ਟਤਾ ਹੀ ਇਸ ਨੂੰ ਆਧੁਨਿਕ ਯੁਗ ਵਿਚ ਨਵੀਨ ਦਰਸਾਉਂਦੀ ਹੈ। ਉਂਜ ਫ਼ਰੀਦ ਬਾਣੀ ਵਿਚਲੇ ਪਰਸਰਗ, ਯੋਜਕ

ਅਤੇ ਕ੍ਰਿਆ-ਰੂਪ ਅਪਭ੍ਰੰਸ਼ ਦੀ ਸੰਯੋਗਾਤਮਕ ਬਿਰਤੀ ਨੂੰ ਅਪਣਾ ਕੇ ਚਲੇ ਹਨ। ਇਹ ਸੰਯੋਗਾਤਮਕਤਾ ਭਾਰਤੀ ਵਿਰਸੇ ਵਾਲੇ ਸ਼ਬਦਾਂ ਤਕ ਹੀ ਸੀਮਿਤ ਨਹੀਂ, ਅਰਬੀ ਫ਼ਾਰਸੀ ਦੇ ਸ਼ਬਦਾਂ ਉਤੇ ਵੀ ਇਸ ਦਾ ਪ੍ਰਭਾਵ ਹੈ। ਅਜਿਹੀ ਵਿਸ਼ਿਸ਼ਟਤਾ ਫ਼ਰੀਦ ਬਾਣੀ ਦੀ ਪ੍ਰਮਾਣਿਕਤਾ ਨੂੰ ਵੀ ਸਿੱਧ ਕਰਨ ਵਿਚ ਸਹਾਇਕ ਹੁੰਦੀ ਹੈ। ਲਹਿੰਦੀ ਪੰਜਾਬੀ ਵਿਚ ਆਪਣੀ ਬਾਣੀ ਰਚ ਕੇ ਫ਼ਰੀਦ ਜੀ ਨੇ ਆਉਣ ਵਾਲੇ ਪੰਜਾਬੀ ਸਾਹਿਤਕਾਰਾਂ ਦੇ ਸੰਕੋਚ ਨੂੰ ਤੋੜ ਕੇ ਉਨ੍ਹਾਂ ਦੀ ਭਾਸ਼ਾਈ ਯਾਤ੍ਰਾ ਦਾ ਮਾਰਗ ਮੋਕਲਾ ਕੀਤਾ ਹੈ।

**ਫਰੀਦ-ਬਾਣੀ** (ਪ੍ਰਮਾਣਿਕਤਾ) : ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫ਼ਰੀਦ ਦੇ ਕਰਤ੍ਰਿਤਵ ਨਾਲ ਸੰਬੰਧਿਤ ਚਾਰ ਸ਼ਬਦ (ਦੋ ਆਸਾ ਰਾਗ ਵਿਚ ਅਤੇ ਦੋ ਸੂਹੀ ਰਾਗ ਵਿਚ ਸੰਕਲਿਤ ਹਨ) ਅਤੇ 112 ਸ਼ਲੋਕ ਦਰਜ ਹਨ। ਇਨ੍ਹਾਂ ਵਿਚ 18 ਸ਼ਲੋਕ ਗੁਰੂ ਸਾਹਿਬਾਨ ਦੇ ਟਿੱਪਣੀ ਵਜੋਂ ਲਿਖੇ ਹਨ।

ਪਰੰਪਰਾ ਤੋਂ ਇਹ ਸਾਰੀ ਰਚਨਾ ਫ਼ਰੀਦ ਜੀ ਦੇ ਨਾਂ ਨਾਲ ਪ੍ਰਵਾਨ ਕੀਤੀ ਜਾਂਦੀ ਰਹੀ ਹੈ, ਪਰ ਆਧੁਨਿਕ ਕੁਝ ਵਿਦਵਾਨਾਂ ਨੇ ਇਸ ਦੇ ਕਰਤ੍ਰਿਤਵ ਬਾਰੇ ਕੁਝ ਸ਼ੰਕੇ ਖੜ੍ਹੇ ਕੀਤੇ ਹਨ। ਇਨ੍ਹਾਂ ਸ਼ੰਕਿਆਂ ਦਾ ਆਰੰਭ ਸੰਨ 1909 ਈ. ਵਿਚ ਮੈਕਾਲਿਫ਼ ਰਚਿਤ 'ਦਿ ਸਿੱਖ ਰਿਲੀਜਨ... (ਭਾਗ 6) ਦੇ ਪ੍ਰਕਾਸ਼ਨ ਨਾਲ ਹੁੰਦਾ ਹੈ। ਕਿਉਂਕਿ ਲੇਖਕ ਨੇ ਸਪੱਸ਼ਟ ਰੂਪ ਵਿਚ ਮੰਨਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਫ਼ਰੀਦ ਬਾਣੀ ਸ਼ੇਖ ਬ੍ਰਹਮ ਅਥਵਾ ਇਬਰਾਹੀਮ ਦੀ ਰਚਨਾ ਹੈ। ਮੈਕਾਲਿਫ਼ ਦੀ ਸਥਾਪਨਾ ਦਾ ਆਧਾਰ ਗੁਰੂ ਨਾਨਕ ਦੇਵ ਜੀ ਦੀਆਂ 'ਪੁਰਾਤਨ ਜਨਮਸਾਖੀ' ਵਿਚਲੀਆਂ ਦੋ ਗੋਸ਼ਟਾਂ ਹਨ ਜਿਨ੍ਹਾਂ ਵਿਚੋਂ 28ਵੀਂ ਸਾਖੀ ਵਿਚਲੀ ਗੋਸਟਿ ਸ਼ੇਖ ਫ਼ਰੀਦ ਨਾਲ ਹੋਈ ਦਸੀ ਗਈ ਹੈ ਅਤੇ 32ਵੀਂ ਸਾਖੀ ਵਾਲੀ ਗੋਸਟਿ ਸ਼ੇਖ਼ ਬ੍ਰਹਮ ਨਾਲ ਹੋਈ ਮੰਨੀ ਗਈ ਹੈ। ਇਨ੍ਹਾਂ ਦੋਹਾਂ ਗੋਸ਼ਟਾਂ ਵਿਚ ਦੋਵੇਂ ਫ਼ਰੀਦ ਆਪਣੇ ਵਲੋਂ ਦਿੱਤੇ ਉੱਤਰਾਂ ਵਿਚ ਗੁਰੂ ਗ੍ਰੰਥ ਸਾਹਿਬ ਵਿਚਲੀ ਫ਼ਰੀਦ-ਬਾਣੀ ਦੇ ਕੁਝ ਅੰਸ਼ਾਂ ਦੀ ਵਰਤੋਂ ਕਰਦੇ ਹਨ।

ਇਸ ਸ਼ੰਕਾ ਦਾ ਸਮਾਧਾਨ ਕਈ ਢੰਗਾਂ ਨਾਲ ਕੀਤਾ ਜਾ ਸਕਦਾ ਹੈ। ਇਕ ਤਾਂ ਇਹ ਕਿ ਬਾਬਾ ਫ਼ਰੀਦ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਨਹੀਂ ਸਨ, ਇਸ ਲਈ ਉਨ੍ਹਾਂ ਨਾਲ ਗੁਰੂ ਜੀ ਦੀ ਭੇਂਟ ਜਾਂ ਗੋਸ਼ਟਿ ਦਾ ਪ੍ਰਸ਼ਨ ਹੀ ਨਹੀਂ ਉਠਦਾ। ਇਸ ਸਮਸਿਆ ਦਾ ਨਿਰਾਕਰਣ ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ ਜਨਮਸਾਖੀ ਵਿਚਲੇ ਭਾਈ ਗੁਰਦਾਸ ਦੀ ਪਹਿਲੀ ਵਾਰ ਦੀ 44ਵੀਂ ਪਉੜੀ ਦੇ ਟੀਕੇ ਵਿਚ ਆਪਣੇ ਢੰਗ ਨਾਲ ਕੀਤਾ ਮਿਲਦਾ ਹੈ। ਉਥੇ ਦੋਹਾਂ ਫ਼ਰੀਦਾਂ ਨੂੰ ਇਕੋ ਵਿਅਕਤੀ (ਅਰਥਾਤ ਸ਼ੇਖ ਬ੍ਰਹਮ) ਮੰਨ ਕੇ ਦੂਜੀ ਗੋਸ਼ਟਿ ਦੀ ਲੋੜ ਇਹ ਦਸੀ ਗਈ ਹੈ ਕਿ ਪਹਿਲੀ ਗੋਸ਼ਟਿ ਵਿਚ ਦਿੱਤਾ ਉਪਦੇਸ਼ ਫ਼ਰੀਦ ਦੇ ਮਨ ਵਿਚ ਵਸਿਆ ਹੋਇਆ ਹੈ ਜਾਂ ਭੁਲਾ ਦਿੱਤਾ ਗਿਆ ਹੈ।

ਦੂਜਾ ਸਮਾਧਾਨ ਇਹ ਕੀਤਾ ਜਾਂਦਾ ਹੈ ਕਿ ਜਨਮ-ਸਾਖੀਆਂ ਦਾ ਵਿਵਰਣ ਵਿਸ਼ਵਸਤ ਨਹੀਂ ਹੈ। ਉਸ ਵਿਚ ਅਨੇਕ ਪ੍ਰਕਾਰ ਦੀਆਂ ਭ੍ਰਾਂਤੀਆਂ ਮੌਜੂਦ ਹਨ ਕਿਉਂਕਿ ਪੁਰਾਣਾਂ ਵਾਂਗ ਜਨਮਸਾਖੀਆਂ ਤੋਂ ਵੀ ਇਤਿਹਾਸਿਕ ਤੱਥ ਬੜੀ ਸਾਵਧਾਨੀ ਨਾਲ ਲਭਣੇ ਚਾਹੀਦੇ ਹਨ। ਫਲਸਰੂਪ ਸਾਖੀਆਂ ਨੂੰ ਇਤਿਹਾਸਿਕ ਆਧਾਰ ਬਣਾ ਕੇ ਦਿੱਤਾ ਗਿਆ ਮੈਕਾਲਿਫ਼ ਦਾ ਨਿਰਣਾ ਨਿਰਾਧਾਰ ਹੈ।

ਜਨਮਸਾਖੀਆਂ ਦੀ ਅਣਇਤਿਹਾਸਿਕਤਾ ਦਾ ਦੂਜਾ ਕਾਰਣ ਇਹ ਹੈ ਕਿ ਇਸ ਵਿਚ ਬਹੁਤ ਸਾਰੀਆਂ ਘਟਨਾਵਾਂ ਦਾ ਉਦੇਸ਼ ਚਮਤਕਾਰ ਪ੍ਰਦਰਸ਼ਨ ਹੈ। ਅਜਿਹੀਆਂ ਘਟਨਾਵਾਂ ਦੇ ਸੂਤਰ ਆਮ ਕਰਕੇ ਹੋਰਨਾਂ ਧਰਮਾਂ ਦੇ ਸਾਧਕਾਂ, ਪ੍ਰਵਰਤਕਾਂ ਅਥਵਾ ਮਹਾਪੁਰਸ਼ਾਂ ਨਾਲ ਸੰਬੰਧਿਤ ਚਮਤਕਾਰ ਪੂਰਣ ਬ੍ਰਿੱਤਾਂਤਾਂ ਤੋਂ ਲਏ ਗਏ ਹਨ।

ਤੀਜਾ, ਜਨਮਸਾਖੀ ਸਾਹਿਤ ਵਿਚ ਗੁਰੂ ਨਾਨਕ ਦੇਵ ਜੀ ਭੇਂਟ ਅਨੇਕ ਅਜਿਹੇ ਧਰਮ-ਪ੍ਰਵਰਤਕਾਂ, ਨਾਥਾਂ-ਸਿੱਧਾਂ, ਫ਼ਕੀਰਾਂ ਆਦਿ ਨਾਲ ਕਰਵਾਈ ਗਈ ਹੈ, ਜੋ ਉਨ੍ਹਾਂ ਦੇ ਸਮਕਾਲੀ ਨਹੀਂ ਹਨ, ਜਿਵੇਂ ਮਛੰਦਰ, ਗੋਰਖ, ਗੋਪੀਚੰਦ, ਚਰਪਟ, ਭਰਥਰੀ, ਬਹਾਉਦੀਨ, ਸੱਯਦ ਮਿਠਾ, ਸ਼ੇਖ਼ ਸ਼ਰਫ਼ ਆਦਿ। ਇਸ ਤਰ੍ਹਾਂ ਜਨਮਸਾਖੀਆਂ ਦੀ ਸਾਮਗ੍ਰੀ ਗੁਰੂ ਸਾਹਿਬ ਦੇ ਜੀਵਨ ਦਾ ਯਥਾਰਥ ਰੂਪ ਪੇਸ਼ ਨਹੀਂ ਕਰਦੀ, ਸਗੋਂ ਜਨਮਸਾਖੀਕਾਰਾਂ ਦੇ ਮਨ ਵਿਚ ਬਣੇ ਗੁਰੂ ਜੀ ਦੀ ਸ਼ਖ਼ਸੀਅਤ ਦੇ ਬਿੰਬ ਨੂੰ ਹੀ ਪ੍ਰਤਿਬਿੰਬਿਤ ਕਰਦੀ ਹੈ। ਇਸ ਲਈ ਇਤਿਹਾਸਿਕ ਤੌਰ 'ਤੇ ਭ੍ਰਾਂਤ ਸਾਮਗ੍ਰੀ ਨੂੰ ਆਧਾਰ ਬਣਾ ਕੇ ਮੈਕਾਲਿਫ਼ ਵਲੋਂ ਫ਼ਰੀਦ-ਬਾਣੀ ਬਾਰੇ ਬਣਾਏ ਵਿਚਾਰ ਸਹੀ ਨਹੀਂ ਮੰਨੇ ਜਾ ਸਕਦੇ।

ਫ਼ਰੀਦ-ਬਾਣੀ ਦੀ ਪ੍ਰਮਾਣਿਕਤਾ ਨੂੰ ਪ੍ਰਸ਼ਨ-ਚਿੰਨ੍ਹਿਤ ਕਰਨ ਵਾਲੀ ਸੂਚੀ ਵਿਚ ਦੂਜਾ ਨਾਂ ਡਾ. ਲਾਜਵੰਤੀ

ਰਾਮਕ੍ਰਿਸ਼ਨ ਦਾ ਹੈ ਜਿਸ ਨੇ ਅਗੇ ਲਿਖੀ ਟੂਕ ਦੇ ਆਧਾਰ 'ਤੇ ਫ਼ਰੀਦ ਬਾਣੀ ਨੂੰ ਸ਼ੇਖ ਬ੍ਰਹਮ ਦੀ ਰਚਨਾ ਦਸਿਆ ਗਿਆ ਹੈ—*ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ। ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ*।(ਗੁ.ਗ੍ਰੰ.488)। ਇਸ ਵਿਚਲੇ 'ਆਸਣਿ' ਦਾ ਅਰਥ 'ਗੱਦੀ' ਕਰਕੇ ਇਸ ਸ਼ਲੋਕ ਨੂੰ ਬਾਬਾ ਫ਼ਰੀਦ ਦੀ ਗੱਦੀ ਉਤੇ ਬੈਠੇ ਸ਼ੇਖ ਬ੍ਰਹਮ (ਫ਼ਰੀਦ ਸਾਨੀ) ਦੀ ਰਚਨਾ ਮੰਨਿਆ ਗਿਆ ਹੈ। ਪਰ ਗੰਭੀਰਤਾ ਨਾਲ ਵਾਚੀਏ ਤਾਂ ਇਹ ਟੂਕ ਸੰਸਾਰ ਦੀ ਅਸਥਿਰਤਾ ਵਲ ਸੰਕੇਤ ਕਰਦੀ ਹੈ। ਸ਼ਲਿਸ਼ਟ ਹੋਣ ਕਰਕੇ ਇਸ ਸ਼ਬਦ ਦੀ ਅਰਥ-ਗਤ ਖਿਚ-ਤਾਣ ਸਹਿਜ ਵਿਚ ਹੋ ਸਕਦੀ ਹੈ। ਇਸ ਲਈ ਇਸ ਦੇ ਆਧਾਰ 'ਤੇ ਫ਼ਰੀਦ-ਬਾਣੀ ਦੀ ਪ੍ਰਮਾਣਿਕਤਾ ਦਾ ਨਿਰਣਾ ਕਰਨਾ ਅਨੁਚਿਤ ਹੈ।

ਉਪਰੋਕਤ ਦੋ ਵਿਦਵਾਨਾਂ ਤੋਂ ਇਲਾਵਾ ਪੰਜਾਬੀ ਸਾਹਿਤ ਦੇ ਕੁਝ ਇਤਿਹਾਸਕਾਰਾਂ (ਜਿਵੇਂ ਬਾਵਾ ਬੁੱਧ ਸਿੰਘ, ਡਾ. ਬਨਾਰਸੀ ਦਾਸ, ਪ੍ਰਿੰ. ਤੇਜਾ ਸਿੰਘ, ਡਾ. ਗੋਪਾਲ ਸਿੰਘ, ਡਾ. ਸੁਰਿੰਦਰ ਸਿੰਘ ਕੋਹਲੀ ਆਦਿ) ਨੇ ਕੋਈ ਤੱਥਾਧਾਰਿਤ ਨਿਰਣਾ ਦੇਣ ਦੀ ਥਾਂ ਦੁਚਿੱਤੀ ਦਾ ਪ੍ਰਦਰਸ਼ਨ ਕੀਤਾ ਹੈ। ਅਜਿਹੇ ਵਿਦਵਾਨ ਫ਼ਰੀਦ-ਬਾਣੀ ਦੀ ਭਾਸ਼ਾ ਦੀ ਅਰਵਾ-ਚੀਨਤਾ ਤੋਂ ਪ੍ਰਭਾਵਿਮਤ ਹੋਏ ਪ੍ਰਤੀਤ ਹੁੰਦੇ ਹਨ। ਇਸ ਲਈ ਇਨ੍ਹਾਂ ਦੇ ਨਿਰਣੇ ਸੰਤੁਲਿਤ ਨਹੀਂ ਮੰਨੇ ਜਾ ਸਕਦੇ।

ਗੁਰੂ ਗ੍ਰੰਥ ਸਾਹਿਬ ਵਿਚਲੀ ਫ਼ਰੀਦ-ਬਾਣੀ ਨੂੰ ਪ੍ਰਮਾਣਿਕ ਮੰਨਣ ਵਾਲੇ ਵਿਦਵਾਨਾਂ (ਜਿਵੇਂ ਸਰ. ਜੀ.ਬੀ. ਸਿੰਘ, ਡਾ. ਮੋਹਨ ਸਿੰਘ ਦੀਵਾਨਾ, ਭਾਈ ਜੋਧ ਸਿੰਘ, ਡਾ. ਦੀਵਾਨ ਸਿੰਘ, ਪ੍ਰੋ. ਪ੍ਰੀਤਮ ਸਿੰਘ ਆਦਿ) ਨੇ ਉਪਰੋਕਤ ਵਿਦਵਾਨਾਂ ਦੀਆਂ ਦਲੀਲਾਂ ਨੂੰ ਸਹੀ ਨ ਮੰਨ ਕੇ ਆਪਣੇ ਆਪਣੇ ਢੰਗ ਨਾਲ ਪ੍ਰਮਾਣਿਕਤਾ ਨੂੰ ਸਿੱਧ ਕੀਤਾ ਹੈ। ਇਸ ਸੰਬੰਧ ਵਿਚ ਵਿਚਾਰਨਯੋਗ ਕੁਝ ਮਹੱਤਵਪੂਰਣ ਤੱਥ ਇਸ ਪ੍ਰਕਾਰ ਹਨ।

ਪਹਿਲਾ ਤੱਥ ਇਹ ਹੈ ਕਿ ਸੱਈਦ ਮੁਬਾਰਕ ਕਿਰਮਾਨੀ ਨੇ ਫ਼ਰੀਦ ਦੀ ਮ੍ਰਿਤੂ (1266 ਈ.) ਤੋਂ 91 ਵਰ੍ਹੇ ਬਾਦ ਲਿਖੀ ਆਪਣੀ ਪ੍ਰਸਿੱਧ ਪੁਸਤਕ 'ਸੀਅਰੁਲ ਔਲੀਆ' ਵਿਚ ਲਿਖਿਆ ਹੈ ਕਿ ਬਾਬਾ ਫ਼ਰੀਦ ਅਰਬੀ, ਫ਼ਾਰਸੀ ਭਾਸ਼ਾਵਾਂ ਵਿਚ ਲਿਖਣ ਤੋਂ ਇਲਾਵਾ ਮੁਲਤਾਨੀ ਜਾਂ ਲਹਿੰਦੀ ਵਿਚ ਵੀ ਆਪਣੇ ਮਿਠੇ ਅਤੇ ਪ੍ਰਵਾਹਮਾਨ ਸ਼ਿਅਰਾਂ ਜਾਂ ਬੈਂਤਾਂ ਦੀ ਰਚਨਾ ਕਰਦੇ ਸਨ (*ਇਲਾਵਾ ਬਰੀਂ ਅਸ਼ਆਰਜੇ ਫ਼ਾਰਸੀ ਊਰਾ ਦਰ ਜ਼ਬਾਨੇ ਮੁਲਤਾਨੀ ਅਸ਼ਆਰੇ ਸ਼ੀਰੀ ਵ ਰਵਾਂ ਅਸਤ*...)। ਇਸ ਕਥਨ ਤੋਂ ਸਪੱਸ਼ਟ ਹੈ ਕਿ ਬਾਬਾ ਫ਼ਰੀਦ ਦੀ ਬਾਣੀ ਦੀ ਪ੍ਰਕ੍ਰਿਤੀ ਅਤੇ ਰਚਨਾ-ਸ਼ੈਲੀ ਕਿਰਮਾਨੀ ਵਲੋਂ ਦਰਸਾਏ ਗੁਣਾਂ ਨਾਲ ਮੇਲ ਖਾਂਦੀ ਹੈ।

ਦੂਜਾ ਇਹ ਕਿ ਅਲੀ ਅਸਗ਼ਰ ਨੇ ਆਪਣੀ ਪੁਸਤਕ 'ਜਵਾਹਰਿ ਫ਼ਰੀਦੀ' (ਰਚਨਾ ਕਾਲ—1033 ਹਿ., 1623 ਈ.) ਵਿਚ ਫ਼ਰੀਦ ਸ਼ਕਰਗੰਜ ਦੀ ਤਪਸਿਆ ਦੇ ਪ੍ਰਸੰਗ ਵਿਚ ਬਾਬਾ ਫ਼ਰੀਦ ਤੋਂ ਅਗੇ ਲਿਖਿਆ ਸ਼ਲੋਕ ਉਚਰਵਾਇਆ ਹੈ— *ਫਰੀਦਾ ਧੜ ਸੂਲੀ ਸਿਰ ਪਿੰਜਰੇ ਤਲੀਆ ਟੁਕਣ ਕਾਗ। ਰਬ ਅਜਿਓ ਬਾਹੁੜੇ ਤੋ ਧਨ ਹਮਾਰੇ ਭਾਗ।* ਇਸ ਸ਼ਲੋਕ ਦੀ ਭਾਵ-ਸਮਾਨਤਾ ਗੁਰੂ ਗ੍ਰੰਥ ਸਾਹਿਬ ਦੇ ਅਗੇ ਲਿਖੇ ਸ਼ਲੋਕ ਨਾਲ ਵੇਖੀ ਜਾ ਸਕਦੀ ਹੈ—*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ। ਅਜੈ ਸੁ ਰਬੁ ਨ ਬਹੁੜਿਓ ਦੇਖੁ ਬੰਦੇ ਕੇ ਭਾਗ।* (ਗੁ.ਗ੍ਰੰ.1382)। ਮੂਲ ਰੂਪ ਵਿਚ ਇਕੋ ਹੀ ਪਾਠ ਲੋਕ-ਕੰਠ ਦੀ ਯਾਤ੍ਰਾ ਕਰਦਾ ਕਰਦਾ ਬਹੁਤ ਹੀ ਬਦਲ ਗਿਆ ਹੈ।

ਤੀਜਾ ਇਹ ਕਿ ਸੰਨ 1604 ਈ. ਵਿਚ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਵਾਲੇ ਗੁਰੂ ਅਰਜਨ ਦੇਵ ਜੀ ਸ਼ੇਖ ਬ੍ਰਹਮ ਦੀ ਮ੍ਰਿਤੂ ਤੋਂ ਕੇਵਲ 12 ਵਰ੍ਹੇ ਬਾਦ ਪੈਦਾ ਹੋਏ ਸਨ। ਉਨ੍ਹਾਂ ਨੂੰ ਸ਼ੇਖ ਬ੍ਰਹਮ ਦੀ ਅਧਿਆਤਮਿਕ ਸਾਧਨਾ ਅਤੇ ਬਾਣੀ-ਰਚਨਾ ਦਾ ਸਹੀ ਅਤੇ ਵਿਸ਼ਵਸਤ ਗਿਆਨ ਹੋਣਾ ਸੁਭਾਵਿਕ ਸੀ। ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਵਿਚ ਸਾਰੀ ਬਾਣੀ ਨੂੰ ਬੜੀ ਘੋਖ ਅਤੇ ਪਰਖ-ਪੜਚੋਲ ਨਾਲ ਦਰਜ ਕੀਤਾ ਸੀ। ਜੇ ਫ਼ਰੀਦ-ਬਾਣੀ ਸ਼ੇਖ਼ ਬ੍ਰਹਮ ਦੀ ਹੁੰਦੀ ਤਾਂ ਗੁਰੂ ਸਾਹਿਬ ਕਰਤ੍ਰਿਤਵ ਸੰਬੰਧੀ ਸੰਕੇਤਿਕ ਉਕਤੀ ਲਿਖਣ ਵੇਲੇ ਇਸ ਦਾ ਸੰਬੰਧ ਸ਼ੇਖ਼ ਬ੍ਰਹਮ ਨਾਲ ਜੋੜਨੋ ਸੰਕੋਚ ਨ ਕਰਦੇ।

ਚੌਥਾ ਇਹ ਕਿ ਪੁਰਾਤਨ ਫ਼ਾਰਸੀ ਪੁਸਤਕਾਂ (ਜਿਵੇਂ 'ਸੀਅਰੁਲ-ਔਲੀਆ', 'ਫ਼ਵਾਇਦੁਲ-ਫ਼ੁਵਾਦ', 'ਖ਼ੈਰੁਲ-ਮਜਾਲਿਸ', ਆਦਿ) ਅਤੇ ਲੋਕ-ਪਰੰਪਰਾਵਾਂ ਜਾਂ ਰਵਾਇਤਾਂ ਵਿਚ ਫ਼ਰੀਦ ਸ਼ਕਰਗੰਜ ਦਾ ਜੋ ਵਿਅਕਤਿਤਵ ਚਿਤਰਿਆ ਗਿਆ ਹੈ ਕਿ ਉਹ ਸ਼ਰਈ, ਮਿਠ-ਬੋਲੇ, ਮਸਕੀਨ, ਨਿਮਰਤਾ-ਵਾਨ, ਤਿਆਗੀ, ਆਪਣੇ ਅਵਗੁਣਾਂ ਬਾਰੇ ਸਚੇਤ, ਘੁੰਮੇ-ਫਿਰੇ ਅਤੇ ਕਠੋਰ ਸਾਧਨਾ ਕਰਨ ਵਾਲੇ ਸਨ, ਉਸ ਦਾ ਮੇਲ ਗੁਰੂ ਗ੍ਰੰਥ ਸਾਹਿਬ ਵਿਚਲੀ ਫ਼ਰੀਦ-ਬਾਣੀ ਨਾਲ ਬਹੁਤ

ਅਧਿਕ ਬੈਠਦਾ ਹੈ।

ਪੰਜਵਾਂ ਇਹ ਕਿ ਬਾਬਾ ਫ਼ਰੀਦ ਦੀ ਬਾਣੀ ਅਰਵਾਚੀਨ ਨਹੀਂ ਹੈ। ਜੇ ਇਸ ਵਿਸ਼ੇ ਦਾ ਗੰਭੀਰਤਾ ਨਾਲ ਅਧਿਐਨ ਕਰੀਏ ਤਾਂ ਪਤਾ ਲਗਦਾ ਹੈ ਕਿ ਅਮੀਰ ਖ਼ੁਸਰੋ (1254 ਈ.—1325 ਈ.) ਦੀਆਂ ਰਚਨਾਵਾਂ ਦੀ ਭਾਸ਼ਾ ਆਧੁਨਿਕਤਾ ਦੇ ਬਹੁਤ ਨੇੜੇ ਹੈ। ਜੇ ਅਜਿਹੀ ਗੱਲ ਹੈ ਤਾਂ ਕੀ ਫ਼ਰੀਦ ਬਾਣੀ ਵਿਚ ਅਜਿਹੇ ਭਾਸ਼ਾਈ ਤੱਤ੍ਵ ਨਹੀਂ ਹੋ ਸਕਦੇ ਜੋ ਆਧੁਨਿਕਤਾ ਦੇ ਸਮੀਪ ਹੋਣ। ਇਸ ਸੰਬੰਧ ਵਿਚ ਡਾ. ਮਾਤਾ ਪ੍ਰਸਾਦ ਗੁਪਤ ਨੇ 'ਫ਼ਰੀਦ ਵਾਣੀ' (ਪੰਨੇ 53-67) ਨਾਂ ਦੀ ਪੁਸਤਕ ਵਿਚ ਫ਼ਰੀਦ-ਬਾਣੀ ਦੀ ਭਾਸ਼ਾ ਨੂੰ 'ਰਾਉਲ-ਵੇਲ' ਅਤੇ 'ਕੁਤਬ-ਸ਼ਤਕ' ਦੀ ਭਾਸ਼ਾ ਦੀ ਮੱਧ-ਵਰਤੀ ਮੰਨਿਆ ਹੈ ਕਿਉਂਕਿ ਫ਼ਰੀਦ ਦੀ ਭਾਸ਼ਾ ਦਾ ਇਸ ਨਾਲੋਂ ਪੁਰਾਤਨ ਰੂਪ 'ਰਾਊਲ ਵੇਲ' (11ਵੀਂ ਸਦੀ ਦਾ ਮੱਧ) ਦੀ ਟੱਕਿਣੀ ਦੇ ਵਰਣਨ ਵਿਚ ਮਿਲਦਾ ਹੈ। ਇਸ ਪਿਛੋਂ ਫ਼ਰੀਦ-ਬਾਣੀ ਦੀ ਭਾਸ਼ਾ ਦਾ ਹੈ। ਇਸ ਦਾ ਸਮਾਂ 13ਵੀਂ ਸਦੀ ਦਾ ਦੂਜਾ ਚਰਣ ਹੈ। ਫ਼ਰੀਦ-ਬਾਣੀ ਦੀ ਭਾਸ਼ਾ ਤੋਂ ਬਾਦ ਦੀ ਭਾਸ਼ਾਈ ਸਥਿਤੀ 'ਕੁਤਬ ਸ਼ਤਕ' ਦੀ ਹਿੰਦੁਈ ਵਿਚ ਮਿਲਦੀ ਹੈ ਜੋ ਪੰਦਰ੍ਹਵੀਂ ਸਦੀ ਦੀ ਮੱਧ-ਵਰਤੀ ਪ੍ਰਤੀਤ ਹੁੰਦੀ ਹੈ।

ਭਾਸ਼ਾ ਦੇ ਆਧਾਰ 'ਤੇ ਕਿਸੇ ਰਚਨਾ ਦਾ ਕਾਲ-ਨਿਰਣਾ ਕਰਨ ਵਿਚ ਪਾਠ ਦੀ ਸ਼ੁੱਧਤਾ ਦਾ ਵਿਸ਼ੇਸ਼ ਸਥਾਨ ਹੈ। ਗੁਰੂ ਗ੍ਰੰਥ ਸਾਹਿਬ ਵਿਚਲੀ ਫ਼ਰੀਦ-ਬਾਣੀ ਬਾਬਾ ਫ਼ਰੀਦ ਦੀ ਮ੍ਰਿਤੂ (1266 ਈ.) ਤੋਂ ਲਗਭਗ 338 ਵਰ੍ਹੇ ਬਾਦ ਸੰਕਲਿਤ ਹੋਈ ਸੀ। ਇਤਨੇ ਸਮੇਂ ਤਕ ਲੋਕ-ਕੰਠ-ਅਨੁਕੰਠ ਪਰੰਪਰਾ ਦੀ ਯਾਤ੍ਰਾ ਦੌਰਾਨ ਅਨੇਕ ਸ਼ਬਦਾਂ/ਵਾਕਾਂਸ਼ਾਂ ਦਾ ਲੋਕ-ਅਨੁਵਾਦ ਹੋ ਜਾਣਾ ਸੁਭਾਵਿਕ ਸੀ ਕਿਉਂਕਿ ਕਈ ਵਾਰ ਪੁਰਾਤਨ ਸ਼ਬਦਾਂ ਦੀ ਥਾਂ ਨਵੇਂ ਸ਼ਬਦ ਗ੍ਰਹਿਣ ਕਰ ਲੈਂਦੇ ਹਨ, ਕਈ ਵਾਰ ਇਕ ਉਪ-ਬੋਲੀ ਦੇ ਸ਼ਬਦ ਕਿਸੇ ਹੋਰ ਉਪ-ਬੋਲੀ ਦੇ ਸ਼ਬਦਾਂ ਨਾਲ ਰੂਪਾਂਤਰਿਤ ਹੋ ਜਾਂਦੇ ਹਨ। ਅਤੇ ਕਈ ਵਾਰ ਲੋਕੀਂ ਖ਼ੁਦ ਹੀ ਅਸਾਵਧਾਨੀ ਕਾਰਣ ਪਾਠਾਂਤਰ ਪ੍ਰਸਤੁਤ ਕਰ ਦਿੰਦੇ ਹਨ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚਲੀ ਫ਼ਰੀਦ-ਬਾਣੀ ਲੋਕ-ਮੁਖ ਦੀ ਲੰਬੀ ਯਾਤ੍ਰਾ ਤੋਂ ਬਾਦ ਇੰਨ-ਬਿੰਨ ਉਹੀ ਨਹੀਂ ਰਹਿ ਸਕੀ ਹੋਵੇਗੀ ਜੋ ਬਾਬਾ ਫ਼ਰੀਦ ਦੇ ਮੁਖ ਤੋਂ ਉਚਰੇ ਜਾਣ ਵੇਲੇ ਸੀ।

ਸੰਖੇਪ ਵਿਚ, ਗੁਰੂ ਗ੍ਰੰਥ ਸਾਹਿਬ ਵਿਚਲੀ ਫ਼ਰੀਦ ਬਾਣੀ ਫ਼ਰੀਦ ਸ਼ਕਰਗੰਜ ਦੀ ਹੈ, ਸ਼ੇਖ਼ ਬ੍ਰਹਮ/ਫ਼ਰੀਦ ਸਾਨੀ ਦੀ ਨਹੀਂ। ਇਹ ਵਖਰੀ ਗੱਲ ਹੈ ਕਿ ਗੁਰੂ ਅਰਜਨ ਦੇਵ ਜੀ ਤਕ ਪਹੁੰਚਣ ਸਮੇਂ ਉਸ ਵਿਚ ਲੋਕ-ਅਨੁਵਾਦ ਦੀ ਬਿਰਤੀ ਅਧੀਨ ਕੁਝ ਸ਼ਬਦਾਵਲੀ ਆਪਣਾ ਰੂਪ ਬਦਲ ਚੁਕੀ ਹੋਵੇਗੀ ਅਤੇ ਬਾਬਾ ਫ਼ਰੀਦ ਦੇ ਮੁਖ ਤੋਂ ਇੰਨ-ਬਿੰਨ ਨਿਕਲੀ ਬਾਣੀ ਤੋਂ ਕੁਝ ਅੰਤਰ ਵਾਲੀ ਹੋ ਗਈ ਹੋਵੇਗੀ। ਇਸ ਬਾਣੀ ਤੋਂ ਇਲਾਵਾ, ਫ਼ਰੀਦ ਦੇ ਨਾਂ ਤੇ ਕੁਝ ਹੋਰ ਬਾਣੀ ਵੀ ਕੁਝ ਪੁਸਤਕਾਂ (ਮਸਲੇ ਸ਼ੇਖ ਫ਼ਰੀਦ ਕੇ, ਦਾਦੂ ਪੰਥੀ ਟੀਕਾ, ਪੰਜਾਬੀ ਅਦਬ ਦੀ ਮੁਖਤਸਰ ਤਾਰੀਖ, ਆਦਿ) ਵਿਚ ਮਿਲ ਜਾਂਦੀ ਹੈ, ਪਰ ਉਸ ਦੀ ਪ੍ਰਮਾਣਿਕਤਾ ਸੰਦਿਗਧ ਹੈ।

**ਫੱਰੁਖ਼ਸੀਅਰ, ਬਾਦਸ਼ਾਹ** (1683-1719 ਈ.) : ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਪੁੱਤਰ ਅਜ਼ੀਮ ਅਲਸ਼ਾਨ ਦੇ ਘਰ 11 ਸਤੰਬਰ 1683 ਈ. ਵਿਚ ਔਰੰਗਾਬਾਦ (ਦੱਖਣ) ਵਿਚ ਜਨਮਿਆ ਫਰੁੱਖ਼ਸੀਅਰ, ਸ਼ੁਰੂ ਤੋਂ ਹੀ ਬੜਾ ਚੁਸਤ ਅਤੇ ਜੰਗਾਂ ਯੁੱਧਾਂ ਵਿਚ ਰੁਚੀ ਰਖਣ ਵਾਲਾ ਸੀ। ਦਸ ਸਾਲ ਦੀ ਉਮਰ ਵਿਚ ਇਹ ਆਪਣੇ ਪਿਤਾ ਨਾਲ ਆਗਰੇ ਗਿਆ ਅਤੇ 14ਵੇਂ ਵਰ੍ਹੇ ਵਿਚ ਬੰਗਾਲ ਵੀ ਗਿਆ। ਜਦੋਂ 27 ਫਰਵਰੀ 1712 ਈ. ਨੂੰ ਬਹਾਦੁਰ ਸ਼ਾਹ ਦੀ ਲਾਹੌਰ ਵਿਚ ਮੌਤ ਹੋ ਗਈ ਤਾਂ ਉਦੋਂ ਇਹ ਪਟਨਾ ਵਿਚ ਸੀ। ਇਸ ਨੂੰ ਉਥੇ ਹੀ ਪਤਾ ਲਗਿਆ ਕਿ ਰਾਜ-ਅਧਿਕਾਰ ਸੰਭਾਲਣ ਦੇ ਦਾਵੇਦਾਰਾਂ ਵਿਚ ਹੋਈ ਲੜਾਈ ਵਿਚ ਇਸ ਦਾ ਪਿਤਾ ਹਾਰ ਖਾ ਕੇ ਮਾਰਿਆ ਗਿਆ ਹੈ ਅਤੇ ਜਹਾਂਦਾਰ ਸ਼ਾਹ ਬਾਦਸ਼ਾਹ ਬਣ ਗਿਆ ਹੈ। ਇਸ ਨੇ 6 ਮਾਰਚ 1712 ਈ. ਨੂੰ ਪਟਨੇ ਵਿਚ ਹੀ ਆਪਣੇ ਆਪ ਨੂੰ ਬਾਦਸ਼ਾਹ ਘੋਸ਼ਿਤ ਕਰ ਦਿੱਤਾ ਅਤੇ ਬਹੁਤ ਸਾਰੀ ਫ਼ੌਜ ਇਕੱਠੀ ਕਰਕੇ ਦਿੱਲੀ ਵਲ ਚਲ ਪਿਆ। ਆਗਰੇ ਦੇ ਨੇੜੇ ਸਾਮੂਗੜ੍ਹ ਵਿਚ 10 ਜਨਵਰੀ 1713 ਈ. ਵਿਚ ਹੋਈ ਲੜਾਈ ਵਿਚ ਇਹ ਜਿਤ ਗਿਆ ਅਤੇ ਜਹਾਂਦਾਰ ਸ਼ਾਹ ਨੂੰ ਕਤਲ ਕਰਕੇ ਦਿੱਲੀ ਦੇ ਤਖ਼ਤ ਉਤੇ ਬੈਠਾ।

ਬਾਦਸ਼ਾਹ ਬਣਨ ਤੋਂ ਬਾਦ ਇਸ ਨੇ ਸਭ ਤੋਂ ਪਹਿਲਾਂ ਕੰਮ ਇਹ ਕੀਤਾ ਕਿ ਸਿੱਖਾਂ ਵਿਰੁੱਧ ਸਖ਼ਤ ਤੋਂ ਸਖ਼ਤ ਕਾਰਵਾਈ ਕਰਕੇ ਉਨ੍ਹਾਂ ਦੀਆਂ ਜੜ੍ਹਾਂ ਨੂੰ ਪੰਜਾਬ ਵਿਚੋਂ ਉਖਾੜਿਆ ਜਾਏ। ਇਸ ਨੇ ਅਬਦੁਲ ਸਮਦ ਖ਼ਾਨ ਨੂੰ ਲਾਹੌਰ ਦਾ ਸੂਬਾ ਨਿਯੁਕਤ ਕੀਤਾ ਅਤੇ ਵੱਡੇ ਵੱਡੇ ਫ਼ੌਜੀ

ਜਰਨੈਲਾਂ ਨੂੰ ਸਿੱਖ ਸ਼ਕਤੀ ਨੂੰ ਖ਼ਤਮ ਕਰਨ ਲਈ ਆਪਣੀਆਂ ਫ਼ੌਜਾਂ ਸਹਿਤ ਪੰਜਾਬ ਵਲ ਤੋਰਿਆ। ਗੁਰਦਾਸ-ਨੰਗਲ ਦੀ ਗੜ੍ਹੀ ਵਿਚ ਬੰਦਾ ਬਹਾਦਰ ਅਤੇ ਉਸ ਦੇ ਸੈਨਿਕਾਂ ਨੂੰ ਇਨ੍ਹਾਂ ਨੇ ਜਾ ਕੇ ਘੇਰ ਲਿਆ। ਲਗਾਤਾਰ ਅੱਠ ਮਹੀਨੇ ਘੇਰਾ ਪਾਉਣ ਤੋਂ ਬਾਦ 7 ਦਸੰਬਰ 1715 ਈ. ਨੂੰ ਮੁਗ਼ਲ ਸੈਨਾ ਗੜ੍ਹੀ ਵਿਚ ਦਾਖ਼ਲ ਹੋਈ ਅਤੇ ਭੁਖ-ਪਿਆਸ ਨਾਲ ਆਤੁਰ ਹੋਏ ਬੰਦਾ ਬਹਾਦਰ ਅਤੇ ਉਸ ਦੇ ਸੈਨਿਕ ਨੂੰ ਪਕੜ ਲਿਆ ਅਤੇ ਲਾਹੌਰ ਦੇ ਬਾਜ਼ਾਰਾਂ ਵਿਚ ਘੁੰਮਾਉਣ ਤੋਂ ਬਾਦ ਦਿੱਲੀ ਵਲ ਤੋਰ ਦਿੱਤਾ। ਸਿੱਖਾਂ ਦੇ ਇਸ ਕਾਫ਼ਲੇ ਵਿਚ ਜ਼ੰਜੀਰਾਂ ਨਾਲ ਜਕੜੇ ਹੋਏ 740 ਕੈਦੀਆਂ ਤੋਂ ਇਲਾਵਾ 700 ਗਡੇ ਸਿੱਖਾਂ ਦੇ ਸਿਰਾਂ ਨਾਲ ਭਰੇ ਹੋਏ ਅਤੇ ਦੋ ਹਜ਼ਾਰ ਸਿਰ ਨੇਜ਼ਿਆਂ ਉਤੇ ਟੰਗੇ ਹੋਏ ਸ਼ਾਮਲ ਸਨ। ਇਹ ਕਾਫ਼ਲਾ 27 ਫਰਵਰੀ 1716 ਈ. ਨੂੰ ਦਿੱਲੀ ਪਹੁੰਚਿਆ। ਬਾਦਸ਼ਾਹ ਦੇ ਹੁਕਮ ਨਾਲ ਬੰਦਾ ਬਹਾਦਰ ਨੂੰ ਆਪਣੇ ਨਿਕਟੀ 20/25 ਬੰਦਿਆਂ ਸਹਿਤ ਕਿਲ੍ਹੇ ਵਿਚ ਕੈਦ ਕੀਤਾ ਗਿਆ ਅਤੇ ਬਾਕੀ 694 ਨੂੰ ਦਿੱਲੀ ਦੇ ਕੋਤਵਾਲ ਸਰਬਰਾਹ ਖ਼ਾਨ ਦੇ ਹਵਾਲੇ ਕਰ ਦਿੱਤਾ ਗਿਆ ਕਿ ਹਰ ਰੋਜ਼ ਇਕ ਸੌ ਸਿੱਖਾਂ ਨੂੰ ਕੋਤਵਾਲੀ ਦੇ ਚਬੂਤਰੇ ਉਤੇ ਕਤਲ ਕੀਤਾ ਜਾਏ।

ਬੰਦਾ ਬਹਾਦਰ ਨੂੰ ਉਸ ਦੇ ਸਾਥੀਆਂ ਸਮੇਤ ਕਿਲ੍ਹੇ ਤੋਂ ਖ਼੍ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਦੀ ਖ਼ਾਨਕਾਹ ਉਤੇ ਲਿਆ ਕੇ ਮੁਸਲਮਾਨ ਬਣਨ ਲਈ ਮਜਬੂਰ ਕੀਤਾ ਗਿਆ। ਉਨ੍ਹਾਂ ਦੇ ਨਾਂਹ ਕਰਨ ਤੋਂ ਬਾਦ ਬੜੀ ਬੇਦਰਦੀ ਨਾਲ ਮਾਰਿਆ ਗਿਆ। ਬੰਦਾ ਬਹਾਦਰ ਦੇ ਚਾਰ ਸਾਲ ਦੇ ਲੜਕੇ ਅਜੈ ਸਿੰਘ ਨੂੰ ਉਸ ਦੇ ਸਾਹਮਣੇ ਟੋਟੇ ਟੋਟੇ ਕੀਤਾ ਗਿਆ। ਬੰਦਾ ਬਹਾਦਰ ਦੀਆਂ ਅੱਖਾਂ ਕਢ ਦਿੱਤੀਆਂ ਗਈਆਂ, ਹੱਥ-ਪੈਰ ਵਢ ਦਿੱਤੇ ਗਏ ਅਤੇ ਲਾਲ ਭਖਦੇ ਜੰਮੂਰਾਂ ਨਾਲ ਉਸ ਦਾ ਮਾਸ ਨੋਚਿਆ ਗਿਆ। 9 ਜੂਨ 1716 ਈ. ਨੂੰ ਇਸ ਤਰ੍ਹਾਂ ਦੇ ਤਸੀਹੇ ਦੇ ਕੇ ਬੰਦਾ ਬਹਾਦਰ ਨੂੰ ਖ਼ਤਮ ਕੀਤਾ ਗਿਆ। ਪੰਜਾਬ ਵਿਚ ਸਿੱਖਾਂ ਦੇ ਸਿਰਾਂ ਉਤੇ ਇਨਾਮ ਰਖੇ ਗਏ। ਇਸ ਤਰ੍ਹਾਂ ਫ਼ੱਰੁਖ਼ਸੀਅਰ ਨੇ ਸਾਰੇ ਮੁਗ਼ਲ ਬਾਦਸ਼ਾਹਾਂ ਨਾਲੋਂ ਵਧ ਸਿੱਖਾਂ ਉਤੇ ਅਸਹਿ ਅਤੇ ਅਕਹਿ ਜ਼ੁਲਮ ਢਾਹ ਕੇ ਉਨ੍ਹਾਂ ਨੂੰ ਖ਼ਤਮ ਕਰਨ ਦਾ ਪੂਰਾ ਵਾਹ ਲਾਇਆ। ਮੌਕੇ ਦੀ ਨਜ਼ਾਕਤ ਨੂੰ ਸਮਝਦੇ ਹੋਇਆਂ ਅਧਿਕਾਂਸ਼ ਸਿੱਖ ਪਹਾੜਾਂ ਅਤੇ ਜੰਗਲਾਂ ਵਿਚ ਜਾ ਕੇ ਲੁਕ ਗਏ। ਫ਼ਰੁੱਖਸੀਅਰ ਆਪਣੇ ਹੀ ਬੰਦਿਆਂ ਦੁਆਰਾ ਪਕੜ ਲਿਆ ਗਿਆ। ਪਹਿਲਾਂ ਉਸ ਦੀਆਂ ਅੱਖਾਂ ਵਿਚ ਸੂਏ ਚੋਭੇ ਗਏ ਅਤੇ 27/28 ਅਪ੍ਰੈਲ 1891 ਈ. ਦੀ ਰਾਤ ਨੂੰ ਕਤਲ ਕਰ ਦਿੱਤਾ ਗਿਆ। ਇਸ ਦੇ ਮਰਨ ਤੋਂ ਬਾਦ ਸਿੱਖ ਪਹਾੜਾਂ ਅਤੇ ਜੰਗਲਾਂ ਤੋਂ ਫਿਰ ਪੰਜਾਬ ਵਲ ਪਰਤ ਆਏ ਅਤੇ ਨਿੱਕੇ ਨਿੱਕੇ ਜੱਥਿਆਂ ਵਿਚ ਵਿਚਰਣ ਲਗ ਗਏ। ਮੁਸਲਮਾਨ ਸ਼ਾਸਕਾਂ ਵਲੋਂ ਸਿੱਖਾਂ ਉਤੇ ਸਭ ਤੋਂ ਅਧਿਕ ਜ਼ੁਲਮ ਫ਼ਰੁੱਖ਼ਸੀਅਰ ਨੇ ਹੀ ਢਾਹੇ ਸਨ ਅਤੇ ਆਪ ਵੀ ਅਜਿਹੀ ਮੌਤ ਮਰਿਆ ਸੀ।

**ਫੱਲੇਵਾਲ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦੇ ਗੁਜਰਵਾਲ ਨਗਰ ਤੋਂ ਤਿੰਨ ਕਿ.ਮੀ. ਦੱਖਣ ਵਲ ਵਸਿਆ ਇਕ ਪਿੰਡ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਨ 1631 ਈ. ਵਿਚ ਮਾਲਵਾ ਪ੍ਰਦੇਸ਼ ਦੀ ਪ੍ਰਚਾਰ-ਯਾਤ੍ਰਾ ਵੇਲੇ ਚਰਣ ਪਾਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਬਣਿਆ ਹੋਇਆ ਹੈ। ਇਥੋਂ ਦੇ ਇਕ ਚੌਧਰੀ ਭਾਈ ਕਨ੍ਹੀਆ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ ਅਤੇ ਇਕ ਘੋੜਾ ਅਤੇ 360 ਤੀਰਾਂ ਨਾਲ ਭਰਿਆ ਹੋਇਆ ਇਕ ਭੱਥਾ ਅਤੇ ਕਮਾਨ ਭੇਟ ਕੀਤੀ। ਗੁਰੂ ਜੀ ਨੇ ਉਸ ਨੂੰ ਇਕ ਦਸਤਾਰ ਅਤੇ ਇਕ ਕਟਾਰ ਬਖ਼ਸ਼ੀ। ਗੁਰੂ ਜੀ ਦੀ ਠਹਿਰ ਵਾਲੀ ਥਾਂ ਉਤੇ ਜੋ ਪਹਿਲਾਂ ਇਮਾਰਤ ਬਣਵਾਈ ਗਈ ਸੀ, ਉਸ ਦੀ ਸੇਵਾ-ਸੰਭਾਲ ਉਦਾਸੀ ਸਾਧ ਕਰ ਰਹੇ ਸਨ। ਪਰ ਕਾਫ਼ੀ ਲੰਬੀ ਮੁਕੱਦਮੇਬਾਜ਼ੀ ਤੋਂ ਬਾਦ ਇਸ ਗੁਰੂ-ਧਾਮ ਦਾ ਕਬਜ਼ਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਿਲਿਆ। ਹੁਣ ਪੁਰਾਣੀ ਇਮਾਰਤ ਦੇ ਨਾਲ ਨਵੀਂ ਇਮਾਰਤ ਬਣੀ ਹੋਈ ਹੈ। ਪੁਰਾਣੀ ਇਮਾਰਤ ਵਿਚ ਲੜਕੀਆਂ ਦਾ ਸਰਕਾਰੀ ਸਕੂਲ ਚਲਦਾ ਹੈ। ਸ਼੍ਰੋਮਣੀ ਕਮੇਟੀ ਨਾਲ ਸੰਬੰਧਿਤ ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਫੁਨਹੇ ਮਹਲਾ ੫** (ਬਾਣੀ) : ਗੁਰੂ ਗ੍ਰੰਥ ਸਾਹਿਬ ਵਿਚ ਇਸ ਸਿਰਲੇਖ ਅਧੀਨ ਚਾਰ ਚਾਰ ਤੁਕਾਂ ਦੇ 23 ਪਦੇ ਮਹਲੇ ਪੰਜਵੇਂ ਦੇ ਦਰਜ ਹਨ। 'ਫੁਨਹੇ' ਤੋਂ ਭਾਵ ਹੈ— ਫਿਰ ਜਾਂ ਦੂਜੀ ਵਾਰ। 'ਫੁਨਹਾ' ਸੰਸਕ੍ਰਿਤ ਦੇ 'ਪੁਨਹ' ਸ਼ਬਦ ਦਾ ਤਦਭਵ ਰੂਪ ਹੈ। ਇਹ ਇਕ ਵਿਸ਼ੇਸ਼ ਛੰਦ ਦਾ ਨਾਂ ਵੀ ਹੈ ਜਿਸ ਵਿਚ ਇਕ ਖ਼ਾਸ ਸ਼ਬਦ ਹਰ ਇਕ ਪਦੇ ਵਿਚ ਬਾਰ ਬਾਰ ਦੋਹਰਾਇਆ ਜਾਵੇ, ਜਿਵੇਂ ਇਨ੍ਹਾਂ ਪਦਿਆਂ ਵਿਚ 'ਹਰਿ

ਹਾਂ' ਸ਼ਬਦ ਫਿਰ ਫਿਰ ਵਰਤਿਆ ਗਿਆ ਹੈ। ਚਾਰ ਤੁਕਾਂ ਦੇ ਇਸ ਛੰਦ ਦੀ ਹਰ ਤੁਕ ਵਿਚ 21 ਮਾਤ੍ਰਾਵਾਂ ਦਾ ਵਿਧਾਨ ਹੈ, 11 ਅਤੇ 10 ਉਤੇ ਬਿਸ਼ਰਾਮ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੇ ਲਿਖੇ ਫੁਨਹਿਆਂ ਦੀ ਭਾਸ਼ਾ ਬ੍ਰਜ ਅਤੇ ਸ਼ੈਲੀ ਸੰਬੋਧਨਾਤਮਕ ਹੈ।

ਇਨ੍ਹਾਂ ਫੁਨਹਿਆਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਮਨੁੱਖ ਦੇ ਮਨ ਵਿਚ ਕਰਮਾਂ ਅਨੁਸਾਰ ਸੰਸਕਾਰ ਬਣਦੇ ਰਹਿੰਦੇ ਹਨ ਅਤੇ ਉਨ੍ਹਾਂ ਸੰਸਕਾਰਾਂ ਅਨੁਸਾਰ ਹੀ ਉਸ ਦੇ ਅਗਲੇ ਜਨਮਾਂ ਦਾ ਸਰੂਪ ਨਿਸਚਿਤ ਹੁੰਦਾ ਹੈ। ਮਨੁੱਖ ਦੇ ਸਾਰੇ ਸੰਸਾਰਿਕ ਪ੍ਰਪੰਚ ਅਤੇ ਐਸ਼ਵਰਜ ਪਰਮਾਤਮਾ ਦੇ ਪ੍ਰੇਮ ਅਤੇ ਸੰਯੋਗ ਤੋਂ ਬਿਨਾ ਵਿਅਰਥ ਹਨ— *ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ। ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ। ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ। ਹਰਿ ਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ।* (ਗੁ.ਗ੍ਰੰ.1361-62)।

ਵਿਕਾਰਾਂ ਤੋਂ ਬਚ ਕੇ ਸੰਸਾਰ ਸਾਗਰ ਤੋਂ ਪਾਰ ਹੋਣਾ ਸੰਭਵ ਨਹੀਂ, ਪਰ ਗੁਰੂ ਦੀ ਕ੍ਰਿਪਾ ਅਤੇ ਸਾਧ-ਸੰਗਤਿ ਦੇ ਸੰਪਰਕ ਵਿਚ ਜਾਣ ਨਾਲ ਹਰਿ-ਨਾਮ ਦੀ ਆਰਾਧਨਾ ਦੁਆਰਾ ਇਹ ਦੁਸਤਰ ਸਾਗਰ ਵੀ ਤਰਿਆ ਜਾ ਸਕਦਾ ਹੈ। ਦੂਜੇ ਪਾਸੇ ਮਾਇਕ ਪਦਾਰਥਾਂ ਨਾਲ ਭਰਮਾਂ ਦਾ ਵਿਸਤਾਰ ਹੁੰਦਾ ਹੈ। ਇਹ ਭਰਮ ਹਵਾਈ ਕਿਲ੍ਹਿਆਂ ਵਾਂਗ ਹਨ ਜੋ ਮ੍ਰਿਤੂ ਵੇਲੇ ਨਸ਼ਟ ਹੋ ਜਾਂਦੇ ਹਨ। ਇਨ੍ਹਾਂ ਭਰਮਾਂ ਦਾ ਨਿਵਾਰਣ ਸਾਧ-ਸੰਗਤਿ ਰਾਹੀਂ ਹੀ ਸੰਭਵ ਹੈ ਕਿਉਂਕਿ ਇਨ੍ਹਾਂ ਰੋਗਾਂ ਨੂੰ ਸਾਧ ਰੂਪੀ ਵੈਦ ਹੀ ਕਟ ਸਕਦਾ ਹੈ।

**ਫੂਲ ਤਾਰਨੇ/ਫੂਲ ਪਾਉਣੇ** : ਇਥੇ ਫੂਲ ਤੋਂ ਭਾਵ ਹੈ ਦਾਹ ਸੰਸਕਾਰ ਤੋਂ ਬਾਦ ਚਿਤਾ ਦੇ ਠੰਡੇ ਹੋਣ 'ਤੇ ਉਸ ਵਿਚੋਂ ਮੁਰਦੇ ਦੇ ਕਪਾਲ, ਛਾਤੀ, ਅੰਗੁਲਾਂ ਆਦਿ ਦੀਆਂ ਚੁਣੀਆ ਹੋਈਆਂ ਹੱਡੀਆਂ। ਹਿੰਦੂ ਧਰਮੀ ਇਨ੍ਹਾਂ ਫੂਲਾਂ ਨੂੰ ਹਰਿਦੁਆਰ ਜਾਂ ਇਸ ਪ੍ਰਕਾਰ ਦੇ ਹੋਰ ਤੀਰਥਾਂ ਕੋਲ ਵਗਦੇ ਜਲ ਵਿਚ ਤਾਰਨ ਜਾਂ ਪਾਉਣ ਲਈ ਜਾਂਦੇ ਹਨ। ਸਿੱਖ ਸਮਾਜ ਵਿਚ ਵੀ ਫੂਲ ਚੁਣਨ ਦੀ ਪ੍ਰਥਾ ਹੈ। ਸਨਾਤਨੀ ਰੁਚੀਆਂ ਵਾਲੇ ਸਿੱਖ ਹੁਣ ਵੀ ਹਰਿਦੁਆਰ ਆਦਿ ਤੀਰਥਾਂ ਉਤੇ ਜਾ ਕੇ ਫੂਲ ਤਾਰਦੇ ਹਨ। ਪਰ ਮਰਯਾਦਾਵਾਦੀ ਸਿੱਖ ਕੀਰਤਪੁਰ ਦੇ ਪਾਤਾਲਪੁਰੀ ਗੁਰੂ-ਧਾਮ ਕੋਲ ਸਤਲੁਜ ਨਦੀ ਵਿਚ ਇਨ੍ਹਾਂ ਨੂੰ ਪਾਉਂਦੇ ਹਨ। ਉਂਜ ਸਿੱਖ ਧਰਮ ਵਿਚ ਪਾਤਾਲਪੁਰੀ ਕੋਲ ਫੂਲ ਤਾਰਨ ਦੀ ਕੋਈ ਤਾਕੀਦ ਨਹੀਂ ਕੀਤੀ ਗਈ। ਅਸਲ ਵਿਚ ਫੂਲਾਂ ਨੂੰ ਵਗਦੇ ਜਲ ਵਿਚ ਰੋੜ੍ਹਨਾ ਹੁੰਦਾ ਹੈ। ਇਸ ਕੰਮ ਲਈ ਕੋਈ ਨਿਸਚਿਤ ਸਥਾਨ ਨਹੀਂ ਹੈ। ਦੋਰਾਹਾ ਨਗਰ ਨੇੜੇ ਕਟਾਣਾ ਸਾਹਿਬ ਗੁਰੂ-ਧਾਮ ਕੋਲ ਸਰਹਿੰਦ ਨਹਿਰ ਵਿਚ ਫੂਲਾਂ ਨੂੰ ਰੋੜਨ ਦੀ ਵਿਵਸਥਾ ਕੀਤੀ ਗਈ ਹੈ ਅਤੇ ਹੋਰ ਵੀ ਕਈ ਥਾਂਵਾਂ 'ਤੇ ਵਗਦੇ ਜਲ ਵਿਚ ਫੂਲ ਤਾਰਨ ਦਾ ਪ੍ਰਬੰਧ ਕੀਤਾ ਗਿਆ ਹੈ। ਬੌਧਿਕ ਰੁਚੀਆਂ ਵਾਲੇ ਸਿੱਖ ਬ੍ਰਾਹਮਣਵਾਦੀ ਬੰਧਨਾਂ ਤੋਂ ਖ਼ਲਾਸ ਹੋਣ ਦਾ ਉਦਮ ਕਰਦੇ ਆਏ ਹਨ।

**ਫੂਲ/ਫੂਲਸ਼ਾਹ** (ਉਦਾਸੀ) (1574-1663 ਈ.) : ਇਹ ਉਦਾਸੀ ਸੰਤ ਗੋਇੰਦ ਸਾਹਿਬ ਦਾ ਛੋਟਾ ਭਰਾ ਸੀ ਅਤੇ ਉਸੇ ਦੇ ਪ੍ਰਭਾਵ ਕਾਰਣ ਉਦਾਸੀ ਭੇਖ ਵਿਚ ਸ਼ਾਮਲ ਹੋਇਆ ਸੀ। ਇਸ ਦਾ ਜਨਮ ਸ੍ਰੀਨਗਰ (ਕਸ਼ਮੀਰ) ਦੇ ਇਕ ਖਤ੍ਰੀ ਪਰਿਵਾਰ ਵਿਚ 14 ਫਰਵਰੀ 1574 ਈ. ਨੂੰ ਭਾਈ ਜੈਦੇਵ ਦੇ ਘਰ ਮਾਈ ਸੁਭਦਰਾ ਦੀ ਕੁੱਖੋਂ ਹੋਇਆ। ਇਸ ਨੇ ਅੰਮ੍ਰਿਤਸਰ ਆ ਕੇ ਗੁਰੂ ਅਰਜਨ ਦੇਵ ਜੀ ਤੋਂ 20 ਮਾਰਚ 1604 ਈ. ਨੂੰ ਸਿੱਖੀ ਦੀ ਦਾਤ ਪ੍ਰਾਪਤ ਕੀਤੀ। ਗੁਰੂ ਜੀ ਦੀ ਸ਼ਹਾਦਤ ਤੋਂ ਬਾਦ ਇਹ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਵਿਚ ਰਿਹਾ। ਫਿਰ ਇਹ ਬਾਬਾ ਗੁਰਦਿੱਤਾ ਦੀ ਸੇਵਾ ਵਿਚ ਕੀਰਤਪੁਰ ਚਲਾ ਗਿਆ ਅਤੇ ਉਨ੍ਹਾਂ ਦੁਆਰਾ 12 ਸਤੰਬਰ 1937 ਈ. ਨੂੰ ਇਸ ਨੂੰ ਇਕ ਧੂਏਂ (ਧੂਣੇ) ਦਾ ਮੁਖੀ ਥਾਪਿਆ ਗਿਆ। ਇਸ ਨੇ ਕੁਝ ਸਮੇਂ ਲਈ ਪੰਜਾਬ ਵਿਚ ਪ੍ਰਚਾਰ ਕੀਤਾ ਅਤੇ ਫਿਰ ਸਾਰੇ ਹਿੰਦੁਸਤਾਨ ਦੇ ਧਾਰਮਿਕ ਸਥਾਨਾਂ ਦੀ ਯਾਤ੍ਰਾ ਕੀਤੀ। 17 ਜਨਵਰੀ 1651 ਈ. ਨੂੰ ਯਾਤ੍ਰਾ ਤੋਂ ਪਰਤ ਕੇ ਹੁਸ਼ਿਆਰਪੁਰ ਨਗਰ ਦੇ ਨੇੜੇ ਬਹਾਦੁਰਪੁਰ ਵਿਚ ਇਸ ਨੇ ਉਦਾਸੀ ਡੇਰੇ ਦੀ ਸਥਾਪਨਾ ਕੀਤੀ। ਉਥੇ ਹੀ ਧਰਮ ਪ੍ਰਚਾਰ ਕਰਦੇ ਹੋਇਆਂ ਇਸ ਨੇ 17 ਮਈ 1663 ਈ. ਨੂੰ ਪ੍ਰਾਣ ਤਿਆਗੇ। ਇਸ ਨੂੰ ਆਦਰ ਵਜੋਂ ਫੂਲ ਸਾਹਿਬ ਵੀ ਕਿਹਾ ਜਾਂਦਾ ਸੀ। ਇਸ ਦੇ ਧੂਏਂ ਦੇ ਸੇਵਕਾਂ/ਸੰਤਾਂ ਨੇ ਮੱਧ ਪ੍ਰਦੇਸ਼ ਅਤੇ ਮਹਾਰਾਸ਼ਟਰ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਕਈ ਸੰਗਤਾਂ ਦੀ ਸਥਾਪਨਾ ਕੀਤੀ।

**ਫੂਲ, ਬਾਬਾ** (1627-1689 ਈ.) : ਫੂਲਕੀਆਂ ਖ਼ਾਨਦਾਨ

ਦਾ ਸੰਚਾਲਕ, ਜਿਸ ਦਾ ਜਨਮ ਬਾਬਾ ਰੂਪ ਚੰਦ ਦੇ ਘਰ ਮਾਈ ਅੰਬੀ ਦੀ ਕੁੱਖੋਂ ਸੰਨ 1627 ਈ.ਵਿਚ ਹੋਇਆ। ਭਾਈ ਰੂਪ ਚੰਦ ਦੇ ਪਿਤਾ ਬਾਬਾ ਮੋਹਨ ਦੇਵ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਕ੍ਰਿਪਾ ਨਾਲ ਸੰਨ 1627 ਈ. ਵਿਚ ਹੀ ਮੋਹਰਾਜ ਪਿੰਡ ਵਸਾਇਆ ਅਤੇ ਸਾਰਾ ਪਰਿਵਾਰ ਉਥੇ ਰਹਿਣ ਲਗ ਗਿਆ। ਮੋਹਨ ਦੇਵ ਦੇ ਦੋ ਪੁੱਤਰ ਹੋਏ—ਭਾਈ ਰੂਪ ਚੰਦ ਅਤੇ ਭਾਈ ਕਾਲਾ। ਰੂਪ ਚੰਦ ਭੱਟੀਆਂ ਨਾਲ ਕਿਸੇ ਲੜਾਈ ਵਿਚ ਮਾਰਿਆ ਗਿਆ। ਉਸ ਦੇ ਦੋ ਪੁੱਤਰਾਂ— ਸੰਦਲੀ ਅਤੇ ਫੂਲ— ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਕਾਲੇ ਉਤੇ ਆ ਪਈ। ਮੇਹਰਾਜ ਦੀ ਜੰਗ ਵੇਲੇ ਛੇਵੇਂ ਗੁਰੂ ਸਾਹਿਬ ਗੁਰੂਸਰ ਵਾਲੇ ਸਥਾਨ ਉਤੇ ਠਹਿਰੇ ਹੋਏ ਸਨ। ਜੰਗ ਤੋਂ ਬਾਦ ਭਾਈ ਕਾਲਾ ਆਪਣੇ ਦੋਹਾਂ ਭਤੀਜਿਆਂ ਸਹਿਤ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਤਦ ਸੁਭਾਵਿਕ ਹੀ ਬਾਲਕ ਫੂਲ ਆਪਣੇ ਪੇਟ ਉਤੇ ਹੱਥ ਫੇਰਨ ਲਗ ਗਿਆ। ਉਸ ਦੀ ਇਸ ਕ੍ਰਿਆ ਨੂੰ ਵੇਖ ਕੇ ਗੁਰੂ ਜੀ ਨੇ ਭਾਈ ਕਾਲੇ ਨੂੰ ਕਾਰਣ ਪੁਛਿਆ ਤਾਂ ਉਸ ਨੇ ਕਿਹਾ ਕਿ ਬਾਲਕ ਭੁਖ ਕਰਕੇ ਪੇਟ ਉਤੇ ਹੱਥ ਫੇਰਦਾ ਹੈ। ਇਸ ਉਤੇ ਟਿੱਪਣੀ ਵਜੋਂ ਗੁਰੂ ਜੀ ਨੇ ਫ਼ਰਮਾਇਆ ਕਿ ਇਹ ਬਾਲਕ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ਲੱਖਾਂ ਦੇ ਪੇਟ ਭਰੇਗਾ ਅਤੇ ਇਸ ਦੀ ਸੰਤਾਨ ਰਾਗ-ਭਾਗ ਮਾਣੇਗੀ।

ਕਈ ਸਾਲ ਬਾਦ ਜਦੋਂ ਗੁਰੂ ਹਰਿ ਰਾਇ ਜੀ ਆਪਣੇ ਧਰਮ ਪ੍ਰਚਾਰ ਦੌਰਾਨ ਮੇਹਰਾਜ ਪਹੁੰਚੇ, ਤਾਂ ਫੂਲ ਆਪਣੇ ਸੰਬੰਧੀਆਂ ਸਮੇਤ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਇਸ ਦੀ ਸੇਵਾ ਅਤੇ ਸਿੱਖੀ ਦੀ ਭਾਵਨਾ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਨੇ ਛੇਵੇਂ ਗੁਰੂ ਸਾਹਿਬ ਦੁਆਰਾ ਦਿੱਤੇ ਵਰਦਾਨ ਦੀ ਪੁਸ਼ਟੀ ਕੀਤੀ।

ਫੂਲ ਨੇ ਦੋ ਵਿਆਹ ਕੀਤੇ। ਪਹਿਲੀ ਪਤਨੀ ਬੀਬੀ ਬਾਲੀ ਦੀ ਕੁੱਖੋਂ ਤਿੰਨ ਪੁੱਤਰ—ਰਘੂ, ਤਿਲੋਕਾ (ਤਿਲੋਕ ਸਿੰਘ) ਅਤੇ ਰਾਮਾ (ਰਾਮ ਸਿੰਘ) ਅਤੇ ਇਕ ਪੁੱਤਰੀ ਬੀਬੀ ਰਾਮੀ ਪੈਦਾ ਹੋਈ, ਜਦ ਕਿ ਦੂਜੀ ਪਤਨੀ ਰਾਜੀ ਤੋਂ ਚਾਰ ਪੁੱਤਰ—ਚੰਨੂ, ਝੰਡੂ, ਤਖ਼ਤ ਮੱਲ ਅਤੇ ਗੁਰਦਾਸ— ਉਤਪੰਨ ਹੋਏ। ਝੰਡੂ ਅਤੇ ਗੁਰਦਾਸ ਨਿਰਸੰਤਾਨ ਮਰ ਗਏ। ਇਹ ਚੂੰਕਿ ਛੋਟੀ ਪਤਨੀ ਤੋਂ ਪੈਦਾ ਹੋਏ ਸਨ, ਇਸ ਲਈ 'ਲੌਂਢ ਘਰੀਏ' ਅਖਵਾਏ। ਇਨ੍ਹਾਂ ਨੇ ਗੁੰਮਟੀ ਪਿੰਡ ਬੰਨ੍ਹਿਆ।

ਫੂਲ ਨੇ ਆਪਣੇ ਬਾਹੂਬਲ ਨਾਲ ਕੁਝ ਇਲਾਕਾ ਜਿਤਿਆ ਅਤੇ ਇਕ ਪੁਰਾਣੇ ਥੇਹ ਉਤੇ ਆਪਣੇ ਹੀ ਨਾਂ 'ਤੇ 'ਫੂਲ' ਨਾਂ ਦਾ ਪਿੰਡ ਵਸਾਇਆ। ਇਸ ਦਾ ਆਪਣੇ ਇਲਾਕੇ ਵਿਚ ਬਹੁਤ ਦਬਦਬਾ ਸੀ। ਇਸ ਨੇ ਭਟਨੇਰ ਦੀ ਲੜਾਈ ਵਿਚ ਹਯਾਤ ਖ਼ਾਨ ਭੱਟੀ ਨੂੰ ਪਰਾਜਿਤ ਕਰਕੇ ਆਪਣਾ ਅਧਿਕਾਰ ਖੇਤਰ ਵਧਾਇਆ। ਇਸ ਦਾ ਦੇਹਾਂਤ 28 ਜਨਵਰੀ 1689 ਈ. ਵਿਚ ਬਹਾਦੁਰਪੁਰ (ਧਨੌਲਾ ਪਰਗਨਾ ਦਾ ਇਕ ਵੱਡਾ ਪਿੰਡ) ਵਿਚ ਹੋਇਆ ਅਤੇ ਸਸਕਾਰ ਫੂਲ ਵਿਚ ਕੀਤਾ ਗਿਆ ਜਿਥੇ ਇਸ ਦਾ ਸਮਾਰਕ ਵਿਦਮਾਨ ਹੈ।

ਬਾਬਾ ਫੂਲ ਦਾ ਵੱਡਾ ਪੁੱਤਰ ਰਘੂ ਪਿੰਡ ਜਿਉਂਦਾ ਦੇ ਨਿਵਾਸੀ ਮੱਲ ਭੁੱਲਰ ਦੀ ਪੁੱਤਰੀ ਲੱਖਾਂ ਨਾਲ ਵਿਆਹਿਆ ਗਿਆ ਅਤੇ ਉਸ ਦੀ ਸੰਤਾਨ ਨੇ ਨਾਨਕੇ ਘਰ ਵਿਚ ਹੀ ਅੱਡਾ ਜਮਾ ਲਿਆ। ਬਾਬਾ ਫੂਲ ਦੇ ਦੂਜੇ ਲੜਕੇ ਤਿਲੋਕਾ (ਤਿਲੋਕ ਸਿੰਘ) ਦਾ ਜਨਮ ਸੰਨ 1659 ਈ. ਵਿਚ ਹੋਇਆ। ਪਿਤਾ ਦੇ ਦੇਹਾਂਤ ਤੋਂ ਬਾਦ ਇਸ ਨੇ ਫੂਲ ਅਤੇ ਮੇਹਰਾਜ ਨਾਂ ਦੇ ਪਿੰਡਾਂ ਦੀ ਚੌਧਰ ਸੰਭਾਲ ਲਈ। ਇਸ ਦਾ ਵਿਆਹ ਪਿੰਡ ਰੁੜਕੀ ਧਾਲੀਵਾਲਾਂ ਦੀ ਬੀਬੀ ਬਖਤੋ ਨਾਲ ਹੋਇਆ ਜਿਸ ਤੋਂ ਗੁਰਦਿੱਤ ਸਿੰਘ ਅਤੇ ਸੁਖਚੈਨ ਸਿੰਘ ਨਾਂ ਦੇ ਦੋ ਪੁੱਤਰਾਂ ਨੇ ਜਨਮ ਲਿਆ। ਗੁਰਦਿੱਤ ਸਿੰਘ ਨਾਭਾ ਰਾਗ-ਘਰਾਣੇ ਦਾ ਮੋਢੀ ਹੋਇਆ ਅਤੇ ਸੁਖਚੈਨ ਸਿੰਘ ਨੇ ਜੀਂਦ ਰਿਆਸਤ ਦੀ ਸਥਾਪਨਾ ਕੀਤੀ।

ਫੂਲ ਦੇ ਤੀਜੇ ਪੁੱਤਰ ਰਾਮੇ (ਰਾਮ ਸਿੰਘ) ਦਾ ਵਿਆਹ ਘੁਨਸ ਪਿੰਡ ਦੇ ਨਾਨੂ ਭੁੱਲਰ ਦੀ ਪੁੱਤਰੀ ਬੀਬੀ ਸਾਬੀ ਨਾਲ ਹੋਇਆ ਜਿਸ ਤੋਂ ਛੇ ਪੁੱਤਰ ਪੈਦਾ ਹੋਏ—ਦੁਨ੍ਹਾ, ਸਭਾ, ਆਲਾ ਸਿੰਘ, ਬਖਤਾ, ਬੁੱਢਾ ਅਤੇ ਲੱਧਾ। ਇਨ੍ਹਾਂ ਵਿਚੋਂ ਬੁੱਢਾ ਬੇ-ਔਲਾਦ ਮਰ ਗਿਆ। ਲੱਧਾ ਦਾ ਲੜਕਾ ਸਿਰਜਾ ਵੀ ਛੋਟੀ ਉਮਰ ਵਿਚ ਮਰ ਗਿਆ। ਦੁਨ੍ਹਾ ਤੋਂ ਭਦੌੜ, ਕੋਟ ਦੁਨ੍ਹਾ ਅਤੇ ਰਾਮਪੁਰਾ ਦੇ ਰਈਸਾਂ ਦੀ ਪਰੰਪਰਾ ਚਲੀ। ਬਖਤੇ ਦਾ ਖ਼ਾਨਦਾਨ ਮਲੌਦ ਦਾ ਜਾਗੀਰਦਾਰ ਬਣਿਆ। ਇਨ੍ਹਾਂ ਛੇਆਂ ਪੁੱਤਰਾਂ ਵਿਚੋਂ ਬਾਬਾ ਆਲਾ (ਸਿੰਘ) ਜ਼ਿਆਦਾ ਸ਼ਕਤੀਸ਼ਾਲੀ ਸੀ। ਉਸ ਨੇ ਸੁਨਾਮ, ਬਰਨਾਲਾ ਅਤੇ ਪਟਿਆਲਾ ਦਾ ਇਲਾਕਾ ਜਿਤਿਆ ਅਤੇ ਪਟਿਆਲਾ ਰਿਆਸਤ ਦੀ ਨੀਂਹ ਰਖੀ।

ਫੂਲ ਦੇ ਪੁੱਤਰ ਤਿਲੋਕੇ ਅਤੇ ਰਾਮੇ ਦੀ ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਅਪਾਰ ਸ਼ਰਧਾ ਸੀ। ਗੁਰੂ ਜੀ ਨੇ 2 ਅਗਸਤ 1696 ਈ. ਨੂੰ ਤਿਲੋਕੇ ਅਤੇ ਰਾਮੇ ਦੇ ਨਾਂ ਆਪਣਾ

ਹੁਕਮਨਾਮਾ ਜਾਰੀ ਕੀਤਾ ਜਿਸ ਵਿਚ ਘੋੜਸਵਾਰ ਲੈ ਕੇ ਪੁਜਣ ਦਾ ਆਦੇਸ਼ ਸੀ। ਗੁਰੂ ਜੀ ਨੇ ਇਨ੍ਹਾਂ ਨੂੰ ਮੁਖ਼ਾਤਬ ਕਰਦਿਆਂ '*ਤੇਰਾ ਘਰ ਮੇਰਾ ਅਸੈ*' ਕਹਿ ਕੇ ਨਿਵਾਜਿਆ। ਇਹ ਹੁਕਮਨਾਮਾ ਪਟਿਆਲਾ ਰਿਆਸਤ ਦੇ ਵਾਰਸਾਂ ਪਾਸ ਸੰਭਾਲਿਆ ਹੋਇਆ ਹੈ।

**ਫੂਲਕੀਆਂ ਮਿਸਲ** : ਇਸ ਨੂੰ ਸਿੱਖਾਂ ਦੀ ਬਾਰ੍ਹਵੀਂ ਮਿਸਲ ਕਿਹਾ ਜਾਂਦਾ ਹੈ, ਭਾਵੇਂ ਇਸ ਦਾ ਸ਼ੁਮਾਰ 'ਦਲ ਖ਼ਾਲਸਾ' ਵਿਚ ਨਹੀਂ ਹੁੰਦਾ ਸੀ। ਇਸ ਦਾ ਵਿਕਾਸ ਖੇਤਰ ਪੰਜਾਬ ਦਾ ਮਾਲਵਾ ਖੇਤਰ ਰਿਹਾ ਹੈ। ਇਸ ਦੀ ਸਥਾਪਨਾ ਬਾਬਾ ਫੂਲ ਨੇ ਕੀਤੀ ਸੀ। ਉਸ ਤੇ ਸੱਤ ਪੁੱਤਰਾਂ ਵਿਚੋਂ ਤਿਲੋਕਾ (ਤਿਲੋਕ ਸਿੰਘ) ਅਤੇ ਰਾਮਾਂ (ਰਾਮ ਸਿੰਘ) ਬੜੇ ਸ਼ੂਰਵੀਰ ਅਤੇ ਵਿਸਤਾਰਵਾਦੀ ਰੁਚੀਆਂ ਵਾਲੇ ਸਨ। ਤਿਲੋਕੇ ਦਾ ਵਿਆਹ ਪਿੰਡ ਰੁੜਕੀ ਧਾਲੀਵਾਲਾਂ ਦੇ ਘਰ ਬੀਬੀ ਬਖਤੋ ਨਾਲ ਹੋਇਆ ਜਿਸ ਤੋਂ ਗੁਰਦਿੱਤ ਸਿੰਘ ਅਤੇ ਸੁਖਚੈਨ ਸਿੰਘ ਨਾਂ ਦੇ ਦੋ ਪੁੱਤਰ ਪੈਦਾ ਹੋਏ। ਗੁਰਦਿੱਤ ਸਿੰਘ ਨੇ ਨਾਭਾ ਰਿਆਸਤ ਦਾ ਮੁੱਢ ਬੰਨ੍ਹਿਆ ਅਤੇ ਸੁਖਚੈਨ ਸਿੰਘ ਤੋਂ ਜੀਂਦ ਰਿਆਸਤ ਚਲੀ।

ਬਾਬਾ ਫੂਲ ਦੇ ਦੂਜੇ ਪੁੱਤਰ ਦੀ ਸ਼ਾਦੀ ਘੁਨਸ ਪਿੰਡ ਦੇ ਨਾਨੂ ਭੁੱਲਰ ਦੀ ਪੁੱਤਰੀ ਸਾਬੀ ਨਾਲ ਹੋਈ ਜਿਸ ਨੇ ਛੇ ਪੁੱਤਰਾਂ ਨੂੰ ਜਨਮ ਦਿੱਤਾ। ਉਨ੍ਹਾਂ ਛੇਆਂ ਵਿਚੋਂ ਬਾਬਾ ਆਲਾ ਬੜਾ ਸੂਝਵਾਨ ਅਤੇ ਬਲਵਾਨ ਯੋਧਾ ਸੀ। ਉਸ ਨੇ ਆਪਣੇ ਪਰਾਕ੍ਰਮ ਨਾਲ ਪਟਿਆਲਾ ਰਿਆਸਤ ਦੀ ਸਥਾਪਨਾ ਕੀਤੀ।

ਸਪੱਸ਼ਟ ਹੈ ਕਿ ਫੂਲਕੀਆਂ ਮਿਸਲ ਅਗੋਂ ਤਿੰਨ ਰਿਆਸਤਾਂ ਦੇ ਰੂਪ ਵਿਚ ਵਿਕਸਿਤ ਹੋਈ ਜਿਵੇਂ ਪਟਿਆਲਾ, ਨਾਭਾ ਅਤੇ ਜੀਂਦ (ਵੇਖੋ)। ਆਹਲੂਵਾਲੀਆ ਮਿਸਲ (ਕਪੂਰਥਲਾ ਰਿਆਸਤ) ਨੂੰ ਛਡ ਕੇ ਬਾਕੀ ਦੀਆਂ ਸਿੱਖ ਮਿਸਲਾਂ ਦੀ ਹੋਂਦ ਮਹਾਰਾਜਾ ਰਣਜੀਤ ਸਿੰਘ ਨੇ ਖ਼ਤਮ ਕਰ ਦਿੱਤੀ, ਪਰ ਫੂਲਕੀਆਂ ਅਤੇ ਆਹਲੂਵਾਲੀਆ ਮਿਸਲਾਂ ਬਾਦ ਵਿਚ ਰਿਆਸਤਾਂ ਦੇ ਰੂਪ ਵਿਚ ਆਪਣੀ ਹੋਂਦ ਦਰਸਾਉਂਦੀਆਂ ਰਹੀਆਂ।

**ਫੂਲ-ਵੰਸ਼** : ਵੇਖੋ 'ਫੂਲ, ਬਾਬਾ'।

**ਫੂਲਾ ਸਿੰਘ ਅਕਾਲੀ** (1760-1823 ਈ.) : ਇਕ ਖ਼ੁੱਦਾਰ, ਸੂਰਵੀਰ ਅਤੇ ਨਿਧੜਕ ਨਿਹੰਗ ਜੱਥੇਦਾਰ ਜਿਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਵਿਸਤਾਰ ਵਿਚ ਅਦੁੱਤੀ ਸਹਿਯੋਗ ਦਿੱਤਾ। ਇਸ ਦਾ ਜਨਮ ਸੰਗਰੂਰ ਜ਼ਿਲ੍ਹੇ ਦੇ ਮੂਣਕ ਕਸਬੇ ਤੋਂ ਪੰਜ ਕਿ.ਮੀ. ਪੱਛਮ ਵਾਲੇ ਪਾਸੇ ਸਥਿਤ ਸੀਹਾਂ ਪਿੰਡ ਦੇ ਨਿਵਾਸੀ ਸ. ਈਸ਼ਰ ਸਿੰਘ ਦੇ ਘਰ ਮਾਤਾ ਹਰਿ ਕੌਰ ਦੀ ਕੁੱਖੋਂ 14 ਜਨਵਰੀ 1760 ਈ. ਨੂੰ ਹੋਇਆ। ਈਸ਼ਰ ਸਿੰਘ ਨਿਸ਼ਾਨਾਂ ਵਾਲੀ ਮਿਸਲ ਦਾ ਇਕ ਬਹਾਦਰ ਯੋਧਾ ਸੀ। ਕਹਿੰਦੇ ਹਨ ਜਦੋਂ ਅਹਿਮਦ ਸ਼ਾਹ ਦੁਰਾਨੀ ਨੇ 5 ਫਰਵਰੀ 1762 ਈ. ਨੂੰ ਕੁੱਪਰਹੀੜੇ ਦੇ ਮੁਕਾਮ 'ਤੇ ਵੱਡੇ ਘੱਲੂਘਾਰੇ ਵਿਚ ਹਜ਼ਾਰਾਂ ਸਿੰਘ ਸ਼ਹੀਦ ਕੀਤੇ, ਉਦੋਂ ਈਸ਼ਰ ਸਿੰਘ ਵੀ ਘਾਇਲ ਹੋਇਆ ਅਤੇ ਜ਼ਖ਼ਮ ਠੀਕ ਨ ਹੋਣ ਕਾਰਣ ਕੁਝ ਸਮੇਂ ਬਾਦ ਗੁਜ਼ਰ ਗਿਆ। ਉਦੋਂ ਫੂਲਾ ਸਿੰਘ ਦੀ ਉਮਰ ਦੋ ਵਰ੍ਹਿਆਂ ਦੇ ਨੇੜੇ ਸੀ। ਮਰਨ ਤੋਂ ਪਹਿਲਾਂ ਈਸ਼ਰ ਸਿੰਘ ਨੇ ਆਪਣੇ ਦੋਹਾਂ ਪੁੱਤਰਾਂ—ਫੂਲਾ ਸਿੰਘ ਅਤੇ ਸੰਤ ਸਿੰਘ—ਨੂੰ ਆਪਣੇ ਮਿੱਤਰ ਬਾਬਾ ਨਰੈਣ ਸਿੰਘ (ਨੈਣਾ ਸਿੰਘ) ਦੇ ਸਪੁਰਦ ਕੀਤਾ।

ਧਰਮ ਗ੍ਰੰਥਾਂ ਦੇ ਅਧਿਐਨ ਤੋਂ ਬਾਦ ਫੂਲਾ ਸਿੰਘ ਨੂੰ ਸ਼ਸਤ੍ਰ ਵਿਦਿਆ, ਘੋੜ ਸਵਾਰੀ ਅਤੇ ਜੰਗੀ ਕਰਤਬਾਂ ਦੀ ਸਿਖਲਾਈ ਕਰਾਈ ਗਈ। 14 ਵਰ੍ਹਿਆਂ ਦੀ ਉਮਰ ਵਿਚ ਹੀ ਫੂਲਾ ਸਿੰਘ ਦੀ ਮਾਤਾ ਦਾ ਦੇਹਾਂਤ ਹੋ ਗਿਆ। ਇਸ ਨੇ ਆਪਣੀ ਸਾਰੀ ਜਾਇਦਾਦ ਅਤੇ ਘਰ ਬਾਰ ਛੋਟੇ ਭਰਾ, ਸੰਤ ਸਿੰਘ, ਨੂੰ ਦੇ ਕੇ ਖ਼ੁਦ ਨਿਹੰਗ ਬਣ ਕੇ ਸ਼ਹੀਦਾਂ ਦੀ ਮਿਸਲ ਵਿਚ ਜਾ ਰਲਿਆ। ਬਾਬਾ ਨਰੈਣ ਸਿੰਘ ਤੋਂ ਅੰਮ੍ਰਿਤ ਪਾਨ ਕਰਕੇ ਅਤੇ ਉਸ ਦੇ ਜੱਥੇ ਵਿਚ ਰਹਿ ਕੇ ਕਈ ਗੁਰਦੁਆਰਿਆਂ ਦੀ ਸੇਵਾ ਕੀਤੀ ਅਤੇ ਜਦੋਂ ਕੋਈ ਅਵਸਰ ਬਣਿਆ, ਲੜਾਈਆਂ ਵਿਚ ਆਪਣੀ ਸੂਰਵੀਰਤਾ ਵੀ ਵਿਖਾਈ। ਸੰਨ 1800 ਈ. ਵਿਚ ਬਾਬਾ ਨਰੈਣ ਸਿੰਘ ਦੀ ਮ੍ਰਿਤੂ ਤੋਂ ਬਾਦ ਆਪਣੇ ਜੱਥੇ ਦਾ ਜੱਥੇਦਾਰ ਥਾਪਿਆ ਗਿਆ। ਜੱਥੇਦਾਰ ਬਣਨ ਉਪਰੰਤ ਇਹ ਦਰਬਾਰ ਸਾਹਿਬ, ਅਕਾਲ -ਤਖ਼ਤ ਅਤੇ ਸਰੋਵਰ ਦੀ ਕਾਰ-ਸੇਵਾ ਲਈ ਅੰਮ੍ਰਿਤਸਰ ਪਹੁੰਚਿਆ ਅਤੇ ਸਥਾਈ ਤੌਰ 'ਤੇ ਅੰਮ੍ਰਿਤਸਰ ਵਿਚ ਹੀ ਨਿਵਾਸ ਬਣਾ ਲਿਆ। ਇਸ ਦੇ ਡੇਰੇ ਵਾਲੀ ਥਾਂ ਉਤੇ ਹੁਣ 'ਬੁਰਜ ਬਾਬਾ ਫੂਲਾ ਸਿੰਘ ਅਕਾਲੀ' (ਛਾਵਣੀ ਨਿਹੰਗਾਂ) ਬਣਿਆ ਹੋਇਆ ਹੈ।

ਜਨਵਰੀ 1802 ਈ. ਵਿਚ ਮਹਾਰਾਜਾ ਰਣਜੀਤ ਸਿੰਘ ਵਲੋਂ ਅੰਮ੍ਰਿਤਸਰ ਦੇ ਭੰਗੀ ਸਰਦਾਰ ਉਤੇ ਕੀਤੇ ਹਮਲੇ ਵੇਲੇ ਇਸ ਨੇ ਵਿਚ ਪੈ ਕੇ ਖ਼ੂਨ ਖ਼ਰਾਬਾ ਹੋਣੋਂ ਬਚਾ ਲਿਆ ਅਤੇ ਮਹਾਰਾਜੇ ਦਾ ਅੰਮ੍ਰਿਤਸਰ ਉਪਰ ਸਹਿਜ ਢੰਗ ਨਾਲ ਅਧਿਕਾਰ ਹੋ ਗਿਆ। ਇਸ ਘਟਨਾ ਦੇ ਫਲਸਰੂਪ ਇਸ ਦਾ ਮਾਣ ਸਤਿਕਾਰ ਬਹੁਤ ਵਧਿਆ। ਮਹਾਰਾਜੇ ਦੇ ਕਹੇ 'ਤੇ ਇਸ ਨੇ ਅੰਗ੍ਰੇਜ਼ ਸਫ਼ੀਰ ਮਿ. ਮੈਟਕਾਫ਼ ਦੇ ਨਾਲ ਆਏ ਮੁਸਲਮਾਨ ਸੈਨਿਕਾਂ ਦੁਆਰਾ ਦਰਬਾਰ ਸਾਹਿਬ ਦੇ ਨੇੜਿਓਂ ਮੁਹੱਰਮ ਦੇ ਅਵਸਰ 'ਤੇ ਤਾਜ਼ੀਆ ਕਢਣ ਨਾਲ ਹੋਈ ਅਮਰਯਾਦਾ ਕਾਰਣ ਦੰਡ ਦੇਣਾ ਰੋਕ ਦਿੱਤਾ। ਅੰਮ੍ਰਿਤਸਰ ਦੇ ਨਿਵਾਸ ਦੌਰਾਨ ਇਸ ਨੂੰ ਹੋਰ ਵੀ ਕਈ ਗੁਰੂ-ਧਾਮਾਂ ਦੀ ਸੇਵਾ ਕੀਤੀ।

ਅਕਾਲੀ ਫ਼ੌਜ ਦੇ ਕਮਾਂਡਰ ਵਜੋਂ ਇਸ ਨੇ ਮਹਾਰਾਜੇ ਦੀ ਫ਼ੌਜ ਦੀ ਸਹਾਇਤਾ ਕਰਕੇ ਕਸੂਰ, ਮੁਲਤਾਨ, ਕਸ਼ਮੀਰ ਵਿਚ ਅਦੁੱਤੀ ਵੀਰਤਾ ਦਿਖਾਈ ਅਤੇ ਇਨ੍ਹਾਂ ਇਲਾਕਿਆਂ ਨੂੰ ਸਿੱਖ ਰਾਜ ਵਿਚ ਸ਼ਾਮਲ ਕੀਤਾ। ਇਹ ਸਿੱਖ-ਰਾਜ ਦਾ ਸਚਾ ਹਿਤੈਸ਼ੀ ਸੀ। ਇਹ ਆਮ ਤੌਰ 'ਤੇ ਫਰੰਗੀਆਂ, ਅਫ਼ਗਾਨਾਂ, ਡੋਗਰਿਆਂ ਅਤੇ ਵਿਦੇਸ਼ੀ ਕਾਰਿੰਦਿਆਂ ਉਤੇ ਵਿਸ਼ਵਾਸ ਨਹੀਂ ਕਰਦਾ ਸੀ। ਇਕ ਵਾਰ ਕਿਸੇ ਕਾਰਣ ਮਹਾਰਾਜੇ ਨਾਲ ਨਾਰਾਜ਼ ਹੋ ਕੇ ਆਨੰਦਪੁਰ ਚਲਾ ਗਿਆ। ਪਰ ਜਦੋਂ ਕੌਮੀ ਕਰਤੱਵ ਨਿਭਾਉਣ ਲਈ ਮਹਾਰਾਜੇ ਨੇ ਇਸ ਪਾਸ ਸੁਨੇਹਾ ਭੇਜਿਆ, ਤਾਂ ਸਾਰੀ ਨਾਰਾਜ਼ਗੀ ਛਡ ਕੇ ਅੰਮ੍ਰਿਤਸਰ ਪਰਤ ਆਇਆ। ਖ਼ਾਲਸਾਈ ਨਿਯਮਾਂ ਦੀ ਰਾਖੀ ਕਰਨ ਵੇਲੇ ਇਹ ਮਹਾਰਾਜੇ ਨੂੰ ਵੀ ਭਰੇ ਦੀਵਾਨ ਵਿਚ ਤਨਖ਼ਾਹ ਲਾਉਣ ਤੋਂ ਸੰਕੋਚ ਨਹੀਂ ਕਰਦਾ ਸੀ। ਇਸ ਨੇ ਆਖ਼ਰੀ ਲੜਾਈ ਨੌਸ਼ਹਿਰੇ ਵਿਚ ਲੜੀ ਅਤੇ ਆਪਣੀ ਅਦੁੱਤੀ ਬਹਾਦਰੀ ਨਾਲ ਹਾਰ ਨੂੰ ਜਿਤ ਵਿਚ ਬਦਲ ਕੇ 14 ਮਾਰਚ 1823 ਈ. ਨੂੰ ਵੀਰਗਤੀ ਪ੍ਰਾਪਤ ਕੀਤੀ। ਇਸ ਦੀ ਸਮਾਧ ਨੌਸ਼ਹਿਰੇ ਤੋਂ 6 ਕਿ.ਮੀ. ਦੀ ਵਿਥ 'ਤੇ ਲੁੰਡੇ ਦਰਿਆ (ਕਾਬੁਲ ਨਦੀ) ਦੇ ਕੰਢੇ ਮੌਜੂਦ ਹੈ। ਦੇਸ਼ ਵੰਡ ਤੋਂ ਬਾਦ ਇਹ ਧਰਮ-ਧਾਮ ਪਾਕਿਸਤਾਨ ਵਿਚ ਰਹਿ ਗਿਆ ਹੈ। ਅਕਾਲੀ ਜੀ ਦੀ ਯਾਦ ਵਿਚ ਪੂਸਾ ਰੋਡ ਦਿੱਲੀ ਵਿਚ ਇਕ ਗੁਰਦੁਆਰਾ ਅਤੇ ਸਕੂਲ ਬਣਾਇਆ ਗਿਆ ਹੈ। ਬਾਬਾ ਜੀ ਦੀ ਬਾਣੀ ਅਤੇ ਬਾਣੇ ਨਾਲ ਬਹੁਤ ਪਿਆਰ ਕਰਦੇ ਸਨ। ਇਹ ਸਚੇ ਅਰਥਾਂ ਵਿਚ ਸੰਤ ਸਿਪਾਹੀ ਸਨ।

**ਫੇਰੂ, ਭਾਈ** (1640-1770 ਈ.) : ਇਕ ਪ੍ਰਸਿੱਧ ਉਦਾਸੀ ਸੰਤ ਜਿਸ ਦਾ ਜਨਮ ਸੰਨ 1640 ਈ. ਵਿਚ ਭਾਈ ਥਿੰਨਾ ਨਾਂ ਦੇ ਉਪਲ ਖਤ੍ਰੀ ਦੇ ਘਰ ਪਿੰਡ ਅੰਬਮਾੜੀ ਵਿਚ ਹੋਇਆ। ਇਹ ਪਿੰਡ ਪੱਛਮੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦੇ 'ਮੀਂਏ ਕੇ ਮੌੜ' ਪਰਗਨੇ ਵਿਚ ਪੈਂਦਾ ਹੈ। ਇਸ ਦਾ ਮੂਲ ਨਾਂ 'ਸੰਗਤ' ਸੀ, ਪਰ ਚੂੰਕਿ ਇਹ ਫਿਰ ਤੁਰ ਕੇ ਸੌਦਾ ਵੇਚਦਾ ਸੀ, ਇਸ ਲਈ ਇਸ ਦਾ ਨਾਂ 'ਫੇਰੂ' ਪ੍ਰਚਲਿਤ ਹੋ ਗਿਆ। ਇਕ ਵਾਰ ਫੇਰਾਹਡ ਦੌਰਾਨ ਇਸ ਦਾ ਮੇਲ ਭਾਈ ਭਗਤੂ ਨਾਲ ਹੋ ਗਿਆ। ਉਹ ਭਾਈ ਫੇਰੂ ਨੂੰ ਗੁਰੂ ਹਰਿ ਰਾਇ ਸਾਹਿਬ ਪਾਸ ਲੈ ਗਿਆ। ਇਸ ਨੇ ਗੁਰੂ ਜੀ ਤੋਂ ਸਿੱਖੀ ਧਾਰਣ ਕੀਤੀ ਅਤੇ 'ਗੁਰੂ ਕਾ ਲੰਗਰ' ਦੀ ਸੇਵਾ ਵਿਚ ਲਗ ਗਿਆ। ਗੁਰੂ ਜੀ ਨੇ ਇਸ ਦੀ ਸੇਵਾ-ਸਾਧਨਾ ਉਤੇ ਪ੍ਰਸੰਨ ਹੋ ਕੇ ਧਰਮ ਪ੍ਰਚਾਰ ਦੀ ਬਖ਼ਸ਼ਿਸ਼ ਕੀਤੀ ਅਤੇ ਨੱਕਾ ਖੇਤਰ ਦਾ ਮਸੰਦ ਥਾਪਿਆ। ਇਸ ਨੇ 'ਮੀਂਏ ਕੇ ਮੌੜ' ਵਿਚ ਆਪਣਾ ਡੇਰਾ ਸਥਾਪਿਤ ਕੀਤਾ। ਖ਼ਾਲਸੇ ਦੀ ਸਿਰਜਨਾ ਤੋਂ ਕੁਝ ਸਮਾਂ ਪਹਿਲਾਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਦੀ ਮੰਦੀ ਕਰ੍ਨੀ ਕਾਰਣ ਉਨ੍ਹਾਂ ਨੂੰ ਤਾੜਨਾ ਕੀਤੀ, ਤਾਂ ਭਾਈ ਫੇਰੂ ਆਪਣੀ ਦਾੜ੍ਹੀ ਖ਼ੁਦ ਫੜ ਕੇ ਗੁਰੂ ਦਰਬਾਰ ਵਿਚ ਬੜੀ ਨਿਮਰਤਾ ਨਾਲ ਪੇਸ਼ ਹੋਇਆ। ਗੁਰੂ ਜੀ ਨੇ ਇਸ ਦੀ ਨਿਮਰਤਾ, ਨੇਕ ਨੀਤੀ ਅਤੇ ਸਚਿਆਰਤਾ ਨੂੰ ਵੇਖ ਕੇ ਇਸ ਨੂੰ 'ਸਚੀ ਦਾੜ੍ਹੀ' ਅਤੇ 'ਸੰਗਤ ਸਾਹਿਬ' ਦੇ ਖ਼ਿਤਾਬ ਬਖ਼ਸ਼ੇ। ਇਸ ਤੋਂ ਇਲਾਵਾ ਗੁਰੂ ਜੀ ਨੇ ਆਪਣੀ ਪਗੜੀ ਦਾ ਅੱਧਾ ਹਿਸਾ ਇਸ ਨੂੰ ਪ੍ਰਦਾਨ ਕੀਤਾ ਜੋ ਇਸ ਨੇ ਆਪਣੀ ਟੋਪੀ ਉਤੇ ਵਲ ਲਿਆ। 'ਮੀਏਂ ਕੇ ਮੌੜ' ਵਿਚ ਪਰਤ ਕੇ ਇਸ ਨੇ ਉਦਾਸੀ ਮਤ ਦੀ 'ਸੰਗਤ ਸਾਹਿਬ ਕੇ' ਨਾਂ ਦੀ ਇਕ ਸ਼ਾਖਾ ਦੀ ਸਥਾਪਨਾ ਕੀਤੀ। ਇਸ ਦੀ ਮ੍ਰਿਤੂ ਸਨ 1706 ਈ. ਵਿਚ ਹੋਈ। ਇਸ ਦੇ ਸੇਵਕਾਂ ਨੇ ਕਾਲਾਂਤਰ ਵਿਚ ਨਵੇਂ ਉਦਾਸੀ ਅਖਾੜੇ ਦੀ ਸਥਾਪਨਾ ਕੀਤੀ ਜਿਸ ਦੇ ਸੰਨ 2003 ਈ. ਤਕ ਆਪਣੇ ਦੇਹਾਂਤ ਤੋਂ ਪਹਿਲਾਂ ਸੁਆਮੀ ਈਸ਼ਰ ਦਾਸ ਸ਼ਾਸਤ੍ਰੀ ਜਲੰਧਰ ਦੇ ਗੋਪਾਲ ਨਗਰ ਦੇ ਉਦਾਸੀਨ ਆਸ਼੍ਰਮ ਦੇ ਮਹਾਮੰਡਲੇਸ਼ਵਰ ਸਨ।

**ਫੇਰੂ ਮੱਲ, ਬਾਬਾ** (ਮ. 1526 ਈ.) : ਗੁਰੂ ਅੰਗਦ ਦੇਵ ਜੀ ਦੇ ਪਿਤਾ ਜਿਨ੍ਹਾਂ ਦਾ ਜਨਮ ਭਾਈ ਘੇਨੂ ਮੱਲ, ਤ੍ਰੇਹਣ ਖਤ੍ਰੀ ਦੇ ਘਰ ਪੱਛਮੀ ਪੰਜਾਬ ਦੇ ਗੁਜਰਾਤ ਜ਼ਿਲ੍ਹੇ ਦੇ ਮੰਗੋਵਾਲ ਪਿੰਡ ਵਿਚ ਹੋਇਆ, ਪਰ ਇਹ ਆਪਣੇ ਨਾਨਕੇ ਪਿੰਡ 'ਮੱਤੇ

ਦੀ ਸਰਾਇ' (ਵਰਤਮਾਨ ਨਾਂ 'ਸਰਾਇ ਨਾਂਗਾ'), ਤਹਿਸੀਲ ਮੁਕਤਸਰ ਵਿਚ ਪਲੇ। ਉਸੇ ਪਿੰਡ ਵਿਚ ਇਨ੍ਹਾਂ ਦਾ ਵਿਆਹ ਬੀਬੀ ਸਭਰਾਈ (ਨਾਮਾਂਤਰ ਰਾਮੋ ਅਤੇ ਦਯਾ ਕੌਰ) ਨਾਲ ਹੋਇਆ ਜਿਸ ਨੇ 31 ਮਾਰਚ 1504 ਈ. ਵਿਚ ਭਾਈ ਲਹਿਣਾ (ਗੁਰੂ ਅੰਗਦ ਦੇਵ ਜੀ) ਨੂੰ ਜਨਮ ਦਿੱਤਾ। ਬਾਬਾ ਫੇਰੂ ਮੱਲ ਉਥੋਂ ਦੇ ਚੌਧਰੀ ਤਖ਼ਤ ਮੱਲ ਪਾਸ ਖ਼ਜ਼ਾਨਚੀ ਦਾ ਕੰਮ ਕਰਦੇ ਸਨ। ਪਰ ਆਪਣੇ ਮਾਲਕ ਨਾਲ ਮਤ-ਵਿਰੋਧ ਹੋਣ ਕਾਰਣ ਨੌਕਰੀ ਛਡ ਦਿੱਤੀ ਅਤੇ ਬਾਬਰ ਦੇ ਹਮਲੇ ਵੇਲੇ ਪਿੰਡ ਦੇ ਉਜੜ ਜਾਣ ਕਾਰਣ ਪਹਿਲਾਂ ਹਰੀਕੇ ਪਿੰਡ ਚਲੇ ਗਏ, ਪਰ ਫਿਰ ਉਥੋਂ ਖਡੂਰ ਆ ਵਸੇ। ਖਡੂਰ ਸਾਹਿਬ ਦੀ ਇਕ ਮਾਈ ਸਭਰਾਈ ਜੋ ਗੁਰੂ ਨਾਨਕ ਦੇਵ ਜੀ ਪ੍ਰਤਿ ਸ਼ਰਧਾ ਰਖਦੀ ਸੀ, ਇਨ੍ਹਾਂ ਨੂੰ ਭਰਾ ਵਾਂਗ ਸਹਿਯੋਗ ਦੇ ਕੇ ਪੁਨਰ-ਵਾਸ ਵਿਚ ਸਫਲ ਕੀਤਾ। ਬਾਬਾ ਫੇਰੂ ਮੱਲ ਦਾ ਸੰਨ 1526 ਈ. ਵਿਚ ਖਡੂਰ ਵਿਚ ਹੀ ਦੇਹਾਂਤ ਹੋਇਆ।

ਪਿਤਾ ਦੇ ਨਾਂ ਕਰਕੇ ਗੁਰੂ ਅੰਗਦ ਦੇਵ ਜੀ ਦਾ ਇਕ ਨਾਂ 'ਫੇਰੂਆਣ' ਵੀ ਪ੍ਰਚਲਿਤ ਹੋ ਗਿਆ। ਇਸ ਨਾਂ ਦਾ ਉੱਲੇਖ ਸਤੇ ਅਤੇ ਬਲਵੰਡ ਨੇ ਆਪਣੀ ਵਾਰ ਵਿਚ ਕੀਤਾ ਹੈ—*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ। ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰ। '*(ਅ.ਗ੍ਰੰ.967)।

## ਬ

**ਬਸਾਲੀ** (ਪਿੰਡ) : ਰੋਪੜ ਜ਼ਿਲ੍ਹੇ ਦੇ ਕੀਰਤਪੁਰ ਨਗਰ ਤੋਂ 20 ਕਿ.ਮੀ. ਦੱਖਣ-ਪੱਛਮ ਵਾਲੇ ਪਾਸੇ ਸਥਿਤ ਇਕ ਪਿੰਡ, ਜਿਸ ਵਿਚ 'ਗੁਰਦੁਆਰਾ ਗੁਰੂ ਚੌਂਕੀ ਝਿੜਾ ਸਾਹਿਬ' ਨਾਂ ਦਾ ਇਕ ਗੁਰੂ-ਧਾਮ ਹੈ। ਸਿੱਖ ਇਤਿਹਾਸ ਅਨੁਸਾਰ ਅਕਤੂਬਰ 1700 ਈ. ਵਿਚ ਹੋਈ ਨਿਰਮੋਹਗੜ੍ਹ ਦੀ ਲੜਾਈ ਤੋਂ ਬਾਦ ਇਥੋਂ ਦੇ ਮੁਖੀਏ ਦੇ ਨਿਮੰਤ੍ਰਣ ਉਤੇ ਗੁਰੂ ਗੋਬਿੰਦ ਸਿੰਘ ਜੀ ਇਥੇ ਆਏ ਸਨ ਅਤੇ ਕੁਝ ਦਿਨ ਹਵੇਲੀ ਵਿਚ ਰਹੇ ਸਨ। ਪਰ ਉਥੇ ਹੁਣ ਕੋਈ ਵੀ ਗੁਰੂ-ਧਾਮ ਮੌਜੂਦ ਨਹੀਂ ਹੈ। ਵਰਤਮਾਨ ਗੁਰਦੁਆਰਾ ਪਿੰਡ ਦੇ ਦੱਖਣ ਵਾਲੇ ਪਾਸੇ ਸੰਨ 1982 ਈ. ਵਿਚ ਉਸਾਰਿਆ ਗਿਆ। ਉਥੇ ਇਕ ਲਕੜ ਦੀ ਚੌਂਕੀ ਪਈ ਹੋਈ ਹੈ। ਸਥਾਨਕ ਮਾਨਤਾ ਅਨੁਸਾਰ ਦਸਮ ਗੁਰੂ ਜੀ ਇਸ ਚੌਂਕੀ ਉਪਰ ਬੈਠ ਕੇ ਸਿਮਰਨ ਕਰਦੇ ਸਨ। ਇਸੇ ਚੌਂਕੀ ਦੇ ਨਾਂ ਉਤੇ ਹੀ ਗੁਰੂ-ਧਾਮ ਦਾ ਨਾਂ ਪ੍ਰਚਲਿਤ ਹੋਇਆ। ਇਸ ਗੁਰਦੁਆਰੇ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਬਸੀ ਕਲਾਂ** (ਪਿੰਡ) : ਹੁਸ਼ਿਆਰਪੁਰ ਜ਼ਿਲ੍ਹੇ ਦਾ ਇਕ ਪਿੰਡ, ਜੋ ਜ਼ਿਲ੍ਹਾ ਨਗਰ ਤੋਂ ਦੱਖਣ-ਪੂਰਬ ਵਲ 12 ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਹੈ। ਇਸ ਪਿੰਡ ਦੇ ਪਠਾਣ ਮੁਖੀਏ ਜਬਾਰ ਖ਼ਾਨ ਨੇ ਇਕ ਬ੍ਰਾਹਮਣ ਦੁਲ੍ਹਨ ਨੂੰ ਕਾਬੂ ਕਰ ਲਿਆ। ਜਦੋਂ ਇਸ ਦਾ ਪਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਲਗਾ ਤਾਂ ਉਨ੍ਹਾਂ ਨੇ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਨੂੰ ਇਕ ਸੌ ਘੋੜਸਵਾਰਾਂ ਸਹਿਤ ਇਸ ਪਿੰਡ ਭੇਜਿਆ। ਸਾਹਿਬਜ਼ਾਦੇ ਨੇ 3 ਮਾਰਚ 1703 ਈ. ਨੂੰ ਜਬਾਰ ਖ਼ਾਨ ਤੋਂ ਬ੍ਰਾਹਮਣ ਦੁਲ੍ਹਨ ਨੂੰ ਮੁਕਤ ਕਰਾ ਕੇ ਉਸ ਦੇ ਪਤੀ ਦੇ ਹਵਾਲੇ ਕੀਤਾ ਅਤੇ ਜਬਾਰ ਖ਼ਾਨ ਨੂੰ ਸਖਤ ਸਜ਼ਾ ਦਿੱਤੀ। ਇਥੇ ਪਹਿਲਾਂ ਕੱਚਾ ਕੋਠਾ ਸੀ। ਸੰਨ 1980 ਈ. ਵਿਚ ਸੰਤ ਜਵਾਲਾ ਸਿੰਘ ਨੇ ਇਥੇ ਨਵੀਂ ਇਮਾਰਤ ਬਣਵਾਈ ਅਤੇ ਇਸ ਦੀ ਵਿਵਸਥਾ ਵੀ ਉਸ ਦੇ ਸੇਵਕ ਹੀ ਕਰਦੇ ਹਨ।

**ਬਸੰਤ ਸਿੰਘ, ਪੰਡਿਤ** (1868-1941 ਈ.) : ਸਿੱਖਾਂ ਦੀ ਨਿਰਮਲ ਸੰਪ੍ਰਦਾਇ ਦਾ ਇਕ ਪ੍ਰਮੁਖ ਵਿਦਵਾਨ ਜਿਸ ਦਾ ਜਨਮ 26 ਜੂਨ 1868 ਈ. ਨੂੰ ਭਾਈ ਕਾਲਾ ਸਿੰਘ ਜੱਟ ਸਿੱਖ ਦੇ ਘਰ ਜਲੰਧਰ ਜ਼ਿਲ੍ਹੇ ਦੇ ਢੀਂਗਰੀਆਂ ਨਾਂ ਦੇ ਪਿੰਡ ਵਿਚ ਹੋਇਆ। ਸ਼ੁਰੂ ਵਿਚ ਇਹ ਆਪਣੇ ਪਿੰਡ ਦੇ ਡ੍ਰੇਰੇ ਵਿਚ ਪੜ੍ਹਿਆ ਅਤੇ 16 ਸਾਲ ਦੀ ਉਮਰ ਵਿਚ ਨਿਰਮਲ ਪੰਚਾਇਤੀ ਅਖਾੜਾ, ਕਨਖਲ ਚਲਾ ਗਿਆ। ਉਥੇ ਨਿਰਮਲੇ ਵਿਦਵਾਨ ਪੰਡਿਤ ਦੀਵਾਨ ਸਿੰਘ ਪਾਸੋਂ ਇਸ ਨੇ ਸੰਸਕ੍ਰਿਤ ਦਾ ਗਿਆਨ ਹਾਸਲ ਕੀਤਾ ਅਤੇ ਸਿੱਖ ਇਤਿਹਾਸ ਅਤੇ ਧਰਮ-ਗ੍ਰੰਥਾਂ ਦਾ ਅਧਿਐਨ ਕੀਤਾ। ਇਸ ਨੇ ਬਨਾਰਸ ਅਤੇ ਅੰਮ੍ਰਿਤਸਰ ਵਿਚਲੇ ਨਿਰਮਲ ਡੇਰਿਆਂ ਵਿਚ ਵੀ ਰਹਿ ਕੇ ਧਾਰਮਿਕ ਗ੍ਰੰਥਾਂ ਦਾ ਪਠਨ-ਪਾਠਨ ਕੀਤਾ। ਫਿਰ ਇਹ ਨਿਰਮਲਿਆਂ ਦੇ ਠੀਕਰੀਵਾਲਾ ਡੇਰੇ ਵਿਚ ਆ ਟਿਕਿਆ।

ਸੰਨ 1893 ਈ. ਵਿਚ ਪੰਡਿਤ ਦੀਵਾਨ ਸਿੰਘ ਦੀ ਮ੍ਰਿਤੂ ਤੋਂ ਬਾਦ ਇਹ ਠੀਕਰੀਵਾਲਾ ਦੇ ਨਿਰਮਲ ਡੇਰੇ ਦਾ ਸ੍ਰੀ ਮਹੰਤ ਬਣਿਆ। ਇਸ ਨੇ ਗੁਰੂ ਗ੍ਰੰਥ ਸਾਹਿਬ ਅਤੇ

ਦਸਮ ਗ੍ਰੰਥ ਸਾਹਿਬ ਦੇ ਟੀਕੇ ਵੀ ਤਿਆਰ ਕੀਤੇ, ਜੋ ਅਣਛਪੇ ਹੀ ਰਹੇ। ਸੰਨ 1901 ਈ. ਵਿਚ ਇਸ ਨੂੰ ਪਟਿਆਲਾ ਰਿਆਸਤ ਦੇ ਰਾਜਕੁਮਾਰਾਂ ਨੂੰ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਾਉਣ ਲਈ ਨਿਯੁਕਤ ਕੀਤਾ ਗਿਆ। ਮਹਾਰਾਜਾ ਭੂਪਿੰਦਰ ਸਿੰਘ ਅਤੇ ਮਹਾਰਾਜਾ ਯਾਦਵਿੰਦਰ ਸਿੰਘ ਨੇ ਇਸੇ ਪਾਸੋਂ ਧਰਮ ਗ੍ਰੰਥ ਪੜ੍ਹੇ ਸਨ। ਪੰਡਿਤ ਕਰਤਾਰ ਸਿੰਘ ਦਾਖਾ ਵੀ ਇਸ ਦਾ ਵਿਦਿਆਰਥੀ ਰਿਹਾ ਸੀ। ਪਟਿਆਲਾ ਰਿਆਸਤ ਦੀ ਨੌਕਰੀ ਤੋਂ ਸੇਵਾ ਮੁਕਤ ਹੋਣ ਤੋਂ ਬਾਦ ਇਸ ਨੇ ਨਿਰਮਲ ਸੰਪ੍ਰਦਾਇ ਦੇ ਕਈ ਭਵਨਾਂ ਦੀ ਉਸਾਰੀ ਕਰਵਾਈ, ਜਿਵੇਂ ਠੀਕਰੀਵਾਲਾ ਡੇਰਾ, ਕਨਖਲ ਦੀ ਸੁਖਦੇਵ ਕੁਟੀ ਅਤੇ ਰਿਸ਼ੀਕੇਸ਼ ਦਾ ਨਿਰਮਲ ਆਨੰਦ ਭਵਨ ਨਿਵਾਸ। 28 ਜੂਨ 1941 ਈ. ਵਿਚ ਇਸ ਦਾ ਕਨਖਲ ਵਿਚ ਦੇਹਾਂਤ ਹੋਇਆ।

**ਬਸੰਤ ਸਿੰਘ, ਭਾਈ** (ਮ. 1900 ਈ.) : ਸਿੰਘ ਸਭਾ ਲਾਹੌਰ ਦਾ ਇਕ ਸੰਸਥਾਪਕ ਮੈਂਬਰ, ਜਿਸ ਨੇ ਪਹਿਲਾਂ ਇਸ ਦੇ ਲੇਖਾਕਾਰ ਵਜੋਂ ਕੰਮ ਕੀਤਾ ਅਤੇ ਬਾਦ ਵਿਚ ਮੀਤ ਪ੍ਰਧਾਨ ਦੀ ਸੇਵਾ ਨਿਭਾਈ। ਮਹਾਰਾਜਾ ਦਲੀਪ ਸਿੰਘ ਨੂੰ ਬ੍ਰਿਟਿਸ਼ ਸਰਕਾਰ ਵਲੋਂ ਰਾਜ-ਅਧਿਕਾਰ ਬਹਾਲ ਕਰਨ ਦੇ ਮਾਮਲੇ ਨੂੰ ਲੈ ਕੇ ਇਸ ਸਭਾ ਵਿਚ ਦੋ ਧੜੇ ਬਣ ਗਏ। ਬਸੰਤ ਸਿੰਘ ਰਾਜ-ਅਧਿਕਾਰ ਨੂੰ ਬਹਾਲ ਕਰਾਉਣ ਦੇ ਹੱਕ ਵਿਚ ਸੀ, ਜਦ ਕਿ ਭਾਈ ਜਵਾਹਿਰ ਸਿੰਘ ਅਤੇ ਉਸ ਦੇ ਸਾਥੀ ਇਸ ਗੱਲ ਨੂੰ ਆਪਣੀ ਸਭਾ ਜਾਂ ਦੀਵਾਨ ਦੀ ਨੀਤੀ ਦੀ ਵਿਰੋਧੀ ਕਾਰਵਾਈ ਸਮਝਦੇ ਸਨ। ਫਲਸਰੂਪ ਸਤੰਬਰ 1888 ਈ. ਵਿਚ ਇਸ ਨੇ ਭਾਈ ਸੰਤ ਸਿੰਘ ਸਹਿਤ ਸਿੰਘ ਸਭਾ ਲਾਹੌਰ ਨਾਲ ਤੋੜ-ਵਿਛੋੜ ਕਰਕੇ ਆਪਣੀ ਵਖਰੀ ਸਭਾ 'ਸ੍ਰੀ ਗੁਰੂ ਹਿਤਕਾਰਨੀ ਸਿੰਘ ਸਭਾ' ਕਾਇਮ ਕਰ ਲਈ ਜਿਸ ਦਾ ਪ੍ਰਧਾਨ ਭਾਈ ਸੰਤ ਸਿੰਘ ਨੂੰ ਬਣਾਇਆ ਗਿਆ ਅਤੇ ਭਾਈ ਬਸੰਤ ਸਿੰਘ ਮੀਤ ਪ੍ਰਧਾਨ ਬਣਿਆ। ਸਿੰਘ ਸਭਾ ਲਾਹੌਰ ਨਾਲ ਮਤ-ਵਿਰੋਧ ਹੋਣ ਕਾਰਣ ਖ਼ਾਲਸਾ ਦੀਵਾਨ, ਅੰਮ੍ਰਿਤਸਰ ਵਾਲਿਆਂ ਨੇ ਇਸ ਦੇ ਧੜੇ ਦੀ ਪੁਸ਼ਟੀ ਕੀਤੀ। ਇਸ ਨੇ ਫ਼ਰੀਦਕੋਟ ਦੇ ਰਾਜਾ ਬਿਕ੍ਰਮ ਸਿੰਘ ਦੀ ਮਿਜ਼ਾਜਪੁਰਸੀ ਲਈ 10 ਫਰਵਰੀ 1894 ਈ. ਨੂੰ ਗਏ ਖ਼ਾਲਸਾ ਦੀਵਾਨ, ਅੰਮ੍ਰਿਤਸਰ ਦੇ ਪ੍ਰਤਿਨਿਧੀ ਮੰਡਲ ਵਿਚ ਸ਼ਮੂਲੀਅਤ ਵੀ ਕੀਤੀ। ਸੰਨ 1895 ਈ. ਵਿਚ ਇਸ ਨੇ ਲਾਹੌਰ ਸਿੰਘ ਸਭਾ ਦੇ ਸਕੱਤਰ ਭਾਈ ਮੱਯਾ ਸਿੰਘ ਨਾਲ ਤਾਲ-ਮੇਲ ਕਾਇਮ ਕਰਕੇ ਆਪਣੀ ਹਿਤਕਾਰਨੀ ਸਭਾ ਨੂੰ ਮੁੱਖ ਸਭਾ ਵਿਚ ਸਮੋ ਦਿੱਤਾ ਅਤੇ 'ਖ਼ਾਲਸਾ ਗ਼ਜ਼ਟ' ਦੇ ਸੰਪਾਦਨ ਦੀ ਜ਼ਿੰਮੇਵਾਰੀ ਵੀ ਸੰਭਾਲ ਲਈ। 13 ਅਗਸਤ 1900 ਈ. ਵਿਚ ਇਸ ਦਾ ਲਾਹੌਰ ਵਿਚ ਦੇਹਾਂਤ ਹੋ ਗਿਆ।

**ਬਸੰਤ ਕੀ ਵਾਰ ਮਹਲਾ ੫** : ਗੁਰੂ ਗ੍ਰੰਥ ਸਾਹਿਬ ਵਿਚ ਦਰਜ ਤਿੰਨ ਪਉੜੀਆਂ ਦੀ ਇਸ ਵਾਰ ਵਿਚ ਪੰਜ ਪੰਜ ਤੁਕਾਂ ਹਨ। ਇਸ ਵਿਚ ਕੇਵਲ ਪਉੜੀਆਂ ਹੀ ਹਨ, ਸ਼ਲੋਕ ਨਾਲ ਨਹੀਂ ਲਿਖੇ। ਰਵਾਇਤ ਅਨੁਸਾਰ ਗੁਰੂ ਜੀ ਨੂੰ ਅਜੇ ਤਿੰਨ ਪਉੜੀਆਂ ਹੀ ਫੁਰੀਆਂ ਸਨ ਕਿ ਲੰਗਰ ਵਿਚ ਸ਼ਾਮਲ ਹੋਣ ਦਾ ਸੱਦਾ ਆ ਗਿਆ। ਇਸ ਤਰ੍ਹਾਂ ਇਹ ਵਾਰ ਪੂਰੀ ਨ ਕੀਤੀ ਜਾ ਸਕੀ।

ਇਸ ਵਾਰ ਵਿਚ ਗੁਰੂ ਜੀ ਨੇ ਉਪਦੇਸ਼ ਦਿੱਤਾ ਹੈ ਕਿ ਵਾਸਨਾਵਾਂ ਨੂੰ ਤਿਆਗ ਕੇ ਨਾਮ-ਸਿਮਰਨ ਵਿਚ ਲੀਨ ਹੋਣਾ ਚਾਹੀਦਾ ਹੈ। ਅਜਿਹਾ ਕਰਨ ਨਾਲ ਜੀਵ ਦਾ ਪਰਮਾਤਮਾ ਨਾਲ ਏਕਾਕਾਰ ਹੋ ਜਾਂਦਾ ਹੈ।

**ਬਸੰਤ ਤਿਉਹਾਰ** : ਦੇਸ਼ ਵਿਆਪੀ ਇਕ ਮੌਸਮੀ ਤਿਉਹਾਰ ਜਿਸ ਨੂੰ ਪੁਰਾਤਨ ਕਾਲ ਵਿਚ ਬੜੀ ਰੁਚੀ ਨਾਲ ਮੰਨਾਇਆ ਜਾਂਦਾ ਸੀ। ਲੋਕੀਂ ਇਕ ਦੂਜੇ ਨੂੰ ਅਸ਼ੋਕ ਦੇ ਲਾਲ ਫੁਲਾਂ ਦੀ ਸੁਗਾਤ ਭੇਜਦੇ ਸਨ। ਸੌਖਿਆਂ ਘਰਾਂ ਦੀਆਂ ਇਸਤਰੀਆਂ ਆਪਣੇ ਪਤੀਆਂ ਨਾਲ ਝੂਲਿਆਂ ਉਤੇ ਝੂਟਦੀਆਂ ਸਨ। ਇਸ ਤਿਉਹਾਰ ਦਾ ਸੰਬੰਧ ਬਸੰਤ ਰੁਤ ਨਾਲ ਹੈ ਜੋ ਮਾਘ ਸੁਦੀ ਇਕ ਤੋਂ ਸ਼ੁਰੂ ਹੋ ਜਾਂਦੀ ਹੈ। 'ਕਾਮ ਸ਼ਾਸਤ੍ਰ' ਵਿਚ ਇਸ ਨੂੰ 'ਸੁਵਸੰਤਕ' ਨਾਂ ਨਾਲ ਲਿਖਿਆ ਗਿਆ ਹੈ ਜਿਸ ਤੋਂ ਭਾਵ ਹੈ ਬਸੰਤ ਰੁਤ ਦਾ ਧਰਤੀ ਉਤੇ ਉਤਰਨਾ। ਉਸ ਦਿਨ ਮਦਨ-ਦੇਵਤਾ (ਕਾਮ-ਦੇਵ) ਦੀ ਪੂਜਾ ਕੀਤੀ ਜਾਂਦੀ ਸੀ। ਲੋਕ-ਕਥਾਵਾਂ ਵਿਚ ਇਸ ਦਿਨ ਮਦਨ-ਵਾੜੇ ਬਣਾਉਣ ਅਤੇ ਮੰਦਿਰਾਂ ਵਿਚ ਫੁਲ ਚੜ੍ਹਾਉਣ ਦੇ ਉੱਲੇਖ ਮਿਲਦੇ ਹਨ।

ਕਾਮ-ਦੇਵ ਕੋਲ ਪੰਜ ਤੀਰਾਂ (ਕਾਮ-ਬਾਣਾਂ) ਦੇ ਹੋਣ ਦੀ ਕਲਪਨਾ ਕੀਤੀ ਗਈ ਹੈ। ਇਹ ਪੰਜ ਬਾਣ ਕਾਮ-ਦੇਵ ਦੇ ਸ਼ਸਤ੍ਰ ਹਨ। ਇਨ੍ਹਾਂ ਨੂੰ ਕਾਮ-ਦੇਵ ਦੇ ਫੁਲ ਵੀ ਕਿਹਾ ਜਾਂਦਾ ਹੈ। ਇਹੀ ਕਾਰਣ ਹੈ ਕਿ ਬਸੰਤ ਵਾਲੇ ਦਿਨ

ਫੁਲਾਂ ਦੀ ਸੁਗਾਤ ਭੇਜਣ ਦੀ ਪ੍ਰਥਾ ਰਹੀ ਹੈ। ਕਾਮ-ਦੇਵ ਦੇ ਇਨ੍ਹਾਂ ਪੰਜ ਤੀਰਾਂ ਦੀ ਗਿਣਤੀ ਦੀ ਸਮਾਨਤਾ ਦਰਸਾਉਣ ਲਈ ਬਸੰਤ ਦਾ ਤਿਉਹਾਰ ਪੰਚਮੀ ਨੂੰ ਮੰਨਾਇਆ ਜਾਣ ਲਗਿਆ। ਇਸ ਤਰ੍ਹਾਂ ਇਹ ਖ਼ੁਸ਼ੀਆਂ ਅਤੇ ਉਤਸਾਹ ਭਰਿਆ ਬੜਾ ਰੋਮਾਂਚਿਕ ਤਿਉਹਾਰ ਹੈ। ਗੁਰਬਾਦੀ ਵਿਚ ਉਸ ਵਿਅਕਤੀ ਲਈ ਸਦਾ ਬਸੰਤ ਵਰਗਾ ਵਾਤਾਵਰਣ ਕਲਪਿਆ ਗਿਆ ਹੈ ਜਿਸ ਉਤੇ ਪਰਮਾਤਮਾ ਦੀ ਕ੍ਰਿਪਾ ਅਤੇ ਗੁਰੂ ਦੀ ਦਯਾ ਹੋਵੇ—*ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ। ਤਿਸੁ ਬਸੰਤੁ ਜਿਸੁ ਗੁਰੁ ਦਇਆਲੁ।* (ਅ.ਗ੍ਰੰ.1180)।

ਬਸੰਤ ਪੰਚਮੀ ਵਾਲੇ ਦਿਨ ਇਸ਼ਨਾਨ ਕਰਕੇ ਪੁੰਨ -ਦਾਨ ਕਰਨਾ ਮਹੱਤਵਪੂਰਣ ਸਮਝਿਆ ਜਾਂਦਾ ਹੈ। ਪੰਜਾਬ ਵਿਚ ਉਂਜ ਤਾਂ ਅਨੇਕ ਥਾਂਵਾਂ ਉਤੇ ਇਸ ਦਿਨ ਮੇਲੇ ਲਗਦੇ ਹਨ, ਪਰ ਛਿਹਰਟਾ ਅਤੇ ਪਟਿਆਲਾ (ਗੁਰਦੁਆਰਾ ਦੂਖ ਨਿਵਾਰਨ) ਵਿਚ ਬੜੇ ਵੱਡੇ ਮੇਲੇ ਲਗਦੇ ਹਨ ਜਿਨ੍ਹਾਂ ਵਿਚ ਭਗਤੀ-ਭਾਵ ਤੋਂ ਇਲਾਵਾ ਪੰਜਾਬ ਦੇ ਸਭਿਆਚਾਰ ਦੇ ਅਨੇਕ ਰੰਗ ਵੇਖਣ ਨੂੰ ਮਿਲਦੇ ਹਨ।

ਸਿੱਖ ਇਤਿਹਾਸਿਕ ਦ੍ਰਿਸ਼ਟੀ ਤੋਂ ਇਸ ਦਿਨ ਲਾਹੌਰ ਦੇ ਸੂਬੇਦਾਰ ਨੇ ਧਰਮ-ਅੰਧਤਾ ਕਰਕੇ 17 ਵਰ੍ਹਿਆਂ ਦੇ ਨੌਜਵਾਨ ਹਕੀਕਤ ਰਾਇ ਨੂੰ ਸ਼ਹੀਦ ਕੀਤਾ ਸੀ। ਸੰਨ 1846 ਈ.ਵਿਚ ਇਸੇ ਦਿਨ ਸ. ਸ਼ਾਮ ਸਿੰਘ ਅਟਾਰੀਵਾਲੇ ਦੀ ਸਭਰਾਉਂ ਦੇ ਯੁੱਧ ਵਿਚ ਸ਼ਹਾਦਤ ਹੋਈ ਸੀ। ਇਸ ਦਿਨ ਮਹਾਰਾਜਾ ਰਣਜੀਤ ਸਿੰਘ ਬੜੇ ਸ਼ੌਕ ਨਾਲ ਦਰਬਾਰ ਸਜਾਉਂਦੇ ਸਨ ਜਿਸ ਵਿਚ ਹਰ ਵਿਅਕਤੀ ਪੀਲੇ ਬਸਤ੍ਰ ਧਾਰਣ ਕਰਦਾ ਸੀ। ਨਿਹੰਗ ਸਿੰਘ ਵੀ ਇਸ ਦਿਨ ਪੀਲੇ ਬਸਤ੍ਰ ਪਾ ਕੇ ਆਪਣੇ ਪਰੰਪਰਾਗਤ ਫ਼ੌਜੀ ਕਰਤਬ ਦਿਖਾਉਂਦੇ ਹਨ।

ਖੇਤਾਂ ਵਿਚ ਖਿੜੀ ਹੋਈ ਪੀਲੀ ਸਰੋਂ ਨਾਲ ਇਕ-ਸੁਰ ਹੋ ਕੇ ਆਮ ਲੋਕ ਵੀ ਇਸ ਦਿਨ ਪੀਲੇ ਬਸਤ੍ਰ ਧਾਰਣ ਕਰਦੇ ਹਨ ਅਤੇ ਚਾਵਲਾਂ ਦੇ ਪੀਲੇ ਪੁਲਾਉ ਅਤੇ ਕੇਸਰੀ ਕੜ੍ਹਾਹ ਤਿਆਰ ਕਰਕੇ ਖਾਂਦੇ ਹਨ। ਸਚ ਤਾਂ ਇਹ ਹੈ ਕਿ ਪ੍ਰਕ੍ਰਿਤੀ ਦਾ ਕੇਸਰੀਆ ਰੰਗ ਪੂਰੀ ਤਰ੍ਹਾਂ ਜਨ-ਜੀਵਨ ਉਤੇ ਛਾ ਜਾਂਦਾ ਹੈ।

ਇਸ ਰੁਤ ਵਿਚ ਚੂੰਕਿ ਹਵਾ ਬਹੁਤ ਤੇਜ਼ ਨਹੀਂ ਹੁੰਦੀ ਅਤੇ ਵਾਤਾਵਰਣ ਬਹੁਤ ਦਿਲਕਸ਼ ਹੁੰਦਾ ਹੈ, ਇਸ ਲਈ ਲੋਕੀਂ ਪਤੰਗਬਾਜ਼ੀ ਦਾ ਸ਼ੌਕ ਪੂਰਾ ਕਰਦੇ ਹਨ। ਲਾਹੌਰ ਦੀ ਪਤੰਗਬਾਜ਼ੀ ਬਹੁਤ ਪ੍ਰਸਿੱਧ ਰਹੀ ਹੈ। ਇਸ ਦਿਨ ਮਾਧੋ ਲਾਲ ਹੁਸੈਨ ਦੀ ਸਮਾਧ ਉਤੇ ਪਤੰਗਬਾਜ਼ਾਂ ਦਾ ਚੰਗਾ ਮੇਲਾ ਭਰ ਜਾਂਦਾ ਹੈ ਕਿਉਂਕਿ ਮਾਧੋ ਲਾਲ ਨੂੰ ਵੀ ਪਤੰਗਬਾਜ਼ੀ ਦਾ ਸ਼ੌਕ ਸੀ। ਸੰਗੀਤ ਪ੍ਰੇਮੀਆਂ ਨੇ ਇਸ ਰੁਤ ਲਈ ਇਕ ਵਿਸ਼ੇਸ਼ ਰਾਗ 'ਬਸੰਤ' ਦੀ ਸੁਰ ਸਾਧੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਰਾਗ ਕ੍ਰਮ ਵਿਚ ਪਚੀਵਾਂ ਹੈ।

**ਬਸੰਤ ਰਾਗ** (ਬਾਣੀ) : ਇਸ ਰਾਗ ਵਿਚ ਕੁਲ 63 ਚਉਪਦੇ, 11 ਅਸ਼ਟਪਦੀਆਂ ਅਤੇ ਇਕ ਵਾਰ ਮਹਲਾ ੫ ਹੈ। ਭਗਤ-ਬਾਣੀ ਪ੍ਰਕਰਣ ਵਿਚ ਕੁਲ 13 ਸ਼ਬਦਾਂ ਵਿਚ ਅੱਠ ਕਬੀਰ ਦੇ, ਇਕ ਰਾਮਾਨੰਦ ਦਾ, ਤਿੰਨ ਨਾਮਦੇਵ ਦੇ ਅਤੇ ਇਕ ਰਵਿਦਾਸ ਦਾ ਹੈ।

*ਚਉਪਦੇ* ਪ੍ਰਕਰਣ ਦੇ ਕੁਲ 63 ਚਉਪਦਿਆਂ ਵਿਚੋਂ 10 ਗੁਰੂ ਨਾਨਕ ਦੇਵ ਜੀ ਦੇ ਹਨ, ਜਦਕਿ ਚੌਥੇ ਅਤੇ ਅੱਠਵੇਂ ਅੰਕ ਵਾਲੇ ਚਉਪਦੇ ਗੁਰੂ ਅਮਰਦਾਸ ਜੀ ਦੇ ਹਨ। ਇਨ੍ਹਾਂ ਦਸਾਂ ਵਿਚੋਂ ਇਕ ਤ੍ਰਿਪਦਾ ਅਤੇ 9 ਚਉਪਦੇ ਹਨ। ਗੁਰੂ ਜੀ ਦਾ ਮਤ ਹੈ ਕਿ ਪਰਮਾਤਮਾ ਦੀ ਆਰਾਧਨਾ ਨਾਮ ਰੂਪ ਵਿਚ ਕਰਨੀ ਚਾਹੀਦੀ ਹੈ। ਇਸ ਦੇ ਤੁਲ ਹੋਰ ਕੋਈ ਵਸਤੂ ਨਹੀਂ ਹੈ। ਗੁਰੂ ਅਮਰਦਾਸ ਜੀ ਦੇ ਲਿਖੇ 20 ਚਉਪਦਿਆਂ ਵਿਚੋਂ 19 ਚਾਰ ਚਾਰ ਪਦਿਆਂ ਦੇ ਅਤੇ ਇਕ ਪੰਜ ਪਦਿਆਂ ਦਾ ਜੁਟ ਹੈ। ਇਨ੍ਹਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਮਨੁੱਖ ਦੇ ਮਨ ਵਿਚੋਂ ਅਨੇਕ ਵਿਕਾਰ ਹਰਿ-ਨਾਮ ਨਾਲ ਦੂਰ ਹੁੰਦੇ ਹਨ, ਫਿਰ ਪਰਮਾਤਮਾ ਮਨੁੱਖ ਦੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ। ਗੁਰੂ ਰਾਮਦਾਸ ਜੀ ਨੇ ਆਪਣੇ ਸੱਤ ਚਉਪਦਿਆਂ ਵਿਚ ਦਸਿਆ ਹੈ ਕਿ ਪਰਮਾਤਮਾ ਹਰ ਥਾਂ ਵਸਦਾ ਹੈ, ਪਰ ਉਸ ਦਾ ਅਹਿਸਾਸ ਗੁਰੂ ਨੂੰ ਮਿਲਣ 'ਤੇ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਵਿਚ ਇਕ ਦੁਪਦਾ ਅਤੇ 20 ਚਉਪਦੇ ਲਿਖੇ ਹਨ। ਇਨ੍ਹਾਂ ਵਿਚ ਪਰਮਾਤਮਾ ਦੇ ਹਿਰਦੇ ਰੂਪੀ ਘਰ ਵਿਚ ਆਉਣ ਨਾਲ ਖ਼ੁਸ਼ੀਆਂ ਦਾ ਪ੍ਰਗਟਾਵਾ ਕੀਤਾ ਗਿਆ ਹੈ। ਗੁਰੂ ਤੇਗ ਬਹਾਦਰ ਜੀ ਨੇ ਇਕ ਦੁਪਦਾ ਅਤੇ ਚਾਰ ਤ੍ਰਿਪਦੇ ਲਿਖੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਸੰਸਾਰਿਕ ਪਦਾਰਥਾਂ ਅਤੇ ਰਿਸ਼ਤਿਆਂ ਨੂੰ ਨਿਰਾਧਾਰ ਦਸ ਕੇ ਹਰਿ-ਨਾਮ ਵਿਚ ਲੀਨ ਹੋਣ ਲਈ ਜਿਗਿਆਸੂ ਨੂੰ ਪ੍ਰੇਰਣਾ ਦਿੱਤੀ ਹੈ।

*ਅਸ਼ਟਪਦੀ* ਪ੍ਰਕਰਣ ਦੀਆਂ ਗੁਰੂ ਨਾਨਕ ਦੇਵ ਜੀ ਦੀਆਂ ਲਿਖੀਆਂ ਅੱਠ ਅਸ਼ਟਪਦੀਆਂ ਵਿਚੋਂ ਸੱਤ ਵਿਚ

ਅੱਠ ਅੱਠ ਅਤੇ ਇਕ ਵਿਚ ਦਸ ਪਦੀਆਂ ਦੇ ਜੁਟ ਹਨ। ਇਨ੍ਹਾਂ ਵਿਚੋਂ ਪਹਿਲੀ ਦਾ ਸੰਬੰਧ ਰਾਜੇ ਸ਼ਿਵਨਾਭ ਵਲੋਂ ਭੇਜੀਆਂ ਕਾਮਨੀਆਂ ਨੂੰ ਸੰਬੋਧਨ ਕਰਨ ਨਾਲ ਹੈ। ਬਾਕੀਆਂ ਵਿਚ ਹਰਿ-ਨਾਮ ਦੀ ਆਰਾਧਨਾ, ਗੁਰੂ ਦੀ ਸੇਵਾ, ਸਾਧ-ਸੰਗਤਿ ਦਾ ਸੰਪਰਕ, ਹਉਮੈ ਦਾ ਤਿਆਗ, ਮਾਇਆ-ਭੋਗਾਂ ਤੋਂ ਸੰਕੋਚ ਆਦਿ ਕਰਮ ਕਰਨ ਦਾ ਉਪਦੇਸ਼ ਹੈ। ਚੌਥੇ ਗੁਰੂ ਜੀ ਦੀ ਇਕ ਅਸ਼ਟਪਦੀ ਵਿਚ ਚੰਚਲ ਮਨ ਨੂੰ ਸਥਿਰ ਕਰਕੇ ਹਰਿ-ਭਗਤੀ ਵਿਚ ਲੀਨ ਹੋਣ ਦਾ ਉਪਦੇਸ਼ ਹੈ। ਗੁਰੂ ਅਰਜਨ ਦੇਵ ਜੀ ਨੇ ਵੀ ਆਪਣੀਆਂ ਦੋ ਅਸ਼ਟਪਦੀਆਂ ਵਿਚ ਪੂਰਵ-ਵਰਤੀ ਭਗਤਾਂ ਦੇ ਕਾਰਨਾਮਿਆਂ ਦੀਆਂ ਮਿਸਾਲਾਂ ਦੇ ਕੇ ਨਾਮ-ਸਿਮਰਨ ਵਲ ਜਿਗਿਆਸੂ ਨੂੰ ਰੁਚਿਤ ਕੀਤਾ ਹੈ।

'ਬਸੰਤ ਕੀ ਵਾਰ ਮਹਲਾ ੫' ਬਾਰੇ ਵਖਰਾ ਇੰਦਰਾਜ ਵੇਖੋ।

*ਭਗਤ ਬਾਣੀ* ਪ੍ਰਕਰਣ ਵਿਚ 13 ਸ਼ਬਦਾਂ ਵਿਚ ਅੱਠ ਸੰਤ ਕਬੀਰ ਦੇ ਹਨ ਜਿਨ੍ਹਾਂ ਵਿਚ ਦਸਿਆ ਗਿਆ ਹੈ ਕਿ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੈ, ਉਥੇ ਸਦਾ ਖੇੜਾ ਰਹਿੰਦਾ ਹੈ। ਰਾਮਾਨੰਦ ਨੇ ਆਪਣੇ ਇਕ ਸ਼ਬਦ ਵਿਚ ਦਸਿਆ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਮੇਰਾ ਭਰਮ ਕਟ ਗਿਆ ਹੈ ਅਤੇ ਹੁਣ ਮੂਰਤੀ-ਪੂਜਾ ਦੀ ਥਾਂ ਸਰਵ -ਵਿਆਪੀ ਪ੍ਰਭੂ ਨੂੰ ਦਿਲ ਦੇ ਮੰਦਿਰ ਵਿਚ ਪੂਜਦਾ ਹਾਂ। ਰਵਿਦਾਸ ਨੇ ਆਪਣੇ ਇਕ ਸ਼ਬਦ ਵਿਚ ਬਾਹਰਲੇ ਪਾਖੰਡਾਂ ਨੂੰ ਤਿਆਗਣ ਅਤੇ ਗੁਰੂ ਵਿਚ ਨਿਸ਼ਠਾ ਰਖਣ ਦੀ ਗੱਲ ਉਤੇ ਜ਼ੋਰ ਦਿੱਤਾ ਹੈ।

**ਬਹਾਦਰਗੜ੍ਹ** (ਕਿਲ੍ਹਾ) : ਪਟਿਆਲੇ ਤੋਂ ਰਾਜਪੁਰਾ ਜਾਣ ਵਾਲੀ ਸੜਕ ਉਤੇ 8 ਕਿ.ਮੀ. ਦੀ ਦੂਰੀ 'ਤੇ ਸਥਿਤ ਇਕ ਪੁਰਾਣਾ ਕਿਲ੍ਹਾ ਜਿਸ ਦਾ ਨਾਂ ਗੁਰੂ ਤੇਗ ਬਹਾਦਰ ਜੀ ਦੇ ਨਾਂ ਉਤੇ ਰਖਿਆ ਗਿਆ ਸੀ। ਮੂਲ ਰੂਪ ਵਿਚ ਇਥੇ ਪਹਿਲਾਂ ਨਵਾਬ ਸੈਫ਼ੁੱਦੀਨ ਮਹਿਮੂਦ ਜਾਂ ਸੈਫ਼ ਖ਼ਾਨ ਦਾ ਕਿਲ੍ਹਾ-ਨੁਮਾ ਨਿਵਾਸ ਸੀ। ਸੈਫ਼ ਖ਼ਾਨ ਗੁਰੂ ਤੇਗ ਬਹਾਦਰ ਜੀ ਪ੍ਰਤਿ ਅਥਾਹ ਸ਼ਰਧਾ ਰਖਦਾ ਸੀ। ਇੱਕ ਵਾਰ ਪ੍ਰਚਾਰ-ਯਾਤ੍ਰਾ ਵੇਲੇ ਸੈਫ਼ ਖ਼ਾਨ ਦਾ ਪ੍ਰੇਮ ਵੇਖ ਕੇ ਗੁਰੂ ਤੇਗ ਬਹਾਦਰ ਜੀ ਨੇ ਪੂਰਾ ਚੌਮਾਸਾ ਇਥੇ ਕਟਿਆ ਸੀ। ਗੁਰੂ ਜੀ ਦਾ ਠਿਕਾਣਾ ਕਿਲ੍ਹੇ ਤੋਂ ਬਾਹਰ ਇਕ ਬਾਗ਼ ਵਿਚ ਕੀਤਾ ਗਿਆ। ਪਟਿਆਲਾ-ਪਤਿ ਰਾਜਾ ਅਮਰ ਸਿੰਘ ਨੇ ਸੰਨ 1774 ਈ. ਵਿਚ ਸੈਫ਼ ਖ਼ਾਨ ਦੀ ਸੰਤਾਨ ਨੂੰ ਜਾਗੀਰ ਦੇ ਕੇ ਕਿਲ੍ਹੇ ਨੂੰ ਆਪਣੇ ਅਧੀਨ ਕਰ ਲਿਆ। ਬਾਦ ਵਿਚ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਸੰਨ 1837 ਈ. ਵਿਚ ਕਿਲ੍ਹੇ ਦਾ ਪੁਨਰ-ਨਿਰਮਾਣ ਕਰਵਾਇਆ ਅਤੇ ਇਸ ਦਾ ਨਾਂ ਗੁਰੂ ਤੇਗ ਬਹਾਦਰ ਜੀ ਦੇ ਨਾਂ ਤੇ 'ਬਹਾਦਰਗੜ੍ਹ' ਰਖਿਆ। ਇਸ ਕਿਲ੍ਹੇ ਦੇ ਬਾਹਰ ਅਤੇ ਅੰਦਰ ਦੋ ਗੁਰੂ-ਧਾਮ ਹਨ।

'ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ, ਬਹਾਦਰਗੜ੍ਹ' ਕਿਲ੍ਹੇ ਤੋਂ ਬਾਹਰ ਸੜਕ ਦੇ ਦੂਜੇ ਪਾਸੇ ਸਥਿਤ ਹੈ। ਨਵਾਬ ਦੀ ਬੇਨਤੀ 'ਤੇ ਗੁਰੂ ਜੀ 14 ਜੂਨ 1672 ਈ. ਵਿਚ ਇਥੇ ਆਏ ਸਨ ਅਤੇ ਨਵਾਬ ਨੇ ਗੁਰੂ ਜੀ ਨੂੰ ਆਪਣੇ ਬਾਗ਼ ਵਿਚ ਠਹਿਰਾਇਆ ਸੀ। ਚੌਮਾਸਾ ਇਥੇ ਲੰਘਾ ਕੇ 17 ਸਤੰਬਰ 1672 ਈ. ਨੂੰ ਗੁਰੂ ਜੀ ਵਿਦਾ ਹੋਏ ਸਨ। ਨਵਾਬ ਦੀਆਂ ਬੇਗਮਾਂ ਨੂੰ ਦਰਸ਼ਨ ਦੇਣ ਲਈ ਗੁਰੂ ਜੀ ਕਈ ਵਾਰ ਕਿਲ੍ਹੇ ਦੇ ਅੰਦਰ ਵੀ ਗਏ ਸਨ। ਪਹਿਲਾਂ ਵਾਲੀ ਇਮਾਰਤ ਨੂੰ ਗਿਰਵਾ ਕੇ ਹੁਣ ਇਸ ਗੁਰੂ-ਧਾਮ ਦੀ ਸੁੰਦਰ ਇਮਾਰਤ ਬਣਵਾਈ ਜਾ ਚੁਕੀ ਹੈ। ਇਸ ਨਾਲ ਵਿਸ਼ਾਲ ਸਰੋਵਰ ਅਤੇ ਵਿਸਤਰਿਤ 'ਗੁਰੂ ਕਾ ਲੰਗਰ' ਹਾਲ ਵੀ ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

ਦੂਜਾ ਗੁਰੂ-ਧਾਮ 'ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ, ਬਹਾਦਰਗੜ੍ਹ ਕਿਲ੍ਹਾ' ਕਿਲ੍ਹੇ ਦੇ ਅੰਦਰ ਹੈ। ਇਹ ਉਸ ਸਥਾਨ ਉਤੇ ਮਹਾਰਾਜਾ ਕਰਮ ਸਿੰਘ ਨੇ ਬਣਵਾਇਆ ਸੀ, ਜਿਥੇ ਗੁਰੂ ਜੀ ਬੇਗਮਾਂ ਨੂੰ ਦਰਸ਼ਨ ਦੇਣ ਲਈ ਆ ਕੇ ਬੈਠਦੇ ਸਨ। ਥੋੜੀ ਬਹੁਤੀ ਤਬਦੀਲੀ ਸਹਿਤ ਇਸ ਦੀ ਪੁਰਾਣੀ ਇਮਾਰਤ ਨੂੰ ਕਾਇਮ ਰਖਿਆ ਗਿਆ ਹੈ। ਇਸ ਦੀ ਦੇਖ-ਭਾਲ ਕਿਲ੍ਹੇ ਅੰਦਰ ਠਹਿਰਨ ਵਾਲੀ ਪੁਲਿਸ-ਟੁਕੜੀ ਕਰਦੀ ਹੈ।

**ਬਹਾਦੁਰਸ਼ਾਹ, ਬਾਦਸ਼ਾਹ** (1643-1712 ਈ.): ਇਕ ਮੁਗ਼ਲ ਬਾਦਸ਼ਾਹ ਜਿਸ ਦਾ ਜਨਮ ਔਰੰਗਜ਼ੇਬ ਬਾਦਸ਼ਾਹ ਦੇ ਘਰ ਦੱਖਣ ਵਿਚ ਬੁਰਹਾਨਪੁਰ ਨਗਰ ਵਿਚ 14 ਅਕਤੂਬਰ 1643 ਈ. ਵਿਚ ਹੋਇਆ। ਇਸ ਦਾ ਪਹਿਲਾ ਨਾਂ ਮੁਹੰਮਦ ਮੁਅੱਜ਼ਮ ਸੀ। ਜਦੋਂ ਇਹ ਵੀਹ ਸਾਲਾਂ ਦਾ ਹੋਇਆ ਤਾਂ ਔਰੰਗਜ਼ੇਬ ਨੇ ਇਸ ਉਤੇ ਪਹਿਲਾਂ ਬੀਜਾਪੁਰ ਅਤੇ ਫਿਰ

ਗੋਲਕੁੰਡਾ ਦੀਆਂ ਬਾਦਸ਼ਾਹੀਆਂ ਨੂੰ ਅਧੀਨ ਕਰਨ ਦਾ ਕੰਮ ਸੌਂਪਿਆ। ਇਸ ਤਰ੍ਹਾਂ ਔਰੰਗਜ਼ੇਬ ਨੇ ਸ਼ੁਰੂ ਤੋਂ ਹੀ ਇਸ ਨੂੰ ਚੰਗਾ ਪ੍ਰਸ਼ਾਸਕ ਬਣਾਉਣ ਦੇ ਉਦਮ ਕੀਤੇ। ਸੰਨ 1695 ਈ. ਵਿਚ ਇਸ ਨੂੰ ਆਗਰਾ ਦਾ ਸੂਬੇਦਾਰ ਬਣਾਇਆ ਅਤੇ ਫਿਰ ਸੰਨ 1699 ਈ. ਵਿਚ ਕਾਬਲ ਦਾ ਪ੍ਰਸ਼ਾਸਕ ਨਿਯੁਕਤ ਕੀਤਾ। 20 ਫਰਵਰੀ 1707 ਈ. ਨੂੰ ਜਦੋਂ ਔਰੰਗਜ਼ੇਬ ਦਾ ਦੇਹਾਂਤ ਹੋਇਆ, ਤਾਂ ਇਹ ਕਾਬੁਲ ਵਿਚ ਸੀ।

ਇਸ ਦੀ ਗ਼ੈਰ-ਮੌਜੂਦਗੀ ਤੋਂ ਲਾਭ ਉਠਾਉਂਦੇ ਹੋਇਆਂ ਇਸ ਦਾ ਛੋਟਾ ਭਰਾ ਆਜ਼ਮਸ਼ਾਹ ਨੇ ਬਾਦਸ਼ਾਹ ਬਣਨ ਦੀ ਘੋਸ਼ਣਾ ਕਰ ਦਿੱਤੀ। ਜਦੋਂ ਇਸ ਨੂੰ ਕਾਬੁਲ ਵਿਚ ਸਮਾਚਾਰ ਮਿਲਿਆ ਤਾਂ ਇਕ ਵੱਡੇ ਸੈਨਿਕ ਦਲ ਸਹਿਤ ਆਗਰੇ ਵਲ ਕੂਚ ਕੀਤਾ ਅਤੇ 8 ਜੂਨ 1707 ਈ. ਨੂੰ ਜੇਜੋਂ (ਜਾਜੌਂ) ਦੇ ਮੁਕਾਮ ਤੇ ਭਿਆਨਕ ਯੁੱਧ ਤੋਂ ਬਾਦ ਆਜ਼ਮਸ਼ਾਹ ਨੂੰ ਪਰਾਜਿਤ ਕੀਤਾ। ਇਸ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਕ ਸੈਨਿਕ ਦਲ ਭੇਜ ਕੇ ਇਸ ਦੀ ਮਦਦ ਕੀਤੀ। ਬਾਦਸ਼ਾਹੀ ਦਾ ਅਧਿਕਾਰ ਸੰਭਾਲਣ ਉਪਰੰਤ 23 ਜੁਲਾਈ 1707 ਈ. ਨੂੰ ਗੁਰੂ ਜੀ ਆਗਰੇ ਵਿਚ ਇਸ ਨੂੰ ਮਿਲਣ ਗਏ। ਬਹਾਦੁਰ ਸ਼ਾਹ ਨੇ ਗੁਰੂ ਜੀ ਦਾ ਬਹੁਤ ਮਾਣ-ਸਤਿਕਾਰ ਕੀਤਾ ਅਤੇ ਧੰਨਵਾਦ ਦੇ ਚਿੰਨ੍ਹ ਵਜੋਂ ਕੀਮਤੀ ਖ਼ਿਲਤ, ਕਲਗ਼ੀ ਅਤੇ ਧੁਕਧੁਕੀ ਆਦਿ ਵਸਤੂਆਂ ਭੇਂਟ ਕੀਤੀਆਂ। ਭਵਿਖ ਬਾਰੇ ਨੀਤੀ ਨਿਰਧਾਰਿਤ ਕਰਨ ਲਈ ਇਸ ਨਾਲ ਗੁਰੂ ਜੀ ਦੀ ਗੱਲਬਾਤ ਅਜੇ ਚਲ ਹੀ ਰਹੀ ਸੀ ਕਿ ਦੱਖਣ ਵਿਚ ਇਸ ਦੇ ਛੋਟੇ ਭਰਾ ਕਾਮ ਬਖ਼ਸ਼ ਨੇ ਬਗ਼ਾਵਤ ਕਰ ਦਿੱਤੀ। ਬਹਾਦੁਰ ਸ਼ਾਹ ਨੂੰ ਦੱਖਣ ਵਲ ਜਾਣਾ ਪੈ ਗਿਆ। ਗੁਰੂ ਜੀ ਵੀ ਇਸ ਨਾਲ ਗਏ ਅਤੇ ਸੰ. 1708 ਈ. ਦੇ ਅਗਸਤ ਮਹੀਨੇ ਦੇ ਅੰਤ ਵਿਚ ਨਾਂਦੇੜ ਵਲ ਚਲੇ ਗਏ। ਨਾਂਦੇੜ ਵਿਚ ਗੁਰੂ ਸਾਹਿਬ ਦੇ ਮਹਾ- ਪ੍ਰਸਥਾਨ ਤੋਂ ਬਾਦ ਆਪਸੀ ਗੱਲਬਾਤ ਦਾ ਸਿਲਸਿਲਾ ਖ਼ਤਮ ਹੋ ਗਿਆ।

ਗੁਰੂ ਗੋਬਿੰਦ ਸਿੰਘ ਜੀ ਵਲੋਂ ਜ਼ੁਲਮ ਦਾ ਬਦਲਾ ਲੈਣ ਲਈ ਨਾਂਦੇੜ ਤੋਂ ਭੇਜੇ ਬੰਦਾ ਬਹਾਦਰ ਦੇ ਕਾਰਨਾਮਿਆਂ ਨੇ ਪੰਜਾਬ ਵਿਚ ਮੁਗਲ ਸਲਤਨਤ ਨੂੰ ਝੰਝੋੜ ਦਿੱਤਾ। ਜਦੋਂ ਸੰਨ 1710 ਈ. ਵਿਚ ਇਹ ਦੱਖਣ ਤੋਂ ਪਰਤਿਆ, ਤਾਂ ਬੰਦਾ ਬਹਾਦਰ ਨੂੰ ਕੁਚਲਣ ਲਈ ਇਸ ਨੇ ਦਿੱਲੀ, ਆਗਰਾ, ਅਵਧ, ਲਾਹੌਰ ਅਤੇ ਸਰਹਿੰਦ ਦੀਆਂ ਫ਼ੌਜਾਂ ਦਾ ਇਕ ਵੱਡਾ ਦਲ ਇਕੱਠਾ ਕੀਤਾ ਅਤੇ ਜਿਹਾਦ ਦਾ ਨਾਰਾ ਮਾਰ ਕੇ ਸਿੱਖਾਂ ਵਿਰੁੱਧ ਜੰਗ ਲੜਨ ਲਈ ਬੇਸ਼ੁਮਾਰ ਮੁਸਲਮਾਨਾਂ ਨੂੰ ਇਕੱਠਾ ਕਰ ਲਿਆ ਅਤੇ 60 ਹਜ਼ਾਰ ਸੈਨਿਕ ਦਲ ਨਾਲ ਲੋਹਗੜ੍ਹ ਉਤੇ ਹਮਲਾ ਕੀਤਾ, ਪਰ ਬੰਦਾ ਬਹਾਦਰ ਉਥੋਂ ਨਿਕਲ ਗਿਆ। ਫਿਰ ਇਹ ਅਗਸਤ 1711 ਈ. ਵਿਚ ਲਾਹੌਰ ਆਇਆ। ਛੇ ਮਹੀਨਿਆਂ ਦਾ ਸਮਾਂ ਬੀਤਣ 'ਤੇ ਵੀ ਮੁਗ਼ਲ ਫ਼ੌਜ ਵਲੋਂ ਬੰਦਾ ਬਹਾਦਰ ਨੂੰ ਨ ਪਕੜੇ ਜਾ ਸਕਣ ਕਾਰਣ ਇਹ ਬਹੁਤ ਨਿਰਾਸ਼ ਹੋਇਆ ਅਤੇ 27 ਫਰਵਰੀ 1712 ਈ. ਨੂੰ ਲਾਹੌਰ ਵਿਚ ਇਸ ਦੀ ਮ੍ਰਿਤੂ ਹੋ ਗਈ।

**ਬਹਿਸ਼ਤ** : ਹਿੰਦੂ ਧਰਮ ਵਿਚਲੀ ਸਵਰਗ (ਵੇਖੋ) ਦੀ ਕਲਪਨਾ ਦੇ ਸਮਾਨਾਂਤਰ ਇਸਲਾਮ ਵਿਚ 'ਬਹਿਸ਼ਤ' ਦੀ ਕਲਪਨਾ ਹੋਈ ਹੈ। ਇਸ ਕਲਪਨਾ ਦਾ ਮੂਲਾਧਾਰ ਚੰਗੇ ਜਾਂ ਸ਼ੁਭ ਕਰਮਾਂ ਦੁਆਰਾ ਚੰਗੇ ਫਲ ਦੀ ਆਸ ਹੈ। ਇਸ ਦਾ ਇਕ ਨਾਮਾਂਤਰ 'ਜੰਨਤ' ਵੀ ਹੈ। ਇਨ੍ਹਾਂ ਦੀ ਗਿਣਤੀ ਅੱਠ ਮੰਨੀ ਗਈ ਹੈ—ਖ਼ੁਲਦ, ਦਾਰੁੱਸਲਾਮ, ਦਾਰੁਲਕਰਾਰ, ਜੰਨਤਿਲ-ਅਦਨ, ਜੰਨਤੁਲਮਾਵਾ, ਜੰਨਤੁਨਈਮ, ਅਲਈਅਨ ਫ਼ਿਰਦੌਸ।

'ਕੁਰਾਨ' ਅਨੁਸਾਰ ਮਨੁੱਖਾਂ ਲਈ ਸਭ ਸੁਖਾਂ ਤੋਂ ਸ੍ਰੇਸ਼ਠ ਸੁਖ ਹੈ ਰੱਬ ਪਾਸ ਪਹੁੰਚਣਾ, ਉਸ ਦੀ ਨੇੜਤਾ ਹਾਸਲ ਕਰਨਾ। ਇਹ ਨੇੜਤਾ ਆਮ ਤੌਰ 'ਤੇ ਪੀਰ-ਪੈਗ਼ੰਬਰ ਹਾਸਲ ਕਰਦੇ ਹਨ ਜਾਂ ਉਹ ਲੋਕ ਇਸ ਗੌਰਵ ਨੂੰ ਪ੍ਰਾਪਤ ਕਰਨ ਦੇ ਅਧਿਕਾਰੀ ਹੁੰਦੇ ਹਨ ਜੋ ਨੇਕ ਅਮਲ ਕਰਦੇ ਹਨ ਅਤੇ ਧਰਮ ਦੇ ਨਾਂ 'ਤੇ ਕੁਰਬਾਨੀ ਦਿੰਦੇ ਹਨ। ਬਹਿਸ਼ਤ ਬਾਰੇ ਇਹ ਵੀ ਸੰਕਲਪ ਹੈ ਕਿ ਉਥੇ ਖ਼ੂਬਸੂਰਤ ਹੂਰਾਂ, ਗਿਲਮਾਨ ਅਤੇ ਹੋਰ ਅਨੇਕ ਸੁਖਦਾਇਕ ਵਸਤੂਆਂ ਪ੍ਰਾਪਤ ਹੁੰਦੀਆਂ ਹਨ। ਇਹ, ਅਸਲ ਵਿਚ, ਮਨੁੱਖ ਨੂੰ ਚੰਗੇ ਕਰਮ ਕਰਨ ਵਲ ਪ੍ਰੇਰਿਤ ਕਰਨ ਲਈ ਇਕ ਪ੍ਰਕਾਰ ਦਾ ਭੁਲਾਵਾ ਹੈ।

ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ ਬਹਿਸ਼ਤ ਦੀ ਪ੍ਰਾਪਤੀ ਗੱਲਾਂ ਨਾਲ ਨਹੀਂ ਹੁੰਦੀ, ਸਗੋਂ ਸਚੀ ਕਮਾਈ ਕਰਨ ਨਾਲ ਹੀ ਵਿਅਕਤੀ ਸੰਸਾਰਿਕ ਪ੍ਰਪੰਚ ਤੋਂ ਮੁਕਤ ਹੋ ਕੇ ਇਸ ਦੀ ਪ੍ਰਾਪਤੀ ਦਾ ਅਧਿਕਾਰੀ ਬਣ ਸਕਦਾ ਹੈ—*ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।* (ਗੁ.ਗ੍ਰੰ. 141)। ਸਿੱਖ ਧਰਮ ਵਿਚ ਬਹਿਸ਼ਤ ਅਥਵਾ ਸਵਰਗ ਦਾ ਉੱਲੇਖ ਜ਼ਰੂਰ ਹੋਇਆ ਹੈ, ਪਰ ਇਨ੍ਹਾਂ ਦੀ ਪ੍ਰਾਪਤੀ ਬਾਰੇ ਕੋਈ ਮਾਨਤਾ ਸਥਾਪਿਤ ਨਹੀਂ ਹੋਈ। ਪ੍ਰਭੂ ਭਗਤੀ ਜਾਂ

ਸਤਿਸੰਗਤ ਨੂੰ ਸਿੱਖ ਧਰਮ ਵਿਚ ਸਵਰਗ ਜਾਂ ਬਹਿਸ਼ਤ ਤੋਂ ਅਧਿਕ ਮਹਾਨ ਸਮਝਿਆ ਗਿਆ ਹੈ।

**ਬਹਿਬਲ ਕਲਾਂ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦੇ ਕੋਟਕਪੂਰਾ ਨਗਰ ਤੋਂ 12 ਕਿ.ਮੀ. ਦੱਖਣ-ਪੂਰਬ ਵਲ ਸਥਿਤ ਇਕ ਪਿੰਡ ਜਿਸ ਦੇ ਨੇੜੇ ਇਕ ਟਿੱਬੀ ਉਤੇ ਗੁਰੂ ਗੋਬਿੰਦ ਸਿੰਘ ਜੀ ਕੁਝ ਸਮੇਂ ਲਈ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਸਾਰਿਆ ਗਿਆ ਗੁਰੂ-ਧਾਮ 'ਗੁਰਦੁਆਰਾ ਟਿੱਬੀ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

**ਬਹਿਰ ਜੱਖ** (ਪਿੰਡ) : ਪੰਜਾਬ ਦੇ ਪਟਿਆਲਾ ਜ਼ਿਲ੍ਹਾ ਦੀ ਸਮਾਣਾ ਤਹਿਸੀਲ ਦਾ ਇਕ ਪਿੰਡ, ਜੋ ਸਰਸਵਤੀ ਨਦੀ ਦੇ ਪੱਛਮੀ ਕੰਢੇ ਉਤੇ ਵਸਿਆ ਹੋਇਆ ਹੈ। ਇਕ ਵਾਰ ਪ੍ਰਚਾਰ ਯਾਤ੍ਰਾ ਵੇਲੇ ਗੁਰੂ ਤੇਗ ਬਹਾਦਰ ਜੀ ਇਥੋਂ ਦੇ ਇਕ ਸਿਦਗੀ ਤਖਾਣ ਸਿੱਖ ਭਾਈ ਮੱਲਾ ਦੇ ਘਰ ਤਿੰਨ ਦਿਨ ਰਹੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਇਕ ਕੱਚਾ ਕੋਠਾ ਬਣਾਇਆ ਗਿਆ। ਸੰਨ 1840 ਈ. ਵਿਚ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਮੰਜੀ ਸਾਹਿਬ ਦੀ ਉਸਾਰੀ ਕਰਵਾਈ। ਇਸ ਦੀ ਉਸਾਰੀ ਪਿਛੇ ਆਖਿਆਨ ਪ੍ਰਚਲਿਤ ਹੈ ਕਿ ਇਕ ਵਾਰ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਆਪਣੀ ਮਹਾਰਾਣੀ ਸਹਿਤ ਇਕ ਪਰਵ 'ਤੇ ਪਹੋਵਾ ਤੀਰਥ ਦੀ ਯਾਤ੍ਰਾ ਉਤੇ ਆਏ। ਉਧਰੋਂ ਭਾਈ ਉਦੈ ਸਿੰਘ ਦੀ ਰਾਣੀ ਵੀ ਆਈ ਹੋਈ ਸੀ। ਪਹੋਵਾ ਰਿਆਸਤ ਕੈਥਲ ਦੇ ਅਧੀਨ ਸੀ। ਤੀਰਥ-ਇਸ਼ਨਾਨ ਦੋਹਾਂ ਰਾਣੀਆਂ ਵਿਚੋਂ ਪਹਿਲਾਂ ਕੌਣ ਕਰੇ ? ਇਸ ਗੱਲ 'ਤੇ ਦੋਹਾਂ ਵਿਚ ਠਣ ਗਈ। ਕੈਥਲ ਦੀ ਰਾਣੀ ਨੇ ਵਿਅੰਗ ਵਿਚ ਪਟਿਆਲੇ ਦੀ ਮਹਾਰਾਣੀ ਨੂੰ ਕਹਿ ਦਿੱਤਾ ਕਿ ਜੇ ਪ੍ਰਭੁਤਾ ਦੇ ਆਧਾਰ 'ਤੇ ਪਹਿਲਾਂ ਇਸ਼ਨਾਨ ਕਰਨ ਦੀ ਇੱਛਾ ਹੋਵੇ, ਤਾਂ ਆਪਣੀ ਰਿਆਸਤ ਵਿਚ ਕੋਈ ਧਰਮ-ਸਥਾਨ ਲਭ ਲਵੋ। ਮਹਾਰਾਜਾ ਕਰਮ ਸਿੰਘ ਨੇ ਪੰਡਿਤਾਂ ਨੂੰ ਬੁਲਾ ਕੇ ਪਟਿਆਲਾ ਰਿਆਸਤ ਵਿਚ ਕਿਸੇ ਪਵਿੱਤਰ ਤੀਰਥ ਦੀ ਨਿਸ਼ਾਨਦੇਹੀ ਲਈ ਕਿਹਾ। ਪੰਡਿਤਾਂ ਨੇ 'ਬਹਿਰ ਜੱਖ' ਪਿੰਡ ਦੀ ਸਿਫ਼ਾਰਿਸ਼ ਕੀਤੀ। ਇਕ ਇਸ ਲਈ ਕਿ ਇਹ ਪਵਿੱਤਰ ਸਰਸਵਤੀ ਦੇ ਕੰਢੇ ਉਤੇ ਵਸਿਆ ਹੋਇਆ ਹੈ। ਦੂਜੇ, ਇਸ ਦਾ ਪਿਛੋਕੜ ਮਹਾਭਾਰਤ ਨਾਲ ਸੰਬੰਧਿਤ ਹੈ। ਤੀਜੇ, ਗੁਰੂ ਤੇਗ ਬਹਾਦਰ ਜੀ ਦੇ ਚਰਣਾਂ ਦੀ ਛੋਹ ਇਸ ਨੂੰ ਪ੍ਰਾਪਤ ਹੈ। ਫਲਸਰੂਪ ਮਹਾਰਾਜੇ ਨੇ ਉਥੇ ਮੰਜੀ ਸਾਹਿਬ ਗੁਰਦੁਆਰੇ ਦੀ ਉਸਾਰੀ ਕਰਵਾਈ ਅਤੇ ਇਕ ਮੰਦਿਰ ਵੀ ਬਣਵਾਇਆ। ਹੁਣ ਪਹੋਵਾ ਵਾਲੇ ਸੰਤ ਇਸ ਦੀ ਨਵੀਂ ਉਸਾਰੀ ਕਰਵਾ ਚੁਕੇ ਹਨ। 'ਗੁਰਦੁਆਰਾ ਬਹਿਰ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਸੇਵਾ-ਸੰਭਾਲ ਪਹੋਵਾ ਦੇ ਸੰਤ ਹੀ ਕਰਦੇ ਹੈ।

**ਬਹਿਲੋ, ਭਾਈ** (1553-1643 ਈ.) : ਬਠਿੰਡਾ ਜ਼ਿਲ੍ਹੇ ਵਿਚ ਫਫੜੇ ਪਿੰਡ ਵਿਚ ਸੰਨ 1553 ਈ. ਵਿਚ ਪੈਦਾ ਹੋਇਆ ਇਕ ਸਿੱਧੂ ਜੱਟ, ਜੋ ਸੁਲਤਾਨ ਸਖੀ ਸਰਵਰ ਦਾ ਉਪਾਸਕ ਸੀ ਅਤੇ ਸੁਲਤਾਨੀਆ ਅਖਵਾਉਂਦਾ ਸੀ। ਪਿੰਡ ਵਿਚ ਇਸ ਦੀ ਕਾਫ਼ੀ ਮਾਨਤਾ ਸੀ। ਇਹ ਹਰ ਸਾਲ ਬਹੁਤ ਸਾਰੇ ਸੁਲਤਾਨੀਆਂ ਨੂੰ ਲੈ ਕੇ ਨਗਾਹੇ ਦੀ ਯਾਤ੍ਰਾ ਉਤੇ ਜਾਂਦਾ ਸੀ। ਇਕ ਵਾਰ ਸੰਨ 1583 ਈ. ਵਿਚ ਇਹ ਆਪਣੀ ਟੋਲੀ ਨਾਲ ਅੰਮ੍ਰਿਤਸਰ ਪਾਸੋਂ ਲੰਘਿਆ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਨੂੰ ਮਨ ਕੀਤਾ। ਉਦੋਂ ਗੁਰੂ ਜੀ ਦਰਬਾਰ ਸਾਹਿਬ ਦੇ ਪਰਿਸਰ ਵਿਚ ਸਰੋਵਰ ਦੀ ਸੇਵਾ ਕਰਵਾ ਰਹੇ ਸਨ। ਗੁਰੂ ਜੀ ਦੇ ਦਰਸ਼ਨ ਕਰਦਿਆਂ ਹੀ ਇਸ ਨੇ ਆਪਣਾ ਆਪ ਗੁਰੂ ਜੀ ਨੂੰ ਅਰਪਿਤ ਕਰ ਦਿੱਤਾ। ਇਸ ਨੇ ਆਪਣੀ ਟੋਲੀ ਨੂੰ ਵਾਪਸ ਭੇਜ ਕੇ ਉਥੇ ਹੀ ਸਰੋਵਰ ਵਿਚੋਂ ਮਿੱਟੀ ਕਢਣ ਦਾ ਕੰਮ ਸ਼ੁਰੂ ਕਰ ਦਿੱਤਾ। ਫਿਰ ਇਹ ਇਟਾਂ ਦੇ ਭੱਠੇ ਉਤੇ ਕੰਮ ਕਰਨ ਲਗ ਗਿਆ। ਇੱਟਾਂ ਦੀ ਅਧਿਕ ਮਜ਼ਬੂਤੀ ਲਈ ਇਹ ਗੋਬਰ ਅਤੇ ਵਿਸ਼ਠਾ ਇਕੱਠਾ ਕਰਕੇ ਆਵੇ ਵਿਚ ਪਾਉਣ ਲਗ ਗਿਆ। ਕਾਰ ਕਰਦਿਆਂ ਇਸ ਦਾ ਧਿਆਨ ਗੁਰੂ-ਚਰਣਾਂ ਨਾਲ ਜੁੜਿਆ ਰਹਿੰਦਾ। ਇਕ ਦਿਨ ਗੁਰੂ ਜੀ ਆਵੇ ਉਤੇ ਗਏ ਅਤੇ ਭਾਈ ਬਹਿਲੋ ਦੀ ਅਦੁੱਤੀ ਸੇਵਾ ਤੋਂ ਬਹੁਤ ਪ੍ਰਭਾਵਿਤ ਹੋਏ। ਗੁਰੂ ਜੀ ਨੇ ਤੁਰਤ ਭਾਈ ਬਹਿਲੋ ਨੂੰ ਪਿੰਡ ਪਰਤਣ ਲਈ ਕਿਹਾ ਅਤੇ ਮਾਲਵੇ ਦੀਆਂ ਸੰਗਤਾਂ ਵਿਚ ਗੁਰਸਿੱਖੀ ਦੇ ਪ੍ਰਚਾਰ ਦੀ ਜ਼ਿੰਮੇਵਾਰੀ ਸੌਂਪੀ। ਇਸ ਦੀ ਸੰਤਾਨ 'ਭਾਈ-ਕੇ' ਅਖਵਾਈ ਅਤੇ ਇਸੇ ਕਰਕੇ ਇਸ ਦੇ ਪਿੰਡ ਦਾ ਨਾਂ ਵੀ 'ਫਫੜੇ ਭਾਈਕੇ' ਜਾਂ

'ਭਾਈ ਕੇ ਫਫੜੇ' ਪ੍ਰਚਲਿਤ ਹੋ ਗਿਆ। ਇਸ ਦੇ ਖ਼ਾਨਦਾਨ ਵਿਚ ਹੀ ਭਾਈ ਭਗਤਾ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੇ ਵੰਸ਼ਜਾਂ ਨੂੰ ਵਰਸਾਇਆ। ਕਹਿੰਦੇ ਹਨ ਕਿ ਭਾਈ ਬਹਿਲੋ ਕਵਿਤਾ ਵੀ ਕਰਦਾ ਸੀ। ਇਸ ਦੇ ਇਕ ਵੰਸ਼ਜ ਭਾਈ ਪੰਜਾਬ ਸਿੰਘ ਨੇ ਇਸ ਦਾ ਇਕ ਕਾਵਿ-ਸੰਕਲਨ ਵੀ ਸੰਨ 1850 ਈ. ਵਿਚ ਤਿਆਰ ਕੀਤਾ। ਇਸ ਦਾ ਦੇਹਾਂਤ ਸੰਨ 1643 ਈ. ਵਿਚ ਹੋਇਆ। ਹੁਣ ਇਸ ਦੀ ਯਾਦ ਵਿਚ ਪਿੰਡ ਫਫੜੇ ਭਾਈਕੇ ਵਿਚ 'ਗੁਰਦੁਆਰਾ ਭਾਈ ਬਹਿਲੋ ਜੀ' ਬਣਿਆ ਹੋਇਆ ਹੈ। ਇਹ ਧਰਮ-ਧਾਮ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਬਹਿਲੋਲ, ਭਾਈ :** ਗੁਰੂ ਅਮਰਦਾਸ ਜੀ ਦਾ ਇਕ ਨਿਸ਼ਠਾਵਾਨ ਸਿੱਖ ਜੋ ਪੱਛਮੀ ਪੰਜਾਬ ਦੇ ਕਸੂਰ ਨਗਰ ਦੇ ਨੇੜੇ ਵਸੇ ਪਿੰਡ 'ਕਾਦੀਵਿੰਡ' ਦਾ ਨਿਵਾਸੀ ਸੀ। ਸਿੱਖ ਇਤਿਹਾਸ ਅਨੁਸਾਰ ਇਕ ਵਾਰ ਇਸ ਦੀ ਬੇਨਤੀ 'ਤੇ ਗੁਰੂ ਅਮਰਦਾਸ ਜੀ ਇਸ ਦੇ ਪਿੰਡ ਪਧਾਰੇ। ਉਦੋਂ ਭਾਈ ਦੀਵਾਨ ਚੰਦ ਦਿੱਲੀ ਵਾਲਾ ਵੀ ਉਥੇ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ ਹੋਇਆ ਸੀ। ਉਸ ਨੇ ਆਪਣਾ ਧਨ ਸਕਾਰਥਾ ਕਰਨ ਲਈ ਕੋਈ ਗੁਰੂ-ਧਾਮ ਬਣਾਉਣ ਲਈ ਬੇਨਤੀ ਕੀਤੀ। ਗੁਰੂ ਜੀ ਦੀ ਆਗਿਆ ਅਨੁਸਾਰ ਜੋ ਗੁਰੂ-ਧਾਮ ਬਣਾਇਆ ਗਿਆ ਉਸ ਲਈ ਧਨ ਭਾਈ ਦੀਵਾਨ ਚੰਦ ਨੇ ਜੁਟਾਇਆ ਅਤੇ ਜ਼ਮੀਨ ਜੋ ਦੋ ਸੌ ਵਿਘੇ ਦਸੀ ਜਾਂਦੀ ਹੈ, ਭਾਈ ਬਹਿਲੋਲ ਨੇ ਦਿੱਤੀ। ਭਾਈ ਬਹਿਲੋਲ ਦੀ ਸਮਾਧ ਵੀ ਗੁਰਦੁਆਰੇ ਦੇ ਨੇੜੇ ਹੀ ਬਣੀ ਹੋਈ ਹੈ। ਇਸ ਗੁਰੂ-ਧਾਮ ਦੀ ਸੇਵਾ-ਸੰਭਾਲ ਉਦਾਸੀ ਸੰਤ ਕਰਦੇ ਸਨ। ਸੰਨ 1947 ਈ. ਵਿਚ ਪੰਜਾਬ ਦੀ ਵੰਡ ਕਾਰਣ ਇਹ ਗੁਰਦੁਆਰਾ ਪਾਕਿਸਤਾਨ ਵਿਚ ਰਹਿ ਗਿਆ ਹੈ।

**ਬਹੋੜੂ, ਭਾਈ :** ਗੁਰੂ ਅਰਜਨ ਦੇਵ ਜੀ ਦਾ ਖੋਸਲਾ ਜਾਤਿ ਦਾ ਇਕ ਸਿਦਕੀ ਸਿੱਖ ਜੋ ਲਾਹੌਰ ਵਿਚ ਰਹਿੰਦਾ ਸੀ। ਜਦੋਂ ਭਾਈ ਬਿਧੀਚੰਦ ਭਾਈ ਕਰੋੜੀ ਦੁਆਰਾ ਕਾਬੁਲ ਤੋਂ ਲਿਆਉਂਦੇ ਦੋ ਘੋੜਿਆਂ ਨੂੰ ਲਾਹੌਰ ਦੇ ਫ਼ੌਜਦਾਰ ਕਾਸਿਮ ਬੇਗ ਤੋਂ ਮੁਕਤ ਕਰਾਉਣ ਲਈ ਲਾਹੌਰ ਗਏ ਤਾਂ ਇਸ ਦੇ ਘਰ ਠਹਿਰੇ। ਇਸ ਨੇ ਹੀ ਭਾਈ ਜੀ ਨੂੰ ਜੋਤਿਸ਼ੀ ਦੇ ਬਸਤ੍ਰ ਉਪਲਬਧ ਕੀਤੇ। ਇਸ ਤਰ੍ਹਾਂ ਇਸ ਨੇ ਘੋੜਿਆਂ ਦੀ ਪ੍ਰਾਪਤੀ ਲਈ ਸੁਚਾਰੂ ਭੂਮਿਕਾ ਨਿਭਾਈ।

**ਬਕਾਪੁਰ ਸਮਾਗਮ :** ਭਸੌੜ ਸਿੰਘ ਸਭਾ ਦੇ ਕਰਤਾ ਧਰਤਾ ਬਾਬੂ ਤੇਜਾ ਸਿੰਘ ਵਲੋਂ ਆਯੋਜਿਤ ਇਕ ਅਦੁੱਤੀ ਸਮਾਗਮ ਜਿਸ ਵਿਚ 35 ਵਿਅਕਤੀਆਂ ਨੇ ਅੰਮ੍ਰਿਤ ਪਾਨ ਕੀਤਾ ਸੀ ਤੇ ਜਿਸ ਵਿਚ ਸਿੰਘ ਸਭਾਵਾਂ ਅਤੇ ਹੋਰ ਸਿੱਖ ਜੱਥੇਬੰਦੀਆਂ ਅਤੇ ਡੇਰਿਆਂ ਤੋਂ ਵੱਡੀ ਗਿਣਤੀ ਵਿਚ ਲੋਕ ਸ਼ਾਮਲ ਹੋਏ ਸਨ। ਇਹ ਸਮਾਗਮ 13-14 ਜੂਨ 1903 ਈ. ਨੂੰ ਹਾੜ ਦੀ ਸੰਗ੍ਰਾਂਦ ਵਾਲੇ ਦਿਨ ਫਿਲੌਰ ਤੋਂ ਤਿੰਨ ਕਿ.ਮੀ. ਦੀ ਵਿਥ ਉਤੇ ਵਸੇ ਪਿੰਡ ਬਕਾਪੁਰ ਵਿਚ ਹੋਇਆ ਸੀ। ਉਸ ਵੇਲੇ ਕੇਵਲ 'ਸਿੰਘ ਸਭਾ ਭਸੌੜ' ਹੀ ਇਕ ਸੰਸਥਾ ਸੀ ਜੋ ਜਾਤਿ-ਪਾਤਿ, ਛੂਤ-ਛਾਤ ਤੋਂ ਉੱਚੇ ਉਠ ਕੇ ਸਭ ਜਾਤੀਆਂ ਵਾਲਿਆਂ, ਪਤਿਤਾਂ ਅਤੇ ਮੁਸਲਮਾਨਾਂ ਨੂੰ ਵੀ ਅੰਮ੍ਰਿਤ ਛਕਾਉਣ ਤੋਂ ਸੰਕੋਚ ਨਹੀਂ ਕਰਦੀ ਸੀ। ਇਸ ਸਭਾ ਦੇ ਸੰਸਥਾਪਕ ਬਾਬੂ ਤੇਜਾ ਸਿੰਘ ਬੜੇ ਧਰਮਾਤਮਾ ਪੁਰਸ਼ ਸਨ ਅਤੇ ਸ਼ੁੱਧੀਕਰਣ ਵਿਚ ਵਿਸ਼ਵਾਸ ਰਖਦੇ ਸਨ।

ਬਕਾਪੁਰ ਦੇ ਮੌਲਵੀ ਕਰੀਮ ਬਖ਼ਸ਼ ਦੀ ਮੁੱਢ ਤੋਂ ਬਿਰਤੀ ਸਿੱਖੀ ਵਲ ਆਕਰਸ਼ਿਤ ਸੀ। ਬਚਪਨ ਤੋਂ ਹੀ ਬਾਬਾ ਕਾਹਲਾ ਸਿੰਘ ਬੰਗਾ ਆਦਿ ਦੀ ਸੰਗਤ ਕਰਕੇ ਗੁਰੂ-ਧਾਮਾਂ ਵਿਚ ਦੂਰ ਦੂਰ ਜਾ ਕੇ ਸੇਵਾ ਕਰਦਾ ਰਿਹਾ। ਉਸ ਨੇ ਸ਼ੁਰੂ ਤੋਂ ਹੀ ਆਪਣੇ ਪਰਿਵਾਰ ਨੂੰ ਗੁਰਸਿੱਖੀ ਨਾਲ ਜੋੜ ਕੇ ਰਖਿਆ ਹੋਇਆ ਸੀ। ਮੌਲਵੀ ਕਰੀਮ ਬਖ਼ਸ਼ ਅੰਮ੍ਰਿਤ ਪਾਨ ਕਰਕੇ ਸਿੰਘ ਸਜਣ ਲਈ ਸੰਨ 1902 ਈ. ਵਿਚ ਭਸੌੜ ਗਿਆ, ਪਰ ਉਥੋਂ ਦੀ ਅੰਦਰਲੀ ਖਿਚ-ਤਾਣ ਕਾਰਣ ਅੰਮ੍ਰਿਤ ਛਕੇ ਬਿਨਾ ਪਰਤ ਆਇਆ। ਜਦੋਂ ਇਸ ਗੱਲ ਦਾ ਪਤਾ ਬਾਬੂ ਤੇਜਾ ਸਿੰਘ ਨੂੰ ਲਗਾ ਤਾਂ ਉਸ ਨੇ ਇਸ ਪਰਿਵਾਰ ਬਾਰੇ ਪੂਰੀ ਜਾਣਕਾਰੀ ਹਾਸਲ ਕਰਨ ਲਈ ਭਾਈ ਤਖ਼ਤ ਸਿੰਘ, ਸ. ਬਿਸ਼ਨ ਸਿੰਘ ਆਦਿ ਨੂੰ ਭੇਜਿਆ। ਉਨ੍ਹਾਂ ਤੋਂ ਤਸੱਲੀ ਕਰਨ ਤੋਂ ਬਾਦ ਬਾਬੂ ਤੇਜਾ ਸਿੰਘ ਖ਼ੁਦ ਬਕਾਪੁਰ ਗਿਆ ਅਤੇ ਉਸ ਪਰਿਵਾਰ ਦੀ ਰਹੁ-ਰੀਤ ਜਾਣੀ। ਬਾਬੂ ਜੀ ਨੇ ਅੰਮ੍ਰਿਤਸਰ ਜਾ ਕੇ ਚੀਫ਼ ਖ਼ਾਲਸਾ ਦੀਵਾਨ ਦੇ ਮੁਖੀਆਂ ਨਾਲ ਗੱਲਬਾਤ ਕੀਤੀ ਅਤੇ ਨਿਰਣਾ ਲਿਆ ਕਿ 1 ਹਾੜ ਨੂੰ ਸਮਾਗਮ ਕੀਤਾ ਜਾਏ। ਇਸ਼ਤਿਹਾਰ ਛਾਪੇ ਗਏ। ਦੇਸ਼ ਭਰ ਦੀਆਂ ਸਿੰਘ ਸਭਾਵਾਂ ਨੂੰ ਸਦਿਆ ਗਿਆ।

ਇਸ ਸਮਾਗਮ ਦੀ ਸਫਲਤਾ ਲਈ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀਆਂ ਨੇ ਵਿਸ਼ੇਸ਼ ਉਦਮ ਕੀਤਾ। ਗਰਮੀ ਦੀ ਰੁਤ ਕਾਰਣ ਪਾਣੀ ਢੋ ਢੋ ਕੇ ਵਿਦਿਆਰਥੀਆਂ ਦੇ ਮੋਢਿਆਂ ਦਾ ਮਾਸ ਵੀ ਉੱਚੜ ਗਿਆ। ਮੌਲਵੀ ਕਰੀਮ ਬਖ਼ਸ਼ ਦੇ ਘਰ ਨੂੰ ਵੀ ਲਿਪ-ਪੋਚ ਕੇ ਸੰਵਾਰਿਆ ਗਿਆ। ਸਮਾਗਮ ਵਿਚ ਸ਼ਾਮਲ ਹੋਣ ਲਈ ਅਮੀਰ ਗ਼ਰੀਬ, ਰਈਸ ਅਤੇ ਜ਼ਮੀਨਦਾਰ ਬੜੇ ਉਤਸਾਹ ਨਾਲ ਸ਼ਾਮਲ ਹੋਏ। ਦੂਰੋਂ ਦੂਰੋਂ ਜੱਥੇ ਆਏ। ਉਸ ਦਿਨ 35 ਵਿਅਕਤੀਆਂ ਨੇ ਅੰਮ੍ਰਿਤ ਪਾਨ ਕੀਤਾ। ਉਨ੍ਹਾਂ ਵਿਚੋਂ ਖ਼ਾਸ ਉੱਲੇਖਯੋਗ ਨਾਂ ਸ. ਬਸੰਤ ਸਿੰਘ ਨਾਰੰਗਵਾਲ ਵਾਲੇ ਦਾ ਹੈ ਜੋ ਅੰਮ੍ਰਿਤ ਛਕ ਕੇ 'ਰਣਧੀਰ ਸਿੰਘ' ਬਣਿਆ ਅਤੇ ਕਾਲਾਂਤਰ ਵਿਚ ਗੁਰਦੁਆਰਾ ਸੁਧਾਰ ਲਹਿਰ ਅਤੇ ਗ਼ਦਰ ਲਹਿਰ ਵਿਚ ਹਿੱਸਾ ਲਿਆ ਅਤੇ ਕੈਦ ਕਟੀ। ਬਾਦ ਵਿਚ ਉਹ ਇਕ ਉਚ ਕੋਟੀ ਦੇ ਧਰਮ-ਸਾਧਕ ਭਾਈ ਰਣਧੀਰ ਸਿੰਘ ਵਜੋਂ ਪ੍ਰਸਿੱਧ ਹੋਏ।

ਇਸ ਸਮਾਗਮ ਵਿਚ ਮੌਲਵੀ ਕਰੀਮ ਬਖ਼ਸ਼ ਨੇ ਅੰਮ੍ਰਿਤ ਛਕ ਕੇ ਲਖਬੀਰ ਸਿੰਘ ਨਾਂ ਰਖਵਾਇਆ। ਉਦੋਂ ਉਸ ਦੀ ਉਮਰ 43 ਵਰ੍ਹਿਆਂ ਦੀ ਸੀ। ਉਸ ਦਿਨ ਉਹ ਸਵੇਰੇ 2 ਵਜੇ ਉਠਿਆ, ਇਸ਼ਨਾਨ ਕਰਕੇ ਨਾਮ-ਸਿਮਰਨ ਵਿਚ ਜੁੜ ਗਿਆ। ਉਸ ਦੇ ਨਾਲ ਉਸ ਦੇ ਚਾਰ ਪੁੱਤਰਾਂ ਰੁਕਨਦੀਨ (15), ਫਤਹਦੀਨ (12), ਗ਼ੁਲਾਮ ਮੁਹੰਮਦ (6) ਅਤੇ ਖ਼ੈਰਦੀਨ (4) ਨੇ ਵੀ ਅੰਮ੍ਰਿਤ ਛਕਿਆ। ਉਨ੍ਹਾਂ ਦੇ ਕ੍ਰਮਵਾਰ ਨਾਂ ਮਤਾਬ ਸਿੰਘ, ਕਿਰਪਾਲ ਸਿੰਘ, ਹਰਨਾਮ ਸਿੰਘ ਅਤੇ ਗੁਰਬਖ਼ਸ਼ ਸਿੰਘ ਰਖੇ ਗਏ। ਉਸ ਦੀ ਨੌ ਸਾਲਾਂ ਦੀ ਪੁੱਤਰੀ ਬੀਬੀ ਨੂਰਾਂ ਨੇ ਵੀ ਅੰਮ੍ਰਿਤ ਪਾਨ ਕੀਤਾ ਅਤੇ ਵਰਿਆਮ ਕੌਰ ਨਾਂ ਧਰਾਇਆ। ਲਖਬੀਰ ਸਿੰਘ ਨੂੰ ਸਿੱਖ ਸਮਾਜ ਵਿਚ ਬਹੁਤ ਆਦਰ ਮਿਲਿਆ ਅਤੇ 'ਸੰਤ' ਪਦ ਨਾਲ ਵਿਸ਼ਿਸ਼ਟ ਕੀਤਾ ਗਿਆ। ਇਸ ਦੇ ਪੁੱਤਰ ਮਤਾਬ ਸਿੰਘ ਨੇ 'ਖ਼ਾਲਸਾ ਬਰਾਦਰੀ' ਦੀ ਸਥਾਪਨਾ ਕੀਤੀ ਅਤੇ ਗੁਰਦੁਅਰਾ ਸੁਧਾਰ ਲਹਿਰ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਇਸ ਸਮਾਗਮ ਨਾਲ ਭਸੌੜ ਸਿੰਘ ਸਭਾ ਦੀ ਪ੍ਰਤਿਸ਼ਠਾ ਬਹੁਤ ਵਧੀ, ਪਰ ਪਰੰਪਰਾਵਾਦੀਆਂ ਨੇ ਬਾਬੂ ਤੇਜਾ ਸਿੰਘ ਦੀ 'ਸ਼ੁੱਧੀਕਰਣ' ਦੀ ਮਾਨਤਾ ਨੂੰ ਦਬਵਾਂ ਹੁੰਗਾਰਾ ਭਰਿਆ।

**ਬਗ਼ਦਾਦ** (ਨਗਰ) : ਇਰਾਕ ਦੇਸ਼ ਦਾ ਇਕ ਪ੍ਰਸਿੱਧ ਨਗਰ ਅਤੇ ਰਾਜਧਾਨੀ ਜੋ ਫ਼ਾਰਸ ਦੀ ਖਾੜੀ ਤੋਂ ਲਗਭਗ 400 ਕਿ.ਮੀ. ਦੂਰ ਦਜਲਾ ਅਤੇ ਫ਼ਰਾਤ ਨਦੀਆਂ ਦੇ ਸੰਗਮ ਉਤੇ ਵਸਿਆ ਹੈ। ਇਹ ਨਗਰ ਚਾਰ ਹਜ਼ਾਰ ਸਾਲ ਪਹਿਲਾਂ ਤੋਂ ਵਪਾਰਕ ਮਾਰਗ ਦਾ ਮੁੱਖ ਪੜਾ ਅਤੇ ਵਪਾਰ ਦਾ ਕੇਂਦਰ ਰਿਹਾ ਹੈ। ਛੇਵੀਂ ਸਦੀ ਵਿਚ ਨੌਸ਼ੇਰਵਾਂ ਨੇ ਇਸ ਦਾ ਪੁਨਰ-ਉੱਧਾਰ ਕੀਤਾ ਅਤੇ ਉਦੋਂ ਤੋਂ ਹੀ ਇਸ ਦਾ ਨਾਂ 'ਬਗ਼ਦਾਦ' ਪਿਆ ਕਿਉਂਕਿ ਇਥੇ ਇਕ ਬਾਗ਼ ਵਿਚ ਬੈਠ ਕੇ ਨੌਸ਼ੇਰਵਾਂ ਨਿਆਂ ਕਰਦਾ ਹੁੰਦਾ ਸੀ।

ਜਦੋਂ ਇਸਲਾਮ ਦਾ ਵਿਸਤਾਰ ਹੋਇਆ ਤਾਂ ਇਰਾਕ ਵਲ, ਅੱਬਾਸ ਵੰਸ਼ ਦੇ ਖ਼ਲੀਫ਼ਿਆਂ ਨੇ ਇਸ ਨੂੰ ਇਸਲਾਮ ਧਰਮ ਦੇ ਪ੍ਰਚਾਰ ਦਾ ਮੁੱਖ ਕੇਂਦਰ ਬਣਾਇਆ। ਖ਼ਲੀਫ਼ਾ ਹਾਰੂੰਰਸ਼ੀਦ ਨੇ ਗਿਆਨ ਅਤੇ ਸਭਿਆਚਾਰ ਦੇ ਵਿਸਤਾਰ ਲਈ ਦੂਰ ਦੂਰ ਤੋਂ ਇਥੇ ਵਿਦਵਾਨ ਬੁਲਵਾ ਕੇ ਵਿਚਾਰਧਾਰਕ ਸੰਵਾਦ ਰਚਾਇਆ। ਇਹ ਸਮਾਂ ਇਸ ਨਗਰ ਦੀ ਹਰ ਪੱਖੋਂ ਉੱਨਤੀ ਦਾ ਸਮਾਂ ਕਿਹਾ ਜਾਂਦਾ ਹੈ। ਇਸ ਨਗਰ ਦੇ ਗੌਰਵ ਨੂੰ ਖ਼ਤਮ ਕਰਨ ਲਈ ਸੰਨ 1258 ਈ. ਵਿਚ ਮੰਗੋਲ ਬਾਦਸ਼ਾਹ ਹਲਾਕੂ ਨੇ ਇਸ ਉਤੇ ਹਮਲਾ ਕੀਤਾ। ਇਥੋਂ ਦੇ ਇਸਲਾਮੀ ਸਭਿਆਚਾਰ ਨੂੰ ਹੀ ਬਰਬਾਦ ਨਹੀਂ ਕੀਤਾ, ਸਗੋਂ ਇਥੋਂ ਦੇ ਉਪਜਾਊ ਇਲਾਕੇ ਨੂੰ ਵੀ ਚਰਾਂਦਾਂ ਵਿਚ ਬਦਲ ਦਿੱਤਾ। ਇਸ ਤੋਂ ਬਾਦ ਬਗ਼ਦਾਦ ਦੀ ਸਥਿਤੀ ਵਿਚ ਕੋਈ ਖ਼ਾਸ ਸੁਧਾਰ ਨ ਹੋਇਆ। ਪਰ ਵੀਹਵੀਂ ਸਦੀ ਦੇ ਸ਼ੁਰੂ ਹੁੰਦਿਆਂ ਹੀ ਇਸ ਦਾ ਮਹੱਤਵ ਵਧਣ ਲਗਿਆ ਅਤੇ ਇਕ ਪ੍ਰਸਿੱਧ ਨਗਰ ਵਜੋਂ ਉਭਰ ਕੇ ਸਾਹਮਣੇ ਆਇਆ। ਪੁਰਾਣੇ ਨਗਰ ਦੇ ਨਾਲ ਨਾਲ ਨਵੇਂ ਬਣੇ ਨਗਰ ਦੀ ਆਪਣੀ ਹੀ ਸ਼ੋਭਾ ਹੈ।

ਮੱਕੇ ਦੀ ਫੇਰੀ ਸਮੇਂ, ਭਾਈ ਗੁਰਦਾਸ ਅਨੁਸਾਰ, ਗੁਰੂ ਨਾਨਕ ਦੇਵ ਜੀ ਮਰਦਾਨੇ ਸਹਿਤ ਇਸ ਨਗਰ ਵਿਚ ਗਏ—*ਫਿਰਿ ਬਾਬਾ ਗਇਆ ਬਗ਼ਦਾਦ ਨੋ ਬਾਹਰਿ ਜਾਇ ਕੀਆ ਅਸਥਾਨਾ। ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।* (1/39)। ਗੁਰੂ ਜੀ ਨੇ ਪੀਰ ਦਸਤਗੀਰ ਅਤੇ ਬਹਿਲੋਲ ਦੇ ਗੱਦੀਦਾਰਾਂ ਨਾਲ ਸੰਵਾਦ ਕੀਤਾ। ਗੁਰੂ ਸਾਹਿਬ ਦੀ ਦਿਬ-ਦ੍ਰਿਸ਼ਟੀ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਨੇ ਗੁਰੂ ਜੀ ਦੀ ਯਾਦ ਵਿਚ ਤੁਰਕੀ ਜ਼ਬਾਨ ਵਿਚ ਲਿਖਿਆ ਇਕ 'ਕਤਬਾ' (ਸ਼ਿਲਾਲੇਖ) ਲਗਾਇਆ ਜੋ ਹੁਣ ਵੀ ਮੌਜੂਦ ਹੈ। ਕਹਿੰਦੇ ਹਨ ਕਿ ਬਗ਼ਦਾਦ ਦੇ ਖੂਹਾਂ ਦਾ ਪਾਣੀ ਖਾਰਾ ਸੀ। ਗੁਰੂ ਜੀ ਨੇ ਕਤਬੇ ਵਾਲੀ ਥਾਂ ਕੋਲ ਇਕ ਖੂਹ ਪੁਟਵਾਇਆ ਜਿਸ ਦਾ ਪਾਣੀ ਮਿੱਠਾ ਨਿਕਲਿਆ। ਇਹ ਖੂਹ ਹੁਣ ਵੀ

ਮੌਜੂਦ ਹੈ ਅਤੇ ਇਸ ਦਾ ਪਾਣੀ ਮਿੱਠਾ ਹੈ। ਉਸ ਕਤਬੇ ਦੇ ਪਾਠ ਦਾ ਮਹਾਨਕੋਸ਼ਕਾਰ ਅਨੁਸਾਰ ਅਰਥ ਇਸ ਪ੍ਰਕਾਰ ਹੈ— *ਦੇਖੋ! ਹਜ਼ਰਤ ਪਰਵਦਗਾਰ ਬਜ਼ੁਰਗ ਨੇ ਕੇਹੀ ਮੁਰਾਦ ਪੂਰੀ ਕੀਤੀ ਕਿ ਬਾਬੇ ਨਾਨਕ ਦੀ ਤਅਮੀਰ ਨਵੇਂ ਸਿਰ ਬਣ ਗਈ, ਸੱਤ ਵੱਡੇ ਵਲੀਆਂ ਨੇ ਇਸ ਵਿਚ ਸਹਾਇਤਾ ਕੀਤੀ ਅਤੇ ਉਸ ਦੀ ਤਾਰੀਖ਼ ਇਹ ਨਿਕਲੀ ਕਿ ਨੇਕਬਖ਼ਤ ਮੁਰੀਦ ਨੇ ਪਾਣੀ ਲਈ ਜ਼ਮੀਨ ਵਿਚ ਫ਼ੈਜ਼ ਦਾ ਚਸ਼ਮਾ ਜਾਰੀ ਕਰ ਦਿੱਤਾ।*

ਜਨਮਸਾਖੀ ਸਾਹਿਤ ਵਿਚ ਵੀ ਗੁਰੂ ਨਾਨਕ ਦੇਵ ਜੀ ਦੇ ਬਗ਼ਦਾਦ ਜਾਣ ਦਾ ਜ਼ਿਕਰ ਹੋਇਆ ਹੈ। ਵਖ ਵਖ ਉੱਲੇਖਾਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਗੁਰੂ ਜੀ ਸੰਨ 1510 ਈ. ਦੇ ਨੇੜੇ-ਤੇੜੇ ਬਗ਼ਦਾਦ ਗਏ ਸਨ। ਸਿੱਖ ਸਮਾਜ ਦਾ ਚਿਰ-ਕਾਲ ਤਕ ਬਗ਼ਦਾਦ ਨਾਲ ਸੰਪਰਕ ਨ ਹੋਣ ਕਾਰਣ ਗੁਰੂ ਨਾਨਕ ਦੇਵ ਜੀ ਸੰਬੰਧੀ ਉਥੇ ਬਣੇ ਸਮਾਰਕ ਬਾਰੇ ਅਣਗਹਿਲੀ ਵਰਤੀ ਜਾਂਦੀ ਰਹੀ। ਪਹਿਲੀ ਵੱਡੀ ਜੰਗ ਵੇਲੇ ਜਦੋਂ ਬਰਤਾਨਵੀ ਅਤੇ ਭਾਰਤੀ ਫ਼ੌਜਾਂ ਨੇ ਬਗ਼ਦਾਦ ਉਤੇ ਕਬਜ਼ਾ ਕਰ ਲਿਆ ਤਾਂ ਸਿੱਖ ਇੰਜੀਨੀਅਰਿੰਗ ਰਜਮੈਂਟ ਦੇ ਸੈਨਿਕਾਂ ਨੇ ਸੰਨ 1917 ਈ. ਵਿਚ ਉਸ ਸਥਾਨ ਦੀ ਨਿਸ਼ਾਨਦੇਹੀ ਕੀਤੀ ਜਿਥੇ ਗੁਰੂ ਨਾਨਕ ਸਾਹਿਬ ਪਧਾਰੇ ਸਨ ਅਤੇ ਉਨ੍ਹਾਂ ਦੀ ਆਮਦ ਵਿਚ ਸਮਾਰਕ ਬਣਾਇਆ ਗਿਆ ਸੀ। ਇਸ ਤੱਥ ਬਾਰੇ ਸੂਬੇਦਾਰ ਫਤਹਿ ਸਿੰਘ ਨੇ 9 ਮਈ 1918 ਈ. ਨੂੰ ਘੋਸ਼ਣਾ ਕੀਤੀ। ਇਸ ਤੋਂ ਬਾਦ ਸੰਨ 1931 ਈ. ਵਿਚ ਸੈਂਟ੍ਰਲ ਸਿੱਖ ਕਮੇਟੀ ਬਗ਼ਦਾਦ ਦੇ ਪ੍ਰਧਾਨ ਸ. ਕਰਤਾਰ ਸਿੰਘ ਕਰਤਾਰ ਨੇ ਇਸ ਸਮਾਰਕ ਦੀ ਸੇਵਾ-ਸੰਭਾਲ ਵਿਚ ਰੁਚੀ ਲਈ। ਉਸ ਤੋਂ ਬਾਦ ਦੂਜੀ ਵੱਡੀ ਜੰਗ ਵੇਲੇ ਅਪ੍ਰੈਲ 1943 ਈ. ਵਿਚ ਇਸ ਸਮਾਰਕ ਦੀ ਮੁਰੰਮਤ ਅਤੇ ਕੁਝ ਹੋਰ ਉਸਾਰੀ ਕਰਨ ਲਈ ਸਿੱਖ ਸੈਨਿਕਾਂ ਨੇ ਧਿਆਨ ਦਿੱਤਾ। ਇਸ ਸਮਾਰਕ ਦੀ ਵਰਤਮਾਨ ਸਥਿਤੀ ਅਨੁਸਾਰ ਇਸ ਵਿਚ ਤਿੰਨ ਕਮਰੇ ਬਣੇ ਹੋਏ ਹਨ। ਦੋ ਵਿਚ ਪੀਰ ਬਹਿਲੋਲ ਤੇ ਪੀਰ ਦਸਤਗੀਰ ਦੀਆਂ ਕਬਰਾਂ ਹਨ ਤੇ ਤੀਜੇ ਕਮਰੇ ਵਿਚ ਬਗ਼ਦਾਦ ਅੰਦਰ ਰਹਿੰਦੇ ਸਿੱਖ ਛੁਟੀ ਵਾਲੇ ਦਿਨ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਦੀਵਾਨ ਸਜਾਉਂਦੇ ਹਨ। ਸੰਨ 2003 ਈ. ਦੇ ਸ਼ੁਰੂ ਵਿਚ ਇਰਾਕ ਉਤੇ ਹੋਏ ਅਮਰੀਕੀ ਹਮਲੇ ਦੌਰਾਨ ਇਸ ਗੁਰੂ-ਧਾਮ ਦਾ ਮਾਮੂਲੀ ਜਿਹਾ ਨੁਕਸਾਨ ਹੋਇਆ ਦਸਿਆ ਜਾਂਦਾ ਹੈ ਜਿਸ ਦੀ ਮੁਰੰਮਤ ਲਈ ਸਿੱਖ ਸਮਾਜ ਯਤਨ-ਸ਼ੀਲ ਹੈ।

**ਬਘੇਲ ਸਿੰਘ** (ਮ. 1820 ਈ.) : ਕਰੋੜੀਆ ਮਿਸਲ ਦਾ ਇਕ ਯੁੱਧ-ਵੀਰ ਨਾਇਕ ਜਿਸ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਝਬਾਲ ਨਾਂ ਦੇ ਪਿੰਡ ਵਿਚ ਧਾਲੀਵਾਲ ਜੱਟ ਪਰਿਵਾਰ ਵਿਚ ਹੋਇਆ। ਸ਼ੁਰੂ ਤੋਂ ਹੀ ਇਸ ਦੀ ਰੁਚੀ ਯੁੱਧ-ਕਰਮ ਵਲ ਸੀ। ਹੋਸ਼ ਸੰਭਾਲਦਿਆਂ ਹੀ ਇਸ ਨੇ ਕਈ ਜੁਝਾਰੂ ਸਿੰਘ ਆਪਣੇ ਨਾਲ ਰਲਾ ਲਏ ਅਤੇ ਆਪਣੇ ਜੱਥੇ ਨਾਲ ਇਧਰ ਉਧਰ ਮਾਰ-ਧਾੜ ਕਰਨ ਲਗਾ। ਅਹਿਮਦਸ਼ਾਹ ਦੁਰਾਨੀ ਦੇ ਹਮਲਿਆਂ ਵੇਲੇ ਦਲ ਖ਼ਾਲਸਾ ਨੇ ਆਪਣੀ ਸ਼ਕਤੀ ਮਜ਼ਬੂਤ ਕੀਤੀ ਅਤੇ ਮਿਸਲਦਾਰਾਂ ਨੇ ਮੁਗ਼ਲਾਂ ਦੀ ਬਾਦਸ਼ਾਹੀ ਨੂੰ ਭਰਵੀਂ ਚੁਣੌਤੀ ਦਿੱਤੀ। ਸ. ਬਘੇਲ ਸਿੰਘ ਨੇ ਦੁਆਬੇ ਵਿਚ ਕੁਝ ਇਲਾਕਿਆਂ ਨੂੰ ਜਿਤ ਕੇ ਹਰਿਆਣਾ ਕਸਬੇ ਨੂੰ ਆਪਣਾ ਸਦਰ ਮੁਕਾਮ ਬਣਾਇਆ। ਜਨਵਰੀ, 1764 ਈ. ਵਿਚ ਸਰਹਿੰਦ ਦੀ ਜਿਤ ਤੋਂ ਬਾਦ ਬਘੇਲ ਸਿੰਘ ਨੇ ਕਰਨਾਲ ਵਲ ਆਪਣੀ ਸ਼ਕਤੀ ਦਾ ਵਿਸਤਾਰ ਕੀਤਾ ਅਤੇ ਛੱਲੌਂਡੀ ਨੂੰ ਆਪਣੀ ਗਤਿਵਿਧੀ ਦਾ ਕੇਂਦਰ ਬਣਾਇਆ। ਉਸੇ ਸਾਲ ਦੇ ਫਰਵਰੀ ਮਹੀਨੇ ਵਿਚ ਇਸ ਨੇ ਉਸ ਵਕਤ ਦੇ ਸਿਰਕਢ ਯੁੱਧ-ਨਾਇਕਾਂ ਨਾਲ ਮਿਲ ਕੇ ਚਾਲੀ ਹਜ਼ਾਰ ਜੰਗਜੂ ਸੈਨਿਕਾਂ ਸਹਿਤ ਜਮੁਨਾ ਦਰਿਆ ਪਾਰ ਕੀਤਾ ਅਤੇ ਸਹਾਰਨਪੁਰ ਨੂੰ ਜਿਤਿਆ। ਇਸ ਸੈਨਿਕ ਦਲ ਨੇ ਰੁਹੇਲਾ ਸਰਦਾਰ ਨਜੀਬੁੱਦੌਲਾ ਦੀ ਰਿਆਸਤ ਨੂੰ ਉਜਾੜਿਆ ਅਤੇ ਪਰਤਣ ਵੇਲੇ ਉਸ ਤੋਂ 11 ਲੱਖ ਰੁਪਏ ਖ਼ਿਰਾਜ ਵਜੋਂ ਵਸੂਲ ਕੀਤੇ।

ਅਪ੍ਰੈਲ 1775 ਈ. ਵਿਚ ਇਸ ਨੇ ਰਾਇ ਸਿੰਘ ਭੰਗੀ ਅਤੇ ਤਾਰਾ ਸਿੰਘ ਗ਼ਾਇਬਾ ਸਹਿਤ ਜਮੁਨਾ ਨਦੀ ਪਾਰ ਕੀਤੀ ਅਤੇ ਜ਼ਾਬਿਤਾ ਖ਼ਾਨ ਰੁਹੇਲਾ ਦੀ ਰਿਆਸਤ ਉਤੇ ਹਮਲਾ ਕੀਤਾ। ਉਸ ਤੋਂ ਬਹੁਤ ਧਨ ਲੈ ਕੇ ਉਸ ਦੀਆਂ ਫ਼ੌਜਾਂ ਨੂੰ ਨਾਲ ਰਲਾਇਆ ਅਤੇ ਦਿੱਲੀ ਦੇ ਇਰਦ-ਗਿਰਦ ਦਾ ਇਲਾਕਾ ਲੁਟਿਆ। ਮਾਰਚ 1776 ਈ, ਵਿਚ ਮੁਜ਼ੱਫ਼ਰ-ਨਗਰ ਦੇ ਨੇੜੇ ਮੁਗ਼ਲ ਸਰਕਾਰ ਦੀਆਂ ਫ਼ੌਜਾਂ ਨੂੰ ਹਰਾਇਆ। ਇਸ ਤੋਂ ਬਾਦ ਇਸ ਨੂੰ ਸਤਲੁਜ ਅਤੇ ਯਮੁਨਾ ਦਰਿਆਵਾਂ ਦੇ ਇਲਾਕੇ ਵਿਚ ਆਪਣੀ ਧਾਕ ਜਮਾਈ ਅਤੇ ਸੰਕਟ ਵੇਲੇ ਪਟਿਆਲਾ-ਪਤਿ ਰਾਜਾ ਅਮਰ ਸਿੰਘ ਦੀ ਮਦਦ ਕੀਤੀ। ਇਸ ਨੇ ਹੋਰ ਸਿਰਕਢ ਸਿੱਖ ਜਰਨੈਲਾਂ ਨਾਲ ਮਿਲ ਕੇ ਇਕ ਵੱਡਾ ਸੈਨਾ-ਦਲ ਇਕੱਠਾ ਕੀਤਾ ਅਤੇ ਦਿੱਲੀ ਉਤੇ ਚੜ੍ਹਾਈ ਕੀਤੀ। ਲਗਭਗ ਤੀਹ ਹਜ਼ਾਰ ਸਿੱਖ ਸੈਨਾ ਨੇ ਦਿੱਲੀ ਤੋਂ ਬਾਹਰ ਜਿਸ ਥਾਂ ਉਤੇ ਡੇਰਾ ਕੀਤਾ, ਉਹ ਹੁਣ ਤੀਸ ਹਜ਼ਾਰੀ

(ਵੇਖੋ) ਦੇ ਨਾਂ ਨਾਲ ਪ੍ਰਸਿੱਧ ਹੈ। ਅਜਮੇਰੀ ਗੇਟ ਵਾਲੇ ਪਾਸੇ ਤੋਂ ਹਮਲਾ ਕਰਕੇ ਹੌਜ਼ ਕਾਜ਼ੀ ਅਤੇ ਕਟੜਾ ਨੀਲ ਵਿਚੋਂ ਲੰਘਦੀ ਹੋਈ ਸਿੱਖ ਸੈਨਾ 11 ਮਾਰਚ 1783 ਈ. ਨੂੰ ਲਾਲ ਕਿਲ੍ਹੇ ਵਿਚ ਦਾਖ਼ਲ ਹੋਈ। ਦੀਵਾਨ-ਏ-ਆਮ ਉਤੇ ਕਬਜ਼ਾ ਕਰਕੇ ਸ਼ਾਹ ਆਲਮ ਸਾਨੀ ਤੋਂ ਬੇਗਮ ਸਮਰੂ ਦੀ ਵਿਚੋਲਗੀ ਰਾਹੀਂ ਤਿੰਨ ਲੱਖ ਰੁਪਏ ਹਰਜਾਨਾ ਲੈ ਕੇ ਦਿੱਲੀ ਤੋਂ ਸਿੱਖ ਜਰਨੈਲ ਇਸ ਸ਼ਰਤ ਉਤੇ ਪਰਤਣ ਨੂੰ ਮੰਨੇ ਕਿ ਮੁਗ਼ਲ ਬਾਦਸ਼ਾਹ ਸਿੱਖ ਗੁਰੂ-ਧਾਮਾਂ ਦੀ ਨਿਸ਼ਾਨਦੇਹੀ ਕਰਵਾਏਗਾ। ਸਿੱਖ ਸੈਨਾ ਦੇ ਪਰਤਣ ਤੋਂ ਬਾਦ ਸ. ਬਘੇਲ ਸਿੰਘ ਚਾਰ ਹਜ਼ਾਰ ਘੋੜ-ਸਵਾਰਾਂ ਸਹਿਤ ਦਿੱਲੀ ਰਿਹਾ ਅਤੇ ਛੇ ਆਨੇ ਦੇ ਹਿਸਾਬ ਨਾਲ ਟੈਕਸ ਇਕੱਠਾ ਕੀਤਾ। ਇਸ ਨੇ ਅੱਠ ਮਹੀਨੇ ਉਥੇ ਰਹਿ ਕੇ ਸੱਤ ਗੁਰੂ-ਧਾਮ—ਸੀਸ ਗੰਜ, ਬੰਗਲਾ ਸਾਹਿਬ, ਬਾਲਾ ਸਾਹਿਬ, ਰਕਾਬ ਗੰਜ, ਮਜਨੂੰ ਟਿੱਲਾ, ਮੋਤੀ ਬਾਗ਼ ਅਤੇ ਤੇਲੀਵਾੜਾ— ਦੀ ਉਸਾਰੀ ਕਰਵਾਈ। ਦਸੰਬਰ 1783 ਈ. ਵਿਚ ਇਹ ਦਿਲੀਓਂ ਪਰਤਿਆ। ਸੰਨ 1802 ਈ. ਵਿਚ ਇਸ ਦੀ ਅੰਮ੍ਰਿਤਸਰ ਵਿਚ ਮ੍ਰਿਤੂ ਹੋਈ ਅਤੇ ਹੁਸ਼ਿਆਰਪੁਰ ਦੇ ਨੇੜੇ ਹਰਿਆਣਾ ਕਸਬੇ ਵਿਚ ਸਮਾਧ ਬਣਵਾਈ ਗਈ। ਇਸ ਦੀ ਸਿੱਖ ਸਮਾਜ ਵਿਚ ਬਹੁਤ ਇਜ਼ਤ ਸੀ। ਸਤਿਕਾਰ ਵਜੋਂ ਲੋਕੀਂ ਇਸ ਤੋਂ ਅੰਮ੍ਰਿਤ ਪਾਨ ਕਰਨਾ ਗੌਰਵ ਸਮਝਦੇ ਸਨ। ਕਹਿੰਦੇ ਹਨ ਕਿ ਪਟਿਆਲੇ ਦੇ ਰਾਜਾ ਸਾਹਿਬ ਸਿੰਘ ਨੇ ਇਸ ਤੋਂ ਅੰਮ੍ਰਿਤ ਦੀ ਦਾਤ ਲਈ ਸੀ।

**ਬਘੌਰ** (ਕਸਬਾ) : ਰਾਜਸਥਾਨ ਦਾ ਕੋਠਾਰੀ ਨਦੀ ਉਤੇ ਵਸਿਆ ਇਕ ਪ੍ਰਸਿੱਧ ਕਸਬਾ ਜਿਸ ਵਿਚ ਕੀਚਕ-ਬੱਧ ਸਥਾਨ ਹੈ। ਭਟ ਵਹੀਆਂ ਦੀ ਸੂਚਨਾ ਦੇ ਆਧਾਰ 'ਤੇ ਇਸ ਕਸਬੇ ਵਿਚ ਗੁਰੂ ਗੋਬਿੰਦ ਸਿੰਘ ਜੀ ਮਾਰਚ 1707 ਈ. ਵਿਚ ਆਏ ਸਨ। ਉਦੋਂ ਬਘੌਰ, ਰਿਆਸਤ ਉਦੈਪੁਰ ਦੇ ਇਕ ਜਾਗੀਰ ਦਾ ਕੇਂਦਰ ਸੀ ਅਤੇ ਉਦੈਪੁਰ ਤੋਂ ਲਗਭਗ 125 ਕਿ.ਮੀ. ਦੀ ਵਿਥ ਉਤੇ ਸਥਿਤ ਸੀ। ਅਜ-ਕਲ ਇਹ ਭੀਲਵਾੜਾ ਦੇ ਜ਼ਿਲ੍ਹਾ-ਮੁਕਾਮ ਤੋਂ 40 ਕਿ.ਮੀ. ਦੂਰ ਹੈ। ਕਵੀ ਸੈਨਾਪਤਿ ਦੁਆਰਾ ਸੰਨ 1711 ਈ. ਵਿਚ ਰਚਿਤ 'ਸ੍ਰੀ ਗੁਰ ਸੋਭਾ' ਵਿਚ ਲਿਖਿਆ ਹੈ ਕਿ ਰਾਜਸਥਾਨ ਵਿਚੋਂ ਲੰਘਦਿਆਂ ਗੁਰੂ ਜੀ ਬਘੌਰ ਸ਼ਹਿਰ ਵਿਚ ਪਧਾਰੇ ਸਨ—*ਅਧਿਕ ਠਉਰ ਦੇਖੀ ਤਹਾਂ ਹੁਇ ਹੈ ਤਹਾਂ ਨ ਘਾਮ। ਉਤਰ ਰਹੇ ਤਾਹੀ ਤਲੇ ਕੀਨੇ ਤਹਾਂ ਮੁਕਾਮ। ਕੀਚਕ ਭੂਮ ਦੇਖਨ ਨਮਿਤ ਗਏ ਪ੍ਰਭ ਤਿਹ ਠਉਰ। ਆਨ ਪਹੂਚੇ ਤਾਹਿ ਦਿਸ ਨਿਕਟਿ ਸ਼ਹਰ ਬਘੌਰ।* (14 ਅ.)।

ਗੁਰੂ ਜੀ ਨੇ ਬਘੌਰ ਪਹੁੰਚ ਕੇ ਨਗਰ ਤੋਂ ਬਾਹਰ ਇਕ ਬਾਗ਼ ਵਾਲੀ ਥਾਂ ਉਤੇ ਡੇਰਾ ਕੀਤਾ। ਗੁਰੂ ਸਾਹਿਬ ਦੇ ਸ਼ਸਤ੍ਰਧਾਰੀ ਸਿੰਘਾਂ ਨੂੰ ਵੇਖ ਕੇ ਕੁਝ ਲੋਕਾਂ ਨੂੰ ਸੰਦੇਹ ਹੋ ਗਿਆ ਕਿ ਸ਼ਾਇਦ ਇਹ ਕਸਬੇ ਨੂੰ ਲੁਟਣ ਲਈ ਆਏ ਹਨ। ਗੁਰੂ ਜੀ ਨੇ ਉਥੋਂ ਦੇ ਨਿਵਾਸੀਆਂ ਨੂੰ ਆਸ਼ਵਸਤ ਕਰਨ ਲਈ ਭਾਈ ਧਰਮ ਸਿੰਘ ਨੂੰ ਭੇਜਿਆ। ਕੁਝ ਦਿਨ ਚੰਗੇ ਬੀਤ ਗਏ। ਇਕ ਦਿਨ ਗੁਰੂ ਜੀ ਦੇ ਕਾਫ਼ਲੇ ਦੇ ਕੁਝ ਊਠ ਬਾਗ਼ ਵਿਚ ਜਾ ਵੜੇ। ਊਠਾਂ ਦੁਆਰਾ ਬਾਗ਼ ਉਜਾੜੇ ਜਾਣ ਦੀ ਸੂਚਨਾ ਉਥੋਂ ਦੇ ਚੌਧਰੀ ਨੂੰ ਭੇਜੀ ਗਈ। ਚੌਧਰੀ ਲੋਹਾ-ਲਾਖਾ ਹੋਇਆ। ਨਗਰ ਵਲ ਗਏ ਇਕ ਸਿੰਘ ਨਾਲ ਵੀ ਝਗੜਾ ਹੋ ਗਿਆ। ਅੰਤ ਵਿਚ ਸਿੰਘਾਂ ਅਤੇ ਉਥੋਂ ਦੇ ਵਾਸੀਆਂ ਨਾਲ ਤਿੰਨ ਦਿਨ ਲੜਾਈ ਹੁੰਦੀ ਰਹੀ। ਉਸ ਭਿੜੰਤ ਵਿਚ ਪਿੰਡ ਦੇ ਦੋ ਭੂਮੀਏ ਭਰਾ—ਮਹਾਨੰਦ ਅਤੇ ਮੋਖ ਰਾਇ—ਮਾਰੇ ਗਏ। ਸਿੰਘਾਂ ਨੇ ਕਿਲ੍ਹੇ ਉਤੇ ਕਬਜ਼ਾ ਕਰ ਲਿਆ। ਉਥੇ ਹੀ ਗੁਰੂ ਜੀ ਨੂੰ ਔਰੰਗਜ਼ੇਬ ਦੇ ਦੇਹਾਂਤ ਦਾ ਪਤਾ ਚਲਿਆ। ਕੁਝ ਦਿਨ ਉਥੇ ਰਹਿਣ ਤੋਂ ਬਾਦ ਗੁਰੂ ਜੀ ਨੇ ਦਿੱਲੀ ਵਲ ਕੂਚ ਕੀਤਾ।

ਸਿੱਖ ਜਗਤ ਤੋਂ ਦੂਰ ਹੋਣ ਕਾਰਣ ਬਘੌਰ ਵਿਚ ਸੰਨ1980 ਈ. ਤਕ ਗੁਰੂ ਜੀ ਦੀ ਆਮਦ ਦਾ ਕੋਈ ਸਮਾਰਕ ਤਿਆਰ ਨ ਹੋ ਸਕਿਆ। ਇਸੇ ਸਾਲ ਦੇ ਅੰਤ ਵਿਚ ਗਿਆਨੀ ਜਸਬੀਰ ਸਿੰਘ ਨੇ ਉਦਮ ਕਰਕੇ ਭੀਲਵਾੜਾ, ਉਦੈਪੁਰ, ਚਤੌੜਗੜ੍ਹ ਦੇ ਸਿੱਖਾਂ ਨੂੰ ਪ੍ਰੇਰਿਤ ਕੀਤਾ ਅਤੇ 5 ਜਨਵਰੀ 1981 ਈ. ਨੂੰ ਬਘੌਰ ਵਿਚ ਬੈਠਕ ਕੀਤੀ। ਉਸ ਤੋਂ ਬਾਦ 12 ਜਨਵਰੀ ਨੂੰ ਇਕ ਹੋਰ ਮੀਟਿੰਗ ਕਰਕੇ ਕਿਲ੍ਹੇ ਵਿਚ ਗੁਰੂ-ਧਾਮ ਉਸਾਰਨ ਦਾ ਫ਼ੈਸਲਾ ਕੀਤਾ। ਕਈ ਸਾਲ ਉਸਾਰੀ ਦਾ ਕੰਮ ਰੁਕਿਆ ਰਿਹਾ, ਪਰ ਸੰਨ 2001 ਈ. ਵਿਚ ਪੂਰੀ ਸ਼ਿਦਤ ਨਾਲ ਕੰਮ ਸ਼ੁਰੂ ਕੀਤਾ ਗਿਆ। ਹੁਣ 'ਗੁਰਦੁਆਰਾ ਕਲਗੀਧਰ ਸਾਹਿਬ' ਦੀ ਪੰਜ ਮੰਜ਼ਲੀ ਇਮਾਰਤ ਤਿਆਰ ਹੈ। ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ ਅਤੇ ਮੁੱਖ ਸੇਵਾਦਾਰ ਬਾਬਾ ਕੁਲਵਿੰਦਰ ਸਿੰਘ ਹੈ।

**ਬਚਨ ਸਾਈਂ ਲੋਕਾਂ ਕੇ** (ਰਚਨਾ) : ਇਹ 'ਬਚਨ ਗੋਬਿੰਦ ਲੋਕਾਂ ਕੇ' (ਵੇਖੋ) ਦਾ ਇਕ ਨਾਮਾਂਤਰ ਹੈ।

**ਬਚਨ ਗੋਬਿੰਦ ਲੋਕਾਂ ਕੇ** (ਰਚਨਾ) : ਇਸ ਨਾਂ ਦੀ ਰਚਨਾ ਦੇ ਕਈ ਹੱਥ-ਲਿਖਿਤ ਉਤਾਰੇ ਮਿਲਦੇ ਹਨ। ਇਸ ਨੂੰ 'ਬਚਨ ਸਾਈਂ ਲੋਕਾਂ ਕੇ' ਵੀ ਕਿਹਾ ਜਾਂਦਾ ਹੈ। ਪਹਿਲੀ ਵਾਰ ਪਿਆਰਾ ਸਿੰਘ ਪਦਮ ਨੇ 1971 ਈ. ਵਿਚ ਇਸ ਦਾ ਸੰਪਾਦਨ ਕਰਕੇ ਪੁਰਾਤਨ ਗੱਦ ਵਿਚ ਰੁਚੀ ਰਖਣ ਵਾਲਿਆਂ ਲਈ ਪ੍ਰਕਾਸ਼ਿਤ ਰੂਪ ਵਿਚ ਉਪਲਬਧ ਕੀਤਾ। ਇਹ ਪੁਸਤਕ ਸੇਵਾਪੰਥੀ ਸੰਪ੍ਰਦਾਇ ਦੀ ਪੰਜਾਬੀ ਗੱਦ ਨੂੰ ਵਡਮੁੱਲੀ ਦੇਣ ਹੈ। ਇਸ ਦਾ ਕਰਤ੍ਰਿਤਵ ਭਾਵੇਂ ਸੰਦਿਗਧ ਹੈ, ਪਰ ਡਾ. ਗੁਰਮੁਖ ਸਿੰਘ ਨੇ ਆਪਣੇ ਸ਼ੋਧ-ਪ੍ਰਬੰਧ ਵਿਚ ਇਸ ਦਾ 'ਪੋਥੀ ਆਸਾਵਰੀਆਂ' ਦੇ ਬਚਨਾਂ ਨਾਲ ਤੁਲਨਾਤਮਕ ਅਧਿਐਨ ਕਰਕੇ ਇਹ ਸਿੱਧ ਕੀਤਾ ਹੈ ਕਿ ਦੋਹਾਂ ਦੇ ਲਗਭਗ 70 ਬਚਨ ਪਰਸਪਰ ਮੇਲ ਖਾਂਦੇ ਹਨ। ਇਸ ਲਈ ਇਨ੍ਹਾਂ ਦੋਹਾਂ ਦਾ ਰਚੈਤਾ ਕੋਈ ਇਕ ਵਿਅਕਤੀ ਹੀ ਹੋ ਸਕਦਾ ਹੈ ਅਤੇ ਉਹ ਸਹਿਜ ਰਾਮ ਪ੍ਰਤੀਤ ਹੁੰਦਾ ਹੈ।

ਕੁਝ ਵਿਦਵਾਨ ਇਸ ਨੂੰ ਭਾਈ ਅੱਡਣ ਸ਼ਾਹ ਦੀ ਰਚਨਾ ਮੰਨਦੇ ਹਨ। ਪਰ ਇਸ ਦੇ ਪ੍ਰਮਾਣ ਵਜੋਂ ਕੋਈ ਤੱਥ ਉਪਲਬਧ ਨਹੀਂ ਹੈ। ਸੰਭਵ ਹੈ ਕਿ ਇਨ੍ਹਾਂ ਦਾ ਕੱਥ ਲੇਖਕ ਨੂੰ ਭਾਈ ਅੱਡਣ ਸ਼ਾਹ ਦੇ ਪ੍ਰਵਚਨਾਂ ਵਿਚੋਂ ਪ੍ਰਾਪਤ ਹੋਇਆ ਹੋਵੇ। ਇਸ ਸੰਗ੍ਰਹਿ ਵਿਚ ਲਗਭਗ 250 ਬਚਨ ਹਨ। ਇਨ੍ਹਾਂ ਬਚਨਾਂ ਵਿਚ ਜਿਗਿਆਸੂ ਨੂੰ ਵਿਸ਼ੇ-ਵਾਸਨਾਵਾਂ, ਵਿਕਾਰਾਂ ਅਤੇ ਅਵਗੁਣਾਂ ਦਾ ਤਿਆਗ ਕਰਨ ਲਈ ਜਿਥੇ ਉਪਦੇਸ਼ ਦਿੱਤੇ ਗਏ ਹਨ, ਉਥੇ ਨਾਮ-ਸਿਮਰਨ, ਸਤਿਸੰਗਤ, ਸੇਵਾ ਅਤੇ ਸਚੀ ਕਿਰਤ ਕਰਨ ਲਈ ਤਾਕੀਦ ਕੀਤੀ ਗਈ ਹੈ। ਇਸ ਤਰ੍ਹਾਂ ਇਨ੍ਹਾਂ ਬਚਨਾਂ ਵਿਚ ਨੈਤਿਕ ਅਤੇ ਸਦਾਚਾਰਿਕ ਗੁਣਾਂ ਦੀ ਪਾਲਨਾ ਲਈ ਸਿਧੇ ਉਪਦੇਸ਼ ਦਿੱਤੇ ਗਏ ਹਨ। ਇਥੇ ਇਕ ਗੱਲ ਦਾ ਧਿਆਨ ਰਖਣਾ ਹੈ ਕਿ ਸਾਰੇ ਉਪਦੇਸ਼ ਸੇਵਾਪੰਥੀ ਸੰਪ੍ਰਦਾਇ ਦੀ ਭਾਵ-ਭੂਮੀ ਦੇ ਸੰਦਰਭ ਵਿਚ ਦਿੱਤੇ ਗਏ ਹਨ। ਇਹੀ ਕਾਰਣ ਹੈ ਕਿ ਕੁਝ ਗੱਲਾਂ ਗੁਰਮਤਿ ਦੇ ਵਿਰੋਧੀ ਅੰਸ਼ਾਂ ਵਾਲੀਆਂ ਵੀ ਇਸ ਵਿਚ ਸਮੋ ਦਿੱਤੀਆਂ ਗਈਆਂ ਹਨ।

ਸਾਹਿਤਿਕ ਦ੍ਰਿਸ਼ਟੀ ਤੋਂ ਇਹ ਉਪਦੇਸ਼ਾਤਮਕ ਰਚਨਾ ਹੈ। ਇਸ ਵਿਚ ਵਿਸ਼ੇ ਜਾਂ ਸਿੱਧਾਂਤ ਦੇ ਵਿਸ਼ਲੇਸ਼ਣ ਲਈ ਵਿਆਖਿਆਤਮਕ ਸ਼ੈਲੀ ਦੀ ਵੀ ਵਰਤੋਂ ਹੋਈ ਹੈ। ਆਪਣੇ ਮਤ ਨੂੰ ਸਥਾਪਿਤ ਕਰਨ ਲਈ ਉਕਤੀਆਂ ਯੁਕਤੀਆਂ ਵੀ ਲੇਖਕ ਨੇ ਵਰਤ ਲਈਆਂ ਹਨ। ਮਾਇਆ ਦੇ ਪ੍ਰਭਾਵ ਤੋਂ ਬਚਣ ਲਈ ਕਿਤਨੀ ਜੁਗਤ ਨਾਲ ਉਸ ਦੇ ਭਿਆਨਕ ਰੂਪ ਨੂੰ ਲੇਖਕ ਨੇ ਹੇਠ ਲਿਖੇ ਬਚਨ ਰਾਹੀਂ ਦਰਸਾਇਆ ਹੈ :

*ਬਚਨੁ ਹੈ ਹਿਕ ਸਾਧ ਦਾ ਜੋ ਮਾਇਆ ਦੇ ਤਾਈ ਦਿਹਾੜੇ ਪ੍ਰਲੋਕ ਦੇ ਸਾਈ ਦੇ ਹਾਜਰ ਕਰੀਏ। ਸੋ ਸੂਰਤ ਬੂਢੀ ਮਾਈ ਦੀ ਸੋ ਮੁਹੁ ਉਸ ਦਾ ਕਾਲਾ ਅਰੁ ਅਖੀਆਂ ਬਿਲੀ ਦੀਆਂ। ਅਰੁ ਦੰਦ ਬਾਹਰਿ ਨਿਕਲੇ ਹੋਏ। ਅਰੁ ਹੋਠ ਉਪਰਲੇ ਤਲੇ ਅਰੁ ਤਲੇ ਦੇ ਉਪਰ ਚੜ੍ਹੇ ਹੋਏ। ਸੋ ਜੋ ਕੋਈ ਦੇਖੇਗਾ ਸੋ ਡਰੇਗਾ। ਫੇਰਿ ਦਰਗਾਹ ਸਾਈ ਦੀ ਤੇ ਆਕਾਸ ਬਾਨੀ ਹੋਵੈਗੀ ਜੋ ਹੇ ਲੋਕੋ ਜਾਣਦੇ ਹੋ ਇਸ ਤਾਈ। ਸਭ ਕਹਿਣ ਲਗੇ ਜੋ ਹੇ ਸਾਈ ! ਰਖ ਲੈ ਅਸਾਂ ਨੂੰ ਇਸ ਥੋ ਅਸੀਂ ਨਹੀਂ ਪਛਾਨਦੇ। ਤਾਂ ਫੇਰਿ ਅਕਾਸ ਬਾਨੀ ਹੋਵੇਗੀ ਇਹ ਮਾਇਆ ਹੈ ਜਿਸ ਕਰਿ ਕੇ ਤੁਸੀ ਵਡਿਆਈਆ ਕਰਦੇ ਸੇ ਅਰ ਜਿਸ ਕਰਿ ਕੇ ਗ਼ਰੀਬਾਂ ਨੂੰ ਦੁਖ ਪਹੁੰਚਦੇ ਆਹੇ। ਅਰੁ ਧਰਮ ਅਪਨੇ ਤਾਈ ਵਿਚੇਂਦੇ ਆਹੇ ਸੋ ਉਹ ਮਾਇਆ ਹੈ ਜੇੜ੍ਹੀ ਤੁਸਾਡੀ ਪਿਆਰੀ ਆਹੀ। ਫੇਰਿ ਹੁਕਮੁ ਹੋਵੇਗਾ ਜੋ ਮਾਇਆ ਨੂੰ ਨਰਕ ਵਿਚਿ ਘਤੋ। ਤਬ ਮਾਇਆ ਉਸ ਵਖਤ ਪੁਕਾਰ ਕਰੇਗੀ ਹੇ ਸਾਈਂ! ਕਿਥੇ ਹੈਨਿ ਪਿਆਰੇ ਮੇਰੇ ਅਰੁ ਹੁਕਮ ਮਨਣ ਵਾਲੇ ਮੇਰੇ। ਫੇਰਿ ਹੁਕਮਿ ਹੋਇਆ ਜੋ ਇਸ ਦੇ ਪਿਆਰਿਆਂ ਨੂੰ ਭੀ ਨਰਕ ਘਤੋ।*

ਇਹ ਬਚਨ ਕੇਵਲ ਜਿਗਿਆਸੂਆਂ ਲਈ ਹੀ ਨਹੀਂ, ਸਾਧਾਂ-ਸੰਤਾਂ ਲਈ ਵੀ ਉਪਕਾਰੀ ਹਨ। ਇਸ ਲਈ ਇਨ੍ਹਾਂ ਦਾ ਭਾਵ-ਪ੍ਰਸਾਰ ਖੇਤਰ ਬੜਾ ਵਿਆਪਕ ਹੈ। ਲੇਖਕ ਨੇ ਸਾਰੀ ਗੱਲ ਇਤਨੀ ਭਾਵਨਾਮਈ ਸ਼ੈਲੀ ਵਿਚ ਕਹੀ ਹੈ ਕਿ ਉਹ ਪ੍ਰਭਾਵ ਪਾਏ ਬਿਨਾ ਰਹਿ ਹੀ ਨਹੀਂ ਸਕਦੀ। ਇਨ੍ਹਾਂ ਬਚਨਾਂ ਦੀ ਸ਼ੈਲੀ ਵਰਣਿਤ ਵਿਸ਼ੇ ਅਤੇ ਉਸ ਦੇ ਸਰੂਪ ਅਨੁਸਾਰ ਬਦਲਦੀ ਹੈ। ਦਾਰਸ਼ਨਿਕ ਵਿਚਾਰਾਂ ਨੂੰ ਪ੍ਰਗਟਾਉਣ ਵੇਲੇ ਸ਼ੈਲੀ ਗੰਭੀਰ ਅਤੇ ਸ਼ਬਦਾਵਲੀ ਕਠਿਨ ਅਤੇ ਪਰਿਭਾਸ਼ਿਕ ਸ਼ਬਦਾਂ ਨਾਲ ਭਰਪੂਰ ਹੋ ਗਈ ਹੈ, ਪਰ ਕਿਸੇ ਕਥਾ-ਪ੍ਰਸੰਗ ਨੂੰ ਦਰਸਾਉਣ ਵੇਲੇ ਜਾਂ ਜੀਵਨ ਦੇ ਕਿਸੇ ਸਾਧਾਰਣ ਪੱਖ ਨੂੰ ਚਿਤ੍ਰਣ ਵੇਲੇ ਸ਼ੈਲੀ ਅਤੇ ਭਾਸ਼ਾ ਸਰਲ ਅਤੇ ਆਮ ਜਨ-ਜੀਵਨ ਦੇ ਬਹੁਤ ਨੇੜੇ ਹੈ। ਭਾਵਨਾਤਮਕ ਪ੍ਰਸੰਗਾਂ ਨੂੰ ਚਿਤ੍ਰਣ ਵੇਲੇ ਭਾਵੁਕਤਾ ਦੀ ਅਧਿਕਤਾ ਦੇ ਫਲਸਰੂਪ ਸ਼ੈਲੀ ਦਾ ਸਰੂਪ ਕਾਵਿਮਈ ਹੋ ਗਿਆ ਹੈ।

ਲੇਖਕ ਨੇ ਆਪਣੇ ਮਤ ਵਿਸ਼ਲੇਸ਼ਣ ਲਈ ਕਈ ਥਾਂਵਾਂ ਤੇ ਮਿਥਿਕ ਰੂੜ੍ਹੀਆਂ ਅਤੇ ਲੋਕ-ਯਾਨਿਕ ਭੰਡਾਰ ਵਿਚੋਂ ਕੁਝ ਕੁ ਪ੍ਰਸਿੱਧ ਕਹਾਣੀਆਂ ਅਤੇ ਘਟਨਾਵਾਂ ਨੂੰ ਵੀ ਆਪਣੇ ਕੱਥ ਵਿਚ ਗੁੰਦਿਆ ਹੈ ਅਤੇ ਮਨੁੱਖ ਸਮਾਜ ਦੀਆਂ ਬੀਤ ਚੁਕੀਆਂ ਗੱਲਾਂ ਦਾ ਪੁਨਰ-ਪਰਿਚਯ ਕਰਵਾਇਆ ਹੈ। ਇਸ ਪ੍ਰਕਾਰ ਦੇ ਬਚਨਾਂ ਵਿਚ ਇਤਿਹਾਸਿਕ, ਅਰਧ-ਇਤਿਹਾਸਿਕ, ਮਿਥਿਕ ਅਤੇ ਪੌਰਾਣਿਕ ਪ੍ਰਸੰਗਾਂ ਨੂੰ ਵੀ ਚਿਤਰ ਦਿੱਤਾ ਗਿਆ ਹੈ। ਇਸ ਤਰ੍ਹਾਂ ਭਾਵੁਕਤਾ ਦੇ ਪ੍ਰਭਾਵ ਦੇ ਫਲਸਰੂਪ ਇਤਿਹਾਸਿਕ ਘਟਨਾਵਾਂ ਦਾ ਮੁਹਾਂਦਰਾ ਵੀ ਮਿਥ ਦੇ ਮੁਹਾਂਦਰੇ ਵਰਗਾ ਹੋ ਗਿਆ ਹੈ। ਲੇਖਕ ਨੇ ਗੁਰਬਾਣੀ ਅਤੇ ਸੰਤ ਬਾਣੀ ਤੋਂ ਆਪਣੇ ਮਤ ਪ੍ਰਤਿਪਾਦਨ ਲਈ ਟੂਕਾਂ ਵੀ ਉਧਰਿਤ ਕੀਤੀਆਂ ਹਨ, ਜਿਸ ਕਰਕੇ ਉਹ ਬਹੁਤ ਪੜ੍ਹਿਆ ਲਿਖਿਆ ਪ੍ਰਤੀਤ ਹੁੰਦਾ ਹੈ ਅਤੇ ਪਰੰਪਰਾਗਤ ਗਿਆਨ ਤੋਂ ਅਭਿਜ ਨਹੀਂ ਮੰਨਿਆ ਜਾ ਸਕਦਾ। ਅਲੰਕਾਰਾਂ ਦੀ ਵਰਤੋਂ ਵੀ ਕਿਤੇ ਕਿਤੇ ਭਾਵ-ਪ੍ਰਕਾਸ਼ਨ ਲਈ ਕਰ ਲਈ ਗਈ ਹੈ। ਪਰ ਇਸ ਪਰਥਾਇ ਲੇਖਕ ਦਾ ਕੋਈ ਉਚੇਚਾ ਝੁਕਾ ਨਹੀਂ, ਇਹ ਤਾਂ ਸਹਿਜ ਸੁਭਾਵਿਕ ਆ ਗਏ ਪ੍ਰਤੀਤ ਹੁੰਦੇ ਹਨ।

ਇਨ੍ਹਾਂ ਬਚਨਾਂ ਦੀ ਭਾਸ਼ਾ ਦਾ ਪਿੰਡਾ ਪੰਜਾਬੀ ਹੈ, ਪਰ ਬਸਤ੍ਰ ਸਾਧ ਭਾਸ਼ਾਈ ਹਨ। ਸੰਸਕ੍ਰਿਤ ਦੀ ਤਤਸਮ ਅਤੇ ਤਦਭਵ ਸ਼ਬਦਾਵਲੀ ਵੀ ਸਾਧ ਭਾਸ਼ਾ ਦੇ ਮਾਧਿਅਮ ਰਾਹੀਂ ਹੀ ਇਨ੍ਹਾਂ ਤਕ ਪਹੁੰਚੀ ਹੈ। ਅਰਬੀ ਫ਼ਾਰਸੀ ਭਾਸ਼ਾ ਦੀ ਸ਼ਬਦਾਵਲੀ ਨੂੰ ਅਪਨਾਉਣ ਵਲ ਕੋਈ ਉਚੇਚਾ ਝੁਕਾ ਨਹੀਂ ਹੈ। ਆਮ ਜਨ-ਜੀਵਨ ਵਿਚ ਵਰਤੀ ਜਾ ਰਹੀ ਇਨ੍ਹਾਂ ਭਾਸ਼ਾਵਾਂ ਦੀ ਸ਼ਬਦਾਵਲੀ ਜੇ ਸਹਿਜ ਸੁਭਾ ਵਰਤੋਂ ਵਿਚ ਆ ਗਈ ਹੋਵੇ, ਤਾਂ ਲੇਖਕ ਉਸ ਨੂੰ ਨਿਸ਼ੇਧਣ ਲਈ ਤਿਆਰ ਨਹੀਂ।

**ਬਚਿਤ੍ਰ ਸਿੰਘ, ਭਾਈ** (ਮ. 1705 ਈ.) : ਭਾਈ ਮਨੀ ਰਾਮ ਰਾਜਪੂਤ ਦਾ ਸੁਪੁੱਤਰ ਜੋ ਉਸ ਨੇ ਆਪਣੇ ਹੋਰ ਚਾਰ ਪੁੱਤਰਾਂ ਸਹਿਤ ਗੁਰੂ ਗੋਬਿੰਦ ਸਿੰਘ ਜੀ ਨੂੰ ਅਰਪਿਤ ਕੀਤਾ ਸੀ। ਇਸ ਨੇ ਸੰਨ 1699 ਈ. ਵਿਚ ਵਿਸਾਖੀ ਵਾਲੇ ਦਿਨ ਗੁਰੂ ਜੀ ਤੋਂ ਅੰਮ੍ਰਿਤ ਪਾਨ ਕੀਤਾ। 1 ਸਤੰਬਰ 1700 ਈ. ਵਿਚ ਜਦੋਂ ਪਹਾੜੀ ਰਾਜਿਆਂ ਨੇ ਲੋਹਗੜ੍ਹ ਕਿਲ੍ਹੇ ਦਾ ਦੁਆਰ ਤੋੜਨ ਲਈ ਇਕ ਮਸਤਾਏ ਹੋਏ ਹਾਥੀ ਨੂੰ ਤੋਰਿਆ, ਤਾਂ ਗੁਰੂ ਜੀ ਨੇ ਭਾਈ ਬਚਿਤ੍ਰ ਸਿੰਘ ਨੂੰ ਆਦੇਸ਼ ਦਿੱਤਾ ਕਿ ਉਹ ਹਾਥੀ ਦਾ ਮੁਕਾਬਲਾ ਕਰੇ। ਸਿੱਖ ਇਤਿਹਾਸ ਅਨੁਸਾਰ ਜਿਉਂ ਹੀ ਹਾਥੀ ਦੁਆਰ ਦੇ ਨੇੜੇ ਪਹੁੰਚਿਆ, ਬਚਿਤ੍ਰ ਸਿੰਘ ਨੇ ਘੋੜੇ ਉਤੇ ਸਵਾਰ ਹੋ ਕੇ ਬੜੀ ਸ਼ਿਦਤ ਨਾਲ ਉਸ ਕੇ ਮੱਥੇ ਵਿਚ ਬਰਛਾ ਮਾਰਿਆ। ਉਹ ਹਾਥੀ ਦੇ ਮੱਥੇ ਉਤੇ ਬੰਨ੍ਹੇ ਲੋਹੇ ਦੇ ਤਵੇ ਨੂੰ ਵਿੰਨ੍ਹਦਾ ਹੋਇਆ ਉਸ ਦੇ ਮੱਥੇ ਵਿਚ ਜਾ ਖੁਭਿਆ। ਜ਼ਖ਼ਮ ਖਾ ਕੇ ਹਾਥੀ ਪਿਛੇ ਨੂੰ ਭਜਿਆ ਅਤੇ ਆਪਣੀ ਹੀ ਫ਼ੌਜ ਨੂੰ ਰੋਂਦਣ ਲਗ ਗਿਆ। ਉਸ ਦਿਨ ਤੋਂ ਭਾਈ ਬਚਿਤ੍ਰ ਸਿੰਘ ਦੀ ਯੁੱਧ-ਕਲਾ ਦੀ ਧਾਕ ਬੈਠ ਗਈ।

ਇਸ ਨੇ ਨਿਰਮੋਹਗੜ੍ਹ ਅਤੇ ਬਸਾਲੀ ਦੇ ਯੁੱਧਾਂ ਵਿਚ ਵੀ ਹਿੱਸਾ ਲਿਆ। ਫਿਰ ਮੁਗ਼ਲ ਸੈਨਾ ਵਲੋਂ ਆਨੰਦਪੁਰ ਨੂੰ ਪਾਏ ਘੇਰੇ ਵੇਲੇ ਵੀ ਬੜੀ ਵੀਰਤਾ ਦਾ ਪ੍ਰਦਰਸ਼ਨ ਕੀਤਾ। ਦਸੰਬਰ, 1705 ਈ. ਵਿਚ ਸਰਸਾ ਨਦੀ ਪਾਰ ਕਰਨ ਉਪਰੰਤ ਇਸ ਨੇ ਰੰਘੜਾ ਨਾਲ ਹੋਈ ਭਿੜੰਤ ਵਿਚ ਡੂੰਘੇ ਜ਼ਖ਼ਮ ਖਾਏ ਅਤੇ ਕੁਝ ਸਮੇਂ ਬਾਦ 'ਕੋਟਲਾ ਨਿਹੰਗ ਖ਼ਾਨ' ਪਿੰਡ ਵਿਚ ਸ਼ਰੀਰ ਦਾ ਮੋਹ ਛਡ ਦਿੱਤਾ।

**ਬਚਿਤ੍ਰ ਨਾਟਕ** (ਕਾਵਿ) : ਇਹ 'ਦਸਮ ਗ੍ਰੰਥ' ਵਿਚ ਸੰਕਲਿਤ ਤੀਜੀ ਰਚਨਾ ਹੈ। ਜਿਵੇਂ ਕਿ ਇਸ ਰਚਨਾ ਅਤੇ ਚੰਡੀ ਚਰਿਤ੍ਰਾਂ, ਚੌਬੀਸ ਅਵਤਾਰ ਅਤੇ ਬ੍ਰਹਮਾ-ਰੁਦ੍ਰ ਅਵਤਾਰ ਪ੍ਰਸੰਗਾਂ ਦੇ ਅਧਿਆਵਾਂ ਦੇ ਅੰਤ ਉਤੇ ਦਿੱਤੀਆਂ ਸਮਾਪਨ-ਸੂਚਕ ਉਕਤੀਆਂ ਜਾਂ ਪੁਸ਼ਪਿਕਾਵਾਂ ਤੋਂ ਪਤਾ ਚਲਦਾ ਹੈ, ਇਹ ਸਾਰੀਆਂ 'ਬਚਿਤ੍ਰ ਨਾਟਕ' ਦਾ ਹੀ ਅੰਗ ਹਨ।

ਇਨ੍ਹਾਂ ਪੁਸ਼ਪਿਕਾਵਾਂ ਤੋਂ ਇਲਾਵਾ 'ਬਚਿਤ੍ਰ ਨਾਟਕ' ਦੇ ਚੌਦਵੇਂ ਅਧਿਆਇ ਤੋਂ ਹੀ ਇਸ ਸੰਬੰਧ ਵਿਚ ਸੰਕੇਤ ਮਿਲਦਾ ਹੈ :

*ਜਿਹ ਜਿਹ ਬਿਧ ਜਨਮਨ ਸੁਧਿ ਆਈ।*
*ਤਿਮ ਤਿਮ ਕਹੇ ਗਿਰੰਥ ਬਨਾਈ।*
*ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ।*
*ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ।੧੦।*

ਸਪੱਸ਼ਟ ਹੈ ਕਿ ਜਿਸ ਰਚਨਾ ਨੂੰ 'ਬਚਿਤ੍ਰ ਨਾਟਕ' ਦਾ ਨਾਂ ਦਿੱਤਾ ਗਿਆ ਹੈ ਉਸ ਵਿਚ ਕੇਵਲ ਚਰਿਤ-ਨਾਇਕ ਗੁਰੂ ਜੀ ਦੀ ਆਪਣੀ ਕਥਾ ਦਾ ਹੀ ਵਰਣਨ ਨਹੀਂ, ਸਗੋਂ ਇਸ ਸੰਸਾਰ ਦੀ ਸਟੇਜ ਉਤੇ ਵਖ ਵਖ ਯੁਗਾਂ ਵਿਚ ਪ੍ਰਗਟ ਹੋਏ ਨਾਇਕਾਂ ਦੇ ਕਥਾ-ਪ੍ਰਸੰਗਾਂ ਦਾ ਚਿਤ੍ਰਣ ਹੈ। ਇਸ ਤਰ੍ਹਾਂ

ਇਹ ਇਕ ਵੱਡੇ ਆਕਾਰ ਦੀ ਰਚਨਾ ਹੈ ਜਿਸ ਦਾ ਵਿਸਤਾਰ 'ਦਸਮ-ਗ੍ਰੰਥ' ਦੇ 634 ਪੰਨਿਆਂ ਵਿਚ ਹੋਇਆ ਹੈ ਅਤੇ ਜਿਸ ਵਿਚ ਵਿਚਿਤ੍ਰ ਜਾਂ ਅਦਭੁਤ ਲੀਲਾਵਾਂ ਦਾ ਵਰਣਨ ਹੈ। ਇਸ ਦੇ ਵੱਡੇ ਆਕਾਰ ਨੂੰ ਦੇਖਦੇ ਹੋਇਆਂ ਪੁਰਾਤਨ ਸਮੇਂ ਵਿਚ 'ਬਚਿਤ੍ਰ ਨਾਟਕ' ਨੂੰ ਹੀ 'ਦਸਮ-ਗ੍ਰੰਥ' ਦਾ ਪ੍ਰਯਾਯਵਾਦੀ ਸਮਝਿਆ ਜਾਂਦਾ ਰਿਹਾ ਹੈ।

ਉਪਰੋਕਤ ਤੱਥਾਂ ਤੋਂ ਸਪੱਸ਼ਟ ਹੈ ਕਿ 'ਬਚਿਤ੍ਰ ਨਾਟਕ' ਇਕ ਵੱਡੇ ਆਕਾਰ ਦੀ ਰਚਨਾ ਹੈ, ਪਰ ਇਸ ਦੀ 'ਬਚਿਤ੍ਰ ਨਾਟਕ' ਸੰਗਿਆ ਜਿਸ ਰਚਨਾ ਨੂੰ ਹੁਣ ਆਮ ਤੌਰ 'ਤੇ ਦਿੱਤੀ ਜਾਂਦੀ ਹੈ, ਉਹ ਕੇਵਲ ਚਰਿਤ-ਨਾਇਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ 'ਅਪਨੀ ਕਥਾ' ਨਾਲ ਸੰਬੰਧਿਤ ਹੈ ਅਤੇ ਜੋ ਅਸਲ ਵਿਚ ਬਾਕੀ ਚਰਿਤ-ਕਥਾਵਾਂ ਦੀ ਕੇਵਲ ਭੂਮਿਕਾ ਹੈ । ਇਸ ਰਚਨਾ ਦੇ ਕੁਲ 14 ਅਧਿਆਇ ਹਨ, ਜਿਨ੍ਹਾਂ ਦੀ ਕੁਲ ਛੰਦ-ਗਿਣਤੀ 471 ਹੈ।

ਪਹਿਲੇ ਅਧਿਆਇ ਵਿਚ ਕੁਲ 101 ਛੰਦ ਹਨ ਜਿਨ੍ਹਾਂ ਵਿਚ ਇਸ਼ਟ-ਦੇਵ ਸ੍ਰੀ ਕਾਲ ਜੀ ਦੀ ਉਸਤਤਿ ਦਰਜ ਹੈ। ਆਮ ਤੌਰ 'ਤੇ ਜਦੋਂ ਕਿਸੇ ਗ੍ਰੰਥ ਦਾ ਆਰੰਭ ਕੀਤਾ ਜਾਂਦਾ ਹੈ ਤਾਂ ਉਸ ਦੀ ਨਿਰਵਿਘਨ ਸਮਾਪਤੀ ਲਈ ਦੇਵੀ ਸਰਸਵਤੀ ਤੋਂ ਵਰ ਮੰਗਿਆ ਜਾਂਦਾ ਹੈ। ਪਰ ਯੁਗ ਦੀਆਂ ਪਰਿਸਥਿਤੀਆਂ ਅਨੁਸਾਰ ਵਿਦਿਆ ਦੇਵੀ ਦੀ ਸਥਾਨ-ਪੂਰਤੀ ਸ਼ਕਤੀ ਦੀ ਪ੍ਰਤੀਕ ਖੜਗ ਨੇ ਕਰ ਦਿੱਤੀ, ਕਿਉਂਕਿ ਪਰਮ ਸ਼ਕਤੀਵਾਨ ਸੱਤਾ ਅਤੇ ਖੜਗ ਵਿਚ ਕੋਈ ਅੰਤਰ ਹੀ ਨਹੀਂ ਹੈ :

*ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤ ਲਾਇ।*
*ਪੂਰਨ ਕਰੋ ਗਿਰੰਥ ਇਹ ਤੁਮ ਮੁਹਿ ਕਰਹੁ ਸਹਾਇ।੧।*

ਇਸ ਤੋਂ ਬਾਦ ਜਿਸ 'ਕਾਲ' ਦੀ ਉਸਤਤਿ ਕੀਤੀ ਜਾਣੀ ਹੈ ਉਹ ਵੀ ਸ਼ਕਤੀ ਦਾ ਮੁਜਸਮਾ ਹੈ, ਸ਼ਕਤੀ-ਪੁੰਜ ਹੈ। ਉਹ ਕਾਲ ਰੂਪੀ ਖੜਗ ਚੰਗੀ ਤਰ੍ਹਾਂ ਕਟਣ ਵਾਲੀ, ਦੁਸ਼ਟਾਂ ਦੇ ਦਲਾਂ ਦਾ ਨਾਸ ਕਰਨ ਵਾਲੀ, ਯੁੱਧ ਨੂੰ ਸ਼ੋਭਾਸ਼ਾਲੀ ਬਣਾਉਣ ਵਾਲੀ ਅਤਿ ਬਲਵਾਨ ਹੈ। ਕਦੇ ਨ ਟੁਟਣ ਵਾਲਾ ਹੱਥ ਦਾ ਡੰਡਾ ਹੈ, ਅਰਥਾਤ ਸ਼ਸਤ੍ਰ ਹੈ, ਪ੍ਰਚੰਡ ਤੇਜ ਵਾਲੀ ਹੈ, ਉਸ ਦੀ ਜੋਤਿ ਸੂਰਜ ਦੇ ਤੇਜ ਨੂੰ ਵੀ ਮੰਦਾ ਕਰਨ ਵਾਲੀ ਹੈ। ਉਹ ਸੰਤਾਂ ਨੂੰ ਸੁਖ ਦੇਣ ਵਾਲੀ, ਕੁਮਤੀਆਂ ਨੂੰ ਦਲ ਸੁਟਣ ਵਾਲੀ ਅਤੇ ਪਾਪਾਂ ਨੂੰ ਨਸ਼ਟ ਕਰਨ ਵਾਲੀ ਮੇਰਾ ਆਸਰਾ ਰੂਪ ਹੈ। ਜਗਤ ਦੇ ਕਾਰਣ ਰੂਪ, ਸ੍ਰਿਸ਼ਟੀ ਦੀ ਉਧਾਰਕ ਅਤੇ ਕਵੀ ਦੀ ਪਾਲਨਾ ਕਰਨ ਵਾਲੀ ਉਸ ਖੜਗ ਦੀ ਸਦਾ ਜੈ ਹੋਵੇ।(2)।

ਇਸ ਤੋਂ ਅਗੇ ਕਵੀ ਨੇ ਇਸ਼ਟ ਦੇਵ 'ਕਾਲ' ਦੀ ਵਖ ਵਖ ਢੰਗਾਂ, ਨਾਂਵਾਂ, ਗੁਣਾਂ ਨਾਲ ਉਸਤਤਿ ਕੀਤੀ ਹੈ। ਇਸ਼ਟ ਦੇਵ ਦਾ ਸਰੂਪ ਅਧਿਕਤਰ ਰੌਦ੍ਰ, ਭਿਆਨਕ ਅਤੇ ਵੀਰਤਾ-ਮਈ ਹੈ। ਉਸ ਦਾ ਸਰੂਪ ਸਰਬ-ਵਿਆਪਕ, ਨਿਰਾਕਾਰ, ਨਿਰਵਿਕਾਰ ਵੀ ਹੈ। ਉਹ ਸਰਬ-ਸ਼ਕਤੀਮਾਨ ਹੈ (26)।

ਸਮੇਂ ਦੀ ਲੋੜ ਅਨੁਸਾਰ ਉਸ ਵੇਲੇ ਦੀ ਜਨਤਾ ਸਾਹਮਣੇ ਇਕ ਅਜਿਹੇ ਪਰਮਾਤਮਾ ਨੂੰ ਪੇਸ਼ ਕਰਨਾ ਸੀ, ਜੋ ਸੌਮ੍ਯ, ਕੋਮਲ ਅਤੇ ਸੌਂਦਰਯਮਈ ਨਹੀਂ, ਸਗੋਂ ਭਿਆਨਕ ਰੂਪ ਵਾਲਾ ਕਾਲਪੁਰਖ ਹੈ। ਹਾਰੀਆਂ ਹੋਈਆਂ ਸ਼ਕਤੀਆਂ ਨੂੰ ਫਿਰ ਤੋਂ ਬਲਵਾਨ ਬਣਾਉਣ ਲਈ ਜ਼ਰੂਰੀ ਹੈ ਕਿ ਉਨ੍ਹਾਂ ਦਾ ਇਸ਼ਟ, ਉਨ੍ਹਾਂ ਦਾ ਪ੍ਰੇਰਣਾ-ਸਰੋਤ ਮਹਾਨ ਸ਼ਕਤੀ ਵਾਲਾ ਹੋਏ। 'ਬਚਿਤ੍ਰ-ਨਾਟਕ' ਦਾ 'ਕਾਲ ਪੁਰਖ' ਮਹਿਖਾਸੁਰ, ਸ਼ੁੰਭ ਨਿਸ਼ੁੰਭ, ਰਕਤਬੀਜ, ਧੂਮ੍ਰ ਲੋਚਨ, ਚੰਡ ਮੁੰਡ, ਚਾਮਰ ਅਤੇ ਅਜਿਤ ਦੈਂਤਾਂ ਨੂੰ ਵੀ ਛਿਣਾਂ ਵਿਚ ਨਸ਼ਟ ਕਰਨ ਵਾਲਾ ਹੈ। ਇਹੋ ਜਿਹੀ ਸ਼ਕਤੀ ਦਾ ਆਸਰਾ ਲੈ ਕੇ ਸਾਧਕ ਜਾਂ ਉਪਾਸਕ ਕੁਝ ਕਰ ਗੁਜ਼ਰਨ ਦੀ ਹਿੰਮਤ ਕਰ ਸਕਦਾ ਹੈ।

ਦੂਜਾ ਅਧਿਆਇ 36 ਛੰਦਾਂ ਦਾ ਹੈ। ਇਸ ਦੇ ਪਹਿਲੇ ਅੱਠ ਛੰਦਾਂ ਵਿਚ ਇਸ਼ਟ ਦੀ ਉਸਤਤਿ ਹੈ। ਨੌਵੇਂ ਛੰਦ ਤੋਂ ਵਿਸਥਾਰ ਸਹਿਤ ਕਥਾ ਸ਼ੁਰੂ ਕਰਨ ਦੀ ਗੱਲ ਕਹਿ ਕੇ ਸ੍ਰਿਸ਼ਟੀ ਦੀ ਉਤਪੱਤੀ ਓਅੰਕਾਰ ਤੋਂ ਹੋਈ ਦਸੀ ਗਈ ਹੈ। ਫਿਰ ਦੇਵੀ, ਦੇਵਤਿਆਂ, ਦੈਂਤਾਂ ਦੀ ਉਤਪੱਤੀ ਦਸ ਕੇ ਦੇਵਤਿਆਂ ਅਤੇ ਦੈਂਤਾਂ ਦੇ ਸਰੂਪ ਨੂੰ ਪਰੰਪਰਾਗਤ ਲੀਹਾਂ ਤੋਂ ਹਟ ਕੇ ਯੁਗ ਬੋਧ ਦੇ ਅਨੁਰੂਪ ਦਸਿਆ ਗਿਆ ਹੈ।

ਇਸ ਪਿਛੋਂ ਸੋਢੀ ਬੰਸ ਦੀ ਪਰੰਪਰਾ ਉਤੇ ਪ੍ਰਕਾਸ਼ ਪਾਇਆ ਗਿਆ ਹੈ ਜਿਸ ਦਾ ਆਧਾਰ ਪੌਰਾਣਿਕ ਵੰਸ਼ ਪਰੰਪਰਾਵਾਂ ਹਨ। ਸੂਰਜ ਬੰਸ ਵਿਚ ਸੀਤਾ ਦੇ ਦੋ ਪੁੱਤਰਾਂ—ਲਵ ਅਤੇ ਕੁਸ਼—ਨੇ ਲਵਪੁਰ (ਲਾਹੌਰ) ਅਤੇ ਕੁਸਪੁਰ (ਕਸੂਰ) ਨਾਂ ਦੇ ਨਗਰ ਵਸਾਏ। ਇਸ ਬੰਸ ਵਿਚ ਅਗੇ ਚਲਕੇ ਕਸੂਰ ਦਾ ਸ਼ਾਸਕ ਕਾਲਕੇਤੂ ਬਣਿਆ ਅਤੇ ਲਾਹੌਰ ਦਾ ਸ਼ਾਸਨ ਭਾਰ ਕਾਲਰਾਇ ਨੇ ਸੰਭਾਲਿਆ। ਕਾਲਕੇਤੂ ਨੇ ਲਾਹੌਰ ਤੋਂ ਕਾਲਰਾਇ ਨੂੰ ਭਜਾ ਦਿੱਤਾ ਜਿਸ ਨੇ ਸਨੌਢ ਦੇਸ਼ ਵਿਚ ਜਾ ਕੇ ਉਥੋਂ ਦੀ ਰਾਜ ਕੰਨਿਆ ਨਾਲ ਵਿਆਹ ਕੀਤਾ। ਉਸ

ਰਾਜਕੁਮਾਰੀ ਤੋਂ ਸੋਢਿ ਰਾਇ ਨਾਂ ਦਾ ਪੁੱਤਰ ਹੋਇਆ ਜਿਸ ਤੋਂ ਸੋਢੀ ਬੰਸ ਚਲਿਆ। ਇਹ ਬੰਸ ਬਹੁਤ ਸ਼ਕਤੀਸ਼ਾਲੀ ਸੀ।

ਤੀਜੇ ਅਧਿਆਇ ਵਿਚ ਕੁਲ 52 ਛੰਦ ਹਨ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਸੋਢੀ ਬੰਸ ਨੇ ਸ਼ਕਤੀਵਰ ਹੋ ਕੇ ਕੁਸ਼ ਬੰਸੀਆਂ ਉਤੇ ਹਮਲਾ ਕੀਤਾ। ਭਿਆਨਕ ਯੁੱਧ ਉਪਰੰਤ ਉਨ੍ਹਾਂ ਨੂੰ ਜਿਤ ਪ੍ਰਾਪਤ ਹੋਈ ਅਤੇ ਕੁਸ਼ਬੰਸੀ ਉਥੋਂ ਭਜ ਕੇ ਵੇਦਾਂ ਦੇ ਅਧਿਐਨ ਲਈ ਕਾਸ਼ੀ ਪਹੁੰਚ ਗਏ।

ਦਸ ਛੰਦਾਂ ਦੇ ਚੌਥੇ ਅਧਿਆਇ ਵਿਚ ਦਸਿਆ ਗਿਆ ਹੈ ਕਿ ਕਾਸ਼ੀ ਵਿਚ ਵੇਦ ਅਧਿਐਨ ਕਰਕੇ ਕੁਸ਼ਬੰਸੀ ਵੇਦੀ (ਬੇਦੀ) ਅਖਵਾਏ। ਉਨ੍ਹਾਂ ਦੀ ਪ੍ਰਸਿੱਧੀ ਹਰ ਪਾਸੇ ਪਸਰ ਗਈ। ਸੋਢੀ ਸ਼ਾਸਕ ਨੇ ਵੀ ਉਨ੍ਹਾਂ ਦੀ ਪ੍ਰਸਿੱਧੀ ਸੁਣ ਕੇ ਆਪਣੇ ਕੋਲ ਬੁਲਾਇਆ। ਉਨ੍ਹਾਂ ਤੋਂ ਅਰਥਾਂ ਸਹਿਤ ਵੇਦ ਪਾਠ ਸੁਣ ਕੇ ਬਹੁਤ ਪ੍ਰਭਾਵਿਤ ਹੋਇਆ ਅਤੇ ਰਾਜ-ਪਾਟ ਬੇਦੀਆਂ ਨੂੰ ਸੌਂਪ ਕੇ ਆਪ ਬਨਵਾਸੀ ਹੋ ਗਿਆ। ਬੇਦੀਆਂ ਦਾ ਰਾਜਾ ਰਾਜ ਨੂੰ ਫਿਰ ਪ੍ਰਾਪਤ ਕਰਕੇ ਬਹੁਤ ਪ੍ਰਸੰਨ ਹੋਇਆ ਅਤੇ ਸੋਢੀ ਰਾਜਾ ਨੂੰ ਵਰਦਾਨ ਦਿੱਤਾ ਕਿ ਕਲਿਯੁਗ ਵਿਚ ਉਸ ਦੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟ ਹੋਣ 'ਤੇ ਫਿਰ ਸੋਢੀ ਬੰਸ ਨੂੰ ਧਰਮ-ਪਦ ਪ੍ਰਦਾਨ ਕੀਤਾ ਜਾਏਗਾ।

ਪੰਜਵੇਂ ਅਧਿਆਇ ਦੇ 16 ਛੰਦਾਂ ਵਿਚ ਦਸਿਆ ਗਿਆ ਹੈ ਕਿ ਕਾਫ਼ੀ ਸਮਾਂ ਬੀਤਣ 'ਤੇ ਬੇਦੀਆਂ ਵਿਚ ਝਗੜਾ ਪੈਦਾ ਹੋ ਗਿਆ। ਉਨ੍ਹਾਂ ਦਾ ਰਾਜ ਨਸ਼ਟ ਹੋ ਗਿਆ। ਵਰਣ-ਸੰਕਰ ਦੀ ਰੀਤ ਚਲ ਪਈ। ਬੇਦੀਆਂ ਕੋਲ ਕੇਵਲ 20 ਪਿੰਡ ਰਹਿ ਗਏ ਜਿਥੇ ਉਹ ਖੇਤੀ ਕਰਦੇ ਸਨ। ਉਨ੍ਹਾਂ ਹੀ ਬੇਦੀਆਂ ਵਿਚ ਬਹੁਤ ਸਮੇਂ ਬਾਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਜਿਨ੍ਹਾਂ ਨੇ ਧਰਮ ਦੀ ਸਥਾਪਨਾ ਕੀਤੀ ਅਤੇ ਸਾਧੂ ਰੁਚੀ ਵਾਲੇ ਲੋਕਾਂ ਨੂੰ ਸਹੀ ਮਾਰਗ ਉਤੇ ਪਾਇਆ। ਫਿਰ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਗੁਰੂ ਬਣੇ। ਚੌਥੇ ਅਧਿਆਇ ਵਿਚ ਦਿੱਤੇ ਵਰਦਾਨ ਦੇ ਫਲਣ ਦਾ ਸਮਾਂ ਆ ਗਿਆ। ਤੀਜੇ ਗੁਰੂ ਨੇ ਆਪਣੀ ਗੱਦੀ ਉਤੇ ਸੋਢੀ ਬੰਸ ਦੇ ਗੁਰੂ ਰਾਮਦਾਸ ਜੀ ਨੂੰ ਸਥਾਪਿਤ ਕੀਤਾ। ਫਿਰ ਗੁਰੂ ਅਰਜਨ, ਗੁਰੂ ਹਰਿਗੋਬਿੰਦ, ਗੁਰੂ ਹਰਿਰਾਇ, ਗੁਰੂ ਹਰਿਕ੍ਰਿਸ਼ਨ, ਗੁਰੂ ਤੇਗ ਬਹਾਦਰ ਕ੍ਰਮਵਾਰ ਗੁਰੂ ਪਦਵੀ ਉਤੇ ਸੁਸ਼ੋਭਿਤ ਹੋਏ। ਗੁਰੂ ਤੇਗ ਬਹਾਦਰ ਜੀ ਨੇ ਤਿਲਕ ਅਤੇ ਜੰਞੂ ਦੀ ਰਖਿਆ ਲਈ ਆਪਣਾ ਮਹਾ ਬਲਿਦਾਨ ਦਿੱਤਾ।

ਛੇਵੇਂ ਅਧਿਆਇ ਦੇ 64 ਛੰਦਾਂ ਵਿਚ ਚਰਿਤ-ਨਾਇਕ ਦੀ ਕਥਾ ਦਾ ਵਰਣਨ ਹੈ। ਇਸ ਨੂੰ 'ਅਪਨੀ ਕਥਾ' ਕਿਹਾ ਗਿਆ ਹੈ। ਇਸ ਵਿਚ ਚਰਿਤ-ਨਾਇਕ ਨੇ ਆਪਣੇ ਜਨਮ ਧਾਰਣ ਕਰਨ ਦੇ ਉਦੇਸ਼ ਉਤੇ ਝਾਤ ਪਾਈ ਹੈ ਅਤੇ ਪਰਮਾਤਮਾ ਵਲੋਂ ਸੰਸਾਰ ਵਿਚ ਪ੍ਰਗਟ ਹੋ ਕੇ ਕੀਤੇ ਜਾਣ ਵਾਲੇ ਕੰਮਾਂ ਵਲ ਸੰਕੇਤ ਕੀਤਾ ਹੈ (29)।

ਤਿੰਨ ਛੰਦਾਂ ਦੇ ਨਿੱਕੇ ਜਿਹੇ ਸੱਤਵੇਂ ਅਧਿਆਇ ਵਿਚ ਚਰਿਤ-ਨਾਇਕ ਨੇ ਆਪਣੇ ਜੀਵਨ ਦੇ ਕੁਝ ਮੁਢਲਿਆਂ ਵਰ੍ਹਿਆਂ ਉਤੇ ਝਾਤ ਪਾਈ ਕਿ ਉਨ੍ਹਾਂ ਦੇ ਪਿਤਾ ਪੂਰਬ ਦਿਸ਼ਾ ਵਲ ਗਏ, ਭਾਂਤ ਭਾਂਤ ਦੇ ਤੀਰਥ ਵੇਖੇ। ਤ੍ਰਿਵੇਣੀ ਤੋਂ ਪਟਨਾ ਨਗਰ ਪਹੁੰਚੇ। ਉਥੇ ਨਾਇਕ ਦਾ ਜਨਮ ਹੋਇਆ। ਫਿਰ ਮਦ੍ਰ ਦੇਸ਼ (ਪੰਜਾਬ) ਨੂੰ ਵਾਪਸ ਆਏ। ਇਥੇ ਨਾਇਕ ਨੂੰ ਹਰ ਪ੍ਰਕਾਰ ਦੀ ਸਿਖਿਆ ਦਿੱਤੀ ਗਈ। ਜਦੋਂ ਨਾਇਕ ਧਰਮ ਕਰਮ ਦੇ ਯੋਗ ਹੋਇਆ ਤਾਂ ਪਿਤਾ ਦਾ ਦੇਹਾਂਤ ਹੋ ਗਿਆ।

ਅੱਠਵੇਂ ਅਧਿਆਇ ਵਿਚ ਚਰਿਤ-ਨਾਇਕ ਦੇ ਰਾਜ-ਸਾਜ ਦੀ ਗੱਲ ਹੋਈ ਹੈ। 38 ਛੰਦਾਂ ਦੇ ਇਸ ਅਧਿਆਇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਹਾੜੀ ਰਾਜਿਆਂ ਨਾਲ ਭੰਗਾਣੀ ਵਿਚ ਹੋਏ ਯੁੱਧ ਦਾ ਚਿਤ੍ਰਣ ਹੈ। ਇਥੋਂ ਇਤਿਹਾਸਿਕ ਘਟਨਾਵਾਂ ਦਾ ਵਿਵਰਣ ਸ਼ੁਰੂ ਹੁੰਦਾ ਹੈ।

ਨੌਂਵੇਂ ਅਧਿਆਇ ਦੇ 24 ਛੰਦਾਂ ਵਿਚ ਰਚੈਤਾ ਨੇ ਚਰਿਤ-ਨਾਇਕ ਦੇ ਦੂਜੇ ਯੁੱਧ ਦਾ ਚਿਤ੍ਰਣ ਕੀਤਾ ਹੈ। ਚਰਿਤ -ਨਾਇਕ ਨੇ ਪਹਾੜੀ ਰਾਜਿਆਂ ਤੋਂ ਕਰ ਵਸੂਲਣ ਲਈ ਮੁਗ਼ਲ ਸ਼ਾਸਨ ਵਲੋਂ ਆਏ ਮੀਆਂ ਖ਼ਾਨ ਅਤੇ ਅਲਫ਼ ਖ਼ਾਨ ਨੂੰ ਨਦੌਣ ਦੇ ਯੁੱਧ ਵਿਚ ਹਰਾਇਆ ਅਤੇ ਪਹਾੜੀ ਰਾਜਿਆਂ ਦੇ ਮਨ ਵਿਚ ਆਤਮ-ਵਿਸ਼ਵਾਸ ਦੀ ਭਾਵਨਾ ਭਰੀ।

ਦਸ ਛੰਦਾਂ ਦੇ ਦਸਵੇਂ ਅਧਿਆਇ ਵਿਚ ਦਸਿਆ ਗਿਆ ਹੈ ਕਿ ਲਾਹੌਰ ਦੇ ਸੂਬੇਦਾਰ ਦਿਲਾਵਰ ਖ਼ਾਨ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਯੁੱਧ ਕਰਨ ਲਈ ਆਪਣੇ ਪੁੱਤਰ ਨੂੰ ਭੇਜਿਆ। ਗੁਰੂ ਜੀ ਤੋਂ ਉਹ ਹਾਰ ਕੇ ਪਿਛੇ ਭਜਦਾ ਹੈ ਅਤੇ ਹਾਰ ਤੋਂ ਪੈਦਾ ਹੋਈ ਆਪਣੀ ਖਿਝ ਨੂੰ ਮਿਟਾਉਣ ਲਈ ਰਾਹ ਵਿਚ ਪੈਂਦੇ ਪਿੰਡ ਬਰਵਾ ਨੂੰ ਉਜਾੜਦਾ ਹੈ।

ਯਾਰ੍ਹਵੇਂ ਅਧਿਆਇ ਦੇ 69 ਛੰਦਾਂ ਵਿਚ 'ਹੁਸੈਨੀ ਯੁੱਧ' ਦਾ ਵਿਵਰਣ ਦਿੱਤਾ ਗਿਆ ਹੈ। ਆਪਣੇ ਪੁੱਤਰ ਦੀ ਹਾਰ ਤੋਂ ਬਾਦ ਦਿਲਾਵਰ ਖ਼ਾਨ ਆਪਣੇ ਇਕ ਹੋਰ ਬਲਵਾਨ ਸੈਨਾ ਨਾਇਕ ਹੁਸੈਨੀ (ਹੁਸੈਨ ਖ਼ਾਨ) ਨੂੰ ਗੁਰੂ ਜੀ ਅਤੇ

ਪਹਾੜੀ ਰਾਜਿਆਂ ਨਾਲ ਯੁੱਧ ਕਰਨ ਲਈ ਭੇਜਦਾ ਹੈ। ਭੀਮ ਚੰਦ ਆਦਿ ਅਨੇਕ ਪਹਾੜੀ ਰਾਜੇ ਹੁਸੈਨੀ ਨਾਲ ਮਿਲ ਜਾਂਦੇ ਹਨ, ਪਰ ਗੋਪਾਲ ਆਦਿ ਕੁਝ ਪਹਾੜੀ ਰਾਜੇ ਗੁਰੂ ਜੀ ਦੀ ਅਗਵਾਈ ਵਿਚ ਹੁਸੈਨੀ ਨਾਲ ਚੰਗਾ ਲੋਹਾ ਲੈਂਦੇ ਹਨ। ਅੰਤ ਵਿਚ ਹੁਸੈਨੀ ਮਾਰਿਆ ਜਾਂਦਾ ਹੈ, ਉਸ ਦੀ ਫ਼ੌਜ ਨਸ ਜਾਂਦੀ ਹੈ ਅਤੇ ਪਹਾੜੀ ਰਾਜਿਆਂ ਦੀ ਜਿਤ ਹੁੰਦੀ ਹੈ।

ਬਾਰ੍ਹਵੇਂ ਅਧਿਆਇ ਵਿਚ ਕੁਲ 12 ਛੰਦ ਹਨ। ਇਸ ਵਿਚ ਦਸਿਆ ਗਿਆ ਹੈ ਕਿ ਦਿਲਾਵਰ ਖ਼ਾਨ ਆਪਣੇ ਇਕ ਹੋਰ ਸੈਨਾ-ਨਾਇਕ ਰੁਸਤਮ ਖ਼ਾਨ ਨੂੰ ਗੁਰੂ ਜੀ ਦੇ ਮਿਤਰ ਪਹਾੜੀ ਰਾਜਿਆਂ ਨੂੰ ਹਰਾਉਣ ਲਈ ਭੇਜਦਾ ਹੈ। ਪਰ ਲੜਾਈ ਵਿਚ ਰੁਸਤਮ ਖ਼ਾਨ ਦੀ ਹਾਰ ਹੁੰਦੀ ਹੈ।

ਤੇਰ੍ਹਵੇਂ ਅਧਿਆਇ ਦੇ ਕੁਲ 25 ਛੰਦਾਂ ਵਿਚ ਦਸਿਆ ਗਿਆ ਹੈ ਕਿ ਦਿਲਾਵਰ ਖ਼ਾਨ ਦੀ ਹਾਰ ਨੂੰ ਵੇਖ ਕੇ ਔਰੰਗਜ਼ੇਬ ਨੇ ਆਪਣੇ ਵੱਡੇ ਪੁੱਤਰ ਮੁੱਅਜ਼ਮ ਨੂੰ ਇਕ ਵੱਡਾ ਲਸ਼ਕਰ ਦੇ ਕੇ ਪੰਜਾਬ ਵਲ ਤੋਰਿਆ। ਇਸ ਫ਼ੌਜ-ਕਸ਼ੀ ਤੋਂ ਡਰ ਕੇ ਬਹੁਤ ਸਾਰੇ ਡਰਪੋਕ ਪਹਾੜੀ ਰਾਜੇ ਅਤੇ ਸੈਨਿਕ ਗੁਰੂ ਜੀ ਤੋਂ ਮੁਖ ਮੋੜ ਕੇ ਭਜ ਗਏ, ਪਰ ਅੰਤ ਵਿਚ ਉਹ ਸਭ ਮਾਰੇ ਗਏ। ਬਸ ਇਥੇ ਕੇਵਲ ਸ਼ਹਿਜ਼ਾਦੇ ਦੇ ਆਗਮਨ ਦਾ ਉਲੇਖ ਹੈ।

ਚੌਦਵੇਂ ਅਤੇ ਅੰਤਿਮ ਅਧਿਆਇ ਵਿਚ ਕੇਵਲ 11 ਛੰਦ ਹਨ। ਇਸ ਵਿਚ ਚਰਿਤ-ਨਾਇਕ ਦੇ ਜਨਮ-ਮਨੋਰਥ ਤੋਂ ਇਲਾਵਾ ਗ੍ਰੰਥ ਦੇ ਰਚਨਾ-ਕ੍ਰਮ ਉਤੇ ਵੀ ਪ੍ਰਕਾਸ਼ ਪਾਇਆ ਗਿਆ ਹੈ। ਇਥੇ ਪੂਰਬਲੇ ਜਨਮਾਂ ਉਤੇ ਚਾਨਣਾ ਪਾਉਣ ਦਾ ਸੰਕੇਤ ਵੀ ਮਿਲਦਾ ਹੈ।

ਸਮੁੱਚੇ ਤੌਰ 'ਤੇ ਇਹ ਰਚਨਾ ਗੁਰੂ ਜੀ ਦੀ 32 ਸਾਲ ਤਕ ਦੀ ਆਯੂ (ਸੰਨ 1699 ਈ. ਵਿਚ ਖ਼ਾਲਸਾ ਸਿਰਜਨਾ ਤੋਂ ਪਹਿਲਾਂ ਤਕ) ਦਾ ਵਿਵਰਣ ਦਿੰਦੀ ਹੈ, ਬਾਕੀ ਦਾ ਨਹੀਂ। ਇਸ ਪੱਖ ਤੋਂ ਇਹ ਇਕ ਅਪੂਰਣ ਰਚਨਾ ਹੈ। ਇਸ ਵਿਚ ਕੁਲ 13 ਕਿਸਮਾਂ ਦੇ ਛੰਦ ਵਰਤੇ ਗਏ ਹਨ। ਸਭ ਤੋਂ ਅਧਿਕ ਵਰਤੋਂ ਚੌਪਈ ਦੀ ਹੋਈ ਹੈ।

ਇਸ ਵਿਚ 115 ਵਾਰ ਛੰਦ-ਪਰਿਵਰਤਨ ਹੋਇਆ ਹੈ, ਜੋ ਰਚੈਤਾ ਦੀ ਛੰਦ ਸੰਬੰਧੀ ਵਿਸ਼ਾਲ ਜਾਣਕਾਰੀ ਦਾ ਲਖਾਇਕ ਹੈ। ਇਸ ਦੀ ਪ੍ਰਧਾਨ ਭਾਸ਼ਾ ਬ੍ਰਜ ਹੈ ਅਤੇ ਕਿਤੇ ਕਿਤੇ ਅਵਧੀ ਅਤੇ ਰਾਜਸਥਾਨੀ ਦਾ ਪ੍ਰਭਾਵ ਹੈ। ਯੁੱਧ-ਚਿਤ੍ਰਣ ਬੜਾ ਸਜੀਵ ਹੈ। ਅਲੰਕਾਰਿਕ ਛਟਾ ਵੀ ਕਿਤੇ ਕਿਤੇ ਮਿਲਦੀ ਹੈ। ਆਤਮ-ਚਰਿਤ-ਕਥਾ ਦਾ ਇਹ ਸੁੰਦਰ ਨਮੂਨਾ ਹੈ।

**ਬੱਛੋਆਣਾ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦੀ ਬੁਢਲਾਡਾ ਮੰਡੀ ਤੋਂ ਸੱਤ ਕਿ.ਮੀ. ਉੱਤਰ-ਪੂਰਬ ਵਲ ਸਥਿਤ ਇਕ ਪਿੰਡ, ਜਿਥੇ ਗੁਰੂ ਤੇਗ ਬਹਾਦਰ ਜੀ ਬਰਹੇ ਪਿੰਡ ਤੋਂ ਪਧਾਰੇ ਸਨ। ਗੁਰੂ ਜੀ ਨੇ ਪਿੰਡ ਤੋਂ ਬਾਹਰ ਇਕ ਟੋਭੇ ਦੇ ਕੰਢੇ ਪਿਪਲ ਦੇ ਬ੍ਰਿਛ ਹੇਠਾਂ ਸੱਤ ਦਿਨ ਨਿਵਾਸ ਕੀਤਾ। ਪਿੰਡ ਦੇ ਰੰਗੜਾਂ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਨਾਲ ਆਈ ਸੰਗਤ ਦੀ ਦੁੱਧ-ਦਹੀ ਨਾਲ ਖ਼ੂਬ ਸੇਵਾ ਕੀਤੀ। ਗੁਰੂ ਜੀ ਨੇ ਉਨ੍ਹਾਂ ਦੀ ਸੇਵਾ ਤੋਂ ਪ੍ਰੇਰਿਤ ਹੋ ਕੇ ਅਸੀਸ ਦਿੱਤੀ ਕਿ ਇਹ ਪਿੰਡ ਸਦਾ ਲਵੇਰੇ ਪਸ਼ੂਆਂ ਨਾਲ ਭਰਪੂਰ ਰਹੇਗਾ। ਗੁਰੂ ਜੀ ਦੀ ਆਮਦ ਦੀ ਯਾਦ ਵਜੋਂ ਇਥੇ 'ਗੁਰਦੁਆਰਾ ਪਾਤਿਸ਼ਾਹੀ ਨੌਵੀਂ' ਬਣਾਇਆ ਗਿਆ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ ਜੋ ਇਸ ਦੀ ਵਿਵਸਥਾ ਸਥਾਨਕ ਕਮੇਟੀ ਰਾਹੀਂ ਕਰਵਾਉਂਦੀ ਹੈ।

**ਬਜਬਜ ਘਾਟ** : ਕਲਕੱਤਾ ਨਗਰ ਕੋਲ ਹੁਗਲੀ ਨਦੀ ਦਾ ਇਕ ਘਾਟ, ਜਿਸ ਨੂੰ ਬਾਬਾ ਗੁਰਦਿਤ ਸਿੰਘ ਨੇ ਇਤਿਹਾਸਿਕ ਮਹੱਤਵ ਪ੍ਰਦਾਨ ਕੀਤਾ। ਬਾਬਾ ਜੀ ਉਨ੍ਹਾਂ ਕ੍ਰਾਂਤੀਕਾਰੀ ਬਾਬਿਆਂ ਵਿਚੋਂ ਮੂਹਰਲੀ ਕਤਾਰ ਵਾਲੇ ਸਨ ਜਿਨ੍ਹਾਂ ਨ ਆਪਣਾ ਸਭ ਕੁਝ ਦੇਸ਼ ਦੀ ਆਜ਼ਾਦੀ ਲਈ ਨਿਛਾਵਰ ਕਰ ਦਿੱਤਾ।

ਬਾਬਾ ਗੁਰਦਿਤ ਸਿੰਘ ਦਾ ਜਨਮ ਪਿੰਡ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਸੰਨ 1860 ਈ. ਵਿਚ ਹੋਇਆ। ਖੇਤੀਬਾੜੀ ਤੋਂ ਜਦ ਮਨ ਉਚਕ ਗਿਆ ਤਾਂ ਵਪਾਰ ਕਰਨ ਦੀ ਧੁਨ ਸਵਾਰ ਹੋਈ। ਪਹਿਲਾਂ ਇਹ ਮਲਾਇਆ ਗਿਆ ਅਤੇ ਉਥੋਂ ਹਾਂਗ-ਕਾਂਗ ਪਹੁੰਚਿਆ। ਕੁਝ ਸਮਾਂ ਠੇਕੇਦਾਰੀ ਕੀਤੀ। ਫਿਰ 'ਕਾਮਾਗਾਟਾ ਮਾਰੂ' ਨਾਂ ਦਾ ਇਕ ਜਾਪਾਨੀ ਸਮੁੰਦਰੀ ਜਹਾਜ਼ ਕਰਾਏ ਉਤੇ ਲਿਆ ਅਤੇ 376 ਮੁਸਾਫ਼ਰਾਂ, ਜਿਨ੍ਹਾਂ ਵਿਚੋਂ ਕੇਵਲ 30 ਗ਼ੈਰ-ਸਿੱਖ ਸਨ, ਕੈਨੇਡਾ ਜਾਣ ਲਈ ਤਿਆਰ ਹੋਏ। ਅੰਗ੍ਰੇਜ਼ ਸਰਕਾਰ ਵਲੋਂ ਅਨੇਕ ਪ੍ਰਕਾਰ ਦੀਆਂ ਰੁਕਾਵਟਾਂ ਪਾਈਆਂ ਗਈਆਂ। ਉਨ੍ਹਾਂ ਸਭ ਨੂੰ ਝੇਲਦਿਆਂ 4 ਅਪ੍ਰੈਲ 1914 ਈ. ਨੂੰ ਇਹ ਜਹਾਜ਼ ਹਾਂਗ-ਕਾਂਗ ਤੋਂ ਵੈਨਕੂਵਰ ਨੂੰ ਰਵਾਨਾ ਹੋਇਆ। 22 ਮਈ 1914 ਈ. ਨੂੰ

ਜਹਾਜ਼ ਵੈਨਕੂਵਰ ਪਹੁੰਚਿਆ, ਪਰ ਉਸ ਨੂੰ ਕੰਢੇ ਨ ਲਗਣ ਦਿੱਤਾ ਗਿਆ। ਮੁਸਾਫ਼ਰਾਂ ਵਿਚੋਂ ਕੇਵਲ ਉਨ੍ਹਾਂ ਨੂੰ ਉਥੇ ਉਤਰਨ ਦਿੱਤਾ ਗਿਆ ਜਿਹੜੇ ਕੈਨੇਡਾ ਦੀ ਨਾਗਰਿਕਤਾ ਸਿੱਧ ਕਰ ਸਕੇ। ਬਾਕੀ ਸਾਰੇ 23 ਜੁਲਾਈ ਤਕ ਸਖ਼ਤ ਪਹਿਰੇ ਵਿਚ ਰਖੇ ਗਏ। ਆਖ਼ਿਰ ਜਹਾਜ਼ ਨੂੰ ਹਾਂਗ-ਕਾਂਗ ਪਰਤਣਾ ਪਿਆ। ਪਰ ਉਥੇ ਵੀ ਜਹਾਜ਼ ਨੂੰ ਕੰਢੇ ਨ ਲਗਣ ਦਿੱਤਾ ਗਿਆ।

ਬੇਹਦ ਕਠਿਨਾਈਆਂ ਦਾ ਸਾਹਮਣਾ ਕਰਦਾ ਹੋਇਆ ਉਹ ਜਹਾਜ਼ 29 ਸਤੰਬਰ 1914 ਈ. ਨੂੰ ਹੁਗਲੀ ਨਦੀ ਦੇ ਮੁਹਾਨੇ 'ਤੇ ਪਹੁੰਚਿਆ ਅਤੇ ਬਜਬਜ ਘਾਟ ਨਾਂ ਦੀ ਬੰਦਰਗਾਹ ਉਤੇ ਉਤਰਨ ਲਗਾ। ਸਾਰੇ ਜਹਾਜ਼ ਦੀ ਤਲਾਸ਼ੀ ਲਈ ਗਈ ਅਤੇ ਮੁਸਾਫ਼ਰਾਂ ਨੂੰ ਗੱਡੀ ਰਾਹੀਂ ਪੰਜਾਬ ਜਾਣ ਦੇ ਆਦੇਸ਼ ਦਿੱਤੇ ਗਏ। ਪਰ ਜੁਝਾਰੂ ਬਾਬੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਸਹਿਤ ਜਲੂਸ ਦੇ ਰੂਪ ਵਿਚ ਪੈਦਲ ਚਲ ਪਏ। ਪੁਲਿਸ ਅਤੇ ਫ਼ੌਜ ਦੀਆਂ ਟੁਕੜੀਆਂ ਨੇ ਉਨ੍ਹਾਂ ਉਤੇ ਗੋਲੀ ਚਲਾਈ। ਫਲਸਰੂਪ 18 ਮੁਸਾਫ਼ਰ ਮਾਰੇ ਗਏ, 25 ਜ਼ਖ਼ਮੀ ਹੋਏ, ਬਾਕੀ ਫੜ ਲਏ ਗਏ। ਇਨ੍ਹਾਂ ਸ਼ਹੀਦਾਂ ਨੇ ਦੇਸ਼ ਅੰਦਰ ਇਕ ਨਵੀਂ ਚੇਤਨਾ ਪੈਦਾ ਕਰ ਦਿੱਤੀ।

ਬਾਬਾ ਗੁਰਦਿਤ ਸਿੰਘ ਆਪਣੇ 28 ਸਾਥੀਆਂ ਸਮੇਤ ਉਥੋਂ ਬਚ ਕੇ ਨਿਕਲ ਗਿਆ। ਛੇ ਸਾਲ ਗੁਪਤ ਰਹਿਣ ਮਗਰੋਂ ਉਹ ਫਿਰ ਸਾਹਮਣੇ ਆਇਆ, ਕੈਦ ਕਟੀ ਅਤੇ ਰਾਸ਼ਟਰੀ ਅੰਦੋਲਨ ਵਿਚ ਜੁਟ ਗਿਆ। ਸੰਨ 1954 ਈ. ਵਿਚ ਉਸ ਦਾ 94 ਵਰ੍ਹਿਆਂ ਦੀ ਉਮਰ ਵਿਚ ਦੇਹਾਂਤ ਹੋਇਆ।

ਬਜਬਜ ਘਾਟ ਦਾ ਗੋਲੀਕਾਂਡ ਭਾਰਤ ਦੀ ਆਜ਼ਾਦੀ ਲਈ ਲੜੀ ਗਈ ਲੜਾਈ ਦੀ ਇਕ ਅਹਿਮ ਘਟਨਾ ਹੈ ਜਿਸ ਤੋਂ ਪ੍ਰੇਰਣਾ ਲੈ ਕੇ ਸੁਤੰਤਰਤਾ-ਸੰਗ੍ਰਾਮ ਭਖ ਪਿਆ। ਦੇਸ਼ ਲਈ ਹੋਏ ਕੁਰਬਾਨੀ ਦੇ ਸਾਕਿਆਂ ਵਿਚ ਬਜਬਜ-ਘਾਟ ਦਾ ਉੱਲੇਖ ਵੀ ਆਦਰ ਨਾਲ ਕੀਤਾ ਜਾਂਦਾ ਹੈ।

**ਬਜੀਦਪੁਰ/ਬਾਜੀਦਪੁਰ** (ਪਿੰਡ) : ਫਿਰੋਜ਼ਪੁਰ ਜ਼ਿਲ੍ਹੇ ਦਾ ਇਕ ਪਿੰਡ ਜੋ ਫਿਰੋਜ਼ਪੁਰ-ਲੁਧਿਆਣਾ ਸੜਕ ਉਤੇ ਲਗਭਗ ਛੇ ਕਿ.ਮੀ. ਦੀ ਵਿਥ ਉਤੇ ਆਬਾਦ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਦੀ ਲੜਾਈ ਤੋਂ ਬਾਦ ਇਥੋਂ ਲੰਘਦਿਆਂ ਕੁਝ ਦੇਰ ਲਈ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਹੁਣ ਉਥੇ 'ਗੁਰਦੁਆਰਾ ਗੁਰੂਸਰ' ਬਣਿਆ ਹੋਇਆ ਹੈ। ਪਹਿਲਾਂ ਇਸ ਦਾ ਨਾਂ ਕਿਸੇ ਪੌਰਾਣਿਕ ਆਖਿਆਨ ਦੇ ਪ੍ਰਸੰਗ ਵਿਚ 'ਤਿਤਰਸਰ' ਪ੍ਰਚਲਿਤ ਸੀ। ਇਸ ਗੁਰੂ-ਧਾਮ ਵਾਲੀ ਥਾਂ ਉਤੇ ਸਭ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੇ ਇਕ ਅਧਿਕਾਰੀ ਸ. ਬਿਸ਼ਨ ਸਿੰਘ ਆਹਲੂਵਾਲੀਆ ਨੇ ਮੰਜੀ ਸਾਹਿਬ ਬਣਵਾਇਆ। ਉਸ ਤੋਂ ਬਾਦ ਫ਼ਰੀਦਕੋਟ ਰਿਆਸਤ ਦੀਆਂ ਪ੍ਰਤਿਸ਼ਠਿਤ ਇਸਤਰੀਆਂ ਨੇ ਧਨ ਖ਼ਰਚ ਕਰਕੇ ਇਮਾਰਤ ਵਿਚ ਵਾਧਾ ਕੀਤਾ। ਇਸ ਦੀ ਵਰਤਮਾਨ ਇਮਾਰਤ ਵੀਹਵੀਂ ਸਦੀ ਦੇ ਉਤਰ-ਅਰਧ ਵਿਚ ਹੋਂਦ ਵਿਚ ਆਈ ਹੈ। ਇਸ ਗੁਰੂ-ਧਾਮ ਵਿਚ ਸਰੋਵਰ ਅਤੇ ਦੀਵਾਨ ਹਾਲ ਵੀ ਬਣਵਾਏ ਜਾ ਚੁਕੇ ਹਨ।

**ਬਟਾਲਾ** (ਨਗਰ) : ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦਾ ਇਕ ਪ੍ਰਸਿੱਧ ਨਗਰ, ਜਿਸ ਨੂੰ ਬਹਿਲੋਲ ਲੋਧੀ ਦੇ ਰਾਜ-ਕਾਲ ਵਿਚ ਇਕ ਭੱਟੀ ਰਾਜਪੂਤ ਰਾਇ ਰਾਮਦੇਉ ਨੇ ਵਸਾਇਆ ਸੀ। ਇਸ ਨਗਰ ਵਿਚ 24 ਸਤੰਬਰ 1487 ਈ. (ਭਾਦੋਂ ਸੁਦੀ 7, 1544 ਬਿ.) ਨੂੰ ਗੁਰੂ ਨਾਨਕ ਦੇਵ ਜੀ ਦਾ ਵਿਆਹ ਹੋਇਆ ਸੀ। ਮਾਤਾ ਸੁਲੱਖਣੀ ਜੀ ਦੇ ਪਿਤਾ ਭਾਈ ਮੂਲ ਚੰਦ ਭਾਵੇਂ ਪੱਖੋਕੇ ਪਿੰਡ ਦੇ ਨਿਵਾਸੀ ਸਨ, ਪਰ ਚੌਧਰੀ ਅਜਿਤੇ ਰੰਧਾਵੇ ਦੀ ਜਾਇਦਾਦ ਦੀ ਨਿਗਰਾਨੀ ਕਰਨ ਲਈ ਬਟਾਲੇ ਆ ਵਸੇ ਸਨ ਅਤੇ ਇਥੇ ਹੀ ਸੰਨ 1487 ਈ. (1544 ਬਿ.) ਮਾਤਾ ਸੁਲੱਖਣੀ ਦਾ ਵਿਆਹ ਸੰਪੰਨ ਕੀਤਾ ਸੀ। ਇਸ ਨਗਰ ਵਿਚ ਤਿੰਨ ਧਰਮ-ਧਾਮ ਹਨ :

(1) *ਗੁਰਦੁਆਰਾ ਡੇਹਰਾ ਸਾਹਿਬ* (ਵਿਆਹ-ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ) ਜਿਥੇ ਭਾਈ ਮੂਲ ਚੰਦ ਰਹਿੰਦੇ ਸਨ ਅਤੇ ਜਿਥੇ ਵਿਆਹ ਦੀਆਂ ਰਸਮਾਂ ਕੀਤੀਆਂ ਗਈਆਂ ਸਨ। ਬਿਰਧ ਹੋਣ 'ਤੇ ਭਾਈ ਮੂਲ ਚੰਦ ਆਪਣੇ ਪਿੰਡ ਪੱਖੋਕੇ ਪਰਤ ਗਿਆ ਅਤੇ ਉਸ ਦਾ ਘਰ ਸਿੱਖਾਂ ਦਾ ਧਰਮ-ਧਾਮ ਬਣ ਗਿਆ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਬਾਬਾ ਗੁਰਦਿੱਤਾ ਨੂੰ ਬਟਾਲੇ ਵਿਆਹੁਣ ਆਏ ਤਾਂ ਇਸ ਥਾਂ ਉਤੇ ਵੀ ਪਧਾਰੇ ਸਨ। ਸਭ ਤੋਂ ਪਹਿਲਾਂ ਮਹਾਰਾਜਾ ਸ਼ੇਰ ਸਿੰਘ ਨੇ ਇਸ ਦੀ ਇਮਾਰਤ ਉਸਰਵਾਈ ਸੀ। ਇਥੋਂ ਦੀ ਸਾਂਭ-ਸੰਭਾਲ

ਉਦਾਸੀ ਸਾਧ ਕਰਦੇ ਰਹੇ। ਗੁਰਦੁਆਰਾ ਸੁਧਾਰ ਲਹਿਰ ਤੋਂ ਬਾਦ ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਬਜ਼ੇ ਵਿਚ ਹੋ ਗਿਆ। ਗੁਰੂ ਜੀ ਦੇ ਵਿਆਹ ਵਾਲੇ ਦਿਨਾਂ ਵਿਚ ਇਥੇ ਸਾਲਾਨਾ ਮੇਲਾ ਲਗਦਾ ਹੈ।

(2) *ਗੁਰਦੁਆਰਾ ਕੰਧ ਸਾਹਿਬ* ਉਸ ਥਾਂ ਉਤੇ ਉਸਰਿਆ ਹੋਇਆ ਹੈ ਜਿਥੇ ਗੁਰੂ ਜੀ ਦੀ ਬਰਾਤ ਆ ਕੇ ਰੁਕੀ ਸੀ ਅਤੇ ਗੁਰੂ ਨਾਨਕ ਦੇਵ ਜੀ ਇਕ ਕੱਚੀ ਦੀਵਾਰ ਪਾਸ ਬੈਠੇ ਸਨ। ਸ਼ਰਧਾ-ਵਸ ਸਿੱਖ ਅਨੁਯਾਈਆਂ ਨੇ ਉਸ ਦੀਵਾਰ ਦਾ ਕੁਝ ਹਿੱਸਾ ਸ਼ੀਸ਼ੇ ਦੇ ਇਕ ਬਕਸੇ ਵਿਚ ਗੁਰਦੁਆਰੇ ਅੰਦਰ ਪ੍ਰਦਰਸ਼ਿਤ ਕੀਤਾ ਹੋਇਆ ਹੈ। ਪਹਿਲਾਂ ਇਹ ਗੁਰੂ-ਧਾਮ ਨਿਜੀ ਹੱਥਾਂ ਵਿਚ ਸੀ, ਪਰ 'ਸੇਵਾ ਕਮੇਟੀ ਗੁਰਦੁਆਰਾ ਕੰਧ ਸਾਹਿਬ' ਨੇ ਇਹ ਸਥਾਨ ਖ਼ਰੀਦ ਕੇ 17 ਦਸੰਬਰ 1956 ਈ. ਨੂੰ ਗੁਰਦੁਆਰੇ ਦੀ ਨਵੀਂ ਇਮਾਰਤ ਦੀ ਨੀਂਹ ਰਖੀ ਸੀ। ਹੁਣ ਉਸ ਸਥਾਨ ਉਤੇ ਸੁੰਦਰ ਇਮਾਰਤ ਬਣ ਚੁਕੀ ਹੈ। ਇਸ ਦੀ ਵਿਵਸਥਾ ਸੇਵਾ ਕਮੇਟੀ ਹੀ ਕਰਦੀ ਹੈ। ਹਰ ਪੂਰਣਮਾਸੀ ਨੂੰ ਉਥੇ ਵੱਡੇ ਦੀਵਾਨ ਸਜਦੇ ਹਨ, ਪਰ ਸਾਲਾਨਾ ਸਮਾਗਮ ਗੁਰੂ ਜੀ ਦੇ ਵਿਆਹ ਵਾਲੇ ਦਿਨ ਹੁੰਦਾ ਹੈ।

(3) *ਗੁਰਦੁਆਰਾ ਸਤਕਰਤਾਰੀਆ* ਉਸ ਸਥਾਨ ਉਤੇ ਬਣਿਆ ਹੋਇਆ ਹੈ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਗੁਰਦਿੱਤਾ ਦੀ ਬਰਾਤ ਠਹਿਰਾਈ ਸੀ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

ਬਟਾਲੇ ਦੇ ਨੇੜੇ ਪੰਜ ਕਿ.ਮੀ. ਦੀ ਵਿਥ ਉਤੇ 'ਅਚਲ ਬਟਾਲਾ' (ਵੇਖੋ) ਵਾਲੀ ਥਾਂ 'ਤੇ ਗੁਰੂ ਨਾਨਕ ਦੇਵ ਜੀ ਨੇ ਯੋਗੀਆਂ ਨਾਲ ਗੋਸ਼ਟਿ ਕੀਤੀ ਸੀ। ਉਸ ਸਥਾਨ ਉਤੇ ਵੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਗੁਰੂ -ਧਾਮ ਬਣਿਆ ਹੋਇਆ ਹੈ।

**ਬਠਿੰਡਾ/ਭਟਿੰਡਾ** (ਨਗਰ) : ਇਕ ਪੁਰਾਤਨ ਨਗਰ ਜੋ ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਰਵਾਇਤ ਅਨੁਸਾਰ ਇਸ ਨੂੰ ਭੱਟੀ ਰਾਉ ਰਾਜਪੂਤ ਨੇ ਵਸਾਇਆ ਸੀ। ਕਹਿੰਦੇ ਹਨ, ਉਸ ਨੇ ਭਟਨੇਰ ਨੂੰ ਵੀ ਆਬਾਦ ਕੀਤਾ ਸੀ, ਜੋ ਹੁਣ 'ਹਨੂਮਾਨਗੜ੍ਹ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਅਸਲ ਵਿਚ, ਹਿਸਾਰ ਤੋਂ ਲੈ ਕੇ ਬੀਕਾਨੇਰ ਤਕ ਦਾ ਸਾਰਾ ਇਲਾਕਾ ਭੱਟੀ ਰਾਜਪੂਤਾਂ ਦਾ ਅਧਿਕਾਰ-ਖੇਤਰ ਸੀ ਅਤੇ ਇਸ ਨੂੰ 'ਭਟੀਆਣਾ' ਕਿਹਾ ਜਾਂਦਾ ਸੀ। ਮੁਲਤਾਨ ਤੋਂ ਦਿੱਲੀ ਜਾਣ ਵਾਲਾ ਪੁਰਾਣਾ ਤਿਜਾਰਤੀ ਮਾਰਗ ਇਸ ਪਾਸੋਂ ਹੀ ਲੰਘਦਾ ਸੀ। ਪ੍ਰਾਚੀਨ ਇਤਿਹਾਸਕਾਰਾਂ ਨੇ ਇਸ ਨਗਰ ਨੂੰ 'ਤਬਰ-ਏ-ਹਿੰਦ' ਵੀ ਲਿਖਿਆ ਹੈ। ਕਈ ਇਤਿਹਾਸ ਲੇਖਕਾਂ ਨੇ ਇਸ ਦਾ ਪੁਰਾਣਾ ਸੰਸਕ੍ਰਿਤ ਨਾਂ 'ਵਿਕ੍ਰਮਗੜ੍ਹ' ਦਸਿਆ ਹੈ। ਇਸ ਨੂੰ ਰਾਜਾ ਜੈਪਾਲ ਦੀ ਰਾਜਧਾਨੀ ਵੀ ਮੰਨਿਆ ਜਾਂਦਾ ਹੈ। ਇਸ ਨਗਰ ਅੰਦਰਲਾ ਕਿਲ੍ਹਾ ਰਾਜਾ ਬਿਨੈਪਾਲ ਦੁਆਰਾ ਉਸਾਰਿਆ ਦਸਿਆ ਜਾਂਦਾ ਹੈ। ਰਾਜਾ ਆਨੰਦਪਾਲ ਦੇ ਮਰਨ ਉਪਰੰਤ ਇਸ ਉਪਰ ਮਹਿਮੂਦ ਗ਼ਜ਼ਨਵੀ, ਮੁਹੰਮਦ ਗੌਰੀ, ਪ੍ਰਿਥਵੀ ਰਾਜ ਚੌਹਾਨ, ਕੁਤੁੱਬਦੀਨ ਐਬਕ ਆਦਿ ਦਾ ਕਬਜ਼ਾ ਰਿਹਾ। ਰਜ਼ੀਆ ਸੁਲਤਾਨਾ ਇਸ ਵਿਚ ਕੈਦ ਰਹੀ। ਉਸ ਤੋਂ ਬਾਦ ਇਸ ਉਤੇ ਕਈ ਖ਼ਾਨਦਾਨਾਂ ਨੇ ਆਪਣਾ ਅਧਿਕਾਰ ਜਮਾਇਆ, ਪਰ ਇਸ ਕਿਲ੍ਹੇ ਦੀ ਇਤਿਹਾਸਿਕ ਮਹਾਨਤਾ ਘਟ ਗਈ ਅਤੇ ਉਜਾੜ ਜਿਹਾ ਬਣ ਕੇ ਰਹਿ ਗਿਆ। ਇਸ ਦੀ ਉੱਚਾਈ 118 ਫੁਟ ਹੈ ਅਤੇ 32 ਬੁਰਜੀਆਂ ਅਤੇ 4 ਵੱਡੇ ਬੁਰਜ ਹਨ। ਇਸ ਦਾ ਕੁਲ ਰਕਬਾ 15 ਏਕੜ ਹੈ।

ਸਿੱਖ ਇਤਿਹਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਵਿਚ ਆਪਣੀ ਠਹਿਰ ਦੌਰਾਨ ਸੰਨ 1706 ਈ. ਵਿਚ ਇਥੇ ਆਏ ਸਨ। ਉਦੋਂ ਇਹ ਕਿਲ੍ਹਾ ਉਜੜ ਚੁਕਿਆ ਸੀ, ਕਿਉਂਕਿ ਇਸ ਵਿਚ ਕਿਸੇ ਦੇਓ ਦੇ ਵਾਸੇ ਦਾ ਭਰਮ ਫੈਲ ਗਿਆ ਸੀ। ਕਹਿੰਦੇ ਹਨ ਕਿ ਗੁਰੂ ਜੀ ਦੇ ਕਿਲ੍ਹੇ ਵਿਚ ਪਧਾਰਣ ਕਾਰਣ ਦੇਓ ਉਥੋਂ ਨਿਕਲ ਗਿਆ। ਕਿਲ੍ਹੇ ਦੇ ਅੰਦਰ ਜਿਥੇ ਗੁਰੂ ਸਾਹਿਬ ਬੈਠੇ ਸਨ, ਉਥੇ ਹੁਣ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਦਸ, ਕਿਲ੍ਹਾ ਮੁਬਾਰਕ' ਬਣਿਆ ਹੋਇਆ ਹੈ ਅਤੇ ਕਿਲ੍ਹੇ ਤੋਂ ਬਾਹਰ ਹਾਜੀ ਰਤਨ ਦੇ ਮਜ਼ਾਰ ਕੋਲ, ਜਿਥੇ ਗੁਰੂਜੀ ਦਾ ਸੈਨਾ-ਦਲ ਰੁਕਿਆ ਸੀ, 'ਗੁਰਦੁਆਰਾ ਗੋਬਿੰਦ ਨਗਰ ਪਾਤਿਸ਼ਾਹੀ ਦਸ' ਸਥਿਤ ਹੈ।

ਸੰਨ 1754 ਈ. ਵਿਚ ਭਾਈ ਭਗਤੂ ਦੇ ਵੰਸ਼ਜ ਭਾਈ ਗੁਰਬਖਸ਼ ਸਿੰਘ ਅਤੇ ਬਾਬਾ ਆਲਾ ਸਿੰਘ ਨੇ ਮਿਲ ਕੇ ਬਠਿੰਡੇ ਨੂੰ ਜਿਤਿਆ। ਪਟਿਆਲਾ-ਪਤਿ ਰਾਜਾ ਅਮਰ

ਸਿੰਘ ਨੇ ਸੰਨ 1771 ਈ. ਵਿਚ ਇਸ ਨੂੰ ਪੂਰੀ ਤਰ੍ਹਾਂ ਆਪਣੇ ਅਧੀਨ ਕਰਕੇ ਪਟਿਆਲਾ ਰਿਆਸਤ ਵਿਚ ਸ਼ਾਮਲ ਕਰ ਲਿਆ। ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਕਿਲ੍ਹੇ ਦਾ ਨਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਉਤੇ 'ਗੋਬਿੰਦਗੜ੍ਹ' ਰਖਿਆ ਅਤੇ ਕਿਲ੍ਹੇ ਦੇ ਅੰਦਰਲੇ ਗੁਰੂ-ਧਾਮ ਦੀ ਉਸਾਰੀ ਕਰਵਾਈ। ਇਸ ਤੋਂ ਬਾਦ ਬਾਹਰਲੇ ਗੁਰੂ-ਧਾਮ ਦਾ ਨਿਰਮਾਣ ਕਰਵਾਇਆ ਗਿਆ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਬਾਹਰਲੇ ਗੁਰੂ-ਧਾਮ ਦੀ ਪੁਨਰ-ਉਸਾਰੀ ਸ਼ੁਰੂ ਕੀਤੀ ਗਈ ਜੋ ਕਈ ਸਾਲਾਂ ਬਾਦ ਪੂਰੀ ਹੋਈ।

ਇਹ ਦੋਵੇਂ ਗੁਰਦੁਆਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ, ਪਰ ਇਨ੍ਹਾਂ ਦੀ ਵਿਵਸਥਾ ਸਥਾਨਕ ਕਮੇਟੀ ਦੁਆਰਾ ਹੁੰਦੀ ਹੈ। ਇਥੇ ਮੁੱਖ ਮੁੱਖ ਪੁਰਬ ਬੜੀ ਸ਼ਰਧਾ ਨਾਲ ਮੰਨਾਏ ਜਾਂਦੇ ਹਨ।

**ਬੱਡੋਂ** (ਪਿੰਡ) : ਹੁਸ਼ਿਆਰਪੁਰ ਜ਼ਿਲ੍ਹੇ ਦਾ ਇਕ ਪਿੰਡ, ਜੋ ਮਾਹਿਲਪੁਰ ਨਗਰ ਤੋਂ 10 ਕਿ.ਮੀ. ਦੱਖਣ-ਪੂਰਬ ਵਲ ਵਸਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਇਕ ਵਾਰ ਬਸੀ ਕਲਾਂ (ਵੇਖੋ) ਪਿੰਡ ਦੇ ਪਠਾਣ ਮੁਖੀਏ ਜਬਾਰ ਖ਼ਾਨ ਨੇ ਇਕ ਬ੍ਰਾਹਮਣ ਦੁਲਹਨ ਨੂੰ ਮਾਰਚ 1703 ਈ. ਵਿਚ ਕਾਬੂ ਕਰ ਲਿਆ। ਜਦੋਂ ਦਸਮ ਗੁਰੂ ਜੀ ਨੂੰ ਇਸ ਘਟਨਾ ਦੀ ਸੂਚਨਾ ਮਿਲੀ ਤਾਂ ਉਨ੍ਹਾਂ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਉਸ ਦੁਲਹਨ ਨੂੰ ਪਠਾਣ ਤੋਂ ਮੁਕਤ ਕਰਾਉਣ ਲਈ ਭੇਜਿਆ। ਸਾਹਿਬਜ਼ਾਦੇ ਨੇ ਕਾਰਵਾਈ ਕਰਕੇ ਦੁਲਹਨ ਨੂੰ ਛੁੜਵਾਇਆ ਅਤੇ ਵਾਰਸਾਂ ਦੇ ਹਵਾਲੇ ਕੀਤਾ। ਇਸ ਕਾਰਜ ਲਈ ਹੋਈ ਮੁਠਭੇੜ ਵਿਚ ਭਾਈ ਕਰਮ ਸਿੰਘ ਨਾਂ ਇਕ ਸਿੰਘ ਗੰਭੀਰ ਰੂਪ ਵਿਚ ਘਾਇਲ ਹੋ ਗਿਆ। ਉਸ ਨੂੰ ਆਨੰਦਪੁਰ ਵਲ ਲੈ ਜਾਇਆ ਜਾ ਰਿਹਾ ਸੀ, ਪਰ ਅਧਿਕ ਜ਼ਖ਼ਮੀ ਹੋਣ ਕਾਰਣ ਇਸ ਪਿੰਡ ਪਹੁੰਚ ਕੇ ਉਸ ਦਾ ਦੇਹਾਂਤ ਹੋ ਗਿਆ। ਸਾਹਿਬਜ਼ਾਦੇ ਨੇ ਉਸ ਦਾ ਬੜੇ ਸਨਮਾਨ ਨਾਲ ਸਸਕਾਰ ਕਰਵਾਇਆ। ਸਾਹਿਬਜ਼ਾਦੇ ਦੀ ਆਮਦ ਦੀ ਯਾਦ ਵਜੋਂ ਉਥੇ ਗੁਰਦੁਆਰਾ ਬਣਵਾਇਆ ਗਿਆ। ਸੰਨ 1928 ਈ. ਵਿਚ ਪਿੰਡ ਦੇ ਇਕ ਵਿਅਕਤੀ ਸ. ਕੁੰਦਨ ਸਿੰਘ ਨੇ ਗੁਰਦੁਆਰੇ ਦੀ ਨਵੀਂ ਇਮਾਰਤ ਬਣਵਾਈ ਇਹ ਧਰਮ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਸ ਪਿੰਡ ਵਿਚ ਭਾਈ ਕਰਮ ਸਿੰਘ ਦਾ ਸ਼ਹੀਦਗੰਜ ਵੀ ਬਣਿਆ ਹੋਇਆ ਹੈ।

**ਬੱਢਲ ਕੋਟਲਾ** (ਪਿੰਡ) : ਰੋਪੜ ਜ਼ਿਲ੍ਹੇ ਵਿਚ ਕੀਰਤਪੁਰ ਤੋਂ 4 ਕਿ.ਮੀ. ਉਤਰ-ਪੱਛਮ ਵਲ ਇਕ ਪਿੰਡ, ਜਿਥੋਂ ਸ਼ਿਕਾਰ ਦੌਰਾਨ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਅਕਸਰ ਲੰਘਦੇ ਸਨ। ਗੁਰੂ ਜੀ ਨੇ ਪਿੰਡ ਦੇ ਲੋਕਾਂ ਦੀ ਸੁਵਿਧਾ ਲਈ ਇਥੇ ਇਕ ਖੂਹ ਖ਼ੁਦਵਾਇਆ ਸੀ ਜਿਸ ਨੂੰ ਪਹਿਲਾਂ ਆਮ ਤੌਰ 'ਤੇ 'ਖੂਹ ਸਾਹਿਬ' ਜਾਂ 'ਝਿੜਾ ਸਾਹਿਬ' ਕਿਹਾ ਜਾਂਦਾ ਸੀ। ਪਰ ਸੰਨ 1945 ਈ. ਵਿਚ ਗੁਰੂ-ਧਾਮ ਦੀ ਇਮਾਰਤ ਬਣ ਜਾਣ ਤੋਂ ਬਾਦ ਇਸ ਨੂੰ 'ਗੁਰਦੁਆਰਾ ਮਿਠਾਸਰ ਝਿੜਾ ਸਾਹਿਬ ਪਾਤਿਸ਼ਾਹੀ ਛੇਵੀਂ' ਕਿਹਾ ਜਾਣ ਲਗਿਆ ਹੈ। ਪੁਰਾਤਨ ਖੂਹ ਹੁਣ ਵੀ ਮੌਜੂਦ ਹੈ ਅਤੇ ਉਸ ਦਾ ਜਲ ਹੁਣ ਵੀ ਵਰਤੋਂ ਵਿਚ ਲਿਆਇਆ ਜਾਂਦਾ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਪਹਿਲਾਂ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ, ਪਰ ਹੁਣ ਸਥਾਨਕ ਕਮੇਟੀ ਕਰਦੀ ਹੈ।

**ਬਨਖੰਡੀ, ਬਾਬਾ** (1763-1863 ਈ.) : ਉਦਾਸੀ ਮਤ ਦੀ ਮੀਹਾਂਸ਼ਾਹੀ ਸ਼ਾਖਾ ਨਾਲ ਸੰਬੰਧਿਤ ਇਕ ਮਹਾਤਮਾ ਪੁਰਸ਼ ਜਿਸ ਦਾ ਜਨਮ ਥਾਨੇਸਰ ਵਿਚ ਰਹਿਣ ਵਾਲੇ ਇਕ ਗੌੜ ਬ੍ਰਾਹਮਣ ਰਾਮਚੰਦ੍ਰ ਦੇ ਘਰ ਬੀਬੀ ਮਨੋਰਮਾ ਦੀ ਕੁੱਖੋਂ ਸੰਨ 1763 ਈ. (1820 ਬਿ.) ਵਿਚ ਹੋਇਆ। ਇਸ ਦਾ ਮੂਲ ਨਾਂ ਭਾਲਚੰਦ ਸੀ। ਸ਼ੁਰੂ ਤੋਂ ਹੀ ਇਸ ਦੀਆਂ ਰੁਚੀਆਂ ਅਧਿਆਤਮਿਕ ਸਨ। ਅਜੇ ਇਹ ਦਸ ਸਾਲਾਂ ਦਾ ਹੀ ਸੀ ਕਿ ਉਦਾਸੀ ਸੰਤ ਮੇਲਾ ਰਾਮ ਦਾ ਚੇਲਾ ਬਣ ਗਿਆ ਅਤੇ ਬਨਖੰਡੀ ਨਾਂ ਰਖਵਾਇਆ। ਇਸ ਨੇ ਆਪਣੇ ਗੁਰੂ ਦੇ ਨਾਲ ਰਹਿ ਕੇ ਅਧਿਆਤਮਿਕ ਵਿਦਿਆ ਦਾ ਬੋਧ ਪ੍ਰਾਪਤ ਕੀਤਾ ਅਤੇ ਫਿਰ ਸੁਤੰਤਰ ਰੂਪ ਵਿਚ ਘੁੰਮ ਫਿਰ ਕੇ ਗੁਰੂ ਨਾਨਕ ਦੇਵ ਦੇ ਮਤ ਦਾ ਪ੍ਰਚਾਰ ਕਰਨ ਲਗਾ। ਇਸ ਦੇ ਪ੍ਰਚਾਰ ਦਾ ਖੇਤਰ ਅਧਿਕਾਰ ਸਿੰਧ ਪ੍ਰਾਂਤ ਰਿਹਾ।

ਸੰਨ 1823 ਈ. (1880 ਬਿ.) ਵਿਚ ਇਸ ਨੇ ਸੱਖਰ ਨਗਰ ਨੇੜੇ ਸਿੰਧ ਦਰਿਆ ਦੇ ਇਕ ਟਾਪੂ ਵਿਚ 'ਸ੍ਰੀ ਸਾਧੁਬੇਲਾ ਤੀਰਥ' (ਸਾਧੂ ਬੇਲਾ) ਦੀ ਸਥਾਪਨਾ ਕੀਤੀ ਅਤੇ ਗੁਰੂ ਨਾਨਕ ਦੇਵ ਜੀ ਦੇ ਮਤ ਦਾ ਪ੍ਰਚਾਰ ਦੂਰ ਦੂਰ ਤਕ ਕੀਤਾ। ਇਸ ਦੇ ਪ੍ਰਚਾਰ ਦੇ ਪ੍ਰਭਾਵ ਕਰਕੇ ਸਿੰਧ ਪ੍ਰਾਂਤ ਦੇ

ਬਹੁਤ ਲੋਕ ਗੁਰੂ ਨਾਨਕ ਨਾਮ-ਲੇਵਾ (ਨਾਨਕ ਪੰਥੀ) ਬਣੇ। ਇਸ ਦੇ ਆਸ਼੍ਰਮ ਨੂੰ ਬੜਾ ਪਵਿੱਤਰ ਤੀਰਥ ਸਮਝਿਆ ਜਾਂਦਾ ਸੀ। ਇਸ ਦਾ ਦੇਹਾਂਤ ਸੰਨ 1863 ਈ. (1920 ਈ.) ਵਿਚ ਹੋਇਆ। ਮਹੰਤ ਪ੍ਰੀਤਮਦਾਸ ਨਿਰਬਾਣ (ਸੰਗਲ ਵਾਲਾ ਅਖਾੜਾ, ਅੰਮ੍ਰਿਤਸਰ) ਨੇ ਭਸਮ (ਬਿਭੂਤੀ) ਬਾਬਾ ਬਨਖੰਡੀ ਤੋਂ ਹੀ ਲਈ ਸੀ। ਮਹੰਤ ਸੰਤੋਖ ਦਾਸ ਬ੍ਰਹਮਬੂਟਾ ਅਖਾੜੇ ਵਾਲੇ ਨੇ ਵੀ ਉਦਾਸੀ ਮਤ ਵਿਚ ਪ੍ਰਵੇਸ਼ ਇਸ ਦੀ ਕ੍ਰਿਪਾ ਨਾਲ ਕੀਤਾ ਸੀ।

**ਬਨਾਰਸ** : ਵੇਖੋ 'ਕਾਸ਼ੀ'।

**ਬਨੀ-ਬਦਰਪੁਰ** (ਪਿੰਡ) : ਇਹ ਨਾਂ ਅਸਲੋਂ ਦੋ ਪਿੰਡਾਂ ਦਾ ਇਕੱਠਾ ਲਿਆ ਜਾਂਦਾ ਹੈ, ਉਂਜ ਇਹ ਵਖਰੇ ਵਖਰੇ ਦੋ ਪਿੰਡ ਹਨ, ਜੋ ਹਰਿਆਣਾ ਦੇ ਕੁਰੁਕ੍ਸ਼ੇਤ੍ਰ ਸ਼ਹਿਰ ਤੋਂ 25 ਕਿ.ਮੀ. ਦੂਰ ਅਤੇ ਲਾਡਵਾ ਨਗਰੀ ਤੋਂ 6 ਕਿ.ਮੀ. ਦੇ ਵਿਥ ਉਤੇ ਵਸੇ ਹੋਏ ਹਨ। ਇਨ੍ਹਾਂ ਦੋਹਾਂ ਪਿੰਡਾਂ ਦੇ ਵਿਚਾਲੇ 'ਗੁਰਦੁਆਰਾ ਗੁਰੂ ਤੇਗ ਬਹਾਦਰ' ਬਣਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਢੁੱਢੀ ਪਿੰਡ ਤੋਂ ਇਥੇ ਆਏ ਸਨ। ਗੁਰੂ ਜੀ ਨੇ ਪਿੰਡ ਦੇ ਚੌਧਰੀ ਰਾਮ ਬਖ਼ਸ਼ ਨੂੰ ਧਨ ਦਾ ਭਰਿਆ ਹੋਇਆ ਇਕ ਬਦਰਾ (ਥੈਲਾ) ਦਿੱਤਾ ਕਿ ਪਿੰਡ ਵਾਸੀਆਂ ਲਈ ਖੂਹ ਅਤੇ ਬਾਗ਼ ਲਗਵਾਏ ਜਾਣ। ਪਰ ਉਸ ਨੇ ਧਨ ਆਪ ਵਰਤ ਲਿਆ। ਦੂਜੀ ਵਾਰ ਜਦੋਂ ਗੁਰੂ ਜੀ ਉਸ ਪਿੰਡ ਆਏ, ਤਾਂ ਸਾਰੀ ਗੱਲ ਜਾਣਨ ਉਪਰੰਤ ਉਨ੍ਹਾਂ ਨੇ ਆਪਣੀ ਦੇਖ-ਰੇਖ ਵਿਚ ਖੂਹ ਪੁਟਵਾਇਆ। ਗੁਰੂ ਜੀ ਦੀਆਂ ਦੋਹਾਂ ਆਮਦਾਂ ਦੀ ਯਾਦ ਵਿਚ ਉਥੇ ਥੜਾ ਸਾਹਿਬ ਬਣਾਇਆ ਗਿਆ। ਬਾਦ ਵਿਚ ਨੇੜਲੇ ਪਿੰਡਾਂ ਦੇ ਜ਼ਮੀਨਦਾਰਾਂ ਨੇ ਉੱਦਮ ਕਰਕੇ ਗੁਰੂ-ਧਾਮ ਬਣਾਇਆ। ਇਸ ਦੀ ਸੇਵਾ-ਸੰਭਾਲ ਨਿਰਮਲੇ ਸੰਤ ਕਰਦੇ ਆ ਰਹੇ ਹਨ। ਹੋਲੇ ਦੇ ਮੌਕੇ ਉਤੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

ਹੁਣੇ ਜਿਹੇ ਇਸ ਗੁਰੂ-ਧਾਮ ਦੀ ਕਾਰ-ਸੇਵਾ ਵਜੋਂ ਕੀਤੀ ਖੁਦਾਈ ਦੌਰਾਨ 6 -1/4 ਫੁਟ ਲੰਬੀ ਅਤੇ 5 ਫੁਟ ਚੌੜੀ ਚੂਨੇ ਨਾਲ ਛੋਟੀ ਇਟਾਂ ਦੀ ਬਣੀ ਇਕ ਚਾਰਪਾਈ ਵੀ ਨਿਕਲੀ ਹੈ ਜਿਸ ਦਾ ਮਹੱਤਵ ਇਤਿਹਾਸਿਕ ਹੈ।

**ਬਬਰ ਅਕਾਲੀ ਅੰਦੋਲਨ** : ਗੁਰਦੁਆਰਾ ਸੁਧਾਰ ਲਹਿਰ ਦਾ ਮੁੱਖ ਨਿਸ਼ਾਨਾ ਗੁਰਦੁਆਰਿਆਂ ਨੂੰ ਮਹੰਤਾਂ, ਗੱਦੀਦਾਰਾਂ ਅਤੇ ਮਨਮਤੀਆਂ ਤੋਂ ਆਜ਼ਾਦ ਕਰਾਉਣਾ ਸੀ ਅਤੇ ਇਸ ਸਮਸਿਆ ਦੇ ਸਮਾਧਾਨ ਲਈ ਪਹੁੰਚ-ਵਿਧੀ ਅਹਿੰਸਾਤਮਕ ਸੀ। ਅਕਾਲੀ ਕਾਰਕੁੰਨਾਂ ਨੇ ਸਰਕਾਰ ਦੇ, ਡੇਰੇਦਾਰਾਂ ਦੇ ਜ਼ੁਲਮ ਸਹੇ, ਸੈਂਕੜੇ ਜਾਨਾਂ ਨਿਛਾਵਰ ਕੀਤੀਆਂ, ਪਰ ਆਪਣੇ ਅੰਦੋਲਨ ਨੂੰ ਪੂਰੀ ਸਿਦਕ ਦਿਲੀ ਨਾਲ ਸ਼ਾਂਤੀ-ਪੂਰਵਕ ਰਖਿਆ। ਪਰ ਸਿੱਖਾਂ ਦੀਆਂ ਸ਼ਹਾਦਤਾਂ ਅਤੇ ਗ੍ਰਿਫ਼ਤਾਰੀਆਂ ਨੂੰ ਵੇਖ ਕੇ ਅਕਾਲੀਆਂ ਵਿਚੋਂ ਹੀ ਇਕ ਗਰਮ ਦਲ ਤਿਆਰ ਹੋ ਗਿਆ, ਜਿਨ੍ਹਾਂ ਦਾ ਮੁੱਖ ਆਸ਼ਾ ਅੰਗ੍ਰੇਜ਼ ਅਫ਼ਸਰਾਂ ਅਤੇ ਜਾਸੂਸਾਂ ਨੂੰ ਸਬਕ ਸਿਖਾਉਣਾ ਜਾਂ ਸੋਧਣਾ ਸੀ। ਇਨ੍ਹਾਂ ਦੇ ਮਨ ਅੰਤਰ ਵਿਚ ਗ਼ਦਰੀ ਬਾਬਿਆਂ ਦੀਆਂ ਰੂਹਾਂ ਮੌਜੂਦ ਸਨ। ਬਬਰ ਅਕਾਲੀ ਅੰਦੋਲਨ ਅਸਲ ਵਿਚ ਗਦਰੀ ਪਾਰਟੀ ਦਾ ਹੀ ਪਰਿਵਰਤਿਤ ਰੂਪ ਸੀ। 19-21 ਮਾਰਚ 1921 ਈ. ਨੂੰ ਹੁਸ਼ਿਆਰਪੁਰ ਵਿਚ ਹੋਈ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੌਰਾਨ ਮਾਸਟਰ ਮੋਤਾ ਸਿੰਘ ਅਤੇ ਕਿਸ਼ਨ ਸਿੰਘ ਗੜਗੱਜ ਦੇ ਗਰਮਦਲੀਏ ਹਮਾਇਤੀਆਂ ਦੀ ਇਕ ਖ਼ੁਫ਼ੀਆ ਮੀਟਿੰਗ ਹੋਈ। ਇਸ ਮੀਟਿੰਗ ਵਿਚ ਨਨਕਾਣਾ ਸਾਹਿਬ ਦੇ ਜ਼ਿੰਮੇਵਾਰ ਅਫ਼ਸਰਾਂ ਨੂੰ ਸੋਧਣ ਦਾ ਫ਼ੈਸਲਾ ਹੋਇਆ। ਪਰ ਜਿਨ੍ਹਾਂ ਨੂੰ ਸੋਧਣ ਦਾ ਕੰਮ ਸੌਂਪਿਆ ਗਿਆ, ਉਹ 23 ਮਈ 1921 ਈ. ਨੂੰ ਪਕੜ ਲਏ ਗਏ। ਮਾਸਟਰ ਮੋਤਾ ਸਿੰਘ ਅਤੇ ਕਿਸ਼ਨ ਸਿੰਘ ਗੜਗੱਜ ਰੂਪੋਸ਼ ਹੋ ਗਏ।

ਨਵੰਬਰ 1921 ਈ. ਨੂੰ ਕਿਸ਼ਨ ਸਿੰਘ ਨੇ ਆਪਣਾ ਇਕ ਗੁਪਤ ਟੋਲਾ ਬਣਾ ਕੇ ਉਸ ਦਾ ਨਾਂ ਚਕਰਵਰਤੀ ਜੱਥਾ ਰਖਿਆ ਅਤੇ ਪਿੰਡਾਂ ਦੇ ਜਨ ਸਾਧਾਰਣ ਵਿਚ ਵਿਦੇਸ਼ੀ ਸ਼ਾਸਕਾਂ ਪ੍ਰਤਿ ਵਿਦਰੋਹ ਦੀ ਭਾਵਨਾ ਦਾ ਸੰਚਾਰ ਕੀਤਾ। ਕਿਸ਼ਨ ਸਿੰਘ ਆਪਣੇ ਜੱਥੇ ਨਾਲ ਜਲੰਧਰ ਜ਼ਿਲ੍ਹੇ ਵਿਚ ਸਰਗਰਮ ਰਿਹਾ। ਹੁਸ਼ਿਆਰਪੁਰ ਵਿਚ ਕਰਮ ਸਿੰਘ ਦੌਲਤਪੁਰੀਏ ਨੇ ਵੀ ਇਸੇ ਹੀ ਲੀਹ ਉਤੇ ਆਪਣਾ ਜੱਥਾ ਬਣਾਇਆ। ਅਗਸਤ 1922 ਈ. ਵਿਚ ਇਨ੍ਹਾਂ ਦੋਹਾਂ ਜੱਥਿਆਂ ਦਾ ਏਕੀਕਰਣ 'ਬਬਰ ਅਕਾਲੀ ਜੱਥਾ' ਵਿਚ ਕਰ ਦਿੱਤਾ ਗਿਆ। ਇਸ ਦਾ ਜੱਥੇਦਾਰ ਕਿਸ਼ਨ ਸਿੰਘ ਗੜਗੱਜ ਨੂੰ ਬਣਾਇਆ ਗਿਆ ਅਤੇ ਚਾਰ ਹੋਰ ਸਰਗਰਮ ਕਾਰਕੁੰਨਾਂ ਨੂੰ ਜੱਥੇ ਦੀ ਕਾਰਜਕਾਰੀ ਕਮੇਟੀ ਵਿਚ ਸ਼ਾਮਲ ਕੀਤਾ ਗਿਆ। ਇਨ੍ਹਾਂ ਦਾ ਕੰਮ ਸੀ ਹਥਿਆਰ ਇਕੱਠੇ ਕਰਨਾ, ਫ਼ੌਜੀਆਂ ਨੂੰ

ਸਰਕਾਰ ਵਿਰੁੱਧ ਉਕਸਾਉਂਦਾ ਅਤੇ ਵਿਦਿਆਰਥੀਆਂ ਨੂੰ ਸੰਘਰਸ਼ ਲਈ ਤਿਆਰ ਕਰਨਾ। ਗੁਪਤ ਸੰਸਥਾ ਹੋਣ ਕਰਕੇ ਬਬਰ ਅਕਾਲੀ ਦਲ ਵਾਲਿਆਂ ਦਾ ਆਪਣਾ ਹੀ ਨੇਮ ਅਤੇ ਜ਼ਾਬਤਾ ਸੀ। ਸਿੱਖ ਮਰਯਾਦਾ ਦੇ ਪਾਲਨ ਅਤੇ ਨਿੱਤ-ਨੇਮ ਲਈ ਇਹ ਬੜੇ ਕੱਟੜ ਸਨ। ਇਸ ਜੱਥੇ ਦੇ ਮੈਂਬਰਾਂ ਦੀ ਗਿਣਤੀ ਅਨੁਮਾਨਿਕ ਤੌਰ 'ਤੇ ਦੋ ਸੌ ਸੀ। ਇਸ ਜੱਥੇ ਦੇ ਕਾਰਕੁੰਨਾਂ ਨੂੰ ਦੋ ਵਰਗਾਂ ਵਿਚ ਵੰਡਿਆ ਹੋਇਆ ਸੀ। ਇਹ ਬਾਹਰਲਾ ਵਰਗ, ਜਿਸ ਦਾ ਕੰਮ ਅੰਦਰਲੇ ਵਰਗ ਵਾਲਿਆਂ ਲਈ, ਖਾਧ-ਖ਼ੁਰਾਕ ਦਾ ਪ੍ਰਬੰਧ ਕਰਨਾ, ਗੁਪਤ ਸੁਨੇਹੇ ਪਹੁੰਚਾਉਣਾ ਅਤੇ ਦੀਵਾਨ ਆਯੋਜਿਤ ਕਰਨਾ ਸੀ। ਇਨ੍ਹਾਂ ਬਬਰਾਂ ਨੇ ਸੰਨ 1922 ਈ. ਅਤੇ 1923 ਈ. ਵਿਚ ਬਹੁਤ ਸਾਰੇ ਸਰਕਾਰੀ ਅਧਿਕਾਰੀਆਂ ਅਤੇ ਉਨ੍ਹਾਂ ਦੇ ਸਹਾਇਕਾਂ ਨੂੰ ਸੋਧਿਆ।

ਬਬਰ ਅਕਾਲੀ ਅੰਦੋਲਨ ਦੀਆ ਹਿੰਸਾਤਮਕ ਕਾਰਵਾਈਆਂ ਕਾਰਣ ਸਰਕਾਰ ਬਹੁਤ ਸੁਚੇਤ ਹੋ ਗਈ। ਪੁਲਿਸ ਦੀ ਮਦਦ ਲਈ ਫ਼ੌਜੀ ਵੀ ਤਾਇਨਾਤ ਕੀਤੀ ਗਈ। ਬਬ਼ਰਾਂ ਨੂੰ ਪਕੜਾਉਣ ਲਈ ਇਨਾਮ ਰਖੇ ਗਏ। ਸਰਕਾਰ ਦੀ ਸਖ਼ਤੀ ਕਾਰਣ ਹੌਲੀ ਹੌਲੀ ਇਸ ਅੰਦੋਲਨ ਨੂੰ ਠਲ੍ਹ ਪੈਂਦੀ ਗਈ। ਜੂਨ 1924 ਈ ਵਿਚ ਲਾਇਲਪੁਰ ਜ਼ਿਲ੍ਹੇ ਵਿਚ ਪੁਲਿਸ ਹੱਥੋਂ ਵਰਿਆਮ ਸਿੰਘ ਦੁੱਗਾ ਦੇ ਮਾਰੇ ਜਾਣ ਨਾਲ ਇਹ ਅੰਦੋਲਨ ਖ਼ਤਮ ਹੀ ਹੋ ਗਿਆ। ਪਕੜੇ ਗਏ 98 ਬਬਰਾਂ ਵਿਰੁੱਧ ਲਾਹੌਰ ਸੈਂਟ੍ਰਲ ਜੇਲ੍ਹ ਵਿਚ ਮੁਕੱਦਮੇ ਚਲੇ। ਇਨ੍ਹਾਂ ਵਿਚੋਂ ਦੋ ਦਾ ਤਫ਼ਤੀਸ਼ ਦੌਰਾਨ ਦੇਹਾਂਤ ਹੋ ਗਿਆ ਅਤੇ ਪੰਜ ਨੂੰ ਛਡ ਦਿੱਤਾ ਗਿਆ। ਬਾਕੀਆਂ ਨੂੰ ਸੈਸ਼ਨ ਸਪੁਰਦ ਕੀਤਾ ਗਿਆ। 28 ਫਰਵਰੀ 1925 ਈ. ਨੂੰ ਫ਼ੈਸਲਾ ਹੋਇਆ। 91 ਵਿਚੋਂ ਦੋ ਜੇਲ੍ਹ ਵਿਚ ਹੀ ਮਰ ਗਏ, 34 ਨੂੰ ਬਰੀ ਕਰ ਦਿੱਤਾ ਗਿਆ, 6 ਨੂੰ ਮੌਤ ਦੀ ਸਜ਼ਾ ਮਿਲੀ ਅਤੇ ਬਾਕੀ 49 ਨੂੰ ਵਖ ਵਖ ਸਜ਼ਾਵਾਂ ਦਿੱਤੀਆਂ ਗਈਆਂ। ਸ. ਕਿਸ਼ਨ ਸਿੰਘ ਗੜਗੱਜ, ਬਾਬੂ ਸੰਤਾ ਸਿੰਘ, ਭਾਈ ਦਲੀਪ ਸਿੰਘ ਧਾਮੀਆ, ਭਾਈ ਕਰਮ ਸਿੰਘ, ਭਾਈ ਨੰਦ ਸਿੰਘ ਅਤੇ ਭਾਈ ਧਰਮ ਸਿੰਘ ਨੂੰ 27 ਫਰਵਰੀ 1926 ਈ. ਨੂੰ ਫ਼ਾਂਸੀ ਦੇ ਦਿੱਤੀ ਗਈ। ਇਸ ਤਰ੍ਹਾਂ ਖ਼ੁੱਦਾਰ ਬੱਬਰਾਂ ਦਾ ਅੰਤ ਹੋਇਆ। ਪਰ ਇਨ੍ਹਾਂ ਦੀ ਕੁਰਬਾਨੀ ਨੇ ਸਿੱਖ ਸਮਾਜ ਉਤੇ ਇਕ ਡੂੰਘਾ ਪ੍ਰਭਾਵ ਛਡਿਆ ਅਤੇ ਹੋਰਨਾਂ ਨੂੰ ਸਿੱਖ ਧਰਮ ਵਾਸਤੇ ਆਪਾ ਨਿਛਾਵਰ ਕਰਨ ਲਈ ਉਤਸਾਹਿਤ ਕੀਤਾ।

**ਬਬੇਕ ਸਾਰ** (ਰਚਨਾ) : ਭਾਈ ਲਾਲ ਚੰਦ ਕ੍ਰਿਤ 'ਸ੍ਰੀ ਸੰਤ ਰਤਨ ਮਾਲ੍ਹ' ਵਿਚ ਦਰਜ ਇਸ ਗੋਸ਼ਟਿ ਦੇ ਕਰਤ੍ਰਿਤਵ ਦਾ ਸੰਬੰਧ ਸੇਵਾਪੰਥੀ ਸੰਪ੍ਰਦਾਇ ਦੇ ਭਾਈ ਸਹਿਜ ਰਾਮ ਨਾਲ ਜੋੜਿਆ ਜਾਂਦਾ ਹੈ। ਇਸ ਦਾ ਇਕ ਨਾਮਾਂਤਰ 'ਭਾਈ ਅੱਡਣ ਸ਼ਾਹ ਦਇਆ ਰਾਮ ਪ੍ਰਸ਼ਨੋਤਰੀ' ਵੀ ਹੈ। ਭਾਈ ਲਾਲ ਚੰਦ ਕ੍ਰਿਤ 'ਸ੍ਰੀ ਸੰਤ ਰਤਨ ਮਾਲ੍ਹ' ਵਿਚ 'ਬਬੇਕ ਸਾਰ' ਦੀ ਉਥਾਨਿਕਾ ਬਾਰੇ ਦਸਿਆ ਗਿਆ ਹੈ ਕਿ ਇਸ ਪੁਸਤਕ ਵਿਚ ਮੁਲਤਾਨ ਦੇ ਸੂਬੇ ਦੇ ਦੀਵਾਨ ਦਇਆ ਰਾਮ ਦੇ ਉਨ੍ਹਾਂ ਪ੍ਰਸ਼ਨਾਂ ਦੇ ਉਤਰ ਦਰਜ ਕੀਤੇ ਗਏ ਹਨ ਜੋ ਪਿਛਲੀ ਉਮਰੇ ਸੰਸਾਰ ਤੋਂ ਉਦਾਸੀਨ ਹੋ ਕੇ ਭਾਈ ਅੱਡਣ ਸ਼ਾਹ ਦੇ ਡੇਰੇ ਸ਼ਾਹਦਰੇ ਪਹੁੰਚਣ ਉਪਰੰਤ ਦਇਆ ਰਾਮ ਨੇ ਆਪਣੀਆਂ ਸ਼ੰਕਾਵਾਂ ਦੇ ਸਮਾਧਾਨ ਲਈ ਭਾਈ ਜੀ 'ਤੇ ਕੀਤੇ ਸਨ। ਪਰ ਚੂੰਕਿ ਇਹ ਸਾਰੇ ਪ੍ਰਸ਼ਨ ਇਕ-ਸਮਾਨ ਭਾਸ਼ਾ ਸ਼ੈਲੀ ਵਿਚ ਨਹੀਂ ਹਨ, ਇਸ ਲਈ ਪ੍ਰਸ਼ਨ ਕਿਸੇ ਇਕ ਵਿਅਕਤੀ ਦੇ ਨਹੀਂ, ਕਈ ਵਿਅਕਤੀਆਂ ਦੇ ਹਨ। ਅਨੁਮਾਨ ਹੈ ਕਿ ਭਾਈ ਅੱਡਣਸ਼ਾਹ ਦੇ ਡੇਰੇ 'ਤੇ ਆਉਣ ਵਾਲੇ ਭਿੰਨ ਭਿੰਨ ਜਿਗਿਆਸੂਆਂ ਵਲੋਂ ਕੀਤੇ ਜਾਣ ਵਾਲੇ ਪ੍ਰਸ਼ਨਾਂ ਅਤੇ ਭਾਈ ਸਾਹਿਬ ਵਲੋਂ ਦਿੱਤੇ ਉਨ੍ਹਾਂ ਦੇ ਉੱਤਰਾਂ ਨੂੰ ਕਿਸੇ ਲੇਖਕ ਨੇ ਇਸ ਗੋਸ਼ਟਿ (ਸੰਵਾਦ) ਦੇ ਰੂਪ ਵਿਚ ਸਾਕਾਰ ਕੀਤਾ ਹੈ ਅਤੇ ਸੰਭਵ ਹੈ ਇਹ ਕਾਰਜ ਭਾਈ ਸਹਿਜ ਰਾਮ ਨੇ ਕੀਤਾ ਹੋਵੇ ਕਿਉਂਕਿ ਉਹ ਭਾਈ ਅੱਡਣ ਸ਼ਾਹ ਪਾਸ ਲਿਖਣ ਦੀ ਸੇਵਾ ਕਰਦੇ ਸਨ ਅਤੇ ਉਨ੍ਹਾਂ ਦੇ ਨਾਂ ਨਾਲ ਹੋਰ ਵੀ ਕਈ ਰਚਨਾਵਾਂ ਪ੍ਰਸਿੱਧ ਹਨ।

ਇਸ ਗੋਸਟਿ ਵਿਚ ਕੁਲ 75 ਪ੍ਰਸ਼ਨ ਅਤੇ ਉਨ੍ਹਾਂ ਦੇ ਉੱਤਰ ਦਰਜ ਹਨ। ਕੁਝ ਸਾਖੀਆਂ ਵੀ ਦਿੱਤੀਆਂ ਗਈਆਂ ਹਨ। ਇਸ ਦੇ ਆਰੰਭ ਵਿਚ ਮੰਗਲਾਚਰਣ ਅਤੇ ਸੰਤ-ਉਸਤਤਿ ਹੈ। ਇਸ ਉਪਰੰਤ ਜਿਗਿਆਸੂ ਪ੍ਰਸ਼ਨ ਕਰਦਾ ਜਾਂਦਾ ਹੈ ਅਤੇ ਭਾਈ ਅੱਡਣ ਸ਼ਾਹ ਉੱਤਰ ਦਿੰਦੇ ਜਾਂਦੇ ਹਨ। ਇਸ ਗੋਸ਼ਟਿ ਦਾ ਵਿਸ਼ਾ ਅਧਿਆਤਮਿਕ ਚਿੰਤਨ ਹੈ। ਦਰਸ਼ਨ ਨਾਲ ਸੰਬੰਧਿਤ ਗੰਭੀਰ ਨੁਕਤਿਆਂ ਨੂੰ ਪ੍ਰਸ਼ਨ-ਉੱਤਰੀ ਸ਼ੈਲੀ ਰਾਹੀਂ ਬੜੇ ਸੁੰਦਰ ਢੰਗ ਨਾਲ ਸਪੱਸ਼ਟ ਕੀਤਾ ਗਿਆ ਹੈ। ਮੁੱਖ ਤੌਰ 'ਤੇ ਪਰਮਾਤਮਾ, ਜੀਵ, ਜਗਤ, ਗੁਰੂ, ਧਰਮ-ਧਾਮ, ਸਦਾਚਾਰ, ਸਾਧ-ਸੰਗਤ, ਮਨ ਮਾਰਨ ਦੇ ਉਪਾ ਆਦਿ ਪੱਖਾਂ ਉਤੇ ਝਾਤ ਪਾਈ ਗਈ ਹੈ। ਸਾਧ-ਸੰਗਤ ਅਤੇ ਇਕਾਂਤ-ਵਾਸ ਦਾ ਅੰਤਰ ਸਪੱਸ਼ਟ ਕਰਨ ਵਾਲਾ ਹੇਠ

ਲਿਖਿਆ ਪ੍ਰਸ਼ਨ-ਉੱਤਰ ਵੇਖੋ :

*ਪ੍ਰਸ਼ਨ : ਇਕਾਂਤ ਰਹਿਣਾ ਅਥਵਾ ਸੰਗਤ ਵਿਖੇ ਰਹਿਣਾ, ਇਸ ਦਾ ਭੇਦ ਗੁਣ ਕਿਆ ਹੈ ?*

*ਉੱਤਰ : ਸਾਧ ਸੰਗਤ ਦੀ ਛਾਇਆ ਵਿਖੇ ਸਤ ਮਾਰਗ ਦੀ ਮੁਸਾਫਰੀ ਸਉਖੀ ਕਟੀਦੀ ਹੈ। ਜਦਪ ਵਿਚ ਏਕਾਂਤ ਦੇ ਸਭ ਗੁਣਾਂ ਦੀ ਪ੍ਰਾਪਤੀ ਭੀ ਹੋਵੇ। ਮਾਨ ਅਪਮਾਨ ਕੰਨੋ ਨਿਰਭੈ ਨਾ ਹੋਸੀ।੩।*

ਇਨ੍ਹਾਂ ਵਿਚੋਂ ਕੁਝ ਪ੍ਰਸ਼ਨ ਬੜੇ ਸੰਖਿਪਤ ਅਤੇ ਕੁਝ ਲੰਮੇ ਹਨ। ਉੱਤਰ ਭਾਈ ਅੱਡਣ ਸ਼ਾਹ ਨੇ ਆਪਣੀ ਸੂਝ ਅਨੁਸਾਰ ਵਧ ਤੋਂ ਵਧ ਸਪੱਸ਼ਟ ਰੂਪ ਵਿਚ ਦੇਣ ਦਾ ਯਤਨ ਕੀਤਾ ਹੈ। ਕਈ ਉੱਤਰ ਤਾਂ ਕੇਵਲ ਗੁਰਬਾਣੀ ਜਾਂ ਸੰਤ-ਬਾਣੀ ਦੀਆਂ ਟੂਕਾਂ ਤਕ ਹੀ ਸੀਮਿਤ ਹਨ। ਲੋੜ ਅਨੁਸਾਰ ਜਾਂ ਵਿਸ਼ੇ ਦੇ ਉਚਿਤ ਸਪੱਸ਼ਟੀਕਰਣ ਲਈ ਲੇਖਕ ਨੇ ਕਈ ਉੱਤਰਾਂ ਵਿਚ ਗੁਰਬਾਣੀ ਦੀਆਂ ਟੂਕਾਂ ਪੁਸ਼ਟੀ ਵਜੋਂ ਦਿੱਤੀਆਂ ਹਨ ਅਤੇ ਪੌਰਾਣਿਕ/ਮਿਥਿਕ/ਲੋਕ-ਯਾਨਿਕ ਕਥਾ-ਪ੍ਰਸੰਗਾਂ ਦੇ ਹਵਾਲੇ ਦੇ ਕੇ ਸੁੰਦਰ ਢੰਗ ਨਾਲ ਵਿਸ਼ੇ ਬੋਧ ਕਰਵਾਇਆ ਹੈ। ਇਸ ਨਾਲ ਨੀਰਸਤਾ ਵੀ ਘਟੀ ਹੈ। ਦ੍ਰਿਸ਼ਟਾਂਤਾਂ, ਉਦਾਹਰਣਾਂ ਦੀ ਸਹਾਇਤਾ ਵੀ ਕਿਤੇ ਕਿਤੇ ਲਈ ਗਈ ਹੈ।

ਵਿਸ਼ੇ ਦੇ ਸਰੂਪ ਕਰਕੇ ਇਸ ਦੀ ਸ਼ੈਲੀ ਗੰਭੀਰ ਅਤੇ ਦਾਰਸ਼ਨਿਕ ਹੈ। ਕਈਆਂ ਥਾਂਵਾਂ 'ਤੇ ਗੱਲ ਨੂੰ ਸੰਖੇਪ ਵਿਚ ਕਹਿਣ ਕਰਕੇ ਅਸਪੱਸ਼ਟਤਾ ਵੀ ਆ ਗਈ ਹੈ। ਉਪਦੇਸ਼ਾਤਮਕ ਮੰਤਵ ਕਾਰਣ ਸ਼ੈਲੀ ਵਿਆਖਿਆਮਈ ਹੈ। ਇਸ ਦੀ ਭਾਸ਼ਾ ਮੂਲ ਰੂਪ ਵਿਚ ਪੰਜਾਬੀ ਹੈ, ਪਰ ਅਧਿਆਤਮਿਕ ਵਿਸ਼ੇ ਕਾਰਣ ਕਈਆਂ ਥਾਂਵਾਂ 'ਤੇ ਪਰਿਭਾਸ਼ਿਕ ਸ਼ਬਦਾਵਲੀ ਦੀ ਵਰਤੋਂ ਵੀ ਹੋਈ ਹੈ। ਲੇਖਕ ਨੇ ਭਾਰਤੀ ਅਤੇ ਸਾਮੀ ਦੋਹਾਂ ਭਾਸ਼ਿਕ ਪਰੰਪਰਾਵਾਂ ਤੋਂ ਸ਼ਬਦਾਵਲੀ ਗ੍ਰਹਿਣ ਕਰਕੇ ਆਪਣੀ ਧਾਰਮਿਕ ਅਤੇ ਭਾਸ਼ਾਈ ਉਦਾਰਤਾ ਦਾ ਸਬੂਤ ਦਿੱਤਾ ਹੈ।

**ਬਰਗਾੜੀ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਵਿਚ ਕੋਟਕਪੂਰਾ ਨਗਰ ਤੋਂ 15 ਕਿ.ਮੀ. ਦੱਖਣ-ਪੂਰਬ ਦੀ ਦਿਸ਼ਾ ਵਿਚ ਸਥਿਤ ਇਕ ਪਿੰਡ, ਜਿਥੇ ਦੀਨਾ ਪਿੰਡ ਤੋਂ ਕੋਟਕਪੂਰੇ ਨੂੰ ਜਾਂਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਤਿੰਨ ਦਿਨ ਨਿਵਾਸ ਕੀਤਾ ਸੀ। ਇਥੋਂ ਦੇ ਚੌਧਰੀ ਜੱਗੇ ਬਰਾੜ ਅਤੇ ਚੌਧਰੀ ਨੰਦ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਬਾਦ ਵਿਚ ਪਿੰਡ ਦੀ ਉਤਰੀ ਬਾਹੀ ਵਲ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਸਮਾਰਕ ਬਣਾਇਆ ਗਿਆ। ਪਹਿਲਾਂ ਇਸ ਦਾ ਨਾਂ 'ਗੁਰੂਸਰ' ਸੀ, ਪਰ ਸੰਨ 1996 ਈ. ਵਿਚ ਨਵੀਂ ਇਮਾਰਤ ਦੇ ਬਣਨ ਉਪਰੰਤ ਇਸ ਨੂੰ 'ਗੁਰਦੁਆਰਾ ਪਾਤਿਸ਼ਾਹੀ ਦਸਵੀਂ' ਕਿਹਾ ਜਾਣ ਲਗਿਆ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਥੇ ਹਰ ਸੰਗ੍ਰਾਂਦ ਨੂੰ ਉਚੇਚੇ ਦੀਵਾਨ ਸਜਦੇ ਹਨ, ਪਰ ਵਿਸਾਖੀ ਵਾਲੇ ਦਿਨ ਵੱਡਾ ਧਾਰਮਿਕ ਮੇਲਾ ਲਗਦਾ ਹੈ।

ਜੈਤੋ ਦੇ ਮੋਰਚੇ ਵੇਲੇ ਗੁਰਦੁਆਰਾ ਗੰਗਸਰ ਨੂੰ ਜਾਣ ਵਾਲੇ ਸ਼ਹੀਦੀ ਜੱਥੇ ਨੇ ਆਖਰੀ ਰਾਤ ਦਾ ਪੜਾ ਇਸ ਗੁਰਦੁਆਰੇ ਵਿਚ ਕੀਤਾ ਸੀ ਅਤੇ ਪਿੰਡ ਵਾਲਿਆਂ ਨੇ ਸ਼ਹੀਦੀ ਜੱਥੇ ਤੋਂ ਇਲਾਵਾ ਨਾਲ ਆਈ ਸੰਗਤ ਦੀ ਵੀ ਬਹੁਤ ਸੇਵਾ ਕੀਤੀ ਸੀ।

**ਬਰ੍ਹਾ/ਬਰ੍ਹੇ** (ਪਿੰਡ) : ਜ਼ਿਲ੍ਹਾ ਬਠਿੰਡਾ ਦੀ ਬੁਢਲਾਡਾ ਮੰਡੀ ਤੋਂ 6 ਕਿ.ਮੀ. ਦੱਖਣ-ਪੱਛਮ ਵਾਲੇ ਪਾਸੇ ਸਥਿਤ ਇਕ ਪਿੰਡ, ਜਿਥੇ ਗੁਰੂ ਤੇਗ ਬਹਾਦਰ ਜੀ ਦੀ ਆਮਦ ਦੀ ਯਾਦ ਵਿਚ 'ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ' ਬਣਿਆ ਹੋਇਆ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਤੇਗ ਬਹਾਦਰ ਜੀ ਮਾਲਵਾ ਪ੍ਰਦੇਸ਼ ਦੀ ਪ੍ਰਚਾਰ ਯਾਤ੍ਰਾ ਵੇਲੇ ਇਸ ਪਿੰਡ ਦੀ ਉਤਰ-ਪੱਛਮੀ ਬਾਹੀ ਵਲ ਇਕ ਟੋਭੇ ਦੇ ਕੰਢੇ ਚੌਮਾਸੇ ਦੌਰਾਨ ਠਹਿਰੇ ਸਨ। ਪਹਿਲਾਂ ਇਥੇ ਕੇਵਲ ਮੰਜੀ ਸਾਹਿਬ ਸੀ, ਪਰ ਬਾਦ ਵਿਚ ਗੁਰੂ-ਧਾਮ ਦੀ ਇਮਾਰਤ ਬਣਵਾਈ ਗਈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਸ ਗੁਰੂ-ਧਾਮ ਉਤੇ ਹਰ ਸਾਲ ਜੇਠ ਦੇ ਮਹੀਨੇ ਵਿਚ ਨਿਰਜਲਾ ਇਕਾਦਸ਼ੀ ਉਤੇ ਮੇਲਾ ਲਗਦਾ ਹੈ।

**ਬਲਦੇਵ ਸਿੰਘ, ਸਰਦਾਰ** (1902-1961 ਈ.) : ਪੰਜਾਬ ਦੇ ਰੋਪੜ ਜ਼ਿਲ੍ਹੇ ਦੇ 'ਡੁਮਣਾਂ' ਨਾਂ ਦੇ ਪਿੰਡ ਵਿਚ ਸ. ਇੰਦਰ ਸਿੰਘ ਦੇ ਘਰ 11 ਜੁਲਾਈ 1902 ਈ. ਨੂੰ ਪੈਦਾ ਹੋਏ ਬਲਦੇਵ ਸਿੰਘ ਨੇ ਅੰਬਾਲਾ ਸ਼ਹਿਰ ਤੋਂ ਦਸਵੀਂ ਪਾਸ ਕਰਕੇ ਉਚੇਰੀ ਪੜ੍ਹਾਈ ਲਈ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲਾ ਲਿਆ। ਪੜ੍ਹਾਈ ਤੋਂ ਬਾਦ ਇਹ ਜਮਸ਼ੇਦਪੁਰ

(ਬਿਹਾਰ) ਜਾ ਕੇ ਆਪਣੇ ਪਿਤਾ ਦੇ ਲੋਹੇ ਦੇ ਕਾਰਖ਼ਾਨੇ ਵਿਚ ਡਾਇਰੈਕਟਰ ਲਗਾ। ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿਚ ਇਸ ਨੇ ਸ਼ੌਕੀਆ ਤੌਰ 'ਤੇ ਪੰਜਾਬ ਦੀ ਰਾਜਨੀਤੀ ਵਿਚ ਰੁਚੀ ਲੈਣੀ ਸ਼ੁਰੂ ਕੀਤੀ ਅਤੇ ਮਾਸਟਰ ਤਾਰਾ ਸਿੰਘ ਦੀ ਮਦਦ ਨਾਲ ਪੰਥਕ ਪਾਰਟੀ ਦੇ ਟਿਕਟ ਉਤੇ ਸੰਨ 1937 ਈ ਵਿਚ ਪੰਜਾਬ ਲੈਜਿਸਲੇਟਿਵ ਅਸੈਂਬਲੀ ਦਾ ਮੈਂਬਰ ਚੁਣਿਆ ਗਿਆ। ਸੰਨ 1942 ਈ. ਵਿਚ ਕ੍ਰਿਪਸ ਮਿਸ਼ਨ ਨਾਲ ਗੱਲਬਾਤ ਕਰਨ ਲਈ ਸਿੱਖਾਂ ਵਲੋਂ ਬਣਾਈ ਗਈ ਕਮੇਟੀ ਵਿਚ ਮਾਸਟਰ ਤਾਰਾ ਸਿੰਘ, ਸਰ ਜੋਗਿੰਦਰ ਸਿੰਘ ਅਤੇ ਸ. ਉਜਲ ਸਿੰਘ ਦੇ ਨਾਲ ਇਸ ਨੂੰ ਵੀ ਸ਼ਾਮਲ ਕੀਤਾ ਗਿਆ। ਸੰਨ 1942 ਈ. ਵਿਚ ਸਿਕੰਦਰ-ਬਲਦੇਵ ਪੈਕਟ ਅਧੀਨ ਇਸ ਨੂੰ ਪੰਜਾਬ ਮੰਤਰੀ-ਮੰਡਲ ਵਿਚ ਵਿਕਾਸ ਮੰਤਰੀ ਵਜੋਂ ਸ਼ਾਮਲ ਕੀਤਾ ਗਿਆ। ਇਸ ਨੇ ਹਰ ਲੋੜ ਵੇਲੇ ਅਕਾਲੀ ਪਾਰਟੀ ਦੀ ਮਾਇਕ ਸਹਾਇਤਾ ਕੀਤੀ।

ਸੰਨ 1946 ਈ ਵਿਚ ਬ੍ਰਿਟਿਸ਼ ਕੈਬਨਿਟ ਮਿਸ਼ਨ ਦੇ ਹਿੰਦੁਸਤਾਨ ਆਉਣ 'ਤੇ, ਉਸ ਅਗੇ ਸਿੱਖ ਦ੍ਰਿਸ਼ਟੀਕੋਣ ਨੂੰ ਪ੍ਰਸਤੁਤ ਕਰਨ ਲਈ ਬਣਾਏ ਗਏ ਪ੍ਰਤਿਨਿਧ ਮੰਡਲ ਵਿਚ ਇਸ ਨੂੰ ਸ਼ਾਮਲ ਵੀ ਕੀਤਾ ਗਿਆ। 16 ਮਈ 1946 ਈ. ਨੂੰ ਕੈਬਨਿਟ ਮਿਸ਼ਨ ਵਲੋਂ ਸੁਝਾਈ ਗਈ ਯੋਜਨਾ ਵਿਚ ਸਿੱਖਾਂ ਦੇ ਹੱਕਾਂ ਦਾ ਧਿਆਨ ਨ ਰਖੇ ਜਾਣ ਕਾਰਣ 9-10 ਜੂਨ 1946 ਈ. ਨੂੰ ਅੰਮ੍ਰਿਤਸਰ ਵਿਚ ਹੋਈ ਵਿਸ਼ਾਲ ਸਿੱਖ ਇਕਤਰਤਾ ਵਿਚ ਅਸਵੀਕਰਣ ਦਾ ਮਤਾ ਪਾਸ ਕਰ ਦਿੱਤਾ ਗਿਆ। ਉਸ ਇਕਤਰਤਾ ਵਿਚ ਸਿੱਖਾਂ ਦੇ ਅਧਿਕਾਰਾਂ ਦੀ ਰਾਖੀ ਲਈ ਬਣਾਏ ਗਏ ਪੰਥਕ ਪ੍ਰਤਿਨਿਧੀ ਬੋਰਡ ਵਿਚ ਇਸ ਨੂੰ ਵੀ ਸ਼ਾਮਲ ਕੀਤਾ ਗਿਆ।

ਸਤੰਬਰ 1946 ਈ. ਵਿਚ ਇਸ ਨੂੰ ਸਿੱਖ ਪ੍ਰਤਿਨਿਧ ਵਜੋਂ ਨਹਿਰੂ ਮੰਤਰੀ-ਮੰਡਲ ਵਿਚ ਰਖਿਆ ਮੰਤਰੀ ਵਜੋਂ ਲਿਆ ਗਿਆ ਅਤੇ ਸੰਨ 1952 ਈ. ਤਕ ਇਸ ਪਦਵੀ ਉਤੇ ਬਿਰਾਜਮਾਨ ਰਿਹਾ। ਆਜ਼ਾਦੀ ਮਿਲਣ ਅਤੇ ਦੇਸ਼-ਵੰਡ ਤੋਂ ਬਾਦ ਪੈਦਾ ਹੋਈਆਂ ਦੇਸ਼ ਰਖਿਆ ਸੰਬੰਧੀ ਸਮਸਿਆਵਾਂ ਦਾ ਇਸ ਨੇ ਬੜੇ ਸੁਚੱਜੇ ਢੰਗ ਨਾਲ ਸਮਾਧਾਨ ਕੀਤਾ ਅਤੇ ਹਿੰਦੁਸਤਾਨ ਦੀਆਂ ਜਲ, ਥਲ ਅਤੇ ਹਵਾਈ ਫ਼ੌਜਾਂ ਨੂੰ ਇਕ ਨਵੀਂ ਦਿਸ਼ਾ ਦਿੱਤੀ ਤਾਂ ਜੋ ਉਹ ਯੁਗ ਦੀਆਂ ਹਾਣੀ ਬਣ ਸਕਣ। ਸੰਨ 1952 ਈ. ਦੀਆ ਚੋਣਾਂ ਵਿਚ ਇਹ ਕਾਂਗ੍ਰਸ ਟਿਕਟ ਉਤੇ ਲੋਕ ਸਭਾ ਦਾ ਮੈਂਬਰ ਚੁਣਿਆ ਗਿਆ, ਪਰ ਸਿੱਖਾਂ ਦੇ ਹੱਕਾਂ ਲਈ ਅਧਿਕ ਤਕਾਜ਼ਾ ਕਰਨ ਕਰਕੇ ਪੰਡਿਤ ਨਹਿਰੂ ਨੇ ਇਸ ਨੂੰ ਆਪਣੇ ਮੰਤਰੀ-ਮੰਡਲ ਵਿਚ ਸ਼ਾਮਲ ਨ ਕੀਤਾ। ਸੰਨ 1957 ਈ. ਦੀਆਂ ਚੋਣਾਂ ਵਿਚ ਇਹ ਫਿਰ ਲੋਕ ਸਭਾ ਦਾ ਮੈਂਬਰ ਬਣਿਆ। ਪਰ ਸਿਹਤ ਦੀ ਖ਼ਰਾਬੀ ਕਾਰਣ ਰਾਜਨੀਤੀ ਵਿਚ ਇਸ ਦੀ ਰੁਚੀ ਘਟਦੀ ਗਈ। 29 ਜੂਨ 1961 ਈ. ਨੂੰ ਇਸ ਦਾ ਦਿੱਲੀ ਵਿਚ ਦੇਹਾਂਤ ਹੋ ਗਿਆ ਅਤੇ ਇਸ ਦਾ ਸਸਕਾਰ ਇਸ ਦੇ ਜੱਦੀ ਪਿੰਡ ਵਿਚ ਕੀਤਾ ਗਿਆ।

**ਬਲਬੀਰ ਸਿੰਘ, ਡਾਕਟਰ** (ਸੰਨ 1896-1974 ਈ.) : ਸਿੱਖ ਧਰਮ ਦੇ ਦਾਰਸ਼ਨਿਕ ਵਿਦਵਾਨ ਅਤੇ ਗੁਰਬਾਣੀ ਦੇ ਵਿਆਖਿਆਕਾਰ ਡਾ. ਬਲਬੀਰ ਸਿੰਘ ਦਾ ਜਨਮ ਡਾ. ਚਰਨ ਸਿੰਘ ਦੇ ਘਰ ਮਾਤਾ ਉਤਮ ਕੌਰ ਦੀ ਕੁੱਖੋਂ 10 ਦਸੰਬਰ 1896 ਈ. ਵਿਚ ਅੰਮ੍ਰਿਤਸਰ ਵਿਚ ਹੋਇਆ। ਆਪ ਸੁਪ੍ਰਸਿੱਧ ਸਿੱਖ ਸਾਹਿਤਕਾਰ ਭਾਈ ਵੀਰ ਸਿੰਘ ਦੇ ਲਗਭਗ 24 ਸਾਲ ਛੋਟੇ ਭਰਾ ਸਨ। ਸਨ 1915 ਈ. ਵਿਚ ਦਸਵੀਂ ਪਾਸ ਕਰਕੇ ਸੰਨ 1919 ਈ. ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਬੀ.ਐਸ-ਸੀ. ਦਾ ਇਮਤਿਹਾਨ ਪਾਸ ਕੀਤਾ ਅਤੇ ਫਿਰ ਸਰਕਾਰੀ ਕਾਲਜ, ਲਾਹੌਰ ਤੋਂ ਸੰਨ 1921 ਵਿਚ ਐਮ.ਐਸ-ਸੀ. ਦੀ ਪਰੀਖਿਆ ਪਾਸ ਕਰਨ ਉਪਰਤ ਆਰਗੈਨਿਕ ਕਮਿਸਟਰੀ ਦੀ ਖੋਜ ਕਰਨ ਲਈ ਲੰਡਨ ਯੂਨੀਵਰਸਿਟੀ ਵਿਚ ਚਲੇ ਗਏ। ਉਥੋਂ ਸੰਨ 1923 ਈ. ਵਿਚ ਪੀ-ਐਚ.ਡੀ. ਦੀ ਡਿਗਰੀ ਹਾਸਲ ਕੀਤੀ। ਨਾਲ ਹੀ ਇਮਪੀਰੀਅਲ ਕਾਲਜ ਆਫ਼ ਸਾਇੰਸ ਐਂਡ ਟੈਕਨਾਲੋਜੀ ਤੋਂ ਡਿਪਲੋਮਾ ਪ੍ਰਾਪਤ ਕੀਤਾ ਅਤੇ ਕਮਰਸ਼ੀਅਲ ਲਾਅ ਦਾ ਕੋਰਸ ਵੀ ਕੀਤਾ।

ਦੇਸ਼ ਪਰਤ ਕੇ ਪਹਿਲਾਂ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਲੈਕਚਰਾਰ ਵਜੋਂ ਕੰਮ ਕੀਤਾ। ਪਰ ਸੰਨ 1925 ਈ. ਵਿਚ ਤਿਆਗ-ਪੱਤਰ ਦੇ ਕੇ ਦੇਹਰਾਦੂਨ ਚਲੇ ਗਏ ਅਤੇ ਡਾ. ਖ਼ੁਦਾਦਾਦ ਦੁਆਰਾ ਆਰੰਭੇ ਰਸਾਇਣਿਕ ਵਿਗਿਆਨ ਨਾਲ ਸੰਬੰਧਿਤ ਕੰਮਾਂ ਵਿਚ ਰੁਚੀ ਲੈਣੀ ਸ਼ੁਰੂ ਕੀਤੀ। ਇਸੇ ਦੌਰਾਨ ਕੈਂਬਰਿਜ ਪ੍ਰੈਪਰੇਟ੍ਰੀ ਸਕੂਲ, ਦੇਹਰਾਦੂਨ ਦੇ ਪ੍ਰਿੰਸੀਪਲ ਕਰਨਲ ਬਰਾਊਨ ਦੀ ਥਾਂ ਆਪ ਨੂੰ ਸਕੂਲ ਦਾ ਪ੍ਰਿੰਸੀਪਲ ਨਿਯੁਕਤ ਕੀਤਾ ਗਿਆ। ਸੰਨ 1936 ਈ. ਵਿਚ ਦੂਨ ਪਬਲਿਕ ਸਕੂਲ ਦੀ ਸਥਾਪਨਾ ਕਰਕੇ ਕੈਂਬਰਿਜ

ਪ੍ਰੈਪਰੇਟ੍ਰੀ ਸਕੂਲ ਬੰਦ ਕਰ ਦਿੱਤਾ ਗਿਆ। ਸੰਨ 1937 ਈ. ਵਿਚ ਆਪ ਨੂੰ ਪੰਜਾਬ ਐਂਡ ਸਿੰਧ ਬੈਂਕ ਦਾ ਮੈਨੇਜਿੰਗ ਡਾਇਰੈਕਟਰ ਲਗਾਇਆ ਗਿਆ, ਜਿਥੋਂ ਸੰਨ 1960 ਈ. ਵਿਚ ਸੇਵਾ ਮੁਕਤ ਹੋਏ।

ਆਪ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਦੇ ਆਜੀਵਨ ਮੈਂਬਰ, ਪੰਜਾਬੀ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਅਧਿਐਨ ਵਿਭਾਗ ਦੇ ਅਵੈਤਨਿਕ ਪ੍ਰੋਫੈਸਰ ਅਤੇ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਸੰਪਾਦਕ ਰਹੇ। ਪੰਜਾਬ ਸਰਕਾਰ ਵਲੋਂ ਸੰਨ 1967 ਈ. ਵਿਚ ਆਪ ਨੂੰ ਸਰਵੋਤਮ ਸਾਹਿਤਕਾਰ ਵਜੋਂ ਨਿਵਾਜਿਆ ਗਿਆ। ਸੰਨ 1971 ਈ. ਵਿਚ ਪੰਜਾਬੀ ਯੂਨੀਵਰਸਿਟੀ ਨੇ ਆਪ ਨੂੰ ਡਾਕਟਰ ਆਫ ਲਿਟਰੇਚਰ ਦੀ ਮਾਨ-ਅਰਥ ਡਿਗਰੀ ਪ੍ਰਦਾਨ ਕੀਤੀ।

ਆਪ ਪੰਜਾਬੀ ਦੇ ਚੰਗੇ ਵਿਦਵਾਨ ਸਨ। 'ਕਲਮ ਦੀ ਕਰਾਮਾਤ' (1944 ਈ.), 'ਲੰਮੀ ਨਦਰ' (1959 ਈ.), 'ਸ਼ੁੱਧ ਸਰੂਪ' (1966 ਈ.) ਆਪ ਦੇ ਛਪੇ ਹੋਏ ਨਿਬੰਧ-ਸੰਗ੍ਰਹਿ ਹਨ। ਆਪ ਦੇ ਨਿਬੰਧਾਂ ਦਾ ਮੁੱਖ ਵਿਸ਼ਾ ਗੁਰਮਤਿ ਦਾ ਵਿਸ਼ਲੇਸ਼ਣ ਕਰਨਾ ਹੈ, ਪਰ ਇਸ ਵਿਆਖਿਆ ਦਾ ਨਿਖੜਵਾਂ-ਪਨ ਵਿਗਿਆਨਿਕ ਪਹੁੰਚ ਹੈ। ਇਨ੍ਹਾਂ ਨਿਬੰਧਾਂ ਤੋਂ ਆਪ ਦੇ ਵਿਸ਼ਾਲ ਗਿਆਨ ਭੰਡਾਰ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ। ਆਪ ਦੀ ਵਿਭਿੰਨ ਭਾਸ਼ਾਵਾਂ ਦੀ ਜਾਣਕਾਰੀ ਅਤੇ ਵਿਚਾਰਧਾਰਕ ਗੰਭੀਰਤਾ ਇਨ੍ਹਾਂ ਨਿਬੰਧਾਂ ਤੋਂ ਸਰਵਤ੍ਰ ਦ੍ਰਿਸ਼ਟੀਗੋਚਰ ਹੁੰਦੀ ਹੈ। ਆਪ ਨੇ ਆਪਣੇ ਪਿਤਾ ਦੀਆਂ ਸਾਹਿਤਿਕ ਰਚਨਾਵਾਂ ਨੂੰ 'ਸ੍ਰੀ ਚਰਣ ਹਰਿ ਵਿਸਥਾਰ' ਦੇ ਰੂਪ ਵਿਚ ਦੋ ਭਾਗਾਂ ਵਿਚ ਸੰਪਾਦਿਤ ਕੀਤਾ ਅਤੇ ਆਪਣੇ ਪੁਰਖਿਆਂ ਦੇ ਜੀਵਨ- ਚਰਿਤ੍ਰਾਂ ਨੂੰ ਉਘਾੜ ਕੇ ਪੇਸ਼ ਕੀਤਾ। ਭਾਈ ਵੀਰ ਸਿੰਘ ਦੁਆਰਾ ਆਰੰਭ ਕੀਤੇ ਕਾਰਜ 'ਸੰਥ੍ਯਾ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਉਪਲਬਧ ਖਰੜੇ ਨੂੰ ਸੱਤ ਭਾਗਾਂ ਵਿਚ ਸੰਪਾਦਿਤ ਕੀਤਾ। 'ਰਾਗਮਾਲਾ ਦਾ ਸਵਾਲ ਤੇ ਜੋਧ ਕਵੀ ਅਤੇ ਆਲਮ' (1969) ਪੁਸਤਕ ਵਿਚ 'ਰਾਗਮਾਲਾ' ਬਾਰੇ ਵੀ ਆਪ ਨੇ ਪ੍ਰਸ਼ੰਸਾਯੋਗ ਖੋਜ ਕੀਤੀ। ਆਪ ਵਲੋਂ ਆਰੰਭ ਕੀਤੀ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਪ੍ਰਾਜੈਕਟ ਨੂੰ ਪੰਜਾਬੀ ਯੂਨੀਵਰਸਿਟੀ ਨੇ ਅਪਣਾਇਆ ਅਤੇ ਉਸ ਦੇ ਸੰਕਲਨ ਲਈ ਦੇਹਰਾਦੂਨ ਵਿਚ ਆਪ ਦੀ ਕੋਠੀ 'ਪੰਚਬਟੀ' ਵਿਚ ਹੀ ਸਟਾਫ ਵੀ ਵਿਵਸਥਾ ਕੀਤੀ। ਇਸ ਪ੍ਰਾਜੈਕਟ ਦਾ ਪਹਿਲਾ ਭਾਗ ਸੰਨ 1972 ਈ. ਵਿਚ ਛਪਿਆ। ਦੂਜਾ ਭਾਗ ਸੰਨ 1974 ਈ. ਵਿਚ ਪ੍ਰੈਸ ਭੇਜਿਆ ਗਿਆ ਜੋ ਸੰਨ 1975 ਈ. ਵਿਚ ਛਪ ਸਕਿਆ। 1 ਅਕਤੂਬਰ 1974 ਈ. ਵਿਚ ਡਾਕਟਰ ਸਾਹਿਬ ਦੇ ਦੇਹਾਂਤ ਤੋਂ ਬਾਦ ਇਸ ਪ੍ਰਾਜੈਕਟ ਦੀ ਗਤਿ ਰੁਕ ਗਈ। ਅਨੇਕ ਯਤਨ ਕਰਨ ਦੇ ਬਾਵਜੂਦ ਵੀ ਤੀਜੀ ਸੈਂਚੀ ਤਿਆਰ ਨ ਹੋ ਸਕੀ। ਜਨਵਰੀ 2002 ਈ. ਵਿਚ ਡਾ. ਰਤਨ ਸਿੰਘ ਜੱਗੀ ਨੂੰ ਪ੍ਰਾਜੈਕਟ ਡਾਇਰੈਕਟਰ ਲਗਾਇਆ ਗਿਆ। ਇਸ ਦੀ ਤੀਜੀ ਸੈਂਚੀ ਸੰਨ 2003 ਈ. ਵਿਚ ਪ੍ਰਕਾਸ਼ਿਤ ਹੋ ਚੁਕੀ ਹੈ। ਚੌਥੀ ਸੈਂਚੀ ਵੀ ਪ੍ਰੈਸ ਵਿਚ ਜਾ ਚੁਕੀ ਹੈ। ਅਗੋਂ ਕੰਮ ਚਲ ਰਿਹਾ ਹੈ।

ਡਾ. ਬਲਬੀਰ ਸਿੰਘ ਦੀ ਯਾਦ ਨੂੰ ਤਾਜ਼ਾ ਰਖਣ ਲਈ ਪੰਚਬਟੀ ਵਿਚ ਪੰਜਾਬੀ ਯੂਨੀਵਰਸਿਟੀ 'ਡਾ. ਬਲਬੀਰ ਸਿੰਘ ਸਾਹਿਤ ਕੇਂਦਰ' ਨੂੰ ਚਲਾਉਣ ਦੀ ਵਿਵਸਥਾ ਕਰ ਰਹੀ ਹੈ। 'ਪੰਚਬਟੀ ਸੰਦੇਸ਼' ਨਾਂ ਦੀ ਤ੍ਰਿਮਾਸਿਕ ਪਤ੍ਰਿਕਾ ਨਿਰੰਤਰ ਜਾਰੀ ਹੈ।

**ਬਲਵੰਤ ਸਿੰਘ, ਭਾਈ, ਕੈਨੇਡੀਅਨ** (1882-1917 ਈ.): ਜਲੰਧਰ ਜ਼ਿਲ੍ਹੇ ਦੇ ਖੁਰਦਪੁਰ ਨਾਂ ਦੇ ਪਿੰਡ ਵਿਚ ਸ. ਬੁੱਧ ਸਿੰਘ ਦੇ ਘਰ 14 ਸਤੰਬਰ 1882 ਈ. ਨੂੰ ਪੈਦਾ ਹੋਇਆ ਬਲਵੰਤ ਸਿੰਘ ਆਦਮਪੁਰ ਦੇ ਮਿਡਲ ਸਕੂਲ ਵਿਚ ਪੜ੍ਹਨ ਲਈ ਭੇਜਿਆ ਗਿਆ, ਪਰ ਛੋਟੀ ਉਮਰ ਵਿਚ ਵਿਆਹ ਹੋ ਜਾਣ ਕਾਰਣ ਇਸ ਨੇ ਪੜ੍ਹਾਈ ਵਿਚੇ ਛਡ ਦਿੱਤੀ। ਜੁਆਨ ਹੁੰਦਿਆਂ ਹੀ ਇਹ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਮਰਦਾਨ ਵਿਚ ਤਾਇਨਾਤੀ ਦੌਰਾਨ ਸੰਤ ਕਰਮ ਸਿੰਘ ਦੇ ਸੰਪਰਕ ਵਿਚ ਆਉਣ ਕਾਰਣ ਸਿੱਖੀ ਵਿਚ ਦ੍ਰਿੜ੍ਹ ਹੋ ਗਿਆ। ਸੰਨ 1905 ਈ. ਵਿਚ ਫ਼ੌਜ ਦੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਅਪ੍ਰੈਲ 1906 ਈ. ਵਿਚ ਕੈਨੇਡਾ ਚਲਾ ਗਆ। ਉਥੇ ਜਾ ਕੇ ਇਸ ਨੇ ਵੈਨਕੂਵਰ ਵਿਚ ਪਹਿਲਾ ਗੁਰਦੁਆਰਾ ਸਥਾਪਿਤ ਕੀਤਾ ਅਤੇ ਗ੍ਰੰਥੀ ਦੀ ਸੇਵਾ ਨਿਭਾਉਣ ਲਗ ਗਿਆ। ਸੰਨ 1908 ਈ. ਵਿਚ ਕੈਨੇਡੀਅਨ ਸਰਕਾਰ ਦੀ ਇਸ ਸਕੀਮ ਦਾ ਵਿਰੋਧ ਕੀਤਾ ਜਿਸ ਅਨੁਸਾਰ ਬ੍ਰਿਟਿਸ਼ ਕੋਲੰਬੀਆ ਦੇ ਹਿੰਦੁਸਤਾਨੀ ਆਬਾਦਕਾਰਾਂ ਨੂੰ ਅਮਰੀਕਾ ਦੀ ਹੋਂਡੁਰਸ ਕਾਲੋਨੀ ਵਿਚ ਸਥਾਨਾਂਤਰਿਤ ਕੀਤਾ ਜਾਣਾ ਸੀ।

ਸੰਨ 1909 ਈ. ਵਿਚ ਹਿੰਦੁਸਤਾਨ ਐਸੋਸੀਏਸ਼ਨ ਦੀ ਸਥਾਪਨਾ ਨਾਲ ਇਹ ਉਸ ਦਾ ਖ਼ਜ਼ਾਂਚੀ ਚੁਣਿਆ

ਗਿਆ। ਕੈਨੇਡੀਅਨ ਸਰਕਾਰ ਵਲੋਂ ਭਾਰਤੀ ਆਬਾਦਕਾਰਾਂ ਨੂੰ ਆਪਣੇ ਪਰਿਵਾਰ ਕੈਨੇਡਾ ਵਿਚ ਨ ਲਿਆ ਸਕਣ ਦੀ ਪਾਬੰਦੀ ਦੇ ਵਿਰੋਧ ਵਿਚ ਆਵਾਜ਼ ਉਠਾਈ ਅਤੇ ਸੰਨ 1911 ਈ. ਦੇ ਸ਼ੁਰੂ ਵਿਚ ਭਾਈ ਭਾਗ ਸਿੰਘ ਭਿਖੀਵਿੰਡ ਵਾਲੇ ਨਾਲ ਹਿੰਦੁਸਤਾਨ ਆਇਆ ਅਤੇ ਦੋਵੇਂ ਆਪਣੀਆਂ ਪਤਨੀਆਂ ਸਹਿਤ ਅਨੇਕ ਪ੍ਰਕਾਰ ਦੀਆਂ ਔਕੜਾਂ ਸਹਿੰਦੇ ਹੋਏ ਜਨਵਰੀ 1912 ਈ. ਵਿਚ ਵੈਨਕੂਵਰ ਪਹੁੰਚੇ। 22 ਫਰਵਰੀ 1913 ਈ. ਨੂੰ ਖ਼ਾਲਸਾ ਦੀਵਾਨ ਸੋਸਾਇਟੀ ਅਤੇ ਯੂਨਾਈਟਿਡ ਇੰਡੀਆ ਲੀਗ ਦੀ ਸਾਂਝੀ ਮੀਟਿੰਗ ਵਿਚ ਫ਼ੈਸਲਾ ਹੋਇਆ ਕਿ ਇੰਗਲੈਂਡ ਅਤੇ ਹਿੰਦੁਸਤਾਨ ਵਿਚ ਜਾ ਕੇ ਬ੍ਰਿਟਿਸ਼ ਸਰਕਾਰ ਨੂੰ ਆਪਣੀਆਂ ਔਕੜਾਂ ਨੂੰ ਦੂਰ ਕਰਨ ਲਈ ਮੈਮੋਰੈਂਡਮ ਪੇਸ਼ ਕੀਤਾ ਜਾਏ। ਫਲਸਰੂਪ ਭਾਈ ਬਲਵੰਤ ਸਿੰਘ, ਭਾਈ ਨੰਦ ਸਿੰਘ ਅਤੇ ਭਾਈ ਨਰੈਣ ਸਿੰਘ ਦਾ ਇਕ ਪ੍ਰਤਿਨਿਧ ਮੰਡਲ ਦੋਹਾਂ ਮੁਲਕਾਂ ਵਿਚ ਭੇਜਿਆ ਗਿਆ ਪਰ ਦੋਹਾਂ ਤੋਂ ਕੋਈ ਵੀ ਸਹਿਯੋਗ ਨ ਮਿਲਿਆ। ਕੈਨੇਡਾ ਪਰਤਣ ਵੇਲੇ ਇਸ ਦਾ ਮੇਲ ਕਾਮਾਗਾਟਾ ਮਾਰੂ ਜਹਾਜ਼ ਵਾਲੇ ਬਾਬਾ ਗੁਰਦਿਤ ਸਿੰਘ ਨਾਲ ਹੋਇਆ। ਉਸ ਨੂੰ ਪੇਸ਼ ਆਉਣ ਵਾਲੀ ਹਰ ਪ੍ਰਕਾਰ ਦੀ ਸਮਸਿਆ ਵਿਚ ਇਸ ਨੇ ਭਰਵਾਂ ਯੋਗਦਾਨ ਪਾਇਆ। ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫ਼ਰਾਂ ਨੂੰ ਕੈਨੇਡਾ ਵਿਚ ਦਾਖ਼ਲ ਨ ਹੋਣ ਦੇਣ ਕਾਰਣ ਭਾਰਤੀ ਆਬਾਦਕਾਰ ਬਹੁਤ ਰੋਹ ਵਿਚ ਆਏ। ਉਨ੍ਹਾਂ ਨੇ ਗ਼ਦਰ ਪਾਰਟੀ ਨਾਲ ਸੰਪਰਕ ਵਧਾਇਆ। ਉਧਰ ਸਰਕਾਰ ਨੇ ਇਨ੍ਹਾਂ ਪ੍ਰਤਿ ਆਪਣਾ ਰਵੱਈਆ ਹੋਰ ਕਠੋਰ ਕੀਤਾ। ਇਮੀਗ੍ਰੇਸ਼ਨ ਇੰਸਪੈਕਟਰ ਵਿਲੀਅਮ ਹਾਪਕਿਨਸ ਦੁਆਰਾ 5 ਸਤੰਬਰ 1914 ਈ. ਨੂੰ ਗੁਰਦੁਆਰੇ ਵਿਚ ਗੋਲੀ ਚਲਾ ਕੇ ਦੋ ਬੰਦੇ ਮਾਰ ਦੇਣ ਦੇ ਜ਼ੁਲਮ ਵਜੋਂ ਉਸ ਨੂੰ 21 ਅਕਤੂਬਰ 1914 ਈ. ਵਾਲੇ ਦਿਨ ਭਾਈ ਮੇਵਾ ਸਿੰਘ ਨੇ ਕਚਹਿਰੀ ਦੇ ਪਰਿਸਰ ਵਿਚ ਮਾਰ ਦਿੱਤਾ। ਭਾਈ ਬਲਵੰਤ ਸਿੰਘ ਨੂੰ ਵੀ ਇਸ ਕਤਲ ਦੇ ਸ਼ਕ ਵਿਚ ਪਕੜ ਲਿਆ ਗਿਆ, ਪਰ ਸ਼ਹਾਦਤ ਦੇ ਅਭਾਵ ਕਾਰਣ ਛਡਣਾ ਪਿਆ। ਬਾਦ ਵਿਚ ਇਸ ਨੂੰ ਕੈਨੇਡਾ ਤੋਂ ਕਢ ਦਿੱਤਾ ਗਿਆ। ਉਥੋਂ ਇਹ ਸ਼ਿੰਘਾਈ ਆਇਆ ਅਤੇ ਹਿੰਦੁਸਤਾਨੀਆਂ ਵਿਚ ਕ੍ਰਾਂਤੀ ਮਚਾਉਣ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਜੁਲਾਈ 1915 ਈ ਵਿਚ ਇਹ ਥਾਈਲੈਂਡ ਗਿਆ ਅਤੇ ਅਮਰੀਕਾ ਤੋਂ ਆਏ ਉਨ੍ਹਾਂ ਗਦਰੀਆਂ ਨੂੰ ਮਿਲਿਆ ਜੋ ਬਰਮਾ ਵਿਚ ਬਗ਼ਾਵਤ ਮਚਾਉਣ ਲਈ ਆਏ ਹੋਏ ਸਨ। ਉਥੇ ਇਹ ਬੀਮਾਰ ਹੋ ਗਿਆ ਅਤੇ ਹਸਪਤਾਲ ਤੋਂ ਪਕੜ ਕੇ ਹਿੰਦੁਸਤਾਨ ਲਿਆਉਂਦਾ ਗਿਆ। ਦੂਜੇ ਲਾਹੌਰ ਸਾਜ਼ਿਸ਼ ਮੁਕੱਦਮੇ ਵਿਚ ਇਸ ਨੂੰ ਮੌਤ ਦੀ ਸਜ਼ਾ ਦਿੱਤੀ ਗਈ ਅਤੇ 30 ਮਾਰਚ 1917 ਈ. ਨੂੰ ਇਸ ਨੂੰ ਲਾਹੌਰ ਜੇਲ੍ਹ ਵਿਚ ਫ਼ਾਂਸੀ ਦੇ ਦਿੱਤੀ ਗਈ।

**ਬਲਾਚੌਰ** (ਪਿੰਡ) : ਹਰਿਆਣਾ ਪ੍ਰਾਂਤ ਦੇ ਯਮਨਾਨਗਰ ਜ਼ਿਲ੍ਹੇ ਦਾ ਇਕ ਪਿੰਡ ਜੋ ਜਗਾਧਰੀ ਨਗਰ ਤੋਂ 11 ਕਿ.ਮੀ. ਉਤਰ-ਪੂਰਬ ਵਲ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਸੰਨ 1688 ਈ. ਵਿਚ ਕਪਾਲਮੋਚਨ ਤੋਂ ਇਥੇ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਜੋ ਸਮਾਰਕ ਬਣਾਇਆ ਗਿਆ, ਉਸ ਦਾ ਨਾਂ 'ਗੁਰਦੁਆਰਾ ਅਗੰਮਪੁਰਾ' ਪ੍ਰਸਿੱਧ ਹੋਇਆ। ਇਸ ਦੀ ਪੁਰਾਣੀ ਇਮਾਰਤ ਵਿਚ ਕਾਫ਼ੀ ਸੁਧਾਰ ਕੀਤਾ ਜਾ ਚੁਕਿਆ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਬਲਿਦਾਨ** : ਵੇਖੋ 'ਸ਼ਹਾਦਤ'।

**ਬੱਲੂ, ਭਾਈ** : ਗੁਰੂ ਅੰਗਦ ਦੇਵ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕਰਨ ਵਾਲਾ ਇਕ ਸਿੱਖ ਜੋ ਪਹਿਲਾਂ ਨਾਈ ਦਾ ਕੰਮ ਕਰਦਾ ਸੀ। ਸਿੱਖ ਇਤਿਹਾਸ ਅਨੁਸਾਰ ਇਸ ਨੇ ਗੁਰੂ-ਘਰ ਦੀ ਅਧਿਕ ਸੇਵਾ ਗੁਰੂ ਅਮਰਦਾਸ ਜੀ ਦੇ ਗੁਰੂ-ਗੱਦੀ ਕਾਲ ਵਿਚ ਕੀਤੀ। ਗੁਰੂ ਅਮਰਦਾਸ ਜੀ ਨੂੰ ਬਾਸਰਕੇ ਪਿੰਡ ਤੋਂ ਗੋਇੰਦਵਾਲ ਵਿਚ ਲਿਆਉਣ ਲਈ ਗਈ ਸੰਗਤ ਵਿਚ ਇਹ ਵੀ ਸ਼ਾਮਲ ਸੀ। ਗੁਰੂ ਜੀ ਦੀ ਆਗਿਆ ਨਾਲ ਇਸ ਨੇ ਭਾਈ ਪਾਰੋ ਨਾਲ ਮਿਲ ਕੇ ਗੋਇੰਦਵਾਲ ਵਿਚ ਵਿਸਾਖੀ ਵਾਲੇ ਦਿਨ ਸਾਲਾਨਾ ਧਾਰਮਿਕ ਮੇਲਾ ਆਯੋਜਿਤ ਕਰਨ ਦਾ ਉੱਦਮ ਕੀਤਾ। ਜਦੋਂ ਗੁਰੂ ਅਮਰਦਾਸ ਜੀ ਨੇ ਅਕਬਰ ਬਾਦਸ਼ਾਹ ਵਲੋਂ ਗੁਰੂ ਕਾ ਲੰਗਰ ਲਈ ਕੁਝ ਦਾਨ ਦੇਣ ਦੀ ਪੇਸ਼ਕਸ਼ ਅਪ੍ਰਵਾਨ ਕਰ ਦਿੱਤੀ, ਤਾਂ ਇਸ ਦੇ ਸੁਝਾਵ 'ਤੇ ਬਾਦਸ਼ਾਹ ਨੇ ਗੁਰੂ ਜੀ ਦੀ ਸੁਪੁੱਤਰੀ ਬੀਬੀ ਭਾਨੀ ਦੇ ਨਾਂ ਕੁਝ ਜਾਗੀਰ ਲਗਾ ਦਿੱਤੀ, ਜਿਸ ਉਤੇ ਬਾਦ ਵਿਚ ਅੰਮ੍ਰਿਤਸਰ ਨਗਰ ਆਬਾਦ ਹੋਇਆ।

**ਬਲ੍ਹ** (ਭੱਟ) : ਇਕ ਭੱਟ ਕਵੀ ਜਿਸ ਦੇ ਗੁਰੂ ਰਾਮਦਾਸ ਜੀ ਸੰਬੰਧੀ ਪੰਜ ਸਵੈਯੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਨ੍ਹਾਂ ਵਿਚ ਉਹ ਸਤਿਗੁਰੂ ਦਾ ਗੌਰਵ ਦਸਦਾ ਹੋਇਆ ਕਹਿੰਦਾ ਹੈ ਕਿ ਗੁਰੂ ਜੀ ਪਰਮਪਦ-ਪ੍ਰਾਪਤ ਪੁਰਸ਼ ਹਨ, ਆਪ ਦੇ ਦਰਸ਼ਨ ਨਾਲ ਅਗਿਆਨ ਦੀ ਤਪਸ਼ ਮਿਟਦੀ ਹੈ ਅਤੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

**ਬਵੰਜਾ/ਬਾਵਨ ਕਵੀ** : ਇਸ ਤੋਂ ਭਾਵ ਹੈ ਕਿ ਉਹ 52 ਕਵੀ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਰਹਿੰਦੇ ਸਨ। ਗੁਰੂ ਜੀ ਦੇ ਮਨ ਵਿਚ ਇਹ ਖ਼ਿਆਲ ਪੈਦਾ ਹੋਇਆ ਕਿ ਨਵ-ਸਿਰਜਿਤ ਖ਼ਾਲਸੇ ਦੇ ਗਿਆਨ-ਵਰਧਨ ਲਈ ਸੰਸਕ੍ਰਿਤ ਵਿਚ ਉਪਲਬਧ ਗ੍ਰੰਥਾਂ ਦਾ ਪੰਜਾਬੀ ਵਿਚ ਉਲਥਾ ਕਰਵਾਇਆ ਜਾਏ। ਇਸ ਸੰਬੰਧ ਵਿਚ ਸੰਨ 1776 ਈ. (1833 ਬਿ.) ਵਿਚ ਬਾਬਾ ਸਰੂਪ ਦਾਸ ਭੱਲਾ ਦੁਆਰਾ ਰਚੇ 'ਮਹਿਮਾ ਪ੍ਰਕਾਸ਼' ਵਿਚ ਇਕ ਸਾਖੀ ਦਰਜ ਹੈ—*ਆਗੇ ਸਾਖੀ ਬੇਦ ਬਿਦਿਆ ਪ੍ਰਕਾਸ ਕਰਣ ਕੀ ਅਰੁ ਬਚਿਤ੍ਰ ਨਾਟਕ ਕੀ ਬਾਨੀ ਕੀ ਸੰਗਿਆ ਕੀ ਨਿਰੂਪਨ ਹੋਇਗੀ।*

*ਦੋਹਰਾ :*
*ਬੇਦ ਬਿਦਿਆ ਪ੍ਰਕਾਸ ਕੋ ਸੰਕਲਪ ਧਰਿਓ ਮਨ ਦਿਆਲ।*
*ਪੰਡਤ ਪੁਰਾਨ ਇਕਤ੍ਰ ਕਰ ਭਾਖਾ ਰਚੀ ਬਿਸਾਲ।1।*
*ਚੌਪਈ :*

*ਆਗਿਆ ਕੀਨੀ ਸਤਗੁਰੁ ਦਿਆਲ।*
*ਬਿਦਿਆਵਾਨ ਪੰਡਤ ਲੇਹੁ ਭਾਲ।*
*ਜੋ ਜਿਸ ਬਿਦਿਆ ਗਿਆਤਾ ਹੋਈ।*
*ਵਹੀ ਪੁਰਾਨ ਸੰਗ ਲਿਆਵੇ ਸੋਈ।2।*
*ਦੇਸ ਦੇਸ ਕੋ ਸਿਖ ਚਲਾਏ।*
*ਪੰਡਤ ਪੁਰਾਨ ਸੰਗਤਿ ਲਿਆਏ।*
*ਬਾਨਾਰਸ ਆਦਿ ਜੋ ਬਿਦਿਆ ਠੌਰ।*
*ਪੰਡਤ ਸਭ ਵਿਦਿਆ ਸਿਰਮੌਰ।3।*
*ਸਤਗੁਰੁ ਕੇ ਆਇ ਇਕਤ੍ਰ ਸਭ ਭਏ।*
*ਬਹੁ ਆਦਰ ਸਤਗੁਰੁ ਜੋ ਦਏ।...*
*ਗੁਰਮੁਖੀ ਲਿਖਾਰੀ ਨਿਕਟ ਬੁਲਾਏ।*
*ਤਾਕੇ ਸਭ ਬਿਧ ਦਈ ਬੁਝਾਏ।*
*ਕਰ ਭਾਖਾ ਲਿਖੋ ਗੁਰਮੁਖੀ ਭਾਈ।*
*ਮੁਨਿ ਮੋਕੋ ਦੇਹੁ ਕਥਾ ਸੁਨਾਈ।5।*

*ਦੋਹਰਾ :*
*ਨਨੂਆ ਬੈਰਾਗੀ ਸਿਆਮ ਕਬ ਬ੍ਰਹਮ ਭਾਟ ਜੋ ਆਹਾ।*
*ਭਈ ਨਿਹਚਲ ਫਕੀਰ ਗੁਰ ਬਡੇ ਗੁਨਸ ਗੁਨ ਤਾਹਾ।6।*
*ਚੌਪਈ :*

*ਅਵਰ ਕੇਤਕ ਤਿਨ ਨਾਮ ਨ ਜਾਨੋ।*
*ਲਿਖੇ ਸਗਲ ਪੁਨਿ ਕਰੇ ਬਖਾਨੋ।*
*ਚਾਰ ਬੇਦ ਦਸ ਅਸਟ ਪੁਰਾਨਾ।*
*ਛੇ ਸਾਸਤ੍ਰ ਸਿੰਮ੍ਰਤ ਆਨਾ।7।*
*ਚੌਬੀਸ ਅਵਤਾਰ ਕੋ ਭਾਖਾ ਕੀਨਾ।*
*ਚਾਰ ਸੌ ਚਾਰ ਚਲਿਤ੍ਰ ਨਵੀਨਾ।*
*ਭਾਖਾ ਬਨਾਈ ਪ੍ਰਭ ਸ੍ਰਵਨ ਕਰਾਈ।*
*ਭਏ ਪਰਸਨ ਸਤਗੁਰ ਮਨ ਭਾਈ।8।*
*ਸਭ ਸਹੰਸਕ੍ਰਿਤ ਭਾਖਾ ਕਰੀ।*
*ਬਿਦਿਆ ਸਾਗਰ ਗ੍ਰਿੰਥ ਪਰ ਚੜੀ।*
*ਬਿਦਿਆ ਸਾਗਰ ਭਏ ਤਿਆਰ।*
*ਕਛ ਸੋਭਾ ਅੰਤ ਨਾ ਪਾਰਾਵਾਰ।9।*
*ਸਤਿਗੁਰ ਸ੍ਰੀ ਮੁਖ ਕਹਿਓ ਬਿਖਾਨਾ।*
*ਮੈ ਭਾਖਾ ਰਚੀ ਪੜੇ ਸੁਗਮ ਸੁਜਾਨਾ।*
*ਪੜਤੇ ਸੰਸਕ੍ਰਿਤ ਮਨ ਉਕਤਾਈ।*
*ਭਾਖਾ ਪੜਤੇ ਚਿਤ ਲਗਾਈ।10।*

ਉਪਰੋਕਤ ਸੰਦਰਭ ਤੋਂ ਸਪੱਸ਼ਟ ਹੈ ਕਿ ਗੁਰੂ ਜੀ ਨੇ ਸੰਸਕ੍ਰਿਤ ਗ੍ਰੰਥਾਂ ਦੇ ਪੰਜਾਬੀ/ਹਿੰਦੀ ਵਿਚ ਰੂਪਾਂਤਰ ਤਿਆਰ ਕਰਵਾਉਣ ਲਈ ਯਤਨ-ਪੂਰਵਕ ਵਿਦਿਆ ਕੇਂਦਰਾਂ ਤੋਂ ਵਿਦਵਾਨ ਬੁਲਵਾਏ। ਇਸ ਸਾਖੀ ਵਿਚ ਕਵੀ ਨੇ ਕੇਵਲ ਨਨੂਆ ਬੈਰਾਗੀ, ਸਿਆਮ ਕਵੀ, ਬ੍ਰਹਮ ਭਾਟ, ਨਿਹਚਲ ਫ਼ਕੀਰ ਨਾਂ ਦੇ ਚਾਰ ਵਿਦਵਾਨਾਂ/ਕਵੀਆਂ ਦੇ ਨਾਂ ਦਿੱਤੇ ਹਨ। ਨਾਲੇ ਇਹ ਵੀ ਦਸਿਆ ਹੈ ਕਿ ਹੋਰ ਵੀ ਅਨੇਕ ਵਿਦਵਾਨ/ਕਵੀ ਮੌਜੂਦ ਸਨ ਜਿਨ੍ਹਾਂ ਦੇ ਨਾਂ ਉਸ ਨੂੰ ਪਤਾ ਨਹੀਂ। ਇਹ ਸਾਰੀ ਸਾਮਗ੍ਰੀ 'ਵਿਦਿਆ ਸਾਗਰ' ਨਾਂ ਦੇ ਗ੍ਰੰਥ ਵਿਚ ਚੜ੍ਹਾਈ ਗਈ।

ਭਾਈ ਸੰਤੋਖ ਸਿੰਘ ਨੇ ਸੰਨ 1843 ਈ. (1900 ਬਿ.) ਵਿਚ ਮੁਕੰਮਲ ਕੀਤੇ 'ਗੁਰ ਪ੍ਰਤਾਪ ਸੂਰਜ' ਗ੍ਰੰਥ (ਰਿਤੁ 3/ਅੰਸੂ 51) ਵਿਚ ਗੁਰੂ ਦਰਬਾਰ ਦੇ ਕਵੀਆਂ ਦੀ ਗਿਣਤੀ 52 ਦਸੀ ਹੈ :

*ਹੁਤੇ ਬਵੰਜਾ ਕਵਿ ਗੁਰ ਪਾਸ।*

*ਸਭਿ ਹੀ ਬਾਨੀ ਕਰਹਿ ਪ੍ਰਕਾਸ।47।*
*ਸਤਿਗੁਰ ਸਭੀ ਇਕਤ੍ਰ ਕਰਿਵਾਵੈਂ।*
*ਪਤ੍ਰੇ ਦੀਰਘ ਪਰ ਲਿਵਾਵੈ।*
*ਨਾਮ ਗ੍ਰੰਥ ਕੋ ਵਿਦਿਆ ਸਾਗਰ।*
*ਰਾਖਨ ਕੀਨੋ ਸ੍ਰੀ ਪ੍ਰਭੁ ਨਾਗਰ।48।*

ਇਸ ਤੋਂ ਇਲਾਵਾ ਭਾਈ ਸੰਤੋਖ ਸਿੰਘ ਨੇ ਇਹ ਵੀ ਮੰਨਿਆ ਹੈ ਕਿ ਬਵੰਜਾ ਕਵੀ ਤਾਂ ਸਦਾ ਗੁਰੂ-ਦਰਬਾਰ ਵਿਚ ਰਹਿੰਦੇ ਸਨ। ਉਨ੍ਹਾਂ ਤੋਂ ਇਲਾਵਾ ਗੁਰੂ-ਜਸ ਕਰਨ ਲਈ ਕਈ ਹੋਰ ਆਉਂਦੇ ਜਾਉਂਦੇ ਵੀ ਰਹੇ ਹਨ—*ਬਾਵਨ ਕਵੀ ਹਜ਼ੂਰ ਗੁਰ ਰਹਿਤ ਸਦਾ ਹੀ ਪਾਸ। ਆਵਹਿੰ ਜਾਹਿੰ ਅਨੇਕ ਹੀ ਕਹਿ ਜਸ ਲੈ ਧਨ ਰਾਸ।* (ਰੁਤ 3/ਅਧਿ.51)

ਭਾਈ ਸੰਤੋਖ ਸਿੰਘ ਤੋਂ ਬਾਦ ਦੇ ਲੇਖਕਾਂ ਨੇ ਕਵੀਆਂ ਦੀ 52 ਸੰਖਿਆ ਹੀ ਸਵੀਕਾਰੀ ਹੈ। ਮਹਾਨ-ਕੋਸ਼ਕਾਰ ਨੇ ਇਨ੍ਹਾਂ ਦੇ ਨਾਂ ਇਸ ਪ੍ਰਕਾਰ ਦਿੱਤੇ ਹਨ—(1) ਉਦੇ ਰਾਯ, (2) ਅਣੀਰਾਯ, (3) ਅਮ੍ਰਿਤ ਰਾਯ, (4) ਅੱਲੂ, (5) ਆਸਾ ਸਿੰਘ, (6) ਆਲਿਮ, (7) ਈਸ਼੍ਵਰਦਾਸ, (8) ਸੁਖਦੇਵ, (9) ਸੁੱਖਾ ਸਿੰਘ, (10) ਸੁਖੀਆ, (11) ਸੁਦਾਮਾ, (12) ਸੈਨਾਪਤਿ, (13) ਸ਼੍ਯਾਮ, (14) ਹੀਰ, (15) ਹੁਸੈਨ ਅਲੀ, (16) ਹੰਸ ਰਾਮ, (17) ਕੱਲੂ, (18) ਕੁਰਵੇਸ਼, (19) ਖ਼ਾਨਚੰਦ, (20) ਗੁਣੀਆ, (21) ਗੁਰਦਾਸ, (22) ਗੋਪਾਲ, (23) ਚੰਦਨ, (24) ਚੰਦਾ, (25) ਜਮਾਲ, (26) ਟਹਕਨ, (27) ਧਰਮ ਸਿੰਘ, (28) ਧੰਨਾ ਸਿੰਘ, (29) ਧਿਆਨ ਸਿੰਘ, (30) ਨਾਨੂ, (31) ਨਿਸਚਲਦਾਸ, (32) ਨਿਹਾਲ ਸਿੰਘ, (33) ਨੰਦਾ ਸਿੰਘ, (34) ਨੰਦ ਲਾਲ, (35) ਪਿੰਡੀ ਦਾਸ, (36) ਬੱਲਭ, (37) ਬਲੂ, (38) ਬਿਧੀਚੰਦ, (39) ਬੁਲੰਦ, (40) ਬ੍ਰਿਖ, (41) ਬ੍ਰਿਜਲਾਲ, (42) ਮਥੁਰਾ, (43) ਮਦਨ ਸਿੰਘ, (44) ਮਦਨ ਗਿਰਿ, (45) ਮੱਲੂ, (46) ਮਾਨਦਾਸ, (47) ਮਾਲਾ ਸਿੰਘ, (48) ਮੰਗਲ, (49) ਰਾਮ ਸਿੰਘ, (50) ਰਾਵਲ, (51) ਰੋਸ਼ਨ ਸਿੰਘ, (52) ਲੱਖਾ।

ਉਕਤ ਕਵੀਆਂ ਵਿਚੋਂ ਕੁਝ ਦੀਆਂ ਰਚਨਾਵਾਂ ਜਿਨ੍ਹਾਂ ਦੇ ਉਤਾਰੇ ਖ਼ੁਦ ਕਵੀਆਂ ਪਾਸ ਜਾਂ ਉਨ੍ਹਾਂ ਦੇ ਪ੍ਰੇਮੀਆਂ ਪਾਸ ਸੰਭਾਲੇ ਹੋਏ ਸਨ, ਉਹ ਹੁਣ ਪੋਥੀਆਂ ਦੇ ਰੂਪ ਵਿਚ ਉਪਲਬਧ ਹਨ। 'ਵਿਦਿਆ ਸਾਗਰ' ਵਿਚ ਕਿਹੜੀ ਕਿਹੜੀ ਰਚਨਾ ਸ਼ਾਮਲ ਕੀਤੀ ਗਈ ਸੀ, ਇਸ ਬਾਰੇ ਹੁਣ ਕੋਈ ਜਾਣਕਾਰੀ ਉਪਲਬਧ ਨਹੀਂ ਹੈ।

ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ' ਵਿਚ ਉਨ੍ਹਾਂ ਕਵੀਆਂ ਨੂੰ ਵੀ ਸੂਚੀ ਵਿਚ ਸ਼ਾਮਲ ਕਰ ਲਿਆ ਹੈ ਜੋ ਰਬ-ਸਬਬੀ ਜਾਂ ਕਦੇਂ ਕਦਾਈ ਗੁਰੂ-ਦਰਬਾਰ ਵਿਚ ਆਉਂਦੇ ਜਾਂਦੇ ਰਹਿੰਦੇ ਸਨ। ਉਨ੍ਹਾਂ ਨੂੰ ਮਿਲਾ ਕੇ ਕਵੀਆਂ ਦੀ ਕੁਲ ਗਿਣਤੀ 76 ਦਸੀ ਗਈ ਹੈ।

ਉਕਤ ਕਵੀਆਂ ਵਿਚੋਂ ਕੁਝ ਦੀਆਂ ਉਪਲਬਧ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :

(1) ਭਾਈ ਨੰਦ ਲਾਲ ਗੋਯਾ — ਜ਼ਿੰਦਗੀਨਾਮਹ, ਗੰਜਨਾਮਹ, ਜੋਤਿ ਵਿਕਾਸ, ਤੌਸੰਫ਼ੋਸਨਾ, ਦਸਤੂਰਲ ਇਨਸ਼ਾ, ਦੀਵਾਨ ਗੋਯਾ, ਅਰਜ਼ੁਲ ਅਲਫ਼ਾਜ਼ ਆਦਿ (ਫ਼ਾਰਸੀ ਵਿਚ)।
(2) ਅੰਮ੍ਰਿਤ ਰਾਇ— ਚਿਤ੍ਰ ਬਿਲਾਸ, ਰਸ ਰਤਨਾਕਰ, ਸਭਾ ਪਰਵ (ਮਹਾਭਾਰਤ)।
(3) ਹੰਸ ਰਾਮ — ਕਰਣ ਪਰਵ (ਮਹਾਭਾਰਤ)।
(4) ਕੁਰਵੇਸ਼ — ਦ੍ਰੋਣ ਪਰਵ (ਮਹਾਭਾਰਤ)।
(5) ਮੰਗਲ— ਸ਼ਲ੍ਯ ਪਰਵ (ਮਹਾਭਾਰਤ)।
(6) ਸੈਨਾਪਤਿ— ਸ੍ਰੀ ਗੁਰ ਸ਼ੋਭਾ।
(7) ਚੰਦਨ — ਫੁਟਕਲ ਕਵਿਤਾ।
(8) ਅਣੀ ਰਾਇ— ਜੰਗਨਾਮਾ ਗੁਰੂ ਗੋਬਿੰਦ ਸਿੰਘ ਜੀ
(9) ਆਲਮ— ਫੁਟਕਲ ਕਬਿਤ-ਸਵੈਯੇ।
(10) ਧਰਮ ਸਿੰਘ — ਹਿਤੋਪਦੇਸ਼।
(11) ਟਹਿਕਨ— ਜੈਮਨੀਯ ਅਸ਼੍ਵਮੇਧ ਅਤੇ ਰਤਨਦਾਮ।
(12) ਗੁਰਦਾਸ— ਵਾਰ ਖ਼ਾਲਸੇ ਕੀ।
(13) ਰਾਮ— ਕਵਿ ਤਰੰਗ (ਖ਼ੈਰੁਲ ਤਜਾਰਬ ਦਾ ਕਾਵਿ ਅਨੁਵਾਦ)।

ਰਾਮ ਅਤੇ ਸ਼ਿਆਮ ਨਾਂ 'ਦਸਮ ਗ੍ਰੰਥ' ਵਿਚ ਸੰਕਲਿਤ ਬਾਣੀਆਂ ਵਿਚ ਵੀ ਆਏ ਹਨ। ਦਸਮ ਗ੍ਰੰਥ ਸੰਬੰਧੀ ਪੂਰਬ ਪੱਖ ਵਾਲੇ ਵਿਦਵਾਨ ਇਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀਆਂ ਕਵੀ-ਛਾਪਾਂ ਕਹਿੰਦੇ ਹਨ ਅਤੇ ਉਤਰ ਪੱਖ ਵਾਲੇ ਇਨ੍ਹਾਂ ਨੂੰ ਸੁਤੰਤਰ ਕਵੀ ਸਿੱਧ ਕਰਦੇ ਹਨ।

**ਬੜ੍ਹ** (ਨਗਰ) : ਬਿਹਾਰ ਪ੍ਰਾਂਤ ਦੇ ਪਟਨਾ ਜ਼ਿਲ੍ਹੇ ਦਾ ਇਕ ਨਗਰ, ਜੋ ਪਟਨਾ ਨਗਰ ਤੋਂ 56 ਕਿ.ਮੀ. ਪੂਰਬ ਵਾਲੇ ਪਾਸੇ ਸਥਿਤ ਹੈ। ਸੰਨ 1666 ਈ. ਵਿਚ ਉਸ ਖੇਤਰ ਦੀ ਯਾਤ੍ਰਾ

ਕਰਦਿਆਂ ਗੁਰੂ ਤੇਗ ਬਹਾਦਰ ਜੀ ਇਥੇ ਠਹਿਰੇ ਸਨ। ਇਥੇ ਦੋ ਉਦਾਸੀ ਸੰਗਤਾਂ (ਧਰਮਸਾਲਾਂ) ਅਤੇ ਇਕ ਸੁਥਰਾਸ਼ਾਹੀ ਸੰਗਤ ਹੈ। ਗੁਰੂ ਤੇਗ ਬਹਾਦਰ ਜੀ ਚੂਨਾ ਖਾਰੀ ਮੁਹੱਲਾ ਦੀ ਬੜੀ ਸੰਗਤ ਵਿਚ ਠਹਿਰੇ ਸਨ। ਬਾਦ ਵਿਚ ਇਥੇ ਇਮਾਰਤ ਬਣਵਾਈ ਗਈ, ਪਰ ਸੰਨ 1934 ਈ. ਦੇ ਭੂਚਾਲ ਦੌਰਾਨ ਸਾਰੀ 'ਸੰਗਤ' ਢਹਿ-ਢੇਰੀ ਹੋ ਗਈ। ਇਸ ਦੇ ਪੁਜਾਰੀ ਆਪਣੇ ਆਪ ਨੂੰ ਨਾਨਕ ਪੰਥੀ ਉਦਾਸੀਨ ਮਤ ਦੇ ਅਨੁਯਾਈ ਮੰਨਦੇ ਹਨ। ਇਨ੍ਹਾਂ ਪਾਸ ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਿਤ ਬੀੜ ਅਤੇ ਜਨਮਸਾਖੀ ਦੀ ਇਕ ਪੁਰਾਣੀ ਪੋਥੀ ਸੰਭਾਲੀ ਹੋਈ ਹੈ। ਪਰ ਚੂੰਕਿ ਇਸ 'ਸੰਗਤ' ਦੀ ਜਾਇਦਾਦ ਦੀ ਮਾਲਕੀਅਤ ਉਨ੍ਹਾਂ ਦੀ ਹੈ, ਇਸ ਲਈ ਇਥੇ ਨਵੀਂ ਸੰਗਤ ਜਾਂ ਗੁਰਦੁਆਰਾ ਬਣਾਏ ਜਾਣ ਲਈ ਇਜਾਜ਼ਤ ਨਹੀਂ ਦਿੰਦੇ। ਇਸ ਸੰਬੰਧ ਵਿਚ ਤਖ਼ਤ ਹਰਿਮੰਦਿਰ ਸਾਹਿਬ ਪਟਨਾ ਦੇ ਸੰਚਾਲਕਾਂ ਨੇ ਕਾਫ਼ੀ ਯਤਨ ਕੀਤਾ ਹੈ, ਪਰ ਪੁਜਾਰੀ ਇਸ ਜਾਇਦਾਦ ਤੋਂ ਵਿਛੜਨ ਲਈ ਤਿਆਰ ਨਹੀਂ।

**ਬਾਈਧਾਰ ਦੇ ਰਾਜੇ** : ਜੰਮੂ ਤੋਂ ਲੈ ਕੇ ਯਮੁਨਾ ਨਦੀ ਤਕ ਪਸਰੇ ਪਹਾੜੀ ਇਲਾਕੇ ਨੂੰ ਇਸ ਵਿਚ ਪੈਂਦੀਆਂ ਨਦੀਆਂ ਨੇ 22 ਰਿਆਸਤਾਂ ਵਿਚ ਵੰਡੀਆਂ ਹੋਇਆ ਹੈ। ਮਹਾਨ-ਕੋਸ਼ਕਾਰ ਅਨੁਸਾਰ ਇਨ੍ਹਾਂ ਰਿਆਸਤਾਂ ਦੇ ਪੁਰਾਤਨ ਨਾਂ ਇਸ ਪ੍ਰਕਾਰ ਹਨ—ਚੰਬਾ, ਨੂਰਪੁਰ, ਗੁਲੇਰ, ਦਤਾਰਪੁਰ, ਸੀਬਾ, ਜਸਵਾਨ, ਕਾਂਗੜਾ, ਕੋਟਲੇਹਰ, ਮੰਡੀ, ਸੁਕੇਤ, ਕੁਲੂ, ਬਸੋਹਲੀ, ਭੱਡੂ, ਮਾਨਕੋਟ, ਬੇਂਹਦ੍ਰਾਲਟਾ, ਜਸਰੋਟਾ, ਸਾਂਬਾ, ਜੰਮੂ, ਚਨੇਨੀ, ਕਸ਼ਟਵਾੜ ਅਤੇ ਭਦ੍ਰਵਾਹ। ਇਨ੍ਹਾਂ ਦੇ ਰਾਜੇ ਅਕਸਰ ਆਪਸ ਵਿਚ ਮਿਲ ਕੇ ਜਾਂ ਮੁਗ਼ਲ ਸਲਤਨਤ ਦੀ ਸਹਾਇਤਾ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਨਾਲ ਕੋਈ ਨ ਕੋਈ ਬਖੇੜਾ ਖੜਾ ਕਰੀ ਰਖਦੇ ਸਨ। ਗੁਰੂ ਜੀ ਦੇਸ਼ ਦੇ ਹਿਤ ਲਈ ਇਨ੍ਹਾਂ ਨੂੰ ਸੰਗਠਿਤ ਕਰਨ ਦਾ ਉਦਮ ਕਰਨਾ ਚਾਹੁੰਦੇ ਸਨ, ਪਰ ਇਨ੍ਹਾਂ ਅੰਦਰ ਆਤਮ-ਗੌਰਵ ਦਾ ਅਭਾਵ ਹੋ ਗਿਆ ਸੀ।

**ਬਾਈ ਮੰਜੀਆਂ** : ਗੁਰੂ ਅਮਰਦਾਸ ਜੀ ਦੁਆਰਾ ਸਥਾਪਿਤ ਬਾਈ ਧਰਮ-ਪ੍ਰਚਾਰ ਕੇਂਦਰ। ਵੇਖੋ 'ਮੰਜੀਆਂ'।

**ਬਾਸਰਕੇ ਗਿਲਾਂ** (ਪਿੰਡ) : ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਦਾ ਇਕ ਪਿੰਡ ਜਿਸ ਵਿਚ ਗੁਰੂ ਅਮਰਦਾਸ ਜੀ ਦਾ ਜਨਮ 5 ਮਈ 1479 ਈ. ਨੂੰ ਹੋਇਆ। ਇਸ ਵਿਚ ਇਤਿਹਾਸਿਕ ਮਹੱਤਵ ਵਾਲੇ ਤਿੰਨ ਧਰਮ-ਧਾਮ ਹਨ।

*ਗੁਰਦੁਆਰਾ ਜਨਮ ਅਸਥਾਨ* ਜੋ ਪੁਰਾਤਨ ਬਾਸਰਕੇ ਪਿੰਡ ਦੇ ਥੇਹ ਨੇੜੇ ਬਣਿਆ ਹੋਇਆ ਹੈ। ਇਸ ਸਥਾਨ ਉਤੇ ਗੁਰੂ ਜੀ ਦਾ ਪਿਦਰੀ ਘਰ ਸੀ ਅਤੇ ਇਥੇ ਹੀ ਗੁਰੂ ਜੀ ਦਾ ਜਨਮ ਹੋਇਆ ਸੀ। ਇਸ ਦੀ ਵਿਵਸਥਾ ਵਿਅਕਤੀਗਤ ਹੱਥਾਂ ਵਿਚ ਹੈ।

*ਗੁਰਦੁਆਰਾ ਸੰਨ੍ਹ ਸਾਹਿਬ* ਪਿੰਡ ਤੋਂ ਲਗਭਗ 200 ਕਿ.ਮੀ. ਉਤਰ-ਪੂਰਬ ਵਲ ਸੁਸ਼ੋਭਿਤ ਹੈ। ਇਤਿਹਾਸਿਕ ਪਿਛੋਕੜ ਅਨੁਸਾਰ ਜਦੋਂ ਗੁਰੂ-ਗੱਦੀ ਨ ਮਿਲਣ ਕਾਰਣ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਤੂ ਨੇ ਗੋਇੰਦਵਾਲ ਆ ਕੇ ਗੁਰੂ ਜੀ ਨਾਲ ਦੁਰ-ਵਿਵਹਾਰ ਕੀਤਾ ਅਤੇ ਉਥੋਂ ਚਲੇ ਜਾਣ ਲਈ ਕਿਹਾ। ਤਾਂ ਗੁਰੂ ਜੀ ਉਥੋਂ ਆਪਣੇ ਪਿੰਡ ਬਾਸਰਕੇ ਆ ਗਏ ਅਤੇ ਇਕ ਕੋਠੇ ਵਿਚ ਬੈਠ ਕੇ ਸਮਾਧੀ ਲਗਾ ਦਿੱਤੀ। ਗੁਰੂ ਜੀ ਨੇ ਬੰਦ ਦਰਵਾਜ਼ੇ ਉਪਰ ਵਰਜਨਾ ਵਜੋਂ ਲਿਖਵਾ ਕੇ ਲਗਾ ਦਿੱਤਾ ਕਿ ਜੋ ਦਰਵਾਜ਼ਾ ਖੋਲ੍ਹੇਗਾ, ਉਹ ਸਿੱਖ ਨਹੀਂ ਹੋਏਗਾ ਅਤੇ ਗੁਰੂ ਦੀ ਨਾਰਾਜ਼ਗੀ ਦਾ ਪਾਤਰ ਬਣੇਗਾ। ਜਦੋਂ ਇਹ ਗੱਲ ਬਾਬਾ ਬੁੱਢਾ ਨੂੰ ਪਤਾ ਚਲੀ ਤਾਂ ਸੰਗਤ ਸਮੇਤ ਬਾਬਾ ਜੀ ਉਥੇ ਪਹੁੰਚੇ। ਗੁਰੂ ਜੀ ਨੂੰ ਦਰਵਾਜ਼ਾ ਖੋਲ੍ਹ ਕੇ ਸੰਗਤ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ। ਜਦ ਗੁਰੂ ਜੀ ਨੇ ਦਰਵਾਜ਼ਾ ਨ ਖੋਲ੍ਹਿਆ ਤਾਂ ਪਿਛਲੇ ਪਾਸਿਓਂ ਕੋਠੇ ਨੂੰ ਸੰਨ੍ਹ ਲਾ ਕੇ ਅੰਦਰ ਵੜਿਆ ਅਤੇ ਖਿਮਾ ਯਾਚਨਾ ਕਰਦੇ ਹੋਇਆਂ ਗੁਰੂ ਜੀ ਨੂੰ ਬਾਹਰ ਆ ਕੇ ਸੰਗਤ ਨੂੰ ਦਰਸ਼ਨ ਦੇਣ ਦੀ ਅਰਜ਼ੋਈ ਕੀਤੀ। ਗੁਰੂ ਜੀ ਨੇ ਬਾਬਾ ਬੁੱਢਾ ਦੀ ਸਿਦਕ-ਦਿਲੀ ਤੋਂ ਪ੍ਰਭਾਤਿ ਹੋ ਕੇ ਦਰਵਾਜ਼ਾ ਖੋਲ੍ਹਿਆ, ਸੰਗਤ ਨੂੰ ਦਰਸ਼ਨ ਦਿੱਤੇ ਅਤੇ ਸੰਗਤ ਨਾਲ ਗੋਇੰਦਵਾਲ ਪਰਤ ਆਏ। ਇਸ ਸਥਾਨ ਉਤੇ ਸਭ ਤੋਂ ਪਹਿਲਾਂ ਸ. ਲਹਿਣਾ ਸਿੰਘ ਮਜੀਠੀਆ ਨੇ ਗੁਰਦੁਆਰਾ ਬਣਵਾਇਆ ਅਤੇ ਸਰੋਵਰ ਦੀ ਸੇਵਾ ਭਾਈ ਗੋਬਿੰਦ ਰਾਮ ਅੰਮ੍ਰਿਤਸਰੀ ਨੇ ਕਰਵਾਈ। ਇਸ ਦੀ ਵਰਤਮਾਨ ਵਿਸ਼ਾਲ ਇਮਾਰਤ, ਸਰੋਵਰ, ਗੁਰੂ ਕਾ ਲੰਗਰ ਅਤੇ ਰਿਹਾਇਸ਼ੀ, ਮਕਾਨ ਉਸਾਰਨ ਦੀ ਸੇਵਾ ਵੀਹਵੀਂ ਸਦੀ ਦੇ ਉਤਰਾਰਧ ਵਿਚ ਬਾਬਾ ਖੜਕ ਸਿੰਘ ਸੇਵਾਵਾਲੇ ਨੇ ਕਰਵਾਈ। ਇਸ

ਗੁਰੂ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਇਥੇ ਭਾਦੋਂ ਦੇ ਮਹੀਨੇ ਦੀ ਪੂਰਣਮਾਸੀ ਵਾਲੇ ਦਿਨ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ ਕਿਉਂਕਿ ਉਸ ਦਿਨ ਗੁਰੂ ਜੀ ਜੋਤੀ ਜੋਤਿ ਸਮਾਏ ਸਨ।

*ਬੀਬੀ ਅਮਰੋ ਦੀ ਸਮਾਧ* ਪਿੰਡ ਦੇ ਉਤਰ ਵਾਲੇ ਪਾਸੇ ਇਕ ਟੋਭੇ ਦੇ ਕੰਢੇ ਬਣੀ ਹੋਈ ਹੈ। ਬੀਬੀ ਅਮਰੋ ਗੁਰੂ ਅੰਗਦ ਦੇਵ ਜੀ ਦੀ ਸੁਪੁੱਤਰੀ ਸੀ ਅਤੇ ਗੁਰੂ ਅਮਰਦਾਸ ਜੀ ਦੇ ਭਤੀਜੇ ਨੂੰ ਵਿਆਹੀ ਹੋਈ ਸੀ। ਇਸੇ ਤੋਂ ਗੁਰਬਾਣੀ ਦਾ ਪਾਠ ਸੁਣ ਕੇ ਗੁਰੂ ਅਮਰਦਾਸ ਜੀ ਪ੍ਰਭਾਵਿਤ ਹੋਏ ਸਨ ਅਤੇ ਇਸੇ ਨੂੰ ਨਾਲ ਲੈ ਕੇ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਲਈ ਖਡੂਰ ਸਾਹਿਬ ਗਏ ਸਨ।

**ਬਾਗੜੀਆਂ** (ਪਿੰਡ) : ਪੰਜਾਬ ਦੇ ਨਾਭਾ ਨਗਰ ਤੋਂ ਮਲੇਰਕੋਟਲਾ ਜਾਣ ਵਾਲੀ ਸੜਕ ਉਤੇ ਸਥਿਤ ਇਕ ਪਿੰਡ ਜਿਥੇ ਭਾਈ ਰੂਪ ਚੰਦ ਦੇ ਵੰਸ਼ਜ ਭਾਈ ਸਾਹਿਬਾਨ ਦਾ ਡੇਰਾ ਹੈ। ਇਹ ਪਿੰਡ ਭਾਈ ਸਾਹਿਬਾਨ ਕਰਕੇ ਬਹੁਤ ਪ੍ਰਸਿੱਧ ਹੈ। ਭਾਈ ਅਰਜਨ ਸਿੰਘ (ਵੇਖੋ) ਅਤੇ ਭਾਈ ਅਰਦਮਨ ਸਿੰਘ (ਵੇਖੋ) ਵਰਗੀਆਂ ਸਿੱਖ ਸ਼ਖ਼ਸੀਅਤਾਂ ਇਸੇ ਪਿੰਡ ਨਾਲ ਸੰਬੰਧਿਤ ਹਨ।

**ਬਾਘਾ ਭੈਣੀ** (ਪਿੰਡ) : ਪੰਜਾਬ ਦੇ ਮਾਨਸਾ ਜ਼ਿਲ੍ਹੇ ਦਾ ਇਕ ਪਿੰਡ ਜੋ ਜ਼ਿਲ੍ਹਾ-ਨਗਰ ਤੋਂ 10 ਕਿ.ਮੀ. ਉਤਰ ਵਲ ਵਸਿਆ ਹੋਇਆ ਹੈ। ਇਕ ਵਾਰ ਗੁਰੂ ਤੇਗ ਬਹਾਦਰ ਜੀ ਮਾਲਵੇ ਵਿਚ ਸਿੱਖੀ ਦੇ ਪ੍ਰਚਾਰ ਲਈ ਯਾਤ੍ਰਾ ਕਰਦਿਆਂ ਅਤੇ ਪਿੰਡ ਖਿਆਲਾ ਤੋਂ ਦਿਖ ਪਿੰਡ ਵਲ ਜਾਂਦਿਆਂ ਇਸ ਪਿੰਡ ਕੋਲੋਂ ਲੰਘ ਰਹੇ ਸਨ ਤਾਂ ਗੁਰੂ ਜੀ ਦੀ ਰਕਾਬ ਦਾ ਤਸਮਾ ਟੁਟ ਗਿਆ। ਗੁਰੂ ਜੀ ਇਥੇ ਉਤਰੇ ਅਤੇ ਕਿਸੇ ਸਥਾਨਕ ਮੋਚੀ ਕੋਲੋਂ ਤਸਮਾ ਗੰਢਵਾਇਆ। ਬਾਦ ਵਿਚ ਗੁਰੂ ਜੀ ਦੀ ਠਹਿਰ ਵਾਲੀ ਥਾਂ ਉਤੇ ਥੜਾ ਸਾਹਿਬ ਬਣਵਾਇਆ ਗਿਆ। ਕੁਝ ਵਰ੍ਹੇ ਬਾਦ ਥੜਾ ਸਾਹਿਬ ਦੇ ਨਾਲ ਇਕ ਮੰਜੀ ਸਾਹਿਬ ਦੀ ਉਸਾਰੀ ਵੀ ਕਰਵਾ ਦਿੱਤੀ ਗਈ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਉਸਾਰੀ ਗਈ ਜੋ ਹੁਣ 'ਗੁਰਦੁਆਰਾ ਰਕਾਬਸਰ ਪਾਤਿਸ਼ਾਹੀ ਨੌਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਗੁਰੂ-ਧਾਮ ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰ ਅਧੀਨ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਬਾਜ ਸਿੰਘ** (ਮ. 1716 ਈ.) : ਬਲ ਗੋਤ ਦਾ ਇਕ ਜੱਟ ਸਿੰਘ, ਜਿਸ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ 'ਮੀਰਪੁਰ ਪਟੀ' ਵਿਚ ਹੋਇਆ। ਇਸ ਨੇ ਆਨੰਦਪੁਰ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ ਅਤੇ ਗੁਰੂ ਜੀ ਦੁਆਰਾ ਲੜੀਆਂ ਗਈਆਂ ਸਾਰੀਆਂ ਜੰਗਾਂ ਵਿਚ ਹਿੱਸਾ ਲਿਆ। ਨਾਂਦੇੜ ਤਕ ਇਹ ਗੁਰੂ ਜੀ ਦੇ ਅੰਗ-ਸੰਗ ਰਿਹਾ। ਸੰਨ 1708 ਈ. ਵਿਚ ਜਦੋਂ ਗੁਰੂ ਜੀ ਨੇ ਬਾਬਾ ਬੰਦਾ ਬਹਾਦਰ ਨੂੰ ਪੰਜਾਬ ਵਿਚ ਜ਼ੁਲਮ ਨੂੰ ਖ਼ਤਮ ਕਰਨ ਲਈ ਭੇਜਿਆ, ਤਾਂ ਇਹ ਬਾਬਾ ਜੀ ਨਾਲ ਆਏ ਪੰਜ ਮੁੱਖ ਸਿੰਘਾਂ ਵਿਚ ਸ਼ਾਮਲ ਸੀ। ਇਸ ਨੇ ਮਈ 1710 ਈ. ਵਿਚ ਚੱਪੜ ਚਿੜੀ ਕੋਲ ਲੜੀ ਗਈ ਜੰਗ ਵਿਚ ਅਦੁੱਤੀ ਵੀਰਤਾ ਦਾ ਪ੍ਰਦਰਸ਼ਨ ਕੀਤਾ ਅਤੇ ਨਵਾਬ ਵਜ਼ੀਰ ਖ਼ਾਨ ਨਾਲ ਦੁਅੰਦ ਯੁੱਧ ਰਚਾਇਆ। ਜੰਗ ਤੋਂ ਬਾਦ ਬਾਬਾ ਜੀ ਵਲੋਂ ਇਸ ਨੂੰ ਸਰਹਿੰਦ ਦਾ ਪ੍ਰਸ਼ਾਸਕ ਸਥਾਪਿਤ ਕੀਤਾ ਗਿਆ। ਦਸੰਬਰ 1715 ਈ. ਵਿਚ ਇਹ ਗੁਰਦਾਸ-ਨੰਗਲ ਦੀ ਗੜ੍ਹੀ ਵਿਚ ਪਕੜਿਆ ਗਿਆ ਅਤੇ ਬਾਬਾ ਬੰਦਾ ਬਹਾਦਰ ਤੇ ਹੋਰ ਸਿੰਘਾਂ ਨਾਲ ਦਿੱਲੀ ਲਿਆਉਂਦਾ ਗਿਆ। ਜੂਨ 1716 ਈ. ਨੂੰ ਇਸ ਨੂੰ ਸ਼ਹੀਦ ਕੀਤਾ ਗਿਆ। ਸਿੱਖ ਧਰਮ ਵਿਚ ਦ੍ਰਿੜ੍ਹ ਨਿਸਚਾ ਰਖਣ ਵਾਲਾ ਬਾਜ ਸਿੰਘ ਧਰਮ ਲਈ ਸਭ ਕੁਝ ਨਿਛਾਵਰ ਕਰ ਦੇਣ ਵਾਲੇ ਸਿੰਘਾਂ ਵਿਚ ਵਿਸ਼ੇਸ਼ ਸਥਾਨ ਰਖਦਾ ਹੈ।

**ਬਾਜਕ** (ਪਿੰਡ) : ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਜ਼ਿਲ੍ਹਾ ਨਗਰ ਤੋਂ 30 ਕਿ.ਮੀ. ਦੱਖਣ-ਪੱਛਮ ਵਲ ਹੈ। ਇਸ ਪਿੰਡ ਵਿਚ ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਜਾਂਦਿਆਂ ਪਧਾਰੇ ਸਨ। ਪਿੰਡ ਦੀ ਦੱਖਣ-ਪੱਛਮੀ ਬਾਹੀ ਵਲ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਬਣੇ ਸਮਾਰਕ ਨੂੰ 'ਗੁਰਦੁਆਰਾ ਪਾਤਿਸ਼ਾਹੀ ਦਸਵੀਂ' ਕਿਹਾ ਜਾਂਦਾ ਹੈ। ਗੁਰੂ ਜੀ ਦੇ ਇਥੇ ਪਹੁੰਚਦਿਆਂ ਹੀ ਪਿੰਡ ਦੇ ਲੋਕੀਂ ਸੇਵਾ ਕਰਨ ਲਈ ਦੁੱਧ ਦੇ ਮਟਕੇ ਚੁਕ ਕੇ ਪਹੁੰਚ ਗਏ। ਇਥੇ ਸੁੱਖੂ ਅਤੇ ਬੁੱਧੂ ਨਾਂ ਦੇ ਦੋ ਦੀਵਾਨੇ ਸਾਧ ਵੀ ਬਦਲੇ ਦੀ ਭਾਵਨਾ ਨਾਲ ਆ ਪਹੁੰਚੇ, ਜਿਨ੍ਹਾਂ ਦੀ ਟੋਲੀ ਦੇ ਇਕ ਸਾਧ ਨੂੰ ਸਿੱਖਾਂ ਨੇ ਮਾਰ ਦਿੱਤਾ ਸੀ। ਸਥਾਨਕ ਰਵਾਇਤ ਅਨੁਸਾਰ ਜਿਉਂ ਹੀ ਉਨ੍ਹਾਂ ਨੇ

ਗੁਰੂ ਜੀ ਦੇ ਦਰਸ਼ਨ ਕੀਤੇ, ਸਾਰਾ ਗੁੱਸਾ ਜਾਂਦਾ ਰਿਹਾ। ਉਨ੍ਹਾਂ ਨੇ ਗੁਰੂ ਜੀ ਦੀ ਖ਼ੂਬ ਸੇਵਾ ਕੀਤੀ ਅਤੇ ਦੋ ਸਿੰਘਾਂ ਨਾਲ ਰਲ ਕੇ ਗੁਰੂ ਜੀ ਦੇ ਪਲੰਘ ਨੂੰ ਵੀ ਕੁਝ ਦੂਰੀ ਲਈ ਚੁਕਿਆ। ਗੁਰਦੁਆਰੇ ਦੇ ਨਾਲ ਸੁੰਦਰ ਸਰੋਵਰ ਵੀ ਬਣਿਆ ਹੋਇਆ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਬਾਜੀਗਰ ਸਿੱਖ** : ਇਕ ਖ਼ਾਨਾਬਦੋਸ਼ ਜਾਤਿ ਜੋ ਖੇਡ-ਤਮਾਸ਼ੇ (ਬਾਜ਼ੀ) ਰਾਹੀਂ ਆਪਣੀ ਰੋਟੀ-ਰੋਜ਼ੀ ਕਮਾਉਂਦੀ ਹੈ। ਇਨ੍ਹਾਂ ਦਾ ਕੰਮ ਜਾਂ ਕਿੱਤਾ ਨੱਟ ਜਾਤਿ ਨਾਲ ਦੂਰ ਤਕ ਮੇਲ ਖਾਉਂਦਾ ਹੈ। ਆਮ ਤੌਰ 'ਤੇ ਇਹ ਬਾਂਸਾਂ ਨਾਲ ਕਲਾ-ਬਾਜ਼ੀਆਂ ਵਿਖਾਉਂਦੇ ਹਨ ਅਤੇ ਮਦਾਰੀਆਂ ਨਾਲ ਮਿਲਦਾ-ਜੁਲਦਾ ਤਮਾਸ਼ਾ ਕਰਦੇ ਹਨ। ਇਨ੍ਹਾਂ ਦੀ ਬਾਜ਼ੀ ਨੂੰ ਪਿੰਡਾਂ ਦੇ ਲੋਕਾਂ ਦਾ ਮੁੱਖ ਮਨੋਰੰਜਨ ਸਮਝਿਆ ਜਾਂਦਾ ਹੈ। ਇਹ ਬਾਜ਼ੀ ਥੋੜੇ ਚਿਰ ਲਈ ਹੀ ਹੁੰਦੀ ਹੈ। ਇਸ ਲਈ ਸੰਤ ਸਾਧਕਾਂ ਨੇ ਪਰਮਾਤਮਾ ਨੂੰ 'ਬਾਜੀਗਰ' ਅਤੇ ਸੰਸਾਰ ਨੂੰ 'ਬਾਜੀ' ਨਾਲ ਤੁਲਨਾਇਆ ਹੈ।

ਬਾਜੀਗਰ ਹਿੰਦੂ ਅਤੇ ਮੁਸਲਮਾਨ ਦੋਹਾਂ ਧਰਮਾਂ ਨਾਲ ਸੰਬੰਧਿਤ ਹਨ। ਇਨ੍ਹਾਂ ਦਾ ਸਮਾਜਿਕ ਜੀਵਨ ਪੰਚਾਇਤ ਵਿਵਸਥਾ ਨਾਲ ਸੰਬੰਧਿਤ ਹੈ। ਆਧੁਨਿਕ ਯੁਗ ਵਿਚ ਮਨੋਰੰਜਨ ਦੇ ਹੋਰ ਅਨੇਕ ਸਾਧਕਾਂ ਦੇ ਉਪਲਬਧ ਹੋ ਜਾਣ ਕਾਰਣ ਇਨ੍ਹਾਂ ਦੀਆਂ ਬਾਜ਼ੀਆਂ ਪ੍ਰਤਿ ਲੋਕਾਂ ਦੀ ਰੁਚੀ ਘਟ ਗਈ ਹੈ। ਇਸ ਲਈ ਬਹੁਤਿਆਂ ਨੇ ਖੇਤਾਂ ਵਿਚ ਮਜ਼ਦੂਰੀ ਕਰਨ ਜਾਂ ਸੀਰੀ ਬਣਨ ਨਾਲ ਮਨ ਮੋੜ ਲਿਆ ਹੈ ਅਤੇ ਪਿੰਡਾਂ ਦੇ ਬਾਹਰ ਝੁਗੀਆਂ ਪਾ ਲਈਆਂ ਹਨ। ਪਿੰਡਾਂ ਦੇ ਬਾਹਰ ਸਥਾਈ ਤੌਰ 'ਤੇ ਟਿਕਣ ਵਾਲਿਆਂ ਨੇ ਆਪਣੇ ਬੱਚਿਆਂ ਨੂੰ ਪੜ੍ਹਾਈ ਕਰਾਉਣ ਦਾ ਉੱਦਮ ਵੀ ਕੀਤਾ ਹੈ। ਸ਼ਰੀਰਕ ਤੌਰ 'ਤੇ ਇਹ ਲੋਕ ਬੜੇ ਚੁਸਤ ਅਤੇ ਤਿਖੇ ਹੁੰਦੇ ਹਨ। ਭਾਰਤੀ ਸੰਵਿਧਾਨ ਅਧੀਨ ਇਨ੍ਹਾਂ ਨੂੰ ਅਨੁਸੂਚਿਤ ਕਬੀਲਿਆਂ ਵਿਚ ਸ਼ਾਮਲ ਕੀਤਾ ਗਿਆ ਹੈ ਅਤੇ ਇਸ ਪ੍ਰਕਾਰ ਦੇ ਕਬੀਲਿਆਂ ਲਈ ਉਪਲਬਧ ਰਿਆਇਤਾਂ ਦੇ ਇਹ ਵੀ ਅਧਿਕਾਰੀ ਹਨ।

ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਪੰਜਾਬ ਦੇ ਕੁਝ ਬਾਜੀਗਰ ਸਿੱਖ ਬਣ ਗਏ ਸਨ। ਸੰਨ 1911 ਈ. ਦੀ ਮਰਦਮ ਸ਼ੁਮਾਰੀ ਵੇਲੇ ਪੰਜਾਬ ਵਿਚ ਵਸਦੇ ਕੁਲ ਬਾਜੀਗਰਾਂ ਵਿਚ 10 ਪ੍ਰਤਿਸ਼ਤ ਤੋਂ ਅਧਿਕ ਸਿੱਖ ਬਣ ਚੁੱਕੇ ਸਨ। ਸਿੱਖ ਬਣਨ ਦੇ ਬਾਵਜੂਦ ਵੀ ਇਨ੍ਹਾਂ ਦੇ ਕਈ ਪੁਰਾਤਨ ਰਸਮਾਂ/ਰੀਤਾਂ ਅਪਣਾਈਆਂ ਹੋਈਆਂ ਹਨ। ਸਿੱਖਾਂ ਦੀ ਮੁੱਖ ਧਾਰਾ ਨਾਲ ਇਨ੍ਹਾਂ ਨੂੰ ਜੋੜਨ ਲਈ ਕੋਈ ਉਚੇਚਾ ਯਤਨ ਨਹੀਂ ਕੀਤਾ ਜਾ ਰਿਹਾ।

**ਬਾਣੀ** : ਇਹ ਸ਼ਬਦ ਸੰਸਕ੍ਰਿਤ 'ਵਾਣੀ' ਦਾ ਅਰਧ-ਤਤਸਮ ਰੂਪ ਹੈ ਅਤੇ ਇਸ ਦਾ ਅਰਥ ਹੈ ਬੋਲ, ਕਥਨ। ਪਰ ਗੁਰਮਤਿ ਵਿਚ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ (ਗੁਰਬਾਣੀ ਅਤੇ ਭਗਤ-ਭੱਟ ਬਾਣੀ) ਲਈ ਰੂੜ੍ਹ ਹੋ ਚੁਕਿਆ ਹੈ। ਕਈ ਵਾਰ ਭਾਈ ਗੁਰਦਾਸ ਦੀਆਂ ਵਾਰਾਂ ਜਾਂ 'ਦਸਮ-ਗ੍ਰੰਥ' ਵਿਚ ਸੰਕਲਿਤ ਰਚਨਾਵਾਂ ਨੂੰ ਵੀ 'ਬਾਣੀ' ਕਹਿ ਦਿੱਤਾ ਜਾਂਦਾ ਹੈ।

ਬਾਣੀ ਦੀ ਇਹ ਵਿਸ਼ੇਸ਼ਤਾ ਹੈ ਕਿ ਇਹ ਬਾਣੀਕਾਰਾਂ ਨੂੰ ਆਵੇਸ਼ਿਤ ਹੋਈ ਹੋਵੇ। ਇਸੇ ਲਈ ਇਸ ਨੂੰ 'ਧੁਰ ਕੀ ਬਾਣੀ' ਅਤੇ 'ਖਸਮ ਕੀ ਬਾਣੀ' ਕਿਹਾ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਸੂਹੀ ਰਾਗ ਵਿਚ ਸਪੱਸ਼ਟ ਕੀਤਾ ਹੈ—*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ।* (ਗੁ.ਗ੍ਰੰ.763)। ਗੁਰੂ ਰਾਮਦਾਸ ਜੀ ਨੇ ਬਾਣੀ ਅਤੇ ਗੁਰੂ ਨੂੰ ਅਭਿੰਨ ਮੰਨਦੇ ਹੋਇਆਂ ਸੇਵਕ ਨੂੰ ਤਾਕੀਦ ਕੀਤੀ ਹੈ ਕਿ ਬਾਣੀ ਨੂੰ ਮੰਨਣ ਨਾਲ ਗੁਰੂ ਪ੍ਰਤਖ ਤੌਰ 'ਤੇ ਜਿਗਿਆਸੂ ਦਾ ਭਵਸਾਗਰ ਤੋਂ ਉੱਧਾਰ ਕਰਾ ਦਿੰਦਾ ਹੈ—*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ। ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।* (ਗੁ.ਗ੍ਰੰ. 982)। ਇਹ ਬਾਣੀ ਕਰਤਾ ਪੁਰਖ ਨੇ ਆਪ ਗੁਰੂ-ਮੁਖ ਤੋਂ ਉੱਚਾਰਣ ਕਰਵਾਈ ਹੈ—*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ।* (ਗੁ.ਗ੍ਰੰ.308)।

ਗੁਰੂ ਅਮਰਦਾਸ ਜੀ ਨੇ ਗੁਰਬਾਣੀ ਨੂੰ ਨਿਰੰਕਾਰ ਦੀ ਬਾਣੀ ਕਹਿ ਕੇ ਇਸ ਦੇ ਸੱਚੇ ਹੋਣ ਦੀ ਸਥਾਪਨਾ ਕੀਤੀ ਹੈ—*ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ।* ਅਤੇ *ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ।* (ਗੁ.ਗ੍ਰੰ.515)। ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਰਾਹੀਂ ਭਵਸਾਗਰ ਤੋਂ ਤਰਨਾ ਸਰਲ ਦਸਿਆ ਹੈ—*ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ।* (ਗੁ.ਗ੍ਰੰ.944)।

ਸਿੱਧ ਹੈ ਕਿ *ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ*।(ਗੁ.ਗ੍ਰੰ.67)। ਵੇਖੋ 'ਗੁਰਬਾਣੀ ਬਨਾਮ ਕਾਵਿ'।

**ਬਾਣੀ-ਬਿਉਰਾ :** ਇਸ ਤੋਂ ਭਾਵ ਹੈ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਦਾ ਬਿਉਰਾ। ਅਜਿਹਾ ਬਿਉਰਾ ਦੇਣ ਦਾ ਅਨੇਕ ਵਿਦਵਾਨਾਂ ਨੇ ਯਤਨ ਕੀਤਾ ਹੈ, ਪਰ ਉਨ੍ਹਾਂ ਬਿਉਰਿਆਂ ਵਿਚ ਅੰਕੜਿਆਂ ਸੰਬੰਧੀ ਕਈ ਫ਼ਰਕ ਦ੍ਰਿਸ਼ਟੀ-ਗੋਚਰ ਹੁੰਦੇ ਹਨ, ਕਿਉਂਕਿ ਅਧਿਕਤਰ ਵਿਦਵਾਨਾਂ ਨੇ ਸ਼ਬਦਾਂ/ਬਾਣੀਆਂ ਦੇ ਅੰਤ ਉਤੇ ਦਿੱਤੇ ਅੰਕੜਿਆਂ ਦੇ ਕੁਲ-ਜੋੜਾਂ ਨੂੰ ਹੀ ਆਪਣੇ ਬਿਉਰਿਆਂ ਦਾ ਆਧਾਰ ਬਣਾਇਆ ਹੈ। ਪਰ ਜਦ ਤਕ ਸਾਰੀ ਬਾਣੀ ਦੀ ਗਿਣਤੀ ਨੀਝ ਨਾਲ ਨ ਕੀਤੀ ਜਾਏ ਤਦ ਤਕ ਸਹੀ ਸਥਿਤੀ ਸਾਹਮਣੇ ਨਹੀਂ ਆਉਂਦੀ, ਕਿਉਂਕਿ ਕਈ ਵਾਰ ਕਿਸੇ ਰਚੈਤਾ/ ਬਾਣੀਕਾਰ ਦੇ ਰਚਨਾ-ਸਿਰਲੇਖ ਅਧੀਨ ਭਾਵ ਦੀ ਸਪੱਸ਼ਟਤਾ ਜਾਂ ਅਨੁਕੂਲਤਾ ਲਈ ਕਿਸੇ ਹੋਰ ਬਾਣੀਕਾਰ ਦਾ ਕੋਈ ਸ਼ਬਦ ਜਾਂ ਸ਼ਲੋਕ ਦਰਜ ਕਰ ਦਿੱਤਾ ਗਿਆ ਹੈ, ਉਦਾਹਰਣ ਵਜੋਂ 'ਸਲੋਕ ਵਾਰਾ ਤੇ ਵਧੀਕ' ਵਿਚ ਮਹਲੇ ਪਹਿਲੇ ਦੇ ਸ਼ਲੋਕਾਂ ਵਿਚਲਾ 28ਵਾਂ ਸ਼ਲੋਕ ਮਹਲੇ ਤੀਜੇ ਦਾ ਹੈ; 'ਮਲਾਰ ਕੀ ਵਾਰ' ਮ.੧ ਦੀ 27ਵੀਂ ਪਉੜੀ ਪੰਜਵੇਂ ਗੁਰੂ ਦੀ ਲਿਖੀ ਹੈ; ਬਸੰਤ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਚਉਪਦਿਆਂ ਵਿਚੋਂ ਦੋ (ਚੌਥਾ ਅਤੇ ਅੱਠਵਾਂ) ਗੁਰੂ ਅਮਰਦਾਸ ਜੀ ਦੇ ਰਚੇ ਹਨ; ਭੈਰਉ ਰਾਗ ਵਿਚ ਭਗਤ ਕਬੀਰ ਦੇ ਸ਼ਬਦਾਂ ਵਿਚ ਇਕ ਸ਼ਬਦ ਪੰਜਵੇਂ ਗੁਰੂ ਦਾ ਹੈ। ਫ਼ਰੀਦ ਅਤੇ ਕਬੀਰ ਦੇ ਸ਼ਲੋਕਾਂ ਵਿਚ ਕਈ ਸ਼ਲੋਕ ਗੁਰੂ ਸਾਹਿਬਾਨ ਦੇ ਰਚੇ ਹੋਏ ਦਰਜ ਹਨ। ਕੋਸ਼ਿਸ਼ ਕੀਤੀ ਹੈ ਕਿ ਹਰ ਬਾਣੀਕਾਰ ਦੀ ਬਾਣੀ ਦਾ ਬਿਉਰਾ ਉਸ ਦੇ ਇੰਦਰਾਜ ਅਧੀਨ ਦਿੱਤਾ ਜਾਏ। ਸਮੁੱਚੇ ਤੌਰ 'ਤੇ ਸੰਖਿਪਤ ਬਿਉਰਾ ਇਥੇ ਦੇਣਾ ਉਚਿਤ ਸਮਝਿਆ ਹੈ। ਇਸ ਬਿਉਰੇ ਨੂੰ ਸੌਖ ਲਈ ਤਿੰਨ ਵਰਗਾਂ ਵਿਚ ਵੰਡਿਆ ਹੈ—ਗੁਰਬਾਣੀ, ਭਗਤ ਬਾਣੀ ਅਤੇ ਭੱਟ ਬਾਣੀ।

*ਗੁਰਬਾਣੀ :*

(1) *ਗੁਰੂ ਨਾਨਕ ਦੇਵ* : ਕੁਲ ਜੋੜ = 958

ਬਾਣੀ-ਵਾਰ ਕੁਲ ਜੋੜ : ਮੂਲ-ਮੰਤ੍ਰ-1, ਚਉਪਦੇ-206, ਅਸ਼ਟਪਦੀਆਂ- 121, ਛੰਤ-24, ਪਉੜੀਆਂ-116, ਸ਼ਲੋਕ -260, ਪਹਰੇ-2, ਅਲਾਹਣੀਆਂ-5, ਕੁਚਜੀ- ਸੁਚਜੀ-2, ਸੋਲਹੇ-22, ਪਦੇ-199 = 958

ਸੁਤੰਤਰ ਬਾਣੀਆਂ : ਜਪੁ, ਪਹਰੇ, ਵਾਰ ਮਾਝ, ਪਟੀ, ਵਾਰ ਆਸਾ, ਅਲਾਹਣੀਆਂ, ਕੁਚਜੀ-ਸੁਚਜੀ, ਥਿਤੀ, ਓਅੰਕਾਰ, ਸਿਧ-ਗੋਸਟਿ, ਬਾਰਹਮਾਹਾ, ਵਾਰ ਮਲਾਰ।

(ਨੋਟ : ਇਸ ਬਿਉਰੇ ਵਿਚ ਪੰਜ ਸ਼ਲੋਕਾਂ ਦਾ ਕਰਤ੍ਰਿਤਵ ਸੰਦਿਗਧ ਹੈ— ਦੋ ਸ਼ਲੋਕ 'ਜਪੁਜੀ' ਵਿਚ, ਤਿੰਨ ਸਹਸਕ੍ਰਿਤੀ ਸ਼ਲੋਕਾਂ ਵਿਚ)

(2) *ਗੁਰੂ ਅੰਗਦ ਦੇਵ*

ਸ਼ਲੋਕ = 63 ਸਿਰੀ ਵਾਰ ਮ.4—2, ਮਾਝ ਵਾਰ ਮ.੧-12, ਆਸਾ ਵਾਰ ਮ.੧—15, ਸੋਰਠ ਵਾਰ ਮ.੪-1, ਸੂਹੀ ਵਾਰ ਮ.੩—11, ਰਾਮਕਲੀ ਵਾਰ ਮ.੩—7, ਮਾਰੂ ਵਾਰ ਮ.੩—1, ਸਾਰੰਗ ਵਾਰ ਮ.੪—9, ਮਲਾਰ ਵਾਰ ਮ.੧—5।

(3) *ਗੁਰੂ ਅਮਰਦਾਸ* : ਕੁਲ-ਜੋੜ = 885

ਬਾਣੀਵਾਰ ਕੁਲ-ਜੋੜ = ਚਉਪਦੇ-172, ਅਸ਼ਟਪਦੀਆਂ-91, ਸੋਲਹੇ-24, ਪਦੇ-78, ਅਲਾਹਣੀਆਂ-4, ਛੰਤ-20, ਪਉੜੀਆਂ- 85, ਸ਼ਲੋਕ -411 = 885

ਸੁਤੰਤਰ ਬਾਣੀਆਂ = ਪਟੀ, ਵਾਰ ਗੂਜਰੀ, ਅਲਾਹਣੀਆਂ, ਵਾਰ ਸੂਹੀ, ਸਤਵਾਰੇ, ਅਨੰਦੁ, ਵਾਰ ਰਾਮਕਲੀ, ਵਾਰ ਮਾਰੂ।

(4) *ਗੁਰੂ ਰਾਮਦਾਸ* : ਕੁਲ ਜੋੜ = 640

ਬਾਣੀਵਾਰ ਕੁਲ-ਜੋੜ : ਚਉਪਦੇ-240, ਅਸ਼ਟਪਦੀਆਂ-34, ਪਹਰਾ-1, ਸੋਲਹੇ-2, ਛੰਤ -40, ਪਦੇ-6, ਸ਼ਲੋਕ -134, ਪਉੜੀਆਂ-183 = 640

ਸੁਤੰਤਰ ਬਾਣੀਆਂ : ਪਹਰਾ, ਵਾਰ ਸਿਰੀ, ਵਾਰ ਗਉੜੀ, ਵਾਰ ਬਿਹਾਗੜਾ, ਵਾਰ ਵਡਹੰਸ, ਵਾਰ ਸੋਰਠਿ, ਵਾਰ ਬਿਲਾਵਲ, ਵਾਰ ਸਾਰੰਗ, ਵਾਰ ਕਾਨੜਾ।

(5) *ਗੁਰੂ ਅਰਜਨ ਦੇਵ* : ਕੁਲ ਜੋੜ = 2304

ਬਾਣੀਵਾਰ ਕੁਲ-ਜੋੜ : ਚਉਪਦੇ-1349, ਅਸ਼ਟਪਦੀਆਂ-92, ਪਹਰਾ-1, ਸੋਲਹੇ-14, ਛੰਤ -62, ਪਦੇ-98, ਸ਼ਲੋਕ -551, ਪਉੜੀਆਂ -117, ਸਵੱਯੇ-20 = 2304

ਸੁਤੰਤਰ ਬਾਣੀਆਂ : ਬਾਰਹਮਾਹਾ, ਬਾਵਨ-ਅਖਰੀ, ਸੁਖਮਨੀ, ਥਿਤੀ, ਪਹਰਾ, ਦਿਨ-ਰੈਣ, ਬਿਰਹੜੇ, ਗੁਣਵੰਤੀ, ਰੁਤੀ, ਅੰਜਲੀਆਂ, ਵਾਰਾਂ ਛੇ (ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ, ਬਸੰਤ)

(6) *ਗੁਰੂ ਤੇਗ ਬਹਾਦਰ* : ਕੁਲ ਜੋੜ : 116

**ਚਉਪਦ : 59**

(ਗਉੜੀ-9, ਆਸਾ-1, ਦੇਵਗੰਧਾਰੀ-3, ਬਿਹਾਗੜਾ- 1, ਸੋਰਠਿ-12, ਧਨਾਸਰੀ-4, ਜੈਤਸਰੀ-3, ਟੋਡੀ-1, ਤਿਲੰਗ-3, ਰਾਮਕਲੀ-3, ਮਾਰੂ-3, ਬਿਲਾਵਲ-3, ਬਸੰਤ-5, ਸਾਰੰਗ-4, ਜੈਜਾਵੰਤੀ-4)

ਸ਼ਲੋਕ : 57

ਕੁਲ ਜੋੜ = 116

*ਭਗਤ-ਬਾਣੀ* : ਕੁਲ-ਜੋੜ = 775

(1) ਸਧਨਾ : ਸ਼ਬਦ-1 (ਬਿਲਾਵਲ)=1

(2) ਸੁੰਦਰ : ਪਦੇ-6 (ਰਾਮਕਲੀ ਸਦ)=6

(3) ਸੂਰਦਾਸ : ਸ਼ਬਦ-1 (ਸਾਰੰਗ)=1

(4) ਸੈਣ : ਸ਼ਬਦ-1 (ਧਨਾਸਰੀ)=1

(5) ਕਬੀਰ : ਸ਼ਬਦ (ਸਿਰੀ-2, ਗਉੜੀ-143, ਆਸਾ-37, ਗੂਜਰੀ-2, ਸੋਰਠਿ-11, ਧਨਾਸਰੀ-5, ਤਿਲੰਗ-1, ਸੂਹੀ-5, ਬਿਲਾਵਲ-12, ਗੋਂਡ-11, ਰਾਮਕਲੀ-12, ਮਾਰੂ-12, ਕੇਦਾਰਾ-6, ਭੈਰਉ-19, ਬਸੰਤ-8, ਸਾਰੰਗ-3, ਪ੍ਰਭਾਤੀ-5) = 294

ਸ਼ਲੋਕ (ਥਿਤੀ-1 ਅਤੇ ਸ਼ਲੋਕ ਕਬੀਰ ਪ੍ਰਕਰਣ- 237) = 238

ਕੁਲ ਜੋੜ = 532

(6) ਜੈਦੇਵ : ਸ਼ਬਦ (ਗੂਜਰੀ-1, ਮਾਰੂ-1)=2

(7) ਤ੍ਰੈਲੋਚਨ : ਸ਼ਬਦ (ਸਿਰੀ-1, ਗੂਜਰੀ-2, ਧਨਾਸਰੀ-1) = 4

(8) ਧੰਨਾ : ਸ਼ਬਦ (ਆਸਾ-2, ਧਨਾਸਰੀ-1) = 3

(9) ਨਾਮਦੇਵ : ਸ਼ਬਦ (ਗਉੜੀ-1, ਆਸਾ-5, ਗੂਜਰੀ-2, ਸੋਰਠਿ-3, ਧਨਾਸਰੀ-5, ਟੋਡੀ-3, ਤਿਲੰਗ-2, ਬਿਲਾਵਲ-1, ਗੋਂਡ-7, ਰਾਮਕਲੀ -4, ਮਾਲੀਗਉੜਾ-3, ਮਾਰੂ-1, ਭੈਰਉ-12, ਬਸੰਤ-3, ਸਾਰੰਗ-3, ਮਲਾਰ-2, ਕਾਨੜਾ- 1, ਪ੍ਰਭਾਤੀ-3) = 61

(10) ਪਰਮਾਨੰਦ : ਸ਼ਬਦ (ਸਾਰੰਗ-1) = 1

(11) ਪੀਪਾ : ਸ਼ਬਦ (ਧਨਾਸਰੀ-1) =1

(12) ਫਰੀਦ : ਸ਼ਬਦ (ਆਸਾ-2, ਸੂਹੀ-2) =4
ਸ਼ਲੋਕ — 112 = 116

(13) ਬੇਣੀ : ਸ਼ਬਦ (ਸਿਰੀ-1, ਰਾਮਕਲੀ-1, ਪ੍ਰਭਾਤੀ-1) =3

(14) ਭੀਖਣ : ਸ਼ਬਦ (ਸੋਰਠਿ-2) =2

(15) ਰਵਿਦਾਸ : ਸ਼ਬਦ (ਸਿਰੀ-1, ਗਉੜੀ-5, ਆਸਾ-6, ਗੂਜਰੀ-1, ਸੋਰਠਿ-7, ਧਨਾਸਰੀ-3, ਜੈਤਸਰੀ-1, ਸੂਹੀ-3, ਬਿਲਾਵਲ-2, ਗੋਂਡ-2, ਰਾਮਕਲੀ-1, ਮਾਰੂ-2, ਕੇਦਾਰਾ-1, ਭੈਰਉ-1, ਬਸੰਤ-1, ਮਲਾਰ-3) =40

(16) ਰਾਮਾਨੰਦ : ਸ਼ਬਦ (ਬਸੰਤ-1) =1

*ਭੱਟ-ਬਾਣੀ*

ਭੱਟ : ਸਵੱਯੇ— 123
(ਕਲ੍ਹਸਹਾਰ-54, ਜਾਲਪ-5, ਕੀਰਤ-8, ਭਿਖਾ-2, ਸਲ੍ਹ-3, ਭਲ੍ਹ-1, ਨਲ੍ਹ-16, ਗਯੰਦ-13, ਮਥੁਰਾ-14, ਬਲ੍ਹ-5, ਹਰਬੰਸ-2)।

ਮਰਦਾਨਾ : ਸ਼ਲੋਕ-3 = 3

ਸਤਾ ਬਲਵੰਡ : ਪਦੇ-8 (ਰਾਮਕਲੀ ਵਾਰ) = 8
ਕੁਲ ਜੋੜ = 134

ਰਾਗਮਾਲਾ : ਦੋਹਰੇ-5, ਚੌਪਈ-ਜੁਟ—7 = 12

*ਗੁਰਬਾਣੀ*

ਬਾਣੀਵਾਰ ਕੁਲ ਅੰਕ : ਮੂਲਮੰਤ੍ਰ-1, ਚਉਪਦੇ-2026, ਅਸ਼ਟਪਦੀਆਂ-338, ਪਹਰੇ-4, ਅਲਾਹਣੀਆਂ-9, ਕੁਚਜੀ-ਸੁਚਜੀ-2, ਪਦੇ-381, ਛੰਤ-146, ਸ਼ਲੋਕ-1476, ਪਉੜੀਆਂ-501, ਸੋਲਹੇ-62, ਸਵੱਯੇ-20 = 4966

ਬਾਣੀਕਾਰ ਅਨੁਸਾਰ ਕੁਲ ਅੰਕ :
ਮ.੧—958, ਮ.੨—63, ਮ.੩—885, ਮ.੪—640, ਮ.੫—2304, ਮ.੯—116 = 4966

*ਭਗਤ ਬਾਣੀ*

ਬਾਣੀਕਾਰ ਅਨੁਸਾਰ ਕੁਲ ਜੋੜ :
ਸਧਨਾ-1, ਸੁੰਦਰ-6, ਸੂਰਦਾਸ-1, ਸੈਣ-1, ਕਬੀਰ-532, ਜੈਦੇਵ-2, ਤ੍ਰੈਲੋਚਨ-4, ਧੰਨਾ-3, ਨਾਮਦੇਵ-61, ਪਰਮਾਨੰਦ-1, ਪੀਪਾ-1, ਫਰੀਦ-116, ਬੇਣੀ-3, ਭੀਖਨ-2, ਰਵਿਦਾਸ-40, ਰਾਮਾਨੰਦ-1 = 775

*ਭੱਟ ਬਾਣੀ*

ਬਾਣੀਕਾਰ ਅਨੁਸਾਰ ਕੁਲ ਜੋੜ :
ਭੱਟ-123, ਮਰਦਾਨਾ-3, ਸਤਾ-ਬਲਵੰਡ-8 = 134

*ਰਾਗਮਾਲਾ* : 12

ਕੁਲ ਜੋੜ : ਗੁਰਬਾਣੀ-4966,
ਭਗਤ-ਬਾਣੀ-775,
ਭੱਟ-ਬਾਣੀ-134,
ਰਾਗਮਾਲਾ-12
= 5887

ਨੋਟ : ਬਾਣੀ ਬਿਉਰਾ ਦਾ ਪੂਰਾ ਵਿਵਰਣ ਹਰ ਇਕ ਬਾਣੀਕਾਰ ਦੇ ਇੰਦਰਾਜ ਵਿਚ ਦਿੱਤਾ ਹੈ।

**ਬਾਘੂ** (ਪਿੰਡ) : ਹਿਮਾਚਲ ਪ੍ਰਦੇਸ਼ ਦੇ ਊਨਾ ਜ਼ਿਲ੍ਹੇ ਦਾ ਇਕ ਪਿੰਡ ਜੋ ਨੰਗਲ ਤੋਂ ਗੜ੍ਹਸ਼ੰਕਰ ਨੂੰ ਜਾਣ ਵਾਲੀ ਸੜਕ ਉਤੇ ਲਗਭਗ 15 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਗੁਰੂ ਗੋਬਿੰਦ ਸਿੰਘ ਜੀ ਸੰਨ 1700 ਈ. ਵਿਚ ਬਿਭੌਰ (ਭਬੌਰ) ਤੋਂ ਆਉਂਦੇ ਹੋਏ ਇਸ ਪਿੰਡ ਤੋਂ ਬਾਹਰ ਪਲਾਸ (ਪਲਾਹ) ਦੇ ਬ੍ਰਿਛ ਹੇਠਾਂ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਗੁਰਪਲਾਹ ਪਾਤਿਸ਼ਾਹੀ ਦਸਮੀ' ਬਣਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਦੀ ਭੇਂਟ ਗੁਰੂ ਨਾਨਕ ਦੇਵ ਜੀ ਦੇ ਵੰਸ਼ਜ ਬਾਬਾ ਕਲਾਧਾਰੀ ਨਾਲ ਵੀ ਹੋਈ ਸੀ ਜੋ ਉਦੋਂ ਊਨਾ ਵਿਚ ਰਹਿੰਦੇ ਸਨ। ਇਹ ਗੁਰੂ-ਧਾਮ ਪਿੰਡ ਤੋਂ ਬਾਹਰ ਸੁਆਂ ਨਦੀ ਦੇ ਕੰਢੇ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਤੋਂ ਬਣਿਆ ਹੋਇਆ ਚਲਾ ਆ ਰਿਹਾ ਹੈ। ਇਸ ਦੀ ਵਿਵਸਥਾ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਬਾਂਦਰ** (ਪਿੰਡ) : ਮੋਗਾ ਜ਼ਿਲ੍ਹਾ ਦੇ ਕੋਟਕਪੂਰੇ ਤੋਂ ਨਗਰ 22 ਕਿ.ਮੀ. ਦੱਖਣ-ਪੂਰਬ ਵਲ ਵਸਿਆ ਇਕ ਪਿੰਡ, ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਦੀਨੇ ਤੋਂ ਕੋਟਕਪੂਰੇ ਨੂੰ ਜਾਂਦਿਆਂ ਕੁਝ ਸਮੇਂ ਲਈ ਬਿਸਰਾਮ ਕੀਤਾ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਕ ਛੋਟਾ ਜਿਹਾ ਗੁਰੂ-ਧਾਮ ਬਣਾਇਆ ਗਿਆ ਸੀ। ਬਾਦ ਵਿਚ ਨਵੀਂ ਇਮਾਰਤ ਦੀ ਉਸਾਰੀ ਕਰਵਾਈ ਗਈ ਜਿਸ ਦਾ ਨਾਂ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਦਸ' ਪ੍ਰਚਲਿਤ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਥੇ ਵਿਸਾਖੀ ਵਾਲੇ ਦਿਨ ਸਾਲਾਨਾ ਮੇਲਾ ਲਗਦਾ ਹੈ; ਲੋਹੜੀ ਦਾ ਤਿਉਹਾਰ ਵੀ ਵਿਸ਼ੇਸ਼ ਰੁਚੀ ਨਾਲ ਮੰਨਾਇਆ ਜਾਂਦਾ ਹੈ।

**ਬਾਬਕ, ਭਾਈ** (ਮ. 1642 ਈ.) : ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਦਾ ਇਕ ਮੁਸਲਮਾਨ ਰਬਾਬੀ, ਜੋ ਸਵੇਰੇ ਸ਼ਾਮ ਕੀਰਤਨ ਕਰਦਾ ਹੁੰਦਾ ਸੀ। ਸਿੱਖ ਇਤਿਹਾਸ ਅਨੁਸਾਰ ਸੱਤਾ ਅਤੇ ਬਲਵੰਡ ਨੇ ਮਰਨ ਵੇਲੇ ਇਸ ਨੂੰ ਗੁਰੂ-ਦਰਬਾਰ ਵਿਚ ਕੀਰਤਨ ਕਰਨ ਲਈ ਤਾਕੀਦ ਕੀਤੀ ਸੀ। ਉਨ੍ਹਾਂ ਦੋਹਾਂ ਨੂੰ ਦਫ਼ਨਾਉਣ ਤੋਂ ਬਾਦ ਇਸ ਨੇ ਗੁਰੂ ਦਰਬਾਰ ਵਿਚ ਹਾਜ਼ਰ ਹੋ ਕੇ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਇਹ ਇਕ ਚੰਗਾ ਯੋਧਾ ਵੀ ਸੀ। ਜਦੋਂ ਮੁਗ਼ਲ ਫ਼ੌਜਦਾਰ ਮੁਖ਼ਲਿਸ ਖ਼ਾਨ ਨੇ ਸੰਨ 1628 ਈ. ਵਿਚ ਅਚਾਨਕ ਅੰਮ੍ਰਿਤਸਰ ਉਤੇ ਹਮਲਾ ਕਰ ਦਿੱਤਾ ਤਾਂ ਭਾਈ ਸਿੰਘਾ ਨਾਲ ਮਿਲ ਕੇ ਇਸ ਨੇ ਬੀਬੀ ਵੀਰੋ ਨੂੰ ਸੁਰਖਿਆ ਸਹਿਤ ਝਬਾਲ ਪਹੁੰਚਾਇਆ। ਇਸ ਨੇ ਉਸ ਜੰਗ ਵਿਚ ਵੀ ਹਿੱਸਾ ਲਿਆ। ਇਸ ਦਾ ਦੇਹਾਂਤ ਇਕ ਮਤ ਅਨੁਸਾਰ ਸੰਨ 1642 ਈ. ਵਿਚ ਕੀਰਤਪੁਰ ਵਿਚ ਹੋਇਆ। ਦੂਜੇ ਮਤ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਦਾ ਅੰਤ ਨੇੜੇ ਆਇਆ ਵੇਖ ਕੇ ਇਸ ਨੂੰ ਅੰਮ੍ਰਿਤਸਰ ਨੂੰ ਪਰਤਣ ਲਈ ਕਹਿ ਦਿੱਤਾ, ਜਿਥੇ ਜਾ ਕੇ ਸੰਨ 1642 ਈ. ਵਿਚ ਇਸ ਦੀ ਮ੍ਰਿਤੂ ਹੋ ਗਈ।

**ਬਾਬਰ, ਬਾਦਸ਼ਾਹ** (1483-1530 ਈ.) : ਹਿੰਦੁਸਤਾਨ ਦਾ ਪਹਿਲਾ ਮੁਗ਼ਲ ਬਾਦਸ਼ਾਹ ਜਿਸ ਦਾ ਪੂਰਾ ਨਾਂ ਜ਼ਹੀਰੁੱਦੀਨ ਮੁਹੰਮਦ ਸੀ ਅਤੇ ਜਿਸ ਦਾ ਜਨਮ 14 ਫ਼ਰਵਰੀ 1483 ਈ. ਵਿਚ ਮੱਧ-ਏਸ਼ੀਆ ਦੇ ਫ਼ਰਗਾਨਾ ਰਾਜ ਵਿਚ ਹੋਇਆ। ਇਹ ਤੈਮੂਰ ਦੀ ਛੇਵੀਂ ਪੀੜ੍ਹੀ ਵਿਚ ਹੋਇਆ ਬਹੁਤ ਚੁਸਤ ਅਤੇ ਦੂਰ-ਅੰਦੇਸ਼ ਬਾਦਸ਼ਾਹ ਸੀ। ਇਸ ਦੇ ਪਿਤਾ ਦਾ ਨਾਂ ਮਿਰਜ਼ਾ ਉਮਰ ਸ਼ੇਖ ਅਤੇ ਮਾਤਾ ਦਾ ਨਾਂ ਕੁਤਲਗ਼-ਨਿਗਾਰ-ਖ਼ਾਨਮ ਸੀ ਜੋ ਚੁਗਤਾਈ ਖ਼ਾਂ ਦੇ ਖ਼ਾਨਦਾਨ ਵਿਚੋਂ ਸੀ। ਇਸ ਲਈ ਇਸ ਨੂੰ 'ਚੁਗੱਤਾ' ਵੀ ਕਿਹਾ ਜਾਂਦਾ ਹੈ।

ਜੂਨ 1494 ਈ. ਵਿਚ ਪਿਤਾ ਦੇ ਦੇਹਾਂਤ ਤੋਂ ਬਾਦ ਇਹ ਕੇਵਲ ਬਾਰ੍ਹਾਂ ਵਰ੍ਹਿਆਂ ਦੀ ਛੋਟੀ ਉਮਰ ਵਿਚ ਆਪਣੇ ਕਬੀਲੇ ਦਾ ਸਰਦਾਰ ਬਣਿਆ। ਪਹਿਲਾਂ ਇਸ ਨੇ ਕਈ ਵਾਰ ਕੋਸ਼ਿਸ਼ ਕੀਤੀ ਕਿ ਸਮਰਕੰਦ ਉਤੇ ਕਬਜ਼ਾ ਕਰੇ, ਪਰ ਕਾਮਯਾਬ ਨ ਹੋਣ 'ਤੇ ਇਸ ਨੇ ਕਾਬੁਲ ਵਲ ਮੂੰਹ ਮੋੜਿਆ। ਸੰਨ 1519 ਈ. ਵਿਚ ਕਾਬੁਲ ਅਤੇ ਕੰਧਾਰ ਉਤੇ ਅਧਿਕਾਰ ਕਾਇਮ ਕਰਕੇ ਇਸ ਨੇ ਹਿੰਦੁਸਤਾਨ ਦੀ ਰਾਜਨੈਤਿਕ ਸਥਿਤੀ ਵਿਚ ਦਿਲਚਸਪੀ ਲੈਣੀ ਸ਼ੁਰੂ ਕੀਤੀ। ਇਸ ਨੇ ਪਹਿਲਾਂ ਸੰਨ 1519 ਈ. ਵਿਚ ਦੋ ਵਾਰ ਅਤੇ ਫਿਰ ਸੰਨ 1520 ਈ. ਵਿਚ ਤੀਜੀ ਵਾਰ ਹਿੰਦੁਸਤਾਨ ਉਤੇ ਹਮਲਾ ਕੀਤਾ ਅਤੇ ਭੇਰੇ ਤੋਂ ਸਿਆਲਕੋਟ ਤਕ ਇਲਾਕਾ ਗਾਹ ਮਾਰਿਆ। ਇਸ ਹਮਲੇ ਦੌਰਾਨ ਸੈਦਪੁਰ (ਏਮਨਾਬਾਦ) ਨਗਰ ਨੂੰ ਬੁਰੀ ਤਰ੍ਹਾਂ ਲੁਟਿਆ। ਉਦੋਂ ਪ੍ਰਜਾ ਦੀ ਹੋਈ ਦੁਰਦਸ਼ਾ ਵਲ ਗੁਰੂ ਨਾਨਕ ਦੇਵ ਜੀ ਨੇ 'ਬਾਬਰਵਾਣੀ' ਵਿਚ ਬੜੇ ਯਥਾਰਥ ਢੰਗ ਨਾਲ ਪ੍ਰਕਾਸ਼ ਪਾਇਆ ਹੈ— *ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ।* (ਗੁ.ਗ੍ਰੰ. 417)। ਜਨਮਸਾਖੀ ਸਾਹਿਤ ਵਿਚ ਬਾਬਰ ਅਤੇ ਗੁਰੂ ਨਾਨਕ ਦੇਵ ਜੀ ਦਾ ਮੇਲ ਹੋਇਆ ਲਿਖਿਆ ਹੈ। ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਨਾਲ ਹੋਈ ਤਬਾਹੀ ਅਤੇ ਪ੍ਰਜਾ ਉਤੇ ਕੀਤੇ ਜ਼ੁਲਮ ਦਾ ਬੜਾ ਸਜੀਵ ਚਿਤ੍ਰਣ ਆਪਣੀ ਬਾਣੀ ਵਿਚ ਕੀਤਾ ਹੈ। ਇਸ ਪਰਥਾਇ ਲਿਖੇ ਗੁਰੂ ਜੀ ਦੇ ਚਾਰ ਸ਼ਬਦ 'ਬਾਬਰਵਾਣੀ' (ਵੇਖੋ) ਅਖਵਾਉਂਦੇ ਹਨ।

ਫਿਰ ਸੰਨ 1524 ਈ. ਵਿਚ ਜਦੋਂ ਲੋਧੀਆਂ ਦੀ ਬਾਦਸ਼ਾਹੀ ਵਿਚ ਤ੍ਰੇੜਾਂ ਆਉਣ ਲਗੀਆਂ, ਤਾਂ ਸੁਲਤਾਨ ਇਬ੍ਰਾਹੀਮ ਲੋਧੀ ਦੇ ਅਸੰਤੁਸ਼ਟ ਅਹਿਲਕਾਰਾਂ ਨੇ ਬਾਹਰਲੀ ਸਹਾਇਤਾ ਨਾਲ ਦਿੱਲੀ ਸਲਤਨਤ ਨੂੰ ਉਲਟਣਾ ਚਾਹਿਆ ਜਿਨ੍ਹਾਂ ਵਿਚੋਂ ਆਲਮ ਖ਼ਾਂ ਅਤੇ ਦੌਲਤ ਖ਼ਾਂ ਦੇ ਨਾਂ ਵਿਸ਼ੇਸ਼ ਉਲੇਖਯੋਗ ਹਨ। ਫਲਸਰੂਪ ਬਾਬਰ ਨੇ ਸੰਨ 1524 ਈ.

ਵਿਚ ਚੌਥੀ ਵਾਰ ਹਿੰਦੁਸਤਾਨ ਉਤੇ ਹਮਲਾ ਕੀਤਾ ਅਤੇ ਲਾਹੌਰ ਤਕ ਆਪਣਾ ਕਬਜ਼ਾ ਕਰ ਲਿਆ। ਲਾਹੌਰ ਨੂੰ ਬਾਬਰ ਨੇ ਅੱਗ ਲਗਾਈ ਅਤੇ ਸਵਾ ਪਹਿਰ ਤਕ ਖ਼ੂਬ ਕਹਿਰ ਢਾਇਆ। ਇਸ ਘਟਨਾ ਬਾਰੇ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ।*(ਗੁ.ਗ੍ਰੰ. 1412)। ਇਸ ਤੋਂ ਬਾਦ ਸਾਰੇ ਹਿੰਦੁਸਤਾਨ ਨੂੰ ਜਿਤਣ ਦੀ ਇੱਛਾ ਨਾਲ ਬਾਬਰ ਪੂਰੀ ਤਿਆਰੀ ਕਰਨ ਲਈ ਆਪਣੇ ਦੇਸ਼ ਪਰਤ ਗਿਆ। ਫਿਰ ਉਸ ਨੇ ਸੰਨ 1526 ਈ. ਵਿਚ 12000 ਸੈਨਿਕਾਂ ਸਹਿਤ ਭਰਪੂਰ ਹਮਲਾ ਕੀਤਾ ਅਤੇ 20-21 ਅਪ੍ਰੈਲ ਨੂੰ ਪਾਨੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਧੀ ਦੀਆਂ ਫ਼ੌਜਾਂ ਨੂੰ ਤਕੜੀ ਹਾਰ ਦੇ ਕੇ ਦਿੱਲੀ ਦੇ ਤਖ਼ਤ ਉਤੇ ਅਧਿਕਾਰ ਕਰ ਲਿਆ। ਤਦਉਪਰੰਤ ਇਸ ਨੇ ਸੰਨ 1527 ਈ. ਵਿਚ ਚਤੌੜ ਦੇ ਰਾਜੇ ਰਾਣਾ ਸੰਗ੍ਰਾਮ ਸਿੰਘ ਨੂੰ ਹਰਾਇਆ ਅਤੇ ਕਈ ਹੋਰ ਇਲਾਕੇ ਅਧੀਨ ਕੀਤੇ। ਰਾਣਾ ਸੰਗ੍ਰਾਮ ਸਿੰਘ ਨਾਲ ਲੜਨ ਵੇਲੇ ਇਸ ਨੇ ਸ਼ਰਾਬ-ਨੋਸ਼ੀ ਬੰਦ ਕਰਨ ਦੀ ਪ੍ਰਤਿਗਿਆ ਕੀਤੀ। ਉੱਤਰ ਪ੍ਰਦੇਸ਼ ਦੇ ਅਨੇਕ ਇਲਾਕੇ ਜਿਤ ਕੇ ਇਸ ਨੇ ਮੁਗਲ ਰਾਜ ਦੀ ਬੁਨਿਆਦ ਰਖੀ। ਸੰਨ 1529 ਈ. ਤਕ ਇਸ ਨੇ ਬਿਹਾਰ ਅਤੇ ਬੰਗਾਲ ਦੇ ਪ੍ਰਸ਼ਾਸਕਾਂ ਨੂੰ ਵੀ ਭਾਂਜ ਦੇ ਦਿੱਤੀ।

ਕਾਫ਼ੀ ਸੰਘਰਸ਼-ਪੂਰਣ ਲੜਾਈਆਂ ਲੜਨ ਕਰਕੇ ਇਸ ਦੀ ਸਿਹਤ ਖ਼ਰਾਬ ਹੋਣ ਲਗ ਪਈ। ਪਿਤਾ ਦੀ ਬੀਮਾਰੀ ਸੁਣ ਕੇ ਹੁਮਾਯੂੰ ਬਦਖ਼ਸ਼ਾਂ ਤੋਂ ਆਗਰੇ ਪਹੁੰਚਿਆ। ਕੁਝ ਸਮੇਂ ਬਾਦ ਬਾਬਰ ਠੀਕ ਹੋ ਗਿਆ। ਪਰ ਹੁਮਾਯੂੰ ਦੀ ਸਿਹਤ ਖ਼ਰਾਬ ਹੋ ਗਈ। ਰਵਾਇਤ ਅਨੁਸਾਰ ਬਾਬਰ ਨੇ ਆਪਣੀ ਰਹਿੰਦੀ ਉਮਰ ਵਾਰ ਕੇ ਹੁਮਾਯੂੰ ਦੀ ਉਮਰ ਵਧਾਉਣ ਦਾ ਉੱਦਮ ਕੀਤਾ। ਪਰ ਇਤਿਹਾਸਕਾਰਾਂ ਦਾ ਮਤ ਹੈ ਕਿ ਬਾਬਰ ਦੀ ਸਿਹਤ ਕਾਫ਼ੀ ਖ਼ਰਾਬ ਹੋਣ ਕਰਕੇ 26 ਦਸੰਬਰ 1530 ਈ. ਨੂੰ ਇਸ ਦਾ ਆਗਰੇ ਵਿਚ ਦੇਹਾਂਤ ਹੋ ਗਿਆ। ਕਈ ਵਰ੍ਹਿਆਂ ਬਾਦ ਇਸ ਦੀ ਦੇਹ ਨੂੰ ਕਾਬੁਲ ਵਿਚ ਲੈ ਜਾ ਕੇ ਇਕ ਬਾਗ਼ ਵਿਚ ਦਫ਼ਨਾਇਆ ਗਿਆ।

**ਬਾਬਰਵਾਣੀ** : ਬਾਬਰ ਦੇ ਹਮਲੇ ਵੇਲੇ ਮਾਨਵਤਾ ਨੂੰ ਪੀੜਿਤ ਵੇਖ ਕੇ ਗੁਰੂ ਨਾਨਕ ਦੇਵ ਜੀ ਦੇ ਮੁਖ ਤੋਂ ਹਮਦਰਦੀ ਦੇ ਜੋ ਬੋਲ ਫੁਟੇ, ਉਨ੍ਹਾਂ ਨੂੰ ਆਮ ਤੌਰ 'ਤੇ 'ਬਾਬਰਵਾਣੀ' ਕਿਹਾ ਜਾਂਦਾ ਹੈ। 'ਬਾਬਰਵਾਣੀ' ਸ਼ਬਦ ਦੀ ਮੂਲ ਰੂਪ ਵਿਚ ਵਰਤੋਂ ਆਸਾ ਰਾਗ ਦੀ ਅਸ਼ਟਪਦੀ 11 ਵਿਚ ਹੋਈ ਹੈ—*ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ। ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ।* (ਗੁ.ਗ੍ਰੰ.417)। ਇਥੇ ਇਸ ਤੋਂ ਭਾਵ ਹੈ ਬਾਬਰ ਬਾਦਸ਼ਾਹ ਦੀ ਦੁਹਾਈ ਜਾਂ ਹੁਕਮ ਆਦਿ।

ਬਾਦ ਵਿਚ ਗੁਰੂ ਨਾਨਕ ਦੇਵ ਰਚਿਤ ਉਨ੍ਹਾਂ ਚਾਰ ਸ਼ਬਦਾਂ ਨੂੰ, ਜਿਨ੍ਹਾਂ ਦਾ ਸੰਬੰਧ ਬਾਬਰ ਦੇ ਹਮਲੇ ਦੁਆਰਾ ਹੋਈ ਤਬਾਹੀ ਅਤੇ ਉਸ ਪ੍ਰਤਿ ਗੁਰੂ ਜੀ ਦੇ ਪ੍ਰਤਿਕਰਮ ਨਾਲ ਹੈ, 'ਬਾਬਰਵਾਣੀ' ਨਾਂ ਨਾਲ ਪ੍ਰਸਿੱਧ ਕਰ ਦਿੱਤਾ ਗਿਆ।

ਇਹ ਚਾਰ ਸ਼ਬਦ ਹਨ—(1) *ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ,* (2) *ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰ,* (3) *ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ,* (4) *ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ।* ਇਨ੍ਹਾਂ ਵਿਚੋਂ ਪਹਿਲੇ ਤਿੰਨ ਆਸਾ ਰਾਗ ਵਿਚ ਉਚਾਰੇ ਹੋਏ ਹਨ ਅਤੇ ਚੌਥਾ ਤਿਲੰਗ ਰਾਗ ਵਿਚ। ਇਨ੍ਹਾਂ ਸ਼ਬਦਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਰਾਜਨੈਤਿਕ ਦ੍ਰਿਸ਼ਟੀ, ਸਮਕਾਲੀ ਬਾਦਸ਼ਾਹ ਪ੍ਰਤਿ ਆਕ੍ਰੋਸ਼ ਦੀ ਭਾਵਨਾ ਅਤੇ ਯਥਾਰਥ ਯੁਗ-ਚਿਤ੍ਰਣ ਵਿਸ਼ੇਸ਼ ਉੱਲੇਖਯੋਗ ਹਨ।

**ਬਾਬਾ** : ਇਹ ਫ਼ਾਰਸੀ ਭਾਸ਼ੀ ਸ਼ਬਦ ਹੈ ਅਤੇ ਇਸ ਦੇ ਅਰਥ ਪਿਤਾ, ਦਾਦਾ ਆਦਿ ਕੀਤੇ ਜਾਂਦੇ ਹਨ। ਈਰਾਨ ਆਦਿ ਮੁਲਕਾਂ ਵਿਚ ਕੁਝ ਖ਼ਾਸ ਫ਼ਿਰਕਿਆਂ ਵਾਲੇ ਸੂਫ਼ੀਆਂ ਜਾਂ ਅਬਦਾਲਾਂ ਲਈ ਵੀ ਇਹ ਸਤਿਕਾਰਵਾਚਕ ਸ਼ਬਦ ਵਰਤਿਆ ਜਾਂਦਾ ਰਿਹਾ ਹੈ। ਜਦੋਂ ਸੂਫ਼ੀ ਸਾਧਕ ਹਿੰਦੁਸਤਾਨ ਵਿਚ ਆਏ ਤਾਂ ਇਹ ਸ਼ਬਦ ਵੀ ਨਾਲ ਹੀ ਚਲਦਾ ਰਿਹਾ। ਫ਼ਰੀਦ ਸ਼ਕਰਗੰਜ ਨੂੰ 'ਬਾਬਾ ਫ਼ਰੀਦ' ਇਸੇ ਭਾਵਨਾ ਅਧੀਨ ਕਿਹਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਲਈ ਵੀ ਇਹੀ ਸ਼ਬਦ ਵਰਤਿਆ ਜਾਣ ਲਗਾ। ਜਨਮਸਾਖੀ ਸਾਹਿਤ ਵਿਚ ਗੁਰੂ ਜੀ ਨੂੰ ਹਰ ਉਮਰ ਵਿਚ 'ਬਾਬਾ ਨਾਨਕ' ਕਿਹਾ ਗਿਆ ਹੈ।

ਗੁਰੂ ਨਾਨਕ ਦੇਵ ਜੀ ਤੋਂ ਬਾਦ ਇਹ ਸ਼ਬਦ ਗੁਰੂ-ਵੰਸ਼ਜਾਂ ਲਈ ਵਰਤਿਆ ਜਾਣ ਲਗਾ, ਜਿਵੇਂ ਬਾਬਾ ਸ੍ਰੀਚੰਦ, ਬਾਬਾ ਗੁਰਦਿੱਤਾ, ਬਾਬਾ ਅਟਲ, ਬਾਬਾ ਸਾਹਿਬ ਸਿੰਘ ਬੇਦੀ ਆਦਿ। ਸਿੱਖ ਧਰਮ-ਸਾਧਨਾ ਵਿਚ ਪ੍ਰਤਿਸ਼ਠਿਤ ਸਥਿਤੀ ਪ੍ਰਾਪਤ ਕਰ ਚੁਕੇ ਮਹਾਪੁਰਸ਼ਾਂ ਜਾਂ ਸੰਪ੍ਰਦਾਇ ਪ੍ਰਵਰਤਕਾਂ,

ਧਰਮ ਆਧਾਰਿਤ ਰਿਆਸਤਾਂ ਦੇ ਬਾਨੀਆਂ ਲਈ ਵੀ ਇਸ ਸ਼ਬਦ ਦੀ ਵਰਤੋਂ ਕੀਤੀ ਜਾਣ ਲਗੀ, ਜਿਵੇਂ ਬਾਬਾ ਬੁੱਢਾ, ਬਾਬਾ ਰਾਮ ਸਿੰਘ, ਬਾਬਾ ਦਿਆਲ, ਬਾਬਾ ਆਲਾ ਆਦਿ। ਸਿੱਖ ਜਗਤ ਵਿਚ ਵਰਤੇ ਜਾਂਦੇ ਹੋਰ ਸਤਿਕਾਰ-ਵਾਚਕ ਸ਼ਬਦਾਂ ਜਿਵੇਂ ਭਾਈ, ਸੰਤ, ਮਹੰਤਾਂ, ਸਰਦਾਰ, ਜੱਥੇਦਾਰ ਆਦਿ ਤੋਂ 'ਬਾਬਾ' ਸ਼ਬਦ ਦੀ ਸਥਿਤੀ ਉਤਮ ਕਹੀ ਜਾ ਸਕਦੀ ਹੈ।

**ਬਾਬਾ ਬਕਾਲਾ** (ਨਗਰ) : ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਨਗਰ, ਜਿਥੇ ਗੁਰੂ ਤੇਗ ਬਹਾਦਰ ਜੀ ਨੇ ਲਗਾਤਾਰ 20 ਸਾਲ ਤਪ ਕੀਤਾ ਸੀ। ਇਸ ਦਾ ਪਹਿਲਾ ਨਾਂ ਕੇਵਲ 'ਬਕਾਲਾ' (ਮੂਲ ਨਾਂ 'ਬਕਵਾਲਾ') ਸੀ, ਪਰ ਜਦੋਂ ਅੱਠਵੇਂ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਵਿਚ ਜੋਤੀ ਜੋਤਿ ਸਮਾਉਣ ਲਗੇ ਤਾਂ ਸੰਗਤ ਦੁਆਰਾ ਬੇਨਤੀ ਕਰਨ 'ਤੇ ਆਪ ਜੀ ਨੇ ਆਪਣੇ ਉਤਰਾ-ਧਿਕਾਰੀ ਬਾਰੇ ਕੇਵਲ 'ਬਾਬਾ ਬਕਾਲੇ' ਸ਼ਬਦ ਉਚਾਰੇ। ਉਦੋਂ ਗੁਰੂ ਤੇਗ ਬਹਾਦਰ ਜੀ ਬਕਾਲੇ ਰਹਿੰਦੇ ਸਨ ਕਿਉਂਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਮਹਾਪ੍ਰਸਥਾਨ ਤੋਂ ਬਾਦ ਆਪ ਆਪਣੀ ਮਾਤਾ ਨਾਨਕੀ ਜੀ ਅਤੇ ਪਰਿਵਾਰ ਸਹਿਤ ਕੀਰਤਪੁਰ ਤੋਂ ਬਕਾਲੇ ਆ ਗਏ। ਚੂੰਕਿ ਗੁਰੂ ਤੇਗ ਬਹਾਦਰ ਗੁਰੂ ਹਰਿਕ੍ਰਿਸ਼ਨ ਜੀ ਦੇ ਦਾਦਾ ਬਾਬਾ ਗੁਰਦਿੱਤਾ ਦੇ ਭਰਾ ਸਨ, ਇਸ ਲਈ ਉਹ ਅੱਠਵੇਂ ਗੁਰੂ ਜੀ ਦੇ ਵੀ ਦਾਦਾ (ਬਾਬਾ) ਸਨ। ਉਸ ਦਿਨ ਤੋਂ 'ਬਾਬਾ' ਸ਼ਬਦ 'ਬਕਾਲੇ' ਨਾਲ ਸੰਯੁਕਤ ਹੋ ਗਿਆ। ਸਿੱਖ ਇਤਿਹਾਸ ਨਾਲ ਸੰਬੰਧਿਤ ਇਥੇ ਕਈ ਧਰਮ-ਧਾਮ ਹਨ।

*ਗੁਰਦੁਆਰਾ ਦਰਬਾਰ ਸਾਹਿਬ* ਉਸ ਸਥਾਨ ਉਤੇ ਨਿਰਮਿਤ ਹੈ ਜਿਥੇ ਗੁਰੂ ਸਾਹਿਬ ਨੂੰ ਗੁਰਿਆਈ ਦਾ ਤਿਲਕ ਦਿੱਤਾ ਗਿਆ ਸੀ ਅਤੇ ਜਿਥੇ ਬੈਠ ਕੇ ਉਹ ਸੰਗਤਾਂ ਨੂੰ ਉਪਦੇਸ਼ ਦਿੰਦੇ ਸਨ।

*ਗੁਰਦੁਆਰਾ ਭੋਰਾ ਸਾਹਿਬ* ਜਿਥੇ ਗੁਰੂ ਤੇਗ ਬਹਾਦਰ ਸੰਨ 1644 ਤੋਂ 1664 ਈ. ਤਕ ਤਪਸਿਆ ਕਰਦੇ ਰਹੇ। ਇਥੇ ਹੀ ਆ ਕੇ ਭਾਈ ਮੱਖਣ ਸ਼ਾਹ ਲੁਬਾਣੇ ਨੇ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ' ਦੀ ਘੋਸ਼ਣਾ ਕੀਤੀ। ਇਸ ਸਥਾਨ ਦੀ ਨੌਂ ਮੰਜ਼ਲੀ ਇਮਾਰਤ ਸੰਨ 1952 ਈ. ਵਿਚ ਮੁਕੰਮਲ ਹੋਈ ਸੀ।

*ਗੁਰਦਆਰਾ ਮੰਜੀ ਸਾਹਿਬ* ਜਿਥੇ ਧੀਰ ਮੱਲ ਨੇ ਸ਼ੀਹੇਂ ਮਸੰਦ ਦੁਆਰਾ ਗੁਰੂ ਜੀ ਉਤੇ ਗੋਲੀ ਚਲਵਾਈ ਸੀ ਤਾਂ ਜੋ ਉਹ ਖ਼ੁਦ ਗੱਦੀ ਹਥਿਆ ਸਕੇ।

*ਗੁਰਦੁਆਰਾ ਸ਼ੀਸ਼ ਮਹਲ ਮਾਤਾ ਗੰਗਾ ਜੀ* ਉਸ ਸਥਾਨ ਉਤੇ ਬਣਿਆ ਹੋਇਆ ਹੈ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਆਪਣੀ ਮਾਤਾ ਗੰਗਾ ਜੀ ਸਹਿਤ ਮਿਹਰੇ ਸਿੱਖ ਦੇ ਘਰ ਕੁਝ ਸਮੇਂ ਲਈ ਠਹਿਰੇ ਸਨ। ਇਥੇ ਹੀ ਮਾਤਾ ਜੀ ਨੇ 12 ਜੂਨ, 1628 ਈ. ਨੂੰ ਸਰੀਰ ਤਿਆਗਿਆ ਸੀ।

ਉਪਰੋਕਤ ਚਾਰੇ ਗੁਰਦੁਆਰੇ ਇਕ ਦੂਜੇ ਦੇ ਨੇੜੇ ਹਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ। ਇਨ੍ਹਾਂ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਨ੍ਹਾਂ ਤੋਂ ਇਲਾਵਾ ਦੋ ਹੋਰ ਗੁਰਦੁਆਰੇ ਵੀ ਹਨ। ਇਕ, *ਗੁਰਦੁਆਰਾ ਮਾਤਾ ਗੰਗਾ ਜੀ*, ਜੋ ਦਰਬਾਰ ਸਾਹਿਬ ਤੋਂ ਅੱਧੇ ਕਿ.ਮੀ. ਦੀ ਵਿਥ ਉਤੇ ਹੈ। ਮਾਤਾ ਗੰਗਾ ਜੀ ਨੇ ਅੰਤਿਮ ਸਮੇਂ ਇਹ ਚਾਹਿਆ ਸੀ ਕਿ ਉਨ੍ਹਾਂ ਦੇ ਸ਼ਰੀਰ ਨੂੰ ਜਲ-ਪ੍ਰਵਾਹ ਕੀਤਾ ਜਾਏ। ਸੰਗਤਾਂ ਨੇ ਸ਼ਰੀਰ ਨੂੰ ਜਲ ਵਿਚ ਪ੍ਰਵਾਹਿਤ ਕਰਕੇ ਬਬਾਣ ਨੂੰ ਰਸਮੀ ਤੌਰ 'ਤੇ ਇਥੇ ਅਗਨ-ਭੇਂਟ ਕੀਤਾ ਸੀ ਅਤੇ ਉਸ ਥਾਂ ਉਤੇ ਸਮਾਧ ਉਸਾਰੀ ਸੀ। ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਵਿਚ ਤਰੁਣਾ ਦਲ ਦੇ ਬਾਬਾ ਬਿਸ਼ਨ ਸਿੰਘ ਨਿਹੰਗ ਨੇ ਇਸ ਗੁਰਦੁਆਰੇ ਦੀ ਇਮਾਰਤ ਦੀ ਉਸਾਰੀ ਕਰਵਾਈ ਸੀ ਅਤੇ ਇਸ ਦੀ ਸੇਵਾ-ਸੰਭਾਲ ਨਿਹੰਗ ਸਿੰਘ ਹੀ ਕਰਦੇ ਹਨ। ਦੂਜਾ, *ਗੁਰਦੁਆਰਾ ਛੇਵੀਂ ਪਾਤਿਸ਼ਾਹੀ ਛਾਉਣੀ ਸਾਹਿਬ* ਪੁਰਾਣੇ ਬੋਹੜ ਅਤੇ ਪਿਪਲ ਬ੍ਰਿਛਾਂ ਨਾਲ ਘਿਰੇ ਹੋਏ ਉਸ ਸਥਾਨ ਉਤੇ ਬਣਿਆ ਹੋਇਆ ਹੈ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਦਾ ਸੈਨਾ-ਦਲ ਠਹਿਰਦਾ ਸੀ। ਨਿਹੰਗ ਸਿੰਘ ਇਥੇ ਹੀ ਆਪਣੇ ਘੋੜਿਆਂ ਅਤੇ ਪਸ਼ੂਆਂ ਨੂੰ ਰਖਦੇ ਹਨ। ਇਨ੍ਹਾਂ ਤੋਂ ਇਲਾਵਾ ਤਰੁਣਾ ਦਲ ਦੇ ਬਾਬਾ ਅਜੀਤ ਸਿੰਘ ਪੂਹਲਾ ਦੀ ਰਹਿਨੁਮਾਈ ਅਧੀਨ ਤਿਆਰ ਹੋਇਆ *ਗੁਰਦੁਆਰਾ ਦਮਦਮਾ ਸਾਹਿਬ ਪਾਤਿਸ਼ਾਹੀ ਛੇਵੀਂ*, ਰਾਮਗੜ੍ਹੀਆ ਬਰਾਦਰੀ ਦਾ *ਗੁਰਦੁਅਰਾ ਚੁਬੱਚਾ ਸਾਹਿਬ*, ਭਾਈ ਮੱਖਣ ਸ਼ਾਹ ਲੁਬਾਣਾ ਦੀ ਯਾਦ ਵਿਚ ਬਣਿਆ ਬੁੰਗਾ ਅਤੇ ਸੈਣ ਭਗਤ ਦਾ ਸਮਾਰਕ ਵੀ ਉੱਲੇਖਯੋਗ ਹਨ।

**ਬਾਬਾ ਬੁੱਢਾ ਬੰਸਾਵਲੀ** (ਰਚਨਾ) : ਕਵੀ ਸੌਂਧਾ ਰਚਿਤ ਇਹ ਬੰਸਾਵਲੀ ਸੰਨ 1792 ਈ. ਤੋਂ ਪਹਿਲਾਂ ਲਿਖੀ ਜਾ

ਚੁਕੀ ਪ੍ਰਤੀਤ ਹੁੰਦੀ ਹੈ, ਕਿਉਂਕਿ ਇਸ ਵਿਚ ਬਾਬਾ ਬੁੱਢਾ (ਵੇਖੋ) ਦੇ ਦਸਵੇਂ ਵੰਸ਼ਜ ਭਾਈ ਸੁਜਾਨ ਸਿੰਘ ਬਾਰੇ ਮੰਗਲ ਕਾਮਨਾ ਅਤੇ ਦੀਰਘ ਆਯੂ ਦੀ ਇੱਛਾ ਪ੍ਰਗਟ ਕੀਤੀ ਗਈ ਹੈ। ਕੁਲ 70 ਬੰਦਾਂ ਦੀ ਇਸ ਰਚਨਾ ਵਿਚ ਕਵੀ ਨੇ ਸਵੈਯਾ, ਦੋਹਰਾ ਅਤੇ ਚੌਪਈ ਛੰਦਾਂ ਦੀ ਵਰਤੋਂ ਰਾਹੀਂ ਬਾਬਾ ਬੁੱਢਾ ਅਤੇ ਉਸ ਦੇ ਦਸ ਵੰਸ਼ਜਾਂ (ਭਾਈ ਭਾਨਾ, ਜਲਾਲ, ਸਰਵਣ, ਝੰਡਾ, ਗੁਰਦਿੱਤਾ, ਰਾਮ ਕੁਇਰ—ਗੁਰਬਖ਼ਸ਼ ਸਿੰਘ, ਮੁਹਰ ਸਿੰਘ, ਸ਼ਾਮ ਸਿੰਘ, ਕਾਨ੍ਹ ਸਿੰਘ ਅਤੇ ਸੁਜਾਨ ਸਿੰਘ) ਦੇ ਜੀਵਨ ਦੀਆਂ ਕੁਝ ਕੁ ਘਟਨਾਵਾਂ ਦਾ ਬ੍ਰਿੱਤਾਂਤ ਦਿੱਤਾ ਹੈ। ਇਸ ਤੋਂ ਇਲਾਵਾ ਬਾਬਾ ਬੁੱਢਾ ਦੇ ਖ਼ਾਨਦਾਨ ਦੀ ਸਿੱਖ ਧਰਮ ਲਹਿਰ ਨੂੰ ਦਿੱਤੇ ਯੋਗਦਾਨ ਉਤੇ ਵੀ ਪ੍ਰਕਾਸ਼ ਪਾਇਆ ਹੈ। ਬਾਬਾ ਬੁੱਢਾ ਅਤੇ ਗੁਰੂ ਨਾਨਕ ਦੇਵ ਜੀ ਦੀ ਅਭੇਦਤਾ ਦਰਸਾਉਂਦੇ ਹੋਇਆਂ ਕਵੀ ਨੇ ਲਿਖਿਆ ਹੈ :

*ਗੁਰੂ ਨਾਨਕ ਐਸੋ ਕਹਾ ਸੁਣ ਬੁਢਾ ਇਹ ਬਾਤ।*
*ਮੋਹਿ ਤੋਹਿ ਮਹਿ ਭੇਦ ਨਹਿ ਜਾਨ ਲੀਜੀਆ ਸਾਂਤ।*

ਇਸ ਰਚਨਾ ਦਾ ਇਤਿਹਾਸਿਕ ਮਹੱਤਵ ਗੌਣ ਹੈ ਕਿਉਂਕਿ ਇਸ ਦਾ ਸਰੋਤ ਸੁਣੀਆਂ ਸੁਣਾਈਆਂ ਗੱਲਾਂ ਜਾਂ ਰਵਾਇਤਾਂ ਹਨ। ਕਵੀ ਨੇ ਕੋਈ ਘਟਨਾ-ਸੰਮਤ ਵੀ ਨਹੀਂ ਦਿੱਤਾ। ਪਰ ਇਸ ਰਾਹੀਂ ਬਾਬਾ ਬੁੱਢਾ ਦੇ ਪਰਿਵਾਰ ਨਾਲੋਂ ਸਿੱਖ ਧਰਮ ਦੇ ਵਿਕਾਸ ਵਿਚ ਪਾਇਆ ਯੋਗਦਾਨ, ਪਰਿ-ਸਥਿਤੀਆ ਉਤੇ ਉਸ ਦਾ ਪ੍ਰਭਾਵ ਅਤੇ ਸਿੱਖ ਸਮਾਜ ਵਿਚ ਇਸ ਖ਼ਾਨਦਾਨ ਦਾ ਆਦਰ ਸਤਿਕਾਰ ਆਦਿ ਤੱਥ ਉਘੜ ਕੇ ਜ਼ਰੂਰ ਸਾਹਮਣੇ ਆਉਂਦੇ ਹਨ। ਇਸ ਦਾ ਹੱਥ ਲਿਖਿਤ ਖਰੜਾ ਸਿੱਖ ਰੈਫ੍ਰੈਂਸ ਲਾਇਬਰੇਰੀ ਵਿਚ 5435 ਨੰਬਰ ਉਤੇ ਉਪਲਬਧ ਸੀ ਅਤੇ ਅਜੇ ਤਕ ਅਣਪ੍ਰਕਾਸ਼ਿਤ ਸੀ। ਪਰ ਨੀਲਾ ਤਾਰਾ ਫ਼ੌਜੀ ਕਾਰਵਾਈ ਤੋਂ ਬਾਦ ਇਹ ਉਪਲਬਧ ਨਹੀਂ ਹੈ।

**ਬਾਬੇ ਮੋਹਨ ਵਾਲੀਆਂ ਪੋਥੀਆਂ** : ਇਨ੍ਹਾਂ ਪੋਥੀਆਂ ਦੇ ਦੋ ਨਾਮਾਂਤਰ ਹੋਰ ਹਨ— 'ਗੋਇੰਦਵਾਲ ਵਾਲੀਆਂ ਪੋਥੀਆਂ' ਅਤੇ 'ਸੰਸਰਾਮ ਵਾਲੀਆਂ ਪੋਥੀਆਂ'। ਇਨ੍ਹਾਂ ਵਿਚ ਇਕ ਨਾਂ ਗੋਇੰਦਵਾਲ ਕਸਬੇ ਨਾਲ ਸੰਬੰਧਿਤ ਹੋਣ ਕਾਰਣ ਪ੍ਰਚਲਿਤ ਹੋਇਆ ਹੈ ਅਤੇ ਦੂਜਾ ਸੰਸਰਾਮ ਦੁਆਰਾ ਲਿਖੇ ਜਾਣ ਕਰਕੇ ਪਿਆ ਪ੍ਰਤੀਤ ਹੁੰਦਾ ਹੈ। ਇਨ੍ਹਾਂ ਵਿਚੋਂ ਪਹਿਲੀ ਪੋਥੀ ਅਹੀਆਪੁਰ ਵਾਲੇ ਬਾਬਾ ਦਲੀਪ ਚੰਦ ਭਲਾ ਦੇ ਪੋਤਰੇ ਸ੍ਰੀ ਵਿਨੋਦ ਕੁਮਾਰ ਭੱਲਾ (371, ਲਾਜਪਤ ਨਗਰ ਜਲੰਧਰ, ਜਾਂ ਕਿੰਗਜ਼ ਹੋਟਲ, ਨੇੜੇ ਰੇਡੀਓ ਸਟੇਸ਼ਨ ਜਲੰਧਰ) ਪਾਸ ਪਈ ਹੈ ਅਤੇ ਦੂਜੀ ਬਾਵਾ ਭਗਤ ਸਿੰਘ ਭਲਾ ਦੇ ਪੁੱਤਰਾਂ (ਕੰਵਲਜੀਤ ਸਿੰਘ, ਜਗਜੀਤ ਸਿੰਘ ਅਤੇ ਅਮਰਜੀਤ ਸਿੰਘ) ਪਾਸ ਸੁੰਦਰ ਕੁਟੀਆ, ਪਿੰਜੌਰ ਵਿਚ ਸੁਰਖਿਅਤ ਹੈ।

ਇਨ੍ਹਾਂ ਪੋਥੀਆਂ ਨੂੰ ਵੇਖ ਸਕਣਾ ਸਰਲ ਨਹੀਂ ਸੀ ਕਿਉਂਕਿ ਇਨ੍ਹਾਂ ਤਕ ਪਹੁੰਚ ਆਮ ਵਿਦਵਾਨ ਦੇ ਵਸ ਦੀ ਗੱਲ ਨਹੀਂ ਸੀ। ਇਨ੍ਹਾਂ ਨੂੰ ਸਭ ਤੋਂ ਪਹਿਲੀ ਵਾਰ ਵੇਖਣ ਦਾ ਅਵਸਰ ਬਾਵਾ ਪ੍ਰੇਮ ਸਿੰਘ ਹੋਤੀ ਨੂੰ ਸੰਨ 1945 ਈ. ਵਿਚ ਮਿਲਿਆ ਅਤੇ ਉਨ੍ਹਾਂ ਨੇ ਇਕ ਕਾਪੀ ਉਤੇ ਵਿਸਤਰਿਤ ਨੋਟਸ ਵੀ ਲੈ ਲਏ, ਜੋ ਡਾ. ਗੁਰਸ਼ਰਨ ਕੌਰ ਜੱਗੀ ਨੇ ਸੰਪਾਦਿਤ ਕਰਕੇ ਪਹਿਲਾਂ 'ਆਲੋਚਨਾ' (ਅਕਤੂਬਰ- ਦਸੰਬਰ, 1984 ਅੰਕ) ਵਿਚ ਛਾਪੇ ਅਤੇ ਬਾਦ ਵਿਚ 'ਬਾਬੇ ਮੋਹਨ ਵਾਲੀਆਂ ਪੋਥੀਆਂ' (ਵੇਖੋ) ਨਾਂ ਅਧੀਨ ਪੁਸਤਕ ਰੂਪ ਵਿਚ ਆਰਸੀ ਪਬਲਿਸ਼ਰਜ਼, ਦਿੱਲੀ ਦੁਆਰਾ ਪ੍ਰਕਾਸ਼ਿਤ ਕਰ ਦਿੱਤੇ। ਇਨ੍ਹਾਂ ਬਾਰੇ ਕੁਝ ਸੂਚਨਾ ਗਿਆਨੀ ਗੁਰਦਿਤ ਸਿੰਘ ਨੇ ਵੀ ਛਾਪੀ ਹੈ। ਡਾ. ਪਿਆਰ ਸਿੰਘ ਨੇ ਆਪਣੀ ਪੁਸਤਕ 'ਗਾਥਾ ਸ੍ਰੀ ਆਦਿ ਗ੍ਰੰਥ' ਵਿਚ ਆਪਣੇ ਵਿਵੇਚਨ ਦਾ ਆਧਾਰ ਬਾਵਾ ਪ੍ਰੇਮ ਸਿੰਘ ਹੋਤੀ ਦੇ ਨੋਟਸ ਨੂੰ ਹੀ ਬਣਾਇਆ।

ਇਨ੍ਹਾਂ ਦੋਹਾਂ ਪੋਥੀਆਂ ਬਾਰੇ ਸਭ ਤੋਂ ਪਹਿਲੀ ਵਾਰ ਨਿਠ ਕੇ ਵਿਸਤਾਰ ਸਹਿਤ ਪਰੀਖਣ ਡਾ. ਗੁਰਿੰਦਰ ਸਿੰਘ ਮਾਨ ਨੇ ਕੀਤਾ। ਡਾ. ਮਾਨ ਨੇ ਆਪਣੇ ਅਧਿਐਨ ਨੂੰ ਪਹਿਲਾਂ ਪੰਜਾਬੀ ਵਿਚ ਛਾਪਣ ਦੀ ਯੋਜਨਾ ਬਣਾਈ, ਪਰ ਪੰਜਾਬ ਦਾ ਵਾਤਾਵਰਣ ਅਜਿਹੀ ਖੋਜ ਲਈ ਸੁਖਾਵਾਂ ਨ ਹੋਣ ਕਾਰਣ ਮਨ ਬਦਲ ਲਿਆ ਅਤੇ 'ਗੋਇੰਦਵਾਲ ਪੋਥੀਆਂ' (The Goindval Pothis) ਨਾਂ ਦੀ ਇਕ ਪੁਸਤਕ ਸੰਨ 1996 ਵਿਚ ਹਾਰਵਰਡ ਯੂਨੀਵਰਸਿਟੀ ਵਲੋਂ ਪ੍ਰਕਾਸ਼ਿਤ ਕੀਤੀ ਜੋ ਵਿਗਿਆਨਿਕ ਖੋਜ 'ਤੇ ਆਧਾਰਿਤ ਹੈ। ਪ੍ਰੋ. ਪ੍ਰੀਤਮ ਸਿੰਘ ਦੁਆਰਾ ਸੰਪਾਦਿਤ 'ਅਹੀਆਪੁਰ ਵਾਲੀ ਪੋਥੀ' ਭਾਗ ਪਹਿਲਾ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਲੋਂ ਸੰਨ 1998 ਈ. ਵਿਚ ਪ੍ਰਕਾਸ਼ਿਤ ਹੋਈ ਜੋ ਪੂਰਵ-ਨਿਰਧਾਰਿਤ ਧਾਰਣਾ ਤੋਂ ਆਕ੍ਰਾਂਤ ਹੈ ਕਿ ਇਨ੍ਹਾਂ ਪੋਥੀਆਂ ਤੋਂ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਵੇਲੇ ਕੋਈ ਲਾਭ ਨਹੀਂ ਉਠਾਇਆ।

ਇਨ੍ਹਾਂ ਪੋਥੀਆਂ ਵਿਚ ਦਰਜ ਕੀਤੀ ਬਾਣੀ ਗੁਰੂ

ਅਮਰਦਾਸ ਜੀ ਨੇ ਕਿਹੜੇ ਕਿਹੜੇ ਸਰੋਤ ਤੋਂ ਇਕੱਠੀ ਕੀਤੀ, ਇਸ ਬਾਰੇ ਇਤਿਹਾਸ ਚੁਪ ਹੈ। ਪਰ ਅਨੁਮਾਨ ਹੈ ਕਿ ਇਹ ਬਾਣੀ ਤਿੰਨ ਸਰੋਤਾਂ ਤੋਂ ਇਕੱਠੀ ਕੀਤੀ ਗਈ ਹੋਵੇਗੀ। ਇਕ, ਉਹ ਬਾਣੀ-ਪੋਥੀ ਜੋ ਗੁਰੂ ਨਾਲਕ ਦੇਵ ਜੀ ਨੇ ਗੁਰ-ਗੱਦੀ ਪ੍ਰਦਾਨ ਕਰਨ ਵੇਲੇ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ ਸੀ। ਦੂਜਾ, ਉਹ ਬਾਣੀ-ਸੰਗ੍ਰਹਿ ਜਾਂ ਗੁਟਕੇ ਜੋ ਸਿੱਖ ਸੇਵਕਾਂ /ਅਨੁਯਾਈਆਂ ਪਾਸ ਸੰਭਾਲੇ ਹੋਏ ਪਏ ਸਨ। ਤੀਜਾ, ਉਹ ਬਾਣੀ ਜੋ ਰਬਾਬੀਆਂ ਅਤੇ ਸੇਵਕਾਂ ਨੂੰ ਜ਼ਬਾਨੀ ਯਾਦ ਸੀ। ਪਰ ਇਨ੍ਹਾਂ ਪੋਥੀਆਂ ਵਿਚ ਗੁਰੂ ਅਮਰਦਾਸ ਜੀ ਤਕ ਰਚੀ ਗਈ ਸਾਰੀ ਗੁਰਬਾਣੀ ਸ਼ਾਮਲ ਨਹੀਂ। ਗੁਰੂ ਗ੍ਰੰਥ ਸਾਹਿਬ ਦੇ ਕਈ ਮੁੱਢਲੇ ਰਾਗਾਂ ਦੀ ਬਾਣੀ ਅਤੇ ਖ਼ਾਸ ਤੌਰ 'ਤੇ ਵਾਰਾਂ ਵਾਲੀ ਬਾਣੀ ਵੀ ਇਨ੍ਹਾਂ ਵਿਚ ਸ਼ਾਮਲ ਨਹੀਂ ਹੈ। ਇਸ ਕਰਕੇ ਵਿਦਵਾਨਾਂ ਨੇ ਦੋ ਤੋਂ ਵਧ ਪੋਥੀਆਂ ਦੀ ਹੋਂਦ ਵਲ ਸੰਕੇਤ ਕੀਤਾ ਹੈ। ਤੀਜੀ ਪੋਥੀ ਦੀ ਹੋਂਦ ਵਲ ਭੱਲਾ ਪਰਿਵਾਰਾਂ ਵਿਚ ਗੱਲ ਚਲਦੀ ਰਹਿੰਦੀ ਹੈ। ਕਹਿੰਦੇ ਹਨ ਉਹ ਪੋਥੀ ਭਲਾ ਖ਼ਾਨਦਾਨ ਦੇ ਕਿਸੇ ਬਜ਼ੁਰਗ ਨੇ ਆਪਣੀ ਲੜਕੀ ਦੇ ਵਿਆਹ ਵੇਲੇ ਦਾਜ ਵਿਚ ਸ਼ਾਮਲ ਕਰ ਦਿੱਤੀ ਸੀ ਅਤੇ ਉਹ ਲੜਕੀ ਫਗਵਾੜੇ ਦੇ ਕਿਸੇ ਘਰਾਣੇ ਵਿਚ ਵਿਆਹੀ ਗਈ ਸੀ। ਇਸ ਸੰਬੰਧ ਵਿਚ ਪ੍ਰਸਤੁਤ ਲੇਖਕ ਨੂੰ ਸਵ. ਬਾਵਾ ਪਰਮਜੀਤ ਸਿੰਘ, (534, ਮਾਡਲ ਟਾਊਨ, ਜਲੰਧਰ) ਨੇ ਦਸਿਆ ਸੀ ਕਿ ਬਹੁਤ ਖੋਜ ਕਰਨ 'ਤੇ ਵੀ ਅਸੀਂ ਉਸ ਪੋਥੀ ਨੂੰ ਲਭ ਨਹੀਂ ਸਕੇ। ਡਾ. ਗੁਰਿੰਦਰ ਸਿੰਘ ਮਾਨ ਨੇ ਤਾਂ ਇਨ੍ਹਾਂ ਦੀ ਗਿਣਤੀ ਚਾਰ ਹੋਣ ਉਤੇ ਬਲ ਦਿੱਤਾ ਹੈ।

ਇਨ੍ਹਾਂ ਪੋਥੀਆਂ ਦੀ ਰਚਨਾ ਕਦ ਹੋਈ ? ਇਸ ਬਾਰੇ ਬਾਵਾ ਪ੍ਰੇਮ ਸਿੰਘ ਹੋਤੀ ਨੇ ਅੰਦਰਲੀ ਗਵਾਹੀ ਦੇ ਆਧਾਰ 'ਤੇ ਦਸਿਆ ਹੈ ਕਿ ਇਨ੍ਹਾਂ ਦੇ ਲਿਖਣ ਦਾ ਆਰੰਭ ਸੰਮਤ 1627 ਅਸੂ ਦੇ ਮਹੀਨੇ (ਸੰਨ 1570 ਈ.) ਵਿਚ ਹੋਇਆ ਸੀ ਅਤੇ ਇਨ੍ਹਾਂ ਦੀ ਸਮਾਪਤੀ ਸੰਮਤ 1629 ਭਾਦੋਂ ਦੀ 10 (ਸੰਨ 1572 ਈ.) ਵਿਚ ਹੋਈ ਸੀ। ਅਹੀਆਪੁਰ ਵਾਲੀ ਪੋਥੀ ਦੇ ਸ਼ੁਰੂ ਵਿਚ ਖ਼ਾਲੀ ਛਡੇ ਹੋਏ ਪੱਤਰਿਆਂ ਵਿਚੋਂ ਪਾਠ ਦੇ ਬਿਲਕੁਲ ਨਾਲ ਲਗਦਾ ਸੰਮਤ ਲਿਖਿਆ ਹੋਇਆ ਹੈ—*ਸੰਮਤੁ 1652 ਮਾਘ ਵਦੀ ੧ ਪੋਥੀ ਲਿਖੀ ਗੁਰੂ ਅਬਿਰ ਬਾਬੇ ਨਾਮੁ ਕਰਤਾਰੁ ਨਿਰਭਉ ਨਿਰੰਕਾਰ ਅਜੂਨੀ ਸਭਉ*। ਇਸ ਸੰਮਤ ਨੂੰ ਪ੍ਰੋ. ਪ੍ਰੀਤਮ ਸਿੰਘ ਨੇ ਜਾਅਲੀ ਮੰਨਿਆ ਹੈ ਕਿਉਂਕਿ ਇਸ ਦਾ ਮਨੋਰਥ ਇਸ ਤੋਂ ਅਗੇ ਦਰਜ ਵਰ-ਸਰਾਪ ਨੂੰ ਪੁਸ਼ਟ ਕਰਨਾ ਸੀ। ਇਸ ਆਧਾਰ 'ਤੇ ਪ੍ਰੋ. ਪ੍ਰੀਤਮ ਸਿੰਘ ਨੇ ਇਨ੍ਹਾਂ ਪੋਥੀਆਂ ਦੀ ਸਿਰਜਨਾ ਸੰਮਤ 1627 ਬਿ.—1629 ਬਿ. ਵਿਚ ਨ ਮੰਨ ਕੇ ਸੰਨ 1581 ਈ. ਤੋਂ 1610 ਈ. (1637 ਬਿ.-1667 ਬਿ.) ਦੇ ਵਿਚਾਲੇ ਦਸੀ ਹੈ। ਜਾਅਲੀ ਸੰਮਤ ਦੇ ਇਸ ਕਾਲ-ਖੰਡ ਦੇ ਵਿਚਾਲੇ ਆ ਜਾਣ ਕਾਰਣ ਉਨ੍ਹਾਂ ਨੇ ਮੰਨਿਆ ਹੈ—ਜਾਅਲ-ਸਾਜ਼ੀ ਕਰਨ ਵਾਲੇ ਪਾਸੋਂ ਕਿਤੇ ਦਰੁਸਤ ਸੰਮਤ ਤਾਂ ਨਹੀਂ ਪੈ ਗਿਆ ?

ਉਪਰੋਕਤ ਆਧਾਰ 'ਤੇ ਉਨ੍ਹਾਂ ਨੇ ਡਾ. ਗੁਰਿੰਦਰ ਸਿੰਘ ਮਾਨ ਦੀ ਖੋਜ ਨੂੰ ਨਕਾਰਦੇ ਹੋਇਆਂ 'ਅਹੀਆਪੁਰ ਵਾਲੀ ਪੋਥੀ' (ਪੰਨਾ 299) ਵਿਚ ਸਵੀਕਾਰ ਕੀਤਾ ਹੈ— "(4) ਮੈਂ ਗੁਰੂ ਅਰਜਨ ਦੇਵ ਜੀ ਨੂੰ ਸ਼ਿਰੋਮਣੀ ਸੰਪਾਦਕ ਮੰਨ ਕੇ ਹੀ ਆਪਣੀ ਇਹ ਰਚਨਾ ਆਪ ਨੂੰ ਸਮਰਪਿਤ ਕੀਤੀ ਹੈ। ਅਹੀਆਪੁਰ ਵਾਲੀ ਪੋਥੀ ਉਨ੍ਹਾਂ ਨੇ ਨਹੀਂ ਸੀ ਵਰਤੀ। (5) 'ਅਹੀਆਪੁਰ ਵਾਲੀ ਪੋਥੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਦਿ ਬੀੜ ਦਾ ਆਧਾਰ ਜਾਂ ਸੋਮਾ ਨਹੀਂ ਸੀ।"

ਇਨ੍ਹਾਂ ਤੱਥਾਂ ਤੋਂ ਪ੍ਰੋ. ਪ੍ਰੀਤਮ ਸਿੰਘ ਦੀ ਪੂਰਵ-ਨਿਰਧਾਰਿਤ ਧਾਰਣਾ ਸਪੱਸ਼ਟ ਉਘੜਦੀ ਹੈ। ਅਸਲ ਸਥਿਤੀ ਇਸ ਪ੍ਰਕਾਰ ਹੈ ਕਿ ਇਕ ਤਾਂ ਪੋਥੀਆਂ ਵਿਚ ਖ਼ਾਲੀ ਛਡੇ ਪੱਤਰਿਆਂ ਉਪਰ ਬਾਦ ਵਿਚ ਜੋ ਸ਼ਬਦ/ਬਾਣੀ ਮਿਲੀ ਜਾਂ ਕਿਸੇ ਪਰਵਰਤੀ ਗੁਰੂ ਦੀ ਵੀ ਮਿਲੀ ਤਾਂ ਉਸ ਨੂੰ ਚੜ੍ਹਾਇਆ ਜਾਂਦਾ ਰਿਹਾ, ਜਿਸ ਕਰਕੇ ਇਸ ਦੇ ਸਮੇਂ ਬਾਰੇ ਭ੍ਰਾਂਤੀਆਂ ਪਸਰ ਗਈਆਂ। ਦੂਜਾ ਇਹ ਕਿ ਗੁਰੂ ਸਾਹਿਬ ਦੀ ਸੰਪਾਦਕ ਪ੍ਰਬੀਨਤਾ ਇਸ ਵਿਚ ਸੀ ਕਿ ਉਨ੍ਹਾਂ ਨੇ ਬਾਣੀ ਸੰਬੰਧੀ ਉਪਲਬਧ ਸਾਰੀ ਸਾਮਗ੍ਰੀ ਨੂੰ ਪੜ੍ਹ ਕੇ ਪ੍ਰਮਾਣਿਕ ਬਾਣੀ ਨੂੰ ਵਖ ਕੀਤਾ ਸੀ, ਨ ਕਿ ਇਨ੍ਹਾਂ ਪੋਥੀਆਂ ਨੂੰ ਵਰਤਿਆ ਤਕ ਨਹੀਂ ਸੀ। ਇਹ ਪੋਥੀਆਂ ਹੀ ਨਿਰਾ ਮੁੱਢਲਾ ਸਰੋਤ ਨਹੀਂ ਸਨ ਸਗੋਂ ਹੋਰ ਵੀ ਕਈ ਪ੍ਰਕਾਰ ਦੀ ਸਾਮਗ੍ਰੀ ਉਪਲਬਧ ਸੀ। ਖੇਦ ਹੈ ਕਿ ਇਸ ਪ੍ਰਕਾਰ ਦੀ ਸੰਕੀਰਣਤਾ ਆਧੁਨਿਕ ਵਿਦਵਾਨਾਂ ਦੀ ਹੀ ਇਕ ਬਿਰਤੀ ਹੈ।

ਜੇ ਇਨ੍ਹਾਂ ਪੋਥੀਆਂ ਦੇ ਸੰਕਲਨ-ਕਾਲ ਤੋਂ ਇਨ੍ਹਾਂ ਦੇ ਅਗਲੇ ਇਤਿਹਾਸ ਬਾਰੇ ਵਿਚਾਰ ਕਰੀਏ ਤਾਂ ਪਤਾ ਚਲਦਾ ਹੈ ਕਿ ਕੇਵਲ ਇਕ ਵਾਰ ਗੁਰੂ ਅਰਜਨ ਦੇਵ ਜੀ ਨੇ ਬੀੜ ਤਿਆਰ ਕਰਨ ਵੇਲੇ ਇਨ੍ਹਾਂ ਨੂੰ ਅੰਮ੍ਰਿਤਸਰ

ਮੰਗਵਾਇਆ ਸੀ ਅਤੇ ਫਿਰ ਵਾਪਸ ਕਰ ਦਿੱਤੀਆਂ ਸਨ। ਉਸ ਤੋਂ ਬਾਦ ਇਹ ਪੋਥੀਆਂ ਸੰਨ 1895 ਈ. ਵਿਚ ਮਹਾਰਾਜਾ ਪਟਿਆਲਾ ਵਲੋਂ ਦਰਸ਼ਨ ਲਈ ਪਟਿਆਲੇ ਮੰਗਵਾਈਆਂ ਗਈਆਂ। ਫਿਰ ਵੀਹਵੀਂ ਸਦੀ ਦੇ ਦੂਜੇ ਦਹਾਕੇ ਤਕ ਗੋਇੰਦਵਾਲ ਹੀ ਰਹੀਆਂ, ਪਰ ਗੁਰਦੁਆਰਾ ਸੁਧਾਰ ਲਹਿਰ ਵੇਲੇ ਇਨ੍ਹਾਂ ਦੇ ਖੁਸ ਜਾਣ ਦੇ ਡਰ ਤੋਂ ਉਸ ਵੇਲੇ ਭੱਲਾ ਖ਼ਾਨਦਾਨ ਦੇ ਚੌਬਾਰੇ ਦੇ ਸੇਵਾਦਾਰ ਬਾਵਾ ਮੇਲਾ ਸਿੰਘ ਨੇ ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਕਿਸੇ ਵੇਲੇ ਇਨ੍ਹਾਂ ਨੂੰ ਗੋਇੰਦਵਾਲ ਤੋਂ ਬਾਹਰ ਕਢਿਆ। ਇਨ੍ਹਾਂ ਵਿਚੋਂ ਇਕ ਅਹੀਆਪੁਰ ਰਹਿੰਦੇ ਆਪਣੇ ਭਰਾਵਾਂ ਬਾਵਾ ਚਾਨਣ ਮੱਲ ਅਤੇ ਦਲੀਪ ਚੰਦ ਪਾਸ ਪਹੁੰਚਾ ਦਿੱਤੀ ਜੋ ਵੀਹਵੀਂ ਸਦੀ ਦੇ ਨੌਵੇਂ ਦਹਾਕੇ ਵਿਚ ਜਲੰਧਰ ਲਿਆਉਂਦੀ ਗਈ। ਦੂਜੀ ਪੋਥੀ ਬਾਵਾ ਭਗਤ ਸਿੰਘ ਹੋਤੀ- ਮਰਦਾਨ ਲੈ ਗਏ। ਦੇਸ਼- ਵੰਡ ਵੇਲੇ ਇਸ ਪੋਥੀ ਨੂੰ ਪਹਿਲਾਂ ਪਟਿਆਲੇ ਲਿਆਉਂਦਾ ਗਿਆ ਅਤੇ ਫਿਰ ਇਸ ਨੂੰ ਬਾਵਾ ਭਗਤ ਸਿੰਘ ਪਿੰਜੌਰ ਲੈ ਗਏ।

ਬਾਵਾ ਪ੍ਰੇਮ ਸਿੰਘ ਹੋਤੀ ਅਨੁਸਾਰ ਇਨ੍ਹਾਂ ਪੋਥੀਆਂ ਦਾ ਆਕਾਰ 13x9 1/2 ਇੰਚ ਹੈ। ਹਰ ਇਕ ਪੰਨੇ ਉਤੇ ਦੋਹਾਂ ਪਾਸੇ ਦੋ ਇੰਚ ਚੌੜਾ ਹਾਸ਼ੀਆ ਲਗਿਆ ਹੋਇਆ ਹੈ। ਹਰ ਇਕ ਪੰਨੇ ਉਤੇ 13,13 ਪੰਕਤੀਆਂ ਹਨ ਅਤੇ ਹਰ ਪੰਕਤੀ ਵਿਚ 13, 13 ਅੱਖਰ ਹਨ। ਹਰ ਇਕ ਅੱਖਰ ਦੀ ਲੰਬਾਈ ਅੱਧਾ ਇੰਚ ਅਤੇ ਮੋਟਾਈ ਤਿੰਨ ਸੂਤਰ ਹੈ, ਅਰਥਾਤ ਅਧੀ ਇੰਚ ਤੋਂ ਇਕ ਸੂਤਰ ਘਟ। ਕਈਆਂ ਪੰਨਿਆਂ ਉਤੇ ਉਪਰੋਕਤ ਆਕਾਰ ਤੋਂ ਭਾਵੇਂ ਕੁਝ ਵਧ-ਘਟ ਵਿਸ਼ੇਸ਼ਤਾਵਾਂ ਵੀ ਮਿਲਦੀਆਂ ਹਨ, ਪਰ ਸਮੁੱਚੇ ਤੌਰ 'ਤੇ ਉਪਰੋਕਤ ਆਕਾਰ ਹੀ.ਦ੍ਰਿਸ਼ਟੀਗੋਚਰ ਹੁੰਦਾ ਹੈ। ਇਨ੍ਹਾਂ ਵਿਚੋਂ ਅਹੀਆਪੁਰ ਵਾਲੀ ਪੋਥੀ ਵਿਚ ਦਰਜ ਅੱਠ ਰਾਗਾਂ—ਸੂਹੀ, ਪਰਭਾਤੀ, ਧਨਾਸਰੀ, ਬਸੰਤ, ਭੈਰੋ, ਮਾਰੂ, ਕੇਦਾਰਾ ਅਤੇ ਤਿਲੰਗ—ਤਿੰਨ ਗੁਰੂਆਂ (ਗੁਰੂ ਨਾਨਕ, ਗੁਰੂ ਅੰਗਦ ਅਤੇ ਗੁਰੂ ਅਮਰਦਾਸ) ਅਤੇ ਨੌਂ ਭਗਤਾਂ (ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਬੇਣੀ, ਰਾਮਾਨੰਦ, ਜੈਦੇਵ, ਧੰਨਾ ਅਤੇ ਸੈਣ) ਅਤੇ ਦੋ ਸੂਫ਼ੀ ਸੰਤਾਂ—ਫ਼ਰੀਦ ਅਤੇ ਸ਼ਰਫ਼— ਦੀ ਬਾਣੀ ਦਰਜ ਹੈ। ਇਸ ਪੋਥੀ ਵਿਚ ਰਾਗ ਗੂਜਰੀ, ਵਡਹੰਸ, ਬਿਲਾਵਲ ਅਤੇ ਮਲਾਰ ਦਾ ਵੀ ਇਕ ਇਕ ਸ਼ਬਦ ਉਪਲਬਧ ਹੈ ਅਤੇ 'ਆਸਾ ਕੀ ਵਾਰ' ਦੇ ਤਿੰਨ ਪਹਿਲੇ ਸ਼ਲੋਕ ਵੀ ਸੰਕਲਿਤ ਹਨ। ਚੌਥੇ ਅਤੇ ਪੰਜਵੇਂ ਗੁਰੂ ਦੇ ਕ੍ਰਮਵਾਰ ਇਕ ਅਤੇ ਦੋ ਸ਼ਬਦ ਪਾਠਾਂਤਰਿਤ ਰੂਪ ਵਿਚ ਮਿਲਦੇ ਹਨ।

ਪਿੰਜੌਰ ਵਾਲੀ ਪੋਥੀ ਵਿਚ ਚਾਰ ਰਾਗਾਂ (ਰਾਮਕਲੀ, ਸ਼ੋਰਠਿ, ਸਾਰੰਗ ਅਤੇ ਮਲਾਰੁ) ਅਧੀਨ ਗੁਰੂ ਨਾਨਕ, ਗੁਰੂ ਅਮਰਦਾਸ ਅਤੇ ਪੰਜ ਭਗਤਾਂ (ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ ਅਤੇ ਭੀਖਨ) ਦੀ ਬਾਣੀ ਸੰਗ੍ਰਹਿਤ ਹੈ।

ਇਨ੍ਹਾਂ ਪੋਥੀਆ ਦੀਆਂ ਬਾਣੀਆਂ ਦਾ ਮਿਲਾਨ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ਿਤ ਸਰੂਪ ਨਾਲ ਕਰਕੇ ਵਿਦਵਾਨਾਂ ਨੇ ਕਈ ਤੱਥ ਅਤੇ ਫ਼ਰਕ ਸਾਹਮਣੇ ਲਿਆਉਣ ਦਾ ਯਤਨ ਕੀਤਾ ਹੈ, ਜਿਵੇਂ—(1) ਅਨੇਕ ਪਾਠਾਂਤਰ ਹੋਣਾ; (2) ਕਰਤ੍ਰਿਤਵ ਦਾ ਰਲਗਡ ਹੋਣਾ; (3) ਕਿਤੇ ਰਚੈਤਾ ਗੁਰੂ/ਭਗਤ ਦੀ ਬਾਣੀ ਪੂਰੀ, ਕਿਤੇ ਅਧੂਰੀ ਅਤੇ ਕਿਤੇ ਵਧੀਕ ਹੋਣਾ; (4) 'ਮਹਲਾ' ਦੀ ਥਾਂ 'ਮਹਲੁ' ਲਿਖਿਆ ਹੋਣਾ ਅਤੇ ਕਿਤੇ 'ਗੁਰੂ ਬਾਬਾ', 'ਬਾਬਾ ਪਾਤਸਾਹ', 'ਬਾਬੇ ਪਾਤਸਾਹ ਕਾ ਬੋਲਾ', ਆਦਿ ਸ਼ਬਦ ਲਿਖੇ ਹੋਣੇ; (5) ਰਾਗਾਂ ਵਿਚ ਘਰਾਂ ਦਾ ਅੰਕਿਤ ਨ ਹੋਣਾ; (6) ਪੂਰੇ ਮੂਲ-ਮੰਤ੍ਰ ਜਾਂ ਸੰਖਿਪਤ ਮੂਲ-ਮੰਤ੍ਰ ਵਿਚ ਫ਼ਰਕ ਹੋਣਾ; (7) ਅੰਕ-ਵਿਧੀ ਵਿਚ ਫ਼ਰਕ ਹੋਣਾ; (8) ਭਗਤ ਬਾਣੀਕਾਰਾਂ ਦੇ ਨਾਂਵਾਂ ਦੇ ਸ਼ਬਦ-ਜੋੜਾਂ ਵਿਚ ਫ਼ਰਕ ਹੋਣਾ; (9) ਰਾਗਾਂ ਦਾ ਕ੍ਰਮ ਗੁਰੂ ਗ੍ਰੰਥ ਸਾਹਿਬ ਅਨੁਸਾਰੀ ਨ ਹੋਣਾ; (10) ਸ਼ਬਦਾਂ ਵਿਚਲੇ ਪਦਿਆਂ/ਪਦੀਆਂ ਦਾ ਕ੍ਰਮ ਵੀ ਗੁਰੂ ਗ੍ਰੰਥ ਸਾਹਿਬ ਦੇ ਕ੍ਰਮ ਤੋਂ ਭਿੰਨ ਹੋਣਾ; (11) ਬਾਣੀ ਦਾ ਕ੍ਰਮ ਭਾਵੇਂ ਚਉਪਦਿਆਂ, ਅਸ਼ਟਪਦੀਆਂ, ਛੰਤਾਂ ਵਾਲਾ ਹੀ ਹੈ, ਪਰ ਇਸ ਨੂੰ ਪੂਰੀ ਤਰ੍ਹਾਂ ਨਿਭਾਇਆ ਨ ਹੋਣਾ; (12) ਸ਼ਬਦ-ਜੋੜਾਂ ਵਿਚ ਇਕਸਾਰਤਾ ਨ ਹੋਣਾ; (13) ਹੋਰ ਬਾਣੀ ਦੇ ਮਿਲਣ ਦੀ ਆਸ ਵਿਚ ਖ਼ਾਲੀ ਪੱਤਰੇ ਛਡਣਾ।

ਇਨਾਂ ਪੋਥੀਆਂ ਵਿਚਲੇ ਕਾਟਿਆਂ ਅਤੇ ਸੁਧਾਈਆਂ ਤੋਂ ਸੰਕੇਤ ਮਿਲਦਾ ਹੈ ਕਿ ਉਦੋਂ ਜੋ ਬਾਣੀ ਜਿਥੋਂ ਮਿਲੀ, ਪੋਥੀਆਂ ਵਿਚ ਚੜ੍ਹਾ ਦਿੱਤੀ। ਜੋ ਠੀਕ ਨ ਲਗੀ, ਸੋਧ ਦਿੱਤੀ, ਜਾਂ ਗ਼ਲਤ ਹੋਣ ਕਰਕੇ ਕਟ ਦਿੱਤੀ। ਜੇ ਪਹਿਲਾਂ ਕਿਤੇ ਪੋਥੀਆਂ ਵਿਚ ਲਿਖੀ ਜਾ ਚੁਕੀ ਹੈ, ਤਾਂ ਪਤਾ ਲਗਣ 'ਤੇ ਕਟ ਦਿੱਤੀ। ਇਹ, ਅਸਲ ਵਿਚ, ਬਾਣੀ ਨੂੰ ਇਕੱਠਾ ਇਕ ਥਾਂ ਲਿਖਣ ਦਾ ਯਤਨ ਸੀ, ਵਿਵਸਥਿਤ ਸੰਪਾਦਨ ਦੀ ਸੋਚ ਅਜੇ ਵਿਕਸਿਤ ਨਹੀਂ ਹੋਈ ਸੀ।

ਵਿਦਵਾਨ ਕਿਸੇ ਵੀ ਨਤੀਜੇ ਉਤੇ ਪਹੁੰਚਦੇ ਰਹਿਣ, ਪਰ ਇਨ੍ਹਾਂ ਪੋਥੀਆਂ ਦਾ ਮੁੱਢਲੇ ਸਰੋਤ ਵਜੋਂ ਮਹੱਤਵ

ਘਟ ਨਹੀਂ ਸਕਦਾ। ਅਜ-ਕਲ ਉਪਲਬਧ ਦਸਤਾਵੇਜ਼ਾਂ ਵਿਚੋਂ ਇਹ ਪੰਜਾਬੀ ਦੀਆਂ ਪ੍ਰਾਚੀਨਤਮ ਲਿਖਿਤਾਂ ਹਨ।

**ਬਾਬੇ ਮੋਹਨ ਵਾਲੀਆਂ ਪੋਥੀਆਂ** (ਪੁਸਤਕ) : ਇਹ ਪੁਸਤਕ ਬਾਬੇ ਮੋਹਨ ਵਾਲੀਆਂ ਪੋਥੀਆਂ ਸੰਬੰਧੀ ਬਾਵਾ ਪ੍ਰੇਮ ਸਿੰਘ ਹੋਤੀ ਦੁਆਰਾ ਲਏ ਨੋਟਸ ਦਾ ਸੰਪਾਦਿਤ ਰੂਪ ਹੈ ਜੋ ਡਾ. ਗੁਰਸ਼ਰਨ ਕੌਰ ਜੱਗੀ ਨੇ ਉਦਮ ਕਰਕੇ ਸੰਨ 1987 ਈ. ਵਿਚ ਆਰਸੀ ਪਬਲਿਸ਼ਰਜ਼, ਦਿੱਲੀ ਦੁਆਰਾ ਪ੍ਰਕਾਸ਼ਿਤ ਕੀਤਾ ਹੈ। ਭੂਮਿਕਾ ਵਿਚ ਸੰਪਾਦਿਕਾ ਨੇ ਲਿਖਿਆ ਹੈ—

*ਬਾਵਾ ਪ੍ਰੇਮ ਸਿੰਘ ਹੋਤੀ ਗੁਰੂ ਅਮਰਦਾਸ ਦੇ ਵੰਸ਼ਜ ਹੋਣ ਕਾਰਣ ਇਨ੍ਹਾਂ ਪੋਥੀਆਂ ਦੇ ਮੁਹਾਫ਼ਜ਼ਾਂ ਦੇ ਪਰਿਵਾਰਿਕ ਤੌਰ 'ਤੇ ਬਹੁਤ ਨੇੜੇ ਸਨ। ਉਨ੍ਹਾਂ ਨੇ ਉਦਮ ਕਰਕੇ ਇਨ੍ਹਾਂ ਪੋਥੀਆਂ ਦੇ ਨੋਟਸ ਸੰਨ 1945 ਵਿਚ ਲਏ ਸਨ। ਨੋਟਸ ਵਾਲੀ ਕਾਪੀ ਉਨ੍ਹਾਂ ਦੇ ਸੁਪੁੱਤਰ ਸ. ਮਨਮੋਹਨ ਸਿੰਘ ਰਾਘੂਮਾਜਰਾ, ਪਟਿਆਲਾ ਪਾਸ ਸੁਰਖਿਅਤ ਹੈ। ਉਨ੍ਹਾਂ ਨੇ ਬੜੀ ਉਦਾਰਤਾ ਨਾਲ ਇਸ ਕਾਪੀ ਨੂੰ ਪੜ੍ਹਨ ਲਈ ਮੌਕਾ ਦਿੱਤਾ। ਇਹ ਨੋਟਸ ਭਾਵੇਂ ਕਿਸੇ ਵਿਗਿਆਨਿਕ ਢੰਗ ਨਾਲ ਤਿਆਰ ਨਹੀਂ ਕੀਤੇ ਗਏ, ਪਰ ਫਿਰ ਵੀ ਇਨ੍ਹਾਂ ਵਿਚ ਪੋਥੀਆਂ ਸੰਬੰਧੀ ਕਾਫ਼ੀ ਜਾਣਕਾਰੀ ਮਿਲ ਜਾਂਦੀ ਹੈ। ਇਸ ਜਾਣਕਾਰੀ ਨੂੰ ਵਿਦਵਾਨ ਪਾਠਕਾਂ ਨਾਲ ਸਾਂਝਿਆਂ ਕਰਨ ਲਈ ਇਨ੍ਹਾਂ ਨੋਟਸ ਨੂੰ ਸੰਪਾਦਿਤ ਕਰਨ ਦਾ ਉਦਮ ਕੀਤਾ ਜਾ ਰਿਹਾ ਹੈ।*

ਭੂਮਿਕਾ ਵਿਚ ਪੋਥੀਆਂ ਦੀ ਅਹਿਮੀਅਤ ਬਾਰੇ ਜਾਣਕਾਰੀ ਦਿੰਦੇ ਹੋਇਆਂ, ਇਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਗੋਇੰਦਵਾਲੋਂ ਲਿਆ ਕੇ ਗੁਰੂ ਅਰਜਨ ਦੇਵ ਜੀ ਦੁਆਰਾ ਪਰਖਣ ਦਾ ਉੱਲੇਖ ਕੀਤਾ ਗਿਆ ਹੈ।

**ਬਾਰਹਮਾਹ ਮਹਲਾ ੧** (ਬਾਣੀ) : ਤੁਖਾਰੀ ਰਾਗ ਅਧੀਨ ਸੰਕਲਿਤ ਇਹ ਗੁਰੂ ਨਾਨਕ ਦੇਵ ਜੀ ਦੀ ਆਖੀਰਲੀ ਉਮਰ ਦੀ ਰਚਨਾ ਮੰਨੀ ਜਾਂਦੀ ਹੈ, ਜਦ ਉਹ ਕਰਤਾਰਪੁਰ ਵਿਚ ਨਿਵਾਸ ਕਰਦੇ ਸਨ। 'ਪੁਰਾਤਨ ਜਨਮਸਾਖੀ' (ਸਾਖੀ 57) ਅਨੁਸਾਰ ਇਹ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਕੁਝ ਸਮਾਂ ਪਹਿਲਾਂ ਦੀ ਰਚਨਾ ਹੈ—*ਤਬ ਸੰਗਤਿ ਲਗੀ ਸਬਦੁ ਗਾਵਣਿ ਅਲਾਹਣੀਆ। ਤਬ ਬਾਬਾ ਵਿਸਮਾਦ ਦੈ ਘਰਿ ਆਇਆ। ਤਿਤੁ ਮਹਲਿ ਹੁਕਮੁ ਹੋਇਆ, ਰਾਗ ਤੁਖਾਰੀ ਕੀਤਾ, ਬਾਬਾ ਬੋਲਿਆ ਬਾਰਹਮਾਹਾ ਰਾਤਿ, ਅੰਮ੍ਰਿਤ ਵੇਲਾ ਹੋਆ, ਚਲਾਣੈ ਕੈ ਵਖਤਿ।* ਇਸ ਸਾਰੇ ਪ੍ਰਸੰਗ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਜੀਵਨ ਦੀ ਮਿਆਦ ਪੁਗਣ ਤੋਂ ਕੁਝ ਚਿਰ ਪਹਿਲਾਂ ਗੁਰੂ ਜੀ ਨੂੰ ਇੰਜ ਮਹਿਸੂਸ ਹੋਇਆ ਕਿ ਜੀਵਾਤਮਾ ਰੂਪੀ ਇਸਤਰੀ ਪਰਮਾਤਮਾ ਰੂਪੀ ਪਤੀ ਨੂੰ ਮਿਲਣ ਲਈ ਤਿਆਰ ਹੋ ਰਹੀ ਹੈ। ਉਸ ਵੇਲੇ ਜਿਗਿਆਸੂ-ਇਸਤਰੀ ਨੂੰ ਸੰਸਾਰ ਰੂਪੀ ਪੇਕੇ ਘਰ ਦੀ ਹਰ ਵਸਤੂ ਦੀ ਯਾਦ ਆਉਣ ਲਗਦੀ ਹੈ ਅਤੇ ਫਿਰ ਹੌਲੀ ਹੌਲੀ ਜੀਵਾਤਮਾ ਦੀਆਂ ਪਰਮਾਤਮਾ ਨਾਲ ਮਿਲਣ ਦੀਆਂ ਸੰਭਾਵਨਾਵਾਂ ਵਧਣ ਲਗਦੀਆਂ ਹਨ।

ਇਸ ਬਾਣੀ ਵਿਚ ਜੀਵਾਤਮਾ ਦੁਆਰਾ ਪਰਮਾਤਮਾ ਨਾਲ ਇਕਮਿਕਤਾ ਦੀ ਅਵਸਥਾ ਤਕ ਪਹੁੰਚਣ ਦੀ ਸਾਰੀ ਕਾਰਵਾਈ ਦਾ ਚਿਤ੍ਰਣ ਹੋਇਆ ਹੈ। ਇਹ ਵਿਯੋਗ ਤੋਂ ਸੰਯੋਗ ਵਲ ਸਹਿਜ ਢੰਗ ਨਾਲ ਕੀਤੀ ਯਾਤ੍ਰਾ ਹੈ। ਨਾਇਕਾ ਨੂੰ ਵਿਯੋਗ ਦੀਆਂ ਸਥਿਤੀਆਂ ਵਿਚੋਂ ਗੁਜ਼ਾਰਦੇ ਹੋਇਆਂ ਸੰਯੋਗ ਵਲ ਲੈ ਜਾਣ ਵਾਲਾ ਕਾਵਿ-ਰੂਪ 'ਬਾਰਹਮਾਹਾ' ਹੈ। ਇਸ ਵਿਚ ਆਮ ਤੌਰ 'ਤੇ 11 ਮਹੀਨਿਆਂ ਵਿਚ ਵਿਯੋਗ ਦਾ ਚਿਤ੍ਰਣ ਹੁੰਦਾ ਹੈ ਅਤੇ ਅੰਤਿਮ ਵਿਚ ਸੰਯੋਗ-ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਸ ਸੁਖ ਦਾ ਸਰੂਪ ਲੌਕਿਕ ਨਹੀਂ, ਅਲੌਕਿਕ ਹੈ। ਇਸ ਨੂੰ 'ਆਨੰਦ' ਜਾਂ 'ਮਹਾਸੁਖ' ਵੀ ਕਿਹਾ ਜਾ ਸਕਦਾ ਹੈ।

ਕਾਵਿ-ਪਰੰਪਰਾ ਅਨੁਸਾਰ ਬਾਰਹਮਾਹਾ ਵਿਚ ਵਿਯੋਗ ਦੀ ਸਥਿਤੀ ਪੈਦਾ ਕਰਨ ਲਈ ਨਾਇਕ ਨੂੰ ਪਰਦੇਸ ਭੇਜਿਆ ਜਾਂਦਾ ਹੈ ਅਤੇ ਨਾਇਕਾ ਨੂੰ ਵਿਰਹ ਦੀ ਅੱਗ ਵਿਚ ਸੜਦੇ ਹੋਇਆਂ ਉਸ ਦੀ ਮਾਨਸਿਕਤਾ ਨੂੰ ਪ੍ਰਕ੍ਰਿਤੀ ਦੇ ਪਰਿਵੇਸ਼ ਵਿਚ ਪੇਸ਼ ਕੀਤਾ ਜਾਂਦਾ ਹੈ। ਸ਼ਾਸਤ੍ਰੀ ਦ੍ਰਿਸ਼ਟੀ ਤੋਂ ਗੁਰਮਤਿ-ਕਾਵਿ ਵਿਚ ਸਾਧਕ ਜਾਂ ਜਿਗਿਆਸੂ ਰੂਪੀ ਇਸਤਰੀ ਦਾ ਵਿਯੋਗ ਪੂਰਵ-ਅਨੁਰਾਗ ਤੋਂ ਪੈਦਾ ਹੋਇਆ ਹੈ ਅਤੇ ਪ੍ਰਾਲਬਧ ਕਰਮਾਂ ਤੇ ਦ੍ਵੈਤ-ਭਾਵ ਦੇ ਫਲਸਰੂਪ ਹੀ ਇਹ ਸਥਿਤੀ ਪੈਦਾ ਹੋਈ ਹੈ। ਇਨ੍ਹਾਂ ਸਭ ਦੇ ਮੂਲ ਵਿਚ ਹਉਮੈ ਹੈ। ਹਉਮੈ ਨੂੰ ਤਿਆਗਣ ਉਪਰੰਤ ਹੀ ਵਾਸਤਵਿਕ ਅਤੇ ਚਿਰਾਂ ਤੋਂ ਇਛਿਆ ਸੁਖ ਪ੍ਰਾਪਤ ਹੋਣਾ ਸੰਭਵ ਹੈ। ਇਸ ਵਿਚ ਵੀ ਪਰਮਾਤਮਾ ਅਤੇ ਗੁਰੂ ਦੋਹਾਂ ਦੀ ਕ੍ਰਿਪਾ ਦੀ ਬਹੁਤ ਲੋੜ ਹੈ—*ਨਾਨਕ ਪੂਛਿ ਚਲਉ ਗੁਰੁ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ* ਅਤੇ *ਤਾ ਮਿਲੀਐ ਪ੍ਰਭੁ ਮੇਲੇ ਦੂਜੇ ਭਾਇ ਖੁਈ।*

ਸਾਧਕ ਦੇ ਮਨ ਵਿਚ ਉਜਲੀ ਰਤਿ ਜਾਂ ਅਧਿਆਤਮਿਕ ਪ੍ਰੇਮ ਦੀ ਚਿਣਗ ਨੂੰ ਮਚਾਉਣ ਲਈ ਵਿਯੋਗ ਦੀ ਭਾਵਨਾ ਬਹੁਤ ਪ੍ਰਬਲ ਹੋ ਜਾਂਦੀ ਹੈ। ਜੀਵਾਤਮਾ ਨੂੰ ਪਰਮਾਤਮਾ ਤੋਂ ਬਿਨਾ ਆਪਣੀ ਤੁਛਤਾ ਦਾ ਗਿਆਨ ਹੋਣ ਲਗਦਾ ਹੈ। ਇਸ ਅਵਸਥਾ ਵਿਚ ਉਹ ਤੁਛਤਾ ਨੂੰ ਪੂਰਣਤਾ ਵਿਚ ਬਦਲਣ ਲਈ ਆਤਮ-ਸ਼ੁੱਧੀ ਦੇ ਰੂਪ ਵਿਚ ਯਤਨ ਕਰਦੀ ਹੈ। ਉਸ ਨੂੰ ਸਮੁੱਚੇ ਬ੍ਰਹਿਮੰਡ ਵਿਚ ਕੇਵਲ ਪ੍ਰਭੂ ਹੀ ਵਿਆਪਤ ਦਿਸ ਪੈਂਦਾ ਹੈ ਅਤੇ ਆਪਣੇ ਮਨ ਵਿਚ ਵੀ ਉਸ ਨੂੰ ਪ੍ਰਭੂ ਰਮਣ ਕਰਦਾ ਪ੍ਰਤੀਤ ਹੁੰਦਾ ਹੈ। ਅਜਿਹੀ ਅਵਸਥਾ ਵਿਚ ਜੀਵਾਤਮਾ ਦੀ ਸਥਿਤੀ ਬੜੀ ਤਰਸਯੋਗ ਹੋ ਜਾਂਦੀ ਹੈ। ਸੁਖਦਾਇਕ ਪ੍ਰਕ੍ਰਿਤੀ ਵਿਯੋਗ ਦੇ ਦੁਖਦਾਈ ਇਕਲ ਨੂੰ ਹੋਰ ਵੀ ਜ਼ਿਆਦਾ ਪ੍ਰਚੰਡ ਕਰਦੀ ਹੈ। ਡਰੀ ਹੋਈ ਸਾਧਿਕਾ ਕਹਿੰਦੀ ਹੈ— *ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ।* ਦੁਖ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਅੰਤ ਵਿਚ ਗੁਰੂ ਦੀ ਸ਼ਰਣ ਵਿਚ ਜਾਣਾ ਪੈਂਦਾ ਹੈ ਜੋ ਵਿਯੋਗ ਦੀ ਸਥਿਤੀ ਵਿਚ ਉਸ ਦੁਆਰਾ ਸਹੇ ਦੁਖਾਂ ਦਾ ਸਾਥੀ ਰਿਹਾ ਹੈ। ਉਸ ਵਲੋਂ ਦਸੇ ਸਾਧਨਾ-ਮਾਰਗ ਉਤੇ ਚਲਣ ਨਾਲ ਹੀ ਮੁਕਤੀ ਸੰਭਵ ਹੈ। ਇਹ ਮਾਰਗ ਹਰਿ-ਨਾਮ ਦੇ ਸਿਮਰਨ ਦਾ ਹੈ। ਇਸ ਮਾਰਗ ਉਤੇ ਚਲਦਿਆਂ ਆਖ਼ੀਰ ਵਿਚ ਜੀਵਾਤਮਾ ਪਰਮਾਤਮਾ ਦੇ ਘਰ ਪਹੁੰਚ ਜਾਂਦੀ ਹੈ— *ਨਾਨਕ ਮੇਲਿ ਲਈ ਗੁਰਿ ਆਪਣੈ ਘਰਿ ਵਰੁ ਪਾਇਆ ਨਾਰੀ।*

ਮਿਲਣ ਦੀ ਅਵਸਥਾ ਵਿਚ ਮਹੀਨੇ, ਰੁਤਾਂ, ਥਿਤਾਂ, ਦਿਨ, ਘੜੀਆਂ, ਮਹੂਰਤ, ਪਲ ਆਦਿ ਸਭ ਚੰਗੇ ਲਗਣ ਲਗ ਜਾਂਦੇ ਹਨ। ਸਮੁੱਚਾ ਵਾਤਾਵਰਣ ਆਨੰਦ-ਦਾਇਕ ਹੋ ਜਾਂਦਾ ਹੈ। ਸੇਜ ਚੰਗੀ ਲਗਣ ਲਗ ਜਾਂਦੀ ਹੈ, ਪ੍ਰੀਤਮ ਦਿਨ-ਰਾਤ ਸੰਯੋਗ ਸੁਖ ਪ੍ਰਦਾਨ ਕਰਦਾ ਹੈ। ਇਹ ਚਿਰ-ਸੁਹਾਗ ਦੀ ਅਵਸਥਾ ਹੈ, ਇਸ ਨੂੰ ਮਹਾ-ਮਿਲਨ ਦੀ ਸਥਿਤੀ ਵੀ ਕਿਹਾ ਜਾ ਸਕਦਾ ਹੈ। ਇਸ ਬਾਣੀ ਵਿਚ 'ਜਪੁਜੀ' ਅਤੇ 'ਸਿਧ-ਗੋਸਟਿ' ਵਾਲੀ ਦਾਰਸ਼ਨਿਕਤਾ ਨਹੀਂ ਹੈ ਅਤੇ ਨ ਹੀ ਪਰਿਭਾਸ਼ਿਕ ਸ਼ਬਦਾਵਲੀ ਦੀ ਵਰਤੋਂ ਹੋਈ ਹੈ, ਕਿਉਂਕਿ ਇਥੇ ਪਰਮਾਤਮਾ ਗਿਆਨ ਦਾ ਵਿਸ਼ਾ ਨ ਰਹਿ ਕੇ ਮਧੁਰ-ਭਾਵ ਦਾ ਪ੍ਰੀਤਮ ਬਣ ਗਿਆ ਹੈ। ਇਥੇ ਸੰਸਾਰਿਕ ਰਤਿ ਨੂੰ ਪਰਮਾਤਮਾ ਦੇ ਪ੍ਰੇਮ ਦੀ ਉਜਲੀ ਰਤਿ ਵਿਚ ਬਦਲਿਆ ਗਿਆ ਹੈ।

ਗੁਰੂ ਜੀ ਨੇ ਇਸ ਬਾਣੀ ਵਿਚ ਲੋਕ-ਕਾਵਿ ਪਰੰਪਰਾ ਦੇ ਬਾਰਹਮਾਹ ਕਾਵਿ-ਰੂਪ ਨੂੰ ਅਪਣਾ ਕੇ ਪਹਿਲੀ ਵਾਰ ਸਾਹਿਤਿਕ ਗੌਰਵ ਪ੍ਰਦਾਨ ਕੀਤਾ ਹੈ। ਬਾਰਹਮਾਹ ਦੀ ਪਰੰਪਰਾ ਸੰਸਕ੍ਰਿਤ ਸਾਹਿਤ ਵਿਚ ਉਪਲਬਧ ਨਹੀਂ ਹੈ। ਉਥੇ ਖਟ-ਰੁਤ-ਵਰਣਨ ਰਾਹੀਂ ਵਿਯੋਗ-ਸੰਯੋਗ ਦੀਆਂ ਭਾਵਨਾਵਾਂ ਨੂੰ ਅਭਿਵਿਅਕਤ ਕੀਤਾ ਜਾਂਦਾ ਹੈ। ਅਪਭ੍ਰੰਸ਼ ਸਾਹਿਤ ਵਿਚ ਇਸ ਰੂਪਾਕਾਰ ਦੀਆਂ ਕੁਝ ਕੁ ਰਚਨਾਵਾਂ ਜ਼ਰੂਰ ਮਿਲ ਜਾਂਦੀਆਂ ਹਨ। ਦਸਵੀਂ ਅਤੇ ਯਾਰ੍ਹਵੀਂ ਸਦੀਆਂ ਵਿਚ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਉਦਭਵ ਨਾਲ ਇਸ ਕਾਵਿ-ਰੂਪ ਦਾ ਵਿਕਾਸ ਹੋਇਆ ਪ੍ਰਤੀਤ ਹੁੰਦਾ ਹੈ ਅਤੇ ਲਗਭਗ ਇਨ੍ਹਾਂ ਸਾਰੀਆਂ ਭਾਸ਼ਾਵਾਂ ਵਿਚ ਇਸ ਕਾਵਿ-ਰੂਪ ਦੇ ਦਰਸ਼ਨ ਹੋ ਜਾਂਦੇ ਹਨ। ਉਪਲਬਧ ਪੁਰਾਤਨ ਪੰਜਾਬੀ ਸਾਹਿਤ ਵਿਚ ਇਹ ਬਾਰਹਮਾਹ ਸਭ ਨਾਲੋਂ ਪੁਰਾਤਨ ਹੈ।

ਬਾਰਹਮਾਹ ਦਾ ਆਰੰਭ ਆਮ ਤੌਰ 'ਤੇ ਵਰ੍ਹੇ ਦੇ ਪਹਿਲੇ ਮਹੀਨੇ ਚੇਤਰ ਤੋਂ ਕੀਤਾ ਜਾਂਦਾ ਹੈ, ਪਰ ਕਿਤੇ ਕਿਤੇ ਸਾਵਣ, ਹਾੜ ਆਦਿ ਮਹੀਨਿਆਂ ਤੋਂ ਵੀ ਇਸ ਦਾ ਆਰੰਭ ਕੀਤਾ ਮਿਲ ਜਾਂਦਾ ਹੈ। ਵਿਚਾਰ-ਅਧੀਨ ਬਾਰਹਮਾਹ ਦਾ ਆਰੰਭ ਚੇਤਰ ਦੇ ਮਹੀਨੇ ਤੋਂ ਹੋਇਆ ਹੈ। ਇਸ ਦੇ ਸ਼ੁਰੂ ਵਿਚ ਚਾਰ ਪਦੇ ਭੂਮਿਕਾ ਦੇ ਹਨ, ਬਾਕੀ 13 ਪਦਿਆਂ ਵਿਚੋਂ 12 ਦਾ ਸੰਬੰਧ ਹਰ ਇਕ ਮਹੀਨੇ ਨਾਲ ਹੈ ਅਤੇ ਅੰਤਿਮ ਪਦੇ ਵਿਚ ਨਿਸ਼ਕਰਸ਼ ਦਿੱਤਾ ਗਿਆ ਹੈ। ਹਰ ਇਕ ਪਦੇ ਵਿਚ ਛੇ ਛੇ ਤੁਕਾਂ ਹਨ ਪਰ ਇਨ੍ਹਾਂ ਦੀਆਂ ਮਾਤ੍ਰਾਵਾਂ ਦੀ ਗਿਣਤੀ ਵਿਚ ਸਮਾਨਤਾ ਨਹੀਂ ਹੈ। ਇਸ ਬਾਣੀ ਦੇ ਆਰੰਭ ਵਿਚ 'ਛੰਤ' ਸ਼ਬਦ ਲਿਖਿਆ ਹੈ, ਇਸ ਲਈ ਇਸ ਦਾ ਛੰਦ-ਗਤ ਸਰੂਪ ਛੰਤਾਂ ਨਾਲ ਮੇਲ ਖਾਂਦਾ ਪ੍ਰਤੀਤ ਹੁੰਦਾ ਹੈ। ਭਾਸ਼ਾ ਵਿਚ ਇਲਾਕਾਈ ਰੰਗ ਅਧਿਕ ਹੈ। ਪ੍ਰਕ੍ਰਿਤੀ-ਚਿਤ੍ਰਣ ਬਹੁਤ ਸੁੰਦਰ ਅਤੇ ਯਥਾਰਥ ਹੈ।

ਇਸ ਬਾਣੀ ਦੇ ਮਾਹੌਲ ਨੂੰ ਰਾਗ ਦੀ ਭਾਵਨਾ ਦੇ ਅਨੁਕੂਲ ਰਖਿਆ ਗਿਆ ਹੈ। ਵਿਯੋਗ ਅਵਸਥਾ ਨਾਇਕਾ ਲਈ ਅਤਿਅੰਤ ਦੁਖਦਾਇਕ ਹੁੰਦੀ ਹੈ ਅਤੇ ਤੁਖਾਰ ਜਾਂ ਕੋਹਰੇ ਦਾ ਵੀ ਬਨਸਪਤੀ ਉਤੇ ਕੁਝ ਇਸੇ ਤਰ੍ਹਾਂ ਦਾ ਪ੍ਰਭਾਵ ਪੈਂਦਾ ਹੈ।

ਧ.ਾ.

**ਬਾਰਹਮਾਹ ਮਹਲਾ ੫** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਮਾਝ ਰਾਗ ਵਿਚ ਦਰਜ ਚੌਦਾਂ ਪਦਿਆਂ ਦੀ ਇਸ ਰਚਨਾ ਵਿਚ ਗੁਰੂ ਅਰਜਨ ਦੇਵ ਜੀ ਨੇ ਕਿਰਤ ਕਰਮਾਂ ਕਰਕੇ

ਪਰਮਾਤਮਾ ਤੋਂ ਵਿਛੜੇ ਹੋਏ ਵਿਅਕਤੀ ਦੀ ਅਵਸਥਾ 12 ਮਹੀਨਿਆਂ ਦੇ ਸੰਦਰਭ ਵਿਚ ਦਸੀ ਹੈ ਅਤੇ ਅੰਤਿਮ ਮਹੀਨੇ ਵਿਚ ਸੰਯੋਗ-ਸੁਖ ਦੀ ਅਵਸਥਾ ਵਲ ਸੰਕੇਤ ਕੀਤਾ ਹੈ। ਗੁਰਬਾਣੀ ਦੀ ਇਕ ਵਿਸ਼ੇਸ਼ਤਾ ਇਹ ਰਹੀ ਹੈ ਕਿ ਇਹ ਜਨ-ਕਲਿਆਣ ਦਾ ਮਾਰਗ ਅਪਣਾ ਕੇ ਚਲੀ ਹੈ ਅਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਉਨ੍ਹਾਂ ਦੇ ਪ੍ਰਵਾਨਿਤ ਕਾਵਿ-ਰੂਪਾਂ ਰਾਹੀਂ ਪੇਸ਼ ਕੀਤਾ ਹੈ।

'ਬਾਰਹਮਾਹ' ਪੰਜਾਬੀ ਦਾ ਇਕ ਲੋਕ ਕਾਵਿ-ਰੂਪ ਹੈ ਜਿਸ ਵਿਚ ਨਾਇਕਾ ਦੇ ਵਿਯੋਗ ਦਾ ਚਿਤ੍ਰਣ ਕਰਕੇ ਉਸ ਨੂੰ ਸੰਯੋਗ-ਸੁਖ ਵਲ ਅਗੇ ਤੋਰਿਆ ਜਾਂਦਾ ਹੈ। ਪੰਜਾਬੀ ਵਿਚ ਇਸ ਲੋਕ ਕਾਵਿ-ਰੂਪ ਨੂੰ ਸਾਹਿਤਿਕ ਮੂੰਹ-ਮੱਥਾ, ਗੁਰੂ ਨਾਨਕ ਦੇਵ ਜੀ ਨੇ ਤੁਖਾਰੀ ਰਾਗ ਵਿਚਲੇ ਬਾਰਹਮਾਹ ਦੀ ਰਚਨਾ ਕਰਕੇ, ਪ੍ਰਦਾਨ ਕੀਤਾ। ਇਸ ਕਾਵਿ-ਰੂਪ ਦੀ ਪਰੰਪਰਾ ਅਤੇ ਸਰੂਪ ਬਾਰੇ ਵਿਸਤਾਰ ਸਹਿਤ ਗੱਲ ਤੁਖਾਰੀ ਰਾਗ ਵਾਲੇ ਬਾਰਹਮਾਹ ਦੇ ਇੰਦਰਾਜ ਵਿਚ ਵੇਖੀ ਜਾ ਸਕਦੀ ਹੈ।

ਪਰਮਾਤਮਾ ਅਤੇ ਜੀਵਤਾਮਾ ਦਾ ਸੰਬੰਧ ਅਨਾਦਿ ਹੈ, ਪਰ ਕਰਮਾਂ ਕਰਕੇ ਵਿਯੋਗ ਸਹਿਣਾ ਪੈਂਦਾ ਹੈ। ਮਾਇਆ ਦੇ ਮਾੜੇ ਪ੍ਰਭਾਵ ਵਿਚ ਆ ਕੇ ਜੀਵਾਤਮਾ ਆਪਣੀ ਵਖਰੀ ਹੋਂਦ ਦਾ ਅਹਿਸਾਸ ਕਰਨ ਲਗ ਜਾਂਦੀ ਹੈ। ਇਹੀ ਦ੍ਵੈਤ-ਭਾਵ ਹੈ। ਬਸ ਫਿਰ ਭਟਕਣਾ ਦਾ ਆਰੰਭ ਹੋ ਜਾਂਦਾ ਹੈ, ਕਿਤੇ ਠਿਕਾਣਾ ਨਹੀਂ ਮਿਲਦਾ। ਸਾਰੀ ਸਮਸਿਆ ਦਾ ਨਿਪਟਾਰਾ ਉਦੋਂ ਸੰਭਵ ਹੈ ਜਦੋਂ ਪਰਮਾਤਮਾ ਨਾਲ ਫਿਰ ਮਿਲਾਪ ਹੋ ਜਾਂਦਾ ਹੈ। ਇਹ ਪ੍ਰਾਪਤੀ ਪ੍ਰਭੂ ਦੀ ਕ੍ਰਿਪਾ 'ਤੇ ਨਿਰਭਰ ਕਰਦੀ ਹੈ। ਇਸ ਲਈ ਸ਼ੁਭ ਕਰਮ ਕਰਨੇ ਜ਼ਰੂਰੀ ਹਨ। ਨਾਮ-ਸਿਮਰਨ ਇਸ ਦੀ ਬੁਨਿਆਦੀ ਲੋੜ ਹੈ ਕਿਉਂਕਿ ਇਸ ਨਾਲ ਆਤਮਿਕ ਸੁਧਾਰ ਹੁੰਦਾ ਹੈ।

ਰੁਤਾਂ ਦਾ ਪ੍ਰਭਾਵ ਉਨ੍ਹਾਂ ਉਤੇ ਪੈਂਦਾ ਹੈ ਜੋ ਪਰਮਾਤਮਾ ਤੋਂ ਵਿਛੜੇ ਹੋਏ ਹਨ—*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ।* ਪਰ ਜਿਨ੍ਹਾਂ ਦਾ ਚਿੱਤ ਹਰਿ-ਚਰਣਾਂ ਨਾਲ ਜੁੜਿਆ ਹੈ ਉਨ੍ਹਾਂ ਨੂੰ ਹਾੜ ਦੀ ਤਪਸ਼ ਵੀ ਸੁਖਦਾਇਕ ਪ੍ਰਤੀਤ ਹੁੰਦੀ ਹੈ—*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ।* ਅਸਲ ਵਿਚ, ਪਰਮਾਤਮਾ ਨੂੰ ਭੁਲਾ ਦੇਣ 'ਤੇ ਹੀ ਹਰ ਪ੍ਰਕਾਰ ਦੇ ਰੋਗ ਵਿਆਪਦੇ ਹਨ—*ਪਰਮੇਸਰੁ ਤੇ ਭੁਲਿਆਂ ਵਿਆਪਨਿ ਸਭੇ ਰੋਗ। ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ।* ਚੰਗੇ ਕਰਮਾਂ ਕਰਕੇ ਜਦੋਂ ਸੰਯੋਗ-ਸੁਖ ਮਿਲਦਾ ਹੈ ਤਾਂ ਮਹੀਨੇ, ਦਿਨ, ਰਾਤ, ਮਹੂਰਤ ਸਭ ਚੰਗੇ ਲਗਣ ਲਗ ਜਾਂਦੇ ਹਨ। ਫਿਰ ਦੁਖਦਾਇਕ ਸੇਜ ਵੀ ਸੁਖਦਾਇਕ ਬਣ ਜਾਂਦੀ ਹੈ—*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ। ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ।* (ਗੁ.ਗ੍ਰੰ.136)।

ਇਸ ਬਾਣੀ ਦੇ ਚੌਦਾਂ ਪਦਿਆਂ ਵਿਚੋਂ ਪਹਿਲੇ ਵਿਚ ਵਿਯੋਗ-ਅਸਵਥਾ ਦਾ ਕਾਰਣ ਦਸਿਆ ਗਿਆ ਹੈ। ਇਸ ਉਪਰੰਤ ਚੇਤਰ ਦੇ ਮਹੀਨੇ ਤੋਂ ਲੈ ਕੇ ਮਾਘ ਦੇ ਮਹੀਨੇ ਤਕ ਸਾਧਕ ਦੀ ਵਿਯੋਗ-ਅਸਵਥਾ ਦਾ ਚਿਤ੍ਰਣ ਹੈ। ਫਗਣ ਦੇ ਮਹੀਨੇ ਵਿਚ ਸੰਯੋਗ-ਅਸਵਥਾ ਦੀ ਪ੍ਰਾਪਤੀ ਦਾ ਉੱਲੇਖ ਹੈ। ਅੰਤਿਮ ਪਦੇ ਵਿਚ ਮਨੁੱਖ ਨੂੰ ਹਰਿ-ਭਗਤੀ ਵਲ ਮੋੜਦੇ ਹੋਇਆਂ ਵਿਸ਼ਵਾਸ ਦਿਵਾਇਆ ਗਿਆ ਹੈ ਕਿ *ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ।* ਇਸ ਦੇ ਪਹਿਲੇ ਅਤੇ 13ਵੇਂ ਪਦਿਆਂ ਦੀਆਂ ਦਸ ਦਸ ਤੁਕਾਂ ਹਨ, 14ਵੇਂ ਪਦੇ ਦੀਆਂ ਅੱਠ ਤੁਕਾਂ ਹਨ ਅਤੇ ਬਾਕੀ ਸਾਰੇ ਨੌਂ ਨੌਂ ਤੁਕਾਂ ਦੇ ਹਨ। ਇਸ ਦੀ ਭਾਸ਼ਾ ਸਾਧ-ਭਾਖਾਈ ਪ੍ਰਭਾਵ ਵਾਲੀ ਪੂਰਬੀ ਪੰਜਾਬੀ ਹੈ। ਅਰਬੀ-ਫ਼ਾਰਸੀ ਸ਼ਬਦਾਵਲੀ ਦੀ ਵਰਤੋਂ ਬਹੁਤ ਘਟ ਹੈ। ਚੰਗੇ ਕਰਮਾਂ ਲਈ ਪ੍ਰੇਰਨਾ ਦੇਣਾ ਇਸ ਬਾਣੀ ਦਾ ਮੂਲ ਆਸ਼ਾ ਹੈ।

**ਬਾਰਠ** (ਕਸਬਾ) : ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੀ ਤਹਿਸੀਲ ਪਠਾਨਕੋਟ ਤੋਂ 8 ਕਿ.ਮੀ. ਦੱਖਣ-ਪੱਛਮ ਵਾਲੇ ਪਾਸੇ ਸਥਿਤ ਇਕ ਕਸਬਾ ਜਿਥੇ ਬਾਬਾ ਸ੍ਰੀ ਚੰਦ ਨਿਵਾਸ ਕਰਦੇ ਸਨ। ਸਿੱਖ ਇਤਿਹਾਸ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਬਾਬਾ ਸ੍ਰੀਚੰਦ ਕਰਤਾਰਪੁਰ ਤੋਂ ਪੱਖੋਕੇ ਪਿੰਡ ਵਿਚ ਆ ਗਏ। ਪਰ ਉਥੇ ਵੀ ਉਨ੍ਹਾਂ ਦਾ ਮਨ ਨ ਲਗਿਆ। ਫਿਰ ਉਨ੍ਹਾਂ ਨੇ ਬਾਰਠ ਵਿਚ ਆਪਣਾ ਤਪ-ਅਸਥਾਨ ਬਣਾਇਆ। ਕਾਲਾਂਤਰ ਵਿਚ ਇਹੀ ਉਦਾਸੀ ਸੰਪ੍ਰਦਾਇ ਦਾ ਕੇਂਦਰ ਬਣਿਆ। ਗੁਰੂ ਅਰਜਨ ਦੇਵ ਜੀ ਇਥੇ ਹੀ ਆਪ ਦੇ ਦਰਸ਼ਨਾਂ ਲਈ ਆਏ ਸਨ ਅਤੇ ਤਰਨਤਾਰਨ ਦੇ ਸਰੋਵਰ ਦੀ ਪੂਰਣਤਾ ਲਈ ਅਸੀਸ ਪ੍ਰਾਪਤ ਕੀਤੀ ਸੀ।

ਗੁਰੂ ਹਰਿਗੋਬਿੰਦ ਸਾਹਿਬ ਵੀ ਆਪ ਦੇ ਦਰਸ਼ਨ ਕਰਨ ਇਥੇ ਆਏ ਸਨ ਅਤੇ ਉਦਾਸੀ ਸੰਪ੍ਰਦਾਇ ਦੇ ਵਿਕਾਸ ਲਈ ਗੁਰੂ ਜੀ ਨੇ ਆਪਣਾ ਵੱਡਾ ਸੁਪੁੱਤਰ ਬਾਬਾ ਗੁਰਦਿੱਤਾ

ਇਥੇ ਹੀ ਬਾਬਾ ਸ੍ਰੀ ਚੰਦ ਨੂੰ ਅਰਪਿਤ ਕੀਤਾ ਸੀ, ਜੋ ਬਾਦ ਵਿਚ ਬਾਬਾ ਜੀ ਦਾ ਉਤਰਾਧਿਕਾਰੀ ਬਣਿਆ ਅਤੇ ਉਦਾਸੀ ਸੰਪ੍ਰਦਾਇ ਨੂੰ ਵਿਵਸਥਿਤ ਰੂਪ ਦੇਣ ਲਈ ਚਾਰ ਧੂੰਇਆਂ ਦੀ ਸਥਾਪਨਾ ਕੀਤੀ। ਗੁਰਦੁਆਰਾ ਸੁਧਾਰ ਲਹਿਰ ਤਕ ਇਸ ਧਰਮ-ਧਾਮ ਦੀ ਸਾਂਭ-ਸੰਭਾਲ ਉਦਾਸੀ ਸੰਤ ਕਰਦੇ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰੇ ਨਾਲ ਕੁਝ ਜ਼ਮੀਨ ਵੀ ਲਗਵਾਈ ਸੀ। ਉਸ ਤੋਂ ਬਾਦ ਇਸ ਦਾ ਅਧਿਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਆ ਗਿਆ। ਇਸ ਦੀ ਨਵੀਂ ਇਮਾਰਤ ਦੀ ਉਸਾਰੀ ਸੰਨ 1968 ਈ. ਵਿਚ ਸ਼ੁਰੂ ਕਰਵਾਈ ਗਈ ਸੀ ਜੋ ਕਦ ਦੀ ਮੁਕੰਮਲ ਹੋ ਚੁਕੀ ਹੈ। ਇਸ ਗੁਰੂ-ਧਾਮ ਦਾ ਨਾਂ 'ਗੁਰਦੁਆਰਾ ਤਪ ਅਸਥਾਨ ਬਾਬਾ ਸ੍ਰੀ ਚੰਦ ਜੀ' ਪ੍ਰਚਲਿਤ ਹੈ। ਇਸ ਦੇ ਪਰਿਸਰ ਵਿਚ ਗੁਰੂ ਅਰਜਨ ਦੇਵ ਜੀ ਦੇ ਨਾਂ ਨਾਲ ਸੰਬੰਧਿਤ ਇਕ 'ਥੰਮ ਸਾਹਿਬ' ਵੀ ਹੈ। ਗੁਰੂ-ਧਾਮ ਦੇ ਨੇੜੇ ਹੀ ਸਰੋਵਰ ਸਾਹਿਬ (ਬਾਉਲੀ ਸਾਹਿਬ) ਦਾ ਇਹਾਤਾ ਹੈ। ਇਥੇ ਉਦੋਂ ਇਕ ਬਾਗ਼ ਹੁੰਦਾ ਸੀ ਜਿਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਘੋੜੇ ਬੰਨ੍ਹੇ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਥੇ ਹਰ ਮਹੀਨੇ ਮਸਿਆ ਵਾਲੇ ਦਿਨ ਧਾਰਮਿਕ ਦੀਵਾਨ ਸਜਦੇ ਹਨ। ਵਿਸਾਖੀ ਨੂੰ ਦੋ ਦਿਨ ਦਾ ਵੱਡਾ ਮੇਲਾ ਲਗਦਾ ਹੈ।

**ਬਾਰਨਾ** (ਪਿੰਡ) : ਹਰਿਆਣਾ ਪ੍ਰਾਂਤ ਦੇ ਕੁਰੁਕ੍ਸ਼ੇਤ੍ਰ ਜ਼ਿਲ੍ਹੇ ਦਾ ਇਕ ਪਿੰਡ ਜੋ ਜ਼ਿਲ੍ਹਾ ਨਗਰ ਤੋਂ 20 ਕਿ.ਮੀ. ਦੱਖਣ-ਪੱਛਮ ਦੀ ਦਿਸ਼ਾ ਵਿਚ ਵਸਿਆ ਹੋਇਆ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਤੇਗ ਬਹਾਦਰ ਜੀ ਪਹੋਏ ਤੋਂ ਕੁਰੁਕ੍ਸ਼ੇਤ੍ਰ ਨੂੰ ਜਾਂਦਿਆਂ ਇਥੇ ਠਹਿਰੇ ਸਨ। ਸਥਾਨਕ ਰਵਾਇਤ ਅਨੁਸਾਰ ਇਕ ਸੰਤਾਨ-ਹੀਨ ਇਸਤਰੀ ਨੇ ਗੁਰੂ ਜੀ ਲਈ ਘਰ ਦੇ ਬੁਣੇ ਕਪੜੇ ਦਾ ਬਸਤ੍ਰ ਬਣਾਇਆ ਸੀ। ਗੁਰੂ ਜੀ ਨੇ ਉਸ ਦੇ ਘਰ ਵਿਚ ਜਾ ਕੇ ਬਸਤ੍ਰ ਗ੍ਰਹਿਣ ਕੀਤਾ ਅਤੇ ਅਸੀਸ ਦਿੱਤੀ। ਕਾਲਾਂਤਰ ਵਿਚ ਉਸ ਇਸਤਰੀ ਦੇ ਸੰਤਾਨ ਹੋ ਗਈ। ਉਸ ਦੇ ਪਤੀ ਭਾਈ ਸੁਧਾ ਨੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਥੜਾ ਸਾਹਿਬ ਬਣਾਇਆ ਜਿਥੇ ਗੁਰੂ ਸਾਹਿਬ ਬੈਠੇ ਸਨ। ਬਾਦ ਵਿਚ ਕੈਥਲ-ਪਤਿ ਭਾਈ ਉਦੈ ਸਿੰਘ ਨੇ ਉਥੇ ਗੁਰਦੁਆਰੇ ਦੀ ਉਸਾਰੀ ਕਰਵਾਈ।

**ਬਾਰਾਮੂਲਾ** (ਨਗਰ) : ਜੰਮੂ ਅਤੇ ਕਸ਼ਮੀਰ ਪ੍ਰਦੇਸ਼ ਦਾ ਇਕ ਜ਼ਿਲ੍ਹਾ ਨਗਰ ਜੋ ਸ੍ਰੀਨਗਰ ਤੋਂ ਉੱਤਰ-ਪੱਛਮ ਵਲ 52 ਕਿ.ਮੀ. ਦੀ ਵਿਥ ਉਤੇ ਆਬਾਦ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਸੰਨ 1621 ਈ. ਵਿਚ ਇਥੇ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਥੜਾ ਸਾਹਿਬ ਬਣਾਇਆ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਜਿਤਣ ਉਪਰੰਤ ਇਥੇ ਗੁਰੂ-ਧਾਮ ਬਣਵਾਇਆ ਜੋ 'ਕੋਟਿਤੀਰਥ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਮਹਾਰਾਜੇ ਨੇ ਇਸ ਗੁਰੂ-ਧਾਮ ਨਾਲ ਚਾਰ ਪਿੰਡਾਂ ਦੀ ਜਾਗੀਰ ਲਗਵਾਈ। ਸ. ਹਰੀ ਸਿੰਘ ਨਲਵਾ ਨੇ ਵੀ ਇਸ ਗੁਰੂ-ਧਾਮ ਦੇ ਵਿਕਾਸ ਵਿਚ ਰੁਚੀ ਲਈ। ਕਹਿੰਦੇ ਹਨ ਸੰਨ 1885 ਈ ਵਿਚ ਭੂਚਾਲ ਦੌਰਾਨ ਇਸ ਦੀ ਇਮਾਰਤ ਨੁਕਸਾਨੀ ਗਈ। ਸੰਨ 1905 ਈ. ਵਿਚ ਇਸ ਦੀ ਇਮਾਰਤ ਫਿਰ ਉਸਾਰੀ ਗਈ। ਬਾਦ ਵਿਚ ਬਾਬਾ ਹਰਬੰਸ ਸਿੰਘ ਕਾਰਸੇਵਾ ਵਾਲਿਆਂ ਨੇ ਇਸ ਦੀ ਇਮਾਰਤ ਵਿਚ ਹੋਰ ਵਾਧਾ ਕੀਤਾ। ਹੁਣ ਇਹ 'ਗੁਰਦੁਆਰਾ ਛੇਵੀਂ ਪਾਤਿਸ਼ਾਹੀ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਗੁਰੂ-ਧਾਮ ਦੀ ਦੇਖ-ਰੇਖ ਜੰਮੂ ਅਤੇ ਕਸ਼ਮੀਰ ਗੁਰਦੁਆਰਾ ਪ੍ਰਬੰਧਕ ਬੋਰਡ ਕਰਦਾ ਹੈ।

ਕਹਿੰਦੇ ਹਨ ਕਿ ਗੁਰੂ ਜੀ ਇਸ ਸਥਾਨ ਉਤੇ ਠਹਿਰ ਦੌਰਾਨ ਜਹਾਂਗੀਰ ਬਾਦਸ਼ਾਹ ਜੋ ਕਸ਼ਮੀਰ ਆਇਆ ਹੋਇਆ ਸੀ, ਗੁਰੂ ਜੀ ਨੂੰ ਮਿਲਿਆ। ਕਿਸੇ ਸੰਗਤਰਾਸ਼ ਦੁਆਰਾ ਪੱਥਰ ਦਾ ਬਣਾਇਆ ਇਕ ਤਖ਼ਤ ਬਾਦਸ਼ਾਹ ਨੂੰ ਪੇਸ਼ ਕੀਤਾ ਗਿਆ ਜੋ ਉਸ ਨੇ ਗੁਰੂ ਜੀ ਨੂੰ ਭੇਂਟ ਕਰ ਦਿੱਤਾ। ਗੁਰੂ ਜੀ ਉਸ ਤਖ਼ਤ ਉਤੇ ਬੈਠ ਕੇ ਧਰਮ-ਉਪਦੇਸ਼ ਕਰਦੇ ਸਨ। ਸੰਨ 1885 ਈ. ਦੇ ਭੂਚਾਲ ਵੇਲੇ ਉਹ ਤਖ਼ਤ ਟੁਟ ਗਿਆ ਅਤੇ ਧਰਤੀ ਵਿਚ ਦਬ ਗਿਆ। ਸੰਨ 1985 ਈ. ਵਿਚ ਗੁਰਦੁਆਰੇ ਦੀ ਕਾਰਸੇਵਾ ਵੇਲੇ ਇਸ ਨੂੰ ਧਰਤੀ ਹੇਠੋਂ ਟੁੱਟੀ ਹੋਈ ਹਾਲਤ ਵਿਚ ਕਢਿਆ ਗਿਆ।

**ਬਾਰ੍ਹਾਂ ਮਿਸਲਾਂ** : ਇਸ ਤੋਂ ਭਾਵ ਹੈ ਸਿੱਖਾਂ ਦੇ ਬਾਰ੍ਹਾਂ ਦਲ ਜਾਂ ਜੱਥੇ ਜਿਨ੍ਹਾਂ ਨੇ ਪੰਜਾਬ ਵਿਚ ਵਖ ਵਖ ਇਲਾਕੇ ਮਲੇ ਹੋਏ ਸਨ। ਬੰਦਾ ਬਹਾਦਰ ਦੀ ਮ੍ਰਿਤੂ ਤੋਂ ਬਾਦ ਜਦੋਂ ਮੁਗ਼ਲ ਬਾਦਸ਼ਾਹ ਫੱਰੁਖ਼ਸੀਅਰ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਦੀ ਮੁਹਿੰਮ ਚਲਾਈ ਤਾਂ ਜੁਝਾਰੂ ਸਿੰਘਾਂ ਨੇ ਆਪਣੇ ਆਪ ਨੂੰ ਬੁੱਢਾ ਦਲ ਅਤੇ ਤਰੁਣਾ ਦਲ ਵਿਚ ਵੰਡ ਲਿਆ।

ਅਹਿਮਦਸ਼ਾਹ ਦੁਰਾਨੀ ਦੇ ਹਮਲੇ ਤੋਂ ਬਾਦ ਸਿੱਖ-ਯੁੱਧਵੀਰਾਂ ਨੂੰ ਸੰਗਠਿਤ ਹੋਣ ਦਾ ਪੂਰਾ ਮੌਕਾ ਮਿਲਿਆ ਅਤੇ ਇਨ੍ਹਾਂ ਦੋਹਾਂ ਦਲਾਂ ਵਿਚ ਕਾਫ਼ੀ ਵਿਸਤਾਰ ਹੋਇਆ। ਇਨ੍ਹਾਂ ਦੇ ਅਗੋਂ ਮੁੱਖ ਤੌਰ 'ਤੇ ਬਾਰ੍ਹਾਂ ਉਪ-ਦਲ ਬਣ ਗਏ, ਜਿਵੇਂ—(1) ਭੰਗੀ, (2) ਆਹਲੂਵਾਲੀਆ, (3) ਰਾਮਗੜ੍ਹੀਆ, (4) ਨਕੈਈ, (5) ਕਨ੍ਹੀਆ, (6) ਡਲੇਵਾਲੀਆ, (7) ਨਿਸ਼ਾਨਵਾਲੀਆ, (8) ਸਿੰਘਪੁਰੀਆ, (9) ਕਰੋੜ ਸਿੰਘੀਆ (ਕਰੋੜੀਆ), (10) ਸ਼ਹੀਦ, (11) ਫੂਲਕੀਆਂ ਅਤੇ (12) ਸੁਕਰਚਕੀਆ। ਕਹਿੰਦੇ ਹਨ ਕਿ ਇਨ੍ਹਾਂ ਜੱਥਿਆਂ ਨੂੰ 'ਮਿਸਲਾਂ' ਇਸ ਲਈ ਕਿਹਾ ਜਾਣ ਲਗਿਆ ਕਿਉਂਕਿ ਇਨ੍ਹਾਂ ਦੇ ਕਾਗ਼ਜ-ਪੱਤਰ ਜਾਂ ਵੇਰਵਿਆਂ ਦੀਆਂ ਮਿਸਲਾਂ ਅਕਾਲ-ਤਖ਼ਤ ਅਤੇ ਬੁੰਗਿਆਂ ਆਦਿ ਵਿਚ ਵਖ ਵਖ ਕਰਕੇ ਸੰਭਾਲੀਆਂ ਜਾਂਦੀਆਂ ਸਨ।

ਇਨ੍ਹਾਂ ਸਾਰੀਆਂ ਮਿਸਲਾਂ ਦੇ ਸਮੁੱਚ ਨੂੰ 'ਦਲ-ਖ਼ਾਲਸਾ' ਕਿਹਾ ਜਾਂਦਾ ਸੀ। ਅੰਮ੍ਰਿਤਸਰ ਵਿਚ ਸਾਲ ਵਿਚ ਦੋ ਵਾਰ ਵਿਸਾਖੀ ਅਤੇ ਦੀਵਾਲੀ ਦੇ ਮੌਕਿਆਂ 'ਤੇ ਦਲ-ਖ਼ਾਲਸਾ ਇਕੱਠਾ ਹੁੰਦਾ। ਉਸ ਵਿਚ ਸਾਰੀਆਂ ਮਿਸਲਾਂ ਦੀਆਂ ਸਮਸਿਆਵਾਂ ਨੂੰ ਵਿਚਾਰਿਆ ਜਾਂਦਾ ਅਤੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੁਰਮਤੇ ਪਾਸ ਕੀਤੇ ਜਾਂਦੇ ਜੋ ਹਰ ਇਕ 'ਤੇ ਸਮਾਨ ਰੂਪ ਵਿਚ ਲਾਗੂ ਹੁੰਦੇ। ਹਰ ਇਕ ਮਿਸਲ ਵਿਚ ਜੱਥੇਦਾਰ, ਪੱਟੀਦਾਰ, ਸਹਾਇਕ ਅਤੇ ਤਾਬੇਦਾਰਾਂ ਤੋਂ ਇਲਾਵਾ ਤਿਖੇ ਅਤੇ ਪ੍ਰਬੀਨ ਸੈਨਿਕ ਰਖੇ ਜਾਂਦੇ। ਜਿਤ ਸਮੇਂ ਜਾਂ ਲੁਟ ਵੇਲੇ ਪ੍ਰਾਪਤ ਹੋਈਆਂ ਵਸਤੂਆਂ ਦੀ ਇਕ ਵਿਸ਼ੇਸ਼ ਦਸਤੂਰ ਨਾਲ ਵੰਡ ਕੀਤੀ ਜਾਂਦੀ। ਮਿਸਲ ਵਿਚ ਸ਼ਾਮਲ ਹੋਣ ਲਈ ਯੋਗਤਾ ਦਾ ਆਧਾਰ ਘੋੜ-ਸਵਾਰੀ ਵਿਚ ਨਿਪੁਣਤਾ, ਅਸਤ੍ਰ-ਸ਼ਸਤ੍ਰ ਦੀ ਵਰਤੋਂ ਵਿਚ ਕੁਸ਼ਲਤਾ ਅਤੇ ਪੰਥ ਲਈ ਮਰ ਮਿਟਣ ਦੀ ਪ੍ਰਬਲ ਇੱਛਾ ਹੁੰਦੀ ਸੀ। ਇਨ੍ਹਾਂ ਮਿਸਲਾਂ ਵਿਚੋਂ ਹੀ ਸੁਕਰਚਕੀਆ ਦੇ ਸਰਦਾਰ ਚੜ੍ਹਤ ਸਿੰਘ ਦੇ ਪੋਤੇ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਸਿੱਖ ਰਾਜ ਸਥਾਪਿਤ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ।

**ਬਾਲਕ ਸਿੰਘ, ਬਾਬਾ** (1785-1862 ਈ.) : ਨਾਮਧਾਰੀ ਸੰਪ੍ਰਦਾਇ ਦਾ ਬੀਜ ਆਰੋਪਣ ਕਰਨ ਵਾਲੇ ਬਾਬਾ ਬਾਲਕ ਸਿੰਘ ਦਾ ਜਨਮ ਸੰਨ 1785 ਈ. ਵਿਚ ਅਟਕ ਜ਼ਿਲ੍ਹੇ ਦੇ ਛੋਈ ਪਿੰਡ ਦੇ ਇਕ ਅਰੋੜਾ ਪਰਿਵਾਰ ਵਿਚ ਸ. ਦਿਆਲ ਸਿੰਘ ਦੇ ਘਰ ਮਾਈ ਭਾਗ ਭਰੀ ਦੀ ਕੁੱਖੋਂ ਹੋਇਆ। ਇਨ੍ਹਾਂ ਨੇ ਧਾਰਮਿਕ ਵਿਦਿਆ ਦਾ ਅਧਿਐਨ ਘਰੋਂ ਅਤੇ ਗੁਰਦੁਆਰੇ ਤੋਂ ਪ੍ਰਾਪਤ ਕੀਤਾ। ਛੋਟੀ ਉਮਰ ਤੋਂ ਹੀ ਆਪ ਨੇ ਹਜ਼ਰੋ ਕਿਲ੍ਹੇ ਦੀ ਰਖਿਅਕ ਸੈਨਾ ਨੂੰ ਖਾਧ-ਖ਼ੁਰਾਕ ਦੀਆਂ ਵਸਤੂਆਂ ਉਪਲਬਧ ਕਰਨ ਦਾ ਆਪਣਾ ਪਿਤਾ-ਪੁਰਖੀ ਕਿੱਤਾ ਅਪਣਾ ਲਿਆ।

ਹਜ਼ਰੋ ਦਾ ਕਿਲ੍ਹਾ ਆਪ ਦੇ ਪਿੰਡ ਦੇ ਬਿਲਕੁਲ ਨੇੜੇ ਸੀ। ਇਸ ਲਈ ਆਪ ਪਹਿਲਾਂ ਪਿੰਡ ਵਿਚ ਹੀ ਨਿਵਾਸ ਕਰਦੇ ਹੋਏ ਆਪਣੇ ਕੰਮ ਨੂੰ ਕਰੀ ਜਾਂਦੇ ਸਨ। ਬਾਦ ਵਿਚ ਆਪ ਹਜ਼ਰੋ ਹੀ ਰਹਿਣ ਲਗ ਗਏ। ਆਪ ਸ਼ੁਰੂ ਤੋਂ ਹੀ ਅਧਿਆਤਮੀ ਰੁਚੀਆਂ ਵਾਲੇ ਜਿਗਿਆਸੂ ਸਨ ਅਤੇ ਹਜ਼ਰੋ ਨਿਵਾਸੀ ਭਗਤ ਜਵਾਹਰ ਮੱਲ ਤੋਂ ਆਪ ਬਹੁਤ ਪ੍ਰਭਾਵਿਤ ਹੋਏ ਸਨ। ਆਪ ਦਾ ਵਿਆਹ ਬੀਬੀ ਤੋਤੀ ਨਾਲ ਹੋਇਆ ਸੀ।

ਬਾਬਾ ਬਾਲਕ ਸਿੰਘ ਦੇ ਧਰਮ-ਪ੍ਰਚਾਰ ਦੇ ਮੁੱਖ ਮੁੱਦੇ ਇਹ ਸਨ— ਪਰਮਾਤਮਾ ਦੀ ਨਾਮ-ਉਪਾਸਨਾ, ਦਿਨ ਵਿਚ ਤਿੰਨ ਵਾਰ ਇਸ਼ਨਾਨ ਕਰਨਾ, ਪੀਣ ਦੇ ਜਲ ਲਈ ਚਮੜੇ ਦੀ ਮਸ਼ਕ ਜਾਂ ਡੋਲੂ ਨ ਵਰਤਣਾ, ਸਿੱਖ ਧਰਮ ਤੋਂ ਭਿੰਨ ਕਿਸੇ ਹੋਰ ਧਰਮੀ ਦੇ ਹੱਥ ਦਾ ਤਿਆਰ ਕੀਤਾ ਹੋਇਆ ਭੋਜਨ ਨ ਖਾਣਾ, ਸ਼ਰਾਬ ਅਤੇ ਮਾਸ ਨ ਵਰਤਣਾ, ਵਿਆਹ ਗੁਰਮਤਿ ਆਸ਼ੇ ਅਨੁਸਾਰ ਕਰਨਾ ਅਤੇ ਦਾਜ ਨ ਦੇਣਾ, ਸੱਚੀ ਕਿਰਤ ਕਰਨਾ ਅਤੇ ਸਚ ਬੋਲਣਾ। ਇਨ੍ਹਾਂ ਮਾਨਤਾਵਾਂ ਨੂੰ ਪ੍ਰਚਾਰਨ ਲਈ ਆਪ ਨੇ ਹਜ਼ਰੋ ਵਿਚ ਇਕ ਡੇਰਾ ਕਾਇਮ ਕੀਤਾ। ਆਪ ਦੀ ਧਰਮ-ਸਾਧਨਾ ਦੀ ਸਾਖ ਸੁਣ ਕੇ ਰਖਿਆ ਦਲ ਦੇ ਇਕ ਪ੍ਰਤਾਪੀ ਸੈਨਿਕ ਬਾਬਾ ਰਾਮ ਸਿੰਘ ਵੀ ਆਪ ਦੇ ਸੰਪਰਕ ਵਿਚ ਆਏ ਅਤੇ ਆਪ ਦੀ ਵਿਚਾਰਧਾਰਾ ਨੂੰ ਸੰਪ੍ਰਦਾਇ ਰੂਪ ਵਿਚ ਅਗੇ ਤੋਰਿਆ। ਆਪ ਦੇ ਦੋ ਹੋਰ ਸੇਵਕਾਂ ਵਿਚੋਂ ਭਾਈ ਕਾਨ੍ਹ ਸਿੰਘ ਨੇ ਹਜ਼ਰੋ ਦੀ ਗੱਦੀ ਸੰਭਾਲੀ ਅਤੇ ਭਾਈ ਲਾਲ ਸਿੰਘ ਨੇ ਅੰਮ੍ਰਿਤਸਰ ਵਲ ਆ ਕੇ ਪ੍ਰਚਾਰ ਕੀਤਾ।

ਬਾਬਾ ਬਾਲਕ ਸਿੰਘ ਦਾ ਦੇਹਾਂਤ 6 ਦਸੰਬਰ 1862 ਈ. ਵਿਚ ਹਜ਼ਰੋ ਵਿਚ ਹੋਇਆ।

**ਬਾਲਾ ਸਾਹਿਬ, ਗੁਰਦੁਆਰਾ** : ਦਿੱਲੀ ਨਗਰ ਵਿਚ ਸਥਿਤ ਗੁਰੂ ਹਰਿਕ੍ਰਿਸ਼ਨ ਦੇ ਦਾਹ-ਸੰਸਕਾਰ ਨਾਲ ਸੰਬੰਧਿਤ ਇਕ

ਗੁਰੂ-ਧਾਮ। ਵੇਖੋ 'ਦਿੱਲੀ ਦੇ ਗੁਰੂ-ਧਾਮ'।

**ਬਾਲਾ ਸਿਧੂ** : ਬਾਬਾ ਹਰੀਆ ਦਾ ਭਰਾ ਜਾਂ ਸਾਥੀ ਸਿਧੂ ਜੱਟ ਜਿਸ ਨੇ ਹਰੀਆ ਨਾਲ ਰਲ ਕੇ ਦਿਵਾਨਿਆਂ ਦਾ ਫ਼ਿਰਕਾ ਅਗੇ ਤੋਰਿਆ ਹੈ। ਪਰ ਬਾਣੀ ਇਸ ਨੇ ਨਹੀਂ ਰਚੀ। ਵੇਖੋ 'ਹਰੀਆ, ਬਾਬਾ'।

**ਬਾਲਾ, ਭਾਈ** (1466-1544 ਈ.) : 'ਭਾਈ ਬਾਲੇ ਵਾਲੀ ਜਨਮਸਾਖੀ' ਦੇ ਆਧਾਰ 'ਤੇ ਭਾਈ ਬਾਲਾ ਗੁਰੂ ਨਾਨਕ ਦੇਵ ਜੀ ਦਾ ਇਕ ਸ਼ਰਧਾਲੂ ਸਾਥੀ ਸੀ। ਇਸ ਦਾ ਜਨਮ ਚੰਦ੍ਰਭਾਨ ਸੰਧੂ ਦੇ ਘਰ 'ਤਲਵੰਡੀ ਰਾਇ ਭੋਇ ਕੀ' ਵਿਚ ਹੋਇਆ। ਇਹ ਗੁਰੂ ਨਾਨਕ ਦੇਵ ਜੀ ਤੋਂ ਤਿੰਨ ਸਾਲ ਵੱਡਾ ਸੀ। ਇਸ ਤਰ੍ਹਾਂ ਇਸ ਦਾ ਜਨਮ ਸੰਨ 1466 ਈ. (1523 ਬਿ.) ਵਿਚ ਹੋਇਆ ਮੰਨਿਆ ਜਾ ਸਕਦਾ ਹੈ।

ਇਹ ਗੁਰੂ ਨਾਨਕ ਦੇਵ ਜੀ ਦਾ ਬਚਪਨ ਦਾ ਸਾਥੀ ਸੀ। ਜਦੋਂ ਬਾਬੇ ਕਾਲੂ ਵੱਲੋਂ ਗੁਰੂ ਜੀ ਨੂੰ ਵਣਜ-ਵਪਾਰ ਕਰਨ ਲਈ ਭੇਜਿਆ ਗਿਆ ਤਾਂ ਬਾਲੇ ਨੂੰ ਵੀ ਨਾਲ ਘਲਿਆ ਗਿਆ। ਜਦੋਂ ਗੁਰੂ ਜੀ ਸੁਲਤਾਨਪੁਰ ਲੋਧੀ ਚਲੇ ਗਏ ਤਾਂ ਕੁਝ ਸਮੇਂ ਬਾਦ ਇਹ ਵੀ ਗੁਰੂ ਜੀ ਦੇ ਨਾਲ ਜਾ ਰਲਿਆ। ਉਦਾਸੀਆਂ ਦੌਰਾਨ ਵੀ ਇਹ ਗੁਰੂ ਜੀ ਦੇ ਨਾਲ ਨਾਲ ਰਿਹਾ। ਇਸ ਦਾ ਦੇਹਾਂਤ ਖਡੂਰ ਨਾਂ ਦੇ ਕਸਬੇ ਵਿਚ ਸੰਨ 1544 ਈ. (1601 ਬਿ.) ਵਿਚ ਗੁਰੂ ਨਾਨਕ ਦੇਵ ਜੀ ਦੇ ਦੇਹਾਂਤ ਤੋਂ ਪੰਜ ਵਰ੍ਹੇ ਬਾਦ ਹੋਇਆ। ਗੁਰਦੁਆਰਾ ਤਪਿਆਣਾ ਸਾਹਿਬ ਵਿਚ ਇਸ ਦਾ ਸਮਾਰਕ ਬਣਾਇਆ ਗਿਆ। ਇਸ ਨੇ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਰਹਿ ਕੇ ਉਨ੍ਹਾਂ ਦੀ ਪ੍ਰੇਰਣਾ ਦੇ ਫਲਸਰੂਪ ਗੁਰੂ ਨਾਨਕ ਦੇਵ ਜੀ ਦਾ ਜੀਵਨ-ਸਮਾਚਾਰ ਅਤੇ ਪਰਉਪਕਾਰੀ ਘਟਨਾਵਾਂ ਦਾ ਵੇਰਵਾ ਸੁਣਾਇਆ। ਇਸ ਵੇਰਵੇ ਨੂੰ ਪੈੜੇ ਮੋਖੇ ਨੇ ਕਲਮ-ਬੰਦ ਕੀਤਾ ਜੋ ਹੁਣ ਭਾਈ ਬਾਲੇ ਵਾਲੀ ਜਨਮਸਾਖੀ ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਜਨਮਸਾਖੀ ਤੋਂ ਭਿੰਨ ਹੋਰ ਪੁਰਾਣੀਆਂ ਜਨਮਸਾਖੀਆਂ ਵਿਚ ਬਾਲੇ ਦਾ ਨਾਮ-ਉੱਲੇਖ ਨਹੀਂ ਹੋਇਆ।

ਭਾਈ ਬਾਲੇ ਵਾਲੀ ਜਨਮਸਾਖੀ ਵਿਚ ਅਨੇਕ ਪ੍ਰਕਾਰ ਦੇ ਅਸੰਭਵ ਅਤੇ ਅਯੋਗ ਤੱਥਾਂ ਦੇ ਲਿਖੇ ਹੋਣ ਕਾਰਣ ਇਸ ਦੀ ਪ੍ਰਮਾਣਿਕਤਾ ਅਤੇ ਉਥਾਨਿਕਾ ਬਾਰੇ ਸੰਦੇਹ ਹੋਣ ਲਗ ਗਿਆ। ਸੰਨ 1886 ਈ. ਵਿਚ ਪ੍ਰੋ. ਗੁਰਮੁਖ ਸਿੰਘ ਦੇ 'ਸੁਧਾਰਾਰਕ' ਨਾਂ ਦੇ ਮਾਸਿਕ ਪੱਤਰ ਵਿਚ ਛਪੇ ਲੇਖ ਤੋਂ ਇਹ ਤੱਥ ਹੋਰ ਵੀ ਉਘੜ ਕੇ ਸਾਹਮਣੇ ਆਏ। ਸੰਨ 1912 ਈ. ਵਿਚ ਸ. ਕਰਮ ਸਿੰਘ ਹਿਸਟੋਰੀਅਨ ਨੇ 'ਕੱਤਕ ਕਿ ਵਿਸਾਖ' ਨਾਂ ਦੀ ਕਿਤਾਬ ਛਾਪ ਕੇ ਬਾਲੇ ਨੂੰ ਕਪੋਲ-ਕਲਪਿਤ ਮੰਨਿਆ। ਬਾਲੇ ਸੰਬੰਧੀ ਨਵੀਨ ਖੋਜ ਇਸ ਦਿਸ਼ਾ ਵਲ ਸੰਕੇਤ ਕਰਦੀ ਹੈ ਕਿ ਭਾਈ ਬਾਲਾ ਹੰਦਾਲ ਦਾ ਪੁੱਤਰ ਅਤੇ ਬਿਧੀਚੰਦ ਦਾ ਵੱਡਾ ਭਰਾ ਸੀ। ਇਹ ਬਿਧੀ ਚੰਦ ਤੋਂ ਤਿੰਨ ਸਾਲ ਵੱਡਾ ਸੀ। 'ਜਨਮਸਾਖੀ ਬਾਬੇ ਹੰਦਾਲ ਕੀ' ਅਤੇ 'ਪ੍ਰਚੀ ਬਾਬਾ ਹੰਦਾਲ' ਵਿਚ ਇਸ ਦਾ ਨਾਂ ਬਾਲ-ਚੰਦ ਲਿਖਿਆ ਹੈ। ਸੰਭਵ ਹੈ ਬਿਧੀਚੰਦ ਨੇ ਆਪਣੀ ਮਸੰਦਗੀ ਦੌਰਾਨ ਕੀਤੇ ਕੁਕਰਮਾਂ ਨੂੰ ਛਿਪਾਉਣ ਲਈ ਉਪਲਬਧ ਜਨਮਸਾਖੀ ਵਿਚ ਅਯੋਗ ਅਤੇ ਅਸੰਭਵ ਤੱਥ ਸ਼ਾਮਲ ਕਰਕੇ ਗੁਰੂ ਨਾਨਕ ਦੇਵ ਜੀ ਦੇ ਸਰੂਪ ਦੇ ਮੁਕਾਬਲੇ ਆਪਣੇ ਪਿਤਾ ਹੰਦਾਲ ਨੂੰ ਅਧਿਕ ਪ੍ਰਤਿਸ਼ਠਾ ਪ੍ਰਦਾਨ ਕੀਤੀ ਹੋਵੇ ਅਤੇ ਸਾਰੇ ਵਿਵਰਣ ਨੂੰ ਪ੍ਰਮਾਣਿਕਤਾ ਪ੍ਰਦਾਨ ਕਰਨ ਲਈ ਆਪਣੇ ਭਰਾ ਬਾਲੇ ਦੇ ਮੂੰਹੋਂ ਅਖਵਾਇਆ ਹੋਵੇ।

ਉਂਜ ਜਨ-ਜੀਵਨ ਅਤੇ ਸ਼ਰਧਾਲੂਆਂ ਵਿਚ ਭਾਈ ਬਾਲੇ ਨੂੰ ਗੁਰੂ ਨਾਨਕ ਦੇਵ ਜੀ ਦਾ ਨਿਕਟ-ਵਰਤੀ ਸਾਥੀ ਮੰਨਿਆ ਜਾਂਦਾ ਹੈ। ਇਸ ਜਨਮਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਮੁੱਢਲੀ ਵਿਆਖਿਆ ਦੇ ਦਰਸ਼ਨ ਹੋ ਜਾਂਦੇ ਹਨ।

**ਬਾਲੂ ਹਸਨਾ** (1564-1660 ਈ.) : ਇਕ ਪ੍ਰਸਿੱਧ ਉਦਾਸੀ ਸੰਤ ਜਿਸ ਦਾ ਜਨਮ ਸ੍ਰੀ ਨਗਰ (ਕਸ਼ਮੀਰ) ਦੇ ਇਕ ਗੌੜ ਬ੍ਰਾਹਮਣ ਪਰਿਵਾਰ ਵਿਚ ਭਾਈ ਹਰਦੱਤ ਦੇ ਘਰ ਮਾਈ ਪ੍ਰਭਾ ਦੀ ਕੁੱਖੋਂ 13 ਨਵੰਬਰ 1564 ਈ. ਨੂੰ ਹੋਇਆ ਸੀ। ਸੰਨ 1604 ਈ. ਵਿਚ ਇਹ ਆਪਣੇ ਵੱਡੇ ਭਾਈ ਅਲਮਸਤ (ਵੇਖੋ) ਨਾਲ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਅੰਮ੍ਰਿਤਸਰ ਆਇਆ। ਗੁਰੂ ਜੀ ਦੀ ਸ਼ਹਾਦਤ ਤੋਂ ਬਾਦ ਇਹ ਗੁਰੂ ਹਰਿਗੋਬਿੰਦ ਸਾਹਿਬ ਦੇ ਘੋੜੇ ਦੀ ਸੇਵਾ ਵਿਚ ਲਗ ਗਿਆ। ਇਸ ਦਾ ਮੂਲ ਨਾਂ 'ਬਾਲੂ' ਸੀ, ਪਰ ਖ਼ੁਸ਼-ਮਜ਼ਾਜ ਹੋਣ ਅਤੇ ਹਰ ਵਕਤ ਹਸਦੇ ਰਹਿਣ ਕਾਰਣ ਛੇਵੇਂ ਗੁਰੂ ਜੀ ਨੇ ਇਸ ਨੂੰ 'ਹਸਨਾ' ਸ਼ਬਦ ਨਾਲ ਵਿਸ਼ਿਸ਼ਟ ਕੀਤਾ।

ਇਸ ਦੀ ਧਰਮ-ਪ੍ਰਪਕਤਾ ਨੂੰ ਵੇਖਦੇ ਹੋਇਆਂ

ਗੁਰੂ ਹਰਿਗੋਬਿੰਦ ਜੀ ਨੇ ਇਸ ਨੂੰ ਬਾਬਾ ਸ੍ਰੀ ਚੰਦ ਦੇ ਉਤਰਾਧਿਕਾਰੀ ਬਾਬਾ ਗੁਰਦਿੱਤਾ ਪਾਸ ਭੇਜ ਦਿੱਤਾ। ਬਾਬਾ ਜੀ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਪਰਿਚਾਲਿਤ ਧਰਮ ਦੇ ਪ੍ਰਚਾਰ ਲਈ ਧੂਏਂ (ਧੂਣੇ) ਦੀ ਜ਼ਿੰਮੇਵਾਰੀ ਬਖ਼ਸ਼ਦਿਆਂ ਇਸ ਨੂੰ ਪੋਠੋਹਾਰ ਖੇਤਰ ਵਲ ਭੇਜ ਦਿੱਤਾ। ਇਸ ਨੇ ਆਪਣੇ ਆਖਰੀ ਸੁਆਸਾਂ ਤਕ ਧਰਮ-ਪ੍ਰਚਾਰ ਜਾਰੀ ਰਖਿਆ। 2 ਦਸੰਬਰ 1660 ਈ ਨੂੰ ਇਸ ਦਾ ਪਿਸ਼ਾਵਰ ਵਿਚ ਦੇਹਾਂਤ ਹੋਇਆ। ਇਸ ਨੇ ਬਹੁਤ ਸਾਰੇ ਪ੍ਰਚਾਰਕ ਸੇਵਕ ਤਿਆਰ ਕੀਤੇ ਜੋ ਇਸ ਤੋਂ ਬਾਦ ਪੋਠੋਹਾਰ, ਪੱਛਮੀ ਪੰਜਾਬ, ਸਰਹਦੀ ਅਤੇ ਸਿੰਧ ਸੂਬਿਆਂ ਵਿਚ ਪ੍ਰਚਾਰ ਕਰਦੇ ਰਹੇ। ਇਸ ਦੇ ਕਈ ਸੇਵਕ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਣ ਵਿਚ ਆਏ। ਭਾਈ ਲਾਲ ਦਾਸ ਦਰਿਆਈ ਅਤੇ ਭਾਈ ਜਾਦੋ ਰਾਇ ਤਾਂ ਦਸਮ ਗੁਰੂ ਨਾਲ ਦੱਖਣ ਵਲ ਵੀ ਗਏ। ਇਨ੍ਹਾਂ ਵਿਚੋਂ ਕਹਿੰਦੇ ਹਨ ਕਿ ਭਾਈ ਲਾਲ ਦਾਸ ਅੰਮ੍ਰਿਤ ਪਾਨ ਕਰਕੇ ਪ੍ਰਹਿਲਾਦ ਸਿੰਘ ਵਜੋਂ ਪ੍ਰਸਿੱਧ ਹੋਇਆ ਅਤੇ ਰਹਿਤਨਾਮੇ ਦੀ ਰਚਨਾ ਕਰਕੇ ਸਿੱਖ ਅਨੁਯਾਈਆਂ ਨੂੰ ਧਰਮਾਚਾਰ ਵਿਚ ਦ੍ਰਿੜ੍ਹ ਕੀਤਾ। ਦੇਹਰਾਦੂਨ ਵਿਚ ਆ ਕੇ ਇਸ ਦੇ ਇਕ ਸੇਵਕ ਨੇ ਬਾਬਾ ਰਾਮ ਰਾਇ ਦੀ ਵਿਧਵਾ ਮਾਤਾ ਪੰਜਾਬ ਕੌਰ ਦੀ ਸੇਵਾ ਕੀਤੀ। ਮਾਤਾ ਜੀ ਦੇ ਅਪ੍ਰੈਲ 1741 ਈ. ਵਿਚ ਹੋਏ ਦੇਹਾਂਤ ਤੋਂ ਬਾਦ ਉਥੋਂ ਦੀ ਗੱਦੀ ਉਤੇ ਬੈਠਾ। ਉਸ ਨੇ ਬਾਲੂ ਹਸਨਾ ਦੀ ਸਮਾਧ ਦੀ ਬਣਵਾਈ। ਹੁਣ ਉਸੇ ਦੀ ਪਰੰਪਰਾ ਦੇ ਸਾਧੂ ਉਥੇ ਸੇਵਾ ਨਿਭਾ ਰਹੇ ਹਨ। ਪਰ ਕਈ ਵਿਦਵਾਨਾਂ ਦੀ ਰਾਏ ਹੈ ਕਿ ਬਾਲੂ ਹਸਨਾ ਖ਼ੁਦ ਦੇਹਰਾਦੂਨ ਵਿਚ ਗਿਆ ਅਤ ਉਥੇ ਧੂਣੇ ਦੀ ਸਥਾਪਨਾ ਕੀਤੀ।

**ਬਾਲੇ ਵਾਲੀ ਜਨਮਸਾਖੀ :** ਵੇਖੋ 'ਭਾਈ ਬਾਲੇ ਵਾਲੀ ਜਨਮਸਾਖੀ'।

**ਬਾਵਨ ਅਖਰੀ ਸੰਤ ਕਬੀਰ** (ਬਾਣੀ) : ਗਉੜੀ ਰਾਗ ਦੇ ਭਗਤ-ਬਾਣੀ ਪ੍ਰਕਰਣ ਵਿਚ 74 ਸ਼ਬਦਾਂ ਤੋਂ ਬਾਦ ਕਬੀਰ ਜੀ ਦੀ ਲਿਖੀ 45 ਪਦਿਆਂ ਦੀ ਇਕ 'ਬਾਵਨ-ਅਖਰੀ' ਦਰਜ ਹੈ। ਆਮ ਤੌਰ 'ਤੇ 'ਬਾਵਨ-ਅਖਰੀ' ਵਿਚ ਦੇਵਨਾਗਰੀ ਵਰਣ-ਕ੍ਰਮ ਅਨੁਸਾਰ ਮਾਤ੍ਰਾਵਾਂ/ਅੱਖਰਾਂ ਦੀ ਅਧਿਆਤਮਿਕ ਵਿਆਖਿਆ ਕੀਤੀ ਹੁੰਦੀ ਹੈ। ਪਰ ਇਸ ਬਾਣੀ ਵਿਚ 'ਕ' ਤੋਂ ਲੈ ਕੇ 'ਵ' ਤਕ ਅੱਖਰਾਂ ਦਾ ਕ੍ਰਮ ਗੁਰਮੁਖੀ ਅਤੇ ਦੇਵਨਾਗਰੀ ਅਨੁਸਾਰ ਹੈ, ਇਸ ਤੋਂ ਬਾਦ ਸ,ਖ,ਸ,ਹ ਅਤੇ ਖ ਅੱਖਰ ਆਏ ਹਨ। ਜੋ ਦੇਵਨਾਗਰੀ ਦੇ ਵਰਣ-ਕ੍ਰਮ (श,ष,स,ह ਅਤੇ क्ष) ਅਨੁਸਾਰ ਹਨ ਕਿਉਂਕਿ ਗੁਰਮੁਖੀ ਵਿਚ ਸ ਅਤੇ ਹ ਕੇਵਲ ਦੋ ਵਰਣ ਹਨ ਅਤੇ ਇਹ ਵੀ ਕ੍ਰਮ ਵਿਚ 'ਕ' ਤੋਂ ਪਹਿਲਾਂ ਆਉਂਦੇ ਹਨ। ਦੇਵਨਾਗਰੀ ਦੀਆਂ ਸੋਲ੍ਹਾਂ ਮਾਤ੍ਰਾਵਾਂ ਅਤੇ ਦੋ ਅੱਖਰਾਂ (त्र ਅਤੇ ज्ञ) ਨਾਲ ਸੰਬੰਧਿਤ ਇਸ ਵਿਚ ਕੋਈ ਪਦਾ ਲਿਖਿਆ ਨਹੀਂ ਮਿਲਦਾ। ਇਸ ਤਰ੍ਹਾਂ ਇਸ ਵਿਚ ਕੁਲ ਚੌਂਤੀ ਅੱਖਰਾਂ ਨਾਲ ਸੰਬੰਧਿਤ ਪਦੇ ਦਰਜ ਹਨ। ਫਲਸਰੂਪ ਅੱਖਰਾਂ ਦੀ ਗਿਣਤੀ ਵਜੋਂ ਇਹ ਰਚਨਾ 'ਚੌਂਤੀਸਾ' ਦੀ ਸੀਮਾ ਅਨੁਸਾਰ ਹੈ। ਪ੍ਰਤੀਤ ਹੁੰਦਾ ਹੈ ਕਿ ਇਸ ਦਾ ਨਾਂ ਬਾਵਨ-ਅਖਰੀ (*ਬਾਵਨ ਅਖਰ ਜੋਰੇ ਆਨਿ। ਸਕਿਆ ਨ ਅਖਰੁ ਏਕ ਪਛਾਨਿ*) ਕੇਵਲ ਕਿਸੇ ਪ੍ਰਚਲਿਤ ਪਰੰਪਰਾ ਅਨੁਸਾਰ ਰਖਿਆ ਗਿਆ ਹੈ।

ਇਸ ਦੇ ਕੁਲ 45 ਪਦਿਆਂ ਵਿਚੋਂ ਨੌਂ ਪਦੇ ਦੋ ਦੋ ਤੁਕਾਂ ਦੇ ਹਨ, 35 ਚਾਰ ਚਾਰ ਤੁਕਾਂ ਦੇ ਅਤੇ ਆਖੀਰਲਾ ਅੱਠ ਤੁਕਾਂ ਦਾ ਹੈ। ਇਨ੍ਹਾਂ 45 ਪਦਿਆਂ ਵਿਚੋਂ ਪਹਿਲੇ ਪੰਜ ਪਦੇ ਭੂਮਿਕਾ ਵਜੋਂ ਹਨ, ਛੇਵੇਂ ਪਦੇ ਵਿਚ ਓਅੰਕਾਰ ਦੇ ਮਹੱਤਵ ਨੂੰ ਦਰਸਾਇਆ ਗਿਆ ਹੈ। ਕ੍ਰਮਾਂਕ 31,32 ਅਤੇ 33 ਵਿਚ 'ਮ' ਅੱਖਰ ਦੀ ਵਿਆਖਿਆ ਹੋਈ ਹੈ। 'ਹ' ਅੱਖਰ ਨਾਲ ਦੋ ਪਦੇ ਸੰਬੰਧਿਤ ਹਨ। ਇਹ ਰਚਨਾ ਭਾਵੇਂ ਸਾਧ- ਭਾਖਾ ਵਿਚ ਲਿਖੀ ਹੈ, ਪਰ ਇਸ ਵਿਚ ਵਰਤੇ ਵਰਣਾਂ ਦਾ ਉੱਚਾਰਣ ਗੁਰਮੁਖੀ ਲਿਪੀ ਅਨੁਸਾਰ ਹੋਇਆ ਹੈ। 'ਕਬੀਰ ਗ੍ਰੰਥਾਵਲੀ' ਵਿਚ ਵੀ ਉੱਚਾਰਣ ਦਾ ਇਹੀ ਢੰਗ ਹੈ। ਦੋ ਤੁਕਾਂ ਵਾਲੇ ਪਦਿਆਂ ਵਿਚ ਦੋਹਿਰੇ ਅਤੇ ਚਾਰ ਤੁਕਾਂ ਵਾਲਿਆਂ ਵਿਚ ਚੌਪਈ ਛੰਦ ਦੇ ਕੁਝ ਲੱਛਣ ਵੇਖੇ ਜਾ ਸਕਦੇ ਹਨ।

ਆਰੰਭਿਕ ਪੰਜ ਪਦਿਆਂ ਵਿਚ ਕਬੀਰ ਜੀ ਨੇ ਦਸਿਆ ਹੈ ਕਿ ਸਾਰੀ ਸ੍ਰਿਸ਼ਟੀ 'ਬਾਵਨ' ਅੱਖਰਾਂ ਅਤੇ ਤਿੰਨ ਲੋਕਾਂ ਵਿਚ ਸਮਾਈ ਹੋਈ ਹੈ। ਇਹ ਅੱਖਰ ਨਾਸ਼ਮਾਨ ਹਨ, ਪਰ ਪਰਮਾਤਮਾ ਇਨ੍ਹਾਂ ਅੱਖਰਾਂ ਦੀ ਸੀਮਾ ਤੋਂ ਪਰੇ ਹੈ, ਇਸ ਲਈ ਉਹ ਨਸ਼ਟ ਨਹੀਂ ਹੁੰਦਾ। ਅੱਖਰ ਉਥੇ ਹੈ ਜਿਥੇ ਧੁਨੀ ਹੈ ਅਤੇ ਬਿਨਾ ਧੁਨੀ ਦੇ ਮਨ ਨੂੰ ਸਥਿਰਤਾ ਨਹੀਂ ਮਿਲ ਸਕਦੀ। ਪਰਮਾਤਮਾ ਧੁਨੀ ਅਤੇ ਅਧੁਨੀ ਦੇ ਵਿਚਕਾਰ ਹੈ। ਪਰਮਾਤਮਾ ਜਿਸ ਰੂਪ ਵਿਚ ਹੈ, ਉਹ ਰੂਪ ਵਿਚ ਉਸ ਨੂੰ ਕੋਈ ਵੀ ਵੇਖ ਨਹੀਂ ਸਕਦਾ। ਅਸਲ ਵਿਚ, ਉਸ ਦਾ ਤਿੰਨਾਂ ਲੋਕਾਂ ਵਿਚ ਵਿਸਤਾਰ ਹੈ। ਉਹ ਸੂਖਮ ਰੂਪ ਵਿਚ ਬੋਹੜ ਦੇ

ਬੀਜ ਵਿਚ ਵੀ ਰਮਣ ਕਰ ਰਿਹਾ ਹੈ। ਹਿੰਦੂ ਅਤੇ ਮੁਸਲਮਾਨ ਉਸ ਦੀ ਵਿਆਖਿਆ ਆਪਣੇ ਆਪਣੇ ਵਿਚਾਰਾਂ ਅਨੁਸਾਰ ਕਰਦੇ ਹਨ। ਜੋ ਓਅੰਕਾਰ ਦਾ ਧਿਆਨ ਕਰ ਲੈਂਦੇ ਹਨ ਉਹ ਕਦੇ ਨਸ਼ਟ ਨਹੀਂ ਹੁੰਦੇ।

ਇਸ ਤੋਂ ਬਾਦ ਅੱਖਰਾਂ ਦੀ ਅਧਿਆਤਮਿਕ ਵਿਆਖਿਆ ਹੈ। ਅੰਤ ਉਤੇ ਕਬੀਰ ਜੀ ਨੇ ਪੰਡਿਤ ਨੂੰ ਸੰਬੋਧਨ ਕਰਦਿਆਂ ਕਿਹਾ ਹੈ ਕਿ ਬਾਵਨ ਅੱਖਰਾਂ ਦੀ ਵਾਸਤਵਿਕਤਾ ਨੂੰ ਕੋਈ ਸਮਝ ਨਹੀਂ ਸਕਦਾ। ਜੋ ਸਮਝ ਲੈਂਦਾ ਹੈ ਉਹ ਭੈ-ਰਹਿਤ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ।

**ਬਾਵਨ ਅਖਰੀ ਮਹਲਾ ੫** (ਬਾਣੀ) : ਗੁਰੂ ਅਰਜਨ ਦੇਵ ਜੀ ਦੀ ਸ਼ਲੋਕ-ਪਉੜੀ-ਬੰਧ ਵਿਚ ਲਿਖੀ ਇਸ ਰਚਨਾ ਵਿਚ ਵਰਣਮਾਲਾ ਦੇ ਅੱਖਰਾਂ/ਵਰਣਾਂ ਦਾ ਅਧਿਆਤਮਿਕ ਸੰਦਰਭ ਪੇਸ਼ ਕੀਤਾ ਗਿਆ ਹੈ। ਗਉੜੀ ਰਾਗ ਵਿਚ ਲਿਖੀ ਇਸ ਬਾਣੀ ਵਿਚ ਕੁਲ 55 ਪਉੜੀਆਂ ਹਨ ਅਤੇ ਹਰ ਪਉੜੀ ਤੋਂ ਪਹਿਲਾਂ ਇਕ ਇਕ ਸ਼ਲੋਕ ਹੈ। ਪਰ ਪਹਿਲੀ ਪਉੜੀ ਦੇ ਸ਼ਲੋਕ ਤੋਂ ਪਹਿਲਾਂ ਵੀ ਨੌਂ ਤੁਕਾਂ ਦਾ ਇਕ ਸ਼ਲੋਕ ਹੈ, ਜੋ ਅੰਤਿਮ ਪਉੜੀ ਤੋਂ ਬਾਦ ਵੀ ਦਰਜ ਹੈ ਅਤੇ ਇਸ ਦੇ ਆਦਿ-ਅੰਤ ਵਿਚ ਦੋਹਰਾਏ ਅਥਵਾ ਪੜ੍ਹੇ ਜਾਣ ਬਾਰੇ ਬਾਣੀ-ਅੰਤ ਉਤੇ ਟਿਪਣੀ ਵੀ ਹੈ। ਕਾਰਣ ਇਹ ਪ੍ਰਤੀਤ ਹੁੰਦਾ ਹੈ ਕਿ ਇਸ ਵਿਚ ਗੁਰੂ ਦੇ ਮਹੱਤਵ ਦਾ ਜੋ ਪ੍ਰਗਟਾਵਾ ਕੀਤਾ ਗਿਆ ਹੈ, ਉਹ ਜਿਗਿਆਸੂ ਦੇ ਮਨ ਵਿਚ ਠੀਕ ਤਰ੍ਹਾਂ ਨਾਲ ਬੈਠ ਜਾਏ।

ਇਸ ਬਾਣੀ ਦਾ ਕੇਂਦਰੀ ਨੁਕਤਾ 'ਰਹਾਉ' ਵਾਲੀਆਂ ਤੁਕਾਂ ਵਿਚ ਹੈ ਜਿਨ੍ਹਾਂ ਵਿਚ ਜਿਗਿਆਸੂ ਦੀ ਅਭਿਲਾਸ਼ਾ ਦਸੀ ਗਈ ਹੈ ਕਿ ਹੇ ਪ੍ਰਭੂ! ਮੇਰੇ ਉਤੇ ਕ੍ਰਿਪਾ ਕਰ, ਤਾਂ ਜੋ ਸੰਤ ਜਨਾਂ ਦੀ ਚਰਣ-ਧੂੜ ਬਣਨ ਦਾ ਮਾਣ ਪ੍ਰਾਪਤ ਕਰ ਸਕਾਂ।

ਪਉੜੀਆਂ ਵਿਚ ਭਗਤੀ ਭਾਵਨਾ ਪ੍ਰਬਲ ਹੈ ਅਤੇ ਸ਼ਲੋਕਾਂ ਵਿਚ ਕੁਝ ਬੌਧਿਕ ਤੱਤ੍ਵ ਵੀ ਸ਼ਾਮਲ ਹੋ ਗਿਆ ਹੈ ਜਿਸ ਕਰਕੇ ਇਸ ਦੀ ਸਮਾਜਿਕ ਸਾਰਥਕਤਾ ਵਧੀ ਹੈ। ਇਸ ਰਚਨਾ ਦੀਆਂ ਸਾਰੀਆਂ ਪਉੜੀਆਂ ਅੱਠ ਅੱਠ ਤੁਕਾਂ ਦੀਆਂ ਹਨ। ਕੁਲ 56 ਸ਼ਲੋਕਾਂ ਵਿਚੋਂ ਪਹਿਲਾ/ਅਖੀਰਲਾ ਨੌਂ ਤੁਕਾਂ ਦਾ ਹੈ ਅਤੇ 55ਵੀਂ ਪਉੜੀ ਨਾਲ ਆਇਆ ਸ਼ਲੋਕ ਚਾਰ ਤੁਕਾਂ ਦਾ ਹੈ। ਬਾਕੀ ਸਾਰੇ ਸ਼ਲੋਕ ਦੋ ਦੋ ਤੁਕਾਂ ਦੇ ਦੋਹਿਰੇ ਦੇ ਤੋਲ ਵਾਲੇ ਹਨ।

ਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਵਿਚ ਸਪੱਸ਼ਟ ਕੀਤਾ ਹੈ ਕਿ ਪਰਮਾਤਮਾ ਦੀ ਮਿਹਰ ਭਰੀ ਦ੍ਰਿਸ਼ਟੀ ਪ੍ਰਾਪਤ ਕਰਨ ਲਈ ਪਹਿਲਾਂ ਗੁਰੂ ਦੀ ਕ੍ਰਿਪਾ ਪ੍ਰਾਪਤ ਕਰਨੀ ਜ਼ਰੂਰੀ ਹੈ ਕਿਉਂਕਿ ਗੁਰੂ ਮਨੁੱਖ ਦੇ ਜੀਵਨ ਵਿਚ ਨਿਖਾਰ ਲਿਆਉਂਦਾ ਹੈ ਅਤੇ ਉਸ ਨੂੰ ਅਧਿਆਤਮਿਕ ਮਾਰਗ ਉਤੇ ਅਗੇ ਤੋਰਦਾ ਹੈ। ਅਧਿਆਤਮਿਕ ਮਾਰਗ ਉਤੇ ਦ੍ਰਿੜ੍ਹਤਾ-ਪੂਰਵਕ ਅਗੇ ਵਧਣ ਲਈ ਸਤਿਸੰਗਤ ਦੀ ਬਹੁਤ ਲੋੜ ਹੈ। ਇਸ ਤੋਂ ਬਿਨਾ ਅਧਿਆਤਮਿਕ ਮਾਰਗ ਉਤੇ ਸਾਵਧਾਨੀ ਨਾਲ ਅਗੇ ਵਧ ਸਕਣਾ ਸੰਭਵ ਨਹੀਂ। ਫਲਸਰੂਪ, ਸੰਤਾਂ ਦੀ ਚਰਣ-ਧੂੜ ਬਣਨ ਦੀ ਕਾਮਨਾ ਵਿਸ਼ੇਸ਼ ਰੂਪ ਵਿਚ ਉਭਰੀ ਹੈ—*ਕਰਿ ਕ੍ਰਿਪਾ ਪ੍ਰਭ ਦੀਨ ਦਇਆਲਾ। ਤੇਰੇ ਸੰਤਨ ਕੀ ਮਨ ਹੋਇ ਰਵਾਲਾ।* ਇਸ ਸਾਰੀ ਕਾਰਵਾਈ ਵਿਚ ਪੁਗਣ ਲਈ ਗੁਰੂ ਦਾ ਵਿਸ਼ੇਸ਼ ਯੋਗਦਾਨ ਹੈ। ਇਸ ਲਈ ਇਸ ਬਾਣੀ ਵਿਚ ਆਦਿ ਤੋਂ ਅੰਤ ਤਕ ਗੁਰੂ ਦੇ ਮਹੱਤਵ ਦੀ ਅਨੇਕ ਢੰਗਾਂ ਨਾਲ ਸਥਾਪਨਾ ਹੋਈ ਹੈ। ਹਉਮੈ ਦਾ ਤਿਆਗ, ਨਾਮ-ਸਿਮਰਨ, ਮਨ ਦੀ ਸਥਿਰਤਾ, ਮੋਹ-ਮਾਇਆ ਪ੍ਰਤਿ ਅਰੁਚੀ ਆਦਿ ਇਸ ਰਚਨਾ ਦੀਆਂ ਹੋਰ ਜੀਵਨ-ਜੁਗਤਾਂ ਹਨ।

'ਬਾਵਨ-ਅਖਰੀ' ਨਾਂ ਕਾਰਣ ਇਸ ਦਾ ਸੰਬੰਧ ਦੇਵਨਾਗਰੀ ਵਰਣਮਾਲਾ ਨਾਲ ਪ੍ਰਤੀਤ ਹੁੰਦਾ ਹੈ ਕਿਉਂਕਿ ਉਸ ਵਿਚ 52 ਵਰਣ/ਮਾਤ੍ਰਾਵਾਂ ਹੁੰਦੀਆਂ ਹਨ। ਇਸ ਰਚਨਾ ਵਿਚਲੇ 29 ਵਰਣਾਂ ਦਾ ਕ੍ਰਮ ('ਕ' ਤੋਂ 'ਵ' ਤਕ) ਗੁਰਮੁਖੀ ਲਿਪੀ ਅਨੁਸਾਰ ਹੈ। ਗੁਰਮੁਖੀ ਵਿਚ 12 ਮਾਤ੍ਰਾਵਾਂ ਦੀ ਸਮਾਈ ੳ,ਅ ਅਤੇ ੲ ਵਿਚ ਕੀਤੀ ਜਾਂਦੀ ਹੈ। 'ਸ' ਅਤੇ 'ਹ' ਅੱਖਰ 'ੲ' ਮਾਤ੍ਰਾ ਤੋਂ ਬਾਦ ਆਉਂਦੇ ਹਨ ਅਤੇ 'ੜ' ਅੱਖਰ ਗੁਰਮੁਖੀ ਦੀ ਨਿਜੀ ਵਿਸ਼ੇਸ਼ਤਾ ਹੈ ਜੋ ਇਸ ਰਚਨਾ ਵਿਚ ਸ਼ਾਮਲ ਹੈ। ਦੇਵਨਾਗਰੀ ਵਿਚ श,ष,क्ष,त्र ਅਤੇ ज्ञ ਪੰਜ ਵਰਣ ਅਤੇ ਰੀ, ਲ੍ਰੀ, ਦੀਆਂ ਚਾਰ ਮਾਤ੍ਰਾਵਾਂ ਗੁਰਮੁਖੀ ਤੋਂ ਭਿੰਨ ਹਨ। 'ਮ' ਅੱਖਰ ਬਾਰੇ ਦੋ ਪਉੜੀਆਂ ਲਿਖੀਆਂ ਗਈਆਂ ਹਨ। ਦੇਵਨਾਗਰੀ ਦੇ क्ष, त्र, ज्ञ ਤੋਂ ਛੁਟ ਹੋਰ ਸਾਰੇ ਅੱਖਰ/ਮਾਤ੍ਰਾਵਾਂ ਥੋੜੇ ਬਹੁਤ ਉੱਚਾਰਣ-ਅੰਤਰ ਨਾਲ ਇਸ ਰਚਨਾ ਵਿਚ ਸ਼ਾਮਲ ਕਰ ਲਈਆਂ ਗਈਆਂ ਹਨ। ਇਸ ਤਰ੍ਹਾਂ ਇਹ ਰਚਨਾ 'ਬਾਵਨ-ਅਖਰੀ' ਹੁੰਦੀ ਹੋਈ ਵੀ ਨ ਦੇਵਨਾਗਰੀ ਦੇ ਸਰੂਪ ਅਤੇ ਕ੍ਰਮ ਨੂੰ

ਅਪਣਾਉਂਦੀ ਹੈ ਅਤੇ ਨ ਹੀ ਉੱਚਾਰਣ-ਵਿਧੀ ਨੂੰ। ਇਸ ਉਤੇ ਗੁਰਮੁਖੀ ਲਿਪੀ ਦਾ ਪ੍ਰਭਾਵ ਸਾਫ਼ ਹੈ ਅਤੇ 'ਪਟੀ' (ਵੇਖੋ) ਲਿਖਣ ਦੀ ਪਰੰਪਰਾ ਦਾ ਵੀ ਕੁਝ ਹਦ ਤਕ ਅਨੁਸਰਣ ਹੋਇਆ ਹੈ। ਅਧਿਕਾਂਸ਼ ਸ਼ਲੋਕਾਂ ਅਤੇ ਪਉੜੀਆਂ ਦਾ ਆਰੰਭ ਵਰਣ ਜਾਂ ਮਾਤ੍ਰਾ ਨਾਲ ਹੋਇਆ ਹੈ। ਪਉੜੀਆਂ ਅਤੇ ਸ਼ਲੋਕਾਂ ਵਿਚ ਭਾਵ-ਗਤ ਸਮਾਨਤਾ ਆਦਿ ਤੋਂ ਅੰਤ ਤਕ ਮੌਜੂਦ ਹੈ।

**ਬਾਵਲੀ ਸਾਹਿਬ** : ਗੋਇੰਦਵਾਲ ਸਥਿਤ ਇਕ ਪਵਿੱਤਰ ਬਾਵਲੀ ਜਿਸ ਨੂੰ ਗੁਰੂ ਅਮਰਦਾਸ ਜੀ ਨੇ ਬਣਵਾਇਆ ਸੀ। ਵੇਖੋ 'ਗੋਇੰਦਵਾਲ'।

**ਬਿਸ਼ਨ ਸਿੰਘ, ਸੰਤ** (ਮ. 1973 ਈ.) : ਇਕ ਨਿਸ਼ਠਾਵਾਨ ਸਿੱਖ ਸਾਧਕ ਜਿਸ ਨੇ ਆਪਣਾ ਜੀਵਨ ਗੁਰੂ-ਧਾਮਾਂ ਦੀ ਉਸਾਰੀ ਦੀ ਸੇਵਾ ਵਿਚ ਬਤੀਤ ਕਰ ਦਿੱਤਾ। ਇਸ ਦਾ ਪਿਛੋਕੜ ਇਕ ਸੌਖੇ ਸਿੰਧੀ ਪਰਿਵਾਰ ਨਾਲ ਜਾ ਜੁੜਦਾ ਹੈ, ਜੋ ਸਹਿਜਧਾਰੀ ਸਿੱਖ ਸਨ। ਇਹ ਆਪ ਸਰਕਾਰੀ ਨੌਕਰੀ ਵਿਚ ਸੀ। ਇਕ ਵਾਰ ਸੰਨ 1940 ਈ. ਵਿਚ ਇਹ ਗੁਰੂ-ਧਾਮਾਂ ਦੀ ਯਾਤ੍ਰਾ ਲਈ ਪੰਜਾਬ ਆਇਆ। ਖਡੂਰ ਸਾਹਿਬ ਅਤੇ ਗੋਇੰਦਵਾਲ ਦੀ ਫੇਰੀ ਵੇਲੇ ਇਸ ਨੇ ਉਥੇ ਸੰਤ ਗੁਰਮੁਖ ਸਿੰਘ ਪਟਿਆਲੇ ਵਾਲਿਆਂ ਨੂੰ ਗੁਰਦੁਆਰਿਆਂ ਦੀਆਂ ਇਮਾਰਤਾਂ ਦੀ ਉਸਾਰੀ ਦੀ ਸੇਵਾ ਵਿਚ ਮਗਨ ਵੇਖਿਆ। ਉਨ੍ਹਾਂ ਦੀ ਹਲੀਮ ਸ਼ਖ਼ਸੀਅਤ ਅਤੇ ਸੇਵਾ ਭਾਵਨਾ ਤੋਂ ਇਹ ਇਤਨਾ ਪ੍ਰਭਾਵਿਤ ਹੋਇਆ ਕਿ ਸਰਕਾਰੀ ਨੌਕਰੀ ਛਡ ਦਿੱਤੀ ਅਤੇ ਆਪਣੀ ਸਾਰੀ ਸੰਪਤੀ ਵੰਡ-ਵੰਡਾ ਦਿੱਤੀ। ਦਿਨ ਰਾਤ ਕਾਰ-ਸੇਵਾ ਵਿਚ ਜੁਟ ਗਿਆ।

30 ਨਵੰਬਰ 1947 ਈ. ਨੂੰ ਸੰਤ ਗੁਰਮੁਖ ਸਿੰਘ ਦੇ ਚਲਾਣੇ ਨੇ ਇਸ ਨੂੰ ਹਲੂਣ ਦਿੱਤਾ। ਮਨ ਦੀ ਸ਼ਾਂਤੀ ਲਈ ਇਹ ਹਜ਼ੂਰ ਸਾਹਿਬ ਚਲਾ ਗਿਆ ਅਤੇ ਪੰਜ ਸਾਲ ਏਕਾਂਤ ਵਿਚ ਰਹਿ ਕੇ ਹਰਿ-ਭਗਤੀ ਕਰਦਾ ਰਿਹਾ। ਉਥੋਂ ਪੰਜਾਬ ਪਰਤਣ 'ਤੇ ਇਸ ਨੇ ਫਿਰ ਬੜੇ ਉਤਸਾਹ ਨਾਲ ਕਾਰ-ਸੇਵਾ ਸ਼ੁਰੂ ਕਰ ਦਿੱਤੀ। ਪਹਿਲਾਂ ਇਸ ਨੇ ਗੋਇੰਦਵਾਲ ਵਿਚ ਬਾਉਲੀ ਸਾਹਿਬ ਨੂੰ ਸੁੰਦਰ ਦਿਖ ਦੇਣ ਦਾ ਉਦਮ ਕੀਤਾ। ਫਿਰ ਚਮਕੌਰ ਸਾਹਿਬ ਦੇ 'ਗੁਰਦੁਆਰਾ ਕਤਲਗੜ੍ਹ' ਦੀ ਇਮਾਰਤ ਨੂੰ ਮੁਕੰਮਲ ਕਰਵਾਇਆ। ਉਸ ਤੋਂ ਬਾਦ ਇਹ ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਦੇ ਪਰਿਸਰ ਵਿਚ ਪੈਂਦੇ 'ਗੁਰਦੁਆਰਾ ਮੰਜੀ ਸਾਹਿਬ' ਦੇ ਹਾਲ ਦੀ ਉਸਾਰੀ ਵਿਚ ਜੁਟ ਗਿਆ। ਪਰ ਨਵੰਬਰ 1972 ਈ. ਵਿਚ ਅਧਰੰਗ ਦੀ ਬੀਮਾਰੀ ਕਾਰਣ ਇਹ ਸ਼ਰੀਰਕ ਕੰਮ ਕਰਨੋਂ ਭਾਵੇਂ ਰਹਿ ਗਿਆ, ਪਰ ਕਾਰ-ਸੇਵਾ ਦੇ ਕੰਮ ਦੀ ਨਿਗਰਾਨੀ ਕਰਦਾ ਰਿਹਾ। 22 ਨਵੰਬਰ 1973 ਈ. ਨੂੰ ਇਸ ਨੇ ਪ੍ਰਾਣ ਤਿਆਗ ਦਿੱਤੇ। ਕਾਰ-ਸੇਵਾ ਵਾਲੇ ਬਾਬਿਆਂ ਵਿਚ ਇਸ ਦਾ ਵਿਸ਼ੇਸ਼ ਸਥਾਨ ਹੈ।

**ਬਿਸ਼ਨ ਸਿੰਘ, ਗਿਆਨੀ** (1875-1966 ਈ.) : ਸਿੱਖ ਵਿਆਖਿਆਕਾਰ ਗਿਆਨੀ ਬਿਸ਼ਨ ਸਿੰਘ ਦਾ ਜਨਮ ਸੰਨ 1875 ਈ. ਵਿਚ ਅੰਮ੍ਰਿਤਸਰ ਜ਼ਿਲ੍ਹੇ ਦੀ ਅਜਨਾਲਾ ਤਹਿਸੀਲ ਦੇ ਲਖੂਵਾਲ ਪਿੰਡ ਦੇ ਭਾਈ ਬੁਲਾਕਾ ਸਿੰਘ ਦੇ ਘਰ ਹੋਇਆ। ਪੰਜਾਬੀ ਪੜ੍ਹਨ ਦੀ ਥੋੜੀ ਜਿੰਨੀ ਮਹਾਰਤ ਹਾਸਲ ਕਰਕੇ ਇਹ ਭਾਈ ਹੀਰਾ ਸਿੰਘ ਤੋਂ 'ਗੁਰਪ੍ਰਤਾਪ ਸੂਰਜ ਗ੍ਰੰਥ' ਦਾ ਅਧਿਐਨ ਕਰਨ ਲਈ ਲਾਹੌਰ ਚਲਾ ਗਿਆ। ਇਸ ਅਧਿਐਨ ਦੌਰਾਨ ਇਸ ਨੂੰ ਸਿੱਖ ਇਤਿਹਾਸ ਅਤੇ ਬ੍ਰਜ-ਭਾਸ਼ਾ ਦਾ ਚੰਗਾ ਬੋਧ ਹੋ ਗਿਆ। ਫਿਰ ਇਸ ਨੇ ਅੰਮ੍ਰਿਤਸਰ ਆ ਕੇ ਗਿਆਨੀ ਜੋਧ ਸਿੰਘ ਅਤੇ ਗਿਆਨੀ ਬਖ਼ਸ਼ੀਸ਼ ਸਿੰਘ ਦੀ ਸ਼ਗਿਰਦੀ ਕੀਤੀ ਅਤੇ ਸਿੱਖ ਧਰਮ ਦੀ ਅਧਿਆਤਮਿਕ ਵਿਚਾਰਧਾਰਾ ਨੂੰ ਸਮਝਿਆ। ਸੰਨ 1909 ਈ. ਵਿਚ ਇਹ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਗ੍ਰੰਥੀ ਲਗ ਗਿਆ। ਉਥੇ ਇਸ ਨੇ ਦੋ ਸਹੂਲਤਾਂ ਤੋਂ ਵਿਸ਼ੇਸ਼ ਲਾਭ ਉਠਾਇਆ। ਇਕ, ਕਾਲਜ ਦੀ ਲਾਇਬ੍ਰੇਰੀ ਅਤੇ ਦੂਜੇ, ਸਿੱਖ ਵਿਦਵਾਨਾਂ ਅਤੇ ਪ੍ਰੋਫੈਸਰਾਂ ਦਾ ਸੰਪਰਕ, ਜਿਵੇਂ ਕਿ ਭਾਈ ਜੋਧ ਸਿੰਘ, ਪ੍ਰੋ. ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ ਅਤੇ ਡਾ. ਗੰਡਾ ਸਿੰਘ ਆਦਿ।

ਉਪਰੋਕਤ ਪਿਛੋਕੜ ਨਾਲ ਇਸ ਨੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨਾ ਸ਼ੁਰੂ ਕੀਤਾ ਜਿਸ ਦੀ ਪਹਿਲੀ ਸੈਂਚੀ ਸੰਨ 1918 ਈ. ਵਿਚ ਛਪੀ ਅਤੇ ਆਖਰੀ ਤੇ ਅੱਠਵੀਂ ਸੰਨ 1945 ਈ. ਵਿਚ ਸਾਹਮਣੇ ਆਈ। ਇਸ ਤੋਂ ਇਲਾਵਾ ਇਸ ਨੇ 'ਦਸਮ ਗ੍ਰੰਥ' ਦਾ ਟੀਕਾ ਵੀ ਤਿਆਰ ਕੀਤਾ, ਪਰ 'ਚਰਿਤ੍ਰੋਪਾਖਿਆਨ' ਨਾਂ ਦੀ ਰਚਨਾ ਦੇ ਕੇਵਲ ਔਖੇ ਸ਼ਬਦਾਂ ਦੇ ਅਰਥ ਕੀਤੇ ਜਾਂ ਪ੍ਰਸੰਗਾਂ ਦੇ ਸਾਰਾਂਸ਼ ਦਿੱਤੇ। ਇਸ ਨੇ ਭਾਈ ਗੁਰਦਾਸ ਦੀਆਂ ਵਾਰਾਂ ਅਤੇ ਕਬਿਤ-ਸਵੈਯਾਂ ਦੇ

ਟੀਕੇ ਵੀ ਲਿਖੇ। ਇਸ ਦੀ ਟੀਕਾ ਕਰਨ ਦੀ ਵਿਧੀ ਬੜੀ ਸਰਲ, ਸਾਧਾਰਣ ਅਤੇ ਸੰਖਿਪਤ ਹੈ। ਬਹੁਤੀਆਂ ਦਾਰਸ਼ਨਿਕ ਡੂੰਘਾਈਆਂ ਨੂੰ ਇਸ ਨੇ ਹੱਥ ਨਹੀਂ ਪਾਇਆ। ਇਸ ਦੀ ਸੋਚਣੀ ਸਪੱਸ਼ਟ ਅਤੇ ਵਿਚਾਰ ਨਿਖਰਵੇਂ ਹਨ। ਇਨ੍ਹਾਂ ਟੀਕਿਆਂ ਦੀ ਰਚਨਾ ਤੋਂ ਪਹਿਲਾਂ ਇਸ ਨੇ ਤਵਾਰੀਖ ਗੁਰੂ ਕਾ ਬਾਗ਼, ਬੰਦਾ ਬਹਾਦਰ, ਸ਼ਹੀਦ ਖ਼ਾਲਸਾ, ਸ਼ੇਰ ਖ਼ਾਲਸਾ, ਸੂਰਬੀਰ ਖ਼ਾਲਸਾ ਅਤੇ ਮਹਾਰਾਜ ਖ਼ਾਲਸਾ ਨਾਂ ਦੀਆਂ ਛੋਟੀਆਂ ਛੋਟੀਆਂ ਪੁਸਤਕਾਂ ਵੀ ਲਿਖੀਆਂ। ਖ਼ਾਲਸਾ ਕਾਲਜ ਵਿਚ 30 ਵਰ੍ਹੇ ਨੌਕਰੀ ਕਰਨ ਉਪਰੰਤ ਸੰਨ 1940 ਈ. ਵਿਚ ਇਹ ਸੇਵਾ-ਮੁਕਤ ਹੋਇਆ ਅਤੇ ਆਪਣੇ ਪਿੰਡ ਲਖੂਵਾਲ ਚਲਾ ਗਿਆ। ਉਥੇ ਹੀ ਇਹ ਆਪਣੇ ਟੀਕਿਆਂ ਦੀ ਸੋਧ ਸੁਧਾਈ ਕਰਦਾ ਰਿਹਾ ਅਤੇ ਸੰਪਰਕ ਵਿਚ ਆਉਣ ਵਾਲਿਆਂ ਨਾਲ ਆਪਣਾ ਗੁਰਮਤਿ ਗਿਆਨ ਸਾਂਝਾ ਕਰਦਾ ਰਿਹਾ। ਸੰਨ 1966 ਈ. ਵਿਚ ਇਸ ਦੀ ਆਪਣੇ ਪਿੰਡ ਵਿਚ ਮ੍ਰਿਤੂ ਹੋਈ।

**ਬਿਸਨਪਦ/ਬਿਸਨਪਦਾ** : ਇਹ ਗੀਤ ਦੀ ਇਕ ਕਿਸਮ ਹੈ ਜਿਸ ਦਾ ਮੁੱਖ ਰੂਪ ਵਿਚ ਸੰਬੰਧ ਅਧਿਆਤਮਿਕ ਖੇਤਰ ਨਾਲ ਹੈ। ਭਾਰਤ ਵਿਚ ਸੁਰ ਅਤੇ ਤਾਲ ਵਿਚ ਬੰਨ੍ਹੇ ਹੋਏ ਗੀਤਾਂ ਦਾ ਬਹੁਤ ਪੁਰਾਣਾ ਇਤਿਹਾਸ ਹੈ। ਨੌਂਵੀ, ਦਸਵੀਂ ਸਦੀ ਤਕ ਇਹ ਪ੍ਰਚਲਿਤ ਹੋ ਚੁਕੇ ਸਨ। 'ਗੀਤ' ਨੂੰ ਉਦੋਂ 'ਪ੍ਰਬੰਧ' ਕਿਹਾ ਜਾਂਦਾ ਸੀ। ਦੱਖਣੀ ਭਾਰਤ ਵਿਚ ਹੋਏ ਆਲਵਾਰ ਸਾਧਕਾਂ ਦੀਆਂ ਭਾਵਨਾਵਾਂ 'ਪ੍ਰਬੰਧ' ਰੂਪ ਵਿਚ ਹੀ ਸਾਹਮਣੇ ਆਈਆਂ ਸਨ। 'ਪ੍ਰਬੰਧ' ਦਾ ਪਹਿਲਾ ਭਾਗ, ਜਿਸ ਨਾਲ ਗੀਤ ਦਾ ਆਰੰਭ ਹੁੰਦਾ ਸੀ, 'ਉਦ੍ਗ੍ਰਾਹ' ਅਖਵਾਉਂਦਾ ਸੀ। ਦੂਜਾ ਭਾਗ 'ਮੇਲਾਪਕ' ਅਤੇ ਤੀਜਾ ਭਾਗ 'ਧ੍ਰੁਵ' ਕਿਹਾ ਜਾਂਦਾ ਸੀ।

'ਧ੍ਰੁਵ' ਗੀਤ ਦਾ ਉਹ ਅੰਸ਼ ਹੁੰਦਾ ਸੀ ਜਿਸ ਨੂੰ ਬਾਰ ਬਾਰ ਦੋਹਰਾਇਆ ਜਾਂਦਾ ਸੀ। ਉਸ ਦੀ ਸਥਿਤੀ ਗੀਤ ਦੇ ਅੰਤ ਤਕ ਬਣੀ ਰਹਿੰਦੀ ਸੀ। 'ਧ੍ਰੁਵ' ਸ਼ਬਦ ਦਾ ਅਰਥ ਹੀ 'ਸਥਿਰ' ਹੈ। ਇਸੇ ਕਰਕੇ 'ਧ੍ਰੁਵ' ਨੂੰ 'ਸਥਾਈ-ਪਦ' ਵੀ ਕਿਹਾ ਜਾਣ ਲਗਿਆ। ਗੁਰਬਾਣੀ ਵਿਚ ਇਸ ਨੂੰ 'ਰਹਾਉ' ਕਿਹਾ ਜਾਂਦਾ ਹੈ।

ਗੀਤ ਦੇ ਅੰਤਿਮ ਭਾਗ ਨੂੰ 'ਆਭੋਗ' ਕਹਿੰਦੇ ਹਨ। ਕਦੇ ਕਦੇ 'ਧ੍ਰੁਵ' ਅਤੇ 'ਆਭੋਗ' ਵਿਚਾਲੇ ਵੀ ਕੋਈ ਪਦ ਹੁੰਦਾ ਹੈ, ਜਿਸ ਨੂੰ 'ਅੰਤਰਾ' ਕਿਹਾ ਜਾਂਦਾ ਹੈ।

ਭਗਤ ਜਯਦੇਵ ਦਾ 'ਗੀਤ-ਗੋਬਿੰਦ' ਪ੍ਰਬੰਧ ਵਿਚ ਲਿਖਿਆ ਗਿਆ ਸੀ। 'ਪ੍ਰਬੰਧ' ਦੀਆਂ ਵੀ ਕਈ ਕਿਸਮਾਂ ਹਨ, ਜਿਨ੍ਹਾਂ ਵਿਚ ਅੰਤਰ ਬਹੁਤ ਥੋੜਾ ਜਿੰਨਾ ਹੈ। ਇਨ੍ਹਾਂ ਗੀਤਾਂ ਨੂੰ ਆਮ ਤੌਰ 'ਤੇ ਮੰਦਿਰਾਂ ਵਿਚ ਗਾਇਆ ਜਾਂਦਾ ਸੀ।

ਪ੍ਰਬੰਧ ਤੋਂ ਬਾਦ 'ਧ੍ਰੁਵਪਦ' (ਗੀਤ) ਦਾ ਸਮਾਂ ਆਇਆ। ਅਸਲ ਵਿਚ, ਇਹ 'ਪ੍ਰਬੰਧ' ਦਾ ਹੀਂ ਪਰਿਵਰਤਿਤ ਰੂਪ ਸੀ। 'ਧ੍ਰੁਵਪਦ' (ਧ੍ਰੁਪਦ) ਵਿਚ ਉਦ੍ਗ੍ਰਾਹ ਦਾ ਪਹਿਲਾ ਪਦ 'ਸਥਾਈ' ਅਖਵਾਉਂਦਾ ਹੈ। ਦੂਜੇ ਪਦ ਨੂੰ 'ਅੰਤਰਾ' ਕਹਿੰਦੇ ਹਨ। ਤੀਜੇ ਨੂੰ 'ਸੰਚਾਰੀ' ਅਤੇ ਚੌਥੇ ਨੂੰ 'ਆਭੋਗ' ਕਿਹਾ ਜਾਂਦਾ ਹੈ। ਕਦੇ ਕਦੇ ਦੋ ਜਾਂ ਤਿੰਨ ਹੀ ਪਦਾਂ ਦੇ 'ਧ੍ਰੁਵ' ਸਿਰਜੇ ਜਾਂਦੇ ਸਨ। ਧ੍ਰੁਵਪਦ ਅਕਸਰ ਚੌਤਾਲ, ਆੜਾ ਚੌਤਾਲ, ਸੂਲਫਾਕ, ਤੀਵ੍ਰਾ, ਰੂਪਕ ਆਦਿ ਤਾਲਾਂ ਵਿਚ ਗਾਇਆ ਜਾਂਦਾ ਹੈ।

ਕਾਲਾਂਤਰ ਵਿਚ ਕ੍ਰਿਸ਼ਣ-ਭਗਤੀ ਨਾਲ ਸੰਬੰਧਿਤ ਧ੍ਰੁਵਪਦਾਂ ਨੂੰ 'ਬਿਸਨਪਦ' ਜਾਂ 'ਬਿਸਨਪਦਾ' ਕਿਹਾ ਜਾਣ ਲਗਾ। ਗੁਰੂ ਗ੍ਰੰਥ ਸਾਹਿਬ ਵਿਚ ਨਿਰਗੁਣ ਉਪਾਸਨਾ ਲਈ ਰਚੇ ਗਏ ਪਦਿਆਂ ਨੂੰ 'ਸ਼ਬਦ' ਕਿਹਾ ਜਾਂਦਾ ਹੈ ਜੋ ਚਉਪਦਿਆਂ, ਅਸ਼ਟਪਦੀਆਂ, ਸੋਲਹਿਆਂ, ਛੰਤਾਂ ਦੇ ਸਿਰਲੇਖਾਂ ਅਧੀਨ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੋਏ ਹਨ। 'ਦਸਮ ਗ੍ਰੰਥ' ਵਿਚ ਵੀ ਬਿਸਨਪਦਿਆਂ ਦੇ ਰੂਪ ਵਿਚ ਕੁਝ ਸ਼ਬਦ ਮਿਲਦੇ ਹਨ।

**ਬਿਸਮਾਦ/ਵਿਸਮਾਦ** : ਸੰਸਕ੍ਰਿਤ ਭਾਸ਼ਾ ਦੇ 'ਵਿਸਮਯ' ਜਾਂ 'ਵਿਸਮਯਪ੍ਰਦ' ਸ਼ਬਦ ਦੇ ਤਦਭਵ ਰੂਪ ਇਸ ਸ਼ਬਦ ਦੀ ਵਰਤੋਂ ਸਿੱਖ ਸਾਹਿਤ ਵਿਚ ਦੋ ਅਰਥਾਂ ਵਿਚ ਹੋਈ ਹੈ। ਇਕ, ਸਾਧਾਰਣ ਅਰਥ ਵਿਚ-ਹੈਰਾਨੀ ਜਾਂ ਅਸਚਰਜ ਕਰਨ ਵਾਲਾ, ਜਿਵੇਂ—*ਵਿਸਮਾਦੁ ਪਉਣੁ ਵਿਸਮਾਦੁ ਪਾਣੀ। ਵਿਸਮਾਦੁ ਅਗਨੀ ਖੇਡਹਿ ਵਿਡਾਣੀ। ਵਿਸਮਾਦੁ ਧਰਤੀ ਵਿਸਮਾਦੁ ਖਾਣੀ। ਵਿਸਮਾਦੁ ਸਾਦਿ ਲਗਹਿ ਪਰਾਣੀ।* (ਗੁ.ਗ੍ਰੰ.464)।

ਦੂਜਾ, ਵਿਸ਼ੇਸ਼ ਅਰਥ ਵਿਚ—ਆਤਮਿਕ ਆਨੰਦ ਦੀ ਅਵਸਥਾ। ਇਹ ਅਵਸਥਾ ਰਹੱਸ-ਅਨੁਭੂਤੀ ਦੀ ਹੈ। ਇਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਇਸ ਨਿਰਵਚਨੀ ਅਵਸਥਾ ਬਾਰੇ 'ਸੁਖਮਨੀ' ਬਾਣੀ ਵਿਚ ਗੁਰੂ ਅਰਜਨ ਦੇਵ

ਜੀ ਨੇ ਕਿਹਾ ਹੈ— *ਸੁੰਨ ਸਮਾਧਿ ਅਨਹਤ ਤਹ ਨਾਦ। ਕਹਨੁ ਨ ਜਾਈ ਅਚਰਜ ਬਿਸਮਾਦ।* (ਗੁ.ਗ੍ਰੰ.293)। ਸਚ ਤਾਂ ਇਹ ਹੈ ਕਿ ਇਸ ਦਾ ਸੁਆਦ ਕੇਵਲ ਉਸ ਨੂੰ ਹੀ ਆ ਸਕਦਾ ਹੈ ਜਿਸ ਨੇ ਬ੍ਰਹਮ-ਗਿਆਨ ਨੂੰ ਪ੍ਰਾਪਤ ਕਰ ਲਿਆ ਹੋਵੇ— *ਬਿਸਮਨ ਬਿਸਮ ਭਏ ਬਿਸਮਾਦ। ਜਿਨ ਬੂਝਿਆ ਤਿਸੁ ਆਇਆ ਸ੍ਵਾਦ।* (ਗੁ.ਗ੍ਰੰ.285)।

**ਬਿਹਾਗੜਾ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਦੋ ਚਉਪਦੇ, 15 ਛੰਤ ਅਤੇ ਇਕ ਵਾਰ ਮ. ੪ ਸ਼ਾਮਲ ਹੈ।

*ਚਉਪਦੇ* ਪ੍ਰਕਰਣ ਦੇ ਦੋ ਚਉਪਦਿਆਂ ਵਿਚੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਦਾ ਹੈ ਜੋ ਚਾਰ ਪਦਿਆਂ ਦਾ ਸਮੁੱਚ ਹੈ। ਇਸ ਵਿਚ ਗੁਰੂ ਜੀ ਨੇ ਵਿਸ਼ਿਆਂ/ਵਾਸਨਾਵਾਂ ਨੂੰ ਤਿਆਗ ਕੇ ਸਾਧ-ਸੰਗਤਿ ਵਿਚ ਜਾਣ ਦਾ ਉਪਦੇਸ਼ ਦਿੱਤਾ ਹੈ। ਦੂਜਾ ਚਉਪਦਾ ਗੁਰੂ ਤੇਗ ਬਹਾਦਰ ਜੀ ਦਾ ਲਿਖਿਆ ਹੈ ਜੋ ਸਰੂਪ ਵਜੋਂ ਤ੍ਰਿਪਦਾ ਹੈ। ਇਸ ਵਿਚ ਗੁਰੂ ਜੀ ਨੇ ਅਨੇਕ ਪਾਸਾਰਾਂ ਵਾਲੇ ਸੰਸਾਰ ਦੀ ਅਨੇਕਤਾ ਪਿਛੇ ਇਕੋ ਪਰਮਾਤਮਾ ਦੀ ਸ਼ਕਤੀ ਦਾ ਸੰਚਾਰ ਦਸਿਆ ਹੈ।

ਕੁਲ 15 *ਛੰਤਾਂ* ਵਿਚੋਂ ਛੇ ਗੁਰੂ ਰਾਮਦਾਸ ਜੀ ਦੇ ਲਿਖੇ ਹਨ। ਇਹ ਸਾਰੇ ਚਾਰ ਚਾਰ ਪਦਿਆਂ ਦੇ ਜੁਟ ਹਨ। ਇਨ੍ਹਾਂ ਦੇ ਆਖੀਰ ਉਤੇ 'ਛਕਾ ੧' ਲਿਖ ਕੇ ਇਸ ਨੂੰ ਇਕ ਵਰਗ ਬਣਾਇਆ ਗਿਆ ਹੈ। ਇਹ ਸਾਰੇ ਆਪਣੀ ਜਿੰਦੜੀ ਨੂੰ, ਭਾਵ ਆਪਣੇ ਆਪ ਨੂੰ, ਸੰਬੋਧਨ ਕੀਤੇ ਗਏ ਹਨ। ਗੁਰੂ ਅਰਜਨ ਦੇਵ ਜੀ ਦੇ ਰਚੇ ਨੌਂ ਛੰਤਾਂ ਵਿਚ ਅੱਠ ਚਾਰ ਚਾਰ ਪਦਿਆਂ ਦੇ ਸਮੁੱਚ ਹਨ ਅਤੇ ਇਕ ਪੰਜ ਪਦਿਆਂ ਦਾ ਹੈ। ਇਨ੍ਹਾਂ ਵਿਚ ਗੁਰੂ ਜੀ ਨੇ ਜਿਗਿਆਸੂ ਨੂੰ ਸਮਝਾਇਆ ਹੈ ਕਿ ਜੇ ਪਰਮਾਤਮਾ ਨੂੰ ਪ੍ਰਾਪਤ ਕਰਨ ਦੀ ਇੱਛਾ ਹੋਵੇ ਤਾਂ ਪਹਿਲਾਂ ਗੁਰੂ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ।

'ਬਿਹਾਗੜੇ ਕੀ ਵਾਰ ਮਹਲਾ ੪' ਬਾਰੇ ਵਖਰਾ ਇੰਦਰਾਜ ਵੇਖੋ।

**ਬਿਹਾਗੜੇ ਕੀ ਵਾਰ ਮਹਲਾ ੪** : ਗੁਰੂ ਰਾਮਦਾਸ ਜੀ ਦੀ ਰਚੀ ਇਸ ਵਾਰ ਵਿਚ ਕੁਲ 21 ਪਉੜੀਆਂ ਹਨ ਅਤੇ ਹਰ ਇਕ ਪਉੜੀ ਦੀਆਂ ਪੰਜ ਪੰਜ ਤੁਕਾਂ ਹਨ, ਪਰ ਤੁਕਾਂ ਦਾ ਆਕਾਰ ਇਕ-ਸਮਾਨ ਨਹੀਂ ਹੈ। ਹਰ ਇਕ ਪਉੜੀ ਨਾਲ ਦੋ ਦੋ ਸ਼ਲੋਕ ਹਨ, ਪਰ 12ਵੀਂ ਪਉੜੀ ਨਾਲ ਤਿੰਨ ਹਨ। ਇਸ ਤਰ੍ਹਾਂ ਸ਼ਲੋਕਾਂ ਦੀ ਕੁਲ ਗਿਣਤੀ 43 ਹੈ। 12ਵੀਂ ਪਉੜੀ ਵਾਲੇ ਤਿੰਨ ਸ਼ਲੋਕਾਂ ਤੋਂ ਪਹਿਲਾਂ ਲਿਖਿਆ ਹੈ— 'ਸਲੋਕੁ ਮਰਦਾਨਾ ੧'। ਇਨ੍ਹਾਂ ਤਿੰਨਾਂ ਸ਼ਲੋਕਾਂ ਦਾ ਰਚੈਤਾ ਕੌਣ ਹੈ ? ਇਸ ਦੇ ਸਮਾਧਾਨ ਸੰਬੰਧੀ ਦੋ ਮਤ ਪ੍ਰਚਲਿਤ ਹਨ। ਇਕ ਮਤ ਇਹ ਕਿ ਇਹ ਗੁਰੂ ਨਾਨਕ ਦੇਵ ਜੀ ਵਲੋਂ ਮਰਦਾਨੇ ਨੂੰ ਸੰਬੋਧਿਤ ਕੀਤੇ ਗਏ ਹਨ ਜਾਂ ਮਰਦਾਨੇ ਵਲੋਂ ਲਿਖੇ ਗਏ ਹਨ। ਇਸ ਦੇ ਉਲਟ ਦੂਜਾ ਮਤ ਇਹ ਕਿ ਇਹ ਮਰਦਾਨੇ ਦੇ ਆਪਣੇ ਲਿਖੇ ਹਨ। ਪੁਰਾਤਨ ਬੀੜਾਂ ਵਿਚ ਕਿਤੇ ਵੀ 'ਮਹਲਾ ੧' ਨਹੀਂ ਲਿਖਿਆ। ਭਾਈ ਮਨੀ ਸਿੰਘ ਵਾਲੀ ਬੀੜ, ਜੋ ਹੁਣ ਰਾਜਾ ਗੁਲਾਬ ਸਿੰਘ ਸੇਠੀ ਦੀ ਸੰਤਾਨ ਪਾਸ ਨਵੀਂ ਦਿੱਲੀ ਵਿਚ ਸੁਰਖਿਅਤ ਹੈ ਅਤੇ ਜਿਸ ਵਿਚ ਆਦਿ-ਗ੍ਰੰਥ ਅਤੇ ਦਸਮ-ਗ੍ਰੰਥ ਦੀ ਬਾਣੀ ਰਾਗ-ਕ੍ਰਮ ਦੀ ਥਾਂ ਗੁਰੂ-ਕ੍ਰਮ ਅਨੁਸਾਰ ਦਰਜ ਹੈ, ਵਿਚ ਕੇਵਲ 'ਮਰਦਾਨਾ' ਸ਼ਬਦ ਲਿਖਿਆ ਹੈ। ਅਜਿਹੇ ਤੱਥਾਂ ਦੇ ਪ੍ਰਕਾਸ਼ ਵਿਚ ਇਨ੍ਹਾਂ ਸ਼ਲੋਕਾਂ ਦਾ ਕਰਤ੍ਰਿਤਵ ਸਪੱਸ਼ਟ ਨਹੀਂ ਹੈ।

ਇਨ੍ਹਾਂ ਤਿੰਨਾਂ ਤੋਂ ਇਲਾਵਾ ਬਾਕੀ ਦੇ 40 ਸ਼ਲੋਕਾਂ ਵਿਚੋਂ 20ਵੀਂ ਪਉੜੀ ਨਾਲ ਦੋ ਸ਼ਲੋਕ ਗੁਰੂ ਨਾਨਕ ਦੇਵ ਜੀ ਦੇ, 17ਵੀਂ ਪਉੜੀ ਨਾਲ ਇਕ ਸ਼ਲੋਕ ਕਬੀਰ ਜੀ ਦਾ, 7ਵੀਂ ਅਤੇ 11ਵੀਂ ਪਉੜੀਆਂ ਨਾਲ ਇਕ ਇਕ ਸ਼ਲੋਕ ਗੁਰੂ ਰਾਮਦਾਸ ਜੀ ਦਾ, 14ਵੀਂ ਪਉੜੀ ਨਾਲ ਦੋ ਸ਼ਲੋਕ ਗੁਰੂ ਅਰਜਨ ਦੇਵ ਜੀ ਦੇ ਹਨ। ਬਾਕੀ ਦੇ 33 ਸ਼ਲੋਕ ਗੁਰੂ ਅਮਰਦਾਸ ਜੀ ਦੇ ਲਿਖੇ ਹਨ। ਸ਼ਲੋਕਾਂ ਦੀ ਤੁਕ-ਗਿਣੀ ਇਕ-ਸਮਾਨ ਨਹੀਂ ਹੈ। ਦੋ ਤੋਂ 11 ਤੁਕਾਂ ਤਕ ਦੇ ਸ਼ਲੋਕ ਮਿਲਦੇ ਹਨ। ਇਨ੍ਹਾਂ ਦੀ ਭਾਸ਼ਾ ਸਾਧ-ਭਾਖਾ ਤੋਂ ਪ੍ਰਭਾਵਿਤ ਪੂਰਬੀ ਪੰਜਾਬੀ ਹੈ।

ਇਸ ਵਾਰ ਦੇ ਉਪਦੇਸ਼ ਦੀ ਸਮੁੱਚੀ ਵੱਥ ਇਹ ਹੈ ਕਿ ਪਰਮਾਤਮਾ ਦੀ ਕ੍ਰਿਪਾ ਨਾਲ ਜਿਗਿਆਸੂ ਦੇ ਸੰਸਾਰਿਕ ਬੰਧਨ ਕਟ ਜਾਂਦੇ ਹਨ, ਮਾਇਆ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ ਅਤੇ ਉਹ ਹਰਿਨਾਮ ਵਿਚ ਲੀਨ ਹੋ ਜਾਂਦਾ ਹੈ। ਇਸ ਅਵਸਥਾ ਦੀ ਪ੍ਰਾਪਤੀ ਲਈ ਗੁਰੂ ਦੀ ਸ਼ਰਣ ਵਿਚ ਜਾਣਾ ਪਰਮਾਵੱਸ਼ਕ ਹੈ ਕਿਉਂਕਿ ਉਹ ਆਪਣੀ ਛੋਹ ਨਾਲ ਜਿਗਿਆਸੂ ਦਾ ਕਾਇਆ-ਕਲਪ ਕਰ ਦਿੰਦਾ ਹੈ। ਅਸਲ ਵਿਚ, ਪਰਮਾਤਮਾ ਦੀ ਸੱਚੀ ਭਗਤੀ ਜਾਂ ਆਰਾਧਨਾ ਦੇ ਤੁਲ ਹੋਰ ਕੋਈ ਵਸਤੂ ਜਾਂ ਸਹਾਇਕ ਤੱਤ੍ਵ ਨਹੀਂ ਹੈ—*ਜੋ*

*ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ ।* (ਗੁ.ਗ੍ਰੰ.555)।

**ਬਿਹੰਗਮ :** ਇਹ ਸੰਸਕ੍ਰਿਤ ਦੇ 'ਵਿਹੰਗਮ' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ ਅਰਥ ਹੈ ਆਕਾਸ਼ ਵਿਚ ਗਮਨ ਕਰਨ ਵਾਲਾ, ਨਭਚਾਰੀ, ਪੰਛੀ। ਭਾਰਤੀ ਸੰਸਕ੍ਰਿਤੀ ਅਨੁਸਾਰ 'ਬਿਹੰਗਮ' ਉਹ ਹੈ ਜੋ ਪੰਛੀ ਵਾਲੀ ਬਿਰਤੀ ਵਾਲਾ ਹੋਵੇ ਅਤੇ ਅਧਿਆਤਮਿਕ ਪਵਿੱਤਰਤਾ ਨੂੰ ਅਰਜਿਤ ਕਰਦਾ ਹੋਇਆ ਸੰਸਾਰਿਕਤਾ ਪ੍ਰਤਿ ਵਿਰਕਤ ਰਹੇ। ਹਿੰਦੂ ਧਰਮ ਵਿਚ ਇਹ ਲੋਕ ਸ਼ਿਵ ਅਤੇ ਰਾਮ ਦੀ ਉਪਾਸਨਾ ਕਰਦੇ ਹਨ।

ਸਿੱਖ ਧਰਮ ਵਿਚ ਉਨ੍ਹਾਂ ਸਾਧਕਾਂ ਨੂੰ 'ਬਿਹੰਗਮ' ਕਿਹਾ ਜਾਂਦਾ ਹੈ ਜੋ ਗ੍ਰਿਹਸਥ ਵਿਚ ਨਹੀਂ ਪੈਂਦੇ ਅਤੇ ਸੰਸਾਰਿਕ ਇੱਛਾਵਾਂ ਅਤੇ ਆਸਕਤੀਆਂ ਨੂੰ ਤਿਆਗ ਦਿੰਦੇ ਹਨ। ਇਹ ਲੋਕ ਬਾਣੀ ਪੜ੍ਹਦੇ ਹਨ ਅਤੇ ਨਾਮ-ਸਿਮਰਨ ਅਤੇ ਸੇਵਾ ਵਿਚ ਬਹੁਤ ਰੁਚੀ ਰਖਦੇ ਹਨ। ਇਨ੍ਹਾਂ ਦੀ ਕੋਈ ਵਖਰੀ ਸੰਪ੍ਰਦਾਇ ਨਹੀਂ ਹੁੰਦੀ। ਗੁਰਮਤਿ ਵਿਚ ਵਿਸ਼ਵਾਸ ਰਖਣ ਵਾਲੀ ਕਿਸੇ ਵੀ ਸੰਪ੍ਰਦਾਇ ਨਾਲ ਇਹ ਸੰਬੰਧਿਤ ਹੋ ਸਕਦੇ ਹਨ। ਵਿਸ਼ੇਸ਼ ਤੌਰ 'ਤੇ ਨਿਰਮਲ ਸੰਪ੍ਰਦਾਇ ਦੇ ਕੁਝ ਅਨੁਯਾਈ ਆਪਣੇ ਆਪ ਨੂੰ 'ਬਿਹੰਗਮ' ਅਖਵਾ ਕੇ ਮਾਣ ਮਹਿਸੂਸ ਕਰਦੇ ਹਨ।

ਸੰਗਰੂਰ ਜ਼ਿਲ੍ਹੇ ਦੇ ਮਸਤੂਆਣਾ ਧਰਮ-ਧਾਮ ਦੇ ਕਈ ਸਾਧਕ ਆਪਣੇ ਆਪ ਨੂੰ 'ਬਿਹੰਗਮ' ਅਖਵਾਉਂਦੇ ਹਨ। ਪਰ ਇਹ ਇਸ ਸ਼ਬਦ ਦੇ ਪਿਛੋਕੜ ਨੂੰ ਸੰਸਕ੍ਰਿਤ ਦੇ 'ਵਿਹੰਗਮ' ਨਾਲ ਨ ਜੋੜ ਕੇ ਇਸ ਦੀ ਆਪਣੇ ਢੰਗ ਨਾਲ ਵਿਆਖਿਆ ਕਰਦੇ ਹਨ। ਉਹ ਹੰਗਤਾ (ਹਉਮੈ) ਤੋਂ ਰਹਿਤ ਵਿਅਕਤੀ ਲਈ ਇਸ ਸ਼ਬਦ ਦੀ ਵਰਤੋਂ ਕਰਦੇ ਹਨ।

**ਬਿਕ੍ਰਮ ਸਿੰਘ ਬੇਦੀ, ਬਾਬਾ** (ਮ. 1863 ਈ.) : ਗੁਰੂ ਨਾਨਕ ਦੇਵ ਜੀ ਦੀ ਵੰਸ਼ ਵਿਚ ਹੋਏ ਬਾਬਾ ਸਾਹਿਬ ਸਿੰਘ ਬੇਦੀ ਦਾ ਸਭ ਤੋਂ ਛੋਟਾ ਪੁੱਤਰ ਬਾਬਾ ਬਿਕ੍ਰਮ ਸਿੰਘ ਸੰਨ 1834 ਈ. ਵਿਚ ਬਾਬਾ ਜੀ ਦੇ ਦੇਹਾਂਤ ਤੋਂ ਬਾਦ ਜਾਗੀਰ ਦਾ ਵਾਰਸ ਬਣਿਆ ਅਤੇ ਲਾਹੌਰ ਦਰਬਾਰ ਦੇ ਰਾਜ-ਪਰਿਵਾਰ ਦੇ ਧਾਰਮਿਕ ਸਿਖਿਅਕ ਦਾ ਕਾਰਜ-ਭਾਰ ਸੰਭਾਲਿਆ। ਕੰਵਰ ਸ਼ੇਰ ਸਿੰਘ ਦੇ ਮਹਾਰਾਜਾ ਬਣਨ ਉਤੇ ਇਸ ਨੇ ਸੰਧਾਵਾਲੀਏ ਸਰਦਾਰਾਂ ਨਾਲ ਉਸ ਦਾ ਸਮਝੌਤਾ ਕਰਵਾਇਆ, ਪਰ ਸੰਧਾਵਾਲੀਏ ਸਰਦਾਰ ਮਨ ਦੇ ਸਾਫ਼ ਨ ਨਿਕਲੇ ਅਤੇ ਮਹਾਰਾਜਾ ਸ਼ੇਰ ਸਿੰਘ ਤੇ ਕੰਵਰ ਪ੍ਰਤਾਪ ਸਿੰਘ ਨੂੰ ਉਨ੍ਹਾਂ ਨੇ ਜਾਨੋ ਮਾਰ ਮੁਕਾਇਆ। ਇਸ ਘਟਨਾ ਦਾ ਬਾਬਾ ਬਿਕ੍ਰਮ ਸਿੰਘ ਉਤੇ ਬਹੁਤ ਅਸਰ ਹੋਇਆ। ਜਦੋਂ ਲਾਹੌਰ ਦਰਬਾਰ ਦੀ ਪਹਿਲੀ ਹਾਰ ਉਪਰੰਤ ਇਸ ਨੇ ਲਾਹੌਰ ਵਿਚ ਅੰਗ੍ਰੇਜ਼ ਫ਼ੌਜਾਂ ਨੂੰ ਛਾਵਣੀ ਪਾਏ ਵੇਖਿਆ, ਤਾਂ ਬਹੁਤ ਦੁਖੀ ਹੋਇਆ।

ਅੰਗ੍ਰੇਜ਼ਾਂ ਨੇ ਲਾਹੌਰ ਉਤੇ ਕਬਜ਼ਾ ਕਰਨ ਉਪਰੰਤ ਇਸ ਦੀ ਦੁਆਬੇ ਦੀ ਬਹੁਤੀ ਜਾਗੀਰ ਨੂੰ ਜ਼ਬਤ ਕਰ ਲਿਆ ਅਤੇ ਸ਼ਸਤ੍ਰ-ਸ਼ਕਤੀ ਤੋਂ ਵੀ ਵਹੂਣਾ ਕਰ ਦਿੱਤਾ। ਪਰ ਇਸ ਨੇ ਇਸ ਅਪਮਾਨ ਸੂਚਕ ਵਿਵਹਾਰ ਨਾਲ ਸਮਝੌਤਾ ਨ ਕੀਤਾ ਅਤੇ ਸ਼ਿਵਾਲਕ ਪਹਾੜੀਆਂ ਵਿਚ ਸਸ਼ਸਤ੍ਰ ਕ੍ਰਾਂਤੀ ਦਾ ਉੱਦਮ ਕਰਨ ਲਗਾ। ਇਸ ਨੇ ਮੁਲਤਾਨ ਦੇ ਪ੍ਰਸ਼ਾਸਕ ਦੀਵਾਨ ਮੂਲ ਰਾਜ ਅਤੇ ਹਜ਼ਾਰਾ ਦੇ ਗਵਰਨਰ ਸ. ਚਤਰ ਸਿੰਘ ਅਟਾਰੀਵਾਲੇ ਵਲ ਆਪਣੇ ਏਲਚੀ ਭੇਜ ਕੇ ਕ੍ਰਾਂਤੀ ਲਈ ਪ੍ਰੇਰਿਤ ਕੀਤਾ। ਦਸੰਬਰ 1848 ਈ. ਵਿਚ ਇਸ ਨੇ ਆਪਣੇ ਸੈਨਾ ਦਲ ਸਹਿਤ ਦਰਿਆ ਬਿਆਸ ਪਾਰ ਕੀਤਾ ਅਤੇ ਰਾਜਾ ਸ਼ੇਰ ਸਿੰਘ ਅਟਾਰੀ ਵਾਲੇ ਨਾਲ ਜਾ ਰਲਿਆ। ਉਸ ਨਾਲ ਮਿਲ ਕੇ ਇਸ ਨੇ ਚੇਲਿਆਂਵਾਲਾ ਅਤੇ ਗੁਜਰਾਤ ਵਿਚ ਅੰਗ੍ਰੇਜ਼ ਫ਼ੌਜਾਂ ਨਾਲ ਯੁੱਧ ਕੀਤਾ। ਹਾਰ ਉਪਰੰਤ ਇਹ ਰਾਵਲਪਿੰਡੀ ਵਿਚ ਪਕੜਿਆ ਗਿਆ ਅਤੇ ਅੰਮ੍ਰਿਤਸਰ ਵਿਚ ਕੈਦ ਕਰ ਦਿੱਤਾ ਗਿਆ। ਕੈਦ ਦੌਰਾਨ ਸੰਨ 1863 ਈ. ਵਿਚ ਇਸ ਨੇ ਪ੍ਰਾਣ ਤਿਆਗ ਦਿੱਤੇ। ਇਕ ਅਣਖੀ ਅਤੇ ਧਰਮੀ ਪੁਰਸ਼ ਵਜੋਂ ਪ੍ਰਸਿੱਧ, ਬਾਬਾ ਬਿਕ੍ਰਮ ਸਿੰਘ ਨੇ ਕੌਮ ਦਾ ਸਨਮਾਨ ਕਾਇਮ ਰਖਣ ਲਈ ਜਾਗੀਰਾਂ ਨੂੰ ਠੁਕਰਾ ਦਿੱਤਾ।

**ਬਿਕ੍ਰਮ ਸਿੰਘ, ਰਾਜਾ** (1842-1898 ਈ.) : ਫ਼ਰੀਦਕੋਟ ਰਿਆਸਤ ਦੇ ਰਾਜਾ ਵਜ਼ੀਰ ਸਿੰਘ ਦੇ ਦੇਹਾਂਤ ਤੋਂ ਬਾਦ ਸੰਨ 1874 ਈ. ਵਿਚ ਰਾਜ-ਗੱਦੀ ਉਤੇ ਬੈਠਣ ਵਾਲੇ ਰਾਜਾ ਬਿਕ੍ਰਮ ਸਿੰਘ ਦਾ ਜਨਮ ਜਨਵਰੀ 1842 ਈ . ਵਿਚ ਰਾਣੀ ਇੰਦਰ ਕੌਰ ਦੀ ਕੁੱਖੋਂ ਹੋਇਆ। ਫ਼ਰੀਦਕੋਟ ਰਿਆਸਤ ਦੇ ਇਤਿਹਾਸ ਵਿਚ ਇਸ ਦਾ ਵਿਸ਼ੇਸ਼ ਸਥਾਨ ਅਤੇ ਮਹੱਤਵ ਹੈ ਕਿਉਂਕਿ ਇਕ ਤਾਂ ਇਸ ਨੇ ਆਪਣੀ ਰਿਆਸਤ ਦਾ ਪ੍ਰਸ਼ਾਸਨ ਆਧਨਿਕ ਧਰਾਤਲ ਉਤੇ ਲਿਆਉਂਦਾ ਅਤੇ ਬ੍ਰਿਟਿਸ਼ ਮਾਡਲ ਨੂੰ ਪ੍ਰਚਲਿਤ ਕਰਨ ਲਈ ਸੇਵਾ-ਮੁਕਤ

ਅੰਗ੍ਰੇਜ਼ ਅਫ਼ਸਰਾਂ ਦਾ ਯੋਗਦਾਨ ਹਾਸਲ ਕੀਤਾ। ਦੂਜਾ, ਇਸ ਨੇ ਲੋਕ-ਸੁਵਿਧਾ ਲਈ, ਧਰਮਸਾਲਾਂ, ਸਕੂਲ ਅਤੇ ਖ਼ੈਰੈਤੀ ਹਸਪਤਾਲ ਕਾਇਮ ਕੀਤੇ। ਤੀਜਾ, ਇਸ ਨੇ 'ਸਿੰਘ ਸਭਾ ਅੰਦੋਲਨ' ਨੂੰ ਉਤਸਾਹਿਤ ਕੀਤਾ ਅਤੇ ਖ਼ਾਲਸਾ ਦੀਵਾਨ ਅੰਮ੍ਰਿਤਸਰ ਨੂੰ ਸਰਪ੍ਰਸਤੀ ਪ੍ਰਦਾਨ ਕੀਤੀ। ਚੌਥਾ, ਸੰਨ 1877 ਈ. ਵਿਚ ਡਾ. ਟ੍ਰੰਪ ਵਲੋਂ ਛਪੇ ਗੁਰੂ ਗ੍ਰੰਥ ਸਾਹਿਬ ਦੇ ਅੰਗ੍ਰੇਜ਼ੀ ਅਨੁਵਾਦ ਦੀਆਂ ਖ਼ਾਮੀਆਂ ਦੇ ਪ੍ਰਤਿਕਰਮ ਵਜੋਂ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਣ ਟੀਕਾ ਤਿਆਰ ਕਰਨ ਦੀ ਯੋਜਨਾ ਬਣਾਈ। ਉਹ ਟੀਕਾ ਗਿਆਨੀ ਬਦਨ ਸਿੰਘ ਨੇ ਮੁਕੰਮਲ ਕੀਤਾ ਅਤੇ 'ਫ਼ਰੀਦਕੋਟੀ ਟੀਕਾ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਪੰਜਵਾਂ, 14 ਅਗਸਤ 1897 ਈ. ਨੂੰ ਮਹਾਰਾਣੀ ਵਿਕਟੋਰੀਆਂ ਦੀ ਹੀਰਕ ਜੁਬਲੀ ਮੰਨਾਉਣ ਦੇ ਅਵਸਰ 'ਤੇ ਦਰਬਾਰ ਸਾਹਿਬ ਵਿਚ ਬਿਜਲੀ ਲਗਵਾਉਣ ਅਤੇ ਗੁਰੂ ਕਾ ਲੰਗਰ ਦੀ ਇਮਾਰਤ ਲਈ ਇਕ ਲੱਖ ਰੁਪਏ ਦਾਨ ਦਿੱਤੇ। ਛੇਵਾਂ, ਇਸ ਨੇ ਮਹਾਰਾਜਾ ਦਲੀਪ ਸਿੰਘ ਨੂੰ ਮੁੜ ਰਾਜ-ਅਧਿਕਾਰ ਸੌਂਪਣ ਦੀ ਹਾਮੀ ਭਰੀ ਅਤੇ ਸੱਤਵਾਂ, ਇਸ ਨੇ ਕਈ ਗੁਰੂ-ਧਾਮਾਂ ਦੀਆਂ ਇਮਾਰਤਾਂ ਬਣਵਾਈਆਂ। 8 ਅਗਸਤ 1898 ਈ. ਨੂੰ ਇਸ ਦਾ ਦੇਹਾਂਤ ਹੋ ਗਿਆ ਅਤੇ ਇਸ ਦੀ ਥਾਂ ਇਸ ਦਾ ਪੁੱਤਰ ਬਲਬੀਰ ਸਿੰਘ ਰਾਜਾ ਬਣਿਆ।

**ਬਿਕ੍ਰਮਾ ਸਿੰਘ, ਕੰਵਰ** (1835-1887 ਈ.) : ਕਪੂਰਥਲਾ ਰਿਆਸਤ ਦੇ ਰਾਜਾ ਨਿਹਾਲ ਸਿੰਘ ਦੇ ਘਰ ਸੰਨ 1835 ਈ. ਵਿਚ ਪੈਦਾ ਹੋਇਆ ਕੰਵਰ ਬਿਕ੍ਰਮਾ ਸਿੰਘ 'ਸਿੰਘ ਸਭਾ ਅੰਦੋਲਨ' ਦੇ ਮੋਢੀਆਂ ਵਿਚੋਂ ਸੀ। ਇਸ ਦਾ ਵਿਸ਼ੇਸ਼ ਝੁਕਾ ਪੁਰਾਤਨ ਧਰਮ-ਗ੍ਰੰਥਾਂ ਦੇ ਅਧਿਐਨ ਪ੍ਰਤਿ ਸੀ। ਸੰਗੀਤ ਵਿਚ ਵੀ ਇਸ ਦੀ ਉਚੇਚੀ ਰੁਚੀ ਸੀ। ਸੰਨ 1857 ਈ. ਦੇ ਗ਼ਦਰ ਵੇਲੇ ਇਸ ਨੇ ਕਪੂਰਥਲਾ ਰਿਆਸਤ ਦੀ ਇਕ ਸੈਨਿਕ ਟੁਕੜੀ ਨਾਲ ਹੁਸ਼ਿਆਰਪੁਰ ਨਗਰ ਦੀ ਰਖਿਆ ਕੀਤੀ ਅਤੇ ਫਿਰ ਅਵਧ ਨੂੰ ਅਧੀਨ ਕਰਨ ਵਿਚ ਮਦਦ ਦਿੱਤੀ। ਇਸ ਦੇ ਬਦਲੇ ਅੰਗ੍ਰੇਜ਼ ਸਰਕਾਰ ਨੇ ਇਸ ਨੂੰ ਜਾਗੀਰ ਬਖ਼ਸ਼ੀ ਅਤੇ ਖ਼ਿਲਤ ਸਹਿਤ 'ਸਰਦਾਰ ਬਹਾਦਰ' ਦਾ ਖ਼ਿਤਾਬ ਪ੍ਰਦਾਨ ਕੀਤਾ। ਇਸ ਤੋਂ ਇਲਾਵਾ ਇਸ ਨੂੰ ਆਨਰੇਰੀ ਤੌਰ 'ਤੇ ਮੈਜਿਸਟ੍ਰੇਟ ਅਤੇ ਸਹਾਇਕ ਕਮਿਸ਼ਨਰ ਵੀ ਬਣਾਇਆ ਗਿਆ। ਜਲੰਧਰ ਮਿਉਂਸਿਪਲ ਬੋਰਡ ਦਾ ਇਹ ਇਕ ਅਵਧੀ ਲਈ ਪ੍ਰਧਾਨ ਵੀ ਰਿਹਾ।

ਅੰਗ੍ਰੇਜ਼ ਸਰਕਾਰ ਦੁਆਰਾ ਅਨੇਕ ਰੂਪ ਵਿਚ ਸਨਮਾਨਿਤ ਕੰਵਰ ਬਿਕ੍ਰਮਾ ਸਿੰਘ ਪਰੰਪਰਾ ਤੋਂ ਹਟ ਕੇ ਚਲਣ ਵਾਲਾ ਰਾਜਕੁਮਾਰ ਸੀ। ਇਹ ਪੱਛਮੀ ਵਿਦਿਆ ਅਤੇ ਇਸਤਰੀ-ਵਿਦਿਆ ਦਾ ਵੱਡਾ ਹਮਾਇਤੀ ਸੀ। ਸੰਨ 1882 ਈ. ਵਿਚ ਇਸ ਨੇ ਖ਼ਾਲਸਾ ਕਾਲਜ ਦੀ ਸਥਾਪਨਾ ਲਈ ਸੁਝਾਉ ਪੇਸ਼ ਕੀਤਾ ਸੀ।

ਸਿੱਖ ਧਰਮ ਅਤੇ ਸਮਾਜ ਦੀ ਨਿਘਰਦੀ ਹੋਈ ਅਵਸਥਾ ਤੋਂ ਇਹ ਬਹੁਤ ਵਿਚਲਿਤ ਸੀ। ਇਸ ਲਈ ਬਾਬਾ ਖੇਮ ਸਿੰਘ ਬੇਦੀ ਅਤੇ ਸ. ਠਾਕੁਰ ਸਿੰਘ ਸੰਧਾਵਾਲੀਆ ਨਾਲ ਮਿਲ ਕੇ ਇਸ ਨੇ 1 ਅਕਤੂਬਰ 1873 ਈ. ਵਿਚ ਅੰਮ੍ਰਿਤਸਰ ਵਿਚ ਸਿੰਘ ਸਭਾ ਦੀ ਸਥਾਪਨਾ ਕੀਤੀ। ਪਰ ਸਿੰਘ ਸਭਾ ਦੇ ਪਰੰਪਰਾਵਾਦੀ ਧੜੇ ਨਾਲ ਇਹ ਬਹੁਤ ਸਮਾਂ ਨ ਚਲ ਸਕਿਆ ਅਤੇ ਆਪਣੀਆਂ ਮਨੌਤਾਂ ਦੀ ਪੂਰਤੀ ਲਈ ਪ੍ਰੋ. (ਭਾਈ) ਗੁਰਮੁਖ ਸਿੰਘ ਨੂੰ ਤਿਆਰ ਕੀਤਾ। ਉਸ ਦੀ ਮਾਇਕ ਸਹਾਇਤਾ ਕਰਕੇ ਪਹਿਲਾਂ ਲਾਹੌਰ ਵਿਚ ਖ਼ਾਲਸਾ ਪ੍ਰੈਸ ਲਗਵਾਈ ਅਤੇ ਫਿਰ ਸੰਨ 1886 ਈ. ਵਿਚ 'ਖ਼ਾਲਸਾ ਅਖ਼ਬਾਰ' ਨਾਂ ਦੀ ਸਪਤਾਹਿਕ ਪਤ੍ਰਿਕਾ ਜਾਰੀ ਕਰਵਾਈ। ਸਿੰਘ ਸਭਾ ਅੰਦੋਲਨ ਦੀ ਵਿਚਾਰਧਾਰਾ ਨੂੰ ਵਿਕਸਿਤ ਅਤੇ ਵਿਸਤਰਿਤ ਕਰਨ ਵਿਚ ਇਸ ਪਤ੍ਰਿਕਾ ਨੇ ਬੜੀ ਨਿਗਰ ਭੂਮਿਕਾ ਨਿਭਾਈ। ਇਸ ਨੇ ਗਿਆਨੀ ਦਿੱਤ ਸਿੰਘ ਨੂੰ ਵੀ ਸਰਪ੍ਰਸਤੀ ਪ੍ਰਦਾਨ ਕੀਤੀ ਅਤੇ 'ਸਵਪਨ ਨਾਟਕ' ਦੇ ਪ੍ਰਕਾਸ਼ਨ ਨਾਲ ਸੰਬੰਧਿਤ ਮਾਨਹਾਨੀ ਵਾਲੇ ਮੁਕੱਦਮੇ ਵਿਚ ਮਾਇਕ ਸਹਾਇਤਾ ਵੀ ਕੀਤੀ। ਅਸਲ ਵਿਚ, ਲਾਹੌਰ ਸਿੰਘ ਸਭਾ ਲਈ ਇਹ ਰੀੜ੍ਹ ਦੀ ਹੱਡੀ ਬਣ ਕੇ ਨਿਬੜਿਆ। ਇਸ ਨੇ 'ਉਪਮਾ ਸਾਰ ਗ੍ਰੰਥ' ਦੀ ਰਚਨਾ ਵੀ ਕੀਤੀ। ਸਿੱਖ ਧਰਮ ਨੂੰ ਮਜ਼ਬੂਤ ਅਕਾਦਮਿਕ ਆਧਾਰ ਉਪਲਬਧ ਕਰਨ ਲਈ ਇਹ ਵਚਨ-ਬੱਧ ਸੀ, ਪਰ ਜ਼ਿੰਦਗੀ ਨੇ ਸਾਥ ਨ ਦਿੱਤਾ। 8 ਮਈ 1887 ਈ. ਨੂੰ ਇਸ ਦਾ ਦੇਹਾਂਤ ਹੋ ਗਿਆ। ਇਸ ਦੀ ਮ੍ਰਿਤੂ ਨਾਲ ਸਿੰਘ ਸਭਾ ਲਾਹੌਰ ਨੂੰ ਤਕੜਾ ਧੱਕਾ ਲਗਾ।

**ਬਿਦਰ** (ਨਗਰ) : ਕਰਨਾਟਕ ਪ੍ਰਦੇਸ਼ ਦਾ ਇਕ ਜ਼ਿਲ੍ਹਾ ਨਗਰ, ਜਿਥੇ ਗੁਰੂ ਨਾਨਕ ਦੇਵ ਜੀ ਆਪਣੀ ਦੱਖਣ ਦੀ ਉਦਾਸੀ ਵੇਲੇ ਪਧਾਰੇ ਸਨ ਅਤੇ ਉਨ੍ਹਾਂ ਦੀ ਯਾਦ ਵਿਚ

'ਗੁਰਦੁਆਰਾ ਸ੍ਰੀ ਨਾਨਕ ਝੀਰਾ ਸਾਹਿਬ' ਸਥਾਪਿਤ ਹੈ। ਇਸ ਨਗਰ ਵਿਚ ਗੁਰੂ ਜੀ ਦੀ ਆਮਦ ਵੇਲੇ ਬਹਮਨੀ ਸਲਤਨਤ ਦੀ ਰਾਜਧਾਨੀ ਸੀ। ਗੁਰੂ ਜੀ ਨੇ ਬਿਦਰ ਨਗਰ ਵਿਚ ਪਹੁੰਚ ਕੇ ਇਕ ਪਹਾੜੀ ਦੇ ਹੇਠਾਂ ਕਰਕੇ ਮੁਸਲਮਾਨ ਫ਼ਕੀਰਾਂ ਦੀ ਖ਼ਾਨਕਾਹ ਕੋਲ ਡੇਰਾ ਲਗਾ ਦਿੱਤਾ। ਕੁਝ ਦੇਰ ਬਾਦ ਮਰਦਾਨੇ ਨੇ ਰਬਾਬ ਵਿਚੋਂ ਸੁਰ ਕਢੀ ਅਤੇ ਗੁਰੂ ਨਾਨਕ ਦੇਵ ਜੀ ਨੇ ਬਾਣੀ ਦਾ ਉਚਾਰਣ ਸ਼ੁਰੂ ਕੀਤਾ। ਸਾਰਾ ਵਾਤਾਵਰਣ ਵਿਸਮਾਦੀ ਹੋ ਗਿਆ। ਖ਼ਾਨਕਾਹ ਵਿਚ ਬੈਠੇ ਪੀਰ ਜਲਾਲੁੱਦੀਨ ਦਾ ਧਿਆਨ ਉਧਰ ਨੂੰ ਗਿਆ। ਉਹ ਗੁਰੂ ਜੀ ਕੋਲ ਆਇਆ ਅਤੇ ਵਿਚਾਰ-ਵਟਾਂਦਰਾ ਕੀਤਾ। ਗੁਰੂ ਜੀ ਤੋਂ ਪ੍ਰਭਾਵਿਤ ਹੋਏ ਉਸ ਦੇ ਮੁਰੀਦਾਂ ਅਤੇ ਹੋਰ ਲੋਕਾਂ ਨੇ ਗੁਰੂ ਜੀ ਨੂੰ ਪ੍ਰਾਰਥਨਾ ਕੀਤੀ ਕਿ ਇਸ ਥਾਂ ਦਾ ਪਾਣੀ ਖਾਰਾ ਹੈ। ਸਾਨੂੰ ਇਸ ਸੰਕਟ ਤੋਂ ਮੁਕਤ ਕਰਾਉ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਨੇ ਇਕ ਪੱਥਰ ਨੂੰ ਚੁਕਿਆ। ਉਸ ਦੇ ਹੇਠੋਂ ਮਿੱਠੇ ਜਲ ਦਾ ਚਸ਼ਮਾ (ਝਰਨਾ) ਫੁਟ ਨਿਕਲਿਆ। ਲੋਕਾਂ ਵਿਚ ਇਸ ਦਾ ਨਾਂ 'ਨਾਨਕ ਝੀਰਾਂ' ਪ੍ਰਚਲਿਤ ਹੋਇਆ। ਗੁਰੂ ਨਾਨਕ ਦੇਵ ਜੀ ਦੇ ਚਲੇ ਜਾਣ ਤੋਂ ਬਾਦ ਮੁਸਲਮਾਨ ਪੀਰਾਂ ਨੇ ਉਸ ਝਰਨੇ ਦੀ ਵਿਵਸਥਾ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨਾਲ ਨਾਂਦੇੜ ਨੂੰ ਗਈ ਮਾਈ ਭਾਗੋ ਜਦੋਂ ਗੁਰੂ ਜੀ ਦੇ ਮਹਾਪ੍ਰਸਥਾਨ ਤੋਂ ਬਾਦ ਬਿਦਰ ਤੋਂ ਅੱਠ ਕਿ.ਮੀ ਦੀ ਵਿਥ ਉਤੇ ਜਨਵਾੜਾ ਨਾਂ ਦੇ ਪਿੰਡ ਵਿਚ ਆ ਵਸੀ, ਤਾਂ ਉਥੋਂ ਉਹ ਨਾਨਕ ਝੀਰਾ ਦੀ ਯਾਤ੍ਰਾ ਕਰਨ ਲਈ ਕਈ ਵਾਰ ਆਉਂਦੀ ਰਹੀ।

ਮੁਸਲਿਮ ਰਿਆਸਤ ਹੋਣ ਕਰਕੇ ਇਹ ਝੀਰਾ ਪੀਰ ਦੇ ਮੁਰਸ਼ਿਦਾਂ ਨੇ ਆਪਣੇ ਅਧਿਕਾਰ ਵਿਚ ਹੀ ਰਖਿਆ ਅਤੇ ਇਸ ਦਾ ਨਾਂ 'ਚਸ਼ਮੇ ਸ਼ਾਹਦਾਦ' ਰਖ ਦਿੱਤਾ। ਸੰਨ 1947 ਈ. ਵਿਚ ਜਦੋਂ ਹੈਦਰਾਬਾਦ ਰਿਆਸਤ ਉਤੇ ਪੁਲਿਸ ਐਕਸ਼ਨ ਹੋਇਆ, ਤਾਂ ਸਿੱਖ ਸੈਨਾ ਨੇ ਸੰਨ 1948 ਈ. ਵਿਚ ਇਸ ਝੀਰੇ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਸੰਗਤ ਦੇ ਬੈਠਣ ਲਈ ਇਕ ਬੈਰਕ ਬਣਾ ਲਈ। ਸੰਨ 1950 ਈ. ਵਿਚ ਅਦਾਲਤ ਵਲੋਂ ਸਥਾਈ ਤੌਰ 'ਤੇ ਇਹ ਧਰਮ-ਧਾਮ ਸਿੱਖਾਂ ਦੇ ਹਵਾਲੇ ਕਰ ਦਿੱਤਾ ਗਿਆ। ਸ. ਬਿਸ਼ਨ ਸਿੰਘ ਹੈਦਰਾਬਾਦ ਵਾਲੇ ਦੀ ਪ੍ਰਧਾਨਗੀ ਅਧੀਨ 'ਗੁਰਦੁਆਰਾ ਕਮੇਟੀ ਸ੍ਰੀ ਨਾਨਕ ਝੀਰਾ ਸਾਹਿਬ' ਬਣਾਈ ਗਈ। ਸੰਨ 1966 ਈ. ਵਿਚ ਹਰਿਮੰਦਿਰ ਸਾਹਿਬ ਦੀ ਇਮਾਰਤ ਮੁਕੰਮਲ ਹੋਈ। ਫਿਰ ਸਹਿਜੇ ਸਹਿਜੇ ਗੁਰੂ ਨਾਨਕ ਬਿਸਰਾਮ ਘਰ, ਗੁਰੂ ਨਾਨਕ ਹਸਪਤਾਲ, ਅਜਾਇਬ ਘਰ, ਲੰਗਰ, ਸਰੋਵਰ ਅਤੇ ਅੰਮ੍ਰਿਤ ਕੁੰਡ ਦੀ ਉਸਾਰੀ ਹੁੰਦੀ ਗਈ। ਹੁਣ ਇਸ ਗੁਰੂ-ਧਾਮ ਦੀ ਇਕ ਵਿਸ਼ਾਲ ਇਮਾਰਤ ਉਸਰ ਚੁਕੀ ਹੈ ਅਤੇ ਇਕ ਇੰਜੀਨੀਅਰਿੰਗ ਕਾਲਜ ਦੀ ਸਥਾਪਨਾ ਵੀ ਹੋ ਚੁਕੀ ਹੈ। ਇਸ ਦਾ ਪ੍ਰਬੰਧ ਦੱਖਣ ਦੇ ਮੁੱਖ ਨਗਰਾਂ (ਹੈਦਰਾਬਾਦ, ਵਾਰੰਗਲ, ਬੰਬਈ, ਨਾਂਦੇੜ) ਦੇ ਪ੍ਰਤਿਨਿਧੀਆਂ ਦੀ ਕਮੇਟੀ ਕਰਦੀ ਹੈ। ਗੁਰੂ ਨਾਨਕ ਦੇਵ ਜੀ ਦਾ ਜਨਮ-ਪੁਰਬ ਅਤੇ ਹੋਲਾ ਮਹੱਲਾ ਵਿਸ਼ੇਸ਼ ਤੌਰ 'ਤੇ ਇਥੇ ਮੰਨਾਏ ਜਾਂਦੇ ਹਨ। ਇਨ੍ਹਾਂ ਮੌਕਿਆਂ ਉਤੇ ਦੂਰੋਂ ਦੂਰੋਂ ਸੰਗਤ ਆਉਂਦੀ ਹੈ। ਇਸ ਗੁਰੂ-ਧਾਮ ਦੇ ਦਰਸ਼ਨ ਕਰਨ ਨਾਲ ਪੱਛਮੀ ਪੰਜਾਬ ਵਿਚ ਰਹਿ ਗਏ ਗੁਰਦੁਆਰਾ ਪੰਜਾ ਸਾਹਿਬ ਦੀ ਯਾਦ ਤਾਜ਼ੀ ਹੋ ਜਾਂਦੀ ਹੈ।

**ਬਿਧੀ ਚੰਦ, ਭਾਈ** (1579-1638 ਈ.) : ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਸਿੱਖ, ਜੋ ਅਦੁੱਤੀ ਯੋਧਾ ਅਤੇ ਨਿਸ਼ਕਾਮ ਪ੍ਰਚਾਰਕ ਸੀ। ਇਸ ਦਾ ਜਨਮ ਆਪਣੇ ਨਾਨਕੇ ਪਿੰਡ ਸਰਹਾਲੀ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸੰਨ 1579 ਈ. (13 ਵਿਸਾਖ 1636 ਬਿ.) ਵਿਚ ਹੋਇਆ। ਇਸ ਦਾ ਦਾਦਾ ਭਿੱਖੀ ਅਤੇ ਪਿਤਾ ਵੱਸਣ ਸੁਰ ਸਿੰਘ ਪਿੰਡ, ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸਨ ਅਤੇ ਜਾਤਿ ਦੇ ਛੀਨੇ ਜੱਟ ਸਨ। ਭਾਈ ਬਿਧੀ ਚੰਦ ਇਕ ਚੰਗਾ ਕਦਾਵਰ ਸੂਰਬੀਰ ਵਿਅਕਤੀ ਸੀ ਅਤੇ ਧਾੜਵੀਆਂ ਦੀ ਸੰਗਤ ਕਰਕੇ ਇਸ ਨੇ ਚੋਰੀਆਂ ਕਰਨੀਆਂ ਜਾਂ ਡਾਕੇ ਮਾਰਨੇ ਆਪਣੇ ਜੀਵਨ ਦਾ ਸ਼ੁਗਲ ਬਣਾਇਆ ਹੋਇਆ ਸੀ। ਇਕ ਵਾਰ ਚੋਲ੍ਹਾ ਪਿੰਡ ਦਾ ਨਿਵਾਸੀ ਭਾਈ ਅਦਲੀ ਇਸ ਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਰਣ ਵਿਚ ਲੈ ਆਇਆ। ਗੁਰੂ ਜੀ ਤੋਂ ਪਿਛਲੇ ਕਰਮਾਂ ਦੀਆਂ ਭੁਲਾਂ ਬਖ਼ਸ਼ਵਾਉਂਦਾ ਹੋਇਆ ਇਹ ਉਨ੍ਹਾਂ ਦੀ ਸੇਵਾ ਵਿਚ ਹੀ ਰਹਿਣ ਲਗਿਆ। ਜਦੋਂ ਗੁਰੂ ਜੀ ਲਾਹੌਰ ਗਏ, ਤਾਂ ਉਨ੍ਹਾਂ ਦੇ ਨਾਲ ਗਏ ਸਿੱਖਾਂ ਵਿਚ ਇਹ ਵੀ ਸ਼ਾਮਲ ਸੀ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਦ ਇਸ ਨੇ ਮਾਝੇ ਦੇ ਪਿੰਡਾਂ ਵਿਚ ਫਿਰ ਫਿਰ ਕੇ ਸਿੱਖਾਂ ਦਾ ਉਤਸਾਹ ਵਧਾਇਆ। ਗੁਰੂ-ਘਰ ਵਿਚ ਲੰਗਰ ਦੀ ਸੇਵਾ ਕਰਨੀ, ਗੁਰੂ ਜੀ ਦੀ ਹਜ਼ੂਰੀ ਵਿਚ ਤਤਪਰ ਰਹਿਣਾ, ਸਿੱਖਾਂ

ਨੂੰ ਸ਼ਸਤ੍ਰ ਚਲਾਉਣ ਵਿਚ ਨਿਪੁਣ ਕਰਨਾ ਆਦਿ ਇਸ ਦੇ ਪ੍ਰਮੁਖ ਰੁਝੇਵੇਂ ਸਨ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖਾਂ ਨੂੰ ਜੱਥੇਬੰਦ ਹੋਣ ਲਈ ਆਦੇਸ਼ ਦਿੱਤਾ ਅਤੇ ਜਵਾਨੀ ਦੀ ਮੰਗ ਕੀਤੀ ਤਾਂ ਇਹ 52 ਨੌਜਵਾਨਾਂ ਅਤੇ ਦੋ ਢਾਡੀਆਂ ਨੂੰ ਲੈ ਕੇ ਅੰਮ੍ਰਿਤਸਰ ਪਹੁੰਚਿਆ। ਜਾਨਾਂ ਵਾਰਨ ਵਾਲੇ ਸਿੱਖਾਂ ਦੀ ਜਦੋਂ ਗਿਣਤੀ ਬਹੁਤ ਵਧ ਗਈ ਅਤੇ ਪੰਜ ਜੱਥੇ ਬਣਾਉਣ ਦੀ ਵਿਉਂਤ ਸਾਧੀ ਗਈ ਤਾਂ ਉਨ੍ਹਾਂ ਪੰਜਾਂ ਜੱਥਿਆਂ ਵਿਚੋਂ ਇਕ ਦਾ ਜੱਥੇਦਾਰ ਭਾਈ ਬਿਧੀ ਚੰਦ ਨੂੰ ਥਾਪਿਆ ਗਿਆ। ਇਸ ਜੱਥੇ ਦੀ ਜ਼ਿੰਮੇਵਾਰੀ ਸੀ ਵੈਰੀਆਂ ਨੂੰ ਗੁਰੀਲਾ ਜੰਗ ਰਾਹੀਂ ਹਰਾਉਣਾ। ਭਾਈ ਬਿਧੀ ਚੰਦ ਨੇ ਗੁਰੂ ਹਰਿਗੋਬਿੰਦ ਸਾਹਿਬ ਦੁਆਰਾ ਲੜੀਆਂ ਸਾਰੀਆਂ ਜੰਗਾਂ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਆਪਣੀ ਬਹਾਦਰੀ ਦੀ ਛਾਪ ਛੱਡੀ।

ਭਾਈ ਬਿਧੀ ਚੰਦ ਦੇ ਜੀਵਨ ਨਾਲ ਸੰਬੰਧਿਤ ਇਕ ਘਟਨਾ ਵਿਸ਼ੇਸ਼ ਉਲੇਖਯੋਗ ਹੈ। ਸਿੱਖ ਇਤਿਹਾਸ ਅਨੁਸਾਰ ਇਕ ਵਾਰ ਇਕ ਕਾਬੁਲੀ ਸਿੱਖ ਭਾਈ ਕਰੋੜੀ ਮੱਲ ਗੁਰੂ ਜੀ ਨੂੰ ਭੇਂਟ ਕਰਨ ਲਈ ਦੋ ਸੁੰਦਰ ਘੋੜੇ ਲਿਆ ਰਿਹਾ ਸੀ, ਜਿਨ੍ਹਾਂ ਨੂੰ ਲਾਹੌਰ ਵਿਖੇ ਮੁਗ਼ਲ ਹਾਕਮ ਅਨਾਇਤੁੱਲਾ ਨੇ ਖੋਹ ਲਿਆ। ਜਦ ਭਾਈ ਕਰੋੜੀ ਮੱਲ ਨਾਲ ਆਏ ਹੋਰ ਸਿੱਖਾਂ ਨੇ ਇਹ ਗੱਲ ਗੁਰੂ ਜੀ ਨੂੰ ਦਸੀ, ਤਾਂ ਗੁਰੂ ਜੀ ਨੇ ਲਾਹੌਰੋਂ ਘੋੜੇ ਲਿਆਉਣ ਦੀ ਜ਼ਿੰਮੇਵਾਰੀ ਭਾਈ ਬਿਧੀ ਚੰਦ ਨੂੰ ਸੌਂਪੀ। ਭਾਈ ਬਿਧੀ ਚੰਦ ਨੇ ਇਕ ਵਾਰ ਘਾਹੀ ਦਾ ਰੂਪ ਧਾਰ ਕੇ ਅਤੇ ਦੂਜੀ ਵਾਰ ਨਜੂਮੀਆ ਬਣ ਕੇ ਦੋਵੇਂ ਘੋੜੇ ਲਾਹੌਰ ਦੇ ਕਿਲ੍ਹੇ ਵਿਚੋਂ ਖਿਸਕਾ ਲਿਆਉਂਦੇ ਅਤੇ ਗੁਰੂ ਜੀ ਦੇ ਸਨਮੁਖ ਪੇਸ਼ ਕਰ ਦਿੱਤੇ। ਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ— *ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ, ਪਰੇਮ ਭਗਤਿ ਲੀਨਾ, ਕਦੇ ਕਮੀ ਨਾਹ।* ਗੁਰੂ ਜੀ ਦੀ ਮੁਗ਼ਲ ਸੈਨਾ ਨਾਲ ਲੜੀ ਗਈ ਤੀਜੀ ਲੜਾਈ ਦਾ ਮੂਲ ਕਾਰਣ ਇਹ ਘੋੜੇ ਹੀ ਸਨ।

ਜਦੋਂ ਬਿਧੀ ਚੰਦ ਗੁਰੂ ਜੀ ਦੀ ਸੇਵਾ ਵਿਚ ਕੀਰਤਪੁਰ ਰਹਿੰਦਾ ਸੀ, ਤਾਂ ਉਥੇ ਸਾਈਂ ਬੁੱਢਣ ਦੇ ਦੇਉਨਗਰ (ਉੱਤਰ ਪ੍ਰਦੇਸ਼) ਤੋਂ ਆਏ ਇਕ ਚੇਲੇ ਸੁੰਦਰ ਸ਼ਾਹ ਨਾਲ ਇਸ ਦਾ ਬਹੁਤ ਨਿਘਾ ਸੰਪਰਕ ਹੋ ਗਿਆ। ਦੋਹਾਂ ਨੇ ਇਕੱਠਿਆਂ ਹੀ ਇਸ ਸੰਸਾਰ ਨੂੰ ਤਿਆਗਣ ਦਾ ਫ਼ੈਸਲਾ ਵੀ ਕਰ ਲਿਆ। ਸੁੰਦਰ ਸ਼ਾਹ ਦੇ ਦੇਉਨਗਰ ਨੂੰ ਪਰਤ ਜਾਣ ਤੋਂ ਬਾਦ ਜਦੋਂ ਭਾਈ ਬਿਧੀ ਚੰਦ ਨੂੰ ਆਪਣਾ ਅੰਤ ਕਾਲ ਨੇੜੇ ਆਇਆ ਪ੍ਰਤੀਤ ਹੋਇਆ, ਤਾਂ ਇਹ ਤੁਰਤ ਗੁਰੂ ਜੀ ਤੋਂ ਆਗਿਆ ਲੈ ਕੇ ਦੇਉਨਗਰ ਚਲਾ ਗਿਆ। ਤਿੰਨ ਦਿਨ ਦੋਵੇਂ ਇਕੱਠੇ ਰਹੇ ਅਤੇ ਧਰਮ ਪ੍ਰਚਾਰ ਕਰਦਿਆਂ 15 ਅਗਸਤ 1638 ਈ. ਨੂੰ ਇਕੱਠਿਆਂ ਹੀ ਸ਼ਰੀਰ ਤਿਆਗ ਦਿੱਤੇ। ਇਸ ਦਾ ਸਸਕਾਰ ਉਥੇ ਹੀ ਕਰਕੇ ਸਮਾਧ ਬਣਾ ਦਿੱਤੀ ਗਈ। ਬਾਦ ਵਿਚ ਭਾਈ ਬਿਧੀ ਚੰਦ ਦੇ ਭਤੀਜੇ ਲਾਲ ਚੰਦ ਨੇ ਦੇਉਨਗਰ ਤੋਂ ਰਾਖ ਲਿਆ ਕੇ ਸੁਰਸਿੰਘ ਵਿਚ ਵੀ ਸਮਾਧ ਬਣਾ ਦਿੱਤੀ।

**ਬਿਨੋਦ ਸਿੰਘ, ਬਾਵਾ** (ਮ. 1716 ਈ.) : ਗੁਰੂ ਅੰਗਦ ਦੇਵ ਜੀ ਦੀ ਵੰਸ਼ ਪਰੰਪਰਾ ਵਿਚ ਹੋਇਆ ਬਾਵਾ ਬਿਨੋਦ ਸਿੰਘ ਜਾਤਿ ਦਾ ਤ੍ਰੇਹਣ ਖਤ੍ਰੀ ਸੀ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕੀਤਾ ਅਤੇ ਜੀਵਨ ਭਰ ਉਨ੍ਹਾਂ ਦੀ ਸੇਵਾ ਵਿਚ ਰਿਹਾ। ਇਹ ਗੁਰੂ ਜੀ ਨਾਲ ਨਾਂਦੇੜ ਵੀ ਗਿਆ। ਜਦੋਂ ਸੰਨ 1708 ਈ. ਵਿਚ ਗੁਰੂ ਜੀ ਨੇ ਬਾਬਾ ਬੰਦਾ ਬਹਾਦਰ ਨੂੰ ਪੰਜਾਬ ਵਿਚ ਜ਼ੁਲਮ ਦਾ ਅੰਤ ਕਰਨ ਲਈ ਭੇਜਿਆ ਤਾਂ ਉਸ ਨਾਲ ਤੋਰੇ ਪੰਜ ਸਿੰਘਾਂ ਵਿਚ ਇਹ ਵੀ ਸ਼ਾਮਲ ਸੀ। ਇਸ ਨੇ ਬੰਦਾ ਬਹਾਦਰ ਵਲੋਂ ਹੋ ਕੇ ਕਈ ਯੁੱਧ ਲੜੇ। ਮਈ 1710 ਈ. ਵਿਚ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨਾਲ ਚੱਪੜ ਚਿੜੀ ਦੇ ਮੈਦਾਨ ਵਿਚ ਹੋਈ ਲੜਾਈ ਵਿਚ ਇਸ ਨੇ ਬੰਦਾ ਬਹਾਦਰ ਦੀ ਫ਼ੌਜ ਦੇ ਖੱਬੇ ਪਾਸੇ ਵਾਲੇ ਦਲ ਦੀ ਕਮਾਨ ਸੰਭਾਲੀ ਅਤੇ ਮਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖ਼ਾਨ ਨਾਲ ਆਹਮੋ-ਸਾਹਮਣੇ ਹੋਇਆ। ਜੰਗ ਜਿਤਣ ਤੋਂ ਬਾਦ ਬਾਬਾ ਬੰਦਾ ਬਹਾਦਰ ਨੇ ਇਸ ਨੂੰ ਕਰਨਾਲ ਵਾਲੇ ਪਾਸੇ ਦਾ ਫ਼ੌਜਦਾਰ ਬਣਾਇਆ। ਇਸ ਨੂੰ ਉਸ ਇਲਾਕੇ ਵਿਚ ਪੂਰੀ ਤਰ੍ਹਾਂ ਅਧਿਕਾਰ ਕਾਇਮ ਕਰਨ ਲਈ ਤਰਾਵੜੀ, ਅਮੀਨ, ਥਾਨੇਸਰ ਅਤੇ ਸ਼ਾਹਾਬਾਦ ਦੀਆਂ ਚਾਰ ਜੰਗਾਂ ਲੜੀਆਂ ਪਈਆਂ। ਅਕਤੂਬਰ 1714 ਈ. ਵਿਚ ਜਦੋਂ ਬੰਦਾ ਬਹਾਦਰ ਦੀ ਸੈਨਾ ਵਿਚ ਤੱਤ-ਖ਼ਾਲਸਾ ਅਤੇ ਬੰਦਈ ਸਿੱਖਾਂ ਦੇ ਦੋ ਧੜੇ ਬਣ ਗਏ ਤਾਂ ਇਸ ਨੇ ਤੱਤ-ਖ਼ਾਲਸੇ ਦੀ ਅਗਵਾਈ ਕੀਤੀ ਅਤੇ ਗੁਰਦਾਸ-ਨੰਗਲ ਦੀ ਗੜ੍ਹੀ ਛਡ ਦਿੱਤੀ। ਕਹਿੰਦੇ ਹਨ ਕਿ ਸੰਨ 1716 ਈ. ਵਿਚ ਮੁਗ਼ਲ ਫ਼ੌਜ ਨਾਲ ਹੋਈ ਇਕ ਲੜਾਈ ਵਿਚ ਇਹ ਮਾਰਿਆ ਗਿਆ।

**ਬਿਬੇਕ** : ਇਹ ਸ਼ਬਦ ਸੰਸਕ੍ਰਿਤ ਦੇ 'ਵਿਵੇਕ' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ ਅਰਥ ਹੈ ਉਹ ਬੌਧਿਕ ਦਸ਼ਾ ਜਦੋਂ ਵਿਅਕਤੀ ਹੰਸ ਵਾਂਗ ਦੁੱਧ ਅਤੇ ਪਾਣੀ ਨੂੰ ਨਿਤਾਰ ਸਕਦਾ ਹੈ। 'ਬੁੱਧੀ' ਦੇ ਆਮ ਤੌਰ 'ਤੇ ਦੋ ਰੂਪ ਮੰਨੇ ਜਾਂਦੇ ਹਨ— ਇਕ ਕੁਬੁੱਧੀ ਅਤੇ ਦੂਜਾ ਸੁਬੁੱਧੀ। ਠੀਕ ਉਸੇ ਤਰ੍ਹਾਂ ਜਿਵੇਂ ਮਨ ਦੇ ਦੋ ਰੂਪ ਹਨ, ਇਕ ਪ੍ਰਕਾਸ਼ਮਈ ਮਨ ਅਤੇ ਦੂਜਾ ਅੰਧਕਾਰਮਈ ਮਨ। ਅੰਧਕਾਰਮਈ ਮਨ ਨੂੰ ਪ੍ਰਕਾਸ਼ਮਈ ਮਨ ਦੁਆਰਾ ਮਾਰਿਆ ਜਾ ਸਕਦਾ ਹੈ। ਬੁੱਧੀ ਜਦੋਂ ਸਹੀ ਮਾਰਗ ਨੂੰ ਛਡ ਕੇ ਕੁਰਾਹੇ ਪੈਂਦੀ ਹੈ ਜਾਂ ਕਲਿਆਣਕਾਰੀ ਮਾਰਗ ਦੀ ਥਾਂ ਵਿਨਾਸ਼ਕਾਰੀ ਮਾਰਗ ਉਤੇ ਅਗੇ ਵਧਦੀ ਹੈ ਤਾਂ ਉਹ 'ਕੁਬੁੱਧੀ' ਅਖਵਾਉਂਦੀ ਹੈ ਅਤੇ ਜਦੋਂ ਉਹ ਵਾਸਤਵਿਕ ਮਾਰਗ ਦੀ ਪਛਾਣ ਕਰਕੇ ਜਿਗਿਆਸੂ ਨੂੰ ਉਸ ਉਤੇ ਤੋਰਦੀ ਹੈ ਤਾਂ ਉਸ ਦਸ਼ਾ ਵਿਚ ਉਹ 'ਸੁਬੁੱਧੀ' ਹੈ। ਉਹ ਸਹੀ-ਗ਼ਲਤ ਦਾ ਨਿਰਣਾ ਕਰਨ ਵਿਚ ਸਮਰਥ ਹੋ ਜਾਂਦੀ ਹੈ। ਇਸ ਬਿਰਤੀ ਨੂੰ ਹੀ 'ਬਿਬੇਕ' ਕਿਹਾ ਜਾਂਦਾ ਹੈ। ਸਿੱਖ ਜਗਤ ਦੀ ਇਹ ਬਹੁ-ਚਰਚਿਤ ਬਿਰਤੀ ਹੈ।

'ਬਿਬੇਕ' ਦੀ ਪ੍ਰਾਪਤੀ ਗੁਰੂ ਦੁਆਰਾ ਸੰਭਵ ਹੁੰਦੀ ਹੈ। ਇਹ ਸਭ ਕੁਝ ਧੁਰ ਦਰਗਾਹ ਤੋਂ ਮਸਤਕ ਉਤੇ ਲਿਖਿਆ ਆਉਂਦਾ ਹੈ— *ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ। ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ।*(ਗੁ.ਗ੍ਰੰ.711)। ਬਿਬੇਕ ਬੁੱਧੀ ਨਾਲ ਦੁਬਿਧਾ ਖ਼ਤਮ ਹੋ ਜਾਂਦੀ ਹੈ ਅਤੇ ਸਾਧਕ ਬ੍ਰਹਮ ਵਿਚ ਪੂਰੀ ਤਰ੍ਹਾਂ ਮਗਨ ਹੋ ਕੇ ਅਧਿਆਤਮਿਕ ਭਵਿਸ਼ ਉਜਲਾ ਕਰ ਲੈਂਦਾ ਹੈ। ਬਿਬੇਕ ਬੁੱਧੀ ਵਾਲਾ ਸਾਧਕ ਪ੍ਰੇਮ-ਭਗਤੀ ਵਿਚ 'ਸੁਹਾਗਣ' ਇਸਤਰੀ ਵਰਗਾ ਹੈ। ਇਹੀ ਗੁਰਮੁਖ ਦੀ ਅਵਸਥਾ ਹੈ। ਅਜਿਹੇ ਪਤੀ ਦੀ ਸਰਪ੍ਰਸਤੀ ਵੇਲੇ ਭਲਾ ਦੁਹਾਗਣ ਦੀ ਅਵਸਥਾ ਕਿਵੇਂ ਪੈਦਾ ਹੋ ਸਕਦੀ ਹੈ— *ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ। ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ।*(ਗੁ.ਗ੍ਰੰ.476)।

**ਬਿਬੇਕੀ** : ਬਿਬੇਕ-ਬੁੱਧੀ ਅਨੁਸਾਰ ਨਿਰਣਾ ਕਰਨ ਵਾਲਾ ਸਾਧਕ ਆਮ ਤੌਰ 'ਤੇ 'ਬਿਬੇਕੀ' ਕਿਹਾ ਜਾਂਦਾ ਹੈ। ਭਾਈ ਰਣਧੀਰ ਸਿੰਘ ਦੇ ਜੱਥੇ ਦੀਆਂ ਕੁਝ ਵਿਸ਼ਿਸ਼ਟਤਾਵਾਂ ਦਾ ਪਾਲਨ ਕਰਨ ਵਾਲੇ ਸਿੰਘਾਂ ਨੂੰ ਵੀ 'ਬਿਬੇਕੀ' ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਵੇਖੋ 'ਬਿਬੇਕ/ਵਿਵੇਕ'।

**ਬਿਭੌਰ** (ਪਿੰਡ) : ਪੰਜਾਬ ਦੇ ਰੋਪੜ ਜ਼ਿਲ੍ਹੇ ਦੇ ਨੰਗਲ ਨਗਰ ਦੇ ਨੇੜੇ ਵਸਿਆ ਇਕ ਪਿੰਡ ਜਿਥੇ ਗੁਰੂ ਗੋਬਿੰਦ ਸਿੰਘ ਜੀ ਇਕ ਵਾਰ ਬਿਰਾਜੇ ਸਨ। ਸਿੱਖ ਇਤਿਹਾਸ ਅਨੁਸਾਰ ਬਿਭੌਰ ਇਕ ਛੋਟੀ ਜਿਹੀ ਪਹਾੜੀ ਰਿਆਸਤ ਸੀ ਅਤੇ ਰਾਉ ਰਤਨ ਚੰਦ ਇਸ ਉਤੇ ਰਾਜ ਕਰਦਾ ਸੀ। ਉਹ ਦਸਮ ਗੁਰੂ ਜੀ ਦਾ ਬੜਾ ਸ਼ਰਧਾਲੂ ਸੀ, ਪਰ ਦੂਜੇ ਪਹਾੜੀ ਰਾਜਿਆਂ ਤੋਂ ਡਰਦਾ ਉਹ ਗੁਰੂ ਜੀ ਪ੍ਰਤਿ ਆਪਣੀ ਸ਼ਰਧਾ ਨੂੰ ਵਿਅਕਤ ਨਹੀਂ ਕਰ ਸਕਦਾ ਸੀ। ਨਾਹਨ (ਰਿਆਸਤ ਸਰਮੌਰ) ਦਾ ਰਾਜਾ ਮੇਦਨੀ ਪ੍ਰਕਾਸ਼ ਵੀ ਗੁਰੂ ਜੀ ਦਾ ਸਿਦਕੀ ਸਿੱਖ ਸੀ। ਉਸ ਦੀ ਬੇਨਤੀ 'ਤੇ ਗੁਰੂ ਜੀ ਉਸ ਦੀ ਰਿਆਸਤ ਵਿਚ ਆਏ ਅਤੇ ਯਮੁਨਾ ਨਦੀ ਦੇ ਕੰਢੇ ਪਾਉਂਟਾ ਸਾਹਿਬ ਗੁਰਦੁਆਰੇ ਵਾਲੀ ਥਾਂ ਉਤੇ ਕਈ ਸਾਲ ਨਿਵਾਸ ਕੀਤਾ। ਰਾਜਾ ਮੇਦਨੀ ਪ੍ਰਕਾਸ਼ ਨੇ ਆਪਣੀ ਜਵਾਨ ਹੋਈ ਪੁੱਤਰੀ ਦਾ ਰਿਸ਼ਤਾ ਕਰਨ ਲਈ ਕਿਸੇ ਅਜਿਹੇ ਪਹਾੜੀ ਰਾਜਕੁਮਾਰ ਦੀ ਤਲਾਸ਼ ਸੀ ਜੋ ਗੁਰੂ-ਘਰ ਦਾ ਸ਼ਰਧਾਲੂ ਹੋਏ। ਉਸ ਨੇ ਆਪਣੀ ਪੁੱਤਰੀ ਦਾ ਵਿਆਹ ਬਿਭੌਰ ਦੇ ਰਾਜਾ ਰਤਨ ਚੰਦ ਨਾਲ ਕਰ ਦਿੱਤਾ।

ਇਕ ਦਿਨ ਗੁਰੂ ਜੀ ਸ਼ਿਕਾਰ ਖੇਡਦਿਆਂ ਬਿਭੌਰ ਵਲ ਨਿਕਲ ਗਏ ਅਤੇ ਉਧਰੋਂ ਰਾਜਾ ਰਤਨ ਚੰਦ ਵੀ ਸ਼ਿਕਾਰ ਖੇਡਦਾ ਉਧਰ ਨੂੰ ਆ ਪਹੁੰਚਿਆ। ਗੁਰੂ ਜੀ ਦੇ ਦਰਸ਼ਨ ਕਰਕੇ ਰਾਜਾ ਬਹੁਤ ਪ੍ਰਸੰਨ ਹੋਇਆ। ਰਾਜਾ ਰਤਨ ਚੰਦ ਦੀ ਬੇਨਤੀ 'ਤੇ ਗੁਰੂ ਜੀ ਉਸ ਦੇ ਮਹੱਲ ਵਿਚ ਗਏ। ਉਸ ਦੀ ਪਤਨੀ ਵੀ ਆਪਣੇ ਧੰਨ ਭਾਗ ਸਮਝਣ ਲਗੀ। ਉਸ ਸਥਾਨ ਨੂੰ ਅਤਿ ਸੁੰਦਰ ਅਤੇ ਰਮਣੀਕ ਵੇਖ ਕੇ ਗੁਰੂ ਜੀ ਸੰਨ 1700-1701 ਈ. ਵਿਚ ਉਥੇ ਕਈ ਮਹੀਨੇ ਰਹੇ। ਗੁਰੂ ਜੀ ਦੇ ਨਿਵਾਸ ਵਾਲੇ ਸਥਾਨ ਉਤੇ ਹੁਣ 'ਗੁਰਦੁਆਰਾ ਬਿਭੌਰ ਸਾਹਿਬ' ਉਸਰਿਆ ਹੋਇਆ ਹੈ। ਇਸ ਦੀ ਵਰਤਮਾਨ ਇਮਾਰਤ ਦੀ ਉਸਾਰੀ ਆਨੰਦਪੁਰ ਵਾਲੇ ਸੰਤ ਸੇਵਾ ਸਿੰਘ ਨੇ ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਵਿਚ ਕਰਵਾਈ ਸੀ। ਇਸ ਗੁਰੂ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਇਥੇ ਭਾਦੋਂ ਸੁਦੀ ਅਸ਼ਟਮੀ ਨੂੰ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਬਿਰਹੜੇ ਮਹਲਾ ੫** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਆਸਾ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੀਆਂ ਦੋ ਅਸ਼ਟਪਦੀਆਂ ਤੋਂ ਬਾਦ ਤਿੰਨ ਹੋਰ ਅਸ਼ਟਪਦੀਆਂ 'ਬਿਰਹੜੇ

ਘਰੁ ੪ ਛੰਤਾਂ ਕੀ ਜਤਿ' ਉਕਤੀ ਨਾਲ ਸ਼ੁਰੂ ਹੁੰਦੀਆਂ ਹਨ। ਇਨ੍ਹਾਂ ਵਿਚ ਇਕ ਇਕ ਤੁਕ ਦੇ ਅੱਠ ਅੱਠ ਪਦੇ ਹਨ; 'ਰਹਾਉ' ਦੀ ਕੋਈ ਤੁਕ ਨਹੀਂ ਹੈ। 'ਬਿਰਹੜਾ' ਵਿਛੋੜੇ ਦਾ ਸੂਚਕ ਲੋਕ-ਗੀਤ ਹੈ। ਗੁਰੂ ਜੀ ਨੇ ਇਨ੍ਹਾਂ ਤਿੰਨ ਸ਼ਬਦਾਂ ਵਿਚ ਵਿਯੋਗ ਦੀ ਪੀੜ ਅਤੇ ਮਿਲਨ ਦੀ ਖਿਚ ਨੂੰ ਬੜੀ ਭਾਵਨਾਮਈ ਸ਼ੈਲੀ ਵਿਚ ਪ੍ਰਗਟਾਇਆ ਹੈ। ਇਨ੍ਹਾਂ ਦੀ ਹਰ ਤੁਕ ਵਿਚ 'ਪਿਆਰੇ' ਸ਼ਬਦ ਦੀ ਪੁਨਰਾਵ੍ਰਿੱਤੀ ਨਾਲ ਸਿਕਾਂ-ਸਧਰਾਂ ਦਾ ਸੁੰਦਰ ਮਾਹੌਲ ਸਿਰਜਿਆ ਜਾ ਸਕਿਆ ਹੈ। ਅਧਿਆਤਮਿਕ ਵਿਰਹ ਨੂੰ ਸੰਯੋਗ ਵਿਚ ਬਦਲਣ ਲਈ ਸ੍ਰੇਸ਼ਠ ਕਰਮ ਕਰਨ ਅਤੇ ਵਾਸਨਾਵਾਂ ਨੂੰ ਮਾਰਨ ਉਤੇ ਬਲ ਦਿੱਤਾ ਗਿਆ ਹੈ ਕਿਉਂਕਿ ਸੱਚੀ ਪ੍ਰੀਤ ਪੈਣ ਨਾਲ ਫਿਰ ਕਦੇ ਵਿਯੋਗ ਦੀ ਅਵਸਥਾ ਪੈਦਾ ਨਹੀਂ ਹੁੰਦੀ— *ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ।* (ਗੁ.ਗ੍ਰੰ.432)।

**ਬਿਰਕ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਜਗਰਾਉਂ ਨਗਰ ਤੋਂ 10 ਕਿ.ਮੀ. ਉਤਰ-ਪੂਰਬ ਵਲ ਇਕ ਪਿੰਡ ਜਿਥੇ ਮਾਲਵਾ ਖੇਤਰ ਦੀ ਪ੍ਰਚਾਰ-ਯਾਤ੍ਰਾ ਕਰਦਿਆਂ ਗੁਰੂ ਹਰਿਗੋਬਿੰਦ ਸਾਹਿਬ ਸੰਨ 1631 ਈ. ਵਿਚ ਸਿਧਵਾਂ ਕਲਾਂ ਤੋਂ ਆਉਂਦੇ ਹੋਇਆਂ ਰੁਕੇ ਸਨ। ਪਿੰਡ ਤੋਂ ਬਾਹਰ ਜਿਸ ਥਾਂ ਉਤੇ ਗੁਰੂ ਜੀ ਬਿਰਾਜੇ ਸਨ, ਉਥੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਮੰਜੀ ਸਾਹਿਬ ਬਣਵਾਇਆ ਗਿਆ। ਇਸ ਦੀ ਵਰਤਮਾਨ ਇਮਾਰਤ ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਉਸਰਵਾਈ ਗਈ। ਹੁਣ ਇਹ 'ਗੁਰਦੁਆਰਾ ਮੰਜੀ ਸਾਹਿਬ ਛੇਵੀਂ ਪਾਤਿਸ਼ਾਹੀ' ਵਜੋਂ ਪ੍ਰਸਿੱਧ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਸਾਲ 18 ਸਾਵਣ ਨੂੰ ਇਥੇ ਵੱਡਾ ਧਾਰਮਿਕ ਮੇਲਾ ਲਗਦਾ ਹੈ ਕਿਉਂਕਿ ਉਸ ਦਿਨ ਗੁਰੂ ਜੀ ਇਸ ਪਿੰਡ ਵਿਚ ਪਧਾਰੇ ਸਨ।

**ਬਿਰਧ ਬੀੜਾਂ** (ਸੰਭਾਲ ਅਤੇ ਸਸਕਾਰ) : ਗੁਰੂ ਗ੍ਰੰਥ ਸਾਹਿਬ ਦੇ ਬਿਰਧ ਸਰੂਪਾਂ (ਬੀੜਾਂ) ਦੀ ਸਾਂਭ-ਸੰਭਾਲ ਅਤੇ ਉਨ੍ਹਾਂ ਨੂੰ ਅਗਨ-ਭੇਟ ਕਰਨ ਵਲ ਪਿਛਲੇ ਕੁਝ ਦਹਾਕਿਆਂ ਤੋਂ ਸਿੱਖ ਜਗਤ ਵਿਸ਼ੇਸ਼ ਰੂਪ ਵਿਚ ਸਚੇਤ ਹੈ। ਪਹਿਲਾਂ ਇਹ ਵਿਵਸਥਾ ਕੇਵਲ ਗੋਇੰਦਵਾਲ ਦੇ ਗੁਰਦੁਆਰਾ ਬਾਉਲੀ ਸਾਹਿਬ ਵਿਚ ਸੀ, ਪਰ ਸੰਨ 1988 ਈ. ਤੋਂ ਗੁਰਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਭੂ ਸਿਮਰਨ ਕੇਂਦਰ, ਛੋਟੀ ਜਵੱਦੀ, ਲੁਧਿਆਣਾ ਵਿਚ ਵੀ ਇਹ ਸੇਵਾ ਸ਼ੁਰੂ ਕਰ ਦਿੱਤੀ ਗਈ ਹੈ। ਗੋਇੰਦਵਾਲ ਵਿਚ ਪਹਿਲਾਂ ਇਹ ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਸੀ ਅਤੇ ਛੋਟੀ ਜਵੱਦੀ ਵਿਚ ਸੰਤ ਬਾਬਾ ਨਰਿੰਦਰ ਸਿੰਘ ਇਹ ਪ੍ਰਕਾਰਜ ਨਿਭਾਉਂਦੇ ਹਨ, ਪਰ ਸੰਨ 1997 ਈ. ਤੋਂ ਗੋਇੰਦਵਾਲ ਵਾਲੇ ਕੇਂਦਰ ਦੀ ਸੇਵਾ ਵੀ ਛੋਟੀ ਜਵੱਦੀ ਵਾਲੇ ਸੰਤ ਜੀ ਨੂੰ ਸੌਂਪ ਦਿੱਤੀ ਗਈ ਹੈ।

ਪੁਰਾਤਨ ਜਾਂ ਬਿਰਧ ਬੀੜਾਂ ਗੁਰਮੁਖ ਲੋਗ ਆਪ ਹੀ ਇਨ੍ਹਾਂ ਦੋ ਕੇਂਦਰਾਂ ਵਿਚ ਪਹੁੰਚਾ ਦਿੰਦੇ ਹਨ ਜਾਂ ਫਿਰ ਬਾਬਾ ਨਰਿੰਦਰ ਸਿੰਘ ਖ਼ੁਦ ਵਖ ਵਖ ਥਾਂਵਾਂ ਤੋਂ ਇਕੱਠੀਆਂ ਕਰ ਲਿਆਉਂਦੇ ਹਨ। ਇਸ ਕੰਮ ਵਿਚ ਹੋਰ ਸੰਸਥਾਵਾਂ ਵੀ ਆਪਣਾ ਯੋਗਦਾਨ ਪਾਉਂਦੀਆਂ ਹਨ। ਗੋਇੰਦਵਾਲ ਦੇ ਗੁਰਦੁਆਰਾ ਬਾਉਲੀ ਸਾਹਿਬ ਦੇ ਪਿਛਲੇ ਪਾਸੇ ਉਸਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਵਿਚ ਲਗਭਗ ਇਕ ਸੌ ਪਲੰਘ ਹਨ ਜਿਨ੍ਹਾਂ ਉਤੇ ਆਮ ਤੌਰ 'ਤੇ ਲਗਭਗ ਇਕ ਹਜ਼ਾਰ ਬੀੜਾਂ ਬੜੇ ਚੰਗੇ ਢੰਗ ਨਾਲ ਆਦਰ ਸਹਿਤ ਸੰਭਾਲ ਕੇ ਰਖੀਆਂ ਜਾਂਦੀਆਂ ਹਨ।

ਜਦੋਂ ਬਿਰਧ ਸਰੂਪ ਕੇਂਦਰਾਂ ਵਿਚ ਪਹੁੰਚਦੇ ਹਨ, ਤਾਂ ਉਨ੍ਹਾਂ ਦੀ ਪੂਰੀ ਤਰ੍ਹਾਂ ਜਾਂਚ ਕੀਤੀ ਜਾਂਦੀ ਹੈ। ਇਕ ਇਕ ਪੱਤਰੇ ਦੇ ਦੋ ਦੋ ਵਾਰ ਦਰਸ਼ਨ ਕੀਤੇ ਜਾਂਦੇ ਹਨ ਅਤੇ ਵੇਖਿਆ ਜਾਂਦਾ ਹੈ ਕਿ ਇਨ੍ਹਾਂ ਵਿਚੋਂ ਕੀਹ ਕੋਈ ਬੀੜ ਅਜੇ ਵਰਤਣ ਦੇ ਯੋਗ ਹੈ। ਜਿਨ੍ਹਾਂ ਬਾਰੇ ਤਸੱਲੀ ਹੋ ਜਾਂਦੀ ਹੈ ਕਿ ਉਹ ਬੀੜਾਂ ਦੋਬਾਰਾ ਅਖੰਡ-ਪਾਠਾਂ ਜਾਂ ਪ੍ਰਕਾਸ਼ ਕਰਨ ਲਈ ਵਰਤੀਆਂ ਜਾ ਸਕਦੀਆਂ ਹਨ, ਤਾਂ ਉਨ੍ਹਾਂ ਦੀ ਮੁਰੰਮਤ ਕਰਵਾ ਕੇ ਅਤੇ ਨਵੀਂ ਜਿਲਦ ਬੰਨ੍ਹਵਾ ਕੇ ਬਿਨਾ ਭੇਟਾ ਲਏ ਸੰਗਤਾਂ ਨੂੰ ਦੇ ਦਿੱਤੀਆਂ ਜਾਂਦੀਆਂ ਹਨ ਅਤੇ ਬਾਕੀਆਂ ਨੂੰ ਅਗਨ-ਭੇਟ ਕਰਨ ਲਈ ਰਖ ਲਿਆ ਜਾਂਦਾ ਹੈ।

ਅਗਨ-ਭੇਟ ਦੀ ਸੇਵਾ ਹਰ ਮਹੀਨੇ ਲੁਧਿਆਣੇ ਅਤੇ ਗੋਇੰਦਵਾਲ ਦੇ ਕੇਂਦਰਾਂ ਵਿਚ ਵਾਰੋ-ਵਾਰੀ ਹੁੰਦੀ ਹੈ। ਹਰ ਮਹੀਨੇ ਦੇ ਦੂਜੇ ਅਤੇ ਚੌਥੇ ਐਤਵਾਰ ਨੂੰ ਇਹ ਸੇਵਾ ਗੋਇੰਦਵਾਲ ਵਿਚ ਹੁੰਦੀ ਹੈ ਅਤੇ ਪਹਿਲੇ ਤੇ ਤੀਜੇ ਐਤਵਾਰ ਨੂੰ ਛੋਟੀ ਜਵੱਦੀ ਵਿਚ ਕੀਤੀ ਜਾਂਦੀ ਹੈ। ਇਸ ਸੇਵਾ ਦਾ ਸਮਾਂ ਗਰਮੀਆਂ ਵਿਚ ਸਵੇਰੇ 7 ਤੋਂ 12 ਵਜੇ ਤਕ ਅਤੇ ਸਰਦੀਆਂ ਵਿਚ ਸਵੇਰੇ 9 ਤੋਂ 12 ਵਜੇ ਤਕ ਹੁੰਦਾ ਹੈ।

ਦਸਦੇ ਹਨ ਕਿ ਸਸਕਾਰ ਕਰਨ ਲਈ ਗੋਇੰਦਵਾਲ ਵਿਚ ਦੋ ਅੰਗੀਠੇ ਹਨ ਜਿਥੇ ਹਰ ਹਫ਼ਤੇ ਲਗਭਗ 400

ਬੀੜਾਂ ਦਾ ਸਸਕਾਰ ਕਰਨ ਦੀ ਸਮਰਥਾ ਹੈ। ਲੁਧਿਆਣੇ ਵਾਲੇ ਕੇਂਦਰ ਵਿਚ ਕੇਵਲ ਇਕ ਛੋਟਾ ਅੰਗੀਠਾ ਹੈ, ਜਿਸ ਵਿਚ ਹਰ ਹਫ਼ਤੇ 70 ਜਾਂ 80 ਬੀੜਾਂ ਦਾ ਸਸਕਾਰ ਕੀਤਾ ਜਾ ਸਕਦਾ ਹੈ। ਅੰਗੀਠਿਆਂ ਦੀ ਰਾਖ ਇਕੱਠੀ ਕਰਕੇ ਜਲ-ਪ੍ਰਵਾਹ ਕੀਤੀ ਜਾਂਦੀ ਹੈ। ਅਗਨ-ਭੇਟ ਦਾ ਸਾਰਾ ਪ੍ਰਕਾਰਜ ਬੜੀ ਸ਼ਰਧਾ ਅਤੇ ਮਰਯਾਦਾ ਨਾਲ ਹੁੰਦਾ ਹੈ।

ਉਪਰੋਕਤ ਦੋ ਅੰਗੀਠਾ ਸਾਹਿਬਾਂ ਤੋਂ ਇਲਾਵਾ ਇਕ ਘਟ ਚਰਚਿਤ ਗੁਰਦੁਆਰਾ ਅੰਗੀਠਾ ਸਾਹਿਬ ਪਟਿਆਲਾ ਦੇ ਸ਼ਹੀਦ ਦੀਪ ਸਿੰਘ ਨਗਰ ਵਿਚ ਵੀ ਹੈ। ਦਸਦੇ ਹਨ ਕਿ ਪਿਛਲੇ ਦੋ ਦਹਾਕਿਆਂ ਤੋਂ ਇਸ ਅੰਗੀਠਾ ਸਾਹਿਬ ਵਿਚ ਬਿਰਧ ਬੀੜਾਂ ਨੂੰ ਪੂਰਣ ਮਰਯਾਦਾ ਅਨੁਸਾਰ ਸਸਕਾਰਿਆ ਜਾ ਰਿਹਾ ਹੈ। ਇਹ ਅਗਨ-ਭੇਟ-ਕਾਰਜ ਹਰ ਮਹੀਨੇ ਦੇ ਆਖੀਰਲੇ ਐਤਵਾਰ ਨੂੰ ਕੀਤਾ ਜਾਂਦਾ ਹੈ ਅਤੇ ਜੱਥੇਦਾਰ ਅਜਮੇਰ ਸਿੰਘ ਮੁੱਖ ਸੇਵਾਦਾਰ ਦੀ ਨਿਗਰਾਨੀ ਵਿਚ ਭਾਈ ਜਰਨੈਲ ਸਿੰਘ ਅਤੇ ਭਾਈ ਸਾਧੂ ਸਿੰਘ ਇਹ ਕਾਰਜ ਨਿਭਾ ਰਹੇ ਹਨ। ਪੰਜਾਬ ਤੋਂ ਬਾਹਰ ਵੀ ਕੁਝ ਇਕ ਸਥਾਨਾਂ 'ਤੇ ਇਸ ਪ੍ਰਕਾਰ ਦਾ ਉੱਦਮ ਕੀਤਾ ਜਾਂਦਾ ਸੁਣਨ ਵਿਚ ਆਇਆ ਹੈ।

**ਬਿਲਗਾ** (ਪਿੰਡ) : ਪੰਜਾਬ ਦੇ ਜਲੰਧਰ ਜ਼ਿਲ੍ਹੇ ਦਾ ਇਕ ਪਿੰਡ ਜੋ ਫਿਲੌਰ ਨਗਰ ਤੋਂ 14 ਕਿ.ਮੀ. ਪੱਛਮ ਦਿਸ਼ਾ ਵਿਚ ਨਕੋਦਰ ਨੂੰ ਜਾਣ ਵਾਲੀ ਸੜਕ ਉਤੇ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਸੰਨ 1589 ਈ. ਵਿਚ ਜਦੋਂ ਗੁਰੂ ਅਰਜਨ ਦੇਵ ਜੀ ਮਉ (ਮੌ) ਪਿੰਡ ਵਿਚ ਵਿਆਹ ਕਰਾਉਣ ਲਈ ਜਾ ਰਹੇ ਸਨ, ਤਾਂ ਇਸ ਪਿੰਡ ਵਾਲੀ ਥਾਂ 'ਤੇ ਉਨ੍ਹਾਂ ਨੇ ਕੁਝ ਦੇਰ ਆਰਾਮ ਕੀਤਾ ਅਤੇ ਨਵੇਂ ਬਸਤ੍ਰ ਧਾਰਣ ਕੀਤੇ। ਉਦੋਂ ਇਥੇ ਅਜੇ ਬਿਲਗਾ ਪਿੰਡ ਨਹੀਂ ਸੀ ਵਸਿਆ ਬਸ ਕੁਝ ਕੁ ਝੌਂਪੜੀਆਂ ਹੀ ਸਨ। ਗੁਰੂ ਜੀ ਨੇ ਉਤਾਰੇ ਹੋਏ ਬਸਤ੍ਰ ਝੌਂਪੜੀਆਂ ਵਾਲਿਆਂ ਨੂੰ ਦੇ ਦਿੱਤੇ, ਜੋ ਉਨ੍ਹਾਂ ਨੇ ਪਵਿੱਤਰ ਤੋਹਫ਼ੇ ਵਜੋਂ ਸੰਭਾਲ ਲਏ। ਗੁਰੂ ਜੀ ਦੀ ਠਹਿਰ ਵਾਲੀ ਥਾਂ ਉਤੇ ਹੁਣ ਪਿੰਡ ਦੇ ਅੰਦਰ 'ਗੁਰਦੁਆਰਾ ਪੰਜਵੀਂ ਪਾਤਿਸ਼ਾਹੀ' ਬਣਿਆ ਹੋਇਆ ਹੈ। ਇਸ ਗੁਰਦੁਆਰੇ ਦੇ ਨਾਂ ਮਹਾਰਾਜਾ ਰਣਜੀਤ ਸਿੰਘ ਨੇ ਕੁਝ ਜਾਗੀਰ ਲਗਵਾਈ ਦਸੀ ਜਾਂਦੀ ਹੈ। ਗੁਰੂ ਜੀ ਦੇ ਉਤਾਰੇ ਹੋਏ ਬਸਤ੍ਰ, ਇਕ ਚੌਂਕੀ ਅਤੇ ਇਕ ਮਾਲਾ ਗੁਰੂ-ਧਾਮ ਵਿਚ ਪ੍ਰਦਰਸ਼ਿਤ ਹਨ। ਇਹ ਗੁਰੂ-ਧਾਮ ਕਾਫ਼ੀ ਉੱਚੀ ਥਾਂ ਉਤੇ ਬਣਿਆ ਹੋਇਆ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ। ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। 18 ਤੋਂ 20 ਹਾੜ ਨੂੰ ਇਥੇ ਗੁਰੂ ਜੀ ਦੀ ਆਮਦ ਦੀ ਘਟਨਾ ਨੂੰ ਮੰਨਾਉਣ ਲਈ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ। ਗੁਰਦੁਆਰੇ ਵਿਚ ਇਕ ਅਜਾਇਬ ਘਰ ਅਤੇ ਲਾਇਬ੍ਰੇਰੀ ਵੀ ਬਣੀ ਹੋਈ ਹੈ।

**ਬਿਲਾਸਪੁਰ** (ਕਸਬਾ) : ਹਰਿਆਣਾ ਪ੍ਰਦੇਸ਼ ਦੇ ਯਮਨਾਨਗਰ ਜ਼ਿਲ੍ਹੇ ਦਾ ਇਕ ਕਸਬਾ ਜੋ ਜਗਾਧਰੀ ਤੋਂ 16 ਕਿ.ਮੀ. ਦੀ ਦੂਰੀ ਉਤੇ ਕਪਾਲ-ਮੋਚਨ ਤੀਰਥ ਕੋਲ ਵਸਿਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਸੰਨ 1688 ਈ. ਵਿਚ ਕਪਾਲ-ਮੋਚਨ ਅੰਦਰ ਲਗਭਗ ਡੇਢ ਮਹੀਨਾ ਰਹੇ, ਤਾਂ ਉਸ ਠਹਿਰ ਦੌਰਾਨ ਇਸ ਕਸਬੇ ਵਿਚ ਵੀ ਥੋੜੀ ਦੇਰ ਲਈ ਆਏ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਮੰਜੀ ਸਾਹਿਬ ਬਣਾਇਆ ਗਿਆ। ਬਾਦ ਵਿਚ ਗੁਰਦੁਆਰੇ ਦੀ ਵਰਤਮਾਨ ਇਮਾਰਤ ਉਸਾਰੀ ਗਈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ ਅਤੇ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਬਿਲਾਵਲ ਕੀ ਵਾਰ ਮਹਲਾ ੪** : ਗੁਰੂ ਰਾਮਦਾਸ ਜੀ ਦੀ ਲਿਖੀ ਇਸ ਵਾਰ ਵਿਚ ਕੁਲ 13 ਪਉੜੀਆਂ ਹਨ। ਇਨ੍ਹਾਂ ਵਿਚੋਂ 12 ਪੰਜ ਪੰਜ ਤੁਕਾਂ ਦੀਆਂ ਹਨ ਅਤੇ ਦਸਵੀਂ ਛੇ ਤੁਕਾਂ ਦੀ ਹੈ। ਇਹ ਤੁਕਾਂ ਆਕਾਰ ਵਜੋਂ ਇਕ-ਸਮਾਨ ਨਹੀਂ ਹਨ। ਹਰ ਇਕ ਪਉੜੀ ਨਾਲ ਦੋ ਦੋ ਸ਼ਲੋਕ ਹਨ, ਸਿਵਾਇ ਸੱਤਵੀਂ ਦੇ ਜਿਸ ਨਾਲ ਤਿੰਨ ਸ਼ਲੋਕ ਦਰਜ ਹਨ। ਇਨ੍ਹਾਂ 27 ਸ਼ਲੋਕਾਂ ਵਿਚੋਂ ਇਕ ਗੁਰੂ ਰਾਮਦਾਸ ਜੀ ਦਾ ਹੈ। ਬਾਕੀਆਂ ਵਿਚੋਂ ਦੋ ਗੁਰੂ ਨਾਨਕ ਦੇਵ ਜੀ ਦੇ ਅਤੇ 24 ਗੁਰੂ ਅਮਰਦਾਸ ਜੀ ਦੇ ਲਿਖੇ ਹਨੇ। ਇਨ੍ਹਾਂ ਵਿਚ ਦੋ ਤੋਂ ਲੈ ਕੇ ਦਸ ਤੁਕਾਂ ਸ਼ਾਮਲ ਹਨ।

ਇਸ ਵਾਰ ਵਿਚ ਦਸਿਆ ਗਿਆ ਹੈ ਕਿ ਇਹ ਸੰਸਾਰ ਪਰਮਾਤਮਾ ਨੇ ਸਿਰਜਿਆ ਹੈ, ਉਹ ਹਰ ਥਾਂ ਵਿਆਪਤ ਹੈ, ਭਗਤਾਂ ਨੂੰ ਪਿਆਰ ਕਰਦਾ ਹੈ, ਗੁਰੂ ਦੇ ਪਥ-ਪ੍ਰਦਰਸ਼ਨ ਰਾਹੀਂ ਜਿਗਿਆਸੂ ਦੇ ਮਨ ਵਿਚ ਰਾਮ-ਸਿਮਰਨ ਦੀ ਚਿਣਗ ਮਚਾਉਂਦਾ ਹੈ। ਹਰਿ-ਭਗਤੀ ਕਰਨ ਨਾਲ ਮਨੁੱਖ ਦੀਆਂ ਵਾਸਨਾਵਾਂ ਖ਼ਤਮ ਹੁੰਦੀਆਂ ਹਨ, ਹਿਰਦਾ ਸਵੱਛ ਹੁੰਦਾ ਹੈ,

ਉਸ ਨੂੰ ਸੱਚੀ ਦਰਗਾਹ ਵਿਚ ਮਾਣ ਮਿਲਦਾ ਹੈ। ਸਾਧ-ਸੰਗਤਿ ਵਿਚ ਜਾਣ ਨਾਲ ਨਾਮ-ਰੂਪੀ ਧਨ ਨੂੰ ਸੰਜਿਆ ਜਾ ਸਕਦਾ ਹੈ। ਮੁੱਖ ਤੌਰ 'ਤੇ ਨਾਮ-ਸਿਮਰਨ ਹੀ ਮਨੁੱਖ ਦੀ ਸੱਚੀ-ਕਮਾਈ ਹੈ।

**ਬਿਲਾਵਲ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ 149 ਚਉਪਦੇ, 11 ਅਸ਼ਟਪਦੀਆਂ, ਇਕ ਥਿਤੀ ਮ. ੧, ਦੋ ਵਾਰ—ਸਤ ਮ.੩, ਨੌਂ ਛੰਤ ਅਤੇ ਇਕ ਵਾਰ ਮ. ੪ ਦਰਜ ਹੈ। ਭਗਤ-ਬਾਣੀ ਪ੍ਰਕਰਣ ਵਿਚਲੇ 16 ਸ਼ਬਦਾਂ ਵਿਚੋਂ 12 ਕਬੀਰ ਜੀ ਦੇ, ਇਕ ਨਾਮਦੇਵ ਦਾ, ਦੋ ਰਵਿਦਾਸ ਦੇ ਅਤੇ ਇਕ ਸਧਨਾ ਭਗਤ ਦਾ ਹੈ।

*ਚਉਪਦੇ* ਪ੍ਰਕਰਣ ਦੇ 149 ਚਉਪਦਿਆਂ ਵਿਚੋਂ ਚਾਰ ਗੁਰੂ ਨਾਨਕ ਦੇਵ ਜੀ ਦੇ ਹਨ ਜਿਨ੍ਹਾਂ ਵਿਚ ਪਰਮਾਤਮਾ ਦੀ ਮਹਾਨਤਾ, ਸਰਵ-ਵਿਆਪਕਤਾ, ਅਗੰਮਤਾ ਆਦਿ ਨੁਕਤਿਆਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਆਪਣੇ ਛੇ ਚਉਪਦਿਆਂ (ਜਿਨ੍ਹਾਂ ਵਿਚੋਂ ਇਕ ਪੰਚਪਦਾ ਹੈ) ਵਿਚ ਸਪੱਸ਼ਟ ਕੀਤਾ ਹੈ ਕਿ ਜੀਵਾਤਮਾ ਅਤੇ ਪਰਮਾਤਮਾ ਵਿਚ ਵਿਥ ਪਾਉਣ ਵਾਲੀ ਸ਼ਕਤੀ ਮਾਇਆ ਹੈ। ਗੁਰੂ ਰਾਮਦਾਸ ਜੀ ਨੇ ਇਸ ਰਾਗ ਵਿਚ ਸੱਤ ਚਉਪਦੇ ਲਿਖੇ ਹਨ ਜਿਨ੍ਹਾਂ ਵਿਚੋਂ ਛੇ ਚਾਰ ਚਾਰ ਦਾ ਸਮੁੱਚ ਹਨ ਅਤੇ ਇਕ ਦੁਪਦਾ ਹੈ। ਇਨ੍ਹਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਜਿਗਿਆਸੂ ਨੂੰ ਪ੍ਰਭੂ ਆਪ ਹੀ ਆਪਣੀ ਕਰਨੀ ਵਲ ਰੁਚਿਤ ਕਰਦਾ ਹੈ। ਗੁਰੂ ਅਰਜਨ ਦੇਵ ਜੀ ਦੇ ਲਿਖੇ 129 ਚਉਪਦਿਆਂ ਵਿਚੋਂ 73 ਦੁਪਦੇ, 54 ਚਉਪਦੇ ਅਤੇ ਦੋ ਪੰਚਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਗੁਰਮਤਿ ਦੇ ਅਨੇਕ ਸਿੱਧਾਂਤਾਂ ਅਤੇ ਪੱਖਾਂ ਉਤੇ ਚਾਨਣਾ ਪਾਇਆ ਹੈ। ਮੁੱਖ ਤੌਰ 'ਤੇ ਪਰਮਾਤਮਾ ਦੀ ਕ੍ਰਿਪਾ, ਗੁਰੂ ਦੇ ਸਹਿਯੋਗ, ਸਾਧ-ਸੰਗਤਿ ਦੇ ਸੰਪਰਕ, ਸੇਵਾ ਦੀ ਭਾਵਨਾ ਆਦਿ ਵਿਸ਼ਿਆਂ ਦੀ ਵਿਆਖਿਆ ਕੀਤੀ ਗਈ ਹੈ। ਨੌਵੇਂ ਗੁਰੂ ਜੀ ਨੇ ਇਸ ਰਾਗ ਵਿਚ ਦੋ ਦੁਪਦੇ ਅਤੇ ਇਕ ਤ੍ਰਿਪਦਾ ਲਿਖ ਕੇ ਪਰਮਾਤਮਾ ਦੇ ਰਖਿਅਕ ਰੂਪ ਉਤੇ ਪ੍ਰਕਾਸ਼ ਪਾਇਆ ਹੈ।

*ਅਸ਼ਟਪਦੀਆਂ* ਪ੍ਰਕਰਣ ਦੀਆਂ 11 ਅਸ਼ਟਪਦੀਆਂ ਵਿਚੋਂ ਦੋ ਗੁਰੂ ਨਾਨਕ ਦੇਵ ਜੀ ਦੀਆਂ ਹਨ ਜਿਨ੍ਹਾਂ ਵਿਚ ਦਸਿਆ ਗਿਆ ਹੈ ਕਿ ਨਾਮ-ਜਾਪ ਨਾਲ ਪਾਪ ਕਟਦੇ ਹਨ, ਹਰਿ-ਰਸ ਪ੍ਰਾਪਤ ਹੁੰਦਾ ਹੈ ਅਤੇ ਜਿਗਿਆਸੂ ਦਾ ਮਨ ਸ਼ਾਂਤ ਹੁੰਦਾ ਹੈ। ਗੁਰੂ ਅਮਰਦਾਸ ਜੀ ਨੇ ਆਪਣੀ ਇਕ ਅਸ਼ਟਪਦੀ ਵਿਚ ਨਾਮ ਦੇ ਮਹੱਤਵ ਨੂੰ ਸਥਾਪਿਤ ਕੀਤਾ ਹੈ। ਗੁਰੂ ਰਾਮਦਾਸ ਜੀ ਨੇ ਆਪਣੀਆਂ ਛੇ ਅਸ਼ਟਪਦੀਆਂ ਵਿਚ ਗੁਰੂ, ਨਾਮ ਅਤੇ ਸਤਿ-ਸੰਗਤਿ ਦੀ ਮਹਿਮਾ ਗਾਈ ਹੈ। ਗੁਰੂ ਅਰਜਨ ਦੇਵ ਜੀ ਦੀਆਂ ਲਿਖੀਆਂ ਦੋ ਅਸ਼ਟਪਦੀਆਂ ਵਿਚੋਂ ਇਕ ਵਿਚ ਅੱਠ ਅਤੇ ਦੂਜੀ ਵਿਚ ਦਸ ਪਦੀਆਂ ਹਨ। ਪਰਮਾਤਮਾ ਪ੍ਰਤਿ ਪ੍ਰੇਮ ਦੀ ਸ਼ਿੱਦਤ ਨੂੰ ਪ੍ਰਗਟਾਉਣ ਲਈ ਕਈ ਉਪਮਾਨਾਂ ਦੀ ਵਰਤੋਂ ਕੀਤੀ ਗਈ ਹੈ।

'ਥਿਤੀ ਮ.੧' ਅਤੇ 'ਵਾਰ-ਸਤ ਮ.੩' ਦੇ ਸੁਤੰਤਰ ਇੰਦਰਾਜ ਵੇਖੋ।

*ਛੰਤ* ਪ੍ਰਕਰਣ ਦੇ ਨੌਂ ਛੰਤਾਂ ਵਿਚੋਂ ਦੋ ਗੁਰੂ ਨਾਨਕ ਦੇਵ ਜੀ ਦੇ ਲਿਖੇ ਹਨ। ਚਾਰ ਚਾਰ ਪਦਿਆਂ ਦੇ ਇਨ੍ਹਾਂ ਦੋ ਸਮੁੱਚਾਂ ਵਿਚ ਪਤਨੀ-ਰੂਪ ਸਾਧਕ ਵਜੋਂ ਪਤੀ-ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਉਪਾ ਦਸਿਆ ਗਿਆ ਹੈ। ਗੁਰੂ ਰਾਮਦਾਸ ਜੀ ਨੇ ਚਾਰ ਚਾਰ ਪਦਿਆਂ ਦੇ ਆਪਣੇ ਦੋ ਛੰਤਾਂ ਵਿਚ ਪਰਮਾਤਮਾ ਨਾਲ ਹੋਏ ਮੇਲ ਦਾ ਮੰਗਲਮਈ ਗਾਨ ਕੀਤਾ ਹੈ।

ਗੁਰੂ ਅਰਜਨ ਦੇਵ ਜੀ ਦੇ ਲਿਖੇ ਪੰਜ ਛੰਤਾਂ ਵਿਚੋਂ ਚਾਰ ਵਿਚ ਚਾਰ ਚਾਰ ਅਤੇ ਇਕ ਵਿਚ ਪੰਜ ਪਦੇ ਹਨ। ਚੌਥੇ ਛੰਤ ਦੇ ਆਰੰਭ ਵਿਚ ਇਕ ਸ਼ਲੋਕ ਵੀ ਦਰਜ ਹੈ। 'ਛੰਤ' ਦੀ ਪ੍ਰਕ੍ਰਿਤੀ ਅਨੁਸਾਰ ਇਨ੍ਹਾਂ ਸ਼ਬਦਾਂ ਵਿਚ ਵਿਆਹ ਦੇ ਰੂਪਕ ਰਾਹੀਂ ਗੁਰੂ ਜੀ ਨੇ ਵਰ ਲਭਣ ਤੋਂ ਲੈ ਕੇ ਮਹਾ-ਮਿਲਨ ਤਕ ਦੀਆਂ ਸਾਰੀਆਂ ਕਾਰਵਾਈਆਂ ਅਤੇ ਅਵਸਥਾਵਾਂ ਦਾ ਬੜਾ ਮਾਰਮਿਕ ਚਿਤ੍ਰਣ ਕੀਤਾ ਹੈ।

ਬਿਲਾਵਲ ਕੀ ਵਾਰ ਮ. ੪ ਦਾ ਸੁਤੰਤਰ ਇੰਦਰਾਜ ਵੇਖੋ।

*ਭਗਤ-ਬਾਣੀ* ਪ੍ਰਕਰਣ ਦੇ 16 ਸ਼ਬਦਾਂ ਵਿਚੋਂ 12 ਸੰਤ ਕਬੀਰ ਦੇ ਹਨ। ਕਬੀਰ ਜੀ ਨੇ ਦਸਿਆ ਹੈ ਕਿ ਸੰਸਾਰ ਮੌਤ ਦਾ ਘਰ ਹੈ, ਇਸ ਤੋਂ ਕੇਵਲ ਹਰਿ ਦਾ ਸੇਵਕ ਹੀ ਬਚ ਸਕਦਾ ਹੈ। ਭਗਤ ਨਾਮਦੇਵ ਨੇ ਆਪਣੇ ਇਕ ਸ਼ਬਦ ਵਿਚ ਦਸਿਆ ਹੈ ਕਿ ਪਰਮਾਤਮਾ ਨੇ ਨਾਮ ਦੀ ਦਾਤ ਨਾਲ ਮਨੁੱਖ ਨੂੰ ਮਾਇਕ ਪ੍ਰਪੰਚ ਤੋਂ ਬਾਹਰ ਕਢਿਆ ਹੈ। ਭਗਤ ਰਵਿਦਾਸ ਨੇ ਆਪਣੇ ਦੋ ਸ਼ਬਦਾਂ ਵਿਚ ਭਗਤੀ ਦੇ ਖੇਤਰ ਵਿਚ ਜਾਤਿ-ਪਾਤਿ ਦੇ ਮਹੱਤਵ ਦਾ ਖੰਡਨ ਕੀਤਾ ਹੈ। ਸਧਨਾ ਭਗਤ ਨੇ ਆਪਣੇ ਇਕ ਸ਼ਬਦ ਵਿਚ ਇਕ

ਲੋਕ-ਕਥਾ ਰਾਹੀਂ ਪਰਮਾਤਮਾ ਅਗੇ ਲਾਜ ਰਖਣ ਲਈ ਬੇਨਤੀ ਕੀਤੀ ਹੈ।

**ਬੀਕਾਨੇਰ** (ਨਗਰ) : ਰਾਜਸਥਾਨ ਦਾ ਇਕ ਪ੍ਰਸਿੱਧ ਨਗਰ ਜੋ ਆਜ਼ਾਦੀ ਤੋਂ ਪਹਿਲਾਂ ਬੀਕਾਨੇਰ ਰਿਆਸਤ ਦੀ ਰਾਜਧਾਨੀ ਰਿਹਾ ਹੈ। ਇਸ ਨਗਰ ਨੂੰ ਰਾਵ ਬੀਕਾ ਨੇ 13 ਅਪ੍ਰੈਲ 1488 ਈ. ਨੂੰ ਵਸਾਇਆ ਸੀ। ਕਹਿੰਦੇ ਹਨ ਕਿ ਇਸ ਰਿਆਸਤ ਦੇ ਦੂਜੇ ਰਾਜਾ ਰਾਵ ਨਰਾ ਦੇ ਰਾਜ-ਕਾਲ ਵਿਚ ਗੁਰੂ ਜੀ ਆਪਣੀ ਦੂਜੀ ਉਦਾਸੀ ਦੌਰਾਨ ਪੁਸ਼ਕਰ ਹੁੰਦੇ ਹੋਏ ਇਸ ਨਗਰ ਵਿਚ ਆਏ ਸਨ ਅਤੇ ਖਤ੍ਰੀਆਂ ਦੇ 'ਸੱਤ ਨਾਰਾਇਣ ਮੰਦਿਰ' ਵਿਚ ਠਹਿਰੇ ਸਨ। ਇਸ ਤੱਥ ਬਾਰੇ ਉਲੇਖ ਖਤ੍ਰੀ ਵੰਸ਼ ਦੇ ਇਤਿਹਾਸ ਵਿਚ ਵੀ ਮਿਲਦਾ ਹੈ। ਗੁਰੂ ਜੀ ਦੀ ਭੇਂਟ ਰਾਵ ਨਰਾ ਨਾਲ ਸੰਨ 1504 ਈ. ਵਿਚ ਹੋਈ ਦਸੀ ਜਾਂਦੀ ਹੈ। ਉਸੇ ਸਾਲ ਉਸ ਦਾ ਦੇਹਾਂਤ ਹੋ ਗਿਆ। ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਉਥੇ ਸਿੱਖ ਆਬਾਦੀ ਨ ਹੋਣ ਕਾਰਣ ਗੁਰੂ ਜੀ ਦਾ ਕੋਈ ਸਮਾਰਕ ਨਹੀਂ ਬਣ ਸਗਿਆ ਸੀ, ਹਾਂ ਉਸ ਮੰਦਿਰ ਵਿਚ ਪਹਿਲਾਂ ਗੁਰੂ ਜੀ ਦਾ ਇਕ ਕੰਧ-ਚਿਤਰ ਬਣਿਆ ਹੋਇਆ ਸੀ। ਹੁਣ ਵੀ ਮੰਦਿਰ ਵਿਚ ਇਕ ਥੜ੍ਹੇ ਉਤੇ ਬਣੀ ਛਤ੍ਰੀ ਵਿਚ ਗੁਰੂ ਜੀ ਦੀ ਫੋਟੋ ਰਖੀ ਹੋਈ ਹੈ। ਗੁਰੂ ਨਾਨਕ ਦੇਵ ਜੀ ਦੇ ਜਨਮ ਦਿਵਸ ਤੇ ਸਿੱਖਾਂ ਵਲੋਂ ਜੋ ਨਗਰ ਕੀਰਤਨ ਕਢਿਆ ਜਾਂਦਾ ਹੈ, ਉਸ ਦੀ ਸਮਾਪਤੀ ਸੱਤ ਨਾਰਾਇਣ ਮੰਦਿਰ ਵਿਚ ਹੀ ਹੁੰਦੀ ਹੈ।

**ਬੀਜ-ਮੰਤ੍ਰ** : ਇਸ ਤੋਂ ਭਾਵ ਹੈ ਕਿ ਉਹ ਮੰਤ੍ਰ ਜੋ ਬੀਜ ਰੂਪ ਵਿਚ ਹਰ ਪ੍ਰਕਾਰ ਦੇ ਮੰਤ੍ਰਾਂ ਵਿਚ ਆਪਣੀ ਹੋਂਦ ਰਖਦਾ ਹੋਵੇ। 'ਸੁਖਮਨੀ' ਬਾਣੀ ਵਿਚ ਬੀਜ-ਮੰਤ੍ਰ ਦੇ ਸਰੂਪ ਨੂੰ ਸਪੱਸ਼ਟ ਕਰਦਿਆਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ ਕਿ ਹਰਿ-ਨਾਮ ਹੀ ਚੌਹਾਂ ਵਰਣਾਂ ਲਈ ਬੀਜ-ਮੰਤ੍ਰ ਹੈ— *ਬੀਜਮੰਤ੍ਰ ਸਰਬ ਕੋ ਗਿਆਨੁ। ਚਹੁ ਵਰਨਾ ਮਹਿ ਜਪੈ ਕੋਊ ਨਾਮੁ।* (ਗੁ.ਗ੍ਰੰ.274)। ਸਿੱਖ ਧਰਮ ਵਿਚ ਆਮ ਤੌਰ 'ਤੇ 'ੴ' ਜਾਂ ਵਾਹਿਗੁਰੂ ਨੂੰ ਬੀਜ-ਮੰਤ੍ਰ ਮੰਨਿਆ ਜਾਂਦਾ ਹੈ।

**ਬੀਬੀਪੁਰ ਖ਼ੁਰਦ** (ਪਿੰਡ) : ਪਟਿਆਲਾ ਜ਼ਿਲ੍ਹੇ ਦੇ ਘੁੜਾਮ ਕਸਬੇ ਤੋਂ ਲਗਭਗ 8 ਕਿ.ਮੀ. ਦੱਖਣ-ਪੂਰਬ ਵਲ ਵਸਿਆ ਇਕ ਪਿੰਡ, ਜਿਸ ਦੇ ਬਾਹਰ ਗੁਰੂ ਤੇਗ ਬਹਾਦਰ ਜੀ ਮਾਲਵੇ ਦੀ ਧਰਮ-ਪ੍ਰਚਾਰ ਯਾਤ੍ਰਾ ਕਰਨ ਵੇਲੇ ਬਿਰਾਜੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਬਾਹਰ ਖੇਤਾਂ ਵਿਚ 'ਗੁਰਦੁਆਰਾ ਪਾਤਿਸ਼ਾਹੀ ਨੌਂਵੀਂ' ਬਣਿਆ ਹੋਇਆ ਹੈ। ਇਸ ਦੀ ਵਰਤਮਾਨ ਇਮਾਰਤ ਸੰਨ 1964 ਈ. ਵਿਚ ਬਣਾਈ ਗਈ ਸੀ। ਇਸ ਦੀ ਵਿਵਸਥਾ ਪਿੰਡ ਦੀ ਸੰਗਤ ਕਰਦੀ ਹੈ। ਹਰ ਸੰਗ੍ਰਾਂਦ ਨੂੰ ਇਥੇ ਉਚੇਚਾ ਦੀਵਾਨ ਸਜਦਾ ਹੈ। ਹੋਲੇ-ਮਹੱਲੇ ਦੇ ਅਵਸਰ 'ਤੇ ਸਾਲਾਨਾ ਮੇਲਾ ਲਗਦਾ ਹੈ।

**ਬੀਬੀ ਭਾਨੀ** : ਵੇਖੋ 'ਭਾਨੀ, ਬੀਬੀ'।

**ਬੀਬੀ ਰੂਪ ਕੌਰ ਵਾਲੀ ਪੋਥੀ** : ਵੇਖੋ 'ਸ੍ਰੀ ਸਤਿਗੁਰੂ ਜੀ ਦੇ ਮੂੰਹ ਦੀਆਂ ਸਾਖੀਆਂ'।

**ਬੀਰ ਸਿੰਘ, ਬਾਬਾ** (1768-1844 ਈ.) : ਅਠਾਰ੍ਹਵੀਂ ਸਦੀ ਦੇ ਪੂਰਵਾਰਧ ਵਿਚ ਹੋਏ ਇਕ ਸੰਤ-ਸਿਪਾਹੀ ਜੋ ਲਾਹੌਰ ਦਰਬਾਰ ਵਿਚ ਡੋਗਰਿਆਂ ਦੀ ਪ੍ਰਭੁਤਾ ਤੋਂ ਬਹੁਤ ਦੁਖੀ ਸਨ। ਇਨ੍ਹਾਂ ਦਾ ਜਨਮ 9 ਜੁਲਾਈ 1768 ਈ. ਨੂੰ ਭਾਈ ਸੇਵਾ ਸਿੰਘ ਦੇ ਘਰ ਬੀਬੀ ਧਰਮ ਕੌਰ ਦੀ ਕੁੱਖੋਂ ਅੰਮ੍ਰਿਤਸਰ ਜ਼ਿਲ੍ਹੇ ਦੇ 'ਗੱਗੋਬੂਆ' ਨਾਂ ਦੇ ਪਿੰਡ ਵਿਚ ਹੋਇਆ ਜੋ ਝਬਾਲ ਕਸਬੇ ਦੇ ਨੇੜੇ ਹੈ। ਇਨ੍ਹਾਂ ਦੇ ਪਿਤਾ ਲਾਹੌਰ ਦਰਬਾਰ ਦੀ ਫ਼ੌਜ ਵਿਚ ਸੇਵਾ ਕਰਦੇ ਸਨ, ਜੋ ਮੁਲਤਾਨ ਦੀ ਲੜਾਈ ਵਿਚ ਮਾਰੇ ਗਏ। ਪਿਤਾ ਦੇ ਦੇਹਾਂਤ ਤੋਂ ਬਾਦ ਇਹ ਵੀ ਫ਼ੌਜ ਵਿਚ ਭਰਤੀ ਹੋ ਗਏ। ਤਿੰਨ ਸਾਲ ਨੌਕਰੀ ਕਰਨ ਤੋਂ ਬਾਦ ਅਚਾਨਕ ਆਪਣੇ ਪਿੰਡ ਛੁਟੀ ਕਟਣ ਲਈ ਆਏ, ਤਾਂ ਪਿੰਡ ਵਿਚ ਡਾਕਾ ਪੈ ਗਿਆ। ਇਨ੍ਹਾਂ ਨੇ ਬੜੀ ਬਹਾਦਰੀ ਨਾਲ ਡਾਕੂਆਂ ਦਾ ਮੁਕਾਬਲਾ ਕੀਤਾ। ਆਪ ਦੀ ਬਹਾਦਰੀ ਦੀ ਬਹੁਤ ਚਰਚਾ ਹੋਣ ਲਗੀ। ਮਹਾਰਾਜਾ ਰਣਜੀਤ ਸਿੰਘ ਨੇ ਵੀ ਆਪ ਨੂੰ ਸਨਮਾਨਿਤ ਕੀਤਾ। ਕਹਿੰਦੇ ਹਨ ਇਕ ਵਾਰ ਪਿਸ਼ੌਰ ਦੇ ਨੇੜੇ ਅਫ਼ਗ਼ਾਨਾਂ ਨਾਲ ਯੁੱਧ ਕਰਦਿਆਂ ਇਹ ਜੋਸ਼ ਵਿਚ ਵੈਰੀ ਦਲ ਦੇ ਵਿਚਕਾਰ ਜਾ ਪਹੁੰਚੇ। ਯੁੱਧ ਕਰਦਿਆਂ ਇਨ੍ਹਾਂ ਦਾ ਖੰਡਾ ਟੁਟ ਗਿਆ। ਜਿਵੇਂ ਕਿਵੇਂ ਇਹ ਵੈਰੀਆਂ ਨਾਲ ਲੋਹਾ ਲੈਂਦਿਆਂ ਬਾਹਰ ਨਿਕਲ ਆਏ, ਪਰ ਖੰਡੇ ਦੇ ਟੁੱਟਣ ਨੂੰ ਈਸ਼ਵਰੀ ਸੰਕੇਤ ਸਮਝ ਕੇ ਫ਼ੌਜ ਦੀ ਨੌਕਰੀ ਤੋਂ ਵਖ ਹੋ ਗਏ। ਉਸ ਤੋਂ ਬਾਦ ਆਪ ਨੇ ਨਾਮ-ਸਾਧਨਾ ਕੀਤੀ ਅਤੇ ਸਿੱਖੀ ਦਾ ਪ੍ਰਚਾਰ ਕੀਤਾ।

ਸਭ ਤੋਂ ਪਹਿਲਾਂ ਇਹ ਰਾਵਲਪਿੰਡੀ ਜ਼ਿਲ੍ਹੇ ਦੇ 'ਕੁਰੀ' ਕਸਬੇ ਵਿਚ ਰਹਿਣ ਵਾਲੇ ਸੰਤ ਬਾਬਾ ਭਾਗ ਸਿੰਘ ਦੇ ਪ੍ਰਭਾਵ ਵਿਚ ਆਏ। ਫਿਰ ਬਾਬਾ ਸਾਹਿਬ ਸਿੰਘ ਬੇਦੀ ਦਾ ਸੰਪਰਕ ਮਾਣਿਆ। ਸ. ਦਸੌਂਧਾ ਸਿੰਘ ਦੀ ਬੇਨਤੀ 'ਤੇ ਆਪ ਨੇ ਤਰਨਤਾਰਨ ਦੇ ਨੇੜੇ ਨੌਰੰਗਾਬਾਦ ਵਿਚ ਆਪਣੇ ਡੇਰੇ ਦੀ ਸਥਾਪਨਾ ਕੀਤੀ ਜੋ 'ਸੰਤਪੁਰਾ' ਨਾਂ ਨਾਲ ਪ੍ਰਸਿੱਧ ਹੋਇਆ। ਆਪ ਨੇ ਨਾਮ ਅਤੇ ਅੰਨ ਦਾ ਸਦਾਬ੍ਰਤ ਜਾਰੀ ਕੀਤਾ। ਆਪ ਦੇ ਦਰਸ਼ਨਾਂ ਲਈ ਸੈਂਕੜੇ ਸ਼ਰਧਾਲੂ ਆਪ ਪਾਸ ਨਿੱਤ ਆਉਂਦੇ ਅਤੇ ਲੰਗਰ ਛਕ ਕੇ ਮਨ ਤ੍ਰਿਪਤ ਕਰਦੇ। ਆਪ ਪਾਸ ਹਰ ਵਕਤ ਤਿੰਨ ਹਜ਼ਾਰ ਘੋੜ ਸਵਾਰ ਅਤੇ ਇਕ ਹਜ਼ਾਰ ਬੰਦੂਕਧਾਰੀ ਸਦਾ ਤਿਆਰ ਰਹਿੰਦੇ। ਲਾਹੌਰ ਦਰਬਾਰ ਦੀ ਖ਼ਾਨਾਜੰਗੀ ਤੋਂ ਆਪ ਬਹੁਤ ਨਿਰਾਸ਼ ਸਨ। ਲਾਹੌਰ ਦਰਬਾਰ ਵਿਚ ਹੀਰਾ ਸਿੰਘ ਡੋਗਰਾ ਨੇ ਪ੍ਰਧਾਨ ਮੰਤਰੀ ਬਣ ਕੇ ਅਤੇ ਪੰਡਿਤ ਜੱਲਾ ਤੋਂ ਸਲਾਹ ਲੈ ਕੇ ਸਿੱਖ ਸਰਦਾਰਾਂ, ਰਾਜਵੰਸ਼ੀਆਂ ਅਤੇ ਸੈਨਾ ਨਾਇਕਾਂ ਪ੍ਰਤਿ ਅਨਾਦਰ ਦਾ ਰੁਖ ਅਪਣਾ ਲਿਆ। ਸਿੱਖ ਰਾਜ ਦੇ ਬਹੁਤ ਸਾਰੇ ਸਰਦਾਰ ਅਤੇ ਸ਼ਾਹੀ ਖ਼ਾਨਦਾਨ ਦੇ ਮੈਂਬਰ ਆਪ ਪਾਸੋਂ ਅਗਵਾਈ ਲੈਂਦੇ ਅਤੇ ਡੋਗਰਿਆਂ ਤੋਂ ਬਚ ਕੇ ਡੇਰੇ ਵਿਚ ਆ ਕੇ ਸ਼ਰਣ ਲੈਂਦੇ। ਸੰਕਟ ਦੀ ਘੜੀ ਵਿਚ ਮਹਾਰਾਜੇ ਦੇ ਦੋ ਰਾਜਕੁਮਾਰਾਂ —ਕਸ਼ਮੀਰਾ ਸਿੰਘ ਅਤੇ ਪਿਸ਼ੌਰਾ ਸਿੰਘ— ਨੇ ਬਾਬਾ ਜੀ ਦੇ ਡੇਰੇ ਵਿਚ ਸ਼ਰਣ ਲਈ ਹੋਈ ਸੀ। ਉਨ੍ਹਾਂ ਦਿਨਾਂ ਵਿਚ ਹੀ ਸ. ਹਰੀ ਸਿੰਘ ਨਲਵੇ ਦਾ ਬੇਟਾ ਸ. ਜਵਾਹਰ ਸਿੰਘ, ਦੀਵਾਨ ਬਿਸਾਖਾ ਸਿੰਘ ਅਤੇ ਸ. ਅਤਰ ਸਿੰਘ ਸੰਧਾਂਵਾਲੀਆ ਵੀ ਆਪ ਦੇ ਡੇਰੇ ਵਿਚ ਪਹੁੰਚ ਗਏ। ਹੀਰਾ ਸਿੰਘ ਡੋਗਰੇ ਨੇ ਬਾਬਾ ਜੀ ਨੂੰ ਕਿਹਾ ਕਿ ਸ਼ਰਣਾਗਤਾਂ ਨੂੰ ਲਾਹੌਰ ਦਰਬਾਰ ਦੇ ਹਵਾਲੇ ਕਰ ਦਿਓ। ਪਰ ਬਾਬਾ ਜੀ ਨੇ ਸ਼ਰਣਾਗਤਾਂ ਨੂੰ ਦੇਣੋਂ ਇਨਕਾਰ ਕਰ ਦਿੱਤਾ। ਹੀਰਾ ਸਿੰਘ ਨੇ ਮੀਆਂ ਲਾਭ ਸਿੰਘ ਨੂੰ ਵੀਹ ਹਜ਼ਾਰ ਸੈਨਿਕ ਅਤੇ ਪੰਜਾਹ ਤੋਪਾਂ ਦੇ ਕੇ ਡੇਰੇ ਉਤੇ ਹਮਲਾ ਕਰਨ ਲਈ ਭੇਜ ਦਿੱਤਾ। ਉਦੋਂ ਬਾਬਾ ਜੀ ਨੇ ਹਰੀਕੇ ਪੱਤਣ ਪਾਸ ਡੇਰੇ ਲਾਏ ਹੋਏ ਸਨ। ਹਜ਼ਾਰਾਂ ਦੀ ਗਿਣਤੀ ਵਿਚ ਉਥੇ ਸ਼ਰਧਾਲੂ ਇਕੱਠੇ ਸਨ। 7 ਮਈ 1844 ਈ. ਨੂੰ ਮੀਆਂ ਲਾਭ ਸਿੰਘ ਨੇ ਬਾਬਾ ਜੀ ਦੇ ਸੇਵਕਾਂ ਅਤੇ ਸਤਸੰਗੀਆਂ ਨੂੰ ਘੇਰ ਲਿਆ। ਜਦੋਂ ਆਪ ਦੇ ਸੈਨਿਕਾਂ ਨੇ ਜਵਾਬੀ ਕਾਰਵਾਈ ਕਰਨ ਲਈ ਬਾਬਾ ਜੀ ਨੂੰ ਬੇਨਤੀ ਕੀਤੀ ਤਾਂ ਬਾਬਾ ਜੀ ਨੇ ਆਪਣੇ ਭਰਾਵਾਂ ਉਤੇ ਹਥਿਆਰ ਚੁਕਣੋਂ ਰੋਕ ਦਿੱਤਾ। ਲਾਹੌਰ ਦੀ ਸੈਨਾ ਨੇ ਅੰਨ੍ਹੇਵਾਹ ਗੋਲਾ-ਬਾਰੀ ਕਰਕੇ ਲਗਭਗ 400 ਬੰਦੇ ਸ਼ਹੀਦ ਕਰ ਦਿੱਤੇ ਅਤੇ ਦੋ ਸੌ ਸੇਵਕ ਜਾਨਾਂ ਬਚਾਉਂਦੇ ਹੋਏ ਦਰਿਆਏ ਸਤਲੁਜ ਵਿਚ ਰੁੜ੍ਹ ਗਏ। ਬਾਬਾ ਜੀ ਵੀ ਸਣੇ ਅਤਰ ਸਿੰਘ ਸੰਧਾਂਵਾਲੀਆ ਅਤੇ ਕੰਵਰ ਕਸ਼ਮੀਰਾ ਸਿੰਘ ਦੇ 7 ਮਈ 1844 ਈ. ਨੂੰ ਵੀਰਗਤਿ ਪ੍ਰਾਪਤ ਕਰ ਗਏ। ਇਸ ਨਾਲ ਸਾਰੇ ਇਲਾਕੇ ਵਿਚ ਕੁਰਲਾਹਟ ਮਚ ਗਈ। ਫ਼ੌਜ ਵੀ ਆਪਣੇ ਕੀਤੇ ਉਤੇ ਪਛਤਾਉਣ ਲਗੀ। ਹੀਰਾ ਸਿੰਘ ਨੇ ਲੋਕਾਂ ਨੂੰ ਬਾਬਾ ਜੀ ਦੀ ਸਮਾਧ ਬਣਾਉਣ ਅਤੇ 5000 ਰੁਪਏ ਸਾਲਾਨਾ ਆਮਦਨ ਦੀ ਜਾਗੀਰ ਡੇਰੇ ਦੇ ਨਾਂ ਲਗਵਾਉਣ ਲਈ ਬਹੁਤ ਕਿਹਾ, ਪਰ ਇਸ ਨਾਲ ਦੁਖੇ ਮਨਾਂ ਨੂੰ ਸ਼ਾਂਤੀ ਨ ਮਿਲ ਸਕੀ ਅਤੇ ਹੀਰਾ ਸਿੰਘ ਨੂੰ ਆਪਣੀ ਕਰਨੀ ਦੀ ਸਜ਼ਾ ਇਕ ਵਰ੍ਹੇ ਦੇ ਅੰਦਰ ਹੀ ਮਿਲ ਗਈ। ਜਿਨ੍ਹਾਂ ਫ਼ੌਜੀਆਂ ਨੇ ਬਾਬਾ ਜੀ ਉਪਰ ਗੋਲੀਆਂ ਦਾਗ਼ੀਆਂ ਸਨ, ਉਨ੍ਹਾਂ ਨਾਲ ਹੋਰਨਾਂ ਸੈਨਿਕਾਂ ਵਲੋਂ ਮਿਲਵਰਤਨ ਬੰਦ ਕਰ ਦਿੱਤਾ ਗਿਆ ਅਤੇ ਉਨ੍ਹਾਂ ਨੂੰ 'ਗੁਰੂਮਾਰ' ਵਿਸ਼ੇਸ਼ਣ ਨਾਲ ਅਪਮਾਨਿਤ ਕੀਤਾ ਗਿਆ।

ਬਾਬਾ ਜੀ ਦੀ ਦੇਹ ਨੂੰ ਜਲ-ਪ੍ਰਵਾਹਿਤ ਕੀਤਾ ਗਿਆ। ਉਨ੍ਹਾਂ ਦਾ ਪਲੰਘ 'ਮੁਠਿਆਂਵਾਲਾ' ਪਿੰਡ ਦੇ ਨੇੜੇ ਦਰਿਆ ਦੇ ਕੰਢੇ ਉਤੇ ਜੰਮੀਆਂ ਝਾੜੀਆਂ ਵਿਚ ਫਸ ਗਿਆ। ਉਸੇ ਪਿੰਡ ਵਿਚ ਆਪ ਦਾ ਸਸਕਾਰ ਕੀਤਾ ਗਿਆ। ਉਥੋਂ ਆਪ ਦੀਆਂ ਅਸਥੀਆਂ ਦੀ ਗਾਗਰ ਨੌਰੰਗਾਬਾਦ ਵਿਚ ਲਿਆ ਕੇ ਸਮਾਧ ਬਣਾਈ ਗਈ। ਆਪ ਲੋਕਾਂ ਵਿਚ ਇਤਨੇ ਮਕਬੂਲ ਸਨ ਕਿ 366 ਥਾਂਵਾਂ ਉਤੇ ਆਪ ਦੇ ਸਮਾਰਕ ਬਣਾਏ ਗਏ। ਨੌਰੰਗਾਬਾਦ (ਵੇਖੋ) ਵਿਚ 27 ਵਿਸਾਖ ਨੂੰ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਬੀਰ ਮ੍ਰਿਗੇਸ਼** (ਗ੍ਰੰਥ) : ਇਕ ਵਾਰਤਕ ਗ੍ਰੰਥ ਜਿਸ ਵਿਚ ਉਂਜ ਤਾਂ ਬਾਬਾ ਸਾਹਿਬ ਸਿੰਘ ਬੇਦੀ, ਬਾਬਾ ਭਾਗ ਸਿੰਘ ਕੁਰੀ ਵਾਲੇ, ਬਾਬਾ ਬੀਰ ਸਿੰਘ ਨੌਰੰਗਾਬਾਦੀ ਅਤੇ ਬਾਬਾ ਖੁਦਾ ਸਿੰਘ, ਇਨ੍ਹਾਂ ਚੌਹਾਂ ਬਾਰੇ ਬ੍ਰਿੱਤਾਂਤ ਮਿਲ ਜਾਂਦਾ ਹੈ, ਪਰ ਮੁੱਖ ਰੂਪ ਵਿਚ ਇਸ ਗ੍ਰੰਥ ਦਾ ਚਰਿਤ੍ਰ-ਨਾਇਕ ਬਾਬਾ ਬੀਰ ਸਿੰਘ ਹੈ ਅਤੇ ਚੂੰਕਿ ਪਹਿਲੇ ਦੋ ਬਾਬਾ ਬੀਰ ਸਿੰਘ ਦੀ ਗੁਰੂ-ਪ੍ਰਣਾਲੀ ਵਿਚੋਂ ਹਨ ਅਤੇ ਚੌਥਾ ਆਪ ਦਾ ਸੇਵਕ ਹੈ, ਇਸ ਲਈ ਉਨ੍ਹਾਂ ਤਿੰਨਾਂ ਬਾਰੇ ਵੀ ਕੁਝ ਬ੍ਰਿੱਤਾਂਤ ਸ਼ਾਮਲ ਹੋ ਗਿਆ ਹੈ ਅਤੇ ਉਨ੍ਹਾਂ ਦੀ ਵਿਚਾਰਧਾਰਾ ਦਾ ਪਰਿਚਯ ਵੀ

ਮਿਲਦਾ ਹੈ। ਇਹ ਵਾਰਤਕ ਵਿਚ ਲਿਖਿਆ ਇਕ ਪ੍ਰਕਾਰ ਦਾ 'ਗੁਰਬਿਲਾਸ' ਹੈ। ਕਿਉਂਕਿ ਲੇਖਕ ਚੌਹਾਂ ਨੂੰ ਗੁਰੂ ਮੰਨ ਕੇ ਚਲਦਾ ਹੈ। ਇਸ ਦਾ ਰਚੈਤਾ ਭਾਈ ਸ਼ੇਰ ਸਿੰਘ ਬਾਬਾ ਖੁਦਾ ਸਿੰਘ ਦਾ ਚੇਲਾ ਸੀ। ਇਹ ਗ੍ਰੰਥ 19ਵੀਂ ਸਦੀ ਦੇ ਅੰਤ ਵਿਚ ਮੁਕੰਮਲ ਹੋ ਗਿਆ ਸੀ, ਪਰ ਇਸ ਦਾ ਪ੍ਰਕਾਸ਼ਨ ਸੰਤ ਜਗਜੀਤ ਸਿੰਘ ਹਰਖੋਵਾਲ ਵਾਲੇ ਨੇ ਸੰਨ 1911 ਈ. ਵਿਚ ਕਰਵਾਇਆ। ਮੋਟੇ ਟਾਈਪ ਵਿਚ ਵੱਡੇ ਆਕਾਰ ਦੇ ਕਾਗ਼ਜ਼ਾਂ ਉਪਰ ਛਪੇ ਇਸ ਵਡਾਕਾਰੇ ਗ੍ਰੰਥ ਵਿਚ ਕੁਲ 1912 ਪੰਨੇ ਹਨ ਜਿਨ੍ਹਾਂ ਵਿਚੋਂ ਪੂਰਵਾਰਧ ਵਿਚ 847 ਅਤੇ ਉਤਰਾਰਧ ਵਿਚ 1065 ਪੰਨੇ ਹਨ। ਪੂਰਵਾਰਧ ਵਿਚ ਦੋ ਸਕੰਧ ਹਨ ਜਿਨ੍ਹਾਂ ਵਿਚੋਂ ਪਹਿਲੈ 40 ਅਤੇ ਦੂਜੇ ਵਿਚ 21 ਅਧਿਆਇ ਹਨ। ਉਤਰਾਰਧ ਵਿਚ ਤਿੰਨ ਸਕੰਧ ਹਨ ਜਿਨ੍ਹਾਂ ਦੀ ਅਧਿਆਇ ਸੰਖਿਆ 84 ਹੈ।

ਬਾਬਾ ਬੀਰ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਰਹੇ ਸਨ ਅਤੇ ਕਈ ਲੜਾਈਆਂ ਵਿਚ ਹਿੱਸਾ ਲਿਆ ਸੀ। ਫਿਰ ਅਧਿਆਤਮਿਕ ਮਾਰਗ ਨੂੰ ਅਪਣਾ ਕੇ ਜਿਗਿਆਸੂਆਂ ਦਾ ਕਲਿਆਣ ਕਰਨ ਲਗ ਗਏ। ਉਨ੍ਹਾਂ ਦਾ ਅੰਤ ਲਾਹੌਰ ਦਰਬਾਰ ਵਲੋਂ ਹੀਰਾ ਸਿੰਘ ਡੋਗਰੇ ਦੀ ਭੇਜੀ ਫ਼ੌਜ ਹੱਥੋਂ ਹੋਇਆ। ਇਸ ਦੁਖਦਾਈ ਕਾਂਡ ਉਤੇ ਉਥੋਂ ਦੇ ਲੋਕਾਂ ਨੇ ਬਹੁਤ ਵਿਰਲਾਪ ਕੀਤਾ। ਗਿਆਨੀ ਸ਼ੇਰ ਸਿੰਘ ਨੇ ਬੜੀ ਸ਼ਰਧਾ ਨਾਲ ਸਾਰਾ ਬ੍ਰਿੱਤਾਂਤ ਲਿਪੀਬਧ ਕੀਤਾ। ਲੇਖਕ ਨੇ ਕਿਤੇ ਕਿਤੇ ਗੁਰਬਾਣੀ ਅਤੇ ਸਿੱਖ ਸਿੱਧਾਂਤਾਂ ਅਤੇ ਸਿੱਖ ਇਤਿਹਾਸ ਦੀਆਂ ਘਟਨਾਵਾਂ ਵਲ ਵੀ ਸੰਕੇਤ ਕੀਤਾ ਹੈ। ਸਧੁੱਕੜੀ ਭਾਸ਼ਾ ਵਿਚ ਲਿਖੀ ਇਸ ਰਚਨਾ ਦਾ ਲੇਖਕ ਆਪਣੇ ਦਾਦਾ-ਗੁਰੂ ਦੇ ਹਤਿਆ-ਕਾਂਡ ਨੂੰ ਬੜੀ ਦੁਖਭਰੀ ਅਤੇ ਨਿਰਾਸ਼ਾਮਈ ਸ਼ੈਲੀ ਵਿਚ ਬਿਆਨ ਕਰਦਾ ਹੈ। ਇਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਤੋਂ ਬਾਦ ਪੰਜਾਬ ਦੀਆਂ ਰਾਜਨੈਤਿਕ, ਸਮਾਜਿਕ, ਧਾਰਮਿਕ ਅਤੇ ਸੈਨਿਕ ਪਰਿਸਥਿਤੀਆਂ ਦਾ ਜੋ ਵਿਵਰਣ ਦਿੱਤਾ ਹੈ, ਉਸ ਤੋਂ ਜ਼ਾਹਿਰ ਹੁੰਦਾ ਹੈ ਕਿ ਅੰਗ੍ਰੇਜ਼ਾਂ ਦੀ ਪੰਜਾਬ ਜਿਤ ਉਤੇ ਇਸ ਨੂੰ ਕੋਈ ਰੋਸ ਨਹੀਂ, ਸਗੋਂ ਪ੍ਰਸੰਨ ਹੈ। ਲੇਖਕ ਨੇ ਇਸ ਪ੍ਰਕਾਰ ਦੀਆਂ ਭਾਵਨਾਵਾਂ ਆਪਣੇ ਗੁਰੂ ਖੁਦਾ ਸਿੰਘ ਤੋਂ ਪ੍ਰਗਟ ਕਰਾਈਆਂ ਹਨ। ਅਸਲ ਵਿਚ ਲੇਖਕ ਦੀ ਹਮਦਰਦੀ ਲਾਹੌਰ ਦਰਬਾਰ ਦੀ ਡੋਗਰਾਸ਼ਾਹੀ ਨਾਲ ਨਹੀਂ ਸੀ, ਕਿਉਂਕਿ ਉਸ ਨੇ ਉਸ ਦੇ ਦਾਦਾ-ਗੁਰੂ ਨੂੰ ਸ਼ਹੀਦ ਕੀਤਾ ਸੀ।

**ਬੀਰਵਾਹ** (ਨਗਰ) : ਜੰਮੂ ਅਤੇ ਕਸ਼ਮੀਰ ਪ੍ਰਦੇਸ਼ ਦੇ ਬਦਗਾਮ ਜ਼ਿਲ੍ਹੇ ਦਾ ਇਕ ਨਗਰ, ਜੋ ਸ੍ਰੀਨਗਰ ਤੋਂ 35 ਕਿ.ਮੀ. ਦੱਖਣ -ਪੱਛਮ ਵਲ ਵਸਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਦੌਰਾਨ ਇਥੇ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਸ੍ਰੀ ਗੁਰੂ ਨਾਨਕ ਚਰਨ ਅਸਥਾਨ ਦੁਖਨਿਵਾਰਨ' ਬਣਿਆ ਹੋਇਆ ਹੈ। ਇਹ ਸਥਾਨ 'ਸੁਖਨਾਲਾ' ਨਾਂ ਦੀ ਕੂਲ੍ਹ ਕੰਢੇ ਸਥਿਤ ਹੋਣ ਕਾਰਣ ਸੰਨ 1948 ਈ. ਦੇ ਹੜ੍ਹਾਂ ਵਿਚ ਇਸ ਗੁਰੂ-ਧਾਮ ਦੀ ਪਹਿਲੀ ਇਮਾਰਤ ਰੁੜ੍ਹ ਗਈ ਸੀ। ਇਸ ਦੀ ਵਰਤਮਾਨ ਇਮਾਰਤ ਦੀ ਉਸਾਰੀ ਸੰਨ 1975 ਈ. ਵਿਚ ਹੋਈ। ਇਸ ਗੁਰਦੁਆਰੇ ਦਾ ਪ੍ਰਬੰਧ ਜੰਮੂ ਅਤੇ ਕਸ਼ਮੀਰ ਗੁਰਦੁਆਰਾ ਪ੍ਰਬੰਧਕ ਬੋਰਡ ਕਰਦਾ ਹੈ।

**ਬੀੜ** : ਬੀੜ ਸ਼ਬਦ ਬੀੜਨਾ ਕ੍ਰਿਆ ਤੋਂ ਬਣਿਆ ਨਾਉਂ (ਸੰਗਿਆ) ਹੈ। ਬੀੜਨਾ ਤੋਂ ਭਾਵ ਹੈ ਕਿਸੇ ਚੀਜ਼ ਨੂੰ ਚੰਗੀ ਤਰ੍ਹਾਂ ਨਾਲ ਲਪੇਟਣਾ ਜਾਂ ਸਮੇਟਣਾ। ਗੁਰੂ ਗ੍ਰੰਥ ਸਾਹਿਬ ਦੀਆਂ ਜੋ ਖੁਲ੍ਹੀਆਂ ਜੁਜ਼ਾਂ ਭਾਈ ਗੁਰਦਾਸ ਨੇ ਲਿਖੀਆਂ ਸਨ, ਉਨ੍ਹਾਂ ਨੂੰ ਇਕ ਆਕਾਰ ਵਿਚ ਸਮੇਟਣ ਜਾਂ ਬੰਨ੍ਹਣ 'ਤੇ ਜੋ ਆਕ੍ਰਿਤੀ ਤਿਆਰ ਹੋਈ, ਉਸ ਨੂੰ 'ਬੀੜ' ਨਾਂ ਦਿੱਤਾ ਗਿਆ ਅਤੇ ਇਹੀ ਨਾਂ ਪ੍ਰਚਲਿਤ ਹੋ ਗਿਆ। ਇਹ ਨਾਂ ਹੱਥ -ਲਿਖਿਤ ਗੁਰੂ ਗ੍ਰੰਥ ਸਾਹਿਬ ਦੇ ਆਕਾਰਾਂ ਨਾਲ ਅਧਿਕਤਰ ਪ੍ਰਚਲਿਤ ਰਿਹਾ, ਪਰ ਕਈ ਵਾਰ ਛਪੇ ਹੋਏ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਲਈ ਵੀ 'ਬੀੜ ਸਾਹਿਬ' ਸ਼ਬਦ ਵਰਤ ਲਿਆ ਜਾਂਦਾ ਹੈ। ਵਿਸਤਾਰ ਲਈ ਵੇਖੋ 'ਪੁਰਾਤਨ ਬੀੜਾਂ'।

**ਬੀੜ** (ਵੱਡਾ ਬਾਬਾ) : ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਿਤ ਬੀੜ ਜੋ ਤਿੰਨ ਸਾਲਾਂ ਦੀ ਲਗਾਤਾਰ ਮਿਹਨਤ ਨਾਲ ਸੰਨ 2003 ਈ. ਵਿਚ ਮੁਕੰਮਲ ਹੋਈ ਹੈ। ਇਸ ਦੇ ਪੰਨੇ ਤਾਂ 1430 ਹੀ ਹਨ, ਪਰ ਆਮ ਬੀੜਾਂ ਨਾਲੋਂ ਇਸ ਦਾ ਫ਼ਰਕ ਹੈ ਕਿ ਇਹ ਬਹੁਤ ਵੱਡੇ ਆਕਾਰ ਦੀ ਹੈ। ਇਸ ਦਾ ਵਜ਼ਨ 45 ਕਿ.ਗ੍ਰਾ. ਹੈ ਅਤੇ ਪਤਰਿਆਂ ਦਾ ਆਕਾਰ ਆਮ ਨਾਲੋਂ ਬਹੁਤ ਵੱਡਾ ਹੈ। ਇਸ ਦੀ ਲਿਖਾਈ ਵੀ ਸੁੰਦਰ ਹੈ। ਇਸ ਨੂੰ ਲਿਖਣ ਦਾ ਉਪਰਾਲਾ 66 ਸਾਲਾਂ ਨੂੰ ਅਪੜਨ ਵਾਲੇ ਸ. ਜਸਵੰਤ ਸਿੰਘ ਖੋਸਾ ਨੇ ਕੀਤਾ ਹੈ ਜੋ ਮਲੇਸ਼ੀਆ

ਵਿਚ ਸੁਰਖਿਆ ਗਾਰਦ ਵਿਚ ਸੇਵਾ ਕਰਦੇ ਸਨ। ਇਹ ਗ੍ਰੰਥ ਤਿਆਰ ਕਰਨ ਉਪਰੰਤ ਉਨ੍ਹਾਂ ਦੀ ਇੱਛਾ ਸੀ ਕਿ ਇਸ ਨੂੰ ਅੰਮ੍ਰਿਤਸਰ ਦੀ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਰਖਿਆ ਜਾਏ ਤਾਂ ਜੋ ਸ਼ਰਧਾਲੂ ਦਰਸ਼ਨ ਕਰ ਸਕਣ। ਸੂਚਨਾ ਹੈ ਕਿ ਇਸ ਗ੍ਰੰਥ ਨੂੰ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਦਿਵਸ ਦੇ ਮੌਕੇ ਲਾਇਬ੍ਰੇਰੀ ਵਿਚ ਸਥਾਪਿਤ ਕਰ ਦਿੱਤਾ ਹੈ। ਇਸ ਗ੍ਰੰਥ ਨੂੰ ਖ਼ਰੀਦਣ ਲਈ ਕਈ ਸੰਸਥਾਵਾਂ ਨੇ ਘੋਸਾ ਹੋਰਾਂ ਨੂੰ ਕਿਹਾ ਹੈ, ਪਰ ਉਹ ਇਸ ਨੂੰ ਕਿਸੇ ਕੀਮਤ ਉਤੇ ਵੇਚਣ ਲਈ ਤਿਆਰ ਨਹੀਂ ਹਨ ਕਿਉਂਕਿ ਇਹ ਉਨ੍ਹਾਂ ਦੀ ਸ਼ਰਧਾ ਅਤੇ ਲਗਨ ਦਾ ਫਲ ਹੈ।

ਇਸ ਤੋਂ ਪਹਿਲਾਂ ਵੀ ਵੱਡੇ ਆਕਾਰ ਦਾ ਇਕ ਗੁਰੂ ਗ੍ਰੰਥ ਸਾਹਿਬ ਲਿਖਣ ਦਾ ਉੱਦਮ ਗਿਆਨੀ ਪ੍ਰਤਾਪ ਸਿੰਘ ਨੇ ਕੀਤਾ ਸੀ। ਉਸ ਬੀੜ ਦੇ ਕੁਲ 1527 ਪੰਨੇ ਹਨ ਅਤੇ ਉਹ ਹੁਣ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਉਪਰਲੀ ਮੰਜ਼ਿਲ ਵਿਚ ਪ੍ਰਕਾਸ਼ਿਤ ਹੁੰਦੀ ਹੈ।

ਦਸ ਸਾਲ ਲਗਾ ਕੇ ਸ. ਗੁਰਚਰਨ ਸਿੰਘ ਲੋਟੇ ਨੇ ਸੰਨ 1967 ਈ. ਵਿਚ ਬਰਮਿੰਘਮ ਨਗਰ ਵਿਚ ਇਕ ਬੀੜ ਆਪਣੇ ਹੱਥਾਂ ਨਾਲ ਲਿਖ ਕੇ ਮੁਕੰਮਲ ਕੀਤੀ, ਜਿਸ ਦੀ ਲਿਖਿਤ ਦਾ ਸਰੂਪ ਅਤਿਅੰਤ ਸੁੰਦਰ ਹੈ।

**ਬੀੜ ਟਿਕਾਣਾ ਭਾਈ ਰਾਮ ਕਿਸ਼ਨ** : ਗੁਰੂ ਗ੍ਰੰਥ ਸਾਹਿਬ ਦੀ ਇਹ ਬੀੜ ਟਿਕਾਣਾ ਭਾਈ ਰਾਮ ਕਿਸ਼ਨ, ਸ਼ੇਰਾਂ ਵਾਲਾ ਗੇਟ (ਟੀਬੀ. ਹਸਪਤਾਲ ਰੋਡ), ਪਟਿਆਲਾ ਵਿਚ ਸੁਰਖਿਅਤ ਹੈ। ਕੁਲ 760 ਪੱਤਰਿਆਂ ਦੀ ਇਸ ਬੀੜ ਵਲ ਪ੍ਰਸਤੁਤ ਲੇਖਕ ਦਾ ਸਭ ਤੋਂ ਪਹਿਲਾਂ ਧਿਆਨ ਉਦੋਂ ਗਿਆ ਜਦੋਂ ਸੰਨ 1970 ਈ. ਵਿਚ ਡੀ.ਲਿਟ. ਦੀ ਡਿਗਰੀ ਲਈ ਖੋਜ ਕਰ ਰਿਹਾ ਸਾਂ। ਇਸ ਬੀੜ ਦਾ ਮਹੱਤਵ ਇਸ ਪੱਖ ਤੋਂ ਹੈ ਕਿ ਇਹ ਉਪਲਬਧ ਬੀੜਾਂ ਵਿਚ ਸਭ ਤੋਂ ਪੁਰਾਤਨ ਮਿਤੀ-ਅੰਕਿਤ ਬੀੜ ਹੈ। ਇਸ ਦੇ 'ਸੂਚੀ ਪਤ੍ਰ ਪੋਥੀ ਕਾ' ਵਿਚ ਇਸ ਦਾ ਲਿਖਣ ਸੰਮਤ 1710 ਮਿਤੀ ਹਾੜ ਸੁਦੀ 14 (*ਸਮਤੁ 1710 ਮਿਤੀ ਹਾੜ ਸੁਦੀ ੧੪ ਜੋਗੁ ਗਿਰੰਥੁ ਲਿਖਿਆ*) ਦਿੱਤਾ ਹੋਇਆ ਹੈ, ਜੋ ਸੱਤਵੇਂ ਗੁਰੂ ਦਾ ਸਮਾਂ ਹੈ। ਇਸ ਦੀ ਪੁਸ਼ਟੀ 'ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ' (ਪੱਤਰਾ 14) ਤੋਂ ਵੀ ਹੋ ਜਾਂਦੀ ਹੈ ਕਿਉਂਕਿ ਛੇਵੇਂ ਗੁਰੂ ਤੋਂ ਬਾਦ ਦਾ ਕੋਈ ਚਲਿਤ੍ਰ ਨਹੀਂ ਲਿਖਿਆ ਹੋਇਆ। ਇਸ ਦੇ ਲਿਖਾਰੀ ਦਾ ਨਾਂ ਗੁਰਦਿੱਤਾ ਸੀ ਜੋ ਜਾਤਿ ਦਾ ਸੇਖੋਂ ਜੱਟ ਅਤੇ ਉਧੋਵਾਲ ਦਾ ਵਾਸੀ ਸੀ (ਵੇਖੋ ਪੱਤਰਾ 760, 'ਸਿਆਹੀ ਕੀ ਬਿਧਿ' ਤੋਂ ਬਾਦ)।

ਇਸ ਦੇ ਆਰੰਭ ਵਿਚ ਕੇਵਲ 'ਨੀਸਾਣੁ ਗੁਰੂ ਜੀ ਕੇ ਦਸ਼ਤਖਤ ਮਹਲਾ' ਉਕਤੀ ਦਰਜ ਹੈ, ਪਰ ਮਹਲਾ-ਅੰਕ ਨਹੀਂ ਲਿਖਿਆ ਹੋਇਆ। ਇਸ ਦੇ ਆਰੰਭ ਵਿਚ ਰਾਗਾਂ ਅਤੇ ਸ਼ਬਦਾਂ ਦੇ ਬਿਉਰੇ ਦੇ ਦੋ ਤਤਕਰੇ ਹਨ। ਇਸ ਦੇ ਪਹਿਲੇ ਤਤਕਰੇ ਵਿਚ 'ਜਪੁਜੀ' ਦੇ ਨਾਲ ਸ੍ਰੀ ਗੁਰੂ ਰਾਮਦਾਸ ਜੀ ਦੇ ਦਸਖ਼ਤਾਂ ਵਾਲੇ ਜਪੁ ਦੀ ਚੌਥੀ ਥਾਂ 'ਤੇ ਨਕਲ ਹੋਣ ਦੀ ਜਾਣਕਾਰੀ ਦਿੱਤੀ ਗਈ ਹੈ। ਇਸ ਵਿਚ 'ਸੋ-ਪੁਰਖ' ਵਾਲਾ ਸ਼ਬਦ-ਜੁਟ 'ਸੋਦਰੁ' ਸ਼ਬਦ-ਜੁਟ ਤੋਂ ਬਾਦ ਨਹੀਂ ਲਿਖਿਆ ਅਤੇ ਨ ਹੀ 'ਸੁਧ' ਅਤੇ 'ਸੁਧ ਕੀਚੈ' ਉਕਤੀਆਂ ਵਾਰਾਂ ਦੇ ਅੰਤ ਉਤੇ ਅੰਕਿਤ ਹਨ। ਇਸ ਵਿਚ ਵਾਧੂ ਬਾਣੀ ਭਾਈ ਬੰਨੋ ਵਾਲੀ ਬੀੜ ਦੇ ਪੈਟਰਨ 'ਤੇ ਹੈ। ਇਸ ਵਿਚਲੇ ਕਈ ਹੋਰ ਨੁਕਤੇ ਵੀ ਵਿਚਾਰਨਯੋਗ ਹਨ। ਇਸ ਦੀ ਮੁੱਖ ਵਿਸ਼ੇਸ਼ਤਾ ਇਸ ਦਾ ਸਭ ਨਾਲੋਂ ਪੁਰਾਤਨ ਮਿਤੀ-ਅੰਕਿਤ ਹੋਣਾ ਹੈ।

**ਬੀੜ ਡੇਰਾ ਬਾਬਾ ਰਾਮ ਰਾਇ** : ਗੁਰੂ ਗ੍ਰੰਥ ਸਾਹਿਬ ਦੀ ਇਹ ਬੀੜ ਡੇਰਾ ਬਾਬਾ ਰਾਮ ਰਾਇ, ਦੇਹਰਾਦੂਨ ਵਿਚ ਪਈ ਦਸੀ ਜਾਂਦੀ ਹੈ। ਅੰਦਰਲੀ ਗਵਾਹੀ ਅਨੁਸਾਰ ਇਹ ਬੀੜ ਸੰ. 1716 ਬਿ. ਵਿਚ ਲਿਖੀ ਗਈ ਸੀ—*ਸੰਮਤ 1716 ਵਰਖੇ ਮਾਹ ਵੈਸਾਖ ਵਦੀ ੧ ਦੇ ਦਿਨ ਗ੍ਰੰਥ ਲਿਖਾ*। ਇਸ ਬੀੜ ਦੀ ਪੜਚੋਲ ਸਭ ਤੋਂ ਪਹਿਲਾਂ ਸ. ਜੀ.ਬੀ.ਸਿੰਘ ਨੇ ਕੀਤੀ ਅਤੇ ਫਿਰ ਭਾਈ ਰਣਧੀਰ ਸਿੰਘ ਨੇ ਇਸ ਬਾਰੇ ਕੁਝ ਪ੍ਰਕਾਸ਼ ਪਾਇਆ। ਸ. ਜੀ.ਬੀ.ਸਿੰਘ ਦੀ ਹੀ ਸੂਚਨਾ ਨੂੰ ਆਧਾਰ ਬਣਾ ਕੇ ਡਾ. ਪਿਆਰ ਸਿੰਘ ਨੇ 'ਗਾਥਾ ਸ੍ਰੀ ਆਦਿ ਗ੍ਰੰਥ' ਵਿਚ ਇਸ ਦਾ ਵਿਸ਼ਲੇਸ਼ਣ ਕੀਤਾ ਹੈ।

ਰਵਾਇਤ ਹੈ ਕਿ ਇਹ ਬੀੜ ਗੁਰੂ ਹਰਿ ਰਾਇ ਨੇ ਆਪਣੇ ਪੁੱਤਰ ਬਾਬਾ ਰਾਮਰਾਇ ਨੂੰ ਦਿੱਲੀ ਜਾਣ ਵੇਲੇ ਸੌਂਪੀ ਸੀ। ਇਸ ਦੇ ਅੰਦਰਲੇ ਸੰਕੇਤਾਂ *ਮੀਰਾ ਬਾਈ ਕਾ ਸਬਦ ਪੰਜਵੇ ਮਹਲੇ ਕੇ ਗਿਰੰਥ ਨਾਹੀ, ਇਹ ਸਬਦ ਪੰਜਵੇ ਮਹਲੇ ਦੇ ਗਿਰੰਥ ਉਪਰਹੁ ਲਿਖਿਆ* (ਮਾਰੂ ਰਵਿਦਾਸ ਜੀ—'ਸੁਖ ਸਾਗਰ ਸੁਰਿਤਰ ਚਿੰਤਾਮਣੀ'), *ਇਤਨੇ ਸਲੋਕ ਪੰਜਵੇਂ ਮਹਲੇ ਕੇ ਗਿਰੰਥ ਉਪਰਹੁ ਲਿਖੇ* (ਸਲੋਕ ਵਾਰਾ ਤੇ ਵਧੀਕ, ਮ.੪

ਤੋਂ ਬਾਦ)— ਤੋਂ ਪ੍ਰਤੀਤ ਹੁੰਦਾ ਹੈ ਕਿ ਇਸ ਬੀੜ ਦਾ ਕਿਸੇ ਹੋਰ ਬੀੜ ਤੋਂ ਉਤਾਰਾ ਕਰਵਾਇਆ ਗਿਆ ਅਤੇ ਇਸ ਦੀ ਸੁਧਾਈ ਜਾਂ ਮੁਕਾਬਲਾ ਪੰਜਵੇਂ ਗੁਰੂ ਦੁਆਰਾ ਤਿਆਰ ਕਰਵਾਈ ਮੂਲ ਬੀੜ ਨਾਲ ਕੀਤਾ ਗਿਆ।

ਇਸ ਵਿਚ ਨੌਵੇਂ ਗੁਰੂ ਜੀ ਦੀ ਬਾਣੀ ਦਰਜ ਨਹੀਂ ਹੈ। 'ਸੋ-ਪੁਰਖ' ਵਾਲਾ ਸ਼ਬਦ-ਜੁਟ ਮੌਜੂਦ ਹੈ। ਬਾਣੀ ਵਰਤਮਾਨ ਬੀੜਾਂ ਦੇ ਰਾਗ-ਕ੍ਰਮ ਅਨੁਸਾਰ ਚੜ੍ਹੀ ਹੈ। ਪੱਤਰੇ 33 ਤੋਂ 651 ਤਕ ਇਕ ਲਿਖਾਰੀ ਦੀ ਕਲਮ ਵਿਚ ਹਨ ਅਤੇ ਅੰਤ ਉਤੇ ਛੇਵੇਂ ਗੁਰੂ ਜੀ ਦੇ ਚਲਾਣੇ ਦਾ ਸੰਮਤ ਦਿੱਤਾ ਹੋਇਆ ਹੈ—*ਸੰਮਤ 1701 ਚੇਤ ਸੁਦੀ ੫ ਛਨਿਚਰਵਾਰ ਨਉ ਘੜੀਆ ਰਾਤ ਬੀਤੀ ਸ੍ਰੀ ਹਰਿਗੋਬਿੰਦ ਜੀ ਸਮਾਣੇ ਚੇਤ ਕੀ ਸੰਕਰਾਤ।* ਇਸ ਤੋਂ ਬਾਦ ਬਾਬਾ ਰਾਮ ਰਾਇ ਦੇ ਚਲਾਣੇ ਦਾ ਸੰਮਤ 1744 ਬਿ. ਕਿਸੇ ਹੋਰ ਕਲਮ ਦਾ ਲਿਖਿਆ ਹੋਇਆ ਮਿਲਦਾ ਹੈ।

ਇਸ ਬੀੜ ਨੂੰ ਪਰਖਣ ਦੀ ਸੁਵਿਧਾ ਭਾਵੇਂ ਹੁਣ ਇੰਨੀ ਸੌਖੀ ਨਹੀਂ ਦਸੀ ਜਾਂਦੀ, ਪਰ ਚੂੰਕਿ ਇਹ ਪੰਚਮ ਗੁਰੂ ਦੁਆਰਾ ਤਿਆਰ ਕਰਵਾਈ ਮੂਲ ਬੀੜ ਨਾਲ ਮਿਲਾਈ ਹੋਈ ਹੈ ਅਤੇ ਮਿਤੀ-ਅੰਕਿਤ ਹੈ, ਇਸ ਲਈ ਸਾਧਾਰਨ ਬੀੜਾਂ ਨਾਲੋਂ ਇਸ ਦਾ ਨਿਸਚੈ ਹੀ ਅਧਿਕ ਮਹੱਤਵ ਹੈ। ਵਰਤਮਾਨ ਗੱਦੀਦਾਰ ਇਸ ਬੀੜ ਦੀ ਆਪਣੇ ਪਾਸ ਹੋਂਦ ਤੋਂ ਇਨਕਾਰੀ ਹੈ।

**ਬੀੜ-ਪ੍ਰਕਾਸ਼ਨ** (ਛਪਾਈ) : ਪੰਜਾਬ ਵਿਚ ਛਾਪਾਖ਼ਾਨਾ ਆ ਜਾਣ ਨਾਲ ਗੁਰੂ ਗ੍ਰੰਥ ਸਾਹਿਬ ਨੂੰ ਛਾਪਣ ਦੀ ਵਿਵਸਥਾ ਵਲ ਧਿਆਨ ਦਿੱਤਾ ਜਾਣ ਲਗਾ। ਇਸ ਸੰਬੰਧ ਵਿਚ ਕੀਤੇ ਗਏ ਪਹਿਲੇ ਉਦਮ ਬਾਰੇ ਪੰਡਿਤ ਨਰੈਣ ਸਿੰਘ ਨੇ ਸੰਤ ਭਾਨ ਸਿੰਘ ਨਿਹੰਗ ਦੇ ਦਸੇ ਅਨੁਸਾਰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' (ਸਟੀਕ) ਦੀ ਪਹਿਲੀ ਪੋਥੀ ਦੀ 'ਭੂਮਿਕਾ' (ਪੰਨੇ ਜ-ਝ) ਵਿਚ ਲਿਖਿਆ ਹੈ :

*ਸੰਮਤ 1916-1917 ਬਿਕ੍ਰਮੀ ਵਿਚ ਕੋਹਿਨੂਰ ਯੰਤ੍ਰਾਇਲਯ, ਲਾਹੌਰ, ਦਰਵਾਜ਼ਾ ਸ਼ੇਰਾਂ ਦੇ ਮਾਲਕ ਲਾਲਾ ਹਰਸੁਖ ਰਾਇ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛਾਪਣ ਦੀ ਸਲਾਹ ਕੀਤੀ। ਉਨ੍ਹਾਂ ਨੇ ਸ੍ਰੀ ਅਕਾਲ ਤਖਤ ਜੀ ਆਣ ਕੇ ਪੰਥ ਪਾਸ ਬੇਨਤੀ ਕੀਤੀ— "ਦਾਸ ਦੀ ਇੱਛਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਛਾਪੇ ਜਾਵਨ, ਪੰਥ ਦਾਸ ਨੂੰ ਹੁਕਮ ਦੇਵੇ ਜੋ ਕੇਹੜੀ ਬੀੜ ਛਾਪੀ ਜਾਵੇ ? ਅਰਥਾਤ ਭਾਈ ਗੁਰਦਾਸ ਜੀ ਵਾਲੀ ਬੀੜ, ਭਾਈ ਬੰਨੋ ਵਾਲੀ ਬੀੜ, ਦਮਦਮੇ ਸਾਹਿਬ ਵਾਲੀ ਬੀੜ, ਇਹ ਤਿੰਨ ਬੀੜਾਂ ਬਹੁਤ ਪ੍ਰਚਲਤ ਹਨ। ਲਿਖਾਰੀ ਲੋਕ ਬਹੁਤਾ ਦੋਹਾਂ ਬੀੜਾਂ ਦੇ ਉਤਾਰੇ ਕਰਕੇ ਦੇਂਦੇ ਹਨ, ਤੀਜੀ ਭਾਈ ਗੁਰਦਾਸ ਜੀ ਵਾਲੀ ਬੀੜ ਦੇ ਉਤਾਰੇ ਘਟ ਹੋਏ ਹਨ, ਉਹੀ ਛਾਪ ਦੇਵੇਗਾ।"*

*ਉਸ ਵੇਲੇ ਪੰਥ ਵਿਚ ਏਸ ਗੱਲ ਤੇ ਵੀਚਾਰ ਹੋਈ, ਪਰ ਅੰਤ ਫ਼ੈਸਲਾ ਹੋਯਾ ਕਿ ਤਿੰਨਾ ਬੀੜਾਂ ਦੇ ਨਾਮ ਵਖੋ ਵਖਰੇ ਕਾਗਤਾਂ ਤੇ ਲਿਖ ਕੇ ਸਰੋਵਰ ਵਿਚ ਪਾ ਦਿਓ, ਜੇਹੜਾ ਕਾਗਤ ਤਰ ਆਵੇ, ਉਸੇ ਬੀੜ ਨੂੰ ਛਾਪ ਦਿੱਤਾ ਜਾਏ। ਇਸੇ ਫ਼ੈਸਲੇ ਅਨੁਸਾਰ ਕਾਗਤ ਲਿਖ ਕੇ ਸ੍ਰੀ ਹਰਿਮੰਦਿਰ ਸਾਹਿਬ ਜੀ ਦੇ ਅੰਦਰ ਅਰਦਾਸਾ ਸੋਧ ਕੇ, ਕਾਗਤ ਹਰਿ ਕੀ ਪੌੜੀ ਪ੍ਰਵਾਹ ਦਿੱਤੇ ਗਏ। ਪਹਿਲੇ ਤਾਂ ਉਹ ਤਿੰਨੇ ਕਾਗਤ ਸਰੋਵਰ ਵਿਚ ਟੁੱਬੀ ਮਾਰ ਗਏ, ਫਿਰ ਦੋ ਘੰਟੇ ਤੋਂ ਮਗਰੋਂ ਇਕ ਕਾਗਤ ਉਪਰ ਤਰ ਆਯਾ। ਪੰਥ ਦੇ ਹੁਕਮ ਅਨੁਸਾਰ ਇਕ ਸਿੰਘ ਨੇ ਉਹ ਕਾਗਤ ਲਿਆ ਕੇ ਦੀਵਾਨ ਦੇ ਵਿਚ ਹਾਜ਼ਰ ਕੀਤਾ, ਉਸ ਨੂੰ ਖੋਲ ਕੇ ਪੜ੍ਹਿਆ ਤਾਂ ਲਿਖਿਆ ਸੀ—ਦਮਦਮੇ ਸਾਹਿਬ ਵਾਲੀ ਬੀੜ ਛਪੇ।*

*ਬਸ ! ਇਸ ਹੁਕਮ ਨੂੰ ਪ੍ਰਵਾਨ ਕੀਤਾ ਗਿਆ, ਅਤੇ ਸ੍ਰੀ ਦਮਦਮੇ ਸਾਹਿਬ ਜੀ ਵਾਲੀ ਬੀੜ ਛੱਪਣ ਲਗੀ। ਸਭ ਤੋਂ ਪਹਿਲੀ ਬੀੜ ਨੂੰ ਭਾਈ ਤਾਰਾ ਸਿੰਘ ਜੀ ਲਿਖਾਰੀ (ਭਾਈ ਸਾਹਿਬ ਐਸ.ਐਸ. ਲਾਹੌਰਾ ਸਿੰਘ ਜੀ ਦੇ ਪਿਤਾ ਜੀ) ਨੇ ਲਿਖਿਆ ਸੀ। ਇਹ ਬੀੜ ਸੰਮਤ 1921-22 ਬਿ. ਵਿਚ ਛਪੀ ਸੀ। ਫੇਰ ਇਸ ਤੋਂ ਕੋਈ ਚਾਰ ਪੰਜ ਵਰ੍ਹੇ ਮਗਰੋਂ ਦੂਜੀ ਵੇਰੀ ਦੀਵਾਨ ਬੂਟਾ ਸਿੰਘ ਜੀ ਦੇ 'ਮਤਬਾ ਆਫ਼ਤਾਬ ਪੰਜਾਬ' ਲਾਹੌਰ ਵਿਚ ਛਪੇ ਸਨ ਤੇ ਫੇਰ ਤੀਜੀ ਵੇਰ ਮੇਹਰਚੰਦ ਚੁਹਟਾ ਵਸਤੀ ਭਗਤ ਵਾਲੇ ਨੇ ਛਪਵਾਯਾ ਸੀ।*

ਪੰਡਿਤ ਨਰੈਣ ਸਿੰਘ ਨੇ ਅਗੇ ਚਲ ਕੇ ਇਹ ਵੀ ਦਸਿਆ ਕਿ ਟਾਈਪ ਦੇ ਛਾਪੇ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਛਾਪਣ ਦਾ ਪਹਿਲਾ ਉਦਮ ਭਾਈ ਹੀਰਾ ਨੰਦ ਨੇ ਲਾਹੌਰ ਵਿਚ ਕੀਤਾ ਅਤੇ ਸੰਮਤ 1935 ਬਿ. ਦੇ ਨੇੜੇ ਤੇੜੇ ਤਿੰਨ ਸੈਂਚੀਆਂ ਵਿਚ, ਅਤੇ ਦੂਜੀ ਵਾਰ ਸੰਮਤ 1950 ਬਿ. (1893 ਈ.) ਵਿਚ ਛੋਟੀ ਬੀੜ ਛਾਪੀ ਜਿਸ ਦੇ 1313 ਪੰਨੇ ਸਨ। ਫਿਰ ਕੁਝ ਚਿਰ ਬਾਦ ਮੁਨਸ਼ੀ ਗੁਲਾਬ ਸਿੰਘ ਨੇ 1430 ਪੰਨਿਆਂ ਵਾਲੀ ਬੀੜ ਛਾਪੀ। ਕਦ ਛਪੀ ? ਇਸ

ਬਾਰੇ ਸਹੀ ਪਤਾ ਨਹੀਂ; ਪਰ ਇਹ ਗੱਲ ਸੰਨ 1904 ਈ. ਤੋਂ ਕਾਫ਼ੀ ਪਹਿਲਾਂ ਦੀ ਹੈ। ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਪਹਿਲੀ ਵਾਰ ਪ੍ਰਕਾਸ਼ਨ ਸੰਨ 1864-65 ਈ. ਵਿਚ ਕੋਹੇਨੂਰ ਯੰਤ੍ਰਾਲਯ, ਲਾਹੌਰ ਵਲੋਂ ਹੋਇਆ ਅਤੇ ਬੀੜ ਦਾ ਲੇਖਨ-ਕਾਰਜ ਭਾਈ ਤਾਰਾ ਸਿੰਘ ਨੇ ਕੀਤਾ।

ਇਸ ਤੋਂ ਬਾਦ ਗੁਰੂ ਗ੍ਰੰਥ ਸਾਹਿਬ ਦਾ ਵੀਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਜੋ ਮਹੱਤਵਪੂਰਣ ਅਤੇ ਵਿਸ਼ਵਸਤ ਸਰੂਪ ਛਪ ਕੇ ਸਾਹਮਣੇ ਆਇਆ, ਉਹ ਸੀ ਸ. ਚਰਨ ਸਿੰਘ ਸ਼ਹੀਦ ਦਾ ਕਰਤਾਰਪੁਰੀ ਬੀੜ ਨਾਲ ਮਿਲਾ ਕੇ ਤਿਆਰ ਕੀਤੇ ਹੋਏ ਪਾਠ ਵਾਲਾ। ਇਸ ਨੂੰ ਰਾਯ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼ ਵਲੋਂ ਸੁੰਦਰ ਢੰਗ ਨਾਲ ਛਾਪਿਆ ਗਿਆ। ਇਸ ਦੇ ਮੁੱਖ ਪੰਨੇ ਉਤੇ ਇਸ ਤਰ੍ਹਾਂ ਲਿਖਿਆ ਹੋਇਆ ਹੈ— *ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰਤਾਰਪੁਰ ਵਾਲੇ ਦਰਬਾਰ ਸਾਹਿਬ ਨਾਲ ਸੁਧਾਯਾ ਗਿਆ ਹੈ ਅਰ ਸਬ ਗੁਰੂ ਗ੍ਰੰਥ ਸਾਹਿਬਾਂ ਨਾਲੋਂ ਸ਼ੁੱਧ ਹੈ।*

ਇਸ ਤੋਂ ਬਾਦ ਸ਼ੁੱਧ ਗੁਰਬਾਣੀ ਟ੍ਰਸਟ ਅਤੇ ਹੋਰ ਕਈ ਸੰਸਥਾਵਾਂ/ਸੰਪ੍ਰਦਾਵਾਂ ਵਲੋਂ ਛਾਪੇ ਗਏ ਸਰੂਪਾਂ ਦਾ ਆਧਾਰ ਇਹੀ ਸਰੂਪ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗ੍ਰੰਥ ਸਾਹਿਬ ਨੂੰ ਛਾਪਣ ਦਾ ਉਦਮ ਪਹਿਲੀ ਵਾਰ ਸੰਨ 1952 ਈ. ਵਿਚ ਕੀਤਾ।

**ਬੀੜ ਬਾਬਾ ਬੁੱਢਾ ਜੀ, ਗੁਰਦੁਆਰਾ :** ਅੰਮ੍ਰਿਤਸਰ ਜ਼ਿਲ੍ਹੇ ਦੇ ਠੱਟਾ ਪਿੰਡ ਦੇ ਨੇੜੇ ਬਾਬਾ ਬੁੱਢਾ ਜੀ ਦਾ ਆਸ਼੍ਰਮ ਜਿਥੇ ਉਨ੍ਹਾਂ ਨੇ ਆਪਣੇ ਜੀਵਨ ਦਾ ਕਾਫ਼ੀ ਸਮਾਂ ਬਤੀਤ ਕੀਤਾ ਸੀ। ਦਰਬਾਰ ਸਾਹਿਬ ਅਤੇ ਸਰੋਵਰ ਦੀ ਉਸਾਰੀ ਤੋਂ ਬਾਦ ਆਪ ਨੇ ਇਸ ਬੀੜ ਵਿਚ ਨਿਵਾਸ ਕਰਕੇ 'ਗੁਰੂ ਕਾ ਲੰਗਰ' ਲਈ ਪਸ਼ੂਆਂ ਦੀ ਸੇਵਾ-ਸੰਭਾਲ ਸ਼ੁਰੂ ਕੀਤੀ। ਇਹ ਧਰਤੀ ਪਟੀ ਦੇ ਚੌਧਰੀ ਲੰਗਾਹ ਨੇ ਆਪਣੀ ਨਿਜੀ ਜਾਇਦਾਦ ਵਿਚੋਂ ਭੇਂਟ ਕੀਤੀ। ਇਥੇ ਹੀ ਗੁਰੂ ਅਰਜਨ ਦੇਵ ਜੀ ਦੀ ਸੁਪਤਨੀ ਮਾਤਾ ਗੰਗਾ ਜੀ ਨੇ ਪੁੱਤਰ-ਰਤਨ ਦਾ ਬਾਬਾ ਜੀ ਤੋਂ ਵਰਦਾਨ ਪ੍ਰਾਪਤ ਕੀਤਾ। ਇਥੇ ਗੁਰੂ ਅਰਜਨ ਦੇਵ ਜੀ ਨੇ ਵੀ ਚਰਣ ਪਾਏ ਸਨ।

ਇਸ ਆਸ਼੍ਰਮ ਦੀਆਂ ਇਮਾਰਤਾਂ ਦੀ ਉਸਾਰੀ ਬਾਬਾ ਗੁਰਮੁਖ ਸਿੰਘ ਸੇਵਾ ਵਾਲਿਆਂ ਦੇ ਸੇਵਕ ਬਾਬਾ ਖੜਕ ਸਿੰਘ ਨੇ ਕਰਵਾਈ। ਹੁਣ ਇਥੇ ਦਰਬਾਰ ਹਾਲ ਤੋਂ ਇਲਾਵਾ ਬੜਾ ਸੁੰਦਰ ਦੀਵਾਨ ਹਾਲ, ਗੁਰੂ ਕਾ ਲੰਗਰ ਅਤੇ ਯਾਤ੍ਰੀ-ਨਿਵਾਸ ਬਣੇ ਹੋਏ ਹਨ। ਇਹ ਧਰਮ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਸੰਗ੍ਰਾਂਦ ਨੂੰ ਇਥੇ ਭਾਰੀ ਸੰਗਤ ਜੁੜਦੀ ਹੈ। 21 ਅਸੂ ਨੂੰ ਵਾਰਸ਼ਿਕ ਮੇਲਾ ਲਗਦਾ ਹੈ। ਗੁਰਦੁਆਰੇ ਦੀਆਂ ਇਮਾਰਤਾਂ ਤੋਂ ਇਲਾਵਾ ਸੰਨ 1963 ਈ. ਵਿਚ ਖ਼ਾਲਸਾ ਹਾਇਰ ਸੈਕੰਡਰੀ ਸਕੂਲ ਅਤੇ ਸੰਨ 1969 ਈ. ਵਿਚ ਖ਼ਾਲਸਾ ਕਾਲਜ ਵੀ ਸਥਾਪਿਤ ਹੋ ਚੁਕੇ ਹਨ।

**ਬੁੰਗਾ** (ਪਿੰਡ) : ਪੰਜਾਬ ਦੇ ਰੋਪੜ ਜ਼ਿਲ੍ਹੇ ਦਾ ਇਕ ਪਿੰਡ, ਜੋ ਕੀਰਤਪੁਰ ਤੋਂ 5 ਕਿ.ਮੀ. ਦੱਖਣ ਵਾਲੇ ਪਾਸੇ ਸਥਿਤ ਹੈ। ਇਥੇ ਗੁਰੂ ਹਰਿ ਰਾਇ ਸਾਹਿਬ ਆਪਣੇ ਘੋੜੇ ਰਖਦੇ ਸਨ। ਕਈ ਵਾਰ ਗੁਰੂ ਜੀ ਖ਼ੁਦ ਆ ਕੇ ਘੋੜਿਆਂ ਨੂੰ ਵੇਖਦੇ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਇਥੇ ਜੋ ਸਮਾਰਕ ਕਾਇਮ ਹੋਇਆ, ਉਸ ਦਾ ਨਾਂ 'ਗੁਰਦੁਆਰਾ ਬੁੰਗਾ ਸਾਹਿਬ' ਰਖਿਆ ਗਿਆ। ਇਸ ਗੁਰਦੁਆਰੇ ਦੇ ਨਾਂ ਤੇ ਪਿੰਡ ਦਾ ਨਾਂ ਵੀ 'ਬੁੰਗਾ' ਪ੍ਰਚਲਿਤ ਹੋ ਗਿਆ। ਇਸ ਗੁਰਦੁਆਰੇ ਦੇ ਪਰਿਸਰ ਵਿਚ ਘੋੜਿਆਂ ਲਈ ਦਾਣਾ ਭੇਉਣ ਵਾਸਤੇ ਇਕ ਚੁਬੱਚਾ ਹੁੰਦਾ ਸੀ, ਹੁਣ ਕੇਵਲ ਉਸ ਦੇ ਚਿੰਨ੍ਹ ਵਜੋਂ ਇਕ ਛੋਟਾ ਜਿਹਾ ਚੌਕੋਰ ਚੁਬੱਚਾ ਬਣਿਆ ਹੋਇਆ ਹੈ। ਇਸ ਚੁਬੱਚੇ ਕਰਕੇ ਇਸ ਗੁਰੂ-ਧਾਮ ਨੂੰ 'ਚੁਬੱਚਾ ਸਾਹਿਬ' ਵੀ ਕਹਿ ਦਿੱਤਾ ਜਾਂਦਾ ਹੈ। ਨਹਿਰ ਦੇ ਕੰਢੇ ਉੱਚੀ ਥਾਂ 'ਤੇ ਬਣਿਆ ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ ਅਤੇ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਮੁੱਖ ਮੁੱਖ ਪੁਰਬ ਇਸ ਗੁਰੂ-ਧਾਮ ਵਿਚ ਬੜੀ ਰੁਚੀ ਨਾਲ ਮੰਨਾਏ ਜਾਂਦੇ ਹਨ।

**ਬੁੰਗੇ :** 'ਬੁੰਗਾ' ਸ਼ਬਦ ਫ਼ਾਰਸੀ ਦੇ 'ਬੁੰਗਹ' ਸ਼ਬਦ ਦੇ ਤਦਭਵ ਰੂਪ ਵਿਚ ਪੰਜਾਬੀ ਵਿਚ ਵਰਤਿਆ ਜਾਣ ਲਗਿਆ ਹੈ। ਇਸ ਦਾ ਅਰਥ ਹੈ ਰਹਿਣ ਦਾ ਸਥਾਨ। ਪਰ ਸਿੱਖ ਸਮਾਜ ਵਿਚ ਇਹ ਸ਼ਬਦ ਇਤਿਹਾਸਿਕ ਗੁਰੁ-ਧਾਮਾਂ ਅਤੇ ਖ਼ਾਸ ਕਰ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਇਰਦ-ਗਿਰਦ ਬਣੇ ਉਨ੍ਹਾਂ ਨਿਵਾਸਾਂ ਲਈ ਰੂੜ੍ਹ ਹੋ ਗਿਆ, ਜੋ ਮਿਸਲ-ਯੁਗ ਵਿਚ ਵਖ ਵਖ ਸਰਦਾਰਾਂ, ਮਿਸਲਦਾਰਾਂ ਅਤੇ ਫ਼ੌਜਦਾਰਾਂ

ਵਲੋਂ ਬਣਾਏ ਗਏ ਸਨ। ਇਨ੍ਹਾਂ ਵਿਚ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਏ ਸਰਦਾਰ ਜਾਂ ਜੱਥੇਦਾਰ ਖ਼ੁਦ ਠਹਿਰਦੇ ਹੁੰਦੇ ਸਨ ਅਤੇ ਉਨ੍ਹਾਂ ਦੇ ਦਲ ਬਲ ਨਗਰ ਤੋਂ ਬਾਹਰ ਰੁਕਦੇ ਸਨ। ਘਟੋ ਘਟ ਹਰ ਮਿਸਲ ਦਾ ਇਕ ਇਕ ਬੁੰਗਾ ਜ਼ਰੂਰ ਬਣਿਆ ਹੁੰਦਾ, ਜਿਵੇਂ ਬੁੰਗਾ ਸੁਕਰਚਕੀਆਂ, ਸਿੰਘਪੁਰੀਆਂ, ਸ਼ਹੀਦਾਂ, ਨਕੈਈਆਂ, ਕਨ੍ਹੀਆਂ, ਆਹਲੂਵਾਲੀਆਂ, ਰਾਮਗੜ੍ਹੀਆਂ ਆਦਿ। ਛੋਟੀਆਂ ਛੋਟੀਆਂ ਰਿਆਸਤਾਂ ਵਾਲਿਆਂ ਨੇ ਵੀ ਆਪਣੇ ਬੁੰਗੇ ਉਸਾਰ ਲਏ ਸਨ, ਜਿਵੇਂ ਬੁੰਗਾ ਜਲਿਆਂਵਾਲਾ, ਸ਼ਾਹਾਬਾਦੀਆਂ, ਮਜੀਠੀਆਂ, ਲਾਡਵਾ, ਬੂੜੀਏਵਾਲੀਆਂ, ਥਾਨੇਸਰੀਆ ਆਦਿ। ਇਸ ਤੋਂ ਇਲਾਵਾ ਕੁਝ ਸਰਦਾਰਾਂ ਦੇ ਨਾਂ ਉਤੇ ਵੀ ਬੁੰਗੇ ਕਾਇਮ ਹੋਏ, ਜਿਵੇਂ ਬੁੰਗਾ ਬਘੇਲ ਸਿੰਘ, ਤਾਰਾ ਸਿੰਘ ਗ਼ਾਇਬਾ ਆਦਿ। ਬਾਦ ਵਿਚ ਸੰਪ੍ਰਦਾਈ ਗਿਆਨੀਆਂ, ਰਾਗੀਆਂ, ਗ੍ਰੰਥੀਆਂ ਨੇ ਵੀ ਆਪਣੇ ਨਿਵਾਸਾਂ ਨੂੰ ਬੁੰਗੇ ਅਖਵਾਉਣਾ ਸ਼ੁਰੂ ਕਰ ਦਿੱਤਾ। ਇਹ ਅਸਲੋਂ ਦਰਬਾਰ ਸਾਹਿਬ ਦੇ ਨੇੜੇ ਰਹਿਣ ਦੀ ਸੁਵਿਧਾ ਨੂੰ ਮੁਖ ਰਖਦਿਆਂ ਉਨ੍ਹਾਂ ਦੇ ਬਣਾਏ ਰਿਹਾਇਸ਼ੀ ਮਕਾਨ ਸਨ, ਜਿਥੇ ਉਹ ਗੁਰਬਾਣੀ ਦੇ ਪਾਠ, ਵਿਆਖਿਆ, ਕੀਰਤਨ ਆਦਿ ਬਾਰੇ ਸਿਖਿਆ ਵੀ ਦਿੰਦੇ ਸਨ। ਇਹ ਅਸਲ ਵਿਚ ਟਕਸਾਲਾਂ ਜਾਂ ਪਾਠਸ਼ਾਲਾਂ ਸਨ। ਇਨ੍ਹਾਂ ਬੁੰਗਿਆਂ ਵਿਚੋਂ ਸਭ ਤੋਂ ਪੁਰਾਣਾ ਬੁੰਗਾ 'ਅਕਾਲ ਬੁੰਗਾ' ਸੀ, ਜੋ ਹੁਣ 'ਅਕਾਲ ਤਖ਼ਤ' ਵਜੋਂ ਸੁਸ਼ੋਭਿਤ ਹੈ।

ਇਨ੍ਹਾਂ ਬੁੰਗਿਆਂ ਦੀ ਕੁਲ ਗਿਣਤੀ ਪੁਰਾਤਨ ਦਸਤਾਵੇਜ਼ਾਂ ਵਿਚ 72 ਤਕ ਮੰਨੀ ਗਈ ਹੈ। ਕਈ ਵਿਦਵਾਨ ਉਦਾਸੀ ਸਾਧਾਂ ਦੁਆਰਾ ਕਾਇਮ ਕੀਤੇ ਅਖਾੜਿਆਂ ਨੂੰ ਵੀ ਬੁੰਗਿਆਂ ਵਿਚ ਸ਼ਾਮਲ ਕਰ ਲੈਂਦੇ ਹਨ। ਦਰਬਾਰ ਸਾਹਿਬ ਦੀ ਪਰਿਕ੍ਰਮਾ ਨੂੰ ਖੁਲ੍ਹਾ ਕਰਨ ਨਿਮਿਤ ਅਧਿਕਾਂਸ਼ ਬੁੰਗੇ ਢਾਹ ਦਿੱਤੇ ਗਏ ਹਨ। ਸਿੱਖ ਧਰਮ ਦੇ ਸੰਕਟ-ਕਾਲ ਵਿਚ ਇਨ੍ਹਾਂ ਬੁੰਗਿਆਂ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਗੁਰਮਤਿ ਗਿਆਨ ਦੇ ਪ੍ਰਚਾਰ ਪ੍ਰਸਾਰ ਵਿਚ ਵੀ ਇਨ੍ਹਾਂ ਨੇ ਵਿਸ਼ੇਸ਼ ਭੂਮਿਕਾ ਨਿਭਾਈ ਹੈ।

**ਬੁੱਚੇਕੇ** (ਪਿੰਡ) : ਪੱਛਮੀ ਪੰਜਾਬ ਦੇ ਸ਼ੇਖ਼ੂਪੁਰਾ ਜ਼ਿਲ੍ਹੇ ਵਿਚ 'ਨਨਕਾਣਾ ਸਾਹਿਬ' ਨਗਰ ਤੋਂ 15 ਕਿ.ਮੀ. ਦੱਖਣ-ਪੱਛਮ ਵਿਚ ਸਥਿਤ ਇਕ ਪੁਰਾਤਨ ਪਿੰਡ, ਜਿਥੇ ਗੁਰੂ ਅਰਜਨ ਦੇਵ ਜੀ ਨਨਕਾਣਾ ਸਾਹਿਬ ਤੋਂ ਚਲ ਕੇ ਆਏ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਇਸ ਪਿੰਡ ਵਿਚ 'ਗੁਰਦੁਆਰਾ ਪਾਤਿਸ਼ਾਹੀ ਪੰਜਵੀਂ' ਬਣਾਇਆ ਗਿਆ। ਇਸ ਗੁਰੂ-ਧਾਮ ਦੀ ਸੇਵਾ-ਸੰਭਾਲ ਨਿਰਮਲੇ ਸੰਤ ਕਰਦੇ ਸਨ। ਸੰਨ 1947 ਈ. ਵਿਚ ਪੰਜਾਬ ਦੀ ਵੰਡ ਕਾਰਣ ਇਹ ਗੁਰਦੁਆਰਾ ਪਾਕਿਸਤਾਨ ਵਿਚ ਰਹਿ ਗਿਆ ਹੈ। ਦੇਸ਼-ਵੰਡ ਤੋਂ ਪਹਿਲਾਂ ਇਸ ਧਾਮ ਉਤੇ ਚੇਤਰ ਦੀ ਸੰਗ੍ਰਾਂਦ ਵਾਲੇ ਦਿਨ ਸਾਲਾਨਾ ਮੇਲਾ ਲਗਦਾ ਹੁੰਦਾ ਸੀ।

**ਬੁੱਢਨਸ਼ਾਹ, ਪੀਰ** : ਇਕ ਮੁਸਲਮਾਨ ਫ਼ਕੀਰ ਜਿਸ ਦਾ ਸੰਵਾਦ ਗੁਰੂ ਨਾਨਕ ਦੇਵ ਜੀ ਨਾਲ ਹੋਇਆ ਸੀ। ਵੇਖੋ 'ਕੀਰਤਪੁਰ'।

**ਬੁੱਢਾ ਸਿੰਘ** (ਮ. 1718 ਈ.) : ਸੁਕਰਚਕੀਆ ਖ਼ਾਨਦਾਨ ਦਾ ਮੋਢੀ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਪੜਦਾਦਾ ਸ. ਬੁੱਢਾ ਸਿੰਘ ਦਾ ਜਨਮ ਭਾਗ ਮੱਲ ਦੇ ਘਰ ਗੁਜਰਾਂਵਾਲਾ ਜ਼ਿਲ੍ਹੇ ਦੇ ਸੁਕਰਚਕ ਪਿੰਡ ਵਿਚ ਹੋਇਆ। ਇਸ ਨੇ ਗੁਰੂ ਹਰਿ ਰਾਇ ਜੀ ਤੋਂ ਸਿੱਖੀ ਧਾਰਣ ਕੀਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤਪਾਨ ਕੀਤਾ। ਉਸ ਤੋਂ ਬਾਦ ਇਹ ਗੁਰੂ ਜੀ ਦੁਆਰਾ ਲੜੇ ਯੁੱਧਾਂ ਵਿਚ ਸ਼ਾਮਲ ਹੋਇਆ। ਜਦੋਂ ਬੰਦਾ ਬਹਾਦਰ ਪੰਜਾਬ ਵਿਚ ਆਇਆ, ਤਾਂ ਇਹ ਆਪਣੇ ਦਲ-ਬਲ ਸਹਿਤ ਉਸ ਨਾਲ ਰਲ ਗਿਆ ਅਤੇ ਕਈ ਯੁੱਧਾਂ ਵਿਚ ਹਿੱਸਾ ਪਾਇਆ। ਇਸ ਨੇ ਆਪਣੇ ਪਿੰਡ ਵਿਚ ਇਕ ਵੱਡੀ ਹਵੇਲੀ ਬਣਵਾਈ ਅਤੇ ਸਾਰੇ ਇਲਾਕੇ ਵਿਚ ਆਪਣੀ ਧਾਕ ਜਮਾਈ। ਬਾਦ ਵਿਚ ਆਪਣੇ ਪਿੰਡ ਦਾ ਚੌਧਰੀ ਵੀ ਬਣਿਆ। ਇਹ ਇਕ ਨਿਡਰ ਯੋਧਾ ਸੀ। ਇਸ ਦੇ ਸ਼ਰੀਰ ਉਤੇ ਸ਼ਸਤ੍ਰਾਂ ਅਤੇ ਬੰਦੂਕਾਂ ਦੇ ਜ਼ਖ਼ਮਾਂ ਦੇ ਅਨੇਕ ਚਿੰਨ੍ਹ ਸਨ। ਘੋੜਸਵਾਰੀ ਵਿਚ ਇਸ ਦੀ ਬਹੁਤ ਰੁਚੀ ਸੀ। ਕਹਿੰਦੇ ਹਨ ਇਸ ਨੇ 'ਦੇਸੀ' ਨਾਂ ਦੀ ਆਪਣੀ ਚਿਤ-ਕਬਰੀ ਘੋੜੀ ਉਤੇ ਸਵਾਰ ਹੋ ਕੇ ਪੰਜਾਹ ਵਾਰ ਰਾਵੀ, ਚਨਾਬ ਅਤੇ ਜੇਹਲਮ ਦਰਿਆਵਾਂ ਨੂੰ ਪਾਰ ਕੀਤਾ। ਇਸ ਦਾ ਦੇਹਾਂਤ ਸੰਨ 1718 ਈ. ਵਿਚ ਹੋਇਆ।

**ਬੁੱਢਾ ਸਿੰਘ, ਭਾਈ** (ਮ. 1774 ਈ.) : ਇਕ ਬਰਾੜ ਜੱਟ ਸਰਦਾਰ ਜੋ ਦਲ ਖ਼ਾਲਸੇ ਵਲੋਂ ਜਨਵਰੀ 1764 ਈ. ਵਿਚ ਸਰਹਿੰਦ ਉਤੇ ਕੀਤੀ ਚੜ੍ਹਾਈ ਵਿਚ ਸ਼ਾਮਲ ਸੀ। ਜ਼ੈਨ ਖ਼ਾਨ

ਦੇ ਮਾਰੇ ਜਾਣ ਤੋਂ ਬਾਦ ਸਰਹਿੰਦ ਦਾ ਪ੍ਰਸ਼ਾਸਕ ਨਿਯੁਕਤ ਕਰਨ ਵੇਲੇ ਇਕ ਸਮਸਿਆ ਖੜੀ ਹੋ ਗਈ ਕਿਉਂਕਿ ਗੁਰੂ ਦੀ ਮਾਰੀ ਸਰਹਿੰਦ ਦਾ ਕੋਈ ਵੀ ਪ੍ਰਸ਼ਾਸਕ ਬਣਨ ਲਈ ਤਿਆਰ ਨਹੀਂ ਸੀ। ਬੁੱਢਾ ਸਿੰਘ ਵਲੋਂ ਯੁੱਧ ਵਿਚ ਦਰਸਾਈ ਸੂਰਬੀਰਤਾ ਨੂੰ ਵੇਖ ਕੇ ਦਲ ਖ਼ਾਲਸਾ ਨੇ ਇਹ ਅਧਿਕਾਰ ਬੁੱਢਾ ਸਿੰਘ ਨੂੰ ਸੌਂਪਿਆ ਅਤੇ ਊਠ ਦੁਆਰਾ ਖਿਚੀ ਜਾਣ ਵਾਲੀ ਇਕ ਤੋਪ ਅਤੇ 150 ਬੰਦੂਕਾਂ ਵੀ ਦਿੱਤੀਆਂ। ਬਾਦ ਵਿਚ ਬਾਬਾ ਆਲਾ ਸਿੰਘ ਦੁਆਰਾ ਸਰਹਿੰਦ ਨੂੰ ਇਸ ਤੋਂ ਖ਼ਰੀਦ ਲਿਆ ਗਿਆ। ਇਸ ਦੀ ਸੰਨ 1774 ਈ. ਵਿਚ ਕੈਥਲ ਨਗਰ ਅੰਦਰ ਮ੍ਰਿਤੂ ਹੋਈ।

**ਬੁੱਢਾ ਜੌਹੜ, ਗੁਰਦੁਆਰਾ** : ਰਾਜਸਥਾਨ ਪ੍ਰਦੇਸ਼ ਦੇ ਸ੍ਰੀ ਗੰਗਾਨਗਰ ਜ਼ਿਲ੍ਹੇ ਵਿਚ ਪਦਮਪੁਰ ਤੋਂ ਜੈਤਸਰ ਨੂੰ ਜਾਣ ਵਾਲੀ ਸੜਕ ਉਤੇ ਲਗਭਗ 30 ਕਿ.ਮੀ. ਦੀ ਦੂਰੀ ਉਤੇ ਡਾਬਲਾ ਪਿੰਡ ਦੇ ਨੇੜੇ ਸਥਿਤ ਇਕ ਇਤਿਹਾਸਿਕ ਗੁਰੂ-ਧਾਮ ਜੋ ਪੰਜਾਬ ਵਿਚ ਮੁਗ਼ਲਾਂ ਵਲੋਂ ਪਰਿਪੀੜਤ ਸਿੱਖਾਂ ਦੀ ਪਨਾਹਗਾਹ ਸੀ। ਜਦੋਂ ਸੰਨ 1739 ਈ. ਵਿਚ ਜ਼ਕਰੀਆ ਖ਼ਾਨ ਨੇ ਸਿੱਖਾਂ ਉਤੇ ਜ਼ੁਲਮ ਦੀ ਹਨੇਰੀ ਚੜ੍ਹਾ ਦਿੱਤੀ, ਤਾਂ ਭਾਈ ਬੁੱਢਾ ਸਿੰਘ ਦਾ ਜੱਥਾ ਇਸ ਸਥਾਨ ਉਤੇ ਆ ਕੇ ਠਹਿਰਿਆ। ਉਨ੍ਹਾਂ ਦਿਨਾਂ ਵਿਚ ਹੀ ਮੱਸੇ ਰੰਘੜ ਨੇ ਹਰਿਮੰਦਿਰ ਸਾਹਿਬ, ਅੰਮ੍ਰਿਤਸਰ ਦੀ ਬੇਅਦਬੀ ਸ਼ੁਰੂ ਕਰ ਦਿੱਤੀ। ਇਸ ਦੀ ਸੂਚਨਾ ਜਦ ਭਾਈ ਬਲਾਕਾ ਸਿੰਘ ਨੇ ਬੁੱਢਾ ਜੌਹੜ ਵਿਚ ਪੰਥ ਨੂੰ ਦਿੱਤੀ, ਤਦ ਭਾਈ ਸੁਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਸੰਨ 1740 ਈ ਵਿਚ ਮੱਸੇ ਰੰਘੜ ਨੂੰ ਦੰਡ ਦੇਣ ਲਈ ਬੁੱਢਾ ਜੌਹੜ ਤੋਂ ਚਲ ਪਏ ਅਤੇ ਮੱਸੇ ਦਾ ਸਿਰ ਵੱਢ ਕੇ ਖ਼ਾਲਸਾ ਪੰਥ ਪਾਸ ਉਥੇ ਲੈ ਆਏ। ਸੰਤ ਫਤਹਿ ਸਿੰਘ ਨੇ ਰਾਜਸਥਾਨ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਬੁੱਢਾ ਜੌਹੜ ਨੂੰ ਆਪਣਾ ਕੇਂਦਰ ਬਣਾਇਆ ਅਤੇ ਉਨ੍ਹਾਂ ਸੂਰਮਿਆਂ ਦੀ ਯਾਦ ਵਜੋਂ ਸੰਨ 1956 ਈ. ਵਿਚ ਗੁਰੂ-ਧਾਮ ਦਾ ਨੀਂਹ-ਪੱਥਰ ਰਖਿਆ। ਹੁਣ ਰਾਜਸਥਾਨ ਵਿਚ ਇਹ ਇਕ ਪ੍ਰਮੁਖ ਗੁਰਦੁਆਰਾ ਮੰਨਿਆ ਜਾਂਦਾ ਹੈ। ਸੁੰਦਰ ਇਮਾਰਤ ਵਾਲੇ ਇਸ ਗੁਰੂ-ਧਾਮ ਨਾਲ ਸੰਬੰਧਿਤ ਇਕ ਗੁਰਮਤਿ ਵਿਦਿਆਲਾ ਅਤੇ ਇਕ ਸਿੱਖ ਮਿਸ਼ਨਰੀ ਕਾਲਜ ਵੀ ਚਲ ਰਿਹਾ ਹੈ।

**ਬੁੱਢਾ ਦਲ** : 'ਦਲ ਖ਼ਾਲਸਾ' ਤੋਂ 14 ਸਾਲ ਪਹਿਲਾਂ ਬਣਾਏ ਗਏ ਦੋ ਮੁੱਖ ਸੈਨਿਕ ਬਲਾਂ (ਬੁੱਢਾ ਦਲ ਅਤੇ ਤਰੁਣਾ ਦਲ) ਵਿਚੋਂ ਇਕ। ਬਾਬਾ ਬੰਦਾ ਬਹਾਦਰ ਦੀ ਸ਼ਹਾਦਤ ਤੋਂ ਬਾਦ ਸਿੱਖ ਸਮਾਜ ਜ਼ੁਲਮ ਦੇ ਹੜ੍ਹ ਵਿਚ ਆ ਘਿਰਿਆ। ਇਕ ਪ੍ਰਕਾਰ ਨਾਲ ਸਿੱਖ ਸਮਾਜ ਨੇਤਾ-ਹੀਣ ਹੋ ਗਿਆ। ਮੁਗ਼ਲ ਸਰਕਾਰ ਦੇ ਜ਼ੁਲਮ ਤੋਂ ਬਚਣ ਲਈ ਸਿੱਖ ਅਧਿਕਤਰ ਪਹਾੜਾਂ, ਛੰਭਾਂ ਅਤੇ ਰੇਗਿਸਤਾਨਾਂ ਵਿਚ ਜਾ ਲੁਕੇ। ਜਦੋਂ ਮੁਗ਼ਲ ਸਰਕਾਰ ਸਿੱਖਾਂ ਨੂੰ ਦਬਾਉਣ ਵਿਚ ਕਾਮਯਾਬ ਨ ਹੋ ਸਕੀ ਤਾਂ ਸੰਨ 1733 ਈ. ਵਿਚ ਲਾਹੌਰ ਦੇ ਸੂਬੇਦਾਰ ਨੇ ਪਰਸਪਰ ਸੈਨਿਕ ਸੰਘਰਸ਼ ਨੂੰ ਖ਼ਤਮ ਕਰਨ ਲਈ ਸਿੱਖਾਂ ਨਾਲ ਸੰਪਰਕ ਕੀਤਾ ਅਤੇ ਇਕ ਲੱਖ ਦੀ ਜਾਗੀਰ ਅਤੇ ਨਵਾਬੀ ਦਾ ਖਿਲਤ ਪੇਸ਼ ਕੀਤਾ। ਤਾਂ ਸਿੱਖਾਂ ਨੇ ਸ. ਕਪੂਰ ਸਿੰਘ ਨੂੰ ਨਵਾਬ ਬਣਨ ਲਈ ਬੇਨਤੀ ਕੀਤੀ। ਸਵੀਕਾਰ ਕਰਨ ਤੇ ਨਵਾਬ ਕਪੂਰ ਸਿੰਘ ਨੂੰ ਸਿੱਖਾਂ ਦਾ ਸਰਵ-ਪ੍ਰਮੁਖ ਨੇਤਾ ਸਥਾਪਿਤ ਕਰ ਦਿੱਤਾ ਗਿਆ। ਉਸ ਵਕਤ ਦੀਆਂ ਲਗਭਗ ਸਾਰੀਆਂ ਜੱਥੇਬੰਦੀਆਂ ਦੇ ਮੁਖੀ ਅੰਮ੍ਰਿਤਸਰ ਦੇ ਨੇੜੇ ਨਿਵਾਸ ਕਰਨ ਲਗ ਗਏ। ਪ੍ਰਬੰਧਕੀ ਸੁਵਿਧਾ ਲਈ ਨਵਾਬ ਕਪੂਰ ਸਿੰਘ ਨੇ ਸਾਰੇ ਸਿੱਖ ਸੈਨਿਕ ਸੰਗਠਨ ਨੂੰ ਸੰਨ 1734 ਈ. ਵਿਚ ਦੋ ਦਲਾਂ ਵਿਚ ਵੰਡ ਦਿੱਤਾ—ਬੁੱਢਾ ਦਲ ਅਤੇ ਤਰੁਣਾ ਦਲ। 40 ਵਰ੍ਹਿਆਂ ਤੋਂ ਜ਼ਿਆਦਾ ਉਮਰ ਵਾਲਿਆਂ ਨੂੰ ਬੁੱਢਾ ਦਲ ਵਿਚ ਸ਼ਾਮਲ ਕੀਤਾ ਗਿਆ ਅਤੇ ਇਸ ਤੋਂ ਘਟ ਉਮਰ ਵਾਲਿਆਂ ਨੂੰ ਤਰੁਣਾ ਦਲ ਵਿਚ ਰਖਿਆ ਗਿਆ। ਬੁੱਢਾ ਦਲ ਦੇ ਮੁੱਖ ਜੱਥੇਦਾਰਾਂ ਵਿਚ ਨਵਾਬ ਕਪੂਰ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਆ ਆਦਿ ਸ਼ਾਮਲ ਸਨ। ਇਸ ਦਲ ਦੇ ਜ਼ਿੰਮੇ ਗੁਰੂ-ਧਾਮਾਂ ਦੀ ਦੇਖ-ਭਲ ਅਤੇ ਧਰਮ ਪ੍ਰਚਾਰ ਸੀ।

ਤਰੁਣਾ ਦਲ ਦੇ ਅਗੋਂ ਪੰਜ ਜੱਥੇ ਬਣਾਏ ਗਏ, ਜਿਵੇਂ (1) ਜੱਥਾ ਸ਼ਹੀਦਾਂ ਦਾ, ਜਿਸ ਵਿਚ ਦੀਪ ਸਿੰਘ, ਨੱਥਾ ਸਿੰਘ, ਗੁਰਬਖ਼ਸ਼ ਸਿੰਘ ਆਦਿ ਮੁਖੀ ਸਨ। (2) ਜੱਥਾ ਅੰਮ੍ਰਿਤਸਰੀਆਂ ਦਾ, ਜਿਸ ਵਿਚ ਕਰਮ ਸਿੰਘ, ਧਰਮ ਸਿੰਘ ਆਦਿ ਸਰਦਾਰ ਸਨ। (3) ਜੱਥਾ ਡੱਲੇਵਾਲੀਆਂ ਦਾ, ਜਿਸ ਵਿਚ ਦਸੌਂਧਾ ਸਿੰਘ, ਫਤੇ ਸਿੰਘ, ਕਰਮ ਸਿੰਘ, ਗੁਰਦਿਆਲ ਸਿੰਘ ਆਦਿ ਜੱਥੇਦਾਰ ਸਨ। (4) ਜੱਥਾ ਬਾਬੇ ਕਾਹਨ ਸਿੰਘ ਦਾ (ਗੁਰੂ ਅੰਸ਼ੀ ਜੱਥਾ), ਜਿਸ ਵਿਚ ਮੀਰੀ ਸਿੰਘ, ਹਰੀ ਸਿੰਘ, ਬਾਘ ਸਿੰਘ, ਆਦਿ ਮੁਖੀ ਸਨ। (5) ਜੱਥਾ ਮਜ਼ਹਬੀਆਂ ਦਾ, ਜਿਸ ਵਿਚ ਬੀਰ ਸਿੰਘ, ਜਿਊਣ ਸਿੰਘ,

ਮਦਨ ਸਿੰਘ, ਅਮਰ ਸਿੰਘ ਆਦਿ ਮੁਖੀ ਸਨ। ਇਨ੍ਹਾਂ ਜੱਥਿਆਂ ਦਾ ਕੰਮ ਵੈਰੀਆਂ ਨਾਲ ਲੋਹਾ ਲੈਣਾ, ਪੰਥ ਨੂੰ ਚੜ੍ਹਦੀ ਕਲਾ ਵਿਚ ਰਖਣਾ ਆਦਿ ਸੀ। ਹਰ ਇਕ ਜੱਥੇ ਵਿਚ 13 ਸੌ ਤੋਂ ਲੈ ਕੇ ਦੋ ਹਜ਼ਾਰ ਸਸ਼ਸਤ੍ਰ ਸਿੰਘ ਹੁੰਦੇ ਸਨ।

ਸੰਨ 1735 ਈ. ਵਿਚ ਲਾਹੌਰ ਦੇ ਸੂਬੇ ਜ਼ਕਰੀਆ ਖ਼ਾਨ ਨੇ ਸਿੱਖਾਂ ਨਾਲ ਸੰਬੰਧ ਤੋੜ ਲਏ ਅਤੇ ਇਨ੍ਹਾਂ ਉਤੇ ਫਿਰ ਜ਼ੁਲਮ ਕਰਨਾ ਸ਼ੁਰੂ ਕਰ ਦਿੱਤਾ। ਵਕਤ ਦੀ ਨਜ਼ਾਕਤ ਨੂੰ ਵੇਖਦਿਆਂ ਇਨ੍ਹਾਂ ਦੋਹਾਂ ਦਲਾਂ ਦੇ ਸੂਰਬੀਰ ਜੰਗਲਾਂ, ਪਹਾੜਾਂ ਜਾਂ ਰੇਗਿਸਤਾਨਾਂ ਵਲ ਖਿਲਰ ਗਏ। ਤਰੁਣਾ ਦਲ ਦੇ ਜੱਥੇ ਅਧਿਕਤਰ ਕਹਿਲੂਰ, ਹਿੰਡੂਰ ਅਤੇ ਸਰਮੌਰ ਨਾਂ ਦੀਆਂ ਪਹਾੜੀਆਂ ਵਿਚ ਠਹਿਰਦੇ ਸਨ। ਸੰਨ 1739 ਈ. ਵਿਚ ਜਦੋਂ ਨਾਦਰਸ਼ਾਹ ਦਿੱਲੀ ਅਤੇ ਪੰਜਾਬ ਨੂੰ ਲੁਟ-ਪੁਟ ਕੇ ਅਤੇ ਇਥੋਂ ਦੀਆਂ ਸੈਂਕੜੇ ਹਿੰਦੂ ਲੜਕੀਆਂ ਨੂੰ ਨਾਲ ਲੈ ਕੇ ਆਪਣੇ ਦੇਸ਼ ਪਰਤ ਰਿਹਾ ਸੀ, ਤਾਂ ਤਰੁਣਾ ਦਲ ਦੇ ਸੂਰਮਿਆਂ ਨੇ ਅਖਨੂਰ ਤਕ ਉਸ ਦਾ ਪਿਛਾ ਕੀਤਾ ਅਤੇ ਲੜਕੀਆਂ ਨੂੰ ਛੁੜਵਾ ਕੇ ਮਾਪਿਆਂ ਪਾਸ ਪਹੁੰਚਾਇਆ। ਇਸ ਨਾਲ ਹਰ ਪਾਸੇ ਇਨ੍ਹਾਂ ਦਾ ਜਸ ਪਸਰ ਗਿਆ। ਸੰਨ 1746 ਈ. ਵਿਚ ਦੋਹਾਂ ਦਲਾਂ ਨੇ ਛੋਟੇ ਘੱਲੂਘਾਰੇ ਵਿਚ ਸੱਤ-ਅੱਠ ਹਜ਼ਾਰ ਸਿੱਖ ਸੈਨਿਕਾਂ ਦੀ ਬਲੀ ਦਿੱਤੀ।

ਇਧਰ ਉਧਰ ਖਿੰਡਣ ਨਾਲ ਇਨ੍ਹਾਂ ਦੇ ਮੁੱਖ ਜੱਥਿਆਂ ਦੇ ਕਈ ਛੋਟੇ ਛੋਟੇ ਜੱਥੇ ਬਣਦੇ ਗਏ। ਅਹਿਮਦਸ਼ਾਹ ਦੁਰਾਨੀ ਦੇ ਸੰਨ 1748 ਈ. ਵਿਚ ਹੋਏ ਪਹਿਲੇ ਹਮਲੇ ਵੇਲੇ ਇਨ੍ਹਾਂ ਜੱਥਿਆਂ ਦੀ ਗਿਣਤੀ 65 ਤਕ ਪਹੁੰਚ ਗਈ। 29 ਮਾਰਚ 1748 ਈ. ਨੂੰ ਵਿਸਾਖੀ ਵਾਲੇ ਦਿਨ ਸਾਰੇ ਜੱਥੇ ਅੰਮ੍ਰਿਤਸਰ ਇਕੱਠੇ ਹੋਏ ਅਤੇ ਸਰਬੱਤ ਖ਼ਾਲਸੇ ਦੇ ਗੁਰਮਤੇ ਨਾਲ ਇਕ ਸਮੁੱਚੀ ਵੱਡੀ ਜੱਥੇਬੰਦੀ ਦੀ ਸਥਾਪਨਾ ਕੀਤੀ ਗਈ ਜਿਸ ਦਾ ਨਾਂ 'ਦਲ-ਖ਼ਾਲਸਾ' ਰਖਿਆ ਗਿਆ। ਇਸ ਦੀ ਸਰਦਾਰੀ ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਸੌਂਪੀ ਗਈ। ਇਸ ਦਲ ਦੀ ਸਥਾਪਨਾ ਨਾਲ ਛੋਟੇ ਛੋਟੇ ਸਾਰੇ ਜੱਥੇ 11 ਟੋਲਿਆਂ ਵਿਚ ਵੰਡ ਦਿੱਤੇ ਗਏ। ਇਨ੍ਹਾਂ ਟੋਲਿਆਂ ਨੂੰ ਮਿਸਲਾਂ ਕਿਹਾ ਜਾਣ ਲਗਿਆ। ਇਨ੍ਹਾਂ ਮਿਸਲਾਂ ਵਿਚੋਂ ਛੇ ਦਾ ਸੰਬੰਧ ਬੁੱਢਾ ਦਲ ਨਾਲ ਸੀ। ਇਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ— (1) ਸ. ਜੱਸਾ ਸਿੰਘ ਅਧੀਨ ਆਹਲੂਵਾਲੀਆ ਮਿਸਲ, (2) ਨਵਾਬ ਕਪੂਰ ਸਿੰਘ ਅਧੀਨ ਸਿੰਘਪੁਰੀਆ (ਫ਼ੈਜ਼ਲਪੁਰੀਆ) ਮਿਸਲ, (3) ਸ. ਕਰੋੜਾ ਸਿੰਘ ਅਧੀਨ ਕਰੋੜਸਿੰਘੀਆ (ਕਰੋੜੀਆ) ਮਿਸਲ, (4) ਸ. ਦਸੌਂਧਾ ਸਿੰਘ ਅਧੀਨ ਨਿਸ਼ਾਨਵਾਲੀਆ ਮਿਸਲ, (5) ਬਾਬਾ ਦੀਪ ਸਿੰਘ ਅਧੀਨ ਸ਼ਹੀਦਾਂ ਵਾਲੀ ਮਿਸਲ ਅਤੇ (6) ਸ. ਗੁਲਾਬ ਸਿੰਘ ਅਧੀਨ ਡਲੇਵਾਲੀਆ ਮਿਸਲ। ਬਾਕੀ ਦੀਆਂ ਪੰਜ ਮਿਸਲਾਂ ਦਾ ਸੰਬੰਧ ਤਰੁਣਾ ਦਲ ਨਾਲ ਸੀ ਅਤੇ ਉਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ—(1) ਸ. ਚੜ੍ਹਤ ਸਿੰਘ ਅਧੀਨ ਸੁਕਰਚਕੀਆ ਮਿਸਲ, (2) ਸ. ਹਰੀ ਸਿੰਘ ਅਧੀਨ ਭੰਗੀਆਂ ਦੀ ਮਿਸਲ, (3) ਸ. ਜੈ ਸਿੰਘ ਅਧੀਨ ਕਨ੍ਹੀਆ ਮਿਸਲ, (4) ਸ. ਹੀਰਾ ਸਿੰਘ ਅਧੀਨ ਨਕੈਈਆਂ ਦੀ ਮਿਸਲ, ਅਤੇ (5) ਸ. ਜੱਸਾ ਸਿੰਘ ਰਾਮਗੜ੍ਹੀਆ ਅਧੀਨ ਰਾਮਗੜ੍ਹੀਆਂ ਦੀ ਮਿਸਲ।

5 ਫਰਵਰੀ 1762 ਈ. ਨੂੰ ਅਹਿਮਦ ਸ਼ਾਹ ਦੁਰਾਨੀ ਨਾਲ ਲੜਦੇ ਹੋਇਆਂ ਦੋਹਾਂ ਦਲਾਂ ਦੇ ਮਿਲਵੇਂ ਲਗਭਗ 20 ਹਜ਼ਾਰ ਸੈਨਿਕ ਵੱਡੇ ਘੱਲੂਘਾਰੇ ਵਿਚ ਮਾਰੇ ਗਏ। ਪਰ ਦੋ ਸਾਲਾਂ ਦੇ ਅੰਦਰ ਅੰਦਰ ਇਨ੍ਹਾਂ ਨੇ ਜਨਵਰੀ 1764 ਈ. ਵਿਚ ਸਰਹਿੰਦ ਨੂੰ ਜਿਤ ਲਿਆ। ਸਰਹਿੰਦ ਸੂਬੇ ਨੂੰ ਜਿਤਣ ਤੋਂ ਬਾਦ ਹਰ ਇਕ ਮਿਸਲ ਨੇ ਆਪਣੇ ਆਪਣੇ ਇਲਾਕੇ ਜਿਤ ਕੇ ਰਿਆਸਤਾਂ ਕਾਇਮ ਕਰਨੀਆਂ ਸ਼ੁਰੂ ਕਰ ਦਿੱਤੀਆਂ, ਪਰ ਇਨ੍ਹਾਂ ਵਿਚੋਂ ਤਰੁਣਾ ਦਲ ਵਾਲੀਆਂ ਮਿਸਲਾਂ ਵਿਚੋਂ ਅਧਿਕਾਂਸ਼ ਦੀ ਨਿਗਾਹ ਉਤਰੀ ਦੁਆਬਾਂ ਵਲ ਰਹੀ ਅਤੇ ਇਹ ਉਧਰ ਨੂੰ ਪਸਰਦੇ ਗਏ। ਆਪਣੀਆਂ ਆਪਣੀਆਂ ਰਿਆਸਤਾਂ ਕਾਇਮ ਕਰ ਲੈਣ ਨਾਲ ਮਿਸਲਦਾਰਾਂ ਦੀ ਆਪਸੀ ਖ਼ਾਰਬਾਜ਼ੀ ਅਤੇ ਵੈਰ ਵਧਣ ਲਗ ਗਿਆ। ਫਲਸਰੂਪ ਇਨ੍ਹਾਂ ਦੀ ਆਪਸ ਵਿਚ ਅਕਸਰ ਲੜਾਈ ਹੁੰਦੀ ਰਹਿੰਦੀ। ਸੁਤੰਤਰ ਤੌਰ 'ਤੇ ਮਿਸਲਾਂ ਦੀ ਸਥਾਪਨਾ ਨਾਲ ਬੁੱਢਾ ਦਲ ਅਤੇ ਤਰੁਣਾ ਦਲ ਦੀ ਨਾਂਵਾਂ ਦੀ ਅਹਿਮੀਅਤ ਘਟਦੀ ਗਈ ਅਤੇ ਇਨ੍ਹਾਂ ਦੀ ਵਰਤੋਂ ਵਿਅਰਥ ਲਗਣ ਲਗੀ।

**ਬੁੱਢਾ, ਬਾਬਾ :** (1506-1631 ਈ.) : ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਗ੍ਰੰਥੀ ਅਤੇ ਸਿੱਖ-ਇਤਿਹਾਸ ਦੀ ਇਕ ਪ੍ਰਸਿੱਧ ਹਸਤੀ ਜਿਨ੍ਹਾਂ ਦਾ ਜਨਮ 22 ਅਕਤੂਬਰ 1506 ਈ. (7 ਕਤਕ 1563 ਬਿ.) ਵਿਚ ਸੁੱਘੇ ਰੰਧਾਵੇ ਦੇ ਘਰ ਗੌਰਾਂ ਦੀ ਕੁੱਖੋਂ ਪਿੰਡ ਕੱਥੂਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਦੇ ਬਚਪਨ ਦਾ ਨਾਂ 'ਬੂੜਾ' ਸੀ। ਬਚਪਨ ਵਿਚ ਪਸ਼ੂਆਂ ਨੂੰ ਚਰਾ ਕੇ ਇਹ ਆਪਣਾ ਅਧਿਕਤਰ ਸਮਾਂ ਬਤੀਤ ਕਰਦੇ।

ਸੰਨ 1518 ਈ. (ਸੰ.1575 ਬਿ.) ਵਿਚ ਜਦੋਂ

ਗੁਰੂ ਨਾਨਕ ਦੇਵ ਜੀ ਇਸ ਦੇ ਪਿੰਡ ਪਹੁੰਚੇ ਤਾਂ 'ਸਿੱਖਾਂ ਦੀ ਭਗਤਮਾਲਾ' ਅਨੁਸਾਰ ਇਸ ਬਾਲਕ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ ਅਤੇ ਦੁੱਧ ਛਕਾਇਆ। ਇਸ ਤੋਂ ਇਲਾਵਾ ਗੁਰੂ ਜੀ ਨਾਲ ਕੀਤੇ ਸੰਵਾਦ ਦੌਰਾਨ ਇਸ ਨੇ ਕਈ ਅਧਿਆਤਮਿਕ ਮਸਲਿਆਂ ਅਤੇ ਜੀਵਨ-ਮਰਨ ਦੀ ਯਥਾਰਥਤਾ ਬਾਰੇ ਵਿਚਾਰ ਪ੍ਰਗਟ ਕੀਤੇ ਜਿਨ੍ਹਾਂ ਨੂੰ ਸੁਣ ਕੇ ਗੁਰੂ ਸਾਹਿਬ ਬਹੁਤ ਪ੍ਰਸੰਨ ਹੋਏ ਅਤੇ ਕਹਿਣ ਲਗੇ ਕਿ ਇਤਨੀ ਛੋਟੀ ਉਮਰ ਵਿਚ ਤੂੰ ਬੁੱਢਿਆਂ (ਬਿਰਧਾਂ) ਵਾਲੀਆਂ ਗੱਲਾਂ ਕੀਤੀਆਂ ਹਨ। ਉਸ ਦਿਨ ਤੋਂ 'ਬੂੜਾ' ਦੀ ਥਾਂ ਆਪ ਨੂੰ 'ਬੁੱਢਾ' ਕਿਹਾ ਜਾਣ ਲਗਿਆ। ਉਸ ਪਿੰਡ ਤੋਂ ਚਲਣ ਲਗਿਆਂ ਗੁਰੂ ਨਾਨਕ ਦੇਵ ਜੀ ਬੁੱਢੇ ਨੂੰ ਨਾਲ ਹੀ ਲੈ ਗਏ ਅਤੇ ਬਾਕੀ ਸਮਾਂ ਆਪ ਗੁਰੂ ਜੀ ਪਾਸ ਕਰਤਾਰਪੁਰ ਹੀ ਰਹੇ ਅਤੇ ਉਥੇ ਹੀ ਡੇਰੇ ਦੀ ਦੇਖ-ਭਾਲ ਕਰਦੇ ਰਹੇ।

ਆਪਣੀ ਅਦੁੱਤੀ ਘਾਲਣਾ ਕਰਕੇ ਬਾਬੇ ਬੁੱਢੇ ਦੀ ਬਹੁਤ ਪ੍ਰਤਿਸ਼ਠਾ ਹੋਈ। ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤਕ ਸਭ ਗੁਰੂਆਂ ਨੂੰ ਆਪ ਨੇ ਹੀ ਗੁਰ-ਗੱਦੀ ਦਾ ਤਿਲਕ ਦਿੱਤਾ। ਜਦੋਂ ਗੁਰੂ ਅੰਗਦ ਦੇਵ ਜੀ ਮਾਈ ਭਿਰਾਈ ਦੇ ਘਰ ਵਿਚ ਏਕਾਂਤ ਵਾਸ ਕਰਨ ਲਗੇ ਤਾਂ ਆਪ ਨੇ ਹੀ ਬੇਨਤੀ ਕਰਕੇ ਗੁਰੂ ਜੀ ਨੂੰ ਸੰਗਤਾਂ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਅਮਰਦਾਸ ਜੀ ਨੂੰ ਬਾਸਰਕੇ ਪਿੰਡ ਦੇ ਕੋਠੇ ਵਿਚ ਸੰਨ੍ਹ ਲਾ ਕੇ ਬੇਨਤੀ ਕੀਤੀ ਕਿ ਸਿੱਖਾਂ ਦੀ ਗੋਇੰਦਵਾਲ ਚਲ ਕੇ ਅਗਵਾਈ ਕਰੋ। ਗੁਰੂ ਅਮਰਦਾਸ ਜੀ ਦੇ ਆਦੇਸ਼ ਅਨੁਸਾਰ ਆਪ ਨੇ ਗੋਇੰਦਵਾਲ ਵਿਚ ਬਾਉਲੀ ਸਾਹਿਬ ਦੀ ਖੁਦਾਈ ਵਿਚ ਵਿਸ਼ੇਸ਼ ਹਿੱਸਾ ਪਾਇਆ ਅਤੇ ਚੌਥੇ ਤੇ ਪੰਜਵੇਂ ਗੁਰੂਆਂ ਅਧੀਨ ਸਰੋਵਰ ਸਾਹਿਬ, ਅੰਮ੍ਰਿਤਸਰ ਵਿਚ ਵਿਸ਼ੇਸ਼ ਸੇਵਾ ਕੀਤੀ। ਜਿਥੇ ਬੇਰ ਹੇਠਾਂ ਬੈਠ ਕੇ ਆਪ ਸੇਵਾ ਦਾ ਸੰਚਾਲਨ ਕਰਦੇ ਸਨ, ਉਹ ਪਰਿਕ੍ਰਮਾ ਵਿਚ ਹੁਣ ਵੀ ਮੌਜੂਦ ਹੈ। ਹਰਿਮੰਦਿਰ ਸਾਹਿਬ ਦੇ ਸਰੋਵਰ ਦੇ ਬਣਨ ਤੋਂ ਬਾਦ ਆਪ ਨੇ ਠੱਟਾ ਪਿੰਡ ਦੇ ਨੇੜੇ ਲਗਦੀ ਬੀੜ ਵਿਚ 'ਗੁਰੂ ਕਾ ਲੰਗਰ' ਲਈ ਪਸ਼ੂਆਂ ਦੀ ਸੇਵਾ-ਸੰਭਾਲ ਕਰਨੀ ਸ਼ੁਰੂ ਕਰ ਦਿੱਤੀ। ਉਹ ਬੀੜ ਹੁਣ 'ਬੀੜ ਬਾਬਾ ਬੁੱਢਾ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ।

ਸੰਨ 1594 ਈ. (1651 ਬਿ.) ਵਿਚ ਪੁੱਤਰ ਦੀ ਦਾਤ ਪ੍ਰਾਪਤ ਕਰਨ ਲਈ ਗੁਰੂ ਅਰਜਨ ਦੇਵ ਜੀ ਨੇ ਮਾਤਾ ਗੰਗਾ ਨੂੰ ਬਾਬੇ ਬੁੱਢੇ ਪਾਸ ਬੀੜ ਵਿਚ ਭੇਜਿਆ। ਸੰਨ 1604 ਈ. (1661 ਬਿ.) ਵਿਚ ਜਦੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋ ਗਈ ਤਾਂ ਗੁਰੂ ਅਰਜਨ ਦੇਵ ਜੀ ਨੇ 16 ਅਗਸਤ 1604 ਈ. ਨੂੰ ਉਸ ਨੂੰ ਹਰਿਮੰਦਿਰ ਸਾਹਿਬ ਵਿਚ ਸਥਾਪਿਤ ਕਰਕੇ ਬਾਬਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ। ਆਪ ਨੇ ਗੁਰੂ ਹਰਿਗੋਬਿੰਦ ਜੀ ਨੂੰ ਸੈਨਿਕ ਸਿਖਿਆ ਦਿੱਤੀ। ਫਿਰ ਅਕਾਲ ਤਖ਼ਤ ਦੀ ਉਸਾਰੀ ਵਿਚ ਭਾਈ ਗੁਰਦਾਸ ਨਾਲ ਰਲ ਕੇ ਅਹਿਮ ਜ਼ਿੰਮੇਵਾਰੀ ਨਿਭਾਈ। 24 ਜੂਨ 1606 ਈ. ਵਿਚ ਆਪ ਨੇ ਗੁਰੂ ਹਰਿਗੋਬਿੰਦ ਜੀ ਨੂੰ ਗੁਰਿਆਈ ਦਾ ਤਿਲਕ ਦਿੱਤਾ ਅਤੇ ਮੀਰੀ ਪੀਰੀ ਦੀਆਂ ਦੋ ਕ੍ਰਿਪਾਨਾਂ ਨਾਲ ਸੁਸਜਿਤ ਕੀਤਾ। ਇਸ ਤੋਂ ਬਾਦ ਆਪ ਆਪਣੇ ਪੁੱਤਰ ਭਾਈ ਭਾਨੇ ਦੁਆਰਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਵਸਾਏ ਪਿੰਡ ਰਮਦਾਸ (ਝੰਡਾ ਰਮਦਾਸ) ਵਿਚ ਰਹਿਣ ਲਈ ਚਲੇ ਗਏ। ਉਥੇ ਹੀ 16 ਨਵੰਬਰ 1631 ਈ. (ਸੰਮਤ 1688 ਬਿ.) ਵਿਚ ਆਪ ਦਾ ਦੇਹਾਂਤ ਹੋਇਆ। ਆਪ ਦਾ ਸਸਕਾਰ ਛੇਵੇਂ ਗੁਰੂ ਸਾਹਿਬ ਨੇ ਆਪਣੀ ਹੱਥੀਂ ਕੀਤਾ ਅਤੇ ਆਪ ਦੇ ਪੁੱਤਰ ਭਾਈ ਭਾਨੇ ਨੂੰ ਪਗ ਬੰਨ੍ਹਾਈ। ਰਮਦਾਸ ਪਿੰਡ ਵਿਚ ਬਾਬਾ ਜੀ ਨਾਲ ਸੰਬੰਧਿਤ ਦੋ ਸਮਾਰਕ ਹਨ— (1) ਗੁਰਦੁਆਰਾ ਤਪ ਅਸਥਾਨ ਬਾਬਾ ਬੁੱਢਾ ਜੀ, ਅਤੇ (2) ਗੁਰਦੁਆਰਾ ਸਮਾਧਾਂ। ਗੁਰੂ-ਗੱਦੀ ਦੇ ਸੰਚਾਲਨ ਵਿਚ ਆਪ ਨੇ ਬੜੀ ਮਹੱਤਵਪੂਰਣ ਭੂਮਿਕਾ ਨਿਭਾਈ। ਆਪ ਦੀ ਸੰਤਾਨ ਵਿਚ ਭਾਈ ਰਾਮ ਕੁੰਵਰ (ਗੁਰਬਖ਼ਸ਼ ਸਿੰਘ) ਦਾ ਨਾਂ ਵਿਸ਼ੇਸ਼ ਉੱਲੇਖਯੋਗ ਹੈ।

**ਬੁਤਾਲਾ** (ਪਿੰਡ) : ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਬਾਬਾ ਬਕਾਲਾ ਤੋਂ 6 ਕਿ.ਮੀ. ਉਤਰ-ਪੂਰਬ ਵਲ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਸਖੀ ਸਰਵਰ ਦੇ ਉਪਾਸਕਾਂ ਦੇ ਇਸ ਪਿੰਡ ਵਿਚ ਕੇਵਲ ਇਕ ਮਾਈ ਸੰਤੀ ਅਤੇ ਉਸ ਦਾ ਪੁੱਤਰ ਗੁਰੂ-ਘਰ ਪ੍ਰਤਿ ਸ਼ਰਧਾ ਰਖਦੇ ਸਨ, ਪਰ ਅਤਿ ਦਰਜੇ ਦੇ ਗ਼ਰੀਬ ਸਨ। ਪੁੱਤਰ ਨੇ ਸੋਚਿਆ ਕਿ ਜੇ ਅਚਾਨਕ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਹੋ ਗਏ ਤਾਂ ਉਦੋਂ ਭੇਟਾ ਕਰਨ ਲਈ ਜ਼ਰੂਰ ਕੁਝ ਕੋਲ ਹੋਣਾ ਚਾਹੀਦਾ ਹੈ। ਉਸ ਨੇ ਕੁਝ ਗੁੜ ਅਤੇ ਇਕ ਰੁਪਿਆ ਹਰ ਵਕਤ ਆਪਣੇ ਪੱਲੇ ਨਾਲ ਬੰਨ੍ਹ ਕੇ ਰਖਣਾ ਸ਼ੁਰੂ ਕਰ ਦਿੱਤਾ। ਇਸ ਕਰਕੇ ਪਿੰਡ ਵਾਸੀਆਂ ਨੇ ਉਸ ਨੂੰ 'ਭਾਈ ਪੱਲਾ' ਕਹਿਣਾ ਸ਼ੁਰੂ ਕਰ ਦਿੱਤਾ। ਸੰਨ 1608 ਈ. (15 ਫਗਣ 1665 ਬਿ.)

ਅਚਾਨਕ ਗੁਰੂ ਜੀ ਸੰਗਤ ਸਹਿਤ ਬੁਤਾਲੇ ਆ ਗਏ। ਮਾਂ-ਪੁੱਤਰ ਨੇ ਬੜੀ ਰੀਝ ਨਾਲ ਸੇਵਾ ਕੀਤੀ ਅਤੇ ਗੁਰੂ ਜੀ ਦੀ ਅਸੀਸ ਲਈ। ਗੁਰੂ ਜੀ ਦੇ ਜਾਣ ਤੋਂ ਬਾਦ ਉਨ੍ਹਾਂ ਨੇ ਆਪਣੇ ਘਰ ਵਿਚ ਧਰਮਸਾਲਾ ਬਣਾ ਲਈ। ਸੰਨ 1887 ਈ. ਵਿਚ ਭਾਈ ਪੱਲਾ ਦੇ ਵੰਸ਼ਜਾਂ ਨੇ ਉਸ ਸਥਾਨ ਉਤੇ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਉਸਾਰ ਦਿੱਤਾ। ਬਾਦ ਵਿਚ ਇਸ ਦੀ ਇਮਾਰਤ ਵਿਚ ਹੋਰ ਵਾਧਾ ਕੀਤਾ ਜਾਂਦਾ ਰਿਹਾ। ਇਸ ਗੁਰੂ- ਧਾਮ ਦੀ ਵਿਵਸਥਾ ਪਿੰਡ ਦੀ ਕਮੇਟੀ ਕਰਦੀ ਹੈ। ਗੁਰੂ ਜੀ ਦੇ ਆਮਦ ਵਾਲੇ ਦਿਨ (15-16 ਫਗਣ) ਇਥੇ ਸਾਲਾਨਾ ਮੇਲਾ ਲਗਦਾ ਹੈ।

**ਬੁੱਧ ਸਿੰਘ** (ਮ. 1816 ਈ.) : ਇਹ ਆਪਣੇ ਪਿਤਾ ਸ. ਖ਼ੁਸ਼ਹਾਲ ਸਿੰਘ ਦੀ ਮ੍ਰਿਤੂ ਤੋਂ ਬਾਦ ਸਿੰਘਪੁਰੀਆ ਮਿਸਲ ਦਾ ਸਰਦਾਰ ਥਾਪਿਆ ਗਿਆ ਅਤੇ ਬਾਰੀ ਦੁਆਬ, ਜਲੰਧਰ ਦੁਆਬ ਅਤੇ ਸਰਹਿੰਦ ਦੇ ਸੂਬੇ ਵਿਚਲੀਆਂ ਜਾਗੀਰਾਂ ਦਾ ਸੁਆਮੀ ਬਣਿਆ। ਇਸ ਨੇ ਤਰਨਤਾਰਨ ਦੇ ਸਥਾਨਕ ਪ੍ਰਸ਼ਾਸਕ ਨੂਰੁੱਦੀਨ ਦੁਆਰਾ ਢਾਹੇ ਗਏ ਸਰੋਵਰ ਦੀ ਪੁਨਰ -ਉਸਾਰੀ ਕਰਵਾਈ ਅਤੇ ਸਿੱਖ ਧਰਮ ਦੇ ਵਿਕਾਸ ਵਿਚ ਰੁਚੀ ਲਈ। ਇਸ ਦੀ ਜਾਗੀਰ ਨੂੰ ਹੌਲੀ ਹੌਲੀ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਵਿਚ ਮਿਲਾ ਲਿਆ ਅਤੇ ਉਧਰ ਸਤਲੁਜ ਪਾਰ ਦੀ ਜਾਗੀਰ ਉਤੇ ਅੰਗ੍ਰੇਜ਼ਾਂ ਨੇ ਅਧਿਕਾਰ ਜਮਾ ਲਿਆ। ਸੰਨ 1861 ਈ. ਵਿਚ ਇਸ ਦਾ ਦੇਹਾਂਤ ਹੋ ਗਿਆ।

**ਬੁੱਧ ਸਿੰਘ, ਬਾਬਾ** (1819-1906 ਈ.) : ਨਾਮਧਾਰੀ ਸੰਪ੍ਰਦਾਇ ਦੇ ਬਾਬਾ ਰਾਮ ਸਿੰਘ ਦੇ ਛੋਟੇ ਭਰਾ ਜਿਨ੍ਹਾਂ ਦਾ ਜਨਮ 22 ਸਤੰਬਰ 1819 ਈ. (ਸੰਮਤ 1876 ਬਿ.) ਵਿਚ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਰਾਈਆਂ ਦੇ ਇਕ ਰਾਮਗੜ੍ਹੀਆ ਪਰਿਵਾਰ ਦੇ ਭਾਈ ਜੱਸਾ ਸਿੰਘ ਦੇ ਘਰ ਮਾਈ ਸੱਦਾ ਕੌਰ ਦੀ ਕੁੱਖੋਂ ਹੋਇਆ। ਪਹਿਲਾਂ ਇਹ ਘਰਬਾਹਰੀ ਕੰਮ ਵਿਚ ਹੀ ਗ਼ਲਤਾਨ ਰਹਿੰਦੇ ਸਨ ਪਰ ਜਦੋਂ ਸੰਨ 1857 ਈ. ਦੀ ਵਿਸਾਖੀ ਵਾਲੇ ਦਿਨ ਬਾਬਾ ਰਾਮ ਸਿੰਘ ਨੇ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ 'ਸੰਤ ਖ਼ਾਲਸੇ' ਦੀ ਸਿਰਜਨਾ ਕੀਤੀ ਤਾਂ ਆਪ ਨੇ ਪਹਿਲੇ ਜੱਥੇ ਨਾਲ ਦੀਖਿਆ ਲਈ। ਉਸ ਤੋਂ ਬਾਦ ਆਪ ਅਧਿਆਤਮਿਕਤਾ ਵਲ ਝੁਕ ਗਏ ਅਤੇ ਭੈਣੀ ਪਿੰਡ ਵਿਚ ਬਾਬਾ ਰਾਮ ਸਿੰਘ ਦੇ ਦਰਸ਼ਨਾਂ ਨੂੰ ਆਉਣ ਵਾਲੇ ਜਿਗਿਆਸੂਆਂ ਦੀ ਦੇਖ-ਭਾਲ ਕਰਨ ਲਗ ਗਏ।

ਬਾਬਾ ਰਾਮ ਸਿੰਘ ਨੂੰ ਜਦੋਂ 18 ਜਨਵਰੀ 1872 ਈ. ਨੂੰ ਜਲਾਵਤਨ ਕਰ ਦਿੱਤਾ ਗਿਆ ਤਾਂ ਆਪ ਨੇ ਸੰਪ੍ਰਦਾਇ ਦੀ ਜ਼ਿੰਮੇਵਾਰੀ ਸੰਭਾਲੀ। ਸੰਨ 1874 ਈ. ਵਿਚ ਬਾਬਾ ਰਾਮ ਸਿੰਘ ਨੇ ਰੰਗੂਨ ਤੋਂ ਇਕ ਸੇਵਕ ਦਰਬਾਰਾ ਸਿੰਘ ਹੱਥੀਂ ਹੁਕਮਨਾਮਾ ਭੇਜ ਕੇ ਆਪ ਨੂੰ ਆਪਣਾ ਉਤਰਾਧਿਕਾਰੀ ਸਥਾਪਿਤ ਕੀਤਾ ਅਤੇ ਬੁੱਧ ਸਿੰਘ ਦੀ ਥਾਂ 'ਹਰੀ ਸਿੰਘ' ਨਾਮ ਰਖਿਆ। ਬ੍ਰਿਟਿਸ਼ ਸਰਕਾਰ ਦੀ ਸਖ਼ਤੀ ਅਤੇ ਬਾਬਾ ਰਾਮ ਸਿੰਘ ਦੀ ਜਲਾਵਤਨੀ ਕਾਰਣ ਨਾਮਧਾਰੀ ਸੰਪ੍ਰਦਾਇ ਦੇ ਵਿਕਾਸ ਨੂੰ ਤਕੜਾ ਧੱਕਾ ਲਗਿਆ। ਬਾਬਾ ਬੁੱਧ ਸਿੰਘ ਦੀ ਗਤਿਵਿਧੀ ਨੂੰ ਵੀ ਭੈਣੀ ਪਿੰਡ ਤਕ ਸੀਮਿਤ ਕਰ ਦਿੱਤਾ ਗਿਆ। ਪਰ ਆਪ ਨੇ ਬਾਬਾ ਰਾਮ ਸਿੰਘ ਦੀ ਬ੍ਰਿਟਿਸ਼ ਵਿਰੋਧੀ ਨੀਤੀ ਨੂੰ ਜਾਰੀ ਰਖਦੇ ਹੋਇਆਂ ਕਸ਼ਮੀਰ ਅਤੇ ਨੇਪਾਲ ਦੇ ਪ੍ਰਸ਼ਾਸਕਾਂ ਨਾਲ ਆਪਣੇ ਸੰਬੰਧ ਬਣਾਈ ਰਖੇ, ਭਾਵੇਂ ਇਨ੍ਹਾਂ ਸੰਬੰਧਾਂ ਤੋਂ ਕੋਈ ਖ਼ਾਸ ਲਾਭ ਨ ਹੋਇਆ।

ਸੰਨ 1860 ਈ. ਤੋਂ ਬਾਦ ਰੂਸ ਨੇ ਕੇਂਦਰੀ ਏਸ਼ੀਆ ਵਲ ਰੁਖ ਕੀਤਾ ਅਤੇ ਸੰਨ 1866 ਈ. ਵਿਚ ਬੁਖ਼ਾਰੇ, ਸੰਨ 1868 ਈ. ਵਿਚ ਸਮਰਕੰਦ ਅਤੇ ਸੰਨ 1873 ਈ. ਵਿਚ ਖੀਵਾ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ ਅਤੇ ਤਾਸ਼ਕੰਤ ਵਿਚ ਆਪਣਾ ਅੱਡਾ ਕਾਇਮ ਕੀਤਾ। ਬਾਬਾ ਬੁੱਧ ਸਿੰਘ ਨੇ ਸੂਬਾ ਗੁਰਚਰਨ ਸਿੰਘ ਨੂੰ ਰੂਸ ਨਾਲ ਦੋਸਤਾਨਾ ਸੰਬੰਧ ਕਾਇਮ ਕਰਨ ਲਈ ਭੇਜਿਆ। ਉਸ ਨੇ ਰੂਸੀ ਸਿਪਾਹੀ ਗੁਲਾਬ ਖ਼ਾਨ ਨੂੰ ਮਿਲ ਕੇ ਬਾਬਾ ਬੁੱਧ ਸਿੰਘ ਦੇ ਦੋ ਪੱਤਰ ਰੂਸ ਸਰਕਾਰ ਨੂੰ ਭੇਜਣ ਲਈ ਦੇ ਦਿੱਤੇ। ਉਸ ਤੋਂ ਬਾਦ ਉਹ ਭੈਣੀ ਪਿੰਡ ਪਰਤ ਆਇਆ। ਪਰ ਆਪਣੇ ਜੱਦੀ ਪਿੰਡ ਚੱਕ ਪਿਰਾਣਾ, ਜ਼ਿਲ੍ਹਾ ਸਿਆਲਕੋਟ ਤੋਂ ਪਕੜ ਲਿਆ ਗਿਆ। ਗੁਲਾਬ ਖ਼ਾਨ 3 ਜਨਵਰੀ 1881 ਈ. ਨੂੰ ਬਾਬਾ ਬੁੱਧ ਸਿੰਘ ਨੂੰ ਮਿਲਿਆ। ਸੂਬਾ ਗੁਰਚਰਨ ਸਿੰਘ ਦੀ ਗ੍ਰਿਫ਼ਤਾਰੀ ਤੋਂ ਬਾਦ ਉਸ ਦਾ ਕੰਮ ਸੂਬਾ ਬਿਸ਼ਨ ਸਿੰਘ ਨੂੰ ਸੌਂਪਿਆ ਗਿਆ। ਬਿਸ਼ਨ ਸਿੰਘ ਨੇ ਮਹਾਰਾਜਾ ਦਲੀਪ ਸਿੰਘ ਨੂੰ ਮਿਲ ਕੇ ਉਸ ਲਈ ਰੂਸ ਦੀ ਮਦਦ ਲੈਣੀ ਚਾਹੀ, ਪਰ ਕੋਈ ਗੱਲ ਸਿਰੇ ਨ ਚੜ੍ਹੀ। ਇਸ ਤੋਂ ਬਾਦ ਬਾਬਾ ਬੁੱਧ ਸਿੰਘ

ਨੇ ਨਾਮਧਾਰੀ ਸੰਪ੍ਰਦਾਇ ਦੇ ਪ੍ਰਚਾਰ ਵਲ ਆਪਣੇ ਆਪ ਨੂੰ ਕੇਂਦਰਿਤ ਕੀਤਾ ਅਤੇ ਪੰਜਾਬ ਵਾਸੀ ਕੂਕਿਆਂ ਨੂੰ ਨਾਮ-ਸਿਮਰਨ ਵਿਚ ਦ੍ਰਿੜ੍ਹ ਕਰਨ ਦੇ ਉੱਦਮ ਕੀਤੇ। 17 ਮਈ 1906 ਈ. ਨੂੰ ਆਪ ਦਾ ਦੇਹਾਂਤ ਭੈਣੀ ਸਾਹਿਬ ਵਿਚ ਹੋਇਆ।

**ਬੁੱਧਮਾਰ** (ਪਿੰਡ) : ਪਟਿਆਲਾ ਜ਼ਿਲ੍ਹੇ ਦਾ ਇਕ ਪਿੰਡ ਜੋ ਘੜਾਮ ਨਾਂ ਦੇ ਨਗਰ ਤੋਂ 8 ਕਿ.ਮੀ. ਦੱਖਣ-ਪੂਰਬ ਦਿਸ਼ਾ ਵਿਚ ਵਸਿਆ ਹੋਇਆ ਹੈ। ਗੁਰੂ ਤੇਗ ਬਹਾਦਰ ਜੀ ਇਸ ਇਲਾਕੇ ਵਿਚ ਧਰਮ ਪ੍ਰਚਾਰ ਕਰਦਿਆਂ ਇਸ ਪਿੰਡ ਵਿਚ ਵੀ ਪਧਾਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਪਹਿਲਾਂ ਮੰਜੀ ਸਾਹਿਬ ਬਣਾਇਆ ਗਿਆ। ਸੰਨ 1980 ਈ. ਵਿਚ ਬਾਬਾ ਜੀਵਨ ਸਿੰਘ ਦੇ ਸੇਵਕਾਂ ਨੇ ਗੁਰੂ-ਧਾਮ ਦੀ ਨਵੀਂ ਇਮਾਰਤ ਬਣਵਾਈ ਅਤੇ ਹੁਣ ਇਹ ਗੁਰੂ-ਧਾਮ 'ਗੁਰਦੁਆਰਾ ਮੰਜੀ ਸਾਹਿਬ ਪਾਤਿਸ਼ਾਹੀ ਨੌਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਬੁੱਧੀ** : ਸੰਸਕ੍ਰਿਤ ਦੇ 'ਬੁਦ੍ਧਿ' ਸ਼ਬਦ ਦਾ ਸਾਧਾਰਣ ਅਰਥ ਹੈ ਅਕਲ, ਸਮਝ, ਵਿਵੇਕ-ਸ਼ਕਤੀ, ਠੀਕ-ਗ਼ਲਤ ਦਾ ਨਿਰਣਾ ਕਰ ਸਕਣ ਵਾਲੀ ਸੁਧ। ਸਿੱਧਾਂਤਿਕ ਤੌਰ 'ਤੇ ਡਾ. ਰਾਜਬਲੀ ਪਾਂਡੇਯ ('ਹਿੰਦੂ ਧਰਮ-ਕੋਸ਼') ਦੀ ਸਥਾਪਨਾ ਹੈ ਕਿ ਪ੍ਰਕ੍ਰਿਤੀ ਦੇ ਵਿਕਾਸ ਦਾ ਪਹਿਲਾ ਚਰਣ (ਕਦਮ) ਮਹਤ ਤੱਤ੍ਵ ਹੈ। ਇਸ ਵਿਚ ਬੁੱਧੀ, ਅਹੰਕਾਰ ਅਤੇ ਮਨ ਤਿੰਨੋ ਸਮੋਏ ਹੋਏ ਹਨ। ਮਹਤ ਸਰਵਭੌਮਿਕ ਹੈ। ਇਸੇ ਦਾ ਮਨੋਵਿਕਾਸ ਰੂਪ ਬੁੱਧੀ ਹੈ। ਪਰ ਬੁੱਧੀ ਅਧਿਆਤਮਿਕ ਚੇਤਨਾ ਜਾਂ ਗਿਆਨ ਨਹੀਂ ਹੈ, ਸਗੋਂ ਇਸ ਨੂੰ ਚੈਤਨ੍ਯ ਆਤਮਾ ਦਾ ਗੁਣ ਮੰਨਿਆ ਗਿਆ ਹੈ। ਅਹੰਕਾਰ, ਮਨ ਅਤੇ ਇੰਦ੍ਰੀਆਂ ਬੁੱਧੀ ਲਈ ਕਾਰਜ ਕਰਦੀਆਂ ਹਨ, ਬੁੱਧੀ ਸਿਧੀ ਆਤਮਾ ਲਈ ਕਾਰਜ ਕਰਦੀ ਹੈ। ਬੁੱਧੀ ਦੇ ਮੁੱਖ ਕਾਰਜ ਨਿਸਚਿਤ ਅਤੇ ਨਿਰਧਾਰਿਤ ਹਨ। ਇਸ ਦਾ ਉਦੈ ਸਤੋ ਗੁਣ ਦੀ ਪ੍ਰਧਾਨਤਾ ਨਾਲ ਹੁੰਦਾ ਹੈ। ਇਸ ਦੇ ਬੁਨਿਆਦੀ ਗੁਣ ਹਨ—ਧਰਮ, ਗਿਆਨ, ਵੈਰਾਗ ਅਤੇ ਐਸ਼ਵਰਜ। ਜਦ ਇਸ ਵਿਚ ਵਿਕਾਰ ਪੈਦਾ ਹੁੰਦਾ ਹੈ ਤਾਂ ਇਸ ਦੇ ਗੁਣ ਉਲਟ ਕੇ ਅਧਰਮ, ਅਗਿਆਨ, ਆਸਕਤਿ (ਮੋਹ) ਅਤੇ ਦੀਨਤਾ ਹੋ ਜਾਂਦੇ ਹਨ। ਸਮ੍ਰਿਤੀ ਅਤੇ ਸੰਸਕਾਰ ਬੁੱਧੀ ਵਿਚ ਸਥਿਤ ਹੁੰਦੇ ਹਨ। ਇਸ ਲਈ ਧਾਰਮਿਕ ਸਾਧਨਾਵਾਂ ਵਿਚ ਬੁੱਧੀ ਦੀ ਪਵਿੱਤਰਤਾ ਉਤੇ ਬਹੁਤ ਬਲ ਦਿੱਤਾ ਗਿਆ ਹੈ।

ਗੁਰਬਾਣੀ ਵਿਚ ਬੁੱਧੀ ਦੀ ਬਹੁਤ ਮਹੱਤਵ-ਸਥਾਪਨਾ ਹੋਈ ਹੈ। ਸੰਤ ਕਬੀਰ ਨੇ ਯੌਗਿਕ ਭਾਸ਼ਾ ਵਿਚ ਇਸ ਨੂੰ ਦਸਮ-ਦੁਆਰ (ਸ਼ਿਵਪੁਰੀ) ਵਿਚ ਸਥਿਤ ਮੰਨਿਆ ਹੈ—*ਸਿਵ ਕੀ ਪੁਰੀ ਬਸੈ ਬੁਧਿ ਸਾਰੁ। ਤਹ ਤੁਮ੍ ਮਿਲਿ ਕੈ ਕਰਹੁ ਬਿਚਾਰੁ।* (ਗੁ.ਗ੍ਰੰ.1159)। ਗੁਰੂ ਨਾਨਕ ਦੇਵ ਜੀ ਅਨੁਸਾਰ ਬੁੱਧੀ ਨਾਲ ਹੀ ਪਰਮਾਤਮਾ ਦੀ ਆਰਾਧਨਾ ਕੀਤੀ ਜਾ ਸਕਦੀ ਹੈ, ਬੁੱਧੀ ਨਾਲ ਹੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ਬੁੱਧੀ ਨਾਲ ਹੀ ਪਰਮਾਤਮਾ ਦਾ ਭੇਦ ਪਾਇਆ ਜਾ ਸਕਦਾ ਹੈ ਅਤੇ ਬੁੱਧੀ ਨਾਲ ਹੀ ਠੀਕ ਢੰਗ ਨਾਲ ਦਾਨ ਕੀਤਾ ਜਾ ਸਕਦਾ ਹੈ— *ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ। ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ।* (ਗੁ. ਗ੍ਰੰ.1245)। 'ਸੁਖਮਨੀ' ਬਾਣੀ ਵਿਚ ਵੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ—*ਬੁਧਿ ਗਿਆਨੁ ਸਰਬ ਤਿਹ ਸਿਧਿ।* (ਗੁ.ਗ੍ਰੰ.295)। ਸਪੱਸ਼ਟ ਹੈ ਧਰਮ-ਸਾਧਨਾ ਵਿਚ ਬੁੱਧੀ ਦਾ ਬਹੁਤ ਯੋਗਦਾਨ ਹੈ, ਬਸ ਸ਼ਰਤ ਇਹ ਹੈ ਕਿ ਉਹ ਨਿਰਮਲ ਅਤੇ ਸ਼ੁੱਧ ਸਰੂਪੀ ਹੋਏ।

**ਬੁਧੂਸ਼ਾਹ, ਪੀਰ** (1647-1704 ਈ.) : ਮਾਨਵਤਾ ਨੂੰ ਪਿਆਰ ਕਰਨ ਵਾਲੇ ਅਤੇ ਧਰਮ ਦੀਆਂ ਤੰਗ-ਸੀਮਾਵਾਂ ਤੋਂ ਉਪਰ ਸੋਚਣ ਵਾਲੇ ਪੀਰ ਬੁਧੂਸ਼ਾਹ ਦਾ ਜਨਮ 13 ਜੂਨ 1647 ਈ. ਨੂੰ ਸੱਯਦ ਗ਼ੁਲਾਮ ਸ਼ਾਹ ਦੇ ਘਰ ਅੰਬਾਲਾ ਜ਼ਿਲ੍ਹੇ ਦੇ ਸਢੌਰਾ ਕਸਬੇ ਵਿਚ ਹੋਇਆ। ਆਪ ਦਾ ਮੂਲ ਨਾਂ ਬਦਰੁੱਦੀਨ ਸ਼ਾਹ ਸੀ, ਪਰ ਚੂੰਕਿ ਆਪ ਬਚਪਨ ਤੋਂ ਹੀ ਚੁਪ-ਚਾਪ ਰਹਿਣ ਵਾਲੇ ਅਤੇ ਸਾਦੇ ਸੁਭਾ ਵਾਲੇ ਸਨ, ਇਸ ਲਈ ਲੋਕਾਂ ਨੇ ਇਨ੍ਹਾਂ ਨੂੰ 'ਬੁਧੂ' ਕਹਿਣਾ ਸ਼ੁਰੂ ਕਰ ਦਿੱਤਾ ਅਤੇ ਇਹ ਸ਼ਬਦ ਇਨ੍ਹਾਂ ਦੇ ਨਾਂ ਨਾਲ ਸਥਾਈ ਤੌਰ 'ਤੇ ਜੁੜ ਗਿਆ। ਇਨ੍ਹਾਂ ਦੇ ਪੁਰਖੇ ਪਹਿਲਾਂ ਸਮਾਣੇ ਰਹਿੰਦੇ ਸਨ, ਉਥੋਂ ਉਹ ਸਢੌਰੇ ਆ ਵਸੇ। ਜਿਸ ਮਹੱਲੇ ਵਿਚ ਆ ਕੇ ਉਹ ਵਸੇ ਸਨ, ਉਹ ਸੱਯਦਾਂ ਵਾਲਾ ਮਹੱਲਾ ਪ੍ਰਸਿੱਧ ਹੋਇਆ। ਆਪ ਦਾ ਵਿਆਹ 17/18 ਸਾਲ ਦੀ ਉਮਰ ਵਿਚ ਮੁਗ਼ਲ ਸੈਨਾ ਦੇ ਇਕ

ਉਚ-ਅਧਿਕਾਰੀ ਸੈਦ ਖ਼ਾਨ ਦੀ ਭੈਣ ਬੀਬੀ ਨਸੀਰਾਂ ਨਾਲ ਹੋਇਆ। ਜਦੋਂ ਬਾਲਕ (ਗੁਰੂ) ਗੋਬਿੰਦ ਰਾਏ ਜੀ ਪਟਨੇ ਤੋਂ ਆਨੰਦਪੁਰ ਨੂੰ ਜਾਂਦਿਆਂ ਲਖਨੌਰ ਰੁਕੇ, ਤਾਂ ਆਪ ਪੀਰ ਭੀਖਨ ਸ਼ਾਹ ਦੇ ਨਾਲ ਬਾਲਕ ਗੋਬਿੰਦ ਦੇ ਦਰਸ਼ਨਾਂ ਨੂੰ ਆਏ ਸਨ। ਕੁਝ ਸਮਾਂ ਦਿੱਲੀ ਗੋਸ਼ਾ-ਨਸ਼ੀਨ ਰਹਿਣ ਤੋਂ ਬਾਦ ਜਦੋਂ ਆਪ ਸਢੌਰੇ ਪਰਤੇ ਤਾਂ ਗੁਰੂ ਜੀ ਦੇ ਪਾਉਂਟਾ ਸਾਹਿਬ ਆਏ ਹੋਣ ਦਾ ਪਤਾ ਲਗਿਆ। ਉਥੇ ਦਰਸ਼ਨ ਕਰਨ ਲਈ ਪਹੁੰਚੇ।

ਇਕ ਵਾਰ ਔਰੰਗਜ਼ੇਬ ਨੇ ਆਪਣੀ ਫ਼ੌਜ ਵਿਚੋਂ ਬਹੁਤ ਸਾਰੇ ਪਠਾਣਾਂ ਨੂੰ ਨੌਕਰੀਓਂ ਕਢ ਦਿੱਤਾ। ਉਹ ਪੀਰ ਜੀ ਦੀ ਸ਼ਰਣ ਵਿਚ ਆਏ। ਪੀਰ ਜੀ ਉਨ੍ਹਾਂ ਨੂੰ ਨੌਕਰੀ ਦਿਵਾਉਣ ਲਈ ਪਾਉਂਟਾ ਸਾਹਿਬ ਵਿਚ ਗੁਰੂ ਜੀ ਪਾਸ ਲੈ ਗਏ। ਗੁਰੂ ਜੀ ਨੇ ਉਨ੍ਹਾਂ ਨੂੰ ਨੌਕਰ ਰਖ ਲਿਆ ਪਰ ਭੰਗਾਣੀ ਦੇ ਯੁੱਧ ਵੇਲੇ ਉਨ੍ਹਾਂ ਵਿਚੋਂ ਸਿਵਾਏ ਕਾਲਾ ਖ਼ਾਨ ਦੇ ਬਾਕੀ ਦੇ ਤਿੰਨ ਫ਼ੌਜੀ ਸਰਦਾਰ ਭੀਕਨ ਖ਼ਾਨ, ਨਿਜ਼ਾਬਤ ਖ਼ਾਨ ਅਤੇ ਹਯਾਤ ਖ਼ਾਨ ਨਮਕ-ਹਰਾਮੀ ਕਰਦੇ ਹੋਏ ਆਪਣੇ ਸੈਨਿਕਾਂ ਸਹਿਤ ਪਹਾੜੀ ਸੈਨਾ ਨਾਲ ਜਾ ਮਿਲੇ। ਜਦੋਂ ਪੀਰ ਬੁੱਧੂ ਸ਼ਾਹ ਨੂੰ ਇਸ ਗੱਲ ਦਾ ਪਤਾ ਲਗਿਆ, ਤਾਂ ਆਪ ਆਪਣੇ ਸੱਤ ਸੌ ਮੁਰੀਦਾਂ, ਚਾਰ ਪੁੱਤਰ ਅਤੇ ਇਕ ਭਰਾ ਸਮੇਤ ਭੰਗਾਣੀ ਪਹੁੰਚੇ ਅਤੇ ਯੁੱਧ ਵਿਚ ਭਾਗ ਲਿਆ। ਉਸ ਯੁੱਧ ਵਿਚ ਆਪ ਦੇ ਅਨੇਕ ਮੁਰੀਦਾਂ ਤੋਂ ਇਲਾਵਾ ਦੋ ਪੁੱਤਰਾਂ—ਅਸ਼ਰਫ਼ ਸ਼ਾਹ ਅਤੇ ਮੁਹੰਮਦ ਸ਼ਾਹ— ਅਤੇ ਭਰਾ ਭੂਰੇ ਸ਼ਾਹ ਮਾਰੇ ਗਏ। ਯੁੱਧ ਤੋਂ ਬਾਦ ਗੁਰੂ ਜੀ ਨੇ ਆਪ ਨੂੰ ਬਹੁਤ ਕੀਮਤੀ ਵਸਤੂਆਂ ਦੇਣੀਆਂ ਚਾਹੀਆਂ, ਪਰ ਆਪ ਨੇ ਸਵੀਕਾਰ ਨ ਕੀਤੀਆਂ। ਉਦੋਂ ਗੁਰੂ ਜੀ ਕੇਸ ਵਾਹ ਕੇ ਦਸਤਾਰ ਸਜਾਉਣ ਲਗੇ ਸਨ। ਆਪ ਨੇ ਕੰਘੇ ਵਿਚ ਲਗੇ ਕੁਝ ਕੇਸਾਂ ਨੂੰ ਹੀ ਸਭ ਤੋਂ ਵੱਡਮੁਲੇ ਤੋਹਫ਼ੇ ਵਜੋਂ ਆਪਣੀ ਝੋਲੀ ਪਵਾ ਲਏ। ਗੁਰੂ ਜੀ ਨੇ ਇਕ ਛੋਟੀ ਕ੍ਰਿਪਾਣ, ਦਸਤਾਰ ਅਤੇ ਹੁਕਮਨਾਮਾ ਵੀ ਆਪ ਨੂੰ ਬਖ਼ਸ਼ਿਆ ਜੋ ਆਪ ਦੇ ਵਾਰਸਾਂ ਨੂੰ ਜਾਗੀਰ ਪ੍ਰਦਾਨ ਕਰਕੇ ਨਾਭਾ-ਪਤਿ ਮਹਾਰਾਜਾ ਭਰਪੂਰ ਸਿੰਘ ਨੇ ਲੈ ਲਏ, ਜੋ ਹੁਣ ਵੀ ਕਿਲ੍ਹੇ ਵਿਚ ਸੰਭਾਲੇ ਹੋਏ ਹਨ। ਪ੍ਰੋ. ਕਮਲਜੀਤ ਸਿੰਘ ('ਅਜੀਤ' 15.3.2004) ਦੀ ਸੂਚਨਾ ਅਨੁਸਾਰ ਗੁਰੂ ਜੀ ਵਲੋਂ ਬਖ਼ਸ਼ੀ ਛੋਟੀ ਕਿਰਪਾਨ ਅਜ ਵੀ ਪੀਰ ਜੀ ਦੀ ਚੌਦਵੀਂ ਵੰਸ਼ ਕੋਲ ਅਮਰੀਕਾ ਦੇ ਸ਼ਹਿਰ 'ਲਾਂਸ ਏਂਜਲਜ' ਵਿਚ ਪੂਰੇ ਸਤਿਕਾਰ ਨਾਲ ਸਾਂਭੀ ਹੋਈ ਹੈ।

ਪੀਰ ਬੁਧੂ ਸ਼ਾਹ ਦੁਆਰਾ ਗੁਰੂ ਜੀ ਦੀ ਮਦਦ ਕਰਨ ਦੀ ਗੱਲ ਨੂੰ ਲੈ ਕੇ ਔਰੰਗਜ਼ੇਬ ਬਾਦਸ਼ਾਹ ਦੇ ਬਹੁਤ ਕੰਨ ਭਰੇ ਗਏ। ਸਰਹਿੰਦ ਦੇ ਫ਼ੌਜਦਾਰ ਨੇ ਸਢੌਰੇ ਦੇ ਹਾਕਮ ਉਸਮਾਨ ਖ਼ਾਨ ਨੂੰ ਪੀਰ ਜੀ ਨੂੰ ਕਤਲ ਕਰਨ ਦੇ ਆਦੇਸ਼ ਦਿੱਤੇ। ਪੀਰ ਬੁਧੂਸ਼ਾਹ ਨੂੰ ਸਰਕਾਰ ਦੀ ਸੋਚ ਦਾ ਪਹਿਲਾਂ ਹੀ ਪਤਾ ਲਗ ਗਿਆ। ਆਪ ਨੇ ਸਾਰਾ ਪਰਿਵਾਰ ਨਾਹਨ ਅਤੇ ਸਮਾਣੇ ਭੇਜ ਦਿੱਤਾ। ਉਸਮਾਨ ਖ਼ਾਨ ਨੇ 21 ਮਾਰਚ 1704 ਈ. ਵਿਚ ਬੜੀ ਬੇਦਰਦੀ ਨਾਲ ਪੀਰ ਜੀ ਦੇ ਸ਼ਰੀਰ ਦੇ ਟੋਟੇ ਟੋਟੇ ਕਰ ਦਿੱਤੇ। ਜਦੋਂ ਬਾਬਾ ਬੰਦਾ ਬਹਾਦਰ ਪੰਜਾਬ ਵਲ ਵਧਿਆ ਤਾਂ ਸਭ ਤੋਂ ਪਹਿਲਾਂ ਉਸ ਨੇ ਸਢੌਰੇ ਉਤੇ ਹਮਲਾ ਕੀਤਾ ਅਤੇ ਉਸਮਾਨ ਖ਼ਾਨ ਨੂੰ ਫ਼ਾਂਸੀ ਲਗਾਇਆ। ਪੀਰ ਜੀ ਦਾ ਪਰਿਵਾਰ ਸੰਨ 1947 ਈ. ਤੋਂ ਬਾਦ ਪਾਕਿਸਤਾਨ ਦੇ ਝੰਗ ਜ਼ਿਲ੍ਹੇ ਵਿਚ ਜਾ ਵਸਿਆ। ਸਢੌਰੇ ਵਿਚ ਪੀਰ ਬੁਧੂਸ਼ਾਹ ਦੇ ਜੱਦੀ ਘਰ ਨੂੰ ਹੁਣ ਗੁਰਦੁਆਰੇ ਵਿਚ ਬਦਲ ਦਿੱਤਾ ਗਿਆ ਹੈ।

**ਬੁੱਧੂ ਦਾ ਆਵਾ** (ਭੱਠਾ) : ਇਸ ਆਵੇ ਦਾ ਸੰਬੰਧ ਭਾਈ ਬੁੱਧੂ ਨਾਲ ਹੈ। ਭਾਈ ਬੁੱਧੂ ਜਾਤਿ ਦਾ ਘੁਮਿਆਰ ਸੀ ਅਤੇ ਇਟਾਂ ਪਕਾਉਣ ਦਾ ਕੰਮ ਕਰਦਾ ਸੀ। ਮੁਗ਼ਲ ਬਾਦਸ਼ਾਹ ਜਹਾਂਗੀਰ ਦੇ ਸਾਲੇ ਆਸਫ਼ ਜਾਹ ਨੇ ਲਾਹੌਰ ਵਿਚ ਜਦੋਂ ਆਪਣਾ ਮਹੱਲ ਬਣਵਾਇਆ ਤਾਂ ਇੱਟਾਂ ਤਿਆਰ ਕਰਨ ਦਾ ਕੰਮ ਭਾਈ ਬੁੱਧੂ ਨੂੰ ਸੌਂਪਿਆ। ਇਸ ਨੇ ਕਈ ਆਵੇ ਲਗਵਾਏ। ਆਵਿਆਂ ਨੂੰ ਸ਼ੁਰੂ ਕਰਨ ਤੋਂ ਪਹਿਲਾਂ ਇਸ ਨੇ ਉਥੋਂ ਦੇ ਸਿੱਖਾਂ ਨੂੰ ਅਰਦਾਸ ਵਿਚ ਸ਼ਾਮਲ ਹੋਣ ਲਈ ਨਿਮੰਤ੍ਰਿਤ ਕੀਤਾ ਅਤੇ ਉਨ੍ਹਾਂ ਨੂੰ ਲੰਗਰ ਛਕਾਉਣ ਦੀ ਵਿਵਸਥਾ ਕੀਤੀ। ਲਖੂ ਨਾਂ ਦੇ ਇਕ ਗ਼ਰੀਬ ਸਿੱਖ ਪ੍ਰਤਿ ਭਾਈ ਬੁੱਧੂ ਦੇ ਬੰਦਿਆਂ ਨੇ ਮਾੜਾ ਵਿਵਹਾਰ ਕੀਤਾ। ਉਸ ਨੇ ਖਿਝ ਕੇ ਉੱਚੀ ਆਵਾਜ਼ ਵਿਚ ਕਹਿ ਦਿੱਤਾ ਕਿ 'ਬੁੱਧੂ ਦਾ ਆਵਾ ਕੱਚਾ ਨਿਕਲੇ'। ਇਹ ਸੁਣ ਕੇ ਭਾਈ ਬੁੱਧੂ ਘਬਰਾ ਗਿਆ। ਤੁਰਤ ਗੁਰੂ ਜੀ ਦੀ ਸ਼ਰਣ ਆਇਆ ਅਤੇ ਸਰਾਪ ਦੇ ਨਿਵਾਰਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਕਿਹਾ— 'ਸ਼ੁੱਧ ਹਿਰਦੇ ਵਾਲੇ ਪ੍ਰੇਮੀ ਸਿੱਖ ਦਾ ਬਚਨ ਅਟਲ ਹੈ, ਪਰ ਤੇਰੀਆਂ ਕੱਚੀਆਂ ਇੱਟਾਂ ਪੱਕੀਆਂ ਦੇ ਭਾਅ ਵਿਕਣਗੀਆਂ।' ਕਰਨੀ ਰੱਬ ਦੀ ਅਜਿਹੀ ਹੋਈ ਕਿ ਉਸ ਸਾਲ ਬਾਰਸ਼ ਬਹੁਤ ਹੋਈ, ਜਿਸ ਦੇ ਫਲਸਰੂਪ ਨਵੇਂ ਆਵੇ ਚੜ੍ਹ ਨ ਸਕੇ। ਇੱਟਾਂ ਦੀ ਥੁੜ ਕਾਰਣ ਭਾਈ ਬੁੱਧੂ ਦੀਆਂ ਕੱਚੀਆਂ ਇੱਟਾਂ ਵੀ

ਲੋਕੀਂ ਪੱਕੀਆਂ ਦੇ ਭਾਅ ਲੈ ਗਏ। ਇਸ ਤਰ੍ਹਾਂ ਗ਼ਰੀਬ ਦੇ ਬੋਲ ਦੀ ਰਹਿ ਆਈ ਅਤੇ ਧਰਮ-ਨਿਸ਼ਠ ਪ੍ਰੇਮੀ ਸਿੱਖ ਭਾਈ ਬੁੱਧੂ ਦਾ ਵੀ ਕੋਈ ਨੁਕਸਾਨ ਨ ਹੋਇਆ। ਆਵੇ ਵਾਲਾ ਸਥਾਨ ਹੁਣ ਸਮਾਰਕ ਦੇ ਰੂਪ ਵਿਚ ਲਾਹੌਰ ਤੋਂ ਥੋੜੀ ਜਿੰਨੀ ਦੂਰੀ ਉਤੇ ਉਤਰ-ਪੂਰਬ ਵਾਲੇ ਪਾਸੇ ਮੌਜੂਦ ਹੈ।

**ਬੁਰਹਾਨਪੁਰ** : ਮੱਧ ਪ੍ਰਦੇਸ਼ ਦੇ ਪੂਰਬੀ ਨੀਮਾ (ਨਿਮਾੜ) ਜ਼ਿਲ੍ਹੇ ਦਾ ਇਕ ਪੁਰਾਤਨ ਨਗਰ ਜੋ ਤਾਪਤੀ ਨਦੀ ਦੇ ਕੰਢੇ ਉਤੇ ਸੰਨ 1400 ਈ. ਵਿਚ ਨਾਸਿਰ ਖ਼ਾਨ ਨੇ ਵਸਾਇਆ ਸੀ। ਦਿੱਲੀ ਇਟਾਰਸੀ-ਬੰਬਈ ਰੇਲਵੇ ਲਾਈਨ ਉਤੇ ਲਾਲ ਬਾਗ਼ ਰੇਲਵੇ ਸਟੇਸ਼ਨ ਤੋਂ ਤਿੰਨ ਕਿ.ਮੀ. ਦੀ ਵਿਥ ਉਤੇ ਸਥਿਤ ਇਸ ਨਗਰ ਵਿਚ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਪਧਾਰੇ ਸਨ ਅਤੇ ਤਾਪਤੀ ਨਦੀ ਦੇ ਕੰਢੇ ਭਾਈ ਭਗਵਾਨ ਦਾਸ ਕੋਲ ਠਹਿਰੇ ਸਨ। ਬਾਦ ਵਿਚ ਸ਼ਰਧਾਲੂਆਂ ਨੇ ਉਸ ਸਥਾਨ ਉਤੇ ਇਕ ਸੰਗਤ ਕਾਇਮ ਕੀਤੀ ਸੀ। ਭਾਈ ਭਗਵਾਨ ਦਾਸ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤਕ ਜੀਉਂਦਾ ਰਿਹਾ ਅਤੇ ਸਿੱਖੀ ਦਾ ਖ਼ੂਬ ਪ੍ਰਚਾਰ ਕੀਤਾ। ਭਾਈ ਗੁਰਦਾਸ ਨੇ ਆਪਣੀ 11ਵੀਂ ਵਾਰ (ਪਉੜੀ 30) ਵਿਚ ਲਿਖਿਆ ਹੈ—*ਮੇਲ ਵਡਾ ਬੁਰਹਾਨਪੁਰਿ ਸਨਮੁਖ ਸਿਖ ਸਹਜ ਪਰਗਾਸ। ਭਗਤ ਭਈਆ ਭਗਵਾਨ ਦਾਸ ਨਾਲਿ ਬੋਦਲਾ ਘਰੇ ਉਦਾਸ।...*

ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਨੂੰ ਜਾਣ ਵੇਲੇ 13 ਮਈ 1708 ਈ. ਨੂੰ ਇਥੇ ਆਏ ਸਨ ਅਤੇ ਲਗਭਗ ਇਕ ਮਹੀਨਾ ਸ਼ਹਿਰ ਤੋਂ ਬਾਹਰ ਠਹਿਰੇ ਸਨ। ਗੁਰੂ ਜੀ ਪ੍ਰਤਿ ਸ਼ਰਧਾ ਅਰਪਿਤ ਕਰਨ ਲਈ ਉਥੇ ਸਿੱਖ ਸੰਗਤ ਇਕੱਠੀ ਹੁੰਦੀ ਰਹੀ ਅਤੇ ਗੁਰੂ ਜੀ ਦੇ ਚਲੇ ਜਾਣ ਤੋਂ ਬਾਦ ਵੀ ਸਿੱਖ ਜਿਗਿਆਸੂ ਉਥੇ ਆ ਕੇ ਨਾਮ-ਬਾਣੀ ਦਾ ਅਭਿਆਸ ਕਰਦੇ ਰਹੇ। ਸੰਨ 1757 ਈ. ਵਿਚ ਜਦੋਂ ਅਹਿਮਦਸ਼ਾਹ ਦੁਰਾਨੀ ਨੇ ਮਥੁਰਾ ਨੂੰ ਲੁਟਿਆ ਤਾਂ ਮਾਤਾ ਸੁੰਦਰੀ ਦੇ ਪਾਲਿਤ ਪੁੱਤਰ ਅਜੀਤ ਸਿੰਘ ਦਾ ਲੜਕਾ ਹਠੀ ਸਿੰਘ (ਵੇਖੋ) ਉਥੋਂ ਨਿਕਲ ਕੇ ਇਥੇ ਆ ਵਸਿਆ। ਇਥੇ ਹੀ ਉਸ ਦਾ ਦੇਹਾਂਤ ਹੋਇਆ। ਉਸ ਦੀ ਸਮਾਧ ਹੁਣ ਇਥੇ ਮੌਜੂਦ ਹੈ। ਇਸ ਸੰਗਤ ਵਿਚ ਰੌਣਕ ਦੇ ਵਧ ਹੋਣ ਕਾਰਣ ਇਸ ਨੂੰ 'ਬੜੀ ਸੰਗਤ' ਕਿਹਾ ਜਾਣ ਲਗਾ ਅਤੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਸੰਬੰਧਿਤ ਸੰਗਤ ਨੂੰ 'ਛੋਟੀ ਸੰਗਤ' ਨਾਂ ਦਿੱਤਾ ਜਾਣ ਲਗਿਆ। ਬੜੀ ਸੰਗਤ ਉਤੇ ਪਹਿਲਾਂ ਉਦਾਸੀ ਅਤੇ ਨਿਰਮਲੇ ਪੁਜਾਰੀ ਸੇਵਾ ਕਰਦੇ ਆ ਰਹੇ ਸਨ ਪਰ ਦੇਸ਼ ਦੀ ਵੰਡ ਤੋਂ ਬਾਦ ਉਥੇ ਆ ਵਸੇ ਪੰਜਾਬੀਆਂ ਨੇ ਬੜੀ ਸੰਗਤ ਦਾ ਸਰੂਪ ਸੰਵਾਰਿਆ, ਯਾਤ੍ਰੀਆਂ ਦੀ ਰਿਹਾਇਸ਼ ਲਈ ਕਮਰੇ ਬਣਵਾਏ ਅਤੇ ਗੁਰੂ ਕਾ ਲੰਗਰ ਸ਼ੁਰੂ ਕੀਤਾ। ਇਹ ਗੁਰੂ-ਧਾਮ ਸ਼ਹਿਰ ਦੀ ਪੁਰਾਤਨ ਫ਼ਸੀਲ ਤੋਂ ਲਗਭਗ 400 ਮੀ. ਬਾਹਰ ਖੰਡਵਾ ਰੋਡ ਦੇ ਨੇੜੇ, ਦਰਗਾਹ ਰੋਡ ਉਤੇ ਹੈ। ਇਸ ਦੇ ਇਹਾਤੇ ਵਿਚ ਤਿੰਨ ਏਕੜ ਜ਼ਮੀਨ ਹੈ। ਉਸ ਤੋਂ ਇਲਾਵਾ 25 ਏਕੜ ਉਪਜਾਊ ਜ਼ਮੀਨ ਗੁਰਦੁਆਰੇ ਨੂੰ ਦਾਨ ਕੀਤੀ ਹੋਈ ਵੀ ਹੈ। ਇਸ ਦੀ ਵਿਵਸਥਾ ਗੁਰਦੁਆਰਾ ਪ੍ਰਬੰਧਕ ਕਮੇਟੀ ਬੁਰਹਾਨਪੁਰ ਕਰਦੀ ਹੈ। ਇਸ ਗੁਰੂ-ਧਾਮ ਵਿਚ ਕਈ ਪੁਰਾਤਨ ਹੱਥ-ਲਿਖਿਤ ਗ੍ਰੰਥ ਸੁਰਖਿਅਤ ਸਨ। ਹੁਣ ਇਥੇ ਮੌਜੂਦ ਗੁਰੂ ਗ੍ਰੰਥ ਸਾਹਿਬ ਦੀ ਇਕ ਪੁਰਾਤਨ ਹੱਥ-ਲਿਖਿਤ ਬੀੜ ਵਿਸ਼ੇਸ਼ ਤੌਰ 'ਤੇ ਖਿਚ ਦਾ ਕਾਰਣ ਹੈ ਕਿਉਂਕਿ ਉਸ ਦੇ ਪੰਨਿਆਂ ਉਪਰ ਬਹੁਤ ਖ਼ੂਬਸੂਰਤ ਵੇਲਾਂ ਬਣੀਆਂ ਹੋਈਆਂ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਨੀਸਾਣ ਵੀ ਪਏ ਹੋਏ ਦਸੇ ਜਾਂਦੇ ਹਨ।

ਤਾਪਤੀ ਨਦੀ ਦੇ ਕੰਢੇ ਬਣੀ ਛੋਟੀ ਸੰਗਤ (ਗੁਰਦੁਆਰਾ ਰਾਜਘਾਟ ਸੰਗਤ ਪਾਤਸ਼ਾਹੀ ਪਹਿਲੀ) ਬੜੀ ਸੰਗਤ ਦੀ ਪ੍ਰਸਿੱਧੀ ਕਰਕੇ, ਕੁਝ ਉਪੇਖਿਅਤ ਹੋ ਗਈ ਸੀ, ਪਰ ਸੰਨ 1938 ਈ. ਵਿਚ ਇਕ ਕਸ਼ਮੀਰੀ ਗੁਰਸਿੱਖ ਭਾਈ ਸਾਧੂ ਸਿੰਘ ਦੇ ਉੱਦਮ ਨਾਲ ਉਥੇ ਵੀ ਰੌਣਕ ਹੋਣੀ ਸ਼ੁਰੂ ਹੋ ਗਈ। ਦੇਸ਼ ਨੂੰ ਆਜ਼ਾਦੀ ਮਿਲਣ ਤੋਂ ਬਾਦ ਰਾਵਲਪਿੰਡੀ ਵਲੋਂ ਕੁਝ ਸਿੱਖ ਪਰਿਵਾਰ ਬੁਰਹਾਨਪੁਰ ਆ ਵਸੇ। ਉਨ੍ਹਾਂ ਦੇ ਯਤਨਾਂ ਨਾਲ ਸੰਨ 1957 ਈ. ਵਿਚ ਗੁਰਦੁਆਰੇ ਦੀ ਇਮਾਰਤ ਬਣਵਾਈ ਗਈ ਅਤੇ ਹੁਣ ਉਸ ਇਮਾਰਤ ਦਾ ਹੋਰ ਵੀ ਵਿਕਾਸ ਹੋ ਗਿਆ ਹੈ। ਬੁਰਹਾਨਪੁਰ ਵਿਚ ਸੁਥਰੇ-ਸ਼ਾਹੀਆਂ ਦਾ ਇਕ ਅਤੇ ਉਦਾਸੀਆਂ ਦੇ ਦੋ ਡੇਰੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਬੁਰਹਾਨਪੁਰ ਤੋਂ ਪ੍ਰਸਥਾਨ ਕਰਨ ਤੋਂ ਬਾਦ ਤਾਪਤੀ ਨਦੀ ਦੇ ਪਰਲੇ ਪਾਸੇ ਦੋ ਕਿ.ਮੀ. ਦੀ ਵਿਥ ਉਤੇ ਜੈਨਾਬਾਦ ਪਿੰਡ ਦੀ ਧਰਤੀ ਉਤੇ ਤਿੰਨ ਚਾਰ ਦਿਨਾਂ ਦਾ ਪੜਾ ਕੀਤਾ ਤਾਂ ਜੋ ਪਿਛੇ ਰਹਿ ਗਏ ਸਿੱਖ ਆ ਮਿਲਣ। ਹੁਣ ਉਥੇ 'ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ ਪਾਤਸ਼ਾਹੀ ਦਸਵੀਂ' ਬਣਿਆ ਹੋਇਆ ਹੈ ਜਿਸ ਦੀ ਵਿਵਸਥਾ ਬੁਰਹਾਨਪੁਰ ਦੀ ਗੁਰਦੁਆਰਾ ਕਮੇਟੀ ਕਰਦੀ ਹੈ।

**ਬੁਰਜ ਅਕਾਲੀ ਫੂਲਾ ਸਿੰਘ :** ਇਸ ਨੂੰ 'ਨਿਹੰਗਾਂ ਦੀ ਛਾਵਣੀ' ਵੀ ਕਹਿੰਦੇ ਹਨ। ਵੇਖੋ 'ਅਕਾਲੀਆਂ ਦੀ ਛਾਵਣੀ'।

**ਬੁਲਾਕੀ ਦਾਸ, ਭਾਈ :** ਬੰਗਲਾ ਦੇਸ਼ ਦੀ ਰਾਜਧਾਨੀ ਢਾਕਾ ਦਾ ਇਕ ਮਸੰਦ ਜਿਸ ਨੇ ਗੁਰੂ ਤੇਗ ਬਹਾਦੁਰ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਨਾਨਕ ਦੇਵ ਜੀ ਨੇ ਆਪਣੀ ਇਕ ਉਦਾਸੀ ਦੌਰਾਨ ਢਾਕੇ ਵਿਚ ਚਰਣ ਪਾਏ ਸਨ। ਗੁਰੂ ਜੀ ਦੀ ਆਮਦ ਤੋਂ ਬਾਦ ਉਥੇ ਇਕ ਸਿੱਖ ਸੰਗਤ ਸਥਾਪਿਤ ਹੋ ਗਈ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਅਲਮਸਤ ਨੂੰ ਬੰਗਾਲ ਵਲ ਸਿੱਖੀ ਦੇ ਪ੍ਰਚਾਰ ਲਈ ਭੇਜਿਆ। ਜਦੋਂ ਗੁਰੂ ਤੇਗ ਬਹਾਦਰ ਜੀ ਸੰਨ 1666 ਈ. ਵਿਚ ਪੂਰਬ ਦੀ ਯਾਤ੍ਰਾ ਨੂੰ ਗਏ, ਤਾਂ ਭਾਈ ਬੁਲਾਕੀ ਦਾਸ ਢਾਕੇ ਦੀ ਸੰਗਤ ਦਾ ਮਸੰਦ ਸੀ। ਉਸ ਦੀ ਬਿਰਧ ਮਾਤਾ ਦੇ ਮਨ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਦੀ ਪ੍ਰਬਲ ਤਮੰਨਾ ਸੀ। ਉਸ ਨੇ ਗੁਰੂ ਜੀ ਲਈ ਘਰ ਦੇ ਬੁਣੇ ਕਪੜੇ ਦਾ ਪੁਸ਼ਾਕਾ ਬਣਾਇਆ ਅਤੇ ਬਿਸਰਾਮ ਕਰਨ ਲਈ ਸੇਜਾ ਤਿਆਰ ਕੀਤੀ। ਅੰਤਰਯਾਮੀ ਗੁਰੂ ਜੀ ਜਦ ਢਾਕਾ ਪਹੁੰਚੇ ਤਾਂ ਭਾਈ ਬੁਲਾਕੀ ਦਾਸ ਦੀ ਮਾਤਾ ਨੂੰ ਮਿਲਣ ਲਈ ਉਸ ਦੇ ਘਰ ਗਏ। ਉਸ ਦੁਆਰਾ ਤਿਆਰ ਕੀਤਾ ਪੁਸ਼ਾਕਾ ਅੰਗੀਕਾਰ ਕੀਤਾ ਅਤੇ ਸੇਜਾ ਉਤੇ ਬਿਰਾਜਮਾਨ ਹੋਏ। ਉਸ ਮਾਈ ਨੇ ਗੁਰੂ ਜੀ ਦਾ ਇਕ ਚਿੱਤਰ ਤਿਆਰ ਕਰਵਾਉਣ ਦੀ ਆਗਿਆ ਮੰਗੀ ਅਤੇ ਗੁਰੂ ਜੀ ਨੇ ਉਸ ਦੀ ਇੱਛਾ ਪੂਰੀ ਕਰ ਦਿੱਤੀ। ਗੁਰੂ ਜੀ ਦੇ ਆਦੇਸ਼ 'ਤੇ ਬੁਲਾਕੀ ਦਾਸ ਨੇ ਢਾਕੇ ਵਿਚ ਇਕ ਧਰਮਸਾਲਾ ਬਣਵਾਈ ਜੋ 'ਗੁਰਦੁਆਰਾ ਸੰਗਤ ਟੋਲਾ' ਦੇ ਨਾਂ ਨਾਲ ਪ੍ਰਸਿੱਧ ਹੈ। ਜਦੋਂ ਬਾਲਕ ਗੋਬਿੰਦ ਰਾਏ ਜੀ ਨੂੰ ਗੁਰੂ ਤੇਗ ਬਹਾਦਰ ਜੀ ਨੇ ਆਨੰਦਪੁਰ ਬੁਲਵਾਇਆ ਤਾਂ ਇਸ ਨੇ ਉਨ੍ਹਾਂ ਲਈ ਇਕ ਸੁੰਦਰ ਪਾਲਕੀ ਭੇਜੀ। ਉਸ ਤੋਂ ਬਾਦ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨ ਲਈ ਇਹ ਆਨੰਦਪੁਰ ਵੀ ਆਇਆ। ਢਾਕੇ ਦੀ ਸੰਗਤ ਨੂੰ ਸੰਬੋਧਿਤ ਹੁਕਮਨਾਮਿਆਂ ਵਿਚ ਅਕਸਰ ਇਸ ਦਾ ਨਾਮ-ਉਲੇਖ ਹੁੰਦਾ ਹੈ।

**ਬੂਟਾ ਸਿੰਘ, ਦੀਵਾਨ** (ਜ. 1826 ਈ.) : ਲਾਹੌਰ ਵਿਚ ਸ. ਗੁਰਦਿਆਲ ਸਿੰਘ ਦਲਾਲ ਦੇ ਘਰ ਸੰ. 1826 ਈ. ਵਿਚ ਪੈਦਾ ਹੋਇਆ ਦੀਵਾਨ ਬੂਟਾ ਸਿੰਘ ਸਿੱਖ ਰਾਜ ਦੀ ਸ਼ਾਮਾਂ ਵੇਲੇ ਦਾ ਇਕ ਅਧਿਕਾਰੀ ਸੀ। ਇਹ ਸੰਨ 1844 ਈ. ਦੇ ਆਰੰਭ ਵਿਚ ਮਹਾਰਾਣੀ ਜਿੰਦਾਂ ਦੀ ਸੇਵਾ ਵਿਚ ਆਇਆ ਅਤੇ ਜਲਦੀ ਹੀ ਮਨਜ਼ੂਰੇ ਨਜ਼ਰ ਬਣ ਗਿਆ। ਸਿੱਖਾਂ ਅਤੇ ਅੰਗ੍ਰੇਜ਼ਾਂ ਦੀ ਪਹਿਲੀ ਲੜਾਈ ਤੋਂ ਬਾਦ ਇਹ ਬਹੁਤ ਮਾਯੂਸ ਹੋਇਆ ਅਤੇ ਉਨ੍ਹਾਂ ਲੋਕਾਂ ਨਾਲ ਇਸ ਨੇ ਸੰਪਰਕ ਬਣਾਈ ਰਖਿਆ ਜੋ ਅੰਗੇਜ਼ਾਂ ਦੀ ਅਧੀਨਗੀ ਸਵੀਕਾਰ ਕਰਨ ਲਈ ਮਨੋ ਤਿਆਰ ਨਹੀਂ ਸਨ। ਦੂਜੇ ਸਿੱਖ ਅੰਗ੍ਰੇਜ਼ ਯੁੱਧ ਵਿਚ ਇਸ ਦੀ ਹਮਦਰਦੀ ਸਿੱਖ ਜਰਨੈਲ ਸ. ਚਤਰ ਸਿੰਘ ਅਟਾਰੀਵਾਲੇ ਨਾਲ ਸੀ। ਅੰਗ੍ਰੇਜ਼ਾਂ ਦੀ ਜਿਤ ਤੋਂ ਬਾਦ ਇਸ ਦੇ ਵਿਰੁੱਧ ਬਗ਼ਾਵਤ ਅਤੇ ਸਾਜ਼ਿਸ਼ ਕਰਨ ਦਾ ਮੁਕੱਦਮਾ ਚਲਾਇਆ ਗਿਆ ਜਿਸ ਵਿਚ ਇਸ ਨੂੰ ਸੱਤ ਸਾਲ ਦੀ ਕੈਦ ਹੋਈ। ਅਲਾਹਾਬਾਦ ਦੇ ਕਿਲ੍ਹੇ ਵਿਚ ਸੱਤ ਸਾਲ ਬੰਦੀ ਰਹਿਣ ਉਪਰੰਤ ਸੰਨ 1860 ਈ. ਵਿਚ ਇਹ ਪੰਜਾਬ ਪਰਤਿਆ। ਉਦੋਂ ਪੰਜਾਬ ਵਿਚ ਬਾਬਾ (ਸਤਿਗੁਰੂ) ਰਾਮ ਸਿੰਘ ਦਾ ਨਾਮਧਾਰੀ ਅੰਦੋਲਨ ਚਲ ਰਿਹਾ ਸੀ। ਇਸ ਨੂੰ ਬਾਬਾ ਜੀ ਦੀ ਵਿਚਾਰਧਾਰਾ ਨੇ ਪ੍ਰਭਾਵਿਤ ਕੀਤਾ ਅਤੇ ਇਹ ਨਾਮਧਾਰੀ ਬਣ ਗਿਆ। ਨਾਮਧਾਰੀ ਸੰਪ੍ਰਦਾਇ ਦੇ ਸਿੰਘ ਲਾਹੌਰ ਆਉਣ ਵੇਲੇ ਅਕਸਰ ਇਸ ਪਾਸ ਹੀ ਠਹਿਰਦੇ ਸਨ।

ਸੰਨ 1866 ਈ. ਵਿਚ ਦੀਵਾਨ ਬੂਟਾ ਸਿੰਘ ਨੇ ਲਾਹੌਰ ਵਿਚ ਆਪਣਾ ਛਾਪਾਖ਼ਾਨਾ 'ਅਫ਼ਤਾਬ-ਇ-ਹਿੰਦ ਪ੍ਰੈਸ' ਸਥਾਪਿਤ ਕੀਤਾ ਅਤੇ ਇਥੋਂ ਹਫ਼ਤਾਵਾਰੀ ਉਰਦੂ ਅਖ਼ਬਾਰ 'ਆਫ਼ਤਾਬ-ਇ-ਪੰਜਾਬ' ਪ੍ਰਕਾਸ਼ਿਤ ਕਰਨਾ ਆਰੰਭ ਕੀਤਾ ਜੋ ਸਦੀ ਦੇ ਅੰਤ ਤਕ ਜਾਰੀ ਰਿਹਾ। ਲਗਭਗ ਡੇਢ ਦਹਾਕੇ ਤੋਂ ਬਾਦ ਸੰਨ 1880 ਈ. ਵਿਚ ਇਹ ਅਖ਼ਬਾਰ ਹਫ਼ਤੇ ਵਿਚ ਦੋ ਵਾਰ ਅਤੇ 1883 ਤੋਂ ਹਫ਼ਤੇ ਵਿਚ ਤਿੰਨ ਵਾਰ ਪ੍ਰਕਾਸ਼ਿਤ ਕੀਤਾ ਜਾਣ ਲਗਿਆ। ਇਸ ਸਦੀ ਦੇ ਅੰਤਲੇ ਦਹਾਕੇ ਵਿਚ ਦੀਵਾਨ ਬੂਟਾ ਸਿੰਘ ਨੇ ਆਪਣੇ ਛਾਪਾਖ਼ਾਨੇ ਤੋਂ ਹਫ਼ਤਾਵਾਰੀ ਪੰਜਾਬੀ ਅਖ਼ਬਾਰ 'ਖ਼ਾਲਸਾ ਪ੍ਰਕਾਸ਼' ਵੀ ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ। ਇਨ੍ਹਾਂ ਅਖ਼ਬਾਰਾਂ ਵਿਚ ਆਮ ਤੌਰ 'ਤੇ ਸਿੱਖ ਧਰਮ, ਸਮਾਜ ਅਤੇ ਰਾਜਨੀਤੀ ਬਾਰੇ ਖ਼ਬਰਾਂ ਛਾਪੀਆਂ ਜਾਂਦੀਆਂ। ਕੋਸ਼ਿਸ਼ ਕੀਤੀ ਜਾਂਦੀ ਕਿ ਸਰਦਾਰ ਨਾਲ ਸਿਧੀ ਟਕਰ ਨ ਹੋਵੇ। ਕਿਉਂਕਿ ਜਦੋਂ 1872 ਈ. ਵਿਚ ਬਾਬਾ ਰਾਮ ਸਿੰਘ ਨੂੰ ਜਲਾਵਤਨ ਕੀਤੇ ਜਾਣ ਅਤੇ ਸਰਕਾਰੀ ਬੰਦਸ਼ਾਂ ਦੇ ਫਲਸਰੂਪ ਨਾਮਧਾਰੀਆਂ ਦੀਆਂ ਕਾਰਵਾਈਆਂ ਦਬ ਜਿਹੀਆਂ ਗਈਆਂ ਤਾਂ ਇਸ

ਖੇਤਰ ਵਿਚ ਦੀਵਾਨ ਬੂਟਾ ਸਿੰਘ ਦੀ ਰੁਚੀ ਵੀ ਘਟ ਗਈ। ਪਰ ਇਸ ਤੋਂ ਪਿਛੋਂ ਛੇਤੀ ਇਹ ਸਿੰਘ ਸਭਾ ਲਹਿਰ ਵਿਚ ਸਰਗਰਮ ਹੋ ਗਿਆ। ਸਿੰਘ ਸਭਾ ਲਾਹੌਰ ਸੰਗਠਿਤ ਕੀਤੇ ਜਾਣ ਸਮੇਂ ਇਹ ਇਸ ਦਾ ਮੈਂਬਰ ਬਣਿਆ ਅਤੇ 1882 ਈ. ਵਿਚ ਇਸ ਨੂੰ ਇਸ ਦਾ ਮੀਤ ਪ੍ਰਧਾਨ ਚੁਣਿਆ ਗਿਆ। ਇਸ ਤਰ੍ਹਾਂ ਇਸ ਦੀਆਂ ਅਖ਼ਬਾਰਾਂ ਦੀ ਪਾਲਸੀ ਸਿੰਘ ਸਭਾ ਦੀ ਵਿਚਾਰਧਾਰਾ ਦੇ ਅਨੁਰੂਪ ਬਣਦੀ ਗਈ।

ਦੀਵਾਨ ਬੂਟਾ ਸਿੰਘ ਦੀ ਆਪਣੀ ਪ੍ਰੈਸ ਤੋਂ ਸਿੱਖ ਜਗਤ ਨੂੰ ਮਹੱਤਵਪੂਰਣ ਦੇਣ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਪ੍ਰਕਾਸ਼ਿਤ ਕਰਨਾ ਸੀ। ਇਸ ਤੋਂ ਬਿਨਾ ਦਸਮ ਗ੍ਰੰਥ ਵਿਚਲੀਆਂ ਕੁਝ ਬਾਣੀਆਂ ਵਿਸ਼ੇਸ਼ ਕਰਕੇ ਚੰਡੀ ਦੀ ਵਾਰ, ਚੰਡੀ ਚਰਿਤ੍ਰ, ਉਗ੍ਰਦੰਤੀ ਆਦਿ ਵੀ ਸੈਂਚੀਆਂ ਦੇ ਰੂਪ ਵਿਚ ਦੀਵਾਨ ਬੂਟਾ ਸਿੰਘ ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ। ਦੀਵਾਨ ਬੂਟਾ ਸਿੰਘ ਨੇ ਆਪਣੀ ਚੰਗੀ ਮਾਇਕ ਸਥਿਤੀ ਹੋਣ ਕਾਰਣ ਲੋੜ ਪੈਣ 'ਤੇ ਸਿੱਖ ਸਮਸਿਆਵਾਂ ਦੇ ਸਮਾਧਾਨ ਲਈ ਖ਼ਰਚ ਕਰਨੋ ਕਦੇ ਸੰਕੋਚ ਨਹੀਂ ਕੀਤਾ। ਇਸ ਦਾ ਦੇਹਾਂਤ ਲਾਹੌਰ ਵਿਚ ਉਨ੍ਹੀਵੀਂ ਸਦੀ ਦੇ ਅੰਤ ਵਿਚ ਹੋਇਆ ਮੰਨਿਆ ਜਾਂਦਾ ਹੈ।

**ਬੂਲਾ ਪਾਂਧਾ, ਭਾਈ** : ਗੁਰੂ ਅਮਰਦਾਸ ਜੀ ਦਾ ਇਕ ਸਿੱਖ ਜੋ ਕਪੂਰਥਲਾ ਜ਼ਿਲ੍ਹੇ ਦੇ ਡੱਲਾ ਪਿੰਡ ਦਾ ਨਿਵਾਸੀ ਸੀ। ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਨੇ ਇਸ ਨੂੰ ਬਾਣੀ ਦੀਆਂ ਪੋਥੀਆਂ ਲਿਖ ਕੇ ਸਿੱਖਾਂ ਵਿਚ ਵੰਡਣ ਦੀ ਸੇਵਾ ਸੌਂਪੀ ਜੋ ਇਸ ਨੇ ਬੜੇ ਸ਼ੌਕ ਨਾਲ ਨਿਭਾਈ। ਜਦੋਂ ਅਕਬਰ ਬਾਦਸ਼ਾਹ ਅਗੇ ਗੁਰੂ ਅਮਰਦਾਸ ਜੀ ਦੇ ਵਿਰੁੱਧ ਸ਼ਿਕਾਇਤ ਕੀਤੀ ਗਈ ਕਿ ਇਹ ਆਪਣੇ ਉਪਦੇਸ਼ਾਂ ਰਾਹੀਂ ਹਿੰਦੂ ਰਹੁ-ਰੀਤਾਂ ਅਤੇ ਵਿਚਾਰਾਂ ਦਾ ਖੰਡਨ ਕਰਦੇ ਹਨ, ਤਾਂ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ (ਗੁਰੂ ਰਾਮਦਾਸ) ਨੂੰ ਲਾਹੌਰ ਭੇਜ ਕੇ ਬਾਦਸ਼ਾਹ ਨੂੰ ਸਥਿਤੀ ਸਪੱਸ਼ਟ ਕੀਤੀ ਕਿ ਗੁਰੂ ਨਾਨਕ ਦੇਵ ਜੀ ਦੀ ਧਾਰਮਿਕ ਸਿਖਿਆ ਸਾਰੀ ਮਨੁੱਖਤਾ ਲਈ ਸਾਂਝੀ ਹੈ। ਇਸ ਵਿਚ ਹਿੰਦੂ-ਮੁਸਲਮਾਨ ਦਾ ਕੋਈ ਵਿਤਕਰਾ ਨਹੀਂ। ਉਦੋਂ ਭਾਈ ਜੇਠਾ ਨਾਲ ਹੋਰਨਾਂ ਤੋਂ ਇਲਾਵਾ ਭਾਈ ਬੂਲਾ ਪਾਂਧਾ ਵੀ ਗਿਆ ਸੀ।

**ਬੂੜਮਾਜਰਾ/ਬੂਰਮਾਜਰਾ** (ਪਿੰਡ) : ਪੰਜਾਬ ਦੇ ਰੋਪੜ ਜ਼ਿਲ੍ਹੇ ਦਾ ਇਕ ਪਿੰਡ ਜੋ ਚਮਕੌਰ ਸਾਹਿਬ ਤੋਂ 8 ਕਿ.ਮੀ. ਪੂਰਬ ਵਲ ਸਥਿਤ ਹੈ। ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਦਾ ਕਿਲ੍ਹਾ ਛਡਣ ਤੋਂ ਬਾਦ ਕੁਝ ਸਮੇਂ ਲਈ ਇਸ ਪਿੰਡ ਦੇ ਬਾਹਰ ਇਕ ਖੂਹ ਕੋਲ ਠਹਿਰੇ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਜੋ ਸਮਾਰਕ ਬਣਾਇਆ ਗਿਆ, ਉਸ ਦਾ ਪਹਿਲਾ ਨਾਂ 'ਦੀਦਾਰਸਰ' ਰਖਿਆ ਗਿਆ। ਬਾਦ ਵਿਚ ਉਹ 'ਗੁਰਦੁਆਰਾ ਪਾਤਿਸ਼ਾਹੀ ਦਸ' ਵਜੋਂ ਪ੍ਰਸਿੱਧ ਹੋਇਆ। ਗੁਰੂ ਸਾਹਿਬ ਦੇ ਵੇਲੇ ਦਾ ਖੂਹ ਅਜੇ ਵੀ ਮੌਜੂਦ ਹੈ। ਇਸ ਗੁਰੂ-ਧਾਮ ਦੀ ਸੇਵਾ ਸੰਭਾਲ ਨਿਹੰਗ ਸਿੰਘ ਕਰਦੇ ਹਨ।

**ਬੂੜੀਆ** (ਨਗਰ) : ਹਰਿਆਣੇ ਦੇ ਯਮਨਾਨਗਰ ਜ਼ਿਲ੍ਹੇ ਦੇ ਜਗਾਧਰੀ ਨਗਰ ਤੋਂ ਲਗਭਗ 5 ਕਿ.ਮੀ. ਪੂਰਬ ਵਾਲੇ ਪਾਸੇ ਵਸਿਆ ਇਕ ਪੁਰਾਣਾ ਨਗਰ ਜਿਸ ਨੂੰ ਭੰਗੀ ਮਿਸਲ ਦੇ ਯੁੱਧਵੀਰ ਸਰਦਾਰ ਨਾਨੂ ਸਿੰਘ ਨੇ ਜਿਤ ਕੇ ਸੰਨ 1764 ਈ. ਵਿਚ ਇਥੇ ਆਪਣੀ ਰਾਜਧਾਨੀ ਕਾਇਮ ਕੀਤੀ ਅਤੇ ਰਿਆਸਤ ਦਾ ਨਾਂ ਵੀ 'ਬੂੜੀਆ' ਪ੍ਰਚਲਿਤ ਕੀਤਾ। ਸ. ਨਾਨੂ ਸਿੰਘ ਤੋਂ ਬਾਦ ਸ. ਭਾਗ ਸਿੰਘ, ਸ. ਸ਼ੇਰ ਸਿੰਘ, ਸ. ਗੁਲਾਬ ਸਿੰਘ, ਸ. ਜੀਵਨ ਸਿੰਘ, ਸ. ਗਜੇਂਦ੍ਰ ਸਿੰਘ, ਸ. ਲਛਮਣ ਸਿੰਘ ਅਤੇ ਸ. ਰਤਨ ਅਮੋਲ ਸਿੰਘ ਇਸ ਰਿਆਸਤ ਦੇ ਰਈਸ ਬਣੇ। ਮਹਾਕਵੀ ਭਾਈ ਸੰਤੋਖ ਸਿੰਘ ਨੇ 'ਨਾਨਕ ਪ੍ਰਕਾਸ਼' ਨਾਂ ਦੀ ਆਪਣੀ ਰਚਨਾ ਦਾ ਲੇਖਨ-ਕਾਰਜ ਇਸੇ ਵਿਚ ਸੰਨ 1823 ਈ. (ਸੰ. 1880 ਬਿ.) ਵਿਚ ਪੂਰਾ ਕੀਤਾ— *ਤਿਹ ਤੀਰ ਬੂੜੀਆ ਨਗਰ ਇਕ, ਕਵਿ ਨਿਕੇਤ ਲਖਿਯੋ ਤਹਾਂ। ਕਰ ਗ੍ਰੰਥ ਸਮਾਪਤਿ ਕੌ ਭਲੌ, ਗੁਰੁਜਸ ਜਿਸ ਮਹਿ ਸੁਠ ਮਹਾਂ।*

ਗੁਰੂ ਤੇਗ ਬਹਾਦਰ ਜੀ ਆਪਣੀ ਪ੍ਰਚਾਰ ਯਾਤ੍ਰਾ ਦੌਰਾਨ ਇਕ ਵਾਰ ਇਸ ਨਗਰ ਵਿਚ ਆਏ। ਜਿਸ ਸਥਾਨ ਉਤੇ ਗੁਰੂ ਜੀ ਬੈਠੇ ਸਨ, ਉਥੇ ਪਹਿਲਾਂ ਮੰਜੀ ਸਾਹਿਬ ਬਣਾਇਆ ਗਿਆ। ਸੰਨ 1920 ਈ. ਵਿਚ ਇਸ ਰਿਆਸਤ ਦੀ ਇਕ ਸਰਦਾਰਨੀ ਮਾਈ ਹੁਕਮ ਕੌਰ ਢਿਲਵਾਂ ਵਾਲੀ ਨੇ ਮੰਜੀ ਸਾਹਿਬ ਦੀ ਥਾਂ ਨਵੀਂ ਇਮਾਰਤ ਬਣਵਾਈ। ਇਸ ਗੁਰੂ-ਧਾਮ ਦੀ ਵਿਵਸਥਾ ਬੂੜੀਆ ਦੇ ਰਈਸ ਖ਼ੁਦ ਕਰਦੇ ਹਨ।

**ਬੇਣੀ, ਭਗਤ** : ਮੱਧ ਯੁਗ ਦੇ ਇਕ ਭਗਤ ਸਾਧਕ ਜਿਨ੍ਹਾਂ

ਦੇ ਤਿੰਨ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਸਿਰੀ, ਰਾਮਕਲੀ ਅਤੇ ਪ੍ਰਭਾਤੀ ਰਾਗਾਂ ਵਿਚ ਦਰਜ ਹਨ। ਇਹ ਕਦ ਅਤੇ ਕਿਥੇ ਹੋਏ ? ਇਸ ਬਾਰੇ ਇਤਿਹਾਸ ਤੋਂ ਕੋਈ ਸੰਕੇਤ ਨਹੀਂ ਮਿਲਦਾ, ਪਰ ਇਤਨਾ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਕਾਫ਼ੀ ਸਮਾਂ ਪਹਿਲਾਂ ਇਨ੍ਹਾਂ ਨੇ ਆਪਣੀ ਬਾਣੀ ਰਚੀ ਹੋਵੇਗੀ। ਇਸ ਲਈ ਭਗਤ ਬੇਣੀ ਸੋਲ੍ਹਵੀਂ ਸਦੀ ਦੇ ਪੂਰਬਾਰਧ ਵਿਚ ਜਾਂ ਇਸ ਤੋਂ ਪਹਿਲਾਂ ਹੋਏ ਹੋਣਗੇ। ਆਚਾਰਯ ਪਰਸ਼ੁਰਾਮ ਚਤੁਰਵੇਦੀ (*ਉਤਰੀ ਭਾਰਤ ਕੀ ਸੰਤ-ਪਰੰਪਰਾ*) ਨੇ ਇਨ੍ਹਾਂ ਦੇ ਪਦਿਆਂ ਦੀ ਭਾਸ਼ਾ ਦੇ ਪੁਰਾਣੇਪਨ ਦੇ ਆਧਾਰ 'ਤੇ ਇਨ੍ਹਾਂ ਨੂੰ ਸੰਤ ਕਬੀਰ ਦਾ ਪੂਰਬ-ਵਰਤੀ ਦਸ ਦੇ ਸੰਤ-ਮਤ ਦੇ ਮੋਢੀਆਂ ਵਿਚ ਗਿਣਿਆ ਹੈ।

ਭਾਈ ਗੁਰਦਾਸ ਨੇ ਆਪਣੀ ਦਸਵੀਂ ਵਾਰ ਦੀ 14ਵੀਂ ਪਉੜੀ ਵਿਚ ਇਨ੍ਹਾਂ ਦੇ ਜੀਵਨ ਬਾਰੇ ਦਸਿਆ ਹੈ ਕਿ ਇਹ ਏਕਾਂਤ ਵਿਚ ਬੈਠ ਕੇ ਭਗਤੀ ਕਰਦੇ ਹੁੰਦੇ ਸਨ ਅਤੇ ਹੋਰਨਾਂ ਦੁਨੀਆਵੀ ਕੰਮਾਂ ਵਿਚ ਰੁਚੀ ਨਹੀਂ ਰਖਦੇ ਸਨ। ਜਦੋਂ ਘਰ ਆਉਂਦੇ ਤਾਂ ਦਸਦੇ ਕਿ ਰਾਜ-ਦੁਆਰ 'ਤੇ ਗਿਆ ਸਾਂ ਅਤੇ ਘਰ ਦੀਆਂ ਲੋੜਾਂ ਪੂਰੀਆਂ ਕਰਨ ਲਈ ਵਲ ਛਲ ਕਰਕੇ ਝਟ ਲੰਘਾ ਲੈਂਦੇ ਸਨ। ਪਰ ਅਜੀਬ ਗੱਲ ਇਹ ਹੁੰਦੀ ਕਿ ਇਹ ਭਗਤੀ ਕਰਦੇ ਰਹਿੰਦੇ ਅਤੇ ਪਰਮਾਤਮਾ ਰਾਜੇ ਦਾ ਰੂਪ ਧਾਰ ਕੇ ਇਨ੍ਹਾਂ ਦੇ ਘਰ ਲੋੜੀਂਦੀਆਂ ਵਸਤੂਆਂ ਪਹੁੰਚਾ ਦਿੰਦੇ। ਇਸ ਤਰ੍ਹਾਂ ਇਨ੍ਹਾਂ ਦੀ ਭਗਤੀ ਨਿਰਵਿਘਨ ਅਤੇ ਨਿਸ਼ਚਿੰਤ ਰੂਪ ਵਿਚ ਚਲਦੀ ਰਹਿੰਦੀ। ਭੱਟ ਕਵੀ ਕਲ੍ਹ ਨੇ ਆਪਣੇ ਇਕ ਸਵੈਯੇ ਵਿਚ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਉਣ ਵਾਲਿਆਂ ਵਿਚ ਭਗਤ ਬੇਣੀ ਦਾ ਨਾਂ ਵੀ ਗਿਣਾਇਆ ਹੈ—*ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ।* (ਗੁ.ਗ੍ਰੰ.1390)।

ਭਗਤ ਬੇਣੀ ਦੇ ਸਿਰੀ ਰਾਗ ਵਿਚ ਸੰਕਲਿਤ ਇਕ ਸ਼ਬਦ ਵਿਚ ਚਾਰ ਚਾਰ ਤੁਕਾਂ ਦੇ ਪੰਜ ਪਦੇ ਹਨ ਅਤੇ ਦੋ ਤੁਕਾਂ ਦਾ 'ਰਹਾਉ' ਹੈ। ਇਸ ਦੇ ਆਰੰਭ ਵਿਚ *ਪਹਰਿਆ ਕੇ ਘਰਿ ਗਾਵਣਾ* ਆਦੇਸ਼-ਉਕਤੀ ਲਿਖੀ ਹੈ। ਇਸ ਵਿਚ ਜਪ-ਤਪ ਆਦਿ ਨੂੰ ਤਿਆਗ ਕੇ ਚੰਗੇ ਕਰਮ ਕਰਨ ਦਾ ਸੁਝਾਵ ਦਿੱਤਾ ਗਿਆ ਹੈ ਕਿਉਂਕਿ ਇਸ ਢੰਗ ਨਾਲ ਹੀ ਅਧਿਆਤਮਿਕ ਪੱਖ ਬਲਵਾਨ ਹੁੰਦਾ ਹੈ।

ਰਾਮਕਲੀ ਰਾਗ ਵਿਚ ਦਰਜ ਸ਼ਬਦ ਵਿਚ ਦੋ ਤੁਕਾਂ ਦੇ 'ਰਹਾਉ' ਤੋਂ ਇਲਾਵਾ ਨੌਂ ਪਦੇ ਹਨ ਜਿਨ੍ਹਾਂ ਵਿਚੋਂ ਦੋ ਕੇਵਲ ਦੋ ਤੁਕਾਂ ਦੇ ਹਨ, ਪੰਜ ਚਾਰ ਤੁਕਾਂ ਦੇ ਅਤੇ ਦੋ ਛੇ ਤੁਕਾਂ ਦੇ ਹਨ। ਇਸ ਵਿਚ ਆਪ ਨੇ ਸ਼ਰੀਰ ਵਿਚਲੇ ਉਸ ਸਥਾਨ ਨੂੰ ਤ੍ਰਿਵੇਣੀ-ਸੰਗਮ ਮੰਨਿਆ ਹੈ ਜਿਥੇ ਇੜਾ, ਪਿੰਗਲਾ ਅਤੇ ਸੁਖਮਨਾ ਨਾੜੀਆਂ ਦਾ ਮੇਲ ਹੁੰਦਾ ਹੈ। ਉਥੇ ਹੀ ਨਿਰੰਜਨ ਦਾ ਵਾਸ ਹੈ। ਇਸ ਭੇਦ ਨੂੰ ਕੋਈ ਵਿਰਲਾ ਵਿਅਕਤੀ ਗੁਰੂ ਦੇ ਉਪਦੇਸ਼ ਦੁਆਰਾ ਜਾਣ ਸਕਦਾ ਹੈ। ਉਥੇ ਹੀ ਅੰਮ੍ਰਿਤ ਝਰਦਾ ਹੈ। ਜਦੋਂ ਮਨ ਸਥਿਰ ਹੋ ਜਾਂਦਾ ਹੈ ਤਾਂ ਅਨਹਦ ਸ਼ਬਦ ਸੁਣਾਈ ਪੈਂਦਾ ਹੈ।

ਗਾਥਾ ਭਾਸ਼ਾ-ਸ਼ੈਲੀ ਵਿਚ ਲਿਖੇ ਪ੍ਰਭਾਤੀ ਰਾਗ ਵਾਲੇ ਸ਼ਬਦ ਵਿਚ ਦੋ ਤੁਕਾਂ ਦੇ 'ਰਹਾਉ' ਤੋਂ ਇਲਾਵਾ ਚਾਰ ਚਾਰ ਤੁਕਾਂ ਦੇ ਪੰਜ ਪਦੇ ਹਨ। ਇਸ ਵਿਚ ਵੈਸ਼ਣਵੀ ਕਰਮ-ਕਾਂਡਾਂ ਦਾ ਨਿਖੇਧ ਕਰਕੇ ਆਤਮ-ਤੱਤ੍ਵ ਨੂੰ ਹਿਰਦੇ ਵਿਚ ਦ੍ਰਿੜ੍ਹ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ ਅਤੇ ਅਜਿਹੇ ਬਿਖੜੇ ਮਾਰਗ ਉਤੇ ਚਲਣ ਲਈ ਸਤਿਗੁਰੂ ਦੀ ਲੋੜ ਉਤੇ ਬਲ ਦਿੱਤਾ ਗਿਆ ਹੈ—*ਜਿਨਿ ਆਤਮ ਤਤੁ ਨ ਚੀਨ੍ਹਿਆ। ਸਭ ਫੋਕਟ ਧਰਮ ਅਬੀਨਿਆ। ਕਹੁ ਬੇਣੀ ਗੁਰਮੁਖਿ ਧਿਆਵੈ। ਬਿਨੁ ਸਤਿਗੁਰ ਬਾਟ ਨ ਪਾਵੈ।* (ਗੁ. ਗ੍ਰੰ.1351)।

**ਬੇਦਾਵਾ** : ਇਸ ਦਾ ਸ਼ਾਬਦਿਕ ਅਰਥ ਹੈ ਬਿਨਾ-ਦਾਵਾ, ਕਿਸੇ ਉਤੇ ਕਿਸੇ ਪ੍ਰਕਾਰ ਦਾ ਅਧਿਕਾਰ ਰਖਣ ਦਾ ਅਭਾਵ। ਇਹ ਸ਼ਬਦ ਸਿੱਖ ਇਤਿਹਾਸ ਵਿਚ ਉਨ੍ਹਾਂ ਸਿੱਖਾਂ ਨਾਲ ਸੰਬੰਧਿਤ ਹੈ ਜੋ ਆਨੰਦਪੁਰ ਦੇ ਲੰਬੇ ਘੇਰੇ ਤੋਂ ਪਰੇਸ਼ਾਨ ਹੋ ਕੇ ਕਿਲ੍ਹਾ ਛਡਣ ਲਈ ਤਿਆਰ ਹੋ ਗਏ ਸਨ ਅਤੇ ਜਿਨ੍ਹਾਂ ਨੂੰ ਗੁਰੂ ਜੀ ਨੇ ਜਾਣ ਤੋਂ ਪਹਿਲਾਂ ਸੰਬੰਧ ਤਿਆਗਣ ਦਾ ਪੱਤਰ ਲਿਖ ਕੇ ਦੇ ਜਾਣ ਲਈ ਕਿਹਾ ਸੀ। ਉਹ ਸਿੰਘ ਜੋ ਪੱਤਰ ਲਿਖ ਕੇ ਛਡ ਗਏ, ਉਹ 'ਬੇਦਾਵਾ' ਵਜੋਂ ਪ੍ਰਸਿੱਧ ਹੋਇਆ। ਇਹ ਪੱਤਰ ਗੁਰੂ ਜੀ ਨੇ ਖਿਦਰਾਣੇ ਦੀ ਢਾਬ ਦੀ ਲੜਾਈ ਤੋਂ ਬਾਦ 40 ਮੁਕਤਿਆਂ ਦੇ ਜੱਥੇਦਾਰ ਸ. ਮਹਾਂ ਸਿੰਘ ਦੀ ਅਰਜ਼ੋਈ 'ਤੇ ਫਾੜਿਆ ਸੀ। ਵੇਖੋ 'ਚਾਲੀ ਮੁਕਤੇ', 'ਮੁਕਤਸਰ'।

**ਬੇਦੀ** (ਵੰਸ਼) : ਬੇਦੀ ਪੰਜਾਬ ਦੇ ਖਤ੍ਰੀਆਂ ਦੀ ਇਕ ਉਪ-ਜਾਤਿ। 'ਬਚਿਤ੍ਰ ਨਾਟਕ' ਅਨੁਸਾਰ ਇਹ ਸੂਰਜਵੰਸ਼ੀ ਖਤ੍ਰੀ ਜਾਤਿ ਹੈ ਅਤੇ ਭਗਵਾਨ ਰਾਮਚੰਦਰ ਦੇ ਸੁਪੁੱਤਰ ਕੁਸ਼ ਤੋਂ

ਇਸ ਦਾ ਵਿਕਾਸ ਹੋਇਆ ਹੈ। ਸ੍ਰੀ ਰਾਮਚੰਦਰ ਜੀ ਦੇ ਪੁੱਤਰਾਂ —ਲਵ ਅਤੇ ਕੁਸ਼—ਵਿਚ ਰਾਜ-ਅਧਿਕਾਰ ਦੇ ਮਾਮਲੇ ਕਰਕੇ ਵੈਰ ਪੈਦਾ ਹੋ ਗਿਆ। ਲਵ ਦੇ ਵੰਸ਼ਜਾਂ ਨੇ ਕੁਸ਼ ਦੇ ਵੰਸ਼ਜਾਂ ਨੂੰ ਯੁੱਧ ਵਿਚ ਪਰਾਜਿਤ ਕਰ ਦਿੱਤਾ। ਕੁਸ਼ ਪਰੰਪਰਾ ਵਾਲੇ ਕਾਸ਼ੀ ਚਲੇ ਗਏ ਅਤੇ ਉਥੇ ਵੇਦਾਂ ਦਾ ਅਧਿਐਨ ਕਰਨ ਕਰਕੇ ਵੇਦੀ ਅਖਵਾਏ—*ਜਿਨੈ ਬੇਦ ਪਠਿਯੋ ਸੁ ਬੇਦੀ ਕਹਾਏ।*

ਸਿੱਖ ਧਰਮ ਵਿਚ ਇਹ ਜਾਤਿ ਬਹੁਤ ਪ੍ਰਤਿਸ਼ਠਿਤ ਹੈ ਕਿਉਂਕਿ ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਨਮ ਲਿਆ ਸੀ। ਗੁਰੂ ਨਾਨਕ ਦੇਵ ਜੀ ਦੇ ਵੱਡੇ ਸੁਪੁੱਤਰ ਬਾਬਾ ਸ੍ਰੀ ਚੰਦ ਨੇ ਬਾਲ ਬ੍ਰਹਮਚਾਰੀ ਰਹਿ ਕੇ ਉਦਾਸੀ ਮਤ ਦਾ ਪ੍ਰਚਲਨ ਕੀਤਾ। ਗੁਰੂ ਜੀ ਦੇ ਦੂਜੇ ਸੁਪੁੱਤਰ ਬਾਬਾ ਲਖਮੀ ਦਾਸ ਨੇ ਵਿਆਹ ਕਰਕੇ ਇਸ ਵੰਸ਼ ਨੂੰ ਅਗੇ ਤੋਰਿਆ। ਇਸ ਵੰਸ਼ ਵਿਚ ਬਾਬਾ ਕਲਾਧਾਰੀ ਦੇ ਪੋਤਰੇ ਬਾਬਾ ਸਾਹਿਬ ਸਿੰਘ ਬੇਦੀ ਇਕ ਸੂਰਵੀਰ ਮਹਾਪੁਰਸ਼ ਹੋਏ ਸਨ। ਉਨ੍ਹਾਂ ਦੀ ਗੱਦੀ ਊਨਾ ਕਸਬੇ ਵਿਚ ਸੀ। ਉਨ੍ਹਾਂ ਦੇ ਇਕ ਪੁੱਤਰ ਬਾਬਾ ਬਿਕ੍ਰਮ ਸਿੰਘ ਨੇ ਊਨੇ ਵਾਲੀ ਗੱਦੀ ਸੰਭਾਲੀ ਅਤੇ ਦੂਜੇ ਪੁੱਤਰ ਬਾਬਾ ਬਿਸ਼ਨ ਸਿੰਘ ਨੇ ਕੱਲਰ, ਜ਼ਿਲ੍ਹਾ ਰਾਵਲਪਿੰਡੀ ਵਿਚ ਆਪਣਾ ਡੇਰਾ ਸਥਾਪਿਤ ਕੀਤਾ। ਇਸ ਸ਼ਾਖਾ ਵਿਚ ਸਰ ਬਾਬਾ ਖੇਮ ਸਿੰਘ ਨੇ ਸਿੰਘ ਸਭਾ ਅੰਦੋਲਨ ਚਲਾ ਕੇ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ। ਗੁਰੂ ਨਾਨਕ ਦੇਵ ਜੀ ਦੀ ਵੰਸ਼ ਵਿਚੋਂ ਹੋਣ ਕਾਰਣ ਸਿੱਖ ਸਮਾਜ ਵਿਚ ਬੇਦੀ ਵੰਸ਼ ਦਾ ਬਹੁਤ ਆਦਰ ਹੈ। ਇਨ੍ਹਾਂ ਨੂੰ 'ਬਾਬਾ' ਜਾਂ 'ਸਾਹਿਬਜ਼ਾਦਾ' ਵਰਗੇ ਆਦਰਬੋਧਕ ਸ਼ਬਦਾਂ ਨਾਲ ਵਿਸ਼ਿਸ਼ਟ ਕੀਤਾ ਜਾਂਦਾ ਹੈ।

**ਬੇਰ ਸਾਹਿਬ, ਗੁਰਦੁਆਰਾ** : ਸੁਲਤਾਨਪੁਰ ਲੋਧੀ ਸਥਿਤ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਕ ਗੁਰੂ-ਧਾਮ। ਵੇਖੋ 'ਸੁਲਤਾਨਪੁਰ ਲੋਧੀ'।

**ਬੈਹੜਵਾਲ** (ਪਿੰਡ) : ਪੱਛਮੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦੀ ਚੂਣੀਆਂ ਤਹਿਸੀਲ ਦਾ ਇਕ ਪਿੰਡ ਜਿਥੇ ਗੁਰੂ ਅਰਜਨ ਦੇਵ ਜੀ ਨੇ ਚਰਣ ਪਾਏ ਸਨ। ਗੁਰੂ ਜੀ ਜੰਬਰ/ਜੰਭਰ ਪਿੰਡ ਤੋਂ ਇਥੇ ਆਏ ਅਤੇ ਪਿੰਡ ਤੋਂ ਬਾਹਰ ਇਹ ਖੂਹ ਪਾਸ ਬੈਠੇ। ਗੁਰੂ ਜੀ ਨੇ ਉਸ ਖੂਹ ਦੇ ਮਾਲਕ ਚੌਧਰੀ ਹੇਮੇ ਨੂੰ ਜਲ ਛਕਾਉਣ ਲਈ ਕਿਹਾ। ਚੌਧਰੀ ਨੇ ਦਸਿਆ ਕਿ ਇਸ ਖੂਹ ਦਾ ਜਲ ਖਾਰਾ ਹੈ। ਉਹ ਪੀਣ ਲਈ ਪਿੰਡੋਂ ਮਿੱਠਾ ਜਲ ਲਿਆ ਦਿੰਦਾ ਹੈ। ਗੁਰੂ ਜੀ ਨੇ ਕਿਹਾ ਕਿ ਸਾਡੇ ਲਈ ਇਸੇ ਖੂਹ ਦਾ ਜਲ ਠੀਕ ਹੈ। ਖੂਹ ਤੋਂ ਜਲ ਕਢਿਆ ਗਿਆ ਜੋ ਮਿੱਠਾ ਨਿਕਲਿਆ। ਚੌਧਰੀ ਹੇਮੇ ਸਮੇਤ ਉਥੇ ਮੌਜੂਦ ਸਭ ਲੋਕ ਹੈਰਾਨ ਹੋ ਗਏ। ਚੌਧਰੀ ਹੇਮੇ ਨੇ ਗੁਰੂ ਜੀ ਦੇ ਚਰਣ ਫੜ ਲਏ। ਗੁਰੂ ਜੀ ਨੇ ਉਸ ਨੂੰ ਸਿੱਖੀ ਪ੍ਰਦਾਨ ਕੀਤੀ ਅਤੇ ਸਾਧਸੰਗਤ ਦੀ ਸੇਵਾ ਕਰਨ ਲਈ ਕਿਹਾ। ਸਥਾਨਕ ਰਵਾਇਤ ਅਨੁਸਾਰ ਉਸ ਦੇ ਪਰਿਵਾਰ ਨੂੰ ਅਗੇ ਚਲਾਉਣ ਲਈ ਗੁਰੂ ਜੀ ਨੇ ਉਸ ਦਾ ਵਿਆਹ ਪਿੰਡ ਦੀ ਇਕ ਵਿਧਵਾ ਇਸਤਰੀ ਨਾਲ ਕਰਾ ਦਿੱਤਾ।

ਗੁਰੂ ਜੀ ਦੀ ਠਹਿਰ ਵਾਲੀ ਥਾਂ 'ਤੇ ਪਹਿਲਾਂ ਮੰਜੀ ਸਾਹਿਬ ਸੀ, ਪਰ ਸੰਨ 1930 ਈ. ਤੋਂ ਉਥੇ ਗੁਰਦੁਆਰਾ ਬਣਾਇਆ ਗਿਆ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਸੀ। ਇਥੇ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ-ਦਿਨ ਪੋਹ ਸੁਦੀ ਸੱਤਵੀਂ ਨੂੰ ਧਾਰਮਿਕ ਮੇਲਾ ਲਗਦਾ ਸੀ। ਪਰ ਪੰਜਾਬ ਦੀ ਵੰਡ ਤੋਂ ਬਾਦ ਇਹ ਗੁਰੂ -ਧਾਮ ਪਾਕਿਸਤਾਨ ਵਲ ਚਲਾ ਗਿਆ ਹੈ।

**ਬੈਕੁੰਠ** : ਇਹ ਸਵਰਗ ਦਾ ਹੀ ਇਕ ਭੇਦ ਮੰਨਿਆ ਜਾਂਦਾ ਹੈ। ਭਾਰਤੀ ਮਿਥਿਹਾਸ ਵਿਚ ਕਈ ਪ੍ਰਕਾਰ ਦੀਆਂ ਸਵਰਗਾਂ ਦੀ ਕਲਪਨਾ ਕੀਤੀ ਗਈ ਹੈ। ਅਸਲ ਵਿਚ, ਪੁਰਾਣ-ਯੁਗ ਵਿਚ ਜਦੋਂ ਸੰਪ੍ਰਦਾਇਕ ਰੁਚੀਆਂ ਦਾ ਵਿਕਾਸ ਹੋਇਆ ਤਾਂ ਜਿਗਿਆਸੂਆਂ ਨੇ ਆਪਣੇ ਆਪਣੇ ਇਸ਼ਟਦੇਵ ਅਨੁਸਾਰ ਸਵਰਗ ਦੀ ਕਲਪਨਾ ਸ਼ੁਰੂ ਕਰ ਦਿੱਤੀ। ਫਲਸਰੂਪ ਵਖਰੇ ਵਖਰੇ ਸਵਰਗ ਵਿਚਾਰੇ ਗਏ। ਉਨ੍ਹਾਂ ਸਾਰਿਆਂ ਸਵਰਗਾਂ ਵਿਚੋਂ 'ਬੈਕੁੰਠ' (ਵੈਕੁੰਠ) ਸਰਵ-ਸ੍ਰੇਸ਼ਠ ਹੈ। ਇਥੇ ਵਿਸ਼ਣੂ ਦਾ ਨਿਵਾਸ ਦਸਿਆ ਜਾਂਦਾ ਹੈ।

ਧਰਮ-ਸ਼ਾਸਤ੍ਰ ਅਨੁਸਾਰ ਕੋਈ ਜੀਵਾਤਮਾ ਗਿਆਨ ਦਾ ਲਾਭ ਅਤੇ ਮਕੋਸ਼ ਦੀ ਪ੍ਰਾਪਤੀ ਈਸ਼ਵਰ ਦੀ ਕ੍ਰਿਪਾ ਤੋਂ ਬਿਨਾ ਨਹੀਂ ਕਰ ਸਕਦੀ। ਜਦੋਂ ਉਸ ਉਤੇ ਈਸ਼ਵਰੀ ਕ੍ਰਿਪਾ ਹੋ ਸਕਦੀ ਹੈ ਅਤੇ ਉਹ ਉਸ ਦੀ ਭਗਤੀ ਵਿਚ ਮਗਨ ਹੋ ਜਾਂਦਾ ਹੈ ਤਾਂ ਉਸ ਨੂੰ ਈਸ਼ਵਰ ਵਿਚ ਵਿਲੀਨਤਾ ਪ੍ਰਾਪਤ ਨਹੀਂ ਹੁੰਦੀ ਸਗੋਂ ਬੈਕੁੰਠ ਵਿਚ ਈਸ਼ਵਰ ਦਾ 'ਸਾਯੁਜਯ' (ਅਭੇਦਤਾ, ਇਕਮਿਕਤਾ ਦੀ ਅਵਸਥਾ) ਪ੍ਰਾਪਤ ਹੁੰਦਾ ਹੈ।

ਮੱਧ-ਯੁਗ ਦੇ ਸੰਤਾਂ ਅਤੇ ਗੁਰੂ ਸਾਹਿਬਾਨ ਨੇ ਬੈਕੁੰਠ ਦੀ ਪ੍ਰਾਪਤੀ ਵਿਚ ਵਿਸ਼ਵਾਸ ਨਹੀਂ ਕੀਤਾ। ਉਨ੍ਹਾਂ

ਅਨੁਸਾਰ ਤਾਂ ਉਹੀ ਬੈਕੁੰਠ ਹੈ ਜਿਥੇ ਹਰਿ ਦਾ ਕੀਰਤਨ ਜਾਂ ਨਾਮ ਸਿਮਰਨ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ— *ਅਠਸਠਿ ਤੀਰਥ ਜਹ ਸਾਧ ਪਗ ਧਰਹਿ। ਤਹ ਬੈਕੁੰਠੁ ਜਹ ਨਾਮੁ ਉਚਰਹਿ।* (ਅ.ਗ੍ਰੰ.890)।

**ਬੈਂਤਾਂ ਸ਼ੇਰ ਸਿੰਘ ਕੀਆਂ** (ਕਾਵਿ) : ਇਹ ਕਵੀ ਨਿਹਾਲ ਸਿੰਘ ਦੀ ਰਚਨਾ ਹੈ। ਨਿਹਾਲ ਸਿੰਘ ਕੌਣ ਸੀ ? ਇਸ ਬਾਰੇ ਕੋਈ ਖ਼ਾਸ ਜਾਣਕਾਰੀ ਨਹੀਂ ਮਿਲਦੀ। ਪਰ ਉਸ ਦੀ ਰਚਨਾ ਦੀ ਅੰਦਰਲੀ ਗਵਾਹੀ ਤੋਂ ਪਤਾ ਲਗਦਾ ਹੈ ਕਿ ਕਵੀ ਲਾਹੌਰ ਦਰਬਾਰ ਦੇ ਬਹੁਤ ਨੇੜੇ ਸੀ ਅਤੇ ਮਹਾਰਾਜਾ ਸ਼ੇਰ ਸਿੰਘ ਅਤੇ ਕੰਵਰ ਪ੍ਰਤਾਪ ਸਿੰਘ ਦਾ ਸਾਰਾ ਸਾਕਾ ਆਪਣੀ ਅੱਖੀਂ ਦੇਖ ਚੁਕਿਆ ਸੀ। ਇਸ ਰਚਨਾ ਵਿਚ ਸੰਧਾਵਾਲੀਏ ਸਰਦਾਰ ਅਜੀਤ ਸਿੰਘ ਅਤੇ ਲਹਿਣਾ ਸਿੰਘ ਦੁਆਰਾ ਸ਼ੇਰ ਸਿੰਘ ਅਤੇ ਪ੍ਰਤਾਪ ਸਿੰਘ ਦੇ ਕਤਲ ਕੀਤੇ ਜਾਣ ਦੀ ਘਟਨਾ ਦਾ ਚਿਤ੍ਰਣ ਹੈ। ਇਸ ਆਧਾਰ 'ਤੇ ਇਸ ਦੀ ਰਚਨਾ ਨੂੰ ਸੰਨ 1843 ਤੋਂ ਤੁਰਤ ਬਾਦ ਹੋਈ ਮੰਨਿਆ ਜਾ ਸਕਦਾ ਹੈ। ਕਵੀ ਨੇ ਇਸ ਰਚਨਾ ਨੂੰ ਸੀਹਰਫ਼ੀ ਕਾਵਿ-ਰੂਪ ਵਿਚ ਰਵਾਇਤੀ ਢੰਗ ਨਾਲ ਬਿਆਨ ਕੀਤਾ ਹੈ।

ਇਸ ਦੇ ਕੁਲ 34 ਬੰਦ ਹਨ ਅਤੇ ਹਰ ਬੰਦ ਵਿਚ ਚਾਰ ਚਾਰ ਤੁਕਾਂ ਹਨ। ਇਸ ਵਿਚ ਨ ਵੀਰ ਰਸ ਦਾ ਨਿਰੂਪਣ ਹੈ, ਨ ਹੀ ਕੋਈ ਹੋਰ ਕਾਵਿਕ ਵਿਸ਼ੇਸ਼ਤਾ ਹੈ। ਸਾਰਾ ਬ੍ਰਿੱਤਾਂਤ ਸਾਧਾਰਣ ਪੱਧਰ ਦਾ ਹੈ। ਬੋਲੀ ਪੰਜਾਬੀ ਹੈ, ਪਰ ਕਿਤੇ ਕਿਤੇ ਅਰਬੀ, ਫ਼ਾਰਸੀ ਤੋਂ ਇਲਾਵਾ ਯੋਰੁਪੀ ਭਾਸ਼ਾਵਾਂ ਦੇ ਸ਼ਬਦ ਵੀ ਮਿਲ ਜਾਂਦੇ ਹਨ। ਕਿਤੇ ਕਿਤੇ ਲੜਾਈ ਭਿੜਾਈ ਦੀ ਗੱਲ ਕਰ ਦਿੱਤੀ ਗਈ ਹੈ। ਜਿਵੇਂ ਸਿੰਘਾਂ ਦੇ ਹਮਲੇ ਬਾਰੇ ਲਿਖਦਾ ਹੈ :

*ਹੁਕਮ ਕਰਤਾਰ ਦਾ ਆਣ ਹੋਇਆ*
*ਕਿਲ੍ਹੇ ਆਣ ਤੋਪਾਂ ਸਿਰ ਡਾਂਹਵਦੇ ਨੀ।*
*ਵਗਣ ਗੋਲੀਆਂ ਧੋਲੀਆਂ ਕਰਨ ਬਾਹੀਆਂ,*
*ਸੰਜੋਆ ਚਾਇ ਸਿੰਘ ਵਰਤਾਂਵਦੇ ਨੀ।*

ਸਾਹਿਤ ਨਾਲੋਂ ਇਤਿਹਾਸ ਦੀ ਦ੍ਰਿਸ਼ਟੀ ਤੋਂ ਇਸ ਦਾ ਜ਼ਿਆਦਾ ਮਹੱਤਵ ਹੈ ਕਿਉਂਕਿ ਕਵੀ ਨੇ ਆਪ ਸਾਰੀਆਂ ਘਟਨਾਵਾਂ ਵੇਖੀਆਂ ਹਨ ਅਤੇ ਉਨ੍ਹਾਂ ਦਾ ਸਹੀ ਚਿਤ੍ਰਣ ਕੀਤਾ ਹੈ।

**ਬੈਂਤਾਂ ਗੁਰੂ ਖ਼ਾਲਸੇ ਸ਼ਾਹ ਕੀਆਂ** (ਕਾਵਿ) : ਇਹ 'ਸੀਹਰਫ਼ੀ ਗੁਰੂ ਖ਼ਾਲਸੇ ਸ਼ਾਹ ਕੀ' (ਵੇਖੋ) ਦਾ ਨਾਮਾਂਤਰ ਹੈ।

**ਬੈਰਾਗੀ** (ਸਾਧੂ) : ਇਹ ਸੰਸਕ੍ਰਿਤ ਦੇ 'ਵੈਰਾਗਿਨ੍' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ ਅਰਥ ਹੈ ਉਹ ਵਿਅਕਤੀ ਜਿਸ ਨੇ ਜਾਗਤਿਕ ਪਦਾਰਥਾਂ ਪ੍ਰਤਿ ਉਦਾਸੀਨਤਾ ਦੀ ਭਾਵਨਾ ਵਿਕਸਿਤ ਕਰ ਲਈ ਹੋਵੇ। ਪਰ ਕਾਲਾਂਤਰ ਵਿਚ ਇਹ ਸ਼ਬਦ ਵੈਸ਼ਣਵ ਸਾਧੂਆਂ ਦੀ ਇਕ ਵਿਸ਼ੇਸ਼ ਸੰਪ੍ਰਦਾਇ ਜਾਂ ਉਸ ਦੇ ਅਨੁਯਾਈਆਂ ਲਈ ਵਰਤਿਆ ਜਾਣ ਲਗਾ। ਇਸ ਸੰਪ੍ਰਦਾਇ ਦੀ ਸਥਾਪਨਾ ਸੁਆਮੀ ਰਾਮਾਨੰਦ ਦੇ ਚੇਲੇ ਸ੍ਰੀ ਆਨੰਦ ਨੇ ਕੀਤੀ। ਇਹ ਲੋਕ ਘਟ ਤੋਂ ਘਟ ਬਸਤ੍ਰ ਧਾਰਣ ਕਰਕੇ ਇਧਰ ਉਧਰ ਬੇਘਰੇ ਫਿਰਦੇ ਰਹਿੰਦੇ ਹਨ, ਸਿਰ ਉਤੇ ਜਟਾਵਾਂ ਧਾਰਣ ਕਰਦੇ ਹਨ ਅਤੇ ਸਿਰ ਤੇ ਸ਼ਰੀਰ ਉਤੇ ਵਿਭੂਤੀ ਮਲਦੇ ਹਨ। ਇਸ ਸੰਪ੍ਰਦਾਇ ਦੀਆਂ ਮੁੱਖ ਤੌਰ 'ਤੇ ਚਾਰ ਸ਼ਾਖਾਵਾਂ ਹਨ—ਰਾਮਾਨੰਦੀ, ਵਿਸ਼ਣੂਸਵਾਮੀ, ਨਿਮਾਨੰਦੀ ਅਤੇ ਮਾਧਵਾਚਾਰੀ। ਮਹਾਨਕੋਸ਼ਕਾਰ ਅਨੁਸਾਰ ਬੈਰਾਗੀਆਂ ਦੇ ਪੰਜ ਕਰਮ ਧਰਮ ਦਾ ਅੰਗ ਹਨ—ਦ੍ਵਾਰਿਕਾ ਦੀ ਯਾਤ੍ਰਾ, ਸ਼ੰਖ ਚਕ੍ਰ ਆਦਿ ਵਿਸ਼ਣੂ ਚਿੰਨ੍ਹਾਂ ਦਾ ਸ਼ਰੀਰ ਉਤੇ ਛਾਪਾ, ਗੋਪੀ ਚੰਦਨ ਦਾ ਤਿਲਕ, ਕ੍ਰਿਸ਼ਣ ਅਥਵਾ ਰਾਮ-ਮੂਰਤੀ ਦੀ ਉਪਾਸਨਾ ਅਤੇ ਤੁਲਸੀ ਮਾਲਾ ਧਾਰਣ ਕਰਨਾ। 'ਸ੍ਰੀਮਦ ਭਾਗਵਤ ਪੁਰਾਣ' ਨੂੰ ਇਹ ਆਪਣਾ ਧਾਰਮਿਕ ਗ੍ਰੰਥ ਮੰਨਦੇ ਹਨ।

ਸਿੱਖ ਧਰਮ ਵਿਚ ਬੈਰਾਗੀਆਂ ਦੀ ਧਰਮ-ਵਿਧੀ ਨੂੰ ਕਿਸੇ ਪ੍ਰਕਾਰ ਦੀ ਕੋਈ ਮਾਨਤਾ ਪ੍ਰਾਪਤ ਨਹੀਂ। ਕਿਉਂਕਿ ਗੁਰਬਾਣੀ ਅਨੁਸਾਰ—*ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ। ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ। ਏਕ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ। ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ।* (ਗੁ.ਗ੍ਰੰ.634)। ਗੁਰੂ ਅਮਰਦਾਸ ਜੀ ਨੇ ਮਨ ਮਾਰਨ ਦੀ ਪ੍ਰਕ੍ਰਿਆ ਵਿਚ ਸਫਲ ਵਿਅਕਤੀ ਨੂੰ ਹੀ ਸਹੀ ਬੈਰਾਗੀ ਕਿਹਾ ਹੈ—*ਜੋ ਮਨੁ ਮਾਰਹਿ ਆਪਣਾ ਸੋ ਪੁਰਖ ਬੈਰਾਗੀ।* (ਗੁ.ਗ੍ਰੰ. 569)। ਵੇਖੋ 'ਬੈਰਾਗ'।

**ਬੈਰਾੜੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ 7 ਚਉਪਦੇ ਹਨ ਜਿਨ੍ਹਾਂ ਵਿਚ ਗੁਰੂ ਰਾਮਦਾਸ

ਜੀ ਦੇ ਛੇ ਅਤੇ ਗੁਰੂ ਅਰਜਨ ਦੇਵ ਜੀ ਦਾ ਇਕ ਹੈ।

*ਚਉਪਦੇ* : ਗੁਰੂ ਰਾਮਦਾਸ ਜੀ ਨੇ ਆਪਣੇ ਛੇ ਦੁਪਦਿਆਂ ਵਿਚ ਪਰਮਾਤਮਾ ਦੇ ਗੁਣਾਂ ਦਾ ਵਰਣਨ ਕਰ ਸਕਣਾ ਅਸੰਭਵ ਦਸਿਆ ਹੈ, ਪਰ ਪ੍ਰਭੂ ਦੁਆਰਾ ਵਰਸਾਏ ਸਾਧਕ ਇਨ੍ਹਾਂ ਦਾ ਵਿਖਿਆਨ ਕਰ ਸਕਦੇ ਹਨ। ਗੁਰੂ ਅਰਜਨ ਦੇਵ ਜੀ ਨੇ ਵੀ ਆਪਣੇ ਲਿਖੇ ਇਕ ਦੁਪਦੇ ਵਿਚ ਦਸਿਆ ਹੈ ਕਿ ਸੰਤਾਂ ਦੀ ਸੰਗਤ ਨਾਲ ਹਰਿ-ਜਸ ਗਾਉਣ ਦੀ ਬਿਰਤੀ ਵਿਕਸਿਤ ਹੁੰਦੀ ਹੈ।

**ਬੋਤਾ ਸਿੰਘ, ਸ਼ਹੀਦ** (ਮ. 1739 ਈ.) :ਅਠਾਰ੍ਹਵੀਂ ਸਦੀ ਦੇ ਪੂਰਬਾਰਧ ਵਿਚ ਹੋਇਆ ਇਕ ਸਿੱਖ ਸ਼ਹੀਦ ਜੋ ਜਾਤਿ ਦਾ ਸੰਧੂ ਜੱਟ ਸੀ ਅਤੇ ਅੰਮ੍ਰਿਤਸਰ ਜ਼ਿਲ੍ਹੇ ਦੇ ਭਰਾਣਾ ਪਿੰਡ ਦਾ ਨਿਵਾਸੀ ਸੀ। ਉਨ੍ਹਾਂ ਦਿਨਾਂ ਵਿਚ ਲਾਹੌਰ ਦੇ ਸੂਬੇ ਜ਼ਕਰੀਆ ਖ਼ਾਨ ਨੇ ਸਿੰਘਾਂ ਉਤੇ ਬਹੁਤ ਜ਼ੁਲਮ ਢਾਉਣੇ ਸ਼ੁਰੂ ਕਰ ਦਿੱਤੇ ਜੋ ਆਪਣੀਆਂ ਜਾਨਾਂ ਬਚਾਉਣ ਲਈ ਨੇੜੇ ਤੇੜੇ ਦੇ ਜੰਗਲਾਂ ਵਿਚ ਲੁਕਦੇ ਰਹਿੰਦੇ ਸਨ। ਕਦੇ ਕਦਾਈਂ ਜਦੋਂ ਮੌਕਾ ਮਿਲਦਾ ਤਾਂ ਰਾਤ ਵੇਲੇ ਅੰਮ੍ਰਿਤਸਰ ਆ ਕੇ ਸਰੋਵਰ ਵਿਚ ਇਸ਼ਨਾਨ ਕਰ ਲੈਂਦੇ। ਇਕ ਵਾਰ ਬੋਤਾ ਸਿੰਘ ਤਰਨਤਾਰਨ ਦੇ ਨੇੜਲੇ ਜੰਗਲ ਵਿਚੋਂ ਨਿਕਲਿਆ ਤਾਂ ਕਿਸੇ ਨੇ ਵਿਅੰਗ ਕਸਿਆ ਕਿ ਸਿੰਘ ਲੁਕ-ਛਿਪ ਕੇ ਸਮਾਂ ਨਹੀਂ ਕਟਦੇ। ਇਸ ਨੂੰ ਇਹ ਗੱਲ ਚੁਭ ਗਈ। ਆਪਣੇ ਨਾਲ ਇਕ ਰੰਘਰੇਟਾ ਸਿੱਖ ਭਾਈ ਗਰਜਾ ਸਿੰਘ ਨੂੰ ਲੈ ਕੇ ਲਾਹੌਰ ਤੋਂ ਦਿੱਲੀ ਜਾਣ ਵਾਲੀ ਸੜਕ ਉਤੇ ਨੂਰਦੀਨ ਦੀ ਸਰਾਂ ਕੋਲ ਸੋਟੇ ਲੈ ਕੇ ਖੜੇ ਹੋ ਗਏ ਅਤੇ ਖ਼ਾਲਸੇ ਦੀ ਹਕੂਮਤ ਦੀ ਘੋਸ਼ਣਾ ਕਰਦੇ ਹੋਇਆਂ ਆਂਦੇ ਜਾਂਦੇ ਤੋਂ ਜ਼ਕਾਤ (ਮਹਿਸੂਲ) ਲੈਣੀ ਸ਼ੁਰੂ ਕਰ ਦਿੱਤੀ। ਸਭ ਜ਼ਕਾਤ ਦੇਣ ਲਗ ਗਏ। ਬੋਤਾ ਸਿੰਘ ਨੇ ਖ਼ਾਲਸੇ ਦੀ ਪ੍ਰਭੁਤਾ ਦਾ ਸਮਾਚਾਰ ਲਾਹੌਰ ਦੇ ਸੂਬੇ ਨੂੰ ਭੇਜ ਦਿੱਤਾ। ਸੂਬੇ ਨੇ ਆਪਣੇ ਫ਼ੌਜਦਾਰ ਜਲਾਲੁੱਦੀਨ ਨੂੰ ਇਕ ਸੌ ਘੋੜਸਵਾਰਾਂ ਸਹਿਤ ਇਸ ਨੂੰ ਪਕੜਨ ਲਈ ਭੇਜਿਆ। ਮੁਗ਼ਲ ਸੈਨਿਕਾਂ ਨੂੰ ਆਪਣੀ ਹੋਂਦ ਦਾ ਅਹਿਸਾਸ ਕਰਾ ਕੇ ਸੂਰਮਿਆਂ ਵਾਂਗ ਲੜਦੇ ਹੋਏ ਦੋਵੇਂ ਸ਼ਹੀਦ ਹੋ ਗਏ। ਲਾਹੌਰ ਦੇ ਸੂਬੇ ਵਲ ਭੇਜਿਆ ਇਸ ਦਾ ਸੁਨੇਹਾ ਲੋਕ-ਮੁਖ ਦੀ ਟਕਸਾਲ ਵਿਚ ਇਸ ਤਰ੍ਹਾਂ ਢਲ ਕੇ ਸਿਰੇ ਚੜ੍ਹਿਆ—
*ਚਿੱਠੀ ਲਿਖੀ ਸਿੰਘ ਬੋਤਾ, ਹੱਥ ਹੈ ਸੋਟਾ, ਵਿਚ ਰਾਹ ਖਲੋਤਾ, ਆਨਾ ਲਾਹਿਆ ਗਡੇ ਨੂੰ, ਪੈਸਾ ਲਾਇਆ ਖੋਤਾ, ਆਖੋ ਭਾਬੀ ਖ਼ਾਨੋ ਨੂ, ਯੋਂ ਆਖੇ ਸਿੰਘ ਬੋਤਾ।*

**ਬੋਦਲ** (ਪਿੰਡ) : ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਦਸੂਹਾ ਨਗਰ ਤੋਂ 4 ਕਿ.ਮੀ. ਦੱਖਣ ਵਲ ਇਕ ਪਿੰਡ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਨੇ ਚਰਣ ਪਾਏ ਸਨ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਸ਼ਿਕਾਰ ਖੇਡਦਿਆਂ ਇਸ ਪਿੰਡ ਵਲ ਆ ਨਿਕਲੇ ਅਤੇ ਪਿੰਡ ਤੋਂ ਬਾਹਰ ਇਕ ਗਰਨਾ ਬ੍ਰਿਛ ਹੇਠਾਂ ਕੁਝ ਦੇਰ ਲਈ ਬਿਸਰਾਮ ਕੀਤਾ। ਉਥੇ ਚੂਹੜ ਨਾਂ ਦੀ ਇਕ ਮਿਰਾਸੀ ਨੇ ਰਬਾਬ ਵਜਾ ਕੇ ਗੁਰੂ ਜੀ ਦਾ ਮਨ ਪ੍ਰਸੰਨ ਕੀਤਾ। ਗੁਰੂ ਜੀ ਨੇ ਉਸ ਨੂੰ ਬਾਣੀ ਦਾ ਕੀਰਤਨ ਕਰਨ ਲਈ ਕਿਹਾ ਅਤੇ ਇਕ ਰਬਾਬ ਵੀ ਪ੍ਰਦਾਨ ਦਿੱਤੀ। ਗੁਰੂ ਸਾਹਿਬ ਦੀ ਆਮਦ ਵਿਚ ਉਥੇ ਥੜ੍ਹਾ ਸਾਹਿਬ ਬਣਵਾਇਆ ਗਿਆ। ਬਾਦ ਵਿਚ ਰਾਮਗੜ੍ਹੀਆ ਮਿਸਲ ਦੇ ਸਰਦਾਰ ਜੋਧ ਸਿੰਘ ਨੇ ਗੁਰੂ-ਧਾਮ ਦੀ ਇਮਾਰਤ ਬਣਵਾਈ, ਜਿਸ ਦਾ ਨਾਂ 'ਗੁਰਦੁਆਰਾ ਗਰਨਾ ਸਾਹਿਬ' ਪ੍ਰਚਲਿਤ ਹੋਇਆ। ਇਸ ਦੀ ਵਰਤਮਾਨ ਇਮਾਰਤ ਭਾਈ ਈਸ਼ਰ ਸਿੰਘ ਰਾਮਗੜ੍ਹੀਆ ਨੇ ਬਣਵਾਈ। ਬਾਦ ਵਿਚ ਇਮਾਰਤ ਵਿਚ ਵਾਧਾ ਹੁੰਦਾ ਰਿਹਾ। ਸੰਨ 1980 ਈ. ਵਿਚ ਦੀਵਾਨ ਹਾਲ ਅਤੇ ਸੰਨ 1984 ਈ. ਵਿਚ 'ਗੁਰੂ ਕਾ ਲੰਗਰ' ਨਾਲ ਲੰਗਰ ਛਕਣ ਲਈ ਵੀ ਵੱਡਾ ਹਾਲ ਬਣਵਾਇਆ ਗਿਆ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਵਿਸਾਖੀ ਵਾਲੇ ਦਿਨ ਇਥੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਬੋਲੇ ਸੋ ਨਿਹਾਲ ...** : ਵੇਖੋ 'ਸਤਿ ਸ੍ਰੀ ਅਕਾਲ'।

**ਬੌੜਾ ਕਲਾਂ** (ਪਿੰਡ) : ਇਸ ਪਿੰਡ ਦਾ ਇਕ ਨਾਮਾਂਤਰ 'ਰਾਮਗੜ੍ਹ ਬੌੜਾਂ' ਵੀ ਹੈ। ਪੰਜਾਬ ਦੇ ਪਟਿਆਲਾ ਜ਼ਿਲ੍ਹੇ ਵਿਚ ਨਾਭਾ ਨਗਰ ਤੋਂ 5 ਕਿ.ਮੀ. ਦੱਖਣ-ਪੱਛਮ ਵਲ ਵਸੇ ਇਸ ਪਿੰਡ ਦੀ ਹੱਦ ਰਾਮਗੜ੍ਹ ਪਿੰਡ ਨਾਲ ਜਾ ਲਗਦੀ ਹੈ। ਇਸੇ ਕਰਕੇ ਇਸ ਨਾਲ ਰਾਮਗੜ੍ਹ ਦਾ ਨਾਂ ਜੋੜ ਦਿੱਤਾ ਜਾਂਦਾ ਹੈ। ਇਥੇ ਗੁਰੂ ਤੇਗ ਬਹਾਦਰ ਜੀ ਨੇ ਚਰਣ ਪਾਏ ਸਨ। ਗੁਰੂ ਜੀ ਦੀ ਰਹਿਣ ਵਾਲੀ ਥਾਂ ਉਤੇ ਪਹਿਲਾਂ ਥੜ੍ਹਾ ਸਾਹਿਬ ਸੀ। ਪਰ ਸੰਨ 1869 ਈ. ਵਿਚ ਨਾਭਾਪਤਿ ਰਾਜਾ ਭਰਪੂਰ ਸਿੰਘ

ਦੀ ਵਿਧਵਾ ਨੇ ਇਥੇ ਬਾਉਲੀ ਬਣਵਾਈ ਸੀ। ਬਾਦ ਵਿਚ ਮਹਾਰਾਜਾ ਹੀਰਾ ਸਿੰਘ ਨੇ ਗੁਰਦੁਆਰੇ ਦੀ ਇਮਾਰਤ ਉਸਰਵਾਈ। ਬਾਉਲੀ ਕਰਕੇ ਇਸ ਗੁਰੂ-ਧਾਮ ਦਾ ਨਾਂ 'ਗੁਰਦੁਆਰਾ ਬਾਉਲੀ ਸਾਹਿਬ' ਪ੍ਰਚਲਿਤ ਹੋਇਆ। ਇਸ ਦੀ ਨਵੀਂ ਇਮਾਰਤ ਸੰਨ 1972 ਈ. ਵਿਚ ਬਣਵਾਈ ਗਈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ** (ਕਾਵਿ) : ਕੇਸਰ ਸਿੰਘ ਛਿੱਬਰ ਦੀ ਲਿਖੀ ਇਹ ਰਚਨਾ ਸਿੱਖ ਇਤਿਹਾਸ ਦਾ ਇਕ ਬਹੁ-ਚਰਚਿਤ ਗ੍ਰੰਥ ਹੈ। ਇਸ ਵਿਚ ਕੁਲ ਚੌਦਾਂ ਚਰਣ ਹਨ ਅਤੇ ਕਵਿਤਾ ਦਾ ਪੱਧਰ ਅਤਿ ਸਾਧਾਰਣ ਹੈ। ਪਹਿਲੇ ਦਸਾਂ ਵਿਚ ਦਸ ਗੁਰੂ ਸਾਹਿਬਾਨ ਦਾ ਬ੍ਰਿੱਤਾਂਤ ਹੈ। ਗਿਆਰ੍ਹਵੇਂ ਵਿਚ ਬੰਦਾ ਬਹਾਦਰ ਦੇ ਕਾਰਨਾਮਿਆਂ ਉਤੇ ਝਾਤ ਪਾਈ ਗਈ ਹੈ। ਬਾਰ੍ਹਵੇਂ ਵਿਚ ਬਾਬਾ ਜੀਤ ਸਿੰਘ ਦਾ ਅਤੇ ਤੇਰ੍ਹਵੇਂ ਵਿਚ ਮਾਤਾ ਸਾਹਿਬ ਦੇਵੀ ਦਾ ਵਿਵਰਣ ਦਿੱਤਾ ਗਿਆ ਹੈ। ਚੌਦਵੇਂ ਚਰਣ ਵਿਚ ਸਮਕਾਲੀ ਸਿੱਖਾਂ ਦੀ ਸਥਿਤੀ ਉਤੇ ਝਾਤ ਪਾਈ ਗਈ ਹੈ। ਇਸ ਦਾ ਦਸਵਾਂ ਚਰਣ ਸਭ ਤੋਂ ਵੱਡਾ (737 ਪਦ) ਅਤੇ ਸੱਤਵਾਂ ਸਭ ਤੋਂ ਛੋਟਾ (18 ਪਦ) ਹੈ। ਕੁਲ ਪਦ-ਸੰਖਿਆ 2563 ਹੈ। ਇਸ ਦੀ ਮੁੱਢਲੀ ਉਕਤੀ ਵਿਚ ਇਸ ਦਾ ਨਾਂ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਲਿਖਿਆ ਹੈ, ਪਰ 14ਵੇਂ ਚਰਣ (ਛੰਦਾਂਕ 399) ਵਿਚ ਇਸ ਨੂੰ 'ਕੁਰਸੀਨਾਮਾ' ਵੀ ਕਿਹਾ ਗਿਆ ਹੈ। ਇਸ ਦੀ ਰਚਨਾ ਅੰਦਰਲੀ ਗਵਾਹੀ ਅਨੁਸਾਰ ਸੰ. 1826 ਬਿ. (1769 ਈ.) ਵਿਚ ਹੋਈ ਸੀ।

ਉਂਜ ਤਾਂ ਭਾਵੇਂ ਇਸ ਵਿਚ ਕਈ ਮਹੱਤਵਪੂਰਣ ਗੱਲਾਂ ਕਹੀਆਂ ਗਈਆਂ ਹਨ, ਪਰ ਦੋ ਵਿਸ਼ੇਸ਼ ਉੱਲੇਖਯੋਗ ਹਨ। ਇਕ ਇਹ ਕਿ ਇਸ ਵਿਚ ਘਟਨਾਵਾਂ ਨਾਲ ਸੰਬੰਧਿਤ ਸੰਨ/ਸੰਮਤ ਬਹੁਤ ਅਧਿਕ ਦਿੱਤੇ ਗਏ ਹਨ। ਕਵੀ ਅਨੁਸਾਰ ਉਸ ਪਾਸ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਜ਼ਾਨੇ ਦੀ ਇਕ 'ਵਹੀ' ਸੀ ਜਿਸ ਤੋਂ ~~ਉਸ~~ ਨੇ ਸੰਮਤਾਂ ਆਦਿ ਦਾ ਵੇਰਵਾ ਪ੍ਰਾਪਤ ਕੀਤਾ ਸੀ—*ਸੋ ਤਿਸ ਦਸਵੇ ਪਾਤਸਾਹ ਦੇ ਖ਼ਰਚ ਖਜਾਨੇ ਦੀ ਵਹੀ ਆਹੀ ਮੇਰੇ ਪਾਸ। ਸੰਮਤ ਦਿਨ ਕਛੁ ਉਪਰੋਂ ਦੇਖ ਲਿਖੇ ਤਾਸ।* (14/189-90)। ਇਨ੍ਹਾਂ ਸੰਮਤਾਂ ਬਾਰੇ ਸਿੱਖ ਸਮਾਜ ਵਿਚ ਦੋ ਮਤ ਪ੍ਰਚਲਿਤ ਹਨ। ਇਕ ਮਤ ਅਨੁਸਾਰ ਇਸ ਵਿਚ ਦਿੱਤੀ ਸਾਮਗ੍ਰੀ ਅਤੇ ਸੰਮਤ ਅਪ੍ਰਮਾਣਿਕ ਹਨ। ਇਸ ਮਤ ਦਾ ਪ੍ਰਮੁਖ ਪ੍ਰਵਕਤਾ ਗਿਆਨੀ ਮਹਾਂ ਸਿੰਘ (ਸੰਪਾਦਕ—'ਖ਼ਾਲਸਾ ਸਮਾਚਾਰ') ਹੈ ਜਿਸ ਨੇ ਆਪਣੀ ਪੁਸਤਕ 'ਪਰਮ ਪਵਿਤ੍ਰ ਆਦਿ ਬੀੜ ਦਾ ਸੰਕਲਨ -ਕਾਲ' ਵਿਚ ਇਸ ਦੇ ਸੰਮਤਾਂ ਨੂੰ ਸੰਦਿਗਧ ਦਸਿਆ ਹੈ। ਦੂਜੇ ਮਤ ਵਾਲੇ ਇਸ ਦੇ ਸੰਮਤਾਂ ਨੂੰ ਪ੍ਰਮਾਣਿਕ ਮੰਨਦੇ ਹੋਇਆਂ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਪੇਸ਼ ਕਰਦੇ ਹਨ। ਇਨ੍ਹਾਂ ਵਿਚ ਭਾਈ ਰਣਧੀਰ ਸਿੰਘ (ਗੁਰਦੁਆਰਾ ਇਨਸਪੈਕਟਰ) ਪ੍ਰਮੁਖ ਹੈ। ਉਂਜ ਇਸ ਦੇ ਸੰਮਤਾਂ ਬਾਰੇ ਘੋਖ ਕਰਕੇ ਵਸਤੂ-ਸਥਿਤੀ ਸਪੱਸ਼ਟ ਹੋਣੀ ਚਾਹੀਦੀ ਹੈ, ਪਰ ਅਜੇ ਵਿਦਵਾਨਾਂ ਦਾ ਧਿਆਨ ਇਸ ਪਾਸੇ ਵਲ ਨਹੀਂ ਗਿਆ।

ਇਸ ਗ੍ਰੰਥ ਦੀ ਦੂਜੀ ਮਹੱਤਵਪੂਰਣ ਵਿਸ਼ੇਸ਼ਤਾ ਇਹ ਹੈ ਕਿ ਇਹ ਅਜਿਹੀ ਪਹਿਲੀ ਇਤਿਹਾਸ-ਨੁਮਾ ਰਚਨਾ ਹੈ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੀ ਲੋੜ ਅਤੇ ਇਸ ਸੰਬੰਧ ਵਿਚ ਕੀਤੀ ਗਈ ਕਾਰਵਾਈ ਬਾਰੇ ਚਾਨਣਾ ਪਾਇਆ ਗਿਆ ਹੈ। ਇਸ ਵਿਚਲਾ ਆਵੱਸ਼ਕ ਸੰਦਰਭ ਇਸ ਪ੍ਰਕਾਰ ਹੈ—

*ਸੰਮਤੁ ਸੋਲਾਂ ਸੈ ਸਤਿਵੰਜਾ ਗਏ। ਰਬਾਬੀ ਆਏ ਕਢੇ ਹੋਏ ਸੋ ਉਨ੍ਹਾਂ ਨੂੰ ਮਿਲਦੇ ਭਏ।੮੬। ਮਿਹਰਬਾਨ ਪੁਤ੍ਰ ਪ੍ਰਿਥੀਏ ਦਾ ਕਬੀਸਰੀ ਕਰੇ। ਪਾਰਸੀ ਹਿੰਦਵੀ ਸਹਸਕ੍ਰਿਤ ਨਾਲ ਗੁਰਮੁਖੀ ਪੜ੍ਹੇ। ਤਿਨ ਭੀ ਬਾਣੀ ਬਹੁਤ ਬਣਾਈ। ਭੋਗੁ ਗੁਰੂ ਨਾਨਕ ਜੀ ਦਾ ਹੀ ਪਾਈ।੮੭। ਡੂਮ ਲਗੇ ਸਬਦ ਮੀਣਿਆ ਦੇ ਗਾਵਨਿ। ਦੂਯਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ। ਮੀਣਿਆ ਭੀ ਪੁਸਤਕ ਇਕ ਗ੍ਰੰਥ ਬਣਾਇਆ। ਚਹੁੰ ਪਾਤਿਸਾਹੀਆ ਦੀ ਸਬਦ ਬਾਣੀ ਲਿਖਿ ਵਿਚਿ ਪਾਇਆ।੮੮।...*

*ਇਥੇ ਸਬਦ ਕੀਰਤਨ ਕਰਨ ਸਿਖ। ਡੂਮ ਰਬਾਬੀ ਅਤੇ ਕਢੇ ਹੋਏ ਉਨਾਂ ਲਏ ਰਖ। ਇਥੇ ਕਿਸੇ ਸਿਖ ਸਬਦ ਮਿਹਰਬਾਨ ਦਾ ਕੀਰਤਨ ਵਿਚਿ ਪੜਿਆ। ਸੋ ਸਰਵਣੀ ਗੁਰੂ ਅਰਜਨੁ ਜੀ ਕੀ ਪਰਿਆ।੯੨। ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ। ਮੀਣੇ ਪਾਂਦੇ ਨੀ ਰਲਾ ਸੇ ਵਿਚਿ ਰਲਾ ਨ ਧਰੀਏ। ਸੋ ਸਾਹਿਬ ਬਾਣੀ ਉਚਾਰੁ ਅਗੇ ਹੀ ਕਰਤ ਸੇ ਭਏ। ਸੋ ਭਾਈ ਗੁਰਦਾਸ ਸਭ ਇਕਤਰ ਕਰ ਲਏ।੯੩। (ਚਰਣ ਪੰਜਵਾਂ)*

*ਗ੍ਰੰਥ ਸਾਹਿਬ ਜੀ ਨੇ ਸੰਮਤੁ ਸੁਲਾ ਸੈਂ ਅਠਵੰਜਵੇ ਜਨਮੁ ਹੈ ਧਾਰਾ। ਗੁਰੂ ਅਰਜਨ ਜੀ ਕੇ ਧਾਮ ਖਿਡਾਵਾ ਭਾਈ ਗੁਰਦਾਸ ਭਲਾ ਲਿਖਾਰਾ।੧੩੫।*

*ਸੰਮਤੁ ਸੋਲਾ ਸੈ ਅਠਵੰਜਾ ਸੇ ਗਏ। ਤਬ ਆਦਿ ਗ੍ਰੰਥ ਜੀ ਜਨਮੁ ਲਏ। ਗੁਰੂ ਅਰਜਨ ਜੀ ਕੇ ਧਾਮ ਗ੍ਰੰਥ. ਸਾਹਿਬ ਜਨਮੁ ਹੈ ਧਾਰਾ। ਦਾਇਆ ਸੀ ਭਾਈ ਗੁਰਦਾਸ ਲਿਖਾਰੀ ਖਿਡਾਵਣਹਾਰਾ।੨੬੬। ਛੋਟਾ ਗ੍ਰੰਥ ਜੀ ਜਨਮੇ ਦਸਵੇ ਪਾਤਸਾਹ ਕੇ ਧਾਮ। ਸੰਮਤੁ ਸਤਾਰਾ ਸੈ ਪਜਵੰਝਾ ਬਹੁਤ ਖਿਡਾਵੇ ਲਿਖਾਰੇ ਨਾਮ। ਸਾਹਿਬ ਨੂੰ ਸੀ ਪਿਆਰਾ ਅਪਨੀ ਹਥੀ ਲਿਖਿਆ ਖਿਡਾਇਆ। ਸਿਖਾ ਕੀਤੀ ਅਰਦਾਸੁ ਜੀ ਅਗਲੇ ਨਾਲਿ ਚਾਹੀਏ ਰਲਾਇਆ।੨੬੭। ਬਚਨ ਕੀਤਾ ਗ੍ਰੰਥ ਸਾਹਿਬ ਹੈ ਓਹੁ ਏਹ ਅਸਾਡੀ ਹੈ ਖੇਡੁ। ਨਾਲ ਨ ਮਿਲਾਇਆ ਆਹਾ ਪਿਆਰਾ ਕਉਨ ਜਾਣ ਭੇਦ।੨੬੮। (ਚਰਣ ਚੌਦਵਾਂ)।*

ਉਪਰੋਕਤ ਟੂਕਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਮੀਣਿਆਂ ਵਲੋਂ ਰਚੀ ਜਾ ਰਹੀ ਬਾਣੀ ਤੋਂ ਗੁਰਬਾਣੀ ਨੂੰ ਸ਼ੁੱਧ ਰਖਣ ਲਈ ਗ੍ਰੰਥ ਸਾਹਿਬ ਦੇ ਸੰਕਲਨ ਦੀ ਯੋਜਨਾ ਬਣਾਈ ਸੀ। ਇਥੇ ਬਾਬੇ ਮੋਹਨ ਵਾਲੀਆਂ ਪੋਥੀਆਂ ਦਾ ਜ਼ਿਕਰ ਨਹੀਂ ਹੈ, ਹਾਂ ਬਾਬਾ ਮੋਹਨ ਅਤੇ ਗੁਰੂ ਅਰਜਨ ਦੇਵ ਜੀ ਦੇ ਅਤਿਅਧਿਕ ਪ੍ਰੇਮ ਦੀ ਗੱਲ ਜ਼ਰੂਰ ਕਹੀ ਗਈ ਹੈ। ਉਸੇ ਪ੍ਰੇਮ ਨਾਤੇ *ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ।...* ਵਾਲਾ ਸ਼ਬਦ ਉਚਾਰਿਆ ਦਸਿਆ ਗਿਆ ਹੈ, ਨ ਕਿ ਪੋਥੀਆਂ ਪ੍ਰਾਪਤ ਕਰਨ ਲਈ। ਚੌਦਵੇਂ ਚਰਣ ਵਿਚ ਗੁਰੂ ਗ੍ਰੰਥ ਦੇ ਸੰਕਲਨ ਦਾ ਸੰਨ 1601 ਈ. (ਸੰਮਤ 1658 ਬਿ.) ਦਿੱਤਾ ਹੈ। ਇਸ ਗ੍ਰੰਥ ਨੂੰ ਪਹਿਲੀ ਵਾਰ ਛਿੱਬਰ ਨੇ 'ਆਦਿ-ਗ੍ਰੰਥ' ਅਥਵਾ 'ਵੱਡਾ ਗ੍ਰੰਥ' ਕਿਹਾ ਹੈ ਅਤੇ 'ਦਸਮ-ਗ੍ਰੰਥ' ਨੂੰ 'ਛੋਟਾ ਗ੍ਰੰਥ' ਦਸਿਆ ਹੈ।

ਚੌਦਵੇਂ ਚਰਣ ਵਿਚ ਗੁਰੂ ਗ੍ਰੰਥ ਸਾਹਿਬ ਦੇ ਮਹੱਤਵ ਅਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਗੁਰਿਆਈ ਪ੍ਰਦਾਨ ਕਰਨ ਬਾਰੇ ਕਈ ਸੰਕੇਤ ਮਿਲਦੇ ਹਨ ਜੋ ਮਹੱਤਵ-ਪੂਰਣ ਇਤਿਹਾਸਿਕ ਦਸਤਾਵੇਜ਼ ਹਨ, ਜਿਵੇਂ—

*ਸੋ ਅਸਾਡਾ ਗੁਰੂ ਗ੍ਰੰਥ ਸਾਹਿਬ ਜੀ ਆਹੇ। ਸਿਖ ਸੋਈ ਜੋ ਚਲੇ ਗ੍ਰੰਥ ਸਾਹਿਬ ਦੇ ਕਹੇ।...੯੩।... ਭਾਈ ਸਿਖੋ ਗ੍ਰੰਥ ਸਾਹਿਬ ਜੀ ਕੇ ਬਚਨ ਪਛਾਨੋ। ਅਤੇ ਬਚਨ ਗੁਰੂ ਕੇ ਸਤਿ ਕਰ ਮਾਨੋ।...੧੪੨।... ਗੁਰੂ ਕਾ ਸਿਖ ਨ ਅਪਨਾ ਧਰਮ ਤਿਆਗੇਗਾ। ਗੁਰੂ ਕਾ ਸਿਖ ਗ੍ਰੰਥ ਜੀ ਦੇ ਕਹੇ ਲਾਗੇਗਾ।...੧੭੩।.. ਅਜੇ ਕਲਿਜੁਗ ਹੈ ਨਿਦਾਨ ਅਪਨਾ ਧਰਮ ਨਹੀ ਤਿਆਗਨਾ। ਗੁਰੂ ਗ੍ਰੰਥ ਸਾਹਿਬ ਦੇ ਕਹੇ ਲਾਗਨਾ।੧੭੪।... ਸੁਣੋ ਭਾਈ ਸਿਖੋ ਐਸਾ ਸੰਤ ਬਾਬਾ ਨਾਨਕ ਸਚੁ ਜਾਨੋ। ਦਸੇ ਮਹਲ ਇਕ ਬਾਬਾ ਨਾਨਕ ਜੀ ਪਛਾਨੋ। ਦਸਵਾ ਪਾਤਸਾਹ ਗਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਹੈ ਗਇਆ। ਅਜੁ ਪ੍ਰਤਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ ਸੋਈ ਗਇਆ ਜੇ ਗ੍ਰੰਥੋ ਗਇਆ। ੨੬੪। ਜਿਤਨਾ ਹੋਇ ਆਵੈ ਤਿਤਨਾ ਗ੍ਰੰਥ ਸਾਹਿਬ ਦੇ ਬਚਨ ਕਮਾਣੇ। ਬਿਨਾ ਗ੍ਰੰਥ ਕੋਈ ਹੋਰ ਨ ਜਾਣੇ। ਗ੍ਰੰਥ ਸਾਹਿਬ ਹੈਨਿ ਦੁਇ ਸਕੇ ਭਾਈ। ਇਕ ਹੈ ਵਡਾ ਇਕ ਛੋਟਾ ਕਹਾਣੀ।੨੬੫।*

**ਬੰਗਲਾ ਸਾਹਿਬ, ਗੁਰਦੁਆਰਾ** : ਦਿੱਲੀ ਸਥਿਤ ਗੁਰੂ ਹਰਿਕ੍ਰਿਸ਼ਨ ਜੀ ਨਾਲ ਸੰਬੰਧਿਤ ਇਕ ਗੁਰੂ-ਧਾਮ। ਵੇਖੋ 'ਦਿੱਲੀ ਦੇ ਗੁਰੂ-ਧਾਮ'।

**ਬੰਗਲਾਦੇਸ਼ ਦੇ ਗੁਰੂ-ਧਾਮ** : ਭਾਰਤ ਦੇਸ਼ ਨੂੰ ਆਜ਼ਾਦੀ ਮਿਲਣ ਵੇਲੇ ਪਹਿਲਾਂ ਬੰਗਾਲ ਪ੍ਰਾਂਤ ਨੂੰ ਦੋ ਭਾਗਾਂ ਵਿਚ ਵੰਡ ਕੇ ਇਸ ਨੂੰ ਪੂਰਬੀ ਪਾਕਿਸਤਾਨ ਬਣਾਇਆ ਗਿਆ ਅਤੇ ਸੰਨ 1971 ਈ. ਦੇ ਸਾਕੇ ਤੋਂ ਬਾਦ ਇਹ 'ਬੰਗਲਾ ਦੇਸ਼' ਦੇ ਨਾਂ ਨਾਲ ਸੁਤੰਤਰ ਰਾਸ਼ਟਰ ਬਣ ਗਿਆ। ਇਸ ਖੇਤਰ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਨੇ ਚਰਣ ਪਾਏ ਸਨ। ਇਥੋਂ ਦੇ ਗੁਰੂ-ਧਾਮ ਪੰਥ ਤੋਂ ਵਿਛੜ ਜਾਣ ਕਾਰਣ ਅਣਗੌਲੇ ਹੋ ਗਏ ਅਤੇ ਇਮਾਰਤਾਂ ਦੀ ਸਥਿਤੀ ਵੀ ਚਿੰਤਾ-ਜਨਕ ਹੋਣ ਲਗ ਗਈ। ਇਸ ਸਥਿਤੀ ਦਾ ਜਾਇਜ਼ਾ ਲੈਣ ਲਈ ਸੰਨ 2002 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਟੀਮ ਭੇਜੀ ਜਿਸ ਨੇ ਆਪਣੀ ਰਿਪੋਰਟ ਵਿਚ ਦਸਿਆ ਕਿ ਇਥੋਂ ਦੇ ਕਈ ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ 'ਤੇ ਉਥੋਂ ਦੇ ਸਥਾਨਕ ਲੋਕਾਂ ਨੇ ਕਬਜ਼ਾ ਕਰ ਰਖਿਆ ਹੈ, ਗੁਰਦੁਆਰਾ ਸਾਹਿਬਾਨ ਦੀ ਲੱਖਾਂ ਕਰੋੜਾਂ ਰੁਪਿਆਂ ਦੀ ਜਾਇਦਾਦ ਦੀ ਸਾਂਭ ਸੰਭਾਲ ਕਰਨ ਵਾਲਾ ਕੋਈ ਨ ਹੋਣ ਕਾਰਣ ਇਹ ਜਾਇਦਾਦ ਲਾਵਾਰਿਸ ਪਈ ਹੈ। ਗੁਰਦੁਅਰਾ ਸਾਹਿਬਾਨ ਦੀਆਂ ਇਮਾਰਤਾਂ ਬੰਦ ਹੋਣ ਕਾਰਣ ਇਥੇ ਬਹੁਤੇ ਗੁਰਦੁਆਰਿਆਂ ਵਿਚ ਨ ਤਾਂ ਪ੍ਰਕਾਸ਼ ਕੀਤਾ ਜਾਂਦਾ

ਹੈ ਅਤੇ ਨ ਹੀ ਕੋਈ ਮਰਿਆਦਾ ਹੈ। ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ ਖ਼ਸਤਾ ਹਾਲਤ ਵਿਚ ਹਨ ਅਤੇ ਜੇਕਰ ਸਮੇਂ ਸਿਰ ਇਨ੍ਹਾਂ ਦੀ ਸਾਰ ਨ ਲਈ ਗਈ ਤਾਂ ਇਹ ਇਤਿਹਾਸ ਦੇ ਪੰਨਿਆਂ ਦਾ ਹਿੱਸਾ ਬਣ ਕੇ ਰਹਿ ਜਾਣਗੇ।

ਇਥੋਂ ਦੇ ਕੁਝ ਇਤਿਹਾਸਿਕ ਗੁਰੂ-ਧਾਮਾਂ ਦੀ ਸਥਿਤੀ ਉਤੇ ਪ੍ਰਕਾਸ਼ ਪਾਉਂਦੇ ਹੋਇਆਂ ਟੀਮ ਨੇ ਲਿਖਿਆ ਹੈ ਕਿ *ਗੁਰਦੁਆਰਾ ਨਾਨਕਸ਼ਾਹੀ* ਢਾਕਾ ਜੋ ਕਿ ਢਾਕਾ ਯੂਨੀਵਰਸਿਟੀ ਦੇ ਨੇੜੇ ਹੈ, ਪਹਿਲੀ ਪਾਤਿਸ਼ਾਹੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਹੈ, ਇਤਿਹਾਸ ਮੁਤਾਬਕ ਗੁਰੂ ਸਾਹਿਬ ਉਦਾਸੀ ਸਮੇਂ ਇਸ ਖੇਤਰ ਵਿਚ ਗਏ ਸਨ। ਹੁਣ ਇਥੇ ਕਰੀਬ ਪੌਣੇ ਏਕੜ ਰਕਬੇ ਵਿਚ ਗੁਰਦੁਆਰਾ ਸਾਹਿਬ ਦੀ ਇਮਾਰਤ ਬਣੀ ਹੋਈ ਹੈ। ਇਸ ਗੁਰਦੁਆਰੇ ਨੂੰ ਬੰਗਲਾਦੇਸ਼ ਗੁਰਦੁਆਰਾ ਮੈਨੇਜਮੈਂਟ ਬੋਰਡ ਵਲੋਂ ਭੇਜੇ ਗਏ ਗ੍ਰੰਥੀ ਸਿੰਘ ਤੇ ਮੈਨੇਜਰ ਸੰਭਾਲ ਰਹੇ ਹਨ। ਇਥੇ ਹਫ਼ਤਾਵਾਰੀ ਦੀਵਾਨ ਸਜਾਏ ਜਾਂਦੇ ਹਨ। ਸਮੁੱਚੇ ਬੰਗਲਾ ਦੇਸ਼ ਵਿਚ ਕੋਈ ਵੀ ਸਿੱਖ ਨਹੀਂ ਹੈ ਪਰ ਕੁਝ ਸਿੱਖ ਜੋ ਵਖ ਵਖ ਮਹਿਕਮਿਆਂ ਰਾਹੀਂ ਇਥੇ ਨੌਕਰੀ 'ਤੇ ਤਾਇਨਾਤ ਹਨ ਇਨ੍ਹਾਂ ਧਾਰਮਿਕ ਗਤਿਵਿਧੀਆਂ ਵਿਚ ਹਿੱਸਾ ਲੈਂਦੇ ਹਨ। ਇਨ੍ਹਾਂ ਤੋਂ ਇਲਾਵਾ ਕੁਝ ਹਿੰਦੂ ਬੰਗਾਲੀ ਪਰਿਵਾਰ ਤੇ ਕੁਝ ਪੰਜਾਬੀ ਪਰਿਵਾਰ ਜੋ ਬਿਜ਼ਨਸ ਦੇ ਮਾਮਲੇ ਵਿਚ ਉਥੇ ਹਨ, ਇਸ ਵਿਚ ਸ਼ਮੂਲੀਅਤ ਕਰਦੇ ਹਨ। ਇਸ ਗੁਰਦੁਆਰੇ ਦੀ ਇਮਾਰਤ ਠੀਕ ਹੈ, ਲੰਗਰ ਤੇ ਰਿਹਾਇਸ਼ ਦਾ ਪ੍ਰਬੰਧ ਵੀ ਹੈ। ਜਦ ਕਦੇ ਬਾਹਰਲੇ ਦੇਸ਼ਾਂ ਤੋਂ ਪੰਜਾਬੀ ਇਸ ਮੁਲਕ ਵਿਚ ਆਉਂਦੇ ਹਨ ਤਾਂ ਉਹ ਇਸ ਗੁਰਦੁਆਰੇ ਦੇ ਦਰਸ਼ਨ ਲਈ ਆ ਜਾਂਦੇ ਹਨ।

*ਗੁਰਦੁਆਰਾ ਸੰਗਤ ਟੋਲਾ* ਢਾਕਾ ਸ਼ਹਿਰ ਦੇ ਅੰਦਰੂਨੀ ਹਿੱਸੇ ਵਿਚ ਹੈ ਅਤੇ ਇਹ ਗੁਰਦੁਆਰਾ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਲ ਸੰਬੰਧਿਤ ਹੈ। ਆਸਾਮ ਜਾਣ ਤੋਂ ਪਹਿਲਾਂ, ਗੁਰੂ ਜੀ ਇਥੇ ਹੀ ਠਹਿਰੇ ਸਨ ਅਤੇ ਨਾਲ ਲਗਦੇ ਇਲਾਕਿਆਂ ਵਿਚ ਸੰਗਤਾਂ ਕਾਇਮ ਕੀਤੀਆਂ ਸਨ। ਸਿੱਖ ਇਤਿਹਾਸ ਮੁਤਾਬਕ ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦੀ ਖ਼ਬਰ ਇਥੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਮਿਲੀ ਸੀ। ਇਹ ਜਗ੍ਹਾ ਗੁਰੂਘਰ ਦੇ ਸ਼ਰਧਾਲੂ ਬਲਾਕੀ ਰਾਮ ਦਾ ਘਰ ਸੀ। ਇਸ ਜਗ੍ਹਾ 'ਤੇ ਸੁਸ਼ੋਭਿਤ ਗੁਰਦੁਆਰੇ ਵਿਚ ਗੁਰੂ ਗ੍ਰੰਥ ਸਾਹਿਬ ਦਾ ਇਕ ਪੁਰਾਤਨ ਹੱਥ-ਲਿਖਿਤ ਸਰੂਪ ਅਤੇ ਇਕ ਖੜਾਵਾਂ ਦਾ ਜੋੜਾ ਮੌਜੂਦ ਹਨ, ਜਿਨ੍ਹਾਂ ਨੂੰ ਹੁਣ ਗੁਰਦੁਆਰਾ ਦੀ ਖਸਤਾ ਹਾਲਤ ਇਮਾਰਤ ਹੋਣ ਕਾਰਣ ਗੁਰਦੁਆਰਾ ਨਾਨਕਸ਼ਾਹੀ ਵਿਖੇ ਤਬਦੀਲ ਕਰ ਦਿੱਤਾ ਗਿਆ ਹੈ। ਇਥੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਾਂ ਹੈ ਪਰ ਗ੍ਰੰਥੀ ਨਹੀਂ ਹੈ। ਇਕ ਗ੍ਰੰਥੀ ਦਿਨ ਵਿਚ ਇਕ ਵਾਰ ਜਾ ਕੇ ਸੁਖਮਨੀ ਸਾਹਿਬ ਦਾ ਪਾਠ ਕਰਕੇ ਵਾਪਸ ਆ ਜਾਂਦਾ ਹੈ।

*ਗੁਰਦੁਆਰਾ ਸਿੱਖ ਟੈਂਪਲ ਚੌਕ ਬਾਜ਼ਾਰ ਚਿਟਗਾਂਗ* ਵਿਚ ਹੈ, ਜੋ 1939 ਨੂੰ ਉਸਾਰਿਆ ਗਿਆ। ਇਹ ਗੁਰਦੁਆਰਾ ਭਾਈ ਬਾਲੇ ਦੀ ਸਾਖੀ ਮੁਤਾਬਕ ਗੁਰੂ ਨਾਨਕ ਦੇਵ ਜੀ ਦੇ ਉਦਾਸੀ ਦੇ ਇਤਿਹਾਸ ਨਾਲ ਜੁੜਿਆ ਹੈ। ਪਹਿਲਾਂ ਇਥੇ ਗ੍ਰੰਥੀ ਸਿੰਘ ਸੇਵਾ ਕਰਦੇ ਰਹੇ ਹਨ ਪਰ ਹੁਣ ਬੋਰਡ ਕੋਲ ਗ੍ਰੰਥੀ ਸਿੰਘਾਂ ਦੀ ਘਾਟ ਹੋਣ ਕਾਰਣ ਇਥੇ ਜਿੰਦਰਾ ਵਜਾ ਹੋਇਆ ਹੈ। ਕੁਝ ਲੋਕਾਂ ਨੇ ਝੌਂਪੜੀਆਂ ਬਣਾ ਲਈਆਂ ਹਨ। ਇਸ ਗੁਰਦੁਆਰਾ ਸਾਹਿਬ ਦੀ ਜਾਇਦਾਦ ਨੂੰ ਵੀ ਹੜੱਪਣ ਦੇ ਯਤਨ ਕੀਤੇ ਜਾ ਰਹੇ ਹਨ।

ਇਨ੍ਹਾਂ ਗੁਰੂ-ਧਾਮਾਂ ਵਿਚ ਸੁਰਖਿਅਤ ਬਹੁਤ ਸਾਰੀਆਂ ਯਾਦਗਾਰੀਆਂ ਵਸਤੂਆਂ, ਬੀੜਾਂ ਅਤੇ ਹੁਕਮਨਾਮਿਆਂ ਦੀ ਹੁਣ ਕੁਝ ਵੀ ਖ਼ੋਜ-ਖ਼ਬਰ ਨਹੀਂ ਹੈ।

**ਬੰਤਾ ਸਿੰਘ, ਗਦਰ-ਇਨਕਲਾਬੀ** (1890-1915 ਈ.): ਜਲੰਧਰ ਜ਼ਿਲ੍ਹੇ ਦੇ ਸੰਗਵਾਲ ਪਿੰਡ ਵਿਚ ਭਾਈ ਬੂਟਾ ਸਿੰਘ ਦੇ ਘਰ ਸੰਨ 1890 ਈ. ਵਿਚ ਪੈਦਾ ਹੋਇਆ ਇਕ ਗਦਰ-ਇਨਕਲਾਬੀ, ਜਿਸ ਨੇ ਜਲੰਧਰ ਦੇ ਡੀ.ਏ.ਵੀ. ਹਾਈ ਸਕੂਲ ਤੋਂ ਦਸਵੀਂ ਪਾਸ ਕੀਤੀ ਅਤੇ ਚੰਗੇ ਰੋਜ਼ਗਾਰ ਦੀ ਤਲਾਸ਼ ਵਿਚ ਪਹਿਲਾਂ ਚੀਨ ਗਿਆ ਅਤੇ ਉਥੋਂ ਅਮਰੀਕਾ ਪਹੁੰਚ ਗਿਆ। ਸੰਨ 1914 ਈ. ਵਿਚ ਇਹ ਪੰਜਾਬ ਪਰਤਿਆ। ਅਮਰੀਕਾ ਵਿਚਲੀ ਠਹਿਰ ਦੌਰਾਨ ਇਹ ਗਦਰ ਪਾਰਟੀ ਦੇ ਕਾਰਕੁੰਨਾਂ ਦੇ ਸੰਪਰਕ ਵਿਚ ਆਇਆ ਅਤੇ ਦੇਸ਼ ਤੋਂ ਅੰਗ੍ਰੇਜ਼ਾਂ ਨੂੰ ਕਢਣ ਦੀ ਭਾਵਨਾ ਨੂੰ ਮਨ ਵਿਚ ਚੰਗੀ ਤਰ੍ਹਾਂ ਵਿਕਸਿਤ ਕਰ ਲਿਆ। ਇਸ ਨੇ ਅਮਰੀਕਾ ਤੋਂ ਕਮਾਏ ਧਨ ਨਾਲ ਆਪਣੇ ਪਿੰਡ ਵਿਚ ਇਕ ਸਕੂਲ ਬਣਾਇਆ ਅਤੇ ਪੰਚਾਇਤ ਦੀ ਸਥਾਪਨਾ ਵੀ ਕੀਤੀ। ਇਸ ਨੇ ਆਪਣੇ ਇਲਾਕੇ ਦੇ ਪਿੰਡਾਂ ਦਾ ਦੌਰਾ ਕੀਤਾ ਅਤੇ ਗਦਰ ਪਾਰਟੀ ਦਾ ਲਿਟਰੇਚਰ ਵੰਡਦੇ ਹੋਇਆਂ ਲੋਕਾਂ ਨੂੰ ਕ੍ਰਾਂਤੀ ਮਚਾਉਣ ਲਈ ਪ੍ਰੇਰਿਆ। ਇਕ ਵਾਰ ਇਹ ਲਾਹੌਰ ਤੋਂ ਤਮਾਚੇ ਲੈਣ ਗਿਆ, ਪਰ ਪੁਲਿਸ

ਵਾਲਿਆਂ ਦੀ ਨਜ਼ਰੀ ਚੜ੍ਹ ਜਾਣ ਕਾਰਣ ਉਥੋਂ ਖਿਸਕ ਗਿਆ। ਇਸ ਨੇ 2 ਮਈ 1915 ਈ. ਵਿਚ ਗਦਰ ਪਾਰਟੀ ਦੀ ਇਕ ਬੈਠਕ ਵਿਚ ਹਿੱਸਾ ਲਿਆ। 11-12 ਜੂਨ 1915 ਈ. ਦੀ ਰਾਤ ਨੂੰ ਮਾਨਾਵਾਲਾ ਰੇਲਵੇ ਸਟੇਸ਼ਨ ਦੇ ਨੇੜੇ ਵੱਲਾ ਪੁਲ ਉਤੇ ਤਾਇਨਾਤ ਪੁਲਿਸ ਪਾਰਟੀ ਉਤੇ ਹਮਲਾ ਕੀਤਾ ਅਤੇ ਦੋ ਸੌ ਕਾਰਤੂਸਾਂ ਸਮੇਤ ਛੇ ਬੰਦੂਕਾਂ ਲੁਟ ਲਿਆਉਂਦੀਆਂ। ਸਰਕਾਰ ਨੇ ਇਸ ਨੂੰ ਪਕੜਨ ਲਈ ਦੋ ਮੁਰਬੇ ਜ਼ਮੀਨ ਅਤੇ ਦੋ ਹਜ਼ਾਰ ਰੁਪਏ ਨਕਦ ਇਨਾਮ ਘੋਸ਼ਿਤ ਕੀਤਾ। ਇਨਾਮ ਦੇ ਲਾਲਚਵਸ ਇਸ ਦੇ ਇਕ ਨਿਕਟ ਸੰਬੰਧੀ ਪ੍ਰਤਾਪ ਸਿੰਘ ਨੇ ਇਸ ਨੂੰ 25 ਜੂਨ 1915 ਈ. ਨੂੰ ਪਕੜਵਾ ਦਿੱਤਾ। ਸੈਂਟ੍ਰਲ ਜੇਲ੍ਹ ਲਾਹੌਰ ਵਿਚ ਇਸ ਉਤੇ ਮੁਕੱਦਮਾ ਚਲਿਆ। ਇਸ ਦੇ ਨਾਲ ਚਾਰ ਹੋਰ ਵੀ ਪਕੜੇ ਗਏ ਸਨ। ਇਸ ਨੇ ਬੜੀ ਦਲੇਰੀ ਨਾਲ ਪੁਲਿਸ ਦੇ ਤਸੀਹੇ ਸਹੇ, ਪਰ ਮੂੰਹੋਂ ਕੁਝ ਨ ਬੋਲਿਆ। ਇਸ ਨੂੰ ਮੌਤ ਦੀ ਸਜ਼ਾ ਹੋਈ ਅਤੇ 12 ਅਗਸਤ 1915 ਈ. ਨੂੰ ਫ਼ਾਂਸੀ ਦੇ ਦਿੱਤੀ ਗਈ।

**ਬੰਦਈ ਖ਼ਾਲਸਾ :** ਬੰਦਾ ਬਹਾਦਰ ਦੀ ਸ਼ਹਾਦਤ ਤੋਂ ਬਾਦ ਸਿੱਖਾਂ ਵਿਚ 'ਗੁਰੂ-ਪਦ' ਨੂੰ ਲੈ ਕੇ ਚਲੇ ਪਰਸਪਰ ਵਿਰੋਧ ਦੇ ਫਲਸਰੂਪ ਸਿੱਖ ਸਮਾਜ ਦੋ ਧੜਿਆਂ ਵਿਚ ਵੰਡਿਆ ਗਿਆ। ਇਕ 'ਤੱਤ-ਖ਼ਾਲਸਾ' ਜੋ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਥਾਪਿਤ ਮਰਯਾਦਾ ਦਾ ਅਨੁਸਰਣ ਕਰਦੇ ਸਨ। ਦੂਜਾ ਬੰਦਈ ਖ਼ਾਲਸਾ, ਜੋ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਬੰਦਾ ਬਹਾਦਰ ਨੂੰ ਅਗਲਾ ਗੁਰੂ ਮੰਨਦੇ ਸਨ ਅਤੇ ਕਈ ਹੋਰ ਪੱਖਾਂ ਤੋਂ ਵੀ ਤੱਤ-ਖ਼ਾਲਸਾ ਦੇ ਉਲਟ ਮਰਯਾਦਾ ਦਾ ਪਾਲਨ ਕਰਦੇ ਸਨ। ਸੰਨ 1721 ਈ. ਵਿਚ ਤੱਤ-ਖ਼ਾਲਸਾ ਅਤੇ ਬੰਦਈ ਖ਼ਾਲਸਾ ਦੇ ਆਪਸੀ ਵਿਰੋਧ ਨੂੰ ਖ਼ਤਮ ਕਰਨ ਦਾ ਯਤਨ ਭਾਈ ਮਨੀ ਸਿੰਘ ਵਲੋਂ ਕੀਤਾ ਗਿਆ ਜਿਸ ਦੇ ਫਲਸਰੂਪ ਅਧਿਕਾਂਸ਼ ਬੰਦਈ ਸਿੰਘ, ਸਿੱਖਾਂ ਦੀ ਮੁੱਖ ਧਾਰਾ ਤੱਤ-ਖ਼ਾਲਸਾ ਵਿਚ ਸ਼ਾਮਲ ਹੋ ਗਏ। ਪਰ ਕਈਆਂ ਨੇ ਆਪਣੀ ਸੁਤੰਤਰ ਪਛਾਣ ਬਣਾਈ ਰਖਣ ਲਈ ਜ਼ਿਦ ਫੜੀ ਰਖੀ। ਅਜਿਹੇ ਸਿੰਘਾਂ ਨੂੰ ਹੁਣ 'ਬੰਦਈ' ਕਹਿੰਦੇ ਹਨ। ਇਹ ਗੁਰੂ ਗ੍ਰੰਥ ਸਾਹਿਬ ਨੂੰ ਧਰਮ-ਗ੍ਰੰਥ ਮੰਨਦੇ ਹੋਏ ਬਾਣੀ ਦਾ ਨਿੱਤ ਪਾਠ ਕਰਦੇ ਹਨ ਅਤੇ ਖੰਡੇ ਦਾ ਅੰਮ੍ਰਿਤ ਪਾਨ ਕਰਦੇ ਹਨ।

**ਬੰਦਗੀ :** ਫ਼ਾਰਸੀ ਭਾਸ਼ਾ ਦੇ ਇਸ ਸ਼ਬਦ ਦਾ ਅਰਥ ਹੈ ਪ੍ਰਣਾਮ, ਨਮਸਕਾਰ। ਪਰ ਚੂੰਕਿ ਇਹ ਪ੍ਰਣਾਮ ਪਰਮ-ਸੱਤਾ ਪ੍ਰਤਿ ਹੈ, ਇਸ ਲਈ ਇਸ ਤੋਂ ਭਾਵ ਸੇਵਾ ਜਾਂ ਭਗਤੀ ਵੀ ਲਿਆ ਜਾਣ ਲਗ ਪਿਆ। ਬਾਬਾ ਫ਼ਰੀਦ ਨੇ ਪਰਮਾਤਮਾ ਤੋਂ 'ਬੰਦਗੀ' (ਭਗਤੀ) ਦੀ ਖ਼ੈਰ ਮੰਗੀ ਸੀ— *ਸੇਖ ਫਰੀਦੈ ਖੈਰ ਦੀਜੈ ਬੰਦਗੀ।* ਸਿੱਖਾਂ ਦੀ ਅਧਿਆਤਮਿਕ ਸ਼ਬਦਾਵਲੀ ਵਿਚ ਇਸ ਨੂੰ ਗ੍ਰਹਿਣ ਕਰ ਲਿਆ ਗਿਆ ਹੈ।

**ਬੰਦਾ ਸਿੰਘ ਬਹਾਦਰ** (1670-1716 ਈ.) : ਸਿੱਖ ਇਤਿਹਾਸ ਦਾ ਇਕ ਧਰਮ-ਵੀਰ ਯੋਧਾ ਜਿਸ ਦਾ ਜਨਮ ਪੁਣਛ ਖੇਤਰ (ਪੱਛਮੀ ਕਸ਼ਮੀਰ) ਦੇ ਰਾਜੌਰੀ ਕਸਬੇ ਦੇ ਨੇੜਲੇ ਪਿੰਡ ਤੱਛਲ ਵਿਚ ਰਘੂਦੇਵ (ਨਾਮਾਂਤਰ ਰਾਮਦੇਵ) ਨਾਂ ਦੇ ਕਿਸਾਨ ਰਾਜਪੂਤ ਦੇ ਘਰ 27 ਅਕਤੂਬਰ 1670 ਈ. (ਕਤਕ ਸੁਦੀ 13, 1727 ਬਿ.) ਨੂੰ ਹੋਇਆ। ਇਸ ਦਾ ਨਾਂ ਲੱਛਮਣ ਦੇਵ ਰਖਿਆ ਗਿਆ। ਇਸ ਨੂੰ ਸ਼ਸਤ੍ਰ-ਵਿਦਿਆ ਅਤੇ ਸ਼ਿਕਾਰ ਖੇਡਣ ਦਾ ਬਹੁਤ ਸ਼ੌਕ ਸੀ। ਇਕ ਵਾਰ ਇਸ ਨੇ ਜਦੋਂ ਇਕ ਹਿਰਨੀ ਦਾ ਸ਼ਿਕਾਰ ਕੀਤਾ ਤਾਂ ਗਰਭਵਤੀ ਹਣ ਕਾਰਣ ਉਸ ਦੇ ਪੇਟ ਵਿਚੋਂ ਦੋਵੇਂ ਬੱਚੇ ਡਿਗ ਪਏ ਅਤੇ ਲੱਛਮਣ ਦੇਵ ਦੀਆਂ ਅੱਖਾਂ ਸਾਹਮਣੇ ਤੜਪ ਤੜਪ ਕੇ ਮਰ ਗਏ। ਉਸ ਦਿਨ ਤੋਂ ਇਹ ਵੈਰਾਗੀ ਹੋ ਗਿਆ ਅਤੇ ਇਕ ਵੈਸ਼ਣਵ ਸਾਧ ਜਾਨਕੀ ਪ੍ਰਸਾਦ ਦਾ ਚੇਲਾ ਬਣ ਗਿਆ, ਇਸ ਦਾ ਨਾਂ ਮਾਧੋ ਦਾਸ ਰਖਿਆ ਗਿਆ। ਘੁੰਮਦਿਆਂ ਫਿਰਦਿਆਂ ਇਹ ਨਾਸਿਕ ਪਹੁੰਚਿਆ ਅਤੇ ਇਕ ਔਘੜ ਨਾਥ ਪਾਸ ਜੰਤ੍ਰ-ਮੰਤ੍ਰ ਅਤੇ ਸਿੱਧੀਆਂ ਪ੍ਰਾਪਤ ਕਰਨ ਦਾ ਅਭਿਆਸ ਕੀਤਾ। ਉਥੋਂ ਨਾਂਦੇੜ ਜਾ ਕੇ ਗੋਦਾਵਰੀ ਨਦੀ ਦੇ ਖੱਬੇ ਕੰਢੇ ਉਤੇ ਆਪਣਾ ਮਠ ਕਾਇਮ ਕੀਤਾ।

ਜਦੋਂ ਸੰਨ 1708 ਈ. (1765 ਬਿ.) ਵਿਚ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਪਹੁੰਚੇ ਅਤੇ 3 ਸਤੰਬਰ ਨੂੰ ਇਸ ਦੇ ਮਠ ਵਿਚ ਗਏ ਤਾਂ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਮਾਧੋ ਦਾਸ ਬਹੁਤ ਪ੍ਰਭਾਵਿਤ ਹੋਇਆ ਅਤੇ ਆਪਣੇ ਆਪ ਨੂੰ ਗੁਰੂ ਜੀ ਦਾ 'ਬੰਦਾ' ਦਸਿਆ। ਆਪਣੀ ਸੂਰਤਾਈ ਕਰਕੇ ਇਤਿਹਾਸ ਵਿਚ ਇਹ 'ਬੰਦਾ ਸਿੰਘ ਬਹਾਦਰ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਪਰ ਗੁਰੂ ਗੋਬਿੰਦ ਸਿੰਘ ਨੇ ਇਸ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਅਤੇ ਗੁਰਬਖ਼ਸ਼ ਸਿੰਘ ਨਾਂ ਰਖਿਆ। ਗੁਰੂ ਜੀ ਨੇ ਇਸ ਨੂੰ ਥਾਪੀ ਦੇ ਕੇ ਪੰਜਾਬ ਵਲ

ਤੋਰਿਆ ਤਾਂ ਜੋ ਪਾਪੀ ਜ਼ਾਲਮਾਂ ਨੂੰ ਸਜ਼ਾ ਦਿੱਤੀ ਜਾ ਸਕੇ। ਗੁਰੂ ਜੀ ਨੇ ਇਕ ਨਗਾਰਾ, ਇਕ ਨਿਸ਼ਾਨ ਅਤੇ ਆਪਣੇ ਭੱਥੇ ਵਿਚੋਂ ਪੰਜ ਤੀਰ ਦਿੱਤੇ ਅਤੇ ਪੰਜ ਪਿਆਰਿਆਂ ਵਜੋਂ ਪੰਜ ਸਿੰਘਾਂ (ਭਾਈ ਬਿਨੋਦ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਬਾਜ ਸਿੰਘ, ਭਾਈ ਦਯਾ ਸਿੰਘ ਅਤੇ ਭਾਈ ਰਣ ਸਿੰਘ— ਕਿਤੇ ਕਿਤੇ ਆਖੀਰਲੇ ਦੋ ਨਾ ਬਿਜੈ ਸਿੰਘ ਅਤੇ ਰਾਮ ਸਿੰਘ ਲਿਖੇ ਹਨ) ਸਮੇਤ 20 ਸਿੰਘ ਸਹਾਇਤਾ ਲਈ ਵੀ ਨਾਲ ਤੋਰੇ। ਕੁਝ ਉਪਦੇਸ਼ ਦੇਣ ਤੋਂ ਇਲਾਵਾ ਗੁਰੂ ਜੀ ਨੇ ਇਹ ਵੀ ਤਾਕੀਦ ਕੀਤੀ ਕਿ ਆਪਣੇ ਆਪ ਨੂੰ ਕਦੇ ਵੀ ਗੁਰੂ ਨ ਮੰਨਣਾ।

ਪੰਜਾਬ ਪਹੁੰਚਦਿਆਂ ਹੀ ਸਿੱਖ ਅਨੁਯਾਈ ਬੰਦਾ ਸਿੰਘ ਬਹਾਦਰ ਦੇ ਝੰਡੇ ਹੇਠਾਂ ਇਕੱਠੇ ਹੋਣੇ ਸ਼ੁਰੂ ਹੋ ਗਏ। ਪਹਿਲਾਂ ਸੋਨੀਪਤ ਅਤੇ ਫਿਰ ਕੈਥਲ ਉਤੇ ਹਮਲਾ ਕੀਤਾ। ਫਿਰ 26 ਨਵੰਬਰ 1709 ਈ. ਨੂੰ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲੇ ਜਲਾਦ ਜਲਾਲੁੱਦੀਨ ਦੇ ਪਿੰਡ ਸਮਾਣੇ ਉਤੇ ਆਕ੍ਰਮਣ ਕਰਕੇ ਉਸ ਨੂੰ ਬਰਬਾਦ ਕੀਤਾ। ਇਸ ਤੋਂ ਪਿਛੋਂ ਸਢੌਰੇ ਨੂੰ ਉਜਾੜਿਆ, ਕਿਉਂਕਿ ਇਸ ਦੇ ਪ੍ਰਸ਼ਾਸਕ ਉਸਮਾਨ ਖ਼ਾਨ ਨੇ ਪੀਰ ਬੁੱਧੂਸ਼ਾਹ ਨੂੰ ਤਸੀਹੇ ਦੇ ਕੇ ਮਾਰਿਆ ਸੀ। ਫਿਰ ਤਕੜਾ ਦਲ ਇਕੱਠਾ ਕਰਕੇ ਸਰਹਿੰਦ ਉਤੇ ਫ਼ੌਜ-ਕਸ਼ੀ ਕੀਤੀ। 12 ਮਈ 1710 ਈ. ਨੂੰ ਛੋਟੇ ਸਾਹਿਬਜ਼ਾਦਿਆਂ ਦੇ ਕਾਤਲ ਨਵਾਬ ਵਜ਼ੀਰ ਖ਼ਾਨ ਨੂੰ ਮਾਰ ਕੇ ਸਰਹਿੰਦ ਨਗਰ ਨੂੰ ਤੋਪਾਂ ਨਾਲ ਉਡਾਇਆ। ਇਸ ਨੇ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਬਣਾਇਆ। ਇਸ ਤਰ੍ਹਾਂ ਸਤਲੁਜ ਤੋਂ ਜਮਨਾ ਤਕ ਇਸ ਦਾ ਸਾਮ੍ਰਾਜ ਸਥਾਪਿਤ ਹੋ ਗਿਆ। ਇਸ ਨੇ ਹਿਮਾਚਲ ਵਿਚ ਮੁਖ਼ਲਿਸਗੜ੍ਹ ਨੂੰ ਲੋਹਗੜ੍ਹ ਨਾਂ ਦੇ ਕੇ ਆਪਣੀ ਰਾਜਧਾਨੀ ਬਣਾਇਆ ਅਤੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਆਪਣਾ ਸਿੱਕਾ ਚਲਾਇਆ। ਇਸ ਨੇ ਜ਼ਿਮੀਨਦਾਰੀ ਪ੍ਰਥਾ ਨੂੰ ਖ਼ਤਮ ਕਰਕੇ ਕਿਸਾਨ ਨੂੰ ਜ਼ਮੀਨਾਂ ਦਾ ਮਾਲਕ ਬਣਾਇਆ। ਇਸ ਨੇ ਹਿੰਦੂਆਂ ਅਤੇ ਮੁਸਲਮਾਨਾਂ ਨਾਲ ਕੋਈ ਵਿਤਕਰਾ ਨ ਰਖਿਆ। ਦਿੱਲੀ ਤੋਂ ਸ਼ਾਹੀ ਫ਼ੌਜਾਂ ਦੇ ਪਹੁੰਚਣ ਨਾਲ ਬਾਬਾ ਬੰਦਾ ਬਹਾਦਰ ਪਹਾੜ ਵਲ ਨਿਕਲ ਗਿਆ। ਫਿਰ ਜੰਮੂ 'ਤੇ ਚੜ੍ਹਾਈ ਕੀਤੀ ਅਤੇ ਬਟਾਲੇ ਤਕ ਆਪਣਾ ਅਧਿਕਾਰ ਜਮਾ ਲਿਆ। ਬੰਦਾ ਸਿੰਘ ਬਹਾਦਰ ਦੀਆਂ ਫ਼ੌਜੀ ਕਾਰਵਾਈਆਂ ਨੂੰ ਸਖ਼ਤੀ ਨਾਲ ਦਬਾਉਣ ਲਈ ਇਕ ਵੱਡੇ ਦਲ ਸਹਿਤ ਖ਼ੁਦ ਬਹਾਦਰ ਸ਼ਾਹ ਪੰਜਾਬ ਵਿਚ ਆਇਆ। 28 ਫਰਵਰੀ 1712 ਈ. ਨੂੰ ਬਹਾਦਰ ਸ਼ਾਹ ਮਰ ਗਿਆ। ਬਾਦ ਵਿਚ ਉਸ ਤੋਂ ਜ਼ਿਆਦਾ ਕਠੋਰ ਫ਼ਰੁੱਖਸੀਅਰ ਬਾਦਸ਼ਾਹ ਬਣਿਆ। ਉਸ ਨੇ ਸਿੱਖਾਂ ਵਿਰੁੱਧ ਬਹੁਤ ਸਖ਼ਤ ਕਾਰਵਾਈ ਸ਼ੁਰੂ ਕੀਤੀ। ਆਖ਼ਿਰ ਗੁਰਦਾਸਪੁਰ ਤੋਂ 6 ਕਿ.ਮੀ. ਦੂਰ ਗੁਰਦਾਸ-ਨੰਗਲ ਦੇ ਮੁਕਾਮ 'ਤੇ ਮੁਗ਼ਲ ਸੈਨਾ ਦੁਆਰਾ ਘਿਰ ਗਿਆ ਅਤੇ ਦੋਹਾਂ ਫ਼ੌਜਾਂ ਵਿਚ ਲੰਬੇ ਸਮੇਂ ਤਕ ਲੜਾਈ ਹੁੰਦੀ ਰਹੀ। ਫਲਸਰੂਪ ਬੰਦਾ ਬਹਾਦਰ ਕਿਲ੍ਹੇ ਤੋਂ ਬਾਹਰ ਨ ਨਿਕਲ ਸਕਿਆ। 7 ਦਸੰਬਰ 1715 ਈ. ਨੂੰ ਲਗਭਗ ਅੱਠ ਹਜ਼ਾਰ ਸਿੱਖਾਂ ਦੇ ਮਾਰੇ ਜਾਣ ਤੋਂ ਇਲਾਵਾ 794 ਸਿੱਖ ਕੈਦ ਕਰ ਲਏ ਗਏ ਅਤੇ ਬੰਦਾ ਬਹਾਦਰ ਨੂੰ ਲੋਹੇ ਦੇ ਪਿੰਜਰੇ ਵਿਚ ਕੈਦ ਕਰਕੇ 29 ਫਰਵਰੀ 1716 ਈ ਨੂੰ ਦਿੱਲੀ ਵਿਚ ਲੈ ਜਾਂਦਾ ਗਿਆ। ਉਦੋਂ 700 ਗੱਡੇ ਸਿੱਖਾਂ ਦੇ ਸਿਰਾਂ ਦੇ ਭਰੇ ਹੋਏ ਅਤੇ 2000 ਸਿੱਖਾਂ ਦੇ ਸਿਰ ਬਰਛਿਆਂ ਉਪਰ ਟੰਗੇ ਇਸ ਕਾਫ਼ਲੇ ਨਾਲ ਚਲ ਰਹੇ ਸਨ। ਥੋੜੇ ਥੋੜੇ ਕਰਕੇ ਸਭ ਕੈਦੀ ਸਿੱਖਾਂ ਨੂੰ ਖ਼੍ਵਾਜਾ ਕੁਤੁਬੁੱਦੀਨ ਬਖ਼ਤਿਆਰ ਕਾਕੀ ਦੇ ਮਜ਼ਾਰ ਕੋਲ ਬੜੀ ਬੇਦਰਦੀ ਨਾਲ ਮਾਰਿਆ ਗਿਆ। ਇਸ ਦੇ ਚਾਰ ਸਾਲ ਦੇ ਪੁੱਤਰ ਨੂੰ ਕਤਲ ਕਰਕੇ ਪਹਿਲਾਂ ਦਿਲ ਬਾਬਾ ਜੀ ਦੇ ਮੂੰਹ ਵਿਚ ਤੁੰਨਿਆ ਗਿਆ ਅਤੇ ਫਿਰ 9 ਜੂਨ 1716 ਈ. ਨੂੰ ਬੰਦਾ ਬਹਾਦਰ ਨੂੰ ਨਿਰਦਇਤਾ ਨਾਲ ਕਤਲ ਕੀਤਾ ਗਿਆ। ਭਾਵੇਂ ਬੰਦਾ ਬਹਾਦਰ ਲੰਬੇ ਸਮੇਂ ਲਈ ਰਾਜ ਸਥਾਪਿਤ ਨ ਕਰ ਸਕਿਆ ਪਰ ਇਸ ਦੀ ਸੈਨਿਕ ਸ਼ਕਤੀ ਨੇ ਮੁਗ਼ਲ ਸਾਮ੍ਰਾਜ ਦੀਆਂ ਪੰਜਾਬ ਵਿਚ ਜੜ੍ਹਾਂ ਹਿਲਾ ਦਿੱਤੀਆਂ ਅਤੇ ਹੌਲੀ ਹੌਲੀ ਪੰਜਾਬ ਵਿਚ ਮੁਗ਼ਲ ਸ਼ਕਤੀ ਨਿਘਰ ਗਈ।

**ਬੰਦੀਛੋੜ :** ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਗੁਣਵਾਚਕ ਨਾਂ, ਜੋ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ 52 ਹਿੰਦੂ ਰਾਜਿਆਂ ਨੂੰ ਆਪਣੇ ਨਾਲ ਮੁਕਤ ਕਰਾਉਣ ਕਰਕੇ ਪ੍ਰਚਲਿਤ ਹੋਇਆ। ਵੇਖੋ 'ਹਰਿਗੋਬਿੰਦ, ਗੁਰੂ'।

**ਬੰਨੋ, ਭਾਈ** (1558-1645 ਈ.) : ਗੁਰੂ ਅਰਜਨ ਦੇਵ ਜੀ ਦਾ ਇਕ ਸਿਦਕੀ ਸਿੱਖ ਜਿਸ ਦਾ ਜਨਮ ਸੰਨ 1558 ਈ. (13 ਵਿਸਾਖ, 1615 ਬਿ.) ਵਿਚ ਪਿੰਡ 'ਮਾਂਗਟ' (ਪੁਰਾਣਾ ਨਾਂ 'ਖਾਰਾ') ਦੇ ਭਾਈ ਬਿਸ਼ਨ ਦੇਵ ਦੇ ਘਰ ਮਾਈ

ਭਾਗੋ ਦੀ ਕੁੱਖੋਂ ਹੋਇਆ। ਬਚਪਨ ਤੋਂ ਹੀ ਇਹ ਧਾਰਮਿਕ ਰੁਚੀਆਂ ਵਾਲਾ ਇਕ ਗੰਭੀਰ ਬਾਲਕ ਸੀ। ਵੱਡਾ ਹੋ ਕੇ ਇਸ ਨੇ ਗੁਰੂ ਅਰਜਨ ਦੇਵ ਜੀ ਤੋਂ ਸਿੱਖੀ ਗ੍ਰਹਿਣ ਕੀਤੀ ਅਤੇ *ਗੁਰਮੁਖ ਰੋਮ ਰੋਮ ਹਰਿ ਧਿਆਵੈ* ਦੀ ਕਸੌਟੀ ਉਪਰ ਆਪਣਾ ਜੀਵਨ ਢਾਲਣਾ ਸ਼ੁਰੂ ਕਰ ਦਿੱਤਾ। ਇਸ ਨੇ ਹਰਿਮੰਦਿਰ ਸਾਹਿਬ ਦੀ ਉਸਾਰੀ ਅਤੇ ਸਰੋਵਰ ਦੀ ਖੁਦਾਈ ਵਿਚ ਬੜੀ ਅਹਿਮ ਭੂਮਿਕਾ ਨਿਭਾਈ। ਜਦੋਂ ਭਾਈ ਗੁਰਦਾਸ ਦੁਆਰਾ ਗੁਰੂ ਗ੍ਰੰਥ ਸਾਹਿਬ ਦੀ ਪ੍ਰਥਮ ਬੀੜ ਮੁਕੰਮਲ ਹੋ ਗਈ ਤਾਂ ਗੁਰੂ ਜੀ ਨੇ ਲਾਹੌਰ ਤੋਂ ਉਸ ਦੀ ਜਿਲਦ ਬੰਨ੍ਹਵਾ ਲਿਆਉਣ ਦੀ ਡਿਊਟੀ ਇਸ ਨੂੰ ਸੌਂਪੀ। ਇਸ ਨੇ ਗੁਰੂ ਜੀ ਤੋਂ ਬੇਨਤੀ ਕਰਕੇ ਇਹ ਆਗਿਆ ਲੈ ਲਈ ਕਿ ਇਕ ਦਿਨ ਲਈ ਬੀੜ ਦੇ ਦਰਸ਼ਨ ਮਾਂਗਟ ਨਿਵਾਸੀਆਂ ਨੂੰ ਕਰਵਾ ਲਿਆਏ।

ਸਿੱਖ ਇਤਿਹਾਸ ਅਨੁਸਾਰ ਇਸ ਨੇ ਅੰਮ੍ਰਿਤਸਰ ਤੋਂ ਮਾਂਗਟ ਜਾਣ ਅਤੇ ਮਾਂਗਟ ਤੋਂ ਲਾਹੌਰ ਆਉਣ ਤਕ ਦੇ ਸਮੇਂ ਦੌਰਾਨ ਕਈ ਤੇਜ਼ ਲਿਖਾਰੀ ਲਗਾ ਕੇ ਬੀੜ ਦਾ ਇਕ ਹੋਰ ਉਤਾਰਾ ਤਿਆਰ ਕਰਵਾ ਲਿਆ। ਜਦੋਂ ਦੋਹਾਂ ਬੀੜਾਂ ਦੀ ਜਿਲਦ ਬੰਨ੍ਹਵਾ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਆਇਆ ਤਾਂ ਦੂਜੀ ਬੀੜ ਦੀ ਵਿਥਿਆ ਸੁਣਾਈ। ਗੁਰੂ ਜੀ ਨੇ ਮੂਲ ਬੀੜ ਹਰਿਮੰਦਿਰ ਸਾਹਿਬ ਵਿਚ ਪ੍ਰਕਾਸ਼ਿਤ ਕਰਵਾ ਦਿੱਤੀ ਅਤੇ ਦੂਜੀ ਬੀੜ ਭਾਈ ਬੰਨੋ ਦੇ ਹਵਾਲੇ ਕਰ ਦਿੱਤੀ। ਭਾਈ ਬੰਨੋ, ਉਸ ਬੀੜ ਨੂੰ ਲੈ ਕੇ ਆਪਣੇ ਪਿੰਡ ਚਲਾ ਗਿਆ। ਇਸ ਬੀੜ ਨੂੰ 'ਭਾਈ ਬੰਨੋ ਵਾਲੀ ਬੀੜ', ਜਾਂ 'ਖਾਰੇ ਵਾਲੀ ਬੀੜ' ਕਿਹਾ ਜਾਣ ਲਗਾ। ਕਈ ਲੋਕਾਂ ਨੇ ਭ੍ਰਾਂਤੀ ਵਸ ਇਸ ਨੂੰ 'ਖਾਰੀ ਬੀੜ' ਕਹਿਣਾ ਸ਼ੁਰੂ ਕਰ ਦਿੱਤਾ, ਕਿਉਂਕਿ ਇਸ ਵਿਚ ਕੁਝ ਵਾਧੂ ਬਾਣੀ ਦਰਜ ਹੈ। ਪਰ ਅਸਲ ਵਿਚ 'ਖਾਰੇ ਵਾਲੀ' ਸ਼ਬਦਾਂ ਦਾ ਹੀ 'ਖਾਰੀ' ਸ਼ਬਦ ਸਰਲੀਕ੍ਰਿਤ ਰੂਪ ਹੈ। ਸੌਖ ਨਾਲ ਉਪਲਬਧ ਹੋਣ ਕਾਰਣ ਅਕਸਰ ਇਸੇ ਬੀੜ ਦੇ ਉਤਾਰੇ ਹੁੰਦੇ ਰਹੇ ਹਨ। ਵਿਸਤਾਰ ਲਈ ਵੇਖੋ 'ਭਾਈ ਬੰਨੋ ਵਾਲੀ ਬੀੜ'।

ਭਾਈ ਬੰਨੋ ਬੜੀ ਨਿਸ਼ਠਾ ਨਾਲ ਆਪਣੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਦਾ ਰਿਹਾ। ਇਸ ਦੀ ਪਤਨੀ ਮਾਈ ਰਜੀ (ਨਾਮਾਂਤਰ ਮਾਈ ਸੁਰੰਗੀ) ਅਤੇ ਪੁੱਤਰਾਂ ਨੇ ਵੀ ਆਪ ਨਾਲ ਰਲ ਕੇ ਸਿੱਖੀ ਦਾ ਪ੍ਰਚਾਰ ਕੀਤਾ। ਭਾਈ ਜੀ ਦਾ ਦੇਹਾਂਤ ਜਨਵਰੀ 1645 ਈ. ਵਿਚ ਹੋਇਆ।

**ਬੰਬੀਹਾ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਬਠਿੰਡਾ ਨਗਰ ਤੋਂ 36 ਕਿ.ਮੀ. ਦੱਖਣ-ਪੱਛਮ ਦੀ ਦਿਸ਼ਾ ਵਿਚ ਹੈ ਅਤੇ ਕਾਲ ਝਰਾਣੀ ਪਿੰਡ ਤੋਂ ਲਗਭਗ ਤਿੰਨ ਕਿ.ਮੀ. ਉੱਤਰ-ਪੱਛਮ ਵਲ ਵਸਿਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਜੀ ਖਿਦਰਾਣੇ ਦੀ ਢਾਬ ਤੋਂ ਤਲਵੰਡੀ ਜਾਂਦੇ ਹੋਇਆਂ ਇਥੇ ਨੌਂ ਦਿਨ ਪਿੰਡ ਦੀ ਪੂਰਬੀ ਬਾਹੀ ਵਲ ਇਕ ਟੋਭੇ ਦੇ ਕੰਢੇ ਠਹਿਰੇ ਸਨ। ਉਸ ਸਥਾਨ ਉਤੇ 'ਗੁਰਦੁਆਰਾ ਪਾਤਿਸ਼ਾਹੀ ਦਸਵੀਂ' ਬਣਿਆ ਹੋਇਆ ਹੈ ਅਤੇ ਟੋਭੇ ਨੂੰ ਸਰੋਵਰ ਵਿਚ ਬਦਲ ਦਿੱਤਾ ਗਿਆ ਹੈ। ਇਸ ਗੁਰਦੁਆਰੇ ਦੀ ਸੇਵਾ-ਸੰਭਾਲ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

**ਬੰਬੇਲੀ** (ਪਿੰਡ) : ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਦੇ ਫਗਵਾੜਾ ਨਗਰ ਤੋਂ 12 ਕਿ.ਮੀ. ਉਤਰ ਵਲ ਸਥਿਤ ਇਕ ਪਿੰਡ ਜਿਥੇ ਕਰਤਾਰਪੁਰ ਤੋਂ ਕੀਰਤਪੁਰ ਆਉਂਦੇ ਜਾਂਦੇ ਇਕ ਵਾਰ ਗੁਰੂ ਹਰਿਰਾਇ ਸਾਹਿਬ ਪਧਾਰੇ ਸਨ। ਪਿੰਡ ਤੋਂ ਬਾਹਰ ਜਿਸ ਸਥਾਨ ਉਤੇ ਗੁਰੂ ਜੀ ਬੈਠੇ ਸਨ, ਉਥੇ ਮਿੱਟੀ ਦਾ ਇਕ ਚੌਂਤਾ (ਥੜਾ) ਬਣਿਆ ਹੋਇਆ ਸੀ। ਉਸ ਚੌਂਤੇ ਕਰਕੇ ਇਸ ਸਮਾਰਕ ਦਾ ਨਾਂ 'ਗੁਰਦੁਆਰਾ ਚੌਂਤਾ ਸਾਹਿਬ ਪਾਤਿਸ਼ਾਹੀ ਸੱਤਵੀਂ' ਪ੍ਰਚਲਿਤ ਹੋਇਆ। ਇਸ ਦੀ ਨਵੀਂ ਇਮਾਰਤ ਡੁਮੇਲੀ ਵਾਲੇ ਸੰਤ ਹਰਬੰਸ ਸਿੰਘ ਨੇ ਬਣਵਾਈ ਹੈ ਅਤੇ ਉਸ ਦੇ ਸੇਵਕ ਹੀ ਇਸ ਦੀ ਵਿਵਸਥਾ ਕਰਦੇ ਹਨ। ਉਂਜ ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ।

**ਬ੍ਰਹਮ ਗਿਆਨ** (ਰਚਨਾ) : ਸੇਵਾ ਪੰਥੀ ਸੰਤ ਗੁਪਾਲ ਦਾਸ ਦੀ ਲਿਖੀ ਇਕ ਅਪ੍ਰਕਾਸ਼ਿਤ ਰਚਨਾ ਜਿਸ ਵਿਚ ਕੁਲ 219 ਪਤਰੇ ਹਨ ਅਤੇ ਜਿਸ ਦੀ ਇਕੋ ਇਕ ਪ੍ਰਤਿ ਡਾ. ਤਰਲੋਚਨ ਸਿੰਘ ਬੇਦੀ, 15 ਮਾਡਰਨ ਹਾਊਸਿੰਗ ਕਾਰਪੋਰੇਸ਼ਨ, ਮਨੀ ਮਾਜਰਾ, ਚੰਡੀਗੜ੍ਹ ਪਾਸ ਸੁਰਖਿਅਤ ਹੈ। ਇਸ ਦੀ ਭਾਸ਼ਾ ਸ਼ੈਲੀ ਤੋਂ ਇਹ ਅਠਾਰ੍ਹਵੀਂ ਸਦੀ ਦੀ ਰਚਨਾ ਪ੍ਰਤੀਤ ਹੁੰਦੀ ਹੈ। ਮੁੱਖ ਤੌਰ 'ਤੇ ਇਸ ਰਚਨਾ ਦੇ ਦੋ ਹਿੱਸੇ ਜਾਂ ਖੰਡ ਹਨ। ਪਹਿਲੇ ਵਿਚ ਬ੍ਰਹਮ ਗਿਆਨ ਦੇ ਸਰੂਪ ਅਤੇ ਸਿੱਧਾਂਤ ਦਾ ਵਿਸ਼ਲੇਸ਼ਣ ਕਰਦਿਆਂ ਇਸ ਦੀ ਪ੍ਰਾਪਤੀ ਦੇ ਸਾਧਨਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਦੂਜੇ ਹਿੱਸੇ ਵਿਚ ਬ੍ਰਹਮ ਗਿਆਨ ਪ੍ਰਾਪਤ ਕਰ ਚੁਕੇ ਵਿਅਕਤੀ, ਅਰਥਾਤ ਬ੍ਰਹਮ ਗਿਆਨੀ

ਦੀ ਮਨੋਦਸ਼ਾ ਨੂੰ ਚਿਤਰਿਆ ਗਿਆ ਹੈ।

ਇਸ ਰਚਨਾ ਦੇ ਅਧਿਐਨ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਸੰਤ ਗੁਪਾਲ ਦਾਸ ਨੇ ਗੁਰੂ ਅਰਜਨ ਦੇਵ ਜੀ ਦੀ ਰਚੀ 'ਸੁਖਮਨੀ' ਨਾਂ ਦੀ ਬਾਣੀ ਦੀ ਅੱਠਵੀਂ ਅਸ਼ਟਪਦੀ ਵਿਚ ਵਰਣਿਤ ਬ੍ਰਹਮ ਗਿਆਨੀ ਦੇ ਸਰੂਪ ਦਾ ਵਿਸ਼ਲੇਸ਼ਣ ਕਰਨ ਲਈ ਹੀ ਇਸ ਰਚਨਾ ਦੀ ਸਿਰਜਨਾ ਕੀਤੀ ਸੀ। ਉਸ ਨੇ ਬ੍ਰਹਮਗਿਆਨ ਅਤੇ ਬ੍ਰਹਮਗਿਆਨੀ ਸੰਬੰਧੀ ਧਾਰਣਾਵਾਂ ਨੂੰ ਸੰਪੁਸ਼ਟ ਕਰਨ ਲਈ ਫ਼ਾਰਸੀ ਭਾਸ਼ਾ ਵਿਚ ਲਿਖੀਆਂ ਸੂਫ਼ੀ ਸਾਧਕਾਂ ਦੀਆਂ ਰਚਨਾਵਾਂ ਅਤੇ ਭਾਰਤੀ ਵਿਰਸੇ ਨਾਲ ਸੰਬੰਧਿਤ 'ਯੋਗ ਵਾਸ਼ਿਸ਼ਠ' ਅਤੇ 'ਭਗਵਦ ਗੀਤਾ' ਤੋਂ ਅਨੇਕ ਤੱਥ ਅਤੇ ਟੂਕਾਂ ਦਿੱਤੀਆਂ ਹਨ। ਬ੍ਰਜ ਭਾਸ਼ਾ ਅਤੇ ਲਹਿੰਦੀ ਪੰਜਾਬੀ ਤੋਂ ਪ੍ਰਭਾਵਿਤ ਸਧੁੱਕੜੀ ਵਿਚ ਲਿਖੀ ਇਹ ਰਚਨਾ ਸੇਵਾਪੰਥੀ ਸੰਪ੍ਰਦਾਇ ਦੀ ਅਧਿਆਤਮਿਕ ਪਹੁੰਚ ਵਿਧੀ ਨੂੰ ਰੂਪਮਾਨ ਕਰਦੀ ਹੈ।

**ਬ੍ਰਹਮ-ਗਿਆਨੀ** : 'ਸੁਖਮਨੀ ਸਾਹਿਬ' ਨਾਂ ਦੀ ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਬ੍ਰਹਮ-ਗਿਆਨੀ' ਨੂੰ ਸਭ ਦਾ, ਸਮੁੱਚੇ ਜਗਤ ਦਾ ਸੁਆਮੀ ਦਸਿਆ ਹੈ। ਉਸ ਦਾ ਸਰਬਤ੍ਰ ਅਧਿਕਾਰ ਹੈ। ਅਜਿਹੀ ਮਹਾਨ ਸ਼ਖ਼ਸੀਅਤ ਦੀ ਗੁਰੂ ਜੀ ਨੇ ਇਸ ਬਾਣੀ ਦੀ ਅੱਠਵੀਂ ਅਸ਼ਟਪਦੀ ਵਿਚ ਵਿਸਤਾਰ ਸਹਿਤ ਵਿਆਖਿਆ ਕੀਤੀ ਹੈ। ਆਰੰਭ ਵਿਚ ਹੀ ਬ੍ਰਹਮ-ਗਿਆਨੀ ਦਾ ਲੱਛਣ ਸਪੱਸ਼ਟ ਕਰਦਿਆਂ ਗੁਰੂ ਜੀ ਨੇ ਦਸਿਆ ਹੈ ਕਿ ਜਿਸ ਮਨੁੱਖ ਦੇ ਮਨ ਵਿਚ ਸਦਾ ਸੱਚਾ ਪਰਮਾਤਮਾ ਵਸਦਾ ਹੈ, ਜਿਸ ਦੇ ਮੁਖ ਤੋਂ ਹਮੇਸ਼ਾਂ ਸੱਚੇ ਨਾਮ ਦੀ ਆਰਾਧਨਾ ਹੁੰਦੀ ਹੈ ਅਤੇ ਜੋ ਸੱਚੇ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦੇ ਧਿਆਨ ਵਿਚ ਮਗਨ ਨਹੀਂ ਹੁੰਦਾ, ਉਹ ਮਨੁੱਖ 'ਬ੍ਰਹਮ-ਗਿਆਨੀ' ਹੋਣ ਦਾ ਗੌਰਵ ਪ੍ਰਾਪਤ ਕਰਦਾ ਹੈ—*ਮਨਿ ਸਾਚਾ ਮੁਖਿ ਸਾਚਾ ਸੋਇ। ਅਵਰੁ ਨ ਪੇਖੈ ਏਕਸੁ ਬਿਨੁ ਕੋਇ। ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ।* (ਗੁ.ਗ੍ਰੰ.272)।

ਬ੍ਰਹਮ-ਗਿਆਨੀ, ਅਸਲ ਵਿਚ, ਇਕ ਅਧਿਆਤਮਿਕ ਪਦਵੀ ਹੈ ਜੋ ਉਸ ਸਾਧਕ ਨੂੰ ਪ੍ਰਾਪਤ ਹੁੰਦੀ ਹੈ ਜੋ ਬ੍ਰਹਮ ਅਥਵਾ ਪਰਮਾਤਮਾ ਸੰਬੰਧੀ ਆਵੱਸ਼ਕ ਗਿਆਨ ਪ੍ਰਾਪਤ ਕਰ ਲੈਂਦਾ ਹੈ। ਉਹ ਆਪਣੇ ਮਨ ਤੋਂ ਮਾਇਆ ਦੀ ਮੈਲ ਉਤਾਰ ਕੇ ਵਾਸਤਵਿਕਤਾ ਦਾ ਸਹੀ ਬੋਧ ਹਾਸਲ ਕਰ ਲੈਂਦਾ ਹੈ ਅਤੇ ਉਸ ਇਕੋ ਇਕ ਸਰਬ-ਸ਼ਕਤੀਮਾਨ ਪਰਮਾਤਮਾ ਨਾਲ ਪ੍ਰੇਮ ਸੰਬੰਧ ਸਥਾਪਿਤ ਕਰ ਲੈਂਦਾ ਹੈ—*ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ। ਬ੍ਰਹਮ ਗਿਆਨੀ ਏਕ ਸੰਗਿ ਹੇਤਾ।* (ਗੁ.ਗ੍ਰੰ.273)।

ਬ੍ਰਹਮ-ਗਿਆਨ ਦੀ ਪ੍ਰਾਪਤੀ ਤੋਂ ਬਾਦ ਸਾਧਕ ਦੇ ਅੰਦਰਲੇ ਨੇਤਰ ਖੁਲ੍ਹ ਜਾਂਦੇ ਹਨ। ਫਿਰ ਉਸ ਨੂੰ ਨਾਮ-ਰੂਪਾਤਮਕ ਜਗਤ ਦੀਆਂ ਵਿਥਾਂ ਵਿਅਰਥ ਦਿਸਦੀਆਂ ਹਨ। ਉਸ ਦੇ ਮਨ ਵਿਚ ਸਮਦਰਸ਼ੀ ਬਿਰਤੀ ਦਾ ਵਿਕਾਸ ਹੋ ਜਾਂਦਾ ਹੈ—*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ। ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ।* (ਗੁ.ਗ੍ਰੰ.272)। ਅਜਿਹੇ ਸਾਧਕ ਦੀ ਸਭ ਉਪਰ ਸਮਾਨ ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ, ਉਹ ਕਿਸੇ ਦਾ ਬੁਰਾ ਨਹੀਂ ਸੋਚਦਾ। ਸਚ ਤਾਂ ਇਹ ਹੈ ਕਿ ਉਸ ਦੀ ਦ੍ਰਿਸ਼ਟੀ ਸਭ ਨੂੰ ਅੰਮ੍ਰਿਤ ਪ੍ਰਦਾਨ ਕਰਦੀ ਹੈ—*ਬ੍ਰਹਮ ਗਿਆਨੀ ਕੀ ਸਭ ਊਪਰ ਮਇਆ। ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ। ਬ੍ਰਹਮ ਗਿਆਨੀ ਸਦਾ ਸਮਦਰਸੀ। ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ।* (ਗੁ.ਗ੍ਰੰ.272-73)।

ਬ੍ਰਹਮ-ਗਿਆਨੀ ਦੇ ਮਨ ਵਿਚ ਸਮਦਰਸ਼ੀ ਬਿਰਤੀ ਦੇ ਵਿਕਸਿਤ ਹੋ ਜਾਣ ਨਾਲ ਫਿਰ ਵੈਰੀ ਅਤੇ ਮਿਤਰ ਦੀਆਂ ਵਿਥਾਂ ਵੀ ਮਿਟ ਜਾਂਦੀਆਂ ਹਨ। ਨ ਉਸ ਵਿਚ ਕੋਈ ਅਭਿਮਾਨ ਰਹਿੰਦਾ ਹੈ ਅਤੇ ਨ ਹੀ ਉੱਚੇ-ਪਨ ਦੀ ਭਾਵਨਾ। ਉਹ ਉੱਚੇ ਤੋਂ ਉੱਚਾ ਹੁੰਦਾ ਹੋਇਆ ਵੀ ਸਭ ਤੋਂ ਆਪਣੇ ਆਪ ਨੂੰ ਨੀਵਾਂ ਸਮਝਦਾ ਹੈ—*ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ। ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ। ਬ੍ਰਹਮ ਗਿਆਨੀ ਊਚ ਤੇ ਊਚਾ। ਮਨਿ ਅਪਨੈ ਹੈ ਸਭ ਤੇ ਨੀਚਾ।* (ਗੁ.ਗ੍ਰੰ.272)। ਅਜਿਹਾ ਸਾਧਕ ਨ ਕਿਸੇ ਨੂੰ ਡਰਾਉਂਦਾ ਹੈ ਅਤੇ ਨ ਹੀ ਕਿਸੇ ਤੋਂ ਡਰਦਾ ਹੈ। ਉਹ ਨਿਰਭਉ ਹੋ ਕੇ ਵਿਚਰਦਾ ਹੈ। ਗੁਰੂ ਤੇਗ ਬਹਾਦਰ ਜੀ ਦੀ ਸਥਾਪਨਾ ਹੈ— *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ। ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ।* (ਗੁ.ਗ੍ਰੰ.1427)।

ਬ੍ਰਹਮ-ਗਿਆਨੀ ਸੰਸਾਰ ਦੇ ਮੋਹ-ਜਾਲ ਤੋਂ, ਚਿਕੜ ਵਿਚ ਪੈਦਾ ਹੋਏ ਕੰਵਲ ਵਾਂਗ ਸਦਾ ਨਿਰਲੇਪ ਰਹਿੰਦਾ ਹੈ। ਉਸ ਵਿਚ ਧਰਤੀ ਜਿੰਨਾ ਧੀਰਜ ਹੁੰਦਾ ਹੈ। ਉਹ ਸਦਾ ਨਿਰਮਲ, ਉਜਲੇ ਮਨ ਵਾਲਾ, ਨਿੱਤ ਬ੍ਰਹਮ ਦੇ ਨਾਮ ਦਾ ਭੋਜਨ ਕਰਨ ਵਾਲਾ ਅਤੇ ਉਸੇ ਦੇ ਧਿਆਨ ਵਿਚ ਮਗਨ ਰਹਿਣ ਵਾਲਾ ਹੈ। ਬ੍ਰਹਮ-ਗਿਆਨੀ ਦੀ ਸਦਾ ਇਕ

ਪਰਮਾਤਮਾ ਉਪਰ ਹੀ ਆਸ ਦੀ ਡੋਰੀ ਟਿਕੀ ਰਹਿੰਦੀ ਹੈ, ਇਸ ਲਈ ਉਹ ਕਦੇ ਵੀ ਵਿਨਾਸ਼ ਨੂੰ ਪ੍ਰਾਪਤ ਨਹੀਂ ਹੁੰਦਾ। ਉਸ ਦੇ ਹਿਰਦੇ ਵਿਚ ਸਦਾ ਗ਼ਰੀਬੀ ਸਮਾਈ ਰਹਿੰਦੀ ਹੈ। ਉਸ ਦਾ ਸੁਭਾ ਦਰਵੇਸ਼ਾਂ ਵਾਲਾ ਹੁੰਦਾ ਹੈ। ਪਰਉਪਕਾਰ ਦੀ ਭਾਵਨਾ ਉਸ ਦੇ ਮਨ ਵਿਚ ਸਦਾ ਉਮੰਗਾਂ ਭਰਦੀ ਹੈ। ਉਹ ਮਨ ਨੂੰ ਸਥਿਰ ਕਰਕੇ ਸੰਸਾਰਿਕ ਜੰਜਾਲਾਂ ਤੋਂ ਮੁਕਤ ਰਹਿੰਦਾ ਹੈ। ਪਰਮਾਤਮਾ ਦੇ ਭਾਣੇ ਨੂੰ ਭਲਾ ਕਰਕੇ ਮੰਨਦਾ ਹੋਇਆ ਉਹ ਆਪਣੇ ਜੀਵਨ ਨੂੰ ਸਫਲ ਕਰਦਾ ਹੈ।

ਬ੍ਰਹਮ-ਗਿਆਨੀ ਦੀ ਪਰਮਾਤਮਾ ਨਾਲ ਇਕ-ਮਿਕਤਾ ਦਾ ਚਿਤ੍ਰਣ ਕਰਦਿਆਂ ਗੁਰੂ ਤੇਗ ਬਹਾਦਰ ਜੀ ਨੇ ਕਿਹਾ ਹੈ ਜੋ ਮਨੁੱਖ ਦੁਖਾਂ ਵਿਚ ਘਬਰਾਉਂਦਾ ਨਹੀਂ, ਜਿਸ ਦੇ ਹਿਰਦੇ ਵਿਚ ਸੁਖਾਂ ਪ੍ਰਤਿ ਮੋਹ ਨਹੀਂ, ਜਿਸ ਨੂੰ ਕਿਸੇ ਦਾ ਡਰ ਨਹੀਂ, ਜਿਸ ਲਈ ਸੋਨੇ ਅਤੇ ਮਿੱਟੀ ਵਿਚ ਕੋਈ ਅੰਤਰ ਨਹੀਂ, ਜਿਸ ਦੇ ਮਨ ਵਿਚ ਕਿਸੇ ਲਈ ਨਿੰਦਿਆ ਜਾਂ ਉਸਤਤ ਦੀ ਭਾਵਨਾ ਨਹੀਂ, ਜਿਸ ਦੇ ਦਿਲ ਵਿਚ ਲੋਭ, ਮੋਹ ਅਤੇ ਹੰਕਾਰ ਨਹੀਂ, ਜਿਹੜਾ ਮਨੁੱਖ ਖ਼ੁਸ਼ੀ ਅਤੇ ਗ਼ਮੀ ਤੋਂ ਨਿਰਲੇਪ ਹੈ ਅਤੇ ਜਿਸ ਨੂੰ ਮਾਨ ਅਤੇ ਅਪਮਾਨ ਛੋਹ ਨਹੀਂ ਸਕਦਾ, ਜੋ ਮਾਨਸਿਕ ਵਿਕਾਰਾਂ ਤੋਂ ਮੁਕਤ ਰਹਿੰਦਾ ਹੈ, ਉਸ ਮਨੁੱਖ ਦੇ ਹਿਰਦੇ ਵਿਚ ਬ੍ਰਹਮ ਦਾ ਨਿਵਾਸ ਹੁੰਦਾ ਹੈ। ਜੋ ਮਨੁੱਖ ਗੁਰੂ ਦੀ ਸਿਖਿਆ ਰਾਹੀਂ ਇਸ ਜੁਗਤ ਨੂੰ ਪਛਾਣ ਲੈਂਦਾ ਹੈ, ਉਹ ਬ੍ਰਹਮ ਵਿਚ ਇਸ ਤਰ੍ਹਾਂ ਲੀਨ ਹੋ ਜਾਂਦਾ ਹੈ ਜਿਵੇਂ ਜਲ ਜਲ ਵਿਚ ਮਿਲ ਕੇ ਅਭੇਦਤਾ ਦੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ— *ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ। ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ। ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ। ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨੁ ਅਪਮਾਨਾ। ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ। ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ। ਗੁਰਿ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ। ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ।* (ਗੁ.ਗ੍ਰੰ.633-34)।

ਗੁਰੂ ਨਾਨਕ ਦੇਵ ਨੇ ਸਿਰੀ ਰਾਗ ਵਿਚ ਖ਼ੁਦ ਇਹ ਪ੍ਰਸ਼ਨ ਉਠਾਇਆ ਹੈ ਕਿ ਗਿਆਨੀ ਕਿਹੋ ਜਿਹਾ ਹੁੰਦਾ ਹੈ? ਜਵਾਬ ਵਿਚ ਉਨ੍ਹਾਂ ਨੇ ਖ਼ੁਦ ਹੀ ਕਿਹਾ ਹੈ ਕਿ ਜੋ ਵਿਅਕਤੀ ਆਪਣੇ ਵਾਸਤਵਿਕ ਰੂਪ ਨੂੰ ਪਛਾਣਦਾ ਹੈ ਅਤੇ ਗੁਰੂ ਦੀ ਕ੍ਰਿਪਾ ਦੁਆਰਾ ਬ੍ਰਹਮ-ਵਿਚਾਰ ਵਿਚ ਲੀਨ ਹੁੰਦਾ ਹੈ, ਉਹ ਗਿਆਨੀ ਹੈ। ਸਪੱਸ਼ਟ ਹੈ ਕਿ ਜੋ ਪਰਮ-ਤੱਤ੍ਵ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ, ਉਹ 'ਗਿਆਨੀ' ਹੈ। ਇਥੇ ਗਿਆਨੀ ਅਤੇ ਬ੍ਰਹਮ-ਗਿਆਨੀ ਇਕੋ ਭਾਵ ਦੇ ਵਾਚਕ ਹਨ। ਗੁਰੂ ਜੀ ਅਨੁਸਾਰ—*ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ। ਆਪੁ ਪਛਾਣੈ ਬੂਝੈ ਸੋਇ। ਗੁਰ ਪਰਸਾਦਿ ਕਰੇ ਬੀਚਾਰੁ। ਸੋ ਗਿਆਨੀ ਦਰਗਹ ਪਰਵਾਣੁ।* (ਗੁ.ਗ੍ਰੰ.25)।

ਭਲੀ-ਭਾਂਤ ਸਪੱਸ਼ਟ ਹੈ ਕਿ ਗਿਆਨੀ ਅਤੇ ਬ੍ਰਹਮ-ਗਿਆਨੀ ਸਮਾਨਾਰਥਕ ਸ਼ਬਦ ਹਨ। ਗਿਆਨੀ ਹੀ ਮੁਕਤ ਸ਼ਖ਼ਸੀਅਤ ਹੈ। ਗੁਰਬਾਣੀ ਵਿਚ ਮੁਕਤ ਅਵਸਥਾ ਮਰਨ ਉਪਰੰਤ ਪ੍ਰਾਪਤ ਹੋਣ ਵਾਲੀ ਕੋਈ ਵਸਤੂ ਨਹੀਂ, ਸਗੋਂ ਜੀਵਨ ਦੌਰਾਨ ਹੀ ਇਹ ਪ੍ਰਾਪਤ ਹੋ ਸਕਦੀ ਹੈ। ਇਸ ਨੂੰ ਜੀਵਨ-ਮੁਕਤ ਅਵਸਥਾ ਕਿਹਾ ਗਿਆ ਹੈ। ਮਨੁੱਖ ਦੇ ਹਿਰਦੇ ਵਿਚ ਸਦਾ ਰੱਬ ਵਸਦਾ ਹੈ। ਮਾਇਆ ਦੇ ਪ੍ਰਭਾਵ ਕਾਰਣ ਇਸ ਵਾਸਤਵਿਕਤਾ ਨੂੰ ਅਸੀਂ ਸਮਝ ਨਹੀਂ ਸਕਦੇ। ਜਦੋਂ ਗੁਰੂ ਦੀ ਕ੍ਰਿਪਾ ਨਾਲ ਮਨੁੱਖ ਮਾਇਆ ਦੇ ਪ੍ਰਭਾਵ ਨੂੰ ਕਟ ਦਿੰਦਾ ਹੈ, ਤਾਂ ਅੰਦਰ ਵਸਦੀ ਵਸਤੂ ਸਪੱਸ਼ਟ ਹੋ ਜਾਂਦੀ ਹੈ। ਅੰਦਰ ਵਸਦੀ ਪਰਮ-ਸੱਤਾ ਦਾ ਬੋਧ ਹੋ ਜਾਣ 'ਤੇ ਮਨੁੱਖ ਸੰਸਾਰਿਕ ਪ੍ਰਪੰਚ ਤੋਂ ਬੇਲਾਗ ਹੋ ਜਾਂਦਾ ਹੈ। ਇਹੀ ਜੀਵਨ-ਮੁਕਤ ਅਵਸਥਾ ਹੈ। ਇਸ ਤਰ੍ਹਾਂ ਮੁਕਤ ਅਵਸਥਾ ਅਸਲੋਂ ਪ੍ਰਾਪਤੀ ਦੀ ਹੀ ਪੁਨਰ-ਪ੍ਰਾਪਤੀ ਹੈ। ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਨੇ ਜੀਵਨ-ਮੁਕਤ ਵਿਅਕਤੀ ਦੇ ਜੋ ਲੱਛਣ ਦਸੇ ਹਨ, ਉਹ ਬ੍ਰਹਮ-ਗਿਆਨੀ ਦੇ ਲੱਛਣਾਂ ਨਾਲ ਸਮਾਨਤਾ ਰਖਦੇ ਹਨ। ਪਰਮਾਤਮਾ ਦੀ ਰਜ਼ਾ ਵਿਚ ਯਕੀਨ ਰਖਣ ਵਾਲਾ, ਖ਼ੁਸ਼ੀ ਅਤੇ ਗ਼ਮੀ ਨੂੰ ਇਕ ਸਮਾਨ ਸਮਝਣ ਵਾਲਾ, ਸੋਨੇ ਅਤੇ ਮਿੱਟੀ, ਅੰਮ੍ਰਿਤ ਅਤੇ ਵਿਸ਼, ਮਾਨ ਅਤੇ ਅਪਮਾਨ, ਬਾਦਸ਼ਾਹ ਅਤੇ ਕੰਗਾਲ ਵਿਚ ਅੰਤਰ ਨ ਕਰਨ ਵਾਲਾ ਵਿਅਕਤੀ ਹੀ ਜੀਵਨ-ਮੁਕਤ ਹੈ।

ਮਲਾਰ ਰਾਗ ਵਿਚ ਗੁਰੂ ਅਮਰਦਾਸ ਨੇ ਗੁਰਮੁਖ ਦੇ ਜੋ ਲੱਛਣ ਦਸੇ ਹਨ, ਉਨ੍ਹਾਂ ਨਾਲ ਵੀ ਬ੍ਰਹਮ-ਗਿਆਨੀ ਦੇ ਲੱਛਣਾਂ ਦੀ ਸਮਾਨਤਾ ਹੈ। ਉਸ ਦਾ ਸਰੂਪ ਵੀ ਜੀਵਨ-ਮੁਕਤ ਵਾਲਾ ਹੈ— *ਗੁਰਮੁਖਿ ਨਾਮਿ ਰਤੇ ਸੇ ਉਧਰੇ ਗੁਰ ਕਾ ਸਬਦੁ ਵੀਚਾਰਿ। ਜੀਵਨ ਮੁਕਤਿ ਹਰਿ ਨਾਮੁ ਧਿਆਇਆ ਹਰਿ ਰਾਖਿਆ ਉਰਿ ਧਾਰਿ। ਮਨੁ ਤਨੁ ਨਿਰਮਲੁ ਨਿਰਮਲ ਮਤਿ ਊਤਮ ਊਤਮ ਬਾਣੀ ਹੋਈ। ਏਕੋ ਪੁਰਖੁ ਏਕੁ ਪ੍ਰਭੁ*

*ਜਾਤਾ ਦੂਜਾ ਅਵਰੁ ਨ ਕੋਈ।* (ਗੁ.ਗ੍ਰੰ.1259)।

ਗੁਰੂ ਅਰਜਨ ਦੇਵ ਨੇ 'ਸੁਖਮਨੀ' ਬਾਣੀ ਵਿਚ ਸਾਧ ਅਤੇ ਸੰਤ ਦੇ ਵੀ ਜੋ ਲੱਛਣ ਦਸੇ ਹਨ, ਉਨ੍ਹਾਂ ਦੀ ਵੀ ਬ੍ਰਹਮ-ਗਿਆਨੀ ਦੇ ਲੱਛਣਾਂ ਨਾਲ ਸਮਾਨਤਾ ਸਪੱਸ਼ਟ ਹੁੰਦੀ ਹੈ ਅਤੇ ਉਨ੍ਹਾਂ ਦੀ ਪਰਮਾਤਮਾ ਨਾਲ ਵੀ ਇਕਮਿਕਤਾ ਹੈ—*ਸਾਧ ਕੀ ਸੋਭਾ ਸਾਧ ਬਨਿ ਆਈ। ਨਾਨਕ ਸਾਧ ਪ੍ਰਭ ਭੇਦੁ ਨ ਭਾਈ।* (ਗੁ.ਗ੍ਰੰ.272)। ਇਸ ਤਰ੍ਹਾਂ ਸਿੱਧ ਹੈ ਕਿ ਗੁਰਬਾਣੀ ਵਿਚ ਬ੍ਰਹਮ-ਗਿਆਨੀ, ਗਿਆਨੀ, ਸਾਧ-ਸੰਤ, ਜੀਵਨ-ਮੁਕਤ, ਗੁਰਮੁਖ ਆਦਿ ਪ੍ਰਯਾਯਵਾਚੀ ਸ਼ਬਦ ਹਨ ਅਤੇ ਇਹ ਸਾਰੇ ਉਸ ਸਾਧਕ ਦੇ ਲਖਾਇਕ ਹਨ ਜੋ ਸੰਸਾਰ ਵਿਚ ਵਿਚਰਦਾ ਹੋਇਆ ਸੰਸਾਰਿਕਤਾ ਦੇ ਪ੍ਰਭਾਵ ਤੋਂ ਬਿਲਕੁਲ ਬੇਲਾਗ ਹੋ ਕੇ ਹਰਿ ਦੇ ਧਿਆਨ ਵਿਚ ਮਗਨ ਰਹਿੰਦਾ ਹੈ ਅਤੇ ਇਹੀ ਗੁਰਬਾਣੀ ਦਾ ਆਦਰਸ਼ ਮਨੁੱਖ ਹੈ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਬ੍ਰਹਮ-ਗਿਆਨੀ ਬ੍ਰਹਮ ਦਾ ਵਾਸਤਵਿਕ ਬੋਧ ਪ੍ਰਾਪਤ ਕਰਨ ਵਾਲਾ ਇਕ ਅਜਿਹਾ ਵਿਅਕਤਿਤ੍ਵ ਹੈ ਜਿਸ ਵਿਚ ਸਾਰੀਆਂ ਬ੍ਰਹਮੀ ਸ਼ਕਤੀਆਂ ਮੌਜੂਦ ਹਨ। ਉਹ ਬ੍ਰਹਮ-ਰੂਪ ਹੈ ਅਤੇ ਅਜਿਹਾ ਹੋਣ ਕਾਰਣ ਉਹ ਬ੍ਰਹਮ ਜਿਤਨਾ ਹੀ ਸਮਰਥ ਹੈ—*ਬ੍ਰਹਮ ਗਿਆਨੀ ਕਾ ਸਗਲ ਅਕਾਰੁ। ਬ੍ਰਹਮ ਗਿਆਨੀ ਆਪਿ ਨਿਰੰਕਾਰੁ। ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ। ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ।* (ਗੁ.ਗ੍ਰੰ. 273-74)।

**ਬ੍ਰਹਮਾ ਅਵਤਾਰ** : 'ਦਸਮ ਗ੍ਰੰਥ' ਵਿਚ 'ਚੌਬੀਸਾਵਤਾਰ' ਤੋਂ ਬਾਦ ਬ੍ਰਹਮਾ ਦੇ ਸੱਤ ਅਵਤਾਰਾਂ ਦਾ ਵਰਣਨ ਹੋਇਆ ਹੈ। ਇਹ ਅਵਤਾਰ-ਪ੍ਰਸੰਗ ਵੀ 'ਬਚਿਤ੍ਰ ਨਾਟਕ' ਦਾ ਇਕ ਹਿੱਸਾ ਹੈ ਕਿਉਂਕਿ ਇਸ ਦੀਆਂ ਪੁਸ਼ਪਿਕਾਵਾਂ ਵਿਚ ਅਜਿਹਾ ਸੰਕੇਤ ਮਿਲਦਾ ਹੈ। ਸ਼ੁਰੂ ਵਿਚ ਲਿਖੀ ਪ੍ਰਸਤਾਵਨਾ ਵਿਚ ਵੀ ਰਚੈਤਾ ਨੇ ਇਹੀ ਮੰਨਿਆ ਹੈ (20,21)। ਬ੍ਰਹਮਾ ਦੇ ਅਵਤਾਰ ਧਾਰਣ ਕਰਨ ਦੇ ਪਿਛੇ ਵੀ ਹੰਕਾਰ ਹੀ ਹੈ। 'ਕਾਲ ਪੁਰਖ' ਦੀ ਆਗਿਆ ਨਾਲ ਬ੍ਰਹਮਾ ਨੇ ਵੇਦਾਂ ਦੀ ਜੋ ਰਚਨਾ ਕੀਤੀ, ਉਸ ਕਰਕੇ ਉਹ ਹੰਕਾਰੀ ਹੋ ਗਿਆ। 'ਕਾਲ ਪੁਰਖ' ਨੇ ਉਸ ਨੂੰ ਧਰਤੀ ਉਤੇ ਭੇਜ ਦਿੱਤਾ। ਉਸ ਨੇ ਲੱਖਾਂ ਵਰ੍ਹੇ ਸੇਵਾ ਕਰਕੇ ਮੁੜ 'ਕਾਲ ਪੁਰਖ' ਨੂੰ ਪ੍ਰਸੰਨ ਕੀਤਾ। ਉਸ ਨੂੰ 'ਕਾਲ ਪੁਰਖ' ਨੇ ਆਗਿਆ ਦਿੱਤੀ ਕਿ ਤੂੰ ਸ੍ਰਿਸ਼ਟੀ ਉਤੇ ਸੱਤ ਅਵਤਾਰ ਧਾਰਣ ਕਰ, ਤਦ ਹੀ ਤੇਰੀ ਗਤੀ ਹੋਵੇਗੀ।

'ਕਾਲ ਪੁਰਖ' ਨੇ ਬ੍ਰਹਮਾ ਨੂੰ ਇਹ ਵੀ ਕਿਹਾ ਕਿ ਉਸ ਦੀ ਵਿਸ਼ਣੂ ਨਾਲ ਅਭੇਦਤਾ ਹੈ। ਇਸ ਲਈ ਜਦੋਂ ਵਿਸ਼ਣੂ ਅਵਤਾਰ ਧਾਰਣ ਕਰੇ ਤਾਂ ਉਸ ਦੇ ਕੌਤਕਾਂ ਦਾ ਵਿਸਤਾਰ ਨਾਲ ਵਰਣਨ ਕਰੋ। ਇਹ ਪ੍ਰਸਤਾਵਨਾ ਪਰਮਾਤਮਾ ਦੀ ਸ੍ਰੇਸ਼ਠਤਾ ਅਤੇ ਮਹਾਨਤਾ ਉਤੇ ਪ੍ਰਕਾਸ਼ ਪਾਂਦੀ ਹੈ। ਉਹ ਪਰਮ ਸ਼ਕਤੀ ਸਰਬ ਵਿਆਪਕ, ਸਰਬ ਸ਼ਕਤੀਮਾਨ ਅਤੇ ਸਭ ਤੋਂ ਬਲਵਾਨ ਹੈ। ਉਸੇ ਨਿਰਾਕਾਰ, ਨਿਰਵਿਕਾਰ ਦੇ ਚਲਾਏ ਸਾਰੀ ਸ੍ਰਿਸ਼ਟੀ ਚਲ ਰਹੀ ਹੈ। ਇਸ ਵਿਚ ਅਧਿਕਤਰ ਤੋਮਰ ਛੰਦ ਦੀ ਵਰਤੋਂ ਹੋਈ ਹੈ। ਆਖੀਰ 'ਤੇ ਨਰਾਜ ਛੰਦ ਵਰਤਿਆ ਗਿਆ ਹੈ।

ਬ੍ਰਹਮਾ ਦੇ ਕੁਲ ਅਵਤਾਰ ਸੱਤ ਹਨ—ਬਾਲਮੀਕ, ਕਸਪ, ਸੁਕ੍ਰ, ਬਾਚੇਸ, ਬਿਆਸ, ਸ਼ਾਸਤ੍ਰੋਧਾਰਕ ਅਤੇ ਕਾਲੀਦਾਸ। ਇਹ ਅਵਤਾਰ ਪ੍ਰਸੰਗ ਅਸਲ ਵਿਚ ਨਿੱਕੀਆਂ ਨਿੱਕੀਆਂ ਕਾਵਿ ਟੁਕੜੀਆਂ ਦਾ ਸਮੂਹ ਹੈ। ਬ੍ਰਹਮਾ ਨਾਲ ਸੰਬੰਧਿਤ ਪੁਰਾਣਾਂ ਵਿਚ ਇਸ ਪ੍ਰਕਾਰ ਦੇ ਉਪ-ਅਵਤਾਰਾਂ ਦੀ ਗਿਣਤੀ ਨਹੀਂ ਹੋਈ। ਅਸਲ ਵਿਚ, ਇਹ ਕਵੀ ਦੀ ਨਿਜੀ ਕਲਪਨਾ ਹੈ ਅਤੇ ਬ੍ਰਹਮਾ ਦੇ ਉਹੀ ਅਵਤਾਰ ਨਿਸਚਿਤ ਕੀਤੇ ਹਨ ਜੋ ਵਿਦਿਆ-ਗੁਰੂ, ਆਚਾਰਯ ਜਾਂ ਵਿਦਵਾਨ ਰਿਸ਼ੀ ਹੋਏ ਹਨ।

ਇਸ ਵਿਚ ਲਗਭਗ 20 ਕਿਸਮਾਂ ਦੇ ਛੰਦਾਂ ਦੀ ਵਰਤੋਂ ਹੋਈ ਹੈ। ਸਾਰੇ ਪ੍ਰਸੰਗਾਂ ਦੀ ਭਾਸ਼ਾ ਬ੍ਰਜ ਹੈ। ਕਿਤੇ ਕਿਤੇ ਫ਼ਾਰਸੀ ਅਤੇ ਅਰਬੀ ਦੀ ਸ਼ਬਦਾਵਲੀ ਵਰਤੀ ਵੀ ਮਿਲਦੀ ਹੈ। ਪੰਜਾਬੀ ਦਾ ਵੀ ਕਿਤੇ ਕਿਤੇ ਪ੍ਰਭਾਵ ਹੈ।

**ਬ੍ਰਹਮੰਡ** : ਇਸ ਦਾ ਸ਼ਾਬਦਿਕ ਅਰਥ ਹੈ 'ਸੰਪੂਰਣ ਸ੍ਰਿਸ਼ਟੀ'। ਸ੍ਰਿਸ਼ਟੀ ਦੀ ਰਚਨਾ ਸੰਬੰਧੀ ਜਾਣਨ ਲਈ ਮਨੁੱਖ ਸ਼ੁਰੂ ਤੋਂ ਹੀ ਜਿਗਿਆਸੂ ਬਣਿਆ ਹੋਇਆ ਹੈ। ਵਖ ਵਖ ਦੇਸ਼ਾਂ ਵਿਚ ਅਨੇਕ ਮਿਥਿਕ ਕਥਾਵਾਂ ਇਸ ਦੀ ਉਤਪੱਤੀ ਬਾਰੇ ਪ੍ਰਚਲਿਤ ਹਨ। ਹੌਲੀ ਹੌਲੀ ਇਸ ਜਿਗਿਆਸਾ ਨੂੰ ਧਾਰਮਿਕ ਅਤੇ ਦਾਰਸ਼ਨਿਕ ਰੂਪ ਦੇਣ ਦਾ ਵੀ ਯਤਨ ਕੀਤਾ ਜਾਣ ਲਗਿਆ। ਵੈਦਿਕ ਕਾਲ ਵਿਚ ਸੰਸਾਰ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ—ਪ੍ਰਿਥਵੀ, ਵਾਯੂ ਅਤੇ ਆਕਾਸ਼। ਕਈਆਂ ਨੇ ਆਕਾਸ਼ ਦੀ ਥਾਂ ਸਵਰਗ ਨੂੰ ਦਿੱਤੀ ਹੈ।

'ਰਿਗ-ਵੇਦ' (ਪੁਰਸ਼-ਸੂਕ੍ਤ) ਅਨੁਸਾਰ ਇੰਦ੍ਰ,

 

ਅਗਨੀ, ਰੁਦ੍ਰ, ਸੋਮ ਆਦਿ ਦੇਵਤਿਆਂ ਨੇ ਦਕ੍ਸ਼ ਅਤੇ ਅਦਿਤੀ ਨੂੰ ਪੈਦਾ ਕੀਤਾ ਅਤੇ ਫਿਰ ਇਨ੍ਹਾਂ ਦੇ ਸੰਯੋਗ ਨਾਲ ਸ੍ਰਿਸ਼ਟੀ ਦਾ ਵਿਕਾਸ ਹੋਇਆ। ਬ੍ਰਾਹਮਣ ਤੇ ਆਰਣ੍ਯਕ ਗ੍ਰੰਥਾਂ ਅਤੇ ਉਪਨਿਸ਼ਦਾਂ ਵਿਚ ਵੀ ਮੁੱਖ ਤੌਰ 'ਤੇ ਇਹੀ ਗੱਲ ਮੰਨੀ ਜਾਂਦੀ ਰਹੀ ਅਤੇ ਉਪਰੋਕਤ ਤਿੰਨ ਭਾਗਾਂ ਨੂੰ ਤਿੰਨ ਕਾਲਾਂ ਦਾ ਨਾਂ ਦਿੱਤਾ ਜਾਣ ਲਗਿਆ। ਫਿਰ ਤਿੰਨ ਲੋਕਾਂ ਦੀ ਥਾਂ ਸੱਤ ਲੋਕਾਂ ਦੀ ਕਲਪਨਾ ਕੀਤੀ ਜਾਣ ਲਗੀ ਅਤੇ ਮਹ, ਜਨ, ਤਪਸ, ਸਤ੍ਯ ਨਾਂ ਦੇ ਚਾਰ ਲੋਕ ਜੋੜ ਦਿੱਤੇ ਗਏ। ਪ੍ਰਿਥਵੀ ਦੇ ਹੇਠਾਂ ਵੀ ਸੱਤ ਲੋਕਾਂ ਦੀ ਕਲਪਨਾ ਸ਼ੁਰੂ ਹੋ ਗਈ, ਜਿਵੇਂ—ਅਤਲ, ਪਾਤਾਲ, ਵਿਤਲ, ਸੁਤਲ, ਰਸਾਤਲ, ਮਹਾਤਲ ਅਤੇ ਤਲਾਤਲ।

ਪ੍ਰਿਥਵੀ ਨੂੰ ਸ਼ੇਸ਼ਨਾਗ ਦੇ ਸਿਰ ਉਤੇ ਜਾਂ ਕਛੂ ਦੇ ਪਿਠ ਉਤੇ ਸਥਿਤ ਵੀ ਮੰਨਿਆ ਜਾਣ ਲਗਿਆ ਜਿਸ ਨੂੰ ਦਸਾਂ ਦਿਸ਼ਾਵਾਂ ਤੋਂ ਦਿਕਪਾਲਾਂ ਨੇ ਸੰਭਾਲਿਆ ਹੋਇਆ ਹੈ। ਪੁਰਾਣ-ਸਾਹਿਤ ਵਿਚ ਸ੍ਰਿਸ਼ਟੀ ਦਾ ਸਿਰਜਨਹਾਰ ਬ੍ਰਹਮ, ਨਾਰਾਇਣ, ਵਿਸ਼ਣੂ ਜਾਂ ਸ਼ਿਵ-ਸ਼ੰਭੂ ਨੂੰ ਦਸਿਆ ਜਾਣ ਲਗਿਆ। ਬ੍ਰਹਮ ਤੋਂ ਹੀ ਇਕ ਸੁਨਹਿਰੀ ਰੰਗ ਦਾ ਅੰਡ (ਅੰਡਾ) ਪੈਦਾ ਹੋਇਆ ਜੋ ਹਜ਼ਾਰ ਵਰ੍ਹਿਆਂ ਪਿਛੋਂ ਫਟਿਆ ਅਤੇ ਦੋ ਹਿੱਸੇ (ਖੰਡ) ਹੋ ਗਿਆ। ਉਨ੍ਹਾਂ ਦੋ ਹਿੱਸਿਆਂ ਤੋਂ ਅਗੋਂ ਸੱਤ ਉਪਰਲੇ ਅਤੇ ਸੱਤ ਹੇਠਲੇ ਲੋਕ ਹੋਂਦ ਵਿਚ ਆਏ। ਇਸ ਤਰ੍ਹਾਂ ਸ੍ਰਿਸ਼ਟੀ ਦੇ 14 ਲੋਕਾਂ ਦੀ ਉਤਪੱਤੀ ਬ੍ਰਹਮ ਦੇ ਅੰਡੇ ਤੋਂ ਹੋਣ ਕਾਰਣ ਇਸ ਨੂੰ ਬ੍ਰਹਮਾਂਡ/ਬ੍ਰਹਮੰਡ ਵੀ ਕਿਹਾ ਜਾਣ ਲਗਿਆ। ਇਸ ਪ੍ਰਕਾਰ ਦੇ ਕਥਨ 'ਮਨੁ-ਸਮ੍ਰਿਤੀ' ਅਤੇ 'ਛਾਂਦੋਗ੍ਯੋਪਨਿਸ਼ਦ' (ਉਨ੍ਹੀਵਾਂ ਖੰਡ) ਵਿਚ ਵੀ ਮਿਲ ਜਾਂਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਕਰੋੜਾਂ ਬ੍ਰਹਮੰਡਾਂ ਦਾ ਉੱਲੇਖ ਕਰਕੇ ਪਰਮ-ਸੱਤਾ ਨੂੰ ਉਨ੍ਹਾਂ ਦਾ ਸੁਆਮੀ ਮੰਨਿਆ ਗਿਆ ਹੈ— *ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ।* (ਗੁ.ਗ੍ਰੰ. 612)। ਇਹ ਸਾਰੇ ਬ੍ਰਹਮੰਡ ਉਸ ਦੀ ਧਰਮਸਾਲਾ ਹਨ— *ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ।* (ਗੁ.ਗ੍ਰੰ.1156)। ਭਗਤ ਪੀਪਾ ਨੇ ਬ੍ਰਹਮੰਡ ਦੀ ਸਥਿਤੀ ਸ਼ਰੀਰ ਵਿਚ ਮੰਨਦੇ ਹੋਇਆਂ ਕਿਹਾ ਹੈ— *ਜੋ ਬ੍ਰਹਮੰਡੇ ਸੋਈ ਪਿੰਡੇ। ਜੋ ਖੋਜੈ ਸੋ ਪਾਵੈ।* (ਗੁ.ਗ੍ਰੰ.695)। ਸਪੱਸ਼ਟ ਹੈ ਕਿ ਸਿੱਖ ਧਰਮ ਵਿਚ ਬਹਮੰਡ ਸੰਬੰਧੀ ਸਿੱਧਾਂਤ ਪ੍ਰਵਾਨ ਨਹੀਂ ਹੈ।

**ਬ੍ਰਾਹਮਣ** : ਸੰਸਕ੍ਰਿਤ ਪਿਛੋਕੜ ਦੇ ਇਸ ਸ਼ਬਦ ਦਾ ਮੂਲ ਅਰਥ ਹੈ ਵੇਦ ਪੜ੍ਹਨ ਵਾਲਾ ਜਾਂ ਬ੍ਰਹਮ ਦਾ ਗਿਆਨ ਰਖਣ ਵਾਲਾ। ਪਰ 'ਰਿਗ-ਵੇਦ' ਤੋਂ ਬਾਦ ਹੋਰਨਾਂ ਵੇਦਾਂ ਵਿਚ ਇਸ ਨੂੰ 'ਪੁਰੋਹਿਤ' ਲਈ ਵਰਤਿਆ ਜਾਣ ਲਗਾ।

'ਰਿਗ-ਵੇਦ' ਦੇ ਪੁਰਸ਼-ਸੂਕ੍ਤ (10/10) ਵਿਚ ਇਸ ਨੂੰ ਚਾਰ ਵਰਣਾਂ ਵਿਚੋਂ ਪਹਿਲਾ ਅਥਵਾ ਸ੍ਰੇਸ਼ਠ ਦਸਿਆ ਗਿਆ ਹੈ ਇਸ ਨੂੰ ਪ੍ਰਿਥਵੀ ਦਾ ਦੇਵਤਾ (ਭੂਸੁਰ) ਵੀ ਕਿਹਾ ਗਿਆ ਹੈ। ਪੁਰੋਹਿਤ ਹੋਣ ਕਰਕੇ ਬ੍ਰਾਹਮਣ ਹੀ ਯੱਗਾਂ ਨੂੰ ਸੰਪੰਨ ਕਰਵਾਉਂਦਾ ਸੀ। ਇਹ ਰਾਜਿਆਂ ਦੇ ਨਿਜੀ ਕਾਰਜਾਂ ਵਿਚ ਉਸ ਦਾ ਸਹਾਇਕ, ਪਥ-ਪ੍ਰਦਰਸਕ ਅਥਵਾ ਪ੍ਰਤਿਨਿਧ ਹੁੰਦਾ ਸੀ।

ਮੱਧ ਯੁਗ ਵਿਚ ਬ੍ਰਾਹਮਣ ਆਪਣੇ ਕਰਤੱਵ ਤੋਂ ਡਿਗ ਗਿਆ ਅਤੇ ਕੇਵਲ ਦਿਖਾਵੇ ਦਾ ਬ੍ਰਾਹਮਣ ਰਹਿ ਗਿਆ। ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿਚ ਇਸ ਦੇ ਸਰੂਪ ਨੂੰ ਚਿਤਰਦਿਆਂ ਕਿਹਾ ਹੈ—*ਅੰਤਰਿ ਲੋਭੁ ਫਿਰਹਿ ਹਲਕਾਏ। ਨਿੰਦਾ ਕਰਹਿ ਸਿਰਿ ਭਾਰੁ ਉਠਾਏ। ਮਾਇਆ ਮੂਠਾ ਚੇਤੈ ਨਾਹੀ। ਭਰਮੇ ਭੂਲਾ ਬਹੁਤੀ ਰਾਹੀ। ਬਾਹਰਿ ਭੇਖ ਕਰਹਿ ਘਨੇਰੇ। ਅੰਤਰਿ ਬਿਖਿਆ ਉਤਰੀ ਘੇਰੇ। ਅਵਰ ਉਪਦੇਸੈ ਆਪਿ ਨ ਬੂਝੈ। ਐਸਾ ਬ੍ਰਾਹਮਣੁ ਕਹੀ ਨ ਸੀਝੈ।* (ਗੁ.ਗ੍ਰੰ.372)। ਅਜਿਹੇ ਬ੍ਰਾਹਮਣ ਨੂੰ ਜਗਤ ਵਾਲੇ ਬੇਸ਼ਕ ਗੁਰੂ ਮੰਨਣ, ਪਰ ਕਬੀਰ ਜੀ ਅਨੁਸਾਰ ਉਹ ਭਗਤਾਂ ਦਾ ਗੁਰੂ ਨਹੀਂ ਹੋ ਸਕਦਾ— *ਕਬੀਰ ਬਾਮਨ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੂ ਨਾਹਿ। ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ।* (ਗੁ.ਗ੍ਰੰ.1377)।

ਬ੍ਰਾਹਮਣ ਨੂੰ ਆਪਣੇ ਕਰਤੱਵ ਦਾ ਬੋਧ ਕਰਾਉਂਦਿਆਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ— *ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ। ਜਪੁ ਤਪੁ ਸੰਜਮੁ ਕਮਾਵੈ ਕਰਮੁ। ਸੀਲ ਸੰਤੋਖ ਕਾ ਰਖੈ ਧਰਮੁ। ਬੰਧਨ ਤੋੜੈ ਹੋਵੈ ਮੁਕਤੁ। ਸੋਈ ਬ੍ਰਹਮਣੁ ਪੂਜਣ ਜੁਗਤੁ।* (ਗੁ.ਗ੍ਰੰ.1411)। ਅਸਲ ਵਿਚ, ਸੱਚਾ ਬ੍ਰਾਹਮਣ ਉਹ ਹੈ ਜੋ ਬ੍ਰਹਮ ਸੰਬੰਧੀ ਵਿਚਾਰ ਕਰੇ ਅਤੇ ਆਪ ਹੀ ਨਹੀਂ ਆਪਣੇ ਸੰਪਰਕ ਵਿਚ ਆਉਣ ਵਾਲਿਆਂ ਦਾ ਵੀ ਪਾਰ-ਉਤਾਰਾ ਕਰੇ— *ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ। ਆਪਿ ਤਰੈ ਸਗਲੇ ਕੁਲ ਤਾਰੈ।* (ਗੁ.ਗ੍ਰੰ.662)। ਸੰਤ ਕਬੀਰ ਨੇ ਵੀ ਇਹੀ ਵਿਚਾਰ ਪ੍ਰਗਟ ਕੀਤਾ ਹੈ ਕਿ ਅਸਾਡੇ ਤਾਂ ਉਹੀ ਬ੍ਰਾਹਮਣ ਅਖਵਾਉਣ ਦਾ ਅਧਿਕਾਰੀ ਬਣਦਾ ਹੈ ਜੋ ਬ੍ਰਹਮ

ਸੰਬੰਧੀ ਵਿਚਾਰ ਕਰਦਾ ਹੈ—*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ। ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ।* (ਗੁ.ਗ੍ਰੰ.324)। ਸਪੱਸ਼ਟ ਹੈ ਕਿ ਸਿੱਖ ਮਤ ਵਿਚ ਬ੍ਰਾਹਮਣਾਂ ਜਾਂ ਉਸ ਦੇ ਕਰਮਾਚਾਰ ਨੂੰ ਕੋਈ ਅਹਿਮੀਅਤ ਨਹੀਂ ਦਿੱਤੀ ਗਈ।

**ਬ੍ਰਾਹਮਣ ਮਾਜਰਾ** (ਪਿੰਡ) : ਪੰਜਾਬ ਪ੍ਰਾਂਤ ਦੇ ਰੋਪੜ ਜ਼ਿਲ੍ਹੇ ਦਾ ਇਕ ਪਿੰਡ ਜੋ ਰੋਪੜ ਨਗਰ ਤੋਂ 11 ਕਿ.ਮੀ. ਦੱਖਣ -ਪੂਰਬ ਵਲ ਸਥਿਤ ਹੈ। ਇਸ ਪਿੰਡ ਵਿਚ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਨੇ ਚਰਣ ਪਾਏ ਸਨ। ਸਿੱਖ ਇਤਿਹਾਸ ਅਤੇ ਸਥਾਨਕ ਰਵਾਇਤ ਅਨੁਸਾਰ ਛੇਵੇਂ ਗੁਰੂ ਜੀ ਕੁਰੁਕ੍ਸ਼ੇਤ੍ਰ ਤੋਂ ਕੀਰਤਪੁਰ ਨੂੰ ਪਰਤ ਰਹੇ ਸਨ ਤਾਂ ਰੋਪੜ ਦੇ ਪਠਾਣਾਂ ਨੇ ਰੰਘੜਾਂ ਅਤੇ ਗੁਜਰਾਂ ਦੀ ਸਹਾਇਤਾ ਨਾਲ ਕੋਈ ਪੁਰਾਣੀ ਕਿੜ ਕਢਣ ਲਈ ਗੁਰੂ ਜੀ ਅਤੇ ਉਨ੍ਹਾਂ ਨਾਲ ਆ ਰਹੀ ਸੰਗਤ ਉਤੇ ਸੰਨ 1638 ਈ. ਵਿਚ ਹਮਲਾ ਕਰ ਦਿੱਤਾ, ਪਰ ਗੁਰੂ ਜੀ ਨੇ ਇਸ ਪਿੰਡ ਵਿਚ ਓਟ ਲੈ ਕੇ ਉਨ੍ਹਾਂ ਨੂੰ ਬੜੀ ਦੂਰੀ ਉਤੇ ਉਦੋਂ ਤਕ ਰੋਕੀ ਰਖਿਆ ਜਦੋਂ ਤਕ ਕੀਰਤਪੁਰ ਤੋਂ ਸਿੱਖ ਸੈਨਿਕ ਪਹੁੰਚ ਨ ਗਏ। ਪਠਾਣ ਬੁਰੀ ਤਰ੍ਹਾਂ ਹਾਰ ਖਾ ਕੇ ਆਪਣੇ ਸਾਥੀਆਂ ਸਮੇਤ ਭਜ ਗਏ। ਗੁਰੂ ਜੀ ਦੀ ਠਹਿਰ ਵਾਲੀ ਥਾਂ ਉਤੇ ਜੋ ਸਮਾਰਕ ਬਣਵਾਇਆ ਗਿਆ, ਉਸ ਦਾ ਨਾਂ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਪ੍ਰਚਲਿਤ ਹੋਇਆ। ਇਸ ਦੀ ਵਰਤਮਾਨ ਇਮਾਰਤ ਸੰਨ 1975 ਈ. ਵਿਚ ਸੰਤ ਕਰਤਾਰ ਸਿੰਘ ਭਿੰਡਰਾਂਵਾਲੇ ਦੇ ਉੱਦਮ ਨਾਲ ਉਸਾਰੀ ਗਈ।

ਦੂਜੇ ਗੁਰੂ-ਧਾਮ 'ਗੁਰਦੁਆਰਾ ਗੁਰੂ ਗੜ੍ਹ ਸਾਹਿਬ' ਦਾ ਸੰਬੰਧ ਗੁਰੂ ਗੋਬਿੰਦ ਸਿੰਘ ਜੀ ਨਾਲ ਹੈ। ਜਦੋਂ ਆਨੰਦਪੁਰ ਦਾ ਕਿਲ੍ਹਾ ਛਡਣ ਉਪਰੰਤ ਗੁਰੂ ਜੀ ਚਮਕੌਰ ਵਲ ਜਾ ਰਹੇ ਸਨ, ਤਾਂ ਕੁਝ ਸਮੇਂ ਲਈ ਪਿੰਡ ਤੋਂ ਬਾਹਰ ਰੁਕੇ। ਬਾਦ ਵਿਚ ਉਥੇ ਥੜਾ ਸਾਹਿਬ ਬਣਾਇਆ ਗਿਆ। ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਮੁਕੰਮਲ ਹੋਈ।

## ਭ

**ਭਉ/ਭੈ** : ਪਰਮਾਤਮਾ ਦੇ ਭੈ ਵਿਚ ਰਹਿਣ ਜਾਂ ਸੰਸਾਰਿਕ ਯਾਤ੍ਰਾ ਕਰਨ ਵੇਲੇ ਪਰਮਾਤਮਾ ਤੋਂ ਡਰਨ ਦੀ ਗੱਲ ਬਹੁਤ ਸਾਰੇ ਧਰਮ-ਗ੍ਰੰਥਾਂ ਵਿਚ ਲਿਖੀ ਮਿਲਦੀ ਹੈ। ਗੁਰਬਾਣੀ ਵਿਚ ਵੀ ਪਰਮਾਤਮਾ ਤੋਂ ਡਰਨ ਦੀ ਥਾਂ ਥਾਂ ਤਾਕੀਦ ਕੀਤੀ ਗਈ ਹੈ। ਇਸ ਤੋਂ ਬਿਨਾ ਪਰਮਾਤਮਾ ਦੀ ਭਗਤੀ, ਜਾਂ ਉਸ ਨਾਲ ਪ੍ਰੇਮ ਸਥਾਪਿਤ ਹੋਣ ਦੀ ਗੱਲ ਸੰਭਵ ਹੀ ਨਹੀਂ ਹੋ ਸਕਦੀ, ਕਿਉਂਕਿ — *ਨਾਨਕ ਜਿਨ੍ ਮਨਿ ਭਉ ਤਿਨ੍ਹਾ ਮਨਿ ਭਾਉ।* (ਗੁ.ਗ੍ਰੰ.465)। ਅਸਲ ਵਿਚ, ਪਰਮਾਤਮਾ ਦੀ ਪ੍ਰਾਪਤੀ ਦਾ ਮੁੱਖ ਸਾਧਨ ਹੈ ਹੀ ਉਸ ਦੇ ਭੈ ਵਿਚ ਰਹਿਣਾ— *ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ।* (ਗੁ.ਗ੍ਰੰ.516)।

ਈਸ਼ਵਰੀ ਸ਼ਕਤੀ ਜਾਂ ਇਸ਼ਟ-ਦੇਵ ਤੋਂ ਡਰਨ ਦੀ ਗੱਲ ਦਾ ਪਿਛੋਕੜ ਲਭਣ ਵੇਲੇ ਪ੍ਰਤੀਤ ਹੁੰਦਾ ਹੈ ਕਿ ਸ਼ੈਵ-ਮਤ ਵਿਚ ਭੈ ਦੇ ਭਾਵ ਦੀ ਚਰਚਾ ਹੋਈ ਹੈ। ਉਥੇ ਮ੍ਰਿਤੂ ਅਤੇ ਤਿੰਨ ਪ੍ਰਕਾਰ ਦੇ ਕਸ਼ਟਾਂ ਨੂੰ ਨਸ਼ਟ ਕਰਨ ਵਾਲੇ ਸ਼ਿਵ ਦੀ ਕਲਪਨਾ ਕੀਤੀ ਗਈ ਹੈ। ਉਸ ਨੂੰ ਪ੍ਰਸੰਨ ਰਖਣ ਲਈ, ਉਸ ਦੀ ਉਪਾਸਨਾ ਵਿਚ ਭੈ ਦੇ ਭਾਵ ਨੂੰ ਵੀ ਸ਼ਾਮਲ ਕੀਤਾ ਗਿਆ ਹੈ। ਸਾਮੀ ਧਰਮਾਂ ਵਿਚੋਂ ਇਸਲਾਮ ਰੱਬ ਦੇ ਡਰ ਦੀ ਗੱਲ ਵਧੇਰੀ ਸਪੱਸ਼ਟਤਾ ਨਾਲ ਕਰਦਾ ਹੈ। 'ਕੁਰਾਨ ਸ਼ਰੀਫ਼' ਵਿਚ ਖ਼ੁਦਾ ਤੋਂ ਡਰਦੇ ਰਹਿਣ ਲਈ ਚੇਤਾਵਨੀ ਦਿੱਤੀ ਗਈ ਹੈ, ਕਿਉਂਕਿ ਮਾੜੇ ਕਰਮ ਕਰਨ ਵਾਲਿਆ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ। ਇਸਲਾਮ ਵਿਚ ਰੱਬ ਦਾ ਸੰਕਲਪ 'ਜਬਾਰ' (ਜਬਰ ਵਾਲਾ) ਅਤੇ 'ਕਹਾਰ' (ਕਹਿਰ ਵਾਲਾ) ਵਾਲਾ ਵੀ ਹੈ, ਜਿਸ ਤੋਂ ਭੈ ਦੀ ਉਤਪੱਤੀ ਹੋਣੀ ਸੁਭਾਵਿਕ ਹੈ।

ਗੁਰਬਾਣੀ ਵਿਚ ਰੱਬ ਦੇ ਭੈ ਦਾ ਸੰਕਲਪ ਨ ਸ਼ੈਵ-ਮਤ ਵਾਲਾ ਹੈ ਅਤੇ ਨ ਹੀ ਇਸਲਾਮ ਦੇ ਅੱਲ੍ਹਾ ਦੇ ਭੈ ਵਰਗਾ ਹੈ। ਇਸ ਦਾ ਰੂਪ ਪਰੰਪਰਾਗਤ ਭੈ-ਭਾਵ ਤੋਂ ਵਖਰਾ ਅਤੇ ਸੁਤੰਤਰ ਚਿੰਤਨ ਉਤੇ ਆਧਾਰਿਤ ਹੈ। ਇਸ ਤੋਂ ਭਾਵ ਹੈ ਸੰਸਾਰਿਕ ਕਾਰਜ-ਵਿਧਾਨ ਦੇ ਅਨੁਸ਼ਾਸਨ ਜਾਂ ਮਰਯਾਦਾ ਵਿਚ ਰਹਿਣਾ ਅਤੇ ਉਸ ਨੂੰ ਸਿਰ ਮੱਥੇ ਮੰਨ ਕੇ ਸੰਸਾਰਿਕ ਯਾਤ੍ਰਾ ਕਰਨਾ। ਇਸ ਪ੍ਰਕਾਰ ਦੇ ਡਰ ਵਿਚ ਅਸਲੋਂ ਸਾਰੀ ਸ੍ਰਿਸ਼ਟੀ, ਸਾਰਾ ਬ੍ਰਹਮੰਡ, ਸਾਰੀ ਸੰਸਾਰਿਕ ਗਤੀ-ਵਿਧੀ, ਸਾਰੀ ਮਖ਼ਲੂਕ ਅਦਬ ਵਿਚ ਖੜੋਤੀ ਪਾਲਨਾ ਕਰਨ ਲਈ ਤਤਪਰ ਹੈ—*ਭੈ ਵਿਚਿ ਪਵਣੁ ਵਹੈ ਸਦ ਵਾਉ। ਭੈ ਵਿਚਿ ਚਲਹਿ ਲਖ ਦਰੀਆਉ...।* (ਗੁ.ਗ੍ਰੰ.464)।

ਭੈ ਦੇ ਸਰੂਪ ਨੂੰ ਸਪੱਸ਼ਟ ਕਰਦੇ ਹੋਇਆਂ ਗੁਰੂ ਨਾਨਕ ਦੇਵ ਨੇ ਭੈ ਦੋ ਪ੍ਰਕਾਰ ਦਾ ਦਸਿਆ ਹੈ— ਇਕ ਸੰਸਾਰਿਕ ਭੈ ਅਤੇ ਦੂਜਾ ਪਰਮਾਤਮਾ ਦਾ ਵਾਸਤਵਿਕ ਭੈ। ਪਹਿਲਾ ਭੈ ਸੰਸਾਰਿਕ ਖ਼ਤਰਿਆਂ, ਦੁਖਾਂ, ਤਕਲੀਫ਼ਾਂ ਤੋਂ ਪੈਦਾ ਹੁੰਦਾ ਹੈ। ਇਸੇ ਤਰ੍ਹਾਂ ਪਰਾ-ਸ਼ਰੀਰਿਕ ਸ਼ਕਤੀਆਂ, ਜਿਵੇਂ ਜਮ, ਰਾਖਸ਼, ਜਿੰਨ, ਭੂਤ ਆਦਿ ਦਾ ਭੈ ਭੀ ਸੰਸਾਰਿਕ ਭੈ ਦੀ ਸੀਮਾ ਵਿਚ ਆਉਂਦਾ ਹੈ। ਇਸ ਨੂੰ ਦੁਨਿਆਵੀ ਭੈ ਜਾਂ ਸਾਧਾਰਣ ਭੈ ਵੀ ਕਿਹਾ ਜਾ ਸਕਦਾ ਹੈ।

ਦੂਜੇ ਭੈ ਦਾ ਸੰਬੰਧ ਪਰਮਾਤਮਾ ਦੇ ਹੁਕਮ, ਰਜ਼ਾ, ਜਾਂ ਭਾਣੇ ਵਿਚ ਚਲਣ ਨਾਲ ਹੈ। ਇਸ ਵਿਚ ਆਪਣੀ ਤੁਛਤਾ ਅਤੇ ਆਪਣੇ ਵਿਚ ਦੋਸ਼ ਵੇਖਣ ਦੀ ਰੁਚੀ ਦਾ ਸਥਾਨ ਵੀ ਹੈ। ਇਸ ਪ੍ਰਕਾਰ ਦੇ ਭੈ ਨੂੰ ਗੁਰੂ ਰਾਮਦਾਸ ਨੇ 'ਨਿਰਮਲ ਭਉ' ਨਾਂ ਦਿੱਤਾ ਹੈ—*ਨਿਰਮਲ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ।* (ਗੁ.ਗ੍ਰੰ. 773-74)।

ਡਾ. ਜਸਵੰਤ ਸਿੰਘ ਨੇਕੀ ('ਸੀਸ ਗੰਜ') ਦਾ ਵਿਚਾਰ ਹੈ ਕਿ ਇਸ ਭਉ ਦੀ ਅਵਸਥਾ ਵਿਚ ਕਿਸੇ ਖ਼ਤਰੇ ਦਾ ਅਨੁਭਵ ਨਹੀਂ ਹੁੰਦਾ, ਸਗੋਂ ਸਾਡੀ ਹੋਂਦ ਆਪਣੇ ਆਪ ਨੂੰ ਕਿਸੇ ਅਲੌਕਿਕ ਜਾਦੂ ਦੀ ਬਲਵਾਨ ਪਕੜ ਵਿਚ ਮਹਿਸੂਸ ਕਰਦੀ ਹੈ, ਪਰ ਉਸ ਤੋਂ ਮੁਕਤ ਹੋਣ ਦਾ ਕੋਈ ਯਤਨ ਨਹੀਂ ਕਰਦੀ। ਸਾਧਾਰਣ ਡਰ ਵੇਲੇ ਮਨੁੱਖ ਭਉ ਦੇ ਸੋਮੇ ਤੋਂ ਭਜਣ ਦੀ ਕੋਸ਼ਿਸ਼ ਕਰਦਾ ਹੈ, ਪਰ 'ਨਿਰਮਲ ਭਉ' ਵਿਚ ਉਹ ਭਉ ਦੇ ਸੋਮੇ ਵਲ ਖਿਚੀਂਦਾ ਜਾਂਦਾ ਹੈ ਅਤੇ ਉਸ ਧੂ ਨੂੰ, ਜੋ ਉਸ ਨੂੰ ਤਨੋ ਮਨੋ ਸੁਖਾਵੀਂ ਲਗਦੀ ਹੈ, ਹਸ ਕੇ ਸਵੀਕਾਰ ਕਰਦਾ ਹੈ। ਸਾਧਾਰਣ ਭਉ ਵਿਚ ਬੰਦਾ ਆਪਣੇ ਆਪ ਨੂੰ ਅਸੁਰਖਿਅਤ ਮਹਿਸੂਸ ਕਰਦਾ ਹੈ, ਪਰ ਰੱਬੀ ਭਉ ਵਿਚ ਉਸ ਨੂੰ ਨ ਕੇਵਲ ਪੂਰੀ ਸੁਰਖਿਆ ਦਾ ਵਿਸ਼ਵਾਸ ਹੁੰਦਾ ਹੈ, ਸਗੋਂ ਇਕ ਭਰਪੂਰ ਭਰੋਸੇ ਦੀ ਸ਼ਾਂਤੀ ਉਸ ਦੀ ਹੋਂਦ ਵਿਚ ਸਿੰਜਰਦੀ ਹੁੰਦੀ ਹੈ।

ਗੁਰੂ ਨਾਨਕ ਦੇਵ ਨੇ ਦਸਿਆ ਹੈ ਕਿ ਜੇ ਵਾਸਤਵਿਕ ਭੈ ਰਾਹੀਂ ਮਨੁੱਖ ਨੂੰ ਆਤਮ-ਸਰੂਪੀ ਘਰ ਦੀ ਪ੍ਰਾਪਤੀ ਹੋ ਜਾਏ ਤਾਂ ਉਸ ਦੇ ਹਿਰਦੇ-ਰੂਪੀ ਘਰ ਵਿਚ ਅਜਿਹਾ ਭੈ ਵਸ ਜਾਂਦਾ ਹੈ, ਜਿਸ ਕਰਕੇ ਸੰਸਾਰਿਕ ਭੈ ਨਸ਼ਟ ਹੋ ਜਾਂਦਾ ਹੈ—*ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ। ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ...।* (ਗੁ.ਗ੍ਰੰ.151)।

ਅਸਲ ਵਿਚ, ਵਾਸਤਵਿਕ ਭੈ ਤੋਂ ਬਿਨਾ ਪ੍ਰਾਣੀ ਨਿਰਭੈਤਾ ਦੀ ਅਵਸਥਾ ਨੂੰ ਪ੍ਰਾਪਤ ਹੀ ਨਹੀਂ ਕਰ ਸਕਦਾ। ਸੰਸਾਰਿਕ ਭੈ ਤਾਂ ਮਨ ਦੇ ਸੰਕਲਪ ਅਤੇ ਵਿਕਲਪ ਦੇ ਦੁਅੰਦ ਦਾ ਫਲ ਹੈ। ਇਸ ਨਾਲ ਸੰਸਾਰਿਕ ਪ੍ਰਪੰਚ ਵਿਚ ਜਿਗਿਆਸੂ ਹੋਰ ਉਲਝਦਾ ਹੈ। ਇਸ ਲਈ 'ਨਿਰਮਲ ਭਉ' ਨੂੰ ਮਨ ਵਿਚ ਧਾਰਣ ਕਰਨਾ ਹੀ ਉਚਿਤ ਹੈ। ਇਸ ਤੋਂ ਬਿਨਾ ਭਗਤੀ ਕਰ ਸਕਣਾ ਸੰਭਵ ਹੀ ਨਹੀਂ—*ਵਿਣੁ ਭੈ ਪਇਐ ਭਗਤਿ ਨ ਹੋਈ।* (ਗੁ.ਗ੍ਰੰ.831)। ਇਸ ਭੈ ਤੋਂ ਬਿਨਾ ਭਰਮ ਕਟ ਨਹੀਂ ਸਕਦੇ ਅਤੇ ਨਾਮ ਨਾਲ ਪ੍ਰੇਮ-ਭਾਵ ਦੀ ਸਥਾਪਨਾ ਨਹੀਂ ਹੋ ਸਕਦੀ। ਮਨਮੁਖ ਵਿਅਕਤੀ ਭੈ ਦੀ ਵਾਸਤਵਿਕਤਾ ਨੂੰ ਨਹੀਂ ਸਮਝਦੇ ਅਤੇ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਹੋਇਆਂ ਚੀਕਦੇ ਹਨ—*ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ।...* (ਗੁ.ਗ੍ਰੰ.1288)।

ਪਰਮਾਤਮਾ ਪ੍ਰਤਿ ਭੈ ਦੀ ਭਾਵਨਾ ਦੇ ਜਾਗ੍ਰਿਤ ਹੋਣ ਨਾਲ ਹੀ ਸੰਸਾਰਿਕ ਭੈ ਨਸ਼ਟ ਹੁੰਦੇ ਹਨ, ਭਗਤੀ ਸਫਲ ਹੁੰਦੀ ਹੈ, ਭਰਮ ਖ਼ਤਮ ਹੋ ਜਾਂਦੇ ਹਨ। ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਇਹੀ ਸਹੀ ਸਾਧਨ ਹੈ, ਮੰਜ਼ਿਲ ਵਲ ਵਧਣ ਦਾ ਗਾਡੀ-ਰਾਹ ਹੈ। ਇਸ ਭੈ ਦੀ ਪ੍ਰਾਪਤੀ ਲਈ ਗੁਰਬਾਣੀ ਵਿਚ ਸਤਿਗੁਰੂ/ਗੁਰੂ ਦਾ ਵਿਸ਼ੇਸ਼ ਮਹੱਤਵ ਦਸਿਆ ਗਿਆ ਹੈ, ਕਿਉਂਕਿ ਸਤਿਗੁਰੂ ਦੇ ਮਿਲਣ ਉਪਰੰਤ ਹੀ ਇਸ ਪ੍ਰਕਾਰ ਦਾ ਸੱਚਾ ਭੈ ਉਤਪੰਨ ਹੋ ਸਕਦਾ ਹੈ, ਫਿਰ ਇਸ ਭੈ ਦੇ ਨਾਲ ਪ੍ਰੇਮ ਦਾ ਸਰੂਪ ਸੰਵਾਰਿਆ ਜਾ ਸਕਦਾ ਹੈ—*ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ।* (ਗੁ.ਗ੍ਰੰ. 788)। ਸਤਿਗੁਰੂ ਰਾਹੀਂ ਭੈ ਦੀ ਉਤਪੱਤੀ ਨਾਲ ਮੋਖ-ਦੁਆਰ ਦੀ ਪ੍ਰਾਪਤੀ ਹੁੰਦੀ ਹੈ—*ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ।* (ਗੁ.ਗ੍ਰੰ.1288)।

ਭੈ ਅਤੇ ਭਾਵ (ਪ੍ਰੇਮ) ਦੇ ਪਰਸਪਰ ਸੰਬੰਧ ਦੀ ਸਥਾਪਨਾ ਗੁਰਬਾਣੀ ਵਿਚ ਕਈ ਢੰਗਾਂ ਨਾਲ ਕੀਤੀ ਗਈ ਹੈ। ਇਸ ਦਾ ਵਿਸ਼ੇਸ਼ ਸਰੂਪ ਉਥੇ ਵੇਖਿਆ ਜਾ ਸਕਦਾ ਹੈ ਜਿਥੇ ਪ੍ਰੇਮ ਦੇ ਭਾਵ ਦਾ ਪ੍ਰਗਟਾਵਾ ਕਰਨ ਵੇਲੇ ਪਰਮਾਤਮਾ ਰੂਪੀ ਪਤੀ ਨੂੰ ਪ੍ਰਸੰਨ ਕਰਨ ਲਈ ਸਾਧਕ ਰੂਪ ਪਤਨੀ ਅਨੁਕੂਲ ਕਾਰਜ ਕਰਦੀ ਹੈ; ਇਥੇ ਪ੍ਰੇਮ ਦੀ ਅਵਸਥਾ ਨ ਮਿੱਤਰ ਮਿੱਤਰ ਵਾਲੀ ਹੈ, ਨ ਸੁਆਮੀ-ਸੇਵਕ ਵਾਲੀ, ਨ ਪਿਤਾ-ਪੁੱਤਰ ਵਾਲੀ, ਸਗੋਂ ਦੰਪਤਿਕ ਪ੍ਰੇਮ ਦੇ ਗੂੜ੍ਹੇ ਰੰਗ ਵਾਲੀ ਹੈ। ਇਸ ਪ੍ਰੇਮ ਲਈ ਭੈ ਦਾ ਸੰਕਲਪ ਮਨ ਵਿਚ

ਅਵੱਸ਼ ਵਿਦਮਾਨ ਹੈ। ਗੁਰੂ ਨਾਨਕ ਦੇਵ ਨੇ ਕਿਹਾ ਹੈ—*ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ।* (ਗੁ.ਗ੍ਰੰ.722)। ਸਪੱਸ਼ਟ ਹੈ ਕਿ ਜੇ ਪ੍ਰੇਮ (ਭਾਵ) ਸੁਰਮਾ ਹੈ ਤਾਂ ਭੈ ਸੁਰਮੇ ਨੂੰ ਅੱਖ ਵਿਚ ਪਾਉਣ ਵਾਲੀ ਸਿਲਾਈ ਹੈ। ਪਰਮਾਤਮਾ ਰੂਪੀ ਪਤੀ ਨੂੰ ਪ੍ਰਸੰਨ ਕਰਨ ਲਈ ਭੈ ਅਤੇ ਭਾਵ ਦਾ ਮਿਲਵਾਂ ਸ਼ਿੰਗਾਰ ਹੀ ਲਾਭਦਾਇਕ ਅਤੇ ਸਫਲ-ਮਨੋਰਥ ਹੈ—*ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ। ਸਦ ਹੀ ਸੇਜੈ ਰਵੈ ਭਤਾਰੁ।* (ਗੁ.ਗ੍ਰੰ.357)।

ਇਸ ਵਿਸ਼ਲੇਸ਼ਣ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ ਗੁਰਮਤਿ ਵਿਚਲੀ ਭਗਤੀ-ਸਾਧਨਾ ਜਾਂ ਪ੍ਰੇਮ-ਭਗਤੀ ਵਿਚ ਭੈ ਦਾ ਬਹੁਤ ਅਧਿਕ ਮਹੱਤਵ ਹੈ। ਇਹ ਪਰਮਾਤਮਾ ਦੀ ਪ੍ਰਾਪਤੀ ਦੇ ਮਾਰਗ ਉਤੇ ਰਖਿਆ ਪਹਿਲਾ ਕਦਮ ਹੈ। ਇਸ ਤੋਂ ਇਲਾਵਾ ਸਮਾਜਿਕ ਜੀਵਨ ਵਿਚ ਵੀ ਪਰਮਾਤਮਾ ਦੇ ਭੈ ਦਾ ਕੋਈ ਘਟ ਮਹੱਤਵ ਨਹੀਂ। ਜੋ ਵਿਅਕਤੀ ਪਰਮਾਤਮਾ ਦੇ ਡਰ ਨੂੰ ਮਨ ਵਿਚ ਧਾਰਣ ਕਰ ਲੈਂਦਾ ਹੈ, ਉਹ ਭਰਮਾਂ ਤੋਂ ਮੁਕਤ ਹੋ ਕੇ ਸਹਿਜ ਅਵਸਥਾ ਵਿਚ ਸੰਸਾਰ ਵਿਚ ਵਿਚਰਦਾ ਹੈ ਅਤੇ ਇਕ ਚੰਗਾ ਸਮਾਜਿਕ ਪ੍ਰਾਣੀ ਬਣਦਾ ਹੈ, ਕਿਉਂਕਿ ਉਸ ਨੂੰ ਫਿਰ ਕਿਸੇ ਦਾ ਡਰ ਨਹੀਂ ਰਹਿੰਦਾ— *ਕਿਆ ਡਰੀਐ ਡਰੁ ਡਰਹਿ ਸਮਾਨਾ।* (ਗੁ.ਗ੍ਰੰ.154) ਅਤੇ ਇਕ ਨਿਡਰ ਵਿਅਕਤੀ ਹੀ ਸਮਾਜ ਦਾ ਕਲਿਆਣ ਕਰਨ ਵਿਚ ਸਫਲ ਹੋ ਸਕਦਾ ਹੈ।

**ਭਸੌੜ ਸਿੰਘ ਸਭਾ** : ਇਸ ਨੂੰ 'ਸਿੰਘ ਸਭਾ ਭਸੌੜ' ਵੀ ਕਹਿੰਦੇ ਹਨ। ਇਸ ਦੀ ਸਥਾਪਨਾ ਸੰਨ 1893 ਈ. ਵਿਚ ਭਸੌੜ ਪਿੰਡ ਵਿਚ ਹੋਈ ਜੋ ਪਟਿਆਲਾ ਰਿਆਸਤ ਵਿਚ ਪੈਂਦਾ ਸੀ। ਭਾਈ ਬਸਾਵਾ ਸਿੰਘ ਵਿਰਕਤ ਨੂੰ ਇਸ ਦਾ ਪਹਿਲਾ ਪ੍ਰਧਾਨ ਅਤੇ ਬਾਬੂ ਤੇਜਾ ਸਿੰਘ ਓਵਰਸੀਅਰ ਨੂੰ ਸਕੱਤਰ ਥਾਪਿਆ ਗਿਆ। ਬਾਬੂ ਤੇਜਾ ਸਿੰਘ ਹਦ ਦਰਜੇ ਦਾ ਸੁਧਾਰਵਾਦੀ ਸਿੱਖ ਚਿੰਤਕ ਸੀ ਅਤੇ ਪਰੰਪਰਾਵਾਦ ਦਾ ਵਿਰੋਧ ਕਰਦਾ ਸੀ। ਸ਼ੁਰੂ ਤੋਂ ਇਹ ਸਿੰਘ ਸਭਾ ਦੇ ਜਾਤਿਵਾਦ ਅਤੇ ਬ੍ਰਾਹਮਣਵਾਦੀ ਰਸਮਾਂ ਦਾ ਕੱਟੜ ਵਿਰੋਧੀ ਸੀ। ਸਿੱਖ ਧਰਮ ਤੋਂ ਪਤਿਤ ਹੋਇਆਂ ਦੀ ਸ਼ੁੱਧੀ ਕਰਨ ਅਤੇ ਮੁਸਲਮਾਨਾਂ ਤੇ ਪਦ-ਦਲਿਤਾਂ ਨੂੰ ਸਿੱਖ ਧਰਮ ਦੇ ਕਲਾਵੇ ਵਿਚ ਲਿਆਉਣ ਲਈ ਇਹ ਸਿੰਘ ਸਭਾ ਬਹੁਤ ਉਤਸੁਕ ਸੀ। ਸੰਨ 1894 ਈ. ਵਿਚ ਹੋਏ ਇਸ ਸਭਾ ਦੇ ਪਹਿਲੇ ਸਾਲਾਨਾ ਦੀਵਾਨ ਵਿਚ 13 ਜੱਟਾਂ, ਛੇ ਝੀਉਰਾ, ਦੋ ਨਾਈਆਂ, ਇਕ ਖਤ੍ਰੀ ਅਤੇ ਇਕ ਮੁਸਲਮਾਨ (ਮੀਰਾਂ ਬਖ਼ਸ਼) ਨੂੰ ਅੰਮ੍ਰਿਤ ਪਾਨ ਕਰਵਾਇਆ ਗਿਆ। ਉਸ ਤੋਂ ਬਾਦ ਵੀ ਦੀਵਾਨ ਵਲੋਂ ਅੰਮ੍ਰਿਤ ਛਕਾਉਣ ਦੀ ਕਾਰਵਾਈ ਬਾਰੇ ਹਰ ਸਾਲ ਬਾਬੂ ਤੇਜਾ ਸਿੰਘ ਵਿਵਰਣ ਪ੍ਰਕਾਸ਼ਿਤ ਕਰਦੇ ਰਹੇ। 13-14 ਜੂਨ 1903 ਈ. ਨੂੰ ਫਿਲੌਰ ਨੇੜੇ ਬਕਾਪੁਰ ਪਿੰਡ ਵਿਚ ਹੋਏ ਭਸੌੜ ਸਿੰਘ ਸਭਾ ਦੇ ਦੀਵਾਨ ਦੀ ਵਿਸ਼ੇਸ਼ ਅਹਿਮੀਅਤ ਹੈ ਜਿਸ ਵਿਚ 35 ਵਿਅਕਤੀਆਂ ਨੇ ਅੰਮ੍ਰਿਤ ਛਕਿਆ, ਜਿਨ੍ਹਾਂ ਵਿਚ ਮੌਲਵੀ ਕਰੀਮ ਬਖ਼ਸ਼ ਉਸ ਦੇ ਚਾਰ ਪੁੱਤਰ ਅਤੇ ਇਕ ਪੁੱਤਰੀ ਵੀ ਸ਼ਾਮਲ ਸੀ। ਇਸ ਤੋਂ ਇਲਾਵਾ ਇਸ ਸਭਾ ਨੇ ਇਸਤਰੀਆ ਦੇ ਸੁਧਾਰ ਅਤੇ ਪਰੰਪਰਾਵਾਦੀ ਮਾਨਤਾਵਾਂ ਦੇ ਤਿਰਸਕਾਰ ਨੂੰ ਆਪਣੇ ਪ੍ਰਚਾਰ-ਯਾਨ ਵਿਚ ਵਿਸ਼ੇਸ਼ ਮਹੱਤਵ ਦਿੱਤਾ।

13 ਅਪ੍ਰੈਲ 1907 ਈ. ਨੂੰ ਇਸ ਸਿੰਘ ਸਭਾ ਨੇ ਦਮਦਮਾ ਸਾਹਿਬ ਵਿਚ ਸਿੱਖ ਵਿਦਵਾਨਾਂ ਅਤੇ ਧਰਮ-ਸਾਧਕਾਂ ਦੇ ਇਕ ਵੱਡੇ ਇਕੱਠ ਵਿਚ 'ਪੰਚ ਖ਼ਾਲਸਾ ਦੀਵਾਨ' ਦੀ ਸਥਾਪਨਾ ਕੀਤੀ, ਜਿਸ ਰਾਹੀਂ ਇਸ ਸਭਾ ਦੀ ਗਤਿਵਿਧੀ ਨੂੰ ਤੇਜ਼ ਕੀਤਾ ਗਿਆ।

**ਭਗਤ** : ਇਸ਼ਟ-ਦੇਵ ਦਾ ਭਜਨ ਜਾਂ ਉਪਾਸਨਾ ਕਰਨ ਵਾਲੇ ਸਾਧਕ ਨੂੰ 'ਭਗਤ' ਕਿਹਾ ਜਾਂਦਾ ਹੈ। 'ਭਗਵਦ-ਗੀਤਾ' (3/16) ਵਿਚ ਚਾਰ ਪ੍ਰਕਾਰ ਦੇ ਭਗਤਾਂ ਦਾ ਉੱਲੇਖ ਹੈ—ਆਰਤ, ਜਿਗਿਆਸੂ, ਅਰਥਾਰਥੀ ਅਤੇ ਗਿਆਨੀ। ਇਨ੍ਹਾਂ ਚੌਹਾਂ ਵਿਚੋਂ 'ਗਿਆਨੀ' ਨੂੰ ਸ੍ਰੇਸ਼ਠ ਮੰਨਿਆ ਗਿਆ ਹੈ। ਉਹ ਸਦਾ ਨਿਸ਼ਕਾਮ ਭਗਤੀ ਕਰਦਾ ਹੈ। 'ਆਰਤ' ਭਗਤ ਭਗਵਾਨ ਦਾ ਭਰੋਸਾ ਕਰਦਾ ਹੋਇਆ ਭਜਨ ਕਰਦਾ ਹੈ। 'ਜਿਗਿਆਸੂ' ਭਗਤ ਸੰਸਾਰਿਕ ਪ੍ਰਪੰਚ ਤੋਂ ਮੁਕਤੀ ਪ੍ਰਾਪਤ ਕਰਨ ਲਈ ਭਗਵਾਨ ਦੀ ਭਗਤੀ ਕਰਦਾ ਹੈ। 'ਅਰਥਾਰਥੀ' ਧਨ ਦੀ ਪ੍ਰਾਪਤੀ ਲਈ ਭਗਤੀ ਵਿਚ ਲੀਨ ਹੁੰਦਾ ਹੈ। ਸਪੱਸ਼ਟ ਹੈ ਕਿ ਪਹਿਲੇ ਤਿੰਨ ਪ੍ਰਕਾਰ ਦੇ ਭਗਤ ਸੰਸਾਰਿਕਤਾ ਤੋਂ ਉੱਚੇ ਨਹੀਂ ਉਠ ਸਕਦੇ ਅਤੇ ਚੌਥੀ ਕਿਸਮ ਦਾ ਭਗਤ ਨਿਸ਼ਕਾਮ ਅਵਸਥਾ ਵਿਚ ਬਾਕੀਆਂ ਨਾਲੋਂ ਆਪਣੇ ਆਪ ਨੂੰ ਅਗੇ ਲੈ ਜਾਂਦਾ ਹੋਇਆ ਸ੍ਰੇਸ਼ਠ ਸਾਧਕਾਂ ਵਿਚ ਸ਼ਾਮਲ ਹੁੰਦਾ ਹੈ।

ਗੁਰਬਾਣੀ ਵਿਚ ਭਗਤ ਦੇ ਜੋ ਲੱਛਣ ਦਸੇ ਗਏ

ਹਨ, ਉਹ ਭਗਤ ਦੇ ਪੌਰਾਣਿਕ ਜਾਂ ਗੀਤਾ ਵਾਲੇ ਅਰਥਾਂ ਅਤੇ ਲੱਛਣਾਂ ਨਾਲ ਮੇਲ ਨਹੀਂ ਖਾਂਦੇ। ਇਸ ਲਈ ਕੁਝ ਅਧਿਕ ਵਿਚਾਰ ਕਰਨਾ ਉਚਿਤ ਹੋਵੇਗਾ।

ਗੁਰੂ ਗ੍ਰੰਥ ਸਾਹਿਬ ਵਿਚ ਕਿਹਾ ਗਿਆ ਹੈ—(1) *ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮ ਹਰਿ ਰਾਤਾ।* (ਗੁ.ਗ੍ਰੰ.574); (2) *ਸੇਈ ਭਗਤ ਜਿ ਸਾਚੇ ਭਾਣੇ।* (ਗੁ.ਗ੍ਰੰ.677); (3) ਸੇਈ ਭਗਤ ਜਿਨ ਸਚਿ ਚਿਤੁ ਲਾਇਆ। (ਗੁ.ਗ੍ਰੰ.1342); (4) *ਭਗਤਾ ਕੀ ਚਾਲ ਨਿਰਾਲੀ। ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ। ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ।* (ਗੁ.ਗ੍ਰੰ.918)।

ਇਨ੍ਹਾਂ ਕਥਨਾਂ ਦੇ ਆਧਾਰ 'ਤੇ ਭਗਤ ਉਹ ਮਹਾਨ ਵਿਅਕਤੀ ਸਿੱਧ ਹੁੰਦਾ ਹੈ ਜੋ ਸਮਦਰਸੀ ਹੋਵੇ, ਹਰਿ-ਨਾਮ ਵਿਚ ਲੀਨ ਹੋਵੇ, ਵਿਸ਼ੇ-ਵਾਸਨਾਵਾਂ ਦੇ ਪ੍ਰਭਾਵ ਤੋਂ ਮੁਕਤ ਹੋਵੇ। ਇਨ੍ਹਾਂ ਲੱਛਣਾਂ ਦਾ ਜੇ ਮੁਕਾਬਲਾ ਸਾਧ, ਸੰਤ, ਬ੍ਰਹਮ-ਗਿਆਨੀ ਆਦਿ ਨਾਲ ਕਰੀਏ ਤਾਂ ਦੂਰ ਤਕ ਸਮਾਨਤਾ ਨਜ਼ਰ ਆਉਂਦੀ ਹੈ। ਬਾਬਾ ਫ਼ਰੀਦ ਨੇ ਭਗਤ ਦੀ ਪਰਿਭਾਸ਼ਾ ਦਿੰਦਿਆਂ ਕਿਹਾ ਹੈ--*ਮਤਿ ਹੋਦੀ ਹੋਇ ਇਆਣਾ। ਤਾਣ ਹੋਦੇ ਹੋਇ ਨਿਤਾਣਾ। ਅਣਹੋਦੇ ਆਪੁ ਵੰਡਾਏ। ਕੋ ਐਸਾ ਭਗਤੁ ਸਦਾਏ।* (ਗੁ.ਗ੍ਰੰ.1384)।

ਗੁਰਮਤਿ ਭਗਤੀ ਵਿਚ ਭਗਤ ਹੀ ਕੇਂਦਰੀ ਨੁਕਤਾ ਹੈ ਜਿਸ ਦੇ ਦੁਆਲੇ ਭਗਤੀ ਦੀ ਪ੍ਰਕ੍ਰਿਆ ਸੰਪੰਨ ਹੁੰਦੀ ਹੈ।

**ਭਗਤ ਸਿੰਘ, ਸ਼ਹੀਦ** (1907-1931 ਈ.) : ਭਾਰਤੀ ਸੁਤੰਤਰਤਾ ਸੰਗ੍ਰਾਮ ਦੇ ਪ੍ਰਸਿੱਧ ਸਿੱਖ ਕ੍ਰਾਂਤੀਕਾਰੀ ਭਗਤ ਸਿੰਘ ਦਾ ਜਨਮ 27 ਸਤੰਬਰ 1907 ਈ. ਵਿਚ ਦੇਸ਼-ਭਗਤ ਸ. ਕਿਸ਼ਨ ਸਿੰਘ ਦੇ ਘਰ ਵਿਦਿਆਵੱਤੀ (ਪੰਜਾਬ ਕੌਰ) ਦੀ ਕੁੱਖੋਂ ਹੋਇਆ। ਇਹ ਪਰਿਵਾਰ ਖਟਕੜ ਕਲਾਂ (ਜ਼ਿਲ੍ਹਾ ਜਲੰਧਰ) ਤੋਂ ਲਾਇਲਪੁਰ ਦੇ ਬਾਰ ਦੇ ਇਲਾਕੇ ਵਿਚ ਜਾ ਵਸਿਆ ਸੀ।

ਭਗਤ ਸਿੰਘ ਦਾ ਦਾਦਾ ਸ. ਅਰਜਨ ਸਿੰਘ ਅਤੇ ਦਾਦੀ ਜੈ ਕੌਰ ਬੜੀ ਤਿਆਗੀ ਭਾਵਨਾ ਵਾਲੇ ਦੇਸ਼ ਭਗਤ ਸਨ। ਇਸ ਲਈ ਸ਼ੁਰੂ ਤੋਂ ਹੀ ਉਨ੍ਹਾਂ ਦੋਹਾਂ ਨੇ ਆਪਣੇ ਪੁੱਤਰਾਂ ਅਤੇ ਪੋਤਰਿਆਂ ਨੂੰ ਰਾਸ਼ਟਰੀ ਭਾਵਨਾ ਨਾਲ ਭਰਪੂਰ ਕੀਤਾ। ਪ੍ਰਸਿੱਧ ਦੇਸ਼ ਭਗਤ ਸ. ਅਜੀਤ ਸਿੰਘ (ਵੇਖੋ) ਭਗਤ ਸਿੰਘ ਦਾ ਚਾਚਾ ਸੀ। ਪਰਿਵਾਰਿਕ ਸੰਸਕਾਰਾਂ ਅਤੇ ਪੰਜਾਬ ਵਿਚ ਵਾਪਰੀਆਂ ਕਈ ਘਟਨਾਵਾਂ ਕਰਕੇ ਚੌਦਾਂ ਵਰ੍ਹਿਆਂ ਦੀ ਉਮਰ ਵਿਚ ਹੀ ਭਗਤ ਸਿੰਘ ਕ੍ਰਾਂਤੀਕਾਰੀ ਸੰਸਥਾਵਾਂ ਅਤੇ ਬਾਗ਼ੀ ਰੁਚੀ ਵਾਲੇ ਜੁਝਾਰੂਆਂ ਦੇ ਸੰਪਰਕ ਵਿਚ ਆਉਣ ਲਗ ਗਿਆ। ਸੰਨ 1923 ਈ. ਵਿਚ ਇੰਟਰਮਿਡੀਏਟ ਪਰੀਖਿਆ ਪਾਸ ਕਰਨ 'ਤੇ ਜਦੋਂ ਪਰਿਵਾਰ ਨੇ ਇਸ ਦੇ ਵਿਆਹ ਦੀ ਯੋਜਨਾ ਬਣਾਈ, ਤਾਂ ਇਸ ਨੇ ਵਿਆਹ ਕਰਨੋਂ ਇਨਕਾਰ ਕਰ ਦਿੱਤਾ ਅਤੇ ਆਪਣੇ ਮਿੱਤਰ ਭਗਵਤੀ ਚਰਨ ਦੀ ਰਾਏ ਅਤੇ ਸਹਿਯੋਗ ਨਾਲ ਲਾਹੌਰ ਤੋਂ ਖਿਸਕ ਕੇ ਕਾਨਪੁਰ ਪਹੁੰਚਿਆ ਅਤੇ ਉਥੇ ਭਗਵਤੀ ਚਰਨ ਦੇ ਹੀ ਮਿੱਤਰ ਗਣੇਸ਼ ਸ਼ੰਕਰ ਕੋਲ ਠਹਿਰਿਆ, ਜੋ ਪ੍ਰੈਸ ਦਾ ਕੰਮ ਕਰਦਾ ਸੀ। ਇਸ ਨੇ ਵੀ ਉਸ ਦੀ ਪ੍ਰੈਸ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ।

ਕਾਨਪੁਰ ਵਿਚ ਇਸ ਨੇ ਭਾਰਤ ਭਰ ਵਿਚ ਕ੍ਰਾਂਤੀਕਾਰੀ ਬਿਰਤੀ ਦਾ ਵਿਕਾਸ ਕਰਨ ਲਈ 'ਰੀਪਬਲਿਕ ਦਲ' (*ਹਿੰਦੁਸਤਾਨ ਰੀਪਬਲਿਕਨ ਐਸੋਸੀਏਸ਼ਨ*) ਦੀ ਸਥਾਪਨਾ ਕੀਤੀ। ਚੰਦਰ ਸ਼ੇਖਰ ਆਜ਼ਾਦ ਨੂੰ ਇਸ ਦਾ ਪ੍ਰਧਾਨ ਥਾਪਿਆ ਅਤੇ ਸਕੱਤਰ ਦੀ ਜ਼ਿੰਮੇਵਾਰੀ ਆਪ ਸੰਭਾਲੀ। ਇਸ ਪਾਰਟੀ ਦਾ ਕੇਂਦਰੀ ਦਫ਼ਤਰ ਝਾਂਸੀ ਵਿਚ ਰਖਿਆ। ਇਸ ਪਾਰਟੀ ਦਾ ਆਦਰਸ਼ ਸੀ—*ਸਰ ਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ, ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਲ ਮੇਂ ਹੈ।* ਕ੍ਰਾਂਤੀਕਾਰੀ ਰੁਚੀਆਂ ਦੇ ਵਿਕਾਸ ਦੇ ਨਾਲ ਨਾਲ ਭਗਤ ਸਿੰਘ ਪੱਤਰਕਾਰੀ ਵਿਚ ਵੀ ਆਪਣਾ ਯੋਗਦਾਨ ਪਾਉਂਦਾ ਰਿਹਾ ਅਤੇ ਇਸ ਮਾਧਿਅਮ ਰਾਹੀਂ ਆਪਣੇ ਵਿਚਾਰਾਂ ਤੋਂ ਲੋਕਾਂ ਨੂੰ ਜਾਣੂ ਕਰਵਾਉਂਦਾ ਰਿਹਾ। ਇਸ ਤੋਂ ਇਲਾਵਾ ਇਹ ਦੁਖੀਆਂ ਦੀ ਸਹਾਇਤਾ ਅਤੇ ਲੋੜਵੰਦਾਂ ਦੀ ਸੇਵਾ ਵਿਚ ਵੀ ਵੱਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ। ਮਾਤਾ-ਪਿਤਾ ਵਲੋਂ ਇਸ ਦੇ ਵਿਆਹ ਦੇ ਤਕਾਜ਼ੇ ਦੇ ਖ਼ਤਮ ਹੋਣ ਤੋਂ ਬਾਦ ਇਹ 1925 ਈ. ਵਿਚ ਲਾਹੌਰ ਪਰਤ ਆਇਆ। ਜੈਤੋ ਦੇ ਮੋਰਚੇ ਵਿਚ ਕੁਝ ਰੁਚੀ ਲਈ। ਮਾਰਚ 1926 ਈ. ਵਿਚ ਇਸ ਨੇ 'ਨੌਜਵਾਨ ਭਾਰਤ ਸਭਾ' ਦੀ ਸਥਾਪਨਾ ਕੀਤੀ ਅਤੇ ਉਸ ਦਾ ਸਕੱਤਰ ਬਣਿਆ। ਇਸ ਨੂੰ ਸੰਨ 1926 ਈ. ਵਿਚ ਲਾਹੌਰ ਅੰਦਰ ਰਾਮਲੀਲਾ ਦੇ ਮੇਲੇ ਵਿਚ ਬੰਬ ਸੁਟਣ ਦੇ ਜੁਰਮ ਵਿਚ ਪਕੜਿਆ ਗਿਆ। ਪਰ ਇਹ ਜੁਰਮ ਝੂਠਾ

ਸਿੱਧ ਹੋਇਆ। ਤਦਉਪਰੰਤ ਇਸ ਨੇ ਕਾਕੋਰੀ ਸਾਜਿਸ਼ ਦੇ ਸ਼ਹੀਦਾਂ ਦੀ ਯਾਦ ਵਿਚ ਕਾਕੋਰੀ ਦਿਵਸ ਦਾ ਆਯੋਜਨ ਕੀਤਾ।

ਸੰਨ 1928 ਈ. ਵਿਚ ਸਾਈਮਨ ਕਮਿਸ਼ਨ ਹਿੰਦੁਸਤਾਨ ਆਇਆ। ਕਾਂਗ੍ਰਸ ਨੇ ਇਸ ਦਾ ਬਾਈਕਾਟ ਕੀਤਾ ਕਿਉਂਕਿ ਇਸ ਵਿਚ ਭਾਰਤੀਆਂ ਨੂੰ ਕੋਈ ਪ੍ਰਤਿਨਿਧਤਾ ਨਹੀਂ ਦਿੱਤੀ ਗਈ ਸੀ। ਹਰ ਪਾਸੇ 'ਸਾਈਮਨ ਕਮਿਸ਼ਨ ਗੋ ਬੈਕ' ਦੇ ਨਾਅਰੇ ਲਗਣ ਲਗੇ। 30 ਅਕਤੂਬਰ 1928 ਈ. ਵਿਚ ਜਦੋਂ ਇਹ ਕਮਿਸ਼ਨ ਲਾਹੌਰ ਆਇਆ ਤਾਂ ਲਾਲਾ ਲਾਜਪਤ ਰਾਏ ਦੀ ਅਗਵਾਈ ਵਿਚ ਇਕ ਭਾਰੀ ਜਲੂਸ ਕਢਿਆ ਗਿਆ। ਜਲੂਸ ਨੂੰ ਤਿੱਤਰ-ਬਿੱਤਰ ਕਰਨ ਲਈ ਪੁਲਿਸ ਵਲੋਂ ਲਾਠੀ ਚਲਾਈ ਗਈ। ਇਸ ਪੁਲਿਸ ਕਾਰਵਾਈ ਦੌਰਾਨ ਲਾਲਾ ਜੀ ਵੀ ਘਾਇਲ ਹੋ ਗਏ ਅਤੇ 17 ਨਵੰਬਰ ਨੂੰ ਚਲਾਣਾ ਕਰ ਗਏ। ਲਾਲਾ ਜੀ ਦੇ ਕਤਲ ਦਾ ਬਦਲਾ ਲੈਣ ਲਈ 15 ਦਸੰਬਰ 1928 ਈ. ਨੂੰ ਭਗਤ ਸਿੰਘ ਆਪਣੇ ਦੋ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਨਾਲ ਮਿਲ ਕੇ ਪੁਲਿਸ ਕਪਤਾਨ ਮਿ. ਸਕਾਟ ਨੂੰ ਮਾਰਨ ਲਈ ਉਸ ਦੇ ਦਫ਼ਤਰ ਦੇ ਬਾਹਰ ਘਾਤ ਲਗਾ ਕੇ ਬੈਠ ਗਿਆ। ਇਤਨੇ ਤਕ ਸਕਾਟ ਦੀ ਥਾਂ ਸਹਾਇਕ ਪੁਲਿਸ ਕਪਤਾਨ ਮਿ. ਸਾਂਡਰਸ ਬਾਹਰ ਨਿਕਲ ਕੇ ਮੋਟਰਸਾਈਕਲ ਉਤੇ ਸਵਾਰ ਹੋਣ ਹੀ ਵਾਲਾ ਸੀ ਕਿ ਭਗਤ ਸਿੰਘ ਤੇ ਇਸ ਦੇ ਸਾਥੀਆਂ ਨੇ ਉਸ ਨੂੰ ਗੋਲੀਆਂ ਨਾਲ ਭੁੰਨ ਦਿੱਤਾ। ਉਥੋਂ ਇਹ ਤਿੰਨੋਂ ਡੀ.ਏ.ਵੀ. ਕਾਲਜ ਵਲ ਭਜ ਗਏ। ਲਾਹੌਰ ਵਿਚ ਸਰਕਾਰ ਵਲੋਂ ਕੀਤੀ ਪੂਰੀ ਚੌਕਸੀ ਦੇ ਬਾਵਜੂਦ ਇਹ ਭੇਸ ਬਦਲ ਕੇ ਕਲਕੱਤੇ ਵਲ ਨਿਕਲ ਗਏ।

ਸੰਨ 1929 ਈ. ਵਿਚ 8 ਅਪ੍ਰੈਲ ਨੂੰ ਸੈਂਟ੍ਰਲ ਅਸੈਂਬਲੀ ਹਾਲ ਵਿਚ ਬਾਗ਼ੀਆਂ ਨੂੰ ਨੱਥ ਪਾਉਣ ਲਈ ਪਬਲਿਕ ਸੇਫਟੀ ਐਕਟ ਦਾ ਬਿਲ ਪੇਸ਼ ਹੋਣਾ ਸੀ। ਭਗਤ ਸਿੰਘ ਨੇ ਇਸ ਬਿਲ ਦਾ ਵਿਰੋਧ ਕਰਨ ਲਈ ਬਟੁਕੇਸ਼੍ਵਰ ਦੱਤ ਨੂੰ ਨਾਲ ਲੈ ਕੇ ਵਿਜ਼ਟਰ ਗੈਲਰੀ ਵਿਚ ਪਹੁੰਚਿਆ ਅਤੇ ਬੰਬ ਸੁਟਣ ਵਿਚ ਕਾਮਯਾਬ ਹੋ ਗਆ। ਪਰ ਉਥੇ ਦੋਵੇਂ ਮੌਕੇ 'ਤੇ ਪਕੜ ਲਏ ਗਏ ਅਤੇ ਇਨ੍ਹਾਂ ਵਿਰੁੱਧ ਚਲੇ ਅਸੈਂਬਲੀ ਬੰਬ ਕੇਸ ਵਿਚ ਵੀਹ ਵੀਹ ਸਾਲ ਦੀ ਸਜ਼ਾ ਹੋਈ।

ਇਸ ਕੇਸ ਦੇ ਨਾਲ ਹੀ ਭਗਤ ਸਿੰਘ ਅਤੇ ਇਸ ਦੇ ਦੋ ਸਾਥੀਆਂ—ਰਾਜਗੁਰੂ ਅਤੇ ਸੁਖਦੇਵ— ਵਿਰੁੱਧ ਲਾਹੌਰ ਸਾਜ਼ਿਸ਼ ਕੇਸ ਚਲਿਆ। ਭਗਤ ਸਿੰਘ ਨੇ ਆਪਣਾ ਕੇਸ ਬੜੇ ਸੁਚੱਜੇ ਢੰਗ ਨਾਲ ਆਪ ਲੜਿਆ। 7 ਅਕਤੂਬਰ 1930 ਈ. ਨੂੰ ਇਨ੍ਹਾਂ ਤਿੰਨਾਂ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ। ਇਹ ਸੁਣ ਕੇ ਸਾਰਾ ਦੇਸ਼ ਸੋਗ ਵਿਚ ਡੁਬ ਗਿਆ। ਇਨ੍ਹਾਂ ਦੀ ਜਾਨ-ਬਖ਼ਸ਼ੀ ਲਈ ਕਈ ਉੱਦਮ ਕੀਤੇ ਗਏ, ਪਰ ਸਰਕਾਰ ਨੇ ਸਾਰੀਆਂ ਪ੍ਰਾਰਥਨਾਵਾਂ ਨੂੰ ਠੁਕਰਾ ਕੇ 23 ਮਾਰਚ 1931 ਈ. ਨੂੰ ਤਿੰਨਾਂ ਨੂੰ ਲਾਹੌਰ ਜੇਲ੍ਹ ਵਿਚ ਫਾਂਸੀ ਦੇ ਕੇ ਚੁਪ-ਚੁਪਾਤੇ ਇਨ੍ਹਾਂ ਦੀਆਂ ਦੇਹਾਂ ਦਾ ਸਸਕਾਰ ਫ਼ਿਰੋਜ਼ਪੁਰ ਨੇੜੇ ਹੁਸੈਨੀ-ਵਾਲਾ ਵਿਚ ਕਰ ਦਿੱਤਾ ਗਿਆ। ਕਹਿੰਦੇ ਹਨ ਕਿ ਭਗਤ ਸਿੰਘ ਨੇ *ਮੈਨੂੰ ਰੰਗ ਦੇ ਮਜੀਠੀ ਚੋਲਾ* ਆਦਿ ਗੀਤ ਗਾਉਂਦੇ ਹੋਇਆਂ ਅਤੇ *ਇਨਕਲਾਬ ਜ਼ਿੰਦਾਬਾਦ* ਦੇ ਨਾਅਰੇ ਮਾਰਦੇ ਹੋਇਆਂ ਫਾਂਸੀ ਦੇ ਤਖ਼ਤੇ ਨੂੰ ਖਿੜੇ ਮੱਥੇ ਚੁੰਮਿਆ ਅਤੇ ਮੌਤ ਲਾੜ੍ਹੀ ਨੂੰ ਪਰਨਾ ਕੇ ਸਥਾਈ ਸੁਖ ਨੂੰ ਪ੍ਰਾਪਤ ਕੀਤਾ। ਪੰਜਾਬੀ, ਹਿੰਦੀ ਅਤੇ ਹੋਰ ਅਨੇਕ ਭਾਸ਼ਾਵਾਂ ਦੀ ਕ੍ਰਾਂਤੀਕਾਰੀ ਕਵਿਤਾ ਵਿਚ ਇਨ੍ਹਾਂ ਨੂੰ ਬੜੇ ਮਾਣ ਨਾਲ ਯਾਦ ਕੀਤਾ ਗਿਆ ਹੈ। ਅਨੇਕ ਪ੍ਰਕਾਰ ਦੀਆਂ ਸਾਹਿਤਿਕ ਕਿਰਤਾਂ ਦਾ ਵਿਸ਼ਾ ਇਸ ਦੀ ਸ਼ਹਾਦਤ ਦੇ ਸਾਕੇ ਨਾਲ ਸੰਬੰਧਿਤ ਹੁੰਦਾ ਚਲਾ ਆ ਰਿਹਾ ਹੈ।

ਇਸ ਦੀ ਸ਼ਹਾਦਤ ਵੇਲੇ ਦੇਸ਼ ਭਰ ਵਿਚ ਸੋਗ ਮੰਨਾਇਆ ਗਿਆ। ਇਸ ਨੂੰ ਬਹਾਦਰ ਅਤੇ ਦੇਸ਼ ਭਗਤ ਸਿੱਖ ਕਹਿ ਕੇ ਸਾਰੀ ਕੌਮ ਨੂੰ ਸਲਾਹਿਆ ਗਿਆ। ਸੰਨ 1950 ਈ. ਵਿਚ ਹੁਸੈਨੀਵਾਲਾ ਵਿਚ ਇਸ ਦੀ ਯਾਦ ਵਿਚ ਸਮਾਰਕ ਬਣਾਇਆ ਗਿਆ। ਸੰਨ 1961 ਈ. ਤੋਂ ਉਥੇ ਹਰ ਸਾਲ ਮੇਲਾ ਲਗਾਉਣ ਦਾ ਵੀ ਆਯੋਜਨ ਕੀਤਾ ਗਿਆ।

**ਭਗਤ-ਪੰਥੀ** (ਉਪ ਸੰਪ੍ਰਦਾਇ) : ਸਿੱਖ ਧਰਮ ਦੇ ਸਹਿਜ-ਧਾਰੀਆਂ ਦਾ ਇਕ ਉਪ-ਸੰਪ੍ਰਦਾਇ ਜਿਸ ਦੇ ਅਨੁਯਾਈ ਹਿੰਦੁਸਤਾਨ ਦੇ ਉਤਰ-ਪੱਛਮੀ ਸਰਹਦੀ ਸੂਬੇ ਵਿਚ ਰਹਿੰਦੇ ਸਨ। ਆਜ਼ਾਦੀ ਤੋਂ ਬਾਦ ਇਹ ਲੋਕ ਭਾਰਤ ਦੇ ਭਿੰਨ ਭਿੰਨ ਇਲਾਕਿਆਂ ਵਿਚ ਖਿੰਡ ਗਏ। ਇਹ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ-ਗ੍ਰੰਥ ਮੰਨਦੇ ਹਨ ਅਤੇ ਅੱਠ ਵਾਰ ਝੁਕ ਕੇ ਮੱਥਾ ਟੇਕਦੇ ਹਨ। ਗੁਰਬਾਣੀ ਦਾ ਪਾਠ ਵੀ ਦਿਨ ਵਿਚ ਕਈ ਵਾਰ ਕਰਦੇ ਹਨ। ਕੜਾਹ ਦਾ ਪ੍ਰਸਾਦ ਵੰਡਦੇ ਹਨ। ਸਰਾਧ ਆਦਿ ਨਹੀਂ ਕਰਦੇ ਅਤੇ ਨ ਹੀ ਬ੍ਰਾਹਮਣੀ ਰੀਤਾਂ ਅਨੁਸਾਰ ਦਾਹ-ਸਸਕਾਰ ਕਰਦੇ ਹਨ। ਮੁਰਦੇ ਨੂੰ ਸਾੜਨ ਦੀ ਥਾਂ ਦਬਦੇ

ਹਨ। ਇਹ ਲੋਗ ਚੂੰਕਿ ਅਧਿਕਤਰ ਬਾਣੀ ਪੜ੍ਹਦੇ ਰਹਿੰਦੇ ਸਨ ਅਤੇ ਭਗਤੀ ਕਰਦੇ ਸਨ, ਇਸ ਲਈ ਇਨ੍ਹਾਂ ਨੂੰ 'ਭਗਤ-ਪੰਥੀ' ਕਿਹਾ ਜਾਣ ਲਗਾ।

**ਭਗਤ ਰਤਨਾਵਲੀ** (ਰਚਨਾ) : ਇਸ ਦਾ ਇਕ ਨਾਮਾਂਤਰ 'ਸਿੱਖਾਂ ਦੀ ਭਗਤਮਾਲਾ' ਵੀ ਹੈ। ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ ਇਹ ਅਠਾਰ੍ਹਵੀਂ ਸਦੀ ਵਿਚ ਰਚੇ ਗਏ ਸਾਖੀ ਸਾਹਿਤ ਦੀ ਪ੍ਰਮੁਖ ਰਚਨਾ ਹੈ। ਹੱਥ-ਲਿਖਿਤ ਪੋਥੀਆਂ ਤੋਂ ਇਲਾਵਾ ਇਸ ਦੇ ਭਾਈ ਵੀਰ ਸਿੰਘ, ਡਾ. ਗੋਬਿੰਦ ਸਿੰਘ ਲਾਂਬਾ, ਪ੍ਰੋ. ਧਰਮਚੰਦ ਆਦਿ ਵਿਦਵਾਨਾਂ ਦੁਆਰਾ ਸੰਪਾਦਿਤ ਸੰਸਕਰਣ ਵੀ ਉਪਲਬਧ ਹਨ। ਕਰਤ੍ਰਿਤਵ ਅਤੇ ਰਚਨਾ-ਕਾਲ ਬਾਰੇ ਤੱਥ-ਆਧਾਰਿਤ ਸਾਮਗ੍ਰੀ ਦੇ ਅਭਾਵ ਕਾਰਣ ਇਹ ਇਕ ਸੰਦਿਗਧ ਰਚਨਾ ਹੈ। ਫਲਸਰੂਪ ਇਸ ਦੇ ਕਰਤ੍ਰਿਤਵ ਅਤੇ ਰਚਨਾ-ਕਾਲ ਬਾਰੇ ਅਨੇਕ ਪ੍ਰਕਾਰ ਦੇ ਮਤ ਅਤੇ ਵਿਵਾਦ ਪ੍ਰਚਲਿਤ ਰਹੇ ਹਨ।

ਕੁਝ ਅੰਦਰਲੇ ਸੰਦਰਭਾਂ ਤੋਂ ਕਰਤ੍ਰਿਤਵ ਸੰਬੰਧੀ ਹੇਠਾਂ ਲਿਖੇ ਤੱਥ ਉਘੜਦੇ ਹਨ :

(1) ਜਿਗਿਆਸੂਆਂ ਦੁਆਰਾ ਪੁਛੇ ਜਾਣ 'ਤੇ ਭਾਈ ਮਨੀ ਸਿੰਘ ਭਾਈ ਗੁਰਦਾਸ ਦੁਆਰਾ ਲਿਖੀ ਯਾਰ੍ਹਵੀਂ ਵਾਰ ਵਿਚ ਅੰਕਿਤ ਸਿੱਖਾਂ ਦੀਆਂ 'ਰਹਿਤਾਂ ਤੇ ਕਰਤੂਤਾਂ' ਦਾ ਵਿਖਿਆਨ ਕਰਦੇ ਹਨ, ਤਾਂ ਜੋ ਸਮਕਾਲੀ ਸਿੱਖ ਉਨ੍ਹਾਂ ਦਾ ਅਨੁਕਰਣ ਕਰ ਸਕਣ।

(2) ਭਾਈ ਮਨੀ ਸਿੰਘ ਉਹੀ ਕੁਝ ਦਸਦੇ ਹਨ ਜੋ ਉਨ੍ਹਾਂ ਨੇ ਦਸਮ ਗੁਰੂ ਤੋਂ ਸੁਣਿਆ ਸੀ, ਤਾਂ ਜੋ ਪੁੱਛਾਂ ਕਰਨ ਵਾਲੇ ਜਿਗਿਆਸੂਆਂ ਨੂੰ ਸਿੱਖੀ ਪ੍ਰਾਪਤ ਹੋ ਸਕੇ।

(3) ਭਾਈ ਮਨੀ ਸਿੰਘ ਇਸ ਵਿਚ ਅਨ੍ਯ ਪੁਰਸ਼ ਦੇ ਰੂਪ ਵਿਚ ਦਰਸਾਏ ਗਏ ਹਨ।

ਸਪੱਸ਼ਟ ਹੈ ਕਿ ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਦੇ ਵਿਵਰਣਾਂ ਦੇ ਆਧਾਰ 'ਤੇ ਦਸਵੇਂ ਗੁਰੂ ਤੋਂ ਸੁਣੀਆਂ ਸਿੱਖਾਂ ਦੇ ਚਲਨ ਦੀਆਂ ਸਾਖੀਆਂ ਨੂੰ ਭਾਈ ਮਨੀ ਸਿੰਘ ਤੋਂ ਸੁਣ ਕੇ ਕਿਸੇ ਸਿਰਜਨਾਤਮਕ ਰੁਚੀਆਂ ਵਾਲੇ ਸ਼ਰਧਾਲੂ ਸਿੱਖ ਨੇ ਪ੍ਰਸਤੁਤ ਰੂਪ ਵਿਚ ਅੰਕਿਤ ਕੀਤਾ। ਇਥੇ ਭਾਈ ਮਨੀ ਸਿੰਘ ਅਨ੍ਯ ਪੁਰਸ਼ ਵਿਚ ਦਰਸਾਏ ਹੋਣ ਕਾਰਣ ਇਸ ਰਚਨਾ ਦੇ ਲੇਖਕ ਨਹੀਂ ਕਥਾ-ਵਾਚਕ ਜਾਂ ਵਿਆਖਿਆਤਾ ਹਨ ਅਤੇ ਇਸ ਨੂੰ ਲਿਖਿਤ ਰੂਪ ਦੇਣ ਵਾਲਾ ਕੋਈ ਹੋਰ ਹੈ, ਜਿਸ ਨੂੰ ਵਿਦਵਾਨਾਂ ਨੇ ਭਾਈ ਸੂਰਤ ਸਿੰਘ ਕਿਹਾ ਹੈ।

ਕਰਤ੍ਰਿਤਵ ਵਾਂਗ ਇਸ ਦਾ ਰਚਨਾ-ਕਾਲ ਵੀ ਸੰਦਿਗਧ ਹੈ ਕਿਉਂਕਿ ਇਸ ਵਿਚ ਕਿਤੇ ਵੀ ਕੋਈ ਅਜਿਹੀ ਅੰਦਰਲੀ ਗਵਾਹੀ ਉਪਲਬਧ ਨਹੀਂ, ਜਿਸ ਦੇ ਆਧਾਰ 'ਤੇ ਇਸ ਦੇ ਰਚਨਾ-ਕਾਲ ਬਾਰੇ ਨਿਸਚਿਤ ਰੂਪ ਵਿਚ ਕੁਝ ਕਿਹਾ ਜਾ ਸਕੇ। ਫਿਰ ਵੀ ਆਮ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਇਸ ਵਿਚਲੀਆਂ ਸਾਖੀਆਂ ਦਾ ਭਾਈ ਮਨੀ ਸਿੰਘ ਦੁਆਰਾ ਮੌਖਿਕ ਉੱਚਾਰਣ 1707/1708 ਈ. ਵਿਚਾਲੇ ਹੋਇਆ ਹੋਵੇਗਾ ਅਤੇ ਭਾਈ ਸੂਰਤ ਸਿੰਘ ਦੁਆਰਾ ਇਨ੍ਹਾਂ ਨੂੰ ਲਿਖਿਤੀ ਰੂਪ ਕੁਝ ਵਰ੍ਹਿਆਂ ਮਗਰੋਂ ਅਤੇ 1737 ਈ. ਤੋਂ ਹਰ ਹਾਲਤ ਵਿਚ ਪਹਿਲਾਂ ਦਿੱਤਾ ਜਾ ਚੁਕਿਆ ਸੀ, ਕਿਉਂਕਿ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ (ਅੰਕ 7398) ਵਿਚ ਬਾਬਾ ਕਲਾਧਾਰੀ ਦੀ ਸੇਵਾ ਵਿਚ ਰਹਿ ਕੇ ਲਿਖੀ ਗਈ ਇਸ ਰਚਨਾ ਦੀ ਇਕ ਪੋਥੀ ਉਪਲਬਧ ਸੀ ਅਤੇ ਬਾਬਾ ਕਲਾਧਾਰੀ ਦੀ ਮ੍ਰਿਤੂ 1737 ਈ. ਵਿਚ ਹੋਈ ਸੀ।

'ਭਗਤ ਰਤਨਾਵਲੀ' ਇਕ ਪ੍ਰਚਾਰਤਮਕ ਕ੍ਰਿਤੀ ਹੈ ਜਿਸ ਵਿਚ 'ਸਿੱਖੀ' ਦੇ ਸਰੂਪ ਦਾ ਵਿਸ਼ਲੇਸ਼ਣ ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਦੇ ਸੰਦਰਭ ਵਿਚ ਕੀਤਾ ਗਿਆ ਹੈ। ਇਹ ਸਰੂਪ-ਵਿਸ਼ਲੇਸ਼ਣ ਕਿਸੇ ਸ਼ਾਸਤ੍ਰੀ ਢੰਗ ਨਾਲ ਨਹੀਂ, ਸਗੋਂ ਸਿੱਖਾਂ ਦੇ ਜੀਵਨ, ਉਨ੍ਹਾਂ ਦੀਆਂ ਜਿਗਿਆਸਾਵਾਂ, ਅਧਿਆਤਮਿਕ ਖੇਤਰ ਵਿਚ ਵਾਪਰਨ ਵਾਲੀਆਂ ਸਮਸਿਆਵਾ ਸੰਬੰਧੀ ਪੁੱਛਾਂ ਦੇ ਪ੍ਰਸੰਗ ਵਿਚ ਕੀਤਾ ਗਿਆ ਹੈ। ਇਹ ਗੱਲ ਇਸ ਰਚਨਾ ਦੇ ਮੁੱਖ ਮੰਤਵ ਤੋਂ ਹੀ ਸਪੱਸ਼ਟ ਹੋ ਜਾਂਦੀ ਹੈ, ਜਿਸ ਦਾ ਉੱਲੇਖ ਇਸ ਦੀ ਉਥਾਨਿਕਾ ਵਿਚ ਹੋਇਆ ਹੈ।

ਇਸ ਰਚਨਾ ਦੀਆਂ ਪਹਿਲੀਆਂ ਬਾਰ੍ਹਾਂ ਪਉੜੀਆਂ ਵਾਲੇ ਭਾਗ ਵਿਚ ਭਾਈ ਗੁਰਦਾਸ ਦੁਆਰਾ ਦਿੱਤੇ ਸਿੱਖ ਸਿੱਧਾਂਤਾਂ ਦਾ ਵਿਸ਼ਲੇਸ਼ਣ ਹੋਇਆ ਹੈ। ਇਸ ਲਈ ਉਸ ਵਿਚ ਲੇਖਕ ਦੀ ਮੌਲਿਕ ਪ੍ਰਤਿਭਾ ਨਿਖਰ ਨਹੀਂ ਸਕੀ, ਪਰ ਜਦੋਂ ਉਸ ਨੇ ਸਿੱਖਾਂ ਦੀ ਨਾਮਾਵਲੀ ਵਿਚ ਸਿੱਖਾਂ ਦੀਆਂ ਵਖ ਵਖ ਸਾਖੀਆਂ ਰਾਹੀਂ ਉਨ੍ਹਾਂ ਦੁਆਰਾ ਅਪਨਾਏ ਜਾਣ ਵਾਲੇ ਨਿਯਮਾਂ ਅਤੇ ਰਹਿਤਾਂ ਦਾ ਕਥਾ-ਪ੍ਰਸੰਗਾਂ ਜਾਂ ਗੋਸਟਾਂ ਦੁਆਰਾ ਚਿਤ੍ਰਣ ਕੀਤਾ ਹੈ, ਉਥੇ ਉਸ ਦੀ ਮੌਲਿਕਤਾ ਉਘੜੀ ਹੈ। ਉਨ੍ਹਾਂ ਸਾਖੀਆਂ ਤੋਂ ਸਿੱਖਾਂ ਦੀ ਰਹਿਣੀ ਦੇ ਅਨੇਕ ਤੱਥ ਸਾਹਮਣੇ ਆਉਂਦੇ ਹਨ, ਜਿਵੇਂ—ਧਰਮ ਦੀ

ਕਿਰਤ ਕਰਨਾ, ਵੰਡ ਖਾਵਣਾ, ਨਾਮ ਜਪਣਾ, ਮਨ ਨੂੰ ਗ਼ਮ ਦ੍ਵੈਸ਼ ਤੋਂ ਸ਼ੁੱਧ ਕਰਨਾ, ਆਏ ਸਿੱਖ ਦੀ ਸੇਵਾ ਕਰਨਾ, ਭਾਉਭਗਤੀ ਅਤੇ ਪ੍ਰੇਮਭਗਤੀ ਕਰਨਾ, ਸ਼ਬਦ ਅਤੇ ਗੁਰੂ ਨੂੰ ਇਕ ਰੂਪ ਜਾਣਨਾ, ਸ਼੍ਰਵਣ, ਮਨਨ ਤੇ ਨਿਧਿਆਸਨ ਕਰਨਾ, ਸਾਧਾਂ ਦੀ ਟਹਿਲ ਸੇਵਾ ਕਰਨਾ, ਸੰਤਾਂ ਸਤਿਗੁਰਾਂ ਤੇ ਪਰਮੇਸ਼ਰ ਵਿਚ ਭੇਦ ਨ ਜਾਣਨਾ, ਧਰਮਸਾਲਾ ਦੋਵੇਂ ਵੇਲੇ ਤੁਰ ਕੇ ਜਾਣਾ, ਵਾਹਿਗੁਰੂ ਦਾ ਭਜਨ ਕਰਨਾ, ਸਾਧ-ਸੰਗਤ ਵਿਚ ਜਾਣਾ, ਸ਼ਬਦ-ਅਭਿਆਸ ਕਰਨਾ, ਗੁਰਬਾਣੀ ਦੀ ਕਥਾ ਕਰਨਾ ਅਤੇ ਸੁਣਨਾ, ਕੀਰਤਨ ਕਰਨਾ ਅਤੇ ਸੁਣਨਾ, ਸਿੱਖਾਂ ਦੀ ਸੇਵਾ ਕਰਨਾ ਤੇ ਗੁਰੂ ਦੁਆਰਾ ਸਿੱਖ ਦੀ ਪੈਜ ਰਖਣਾ, ਭਗਤੀ-ਯੋਗ ਕਰਨਾ, ਮਨ ਨੀਵਾਂ ਰਖਣਾ, ਪ੍ਰਭਾਤ ਵੇਲੇ ਉਠ ਕੇ ਇਸ਼ਨਾਨ ਕਰਕੇ ਸਾਧ-ਸੰਗਤਿ ਵਿਚ ਜਾਣਾ ਅਤੇ ਪ੍ਰੀਤ ਕਰਨੀ, ਗੁਰੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ, ਦੁਖਿਆਰਿਆਂ ਦੀ ਸਹਾਇਤਾ ਕਰਨੀ, ਜਗਤ ਨੂੰ ਸੁਪਨੇ ਸਮਾਨ ਸਮਝਣਾ, ਦੇਹ ਦੇ ਦੁਖਾਂ ਸੁਖਾਂ ਦਾ ਹਰਖ ਸੋਗ ਨਹੀਂ ਕਰਨਾ, ਬਾਣੀ ਨਾਲ ਹਿਤ ਕਰਨਾ, ਪਰਉਪਕਾਰ ਕਰਨਾ, ਗ੍ਰਿਹਸਥ ਵਿਚ ਰਹਿ ਕੇ ਭਗਤੀ ਕਰਨਾ, ਆਲਸ ਨ ਕਰਨਾ, ਉਦਮ ਕਰਨਾ, ਹਉਮੈ ਨੂੰ ਮਾਰਨਾ, ਮਨ ਦਾ ਹੰਕਾਰ ਤਿਆਗਣਾ, ਪ੍ਰਸਾਦ ਵਰਤਾ ਕੇ ਛਕਣਾ, ਮਠ ਮੜ੍ਹੀ ਕਬਰ ਟੋਭਰੀ ਨੂੰ ਨਹੀਂ ਸੇਵਣਾ, ਲੋੜਵੰਦੇ ਸਿੱਖ ਦੀ ਮਦਦ ਕਰਨਾ, ਪੁਰਬ ਮੰਨਾਉਣੇ, ਬਾਣੀ ਦੀਆਂ ਪੋਥੀਆਂ ਗੁਰੂ ਦੇ ਲੇਖੇ ਲਿਖ ਦੇਣਾ, ਕੜਾਹ ਪ੍ਰਸਾਦ ਕਰਕੇ ਵੰਡਣਾ, ਸਚ ਬੁਲਣਾ, ਦਿਲੋਂ ਸਚਿਆਰ ਰਹਿਣਾ, ਦਸਵੰਧ ਕਢਣਾ, ਪਿੰਡ ਵਿਚ ਧਰਮਸਾਲਾ ਬਣਾਉਣੀ, ਨਿੱਤਨੇਮ ਦੀਆਂ ਬਾਣੀਆਂ ਦਾ ਪਾਠ ਕਰਨਾ, ਸਵੇਰੇ ਗ੍ਰੰਥ ਸਾਹਿਬ ਦਾ ਦਰਸ਼ਨ ਕਰਨਾ, ਆਪਣੇ ਪਾਪਾਂ ਦਾ ਧਿਆਨ ਰਖਣਾ ਅਤੇ ਵਿਚਾਰਨਾ, ਪੁੰਨ ਦਾਨ ਕਰਨਾ, ਰੁਤ ਅਨੁਸਾਰ ਸਿੱਖਾਂ ਨੂੰ ਬਸਤ੍ਰ ਦੇਣਾ, ਕਾਮ ਆਦਿਕ ਵਿਸ਼ਿਆਂ ਵਿਚ ਲੀਨ ਨ ਹੋਣਾ, ਗੁਰਮੁਖਾਂ ਦਾ ਕਰਮ ਕਰਨਾ ਅਤੇ ਮਨਮੁਖਾਂ ਨੂੰ ਤਿਆਗਣਾ, ਮਿਠਾ ਬੋਲਣਾ, ਗੁਰੂ ਵਿਚ ਨਿਸਚਾ ਰਖਣਾ, ਗੁਰੂ ਨਾਲ ਪ੍ਰੀਤ ਕਰਨਾ, ਪਰਾਈ ਨਿੰਦਿਆ ਨ ਕਰਨਾ, ਨਿਰਵੈਰ ਹੋਣਾ, ਅੰਮ੍ਰਿਤਸਰ ਦਾ ਦਰਸ਼ਨ ਅਤੇ ਇਸ਼ਨਾਨ ਕਰਨਾ, ਸੰਤੋਖਸਰ, ਬਿਬੇਕਸਰ ਅਤੇ ਰਾਮਸਰ ਵਿਚ ਇਸ਼ਨਾਨ ਕਰਨਾ, ਤਰਨਤਾਰਨ ਤੀਰਥ ਵਿਚ ਇਸ਼ਨਾਨ ਕਰਨਾ, ਲੂਣ ਖਾ ਕੇ ਬੁਰਾ ਨ ਚਿਤਵਣਾ, ਤ੍ਰਿਸਨਾ ਦਾ ਤਿਆਗ ਕਰਨਾ, ਸ਼ਗਨ ਤਿਥ ਵਾਰ ਗ੍ਰਹ ਨਛਤ੍ਰ ਵਿਚ ਵਿਸ਼ਵਾਸ ਨ ਕਰਨਾ, ਆਪਣੇ ਆਪ ਨੂੰ ਗਿਆਨੀ ਨ ਮੰਨਣਾ, ਮਾਇਆ ਵਿਚ ਲੀਨ ਨ ਹੋਣਾ, ਨਿੰਦਕਾਂ ਦੇ ਕਹਿਣ 'ਤੇ ਨਾਮ ਦਾ ਤਿਆਗ ਨਹੀਂ ਕਰਨਾ, ਸਦਾ ਗ਼ਰੀਬੀ ਦਾ ਭਾਵ ਰਖਣਾ ਆਦਿ।

ਇਸ ਪੁਸਤਕ ਵਿਚ ਗੁਰਮੁਖਾਂ/ਗੁਰਸਿੱਖਾਂ ਨੇ ਜਿਸ ਸਾਧਨਾ-ਪੱਧਤੀ 'ਭਗਤੀ' ਨੂੰ ਅਪਨਾਉਣਾ ਹੈ, ਉਸ ਦੇ ਸਰੂਪ ਉਤੇ ਸਵਿਸਤਾਰ ਪ੍ਰਕਾਸ਼ ਪਾਇਆ ਗਿਆ ਹੈ ਅਤੇ ਨਾਲ ਨਾਲ ਦੂਜੀਆਂ ਸਾਧਨਾ-ਪੱਧਤੀਆਂ ਦਾ ਉੱਲੇਖ ਕਰਕੇ ਤੁਲਨਾਤਮਕ ਸੰਦਰਭ ਵਿਚ ਭਗਤੀ ਦਾ ਮਹੱਤਵ-ਸਥਾਪਨ ਹੋਇਆ ਹੈ। ਸਿੱਖ ਸਾਧਨਾ ਪੱਧਤੀ 'ਭਗਤੀ' ਦੇ ਸਰੂਪ ਵਿਸ਼ਲੇਸ਼ਣ ਦੇ ਨਾਲ ਨਾਲ ਇਸ ਰਚਨਾ ਵਿਚ ਇਸ਼ਟ ਦੇਵ ਦਾ ਰੂਪ ਵੀ ਸਪੱਸ਼ਟ ਕੀਤਾ ਗਿਆ ਹੈ। 19ਵੀਂ ਪਉੜੀ ਦੇ ਪ੍ਰਸੰਗ ਵਿਚ ਸਿੱਖਾਂ ਵਲੋਂ ਗੁਰੂ ਨਾਨਕ ਦੇਵ ਜੀ ਦੇ ਇਸ਼ਟ ਦੇ ਨਿਰਗੁਣ/ਸਗੁਣ ਸਰੂਪ ਸੰਬੰਧੀ ਪੁਛੇ ਜਾਣ 'ਤੇ ਗੁਰੂ ਅਰਜਨ ਦੇਵ ਜੀ ਵਲੋਂ ਉਤਰ ਦਿਵਾਇਆ ਗਿਆ ਹੈ ਕਿ ਨਿਰਗੁਣ ਅਤੇ ਸਗੁਣ ਵਿਚ ਕੋਈ ਭੇਦ ਨਹੀਂ ਹੈ। ਇਹ ਦੋਵੇਂ ਅਸਲੋਂ ਇਕ ਹੀ ਹਨ, ਪਰ ਗੁਰੂ ਨਾਨਕ ਦੇਵ ਜੀ ਨਾਮ ਦੇ ਉਪਾਸਕ ਸਨ।

ਇਸ ਰਚਨਾ ਵਿਚ ਸਿੱਖ ਸਾਧਨਾ ਦਾ ਪ੍ਰਮੁਖ ਤੀਰਥ ਅੰਮ੍ਰਿਤਸਰ ਦਸਿਆ ਗਿਆ ਹੈ। ਕਈਆਂ ਸਾਖੀਆਂ ਵਿਚ ਅੰਮ੍ਰਿਤਸਰ ਦੇ ਪੌਰਾਣਿਕ ਪਿਛੋਕੜ, ਮਹੱਤਵ ਅਤੇ ਉਸ ਦੇ ਦਰਸ਼ਨ ਇਸ਼ਨਾਨ ਤੋਂ ਹੋਣ ਵਾਲੀਆਂ ਅਦੁੱਤੀ ਪ੍ਰਾਪਤੀਆਂ ਦਾ ਉੱਲੇਖ ਵੀ ਕੀਤਾ ਗਿਆ ਹੈ। ਅੰਮ੍ਰਿਤਸਰ ਤੋਂ ਇਲਾਵਾ ਤਰਨਤਾਰਨ, ਸੰਤੋਖਸਰ, ਬਿਬੇਕਸਰ, ਰਾਮਸਰ ਦੀ ਮਹਾਨਤਾ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦੇ ਮਹੱਤਵ ਨੂੰ ਵੀ ਥਾਂ ਥਾਂ ਦਰਸਾਇਆ ਗਿਆ ਹੈ ਅਤੇ ਸਿੱਖਾਂ ਲਈ ਗੁਰੂ ਗ੍ਰੰਥ ਸਾਹਿਬ ਦਾ ਦਰਸ਼ਨ ਕਰਨਾ ਲਾਜ਼ਮੀ ਕਿਹਾ ਗਿਆ ਹੈ।

ਵਿਸ਼ੇ-ਵਸਤੂ ਦੇ ਵਿਸ਼ਲੇਸ਼ਣ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ ਲੇਖਕ ਦਾ ਉਦੇਸ਼ ਸਿੱਖੀ ਦੀ ਰਹਿਤ ਮਰਯਾਦਾ ਨੂੰ ਸਪੱਸ਼ਟ ਕਰਨਾ ਸੀ। ਸਿੱਖ ਧਰਮ ਵਿਚ ਦੇਹ-ਧਾਰੀ ਗੁਰੂਆਂ ਤੋਂ ਬਾਦ ਜਿਗਿਆਸੂਆਂ ਦੇ ਮਨ ਵਿਚ ਪੈਦਾ ਹੋਣ ਵਾਲੇ ਸ਼ੰਕਿਆਂ ਜਾਂ ਨਿੱਤ ਦੀਆਂ ਅਧਿਆਤਮਿਕ ਸਮਸਿਆਵਾਂ ਦਾ ਹਲ ਲਭਣਾ ਬੜਾ ਜ਼ਰੂਰੀ ਸੀ। ਇਸੇ ਉਦੇਸ਼ ਤੋਂ ਪਹਿਲਾਂ ਸ਼ੰਕੇ/ਸਮਸਿਆਵਾਂ ਪੇਸ਼ ਕਰਕੇ ਦੇਹਧਾਰੀ

ਗੁਰੂਆਂ ਤੋਂ ਹੀ ਉਨ੍ਹਾਂ ਦੇ ਉਤਰ ਦਿਵਾਏ ਗਏ ਹਨ ਤਾਂ ਜੋ ਉਹ ਪ੍ਰਮਾਣ-ਪੁਸ਼ਟ ਹੋ ਸਕਣ। ਇਸ ਦੇ ਨਾਲ ਹੀ ਦਸਵੇਂ ਗੁਰੂ ਤੋਂ ਬਾਦ ਗੁਰੂ-ਪਰੰਪਰਾ ਦੀ ਕੀ ਅਵਸਥਾ ਹੋਵੇਗੀ ਅਤੇ ਕਿਹੜਾ ਕੇਂਦਰੀ ਧਰਮ-ਧਾਮ ਹੋਵੇਗਾ, ਇਸ ਲਈ ਅੰਮ੍ਰਿਤਸਰ ਦੇ ਮਹੱਤਵ ਅਤੇ ਗੁਰੂ ਗ੍ਰੰਥ ਸਾਹਿਬ ਦੀ ਵਡਿਆਈ ਨੂੰ ਬੜੀ ਰੁਚੀ ਨਾਲ ਚਿਤਰਿਆ ਗਿਆ ਹੈ। ਇਨ੍ਹਾਂ ਸਾਖੀਆਂ ਦੇ ਅਧਿਐਨ ਅਤੇ ਪਠਨ-ਪਾਠਨ ਨਾਲ ਉਸ ਕਾਲ ਦੇ ਸਿੱਖਾਂ ਉਤੇ ਵਿਸ਼ੇਸ਼ ਪ੍ਰਭਾਵ ਪਿਆ ਹੋਵੇਗਾ, ਇਸ ਵਿਚ ਸੰਦੇਹ ਨਹੀਂ। ਸਮੁੱਚੇ ਤੌਰ 'ਤੇ ਇਹ ਮਨੋਰਥ-ਸਿੱਧ ਰਚਨਾ ਕਹੀ ਜਾ ਸਕਦੀ ਹੈ।

ਇਸ ਰਚਨਾ ਦੀ ਮੂਲਾਧਾਰ ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਵਿਚ ਕੁਲ 31 ਪਉੜੀਆਂ ਹਨ, ਜਿਨ੍ਹਾਂ ਵਿਚੋਂ ਪਹਿਲੀਆਂ 12 ਪਉੜੀਆਂ ਵਿਚ ਗੁਰੂ, ਸਤਿਗੁਰ, ਗੁਰਮੁਖ, ਗੁਰਸਿਖ, ਗੁਰਸਿਖੀ ਪ੍ਰੇਮ, ਏਕਤਾ, ਗੁਰੂ-ਸਿੱਖ ਸੰਧੀ ਆਦਿ ਪੱਖਾਂ 'ਤੇ ਭਾਈ ਗੁਰਦਾਸ ਨੇ ਪ੍ਰਕਾਸ਼ ਪਾਇਆ ਹੈ ਅਤੇ ਟੀਕਾਕਾਰ ਨੇ ਉਨ੍ਹਾਂ ਹੀ ਪੱਖਾਂ ਦਾ ਵਾਰਤਕ ਵਿਚ ਵਿਵਰਣ ਦੇ ਦਿੱਤਾ ਹੈ। ਇਸ ਪਿਛੋਂ 13ਵੀਂ ਤੋਂ 31ਵੀਂ ਪਉੜੀ ਤਕ ਪਹਿਲੇ ਤੋਂ ਛੇਵੇਂ ਗੁਰੂ ਤਕ ਦੇ ਸਿੱਖਾਂ ਦੀ ਨਾਮਾਵਲੀ ਪੇਸ਼ ਕੀਤੀ ਗਈ ਹੈ। ਪ੍ਰਸਤੁਤ ਰਚਨਾ ਦੇ ਲੇਖਕ ਨੇ ਨਾਮਾਵਲੀ ਵਿਚਲੇ ਹਰ ਇਕ ਸਿੱਖ ਦੇ ਨਾਂ ਨਾਲ ਸਾਖੀ ਦੀ ਯੋਜਨਾ ਕੀਤੀ ਹੈ, ਕਈ ਇਕ ਸਾਖੀਆਂ ਵਿਚ ਇਕ ਤੋਂ ਵਧ ਸਿੱਖ ਵੀ ਸ਼ਾਮਲ ਹਨ। ਇਨ੍ਹਾਂ ਸਾਖੀਆਂ ਵਿਚ ਚਿਤਰੇ ਸਿੱਖਾਂ ਦੇ ਜੀਵਨ ਦੇ ਕਿਸੇ ਪੱਖ ਜਾਂ ਮੁੱਖ ਘਟਨਾ ਨੂੰ ਕਿਤੇ ਵੀ ਚਿਤਰਿਆ ਨਹੀਂ ਗਿਆ, ਸਗੋਂ ਉਨ੍ਹਾਂ ਵਲੋਂ ਕਿਸੇ ਸ਼ੰਕੇ ਨੂੰ ਪ੍ਰਗਟਾ ਕੇ ਉਸ ਦਾ ਸਮਾਧਾਨ ਗੁਰੂ ਸਾਹਿਬ ਤੋਂ ਕਰਵਾਇਆ ਗਿਆ ਹੈ। ਇਹ ਪੁੱਛਾਂ ਲੇਖਕ ਦੀ ਆਪਣੀ ਰੁਚੀ ਅਨੁਸਾਰ ਹਨ। ਅਜਿਹਾ ਸਚਮੁਚ ਸਿੱਖਾਂ ਦੇ ਜੀਵਨ ਵਿਚ ਘਟਿਤ ਹੋਇਆ ਹੋਵੇਗਾ, ਇਸ ਦਾ ਪ੍ਰਮਾਣ ਹੁਣ ਉਪਲਬਧ ਨਹੀਂ, ਪਰ ਇਤਨਾ ਜ਼ਰੂਰ ਹੈ ਕਿ ਉਸ ਵੇਲੇ ਤਕ ਪ੍ਰਚਲਿਤ ਸਾਖੀਆਂ/ਵਾਰਤਾਵਾਂ ਨੂੰ ਇਸ ਰਚਨਾ ਵਿਚ ਸੰਭਾਲ ਲਿਆ ਗਿਆ ਹੈ। ਇਨ੍ਹਾਂ ਸਾਖੀਆਂ ਤੋਂ ਸਿਵਾ ਯਾਰ੍ਹਵੀਂ ਵਾਰ ਵਿਚ ਸੂਚਿਤ ਸਿੱਖਾਂ ਬਾਰੇ ਜਾਣਨ ਦਾ ਹੋਰ ਕੋਈ ਸਰੋਤ ਨਹੀਂ ਹੈ।

ਨਾਮਾਵਲੀ ਵਾਲੀਆਂ ਪਉੜੀਆਂ ਦਾ ਵਿਸ਼ਲੇਸ਼ਣ ਕਰਦਿਆਂ ਪਹਿਲੀ ਪਾਤਸ਼ਾਹੀ ਦੇ 14 ਸਿੱਖਾਂ ਦੀਆਂ ਸਾਖੀਆਂ, ਦੂਜੀ ਦੇ 11, ਤੀਜੀ ਦੇ 1, ਚੌਥੀ ਦੇ 6, ਪੰਜਵੀਂ ਦੇ 67 ਅਤੇ ਛੇਵੀਂ ਦੇ 23 ਸਿੱਖਾਂ ਦੀਆਂ ਸਾਖੀਆਂ ਦਰਜ ਹੋਈਆਂ ਹਨ। ਇਸ ਤਰ੍ਹਾਂ ਇਹ ਸਾਰੀਆਂ ਸਾਖੀਆਂ ਛੇ ਹਿੱਸਿਆਂ ਵਿਚ ਵੰਡੀਜ ਕੇ ਇਸ ਪੁਸਤਕ ਦਾ ਉਦੇਸ਼ ਪੂਰਾ ਕਰਦੀਆਂ ਹਨ। ਪਰ ਕੁਝ ਹੱਥ-ਲਿਖਿਤਾਂ ਵਿਚ ਭਾਈ ਗੁਰਦਾਸ ਦੀ ਵਾਰ ਤੋਂ ਹਟ ਕੇ ਅੰਤ ਤੇ ਦਸ ਸਾਖੀਆਂ ਹੋਰ ਵੀ ਦਿੱਤੀਆਂ ਗਈਆਂ ਹਨ। ਇਨ੍ਹਾਂ ਸਾਖੀਆਂ ਵਿਚੋਂ ਇਕ ਦਾ ਸੰਬੰਧ ਸੱਤਵੀਂ ਪਾਤਸ਼ਾਹੀ ਨਾਲ, ਇਕ ਦਾ ਨੌਂਵੀਂ ਪਾਤਸ਼ਾਹੀ ਨਾਲ ਅਤੇ ਅੱਠ ਦਾ ਦਸਵੀਂ ਪਾਤਸ਼ਾਹੀ ਨਾਲ ਹੈ। ਅਸਲੋਂ ਇਹ ਵਾਧੂ ਅੰਸ਼ ਪ੍ਰਤੀਤ ਹੁੰਦਾ ਹੈ, ਜੋ ਯਾਰ੍ਹਵੀਂ ਵਾਰ ਦੇ ਟੀਕਾ ਕਰਨ ਦੇ ਮੂਲ ਉਦੇਸ਼ ਤੋਂ ਬਾਹਰ ਦੀ ਗੱਲ ਹੈ।

ਇਨ੍ਹਾਂ ਸਾਖੀਆਂ ਦਾ ਪੈਟਰਨ ਇਸ ਤਰ੍ਹਾਂ ਦਾ ਹੈ ਕਿ ਪਹਿਲਾਂ ਸਿੱਖ ਗੁਰੂ ਜੀ ਪਾਸ ਆਉਂਦੇ ਹਨ, ਅਰਦਾਸ/ਬੇਨਤੀ ਦੇ ਰੂਪ ਵਿਚ ਆਪਣੀ ਜਿਗਿਆਸਾ ਰਖਦੇ ਹਨ ਅਤੇ ਗੁਰੂ ਜੀ ਵਲੋਂ ਉਤਰ ਦਿੱਤਾ ਜਾਂਦਾ ਹੈ। ਕਈ ਵਾਰ ਜ਼ਿਆਦਾ ਸਪੱਸ਼ਟਤਾ ਲਈ ਉਤਰ-ਪ੍ਰਤਿ-ਉਤਰ ਵੀ ਚਲਦੇ ਹਨ। ਜਿਥੇ ਜਿਗਿਆਸਾ ਸਾਧਾਰਣ ਹੈ ਅਤੇ ਕਿਸੇ ਤਰਕ, ਕਥਾ ਵਾਰਤਾ ਦੇ ਪ੍ਰਮਾਣ ਜਾਂ ਵਿਸ਼ਲੇਸ਼ਣ ਦੀ ਲੋੜ ਨਹੀਂ, ਉਥੇ ਸਾਖੀ ਸੰਖਿਪਤ ਅਤੇ ਸਿਧੀ ਹੈ, ਪਰ ਜਿਥੇ ਵਿਸਤਾਰ ਦੀ ਲੋੜ ਹੈ, ਉਥੇ ਕਥਾ-ਪ੍ਰਸੰਗ ਵਧਾਇਆ ਗਿਆ ਹੈ ਅਤੇ ਇਸੇ ਵਿਸਤਾਰ ਵਿਚ ਕਈ ਸਿੱਧਾਂਤਿਕ ਅਤੇ ਸਾਧਨਾਤਮਕ ਤੱਥਾਂ ਦਾ ਵਿਸ਼ਲੇਸ਼ਣ ਵੀ ਹੋ ਗਿਆ ਹੈ। ਕਿਤੇ ਕਿਤੇ ਟੂਕਾਂ ਦੇ ਕੇ ਉਨ੍ਹਾਂ ਦੀ ਵਿਆਖਿਆ ਵੀ ਕੀਤੀ ਗਈ ਹੈ। ਇਸ ਤਰ੍ਹਾਂ ਇਸ ਰਚਨਾ ਵਿਚ ਸਿੱਖ ਦੀ ਸ਼ੰਕਾ-ਨਿਵ੍ਰਿਤੀ ਲਈ ਗੁਰੂ ਸਾਹਿਬਾਨ ਪਾਸ ਸਾਖੀ ਅਤੇ ਬਾਣੀ ਦੋ ਮਹੱਤਵਪੂਰਣ ਜੁਗਤਾਂ ਹਨ। ਸ੍ਰੇਸ਼ਠ ਸਿੱਖਾਂ ਨਾਲ ਸੰਬੰਧਿਤ ਹੋਣ ਕਰਕੇ ਇਹ ਸਾਖੀਆਂ ਲੋਕ-ਬੁੱਧੀ ਨੂੰ ਅਪੀਲ ਕਰਦੀਆਂ ਹਨ ਅਤੇ ਸਿੱਖਾਂ ਦੀਆਂ ਕਰਨੀਆਂ ਨੂੰ ਲੋਕਾਂ ਤਕ ਪਹੁੰਚਾਉਣ ਕਾਰਣ ਸ਼ਰਧਾ ਦੀਆਂ ਅਧਿਕਾਰੀ ਹਨ। ਹਰ ਸਾਖੀ ਦਾ ਆਰੰਭ ਸਿੱਖ ਦੇ ਨਾਂ ਉਪਰੰਤ ਜਿਗਿਆਸਾ ਸੂਚਕ ਹੈ ਅਤੇ ਅੰਤ ਗੁਰੂ-ਉਪਦੇਸ਼ (ਸਿੱਖੀ ਮਰਯਾਦਾ) ਦੀ ਪਾਲਣਾ ਕਾਰਣ ਕਲਿਆਣਕਾਰੀ ਹੈ।

ਇਸ ਰਚਨਾ ਦਾ ਸਮੁੱਚਾ ਪ੍ਰਭਾਵ ਸ਼ਰਧਾਮਈ ਹੈ। ਇਸ ਕਰਕੇ ਇਸ ਨੂੰ ਆਦਰਸ਼ਾਤਮਕ ਪ੍ਰਕਾਰ ਦੀ ਅਥਵਾ ਆਸ਼ੇ ਵਾਲੀ ਰਚਨਾ ਕਿਹਾ ਜਾ ਸਕਦਾ ਹੈ, ਕਿਉਂਕਿ ਸਾਰੇ

ਕਥਾ-ਪ੍ਰਸੰਗ ਨਿਸ਼ਠਾ ਦੀ ਭਾਵ-ਭੂਮੀ ਉਤੇ ਉਸਰੇ ਹਨ, ਯਥਾਰਥਤਾ ਦੀ ਸਪੱਸ਼ਟ ਘਾਟ ਹੈ। ਲੇਖਕ ਦਾ ਮੰਤਵ ਸਿੱਖਾਂ ਦੇ ਜੀਵਨ ਦੇ ਅਧਿਆਤਮਿਕ ਪੱਖ ਨੂੰ ਚਿਤਰਨਾ ਹੈ। ਸਿੱਖੀ ਵਿਚ ਲੇਖਕ ਦੀ ਪੂਰੀ ਸ਼ਰਧਾ ਹੈ ਅਤੇ ਸਿੱਖਾਂ ਦੇ ਕਰਮ ਨੂੰ ਚਿਤ੍ਰਣ ਵੇਲੇ ਉਹ ਜਜ਼ਬਾਤੀ ਵੀ ਹੋ ਗਿਆ ਹੈ। ਗੱਲ ਨੂੰ ਸਪੱਸ਼ਟ ਕਰਨ ਲਈ ਤਰਕ ਦੀ ਭਾਵੇਂ ਵਰਤੋਂ ਕੀਤੀ ਗਈ ਹੈ, ਪਰ ਗੱਲ ਵਿਚਲੇ ਤੱਥ ਨੂੰ ਤਰਕ ਦੇ ਆਧਾਰ 'ਤੇ ਪੇਸ਼ ਨਹੀਂ ਕੀਤਾ ਗਿਆ। ਇਹ ਅਸਲੋਂ ਸਿੱਖੀ ਨੂੰ ਦ੍ਰਿੜ ਕਰਾਉਣ ਲਈ ਲਿਖੀ ਗਈ ਪ੍ਰਚਾਰਾਤਮਕ ਰਚਨਾ ਹੈ।

ਭਾਸ਼ਾ ਦੇ ਪੱਖ ਤੋਂ ਪ੍ਰਸਤੁਤ ਰਚਨਾ ਪੰਜਾਬੀ ਵਾਰਤਕ ਦੀ ਇਕ ਮਹੱਤਵਪੂਰਣ ਕ੍ਰਿਤੀ ਹੈ। ਇਸ ਤੋਂ ਪਹਿਲਾਂ ਅਤੇ ਬਾਦ ਵਿਚ ਲਿਖੀਆਂ ਗਈਆਂ ਵਾਰਤਕ ਰਚਨਾਵਾਂ ਵਿਚੋਂ ਇਹ ਰਚਨਾ ਨ ਕੇਵਲ ਭਾਸ਼ਾ ਦੀ ਦ੍ਰਿਸ਼ਟੀ ਤੋਂ ਅਧਿਕ ਵਿਵਸਥਿਤ ਹੈ, ਸਗੋਂ ਇਸ ਦੀ ਭਾਸ਼ਾ ਬੜੀ ਪ੍ਰਭਾਵਸ਼ਾਲੀ ਅਤੇ ਪੰਜਾਬੀ ਅਨੁਰੂਪ ਹੈ। ਹਿੰਦਵੀ ਰੰਗ ਇਸ ਵਿਚ ਕਾਫ਼ੀ ਹਦ ਤਕ ਘਟਿਆ ਹੋਇਆ ਪ੍ਰਤੀਤ ਹੁੰਦਾ ਹੈ। ਇਸ ਦੀ ਰਚਨਾ ਚੂੰਕਿ ਸਿੱਖ ਮਰਯਾਦਾ ਦੀ ਸਥਾਪਨਾ ਲਈ ਹੋਈ ਹੈ। ਇਸ ਲਈ ਇਸ ਦਾ ਸਰੂਪ ਅਧਿਆਤਮੀ ਹੈ ਅਤੇ ਵਿਆਕਰਣ ਦੇ ਪੱਖ ਤੋਂ ਇਸ ਵਿਚ ਜਨਮਸਾਖੀ ਪਰੰਪਰਾ ਦੀਆਂ ਅਨੇਕ ਵਿਸ਼ੇਸ਼ਤਾਵਾਂ ਅਤੇ ਪੁਰਾਤਨ ਪੰਜਾਬੀ ਦੀਆਂ ਭਾਸ਼ਾਈ ਪ੍ਰਵ੍ਰਿੱਤੀਆਂ ਦੇ ਦਰਸ਼ਨ ਹੋ ਜਾਂਦੇ ਹਨ।

ਇਸ ਰਚਨਾ ਦਾ ਇਤਿਹਾਸਿਕ ਮਹੱਤਵ ਵੀ ਬਹੁਤ ਅਧਿਕ ਹੈ, ਕਿਉਂਕਿ ਇਸ ਰਾਹੀਂ ਸਾਨੂੰ ਗੁਰੂ ਸਾਹਿਬਾਂ ਦੇ ਨਿਕਟਵਰਤੀ ਸਿੱਖਾਂ ਬਾਰੇ ਜਾਣਕਾਰੀ ਮਿਲਦੀ ਹੈ। ਇਤਿਹਾਸ ਇਨ੍ਹਾਂ ਸਿੱਖਾਂ ਬਾਰੇ ਲਗਭਗ ਚੁਪ ਹੈ। ਭਾਈ ਗੁਰਦਾਸ ਦੀ 11ਵੀਂ ਵਾਰ ਵਿਚ ਕੇਵਲ ਨਾਂ ਦਿੱਤੇ ਹੋਏ ਹਨ, ਇਸ ਲਈ ਪੁਰਾਣੇ ਸ੍ਰੇਸ਼ਠ ਸਿੱਖਾਂ ਦੇ ਅਧਿਆਤਮਿਕ ਜੀਵਨ ਦੀਆਂ ਕੁਝ ਕੁ ਝਾਕੀਆਂ ਜਾਂ ਹੋਰ ਵਿਵਰਣ ਜੇ ਕਿਤੋਂ ਮਿਲ ਸਕਦਾ ਹੈ ਤਾਂ ਉਹ ਕੇਵਲ ਇਸੇ ਪੁਸਤਕ ਤੋਂ। ਇਸ ਦਾ ਦੂਜਾ ਮਹੱਤਵ ਇਹ ਹੈ ਕਿ ਇਸ ਵਿਚ ਉਸ ਕਾਲ ਦੀਆਂ ਰਾਜਨੈਤਿਕ, ਸਮਾਜਿਕ, ਆਰਥਿਕ ਅਤੇ ਧਾਰਮਿਕ ਪਰਿਸਥਿਤੀਆਂ ਦਾ ਬੜਾ ਗੰਭੀਰ ਚਿਤ੍ਰਣ ਹੋਇਆ ਹੈ। ਇਸ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਸੰਬੰਧੀ ਇਕ ਸਾਖੀ (ਅੰਕ 113 ਵਿਚ) ਜਾਣਕਾਰੀ ਉਪਲਬਧ ਕਰਦੀ ਹੈ—*ਭਾਈ ਗੋਪੀ ਮਹਤਾ ਭਾਈ ਤੀਰਥਾ ਭਾਈ ਨਥਾ ਤੇ ਭਾਈ ਭਾਊ ਮੋਕਲ ਤੇ ਭਾਈ ਢਿਲੀ ਮੰਡਲ ਗੁਰਾਂ ਦੀ ਸਰਨ ਆਏ। ਓਨਾ ਅਰਦਾਸ ਕੀਤੀ ਜੀ ਸਚੇ ਪਾਤਸਾਹੁ ਗੁਰੂ ਕੀ ਬਾਣੀ ਨੂੰ ਸੁਣਿ ਕੇ ਤੇ ਮਨ ਵਿਚ ਭੈ ਪ੍ਰਾਪਤ ਹੁੰਦਾ ਹੈ। ਤੇ ਪ੍ਰਿਥੀਮਲ ਤੇ ਮਹਾਂਦੇਉ ਤੇ ਹੋਰ ਸੋਢੀਆਂ ਬਾਣੀ ਕਰਕੈ ਤੇ ਵਿਚ ਗੁਰੂ ਨਾਨਕ ਜੀ ਦਾ ਭੋਗ ਪਾਇਆ ਹੈ। ਓਨਾ ਦੀ ਬਾਣੀ ਨੂੰ ਸੁਣ ਕੇ ਤੇ ਮਨ ਵਿਚ ਅਭਿਮਾਨ ਤੇ ਚਤਰਾਈ ਵਧਦੀ ਹੈ। ਤਾ ਬਚਨ ਹੋਇਆ ਭਾਈ ਗੁਰਦਾਸ ਹੁਣ ਸਿਖ ਬਾਣੀਆਂ ਨੂੰ ਜਾਣਦੇ ਹੈਨ। ਤੇ ਆਗੇ ਜੋ ਹੋਵਨਗੇ ਸੋ ਤੋ ਪਛਾਣਦੇ ਨਹੀਂ। ਜੁ ਗੁਰੂ ਦੀ ਬਾਣੀ ਕਉਣ ਹੈ। ਤੇ ਬਾਹਰ ਦੀ ਬਾਣੀ ਕਉਣ ਹੈ। ਤਾ ਤੇ ਸਭ ਬਾਣੀਆਂ ਇਕਠੀਆਂ ਕਰਕੇ ਗ੍ਰੰਥ ਜੀ ਦੀ ਬੀੜ ਕੀਚੈ। ਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ। ਸਭ ਕਿਸੇ ਦੇ ਵਾਚਣ ਵਿਚ ਸੁਗਮ ਆਵਨਿ। ਤਾਂ ਕੋਠੇ ਵਿਚ ਸਭੇ ਬਾਣੀਆਂ ਇਕੱਠੀਆਂ ਕੀਤੀਆਂ। ਤੇ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਤੂੰ ਮੋਹਣ ਪਾਸ ਪੋਥੀਆਂ ਲਿਆਉ। ਤਾਂ ਭਾਈ ਗੁਰਦਾਸ ਕਹਿਆ ਮਹਾਰਾਜ ਓਹੁ ਮੈਨੂੰ ਨਹੀਂ ਦੇਵਦੇ। ਤੁਸੀ ਆਪ ਜਾਹੋਗੇ ਤਾਂ ਦੇਵਨਗੇ। ਤਾ ਸਾਹਿਬ ਆਪ ਗਏ। ਜੋ ਮੋਹਣ ਸੁਣਿਆ ਤਾਂ ਚੌਬਾਰਾ ਬੰਦ ਕਰ ਕੇ ਅੰਦਰ ਬੈਠ ਰਹਿਆ। ਤਾਂ ਸਾਹਿਬ ਚੌਬਾਰੇ ਦੇ ਹੇਠ ਬੈਠ ਰਾਗੁ ਪਾਇ ਕਰਿ ਸਬਦੁ ਅਲਾਪਿਆ—ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ।... ਜਾਂ ਚੌਥੀ ਪਉੜੀ ਗਾਵੀ ਤਾਂ ਪੋਥੀਆਂ ਲੈ ਕੇ ਸਭੇ ਆਇ ਚਰਨੀ ਲਾਗਾ। ਤਾਂ ਸਾਹਿਬ ਪੋਥੀਆਂ ਸਭ ਇਕਠੀਆਂ ਕਰ ਕੈ ਭਾਈ ਗੁਰਦਾਸ ਦੇ ਹਵਾਲੇ ਕੀਤੀਆਂ। ਗੁਰਮੁਖੀ ਅਖਰਾਂ ਵਿਚ ਗਿਰੰਥ ਜੀ ਲਿਖਿਆ।*

ਇਸ ਤੋਂ ਬਾਦ ਭਗਤ ਬਾਣੀ ਦੇ ਸੰਕਲਨ ਵੇਲੇ ਭਗਤਾਂ ਦੇ ਖ਼ੁਦ ਆਉਣ ਦੀ ਗੱਲ ਕਹੀ ਗਈ ਹੈ। ਉਸ ਤੋਂ ਬਾਦ ਫਤੇਪੁਰ ਤੋਂ ਦਰਸ਼ਨ ਨੂੰ ਆਏ ਜਗਸੀ ਤੇ ਸੇਠਾ ਤਿਲੋਕਾ ਦੇ ਬੇਨਤੀ ਕਰਨ ਤੇ ਭਗਤ ਕਾਨਾ, ਭਗਤ ਛਜੂ, ਭਗਤ ਪੀਲੂ ਅਤੇ ਭਗਤ ਸ਼ਾਹ ਹੁਸੈਨ ਦੀਆਂ ਬਾਣੀਆਂ ਨੂੰ ਪਰਖਣ ਨਿਰਖਣ ਉਪਰੰਤ ਅਪ੍ਰਵਾਨ ਕਰ ਦੇਣ ਦਾ ਪ੍ਰਸੰਗ ਹੈ। ਫਿਰ ਸਿੰਗਲਾਦੀਪ ਤੋਂ ਪ੍ਰਾਨਸੰਗਲੀ ਮੰਗਵਾਣ ਅਤੇ ਅਪ੍ਰਵਾਨ ਕਰਨ ਦਾ ਉੱਲੇਖ ਹੈ।

**ਭਗਤਾਂ ਕੀ ਬਾਣੀ** : ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਮੁੱਖ ਤੌਰ 'ਤੇ ਦੋ ਵਰਗਾਂ ਵਿਚ ਵੰਡੀ ਹੋਈ ਹੈ— 'ਗੁਰਬਾਣੀ', ਜੋ ਗੁਰੂ ਸਾਹਿਬਾਨ (ਪਹਿਲੇ ਪੰਜ ਅਤੇ ਨੌਵੇਂ

ਗੁਰੂ ਸਾਹਿਬ) ਦੀ ਰਚੀ ਹੋਈ ਹੈ ਅਤੇ 'ਭਗਤ-ਬਾਣੀ', ਜੋ ਭਗਤਾਂ ਦੀ ਰਚੀ ਹੋਈ ਹੈ। ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚ ਗੁਰਬਾਣੀ ਨੂੰ ਪਹਿਲਾਂ ਸੰਕਲਿਤ ਕੀਤਾ ਗਿਆ ਹੈ ਅਤੇ ਭਗਤਾਂ ਦੀ ਬਾਣੀ ਨੂੰ ਬਾਦ ਵਿਚ।

ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਥਾਂ ਉਤੇ ਇਸ ਬਾਣੀ ਸੰਬੰਧੀ ਸਿਰਲੇਖ ਹੈ— 'ਰਾਗ ਗਉੜੀ ਭਗਤਾਂ ਕੀ ਬਾਣੀ'। (ਗੁ.ਗ੍ਰੰ.323)। ਹੋਰਨਾਂ ਥਾਂਵਾਂ ਉਤੇ ਭਗਤ ਵਿਸ਼ੇਸ਼ ਦਾ ਨਾਂ ਲਿਖ ਕੇ ਫਿਰ ਉਸ ਦੀ 'ਬਾਣੀ' (ਪਦਾਂ) ਨੂੰ ਅੰਕਿਤ ਕੀਤਾ ਗਿਆ ਹੈ। ਭਗਤ-ਬਾਣੀ ਵਿਚ 16 ਭਗਤਾਂ (ਸਧਨਾ, ਸੁੰਦਰ, ਸੂਰਦਾਸ, ਸੈਣ, ਕਬੀਰ, ਜੈਦੇਵ, ਤ੍ਰਿਲੋਚਨ, ਧੰਨਾ, ਨਾਮਦੇਵ, ਪਰਮਾਨੰਦ, ਪੀਪਾ, ਫ਼ਰੀਦ, ਬੇਣੀ, ਭੀਖਨ, ਰਵਿਦਾਸ ਅਤੇ ਰਾਮਾਨੰਦ) ਦੀਆਂ ਬਾਣੀਆਂ ਨੂੰ ਸ਼ਾਮਲ ਕੀਤਾ ਜਾਂਦਾ ਹੈ। ਇਨ੍ਹਾਂ ਤੋਂ ਇਲਾਵਾ ਭੱਟਾਂ ਦੇ ਸਵੈਯੇ, ਰਾਮਕਲੀ ਸਦ ਬਾਬੇ ਸੁੰਦਰ ਦਾ, ਮਰਦਾਨੇ ਦੇ ਸ਼ਲੋਕ ਅਤੇ ਸਤੇ ਬਲਵੰਡ ਕੀ ਵਾਰ ਵੀ ਗੁਰਬਾਣੀ ਤੋਂ ਵਖਰੀ ਅਤੇ ਗੁਰੂ-ਉਸਤਤ ਵਿਚ ਰਚੀ ਗਈ ਬਾਣੀ ਹੈ। ਇਸ ਨੂੰ ਭਗਤਾਂ ਦੀ ਬਾਣੀ ਜਿਤਨਾ ਹੀ ਆਦਰ ਦਿੱਤਾ ਜਾਂਦਾ ਹੈ।

ਸਿੱਖ ਇਤਿਹਾਸ/ਸਾਹਿਤ ਵਿਚ ਭਗਤ-ਬਾਣੀ ਦੇ ਕਰਤ੍ਰਿਤਵ ਬਾਰੇ ਜੋ ਸੰਕੇਤ ਮਿਲਦੇ ਹਨ, ਉਨ੍ਹਾਂ ਵਿਚੋਂ ਇਕ ਹੈ ਪੰ. ਤਾਰਾ ਸਿੰਘ ਨਰੋਤਮ ਦਾ। ਉਸ ਨੇ 'ਗ੍ਰੰਥ ਸ੍ਰੀ ਗੁਰਮਤਿ ਨਿਰਣੇ ਸਾਗਰ' ਵਿਚ ਦਸਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੀਆਂ ਭਾਵਨਾਵਾਂ ਨੂੰ ਸਾਹਮਣੇ ਰਖ ਕੇ ਸਾਰੀ ਭਗਤ-ਬਾਣੀ ਰਚੀ ਹੈ। ਇਸ ਤਰ੍ਹਾਂ ਕਹਿ ਕੇ ਨਰੋਤਮ ਹੋਰਾਂ ਨੇ ਗੁਰਬਾਣੀ ਅਤੇ ਭਗਤ-ਬਾਣੀ ਵਿਚ ਅਭੇਦਤਾ ਸਥਾਪਿਤ ਕਰਨ ਦਾ ਯਤਨ ਕੀਤਾ ਹੈ। ਦੂਜਾ ਸੰਕੇਤ ਹੈ 'ਗੁਰਬਿਲਾਸ ਪਾਤਿਸ਼ਾਹੀ ੬' ਅਤੇ 'ਗੁਰ ਪ੍ਰਤਾਪ ਸੂਰਜ' ਦਾ। ਇਨ੍ਹਾਂ ਵਿਚ ਲਿਖਿਆ ਹੈ ਕਿ ਭਗਤਾਂ (ਜਾਂ ਉਨ੍ਹਾਂ ਦੀਆਂ ਰੂਹਾਂ) ਨੇ ਖ਼ੁਦ ਆ ਕੇ ਆਪਣੀ ਬਾਣੀ ਭਾਈ ਗੁਰਦਾਸ ਤੋਂ ਲਿਖਵਾਈ ਸੀ। ਉਂਜ ਜਿਵੇਂ ਗੰਗਾ ਵਿਚ ਮਿਲਣ ਵਾਲੀਆਂ ਸਾਰੀਆਂ ਨਦੀਆਂ ਅਤੇ ਨਾਲੇ ਗੰਗਾ ਰੂਪ ਹੋ ਜਾਂਦੇ ਹਨ, ਉਨ੍ਹਾਂ ਦੀ ਕੋਈ ਵਖਰੀ ਹੋਂਦ ਨਹੀਂ ਰਹਿੰਦੀ, ਸਭ ਗੰਗਾ ਹੀ ਅਖਵਾਉਂਦੇ ਹਨ, ਤਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਸਾਰੀ ਬਾਣੀ 'ਗੁਰਬਾਣੀ' ਅਖਵਾਉਂਦੀ ਹੈ ਅਤੇ ਸਾਰੀ ਉਤਨੀ ਹੀ ਸਤਿਕਾਰਿਤ ਹੈ ਜਿਤਨੀ ਗੁਰੂ ਸਾਹਿਬਾਨ ਦੀ ਬਾਣੀ।

'ਭਗਤ-ਬਾਣੀ' ਗ੍ਰੰਥ ਸਾਹਿਬ ਜਾਂ ਗੁਰੂ ਅਰਜਨ ਦੇਵ ਜੀ ਤਕ ਕਿਵੇਂ ਪਹੁੰਚੀ ? ਇਸ ਬਾਰੇ ਚਾਰ ਸੰਕੇਤ ਮਿਲਦੇ ਹਨ— (1) ਭਾਈ ਗੁਰਦਾਸ ਦੀ ਪਹਿਲੀ ਵਾਰ (32) ਜਿਸ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਉਦਾਸੀਆਂ ਦੌਰਾਨ ਆਪਣੇ ਕੋਲ ਇਕ ਕਿਤਾਬ/ਪੋਥੀ ਰਖਦੇ ਸਨ—*ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ।* ਸੰਭਵ ਹੈ ਇਸ ਵਿਚ ਉਨ੍ਹਾਂ ਭਗਤਾਂ ਦੀ ਬਾਣੀ ਵੀ ਸੰਕਲਿਤ ਹੋਵੇ ਜੋ ਉਦਾਸੀਆਂ ਦੌਰਾਨ ਗੁਰੂ ਜੀ ਨੂੰ ਮਿਲਦੇ ਰਹੇ ਸਨ। ਉਹ ਪੋਥੀ ਉਤਰੋਤਰ ਗੁਰ-ਗੱਦੀ ਪਾਸ ਚਲਦੀ ਆਈ ਹੋਵੇ। (2) 'ਪੁਰਾਤਨ ਜਨਮਸਾਖੀ' (ਸਾਖੀ 57) ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗੱਦੀ ਦੇਣ ਸਮੇਂ ਜੋ ਬਾਣੀ ਦੀ ਪੋਥੀ (*ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ*) ਦਿੱਤੀ ਸੀ, ਉਸ ਵਿਚ ਭਗਤਾਂ ਕੀ ਬਾਣੀ ਦੇ ਸੰਕਲਿਤ ਹੋਣ ਦੀ ਸੰਭਾਵਨਾ ਹੋ ਸਕਦੀ ਹੈ। ਇਸ ਤੱਥ ਦੀ ਸਥਿਤੀ ਵੀ ਪਹਿਲੇ ਤੱਥ ਅਨੁਸਾਰ ਹੈ। (3) ਗੋਇੰਦਵਾਲ ਵਾਲੀਆਂ ਪੋਥੀਆਂ ਵਿਚ ਭਗਤ- ਬਾਣੀ ਸੰਕਲਿਤ ਹੈ। ਮੁੱਖ ਤੌਰ 'ਤੇ ਜੈਦੇਵ, ਰਵਿਦਾਸ, ਕਬੀਰ, ਨਾਮਦੇਵ, ਤ੍ਰਿਲੋਚਨ, ਸੈਣ, ਭੀਖਨ ਆਦਿ ਦੀ ਬਾਣੀ। (4) ਗੁਰੂ ਅਰਜਨ ਦੇਵ ਜੀ ਨੇ ਆਪਣੇ ਸਾਧਨਾਂ ਰਾਹੀਂ ਵੀ ਭਗਤ-ਬਾਣੀ ਇਕੱਠੀ ਕਰਵਾਈ ਸੀ।

ਇਹ ਗੱਲ ਵਿਵਾਦਪੂਰਣ ਹੈ ਕਿ ਕੀ ਗੁਰੂ ਅਰਜਨ ਦੇਵ ਜੀ ਨੇ ਭਗਤ-ਬਾਣੀ ਨੂੰ ਇੰਨ-ਬਿੰਨ ਸ਼ਾਮਲ ਕੀਤਾ ਜਾਂ ਉਸ ਦਾ ਵਿਧੀਵਤ ਸੰਪਾਦਨ ਕੀਤਾ। ਇਸ ਸੰਬੰਧੀ ਇਕ ਗੱਲ ਬਿਲਕੁਲ ਸਪੱਸ਼ਟ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਕੇਵਲ ਉਸੇ ਭਗਤ ਦੀ ਬਾਣੀ ਨੂੰ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ ਜੋ ਸਰੂਪ, ਭਾਵਨਾ ਅਤੇ ਦ੍ਰਿਸ਼ਟੀ ਵਜੋਂ ਗੁਰਬਾਣੀ ਨਾਲ ਮੇਲ ਖਾਂਦੀ ਸੀ। ਜਿਥੇ ਕਿਥੇ ਕੁਝ ਅੰਤਰ ਨਜ਼ਰ ਆਇਆ, ਉਥੇ ਗੁਰੂ ਸਾਹਿਬ ਨੇ ਗੁਰਮਤਿ ਆਸ਼ਾ ਸਪੱਸ਼ਟ ਕਰਦਿਆਂ ਆਪਣਾ ਜਾਂ ਕਿਸੇ ਹੋਰ ਗੁਰੂ ਦਾ ਸ਼ਲੋਕ ਜਾਂ ਸ਼ਬਦ ਟਿੱਪਣੀ ਵਜੋਂ ਅੰਕਿਤ ਕਰ ਦਿੱਤਾ। ਅਜਿਹਾ ਕਰਨ ਨਾਲ ਭਾਵਨਾ ਸੰਬੰਧੀ ਮਾਨਤਾ ਕਾਇਮ ਰਹਿ ਸਕੀ।

**ਭਗਤਾ ਭਾਈ ਕਾ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦਾ ਇਕ ਪਿੰਡ ਜੋ ਜੈਤੋ ਨਗਰ ਤੋਂ 20 ਕਿ.ਮੀ. ਪੂਰਬ ਵਾਲੇ ਪਾਸੇ ਸਥਿਤ ਹੈ। ਇਹ ਪਿੰਡ ਭਾਈ ਬਹਿਲੋ (ਵੇਖੋ) ਦੇ

ਪੋਤਰੇ ਭਾਈ ਭਗਤਾ ਨੇ ਸਤਾਰ੍ਹਵੀਂ ਸਦੀ ਦੇ ਉਤਰਾਰਧ ਵਿਚ ਵਸਾਇਆ ਸੀ। ਜਦੋਂ ਦਸੰਬਰ 1706 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਇਸ ਪਿੰਡ ਪਧਾਰੇ ਅਤੇ ਇਕ ਖ਼ੂਹ ਦੇ ਪਾਸ ਪਿੱਪਲ ਦੇ ਬ੍ਰਿਛ ਹੇਠਾਂ ਬੈਠੇ। ਉਸ ਵੇਲੇ ਭਾਈ ਭਗਤੇ ਦੇ ਪੰਜ ਪੁੱਤਰਾਂ—ਗੁਰਦਾਸ, ਤਾਰਾ, ਭਾਰਾ, ਮੋਹਰਾ ਅਤੇ ਬਖ਼ਤਾ—ਨੇ ਬੜੇ ਪ੍ਰੇਮ-ਭਾਵ ਅਤੇ ਸਿਦਕ ਨਾਲ ਗੁਰੂ ਜੀ ਦੀ ਸੇਵਾ ਕੀਤੀ। ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਨੇ ਭਾਈ ਭਗਤੇ ਦੇ ਪੁੱਤਰਾਂ ਨੂੰ ਅਮਾਨਵੀ ਸ਼ਕਤੀਆਂ ਨੂੰ ਵਰਤਣ ਤੋਂ ਸੰਕੋਚ ਕਰਨ ਲਈ ਕਿਹਾ। ਇਨ੍ਹਾਂ ਸ਼ਕਤੀਆਂ ਨੂੰ ਉਨ੍ਹਾਂ ਨੇ ਆਪਣੇ ਪਿਤਾ ਦੁਆਰਾ ਪੁਟਵਾਏ ਖ਼ੂਹ ਵਿਚ ਠਹਿਰਾਇਆ ਹੋਇਆ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ 'ਗੁਰਦੁਆਰਾ ਪਾਤਿਸ਼ਾਹੀ ਦਸ' ਬਣਵਾਇਆ ਗਿਆ। ਭਾਈ ਭਗਤੇ ਵਾਲਾ ਖ਼ੂਹ ਵੀ ਮੌਜੂਦ ਹੈ ਜਿਸ ਨੂੰ 'ਭੂਤਾਂ ਵਾਲਾ ਖ਼ੂਹ' ਕਿਹਾ ਜਾਂਦਾ ਹੈ। ਗੁਰਦੁਆਰੇ ਦੀ ਨਵੀਂ ਇਮਾਰਤ ਅਤੇ ਯਾਤ੍ਰੀਆਂ ਦੇ ਰਹਿਣ ਲਈ ਕਮਰੇ ਵੀ ਬਣਵਾਏ ਗਏ ਹਨ। ਸਥਾਨਕ ਰਵਾਇਤ ਅਨੁਸਾਰ ਇਥੇ ਸੰਨ 1631 ਈ. ਵਿਚ ਗੁਰੂ ਹਰਿਗੋਬਿੰਦ ਜੀ ਵੀ ਆਏ ਸਨ।

ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਸੰਗ੍ਰਾਂਦ ਵਾਲੇ ਦਿਨ ਵਿਸ਼ੇਸ਼ ਦੀਵਾਨ ਸਜਦੇ ਹਨ। ਮਾਘੀ ਵਾਲੇ ਦਿਨ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਦਿਨ ਵੀ ਮੰਨਾਇਆ ਜਾਂਦਾ ਹੈ।

**ਭਗਤੀ ਦਾ ਸਰੂਪ :** ਭਗਤੀ (ਭਕ੍ਤਿ) ਸ਼ਬਦ ਸੰਸਕ੍ਰਿਤ ਦੀ 'ਭਜ੍' ਧਾਤੂ ਤੋਂ ਬਣਿਆ ਹੈ ਅਤੇ ਇਸ ਦਾ ਅਰਥ ਹੈ ਭਜਣਾ ਜਾਂ ਭਜਨ ਕਰਨਾ। ਆਰਾਧਨਾ, ਸੇਵਾ, ਉਪਾਸਨਾ, ਇਸ਼ਟ-ਦੇਵ ਪ੍ਰਤਿ ਅਤਿ ਅਨੁਰਾਗ (ਪ੍ਰੇਮ), ਸ਼ਰਧਾ ਆਦਿ ਇਸ ਦੇ ਕਈ ਨਾਮਾਂਤਰ ਵੀ ਪ੍ਰਚਲਿਤ ਹਨ, ਪਰ ਇਨ੍ਹਾਂ ਸ਼ਬਦਾਂ ਨਾਲ ਭਗਤੀ ਦੀ ਵਾਸਤਵਿਕ ਆਤਮਾ ਦਾ ਗਿਆਨ ਨਹੀਂ ਹੁੰਦਾ। ਭਾਰਤ ਦੀਆਂ ਆਸਤਿਕ ਸਾਧਨਾ-ਪੱਧਤੀਆਂ ਵਿਚ ਇਸ ਦੀ ਮਾਨਤਾ ਹੈ ਹੀ, ਪਰ ਅਨੀਸ਼੍ਵਰਵਾਦੀ ਮੱਤਾਂ ਦੀਆਂ ਕਈਆਂ ਸ਼ਾਖਾਵਾਂ ਵਿਚ ਵੀ ਇਸ ਦੇ ਮਹੱਤਵ ਨੂੰ ਸਵੀਕਾਰ ਕਰ ਲਿਆ ਗਿਆ ਹੈ।

ਵਖ ਵਖ ਵਿਦਵਾਨਾਂ, ਆਚਾਰਯਾਂ ਅਤੇ ਸਾਧਕਾਂ ਨੇ 'ਭਗਤੀ' ਦੀਆਂ ਭਿੰਨ ਭਿੰਨ ਪਰਿਭਾਸ਼ਾਵਾਂ ਪੇਸ਼ ਕੀਤੀਆਂ ਹਨ। 'ਨਾਰਦ ਭਕ੍ਤਿ ਸੂਤ੍ਰ' ਵਿਚ ਹੀ ਕੁਮਾਰ, ਵੇਦ-ਵਿਆਸ, ਸ਼ਾਂਡਿਲ੍ਯ, ਗਰਗ, ਵਿਸ਼ਣੂ, ਉਧੱਵ, ਬਲਿ ਆਦਿ ਸਾਧਕਾਂ ਦੇ ਭਗਤੀ-ਸਿੱਧਾਂਤਾਂ ਦਾ ਸਾਰ ਸੰਕਲਿਤ ਕੀਤਾ ਗਿਆ ਹੈ। ਇਸ ਵਿਚ ਦਰਜ ਵੇਦ-ਵਿਆਸ ਦੀ ਪਰਿਭਾਸ਼ਾ ਅਨੁਸਾਰ ਪੂਜਾ ਆਦਿ ਵਿਚ ਡੂੰਘਾ ਪ੍ਰੇਮ (ਅਨੁਰਾਗ) ਹੋਣਾ 'ਭਗਤੀ' ਹੈ (ਸੂਤ੍ਰ 16)। ਗਰਗ ਨਾਂ ਦੇ ਆਚਾਰਯ ਦੇ ਮਤ ਵਿਚ ਭਗਵਾਨ ਦੀ ਕਥਾ ਵਿਚ ਪ੍ਰੀਤੀ (ਅਨੁਰਕ੍ਤੀ) ਹੀ 'ਭਗਤੀ' ਹੈ (ਸੂਤ੍ਰ 17)। ਆਚਾਰਯ ਸ਼ਾਂਡਿਲ੍ਯ ਦਾ ਵਿਚਾਰ ਹੈ ਕਿ ਆਤਮ-ਰਤਿ ਦੇ ਅਨੁਕੂਲ ਵਿਸ਼ਿਆਂ ਵਿਚ ਅਨੁਰਾਗ ਹੀ 'ਭਗਤੀ' ਹੈ (ਸੂਤ੍ਰ 18)। ਉਪਲਬਧ 'ਸ਼ਾਂਡਿਲ੍ਯ ਭਕ੍ਤਿ ਸੂਤ੍ਰ' (1/1/2) ਵਿਚ ਈਸ਼੍ਵਰ ਪ੍ਰਤਿ ਕੀਤੀ ਗਈ ਪਰਮ ਅਨੁਰਕ੍ਤੀ ਨੂੰ 'ਭਗਤੀ' ਕਿਹਾ ਜਾਂਦਾ ਹੈ। ਨਾਰਦ ਦੇ ਮਤ ਅਨੁਸਾਰ ਇਸ਼ਟ-ਦੇਵ ਵਿਚ ਸਾਧਕ ਦਾ ਅਦੁੱਤੀ ਅਤੇ ਨਿਘਾ ਪ੍ਰੇਮ ਹੀ 'ਭਗਤੀ' ਹੈ, ਜੋ ਅੰਮ੍ਰਿਤ-ਰੂਪਾ ਹੈ ਅਤੇ ਜਿਸ ਨੂੰ ਪ੍ਰਾਪਤ ਕਰਕੇ ਮਨੁੱਖ ਸਿੱਧ, ਅਮਰ, ਤ੍ਰਿਪਤ ਅਤੇ ਸੰਤੁਸ਼ਟ ਹੋ ਜਾਂਦਾ ਹੈ ('ਨਾਰਦ ਭਕ੍ਤਿ ਸੂਤ੍ਰ'—2/4)।

'ਭਾਗਵਤ-ਪੁਰਾਣ' (3/25/32-33) ਅਨੁਸਾਰ ਭਗਵਾਨ ਵਿਚ ਨਿਸ਼ਕਾਮ ਭਾਵ ਨਾਲ ਨਿਘ ਸਹਿਤ ਸਾਤਵਿਕ ਪ੍ਰੇਮ ਦੀ ਪ੍ਰਵ੍ਰਿੱਤੀ 'ਭਗਤੀ' ਹੈ। 'ਵਿਸ਼ਣੂ-ਪੁਰਾਣ' (1/20/19) ਵਿਚ ਲਿਖਿਆ ਹੈ ਕਿ ਅਵਿਵੇਕੀ ਪੁਰਸ਼ਾਂ ਦੀ ਵਿਸ਼ਿਆਂ ਵਿਚ ਸਥਿਰ ਪ੍ਰੀਤ ਵਾਂਗ ਭਗਵਾਨ ਪ੍ਰਤਿ ਪ੍ਰੇਮ ਹੀ 'ਭਗਤੀ' ਹੈ। 'ਪਾਂਚਰਾਤ੍ਰ ਆਗਮ' ਵਿਚ ਵਿਸ਼ਣੂ ਪ੍ਰਤਿ ਸਥਾਈ ਪ੍ਰੇਮ ਨੂੰ 'ਭਗਤੀ' ਕਿਹਾ ਗਿਆ ਹੈ। 'ਨਾਰਦ ਪਾਂਚਰਾਤ੍ਰ' ਵਿਚ ਸਾਰੀਆਂ ਉਪਾਧੀਆਂ (ਛਲ, ਕਪਟ, ਪ੍ਰਪੰਚ) ਤੋਂ ਮੁਕਤ ਹੋ ਕੇ ਭਗਵਾਨ ਰਿਸ਼ੀਕੇਸ਼ ਦੀ ਸੇਵਾ ਨੂੰ 'ਭਗਤੀ' ਦਾ ਨਾਂ ਦਿੱਤਾ ਗਿਆ ਹੈ।

ਸ਼ੰਕਰਾਚਾਰਯ ਦੀ ਗਿਆਨ-ਸਾਧਨਾ ਦੇ ਵਿਰੋਧ ਵਿਚ ਚਲੀਆਂ ਸੰਪ੍ਰਦਾਵਾਂ ਦੇ ਸੰਸਥਾਪਕਾਂ ਅਤੇ ਧਰਮ-ਸਾਧਕਾਂ ਨੇ ਵੀ ਭਗਤੀ ਸੰਬੰਧੀ ਕੁਝ ਵਿਚਾਰ ਪ੍ਰਗਟਾਏ ਹਨ। ਸ੍ਰੀ ਸੰਪ੍ਰਦਾਇ ਦੇ ਮੋਢੀ ਰਾਮਾਨੁਜਾਚਾਰਯ ਨੇ 'ਭਗਵਦ -ਗੀਤਾ' ਉਪਰ ਕੀਤੇ ਆਪਣੇ ਭਾਸ਼੍ਯ ਵਿਚ ਦਸਿਆ ਹੈ ਕਿ ਭਗਵਾਨ ਪ੍ਰਤਿ ਕੀਤਾ ਸਨੇਹ-ਪੂਰਵਕ ਲਗਾਤਾਰ

ਧਿਆਨ ਹੀ 'ਭਗਤੀ' ਹੈ। ਇਹ ਧਿਆਨ ਤੇਲ ਦੀ ਧਾਰ ਵਾਂਗ ਨਿਰੰਤਰ ਹੋਣਾ ਚਾਹੀਦਾ ਹੈ। ਮਧਵਾਚਾਰਯ ਨੇ ਭਗਵਾਨ ਦੇ ਮਹਾਤਮ-ਗਿਆਨ ਤੋਂ ਪੈਦਾ ਹੋਈ ਪਰਮ-ਪ੍ਰੀਤ ਨੂੰ 'ਭਗਤੀ' ਦਾ ਨਾਂ ਦਿੱਤਾ ਹੈ। ਵਲਭਾਚਾਰਯ, ਰੂਪ-ਗੋਸ੍ਵਾਮੀ, ਮਧੁਸੂਦਨ ਸਰਸ੍ਵਤੀ ਆਦਿ ਕਈ ਹੋਰ ਸਾਧਕਾਂ ਨੇ ਵੀ ਆਪਣੇ ਆਪਣੇ ਢੰਗ ਨਾਲ ਵਿਚਾਰ ਪ੍ਰਗਟਾਏ ਹਨ।

ਇਨ੍ਹਾਂ ਸਾਰੀਆਂ ਪਰਿਭਾਸ਼ਿਕ ਸਥਾਪਨਾਵਾਂ ਤੋਂ ਇਕ ਗੱਲ ਸਪੱਸ਼ਟ ਰੂਪ ਵਿਚ ਉਘੜਦੀ ਹੈ ਕਿ ਪ੍ਰੇਮ 'ਭਗਤੀ' ਦਾ ਬੁਨਿਆਦੀ ਤੱਤ੍ਵ ਹੈ। ਇਸ ਤੋਂ ਇਲਾਵਾ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਭਗਤ ਸਾਧਕ ਲਈ ਸਰਬ-ਸ਼ਕਤੀਮਾਨ ਪਰਮ-ਸੱਤਾ ਵਿਚ ਵਿਸ਼ਵਾਸ ਰਖਣਾ ਅਤੇ ਉਸ ਪ੍ਰਤਿ ਅਪਾਰ ਸ਼ਰਧਾ ਦਾ ਹੋਣਾ ਅਤਿ ਆਵੱਸ਼ਕ ਹੈ। ਵੈਸ਼ਣਵ -ਭਗਤੀ ਚੂੰਕਿ ਅਵਤਾਰਵਾਦ ਉਤੇ ਟਿਕੀ ਹੈ, ਇਸ ਲਈ ਇਸ ਨੂੰ 'ਸਗੁਣ-ਭਗਤੀ' (ਵੇਖੋ) ਕਿਹਾ ਜਾਵੇਗਾ ਅਤੇ ਨਿਰਾਕਾਰ ਪ੍ਰਤਿ ਭਗਤੀ ਨੂੰ 'ਨਿਰਗੁਣ-ਭਗਤੀ' (ਵੇਖੋ) ਮੰਨਿਆ ਜਾਵੇਗਾ।

ਭਗਤੀ ਦੇ ਸਗੁਣ ਅਤੇ ਨਿਰਗੁਣ ਪ੍ਰਕਾਰਾਂ ਤੋਂ ਇਲਾਵਾ ਵਿਦਵਾਨਾਂ ਨੇ ਇਸ ਦੇ ਕਈ ਹੋਰ ਭੇਦਾਂ ਦੀ ਸਥਾਪਨਾ ਵੀ ਕੀਤੀ ਹੈ, ਜਿਵੇਂ ਗੁਣਾਂ ਦੇ ਆਧਾਰ 'ਤੇ ਤਿੰਨ ਭੇਦ ਹਨ—ਸਾਤਵਿਕੀ, ਰਾਜਸੀ ਅਤੇ ਤਾਮਸੀ। ਹੋਰ ਪ੍ਰਕਾਰ ਹਨ— ਪਰਾ ਅਤੇ ਗੌਣੀ, ਸੂਖਮਾ ਅਤੇ ਸਥੂਲਾ, ਰਾਗਾਤਮਿਕਾ ਅਤੇ ਗੌਣੀ, ਮਾਨਸੀ ਅਤੇ ਸ਼ਰੀਰੀ, ਨਿਸ਼ਕਾਮ ਅਤੇ ਸਕਾਮ, ਸਾਧ੍ਯ-ਰੂਪਾ ਅਤੇ ਸਾਧਨ-ਰੂਪਾ। ਨਵਧਾ ਭਗਤੀ ਵੀ ਬਹੁਤ ਚਰਚਿਤ ਹੈ। ਇਸ ਭਗਤੀ ਦੇ 'ਭਾਗਵਤ ਪੁਰਾਣ' (7/5/23) ਅਨੁਸਾਰ ਨੌਂ ਸਾਧਨ ਹਨ— ਸ਼੍ਰਵਣ, ਕੀਰਤਨ, ਸਮਰਣ, ਪਾਦ-ਸੇਵਨ, ਪੂਜਾ-ਅਰਚਾ, ਵੰਦਨ, ਦਾਸ੍ਯ, ਸਖ੍ਯ ਅਤੇ ਆਤਮ-ਨਿਵੇਦਨ। 'ਨਾਰਦ ਭਕ੍ਤਿ ਸੂਤ੍ਰ' (82) ਵਿਚ ਭਗਤੀ ਦੀਆਂ 11 ਆਸਕ੍ਤੀਆਂ ਦਾ ਜ਼ਿਕਰ ਹੋਇਆ ਹੈ— ਗੁਣ ਮਹਾਤਮ, ਰੂਪ, ਪੂਜਾ, ਸ੍ਮਰਣ, ਦਾਸ੍ਯ, ਸਖ੍ਯ, ਕਾਂਤਾ, ਵਾਤਸਲ੍ਯ, ਆਤਮ-ਨਿਵੇਦਨ, ਤਨਮਯਤਾ ਅਤੇ ਪਰਮ-ਵਿਰਹ। ਇਸੇ ਤਰ੍ਹਾਂ ਦੇ ਹੋਰ ਵੀ ਕਈ ਭੇਦ ਆਚਰਯਾਂ ਨੇ ਕੀਤੇ ਹਨ। ਪਰ ਮੁੱਖ ਭੇਦ ਦੋ ਹੀ ਹਨ—ਸਗੁਣ ਅਤੇ ਨਿਰਗੁਣ। ਇਨ੍ਹਾਂ ਦੋਹਾਂ ਦਾ ਮੂਲਾਧਾਰ ਭ੍ਰਿਸ਼ਟ ਦਾ ਸਰੂਪ ਹੈ।

**ਭਗਤੀ (ਗੁਰਮਤਿ) ਦਾ ਸਰੂਪ** : ਸਿੱਖ ਭਗਤੀ ਦਾ ਸਰੂਪ ਗੁਰਮਤਿ ਅਨੁਪ੍ਰਾਣਿਤ ਹੈ। ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਭਗਤੀ ਦੇ ਜਿਸ ਸਰੂਪ ਨੂੰ ਅਪਣਾਇਆ ਹੈ ਜਾਂ ਉਨ੍ਹਾਂ ਦੀ ਭਗਤੀ ਦੇ ਸਰੂਪ ਸੰਬੰਧੀ ਜੋ ਸੰਕੇਤ ਮਿਲਦੇ ਹਨ, ਉਹੀ ਸਿੱਖ ਭਗਤੀ ਦੀ ਨੁਹਾਰ ਨੂੰ ਨਿਸਚਿਤ ਕਰਦੇ ਹਨ। ਇਸ ਭਗਤੀ ਦਾ ਤਾਤਵਿਕ ਵਿਸ਼ਲੇਸ਼ਣ ਕਰੀਏ ਤਾਂ ਪਤਾ ਚਲਦਾ ਹੈ ਕਿ ਮੱਧ-ਯੁਗ ਵਿਚ ਧਰਮ-ਸਾਧਨਾ ਦੇ ਮੁੱਖ ਰੂਪ ਵਿਚ ਚਾਰ ਮਾਰਗ ਮੰਨੇ ਗਏ ਹਨ—ਕਰਮ, ਗਿਆਨ, ਯੋਗ ਅਤੇ ਭਗਤੀ। ਗੁਰਮਤਿ ਵਿਚ ਕਰਮ-ਕਾਂਡਾਂ ਨੂੰ ਸਵੀਕਾਰ ਨਹੀਂ ਕੀਤਾ ਗਿਆ। ਪਰ ਗੁਰਮਤਿ ਸ਼ੁਭ ਕਰਮਾਂ ਅਥਵਾ ਅਧਿਆਤਮ ਕਰਮਾਂ ਪ੍ਰਤਿ ਉਦਾਸੀਨ ਨਹੀਂ ਹੈ। ਗੁਰਬਾਣੀ ਵਾਚਿਕ ਜਾਂ ਸ਼ਾਸਤ੍ਰੀ ਗਿਆਨ ਨੂੰ ਸਵੀਕਾਰ ਨਹੀਂ ਕਰਦੀ। ਹਾਂ, 'ਸਹਿਜ-ਗਿਆਨ' ਪ੍ਰਤਿ ਗੁਰਬਾਣੀ ਵਿਚ ਘੌਲ ਨਹੀਂ ਹੈ। 'ਸਹਿਜ-ਗਿਆਨ' ਦਾ ਪ੍ਰਮੁਖ ਕਰਤੱਵ ਮਨ ਅਤੇ ਬੁੱਧੀ ਨੂੰ ਵਾਸਨਾਤਮਕ ਸੰਸਕਾਰਾਂ ਦੀ ਮੈਲ ਤੋਂ ਮੁਕਤ ਕਰਨਾ ਹੈ। ਇਸ ਤਰ੍ਹਾਂ ਸਹਿਜ-ਗਿਆਨ ਬ੍ਰਹਮ-ਸਾਖਿਆਤਕਾਰ ਜਾਂ ਅਦ੍ਵੈਤਤਾ ਦਾ ਸੂਚਕ ਹੈ। ਗੁਰਮਤਿ ਯੋਗ-ਮਾਰਗ ਨੂੰ ਵੀ ਇਸ ਦੇ ਪਰੰਪਰਾਗਤ ਰੂਪ ਵਿਚ ਸਵੀਕਾਰ ਨਹੀਂ ਕਰਦੀ। ਯੋਗ ਦੇ ਸਾਰਿਆਂ ਅੰਗਾਂ ਨੂੰ ਪਾਖੰਡ ਕਰਮ ਦਸਿਆ ਗਿਆ ਹੈ ਅਤੇ ਇਸ ਦੇ ਮੁਕਾਬਲੇ 'ਸਹਿਜ-ਯੋਗ' (ਵੇਖੋ) ਜਾਂ 'ਸ਼ਬਦ-ਸੁਰਤਿ-ਯੋਗ' (ਵੇਖੋ) ਉਤੇ ਬਲ ਦਿੱਤਾ ਗਿਆ ਹੈ। ਇਹ 'ਸਹਿਜ-ਯੋਗ' ਪਰੰਪਰਿਕ ਸਹਿਜ-ਯੋਗ ਤੋਂ ਮੁਕਤ ਅਤੇ ਯੁਗ ਦੀਆਂ ਪਰਿਸਥਿਤੀਆਂ ਅਨੁਸਾਰ ਇਕ ਅਜਿਹਾ ਯੋਗ ਹੈ ਜੋ ਕਾਲ ਅਤੇ ਦੇਸ਼ ਦੀਆਂ ਸੀਮਾਵਾਂ ਤੋਂ ਮੁਕਤ, ਚਿਰ-ਨਵੀਨ ਅਤੇ ਸਭ ਦੁਆਰਾ ਗ੍ਰਹਿਣ ਕੀਤੇ ਜਾਣ-ਯੋਗ ਹੈ ਅਤੇ ਸਭ ਦੀ ਇਕ-ਸਮਾਨ ਮੁਕਤੀ ਵਿਚ ਵਿਸ਼ਵਾਸ ਰਖਦਾ ਹੈ।

ਉਪਰੋਕਤ ਤਿੰਨਾਂ ਨਾਲੋਂ ਭਗਤੀ-ਮਾਰਗ ਦੀ ਗੱਲ ਗੁਰੂ ਗ੍ਰੰਥ ਸਾਹਿਬ ਵਿਚ ਵਿਸਤਾਰ ਸਹਿਤ ਕੀਤੀ ਗਈ ਹੈ। ਗੁਰੂ ਨਾਨਕ ਦੇਵ ਜੀ ਨੇ ਸਦਾ ਉਨ੍ਹਾਂ ਮਹਾਪੁਰਸ਼ਾਂ ਦੇ ਚਰਣ ਛੋਹਣ ਦੀ ਇੱਛਾ ਪ੍ਰਗਟ ਕੀਤੀ ਹੈ, ਜੋ ਦਿਨ ਰਾਤ ਭਗਤੀ ਵਿਚ ਲੀਨ ਰਹਿੰਦੇ ਹਨ—*ਅਹਿਨਿਸਿ ਭਗਤਿ ਕਰੇ ਲਿਵ ਲਾਇ। ਨਾਨਕੁ ਤਿਨ ਕੈ ਲਾਗੈ ਪਾਇ।* (ਗੁ.ਗ੍ਰੰ. 352)। ਪਰ ਗੁਰਬਾਣੀ ਵਿਚ ਪਰੰਪਰਾਗਤ ਭਗਤੀ ਜਾਂ ਨਵਧਾ-ਭਗਤੀ ਦੇ ਸ਼ਾਸਤ੍ਰੀ ਵਿਧਾਨ ਨੂੰ ਸਵੀਕਾਰ ਨਹੀਂ

ਕੀਤਾ ਗਿਆ। ਸਗੋਂ ਇਥੇ ਤਾਂ ਕੇਵਲ 'ਭਾਉ-ਭਗਤੀ' ਪ੍ਰਵਾਨ ਹੈ—*ਭਾਉ ਭਗਤਿ ਕਰਿ ਨੀਚੁ ਸਦਾਏ। ਤਉ ਨਾਨਕ ਮੋਖੰਤਰੁ ਪਾਏ।*

ਸਿੱਖ ਧਰਮ ਸਾਧਨਾ ਵਿਚ 'ਭਗਤੀ-ਮਾਰਗ' ਪ੍ਰਤਿ ਇਤਨੀ ਨਿਸ਼ਠਾ ਕਿਉਂ ਪ੍ਰਗਟਾਈ ਗਈ, ਇਸ ਦੇ ਵੀ ਕੁਝ ਕਾਰਣ ਹਨ, ਜਿਵੇਂ ਇਸ ਵਿਚ ਪਰਮਾਤਮਾ ਨੂੰ ਜਲਦੀ ਤੋਂ ਜਲਦੀ ਦ੍ਰਵਿਤ ਕਰਨ ਦੀ ਸ਼ਕਤੀ ਹੁੰਦੀ ਹੈ; ਇਸ ਵਿਚ ਉੱਚੇ ਨੀਵੇਂ ਦਾ ਫ਼ਰਕ ਨਹੀਂ ਹੁੰਦਾ, ਸਭ ਜਿਗਿਆਸੂ ਭਗਤੀ ਦਾ ਸਮਾਨ ਰੂਪ ਵਿਚ ਫਲ ਪ੍ਰਾਪਤ ਕਰ ਸਕਦੇ ਹਨ; ਇਸ ਵਿਚ ਗ੍ਰਿਹਸਥ ਧਰਮ ਵਿਚ ਰਹਿੰਦੇ ਹੋਇਆਂ ਅਧਿਆਤਮਿਕਤਾ ਕਮਾਈ ਜਾ ਸਕਦੀ ਹੈ; ਅਤੇ ਯੁਗੀਨ ਪਰਿਸਥਿਤੀਆਂ ਵੀ ਇਸ ਦੇ ਅਨੁਕੂਲ ਸਨ।

ਵੈਧੀ-ਭਗਤੀ ਨੂੰ ਅਸਵੀਕਾਰਨ ਦੇ ਨਾਲ ਨਾਲ ਉਸ ਦੇ ਕਈ ਪਰਿਭਾਸ਼ਿਕ ਸ਼ਬਦਾਂ ਅਥਵਾ ਤੱਤ੍ਵਾਂ ਨੂੰ ਭਾਵੀਕ੍ਰਿਤ ਰੂਪ ਵਿਚ ਸਵੀਕਾਰ ਵੀ ਕਰ ਲਿਆ ਗਿਆ ਹੈ, ਜਿਵੇਂ ਸਤਿ ਬ੍ਰਤ ਹੈ, ਸੰਤੋਖ ਤੀਰਥ ਹੈ, ਗਿਆਨ-ਧਿਆਨ ਇਸ਼ਨਾਨ ਹੈ, ਦਇਆ ਦੇਵਤਾ ਹੈ, ਖਿਮਾ ਜਪਮਾਲਾ ਹੈ, ਯੁਕਤੀ ਧੋਤੀ ਹੈ, ਸੁਰਤਿ ਚੌਂਕਾ ਹੈ, ਸ਼ੁਭ ਕਰਨੀ ਤਿਲਕ ਹੈ ਅਤੇ ਭਾਉ ਭੋਜਨ ਹੈ। ਅਜਿਹੀ ਭਗਤੀ ਸਰਲ ਨਹੀਂ, ਇਸ ਨੂੰ ਕੋਈ ਵਿਰਲਾ ਸਾਧਕ ਹੀ ਕਰ ਸਕਦਾ ਹੈ—*ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ। ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ। ਜੁਗਤਿ ਧੋਤੀ ਸੁਰਤਿ ਚਉਕਾ। ਤਿਲਕੁ ਕਰਣੀ ਹੋਇ। ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ।* (ਗੁ.ਗ੍ਰੰ.1245)। ਇਸ ਤਰ੍ਹਾਂ ਗੁਰਮਤਿ ਵਿਚ ਦੂਰ ਤਕ ਸਵੀਕ੍ਰਿਤ ਭਗਤੀ-ਮਾਰਗ ਦੀ ਸਾਧਨਾ-ਪ੍ਰਕ੍ਰਿਆ ਪਰੰਪਰਾ ਤੋਂ ਹਟੀ ਹੋਈ ਹੈ, ਲਕੀਰ ਦੀ ਫ਼ਕੀਰੀ 'ਤੇ ਆਧਾਰਿਤ ਨਹੀਂ ਹੈ। ਇਸ ਵਿਚ ਪਰੰਪਰਾ ਪ੍ਰਤਿ ਸਵੀਕਾਰ ਅਤੇ ਅਸਵੀਕਾਰ ਦੋਵੇਂ ਮੌਜੂਦ ਹਨ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਭਗਤੀ ਪਰੰਪਰਾਗਤ ਭਗਤੀ ਤੋਂ ਭਿੰਨ ਹੈ। ਇਸ ਵਿਚ ਪਰੰਪਰਾਗਤ ਭਗਤੀ ਦੀਆਂ ਕੁਝ ਜੁਗਤਾਂ ਦਾ ਜੇ ਉੱਲੇਖ ਹੋ ਗਿਆ ਹੋਵੇ, ਤਾਂ ਇਹ ਭਾਸ਼ਾਈ ਲੋੜ ਹੈ, ਪਰ ਗੁਰਮਤਿ-ਭਗਤੀ ਸੁਤੰਤਰ ਅਨੁਭਵ ਦਾ ਰਹੱਸਮਈ ਪ੍ਰਗਟਾਵਾ ਹੈ ਅਤੇ ਇਸ ਦੀਆਂ ਆਪਣੀਆਂ ਹੀ ਮਾਨਤਾਵਾਂ ਹਨ। ਉਨ੍ਹਾਂ ਮਾਨਤਾਵਾਂ ਦੇ ਆਧਾਰ 'ਤੇ ਇਸ ਨੂੰ 'ਭਾਉ- ਭਗਤੀ' ਜਾਂ 'ਪ੍ਰੇਮ-ਭਗਤੀ' ਨਾਂ ਦਿੱਤਾ ਗਿਆ ਹੈ। ਇਸ ਦੇ ਪ੍ਰਮੁਖ ਤੱਤ੍ਵ ਹੇਠਾਂ ਲਿਖੇ ਅਨੁਸਾਰ ਹਨ :

*ਮਾਨਵ ਜਨਮ :* ਗੁਰਮਤਿ ਪ੍ਰਤਿਪਾਦਿਤ 'ਭਾਉ-ਭਗਤੀ' ਦੀ ਪਹਿਲੀ ਆਧਾਰਭੂਤ ਮਾਨਤਾ ਹੈ ਮਾਨਵ ਜਨਮ ਅਥਵਾ ਸ਼ਰੀਰ। ਕਿਉਂਕਿ ਇਸ ਤੋਂ ਬਿਨਾ 'ਭਗਤੀ' ਦੀ ਗੱਲ ਤੁਰਦੀ ਹੀ ਨਹੀਂ, ਸਭ ਕੁਝ ਨਿਰਾਧਾਰ ਹੋ ਜਾਂਦਾ ਹੈ। ਇਸ ਲਈ ਗੁਰੂ ਅਰਜਨ ਦੇਵ ਜੀ ਨੇ ਤਾਕੀਦ ਕੀਤੀ ਹੈ ਕਿ ਇਸ ਦੁਰਲਭ ਜਨਮ ਵਿਚ ਅਧਿਆਤਮਿਕਤਾ ਦਾ ਪੂਰਾ ਲਾਭ ਉਠਾਣੋ ਕਦੇ ਘੌਲ ਨਹੀਂ ਕਰਨੀ ਚਾਹੀਦੀ—*ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।* (ਗੁ.ਗ੍ਰੰ.378)।

*ਆਸਤਿਕਤਾ :* ਮਾਨਵ ਸ਼ਰੀਰ ਪ੍ਰਾਪਤ ਹੋਣ ਤੋਂ ਬਾਦ ਸਾਧਕ ਦੇ ਮਨ ਵਿਚ ਆਸਤਿਕਤਾ ਦਾ ਹੋਣਾ ਬੜਾ ਜ਼ਰੂਰੀ ਹੈ। ਪਰਮਾਤਮਾ ਵਿਚ ਆਸਥਾ ਨ ਰਖਣ ਵਾਲਾ ਸਾਧਕ ਭਗਤੀ ਵਲ ਰੁਚਿਤ ਹੀ ਕਿਵੇਂ ਹੋ ਸਕਦਾ ਹੈ ? ਕਿਉਂਕਿ ਉਹ ਤਾਂ ਭਗਤੀ ਦੇ ਆਸ਼੍ਰਯ-ਆਲੰਬਨ ਵਿਚ ਵਿਸ਼ਵਾਸ ਹੀ ਨਹੀਂ ਰਖਦਾ। ਇਸ ਲਈ ਮਨੁੱਖ ਦੇ ਮਨ ਵਿਚ ਈਸ਼ਵਰੀ ਹੋਂਦ ਵਿਚ ਵਿਸ਼ਵਾਸ ਅਤੇ ਵਿਸ਼ਵਾਸ ਤੋਂ ਬਾਦ ਉਸ ਨਾਲ ਅਦ੍ਵੈਤ ਸੰਬੰਧ ਸਥਾਪਿਤ ਕਰਨ ਦੀ ਲਾਲਸਾ ਦਾ ਹੋਣਾ ਬੜਾ ਜ਼ਰੂਰੀ ਹੈ, ਇਸ ਤੋਂ ਬਿਨਾ ਭਗਤੀ ਦਾ ਫੁਲ ਖਿੜ ਸਕਣਾ ਸੰਭਵ ਨਹੀਂ ਹੋ ਸਕਦਾ।

*ਪ੍ਰੇਮ-ਭਾਵਨਾ :* ਮਨੁੱਖ ਜਨਮ ਅਤੇ ਆਸਤਿਕਤਾ ਤੋਂ ਬਾਦ ਭਗਤੀ ਦੀ ਪ੍ਰਕ੍ਰਿਆ ਦਾ ਆਰੰਭ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤੀ ਦੀ ਪ੍ਰਮੁਖ ਜਾਂ ਪ੍ਰਧਾਨ ਭਾਵਨਾ 'ਪ੍ਰੇਮ' ਹੈ। ਕਿਸੇ ਰਹੱਸਵਾਦੀ ਲਈ 'ਪ੍ਰੇਮ' ਪਹਿਲੀ ਆਵੱਸ਼ਕਤਾ ਹੈ। ਇਸ ਦੀ ਸਵੱਛ ਧਾਰਾ ਸਾਰੀ ਸਾਧਨਾ ਦੇ ਆਦਿ ਤੋਂ ਅੰਤ ਤਕ ਅਰੁਕ ਰੂਪ ਵਿਚ ਵਗਣੀ ਚਾਹੀਦੀ ਹੈ। ਗੁਰਮਤਿ ਅਨੁਸਾਰ ਪ੍ਰੇਮ ਦਾ ਮਤਲਬ ਹਿਰਦੇ ਦੀ ਸਾਧਾਰਣ ਜਿਹੀ ਭਾਵੁਕ ਸਥਿਤੀ ਨਹੀਂ, ਇਹ ਤਾਂ ਅੰਦਰਲੀ ਇਕ ਅਜਿਹੀ ਪ੍ਰਵ੍ਰਿੱਤੀ ਹੈ ਜੋ ਸਾਧਕ ਦੀ ਭਾਵਨਾ ਨੂੰ ਤਰਕ-ਵਿਤਰਕ ਤੋਂ ਮੁਕਤ ਕਰਕੇ ਅਦ੍ਵੈਤਾਵਸਥਾ ਵਿਚ ਪਹੁੰਚਾ ਦਿੰਦੀ ਹੈ। ਨ ਸਮਝੇ ਜਾ ਸਕਣ ਵਾਲੇ ਗੁਝੇ ਭੇਦਾਂ ਨੂੰ ਇਕਦਮ ਸਮਝਣ-ਯੋਗ ਕਰ ਦਿੰਦੀ ਹੈ। ਪ੍ਰੇਮ ਦਾ ਅਨੁਭਵ ਕਿਸੇ ਕਿਸੇ ਨੂੰ ਹੀ ਹੁੰਦਾ ਹੈ। ਇਸ ਅਧਿਆਤਮਿਕ ਪ੍ਰੇਮ ਨੂੰ ਸੰਸਾਰਿਕਤਾ ਤੋਂ ਮੁਕਤ ਸਮਝਣਾ ਚਾਹੀਦਾ ਹੈ।

ਗੁਰਬਾਣੀ ਵਿਚ ਇਸ ਪ੍ਰੇਮ ਦੇ ਸਰੂਪ ਨੂੰ ਸਮਝਾਉਂਦੇ ਹੋਇਆਂ ਸਪੱਸ਼ਟ ਕੀਤਾ ਗਿਆ ਹੈ ਕਿ ਇਸ ਵਿਚ ਆਪਣੇ ਆਪ ਨੂੰ, ਆਪਣੀ ਹੋਂਦ ਨੂੰ ਖ਼ਤਮ ਕਰਨਾ ਹੁੰਦਾ ਹੈ। ਆਪਣੀ ਹੋਂਦ ਤੋਂ ਭਾਵ ਸ਼ਰੀਰਿਕ ਅਭਾਵ ਨਹੀਂ, ਹਉਮੈ ਦਾ ਤਿਆਗ ਹੈ। ਪ੍ਰੇਮ ਦੀ ਚਾਹ ਨੂੰ ਪੂਰਾ ਕਰਨ ਦੇ ਇਛੁਕ ਵਿਅਕਤੀ ਲਈ ਪਹਿਲੀ ਸ਼ਰਤ ਆਪਣੇ ਸਿਰ ਨੂੰ ਕਟ ਕੇ ਤਲੀ ਉਪਰ ਧਰਨਾ ਹੁੰਦਾ ਹੈ, ਤਦ ਹੀ ਉਹ ਪ੍ਰੇਮ ਦੇ ਮਾਰਗ ਉਤੇ ਚਲਣ ਦਾ ਸਹੀ ਅਰਥਾਂ ਵਿਚ ਅਧਿਕਾਰੀ ਹੋ ਸਕਦਾ ਹੈ। ਇਸ ਮਾਰਗ ਉਪਰ ਇਕ ਵਾਰ ਪੈਰ ਟ੍ਰਿਕਾ ਦੇਣ ਤੋਂ ਬਾਦ ਸਿਰ ਦੀ ਭੇਂਟ ਚੜ੍ਹਾਉਣ ਤੋਂ ਵੀ ਸੰਕੋਚ ਕਰਨਾ ਸੰਭਵ ਨਹੀਂ— *ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ। ਇਤੁ ਮਾਰਗਿ ਪੈਰੁ ਧਰੀਜੈ। ਸਿਰੁ ਦੀਜੈ ਕਾਣਿ ਨ ਕੀਜੈ।* (ਗੁ.ਗ੍ਰੰ.1412)। ਸੰਤ ਕਬੀਰ ਜੀ ਨੇ ਵੀ ਇਸੇ ਪ੍ਰਕਾਰ ਦੀ ਭਾਵਨਾ 'ਕਬੀਰ-ਗ੍ਰੰਥਾਵਲੀ' ਵਿਚ ਪ੍ਰਗਟ ਕੀਤੀ ਹੈ— *ਯਹ ਤੌ ਘਰ ਹੈ ਪ੍ਰੇਮ ਕਾ ਖਾਲਾ ਕਾ ਘਰ ਨਾਹਿ। ਸੀਸ ਉਤਾਰੈ ਭੁਈ ਧਰੈ ਤਬ ਪੈਠੇ ਘਰ ਮਾਹਿ।*

ਗੁਰਬਾਣੀ ਵਿਚ ਪਰਮਾਤਮਾ ਨਾਲੋਂ ਤੋੜ-ਵਿਛੋੜ ਕਰਵਾਉਣ ਵਾਲੀ ਸੰਸਾਰਿਕ ਪ੍ਰੀਤ ਨੂੰ ਨਿਖਿਧ ਪ੍ਰੀਤ ਕਿਹਾ ਗਿਆ ਹੈ ਅਤੇ ਉਸ ਨੂੰ ਜਲਦੀ ਤੋਂ ਜਲਦੀ ਛਡ ਦੇਣ ਲਈ ਤਾਕੀਦ ਵੀ ਕੀਤੀ ਗਈ ਹੈ—*ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ। ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ।* (ਗੁ. ਗ੍ਰੰ.590)।

*ਜਗਤ ਅਤੇ ਜੀਵਨ ਦੀ ਨਸ਼ਵਰਤਾ :* ਪ੍ਰੇਮ ਦੇ ਅੰਕੁਰ ਪ੍ਰਸਫੁਟਿਤ ਹੋ ਜਾਣ ਤੋਂ ਬਾਦ ਹਰਿ-ਭਗਤੀ ਵਲ ਪ੍ਰੇਰਣ ਲਈ ਗੁਰਬਾਣੀ ਵਿਚ ਜਗਤ ਅਤੇ ਜੀਵਨ ਨੂੰ ਨਸ਼ਵਰ ਦਸਿਆ ਗਿਆ ਹੈ। ਜਿਗਿਆਸੂ ਨੂੰ ਸਪੱਸ਼ਟ ਕੀਤਾ ਗਿਆ ਹੈ ਕਿ ਸਾਰਾ ਸੰਸਾਰ ਨਾਸ਼ਮਾਨ ਹੈ। ਇਹ ਸੰਸਾਰ ਉਤਪੱਤੀ-ਵਿਨਾਸ਼-ਪੁਨਰ ਉਤਪੱਤੀ ਦੀ ਸੰਗਲੀ ਨੂੰ ਦਰਸਾਉਣ ਵਾਲਾ ਹੈ। ਆਕਾਸ਼ ਅਤੇ ਧਰਤੀ, ਦਿਨ ਅਤੇ ਰਾਤ, ਚੰਦ੍ਰਮਾ ਅਤੇ ਤਾਰੇ ਸਭ ਨਸ਼ਟ ਹੋ ਜਾਣ ਵਾਲੇ ਹਨ। ਸਦਾ ਕਾਇਮ ਰਹਿਣ ਵਾਲਾ ਇਕ ਪਰਮਾਤਮਾ ਹੀ ਹੈ— *ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ। ਹਟ ਪਟਣ ਬਾਜਾਰ ਹੁਕਮੀ ਢਹਸੀਓ।...* (ਗੁ.ਗ੍ਰੰ.141)।

ਅਸਲ ਵਿਚ ਇਹ 'ਦੁਨੀਆ ਮੁਕਾਮੇ ਫਾਨੀ', 'ਦੁਨੀਆ ਚਾਰਿ ਦਿਹਾੜੇ', 'ਸਭ ਜਗੁ ਚਲਣਹਾਰੁ' ਹੈ। ਸਪੱਸ਼ਟ ਹੈ ਕਿ ਪਰਮਾਰਥਿਕ ਦ੍ਰਿਸ਼ਟੀ ਤੋਂ ਸੰਸਾਰ ਨਾਸ਼ਵਾਨ ਅਤੇ ਥੋੜ-ਚਿਰਾ ਹੈ। ਪਰ ਮਨੁੱਖ ਨੇ ਜੀਉਣਾ ਵੀ ਹੈ। ਇਹ ਜੀਉਣਾ ਵੈਰਾਗੀਆਂ ਜਾਂ ਸੰਨਿਆਸੀਆਂ ਵਰਗਾ ਨਹੀਂ, ਗ੍ਰਿਹਸਥ ਵਿਚ ਰਹਿ ਕੇ ਜੀਉਣਾ ਹੈ। ਇਸ ਲਈ ਸੰਸਾਰ ਮਨੁੱਖ ਦੀ ਕ੍ਰੀੜਾ-ਸਥਲੀ ਹੈ। ਸੰਸਾਰ ਦਾ ਮਨੁੱਖ ਦੇ ਜੀਵਨ ਵਿਚ ਵਿਵਹਾਰਿਕ ਮਹੱਤਵ ਹੈ। ਇਹੀ ਕਾਰਣ ਹੈ ਕਿ ਗੁਰਬਾਣੀ ਵਿਚ ਸੰਸਾਰ ਨੂੰ 'ਸਚ' ਵੀ ਕਿਹਾ ਗਿਆ ਹੈ। ਪਰ ਇਹ ਸਚ ਪਰਮਾਰਥਿਕ ਸਚ ਵਰਗਾ ਨਹੀਂ ਹੈ। ਜੇ ਸੰਸਾਰ ਸਚਮੁਚ ਸੱਚਾ ਹੁੰਦਾ ਤਾਂ ਫਿਰ ਗੁਰੂ ਜੀ ਇਤਨੇ ਵਿਸਤਾਰ ਨਾਲ ਇਸ ਦੀ ਨਾਸ਼ਮਾਨਤਾ ਉਤੇ ਕਿਉਂ ਬਲ ਦਿੰਦੇ। ਇਸ ਲਈ ਪਰਮਾਰਥਿਕ ਦ੍ਰਿਸ਼ਟੀ ਜਾਂ ਅਧਿਆਤਮਿਕਤਾ ਵਿਚ ਸਫਲ-ਮਨੋਰਥ ਹੋਣ ਲਈ ਸੰਸਾਰ ਦੀ ਅਥਵਾ ਜੀਵਨ ਦੀ ਨਸ਼ਵਰਤਾ ਨੂੰ ਮੰਨ ਕੇ ਚਲਣਾ ਪਵੇਗਾ।

ਸੰਖੇਪ ਵਿਚ ਗੁਰਮਤਿ-ਭਗਤੀ ਸੰਸਾਰ ਨੂੰ ਵਿਵਹਾਰਿਕ ਤੌਰ 'ਤੇ ਸਚ ਮੰਨ ਕੇ ਅਤੇ ਅੰਤਿਮ ਸਚ ਪਰਮਾਤਮਾ ਨੂੰ ਮੰਨ ਕੇ ਸੰਸਾਰ ਵਿਚ ਕਮਲ ਦੇ ਜਲ ਵਿਚ ਸਥਿਤ ਹੋਣ ਵਾਂਗ ਨਿਰਲਿਪਤ ਰਹਿਣ ਦੀ ਮਾਨਤਾ ਸਥਾਪਿਤ ਕਰਦੀ ਹੈ।

*ਗੁਰੂ :* ਪ੍ਰੇਮ ਦੁਆਰਾ ਉਤਸਾਹਿਤ ਅਤੇ ਸੰਸਾਰ ਪ੍ਰਤਿ ਨਾਸ਼ਮਾਨਤਾ ਦੀ ਰੁਚੀ ਨੂੰ ਵਿਕਸਿਤ ਕਰਨ ਵਾਲੇ ਸਾਧਕ ਨੂੰ ਪਥ-ਪ੍ਰਦਰਸ਼ਨ ਦੀ ਲੋੜ ਹੈ। ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਭਗਤੀ ਅਸਲ ਵਿਚ ਪਥ-ਪ੍ਰਦਰਸ਼ਕ (ਗੁਰੂ) ਦੀ ਬੜੀ ਅਹਿਮ ਦੇਣ ਹੈ। ਗੁਰੂ ਤੋਂ ਬਿਨਾ ਗੁਰਮਤਿ-ਭਗਤੀ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਸਚ ਤਾਂ ਇਹ ਹੈ ਕਿ ਭਗਤੀ ਹੈ ਹੀ ਗੁਰੂ ਦੀ ਦੇਣ, ਉਸ ਦੀ ਕ੍ਰਿਪਾ ਦਾ ਫਲ ਕਿਉਂਕਿ ਗੁਰੂ ਦੇ ਉਪਦੇਸ਼ ਤੋਂ ਬਿਨਾ ਹੋਰ ਕਿਸੇ ਵੀ ਸਾਧਨ ਦੁਆਰਾ ਭਗਤੀ ਸੰਪੰਨ ਹੋ ਹੀ ਨਹੀਂ ਸਕਦੀ—*ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ।* (ਗੁ.ਗ੍ਰੰ.22)। ਗੁਰੂ ਨਾਨਕ ਦੇਵ ਜੀ ਨੇ ਗੁਰੂ ਦੀ ਕ੍ਰਿਪਾ ਬਾਰੇ 'ਮੂਲ-ਮੰਤ੍ਰ' ਵਿਚ ਹੀ ਸਪੱਸ਼ਟ ਕਰ ਦਿੱਤਾ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਸੰਭਵ ਹੈ। 'ਮੂਲ-ਮੰਤ੍ਰ' ਦੀ ਇਹ ਮਾਨਤਾ ਸਾਰੀ ਗੁਰਬਾਣੀ ਵਿਚ ਵਿਆਪਤ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰੇਮ ਰੂਪੀ ਸੱਚਾ ਭੋਜਨ ਪ੍ਰਾਪਤ ਹੁੰਦਾ ਹੈ —*ਸਚਾ ਭੋਜਨੁ ਭਾਉ ਸਤਿਗੁਰਿ*

*ਦਸਿਆ।*

ਸਤਿਗੁਰੂ ਅਥਵਾ ਗੁਰੂ ਦੇ ਸਰੂਪ ਦਾ ਚਿਤ੍ਰਣ ਕਰਦਿਆਂ 'ਸੁਖਮਨੀ' ਨਾਂ ਦੀ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਦਸਿਆ ਹੈ ਕਿ ਜਿਸ ਨੇ ਸਤਿ ਸਰੂਪ ਪਰਮਾਤਮਾ ਨੂੰ ਜਾਣ ਲਿਆ ਹੈ, ਉਹੀ 'ਸਤਿਗੁਰੂ' ਹੈ। ਸਤਿ ਸਰੂਪ ਪਰਮਾਤਮਾ ਨੂੰ ਜਾਣੇ ਬਿਨਾ ਸਤਿਗੁਰੂ ਦਾ ਪਦ ਪ੍ਰਾਪਤ ਕਰਨਾ ਸਰਲ ਨਹੀ। ਅਜਿਹੇ ਗੁਰੂ ਦੇ ਸੰਪਰਕ ਵਿਚ ਆ ਜਾਣ ਨਾਲ ਹੀ ਸਿੱਖ ਅਥਵਾ ਸੇਵਕ ਦਾ ਉੱਧਾਰ ਹੁੰਦਾ ਹੈ—*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ। ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ।* (ਗੁ.ਗ੍ਰੰ.286)।

ਗੁਰੂ ਦੀ ਦੇਣ ਅਤੇ ਸਮਰਥਤਾ ਨੂੰ ਸਾਹਮਣੇ ਰਖਦੇ ਹੋਇਆਂ ਗੁਰੂ ਨੂੰ ਪਰਮਾਤਮਾ ਨਾਲ ਅਭਿੰਨ ਦਸਿਆ ਗਿਆ ਹੈ। ਪ੍ਰਿਥਵੀ ਤਲ ਉਤੇ ਉਤਰਿਆ ਪਰਮਾਤਮਾ ਹੀ ਗੁਰੂ ਹੈ। ਇਨ੍ਹਾਂ ਦੋਹਾਂ ਵਿਚ ਸੂਖਮ ਅਤੇ ਸਥੂਲ ਵਾਲਾ ਅੰਤਰ ਹੈ। ਗੁਰੂ ਰਾਮਦਾਸ ਦੀ ਸਥਾਪਨਾ ਹੈ—*ਗੁਰੂ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ।* (ਗੁ.ਗ੍ਰੰ.442)। ਅਸਲ ਵਿਚ ਪਰਮਾਤਮਾ ਗੁਰੂ ਰੂਪ ਵਿਚ ਇਕ ਨਿਮਿਤ ਸਾਧਨ ਬਣਦਾ ਹੋਇਆ ਜਿਗਿਆਸੂ ਨੂੰ ਭਗਤੀ ਕਰਨ ਦੀ ਪ੍ਰੇਰਣਾ ਪ੍ਰਦਾਨ ਕਰਦਾ ਹੈ ਕਿਉਂਕਿ ਭਗਤੀ ਦਾ ਭੰਡਾਰ ਅਥਵਾ ਸਾਗਰ ਗੁਰੂ ਪਾਸ ਹੀ ਹੈ। ਜੇ ਗੁਰੂ ਪ੍ਰਸੰਨ ਹੋਵੇ ਤਾਂ ਭਗਤੀ ਦਾ ਭੰਡਾਰ ਖੋਲ੍ਹ ਦਿੰਦਾ ਹੈ—*ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ। ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ।* (ਗੁ.ਗ੍ਰੰ.996)।

*ਸਤਿ-ਸੰਗਤਿ :* ਗੁਰੂ ਗ੍ਰੰਥ ਸਾਹਿਬ ਵਿਚ ਭਗਤੀ ਦੀ ਸਫਲਤਾ ਵਿਚ ਗੁਰੂ ਤੋਂ ਬਾਦ ਸਤਿ-ਸੰਗਤਿ, ਸਾਧ-ਸੰਗਤਿ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਸਾਧਨਾ ਦੇ ਖੇਤਰ ਵਿਚ ਉਚਿਤ ਪਥ-ਪ੍ਰਦਰਸ਼ਨ ਦੀ ਲੋੜ ਸਦਾ ਬਣੀ ਰਹਿੰਦੀ ਹੈ। ਇਸ ਦੀ ਲੋੜ ਸਿੱਧੀ ਕਾਲ ਤੋਂ ਪਹਿਲਾਂ ਦੀ ਅਵਸਥਾ ਵਿਚ ਅਧਿਕ ਰਹਿੰਦੀ ਹੈ। ਗੁਰੂ ਅਥਵਾ ਸਤਿਗੁਰੂ ਦੁਆਰਾ ਮੁਢਲੇ ਬੋਧ ਕਰਾਏ ਜਾਣ ਤੋਂ ਬਾਦ ਵੀ ਸਾਧਨਾ ਦੀਆਂ ਵਖ ਵਖ ਪਧਰਾਂ 'ਤੇ ਕਠਿਨਾਈਆਂ ਪੈਦਾ ਹੋ ਸਕਦੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਅਤੇ ਅਨੁਕੂਲ ਤੇ ਪਵਿੱਤਰ ਵਾਤਾਵਰਣ ਸਿਰਜ ਕੇ ਨਿਰੰਤਰ ਪ੍ਰੇਰਣਾ ਦੇਣ ਦੀ ਲੋੜ ਬਣੀ ਰਹਿੰਦੀ ਹੈ ਜਿਸ ਦੀ ਪੂਰਤੀ 'ਸਤਿਸੰਗਤਿ' ਦੁਆਰਾ ਸੰਭਵ ਹੈ।

ਸਤਿਸੰਗਤਿ ਤੋਂ ਭਾਵ ਹੈ ਭਗਤੀ ਦੇ ਸਾਧਨਾ-ਮਾਰਗ ਉਤੇ ਚਲਦਿਆਂ ਸ੍ਰੇਸ਼ਠ ਜਾਂ ਆਦਰਸ਼ ਵਿਅਕਤੀਆਂ ਦਾ ਸਾਥ ਅਤੇ ਸੇਧ। ਮੱਧ-ਯੁਗ ਦੇ ਸੰਤਾਂ, ਭਗਤਾਂ ਦੀਆਂ ਬਾਣੀਆਂ ਵਿਚ ਨਿਰਸੰਦੇਹ ਸਤਿ-ਸੰਗਤਿ ਉਪਰ ਬਲ ਦਿੱਤਾ ਗਿਆ ਹੈ। ਪਰ ਗੁਰਬਾਣੀ ਵਿਚ ਸਤਿਸੰਗਤਿ ਨੂੰ ਵਿਸ਼ੇਸ਼ ਸਥਾਨ ਅਤੇ ਮਹੱਤਵ ਪ੍ਰਾਪਤ ਹੈ। ਸਤਿਸੰਗਤਿ ਉਹ ਹੈ ਜਿਥੇ ਕੇਵਲ 'ਇਕ ਨਾਮ' ਦੀ ਵਿਆਖਿਆ ਹੁੰਦੀ ਹੈ। 'ਇਕ ਨਾਮ' ਪਰਮਾਤਮਾ ਦਾ ਵਾਸਤਵਿਕ ਹੁਕਮ ਹੈ ਜੋ ਸਤਿਗੁਰ ਨੇ ਸਮਝਾ ਦਿੱਤਾ ਹੈ—*ਸਤਿਸੰਗਤਿ ਕੈਸੀ ਜਾਣੀਐ। ਜਿਥੈ ਏਕੋ ਨਾਮੁ ਵਖਾਣੀਐ। ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ।* (ਗੁ.ਗ੍ਰੰ.72)। ਇਹ ਪਾਰਸ ਪੱਥਰ ਵਰਗੀ ਹੈ ਜਿਸ ਦੀ ਛੋਹ ਨਾਲ ਮਨਮੁਖ ਰੂਪੀ ਲੋਹਾ ਗੁਰਮੁਖ ਰੂਪੀ ਸੋਨਾ ਬਣ ਜਾਂਦਾ ਹੈ—*ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ।* (ਗੁ.ਗ੍ਰੰ.505)। ਸਤਿਸੰਗਤਿ ਰਾਹੀਂ ਸਮਾਜਿਕ ਸਦਭਾਵਨਾ ਦੀ ਰੁਚੀ ਪੈਦਾ ਹੁੰਦੀ ਹੈ। ਹਰ ਪ੍ਰਕਾਰ ਦੇ ਵੈਰ-ਵਿਰੋਧ ਅਤੇ ਦੁਅੰਦ ਖ਼ਤਮ ਹੋ ਜਾਂਦੇ ਹਨ। ਫਿਰ ਨ ਕੋਈ ਵੈਰੀ ਅਤੇ ਨ ਹੀ ਬੇਗਾਨਾ ਰਹਿ ਜਾਂਦਾ ਹੈ। ਸਾਰਿਆਂ ਨਾਲ ਸੁਖਾਤਮਕ ਸੰਪਰਕ ਕਾਇਮ ਹੋ ਜਾਂਦਾ ਹੈ—*ਬਿਸਰਿ ਗਈ ਸਭ ਤਾਤਿ ਪਰਾਈ। ਜਬ ਤੇ ਸਾਧ ਸੰਗਤਿ ਮੋਹਿ ਪਾਈ। ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ।* (ਗੁ.ਗ੍ਰੰ. 1299)। ਸਪੱਸ਼ਟ ਹੈ ਕਿ ਗੁਰਮਤਿ ਵਿਚ ਭਗਤੀ ਦੇ ਜਿਸ ਪ੍ਰੇਮ ਦਾ ਸਰੂਪ ਚਿਤਰਿਆ ਗਿਆ ਹੈ। ਸਤਿਸੰਗਤਿ ਉਸ ਵਿਚ ਸਮਾਜਿਕ ਸਮ-ਚੇਤਨਾ ਦੀ ਭਾਵਨਾ ਦਾ ਵਿਕਾਸ ਕਰਦੀ ਹੈ।

*ਭਉ :* ਪ੍ਰੇਮ ਨਾਲ ਵਿਗਸੇ, ਗੁਰੂ ਦੁਆਰਾ ਪਥ-ਪ੍ਰਦਰਸ਼ਿਤ ਅਤੇ ਸਤਿਸੰਗਤਿ ਦੁਆਰਾ ਸੰਵਾਰੇ ਸਾਧਕ ਲਈ ਗੁਰਬਾਣੀ ਵਿਚ ਪਰਮਾਤਮਾ ਦੇ ਭਉ (ਭੈ) ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ। ਇਸ ਦਾ ਕਾਰਣ ਇਹ ਹੈ ਕਿ ਗੁਰਮਤਿ-ਭਗਤੀ ਵਿਚ ਪਰਮਾਤਮਾ ਦੇ ਜਿਸ ਭਾਉ (ਪ੍ਰੇਮ) ਨੂੰ ਭਗਤੀ ਦਾ ਕੇਂਦਰ-ਬਿੰਦੂ ਮੰਨਿਆ ਗਿਆ ਹੈ, ਉਸ ਨਾਲ 'ਭਉ' ਦਾ ਡੂੰਘਾ ਸੰਬੰਧ ਹੈ। ਇਹ ਦੋਵੇਂ ਪਰਸਪਰ ਸੰਬੰਧਿਤ ਅਤੇ ਇਕ ਦੂਜੇ ਦੇ ਪੂਰਕ ਹਨ। ਈਸ਼ਵਰੀ 'ਭਉ' ਤੋਂ ਬਿਨਾ 'ਭਾਉ' ਦੀ ਕਲਪਨਾ ਤਕ ਨਹੀਂ ਕੀਤੀ ਜਾ ਸਕਦੀ। ਜਿਸ ਦੇ ਮਨ ਵਿਚ ਭਉ ਹੋਵੇਗਾ, ਉਹੀ ਭਾਉ (ਪ੍ਰੇਮ) ਨੂੰ ਆਪਣੇ

ਅੰਦਰ ਵਸਾ ਸਕਦਾ ਹੈ—*ਨਾਨਕ ਜਿਨੁ ਮਨਿ ਭਉ ਤਿੰਨ੍ਹਾ ਮਨ ਭਾਉ*। ਪਰਮਾਤਮਾ ਰੂਪੀ ਪਤੀ ਨੂੰ ਪ੍ਰਸੰਨ ਜਾਂ ਆਪਣੇ ਅਨੁਕੂਲ ਕਰਨ ਲਈ ਜਿਥੇ ਭਾਵ (ਪ੍ਰੇਮ) ਦੀ ਲੋੜ ਹੈ, ਉਥੇ ਉਤਨੀ ਹੀ ਭੈ (ਭਉ) ਦੀ ਵੀ ਲੋੜ ਹੈ—*ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ। ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ*। (ਗੁ.ਗ੍ਰੰ.722)।

ਗੁਰਬਾਣੀ ਵਿਚ 'ਭਉ' ਦੋ ਪ੍ਰਕਾਰ ਦਾ ਮੰਨਿਆ ਗਿਆ ਹੈ। ਇਹ ਦੁਨਿਆਵੀ ਭਉ ਹੈ ਅਤੇ ਦੂਜਾ ਅਧਿਆਤਮਿਕ ਭਉ। ਦੁਨੀਆਵੀ ਭਉ ਸੰਸਾਰਿਕ ਖ਼ਤਰਿਆਂ, ਦੁਖਾਂ ਤੋਂ ਉਤਪੰਨ ਹੁੰਦਾ ਹੈ, ਪਰਾਸ਼ਰੀਰਿਕ ਸ਼ਕਤੀਆਂ ਜਿਵੇਂ ਕਾਲ, ਜਮ ਆਦਿ ਦਾ ਭਉ ਵੀ ਦੁਨਿਆਵੀ ਭਉ ਦੇ ਅੰਤਰਗਤ ਹੈ। ਇਸ ਨੂੰ 'ਸਾਧਾਰਣ ਭਉ' ਕਿਹਾ ਜਾਂਦਾ ਹੈ। 'ਅਧਿਆਤਮਿਕ ਭਉ' ਦਾ ਸੰਬੰਧ ਪਰਮਾਤਮਾ ਦੇ ਹੁਕਮ ਨਾਲ ਹੈ, ਰਜ਼ਾ ਜਾਂ ਭਾਣੇ ਨੂੰ ਮੰਨਣ ਨਾਲ ਹੈ। ਇਸ ਵਿਚ ਆਤਮਿਕ ਤੁੱਛਤਾ ਅਤੇ ਦੋਸ਼ਾਂ ਕਰਕੇ ਹੀਨਤਾ ਦੀ ਭਾਵਨਾ ਦਾ ਸਥਾਨ ਵੀ ਹੈ। ਇਸ ਨੂੰ ਗੁਰੂ ਰਾਮਦਾਸ ਨੇ 'ਨਿਰਮਲ ਭਉ' ਦਾ ਨਾਂ ਦਿੱਤਾ ਹੈ—*ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ*।(ਗੁ.ਗ੍ਰੰ.773- 74)। ਇਸ ਭਉ ਦੀ ਅਵਸਥਾ ਵਿਚ ਕਿਸੇ ਪ੍ਰਕਾਰ ਦੇ ਖ਼ਤਰੇ ਦਾ ਅਨੁਭਵ ਨਹੀਂ ਹੁੰਦਾ, ਸਗੋਂ ਦੁਨਿਆਵੀ ਖ਼ਤਰਿਆਂ ਤੋਂ ਮੁਕਤ ਅਜਿਹੀ ਬਲਵਾਨ ਸਰਪ੍ਰਸਤੀ ਮਹਿਸੂਸ ਹੁੰਦੀ ਹੈ ਕਿ ਉਸ ਨਾਲ ਹੋਰ ਕੋਈ ਭਉ ਬਾਕੀ ਨਹੀਂ ਰਹਿੰਦਾ ਅਤੇ ਇਸ ਅਧਿਆਤਮਿਕ ਭਉ ਦੀ ਪਕੜ ਤੋਂ ਨਿਕਲਣ ਦੀ ਇੱਛਾ ਵੀ ਖ਼ਤਮ ਹੋ ਜਾਂਦੀ ਹੈ।

*ਹੁਕਮ-ਰਜ਼ਾਈ ਚਲਣਾ :* ਪਰਮਾਤਮਾ ਦੇ ਭਉ ਨੂੰ ਅਪਣਾਉਣ ਵਾਲੀ ਗੁਰਮਤਿ ਭਗਤੀ-ਸਾਧਨਾ ਵਿਚ ਪਰਮਾਤਮਾ ਦੇ ਹੁਕਮ ਅਤੇ ਰਜ਼ਾ ਜਾਂ ਭਾਣੇ ਨੂੰ ਮੰਨਣ ਉਤੇ ਉਚੇਚਾ ਬਲ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਮਾਇਆ ਜਾਂ ਅਵਿਦਿਆ ਦੁਆਰਾ ਸਿਰਜੀ 'ਕੂੜ ਦੀ ਦੀਵਾਰ' ਨੂੰ ਤੋੜਨ ਲਈ 'ਹੁਕਮ ਰਜਾਈ ਚਲਣਾ' ਦੀ ਗੱਲ ਕਹਿ ਕੇ ਸਿੱਧਾਂਤਿਕ ਮਾਨਤਾ ਸਥਾਪਿਤ ਕੀਤੀ ਹੈ ਕਿਉਂਕਿ *ਹੁਕਮ ਰਜਾਈ ਜੋ ਚਲੈ ਸੋ ਪਵੈ ਖਜਾਨੈ*। ਹੁਕਮ ਤੋਂ ਭਾਵ ਹੈ ਈਸ਼ਵਰੀ ਆਗਿਆ। ਇਸ ਦੇ ਵਿਆਖਿਆ-ਕਾਰਾਂ ਨੇ ਵਖਰੇ ਵਖਰੇ ਢੰਗ ਨਾਲ ਅਰਥ ਕੀਤੇ ਹਨ, ਪਰ ਸਭ ਹੀ ਇਸ ਨਿਰਣੇ ਉਤੇ ਪਹੁੰਚੇ ਹਨ ਕਿ 'ਹੁਕਮ' ਪਰਮਾਤਮਾ ਦੀ ਉਹ ਸ਼ਕਤੀ ਹੈ ਜਿਸ ਨਾਲ ਉਹ ਸੰਸਾਰ ਦੀ ਉਤਪੱਤੀ, ਸਥਿਤੀ ਅਤੇ ਨਾਸ਼ ਕਰਦਾ ਹੈ। ਇਸ ਪ੍ਰਕਾਰ ਦੇ ਹੁਕਮ ਦੀ ਪਾਲਨਾ ਨਾਲ ਮਨੁੱਖ ਸਚਿਆਰ ਬਣਦਾ ਹੈ। ਇਸ ਹੁਕਮ ਦਾ ਵਰਣਨ ਨਹੀਂ ਕੀਤਾ ਜਾ ਸਕਦਾ—*ਹੁਕਮ ਨ ਕਹਿਆ ਜਾਈ* ਅਤੇ ਸਭ ਕੁਝ, ਸਾਰੀ ਸ੍ਰਿਸ਼ਟੀ, ਸਭ ਜੜ੍ਹ-ਚੇਤਨ ਇਸ ਹੁਕਮ ਦੀ ਪ੍ਰਭਾਵ-ਸੀਮਾ ਦੇ ਅੰਤਰਗਤ ਹਨ—*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ*। *ਹੁਕਮ ਅਤੇ ਹੁਕਮੀ* (ਹੁਕਮ ਕਰਨ ਵਾਲਾ) ਵਿਚ ਕੋਈ ਤਾਤਵਿਕ ਅੰਤਰ ਨਹੀਂ ਹੈ। ਇਸ ਨੂੰ ਨਾਮ ਦਾ ਪ੍ਰਯਾਯ ਵੀ ਕਿਹਾ ਜਾ ਸਕਦਾ ਹੈ—*ਏਕੋ ਨਾਮ ਹੁਕਮ ਹੈ ਨਾਨਕ ਸਤਿਗੁਰ ਦੀਆ ਬੁਝਾਇ ਜੀਉ*। ਇਸ ਤਰ੍ਹਾਂ 'ਨਾਮ-ਸਾਧਨਾ' ਅਤੇ 'ਹੁਕਮ ਰਜਾਈ ਚਲਣਾ' ਸਮਾਨਾਂਤਰ ਪ੍ਰਕਾਰਜ ਹਨ।

ਅਰਬੀ ਦੇ ਸ਼ਬਦ 'ਰਜ਼ਾ' ਦਾ ਗੁਰਮਤਿ ਸਾਹਿਤ ਵਿਚ ਬੜਾ ਉੱਚਾ ਸਥਾਨ ਹੈ। ਇਸ ਵਿਚ ਪਰਮਾਤਮਾ ਦੀ ਖ਼ੁਸ਼ੀ ਨੂੰ ਸਮੇਟਿਆ ਗਿਆ ਹੈ। ਇਸ ਨਾਲ ਮਿਲਦਾ ਜੁਲਦਾ ਇਕ ਪੰਜਾਬੀ ਰੂਪਾਂਤਰ ਹੈ 'ਭਾਣਾ'। ਇਸ ਦਾ ਵੀ ਅਰਥ ਪਰਮਾਤਮਾ ਦੀ ਖ਼ੁਸ਼ੀ ਅਤੇ ਇੱਛਾ ਨਾਲ ਸੰਬੰਧ ਰਖਣਾ ਹੈ। ਇਹ ਦੋਵੇਂ ਸ਼ਬਦ ਸਮਾਨਾਰਥਕ ਪ੍ਰਤੀਤ ਹੁੰਦੇ ਹਨ। ਹੁਕਮ, ਰਜ਼ਾ ਅਤੇ ਭਾਣਾ ਦਾ ਵੀ ਪਰਸਪਰ ਸੰਬੰਧ ਹੈ। ਇਨ੍ਹਾਂ ਤਿੰਨਾਂ ਦਾ ਮੂਲ ਆਧਾਰ ਜਾਂ ਉਤਪੱਤੀ ਸਥਲ ਵਿਸ਼ੇ-ਆਲੰਬਨ (ਅਰਥਾਤ ਪਰਮਾਤਮਾ) ਨਾਲ ਹੈ ਅਤੇ ਮਨੁੱਖ ਇਨ੍ਹਾਂ ਲਈ 'ਆਸ਼੍ਰਯ-ਆਲੰਬਨ' ਦੀ ਭੂਮਿਕਾ ਨਿਭਾਉਂਦਾ ਹੈ। ਜੋ ਵੀ ਹੁਕਮ, ਇੱਛਾ, ਭਾਵਨਾ ਈਸ਼ਵੀਰੀ-ਸੱਤਾ ਵਿਚ ਉਗਮਦੀ ਹੈ, ਉਸ ਦੀ ਕ੍ਰਿਆ ਜਾਂ ਲਾਗੂ ਹੋਣ ਦੀ ਕਾਰਜ-ਸ਼ੀਲਤਾ ਮਨੁੱਖ ਵਿਚ ਹੁੰਦੀ ਹੈ। ਹੁਕਮ ਦਾ ਰਜ਼ਾ ਅਤੇ ਭਾਣੇ ਨਾਲ ਕਾਰਣ-ਕਾਰਜ ਸੰਬੰਧ ਹੈ। ਕਾਰਣ ਕਾਰਜ ਦਾ ਰੂਪ ਧਾਰਦਾ ਹੋਇਆ ਅਨੁਸ਼ਾਸਨਿਕ ਵਿਧਾਨ ਨੂੰ ਸੰਪੰਨ ਕਰਦਾ ਹੈ—*ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ। ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ*। (ਗੁ.ਗ੍ਰੰ.938)।

*ਦੀਨਤਾ ਅਤੇ ਆਤਮ-ਸਮਰਪਣ :* ਹੁਕਮ-ਰਜਾਈ ਚਲ ਕੇ ਗੁਰਮਤਿ ਵਿਚਲੀ ਭਗਤੀ ਵਿਚ ਜਦੋਂ ਸਾਧਕ ਨੂੰ ਪਰਮਾਤਮਾ ਦੀ ਸਰਬ-ਵਿਆਪਕਤਾ, ਸਰਬ-ਸ਼ਕਤੀਮਾਨਤਾ, ਉਦਾਰਤਾ, ਦਿਆਲਤਾ ਜਾਂ ਮਹਾਨਤਾ ਦਾ ਅਨੁਭਵ ਅਥਵਾ ਗਿਆਨ ਹੋ ਜਾਂਦਾ ਹੈ। ਤਾਂ ਇਕ ਪਾਸੇ

ਉਸ ਨੂੰ ਪਰਮਾਤਮਾ ਦੀ ਮਹਾਨਤਾ ਅਤੇ ਦੂਜੇ ਪਾਸੇ ਆਪਣੀ ਤੁੱਛਤਾ ਦਾ ਸਹੀ ਬੋਧ ਹੁੰਦਾ ਹੈ। ਆਪਣੀ ਅਸਮਰਥਤਾ ਦਾ ਅਹਿਸਾਸ ਹੁੰਦਾ ਹੈ। ਉਸ ਨੂੰ ਸਭ ਕੁਝ ਤੁੱਛ ਜਿਹਾ ਮਹਿਸੂਸ ਹੋਣ ਲਗਦਾ ਹੈ। ਉਸ ਦੇ ਅੰਦਰੋਂ ਇਹ ਗੱਲ ਫੁਟ ਕੇ ਨਿਕਲਦੀ ਹੈ—*ਬਾਬਾ ਮੈ ਕੁਚੀਲੁ ਕਾਚਉ ਮਤਿਹੀਨ।... ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ।* (ਗੁ.ਗ੍ਰੰ.1010); *ਬਾਬਾ ਮੈ ਕਰਮਹੀਣ ਕੂੜਿਆਰ। ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ।* (ਗੁ.ਗ੍ਰੰ. 989)। ਇਸ ਦੇ ਉਲਟ ਹਠ ਦੀ ਭਾਵਨਾ ਹੈ। ਹਠ ਹਉਮੈ ਨੂੰ ਜਨਮ ਦਿੰਦਾ ਹੈ। ਹਉਮੈ ਦੇ ਖ਼ਤਮ ਹੋਣ ਤੋਂ ਬਾਦ ਨਿਮਰਤਾ ਆਉਂਦੀ ਹੈ। ਇਸ ਤਰ੍ਹਾਂ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤੀ ਵਿਚ ਹਉਮੈ ਦਾ ਕੋਈ ਸਥਾਨ ਨਹੀਂ, ਕਿਉਂਕਿ ਹਉਮੈ ਦੇ ਵਿਨਾਸ਼ ਤੋਂ ਬਾਦ ਹੀ ਸਦ-ਬੁੱਧੀ ਉਪਜਦੀ ਹੈ। ਦੋਹਾਂ ਦਾ ਪਰਸਪਰ ਵਿਰੋਧ ਹੈ। ਹਉਮੈ ਘਿਰਣਾ ਦੀ ਉਤਪਾਦਕ ਹੈ। ਇਸ ਦੇ ਖ਼ਤਮ ਹੋਣ 'ਤੇ ਦੀਨਤਾ ਦਾ ਭਾਵ ਪ੍ਰਸਫੁਟਿਤ ਹੁੰਦਾ ਹੈ।

ਦੀਨਤਾ ਦੀ ਭਾਵਨਾ ਤੋਂ ਬਾਦ ਆਤਮ-ਸਮਰਪਣ ਦੀ ਦਸ਼ਾ ਪੈਦਾ ਹੁੰਦੀ ਹੈ। ਸਾਧਕ ਸੰਸਾਰ ਦੇ ਸਾਰੇ ਸੰਬੰਧਾਂ, ਲੋਭਾਂ, ਸਮਰਥਤਾਵਾਂ ਨੂੰ ਛਡ-ਛਡਾ ਕੇ ਪਰਮਾਤਮਾ ਦੇ ਦੁਆਰ ਉਤੇ ਡਿਗ ਪੈਂਦਾ ਹੈ। ਉਸ ਨੂੰ ਪਰਮ-ਸੱਤਾ ਤੋਂ ਬਿਨਾ ਹੋਰ ਸਹਾਰਾ ਨਹੀਂ ਲਭਦਾ, ਕਿਉਂਕਿ ਅਜਿਹੀ ਕੋਈ ਹੋਰ ਸੱਤਾ ਹੈ ਹੀ ਨਹੀਂ, ਜਿਸ ਦੇ ਦੁਆਰ ਉਤੇ ਜਾ ਕੇ ਡਿਗਿਆ ਜਾਏ—*ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ। ਜੇ ਤੁਧੁ ਭਾਵੈ ਸਾਹਿਬਾ ਤੂੰ ਮੈ ਹਉ ਤੈਡਾ। ਦਰੁ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ। ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ।* (ਗੁ.ਗ੍ਰੰ.418)।

ਆਤਮ-ਸਮਰਪਣ ਨੂੰ ਹੀ 'ਸ਼ਰਣਾਗਤਿ' ਦੀ ਸਥਿਤੀ ਕਿਹਾ ਜਾ ਸਕਦਾ ਹੈ। ਇਸ ਸੰਸਾਰ ਤੋਂ ਉਹੀ ਉਬਰ ਸਕਦਾ ਹੈ ਜੋ ਪਰਮਾਤਮਾ ਦੀ ਸ਼ਰਣ ਵਿਚ ਜਾਂਦਾ ਹੈ—*ਤੁਮ੍ਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ।* (ਗੁ.ਗ੍ਰੰ.1274) । ਸਪੱਸ਼ਟ ਹੈ ਕਿ ਗੁਰਮਤਿ-ਭਗਤੀ ਦੀ ਸੰਪੰਨਤਾ ਲਈ ਸਾਧਕ ਦੀ ਦੀਨਤਾ ਅਤੇ ਆਤਮ-ਸਮਰਪਣ ਆਵੱਸ਼ਕ ਤੱਤ੍ਹ ਹਨ।

*ਮਨ ਮਾਰਨਾ :* ਆਤਮ ਸਮਰਪਣ ਤੋਂ ਬਾਦ ਮਨ ਨੂੰ ਇਕਾਗਰ ਕਰਨਾ ਜ਼ਰੂਰੀ ਹੋ ਜਾਂਦਾ ਹੈ। ਇਸੇ ਲਈ ਗੁਰਮਤਿ ਅਨੁਸਾਰੀ ਭਗਤੀ ਵਿਚ ਮਨ ਮਾਰਨ ਨੂੰ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ। *ਮਨਿ ਜੀਤੈ ਜਗੁ ਜੀਤੁ* ਕਹਿ ਕੇ ਗੁਰੂ ਨਾਨਕ ਦੇਵ ਜੀ ਨੇ ਇਸ ਸੰਬੰਧ ਵਿਚ ਆਪਣੀ ਅਧਿਆਤਮਿਕ ਮਾਨਤਾ ਸਪੱਸ਼ਟ ਕੀਤੀ ਹੈ। ਮਨ ਦੇ ਸਰੂਪ ਨੂੰ ਵਿਚਾਰਦਿਆਂ ਸਥਾਪਨਾ ਕੀਤੀ ਗਈ ਹੈ ਕਿ ਸ਼ਰੀਰ ਰੂਪੀ ਬ੍ਰਿਛ ਉਤੇ ਮਨ ਰੂਪੀ ਪੰਛੀ ਬੈਠਾ ਹੈ ਅਤੇ ਗਿਆਨ ਇੰਦ੍ਰੀਆਂ ਰੂਪੀ ਪੰਜ ਹੋਰ ਪੰਛੀ ਵੀ ਬੈਠੇ ਹਨ। ਜਦ ਉਹ ਪੰਜ ਪੰਛੀ ਮਨ ਰੂਪੀ ਪੰਛੀ ਦੇ ਪ੍ਰਭਾਵ ਅਧੀਨ ਕਰਮ-ਤੱਤ੍ਹ ਨੂੰ ਚੁਗਦੇ ਹਨ, ਅਰਥਾਤ ਗਿਆਨ ਇੰਦ੍ਰੀਆਂ ਮਨ ਦੇ ਵਸ ਵਿਚ ਰਹਿ ਕੇ ਹਰਿ-ਭਗਤੀ ਵਿਚ ਲੀਨ ਰਹਿੰਦੀਆਂ ਹਨ, ਤਾਂ ਸੰਸਾਰਿਕ ਬੰਧਨਾਂ ਤੋਂ ਮੁਕਤ ਰਹਿੰਦੀਆਂ ਹਨ। ਪਰ ਜਦੋਂ ਇੰਦ੍ਰੀਆਂ ਰੂਪੀ ਪੰਛੀ ਵਿਕੇਂਦ੍ਰਿਤ ਹੋ ਕੇ ਵਿਸ਼ੇ-ਵਾਸਨਾ ਦੇ ਆਕਰਸ਼ਕ ਅਤੇ ਸੁੰਦਰ ਚੋਗੇ ਨੂੰ ਚੁਗਦੇ ਹਨ, ਤਾਂ ਉਨ੍ਹਾਂ ਦੇ ਖੰਭ ਟੁਟ ਜਾਂਦੇ ਹਨ ਅਤੇ ਉਹ ਬੰਧਨਾਂ ਵਿਚ ਫਸ ਜਾਂਦੇ ਹਨ—*ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ। ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ। ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ। ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ।* (ਗੁ.ਗ੍ਰੰ.934)। ਸਪੱਸ਼ਟ ਹੈ ਕਿ ਬੰਧਨ ਦਾ ਕਾਰਣ ਮਨੋਵ੍ਰਿੱਤੀਆਂ ਦਾ ਵਿਕੇਂਦ੍ਰਿਤ ਹੋਣਾ ਹੈ। ਇਸ ਤਰ੍ਹਾਂ ਅਧਿਆਤਮਿਕ ਸਾਧਨਾ ਦੀ ਸਫਲਤਾ ਬਹੁਤ ਕੁਝ ਮਨ ਦੀ ਸਥਿਰਤਾ ਉਤੇ ਨਿਰਭਰ ਕਰਦੀ ਹੈ।

ਮਨ ਦੇ ਆਮ ਤੌਰ 'ਤੇ ਦੋ ਰੂਪ ਮੰਨੇ ਗਏ ਹਨ। ਇਕ ਪ੍ਰਕਾਸ਼ਮਈ ਮਨ ਅਤੇ ਦੂਜਾ ਅੰਧਕਾਰਮਈ ਮਨ। ਗੁਰਮੁਖ ਵਿਅਕਤੀ ਦਾ ਮਨ ਪ੍ਰਕਾਸ਼ਮਈ ਹੁੰਦਾ ਹੈ ਕਿਉਂਕਿ ਉਹ ਜੋਤਿ ਸਰੂਪ ਪਰਮਾਤਮ ਦੀ ਜੋਤਿ ਨਾਲ ਪ੍ਰਕਾਸ਼ਿਤ ਹੁੰਦਾ ਹੈ। ਮਨ ਦਾ ਇਹ ਵਾਸਨਾ-ਮੁਕਤ ਰੂਪ ਹੈ। ਮਨ ਦਾ ਦੂਜਾ ਰੂਪ ਹੈ ਅੰਧਕਾਰਮਈ। ਇਹ ਮਨ ਦਾ ਹੀਨ ਪੱਖ ਹੈ। ਅਵਿਦਿਆ (ਮਾਇਆ) ਦੇ ਅਧੀਨ ਇਹ ਮਨ ਵਾਸਨਾਮਈ ਹੋ ਜਾਂਦਾ ਹੈ ਅਤੇ ਸੰਸਾਰਿਕਤਾ ਵਿਚ ਖਚਿਤ ਹੋ ਕੇ ਆਪਣੇ ਮੂਲ ਸਰੋਤ ਨੂੰ ਭੁਲ ਜਾਂਦਾ ਹੈ। ਇਸ ਪ੍ਰਕਾਰ ਦੇ ਮਨ ਵਾਲਾ ਮਨੁੱਖ 'ਮਨਮੁਖ' ਹੈ। ਅੰਧਕਾਰਮਈ ਮਨ ਨੂੰ ਸਮਝਾਉਣ ਲਈ ਗੁਰਬਾਣੀ ਦੇ ਉਪਦੇਸ਼ ਬੜੇ ਪ੍ਰਭਾਵਸ਼ਾਲੀ ਹਨ। ਅੰਧਕਾਰ ਨੂੰ ਖ਼ਤਮ ਕਰਕੇ ਪ੍ਰਕਾਸ਼ਿਤ ਮਾਰਗ ਉਤੇ ਚਲਣ ਨਾਲ ਹੀ ਭਗਤੀ ਵਿਚ ਸਫਲਤਾ ਮਿਲਦੀ ਹੈ।

*ਕੀਰਤਨ, ਸ਼੍ਰਵਣ ਅਤੇ ਮਨਨ :* ਮਨ ਮਾਰਨ ਤੋਂ

ਬਾਦ ਭਗਤੀ ਦੀ ਕਾਰਵਾਈ ਸ਼ੁਰੂ ਹੁੰਦੀ ਹੈ। ਸਭ ਤੋਂ ਪਹਿਲਾਂ ਕੀਰਤਨ ਦੀ ਸਥਿਤੀ ਹੈ। 'ਕੀਰਤਨ' ਤੋਂ ਭਾਵ ਹੈ ਭਗਵਾਨ ਦੇ ਗੁਣਾਂ ਦੇ ਮਹਾਤਮ ਜਾਂ ਯਸ਼ ਦਾ ਗਾਇਨ ਕਰਨਾ। ਗੁਰਮਤਿ-ਭਗਤੀ ਵਿਚ ਗੁਰੂ ਨਾਨਕ ਦੇਵ ਜੀ ਤੋਂ ਹੀ ਇਸ ਦੀ ਹਰਿ-ਭਗਤੀ ਵਿਚ ਲੋੜ ਦੀ ਘੋਸ਼ਣਾ ਕੀਤੀ ਗਈ ਹੈ, ਕਿਉਂਕਿ *ਹਰਿ ਦਿਨੁ ਰੈਨਿ ਕੀਰਤਨੁ ਗਾਈਐ। ਬਹੁੜਿ ਨ ਜੋਨੀ ਪਾਈਐ।* (ਗੁ.ਗ੍ਰੰ.624)। 'ਜਪੁਜੀ' ਵਿਚ ਕੀਰਤਨ ਨੂੰ ਸ਼੍ਰਵਣ ਅਤੇ ਮਨਨ ਤੋਂ ਕ੍ਰਮ ਵਿਚ ਪਹਿਲਾ ਸਥਾਨ ਦਿੱਤਾ ਗਿਆ ਹੈ। ਸਚ ਤਾਂ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਨੇ ਕੀਰਤਨ ਦੇ ਮਹੱਤਵ ਨੂੰ ਕੇਵਲ ਸਵੀਕਾਰ ਹੀ ਨਹੀਂ ਕੀਤਾ, ਸਗੋਂ ਅਮਲੀ ਤੌਰ 'ਤੇ ਕੀਰਤਨ ਨੂੰ ਜੀਵਿਆ ਹੈ। ਉਨ੍ਹਾਂ ਦੀ ਸਾਰੀ ਬਾਣੀ ਰਾਗ-ਬੱਧ ਹੈ। ਇਸ ਤਰ੍ਹਾਂ ਗੁਰਮਤਿ-ਭਗਤੀ ਵਿਚ ਕੀਰਤਨ ਦਾ ਸਥਾਨ ਬੁਨਿਆਦੀ ਹੈ। ਇਹ *ਕੀਰਤਨ ਨਿਰਮੋਲਕ ਹੀਰਾ* ਅਤੇ *ਆਨੰਦ ਗੁਣੀ ਗਹੀਰਾ* ਹੈ।

'ਕੀਰਤਨ' ਤੋਂ ਬਾਦ 'ਸ਼੍ਰਵਣ' ਦੀ ਸਥਿਤੀ ਹੈ। 'ਸ਼੍ਰਵਣ' ਦਾ ਅਰਥ ਹੈ ਸੁਣਨਾ। ਇਸ ਪ੍ਰਕਰਣ ਵਿਚ 'ਸ਼੍ਰਵਣ' ਤੋਂ ਅਭਿਪ੍ਰਾਯ ਹੈ 'ਹਰਿ ਜਸ ਸੁਣਨਾ'। 'ਜਪੁਜੀ' ਵਿਚ ਇਸ ਦੇ ਮਹੱਤਵ ਨੂੰ ਸਪੱਸ਼ਟ ਕਰਨ ਲਈ ਚਾਰ ਪਉੜੀਆਂ ਦੀ ਰਚਨਾ ਹੋਈ ਹੈ। *ਸੁਣਿਆ ਮਨਿਆ ਮਨ ਕੀਤਾ ਭਾਉ* ਕਥਨ ਦੁਆਰਾ ਗੁਰਮਤਿ ਪ੍ਰੇਮ-ਭਗਤੀ ਵਿਚ ਸ਼੍ਰਵਣ ਅਤੇ ਮਨਨ ਦੀ ਬਹੁਤ ਲੋੜ ਦਰਸਾਈ ਗਈ ਹੈ। ਗੁਰੂ ਅਰਜਨ ਦੇਵ ਉਨ੍ਹਾਂ ਸਾਧਕਾਂ ਤੋਂ ਬਲਿਹਾਰੇ ਜਾਂਦੇ ਹਨ ਜਿਨ੍ਹਾਂ ਨੇ ਪ੍ਰਭੂ ਦਾ ਯਸ਼ ਆਪਣੇ ਕੰਨਾਂ ਨਾਲ ਸ਼੍ਰਵਣ ਕੀਤਾ ਹੈ—*ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ।* (ਗੁ.ਗ੍ਰੰ.577)।

'ਸ਼੍ਰਵਣ' ਤੋਂ ਬਾਦ 'ਮਨਨ' ਉਤੇ ਬਲ ਦਿੱਤਾ ਗਿਆ ਹੈ। 'ਮਨਨ' ਤੋਂ ਭਾਵ ਹੈ ਚਿੰਤਨ। ਪਰਮਾਤਮਾ ਦੇ ਯਸ਼ ਨੂੰ ਨਿਰਾ ਸੁਣਨਾ ਹੀ ਨਹੀਂ, ਉਸ ਨੂੰ ਵਿਚਾਰਨਾ ਵੀ ਹੈ। ਵਿਚਾਰਨ ਜਾਂ ਚਿੰਤਨ ਕਰਨ ਤੋਂ ਭਾਵ 'ਮਨਨ' ਹੀ ਹੈ। ਗੁਰੂ ਨਾਨਕ ਦੇਵ ਜੀ ਨੇ ਮਨਨ ਦੀ ਮਹੱਤਵ-ਸਥਾਪਨਾ ਲਈ 'ਜਪੁਜੀ' ਵਿਚ ਚਾਰ ਪਉੜੀਆਂ ਰਚੀਆਂ ਹਨ। ਮਨਨ ਕਰਨ ਵਾਲੇ ਦੀ ਅਵਸਥਾ ਵਰਣਨ ਤੋਂ ਪਰੇ ਹੈ ਅਤੇ ਜੋ ਕੋਈ ਹਠ-ਪੂਰਵਕ ਉਸ ਅਵਸਥਾ ਦਾ ਵਰਣਨ ਕਰਦਾ ਹੈ, ਉਹ ਆਪਣੀ ਅਸਮਰਥਾ ਕਾਰਣ ਬਾਦ ਵਿਚ ਪਛਤਾਉਂਦਾ ਹੈ। ਸ਼੍ਰਵਣ ਅਤੇ ਮਨਨ ਦਾ ਪਰਸਪਰ ਸੰਬੰਧ ਕ੍ਰਮਕ ਹੈ। ਗੁਰੂ ਅਮਰਦਾਸ ਜੀ ਨੇ ਸ਼੍ਰਵਣ ਤੋਂ ਬਾਦ ਮਨਨ ਕਰਨ ਵਾਲੇ ਸਾਧਕ ਦਾ ਨਿਵਾਸ ਸੱਚੀ ਦਰਗਾਹ ਵਿਚ ਹੋਣਾ ਦਸਿਆ ਹੈ—*ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ।* (ਗੁ.ਗ੍ਰੰ.27)।

*ਨਾਮ-ਸਿਮਰਨ :* ਕੀਰਤਨ, ਸ਼੍ਰਵਣ ਅਤੇ ਮਨਨ ਦੀ ਤ੍ਰੈਵੇਣੀ ਪਾਰ ਕਰਨ ਉਪਰੰਤ ਨਾਮ-ਸਿਮਰਨ ਦੇ ਅਭਿਆਸ ਦਾ ਸਥਾਨ ਹੈ। 'ਨਾਮ' ਤੋਂ ਭਾਵ ਹੈ ਕਿਸੇ ਵਸਤੂ, ਸਥਾਨ ਜਾਂ ਵਿਅਕਤੀ ਦੀ ਜਾਣਕਾਰੀ ਲਈ ਵਰਤਿਆ ਗਿਆ ਸ਼ਬਦ-ਚਿੰਨ੍ਹ। ਇਸ ਸ਼ਾਬਦਿਕ ਚਿੰਨ੍ਹ-ਪਰੰਪਰਾ ਵਿਚ ਪਰਮਾਤਮਾ ਦੇ ਵੀ ਕਈ ਨਾਮ ਕਲਪੇ ਗਏ ਹਨ। ਮੱਧ-ਯੁਗ. ਦੇ ਸੰਤਾਂ, ਭਗਤਾਂ ਨੇ 'ਨਾਮ' ਨੂੰ 'ਨਾਮੀ' ਦਾ ਵਾਚਕ ਮੰਨ ਗਿਆ ਹੈ। ਇਸ ਤਰ੍ਹਾਂ ਨਾਮ ਨਾਮੀ ਦਾ ਸ਼ਬਦ-ਪ੍ਰਤੀਕ ਬਣ ਗਿਆ ਹੈ। ਗੁਰਬਾਣੀ ਵਿਚ ਨਾਮੀ (ਪਰਮਾਤਮਾ) ਦੀਆਂ ਸਾਰੀਆਂ ਸ਼ਕਤੀਆਂ, ਸਮਰਥਤਾਵਾਂ ਅਤੇ ਗੁਣਾਂ ਦਾ ਆਰੋਪਣ ਨਾਮ ਉਪਰ ਕਰ ਦਿੱਤਾ ਗਿਆ ਹੈ। ਅਸਲ ਵਿਚ, ਨਾਮ ਪਰਮ-ਤੱਤ੍ਵ ਦੀਆਂ ਸੰਪੂਰਣ ਸਮਰਥਤਾਵਾਂ ਦਾ ਘਣੀਭੂਤ ਰੂਪ ਹੈ। ਨਾਮ ਦੀ ਉਤਪੱਤੀ ਵੀ ਨਾਮੀ ਦੁਆਰਾ ਮੰਨੀ ਗਈ ਹੈ—*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ।* ਇਹ ਨਾਮ ਅਦ੍ਰਿਸ਼ਟ, ਅਗੋਚਰ, ਅਪਾਰ ਅਤੇ ਅਤਿ ਮਧੁਰ ਹੈ—*ਅਦਿਸਟ ਅਗੋਚਰੁ ਨਾਮੁ ਅਪਾਰਾ। ਅਤਿ ਰਸੁ ਮੀਠਾ ਨਾਮੁ ਪਿਆਰਾ।* (ਗੁ.ਗ੍ਰੰ.1041-42)।

ਗੁਰਬਾਣੀ ਵਿਚ ਨਾਮ-ਸਾਧਨਾ ਦੀ ਪ੍ਰਕ੍ਰਿਆ ਨੂੰ 'ਸਿਮਰਨ' ਕਿਹਾ ਗਿਆ ਹੈ। ਨਾਮ-ਸਾਧਨਾ ਰਾਹੀਂ ਮਨੋਵ੍ਰਿੱਤੀਆਂ ਨੂੰ ਈਸ਼ਵਰ ਵਲ ਮੋੜਿਆ ਜਾਂਦਾ ਹੈ। ਇਸ ਨਾਲ ਅੰਦਰ ਦੀ ਮੈਲ ਕਟਦੀ ਹੈ, ਹੰਕਾਰ ਦਾ ਵਿਨਾਸ਼ ਹੁੰਦਾ ਹੈ। ਇਸ ਦੀ ਮਹਿਮਾ ਦੀ ਸਥਾਪਨਾ ਸਾਰੀ ਗੁਰਬਾਣੀ ਵਿਚ ਹੋਈ ਹੈ ਕਿਉਂਕਿ ਇਸ ਸਾਧਨਾ ਦਾ ਇਕ ਕਿਣਕਾ ਵੀ ਅਸੰਖ ਪਾਪਾਂ ਨੂੰ ਨਸ਼ਟ ਕਰ ਦਿੰਦਾ ਹੈ—*ਕਟੇ ਪਾਪ ਅਸੰਖ ਨਾਵੈ ਇਕ ਕਣੀ।* ਜੇ ਗੁਰਬਾਣੀ ਵਿਚ ਚਿਤਰਿਤ ਨਾਮ ਦੇ ਮਹੱਤਵ ਅਤੇ ਆਵੱਸ਼ਕਤਾ ਨੂੰ ਇਕਠਿਆਂ ਵਰਣਿਤ ਕੀਤਾ ਜਾਏ ਤਾਂ ਸਪੱਸ਼ਟ ਹੁੰਦਾ ਹੈ ਕਿ ਅਕਥਨੀਯ ਪਰਮਾਤਮਾ ਦਾ ਵਾਚਕ ਹੋਣ ਕਾਰਣ ਨਾਮ ਵੀ ਅਕਥਨੀਯ, ਅਵਰਣਨੀਯ ਅਤੇ ਅਮੋਲਕ ਹੈ। ਇਸ ਦਾ ਭੇਦ ਨਹੀਂ ਪਾਇਆ ਜਾ ਸਕਦਾ। ਕਲਿਯੁਗ ਵਿਚ ਇਹ ਸਰਬ ਸ੍ਰੇਸ਼ਠ ਸਾਧਨਾ-ਵਿਧੀ ਹੈ। ਇਸ ਰਾਹੀਂ ਹੀ ਭਵਸਾਗਰ ਤਰਿਆ ਜਾ ਸਕਦਾ ਹੈ

ਅਤੇ ਆਵਾਗਵਣ ਦਾ ਚੱਕਰ ਸਮਾਪਤ ਹੁੰਦਾ ਹੈ। ਇਹ ਸੱਚੀ ਦਰਗਾਹ ਵਿਚ ਪ੍ਰਤਿਸ਼ਠਾ ਅਤੇ ਪ੍ਰਮਾਣਿਕਤਾ ਪ੍ਰਾਪਤ ਕਰਾਉਣ ਵਾਲਾ ਅਮਰ ਪਦਾਰਥ ਹੈ। ਗੁਰਮਤਿ-ਭਗਤੀ ਵਿਚ ਨਾਮ-ਸਿਮਰਨ ਰੀੜ੍ਹ ਦੀ ਹੱਡੀ ਦੀ ਭੂਮਿਕਾ ਨਿਭਾਉਂਦਾ ਹੈ।

*ਜਾਤਿ-ਪਾਤਿ ਦਾ ਨਿਖੇਧ :* ਗੁਰੂ ਗ੍ਰੰਥ ਸਾਹਿਬ ਦੀ ਭਗਤੀ-ਸਾਧਨਾ ਵਿਚ ਜਾਤਿ ਭੇਦ-ਭਾਵ ਨੂੰ ਕੋਈ ਸਥਾਨ ਨਹੀਂ ਦਿੱਤਾ ਗਿਆ, ਕਿਉਂਕਿ ਇਹ ਭਾਵ/ਪ੍ਰੇਮ ਦੀ ਬੁਨਿਆਦ ਨੂੰ ਹੀ ਹਿਲਾ ਦਿੰਦਾ ਹੈ। ਜਾਤਿ ਸੰਬੰਧੀ ਹੰਕਾਰ ਵਿਅਰਥ ਹੈ। ਸਾਰੇ ਜੀਵ (ਮਨੁੱਖ) ਇਕੋ ਪਰਮਾਤਮਾ ਦੀ ਛੱਤਰ-ਛਾਇਆ ਵਿਚ ਪਲਦੇ ਹਨ। ਜੇ ਜਾਤਿ ਦੀ ਉੱਚਤਾ ਕਰਕੇ ਆਪਣੇ ਆਪ ਨੂੰ ਸ੍ਰੇਸ਼ਠ ਅਖਵਾਇਆ ਜਾਏ, ਤਾਂ ਬੜਾ ਅਨੁਚਿਤ ਹੈ। ਕਿਉਂਕਿ ਵੱਡਾ ਜਾਤਿ ਕਰਕੇ ਨਹੀਂ, ਪਰਮਾਤਮਾ ਦੇ ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਕਰਨ ਨਾਲ ਬਣਿਆ ਜਾਂਦਾ ਹੈ—*ਫਕੜ ਜਾਤੀ ਫਕੜੁ ਨਾਉ। ਸਭਨਾ ਜੀਆ ਇਕਾ ਛਾਉ। ਆਪਹੁ ਜੇ ਕੋ ਭਲਾ ਕਹਾਏ। ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ।* (ਗੁ.ਗ੍ਰੰ.83)।

ਜਾਤਿ ਭੇਦ-ਭਾਵ ਦੇ ਖੰਡਨ ਪ੍ਰਤਿ ਗੁਰੂ ਸਾਹਿਬਾਨ ਦੀ ਮੱਧ-ਯੁਗ ਦੇ ਸੰਤਾਂ, ਭਗਤਾਂ ਤੋਂ ਵਿਸ਼ਿਸ਼ਟਤਾ ਇਹ ਹੈ ਕਿ ਤਥਾ-ਕਥਿਤ ਉੱਚੀ ਕੁਲ ਨਾਲ ਸੰਬੰਧ ਰਖਣ ਦੇ ਬਾਵਜੂਦ ਉਨ੍ਹਾਂ ਨੇ ਜਾਤਿ-ਭੇਦ ਭਾਵ ਦਾ ਦ੍ਰਿੜ੍ਹਤਾ ਨਾਲ ਵਿਰੋਧ ਕੀਤਾ ਸੀ। ਉਨ੍ਹਾਂ ਦੀ ਬਾਣੀ ਵਿਚ ਅਜਿਹਾ ਚਿਤ੍ਰਣ ਕੇਵਲ ਲੋਕ-ਕਲਿਆਣਕਾਰੀ ਭਾਵਨਾ ਅਧੀਨ ਮਜ਼ਲੂਮਾਂ ਅਤੇ ਮਿਧੇ ਹੋਏ ਦਲਿਤਾਂ ਨੂੰ ਉਠਾ ਕੇ ਸਮਾਜ ਵਿਚ ਸਮਾਨ ਮਾਨ-ਪ੍ਰਤਿਸ਼ਠਾ ਪ੍ਰਾਪਤ ਕਰਾਉਣੀ ਸੀ। ਉਨ੍ਹਾਂ ਨੇ ਆਪਣੀ ਕੁਲੀਨਤਾ ਦੀ ਉਪੇਖਿਆ ਕਰਕੇ ਨੀਵੀਆਂ ਤੋਂ ਨੀਵੀਆਂ ਜਾਤੀਆਂ ਦੇ ਸੰਪਰਕ ਵਿਚ ਰਹਿਣਾ ਅਧਿਕ ਉਚਿਤ ਸਮਝਿਆ ਹੈ ਅਤੇ ਵੱਡੀਆਂ ਜਾਤਾਂ ਵਾਲੇ ਅਖਵਾਉਣ ਵਾਲੇ ਮਨੁੱਖਾਂ ਨਾਲ ਤਾਲ-ਮੇਲ ਰਖਣਾ ਪਸੰਦ ਨਹੀਂ ਕੀਤਾ ਹੈ—*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ। ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।* (ਗੁ. ਗ੍ਰੰ.15)।

*ਗ੍ਰਿਹਸਥ-ਧਰਮ ਦੀ ਪਾਲਨਾ :* ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਭਗਤੀ ਵਿਚ ਗ੍ਰਿਹਸਥ ਧਰਮ ਦੀ ਪਾਲਨਾ ਉਤੇ ਬਹੁਤ ਬਲ ਦਿੱਤਾ ਗਿਆ ਹੈ। ਸਾਰੇ ਗੁਰੂ ਸਾਹਿਬਾਨ ਖ਼ੁਦ ਗ੍ਰਿਹਸਥੀ ਸਨ। ਉਨ੍ਹਾਂ ਦੀ ਗ੍ਰਿਹਸਥ ਵਿਚ ਪੂਰੀ ਆਸਥਾ ਸੀ। ਉਹ ਇਹ ਅਨੁਭਵ ਕਰ ਚੁਕੇ ਸਨ ਕਿ ਮਨਮੁਖ ਵੈਰਾਗ ਦੀ ਮਾਮੂਲੀ ਜਿਹੀ ਲਹਿਰ ਦੇ ਵਸ ਹੋ ਕੇ ਆਪਣਾ ਘਰਬਾਰੀ ਜੀਵਨ ਤਿਆਗ ਦਿੰਦਾ ਹੈ, ਪਰ ਢਿਡ ਭਰਨ ਲਈ ਹੋਰਨਾਂ ਦੇ ਘਰਾਂ ਵਲ ਝਾਕਦਾ ਹੈ। ਇਸ ਤਰ੍ਹਾਂ ਵੈਰਾਗੀ ਬਣੇ ਉਹ ਸਾਧਕ ਆਪਣੀ ਗ੍ਰਿਹਸਥੀ ਨੂੰ ਨਸ਼ਟ ਕਰਕੇ ਦੇਸ਼-ਦੇਸ਼ਾਂਤਰਾਂ ਵਿਚ ਘੁੰਮਦੇ ਫਿਰਦੇ ਹਨ, ਪਰ ਉਨ੍ਹਾਂ ਦੀ ਤ੍ਰਿਸ਼ਣਾ ਖ਼ਤਮ ਨਹੀਂ ਹੁੰਦੀ, ਸਗੋਂ ਹੋਰ ਵਧਦੀ ਜਾਂਦੀ ਹੈ। ਉਹ ਢੋਰਾਂ ਵਾਂਗ ਢਿਡ ਭਰਦੇ ਹੋਏ 'ਸ਼ਬਦ' ਦੀ ਪਛਾਣ ਨਹੀਂ ਕਰ ਸਕਦੇ—*ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ। ਗ੍ਰਿਹ ਧਰਮੁ ਗਵਾਏ ਸਤਿਗੁਰੂ ਨ ਭੇਟੈ ਦੁਰਮਤਿ ਘੂਮਨ ਘੇਰੈ। ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ। ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ।* (ਗੁ.ਗ੍ਰੰ.1012)।

ਗ੍ਰਿਹਸਥੀ ਹੋ ਕੇ, ਗੁਰਬਾਣੀ ਅਨੁਸਾਰ, ਮਨੁੱਖ ਨੂੰ ਸੰਸਾਰਿਕਤਾ ਵਿਚ ਉਲਝਣਾ ਨਹੀਂ ਚਾਹੀਦਾ। ਸਗੋਂ ਸੰਸਾਰਿਕਤਾ ਪ੍ਰਤਿ ਉਦਾਸੀਨਤਾ ਦਾ ਰੁਖ ਅਪਣਾਉਣਾ ਚਾਹੀਦਾ ਹੈ—*ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲ ਰਹੈ ਵਿਚਿ ਪਾਣੀ ਹੇ।* (ਗੁ.ਗ੍ਰੰ.1070)।

ਗ੍ਰਿਹਸਥ-ਧਰਮ ਵਿਚ ਯਕੀਨ ਨ ਰਖਣ ਵਾਲੇ ਧਰਮ ਸਾਧਕਾਂ ਅਤੇ ਸਾਧਾਂ-ਨਾਥਾਂ ਨੇ ਇਸ ਧਰਮ ਦੀ ਪਾਲਨਾ ਲਈ ਆਧਾਰ ਭੂਤ ਅਰਧ-ਅੰਗ ਨਾਰੀ ਨੂੰ ਰਜ ਕੇ ਨਿੰਦਿਆ ਹੈ। ਇਸ ਨੂੰ ਅਧਿਆਤਮਿਕ ਸਾਧਨਾ ਵਿਚ ਵਿਘਨਕਾਰੀ ਸ਼ਕਤੀ ਘੋਸ਼ਿਤ ਕੀਤਾ ਹੈ। ਪਰ ਗੁਰਮਤਿ ਦਾ ਨਾਰੀ ਸੰਬੰਧੀ ਦ੍ਰਿਸ਼ਟੀਕੋਣ ਯੁਗ ਦੀਆਂ ਪ੍ਰਵ੍ਰਿੱਤੀਆਂ ਤੋਂ ਨਿਆਰਾ ਹੈ। ਗੁਰੂ ਸਾਹਿਬਾਨ ਦੀ ਸਥਾਪਨਾ ਹੈ ਕਿ ਮਨੁੱਖ ਦੀ ਸਾਰੀ ਗਤਿਵਿਧੀ ਨਾਰੀ ਦੁਆਰਾ ਹੀ ਚਲਦੀ ਹੈ। ਇਸ ਤੋਂ ਬਿਨਾ ਸੰਸਾਰ ਦਾ ਵਿਕਾਸ ਹੀ ਖ਼ਤਮ ਹੋ ਜਾਂਦਾ ਹੈ। ਇਸ ਲਈ ਗ੍ਰਿਹਸਥ-ਧਰਮ ਦੇ ਵਿਵਸਥਿਤ ਪਰਿਚਾਲਨ ਲਈ ਨਾਰੀ ਦਾ ਸਤਿਕਾਰ ਪਰਮ-ਆਵੱਸ਼ਕ ਹੈ।

*ਕਿਰਤ-ਕਮਾਈ :* ਗੁਰਬਾਣੀ ਨੇ ਗ੍ਰਿਹਸਥ-ਧਰਮ ਦੀ ਪਾਲਣਾ ਲਈ ਉਦਮ ਕਰਨ ਉਤੇ ਬਹੁਤ ਬਲ ਦਿੱਤਾ ਹੈ। ਅਸਲ ਵਿਚ, ਗੁਰੂ ਸਾਹਿਬਾਨ ਨੇ ਆਪਣੀ ਸਾਧਨਾ-ਪੱਧਤੀ ਰਾਹੀਂ ਕਰਮਹੀਨ ਅਨੁਯਾਈਆਂ ਦਾ ਕੋਈ ਨਵਾਂ ਦਲ ਖੜਾ ਕਰਨਾ ਨਹੀਂ ਸੋਚਿਆ ਸੀ। ਉਨ੍ਹਾਂ ਦੀ

ਭਗਤੀ ਸੰਸਾਰਿਕ ਧੰਧਿਆਂ ਤੋਂ ਮੁਖ ਮੋੜ ਕੇ ਸੰਨਿਆਸ ਲੈਣ ਵਾਲੀ ਨਹੀਂ ਸੀ, ਨ ਹੀ ਸਮਾਜ ਉਤੇ ਬੋਝ ਬਣਨ ਵਾਲੇ ਸਾਧਕ ਪੈਦਾ ਕਰਨੇ ਸਨ। ਗੁਰੂ ਸਾਹਿਬਾਨ ਸਮਾਜ ਪ੍ਰਤਿ ਆਪਣੀ ਜ਼ਿੰਮੇਵਾਰੀ ਸਮਝਦੇ ਸਨ, ਇਸ ਲਈ ਉਨ੍ਹਾਂ ਨੇ ਆਪਣੀ ਸਾਧਨਾ ਵਿਚ ਪਲਾਇਣਵਾਦੀ ਬਿਰਤੀ ਨੂੰ 'ਕਿਰਤ-ਕਮਾਈ' ਰਾਹੀਂ ਸਮੂਲ ਖ਼ਤਮ ਕਰ ਦਿੱਤਾ ਹੈ ਅਤੇ ਇਸ ਨੂੰ ਗੁਰਮਤਿ-ਜੀਵਨ- ਦਰਸ਼ਨ ਦਾ ਇਕ ਪ੍ਰਧਾਨ ਤੱਤ੍ਵ ਬਣਾ ਦਿੱਤਾ। ਉਹੀ ਸਾਧਕ ਸਹੀ ਰਸਤੇ ਉਤੇ ਚਲਦਾ ਦਸਿਆ ਹੈ ਜੋ —*ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245)।

*ਸੇਵਾ :* ਗੁਰੂ ਗ੍ਰੰਥ ਸਾਹਿਬ ਦੀ ਭਗਤੀ ਵਿਚ ਸੇਵਾ ਦੀ ਉਚੇਚੀ ਮਹੱਤਵ-ਸਥਾਪਨਾ ਹੋਈ ਹੈ। ਉਂਜ ਤਾਂ ਭਗਤੀ ਦਾ ਇਕ ਪ੍ਰਯਾਯ 'ਸੇਵਾ' ਹੀ ਹੈ, ਪਰ ਗ੍ਰੰਥ ਸਾਹਿਬ ਵਿਚ ਇਸ ਧਾਰਣਾ ਨੂੰ ਬੜੀ ਦ੍ਰਿੜ੍ਹਤਾ ਨਾਲ ਪ੍ਰਸਤੁਤ ਕੀਤਾ ਗਿਆ ਹੈ। ਸੇਵਾ ਅਸਲੋਂ ਬੜੀ ਉੱਚੀ ਸਾਧਨਾ ਹੈ। ਮਨੁੱਖ ਦਾ ਹਰ ਕਾਰਜ ਹੰਕਾਰ-ਯੁਕਤ ਹੈ। ਸੇਵਾ ਦੀ ਭਾਵਨਾ ਹੰਕਾਰ ਨੂੰ ਨਸ਼ਟ ਕਰਦੀ ਹੈ। ਹੰਕਾਰ ਧੁੰਧ-ਗੁਬਾਰ ਵਰਗਾ ਹੈ, ਸੇਵਾ ਪ੍ਰਕਾਸ਼ ਰੂਪ ਹੈ। ਹੰਕਾਰ ਆਪਣੇ ਆਪ ਵਿਚ ਜੀਉਣਾ ਹੈ, ਸੇਵਾ ਦੂਜਿਆਂ ਲਈ ਜੀਵਿਤ ਰਿਹਾ ਜਾਂਦਾ ਹੈ। ਜਦ ਤਕ ਜਿਗਿਆਸੂ ਹੰਕਾਰ ਜਾਂ ਆਪਣੇਪਨ ਦੀ ਭਾਵਨਾ ਨੂੰ ਨਸ਼ਟ ਨਹੀਂ ਕਰਦਾ, ਤਦ ਤਕ ਉਹ ਸੇਵਾ ਕਰਨ ਦਾ ਗੌਰਵ ਹਾਸਲ ਨਹੀਂ ਕਰ ਸਕਦਾ। ਸੇਵਾ ਕਰਨ ਦੀ ਰੁਚੀ ਹਰ ਇਕ ਵਿਅਕਤੀ ਦੇ ਮਨ ਵਿਚ ਪੈਦਾ ਨਹੀਂ ਹੋ ਸਕਦੀ। ਇਸ ਦੀ ਪ੍ਰਾਪਤੀ ਲਈ ਬੜੇ ਉੱਚੇ ਆਚਰਣ ਦੀ ਲੋੜ ਹੁੰਦੀ ਹੈ। ਇਸ ਵਿਚ ਕੋਈ ਸੰਤੋਸ਼ੀ ਸਾਧਕ ਹੀ ਲਗ ਸਕਦਾ ਹੈ, ਜਿਸ ਨੇ ਸਤਿ ਸਰੂਪ ਪਰਮਾਤਮਾ ਦੀ ਆਰਾਧਨਾ ਕੀਤੀ ਹੋਵੇ।

ਸੇਵਾ ਤੋਂ ਬਿਨਾ ਸਾਧਕ ਪਰਮ-ਪਦ ਜਾਂ ਮੁਕਤੀ ਪ੍ਰਾਪਤ ਹੀ ਨਹੀਂ ਕਰ ਸਕਦਾ ਕਿਉਂਕਿ ਭਗਤੀ-ਸਾਧਨਾ ਵਿਚ ਸੇਵਾ ਹੀ ਸ੍ਰੇਸ਼ਠ ਕਰਨੀ ਹੈ—*ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ।* ਇਹ ਸੇਵਾ ਹਰ ਕੋਈ ਨਹੀਂ ਕਰ ਸਕਦਾ। ਉਹੀ ਕਰਦਾ ਹੈ ਜਿਸ ਤੋਂ ਪਰਮਾਤਮਾ ਖ਼ੁਦ ਕਰਵਾਉਂਦਾ ਹੈ। ਇਸ ਤੋਂ ਬਿਨਾ ਜਿਗਿਆਸੂ ਵਿਅਰਥ ਦੇ ਦੁਅੰਦਾਂ ਵਿਚ ਉਲਝਿਆ ਰਹਿੰਦਾ ਹੈ—*ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ। ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ।* (ਗੁ.ਗ੍ਰੰ.1011)। ਇਹੀ ਕਾਰਣ ਹੈ ਕਿ ਗੁਰਬਾਣੀ ਵਿਚ ਸੇਵਾ ਦੀ ਕਮਾਈ ਉਤੇ ਅਧਿਕ ਬਲ ਦਿੱਤਾ ਗਿਆ ਹੈ ਕਿਉਂਕਿ ਇਸ ਤੋਂ ਬਿਨਾ ਪਰਮਾਤਮਾ ਦੀ ਦਰਗਾਹ ਵਿਚ ਨਿਵਾਸ ਪ੍ਰਾਪਤ ਨਹੀਂ ਹੁੰਦਾ—*ਵਿਚਿ ਦੁਨੀਆ ਸੇਵ ਕਮਾਈਐ। ਤਾ ਦਰਗਹ ਬੈਸਣੁ ਪਾਈਐ। ਕਹੁ ਨਾਨਕ ਬਾਹ ਲੁਡਾਈਐ।* (ਗੁ.ਗ੍ਰੰ.26)।

ਤਾਤਵਿਕ ਤੌਰ 'ਤੇ ਇਹ ਸੇਵਾ ਪਰਮਾਤਮਾ ਅਤੇ ਗੁਰੂ ਦੀ ਕਰਨੀ ਦਸੀ ਗਈ ਹੈ। ਪਰ ਇਸ ਦੀ ਅੰਤਰ-ਧਾਰਾ ਬਹੁਤ ਵਿਆਪਕ ਹੈ। ਇਸ ਦੇ ਅੰਤਰਗਤ ਜੀਵਾਂ ਦਾ ਕਲਿਆਣ, ਕਰਤੱਵ ਪ੍ਰਤਿ ਨਿਸ਼ਠਾ, ਪਰਉਪਕਾਰ ਆਦਿ ਸਾਰੇ ਸਦਾਚਾਰਿਕ ਪ੍ਰਕਾਰਜ ਆ ਜਾਂਦੇ ਹਨ। ਸੇਵਾ ਦੀ ਇਸੇ ਵਿਆਪਕ ਭਾਵਨਾ ਕਰਕੇ ਗੁਮਰਤਿ ਅਨੁਯਾਈਆਂ ਵਿਚ ਸੇਵਾਪੰਥੀ ਸੰਪ੍ਰਦਾਇ ਦਾ ਵਿਕਾਸ ਹੋਇਆ ਹੈ। ਸੇਵਾ ਗੁਰਮਤਿ-ਭਗਤੀ ਦਾ ਮਹੱਤਵਪੂਰਣ ਅੰਗ ਕਿਹਾ ਜਾ ਸਕਦਾ ਹੈ।

*ਦੁਰਵ੍ਰਿੱਤੀਆਂ ਦਾ ਤਿਆਗ :* ਗੁਰੂ ਗ੍ਰੰਥ ਸਾਹਿਬ ਦੀ ਭਗਤੀ-ਸਾਧਨਾ ਵਿਚ ਦੁਰਵ੍ਰਿੱਤੀਆਂ ਦੇ ਤਿਆਗ ਅਤੇ ਸਦਵ੍ਰਿੱਤੀਆਂ ਨੂੰ ਗ੍ਰਹਿਣ ਕਰਨ ਉਤੇ ਬਹੁਤ ਬਲ ਦਿੱਤਾ ਹੈ। ਹਰਿ-ਭਗਤੀ ਵਿਚ ਸਭ ਤੋਂ ਜ਼ਿਆਦਾ ਰੁਕਾਵਟ ਦੁਰਵ੍ਰਿੱਤੀਆਂ ਦੁਆਰਾ ਮੰਨੀ ਗਈ ਹੈ। ਦੁਰਵ੍ਰਿੱਤੀਆਂ ਜਾਂ ਵਾਸਨਾਵਾਂ ਮਾਇਆ-ਪਰਿਵਾਰ ਦੇ ਮੈਂਬਰ ਜਾਂ ਸੰਤਾਨ ਹਨ। ਇਨ੍ਹਾਂ ਦਾ ਪ੍ਰਭਾਵ ਖੇਤਰ ਬਹੁਤ ਵਿਆਪਕ ਹੈ। ਸਾਰਾ ਸੰਸਾਰ ਇਨ੍ਹਾਂ ਦੇ ਵਸ ਵਿਚ ਹੈ। ਇਨ੍ਹਾਂ ਵਿਚੋਂ ਕਾਮ, ਕ੍ਰੋਧ, ਲੋਭ ਮੋਹ, ਹੰਕਾਰ, ਕਪਟ, ਆਸਾ, ਤ੍ਰਿਸ਼ਣਾ, ਝੂਠ, ਨਿੰਦਿਆ, ਦੁਬਿਧਾ, ਦੁਰਮਤਿ ਆਦਿ ਪ੍ਰਮੁਖ ਹਨ। ਇਨ੍ਹਾਂ ਨੂੰ ਤਿਆਗਣ ਉਤੇ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ 'ਤੇ ਬਲ ਦਿੱਤਾ ਗਿਆ ਹੈ। ਇਨ੍ਹਾਂ ਤੋਂ ਛੁਟਕਾਰਾ ਪਾਉਣ 'ਤੇ ਹੀ ਭਵਸਾਗਰ ਤਰਨਾ ਸੰਭਵ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦੀ ਸਥਾਪਨਾ ਹੈ—*ਛੋਡਹੁ ਪ੍ਰਾਣੀ ਕੂੜ ਕਬਾੜਾ। ਕੂੜੁ ਮਾਰੇ ਕਾਲੁ ਉਛਾਹਾੜਾ। ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ। ਛੋਡਿਹੁ ਨਿੰਦਾ ਤਾਤਿ ਪਰਾਈ। ਪੜਿ ਪੜਿ ਦਝਹਿ ਸਾਤਿ ਨ ਆਈ।... ਛੋਡਹੁ ਕਾਮ ਕ੍ਰੋਧੁ ਬੁਰਿਆਈ। ਹਉਮੈ ਧੰਧੁ ਛੋਡਹੁ ਲੰਪਟਾਈ। ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ।* (ਗੁ.ਗ੍ਰੰ.1025-26)।

*ਸਦਵ੍ਰਿੱਤੀਆਂ ਦੀ ਪਾਲਨਾ :* ਦੁਰਵ੍ਰਿੱਤੀਆਂ ਦੇ ਤਿਆਗ ਦੇ ਨਾਲ ਨਾਲ ਗੁਰਬਾਣੀ ਵਿਚ ਸਦ-ਵ੍ਰਿੱਤੀਆਂ ਦੀ ਪਾਲਨਾ ਉਤੇ ਵੀ ਬਹੁਤ ਬਲ ਦਿੱਤਾ ਗਿਆ ਹੈ। ਅਸਲ ਵਿਚ, ਮਨੁੱਖ ਇਨ੍ਹਾਂ ਦੋਹਾਂ ਤਰ੍ਹਾਂ ਦੀਆਂ ਵ੍ਰਿੱਤੀਆਂ ਦਾ ਖਿਡੌਣਾ ਹੈ। ਇਨ੍ਹਾਂ ਦੇ ਵਸ ਪਿਆ ਮਨੁੱਖ ਸ਼ੁਭ ਅਤੇ ਅਸ਼ੁਭ ਕਰਮ ਕਰਦਾ ਹੈ। ਗੁਰਬਾਣੀ ਵਿਚ ਸਦਵ੍ਰਿੱਤੀਆਂ ਗ੍ਰਹਿਣ ਕਰਨ ਲਈ ਥਾਂ ਥਾਂ ਉਤੇ ਉਪਦੇਸ਼ ਦਿੱਤਾ ਗਿਆ ਹੈ, ਕਿਉਂਕਿ ਸਦਾਚਰਣ ਤੋਂ ਬਿਨਾ ਮਨੁੱਖ ਸਹੀ ਅਤੇ ਸੱਚੀ ਅਨੁਭੂਤੀ ਵਾਲਾ ਸਾਧਕ ਨਹੀਂ ਬਣ ਸਕਦਾ। ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਧਰਮ-ਵਿਧੀ ਸਦਾਚਰਣ ਉਤੇ ਨਿਰਭਰ ਕਰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸੱਤ ਨੂੰ ਸਰਬੁਚ ਮੰਨਦੇ ਹੋਇਆਂ ਵੀ ਸਦਾਚਰਣ ਨੂੰ ਇਸ ਤੋਂ ਵੀ ਅਧਿਕ ਜਾਂ ਉਚੇਰਾ ਸਥਾਨ ਦਿੱਤਾ ਹੈ—*ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰੁ।* ਗੁਰਬਾਣੀ ਵਿਚ ਪਰਮ-ਸਤਿ ਅਤੇ ਸਦਾਚਰਣ ਪਰਸਪਰ ਸੰਬੰਧਿਤ ਅਤੇ ਇਕ ਦੂਜੇ ਦੇ ਪੂਰਕ ਦੀ ਭੂਮਿਕਾ ਨਿਭਾਉਂਦੇ ਹਨ।

ਗੁਰਬਾਣੀ ਵਿਚ ਜਿਸ ਭਗਤੀ ਦਾ ਪ੍ਰਤਿਪਾਦਨ ਹੋਇਆ ਹੈ, ਉਹ ਅਸਲ ਵਿਚ 'ਸਹਿਜ-ਸਾਧਨਾ' ਹੈ। ਸਹਿਜ ਤੋਂ ਬਿਨਾ ਕਰਮ-ਕਾਂਡ ਪਾਖੰਡ ਹਨ, ਗਿਆਨ ਕੇਵਲ ਤਰਕ -ਵਿਤਰਕ ਹੈ, ਯੋਗ ਮਾਤ੍ਰ ਸ਼ਰੀਰਿਕ ਕਸਰਤ ਹੈ ਅਤੇ ਭਗਤੀ ਹਉਮੈ ਦਾ ਆਡੰਬਰ ਹੈ। ਪ੍ਰਾਣਹੀਨ ਸਿੱਧਾਂਤਾਂ, ਵਿਧੀ -ਵਿਧਾਨਾਂ, ਅਨੁਸ਼ਠਾਨਾਂ ਜਾਂ ਕਰਮ-ਕਾਂਡਾਂ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਸੰਭਵ ਨਹੀਂ ਹੈ, ਜਦ ਤਕ ਕਿ ਹਿਰਦੇ ਵਿਚ ਸੱਚਾ, ਨਿਸ਼ਕਾਮ ਪ੍ਰੇਮ ਪੈਦਾ ਨਹੀਂ ਹੋ ਜਾਂਦਾ। ਸਹਿਜ ਦੇ ਸ਼ਿੰਗਾਰ ਨਾਲ ਹੀ ਜੀਵਾਤਮਾ ਰੂਪੀ ਕਾਮਨੀ ਪਰਮਾਤਮਾ ਦੁਆਰਾ ਸਵੀਕਾਰੀ ਜਾਂਦੀ ਹੈ—*ਸਹਜਿ ਸੀਗਾਰ ਕਾਮਣਿ ਕਰਿ ਆਵੈ। ਤਾ ਸੋਹਾਗਣਿ ਜਾ ਕੰਤੈ ਭਾਵੈ।* (ਗੁ.ਗ੍ਰੰ.750)।

ਇਸ ਵਿਸ਼ਲੇਸ਼ਣ ਤੋਂ ਬਾਦ ਵੀ ਇਹ ਦਸ ਸਕਣਾ ਸਰਲ ਨਹੀਂ ਕਿ ਗੁਰਮਤਿ ਭਗਤੀ ਅਥਵਾ ਸਿੱਖ ਭਗਤੀ ਦਾ ਸਰੂਪ ਕਿਹੋ ਜਿਹਾ ਹੈ ? ਅਸਲ ਵਿਚ ਇਹ ਅੰਤਰ ਦੀ ਸਾਧਨਾ ਹੈ। ਇਸ ਨੂੰ ਅਨੁਭੂਤੀ ਦੁਆਰਾ ਮਾਣਿਆ ਜਾ ਸਕਦਾ ਹੈ, ਅਭਿਵਿਅਕਤੀ ਦਾ ਵਿਸ਼ਾ ਨਹੀਂ ਬਣਾਇਆ ਜਾ ਸਕਦਾ। ਇਹ ਰਹੱਸ-ਸਾਧਨਾ ਹੈ ਜਿਸ ਦਾ ਨਾਂ ਭਾਵੇਂ 'ਭਗਤੀ' ਅਥਵਾ 'ਭਾਉ-ਭਗਤੀ' ਹੋਵੇ, ਪਰ ਇਸ ਵਿਚ ਸਾਰੀਆਂ ਸਾਧਨਾ-ਪੱਧਤੀਆਂ ਦੇ ਲੋਕ-ਕਲਿਆਣਕਾਰੀ ਤੱਤ੍ਵ ਸਮੋਏ ਹੋਏ ਹਨ। ਇਸ ਵਿਚ ਮਾਨਵਤਾ ਨੂੰ ਕੁਮਾਰਗ ਉਤੇ ਪਾਉਣ ਜਾਂ ਪਰਮਾਤਮਾ ਨਾਲ ਅਦ੍ਵੈਤ ਸਥਿਤੀ ਪ੍ਰਾਪਤ ਕਰਨ ਵਿਚ ਰੁਕਾਵਟ ਪਾਉਣ ਵਾਲੇ ਸਾਰਿਆਂ ਤੱਤ੍ਵਾਂ ਨੂੰ ਨਿਖੇਧਿਆ ਗਿਆ ਹੈ, ਭਾਵੇਂ ਉਹ ਆਪਣੇ ਸਾਧਨਾ-ਮਾਰਗ ਵਿਚ ਕਿਤਨਾ ਹੀ ਮਹੱਤਵ ਕਿਉਂ ਨ ਰਖਦੇ ਹੋਣ। ਇਸ ਤਰ੍ਹਾਂ ਗੁਰਮਤਿ ਦੀ ਭਗਤੀ (ਸਹਿਜ ਅਥਵਾ ਭਾਉ-ਭਗਤੀ) ਕਿਸੇ ਵਿਸ਼ੇਸ਼ ਵਿਅਕਤੀ, ਸਮਾਜ, ਸੰਪ੍ਰਦਾਇ, ਧਰਮ, ਦੇਸ਼ ਜਾਂ ਸਿੱਧਾਂਤ ਤਕ ਸੀਮਿਤ ਨਹੀਂ। ਇਸ ਦਾ ਸਰੂਪ ਸਰਵ-ਭੌਮਿਕ ਸਵੀਕ੍ਰਿਤੀ ਰਖਣ ਵਾਲੇ ਤੱਤ੍ਵਾਂ ਨਾਲ ਭਰਪੂਰ ਹੈ ਅਤੇ ਇਹ ਸਦਾ ਮਨੁੱਖਤਾ ਦੀ ਅਧਿਆਤਮਿਕ ਉਨਤੀ ਲਈ ਰਾਹ ਮੋਕਲਾ ਕਰਦੀ ਰਹੇਗੀ।

**ਭਗਤੀ-ਰਸ :** ਗੁਰਬਾਣੀ ਦੀ ਖੋਜ ਅਤੇ ਵਿਸ਼ਲੇਸ਼ਣ ਕਰਨ ਵਾਲੇ ਕਈ ਵਿਦਵਾਨਾਂ ਨੇ ਟੂਕਾਂ ਦੇ ਕੇ ਬਾਣੀ ਵਿਚ ਨੌਂ ਰਸਾਂ ਦੀ ਹੋਂਦ ਨੂੰ ਦਰਸਾਇਆ ਹੈ, ਪਰ ਅਸਲੋਂ ਕੋਈ ਰਸ ਵੀ ਬਾਣੀ ਵਿਚ ਆਪਣੀ ਪੂਰਣਤਾ ਨੂੰ ਪ੍ਰਾਪਤ ਨਹੀਂ ਹੁੰਦਾ, ਕੇਵਲ ਕੁਝ ਰਸਾਤਮਕ ਭਾਵਾਂ ਦਾ ਚਿਤ੍ਰਣ ਹੋਇਆ ਮਿਲਦਾ ਹੈ। ਇਨ੍ਹਾਂ ਨਾਲ ਰਸ ਦੀ ਨਿਸ਼ਪੱਤੀ ਨਹੀਂ ਹੁੰਦੀ, ਰਸ ਦਾ ਕੇਵਲ ਆਭਾਸ ਹੁੰਦਾ ਹੈ। ਬਾਣੀ ਵਿਚ ਸਿਰਫ਼ ਦੋ ਰਸ ਕੁਝ ਅਧਿਕ ਉਘੜੇ ਹਨ, ਇਕ ਸ਼ਿੰਗਾਰ ਅਤੇ ਦੂਜਾ ਸ਼ਾਂਤ। ਪਰ ਇਨ੍ਹਾਂ ਦੋਹਾਂ ਰਸਾਂ ਦੀ ਵੀ ਅੰਤਿਮ ਸਮਾਈ 'ਭਗਤੀ ਰਸ' ਵਿਚ ਹੁੰਦੀ ਹੈ, ਇਸ ਲਈ ਇਨ੍ਹਾਂ ਨੂੰ ਵੀ ਬਾਣੀ ਦਾ ਅੰਗੀ ਰਸ ਜਾਂ ਪ੍ਰਧਾਨ ਰਸ ਨਹੀਂ ਕਿਹਾ ਜਾ ਸਕਦਾ ।

ਬਾਣੀ ਦਾ ਪ੍ਰਧਾਨ ਜਾਂ ਅੰਗੀ ਰਸ ਭਗਤੀ-ਰਸ ਹੈ, ਬਾਕੀ ਸਾਰੇ ਇਸ ਦੇ ਸਹਾਇਕ ਰਸ ਹਨ। ਭਗਤੀ-ਰਸ ਨੂੰ ਭਰਤ ਮੁਨੀ ਤੋਂ ਲੈ ਕੇ ਪੰਡਿਤ-ਰਾਜ ਜਗਨ-ਨਾਥ ਤਕ ਸੰਸਕ੍ਰਿਤ ਦੇ ਕਿਸੇ ਵੀ ਪ੍ਰਮੁਖ ਆਚਾਰਯ ਨੇ ਸ਼ਾਸਤ੍ਰ ਦੇ ਅੰਤਰਗਤ ਨਹੀਂ ਮੰਨਿਆ। ਕਿਉਂਕਿ ਉਨ੍ਹਾਂ ਅਨੁਸਾਰ ਭਗਤੀ-ਰਸ ਦਾ ਸਥਾਈ ਭਾਵ 'ਬ੍ਰਹਮ-ਰਤਿ' ਸ਼ਿੰਗਾਰ-ਰਸ ਦੇ ਅੰਤਰਗਤ ਆਉਂਦਾ ਹੈ। ਉਨ੍ਹਾਂ ਦੀ ਇਹ ਵੀ ਸਥਾਪਨਾ ਹੈ ਕਿ ਸ਼ਿੰਗਾਰ-ਰਸ ਵਿਚ ਤਾਂ ਆਸ਼੍ਰਯ ਅਤੇ ਆਲੰਬਨ ਦੋਹਾਂ ਦੀ ਸਪੱਸ਼ਟ ਸਥਿਤੀ ਹੈ, ਪਰ ਭਗਤੀ-ਰਸ ਵਿਚ ਕੇਵਲ ਭਗਤ ਸਪੱਸ਼ਟ ਹੈ, ਇਸ਼ਟ-ਦੇਵ ਤਾਂ ਭਾਵ ਜਾਂ ਕਲਪਨਾ ਵਿਚ ਹੀ ਸਮੋਹਿਤ ਹੈ। ਇਸ ਲਈ ਪ੍ਰੇਮ ਦੀ ਪੂਰੀ

ਅਨੁਭੂਤੀ ਸੰਭਵ ਨਹੀਂ ਹੈ। ਨਿਰਾਕਾਰ ਬ੍ਰਹਮ ਜਾਂ ਮੂਰਤੀ ਦੋਵੇਂ ਵਿਸ਼ੇ-ਆਲੰਬਨ ਨਹੀਂ ਬਣ ਸਕਦੇ ਕਿਉਂਕਿ ਇਕ ਨਿਰਾਧਾਰ ਹੈ, ਦੂਜੀ ਸਥੂਲ ਅਤੇ ਅਚੇਤਨ ਹੈ। ਇਸ ਲਈ ਰਸ ਦੀ ਪੂਰਣ ਸਾਮਗ੍ਰੀ ਭਗਤੀ-ਰਸ ਵਿਚ ਮੌਜੂਦ ਨਹੀਂ ਹੈ। ਇਹ 'ਭਾਵ' ਤਾਂ ਹੋ ਸਕਦਾ ਹੈ, ਪੂਰਣ ਰਸ ਨਹੀਂ।

ਉਪਰੋਕਤ ਦੇ ਉਲਟ ਕੁਝ ਵਿਦਵਾਨ ਦ੍ਰਿੜ੍ਹਤਾ-ਪੂਰਵਕ ਭਗਤੀ ਨੂੰ ਰਸ ਮੰਨਦੇ ਹਨ ਅਤੇ ਹੋਰਨਾਂ ਪਰੰਪਰਾਗਤ ਰਸਾਂ ਦੀ ਤੁਲਨਾ ਵਿਚ ਇਸ ਨੂੰ ਸ੍ਰੇਸ਼ਠ ਦਸਦੇ ਹਨ। ਸ਼ਾਂਤ-ਰਸ ਨੂੰ ਵੀ ਭਗਤੀ-ਰਸ ਦਾ ਪ੍ਰਕਾਰ ਸਮਝਦੇ ਹਨ। ਉਨ੍ਹਾਂ ਅਨੁਸਾਰ ਭਗਤੀ ਹੀ ਵਾਸਤਵਿਕ ਰਸ ਹੈ, ਬਾਕੀ ਦੇ ਰਸ ਉਸ ਦੇ ਅੰਗ ਜਾਂ ਕੇਵਲ ਰਸ-ਆਭਾਸ ਹਨ। ਧਿਆਨ ਪੂਰਵਕ ਵਿਚਾਰੀਏ ਤਾਂ ਈਸ਼ਵਰੀ 'ਰਤਿ' (ਪ੍ਰੇਮ) ਨਾਲ ਸੰਬੰਧਿਤ ਕਾਵਿ ਭਗਤ-ਪਾਠਕਾਂ ਦੇ ਹਿਰਦੇ ਵਿਚ ਇਕ ਵਿਸ਼ੇਸ਼ ਪ੍ਰਕਾਰ ਦੀ ਮਗਨਤਾ, ਲੀਨਤਾ ਜਾਂ ਸੁਰਤਿ ਦਾ ਵਾਤਾਵਰਣ ਸਿਰਜਦਾ ਹੈ। ਇਹ ਸਥਿਤੀ ਭਗਤੀ-ਰਸ ਦੀ ਨਿਸ਼ਪੱਤੀ ਕਾਰਣ ਪੈਦਾ ਹੁੰਦੀ ਹੈ। ਇਸ ਲਈ ਭਗਤੀ-ਰਸ ਦਾ ਮਾਨਵ-ਜੀਵਨ ਵਿਚ ਆਪਣਾ ਨਵੇਕਲਾ ਮਹੱਤਵ ਅਤੇ ਸਥਾਨ ਹੈ।

ਅਸਲ ਵਿਚ, ਭਗਤੀ-ਰਸ ਕਾਵਿ-ਸ਼ਾਸਤ੍ਰ ਦਾ ਵਿਸ਼ਾ ਨ ਹੋ ਕੇ ਧਰਮ-ਸਾਧਨਾ ਜਾਂ ਵੈਸ਼ਣਵ-ਸਾਧਨਾ ਦਾ ਸਰੋਕਾਰ ਹੈ। ਇਸ ਨੂੰ ਉਜਵਲ-ਰਸ, ਮਧੁਰ-ਰਸ ਆਦਿ ਕਈ ਹੋਰਾਂ ਨਾਂਵਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਕਾਵਿ-ਸ਼ਾਸਤ੍ਰ ਦੇ ਆਚਾਰਯਾਂ ਨੇ ਇਸ ਨੂੰ ਸੰਪ੍ਰਦਾਇਕ ਰਸ ਮੰਨਿਆ ਹੈ, ਸਾਹਿਤਿਕ ਰਸ ਵਜੋਂ ਸਵੀਕਾਰ ਨਹੀਂ ਕੀਤਾ। ਉਨ੍ਹਾਂ ਦੀ ਸਥਾਪਨਾ ਹੈ ਕਾਵਿ-ਰਸ ਵਿਚ ਸਾਰੀ ਮਾਨਵ ਜਾਤਿ ਦੇ ਹਿਰਦੇ ਵਿਚ ਵਿਆਪਤ ਹੋਣ ਦੀ ਯੋਗਤਾ ਹੈ, ਪਰ ਭਗਤੀ-ਰਸ ਨੂੰ ਇਕ ਵਿਸ਼ੇਸ਼ ਵਰਗ ਜਾਂ ਸੰਪ੍ਰਦਾਇ ਨਾਲ ਸੰਬੰਧ ਰਖਣ ਕਾਰਣ ਸੰਪ੍ਰਦਾਇਕ ਰਸ ਹੀ ਕਿਹਾ ਜਾ ਸਕਦਾ ਹੈ। ਇਸ ਪੱਖੋਂ ਵੈਸ਼ਣਵ ਆਚਾਰਯ ਕਾਵਿ-ਸ਼ਾਸਤ੍ਰੀ ਆਚਾਰਯਾਂ ਨਾਲ ਸਹਿਮਤ ਨਹੀਂ ਹਨ। ਉਨ੍ਹਾਂ ਦੀਆਂ ਸਥਾਪਨਾਵਾਂ ਦਾ ਆਪਣਾ ਇਤਿਹਾਸ ਹੈ।

ਭਗਤੀ-ਰਸ ਸੰਬੰਧੀ ਸ਼ਾਸਤ੍ਰੀ ਦ੍ਰਿਸ਼ਟੀ ਤੋਂ ਵਿਆਖਿਆ ਸਭ ਤੋਂ ਪਹਿਲਾ ਗੌੜੀਯ ਸੰਪ੍ਰਦਾਇ ਦੇ ਸੰਸਥਾਪਕ ਆਚਾਰਯ ਰੂਪ ਗੋਸੁਆਮੀ ਨੇ ਆਪਣੇ ਰਚੇ ਗ੍ਰੰਥ 'ਹਰਿ ਭਕ੍ਤਿ ਰਸਾਮ੍ਰਿਤ ਸਿੰਧੁ' ਵਿਚ ਕੀਤੀ ਹੈ। ਇਸ ਤੋਂ ਬਾਦ ਮਧੁਸੂਦਨ ਸਰਸਵਤੀ ਨੇ ਭਗਤੀ ਦੇ ਅਲੌਕਿਕ ਮਹੱਤਵ ਅਤੇ ਰਸਤ੍ਵ ਦਾ ਵਿਸਤਾਰ ਸਹਿਤ ਵਿਸ਼ਲੇਸ਼ਣ 'ਭਕ੍ਤਿ ਰਸਾਯਨ' ਵਿਚ ਕਰਦੇ ਹੋਇਆਂ ਇਸ ਨੂੰ ਸਰਵਸ੍ਰੇਸ਼ਠ ਅਤੇ ਦਸਵਾਂ ਰਸ ਮੰਨਿਆ ਹੈ। ਇਨ੍ਹਾਂ ਵਿਦਵਾਨਾਂ ਤੋਂ ਇਲਾਵਾ 'ਭਗਵਦ ਭਕ੍ਤਿ ਚੰਦ੍ਰਿਕਾ', 'ਉਜ੍ਵਲ ਨੀਲ ਮਣਿ', 'ਰਸ ਕਲਿਕਾ', 'ਭਕ੍ਤਿ ਸੰਦਰਭ' ਆਦਿ ਗ੍ਰੰਥਾਂ ਦੇ ਰਚੈਤਿਆਂ ਨੇ ਭਗਤੀ ਦਾ ਰਸਤ੍ਵ ਸਵੀਕਾਰ ਕੀਤਾ ਹੈ ਅਤੇ ਇਸ ਦੇ ਅੰਗਾਂ-ਉਪਾਂਗਾਂ ਦੀ ਵਿਸਤਾਰ ਸਹਿਤ ਵਿਆਖਿਆ ਕੀਤੀ ਹੈ। ਇਸ ਨੂੰ ਸ਼ਿੰਗਾਰ-ਰਸ ਤੋਂ ਇਸ ਤਰਕ ਦੇ ਆਧਾਰ 'ਤੇ ਨਿਖੇੜਿਆ ਹੈ ਕਿ ਸ਼ਿੰਗਾਰ-ਰਸ ਕਾਮ ਆਧਾਰਿਤ ਹੈ, ਜਦ ਕਿ ਭਗਤੀ-ਰਸ ਸ਼ੁੱਧ ਪ੍ਰੇਮ ਉਤੇ ਨਿਰਭਰ ਕਰਦਾ ਹੈ। ਕੁਝ ਵੀ ਹੋਵੇ, ਭਗਤੀ-ਰਸ ਨੂੰ ਰਸ-ਪਰਿਵੇਸ਼ ਤੋਂ ਬਾਹਰ ਨਹੀਂ ਰਖਿਆ ਜਾ ਸਕਦਾ।

ਭਗਤੀ-ਰਸ ਦਾ ਆਲੰਬਨ ਹੈ ਨਿਰਾਕਾਰ ਨਿਰਗੁਣ ਬ੍ਰਹਮ ਦੀ ਸੂਖਮ ਭਾਵਨਾ (ਵਿਸ਼ੇ ਆਲੰਬਨ) ਅਤੇ ਭਗਤ-ਜਨ (ਆਸ਼੍ਰਯ ਆਲੰਬਨ)। ਚੂੰਕਿ ਭਗਤੀ-ਰਸ ਦੇ ਕਾਵਿ-ਸ਼ਾਸਤ੍ਰ ਦੀ ਰਚਨਾ ਮੁੱਖ ਰੂਪ ਵਿਚ ਕ੍ਰਿਸ਼ਣ- ਉਪਾਸਕਾਂ ਨੇ ਕੀਤੀ ਸੀ, ਇਸ ਲਈ ਸ੍ਰੀ ਕ੍ਰਿਸ਼ਣ ਅਤੇ ਰਾਧਾ ਨੂੰ ਇਸ ਦਾ ਆਲੰਬਨ ਮੰਨਿਆ ਗਿਆ ਹੈ। ਇਥੇ ਕ੍ਰਿਸ਼ਣ ਵਿਸ਼ੇ ਆਲੰਬਨ ਅਤੇ ਰਾਧਾ ਆਸ਼੍ਰਯ ਆਲੰਬਨ ਹਨ। ਇਸ ਰਸ ਦਾ ਉੱਦੀਪਨ-ਵਿਭਾਵ ਹੈ ਬ੍ਰਹਮ ਦਾ ਰੂਪ, ਗੁਣ, ਸ੍ਰਿਸ਼ਟੀ ਸੰਚਾਲਨ ਦੀਆਂ ਕ੍ਰਿਆਵਾਂ ਦੀ ਅਨੁਭੂਤੀ, ਪ੍ਰਕ੍ਰਿਤੀ, ਸਤਿਸੰਗ, ਕੀਰਤਨ, ਮਨਨ, ਸ਼੍ਰਵਣ ਆਦਿ। ਇਸ ਦੇ ਅਨੁਭਾਵਾਂ ਵਿਚ ਰੋਮਾਂਚ, ਹੰਝੂਆਂ ਦਾ ਡਿਗਣਾ, ਬੇਹਬਲਤਾ, ਬੋਲਾਂ ਦਾ ਰੁਕ ਰੁਕ ਕੇ ਮੂੰਹ ਵਿਚੋਂ ਨਿਕਲਣਾ, ਗਦ ਗਦ ਹੋਣਾ। ਨਿਰਵੇਦ, ਗਿਲਾਨੀ, ਦੀਨਤਾ, ਹਰਸ਼, ਉਤਸੁਕਤਾ, ਗਰਵ, ਧੀਰਜ ਆਦਿ ਇਸ ਦੇ ਸੰਚਾਰੀ-ਭਾਵ ਹਨ। ਪਰਮਾਤਮਾ ਪ੍ਰਤਿ ਗੂੜ੍ਹ-ਰਤਿ ਇਸ ਦਾ ਸਥਾਈ-ਭਾਵ ਹੈ।

ਸਥਾਈ-ਭਾਵ ਰਤਿ (ਪ੍ਰੇਮ) ਦੇ ਵੀ ਵਿਦਵਾਨਾਂ ਨੇ ਕਈ ਭੇਦ ਦਸੇ ਹਨ, ਜਿਵੇਂ ਵੈਰਾਗ ਭਾਵ ਕਾਰਣ ਸ਼ਾਂਤ-ਭਗਤੀ, ਦਾਸ੍ਯ ਭਾਵ ਕਰਕੇ ਦਾਸ੍ਯ-ਭਗਤੀ, ਸਖ੍ਯ ਭਾਵ ਕਰਕੇ ਸਖ੍ਯ-ਭਗਤੀ, ਪੁੱਤਰ ਪ੍ਰਤਿ ਸਨੇਹ ਕਾਰਣ ਵਾਤਸਲ੍ਯ-ਭਗਤੀ ਅਤੇ ਪ੍ਰੇਮ ਭਾਵ ਕਰਕੇ ਮਧੁਰ-ਭਗਤੀ ਜਾਂ ਕਾਂਤਾ-ਭਗਤੀ। ਇਨ੍ਹਾਂ ਪੰਜਾਂ ਵਿਚੋਂ ਕਾਂਤਾ-ਭਗਤੀ ਵਿਚ ਪ੍ਰੇਮ ਦੀ ਪ੍ਰਗਾੜ੍ਹਤਾ ਕਰਕੇ ਬਾਕੀ ਦੇ ਸਾਰੇ ਭਾਵ ਇਸ

ਵਿਚ ਸਮਾ ਜਾਂਦੇ ਹਨ। ਇਸੇ ਕਰਕੇ ਇਸ ਭਗਤੀ ਨੂੰ ਸਰਬ ਸ੍ਰੇਸ਼ਠ ਮੰਨਿਆ ਗਿਆ ਹੈ।

ਗੁਰਬਾਣੀ ਦਾ ਗੰਭੀਰ ਅਧਿਐਨ ਇਸ ਸਿੱਟੇ ਉਤੇ ਪਹੁੰਚਾਉਂਦਾ ਹੈ ਕਿ ਇਸ ਵਿਚ ਸਭ ਥਾਂ ਭਗਤੀ-ਰਸ ਦੀ ਸਥਾਪਨਾ ਹੋਈ ਹੈ ਅਤੇ ਇਸ ਵਿਚ ਕਾਂਤਾ ਜਾਂ ਦੰਪਤਿਕ ਸੰਬੰਧ ਦੀ ਪ੍ਰਧਾਨਤਾ ਹੈ। ਵੇਖਣ ਵਿਚ ਆਇਆ ਹੈ ਕਿ ਕਈ ਸ਼ਬਦਾਂ ਵਿਚ ਸ਼ਾਂਤ-ਭਾਵ ਦੀ ਭੂਮਿਕਾ ਤਿਆਰ ਕੀਤੀ ਜਾਂਦੀ ਹੈ, ਪਰ ਜਿਉਂ ਜਿਉਂ 'ਸ਼ਬਦ' (ਪਦ) ਅੰਤ ਵਲ ਵਿਕਾਸ ਕਰਦਾ ਹੈ ਤਾਂ ਸ਼ਾਂਤ-ਭਾਵ ਦੀ ਥਾਂ ਮਧੁਰ-ਭਾਵ ਲੈਂਦਾ ਜਾਂਦਾ ਹੈ। ਇਸ ਤਰ੍ਹਾਂ ਸ਼ਾਂਤ-ਭਾਵ ਦੀ ਅਭਿਵਿਅਕਤੀ ਭਗਤੀ-ਰਸ ਦੀ ਭੂਮਿਕਾ ਵਜੋਂ ਹੋਈ ਹੈ। ਇਹੀ ਸਥਿਤੀ ਦਾਸ੍ਯ, ਸਖ੍ਯ ਅਤੇ ਵਾਤਸਲ੍ਯ ਭਾਵਾਂ ਦੀ ਹੈ। ਪਰ ਕਈ ਸ਼ਬਦਾਂ ਵਿਚ ਇਨ੍ਹਾਂ ਭਾਵਾਂ ਨਾਲ ਸੰਬੰਧਿਤ ਭਗਤੀ-ਰਸ ਵੀ ਪਰਿਪਕਤਾ ਦੀ ਅਵਸਥਾ ਵਿਚ ਪਹੁੰਚਿਆ ਹੈ। ਗੁਰਬਾਣੀ ਵਿਚ ਪ੍ਰਧਾਨ ਅਥਵਾ ਅੰਗੀ ਰਸ ਭਗਤੀ-ਰਸ ਹੈ ਅਤੇ ਭਗਤੀ-ਰਸ ਦੇ ਪੰਜਾਂ ਭੇਦਾਂ ਵਿਚੋਂ ਪ੍ਰਧਾਨਤਾ ਕਾਂਤਾ-ਭਾਵ ਵਾਲੇ ਭਗਤੀ-ਰਸ ਦੀ ਹੈ। ਇਸ ਪ੍ਰਕਾਰ ਦੇ ਭਗਤੀ-ਰਸ ਦੀ ਸਾਧਨਾ ਅਵਸਥਾ ਤੋਂ ਲੈ ਕੇ ਸਿੱਧ ਅਵਸਥਾ ਤਕ ਬੜਾ ਵਿਸਤਾਰ ਸਹਿਤ ਚਿਤ੍ਰਣ ਹੋਇਆ ਹੈ। ਇਸ ਵਿਚ ਸੰਯੋਗ ਅਤੇ ਵਿਯੋਗ ਦੋਹਾਂ ਅਵਸਥਾਵਾਂ ਦੇ ਅਨੇਕਾਂ ਸ਼ਬਦ ਮਿਲ ਜਾਂਦੇ ਹਨ। ਸੰਯੋਗ ਅਵਸਥਾ ਦਾ ਇਕ ਸ਼ਬਦ ਵੇਖੋ—*ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ। ਮਿਲਿ ਵਰੁ ਨਾਰੀ ਮੰਗਲੁ ਗਾਇਆ। ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ। ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ। ਕਰ ਜੋੜਿ ਸਾਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ। ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ।* (ਗੁ.ਗ੍ਰੰ.242)।

ਇਥੇ ਪਰਮਾਤਮਾ ਨੂੰ ਮਿਲਣ ਲਈ ਵਿਆਕੁਲ ਜੀਵਾਤਮਾ ਆਸ਼੍ਰਯ-ਆਲੰਬਨ ਹੈ ਅਤੇ ਪਿਰ, ਵਰ ਜਾਂ ਸਾਜਨ ਵਿਸ਼ੇ-ਆਲੰਬਨ ਹੈ। ਸਾਜਨ ਦਾ ਪ੍ਰਸੰਨ ਹੋਣਾ, ਦੁਸ਼ਟਾਂ ਦਾ ਖ਼ਤਮ ਹੋਣਾ, ਮੰਗਲ ਗਾਉਣਾ ਉੱਦੀਪਨ-ਵਿਭਾਵ ਹਨ। ਪਰਮਾਤਮਾ ਦੇ ਗੁਣ ਗਾਉਣਾ, ਬੇਨਤੀ ਕਰਨੀ, ਮਨ ਵਿਚ ਉਮਾਹ ਭਰਨਾ, ਪਿਰ ਸੰਗ ਰਲੀਆਂ ਮਾਣਨਾ ਅਨੁਭਾਵ ਹਨ। ਰਸ-ਭਿੰਨਣਾ, ਇੱਛਾ ਦਾ ਪੂਰਾ ਹੋਣਾ ਸਾਤਵਿਕ ਭਾਵ ਹਨ। ਮੋਹ, ਧੀਰਜ, ਹਰਸ਼, ਉਗ੍ਰਤਾ ਆਦਿ ਸੰਚਾਰੀ ਭਾਵ ਹਨ। ਇਥੇ ਭਗਤੀ-ਰਸ ਦੇ ਕਾਂਤਾ-ਭਾਵ ਵਾਲੇ ਸੰਯੋਗ-ਪੱਖ ਦੀ ਨਿਸ਼ਪੱਤੀ ਹੋਈ ਹੈ।

ਹੁਣ ਇਕ ਨਮੂਨਾ ਵਿਯੋਗ ਪੱਖ ਦਾ ਵੇਖੋ—*ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ। ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ। ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ। ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ। ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ। ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ।* (ਗੁ.ਗ੍ਰੰ.243)। ਇਸ ਸ਼ਬਦ ਵਿਚ ਪਰਮਾਤਮਾ ਨੂੰ ਮਿਲਣ ਲਈ ਵਿਆਕੁਲ ਜੀਵਾਤਮਾ ਆਸ਼੍ਰਯ-ਆਲੰਬਨ ਹੈ। ਪਿਆਰਾ, ਨਾਹ, ਪ੍ਰਭੂ ਵਿਸ਼ੇ-ਆਲੰਬਨ ਹੈ। ਬਨ ਵਿਚ ਇਕਲਿਆਂ ਹੋਣਾ, ਪਰਮਾਤਮਾ ਦੀ ਬੇਪਰਵਾਹੀ, ਵਿਖਮ ਰੈਣਿ ਘਨੇਰੀਆ, ਆਦਿ ਉੱਦੀਪਨ-ਵਿਭਾਗ ਹਨ। ਬੇਨਤੀ ਕਰਨਾ, ਨੀਂਦ ਨ ਆਉਣਾ ਆਦਿ ਅਨੁਭਾਵ ਹਨ। ਦੁਖੀ ਹੋਣਾ, ਕੁਰਲਾਉਣਾ ਅਤੇ ਮਿਲਣ ਲਈ ਪ੍ਰਯਤਨਸ਼ੀਲ ਹੋਣਾ ਸਾਤਵਿਕ ਭਾਵ ਹਨ। ਦੀਨਤਾ, ਤ੍ਰਾਸ, ਚਿੰਤਾ, ਵਿਸ਼ਾਦ ਆਦਿ ਸੰਚਾਰੀ ਭਾਵ ਹਨ। ਇਸ ਤਰ੍ਹਾਂ ਭਗਤੀ-ਰਸ ਦੇ ਕਾਂਤਾ-ਭਾਵ ਦੇ ਵਿਯੋਗ-ਪੱਖ ਦੀ ਨਿਸ਼ਪੱਤੀ ਹੋਈ ਹੈ।

ਗੁਰਬਾਣੀ ਵਿਚਲੇ ਭਗਤੀ-ਰਸ ਦੇ ਸਰੂਪ ਨੂੰ ਸਪੱਸ਼ਟ ਕਰਨ ਵਾਲਾ ਅਗੇ ਲਿਖਿਆ ਸ਼ਬਦ ਵਿਚਾਰਨਯੋਗ ਹੈ—*ਸਾਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ। ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ। ਜੇ ਘਰਿ ਆਵੈ ਕੰਤੁ ਨ ਸਭੁ ਕਿਛ ਪਾਈਐ। ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ। ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ। ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ। ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ। ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਐ। ਆਸਾ ਇਤੀ ਆਸ ਕਿ ਆਸ ਪੁਰਾਈਐ। ਸਤਿਗੁਰ ਭਏ ਦਇਆਲ ਤ ਪੂਰਾ ਪਾਈਐ। ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ। ਹਰਿਹਾਂ ਸਤਿਗੁਰ ਭਏ ਦਇਆਲ ਤ ਮਨ ਠਹਰਾਇਆ। ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ। ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ। ਮਿਟਿਆ ਆਵਾਗਉਣ ਜਾਂ ਪੂਰਾ ਪਾਇਆ। ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ।* (ਗੁ.ਗ੍ਰੰ.1361-62)

ਪਹਿਲੀ ਨਜ਼ਰੇ ਅਹਿਸਾਸ ਹੁੰਦਾ ਹੈ ਕਿ ਇਸ

ਸ਼ਬਦ ਵਿਚ ਸ਼ਿੰਗਾਰ-ਰਸ ਹੈ। ਪਰ ਇਥੇ ਸ਼ਿੰਗਾਰ-ਰਸ ਨਹੀਂ ਹੈ, ਕਿਉਂਕਿ ਇਥੇ ਨਾਇਕ ਅਤੇ ਨਾਇਕਾ (ਪਰਮਾਤਮਾ ਅਤੇ ਗੁਰੂ ਅਰਜਨ ਦੇਵ) ਸ਼ਿੰਗਾਰ-ਰਸ ਵਾਲੇ ਸਾਧਾਰਣ ਮਨੁੱਖ ਨਹੀਂ ਅਤੇ ਨ ਹੀ ਇਥੇ ਰਤਿ-ਭਾਵ ਵੀ ਲੌਕਿਕ ਹੈ। ਇਥੇ ਨਾਇਕ ਨਿਰਗੁਣ ਬ੍ਰਹਮ ਕਲਪਨਾ ਆਧਾਰਿਤ ਹੈ, ਨਾਇਕਾ-ਅਧਿਆਤਮਿਕ ਸਾਧਕ ਗੁਰੂ ਅਰਜਨ ਦੇਵ ਜੀ ਹਨ। ਇਸ ਲਈ ਇਥੇ ਸਾਧਾਰਣ ਸ਼ਿੰਗਾਰ-ਰਸ ਦੀ ਨਿਸ਼ਪੱਤੀ ਨਹੀਂ ਹੋਈ; ਨ ਹੀ ਇਥੇ ਸ਼ਾਂਤ-ਰਸ ਹੈ। ਇਹ ਸਹੀ ਹੈ ਕਿ ਇਸ ਸ਼ਬਦ ਦਾ ਭਾਵਾਤਮਕ ਵਿਕਾਸ ਸ਼ਾਂਤ-ਰਸ ਵਲ ਹੋਇਆ ਹੈ ਪਰ ਇਥੇ ਸ਼ਾਂਤ-ਰਸ ਭਗਤੀ-ਰਸ ਦੇ ਕਾਂਤਾ-ਭਾਵ ਦੀ ਨਿਸ਼ਪੰਨਤਾ ਲਈ ਸਹਾਇਕ ਜਾਂ ਅੰਗ-ਰਸ ਵਜੋਂ ਭੂਮਿਕਾ ਨਿਭਾ ਰਿਹਾ ਹੈ। ਸਪੱਸ਼ਟ ਹੈ ਕਿ ਗੁਰਬਾਣੀ ਵਿਚ ਭਗਤੀ-ਰਸ ਤੋਂ ਬਿਨਾ ਕਿਸੇ ਹੋਰ ਰਸ ਦੀ ਸਹੀ ਅਤੇ ਕਾਵਿ-ਸ਼ਾਸਤ੍ਰੀ ਨਿਸ਼ਪੱਤੀ ਨਹੀਂ ਹੋਈ। ਕੁਲ ਮਿਲਾ ਕੇ ਬਾਕੀ ਸਭ ਰਸ-ਆਭਾਸ ਹਨ।

**ਭਗਤੂ, ਭਾਈ** (ਮ. 1652 ਈ.) : ਗੁਰੂ ਅਰਜਨ ਦੇਵ ਜੀ ਦਾ ਇਕ ਬੈਰਾੜ ਜੱਟ ਸਿਦਕੀ ਸਿੱਖ ਜੋ ਪੰਜਵੇਂ ਗੁਰੂ ਤੋਂ ਇਲਾਵਾ ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਹਰਿਰਾਇ ਜੀ ਦੀ ਸੇਵਾ ਵਿਚ ਵੀ ਰਿਹਾ। ਮਾਲਵਾ ਖੇਤਰ ਦੇ ਨਿਵਾਸੀ ਇਸ ਦੇ ਪਿਤਾ ਆਦਮ ਅਥਵਾ ਉੱਦਮ ਨੇ ਗੁਰੂ ਰਾਮਦਾਸ ਜੀ ਦੀ ਨਿਸ਼ਕਾਮ ਸੇਵਾ ਕਰਕੇ ਪੁੱਤਰ-ਰਤਨ ਦੀ ਪ੍ਰਾਪਤੀ ਲਈ ਆਸ਼ੀਰਵਾਦ ਪ੍ਰਾਪਤ ਕੀਤਾ, ਜਿਸ ਦੇ ਫਲਸਰੂਪ ਭਾਈ ਭਗਤੂ ਦਾ ਜਨਮ ਹੋਇਆ। ਇਸ ਦੀ ਪ੍ਰਾਪਤੀ ਚੂੰਕਿ ਗੁਰੂ ਜੀ ਦੀ ਭਗਤੀ ਕਰਕੇ ਹੋਈ ਸੀ, ਇਸ ਲਈ ਇਸ ਦਾ ਨਾਂ 'ਭਗਤੂ' ਰਖਿਆ ਗਿਆ। ਇਸ ਦਾ ਜੀਵਨ ਆਪਣੇ ਨਾਂ ਦੇ ਅਨੁਸਾਰੀ ਬਣ ਗਿਆ। ਇਸ ਨੇ ਗੁਰੂ ਅਰਜਨ ਦੇਵ ਜੀ ਦੀ ਸੇਵਾ ਵਿਚ ਬਹੁਤ ਸਮਾਂ ਬਿਤਾਇਆ ਅਤੇ ਹਰਿਮੰਦਿਰ ਸਾਹਿਬ ਦੀ ਉਸਾਰੀ ਵੇਲੇ ਨਿਠ ਕੇ ਸੇਵਾ ਕੀਤੀ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਦ ਇਹ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਵਿਚ ਰਿਹਾ। ਛੇਵੇਂ ਗੁਰੂ ਦੇ ਮਹਾਪ੍ਰਸਥਾਨ ਵੇਲੇ ਇਹ ਕੀਰਤਪੁਰ ਹੀ ਸੀ। ਸੰਨ 1644 ਈ. ਵਿਚ ਗੁਰੂ ਹਰਿਰਾਇ ਸਾਹਿਬ ਦੀ ਗੱਦੀਨਸ਼ੀਨੀ ਤੋਂ ਬਾਦ ਇਹ ਕੁਝ ਸਮਾਂ ਗੁਰੂ ਜੀ ਦੀ ਸੇਵਾ ਵਿਚ ਰਿਹਾ। ਬਿਰਧ ਹੋਣ ਕਰਕੇ ਆਪਣੇ ਪਿੰਡ ਪਰਤ ਆਇਆ, ਪਰ ਹਰ ਦੀਵਾਲੀ ਅਤੇ ਵਿਸਾਖੀ ਦੇ ਮੌਕਿਆਂ 'ਤੇ ਗੁਰੂ-ਦਰਬਾਰ ਵਿਚ ਹਾਜ਼ਰੀ ਭਰਦਾ ਰਿਹਾ। ਕਹਿੰਦੇ ਹਨ ਇਸ ਦੇ ਬਿਰਧ ਹੋ ਜਾਣ ਕਾਰਣ ਇਕ ਵਾਰ ਗੁਰੂ ਹਰਿਰਾਇ ਸਾਹਿਬ ਜੀ ਨੇ ਇਸ ਨੂੰ ਦਿਲਲਗੀ ਨਾਲ ਕਿਹਾ ਕਿ ਤੂੰ ਕਾਫ਼ੀ ਬਿਰਧ ਹੋ ਗਿਆ ਹੈ, ਹੁਣ ਤੇਰੇ ਵਿਆਹ ਦਾ ਸਮਾਂ ਹੋ ਗਿਆ ਹੈ। ਇਸ ਨੇ ਗੁਰੂ-ਵਾਕ ਨੂੰ ਆਦੇਸ਼ ਸਮਝ ਲਿਆ ਅਤੇ ਬਿਰਧ ਅਵਸਥਾ ਵਿਚ ਅਜਿਹੇ ਅਸੰਭਵ ਕੰਮ ਨੂੰ ਸੰਭਵ ਬਣਾਉਣ ਦੀ ਚਿੰਤਾ ਵਿਚ ਗ੍ਰਸਤ ਹੋ ਕੇ ਚੁਪ-ਚੁਪਾਤਾ ਪਿੰਡ ਪਰਤ ਗਿਆ। ਅਗਲੀ ਵਾਰ ਜਦੋਂ ਜਲੰਧਰ ਜ਼ਿਲ੍ਹੇ ਦੇ ਕਰਤਾਰਪੁਰ ਨਗਰ ਵਿਚ ਇਹ ਗੁਰੂ ਹਰਿਰਾਇ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਇਸ ਨੂੰ ਗਵਾਚੀ ਹੋਈ ਸਥਿਤੀ ਵਿਚ ਵੇਖ ਕੇ ਗੁਰੂ ਜੀ ਨੇ ਕਾਰਣ ਪੁਛਿਆ। ਭਾਈ ਭਗਤੂ ਨੇ ਸਾਰੀ ਗੱਲ ਦਸ ਦਿੱਤੀ। ਗੁਰੂ ਜੀ ਨੇ ਹੱਸ ਕੇ ਇਸ ਦੀ ਤਸੱਲੀ ਕਰਾਈ ਕਿ ਇਹ ਤਾਂ ਕੇਵਲ ਤੇਰੀ ਵਡੇਰੀ ਉਮਰ ਵਲ ਸੰਕੇਤ ਸੀ।

ਉਸ ਤੋਂ ਬਾਦ ਇਹ ਗੁਰੂ ਜੀ ਦੀ ਸੇਵਾ ਵਿਚ ਹੀ ਰਿਹਾ ਅਤੇ ਜਲਦੀ ਹੀ ਅਗਲੀ ਵਿਸਾਖੀ (ਅਪ੍ਰੈਲ 1652 ਈ.) ਤੋਂ ਬਾਦ ਇਸ ਨੇ ਪ੍ਰਾਣ ਤਿਆਗ ਦਿੱਤੇ। ਗੁਰੂ ਜੀ ਨੇ ਆਪਣੇ ਹੱਥੀਂ ਇਸ ਦਾ ਸਸਕਾਰ ਕੀਤਾ। ਇਸ ਦੇ ਪੁੱਤਰ ਗੌਰੇ ਨੇ ਬਠਿੰਡੇਦੇ ਨੇੜੇ 'ਵਿੰਝੂ' ਪਿੰਡ ਵਿਚ ਆਪਣੀ ਜਾਗੀਰ ਕਾਇਮ ਕੀਤੀ। ਉਸੇ ਦੇ ਖ਼ਾਨਦਾਨ ਵਿਚ ਹੋਏ ਭਾਈ ਦੇਸੂ ਸਿੰਘ ਨੇ ਅਠਾਰ੍ਹਵੀਂ ਸਦੀ ਵਿਚ ਕੈਥਲ ਦੀ ਰਿਆਸਤ ਸਥਾਪਿਤ ਕੀਤੀ। ਇਸ ਦੇ ਵੰਸ਼ਜਾਂ ਨੇ ਇਸ ਦੀ ਯਾਦ ਵਿਚ ਬਠਿੰਡੇ ਨੇੜੇ ਗੋਬਿੰਦਪੁਰਾ ਪਿੰਡ ਵਿਚ 'ਗੁਰਦੁਆਰਾ ਭਾਈਆਣਾ ਭਗਤੂ' ਦੀ ਉਸਾਰੀ ਕੀਤੀ। ਉਥੇ ਹਰ ਵਿਸਾਖੀ ਉਤੇ ਸਾਲਾਨਾ ਮੇਲਾ ਲਗਦਾ ਹੈ।

**ਭਗਵਾਨ** : 'ਭਗ' ਦਾ ਅਰਥ ਹੈ ਪ੍ਰਕਾਸ਼ ਅਤੇ ਗਿਆਨ। ਸਭ ਦੇ ਪ੍ਰਕਾਸ਼ਨ ਅਤੇ ਗਿਆਨ ਸਰੂਪ ਪਰਮਾਤਮਾ ਦੇ ਇਸ ਗੁਣ-ਵਾਚਕ ਨਾਂ ਤੋਂ ਭਾਵ ਹੈ ਛੇ ਵਿਸ਼ੇਸ਼ਤਾਵਾਂ ਜਾਂ ਗੁਣਾਂ ਨੂੰ ਧਾਰਣ ਕਰਨ ਵਾਲਾ। ਇਨ੍ਹਾਂ ਗੁਣਾਂ ਦਾ ਵਿਵਰਣ ਇਸ ਪ੍ਰਕਾਰ ਹੈ—ਜਗਤ ਦਾ ਸਮਸਤ ਐਸ਼ਵਰਜ, ਸਮਸਤ ਧਰਮ, ਸਮਸਤ ਯਸ਼, ਸਮਸਤ ਸ਼ੋਭਾ, ਸਮਸਤ ਗਿਆਨ ਅਤੇ ਸਮਸਤ ਵੈਰਾਗ। 'ਗੁਰਪ੍ਰਤਾਪ ਸੂਰਜ' ਵਿਚ ਇਨ੍ਹਾਂ ਛੇ ਗੁਣਾਂ ਦਾ ਵਿਉਰਾ ਇਸ ਤਰ੍ਹਾਂ ਹੈ—*ਈਸ਼ੁਰ ਕੇ ਖਟ ਗੁਣ ਕੌ ਜਾਨ।*

*ਜਾਂ ਤੇ ਕਹਿਯਤ ਹੈ ਭਗਵਾਨ। ਜਸ ਐਸ਼ਵਰਜ ਵਿਰਾਗ ਉਦਾਰ। ਲਛਮੀ ਗਯਾਨ ਸੁ ਪੂਰਨ ਧਾਰ।*

ਸਪੱਸ਼ਟ ਹੈ ਕਿ ਸੰਸਾਰ ਦੀਆਂ ਸਮਸਤ ਸਮਰਥਤਾਵਾਂ ਦੇ ਸੁਆਮੀ ਨੂੰ 'ਭਗਵਾਨ' ਕਿਹਾ ਜਾਂਦਾ ਹੈ। ਇਹ ਵੈਸ਼ਣਵ-ਭਗਤੀ ਦਾ ਸ਼ਬਦ ਹੈ ਜਿਸ ਨੂੰ ਮੱਧ-ਯੁਗ ਦੇ ਸੰਤਾਂ, ਭਗਤਾਂ ਨੇ ਨਿਰਾਕਾਰ ਲਈ ਵਰਤਿਆ ਹੈ। ਗੁਰੂ ਅਰਜਨ ਦੇਵ ਜੀ ਨੇ 'ਸਹਸਕ੍ਰਿਤੀ ਸ਼ਲੋਕ' ਪ੍ਰਸੰਗ ਵਿਚ ਕਿਹਾ ਹੈ—*ਭਗਵਾਨ ਰਮਣੰ ਸਰਬਤ੍ਰ ਥਾਨਿੵੰ।* (ਗੁ.ਗ੍ਰੰ. 1354)। ਜੋ ਭਗਵਾਨ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ, ਫਿਰ ਉਹ ਸਦਾ ਸਹਿਜ ਸੁਖ ਦਾ ਆਨੰਦ ਮਾਣਦਾ ਹੈ—*ਸਰਬ ਕਲਿਆਣ ਸੁਖ ਸਹਜ ਨਿਧਾਨ। ਜਾ ਕੈ ਰਿਦੈ ਵਸਹਿ ਭਗਵਾਨ।*(ਗੁ.ਗ੍ਰੰ.195-96)।

**ਭਗਵਾਨ ਸਿੰਘ ਪ੍ਰੀਤਮ, ਗਿਆਨੀ** (1882-1962 ਈ.) : ਗ਼ਦਰ ਪਾਰਟੀ ਦੇ ਦੂਜੇ ਪ੍ਰਧਾਨ ਭਗਵਾਨ ਸਿੰਘ ਪ੍ਰੀਤਮ ਦਾ ਜਨਮ ਸੰਨ 1882 ਈ. ਵਿਚ ਸ. ਸਰਮੁਖ ਸਿੰਘ ਦੇ ਘਰ ਪਿੰਡ ਵੜਿੰਗ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਇਸ ਦੇ ਪੁਰਖੇ ਕਸ਼ਮੀਰੀ ਬ੍ਰਾਹਮਣ ਸਨ ਅਤੇ 17ਵੀਂ ਸਦੀ ਵਿਚ ਪੰਜਾਬ ਆ ਕੇ ਵਸੇ ਸਨ। ਇਸ ਨੇ ਉਰਦੂ ਭਾਸ਼ਾ ਪਿੰਡ ਦੇ ਸਕੂਲ ਵਿਚ ਪੜ੍ਹੀ ਅਤੇ ਫਿਰ ਜ਼ਿਲ੍ਹਾ ਗੁਜਰਾਂਵਾਲਾ ਦੇ ਘਰਜਾਖ ਕਸਬੇ ਵਿਚ ਚਲ ਰਹੇ ਗੁਰਮਤ ਵਿਦਿਆਲਾ ਵਿਚ ਦਾਖ਼ਲ ਹੋ ਗਿਆ। ਉਥੋਂ ਗਿਆਨੀ ਪਾਸ ਕਰਕੇ ਉਸੇ ਵਿਦਿਆਲੇ ਵਿਚ ਅਧਿਆਪਕ ਲਗ ਗਿਆ। ਕੁਝ ਸਮੇਂ ਬਾਦ ਸਿਆਲਕੋਟ ਜ਼ਿਲ੍ਹੇ ਦੇ ਡਸਕਾ ਨਗਰ ਦੇ ਖ਼ਾਲਸਾ ਸਕੂਲ ਵਿਚ ਪੜ੍ਹਾਉਣ ਲਗ ਗਿਆ। ਉਥੇ ਰਹਿ ਕੇ ਇਸ ਨੇ ਵੇਦਾਂਤ ਦਰਸ਼ਨ ਦਾ ਅਧਿਐਨ ਕੀਤਾ।

ਲਾਲਾ ਲਾਜਪਤ ਰਾਇ, ਸ. ਅਜੀਤ ਸਿੰਘ ਅਤੇ ਸੂਫ਼ੀ ਅੰਬਾ ਪ੍ਰਸਾਦ ਦੇ ਸੰਪਰਕ ਵਿਚ ਆਉਣ ਨਾਲ ਇਸ ਨੇ ਦੇਸ਼ ਭਗਤੀ ਸੰਬੰਧੀ ਜੋਸ਼ੀਲੇ ਭਾਸ਼ਣ ਦੇਣੇ ਸ਼ੁਰੂ ਕੀਤੇ। ਜਦੋਂ ਇਸ ਨੂੰ ਪਕੜਨ ਤਕ ਨੌਬਤ ਆ ਗਈ ਤਾਂ ਇਹ ਉਥੋਂ ਖਿਸਕ ਕੇ ਹਾਂਗਕਾਂਗ ਪਹੁੰਚ ਗਿਆ ਅਤੇ ਇਕ ਗੁਰਦੁਆਰੇ ਵਿਚ ਗ੍ਰੰਥੀ ਦਾ ਕੰਮ ਸੰਭਾਲ ਲਿਆ। ਹਰ ਐਤਵਾਰ ਇਹ ਗੁਰਦੁਆਰੇ ਲੈਕਚਰ ਕਰਦਾ। ਉਹ ਲੈਕਚਰ ਭਾਵੇਂ ਧਾਰਮਿਕ ਹੁੰਦੇ, ਪਰ ਇਹ ਉਨ੍ਹਾਂ ਨੂੰ ਦੇਸ਼-ਭਗਤੀ ਦੀ ਚੰਗੀ ਪਾਣ ਚੜ੍ਹਾ ਦਿੰਦਾ। ਫਲਸਰੂਪ ਇਸ ਨੂੰ ਹਾਂਗਕਾਂਗ ਛਡਣਾ ਪਿਆ। ਅਪ੍ਰੈਲ 1913 ਈ. ਵਿਚ ਇਹ ਫ਼ਰਜ਼ੀ ਨਾਂ (ਨੱਥਾ ਸਿੰਘ) ਨਾਲ ਕੈਨੇਡਾ ਪਹੁੰਚਿਆ, ਪਰ ਤੁਰਤ ਹਾਂਗਕਾਂਗ ਵਾਪਸ ਭੇਜ ਦਿੱਤਾ ਗਿਆ। ਉਥੋਂ ਇਹ ਜਿਵੇਂ ਕਿਵੇਂ ਜਾਪਾਨ ਪਹੁੰਚਿਆ। ਉਥੋਂ ਇਹ ਕਾਮਾਗਾਟਾ ਮਾਰੂ ਜਹਾਜ਼ ਰਾਹੀਂ 23 ਮਈ 1914 ਈ. ਨੂੰ ਸਾਂਫਰਾਂਸਿਸਕੋ ਵਿਚ ਗ਼ਦਰ ਪਾਰਟੀ ਦੇ ਮੁੱਖ ਦਫਤਰ 'ਯੁਗਾਂਤਰ ਆਸ਼੍ਰਮ' ਪਹੁੰਚਿਆ। ਉਥੇ ਗੁਰਦੁਆਰੇ ਵਿਚ ਇਸ ਨੇ ਫਿਰ ਜੋਸ਼ੀਲੀਆਂ ਤਕਰੀਰਾਂ ਸ਼ੁਰੂ ਕਰ ਦਿੱਤੀਆਂ।

ਉਥੋਂ ਬਾਬਾ ਸੋਹਨ ਸਿੰਘ ਭਕਨਾ 21 ਜੁਲਾਈ 1914 ਈ. ਨੂੰ ਹਿੰਦੁਸਤਾਨ ਪਰਤ ਆਇਆ ਅਤੇ ਉਸ ਦੀ ਥਾਂ 'ਤੇ ਇਹ ਗ਼ਦਰ ਪਾਰਟੀ ਦਾ ਪ੍ਰਧਾਨ ਬਣਿਆ। ਇਸ ਦੌਰਾਨ ਇਸ ਨੇ ਚੰਦਾ ਇਕੱਠਾ ਕਰਨ ਲਈ ਜਾਪਾਨ, ਸਿੰਘਾਪੁਰ, ਪਨਾਮਾ ਆਦਿ ਦੀ ਯਾਤ੍ਰਾ ਕੀਤੀ। ਪਹਿਲੇ ਵਿਸ਼ਵ ਯੁੱਧ ਦੇ ਛਿੜਨ ਤੋਂ ਬਾਦ ਇਸ ਨੂੰ 7 ਅਪ੍ਰੈਲ 1917 ਈ. ਨੂੰ ਪਕੜ ਲਿਆ ਗਿਆ ਅਤੇ 18 ਮਹੀਨਿਆਂ ਦੀ ਕੈਦ ਭੁਗਤਣੀ ਪਈ। ਰਿਹਾਈ ਤੋਂ ਬਾਦ ਇਸ ਨੂੰ ਹੋਰ ਸਾਥੀਆਂ ਸਮੇਤ ਹਿੰਦੁਸਤਾਨ ਭੇਜਿਆ ਜਾਣਾ ਸੀ, ਪਰ ਇਨ੍ਹਾਂ ਨੇ ਅਮਰੀਕਾ ਵਿਚ ਸਿਆਸੀ ਪਨਾਹ ਲੈ ਲਈ। ਉਥੋਂ ਦੀ ਠਹਿਰ ਦੌਰਾਨ ਇਸ ਨੇ 'ਨਵਾਂ ਜੁਗ' ਨਾਂ ਦੀ ਮਾਸਿਕ ਪਤ੍ਰਿਕਾ ਸੰਪਾਦਨ ਕਰਨੀ ਸ਼ੁਰੂ ਕੀਤੀ, ਜਿਸ ਵਿਚ ਗ਼ਦਰ ਪਾਰਟੀ ਦੀ ਨੀਤੀ ਅਨੁਸਾਰ ਦੇਸ਼ ਭਗਤੀ ਦੀਆਂ ਲਿਖਤਾਂ ਨੂੰ ਸ਼ਾਮਲ ਕੀਤਾ ਜਾਂਦਾ। ਇਸ ਨੇ ਰਾਸ਼ਟਰੀ ਏਕਤਾ ਦੀਆਂ ਅਨੇਕ ਕਵਿਤਾਵਾਂ ਵੀ ਰਚੀਆਂ ਅਤੇ ਛਾਪੀਆਂ।

ਸੰਨ 1958 ਈ. ਵਿਚ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਦੇ ਸੁਝਾਵ 'ਤੇ ਇਹ ਹਿੰਦੁਸਤਾਨ ਪਰਤ ਆਇਆ। ਇਥੇ ਆ ਕੇ ਹਿਮਾਚਲ ਦੇ ਸਪਰੂਨ ਨਗਰ ਵਿਚ ਆਪਣਾ ਕੇਂਦਰ ਬਣਾਇਆ ਅਤੇ 'ਸੈਲਫ਼ ਕਲਚਰ ਐਸੋਸੀਏਸ਼ਨ ਆਫ਼ ਇੰਡੀਆ' ਨਾਂ ਦੀ ਸੰਸਥਾ ਦੀ ਸਥਾਪਨਾ ਕੀਤੀ ਅਤੇ ਆਪਣੇ ਆਸ਼ੇ ਦੇ ਪ੍ਰਚਾਰ ਲਈ ਯੂਨੀਵਰਸਿਟੀਆਂ, ਕਾਲਜਾਂ ਅਤੇ ਸਕੂਲਾਂ ਵਿਚ ਭਾਸ਼ਣ ਦਿੱਤੇ। ਇਸ ਤਰ੍ਹਾਂ ਇਸ ਨੇ ਵਿਦਿਆਰਥੀਆਂ ਦੇ ਮਨ ਵਿਚ ਰਾਸ਼ਟਰੀ ਏਕਤਾ ਦੀ ਸੱਚੀ ਸੁੱਚੀ ਭਾਵਨਾ ਪੈਦਾ ਕੀਤੀ। ਇਸ ਦਾ 8 ਅਕਤੂਬਰ 1962 ਈ. ਵਿਚ ਦੇਹਾਂਤ ਹੋਇਆ।

ਇਸ ਨੇ ਦੇਸ਼ ਦੀ ਆਜ਼ਾਦੀ ਲਈ ਬਹੁਤ ਕੁਰਬਾਨੀ ਕੀਤੀ, ਪਰ ਇਸ ਦੀ ਕੀਰਤੀ ਸੀਮਿਤ ਹੀ ਰਹੀ ਹੈ।

**ਭਗਵਾਨ ਸਿੰਘ ਲੌਂਗੋਵਾਲੀਆ** (ਮ. 1944 ਈ.) : ਰਿਆਸਤੀ ਪ੍ਰਜਾ-ਮੰਡਲ ਦੇ ਸੰਸਥਾਪਕਾਂ ਵਿਚ ਮਹੱਤਵਪੂਰਣ ਸਥਾਨ ਰਖਣ ਵਾਲੇ ਭਗਵਾਨ ਸਿੰਘ ਦਾ ਜਨਮ ਬਰਮਾ ਵਿਚ ਸ. ਰੁੜ ਸਿੰਘ ਦੇ ਘਰ ਹੋਇਆ, ਜੋ ਉਥੋਂ ਦੀ ਫ਼ੌਜ ਵਿਚ ਸਿਪਾਹੀ ਸੀ। ਇਸ ਦਾ ਪਹਿਲਾ ਨਾਂ ਇੰਦਰ ਸਿੰਘ ਸੀ ਅਤੇ ਇਸ ਨੇ ਵੀ ਆਪਣਾ ਜੀਵਨ ਇਕ ਸਿਪਾਹੀ ਵਜੋਂ ਸ਼ੁਰੂ ਕੀਤਾ। ਪਰ ਗ਼ਦਰ ਲਹਿਰ ਤੋਂ ਪ੍ਰਭਾਵਿਤ ਹੋ ਕੇ ਇਸ ਨੇ ਫ਼ੌਜੀ ਦੀ ਨੌਕਰੀ ਛਡ ਦਿੱਤੀ ਅਤੇ ਸਾਧੂ ਦੇ ਭੇਸ ਵਿਚ ਨੇਪਾਲ ਚਲਾ ਗਿਆ। ਉਥੇ ਜਾ ਕੇ ਇਸ ਨੇ ਆਪਣਾ ਨਾਂ ਭਗਵਾਨ ਸਿੰਘ ਰਖ ਲਿਆ। ਚਾਰ ਪੰਜ ਸਾਲ ਬਾਦ ਇਹ ਪੰਜਾਬ ਵਲ ਪਰਤਿਆ ਅਤੇ ਆਉਂਦਿਆਂ ਹੀ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਸ਼ੇਰਪੁਰ ਵਿਚ ਵਿਦਰੋਹੀ ਨੁਹਾਰ ਵਾਲਾ ਭਾਸ਼ਣ ਦੇਣ ਕਾਰਣ ਇਸ ਨੂੰ 24 ਮਈ 1922 ਈ. ਨੂੰ ਦੋ ਸਾਲ ਦੀ ਕੈਦ ਅਤੇ ਇਕ ਹਜ਼ਾਰ ਰੁਪਏ ਦਾ ਜੁਰਮਾਨਾ ਹੋਇਆ। ਫਿਰ ਆਪਣੇ ਜੱਦੀ ਪਿੰਡ ਲੌਂਗੋਵਾਲ ਵਿਚ ਕ੍ਰਾਂਤੀਕਾਰੀ ਭਾਵਨਾ ਵਾਲਾ ਭਾਸ਼ਣ ਦੇਣ ਕਾਰਣ ਇਸ ਨੂੰ ਤਿੰਨ ਸਾਲ ਕੈਦ ਦੀ ਸਜ਼ਾ ਮਿਲੀ। ਸੰਨ 1925 ਈ. ਵਿਚ ਗੁਰਦੁਆਰਾ ਐਕਟ ਦੇ ਪਾਸ ਹੋਣ ਨਾਲ ਇਸ ਨੂੰ ਹੋਰਨਾਂ ਕੈਦੀਆਂ ਦੇ ਨਾਲ ਛਡ ਦਿੱਤਾ ਗਿਆ। ਜੇਲ੍ਹੋਂ ਛੁਟ ਕੇ ਇਹ ਸ. ਸੇਵਾ ਸਿੰਘ ਠੀਕਰੀਵਾਲਾ ਨੂੰ ਕੈਦੋਂ ਮੁਕਤ ਕਰਾਉਣ ਦੇ ਅੰਦੋਲਨ ਵਿਚ ਰੁਝ ਗਿਆ। ਇਸ ਸੰਬੰਧ ਵਿਚ ਠੀਕਰੀਵਾਲਾ ਪਿੰਡ ਵਿਚ ਹੋਏ ਇਕ ਦੀਵਾਨ ਵਿਚ ਇਸ ਨੇ ਪਟਿਆਲਾ ਸਰਕਾਰ ਵਿਰੋਧੀ ਤਕਰੀਰ ਕੀਤੀ, ਪਰ ਉਥੋਂ ਬ੍ਰਿਟਿਸ਼ ਪੰਜਾਬ ਵਲ ਖਿਸਕ ਗਿਆ। ਦਸੰਬਰ 1929 ਈ. ਵਿਚ ਰਿਆਸਤੀ ਪ੍ਰਜਾ ਮੰਡਲ ਦਾ ਲਾਹੌਰ ਵਿਚ ਇਕ ਉਦਘਾਟਨੀ ਸੈਸ਼ਨ ਹੋਇਆ, ਜਿਸ ਵਿਚ ਇਸ ਨੂੰ ਜਨਰਲ ਸਕੱਤਰ ਬਣਾਇਆ ਗਿਆ। ਇਸ ਤੋਂ ਬਾਦ ਇਸ ਨੂੰ ਫਿਰ ਪਕੜ ਲਿਆ ਗਿਆ। ਸ. ਸੇਵਾ ਸਿੰਘ ਦੀ ਜੇਲ੍ਹ ਵਿਚ ਹੋਈ ਮ੍ਰਿਤੂ ਤੋਂ ਬਾਦ ਸੰਨ 1935 ਈ. ਵਿਚ ਹੋਏ ਤਾਰਾ ਸਿੰਘ—ਭੂਪਿੰਦਰ ਸਿੰਘ ਪੈਕਟ ਅਧੀਨ ਇਹ ਮੁਕਤ ਹੋਇਆ। ਤਦਉਪਰੰਤ ਇਸ ਨੇ ਪ੍ਰਜਾ ਮੰਡਲ ਦੇ ਚਾਰ ਸਾਥੀਆਂ ਸਮੇਤ 20 ਜਨਵਰੀ 1936 ਈ. ਨੂੰ ਅਕਾਲ ਤਖ਼ਤ ਦੇ ਸਾਹਮਣੇ ਮਰਨ-ਬਰਤ ਰਖਿਆ, ਪਰ ਕਮਿਊਨਿਸਟ ਪਾਰਟੀ ਨਾਲ ਹੋਈ ਨੇੜਤਾ ਕਾਰਣ ਇਸ ਨੂੰ ਅਕਾਲੀ ਦਲ ਵਿਚੋਂ ਕਢ ਦਿੱਤਾ ਗਿਆ। 16 ਸਤੰਬਰ 1944 ਈ. ਨੂੰ ਇਸ ਦਾ ਦੇਹਾਂਤ ਹੋ ਗਿਆ।

**ਭਗਵੰਤ ਸਿੰਘ ਹਰੀ** (1892-1968 ਈ.) : ਵੀਹਵੀਂ ਸਦੀ ਦੇ ਪ੍ਰਮੁਖ ਸਿੱਖ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਦੇ ਘਰ ਬੀਬੀ ਬਸੰਤ ਕੌਰ ਦੀ ਕੁੱਖੋਂ 15 ਫ਼ਰਵਰੀ 1892 ਈ. ਵਿਚ ਪੈਦਾ ਹੋਏ ਭਾਈ ਭਗਵੰਤ ਸਿੰਘ ਹਰੀ ਦੀ ਮੁਢਲੀ ਪੜ੍ਹਾਈ ਘਰ ਵਿਚ ਹੀ ਹੋਈ। ਬਾਦ ਵਿਚ ਇਸ ਨੂੰ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਵੀ ਪੜ੍ਹਨ ਦਾ ਅਵਸਰ ਮਿਲਿਆ। ਪਰ ਇਸ ਦੀ ਅਸਲੀ ਪੜ੍ਹਾਈ ਉਸ ਚੌਗਿਰਦੇ ਵਿਚ ਹੋਈ ਜਿਥੇ ਭਾਈ ਕਾਨ੍ਹ ਸਿੰਘ 'ਮਹਾਨ ਕੋਸ਼' ਦੀ ਰਚਨਾ ਕਰ ਰਹੇ ਸਨ ਅਤੇ ਜਿਥੇ ਹਰ ਰੋਜ਼ ਕੋਈ ਨ ਕੋਈ ਵਿਦਵਾਨ ਵਿਚਾਰ-ਵਟਾਂਦਰੇ ਲਈ ਆਉਂਦਾ ਰਹਿੰਦਾ ਸੀ। ਇਸ ਦੇ ਨਿਵਾਸ-ਸਥਾਨ ਬ੍ਰਜੇਸ਼ ਭਵਨ ਦਾ ਸਾਰਾ ਵਾਤਾਵਰਣ ਹੀ ਵਿਦਿਆ-ਮਈ ਸੀ। ਇਸ ਦਾ ਵਿਆਹ ਵੀ 'ਖ਼ਾਲਸਾ ਸੇਵਕ' ਦੇ ਸੰਪਾਦਕ ਸ. ਜੀਵਨ ਸਿੰਘ ਦੀ ਪੁੱਤਰੀ ਬੀਬੀ ਹਰਨਾਮ ਕੌਰ ਨਾਲ ਹੋਇਆ, ਜੋ ਖ਼ੁਦ ਇਕ ਸਥਾਪਿਤ ਕਵਿਤਰੀ ਸੀ।

ਹਰੀ ਹੋਰਾਂ ਨੇ ਆਪਣਾ ਰੁਖ 'ਦਸਮ ਗ੍ਰੰਥ' ਦੇ ਗੰਭੀਰ ਅਧਿਐਨ ਵਲ ਮੋੜਿਆ। ਇਸ ਦੀ ਮਹੱਤਵਪੂਰਣ ਦੇਣ 'ਤੁਕ ਤਤਕਰਾ ਦਸਮ ਗ੍ਰੰਥ' ਹੈ, ਜੋ ਪੰਜਾਬੀ ਯੂਨੀਵਰਸਿਟੀ ਵਲੋਂ ਉਨ੍ਹਾਂ ਦੇ ਦੇਹਾਂਤ ਤੋਂ ਬਾਦ ਪ੍ਰਕਾਸ਼ਿਤ ਹੋਇਆ। ਇਸ ਦੀ ਦੂਜੀ ਅਹਿਮ ਰਚਨਾ 'ਦਸਮ ਗ੍ਰੰਥ ਬਾਣੀ ਬਿਉਰਾ' ਹੈ, ਜਿਸ ਨੂੰ ਪ੍ਰਸਤੁਤ ਲੇਖਕ ਨੇ ਸੰਪਾਦਿਤ ਕੀਤਾ ਅਤੇ ਪੰਜਾਬੀ ਯੂਨੀਵਰਸਿਟੀ ਨੇ ਸੰਨ 1991 ਈ. ਵਿਚ ਪ੍ਰਕਾਸ਼ਿਤ ਕੀਤਾ। 9 ਅਕਤੂਬਰ 1968 ਈ. ਨੂੰ ਇਸ ਦਾ ਨਾਭੇ ਵਿਚ ਦੇਹਾਂਤ ਹੋਇਆ।

**ਭਗੜਾਣਾ** (ਪਿੰਡ) : ਪਟਿਆਲਾ ਜ਼ਿਲ੍ਹੇ ਦੇ ਰਾਜਪੁਰਾ ਨਗਰ ਤੋਂ 20 ਕਿ.ਮੀ. ਦੀ ਵਿਥ ਉਤੇ ਵਸਿਆ ਇਕ ਪਿੰਡ ਜਿਥੇ ਗੁਰੂ ਤੇਗ ਬਹਾਦਰ ਜੀ ਆਪਣੀ ਪ੍ਰਚਾਰ-ਯਾਤ੍ਰਾ ਵੇਲੇ ਕੁਝ ਸਮੇਂ ਲਈ ਠਹਿਰੇ ਸਨ। ਇਥੋਂ ਦੇ ਦੋ ਸਿੱਖਾਂ—ਭਾਈ ਅਮਰੂ ਅਤੇ ਭਾਈ ਦਿਆਲਾ—ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਪਹਿਲਾਂ ਥੜ੍ਹਾ ਸਾਹਿਬ ਬਣਾਇਆ ਗਿਆ ਅਤੇ ਫਿਰ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਮੰਜੀ ਸਾਹਿਬ ਦੀ ਉਸਾਰੀ ਕਰਵਾਈ ਜੋ ਹੁਣ 'ਗੁਰਦੁਆਰਾ ਨੌਵੀਂ ਪਾਤਿਸ਼ਾਹੀ' ਦੇ ਨਾਂ

ਨਾਲ ਪ੍ਰਸਿੱਧ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਭਗੀਰਥ, ਭਾਈ** : ਪੰਜਾਬ ਦੇ ਜਲੰਧਰ ਜ਼ਿਲ੍ਹੇ ਦੇ ਮਲਸੀਹਾਂ ਪਿੰਡ ਦਾ ਚੌਧਰੀ ਜੋ ਜਨਮਸਾਖੀ ਸਾਹਿਤ ਅਨੁਸਾਰ ਆਤਮਿਕ ਸ਼ਾਂਤੀ ਲਈ ਦੁਰਗਾ ਦੇਵੀ ਦੀ ਉਪਾਸਨਾ ਕਰਦਾ ਸੀ ਅਤੇ ਆਏ ਗਏ ਸਾਧੂ, ਫ਼ਕੀਰ ਦੀ ਸੇਵਾ ਕਰਦਾ ਸੀ ਪਰ ਇਸ ਦੇ ਮਨ ਦੀ ਭਟਕਣਾ ਮਿਟਣ ਵਿਚ ਨਹੀਂ ਆ ਰਹੀ ਸੀ। ਇਕ ਰਾਤ ਇਸ ਨੂੰ ਸੁਪਨੇ ਵਿਚ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਹਾਜ਼ਰੀ ਭਰਨ ਦਾ ਸੰਕੇਤ ਮਿਲਿਆ। ਇਹ ਤੁਰਤ ਸੁਲਤਾਨਪੁਰ ਲੋਧੀ ਗਿਆ ਅਤੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਸਿੱਖੀ ਧਾਰਣ ਕੀਤੀ। ਇਕ ਵਾਰ ਗੁਰੂ ਜੀ ਨੇ ਭਾਈ ਮਰਦਾਨੇ ਦੀ ਪੁੱਤਰੀ ਦੇ ਵਿਆਹ ਵੇਲੇ ਕੁਝ ਸੌਦਾ ਲੈਣ ਲਈ ਇਸ ਨੂੰ ਲਾਹੌਰ ਵੀ ਭੇਜਿਆ। ਜਦੋਂ ਗੁਰੂ ਜੀ ਉਦਾਸੀਆਂ ਤੋਂ ਬਾਦ ਕਰਤਾਰਪੁਰ ਵਿਚ ਟਿਕ ਕੇ ਸਿੱਖੀ ਦਾ ਪ੍ਰਚਾਰ ਕਰਨ ਲਗੇ, ਤਾਂ ਇਹ ਵੀ ਕਰਤਾਰਪੁਰ ਪਹੁੰਚ ਗਿਆ।

**ਭਗੌਤੀ/ਭਗਉਤੀ** : ਇਹ ਸ਼ਬਦ ਮੂਲ ਰੂਪ ਵਿਚ ਦੇਵੀ-ਵਾਚਕ ਹੈ। ਭਗਵਾਨ ਦੀ ਸ਼ਕਤੀ ਨੂੰ ਭਗਵਤੀ ਜਾਂ ਭਗੌਤੀ (ਭਗਉਤੀ) ਕਿਹਾ ਜਾਂਦਾ ਹੈ। ਸਿੱਖ ਧਰਮ-ਗ੍ਰੰਥਾਂ ਵਿਚ ਇਸ ਦੀ ਵਰਤੋਂ ਕਈ ਬਦਲਵੇਂ ਅਰਥਾਂ ਵਿਚ ਹੋਈ ਹੈ। ਸਭ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਨੇ ਭਗਵਾਨ ਦੇ ਉਪਾਸਕ ਲਈ ਇਹ ਸ਼ਬਦ ਵਰਤਦੇ ਹੋਇਆਂ ਲਿਖਿਆ ਹੈ—*ਸੋ ਭਗਉਤੀ ਜੋ ਭਗਵੰਤੈ ਜਾਣੈ। ਗੁਰਪਰਸਾਦੀ ਆਪੁ ਪਛਾਣੈ। ਧਾਵਤੁ ਰਾਖੈ ਇਕਤੁ ਘਰਿ ਆਣੈ। ਜੀਵਤੁ ਮਰੈ ਹਰਿਨਾਮੁ ਵਖਾਣੈ। ਐਸਾ ਭਗਉਤੀ ਉਤਮੁ ਹੋਇ। ਨਾਨਕ ਸਚਿ ਸਮਾਵੈ ਸੋਇ।* (ਗੁ.ਗ੍ਰੰ.88)।

ਭਾਈ ਗੁਰਦਾਸ ਨੇ ਇਸ ਸ਼ਬਦ ਦੀ ਵਰਤੋਂ ਲੋਹੇ ਤੋਂ ਤਿਆਰ ਹੋਏ ਸ਼ਸਤ੍ਰ (ਤਲਵਾਰ ਜਾਂ ਬਰਛੀ) ਲਈ ਕੀਤੀ ਹੈ—*ਜਾਣੁ ਕਥੂਰੀ ਮਿਰਗ ਤਨਿ ਨਾਉ ਭਗਉਤੀ ਲੋਹੁ ਘੜਾਇਆ।* (25/6)। 'ਚੰਡੀ ਦੀ ਵਾਰ' ਵਿਚ ਵੀ ਇਸ ਦੀ ਵਰਤੋਂ ਇਸੇ ਅਰਥ ਵਿਚ ਹੋਈ ਹੈ—*ਦੁਹਾ ਕੰਧਾਰਾ ਮੁਹਿ ਜੁੜੇ ਨਾਲ ਧਉਸਾ ਭਾਰੀ। ਲਈ ਭਗਉਤੀ ਦੁਰਗਸਹਿ ਵਰ ਜਾਗਣਿ ਭਾਰੀ। ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ। ਸੁੰਭ ਪਾਲਣੋ ਡਿਗਿਆ ਉਪਮਾ ਬੀਚਾਰੀ। ਡੁਬਿ ਰਤੂ ਨਾਲਹੁ ਨਿਕਲੀ ਬਰਛੀ ਦੋ ਧਾਰੀ। ਜਾਣੂ ਰਜਾਦੀ ਉਤਰੀ ਪੈਨਿ ਸੂਹੀ ਸਾਰੀ।53।*

'ਚੰਡੀ ਦੀ ਵਾਰ' ਦੇ ਸ਼ੁਰੂ ਵਿਚ ਅਤੇ ਦਸਮ ਗ੍ਰੰਥ ਵਿਚ ਸੰਕਲਿਤ ਕਈ ਹੋਰ ਰਚਨਾਵਾਂ ਦੇ ਆਰੰਭ ਵਿਚ 'ਸ੍ਰੀ ਭਗਉਤੀ ਜੀ ਸਹਾਇ' ਉਕਤੀ ਲਿਖੀ ਹੈ। ਇਸ ਤੋਂ ਇਲਾਵਾ 'ਚੰਡੀ ਦੀ ਵਾਰ' ਦੀ ਪਹਿਲੀ ਪਉੜੀ ਦਾ ਆਰੰਭ ਵੀ ਇਸ ਦੀ ਆਰਾਧਨਾ ਨਾਲ ਹੁੰਦਾ ਹੈ—*ਪ੍ਰਥਮਿ ਭਗਉਤੀ ਸਿਮਰ ਕੈ ਗੁਰੂ ਨਾਨਕ ਲਈ ਧਿਆਇ।* ਇਥੇ 'ਭਗਉਤੀ' ਦਾ ਅਰਥ ਦੇਵੀ ਨਹੀਂ ਹੋ ਸਕਦਾ, ਕਿਉਂਕਿ ਦੂਜੀ ਪਉੜੀ ਵਿਚ ਸਾਰੇ ਦੇਵੀ ਦੇਵਤੇ ਇਸ ਭਗਉਤੀ ਤੋਂ ਬਲ ਅਰਜਿਤ ਕਰਕੇ ਆਪਣਾ ਪਰਾਕ੍ਰਮ ਕਰਦੇ ਹਨ। ਇਥੋਂ ਤਕ ਕਿ ਦੇਵੀ ਦੁਰਗਾ ਦੀ ਸਿਰਜਨਾ ਵੀ ਇਸੇ ਦੁਆਰਾ ਹੋਈ ਦਸੀ ਗਈ ਹੈ—*ਤੈਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸ ਕਰਾਇਆ।* ਇਸ ਲਈ ਇਥੇ ਭਗਤੀ ਦਾ ਅਰਥ 'ਦੇਵੀ' ਨਹੀਂ ਹੈ। ਇਸ ਲਈ ਸਾਨੂੰ ਦੂਜੇ ਅਰਥ 'ਸ਼ਸਤ੍ਰ' ਨੂੰ ਵਿਚਾਰਨਾ ਹੋਵੇਗਾ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹਾਲਾਤ ਬਦਲ ਚੁਕੇ ਸਨ। ਆਤਮ-ਰਖਿਆ ਦਾ ਸੁਆਲ ਸਾਹਮਣੇ ਸੀ। ਭੈ-ਭੀਤ ਅਤੇ ਘਬਰਾਏ ਹੋਏ ਲੋਕਾਂ ਦੇ ਮਨ ਵਿਚ ਵੀਰਤਾ ਦੀ ਭਾਵਨਾ ਦਾ ਸੰਚਾਰ ਕਰਨਾ ਅਤੇ ਧਰਮ-ਯੁੱਧ ਲਈ ਪ੍ਰੇਰਣਾ ਦੇਣਾ ਉਸ ਵਕਤ ਦੇ ਲੋਕ-ਨਾਇਕ ਗੁਰੂ ਗੋਬਿੰਦ ਸਿੰਘ ਜੀ ਤੋਂ ਜਨ-ਮਾਨਸ ਦੀ ਜ਼ਬਰਦਸਤ ਮੰਗ ਸੀ। ਲੋਕਾਂ ਦੀ ਨਬਜ਼ ਨੂੰ ਪਛਾਣਦੇ ਹੋਇਆਂ ਗੁਰੂ ਜੀ ਵਲੋਂ ਪਰਮਾਤਮਾ ਤੋਂ ਜਨਤਾ ਦੇ ਸੰਕਟ ਹਰਨ ਦੀ ਆਸ ਕਰਨੀ ਸੁਭਾਵਿਕ ਸੀ। ਪਰਮਾਤਮਾ ਦੇ ਕੋਮਲ ਰੂਪ ਦੇ ਨਾਲ ਨਾਲ ਜੁਝਾਰੂ ਰੂਪ ਦੀ ਕਲਪਨਾ ਜੁੜਨ ਲਗੀ ਅਤੇ ਭਗਤੀ ਦੇ ਨਾਲ ਸ਼ਕਤੀ ਦਾ ਮੇਲ ਹੋਣ ਲਗਾ। ਸੰਸਾਰਿਕ ਸੰਤੁਲਨ ਕਾਇਮ ਰਖਣ ਲਈ ਗੁਰੂ ਜੀ ਨੇ ਪਰਮਾਤਮਾ ਵਿਚ ਦੁਸਟ-ਸੰਘਾਰਕ ਦੀ ਕਲਪਨਾ ਕੀਤੀ —*ਰਿਪੁ ਤਾਪਨ ਹੈ, ਸਤ੍ਰੰ ਪ੍ਰਣਾਸੀ, ਅਰਿ ਘਾਲਯ ਹੈਂ,* ਖਲ *ਘਾਇਕ ਹੈਂ।* ਉਨ੍ਹਾਂ ਨੇ ਉਸ ਪਰਮਾਤਮਾ ਨੂੰ ਪ੍ਰਣਾਮ ਕੀਤਾ ਜੋ ਯੁੱਧਾਂ ਦਾ ਯੁੱਧ, ਯੁੱਧਾਂ ਦਾ ਕਰਤਾ ਅਤੇ ਫਿਰ ਸ਼ਾਂਤ ਰੂਪ ਵਾਲਾ ਹੈ—*ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ।... ਨਮੋ ਕਲਹ ਕਰਤਾ ਨਮੋ ਸਾਂਤਿ ਰੂਪ।187।*

ਸਪੱਸ਼ਟ ਹੈ ਕਿ ਪਰਮਾਤਮਾ ਲਈ ਕਿਸੇ ਸ਼ਸਤ੍ਰ-

ਚਿੰਨ੍ਹ ਦੇ ਪ੍ਰਯੋਗ ਦੀ ਬਹੁਤ ਲੋੜ ਸੀ। ਇਸ ਲਈ ਭਗਉਤੀ (ਸ਼ਸਤ੍ਰ) ਨੂੰ ਪ੍ਰਣਾਮ ਹੈ, ਉਸ ਦਾ ਸਿਮਰਨ ਕਰਨਾ ਹੈ ਅਤੇ ਉਸੇ ਦੁਆਰਾ ਸੰਸਾਰ ਦੀ ਸਿਰਜਨਾ ਹੋਈ ਹੈ—*ਖੰਡਾ ਪ੍ਰਥਮੈ ਸਾਜਿ ਕੈ ਜਿਨ ਸਭ ਸੈਸਾਰ ਉਪਾਇਆ।* ਅਜਿਹੇ ਸ਼ਬਦ-ਚਿੰਨਾਂ ਦੇ ਪ੍ਰਯੋਗ ਨਾਲ ਸਿੱਖ ਧਰਮ ਵਿਚ ਇਕ ਅਹਿਮ ਤਬਦੀਲੀ ਵਾਪਰੀ ਜਿਸ ਕਰਕੇ ਸੰਤ ਨੂੰ ਸਿਪਾਹੀ ਵੀ ਬਣਾ ਦਿੱਤਾ ਗਿਆ।

**ਭਜਨ** : ਇਸ ਦਾ ਸ਼ਾਬਦਿਕ ਅਰਥ ਹੈ 'ਪਰਮਾਤਮਾ ਦੀ ਭਗਤੀ ਜਾਂ ਉਪਾਸਨਾ ਕਰਨਾ'। ਆਮ ਤੌਰ 'ਤੇ ਉਸ ਗੀਤ ਜਾਂ ਬਿਸ਼ਨਪਦੇ ਨੂੰ 'ਭਜਨ' ਕਿਹਾ ਜਾਂਦਾ ਹੈ, ਜਿਸ ਵਿਚ ਪਰਮਾਤਮਾ ਦਾ ਗੁਣ-ਗਾਨ ਕੀਤਾ ਗਿਆ ਹੋਵੇ। ਇਸ ਵਿਚ ਸਾਧਕ ਆਪਣੇ ਆਪ ਨੂੰ ਤੁੱਛ, ਨਿਮਾਣਾ ਅਤੇ ਨਿਰੀਹ ਦਰਸਾਉਂਦਾ ਹੈ ਅਤੇ ਇਸ਼ਟਦੇਵ ਨੂੰ ਮਹਾਨ, ਗੌਰਵਸ਼ਾਲੀ ਅਤੇ ਸਰਬ-ਸਮਰਥ ਘੋਸ਼ਿਤ ਕਰਦਾ ਹੈ। ਇਹ ਭਜਨ ਭਗਤੀ-ਭਾਵਨਾ ਵਾਲੇ ਕਿਸੇ ਵੀ ਵਿਸ਼ੇ ਨਾਲ ਸੰਬੰਧਿਤ ਹੋ ਸਕਦੇ ਹਨ। ਪਰ ਉਂਜ ਇਨ੍ਹਾਂ ਵਿਚ ਦਾਸ ਭਗਤੀ ਦੀ ਪ੍ਰਧਾਨਤਾ ਹੁੰਦੀ ਹੈ। ਕਈ ਵਾਰ ਮਾਤਾ-ਪਿਤਾ-ਪੁੱਤਰ ਦੇ ਸੰਬੰਧ-ਆਧਾਰ 'ਤੇ ਇਨ੍ਹਾਂ ਵਿਚ ਵਾਤਸਲ੍ਯ ਭਗਤੀ ਦੇ ਤਤ੍ਵ ਵੀ ਮਿਲ ਜਾਂਦੇ ਹਨ। ਸਿੱਖ ਧਰਮ ਵਿਚ 'ਭਜਨ' ਨੂੰ 'ਸ਼ਬਦ' ਕਿਹਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦਾ ਸਰੂਪ 'ਭਜਨ' ਵਰਗਾ ਹੈ, ਪਰ ਇਸ ਨੂੰ ਭਜਨ ਦੀ ਥਾਂ 'ਸ਼ਬਦ' ਕਹਿਣ ਦੀ ਪਰੰਪਰਾ ਹੈ।

ਭਗਤੀ ਦੇ ਪ੍ਰਕਾਰਜ ਨੂੰ ਵੀ ਭਜਨ ਕਿਹਾ ਜਾਂਦਾ ਹੈ—*ਗੋਬਿੰਦ ਭਜਨ ਬਿਨ ਬ੍ਰਿਥੇ ਸਭ ਕਾਮ।* (ਗੁ.ਗ੍ਰੰ.269)। ਗੁਰੂ ਤੇਗ ਬਹਾਦਰ ਜੀ ਨੇ ਆਪਣੇ ਸ਼ਲੋਕਾਂ ਵਿਚ 'ਭਜੁ ਹਰਿ ਮਨਾ' ਉਕਤੀ ਨੂੰ ਵਾਰ ਵਾਰ ਵਰਤਿਆ ਹੈ। ਇਥੇ 'ਭਜਨ' ਨਾਮ-ਸਿਮਰਨ ਜਾਂ ਨਾਮ-ਸਾਧਨਾ ਦਾ ਹੀ ਸਮਾਨਾਰਥਕ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ ਉਹ ਕਿਹੜਾ ਪ੍ਰਾਣੀ ਹੈ ਜੋ ਭਜਨ ਕਰਨ ਨਾਲ ਨ ਤਰਿਆ ਹੋਵੇ। ਅਰਥਾਤ ਭਜਨ ਕਰਨ ਨਾਲ ਅਧਿਆਤਮਿਕ ਸਾਧਨਾ ਸੰਪੰਨ ਹੁੰਦੀ ਹੈ ਅਤੇ ਸਾਧਕ ਪਰਮ-ਗਤਿ ਨੂੰ ਪ੍ਰਾਪਤ ਕਰਦਾ ਹੈ—*ਹਰਿ ਕੈ ਭਜਨਿ ਕਉਨ ਕਉਨ ਨ ਤਾਰੇ।* (ਗੁ. ਗ੍ਰੰ.1269)।

**ਭੱਟ-ਬਾਣੀ** : ਵੇਖੋ 'ਭੱਟਾਂ ਕੇ ਸਵਈਏ'।

**ਭੱਟ-ਵਹੀਆਂ** : ਭੱਟਾਂ ਦੁਆਰਾ ਆਪਣੇ ਆਸਰਾਦਾਤਿਆਂ ਜਾਂ ਜਜਮਾਨਾਂ ਦੇ ਖ਼ਾਨਦਾਨੀ ਬਿਉਰਿਆਂ ਲਈ ਤਿਆਰ ਕੀਤੀਆਂ ਜਾਣ ਵਾਲੀਆਂ ਵਹੀਆਂ ਨੂੰ 'ਭੱਟ ਵਹੀਆਂ' ਕਿਹਾ ਜਾਂਦਾ ਹੈ। ਸਿੱਖ ਇਤਿਹਾਸ ਲਈ ਇਨ੍ਹਾਂ ਦਾ ਖ਼ਾਸ ਮਹੱਤਵ ਹੈ, ਕਿਉਂਕਿ ਇਹ ਲੋਗ ਗੁਰੂ ਸਾਹਿਬਾਨ ਅਤੇ ਮੁੱਖ ਕੇਂਦਰੀ ਗੁਰੂ-ਧਾਮਾਂ ਦੇ ਬਹੁਤ ਨੇੜੇ ਵਿਚਰੇ ਸਨ।

'ਭੱਟ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਇਹ ਉਸ ਵਿਅਕਤੀ ਲਈ ਵਰਤਿਆ ਜਾਂਦਾ ਸੀ ਜੋ ਆਪਣੇ ਆਸਰਾ-ਦਾਤੇ ਜਾਂ ਜਜਮਾਨ ਦੀ ਸੇਵਾ ਵਿਚ ਰਹਿੰਦਾ ਸੀ ਅਤੇ ਉਸ ਦੀ ਸਿਫ਼ਤ ਵਿਚ ਬਿਰਦਾਵਲੀ ਲਿਖਦਾ ਅਤੇ ਪੜ੍ਹਦਾ ਸੀ। ਭੱਟਾਂ ਦੀ ਉਤਪੱਤੀ ਬਾਰੇ ਚਾਰਣਾਂ ਵਾਂਗ ਸਹੀ ਜਾਣਕਾਰੀ ਨਹੀਂ ਮਿਲਦੀ। ਇਨ੍ਹਾਂ ਨੂੰ ਕਈ ਪੱਛਮੀ ਵਿਦਵਾਨ ਪਤਿਤ ਬ੍ਰਾਹਮਣ ਮੰਨਦੇ ਹਨ ਅਤੇ ਕਈਆਂ ਦੀ ਇਹ ਧਾਰਣਾ ਹੈ ਕਿ ਇਹ ਸਾਰਸੁਤ (ਸਰਸ੍ਵਤੀ ਨਦੀ ਦੇ ਕੰਢੇ ਉਤੇ ਵਸੇ ਹੋਣ ਕਾਰਣ ਸਾਰਸ੍ਵਤ) ਬ੍ਰਾਹਮਣ ਅਖਵਾਉਂਦੇ ਹਨ। ਇਹ ਅਕਸਰ ਰਾਜ ਦਰਬਾਰਾਂ ਵਿਚ ਰਹਿੰਦੇ ਸਨ ਅਤੇ ਯੁੱਧ ਵਿਚ ਰਾਜਿਆਂ ਦੁਆਰਾ ਪ੍ਰਾਪਤ ਕੀਤੀਆਂ ਜਿਤਾਂ ਦੀਆਂ ਗਾਥਾਵਾਂ ਰਾਜਿਆਂ ਅਤੇ ਪ੍ਰਜਾ ਨੂੰ ਸੁਣਾਉਂਦੇ ਸਨ। ਇਸ ਨੂੰ ਇਕ ਯਾਚਕ ਜਾਤਿ ਵੀ ਮੰਨਿਆ ਗਿਆ ਹੈ। ਇਹ ਲੋਗ ਕਵਿਤਾ ਦੀ ਰਚਨਾ ਆਪ ਬਹੁਤ ਘਟ ਕਰਦੇ ਸਨ। ਅਕਸਰ ਦੂਜਿਆਂ ਦੀ ਸਿਰਜੀ ਕਵਿਤਾ ਨੂੰ ਗਾ ਕੇ ਸੁਣਾਉਂਦੇ ਸਨ ਅਤੇ ਜਜਮਾਨਾਂ ਤੋਂ ਦਖਿਣਾ ਲੈਂਦੇ ਸਨ।

ਗੁਰੂ ਅਮਰਦਾਸ ਜੀ ਦੇ ਵੇਲੇ ਭੀਖਾ ਨਾਂ ਦੇ ਭੱਟ ਨੇ ਸਿੱਖੀ ਧਾਰਣ ਕੀਤੀ। ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਉਹ ਆਪਣੇ ਨਾਲ ਕਈ ਭੱਟਾਂ ਨੂੰ ਲੈ ਕੇ ਆਇਆ। ਉਨ੍ਹਾਂ ਭੱਟਾਂ ਨੇ ਗੁਰੂ ਸਾਹਿਬਾਨ ਦੀ ਉਸਤਤ ਵਿਚ ਜੋ ਛੰਦ ਉਚਾਰੇ, ਉਹ ਗੁਰੂ ਗ੍ਰੰਥ ਸਾਹਿਬ ਵਿਚ 'ਭੱਟਾਂ ਕੇ ਸਵਈਏ' (ਵੇਖੋ) ਵਜੋਂ ਅੰਕਿਤ ਹਨ। ਆਪਣੀ ਕੁਲ ਪਰੰਪਰਾ ਦੀ ਬਿਰਤੀ ਅਨੁਸਾਰ ਇਹ ਗੁਰੂ ਸਾਹਿਬਾਨ, ਉਨ੍ਹਾਂ ਦੇ ਪਰਿਵਾਰਾਂ ਅਤੇ ਪ੍ਰਮੁਖ ਸਿੱਖਾਂ ਸੰਬੰਧੀ ਆਪਣੀਆਂ ਵਹੀਆਂ ਵਿਚ ਲੋੜੀਂਦੀ ਜਾਣਕਾਰੀ ਅੰਕਿਤ ਕਰਦੇ ਰਹਿੰਦੇ ਸਨ। ਉਸ ਜਾਣਕਾਰੀ ਵਿਚੋਂ ਕੁਝ ਦੇ ਭੱਟ ਖ਼ੁਦ ਸਾਖੀ ਹੁੰਦੇ ਸਨ ਅਤੇ ਕੁਝ ਸੁਣੀ ਸੁਣਾਈ ਹੁੰਦੀ ਸੀ, ਕਿਉਂਕਿ ਉਹ ਜਦ ਕਦੇ ਗੁਰੂ-ਦਰਬਾਰ ਵਿਚ ਆਉਂਦੇ ਤਾਂ ਬੀਤੇ ਦੀਆਂ ਘਟਨਾਵਾਂ ਜਾਂ ਗੱਲਾਂ ਬਾਰੇ ਸੁਣੀ ਸੁਣਾਈ ਜਾਣਕਾਰੀ ਲਿਖ

ਲੈਂਦੇ। ਇਸ ਲਈ ਇਨ੍ਹਾਂ ਵਹੀਆਂ ਵਿਚਲੀ ਜਾਣਕਾਰੀ ਨੂੰ ਸੌ ਫ਼ੀਸਦੀ ਸਹੀ ਕਹਿ ਸਕਣਾ ਸਰਲ ਨਹੀਂ। ਪਰ ਜੋ ਜਾਣਕਾਰੀ ਇਨ੍ਹਾਂ ਖ਼ੁਦ ਵੇਖ ਕੇ ਲਿਖੀ ਹੈ, ਉਹ ਪ੍ਰਮਾਣਿਕ ਸਰੋਤ ਸਾਮਗ੍ਰੀ ਉਪਲਬਧ ਕਰਦੀ ਹੈ।

ਇਹ ਭੱਟ-ਵਹੀਆਂ 'ਭਟ-ਅੱਛਰੀ' ਵਿਚ ਲਿਖੀਆਂ ਜਾਂਦੀਆਂ ਸਨ। ਇਨ੍ਹਾਂ ਨੂੰ ਲੱਭਣ ਦਾ ਉਦਮ ਗਿਆਨੀ ਗਰਜਾ ਸਿੰਘ ਨੇ ਕੀਤਾ ਅਤੇ ਇਨ੍ਹਾਂ ਦੇ ਗੁਰਮੁਖੀ ਉਤਾਰੇ ਤਿਆਰ ਕੀਤੇ ਜੋ ਹੁਣ ਪੰਜਾਬ ਹਿਸਟੋਰੀਕਲ ਸਟਡੀਜ਼ ਵਿਭਾਗ, ਪੰਜਾਬੀ ਯੂਨੀਵਰਸਿਟੀ ਵਿਚ ਸੁਰਖਿਅਤ ਹਨ। ਇਨ੍ਹਾਂ ਵਿਚੋਂ ਉਸ ਸਮੇਂ ਦੀਆਂ ਤਿਥੀਆਂ, ਥਾਂਵਾਂ ਅਤੇ ਘਟਨਾਵਾਂ ਬਾਰੇ ਕਾਫ਼ੀ ਉਪਯੋਗੀ ਸਾਮਗ੍ਰੀ ਮਿਲ ਸਕਦੀ ਹੈ।

**ਭੱਟਾਂ ਕੇ ਸਵਈਏ** : ਭੱਟਾਂ ਦੇ ਪਦਾਂ ਨੂੰ ਇਹ ਸਿਰਲੇਖ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਦਿੱਤਾ ਹੋਇਆ। ਉਂਜ ਇਸ ਪ੍ਰਕਰਣ (ਪੰਨੇ 1389-1409) ਵਿਚ 'ਸਵਈਏ ਮਹਲੇ ਪਹਿਲੇ ਕੇ', 'ਸਵਈਏ ਮਹਲੇ ਦੂਜੇ ਕੇ', 'ਸਵਈਏ ਮਹਲੇ ਤੀਜੇ ਕੇ', 'ਸਵਈਏ ਮਹਲੇ ਚਉਥੇ ਕੇ' ਅਤੇ 'ਸਵਈਏ ਮਹਲੇ ਪੰਜਵੇਂ ਕੇ' ਸਿਰਲੇਖਾਂ ਅਧੀਨ 123 ਸਵੈਯੇ ਦਰਜ ਹਨ। ਇਨ੍ਹਾਂ ਸਭ ਨੂੰ 'ਸਵਈਏ' ਮੰਨਿਆ ਗਿਆ ਹੈ, ਸ਼ਾਇਦ ਇਸ ਲਈ ਕਿ ਇਨ੍ਹਾਂ ਵਿਚ ਬਹੁਤੀ ਗਿਣਤੀ ਸਵੈਇਆਂ ਦੀ ਹੈ, ਉਂਜ ਚੌਪਈ, ਸੋਰਠਾ, ਦੋਹਰਾ, ਰਡ, ਝੋਲਨਾ, ਛਪੈ ਆਦਿ ਛੰਦ ਵੀ ਲੱਛਣਾਂ ਦੀ ਕੁਝ ਵਾਧ-ਘਾਟ ਸਹਿਤ ਵਰਤੇ ਮਿਲ ਜਾਂਦੇ ਹਨ। ਇਨ੍ਹਾਂ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਦੇਵ-ਤੁਲ ਉਸਤਤ ਅਤੇ ਯਸ਼ਗਾਨ ਕੀਤਾ ਗਿਆ ਹੈ।

ਇਹ ਸਵੈਯੇ ਭੱਟਾਂ ਦੀ ਰਚਨਾ ਮੰਨੇ ਜਾਂਦੇ ਹਨ। ਇਹ ਭੱਟ ਕੌਣ ਸਨ ? ਹਰ ਇਕ ਨੇ ਕਿਤਨੇ ਕਿਤਨੇ ਸਵੈਯੇ ਉਚਾਰੇ ਸਨ ? ਅਤੇ ਇਹ ਗੁਰੂ-ਦਰਬਾਰ ਵਿਚ ਕਦੋਂ ਆਏ ਸਨ ? ਇਨ੍ਹਾਂ ਪ੍ਰਸ਼ਨਾਂ ਦਾ ਭਾਵੇਂ ਸੰਤੋਸ਼ਜਨਕ ਉੱਤਰ ਇਤਿਹਾਸ ਅਤੇ ਪਰੰਪਰਾ ਤੋਂ ਨਹੀਂ ਮਿਲਦਾ, ਪਰ ਫਿਰ ਵੀ ਵਿਦਵਾਨਾਂ ਨੇ ਇਸ ਸੰਬੰਧ ਵਿਚ ਜੋ ਯਤਨ ਕੀਤੇ ਹਨ, ਉਨ੍ਹਾਂ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਇਹ ਭੱਟ, ਸਵੈਇਆਂ ਦੀ ਭਾਸ਼ਾ ਦੇ ਆਧਾਰ 'ਤੇ, ਬ੍ਰਜ ਅਤੇ ਪੰਜਾਬ ਦੇ ਮੱਧਵਰਤੀ ਖੇਤਰ ਦੇ ਪ੍ਰਤੀਤ ਹੁੰਦੇ ਹਨ। ਇਹ ਆਪਣੇ ਆਪ ਨੂੰ ਕੌਸ਼ਿਸ਼ ਰਿਸ਼ੀ ਦੀ ਸੰਤਾਨ ਮੰਨਦੇ ਹਨ ਅਤੇ ਸਰਸੁਤ (ਸਰਸ੍ਵਤੀ) ਨਦੀ ਦੇ ਕੰਢੇ ਵਸੇ ਹੋਣ ਕਾਰਣ ਸਾਰਸੁਤ (ਸਾਰਸ੍ਵਤ) ਬ੍ਰਾਹਮਣ ਅਖਵਾਉਂਦੇ ਹਨ। ਇਹ ਲੋਕ ਕੁਲ-ਪਰੰਪਰਾ ਤੋਂ ਰਾਜਿਆਂ ਅਥਵਾ ਕੁਲੀਨ ਪੁਰਸ਼ਾਂ ਦੀ ਉਸਤਤ ਕਰਦੇ ਸਨ ਅਤੇ ਉਨ੍ਹਾਂ ਦੇ ਖ਼ਾਨਦਾਨਾਂ ਦੀਆਂ ਇਤਿਹਾਸਿਕ ਘਟਨਾਵਾਂ ਨੂੰ 'ਭੱਟਾਛਰੀ' ਲਿਪੀ ਵਿਚ ਲਿਖੀਆਂ ਵਹੀਆਂ ਵਿਚ ਸੰਭਾਲੀ ਰਖਦੇ ਸਨ। ਇਨ੍ਹਾਂ ਦੇ ਕਿਤਨੇ ਹੀ ਖ਼ਾਨਦਾਨ ਹੁਣ ਵੀ ਜੀਂਦ ਅਤੇ ਪਹੇਵੇ ਦੇ ਵਿਚਲੇ ਇਲਾਕੇ ਵਿਚ ਵਸਦੇ ਹਨ ਅਤੇ ਕੁਝ ਖ਼ਾਨਦਾਨ ਨਿਖੜ ਕੇ ਜਮਨਾ ਪਾਰ ਉਤਰ-ਪ੍ਰਦੇਸ਼ ਦੀ ਪੱਛਮੀ ਸੀਮਾ ਦੇ ਨੇੜੇ ਜਾ ਵਸੇ ਹਨ। ਭੱਟ-ਵਹੀਆਂ ਦੇ ਆਧਾਰ 'ਤੇ ਇਨ੍ਹਾਂ ਦੀ ਬੰਸਾਵਲੀ ਭਗੀਰਥ ਨਾਂ ਦੇ ਭਟ ਤੋਂ ਸ਼ੁਰੂ ਹੁੰਦੀ ਹੈ। ਇਸੇ ਭਗੀਰਥ ਦੀ ਨੌਵੀਂ ਪੀੜ੍ਹੀ ਵਿਚ ਰਈਆ ਨਾਂ ਦਾ ਭੱਟ ਹੋਇਆ ਜਿਸ ਦੇ ਛੇ ਪੁੱਤਰ ਸਨ—ਭਿੱਖਾ, ਸੇਖਾ, ਤੋਖਾ, ਗੋਖਾ, ਚੋਖਾ ਅਤੇ ਟੋਡਾ। ਇਨ੍ਹਾਂ ਵਿਚੋਂ ਭਿੱਖੇ ਦੇ ਤਿੰਨ ਪੁੱਤਰਾਂ—ਮਥੁਰਾ, ਜਾਲਪ ਅਤੇ ਕੀਰਤ—ਦੇ ਸਵੈਯੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਭੱਟ-ਕਵੀਆਂ ਵਿਚੋਂ ਬਲ, ਹਰਬੰਸ, ਕਲ੍ਯਸਹਾਰ ਅਤੇ ਗਯੰਦ (ਅਥਵਾ ਪਰਮਾਨੰਦ) ਭਿਖੇ ਦੇ ਭਤੀਜੇ ਸਨ ਅਤੇ ਸਲ੍ਯ, ਭਲ੍ਯ ਅਤੇ ਨਲ੍ਯ ਵੀ ਇਨ੍ਹਾਂ ਦੇ ਭਰਾ ਭਾਈ ਹਨ। ਇਹ ਸਾਰੇ ਘੁੰਮੱਕੜ ਰੁਚੀ ਵਾਲੇ ਆਤਮ-ਆਨੰਦ ਦੇ ਜਿਗਿਆਸੂ ਸਨ। ਅਨੇਕ ਸਥਾਨਾਂ ਅਤੇ ਸਾਧਾਂ-ਸੰਤਾਂ ਪਾਸ ਜਾਣ 'ਤੇ ਵੀ ਇਨ੍ਹਾਂ ਦੀ ਜਿਗਿਆਸਾ ਸ਼ਾਂਤ ਨਹੀਂ ਹੋਈ ਸੀ—*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ। ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ। ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ।* (ਗੁ.ਗ੍ਰੰ.1395)। (ਮਹਲੇ ਤੀਜੇ ਕੇ)।

ਹਾਰ ਹੁਟ ਕੇ ਉਹ ਗੁਰੂ ਅਰਜਨ ਦੇਵ ਜੀ ਦੀ ਸ਼ਰਣ ਵਿਚ ਪਹੁੰਚੇ। ਉਥੇ ਉਨ੍ਹਾਂ ਦੀ ਅਧਿਆਤਮਿਕ ਜਿਗਿਆਸਾ ਸਮਾਪਤ ਹੋਈ। ਇਹ ਤਦ ਹੀ ਸੰਭਵ ਹੋਇਆ ਜਦੋਂ ਉਨ੍ਹਾਂ ਦੇ ਮਸਤਕ ਉਤੇ ਭਾਗ-ਰੇਖਾ ਦਾ ਉਦਭਵ ਹੋਇਆ— *ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ। ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿਹੈ ਨਹੀ ਰੇ ਪਛਤਾਯਉ। ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ। ਜਪ੍ਯਉ ਜਿਨ੍ਹ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ।* (ਗੁ.ਗ੍ਰੰ.1409)।

ਇਹ ਭੱਟ, ਅਨੁਮਾਨ ਹੈ, ਸੰਨ 1581 ਈ. ਵਿਚ ਭੱਟ ਕਲ੍ਯਸਹਾਰ ਦੀ ਅਗਵਾਈ ਵਿਚ ਇਕੱਠੇ ਹੋ ਕੇ ਗੁਰੂ

ਅਰਜਨ ਦੇਵ ਜੀ ਦੇ ਗੁਰੂ-ਗੱਦੀ ਉਤੇ ਬੈਠਣ ਵੇਲੇ ਗੋਇੰਦਵਾਲ ਆਏ ਸਨ। ਇਨ੍ਹਾਂ ਭੱਟਾਂ ਦੀ ਗਿਣਤੀ ਯਾਰ੍ਹਾਂ ਮੰਨੀ ਜਾਂਦੀ ਹੈ—ਕਲ੍ਯਸਹਾਰ (54), ਜਾਲਪ (5), ਕੀਰਤ (8), ਭਿੱਖਾ (2), ਸਲ੍ਯ (3), ਭਲ੍ਯ (1), ਨਲ੍ਯ (16), ਗਯੰਦ (ਅਥਵਾ ਪਰਮਾਨੰਦ) (13), ਮਥੁਰਾ (14), ਬਲ੍ਯ (5) ਅਤੇ ਹਰਿਬੰਸ (2)। ਕੁਝ ਵਿਦਵਾਨਾਂ ਨੇ ਕਲ੍ਯ, ਜਲ੍ਯ, ਦਾਸ, ਸੇਵਕ, ਗੁੰਗ, ਟਲ੍ਯ ਆਦਿ ਨਾਂਵਾਂ ਦੇ ਵੀ ਅਨੁਮਾਨ ਲਗਾਏ ਹਨ, ਪਰ ਇਹ ਅਨੁਮਾਨ ਤੱਥਕ ਤੌਰ 'ਤੇ ਨਿਰਾਧਾਰ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਭੱਟਾਂ ਦੀ ਬਾਣੀ ਦੇ ਦਰਜ ਹੋਣ ਨਾਲ ਇਨ੍ਹਾਂ ਦਾ ਸਿੱਖ ਸਮਾਜ ਵਿਚ ਵਿਸ਼ੇਸ਼ ਆਦਰ ਹੋਣ ਲਗ ਗਿਆ। ਇਥੋਂ ਤਕ ਕਿ ਭਾਈ ਸੰਤੋਖ ਸਿੰਘ ਨੇ 'ਗੁਰਪ੍ਰਤਾਪ ਸੂਰਜ' (ਰਾਸਿ 3/ਅ.48) ਵਿਚ ਇਨ੍ਹਾਂ ਨੂੰ ਵੇਦਾਂ ਦਾ ਅਵਤਾਰ ਕਿਹਾ ਹੈ।

ਇਨ੍ਹਾਂ ਭੱਟਾਂ ਨੇ ਗੁਰੂ ਸਾਹਿਬਾਨ ਦੇ ਇਤਿਹਾਸਿਕ ਸਰੂਪ ਵਿਚ ਪਹਿਲੀ ਵਾਰ ਪੁਰਾਣ-ਪੁਰਸ਼ਾਂ ਜਾਂ ਅਵਤਾਰਾਂ ਦੀ ਕਲਪਨਾ ਕੀਤੀ ਹੈ। ਇਨ੍ਹਾਂ ਅਨੁਸਾਰ ਗੁਰੂ ਵਿਸ਼ਣੂ ਦੇ ਅਵਤਾਰ ਹਨ, ਪਰ ਵਿਸ਼ੇਸ਼ਤਾ ਇਹ ਹੈ ਕਿ ਇਕ ਪਾਸੇ ਜੇ ਇਹ ਵਿਸ਼ਣੂ ਦੇ ਅਵਤਾਰ ਹਨ ਤਾਂ ਦੂਜੇ ਪਾਸੇ ਹਰ ਇਕ ਪਰਵਰਤੀ ਗੁਰੂ, ਗੁਰੂ ਨਾਨਕ ਦੇਵ ਦਾ ਉਤਰੋਤਰ ਅਵਤਾਰ ਹੈ। ਉਨ੍ਹਾਂ ਸਭ ਵਿਚ ਇਕ ਜੋਤਿ ਦਾ ਸੰਚਾਰ ਹੋ ਰਿਹਾ ਹੈ—*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ। ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ। ਅਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ। ਅਮਰਦਾਸਿ ਅਮਰਤੁ ਛਤ੍ਰ ਗੁਰ ਰਾਮਹਿ ਦੀਅਉ। ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ। ਮੂਰਤਿ ਪੰਚ ਪ੍ਰਮਾਣ ਗੁਰੁ ਅਰਜੁਨੁ ਪਿਖਹੁ ਨਯਣ।* (ਗੁ.ਗ੍ਰੰ.1408)।

ਗੁਰੂ ਨਾਨਕ ਦੇਵ ਜੀ ਸੰਬੰਧੀ ਕੁਲ ਦਸ ਸਵੈਯੇ ਲਿਖੇ ਗਏ ਹਨ। ਇਨ੍ਹਾਂ ਵਿਚ ਅਨੇਕ ਪੁਰਾਣ-ਪਾਤਰ ਗੁਰੂ ਜੀ ਦੀ ਉਸਤਤ ਕਰਦੇ ਹਨ। ਭੱਟ-ਕਵੀ ਕਲ੍ਯ ਸਪੱਸ਼ਟ ਰੂਪ ਵਿਚ ਸਵੀਕਾਰ ਕਰਦਾ ਹੈ ਕਿ ਯੁਗ ਯੁਗ ਵਿਚ ਅਵਤਾਰ ਧਾਰਣ ਕਰਨ ਵਾਲੇ ਵਿਸ਼ਣੂ ਨੇ ਕਲਿਯੁਗ ਵਿਚ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਅਵਤਾਰ ਧਾਰਣ ਕੀਤਾ ਹੈ—*ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ। ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ। ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ। ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ। ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ। ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ।* (ਗੁ.ਗ੍ਰੰ.1390)।

ਇਨ੍ਹਾਂ ਦਸਾਂ ਸਵੈਇਆਂ ਵਿਚੋਂ ਪੰਜ ਚਾਰ ਚਾਰ ਤੁਕਾਂ ਦੇ ਹਨ ਅਤੇ ਪੰਜ ਛੇ ਛੇ ਤੁਕਾਂ ਦੇ। ਸਵੈਯੇ ਦੇ ਲੱਛਣ ਇਨ੍ਹਾਂ ਉਤੇ ਲਾਗੂ ਕਰ ਸਕਣਾ ਸਰਲ ਨਹੀਂ।

ਗੁਰੂ ਅੰਗਦ ਦੇਵ ਜੀ ਦੀ ਉਸਤਤ ਵਿਚ ਲਿਖੇ ਦਸ ਸਵੈਇਆਂ ਵਿਚੋਂ ਚਾਰ ਚਾਰ ਤੁਕਾਂ ਦੇ, ਪੰਜ ਛੇ ਛੇ ਤੁਕਾਂ ਦੇ ਅਤੇ ਇਕ ਸੱਤ ਤੁਕਾਂ ਦਾ ਹੈ। ਸਵੈਯਾ ਛੰਦ ਦੇ ਲੱਛਣਾਂ ਤੋਂ ਇਹ ਸੁਤੰਤਰ ਹਨ। ਕਵੀ ਕਲ੍ਯ ਨੇ ਗੁਰੂ ਜੀ ਨੂੰ ਜਨਕ ਰਾਜਾ ਦਾ ਅਵਤਾਰ ਮੰਨਦੇ ਹੋਇਆਂ ਦਸਿਆ ਹੈ ਕਿ ਇਸ ਮਹਾਨ ਗੁਰੂ ਦੀ ਚਰਣ-ਛੋਹ ਨਾਲ ਹੀ ਜਨਮ-ਮਰਣ ਦਾ ਦੁਖ ਦੂਰ ਹੋ ਜਾਂਦਾ ਹੈ—*ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ। ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ।* (ਗੁ.ਗ੍ਰੰ.1392)।

ਗੁਰੂ ਅਮਰਦਾਸ ਜੀ ਦੀ ਉਸਤਤ ਵਿਚ ਕੁਲ 22 ਸਵੈਯੇ ਲਿਖੇ ਮਿਲਦੇ ਹਨ ਜਿਨ੍ਹਾਂ ਵਿਚੋਂ ਨੌਂ ਭੱਟ-ਕਵੀ ਕਲ੍ਯ ਦੇ, ਪੰਜ ਭੱਟ ਜਾਲਪ ਦੇ, ਚਾਰ ਭੱਟ ਕੀਰਤ ਦੇ, ਦੋ ਭੱਟ ਭਿੱਖਾ ਦੇ, ਇਕ ਭੱਟ ਸਲ੍ਯ ਦਾ ਅਤੇ ਇਕ ਭੱਟ ਭਲ੍ਯ ਦਾ ਹੈ। ਇਨ੍ਹਾਂ ਵਿਚੋਂ ਸੱਤ ਸਵੈਯੇ ਚਾਰ ਚਾਰ ਤੁਕਾਂ ਦੇ, 13 ਛੇ ਛੇ ਤੁਕਾਂ ਦੇ ਅਤੇ ਸੱਤ ਅਤੇ ਅੱਠ ਤੁਕਾਂ ਦਾ ਕੇਵਲ ਇਕ ਇਕ ਸਵੈਯਾ ਹੈ। ਇਹ ਵੀ ਸਵੈਯੇ ਦੇ ਲੱਛਣਾਂ ਦੀ ਪਾਲਣਾ ਨਹੀਂ ਕਰਦੇ। ਇਨ੍ਹਾਂ ਵਿਚ ਭੱਟ ਕਵੀਆਂ ਨੇ ਸਥਾਪਨਾ ਕੀਤੀ ਹੈ ਕਿ ਪਰਮਾਤਮਾ ਦੇ ਜਿਸ ਨਾਂ ਦਾ ਸਿਮਰਨ ਸਾਰੇ ਪੁਰਾਣ-ਪਾਤਰ ਕਰ ਰਹੇ ਹਨ, ਉਹ ਗੁਰੂ ਅਮਰਦਾਸ ਜੀ ਦੇ ਹਿਰਦੇ ਵਿਚ ਵਸਦਾ ਹੈ। ਵਾਸਤਵ ਵਿਚ, ਨਾਰਾਇਣ ਖ਼ੁਦ ਉਨ੍ਹਾਂ ਦੇ ਰੂਪ ਵਿਚ ਇਸ ਸੰਸਾਰ ਵਿਚ ਪ੍ਰਗਟ ਹੋਇਆ ਹੈ—*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ। ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ।* (ਗੁ. ਗ੍ਰੰ.1395)।

ਗੁਰੂ ਰਾਮਦਾਸ ਜੀ ਬਾਰੇ ਸਭ ਤੋਂ ਅਧਿਕ 60 ਸਵੈਯੇ ਲਿਖੇ ਗਏ ਹਨ ਜਿਨ੍ਹਾਂ ਵਿਚ 13 ਕਲ੍ਯ ਦੇ, ਚਾਰ ਕੀਰਤ ਦੇ, ਦੋ ਸਲ੍ਯ ਦੇ, 16 ਨਲ੍ਯ ਦੇ, 13 ਗਯੰਦ (ਅਥਵਾ ਪਰਮਾਨੰਦ) ਦੇ, ਸੱਤ ਮਥੁਰਾ ਦੇ ਅਤੇ 5 ਬਲ੍ਯ ਦੇ ਹਨ। ਇਨ੍ਹਾਂ ਵਿਚੋਂ 22 ਚਾਰ ਚਾਰ ਤੁਕਾਂ ਦੇ, 19 ਪੰਜ ਪੰਜ ਤੁਕਾਂ ਦੇ, 16 ਛੇ ਛੇ ਤੁਕਾਂ ਦੇ, ਇਕ ਅੱਠ ਤੁਕਾਂ ਦਾ, ਇਕ 13

ਤੁਕਾਂ ਦਾ ਅਤੇ ਇਕ 18 ਤੁਕਾਂ ਦਾ ਹੈ। ਇਨ੍ਹਾਂ ਵਿਚ ਇਕ ਥਾਂ 'ਰਡ' ਅਤੇ ਇਕ ਥਾਂ 'ਝੋਲਨਾ' ਛੰਦ-ਨਾਂ ਲਿਖੇ ਮਿਲਦੇ ਹਨ। ਪਰ ਇਨ੍ਹਾਂ ਛੰਦਾਂ ਦੇ ਲੱਛਣਾਂ ਨੂੰ ਕਾਫ਼ੀ ਖਿਚ-ਧੂਹ ਕੇ ਹੀ ਲਾਗੂ ਕੀਤਾ ਜਾ ਸਕਦਾ ਹੈ। ਸਵੈਯੇ ਦਾ ਤਕਨੀਕੀ ਰੂਪ ਵਿਚ ਇਥੇ ਪ੍ਰਯੋਗ ਨਹੀਂ ਹੋਇਆ। ਇਨ੍ਹਾਂ ਸਵੈਇਆਂ ਵਿਚ ਗੁਰੂ-ਉਸਤਤ ਕਰਨ ਵੇਲੇ ਭੱਟ-ਕਵੀਆਂ ਦੀ ਅਵਤਾਰ-ਵਾਦੀ ਭਾਵਨਾ ਅਧਿਕ ਉਘੜ ਕੇ ਸਾਹਮਣੇ ਆਈ ਹੈ। ਇਥੋਂ ਤਕ ਕਿ ਵਿਸ਼ਣੂ ਦੇ ਚਾਰ ਚਿੰਨ੍ਹਾਂ—ਸ਼ੰਖ, ਚਕ੍ਰ, ਗਦਾ ਅਤੇ ਪਦਮ—ਨੂੰ ਸਾਫ਼ ਤੌਰ 'ਤੇ ਗੁਰੂ ਰਾਮਦਾਸ ਜੀ ਦੇ ਚਿੰਨ੍ਹ ਮੰਨ ਲਿਆ ਗਿਆ ਹੈ—*ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖੁਸ ਹਰਿਓ ਨਖ ਬਿਦਾਰਿ ਜੀਉ। ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ ਅਪਰੰਪਰ ਪਾਰਬ੍ਰਹਮ ਲਖੈ ਕਉਨ ਤਾਹਿ ਜੀਉ।*

ਗੁਰੂ ਅਰਜਨ ਦੇਵ ਜੀ ਸੰਬੰਧੀ ਕੁਲ 21 ਸਵੈਯੇ ਲਿਖੇ ਮਿਲਦੇ ਹਨ ਜਿਨ੍ਹਾਂ ਵਿਚੋਂ 12 ਭੱਟ ਕਵੀ ਕਲ੍ਹ ਦੇ, ਸੱਤ ਮਥੁਰਾ ਦੇ ਅਤੇ ਦੋ ਹਰਿਬੰਸ ਦੇ ਰਚੇ ਹਨ। ਇਨ੍ਹਾਂ ਵਿਚੋਂ ਨੌਂਵੇਂ ਤੋਂ ਬਾਦ 'ਸੋਰਠੇ' ਛੰਦ-ਨਾਂ ਲਿਖਿਆ ਹੈ ਅਤੇ ਅਜਿਹੇ ਤਿੰਨ ਪਦ ਹਨ। ਬਾਕੀਆਂ ਵਿਚੋਂ ਚਾਰ ਤੁਕਾਂ ਦੇ ਨੌਂ, ਛੇ ਤੁਕਾਂ ਦੇ ਅੱਠ ਅਤੇ 12 ਤੁਕਾਂ ਦਾ ਇਕ ਸਵੈਯਾ ਹੈ। ਸੋਰਠਾ ਨੂੰ ਸਵੈਯਾ ਨਹੀਂ ਕਿਹਾ ਜਾ ਸਕਦਾ ਅਤੇ ਬਾਕੀ ਦੇ ਵੀ ਸਵੈਯੇ ਦੇ ਲੱਛਣਾਂ ਦੀ ਪੂਰੀ ਤਰ੍ਹਾਂ ਪਾਲਨਾ ਨਹੀਂ ਕਰਦੇ। ਇਨ੍ਹਾਂ ਵਿਚ ਵੀ ਭੱਟ ਕਵੀਆਂ ਦੀ ਅਵਤਾਰਵਾਦੀ ਭਾਵਨਾ ਪ੍ਰਗਟ ਹੋਈ ਹੈ। ਇਥੋਂ ਤਕ ਕਿ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਹਰਿ ਨੂੰ ਪ੍ਰਤੱਖ ਤੌਰ 'ਤੇ ਵਿਦਮਾਨ ਮੰਨਿਆ ਗਿਆ ਹੈ—*ਜਗ ਅਉਰੁ ਨ ਜਾਹਿ ਮਹਾਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ। ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮ ਪੀਅਉ। ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ। ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ।* (ਗੁ.ਗ੍ਰੰ.1409)।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਸਵੈਇਆਂ ਵਿਚ ਗੁਰੂ ਸਾਹਿਬਾਨ ਦਾ ਯਸ਼, ਅਵਤਾਰਵਾਦੀ ਬਿਰਤੀ ਅਧੀਨ ਗਾਇਆ ਗਿਆ ਹੈ ਕਿਉਂਕਿ ਭੱਟ ਕਵੀਆਂ ਦੇ ਸੰਸਕਾਰ ਇਸੇ ਪਰੰਪਰਾ ਦੇ ਸਨ। ਇਨ੍ਹਾਂ ਨੂੰ ਪੁਰਾਤਨ ਇਤਿਹਾਸ, ਪੌਰਾਣਿਕ ਸੰਦਰਭਾਂ, ਅਧਿਆਤਮਿਕ ਪਰੰਪਰਾਵਾਂ ਅਤੇ ਭਾਸ਼ਾਈ ਸਰੂਪਾਂ ਦਾ ਡੂੰਘਾ ਗਿਆਨ ਸੀ ਅਤੇ ਕਾਵਿ-ਰਸ ਦੀਆਂ ਸੂਖਮਤਾਵਾਂ ਨੂੰ ਵੀ ਜਾਣਦੇ ਸਨ। ਉਸਤਤਮਈ ਕਾਵਿ ਰਚਣ ਦੀ ਕੁਲ-ਪਰੰਪਰਾ ਤੋਂ ਵਿਕਸਿਤ ਹੋਈ ਸ਼ੈਲੀ ਵਿਚ ਹੀ ਇਨ੍ਹਾਂ ਨੇ ਗੁਰੂ-ਯਸ਼ ਗਾਇਆ ਹੈ ਅਤੇ ਕਾਵਿ-ਕਰਮ ਵਿਚ ਸ਼ਬਦਾਲੰਕਾਰਾਂ ਦੀ ਵਰਤੋਂ, ਕੱਥ ਅਨੁਰੂਪ ਸ਼ਬਦ-ਚੋਣ, ਤੁਕਾਂਤ-ਮੇਲ, ਅਤਿ-ਕਥਨੀ ਪੂਰਣ ਅਲੰਕਾਰ-ਵਿਧਾਨ, ਸ਼ਬਦਾਂ-ਵਾਕਾਂਸ਼ਾਂ ਦੀ ਪੁਨਰਾਵ੍ਰਿੱਤੀ ਆਦਿ ਜੁਗਤਾਂ ਦਾ ਸਹਾਰਾ ਲਿਆ ਹੈ। ਇਸ ਪ੍ਰਸ਼ੰਸਾ ਤੋਂ ਗੁਰੂ ਸਾਹਿਬਾਨ ਬਾਰੇ ਉਸ ਵਕਤ ਦੇ ਸਮਾਜ ਵਿਚ ਬਣ ਚੁਕੇ ਬਿੰਬ ਦਾ ਅਨੁਮਾਨ ਜ਼ਰੂਰ ਲਗਾਇਆ ਜਾ ਸਕਦਾ ਹੈ। ਇਨ੍ਹਾਂ ਉਤੇ ਚਰਣਾਂ ਤੋਂ ਲੈ ਕੇ ਵਰਣਾਂ ਤਕ ਸਵੈਯੇ ਦੇ ਲੱਛਣ ਲਾਗੂ ਕਰ ਸਕਣਾ ਸਰਲ ਨਹੀਂ।

**ਭੱਠਾ ਸਾਹਿਬ, ਗੁਰਦੁਆਰਾ** : 'ਕੋਟਲਾ ਨਿਹੰਗ ਖ਼ਾਨ' ਨਾਮਕ ਪਿੰਡ ਵਿਚ ਸਥਿਤ ਇਕ ਗੁਰੂ-ਧਾਮ। ਵੇਖੋ 'ਕੋਟਲਾ ਨਿਹੰਗ ਖ਼ਾਨ'।

**ਭਦੌੜ** (ਕਸਬਾ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦਾ ਇਕ ਕਸਬਾ ਜੋ ਬਰਨਾਲਾ ਨਗਰ ਤੋਂ 25 ਕਿ.ਮੀ. ਉੱਤਰ-ਪੱਛਮ ਵਲ ਹੈ। ਗੁਰੂ ਗੋਬਿੰਦ ਸਿੰਘ ਜੀ ਦਸੰਬਰ 1706 ਈ. ਵਿਚ ਇਥੇ ਸ਼ਿਕਾਰ ਖੇਡਦਿਆਂ ਆਏ ਸਨ। ਉਦੋਂ ਇਹ ਇਲਾਕਾ ਸੁੰਨਸਾਨ ਜੰਗਲ ਸੀ। ਪਟਿਆਲਾ-ਪਤਿ ਬਾਬਾ ਆਲਾ ਸਿੰਘ ਨੇ ਭਦੌੜ ਕਸਬੇ ਦੀ ਸਥਾਪਨਾ ਕੀਤੀ। ਇਸ ਵਿਚ ਭਾਈ ਰਾਮ ਸਿੰਘ ਦੇ ਵੱਡੇ ਪੁੱਤਰ ਦੁਨੇ ਦੀ ਔਲਾਦ ਰਹਿੰਦੀ ਹੈ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਇਥੇ ਬਾਬਾ ਆਲਾ ਨੇ ਗੁਰੂ-ਧਾਮ ਬਣਵਾਇਆ। ਇਹ ਸਮਾਰਕ ਉਦੋਂ ਕਿਲ੍ਹੇ ਦੇ ਅੰਦਰ ਬਣਵਾਇਆ ਗਿਆ ਸੀ, ਹੁਣ ਭਾਵੇਂ ਕਿਲ੍ਹੇ ਦੇ ਕੁਝ ਖੰਡਰ ਹੀ ਬਚੇ ਹਨ। ਇਸ ਨੂੰ 'ਗੁਰਦੁਆਰਾ ਸਾਹਿਬ ਅੰਦਰੂਨੀ ਪਾਤਿਸ਼ਾਹੀ ਦਸ' ਕਿਹਾ ਜਾਂਦਾ ਹੈ। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਤਲਵਾਰ ਅਤੇ ਇਕ ਖੰਜਰ (ਕਟਾਰ) ਸੰਭਾਲੀਆਂ ਹੋਈਆਂ ਹਨ।

'ਗੁਰਦੁਆਰਾ ਸਾਹਿਬ ਬੇਰੂਨੀ ਪਾਤਿਸ਼ਾਹੀ ਛੇ' ਕਸਬੇ ਤੋਂ ਪੱਛਮ ਵਾਲੇ ਪਾਸੇ ਥੋੜਾ ਬਾਹਰ ਨੂੰ ਬਣਿਆ ਹੋਇਆ ਹੈ। ਪਹਿਲਾਂ ਇਹ ਜਗ੍ਹਾ 'ਸਮਾਧ ਭਾਈ ਚਰਨ ਦਾਸ' ਵਜੋਂ ਜਾਣੀ ਜਾਂਦੀ ਸੀ, ਪਰ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਨੇ ਤਿੰਨ ਦਹਾਕੇ ਪਹਿਲਾਂ ਇਸ ਨੂੰ ਖ਼ਰੀਦ ਕੇ ਛੇਵੇਂ ਗੁਰੂ ਦੀ ਆਮਦ ਦੀ ਯਾਦ ਵਿਚ ਗੁਰਦੁਆਰੇ ਵਿਚ ਬਦਲ ਦਿੱਤਾ ਹੈ। ਕਿਉਂਕਿ ਇਕ ਰਵਾਇਤ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਵੀ ਮਾਲਵਾ ਖੇਤਰ ਦੀ ਯਾਤ੍ਰਾ ਦੌਰਾਨ ਇਥੋਂ ਲੰਘੇ ਸਨ। ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਥੇ ਵਿਸਾਖੀ ਨੂੰ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਭਰਤਗੜ੍ਹ** (ਪਿੰਡ) : ਪੰਜਾਬ ਦੇ ਰੋਪੜ ਜ਼ਿਲ੍ਹੇ ਦਾ ਇਕ ਪਿੰਡ ਜੋ ਕੀਰਤਪੁਰ ਤੋਂ 10 ਕਿ.ਮੀ. ਦੱਖਣ ਵਾਲੇ ਪਾਸੇ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਚ ਸ਼ਹਾਦਤ ਦੇਣ ਲਈ ਜਾਣ ਵੇਲੇ ਜੁਲਾਈ, 1675 ਈ. ਵਿਚ ਕੀਰਤਪੁਰ ਤੋਂ ਚਲ ਕੇ ਇਥੇ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਥੜਾ ਸਾਹਿਬ ਬਣਵਾਇਆ ਗਿਆ। ਗੁਰਦੁਆਰੇ ਦੀ ਵਰਤਮਾਨ ਇਮਾਰਤ ਸੰਨ 1932 ਈ. ਵਿਚ ਬਣਾਈ ਗਈ। ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਭਰਥਰੀ, ਜੋਗੀ :** ਇਕ ਪ੍ਰਤਿਸ਼ਠਿਤ ਯੋਗ-ਸਾਧਕ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਮੁਖ਼ਾਤਬ ਕੀਤਾ ਹੈ। ਇਸ ਯੋਗੀ ਦਾ ਮੂਲ ਨਾਂ ਭਰਤ੍ਰਿਹਰਿ ਸੀ ਜੋ ਵਿਗੜ ਕੇ 'ਭਰਥਰੀ' ਬਣ ਗਿਆ। ਇਸ ਦੇ ਸੰਸਕ੍ਰਿਤ ਵਿਚ ਰਚੇ ਤਿੰਨ ਸ਼ਤਕ (ਸ਼੍ਰਿੰਗਾਰ, ਨੀਤਿ ਅਤੇ ਵੈਰਾਗ) ਮਿਲਦੇ ਹਨ ਜਿਨ੍ਹਾਂ ਵਿਚ ਇਸ ਨੇ ਕ੍ਰਮਵਾਰ ਪ੍ਰੇਮ-ਵਿਲਾਸ, ਰਾਜਨੀਤੀ-ਸਦਾਚਾਰ ਅਤੇ ਧਰਮ-ਸਾਧਨਾ ਸੰਬੰਧੀ ਗੰਭੀਰ ਵਿਚਾਰਾਂ ਦਾ ਸੁੰਦਰ ਢੰਗ ਨਾਲ ਪ੍ਰਗਟਾਵਾ ਕੀਤਾ ਹੈ। 'ਵੈਰਾਗ-ਸ਼ਤਕ' ਵਿਚਲੇ ਕੁਝ ਅੰਸ਼ਾਂ ਦੀ ਵਿਗੜੀ ਹੋਈ ਭਾਸ਼ਾ ਨੂੰ ਵੇਖ ਕੇ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਸ ਯੋਗੀ ਦੇ ਰਚੇ ਸ਼ਤਕ ਸਾਡੇ ਤਕ ਰਲਿਆਂ ਨਾਲ ਭਰੇ ਹੋਏ ਪਹੁੰਚੇ ਹਨ। ਇਸ ਦੇ ਸਮੇਂ ਅਤੇ ਸਥਾਨ ਬਾਰੇ ਜਾਣਕਾਰੀ ਦਾ ਅਭਾਵ ਹੈ। ਕਹਿੰਦੇ ਹਨ ਕਿ ਇਹ ਮਹਾਰਾਜ ਵਿਕ੍ਰਮਾਦਿਤ੍ਯ ਦਾ ਵੱਡਾ ਭਰਾ ਸੀ ਅਤੇ ਸਾਹਿਤ ਵਿਚ ਇਸ ਦੀ ਵਿਸ਼ੇਸ਼ ਰੁਚੀ ਸੀ। ਇਸ ਦੀਆਂ ਰਚਨਾਵਾਂ ਸੰਸਕ੍ਰਿਤ ਭਾਸ਼ਾ ਦੇ ਗੌਰਵ ਗ੍ਰੰਥ ਹਨ। ਇਸ ਨੂੰ ਵਿਆਕਰਣ ਦਾ ਆਚਾਰਯ ਵੀ ਮੰਨਿਆ ਜਾਂਦਾ ਹੈ।

ਕੁਝ ਵਿਦਵਾਨ ਨਾਥ-ਸੰਪ੍ਰਦਾਇ ਵਾਲੇ ਭਰਥਰੀ ਹਰਿ ਨੂੰ ਉਪਰੋਕਤ ਭਰਥਰੀ ਨਾਲੋਂ ਵਖਰਾ ਮੰਨਦੇ ਹਨ। ਉਨ੍ਹਾਂ ਦੀ ਧਾਰਣਾ ਅਨੁਸਾਰ ਉਹ ਉਜੈਨ ਦਾ ਰਾਜਾ ਸੀ ਅਤੇ ਰਾਣੀ ਮਯਨਾਵਤੀ ਦਾ ਭਰਾ ਸੀ ਜਿਸ ਦਾ ਵਿਆਹ ਬੰਗਾਲ ਦੇ ਰਾਜਾ ਮਾਨਿਕ ਚੰਦ੍ਰ (ਸੰਨ 1095 ਈ.) ਨਾਲ ਹੋਇਆ ਸੀ। ਕਹਿੰਦੇ ਹਨ ਕਿ ਇਹ ਆਪਣੀ ਰਾਣੀ ਦੀ ਭੋਗ-ਵਿਲਾਸੀ ਰੁਚੀ ਕਾਰਣ ਉਪਰਾਮ ਹੋ ਗਿਆ ਅਤੇ ਘਰ-ਬਾਰ ਜਾਂ ਰਾਜਸੀ ਠਾਠ ਛਡ ਕੇ ਯੋਗੀ ਹੋ ਗਿਆ। ਰਾਜ-ਭਾਗ ਛਡਣ ਸੰਬੰਧੀ ਕਈ ਹੋਰ ਦੰਦ-ਕਥਾਵਾਂ ਵੀ ਪ੍ਰਚਲਿਤ ਹਨ। ਕੁਝ ਕਰਾਮਾਤਾਂ ਵੀ ਇਸ ਦੇ ਨਾਂ ਨਾਲ ਜੁੜੀਆਂ ਹੋਈਆਂ ਹਨ।

ਉਪਲਬਧ ਸਾਮਗ੍ਰੀ ਦੇ ਆਧਾਰ 'ਤੇ ਇਹ 11ਵੀਂ ਸਦੀ ਜਾਂ ਉਸ ਤੋਂ ਪਹਿਲਾਂ ਦਾ ਹੋਇਆ ਪ੍ਰਸਿੱਧ ਯੋਗੀ ਸੀ ਅਤੇ ਯੋਗਮਤ ਦਾ ਪ੍ਰਤਿਨਿਧ ਆਚਾਰਯ ਸੀ। ਇਸ ਦੇ ਨਾਂ ਨਾਲ ਸੰਬੰਧਿਤ 49 ਪਦਿਆਂ ਦੀ ਜੋ 'ਸਬਦੀ' ਮਿਲਦੀ ਹੈ, ਉਸ ਦੀ ਨ ਭਾਸ਼ਾ ਅਤੇ ਨ ਅਭਿਵਿਅਕਤੀ ਦਾ ਸਰੂਪ ਭਰਥਰੀ ਦੇ ਸਮੇਂ ਨਾਲ ਮੇਲ ਖਾਂਦਾ ਹੈ—*ਦੁਖੀਆ ਰੋਵਤ ਸੁਖੀਆ ਹੰਸਤ ਕੇਲ ਕਰੰਤ ਕਾਮਣੀ। ਸੂਰਾ ਜੁਝੰਤ ਭੂੰਦੂ ਭਾਂਜਤ ਸਤਿ ਸਤਿ ਭਾਖੰਤ ਰਾਜਾ ਭਰਥਰੀ।* ਇਸ ਲਈ ਉਹ ਅਪ੍ਰਮਾਣਿਕ ਹੈ।

ਗੁਰੂ ਨਾਨਕ ਦੇਵ ਜੀ ਨੇ ਯੋਗਮਤ ਦੇ ਸਿੱਧਾਂਤਾਂ ਬਾਰੇ ਜਿਥੇ ਵੀ ਚਰਚਾ ਕੀਤੀ ਹੈ ਉਥੇ ਉਸ ਦੇ ਪ੍ਰਮੁਖ ਯੋਗੀਆਂ ਵਲੋਂ ਗੱਲ ਤੋਰੀ ਹੈ ਜਾਂ ਉਨ੍ਹਾਂ ਨੂੰ ਸੰਬੋਧਨ ਕੀਤਾ ਹੈ, ਜਿਵੇਂ—*ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ।* (ਗੁ.ਗ੍ਰੰ.360)। ਭਰਥਰੀ ਦੇ ਇਸ ਨਾਮ-ਉੱਲੇਖ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਕੋਈ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਹੋਵੇਗਾ। ਪਰ ਅਜਿਹੇ ਕਿਸੇ ਸਮਕਾਲੀ ਦੀ ਇਤਿਹਾਸ ਗਵਾਹੀ ਨਹੀਂ ਭਰਦਾ। ਅਸਲ ਵਿਚ, ਗੁਰੂ ਜੀ ਨੇ ਯੋਗ ਸੰਬੰਧੀ ਆਪਣੀ ਧਾਰਣਾ ਨੂੰ ਪ੍ਰਤਿਸ਼ਠਿਤ ਯੋਗੀ ਭਰਥਰੀ ਨੂੰ ਸੰਬੋਧਨ ਕਰਕੇ ਪ੍ਰਗਟ ਕੀਤਾ ਹੈ।

**ਭਰੋਵਾਲ** (ਪਿੰਡ) : ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਤਰਨਤਾਰਨ ਤੋਂ 15 ਕਿ.ਮੀ. ਦੀ ਦੂਰੀ ਉਤੇ ਤਰਨਤਾਰਨ-ਗੋਇੰਦਵਾਲ ਸੜਕ ਉਤੇ ਵਸਿਆ ਹੋਇਆ ਹੈ। ਇਕ ਵਾਰ ਗੁਰੂ ਅੰਗਦ ਦੇਵ ਜੀ 'ਖ਼ਾਨ ਛਾਪਰੀ' ਪਿੰਡ ਤੋਂ ਖਡੂਰ

ਸਾਹਿਬ ਨੂੰ ਜਾਂਦਿਆਂ ਇਸ ਪਿੰਡ ਤੋਂ ਬਾਹਰ ਇਕ ਟੋਭੇ ਦੇ ਕੰਢੇ ਉਤੇ ਕੁਝ ਦੇਰ ਲਈ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਸਮਾਰਕ ਪਹਿਲਾਂ ਬਣਾਇਆ ਗਿਆ, ਉਸ ਦਾ ਨਾਂ 'ਗੁਰੂਆਣਾ' ਪ੍ਰਚਲਿਤ ਹੋਇਆ। ਇਸ ਦੀ ਵਰਤਮਾਨ ਇਮਾਰਤ ਲਗਭਗ ਵੀਹ ਸਾਲ ਪਹਿਲਾਂ ਪਿੰਡ-ਵਾਸੀਆਂ ਦੇ ਉਦਮ ਨਾਲ ਤਿਆਰ ਹੋਈ। ਹੁਣ ਇਸ ਦਾ ਨਾਂ 'ਗੁਰਦੁਆਰਾ ਗੁਰੂ ਅੰਗਦ ਸਾਹਿਬ' ਹੈ। ਇਸ ਵਿਚ ਗੁਰੂ ਕਾ ਲੰਗਰ ਅਤੇ ਸਰੋਵਰ ਵੀ ਬਣਾਇਆ ਗਿਆ ਹੈ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਭੱਲਾ** (ਉਪ-ਜਾਤਿ) : ਪੰਜਾਬ ਦੇ ਖਤ੍ਰੀਆਂ ਦੀ ਇਕ ਉਪ-ਜਾਤਿ ਜਿਸ ਦਾ ਸੰਬੰਧ ਉੱਚੇ ਵਰਗ ਦੀ ਸ਼ਰੀਣ ਜਾਤਿ ਨਾਲ ਹੈ। ਗੁਰੂ ਅਮਰਦਾਸ ਜੀ ਇਸੇ ਉਪ-ਜਾਤਿ ਵਿਚੋਂ ਸਨ। ਇਸ ਉਪ-ਜਾਤਿ ਵਾਲੇ ਅਧਿਕਤਰ ਬਾਰੀ ਦੁਆਬ ਵਿਚ ਮਿਲਦੇ ਹਨ। ਗੁਰੂ ਜੀ ਨਾਲ ਸੰਬੰਧਿਤ ਹੋਣ ਕਾਰਣ ਇਸ ਜਾਤਿ ਦੇ ਲੋਕਾਂ ਨੂੰ ਆਦਰ ਨਾਲ 'ਬਾਵਾ' ਵੀ ਕਿਹਾ ਜਾਂਦਾ ਹੈ। ਭੱਲਾ ਜਾਤਿ ਦੇ ਪਿਛੋਕੜ ਬਾਰੇ ਹੁਣ ਕੋਈ ਤੱਥ ਉਪਲਬਧ ਨਹੀਂ ਹੈ। ਕਹਿੰਦੇ ਹਨ ਕਿ ਇਸ ਉਪਜਾਤਿ ਦਾ ਪੂਰਵਜ ਬਹੁਤ ਹੀ ਉਤਮ ਵਿਚਾਰਾਂ ਵਾਲਾ ਨੇਕ ਦਿਲ ਪੁਰਸ਼ ਸੀ, ਜਿਸ ਕਰਕੇ ਆਮ ਲੋਕ ਉਸ ਨੂੰ 'ਭੱਲਾ ਪੁਰਸ਼' ਕਹਿੰਦੇ ਸਨ। ਕਾਲਾਂਤਰ ਵਿਚ ਉਸ ਦੇ ਬੰਸ ਨਾਲ 'ਭੱਲਾ' ਅੱਲ ਪ੍ਰਚਲਿਤ ਹੋ ਗਈ। ਵੇਖੋ 'ਖਤ੍ਰੀ'।

**ਭਲਾਨ** (ਪਿੰਡ): ਪੰਜਾਬ ਦੇ ਰੋਪੜ ਜ਼ਿਲ੍ਹੇ ਵਿਚ ਨੰਗਲ ਨਗਰ ਤੋਂ 14 ਕਿ.ਮੀ. ਦੱਖਣ ਵਾਲੇ ਪਾਸੇ ਉਸ ਸਥਾਨ ਉਤੇ ਵਸਿਆ ਇਕ ਪਿੰਡ ਜਿਥੇ ਸੁਆਂ ਨਦੀ ਸਤਲੁਜ ਦਰਿਆ ਨਾਲ ਮਿਲਦੀ ਹੈ। 'ਬਚਿਤ੍ਰ ਨਾਟਕ' ਅਨੁਸਾਰ ਦਿਲਾਵਰ ਖ਼ਾਨ ਅਤੇ ਉਸ ਦੇ ਪੁੱਤਰ ਨੂੰ ਪਰਾਜਿਤ ਕਰਨ ਲਈ ਗੁਰੂ ਜੀ ਇਥੇ ਆਏ ਸਨ। ਦਿਲਾਵਰ ਖ਼ਾਨ ਦੇ ਪੁੱਤਰ ਨੇ ਗੁਰੂ ਜੀ ਦੇ ਦਲ ਉਤੇ ਰਾਤ ਨੂੰ ਅਚਾਨਕ ਹਮਲਾ ਕਰ ਦਿੱਤਾ, ਪਰ ਸਾਵਧਾਨੀ ਕਾਰਣ ਉਸ ਦੇ ਹਮਲੇ ਨੂੰ ਪਛਾੜ ਦਿੱਤਾ ਗਿਆ —*ਬਰਵਾ ਗਾਉ ਉਜਾਰ ਕੈ ਕਰੇ ਮੁਕਾਮ ਭਲਾਨ। ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ।* (ਅਧਿ. 10)। ਇਸ ਪਿੰਡ ਵਿਚ ਜਿਥੇ ਗੁਰੂ ਸਾਹਿਬ ਠਹਿਰੇ ਸਨ, ਉਥੇ ਪਹਿਲਾਂ ਮੰਜੀ ਸਾਹਿਬ ਬਣਿਆ ਹੋਇਆ ਸੀ। ਸੰਨ 1960 ਈ. ਵਿਚ ਸਥਾਨਕ ਸੰਗਤ ਨੇ ਉਦਮ ਕਰਕੇ ਨਵੀਂ ਇਮਾਰਤ ਬਣਵਾਈ ਹੈ। ਇਸ ਦੀ ਦੇਖ-ਭਾਲ ਵੀ ਸਥਾਨਕ ਕਮੇਟੀ ਕਰਦੀ ਹੈ।

**ਭਲ੍ਯ** (ਭੱਟ) : ਇਕ ਭੱਟ ਕਵੀ, ਜਿਸ ਨੇ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਇਕ ਸ੍ਵੈਯਾ ਰਚਿਆ ਹੈ। ਇਸ ਸਵੈਯੇ ਵਿਚ ਗੁਰੂ ਜੀ ਦੀ ਵਡਿਆਈ ਨੂੰ ਅਕਥਨੀਅਤਾ ਨਾਲ ਦਰਸਾਇਆ ਗਿਆ ਹੈ।

**ਭਵਜਲ** : ਗੁਰਬਾਣੀ ਵਿਚ ਇਸ ਸ਼ਬਦ ਦੀ ਵਰਤੋਂ ਸੰਸਾਰ-ਸਾਗਰ ਲਈ ਹੋਈ ਹੈ। ਸੰਸਾਰ ਦੇ ਪ੍ਰਪੰਚ ਤੋਂ ਉਬਰ ਕੇ ਪਰਮਾਤਮਾ ਤਕ ਪਹੁੰਚਣਾ ਇਤਨਾ ਹੀ ਕਠਿਨ ਹੈ ਜਿਤਨਾ ਸਮੁੰਦਰ ਨੂੰ ਪਾਰ ਕਰਨਾ ਔਖਾ ਹੈ। ਸਮੁੰਦਰ ਨੂੰ ਪਾਰ ਕਰਨ ਦਾ ਸਾਧਨ ਜਹਾਜ਼ ਹੈ। ਸੰਸਾਰ-ਸਾਗਰ ਨੂੰ ਤਰਨ ਲਈ ਗੁਰੂ ਬੋਹਿਥ ਦੀ ਭੂਮਿਕਾ ਨਿਭਾਉਂਦਾ ਹੈ। ਜੈਤਸਰੀ ਰਾਗ ਦੀ ਵਾਰ ਵਿਚ ਅੰਕਿਤ ਹੈ—*ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ।* (ਗੁ.ਗ੍ਰੰ.710)। ਸ਼ਬਦ ਜਾਂ ਹਰਿ-ਨਾਮ ਦੀ ਆਰਾਧਨਾ ਦੁਆਰਾ ਵੀ ਇਹ ਤਰਿਆ ਜਾ ਸਕਦਾ ਹੈ—*ਭਵਜਲੁ ਬਿਨੁ ਸਬਦੈ ਕਿਉ ਤਰੀਐ। ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ।* (ਗੁ.ਗ੍ਰੰ.1125)।

**ਭਵਾਨੀਗੜ੍ਹ** (ਨਗਰ) : ਪਟਿਆਲਾ ਜ਼ਿਲ੍ਹੇ ਦਾ ਇਕ ਨਗਰ ਜੋ ਪਟਿਆਲੇ ਤੋਂ ਸੁਨਾਮ ਜਾਣ ਵਾਲੀ ਸੜਕ ਉਤੇ 36 ਕਿ.ਮੀ. ਦੀ ਦੂਰੀ ਉਤੇ ਸਥਿਤ ਹੈ। ਇਸ ਨਗਰ ਦਾ ਇਕ ਸਥਾਨਕ ਨਾਂ 'ਢੋਡੇ' ਵੀ ਹੈ। ਗੁਰੂ ਤੇਗ ਬਹਾਦਰ ਜੀ ਮਾਲਵੇ ਦੀ ਪ੍ਰਚਾਰ-ਯਾਤ੍ਰਾ ਵੇਲੇ ਆਲੋ ਹਰਖ ਪਿੰਡ ਤੋਂ ਇਥੇ ਆਏ ਸਨ ਅਤੇ ਨਗਰ ਤੋਂ ਬਾਹਰ ਪੂਰਬ ਦਿਸ਼ਾ ਵਲ ਦੋ ਪਿਪਲਾਂ ਦੇ ਹੇਠਾਂ ਬੈਠੇ ਸਨ। ਬਾਦ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਥੜਾ ਸਾਹਿਬ ਬਣਾਇਆ ਗਿਆ। ਸੰਨ 1916 ਈ. ਵਿਚ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਬਣਵਾਈ ਗਈ, ਜੋ 'ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦੀ ਇਮਾਰਤ ਵਿਚ ਬਾਦ ਵਿਚ ਵਿਸਤਾਰ ਵੀ ਕੀਤਾ ਜਾਂਦਾ ਰਿਹਾ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ

ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਇਥੇ ਪਹਿਲੇ ਅਤੇ ਨੌਵੇਂ ਗੁਰੂ ਸਾਹਿਬਾਨ ਦੇ ਜਨਮ-ਦਿਨ ਬੜੇ ਉਤਸਾਹ ਨਾਲ ਮੰਨਾਏ ਜਾਂਦੇ ਹਨ।

**ਭਾਉ-ਭਗਤੀ** : ਪ੍ਰੇਮ-ਭਗਤੀ ਦਾ ਇਕ ਨਾਮਾਂਤਰ। ਵੇਖੋ 'ਪ੍ਰੇਮ-ਭਗਤੀ'।

**ਭਾਈ** : ਸੰਸਕ੍ਰਿਤ ਦੇ 'ਭ੍ਰਾਤਿ' ਸ਼ਬਦ ਤੋਂ ਵਿਕਸਿਤ ਹੋਏ ਇਸ ਸ਼ਬਦ ਦਾ ਅਰਥ ਹੈ ਭਰਾ ਜਿਸ ਨਾਲ ਸੰਬੰਧ ਸਮਾਨਤਾ ਦੇ ਧਰਾਤਲ ਉਤੇ ਹੋਵੇ। ਸਿੱਖ ਸਮਾਜ ਵਿਚ ਸਨਮਾਨ-ਵਾਚਕ ਇਹ ਸ਼ਬਦ ਪ੍ਰਤਿਸ਼ਠਿਤ ਸਿੱਖਾਂ ਜਾਂ ਧਰਮ-ਸਾਧਕਾਂ ਲਈ ਵਰਤਿਆ ਜਾਣ ਲਗਿਆ। ਸਭ ਤੋਂ ਪਹਿਲਾਂ ਮਰਦਾਨੇ ਅਤੇ ਬਾਲੇ ਨੂੰ ਇਸ ਸ਼ਬਦ ਨਾਲ ਸ਼ਿੰਗਾਰਿਆ ਗਿਆ। ਗੁਰੂ ਅੰਗਦ ਦੇਵ ਜੀ ਦੇ ਗੁਰੂ ਬਣਨ ਤੋਂ ਪਹਿਲਾਂ ਉਹ 'ਭਾਈ ਲਹਿਣਾ' ਕਹੇ ਜਾਂਦੇ ਸਨ। ਸਿੱਖ ਧਰਮ ਦੇ ਮੁੱਖ ਪ੍ਰਚਾਰਕ ਗੁਰਦਾਸ ਭੱਲਾ ਨੂੰ 'ਭਾਈ ਗੁਰਦਾਸ' ਕਿਹਾ ਜਾਣ ਲਗਿਆ। ਕਾਲਾਂਤਰ ਵਿਚ ਇਹ ਸ਼ਬਦ ਪ੍ਰਮੁਖ ਸਿੱਖਾਂ ਲਈ ਇਕ ਪ੍ਰਕਾਰ ਦੀ ਅਣਘੋਸ਼ਿਤ ਪਦਵੀ ਬਣ ਗਈ, ਜਿਵੇਂ ਭਾਈ ਬਹਿਲੋ, ਭਾਈ ਭਗਤੂ, ਭਾਈ ਬਿਧੀ ਚੰਦ ਆਦਿ। ਸੰਗਤਾਂ ਦੇ ਮੁਖੀਆਂ, ਮਸੰਦਾਂ, ਖੇਤਰੀ ਅਧਿਕਾਰੀਆਂ, ਸੰਪ੍ਰਦਾਈਆਂ ਲਈ ਵੀ ਇਹ ਸ਼ਬਦ ਵਰਤਿਆ ਜਾਣ ਲਗਾ, ਜਿਵੇਂ ਭਾਈ ਫੇਰੂ, ਭਾਈ ਘਨਈਆ, ਭਾਈ ਅੱਡਣਸ਼ਾਹ, ਭਾਈ ਰਾਮਾ, ਭਾਈ ਤਿਲੋਕਾ, ਭਾਈ ਭਾਨਾ ਆਦਿ। ਪੰਜ ਪਿਆਰਿਆਂ ਤੋਂ ਇਲਾਵਾ ਪ੍ਰਮੁਖ ਸ਼ਹੀਦਾਂ ਲਈ ਵੀ ਇਸ ਸ਼ਬਦ ਦੀ ਵਰਤੋਂ ਕੀਤੀ ਜਾਣ ਲਗੀ, ਜਿਵੇਂ ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਖਾ ਸਿੰਘ, ਭਾਈ ਮਹਿਤਾਬ ਸਿੰਘ ਆਦਿ। ਮਿਸਲਾਂ ਦੌਰਾਨ ਇਸ ਸ਼ਬਦ ਦਾ ਪ੍ਰਯੋਗ ਘਟ ਗਿਆ ਅਤੇ ਇਸ ਦਾ ਸਥਾਨ 'ਸਰਦਾਰ' ਸ਼ਬਦ ਨੇ ਲੈ ਲਿਆ। ਸਿੱਖ-ਰਾਜ ਵੇਲੇ ਸਤਿਕਾਰਿਤ ਸ਼ਬਦ ਸ਼ਾਹੀ ਠਾਠ ਦੇ ਪਿਛੋਕੜ ਵਾਲੇ ਵਰਤੇ ਜਾਣ ਲਗੇ। ਸਿੰਘ ਸਭਾ ਲਹਿਰ ਦੇ ਆਰੰਭ ਹੋਣ ਨਾਲ ਇਸ ਸ਼ਬਦ ਦੀ ਵਰਤੋਂ ਫਿਰ ਉਭਰ ਕੇ ਸਾਹਮਣੇ ਆਈ, ਜਿਵੇਂ ਭਾਈ ਵੀਰ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਜਵਾਹਿਰ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਜੋਧ ਸਿੰਘ ਆਦਿ। ਗੁਰਦੁਆਰਾ ਸੁਧਾਰ ਲਹਿਰ ਅਤੇ ਅਕਾਲੀ ਦਲ ਦੀ ਸਥਾਪਨਾ ਨਾਲ ਇਸ ਸ਼ਬਦ ਦਾ ਸਥਾਨ 'ਜੱਥੇਦਾਰ' ਸ਼ਬਦ ਨੇ ਲੈ ਲਿਆ। ਆਧੁਨਿਕ ਯੁਗ ਵਿਚ ਇਸ ਸ਼ਬਦ ਦੀ ਵਰਤੋਂ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਮੁੱਖ ਕਾਰਕੁੰਨ ਬੜੇ ਉਤਸਾਹ ਲਾਲ ਕਰਦੇ ਹਨ, ਜਿਵੇਂ ਭਾਈ ਅਮਰੀਕ ਸਿੰਘ, ਭਾਈ ਮਨਜੀਤ ਸਿੰਘ ਆਦਿ। ਪਰ ਇਸ ਦਾ ਅਰਥ-ਅਪਕਰਸ਼ ਵੀ ਹੋ ਗਿਆ ਹੈ। ਇਸ ਦੀ ਵਰਤੋਂ ਗ੍ਰੰਥੀਆਂ, ਪੁਜਾਰੀਆਂ, ਰਾਗੀਆਂ ਤਕ ਸੀਮਿਤ ਹੋ ਗਈ ਹੈ। ਉਹ ਵੀ 'ਭਾਈ' ਪਦ ਨਾਲ ਵਿਸ਼ਿਸ਼ਟ ਹੋ ਕੇ ਬਹੁਤੇ ਸਤਿਕਾਰਿਤ ਮਹਿਸੂਸ ਨਹੀਂ ਕਰਦੇ। ਉਨ੍ਹਾਂ ਨੂੰ ਪ੍ਰੋਫ਼ੈਸਰ, ਸਿੰਘ ਸਾਹਿਬ, ਆਦਿ ਅਖਵਾ ਕੇ ਜ਼ਿਆਦਾ ਸੰਤੁਸ਼ਟੀ ਪ੍ਰਾਪਤ ਹੁੰਦੀ ਹੈ। ਸਹਿਜਧਾਰੀ ਸਿੱਖ ਇਸ ਸ਼ਬਦ ਨੂੰ ਵਰਤਣ ਵਿਚ ਖ਼ੁਸ਼ੀ ਮਹਿਸੂਸ ਕਰਦੇ ਹਨ, ਜਿਵੇਂ ਭਾਈ ਚੇਲਾ ਰਾਮ, ਭਾਈ ਹਰਬੰਸ ਲਾਲ ਆਦਿ।

**ਭਾਈ ਫੇਰੂ, ਗੁਰਦੁਆਰਾ** : ਉਦਾਸੀ ਮਤ ਦੇ ਫੇਰੂ ਭਾਈ (ਵੇਖੋ) ਦੁਆਰਾ ਲਾਹੌਰ ਜ਼ਿਲ੍ਹੇ ਦੇ 'ਮੀਏਂ ਕੇ ਮੌੜ' ਪਿੰਡ ਵਿਚ ਸਥਾਪਿਤ ਇਕ ਡੇਰਾ ਜਿਸ ਨੂੰ 'ਗੁਰਦੁਆਰਾ ਸੰਗਤ ਸਾਹਿਬ' ਵੀ ਕਿਹਾ ਜਾਂਦਾ ਹੈ। ਸਿੱਖ ਰਾਜ-ਕਾਲ ਵਿਚ ਇਸ ਡੇਰੇ ਨਾਲ 2750 ਏਕੜ ਜ਼ਮੀਨ ਲਗਾਈ ਗਈ ਸੀ। ਇਸ ਦੀ ਸੇਵਾ-ਸੰਭਾਲ ਸ਼ੁਰੂ ਤੋਂ ਹੀ ਉਦਾਸੀ ਸੰਤ ਕਰਦੇ ਆਏ ਸਨ। ਗੁਰਦੁਆਰਾ ਸੁਧਾਰ ਲਹਿਰ ਵੇਲੇ ਇਸ ਗੁਰੂ-ਧਾਮ ਨੂੰ ਉਦਾਸੀਆਂ ਤੋਂ ਲੈਣ ਦਾ ਯਤਨ ਕੀਤਾ ਗਿਆ। ਉਦੋਂ ਬਾਬਾ ਕਿਸ਼ਨ ਦਾਸ ਇਸ ਡੇਰੇ ਦਾ ਮਹੰਤ ਸੀ। ਉਸ ਨੇ 28 ਦਸੰਬਰ 1922 ਈ. ਨੂੰ ਇਕ ਇਕਰਾਰਨਾਮੇ ਦੁਆਰਾ ਗੁਰਦੁਆਰਾ ਭਾਈ ਫੇਰੂ ਦਾ ਅਧਿਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ ਪਰ ਕੁਝ ਸਮੇਂ ਬਾਦ ਉਸ ਨੇ ਇਕਰਾਰਨਾਮਾ ਤੋੜ ਦਿੱਤਾ ਅਤੇ ਗੁਰਦੁਆਰੇ ਦਾ ਕਬਜ਼ਾ ਲੈਣ ਲਈ ਕਚਹਿਰੀ ਚੜ੍ਹ ਪਿਆ। 7 ਦਸੰਬਰ 1923 ਈ. ਨੂੰ ਪੁਲਿਸ ਨੇ ਗੁਰਦੁਆਰੇ ਦੇ ਮੈਨੇਜਰ ਭਾਈ ਜਗਤ ਸਿੰਘ ਨੂੰ ਪਕੜ ਲਿਆ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 10 ਪ੍ਰਤਿਨਿਧੀ ਵੀ ਗ੍ਰਿਫ਼ਤਾਰ ਕਰ ਲਏ ਗਏ। ਬਾਦ ਵਿਚ ਲਾਹੌਰ ਦੇ ਡਿਪਟੀ ਕਮਿਸ਼ਨਰ ਨੇ ਗੁਰਦੁਆਰੇ ਦੀ ਜ਼ਮੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮਾਲਕੀਅਤ ਘੋਸ਼ਿਤ ਕਰ ਦਿੱਤੀ। ਜਦੋਂ ਸ਼੍ਰੋਮਣੀ ਕਮੇਟੀ ਦੇ ਕਾਰਕੁੰਨ ਕਬਜ਼ਾ ਲੈਣ ਗਏ ਤਾਂ ਮਹੰਤ ਨੇ ਪੁਲਿਸ ਪਾਸ ਸ਼ਿਕਾਇਤ ਦਰਜ ਕਰਾਈ ਕਿ ਅਕਾਲੀ ਉਸ ਦੀ ਜ਼ਮੀਨ

ਦਾ ਜ਼ਬਰਦਸਤੀ ਕਬਜ਼ਾ ਲੈ ਰਹੇ ਹਨ। ਪੁਲਿਸ ਨੇ 2 ਜਨਵਰੀ 1924 ਈ. ਨੂੰ 34 ਅਕਾਲੀ ਕਾਰਕੁੰਨ ਪਕੜ ਲਏ ਅਤੇ ਮਹੰਤ ਦੇ ਮੁਜ਼ਾਰੇ ਪਾਲਾ ਰਾਮ ਨੂੰ ਜ਼ਮੀਨ ਦਾ ਆਰਜ਼ੀ ਕਬਜ਼ਾ ਦੇ ਦਿੱਤਾ। ਅਕਾਲੀਆਂ ਨੇ ਰੋਸ ਵਜੋਂ ਮੋਰਚਾ ਲਗਾ ਦਿੱਤਾ। 5 ਜਨਵਰੀ 1924 ਈ. ਨੂੰ ਸ਼੍ਰੋਮਣੀ ਕਮੇਟੀ ਨੇ ਮੋਰਚੇ ਦੀ ਵਾਗਡੋਰ ਆਪ ਸੰਭਾਲ ਲਈ। 10 ਸਤੰਬਰ 1925 ਈ. ਤਕ ਗ੍ਰਿਫ਼ਤਾਰੀਆਂ ਦੀ ਗਿਣਤੀ 6372 ਤਕ ਹੋ ਗਈ। ਪਰ ਇਕ ਅਣਸੁਖਾਵੀਂ ਹਿੰਸਕ ਘਟਨਾ ਕਾਰਣ 20 ਸਤੰਬਰ 1925 ਈ. ਨੂੰ ਮੋਰਚਾ ਬੰਦ ਕਰ ਦਿੱਤਾ ਗਿਆ। ਸੰਨ 1925 ਈ. ਵਿਚ ਗੁਰਦੁਆਰਾ ਐਕਟ ਦੇ ਪਾਸ ਹੋਣ ਤੋਂ ਬਾਦ ਅਤੇ ਕਚਹਿਰੀ ਵਿਚ ਚਲ ਰਹੇ ਮੁਕੱਦਮੇ ਦੇ ਫ਼ੈਸਲੇ ਦੇ ਆਧਾਰ 'ਤੇ ਜੂਨ 1931 ਈ. ਵਿਚ ਇਸ ਧਰਮ-ਧਾਮ ਦਾ ਅਧਿਕਾਰ ਸ਼੍ਰੋਮਣੀ ਕਮੇਟੀ ਨੇ ਹਾਸਲ ਕਰ ਲਿਆ। ਸੰਨ 1947 ਈ. ਵਿਚ ਹੋਈ ਦੇਸ਼-ਵੰਡ ਵੇਲੇ ਇਹ ਧਰਮ-ਧਾਮ ਪਾਕਿਸਤਾਨ ਵਿਚ ਰਹਿ ਗਿਆ ਹੈ।

**ਭਾਈ ਫੇਰੂ ਮੋਰਚਾ :** ਵੇਖੋ 'ਭਾਈ ਫੇਰੂ, ਗੁਰਦੁਆਰਾ'।

**ਭਾਈ ਬਾਲੇ ਵਾਲੀ ਜਨਮਸਾਖੀ :** ਗੁਰੂ ਨਾਨਕ ਦੇਵ ਦੇ ਚਰਿਤ੍ਰ ਨੂੰ ਚਿਤਰਿਤ ਕਰਨ ਵਾਲੀ ਸੁਪ੍ਰਸਿੱਧ ਪਰ ਸੰਦਿਗਧ ਇਸ ਜਨਮਸਾਖੀ ਦਾ ਸਹੀ ਰੂਪ ਕੀ ਹੈ ? ਇਸ ਬਾਰੇ ਅਜੇ ਤਕ ਕੋਈ ਤੱਥ ਆਧਾਰਿਤ ਖੋਜ ਸਾਹਮਣੇ ਨਹੀਂ ਆਈ। ਸਭ ਤਰ੍ਹਾਂ ਦੀਆਂ ਜਨਮਸਾਖੀਆਂ ਨਾਲੋਂ ਇਸ ਦੀਆਂ ਹੱਥ-ਲਿਖਿਤਾਂ ਅਧਿਕ ਮਿਲਦੀਆਂ ਹਨ ਅਤੇ ਪ੍ਰਕਾਸ਼ਿਤ ਰੂਪ ਵਿਚ ਵੀ ਸਭ ਨਾਲੋਂ ਵਧ ਇਹੀ ਮਿਲਦੀ ਹੈ। ਇਸ ਦੇ ਛਪੇ ਸੰਸਕਰਣਾਂ ਵਿਚ ਅਨੇਕਾਂ ਸਰੋਤਾਂ ਤੋਂ ਸਾਖੀਆਂ ਲੈ ਕੇ ਉਨ੍ਹਾਂ ਨੂੰ ਵੱਡੇ ਤੋਂ ਵੱਡਾ ਬਣਾਉਣ ਦਾ ਯਤਨ ਕੀਤਾ ਜਾਂਦਾ ਰਿਹਾ ਹੈ। ਇਸ ਦੀਆਂ ਤਿੰਨ ਮਹੱਤਵਪੂਰਣ ਹੱਥ-ਲਿਖਿਤਾਂ ਉਪਲਬਧ ਹਨ—(1) ਸੰਨ 1658 ਈ. (1715 ਬ੍ਰਿ.) ਵਿਚ ਲਿਖੀ ਇਕ ਪੋਥੀ ਜੋ ਸਵ.ਸ੍ਰੀ ਪਿਆਰੇ ਲਾਲ ਕਪੂਰ, ਮਕਾਨ ਨੰ:2768/1, ਗਲੀ ਪਿਪਲ ਮਹਾਦੇਵ, ਹੌਜ਼ ਕਾਜ਼ੀ, ਦਿੱਲੀ ਦੀ ਸੰਤਾਨ ਪਾਸ ਸੁਰਖਿਅਤ ਹੈ। (2) ਸੰਨ 1724 ਈ. (1781 ਬਿ.) ਵਿਚ ਲਿਖੀ ਇਕ ਪੋਥੀ ਜੋ ਭਾਈ ਅਰਿਦਮਨ ਸਿੰਘ ਬਾਗੜੀਆਂ ਦੀ ਸੰਤਾਨ ਪਾਸ ਸੰਭਾਲੀ ਹੋਈ ਹੈ। (3) ਸੰਨ 1768 ਈ. (1825 ਬਿ.) ਵਿਚ ਲਿਖੀ ਇਕ ਪੋਥੀ ਜੋ ਪਹਿਲਾਂ ਮਹੰਤ ਰਾਮ ਕਿਸ਼ਨ ਦਾਸ, ਉਦਾਸੀਨ ਆਸ਼੍ਰਮ, ਪੱਛਮੀ ਦਰਵਾਜ਼ਾ, ਪਟਨਾ ਪਾਸ ਸੁਰਖਿਅਤ ਸੀ, ਪਰ ਹੁਣ ਉਨ੍ਹਾਂ ਤੋਂ ਮਨੋਹਰ ਸਿੰਘ ਮਾਰਕੋ, ਦਿੱਲੀ ਲੈ ਆਇਆ ਹੈ।

ਇਸ ਜਨਮਸਾਖੀ ਦੇ ਵਿਸ਼ੇ-ਵਸਤੂ ਸੰਬੰਧੀ ਸੰਦੇਹ ਦੀ ਭਾਵਨਾ ਦਾ ਆਰੰਭ ਮਨੀ ਸਿੰਘ ਜਨਮ-ਸਾਖੀ ਦੀ ਪ੍ਰਸਤਾਵਨਾ ਤੋਂ ਹੁੰਦਾ ਹੈ। ਜਨਮ-ਸਾਖੀਆਂ ਵਿਚ ਅਤਿ ਅਧਿਕ ਰਲਿਆਂ ਦੇ ਫਲਸਰੂਪ ਇਕ ਵਾਰ ਸਿੱਖਾਂ ਨੇ ਭਾਈ ਮਨੀ ਸਿੰਘ ਅਗੇ ਅਰਦਾਸ ਕੀਤੀ ਕਿ ਗੋਸ਼ਟਿ (ਜਨਮਸਾਖੀ) ਵਿਚ ਛੋਟੇ ਮੇਲ ਵਾਲਿਆਂ ਨੇ ਕੁਝ ਅਨੁਚਿਤ ਗੱਲਾਂ ਸ਼ਾਮਲ ਕਰ ਦਿੱਤੀਆਂ ਹਨ, ਜਿਨ੍ਹਾਂ ਨੂੰ ਪੜ੍ਹ ਕੇ ਗੁਰੂ ਜੀ ਪ੍ਰਤਿ ਸਿੱਖਾਂ ਦਾ ਵਿਸ਼ਵਾਸ ਘਟ ਹੋ ਜਾਂਦਾ ਹੈ। ਚੂੰਕਿ ਤੁਸੀਂ ਪ੍ਰਮਾਣਿਕ ਵਿਦਵਾਨ ਹੋ, ਇਸ ਲਈ ਵਸਤੂ-ਸਥਿਤੀ ਦਾ ਸਹੀ ਗਿਆਨ ਕਰਾਓ।

ਉਤਰ ਵਿਚ ਭਾਈ ਮਨੀ ਸਿੰਘ ਨੇ ਦਸਿਆ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਪੰਜਵੇਂ ਗੁਰੂ ਦੇ ਸਾਹਮਣੇ ਸਿੱਖਾਂ ਅਰਦਾਸ ਕੀਤੀ *ਜੋ ਗੋਸ਼ਟਾਂ ਦੀ ਮ੍ਰਿਜਾਦਾ ਕੋਈ ਹੋਈ ਨਹੀਂ ਮਤਿ ਪੰਜਾਂ ਮੇਲਾਂ ਵਾਲੇ ਜਨਮਸਾਖੀ ਵਿਚ ਅਜੁਗਤਾਂ ਪਾਇ ਕੇ ਸਿੱਖਾਂ ਨੂੰ ਭਰਮਾਇ ਦਿੰਦੇ ਹੋਵਨ ਤਾਂ ਭਾਈ ਗੁਰਦਾਸ ਨੂੰ ਬਚਨ ਹੋਇਆ ਕਿ ਤੁਸਾਂ ਜਨਮਸਾਖੀ ਦੀ ਇਕ ਵਾਰ ਕਰਨੀ ਜੋ ਗੁਰੂ ਦੇ ਸਿੱਖ ਉਸ ਵਾਰ ਦੇ ਅਨੁਸਾਰ ਸਾਖੀ ਨੂੰ ਸੁਣਨ ਪੜ੍ਹਨਗੇ। ਤਾਂ ਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ ਗਿਆਨ ਰਤਨਾਵਲੀ ਸੋਈ ਜਨਮਸਾਖੀ ਹੈ।*

ਇਸ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ ਜਨਮਸਾਖੀ ਦੀਆਂ ਗੋਸ਼ਟਾਂ ਵਿਚ ਹੇਰ-ਫੇਰ ਕਰਨ ਅਤੇ ਰਲੇ ਪਾਉਣ ਦੀ ਸੰਭਾਵਨਾ ਗੁਰੂ ਅਰਜਨ ਦੇਵ ਜੀ ਦੇ ਵੇਲੇ ਹੀ ਪੈਦਾ ਹੋ ਗਈ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤਕ ਜਨਮਸਾਖੀਆਂ ਦੇ ਕੁਝ ਕੁ ਅਜਿਹੇ ਸੰਸਕਰਣ ਲਿਖੇ ਜਾ ਚੁਕੇ ਹਨ ਜਿਨ੍ਹਾਂ ਦੀ ਪ੍ਰਮਾਣਿਕਤਾ ਬਾਰੇ ਸਿੱਖ ਸ਼ਰਧਾਲੂਆਂ ਦੇ ਮਨ ਸ਼ੰਕਿਤ ਹੋ ਗਏ ਸਨ।

ਭਾਵੇਂ ਭਾਈ ਬਾਲੇ ਵਾਲੀ ਜਨਮਸਾਖੀ ਦੀ ਸੰਦਿਗਧਤਾ ਸੰਬੰਧੀ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਵਿਚ ਕੋਈ ਸਿਧਾ ਉਲੇਖ ਨਹੀਂ ਹੈ, ਫਿਰ ਵੀ ਵਿਚਾਰਾਧੀਨ ਜਨਮਸਾਖੀ ਵਿਚ ਸੰਕਲਿਤ ਸਾਖੀਆਂ ਹੀ ਦੂਜੀਆਂ ਦੇ ਮੁਕਾਬਲੇ ਜ਼ਿਆਦਾ ਆਪੱਤੀਜਨਕ ਅਤੇ ਗੁਰੂ-ਚਰਿਤ੍ਰ ਨੂੰ

ਦੂਸ਼ਿਤ ਕਰਨ ਵਾਲੀਆਂ ਹਨ। ਇਸ ਲਈ ਪ੍ਰਕਾਰਾਂਤਰ ਨਾਲ ਇਹ ਉਹੀ ਜਨਮਸਾਖੀ ਸਿੱਧ ਹੁੰਦੀ ਹੈ ਜਿਸ ਪ੍ਰਤਿ ਭਾਈ ਮਨੀ ਸਿੰਘ ਨੇ ਆਪੱਤੀ ਪ੍ਰਗਟ ਕੀਤੀ ਸੀ। ਇਸ ਤਰ੍ਹਾਂ ਇਸ ਜਨਮਸਾਖੀ ਦੀ ਸੰਦਿਗਧਤਾ ਦੇ ਇਤਿਹਾਸ ਦਾ ਆਰੰਭ ਭਾਈ ਮਨੀ ਸਿੰਘ ਜਨਮਸਾਖੀ ਤੋਂ ਹੁੰਦਾ ਹੈ।

ਭਾਈ ਮਨੀ ਸਿੰਘ ਤੋਂ ਬਾਦ ਸਿੱਖ ਜਗਤ ਆਪਣੀ ਸੁਰਖਿਆ ਲਈ ਸੰਘਰਸ਼ਾਂ ਅਤੇ ਯੁੱਧਾਂ ਵਿਚ ਇਤਨਾ ਰੁਝਿਆ ਰਿਹਾ ਕਿ ਉਸ ਤੋਂ ਆਪਣੇ ਧਰਮ-ਇਤਿਹਾਸ ਨੂੰ ਲਿਖਣ ਸੰਬੰਧੀ ਕੋਈ ਉਚਿਤ ਵਿਵਸਥਾ ਹੀ ਨ ਹੋ ਸਕੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਗੱਦੀ ਉਤੇ ਬੈਠਣ ਤਕ ਇਸ ਸੰਬੰਧੀ ਲਗਭਗ ਉਪੇਖਿਆ ਦੀ ਰੁਚੀ ਹੀ ਅਪਣਾਈ ਜਾਂਦੀ ਰਹੀ। ਪਰ ਮਹਾਰਾਜੇ ਦੇ ਰਾਜ-ਕਾਲ ਵੇਲੇ ਜਦ ਭਾਈ ਸੰਤੋਖ ਸਿੰਘ ਨੇ ਆਪਣੇ ਸੁਪ੍ਰਸਿੱਧ ਗ੍ਰੰਥ 'ਗੁਰੂ ਨਾਨਕ ਪ੍ਰਕਾਸ਼' ਦੀ ਸਿਰਜਨਾ (1823 ਈ.) ਲਈ ਸਰੋਤ ਸਾਮਗ੍ਰੀ ਦੀ ਪਰੀਖਿਆ ਕੀਤੀ ਤਾਂ ਉਨ੍ਹਾਂ ਨੇ ਬਾਲਾ ਜਨਮਸਾਖੀ ਵਿਚ ਹੰਦਾਲੀਆਂ ਅਤੇ ਕਬੀਰ ਪੰਥੀਆਂ ਦੁਆਰਾ ਜਾਣ-ਬੁਝ ਕੇ ਰਲੇ ਪਾਉਣ ਵਲ ਉਚੇਚੇ ਤੌਰ 'ਤੇ ਸੰਕੇਤ ਕੀਤਾ, ਜਿਵੇਂ :

*ਪੰਨੇ ਛੇਦੇ ਦਏ ਬਹਾਈ।*
*ਜੋ ਸ੍ਰੀ ਗੁਰ ਅੰਗਦ ਲਿਖਵਾਈ।*
*ਤਿਹ ਕੋ ਤਾਤਪਰਜ ਸਭਿ ਚੀਨੈ।*
*ਅਧਿਕ ਬਦਨ ਅਪਨੇ ਲਿਖਿਦੀਨੇ।੨੮।*
(ਅਧਿ. 37)

ਇਸ ਪਿਛੋਂ ਭਾਈ ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ, ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ, ਡਾ. ਟ੍ਰੰਪ ਨੇ 'ਆਦਿ ਗ੍ਰੰਥ' ਵਿਚ, ਇਸ ਜਨਮਸਾਖੀ ਵਿਚ ਪਾਏ ਗਏ ਰਲਿਆਂ ਬਾਰੇ ਸੰਕੇਤ ਕੀਤਾ ਹੈ। ਇਨ੍ਹਾਂ ਤੋਂ ਬਾਦ ਪ੍ਰੋ. ਗੁਰਮੁਖ ਸਿੰਘ ਨੇ 'ਸੁਧਾਰਾਰਕ' ਨਾਂ ਦੀ ਮਾਸਿਕ ਪਤ੍ਰਿਕਾ (1886 ਈ. ਨੰਬਰ 2 ਜਿਲਦ 1) ਵਿਚ ਇਸ ਜਨਮਸਾਖੀ ਬਾਰੇ ਵਿਸਤਾਰ ਸਹਿਤ ਆਪਣਾ ਦ੍ਰਿਸ਼ਟੀਕੋਣ ਪੇਸ਼ ਕੀਤਾ ਹੈ। ਆਪਣੇ ਲੇਖ ਦੇ ਪੂਰਬਾਰਧ ਵਿਚ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਜਨਮ-ਦਿਵਸ ਸੰਬੰਧੀ ਜੋਤਿਸ਼ ਵਿਦਿਆ ਅਤੇ ਜਨਮ-ਕੁੰਡਲੀ ਦੇ ਆਧਾਰ 'ਤੇ ਵਿਸ਼ਲੇਸ਼ਣ ਕੀਤਾ ਹੈ ਅਤੇ ਵਿਸਾਖ ਮਹੀਨੇ ਦੀ ਤਿਥੀ ਨੂੰ ਸਹੀ ਸਿੱਧ ਕੀਤਾ ਹੈ ਅਤੇ ਉਤਰਾਰਧ ਵਿਚ ਇਸ ਜਨਮ-ਸਾਖੀ ਦੀ ਸੰਦਿਗਧਤਾ ਦੇ ਕਾਰਣਾਂ ਉਤੇ ਪ੍ਰਕਾਸ਼ ਪਾਇਆ ਹੈ।

ਇਸ ਜਨਮਸਾਖੀ ਦੀ ਸੰਦਿਗਧਤਾ ਦੇ ਇਤਿਹਾਸ ਦਾ ਵਿਵਸਥਿਤ ਅਤੇ ਲਗਭਗ ਅੰਤਿਮ ਰੂਪ 'ਕਤਕ ਕਿ ਵਿਸਾਖ' ਪੁਸਤਕ ਰਾਹੀਂ 1912 ਈ. ਵਿਚ ਪੇਸ਼ ਕੀਤਾ ਗਿਆ ਹੈ। ਇਸ ਦੇ ਲੇਖਕ ਭਾਈ ਕਰਮ ਸਿੰਘ ਹਿਸਟੋਰੀਅਨ ਨੇ ਇਸ ਦੀ ਸੰਦਿਗਧਤਾ ਦੇ ਕਾਰਣਾਂ ਨੂੰ ਅਗੇ ਲਿਖੇ ਅੱਠ ਭਾਗਾਂ ਵਿਚ ਵੰਡਿਆ ਹੈ : (ੳ) ਅਸੰਭਵ ਘਟਨਾਵਾਂ, (ਅ) ਭੂਗੋਲ ਸੰਬੰਧੀ ਭੁੱਲਾਂ, (ੲ) ਖਗੋਲ ਸੰਬੰਧੀ ਭੁੱਲਾਂ, (ਸ) ਅਯੋਗ ਗੱਲਾਂ, (ਹ) ਗੁਰੂ ਨਾਨਕ ਵਿਰੁੱਧ ਗੱਲਾਂ, (ਕ) ਹਿਸਾਬ ਸੰਬੰਧੀ ਭੁੱਲਾਂ, (ਖ) ਜੋਤਿਸ਼ ਸੰਬੰਧੀ ਭੁੱਲਾਂ ਅਤੇ (ਗ) ਇਤਿਹਾਸ ਸੰਬੰਧੀ ਭੁੱਲਾਂ।

ਇਸ ਜਨਮਸਾਖੀ ਦੇ ਆਰੰਭ ਵਿਚ ਲਿਖੀ ਉਥਾਨਿਕਾ ਇਸ ਦੇ ਕਰਤ੍ਰਿਤਵ ਅਤੇ ਰਚਨਾ-ਕਾਲ ਵਲ ਸੰਕੇਤ ਕਰਦੀ ਹੈ, ਜਿਵੇਂ :

*ਜਨਮਸਾਖੀ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ। ਸੰਮਤ 1582। ਪੰਦਰਹ ਸੈ ਬੈਆਸੀਆ ਮਿਤਿ ਬੈਸਾਖ ਸੁਦੀ ਪੰਚਮੀ। ਪੋਥੀ ਲਿਖੀ। ਪੈੜੇ ਮੋਖੇ ਸੁਲਤਾਨਪੁਰ ਕੇ ਖਤ੍ਰੀ। ਗੁਰੂ ਅੰਗਦਿ ਲਿਖਵਾਈ। ਪੈੜਾ ਮੋਖਾ ਬਾਲੇ ਸੰਧੂ ਜਟੇ ਨਾਲਿ ਰਾਇ ਭੋਏ ਦੀ ਤਲਵੰਡੀ ਆਇਆ ਆਹਾ। ਗੁਰੂ ਅੰਗਦ ਜੀ ਨੇ ਢੂਢਿ ਕੈ ਲਧਾ ਆਹਾ। ਦੁਇ ਮਹੀਨੇ ਸਤਾਰਹ ਦਿਨ ਲਿਖਾਦਿਆ ਲਗੇ ਆਹੇ। ਜੋ ਹਕੀਕਤ ਆਹੀ ਜਿਥੇ ਜਿਥੇ ਫਿਰੇ ਆਹੇ ਤਿਥੋ ਤਿਥੋ ਦੀ ਹਕੀਕਤ ਸਹਿਜ ਨਾਲਿ ਭਾਈ ਬਾਲੇ ਲਿਖਾਈ। (ਪਤਰਾ 1)।*

ਇਸ ਜਨਮਸਾਖੀ ਵਿਚ ਬਾਲੇ ਦੁਆਰਾ ਦਿੱਤਾ ਸਾਰਾ ਵਿਵਰਣ ਅਨ੍ਯ ਪੁਰਸ਼ ਵਿਚ ਅੰਕਿਤ ਕੀਤਾ ਗਿਆ ਹੈ। ਜੇ ਇਹ ਸਾਖੀ ਬਾਲੇ ਦੀ ਆਪਣੀ ਲਿਖਵਾਈ ਹੁੰਦੀ ਤਾਂ ਵਿਵਰਣ ਪ੍ਰਥਮ ਪੁਰਸ਼ ਵਿਚ ਦਿੱਤਾ ਹੁੰਦਾ। ਇਸ ਤੋਂ ਇਲਾਵਾ, ਇਸ ਵਿਚ ਸਾਖੀਆਂ ਦਾ ਕ੍ਰਮ ਬਹੁਤ ਅਵਿਵਸਥਿਤ ਹੈ, ਕਈ ਮਹੱਤਵਪੂਰਣ ਸਾਖੀਆਂ ਸੰਕਲਿਤ ਹੀ ਨਹੀਂ ਹੋਈਆਂ। ਕਰਤਾਰਪੁਰ ਦੀ ਸਥਾਪਨਾ ਦਾ ਉੱਲੇਖ ਵੀ ਨਹੀਂ ਹੈ, ਇਸ ਦੀ ਥਾਂ 'ਤੇ ਗੁਰੂ ਜੀ ਦਾ ਪਖੋਕੇ ਰੰਧਾਵੇ ਵਿਚ ਨਿਵਾਸ ਕਰਵਾਇਆ ਗਿਆ ਹੈ। ਇਹ ਸਾਰੇ ਤੱਥ ਇਸ ਦੀ ਅਪ੍ਰਮਾਣਿਕਤਾ ਵਲ ਸੰਕੇਤ ਕਰਦੇ ਹਨ।

ਇਸ ਵਿਸ਼ਲੇਸ਼ਣ ਤੋਂ ਸਿੱਧ ਹੈ ਕਿ ਨ ਤਾਂ ਬਾਲਾ ਸੰਧੂ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਸੀ ਅਤੇ ਨ ਹੀ ਉਸ ਦਾ ਜੁਟਾਇਆ ਵਿਵਰਣ ਦੀ ਯਥਾਰਥਤਾ ਦੀ ਕਸੌਟੀ

'ਤੇ ਪੂਰਾ ਉਤਰਦਾ ਹੈ। ਥਾਂ ਥਾ ਉਤੇ ਇਨ੍ਹਾਂ ਸਾਖੀਆਂ ਦੇ ਮਹੱਤਵ ਦਾ ਪ੍ਰਤਿਪਾਦਨ ਕਰਕੇ ਇਸ ਨੂੰ ਹੋਰ ਵੀ ਅਧਿਕ ਸ਼ੱਕੀ ਬਣਾ ਦਿੱਤਾ ਗਿਆ ਹੈ।

ਪੈੜਾ ਮੋਖਾ ਕੌਣ ਸੀ ? ਇਸ ਜਨਮਸਾਖੀ ਦੀ ਪ੍ਰਸਤਾਵਨਾ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲੇ ਰਾਹੀਂ ਜੋ ਜਨਮਪਤਰੀ ਤਲਵੰਡੀਓਂ ਮੰਗਵਾਈ, ਉਹ ਸ਼ਾਸਤ੍ਰੀ ਅੱਖਰਾਂ (ਦੇਵਨਾਗਰੀ ਲਿਪੀ) ਵਿਚ ਲਿਖੀ ਹੋਈ ਸੀ ਅਤੇ ਉਸ ਨੂੰ ਵਾਚਣ ਅਤੇ ਗੁਰਮੁਖੀ ਵਿਚ ਉਤਾਰਾ ਕਰਵਾਉਣ ਲਈ ਮਹਿਮੇ ਨਾਂ ਦੇ ਵਿਅਕਤੀ ਰਾਹੀਂ ਪੈੜੇ ਮੋਖੇ ਖਤ੍ਰੇਟੇ ਨੂੰ ਸੁਲਤਾਨਪੁਰੋਂ ਬੁਲਵਾਇਆ ਗਿਆ।

ਇਸ ਜਨਮਸਾਖੀ ਨੂੰ ਅੰਤਿਮ ਰੂਪ ਬਾਲਚੰਦ ਅਤੇ ਬਿਧੀਚੰਦ ਨੇ ਦਿੱਤਾ। ਬਿਧੀਚੰਦ ਦੀ ਮ੍ਰਿਤੂ 1654 ਈ. (1711 ਬਿ.) ਵਿਚ ਹੋਈ। ਇਸ ਲਈ ਇਹ ਜਨਮਸਾਖੀ ਦਾ ਅੰਤਿਮ ਰੂਪ 1654 ਈ. ਤੋਂ ਪਹਿਲਾਂ ਆਪਣਾ ਅਸਤਿਤਵ ਧਾਰਣ ਕਰ ਚੁਕਿਆ ਸੀ। ਮੈਕਾਲਿਫ਼ ਨੇ ਇਸ ਜਨਮਸਾਖੀ ਦੀ ਰਚਨਾ 1640 ਈ. (1697 ਬਿ.) ਦੇ ਆਸ-ਪਾਸ ਮੰਨੀ ਹੈ। ਇਸ ਦੀ 1658 ਈ. (1715 ਬਿ.) ਦੀ ਇਕ ਨਕਲ ਉਪਲਬਧ ਹੈ। ਇਸ ਲਈ ਇਸ ਦੀ ਰਚਨਾ 1640 ਈ. ਦੇ ਨੇੜੇ-ਤੇੜੇ ਮੰਨੀ ਜਾ ਸਕਦੀ ਹੈ। ਡਾ. ਗੁਰਬਚਨ ਕੌਰ ਨੇ ਆਪਣੇ ਸ਼ੋਧ-ਪ੍ਰਬੰਧ ਵਿਚ ਰੰਘੜੀ ਨਾਲ ਸੰਬੰਧਿਤ 'ਹਰਿਜੀ ਪੋਥੀ' (ਰਚਨਾ ਸੰਮਤ 1707) ਦੀ 177ਵੀਂ ਸਾਖੀ ਅਤੇ ਇਸ ਜਨਮਸਾਖੀ (ਸੰਮਤ 1715 ਵਾਲੀ ਪੋਥੀ) ਦੀ 57ਵੀਂ ਸਾਖੀ ਅਤੇ ਇਸੇ ਤਰ੍ਹਾਂ 'ਚਤੁਰਭੁਜ ਪੋਥੀ' (ਰਚਨਾ ਸੰਮਤ 1708) ਅਤੇ ਇਸ ਜਨਮਸਾਖੀ ਦੀਆਂ ਮਲਕ ਭਾਗੋ ਨਾਲ ਸੰਬੰਧਿਤ ਸਾਖੀਆਂ ਦੀ ਤੱਥਕ ਅਤੇ ਸੰਰਚਨਾਤਮਕ ਤੁਲਨਾ ਰਾਹੀਂ ਸਥਾਪਿਤ ਕੀਤਾ ਹੈ ਕਿ ਇਹ ਜਨਮਸਾਖੀ ਸੰਮਤ 1708 ਬਿ. ਤੋਂ ਸੰਮਤ 1715 ਬਿ. ਦੇ ਵਿਚਕਾਰ ਕਿਸੇ ਵੇਲੇ ਹੋਂਦ ਵਿਚ ਆਈ ਹੋਵੇਗੀ।

ਇਸ ਜਨਮਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਸਾਧਾਰਣ ਵਿਵਰਣ ਤੋਂ ਛੁਟ ਉਨ੍ਹਾਂ ਦੀਆਂ ਉਡਾਰੀਆਂ, ਪਰਬਤਾਂ ਅਤੇ ਖੰਡਾਂ ਉਤੇ ਆਰੋਹਣ, ਬੰਦਰਾਂ (ਬੰਦਰਗਾਹਾਂ) ਉਤੇ ਅਵਰੋਹਣ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ, ਜੋ ਬਿਲਕੁਲ ਕਾਲਪਨਿਕ ਹੈ ਅਤੇ ਇਸ ਜਨਮਸਾਖੀ ਦੇ ਇਤਿਹਾਸਿਕ ਆਧਾਰ ਨੂੰ ਨੁਕਸਾਨ ਪਹੁੰਚਾਉਂਦਾ ਹੈ। ਇਨ੍ਹਾਂ ਤਰੁਟੀਆਂ ਤੋਂ ਇਲਾਵਾ, ਇਸ ਜਨਮਸਾਖੀ ਦੇ ਪੁਰਾਤਨ ਜਨਮਸਾਖੀ ਅਤੇ ਮਿਹਰਬਾਨ ਜਨਮਸਾਖੀ ਤੋਂ ਤੱਥਾਂ ਸੰਬੰਧੀ ਕੁਝ ਹੋਰ ਵੀ ਪ੍ਰਮੁਖ ਅੰਤਰ ਹਨ।

ਜਨਮਸਾਖੀਕਾਰ ਨੇ ਸਾਰੀ ਸਾਮਗ੍ਰੀ ਨੂੰ ਨ ਕੇਵਲ ਪੌਰਾਣਿਕ ਢੰਗ ਵਿਚ ਹੀ ਬੰਨ੍ਹਿਆ ਹੈ, ਸਗੋਂ ਪੁਰਾਣਾਂ ਵਰਗੇ ਵਿਵਰਣਾਂ ਨਾਲ ਵੀ ਇਸ ਨੂੰ ਭਰਪੂਰ ਕੀਤਾ ਹੈ। ਇਨ੍ਹਾਂ ਵਿਚ ਬਹੁਤੇ ਤੱਥ ਤਾਂ ਮਿਥਿਕ ਹਨ ਅਤੇ ਜੋ ਇਤਿਹਾਸਿਕ ਜਾਂ ਵਾਸਤਵਿਕ ਪ੍ਰਤੀਤ ਹੁੰਦੇ ਹਨ ਉਨ੍ਹਾਂ ਦੀ ਪੁਸ਼ਟੀ ਲਈ ਕੋਈ ਹੋਰ ਸਰੋਤ ਉਪਲਬਧ ਨਹੀਂ ਹੈ। ਇਸ ਲਈ ਇਹ ਇਤਿਹਾਸ-ਨੁਮਾ-ਸਾਮਗ੍ਰੀ ਪ੍ਰਮਾਣ-ਪੁਸ਼ਟੀ ਦੇ ਅਭਾਵ ਵਿਚ ਅਣਇਤਿਹਾਸਿਕ ਪ੍ਰਤੀਤ ਹੁੰਦੀ ਹੈ। ਇਹੀ ਕਾਰਣ ਹੈ ਕਿ ਮੈਕਲਿਉਡ ਵਰਗੇ ਆਧੁਨਿਕ ਵਿਦਵਾਨਾਂ ਨੇ ਜਨਮਸਾਖੀਆਂ ਦੇ ਤੱਥਾਂ ਨੂੰ ਭ੍ਰਾਂਤ ਸਿਧ ਕਰਨ ਦੀ ਜੋ ਪਹੁੰਚ ਵਿਧੀ ਦਰਸਾਈ ਹੈ, ਉਸ ਵਿਚ ਬਹੁਤਾ ਹਿੱਸਾ ਇਸੇ ਜਨਮਸਾਖੀ ਦਾ ਹੈ।

ਤੱਥਕ ਤੌਰ 'ਤੇ ਇਤਨੀ ਅਵਿਸ਼ਵਸਤ ਜਨਮ-ਸਾਖੀ ਅਧਿਕ ਲੋਕ-ਪ੍ਰਿਯ ਕਿਉਂ ਹੋਈ? ਇਸ ਬਾਰੇ ਕੋਈ ਵਿਗਿਆਨਿਕ ਸਮਾਧਾਨ ਪੇਸ਼ ਨਹੀਂ ਕੀਤਾ ਗਿਆ। ਮੇਰੀ ਜਾਚੇ 'ਪੁਰਾਤਨ ਜਨਮਸਾਖੀ' ਵਿਚਲੇ ਕਥਾ-ਰਸ ਦੇ ਅਭਾਵ ਨੇ ਉਸ ਨੂੰ ਲੋਕ-ਪ੍ਰਿਯ ਨ ਹੋਣ ਦਿੱਤਾ। ਮਿਹਰਬਾਨ ਵਾਲੀ ਜਨਮਸਾਖੀ ਨੂੰ ਸੰਪ੍ਰਦਾਇਕ ਮਤ-ਵਿਰੋਧ ਅਤੇ ਮੀਣਾ ਸੰਪ੍ਰਦਾਇ ਪ੍ਰਤਿ ਸਿੱਖ ਜਗਤ ਦੀ ਅਣਚਾਹਤ ਨੇ ਮਕਬੂਲ ਨ ਹੋਣ ਦਿੱਤਾ।

ਇਸ ਜਨਮਸਾਖੀ ਦੀ ਅਧਿਕ ਪ੍ਰਸਿੱਧੀ ਦੇ ਤਿੰਨ ਕਾਰਣ ਪ੍ਰਤੀਤ ਹੁੰਦੇ ਹਨ। ਇਕ ਇਹ ਕਿ ਇਸ ਵਿਚ ਬਾਕੀਆਂ ਨਾਲੋਂ ਕਥਾ-ਅੰਸ਼ ਕਿਤੇ ਅਧਿਕ ਹੈ। ਦੂਜੇ, ਇਸ ਦੀ ਪੌਰਾਣਿਕ ਭਾਵਨਾ ਯੁਗ ਦੀ ਸ਼ਰਧਾ ਬਿਰਤੀ ਦੇ ਬਹੁਤ ਅਨੁਰੂਪ ਰਹੀ ਹੈ, ਕਿਉਂਕਿ ਇਸ ਨਾਲ ਆਵੱਸ਼ਕ ਵਿਸਮਾਦੀ ਵਾਯੂਮੰਡਲ ਸਿਰਜਿਆ ਜਾ ਸਕਿਆ ਸੀ। ਤੀਜੇ, ਇਸ ਨੂੰ ਗੁਰੂ ਅੰਗਦ ਦੇਵ ਜੀ ਦੁਆਰਾ ਲਿਖਵਾਏ ਜਾਣ ਦਾ ਕਥਨ ਲੋਕ ਸਵੀਕ੍ਰਿਤੀ ਲਈ ਪ੍ਰੇਰਨਾ ਦਿੰਦਾ ਹੈ।

ਇਸ ਜਨਮਸਾਖੀਕਾਰ ਨੇ ਗੁਰੂ ਨਾਨਕ ਦੇਵ ਜੀ ਦੇ ਸਰੂਪ ਨੂੰ ਚਿਤਰਦਿਆਂ ਉਹੀ 'ਨਰ ਤੋਂ ਨਰਾਇਣ' ਵਾਲੀ ਪੂਰਵ-ਵਰਤੀ ਪ੍ਰਵ੍ਰਿੱਤੀ ਅਪਣਾਈ ਹੈ। ਫ਼ਰਕ ਇਹ ਹੈ ਕਿ ਇਸ ਦੇ ਲੇਖਕ ਨੇ ਨਾਰਾਇਣਤਵ ਲਈ ਨ ਇਤਨਾ ਹੋਰਨਾਂ ਪਾਤਰਾਂ ਜਾਂ ਘਟਨਾਵਾਂ ਨੂੰ ਵਰਤਿਆ ਹੈ ਅਤੇ ਨ ਹੀ

ਅਧਿਆਤਮਿਕ ਪਰਿਚਰਚਾ ਜਾਂ ਬਾਣੀ-ਮਹਾਤਮ ਦੇ ਪ੍ਰਸੰਗਾਂ ਵਿਚ ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਵਿਚ ਅਲੌਕਿਕਤਾ ਨੂੰ ਚਿਤਰਿਆ ਹੈ, ਜਿਤਨਾ ਆਪਣੇ ਮੰਤਵ ਲਈ, ਉਸ ਨੇ ਪੌਰਾਣਿਕ ਜੁਗਤ ਨੂੰ ਵਰਤਿਆ ਹੈ। ਚਰਿਤ੍ਰ-ਗਤ ਵਿਚਿਤ੍ਰਤਾ ਅਤੇ ਅਦਭੁਤ ਘਟਨਾ-ਸੰਯੋਜਨ ਇਸ ਪੌਰਾਣਿਕ ਜੁਗਤ ਦੀਆਂ ਆਧਾਰ ਵਿਧੀਆਂ ਹਨ। ਫਲਸਰੂਪ ਇਤਿਹਾਸਿਕ ਸਤਿਅਤਾ ਦੇ ਦਰਸ਼ਨ ਇਸ ਜਨਮਸਾਖੀ ਵਿਚ ਬਹੁਤ ਘਟ ਹੁੰਦੇ ਹਨ। ਇਸ ਵਿਚ ਦਿੱਤੇ ਗੁਰੂ ਜੀ ਦੇ ਸੰਬੰਧੀਆਂ ਦੇ ਨਾਂ ਅਤੇ ਘਟਨਾਵਾਂ ਦੀਆਂ ਤਿਥੀਆਂ ਜ਼ਰੂਰ ਇਸ ਦੇ ਮਹੱਤਵ ਨੂੰ ਵਧਾਉਂਦੀਆਂ ਹਨ, ਪਰ ਇਹ ਤਦ ਹੀ ਮੰਨਣ-ਯੋਗ ਹਨ ਜੇ ਕਿਸੇ ਹੋਰ ਪ੍ਰਮਾਣਿਕ ਸਰੋਤ ਤੋਂ ਇਨ੍ਹਾਂ ਦੀ ਪੁਸ਼ਟੀ ਹੋਵੇ। ਗ਼ੈਰ-ਸਮਕਾਲੀਆਂ ਨਾਲ ਗੁਰੂ ਜੀ ਦੀ ਭੇਂਟ ਕਰਾਉਣ ਅਤੇ ਹੋਰ ਗੁਰੂ ਸਾਹਿਬਾਨ ਜਾਂ ਸਾਧਕਾਂ ਦੀ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਦੇ ਮੁਖ ਤੋਂ ਉਚਰਵਾਉਣ ਦੀ ਪੂਰਵ-ਵਰਤੀ ਜਨਮਸਾਖੀਆਂ ਵਾਲੀ ਪ੍ਰਵ੍ਰਿੱਤੀ ਇਸ ਵਿਚ ਵੀ ਮੌਜੂਦ ਹੈ। ਇਸ ਨਾਲ ਵੀ ਇਤਿਹਾਸਿਕਤਾ ਦਾ ਅੰਸ਼ ਜ਼ਰੂਰ ਘਟਿਆ ਹੈ।

*ਸਾਹਿਤਿਕਤਾ :* ਸਾਹਿਤਿਕ ਦ੍ਰਿਸ਼ਟੀ ਤੋਂ ਭਾਵੇਂ ਇਹ ਜਨਮਸਾਖੀ ਪਰੰਪਰਾ ਨੂੰ ਅਗੇ ਤੋਰਨ ਵਾਲੀ ਇਕ ਮਹੱਤਵਪੂਰਣ ਕੜੀ ਹੈ ਪਰ ਇਸ ਵਿਚ ਉਹ ਸਾਹਿਤਿਕ ਸੋਹਜ ਅਤੇ ਅਭਿਵਿਅਤੀਗਤ ਜਲਾਲ ਨਹੀਂ ਮਿਲਦਾ, ਜਿਸ ਦੇ ਦਰਸ਼ਨ ਸਾਨੂੰ 'ਪੁਰਾਤਨ ਜਨਮਸਾਖੀ' ਵਿਚ ਹੁੰਦੇ ਹਨ। ਇਸ ਵਿਚ ਸਾਖੀਆਂ ਦੇ ਸੰਦਰਭ ਵਿਚ ਕਈ ਗੋਸ਼ਟਾਂ ਲਿਖੀਆਂ ਵੀ ਮਿਲ ਜਾਂਦੀਆਂ ਹਨ ਜਿਨ੍ਹਾਂ ਵਿਚੋਂ ਕੁਝ ਕੁ ਪ੍ਰਮੁਖ ਹਨ—ਸ਼ੇਖ ਬ੍ਰਹਮ ਨਾਲ ਗੋਸ਼ਟਿ, ਕਲਜੁਗ ਨਾਲ ਗੋਸ਼ਟਿ, ਰਾਜੇ ਸ਼ਿਵਨਾਭ ਨਾਲ ਗੋਸ਼ਟਿ, ਮਕੇ ਦੀ ਗੋਸ਼ਟਿ, ਮਦੀਨੇ ਦੀ ਗੋਸ਼ਟਿ ਆਦਿ। ਇਨ੍ਹਾਂ ਵਿਚੋਂ ਕਈ ਗੋਸ਼ਟਾਂ ਸੁਤੰਤਰ ਰੂਪ ਵਿਚ ਲਿਖੀਆਂ ਹੋਈਆਂ ਮਿਲਦੀਆਂ ਹਨ।

ਪਰਮਾਰਥ ਲਿਖਣ ਦੀ ਪਰੰਪਰਾ ਇਸ ਵਿਚ ਮਿਹਰਬਾਨ ਵਾਲੀ ਜਨਮਸਾਖੀ ਤੋਂ ਬਹੁਤ ਘਟ ਹੈ। ਅਸਲ ਵਿਚ 'ਪੁਰਾਤਨ ਜਨਮਸਾਖੀ' ਚਮਤਕਾਰਯੁਕਤ ਘਟਨਾ ਵਰਣਨ 'ਤੇ ਬਲ ਦਿੰਦੀ ਹੈ, ਮਿਹਰਬਾਨ ਵਾਲੀ ਜਨਮਸਾਖੀ ਪਰਮਾਰਥ ਲਿਖਣ ਨੂੰ ਆਪਣਾ ਰਚਨਾ-ਉਦੇਸ਼ ਮਿਥਦੀ ਹੈ ਅਤੇ ਬਾਲੇ ਵਾਲੀ ਜਨਮਸਾਖੀ ਪੌਰਾਣਿਕ ਵਾਯੂਮੰਡਲ ਸਿਰਜਨ ਵਿਚ ਸਫਲ-ਮਨੋਰਥ ਹੋਈ ਹੈ। ਗੁਰਬਾਣੀ ਦੀਆਂ ਟੂਕਾਂ ਦੇ ਕੇ ਮਤ-ਪ੍ਰਤਿਪਾਦਨ ਕਰਨ ਅਤੇ ਬਾਣੀ-ਟੂਕਾਂ ਦੀ ਪ੍ਰਸਤਾਵਨਾ ਵਜੋਂ ਸਾਖੀ ਘੜਨ ਦੀ ਪ੍ਰਵ੍ਰਿੱਤੀ ਪੂਰਵ-ਵਰਤੀ ਜਨਮਸਾਖੀਆਂ ਵਾਲੀ ਹੀ ਹੈ।

ਇਸ ਸਾਖੀਕਾਰ ਸਾਹਮਣੇ 'ਪੁਰਾਤਨ ਜਨਮਸਾਖੀ' ਅਤੇ ਮਿਹਰਬਾਨ ਵਾਲੀ ਜਨਮਸਾਖੀ ਨਮੂਨੇ ਵਜੋਂ ਮੌਜੂਦ ਸਨ। ਉਨ੍ਹਾਂ ਦਾ ਇਸ ਸਾਖੀਕਾਰ ਦੁਆਰਾ ਅਨੁਕਰਣ ਹੋ ਜਾਣਾ ਸੁਭਾਵਿਕ ਹੈ। ਮਿਹਰਬਾਨ ਵਾਲੀ ਜਨਮਸਾਖੀ ਤੋਂ ਇਸ ਨੇ ਬਾਣੀ-ਟੂਕਾਂ ਤੋਂ ਉਪਰੰਤ ਕਿਤੇ ਕਿਤੇ ਪਰਮਾਰਥ ਦੇਣ ਦੀ ਪ੍ਰਵ੍ਰਿੱਤੀ ਸਾਧਾਰਣ ਰੂਪ ਵਿਚ ਗ੍ਰਹਿਣ ਕੀਤੀ ਹੈ ਅਤੇ 'ਪੁਰਾਤਨ ਜਨਮਸਾਖੀ' ਤੋਂ ਵਰਣਨ-ਵਿਧੀ, ਕਥਾ-ਸਿਰਜਨਾ ਅਤੇ ਵਾਕ-ਵਿਧਾਨ ਦੇ ਢੰਗ ਨੂੰ ਅਪਣਾਇਆ ਹੈ। ਪਰ ਦੋਹਾਂ ਦੇ ਪਾਠਾਂ ਦਾ ਗੰਭੀਰ ਅਧਿਐਨ ਕਰੀਏ ਤਾਂ ਇਸ ਨਿਰਣੇ 'ਤੇ ਸਹਿਜ ਪਹੁੰਚਿਆ ਜਾ ਸਕਦਾ ਹੈ ਕਿ ਜੋ ਸ਼ੈਲੀਗਤ ਗੌਰਵ ਅਤੇ ਵਾਕ-ਵਿਧਾਨ ਦੀ ਚੁਸਤੀ ਅਤੇ ਸਰਸਤਾ 'ਪੁਰਾਤਨ ਜਨਮਸਾਖੀ' ਵਿਚ ਹੈ, ਉਸ ਦੇ ਦਰਸ਼ਨ ਇਸ ਵਿਚ ਨਹੀਂ ਹੁੰਦੇ। ਇਸ ਵਿਚਲਾ ਵਿਵਰਣ ਸਾਧਾਰਣ ਕਥਨ ਮਾਤ੍ਰ ਰਹਿ ਜਾਂਦਾ ਹੈ। ਨ ਇਸ ਵਿਚ ਉਕਤੀ ਵਿਚਿਤ੍ਰਤਾ ਹੈ, ਨ ਨਾਟਕੀਅਤਾ ਅਤੇ ਨ ਹੀ ਵਿਚਾਰ ਗੰਭੀਰਤਾ।

ਇਸ ਜਨਮਸਾਖੀ ਦੀ ਸ਼ੈਲੀਗਤ ਮਹੱਤਵਪੂਰਣ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਲੇਖਕ ਨੇ ਪਰਿਵਾਰਿਕ ਦੁਅੰਦ, ਗਿਲੇ ਗੁਲਾਮੇ, ਪਤੀ-ਪਤਨੀ ਦੀ ਕਸਾਵਟ, ਸ਼ਰੀਕੇ ਵਾਲਿਆਂ ਦੇ ਵਿਅੰਗ, ਤੀਵੀਂ ਦੀਆਂ ਸਮਸਿਆਵਾਂ ਆਦਿ ਦਾ ਬੜੀ ਨੀਝ ਨਾਲ ਚਿਤ੍ਰਣ ਕੀਤਾ ਹੈ। ਅਜਿਹੇ ਚਿਤ੍ਰਣ ਵਿਚ ਬੜਾ ਯਥਾਰਥ ਵਾਤਾਵਰਣ ਸਿਰਜਿਆ ਜਾ ਸਕਿਆ ਹੈ। ਇਨ੍ਹਾਂ ਪ੍ਰਸੰਗਾਂ ਵਿਚ ਭਾਸ਼ਾ ਵੀ ਪਾਤਰ ਅਤੇ ਪ੍ਰਸੰਗ ਅਨੁਕੂਲ ਹੈ। ਅਜਿਹੇ ਭਾਵਨਾਪੂਰਣ ਸਥਲ ਭਾਵੇਂ 'ਪੁਰਾਤਨ ਜਨਮਸਾਖੀ' ਵਿਚ ਵੀ ਮਿਲ ਜਾਂਦੇ ਹਨ, ਜਿਵੇਂ ਗੁਰੂ ਨਾਨਕ ਦੇਵ ਜੀ ਦੇ ਸੁਲਤਾਨਪੁਰ ਜਾਣ ਵੇਲੇ ਉਨ੍ਹਾਂ ਦੀ ਪਤਨੀ ਦੀ ਭਾਵ-ਅਭਿਵਿਅਕਤੀ, ਮਾਤਾ-ਪਿਤਾ ਨਾਲ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ, ਆਦਿ। ਪਰ 'ਪੁਰਾਤਨ ਜਨਮਸਾਖੀ' ਦਾ ਵਿਵਰਣ ਬੜਾ ਸੰਖਿਪਤ, ਨਾਟਕੀ ਅਤੇ ਰਸ-ਯੁਕਤ ਹੈ। ਇਸ ਜਨਮਸਾਖੀ ਦੇ ਅਜਿਹੇ ਸਥਲ ਭਾਵੇਂ ਇਤਨੇ ਸੰਖਿਪਤ, ਨਾਟਕੀ ਤੇ ਰਸ-ਯੁਕਤ ਨਹੀਂ ਬਣ ਸਕੇ, ਪਰ ਇਨ੍ਹਾਂ ਵਿਚ ਧਰਤੀ ਦੀ ਛੋਹ ਅਤੇ ਯਥਾਰਥਤਾ ਦੀ ਛਾਪ ਅਧਿਕ ਪ੍ਰਤੀਤ ਹੁੰਦੀ ਹੈ।

ਭਾਸ਼ਾ ਦੇ ਪਖੋਂ ਇਸ ਜਨਮਸਾਖੀ ਦਾ ਆਪਣਾ ਮਹੱਤਵ ਹੈ। 'ਪੁਰਾਤਨ ਜਨਮਸਾਖੀ' ਵਿਚ ਅਰਬੀ ਫ਼ਾਰਸੀ ਦੀ ਖੁਲ੍ਹ ਕੇ ਵਰਤੋਂ ਹੋਈ ਹੈ ਅਤੇ ਮਿਹਰਬਾਨ ਵਾਲੀ ਜਨਮਸਾਖੀ ਵਿਚ ਅਧਿਕਾਂਸ਼ ਸ਼ਬਦਾਵਲੀ ਭਾਰਤੀ ਪਰੰਪਰਾ ਦੀ ਹੈ, ਕਿਤੇ ਕਿਤੇ ਹੀ ਅਰਬੀ ਫ਼ਾਰਸੀ ਦੇ ਸ਼ਬਦ ਦ੍ਰਿਸ਼ਟੀ-ਗੋਚਰ ਹੁੰਦੇ ਹਨ। ਇਹ ਜਨਮਸਾਖੀ ਦੋਹਾਂ ਦੀ ਮੱਧਵਰਤੀ ਹੈ। ਇਸ ਵਿਚ ਅਰਬੀ ਫ਼ਾਰਸੀ ਦੀ ਵਰਤੋਂ ਹੋਈ ਹੈ ਅਤੇ ਭਾਰਤੀ ਸ਼ਬਦਾਵਲੀ ਦਾ ਵੀ ਯਥਾ-ਸੰਭਵ ਲਾਭ ਉਠਾਇਆ ਗਿਆ ਹੈ, ਕਿਸੇ ਇਕ ਭਾਸ਼ਾ ਵਲ ਪੂਰਵ-ਵਰਤੀ ਜਨਮ-ਸਾਖੀਆਂ ਵਾਂਗ ਉਲਾਰ ਨਹੀਂ ਰਿਹਾ। 'ਪੁਰਾਤਨ ਜਨਮ-ਸਾਖੀ' ਦੇ ਲੇਖਕ ਨੇ ਲਹਿੰਦੀ ਉਪਭਾਸ਼ਾ ਦੀ ਸ਼ਬਦਾਵਲੀ ਅਤੇ ਵਿਆਕਰਣ ਨੂੰ ਆਮ ਵਰਤਿਆ ਹੈ, ਮਿਹਰਬਾਨ ਵਾਲੀ ਜਨਮਸਾਖੀ ਸਾਧ ਭਾਖਾ ਤੋਂ ਅਧਿਕ ਪ੍ਰਭਾਵਿਤ ਹੈ, ਪਰ ਪ੍ਰਸਤੁਤ ਜਨਮਸਾਖੀ ਦੀ ਭਾਸ਼ਾ ਅਧਿਕ ਕੇਂਦਰੀ ਹੈ ਅਤੇ ਯੁਗ ਦੇ ਪ੍ਰਭਾਵ ਕਰਕੇ ਲਹਿੰਦੀ ਦੀ ਸ਼ਬਦਾਵਲੀ ਅਤੇ ਵਿਆਕਰਣ ਦੀ ਛਾਇਆ ਵੀ ਕਿਤੇ ਕਿਤੇ ਮਿਲਦੀ ਹੈ। ਇਸੇ ਕਰਕੇ ਇਸ ਦਾ ਸਰੂਪ ਪਹਿਲੀਆਂ ਦੋਹਾਂ ਜਨਮ-ਸਾਖੀਆਂ ਨਾਲੋਂ ਆਧੁਨਿਕ ਪੰਜਾਬੀ ਦੇ ਬਹੁਤ ਨੇੜੇ ਹੁੰਦਾ ਗਿਆ ਹੈ। ਪ੍ਰਸੰਗ ਅਤੇ ਪਾਤਰ ਅਨੁਸਾਰ ਸਾਖੀਕਾਰ ਨੇ ਸ਼ਬਦਾਵਲੀ ਦਾ ਰੂਪ ਬਦਲਿਆ ਵੀ ਹੈ। ਲਹਿੰਦੇ ਦੇ ਇਲਾਕੇ ਦੇ ਜਿਗਿਆਸੂਆਂ ਨਾਲ ਗੱਲਬਾਤ ਲਹਿੰਦੀ ਪ੍ਰਭਾਵਿਤ ਹੈ, ਮੁਸਲਮਾਨਾਂ ਅਤੇ ਪੱਛਮੀ ਇਲਾਕੇ ਦੇ ਜਿਗਿਆਸੂਆਂ ਨਾਲ ਫ਼ਾਰਸੀ ਦੀ ਸ਼ਬਦਾਵਲੀ ਨਾਲ ਅਰਬੀ ਨਾਲ ਲੱਦੀ ਹੋਈ ਭਾਸ਼ਾ ਵਿਚ ਗੱਲਬਾਤ ਕੀਤੀ ਹੈ। ਸਾਧਾਂ, ਨਾਥਾਂ, ਯੋਗੀਆਂ ਅਤੇ ਭਾਰਤੀ ਜਿਗਿਆਸੂਆਂ ਨਾਲ ਵਿਚਾਰ-ਵਟਾਂਦਰਾ ਕਰਨ ਵੇਲੇ ਭਾਸ਼ਾ ਦੀ ਨੁਹਾਰ ਸਧੁੱਕੜੀ ਵਾਲੀ ਹੋ ਗਈ ਹੈ।

**ਭਾਈ ਬੰਨੋ ਵਾਲੀ ਬੀੜ** : ਸਿੱਖ ਜਗਤ ਵਿਚ ਭਾਈ ਬੰਨੋ ਦੇ ਨਾਂ ਨਾਲ ਪ੍ਰਸਿੱਧ ਬੀੜ ਅਜ-ਕਲ ਕਾਨਪੁਰ (ਉਤਰ ਪ੍ਰਦੇਸ਼) ਵਿਚ ਪਈ ਹੋਈ ਦਸੀ ਜਾਂਦੀ ਹੈ। ਇਸ ਬਾਰੇ ਸਰ.ਜੀ.ਬੀ.ਸਿੰਘ, ਭਾਈ ਰਣਧੀਰ ਸਿੰਘ, ਸੁਆਮੀ ਹਰਨਾਮ ਦਾਸ, ਪ੍ਰੋ. ਪ੍ਰੀਤਮ ਸਿੰਘ, ਡਾ. ਪਿਆਰ ਸਿੰਘ ਆਦਿ ਕਈ ਵਿਦਵਾਨਾਂ ਨੇ ਪੁਸਤਕਾਂ ਜਾਂ ਲੇਖਾਂ ਵਿਚ ਆਪਣਾ ਮਤਾ ਪੇਸ਼ ਕੀਤਾ ਹੈ ਅਤੇ ਗਿਆਨੀ ਰਜਿੰਦਰ ਸਿੰਘ ਬਲ ਨੇ 'ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ' ਨਾਂ ਦੀ ਪੂਰੀ ਪੁਸਤਕ ਹੀ ਸੰਨ 1989 ਈ. ਵਿਚ ਜਲੰਧਰ ਤੋਂ ਪ੍ਰਕਾਸ਼ਿਤ ਕੀਤੀ ਹੈ। ਰਵਾਇਤ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਆਗਿਆ ਨਾਲ ਮੂਲ ਬੀੜ ਨੂੰ ਜਿਲਦ ਬੰਨ੍ਹਵਾਉਣ ਲਈ ਜਾਂ ਆਪਣੇ ਪਿੰਡ ਫੇਰਾ ਪਵਾਉਣ ਲਈ ਲੈ ਜਾਣ ਵੇਲੇ ਭਾਈ ਬੰਨੋ ਨੇ ਬਹੁਤ ਸਾਰੇ ਲਿਖਾਰੀ ਲਗਾ ਕੇ ਆਦਿ ਬੀੜ ਦੀ ਇਕ ਨਕਲ ਤਿਆਰ ਕਰਵਾ ਲਈ ਸੀ।

ਇਹ ਬੀੜ ਦੇਸ਼-ਵੰਡ ਤੋਂ ਪਹਿਲਾਂ ਭਾਈ ਬੰਨੋ ਦੇ ਖ਼ਾਨਦਾਨ ਪਾਸ ਮਾਂਗਟ, ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਵਿਚ ਸੁਰਖਿਅਤ ਸੀ। ਸੰਨ 1947 ਈ. ਵਿਚ ਭਾਈ ਬੰਨੋ ਦੇ ਵਾਰਿਸ ਇਸ ਬੀੜ ਨੂੰ ਪਹਿਲਾਂ ਬੜੋਤ, ਜ਼ਿਲ੍ਹਾ ਮੇਰਠ (ਉਤਰ ਪ੍ਰਦੇਸ਼) ਵਿਚ ਆਪਣੇ ਨਾਲ ਲੈ ਆਏ, ਬਾਦ ਵਿਚ ਇਸ ਬੀੜ ਨੂੰ ਗੁਰਦੁਆਰਾ ਭਾਈ ਬੰਨੋ ਸਾਹਿਬ, ਜਵਾਹਰ ਨਗਰ, ਕਾਨਪੁਰ ਵਿਚ ਸਥਾਪਿਤ ਕਰ ਦਿੱਤਾ। ਸੰਨ 1984 ਈ. ਵਿਚ ਜਦੋਂ ਇੰਦਰਾ ਗਾਂਧੀ ਦੇ ਕਤਲ ਤੋਂ ਬਾਦ ਕਾਨਪੁਰ ਵਿਚ ਸਿੱਖਾਂ ਦੀ ਮਾਰ-ਕਾਟ ਹੋਣ ਲਗੀ ਤਾਂ ਲੁਟੇਰੇ ਚੰਦਨ ਦੀ ਸੰਦੂਕੜੀ ਸਮੇਤ ਇਹ ਬੀੜ ਵੀ ਲੈ ਗਏ, ਪਰ ਰਾਹ ਜਾਂਦੇ ਇਸ ਨੂੰ ਸੰਦੂਕੜੀ ਵਿਚੋਂ ਕਢ ਕੇ ਗਲੀ ਵਿਚ ਸੁਟ ਗਏ। ਕਿਸੇ ਧਰਮੀ ਆਤਮਾ ਵਾਲੀ ਮਾਈ ਨੇ ਇਸ ਬੀੜ ਨੂੰ ਫਿਰ ਗੁਰਦੁਆਰੇ ਵਿਚ ਸਥਾਪਿਤ ਕਰਵਾਉਣ ਵਿਚ ਪੂਰੀ ਸਹਾਇਤਾ ਕੀਤੀ। ਉਦੋਂ ਤਕ ਸ਼ਾਇਦ ਇਸ ਦੀ ਲੈਮੀਨੇਸ਼ਨ ਨਹੀਂ ਹੋਈ ਸੀ, ਬਾਦ ਵਿਚ ਇਸ ਨੂੰ ਸਲ੍ਹਾਬ ਜਾਂ ਦੀਮਕ ਆਦਿ ਤੋਂ ਸੁਰਖਿਅਤ ਕਰਨ ਲਈ ਲੈਮੀਨੇਟ ਕਰ ਲਿਆ ਗਿਆ ਹੈ।

ਇਸ ਬੀੜ ਦੇ ਉਪਲਬਧ ਸਰੂਪ ਵਿਚ ਕੁਲ 468 ਪੱਤਰੇ ਹਨ। ਹਰ ਇਕ ਪੱਤਰੇ ਉਤੇ ਸੱਜੇ ਖੱਬੇ ਲਾਲ ਰੰਗ ਦਾ ਹਾਸ਼ੀਆ ਲਗਿਆ ਹੋਇਆ ਹੈ। ਕਾਲੀ ਸਿਆਹੀ ਵਿਚ ਇਕੋ ਹੱਥ ਵਿਚ ਲਿਖੀ ਇਸ ਬੀੜ ਦੀ ਲਿਖਾਈ ਸੁੰਦਰ ਅਤੇ ਬਾਰੀਕ ਹੈ। ਹਰ ਪੱਤਰੇ ਉਤੇ ਲਗਭਗ 31 ਪੰਕਤੀਆਂ ਹਨ ਅਤੇ ਹਰ ਇਕ ਪੰਕਤੀ ਵਿਚ 30 ਤੋਂ 40 ਅੱਖਰ (ਮਾਤ੍ਰਾਵਾਂ ਸਮੇਤ) ਹਨ।

ਇਸ ਦੇ ਮੂਲ-ਮੰਤ੍ਰ ਵਾਲੇ ਪੰਨੇ ਦੇ ਖੱਬੇ ਹੱਥ 'ਸੂਚੀ ਪਤ੍ਰੀ ਪੋਥੀ ਕਾ ਤਤਕਰਾ ਰਾਗਾ ਕਾ' ਸ਼ੁਰੂ ਹੁੰਦਾ ਹੈ। ਇਸੇ ਤਤਕਰੇ ਦੇ 33ਵੇਂ ਪੱਤਰੇ ਉਪਰ ਗੁਰੂ ਅਰਜਨ ਦੇਵ ਜੀ ਤਕ ਪੰਜਾਂ ਗੁਰੂਆਂ ਦੇ 'ਚਲਿਤ ਜੋਤੀ ਜੋਤਿ ਸਮਾਵਣੇ ਕੇ'

ਮੂਲ ਪੋਥੀ ਦੇ ਲਿਖਾਰੀ ਦੇ ਹੱਥ ਵਿਚ ਲਿਖੇ ਹਨ। ਇਨ੍ਹਾਂ ਤੋਂ ਬਾਦ ਬਾਬਾ ਗੁਰਦਿੱਤਾ ਅਤੇ ਗੁਰੂ ਹਰਿਗੋਬਿੰਦ ਜੀ ਦੇ 'ਚਲਿਤ ਜੋਤੀ ਜੋਤਿ ਸਮਾਵਣੇ ਕੇ' ਕਿਸੇ ਹੋਰ ਲਿਖਾਰੀ ਦੇ ਲਿਖੇ ਹਨ। ਇਸ ਤੋਂ ਬਾਦ ਸੱਤਵੇਂ, ਅੱਠਵੇਂ ਅਤੇ ਨੌਂਵੇਂ ਗੁਰੂਆਂ ਦੇ ਚਲਿਤ੍ਰ ਕਿਸੇ ਭਿੰਨ ਲਿਖਾਰੀ ਦੇ ਅੰਕਿਤ ਹਨ। ਫਿਰ ਗੁਰੂ ਗੋਬਿੰਦ ਸਿੰਘ ਜੀ ਦਾ ਚਲਿਤ ਕਿਸੇ ਹੋਰ ਲਿਖਾਰੀ ਦਾ ਲਿਖਿਆ ਮਿਲਦਾ ਹੈ।

ਚਲਿਤਾਂ ਤੋਂ ਬਾਦ ਬੀੜ ਦੇ ਲਿਖੇ ਜਾਣ ਦਾ ਸੰਮਤ ਅੰਕਿਤ ਹੈ '1659 ਮਿਤੀ ਅਸੂ ਵਦੀ ਏਕਮ'। ਇਸ ਸੰਮਤ ਵਿਚਲਾ ਪੰਜ (5) ਅੰਕ ਕਟਿਆ ਹੋਣ ਕਰਕੇ ਸੰਦਿਗਧ ਹੈ। ਇਸ ਬੀੜ ਦਾ ਅਧਿਐਨ ਕਰਨ ਵਾਲੇ ਵਿਦਵਾਨਾਂ ਨੇ ਇਸ ਬਾਰੇ ਵਖ ਵਖ ਤਰ੍ਹਾਂ ਦੇ ਅਨੁਮਾਨ ਲਗਾਏ ਹਨ। ਆਮ ਤੌਰ 'ਤੇ ਇਸ ਵਿਚਲੇ ਨੌਂ (9) ਅੰਕ ਨੂੰ ਵਿਗਾੜ ਕੇ ਪੰਜ (5) ਬਣਾਇਆ ਪ੍ਰਤੀਤ ਹੁੰਦਾ ਹੈ ਅਤੇ ਬੀੜ ਦੇ ਮਾਲਕਾਂ ਵਲੋਂ ਅਜਿਹਾ ਕਰਨ ਪਿਛੇ ਇਸ ਨੂੰ ਅਧਿਕ ਤੋਂ ਅਧਿਕ ਪੁਰਾਤਨ ਸਿਧ ਕਰਕੇ ਮਹਾਰਾਜਾ ਰਣਜੀਤ ਸਿੰਘ ਪਾਸੋਂ ਵਧ ਤੋਂ ਵਧ ਪੂਜਾ ਹਾਸਲ ਕਰਨ ਦਾ ਜੁਗਾੜ ਕੀਤਾ ਗਿਆ ਪ੍ਰਤੀਤ ਹੁੰਦਾ ਹੈ।

ਇਸ ਬੀੜ ਨੂੰ ਵਿਦਵਾਨ ਭਾਈ ਬੰਨੋ ਵਾਲੀ ਮੂਲ ਬੀੜ ਨ ਮੰਨ ਕੇ ਉਸ ਤੋਂ ਹੋਇਆ ਕੋਈ ਉਤਾਰਾ ਮੰਨਦੇ ਹਨ। ਕਾਰਣ ਇਹ ਹਨ ਕਿ ਭਾਈ ਬੰਨੋ ਵਾਲੀ ਬੀੜ ਰਵਾਇਤ ਅਨੁਸਾਰ ਕਾਹਲ ਵਿਚ ਲਿਖੀ ਗਈ ਸੀ, ਪਰ ਇਸ ਬੀੜ ਦੀ ਲਿਖਿਤ ਤੋਂ ਅਜਿਹੀ ਕੋਈ ਗੱਲ ਸਿੱਧ ਨਹੀਂ ਹੁੰਦੀ। ਬੰਨੋ ਵਾਲੀ ਬੀੜ ਕਈ ਲਿਖਾਰੀ ਲਗਾ ਕੇ ਥੋੜੇ ਸਮੇਂ ਵਿਚ ਤਿਆਰ ਕਰਵਾਈ ਗਈ ਸੀ, ਪਰ ਇਹ ਇਕ ਹੱਥ ਵਿਚ ਨਿਠ ਕੇ ਲਿਖੀ ਹੋਈ ਹੈ। ਇਸ ਵਿਚਲੇ ਨੀਸਾਣ ਵੀ ਇਸ ਦੀ ਪ੍ਰਮਾਣਿਕਤਾ ਬਾਰੇ ਕਈ ਪ੍ਰਕਾਰ ਦੀਆਂ ਭ੍ਰਾਂਤੀਆਂ ਨੂੰ ਜਨਮ ਦਿੰਦੇ ਹਨ।

ਇਸ ਗ੍ਰੰਥ ਵਿਚ ਕੁਝ ਵਾਧੂ ਬਾਣੀਆਂ ਵੀ ਦਰਜ ਹਨ, ਜੋ ਆਮ ਤੌਰ 'ਤੇ ਭਾਈ ਬੰਨੋ ਵਾਲੀ ਬੀੜ ਨੂੰ ਮੂਲ ਬੀੜ ਤੋਂ ਨਿਖੇੜਦੀਆਂ ਹਨ, ਜਿਵੇਂ— (1) *ਜਿਤ ਦਰ ਲਖ ਮੁਹੰਮਦਾ* (ਤਿੰਨ ਸ਼ਲੋਕ); (2) *ਬਾਇ ਆਤਿਸ ਆਬ ਖਾਕ* (16 ਸ਼ਲੋਕ) (ਇਹ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਹਨ); (3) ਰਤਨ-ਮਾਲਾ (25 ਸ਼ਲੋਕ) (ਇਸ ਤੋਂ ਬਾਦ ਇਹ ਸੂਚਨਾ ਦਿੱਤੀ ਹੋਈ ਹੈ ਕਿ '*ਰਤਨਮਾਲਾ ਸੁਧੁ ਉਤਾਰ ਕੀਤਾ ਗਿਰੰਥ ਦਾ ਅਖਰੀ-ਤੋਰਕੀ ਸੀ ਕਿ ਅਖਰ ਗੁਰਮੁਖੀ ਲਿਖੀਂ*'); (4) *ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭਿ ਕੀ* (5) ਸਿਆਹੀ ਕੀ ਬਿਧਿ।

ਨੌਂਵੇਂ ਗੁਰੂ ਕੀ ਬਾਣੀ ਕਿਸੇ ਹੋਰ ਕਲਮ ਦੀ ਲਿਖੀ ਹੋਈ ਹੈ। ਨਾਲੇ ਵਾਰਾਂ ਦੇ ਆਖੀਰ ਉਤੇ 'ਸੁਧੁ' ਅਥਵਾ 'ਸੁਧ ਕੀਚੈ' ਉਕਤੀਆਂ ਨਹੀਂ ਹਨ।

ਇਸ ਵਿਚ ਕੁਝ ਵਾਧੂ ਸ਼ਬਦ ਵੀ ਸ਼ਾਮਲ ਕੀਤੇ ਦਸੇ ਜਾਂਦੇ ਹਨ, ਜਿਵੇਂ — (1) ਰਾਗ ਸੋਰਠਿ ਵਿਚ ਕਬੀਰ ਦਾ ਸ਼ਬਦ— *ਅਉਧੂ ਸੋ ਜੋਗੀ ਗੁਰੁ ਮੇਰਾ। ਇਸ ਪਦ ਕਾ ਜੋ ਕਰੈ ਨਿਬੇਰਾ।*(ਪੱਤਰਾ 244); (2) ਰਾਗ ਰਾਮਕਲੀ ਮ.੫— *ਰਣ ਝੁੰਝਨੜਾ ਗਾਉ ਸਾਖੀ...* (ਪੱਤਰਾ 319); (3) ਰਾਗ ਮਾਰੂ ਵਿਚ ਮੀਰਾ ਬਾਈ ਦਾ ਸ਼ਬਦ — *ਮਨ ਹਮਾਰਾ ਬਾਧਿਓ ਮਾਈ* (ਪੱਤਰਾ 369); (4) ਰਾਗ ਸਾਰੰਗ ਵਿਚ ਸੂਰਦਾਸ ਦਾ ਸ਼ਬਦ—*ਛਾਡਿ ਮਨ ਹਰਿ ਬਿਮੁਖਨ ਕੋ ਸੰਗ।*(ਇਸ ਦੀ ਪਹਿਲੀ ਤੁਕ ਮੂਲ ਲਿਖਾਰੀ ਦੇ ਹੱਥ ਨਾਲ ਅਤੇ ਬਾਕੀ ਸ਼ਬਦ ਕਿਸੇ ਹੋਰ ਕਲਮ ਨਾਲ ਲਿਖਿਆ ਹੈ।)

**ਭਾਈ ਮਨੀ ਸਿੰਘ ਵਾਲੀ ਚਿੱਠੀ** : ਇਹ ਬਹੁ-ਚਰਚਿਤ ਚਿੱਠੀ ਭਾਈ ਮਨੀ ਸਿੰਘ ਦੁਆਰਾ ਅੰਮ੍ਰਿਤਸਰ ਤੋਂ ਮਾਤਾ ਸੁੰਦਰੀ ਜੀ ਵਲ ਦਿੱਲੀ ਲਿਖੀ ਗਈ ਦਸੀ ਜਾਂਦੀ ਹੈ। ਇਸ ਚਿੱਠੀ ਵਿਚ ਲਿਖਿਆ ਗਿਆ ਹੈ—*ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਥੀ। ਉਨਾਂ ਵਿਚਿ ਸਾਹਿਬਾਂ ਦੇ 303 ਚਰਿਤਰ ਉਪਾਖਿਆਨ ਦੀ ਪੋਥੀ ਜੋ ਹੈ ਸੀਹਾ ਸਿੰਘ ਨੂੰ ਮਹਲ ਵਿਚਿ ਦੇਨਾ ਜੀ। ਨਾਮਮਾਲਾ ਦੀ ਪੋਥੀ ਦੀ ਖਬਰੁ ਅਬੀ ਮਿਲੀ ਨਾਹੀ। ਕਰਿਸਨਾਵਤਾਰ ਪੂਰਬਾਰਧ ਤੋ ਮਿਲਾ। ਉਤਰਾਰਧ ਨਾਹੀ। ਜੋ ਮਿਲਾ ਅਸੀਂ ਭੇਜ ਦੇਵਾਂਗੇ।...*

ਉਕਤ ਕਥਨ ਦੇ ਆਧਾਰ 'ਤੇ 'ਦਸਮ ਗ੍ਰੰਥ' ਦੇ ਕਰਤ੍ਰਿਤਵ ਨੂੰ ਦਸਮ ਗੁਰੂ ਨਾਲ ਜੋੜਨ ਦੇ ਕਈ ਵਿਦਵਾਨਾਂ ਨੇ ਯਤਨ ਕੀਤੇ ਹਨ। ਇਸ ਚਿੱਠੀ ਦੀ ਪ੍ਰਮਾਣਿਕਤਾ ਬਾਰੇ ਵਸਤੂ-ਨਿਸ਼ਠ ਦ੍ਰਿਸ਼ਟੀ ਤੋਂ ਪ੍ਰਸਤੁਤ ਲੇਖਕ ਦੀ ਪੁਸਤਕ 'ਦਸਮ ਗ੍ਰੰਥ ਦਾ ਕਰਤ੍ਰਿਤਵ' ਵਿਚ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਚਿੱਠੀ ਦਾ ਭੇਦ ਭਰਿਆ ਇਤਿਹਾਸ ਗਿਆਨੀ ਹਰਨਾਮ ਸਿੰਘ 'ਬਲਭ' ਨਾਲ ਸੰਬੰਧਿਤ ਹੈ। ਉਨ੍ਹਾਂ ਦੇ ਆਪਣੇ ਲਿਖੇ ਅਨੁਸਾਰ ਇਸ ਚਿੱਠੀ ਦਾ ਸੰਕੇਤ ਉਨ੍ਹਾਂ ਨੂੰ ਪ੍ਰਸਿੱਧ ਇਤਿਹਾਸਕਾਰ ਸ. ਕਰਮ ਸਿੰਘ ਹਿਸਟੋਰੀਅਨ

ਦੇ ਜ਼ਿਲ੍ਹਾ ਨੈਨੀਤਾਲ ਤੋਂ 14 ਅਪ੍ਰੈਲ 1929 ਈ. ਨੂੰ ਲਿਖੇ ਇਕ ਪੱਤਰ ਤੋਂ ਮਿਲਿਆ। ਇਸ ਦੀ ਪੜਤਾਲ ਕਰਦੇ ਹੋਇਆਂ ਗਿਆਨੀ ਜੀ ਨੂੰ ਇਹ ਚਿੱਠੀ ਸੰਨ 1929 ਈ. ਵਿਚ ਦਿੱਲੀ ਦੇ 'ਪ੍ਰਾਚੀਨ ਕਿਸੇ ਸਿੱਖ ਘਰਾਣੇ' ਤੋਂ ਪ੍ਰਾਪਤ ਹੋਈ। ਇਸ ਇਤਿਹਾਸਿਕ ਚਿੱਠੀ ਨੂੰ ਸਭ ਤੋਂ ਪਹਿਲਾਂ ਡਾ. ਟ੍ਰੰਪ ਦੇ 'ਆਦਿ ਗ੍ਰੰਥ' ਦੇ ਅਨੁਵਾਦ ਦੇ ਪਹਿਲੇ ਭਾਗ (ਸੰਨ 1649 ਈ. ?) ਦੀ ਭੂਮਿਕਾ ਵਿਚ ਗਿਆਨੀ ਜੀ ਨੇ ਇਤਿਹਾਸਿਕ ਚਿੱਠੀਆਂ ਦੀ ਪਰੰਪਰਾ ਵਿਚ ਪ੍ਰਕਾਸ਼ਿਤ ਕਰਵਾਇਆ (ਨਿਜੀ ਪੱਤਰ ਦਿਨਾਂਕ 8.10.60)।

ਇਸ ਚਿੱਠੀ ਨੂੰ ਬਿਨਾ ਪਰਖਿਆਂ ਅੰਨ੍ਹੇਵਾਹ ਭਾਈ ਮਨੀ ਸਿੰਘੀ ਦੀ ਲਿਖੀ ਮੰਨ ਕੇ ਅਨੇਕ ਤਰ੍ਹਾਂ ਦੇ ਭੁਲੇਖੇ ਪੈਦਾ ਕੀਤੇ ਗਏ ਹਨ। ਅਸਲ ਵਿਚ ਇਸ ਚਿੱਠੀ ਦਾ ਵਿਯੋਗਾਤਮਕ ਲਿਖਾਵਟ ਵਿਚ ਲਿਖਿਆ ਹੋਣਾ, ਇਸ ਵਿਚ ਬਿੰਦੀਆਂ ਦੀ ਅਧਿਕ ਵਰਤੋਂ ਹੋਣਾ, ਇਸ ਵਿਚ ਲਿਖੇ ਅੱਖਰਾਂ ਅਤੇ ਮਾਤ੍ਰਾਵਾਂ ਦੇ ਸਰੂਪਾਂ ਦਾ ਆਧੁਨਿਕ ਲਿਖਾਵਟ ਦੇ ਨੇੜੇ ਹੋਣਾ, ਚਰਿਤ੍ਰਾਂ ਦੀ ਸੰਖਿਆ 404 ਦੀ ਥਾਂ 303 ਲਿਖੀ ਹੋਣੀ, 'ਚਰਿਤਰ' 'ਕਰਿਸਨ' ਦੇ ਸ਼ਬਦ-ਜੋੜਾਂ ਦਾ ਉਸ ਵਕਤ ਪ੍ਰਚਲਿਤ ਜੋੜਾਂ ਨਾਲ ਮੇਲ ਨ ਖਾਣਾ, ਕ੍ਰਿਸ਼ਨਾਵਤਾਰ ਨੂੰ ਇਕ ਇਕਾਈ ਦੀ ਥਾਂ ਪੂਰਬਾਰਧ ਅਤੇ ਉਤਰਾਰਧ ਮੰਨਣਾ ਆਦਿ ਤੱਥ ਇਸ ਨੂੰ ਸਪੱਸ਼ਟ ਤੌਰ 'ਤੇ ਭਾਈ ਮਨੀ ਸਿੰਘ ਦਾ ਸਿੱਧ ਨਹੀਂ ਕਰਦੇ। ਇਹ ਚਿੱਠੀ ਵੀਹਵੀਂ ਸਦੀ ਦੀ ਲਿਖਾਵਟ ਨਾਲ ਮੇਲ ਖਾਣ ਕਾਰਣ ਪ੍ਰਮਾਣਿਕ ਸਾਬਤ ਨਹੀਂ ਹੁੰਦੀ। ਕਿਸੇ ਨੇ 'ਦਸਮ ਗ੍ਰੰਥ' ਦੇ ਕਰਤ੍ਰਿਤਵ ਨੂੰ ਦਸਮ ਗੁਰੂ ਨਾਲ ਸੰਬੰਧਿਤ ਕਰਨ ਲਈ ਇਹ ਚਿੱਠੀ ਲਿਖ ਕੇ ਭਰਮ ਫੈਲਾਉਣ ਦਾ ਯਤਨ ਕੀਤਾ ਹੈ। ਅਸਲ ਵਿਚ ਇਹ ਚਿੱਠੀ ਪ੍ਰਮਾਣਿਕ ਨਹੀਂ ਹੈ।

**ਭਾਈ ਮਨੀ ਸਿੰਘ ਵਾਲੀ ਜਨਮਸਾਖੀ** : ਸੁਪ੍ਰਸਿੱਧ ਸਿੱਖ ਵਿਦਵਾਨ ਅਤੇ ਧਰਮ ਸਾਧਕ ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ ਇਹ ਜਨਮਸਾਖੀ ਨ ਕੇਵਲ ਅਠਾਰ੍ਹਵੀਂ ਸਦੀ ਦੇ ਪੂਰਵਾਰਧ ਦੀ ਇਕ ਮਹੱਤਵਪੂਰਣ ਰਚਨਾ ਹੈ, ਸਗੋਂ ਵਾਰਤਕ ਵਿਚ ਲਿਖੀਆਂ ਜਨਮਸਾਖੀਆਂ ਦੀ ਪਰੰਪਰਾ ਦੀ ਅੰਤਿਮ ਕੜੀ ਹੈ। ਇਸ ਦਾ ਇਕ ਨਾਮਾਂਤਰ 'ਗਿਆਨ ਰਤਨਾਵਲੀ' ਵੀ ਹੈ। ਇਸ ਦੇ ਕਰਤ੍ਰਿਤਵ ਅਤੇ ਰਚਨਾ-ਕਾਲ ਬਾਰੇ ਬੜਾ ਵਿਵਾਦ ਹੈ। ਇਸ ਲਈ ਇਹ ਇਕ ਸੰਦਿਗਧ ਰਚਨਾ ਹੈ। ਇਸ ਦੀਆਂ ਅਨੇਕ ਪੁਰਾਣੀਆਂ ਹੱਥ-ਲਿਖਿਤ ਪੋਥੀਆਂ ਮਿਲ ਜਾਂਦੀਆਂ ਹਨ, ਜੋ ਵਖ ਵਖ ਲਾਇਬ੍ਰੇਰੀਆਂ ਜਾਂ ਵਿਅਕਤੀਆਂ ਪਾਸ ਸੰਭਾਲੀਆਂ ਹੋਈਆਂ ਹਨ। ਇਸ ਦੇ ਕਈ ਪ੍ਰਕਾਸ਼ਿਤ ਸੰਸਕਰਣ ਵੀ ਮਿਲਦੇ ਹਨ। ਜ਼ਿਆਦਾ ਵਿਸ਼ਵਸਤ ਸੰਸਕਰਣ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦਾ ਛਪਿਆ ਹੋਇਆ ਹੈ।

ਇਸ ਦੇ ਕਰਤ੍ਰਿਤਵ ਦਾ ਸੰਬੰਧ ਭਾਈ ਮਨੀ ਸਿੰਘ ਨਾਲ ਜੋੜਿਆ ਜਾਂਦਾ ਹੈ। ਇਸ ਸੰਬੰਧ ਵਿਚ ਅੰਦਰਲੇ ਪ੍ਰਮਾਣਾਂ ਦੇ ਆਧਾਰ 'ਤੇ ਹੇਠ ਲਿਖੇ ਤੱਥ ਸਾਹਮਣੇ ਆਉਂਦੇ ਹਨ :

(1) ਪ੍ਰਥਮ ਜਨਮਸਾਖੀ ਵਿਚ ਛੋਟੇ ਮੇਲ ਵਾਲੇ ਰਲੇ ਪਾ ਰਹੇ ਹਨ।

(2) ਭਾਈ ਮਨੀ ਸਿੰਘ ਨੂੰ ਸਵੱਛ ਜਨਮਸਾਖੀ ਲਿਖਣ ਲਈ ਸਿੱਖਾਂ ਨੇ ਪ੍ਰਾਰਥਨਾ ਕੀਤੀ।

(3) ਭਾਈ ਮਨੀ ਸਿੰਘ ਨੇ ਭਾਈ ਗੁਰਦਾਸ ਦੀ ਪਹਿਲੀ ਵਾਰ ਨੂੰ ਗੁਰੂ ਨਾਨਕ ਦੇਵ ਜੀ ਦੀ ਪ੍ਰਮਾਣਿਕ ਜਨਮਸਾਖੀ ਮੰਨਿਆ।

(4) ਸਿੱਖਾਂ ਨੇ ਭਾਈ ਮਨੀ ਸਿੰਘ ਨੂੰ ਉਸ ਸੰਖਿਪਤ ਅਤੇ ਸੂਚਨਾ-ਮਾਤ੍ਰ ਵਾਰ ਦਾ ਟੀਕਾ ਕਰਨ ਦੀ ਪ੍ਰਾਰਥਨਾ ਕੀਤੀ।

(5) ਭਾਈ ਮਨੀ ਸਿੰਘ ਨੇ ਪਹਿਲੀ ਵਾਰ ਨੂੰ ਮੁਖ ਰਖ ਕੇ ਦਸਵੇਂ ਗੁਰੂ ਦੇ ਦਰਬਾਰ ਵਿਚ ਸੁਣੀਆਂ ਹੋਈਆਂ ਸਾਖੀਆਂ ਨੂੰ ਕ੍ਰਮਬੱਧ ਕੀਤਾ।

ਇਨ੍ਹਾਂ ਤੱਥਾਂ ਅਤੇ ਇਸੇ ਤਰ੍ਹਾਂ ਦੇ ਹੋਰ ਅੰਦਰਲੇ ਪ੍ਰਮਾਣਾਂ ਤੋਂ ਸਪੱਸ਼ਟ ਹੈ ਕਿ ਇਸ ਜਨਮਸਾਖੀ ਵਿਚ ਭਾਈ ਮਨੀ ਸਿੰਘ ਦਾ ਉੱਲੇਖ ਅਨ੍ਯ ਪੁਰਸ਼ ਵਿਚ ਹੋਇਆ ਹੈ। ਇਸ ਵਿਚਲੀਆਂ ਸਾਖੀਆਂ ਭਾਈ ਮਨੀ ਸਿੰਘ ਨੇ ਕੇਵਲ ਸੰਗਤ ਨੂੰ ਸੁਣਾਈਆਂ ਸਨ, ਇਨ੍ਹਾਂ ਨੂੰ ਲਿਖਿਤ ਰੂਪ ਨਹੀਂ ਦਿੱਤਾ ਸੀ। ਜੇ ਉਹ ਆਪ ਲਿਖਦੇ ਤਾਂ ਆਪਣੇ ਆਪ ਨੂੰ ਅਨ੍ਯ ਪੁਰਸ਼ ਵਿਚ ਨ ਰਖਦੇ। ਇਸ ਲਈ ਸਪੱਸ਼ਟ ਹੈ ਕਿ ਇਸ ਜਨਮਸਾਖੀ ਨੂੰ ਭਾਈ ਗੁਰਦਾਸ ਦੀ ਪਹਿਲੀ ਵਾਰ ਦੇ ਘਟਨਾ-ਕ੍ਰਮ ਅਨੁਸਾਰ ਭਾਈ ਮਨੀ ਸਿੰਘ ਨੇ ਨਿੱਤ ਦੀ ਕਥਾ-ਵਾਰਤਾ ਦੇ ਰੂਪ ਵਿਚ ਸਿੱਖਾਂ ਨੂੰ ਸੁਣਾਇਆ ਅਤੇ ਉਨ੍ਹਾਂ ਸੁਣੀਆਂ ਹੋਈਆਂ ਸਾਖੀਆਂ ਨੂੰ ਬਾਦ ਵਿਚ ਕਿਸੇ ਹੋਰ ਨੇ ਲਿਪੀਬੱਧ ਰੂਪ ਪ੍ਰਦਾਨ ਕੀਤਾ।

ਕੁਝ ਅੰਦਰਲੇ ਤੱਥਾਂ ਅਤੇ ਬਾਹਰਲੀਆਂ

ਗਵਾਹੀਆਂ ਦੇ ਆਧਾਰ 'ਤੇ ਇਸ ਨੂੰ ਗੁਰਬਖਸ਼ ਸਿੰਘ ਨੇ ਸੁਣਿਆ ਅਤੇ ਸੂਰਤ ਸਿੰਘ ਨੇ ਇਸ ਨੂੰ ਲਿਖਿਤ ਰੂਪ ਪ੍ਰਦਾਨ ਕੀਤਾ। ਸਪੱਸ਼ਟ ਹੈ ਕਿ ਭਾਈ ਮਨੀ ਸਿੰਘ ਦਾ ਇਸ ਜਨਮ-ਸਾਖੀ ਦੀ ਰਚਨਾ ਵਿਚ ਕਥਾ-ਵਾਚਕ ਦਾ ਰੋਲ ਹੈ, ਉਨ੍ਹਾਂ ਤੋਂ ਗੁਰਬਖਸ਼ ਸਿੰਘ ਨੇ ਸਾਰੀ ਕਥਾ ਸੁਣੀ ਅਤੇ ਉਸ ਤੋਂ ਸੂਰਤ ਸਿੰਘ ਨੇ ਕਥਾ ਸੁਣ ਕੇ ਫਿਰ ਲਿਖਿਤ ਰੂਪ ਦਿੱਤਾ। ਇਸ ਤਰ੍ਹਾਂ ਇਸ ਦੇ ਕਰਤ੍ਰਿਤਵ ਨਾਲ ਤਿੰਨ ਵਿਅਕਤੀਆਂ ਦਾ ਸੰਬੰਧ ਸਿਧ ਹੁੰਦਾ ਹੈ—ਭਾਈ ਮਨੀ ਸਿੰਘ ਕਥਾ-ਵਾਚਕ, ਗੁਰਬਖਸ਼ ਸਿੰਘ ਸਰੋਤਾ ਅਤੇ ਸੂਰਤ ਸਿੰਘ ਲਿਖਾਰੀ।

ਹੁਣ ਦੋ ਪ੍ਰਸ਼ਨ ਬਾਕੀ ਹਨ—ਇਕ ਗੁਰਬਖਸ਼ ਸਿੰਘ ਕੌਣ ਸੀ ਅਤੇ ਦੂਜਾ ਸੂਰਤ ਸਿੰਘ ਕੌਣ ਸੀ ? ਗੁਰਬਖਸ਼ ਸਿੰਘ ਬਾਬੇ ਬੁਢੇ ਦਾ ਵੰਸ਼ਜ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕ ਕੇ ਇਹ ਰਾਮ ਕੁੰਵਰ ਤੋਂ ਗੁਰਬਖਸ਼ ਸਿੰਘ ਬਣਿਆ ਸੀ। ਇਹ ਸਦਾ ਗੁਰੂ ਸਾਹਿਬ ਦੀ ਸੇਵਾ ਵਿਚ ਰਹਿੰਦਾ ਸੀ ਅਤੇ ਗੁਰੂ ਜੀ ਤੋਂ ਅਨੇਕ ਪ੍ਰਕਾਰ ਦੀਆਂ ਧਾਰਮਿਕ ਪੁੱਛਾਂ ਕਰਕੇ ਜਿਗਿਆਸੂਆਂ ਲਈ ਸਮਾਧਾਨ ਪ੍ਰਾਪਤ ਕਰਦਾ ਸੀ।

ਸੂਰਤ ਸਿੰਘ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ ਅਤੇ ਭਾਈ ਮਨੀ ਸਿੰਘ ਦੇ ਸੰਪਰਕ ਵਿਚ ਗੁਰੂ ਗ੍ਰੰਥ ਸਾਹਿਬ ਆਦਿ ਧਰਮ ਪੁਸਤਕਾਂ ਦੇ ਅਧਿਐਨ ਲਈ ਰਿਹਾ ਸੀ। ਉਹ ਚਨੀਓਟ ਦਾ ਨਿਵਾਸੀ ਸੀ ਅਤੇ ਸੰਕਟ-ਕਾਲ ਵਿਚ ਅੰਮ੍ਰਿਤਸਰ ਆ ਵਸਿਆ ਸੀ।

ਇਸ ਜਨਮਸਾਖੀ ਲਈ ਭਾਈ ਮਨੀ ਸਿੰਘ ਦੁਆਰਾ ਸੁਣਾਈ ਗਈ ਕਥਾ-ਵਾਰਤਾ ਨੂੰ ਆਧਾਰ ਬਣਾਇਆ ਗਿਆ ਹੈ, ਨ ਕਿ ਉਸ ਨੂੰ ਇੰਨ-ਬਿੰਨ ਲਿਖਿਆ ਗਿਆ ਹੈ। ਇਸ ਵਾਸਤੇ ਬ੍ਰਿੱਤਾਂਤ ਦਾ ਜੋ ਮੁਹਾਂਦਰਾ ਇਸ ਜਨਮਸਾਖੀ ਵਿਚ ਮਿਲਦਾ ਹੈ, ਉਹ ਭਾਈ ਮਨੀ ਸਿੰਘ ਦਾ ਸਿਰਜਿਆ ਹੋਇਆ ਨਹੀਂ, ਗਿਆਨੀ ਸੂਰਤ ਸਿੰਘ ਦਾ ਲਿਖਿਆ ਹੈ। ਸਾਰਾਂਸ਼ ਇਹ ਕਿ ਭਾਈ ਮਨੀ ਸਿੰਘ ਦਾ ਸੰਬੰਧ ਇਸ ਜਨਮਸਾਖੀ ਦੀ ਵਸਤੂ ਨਾਲ ਹੈ, ਅਭਿਵਿਅਕਤੀ ਜਾਂ ਭਾਸ਼ਾ ਨਾਲ ਨਹੀਂ। ਇਸ ਤਰ੍ਹਾਂ ਇਸ ਦੇ ਕਰਤ੍ਰਿਤਵ ਦਾ ਰੂਪ ਦੋਮੁਖੀਆ ਹੈ। ਕਹਿਣ ਤੋਂ ਭਾਵ ਇਸ ਦੀ ਵਸਤੂ ਭਾਈ ਮਨੀ ਸਿੰਘ ਦੀ ਦੇਣ ਹੈ ਅਤੇ ਇਸ ਦਾ ਅਭਿਵਿਅਕਤ ਰੂਪ ਗਿਆਨੀ ਸੂਰਤ ਸਿੰਘ ਦਾ ਲਿਖਿਆ ਹੈ।

ਇਸ ਦੇ ਰਚਨਾ-ਕਾਲ ਬਾਰੇ ਵੀ ਵਿਦਵਾਨ ਇਕ-ਮਤ ਨਹੀਂ ਹਨ। ਪ੍ਰੋ. ਗੁਰਮੁਖ ਸਿੰਘ, ਡਾ. ਮੈਕਲਿਉਡ ਆਦਿ ਵਿਦਵਾਨਾਂ ਨੇ ਭਾਸ਼ਾ ਦੇ ਆਧਾਰ 'ਤੇ ਇਸ ਨੂੰ ਅਰਵਾਚੀਨ ਮੰਨਿਆ ਹੈ। ਕਲਿਆਣ ਦਾਸ ਉਦਾਸੀ ਨੇ ਇਸ ਦੀ ਮੂਲ ਪੋਥੀ ਨੂੰ ਸੰਨ 1838 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਲਿਖਿਆ ਦਸਿਆ ਹੈ। ਡਾ. ਜਗਜੀਤ ਸਿੰਘ ਨੇ ਇਸ ਦੀ ਰਚਨਾ ਨਾਦਰਸ਼ਾਹ ਦੇ ਆਕ੍ਰਮਣ (1739 ਈ.) ਤੋਂ ਤੁਰਤ ਬਾਦ ਮੰਨੀ ਹੈ। ਪਰ ਇਹ ਸਾਰੀਆਂ ਗੱਲਾਂ ਸਮਸਿਆ ਦਾ ਸਮਾਧਾਨ ਨਹੀਂ ਕਰਦੀਆਂ। ਅਨੁਮਾਨ ਹੈ ਕਿ ਇਹ ਜਨਮਸਾਖੀ 18ਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਲਿਖੀ ਗਈ ਹੋਵੇਗੀ।

ਇਸ ਜਨਮਸਾਖੀ ਦਾ ਵਰਣਿਤ ਵਿਸ਼ਾ ਗੁਰੂ ਨਾਨਕ ਦੇਵ ਜੀ ਦਾ ਅਧਿਆਤਮਿਕ ਜੀਵਨ-ਚਰਿਤ ਹੈ, ਪਰ ਇਸ ਦੀ ਵਸਤੂ ਦਾ ਸਰੋਤ ਪੂਰਵਵਰਤੀ ਜਨਮਸਾਖੀਆਂ ਤੋਂ ਕੁਝ ਭਿੰਨ ਹੈ। ਪਹਿਲੀਆਂ ਜਨਮਸਾਖੀਆਂ ਦੀ ਕੱਥ-ਸਾਮਗ੍ਰੀ ਅਧਿਕਤਰ ਗੁਰੂ ਜੀ ਦੇ ਸ਼ਬਦਾਂ/ਪਦਿਆਂ ਦੀ ਉਥਾਨਿਕਾ ਵਜੋਂ ਪ੍ਰਸਤੁਤ ਕੀਤੀ ਗਈ ਹੈ ਜਾਂ ਸ਼ਬਦਾਂ ਦੀ ਭਾਵ-ਸਾਮਗ੍ਰੀ ਨੂੰ ਉਪਦੇਸ਼ਾਤਮਕ ਢੰਗ ਨਾਲ ਜਿਗਿਆਸੂਆਂ ਸਾਹਮਣੇ ਰਖਿਆ ਗਿਆ ਹੈ, ਪਰ ਇਸ ਵਿਚ ਭਾਈ ਗੁਰਦਾਸ ਦੀ ਪਹਿਲੀ ਵਾਰ ਨੂੰ ਆਧਾਰ ਬਣਾ ਕੇ ਗੁਰੂ ਜੀ ਦਾ ਜੀਵਨ-ਬ੍ਰਿੱਤਾਂਤ ਸੰਯੋਜਿਤ ਕੀਤਾ ਗਿਆ ਹੈ। ਫਲਸਰੂਪ ਇਸ ਦਾ ਪੈਟਰਨ ਵਖਰੀ ਕਿਸਮ ਦਾ ਹੈ। ਭਾਈ ਗੁਰਦਾਸ ਨੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਦੀਆਂ ਸਮਾਜਿਕ, ਅਧਿਆਤਮਿਕ, ਧਾਰਮਿਕ ਅਤੇ ਰਾਜਨੈਤਿਕ ਪਰਿਸਥਿਤੀਆਂ ਦਾ ਉੱਲੇਖ ਕੀਤਾ ਹੈ ਅਤੇ ਨਿਆਇਸ਼ੀਲ ਢੰਗ ਨਾਲ ਜਗਤ ਦੀ ਸਥਿਤੀ ਨੂੰ ਚਿਤਰ ਕੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਦੀ ਲੋੜ ਨੂੰ ਦਰਸਾਇਆ ਹੈ। ਇਸ ਪ੍ਰਕਾਰ ਦੇ ਵਰਣਿਤ ਵਿਸ਼ੇ ਵਾਲੀ ਵਾਰ ਨੂੰ ਆਧਾਰ ਬਣਾਉਣ ਨਾਲ ਇਸ ਜਨਮਸਾਖੀ ਵਿਚ ਪੂਰਵ-ਵਰਤੀ ਜਨਮਸਾਖੀਆਂ ਤੋਂ ਹਟ ਕੇ ਕੁਝ ਵਾਧੂ ਸਾਮਗ੍ਰੀ ਦਾ ਆ ਜਾਣਾ ਸੁਭਾਵਿਕ ਹੈ ਜੋ ਉਸ ਵਕਤ ਦੀਆਂ ਇਤਿਹਾਸਿਕ ਗਤਿਵਿਧੀਆਂ ਨੂੰ ਰੂਪਮਾਨ ਕਰਕੇ ਇਸ ਜਨਮਸਾਖੀ ਦੇ ਮਹੱਤਵ ਨੂੰ ਹੋਰ ਵਧਾਉਂਦੀ ਹੈ।

ਇਸ ਜਨਮਸਾਖੀ ਦਾ ਉਦੇਸ਼ ਗੁਰੂ ਨਾਨਕ ਦੇਵ ਜੀ ਦੇ ਅਧਿਆਤਮਿਕ ਜੀਵਨ ਦੇ ਚਿਤ੍ਰਣ ਤੋਂ ਇਲਾਵਾ ਸਿੱਖਾਂ ਦੇ ਮਨ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਪੂਰਵ-

ਵਰਤੀ ਜਨਮਸਾਖੀ, ਵਿਸ਼ੇਸ਼ ਕਰਕੇ ਹੰਦਾਲੀਆ ਵਾਲੀ ਜਨਮਸਾਖੀ ਰਾਹੀਂ ਪੈਦਾ ਕੀਤੇ ਗਏ ਸ਼ੰਕਿਆਂ ਦਾ ਸਮਾਧਾਨ ਪੇਸ਼ ਕਰਨਾ ਵੀ ਹੈ। ਇਸ ਲਈ ਕੁਦਰਤੀ ਹੈ ਕਿ ਲੇਖਕ ਨੂੰ ਸਿੱਖ ਧਰਮ-ਸਾਹਿਤ ਦੀ ਗੰਭੀਰ ਜਾਣਕਾਰੀ ਪ੍ਰਾਪਤ ਹੋਵੇ ਅਤੇ ਹੋਰਨਾਂ ਮਤਾਂ/ਸੰਪ੍ਰਦਾਵਾਂ ਸੰਬੰਧੀ ਵੀ ਆਵੱਸ਼ਕ ਗਿਆਨ ਹੋਵੇ। ਫਲਸਰੂਪ ਇਹ ਜਨਮਸਾਖੀ ਸਚੇਤ ਤੌਰ 'ਤੇ ਤਰਕ-ਸੰਗਤ ਢੰਗ ਨਾਲ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਵਿਚਾਰਧਾਰਾ ਨੂੰ ਪੇਸ਼ ਕਰਨ ਦਾ ਇਕ ਸ਼ਲਾਘਾ-ਯੋਗ ਉਦਮ ਹੈ। ਇਸ ਨਾਲ ਸਚ ਤੇ ਝੂਠ ਨੂੰ ਨਿਖੇੜਨ ਲਈ ਹੰਸ-ਵਿਵੇਕ ਦੀ ਪ੍ਰਵ੍ਰਿੱਤੀ ਨੂੰ ਜਨਮਸਾਖੀ ਸਾਹਿਤ ਵਿਚ ਪ੍ਰਵੇਸ਼ ਮਿਲਦਾ ਹੈ।

ਇਸ ਜਨਮਸਾਖੀ ਵਿਚ ਇਸ ਗੱਲ ਵਲ ਵੀ ਧਿਆਨ ਦਿੱਤਾ ਗਿਆ ਪ੍ਰਤੀਤ ਹੁੰਦਾ ਹੈ ਕਿ ਯਥਾ-ਪ੍ਰਸੰਗ ਗੁਰੂ-ਮੁਖ ਤੋਂ ਉਹੀ ਬਾਣੀ ਉਚਰਿਤ ਕਰਵਾਈ ਜਾਏ, ਜੋ ਪ੍ਰਮਾਣਿਕ ਹੈ। ਪੂਰਵ-ਵਰਤੀ ਜਨਮਸਾਖੀਆਂ ਵਿਚ ਇਸ ਪਖੋਂ ਕੋਈ ਸਾਵਧਾਨੀ ਨਹੀਂ ਵਰਤੀ ਗਈ। ਇਸ ਜਨਮਸਾਖੀ-ਕਾਰ ਨੇ ਧਾਰਮਿਕ ਤੱਥਾਂ ਦੇ ਵਿਸ਼ਲੇਸ਼ਣ ਵੇਲੇ ਵੀ ਗੁਰਮਤਿ ਸਿੱਧਾਂਤਾਂ ਨੂੰ ਸਹੀ ਰੂਪ ਵਿਚ ਪੇਸ਼ ਕਰਨ ਦਾ ਯਤਨ ਕੀਤਾ ਹੈ। ਇਸ ਨਾਲ ਵਿਅਰਥ ਦੇ ਵਾਦ-ਵਿਵਾਦ ਦੀ ਗੁੰਜਾਇਸ਼ ਨੂੰ ਖ਼ਤਮ ਕਰ ਦਿੱਤਾ ਗਿਆ ਪ੍ਰਤੀਤ ਹੁੰਦਾ ਹੈ। ਕਈਆਂ ਥਾਂਵਾਂ ਤੇ ਧਾਰਮਿਕ ਸਿੱਧਾਂਤਾਂ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਜਿਗਿਆਸੂਆਂ ਨੂੰ ਸਮਝਾਇਆ ਗਿਆ ਹੈ।

ਇਸ ਜਨਮਸਾਖੀ ਨੂੰ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਆਮ ਤੌਰ ਉਤੇ ਟੀਕਾ ਕਿਹਾ ਜਾਂਦਾ ਹੈ, ਪਰ ਇਹ ਜਨਮਸਾਖੀ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਨਿਰਾ-ਪੁਰਾ ਟੀਕਾ ਹੀ ਨਹੀਂ, ਸਗੋਂ ਪੂਰਵ-ਵਰਤੀ ਜਨਮਸਾਖੀਆਂ —ਪੁਰਾਤਨ ਜਨਮਸਾਖੀ, ਮਿਹਰਬਾਨ ਵਾਲੀ ਜਨਮਸਾਖੀ, ਭਾਈ ਬਾਲੇ ਵਾਲੀ ਜਨਮਸਾਖੀ 'ਤੇ ਆਧਾਰਿਤ ਇਕ ਪੁਨਰਸਿਰਜਿਤ ਜਨਮਸਾਖੀ ਵੀ ਹੈ, ਜਿਸ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ-ਬ੍ਰਿੱਤਾਂਤ ਨੂੰ ਸਵੱਛ ਢੰਗ ਨਾਲ ਚਿਤਰਿਆ ਗਿਆ ਹੈ। ਅਸਲ ਵਿਚ, ਇਹ ਪੂਰਵਵਰਤੀ ਸਾਰੀਆਂ ਜਨਮਸਾਖੀਆਂ ਦਾ ਇਕ ਵਿਵਸਥਿਤ ਅਤੇ ਕ੍ਰਮ-ਬੱਧ ਕੋਸ਼ ਹੈ ਜਿਸ ਵਿਚ ਉਨ੍ਹਾਂ ਦੀ ਸਾਰੀ ਕਥਾ-ਸਾਮਗ੍ਰੀ ਨੂੰ ਆਪਣੇ ਢੰਗ ਨਾਲ ਪੇਸ਼ ਕੀਤਾ ਗਿਆ ਹੈ।

ਇਸ ਜਨਮਸਾਖੀ ਵਿਚ ਸਾਖੀ-ਕ੍ਰਮ ਪੂਰਵ-ਵਰਤੀ ਜਨਮਸਾਖੀਆਂ ਨਾਲ ਕਈਆਂ ਥਾਂਵਾਂ 'ਤੇ ਮੇਲ ਨਹੀਂ ਖਾਂਦਾ ਅਤੇ ਨ ਹੀ ਉਦਾਸੀਆਂ ਦਾ ਵਿਧਾਨ 'ਪੁਰਾਤਨ ਜਨਮਸਾਖੀ' ਜਾਂ ਕਿਸੇ ਹੋਰ ਨਾਲ ਮਿਲਦਾ ਹੈ। ਇਸ ਵਿਚ ਲੇਖਕ ਦੀ ਮਨਮਰਜ਼ੀ ਹਾਵੀ ਰਹੀ ਹੈ। 'ਸ਼ੇਖ ਬ੍ਰਹਮ ਨਾਲ ਗੋਸਟਿ' ਪਹਿਲਾਂ ਦਸੀ ਹੈ ਅਤੇ ਜੰਞੂ ਪਾਣ ਜਾਂ ਪੜ੍ਹਨ ਦੇ ਪ੍ਰਸੰਗ ਬਾਦ ਵਿਚ ਆਏ ਹਨ। ਅਸਲ ਵਿਚ ਇਹ ਸਾਰੀਆਂ ਸਾਖੀਆਂ ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਦੇ ਆਲੇ-ਦੁਆਲੇ ਘੁੰਮਦੀਆਂ ਹਨ, ਇਨ੍ਹਾਂ ਵਿਚੋਂ ਕੋਈ ਪਹਿਲਾਂ ਰਖ ਦਿਓ, ਕੋਈ ਬਾਦ ਵਿਚ, ਕੋਈ ਖ਼ਾਸ ਫ਼ਰਕ ਨਹੀਂ ਪੈਂਦਾ, ਕਿਉਂਕਿ ਇਨ੍ਹਾਂ ਵਿਚ ਕਿਸੇ ਇਤਿਹਾਸਿਕ ਕ੍ਰਮ ਨੂੰ ਨਿਸਚਿਤ ਨਹੀਂ ਕੀਤਾ ਜਾ ਸਕਦਾ।

ਇਸ ਜਨਮਸਾਖੀ ਵਿਚ ਪਰਮਾਰਥ ਅਤੇ ਟੀਕਾ ਦੋਹਾਂ ਵਿਆਖਿਆ ਸ਼ੈਲੀਆਂ ਦੇ ਦਰਸ਼ਨ ਹੋ ਜਾਂਦੇ ਹਨ। ਪਰਮਾਰਥ ਆਮ ਤੌਰ 'ਤੇ ਉਥੇ ਦਿੱਤੇ ਗਏ ਹਨ ਜਿਥੇ ਕਿਸੇ ਗੋਸਟਿ ਜਾਂ ਸਾਖੀ ਵਿਚ ਗੁਰੂ ਜੀ ਨੇ ਪਹਿਲਾਂ ਆਪਣਾ ਸ਼ਬਦ ਉਚਾਰਿਆ ਹੈ ਅਤੇ ਪਿਛੋਂ ਉਸ ਦਾ ਪਰਮਾਰਥ ਦਸਿਆ ਹੈ। ਇਸ ਵਿਚ ਅਨੇਕ ਵੱਡੀਆਂ ਬਾਣੀਆਂ ਦੇ ਟੀਕੇ ਉਪਲਬਧ ਹਨ ਜਿਵੇਂ ਜਪੁਜੀ, ਆਸਾ ਦੀ ਵਾਰ, ਸਿਧ ਗੋਸਟਿ, ਪਟੀ, ਸਹਸਕ੍ਰਿਤੀ ਸ਼ਲੋਕ ਆਦਿ। ਟੀਕਿਆਂ ਵਿਚ ਲੇਖਕ ਨੇ ਕਾਫ਼ੀ ਹਦ ਤਕ ਮਿਹਰਬਾਨੀ ਸ਼ਾਖਾ ਦੀ ਟੀਕਾ-ਵਿਧੀ ਦਾ ਅਨੁਸਰਣ ਕੀਤਾ ਹੈ। ਅਧਿਕਤਰ ਪੰਕਤੀਆਂ ਦਾ ਸਮੁੱਚਾ ਅਰਥ ਲਿਖਿਆ ਹੈ ਅਤੇ ਲੋੜ ਅਨੁਸਾਰ ਵਿਸ਼ੇਸ਼ ਜਾਂ ਪਰਿਭਾਸ਼ਿਕ ਸ਼ਬਦਾਂ ਨੂੰ ਜ਼ਿਆਦਾ ਵਿਸਤਾਰ ਨਾਲ ਵਿਚਾਰਿਆ ਹੈ। ਲੇਖਕ ਦੀ ਅਧਿਆਤਮਿਕ ਪਰੰਪਰਾਵਾਂ ਦੀ ਜਾਣਕਾਰੀ ਅਤੇ ਇਤਿਹਾਸਿਕ ਪ੍ਰਸੰਗਾਂ ਦੇ ਗਿਆਨ ਦਾ ਅਹਿਸਾਸ ਟੀਕਿਆਂ ਵਿਚ ਹਰ ਥਾਂ ਹੋ ਜਾਂਦਾ ਹੈ।

ਇਸ ਜਨਮਸਾਖੀ ਦੀ ਭਾਸ਼ਾ ਵਿਚ ਸਾਵਾਂਪਨ ਨਹੀਂ ਹੈ, ਕਿਧਰੇ ਹਿੰਦਵੀ ਨਾਲ ਅਧਿਕ ਬੋਝਲ ਹੈ ਅਤੇ ਕਿਤੇ ਠੇਠ ਪੰਜਾਬੀ ਦਾ ਰੂਪ ਨਿਖਰਦਾ ਹੈ। ਇਸ ਅੰਤਰ ਦਾ ਕਾਰਣ ਇਹ ਹੈ ਕਿ ਜਿਥੇ ਇਸ ਨੇ ਕੋਈ ਅਜਿਹਾ ਕਥਾ-ਪ੍ਰਸੰਗ ਲਿਆਉਂਦਾ ਹੈ ਜੋ ਪੰਜਾਬ ਦੀ ਧਰਤੀ ਤੋਂ ਬਾਹਰ ਵਾਪਰਿਆ ਹੋਵੇ ਜਾਂ ਜਿਸ ਵਿਚ ਭਾਰਤੀ ਪਰੰਪਰਾ ਦੇ ਵਿਅਕਤੀਆਂ ਨਾਲ ਗੱਲਬਾਤ ਹੋ ਰਹੀ ਹੋਵੇ, ਉਥੇ ਭਾਸ਼ਾ ਹਿੰਦਵੀ ਵਲ ਝੁਕੀ ਹੋਈ ਹੈ ਅਤੇ ਜਿਥੇ ਗੱਲ ਪੰਜਾਬ ਦੇ

ਵਾਸੀਆਂ ਨਾਲ ਹੋ ਰਹੀ ਹੋਵੇ, ਜਾਂ ਸਾਖੀ ਪ੍ਰਸੰਗ ਪੰਜਾਬ ਦਾ ਹੋਵੇ, ਉਥੇ ਪੰਜਾਬੀ ਦਾ ਨਿਖਾਰ ਵੇਖਿਆ ਜਾ ਸਕਦਾ ਹੈ।

ਲੇਖਕ ਅਰਬੀ ਫ਼ਾਰਸੀ ਭਾਸ਼ਾਵਾਂ ਤੋਂ ਵੀ ਚੰਗੀ ਤਰ੍ਹਾਂ ਜਾਣੂ ਹੈ। ਗੁਰੂ ਨਾਨਕ ਦੇਵ ਜੀ ਦੀਆਂ ਮੁਸਲਮਾਨ ਕਾਜ਼ੀਆਂ, ਸੂਫ਼ੀ ਫ਼ਕੀਰਾਂ ਨਾਲ ਹੋਈਆਂ ਗੋਸ਼ਟਾਂ ਵਿਚ ਲੇਖਕ ਨੇ ਨ ਕੇਵਲ ਇਸਲਾਮਿਕ ਸੰਸਕ੍ਰਿਤੀ ਸੰਬੰਧੀ ਆਪਣੀ ਜਾਣਕਾਰੀ ਦਾ ਪ੍ਰਦਰਸ਼ਨ ਕੀਤਾ ਹੈ, ਸਗੋਂ ਅਰਬੀ ਫ਼ਾਰਸੀ ਭਾਸ਼ਾ ਦੀ ਵੀ ਬੜੀ ਢੁਕਵੀਂ ਅਤੇ ਮਾਕੂਲ ਵਰਤੋਂ ਕੀਤੀ ਹੈ।

ਇਸ ਜਨਮਸਾਖੀ ਵਿਚ ਗੁਰੂ ਨਾਨਕ ਦੇਵ ਜੀ ਦਾ ਚਰਿਤ੍ਰ-ਗਤ ਨਾਰਾਇਣਤਵ ਸਪੱਸ਼ਟ ਹੈ। ਪਹਿਲੀਆਂ ਜਨਮਸਾਖੀਆਂ ਦੁਆਰਾ ਸਥਾਪਿਤ ਗੁਰੂ ਨਾਨਕ ਦੇਵ ਜੀ ਦੇ ਮਿਥਿਕ ਸਰੂਪ ਨੂੰ ਹੀ ਅਗੇ ਤੋਰਿਆ ਗਿਆ ਹੈ, ਉਸ ਵਿਚ ਕੋਈ ਵਿਸ਼ੇਸ਼ ਸੁਧਾਰ ਜਾਂ ਨਿਖਾਰ ਨਹੀਂ ਲਿਆਉਂਦਾ ਗਿਆ। ਲੇਖਕ ਯੁਗ-ਚਿਤ੍ਰਣ ਵੀ ਕਰਦਾ ਹੈ ਪਰ ਉਹ ਮਾਤ੍ਰ ਲਕੀਰ ਦੀ ਫ਼ਕੀਰੀ ਹੀ ਹੈ, ਕੋਈ ਤੱਥਕ ਸਾਮਗ੍ਰੀ ਪੇਸ਼ ਨਹੀਂ ਹੋ ਸਕੀ। ਕੁਲ ਮਿਲਾ ਕੇ ਇਹ ਰਚਨਾ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਵਾਰਤਕ ਜਨਮਸਾਖੀ ਪਰੰਪਰਾ ਦੀ ਅੰਤਿਮ ਕੜੀ ਪੂਰਦੀ ਹੋਈ ਨਵੀਨ ਵਾਰਤਕ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕਰਦੀ ਹੈ।

**ਭਾਈ ਮਨੀ ਸਿੰਘ ਵਾਲੀ ਬੀੜ** : ਇਸ ਬੀੜ ਵਿਚ ਦੋ ਗ੍ਰੰਥਾਂ (ਗੁਰੂ ਗ੍ਰੰਥ ਅਤੇ ਦਸਮ ਗ੍ਰੰਥ) ਦੀ ਬਾਣੀ ਦਰਜ ਹੈ। ਇਹ ਬੀੜ ਹੁਣ ਰਾਜਾ ਗੁਲਾਬ ਸਿੰਘ ਸੇਠੀ ਦੇ ਪਰਿਵਾਰ ਪਾਸ ਨਵੀਂ ਦਿੱਲੀ ਵਿਚ ਸੁਰਖਿਅਤ ਹੈ। ਸੰਨ 1959 ਈ. ਵਿਚ ਰਾਜਾ ਗੁਲਾਬ ਸਿੰਘ ਸੇਠੀ ਦੇ ਦਸੇ ਅਨੁਸਾਰ ਇਹ ਬੀੜ ਮਹਾਰਾਜਾ ਰਣਜੀਤ ਸਿੰਘ ਦੀ ਮੁਲਤਾਨ-ਜਿਤ ਵੇਲੇ (ਸੰਨ 1818 ਈ.) ਕਿਸੇ ਸਿੱਖ ਸੈਨਿਕ ਨੂੰ ਲੁਟ ਵਿਚ ਹੱਥ ਲਗੀ ਸੀ। ਬਾਦ ਵਿਚ ਮਹਾਰਾਜਾ ਸਾਹਿਬ ਨੇ ਉਸ ਸੈਨਿਕ ਨੂੰ ਹੈਦਰਾਬਾਦ ਰਿਆਸਤ (ਦੱਖਣ) ਨੂੰ ਸਹਾਇਤਾ ਲਈ ਘਲੀ ਸੈਨਿਕ ਟੁਕੜੀ ਨਾਲ ਭੇਜ ਦਿੱਤਾ। ਉਹ ਸੈਨਿਕ ਆਪਣੇ ਨਾਲ ਇਸ ਬੀੜ ਨੂੰ ਵੀ ਲੈਂਦਾ ਗਿਆ। ਸੈਨਿਕ ਸਹਾਇਤਾ ਦੀ ਕਾਰਵਾਈ ਉਪਰੰਤ ਉਹ ਸੈਨਿਕ ਹੈਦਰਾਬਾਦ ਰਿਆਸਤ ਦੇ ਨਾਂਦੇੜ ਕਸਬੇ ਵਿਚ ਵਸ ਗਿਆ, ਜਿਥੇ ਹਜ਼ੂਰ ਸਾਹਿਬ ਗੁਰੂ-ਧਾਮ ਸਥਿਤ ਹੈ। ਉਸ ਸੈਨਿਕ ਦੀ ਸੰਤਾਨ ਪੱਕੇ ਤੌਰ 'ਤੇ ਉਥੇ ਵਸ ਗਈ। ਇਹ ਬੀੜ ਵੀ ਉਨ੍ਹਾਂ ਪਾਸ ਹੀ ਰਹੀ।

ਇਹ ਬੀੜ ਜਮਾਂਦਾਰ ਪਾਰਾ ਸਿੰਘ ਦੇ ਬੁੰਗੇ ਜਾਂ ਡੇਰੇ ਵਿਚ ਸੰਨ 1944-45 ਈ. ਤਕ ਸੰਭਾਲੀ ਹੋਈ ਸੀ। ਇਸ ਦੌਰਾਨ ਰਾਜਾ ਗੁਲਾਬ ਸਿੰਘ ਯਾਤ੍ਰਾ ਲਈ ਉਥੇ ਗਏ ਅਤੇ ਇਹ ਬੀੜ ਭੇਟਾ ਦੇ ਕੇ ਆਪਣੇ ਨਿਵਾਸ-ਸਥਾਨ ਲਾਹੌਰ ਵਿਚ ਲੈ ਆਏ। ਦੇਸ਼ ਵੰਡ ਵੇਲੇ ਸੇਠੀ ਜੀ ਨਵੀਂ ਦਿਲੀ (47, ਹਨੂਮਾਨ ਰੋਡ) ਆ ਵਸੇ ਅਤੇ ਇਹ ਬੀੜ ਵੀ ਆਪਣੇ ਨਾਲ ਲੈਂਦੇ ਆਏ। ਇਹ ਬੀੜ ਮੁਲਤਾਨ ਕਿਵੇਂ ਅਤੇ ਕਦੋਂ ਪਹੁੰਚੀ ? ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।

ਇਸ ਬੀੜ ਦੀ ਬਾਕੀ ਪੁਰਾਤਨ ਬੀੜਾਂ ਨਾਲੋਂ ਨਿਖੜਵੀਂ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਗੁਰੂ ਗ੍ਰੰਥ ਸਾਹਿਬ ਅਤੇ ਦਸਮ-ਗ੍ਰੰਥ ਅਰਥਾਤ ਦੋਹਾਂ ਗ੍ਰੰਥਾਂ ਦੀਆਂ ਬਾਣੀਆਂ ਦਰਜ ਹਨ, ਪਰ ਇਨ੍ਹਾਂ ਦਾ ਕ੍ਰਮ ਰਾਗਾਂ ਅਨੁਸਾਰ ਨਹੀਂ, ਗੁਰੂਆਂ ਅਨੁਸਾਰ ਹੈ। ਹਰ ਗੁਰੂ ਅਤੇ ਭਗਤ ਦੀ ਬਾਣੀ ਇਕੱਠੀ ਹੀ ਇਕ ਥਾਂ ਲਿਖੀ ਹੈ। ਗੁਰੂ ਅੰਗਦ ਦੇਵ ਜੀ ਦੀ ਬਾਣੀ ਸੰਬੰਧਿਤ ਵਾਰਾਂ ਨਾਲ ਸ਼ਲੋਕਾਂ ਦੇ ਰੂਪ ਵਿਚ ਦਰਜ ਹੋਈ ਹੈ। ਇਸ ਲਈ ਉਸ ਬਾਣੀ ਦਾ ਸੰਕਲਨ ਵਖਰੇ ਰੂਪ ਵਿਚ ਨਹੀਂ ਹੋਇਆ।

'ਦਸਮ-ਗ੍ਰੰਥ' ਵਾਲੀ ਬਾਣੀ ਦਸਮ ਗੁਰੂ ਦੇ ਨਾਂ ਅਧੀਨ ਇਕੱਠੀ ਹੀ ਦਰਜ ਹੈ। ਉਥੇ ਪ੍ਰਸੰਗ-ਕ੍ਰਮ ਅਨੁਸਾਰ ਅੱਠ ਖ਼ਾਸ ਦਸਖਤੀ ਪੱਤਰੇ ਵੀ ਸੰਗ੍ਰਹਿਤ ਹਨ ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿਘ ਜੀ ਦੇ ਆਪਣੇ ਹੱਥ ਦਾ ਲਿਖਿਆ ਮੰਨਿਆ ਜਾਂਦਾ ਹੈ। ਇਨ੍ਹਾਂ ਖ਼ਾਸ ਪਤਰਿਆਂ ਦੇ ਉਤਾਰੇ ਵੀ ਨਾਲ ਹੀ ਲਿਖੇ ਮਿਲਦੇ ਹਨ।

ਇਸ ਬੀੜ ਵਿਚੋਂ ਕੋਈ ਅਜਿਹੀ ਅੰਦਰਲੀ ਗਵਾਹੀ ਨਹੀਂ ਮਿਲਦੀ ਜਿਸ ਤੋਂ ਇਸ ਦੇ ਲਿਖਾਰੀ ਜਾਂ ਸੰਕਲਨ-ਕਰਤਾ ਦਾ ਬੋਧ ਹੋ ਸਕੇ, ਨ ਹੀ ਇਸ ਦੇ ਲਿਖੇ ਜਾਣ ਦੇ ਸਮੇਂ ਬਾਰੇ ਕੋਈ ਸੂਚਨਾ ਮਿਲਦੀ ਹੈ। ਬੀੜ ਦੇ ਅੰਤ 'ਤੇ ਸੰਮਤ 1770 ਬਿ. ਲਿਖਿਆ ਹੈ। ਪਰ ਇਹ ਸੰਮਤ ਕਿਸੇ ਵਖਰੇ ਲਿਖਾਰੀ ਹੱਥੀਂ ਲਿਖਿਆ ਪ੍ਰਤੀਤ ਹੁੰਦਾ ਹੈ ਅਤੇ ਇਸ ਦੇ ਲਿਖਣ ਲਈ ਵਰਤੀ ਗਈ ਸਿਆਹੀ ਵੀ ਕੁਝ ਫਿੱਕੀ ਹੈ। ਕਾਗ਼ਜ਼ ਦੀ ਹਾਲਤ, ਹਾਸ਼ੀਏ ਦੀ ਬਨਾਵਟ, ਅੱਖਰਾਂ ਦੇ ਸਰੂਪ, ਅੰਤ ਵਿਚ ਦਿੱਤੀ ਸਿਆਹੀ ਦੀ ਵਿਧੀ

ਆਦਿ ਤੱਥਾਂ ਦੇ ਪ੍ਰਕਾਸ਼ ਵਿਚ ਇਹ ਬੀੜ ਲਗਭਗ ਪੌਣੇ ਤਿੰਨ ਸੌ ਸਾਲ ਪੁਰਾਤਨ ਪ੍ਰਤੀਤ ਹੁੰਦੀ ਹੈ। ਕੁਝ ਇਕ ਪਤਰਿਆਂ ਨੂੰ ਛੱਡ ਕੇ ਬਾਕੀ ਸਾਰੀ ਬੀੜ ਇਕੋ ਹੀ ਲਿਖਾਰੀ ਦੀ ਲਿਖੀ ਹੈ। ਇਸ ਵਿਚਲੀ ਰਚਨਾ 'ਰਾਮਾਵਤਾਰ' ਦਾ ਕਾਫ਼ੀ ਹਿੱਸਾ ਕਿਸੇ ਹੋਰ ਲਿਖਾਰੀ ਦਾ ਲਿਖਿਆ ਹੋਇਆ ਹੈ ਅਤੇ ਇਸ ਸੰਬੰਧ ਵਿਚ ਤਤਕਰੇ ਵਿਚ ਉਲੇਖ ਵੀ ਹੋਇਆ ਹੈ। ਇਸ ਬੀੜ ਦੀ ਜਿਲਦ ਬੜੀ ਮਜ਼ਬੂਤ, ਮਖ਼ਮਲ ਨਾਲ ਮੜ੍ਹੀ ਹੋਈ ਹੈ। ਪਰ ਇਹ ਇਸ ਦੀ ਮੂਲ ਜਿਲਦ ਪ੍ਰਤੀਤ ਨਹੀਂ ਹੁੰਦੀ। ਪੁਰਾਣੇ ਪਤਰਿਆਂ ਦੇ ਗਲ ਜਾਂ ਭੁਰ ਗਏ ਕੰਢਿਆਂ ਨੂੰ ਫਿਰ ਤੋਂ ਕਾਗ਼ਜ਼ ਦਾ ਬਾਰਡਰ ਲਗਾ ਕੇ ਨਵੇਂ ਸਿਰਿਓਂ ਜਿਲਦਬੰਦੀ ਕੀਤੀ ਗਈ ਹੈ।

ਸਿੱਖ ਇਤਿਹਾਸ ਅਤੇ ਪਰੰਪਰਾ ਅਨੁਸਾਰ ਇਸ ਬੀੜ ਦਾ ਸੰਬੰਧ ਭਾਈ ਮਨੀ ਸਿੰਘ ਨਾਲ ਜੋੜਿਆ ਜਾਂਦਾ ਹੈ। ਪਰ ਗਿਆਨੀ ਗਿਆਨ ਸਿੰਘ ਦੇ ਕਥਨ ਦੇ ਆਧਾਰ 'ਤੇ ਇਹ ਬੀੜ ਭਾਈ ਮਨੀ ਸਿੰਘ ਦੁਆਰਾ ਬਣਾਈ ਸਿੱਧ ਨਹੀਂ ਹੁੰਦੀ, ਕਿਉਂਕਿ ਜੋ ਬੀੜ ਭਾਈ ਮਨੀ ਸਿੰਘ ਨੇ ਲਿਖੀ ਸੀ ਉਸ ਵਿਚ ਕੇਵਲ ਦਸਮ-ਗ੍ਰੰਥ ਵਾਲੀ ਹੀ ਬਾਣੀ ਸੀ ਅਤੇ ਉਸ ਦਾ ਅੰਤ ਹਿਕਾਇਤਾਂ 'ਤੇ ਹੁੰਦਾ ਹੈ :

*ਸਤ੍ਰਾਂ ਸੈ ਅਠਤ੍ਰੈ ਸਾਲ। ਪੰਥ ਇਕਠਾ ਭਯੋ ਬਿਸਾਲ।...*
*ਇਕ ਦਿਨ ਆਗਿਆ ਪੰਥ ਕੀ ਮਨੀ ਸਿੰਘ ਜੀ ਪਾਇ।*
*ਬਾਣੀ ਦਸਮੇਂ ਗੁਰੂ ਕੀ ਸੰਗ੍ਰਹਿ ਕਰ ਧਰ ਭਾਇ।੨੦।*
*ਏਕ ਜਿਲਦ ਮੈ ਕੀਨੀ ਕਰ ਹੈ।*
*ਤਿਸ ਦਾ ਭੋਗ ਹਕਾਇਤ ਪਰ ਹੈ।*

(ਪੰਥ ਪ੍ਰਕਾਸ਼, ਪੰਨੇ 305-6)

ਵਿਚਾਰ ਅਧੀਨ ਇਸ ਬੀੜ ਦਾ ਅੰਤ ਭਾਵੇਂ ਹਿਕਾਇਤਾਂ ਤੋਂ ਹੀ ਹੋਇਆ ਹੈ, ਪਰ ਇਸ ਵਿਚ ਕੇਵਲ 'ਦਸਮ-ਗ੍ਰੰਥ' ਵਾਲੀ ਬਾਣੀ ਹੀ ਨਹੀਂ, ਸਗੋਂ ਗੁਰੂਆਂ ਅਨੁਸਾਰ ਲਗਭਗ ਸਾਰੀ 'ਗੁਰੂ-ਗ੍ਰੰਥ' ਵਾਲੀ ਬਾਣੀ ਵੀ ਦਰਜ ਹੈ। ਭਾਈ ਮਨੀਂ ਸਿੰਘ ਦੀ ਸ਼ਹੀਦੀ ਨਾਲ ਸੰਬੰਧਿਤ ਬੰਦ ਬੰਦ ਕਟਾਏ ਜਾਣ ਵਾਲੇ ਸਰਾਪ ਦੀ ਪਰੰਪਰਿਕ ਗਵਾਹੀ ਅਨੁਸਾਰ ਬੀੜ ਦੇ ਲਿਖੇ ਜਾਣ ਦਾ ਸੰਬੰਧ ਭਾਈ ਮਨੀ ਸਿੰਘ ਨਾਲ ਜੁੜਦਾ ਹੈ। ਇਸ ਸੰਬੰਧ ਵਿਚ ਭਾਈ ਕੇਸਰ ਸਿੰਘ ਛਿੱਬਰ ਦੇ ਬੰਸਾਵਲੀਨਾਮੇ ਦਾ ਹਵਾਲਾ ਦੇਣਾ ਉਚਿਤ ਹੋਵੇਗਾ। ਉਸ ਨੇ ਦਸਵੇਂ ਚਰਣ ਵਿਚ ਲਿਖਿਆ ਹੈ :

*ਇਤਨੀ ਵਧੀਕ ਉਸ ਪਾਸੋ ਹੋਈ। ਜੋ ਭਗਤ ਬਾਣੀ ਆਦਿ ਗ੍ਰੰਥ ਦੀ ਜੁਦਾ ਕਰਿ ਲਿਖੀ ਸੋਈ।੩੮੩। ਆਦਿ ਗ੍ਰੰਥ ਅਤੇ ਦਸਵੀ ਪਾਤਿਸਾਹੀ ਦਾ ਦੋਵੇਂ ਗ੍ਰੰਥ ਇਕ ਕਰਾਇਆ। ਦੋਹਾਂ ਗ੍ਰੰਥਾਂ ਦੀ ਜਿਲਦ ਇਕ ਕਰਿ ਬੰਧਾਈ। ਓਹੁ ਗ੍ਰੰਥ ਕਿਸੇ ਸਿਖ ਗਰੀਬ ਡਿਠਾ ਜਾਈ।੩੮੪। ਦੇਖ ਕੇ ਸਿਖ ਐਸੇ ਬਚਨੁ ਕਹਿਆ। ਕਹਿਆ ਭਾਈ ਸਿਖਾ ਤੁਧ ਭਗਤ ਜੁਦੇ ਕਿਉਂ ਕਰਿ ਧਰਿਆ। ਤੁਧ ਬਧੀ ਮ੍ਰਿਜਾਦਾ ਗੁਰੂ ਦੀ ਕੀਤੀ ਹੈ ਤ੍ਰੋੜੀ। ਤੇਰੇ ਅੰਗ ਜੁਦਾ ਜੁਦਾ ਕੀਤੇ ਚਾਹੀਅਨਿ ਛੋੜੀ।੩੮੫। ਤਬ ਭਾਈ ਮਨੀ ਸਿੰਘ ਹੋਰਾਂ ਐਸੇ ਸਿਖ ਨੂੰ ਕਹਿਆ। ਭਾਈ ਭਗਤ ਹੈਨ ਗੁਰੂ ਕੇ ਨਫਰ ਬਰੋਬਰ ਬੈਠੇ ਨ ਚਹਿਆ। ਤਬ ਸਿਖ ਨੇ ਐਸੇ ਬਚਨ ਹੈਸੀ ਕੀਤਾ। ਜੋ ਖਾਵੰਦ ਨਫਰ ਨੂੰ ਕੁਛੜ ਲੈ ਲੀਤਾ।੩੮੬। ਅਤੇ ਵਧਾਇਆ ਅਪਨੇ ਪਾਸ ਬੈਠਾਇਆ। ਤਾਂ ਤੂ ਖਾਵੰਦ ਪਾਸੋਂ ਨਫਰ ਨੂੰ ਦੇਸੀ ਉਠਾਇਆ। ਭਾਈ ਮਨੀ ਸਿੰਘ ਜੀ ਚੁਪ ਕਰਿ ਗਏ। ਕਹੇ ਜੀ ਬਚਨੁ ਤੁਸਾਡੇ ਅੰਗ ਅੰਗ ਮੇਰੇ ਜੁਦਾ ਹੋਇ ਰਹੇ।੩੮੭। ਸਿਖੀ ਬਖਸੋ ਸਾਸਾਂ ਨਾਲ ਨਿਭੇ ਮੇਰੀ। ਸਿਖ ਬਚਨ ਕੀਤਾ ਸਿਖੀ ਅਚਲ ਹੈ ਤੇਰੀ। ਸੋ ਸਿਖ ਦੇ ਬਚਨ ਕਰੁ ਅੰਗੁ ਅੰਗੁ ਉਨ ਦੇ ਜੁਦਾ ਹੋਏ। ਵਿਚਿ ਲਹੌਰ ਪਕੜੇ ਆਇ ਜਾਨਤ ਸਭ ਕੋਇ।੩੮੮। ਸੰਮਤੁ ਸਤਾਰਾਂ ਸੈ ਪੰਚਵੰਜੇ ਸਿਖਾਂ ਸਾਹਿਬ ਅਗੇ ਬਿਨਤੀ ਸੀ ਕੀਤੀ। ਗਰੀਬਨਿਵਾਜ ਜੇ ਬਚਨ ਹੋਵੈ ਤਾਂ ਦੋਹਾਂ ਗ੍ਰੰਥਾਂ ਦੀ ਜਿਲਦ ਇਕ ਚਾਹੀਐ ਕਰਿ ਲੀਤੀ। ਸਾਹਿਬ ਬਚਨ ਕੀਤਾ ਏਹਿ ਆਦਿ ਗੁਰੂ ਹੈ ਗ੍ਰੰਥ। ਓਹੁ ਅਸਾਡੀ ਖੇਡ ਹੈ ਜੁਦਾ ਰਹੇ ਮਨ ਮੰਥ।੩੮੯।*

ਸਿੱਖ ਇਤਿਹਾਸ ਅਤੇ ਰਵਾਇਤਾਂ ਚਾਹੇ ਸਾਨੂੰ ਕਿਸੇ ਠੋਸ ਨਿਰਣੇ ਤੇ ਪਹੁੰਚਣ ਵਿਚ ਸਹਾਇਕ ਨ ਹੋਣ, ਪਰ ਇਸ ਬੀੜ ਦੇ ਇਤਿਹਾਸਿਕ ਮਹੱਤਵ ਨੂੰ ਭੁਲਾਇਆ ਨਹੀਂ ਜਾ ਸਕਦਾ। ਇਸ ਵਿਚ ਦਸਮ ਗੁਰੂ ਦੇ ਨਾਂ ਅਧੀਨ 'ਦਸਮ-ਗ੍ਰੰਥ' ਦੀ ਬਾਣੀ ਇਸ ਕ੍ਰਮ ਵਿਚ ਦਰਜ ਹੋਈ ਮਿਲਦੀ ਹੈ—(1) ਜਾਪੁ, (2) ਬਚਿਤ੍ਰ ਨਾਟਕ, (3) ਚੰਡੀ ਚਰਿਤ੍ਰ-੧, (4) ਚੰਡੀ ਚਰਿਤ੍ਰ-2, (5) ਚੌਬੀਸ ਅਵਤਾਰ, (6) ਬ੍ਰਹਮਾਵਤਾਰ, (7) ਰੁਦ੍ਰਾਵਤਾਰ, (8) ਪਾਰਸਨਾਥ (ਸਵੈਯੇ 32 ਅਤੇ ਨੌਂ ਸ਼ਬਦ), (9) ਸਸਤ੍ਰ ਨਾਮ ਮਾਲਾ, (10) ਗਿਆਨ ਪ੍ਰਬੋਧ, (11) ਅਕਾਲ ਉਸਤਤਿ, (12) ਵਾਰ ਦੁਰਗਾ ਕੀ, (13) ਚਰਿਤ੍ਰੋਪਾਖਿਆਨ, (14) ਜ਼ਫ਼ਰਨਾਮਾ (ਹਿਕਾਇਤਾਂ ਸਹਿਤ) ਅਤੇ (15) ਸਦ।

ਧਿਆਨ ਰਹੇ ਕਿ 'ਚਰਿਤ੍ਰੋਪਾਖਿਆਨ' ਤੋਂ ਬਾਦ

ਭਗਤ ਬਾਣੀ ਲਿਖੀ ਹੈ ਅਤੇ ਸਿਆਹੀ ਦੀ ਵਿਧੀ ਲਿਖਣ ਉਪਰੰਤ ਫ਼ਾਰਸੀ ਅੱਖਰਾਂ ਵਿਚ ਜ਼ਫ਼ਰਨਾਮਾ ਲਿਖਿਆ ਹੈ। 'ਸਦ' ਬੀੜ ਦੇ ਅੰਤ ਉਤੇ ਪੱਤਰਾ 1096 'ਤੇ ਲਿਖਿਆ ਹੈ।

**ਭਾਈ ਰੂਪਾ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਰਾਮਪੁਰਾ ਫੂਲ ਮੰਡੀ ਤੋਂ ਉੱਤਰ ਵਾਲੇ ਪਾਸੇ 16 ਕਿ.ਮੀ. ਦੀ ਵਿਥ ਉਤੇ ਬਰਨਾਲਾ-ਭਗਤਾ ਸੜਕ 'ਤੇ ਸਥਿਤ ਹੈ। ਇਹ ਪਿੰਡ ਗੁਰੂ ਹਰਿਗੋਬਿੰਦ ਸਾਹਿਬ ਦੇ ਆਸ਼ੀਰਵਾਦ ਨਾਲ ਭਾਈ ਰੂਪੇ ਨੇ ਸੰਨ 1631 ਈ. ਵਿਚ ਵਸਾਇਆ ਸੀ। ਗੁਰੂ ਜੀ ਭਾਈ ਸਾਧੂ ਅਤੇ ਉਸ ਦੇ ਪੁੱਤਰ ਭਾਈ ਰੂਪ ਚੰਦ ਨੂੰ ਗੁਮਟੀ ਪਿੰਡ ਦੇ ਨੇੜੇ ਇਕ ਜੰਡ ਦੇ ਬ੍ਰਿਛ ਹੇਠਾਂ ਮਿਲੇ ਸਨ। ਗੁਰੂ ਜੀ ਦੀ ਆਮਦ ਦੇ ਯਾਦ ਵਿਚ ਭਾਈ ਰੂਪੇ ਨੇ ਆਪਣੇ ਘਰ ਦੇ ਨਾਲ ਹੀ ਇਕ ਸਮਾਰਕ ਬਣਵਾਇਆ। ਹੁਣ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਬਣ ਚੁਕੀ ਹੈ, ਜੋ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਛੇਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਪਹਿਲਾਂ ਭਾਈ ਰੂਪ ਦੇ ਵੰਸ਼ਜ ਕਰਦੇ ਸਨ, ਪਰ ਹੁਣ ਸਥਾਨਕ ਕਮੇਟੀ ਕਰ ਰਹੀ ਹੈ।

ਭਾਈ ਰੂਪੇ ਦੇ ਇਕ ਵੰਸ਼ਜ ਪਾਸ ਇਕ ਪੁਰਾਣਾ ਰਥ ਸੰਭਾਲਿਆ ਹੋਇਆ ਹੈ। ਉਸ ਦੇ ਦਸੇ ਅਨੁਸਾਰ ਇਹ ਰਥ ਭਾਈ ਰੂਪੇ ਦੇ ਪੋਤਰੇ ਭਾਈ ਗਿਆਨ ਚੰਦ ਨੇ ਦੇਹਰਾਦੂਨ ਵਿਚਲੇ ਬਾਬਾ ਰਾਮ ਰਾਇ ਦੇ ਡੇਰੇ ਤੋਂ ਲਿਆਉਂਦਾ ਸੀ। ਸਥਾਨਕ ਲੋਕਾਂ ਦਾ ਵਿਸ਼ਵਾਸ ਹੈ ਕਿ ਇਹ ਰਥ ਗੁਰੂ ਅਰਜਨ ਦੇਵ ਜੀ ਦਾ ਸੀ ਅਤੇ ਛੇਵੇਂ ਅਤੇ ਸੱਤਵੇਂ ਗੁਰੂ ਜੀ ਨੇ ਵੀ ਇਸ ਨੂੰ ਵਰਤਿਆ ਸੀ। ਇਸ ਲਈ ਸਿੱਖ ਅਨੁਯਾਈਆਂ ਲਈ ਇਹ ਪਵਿੱਤਰ ਰਥ ਹੈ। ਬਾਗੜੀਆਂ ਵਾਲੇ ਭਾਈ ਸਾਹਿਬ ਭਾਈ ਰੂਪੇ ਦੀ ਵੰਸ਼-ਪਰੰਪਰਾ ਵਿਚੋਂ ਹਨ।

**ਭਾਈ ਵੀਰ ਸਿੰਘ ਸਾਹਿਤ ਸਦਨ** : ਭਾਈ ਵੀਰ ਸਿੰਘ ਦੀ ਯਾਦ ਵਿਚ ਬਣਾਈ ਗਈ ਇਕ ਸੰਸਥਾ ਜੋ ਨਵੀਂ ਦਿੱਲੀ ਦੀ ਗੋਲ ਮਾਰਕਿਟ ਦੇ ਨੇੜੇ ਸਥਿਤ ਹੈ। ਇਸ ਦਾ ਮੂਲ ਮੁੱਦਾ ਭਾਵੇਂ ਭਾਈ ਵੀਰ ਸਿੰਘ ਦੇ ਸਾਹਿਤ ਨੂੰ ਪ੍ਰਚਾਰਨਾ ਹੋਵੇ ਪਰ ਪ੍ਰਕਾਰਾਂਤਰ ਨਾਲ ਇਸ ਦੁਆਰਾ ਸਿੰਘ ਸਭਾ ਅਤੇ ਚੀਫ਼ ਖ਼ਾਲਸਾ ਦੀਵਾਨ ਦੀ ਵਿਚਾਰਧਾਰਾ ਨੂੰ ਪ੍ਰਸਾਰਨਾ ਹੈ। ਇਸ ਦਾ ਨੀਂਹ-ਪੱਥਰ ਰਾਸ਼ਟਰਪਤਿ ਸ੍ਰੀ ਵੀ.ਵੀ.ਗਿਰੀ ਨੇ 2 ਮਾਰਚ 1972 ਈ. ਵਿਚ ਰਖਿਆ ਸੀ। ਇਸ ਦੀ ਸਥਾਪਤੀ ਪਿਛੇ ਸ. ਹਰਬੰਸ ਸਿੰਘ ਦੀ ਲਗਨ ਨੇ ਕੰਮ ਕੀਤਾ ਹੈ।

ਇਸ ਸੰਸਥਾ ਦਾ ਮੁੱਖ ਆਸ਼ਾ ਭਾਈ ਵੀਰ ਸਿੰਘ ਦੁਆਰਾ ਸ਼ੁਰੂ ਕੀਤੇ ਕੰਮਾਂ ਨੂੰ ਅਗੇ ਤੋਰਨਾ ਹੈ। ਇਸ ਤੋਂ ਇਲਾਵਾ ਭਾਈ ਸਾਹਿਬ ਦੇ ਅਪ੍ਰਕਾਸ਼ਿਤ ਸਾਹਿਤ ਦਾ ਪ੍ਰਕਾਸ਼ਨ, ਪਹਿਲਾਂ ਛਪ ਚੁਕੇ ਸਾਹਿਤ ਦਾ ਪੁਨਰ-ਪ੍ਰਕਾਸ਼ਨ, ਅੰਗ੍ਰੇਜ਼ੀ, ਹਿੰਦੀ ਆਦਿ ਭਾਸ਼ਾਵਾਂ ਵਿਚ ਭਾਈ ਸਾਹਿਬ ਦੇ ਸਾਹਿਤ ਦਾ ਅਨੁਵਾਦ ਵੀ ਸ਼ਾਮਲ ਹੈ। ਪਾਠਕਾਂ ਦੀ ਸੁਵਿਧਾ ਲਈ ਸਦਨ ਦੇ ਅੰਦਰ 'ਭਾਈ ਵੀਰ ਸਿੰਘ ਮੈਮੋਰੀਅਲ ਲਾਇਬ੍ਰੇਰੀ' ਵੀ ਕਾਇਮ ਕੀਤੀ ਗਈ ਹੈ। ਇਸ ਤੋਂ ਛੁਟ, ਹੋਮਿਓ ਐਜੂਕੇਸ਼ਨਲ ਐਂਡ ਰੀਸਰਚ ਫਾਊਂਡੇਸ਼ਨ' ਦੀ ਵੀ ਵਿਵਸਥਾ ਹੈ। 'ਖੇੜਾ' ਨਾਂ ਦੀ ਤ੍ਰੈਮਾਸਿਕ ਪਤ੍ਰਿਕਾ ਅਤੇ ਬੱਚਿਆਂ ਲਈ 'ਭਾਈ ਵੀਰ ਸਿੰਘ ਬਾਲਵਾੜੀ' ਜਾਰੀ ਕੀਤੀਆਂ ਗਈਆਂ ਹਨ। ਇਸ ਸੰਸਥਾ ਦਾ 'ਭਾਈ ਵੀਰ ਸਿੰਘ ਸਟੱਡੀ ਸਰਕਲ' ਵਿਸ਼ੇਸ਼ ਮਹੱਤਵ ਰਖਦਾ ਹੈ, ਕਿਉਂਕਿ ਉਸ ਵਿਚ ਵਿਚਾਰ-ਵਟਾਂਦਰੇ, ਗੋਸ਼ਟੀਆਂ, ਸੈਮੀਨਾਰ, ਧਾਰਮਿਕ ਦੀਵਾਨ, ਕੀਰਤਨ ਆਦਿ ਦੀ ਵਿਵਸਥਾ ਕੀਤੀ ਜਾਂਦੀ ਹੈ।

**ਭਾਗ ਸਿੰਘ, ਸੰਤ** (1766-1839 ਈ.) : ਪੰਜਾਬ ਦੇ ਗੁਜਰਾਤ ਜ਼ਿਲ੍ਹੇ ਦੇ ਕਾਦਿਰਾਬਾਦ ਪਿੰਡ ਵਿਚ ਭਾਈ ਹੰਸ ਰਾਇ ਦੇ ਘਰ ਸੰਨ 1766 ਈ. ਵਿਚ ਪੈਦਾ ਹੋਏ ਸੰਤ ਭਾਗ ਸਿੰਘ ਸ਼ੁਰੂ ਤੋਂ ਹੀ ਅਧਿਆਤਮਿਕ ਰੁਚੀਆਂ ਵਾਲੇ ਸਾਧੂ ਪੁਰਸ਼ ਸਨ। ਇਨ੍ਹਾਂ ਦਾ ਦਾਦਾ ਭਾਈ ਗੁਰਬਖ਼ਸ਼ ਸਿੰਘ ਗੁਰੂ ਗੋਬਿੰਦ ਸਿੰਘ ਜੀ ਨਾਲ ਨਾਂਦੇੜ ਗਿਆ ਅਤੇ ਉਥੇ ਹੀ ਵਸ ਗਿਆ। ਇਨ੍ਹਾਂ ਨੇ ਪਿੰਡ ਦੇ ਗੁਰਦੁਆਰੇ ਵਿਚ ਗੁਰਮੁਖੀ ਪੜ੍ਹੀ ਅਤੇ ਉਥੇ ਹੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਦੀ ਮਹਾਰਤ ਹਾਸਲ ਕੀਤੀ। ਜਦੋਂ ਵੱਡੇ ਹੋਏ, ਤਾਂ ਹਜ਼ੂਰ ਸਾਹਿਬ ਦੀ ਯਾਤ੍ਰਾ ਲਈ ਨਾਂਦੇੜ ਗਏ। ਉਥੋਂ ਪਰਤ ਕੇ ਇਹ ਬਾਬਾ ਸਾਹਿਬ ਸਿੰਘ ਬੇਦੀ ਦੀ ਸੇਵਾ ਵਿਚ ਊਨੇ ਹਾਜ਼ਰ ਹੋਏ ਅਤੇ ਉਨ੍ਹਾਂ ਦਾ ਸੇਵਕ ਬਣਨ ਦਾ ਮਾਣ ਪ੍ਰਾਪਤ ਕੀਤਾ। ਕੁਝ ਸਾਲ ਊਨੇ ਰਹਿਣ ਤੋਂ ਬਾਦ ਬਾਬਾ ਜੀ ਨੇ ਆਪ ਨੂੰ ਪੋਠੋਹਾਰ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਭੇਜਿਆ। ਇਨ੍ਹਾਂ ਨੇ ਰਾਵਲਪਿੰਡੀ ਤੋਂ 8 ਕਿ.ਮੀ. ਦੀ ਵਿਥ ਉਤੇ 'ਕੁਰੀ' ਨਾਂ ਦੇ ਪਿੰਡ ਵਿਚ ਆਪਣਾ ਡੇਰਾ ਸਥਾਪਿਤ ਕੀਤਾ ਅਤੇ ਸਿੱਖੀ

ਦੇ ਪ੍ਰਚਾਰ ਅਤੇ ਹਰਿਭਗਤੀ ਵਿਚ ਮਗਨ ਹੋ ਗਏ। ਇਨ੍ਹਾਂ ਦੀ ਸਾਧਨਾ ਦੀ ਇਤਨੀ ਪ੍ਰਤਿਸ਼ਠਾ ਸੀ ਕਿ ਇਕ ਵਾਰ ਮਹਾਰਾਜਾ ਰਣਜੀਤ ਸਿੰਘ ਵੀ ਰਾਵਲਪਿੰਡੀ ਕੋਲੋਂ ਲੰਘਦਿਆਂ ਇਨ੍ਹਾਂ ਦੇ ਡੇਰੇ ਵਿਚ ਅਸੀਸ ਪ੍ਰਾਪਤ ਕਰਨ ਲਈ ਉਚੇਚਾ ਆਇਆ ਸੀ। ਨੌਰੰਗਾਬਾਦ ਵਾਲੇ ਬਾਬਾ ਬੀਰ ਸਿੰਘ ਵੀ ਆਪ ਦੇ ਡੇਰੇ ਵਿਚ ਆਏ ਸਨ ਅਤੇ ਆਪ ਦੇ ਉਪਦੇਸ਼ਾਂ ਨੂੰ ਗ੍ਰਹਿਣ ਕੀਤਾ ਸੀ। ਆਪ ਦਾ ਦੇਹਾਂਤ 20 ਜਨਵਰੀ 1939 ਈ. ਨੂੰ ਹੋਇਆ।

**ਭਾਗ ਸਿੰਘ, ਭਾਈ** (1872–1914 ਈ.) : ਅੰਮ੍ਰਿਤਸਰ ਜ਼ਿਲ੍ਹੇ ਦੇ ਭਿਖੀਵਿੰਡ ਨਾਂ ਦੇ ਕਸਬੇ ਵਿਚ ਭਾਈ ਨਰੈਣ ਸਿੰਘ ਦੇ ਘਰ ਮਾਈ ਮਾਨ ਕੌਰ ਦੀ ਕੁੱਖੋਂ ਸੰਨ 1872 ਈ. ਵਿਚ ਪੈਦਾ ਹੋਇਆ ਭਾਗ ਸਿੰਘ ਵੀਹ ਸਾਲ ਦੀ ਉਮਰ ਵਿਚ ਘੋੜਸਵਾਰ ਫ਼ੌਜ ਵਿਚ ਭਰਤੀ ਹੋ ਗਿਆ। ਉਥੋਂ ਸੇਵਾ-ਮੁਕਤ ਹੋ ਕੇ ਇਹ ਚੀਨ ਚਲਾ ਗਿਆ ਅਤੇ ਉਥੇ ਤਿੰਨ ਸਾਲ ਪੁਲਿਸ ਵਿਚ ਨੌਕਰੀ ਕੀਤੀ। ਉਸ ਤੋਂ ਬਾਦ ਇਹ ਕੈਨੇਡਾ ਗਿਆ ਅਤੇ ਵੈਨਕੂਵਰ ਵਿਚ ਆਬਾਦ ਹੋ ਗਿਆ। ਉਥੋਂ ਦੀ ਖ਼ਾਲਸਾ ਦੀਵਾਨ ਸੋਸਾਇਟੀ ਦਾ ਪ੍ਰਧਾਨ ਚੁਣਿਆ ਗਿਆ। ਕਾਲਾਂਤਰ ਵਿਚ ਇਹ ਕੈਨੇਡਾ ਵਿਚ ਵਸਦੀ ਭਾਰਤੀ ਬਰਾਦਰੀ ਦਾ ਲੀਡਰ ਬਣ ਗਿਆ ਅਤੇ ਉਸ ਦੇ ਹੱਕਾਂ ਦੀ ਰਾਖੀ ਲਈ ਸ. ਬਲਵੰਤ ਸਿੰਘ ਨਾਲ ਰਲ ਕੇ ਪੂਰੀ ਜ਼ਿੰਮੇਵਾਰੀ ਨਾਲ ਯਤਨ ਕਰਦਾ ਰਿਹਾ। ਇਸ ਦੀ ਹਰ-ਮਨ-ਪ੍ਰਿਯਤਾ ਨੂੰ ਵੇਖ ਕੇ ਆਵਾਸ ਅਧਿਕਾਰੀਆਂ ਨੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ, ਪਰ ਜੁਰਮ ਸਾਬਤ ਨ ਹੋ ਸਕਣ ਕਰਕੇ ਛਡ ਦਿੱਤਾ ਗਿਆ। 4 ਸਤੰਬਰ 1914 ਈ. ਨੂੰ ਇਹ ਗੁਰਦੁਆਰੇ ਵਿਚ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਰਿਹਾ ਸੀ ਕਿ ਬੇਲਾ ਸਿੰਘ ਨੇ ਗੋਲੀ ਮਾਰ ਕੇ ਕਤਲ ਕਰ ਦਿੱਤਾ। ਬੇਲਾ ਸਿੰਘ ਆਵਾਸ ਮਹਿਕਮੇ ਦੇ ਇੰਸਪੈਕਟਰ ਹਾਪਕਿਨਸਨ ਦਾ ਪ੍ਰੇਰਿਆ ਹੋਇਆ ਸੀ ਕਿਉਂਕਿ ਉਹ ਭਾਰਤੀਆਂ ਨੂੰ ਪਸੰਦ ਨਹੀਂ ਕਰਦਾ ਸੀ ਅਤੇ ਇਨ੍ਹਾਂ ਨੂੰ ਤੰਗ ਕਰਨ ਦੀਆਂ ਸਦਾ ਜੁਗਤਾਂ ਬਣਾਉਂਦਾ ਰਹਿੰਦਾ ਸੀ। ਭਾਈ ਭਾਗ ਸਿੰਘ ਦੇ ਕਤਲ ਦਾ ਬਦਲਾ ਲੋਪੋਕੇ ਪਿੰਡ ਨਾਲ ਸੰਬੰਧਿਤ ਭਾਈ ਸੇਵਾ ਸਿੰਘ ਨੇ ਹਾਪਕਿਨਸਨ ਨੂੰ ਗੋਲੀ ਮਾਰ ਕੇ ਲਿਆ। ਜਦੋਂ ਬੇਲਾ ਸਿੰਘ ਆਪਣੇ ਪਿੰਡ ਪਰਤਿਆ ਤਾਂ ਕ੍ਰਾਂਤੀਕਾਰੀਆਂ ਨੇ ਇਸ ਨੂੰ ਮਾਰ ਮੁਕਾਇਆ।

**ਭਾਗਭਰੀ, ਮਾਈ** (1530–1615 ਈ.) : ਗੁਰੂ ਅਰਜਨ ਦੇਵ ਜੀ ਦੁਆਰਾ ਕਸ਼ਮੀਰ ਵਿਚ ਸਿੱਖੀ ਦੇ ਪ੍ਰਚਾਰ ਲਈ ਭੇਜੇ ਭਾਈ ਮਾਧੋ ਸੋਢੀ ਦੇ ਪ੍ਰਭਾਵ ਕਾਰਣ ਬ੍ਰਾਹਮਣ ਪਰਿਵਾਰ ਦੀ ਮਾਈ ਭਾਗਭਰੀ ਨੇ ਵੀ ਸਿੱਖੀ ਧਾਰਣ ਕੀਤੀ ਅਤੇ ਆਪਣੇ ਸਾਰੇ ਪਰਿਵਾਰ ਨੂੰ ਗੁਰੂ-ਘਰ ਨਾਲ ਜੋੜਿਆ। ਇਸ ਨੇ ਸਾਰੇ ਇਲਾਕੇ ਵਿਚ ਸਿੱਖੀ ਦਾ ਖ਼ੂਬ ਪ੍ਰਚਾਰ ਕੀਤਾ। ਇਸ ਨੇ ਆਪਣੇ ਹੱਥਾਂ ਨਾਲ ਗੁਰੂ ਹਰਿਗੋਬਿੰਦ ਜੀ ਲਈ ਪੁਸ਼ਾਕਾ ਤਿਆਰ ਕੀਤਾ। ਪਰ ਅਤਿ ਬਿਰਧ (ਲਗਭਗ ਇਕ ਸੌ ਸਾਲ) ਹੋ ਜਾਣ ਕਾਰਣ ਉਹ ਪੁਸ਼ਾਕਾ ਗੁਰੂ ਜੀ ਨੂੰ ਭੇਂਟ ਕਰਨ ਲਈ ਅੰਮ੍ਰਿਤਸਰ ਨਹੀਂ ਜਾ ਸਕੀ। ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਇਸ ਦੇ ਪ੍ਰੇਮ ਦੇ ਖਿਚੇ ਹੋਏ ਆਪਣੀ ਕਸ਼ਮੀਰ ਫੇਰੀ ਵੇਲੇ ਜਦੋਂ ਸ਼੍ਰੀਨਗਰ ਗਏ, ਤਾਂ ਸਿਧੇ ਮਾਈ ਦੇ ਘਰ ਪਹੁੰਚੇ ਅਤੇ ਪੁਸ਼ਾਕਾ ਹਾਸਲ ਕੀਤਾ। ਮਾਈ ਨੇ ਆਪਣੇ ਪੁੱਤਰ ਸੇਵਾਦਾਸ ਸਹਿਤ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਖ਼ਾਹਿਸ਼ ਪੂਰੀ ਹੋਣ 'ਤੇ ਇਹ ਮਾਈ ਬਹੁਤ ਪ੍ਰਸੰਨ ਹੋਈ ਅਤੇ ਸਹਿਜ ਢੰਗ ਨਾਲ ਗੁਰੂ ਜੀ ਦੀ ਹਜ਼ੂਰੀ ਵਿਚ ਪ੍ਰਾਣ ਤਿਆਗ ਦਿੱਤੇ। ਗੁਰੂ ਜੀ ਨੇ ਉਸ ਦਾ ਸਸਕਾਰ ਕੀਤਾ ਅਤੇ ਉਸ ਦੇ ਪੁੱਤਰ ਨੂੰ ਪਗੜੀ ਬਖ਼ਸ਼ੀ। ਗੁਰੂ ਜੀ ਦੀ ਆਮਦ ਦੀ ਯਾਦ ਵਜੋਂ ਸੇਵਾ ਦਾਸ ਨੇ ਆਪਣੇ ਘਰ ਨੂੰ ਗੁਰੂ-ਧਾਮ ਵਿਚ ਬਦਲ ਦਿੱਤਾ।

**ਭਾਗਲਪੁਰ** (ਨਗਰ) : ਬਿਹਾਰ ਪ੍ਰਾਂਤ ਦਾ ਇਕ ਜ਼ਿਲ੍ਹਾ ਨਗਰ ਜੋ ਗੰਗਾ ਨਦੀ ਦੇ ਸੱਜੇ ਕੰਢੇ ਉਤੇ ਵਸਿਆ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਤੇਗ ਬਹਾਦਰ ਜੀ ਸੰਨ 1666 ਈ. ਵਿਚ ਇਥੇ ਆਏ ਸਨ ਅਤੇ ਬੂੜ੍ਹਾਨਾਥ ਘਾਟ ਉਪਰ ਸਥਿਤ ਬੜੀ ਸੰਗਤ ਵਿਚ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਜੋਂ ਸੰਨ 1974 ਈ. ਵਿਚ ਜੋ ਸਮਾਰਕ ਬਣਾਇਆ ਗਿਆ, ਉਸ ਦਾ ਨਾਂ 'ਗੁਰਦੁਆਰਾ ਬੜੀ ਸੰਗਤ ਸ੍ਰੀ ਗੁਰੂ ਤੇਗ ਬਹਾਦਰ ਜੀ ਚੌਂਕੀ ਸਾਹਿਬ' ਰਖਿਆ ਗਿਆ ਹੈ, ਕਿਉਂਕਿ ਇਸ ਗੁਰੂ-ਧਾਮ ਵਿਚ ਚੌਂਕੀ ਦੀ ਸ਼ਕਲ ਦੀ ਇਕ ਸ਼ਿਲਾ ਹੈ ਜਿਸ ਉਤੇ ਬੈਠ ਕੇ ਗੁਰੂ ਜੀ ਇਸ਼ਨਾਨ ਕਰਦੇ ਸਨ। ਮਸਿਆ ਵਾਲੇ ਦਿਨ ਇਥੇ ਦੀਵਾਨ ਸਜਦਾ ਹੈ। ਇਸ ਦੀ ਵਿਵਸਥਾ ਇਥੋਂ ਦੇ 'ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ' ਦੀ ਕਮੇਟੀ ਦੁਆਰਾ ਕੀਤੀ ਜਾਂਦੀ ਹੈ।

**ਭਾਗੀ ਬਾਂਦਰ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦੇ ਤਲਵੰਡੀ ਸਾਬੋ ਨਗਰ ਤੋਂ 3 ਕਿ.ਮੀ. ਉਤਰ ਵਲ ਇਕ ਪਿੰਡ ਜਿਥੇ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਤੋਂ ਆ ਕੇ ਇਕ ਖੂਹ ਦੇ ਨੇੜੇ ਜੰਡ ਦੇ ਬ੍ਰਿਛ ਹੇਠਾਂ ਕੁਝ ਸਮੇਂ ਲਈ ਠਹਿਰੇ ਸਨ। ਇਹ ਖੂਹ ਅਤੇ ਬ੍ਰਿਛ ਹੁਣ ਵੀ ਗੁਰਦੁਆਰੇ ਦੇ ਪਰਿਸਰ ਵਿਚ ਮੌਜੂਦ ਹਨ। ਇਸ ਬ੍ਰਿਛ ਕਾਰਣ ਗੁਰੂ-ਧਾਮ ਦਾ ਨਾਂ 'ਗੁਰਦੁਆਰਾ ਜੰਡਸਰ' ਪ੍ਰਚਲਿਤ ਹੈ। ਇਸ ਗੁਰੂ-ਧਾਮ ਦੀ ਵਰਤਮਾਨ ਇਮਾਰਤ ਸੰਨ 1985 ਈ. ਵਿਚ ਬਣਵਾਈ ਗਈ ਸੀ। ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਵਿਸਾਖੀ ਨੂੰ ਇਥੇ ਸਾਲਾਨਾ ਮੇਲਾ ਲਗਦਾ ਹੈ।

**ਭਾਗੂ** (ਪਿੰਡ) : ਪੰਜਾਬ ਦੇ ਬਠਿੰਡੇ ਜ਼ਿਲ੍ਹੇ ਦਾ ਇਕ ਪਿੰਡ ਜੋ ਫੂਸ ਮੰਡੀ ਰੇਲਵੇ ਸਟੇਸ਼ਨ ਦੇ ਨੇੜੇ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਠਿੰਡੇ ਨੂੰ ਜਾਂਦਿਆਂ ਇਥੇ ਇਕ ਰਾਤ ਲਈ ਬਿਸ੍ਰਾਮ ਕੀਤਾ ਸੀ। ਜਿਸ ਸਥਾਨ ਉਤੇ ਗੁਰੂ ਜੀ ਬੈਠੇ ਸਨ ਉਥੇ ਬਾਦ ਵਿਚ 'ਗੁਰਦੁਆਰਾ ਦਸਵੀਂ ਪਾਤਿਸ਼ਾਹੀ' ਬਣਵਾਇਆ ਗਿਆ। ਵੀਹਵੀਂ ਸਦੀ ਦੇ ਆਖ਼ੀਰਲੇ ਦਹਾਕਿਆਂ ਵਿਚ ਉਸ ਗੁਰੂ-ਧਾਮ ਦੀ ਨਵੀਂ ਇਮਾਰਤ ਬਣਵਾਈ ਗਈ ਹੈ। ਗੁਰਦੁਆਰੇ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਭਾਗੋ, ਮਲਿਕ** : ਇਕ ਰਿਸ਼ਵਤਖ਼ੋਰ ਖਤ੍ਰੀ ਜੋ ਸੈਦਪੁਰ (ਏਮਨਾਬਾਦ) ਦੇ ਪ੍ਰਸ਼ਾਸਕ ਜ਼ਾਲਿਮਖ਼ਾਨ ਦਾ ਅਹਿਲਕਾਰ ਸੀ ਅਤੇ ਜਿਸ ਨੇ ਲੋਕਾਂ ਤੋਂ ਨਾਜਾਇਜ਼ ਤੌਰ 'ਤੇ ਧਨ ਵਸੂਲ ਕੇ ਅਮੀਰੀ ਠਾਠ-ਬਾਠ ਬਣਾ ਲਿਆ ਸੀ। ਜਨਮਸਾਖੀ-ਸਾਹਿਤ ਅਨੁਸਾਰ ਇਕ ਵਾਰ ਗੁਰੂ ਨਾਨਕ ਦੇਵ ਜੀ ਉਦਾਸੀ ਦੌਰਾਨ ਭਾਈ ਲਾਲੋ ਪਾਸ ਠਹਿਰੇ ਹੋਏ ਸਨ। ਉਨ੍ਹਾਂ ਦਿਨਾਂ ਵਿਚ ਮਲਿਕ ਭਾਗੋ ਨੇ ਬ੍ਰਹਮ-ਭੋਜ ਕੀਤਾ। ਉਸ ਭੋਜ ਵਿਚ ਗੁਰੂ ਨਾਨਕ ਦੇਵ ਜੀ ਨੂੰ ਵੀ ਸ਼ਾਮਲ ਹੋਣ ਲਈ ਸੱਦਾ ਦਿੱਤਾ ਗਿਆ, ਪਰ ਗੁਰੂ ਨਾਨਕ ਦੇਵ ਜੀ ਨ ਗਏ। ਫਿਰ ਜਦੋਂ ਮਲਿਕ ਨੇ ਗੁਰੂ ਜੀ ਨੂੰ ਹੁਕਮਨ ਤਲਬ ਕੀਤਾ ਤਾਂ ਗੁਰੂ ਜੀ ਨੇ ਮਲਿਕ ਭਾਗੋ ਦੀਆਂ ਪੂੜੀਆਂ ਅਤੇ ਭਾਈ ਲਾਲੋ ਦੀਆਂ ਕੋਧਰੇ ਦੀਆਂ ਰੋਟੀਆਂ ਮੰਗਵਾ ਕੇ ਉਨ੍ਹਾਂ ਵਿਚੋਂ ਕ੍ਰਮਵਾਰ ਲਹੂ ਅਤੇ ਦੁੱਧ ਕਢ ਕੇ ਉਪਦੇਸ਼ ਦਿੱਤਾ ਕਿ ਨੇਕੀ ਦੀ ਕਮਾਈ ਦੁੱਧ ਵਰਗੀ ਹੈ ਜਿਸ ਨਾਲ ਮਨੁੱਖ ਦਾ ਜੀਵਨ ਸੁਖ-ਪੂਰਵਕ ਵਿਕਾਸ ਕਰਦਾ ਹੈ ਅਤੇ ਰਿਸ਼ਵਤ ਦੀ ਕਮਾਈ ਗ਼ਰੀਬਾਂ ਦੇ ਲਹੂ ਪੀਣ ਦੇ ਸਮਾਨ ਹੈ। ਇਸ ਪ੍ਰਕਾਰ ਦੀ ਕਮਾਈ ਨਾਲ ਮਨ ਨੂੰ ਅਸ਼ਾਂਤੀ ਮਿਲਦੀ ਹੈ।

**ਭਾਗੋ, ਮਾਈ** (ਅਨੁ. ਜ. 1645 ਈ.) : ਸਿੱਖ ਇਤਿਹਾਸ ਵਿਚ ਮਾਈ ਭਾਗੋ ਦਾ ਮਹੱਤਵਪੂਰਣ ਸਥਾਨ ਹੈ। ਪੰਜਾਬ ਦੀਆਂ ਇਸਤਰੀਆਂ ਨੂੰ ਸ਼ਸਤ੍ਰਾਂ ਨਾਲ ਸੁਸਜਿਤ ਹੋ ਕੇ ਯੁੱਧ ਕਰਨ ਦੀ ਪ੍ਰੇਰਣਾ ਇਸੇ ਤੋਂ ਪ੍ਰਾਪਤ ਹੋਈ ਸੀ ਕਿਉਂਕਿ ਇਸ ਦੀ ਹੱਲਾਸ਼ੇਰੀ ਨੇ ਧਰਮ ਤੋਂ ਬੇਮੁਖ ਹੋਇਆਂ ਨੂੰ ਗੁਰੂ ਚਰਣਾਂ ਨਾਲ ਜੋੜਨ ਦਾ ਬਹੁਤ ਉਤਮ ਕਾਰਜ ਨਿਭਾਇਆ ਸੀ ਅਤੇ ਉਨ੍ਹਾਂ ਨਾਲ ਰਲ ਕੇ ਧਰਮ ਯੁੱਧ ਵਿਚ ਹਿੱਸਾ ਲੈ ਕੇ ਘਾਇਲ ਹੋਈ ਸੀ।

ਮਾਈ ਭਾਗੋ ਦਾ ਪਿਛਾ ਝਬਾਲ (ਜ਼ਿਲ੍ਹਾ ਅੰਮ੍ਰਿਤਸਰ) ਪਿੰਡ ਨਾਲ ਜਾ ਜੁੜਦਾ ਹੈ। ਉਥੇ ਢਿਲੋਂ ਗੋਤ ਦੇ ਇਕ ਭਾਈ ਲੰਗਾਹ ਹੋਏ ਹਨ ਜੋ ਪਹਿਲਾਂ ਸੁਲਤਾਨੀਏ ਸਨ, ਪਰ ਬਾਦ ਵਿਚ ਗੁਰੂ ਅਰਜਨ ਦੇਵ ਜੀ ਦੇ ਸਿੱਖ ਹੋਏ ਅਤੇ ਹਰਿਮੰਦਿਰ ਦੀ ਉਸਾਰੀ ਵਿਚ ਬਹੁਤ ਯੋਗਦਾਨ ਪਾਇਆ। ਉਨ੍ਹਾਂ ਦੇ ਭਰਾ ਭਾਈ ਪੇਰੋਸ਼ਾਹ ਦੇ ਦੋ ਪੁੱਤਰ ਸਨ—ਮਾਲੇ ਸ਼ਾਹ ਅਤੇ ਹਰੂ। ਮਾਲੇਸ਼ਾਹ ਦੇ ਘਰ ਚਾਰ ਪੁੱਤਰਾਂ ਤੋਂ ਬਾਦ ਇਕ ਪੁੱਤਰੀ ਨੇ ਜਨਮ ਲਿਆ। ਉਸ ਦੇ ਜਨਮ ਤੋਂ ਬਾਦ ਪਰਿਵਾਰ ਹਰ ਪ੍ਰਕਾਰ ਨਾਲ ਉਨਤੀ ਕਰਨ ਲਗਾ, ਜਿਸ ਕਰਕੇ ਇਸ ਦਾ ਨਾਮ ਭਾਗਭਰੀ ਰਖ ਦਿੱਤਾ ਗਿਆ। ਉਸ ਨੂੰ ਲਾਡ ਨਾਲ 'ਭਾਗੋ' ਬੁਲਾਇਆ ਜਾਂਦਾ ਸੀ।

ਮਾਈ ਭਾਗੋ ਦਾ ਜਨਮ ਕਦ ਹੋਇਆ, ਇਸ ਬਾਰੇ ਕੋਈ ਪੱਕਾ ਸਬੂਤ ਨਹੀਂ ਮਿਲਦਾ। ਸਿੱਖ ਇਤਿਹਾਸ ਤੋਂ ਹਵਾਲਾ ਮਿਲਦਾ ਹੈ ਕਿ ਮਾਈ ਭਾਗੋ ਸ਼ੁਰੂ ਤੋਂ ਹੀ ਅਧਿਆਤਮਿਕਤਾ ਵਿਚ ਦ੍ਰਿੜ੍ਹ ਸੀ। ਜਦੋਂ ਸੱਤ-ਅੱਠ ਸਾਲ ਦੀ ਉਮਰ ਵਿਚ ਇਸ ਦੇ ਮਾਤਾ-ਪਿਤਾ ਇਸ ਨੂੰ ਗੁਰੂ ਹਰਿਰਾਇ ਦੇ ਦਰਸ਼ਨਾਂ ਲਈ ਲੈ ਆਏ, ਤਾਂ ਇਸ ਦੀ ਸ਼ਰਧਾ ਅਤੇ ਨਿਸ਼ਠਾ ਨੂੰ ਵੇਖ ਕੇ ਗੁਰੂ ਜੀ ਨੇ ਇਸ ਨੂੰ ਸ੍ਰੇਸ਼ਠ ਅਤੇ ਸਿਦਕਵਾਨ ਸਿੱਖ ਹੋਣ ਦਾ ਵਰ ਦਿੱਤਾ। ਇਸ ਸੂਚਨਾ ਦੇ ਆਧਾਰ 'ਤੇ ਇਹ ਗੁਰੂ ਹਰਿਰਾਇ ਸਾਹਿਬ ਦੇ ਦਰਬਾਰ ਵਿਚ ਸੰਨ 1644-1661 ਈ. (ਗੁਰਿਆਈ ਕਾਲ) ਵਿਚ ਆਈ ਹੋਵੇਗੀ ਅਤੇ ਉਦੋਂ ਇਹ ਸੱਤ-ਅੱਠ ਵਰ੍ਹਿਆਂ ਦੀ ਸੀ। ਉਸ ਤੋਂ ਬਾਦ ਉਹ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਲਈ ਵੀ

ਆਉਂਦੀ ਰਹੀ ਦਸੀ ਜਾਂਦੀ ਹੈ। ਜੇ ਅਨੁਮਾਨ ਕਰੀਏ ਕਿ ਉਹ ਗੁਰੂ ਸਾਹਿਬ ਦੀ ਗੁਰਿਆਈ ਕਾਲ ਦੇ ਮੱਧ ਵਿਚ ਆਈ ਹੋਵੇਗੀ ਤਾਂ ਉਸ ਦਾ ਜਨਮ ਸੰਨ 1645 ਈ. ਦੇ ਨੇੜੇ-ਤੇੜੇ ਬੈਠਦਾ ਹੈ। ਇਸ ਦਾ ਵਿਆਹ ਪਟੀ ਨਿਵਾਸੀ ਭਾਈ ਨਿਧਾਨ ਸਿੰਘ ਵੜਾਇਚ ਨਾਲ ਹੋਇਆ।

ਗੁਰੂ-ਘਰ ਨਾਲ ਇਸ ਦੀ ਸ਼ੁਰੂ ਤੋਂ ਹੀ ਅਦੁੱਤੀ ਸ਼ਰਧਾ ਸੀ। ਗੁਰੂ ਹਰਿਰਾਇ ਸਾਹਿਬ ਤੋਂ ਬਾਦ ਇਹ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਹਾਜ਼ਰ ਹੁੰਦੀ ਰਹੀ। ਗੁਰੂ ਤੇਗ ਬਹਾਦਰ ਜੀ ਨੇ ਜਦੋਂ ਕਸ਼ਮੀਰੀ ਪੰਡਿਤਾਂ ਦੇ ਧਰਮ ਦੀ ਰਖਿਆ ਲਈ ਦਿੱਲੀ ਵਿਚ ਸ਼ਹਾਦਤ ਦਿੱਤੀ ਤਾਂ ਜੋਸ਼ ਵਿਚ ਆ ਕੇ ਇਸ ਨੇ ਆਪਣੇ ਪਿਤਾ ਨੂੰ ਇਥੋਂ ਤਕ ਕਹਿ ਦਿੱਤਾ ਕਿ ਉਹ ਤਲਵਾਰ ਲੈ ਕੇ ਉਨ੍ਹਾਂ ਦੁਸ਼ਟਾਂ ਦਾ ਦਿੱਲੀ ਵਿਚ ਜਾ ਕੇ ਕਤਲ ਕਰਨਾ ਚਾਹੁੰਦੀ ਹੈ, ਜਿਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਸੀ। ਗੁਰੂ ਤੇਗ ਬਹਾਦਰ ਜੀ ਤੋਂ ਬਾਦ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਜਾਂਦੀ ਰਹੀ ਅਤੇ ਉਥੇ ਹੋ ਰਹੀ ਧਰਮ ਯੁੱਧ ਦੀ ਤਿਆਰੀ ਨੂੰ ਪੂਰੀ ਸਾਵਧਾਨੀ ਨਾਲ ਵੇਖਦੀ ਰਹੀ। ਪਰ ਸਿੱਖ ਇਤਿਹਾਸ ਵਿਚ ਮਾਈ ਭਾਗੋ ਦਾ ਮਹਾਨ ਕਿਰਦਾਰ ਕੇਵਲ ਬੇਦਾਵੀਏ ਸਿੱਖਾਂ ਨਾਲ ਜੁੜਿਆ ਹੋਇਆ ਹੈ।

ਮੁਗ਼ਲ ਸੈਨਾ ਵਲੋਂ ਆਨੰਦਪੁਰ ਦਾ ਘੇਰਾ ਪਾਏ ਹੋਇਆਂ ਕਈ ਮਹੀਨੇ ਲੰਘ ਗਏ। ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਕਿਲ੍ਹੇ ਦੇ ਅੰਦਰ ਅੰਨ ਮੁਕ ਗਿਆ ਸੀ। ਦਰਖਤਾਂ ਦੀਆਂ ਛਿਲਾਂ, ਘਾਹ ਅਤੇ ਘੋੜਿਆਂ ਦਾ ਮਾਸ ਖਾ ਖਾ ਕੇ ਸਿੱਖ ਸੈਨਿਕ ਜੀਵਨ ਨੂੰ ਚਲਾਉਂਦੇ ਰਹੇ। ਉਨ੍ਹਾਂ ਸੈਨਿਕਾਂ ਦੇ ਹੌਂਸਲੇ ਬੁਲੰਦ ਸਨ। ਪਰ ਕੁਝ ਕੁ ਸਿੱਖ ਚੜ੍ਹਦੀ ਕਲਾ ਵਿਚ ਨ ਰਹਿ ਸਕੇ ਅਤੇ ਕਸ਼ਟਾਂ ਨੂੰ ਨ ਸਹਿ ਸਕਣ ਕਾਰਣ ਬੇਦਾਵਾ ਲਿਖ ਕੇ ਕਿਲ੍ਹਾ ਛਡ ਗਏ। ਜਦੋਂ ਆਪਣੇ ਘਰਾਂ ਵਿਚ ਪਹੁੰਚੇ ਤਾਂ ਸਭ ਵਲੋਂ ਵਿਵਹਾਰ ਵਿਚ ਬੇਰੁਖੀ ਵੇਖੀ। ਉਸ ਸਥਿਤੀ ਵਿਚ ਸਭ ਨੇ ਉਨ੍ਹਾਂ ਨੂੰ ਗੁਰੂ ਵਲੋਂ ਬੇਮੁਖ ਹੋਣ 'ਤੇ ਧਿਕਾਰਿਆ। ਉਨ੍ਹਾਂ ਨੇ ਆਪਣੀ ਭੁਲ ਬਖ਼ਸ਼ਾਉਣ ਲਈ ਗੁਰੂ ਚਰਣਾਂ ਵਿਚ ਹਾਜ਼ਰ ਹੋਣ ਦੀ ਇੱਛਾ ਪ੍ਰਗਟ ਕੀਤੀ। ਮਾਈ ਭਾਗੋ ਮਰਦਾਵੇਂ ਭੇਸ ਵਿਚ ਸ਼ਸਤ੍ਰ ਸਜਾ ਕੇ ਘੋੜੇ ਉਤੇ ਸਵਾਰ ਹੋ ਗਈ ਅਤੇ ਬੇਦਾਵੀਏ ਸਿੰਘਾਂ ਨੂੰ ਗੁਰੂ-ਚਰਣਾਂ ਨਾਲ ਜੋੜਨ ਲਈ ਤੁਰ ਪਈ। ਉਦੋਂ ਤਕ ਔਰੰਗਜ਼ੇਬ ਵਲੋਂ ਕੁਰਾਨ ਦੀ ਕਸਮ ਚੁਕਣ ਅਤੇ ਮਾਤਾ ਜੀ ਦੇ ਜ਼ੋਰ ਦੇਣ 'ਤੇ ਗੁਰੂ ਸਾਹਿਬ ਸੰਨ 1705 ਈ. ਦੇ ਦਸੰਬਰ ਮਹੀਨੇ ਵਿਚ ਆਨੰਦਪੁਰ ਦਾ ਕਿਲ੍ਹਾ ਛਡ ਕੇ ਅਤੇ ਬਿਖੜੇ ਪੈਂਡੇ ਦੀਆਂ ਅਸੁਵਿਧਾਵਾਂ ਸਹਿੰਦੇ ਹੋਏ ਮਾਲਵਾ ਖੇਤਰ ਵਿਚ ਪਹੁੰਚ ਚੁਕੇ ਸਨ। ਸਾਹਿਬਜ਼ਾਦੇ, ਮਾਤਾ ਜੀ ਅਤੇ ਬੇਸ਼ੁਮਾਰ ਸਿੰਘ ਸ਼ਹੀਦ ਹੋ ਚੁਕੇ ਸਨ। ਮੁਗ਼ਲ ਸੈਨਾ ਲਗਾਤਾਰ ਪਿੱਛਾ ਕਰ ਰਹੀ ਸੀ। ਦੀਨਾ, ਜਲਾਲ, ਭਗਤਾ, ਕੋਟਕਪੂਰਾ, ਢਿਲਵਾਂ, ਜੈਤੋ ਆਦਿ ਪਿੰਡਾਂ ਅਤੇ ਕਸਬਿਆਂ ਤੋਂ ਹੁੰਦੇ ਹੋਏ ਗੁਰੂ ਜੀ ਖਿਦਰਾਣੇ ਦੀ ਢਾਬ ਨੇੜੇ ਪੁਜੇ। ਉਥੇ ਮਾਈ ਭਾਗੋ ਦੁਆਰਾ ਪ੍ਰੇਰਿਆ ਬੇਦਾਵੀਏ ਸਿੰਘਾਂ ਦਾ ਜੱਥਾ ਭਾਈ ਮਹਾਂ ਸਿੰਘ ਦੀ ਜੱਥੇਦਾਰੀ ਅਧੀਨ ਮੁਗ਼ਲ ਸੈਨਾ ਦੁਆਰਾ ਘੇਰੇ ਜਾਣ ਕਰਕੇ ਯੁੱਧ ਕਰ ਰਿਹਾ ਸੀ। ਗੁਰੂ ਜੀ ਨੇ ਇਕ ਟਿੱਬੀ ਤੇ ਬੈਠ ਕੇ ਅਤੇ ਤੀਰਾਂ ਦੀ ਝੜੀ ਲਾ ਕੇ ਸਿੱਖਾਂ ਦੀ ਸਹਾਇਤਾ ਕੀਤੀ। ਜਦੋਂ ਮੁਗ਼ਲ ਸੈਨਾ ਉਥੋਂ ਹਟ ਗਈ, ਤਾਂ ਗੁਰੂ ਸਾਹਿਬ ਨੇ ਟਿੱਬੀ ਤੋਂ ਉਤਰ ਕੇ ਸ਼ਹੀਦ ਸਿੰਘਾਂ ਦੀ ਪੜਤਾਲ ਕੀਤੀ ਅਤੇ ਜੱਥੇਦਾਰ ਮਹਾਂ ਸਿੰਘ ਦੇ ਅੰਤਿਮ ਸੁਆਸਾਂ ਵੇਲੇ ਬੇਦਾਵਾ ਫਾੜ ਕੇ ਸਾਰਿਆਂ ਸਿੰਘਾਂ ਨੂੰ ਮੁਕਤ ਕੀਤਾ। ਉਸ ਯੁੱਧ ਵਿਚ ਮਾਈ ਭਾਗੋ ਵੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਈ ਸੀ। ਗੁਰੂ ਜੀ ਨੇ ਇਸ ਦੇ ਜ਼ਖ਼ਮਾਂ ਦਾ ਇਲਾਜ ਕਰਵਾਇਆ ਅਤੇ ਇਹ ਪੂਰੀ ਤਰ੍ਹਾਂ ਠੀਕ ਹੋ ਗਈ। ਉਸ ਯੁੱਧ ਵਿਚ ਪਤੀ ਅਤੇ ਭਰਾ ਦੇ ਸ਼ਹੀਦ ਹੋ ਜਾਣ ਕਾਰਣ ਇਸ ਨੇ ਘਰ ਪਰਤਣ ਦਾ ਖ਼ਿਆਲ ਛਡ ਦਿੱਤਾ ਅਤੇ ਗੁਰੂ ਜੀ ਦੀ ਸੇਵਾ ਵਿਚ ਰਹਿਣ ਦਾ ਮਨ ਬਣਾਇਆ।

ਮਾਈ ਭਾਗੋ ਮਰਦਾਵੇਂ ਅਤੇ ਸ਼ਸਤ੍ਰ-ਬੱਧ ਰੂਪ ਵਿਚ ਗੁਰੂ ਜੀ ਨਾਲ ਦੱਖਣ ਵਲ ਗਈ। ਇਹ ਸਦਾ ਤਿਆਰ ਬਰ ਤਿਆਰ ਹੋ ਕੇ ਗੁਰੂ ਜੀ ਦੀ ਅਰਦਲ ਵਿਚ ਹਾਜ਼ਰ ਰਹਿੰਦੀ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਇਹ ਬਹੁਤ ਉਦਾਸ ਹੋ ਗਈ ਅਤੇ ਹਜ਼ੂਰ ਸਾਹਿਬ ਛਡ ਕੇ ਬਿਦਰ ਵਲ ਚਲੀ ਗਈ ਅਤੇ ਸਿੱਖ ਧਰਮ ਦਾ ਪ੍ਰਚਾਰ ਬੜੀ ਸਰਗਰਮੀ ਨਾਲ ਕਰਦੀ ਰਹੀ। ਉਧਰ ਹੀ ਇਸ ਨੇ ਲਗਭਗ 10 ਕਿ.ਮੀ. ਦੀ ਵਿਥ 'ਤੇ ਜਿਨਵਾੜਾ (ਜਨਵਾੜਾ) ਨਾਂ ਦੇ ਕਸਬੇ ਵਿਚ ਸ਼ਰੀਰ ਤਿਆਗਿਆ। ਉਥੇ ਮਾਈ ਜੀ ਦੀ ਯਾਦ ਵਿਚ 'ਗੁਰਦਆਰਾ ਤਪ ਅਸਥਾਨ ਮਾਈ ਭਾਗੋ' ਬਣਿਆ ਹੋਇਆ ਹੈ। ਹਜ਼ੂਰ ਸਾਹਿਬ ਵਿਚ ਹੁਣ ਵੀ ਇਸ ਦੇ ਨਾਂ 'ਤੇ ਇਕ ਬੁੰਗਾ ਹੈ ਜਿਸ ਵਿਚ ਇਸ ਦੇ ਕੁਝ ਸ਼ਸਤ੍ਰ ਵੀ ਪਏ ਹਨ। ਝਬਾਲ, ਮੁਕਤਸਰ ਆਦਿ ਥਾਂਵਾਂ ਵਿਚ ਵੀ ਮਾਈ ਜੀ ਦੇ ਸਮਾਰਕ ਬਣੇ ਹੋਏ ਹਨ।

ਸਪੱਸ਼ਟ ਹੈ ਕਿ ਸਿੱਖ ਧਰਮ ਅੰਦੋਲਨ ਵਿਚ ਸ਼ਸਤ੍ਰ-ਬੱਧ ਹੋ ਕੇ ਪੂਰੇ ਜੋਸ਼ ਨਾਲ ਹਿੱਸਾ ਲੈਣ ਦੀ ਪਿਰਤ ਮਾਈ ਭਾਗੋ ਨੇ ਹੀ ਪਾਈ ਅਤੇ ਸਿੱਖਾਂ ਦੇ ਮਨ ਵਿਚ ਬੇਮੁਖਤਾ ਦੀ ਭਾਵਨਾ ਨੂੰ ਵਿਕਸਿਤ ਹੋਣੋਂ ਰੋਕ ਦਿੱਤਾ।

**ਭਾਟੜੇ ਸਿੱਖ** : ਸੰਸਕ੍ਰਿਤ ਦੇ 'ਭਟ' ਸ਼ਬਦ ਤੋਂ ਬਣਿਆ 'ਭਾਟੜਾ' ਸ਼ਬਦ ਉਸ ਵਰਣ-ਸੰਕ੍ਰਿਤ ਜਾਤਿ ਦਾ ਵਾਚਕ ਹੈ ਜੋ ਗ੍ਰਹਿ ਫਲ ਦਸ ਕੇ ਲੋਕਾਂ ਤੋਂ ਦਾਨ ਲੈਂਦੇ ਹਨ। ਇਸ ਜਾਤਿ ਵਿਚੋਂ ਜਿਨ੍ਹਾਂ ਨੇ ਸਿੱਖੀ ਧਾਰਣ ਕਰ ਲਈ, ਉਹ ਭਾਟੜੇ ਸਿੱਖ ਅਖਵਾਏ। ਇਨ੍ਹਾਂ ਦਾ ਪਿਛੋਕੜ ਚੰਗਾ ਨਾਂ ਦੇ ਭਾਟੜੇ ਨਾਲ ਜਾ ਜੁੜਦਾ ਹੈ। ਚੰਗਾ ਭਾਟੜਾ ਸਿੰਗਲਾਦੀਪ (ਲੰਕਾ) ਦੇ ਮਾਧਵ ਭਾਟੜੇ ਦੇ ਵੰਸ਼ ਵਿਚੋਂ ਸੀ। ਜਦੋਂ ਗੁਰੂ ਜੀ ਸਿੰਗਲਾਦੀਪ ਗਏ, ਤਾਂ ਉਸ ਨੇ ਸਿੱਖੀ ਧਾਰਣ ਕੀਤੀ ਅਤੇ ਮਾਧਵ ਦੇ ਨਿਵਾਸ ਵਾਲੀ ਥਾਂ ਨੂੰ 'ਸੰਗਤ' ਵਿਚ ਬਦਲ ਕੇ ਧਰਮ-ਪ੍ਰਚਾਰ ਕੀਤਾ। 'ਹਕੀਕਤ ਰਾਹ ਮੁਕਾਮ ਸ਼ਿਵਨਾਭ ਰਾਜੇ ਕੀ' ਵਿਚ ਇਸ ਸੰਗਤ ਦਾ ਉਲੇਖ ਹੈ—*ਤਹਾ ਗੁਰੂ ਬਾਬੇ ਕਾ ਦੇਹੁਰਾ ਹੈ, ਸੰਗਤਿ ਭਾਟੜਿਆਂ ਕੀ ਜੁੜਤੀ ਹੈ।* ਚੰਗਾ ਨੇ ਹੋਰ ਵੀ ਕਈ ਥਾਂਵਾਂ ਵਿਚ ਸੰਗਤਾਂ ਕਾਇਮ ਕੀਤੀਆਂ ਕਿਉਂਕਿ ਇਹ ਫਿਰਦੇ ਤੁਰਦੇ ਜਿਥੇ ਜਾ ਕੇ ਟਿਕਦੇ, ਪਹਿਲਾਂ ਲੋਕਾਂ ਨੂੰ ਉਨ੍ਹਾਂ ਦੇ ਭਵਿਸ਼ ਬਾਰੇ ਦਸਦੇ ਅਤੇ ਜਦੋਂ ਉਨ੍ਹਾਂ ਦਾ ਵਿਸ਼ਵਾਸ ਜਿਤ ਲੈਂਦੇ, ਤਾਂ ਸੰਗਤ ਕਾਇਮ ਕਰਕੇ ਸਿੱਖੀ ਦਾ ਪ੍ਰਚਾਰ ਸ਼ੁਰੂ ਕਰ ਦਿੰਦੇ। ਪੰਜਾਬ ਵਿਚ ਇਨ੍ਹਾਂ ਦੀ ਅਧਿਕ ਆਬਾਦੀ ਸਿਆਲਕੋਟ ਵਿਚ ਸੀ। ਜਦੋਂ ਛੇਵੇਂ ਗੁਰੂ ਸਾਹਿਬ ਸਿਆਲਕੋਟ ਦੇ ਇਲਾਕੇ ਤੋਂ ਲੰਘੇ, ਤਾਂ ਭਾਟੜਾ ਬਰਾਦਰੀ ਨੇ ਸਿੱਖੀ ਨੂੰ ਧਾਰਣ ਕੀਤਾ। ਗੁਰੂ ਗੋਬਿੰਦ ਸਿੰਘ ਜੀ ਦੇ ਸੈਨਾ-ਦਲ ਵਿਚ ਭਾਈ ਆਲਮ ਸਿੰਘ ਨਚਣਾ, ਭਾਈ ਬਚਿਤ੍ਰ ਸਿੰਘ, ਭਾਈ ਉਦੈ ਸਿੰਘ ਆਦਿ ਭਾਟੜਾ ਸਮਾਜ ਵਿਚੋਂ ਸਨ। ਮਿਸਲਾਂ ਵੇਲੇ ਵੀ ਭਾਟੜੇ ਸਿੰਘਾਂ ਨੇ ਆਪਣੀ ਵੀਰਤਾ-ਭਰੀ ਭੂਮਿਕਾ ਨਿਭਾਈ।

ਰੋਜ਼ੀ ਕਮਾਉਣ ਲਈ ਇਨ੍ਹਾਂ ਨੇ ਗ੍ਰਹਿ-ਚਾਲ ਦਸਣ ਤੋਂ ਇਲਾਵਾ ਫੇਰੀ ਲਗਾ ਕੇ ਸਾਮਾਨ ਵੇਚਣਾ ਵੀ ਸ਼ੁਰੂ ਕੀਤਾ। ਇਹ ਲੋਕ ਬਹੁਤ ਉਦਮੀ, ਸਾਹਸੀ ਅਤੇ ਸੈਲਾਨੀ ਸੁਭਾ ਵਾਲੇ ਸਨ। ਫਲਸਰੂਪ ਇਹ ਦੇਸ਼-ਵਿਦੇਸ਼ ਹਰ ਪਾਸੇ ਪਸਰਦੇ ਗਏ। ਦੇਸ਼ ਵੰਡ ਤੋਂ ਬਾਦ ਇਹ ਅਜ-ਕਲ ਪਟਿਆਲਾ, ਅੰਮ੍ਰਿਤਸਰ, ਹੁਸ਼ਿਆਰਪੁਰ, ਬਠਿੰਡਾ ਅਤੇ ਗੁਰਦਾਸਪੁਰ ਦੇ ਜ਼ਿਲਿਆਂ ਵਿਚ ਅਧਿਕ ਵਸੇ ਹੋਏ ਹਨ। ਦਿੱਲੀ ਅਤੇ ਕਲਕਤੇ ਵਿਚ ਵੀ ਮਿਲ ਜਾਂਦੇ ਹਨ। ਇੰਗਲੈਂਡ ਵਿਚ ਵੀ ਇਨ੍ਹਾਂ ਦੀ ਕਾਫ਼ੀ ਵਸੋਂ ਹੈ। ਉਥੇ ਵੀ ਇਹ ਫੇਰੀ ਲਗਾ ਕੇ ਸਾਮਾਨ ਵੇਚਦੇ ਹਨ ਅਤੇ ਗ੍ਰਹਿ-ਚਾਲ ਦਸਦੇ ਹਨ।

ਸਭ ਤੋਂ ਪਹਿਲਾਂ ਸੰਨ 1953 ਈ. ਵਿਚ ਇਨ੍ਹਾਂ ਦੇ ਆਗੂ ਭਾਈ ਗਹਿਣਾ ਸਿੰਘ ਨੇ ਮਾਨਚੈਸਟਰ ਵਿਚ ਆਪਣੇ ਗੁਰਦੁਆਰੇ ਦਾ ਪੰਜੀਕਰਣ ਕਰਵਾਇਆ। ਫਿਰ ਗੁਰਦੁਆਰਾ ਦਸ਼ਮੇਸ਼ ਸਿੰਘ ਸਭਾ ਕਾਇਮ ਹੋਇਆ। ਇਨ੍ਹਾਂ ਨੇ ਸੰਨ 1943 ਈ. ਵਿਚ ਇਕ ਭਾਟੜਾ ਕਾਨਫ੍ਰੰਸ ਬੁਲਾ ਕੇ ਆਲ ਇੰਡੀਆ ਭਾਟੜਾ ਯੂਨੀਅਨ ਕਾਇਮ ਕੀਤੀ ਅਤੇ ਆਪਣੀ ਵਖ ਪਛਾਣ ਕਾਇਮ ਕਰਨ ਲਈ ਸਚੇਤ ਹੋਏ। ਇੰਗਲੈਂਡ ਵਿਚ ਬਣੇ ਅਧਿਕਤਰ ਗੁਰਦੁਆਰੇ ਇਨ੍ਹਾਂ ਦੇ ਹੀ ਹਨ। ਸਮੇਂ ਸਮੇਂ ਪੰਜਾਬ ਦੇ ਕ੍ਰਾਂਤੀਕਾਰੀਆਂ ਨੂੰ ਭਾਟੜਾ ਬਰਾਦਰੀ ਨੇ ਇੰਗਲੈਂਡ ਵਿਚ ਆਰਥਿਕ ਸਹਾਇਤਾ ਤੋਂ ਇਲਾਵਾ ਪਨਾਹ ਵੀ ਦਿੱਤੀ ਹੈ।

**ਭਾਣਾ** : 'ਭਾਣਾ' ਸ਼ਬਦ ਸੰਸਕ੍ਰਿਤ ਦੇ 'ਭਾਵਨਾ' ਤੋਂ ਬਣਿਆ ਪ੍ਰਤੀਤ ਹੁੰਦਾ ਹੈ। ਇਸ ਦਾ ਅਰਥ ਹੈ ਈਸ਼ਵਰੀ ਇੱਛਾ। ਭਾਈ ਕਾਨ੍ਹ ਸਿੰਘ ਨੇ ਇਸ ਦਾ ਅਰਥ ਕੀਤਾ ਹੈ : ਕਰਤਾਰ ਦਾ ਹੁਕਮ (ਭਾਵਨ), ਉਹ ਬਾਤ ਜੋ ਕਰਤਾਰ ਨੂੰ ਭਾਈ ਹੈ। ਇਸ ਤੋਂ ਇਲਾਵਾ ਉਨ੍ਹਾਂ ਨੇ ਇਸ ਨੂੰ 'ਕਰਤਾਰ ਦੀ ਰਜ਼ਾ' ਵੀ ਕਿਹਾ ਹੈ। ਇਸ ਤਰ੍ਹਾਂ 'ਭਾਣਾ' ਅਤੇ 'ਰਜ਼ਾ' ਈਸ਼ਵਰੀ ਇੱਛਾ ਲਈ ਵਰਤੇ ਜਾਣ ਕਰਕੇ ਸਮਾਨ-ਅਰਥਕ ਸ਼ਬਦ ਸਿੱਧ ਹੁੰਦੇ ਹਨ।

'ਰਜ਼ਾ' ਅਰਬੀ ਦਾ ਸ਼ਬਦ ਹੈ ਅਤੇ 'ਲ਼ਗ਼ਾਤੇ ਫ਼ੀਰੋਜ਼ੀ' ਅਨੁਸਾਰ ਇਸ ਦਾ ਅਰਥ ਹੈ ਖ਼ੁਸ਼ਨੂਦੀ, ਖ਼ੁਸ਼ੀ, ਰਜ਼ਾਮੰਦੀ। ਭਾਵੇਂ ਕੁਰਾਨਿਕ ਸਾਹਿਤ ਵਿਚ ਇਸ ਸ਼ਬਦ ਦੀ ਵਰਤੋਂ ਹੋਈ ਹੈ, ਪਰ ਸੂਫ਼ੀ ਸਾਧਕਾਂ ਨੇ ਆਪਣੇ ਈਸ਼ਵਰੀ ਪ੍ਰੇਮ ਨਾਲ ਇਸ ਨੂੰ ਬਹੁਤ ਸਿੰਜਿਆ ਹੈ। ਪ੍ਰੋ. ਗੁਰਬਚਨ ਸਿੰਘ ਤਾਲਿਬ ('ਗੁਰੂ ਗ੍ਰੰਥ ਵਿਚ ਹੁਕਮ ਦਾ ਸੰਕਲਪ') ਨੇ ਸੂਫ਼ੀ ਵਿਚਾਰਧਾਰਾ ਵਿਚ 'ਰਜ਼ਾ' ਨੂੰ ਰੱਬੀ ਹੁਕਮ ਦੇ ਤਾਬੇ ਰਹਿਣ, ਮੰਨਣ, ਸਵੀਕਾਰ ਕਰਨ ਦੇ ਅਰਥਾਂ ਵਿਚ ਵਰਤਿਆ ਗਿਆ ਦਸਿਆ ਹੈ। 'ਕਸ਼ਫੁਲ ਮਹਿਜੂਬ' ਅਨੁਸਾਰ ਸੂਫ਼ੀ ਦੀਆਂ ਚੰਗੀਆਂ ਸਿਫ਼ਤਾਂ ਦੋ ਹਨ—ਰਜ਼ਾ ਅਤੇ ਸਬਰ। 'ਰਜ਼ਾ' ਤਪਸਿਆ ਤੋਂ ਵੀ ਉਪਰ ਹੈ, ਕਿਉਂਕਿ

ਤਪਸਿਆ ਵਿਚ ਕਿਸੇ ਉਚੇਰੀ ਅਧਿਆਤਮਿਕ ਅਵਸਥਾ ਦੀ ਪ੍ਰਾਪਤੀ ਦੀ ਖ਼ਾਹਿਸ਼ ਹੁੰਦੀ ਹੈ, ਪਰ ਰਜ਼ਾ ਵਿਚ ਰਹਿਣ ਜਾਂ ਮੰਨਣ ਦੀ ਅਵਸਥਾ ਉਤੇ ਪੁਜ ਕੇ ਸਭ ਸੰਕਲਪ-ਵਿਕਲਪ ਮਿਟ ਜਾਂਦੇ ਹਨ।

ਜਦੋਂ ਸੂਫ਼ੀ ਸਾਧਕ ਪੰਜਾਬ ਅਤੇ ਭਾਰਤ ਦੇ ਹੋਰਨਾਂ ਇਲਾਕਿਆਂ ਵਿਚ ਆਏ ਤਾਂ ਉਨ੍ਹਾਂ ਨੇ ਮਜ਼ਹਬੀ ਕੱਟੜਪੁਣੇ ਤੋਂ ਉੱਚੇ ਉਠ ਕੇ ਆਪਣੇ ਧਰਮ ਦਾ ਪ੍ਰਚਾਰ ਕੀਤਾ ਅਤੇ ਮਾਨਵਤਾ ਨੂੰ ਨੈਤਿਕ ਅਤੇ ਸਦਾਚਾਰਿਕ ਸਿਖਿਆ ਜਾਂ ਉਪਦੇਸ਼ ਦਿੱਤੇ। ਉਨ੍ਹਾਂ ਨੇ ਸਭ ਪਾਸੇ ਪ੍ਰੇਮ-ਭਾਵ ਦਾ ਵਰਤਾਰਾ ਕੀਤਾ ਅਤੇ ਈਸ਼ਵਰੀ ਰਜ਼ਾ ਨੂੰ ਵਿਸ਼ੇਸ਼ ਮਹੱਤਵ ਦਿੱਤਾ। ਗੁਰੂ ਨਾਨਕ ਦੇਵ ਜੀ ਨੇ ਸੂਫ਼ੀਆਂ ਦੇ ਇਸ ਭਾਵ-ਭਿੰਨੇ ਸ਼ਬਦ ਨੂੰ ਆਪਣੇ ਜੀਵਨ-ਦਰਸ਼ਨ ਵਿਚ ਵਿਸ਼ੇਸ਼ ਸਥਾਨ ਅਤੇ ਪਰਿਭਾਸ਼ਿਕਤਾ ਪ੍ਰਦਾਨ ਕੀਤੀ।

ਸਪੱਸ਼ਟ ਹੈ ਕਿ ਗੁਰਬਾਣੀ ਵਿਚ 'ਭਾਣਾ' ਅਤੇ 'ਰਜ਼ਾ' ਸਮਾਨ-ਅਰਥਕ ਸ਼ਬਦਾਂ ਵਜੋਂ ਵਰਤੇ ਗਏ ਹਨ, ਜਿਵੇਂ—*ਤੇਰਾ ਭਾਣਾ ਸਭੁ ਕਿਛੁ ਹੋਵੈ।* (ਗੁ.ਗ੍ਰੰ.356); *ਜੋ ਕਿਛੁ ਵਰਤੈ ਸਭ ਤੇਰਾ ਭਾਣਾ।*(ਗੁ.ਗ੍ਰੰ.193); *ਵਰਤੈ ਸਭ ਕਿਛੁ ਤੇਰਾ ਭਾਣਾ।* (ਗੁ.ਗ੍ਰੰ.98); *ਕੀਤਾ ਕਰਣਾ ਸਰਬ ਰਜਾਇ।* (ਗੁ.ਗ੍ਰੰ.463); *ਜੋ ਕਿਛੁ ਵਰਤੈ ਸਭ ਤੇਰੀ ਰਜਾਇ।*(ਗੁ.ਗ੍ਰੰ.1328); *ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ।* (ਗੁ.ਗ੍ਰੰ.1275)। ਕਈਆਂ ਪ੍ਰਸੰਗਾਂ ਵਿਚ ਤਾਂ ਇਹ ਦੋਵੇਂ ਸ਼ਬਦ ਇਕੋ ਤੁਕ ਵਿਚ ਸਮਾਨ ਅਰਥ ਵਿਚ ਵਰਤੇ ਮਿਲ ਜਾਂਦੇ ਹਨ—*ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ।*(ਗੁ.ਗ੍ਰੰ.432)। ਗੁਰਬਾਣੀ ਵਿਚ ਰੱਬੀ ਭਾਣੇ ਨੂੰ ਮੰਨਣ ਉਤੇ ਬਹੁਤ ਬਲ ਦਿੱਤਾ ਗਿਆ ਹੈ। ਇਸ ਨੂੰ ਮੰਨਣ ਨਾਲ ਵੀ ਮੁਕਤੀ ਸੰਭਵ ਹੈ (*ਬੰਦਿ ਖਲਾਸੀ ਭਾਣੈ ਹੋਇ*)। ਜੋ ਲੋਕ ਭਾਣੇ ਨੂੰ ਮੰਨ ਲੈਂਦੇ ਹਨ, ਜਾਂ ਭਾਣੇ ਦੇ ਰਸ ਦਾ ਸੁਆਦ ਮਾਣ ਲੈਂਦੇ ਹਨ, ਉਨ੍ਹਾਂ ਦੇ ਮਨ ਵਿਚੋਂ ਮਾਇਆ ਦਾ ਭਰਮ ਨਸ਼ਟ ਹੋ ਜਾਂਦਾ ਹੈ—*ਜਿਨਾ ਭਾਣੇ ਕਾ ਰਸੁ ਆਇਆ। ਤਿਨ ਵਿਚਹੁ ਭਰਮੁ ਚੁਕਾਇਆ।*(ਗੁ.ਗ੍ਰੰ.72)।

ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੇ ਭਾਣੇ ਵਿਚ ਹੀ ਮਨੁੱਖ ਦੇ ਦੁਖ ਸੁਖ ਦੀ ਕਲਪਨਾ ਕੀਤੀ ਹੈ। ਉਸ ਦੇ ਭਾਣੇ ਨਾਲ ਹੀ ਮੁਕਤੀ ਅਤੇ ਭਵ-ਬੰਧਨ ਪ੍ਰਾਪਤ ਹੁੰਦੇ ਹਨ—*ਭਾਣੇ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ।... ਭਾਣੇ ਭਵਜਲ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ।* (ਗੁ.ਗ੍ਰੰ.762)।

ਗੁਰੂ ਅਰਜਨ ਦੇਵ ਜੀ ਨੇ ਵੀ ਇਸੇ ਗੱਲ ਦੀ ਪੁਸ਼ਟੀ ਕਰਦਿਆਂ ਕਿਹਾ ਹੈ ਕਿ ਪਰਮਾਤਮਾ ਦੇ ਭਾਣੇ ਨਾਲ ਹੀ ਆਵਾਗਵਣ ਵਿਚ ਪਈਦਾ ਹੈ ਅਤੇ ਭਾਣੇ ਰਾਹੀਂ ਹੀ ਉਹ ਬਖ਼ਸ਼ਿਸ਼ ਕਰਦਾ ਹੈ, ਭਾਣੇ ਨਾਲ ਹੀ ਦੁਖ-ਸੁਖ ਦਾ ਭੋਗ ਕਰਨਾ ਪੈਂਦਾ ਹੈ ਅਤੇ ਭਾਣੇ ਨਾਲ ਹੀ ਮਿਹਰ ਦੀ ਦ੍ਰਿਸ਼ਟੀ ਹੁੰਦੀ ਹੈ, ਭਾਣੇ ਨਾਲ ਹੀ ਪੰਜ-ਭੌਤਿਕ ਸ਼ਰੀਰ ਹੋਂਦ ਧਾਰਣ ਕਰਦਾ ਹੈ ਅਤੇ ਉਸ ਵਿਚ ਬ੍ਰਹਮ-ਜੋਤਿ ਦਾ ਪ੍ਰਕਾਸ਼ ਹੁੰਦਾ ਹੈ, ਭਾਣੇ ਨਾਲ ਹੀ ਨਰਕ-ਸਵਰਗ ਦੀ ਪ੍ਰਾਪਤੀ ਹੁੰਦੀ ਹੈ ਅਤੇ ਭਾਣੇ ਨਾਲ ਹੀ ਵਿਅਕਤੀ ਹਰਿ-ਭਗਤੀ ਵਿਚ ਲੀਨ ਹੁੰਦਾ ਹੈ—*ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ।*(ਗੁ.ਗ੍ਰੰ.963)। ਸਾਫ਼ ਹੈ ਕਿ ਗੁਰਬਾਣੀ ਵਿਚ ਭਾਣਾ (ਰਜ਼ਾ) ਈਸ਼ਵਰੀ ਇੱਛਾ ਦੀ ਭਾਵ-ਭੂਮੀ ਦਾ ਲਖਾਇਕ ਸ਼ਬਦ ਹੈ। ਪਰ ਕਈਆਂ ਥਾਂਵਾਂ ਉਤੇ 'ਹੁਕਮ' ਸ਼ਬਦ ਦੀ ਵਰਤੋਂ ਵੀ 'ਭਾਣਾ' ਜਾਂ 'ਰਜ਼ਾ' ਸ਼ਬਦਾਂ ਦੇ ਨਾਲ ਹੋਈ ਮਿਲਦੀ ਹੈ ਅਤੇ ਇਨ੍ਹਾਂ ਦੇ ਪਰਸਪਰ ਸੰਬੰਧਿਤ ਹੋਣ ਦੀ ਪੁਸ਼ਟੀ ਹੁੰਦੀ ਹੈ—*ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ। ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ।* (ਗੁ.ਗ੍ਰੰ.938)। ਇਸ ਲਈ ਇਥੇ 'ਹੁਕਮ' ਸ਼ਬਦ ਬਾਰੇ ਕੁਝ ਵਿਚਾਰ ਕਰ ਲੈਣਾ ਉਚਿਤ ਹੋਵੇਗਾ।

'ਹੁਕਮ' ਅਰਬੀ ਦਾ ਸ਼ਬਦ ਹੈ ਅਤੇ ਇਸ ਦਾ ਅਰਥ ਹੈ ਫ਼ੁਰਮਾਨ, ਆਗਿਆ, ਆਦੇਸ਼। ਪਰ ਗੁਰਬਾਣੀ ਵਿਚ ਵਰਤੇ ਇਸ ਸ਼ਬਦ ਦੇ ਵਿਦਵਾਨਾਂ ਨੇ ਅਰਥ ਕਰਦਿਆਂ ਇਸ ਨੂੰ ਈਸ਼ਵਰੀ-ਇੱਛਾ, ਸ੍ਰਿਸ਼ਟੀ-ਵਿਧਾਨ, ਦੈਵੀ-ਵਿਧਾਨ ਆਦਿ ਕਿਹਾ ਹੈ। 'ਜਪੁਜੀ' ਵਿਚ *ਹੁਕਮ ਨ ਕਹਿਆ ਜਾਈ* ਅਨੁਸਾਰ 'ਹੁਕਮ' ਅਕਥਨੀਯ ਹੈ। ਸਗੋਂ *ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ* ਤਕ ਕਹਿ ਦਿੱਤਾ ਗਿਆ ਹੈ। ਇਸ ਤਰ੍ਹਾਂ ਗੁਰਬਾਣੀ ਵਿਚ ਕਈਆਂ ਥਾਂਵਾਂ ਉਤੇ ਭਾਣਾ, ਰਜ਼ਾ ਅਤੇ ਹੁਕਮ ਸਮਾਨ- ਅਰਥਕ ਰੂਪ ਵਿਚ ਵਰਤੇ ਮਹਿਸੂਸ ਹੁੰਦੇ ਹਨ। ਇਸ ਸੰਬੰਧ ਵਿਚ ਪ੍ਰੋ. ਗੁਰਬਚਨ ਸਿੰਘ ਤਾਲਿਬ ਦੀ ਧਾਰਣਾ ਹੈ ਕਿ 'ਭਾਣਾ' ਦਾ ਅਰਥ ਹੈ ਜੋ ਪ੍ਰਭੂ ਨੂੰ ਭਾਵੇ, ਅਰਥਾਤ, ਉਸ ਦੀ ਇੱਛਾ, ਜਿਸ ਦੇ ਮਰਮ, ਰਹੱਸ ਅਤੇ ਭੇਤ ਦਾ ਮਾਨਵੀ ਬੁੱਧੀ ਨੂੰ ਪਤਾ ਨਹੀਂ। ਇਹ ਸ਼ਬਦ 'ਭਾਣਾ' ਹੁਕਮ ਦੇ ਸੰਕਲਪ ਦੀ ਕੁਝ ਵਿਆਖਿਆ

ਕਰਦਾ ਹੈ। 'ਹੁਕਮ' ਰੱਬੀ ਭਾਵਨਾ ਉਪਰ ਆਧਾਰਿਤ ਹੈ, ਅਰਥਾਤ, ਦੈਵੀ ਮਨ ਦਾ ਨਿਸਚਾ ਜਾਂ ਨਿਯਮ; ਭਾਣਾ ਉਸੇ ਕਲਪਨਾ ਦਾ ਇੱਛਾ ਦੇ ਰੂਪ ਵਿਚ ਪ੍ਰਗਟਾਉ ਹੈ।

ਪਰ ਇਕ ਹੋਰ ਵਿਦਵਾਨ ਨੇ 'ਹੁਕਮ' ਅਤੇ 'ਰਜ਼ਾ' (ਭਾਣਾ) ਦੇ ਅਰਥਗਤ ਭੇਦ ਨੂੰ ਸਪੱਸ਼ਟ ਕਰਦਿਆਂ ਦਸਿਆ ਹੈ ਕਿ 'ਹੁਕਮ' ਦੁਆਰਾ ਸ੍ਰਿਸ਼ਟੀ ਦੀ ਉਤਪੱਤੀ ਹੁੰਦੀ ਹੈ ਅਤੇ ਰਜ਼ਾ ਦੁਆਰਾ ਸਿਰਜੇ ਗਏ ਬ੍ਰਹਮੰਡ ਦੀ ਪਾਲਣਾ, ਜਾਂ ਸੰਭਾਲ ਹੁੰਦੀ ਹੈ। ਪਰ ਗੁਰੂ ਅਰਜਨ ਦੇਵ ਜੀ ਨੇ ਸੰਸਾਰ ਦੀ ਉਤਪੱਤੀ ਤੋਂ ਲੈ ਕੇ ਉਸ ਦੀ ਪਾਲਣਾ, ਸੰਭਾਲ ਅਤੇ ਵਿਨਾਸ਼ ਤਕ ਦੀ ਸਾਰੀ ਕਾਰਵਾਈ ਹੁਕਮ ਅਧੀਨ ਮੰਨੀ ਹੈ—*ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ। ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ।* (ਗੁ.ਗ੍ਰੰ.760)।

ਇਕ ਹੋਰ ਵਿਦਵਾਨ ਨੇ ਇਨ੍ਹਾਂ ਸ਼ਬਦਾਂ ਦੀ ਅਰਥ ਸੰਬੰਧੀ ਸੂਖਮਤਾ ਉਤੇ ਪ੍ਰਕਾਸ਼ ਪਾਉਂਦਿਆਂ ਕਿਹਾ ਹੈ ਕਿ ਭਾਣਾ ਮੰਨਣਾ ਅਤੇ ਰਜ਼ਾ ਵਿਚ ਰਹਿਣਾ ਅਸਲ ਵਿਚ ਹੁਕਮ ਮੰਨਣਾ ਹੀ ਹੈ। ਪਰ ਭਾਣਾ ਮੰਨਣ ਜਾਂ ਰਜ਼ਾ ਵਿਚ ਰਹਿਣ ਵਾਲੇ ਸਾਧਕ ਦੀ ਮਾਨਸਿਕ ਅਤੇ ਰੂਹਾਨੀ ਪ੍ਰਤਿਭਾ ਉਸ ਨੂੰ ਕੇਵਲ 'ਹੁਕਮ' ਤਕ ਸੀਮਿਤ ਨਹੀਂ ਰਹਿਣ ਦਿੰਦੀ, ਵਿਸ਼ਾਲਤਾ ਵਲ ਲੈ ਜਾਂਦੀ ਹੈ। ਪਰਮਾਤਮਾ ਦੀ ਆਗਿਆ ਭਾਵਨਾ ਤੋਂ ਨਿਰਲੇਪ ਹੋ ਕੇ ਇਕ ਨਿਰਜਿੰਦ ਵਸਤੂ ਵਾਂਗ ਮੰਨਣਾ 'ਹੁਕਮ' ਵਿਚ ਵਿਚਰਨਾ ਹੈ; ਪਰ ਜੇ ਸਾਧਕ ਆਗਿਆ ਚਾਹ ਨਾਲ ਅਤੇ ਪਿਆਰ ਨਾਲ ਮੰਨ ਰਿਹਾ ਹੋਵੇ, ਤਾਂ ਉਹ ਭਾਣੇ ਵਿਚ ਵਿਚਰ ਰਿਹਾ ਹੁੰਦਾ ਹੈ।

ਪਰੰਤੂ ਇਹ ਅੰਤਰ ਸਹੀ ਨਹੀਂ, ਕਿਉਂਕਿ 'ਹੁਕਮ', 'ਭਾਣਾ' ਜਾਂ 'ਰਜ਼ਾ' ਦਾ ਸੰਬੰਧ ਪਰਮਾਤਮਾ ਨਾਲ ਹੈ, ਮਨੁੱਖ ਨਾਲ ਨਹੀਂ; ਨ ਹੀ ਮਨੁੱਖ ਇਨ੍ਹਾਂ ਦੇ ਸਰੂਪ ਜਾਂ ਪ੍ਰਭਾਵ ਵਿਚ ਕੋਈ ਆਪਣਾ ਯੋਗਦਾਨ ਦੇ ਸਕਦਾ ਹੈ। ਇਥੇ ਮਨੁੱਖ ਦੀ ਚਾਹ ਜਾਂ ਆਪਣੇਪਨ ਦੀ ਭਾਵਨਾ ਦੀ ਹੋਂਦ ਦੀ ਗੱਲ ਹੀ ਨਹੀਂ ਹੈ। ਇਨ੍ਹਾਂ ਦੀ ਵਰਤੋਂ ਵਿਚ ਇਕੋ ਪਰਮ ਸ਼ਕਤੀ ਦੀ ਕਲਪਨਾ ਹੈ, ਉਸ ਵਿਚ ਕਿਸੇ ਪ੍ਰਕਾਰ ਦਾ ਕੋਈ ਬਦਲ ਕਰਨ ਦੀ ਸਮਰਥਾ ਮਨੁੱਖ ਵਿਚ ਨਹੀਂ ਹੈ। ਇਸ ਵਾਸਤੇ ਇਨ੍ਹਾਂ ਤਿੰਨਾਂ ਵਿਚ ਕੋਈ ਤਾਤਵਿਕ ਅੰਤਰ ਨਹੀਂ ਹੈ। ਸਗੋਂ ਪਰਸਪਰ ਨਿਰਭਰਤਾ ਹੈ। 'ਹੁਕਮ' ਤੋਂ ਪਹਿਲਾਂ ਇੱਛਾ ਦਾ ਹੋਣਾ ਲਾਜ਼ਮੀ ਹੈ, ਬਿਨਾ ਇੱਛਾ 'ਹੁਕਮ' ਦੇ ਉਪਜਣ ਦਾ ਕਾਰਣ ਹੀ ਨਹੀਂ ਰਹਿੰਦਾ। ਇਨ੍ਹਾਂ ਵਿਚ ਜੇ ਕੋਈ ਅੰਤਰ ਹੈ ਤਾਂ ਉਸ ਦਾ ਸੰਬੰਧ ਕੇਵਲ ਪ੍ਰਕਾਰਜ ਨਾਲ ਹੈ। 'ਰਜ਼ਾ' ਜਾਂ 'ਭਾਣਾ' ਪਰਮਾਤਮਾ ਦੀ ਇਕ ਸਹਿਜ ਬਿਰਤੀ ਹੈ। ਜਦੋਂ ਇਹ ਬਿਰਤੀ ਆਪਣੀ ਸਹਿਜ ਅਵਸਥਾ ਤੋਂ ਉਭਰ ਕੇ ਕੋਈ ਰੂਪ ਧਾਰਦੀ ਹੈ ਜਾਂ ਕ੍ਰਿਆਤਮਕ ਹੁੰਦੀ ਹੈ ਤਾਂ 'ਹੁਕਮ' ਬਣ ਜਾਂਦੀ ਹੈ।

ਜੇ ਫ਼ਲਸਫ਼ੇ ਦੇ ਪ੍ਰਸੰਗ ਵਿਚ ਇਨ੍ਹਾਂ ਦਾ ਸੰਬੰਧ ਜਾਂ ਅੰਤਰ ਦਸੀਏ ਤਾਂ 'ਰਜ਼ਾ' ਜਾਂ 'ਭਾਣਾ' ਦਾ 'ਹੁਕਮ' ਨਾਲ ਕਾਰਣ-ਕਾਰਜ ਦਾ ਸੰਬੰਧ ਹੈ, ਜਿਵੇਂ ਸੋਨਾ (ਕਾਰਣ) ਅਤੇ 'ਗਹਿਣਾ' (ਕਾਰਜ), ਜਾਂ ਜਲ (ਕਾਰਣ) ਅਤੇ ਜਲ-ਤਰੰਗ (ਕਾਰਜ), ਜਾਂ ਮਿੱਟੀ (ਕਾਰਣ) ਅਤੇ ਘੜਾ (ਕਾਰਜ) ਵਿਚ ਕਿਸੇ ਪ੍ਰਕਾਰ ਦਾ ਕੋਈ ਤਾਤਵਿਕ ਅੰਤਰ ਨਹੀਂ ਹੈ, ਕੇਵਲ ਰੂਪ-ਆਕਾਰ ਦਾ ਅੰਤਰ ਹੈ, ਉਸੇ ਤਰ੍ਹਾਂ 'ਰਜ਼ਾ' ਜਾਂ 'ਭਾਣਾ' (ਕਾਰਣ) ਅਤੇ 'ਹੁਕਮ' (ਕਾਰਜ) ਵਿਚ ਵੀ ਕੋਈ ਬੁਨਿਆਦੀ ਅੰਤਰ ਨਹੀਂ। ਪਰ ਚੂੰਕਿ ਉਪਰੋਕਤ ਗਹਿਣੇ, ਜਲ-ਤਰੰਗ ਜਾਂ ਘੜੇ (ਕਾਰਜ) ਦਾ ਵਿਵਹਾਰਿਕ ਮਹੱਤਵ ਹੈ ਅਤੇ ਰੂਪ-ਆਕਾਰ ਰਾਹੀਂ ਅੰਤਰ ਭਾਸਦਾ ਹੈ, ਉਸੇ ਤਰ੍ਹਾਂ 'ਹੁਕਮ' (ਕਾਰਜ) ਦਾ ਵੀ ਰਜ਼ਾ ਜਾਂ ਭਾਣੇ (ਕਾਰਣ) ਤੋਂ ਵਿਵਹਾਰਿਕ ਤੌਰ 'ਤੇ ਅੰਤਰ ਹੈ। ਇਸ ਤਰ੍ਹਾਂ 'ਹੁਕਮ' ਪਰਮਾਤਮਾ ਦੀ ਰਜ਼ਾ ਜਾਂ ਭਾਣੇ ਨੂੰ ਕ੍ਰਿਆਤਮਕ ਰੂਪ ਜਾਂ ਰੂਪ-ਆਕਾਰ ਦੇਣ ਵਾਲਾ ਅਨੁਸ਼ਾਸਨਿਕ ਵਿਧਾਨ ਹੈ।

ਇਸ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਰੱਬ ਦੇ ਭਾਣੇ ਜਾਂ ਰਜ਼ਾ ਵਿਚ ਰਹਿਣਾ ਹੀ ਮਨੁੱਖ ਦਾ ਸਭ ਤੋਂ ਸ੍ਰੇਸ਼ਠ ਕਰਮ ਹੈ। ਇਹੀ ਉਸ ਨੂੰ ਪਰਮਾਤਮਾ ਨਾਲ ਅਦ੍ਵੈਤ ਅਵਸਥਾ ਦੀ ਪ੍ਰਾਪਤੀ ਕਰਾਉਂਦਾ ਹੈ। ਇਹੀ ਭਾਣਾ ਹੁਕਮ ਰਾਹੀਂ ਪ੍ਰਗਟ ਹੋ ਕੇ ਪਰਮਾਤਮਾ ਦੀ ਇੱਛਾ ਦਾ ਸਹਿਜ ਤੋਂ ਵਿਸ਼ੇਸ਼ ਵਲ ਦੀ ਯਾਤ੍ਰਾ ਦਾ ਬੋਧ ਕਰਾਉਂਦਾ ਹੈ—*ਜੋ ਕਿਛੁ ਵਰਤੈ ਸਭ ਤੇਰਾ ਭਾਣਾ। ਹੁਕਮੁ ਬੂਝੈ ਸੋ ਸਚਿ ਸਮਾਣਾ।* (ਗੁ.ਗ੍ਰੰ.193)।

ਗੁਰੂ ਅਮਰਦਾਸ ਜੀ ਨੇ 'ਗੂਜਰੀ ਕੀ ਵਾਰ' ਵਿਚ ਭਾਣਾ ਮੰਨਣ ਜਾਂ ਭਾਣੇ ਵਿਚ ਰਹਿਣ ਨਾਲ ਹੋਣ ਵਾਲੀਆਂ ਪ੍ਰਾਪਤੀਆਂ ਦਾ ਵਿਵਰਣ ਦਿੰਦਿਆਂ ਲਿਖਿਆ ਹੈ—*ਹਰਿ ਕੈ ਭਾਣੇ ਗੁਰੁ ਮਿਲੈ ਸੇਵਾ ਭਗਤਿ ਬਨੀਜੈ। ਹਰਿ ਕੈ ਭਾਣੈ ਹਰਿ ਮਨਿ ਵਸੈ ਸਹਜੇ ਰਸੁ ਪੀਜੈ। ਹਰਿ ਕੈ ਭਾਣੈ ਸੁਖੁ ਪਾਈਐ ਹਰਿ ਲਾਹਾ ਨਿਤ ਲੀਜੈ। ਹਰਿ ਕੈ ਤਖਤਿ*

*ਬਹਾਲੀਐ ਨਿਜ ਘਰਿ ਸਦਾ ਵਸੀਜੈ। ਹਰਿ ਕਾ ਭਾਣਾ ਤਿਨੀ ਮੰਨਿਆ ਜਿਨਾ ਗੁਰੂ ਮਿਲੀਜੈ।* (ਗੁ.ਗ੍ਰੰ.515)। ਫਲਸਰੂਪ ਗੁਰਮਤਿ ਅਨੁਯਾਈ ਨੂੰ ਆਪਣੀ ਜੀਵਨ-ਜਾਚ ਵਿਚ ਭਾਣਾ ਮੰਨਣ ਦੀ ਬਿਰਤੀ ਨੂੰ ਪੂਰੀ ਤਰ੍ਹਾਂ ਵਿਕਸਿਤ ਕਰਨਾ ਚਾਹੀਦਾ ਹੈ।

**ਭਾਦਰਾ** (ਨਗਰ) : ਰਾਜਸਥਾਨ ਪ੍ਰਦੇਸ਼ ਦੇ ਗੰਗਾਨਗਰ ਜ਼ਿਲ੍ਹੇ ਦਾ ਇਕ ਨਗਰ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਜਾਂਦਿਆਂ ਪਧਾਰੇ ਸਨ। ਰਵਾਇਤ ਹੈ ਕਿ ਗੁਰੂ ਜੀ ਨੋਹਰ ਤੋਂ ਸਾਹਵਾ ਜਾਂਦਿਆਂ ਜਾਂ ਇਨ੍ਹਾਂ ਪਿੰਡਾਂ ਵਿਚ ਠਹਿਰਦਿਆਂ ਕਿਸੇ ਵੇਲੇ ਇਸ ਨਗਰ ਵਿਚ ਵੀ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਜੋਂ ਇਥੇ ਕੋਈ ਸਮਾਰਕ ਬਣਿਆ ਹੋਇਆ ਨਹੀਂ। ਪਰ ਗੁਰੂ ਸਾਹਿਬ ਦੇ ਇਥੇ ਪਧਾਰਨ ਦੀ ਰਵਾਇਤ ਪੱਕੀ ਹੈ। ਸੰਨ 1947 ਈ. ਤੋਂ ਬਾਦ ਕੁਝ ਸਿੰਧੀ ਸਹਿਜਧਾਰੀ ਸਿੱਖ ਅਤੇ ਕੁਝ ਪੰਜਾਬੀ ਸਿੱਖ ਇਥੇ ਆ ਵਸੇ ਹਨ। ਉਨ੍ਹਾਂ ਨੇ ਸਿੰਧੀਆਂ ਦੇ ਮਹੱਲੇ ਵਿਚ ਇਕ ਪੰਚਾਇਤੀ ਗੁਰਦੁਆਰਾ ਬਣਾਇਆ ਹੋਇਆ ਹੈ, ਪਰ ਇਸ ਦਾ ਗੁਰੂ ਜੀ ਦੇ ਸਮਾਰਕ ਨਾਲ ਕੋਈ ਸੰਬੰਧ ਨਹੀਂ।

**ਭਾਨਾ, ਭਾਈ** (1536-1644 ਈ.) : ਸਿੱਖ ਜਗਤ ਦੇ ਪ੍ਰਮੁਖ ਧਰਮ-ਸਾਧਕ ਬਾਬਾ ਬੁੱਢਾ ਦਾ ਸਭ ਤੋਂ ਛੋਟਾ ਸੁਪੁੱਤਰ ਜੋ ਸੰਨ 1536 ਈ. ਵਿਚ ਅੰਮ੍ਰਿਤਸਰ ਜ਼ਿਲ੍ਹੇ ਦੇ ਕਥੂ ਨੰਗਲ ਪਿੰਡ ਵਿਚ ਪੈਦਾ ਹੋਇਆ। ਸੰਨ 1631 ਈ. ਵਿਚ ਬਾਬੇ ਬੁੱਢੇ ਦੇ ਦੇਹਾਂਤ ਤੋਂ ਬਾਦ ਇਸ ਨੂੰ ਗੁਰੂ-ਘਰ ਵਿਚ ਉਹੀ ਮਾਣ ਅਤੇ ਸਥਾਨ ਪ੍ਰਾਪਤ ਹੋਇਆ। ਉਦੋਂ ਇਸ ਦੀ ਆਯੂ 95 ਵਰ੍ਹਿਆਂ ਦੀ ਹੋ ਚੁਕੀ ਸੀ, ਪਰ ਇਹ ਹਰ ਪੱਖੋਂ ਪੂਰੀ ਤਰ੍ਹਾਂ ਸਚੇਤ ਸੀ। ਇਸ ਦੇ ਗੁਰਮਤਿ-ਗਿਆਨ ਅਤੇ ਭਗਤੀ ਸਾਧਨਾ ਵਿਚ ਨਿਪੁਣਤਾ ਕਾਰਣ ਇਸ ਨੂੰ 'ਬ੍ਰਹਮ ਗਿਆਨੀ' ਕਿਹਾ ਜਾਂਦਾ ਸੀ। ਇਸ ਨੇ ਆਪਣੇ ਪਿੰਡ ਦੇ ਨੇੜੇ ਦੋ ਬਸਤੀਆਂ ਵਸਾਈਆਂ। ਇਕ ਦਾ ਨਾਂ ਆਪਣੇ ਨਾਂ 'ਤੇ 'ਤਲਵੰਡੀ ਭਾਨਾ' ਰਖਿਆ ਅਤੇ ਦੂਜੀ ਦਾ ਨਾਂ ਆਪਣੇ ਪੋਤਰੇ ਦੇ ਨਾਂ 'ਤੇ 'ਝੰਡਾ ਰਮਦਾਸ' ਰਖਿਆ। ਇਸ ਨੇ ਗੁਰੂ ਹਰਿਗੋਬਿੰਦ ਸਾਹਿਬ ਦਾ ਸਸਕਾਰ ਆਪਣੇ ਹੱਥੀਂ ਕੀਤਾ ਅਤੇ ਗੁਰੂ ਹਰਿਰਾਇ ਜੀ ਨੂੰ ਮਾਰਚ 1644 ਈ. ਵਿਚ ਤਿਲਕ ਦਿੱਤਾ। ਸੰਨ 1644 ਈ. ਵਿਚ ਇਸ ਦਾ ਦੇਹਾਂਤ ਹੋਇਆ ਅਤੇ 'ਝੰਡਾ ਰਮਦਾਸ' ਵਿਚ ਬਾਬੇ ਬੁੱਢੇ ਦੇ ਨਾਲ ਹੀ ਇਸ ਦੀ ਸਮਾਧ ਬਣਾਈ ਗਈ। ਇਸ ਤੋਂ ਬਾਦ ਇਸ ਦੇ ਛੋਟੇ ਪੁੱਤਰ ਭਾਈ ਸਰਵਣ ਨੇ ਗੁਰੂ-ਘਰ ਦੀ ਜ਼ਿੰਮੇਵਾਰੀ ਸੰਭਾਲੀ।

**ਭਾਨੀ, ਬੀਬੀ** (1534-1598 ਈ.) : ਤੀਜੇ ਸਿੱਖ ਗੁਰੂ ਅਮਰਦਾਸ ਜੀ ਦੀ ਸੁਪੁੱਤਰੀ ਅਤੇ ਚੌਥੇ ਗੁਰੂ ਰਾਮਦਾਸ ਜੀ ਦੀ ਸੁਪਤਨੀ ਬੀਬੀ ਭਾਨੀ ਦੀ ਜਨਮ ਤਿਥੀ ਅਤੇ ਜਨਮ ਸਥਾਨ ਬਾਰੇ ਇਤਿਹਾਸ ਤੋਂ ਸਹੀ ਜਾਣਕਾਰੀ ਨਹੀਂ ਮਿਲਦੀ। ਫਿਰ ਵੀ ਕੁਝ ਸੰਬੰਧ-ਸੂਤਰ ਜੋੜਨ 'ਤੇ ਪਤਾ ਚਲਦਾ ਹੈ ਕਿ ਆਪ ਦਾ ਜਨਮ ਗੁਰੂ ਅਮਰਦਾਸ ਜੀ ਦੇ ਗੁਰੂ ਅੰਗਦ ਦੇਵ ਜੀ ਦੇ ਸ਼ਰਣ ਵਿਚ ਆਉਣ ਤੋਂ ਪਹਿਲਾਂ 2 ਫਰਵਰੀ 1534 ਈ. (21 ਮਾਘ 1591 ਬਿ.) ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਬਾਸਰਕੇ ਪਿੰਡ ਵਿਚ ਹੋਇਆ ਸੀ। ਆਪ ਸ਼ੁਰੂ ਤੋਂ ਹੀ ਸਰਲ ਸੁਭਾ ਅਤੇ ਭਗਤੀ ਭਾਵ ਵਾਲੇ ਸਨ ਅਤੇ ਧਰਮ-ਪ੍ਰਚਾਰ ਵਿਚ ਰੁਚੀ ਰਖਦੇ ਸਨ। ਆਪ ਜਦੋਂ ਵਿਆਹ ਦੇ ਯੋਗ ਹੋਏ ਤਾਂ ਮਾਤਾ ਮਨਸਾ ਦੇਵੀ ਨੇ ਕੋਈ ਉਚਿਤ ਵਰ ਲਭਣ ਲਈ ਗੁਰੂ ਅਮਰਦਾਸ ਜੀ ਨੂੰ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਪੁਛਿਆ ਕਿ ਵਰ ਕਿਹੋ ਜਿਹਾ ਹੋਵੇ, ਤਾਂ ਸਹਿਜ ਸੁਭਾ ਨੇੜੇ ਹੀ ਸੇਵਾ-ਕਾਰਜ ਵਿਚ ਲਗੇ ਭਾਈ ਜੇਠਾ ਜੀ ਵਲ ਇਸ਼ਾਰਾ ਕਰਕੇ ਮਾਤਾ ਜੀ ਨੇ ਕਿਹਾ ਕਿ ਇਸ ਗਭਰੂ ਵਰਗਾ ਹੋਵੇ। ਗੁਰੂ ਜੀ ਨੇ ਉੱਤਰ ਦਿੱਤਾ ਕਿ ਇਸ ਵਰਗਾ ਤਾਂ ਕੇਵਲ ਇਹੋ ਹੀ ਹੈ। ਤਾਂ ਭਾਈ ਜੇਠਾ ਨਾਲ ਬੀਬੀ ਭਾਨੀ ਨੂੰ ਮੰਗ ਦਿੱਤਾ ਗਿਆ ਅਤੇ 18 ਫਰਵਰੀ 1554 ਈ. ਨੂੰ ਵਿਆਹ ਕਰ ਦਿੱਤਾ ਗਿਆ। ਇਹ ਦੋਵੇਂ ਸਮਾਨ ਆਯੂ ਦੇ ਸਨ। ਬੀਬੀ ਜੀ ਨੇ ਤਿੰਨ ਸੁਪੁੱਤਰਾਂ ਨੂੰ ਜਨਮ ਦਿੱਤਾ—ਪ੍ਰਿਥੀ ਚੰਦ (1558 ਈ.), ਮਹਾਂਦੇਵ (1560 ਈ.) ਅਤੇ ਅਰਜਨ ਦੇਵ (1563 ਈ.)। ਆਪ ਦਾ ਦੇਹਾਂਤ ਗੋਇੰਦਵਾਲ ਵਿਚ 1655 ਬਿ. ਵਿਚ ਹੋਇਆ। ਪੰਜਵੇਂ ਗੁਰੂ ਜੀ ਨੇ ਬੀਬੀ ਜੀ ਦੀ ਯਾਦ ਵਿਚ ਇਕ ਖੂਹ ਵੀ ਲਗਵਾਇਆ, ਜੋ ਬੀਬੀ ਭਾਨੀ ਦੇ ਖੂਹ ਵਜੋਂ ਪ੍ਰਸਿੱਧ ਹੋਇਆ।

ਆਪ ਬਾਰੇ ਇਤਿਹਾਸਕਾਰਾਂ ਦੀ ਰਾਏ ਹੈ ਕਿ ਬੀਬੀ ਜੀ ਬਹੁਤ ਮਿਲਣਸਾਰ, ਨਿਮਰਤਾਵਾਨ ਅਤੇ ਸੇਵਾ ਭਾਵ ਨਾਲ ਭਰਪੂਰ ਸਨ। ਆਪ ਆਪਣੇ ਪਿਤਾ ਗੁਰੂ ਦੀ ਦੇਖ-ਭਾਲ ਵਿਚ ਵਿਸ਼ੇਸ਼ ਰੁਚੀ ਰਖਦੇ ਸੀ। ਇਕ ਵਾਰ ਉਨ੍ਹਾਂ

ਨੂੰ ਇਸ਼ਨਾਨ ਕਰਾਉਂਦਿਆਂ ਚੌਕੀ ਦਾ ਇਕ ਪਾਵਾ ਟੁਟ ਗਿਆ। ਗੁਰੂ ਜੀ ਦੇ ਚੌਕੀ ਤੋਂ ਡਿਗ ਪੈਣ ਦੇ ਖ਼ਦਸ਼ੇ ਕਾਰਣ ਆਪਣਾ ਹੱਥ ਪਾਵੇਂ ਵਾਲੀ ਥਾਂ ਦੇ ਦਿੱਤਾ। ਕਿਲਾਂ ਦੇ ਚੁਭਣ ਨਾਲ ਲਹੂ ਵਹਿਣ ਲਗ ਗਿਆ। ਗੁਰੂ ਜੀ ਦੇ ਪੁੱਛਣ 'ਤੇ ਜਦੋਂ ਬੀਬੀ ਜੀ ਨੇ ਵਾਸਤਵਿਕਤਾ ਦਸੀ, ਤਾਂ ਗੁਰੂ ਜੀ ਬਹੁਤ ਕ੍ਰਿਤੱਗ ਹੋਏ ਅਤੇ ਵਰ ਦੇਣ ਦੀ ਇੱਛਾ ਪ੍ਰਗਟ ਕੀਤੀ। ਬੀਬੀ ਜੀ ਨੇ ਗੁਰੂ-ਗੱਦੀ ਨੂੰ ਪਰਿਵਾਰ ਵਿਚ ਹੀ ਬਣੇ ਰਹਿਣ ਦੀ ਭਾਵਨਾ ਪ੍ਰਗਟ ਕੀਤੀ। ਇਸ ਤਰ੍ਹਾਂ ਗੁਰੂ-ਗੱਦੀ ਸੋਢੀ ਵੰਸ਼ ਵਿਚ ਸੀਮਿਤ ਹੋ ਗਈ। ਭਾਈ ਗੁਰਦਾਸ ਅਨੁਸਾਰ *ਜਾਣ ਨ ਦੇਸਾਂ ਸੋਢੀਓਂ ਹੋਰਸ ਅਜਰ ਨ ਜਰਿਆ ਜਾਈ।* ਗੁਰੂ ਅਮਰਦਾਸ ਜੀ ਤੋਂ ਬਾਦ ਭਾਈ ਜੇਠਾ ਚੌਥੇ ਗੁਰੂ ਰਾਮਦਾਸ ਦੇ ਰੂਪ ਵਿਚ ਗੱਦੀ ਉਤੇ ਬੈਠੇ।

ਗੁਰੂ ਰਾਮਦਾਸ ਜੀ ਦੇ ਗੁਰੂ-ਪਦਵੀ ਉਤੇ ਸੁਸ਼ੋਭਿਤ ਹੋਣ ਤੋਂ ਬਾਦ ਆਪ ਨੇ ਲੰਗਰ ਦੀ ਸੇਵਾ ਬੜੀ ਲਗਨ ਨਾਲ ਕੀਤੀ। ਬੱਚਿਆਂ ਨੂੰ ਬਹੁਤ ਸਨੇਹ ਨਾਲ ਪਾਲਿਆ। ਪ੍ਰਿਥੀਚੰਦ ਦੇ ਕਲੇਸ਼ ਕਰਕੇ ਕੁਝ ਅਪ੍ਰਸੰਨ ਜ਼ਰੂਰ ਰਹਿੰਦੇ ਸਨ, ਪਰ ਵਸ ਲਗਦੇ ਗੁਰੂ-ਗੱਦੀ ਦੀ ਮਰਯਾਦਾ ਨੂੰ ਕਾਇਮ ਰਖਣ ਵਿਚ ਯੋਗਦਾਨ ਪਾਉਂਦੇ ਰਹੇ। ਕਹਿੰਦੇ ਹਨ ਕਿ ਗੁਰੂ ਅਰਜਨ ਦੇਵ ਜੀ ਦੀ ਪਹਿਲੀ ਪਤਨੀ ਰਾਮਦੇਈ ਦੇ ਦੇਹਾਂਤ ਤੋਂ ਬਾਦ ਉਨ੍ਹਾਂ ਨੂੰ ਦੂਜਾ ਵਿਆਹ ਕਰਨ ਲਈ ਆਪ ਜੀ ਨੇ ਪ੍ਰੇਰਿਤ ਕੀਤਾ ਅਤੇ ਬਾਲਕ ਗੁਰੂ ਹਰਿਗੋਬਿੰਦ ਜੀ ਨੂੰ ਪਰਿਵਾਰਿਕ ਕਲਹ-ਕਲੇਸ਼ ਦੇ ਪ੍ਰਭਾਵ ਤੋਂ ਬਚਾਈ ਰਖਿਆ।

**ਭਾਨੋਖੇੜੀ** (ਪਿੰਡ) : ਹਰਿਆਣਾ ਪ੍ਰਾਂਤ ਦੇ ਅੰਬਾਲਾ ਜ਼ਿਲ੍ਹੇ ਦਾ ਇਕ ਪਿੰਡ ਜਿਥੇ ਬਾਲਕ ਗੋਬਿੰਦ ਰਾਇ ਨੇ ਚਰਣ ਪਾਏ ਸਨ। ਸਥਾਨਕ ਰਵਾਇਤ ਅਨੁਸਾਰ ਜਦੋਂ ਬਾਲਕ ਗੋਬਿੰਦ ਰਾਇ ਪਟਨਾ ਤੋਂ ਆਨੰਦਪੁਰ ਪਰਤ ਰਹੇ ਸਨ ਤਾਂ ਕਾਫ਼ੀ ਸਮੇਂ ਲਈ ਲਖਨੌਰ ਰੁਕੇ ਸਨ। ਉਸ ਠਹਿਰ ਦੌਰਾਨ ਇਕ ਦਿਨ ਉਨ੍ਹਾਂ ਦੀ ਗੇਂਦ ਨੂੰ ਅਜਿਹੀ ਠੋਕਰ ਲਗੀ ਕਿ ਉਹ ਭਾਨੋਖੇੜੀ ਪਿੰਡ ਵਿਚ ਜਾ ਡਿਗੀ। ਗੁਰੂ ਜੀ ਗੇਂਦ ਨੂੰ ਲੈਣ ਲਈ ਇਸ ਪਿੰਡ ਆਏ। ਗੁਰੂ ਜੀ ਦੀ ਆਮਦ ਦੇ ਯਾਦ ਵਿਚ ਪਿੰਡ ਦੇ ਉਤਰ-ਪੱਛਮ ਵਲ ਸਮਾਰਕ ਬਣਾਇਆ ਗਿਆ। ਹੁਣ ਉਥੇ ਨਵੀਂ ਇਮਾਰਤ ਬਣੀ ਹੋਈ ਹੈ ਜੋ 'ਗੁਰਦੁਆਰਾ ਗੇਂਦ ਸਾਹਿਬ ਪਾਤਿਸ਼ਾਹੀ ਦਸਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਭਾਲੇਂਦਰ ਸਿੰਘ, ਰਾਜਾ** (1919-1992 ਈ.) : ਪਟਿਆਲਾ-ਪਤਿ ਮਹਾਰਾਜਾ ਭੂਪਿੰਦਰ ਸਿੰਘ ਦੇ ਘਰ 19 ਅਗਸਤ 1919 ਈ. ਨੂੰ ਪੈਦਾ ਹੋਇਆ ਭਾਲੇਂਦਰ ਸਿੰਘ ਸੁੰਦਰ ਕਦ-ਕਾਠ ਦੇ ਪ੍ਰਭਾਵਸ਼ਾਲੀ ਵਿਅਕਤਿਤਵ ਵਾਲਾ ਰਾਜਕੁਮਾਰ ਸੀ। ਇਸ ਨੇ ਅਨੇਕ ਪ੍ਰਕਾਰ ਦੀਆਂ ਖੇਡਾਂ ਅਤੇ ਕਸਰਤਾਂ ਵਿਚ ਨਾਮਣਾ ਖਟਿਆ। ਇਸ ਨੇ ਲਾਹੌਰ ਦੇ ਐਚਿਸਨ ਚੀਫ਼ ਕਾਲਜ ਵਿਚ ਤਾਲੀਮ ਹਾਸਲ ਕੀਤੀ ਅਤੇ ਕ੍ਰਿਕਟ, ਪੋਲੋ, ਟੈਨਿਸ ਅਤੇ ਘੋੜਸਵਾਰੀ ਵਿਚ ਪੂਰੀ ਮਹਾਰਤ ਹਾਸਲ ਕਰਕੇ ਆਪਣੀ ਪਛਾਣ ਕਰਾਈ। ਇਹ ਪੜ੍ਹਾਈ ਅਤੇ ਖੇਡਾਂ ਦੋਹਾਂ ਖੇਤਰਾਂ ਵਿਚ ਬਰਾਬਰ ਦੀ ਰੁਚੀ ਲੈਂਦਾ ਸੀ। ਕਾਲਜ ਦੇ ਇਤਿਹਾਸ ਵਿਚ ਇਹ ਨਿਖੜਵੀਂ ਗੱਲ ਸੀ ਕਿ ਪੜ੍ਹਾਈ ਅਤੇ ਖੇਡਾਂ ਵਿਚ ਕੋਈ ਰਾਜਕੁਮਾਰ ਪੂਰੀ ਤਨਦੇਹੀ ਨਾਲ ਰੁਚਿਤ ਹੋਵੇ।

ਧਾਰਮਿਕ ਵਿਦਿਆ ਪ੍ਰਾਪਤ ਕਰਨ ਲਈ ਪੰਡਿਤ ਰਾਮ ਬਸੰਤ ਸਿੰਘ ਦੀ ਜ਼ਿੰਮੇਵਾਰੀ ਲਗੀ ਹੋਈ ਸੀ। ਇਸ ਦਾ ਸ਼ਾਸਤ੍ਰੀ ਸੰਗੀਤ ਪ੍ਰਤਿ ਵਿਸ਼ੇਸ਼ ਝੁਕਾ ਸੀ। ਸੁਆਦੀ ਖਾਣੇ ਤਿਆਰ ਕਰਨ ਵਿਚ ਵੀ ਇਹ ਮਾਹਿਰ ਸੀ। ਕ੍ਰਿਕਟ ਅਤੇ ਟੈਨਿਸ ਪ੍ਰਤਿ ਮੋਹ ਇਸ ਦਾ ਅੰਤ-ਕਾਲ ਤਕ ਨਿਭਿਆ। ਇਸ ਨੇ ਕੈਂਬਰਿਜ ਯੂਨੀਵਰਸਿਟੀ ਵਿਚ ਵੀ ਕ੍ਰਿਕਟ ਦੇ ਪਹਿਲੇ ਦਰਜੇ ਦੇ ਖਿਡਾਰੀ ਵਜੋਂ ਪ੍ਰਭਾਵ ਛਡਿਆ।

ਦੇਸ਼ ਦੀ ਆਜ਼ਾਦੀ ਤੋਂ ਬਾਦ ਇਸ ਦੇ ਸ਼ੌਕ ਹੋਰ ਵਿਕਸਿਤ ਹੋਏ। ਇਸ ਨੇ ਰਾਸ਼ਟਰੀ ਖੇਡਾਂ ਵਿਚ ਮਹੱਤਵਪੂਰਣ ਔਹਦਿਆਂ ਉਤੇ ਕੰਮ ਕੀਤਾ ਅਤੇ ਕਈ ਸਾਲ ਐਮੇਚਿਉਰ ਐਥਲੈਟਿਕ ਫੈਡਰੇਸ਼ਨ ਆਫ ਇੰਡੀਆ, ਸਵਿਮਿੰਗ ਫੈਡਰੇਸ਼ਨ ਆਫ ਇੰਡੀਆ ਅਤੇ ਇੰਡੀਅਨ ਹਾਕੀ ਫੈਡਰੇਸ਼ਨ ਨਾਲ ਸੰਬੰਧਿਤ ਰਿਹਾ। ਸੰਨ 1947 ਈ. ਵਿਚ ਇਹ ਅੰਤਰ-ਰਾਸ਼ਟਰੀ ਓਲੰਪਿਕ ਕਮੇਟੀ ਦਾ ਆਜੀਵਨ ਮੈਂਬਰ ਬਣਿਆ ਅਤੇ ਸੰਨ 1959 ਈ. ਤੋਂ 1975 ਈ. ਤਕ ਅਤੇ ਫਿਰ 1980 ਈ. ਤੋਂ 1984 ਈ. ਤਕ ਇੰਡੀਅਨ ਓਲੰਪਿਕ ਐਸੋਸੀਏਸ਼ਨ ਦਾ ਪ੍ਰਧਾਨ ਰਿਹਾ। ਏਸ਼ੀਅਨ ਗੇਮਜ਼ ਦੀ ਪਰੰਪਰਾ ਨੂੰ ਚਲਾਉਣ ਵਾਲੇ ਮੋਢੀਆਂ ਵਿਚ ਇਹ ਸ਼ਾਮਲ

ਹੈ। ਸੰਨ 1982 ਈ. ਵਿਚ ਨਵੀਂ ਦਿੱਲੀ ਵਿਚ ਆਯੋਜਿਤ ਏਸ਼ੀਅਡ ਵੇਲੇ ਇਸ ਨੇ ਨਿਰਮਾਣਕਾਰੀ ਭੂਮਿਕਾ ਨਿਭਾ ਕੇ ਸਾਰੇ ਪ੍ਰੋਗਰਾਮ ਨੂੰ ਕਾਮਯਾਬ ਕੀਤਾ।

ਪਟਿਆਲਾ ਰਿਆਸਤ ਦੇ ਪ੍ਰਬੰਧਕੀ ਢਾਂਚੇ ਵਿਚ ਵੀ ਇਸ ਨੇ ਮਹੱਤਵਪੂਰਣ ਔਹਦਿਆਂ ਉਤੇ ਕੰਮ ਕਰਕੇ ਆਪਣੀ ਪ੍ਰਸ਼ਾਸਨਿਕ ਯੋਗਤਾ ਦਾ ਪਰਿਚਯ ਦਿੱਤਾ। ਪੈਪਸੂ ਸਰਕਾਰ ਵੇਲੇ ਇਸ ਨੇ ਗ੍ਰਿਹ ਅਤੇ ਵਿਦਿਅਕ ਮਹਿਕਮਿਆਂ ਦੇ ਸਕੱਤਰ ਦੀ ਜ਼ਿੰਮੇਵਾਰੀ ਨਿਭਾਈ। ਇਹ ਸਾਊ ਸੁਭਾ ਦਾ ਮਿਠਬੋਲਾ ਅਤੇ ਮਿਲਣਸਾਰ ਵਿਅਕਤੀ ਸੀ।16 ਅਪ੍ਰੈਲ 1992 ਈ. ਨੂੰ ਇਸ ਦਾ ਦਿੱਲੀ ਵਿਚ ਦੇਹਾਂਤ ਹੋ ਗਿਆ।

**ਭਿੱਖਾ** (ਭੱਟ) : ਇਕ ਭੱਟ ਕਵੀ ਜਿਸ ਨੇ ਗੁਰੂ ਅਮਰਦਾਸ ਜੀ ਦੀ ਸਿਫ਼ਤ ਵਿਚ ਦੋ ਸਵਈਏ ਲਿਖੇ ਸਨ ਅਤੇ ਜੋ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1395-96 ਉਪਰ ਦਰਜ ਹਨ। ਭੱਟ-ਵਹੀ ਅਨੁਸਾਰ ਇਸ ਦੇ ਪਿਤਾ ਦਾ ਨਾਂ ਰਈਆ ਸੀ ਅਤੇ ਇਸ ਦੇ ਪੁੱਤਰ ਵੀ ਚੰਗੇ ਕਵੀ ਸਿੱਧ ਹੋਏ ਸਨ। ਮੂਲ ਰੂਪ ਵਿਚ ਇਹ ਸੁਲਤਾਨਪੁਰ ਦਾ ਨਿਵਾਸੀ ਸੀ ਅਤੇ ਗੁਰੂ ਅਮਰਦਾਸ ਜੀ ਦਾ ਨਿਸ਼ਠਾਵਾਨ ਸਿੱਖ ਸੀ। ਭਾਈ ਗੁਰਦਾਸ ਨੇ ਵੀ ਆਪਣੀਆਂ ਵਾਰਾਂ ਵਿਚ ਇਸ ਦਾ ਜ਼ਿਕਰ ਕੀਤਾ ਹੈ।

**ਭਿਖਾਰੀ, ਭਾਈ** : ਗੁਰੂ ਅਰਜਨ ਦੇਵ ਜੀ ਦਾ ਭਾਬੜਾ ਜਾਤਿ ਦਾ ਇਕ ਸਿੱਖ ਜੋ ਪੰਜਾਬ ਦੇ ਗੁਜਰਾਤ ਨਗਰ ਵਿਚ ਰਹਿੰਦਾ ਸੀ। ਸਿੱਖ ਇਤਿਹਾਸ ਅਨੁਸਾਰ ਇਹ ਬੜੇ ਨੇਕ ਚਲਨ ਵਾਲਾ ਅਤੇ ਸੁੱਚੀ ਕਮਾਈ ਕਰਨ ਵਾਲਾ ਆਪਣੇ ਵਕਤ ਦਾ ਪ੍ਰਮੁਖ ਸਿੱਖ ਸੀ। ਗੁਰੂ ਅਰਜਨ ਦੇਵ ਜੀ ਤੋਂ ਬਾਦ ਜਦ ਗੁਰੂ ਹਰਿਗੋਬਿੰਦ ਸਾਹਿਬ ਗੁਰੂ-ਗੱਦੀ ਉਪਰ ਬੈਠੇ ਤਾਂ ਉਨ੍ਹਾਂ ਪਾਸ ਇਕ ਸਿੱਖ ਨੇ ਅਰਜ਼ ਕੀਤੀ ਕਿ ਮੈਨੂੰ ਕਿਸੇ ਆਦਰਸ਼ ਸਿੱਖ ਦੇ ਦਰਸ਼ਨ ਕਰਾਉਣ ਦੀ ਕ੍ਰਿਪਾ ਕੀਤੀ ਜਾਏ। ਗੁਰੂ ਜੀ ਨੇ ਉਸ ਨੂੰ ਭਾਈ ਭਿਖਾਰੀ ਪਾਸ ਭੇਜਿਆ। ਜਦੋਂ ਉਹ ਭਾਈ ਜੀ ਦੇ ਘਰ ਗੁਜਰਾਤ ਪਹੁੰਚਿਆ ਤਾਂ ਉਥੇ ਭਾਈ ਭਿਖਾਰੀ ਦੇ ਪੁੱਤਰ ਦੇ ਵਿਆਹ ਦੀਆਂ ਤਿਆਰੀਆਂ ਚਲ ਰਹੀਆਂ ਸਨ। ਪਰ ਭਾਈ ਭਿਖਾਰੀ ਇਕ ਪਾਸੇ ਸਹਿਜ ਅਵਸਥਾ ਵਿਚ ਬੈਠਾ ਹੋਇਆ ਇਕ ਫਟੀ ਪੁਰਾਣੀ ਚਿਟਾਈ ਗੰਢ ਰਿਹਾ ਸੀ। ਉਸ ਸਿੱਖ ਨੇ ਇਕ ਕਮਰੇ ਵਿਚ ਬਿਬਾਣ, ਕਫ਼ਨ ਅਤੇ ਸਸਕਾਰ ਦਾ ਹੋਰ ਸਾਮਾਨ ਵੇਖਿਆ। ਹੈਰਾਨ ਹੋਏ ਨੇ ਭਾਈ ਜੀ ਨੂੰ ਪੁਛਿਆ, ਤਾਂ ਉਸ ਨੇ ਕਿਹਾ ਕਿ ਥੋੜੀ ਦੇਰ ਤਕ ਵੇਖ ਲਵੋਗੇ। ਵਿਆਹ ਹੋ ਗਿਆ ਅਤੇ ਭਾਈ ਭਿਖਾਰੀ ਨੇ ਪੁੰਨ ਦਾਨ ਕਰਕੇ ਖ਼ੁਸ਼ੀ ਦੀ ਰਸਮ ਪੂਰੀ ਕੀਤੀ।

ਰਾਤ ਨੂੰ ਲਾੜ੍ਹੇ ਦੇ ਪੇਟ ਵਿਚ ਸੂਲ ਉਠਿਆ ਅਤੇ ਉਸ ਨੇ ਪ੍ਰਾਣ ਤਿਆਗ ਦਿੱਤੇ। ਭਾਈ ਭਿਖਾਰੀ ਉਸ ਦੁਖਾਂਤ ਵੇਲੇ ਬੜਾ ਸ਼ਾਂਤ ਰਿਹਾ ਅਤੇ ਦੂਜੇ ਦਿਨ ਕਮਰੇ ਵਿਚ ਪਏ ਬਿਬਾਣ ਅਤੇ ਕਫ਼ਨ ਨੂੰ ਵਰਤ ਕੇ ਪੁੱਤਰ ਦਾ ਸਸਕਾਰ ਕੀਤਾ ਅਤੇ ਅਫ਼ਸੋਸ ਕਰਨ ਲਈ ਆਏ ਵਿਅਕਤੀ ਨੂੰ ਚਿਟਾਈ ਉਤੇ ਬਿਠਾਇਆ। ਉਸ ਨੇ ਸਭ ਨੂੰ ਭਾਣਾ ਮੰਨਣ ਲਈ ਕਹਾ। ਹੈਰਾਨ ਹੋਏ ਉਸ ਸਿੱਖ ਨੇ ਭਾਈ ਭਿਖਾਰੀ ਨੂੰ ਪ੍ਰਣਾਮ ਕੀਤਾ ਅਤੇ ਸਾਰੀ ਗੱਲ ਗੁਰੂ ਜੀ ਨੂੰ ਜਾ ਕੇ ਦਸੀ। ਸਾਰੀ ਸੰਗਤ ਨੇ ਇਹ ਬ੍ਰਿੱਤਾਂਤ ਸੁਣ ਕੇ ਭਾਈ ਭਿਖਾਰੀ ਦੀ ਸਿੱਖੀ ਨੂੰ 'ਧੰਨ-ਧੰਨ' ਕਿਹਾ।

**ਭਿਖਿਆ ਬਿਰਤੀ** : ਸਿੱਖ ਧਰਮ ਵਿਚ ਭਿਖਿਆ ਬਿਰਤੀ ਦਾ ਨਿਖੇਧ ਹੈ। ਭਾਰਤੀ ਸੰਸਕ੍ਰਿਤੀ ਵਿਚ ਭਿਖਿਆ ਬਿਰਤੀ ਦਾ ਆਰੰਭ ਵੈਦਿਕ ਕਾਲ ਵਿਚ ਗੁਰੂਕੁਲਾਂ ਵਿਚ ਰਹਿਣ ਵਾਲੇ ਵਿਦਿਆਰਥੀਆਂ ਦੀ ਖਾਧ ਸਮਸਿਆ ਨੂੰ ਦੂਰ ਕਰਨ ਲਈ ਹੋਇਆ ਪ੍ਰਤੀਤ ਹੁੰਦਾ ਹੈ। ਸੰਨਿਆਸੀ ਨੂੰ ਵੀ ਭਿਖਿਆ ਮੰਗਣ ਦਾ ਅਧਿਕਾਰ ਸੀ। ਸਮ੍ਰਿਤੀ-ਕਾਲ ਵਿਚ ਆਸ਼੍ਰਮ ਵਿਵਸਥਾ ਦੇ ਦੋਵੇਂ ਅੰਤਿਮ ਪੜਾ ਅਤੇ ਕੁਝ ਹਦ ਤਕ ਬ੍ਰਹਮਚਰਯ ਪੜਾ ਦੇ ਸਾਧਕ ਭਿਖਿਆ ਦੁਆਰਾ ਆਪਣੇ ਪਾਲਣ-ਪੋਸ਼ਣ ਦਾ ਪ੍ਰਬੰਧ ਕਰਨ ਲਗ ਗਏ। ਉਦੋਂ ਤਕ ਇਸ ਬਿਰਤੀ ਲਈ ਗ੍ਰਿਹਸਥੀਆਂ ਵਿਚ ਆਦਰ ਸੀ। ਇਸ ਨੂੰ ਧਰਮ-ਕਰਮ ਜਾਂ ਪੁੰਨ ਸਮਝਿਆ ਜਾਂਦਾ ਸੀ। ਬਾਦ ਵਿਚ ਕੰਮਚੋਰ ਅਤੇ ਨਿਖੱਟੂਆਂ ਨੇ ਇਸ ਬਿਰਤੀ ਦਾ ਲਾਭ ਉਠਾਣਾ ਸ਼ੁਰੂ ਕਰ ਦਿੱਤਾ। ਮੱਧ ਯੁਗ ਤਕ ਪਹੁੰਚ ਕੇ ਭਿਖਾਰੀਆਂ ਨੇ ਇਸ ਬਿਰਤੀ ਨੂੰ ਆਪਣਾ ਪੇਸ਼ਾ ਹੀ ਬਣਾ ਲਿਆ। ਗ੍ਰਿਹ-ਸਥੀਆਂ ਉਤੇ ਇਕ ਵਾਧੂ ਬੋਝ ਪੈ ਗਿਆ। ਭਿਖਿਆ ਨ ਦੇ ਸਕਣ ਵਾਲਿਆਂ ਨੂੰ ਉਨ੍ਹਾਂ ਦੇ ਸਰਾਪਾਂ ਨੂੰ ਸੁਣਨਾ ਪੈਂਦਾ। ਧਰਮ -ਭੀਰੂ ਲੋਕ ਡਰ ਦੇ ਮਾਰੇ ਉਨ੍ਹਾਂ ਨੂੰ ਭਿਖਿਆ ਦੇਣ ਲਈ ਮਜਬੂਰ ਹੋ ਜਾਂਦੇ।

ਮੱਧ ਯੁਗ ਦੇ ਸੰਤਾਂ, ਸਾਧਕਾਂ ਨੇ ਇਸ ਬਿਰਤੀ ਦਾ ਨਿਖੇਧ ਕੀਤਾ ਅਤੇ ਇਸ ਬਿਰਤੀ ਨੂੰ ਅਪਣਾਉਣ ਵਾਲਿਆਂ ਦਾ ਤਿਰਸਕਾਰ ਕੀਤਾ। ਗੁਰੂ ਨਾਨਕ ਦੇਵ ਜੀ

ਨੇ ਉਨ੍ਹਾਂ ਨੂੰ ਕਿਹਾ ਹੈ— *ਘਰਿ ਘਰਿ ਮਾਗਤ ਲਾਜ ਨ ਲਾਗੈ।* (ਗੁ.ਗ੍ਰੰ.903), ਅਤੇ *ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ।* (ਗੁ.ਗ੍ਰੰ.878)। ਗੁਰੂ ਨਾਨਕ ਦੇਵ ਜੀ ਨੇ ਆਪਣੇ ਹੱਥੀਂ ਕੰਮ ਕਰਕੇ, ਕਿਰਤ ਕਮਾਈ ਕਰਕੇ ਜੀਵਨ ਦਾ ਨਿਰਵਾਹ ਕਰਨ ਲਈ ਸਿਖਿਆ ਦਿੱਤੀ ਸੀ। ਭਿਖਿਆ ਮੰਗ ਕੇ ਖਾਣ ਵਾਲੇ ਤਥਾ-ਕਥਿਤ ਸਾਧਾਂ, ਸੰਤਾਂ, ਪੀਰਾਂ ਪਾਸ ਜਾ ਕੇ ਸ਼ਰਧਾ ਅਰਪਿਤ ਕਰਨ ਵਾਲੇ ਜਿਗਿਆਸੂਆਂ ਨੂੰ ਅਜਿਹਾ ਨ ਕਰਨ ਦੀ ਤਾੜਨਾ ਵੀ ਕੀਤੀ ਸੀ :

*ਗਿਆਨ ਵਿਹੂਣਾ ਗਾਵੈ ਗੀਤ। ਭੁਖੇ ਮੁਲਾਂ ਘਰੇ ਮਸੀਤਿ।*
*ਮਖਟੂ ਹੋਇ ਕੈ ਕੰਨ ਪੜਾਏ। ਫਕਰੁ ਕਰੇ ਹੋਰੁ ਜਾਤਿ ਗਵਾਏ।*
*ਗੁਰੁ ਪੀਰੁ ਸਦਾਏ ਮੰਗਣ ਜਾਇ।*
*ਤਾ ਕੈ ਮੂਲਿ ਨ ਲਗੀਐ ਪਾਇ।*
*ਘਾਲਿ ਖਾਇ ਕਿਛੁ ਹਥਹੁ ਦੇਇ।*
*ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245)

ਸਿੱਖ ਧਰਮ ਵਿਚ ਮੰਗਣ ਦੀ ਉਸ ਬਿਰਤੀ ਨੂੰ ਵਿਕਸਿਤ ਕਰਨ ਲਈ ਗੁਰੂ ਰਾਮਦਾਸ ਜੀ ਨੇ ਜਿਗਿਆਸੂ ਨੂੰ ਪ੍ਰੇਰਿਤ ਕੀਤਾ ਹੈ ਜਿਸ ਵਿਚ ਦਾਤਾ ਦੀ ਭੂਮਿਕਾ ਪਰਮਾਤਮਾ ਨਿਭਾਉਂਦਾ ਹੋਏ। ਅਜਿਹੀ ਮੰਗਣ-ਪ੍ਰਕ੍ਰਿਆ ਰਾਹੀਂ ਸਥਾਈ ਤ੍ਰਿਪਤੀ ਹੋ ਸਕਦੀ ਹੈ। ਉਸ ਪ੍ਰਭੂ ਤੋਂ ਭਿੰਨ ਕਿਸੇ ਹੋਰ ਪਾਸੋਂ ਮੰਗਣਾ ਅਪਮਾਨ-ਜਨਕ ਹੈ :

*ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ।*
*ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ।*
(ਗੁ.ਗ੍ਰੰ.590)

**ਭਿੱਖੀ** (ਨਗਰੀ) : ਪੰਜਾਬ ਦੇ ਬਠਿੰਡੇ ਜ਼ਿਲ੍ਹੇ ਦਾ ਇਕ ਪੁਰਾਤਨ ਨਗਰ ਜਿਸ ਵਿਚ ਮਾਲਵੇ ਦੀ ਪ੍ਰਚਾਰ-ਯਾਤ੍ਰਾ ਦੌਰਾਨ ਗੁਰੂ ਤੇਗ ਬਹਾਦਰ ਜੀ ਦਸ ਦਿਨ ਠਹਿਰੇ ਸਨ। ਇਥੋਂ ਦੇ ਤਰਖਾਣਾਂ ਅਤੇ ਬਾਣੀਆਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਇਥੋਂ ਦਾ ਚੌਧਰੀ ਦੇਸੂ (ਨਾਮਾਂਤਰ ਗੈਂਡਾ ਚਾਹਲ) ਸੁਲਤਾਨ ਸਖੀ ਸਰਵਰ ਦਾ ਉਪਾਸਕ ਸੀ, ਪਰ ਗੁਰੂ ਜੀ ਦੇ ਪ੍ਰਵਚਨ ਸੁਣ ਕੇ ਉਸ ਨੇ ਸਿੱਖੀ ਧਾਰਣ ਕੀਤੀ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਨੇ ਚਲਣ ਵੇਲੇ ਚੌਧਰੀ ਨੂੰ ਪੰਜ ਤੀਰ ਬਖ਼ਸ਼ੇ। ਗੁਰੂ ਜੀ ਦੇ ਪ੍ਰਸਥਾਨ ਤੋਂ ਬਾਦ ਚੌਧਰੀ ਦੀ ਪਤਨੀ ਧਰਮ-ਪਰਿਵਰਤਨ ਕਰਨ ਲਈ ਆਪਣੇ ਪਤੀ ਨਾਲ ਔਖੀ ਹੋਈ ਅਤੇ ਤੀਰਾਂ ਨੂੰ ਤੋੜ ਕੇ ਫੂਕ ਦਿੱਤਾ। ਫਲਸਰੂਪ ਘਰ ਉਤੇ ਬਿਪਤਾ ਛਾ ਗਈ। ਇਸ ਦੇ ਪੁੱਤਰ ਅਤੇ ਪੋਤਰੇ ਨੂੰ ਵੈਰੀਆਂ ਨੇ ਮਾਰ ਦਿੱਤਾ ਅਤੇ ਇਸ ਦੀ ਵੰਸ਼-ਪਰੰਪਰਾ ਖ਼ਤਮ ਹੋ ਗਈ।

ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਨਗਰ ਨਿਵਾਸੀਆਂ ਨੇ ਨਗਰ ਤੋਂ ਉਤਰ ਵਾਲੇ ਪਾਸੇ ਇਕ ਟੋਭੇ ਦੇ ਕੰਢੇ ਸਮਾਰਕ ਬਣਾਇਆ। ਬਾਦ ਵਿਚ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ ਗੁਰੂ-ਧਾਮ ਦੀ ਸੁੰਦਰ ਇਮਾਰਤ ਉਸਰਵਾਈ। ਹੁਣ ਇਹ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਸੇਵਾ-ਸੰਭਾਲ ਸਥਾਨਕ ਕਮੇਟੀ ਕਰਦੀ ਹੈ। ਹਰ ਸੰਗ੍ਰਾਂਦ ਨੂੰ ਇਥੇ ਵੱਡੇ ਦੀਵਾਨ ਸਜਦੇ ਹਨ।

**ਭਿਰਾਈ, ਮਾਈ** : ਗੁਰੂ ਅੰਗਦ ਦੇਵ ਜੀ ਦੇ ਪਿਤਾ ਭਾਈ ਫੇਰੂ ਮੱਲ ਦੀ ਮੂੰਹ-ਬੋਲੀ ਭੈਣ, ਜੋ ਗੁਰੂ ਜੀ ਦੇ ਪਿਦਰੀ ਪਿੰਡ 'ਮੱਤੇ ਦੀ ਸਰਾਇ' ਵਿਚ ਪੈਦਾ ਹੋਈ ਸੀ ਅਤੇ ਖਡੂਰ ਸਾਹਿਬ ਦੇ ਖਹਿਰਾ ਗੋਤ ਦੇ ਇਕ ਜੱਟ ਭਾਈ ਮਹਿਮੇ ਨੂੰ ਵਿਆਹੀ ਹੋਈ ਸੀ। ਭੂਆ ਹੋਣ ਨਾਤੇ ਗੁਰੂ ਜੀ ਇਸ ਦਾ ਬਹੁਤ ਸਤਿਕਾਰ ਕਰਦੇ ਸਨ। ਜਦ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਨੂੰ ਆਪਣਾ ਉਤਰਾਧਿਕਾਰੀ ਨਿਯੁਕਤ ਕਰਨ ਦਾ ਫ਼ੈਸਲਾ ਕੀਤਾ ਅਤੇ ਉਨ੍ਹਾਂ ਨੂੰ ਆਪਣੇ ਪਿੰਡ ਖਡੂਰ ਸਾਹਿਬ ਪਰਤ ਜਾਣ ਲਈ ਕਿਹਾ, ਤਦ ਭਾਈ ਲਹਿਣਾ ਜੀ ਨੇ ਆਪਣੇ ਘਰ ਜਾਣ ਦੀ ਥਾਂ ਭੂਆ ਭਿਰਾਈ ਦੇ ਘਰ ਨਿਵਾਸ ਕੀਤਾ ਅਤੇ ਏਕਾਂਤ ਵਿਚ ਹਰਿ-ਭਗਤੀ ਵਿਚ ਲੀਨ ਰਹਿਣ ਲਗੇ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਬਾਬਾ ਬੁੱਢਾ ਦੀ ਅਗਵਾਈ ਵਿਚ ਸਿੱਖ-ਸਾਧਕਾਂ ਦੀ ਇਕ ਟੋਲੀ ਖਡੂਰ ਸਾਹਿਬ ਪਹੁੰਚੀ ਅਤੇ ਭਾਈ ਲਹਿਣੇ ਨੂੰ ਗੁਰੂ-ਪਦ ਗ੍ਰਹਿਣ ਕਰਕੇ ਸੰਗਤਾਂ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਭਾਈ ਲਹਿਣਾ ਜੀ ਪ੍ਰਗਟ ਹੋਏ।

ਧਰਮਾਤਮਾ ਮਾਈ ਭਿਰਾਈ ਦੇ ਘਰ ਵਿਚ ਠਹਿਰ ਦੌਰਾਨ ਉਹ ਗੁਰੂ ਜੀ ਦੀ ਬੜੇ ਪ੍ਰੇਮ ਭਾਵ ਨਾਲ ਸੇਵਾ ਕਰਦੀ ਸੀ ਅਤੇ ਗੁਰੂ ਜੀ ਦੇ ਆਦੇਸ਼ ਅਨੁਸਾਰ ਪਾਉ ਭਰ ਅੰਨ ਦੀ ਅਲੂਣੀ ਰੋਟੀ ਪਕਾ ਕੇ ਗੁਰੂ ਜੀ ਨੂੰ ਨਿੱਤ ਅਰਪਿਤ ਕਰਦੀ ਸੀ। ਗੁਰੂ ਜੀ ਉਸ ਰੋਟੀ ਨੂੰ ਰੁਖਿਆਂ ਖਾ ਕੇ ਪੂਰਾ ਦਿਨ

ਬਤੀਤ ਕਰਦੇ ਸਨ। ਮਾਈ ਭਿਰਾਈ ਦੇ ਨਿਵਾਸ-ਸਥਾਨ ਉਤੇ ਹੁਣ 'ਗੁਰਦੁਆਰਾ ਮਾਈ ਭਿਰਾਈ' ਉਸਰਿਆ ਹੋਇਆ ਹੈ। ਕਈ ਵਿਦਵਾਨਾਂ ਨੇ ਇਸ ਮਾਈ ਦਾ ਨਾਂ 'ਭਰਾਈ' ਅਤੇ 'ਵਿਰਾਈ' ਵੀ ਲਿਖਿਆ ਹੈ।

**ਭੀਖਨ ਸ਼ਾਹ** : ਇਕ ਮੁਸਲਮਾਨ ਸੂਫ਼ੀ ਫ਼ਕੀਰ ਜਿਸ ਦਾ ਜਨਮ ਪਿੰਡ ਸਿਆਨਾ (ਕੈਥਲ ਖੇਤਰ) ਦੇ ਇਕ ਸੱਯਦ ਪਰਿਵਾਰ ਦੇ ਮੁਹੰਮਦ ਯੂਸਫ਼ ਦੇ ਘਰ ਹੋਇਆ। ਇਸ ਦੇ ਵੱਡੇ-ਵਡੇਰੇ ਪਟਿਆਲਾ ਜ਼ਿਲ੍ਹੇ ਦੇ ਘੁੜਾਮ ਪਿੰਡ ਵਿਚ ਰਹਿੰਦੇ ਸਨ। ਇਸ ਨੇ ਅੰਬਹਿਟਾ ਪਿੰਡ (ਜ਼ਿਲ੍ਹਾ ਸਹਾਰਨਪੁਰ) ਦੇ ਅਬੁਲ ਮੁਆਲੀ ਸ਼ਾਹ ਨੂੰ ਮੁਰਸ਼ਿਦ ਧਾਰਣ ਕਰਕੇ ਅਧਿਆਤਮਿਕ ਸੇਧ ਪ੍ਰਾਪਤ ਕੀਤੀ ਅਤੇ ਆਪਣਾ ਜੀਵਨ ਅਧਿਕਤਰ 'ਠਸਕਾ' ਨਾਂ ਦੇ ਕਸਬੇ ਵਿਚ ਬਿਤਾਇਆ ਜੋ ਥਾਨੇਸਰ (ਕੁਰੁਕ੍ਸ਼ੇਤ੍ਰ) ਦੇ ਨੇੜੇ ਹੈ ਅਤੇ ਕਾਲਾਂਤਰ ਵਿਚ ਇਹ ਕਸਬਾ ਇਸ ਫ਼ਕੀਰ ਦੇ ਨਿਵਾਸ ਕਾਰਣ 'ਠਸਕਾ ਮੀਰਾਂ ਜੀ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਨੂੰ ਜਨ-ਸਾਧਾਰਣ ਪ੍ਰੇਮ ਨਾਲ 'ਸ਼ਾਹ ਭੀਖ' ਕਹਿ ਕੇ ਵੀ ਸੰਬੋਧਨ ਕਰਦਾ ਸੀ।

ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾ ਪਟਨੇ ਸ਼ਹਿਰ ਵਿਚ ਜਨਮ ਹੋਇਆ ਤਾਂ ਇਸ ਨੂੰ ਆਪਣੀ ਆਤਮਿਕ ਸ਼ਕਤੀ ਨਾਲ ਬੋਧ ਹੋ ਗਿਆ ਕਿ ਕਿਸੇ ਪ੍ਰਤਾਪੀ ਪੁਰਸ਼ ਦਾ ਜਨਮ ਹੋਇਆ ਹੈ। ਰਵਾਇਤ ਅਨੁਸਾਰ ਇਹ ਪਟਨੇ ਗਿਆ ਅਤੇ ਬਾਲਕ ਗੁਰੂ ਗੋਬਿੰਦ ਸਿੰਘ ਜੀ ਅਗੇ ਮਠਿਆਈ ਨਾਲ ਭਰੀਆਂ ਦੋ ਮਟਕੀਆਂ ਭੇਂਟ ਕੀਤੀਆਂ। ਬਾਲਕ ਗੁਰੂ ਨੇ ਦੋਹਾਂ ਉਤੇ ਆਪਣੇ ਹੱਥ ਰਖ ਦਿੱਤੇ। ਭੀਖਮ ਸ਼ਾਹ ਨੇ ਉਥੇ ਉਪਸਥਿਤ ਆਪਣੇ ਮੁਰੀਦਾਂ ਨੂੰ ਸਪੱਸ਼ਟ ਕੀਤਾ ਕਿ ਇਹ ਪਰਮ-ਪੁਰਸ਼ ਮੁਸਲਮਾਨਾਂ ਅਤੇ ਹਿੰਦੂਆਂ ਵਿਚੋਂ ਕਿਸੇ ਇਕ ਧਰਮ ਦਾ ਪੱਖਪਾਤੀ ਨ ਹੋ ਕੇ ਦੋਹਾਂ ਦੀ ਸਮ-ਭਾਵ ਨਾਲ ਸਰਪ੍ਰਸਤੀ ਕਰੇਗਾ। ਇਤਿਹਾਸ ਗਵਾਹ ਹੈ ਕਿ ਗੁਰੂ ਸਾਹਿਬ ਨੇ ਦੋਹਾਂ ਧਰਮਾਂ ਵਾਲਿਆਂ ਨੂੰ ਸਮਾਨ ਭਾਵ ਨਾਲ ਪਿਆਰ ਕੀਤਾ। ਇਸ ਦੀ ਖ਼ਾਨਕਾਹ ਠਸਕਾ ਪਿੰਡ ਵਿਚ ਹੁਣ ਵੀ ਮੌਜੂਦ ਹੈ। ਸਿੱਖ ਸਮਾਜ ਵਿਚ ਇਸ ਦਾ ਨਾਂ ਆਦਰ-ਪੂਰਵਕ ਲਿਆ ਜਾਂਦਾ ਹੈ।

ਕਹਿੰਦੇ ਹਨ ਕਿ ਜਦੋਂ ਬਾਲਕ ਗੋਬਿੰਦ ਦਾਸ ਪਟਨੇ ਤੋਂ ਆਨੰਦਪੁਰ ਪਰਤ ਰਹੇ ਸਨ, ਤਾਂ ਕੁਝ ਸਮੇਂ ਲਈ ਲਖਨੌਰ ਠਹਿਰੇ। ਭੀਖਨ ਸ਼ਾਹ ਨੂੰ ਪਤਾ ਲਗਣ 'ਤੇ ਦਰਸ਼ਨਾਂ ਲਈ ਉਥੇ ਗਿਆ।

**ਭੀਖਨ, ਸੰਤ** (ਮ. 1534 ਈ.) : ਇਕ ਸੂਫ਼ੀ ਫ਼ਕੀਰ ਜਿਸ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਸੋਰਠਿ ਰਾਗ ਵਿਚ ਦਰਜ ਹਨ। ਇਸ ਦੇ ਜਨਮ ਸਮੇਂ ਅਤੇ ਸਥਾਨ ਬਾਰੇ ਕੋਈ ਤਥ ਉਪਲਬਧ ਨਹੀਂ ਹੈ। ਇਤਿਹਾਸਕਾਰ ਬਦਾਯੂਨੀ ਅਤੇ ਮੈਕਾਲਿਫ਼ ਨੇ ਇਸ ਨੂੰ ਲਖਨਊ ਦੇ ਨੇੜੇ ਕਕੋਰੀ/ਕਾਕੋਰੀ ਨਗਰ ਦਾ ਨਿਵਾਸੀ ਮੰਨਿਆ ਹੈ। ਇਹ ਆਪਣੇ ਸਮੇਂ ਦਾ ਪ੍ਰਤਿਸ਼ਠਿਤ ਵਿਦਵਾਨ ਅਤੇ ਉੱਚੇ ਆਚਰਣ ਵਾਲਾ ਸੂਫ਼ੀ ਧਰਮ-ਸਾਧਕ ਮੰਨਿਆ ਜਾਂਦਾ ਸੀ। ਪਹਿਲਾਂ ਇਹ ਅਧਿਆਪਨ ਦਾ ਕੰਮ ਕਰਦਾ ਸੀ, ਪਰ ਪਿਛਲੀ ਉਮਰ ਵਿਚ ਅਧਿਆਤਮਿਕ ਸਾਧਨਾ ਵਿਚ ਪੂਰੀ ਤਰ੍ਹਾਂ ਲੀਨ ਹੋ ਗਿਆ ਦਸਿਆ ਜਾਂਦਾ ਹੈ। ਇਹ ਆਪਣਾ ਸੰਬੰਧ ਇਰੀਜ਼ ਦੇ ਮੀਰ ਸੱਯਦ ਇਬ੍ਰਾਹੀਮ ਦੀ ਸ਼ਿਸ਼-ਪਰੰਪਰਾ ਨਾਲ ਜੋੜਦੇ ਹੋਇਆਂ ਜਿਗਿਆਸੂਆਂ ਨੂੰ ਸੂਫ਼ੀ ਰਹੱਸਵਾਦ ਦੀਆਂ ਗੁੱਝੀਆਂ ਗੱਲਾਂ ਦੀ ਵਾਸਤਵਿਕਤਾ ਦਾ ਬੋਧ ਕਰਾਉਣ ਵਿਚ ਸਹਾਇਤਾ ਕਰਦਾ ਸੀ। ਇਸ ਦੀ ਮ੍ਰਿਤੂ ਸੰਨ 1574 ਈ. (1631 ਬਿ.) ਵਿਚ ਹੋਈ ਦਸੀ ਜਾਂਦੀ ਹੈ। ਇਸ ਦੇ ਸੋਰਠਿ ਰਾਗ ਵਿਚਲੇ ਦੋ ਸ਼ਬਦਾਂ ਵਿਚਲੀ ਅਭਿਵਿਅਕਤੀ ਦੇ ਪ੍ਰੌੜ੍ਹ ਸਰੂਪ ਨੂੰ ਵੇਖ ਕੇ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਸ ਨੇ ਹੋਰ ਬਾਣੀ ਵੀ ਰਚੀ ਹੋਵੇਗੀ, ਜੋ ਹੁਣ ਕਾਲ-ਕਵਲਿਤ ਹੋ ਚੁਕੀ ਹੈ। ਇਹ ਵੀ ਸੰਭਵ ਹੈ ਕਿ ਇਹ ਸੰਤ ਕਬੀਰ ਦਾ ਅਨੁਯਾਈ ਰਿਹਾ ਹੋਵੇਗਾ।

ਇਸ ਸੰਤ ਸਾਧਕ ਦੇ ਗੁਰੂ ਗ੍ਰੰਥ ਸਾਹਿਬ ਵਿਚਲੇ ਸ਼ਬਦਾਂ ਦੀ ਭਾਵ-ਸਾਮਗ੍ਰੀ ਨਿਰਗੁਣਵਾਦੀ ਚੇਤਨਾ ਦੀ ਸੂਚਕ ਹੈ। ਇਨ੍ਹਾਂ ਵਿਚ ਕਿਤੇ ਵੀ ਸੂਫ਼ੀ ਅਥਵਾ ਇਸਲਾਮਿਕ ਸਭਿਆਚਾਰ ਦਾ ਕੋਈ ਅੰਸ਼ ਨਹੀਂ ਮਿਲਦਾ ਅਤੇ ਨ ਹੀ ਅਰਬੀ-ਫ਼ਾਰਸੀ ਦਾ ਕੋਈ ਸ਼ਬਦ ਵਰਤਿਆ ਗਿਆ ਹੈ। ਸੰਭਵ ਹੈ ਕਿ ਇਸ ਉਤੇ ਭਗਤੀ ਲਹਿਰ ਦਾ ਇਤਨਾ ਅਸਰ ਪਿਆ ਹੋਵੇ ਕਿ ਇਹ ਸੂਫ਼ੀ ਮਤ ਦੀਆਂ ਸੀਮਾਵਾਂ ਤੋਂ ਉੱਚਾ ਉਠ ਕੇ ਨਿਰਗੁਣ ਭਗਤ ਬਣ ਗਿਆ ਹੋਵੇ। ਇਨ੍ਹਾਂ ਸ਼ਬਦਾਂ ਵਿਚ ਦਸਿਆ ਗਿਆ ਹੈ ਕਿ ਮਨੁੱਖ ਦੇ ਸਾਰਿਆਂ ਰੋਗਾਂ ਦਾ ਇਲਾਜ ਕੇਵਲ ਹਰਿ-ਨਾਮ ਹੈ ਜਿਸ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਨਾਲ ਸੰਭਵ ਹੈ—*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ। ਗੁਰ ਪਰਸਾਦਿ ਕਹੈ*

*ਜਨੁ ਭੀਖਨੁ ਪਾਵਉ ਮੋਖ ਦੁਆਰਾ।*(ਗੁ.ਗ੍ਰੰ.659)। ਹਰਿ-ਨਾਮ ਦੇ ਰਸ ਦਾ ਸੁਆਦ ਵਰਣਨ ਤੋਂ ਪਰੇ ਹੈ। ਇਸ ਦੀ ਪ੍ਰਾਪਤੀ ਤੋਂ ਬਾਦ ਸਭ ਥਾਂ ਪ੍ਰਭੂ ਦੇ ਹੀ ਦਰਸ਼ਨ ਹੁੰਦੇ ਹਨ।

ਇਨ੍ਹਾਂ ਦੋ ਸ਼ਬਦਾਂ ਵਿਚੋਂ ਪਹਿਲੇ ਵਿਚ ਦੋ ਦੋ ਤੁਕਾਂ ਦੇ ਤਿੰਨ ਪਦੇ ਹਨ ਅਤੇ ਦੋ ਤੁਕਾਂ ਦਾ 'ਰਹਾਉ' ਹੈ। ਦੂਜੇ ਵਿਚ ਦੋ ਦੋ ਤੁਕਾਂ ਦੇ ਦੋ ਪਦੇ ਹਨ ਅਤੇ ਦੋ ਤੁਕਾਂ ਦਾ 'ਰਹਾਉ' ਹੈ। ਮਾਤ੍ਰਾਵਾਂ ਦੀ ਗਿਣਤੀ ਸਮਾਨ ਨਹੀਂ। ਇਨ੍ਹਾਂ ਦੀ ਭਾਸ਼ਾ ਮੁਹਾਵਰੇਦਾਰ ਸਰਲ ਹਿੰਦੀ ਹੈ ਅਤੇ ਵਰਣਨ-ਸ਼ੈਲੀ ਭਾਵਪੂਰਣ ਅਤੇ ਨਿਮਰਤਾ-ਭਰੀ ਹੈ।

**ਭੀਖਨ ਖ਼ਾਨ :** ਪੀਰ ਬੁੱਧੂ ਸ਼ਾਹ ਸਢੌਰੇ ਵਾਲੇ ਦੀ ਸਿਫ਼ਾਰਿਸ਼ ਉਤੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪਾਉਂਟਾ ਸਾਹਿਬ ਵਿਖੇ ਫ਼ੌਜ ਵਿਚ ਰਖਿਆ ਇਕ ਪਠਾਣ ਸਰਦਾਰ ਜਿਸ ਦੇ ਅਧੀਨ ਇਕ ਸੌ ਹੋਰ ਪਠਾਣ ਸਨ। ਜਦੋਂ ਭੰਗਾਣੀ ਦਾ ਯੁੱਧ ਹੋਣ ਲਗਾ ਤਾਂ ਇਹ ਆਪਣੇ ਬੰਦਿਆਂ ਸਹਿਤ ਪਹਾੜੀ ਰਾਜੇ ਭੀਮਚੰਦ ਦੀ ਸੈਨਾ ਨਾਲ ਜਾ ਰਲਿਆ। ਇਸ ਨੂੰ ਵਿਸ਼ਵਾਸ ਸੀ ਕਿ ਪਹਾੜੀ ਰਾਜਿਆਂ ਨਾਲ ਲੜਨ ਵਿਚ ਗੁਰੂ ਜੀ ਦੀ ਹਾਰ ਹੋਣੀ ਯਕੀਨੀ ਹੈ। ਇਸ ਲਈ ਵਿਅਰਥ ਵਿਚ ਮਰਨ ਨਾਲੋਂ ਜੇਤੂ ਧੜੇ ਨਾਲ ਰਲਿਆ ਜਾਏ ਅਤੇ ਜਿਤ ਤੋਂ ਬਾਦ ਗੁਰੂ-ਘਰ ਦਾ ਧਨ-ਮਾਲ ਲੁਟਿਆ ਜਾਏ। ਜਦੋਂ ਪੀਰ ਜੀ ਨੂੰ ਪਤਾ ਲਗਾ ਤਾਂ ਉਹ ਆਪਣੇ ਚਾਰ ਪੁੱਤਰਾਂ ਅਤੇ ਸੱਤ ਸੌ ਮੁਰੀਦਾਂ ਸਹਿਤ ਗੁਰੂ ਜੀ ਦੀ ਮਦਦ ਲਈ ਪਹੁੰਚ ਗਿਆ। ਘਮਸਾਨ ਯੁੱਧ ਵੇਲੇ ਗੁਰੂ ਜੀ ਨੇ ਆਪਣੇ ਤੀਰਾਂ ਨਾਲ ਇਸ ਪਠਾਣ ਨੂੰ ਘਾਇਲ ਕਰਕੇ ਭਜਾ ਦਿੱਤਾ। 'ਬਚਿਤ੍ਰ ਨਾਟਕ' ਅਨੁਸਾਰ—*ਗਿਰਿਯੋ ਭੂਮਿ ਸੋ ਬਾਣ ਦੂਜੋ ਸੰਭਾਰਿਯੋ। ਮੁਖੰ ਭੀਖਨੰ ਖ਼ਾਨ ਕੇ ਤਾਨਿ ਮਾਰਿਯੋ। ਭਜਿਯੋ ਖ਼ਾਨ ਖੂਨੀ ਰਹਿਯੋ ਖੇਤਿ ਤਾਜੀ। ਤਜੇ ਪ੍ਰਾਣ ਤੀਜੇ ਲਗੈ ਬਾਣ ਬਾਜੀ।੨੫।*

**ਭੀਮਚੰਦ, ਰਾਜਾ** (ਮ. 1692 ਈ.) : ਕਹਿਲੂਰ (ਬਿਲਾਸਪੁਰ) ਦੀ ਇਕ ਸ਼ਿਵ੍ਾਲਕ ਰਿਆਸਤ ਦਾ ਸੁਆਮੀ, ਜੋ ਸੰਨ 1665 ਈ. ਵਿਚ ਗੱਦੀ ਉਤੇ ਬੈਠਾ। ਇਸ ਦੇ ਰਾਜ-ਗੱਦੀ ਉਤੇ ਬੈਠਣ ਤੋਂ ਪਹਿਲਾਂ ਤਕ, ਇਸ ਦੇ ਪੁਰਖਿਆਂ ਦਾ ਸੰਬੰਧ ਗੁਰੂ-ਘਰ ਨਾਲ ਸੁਖਾਵਾਂ ਸੀ। ਸੰਨ 1635 ਈ. ਵਿਚ ਗੁਰੂ ਹਰਿਗੋਬਿੰਦ ਸਾਹਿਬ ਨੇ ਕੀਰਤਪੁਰ ਵਿਚ ਆਪਣਾ ਨਿਵਾਸ ਬਣਾ ਲਿਆ। ਗੁਰੂ ਹਰਿਰਾਇ ਜੀ ਵੀ ਉਥੇ ਰਹੇ। ਗੁਰੂ ਤੇਗ ਬਹਾਦਰ ਜੀ ਨੇ ਸੰਨ 1665 ਈ. ਵਿਚ ਮਾਖੋਵਾਲ ਪਿੰਡ ਦੀ ਧਰਤੀ ਖ਼ਰੀਦ ਕੇ 'ਚਕ ਨਾਨਕੀ' ਦੀ ਸਥਾਪਨਾ ਕੀਤੀ, ਜੋ ਬਾਦ ਵਿਚ 'ਆਨੰਦਪੁਰ' ਅਖਵਾਇਆ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਗਤਿਵਿਧੀ ਦਾ ਕੇਂਦਰ ਆਨੰਦਪੁਰ ਨੂੰ ਹੀ ਬਣਾਇਆ। ਪਰ ਗੁਰੂ ਜੀ ਦੀ ਵਧਦੀ ਪ੍ਰਤਿਸ਼ਠਾ ਅਤੇ ਰਾਜਸੀ ਠਾਠ ਰਾਜਾ ਭੀਮ ਚੰਦ ਤੋਂ ਜਰੇ ਨ ਗਏ। ਕੁਝ ਵਰ੍ਹਿਆਂ ਲਈ ਨਾਹਨ ਦੇ ਰਾਜਾ ਮੇਦਿਨੀ ਪ੍ਰਕਾਸ਼ ਦੇ ਨਿਮੰਤਰਣ 'ਤੇ ਗੁਰੂ ਜੀ ਉਸ ਦੀ ਰਿਆਸਤ ਵਿਚ ਚਲੇ ਗਏ ਅਤੇ ਯਮੁਨਾ ਨਦੀ ਦੇ ਕੰਢੇ ਪਾਉਂਟਾ ਸਾਹਿਬ ਦੀ ਸਥਾਪਨਾ ਕੀਤੀ। ਸ੍ਰੀਨਗਰ (ਗੜਵਾਲ) ਵਿਚ ਆਪਣੇ ਪੁੱਤਰ ਦਾ ਵਿਆਹ ਕਰਨ ਉਪਰੰਤ ਮੁੜਦੇ ਹੋਇਆਂ ਭੀਮਚੰਦ ਨੇ ਕੁਝ ਹੋਰਨਾਂ ਰਾਜਿਆਂ ਦੀਆਂ ਫ਼ੌਜਾਂ ਸਹਿਤ 18 ਸਤੰਬਰ 1688 ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਉਤੇ ਭੰਗਾਣੀ ਦੇ ਮੁਕਾਮ ਉਤੇ ਹਮਲਾ ਕਰ ਦਿੱਤਾ, ਪਰ ਹਾਰ ਖਾ ਕੇ ਭਜ ਗਿਆ। ਸੰਨ 1688 ਈ. ਵਿਚ ਗੁਰੂ ਜੀ ਆਨੰਦਪੁਰ ਪਰਤ ਆਏ ਅਤੇ ਰਾਜਾ ਭੀਮ ਚੰਦ ਨੇ ਉਨ੍ਹਾਂ ਨਾਲ ਸੁਖਾਵੇਂ ਸੰਬੰਧ ਸਥਾਪਿਤ ਕਰ ਲਏ। ਗੁਰੂ ਜੀ ਨੇ ਮੁਗ਼ਲ ਸੈਨਾਪਤੀ ਆਲਿਫ਼ ਖ਼ਾਨ ਨਾਲ ਨਦੌਣ ਦੇ ਮੁਕਾਮ ਉਤੇ 20 ਮਾਰਚ 1691 ਈ. ਨੂੰ ਹੋਈ ਲੜਾਈ ਵਿਚ ਮਦਦ ਕੀਤੀ। 16 ਸਤੰਬਰ 1692 ਈ. ਨੂੰ ਇਸ ਦੇ ਦੇਹਾਂਤ ਹੋ ਗਿਆ। ਇਸ ਤੋਂ ਬਾਦ ਇਸ ਦਾ ਲੜਕਾ ਅਜਮੇਰ ਚੰਦ ਰਾਜਾ ਬਣਿਆ।

**ਭੀਵਾ, ਭਾਈ :** ਗੁਰੂ ਅਰਜਨ ਦੇਵ ਜੀ ਦਾ ਇਕ ਸਿਦਗੀ ਸਿੱਖ, ਜੋ ਸਰਹਿੰਦ ਵਿਚ ਆਪਣੇ ਭਰਾ ਰੂਪ ਚੰਦ ਸਹਿਤ ਵਪਾਰ ਕਰਦਾ ਸੀ। ਸਾਖੀ ਸਾਹਿਤ ਅਨੁਸਾਰ ਇਕ ਵਾਰ ਇਕ ਮੁਗ਼ਲ ਉਨ੍ਹਾਂ ਪਾਸ ਕੁਝ ਮੋਹਰਾਂ ਜਮ੍ਹਾ ਕਰਾਉਣ ਲਈ ਆਇਆ। ਉਨ੍ਹਾਂ ਨੇ ਉਹ ਮੋਹਰਾਂ ਬਾਂਸ ਦੇ ਇਕ ਡੰਡੇ ਵਿਚ ਪਾ ਕੇ ਸੰਭਾਲ ਦਿੱਤੀਆਂ। ਪੰਜ ਸਾਲ ਬਾਦ ਜਦੋਂ ਉਹ ਮੁਗ਼ਲ ਮੋਹਰਾਂ ਲੈਣ ਆਇਆ ਤਦ ਤਕ ਦੋਵੇਂ ਭਰਾ ਮੋਹਰਾਂ ਸੰਭਾਲਣ ਦੀ ਗੱਲ ਭੁਲ ਚੁਕੇ ਸਨ। ਉਨ੍ਹਾਂ ਦੀਆਂ ਵਹੀਆਂ ਵਿਚ ਵੀ ਇਸ ਪਰਥਾਇ ਕੋਈ ਸੂਚਨਾ ਦਰਜ ਨਹੀਂ ਸੀ। ਮਾਮਲਾ ਸਥਾਨਕ ਫ਼ੌਜਦਾਰ ਤਕ ਪਹੁੰਚਿਆ। ਮੁਗ਼ਲ ਅਤੇ ਭਾਈ ਭੀਵਾ ਦੀ ਅਗਨੀ ਪਰੀਖਿਆ ਹੋਈ। ਮੁਗ਼ਲ ਦਾ ਹੱਥ ਸੜ

ਗਿਆ ਜਦ ਕਿ ਭਾਈ ਭੀਵਾ ਨੂੰ ਕੋਈ ਆਂਚ ਨ ਆਈ। ਭਾਈ ਭੀਵਾ ਆਪਣੇ ਭਰਾ ਸਮੇਤ ਖ਼ੁਸ਼ੀ ਖ਼ੁਸ਼ੀ ਘਰ ਪਰਤਿਆ ਕਿ ਉਸ ਦੀ ਗੁਰੂ ਮਹਾਰਾਜ ਨੇ ਪੈਜ ਰਖ ਲਈ ਹੈ। ਪਰ ਮੁਗ਼ਲ ਵਲੋਂ ਅਗਨੀ ਪਰੀਖਿਆ ਵੇਲੇ ਪ੍ਰਗਟ ਕੀਤੇ ਆਤਮ -ਵਿਸ਼ਵਾਸ ਨੇ ਉਨ੍ਹਾਂ ਨੂੰ ਸੋਚੀਂ ਪਾ ਦਿੱਤਾ। ਉਨ੍ਹਾਂ ਨੇ ਘਰ ਦਾ ਕੋਨਾ ਕੋਨਾ ਛਾਣ ਮਾਰਿਆ। ਆਖਿਰ ਉਨ੍ਹਾਂ ਨੂੰ ਮੋਹਰਾਂ ਭਰਿਆ ਬਾਂਸ ਦਾ ਡੰਡਾ ਮਿਲ ਗਿਆ। ਪਛਤਾਵੇ ਦੀ ਆਤਮ -ਗਿਲਾਨੀ ਨਾਲ ਉਹ ਮੁਗ਼ਲ ਪਾਸ ਗਏ ਅਤੇ ਮੋਹਰਾਂ ਮੋੜ ਦਿੱਤੀਆਂ। ਮੁਗ਼ਲ ਨੇ ਪੁਛਿਆ ਕਿ ਤੁਸੀਂ ਅਗਨੀ ਪਰੀਖਿਆ ਵਿਚ ਕਿਵੇਂ ਅਪ੍ਰਭਾਵਿਤ ਰਹੇ ? ਤਾਂ ਉਨ੍ਹਾਂ ਨੇ ਦਸਿਆ ਕਿ ਸਾਡਾ ਮਨ ਸਾਫ਼ ਸੀ ਅਤੇ ਗੁਰੂ ਜੀ ਨੂੰ ਪੈਜ ਰਖਣ ਲਈ ਬੇਨਤੀ ਕੀਤੀ ਸੀ। ਮੁਗ਼ਲ ਨੇ ਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ ਅਤੇ ਭਾਈ ਭੀਵਾ ਉਸ ਨੂੰ ਗੁਰੂ ਜੀ ਕੋਲ ਲੈ ਗਿਆ। ਮੁਗ਼ਲ ਨੇ ਗੁਰੂ ਜੀ ਪ੍ਰਤਿ ਆਪਣੀ ਸ਼ਰਧਾ ਪ੍ਰਗਟ ਕੀਤੀ।

**ਭੁੰਗਰਨੀ** (ਪਿੰਡ) : ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਦਾ ਇਕ ਪਿੰਡ ਜੋ ਜ਼ਿਲ੍ਹਾ ਨਗਰ ਤੋਂ 17 ਕਿ.ਮੀ. ਦੱਖਣ ਦਿਸ਼ਾ ਵਿਚ ਸਥਿਤ ਹੈ। ਕੀਰਤਪੁਰ ਤੋਂ ਕਰਤਾਰਪੁਰ ਨੂੰ ਆਉਂਦੇ ਜਾਂਦੇ ਗੁਰੂ ਹਰਿ ਰਾਇ ਸਾਹਿਬ ਇਸ ਪਿੰਡ ਵਿਚ ਇਕ ਵਾਰ ਠਹਿਰੇ ਸਨ। ਇਥੋਂ ਦੇ ਰਾਜਪੂਤਾਂ ਨੇ ਗੁਰੂ ਸਾਹਿਬ ਦੀ ਬੜੇ ਪ੍ਰੇਮ-ਭਾਵ ਨਾਲ ਸੇਵਾ ਕੀਤੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਕ ਥੜ੍ਹਾ ਸਾਹਿਬ ਬਣਾਇਆ ਗਿਆ ਅਤੇ ਫਿਰ ਇਕ ਛੋਟਾ ਜਿਹਾ ਮੰਜੀ ਸਾਹਿਬ ਵੀ ਉਸਾਰਿਆ ਗਿਆ। ਇਸ ਦੀ ਦੇਖ-ਭਾਲ ਇਕ ਮੀਰਾਸੀ ਪਰਿਵਾਰ ਹੀ ਕਰਦਾ ਆ ਰਿਹਾ ਸੀ, ਪਰ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਸਥਾਨਕ ਸੰਗਤ ਨੇ ਖ਼ੁਦ ਇਸ ਦੀ ਵਿਵਸਥਾ ਸ਼ੁਰੂ ਕਰ ਦਿੱਤੀ। ਹੁਣ ਉਸ ਸਥਾਨ ਉਤੇ 'ਗੁਰਦੁਆਰਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਤਿਸ਼ਾਹੀ ਸੱਤ' ਬਣਿਆ ਹੋਇਆ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ ਪਰ ਇਸ ਦਾ ਪ੍ਰਬੰਧ ਸਥਾਨਕ ਕਮੇਟੀ ਕਰਦੀ ਹੈ। ਹਰ ਸੰਗ੍ਰਾਂਦ ਨੂੰ ਇਥੇ ਉਚੇਚੇ ਦੀਵਾਨ ਸਜਦੇ ਹਨ। ਵਿਸਾਖੀ ਵਾਲੇ ਦਿਨ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਭੁਪਾਲਾਂ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਮਾਨਸਾ ਨਗਰ ਤੋਂ 13 ਕਿ.ਮੀ. ਦੀ ਵਿਥ ਉਤੇ ਉੱਤਰ ਵਲ ਹੈ। ਇਸ ਪਿੰਡ ਨੂੰ 'ਭੂਪਾਲ' ਵੀ ਆਖਦੇ ਹਨ। ਸਥਾਨਕ ਰਵਾਇਤ ਅਨੁਸਾਰ ਮਾਲਵਾ ਖੇਤਰ ਦੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਇਕ ਰਾਤ ਠਹਿਰੇ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਪਿੰਡ ਅੰਦਰ 'ਗੁਰਦੁਆਰਾ ਨੌਵੀਂ ਪਾਤਿਸ਼ਾਹੀ' ਬਣਿਆ ਹੋਇਆ ਹੈ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ-ਦਿਨ ਅਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਵਾਲਾ ਦਿਨ ਉਚੇਚ ਨਾਲ ਮੰਨਾਏ ਜਾਂਦੇ ਹਨ।

**ਭੂੰਦੜ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਰਾਮਪੁਰਾ ਫੂਲ ਨਗਰ ਤੋਂ 7 ਕਿ.ਮੀ. ਦੱਖਣ ਦਿਸ਼ਾ ਵਿਚ ਸਥਿਤ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਮਾਲਵੇ ਦੀ ਪ੍ਰਚਾਰ ਯਾਤ੍ਰਾ ਵੇਲੇ ਇਸ ਪਿੰਡ ਆਏ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਪਿੰਡ ਦੇ ਉੱਤਰ ਵਲ 'ਗੁਰਦੁਆਰਾ ਸਾਹਿਬ ਛੇਵੀਂ ਪਾਤਿਸ਼ਾਹੀ' ਨਾਂ ਦਾ ਸਮਾਰਕ ਬਣਾਇਆ ਗਿਆ। ਸੰਨ 1950 ਈ. ਤੋਂ ਬਾਦ ਇਸ ਦੀ ਇਮਾਰਤ ਵਿਚ ਹੋਰ ਵਾਧਾ ਕੀਤਾ ਗਿਆ। ਇਸ ਗੁਰਦੁਆਰੇ ਦੀ ਵਿਵਸਥਾ ਪਿੰਡ ਦੀ ਸੰਗਤ ਕਰਦੀ ਹੈ।

**ਭੂਪਿੰਦਰ ਸਿੰਘ, ਮਹਾਰਾਜਾ** : ਪਟਿਆਲਾ ਰਿਆਸਤ ਦਾ ਇਕ ਮਹੱਤਪੂਰਣ ਮਹਾਰਾਜਾ। ਵੇਖੋ 'ਪਟਿਆਲਾ ਰਿਆਸਤ'।

**ਭੂਰੀਆ, ਭਾਈ** : ਪੱਛਮੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦੇ ਚੂਣੀਆਂ ਕਸਬੇ ਦਾ ਇਕ ਧਰਮ-ਸਾਧਕ ਜੋ ਗੁਰੂ ਅਰਜਨ ਦੇਵ ਜੀ ਦਾ ਸਿਦਕੀ ਸਿੱਖ ਸੀ। ਸਿੱਖ ਇਤਿਹਾਸ ਅਨੁਸਾਰ ਇਕ ਵਾਰ ਗੁਰੂ ਜੀ ਲਾਹੌਰ ਨੇੜੇ ਨੱਕੇ ਦੇ ਇਲਾਕੇ ਵਿਚ ਕਾਲ ਪੀੜਤਾਂ ਦੀ ਸਹਾਇਤਾ ਕਰਦੇ ਹੋਏ ਜੰਬਰ ਤੋਂ ਬਹਿੜਵਾਲ ਵਲ ਜਾਂਦਿਆਂ ਚੂਣੀਆ ਕਸਬੇ ਵਿਚ ਰੁਕੇ। ਭਾਈ ਭੂਰੀਆ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਅਤੇ ਲੋਕਾਂ ਦੀਆਂ ਤਕਲੀਫ਼ਾਂ ਅਤੇ ਦੁੱਖਾਂ ਤੋਂ ਜਾਣੂ ਕਰਾਇਆ।

ਗੁਰੂ ਜੀ ਨੇ ਉਸ ਕਸ਼ਬੇ ਦੇ ਮਾਲੀਆ ਉਗਰਾਹਣ ਵਾਲੇ ਅਧਿਕਾਰੀ ਚੂਹੜ ਮੱਲ ਨੂੰ ਬੁਲਵਾਇਆ। ਉਹ ਗੁਰੂ ਜੀ ਪ੍ਰਤਿ ਅਪਾਰ ਸ਼ਰਧਾ ਰਖਦਾ ਸੀ। ਗੁਰੂ ਜੀ ਦੇ ਆਦੇਸ਼ਾਂ ਦੀ ਪਾਲਨਾ ਕਰਦੇ ਹੋਇਆਂ ਉਸ ਨੇ ਲੋਕਾਂ ਦੇ ਸੰਕਟਾਂ ਨੂੰ ਦੂਰ ਕੀਤਾ। ਲੋਕਾਂ ਨੂੰ ਸੁਖ ਪ੍ਰਦਾਨ ਕਰਾਉਣ ਲਈ ਭਾਈ ਭੂਰੀਆ ਵਲੋਂ ਨਿਭਾਈ ਭੂਮਿਕਾ ਬੜੀ ਸਲਾਹੁਣਯੋਗ ਹੋ ਨਿਬੜੀ।

**ਭੇਖੀ ਸਿੱਖ** : ਜੋ ਭੇਖ ਜਾਂ ਬਾਹਰਲੇ ਸਰੂਪ ਕਰਕੇ ਸਿੱਖ ਹੋਵੇ, ਪਰ ਉਸ ਦਾ ਕਰਮਾਚਾਰ, ਰਹਿਤ ਜਾਂ ਜੀਵਨ-ਵਿਧੀ ਸਿੱਖ ਵਾਲੀ ਨ ਹੋਵੇ, ਉਸ ਨੂੰ 'ਭੇਖੀ ਸਿੱਖ' ਕਿਹਾ ਜਾਂਦਾ ਹੈ। ਇਸ ਪ੍ਰਕਾਰ ਦੇ ਲੋਗ ਕਿਸੇ ਖ਼ਾਸ ਪ੍ਰਯੋਜਨ ਕਰਕੇ ਸਿੱਖੀ ਸਰੂਪ ਧਾਰਣ ਕਰਦੇ ਹਨ, ਪਰ ਆਤਮਿਕ ਤੌਰ 'ਤੇ ਇਹ ਸਿੱਖੀ ਤੋਂ ਬਹੁਤ ਦੂਰ ਹੁੰਦੇ ਹਨ। ਅਜਿਹੇ ਲੋਗ ਪੰਥ ਨੂੰ ਬਹੁਤ ਨੁਕਸਾਨ ਪਹੁੰਚਾਉਂਦੇ ਹਨ। ਇਹ ਕਦੇ ਵੀ ਪ੍ਰਭੂ ਜਾਂ ਉਸ ਤੋਂ ਮਿਲਣ ਵਾਲੇ ਅਧਿਆਤਮਿਕ ਸੁਖ ਨਹੀਂ ਪਾ ਸਕਦੇ—*ਭੇਖੀ ਪ੍ਰਭੂ ਨ ਲਭਈ।* ਭਾਈ ਗੁਰਦਾਸ ਦੀ ਇਕ ਕਬਿਤ ਵਿਚ ਸਥਾਪਨਾ ਹੈ— *ਗਊ ਮੁਖ ਬਾਘ ਜੈਸੇ ਮ੍ਰਿਗ ਮਾਲ ਬਿਖੈ, ਕੰਗਨਾ ਪਹਿਰ ਜੁਯੋਂ ਬਿਲੈਯਾ ਖਗ ਮੋਹਈ। ਜੈਸੇ ਬਗ ਧ੍ਯਾਨ ਧਾਰ ਕਰਤ ਅਹਾਰ ਮੀਨ, ਗਨਿਕਾ ਸਿੰਗਾਰ ਸਾਜ ਬਿਭਚਾਰ ਜੋਹਈ। ਪੰਥ ਬਟਵਾਰੋ ਭੇਖਧਾਰੀ ਜੁਯੋਂ ਸੰਗਾਤੀ ਹੋਇ, ਅੰਤ ਫਾਂਸੀ ਡਾਰ ਮਾਰੈ ਦ੍ਰੋਹ ਕਰ ਦ੍ਰੋਹਈ। ਕਪਟ ਸਨੇਹ ਕੈ ਮਿਲਤ ਸਾਧੂ ਸੰਗਤਿ ਮੈ, ਚੰਦਨ ਸੁਗੰਧਿ ਬਾਂਸ ਗਠਿਲੋ ਨ ਬੋਹਈ।੨੪੦।*

**ਭੈਣੀ ਬਾਘਾ** (ਪਿੰਡ) : ਵੇਖੋ 'ਬਾਘਾ ਭੈਣੀ'।

**ਭੈਰਉ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ 93 ਚਉਪਦੇ ਅਤੇ ਛੇ ਅਸ਼ਟਪਦੀਆਂ ਸ਼ਾਮਲ ਹਨ। ਭਗਤ-ਬਾਣੀ ਪ੍ਰਕਰਣ ਵਿਚ 33 ਸ਼ਬਦ ਦਰਜ ਹਨ ਜਿਨ੍ਹਾਂ ਵਿਚੋਂ 20 ਸੰਤ ਕਬੀਰ ਦੇ (ਇਕ ਗੁਰੂ ਅਰਜਨ ਦੇਵ ਦਾ), 12 ਨਾਮਦੇਵ ਦੇ ਅਤੇ ਇਕ ਰਵਿਦਾਸ ਦਾ ਹੈ।

*ਚਉਪਦੇ* ਪ੍ਰਕਰਣ ਦੇ 93 ਚਉਪਦਿਆਂ ਵਿਚੋਂ ਅੱਠ ਗੁਰੂ ਨਾਨਕ ਦੇਵ ਜੀ ਦੇ ਹਨ ਜਿਨ੍ਹਾਂ ਵਿਚੋਂ ਸੱਤ ਚਾਰ ਚਾਰ ਪਦਿਆਂ ਦੇ ਅਤੇ ਇਕ ਪੰਜ ਪਦਿਆਂ ਦਾ ਜੁਟ ਹੈ। ਇਸ ਵਿਚ ਗੁਰੂ ਜੀ ਨੇ ਪਰਮਾਤਮਾ ਦੇ ਭਾਣੇ ਵਿਚ ਰਹਿਣਾ, ਗੁਰੂ ਦੇ ਸ਼ਬਦ ਰਾਹੀਂ ਪਾਰਉਤਾਰਾ ਹੋਣਾ, ਨਾਮ-ਜਾਪ ਦੁਆਰਾ ਜਨਮ ਸਫਲ ਕਰਨਾ ਆਦਿ ਉਪਦੇਸ਼ ਦਿੱਤੇ ਹਨ। ਗੁਰੂ ਅਮਰਦਾਸ ਜੀ ਨੇ ਆਪਣੇ 21 ਚਉਪਦਿਆਂ ਵਿਚ ਜਾਤ-ਪਾਤ ਦੇ ਵਿਤਕਰੇ ਨੂੰ ਨਿਰਾਧਾਰ ਮੰਨਦੇ ਹੋਇਆਂ ਪਰਮਾਤਮਾ ਦੇ ਹੁਕਮ ਅਨੁਸਾਰ ਜੀਵਨ ਬਤੀਤ ਕਰਨ ਦੀ ਗੱਲ ਕਹੀ ਹੈ। ਗੁਰੂ ਰਾਮਦਾਸ ਜੀ ਨੇ ਆਪਣੇ ਸੱਤ ਚਉਪਦਿਆਂ ਵਿਚ ਦਸਿਆ ਹੈ ਕਿ ਪ੍ਰਭੂ ਹਰ ਥਾਂ ਮੌਜੂਦ ਹੈ। ਉਸ ਦੀ ਕ੍ਰਿਪਾ ਨਾਲ ਗੁਰੂ ਮਿਲਦਾ ਹੈ ਅਤੇ ਗੁਰੂ ਰਾਹੀਂ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ। ਗੁਰੂ ਅਰਜਨ ਦੇਵ ਜੀ ਦੇ ਲਿਖੇ 57 ਚਉਪਦਿਆਂ ਵਿਚੋਂ 50 ਚਾਰ ਚਾਰ ਪਦਿਆਂ ਦੇ, ਤਿੰਨ ਦੋ ਦੋ ਪਦਿਆਂ ਦੇ, ਇਕ ਤ੍ਰਿੰਨ ਪਦਿਆਂ ਦਾ ਅਤੇ ਤਿੰਨ ਪੰਜ ਪੰਜ ਪਦਿਆਂ ਦੇ ਜੁਟ ਹਨ। ਇਨ੍ਹਾਂ ਵਿਚ ਗੁਰਮਤਿ ਦੇ ਅਨੇਕ ਸਿੱਧਾਂਤਾਂ ਨੂੰ ਬੜੇ ਵਿਸਤਾਰ ਨਾਲ ਸਮਝਾਇਆ ਗਿਆ ਹੈ।

*ਅਸਟਪਦੀਆਂ* ਪ੍ਰਕਰਣ ਦੀਆਂ ਕੁਲ ਛੇ ਅਸ਼ਟਪਦੀਆਂ ਵਿਚੋਂ ਇਕ ਨੌਂਪਦੀ ਗੁਰੂ ਨਾਨਕ ਦੇਵ ਜੀ ਦੀ ਲਿਖੀ ਹੈ ਜਿਸ ਵਿਚ ਹਉਮੈ ਨੂੰ ਦੂਰ ਕਰਨ ਉਤੇ ਬਲ ਦਿੱਤਾ ਗਿਆ ਹੈ। ਗੁਰੂ ਅਮਰਦਾਸ ਜੀ ਦੀਆਂ ਦੋ ਅਸ਼ਟਪਦੀਆਂ ਵਿਚੋਂ ਇਕ ਵਿਚ 13 ਅਤੇ ਦੂਜੀ ਵਿਚ ਅੱਠ ਪਦੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਪ੍ਰਮਾਣ ਦੇ ਕੇ ਸਿਧ ਕੀਤਾ ਹੈ ਕਿ ਪਰਮਾਤਮਾ ਭਗਤਾਂ ਦੇ ਸੰਕਟ ਹਰਦਾ ਹੈ ਅਤੇ ਆਪਣੇ ਸੰਤਾਂ ਦੀ ਮਰਯਾਦਾ ਦੇ ਬਿਰਦ ਨੂੰ ਪਾਲਦਾ ਹੈ। ਗੁਰੂ ਅਰਜਨ ਦੇਵ ਨੇ ਆਪਣੀਆਂ ਤਿੰਨ ਅਸ਼ਟਪਦੀਆਂ ਵਿਚ ਪਰਮਾਤਮਾ ਦੇ ਅਗੰਮ, ਅਗੋਚਰ, ਸਰਵ-ਵਿਆਪਕ ਸਰੂਪ ਨੂੰ ਸਪੱਸ਼ਟ ਕਰਦਿਆਂ ਉਸ ਨੂੰ ਪ੍ਰਾਪਤ ਕਰਨ ਦਾ ਉਦਮ ਕਰਨ ਦੀ ਪ੍ਰੇਰਣਾ ਦਿੱਤੀ ਹੈ।

*ਭਗਤ-ਬਾਣੀ* ਪ੍ਰਕਰਣ ਵਿਚ ਕੁਲ 33 ਸ਼ਬਦ ਹਨ। ਸੰਤ ਕਬੀਰ ਦੇ ਨਾਂ ਉਤੇ ਦਰਜ 20 ਸ਼ਬਦਾਂ ਵਿਚੋਂ 12ਵਾਂ ਮਹਲੇ ਪੰਜਵੇਂ ਦਾ ਹੈ ਜੋ ਭਾਵ ਦੀ ਸਪੱਸ਼ਟਤਾ ਲਈ ਇਥੇ ਦਰਜ ਕੀਤਾ ਗਿਆ ਹੈ। ਬਾਕੀ ਦੇ 19 ਸ਼ਬਦਾਂ ਵਿਚ 17 ਚਉਪਦੇ ਅਤੇ ਦੋ ਅਸ਼ਟਪਦੀਆਂ ਹਨ। ਇਨ੍ਹਾਂ ਵਿਚ ਹਰਿ-ਨਾਮ ਦੇ ਮਹੱਤਵ ਅਤੇ ਸਾਧ-ਸੰਗਤਿ ਦੀ ਲੋੜ ਉਤੇ ਚਾਨਣਾ ਪਾਇਆ ਗਿਆ ਹੈ। ਭਗਤ ਨਾਮਦੇਵ ਦੇ ਕੁਲ 12 ਸ਼ਬਦ ਹਨ ਜਿਨ੍ਹਾਂ ਵਿਚੋਂ 11 ਕਬੀਰ ਦੇ ਸ਼ਬਦਾਂ ਤੋਂ ਬਾਦ ਅਤੇ ਇਕ ਰਵਿਦਾਸ ਦੇ ਸ਼ਬਦ ਤੋਂ ਬਾਦ ਲਿਖਿਆ

ਹੈ। ਇਨ੍ਹਾਂ ਵਿਚ ਹਰਿ-ਨਾਮ ਨਾਲ ਪ੍ਰੇਮ ਪਾਉਣਾ, ਸੰਤੋਖ ਧਾਰਣ ਕਰਨਾ, ਜਾਤਿ-ਪਾਤਿ ਨੂੰ ਨ ਮੰਨਣਾ ਆਦਿ ਗੱਲਾਂ ਉਤੇ ਅਮਲ ਕਰਨ ਦੀ ਤਾਕੀਦ ਹੈ। ਰਵਿਦਾਸ ਜੀ ਨੇ ਆਪਣੇ ਇਕ ਸ਼ਬਦ ਵਿਚ ਗਿਆਨ ਪ੍ਰਾਪਤੀ ਲਈ ਹਿਰਦੇ ਵਿਚ ਲਿਵ ਲਗਾਉਣਾ ਜ਼ਰੂਰੀ ਮੰਨਿਆ ਹੈ।

**ਭੈਰੋਆਣਾ** (ਪਿੰਡ) : ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਵਿਚ ਸੁਲਤਾਨਪੁਰ ਲੋਧੀ ਤੋਂ 16 ਕਿ.ਮੀ. ਦੱਖਣ-ਪੱਛਮ ਵਾਲੇ ਪਾਸੇ ਵਸਿਆ ਇਕ ਪਿੰਡ, ਜਿਸ ਵਿਚ ਭਾਈ ਫਿਰੰਦਾ ਰਹਿੰਦਾ ਸੀ। ਇਹ ਬੜੇ ਨੇਕ ਆਚਾਰ ਵਾਲਾ ਰਬਾਬੀ ਸੀ ਅਤੇ ਖ਼ੁਦ ਰਬਾਬ ਵੀ ਬਣਾਉਂਦਾ ਸੀ। ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਲਈ ਚਲਣ ਤੋਂ ਪਹਿਲਾਂ ਭਾਈ ਮਰਦਾਨੇ ਤੋਂ ਰਬਾਬ ਖ਼ਰੀਦਣ ਲਈ ਫਿਰੰਦੇ ਪਾਸ ਭੇਜਿਆ। ਫਿਰੰਦੇ ਨੇ ਰਬਾਬ ਦੇ ਦਿੱਤੀ, ਪਰ ਜਦੋਂ ਉਸ ਨੂੰ ਪਤਾ ਲਗਾ ਕਿ ਇਸ ਨੂੰ ਖ਼ਰੀਦਣ ਲਈ ਬਾਬਾ ਨਾਨਕ ਜੀ ਨੇ ਮਰਦਾਨੇ ਨੂੰ ਭੇਜਿਆ ਹੈ, ਤਾਂ ਉਸ ਨੇ ਮੁੱਲ ਲੈਣੋ ਇਨਕਾਰ ਕਰ ਦਿੱਤਾ। ਭਾਈ ਫਿਰੰਦੇ ਦੀ ਰਿਹਾਇਸ਼ ਵਾਲੀ ਥਾਂ 'ਤੇ ਬਾਦ ਵਿਚ ਸਮਾਰਕ ਬਣਾਇਆ ਗਿਆ ਜੋ 'ਗੁਰਦੁਆਰਾ ਰਬਾਬਸਰ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਸੰਤ ਗੁਰਮੁਖ ਸਿੰਘ ਕਾਰਸੇਵਾ ਵਾਲੇ ਦੇ ਸੇਵਕਾਂ ਨੇ ਹੁਣ ਗੁਰਦੁਆਰੇ ਦੀ ਨਵੀਂ ਇਮਾਰਤ ਬਣਾ ਦਿੱਤੀ ਹੈ ਅਤੇ ਸੇਵਾ-ਸੰਭਾਲ ਵੀ ਉਹ ਆਪ ਹੀ ਕਰਦੇ ਹਨ। ਦਸਵੇਂ ਸਰਾਧ ਨੂੰ ਇਥੇ ਸਾਲਾਨਾ ਮੇਲਾ ਲਗਦਾ ਹੈ।

ਕੁਝ ਵਿਦਵਾਨਾਂ ਅਨੁਸਾਰ ਰਬਾਬ ਖ਼ਰੀਦਣ ਲਈ ਗੁਰੂ ਜੀ ਮਰਦਾਨੇ ਨਾਲ ਆਪ ਵੀ ਆਏ ਸਨ।

**ਭੋਗ** : ਸੰਸਕ੍ਰਿਤ ਦੇ ਇਸ ਸ਼ਬਦ ਦਾ ਅਰਥ ਹੈ ਆਨੰਦ, ਸੁਖ। ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਸਮਾਪਤ ਹੋਣ ਨੂੰ ਭੋਗ ਪਾਉਣਾ ਜਾਂ ਭੋਗ ਪੈਣਾ ਕਿਹਾ ਜਾਂਦਾ ਹੈ। ਇਹ ਪਾਠ ਕਿਸੇ ਪ੍ਰਕਾਰ ਦਾ ਵੀ ਹੋ ਸਕਦਾ ਹੈ। ਪਾਠ ਦੀ ਸਮਾਪਤੀ ਤੋਂ ਬਾਦ ਅਰਦਾਸ ਕੀਤੀ ਜਾਂਦੀ ਹੈ, ਵਾਕ ਲਿਆ ਜਾਂਦਾ ਹੈ ਅਤੇ ਕੜਾਹ ਪ੍ਰਸਾਦ ਸੰਗਤਿ ਵਿਚ ਵੰਡਿਆ ਜਾਂਦਾ ਹੈ।

ਅਜ-ਕਲ ਕਿਸੇ ਪ੍ਰਕਾਰ ਦੇ ਸਿੱਖ-ਦੀਵਾਨ ਦੀ ਸਮਾਪਤ ਨੂੰ ਵੀ ਭੋਗ ਪਾਉਣਾ ਕਹਿੰਦੇ ਹਨ।

**ਭੰਗਰਨਾਥ, ਜੋਗੀ** : ਇਕ ਨਾਥ-ਪੰਥੀ ਜੋਗੀ, ਜਿਸ ਨਾਲ ਗੁਰੂ ਨਾਨਕ ਦੇਵ ਜੀ ਦਾ ਸੰਵਾਦ ਹੋਇਆ ਸੀ। ਇਹ ਸੰਵਾਦ ਕਿਥੇ ਹੋਇਆ ? ਇਸ ਬਾਰੇ ਜਨਮਸਾਖੀ ਸਾਹਿਤ ਵਿਚੋਂ ਕੋਈ ਸਪੱਸ਼ਟ ਸੰਕੇਤ ਨਹੀਂ ਮਿਲਦਾ। ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਵਿਚ ਇਸ ਸੰਵਾਦ ਨੂੰ ਅਚਲ ਵਟਾਲੇ ਵਿਚ ਹੋਇਆ ਮੰਨਿਆ ਹੈ—*ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।... ਪੁਛੇ ਜੋਗੀ ਭੰਗਰਨਾਥੁ ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ।... ਭੇਖਿ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ।... ਨਾਨਕ ਆਖੇ ਭੰਗਰਨਾਥ ਤੇਰੀ ਮਾਉ ਕੁਚਜੀ ਆਹੀ। ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ। ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰ ਉਨ ਕੇ ਘਰਿ ਮੰਗਣਿ ਜਾਈ। ਬਿਨ ਦਿਤੇ ਕਛੁ ਹਥਿ ਨ ਆਈ।40।*

ਇਨ੍ਹਾਂ ਪੰਕਤੀਆਂ ਵਿਚ ਭਾਈ ਗੁਰਦਾਸ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਗ੍ਰਿਹਸਥ ਧਰਮ ਦੀ ਉਤਮਤਾ ਸਥਾਪਿਤ ਕਰਾ ਕੇ ਜੋਗੀਆਂ ਦੀ ਭਿਖਿਆ ਵ੍ਰਿੱਤੀ ਨੂੰ ਨਕਾਰਿਆ ਹੈ ਅਤੇ ਆਪਣੀ ਕਮਾਈ ਵਿਚ ਧਰਮ ਅਰਥ ਕੁਝ ਦੇਣ ਲਈ ਤਾਕੀਦ ਕੀਤੀ ਹੈ।

**ਭੰਗਾਣੀ** (ਪਿੰਡ) : ਹਿਮਾਚਲ ਪ੍ਰਦੇਸ਼ ਦਾ ਇਕ ਪਿੰਡ ਜੋ ਪਹਿਲਾਂ ਸਰਮੌਰ ਰਿਆਸਤ ਵਿਚ ਸੀ ਅਤੇ ਯਮੁਨਾ ਨਦੀ ਦੇ ਸੱਜੇ ਕੰਢੇ ਉਤੇ ਪਾਉਂਟਾ ਸਾਹਿਬ ਤੋਂ 11 ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਸੀ। ਕਹਿਲੂਰ ਰਿਆਸਤ ਦਾ ਰਾਜਾ ਭੀਮ ਚੰਦ ਆਪਣੇ ਪੁੱਤਰ ਦਾ ਵਿਆਹ ਰਾਜਾ ਫਤਹਿਚੰਦ ਗੜ੍ਹਵਾਲੀਏ ਦੀ ਪੁੱਤਰੀ ਨਾਲ ਸੰਪੰਨ ਕਰਕੇ ਆਪਣੀ ਰਿਆਸਤ ਵਲ ਪਰਤ ਰਿਹਾ ਸੀ। ਉਸ ਦੇ ਮਨ ਵਿਚ ਗੁਰੂ ਗੋਬਿੰਦ ਸਿੰਘ ਜੀ ਉਤੇ ਅਚਾਨਕ ਹਮਲਾ ਕਰਨ ਦਾ ਵਿਚਾਰ ਪੈਦਾ ਹੋਇਆ। ਉਸ ਨੇ ਰਾਜਾ ਫਤਹਿਚੰਦ ਨੂੰ ਅਗੇ ਕਰਕੇ ਅਤੇ ਹਰੀਚੰਦ ਹੰਡੂਰੀਏ ਅਤੇ ਕਈ ਹੋਰ ਰਾਜਿਆਂ ਦੇ ਸੈਨਾ-ਦਲਾਂ ਨੂੰ ਨਾਲ ਮਿਲਾ ਕੇ ਯਮੁਨਾ ਨਦੀ ਵਲ ਚਾਲੇ ਪਾ ਦਿੱਤੇ। ਗੁਰੂ ਜੀ ਨੂੰ ਆਕ੍ਰਮਣ ਦੇ ਇਸ ਮਨਸੂਬੇ ਦੀ ਸੂਚਨਾ ਮਿਲ ਗਈ। ਉਹ ਵੀ ਆਪਣੇ ਸਿੱਖ ਯੋਧਿਆਂ ਸਹਿਤ ਭੰਗਾਣੀ ਪਿੰਡ ਵਾਲੀ ਥਾਂ ਉਤੇ ਜਾ ਡਟੇ। ਪੀਰ ਬੁੱਧੂਸ਼ਾਹ ਦੀ ਸਿਫ਼ਾਰਿਸ਼ ਉਤੇ ਰਖੇ ਪਠਾਣਾਂ ਵਿਚੋਂ ਬਹੁਤੇ ਗੁਰੂ ਸਾਹਿਬ ਦੇ ਦਲ ਵਿਚੋਂ ਭਜ ਕੇ ਵੈਰੀ ਨਾਲ ਜਾ

ਮਿਲੇ। ਰਾਜਿਆਂ ਨੇ ਯਮੁਨਾ ਨਦੀ ਵਿਚ ਬਰੇਤੇ ਵਾਲੀ ਥਾਂ 'ਤੇ ਸੈਨਾ ਨੂੰ ਵਿਵਸਥਿਤ ਕਰ ਦਿੱਤਾ। ਗੁਰੂ ਜੀ ਨੇ ਬ੍ਰਿਛਾਂ ਦੇ ਝੁੰਡ ਵਿਚ ਆਪਣਾ ਧੁਰਾ ਬਣਾ ਲਿਆ ਅਤੇ ਆਪਣੀ ਫ਼ੌਜ ਦੀ ਮੂਹਰਲੀ ਕਤਾਰ ਨੂੰ ਉੱਚੀ ਥਾਂ ਉਤੇ ਬਿਠਾ ਦਿੱਤਾ ਅਤੇ ਆਪ ਇਕ ਹੋਰ ਉੱਚੀ ਥਾਂ 'ਤੇ ਮੋਰਚਾ ਸੰਭਾਲ ਲਿਆ ਜਿਥੋਂ ਵੈਰੀ ਦਲ ਉਤੇ ਸੁਵਿਧਾ ਨਾਲ ਤੀਰ ਛਡੇ ਜਾ ਸਕਦੇ ਸਨ। 18 ਸਤੰਬਰ 1688 ਈ. ਨੂੰ ਹੋਏ ਘੋਰ ਯੁੱਧ ਵਿਚ ਪਹਾੜੀ ਰਾਜੇ ਭਜ ਗਏ ਅਤੇ ਗੁਰੂ ਜੀ ਨੂੰ ਆਪਣੇ ਪਹਿਲੇ ਯੁੱਧ ਵਿਚ ਸਫਲਤਾ ਪ੍ਰਾਪਤ ਹੋਈ। 'ਬਚਿਤ੍ਰ ਨਾਟਕ' ਵਿਚ ਲਿਖਿਆ ਹੈ—*ਰਣੰ ਤਿਆਗਿ ਭਾਗੇ। ਸਬੈ ਤ੍ਰਾਸ ਪਾਗੇ। ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।੩੪। ਰਣੰ ਜੀਤਿ ਆਏ। ਜਯੰ ਗੀਤ ਗਾਏ। ਧਨੰਧਾਰ ਬਰਖੇ। ਸਬੈ ਸੂਰ ਹਰਖੇ।੩੫।*

ਭੰਗਾਣੀ ਪਿੰਡ ਵਿਚ ਯੁੱਧ ਨਾਲ ਸੰਬੰਧਿਤ ਦੋ ਸਮਾਰਕ ਹਨ। ਇਕ, 'ਗੁਰਦੁਆਰਾ ਤੀਰ ਗੜ੍ਹੀ' ਜਿਥੇ ਗੁਰੂ ਜੀ ਨੇ ਯੁੱਧ ਦਾ ਨਿਰੀਖਣ ਕੀਤਾ ਸੀ ਅਤੇ ਲੋੜ ਪੈਣ 'ਤੇ ਤੀਰਾਂ ਦੀ ਝੜੀ ਲਗਾਈ ਸੀ। ਦੂਜਾ, 'ਗੁਰਦੁਆਰਾ ਭੰਗਾਣੀ ਸਾਹਿਬ' ਜਿਥੇ ਗੁਰੂ ਜੀ ਨੇ ਯੁੱਧ ਸਾਮਗ੍ਰੀ ਅਤੇ ਲੋੜ ਦੇ ਹੋਰ ਸਾਮਾਨ ਨੂੰ ਇਕੱਠਾ ਕਰਵਾਇਆ ਸੀ। ਇਸ ਗੁਰਦੁਆਰੇ ਦੀ ਵਰਤਮਾਨ ਇਮਾਰਤ ਦੀ ਉਸਾਰੀ ਆਨੰਦਪੁਰ ਸਾਹਿਬ ਤੇ ਸੰਤ ਸੇਵਾ ਸਿੰਘ ਨੇ ਕਰਵਾਈ ਹੈ।

**ਭੰਗਾਣੀ ਦਾ ਯੁੱਧ** : ਵੇਖੋ 'ਭੰਗਾਣੀ (ਪਿੰਡ)'।

**ਭੰਗੀਆਂ ਦੀ ਤੋਪ** : ਭੰਗੀਆਂ ਦੀ ਮਿਸਲ ਨਾਲ ਸੰਬੰਧਿਤ ਇਕ ਵੱਡੀ ਤੋਪ, ਜੋ ਅਹਿਮਦਸ਼ਾਹ ਦੁਰਾਨੀ ਨੇ ਆਪਣੇ ਵਜ਼ੀਰ ਸ਼ਾਹ ਵਲੀ ਖ਼ਾਨ ਨੂੰ ਆਦੇਸ਼ ਦੇ ਕੇ ਬਣਵਾਈ ਸੀ। ਸ਼ਾਹ ਵਲੀ ਖ਼ਾਨ ਨੇ ਲਾਹੌਰ ਦੇ ਹਿੰਦੂਆਂ ਅਤੇ ਸਿੱਖਾਂ ਦੇ ਘਰਾਂ ਤੋਂ ਪਿਤਲ ਅਤੇ ਤਾਂਬੇ ਦੇ ਬਰਤਨ ਇਕੱਠੇ ਕਰਕੇ ਸ਼ਾਹ ਨਜ਼ੀਰ ਨਾਂ ਦੇ ਇਕ ਪ੍ਰਸਿੱਧ ਕਾਰੀਗਰ ਦੀ ਦੇਖ-ਰੇਖ ਵਿਚ ਇਸ ਨੂੰ ਸੰਨ 1760 ਈ. ਵਿਚ ਤਿਆਰ ਕਰਵਾਇਆ। ਇਸ ਉਤੇ ਫ਼ਾਰਸੀ ਭਾਸ਼ਾ ਵਿਚ ਇਸ ਦਾ ਨਾਂ 'ਜ਼ਮਜ਼ਮਾ' ਉਕਰਿਆ ਹੋਇਆ ਹੈ ਅਤੇ ਇਸ ਦੀ ਅਜਿਤਤਾ ਨੂੰ ਪ੍ਰਮਾਣਿਤ ਕੀਤਾ ਗਿਆ ਹੈ। ਇਸ ਨੂੰ ਸਭ ਤੋਂ ਪਹਿਲੀ ਵਾਰ ਸੰਨ 1761 ਈ. ਵਿਚ ਹੋਈ ਪਾਨੀਪਤ ਦੀ ਤੀਜੀ ਲੜਾਈ ਵਿਚ ਵਰਤਿਆ ਗਿਆ। ਅਹਿਮਦ ਸ਼ਾਹ ਦੁਰਾਨੀ ਇਸ ਨੂੰ ਕਾਬੁਲ ਲੈ ਜਾਣਾ ਚਾਹੁੰਦਾ ਸੀ, ਪਰ ਬਹੁਤ ਭਾਰੀ ਹੋਣ ਕਰਕੇ ਨਾਲ ਲੈ ਜਾਣੀ ਸੌਖੀ ਨ ਹੋ ਸਕੀ। ਉਹ ਇਸ ਨੂੰ ਲਾਹੌਰ ਦੇ ਗਵਰਨਰ ਖ਼੍ਵਾਜਾ ਉਬੈਦ ਬੇਗ (ਖ਼ਾਨ) ਪਾਸ ਛਡ ਗਿਆ।

ਸੰਨ 1762 ਈ. ਵਿਚ ਭੰਗੀਆਂ ਵਾਲੀ ਮਿਸਲ ਦੇ ਸ. ਹਰੀ ਸਿੰਘ ਨੇ ਲਾਹੌਰ ਉਤੇ ਹਮਲਾ ਕਰਕੇ ਇਸ ਤੋਪ ਨੂੰ ਹਥਿਆ ਲਿਆ। ਸੰਨ 1764 ਈ. ਵਿਚ ਭੰਗੀ ਸਰਦਾਰਾਂ ਨੇ ਇਹ ਤੋਪ ਸ. ਚੜ੍ਹਤ ਸਿੰਘ ਸੁਕਰਚਕੀਏ ਨੂੰ ਦੇ ਦਿੱਤੀ। ਉਹ ਇਸ ਨੂੰ ਗੁਜਰਾਂਵਾਲੇ ਲੈ ਗਿਆ। ਉਸ ਤੋਂ ਅਹਿਮਦਨਗਰ ਦੇ ਚੱਠਿਆਂ ਨੇ ਖੋਹ ਲਈ ਅਤੇ ਚੱਠਿਆਂ ਤੋਂ ਗੁਜਰ ਸਿੰਘ ਭੰਗੀ ਹਥਿਆ ਕੇ ਗੁਜਰਾਤ ਲੈ ਗਿਆ। ਚੱਠਿਆਂ ਨੇ ਸੰਨ 1772 ਈ. ਵਿਚ ਇਸ ਨੂੰ ਫਿਰ ਪ੍ਰਾਪਤ ਕਰਕੇ ਰਸੂਲਪੁਰ ਲੈ ਗਏ। ਸੰਨ 1773 ਈ. ਵਿਚ ਸ. ਝੰਡਾ ਸਿੰਘ ਭੰਗੀ ਨੇ ਇਸ ਉਤੇ ਆਪਣਾ ਕਬਜ਼ਾ ਕਰ ਲਿਆ ਅਤੇ ਅੰਮ੍ਰਿਤਸਰ ਲੈ ਆਇਆ। ਉਸ ਤੋਂ ਬਾਦ ਇਸ ਦਾ ਨਾਂ 'ਭੰਗੀਆਂ ਦੀ ਤੋਪ' ਪ੍ਰਚਲਿਤ ਹੋ ਗਿਆ।

ਸੰਨ 1802 ਈ. ਵਿਚ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਉਤੇ ਕਬਜ਼ਾ ਕੀਤਾ, ਤਾਂ ਇਹ ਤੋਪ ਉਸ ਕੋਲ ਚਲੀ ਗਈ। ਮਹਾਰਾਜੇ ਨੇ ਡਸਕਾ, ਕਸੂਰ, ਸੁਜਾਨਪੁਰ, ਵਜ਼ੀਰਾਬਾਦ ਅਤੇ ਮੁਲਤਾਨ ਦੀਆਂ ਫ਼ੌਜੀ ਮੁਹਿੰਮਾਂ ਵਿਚ ਇਸ ਨੂੰ ਵਰਤਿਆ। ਮੁਲਤਾਨ ਉਤੇ ਸੰਨ 1818 ਈ. ਦੀ ਮੁਹਿੰਮ ਵਿਚ ਇਸ ਦੀ ਵਰਤੋਂ ਬਹੁਤ ਸਫਲ ਨਹੀਂ ਰਹੀ ਅਤੇ ਇਸ ਦਾ ਨੁਕਸਾਨ ਵੀ ਬਹੁਤ ਹੋ ਗਿਆ। ਤਦਉਪਰੰਤ ਇਸ ਨੂੰ ਲਾਹੌਰ ਦੇ ਦਿੱਲੀ ਦਰਵਾਜ਼ੇ ਦੇ ਬਾਹਰ ਰਖਵਾ ਦਿੱਤਾ ਗਿਆ, ਜਿਥੇ ਇਹ ਸੰਨ 1860 ਈ. ਤਕ ਰਖੀ ਰਹੀ। ਸੰਨ 1870 ਈ. ਵਿਚ ਇਸ ਨੂੰ ਲਾਹੌਰ ਅਜਾਇਬ ਘਰ ਦੇ ਬਾਹਰ ਰਖਵਾ ਦਿੱਤਾ ਗਿਆ। ਸੰਨ 1977 ਈ. ਵਿਚ ਇਸ ਦੀ ਮੁਰੰਮਤ ਕਰਵਾ ਕੇ ਪੰਜਾਬ ਯੂਨੀਵਰਸਿਟੀ ਦੀ ਇਨਸਟੀਚੀਊਟ ਆਫ਼ ਕੈਮੀਕਲ ਇੰਜੀਨੀਅਰਿੰਗ ਐਂਡ ਟੈਕਨਾਲੋਜੀ ਦੇ ਸਾਹਮਣੇ ਸਥਾਪਿਤ ਕਰ ਦਿੱਤਾ ਗਿਆ। ਇਸ ਨੂੰ ਉਦੋਂ ਸਿੱਖਾਂ ਦੀ ਅਫ਼ਗ਼ਾਨਾਂ ਉਤੇ ਜਿਤ ਦਾ ਪ੍ਰਤੀਕ ਸਮਝਿਆ ਜਾਂਦਾ ਸੀ।

**ਭੰਗੀਆਂ ਦੀ ਮਿਸਲ** : ਸੁਪ੍ਰਸਿੱਧ ਬਾਰ੍ਹਾਂ ਮਿਸਲਾਂ ਵਿਚੋਂ

ਇਕ, ਜਿਸ ਦਾ ਮੁਖੀ ਸ. ਹਰੀ ਸਿੰਘ ਸੀ। ਮਿਸਲ ਬਣਨ ਤੋਂ ਪਹਿਲਾਂ ਇਸ ਨੂੰ ਇਕ ਜੱਥੇ ਦੇ ਰੂਪ ਵਿਚ ਅੰਮ੍ਰਿਤਸਰ ਜ਼ਿਲ੍ਹੇ ਦੇ ਪੰਜਵੜ ਪਿੰਡ ਦੇ ਛੱਜੂ ਸਿੰਘ ਨੇ ਆਯੋਜਿਤ ਕੀਤਾ। ਉਸ ਤੋਂ ਬਾਦ ਮੋਗਾ ਜ਼ਿਲਾ ਦੇ ਬਧਣੀ ਪਰਗਨੇ ਦਾ ਭੂਮਾ ਸਿੰਘ, ਢਿਲੋਂ ਜੱਟ ਇਸ ਦਾ ਜੱਥੇਦਾਰ ਬਣਿਆ। ਸੰਨ 1746 ਈ. ਵਿਚ ਭੂਮਾ ਸਿੰਘ ਦੇ ਦੇਹਾਂਤ ਤੋਂ ਬਾਦ ਉਸ ਦਾ ਪਾਲਿਤ ਪੁੱਤਰ ਹਰੀ ਸਿੰਘ ਜੱਥੇਦਾਰ ਬਣਿਆ। ਸੰਨ 1748 ਈ. ਵਿਚ ਦਲ ਖ਼ਾਲਸਾ ਦੀ ਸਥਾਪਨਾ ਨਾਲ ਉਹ ਆਪਣੇ ਜੱਥੇ ਅਥਵਾ ਮਿਸਲ ਦਾ ਮੁਖੀ ਬਣਿਆ। ਉਸ ਦੁਆਰਾ ਭੰਗ ਦੇ ਅਧਿਕ ਸੇਵਨ ਕਾਰਣ ਮਿਸਲ ਦਾ ਨਾਂ 'ਭੰਗੀ ਮਿਸਲ' ਅਥਵਾ 'ਭੰਗੀਆਂ ਦੀ ਮਿਸਲ' ਪ੍ਰਚਲਿਤ ਹੋਇਆ।

ਸ. ਹਰੀ ਸਿੰਘ ਨੇ ਆਪਣੀ ਮਿਸਲ ਦੀ ਸਕਤੀ ਨੂੰ ਅਧਿਕ ਵਿਸਤਾਰਿਆ ਅਤੇ ਵੀਹ ਹਜ਼ਾਰ ਯੋਧਿਆਂ ਦਾ ਸੈਨਿਕ ਦਲ ਤਿਆਰ ਕੀਤਾ। ਉਸ ਨੇ ਪਹਿਲਾਂ ਅੰਮ੍ਰਿਤਸਰ ਜ਼ਿਲ੍ਹੇ ਦੇ ਸੋਹਲ ਪਿੰਡ ਨੂੰ ਸਦਰ ਮੁਕਾਮ ਬਣਾਇਆ ਅਤੇ ਫਿਰ ਗਿਲਵਾਲੀ ਪਿੰਡ ਵਿਚ ਆਪਣੀ ਮਿਸਲ ਦੀ ਰਾਜਧਾਨੀ ਕਾਇਮ ਕੀਤੀ। ਸੰਨ 1763 ਈ. ਵਿਚ ਕਨ੍ਹੀਆ ਅਤੇ ਰਾਮਗੜ੍ਹੀਆ ਮਿਸਲਾਂ ਦੀ ਮਦਦ ਨਾਲ ਉਸ ਨੇ ਕਸੂਰ ਨੂੰ ਲੁਟਿਆ। ਫਿਰ ਸੰਨ 1764 ਈ. ਵਿਚ ਮੁਲਤਾਨ, ਬਹਾਵਲਪੁਰ ਨੂੰ ਲਤਾੜਦੇ ਹੋਇਆਂ ਸਿੰਧ ਦਰਿਆ ਪਾਰ ਕਰਕੇ ਮੁਜ਼ਫਰਗੜ੍ਹ, ਡੇਰਾ ਗ਼ਾਜ਼ੀਖ਼ਾਨ ਅਤੇ ਡੇਰਾ ਇਸਮਾਈਲ ਖ਼ਾਨ ਦੇ ਬਲੋਚੀ ਹਾਕਮਾਂ ਤੋਂ ਖ਼ਿਰਾਜ ਵਸੂਲ ਕੀਤਾ ਅਤੇ ਪਰਤਦੇ ਹੋਇਆਂ ਚਿਨੀਓਟ, ਝੰਗ ਅਤੇ ਸਿਆਲਕੋਟ ਨੂੰ ਤਬਾਹ ਕੀਤਾ, ਪਰ ਸੰਨ 1765 ਈ. ਵਿਚ ਬਾਬਾ ਆਲਾ ਸਿੰਘ ਦੇ ਵਿਰੁੱਧ ਲੜਦਿਆਂ ਮਾਰਿਆ ਗਿਆ। ਉਸ ਤੋਂ ਬਾਦ ਉਸ ਦੇ ਲੜਕੇ ਝੰਡਾ ਸਿੰਘ ਨੇ ਮਿਸਲ ਦੀ ਜ਼ਿੰਮੇਵਾਰੀ ਸੰਭਾਲੀ ਅਤੇ ਮਿਸਲ ਦਾ ਹਰ ਪੱਖੋਂ ਵਿਕਾਸ ਕੀਤਾ। ਮੁਲਤਾਨ ਨੂੰ ਜਿਤਣ ਤੋਂ ਬਾਦ ਝੰਗ, ਕਾਲਾਬਾਗ਼ ਅਤੇ ਮਨਕੇਰਾ ਨੂੰ ਅਧੀਨ ਕੀਤਾ ਅਤੇ ਅੰਮ੍ਰਿਤਸਰ ਵਿਚ ਕਿਲ੍ਹਾ ਭੰਗੀਆਂ ਦੀ ਉਸਾਰੀ ਕਰਵਾਈ। ਫਿਰ ਚੱਠਾ ਦੇ ਪਠਾਣਾਂ ਪਾਸੋਂ 'ਜ਼ਮਜ਼ਮਾ' ਖੋਹੀ, ਜਿਸ ਦਾ ਨਾਂ ਕਾਲਾਂਤਰ ਵਿਚ 'ਭੰਗੀਆਂ ਦੀ ਤੋਪ' ਪਿਆ। ਸੰਨ 1774 ਈ. ਵਿਚ ਕਨ੍ਹੀਆ ਅਤੇ ਸੁਕਰਚਕੀਆ ਮਿਸਲਾਂ ਵਾਲਿਆਂ ਨਾਲ ਲੜਦਾ ਹੋਇਆ ਉਹ ਜੰਮੂ ਵਿਚ ਮਾਰਿਆ ਗਿਆ।

ਝੰਡਾ ਸਿੰਘ ਤੋਂ ਪਿਛੋਂ ਉਸ ਦਾ ਭਰਾ ਗੰਡਾ ਸਿੰਘ ਗੱਦੀ ਉਤੇ ਬੈਠਾ ਅਤੇ ਉਸ ਦੇ ਥੋੜੇ ਚਿਰ ਤੋਂ ਬਾਦ ਮਰਨ ਉਪਰੰਤ ਉਸ ਦਾ ਨਾਬਾਲਗ਼ ਪੁੱਤਰ ਦੇਸਾ ਸਿੰਘ ਮਿਸਲ ਦਾ ਸਰਦਾਰ ਬਣਿਆ। ਪਰ ਕਮਜ਼ੋਰ ਮਿਸਲਦਾਰ ਹੋਣ ਕਾਰਣ ਕਈ ਭੰਗੀ ਸਰਦਾਰ ਆਪਣੇ ਆਪਣੇ ਇਲਾਕੇ ਵਿਚ ਖ਼ੁਦਮੁਖ਼ਤਿਆਰ ਬਣ ਬੈਠੇ। ਗੁਰਬਖ਼ਸ਼ ਸਿੰਘ ਨਾਂ ਦੇ ਭੰਗੀ ਸਰਦਾਰ ਦੇ ਪਾਲਿਤ ਪੁੱਤਰ ਲਹਿਣਾ ਸਿੰਘ ਅਤੇ ਦੋਹਤੇ ਗੁਜਰ ਸਿੰਘ ਨੇ ਸੰਨ 1765 ਈ. ਵਿਚ ਲਾਹੌਰ ਉਤੇ ਕਬਜ਼ਾ ਕੀਤਾ ਅਤੇ ਕਿਸੇ ਨ ਕਿਸੇ ਰੂਪ ਵਿਚ ਲਾਹੌਰ ਉਨ੍ਹਾਂ ਦੇ ਵੰਸ਼ਜਾਂ ਦੇ ਅਧੀਨ ਹੀ ਰਿਹਾ। ਉਨ੍ਹਾਂ ਦੇ ਦੋ ਉਤਰਾਧਿਕਾਰੀਆਂ— ਚੇਤ ਸਿੰਘ ਅਤੇ ਮੋਹਰ ਸਿੰਘ— ਦੇ ਰਾਜ-ਪ੍ਰਬੰਧ ਤੋਂ ਤੰਗ ਆ ਕੇ ਲਾਹੌਰ ਨਿਵਾਸੀਆਂ ਨੇ ਰਣਜੀਤ ਸਿੰਘ ਅਤੇ ਸਦਾ ਕੌਰ ਨੂੰ ਲਾਹੌਰ ਉਤੇ ਕਬਜ਼ਾ ਕਰਨ ਲਈ ਨਿਮੰਤਰਿਤ ਕੀਤਾ। 7 ਜੁਲਾਈ 1799 ਈ. ਨੂੰ ਰਣਜੀਤ ਸਿੰਘ ਨੇ ਲਾਹੌਰ ਨੂੰ ਆਪਣੇ ਅਧੀਨ ਕਰ ਲਿਆ। ਉਧਰ ਸੰਨ 1782 ਈ. ਵਿਚ ਦੇਸਾ ਸਿੰਘ ਦੀ ਮ੍ਰਿਤੂ ਤੋਂ ਬਾਦ ਉਸ ਦੇ ਨਾਬਾਲਗ਼ ਲੜਕੇ ਗੁਲਾਬ ਸਿੰਘ ਨੇ ਅੰਮ੍ਰਿਤਸਰ ਵਿਚ ਮਿਸਲ ਦੀ ਜ਼ਿੰਮੇਵਾਰੀ ਸੰਭਾਲੀ। ਸੰਨ 1800 ਈ. ਵਿਚ ਗੁਲਾਬ ਸਿੰਘ ਦੇ ਮਰਨ ਉਪਰੰਤ ਉਸ ਦੇ ਨਾਬਾਲਗ਼ ਪੁੱਤਰ ਗੁਰਦਿਤ ਸਿੰਘ ਨੇ ਆਪਣੀ ਮਾਤਾ ਮਾਈ ਸੁੱਖਾਂ ਦੀ ਸਰਪ੍ਰਸਤੀ ਅਧੀਨ ਮਿਸਲ ਦੀ ਸਰਦਾਰੀ ਸੰਭਾਲੀ। ਸੰਨ 1802 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਉਤੇ ਕਬਜ਼ਾ ਕਰ ਲਿਆ। ਸਭ ਤੋਂ ਆਖੀਰ ਵਿਚ ਗੁਜਰਾਤ ਦੇ ਪ੍ਰਸ਼ਾਸਕ ਸਾਹਿਬ ਸਿੰਘ ਭੰਗੀ ਨੂੰ ਕੁਝ ਪਿੰਡ ਜਾਗੀਰ ਵਜੋਂ ਦੇ ਕੇ ਵੇਹਲਾ ਕੀਤਾ। ਸੰਨ 1810 ਈ. ਤਕ ਰਣਜੀਤ ਸਿੰਘ ਨੇ ਸਾਰੇ ਭੰਗੀ ਸਰਦਾਰਾਂ ਤੋਂ ਉਨ੍ਹਾਂ ਦੇ ਇਲਾਕੇ ਜਿਤ ਕੇ ਲਾਹੌਰ ਦਰਬਾਰ ਦੇ ਅਧੀਨ ਕਰ ਲਏ। ਇਸ ਤਰ੍ਹਾਂ ਇਸ ਮਿਸਲ ਦੀ ਹੋਂਦ ਖ਼ਤਮ ਹੋ ਗਈ।

**ਭੰਡਾਰਾ** : ਇਸ ਤੋਂ ਭਾਵ ਹੈ ਉਹ ਭੋਜ ਜੋ ਅਸੀਸ ਲੈਣ ਜਾਂ ਵਰ-ਪ੍ਰਾਪਤੀ ਲਈ ਜੋਗੀਆਂ ਜਾਂ ਸੰਨਿਆਸੀਆਂ ਨੂੰ ਕਰਾਇਆ ਜਾਂਦਾ ਸੀ। ਹੁਣ ਹਿੰਦੂ ਧਰਮ ਦੇ ਅਨੁਯਾਈ ਮੰਦਿਰਾਂ ਜਾਂ ਧਰਮ-ਧਾਮਾਂ ਵਿਚ ਭੰਡਾਰੇ ਲਗਾ ਕੇ ਆਮ ਜਨਤਾ ਜਾਂ ਗ਼ਰੀਬਾਂ ਨੂੰ ਭੋਜਨ ਕਰਾਉਂਦੇ ਹਨ। ਇਸ ਤਰ੍ਹਾਂ ਇਸ ਦਾ ਪ੍ਰਚਲਨ ਆਮ ਹੋ ਗਿਆ ਹੈ। ਵੱਡੇ ਤੀਰਥਾਂ ਉਤੇ ਭੰਡਾਰੇ ਲਗਾਉਣ ਦੀ ਪਰੰਪਰਾ ਮੌਜੂਦ ਹੈ। ਹਰਿਦੁਆਰ,

ਅਲਾਹਾਬਾਦ, ਉਜੈਨ, ਨਾਸਿਕ ਨਾਂ ਦੇ ਤੀਰਥਾਂ ਉਤੇ ਹਿੰਦੂ ਧਰਮੀਆਂ ਵਾਂਗ ਉਦਾਸੀ ਅਤੇ ਨਿਰਮਲੇ ਸੰਤ ਵੀ ਆਪਣੇ ਡੇਰਿਆਂ ਜਾਂ ਅਖਾੜਿਆਂ ਵਿਚ ਭੰਡਾਰੇ ਲਗਾਉਂਦੇ ਹਨ। ਸਿੱਖ ਧਰਮ ਵਿਚ ਇਸ ਦੇ ਸਮਾਨਾਂਤਰ ਲੰਗਰ-ਪ੍ਰਥਾ ਹੈ। ਇਨ੍ਹਾਂ ਦੋਹਾਂ ਵਿਚ ਫ਼ਰਕ ਇਹ ਹੈ ਕਿ ਭੰਡਾਰੇ ਖ਼ਾਸ ਕਾਰਣਾਂ ਕਰਕੇ ਜਾਂ ਵਿਸ਼ੇਸ਼ ਅਵਸਰਾਂ ਉਤੇ ਹੀ ਲਗਾਏ ਜਾਂਦੇ ਹਨ, ਜਦਕਿ ਲੰਗਰ ਯਾਤ੍ਰੀਆਂ, ਲੋੜਵੰਦਾਂ ਅਤੇ ਗ਼ਰੀਬਾਂ ਲਈ ਹਰ ਵਕਤ ਖੁਲ੍ਹਾ ਰਹਿੰਦਾ ਹੈ ਅਤੇ ਇਸ ਦੀ ਤਿਆਰੀ ਵਿਚ ਅਨੁਯਾਈ ਸੇਵਾ-ਭਾਵ ਨਾਲ ਸ਼ਾਮਲ ਹੁੰਦੇ ਹਨ।

**ਭ੍ਰਮ** : ਇਸ ਦਾ ਅਰਥ ਹੈ ਸਤਿ-ਗਿਆਨ ਦੇ ਉਲਟ ਮਿਥਿਆ-ਗਿਆਨ। ਇਸ ਦਾ ਅਰਥ ਭੁਲੇਖਾ ਵੀ ਕੀਤਾ ਜਾ ਸਕਦਾ ਹੈ। ਅਧਿਆਮਿਕ ਸਾਧਨਾ ਵਿਚ ਮਨੁੱਖ ਭੌਤਿਕਤਾ ਨੂੰ ਸਚ ਸਮਝਣ ਦੇ ਭ੍ਰਮ ਵਿਚ ਫਸ ਜਾਂਦਾ ਹੈ। ਫਲਸਰੂਪ ਉਹ ਹਰਿ-ਪ੍ਰਾਪਤੀ-ਪਥ ਤੋਂ ਭ੍ਰਸ਼ਟ ਹੋ ਜਾਂਦਾ ਹੈ। ਇਹ ਸਥਿਤੀ ਤਦ ਤਕ ਬਣੀ ਰਹਿੰਦੀ ਹੈ ਜਦ ਤਕ ਮਨ ਵਿਚ ਮਿਥਿਆ-ਗਿਆਨ ਹੈ। ਗੁਰੂ ਦੀ ਕ੍ਰਿਪਾ ਨਾਲ ਮਨ ਨੂੰ ਸਥਿਰਤਾ ਪ੍ਰਾਪਤ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਕਿਹਾ ਹੈ—*ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ। ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ।*(ਗੁ.ਗ੍ਰੰ.400)। ਸੰਤ ਕਬੀਰ ਨੇ ਧਨਾਸਰੀ ਰਾਗ ਵਿਚ ਪ੍ਰਾਣੀ ਨੂੰ ਸੰਬੋਧਨ ਕਰਦਿਆਂ ਭ੍ਰਮ ਛਡ ਕੇ ਪਰਮਾਤਮਾ ਦੇ ਨਾਮ-ਸਿਮਰਨ ਵਲ ਪ੍ਰੇਰਿਤ ਕੀਤਾ ਹੈ—*ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ। ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ।*(ਗੁ.ਗ੍ਰੰ.692)।

# ਮ

**ਮਸਨਵੀ ਮੌਲਾਨਾ ਰੂਮੀ** (ਰਚਨਾ) : ਇਹ ਅਨੁਵਾਦਕ ਰਚਨਾ ਸੇਵਾਪੰਥੀ ਟਕਸਾਲ ਦਾ ਫਲਿਆ ਇਕ ਸਾਹਿਤਿਕ ਸਿੱਕਾ ਹੈ। 'ਮਸਨਵੀ' ਦਾ ਮੂਲ ਲੇਖਕ ਮੌਲਾਨਾ ਜਲਾਲ-ਉੱਦੀਨ ਮੁਹੰਮਦ ਰੂਮੀ (1207-1273 ਈ.) ਹੈ ਅਤੇ ਇਸ ਨੂੰ ਫ਼ਾਰਸੀ ਵਿਚ ਲਿਖੀ ਕੁਰਾਨ ਹੋਣ ਦਾ ਗੌਰਵ ਪ੍ਰਾਪਤ ਹੈ। ਸੇਵਾਪੰਥੀ ਸੰਪ੍ਰਦਾਇ ਦੇ ਸਾਧਕਾਂ ਨੇ ਸੂਫ਼ੀ ਵਿਚਾਰਧਾਰਾ ਨੂੰ ਬੜੀ ਉਦਾਰਤਾ ਨਾਲ ਆਤਮ-ਸਾਤ ਕੀਤਾ ਅਤੇ ਇਸੇ ਭਾਵਨਾ ਅਧੀਨ ਕਈ ਫ਼ਾਰਸੀ ਗ੍ਰੰਥਾਂ ਦਾ ਉਲਥਾ ਪੰਜਾਬੀ ਵਿਚ ਕੀਤਾ। ਅਜਿਹੇ ਉਲਥਿਆਂ ਵਿਚੋਂ ਪਹਿਲਾਂ ਸਥਾਨ 'ਪਾਰਸਭਾਗ' ਨੂੰ ਪ੍ਰਾਪਤ ਹੈ ਅਤੇ ਦੂਜਾ ਇਸ ਰਚਨਾ ਨੂੰ। ਭਾਈ ਸੋਭਾ ਰਾਮ ਅਨੁਸਾਰ ਭਾਈ ਮੰਗੂ ਸ਼ਾਹਦਰੇ ਵਿਚ ਭਾਈ ਅੱਡਣ ਸ਼ਾਹ ਦੇ ਡੇਰੇ ਰਹਿੰਦੇ ਹੋਇਆਂ ਮਸਨਵੀ ਮੌਲਾਨਾ ਰੂਮੀ ਦੀ ਪੰਜਾਬੀ ਵਿਚ ਕਥਾ ਕਰਦੇ ਹੁੰਦੇ ਸਨ ਅਤੇ ਬਾਦ ਵਿਚ ਉਸੇ ਕਥਾ ਵਾਰਤਾ ਨੂੰ ਲਿਖਿਤ ਰੂਪ ਵਿਚ ਪ੍ਰਸਤੁਤ ਪੁਸਤਕ ਰਾਹੀਂ ਆਕਾਰ ਦਿੱਤਾ ਗਿਆ ਸੀ। ਅਨੁਮਾਨ ਹੈ ਇਸ ਦੀ ਰਚਨਾ 1734 ਈ. ਤੋਂ 1754 ਈ. ਵਿਚਾਲੇ ਹੋਈ ਹੋਵੇਗੀ ਕਿਉਂਕਿ ਇਸੇ ਸਮੇਂ ਦੌਰਾਨ ਭਾਈ ਅੱਡਣਸ਼ਾਹ ਸ਼ਾਹਦਰੇ ਰਹਿੰਦੇ ਸਨ। ਪੰਜਾਬੀ ਯੂਨੀਵਰਸਿਟੀ ਵਲੋਂ ਇਸ ਦਾ ਪ੍ਰਕਾਸ਼ਨ ਹੋ ਚੁਕਿਆ ਹੈ।

ਮੌਲਾਨਾ ਰੂਮੀ ਨੇ ਇਸ ਪੁਸਤਕ ਵਿਚ ਅਧਿਆਤਮਿਕ, ਰਹੱਸਾਤਮਕ ਅਤੇ ਨੈਤਿਕ ਵਿਚਾਰਾਂ ਨੂੰ ਬੜੀ ਗੰਭੀਰਤਾ, ਲਗਨ ਅਤੇ ਨਿਸ਼ਠਾ ਨਾਲ ਪਰੋਇਆ ਹੈ। ਇਸ ਲਈ ਫ਼ਾਰਸੀ ਦੇ ਪ੍ਰਸਿੱਧ ਆਲਮਾਂ ਨੇ ਇਸ ਦੀਆਂ ਗੁਝੀਆਂ ਰਮਜ਼ਾਂ ਨੂੰ ਉਘਾੜਨ ਦਾ ਯਤਨ ਕੀਤਾ ਹੈ। ਭਾਰਤ ਵਿਚ ਵੀ ਇਸ ਗ੍ਰੰਥ ਦਾ ਉਚੇਚਾ ਅਧਿਐਨ ਹੁੰਦਾ ਰਿਹਾ ਹੈ। ਇਸ ਵਿਚ ਸੂਫ਼ੀ ਸਿੱਧਾਂਤਾਂ ਦੀ ਬੜੇ ਸੋਹਣੇ ਢੰਗ ਨਾਲ ਵਿਆਖਿਆ ਹੋਈ ਹੈ ਅਤੇ ਆਤਮਾ-ਪਰਮਾਤਮਾ, ਜੀਵ-ਜਗਤ, ਜੀਵਨ-ਮਨੋਰਥ, ਮੁਰਸ਼ਿਦ-ਮੁਰੀਦ ਸੰਬੰਧ, ਬੰਧਨ-ਮੁਕਤੀ, ਮੁਕਤੀ ਦੀਆਂ ਅਵਸਥਾਵਾਂ ਅਤੇ ਮੁਕਤ ਸਾਧਕਾਂ ਬਾਰੇ ਵਿਸਤਾਰ ਸਹਿਤ ਚਾਨਣਾ ਪਾਇਆ ਗਿਆ ਹੈ। ਗੱਲ ਨੂੰ ਸਮਝਾਉਣ ਲਈ ਅਨੇਕ ਉਕਤੀਆਂ ਯੁਕਤੀਆਂ ਅਤੇ ਕਥਾ-ਪ੍ਰਸੰਗਾਂ ਤੇ ਮਿਥਿਕ ਰੂੜ੍ਹੀਆਂ ਨੂੰ ਵਰਤਿਆ ਗਿਆ ਹੈ। ਅਸਲੋਂ ਜਿਗਿਆਸੂ ਦੇ ਮਨ ਵਿਚ ਉਠਣ ਵਾਲੇ ਲਗਭਗ ਹਰ ਪ੍ਰਸ਼ਨ/ਸ਼ੰਕਾ ਦਾ ਉੱਤਰ ਇਸ ਵਿਚੋਂ ਮਿਲ ਜਾਂਦਾ ਹੈ। ਇਸ ਬਾਰੇ ਰੂਮੀ ਨੇ ਆਪ ਲਿਖਿਆ ਹੈ ਕਿ ਇਹ ਗ੍ਰੰਥ ਈਮਾਨ ਦੀ ਜੜ੍ਹ ਅਤੇ ਰੱਬੀ ਸੰਜੋਗ-ਸੁਖ ਪ੍ਰਾਪਤ ਕਰਾਉਣ ਵਾਲੀ ਰਚਨਾ ਹੈ।

ਭਾਈ ਮੰਗੂ ਨੇ ਮਸਨਵੀ ਮੌਲਾਨਾ ਰੂਮੀ ਦੇ ਛੇ ਦਫ਼ਤਰਾਂ (ਭਾਗਾਂ) ਵਿਚ ਕੇਵਲ ਪਹਿਲੇ ਦਾ ਸੁਤੰਤਰ ਜਿਹਾ ਉਲਥਾ ਕੀਤਾ ਹੈ, ਜਿਸ ਵਿਚ ਕੇਵਲ ਮਨਸਵੀ ਦੀ ਭਾਵ-

ਸਾਮਗ੍ਰੀ ਨੂੰ ਸਮੋਣ ਦਾ ਯਤਨ ਕੀਤਾ ਗਿਆ ਹੈ। ਚੂੰਕਿ ਮੂਲ ਰੂਪ ਵਿਚ ਇਹ ਰਚਨਾ ਕਥਾ-ਵਾਰਤਾ ਵਜੋਂ ਉਚਾਰੀ ਗਈ ਸੀ, ਇਸ ਲਈ ਇਸ ਵਿਚ ਕਥਾ-ਕਾਰ ਅਨੁਵਾਦਕ ਦੇ ਸ਼ੈਲੀ-ਗਤ ਗੁਣ ਆ ਜਾਣੇ ਸੁਭਾਵਿਕ ਹਨ। ਉਹ ਸਰੋਤਿਆਂ ਪਾਠਕਾਂ ਨੂੰ ਸੰਬੋਧਿਤ ਕਰਦਾ ਪ੍ਰਤੀਤ ਹੁੰਦਾ ਹੈ ਅਤੇ ਪ੍ਰਸੰਗਾਂ ਦਾ ਕਥਾ-ਵਾਰਤਾ ਰਾਹੀਂ ਬੜੇ ਸੁੰਦਰ ਢੰਗ ਨਾਲ ਵਿਸਤਾਰ ਕਰਦਾ ਹੈ ਅਤੇ ਮੂਲ ਤੋਂ ਹਟ ਕੇ ਬੜੇ ਮਨੋਵਿਗਿਆਨਿਕ ਅਤੇ ਹਿਰਦੇ ਸਪਰਸ਼ੀ ਢੰਗ ਨਾਲ ਜਿਗਿਆਸੂਆਂ ਨੂੰ ਸਮਝਾਉਂਦਾ ਹੈ। ਅਜਿਹੇ ਪ੍ਰਕਰਣਾਂ ਵਿਚ ਅਨੁਵਾਦਕ ਸੇਵਾਪੰਥੀ ਮਾਨਤਾਵਾਂ ਨੂੰ ਬੜੇ ਸੁਚੱਜੇ ਢੰਗ ਨਾਲ ਸਮੋ ਦਿੰਦਾ ਹੈ। ਆਪਣੀ ਅਭਿਵਿਅਕਤੀ ਨੂੰ ਅਧਿਕ ਸਸ਼ਕਤ ਬਣਾਉਣ ਲਈ ਕਈਆਂ ਥਾਂਵਾਂ 'ਤੇ ਅਨੁਵਾਦਕ ਨੇ ਉਪਮਾ, ਦ੍ਰਿਸ਼ਟਾਂਤ, ਰੂਪਕ ਆਦਿ ਸਦ੍ਰਿਸ਼ਤਾ-ਮੂਲਕ ਅਲੰਕਾਰਾਂ ਦੀ ਵਰਤੋਂ ਕੀਤੀ ਹੈ। ਗੱਲ ਨੂੰ ਤਰਕ ਨਾਲ ਸਪੱਸ਼ਟ ਕਰਨ ਦਾ ਯਤਨ ਵੀ ਕੀਤਾ ਗਿਆ ਹੈ। ਕਥਾਕਾਰੀ ਕਰਕੇ ਕਈਆਂ ਥਾਂਵਾਂ 'ਤੇ ਵਿਅਰਥ ਦਾ ਵਿਸਤਾਰ ਵੇਖਿਆ ਜਾ ਸਕਦਾ ਹੈ। ਕਈ ਪ੍ਰਸੰਗਾਂ ਵਿਚ ਵਾਕ ਲੰਮੇ ਅਤੇ ਕਈ ਪ੍ਰਸੰਗਾਂ ਵਿਚ ਨਿੱਕੇ ਹਨ। ਭਾਸ਼ਾ ਸਾਧ ਭਾਖਾ ਲਦੀ ਪੁਰਾਣੀ ਪੰਜਾਬੀ ਹੈ। ਫ਼ਾਰਸੀ ਦੀ ਇਕ ਉੱਤਮ ਰਚਨਾ ਨੂੰ ਪੰਜਾਬੀ ਸਰੋਤਿਆਂ/ਪਾਠਕਾਂ ਲਈ ਉਪਲਬਧ ਕਰਨ ਲਈ ਕੀਤਾ ਗਿਆ ਇਹ ਯਤਨ ਨ ਕੇਵਲ ਅਧਿਆਤਮਿਕ ਦ੍ਰਿਸ਼ਟੀ ਤੋਂ ਮਹੱਤਵ ਰਖਦਾ ਹੈ, ਸਗੋਂ ਸਾਹਿਤਿਕ ਦ੍ਰਿਸ਼ਟੀ ਤੋਂ ਪੰਜਾਬੀ ਗੱਦ ਦੇ ਵਿਕਾਸ ਵਿਚ ਵੀ ਆਪਣੀ ਕੜੀ ਪੂਰਦਾ ਹੈ।

**ਮੱਸਾ ਰੰਘੜ** (ਮ. 1740 ਈ.) : ਅੰਮ੍ਰਿਤਸਰ ਨਗਰ ਤੋਂ 8 ਕਿ.ਮੀ.ਦੱਖਣ ਵਲ ਸਥਿਤ ਪਿੰਡ ਮੰਡਿਆਲੀ ਦੇ ਨਿਵਾਸੀ ਮੱਸੇ ਖ਼ਾਨ ਰੰਘੜ ਨੂੰ ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੇ ਕਾਜ਼ੀ ਅਬਦੁਰ ਰਹਿਮਾਨ ਦੇ ਮਾਰੇ ਜਾਣ ਤੋਂ ਬਾਦ ਅੰਮ੍ਰਿਤਸਰ ਦਾ ਕੋਤਵਾਲ ਨਿਯੁਕਤ ਕੀਤਾ। ਇਸ ਨੂੰ ਵਿਸ਼ੇਸ਼ ਕੰਮ ਇਹ ਸੌਂਪਿਆ ਗਿਆ ਕਿ ਸਿੱਖਾਂ ਨੂੰ ਹਰਿਮੰਦਿਰ ਸਾਹਿਬ ਵਿਚ ਦਾਖ਼ਲ ਨ ਹੋਣ ਦੇਵੇ। ਇਸ ਨੇ ਹਰਿਮੰਦਿਰ ਸਾਹਿਬ ਵਿਚ ਹੀ ਆਪਣਾ ਅੱਡਾ ਜਮਾ ਲਿਆ। ਉਥੇ ਨਿੱਤ ਵੇਸਵਾ ਦਾ ਨਾਚ ਕਰਾਉਂਦਾ ਅਤੇ ਸ਼ਰਾਬ ਤੇ ਤੰਬਾਕੂ ਪੀਂਦਾ ਸੀ। ਉਨ੍ਹਾਂ ਦਿਨਾਂ ਵਿਚ ਜ਼ਕਰੀਆ ਖ਼ਾਨ ਦੇ ਅਤਿਆਚਾਰਾਂ ਕਾਰਣ ਸਿੰਘ ਜੋਧੇ ਪਹਾੜਾਂ ਅਤੇ ਮਰੂਥਲਾਂ ਵਲ ਨਿਕਲ ਗਏ ਸਨ। ਜਦੋਂ ਹਰਿਮੰਦਿਰ ਸਾਹਿਬ ਦੇ ਇਸ ਅਪਮਾਨ ਦਾ ਪਤਾ ਸਰਦਾਰ ਸ਼ਿਆਮ ਸਿੰਘ ਦੇ ਜੱਥੇ ਨੂੰ ਲਗਾ ਜੋ ਉਸ ਵੇਲੇ ਰਾਜਸਥਾਨ ਵਿਚ ਪਨਾਹ ਲਈ ਬੈਠਾ ਸੀ, ਤਾਂ ਸ. ਮਤਾਬ ਸਿੰਘ ਮੀਰਾਕੋਟੀਏ ਨੇ ਇਸ ਅਪਮਾਨ ਦਾ ਬਦਲਾ ਲੈਣ ਦਾ ਪ੍ਰਣ ਕੀਤਾ ਅਤੇ ਇਕ ਹੋਰ ਯੋਧੇ ਸ. ਸੁੱਖਾ ਸਿੰਘ ਕੰਬੋਮਾੜੀ ਵਾਲੇ ਨੂੰ ਨਾਲ ਲੈ ਕੇ ਅੰਮ੍ਰਿਤਸਰ ਲਈ ਪ੍ਰਸਥਾਨ ਕੀਤਾ। ਹਰਿਮੰਦਿਰ ਸਾਹਿਬ ਦੇ ਪ੍ਰਵੇਸ਼ ਦੁਆਰ ਉਤੇ ਲਗੇ ਪਹਿਰੇ ਤੋਂ ਬਚਣ ਲਈ ਇਨ੍ਹਾਂ ਨੇ ਮਾਲੀਆ ਤਾਰਨ ਵਾਲੇ ਕਿਸਾਨਾਂ ਦਾ ਰੂਪ ਧਾਰਿਆ ਅਤੇ 11 ਅਗਸਤ 1740 ਈ. ਨੂੰ ਹਰਿਮੰਦਿਰ ਸਾਹਿਬ ਵਿਚ ਪ੍ਰਵੇਸ਼ ਕੀਤਾ। ਅੰਦਰ ਵੜ ਕੇ ਇਨ੍ਹਾਂ ਨੇ ਮੱਸੇ ਰੰਘੜ ਦਾ ਸਿਰ ਵਢਿਆ ਅਤੇ ਉਸ ਦੇ ਸੰਪਰਕ ਵਿਚ ਬੈਠਿਆਂ ਨੂੰ ਦੰਡ ਦਿੱਤਾ। ਕਿਸੇ ਮੁਗ਼ਲ ਹਾਕਮ ਨੂੰ ਪਤਾ ਲਗਣ ਤੋਂ ਪਹਿਲਾਂ ਇਹ ਸੁਰਖਿਅਤ ਇਲਾਕੇ ਵਲ ਨਿਕਲ ਗਏ।

**ਮਸੰਦ** : ਇਹ ਸ਼ਬਦ ਅਰਬੀ ਦੇ 'ਮਸਨਦ' ਸ਼ਬਦ ਦਾ ਤਦਭਵ ਰੂਪ ਹੈ। ਸਿੱਖ ਜਗਤ ਵਿਚ ਇਸ ਦਾ ਅਰਥ ਹੈ 'ਗੱਦੀ ਉਤੇ ਬੈਠਣ ਵਾਲਾ'। ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਸਿੱਖਾਂ ਤੋਂ ਦਸਵੰਧ ਅਤੇ ਕਾਰ-ਭੇਟ ਉਗਰਾਹੁਣ ਦੀ ਜ਼ਿੰਮੇਵਾਰੀ ਜਿਨ੍ਹਾਂ ਮੁੱਖੀ ਸਿੱਖਾਂ ਨੂੰ ਸੌਂਪੀ ਜਾਂਦੀ ਸੀ, ਉਨ੍ਹਾਂ ਨੂੰ 'ਮਸੰਦ' ਕਿਹਾ ਜਾਂਦਾ ਸੀ। ਇਹ ਇਕ ਪ੍ਰਕਾਰ ਨਾਲ ਗੁਰੂ ਅਮਰਦਾਸ ਜੀ ਦੁਆਰਾ ਚਲਾਈ ਮੰਜੀ ਪ੍ਰਥਾ ਦਾ ਹੀ ਵਿਕਸਿਤ ਰੂਪ ਸੀ। 'ਦਬਿਸਤਾਨਿ-ਮਜ਼ਾਹਬ' ਦੇ ਕਰਤਾ ਮੋਹਸਿਨ ਫ਼ਾਨੀ ਅਨੁਸਾਰ ਇਹ ਲੋਕ ਆਪਣੇ ਨਿੱਤ ਦੇ ਕਾਰ -ਵਪਾਰ ਦੇ ਨਾਲ ਨਾਲ ਗੁਰੂ ਘਰ ਲਈ ਉਗਰਾਹੀ ਵੀ ਕਰਦੇ ਹੁੰਦੇ ਸਨ। ਇਸ ਤਰ੍ਹਾਂ ਇਕੱਠੀ ਕੀਤੀ ਸਾਰੀ ਸਾਮਗ੍ਰੀ ਜਾਂ ਧਨ ਹਰ ਵਿਸਾਖੀ ਦੇ ਮੌਕੇ ਗੁਰੂ-ਦਰਬਾਰ ਵਿਚ ਲੈ ਕੇ ਹਾਜ਼ਰ ਹੁੰਦੇ ਸਨ। ਇਨ੍ਹਾਂ ਨੂੰ 'ਰਾਮਦਾਸ' ਵੀ ਕਿਹਾ ਜਾਂਦਾ ਸੀ। ਕੁਝ ਵਿਦਵਾਨ 'ਮਸੰਦ ਪਰੰਪਰਾ' ਦਾ ਸੰਚਾਲਨ ਗੁਰੂ ਅਰਜਨ ਦੇਵ ਜੀ ਤੋਂ ਮੰਨਦੇ ਹਨ। ਇਹ ਲੋਕ ਸੰਗਤਾਂ ਜਾਂ ਧਰਮਸਾਲਾਂ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਸਨ। ਦੂਰ-ਦੁਰਾਡੇ ਦੀਆਂ ਸੰਗਤਾਂ ਨੂੰ ਮੁੱਖ ਧਾਰਾ ਨਾਲ ਜੋੜੀ ਰਖਦੇ ਸਨ। ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਵਿਚ ਇਨ੍ਹਾਂ ਵਲੋਂ ਨਿਭਾਈ ਭੂਮਿਕਾ ਦਾ ਵਿਸ਼ੇਸ਼ ਮਹੱਤਵ ਹੈ। ਇਨ੍ਹਾਂ ਪਾਸ ਸੇਵਾ ਕਰਨ ਵਾਲਿਆਂ ਨੂੰ 'ਮੇਲੀ' ਕਿਹਾ ਜਾਂਦਾ ਸੀ।

ਹੌਲੀ ਹੌਲੀ ਮਸੰਦਾਂ ਵਿਚ ਕੁਰੀਤੀਆਂ ਦੇ ਨਾਲ ਨਾਲ ਹਉਮੈ ਦਾ ਵਿਸਤਾਰ ਹੋ ਗਿਆ ਅਤੇ ਉਹ ਇਹ ਸਮਝਣ ਲਗ ਗਏ ਕਿ ਗੁਰਿਆਈ ਦੀ ਵਿਵਸਥਾ ਉਨ੍ਹਾਂ ਦੁਆਰਾ ਹੀ ਚਲ ਰਹੀ ਹੈ। ਫਲਸਰੂਪ ਉਨ੍ਹਾਂ ਦੇ ਆਪ- ਹੁਦਰੇਪਨ ਨੂੰ ਠਲ੍ਹ ਪਾਉਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1698 ਈ. (1755 ਬਿ.) ਵਿਚ ਦੁਰਾਚਾਰੀ ਮਸੰਦਾਂ ਨੂੰ ਕਠੋਰ ਦੰਡ ਦੇ ਕੇ ਇਸ ਪ੍ਰਥਾ ਨੂੰ ਖ਼ਤਮ ਕੀਤਾ। ਇਸ ਘਟਨਾ ਤੋਂ ਬਾਦ ਦਸਵੰਧ ਅਤੇ ਕਾਰ-ਭੇਟ ਸਿੱਧੀ ਗੁਰੂ-ਦਰਬਾਰ ਵਿਚ ਭੇਜੀ ਜਾਣ ਲਗੀ। 'ਗੁਰ ਸੋਭਾ' ਵਿਚ ਸੈਨਾਪਤਿ ਨੇ ਸਪੱਸ਼ਟ ਲਿਖਿਆ ਹੈ ਕਿ ਅੰਮ੍ਰਿਤ ਸੰਚਾਰ ਦੇ ਅਵਸਰ ਉਤੇ ਗੁਰੂ ਜੀ ਦੀ ਖ਼ਾਸ ਹਦਾਇਤ ਸੀ— *ਤਜ ਮਸੰਦ ਪ੍ਰਭੁ ਏਕ ਜਪ ਯਹ ਬਿਬੇਕ ਤਹਿ ਦੀਨ।* 'ਰਾਮਕਲੀ ਵਾਰ ਪਾਤਸ਼ਾਹੀ ਦਸਵੀਂ ਕੀ' ਦੇ ਰਚੈਤਾ ਭਾਈ ਗੁਰਦਾਸ ਸਿੰਘ ਨੇ ਸਪੱਸ਼ਟ ਲਿਖਿਆ ਹੈ— *ਪੀਵਹ ਪਾਹੁਲ ਖੰਡੇ ਧਾਰ ਹੁਇ ਜਨਮ ਸੁਹੇਲਾ। ਗੁਰ ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ।*

ਗੁਰੂ ਗੋਬਿੰਦ ਸਿੰਘ ਜੀ ਨੇ 'ਸਵੈਯੇ' ਪ੍ਰਕਰਣ ਵਿਚ ਇਨ੍ਹਾਂ ਦੇ ਕੁਕਰਮਾਂ ਦਾ ਚੰਗੀ ਤਰ੍ਹਾਂ ਪਾਜ ਉਘਾੜਿਆ ਹੈ— *ਜੋ ਕਰਿ ਸੇਵ ਮਸੰਦਨ ਕੀ ਕਹੈ ਆਨਿ ਪ੍ਰਸਾਦਿ ਸਬੈ ਮੋਹਿ ਦੀਜੈ। ਜੋ ਕਛੁ ਮਾਲ ਤਵਾਲਯ ਸੋ ਅਬਹੀ ਉਠਿ ਭੇਟ ਹਮਾਰੀ ਹੀ ਕੀਜੈ। ਮੇਰੋ ਈ ਧ੍ਯਾਨ ਧਰੋ ਨਿਸਿ ਬਾਸੁਰ ਭੂਲ ਕੈ ਅਉਰ ਕੋ ਨਾਮੁ ਨ ਲੀਜੈ। ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ ਬਿਨਾ ਨਹਿ ਨੈਕੁ ਪ੍ਰਸੀਜੈ।29। ਆਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ। ਜੋ ਧਨਵਾਨੁ ਲਖੈ ਨਿਜ ਸੇਵਕ ਤਾਹੀ ਪਰੋਸਿ ਪ੍ਰਸਾਦਿ ਜਿਮਾਵੈ। ਜੋ ਧਨ ਹੀਨ ਲਖੈ ਤਿਹ ਦੇਤ ਨ ਮਾਗਨ ਜਾਤ ਮੁਖੋ ਨ ਦਿਖਾਵੈ। ਲੂਟਤ ਹੈ ਪਸੁ ਲੋਗਨ ਕੋ ਕਬਹੂੰ ਨ ਪ੍ਰਮੇਸੁਰ ਕੇ ਗੁਨ ਗਾਵੈ।30।*

**ਮਹਲਾ :** ਇਹ ਸ਼ਬਦ ਬਾਣੀ ਦੇ ਕਰਤ੍ਰਿਤਵ ਦਾ ਵਾਚਕ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਦੁਆਰਾ ਲਿਖੀ ਸਾਰੀ ਬਾਣੀ ਵਿਚ ਕਵੀ-ਛਾਪ ਕੇਵਲ 'ਨਾਨਕ' ਹੈ। ਇਸ ਲਈ ਕਿ ਦਸਾਂ ਗੁਰੂ ਸਾਹਿਬਾਨ ਵਿਚ ਇਕੋ ਜੋਤਿ ਵਿਆਪਤ ਸੀ (*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ*—ਗੁ.ਗ੍ਰੰ.966)। ਪਰ ਹਰ ਇਕ ਗੁਰੂ ਦੀ ਬਾਣੀ ਨੂੰ ਨਿਖੇੜਨ ਲਈ ਸ਼ਬਦ-ਆਰੰਭ ਵਿਚ 'ਮਹਲਾ' ਲਿਖ ਕੇ ਉਸ ਨਾਲ ਗੁਰੂ-ਸੂਚਕ ਅੰਕ ਜੋੜ ਦਿੱਤਾ ਗਿਆ ਹੈ, ਤਾਂ ਜੋ ਗੁਰਬਾਣੀ ਦਾ ਕਰਤ੍ਰਿਤਵ ਸਪੱਸ਼ਟ ਰਹੇ।

'ਮਹਲਾ' ਸ਼ਬਦ ਦੇ ਭਾਸ਼ਿਕ ਪਿਛੋਕੜ ਨੂੰ ਲੈ ਕੇ ਇਸ ਦੇ ਵਖ ਵਖ ਅਰਥ ਕਰਨ ਦਾ ਯਤਨ ਕੀਤਾ ਗਿਆ ਹੈ। ਮੁੱਖ ਤੌਰ 'ਤੇ ਦੋ ਮਤ ਪ੍ਰਚਲਿਤ ਹਨ। ਇਕ ਮਤ ਉਨ੍ਹਾਂ ਦਾ ਹੈ ਜੋ ਫ਼ਾਰਸੀ ਭਾਸ਼ਾ ਦਾ ਪਿਛੋਕੜ ਰਖਦੇ ਹਨ, ਜਿਵੇਂ ਡਾ. ਪਿਆਰ ਸਿੰਘ। ਉਸ ਨੇ 'ਗਾਥਾ ਸ੍ਰੀ ਆਦਿ ਗ੍ਰੰਥ' (ਪੰਨਾ 489) ਵਿਚ ਲਿਖਿਆ ਹੈ :

*ਮਹਲੁ (ਮਹੱਲ) ਪਦ ਦੇ ਗੁਰ-ਵਿਅਕਤੀਆਂ ਲਈ ਵਰਤੇ ਜਾਣ ਤੇ ਇਸ ਪਿਛੇ ਪਾਏ ਜਾਂਦੇ ਖਿਆਲ ਦਾ ਉੱਲੇਖ ਗੁਰੂ ਹਰਿਗੋਬਿੰਦ ਜੀ ਦੇ ਦਰਬਾਰ ਵਿਚ ਰਹ ਚੁੱਕੇ ਪਾਰਸੀ ਲੇਖਕ, ਜ਼ੁਲਫ਼ਿਕਾਰ ਅਰਦਸਤਾਨੀ, ਪ੍ਰਸਿੱਧ ਨਾਂ 'ਮੁਹਸਿਨ ਫ਼ਾਨੀ' ਨੇ ਆਪਣੀ ਪੁਸਤਕ 'ਦਬਿਸਤਾਨਿ ਮਜ਼ਾਹਿਬ' ਵਿਚ ਬੜੇ ਸਪੱਸ਼ਟ ਸ਼ਬਦਾਂ ਵਿਚ ਕੀਤਾ ਹੈ। ਉਹ ਇਸ ਨੂੰ ਅਰਬੀ ਧਾਤੂ 'ਹੱਲ' ਤੋਂ ਬਣੇ ਸ਼ਬਦ 'ਹਲੂਲ' ਜਿਸ ਦਾ ਅਰਥ 'ਪ੍ਰਵੇਸ਼ ਕਰਨਾ', 'ਸਮਾਉਣਾ', 'ਉਤਰਣਾ' ਹੈ, ਨਾਲ ਜੋੜ ਕੇ, ਗੁਰੂ ਪਰਮੇਸਰ ਜੋਤਿ ਦੇ ਉੱਤਰਣ ਦੀ ਥਾਂ ਮੰਨਦਾ ਹੈ; ਮਹੱਲ ਪਹਲਾ, ਪਹਲੀ ਜੋਤਿ ਦੇ ਉੱਤਰਣ ਦੀ ਥਾਂ, ਮਹੱਲ ਦੂਜਾ, ਦੂਜੀ ਜੋਤਿ ਦੇ ਉੱਤਰਣ ਦੀ ਥਾਂ; ਤੇ ਇਸੇ ਤਰ੍ਹਾਂ ਮਹੱਲ ਤੀਜਾ, ਚੌਥਾ ਤੇ ਪੰਜਵਾ। ਇਹੀ ਸ਼ਬਦ (ਮਹਲੁ-ਮਹੱਲ) ਬਾਅਦ ਵਿਚ 'ਮਹਲਾ' ਵਿਚ ਵਟ ਗਇਆ ਸਿੱਧ ਹੁੰਦਾ ਹੈ।*

ਇਹ ਸ਼ਬਦ 'ਮਹਲੁ' ਜਾਂ ਮਹੱਲ ਤੋਂ ਮਹਲਾ ਵਿਚ ਕਿਵੇਂ ਵਟ ਗਿਆ ? ਇਸ ਬਾਰੇ ਡਾ. ਪਿਆਰ ਸਿੰਘ ਨੇ ਦੂਰੋਂ ਕੌਡੀ ਲਭ ਲਿਆਉਣ ਦਾ ਕਾਫ਼ੀ ਯਤਨ ਕੀਤਾ ਹੈ, ਪਰ ਉਨ੍ਹਾਂ ਦੀ ਗੱਲ ਮੰਨਣਯੋਗ ਨਹੀਂ ਬਣੀ।

ਦੂਜਾ ਮਤ ਸੰਸਕ੍ਰਿਤ ਪਿਛੋਕੜ ਵਾਲੇ ਵਿਦਵਾਨਾਂ ਦਾ ਹੈ ਜਿਨ੍ਹਾਂ ਵਿਚੋਂ ਪ੍ਰਮੁਖ ਨਿਰਮਲਾ ਸੰਪ੍ਰਦਾਇ ਦੇ ਵਿਆਖਿਆਕਾਰ ਹਨ। ਉਨ੍ਹਾਂ ਦੀ ਧਾਰਣਾ ਹੈ ਕਿ ਇਹ ਸ਼ਬਦ ਸੰਸਕ੍ਰਿਤ ਦਾ 'ਮਹਿਲਾ' ਹੈ ਜਿਸ ਦਾ ਅਰਥ ਹੈ ਇਸਤਰੀ। ਇਹ ਵਿਦਵਾਨ ਪਰਮਾਤਮਾ ਨੂੰ ਪੁਰਖ ਰੂਪ ਵਿਚ ਅਤੇ ਗੁਰੂ ਸਾਹਿਬਾਨ ਨੂੰ ਇਸਤਰੀ ਰੂਪ ਵਿਚ ਵੇਖਦੇ ਹਨ।

ਗੰਭੀਰਤਾ ਨਾਲ ਵਿਚਾਰ ਕਰੀਏ ਤਾਂ ਦੂਜਾ ਮਤ ਜ਼ਿਆਦਾ ਉਚਿਤ ਪ੍ਰਤੀਤ ਹੁੰਦਾ ਹੈ। ਕਿਉਂਕਿ ਇਕ ਤਾਂ ਅਰਬੀ-ਫ਼ਾਰਸੀ ਦੀ ਬਹੁਤ ਘਟ ਸ਼ਬਦਾਵਲੀ ਗੁਰੂ ਸਾਹਿਬਾਨ ਨੇ ਵਰਤੀ ਹੈ ਅਤੇ ਜੋ ਵਰਤੀ ਹੈ ਉਹ ਵੀ ਅਣਸਰਦੇ ਨੂੰ। ਬਾਕੀ ਸਾਰਾ ਸ਼ਬਦ-ਭੰਡਾਰ, ਭਗਤੀ ਸਾਧਨਾ ਦੀ ਪਰਿਭਾਸ਼ਿਕ

ਸ਼ਬਦਾਵਲੀ ਅਤੇ ਸਿੱਧਾਂਤ ਅਧਿਕਤਰ ਭਾਰਤੀ ਪਰੰਪਰਾ ਦੇ ਹਨ। ਇਸ ਲਈ ਗੁਰੂ ਸਾਹਿਬਾਨ ਦੀ ਬਾਣੀ ਵਿਚ ਅਰਬੀ –ਫ਼ਾਰਸੀ ਸ਼ਬਦਾਵਲੀ ਨੂੰ ਵਰਤਣ ਪ੍ਰਤਿ ਕੋਈ ਖ਼ਾਸ ਝੁਕਾ ਨਹੀਂ ਹੈ।

ਦੂਜੀ ਗੱਲ ਇਹ ਕਿ ਗੁਰੂ ਸਾਹਿਬਾਨ ਨੇ ਪ੍ਰੇਮ-ਭਗਤੀ ਵਿਚ ਪਰਮਾਤਮਾ ਨੂੰ ਪਤੀ ਮੰਨ ਕੇ ਹੀ ਪ੍ਰਵੇਸ਼ ਕੀਤਾ ਹੈ। ਇਸ ਲਈ ਇਥੇ 'ਮਹਲਾ' ਇਸਤਰੀ ਵਾਚਕ ਹੋਣਾ ਅਧਿਕ ਭਾਵ-ਅਨੁਰੂਪ ਹੈ। ਫ਼ਾਰਸੀ ਵਿਦਵਾਨਾਂ ਨੇ ਆਪਣੇ ਫ਼ਾਰਸੀ ਗਿਆਨ ਦੇ ਮੋਹ ਵਸ ਹੋਰ ਵੀ ਕਈ ਸ਼ਬਦਾਂ ਦੇ ਅਰਥ ਵਾਸਤਵਿਕਤਾ ਤੋਂ ਹਟ ਕੇ ਕੀਤੇ ਹਨ। ਨਮੂਨੇ ਵਜੋਂ 'ਅਰਦਾਸ' (ਵੇਖੋ) ਅਤੇ 'ਰਹਿਰਾਸ' (ਵੇਖੋ) ਇਸ ਧਾਰਣਾ ਅਨੁਸਾਰ ਕੀਤੇ ਅਰਥ ਹਨ। ਇਸ ਲਈ 'ਮਹਲਾ' ਦਾ ਅਰਥ ਪ੍ਰੇਮ-ਭਗਤੀ (ਕਾਂਤਾ-ਭਗਤੀ) ਦੇ ਸੰਦਰਭ ਵਿਚ 'ਇਸਤਰੀ' ਕਰਨਾ ਵਸਤੂ-ਸਥਿਤੀ ਦੇ ਅਨੁਰੂਪ ਹੈ। ਇਸ ਦਾ ਉੱਚਾਰਣ ਵੀ ਬਿਨਾ ਅੱਧਕ ਲਗੇ ਕਰਨਾ ਸਹੀ ਹੈ ਕਿਉਂਕਿ ਬਾਣੀ ਵਿਚ ਸ਼ਬਦਾਂ ਦੇ ਅੰਤਰਗਤ ਹ੍ਰਸਵ ਸ੍ਵਰ 'ਸਿਹਾਰੀ' ਲਗਾਉਣ ਦੀ ਪ੍ਰਥਾ ਬਹੁਤ ਘਟ ਹੈ। ਮਹਿਲਾ ਦੇ 'ਇਸਤਰੀ' ਅਰਥ ਦਾ ਵਿਸਤਾਰ ਪੁਰਖ ਜਾਂ ਗੁਰੂ ਜੀ ਦੇ 'ਸ਼ਰੀਰ' ਉਤੇ ਆਰੋਪਿਤ ਹੋਣ ਨਾਲ ਇਹ ਪੁਲਿੰਗ ਬਣਦਾ ਗਿਆ ਅਤੇ 'ਮਹਲਾ' ਤੋਂ ਬਾਦ ਗੁਰੂ-ਵਾਚਕ ਸੰਖਿਆ-ਅੰਕ ਪਹਿਲਾ, ਦੂਜਾ ਜਾਂ ਤੀਜਾ ਉਚਾਰਿਆ ਜਾਣ ਲਗ ਪਿਆ। ਇਸਤਰੀ ਲਿੰਗ ਤੋਂ ਪੁਲਿੰਗ ਵਿਚ ਸਰੂਪ-ਪਰਿਵਰਤਨ ਦੀ ਪ੍ਰਥਾ ਪੰਜਾਬੀ ਵਿਚ ਮੌਜੂਦ ਹੈ, ਜਿਵੇਂ ਆਰਤੀ ਤੋਂ ਆਰਤਾ, ਮਾਤ੍ਰਾ ਤੋਂ ਮਾਤ੍ਰਾ ਬਾਬਾ ਸ੍ਰੀ ਚੰਦ ਕਾ ਆਦਿ।

**ਮਹਾਂ ਸਿੰਘ ਸੁਕਰਚਕੀਆ** (ਮ. 1790 ਈ.) : ਸ. ਚੜ੍ਹਤ ਸਿੰਘ ਸੁਕਰਚਕੀਆ ਦਾ ਪੁੱਤਰ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਪਿਤਾ ਜੋ ਪਿਤਾ ਦੀ ਅਚਾਨਕ ਮ੍ਰਿਤੂ ਕਾਰਣ ਬਚਪਨ ਵਿਚ ਹੀ ਆਪਣੀ ਮਿਸਲ ਦਾ ਸਰਦਾਰ ਬਣਿਆ। ਇਸ ਦੇ ਬਾਲਗ਼ ਹੋਣ ਤਕ ਇਸ ਦੀ ਮਾਤਾ ਮਾਈ ਦੇਸਾਂ ਨੇ ਮਿਸਲ ਦੀ ਵਾਗ-ਡੋਰ ਸੰਭਾਲੀ। ਆਪਣੇ ਭਰਾਵਾਂ ਦੀ ਮਦਦ ਨਾਲ ਇਸ ਨੇ ਆਪਣੇ ਇਲਾਕੇ ਨੂੰ ਸੁਰਖਿਅਤ ਰਖਿਆ। ਮਹਾਂ ਸਿੰਘ ਨੇ ਜਵਾਨ ਹੋਣ 'ਤੇ ਮਿਸਲ ਦਾ ਅਧਿਕਾਰ ਸੰਭਾਲਿਆ ਅਤੇ ਨੂਰੁੱਦੀਨ ਬਾਮੇਜ਼ਈ ਤੋਂ ਰੋਹਤਾਸ ਅਤੇ ਚੱਠੇ ਸਰਦਾਰ ਪੀਰ ਮੁਹੰਮਦ ਤੋਂ ਰਸੂਲਗੜ੍ਹ ਨਗਰ ਵਾਪਸ ਲਏ। ਜਦੋਂ ਇਹ ਰਸੂਲਗੜ੍ਹ ਜਿਤ ਕੇ ਪਰਤ ਰਿਹਾ ਸੀ, ਤਾਂ ਇਸ ਨੂੰ 13 ਨਵੰਬਰ 1780 ਈ. ਨੂੰ ਪੁੱਤਰ ਦੇ ਜਨਮ ਦਾ ਸਮਾਚਾਰ ਮਿਲਿਆ। ਇਸ ਨੇ ਉਸ ਦਾ ਨਾਂ 'ਰਣਜੀਤ ਸਿੰਘ' ਰਖਿਆ। ਇਸ ਨੇ ਪਿੰਡੀ ਭੱਟੀਆਂ, ਸਾਹੀਵਾਲ, ਈਸਾਖੇਲ, ਝੰਗ ਆਦਿ ਨਗਰਾਂ ਨੂੰ ਆਪਣੇ ਅਧੀਨ ਕੀਤਾ ਅਤੇ ਜੰਮੂ ਉਤੇ ਹਮਲਾ ਕਰਕੇ ਸ਼ਹਿਰ ਨੂੰ ਖ਼ੂਬ ਲੁਟਿਆ। ਇਸ ਨੇ ਸ. ਜੱਸਾ ਸਿੰਘ ਰਾਮਗੜ੍ਹੀਆ ਨਾਲ ਮਿਲ ਕੇ ਕਨ੍ਹੀਆ ਮਿਸਲ ਦੇ ਸਰਦਾਰ ਜੈ ਸਿੰਘ ਨਾਲ ਬਟਾਲੇ ਨੇੜੇ ਯੁੱਧ ਕੀਤਾ ਜਿਸ ਵਿਚ ਜੈ ਸਿੰਘ ਦਾ ਇਕਲੌਤਾ ਪੁੱਤਰ ਸ. ਗੁਰਬਖਸ਼ ਸਿੰਘ ਮਾਰਿਆ ਗਿਆ ਅਤੇ ਕਨ੍ਹੀਆ ਮਿਸਲ ਦੀ ਹਾਰ ਹੋਈ। ਫਿਰ ਇਸ ਨੇ ਸਾਹਿਬ ਸਿੰਘ ਭੰਗੀ ਨੂੰ ਸਧੋਰਾ ਕਿਲ੍ਹੇ ਵਿਚ ਘੇਰ ਲਿਆ। ਲੰਬੇ ਘੇਰੇ ਦੌਰਾਨ ਇਹ ਬੀਮਾਰ ਹੋ ਗਿਆ ਅਤੇ ਅਪ੍ਰੈਲ 1790 ਈ. ਨੂੰ ਚਲਾਣਾ ਕਰ ਗਿਆ। ਇਸ ਤੋਂ ਬਾਦ ਰਣਜੀਤ ਸਿੰਘ ਮਿਸਲ ਦਾ ਸਰਦਾਰ ਬਣਿਆ।

**ਮਹਾਂ ਸਿੰਘ, ਜੱਥੇਦਾਰ** : ਚਾਲੀ ਮੁਕਤਿਆਂ ਦਾ ਜੱਥੇਦਾਰ। ਵੇਖੋ 'ਚਾਲੀ ਮੁਕਤੇ'।

**ਮਹਾਕਾਲ** : ਸ਼ਿਵ ਦੇ ਅਨੇਕ ਰੂਪਾਂ ਵਿਚੋਂ ਇਕ ਭਿਆਨਕ ਰੂਪ ਜਿਸ ਨੂੰ 'ਪ੍ਰਲਯੰਕਰ' ਵੀ ਕਿਹਾ ਜਾਂਦਾ ਹੈ। 'ਸ਼ਿਵ ਪੁਰਾਣ' (ਸ਼ਤਰੁਦ੍ਰ-ਸੰਹਿਤਾ) ਵਿਚ ਵਿਸ਼ਣੂ ਦੀ ਅਵਤਾਰ ਪਰੰਪਰਾ ਦੇ ਸਮਾਨਾਂਤਰ ਸ਼ਿਵ ਦੇ ਵੀ ਦਸ ਅਵਤਾਰ ਕਲਪਿਤ ਕੀਤੇ ਗਏ ਹਨ ਜਿਨ੍ਹਾਂ ਵਿਚ ਪਹਿਲਾ ਅਤੇ ਸਰਵ ਪ੍ਰਮੁਖ ਅਵਤਾਰ 'ਮਹਾਕਾਲ' ਹੈ। 'ਮਹਾਕਾਲ' ਇਸ ਦਾ ਨਾਂ ਇਸ ਕਰਕੇ ਹੈ ਕਿ ਇਸ ਨੇ ਕਾਲ (ਮ੍ਰਿਤੂ) ਉਤੇ ਵੀ ਜਿਤ ਪ੍ਰਾਪਤ ਕੀਤੀ ਹੈ। ਸ਼ਿਵ ਦੇ ਦਸਾਂ ਅਵਤਾਰਾਂ ਦੀਆਂ ਦਸ ਸ਼ਕਤੀਆਂ ਵੀ ਦਸੀਆਂ ਗਈਆਂ ਹਨ। ਮਹਾਕਾਲ ਦੀ ਸ਼ਕਤੀ ਦਾ ਨਾਂ 'ਮਹਾਕਾਲੀ' ਹੈ। ਇਸ ਨੂੰ ਕਾਲੀ, ਕਾਲਿਕਾ ਆਦਿ ਨਾਂਵਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ।

ਮਹਾਕਾਲ ਅਤੇ ਮਹਾਕਾਲੀ ਭਗਤਾਂ ਨੂੰ ਭਗਤੀ ਅਤੇ ਮੁਕਤੀ ਪ੍ਰਦਾਨ ਕਰਨ ਵਾਲੇ ਹਨ। ਇਨ੍ਹਾਂ ਦੋਹਾਂ ਦੇ ਰੂਪ ਬੜੇ ਕਠੋਰ ਅਤੇ ਭਿਆਨਕ ਹਨ। ਇਹ ਸ਼ਿਵ ਦੇ ਕਪਾਲਿਨ ਰੂਪ ਨਾਲ ਬਹੁਤ ਸਮਾਨਤਾ ਰਖਦੇ ਹਨ। ਇਨ੍ਹਾਂ ਦੇ ਦੰਦ ਬਾਹਰ ਨੂੰ ਨਿਕਲੇ ਹੋਏ ਹਨ ਅਤੇ ਹਰ ਪੱਖੋਂ ਡਰਾਉਣੇ ਹਨ। ਗਲ਼ੇ ਵਿਚ ਨਰ-ਮੁੰਡ-ਮਾਲਾ ਹੈ। ਹਰ ਵਕਤ ਬਸਤ੍ਰਹੀਨ

ਰਹਿੰਦੇ ਹਨ। ਸ਼ਮਸ਼ਾਨ ਇਨ੍ਹਾਂ ਦਾ ਨਿਵਾਸ-ਸਥਾਨ ਹੈ। ਸ਼ਵ-ਆਸਨ (ਮੁਰਦੇ ਉਤੇ ਬੈਠਣਾ) ਇਨ੍ਹਾਂ ਲਈ ਬਹੁਤ ਸੁਖਾਵਾਂ ਹੈ। ਸ਼ਰੀਰ ਉਤੇ ਸ਼ਮਸ਼ਾਨ ਦੀ ਸੁਆਹ ਮਲਦੇ ਹਨ।

ਮਹਾਕਾਲ ਦਾ ਪ੍ਰਸਿੱਧ ਮੰਦਿਰ ਉਜੈਨ ਵਿਚ ਹੈ। ਇਸ ਦੀ ਗਿਣਤੀ ਸ਼ਿਵ ਦੇ 12 ਜੋਤਿਰਲਿੰਗਾਂ ਵਿਚ ਵੀ ਕੀਤੀ ਜਾਂਦੀ ਹੈ। 'ਦਸਮ-ਗ੍ਰੰਥ' ਵਿਚ ਚਿਤਰਿਆ ਮਹਾਕਾਲ ਦਾ ਰੂਪ ਪੌਰਾਣਿਕ ਮਹਾਕਾਲ ਦੇ ਨਾਲ ਬਹੁਤ ਸਮਾਨਤਾ ਰਖਦਾ ਹੈ। 'ਬਚਿਤ੍ਰ-ਨਾਟਕ' ਵਿਚ ਚਰਿਤ-ਨਾਇਕ ਵਲੋਂ ਪੂਰਵ ਜਨਮ ਵਿਚ ਮਹਾਕਾਲ ਕਾਲਿਕਾ ਦੀ ਆਰਾਧਨਾ ਕੀਤੀ ਮੰਨੀ ਗਈ ਹੈ— *ਤਹ ਹਮ ਅਧਿਕ ਤਪਸਿਆ ਸਾਧੀ। ਮਹਾਕਾਲ ਕਾਲਕਾ ਆਰਾਧੀ।*(ਅ.5/2)। 'ਚਰਿਤ੍ਰੋਪਾਖਿਆਨ' (ਚਰਿਤ੍ਰ ਨੰ.266) ਵਿਚ ਮਹਾਕਾਲ ਦੀ ਦੀਖਿਆ ਸ਼ਰਾਬ ਅਤੇ ਭੰਗ ਨਾਲ ਪ੍ਰਾਪਤ ਕੀਤੀ ਜਾਂਦੀ ਦਸੀ ਗਈ ਹੈ— *ਇਹ ਛਲ ਸੌ ਮਿਸਰਹਿ ਛਲਾ ਪਾਹਨ ਦਏ ਬਹਾਇ। ਮਹਾਕਾਲ ਕੌ ਸਿਖ੍ਯ ਕਰਿ ਮਦਰਾ ਭਾਂਗ ਪਿਵਾਇ।125।*

**ਮਹਾਕਾਲੀ** : 'ਮਹਾਕਾਲ' ਦੀ ਸ਼ਕਤੀ। ਵੇਖੋ 'ਦੇਵੀ', 'ਮਹਾਕਾਲ'।

**ਮਹਾਦੇਵ, ਬਾਬਾ** (1560-1605 ਈ.) : ਗੁਰੂ ਰਾਮਦਾਸ ਜੀ ਦਾ ਮਝਲਾ ਬੇਟਾ, ਜਿਸ ਦਾ ਜਨਮ ਬੀਬੀ ਭਾਨੀ ਦੀ ਕੁੱਖੋਂ 1 ਜੂਨ 1560 ਈ. ਨੂੰ ਗੋਇੰਦਵਾਲ ਵਿਚ ਹੋਇਆ। ਇਸ ਦਾ ਮਨ ਦੁਨਿਆਵੀ ਵਸਤੂਆਂ ਵਿਚ ਨ ਲਗਣ ਕਾਰਣ ਇਹ ਅਕਸਰ ਉਦਾਸ ਰਹਿੰਦਾ ਅਤੇ ਏਕਾਂਤ ਵਿਚ ਹਰਿਭਗਤੀ ਕਰਦਾ ਰਹਿੰਦਾ। ਇਸ ਦੀ ਆਪਣੇ ਵੱਡੇ ਭਰਾ ਪ੍ਰਿਥੀ ਚੰਦ ਦੁਆਰਾ ਖੜੇ ਕੀਤੇ ਪਰਿਵਾਰਿਕ ਕਲੇਸ਼ ਵਿਚ ਕੋਈ ਵਿਸ਼ੇਸ਼ ਰੁਚੀ ਨਹੀਂ ਸੀ। ਇਸ ਨੇ ਅਧਿਕਤਰ ਆਪਣਾ ਜੀਵਨ ਗੋਇੰਦਵਾਲ ਵਿਚ ਬਿਤਾਇਆ ਅਤੇ ਉਥੇ ਹੀ 3 ਅਗਸਤ 1605 ਈ. ਨੂੰ ਇਸ ਦਾ ਦੇਹਾਂਤ ਹੋਇਆ।

**ਮਹਾਦੇਵੀ, ਮਾਤਾ** (ਮ. 1645 ਈ.) : ਗੁਰੂ ਹਰਿਗੋਬਿੰਦ ਸਾਹਿਬ ਦੀ ਸੁਪਤਨੀ ਜਿਸ ਦਾ ਜਨਮ ਭਾਈ ਦਯਾ ਰਾਮ (ਨਾਮਾਂਤਰ ਭਾਈ ਦਵਾਰਾ) ਨਾਂ ਦੇ ਮਰਵਾਹੇ ਖਤ੍ਰੀ ਦੇ ਘਰ ਮਾਈ ਭਾਗਾਂ ਦੀ ਕੁੱਖੋਂ ਲਾਹੌਰ ਜ਼ਿਲ੍ਹੇ ਦੇ ਮੰਡਿਆਲੀ ਪਿੰਡ ਵਿਚ ਹੋਇਆ। ਗੁਰੂ ਜੀ ਨਾਲ ਇਨ੍ਹਾਂ ਦਾ ਵਿਆਹ ਪੇਕੇ ਪਿੰਡ ਵਿਚ ਹੀ 7 ਜੁਲਾਈ 1615 ਈ. ਨੂੰ ਸੰਪੰਨ ਹੋਇਆ। ਇਨ੍ਹਾਂ ਦੀ ਕੁੱਖ ਤੋਂ 10 ਜੂਨ 1617 ਈ. ਨੂੰ ਬਾਬਾ ਸੂਰਜ ਮੱਲ ਪੈਦਾ ਹੋਏ। ਪੇਕੇ ਪਾਸਿਓਂ ਮਰਵਾਹ ਗੋਤ ਨਾਲ ਸੰਬੰਧਿਤ ਹੋਣ ਕਰਕੇ ਇਨ੍ਹਾਂ ਨੂੰ ਮਾਤਾ ਮਰਵਾਹੀ ਵੀ ਕਿਹਾ ਜਾਂਦਾ ਸੀ। ਇਨ੍ਹਾਂ ਦਾ ਦੇਹਾਂਤ ਕੀਰਤਪੁਰ ਵਿਚ ਸੰਨ 1645 ਈ. ਵਿਚ ਹੋਇਆ।

**ਮਹਾਨ ਕੋਸ਼** : ਇਹ ਕੋਸ਼ ਭਾਈ ਕਾਨ੍ਹ ਸਿੰਘ ਨਾਭਾ ਦੀ ਰਚਨਾ ਹੈ ਜੋ ਹੁਣ ਤਕ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਅਤੇ ਹੋਰ ਸਿੱਖ ਸਾਹਿਤ ਤੇ ਧਰਮ ਸੰਬੰਧੀ ਪ੍ਰਮਾਣਿਕ ਕੋਸ਼ ਮੰਨਿਆ ਜਾਂਦਾ ਰਿਹਾ ਹੈ। ਵੇਖੋ 'ਕਾਨ੍ਹ ਸਿੰਘ, ਭਾਈ'।

**ਮਹਾਪ੍ਰਸਾਦ** : ਇਸ ਦਾ ਅਰਥ ਹੈ ਵੱਡਾ ਜਾਂ ਸ੍ਰੇਸ਼ਠ ਪ੍ਰਸਾਦ। ਧਾਰਮਿਕ ਵਿਵਸਥਾ ਵਿਚ ਇਸ ਤੋਂ ਭਾਵ ਹੈ ਕਿਸੇ ਇਸ਼ਟ-ਦੇਵ ਨੂੰ ਭੇਂਟ ਕੀਤਾ ਖਾਣ ਯੋਗ ਪਦਾਰਥ, ਜੋ ਅਰਪਣ ਤੋਂ ਬਾਦ ਅਕਸਰ ਸ਼ਰਧਾਲੂਆਂ ਵਿਚ ਵੰਡਿਆ ਜਾਂਦਾ ਹੈ। ਸਿੱਖ ਧਰਮ ਵਿਚ ਕੜਾਹ-ਪ੍ਰਸਾਦ ਨੂੰ ਭਾਈ ਗੁਰਦਾਸ ਨੇ ਆਪਣੀ ਇਕ ਕਬਿਤ ਵਿਚ 'ਮਹਾ-ਪ੍ਰਸਾਦ' ਦਾ ਨਾਂ ਦਿੱਤਾ ਹੈ, ਜਿਵੇਂ—*ਏਕ ਮਿਸਟਾਨ ਪਾਨ ਲਾਵਤ ਮਹਾਪ੍ਰਸਾਦ, ਏਕ ਗੁਰੁਪੁਰਬ ਕੈ ਸਿਖਨ ਬੁਲਾਵਹੀ।* (309)। ਵੇਖੋ 'ਕੜਾਹ ਪ੍ਰਸਾਦ'।

ਸਿੱਖ ਧਰਮ ਵਿਚ ਖਾਣ ਯੋਗ ਕਿਸੇ ਜੀਵ ਦੇ ਮਾਸ ਨੂੰ ਵੀ 'ਮਹਾਪ੍ਰਸਾਦ' ਕਿਹਾ ਜਾਂਦਾ ਹੈ ਜਿਸ ਦਾ 'ਸਤਿ ਸ੍ਰੀ ਅਕਾਲ' ਉਚਾਰ ਕੇ ਝਟਕਾ ਕੀਤਾ ਗਿਆ ਹੋਵੇ। ਅਜਿਹੇ ਮਾਸ ਲਈ 'ਮਹਾਪ੍ਰਸਾਦ' ਸ਼ਬਦ ਦੀ ਵਰਤੋਂ ਸਿੰਘ ਸਭਾ ਲਹਿਰ ਦੇ ਨਾਲ ਸ਼ੁਰੂ ਹੋਈ ਪ੍ਰਤੀਤ ਹੁੰਦੀ ਹੈ। ਵੇਖੋ 'ਝਟਕਾ'।

**ਮਹਾਮੰਤ੍ਰ** : ਸਭ ਤੋਂ ਉਤਮ ਮੰਤ੍ਰ ਨੂੰ 'ਮਹਾਮੰਤ੍ਰ' ਕਿਹਾ ਜਾਂਦਾ ਹੈ। ਗੁਰਮਤਿ ਵਿਚ ਪਰਮਾਤਮਾ ਦਾ ਨਾਮ ਹੀ ਸਭ ਮੰਤ੍ਰਾਂ ਤੋਂ ਸ੍ਰੇਸ਼ਠ ਹੈ—*ਮਹਾਮੰਤ੍ਰ ਗੁਰ ਹਿਰਦੈ ਬਸਿਓ ਅਚਰਜ ਨਾਮ ਸੁਨਿਓ ਰੀ।*(ਗੁ.ਗ੍ਰੰ.384)। ਵੇਖੋ 'ਮੂਲ-ਮੰਤ੍ਰ', 'ਬੀਜ-ਮੰਤ੍ਰ'।

**ਮਹਾਰਾਜ ਸਿੰਘ, ਭਾਈ** (ਮ. 1856 ਈ.) : ਇਕ ਕ੍ਰਾਂਤੀਕਾਰੀ ਸਿੱਖ ਨੇਤਾ ਜੋ ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲਿਆਂ ਦਾ ਸਿਦਕੀ ਸੇਵਕ ਸੀ। ਇਸ ਦਾ ਜਨਮ

ਲੁਧਿਆਣਾ ਜ਼ਿਲ੍ਹਾ ਦੇ ਰੱਬੋਂ ਪਿੰਡ ਵਿਚ ਹੋਇਆ। ਇਸ ਦਾ ਮੂਲ ਨਾਂ ਨਿਹਾਲ ਸਿੰਘ ਸੀ। ਸ਼ੁਰੂ ਤੋਂ ਹੀ ਇਸ ਦਾ ਮਨ ਧਾਰਮਿਕਤਾ ਵਲ ਝੁਕਿਆ ਹੋਇਆ ਸੀ, ਇਸ ਲਈ ਇਹ ਬਾਬਾ ਬੀਰ ਸਿੰਘ ਦੀ ਸੇਵਾ ਵਿਚ ਆ ਗਿਆ। ਡੇਰੇ ਵਿਚ ਆਏ ਗਏ ਯਾਤ੍ਰੀਆਂ ਦੀ ਅੰਨ-ਜਲ ਨਾਲ ਇਹ ਬੜੀ ਰੁਚੀ ਪੂਰਵਕ ਸੇਵਾ ਕਰਦਾ ਸੀ ਅਤੇ ਸਭ ਨੂੰ 'ਮਹਾਰਾਜ ਜੀ' ਸ਼ਬਦ ਨਾਲ ਸੰਬੋਧਨ ਕਰਦਾ ਸੀ। ਇਸ ਲਈ ਇਸ ਦਾ ਨਾਂ ਹੀ ਮਹਾਰਾਜ ਸਿੰਘ ਪ੍ਰਚਲਿਤ ਹੋ ਗਿਆ।

ਸੰਨ 1844 ਈ. ਵਿਚ ਬਾਬਾ ਬੀਰ ਸਿੰਘ ਦੇ ਮਾਰੇ ਜਾਣ ਤੋਂ ਬਾਦ ਨੌਰੰਗਾਬਾਦ ਦੇ ਡੇਰੇ ਦਾ ਉਤਰਾਧਿਕਾਰੀ ਬਣਿਆ। ਇਸ ਦੀ ਸਿੱਖ ਜਗਤ ਵਿਚ ਬਾਬਾ ਬੀਰ ਸਿੰਘ ਜਿਤਨੀ ਹੀ ਪ੍ਰਤਿਸ਼ਠਾ ਅਤੇ ਸਤਿਕਾਰ ਸੀ। ਇਸ ਤੋਂ ਲਾਹੌਰ ਦਰਬਾਰ ਉਤੇ ਅੰਗ੍ਰੇਜ਼ਾਂ ਦਾ ਕਬਜ਼ਾ ਜਰੇ ਨ ਜਾ ਸਕਣ ਕਾਰਣ ਇਸ ਨੇ ਅੰਗ੍ਰੇਜ਼ ਰੇਜ਼ੀਡੈਂਟ ਹੇਨਰੀ ਲਾਰੇਂਸ ਅਤੇ ਲਾਹੌਰ ਦਰਬਾਰ ਦੇ ਅੰਗ੍ਰੇਜ਼-ਪੱਖੀ ਅਫ਼ਸਰਾਂ ਨੂੰ ਮਾਰਨ ਦੀ ਯੋਜਨਾ ਵਿਚ ਹਿੱਸਾ ਲਿਆ, ਪਰ ਸਫਲ ਨ ਹੋ ਸਕਿਆ। ਇਸ ਦੀ ਗਤਿਵਿਧੀ ਨੌਰੰਗਾਬਾਦ ਤਕ ਸੀਮਿਤ ਕਰ ਦਿੱਤੀ ਗਈ। ਪਰ ਸਿੱਖ ਰਾਜ ਦੀ ਪੁਨਰ-ਸਥਾਪਨਾ ਦੀ ਇੱਛਾ ਕਾਰਣ ਇਹ ਰੂਪੋਸ਼ ਹੋ ਗਿਆ। ਉਥੋਂ ਇਹ ਮੁਲਤਾਨ ਵਿਚ ਦੀਵਾਨ ਮੂਲ ਰਾਜ ਪਾਸ ਪਹੁੰਚਿਆ। ਪਰ ਉਸ ਨਾਲ ਨ ਨਿਭ ਸਕਣ ਕਾਰਣ ਇਹ ਜੂਨ 1848 ਈ. ਵਿਚ ਸ. ਚਤਰ ਸਿੰਘ ਅਟਾਰੀਵਾਲੇ ਪਾਸ ਹਜ਼ਾਰਾ ਪਹੁੰਚ ਗਿਆ। ਉਥੇ ਉਸ ਨਾਲ ਬਗ਼ਾਵਤ ਦੀ ਯੋਜਨਾ ਬਣਾਈ ਅਤੇ ਨਵੰਬਰ 1748 ਈ. ਵਿਚ ਰਾਜਾ ਸ਼ੇਰ ਸਿੰਘ ਦੇ ਦਲ ਨਾਲ ਰਾਮਨਗਰ ਜਾ ਮਿਲਿਆ। ਫਿਰ ਚੇਲਿਆਂਵਾਲਾ ਅਤੇ ਗੁਜਰਾਤ ਵਿਚ ਹੋਈਆਂ ਲੜਾਈਆਂ ਵਿਚ ਹਿੱਸਾ ਲਿਆ। ਪਰ ਜਦੋਂ ਇਸ ਨੂੰ ਪਤਾ ਲਗਾ ਕਿ ਰਾਜਾ ਸ਼ੇਰ ਸਿੰਘ ਨੇ 14 ਮਾਰਚ 1849 ਈ. ਨੂੰ ਰਾਵਲਪਿੰਡੀ ਵਿਚ ਅੰਗ੍ਰੇਜ਼ਾਂ ਦੀ ਅਧੀਨਗੀ ਪ੍ਰਵਾਨ ਕਰ ਲਈ, ਤਾਂ ਇਹ ਨਿਰਾਸ਼ ਹੋ ਕੇ ਜੰਮੂ ਵਲ ਨਿਕਲ ਗਿਆ ਅਤੇ 'ਦੇਵ ਬਟਾਲਾ' ਨਾਂ ਦੇ ਕਸਬੇ ਨੂੰ ਆਪਣੀ ਗਤਿਵਿਧੀ ਦਾ ਖ਼ੁਫ਼ੀਆ ਕੇਂਦਰ ਬਣਾ ਲਿਆ। ਪਰ 28 ਦਸੰਬਰ 1849 ਈ. ਨੂੰ ਇਹ ਆਦਮਪੁਰ ਵਿਚ ਅੰਗ੍ਰੇਜ਼ ਸਰਕਾਰ ਦੇ ਵਿਰੁੱਧ ਪ੍ਰਚਾਰ ਕਰਦਿਆਂ ਪਕੜਿਆ ਗਿਆ। ਉਥੋਂ ਇਸ ਨੂੰ ਕੈਦ ਕਰਕੇ ਸਿੰਗਾਪੁਰ ਭੇਜ ਦਿੱਤਾ ਜਿਥੇ 5 ਜੁਲਾਈ 1856 ਈ. ਨੂੰ ਇਸ ਦਾ ਦੇਹਾਂਤ ਹੋ ਗਿਆ।

**ਮਹਿਤਾਬ ਸਿੰਘ, ਸਰਦਾਰ ਬਹਾਦਰ** (1879-1938 ਈ.) : ਗੁਰਦੁਆਰਾ ਸੁਧਾਰ ਲਹਿਰ ਨਾਲ ਸੰਬੰਧਿਤ ਇਕ ਪ੍ਰਸਿੱਧ ਵਕੀਲ ਅਤੇ ਵਿਧਾਇਕ ਜਿਸ ਦਾ ਜਨਮ ਸ. ਹਜ਼ੂਰ ਸਿੰਘ ਦੇ ਘਰ ਬੀਬੀ ਕਰਮ ਕੌਰ ਦੀ ਕੁੱਖੋਂ, ਪੱਛਮੀ ਪੰਜਾਬ ਦੇ ਸ਼ਾਹਪੁਰ ਜ਼ਿਲ੍ਹੇ ਦੇ ਹਡਾਲੀ ਪਿੰਡ ਵਿਚ ਸੰਨ 1879 ਈ. ਵਿਚ ਹੋਇਆ। ਬਚਪਨ ਵਿਚ ਹੀ ਇਸ ਦੇ ਪਿਤਾ ਦੀ ਮ੍ਰਿਤੂ ਹੋ ਗਈ। ਇਸ ਨੇ ਆਪਣੇ ਪਿੰਡ ਦੇ ਸਕੂਲ ਵਿਚੋਂ ਮੁੱਢਲੀ ਤਾਲੀਮ ਹਾਸਲ ਕਰਕੇ ਲਾਹੌਰ ਦੇ ਸੈਂਟ੍ਰਲ ਮਾਡਲ ਸਕੂਲ ਤੋਂ ਸੰਨ 1895 ਈ. ਵਿਚ ਦਸਵੀਂ ਪਾਸ ਕੀਤੀ। ਉਸੇ ਸਾਲ ਇਹ ਇੰਗਲੈਂਡ ਚਲਾ ਗਿਆ ਅਤੇ ਤਿੰਨ ਸਾਲ ਉਥੇ ਰਹਿ ਕੇ ਬੈਰਿਸਟਰ-ਇਨ-ਲਾਅ ਬਣ ਕੇ ਸੰਨ 1898 ਈ. ਵਿਚ ਪੰਜਾਬ ਪਰਤਿਆ ਅਤੇ ਸ਼ਾਹਪੁਰ ਵਿਚ ਵਕਾਲਤ ਸ਼ੁਰੂ ਕਰ ਦਿੱਤੀ। ਸੰਨ 1910 ਈ. ਵਿਚ ਇਹ ਸਰਕਾਰੀ ਵਕੀਲ ਨਿਯੁਕਤ ਹੋ ਕੇ ਪਹਿਲਾਂ ਫ਼ਿਰੋਜ਼ਪੁਰ ਗਿਆ ਅਤੇ ਫਿਰ ਲਾਹੌਰ ਦੀ ਬਦਲੀ ਹੋ ਗਈ। ਅੰਗ੍ਰੇਜ਼ ਸਰਕਾਰ ਵਲੋਂ ਇਸ ਨੂੰ ਸੰਨ 1915 ਈ. ਵਿਚ 'ਸਰਦਾਰ ਸਾਹਿਬ' ਅਤੇ ਸੰਨ 1918 ਈ. ਵਿਚ 'ਸਰਦਾਰ ਬਹਾਦਰ' ਦੇ ਖ਼ਿਤਾਬ ਪ੍ਰਦਾਨ ਕੀਤੇ ਗਏ।

ਸੰਨ 1920 ਈ. ਵਿਚ ਇਹ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਚੁਣਿਆ ਗਿਆ ਅਤੇ ਵਿਸ਼ੇਸ਼ ਮਹੱਤਵ ਦਾ ਅਧਿਕਾਰੀ ਬਣਿਆ। ਨਵੰਬਰ 1921 ਈ. ਵਿਚ ਜਦੋਂ ਸਰਕਾਰ ਨੇ ਦਰਬਾਰ ਸਾਹਿਬ ਦੇ ਤੋਸ਼ਾਖ਼ਾਨੇ ਦੀਆਂ ਚਾਬੀਆਂ ਆਪਣੇ ਕਬਜ਼ੇ ਵਿਚ ਕਰ ਲਈਆਂ ਤਾਂ ਇਸ ਨੇ ਰੋਸ ਵਜੋਂ ਕੌਂਸਲ ਦੀ ਮੈਂਬਰੀ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਗੁਰਦੁਆਰਾ ਸੁਧਾਰ ਲਹਿਰ ਵਿਚ ਸ਼ਾਮਲ ਹੋ ਗਿਆ। ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੀਤ-ਪ੍ਰਧਾਨ ਬਣਾਇਆ ਗਿਆ। ਅਜਨਾਲਾ ਵਿਚ ਸਰਕਾਰ ਵਿਰੋਧੀ ਭਾਸ਼ਣ ਦੇਣ ਕਾਰਣ ਇਸ ਨੂੰ 26 ਨਵੰਬਰ 1921 ਈ. ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਛੇ ਮਹੀਨੇ ਦੀ ਕੈਦ ਤੋਂ ਇਲਾਵਾ ਇਕ ਹਜ਼ਾਰ ਰੁਪਏ ਜੁਰਮਾਨਾ ਵੀ ਹੋਇਆ। ਫਿਰ 'ਗੁਰੂ ਕਾ ਬਾਗ਼' ਦੇ ਮੋਰਚੇ ਵਿਚ ਭਾਗ ਲੈਣ ਕਰਕੇ ਪਕੜ ਲਿਆ ਗਿਆ।

ਸਰਕਾਰ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਅਕਾਲੀ ਦਲ ਨੂੰ 12 ਅਕਤੂਬਰ 1923 ਈ. ਨੂੰ ਗ਼ੈਰ-ਕਾਨੂੰਨੀ ਘੋਸ਼ਿਤ ਕੀਤੇ ਜਾਣ ਤੋਂ ਬਾਦ ਇਸ ਸਮੇਤ ਕਈ ਅਕਾਲੀ ਲੀਡਰ ਪਕੜ ਲਏ ਗਏ। 25 ਜਨਵਰੀ

1926 ਈ. ਨੂੰ ਗੁਰਦੁਆਰਾ ਐਕਟ ਅਨੁਸਾਰੀ ਕੰਮ ਕਰਨ ਦਾ ਵਿਸ਼ਵਾਸ ਦਿਵਾ ਕੇ ਇਸ ਸਮੇਤ ਬਾਬਾ ਖੜਕ ਸਿੰਘ ਦੇ ਧੜੇ ਦੇ 20 ਅਕਾਲੀ ਲੀਡਰ ਰਿਹਾ ਹੋ ਗਏ, ਪਰ ਦੂਜਾ ਮਾਸਟਰ ਤਾਰਾ ਸਿੰਘ ਦਾ ਧੜਾ ਇਸ ਪ੍ਰਕਾਰ ਦੇ ਵਿਸ਼ਵਾਸ ਦਿਵਾਉਣ ਦੇ ਹੱਕ ਵਿਚ ਨਹੀਂ ਸੀ। ਇਸ ਤਰ੍ਹਾਂ ਇਹ ਬਾਬਾ ਖੜਕ ਸਿੰਘ ਦੇ ਧੜੇ ਨਾਲ ਜੁੜ ਗਿਆ। ਬ੍ਰਿਟਿਸ਼ ਸਰਕਾਰ ਵਲੋਂ ਭੇਜੇ ਸਾਈਮਨ ਕਮਿਸ਼ਨ ਸੰਬੰਧੀ ਵਿਚਾਰ ਕਰਨ ਲਈ 29 ਜਨਵਰੀ 1928 ਈ. ਨੂੰ ਅੰਮ੍ਰਿਤਸਰ ਵਿਚ ਬੁਲਾਈ ਗਈ ਆਲ ਪਾਰਟੀਜ਼ ਸਿੱਖ ਕਾਨਫ੍ਰੰਸ ਵਿਚ ਇਹ ਸ਼ਾਮਲ ਹੋਇਆ। ਇਸ ਸੰਬੰਧੀ 24 ਫਰਵਰੀ 1928 ਈ. ਨੂੰ ਦਿੱਲੀ ਵਿਚ ਹੋਈ ਆਲ-ਪਾਰਟੀਜ਼ ਕਾਨਫ੍ਰੰਸ ਵਿਚ ਵੀ ਸ਼ਾਮਲ ਹੋਣ ਲਈ ਗਿਆ। ਇਸ ਨੇ ਮੁਸਲਿਮ ਲੀਗ ਵਲੋਂ ਮੁਸਲਮਾਨਾਂ ਲਈ ਕੀਤੀ ਗਈ ਪੰਜਾਬ ਵਿਚ 56 ਪ੍ਰਤਿਸ਼ਤ ਪ੍ਰਤਿਨਿਧਤਾ ਦੀ ਮੰਗ ਦਾ ਵਿਰੋਧ ਕੀਤਾ। ਗੁਰਦੁਆਰਾ ਸੁਧਾਰ ਲਹਿਰ ਨਾਲ ਇਹ ਆਖਰੀ ਦਮ ਤਕ ਜੁੜਿਆ ਰਿਹਾ। 23 ਮਈ 1938 ਈ. ਨੂੰ ਹਾਈਕੋਰਟ ਲਾਹੌਰ ਵਿਚ ਕਿਸੇ ਮੁਕੱਦਮੇ 'ਤੇ ਬਹਿਸ ਕਰਦਿਆਂ ਇਸ ਨੂੰ ਦਿਲ ਦਾ ਦੌਰਾ ਪਿਆ, ਜੋ ਜਾਨਲੇਵਾ ਸਾਬਤ ਹੋਇਆ।

**ਮਹਿਤਾਬ ਸਿੰਘ, ਹੈਡਮਾਸਟਰ** (1886-1953 ਈ.) : ਸਿੱਖੀ ਦੀ ਪ੍ਰਫੁਲਤਾ ਲਈ ਪ੍ਰਤਿਬੱਧ ਹੈਡਮਾਸਟਰ ਮਹਿਤਾਬ ਸਿੰਘ ਦਾ ਜਨਮ ਸੰਨ 1886 ਈ. ਵਿਚ ਰਾਵਲਪਿੰਡੀ ਜ਼ਿਲ੍ਹੇ ਦੇ 'ਕੁਰੀ' ਨਾਂ ਦੇ ਇਕ ਛੋਟੇ ਜਿਹੇ ਪਿੰਡ ਵਿਚ ਸ. ਪ੍ਰਤਾਪ ਸਿੰਘ ਦੇ ਘਰ ਮਾਤਾ ਭਾਈਆਂ ਦੀ ਕੁੱਖੋਂ ਹੋਇਆ। ਆਪਣੀ ਪੜ੍ਹਾਈ ਖ਼ਤਮ ਕਰਨ ਉਪਰੰਤ ਇਹ ਰਾਵਲਪਿੰਡੀ ਵਿਚ ਹੀ ਸਕੂਲ ਵਿਚ ਪੜ੍ਹਾਉਣ ਲਗ ਗਏ। ਆਪ ਦੀ ਰਹਿਣੀ-ਬਹਿਣੀ ਅਤੇ ਚਾਰਿਤ੍ਰਿਕ ਨਿਰਛਲਤਾ ਕਰਕੇ ਆਪ ਦਾ ਜਸ ਸਾਰੇ ਪੰਜਾਬ ਵਿਚ ਪਸਰ ਗਿਆ। ਜਦੋਂ ਸੰਨ 1919 ਈ. ਵਿਚ ਭਾਈ ਮੋਹਨ ਸਿੰਘ ਵੈਦ ਅਤੇ ਸ. ਸੰਤ ਸਿੰਘ ਨੇ ਤਰਨਤਾਰਨ ਵਿਚ 'ਗੁਰੂ ਅਰਜਨ ਦੇਵ ਖ਼ਾਲਸਾ ਹਾਈ ਸਕੂਲ' ਦੀ ਸਥਾਪਨਾ ਕੀਤੀ, ਤਾਂ ਉਹ ਖ਼ੁਦ ਡੈਪੁਟੇਸ਼ਨ ਲੈ ਕੇ ਰਾਵਲਪਿੰਡੀ ਗਏ ਅਤੇ ਮਾਸਟਰ ਮਹਿਤਾਬ ਸਿੰਘ ਨੂੰ ਸਕੂਲ ਦੀ ਵਾਗਡੋਰ ਸੰਭਾਲਣ ਲਈ ਰਾਜ਼ੀ ਕਰਕੇ ਲੈ ਆਏ। ਉਦੋਂ ਤੋਂ ਇਹ ਹੈਡਮਾਸਟਰ ਦੀ ਪਦਵੀ 'ਤੇ ਚਲੇ ਆਏ ਅਤੇ ਸੰਨ 1943 ਈ. ਵਿਚ ਸੇਵਾ-ਮੁਕਤ ਹੋਏ।

ਸਕੂਲ ਦੇ ਕੰਮ ਤੋਂ ਇਲਾਵਾ ਇਨ੍ਹਾਂ ਨੇ ਸਿੱਖ ਧਰਮ ਨੂੰ ਦਰ-ਪੇਸ਼ ਸਮਸਿਆਵਾਂ ਦੇ ਸਮਾਧਾਨ ਵਿਚ ਰੁਚੀ ਲਈ। ਸੰਨ 1921 ਈ. ਵਿਚ ਦਰਬਾਰ ਸਾਹਿਬ, ਤਰਨਤਾਰਨ ਦਾ ਕਬਜ਼ਾ ਲੈਣ ਵੇਲੇ ਆਪ ਨੇ ਆਪਣੀ ਜਾਨ ਦੀ ਪਰਵਾਹ ਨ ਕਰਦੇ ਹੋਇਆਂ ਬੜੀ ਉਸਾਰੂ ਭੂਮਿਕਾ ਨਿਭਾਈ। ਇਹ ਮੁਢਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤਰੰਗ ਕਮੇਟੀ ਦੇ ਮੈਂਬਰ ਰਹੇ ਅਤੇ ਸੰਨ 1924 ਈ. ਤਕ ਤਰਨਤਾਰਨ ਦੇ ਦਰਬਾਰ ਸਾਹਿਬ ਦੇ ਇੰਚਾਰਜ ਰਹੇ। ਸੰਨ 1924 ਈ. ਤੋਂ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲੈਣ ਕਾਰਣ ਆਪ ਨੂੰ ਢਾਈ ਸਾਲ ਜੇਲ੍ਹ ਕਟਣੀ ਪਈ। ਆਪ ਨੇ ਸਿੱਖ ਧਰਮ ਵਿਚੋਂ ਛੂਤ-ਛਾਤ ਦੀ ਦੁਰਭਾਵਨਾ ਨੂੰ ਕਢਣ ਦਾ ਬਹੁਤ ਯਤਨ ਕੀਤਾ ਅਤੇ ਬਹੁਤ ਸਾਰੇ ਰਾਮਦਾਸੀਏ ਸਿੰਘ ਸਜਾਏ। ਆਪ ਸਿੱਖੀ ਦੇ ਪ੍ਰਚਾਰ ਲਈ ਅਕਸਰ ਪੰਜਾਬੋਂ ਬਾਹਰ ਵੀ ਜਾਂਦੇ ਰਹੇ।

ਆਪ ਨੇ ਕੈਦ ਦੌਰਾਨ ਗੁਰੂ ਗ੍ਰੰਥ ਸਾਹਿਬ ਵਿਚ ਆਏ 'ਨਾਵਾਂ ਤੇ ਥਾਂਵਾਂ ਦਾ ਕੋਸ਼' ਤਿਆਰ ਕੀਤਾ ਅਤੇ ਪੰਜਾਬੀ ਮੁਹਾਵਰਿਆਂ ਦਾ ਕੋਸ਼ ਵੀ ਮੁਕੰਮਲ ਕੀਤਾ। ਆਪ ਨੇ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਤਿਆਰ ਕਰਨ ਵਿਚ ਵੀ ਯੋਗਦਾਨ ਪਾਇਆ ਅਤੇ 'ਆਸਾ ਦੀ ਵਾਰ ਸਟੀਕਾ' ਵੀ ਤਿਆਰ ਕੀਤਾ। ਆਪ ਦੀ ਅੰਤਿਮ ਪੁਸਤਕ 'ਸਚੀ ਲਿਵ' ਆਪ ਦੇ ਦੇਹਾਂਤ ਤੋਂ ਬਾਦ ਛਪੀ। ਸੰਨ 1950 ਈ. ਵਿਚ ਆਪ ਰੂਸ ਗਏ ਅਤੇ ਉਥੇ ਸਿੱਖੀ ਦੇ ਸਹਿਜ ਸਰੂਪ ਦੀ ਵਿਆਖਿਆ ਕਰਕੇ ਉਥੋਂ ਦੇ ਲੋਕਾਂ ਨੂੰ ਆਪਣੀ ਵਿਦਵੱਤਾ ਨਾਲ ਪ੍ਰਭਾਵਿਤ ਕੀਤਾ।

17 ਅਗਸਤ 1953 ਈ. ਵਿਚ ਆਪ ਦਾ ਦੇਹਾਂਤ ਹੋਇਆ।

**ਮਹਿਤਾਬ ਸਿੰਘ, ਮਹੰਤ** (1811-1871 ਈ.) : ਪਟਿਆਲਾ ਵਿਚ ਸਥਾਪਿਤ ਨਿਰਮਲ ਪੰਚਾਇਤੀ ਅਖਾੜੇ ਦੇ ਪਹਿਲੇ ਸ੍ਰੀ ਮਹੰਤ ਮਹਿਤਾਬ ਸਿੰਘ ਦਾ ਜਨਮ ਸੰਨ 1811 ਈ. ਵਿਚ ਸੰਗਰੂਰ ਜ਼ਿਲ੍ਹੇ ਦੇ ਪਿੰਡ ਲਹਿਲ ਕਲਾਂ ਦੇ ਇਕ ਜੱਟ ਪਰਿਵਾਰ ਵਿਚ ਹੋਇਆ। 16 ਵਰ੍ਹਿਆਂ ਦੀ ਉਮਰ ਵਿਚ ਮਾਤਾ-ਪਿਤਾ ਦੇ ਗੁਜ਼ਰਨ ਤੋਂ ਬਾਦ ਇਹ ਤੀਰਥ-ਯਾਤ੍ਰਾ ਲਈ ਘਰੋਂ ਚਲਾ ਗਿਆ। ਬਨਾਰਸ ਪਹੁੰਚ ਕੇ ਇਸ ਦੇ ਮਨ ਅੰਦਰ ਸੰਸਕ੍ਰਿਤ ਪੜ੍ਹਨ ਦਾ ਵਿਚਾਰ ਪੈਦਾ ਹੋਇਆ।

ਕਈ ਸਾਲ ਉਥੇ ਰਹਿ ਕੇ ਇਸ ਨੇ ਸੰਸਕ੍ਰਿਤ ਭਾਸ਼ਾ ਅਤੇ ਵਿਆਕਰਣ ਦਾ ਚੰਗਾ ਅਧਿਐਨ ਕੀਤਾ ਅਤੇ ਵੇਦਾਂਤ ਦਰਸ਼ਨ ਵਿਚ ਯੋਗਤਾ ਹਾਸਲ ਕੀਤੀ। ਅੰਤ ਵਿਚ ਹਰਿਦੁਆਰ ਆ ਕੇ ਟਿਕ ਗਿਆ ਅਤੇ ਰਿਸ਼ੀਕੇਸ਼ ਦੇ ਸੰਤ ਧਰਮ ਸਿੰਘ ਦਾ ਚੇਲਾ ਬਣਿਆ। ਇਸ ਨੇ ਗੁਰਬਾਣੀ ਦਾ ਬੜੀ ਡੂੰਘਾਈ ਨਾਲ ਅਧਿਐਨ ਕੀਤਾ। ਅਧਿਕਤਰ ਇਹ ਏਕਾਂਤ ਵਾਸ ਕਰਦਾ ਸੀ, ਪਰ ਸੰਗਤ ਵਿਚ ਸ਼ਾਮਲ ਹੋ ਕੇ ਗੁਰ-ਸ਼ਬਦ ਦਾ ਵੀ ਬੜੇ ਤਾਰਕਿਕ ਢੰਗ ਨਾਲ ਵਿਖਿਆਨ ਕਰਦਾ ਸੀ।

ਸੰਨ 1855 ਈ . ਵਿਚ ਹਰਿਦੁਆਰ ਅੰਦਰ ਜਦੋਂ ਨਿਰਮਲ ਸੰਪ੍ਰਦਾਇ ਨੇ ਉਦਾਸੀਆਂ ਤੋਂ ਵਖਰਾ ਆਪਣਾ ਅਖਾੜਾ ਸਥਾਪਿਤ ਕਰਨ ਦਾ ਫ਼ੈਸਲਾ ਕੀਤਾ, ਤਾਂ ਆਪ ਨੂੰ ਮਹੰਤ ਪਦ ਨਾਲ ਨਿਵਾਜਿਆ ਗਿਆ। ਪਟਿਆਲਾ-ਪਤਿ ਮਹਾਰਾਜਾ ਨਰਿੰਦਰ ਸਿੰਘ ਦੇ ਨਿਮੰਤ੍ਰਣ 'ਤੇ ਇਹ ਪਟਿਆਲੇ ਆਏ ਅਤੇ ਇਨ੍ਹਾਂ ਦਾ ਅਭਿਵਾਦਨ ਰਸਮੀ ਢੰਗ ਨਾਲ ਕੀਤਾ ਗਿਆ। ਜਦੋਂ ਸੰਨ 1861 ਈ. (1981 ਬਿ.) ਵਿਚ ਪਟਿਆਲਾ, ਨਾਭਾ ਅਤੇ ਸੰਗਰੂਰ ਰਿਆਸਤਾਂ ਦੇ ਮਹਾਰਾਜਿਆਂ ਨੇ ਸਾਂਝੇ ਤੌਰ 'ਤੇ ਨਿਰਮਲ ਪੰਚਾਇਤੀ ਅਖਾੜਾ ਪਟਿਆਲੇ ਵਿਚ ਸਥਾਪਿਤ ਕਰਨ ਦਾ ਫ਼ੈਸਲਾ ਕੀਤਾ, ਤਾਂ ਆਪ ਨੂੰ ਫਿਰ ਪਟਿਆਲੇ ਨਿਮੰਤ੍ਰਿਤ ਕੀਤਾ ਗਿਆ। ਰਿਆਸਤ ਵਲੋਂ ਚਨਾਰਥਲੀਆਂ ਦੀ ਹਵੇਲੀ ਅਖਾੜੇ ਲਈ ਦੇ ਦਿੱਤੀ ਗਈ ਅਤੇ ਉਸ ਦੀ ਵਿਵਸਥਾ ਚਲਾਉਣ ਲਈ ਧਨ ਅਤੇ ਜ਼ਮੀਨ ਵੀ ਨਾਂ ਲਗਵਾਈ ਗਈ। ਇਸ ਅਖਾੜੇ ਦਾ ਨਾਂ ਧਰਮ-ਧੁਜਾ ਰਖਿਆ ਗਿਆ ਅਤੇ ਮਹਿਤਾਬ ਸਿੰਘ ਨੂੰ ਹੀ ਇਸ ਦਾ ਪਹਿਲਾ ਸ਼੍ਰੀਮਹੰਤ ਥਾਪਿਆ ਗਿਆ। ਇਸ ਡੇਰੇ ਤੋਂ ਇਲਾਵਾ ਇਹ ਨਿਰਮਲ ਪੰਚਾਇਤੀ ਅਖਾੜਾ, ਕਨਖਲ ਦੇ ਵੀ ਸ਼੍ਰੀਮਹੰਤ ਬਣੇ ਰਹੇ। ਇਨ੍ਹਾਂ ਦਾ ਦੇਹਾਂਤ 12 ਅਪ੍ਰੈਲ 1871 ਈ. ਵਿਚ ਕਨਖਲ ਵਿਚ ਹੋਇਆ।

**ਮਹਿਤਾਬ ਕੌਰ, ਮਹਾਰਾਣੀ** (ਮ. 1813 ਈ.) : ਇਸ ਦਾ ਜਨਮ ਕਨ੍ਹੀਆ ਮਿਸਲ ਦੇ ਸ. ਗੁਰਬਖ਼ਸ਼ ਸਿੰਘ ਦੇ ਘਰ ਸਰਦਾਰਨੀ ਸਦਾ ਕੌਰ ਦੀ ਕੁੱਖੋਂ ਬਟਾਲੇ ਵਿਚ ਹੋਇਆ। ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ. ਮਹਾਂ ਸਿੰਘ ਸੁਕਰਚਕੀਆ ਦੀ ਕਨ੍ਹੀਆ ਮਿਸਲ ਦੇ ਸ. ਜੈ ਸਿੰਘ ਨਾਲ ਹੋਈ ਲੜਾਈ ਵਿਚ ਜੈ ਸਿੰਘ ਹਾਰ ਗਿਆ ਅਤੇ ਉਸ ਦਾ ਇਕਲੌਤਾ ਲੜਕਾ ਗੁਰਬਖ਼ਸ਼ ਸਿੰਘ ਮਾਰਿਆ ਗਿਆ। ਕੁਝ ਸਮੇਂ ਬਾਦ ਹਾਲਾਤ ਨੂੰ ਵੇਖਦੇ ਹੋਇਆਂ ਸਦਾ ਕੌਰ ਨੇ ਆਪਣੇ ਸਹੁਰੇ ਸ. ਜੈ ਸਿੰਘ ਦੀ ਅਨੁਮਤੀ ਨਾਲ ਆਪਣੀ ਇਕਲੌਤੀ ਪੁੱਤਰੀ ਮਹਿਤਾਬ ਕੌਰ ਦੀ ਮੰਗਣੀ ਸ. ਮਹਾਂ ਸਿੰਘ ਦੇ ਪੁੱਤਰ ਰਣਜੀਤ ਸਿੰਘ ਨਾਲ ਕਰ ਦਿੱਤੀ। ਸੰਨ 1796 ਈ. ਵਿਚ ਦੋਹਾਂ ਦਾ ਵਿਆਹ ਹੋਇਆ। ਪਰ ਮਹਿਤਾਬ ਕੌਰ ਆਪਣੇ ਪਿਉ ਦੇ ਕਾਤਲ ਸ. ਮਹਾਂ ਸਿੰਘ ਦੇ ਪੁੱਤਰ ਨਾਲ ਦਿਲ ਨ ਮਿਲਾ ਸਕੀ। ਇਸ ਲਈ ਇਹ ਅਧਿਕਤਰ ਬਟਾਲੇ ਵਿਚ ਹੀ ਰਹੀ। ਮਹਾਰਾਜਾ ਰਣਜੀਤ ਸਿੰਘ ਦੁਆਰਾ ਰਾਜ ਕੌਰ ਨਾਲ ਵਿਆਹ ਕਰ ਲੈਣ ਪਿਛੋਂ ਇਹ ਸੰਬੰਧ ਹੋਰ ਵੀ ਕੌੜਾ ਹੋ ਗਿਆ।

ਇਸ ਦੀ ਕੁੱਖ ਤੋਂ ਤਿੰਨ ਪੁੱਤਰਾਂ ਨੇ ਜਨਮ ਲਿਆ। ਪਹਿਲਾ ਈਸਰ ਸਿੰਘ ਤਾਂ ਛੋਟੇ ਹੁੰਦਿਆਂ ਹੀ ਚਲਾਣਾ ਕਰ ਗਿਆ, ਬਾਕੀ ਦੇ ਦੋ ਸ਼ੇਰ ਸਿੰਘ ਅਤੇ ਤਾਰਾ ਸਿੰਘ ਜੁੜਵੇਂ ਸਨ। ਸ਼ੇਰ ਸਿੰਘ ਮਹਾਰਾਜਾ ਖੜਕ ਸਿੰਘ ਤੋਂ ਬਾਦ ਰਾਜ-ਗੱਦੀ ਉਤੇ ਬੈਠਾ ਅਤੇ ਸੰਧਾਵਾਲੀਏ ਸਰਦਾਰਾਂ ਹੱਥੋਂ ਮਾਰਿਆ ਗਿਆ। ਤਾਰਾ ਸਿੰਘ ਦਾ ਦੇਹਾਂਤ ਸਤੰਬਰ 1859 ਈ. ਵਿਚ ਦਸੂਹੇ ਵਿਚ ਹੋਇਆ। ਮਹਾਰਾਣੀ ਮਹਿਤਾਬ ਕੌਰ ਦਾ ਦੇਹਾਂਤ ਸੰਨ 1813 ਈ. ਵਿਚ ਬਟਾਲੇ ਵਿਚ ਹੋਇਆ।

**ਮਹਿੰਦਰ ਸਿੰਘ, ਬਾਬਾ, ਜੱਥੇਦਾਰ** (ਸੰਨ 1914-1999 ਈ.) : ਸੰਤ ਈਸ਼ਰ ਸਿੰਘ ਰਾੜਾ ਸਾਹਿਬ ਵਾਲਿਆਂ ਦੇ ਇਕ ਧਰਮ-ਕਰਮ ਨਿਸ਼ਠ ਸੇਵਕ ਜਿਨ੍ਹਾਂ ਨੇ ਸੰਤ ਜੀ ਦੀਆਂ ਭਾਵਨਾਵਾਂ ਨੂੰ ਅੰਗੀਕਾਰ ਕਰਕੇ ਉਨ੍ਹਾਂ ਦੇ ਮਿਸ਼ਨ ਨੂੰ ਅਗੇ ਤੋਰਿਆ ਹੈ। ਆਪ ਦਾ ਜਨਮ 14 ਮਾਰਚ 1914 ਈ. ਨੂੰ ਸ. ਅਤਰ ਸਿੰਘ ਦੇ ਘਰ ਮਾਤਾ ਭੋਲੀ ਦੀ ਕੁੱਖੋਂ ਲੁਧਿਆਣਾ ਜ਼ਿਲ੍ਹੇ ਦੇ ਦਬੁਰਜੀ ਪਿੰਡ ਹੋਇਆ।

ਆਪ ਬਚਪਨ ਵਿਚ ਹੀ ਹਰਿ-ਭਗਤੀ ਵਿਚ ਰੁਚੀ ਲੈਣ ਲਗ ਗਏ। ਕੁਝ ਵੱਡੇ ਹੋਣ 'ਤੇ ਸੰਤ ਈਸ਼ਰ ਸਿੰਘ ਜੀ ਦੀ ਸੇਵਾ ਵਿਚ ਆ ਗਏ। ਸੰਨ 1935 ਈ. ਵਿਚ ਸੰਤ ਜੀ ਦੇ ਹਜ਼ੂਰੀ ਜੱਥੇ ਵਿਚ ਸ਼ਾਮਲ ਹੋ ਗਏ ਅਤੇ 45 ਵਰ੍ਹੇ ਉਨ੍ਹਾਂ ਨਾਲ ਕੀਰਤਨ ਕਰਨ ਦੀ ਸੇਵਾ ਨਿਭਾਉਂਦੇ ਰਹੇ। ਬਾਦ ਵਿਚ ਹਜ਼ੂਰੀ ਕੀਰਤਨੀ ਜੱਥੇ ਦੇ ਜੱਥੇਦਾਰ ਰਹੇ ਅਤੇ ਸੰਤ ਜੀ ਨਾਲ ਦੇਸ਼-ਵਿਦੇਸ਼ ਵਿਚਰ ਕੇ ਲੋਕਾਂ ਨੂੰ

ਕੀਰਤਨ ਦਾ ਆਨੰਦ ਪ੍ਰਦਾਨ ਕਰਦੇ ਰਹੇ। ਸੰਨ 1975 ਈ. ਵਿਚ ਸੰਤ ਈਸ਼ਰ ਸਿੰਘ ਜੀ ਦੇ ਚਲਾਣੇ ਤੋਂ ਬਾਦ ਆਪ ਸੰਤ ਕਿਸ਼ਨ ਸਿੰਘ ਜੀ ਦੀ ਸੇਵਾ ਵਿਚ 12 ਸਾਲ ਕੀਰਤਨ ਕਰਦੇ ਰਹੇ ਅਤੇ ਉਨ੍ਹਾਂ ਦੇ ਆਦੇਸ਼ਾਂ ਦੀ ਪਾਲਨਾ ਕਰਦੇ ਹੋਏ ਗੁਰਮਤਿ ਪ੍ਰਚਾਰ ਲਈ ਵਿਦੇਸ਼ਾਂ ਵਿਚ ਵੀ ਗਏ। 10 ਅਗਸਤ 1989 ਈ. ਨੂੰ ਆਪ ਨੇ ਰਾੜਾ ਸਾਹਿਬ (ਕਰਮਸਰ) ਦਾ ਤਿਆਗ ਕਰ ਦਿੱਤਾ ਅਤੇ ਸ. ਜਸਵੰਤ ਸਿੰਘ ਪਾਸ ਜਰਗ ਵਿਚ ਟਿਕਣ ਦਾ ਫ਼ੈਸਲਾ ਕੀਤਾ। 26 ਅਗਸਤ 1989 ਈ. ਨੂੰ ਆਪ ਨੇ ਜਰਗ ਪਿੰਡ ਵਿਚ ਸੰਤ ਈਸ਼ਰ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਸ਼ੁਰੂ ਕਰਵਾਈ ਅਤੇ 1 ਜਨਵਰੀ 1990 ਈ. ਨੂੰ ਸੰਤ ਕਿਸ਼ਨ ਸਿੰਘ ਦੇ ਚਲਾਣੇ ਤੋਂ ਬਾਦ ਆਪ 3 ਜਨਵਰੀ 1990 ਈ. ਨੂੰ ਰਾੜਾ ਸਾਹਿਬ ਤੋਂ ਜਰਗ ਵਿਚ ਸਥਾਈ ਤੌਰ 'ਤੇ ਆ ਬਿਰਾਜੇ। ਇਥੇ ਆਪ ਨੇ ਆਪਣਾ ਬਹੁਤਾ ਸਮਾਂ ਸਮਾਧੀ ਦੇ ਰੂਪ ਵਿਚ ਹੀ ਬਤੀਤ ਕੀਤਾ।

14 ਮਾਰਚ 1999 ਈ. ਨੂੰ ਆਪ ਨੇ ਜਰਗ ਵਿਚ ਸ਼ਰੀਰ ਨੂੰ ਤਿਆਗਣ ਤੋਂ ਪਹਿਲਾਂ ਆਪਣੇ ਮਿਸ਼ਨ ਨੂੰ ਚਲਾਉਣ ਦੀ ਜ਼ਿੰਮੇਵਾਰੀ ਬਾਬਾ ਭੁਪਿੰਦਰ ਸਿੰਘ ਜੀ ਨੂੰ ਸੌਂਪੀ। ਬਾਬਾ ਭੁਪਿੰਦਰ ਸਿੰਘ ਦਾ ਜਨਮ 27 ਦਸੰਬਰ 1948 ਈ. ਨੂੰ ਜ਼ਿਲ੍ਹਾ ਲੁਧਿਆਣਾ ਦੇ ਕਿਲ੍ਹਾ ਰਾਇਪੁਰ ਕਸਬੇ ਵਿਚ ਸ. ਨਰੈਣ ਸਿੰਘ ਦੇ ਘਰ ਮਾਤਾ ਜੋਗਿੰਦਰ ਕੌਰ ਦੀ ਕੁੱਖੋਂ ਹੋਇਆ। ਸੰਨ 1965 ਈ. ਵਿਚ ਦਸਵੀਂ ਪਾਸ ਕਰਨ ਉਪਰੰਤ ਕੁਝ ਸਮਾਂ ਜੀਵਨ-ਮਾਰਗ ਬਾਰੇ ਨਿਰਣਾ ਕਰਨ ਦੀ ਸੋਚਦੇ ਰਹੇ, ਪਰ ਸੰਨ 1966 ਈ. ਵਿਚ ਆਪ ਸੰਤ ਈਸ਼ਰ ਸਿੰਘ ਰਾੜਾ ਸਾਹਿਬ ਵਾਲਿਆਂ ਦੇ ਆਸ਼੍ਰਮ ਵਿਚ ਆ ਕੇ ਲੰਗਰ ਦੀ ਸੇਵਾ ਨਿਭਾਉਣ ਲਗੇ। ਸੰਨ 1970 ਈ. ਵਿਚ ਸੰਤ ਜੀ ਨੇ ਆਪ ਨੂੰ ਆਪਣੇ ਹਜ਼ੂਰੀ ਜੱਥੇ ਵਿਚ ਸ਼ਾਮਲ ਕਰ ਲਿਆ। ਸੰਤ ਈਸ਼ਰ ਸਿੰਘ ਜੀ ਤੋਂ ਬਾਦ ਆਪ ਬਾਬਾ ਮਹਿੰਦਰ ਸਿੰਘ ਦੇ ਕੀਰਤਨੀ ਜੱਥੇ ਵਿਚ ਸ਼ਾਮਲ ਹੋ ਗਏ ਅਤੇ ਹੌਲੀ ਹੌਲੀ ਬਾਬਾ ਜੀ ਦੇ ਮੁੱਖ ਸੇਵਾਦਾਰ ਬਣ ਗਏ। ਉਨ੍ਹਾਂ ਨਾਲ ਦੇਸ਼-ਵਿਦੇਸ਼ ਵਿਚ ਧਰਮ ਪ੍ਰਚਾਰ ਲਈ ਗਏ ਅਤੇ ਸਦਾ ਅੰਗ-ਸੰਗ ਰਹਿ ਕੇ ਉਨ੍ਹਾਂ ਦੀ ਸੇਵਾ ਕੀਤੀ। ਬਾਬਾ ਮਹਿੰਦਰ ਸਿੰਘ ਜੀ ਦੀ ਸਿਹਤ ਠੀਕ ਨ ਰਹਿਣ ਕਾਰਣ ਉਨ੍ਹਾਂ ਨੇ ਆਪ ਨੂੰ ਕੀਰਤਨ ਕਰਨ ਦੀ ਜ਼ਿੰਮੇਵਾਰੀ ਸੌਂਪੀ ਅਤੇ ਕੀਰਤਨ ਕਰਨ ਦਾ ਪਹਿਲਾ ਦੀਵਾਨ ਸੰਨ 1988 ਈ. ਵਿਚ ਖੇਡੇ ਪਿੰਡ ਵਿਚ ਸਜਾਇਆ।

ਸੰਨ 1990 ਈ. ਵਿਚ ਬਾਬਾ ਮਹਿੰਦਰ ਸਿੰਘ ਜੀ ਨਾਲ ਹੀ ਜਰਗ ਆ ਗਏ ਅਤੇ ਧਰਮ ਪ੍ਰਚਾਰ ਅਤੇ ਸਮਾਜ ਸੇਵਾ ਵਿਚ ਰੁਝ ਗਏ। ਲਗਭਗ 20 ਏਕੜਾਂ ਵਿਚ ਬਣੇ ਆਸ਼੍ਰਮ ਵਿਚ ਯਾਤ੍ਰੀਆਂ ਦੇ ਲੰਗਰ ਅਤੇ ਠਹਿਰਨ ਦੀ ਵਿਵਸਥਾ ਤੋਂ ਇਲਾਵਾ 100 ਪਸ਼ੂਆਂ ਦਾ ਇਕ ਫਾਰਮ ਵੀ ਬਣਾਇਆ ਗਿਆ ਹੈ। ਆਸ਼੍ਰਮ ਨੂੰ ਟਕਸਾਲ ਦਾ ਰੂਪ ਦੇ ਕੇ ਗੁਰਮਤਿ ਦੇ ਪ੍ਰਚਾਰ ਲਈ ਉਦਮ ਕੀਤੇ ਜਾ ਰਹੇ ਹਨ। ਆਪ ਨੇ 'ਭਾਈ ਦਇਆ ਸਿੰਘ ਚੈਰੀਟੇਬਲ ਟਰਸਟ' ਕਾਇਮ ਕੀਤਾ ਹੈ ਜਿਸ ਦੀਆਂ ਤਿੰਨ ਬ੍ਰਾਂਚਾਂ ਯੂ.ਕੇ., ਕੈਨੇਡਾ ਅਤੇ ਅਮਰੀਕਾ ਵਿਚ ਹਨ। ਧਰਮ-ਪ੍ਰਚਾਰ ਲਈ ਆਪ ਨੇ 'ਗੁਰਮੁਖਿ ਮਾਰਗ' ਰਸਾਲਾ ਜਾਰੀ ਕੀਤਾ ਹੈ। ਇਨ੍ਹਾਂ ਤੋਂ ਇਲਾਵਾ ਸੰਤ ਕਿਸ਼ਨ ਸਿੰਘ ਜੀ ਮੈਮੋਰੀਅਲ ਗੁਰਮਤਿ ਵਿਦਿਆਲਾ ਵੀ ਚਲਾਇਆ ਜਾ ਰਿਹਾ ਹੈ ਜਿਥੇ ਗੁਰਬਾਣੀ ਸੰਬੰਧੀ ਸਿਖਿਆ ਦਿੱਤੀ ਜਾਂਦੀ ਹੈ। ਸੰਗੀਤ ਵਿਦਿਆਲੇ ਵਿਚ ਕੀਰਤਨ ਅਤੇ ਸਾਜ਼ਾਂ ਦੀ ਸਿਖਲਾਈ ਕਰਾਈ ਜਾਂਦੀ ਹੈ। ਆਸ਼੍ਰਮ ਅੰਦਰ ਸ. ਤੇਜਾ ਸਿੰਘ ਮਾਨਸ਼ਾਹੀਆ ਮੈਮੋਰੀਅਲ ਹੋਮਿਓਪੈਥਿਕ ਡਿਸਪੈਂਸਰੀ ਵੀ ਚਲ ਰਹੀ ਹੈ ਜਿਸ ਵਿਚ ਮਰੀਜ਼ਾਂ ਨੂੰ ਮੁਫ਼ਤ ਦਵਾਈਆਂ ਦਿੱਤੀਆਂ ਜਾਂਦੀਆਂ ਹਨ। ਯਤਨ ਕੀਤਾ ਜਾ ਰਿਹਾ ਹੈ ਕਿ ਆਧੁਨਿਕ ਵਿਦਿਆ ਦਾ ਪ੍ਰਸਾਰ ਗੁਰਮਤਿ ਆਸ਼ੇ ਅਨੁਸਾਰ ਕਰਕੇ ਵਿਦਿਆਰਥੀਆਂ ਦਾ ਸਰਬ ਪੱਖੀ ਵਿਕਾਸ ਕੀਤਾ ਜਾਏ। ਇਸ ਸੰਬੰਧ ਵਿਚ ਇਕ ਗੁਰਮਤਿ ਅਕੈਡਮੀ ਚੱਪੜ (ਪਟਿਆਲਾ) ਵਿਚ ਚਲ ਰਹੀ ਹੈ। ਚੈਰੀਟੇਬਲ ਹਸਪਤਾਲ, ਮੈਡੀਕਲ ਕਾਲਜ ਅਤੇ ਪਬਲਿਕ ਸਕੂਲ ਚਲਾਉਣ ਦੀਆਂ ਯੋਜਨਾਵਾਂ ਵੀ ਬਣਾਈਆਂ ਜਾ ਰਹੀਆਂ ਹਨ।

ਬੀਤੇ ਹੋਏ ਬਾਬਿਆਂ ਦੀਆਂ ਬਰਸੀਆਂ ਮੰਨਾਉਣ ਤੋਂ ਇਲਾਵਾ ਹਰ ਪੂਰਨਮਾਸੀ ਅਤੇ ਸੰਗ੍ਰਾਂਦ ਨੂੰ ਦੀਵਾਨ ਸਜਾਏ ਜਾਂਦੇ ਹਨ। ਧਰਮ ਪ੍ਰਚਾਰ ਲਈ ਪੁਸਤਕਾਂ ਨੂੰ ਖ਼ਰੀਦ ਕੇ ਵੰਡਣ ਦੀ ਵਿਵਸਥਾ ਵੀ ਕੀਤੀ ਗਈ ਹੈ। ਬਾਬਾ ਭੁਪਿੰਦਰ ਸਿੰਘ ਇਸ ਆਸ਼੍ਰਮ ਤੋਂ ਸਿੱਖੀ ਦਾ ਪ੍ਰਚਾਰ ਬੜੀ ਸ਼ਿਦਤ ਨਾਲ ਕਰ ਰਹੇ ਹਨ।

**ਮਹਿੰਦਰ ਸਿੰਘ ਰੰਧਾਵਾ, ਡਾਕਟਰ** (ਸੰਨ 1909-1986 ਈ.) : ਪੰਜਾਬ ਦੀ ਵੰਡ ਕਰਕੇ ਘਰੋਂ ਬੇਘਰ ਹੋਏ ਪੰਜਾਬੀਆਂ

ਦੇ ਪੁਨਰ-ਵਸੇਬੇ ਅਤੇ ਚੰਡੀਗੜ੍ਹ ਨੂੰ ਸੁੰਦਰ ਨੁਹਾਰ ਪ੍ਰਦਾਨ ਕਰਨ ਵਾਲੇ ਡਾ. ਮਹਿੰਦਰ ਸਿੰਘ ਦਾ ਜਨਮ 2 ਫਰਵਰੀ 1909 ਈ. ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੇ ਬੋਦਲ ਪਿੰਡ ਦੇ ਰਹਿਣ ਵਾਲੇ ਸ. ਸ਼ੇਰ ਸਿੰਘ ਰੰਧਾਵਾ ਦੇ ਘਰ ਮਾਤਾ ਬਚਿੰਤ ਕੌਰ ਦੀ ਕੁੱਖੋਂ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਜ਼ੀਰਾ ਕਸਬੇ ਵਿਚ ਹੋਇਆ। ਸਕੂਲ ਦੀ ਪੜ੍ਹਾਈ ਖ਼ਤਮ ਕਰਨ ਉਪਰੰਤ ਇਹ ਲਾਹੌਰ ਚਲਾ ਗਿਆ। ਉਥੋਂ ਬਾਟਨੀ ਵਿਸ਼ੇ ਵਿਚ ਐਮ.ਐਸ-ਸੀ. (ਆਨਰਜ਼) ਦਾ ਇਮਤਿਹਾਨ ਪੰਜਾਬ ਯੂਨੀਵਰਸਿਟੀ ਤੋਂ ਸੰਨ 1930 ਈ. ਵਿਚ ਪਾਸ ਕੀਤਾ। ਸੰਨ 1955 ਈ. ਵਿਚ ਇਸ ਨੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਡੀ.ਐਸ-ਸੀ. ਦੀ ਡਿਗਰੀ ਹਾਸਲ ਕੀਤੀ।

ਸੰਨ 1934 ਈ. ਵਿਚ ਆਈ.ਸੀ.ਐਸ. ਲਈ ਚੁਣਿਆ ਗਿਆ। ਉਤਰ ਪ੍ਰਦੇਸ਼ ਦੇ ਕਈ ਨਗਰਾਂ ਵਿਚ ਪ੍ਰਬੰਧਕੀ ਔਹਦਿਆਂ ਉਪਰ ਕੰਮ ਕਰਨ ਉਪਰੰਤ ਸੰਨ 1946 ਈ. ਤੋਂ ਦੋ ਸਾਲ ਦਿੱਲੀ ਦਾ ਡਿਪਟੀ ਕਮਿਸ਼ਨਰ ਰਿਹਾ। ਸੰਨ 1949 ਤੋਂ 1951 ਤਕ ਸ਼ਰਣਾਰਥੀਆਂ ਦੇ ਪੁਨਰਵਾਸ ਦਾ ਡਾਇਰੈਕਟਰ ਜਨਰਲ ਰਿਹਾ ਅਤੇ ਫਿਰ ਦੋ ਸਾਲ ਅੰਬਾਲਾ ਡਵਿਯਨ ਦਾ ਕਮਿਸ਼ਨਰ ਰਿਹਾ। ਉਸ ਤੋਂ ਬਾਦ ਇਹ ਪੰਜਾਬ ਵਿਚ ਵਿਕਾਸ ਕਮਿਸ਼ਨਰ ਅਤੇ ਵਿਸਥਾਪਿਤ ਜਾਇਦਾਦ ਦਾ ਕਸਟੋਡੀਅਨ ਰਿਹਾ। ਇਸ ਦੌਰਾਨ ਇਸ ਨੇ ਪੰਜਾਬ ਦੇ ਵਿਕਾਸ ਅਤੇ ਘਰੋਂ ਉਜੜੇ ਹੋਏ ਲੋਕਾਂ ਨੂੰ ਵਸਾਉਣ ਦੀ ਸੁਚਾਰੂ ਭੂਮਿਕਾ ਨਿਭਾਈ। ਸੰਨ 1955 ਤੋਂ 1966 ਈ. ਤਕ ਇਹ ਨਵੀਂ ਦਿੱਲੀ ਵਿਚ ਇੰਡੀਅਨ ਐਗ੍ਰੀਕਲਚਰਲ ਕੌਂਸਲ ਦਾ ਉਪ-ਪ੍ਰਧਾਨ, ਯੋਜਨਾ ਕਮਿਸ਼ਨ ਦੇ ਕੁਦਰਤੀ ਸਾਧਨਾਂ ਸੰਬੰਧੀ ਸਲਾਹਕਾਰ ਅਤੇ ਖ਼ੁਰਾਕ ਤੇ ਖੇਤੀਬਾੜੀ ਮੰਤ੍ਰਾਲਯ ਵਿਚ ਸਕੱਤਰ ਦੇ ਔਹਦਿਆਂ ਉਤੇ ਕੰਮ ਕਰਦਾ ਰਿਹਾ। ਸੰਨ 1966 ਈ. ਵਿਚ ਇਹ ਯੂਨੀਅਨ ਟੈਰਿਟਰੀ ਚੰਡੀਗੜ੍ਹ ਦਾ ਚੀਫ਼ ਕਮਿਸ਼ਨਰ ਲਗਿਆ ਅਤੇ ਸੰਨ 1968 ਈ. ਵਿਚ ਖੇਤੀਬਾੜੀ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਨਿਯੁਕਤ ਹੋਇਆ ਜਿਥੋਂ ਸੰਨ 1976 ਈ. ਵਿਚ ਸੇਵਾ-ਮੁਕਤ ਹੋਇਆ।

ਡਾ. ਮਹਿੰਦਰ ਸਿੰਘ ਰੰਧਾਵਾ ਨੇ ਖੇਤੀਬਾੜੀ, ਵਣਸਪਤੀ ਵਿਗਿਆਨ, ਇਤਿਹਾਸ, ਸਮਾਜਿਕ ਵਿਗਿਆਨ, ਪੇਂਡੂ ਵਿਕਾਸ, ਸਾਹਿਤ, ਸਭਿਆਚਾਰ, ਲੋਕਧਾਰਾ, ਪਹਾੜੀ ਚਿਤਰਕਲਾ, ਖ਼ਾਸ ਕਰਕੇ ਕਾਂਗੜਾ ਚਿਤਰਕਲਾ ਬਾਰੇ ਅੰਗ੍ਰੇਜ਼ੀ, ਪੰਜਾਬੀ ਆਦਿ ਕਈ ਭਾਸ਼ਾਵਾਂ ਵਿਚ ਮਹੱਤਵ-ਪੂਰਣ ਪੁਸਤਕਾਂ ਦੀ ਸਿਰਜਨਾ ਕੀਤੀ ਹੈ। ਪੰਜਾਬੀ ਵਿਚ ਇਸ ਨੇ 'ਪੰਜਾਬ ਦੇ ਲੋਕ-ਗੀਤ' (1955), 'ਕੁਲੂ ਦੇ ਲੋਕ-ਗੀਤ' (1955), 'ਕਾਂਗੜਾ ਦੇ ਲੋਕ-ਗੀਤ' (1955), 'ਹਰਿਆਣਾ ਦੇ ਲੋਕ-ਗੀਤ' (1955), 'ਪ੍ਰੀਤ ਕਹਾਣੀਆਂ' (1957), 'ਪੰਜਾਬੀ ਲੋਕ-ਗੀਤ' (1960) ਆਦਿ ਪੁਸਤਕਾਂ ਦਾ ਪ੍ਰਕਾਸ਼ਨ ਕੀਤਾ ਹੈ। ਇਨ੍ਹਾਂ ਤੋਂ ਇਲਾਵਾ ਇਸ ਨੇ ਪੰਜਾਬੀ ਵਿਚ ਕੁਝ ਮਹੱਤਵਪੂਰਣ ਪੁਸਤਕਾਂ ਦਾ ਸੰਪਾਦਨ ਵੀ ਕੀਤਾ ਹੈ, ਜਿਵੇਂ 'ਪੰਜਾਬ' (1960), 'ਪੂਰਨ ਸਿੰਘ : ਜੀਵਨੀ ਤੇ ਕਵਿਤਾ' (1965), 'ਪੂਰਨ ਸਿੰਘ ਦੀ ਵਾਰਤਕ' (1967), 'ਕਾਂਗੜਾ: ਕਲਾ ਤੇ ਲੋਕ-ਗੀਤ' (1963) ਆਦਿ। ਸੰਨ 1983 ਈ. ਵਿਚ ਇਸ ਨੇ 'ਆਪ ਬੀਤੀ' ਨਾਂ ਅਧੀਨ ਆਪਣੀ ਸਵੈ-ਜੀਵਨੀ ਵੀ ਛਾਪੀ ਹੈ।

ਡਾ. ਰੰਧਾਵਾ ਅਨੇਕ ਅਕਾਦਮਿਕ ਸੰਸਥਾਵਾਂ ਅਜਾਇਬ ਘਰਾਂ, ਕੌਂਸਲਾਂ ਆਦਿ ਦਾ ਸਲਾਹਕਾਰ, ਫੈਲੋ ਅਤੇ ਪ੍ਰਧਾਨ ਰਿਹਾ। ਭਾਈ ਜੋਧ ਸਿੰਘ ਤੋਂ ਬਾਦ ਕਈ ਸਾਲ ਇਹ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦਾ ਵੀ ਪ੍ਰਧਾਨ ਰਿਹਾ। ਅਨੇਕ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਕਾਨਫ਼ੰਸਾਂ ਵਿਚ ਸ਼ਾਮਲ ਹੋ ਕੇ ਆਪਣੀ ਯੋਗਤਾ ਦਾ ਪਰਿਚਯ ਦਿੱਤਾ। ਇਸ ਨੂੰ ਬਹੁਤ ਸਾਰੀਆਂ ਸੰਸਥਾਵਾਂ ਵਲੋਂ ਸਤਿਕਾਰਿਆ ਗਿਆ। ਸੰਨ 1972 ਈ. ਵਿਚ 'ਪਦਮ ਵਿਭੂਸ਼ਣ' ਨਾਲ ਸਨਮਾਨਿਤ ਕੀਤਾ ਗਿਆ। ਉਦੈਪੁਰ ਯੂਨੀਵਰਸਿਟੀ ਵਲੋਂ ਸੰਨ 1971 ਈ. ਵਿਚ ਅਤੇ ਪੰਜਾਬੀ ਯੂਨੀਵਰਸਿਟੀ ਵਲੋਂ ਸੰਨ 1978 ਈ. ਵਿਚ 'ਡਾਟਕਰ ਆਫ਼ ਸਾਇੰਸ' ਦੀਆਂ ਮਾਨਾਰਥ ਡਿਗਰੀਆਂ ਨਾਲ ਵਰਸਾਇਆ ਗਿਆ। ਸੰਨ 1983 ਈ. ਵਿਚ ਬੈਂਗਕਾਕ ਵਿਚ ਹੋਈ ਤੀਜੀ ਵਿਸ਼ਵ ਪੰਜਾਬੀ ਕਾਨਫ਼ੰਸ ਵਿਚ ਸ੍ਰੇਸ਼ਠ ਪੰਜਾਬੀ ਹੋਣ ਦਾ ਮਾਣ ਪ੍ਰਾਪਤ ਕੀਤਾ। ਅਸਲ ਵਿਚ, ਜਿਸ ਖੇਤਰ ਵਲ ਡਾ. ਰੰਧਾਵਾ ਗਿਆ, ਆਪਣੀ ਮਿਹਨਤ ਦੀ ਛਾਪ ਛਡਦਾ ਗਿਆ।

ਇਸ ਦਾ ਦੇਹਾਂਤ ਚੰਡੀਗੜ੍ਹ ਵਿਚ 3 ਮਾਰਚ 1986 ਈ. ਨੂੰ ਹੋਇਆ।

**ਮਹਿਮਾ ਸ਼ਾਹਾਂਵਾਲਾ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦੀ ਗੋਨਿਆਣਾ ਮੰਡੀ ਤੋਂ 6 ਕਿ.ਮੀ. ਦੀ ਵਿਥ ਉਤੇ

ਵਸਿਆ ਇਕ ਪਿੰਡ ਜਿਥੇ ਗੁਰੂ ਗੋਬਿੰਦ ਸਿੰਘ ਜੀ ਲੱਖੀ ਜੰਗਲ ਤੋਂ ਆ ਕੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਗੁਰੂਸਰ ਪਾਤਿਸ਼ਾਹੀ ਦਸ' ਉਸਰਿਆ ਹੋਇਆ ਹੈ। ਇਸ ਦੇ ਪਰਿਸਰ ਵਿਚ ਸਰੋਵਰ ਵੀ ਬਣਿਆ ਹੋਇਆ ਹੈ। ਇਸ ਦੀ ਸੇਵਾ-ਸੰਭਾਲ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

**ਮਹਿਮਾਸ਼ਾਹੀਏ** : ਨਿਰਮਲੇ ਸਿੱਖਾਂ ਦੀ ਇਕ ਸ਼ਾਖਾ ਜਿਸ ਦਾ ਸੰਚਾਲਨ ਭਾਈ ਮੋਹਰ ਸਿੰਘ ਤੋਂ ਹੋਇਆ। ਕਹਿੰਦੇ ਹਨ ਕਿ ਮੋਹਰ ਸਿੰਘ ਹਰ ਸਮੇਂ 'ਮਹਿਮਾ ਤੇਰੀ ਅਪਰੰਪਾਰ' ਉਕਤੀ ਉਚਾਰਦਾ ਰਹਿੰਦਾ ਸੀ, ਜਿਸ ਕਰਕੇ ਇਸ ਦਾ ਨਾਂ 'ਮਹਿਮਾਸ਼ਾਹ' ਪ੍ਰਚਲਿਤ ਹੋ ਗਿਆ ਅਤੇ ਇਸ ਦੇ ਸੇਵਕਾਂ ਨੂੰ ਮਹਿਮਾਸ਼ਾਹੀਏ ਕਿਹਾ ਜਾਣ ਲਗਿਆ।

ਭਾਈ ਮੋਹਰ ਸਿੰਘ ਦਾ ਜਨਮ ਸੰਨ 1758 ਈ. ਵਿਚ ਭਾਈ ਗੁਰਬਖ਼ਸ਼ ਸਿੰਘ ਦੇ ਘਰ ਮਾਈ ਰਸਮਾ ਦੀ ਕੁੱਖੋਂ ਪਿੰਡ ਸਲਾਣਾ ਵਿਚ ਹੋਇਆ। ਇਸ ਨੇ ਮੁੱਢਲੀ ਸਿਖਿਆ ਆਪਣੇ ਪਿਤਾ ਪਾਸੋਂ ਪ੍ਰਾਪਤ ਕੀਤੀ ਜੋ ਨਾਭਾ ਰਿਆਸਤ ਵਿਚ ਗ੍ਰੰਥੀ ਸੀ। ਵੱਡੇ ਹੋ ਕੇ ਇਸ ਨੇ ਨਿਰਮਲ ਭੇਖ ਦੇ ਸੰਤ ਗੁਰਬਖ਼ਸ਼ ਸਿੰਘ ਤੋਂ ਦੀਖਿਆ ਲਈ। ਦੀਖਿਆ-ਗੁਰੂ ਦੀ ਆਗਿਆ ਨਾਲ ਇਹ ਗੁਰੂ-ਧਾਮਾਂ ਦੀ ਯਾਤ੍ਰਾ ਉਤੇ ਚਲਾ ਗਿਆ। ਪਰਤਣ 'ਤੇ ਇਸ ਨੇ ਮੋਗੇ ਦੇ ਨੇੜੇ ਲੋਪੋਕੇ ਵਿਚ ਆਪਣਾ ਡੇਰਾ ਕਾਇਮ ਕੀਤਾ ਅਤੇ ਸਿੱਖ ਧਰਮ ਦਾ ਪ੍ਰਚਾਰ ਕੀਤਾ। ਇਹ ਆਪਣਾ ਪਿਛੋਕੜ ਪੰਜ ਪਿਆਰਿਆਂ ਵਿਚੋਂ ਭਾਈ ਦਯਾ ਸਿੰਘ ਨਾਲ ਜੋੜਦਾ ਸੀ। ਮਰਣ ਉਪਰੰਤ ਇਸ ਦੇ ਉਤਰਾਧਿਕਾਰੀ ਬਾਬਾ ਬੀਰ ਸਿੰਘ ਨੇ ਇਸ ਦੀ ਸਮਾਧ ਬਣਵਾਈ। ਲੋਪੋਕੇ ਤੋਂ ਇਲਾਵਾ ਸੰਗਰੂਰ ਜ਼ਿਲ੍ਹੇ ਦੇ ਪਿੰਡ ਉੱਗੋ ਵਿਚ ਬਾਬਾ ਹਕੂਮਤ ਸਿੰਘ ਨੇ ਵੀ ਇਕ ਡੇਰਾ ਕਾਇਮ ਕੀਤਾ। ਇਨ੍ਹਾਂ ਦੋਹਾਂ ਡੇਰਿਆ ਨਾਲ ਸੰਬੰਧਿਤ ਕਈ ਹੋਰ ਪਿੰਡਾਂ ਵਿਚ ਵੀ ਡੇਰੇ ਬਣੇ ਹੋਏ ਹਨ, ਜਿਵੇਂ ਪੰਜ ਗ੍ਰਾਈਂ, ਫੂਲੇਵਾਲ, ਰਕਬਾ, ਛੀਨਾ ਜੇਜੀਆਂ ਆਦਿ। ਇਰਦ-ਗਿਰਦ ਦੇ ਇਲਾਕੇ ਵਿਚ ਇਨ੍ਹਾਂ ਦੀ ਕਾਫ਼ੀ ਮਾਨਤਾ ਹੈ। ਮਹਿਮਾਸ਼ਾਹੀਏ ਆਮ ਤੌਰ 'ਤੇ ਨਿਰਮਲ ਭੇਖ ਧਾਰਣ ਕਰਦੇ ਹਨ ਅਤੇ ਸਿੱਖ ਮੁੱਖ ਧਾਰਾ ਨਾਲ ਆਪਣੇ ਆਪ ਨੂੰ ਸੰਬੰਧਿਤ ਹਪਦੇ ਹਨ।

**ਮਹਿਮਾ ਪ੍ਰਕਾਸ਼** (ਕਾਵਿ) : ਇਸ ਨਾਂ ਦੀਆਂ ਦੋ ਰਚਨਾਵਾਂ ਉਪਲਬਧ ਹਨ। ਇਕ ਵਾਰਤਕ ਵਿਚ ਹੈ ਅਤੇ ਦੂਜੀ ਕਵਿਤਾ ਵਿਚ। ਪ੍ਰਸਤੁਤ ਇੰਦਰਾਜ ਦਾ ਸੰਬੰਧ ਦੂਜੀ ਅਰਥਾਤ ਕਾਵਿ ਰਚਨਾ ਨਾਲ ਹੈ। ਬਾਬਾ ਸਰੂਪ ਦਾਸ ਭੱਲਾ (ਨਾਮਾਂਤਰ ਸਰੂਪ ਚੰਦ) ਦੁਆਰਾ ਸੰਨ 1776 ਈ. (ਸੰ.1833 ਬਿ.) ਵਿਚ ਲਿਖੀ ਇਸ ਰਚਨਾ ਦੇ ਹੱਥ-ਲਿਖਿਤ ਅਤੇ ਪ੍ਰਕਾਸ਼ਿਤ ਦੋਵੇਂ ਰੂਪ ਮਿਲ ਜਾਂਦੇ ਹਨ। ਸੰਨ 1970 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਦੁਆਰਾ ਦੋ ਜਿਲਦਾਂ ਵਿਚ ਪ੍ਰਕਾਸ਼ਿਤ ਸੰਸਕਰਣ ਵਿਚੋਂ ਪਹਿਲੀ ਸੈਂਚੀ ਵਿਚ ਕੁਲ 65 ਸਾਖੀਆਂ ਹਨ, ਜਿਨ੍ਹਾਂ ਦਾ ਸੰਬੰਧ ਗੁਰੂ ਨਾਨਕ ਦੇਵ ਜੀ ਦੇ ਜੀਵਨ-ਚਰਿਤ ਨਾਲ ਹੈ। ਦੂਜੀ ਸੈਂਚੀ ਵਿਚ ਕੁਲ 172 ਸਾਖੀਆਂ ਹਨ ਜਿਨ੍ਹਾਂ ਵਿਚੋਂ 16 ਗੁਰੂ ਅੰਗਦ ਦੇਵ, 32 ਗੁਰੂ ਅਮਰਦਾਸ, 8 ਗੁਰੂ ਰਾਮਦਾਸ, 22 ਗੁਰੂ ਅਰਜਨ ਦੇਵ, 22 ਗੁਰੂ ਹਰਿਗੋਬਿੰਦ, 22 ਗੁਰੂ ਹਰਿਰਾਇ, 4 ਗੁਰੂ ਹਰਿਕ੍ਰਿਸ਼ਨ, 19 ਗੁਰੂ ਤੇਗ ਬਹਾਦਰ ਅਤੇ 27 ਗੁਰੂ ਗੋਬਿੰਦ ਸਿੰਘ ਬਾਰੇ ਲਿਖੀਆਂ ਹੋਈਆਂ ਹਨ। ਆਖੀਰ ਉਤੇ ਇਕ ਸਾਖੀ ਬਾਬਾ ਬੰਦਾ ਬਹਾਦਰ ਬਾਰੇ ਵੀ ਦਰਜ ਹੈ। ਇਸ ਵਿਚੋਂ ਪਹਿਲੇ ਭਾਗ ਵਿਚ ਸੰਕਲਿਤ ਸਾਮਗ੍ਰੀ ਦਾ ਆਧਾਰ 'ਪੁਰਾਤਨ ਜਨਮਸਾਖੀ' ਹੈ, ਜਦ ਕਿ ਦੂਜੇ ਭਾਗ ਦੀਆਂ ਸਾਖੀਆਂ ਗੁਰੂ-ਘਰ ਨਾਲ ਸੰਬੰਧਿਤ ਪੁਰਾਤਨ ਸਿੱਖਾਂ ਤੋਂ ਪੀੜ੍ਹੀ ਦਰ ਪੀੜ੍ਹੀ ਪ੍ਰਾਪਤ ਹੋਈਆਂ ਹਨ। ਇਨ੍ਹਾਂ ਸਾਖੀਆਂ ਵਿਚੋਂ ਇਤਿਹਾਸਿਕ ਤੱਥ ਸਾਵਧਾਨੀ ਨਾਲ ਲਭਣੇ ਪੈਂਦੇ ਹਨ, ਕਿਉਂਕਿ ਪੌਰਾਣਿਕਤਾ ਦਾ ਬਹੁਤ ਅਧਿਕ ਪ੍ਰਭਾਵ ਹੈ। ਗੁਰੂ-ਇਤਿਹਾਸ ਬਾਰੇ ਇਹ ਮੁਢਲਾ ਵਿਸਤਰਿਤ ਯਤਨ ਹੈ। ਪਰਵਰਤੀ ਇਤਿਹਾਸਕਾਰਾਂ ਨੇ ਇਸ ਤੋਂ ਕਾਫ਼ੀ ਲਾਭ ਉਠਾਇਆ ਹੈ। ਇਸ ਵਿਚ ਗੁਰੂ ਅਰਜਨ ਦੇਵ ਜੀ ਨਾਲ ਸੰਬੰਧਿਤ ਸਾਖੀਆਂ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਅਤੇ ਦਸਵੇਂ ਗੁਰੂ ਦੇ ਪ੍ਰਕਰਣ ਵਿਚ ਦਸਮ ਗ੍ਰੰਥ ਦੇ ਰਚਨਾ-ਪਿਛੋਕੜ ਉਤੇ ਤੱਥਕ ਜਾਣਕਾਰੀ ਉਪਲਬਧ ਹੈ।

**ਮਹਿਮਾ ਪ੍ਰਕਾਸ਼** (ਵਾਰਤਕ) : ਗੁਰੂ-ਇਤਿਹਾਸ ਸੰਬੰਧੀ ਲਿਖੀ ਇਕ ਪੁਰਾਤਨ ਰਚਨਾ ਜਿਸ ਨੂੰ 'ਮਹਿਮਾ ਪ੍ਰਕਾਸ਼' ਕ੍ਰਿਤ ਸਰੂਪ ਦਾਸ ਭੱਲਾ ਨਾਲੋਂ ਨਿਖੇੜਨ ਲਈ 'ਮਹਿਮਾ ਪ੍ਰਕਾਸ਼ (ਵਾਰਤਕ)' ਕਹਿ ਦਿੱਤਾ ਜਾਂਦਾ ਹੈ। ਇਸ ਦੀ ਉਪਲਬਧੀ ਅਕਾਲੀ ਕੌਰ ਸਿੰਘ ਨੂੰ ਆਪਣੀ ਖੋਜ ਦੌਰਾਨ ਹੋਈ ਸੀ। ਇਸ ਦੀਆਂ ਹੱਥ-ਲਿਖਿਤ ਨਕਲਾਂ ਖ਼ਾਲਸਾ

ਕਾਲਜ, ਅੰਮ੍ਰਿਤਸਰ ਅਤੇ ਭਾਸ਼ਾ ਵਿਭਾਗ, ਪੰਜਾਬ ਦੇ ਪੁਸਤਕਾਲਿਆਂ ਵਿਚ ਸੁਰਖਿਅਤ ਹਨ। ਇਸ ਰਚਨਾ ਦਾ ਕਰਤ੍ਰਿਤਵ ਅਤੇ ਰਚਨਾ-ਕਾਲ ਸੰਦਿਗਧ ਹਨ। ਪਰ ਆਮ ਮਾਨਤਾ ਅਨੁਸਾਰ ਇਸ ਦੀ ਰਚਨਾ ਬਾਬਾ ਕ੍ਰਿਪਾਲ ਦਾਸ ਭੱਲਾ (ਕ੍ਰਿਪਾਲ ਸਿੰਘ ਭੱਲਾ) ਦੁਆਰਾ ਸੰਨ 1741 ਈ. (1798 ਬਿ.) ਵਿਚ ਹੋਈ ਸੀ। ਇਸ ਵਿਚ ਕੁਲ 164 ਸਾਖੀਆਂ ਸੰਕਲਿਤ ਹਨ ਜਿਨ੍ਹਾਂ ਵਿਚੋਂ 20 ਗੁਰੂ ਨਾਨਕ ਦੇਵ, 10 ਗੁਰੂ ਅੰਗਦ ਦੇਵ, 27 ਗੁਰੂ ਅਮਰਦਾਸ, 7 ਗੁਰੂ ਰਾਮਦਾਸ, 15 ਗੁਰੂ ਅਰਜਨ ਦੇਵ, 20 ਗੁਰੂ ਹਰਿਗੋਬਿੰਦ, 17 ਗੁਰੂ ਹਰਿਰਾਇ, 1 ਗੁਰੂ ਹਰਿਕ੍ਰਿਸ਼ਨ, 4 ਗੁਰੂ ਤੇਗ ਬਹਾਦਰ ਅਤੇ 43 ਗੁਰੂ ਗੋਬਿੰਦ ਸਿੰਘ ਬਾਰੇ ਲਿਖੀਆਂ ਹਨ। ਇਨ੍ਹਾਂ ਸਾਖੀਆਂ ਦਾ ਸਰੋਤ ਜਨਮਸਾਖੀ ਸਾਹਿਤ ਤੋਂ ਇਲਾਵਾ, ਗੁਰੂ-ਘਰ ਨਾਲ ਸੰਬੰਧਿਤ ਲੋਕ ਕਥਾਵਾਂ ਅਤੇ ਵਾਰਤਾਵਾਂ ਵਿਚੋਂ ਲਭਿਆ ਜਾ ਸਕਦਾ ਹੈ। ਇਨ੍ਹਾਂ ਵਿਚ ਇਤਿਹਾਸਿਕਤਾ ਅਤੇ ਪੌਰਾਣਿਕਤਾ ਮਿਲੀਆਂ ਜੁਲੀਆਂ ਹਨ। ਕਈ ਸਾਖੀਆਂ ਗੁਰਬਾਣੀ ਦੀ ਵਿਆਖਿਆ ਨੂੰ ਸਮੇਟਦੀਆਂ ਹਨ ਅਤੇ ਕਈ ਜਿਗਿਆਸੂਆਂ ਦੁਆਰਾ ਪੁਛੇ ਪ੍ਰਸ਼ਨਾਂ ਦਾ ਸਮਾਧਾਨ ਪੇਸ਼ ਕਰਦੀਆਂ ਹਨ। ਬਾਦ ਵਿਚ ਲਿਖੀਆਂ ਗਈਆਂ ਇਤਿਹਾਸ-ਨੁਮਾ ਰਚਨਾਵਾਂ ਉਤੇ ਇਸ ਦੀ ਸਾਮਗ੍ਰੀ ਦਾ ਪ੍ਰਭਾਵ ਵੇਖਿਆ ਜਾ ਸਕਦਾ ਹੈ।

**ਮਹਿਰੋਂ** (ਪਿੰਡ) : ਪੰਜਾਬ ਦੇ ਮੋਗਾ ਜ਼ਿਲ੍ਹੇ ਦਾ ਇਕ ਪਿੰਡ ਜੋ ਮੋਗਾ ਨਗਰ ਤੋਂ 7 ਕਿ.ਮੀ. ਦੱਖਣ-ਪੂਰਬ ਵਲ ਵਸਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਮੱਦੋਕੇ ਪਿੰਡ ਤੋਂ ਡਰੋਲੀ ਜਾਂਦੇ ਹੋਇਆਂ ਇਥੇ ਇਕ ਟੋਭੇ ਦੇ ਕੰਢੇ ਉਤੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਗੁਰੂਸਰ' ਬਣਿਆ ਹੋਇਆ ਹੈ। ਇਸ ਦੀ ਵਰਤਮਾਨ ਇਮਾਰਤ ਸੰਨ 1931 ਈ. ਵਿਚ ਉਸਾਰੀ ਗਈ ਸੀ ਅਤੇ ਸੰਨ 1962 ਈ. ਵਿਚ ਇਸ ਵਿਚ ਵਾਧਾ ਕੀਤਾ ਗਿਆ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਮਸਿਆ ਨੂੰ ਭਾਰੀ ਦੀਵਾਨ ਸਜਦੇ ਹਨ।

**ਮਹੇਸ਼ਾ, ਭਾਈ** : ਗੁਰੂ ਅਮਰਦਾਸ ਜੀ ਦਾ ਇਕ ਸਿਦਕੀ ਸਿੱਖ ਜਿਸ ਨੂੰ ਗੁਰੂ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਮੰਜੀ ਬਖ਼ਸ਼ੀ ਸੀ। ਸਿੱਖ ਇਤਿਹਾਸ ਅਨੁਸਾਰ ਇਹ ਸੁਲਤਾਨਪੁਰ ਲੋਧੀ ਦਾ ਇਕ ਪ੍ਰਤਿਸ਼ਠਿਤ ਧੀਰ ਖਤ੍ਰੀ ਸੀ ਜੋ ਸਿੱਖੀ ਧਾਰਣ ਕਰਨ ਲਈ ਗੁਰੂ ਜੀ ਦੀ ਸੇਵਾ ਵਿਚ ਗੋਇੰਦਵਾਲ ਹਾਜ਼ਰ ਹੋਇਆ। ਗੁਰੂ ਜੀ ਨੇ ਇਸ ਨੂੰ ਸਿੱਖੀ ਧਾਰਣ ਕਰਾਉਣ ਲਈ ਇਹ ਸ਼ਰਤ ਰਖੀ ਕਿ ਇਹ ਧਨ ਦਾ ਮੋਹ ਤਿਆਗ ਦੇਏ। ਇਸ ਨੇ ਅਜਿਹਾ ਹੀ ਕੀਤਾ। ਕੁਝ ਸਮੇਂ ਬਾਦ ਇਸ ਨੂੰ ਵਪਾਰ ਵਿਚ ਬਹੁਤ ਨੁਕਸਾਨ ਹੋਇਆ ਅਤੇ ਇਹ ਨਿਰਧਨ ਹੋ ਗਿਆ। ਭਾਈਚਾਰੇ ਵਾਲਿਆਂ ਨੇ ਇਸ ਦਾ ਮਜ਼ਾਕ ਉਡਾਇਆ, ਪਰ ਇਸ ਨੇ ਸਭ ਕੁਝ ਸਹਿਜ ਭਾਵ ਨਾਲ ਸਹਿਨ ਕੀਤਾ। ਕਾਲਾਂਤਰ ਵਿਚ ਇਸ ਨੂੰ ਵਪਾਰ ਵਿਚ ਬਹੁਤ ਲਾਭ ਹੋਇਆ ਅਤੇ ਇਸ ਦੀ ਮਾਇਕ ਸਥਿਤੀ ਪਹਿਲਾਂ ਨਾਲੋਂ ਵੀ ਚੰਗੀ ਹੋ ਗਈ। ਇਸ ਅਵਸਥਾ ਵਿਚ ਵੀ ਇਹ ਸਹਿਜ ਰਿਹਾ। ਔਖ ਸੌਖ ਨੂੰ ਸਮਾਨ ਸਮਝ ਕੇ ਹੰਢਾਇਆ। ਇਸ ਦੀ ਸਹਿਜ ਬਿਰਤੀ ਨੂੰ ਵੇਖ ਕੇ ਗੁਰੂ ਜੀ ਨੇ ਇਸ ਨੂੰ ਆਪਣੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਲਈ 'ਮੰਜੀ' ਦੀ ਬਖ਼ਸ਼ਿਸ਼ ਕੀਤੀ।

**ਮਹੇਂਦ੍ਰ ਸਿੰਘ, ਮਹਾਰਾਜਾ** : ਪਟਿਆਲਾ ਰਿਆਸਤ ਦਾ ਇਕ ਮਹਾਰਾਜਾ, ਜੋ ਮਹਾਰਾਜਾ ਨਰਿੰਦ੍ਰ ਸਿੰਘ ਦਾ ਪੁੱਤਰ ਸੀ! ਵੇਖੋ 'ਪਟਿਆਲਾ ਰਿਆਸਤ'।

**ਮਹੰਤ** : ਸੰਸਕ੍ਰਿਤ ਮੂਲ ਦੇ 'ਮਹੰਤ' ਸ਼ਬਦ ਦਾ ਅਰਥ ਹੈ— ਉਤਮ, ਮਹਾਨ, ਸ੍ਰੇਸ਼ਠ। ਆਮ ਤੌਰ 'ਤੇ ਇਸ ਨੂੰ ਹਿੰਦੂ ਸਾਧਾਂ, ਸੰਤਾਂ ਦੇ ਡੇਰਿਆਂ, ਅਖਾੜਿਆਂ ਜਾਂ ਮੱਠਾਂ ਦੇ ਮੁਖੀਆਂ ਲਈ ਵਰਤਿਆ ਜਾਂਦਾ ਹੈ। ਸਿੱਖ ਧਰਮ ਵਿਚ ਇਸ ਸ਼ਬਦ ਦਾ ਪ੍ਰਵੇਸ਼ ਉਦਾਸੀ ਸੰਤਾਂ ਰਾਹੀਂ ਹੋਇਆ, ਕਿਉਂਕਿ ਉਹ ਹਿੰਦੂ ਧਰਮ ਦੇ ਮਤ-ਮਤਾਂਤਰਾਂ ਅਤੇ ਸੰਪ੍ਰਦਾਵਾਂ ਦੇ ਸੰਪਰਕ ਵਿਚ ਆਏ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਧਰਮ-ਧਾਮਾਂ ਅਤੇ ਸੰਗਤਾਂ ਦੀ ਨਿਸ਼ਾਨਦੇਹੀ ਕੀਤੀ ਅਤੇ ਉਥੇ ਗੁਰੂ-ਧਾਮ ਸਥਾਪਿਤ ਕੀਤੇ। ਗੁਰੂ-ਧਾਮ ਕਾਇਮ ਕਰਨ ਵੇਲੇ ਉਨ੍ਹਾਂ ਦੀ ਮਾਨਸਿਕਤਾ ਹਿੰਦੂ ਧਰਮ ਦੇ ਸਾਧਾਂ ਦੀ ਮਾਨਸਿਕਤਾ ਤੋਂ ਪ੍ਰਭਾਵਿਤ ਸੀ। ਇਸ ਲਈ ਉਨ੍ਹਾਂ ਦੁਆਰਾ ਸਥਾਪਿਤ ਗੁਰੂ-ਧਾਮਾਂ ਦੀ ਮਰਯਾਦਾ ਅਤੇ ਵਿਵਸਥਾ ਵਿਚ ਕਿਸੇ ਨ ਕਿਸੇ ਰੂਪ ਵਿਚ ਪੁਜਾਰੀਪਨ ਅਤੇ ਗੱਦੀਦਾਰੀ ਠਾਠ ਪ੍ਰਵੇਸ਼

ਕਰ ਗਏ। ਉਨ੍ਹਾਂ ਨੇ ਜੋ ਗੁਰੂ-ਧਾਮ ਸਥਾਪਿਤ ਕੀਤੇ, ਉਨ੍ਹਾਂ ਦੀ ਸੇਵਾ ਵੀ ਉਨ੍ਹਾਂ ਆਪ ਹੀ ਕੀਤੀ। ਉਹ ਸੰਤਾਂ, ਸਾਧਾਂ ਦੀ ਥਾਂ 'ਮਹੰਤ' ਅਖਵਾਉਣ ਲਗੇ। ਸਿੱਖ ਮਰਯਾਦਾ ਤੋਂ ਹੌਲੀ ਹੌਲੀ ਉਹ ਹਟਦੇ ਗਏ ਅਤੇ ਗੁਰੂ-ਧਾਮਾਂ ਨੂੰ ਆਪਣੀ ਜਾਇਦਾਦ ਤਸਵਰ ਕਰਨ ਲਗ ਗਏ। ਉਨ੍ਹਾਂ ਦੇ ਇਸ ਕਰਮਾਚਾਰ ਕਰਕੇ ਗੁਰਦੁਆਰਾ ਸੁਧਾਰ ਲਹਿਰ ਚਲੀ। ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਦ ਸਿੱਖ ਧਰਮ ਦੀ ਮੁੱਖ ਧਾਰਾ ਵਿਚੋਂ 'ਮਹੰਤ' ਸ਼ਬਦ ਭਾਵੇਂ ਨਿਕਲ ਗਿਆ, ਪਰ ਉਦਾਸੀ ਸਾਧਾਂ ਅਤੇ ਉਨ੍ਹਾਂ ਦੀ ਵੇਖਾ ਵੇਖੀ ਨਿਰਮਲਿਆਂ ਅਤੇ ਸੇਵਾਪੰਥੀਆਂ ਵਿਚ ਇਹ ਸ਼ਬਦ ਪ੍ਰਚਲਿਤ ਹੈ। ਸਿੱਖ ਧਰਮ ਵਿਚ ਇਸ ਸ਼ਬਦ ਦੀ ਥਾਂ ਬਾਬਾ, ਭਾਈ, ਜੱਥੇਦਾਰ, ਸਿੰਘ ਸਾਹਿਬ ਆਦਿ ਸ਼ਬਦਾਂ ਨੂੰ ਵਰਤਿਆ ਜਾਂਦਾ ਹੈ।

**ਮੱਕਾ** : ਮੁਸਲਮਾਨਾਂ ਦਾ ਪਵਿੱਤਰ ਧਰਮ-ਧਾਮ ਜੋ ਅਰਬ ਦੇਸ਼ ਵਿਚ ਸਥਿਤ ਹੈ ਅਤੇ ਜਿਥੇ ਹਜ਼ਰਤ ਮੁਹੰਮਦ ਨੇ ਜਨਮ ਲਿਆ ਸੀ। ਇਹ ਨਗਰ ਜੱਦਹ ਦੀ ਬੰਦਰਗਾਹ ਤੋਂ ਲਗਭਗ 100 ਕਿ.ਮੀ. ਦੂਰ ਪਥਰੀਲੀ ਧਰਤੀ ਉਤੇ ਵਸਿਆ ਹੈ। ਇਸ ਦੇ ਇਰਦ-ਗਿਰਦ ਦਾ ਇਲਾਕਾ ਬੜਾ ਖ਼ੁਸ਼ਕ ਅਤੇ ਗ਼ੈਰਾਬਾਦ ਹੈ। ਇਸ ਦੇ ਮਹੱਤਵ ਦਾ ਮੁੱਖ ਕਾਰਣ 'ਕਾਅਬਾ' ਹੈ। ਹਜ਼ਰਤ ਮੁਹੰਮਦ ਨੇ ਜੀਵਨ ਵਿਚ ਇਕ ਵਾਰ ਇਸ ਦੀ ਜ਼ਿਆਰਤ ਕਰਨਾ ਹਰ ਮੁਸਲਮਾਨ ਲਈ ਜ਼ਰੂਰੀ ਦਸਿਆ ਹੈ।

ਕਾਅਬੇ ਨੂੰ ਕਿਸ ਨੇ ਬਣਵਾਇਆ, ਇਸ ਬਾਰੇ ਵਖ ਵਖ ਰਵਾਇਤਾਂ ਪ੍ਰਚਲਿਤ ਹਨ, ਪਰ ਸਭ ਤੋਂ ਮਹੱਤਵ-ਪੂਰਣ ਪਰੰਪਰਾ ਇਹ ਹੈ ਕਿ ਹਜ਼ਰਤ ਇਬਰਾਹੀਮ ਨੇ ਆਪਣੇ ਪੁੱਤਰ ਦੀ ਬਲੀ ਦੇਣ ਦੀ ਆਜ਼ਮਾਇਸ਼ ਵਿਚ ਸਫਲ ਹੋਣ ਉਪਰੰਤ ਆਪਣੇਂ ਪੁੱਤਰ ਇਸਮਾਈਲ ਦੇ ਸਹਿਯੋਗ ਨਾਲ ਧਰਮ-ਪ੍ਰਚਾਰ ਦੇ ਜਿਸ ਵਿਸ਼ਵਵਿਆਪੀ ਅੰਦੋਲਨ ਦਾ ਸੰਚਾਲਨ ਕੀਤਾ, ਉਸ ਦਾ ਆਰੰਭ ਕਾਅਬੇ ਵਾਲੀ ਥਾਂ ਤੋਂ ਹੋਇਆ ਸੀ। ਉਦੋਂ ਇਹ ਵੀ ਸਥਾਪਨਾ ਕੀਤੀ ਗਈ ਕਿ ਰੱਬ ਵਿਚ ਯਕੀਨ ਰਖਣ ਵਾਲੇ ਸਾਰੇ ਲੋਕ ਇਸ ਸਥਾਨ ਉਤੇ ਆ ਕੇ ਭਗਤੀ ਕਰਨ ਅਤੇ ਆਪਣੇ ਇਲਾਕਿਆਂ ਨੂੰ ਪਰਤ ਕੇ ਇਸਲਾਮ ਦਾ ਪ੍ਰਚਾਰ ਕਰਨ।

ਹਜ਼ਰਤ ਇਬਰਾਹੀਮ ਦੇ ਦੇਹਾਂਤ ਤੋਂ ਬਾਦ ਕਾਅਬਾ ਕਈ ਵਾਰ ਡਿਗਿਆ ਅਤੇ ਫਿਰ ਤੋਂ ਉਸਾਰਿਆ ਗਿਆ। ਇਕ ਵਾਰ ਹਜ਼ਰਤ ਮੁਹੰਮਦ ਸਾਹਿਬ ਤੋਂ ਵੀ ਇਸ ਦੀ ਨੀਂਹ ਰਖਵਾਈ ਗਈ ਦਸੀ ਜਾਂਦੀ ਹੈ। ਹਜ਼ਰਤ ਮੁਹੰਮਦ ਸਾਹਿਬ ਤੋਂ ਪਹਿਲਾਂ ਕਾਅਬਾ ਵਿਚ ਅਨੇਕ ਬੁਤ ਸਥਾਪਿਤ ਸਨ ਜਿਨ੍ਹਾਂ ਦੀ ਪੂਜਾ ਕੀਤੀ ਜਾਂਦੀ ਸੀ। ਪਰ ਇਕ ਅੱਲ੍ਹਾ ਵਿਚ ਵਿਸ਼ਵਾਸ ਰਖਣ ਵਾਲੇ ਹਜ਼ਰਤ ਮੁਹੰਮਦ ਨੇ ਸਾਰਿਆਂ ਬੁੱਤਾਂ ਨੂੰ ਉਥੋਂ ਹਟਵਾ ਦਿੱਤਾ। ਕਾਅਬੇ ਦੀ ਵਰਤਮਾਨ ਇਮਾਰਤ ਦੀ ਉਸਾਰੀ ਸੰਨ 1040 ਈ . ਵਿਚ ਰੂਮ ਦੇਸ਼ ਦੇ ਉਸਮਾਨੀ ਬਾਦਸ਼ਾਹ ਮੁਰਾਦ ਚੌਥੇ ਨੇ ਕਰਵਾਈ ਜਿਸ ਵਿਚ ਸਮੇਂ ਸਮੇਂ ਥੋੜਾ ਬਹੁਤ ਸੁਧਾਰ ਹੁੰਦਾ ਰਿਹਾ।

ਕਾਅਬੇ ਦੀ ਵਿਸ਼ਾਲ ਇਮਾਰਤ ਵਿਚ ਧਰਤੀ ਤੋਂ ਪੰਜ ਫੁਟ ਉੱਚਾਈ 'ਤੇ ਸੰਗਿ-ਅਸਵਦ (ਕਾਲਾ ਪੱਥਰ) ਜੜ੍ਹਿਆ ਹੋਇਆ ਹੈ ਜਿਸ ਨੂੰ ਮੁਸਲਮਾਨ ਯਾਤ੍ਰੀ ਚੁੰਮਦੇ ਹਨ। ਕਾਅਬੇ ਦੇ ਇਰਦ-ਗਿਰਦ ਬਹੁਤ ਵਿਸ਼ਾਲ ਪਰਿਕ੍ਰਮਾ ਹੈ ਜਿਸ ਵਿਚ ਯਾਤ੍ਰੀ ਬੜੇ ਸੌਖ ਨਾਲ ਵਿਚਰ ਸਕਦੇ ਹਨ। ਕਾਅਬੇ ਦੀ ਇਮਾਰਤ ਕਾਲੇ ਰੇਸ਼ਮੀ ਕਪੜੇ ਨਾਲ ਢਕੀ ਰਹਿੰਦੀ ਹੈ ਜਿਸ ਉਤੇ ਕੁਰਾਨ ਵਿਚੋਂ ਆਇਤਾਂ ਲਿਖੀਆਂ ਹੁੰਦੀਆਂ ਹਨ। 'ਹੱਜ' ਦੇ ਅਵਸਰ 'ਤੇ ਲੱਖਾਂ ਵਿਅਕਤੀ ਜ਼ਿਆਰਤ ਕਰਨ ਲਈ ਇਥੇ ਪਹੁੰਚਦੇ ਹਨ। ਸੰਤਾਂ, ਫ਼ਕੀਰਾਂ ਨੇ ਇਸ ਧਰਮ-ਧਾਮ ਦੀਆਂ ਰੂੜ੍ਹ ਮਾਨਤਾਵਾਂ ਤੋਂ ਹਟ ਕੇ ਆਪਣੇ ਅੰਦਰ ਹੀ ਕਾਅਬੇ ਦੀ ਸਥਿਤੀ ਮੰਨੀ ਹੈ। ਗੁਰੂ ਨਾਨਕ ਦੇਵ ਜੀ ਨੇ ਸਚੀ ਕਰਣੀ ਨੂੰ ਕਾਅਬਾ ਦਸਿਆ ਹੈ—*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ* (ਗੁ.ਗ੍ਰੰ.140)।

ਜਨਮਸਾਖੀ ਸਾਹਿਤ ਵਿਚ ਗੁਰੂ ਨਾਨਕ ਦੇਵ ਜੀ ਦਾ ਮੱਕੇ ਜਾਣ ਦਾ ਉੱਲੇਖ ਮਿਲਦਾ ਹੈ। ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਦੀਆਂ ਤਿੰਨ ਪਉੜੀਆਂ (32-34) ਵਿਚ ਗੁਰੂ ਨਾਨਕ ਦੇਵ ਜੀ ਦੀ ਯਾਤ੍ਰਾ ਉਤੇ ਪ੍ਰਕਾਸ਼ ਪਾਉਂਦਿਆਂ ਲਿਖਿਆ ਹੈ—*ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ। ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾਧਾਰੀ। ... ਧਰੀ ਨੀਸਾਣੀ ਕਉਸ ਦੀ ਮਕੇ ਅੰਦਰਿ ਪੂਜ ਕਰਾਈ।* ਪਰ ਖੇਦ ਹੈ ਕਿ ਗੁਰੂ ਜੀ ਦੀ ਯਾਤ੍ਰਾ ਨਾਲ ਸੰਬੰਧਿਤ ਉਥੇ ਕੋਈ ਵੀ ਸਮਾਰਕ ਨਹੀਂ ਹੈ। ਖੜਾਵਾਂ (ਕਉਸ) ਬਾਰੇ ਦਸਿਆ ਜਾਂਦਾ ਹੈ ਕਿ ਉਹ 'ਉਚ ਸ਼ਰੀਫ਼' ਦੇ ਤੋਸ਼ਾਖ਼ਾਨੇ ਵਿਚ ਮੌਜੂਦ ਹਨ ਜੋ ਕਾਜ਼ੀ ਰੁਕਨਦੀਨ ਹਿੰਦੁਸਤਾਨ ਨੂੰ ਪਰਤਦਿਆਂ ਨਾਲ ਲੈ ਆਇਆ ਸੀ।

**ਮਕਾਰੋਂਪੁਰ** (ਪਿੰਡ) : ਫ਼ਤਹਿਗੜ੍ਹ ਸਾਹਿਬ (ਸਰਹਿੰਦ) ਤੋਂ 12 ਕਿ.ਮੀ. ਦੀ ਵਿਥ ਉਤੇ ਵਸਿਆ ਇਕ ਪੁਰਾਣਾ ਪਿੰਡ ਜਿਥੇ ਕਈ ਗੁਰੂ ਸਾਹਿਬਾਨ ਦੇ ਪਧਾਰਨ ਦੀਆਂ ਰਵਾਇਤਾਂ ਪ੍ਰਚਲਿਤ ਹਨ। ਇਸ ਵਿਚਲਾ ਮੁੱਖ ਗੁਰੂ-ਧਾਮ ਗੁਰੂ ਤੇਗ ਬਹਾਦਰ ਜੀ ਦੀ ਆਮਦ ਨਾਲ ਸੰਬੰਧਿਤ ਹੈ। ਇਥੇ 28 ਜੂਨ 1675 ਈ. ਨੂੰ ਪੂਰਨਮਾਸੀ ਵਾਲੇ ਦਿਨ ਪਿੰਡ ਤੋਂ ਬਾਹਰ ਇਕ ਬੇਰ ਦੇ ਬ੍ਰਿਛ ਹੇਠਾਂ ਗੁਰੂ ਜੀ ਠਹਿਰੇ ਸਨ। ਸਥਾਨਕ ਮਾਨਤਾ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ (ਬਾਲਕ) ਗੋਬਿੰਦ ਸਿੰਘ ਨੇ ਵੀ ਇਸ ਪਿੰਡ ਵਿਚ ਚਰਣ ਪਾਏ ਸਨ। ਇਸ ਲਈ ਇਥੋਂ ਦੇ ਮੁੱਖ ਗੁਰੂ-ਧਾਮ ਦਾ ਨਾਂ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ, ਨੌਵੀਂ ਅਤੇ ਦਸਵੀਂ' ਪ੍ਰਚਲਿਤ ਹੈ। ਇਸ ਦੀ ਵਰਤਮਾਨ ਇਮਾਰਤ ਸੰਨ 1945 ਈ. ਵਿਚ ਮੁਕੰਮਲ ਹੋਈ ਦਸੀ ਜਾਂਦੀ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਥਾਨਕ ਕਮੇਟੀ ਰਾਹੀਂ ਕਰਦੀ ਹੈ। ਹਰ ਪੂਰਨਮਾਸੀ ਉਤੇ ਇਥੇ ਵਿਸ਼ੇਸ਼ ਦੀਵਾਨ ਸਜਦੇ ਹਨ, ਪਰ ਹਾੜ ਮਹੀਨੇ ਵਿਚ ਪੈਂਦੀ ਪੂਰਨਮਾਸੀ ਉਤੇ ਸਾਲਾਨਾ ਜੋੜ-ਮੇਲਾ ਹੁੰਦਾ ਹੈ।

ਪਿੰਡ ਦੇ ਅੰਦਰ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਇਕ ਹੋਰ ਗੁਰੂ-ਧਾਮ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਵੀਂ' ਵੀ ਹੈ। ਕਹਿੰਦੇ ਹਨ ਪਿੰਡ ਦਾ ਭਾਈ ਰੂਪ ਚੰਦ ਅਤੇ ਉਸ ਦੀ ਪਤਨੀ ਮਾਈ ਮਾੜੀ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਸਨ ਅਤੇ ਗੁਰੂ ਜੀ ਨੂੰ ਬੇਨਤੀ ਕਰਕੇ ਆਪਣੇ ਘਰ ਲੈ ਗਏ ਸਨ। ਸੰਨ 1975 ਈ. ਵਿਚ ਇਸ ਗੁਰੂ-ਧਾਮ ਦੀ ਇਮਾਰਤ ਉਸਾਰੀ ਗਈ। 'ਗੁਰਦੁਆਰਾ ਪਹਿਲੀ ਪਾਤਿਸ਼ਾਹੀ' ਪਿੰਡੋਂ ਥੋੜਾ ਦੂਰ ਈਸਰਖੇਲ ਥੇਹ ਉਪਰ ਬਣਿਆ ਹੋਇਆ ਹੈ। ਇਸ ਦੀ ਉਸਾਰੀ ਸੰਨ 1974 ਈ. ਵਿਚ ਮੁਕੰਮਲ ਹੋਈ ਹੈ। ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਦੌਰਾਨ ਇਥੇ ਠਹਿਰੇ ਸਨ।

ਇਸ ਪਿੰਡ ਵਿਚ ਉਪਰੋਕਤ ਤੋਂ ਇਲਾਵਾ ਦੋ ਹੋਰ ਧਰਮ-ਧਾਮ ਵੀ ਹਨ। ਇਕ ਹੈ 'ਸ਼ਹੀਦਗੰਜ' ਜਿਥੇ ਇਸ ਪਿੰਡ ਨੇੜੇ ਮੁਗ਼ਲ ਸੈਨਾ ਨਾਲ ਹੋਈ ਲੜਾਈ ਵਿਚ ਸ਼ਹੀਦ ਹੋਏ ਸਿੰਘਾਂ ਨੂੰ ਸਸਕਾਰਿਆ ਗਿਆ ਸੀ। ਦੂਜਾ ਹੈ 'ਬੁੰਗਾ ਸਾਹਿਬ' ਜੋ ਪਿੰਡ ਤੋਂ ਥੋੜਾ ਬਾਹਰ ਹੈ ਅਤੇ ਜਿਥੇ ਕੁਝ ਦੇਰ ਲਈ ਸੂਰਵੀਰ ਬੰਦਾ ਬਹਾਦਰ ਰੁਕਿਆ ਸੀ।

**ਮਕਾਲਿਫ਼ ਐਮ.ਏ.** (1841-1913 ਈ.) : ਸਿੱਖ ਧਰਮ ਦੇ ਇਤਿਹਾਸ ਦੇ ਲੇਖਕ ਵਜੋਂ ਅਤੇ ਗੁਰਬਾਣੀ ਦਾ ਅੰਗ੍ਰੇਜ਼ੀ ਵਿਚ ਅਨੁਵਾਦ ਕਰਨ ਲਈ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਮਿ. ਮਕਾਲਿਫ਼ ਦਾ ਜਨਮ 10 ਸਤੰਬਰ 1841 ਈ. (ਭਾਈ ਕਾਨ੍ਹ ਸਿੰਘ ਅਨੁਸਾਰ 29 ਸਤੰਬਰ 1837 ਈ.) ਨੂੰ ਨਿਊਕੈਸਲ ਵੈਸਟ, ਆਇਰਲੈਂਡ ਵਿਚ ਹੋਇਆ। ਸੰਨ 1862 ਈ. ਵਿਚ ਇਹ ਇੰਡੀਅਨ ਸਿਵਲ ਸਰਵਿਸ ਵਿਚ ਦਾਖ਼ਲ ਹੋਇਆ ਅਤੇ ਸੰਨ 1864 ਈ. ਵਿਚ ਪੰਜਾਬ ਭੇਜਿਆ ਗਿਆ। ਸੰਨ 1882 ਈ. ਵਿਚ ਇਹ ਡਿਪਟੀ ਕਮਿਸ਼ਨਰ ਬਣਿਆ ਅਤੇ ਫਿਰ ਦੋ ਸਾਲ ਬਾਦ ਡਵੀਜ਼ਨਲ ਜੱਜ ਲਗਿਆ। ਸੰਨ 1880 ਈ. ਵਿਚ ਅੰਮ੍ਰਿਤਸਰ ਦਰਬਾਰ ਸਾਹਿਬ ਦੀ ਦੀਵਾਲੀ ਵੇਖਣ ਅਤੇ ਓਰੀਐਂਟਲ ਕਾਲਜ ਲਾਹੌਰ ਦੇ ਪ੍ਰੋਫੈਸਰ ਗੁਰਮੁਖ ਸਿੰਘ ਦੇ ਸੰਪਰਕ ਵਿਚ ਆਉਣ ਕਾਰਣ ਇਸ ਦੀ ਰੁਚੀ ਸਿੱਖ ਇਤਿਹਾਸ ਅਤੇ ਗੁਰਬਾਣੀ ਵਿਚ ਵਧੀ। ਸਭ ਤੋਂ ਪਹਿਲਾਂ 'ਕਲਕੱਤਾ ਰਿਵੀਊ' ਦੇ ਸੰਨ 1880-81 ਈ. ਦੇ ਤਿੰਨ ਅੰਕਾਂ ਵਿਚ ਇਸ ਦੇ ਸਿੱਖ ਧਰਮ ਬਾਰੇ ਤਿੰਨ ਵਿਸਤਰਿਤ ਲੇਖਕ ਛਪੇ। ਇਸ ਨੇ ਅਨੇਕ ਵਿਦਵਾਨਾਂ ਤੋਂ ਗੁਰਬਾਣੀ ਨੂੰ ਸਹੀ ਪਰਿਪੇਖ ਵਿਚ ਸਮਝਣ ਦਾ ਉਦਮ ਕੀਤਾ। ਸੰਨ 1883 ਈ. ਵਿਚ ਨਾਭਾ-ਪਤਿ ਮਹਾਰਾਜਾ ਹੀਰਾ ਸਿੰਘ ਨੂੰ ਬੇਨਤੀ ਕਰਕੇ ਇਸ ਨੇ ਭਾਈ ਕਾਨ੍ਹ ਸਿੰਘ ਨੂੰ ਦੋ ਸਾਲਾਂ ਲਈ ਆਪਣੇ ਕੋਲ ਰਖਿਆ ਅਤੇ ਗੁਰਬਾਣੀ ਦੀ ਅੰਤਰ-ਆਤਮਾ ਅਤੇ ਭਾਸ਼ਾ ਨੂੰ ਸਮਝਣ ਦਾ ਅਭਿਆਸ ਕੀਤਾ। ਉਸ ਤੋਂ ਬਾਦ ਵੀ ਇਹ ਨਾਭੇ ਵਿਚ ਭਾਈ ਸਾਹਿਬ ਪਾਸ ਆਉਂਦਾ ਰਿਹਾ ਅਤੇ ਉਨ੍ਹਾਂ ਨੂੰ ਆਪਣੇ ਪਾਸ ਪਹਾੜ ਉਤੇ ਮਸੂਰੀ ਅਤੇ ਦੇਹਰਾਦੂਨ ਵੀ ਬੁਲਾਉਂਦਾ ਰਿਹਾ।

ਸੰਨ 1893 ਈ. ਵਿਚ ਨੌਕਰੀ ਤੋਂ ਸੇਵਾ-ਮੁਕਤ ਹੋ ਕੇ ਇਸ ਨੇ ਸਾਰਾ ਸਮਾਂ ਸਿੱਖ ਇਤਿਹਾਸ ਦੀ ਖੋਜ ਨੂੰ ਅਰਪਿਤ ਕਰ ਦਿੱਤਾ। ਇਹ ਟ੍ਰੰਪ ਦੇ ਗੁਰੂ ਗ੍ਰੰਥ ਸਾਹਿਬ ਦੇ ਅੰਗ੍ਰੇਜ਼ੀ ਅਨੁਵਾਦ ਤੋਂ ਸੰਤੁਸ਼ਟ ਨਹੀਂ ਸੀ ਅਤੇ ਨ ਹੀ ਸਿੱਖ ਜਗਤ ਨੇ ਉਹ ਅਨੁਵਾਦ ਪ੍ਰਵਾਨ ਕੀਤਾ ਸੀ। ਫਲਸਰੂਪ ਮਕਾਲਿਫ਼ ਨੇ ਨਵੇਂ ਸਿਰਿਓਂ ਸਿੱਖ ਇਤਿਹਾਸ ਲਿਖਣ ਦਾ ਉਦਮ ਕੀਤਾ ਅਤੇ ਉਸ ਇਤਿਹਾਸਿਕ ਸੰਦਰਭ ਵਿਚ ਗੁਰਬਾਣੀ ਦਾ ਅਨੁਵਾਦ ਪ੍ਰਸਤੁਤ ਕੀਤਾ। ਇਸ ਮਹਾਨ ਕਾਰਜ ਵਿਚ ਭਾਈ ਦਿੱਤ ਸਿੰਘ, ਭਾਈ ਹਜ਼ਾਰਾ ਸਿੰਘ,

ਗਿਆਨੀ ਸਰਦੂਲ ਸਿੰਘ, ਭਾਈ ਸੰਤ ਸਿੰਘ, ਭਗਤ ਲਛਮਣ ਸਿੰਘ, ਭਾਈ ਭਗਵਾਨ ਸਿੰਘ, ਭਾਈ ਨਿਹਾਲ ਸਿੰਘ ਆਦਿ ਸਿੱਖ ਵਿਦਵਾਨਾਂ ਨੇ ਵਿਸ਼ੇਸ਼ ਸਹਾਇਤਾ ਕੀਤੀ। ਹਰ ਪੱਖੋਂ ਮੁਕੰਮਲ ਕਰਕੇ ਇਸ ਨੇ ਆਪਣੀ ਖੋਜ ਨੂੰ ਸੰਨ 1909 ਈ. ਵਿਚ 'The Sikh Religion: Its Gurus, Sacred Writings and Authors' ਨਾਂ ਅਧੀਨ ਛੇ ਜਿਲਦਾਂ ਵਿਚ ਆਕਸਫੋਰਡ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਕੀਤਾ। ਦਸਦੇ ਹਨ ਕਿ ਇਸ ਪ੍ਰਾਜੈਕਟ ਉਤੇ ਇਸ ਨੇ ਦੋ ਲੱਖ ਰੁਪਏ ਆਪਣੇ ਕੋਲੋਂ ਖ਼ਰਚੇ। ਇਸ ਦੀ ਛਪਾਈ ਦੌਰਾਨ ਭਾਈ ਕਾਨ੍ਹ ਸਿੰਘ ਨੂੰ ਦੋ ਵਾਰ ਅੱਠ ਅੱਠ ਮਹੀਨਿਆਂ ਲਈ ਇੰਗਲੈਂਡ ਬੁਲਾ ਕੇ ਬੜੇ ਆਦਰ ਨਾਲ ਰਖਿਆ ਅਤੇ ਇਸ ਇਤਿਹਾਸ ਦੇ ਸਾਰੇ ਅਧਿਕਾਰ ਭਾਈ ਕਾਨ੍ਹ ਸਿੰਘ ਨੂੰ ਸੌਂਪ ਦਿੱਤੇ।

ਦੂਜੀ ਜਿਲਦ ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਦੇ ਜੀਵਨ ਅਤੇ ਵਿਚਾਰਧਾਰਾ ਨੂੰ ਅਰਪਿਤ ਕੀਤੀ। ਤੀਜੀ ਜਿਲਦ ਵਿਚ ਗੁਰੂ ਅਰਜਨ ਦੇਵ ਜੀ ਦੇ ਸਿੱਧਾਂਤਾਂ, ਗੁਰਬਾਣੀ ਦੇ ਸੰਕਲਨ ਦੇ ਇਤਿਹਾਸ ਅਤੇ ਮੁੱਖ ਮੁੱਖ ਬਾਣੀਆਂ ਦੇ ਅੰਗ੍ਰੇਜ਼ੀ ਅਨੁਵਾਦ ਨੂੰ ਦਰਸਾਇਆ ਹੈ। ਚੌਥੀ ਜਿਲਦ ਵਿਚ ਗੁਰੂ ਹਰਿਗੋਬਿੰਦ, ਗੁਰੂ ਹਰਿਰਾਇ, ਗੁਰੂ ਹਰਿਕ੍ਰਿਸ਼ਨ ਅਤੇ ਗੁਰੂ ਤੇਗ ਬਹਾਦਰ ਦੀਆਂ ਸ਼ਖ਼ਸੀਅਤਾਂ ਦੀ ਜਾਣਕਾਰੀ ਦਿੱਤੀ ਅਤੇ ਗੁਰੂ ਤੇਗ ਬਹਾਦਰ ਦੀ ਬਾਣੀ ਦਾ ਅੰਗ੍ਰੇਜ਼ੀ ਰੂਪਾਂਤਰ ਵੀ ਦਿੱਤਾ ਹੈ। ਪੰਜਵੀਂ ਜਿਲਦ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਵਿਅਕਤਿਤਵ, ਖ਼ਾਲਸੇ ਦੀ ਸਥਾਪਨਾ, ਸਾਹਿਤ ਸਿਰਜਨਾ ਅਤੇ ਬਾਣੀ ਦੇ ਅੰਗ੍ਰੇਜ਼ੀ ਰੂਪ ਨੂੰ ਪ੍ਰਸਤੁਤ ਕੀਤਾ ਹੈ ਅਤੇ ਬੰਦਾ ਬਹਾਦਰ ਦਾ ਬ੍ਰਿੱਤਾਂਤ ਵੀ ਪੇਸ਼ ਕੀਤਾ ਹੈ। ਛੇਵੀਂ ਜਿਲਦ ਭਗਤਾਂ ਦੀਆਂ ਸ਼ਖ਼ਸੀਅਤਾਂ ਅਤੇ ਬਾਣੀਆਂ ਨੂੰ ਅਰਪਿਤ ਹੈ। ਕੁਲ ਮਿਲਾ ਕੇ 2500 ਪੰਨਿਆਂ ਦੇ ਇਸ ਵਿਸ਼ਾਲ ਗ੍ਰੰਥ ਦੇ ਲਗਭਗ ਅਧੇ ਹਿੱਸੇ ਵਿਚ ਗੁਰੂ ਸਾਹਿਬਾਨ ਦਾ ਇਤਿਹਾਸ ਅਤੇ ਬਾਕੀ ਅੱਧੇ ਹਿੱਸੇ ਵਿਚ ਗੁਰਬਾਣੀ ਦਾ ਅੰਗ੍ਰੇਜ਼ੀ ਅਨੁਵਾਦ ਦਰਜ ਕੀਤਾ ਗਿਆ ਹੈ।

ਮਕਾਲਿਫ ਨੇ ਯਤਨ ਪੂਰਵਕ ਸਿੱਖ ਗੁਰੂ ਸਾਹਿਬਾਨ, ਉਨ੍ਹਾਂ ਦੀਆਂ ਬਾਣੀਆਂ ਅਤੇ ਮਾਨਤਾਵਾਂ ਨੂੰ ਅੰਗ੍ਰੇਜ਼ੀ ਪਾਠਕ ਨਾਲ ਸਾਂਝਿਆ ਕੀਤਾ ਹੈ। ਇਸ ਨੇ ਪਹਿਲਾਂ ਸਿੱਖ ਇਤਿਹਾਸ ਅਤੇ ਸਾਹਿਤ ਨੂੰ ਚੰਗੀ ਤਰ੍ਹਾਂ ਸਮਝਿਆ ਹੈ ਅਤੇ ਪੂਰੀ ਗੰਭੀਰਤਾ ਨਾਲ ਉਸ ਦੀ ਗਹਿਰਾਈ ਤਕ ਪਹੁੰਚ ਕੇ ਪਾਠਕਾਂ ਨਾਲ ਸਾਂਝਿਆ ਕੀਤਾ ਹੈ। ਇਸ ਦੀ ਗੁਰਬਾਣੀ ਪ੍ਰਤਿ ਪਹੁੰਚ ਵਸਤੂ-ਨਿਸ਼ਠ ਹੈ। ਇਸ ਦੁਆਰਾ ਕੀਤਾ ਬਾਣੀ ਦਾ ਅਨੁਵਾਦ ਬੜਾ ਸਰਲ ਅਤੇ ਭਾਵਨਾ ਨੂੰ ਠੀਕ ਤਰ੍ਹਾਂ ਪਾਠਕ ਦੇ ਮਨ ਵਿਚ ਬਿਠਾਉਣ ਵਾਲਾ ਹੈ। ਇਸ ਨੇ ਅਨੇਕ ਧਾਰਮਿਕ ਸੰਮੇਲਨਾਂ ਅਤੇ ਕਾਨਫ੍ਰੰਸਾਂ ਵਿਚ ਭਾਗ ਲੈ ਕੇ ਸਿੱਖ ਧਰਮ ਬਾਰੇ ਖੋਜ-ਪੱਤਰ ਪੜ੍ਹੇ ਅਤੇ ਸਿੱਖ ਧਰਮ ਬਾਰੇ ਅੰਤਰ-ਰਾਸ਼ਟਰੀ ਪੱਧਰ 'ਤੇ ਲੋਕਾਂ ਨੂੰ ਜਾਣਕਾਰ ਕੀਤਾ।

ਸਾਰਾ ਜੀਵਨ ਸਿੱਖ ਧਰਮ ਦੇ ਪ੍ਰਚਾਰ ਨੂੰ ਅਰਪਿਤ ਕਰਨ ਵਾਲੇ ਮਕਾਲਿਫ਼ ਦਾ ਦੇਹਾਂਤ 15 ਮਾਰਚ 1913 ਈ. ਨੂੰ ਵੈਸਟ ਕੈਨਸਿੰਗਟਨ, ਲੰਡਨ ਵਿਚ ਸਥਿਤ ਆਪਣੇ ਹੀ ਘਰ 'ਸਿਨਕਲੇਅਰ ਗਾਰਡਨਜ਼' ਵਿਚ ਹੋਇਆ। ਕਹਿੰਦੇ ਹਨ ਕਿ ਪ੍ਰਾਣਾਂਤ ਤੋਂ 10 ਮਿੰਟ ਪਹਿਲਾਂ ਇਸ ਨੇ 'ਜਪੁਜੀ' ਦਾ ਪੂਰਾ ਪਾਠ ਕੀਤਾ।

**ਮਕੇ ਮਦੀਨੇ ਦੀ ਗੋਸਟਿ** : ਵੇਖੋ 'ਗੋਸਟਿ ਮਕੇ ਮਦੀਨੇ ਕੀ'।

**ਮਕੋਰੜ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦਾ ਇਕ ਪਿੰਡ ਜੋ ਮੂਣਕ ਕਸਬੇ ਤੋਂ 6 ਕਿ.ਮੀ. ਦੱਖਣ-ਪੂਰਬ ਵਲ ਸਥਿਤ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਤੇਗ ਬਹਾਦਰ ਜੀ ਮਾਲਵੇ ਵਿਚ ਸਿੱਖੀ ਦੇ ਪ੍ਰਚਾਰ ਦੌਰਾਨ ਧਮਤਾਨ ਨੂੰ ਜਾਂਦਿਆਂ ਇਥੇ ਰੁਕੇ ਸਨ। ਕਹਿੰਦੇ ਹਨ ਕਿ ਗਾਗਾ ਪਿੰਡ ਦੇ ਲੋਕਾਂ ਨੇ ਗੁਰੂ ਜੀ ਨਾਲ ਜਾ ਰਹੇ ਕੁਝ ਸਿੱਖਾਂ ਪ੍ਰਤਿ ਚੰਗਾ ਵਿਵਹਾਰ ਨ ਕੀਤਾ। ਬਾਦ ਵਿਚ ਉਹ ਆਪਣੇ ਕੀਤੇ ਉਤੇ ਪਛਤਾਉਣ ਲਗੇ ਅਤੇ ਇਸ ਪਿੰਡ ਵਿਚ ਆ ਕੇ ਗੁਰੂ ਜੀ ਤੋਂ ਖਿਮਾ ਮੰਗੀ। ਗੁਰੂ ਜੀ ਨੇ ਉਨ੍ਹਾਂ ਨੂੰ ਬਖ਼ਸ਼ਦੇ ਹੋਇਆਂ ਸਿੱਖੀ ਧਾਰਣ ਕਰਨ ਦਾ ਉਪਦੇਸ਼ ਦਿੱਤਾ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਸੰਨ 1953 ਈ. ਵਿਚ ਪਿੰਡ ਦੀ ਪੂਰਬੀ ਬਾਹੀ ਵਲ 'ਗੁਰਦੁਆਰਾ ਪਾਤਿਸ਼ਾਹੀ ਨੌਂਵੀਂ' ਬਣਾਵਇਆ ਗਿਆ। ਸੰਨ 1971 ਈ. ਵਿਚ ਇਸ ਗੁਰੂ-ਧਾਮ ਦਾ ਕਬਜ਼ਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇ ਦਿੱਤਾ ਗਿਆ। ਹਰ ਸੰਗ੍ਰਾਂਦ ਵਾਲੇ ਦਿਨ ਇਥੇ ਉਚੇਚੇ ਦੀਵਾਨ ਸਜਦੇ ਹਨ।

**ਮੱਖਣਸ਼ਾਹ ਲੁਬਾਣਾ :** ਲੁਬਾਣਾ ਕਬੀਲੇ ਦਾ ਇਕ ਸਿਦਕੀ ਸਿੱਖ ਜੋ ਆਪਣੇ ਸਮੇਂ ਦਾ ਇਕ ਵੱਡਾ ਵਪਾਰੀ ਸੀ। ਇਸ ਦਾ ਜਨਮ ਪੋਲੀਆ ਗੋਤ ਦੇ ਨਾਇਕ ਦਾਸੇ ਸ਼ਾਹ ਦੇ ਘਰ ਮਾਈ ਸਭਰਾਈ ਦੀ ਕੁੱਖੋਂ ਟਾਂਡਾ ਪਿੰਡ ਵਿਚ ਹੋਇਆ। ਕਿਸੇ ਵਿਦਵਾਨ ਨੇ ਇਸ ਦੇ ਪਿੰਡ ਦੀ ਨਿਸ਼ਾਨਦੇਹੀ ਜੰਮੂ-ਕਸ਼ਮੀਰ ਦੇ ਮੁਜ਼ੱਫ਼ਰਾਬਾਦ ਜ਼ਿਲ੍ਹੇ ਵਿਚ ਕੀਤੀ, ਕਿਸੇ ਨੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਉਸ ਨੂੰ ਦਸਿਆ ਅਤੇ ਕਿਸੇ ਨੇ ਉਸ ਨੂੰ ਜੇਹਲਮ ਜ਼ਿਲ੍ਹੇ ਵਿਚ ਮੰਨਿਆ। ਇਸ ਨੇ ਗੁਰੂ ਹਰਿਰਾਇ ਦੇ ਸਮੇਂ ਸਿੱਖੀ ਵਿਚ ਪ੍ਰਵੇਸ਼ ਕੀਤਾ। ਭੱਟ-ਵਹੀ ਤਲਉਢਾ ਅਨੁਸਾਰ ਉਦੋਂ ਗੁਰੂ ਜੀ ਕਸ਼ਮੀਰ ਗਏ ਹੋਏ ਸਨ ਅਤੇ ਪੁਰਮੰਡਲ ਸਥਿਤ ਇਸ ਦੇ ਟਾਂਡੇ ਵਿਚ ਕੁਝ ਸਮਾਂ ਠਹਿਰੇ ਸਨ।

ਸਿੱਖ ਇਤਿਹਾਸ ਅਨੁਸਾਰ ਇਕ ਵਾਰ ਇਸ ਦੇ ਸੌਦੇ ਦਾ ਭਰਿਆ ਬੇੜਾ ਘੁੰਮਰਘੇਰ ਵਿਚ ਫਸ ਗਿਆ। ਬੇੜੇ ਦੀ ਸਲਾਮਤੀ ਲਈ ਇਸ ਨੂੰ ਗੁਰੂ ਜੀ ਨੂੰ 500 ਮੋਹਰ ਭੇਂਟ ਕਰਨ ਦੀ ਸੁਖਣਾ ਸੁਖੀ। ਬੇੜਾ ਬੰਨੇ ਲਗ ਗਿਆ। ਸੁਖਣਾ ਪੂਰੀ ਕਰਨ ਲਈ ਗੁਰੂ ਸਾਹਿਬ ਪਾਸ ਦਿੱਲੀ ਗਿਆ, ਪਰ ਉਦੋਂ ਤਕ ਗੁਰੂ ਹਰਿਕ੍ਰਿਸ਼ਨ ਜੋਤੀ ਜੋਤਿ ਸਮਾ ਚੁਕੇ ਸਨ ਅਤੇ 'ਬਾਬਾ ਬਕਾਲੇ' ਕਹਿ ਗਏ ਸਨ।

ਇਹ 9 ਅਕਤੂਬਰ 1664 ਈ. (1721 ਬਿ.) ਨੂੰ ਬਕਾਲੇ ਪਹੁੰਚਿਆ, ਉਥੇ ਗੁਰੂ-ਗੱਦੀ ਦੇ 22 ਦਾਹਵੇਦਾਰ ਆਸਣ ਜਮਾਈ ਬੈਠੇ ਸਨ। ਇਸ ਨੇ ਸਭ ਨੂੰ ਨੇੜਿਓਂ ਪਛਾਣਿਆ ਅਤੇ ਬਹੁਤ ਨਿਰਾਸ਼ ਹੋਇਆ। ਆਖ਼ਿਰ ਇਕ ਏਕਾਂਤਵਾਸੀ ਧਰਮ-ਸਾਧਕ ਦੀ ਸੂਹ ਮਿਲੀ। ਉਨ੍ਹਾਂ ਪਾਸ ਗਿਆ ਅਤੇ ਸੰਤੁਸ਼ਟ ਹੋ ਗਿਆ। 500 ਮੋਹਰਾਂ ਭੇਟਾਂ ਕੀਤੀਆਂ ਅਤੇ ਕੋਠੇ ਉਪਰ ਚੜ ਕੇ ਉੱਚੀ ਆਵਾਜ਼ ਵਿਚ ਕੂਕਿਆ— "ਗੁਰੂ ਲਾਧੋ ਰੇ, ਗੁਰੂ ਲਾਧੋ ਰੇ।" ਉਦੋਂ ਇਸ ਦੇ ਨਾਲ ਤਿੰਨੋ ਪੁੱਤਰ—ਲਾਲ ਚੰਦ, ਕੁਸ਼ਾਲਚੰਦ, ਚੰਦੂ ਲਾਲ— ਵੀ ਸਨ। ਸ਼ਰਧਾਲੂ ਗੁਰੂ ਸਾਹਿਬ ਦੇ ਨਿਵਾਸ ਪਾਸ ਜੁੜਨ ਲਗੇ। ਧੀਰਮੱਲ ਨੇ ਆਦਿ-ਬੀੜ ਅਤੇ ਗੁਰੂ-ਗੱਦੀ ਦੀਆਂ ਹੋਰ ਯਾਦਗਾਰੀ ਵਸਤੂਆਂ ਦੇਣੋਂ ਇਨਕਾਰ ਕਰ ਦਿੱਤਾ। ਆਪਣੇ ਇਕ ਮਸੰਦ ਸੀਂਹੇ ਤੋਂ ਗੁਰੂ ਜੀ ਤੋਂ ਗੋਲੀ ਵੀ ਚਲਵਾਈ। ਧੀਰਮੱਲ ਵਲੋਂ ਗੁਰੂ-ਘਰ ਦੀ ਕੀਤੀ ਲੁਟ ਲਈ ਮੱਖਣਸ਼ਾਹ ਨੇ ਬੁਰਾ ਮੰਨਾਇਆ ਅਤੇ ਬਦਲਾ ਲੈਣ ਲਈ ਗੁਰੂ ਜੀ ਤੋਂ ਆਗਿਆ ਮੰਗੀ। ਗੁਰੂ ਜੀ ਨੇ ਇਸ ਨੂੰ ਰੋਕ ਦਿੱਤਾ। ਇਹ ਗੁਰੂ ਜੀ ਨਾਲ ਅੰਮ੍ਰਿਤਸਰ ਦੀ ਯਾਤ੍ਰਾ 'ਤੇ ਗਿਆ ਅਤੇ ਮੀਣਾ ਸੰਪ੍ਰਦਾਇ ਦੇ ਹਰਿਜੀ ਸੋਢੀ ਦੁਆਰਾ ਦਰਬਾਰ ਸਾਹਿਬ ਵਿਚ ਪ੍ਰਵੇਸ਼ ਕਰਨੋ ਰੋਕ ਦਿੱਤੇ ਜਾਣ 'ਤੇ ਇਸ ਨੇ ਜ਼ਬਰਦਸਤੀ ਦਾਖ਼ਲ ਹੋਣਾ ਚਾਹਿਆ, ਪਰ ਗੁਰੂ ਜੀ ਨੇ ਮਨ੍ਹਾ ਕਰ ਦਿੱਤਾ। ਫਿਰ ਇਹ ਗੁਰੂ ਜੀ ਨਾਲ ਕੀਰਤਪੁਰ ਸਾਹਿਬ ਗਿਆ। ਇਸ ਦੇ ਅਗਲੇ ਜੀਵਨ ਬਾਰੇ ਇਤਿਹਾਸ ਚੁਪ ਹੈ। ਹਾਂ, ਇਸ ਦੇ ਪੁੱਤਰਾਂ ਨੇ ਦਸਮ ਗੁਰੂ ਜੀ ਤੋਂ ਅੰਮ੍ਰਿਤ ਪਾਨ ਕੀਤਾ। ਉਨ੍ਹਾਂ ਵਿਚੋਂ ਕੁਸ਼ਾਲ ਚੰਦ (ਕੁਸ਼ਾਲ ਸਿੰਘ) ਨੇ ਪਹਾੜੀ ਰਾਜਿਆਂ ਨਾਲ ਲੜਦਿਆਂ ਲੋਹਗੜ੍ਹ ਦੇ ਨੇੜੇ ਸੰਨ 1700 ਈ. (1757 ਬਿ.) ਵਿਚ ਸ਼ਹੀਦੀ ਪਾਈ।

**ਮਘਰ ਸਿੰਘ, ਸੰਤ** (1890-1924 ਈ.) : ਲੁਧਿਆਣਾ ਜ਼ਿਲ੍ਹੇ ਦੇ ਜਗਰਾਉਂ ਨੇੜੇ ਰਾਮਗੜ੍ਹ ਪਿੰਡ ਵਿਚ ਭਾਈ ਸੋਭਾ ਸਿੰਘ ਦੇ ਘਰ ਮਾਈ ਨੰਦ ਕੌਰ ਦੀ ਕੁੱਖੋਂ 13 ਦਸੰਬਰ 1890 ਈ. ਨੂੰ ਜੰਮਿਆ, ਸੰਤ ਮਘਰ ਸਿੰਘ ਬਚਪਨ ਤੋਂ ਹੀ ਅਧਿਆਤਮੀ ਰੁਚੀਆਂ ਵਾਲਾ ਸੀ। 2 ਜਨਵਰੀ 1911 ਈ. ਨੂੰ ਇਹ ਅੰਗ੍ਰੇਜ਼ ਸਰਕਾਰ ਦੀ ਫ਼ੌਜ ਵਿਚ ਫੀਲਡ ਗੰਨਰ ਵਜੋਂ ਭਰਤੀ ਹੋ ਗਿਆ। ਪਹਿਲੇ ਵਿਸ਼ਵ ਯੁੱਧ ਦੀ ਸਮਾਪਤੀ ਤੋਂ ਬਾਦ 24 ਨਵੰਬਰ 1919 ਈ . ਨੂੰ ਫ਼ੌਜ ਦੀ ਨੌਕਰੀ ਤੋਂ ਮੁਕਤ ਹੋ ਕੇ ਆਪਣੇ ਪਿੰਡ ਰਾਮਗੜ੍ਹ ਆ ਗਿਆ ਅਤੇ ਸਿੱਖ ਧਰਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਸਮਾਜਿਕ ਕੁਰੀਤਾਂ ਅਤੇ ਬੁਰਾਈਆਂ ਨੂੰ ਖ਼ਤਮ ਕਰਨ ਲਈ ਇਸ ਨੇ ਆਪਣਾ ਇਕ ਕੀਰਤਨੀ ਜੱਥਾ ਤਿਆਰ ਕੀਤਾ ਅਤੇ ਮਾਲਵੇ ਦੇ ਪਿੰਡ ਪਿੰਡ ਫਿਰ ਕੇ ਗੁਰੂ-ਸ਼ਬਦ ਦਾ ਸੰਦੇਸ਼ ਦਿੱਤਾ। ਇਸ ਨੇ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲਿਆ ਅਤੇ ਭਿੰਡਰ ਕਲਾਂ ਦੇ ਸੰਤ ਸੁੰਦਰ ਸਿੰਘ ਨਾਲ ਮਿਲ ਕੇ ਮੁਕਤਸਰ ਅਤੇ ਹੇਰਾਂ ਦੇ ਇਤਿਹਾਸਿਕ ਗੁਰਦੁਆਰਿਆਂ ਨੂੰ ਆਜ਼ਾਦ ਕਰਾਉਣ ਲਈ ਉਦਮ ਕੀਤਾ। 4 ਦਸੰਬਰ 1924 ਈ. ਨੂੰ ਇਸ ਦਾ ਧੇਰਕਾ ਪਿੰਡ ਵਿਚ ਦੇਹਾਂਤ ਹੋਇਆ ਅਤੇ ਇਸ ਦੀ ਇੱਛਾ ਅਨੁਸਾਰ ਰਾਏਕੋਟ ਦੇ ਗੁਰਦੁਆਰਾ ਟਾਹਲੀਆਣਾ ਸਾਹਿਬ ਦੇ ਨੇੜੇ ਸਸਕਾਰਿਆ ਗਿਆ। ਮਾਲਵੇ ਵਿਚ ਇਸ ਨੇ ਅਨੇਕ ਲੋਕਾਂ ਨੂੰ ਗੁਰੂ-ਘਰ ਨਾਲ ਜੋੜਿਆ।

**ਮਛਿੰਦ੍ਰਨਾਥ :** ਦਸਵੀਂ ਸਦੀ ਵਿਚ ਹੋਇਆ ਅਤੇ ਚੌਰਾਸੀ

ਸਿੱਧਾਂ ਦੀ ਸੂਚੀ ਵਿਚ ਗਿਣਿਆ ਜਾਣ ਵਾਲਾ ਇਕ ਪ੍ਰਸਿੱਧ ਜੋਗੀ ਜੋ ਗੋਰਖਨਾਥ ਦਾ ਗੁਰੂ ਸੀ ਅਤੇ ਜਿਸ ਨੂੰ ਆਮ ਤੌਰ 'ਤੇ ਸਾਰੇ ਵਿਦਵਾਨ ਆਦਿ-ਨਾਥ ਜਾਂ ਨਾਥ-ਸੰਪ੍ਰਦਾਇ ਦਾ ਆਦਿ-ਆਚਾਰਯ ਮੰਨਦੇ ਹਨ। ਕਈ ਵਿਦਵਾਨ ਇਸ ਨੂੰ ਮੀਨਨਾਥ, ਮੀਨਪਾ ਆਦਿ ਦਾ ਨਾਮਾਂਤਰ ਦਸਦੇ ਹਨ, ਪਰ ਕਈਆਂ ਦੀ ਧਾਰਣਾ ਹੈ ਕਿ ਮੀਨਨਾਥ ਕੋਈ ਵਖਰਾ ਵਿਅਕਤੀ ਸੀ। ਕੁਲ ਮਿਲਾ ਕੇ ਇਹ ਆਪਣੇ ਸਮੇਂ ਦਾ ਪ੍ਰਸਿੱਧ ਯੋਗੀ ਰਿਹਾ ਹੈ ਅਤੇ ਗੋਰਖਨਾਥ ਇਸ ਦਾ ਸਰਵ ਪ੍ਰਵਾਨਿਤ ਚੇਲਾ ਹੈ।

ਮਛਿੰਦ੍ਰਨਾਥ ਦੀ ਉਤਪੱਤੀ ਅਤੇ ਨਾਂ ਬਾਰੇ ਕਈ ਦੰਦ-ਕਥਾਵਾਂ ਪ੍ਰਚਲਿਤ ਹਨ। ਇਕ ਰਵਾਇਤ ਅਨੁਸਾਰ ਇਸ ਦੀ ਉਤਪੱਤੀ ਸ਼ਿਵ ਦੇ ਵੀਰਜ ਦੁਆਰਾ ਮੱਛੀ ਦੇ ਪੇਟ ਵਿਚੋਂ ਹੋਈ ਸੀ। ਦੂਜੀ ਦੰਦ-ਕਥਾ ਅਨੁਸਾਰ ਇਕ ਮੱਛ ਸ਼ਿਵ ਦਾ ਉਪਦੇਸ਼ ਸੁਣ ਕੇ ਬ੍ਰਹਮ-ਗਿਆਨੀ ਹੋ ਗਿਆ। ਫਲਸਰੂਪ ਸ਼ਿਵ ਨੇ ਉਸ ਨੂੰ ਮਨੁੱਖ ਸ਼ਰੀਰ ਵਾਲਾ ਬਣਾ ਦਿੱਤਾ। ਤੀਜੀ ਲੋਕ-ਕਥਾ ਅਨੁਸਾਰ ਇਸ ਨੂੰ ਮੱਛੀਆਂ ਪਕੜਨ ਵੇਲੇ ਇਕ ਵੱਡੀ ਮੱਛੀ ਨਿਗਲ ਗਈ। ਇਹ 12 ਵਰ੍ਹਿਆਂ ਤਕ ਉਸ ਦੇ ਪੇਟ ਵਿਚ ਰਿਹਾ। ਮੱਛੀ ਦੇ ਪੇਟ ਵਿਚ ਪਲਣ ਕਾਰਣ ਇਸ ਨੂੰ ਮਛਿੰਦ੍ਰਨਾਥ ਕਿਹਾ ਜਾਣ ਲਗਿਆ। ਚੌਥੀ ਲੋਕ-ਵਾਰਤਾ ਅਨੁਸਾਰ ਇਹ ਜਾਤਿ ਦਾ ਮਛੇਰਾ ਅਥਵਾ ਮਾਛੀ ਸੀ, ਇਸ ਲਈ ਇਸ ਨੂੰ ਮਛਿੰਦ੍ਰਨਾਥ ਆਖਿਆ ਜਾਣ ਲਗਿਆ।

ਇਹ ਗੱਲ ਆਮ ਪ੍ਰਚਲਿਤ ਹੈ ਕਿ ਗੋਰਖਨਾਥ ਨੇ ਨਾਥ-ਮਤ ਦੀ ਦੀਖਿਆ ਮਛਿੰਦ੍ਰਨਾਥ ਤੋਂ ਲਈ ਸੀ। ਮੁੱਢਲੇ ਨਾਥਾਂ ਵਿਚੋਂ ਇਸ ਨੂੰ ਸਰਵ-ਸ੍ਰੇਸ਼ਠ ਮੰਨਿਆ ਜਾਂਦਾ ਹੈ। ਨਾਥਾਂ ਦੀਆਂ ਸੂਚੀਆਂ ਵਿਚ ਇਸ ਦਾ ਨਾਂ ਆਦਿ-ਨਾਥ ਤੋਂ ਬਾਦ ਆਉਂਦਾ ਹੈ। ਆਦਿ-ਨਾਥ ਭਗਵਾਨ ਸ਼ਿਵ ਨੂੰ ਮੰਨਿਆ ਜਾਂਦਾ ਹੈ। ਸ਼ਿਵ ਨਾਲ ਮਛਿੰਦ੍ਰਨਾਥ ਦਾ ਕੋਈ ਇਤਿਹਾਸਿਕ ਸੰਬੰਧ ਨ ਜੁੜ ਸਕਣ ਕਾਰਣ ਇਹ ਮੰਨਣਾ ਪਵੇਗਾ ਕਿ ਨਾਥ-ਮਤ ਦਾ ਮੂਲ ਆਚਾਰਯ ਜਾਂ ਮੋਢੀ ਮਛਿੰਦ੍ਰਨਾਥ ਹੀ ਸੀ। ਭਗਵਾਨ ਸ਼ਿਵ ਨੂੰ ਤਾਂ ਆਦਰਵਸ਼ ਆਦਿ-ਨਾਥ ਹੋਣ ਦੀ ਪ੍ਰਭੁਤਾ ਪ੍ਰਦਾਨ ਕੀਤੀ ਜਾਂਦੀ ਹੈ ਕਿਉਂਕਿ ਨਾਥ-ਮਤ ਤਾਂ ਅਸਲ ਵਿਚ ਸ਼ੈਵ-ਮਤ ਦਾ ਹੀ ਯੁਗ ਦੀਆਂ ਪਰਿਸਥਿਤੀਆਂ ਅਨੁਸਾਰ ਬਦਲਿਆ ਹੋਇਆ ਰੂਪ ਅਥਵਾ ਸ਼ਾਖਾ ਹੈ।

ਇਹ ਵੀ ਆਮ ਪ੍ਰਚਲਿਤ ਹੈ ਕਿ ਇਸ ਦਾ ਮੂਲ ਨਾਂ ਵਿਸ਼ਣੂ ਸੀ ਜੋ ਜਾਤਿ ਦਾ ਬ੍ਰਾਹਮਣ ਅਤੇ ਬੰਗਾਲ ਪ੍ਰਾਂਤ ਦਾ ਰਹਿਣ ਵਾਲਾ ਸੀ। 'ਕੌਲ ਗਿਆਨ ਨਿਰਣਯ' ਵਿਚ ਇਸ ਨੂੰ ਚੰਦ੍ਰਦੀਪ ਦਾ ਨਿਵਾਸੀ ਮੰਨਿਆ ਗਿਆ ਹੈ ਜੋ ਸ਼ਾਇਦ ਕਾਮਰੂਪ (ਆਸਾਮ) ਦੇ ਨੇੜੇ-ਤੇੜੇ ਦਾ ਪਹਾੜੀ ਇਲਾਕਾ ਹੈ। ਕਈ ਇਸ ਨੂੰ ਲੌਹਿਤ੍ਯ ਨਦੀ ਦੇ ਕੰਢੇ ਦਾ ਕੋਈ ਵਸਨੀਕ ਦਸਦੇ ਹਨ। ਇਹ ਆਪਣੇ ਸਾਧਨਾ-ਕਾਲ ਵੇਲੇ ਇਕ ਵਾਰ ਕਾਮਰੂਪ ਦੀਆਂ ਸੁੰਦਰੀਆਂ ਦੇ ਵਿਲਾਸ ਵਿਚ ਫਸ ਗਿਆ ਸੀ। ਬਾਦ ਵਿਚ ਗੋਰਖਨਾਥ ਨੇ ਇਸ ਦਾ ਉੱਧਾਰ ਕੀਤਾ। ਕਈ ਚਰਪਟ-ਨਾਥ ਨੂੰ ਇਸ ਦਾ ਗੁਰਭਾਈ ਮੰਨਦੇ ਹਨ।

ਇਸ ਦਾ ਸਮਾਂ ਵਿਦਵਾਨ ਦਸਵੀਂ ਸਦੀ ਤੋਂ ਪਹਿਲਾਂ ਦਾ ਨਿਸ਼ਚਿਤ ਕਰਦੇ ਹਨ। ਸੰਸਕ੍ਰਿਤ ਵਿਚ ਇਸ ਦੇ ਨਾਂ ਉਤੇ ਚਾਰ ਰਚਨਾਵਾਂ ਪ੍ਰਚਲਿਤ ਹਨ—(1) ਕੌਲ ਗਿਆਨ ਨਿਰਣਯ, (2) ਅਕੁਲ ਵੀਰ ਤੰਤ੍ਰ, (3) ਕੁਲਾਨੰਦ ਅਤੇ (4) ਗਿਆਨ ਕਾਰਿਕਾ। ਇਨ੍ਹਾਂ ਦੇ ਨਾਂ ਨਾਲ ਪੁਰਾਤਨ ਹਿੰਦੀ ਜਾਂ ਸੰਧਾ-ਭਾਸ਼ਾ ਵਿਚ ਕੁਝ ਪਦ ਵੀ ਪ੍ਰਚਲਿਤ ਹਨ ਜਿਨ੍ਹਾਂ ਦਾ ਸੰਕਲਨ 'ਨਾਥ-ਸਿੱਧੋਂ ਕੀ ਬਾਨੀਆਂ' ਵਿਚ ਹੋਇਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਨਾਲ ਇਸ ਦੇ ਹੋਏ ਕਾਲਪਨਿਕ ਸੰਵਾਦ ਦਾ ਅੰਕਨ ਰਾਮਕਲੀ ਰਾਗ ਵਿਚ ਇਸ ਤਰ੍ਹਾਂ ਹੋਇਆ ਹੈ—*ਸੁਣਿ ਮਾਛਿੰਦ੍ਰਾ ਨਾਨਕੁ ਬੋਲੈ। ਵਸਗਤਿ ਪੰਚ ਕਰੇ ਨਹ ਡੋਲੈ। ਐਸੀ ਜੁਗਤਿ ਜੋਗ ਕਉ ਪਾਲੇ। ਆਪਿ ਤਰੈ ਸਗਲੇ ਕੁਲ ਤਾਰੇ।* (ਗੁ.ਗ੍ਰੰ.877)। ਜਨਮਸਾਖੀ ਸਾਹਿਤ ਵਿਚ ਵੀ ਇਸ ਦਾ ਉੱਲੇਖ ਹੋਇਆ ਹੈ। ਅਸਲ ਵਿਚ, ਗੁਰੂ ਨਾਨਕ ਦੇਵ ਜੀ ਦੀ ਨਵੀਂ ਵਿਚਾਰਧਾਰਾ ਦਾ ਜੋ ਸੰਵਾਦ ਨਾਥ ਮਤ ਨਾਲ ਚਲ ਰਿਹਾ ਸੀ, ਉਸ ਦਾ ਸੰਸਥਾਪਕ ਮਛਿੰਦ੍ਰਨਾਥ ਸੀ। ਇਸ ਲਈ ਅਜਿਹਾ ਸੰਵਾਦ ਇਸੇ ਨੂੰ ਸੰਬੋਧਿਤ ਕੀਤਾ ਜਾਂਦਾ ਸੀ।

**ਮਜਨੂੰ ਟਿੱਲਾ, ਗੁਰਦੁਆਰਾ** : ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਕ ਗੁਰੂ-ਧਾਮ ਜਿਥੇ ਜਨਮਸਾਖੀ ਸਾਹਿਤ ਅਨੁਸਾਰ ਗੁਰੂ ਜੀ ਨੇ ਮਹਾਵਤ ਦਾ ਮੋਇਆ ਹਾਥੀ ਜੀਵਾਇਆ ਸੀ। ਵੇਖੋ 'ਦਿੱਲੀ ਦੇ ਗੁਰੂ-ਧਾਮ'।

**ਮਜ਼੍ਹਬੀ ਸਿੱਖ :** ਮਜ਼੍ਹਬ (ਧਰਮ) ਵਿਚ ਪੱਕੇ ਰਹਿਣ ਵਾਲੇ ਨੂੰ ਮਜ਼੍ਹਬੀ ਜਾਂ ਧਰਮੀ ਕਿਹਾ ਜਾਂਦਾ ਹੈ। ਪੰਜਾਬ ਵਿਚ ਖ਼ਾਲਸਾ ਧਰਮ ਵਿਚ ਪ੍ਰਵੇਸ਼ ਕਰਨ ਵਾਲੇ ਤਥਾ-ਕਥਿਤ ਚੂੜ੍ਹਿਆਂ ਲਈ ਉਚੀਆਂ ਜਾਤਾਂ ਦੇ ਸਿੱਖਾਂ ਵਲੋਂ 'ਮਜ਼੍ਹਬੀ' ਸ਼ਬਦ ਵਰਤਿਆ ਜਾਣ ਲਗਾ। ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਨੇ ਜਾਤਿ-ਪਾਤਿ ਦਾ ਵਿਰੋਧ ਕਰਕੇ ਸਭ ਮਨੁੱਖਾਂ ਨੂੰ ਇਕ ਧਰਾਤਲ ਉਤੇ ਖੜਾ ਕੀਤਾ ਅਤੇ ਸੰਗਤ ਪੰਗਤ ਦੀ ਮਰਯਾਦਾ ਕਾਇਮ ਕੀਤੀ। ਰੰਘਰੇਟਾ ਜਾਤਿ ਦੇ ਭਾਈ ਜੈਤਾ ਨੇ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਲਿਆ ਕੇ ਆਨੰਦਪੁਰ ਵਿਚ ਗੁਰੂ ਗੋਬਿੰਦ ਸਿੰਘ ਜੀ ਤਕ ਪਹੁੰਚਾਇਆ। ਗੁਰੂ ਜੀ ਨੇ ਉਸ ਦੇ ਇਸ ਅਦੁੱਤੀ ਕਰਮ ਕਰਕੇ 'ਰੰਘਰੇਟਾ ਗੁਰੂ ਕਾ ਬੇਟਾ' ਕਹਿ ਕੇ ਸਨਮਾਨਿਆ। ਉਸ ਦਿਨ ਤੋਂ ਬਾਦ ਇਸ ਜਾਤਿ ਦਾ ਮਾਣ ਪੰਥ ਵਿਚ ਬਹੁਤ ਵਧ ਗਿਆ। ਭਾਈ ਜੈਤੇ ਨੂੰ ਗੁਰੂ ਸਾਹਿਬ ਨੇ ਅੰਮ੍ਰਿਤ ਛਕਾ ਕੇ ਉਸ ਦਾ ਨਾਂ ਜੀਵਨ ਸਿੰਘ ਰਖਿਆ। ਗੁਰੂ ਜੀ ਨੇ ਇਸ ਤਿਰਸਕਾਰੀ ਹੋਈ ਜਾਤਿ ਨੂੰ ਮਾਣ ਦਿੱਤਾ ਅਤੇ ਇਸ ਭਾਈਚਾਰੇ ਨੂੰ ਅੰਮ੍ਰਿਤ-ਪਾਨ ਕਰਾ ਕੇ ਯੁੱਧਵੀਰਾਂ ਵਿਚ ਸ਼ਾਮਲ ਕੀਤਾ। ਇਨ੍ਹਾਂ ਜਾਤਾਂ ਦੇ ਵਿਅਕਤੀਆਂ ਨੂੰ ਯੁੱਧ-ਕਰਮੀ ਬਣਾਉਣ ਦਾ ਉਦਮ ਕੇਵਲ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਕੀਤਾ। ਇਨ੍ਹਾਂ ਦੀ ਸੂਰਬੀਰਤਾ ਨਾਲ ਸਿੱਖ ਇਤਿਹਾਸ ਭਰਿਆ ਪਿਆ ਹੈ।

ਬਾਬਾ ਬੰਦਾ ਬਹਾਦਰ ਦੀ ਸ਼ਹਾਦਤ ਤੋਂ ਬਾਦ ਪੈਦਾ ਹੋਈ ਸੰਕਟ ਦੀ ਸਥਿਤੀ ਵਿਚ ਇਹ ਸਦਾ ਮੁੱਖ ਧਾਰਾ ਨਾਲ ਸੰਬੰਧਿਤ ਰਹੇ। ਨਵਾਬ ਕਪੂਰ ਸਿੰਘ ਨੇ ਸੰਨ 1735 ਈ. ਵਿਚ ਦਲ ਖ਼ਾਲਸਾ ਦਾ ਇਕ ਜੱਥਾ ਰੰਘਰੇਟਾ ਸਿੱਖਾਂ ਦਾ ਕਾਇਮ ਕੀਤਾ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾ ਨੂੰ ਉਚੇਚੇ ਤੌਰ ਤੇ ਆਪਣੀ ਸੈਨਾ ਵਿਚ ਭਰਤੀ ਕੀਤਾ। ਸੰਨ 1851 ਈ. ਵਿਚ ਜੰਮੂ-ਕਸ਼ਮੀਰ ਦੇ ਮਹਾਰਾਜਾ ਗੁਲਾਬ ਸਿੰਘ ਨੇ ਇਨ੍ਹਾਂ ਦਾ ਇਕ ਵਿਸ਼ੇਸ਼ ਸੈਨਾ ਦਲ ਬਣਾਇਆ। ਅੰਗ੍ਰੇਜ਼ਾਂ ਨੇ ਵੀ ਇਨ੍ਹਾਂ ਨੂੰ ਨਹਿਰੀ ਆਬਾਦੀਆਂ ਕਾਇਮ ਕਰਨ ਦੇ ਕੰਮ ਵਿਚ ਲਗਾਉਣ ਤੋਂ ਇਲਾਵਾ ਫ਼ੌਜ ਵਿਚ ਭਰਤੀ ਕੀਤਾ ਅਤੇ ਦੂਜੇ ਵਿਸ਼ਵ ਯੁੱਧ ਵੇਲੇ ਇਨ੍ਹਾਂ ਦੀਆਂ ਵਖਰੀਆਂ ਸੈਨਿਕ ਟੁਕੜੀਆਂ ਬਣਾਈਆਂ। ਬਾਦ ਵਿਚ ਇਨ੍ਹਾਂ ਨੂੰ 'ਸਿੱਖ ਲਾਇਟ ਇਨਫੈਂਟਰੀ' ਦਾ ਨਾਂ ਦਿੱਤਾ ਗਿਆ। ਗੁਰਦੁਆਰਾ ਸੁਧਾਰ ਲਹਿਰ ਵਿਚ ਇਨ੍ਹਾਂ ਨੇ ਵਧ ਚੜ੍ਹ ਕੇ ਹਿੱਸਾ ਲਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਈ ਔਹਦਿਆਂ ਉਤੇ ਇਨ੍ਹਾਂ ਨੂੰ ਲਗਾਇਆ ਗਿਆ। ਅਕਾਲੀ ਦਲ ਨੇ ਹਿੰਦੂਆਂ ਦੀਆਂ ਪਟੀਦਾਰ ਜਾਤੀਆਂ ਦੇ ਸਮਾਨਾਂਤਰ ਇਨ੍ਹਾਂ ਨੂੰ ਉਨ੍ਹਾਂ ਵਾਲੀਆਂ ਸਾਰੀਆਂ ਛੋਟਾਂ ਅਤੇ ਸਹੂਲਤਾਂ ਦਿਵਾਈਆਂ। ਲੋਕ ਸਭਾ ਅਤੇ ਵਿਧਾਨ ਸਭਾਵਾਂ ਲਈ ਇਨ੍ਹਾਂ ਦੀਆਂ ਰਾਖਵੀਂ ਸੀਟਾਂ ਹੋਣ ਕਰਕੇ ਇਨ੍ਹਾਂ ਨੂੰ ਸਰਕਾਰੀ ਪੱਧਰ 'ਤੇ ਉਚੀਆਂ ਤੋਂ ਉੱਚੀਆਂ ਪਦਵੀਆਂ ਪ੍ਰਾਪਤ ਹੋਈਆਂ। ਇਸ ਤਰ੍ਹਾਂ ਸਿੱਖ ਸਮਾਜ ਵਿਚ ਇਨ੍ਹਾਂ ਨੂੰ ਪ੍ਰਤਿਸ਼ਠਿਤ ਸਥਾਨ ਪ੍ਰਾਪਤ ਹੋਇਆ।

**ਮਟਨ** (ਨਗਰ) : ਜੰਮੂ ਅਤੇ ਕਸ਼ਮੀਰ ਪ੍ਰਾਂਤ ਦਾ ਇਕ ਪੁਰਾਤਨ ਨਗਰ ਤੋਂ ਅਨੰਤਨਾਗ ਤੋਂ ਚਾਰ ਕਿ.ਮੀ. ਪੂਰਬ ਵਲ ਹੈ। ਗੁਰੂ ਨਾਨਕ ਦੇਵ ਜੀ ਉਦਾਸੀ ਦੌਰਾਨ ਇਥੇ ਪਧਾਰੇ ਸਨ ਅਤੇ ਇਥੋਂ ਦੇ ਇਕ ਪ੍ਰਸਿੱਧ ਵਿਦਵਾਨ ਬ੍ਰਾਹਮਣ ਬ੍ਰਹਮਦਾਸ ਨਾਲ ਗੋਸਟਿ ਕੀਤੀ ਸੀ। ਜਨਮਸਾਖੀ ਸਾਹਿਤ ਅਨੁਸਾਰ ਬ੍ਰਹਮਦਾਸ ਗੁਰੂ ਜੀ ਦਾ ਸਿੱਖ ਬਣਿਆ। ਕਹਿੰਦੇ ਹਨ ਕਿ ਚਿਨਾਰ ਦੇ ਜਿਸ ਬ੍ਰਿਛ ਹੇਠਾਂ ਗੋਸਟਿ ਹੋਈ ਸੀ, ਉਹ ਹੁਣ ਵੀ ਮੌਜੂਦ ਹੈ। ਇਕ ਰਵਾਇਤ ਅਨੁਸਾਰ ਗੁਰੂ ਜੀ ਨੇ ਇਕ ਵੱਡੇ ਸਾਰੇ ਪੱਥਰ ਉਤੇ ਬੈਠ ਕੇ ਗੋਸਟਿ ਕੀਤੀ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਪਹਿਲਾਂ ਥੜਾ ਸਾਹਿਬ ਬਣਾਇਆ ਗਿਆ। ਮਹਾਰਾਜਾ ਰਣਜੀਤ ਸਿੰਘ ਦੁਆਰਾ ਕਸ਼ਮੀਰ ਨੂੰ ਜਿਤਣ ਤੋਂ ਬਾਦ ਸ. ਹਰੀ ਸਿੰਘ ਨਲਵਾ ਨੇ ਸੰਨ 1821 ਈ. ਵਿਚ ਉਥੇ ਗੁਰੂ-ਧਾਮ ਦੀ ਉਸਾਰੀ ਕਰਵਾਈ। ਸਿੱਖ ਰਾਜ ਤੋਂ ਬਾਦ ਉਸ ਗੁਰੂ-ਧਾਮ ਨੂੰ ਡਿਗਵਾਉਣ ਦੀ ਸਾਜ਼ਿਸ਼ ਕੀਤੀ ਗਈ ਦਸੀ ਜਾਂਦੀ ਹੈ। ਉਨ੍ਹੀਵੀਂ ਸਦੀ ਦੇ ਅੰਤ ਵਿਚ ਨਵੀਂ ਇਮਾਰਤ ਉਸਰਵਾਈ ਗਈ। ਹੁਣ ਇਹ ਗੁਰੂ-ਧਾਮ 'ਗੁਰਦੁਆਰਾ ਪਹਿਲੀ ਪਾਤਸ਼ਾਹੀ ਨਾਨਕਸਰ, ਮਟਨ ਸਾਹਿਬ' ਦੇ ਨਾਂ ਨਾਲ ਮਸ਼ਹੂਰ ਹੈ ਅਤੇ ਜੰਮੂ ਅਤੇ ਕਸ਼ਮੀਰ ਗੁਰਦੁਆਰਾ ਪ੍ਰਬੰਧਕ ਬੋਰਡ ਨਾਲ ਸੰਬੰਧਿਤ ਹੈ । ਇਸ ਦੀ ਵਿਵਸਥਾ ਬੋਰਡ ਦੀ ਜ਼ਿਲ੍ਹਾ ਇਕਾਈ ਕਰਦੀ ਹੈ।

**ਮੱਟੂ ਭਾਈ ਕੇ** (ਪਿੰਡ) : ਪੱਛਮੀ ਪੰਜਾਬ ਦੇ ਗੁਜਰਾਂਵਾਲਾ ਜ਼ਿਲ੍ਹੇ ਦਾ ਇਕ ਪਿੰਡ, ਜਿਥੇ ਸੰਨ 1620 ਈ. ਵਿਚ ਕਸ਼ਮੀਰ ਤੋਂ ਪਰਤਦਿਆਂ ਗੁਰੂ ਹਰਿਗੋਬਿੰਦ ਸਾਹਿਬ ਠਹਿਰੇ ਸਨ।

ਕਹਿੰਦੇ ਹਨ ਕਿ ਗੁਰੂ ਜੀ ਦੇ ਦਰਸ਼ਨ ਕਰਨ ਲਈ ਇਕ ਜਿਗਿਆਸੂ ਆਇਆ ਜਿਸ ਦੀਆਂ ਮੁੱਛਾਂ ਤੰਬਾਕੂ ਪੀਣ ਕਰਕੇ ਪੀਲੀਆਂ ਹੋ ਗਈਆਂ ਸਨ। ਗੁਰੂ ਜੀ ਨੇ ਉਸ ਨੂੰ ਤੰਬਾਕੂ ਪੀਣ ਦੇ ਕੁਕਰਮ ਤੋਂ ਵਰਜਿਆ ਅਤੇ ਲੋਕਾਂ ਨੂੰ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਧਰਮ ਨੂੰ ਧਾਰਣ ਕਰਨ ਦਾ ਉਪਦੇਸ਼ ਦਿੱਤਾ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਬਣਾਏ ਗਏ ਸਮਾਰਕ ਦਾ ਨਾਂ ਪਹਿਲਾਂ 'ਖਾਰਾ ਸਾਹਿਬ' ਪ੍ਰਚਲਿਤ ਹੋਇਆ। ਬਾਦ ਵਿਚ ਉਸੇ ਨੂੰ 'ਗੁਰਦੁਆਰਾ ਛੇਵੀਂ ਪਾਤਿਸ਼ਾਹੀ' ਕਿਹਾ ਜਾਣ ਲਗਿਆ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਸੀ, ਪਰ ਦੇਸ਼ ਵੰਡ ਤੋਂ ਬਾਦ ਪਾਕਿਸਤਾਨ ਵਿਚ ਰਹਿ ਗਿਆ ਹੈ।

**ਮੱਤਾ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦੀ ਜੈਤੋ ਤਹਿਸੀਲ ਦਾ ਇਕ ਪਿੰਡ ਜਿਸ ਵਿਚ ਗੁਰਦੁਆਰਾ 'ਗੁਰੂ ਕੀ ਢਾਬ' ਸਥਾਪਿਤ ਹੈ। ਵੇਖੋ 'ਗੁਰੂ ਕੀ ਢਾਬ'।

**ਮਤਾਬ ਸਿੰਘ ਮੀਰਾਕੋਟੀਆ** (ਮ. 1745 ਈ.) : ਹਰਿਮੰਦਿਰ ਸਾਹਿਬ ਦੇ ਗੌਰਵ ਨੂੰ ਕਾਇਮ ਰਖਣ ਵਾਲਾ ਇਕ ਧਰਮਵੀਰ ਸਿੰਘ ਜਿਸ ਦਾ ਜਨਮ ਸ. ਹਰਾ ਸਿੰਘ ਭੰਗੂ ਜੱਟ ਦੇ ਘਰ ਅੰਮ੍ਰਿਤਸਰ ਦੇ ਜ਼ਿਲ੍ਹੇ ਦੇ ਮੀਰਾਂ ਕੋਟ ਨਾਂ ਦੇ ਪਿੰਡ ਵਿਚ ਹੋਇਆ। ਬਾਬਾ ਬੰਦਾ ਬਹਾਦਰ ਦੇ ਪਕੜੇ ਜਾਣ ਤੋਂ ਬਾਦ ਮੁਗ਼ਲ ਸਰਕਾਰ ਵਲੋਂ ਸਿੱਖਾਂ ਉਤੇ ਜੋ ਜ਼ੁਲਮਾਂ ਦੀ ਹਨੇਰੀ ਚੜ੍ਹੀ ਉਸ ਨੇ ਧਰਮੀ ਯੁੱਧ-ਵੀਰਾਂ ਨੂੰ ਨਿੱਕੇ ਨਿੱਕੇ ਜੱਥਿਆਂ ਵਿਚ ਵੰਡ ਦਿੱਤਾ ਅਤੇ ਇਨ੍ਹਾਂ ਜੁਝਾਰੂ ਜੱਥਿਆਂ ਨੇ ਆਪਣੀ ਹੋਂਦ ਬਣਾਈ ਰਖਣ ਲਈ ਲੁਕ-ਛਿਪ ਕੇ ਆਪਣਾ ਸਮਾਂ ਕਟਣਾ ਸ਼ੁਰੂ ਕਰ ਦਿੱਤਾ। ਪਰ ਇਨ੍ਹਾਂ ਨੂੰ ਜਦੋਂ ਵੀ ਮੌਕਾ ਮਿਲਦਾ, ਮੁਗ਼ਲਾਂ ਜਾਂ ਬਾਹਰਲੇ ਹਮਲਾਵਰਾਂ ਨਾਲ ਦੋ ਦੋ ਹੱਥ ਕਰਕੇ ਆਪਣੀ ਦਲੇਰੀ ਅਤੇ ਸ਼ਕਤੀ ਦਾ ਅਹਿਸਾਸ ਕਰਾ ਦਿੰਦੇ।

ਭਾਈ ਮਤਾਬ ਸਿੰਘ ਵੀ ਆਪਣੇ ਘਰ-ਬਾਰ ਦੀ ਜ਼ਿੰਮੇਵਾਰੀ ਭਾਈ ਨੱਥੇ ਨੂੰ ਸੌਂਪ ਕੇ ਇਕ ਜੁਝਾਰੂ ਜੱਥੇ ਵਿਚ ਰਲ ਗਿਆ। ਲਾਹੌਰ ਦੇ ਸੂਬੇ ਜ਼ਕਰੀਆ ਖ਼ਾਨ ਦੇ ਸਿੱਖ ਵਿਰੋਧੀ ਅੰਦੋਲਨ ਤੋਂ ਬਚਣ ਲਈ ਭਾਈ ਮਤਾਬ ਸਿੰਘ ਸਰਦਾਰ ਸ਼ਿਆਮ ਸਿੰਘ ਦੇ ਜੱਥੇ ਨਾਲ ਰਾਜਸਥਾਨ ਵਲ ਨਿਕਲ ਗਿਆ। ਇਧਰ ਅੰਮ੍ਰਿਤਸਰ ਦੇ ਕੋਤਵਾਲ ਕਾਜ਼ੀ ਅਬਦੁਰ ਰਹਿਮਾਨ ਦੇ ਮਾਰੇ ਜਾਣ ਤੋਂ ਬਾਦ ਜ਼ਕਰੀਆ ਖ਼ਾਨ ਨੇ ਮੱਸੇ ਰੰਘੜ ਨੂੰ ਅੰਮ੍ਰਿਤਸਰ ਦਾ ਕੋਤਵਾਲ ਨਿਸਚਿਤ ਕੀਤਾ ਅਤੇ ਉਸ ਨੂੰ ਵਿਸ਼ੇਸ਼ ਜ਼ਿੰਮੇਵਾਰੀ ਇਹ ਸੌਂਪੀ ਕਿ ਸਿੱਖਾਂ ਦਾ ਦਰਬਾਰ ਸਾਹਿਬ ਦੇ ਪਰਿਸਰ ਵਿਚ ਦਾਖ਼ਲਾ ਉੱਕਾ ਹੀ ਬੰਦ ਕਰ ਦਿੱਤਾ ਜਾਏ। ਮੱਸੇ ਰੰਘੜ ਨੇ ਹਰਿਮੰਦਿਰ ਸਾਹਿਬ ਵਿਚ ਹੀ ਡੇਰਾ ਲਗਾ ਲਿਆ ਅਤੇ ਤੰਬਾਕੂ, ਸ਼ਰਾਬ ਪੀਣ ਤੋਂ ਇਲਾਵਾ ਵੇਸਵਾ ਦਾ ਨਾਚ ਕਰਾਉਣਾ ਸ਼ੁਰੂ ਕਰ ਦਿੱਤਾ। ਜਦੋਂ ਇਸ ਅਪਮਾਨ ਦੀ ਸੂਚਨਾ ਸ. ਸ਼ਿਆਮ ਸਿੰਘ ਦੇ ਜੱਥੇ ਪਾਸ ਜੈਪੁਰ ਦੇ ਨੇੜੇ ਪਹੁੰਚੀ, ਤਾਂ ਮਤਾਬ ਸਿੰਘ ਨੇ ਇਸ ਅਪਮਾਨ ਦਾ ਬਦਲਾ ਲੈਣ ਲਈ ਪ੍ਰਤਿਗਿਆ ਕੀਤੀ ਅਤੇ ਇਕ ਹੋਰ ਧਰਮੀ-ਵੀਰ ਸ. ਸੁਖਾ ਸਿੰਘ ਕੰਬੋਮਾੜੀ ਵਾਲੇ ਨੂੰ ਨਾਲ ਲੈ ਕੇ ਅੰਮ੍ਰਿਤਸਰ ਵਲ ਤੁਰ ਪਿਆ। ਹਰਿਮੰਦਿਰ ਸਾਹਿਬ ਦੇ ਮੁਸਲਮਾਨ ਪਹਿਰੇਦਾਰਾਂ ਤੋਂ ਬਚਣ ਲਈ ਇਨ੍ਹਾਂ ਨੇ ਮਾਲੀਆ ਤਾਰਨ ਵਾਲੇ ਕਿਸਾਨਾਂ ਦਾ ਰੂਪ ਧਾਰਿਆ ਅਤੇ 11 ਅਗਸਤ 1740 ਈ. ਨੂੰ ਹਰਿਮੰਦਿਰ ਸਾਹਿਬ ਵਿਚ ਦਾਖ਼ਲ ਹੋ ਕੇ ਮੱਸੇ ਰੰਘੜ ਦਾ ਸਿਰ ਵਢਿਆ ਅਤੇ ਹੋਰਾਂ ਨੂੰ ਮਾਰ-ਕੁਟ ਦੇ ਤੁਰਤ ਸੁਰਖਿਅਤ ਇਲਾਕੇ ਵਲ ਨਿਕਲ ਗਏ। ਪਿਛੋਂ ਇਸ ਦੇ ਪਿੰਡ ਨੂੰ ਸਰਕਾਰੀ ਸਿਪਾਹੀਆਂ ਨੇ ਘੇਰਿਆ, ਲੁਟਿਆ ਅਤੇ ਸ. ਮਤਾਬ ਸਿੰਘ ਦੇ ਪਰਿਵਾਰ ਵਾਲਿਆਂ ਨੂੰ ਕਤਲ ਕੀਤਾ, ਕੇਵਲ ਮਤਾਬ ਸਿੰਘ ਦਾ ਪੁੱਤਰ ਰਾਇ ਸਿੰਘ ਬਚ ਨਿਕਲਿਆ, ਜਿਸ ਦੇ ਪੁੱਤਰ ਰਤਨ ਸਿੰਘ ਭੰਗੂ ਨੇ ਬਾਦ ਵਿਚ 'ਪ੍ਰਾਚੀਨ ਪੰਥ ਪ੍ਰਕਾਸ਼' ਦੀ ਰਚਨਾ ਕੀਤੀ। ਭਾਈ ਤਾਰੂ ਸਿੰਘ ਦੇ ਪਕੜੇ ਜਾਣ ਤੋਂ ਬਾਦ ਸ. ਮਤਾਬ ਸਿੰਘ ਵੀ ਪਕੜ ਲਿਆ ਗਿਆ ਅਤੇ ਸੰਨ 1745 ਈ. ਵਿਚ ਲਾਹੌਰ ਦੇ ਨਖ਼ਾਸ ਚੌਕ ਵਿਚ ਚਰਖੀ ਉਪਰ ਚੜ੍ਹਾ ਕੇ ਬੋਟੀ ਬੋਟੀ ਕਰ ਦਿੱਤਾ ਗਿਆ। ਇਸ ਨੇ ਆਪਣੀ ਸ਼ੂਰਵੀਰਤਾ ਦੁਆਰਾ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਮਰਯਾਦਾ ਨੂੰ ਕਾਇਮ ਰਖਣ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਦਾ ਮੀਲ ਪੱਥਰ ਕਾਇਮ ਕੀਤਾ।

**ਮਤੀਦਾਸ, ਭਾਈ** (ਮ. 1675 ਈ.) : ਗੁਰੂ ਤੇਗ ਬਹਾਦਰ ਜੀ ਨਾਲ ਦਿੱਲੀ ਵਿਚ ਸ਼ਹੀਦ ਹੋਣ ਵਾਲਾ ਇਕ ਸਿਦਕੀ ਸਿੱਖ ਜੋ ਪੱਛਮੀ ਪੰਜਾਬ ਦੇ ਜ਼ਿਲ੍ਹਾ ਜੇਹਲਮ ਦੇ ਕੜਿਆਲਾ ਕਸਬੇ ਦਾ ਛਿੱਬਰ ਬ੍ਰਾਹਮਣ ਸੀ। ਕੁਲ ਪਰੰਪਰਾ ਤੋਂ ਇਹ ਗੁਰੂ-ਘਰ ਨਾਲ ਸੰਬੰਧਿਤ ਸੀ। ਸਭ-ਤੋਂ ਪਹਿਲਾਂ ਭਾਈ

ਗੌਤਮ ਸਿੱਖੀ ਮੰਡਲ ਵਿਚ ਆਇਆ ਅਤੇ ਉਸ ਤੋਂ ਬਾਦ ਉਸ ਦਾ ਪੁੱਤਰ ਭਾਈ ਪ੍ਰਾਗਾ ਗੁਰੂ ਹਰਿਗੋਬਿੰਦ ਸਾਹਿਬ ਦੀ ਸੈਨਾ ਦਾ ਉਘਾ ਨਾਇਕ ਰਿਹਾ। ਉਸ ਨੇ ਹਰਿਗੋਬਿੰਦਪੁਰ ਦੇ ਰਣ ਵਿਚ ਜੂਝ ਕੇ ਸੰਨ 1630 ਈ. (1687 ਬਿ.) ਵਿਚ ਸ਼ਹੀਦੀ ਪਾਈ। ਭਾਈ ਪ੍ਰਾਗੇ ਦਾ ਪੋਤਰਾ ਦਰਗਹ ਮੱਲ ਗੁਰੂ ਹਰਿ ਰਾਇ ਸਾਹਿਬ ਦਾ ਦੀਵਾਨ ਸੀ। ਉਹ ਗੁਰੂ ਹਰਿਕ੍ਰਿਸ਼ਨ ਜੀ ਨਾਲ ਦਿੱਲੀ ਗਿਆ ਅਤੇ ਗੁਰੂ ਜੀ ਦੇ ਮਹਾਪ੍ਰਸਥਾਨ ਤੋਂ ਬਾਦ ਗੁਰਿਆਈ ਦਾ ਤਿਲਕ ਲੈ ਕੇ ਬਕਾਲੇ ਆਇਆ। ਵਡੇਰੀ ਉਮਰ ਦਾ ਹੋ ਜਾਣ ਕਾਰਣ ਉਸ ਨੇ ਆਪਣੇ ਭਤੀਜੇ ਭਾਈ ਮਤੀ ਦਾਸ ਨੂੰ ਗੁਰੂ-ਘਰ ਦੇ ਦੀਵਾਨ ਦੀ ਜ਼ਿੰਮੇਵਾਰੀ ਸੰਭਾਲਣ ਲਈ ਪ੍ਰੇਰਿਆ।

ਭਾਈ ਮਤੀ ਦਾਸ ਭਾਈ ਹੀਰਾ ਮੱਲ (ਨਾਮਾਂਤਰ ਹੀਰਾਨੰਦ) ਦਾ ਪੁੱਤਰ ਸੀ। ਪਰ ਹਰਿਦੁਆਰ ਦੇ ਪਾਂਡਿਆਂ ਨੇ ਆਪਣੀ ਵਹੀ ਵਿਚ ਇਸ ਦੇ ਪਿਤਾ ਦਾ ਨਾਂ ਕਬੂਲ ਦਾਸ ਅਤੇ ਦਾਦੇ ਦਾ ਨਾਂ ਦੁਆਰਕਾ ਦਾਸ ਲਿਖਿਆ ਹੋਇਆ ਹੈ। ਇਹ ਸਦਾ ਗੁਰੂ-ਦਰਬਾਰ ਦੇ ਨਾਲ ਜੁੜਿਆ ਰਿਹਾ। ਦੀਵਾਨ ਬਣਨ ਤੋਂ ਬਾਦ ਇਹ ਗੁਰੂ ਜੀ ਦੀਆਂ ਪ੍ਰਚਾਰ ਯਾਤ੍ਰਾਵਾਂ ਵੇਲੇ ਨਾਲ ਰਿਹਾ। ਸੰਨ 1665 ਈ. ਵਿਚ ਇਹ ਗੁਰੂ ਜੀ ਨਾਲ ਧਮਤਾਨ ਪਿੰਡ ਤੋਂ ਪਕੜ ਲਿਆ ਗਿਆ ਅਤੇ ਆਂਬੇਰ ਦੇ ਕੰਵਰ ਰਾਮ ਸਿੰਘ ਦੇ ਉਦਮ ਨਾਲ ਮੁਕਤ ਹੋਇਆ। ਜਦੋਂ ਸੰਨ 1675 ਈ. ਵਿਚ ਗੁਰੂ ਜੀ ਦਿੱਲੀ ਸ਼ਹਾਦਤ ਦੇਣ ਲਈ ਗਏ ਤਾਂ ਇਹ ਗੁਰੂ ਜੀ ਦੇ ਅੰਗ-ਸੰਗ ਰਿਹਾ। 11 ਨਵੰਬਰ 1675 ਈ. ਨੂੰ ਇਸ ਨੂੰ ਦਿੱਲੀ ਚਾਂਦਨੀ ਚੌਕ ਵਿਚ ਆਰੇ ਨਾਲ ਚੀਰ ਕੇ ਸ਼ਹੀਦ ਕੀਤਾ ਗਿਆ। ਇਸ ਨੇ ਗੁਰੂ-ਘਰ ਨਾਲ ਆਪਣੇ ਸਿਦਕ ਨੂੰ ਪੂਰੀ ਤਰ੍ਹਾਂ ਨਿਭਾ ਕੇ ਸਿੱਖੀ ਦਾ ਨਾਂ ਉੱਚਾ ਕੀਤਾ। ਇਸ ਦੇ ਭਰਾ ਸਤੀ ਦਾਸ (ਵੇਖੋ) ਨੂੰ ਰੂੰ ਵਿਚ ਲਪੇਟ ਕੇ ਜੀਉਂਦਿਆਂ ਸਾੜ ਦਿੱਤਾ ਗਿਆ।

**ਮਤੇ ਦੀ ਸਰਾਇ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦੇ ਮੁਕਤਸਰ ਨਗਰ ਤੋਂ 16 ਕਿ.ਮੀ. ਦੀ ਵਿਥ 'ਤੇ ਉਤਰ-ਪੂਰਬ ਵਾਲੇ ਪਾਸੇ ਕਦੇ ਆਬਾਦ ਰਿਹਾ ਇਕ ਪਿੰਡ ਜਿਥੇ ਗੁਰੂ ਅੰਗਦ ਦੇਵ ਜੀ ਦਾ ਸੰਨ 1504 ਈ. ਵਿਚ ਜਨਮ ਹੋਇਆ ਸੀ। ਗੁਰੂ ਜੀ ਦੇ ਜਨਮ ਤੋਂ ਕੁਝ ਸਮੇਂ ਬਾਦ ਬਾਬਰ ਦੇ ਇਕ ਹਮਲੇ ਦੌਰਾਨ ਇਸ ਪਿੰਡ ਨੂੰ ਨਸ਼ਟ ਕਰ ਦਿੱਤਾ ਗਿਆ ਅਤੇ ਗੁਰੂ ਜੀ ਦਾ ਪਰਿਵਾਰ ਇਥੋਂ ਸਥਾਈ ਤੌਰ 'ਤੇ ਚਲਾ ਗਿਆ। ਬਾਦ ਵਿਚ ਪਿੰਡ ਦੇ ਉਜੜੇ ਹੋਏ ਥੇਹ ਉਤੇ ਨਾਗੇ ਸਾਧਾਂ ਨੇ ਡੇਰਾ ਲਗਾਇਆ ਅਤੇ ਹੌਲੀ ਹੌਲੀ ਕੁਝ ਲੋਗ ਪਰਤ ਆਏ। ਨਾਗਿਆਂ ਦੇ ਵਸਣ ਕਾਰਣ ਇਸ ਨੂੰ 'ਨਾਂਗੇ ਕੀ ਸਰਾਇ' ਜਾਂ 'ਸਰਾਇ ਨਾਂਗਾ' ਕਿਹਾ ਜਾਣ ਲਗਿਆ। ਗੁਰੂ ਨਾਨਕ ਦੇਵ ਜੀ ਵੀ ਆਪਣੀ ਕਿਸੇ ਉਦਾਸੀ ਦੌਰਾਨ ਇਸ ਪਿੰਡ ਵਿਚ ਕੁਝ ਸਮੇਂ ਲਈ ਰੁਕੇ ਸਨ।

ਇਸ ਪਿੰਡ ਵਾਲੀ ਥਾਂ ਦੇ ਵਸੇ ਨਵੇਂ ਪਿੰਡ (ਨਾਂਗੇ ਕੀ ਸਰਾਇ) ਵਿਚ ਦੋ ਗੁਰੂ-ਧਾਮ ਹਨ। ਇਕ ਪਿੰਡ ਤੋਂ ਪੂਰਬ ਵਾਲੇ ਪਾਸੇ ਥੇਹ ਦੇ ਉਪਰ ਹੈ, ਜਿਸ ਦੀ ਵਰਤਮਾਨ ਇਮਾਰਤ ਕਾਰ ਸੇਵਾ ਵਾਲੇ ਸੰਤ ਗੁਰਮੁਖ ਸਿੰਘ ਦੇ ਉਦਮ ਨਾਲ ਸੰਨ 1955 ਈ. ਵਿਚ ਪੂਰੀ ਹੋਈ ਦਸੀ ਜਾਂਦੀ ਹੈ। ਇਸ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਇਸ ਨੂੰ 'ਗੁਰਦੁਆਰਾ ਜਨਮ ਅਸਥਾਨ ਪਾਤਿਸ਼ਾਹੀ ਦੂਜੀ' ਕਿਹਾ ਜਾਂਦਾ ਹੈ।

ਦੂਜਾ ਗੁਰੂ-ਧਾਮ 'ਗੁਰਦੁਆਰਾ ਪਹਿਲੀ ਪਾਤਿਸ਼ਾਹੀ' ਹੈ। ਇਹ ਗੁਰਦੁਆਰਾ ਪਿੰਡ ਦੇ ਅੰਦਰ ਹੈ। ਇਸ ਦੀ ਨਵੀਂ ਇਮਾਰਤ ਦੀ ਉਸਾਰੀ ਚਲ ਰਹੀ ਹੈ।

**ਮਥਰਾ** (ਭੱਟ) : ਇਕ ਭੱਟ ਕਵੀ, ਜਿਸ ਦੇ 7 ਛੰਦ ਗੁਰੂ ਰਾਮਦਾਸ ਜੀ ਬਾਰੇ ਤੇ 7 ਗੁਰੂ ਅਰਜਨ ਦੇਵ ਜੀ ਸੰਬੰਧੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ। ਇਸ ਨੇ ਗੁਰੂ ਰਾਮਦਾਸ ਜੀ ਨੂੰ ਧਰਮ-ਧੁਜਾ ਅਤੇ ਮਾਨ ਸਰੋਵਰ ਕਿਹਾ ਹੈ ਜਿਸ ਦੇ ਕੰਢੇ ਗੁਰਮੁਖ ਹੰਸ ਕਲੋਲਾਂ ਕਰਦੇ ਹਨ। ਗੁਰੂ ਅਰਜਨ ਦੇਵ ਜੀ ਇਕ ਜਹਾਜ਼ ਹਨ, ਜਿਸ ਵਿਚ ਬੈਠ ਕੇ ਜਿਗਿਆਸੂ ਦਾ ਪਾਰ ਉਤਾਰਾ ਹੋ ਜਾਂਦਾ ਹੈ।

**ਮਥਰਾ ਸਿੰਘ, ਡਾਕਟਰ** (1883-1917 ਈ.) : ਇਕ ਕ੍ਰਾਂਤੀਕਾਰੀ ਦੇਸ਼ ਭਗਤ ਜਿਸ ਦਾ ਜਨਮ ਸੰਨ 1883 ਈ. ਵਿਚ ਪੋਠੋਹਾਰ ਦੇ ਢੁਡਿਆਲ ਪਿੰਡ ਵਿਚ ਭਾਈ ਹਰੀ ਸਿੰਘ ਕੋਹਲੀ ਦੇ ਘਰ ਮਾਈ ਭਾਗ ਸੁਧੀ ਦੀ ਕੁੱਖੋਂ ਹੋਇਆ। ਪਿੰਡ ਦੇ ਸਕੂਲ ਦੀ ਪੜ੍ਹਾਈ ਖ਼ਤਮ ਕਰਨ ਉਪਰੰਤ ਜੇਹਲਮ ਜ਼ਿਲ੍ਹੇ ਦੇ ਚਕਵਾਲ ਨਗਰ ਦੇ ਖ਼ਾਲਸਾ ਹਾਈ ਸਕੂਲ ਤੋਂ ਦਸਵੀਂ ਪਾਸ ਕੀਤੀ। ਸੰਨ 1901 ਈ. ਵਿਚ ਇਸ ਨੇ ਰਾਵਲਪਿੰਡੀ ਦੀ ਦਵਾਈਆਂ ਦੀ ਇਕ ਪ੍ਰਸਿੱਧ ਫਰਮ 'ਡਾ. ਜਗਤ ਸਿੰਘ ਐਂਡ ਸੰਨਜ਼' ਵਿਚ ਕੰਮ ਕਰਨਾ ਸ਼ੁਰੂ ਕੀਤਾ, ਪਰ 1906

ਈ. ਵਿਚ ਨੌਸ਼ਹਿਰਾ ਛਾਵਨੀ ਦੀ ਇਕ ਦਵਾਈਆਂ ਦੀ ਦੁਕਾਨ ਵਿਚ ਭਾਈਵਾਲ ਜਾ ਬਣਿਆ।

ਸੰਨ 1913 ਈ. ਵਿਚ ਆਪਣੀ ਪਤਨੀ ਦੇ ਮਰਨ ਉਪਰੰਤ ਇਸ ਨੇ ਕਿਸਮਤ ਆਜ਼ਮਾਈ ਲਈ ਕੈਨੇਡਾ ਜਾਣ ਦਾ ਮਨ ਬਣਾਇਆ। ਕੈਨੇਡਾ ਵਿਚ ਆਵਾਸ ਦੇ ਕਾਨੂੰਨ ਦੀ ਸਖ਼ਤੀ ਕਾਰਣ ਇਸ ਨੂੰ ਸ਼ਿੰਘਾਈ ਰੁਕਣਾ ਪਿਆ ਅਤੇ ਆਰਜ਼ੀ ਤੌਰ 'ਤੇ ਉਥੇ ਹੀ ਦਵਾਈਆਂ ਦੀ ਦੁਕਾਨ ਬਣਾ ਲਈ। ਕੁਝ ਸਮੇਂ ਬਾਦ ਅਵੈਧ ਢੰਗ ਨਾਲ ਕੈਲੇਫੋਰਨੀਆ ਪਹੁੰਚਿਆ, ਪਰ ਉਥੋਂ ਵਾਪਸ ਪੰਜਾਬ ਭੇਜ ਦਿੱਤਾ ਗਿਆ। ਫਿਰ ਕਾਮਾਗਾਟਾ ਮਾਰੂ ਜਹਾਜ਼ ਰਾਹੀਂ ਜਾਣਾ ਚਾਹਿਆ, ਪਰ ਪਹੁੰਚ ਨ ਸਕਿਆ। ਹਾਂਗਕਾਂਗ ਵਿਚ ਡਾਕਟਰੀ ਦਾ ਕਿੱਤਾ ਅਪਣਾ ਕੇ ਉਥੇ ਹੀ ਟਿਕ ਗਿਆ। ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫ਼ਰਾਂ ਨਾਲ ਵੈਨਕੂਵਰ ਵਿਚ ਜੋ ਬੀਤੀ, ਉਸ ਤੋਂ ਪ੍ਰਭਾਵਿਤ ਹੋ ਕੇ ਇਹ ਕ੍ਰਾਂਤੀਕਾਰੀ ਬਣ ਗਿਆ ਅਤੇ ਅਮਰੀਕਾ ਵਿਚ ਗ਼ਦਰ ਪਾਰਟੀ ਨਾਲ ਸੰਪਰਕ ਕਾਇਮ ਕਰ ਲਿਆ। ਇਸ ਨੇ ਗ਼ਦਰ ਪਾਰਟੀ ਦਾ ਸਾਹਿਤ ਹਾਂਗਕਾਂਗ ਵਿਚ ਹਿੰਦੁਸਤਾਨੀ ਸਿਪਾਹੀਆਂ ਵਿਚ ਵੰਡਣਾ ਸ਼ੁਰੂ ਕਰ ਦਿੱਤਾ। ਪਹਿਲੇ ਵਿਸ਼ਵ ਯੁੱਧ ਦੇ ਸ਼ੁਰੂ ਹੋ ਜਾਣ ਨਾਲ ਗ਼ਦਰ ਪਾਰਟੀ ਦੇ ਆਦੇਸ਼ ਅਨੁਸਾਰ ਇਹ ਪੰਜਾਬ ਪਰਤ ਆਇਆ ਅਤੇ ਬੰਬ ਬਣਾਉਣ ਦੇ ਕੰਮ ਵਿਚ ਰੁਝ ਗਿਆ। ਇਹ ਹਰਨਾਮ ਸਿੰਘ ਕਹੂਟੇ ਵਾਲੇ ਨਾਲ ਉਤਰ-ਪੱਛਮੀ ਸਰਹਦੀ ਸੂਬੇ ਵਿਚ ਹਿੰਦੁਸਤਾਨੀ ਸਿਪਾਹੀਆਂ ਵਿਚ ਬਗ਼ਾਵਤ ਕਰਨ ਦੇ ਵਿਚਾਰ ਪ੍ਰਸਾਰਨ ਲਗਾ। ਉਥੋਂ ਇਹ ਦੋਵੇਂ ਅਫ਼ਗਾਨਿਸਤਾਨ ਵਲ ਨਿਕਲ ਪਏ। ਇਕ ਵਾਰ ਪਕੜੇ ਵੀ ਗਏ, ਪਰ ਮੌਲਵੀ ਬਰਕੱਤੁਲਾ ਦੇ ਸਹਿਯੋਗ ਨਾਲ ਛਡ ਦਿੱਤੇ ਗਏ। ਰਾਜਾ ਮਹਿੰਦਰ ਪ੍ਰਤਾਪ ਅਧੀਨ ਬਣਾਈ ਗਈ ਪਰਵਾਸੀ ਸਰਕਾਰ ਦਾ ਇਹ ਮੁਖ਼ਤਿਆਰ-ਕੁਲ ਬਣਿਆ ਅਤੇ ਹਰਨਾਮ ਸਿੰਘ ਨੂੰ ਸਕੱਤਰ ਬਣਾਇਆ ਗਿਆ। ਇਸ ਨੇ ਈਰਾਨ, ਰੂਸ ਅਤੇ ਜਰਮਨੀ ਦੇ ਗੁਪਤ ਦੌਰੇ ਕੀਤੇ। ਪਰ ਇਕ ਵਾਰ ਰੂਸ ਤੋਂ ਪਰਤਦਿਆਂ ਇਹ ਤਾਸ਼ਕੰਦ ਵਿਚ 2 ਨਵੰਬਰ 1916 ਈ. ਨੂੰ ਪਕੜਿਆ ਗਿਆ ਅਤੇ ਉਥੋਂ ਹਿੰਦੁਸਤਾਨ ਲਿਆਉਂਦਾ ਗਿਆ। ਲਾਹੌਰ ਦੇ ਸਾਜ਼ਿਸ਼ ਕੇਸ ਵਿਚ ਇਸ ਨੂੰ ਮੌਤ ਦੀ ਸਜ਼ਾ ਦਿੱਤੀ ਗਈ। 27 ਮਾਰਚ 1917 ਈ. ਨੂੰ ਲਾਹੌਰ ਜੇਲ੍ਹ ਦੇ ਅੰਦਰ ਗੁਪਤ ਢੰਗ ਨਾਲ ਫਾਂਸੀ ਲਗਾ ਕੇ ਉਥੇ ਹੀ ਸਸਕਾਰ ਕਰ ਦਿੱਤਾ ਗਿਆ। ਇਸ ਤਰ੍ਹਾਂ ਦੇਸ਼ ਦੀ ਆਜ਼ਾਦੀ ਲਈ ਇਕ ਹੋਨਹਾਰ ਕ੍ਰਾਂਤੀਕਾਰੀ ਨੇ ਆਪਣਾ ਬਲੀਦਾਨ ਦੇ ਦਿੱਤਾ।

**ਮਥੁਰਾ** (ਨਗਰ) : ਵੈਸ਼ਣਵ ਮਤ ਅਤੇ ਸ੍ਰੀ ਕ੍ਰਿਸ਼ਣ ਚਰਿਤ੍ਰ ਨਾਲ ਸੰਬੰਧਿਤ ਬ੍ਰਜ-ਭੂਮੀ ਦਾ ਇਕ ਪ੍ਰਸਿੱਧ ਨਗਰ ਜਿਸ ਦੀ ਗਿਣਤੀ ਹਿੰਦੂ ਧਰਮ ਵਿਚ ਮੰਨੀਆਂ ਜਾਣ ਵਾਲੀਆਂ ਪੁਰੀਆਂ ਵਿਚ ਕੀਤੀ ਜਾਂਦੀ ਹੈ। ਇਹ ਯਮੁਨਾ ਨਦੀ ਦੇ ਸੱਜੇ ਕੰਢੇ ਉਤੇ ਆਬਾਦ ਹੈ। ਵੈਦਿਕ ਸਾਹਿਤ ਵਿਚ ਭਾਵੇਂ ਇਸ ਦਾ ਉੱਲੇਖ ਨਹੀਂ ਮਿਲਦਾ, ਪਰ ਇਤਿਹਾਸ-ਪੁਰਾਣ ਸਾਹਿਤ ਵਿਚ ਇਸ ਦੇ ਮਹਾਤਮ ਨੂੰ ਦਰਸਾਇਆ ਗਿਆ ਹੈ।

'ਵਾਯੂ-ਪੁਰਾਣ' (88/185) ਅਨੁਸਾਰ ਭਗਵਾਨ ਰਾਮ ਚੰਦਰ ਦੇ ਨਿੱਕੇ ਭਰਾ ਸ਼ਤਰੂਘਨ ਨੇ ਮਧੁ ਰਾਖਸ਼ ਦੇ ਪੁੱਤਰ ਲਵਣਾਸੁਰ ਨੂੰ ਇਸ ਸਥਾਨ ਉਤੇ ਮਾਰ ਕੇ 'ਮਧੁਰਾ' ਨਗਰੀ ਦੀ ਸਥਾਪਨਾ ਕੀਤੀ ਜੋ ਕਾਲਾਂਤਰ ਵਿਚ 'ਮਥੁਰਾ' ਨਾਂ ਨਾਲ ਪ੍ਰਸਿੱਧ ਹੋਈ। ਸ੍ਰੀ ਕ੍ਰਿਸ਼ਣ ਦਾ ਜਨਮ ਇਸੇ ਨਗਰੀ ਵਿਚ ਹੋਇਆ ਸੀ। ਇਥੇ ਹੀ ਸ੍ਰੀ ਕ੍ਰਿਸ਼ਣ ਨੇ ਕੰਸ ਨੂੰ ਮਾਰ ਕੇ ਰਾਜਾ ਉਗ੍ਰਸੈਨ ਨੂੰ ਮੁੜ ਕੇ ਗੱਦੀ ਉਤੇ ਬਿਠਾਇਆ ਸੀ।

ਹਿੰਦੂ ਧਰਮ ਵਿਚ ਇਸ ਨੂੰ ਸਦੀਵੀ ਮਹੱਤਵ ਵਾਲਾ ਬਹੁਤ ਪਵਿੱਤਰ ਤੀਰਥ ਮੰਨਿਆ ਜਾਂਦਾ ਹੈ। ਇਸ ਨਗਰ ਦੇ ਅੰਦਰ ਅਤੇ ਬਾਹਰ ਬਹੁਤ ਸਾਰੇ ਹੋਰ ਨਿੱਕੇ ਵੱਡੇ ਤੀਰਥ ਹਨ ਜਿਨ੍ਹਾਂ ਵਿਚੋਂ ਮਹਾਬਨ (ਗੋਕੁਲ) ਅਤੇ ਬ੍ਰਿੰਦਾਬਨ ਦਾ ਵਿਸ਼ੇਸ਼ ਮਹੱਤਵ ਹੈ। ਸੋਲ੍ਹਵੀਂ ਸਦੀ ਤੋਂ ਇਹ ਨਗਰੀ ਵਿਸ਼ਣੂ-ਭਗਤੀ (ਵਿਸ਼ੇਸ਼ ਕਰਕੇ ਕ੍ਰਿਸ਼ਣ-ਭਗਤੀ) ਲਈ ਪ੍ਰਸਿੱਧ ਹੋ ਗਈ ਸੀ। ਗੁਰੂ ਅਰਜਨ ਦੇਵ ਜੀ ਅਨੁਸਾਰ ਮਥੁਰਾ ਆਦਿ ਸਭ ਕੁਝ ਨਾਸ਼ਮਾਨ ਹੈ— *ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ। ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ।* (ਗੁ.ਗ੍ਰੰ.1100)।

ਔਰੰਗਜ਼ੇਬ ਨੇ ਆਪਣੀ ਧਰਮ-ਅੰਧਤਾ ਕਾਰਣ ਸੰਨ 1669 ਈ. ਵਿਚ ਇਥੋਂ ਦੇ ਪੁਰਾਤਨ ਮੰਦਿਰਾਂ ਨੂੰ ਢਵਾ ਦਿੱਤਾ ਅਤੇ ਕੇਸ਼ਵ-ਦੇਵ ਮੰਦਿਰ ਦੀ ਥਾਂ ਮਸਜਿਦਾਂ ਦੀ ਉਸਾਰੀ ਕਰਵਾਈ। ਉਸ ਨੇ ਇਸ ਨਗਰ ਦਾ ਨਾਂ ਇਸਲਾਮਾਬਾਦ (ਕੁਝ ਇਤਿਹਾਸਕਾਰਾਂ ਅਨੁਸਾਰ ਮੋਮਿਨਾਬਾਦ) ਰਖਿਆ, ਪਰ ਇਸ ਸਭ ਕੁਝ ਨਾਲ ਨ ਮਥੁਰਾ ਦਾ ਨਾਂ ਬਦਲਿਆ ਅਤੇ ਨ ਹੀ ਇਸ ਦਾ ਧਾਰਮਿਕ ਮਹੱਤਵ ਘਟਿਆ।

ਸਿੱਖ ਇਤਿਹਾਸ ਅਨੁਸਾਰ ਗੁਰੂ ਨਾਨਕ ਦੇਵ ਜੀ,

ਗੁਰੂ ਹਰਿਗੋਬਿੰਦ ਜੀ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਇਥੇ ਪਧਾਰੇ ਸਨ। ਹੁਣ ਇਸ ਨਗਰ ਵਿਚ ਕਈ ਗੁਰੂ-ਧਾਮ ਹਨ। 'ਗੁਰਦੁਆਰਾ ਗਊ ਘਾਟ' ਯਮੁਨਾ ਨਦੀ ਦੇ ਕੰਢੇ ਉਤੇ ਉਸ ਥਾਂ 'ਤੇ ਉਦਾਸੀ ਸਾਧਾਂ ਨੇ ਉਸਾਰਿਆ ਸੀ, ਜਿਥੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਨੇ ਇਸ਼ਨਾਨ ਕੀਤਾ ਸੀ।

'ਗੁਰਦੁਆਰਾ ਗੁਰੂ ਤੇਗ ਬਹਾਦਰ ਸ੍ਰੀ ਗੁਰੂ ਸਿੰਘ ਸਭਾ' ਨਗਰ ਦਾ ਮੁੱਖ ਗੁਰਦੁਆਰਾ ਹੈ। ਕੰਸ-ਟਿੱਲੇ ਉਤੇ ਬਣੇ ਇਸ ਗੁਰਦੁਆਰੇ ਵਾਲੀ ਥਾਂ 'ਤੇ ਗੁਰੂ ਤੇਗ ਬਹਾਦਰ ਜੀ ਦਿੱਲੀ ਤੋਂ ਪੂਰਬ ਦੀ ਯਾਤ੍ਰਾ ਉਤੇ ਜਾਂਦਿਆਂ ਤਿੰਨ ਦਿਨਾਂ ਲਈ ਠਹਿਰੇ ਸਨ। ਪਹਿਲਾਂ ਇਥੇ ਉਦਾਸੀ ਸਾਧਾਂ ਨੇ ਇਕ ਥੜਾ ਸਾਹਿਬ ਬਣਾਇਆ ਅਤੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਇਕ ਛੋਟਾ ਜਿਹਾ ਕਮਰਾ ਵੀ ਉਸਾਰਿਆ। ਵੀਹਵੀਂ ਸਦੀ ਦੇ ਮੱਧ ਵਿਚ ਮਥੁਰਾ ਨਿਵਾਸੀ ਸਿੱਖਾਂ ਨੇ ਇਹ ਸਥਾਨ ਲੈ ਲਿਆ ਅਤੇ ਨਵੀਂ ਇਮਾਰਤ ਬਣਾਉਣ ਦਾ ਯਤਨ ਕੀਤਾ। ਇਸ ਉਦਮ ਵਿਚ ਮਥੁਰਾ ਸਥਿਤ ਸਿੱਖ ਫ਼ੌਜੀਆਂ ਨੇ ਆਪਣਾ ਭਰਪੂਰ ਯੋਗਦਾਨ ਪਾਇਆ। ਹੁਣ ਇਸ ਗੁਰੂ-ਧਾਮ ਦੇ ਪਰਿਸਰ ਵਿਚ 'ਗੁਰੂ ਤੇਗ ਬਹਾਦਰ ਆਦਰਸ਼ ਵਿਦਿਆਲਾ' ਚਲ ਰਿਹਾ ਹੈ ਅਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਚਿਤਰਾਂ ਦਾ ਇਕ ਅਜਾਇਬ ਘਰ ਵੀ ਹੈ।

'ਗੁਰਦੁਆਰਾ ਗੁਰੂ ਨਾਨਕ ਬਗੀਚੀ' ਦਰਿਆ ਦੇ ਸੱਜੇ ਕੰਢੇ ਉਤੇ ਬਣਿਆ ਹੋਇਆ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਤਾਪ ਨਾਲ ਇਥੋਂ ਦੇ ਖੂਹ ਦਾ ਪਾਣੀ ਮਿਠਾ ਹੋ ਗਿਆ। ਗੁਰੂ ਜੀ ਨੇ ਲੋਕਾਂ ਦੀ ਸੁਵਿਧਾ ਲਈ ਇਥੇ ਪਿਆਊ ਬਣਾਇਆ ਅਤੇ ਤਿੰਨ ਮਹੀਨੇ ਰਹਿ ਕੇ ਆਪਣੇ ਹੱਥੀਂ ਪਿਆਸਿਆਂ ਨੂੰ ਜਲ ਛਕਾਇਆ। ਸਥਾਨਕ ਮਾਨਤਾ ਅਨੁਸਾਰ ਇਸ ਗੁਰਦੁਆਰੇ ਵਿਚ ਚਾਲੀਸਾ ਕਰਨ ਨਾਲ ਮਨੋ-ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਇਹ ਗੁਰਦੁਆਰਾ ਉਦਾਸੀ ਸਾਧਾਂ ਨੇ ਸਥਾਪਿਤ ਕੀਤਾ ਸੀ, ਪਰ ਵੀਹਵੀਂ ਸਦੀ ਦੇ ਮੱਧ ਵਿਚ ਇਸ ਨੂੰ ਸਥਾਨਕ ਗੁਰਦੁਆਰਾ ਗੁਰੂ ਤੇਗ ਬਹਾਦਰ ਦੀ ਕਮੇਟੀ ਨੇ ਲੈ ਲਿਆ। ਇਸ ਦੀ ਨਵੀਂ ਇਮਾਰਤ ਸੰਤ ਸਾਧੂ ਸਿੰਘ ਮੌਨੀ ਨੇ ਕਾਰ-ਸੇਵਾ ਦੁਆਰਾ ਉਸਰਵਾਈ ਹੈ।

**ਮਥੋ ਮੁਰਾਰੀ** : ਇਹ ਇਕ ਗੁਰਸਿੱਖ ਦੰਪਤੀ ਦਾ ਨਾਂ ਹੈ। ਮਥੋ ਪਤਨੀ ਹੈ ਅਤੇ ਮੁਰਾਰੀ ਪਤੀ। ਸਿੱਖ ਇਤਿਹਾਸ ਅਨੁਸਾਰ ਮੁਰਾਰੀ ਦਾ ਮੂਲ ਨਾਂ ਪ੍ਰੇਮਾ ਸੀ ਅਤੇ ਲਾਹੌਰ ਜ਼ਿਲ੍ਹੇ ਦੇ 'ਖਾਈ' ਪਿੰਡ ਦਾ ਵਸਨੀਕ ਸੀ। ਇਸ ਦੇ ਮਾਤਾ-ਪਿਤਾ ਦਾ ਬਚਪਨ ਵਿਚ ਹੀ ਦੇਹਾਂਤ ਹੋ ਗਿਆ। ਕੋਹੜ ਗ੍ਰਸਤ ਹੋ ਜਾਣ ਕਾਰਣ ਇਸ ਨੇ ਭਿਖਿਆ ਮੰਗ ਕੇ ਆਪਣਾ ਜੀਵਨ ਕਟਣਾ ਸ਼ੁਰੂ ਕੀਤਾ। ਇਕ ਵਾਰ ਕਿਸੇ ਸਿਦਕੀ ਸਿੱਖ ਤੋਂ ਗੁਰੂ ਅਮਰਦਾਸ ਜੀ ਦੇ ਜਸ ਨੂੰ ਸੁਣ ਕੇ ਗੁਰੂ ਦਰਸ਼ਨ ਲਈ ਗੋਇੰਦਵਾਲ ਗਿਆ। ਪਰ ਕੋਹੜੀ ਹੋਣ ਕਾਰਣ ਸੇਵਾਦਾਰ ਨੇ ਇਸ ਨੂੰ ਗੁਰੂ-ਦਰਬਾਰ ਦੇ ਦੁਆਰ ਉਤੇ ਹੀ ਰੋਕ ਦਿੱਤਾ। ਪਤਾ ਲਗਣ 'ਤੇ ਗੁਰੂ ਜੀ ਨੇ ਇਸ ਨੂੰ ਅੰਦਰ ਬੁਲਵਾਇਆ ਅਤੇ ਕੋਹੜ ਤੋਂ ਮੁਕਤ ਹੋਣ ਦੀ ਬਖ਼ਸ਼ਿਸ਼ ਕੀਤੀ। ਪ੍ਰੇਮਾ ਨਿਰੋਗ ਹੋ ਕੇ ਬਹੁਤ ਦੀਦਾਰੀ ਨੌਜਵਾਨ ਬਣ ਗਿਆ। ਗੁਰੂ ਜੀ ਨੇ ਇਸ ਦਾ ਨਾਂ 'ਮੁਰਾਰੀ' ਰਖਿਆ। ਗੁਰੂ ਜੀ ਦੇ ਆਦੇਸ਼ ਅਨੁਸਾਰ ਭਾਈ ਸੀਂਹਾ ਨਾਂ ਦੇ ਉਪਲ ਖਤ੍ਰੀ ਨੇ ਆਪਣੀ ਪੁੱਤਰੀ ਮਥੋ ਨੂੰ ਬਿਨਾ ਆਪਣੀ ਪਤਨੀ ਨੂੰ ਪੁਛਿਆਂ, ਮੁਰਾਰੀ ਨਾਲ ਵਿਆਹ ਦਿੱਤਾ। ਮਥੋ ਦੀ ਮਾਤਾ ਨੂੰ ਪਤਾ ਲਗਣ ਤੇ ਉਸ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਕਿ ਬਿਨਾ ਗੋਤ ਅਤੇ ਮਾਤਾ-ਪਿਤਾ ਜਾਣੇ ਮੇਰੇ ਪਤੀ ਨੇ ਪੁੱਤਰੀ ਦਾ ਵਿਆਹ ਮੁਰਾਰੀ ਨਾਲ ਕਰ ਦਿੱਤਾ। ਗੁਰੂ ਜੀ ਨੇ ਮਥੋ ਦੀ ਮਾਤਾ ਨੂੰ ਧੀਰਜ ਦਿੱਤਾ ਅਤੇ ਕਿਹਾ ਕਿ ਮੁਰਾਰੀ ਮੇਰਾ ਪੁੱਤਰ ਹੈ। ਇਤਨਾ ਕਹਿਣ 'ਤੇ ਉਸ ਦੀ ਪਤਨੀ ਦੀ ਤਸੱਲੀ ਹੋ ਗਈ ਅਤੇ ਮਥੋ ਨੂੰ ਮਹੱਤਵ ਦਿੰਦਿਆਂ ਗੁਰੂ ਜੀ ਨੇ ਮੁਰਾਰੀ ਤੋਂ ਪਹਿਲਾਂ ਉਸ ਦਾ ਨਾਂ ਜੋੜ ਦਿੱਤਾ। ਇਸ ਦੰਪਤੀ ਨੇ ਗੁਰੂ-ਘਰ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਇਨ੍ਹਾਂ ਨੂੰ ਆਪਣੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਮੰਜੀ ਬਖ਼ਸ਼ੀ।

**ਮਦਨ ਸਿੰਘ, ਭਾਈ** (ਮ. 1704 ਈ.) : ਸਿੱਖ ਇਤਿਹਾਸ ਅਨੁਸਾਰ ਇਹ ਫਤਹਿਗੜ੍ਹ ਜ਼ਿਲ੍ਹੇ ਦੇ ਭਾਈ ਦਿਆਲੇ ਦੇ ਘਰ ਪੈਦਾ ਹੋਇਆ ਸੀ। ਭਾਈ ਦਿਆਲਾ ਪਿੰਡ ਵਿਚ ਕਪੜਾ ਬੁਣਨ ਦਾ ਕਿੱਤਾ ਕਰਦਾ ਸੀ ਅਤੇ ਗੁਰੂ ਤੇਗ ਬਹਾਦਰ ਪਾਸੋਂ ਸਿੱਖੀ ਗ੍ਰਹਿਣ ਕੀਤੀ ਸੀ। ਇਸ ਦੇ ਦੋ ਪੁੱਤਰਾਂ ਵਿਚ ਮਦਨ ਵੱਡਾ ਸੀ ਅਤੇ ਕੋਠਾ ਛੋਟਾ ਸੀ। ਇਹ ਦੋਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਕਰਨ ਲਈ ਆਨੰਦਪੁਰ ਗਏ। ਇਨ੍ਹਾਂ ਨੂੰ ਅਸਤਬਲ ਦਾ ਕੰਮ ਸੌਂਪਿਆ ਗਿਆ। ਉਥੇ ਸੰਨ

1699 ਈ. ਵਿਚ ਇਨ੍ਹਾਂ ਨੇ ਅੰਮ੍ਰਿਤ ਪਾਨ ਕੀਤਾ ਅਤੇ ਕ੍ਰਮਵਾਰ ਮਦਨ ਸਿੰਘ ਅਤੇ ਕੋਠਾ ਸਿੰਘ ਨਾਂ ਧਾਰਣ ਕੀਤੇ। ਇਨ੍ਹਾਂ ਨੇ ਯੁੱਧ ਕਰਨ ਦੀ ਸਿਖਲਾਈ ਪ੍ਰਾਪਤ ਕੀਤੀ। ਆਨੰਦਪੁਰ ਸਾਹਿਬ ਛਡਣ ਤੋਂ ਬਾਦ ਇਹ ਗੁਰੂ ਜੀ ਦੇ ਅੰਗ-ਸੰਗ ਰਹੇ ਅਤੇ ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਦੇ ਦੁਆਰਪਾਲਾਂ ਦੀ ਜ਼ਿੰਮੇਵਾਰੀ ਨਿਭਾਈ। ਮੁਗ਼ਲ ਫ਼ੌਜ ਦੇ ਗੜ੍ਹੀ ਦੇ ਦੁਆਰ ਉਤੇ ਪਹੁੰਚਣ 'ਤੇ ਇਨ੍ਹਾਂ ਨੇ ਗੋਲੀਆਂ ਦੀ ਬੁਛਾੜ ਨਾਲ ਉਨ੍ਹਾਂ ਨੂੰ ਰੋਕਿਆ ਅਤੇ ਜਦ ਗੋਲੀ-ਸਿੱਕਾ ਮੁਕ ਗਿਆ ਤਾਂ ਗੁਰੂ ਜੀ ਦੀ ਆਗਿਆ ਦਾ ਪਾਲਨ ਕਰਦੇ ਹੋਏ ਕ੍ਰਿਪਾਨਾਂ ਨਾਲ ਯੁੱਧ ਕਰਨ ਲਈ ਨਿਤਰੇ ਅਤੇ ਸ਼ਹੀਦੀਆਂ ਪਾਈਆਂ। ਇਨ੍ਹਾਂ ਦੀ ਯਾਦ ਵਿਚ ਚਮਕੌਰ ਸਾਹਿਬ ਦਾ 'ਸ਼ਹੀਦੀ ਬੁਰਜ' ਉਸਾਰਿਆ ਗਿਆ। ਇਨ੍ਹਾਂ ਦੋਹਾਂ ਭਰਾਵਾਂ ਵਿਚ ਮਦਨ ਸਿੰਘ ਕਵਿਤਾ ਵੀ ਕਰਦਾ ਸੀ। ਵਿਦਵਾਨ ਅਕਸਰ ਇਸ ਦਾ ਨਾਂ ਗੁਰੂ ਜੀ ਦੇ 52 ਕਵੀਆਂ ਵਿਚ ਗਿਣਦੇ ਹਨ।

**ਮੱਦੋਕੇ** (ਪਿੰਡ) : ਪੰਜਾਬ ਦੇ ਮੋਗਾ ਜ਼ਿਲ੍ਹੇ ਦੇ ਸਦਰ-ਮੁਕਾਮ ਤੋਂ 16 ਕਿ.ਮੀ. ਦੱਖਣ-ਪੂਰਬ ਦੀ ਦਿਸ਼ਾ ਵਿਚ ਸਥਿਤ ਇਕ ਪਿੰਡ ਜਿਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੋ ਵਾਰ ਪਧਾਰੇ ਸਨ। ਇਕ ਵਾਰ ਨਾਨਕ ਮੱਤੇ ਤੋਂ ਡਰੌਲੀ ਜਾਣ ਵੇਲੇ ਅਤੇ ਦੂਜੀ ਵਾਰ ਮੇਹਰਾਜ ਦੇ ਯੁੱਧ ਤੋਂ ਬਾਦ। ਸਥਾਨਕ ਰਵਾਇਤ ਅਨੁਸਾਰ ਦੋਵੇਂ ਵਾਰ ਗੁਰੂ ਜੀ ਮਾਧੋਦਾਸ ਨਾਂ ਦੇ ਇਕ ਉਦਾਸੀ ਸਿੱਖ ਦੀ ਕੁਟੀਆ ਵਿਚ ਰਹੇ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਪਹਿਲਾਂ ਉਥੇ ਥੜ੍ਹਾ ਸਾਹਿਬ ਬਣਾਇਆ ਗਿਆ। ਉਨ੍ਹੀਵੀਂ ਸਦੀ ਵਿਚ 'ਚੂੜ ਚਕ' ਪਿੰਡ ਦੇ ਇਕ ਥਾਣੇਦਾਰ ਸੁਹੇਲ ਸਿੰਘ ਨੇ ਇਕ ਕਮਰਾ ਉਸਾਰਿਆ ਅਤੇ ਸਰੋਵਰ ਵੀ ਬਣਵਾਇਆ। ਸੰਨ 1926 ਈ. ਵਿਚ ਸਰੋਵਰ ਨੂੰ ਪੱਕਾ ਕਰਵਾਇਆ ਗਿਆ ਅਤੇ ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਦੀਵਾਨ-ਹਾਲ ਦੀ ਸਿਰਜਨਾ ਕੀਤੀ ਗਈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਭਿੰਡਰਾਂਵਾਲੀ ਟਕਸਾਲ ਦੇ ਸੇਵਕ ਕਰਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਦੀ ਆਮਦ ਦੀ ਯਾਦ ਵਿਚ ਵਿਚ 16,17 ਅਤੇ 18 ਸਾਵਣ ਨੂੰ ਸਾਲਾਨਾ ਸਮਾਗਮ ਹੁੰਦਾ ਹੈ।

**ਮਦੂ/ਮਦਰ** (ਪਿੰਡ): ਪੱਛਮੀ ਪੰਜਾਬ ਦੇ ਸ਼ੇਖ਼ੂਪੁਰਾ ਜ਼ਿਲ੍ਹੇ ਦਾ ਇਕ ਪਿੰਡ ਜੋ ਬੱਲੋਕੇ ਹੈਡਵਰਕ ਤੋਂ ਪੰਜ ਕਿ.ਮੀ. ਉੱਤਰ ਵਲ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਉਦਾਸੀ ਦੌਰਾਨ ਇਥੇ ਰੁਕੇ ਸਨ। ਜਿਸ ਮੰਜੀ ਉਤੇ ਗੁਰੂ ਜੀ ਬੈਠੇ ਸਨ, ਉਹ ਗੁਰੂ-ਧਾਮ ਵਿਚ ਸੁਰਖਿਅਤ ਸੀ ਅਤੇ ਉਸੇ ਦੇ ਨਾਂ ਤੇ ਗੁਰੂ-ਧਾਮ ਦਾ ਨਾਂ 'ਗੁਰਦੁਆਰਾ ਸਚੀ ਮੰਜੀ' ਪ੍ਰਚਲਿਤ ਹੋਇਆ। ਇਸ ਪਿੰਡ ਵਿਚ ਗੁਰੂ ਅਮਰਦਾਸ ਜੀ ਦੀਆਂ ਜੁਤੀਆਂ ਦਾ ਇਕ ਜੋੜਾ ਭਾਈ ਚੈਨਾ ਮੱਲ (ਨਾਮਾਂਤਰ ਪੇਰੋ ਮੱਲ) ਦੀ ਸੰਤਾਨ ਪਾਸ ਸੰਭਾਲਿਆ ਹੋਇਆ ਸੀ ਜੋ ਬਾਦ ਵਿਚ ਪਰਿਵਾਰ ਵਾਲਿਆਂ ਨੇ ਇਕ ਇਕ ਕਰਕੇ ਵੰਡ ਲਿਆ। ਇਕ ਪੈਰ ਇਥੇ ਰਿਹਾ ਅਤੇ ਦੂਜਾ ਪੈਰ ਹਾਫ਼ਿਜ਼ਾਬਾਦ ਦੇ ਨੇੜੇ ਧੂੰਨੀ ਪਿੰਡ ਵਿਚ ਜਾ ਵਸੇ ਪਰਿਵਾਰ ਵਾਲੇ ਨਾਲ ਲੈ ਗਏ। ਇਹ ਜੋੜਾ ਗੁਰੂ ਅਮਰਦਾਸ ਜੀ ਨੇ ਆਪਣੇ ਸਿਦਕੀ ਸਿੱਖ ਭਾਈ ਪੇਰੋ ਮੱਲ ਨੂੰ ਪ੍ਰਸੰਨ ਹੋ ਕੇ ਦਿੱਤਾ ਸੀ। ਇਸ ਪਿੰਡ ਵਿਚ ਤੀਜੀ ਯਾਦਗਾਰੀ ਵਸਤੂ ਸੀ ਗੁਰੂ ਅਰਜਨ ਦੇਵ ਜੀ ਦਾ ਇਕ ਆਸਾ (ਸੋਟਾ) ਜੋ ਉਨ੍ਹਾਂ ਨੇ ਇਸ ਪਿੰਡ ਵਿਚ ਪਧਾਰਨ ਵੇਲੇ ਆਪਣੇ ਪ੍ਰੇਮੀ ਸਿੱਖਾਂ ਨੂੰ ਬਖ਼ਸ਼ਿਆ ਸੀ। ਆਜ਼ਾਦੀ ਮਿਲਣ ਵੇਲੇ ਇਹ ਪਿੰਡ ਪਾਕਿਸਤਾਨ ਵਿਚ ਰਹਿ ਗਿਆ ਹੈ।

**ਮਧੇਹ** (ਪਿੰਡ) : ਪੰਜਾਬ ਦੇ ਮੋਗਾ ਜ਼ਿਲ੍ਹੇ ਦਾ ਇਕ ਪਿੰਡ ਜੋ ਨਿਹਾਲਸਿੰਘ ਵਾਲਾ ਤੋਂ 3 ਕਿ.ਮੀ. ਦੱਖਣ ਵਾਲੇ ਪਾਸੇ ਸਥਿਤ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਤਖ਼ਤੂਪੁਰੇ ਤੋਂ ਦੀਨੇ ਨੂੰ ਜਾਂਦੇ ਹੋਏ ਰੁਕੇ ਸਨ। ਗੁਰੂ ਜੀ ਦੇ ਹੱਥ ਦਾ ਅੰਗੂਠਾ ਪਕਿਆ ਹੋਇਆ ਸੀ। ਇਥੋਂ ਦੇ ਇਕ ਮੁਸਲਮਾਨ ਜਰਾਹ ਪਾਸੋਂ ਗੁਰੂ ਜੀ ਨੇ ਪਟੀ ਕਰਵਾਈ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਇਕ ਉਦਾਸੀ ਸੰਤ ਰੋੜੂ ਰਾਮ ਨੇ ਸੰਨ 1930 ਈ. ਵਿਚ 'ਗੁਰਦੁਆਰਾ ਪਾਕਾ ਸਾਹਿਬ ਪਾਤਿਸ਼ਾਹੀ ਦਸਵੀਂ' ਬਣਵਾਇਆ। ਸੰਨ 1973 ਈ. ਵਿਚ ਇਸ ਦੀ ਨਵੀਂ ਇਮਾਰਤ ਉਸਾਰੀ ਗਈ। ਇਸ ਗੁਰੂ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਮਨ** : ਵਿਉਤਪੱਤੀ ਦੀ ਦ੍ਰਿਸ਼ਟੀ ਤੋਂ ਮਨ ਦਾ ਅਰਥ ਹੈ ਜਿਸ ਦੁਆਰਾ ਮਨ ਦਾ ਕਾਰਜ ਪੂਰਾ ਹੋਵੇ (ਮਨੁਯਤੇ ਅਨੇਨ ਇਤਿਹ ਮਨਃ) । ਉਂਜ ਮਨ ਉਹ ਸ਼ਕਤੀ ਹੈ ਜਿਸ ਨਾਲ

ਮਨੁੱਖ ਨੂੰ ਦੁਖ-ਸੁਖ, ਸੰਕਲਪ, ਇੱਛਾ, ਰਾਗ, ਦ੍ਵੈਸ਼, ਬੋਧ ਅਤੇ ਵਿਚਾਰ ਦਾ ਅਨੁਭਵ ਹੁੰਦਾ ਹੈ। ਇਹ ਅਦ੍ਰਿਸ਼ ਸ਼ਕਤੀ ਮਨੁੱਖ ਦੇ ਸ਼ਰੀਰ ਦਾ ਬਹੁਤ ਹੀ ਸੂਖਮ ਅੰਸ਼ ਹੈ।

'ਕਠ-ਉਪਨਿਸ਼ਦ' (1/3/3) ਵਿਚ ਇਸ ਨੂੰ 'ਇੰਦ੍ਰੀਆਂ ਦੀ ਲਗ਼ਾਮ' ਕਿਹਾ ਗਿਆ ਹੈ। ਨਿਆਇ-ਸ਼ਾਸਤ੍ਰ ਵਾਲੇ ਇਸ ਨੂੰ ਇਕ ਦ੍ਰਵ੍ਯ ਮਿਥ ਕੇ ਆਤਮਾ ਜਾਂ ਜੀਵ ਤੋਂ ਭਿੰਨ ਮੰਨਦੇ ਹਨ। ਵੈਸ਼ੇਸ਼ਿਕ ਦਰਸ਼ਨ ਵਿਚ ਇਸ ਨੂੰ ਅਪ੍ਰਤੱਖ ਦ੍ਰਵ੍ਯ ਕਹਿ ਕੇ ਇਸ ਵਿਚ ਅੱਠ ਗੁਣਾਂ ਦੀ ਕਲਪਨਾ ਕੀਤੀ ਗਈ ਹੈ। ਸਾਂਖ-ਦਰਸ਼ਨ ਵਾਲੇ ਇਸ ਨੂੰ ਯਾਰ੍ਹਵੀਂ ਇੰਦ੍ਰੀ ਮੰਨ ਕੇ ਇਸ ਦੁਆਰਾ ਪੰਜ ਕਰਮ-ਇੰਦ੍ਰੀਆਂ ਅਤੇ ਪੰਜ ਗਿਆਨ-ਇੰਦ੍ਰੀਆਂ ਦਾ ਸੰਪਾਦਨ ਨਿਸ਼ਚਿਤ ਕਰਦੇ ਹਨ। ਯੋਗ-ਦਰਸ਼ਨ ਵਿਚ ਇਸ ਨੂੰ 'ਚਿੱਤ' ਕਿਹਾ ਗਿਆ ਹੈ।

'ਭਗਵਦ-ਗੀਤਾ' ਵਿਚ ਇਸ ਨੂੰ ਬੜਾ ਬਲਵਾਨ, ਦ੍ਰਿੜ ਅਤੇ ਚੰਚਲ ਦਸ ਕੇ ਇਸ ਨੂੰ ਵਸ ਵਿਚ ਕਰਨਾ ਬਹੁਤ ਔਖਾ ਮੰਨਿਆ ਗਿਆ ਹੈ। ਅਦ੍ਵੈਤ-ਵੇਦਾਂਤ ਅਨੁਸਾਰ ਅੰਤਹਕਰਣ ਦੇ ਚਾਰ ਰੂਪਾਂ (ਬੁੱਧੀ, ਅਹੰਕਾਰ, ਚਿੱਤ ਅਤੇ ਮਨ) ਵਿਚ ਚੌਥਾ ਮੰਨਿਆ ਗਿਆ ਹੈ। ਇਹ ਅੰਤਹਕਰਣ ਦਾ ਸੰਕਲਪ-ਵਿਕਲਪਾਤਮਕ ਰੂਪ ਹੈ। 'ਯੋਗ-ਵਸਿਸ਼ਠ' ਵਿਚ ਦ੍ਰਿਸ਼੍ਯ ਨਾਲ ਯੁਕਤ ਚਿੱਤ ਨੂੰ 'ਮਨ' ਦਾ ਨਾਂ ਦਿੱਤਾ ਗਿਆ। ਇਹ ਸ਼ਕਤੀਵਾਨ ਮਨ ਕੁਝ ਸਹਿਜ ਪ੍ਰਵ੍ਰਿੱਤੀਆਂ ਤੋਂ ਪ੍ਰੇਰਿਤ ਹੁੰਦਾ ਹੈ, ਜਿਵੇਂ ਆਹਾਰ, ਨੀਂਦਰ, ਡਰ ਅਤੇ ਮੈਥੁਨ।

ਭੋਗਣ ਯੋਗ ਵਸਤੂਆਂ ਦੀ ਕਾਮਨਾ ਕਰਨਾ ਮਨ ਦਾ ਰਥ ਜਾਂ ਮਨੋਰਥ ਹੈ। 'ਮਨੋਰਥ' ਨੂੰ ਵਾਸਨਾ ਵੀ ਕਿਹਾ ਜਾ ਸਕਦਾ ਹੈ। ਭੋਗਣ ਯੋਗ ਵਸਤੂਆਂ ਦੀ ਅਨੰਤਤਾ ਕਾਰਣ ਵਾਸਨਾਵਾਂ ਵੀ ਅਣਗਿਣਤ ਹਨ। ਮਨ ਦੇ ਰੋਗਾਂ ਨੂੰ 'ਮਾਨਸ ਰੋਗ' ਕਿਹਾ ਜਾਂਦਾ ਹੈ। ਦੈਹਿਕ ਤਾਪ ਦੀਆਂ ਦੋ ਕਿਸਮਾਂ ਵਿਚੋਂ 'ਆਧਿ' ਮਨ ਦਾ ਰੋਗ ਹੈ ਅਤੇ 'ਵਿਆਧਿ' ਤਨ ਦਾ। ਇਨ੍ਹਾਂ ਦੋਹਾਂ ਵਿਚੋਂ 'ਆਧਿ' ਰੋਗਾਂ ਤੋਂ ਹੀ 'ਵਿਆਧਿ' ਰੋਗਾਂ ਦਾ ਵਿਕਾਸ ਹੁੰਦਾ ਹੈ। ਆਧਿ ਰੋਗਾਂ ਦੇ ਖ਼ਤਮ ਹੋਣ ਨਾਲ ਵਿਆਧਿ ਰੋਗ ਵੀ ਮਿਟ ਜਾਂਦੇ ਹਨ।

ਮਾਨਸ ਰੋਗਾਂ ਦੀ ਗਿਣਤੀ ਬਹੁਤ ਅਧਿਕ ਹੈ, ਪਰ ਪੰਜ ਰੋਗ ਤਾਂ ਬਹੁਤ ਹੀ ਅਸਾਧ ਹਨ, ਜਿਵੇਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ। ਇਨ੍ਹਾਂ ਨੂੰ ਪੰਚ-ਵਿਕਾਰ ਜਾਂ ਪੰਚ-ਦੋਖ ਵੀ ਕਿਹਾ ਗਿਆ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ— *ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ। ਸਾਧ ਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ।* (ਗੁ.ਗ੍ਰੰ.297)। ਇਨ੍ਹਾਂ ਨੂੰ 'ਪੰਚ-ਜਨ', 'ਪੰਚ-ਚੋਰ', 'ਪੰਜ-ਠਗ' ਵੀ ਕਿਹਾ ਜਾਂਦਾ ਹੈ।

ਮਨ ਇੰਦ੍ਰੀਆਂ ਨਾਲ ਮਿਲ ਕੇ ਜੀਵ ਨੂੰ ਵਿਸ਼ਿਆਂ ਦਾ ਭੋਗ ਕਰਾਉਂਦਾ ਹੈ। ਮਨ ਦਾ ਵਾਸਨਾ-ਯੁਕਤ ਹੋਣਾ ਬੰਧਨ ਹੈ। ਇਸ ਦੇ ਵਾਸਨਾਵਾਂ ਤੋਂ ਛੁਟਕਾਰੇ ਨਾਲ ਹੀ ਮੁਕਤੀ ਸੰਭਵ ਹੈ। ਅਸਲ ਵਿਚ, ਮਨ ਨੂੰ ਮਾਰਨ ਜਾਂ ਵਸ ਵਿਚ ਕਰਨ ਨਾਲ ਹੀ ਬੰਧਨ ਟੁੱਟਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਜਪੁਜੀ' ਦੀ ਅਠਾਈਵੀਂ ਪਉੜੀ ਵਿਚ ਮਨ ਉਤੇ ਪ੍ਰਾਪਤ ਕੀਤੀ ਜਿਤ ਨੂੰ ਜਗਤ ਦੀ ਜਿਤ ਜਿੰਨਾ ਮਹੱਤਵ ਦਿੱਤਾ ਹੈ—*ਮਨਿ ਜੀਤੈ ਜਗੁ ਜੀਤੁ।*

ਮਨ ਨੂੰ ਮਾਰਨ ਅਥਵਾ ਵਸ ਵਿਚ ਕਰਨ ਦੇ ਦੋ ਢੰਗ ਹਨ। ਇਕ, ਸ਼ਰੀਰ ਦੀ ਮੌਜੂਦਗੀ ਵਿਚ ਮਨ ਨੂੰ ਮਾਰਨਾ ਜਿਸ ਨੂੰ 'ਸਰੂਪ ਮਨ ਮਾਰਣ' ਕਿਹਾ ਜਾਂਦਾ ਹੈ ਅਤੇ ਦੂਜਾ, ਸ਼ਰੀਰ ਦੇ ਨਸ਼ਟ ਹੋਣ 'ਤੇ ਮਨ ਨੂੰ ਮਾਰਨਾ ਜਿਸ ਨੂੰ 'ਅਰੂਪ-ਮਨ-ਮਾਰਣ' ਆਖਿਆ ਜਾਂਦਾ ਹੈ। ਇਨ੍ਹਾਂ ਦੇ ਆਧਾਰ 'ਤੇ ਹੀ ਮੁਕਤ-ਜੀਵ ਦੇ ਕ੍ਰਮਵਾਰ ਦੋ ਭੇਦ ਕੀਤੇ ਗਏ ਹਨ— ਜੀਵਨਮੁਕਤ ਅਤੇ ਵਿਦੇਹਮੁਕਤ।

ਮੱਧ-ਯੁਗ ਦੇ ਸੰਤਾਂ ਅਤੇ ਭਗਤਾਂ ਨੇ ਮਨ ਨੂੰ ਮਾਰਣ ਜਾਂ ਵਸ ਵਿਚ ਕਰਨ ਉਤੇ ਬਹੁਤ ਬਲ ਦਿੱਤਾ ਹੈ। ਇਸ ਨੂੰ ਮਾਰਨ ਲਈ ਗੁਰੂ ਸਾਹਿਬਾਨ ਨੇ ਮੁੱਖ ਤੌਰ 'ਤੇ ਤਿੰਨ ਸਾਧਨ ਸੁਝਾਏ ਹਨ—ਮਨ ਰਾਹੀਂ ਮਨ ਨੂੰ ਮਾਰਨਾ, ਪਰਮਾਤਮਾ ਦੀ ਉਸਤਤ ਰਾਹੀਂ ਮਨ ਨੂੰ ਮਾਰਨਾ ਅਤੇ ਗੁਰੂ ਜਾਂ ਗੁਰੂ-ਸ਼ਬਦ ਰਾਹੀਂ ਮਨ ਨੂੰ ਮਾਰਨਾ। ਸੰਤ ਕਬੀਰ ਨੇ ਮਨ ਨੂੰ ਮਾਰਨ ਤੋਂ ਬਿਨਾ ਭਗਤੀ ਨੂੰ ਸੰਭਵ ਨਹੀਂ ਮੰਨਿਆ— *ਮਨ ਅੰਤਰਿ ਬੋਲੈ ਸਭੁ ਕੋਈ। ਮਨ ਮਾਰੇ ਬਿਨੁ ਭਗਤਿ ਨ ਹੋਈ।* (ਗੁ.ਗ੍ਰੰ.329)।

**ਮਨਸਾ ਦੇਵੀ, ਮਾਤਾ** (ਮ. 1569 ਈ.) : ਗੁਰੂ ਅਮਰਦਾਸ ਜੀ ਦੀ ਸੁਪਤਨੀ ਮਨਸਾ ਦੇਵੀ ਜੀ ਦਾ ਜਨਮ ਸਿਆਲਕੋਟ ਜ਼ਿਲ੍ਹੇ ਦੇ 'ਸਣਖਤਰਾ' ਨਾਂ ਦੇ ਪਿੰਡ ਵਿਚ ਭਾਈ ਦੇਵੀ ਚੰਦ ਬਹਿਲ ਦੇ ਘਰ ਹੋਇਆ। ਆਪ ਦੀ ਜਨਮ-ਤਿਥੀ ਬਾਰੇ ਕੋਈ ਤੱਥ ਇਤਿਹਾਸ ਤੋਂ ਉਪਲਬਧ ਨਹੀਂ ਹੈ, ਪਰ ਅਨੁਮਾਨ ਦੇ ਆਧਾਰ 'ਤੇ ਆਪ ਦਾ ਜਨਮ 1480-85 ਈ. ਦੇ ਵਿਚਾਲੇ ਹੋਇਆ ਹੋਵੇਗਾ। ਆਪ ਦਾ ਇਕ ਨਾਮਾਂਤਰ 'ਰਾਮ

ਕੌਰ' ਸੀ ਅਤੇ ਦੂਜਾ 'ਰਾਮ-ਕੀ' ਸੀ।

ਮਨਸਾ ਦੇਵੀ ਜੀ ਦਾ ਵਿਆਹ ਅੰਮ੍ਰਿਤਸਰ ਜ਼ਿਲ੍ਹੇ ਦੇ 'ਬਾਸਰਕੇ' ਪਿੰਡ ਦੇ (ਗੁਰੂ) ਅਮਰਦਾਸ ਨਾਲ 8 ਜਨਵਰੀ 1503 ਈ. ਵਿਚ ਹੋਇਆ, ਜਦੋਂ ਗੁਰੂ ਜੀ ਦੀ ਉਮਰ 25 ਵਰ੍ਹਿਆਂ ਦੀ ਹੋ ਚੁਕੀ ਸੀ ਅਤੇ ਆਪ ਦੇ ਤਿੰਨ ਛੋਟੇ ਭਰਾ ਵਿਆਹੇ ਜਾ ਚੁਕੇ ਸਨ। (ਗੁਰੂ) ਅਮਰਦਾਸ ਜੀ ਦਾ ਪਰਿਵਾਰ ਵੈਸ਼ਣਵ ਵਿਚਾਰਾਂ ਵਾਲਾ ਸੀ। ਆਪ ਰੇਸ਼ਮ ਦਾ ਵਪਾਰ ਕਰਦੇ ਸਨ ਅਤੇ ਹਰ ਸਾਲ ਇਕ ਮਹੀਨੇ ਲਈ ਗੰਗਾ ਇਸ਼ਨਾਨ ਅਤੇ ਤੀਰਥ ਯਾਤ੍ਰਾ ਉਤੇ ਜਾਂਦੇ ਸਨ। ਮਨਸਾ ਦੇਵੀ ਜੀ ਦੀ ਵਿਆਹ ਤੋਂ 15 ਵਰ੍ਹੇ ਬਾਦ ਸੰਤਾਨ ਹੋਈ। ਆਪ ਜੀ ਨੇ ਦੋ ਸੁਪੁੱਤਰਾਂ ਬਾਬਾ ਮੋਹਨ ਅਤੇ ਬਾਬਾ ਮੋਹਰੀ ਅਤੇ ਦੋ ਸੁਪੁੱਤਰੀਆਂ ਬੀਬੀ ਦਾਨੀ (ਨਿਧਾਨੀ) ਅਤੇ ਬੀਬੀ ਭਾਨੀ ਨੂੰ ਜਨਮ ਦਿੱਤਾ।

ਜਦੋਂ (ਗੁਰੂ) ਅਮਰਦਾਸ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਖਡੂਰ ਸਾਹਿਬ ਆ ਗਏ, ਤਾਂ ਮਨਸਾ ਦੇਵੀ ਨੇ ਪਿਛੋਂ ਘਰ ਪਰਿਵਾਰ ਦੀ ਚੰਗੀ ਤਰ੍ਹਾਂ ਸਾਂਭ ਸੰਭਾਲ ਕੀਤੀ। ਜਦੋਂ (ਗੁਰੂ) ਅਮਰਦਾਸ ਨੇ ਗੁਰੂ ਅੰਗਦ ਦੇਵ ਜੀ ਦੇ ਆਦੇਸ਼ ਅਨੁਸਾਰ ਗੋਇੰਦਵਾਲ ਵਸਾਉਣ ਦੀ ਸੇਵਾ ਸੰਭਾਲੀ, ਤਾਂ ਆਪ ਨੇ ਆਪਣੇ ਪਰਿਵਾਰ ਨੂੰ ਵੀ ਗੋਇੰਦਵਾਲ ਬੁਲਾ ਲਿਆ।

ਮਨਸਾ ਦੇਵੀ ਜੀ ਨੇ ਸਾਧ-ਸੰਗਤ ਅਤੇ ਸੇਵਾ-ਸਾਧਨਾ ਕਰਨ ਵਾਲਿਆਂ ਦੀ ਲੰਗਰ ਪਾਣੀ ਨਾਲ ਖ਼ੂਬ ਸੇਵਾ ਕੀਤੀ। ਕਾਰ-ਸੇਵਾ ਕਰਨ ਵੇਲੇ ਇਸਤਰੀਆ ਦੁਆਰਾ ਕਢੇ ਜਾਂਦੇ ਘੁੰਡ ਕਾਰਣ ਜੋ ਵਿਘਨ ਪੈਂਦੇ ਸਨ, ਉਨ੍ਹਾਂ ਬਾਰੇ ਗੁਰੂ ਜੀ ਨੂੰ ਦਸ ਕੇ ਇਸਤਰੀਆਂ ਵਲੋਂ ਘੁੰਡ ਕਢਣ ਦੀ ਪ੍ਰਥਾ ਬੰਦ ਕਰਵਾਈ। ਇਸਤਰੀਆਂ ਦੇ ਦੁਖਾਂ ਨੂੰ ਸਮਝਦੇ ਹੋਇਆਂ ਆਪ ਜੀ ਨੇ ਗੁਰੂ ਜੀ ਤੋਂ ਸਤੀ-ਪ੍ਰਥਾ ਬੰਦ ਕਰਵਾਈ ਅਤੇ ਵਿਧਵਾ-ਵਿਆਹ ਦੀ ਖੁਲ੍ਹ ਦਿਵਾਈ। ਇਸ ਤਰ੍ਹਾਂ ਇਸਤਰੀਆਂ ਦੇ ਕਲੇਸ਼ਾਂ ਦਾ ਅੰਤ ਕਰਵਾਇਆ। ਖ਼ੁਦ ਧਰਮ-ਪ੍ਰਚਾਰ ਕੀਤਾ ਅਤੇ ਹੋਰਨਾਂ ਇਸਤਰੀਆਂ ਨੂੰ ਪ੍ਰਚਾਰ ਲਈ ਪ੍ਰੇਰਿਤ ਕੀਤਾ। ਮਰਦਾਂ ਦੇ ਪ੍ਰਚਾਰ ਕੇਂਦਰਾਂ 'ਮੰਜੀਆਂ' ਦੇ ਮੁਕਾਬਲੇ ਇਸਤਰੀਆਂ ਦੇ ਪ੍ਰਚਾਰ ਕੇਂਦਰਾਂ ਦੀ ਸਥਾਪਨਾ ਕੀਤੀ ਅਤੇ ਪ੍ਰਮੁਖ ਧਰਮ-ਪ੍ਰਚਾਰਕ ਇਸਤਰੀਆਂ ਨੂੰ ਪੀੜ੍ਹੀਆਂ/ਪੀੜ੍ਹਿਆਂ ਦੀ ਬਖ਼ਸ਼ਿਸ਼ ਕਰਵਾਈ। ਇਸ ਤਰ੍ਹਾਂ ਗੋਇੰਦਵਾਲ ਦੀ ਠਹਿਰ ਦੌਰਾਨ ਮਨਸਾ ਦੇਵੀ ਜੀ ਨੇ ਇਸਤਰੀ ਜਾਤਿ ਦੇ ਸੁਧਾਰ ਲਈ ਅਨੇਕ ਪ੍ਰਕਾਰ ਦੇ ਉਦਮ ਕੀਤੇ।

ਮਨਸਾ ਦੇਵੀ ਜੀ ਦਾ ਦੇਹਾਂਤ ਗੁਰੂ ਅਮਰਦਾਸ ਜੀ ਤੋਂ ਪੰਜ ਸਾਲ ਪਹਿਲਾਂ ਸੰਨ 1569 ਈ. (1626 ਬਿ.) ਵਿਚ ਗੋਇੰਦਵਾਲ ਵਿਚ ਹੋਇਆ। ਉਨ੍ਹਾਂ ਦੀ ਰਿਹਾਇਸ਼ ਵਾਲੀ ਥਾਂ ਅਜੇ ਵੀ ਉਥੇ ਮੌਜੂਦ ਹੈ। ਮਾਤਾ ਮਨਸਾ ਦੇਵੀ ਸਿੱਖ ਭਗਤੀ ਲਹਿਰ ਦੀ ਅਜਿਹੀ ਪਹਿਲੀ ਇਸਤਰੀ ਹੈ ਜਿਸ ਦੇ ਮਨ ਵਿਚ ਇਸਤਰੀ ਸੁਧਾਰ ਦੀ ਭਾਵਨਾ ਪੈਦਾ ਹੋਈ ਅਤੇ ਆਪਣੇ ਪਤੀ ਗੁਰੂ ਅਮਰਦਾਸ ਜੀ ਦੁਆਰਾ ਇਸ ਦਿਸ਼ਾ ਵਲ ਅਨੇਕ ਅਹਿਮ ਸਥਾਪਨਾਵਾਂ ਕਰਵਾਈਆਂ। ਘੁੰਡ ਪ੍ਰਥਾ ਨੂੰ ਖ਼ਤਮ ਕਰਨਾ, ਸਤੀ ਪ੍ਰਥਾ ਤੋਂ ਲੋਕਾਂ ਨੂੰ ਵਰਜਣਾ, ਵਿਧਵਾ ਵਿਆਹ ਲਈ ਲੋਕਾਂ ਨੂੰ ਪ੍ਰੇਰਣਾ ਦੇਣਾ ਅਤੇ ਧਰਮ ਪ੍ਰਚਾਰ ਵਲ ਇਸਤਰੀਆਂ ਨੂੰ ਰੁਚਿਤ ਕਰਨਾ, ਅਸਲ ਵਿਚ, ਆਪ ਜੀ ਦੀ ਹੀ ਦੇਣ ਹੈ।

**ਮਨਸੁਖ** (ਵਪਾਰੀ) : ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰੀ ਗਈ ਬਾਣੀ ਦੇ ਲਿਖਾਰੀਆਂ ਵਿਚ ਇਸ ਦਾ ਨਾਂ ਵੀ ਸ਼ਾਮਲ ਕੀਤਾ ਜਾਂਦਾ ਹੈ। 'ਪੁਰਾਤਨ ਜਨਮਸਾਖੀ' (ਸਾਖੀ 41) ਅਨੁਸਾਰ ਇਹ ਲਾਹੌਰ ਦਾ ਇਕ ਵਪਾਰੀ ਸੀ। ਇਸ ਨੇ ਭਗੀਰਥ ਨਾਂ ਦੇ ਆਪਣੇ ਇਕ ਗਾਹਕ ਤੋਂ ਗੁਰੂ ਨਾਨਕ ਦੇਵ ਜੀ ਦੀ ਮਹਾਨਤਾ ਬਾਰੇ ਸੁਣਿਆ ਅਤੇ ਫਿਰ ਉਸ ਨੂੰ ਨਾਲ ਲੈ ਕੇ ਸੁਲਤਾਨਪੁਰ ਆਇਆ। ਤਿੰਨ ਸਾਲ ਗੁਰੂ ਜੀ ਦੇ ਸੰਪਰਕ ਵਿਚ ਰਿਹਾ ਅਤੇ ਗੁਰਬਾਣੀ ਗਾਉਂਦਾ ਰਿਹਾ। ਇਸ ਨੇ ਬਹੁਤ ਸਾਰੀ ਗੁਰਬਾਣੀ ਪੋਥੀਆਂ ਦੇ ਰੂਪ ਵਿਚ ਲਿਖ ਵੀ ਲਈ— *ਤੀਨ ਬਰਸ ਬਾਬੇ ਕੋਲ ਰਹਿਆ, ਫੇਰ ਬਾਬਾ ਵਿਦਿਆ ਕੀਤਾ। ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਅਸੁ, ਪੋਥੀਆਂ ਲਿਖ ਲੀਤੀਓਸੁ।*

ਲਾਹੌਰ ਪਰਤ ਕੇ ਇਸ ਨੇ ਇਕ ਧਰਮਸ਼ਾਲਾ ਦੀ ਸਥਾਪਨਾ ਕੀਤੀ ਅਤੇ ਕਾਲਾਂਤਰ ਵਿਚ ਵਪਾਰ ਦਾ ਸਮਾਨ ਲੈ ਕੇ ਸਿੰਘਲਾਦੀਪ ਗਿਆ। ਉਥੋਂ ਦਾ ਰਾਜਾ ਸ਼ਿਵਨਾਭ ਇਸ ਦੇ ਆਚਰਣ ਤੋਂ ਪ੍ਰਭਾਵਿਤ ਹੋਇਆ ਅਤੇ ਗੁਰੂ ਨਾਨਕ ਦੇਵ ਜੀ ਦੀ ਸਿੰਘਲਦੀਪ ਫੇਰੀ ਵੇਲੇ ਉਨ੍ਹਾਂ ਦਾ ਸਿੱਖ ਬਣਿਆ।

**ਮਨਸੂਰਪੁਰ** (ਪਿੰਡ) : ਪੰਜਾਬ ਦੇ ਨਾਭਾ ਨਗਰ ਤੋਂ 14

ਕਿ.ਮੀ. ਪੱਛਮ ਵਲ ਵਸਿਆ ਇਕ ਪੁਰਾਣਾ ਪਿੰਡ, ਜਿਸ ਨੂੰ ਕਾਕੜੇ ਵਾਲੇ ਰਾਜਪੂਤ ਮਨਸੂਰ ਅਲੀ ਖ਼ਾਨ ਨੇ ਵਸਾਇਆ ਸੀ। ਇਸ ਦਾ ਇਕ ਨਾਮਾਂਤਰ 'ਛੀਟਾਂਵਾਲਾ' ਵੀ ਹੈ, ਕਿਉਂਕਿ ਇਸ ਪਿੰਡ ਵਿਚ ਛੀਟਾਂ ਬਹੁਤ ਵਧੀਆ ਤਿਆਰ ਹੁੰਦੀਆਂ ਸਨ। ਗੁਰੂ ਨਾਨਕ ਦੇਵ ਜੀ ਆਪਣੀ ਇਕ ਉਦਾਸੀ ਦੌਰਾਨ ਇਸ ਪਿੰਡ ਦੇ ਜਾੜਾ ਗੋਤ ਦੇ ਇਕ ਖਤ੍ਰੀ ਸਿੱਖ ਭਾਈ ਚੰਦਨ ਦਾਸ ਦੇ ਚੌਬਾਰੇ ਵਿਚ ਠਹਿਰੇ ਸਨ। ਉਸ ਚੌਬਾਰੇ ਵਾਲੇ ਸਥਾਨ ਉਤੇ ਸ਼ਰਧਾਲੂਆਂ ਨੇ ਜੋ ਸਮਾਰਕ ਬਣਵਾਇਆ, ਉਹ 'ਗੁਰਦੁਆਰਾ ਚੌਬਾਰਾ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਉਹ ਚੌਬਾਰਾ ਭਾਵੇਂ ਡਿਗ ਗਿਆ ਹੈ ਅਤੇ ਨਵੀਂ ਇਮਾਰਤ ਬਣ ਗਈ ਹੈ, ਪਰ ਇਸ ਗੁਰੂ-ਧਾਮ ਦਾ ਨਾਂ ਉਹੀ ਪ੍ਰਚਲਿਤ ਚਲਿਆ ਆ ਰਿਹਾ ਹੈ। ਇਹ ਪਵਿੱਤਰ ਸਥਾਨ ਹੁਣ ਜਾੜਿਆਂ ਵਾਲੀ ਹਵੇਲੀ ਦੇ ਅੰਤਰਗਤ ਹੈ। ਇਸ ਗੁਰਦੁਆਰੇ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਮਨਨ** (ਭਗਤੀ) : 'ਜਪੁਜੀ' ਵਿਚ ਕੀਰਤਨ ਅਤੇ ਸ਼੍ਰਵਣ (ਵੇਖੋ) ਤੋਂ ਬਾਦ 'ਮਨਨ' ਦਾ ਸਥਾਨ ਦਸਿਆ ਗਿਆ ਹੈ। ਡਾ. ਜਯਰਾਮ ਮਿਸ਼੍ਰ ('ਨਾਨਕ ਵਾਣੀ') ਅਨੁਸਾਰ ਅਦੁੱਤੀ ਬ੍ਰਹਮ ਦਾ ਤਦਾਤਕਾਰ ਭਾਵ ਨਾਲ ਚਿੰਤਨ ਹੀ 'ਮਨਨ' ਹੈ। ਵਿਘਨ-ਰਹਿਤ ਬ੍ਰਹਮਾਕਾਰ ਬਿਰਤੀ ਦੀ ਸਥਿਤੀ ਹੀ ਨਿਧਿਆਸਨ (ਨਿਦਿਧ੍ਯਾਸਨ) ਹੈ। ਗੁਰੂ ਨਾਨਕ ਦੇਵ ਜੀ ਨੇ ਨਿਧਿਆਸਨ ਨੂੰ ਵਖਰਾ ਨਾਂ ਨਹੀਂ ਦਿੱਤਾ। ਪਰ ਮਨਨ ਦੀ ਪ੍ਰੌੜ੍ਹ ਜਾਂ ਪ੍ਰਪੱਕ ਅਵਸਥਾ ਨਿਧਿਆਸਨ ਦਾ ਰੂਪ ਧਾਰਣ ਕਰ ਲੈਂਦੀ ਹੈ। ਇਸ ਤਰ੍ਹਾਂ ਨਿਧਿਆਸਨ ਦਾ ਸਰੂਪ ਮਨਨ ਵਿਚ ਹੀ ਸਮਾਇਆ ਹੋਇਆ ਹੈ।

'ਜਪੁਜੀ' ਬਾਣੀ ਦੀਆਂ ਚਾਰ ਪਉੜੀਆਂ (12-15) ਦਾ ਸੰਬੰਧ ਮਨਨ ਨਾਲ ਹੈ। ਗੁਰੂ ਜੀ ਨੇ ਮਨਨ ਕਰਨ ਵਾਲੇ ਦੀ ਅਵਸਥਾ ਨੂੰ ਅਕਥਨੀ ਮੰਨਿਆ ਹੈ। ਕਿਉਂਕਿ ਜੇ ਕੋਈ ਹਠ-ਪੂਰਵਕ ਉਸ ਅਵਸਥਾ ਦਾ ਕਥਨ ਕਰਦਾ ਹੈ, ਉਹ ਵੀ ਆਪਣੀ ਅਸਮਰਥਤਾ ਦੇ ਫਲਸਰੂਪ ਬਾਦ ਵਿਚ ਪਛਤਾਉਂਦਾ ਹੈ। ਅਸਲ ਵਿਚ, ਉਸ ਅਵਸਥਾ ਨੂੰ ਲਿਖਣ ਲਈ ਨ ਕੋਈ ਲੇਖਕ ਹੈ ਅਤੇ ਨ ਹੀ ਲਿਖਣ ਲਈ ਕੋਈ ਕਾਗ਼ਜ਼ ਕਾਫ਼ੀ ਹੈ। ਮਨਨ ਕਰਨ ਵਾਲੇ ਸਾਧਕ ਨੂੰ ਯਮ ਦੇ ਬੰਧਨਾਂ ਵਿਚ ਫਸਣਾ ਨਹੀਂ ਪੈਂਦਾ, ਉਸ ਦੇ ਮਾਰਗ ਵਿਚ ਕਿਸੇ ਕਿਸਮ ਦੀ ਕੋਈ ਰੁਕਾਵਟ ਨਹੀਂ ਪੈਂਦੀ, ਸਗੋਂ ਧਰਮ ਨਾਲ ਉਸ ਦਾ ਸੰਬੰਧ ਸਥਾਪਿਤ ਹੋ ਜਾਂਦਾ ਹੈ ਅਤੇ ਉਹ ਪ੍ਰਤਿਸ਼ਠਾ ਸਹਿਤ ਪਰਮਾਤਮਾ ਦੀ ਦਰਗਾਹ ਵਿਚ ਜਾਂਦਾ ਹੈ। ਉਹ ਕੇਵਲ ਆਪ ਹੀ ਨਹੀਂ ਤਰਦਾ, ਸਗੋਂ ਆਪਣੇ ਸੰਪਰਕ ਵਾਲਿਆਂ ਨੂੰ ਵੀ ਤਾਰ ਦਿੰਦਾ ਹੈ—*ਮੰਨੈ ਪਾਵਹਿ ਮੋਖੁ ਦੁਆਰੁ। ਮੰਨੈ ਪਰਵਾਰੈ ਸਾਧਾਰੁ। ਮੰਨੈ ਤਰੈ ਤਾਰੇ ਗੁਰੁ ਸਿਖ। ਮੰਨੈ ਨਾਨਕ ਭਵਹਿ ਨ ਭਿਖ।* (ਗੁ.ਗ੍ਰੰ.3)।

ਗੁਰਮਤਿ ਵਿਚ ਗੁਰੂ ਦੇ ਸ਼ਬਦ ਦਾ ਮਨਨ ਕਰਨ ਵਾਲੇ ਨੂੰ ਸਹੀ ਅਰਥਾਂ ਵਿਚ 'ਸੂਰਮਾ' ਕਿਹਾ ਗਿਆ ਹੈ ਕਿਉਂਕਿ ਉਹ ਵਿਕਾਰਾਂ ਨਾਲ ਯੁੱਧ ਕਰਕੇ ਜਿਤ (ਮੁਕਤੀ) ਪ੍ਰਾਪਤ ਕਰਦਾ ਹੈ—*ਗੁਰ ਕਾ ਸਬਦੁ ਮਨੇ ਸੋ ਸੂਰਾ।* (ਗੁ.ਗ੍ਰੰ. 1023)। ਪਰਵਰਤੀ ਸਿੱਖ ਸਾਹਿਤ ਦੀ ਰਚਨਾ 'ਭਗਤ ਰਤਨਾਵਲੀ' (23ਵੀਂ ਪਉੜੀ) ਵਿਚ ਸ਼੍ਰਵਣ, ਮਨਨ ਅਤੇ ਨਿਧਿਆਸਨ ਸੰਬੰਧੀ ਭਾਈ ਰਾਮੇ, ਹੇਮੂ ਅਤੇ ਜਟੂ ਦੇ ਪ੍ਰਸੰਗ ਵਿਚ ਪੰਜਵੇਂ ਗੁਰੂ ਜੀ ਵਲੋਂ ਅਖਵਾਇਆ ਗਿਆ ਹੈ—

> *ਤਾ ਬਚਨ ਹੋਇਆ—ਪ੍ਰਿਥਮੈ ਸ੍ਰਵਨ ਕਰੇ, ਬਹੁਰੋ ਮਨਨਿ ਕਰੇ, ਬਹੁੜੋ ਨਿਧਾਸਨ ਹੈ। ਜੋ ਤਿਨੇ ਇਕਠੇ ਹੁੰਦੇ ਹੈਨਿ ਤਾ ਰਿਦੇ ਵਿਚ ਠਹਰਦਾ ਹੈ। ਸ੍ਰਵਨਿ ਦੁਇ ਪ੍ਰਕਾਰ ਦਾ ਹੈ, ਇਕੁ ਤਾਂ ਏਹੁ ਸ੍ਰਵਨਿ ਹੈ ਜੋ ਮਨ ਹੋਰ ਧਿਰ ਹੋਵੇ ਤੇ ਸ੍ਰਵਨਿ ਕਰੀਐ ਤਾਂ ਪ੍ਰੇਤਾਂ ਦੀ ਅਗਨਿ ਸਮਾਨ ਹੈ। ਕਛੁਕੁ ਪੁੰਨ ਹੁੰਦਾ ਹੈ, ਪਰ ਸਰਬ ਦਾ ਪਾਪ ਨਹੀ ਦਗਧ ਹੁੰਦੇ। ਤੇ ਇਕ ਮਨਿ ਹੋ ਕੇ ਸੁਣਿਆ ਜੈਸੇ ਚੁਲੇ ਦੀ ਅਗਨ ਸਭ ਕਾਰਜ ਸਵਾਰਤੀ ਹੈ ਤੈਸੇ ਸਭ ਕਾਰਜ ਸਵਾਰਤਾ ਹੈ। ਪਰ ਜੇ ਬਹੁੜ ਓਸ ਪਰ ਜਲੁ ਪਾ ਦੇਈਦਾ ਹੈ, ਤਾ ਬੁਝ ਜਾਂਦੀ ਹੈ। ਤੈਸੇ ਬਹੁੜ ਆਪਣਿਆ ਕੰਮਾਂ ਵਿਚ ਪਾਇਆ ਨਾਮੁ ਭੁਲ ਜਾਂਦਾ ਹੈ। ਤੇ ਜੋ ਸ੍ਰਵਨ ਨਾਲ ਮੰਨਨ ਹੋਵੇ ਤਾ ਬਿਜਲੀ ਦੀ ਅਗਨਿ ਅਸੰਖ ਜਲਾ ਵਿਚ ਨਹੀ ਬੁਝਦੀ। ਤੈਸੇ ਸੁਣਿਆ ਹੋਇਆ ਫੇਰ ਵੀਚਾਰੀਦਾ ਹੈ ਤਾ ਭੁਲਦਾ ਨਹੀ, ਸਦਾ ਚਿਤ ਰਹਿਦਾ ਹੈ। ਅਰੁ ਨਿਧਾਸਾਨ ਜੋ ਹੈ ਸੋ ਸੁਣਿਆ ਵੀਚਾਰਿਆ ਫੇਰ ਕਮਾਵਣ ਵਿਚ ਲਿਆਈਦਾ ਹੈ ਤਾ ਸਮੁੰਦ੍ਰ ਦੀ ਬੜਵਾਨਲ ਕੀ ਨਿਆਈ ਜਲਾਂ ਨੂੰ ਭਸਮ ਕਰਤੀ ਹੈ ਤੇ ਆਪ ਇਸਥਿਰੁ ਰਹਿਦੀ ਹੈ, ਤੈਸੇ ਧਰਮ ਪਾਪਾ ਦਾ ਨਾਸੁ ਕਰਤਾ ਹੈ ਤੇ ਗਿਆਨੁ ਇਸਥਿਰੁ ਰਹਿਦਾ ਹੈ।*

**ਮਨ-ਮਾਰਨਾ** : ਗੁਰਬਾਣੀ ਵਿਚ 'ਮਨ ਜੀਤੇ ਜਗੁ ਜੀਤ' ਕਹਿ ਕੇ ਅਧਿਆਤਮਿਕ ਖੇਤਰ ਵਿਚ ਮਨ ਨੂੰ ਜਿਤਣ ਦੇ ਮਹੱਤਵ ਦੀ ਸਥਾਪਨਾ ਕੀਤੀ ਗਈ ਹੈ। ਨਾਲੇ ਇਹ ਵੀ ਕਿਹਾ ਗਿਆ ਹੈ ਕਿ ਗੁਰੂ ਦੇ ਉਪਦੇਸ਼ ਨਾਲ ਹੀ ਇਹ ਮਨ ਭਗਤੀ-ਭਾਵਨਾ ਦੇ ਵਿਕਸਿਤ ਹੋਣ ਨਾਲ ਜਾਗ੍ਰਿਤ ਅਰਥਾਤ ਪ੍ਰਕਾਸ਼ਮਈ ਅਵਸਥਾ ਨੂੰ ਪ੍ਰਾਪਤ ਕਰਦਾ ਹੈ ਅਤੇ ਪਰਮਾਤਮਾ ਪ੍ਰੇਮ-ਭਗਤੀ ਦੁਆਰਾ ਹੀ ਪ੍ਰਸੰਨ ਹੁੰਦਾ ਹੈ। ਫਲਸਰੂਪ, ਮਨ ਨੂੰ ਕਾਬੂ ਵਿਚ ਕਰਨਾ ਭਗਤੀ-ਸਾਧਨਾ ਦਾ ਇਕ ਮਹੱਤਵਪੂਰਣ ਪ੍ਰਕਾਰਜ ਹੈ। ਅਧਿਆਤਮਿਕ ਸਾਧਨਾ ਨੂੰ ਸੰਪੰਨ ਕਰਨ ਲਈ ਮੱਧ ਯੁਗ ਦੇ ਸਾਧਕਾਂ ਨੇ ਮਨ ਨੂੰ ਵਸ ਵਿਚ ਕਰਨ ਜਾਂ ਮਾਰਨ ਉਤੇ ਬਲ ਦਿੱਤਾ ਹੈ।

ਮਨ ਦੇ ਸਰੂਪ ਨੂੰ ਵਿਚਾਰਦਿਆਂ ਗੁਰੂ ਨਾਨਕ ਦੇਵ ਜੀ ਨੇ ਦਸਿਆ ਹੈ ਕਿ ਸ਼ਰੀਰ ਰੂਪੀ ਬ੍ਰਿਛ ਉਤੇ ਮਨ ਰੂਪੀ ਪੰਛੀ ਬੈਠਾ ਹੈ ਅਤੇ ਗਿਆਨ-ਇੰਦ੍ਰੀਆਂ ਰੂਪੀ ਪੰਜ ਹੋਰ ਪੰਛੀ ਵੀ ਬੈਠੇ ਹਨ। ਜਦ ਉਹ ਪੰਜ ਪੰਛੀ ਮਨ ਰੂਪੀ ਪੰਛੀ ਦੇ ਪ੍ਰਭਾਵ ਅਧੀਨ ਪਰਮ-ਤੱਤ੍ਵ ਨੂੰ ਚੁਗਦੇ ਹਨ, ਅਰਥਾਤ ਜਦ ਗਿਆਨ-ਇੰਦ੍ਰੀਆਂ ਮਨ ਦੇ ਵਸ ਵਿਚ ਰਹਿ ਕੇ ਹਰਿ-ਭਗਤੀ ਵਿਚ ਕੇਂਦਰਿਤ ਰਹਿੰਦੀਆਂ ਹਨ ਤਾਂ ਸੰਸਾਰਿਕ ਬੰਧਨ ਨਹੀਂ ਪੈਂਦੇ—*ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ। ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ। ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ। ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ।*(ਗੁ. ਗ੍ਰੰ.934)। ਪਰ ਜਦੋਂ ਇੰਦ੍ਰੀਆਂ ਰੂਪੀ ਪੰਛੀ ਵਿਕੇਂਦਰਿਤ ਹੋ ਕੇ ਵਿਸ਼ੇ-ਵਾਸਨਾ ਦੇ ਆਕਰਸ਼ਕ ਅਤੇ ਸੁੰਦਰ ਚੋਗੇ ਨੂੰ ਚੁਗਦੇ ਹਨ ਤਾਂ ਉਨ੍ਹਾਂ ਦੇ ਖੰਭ ਟੁਟ ਜਾਂਦੇ ਹਨ ਅਤੇ ਉਹ ਬੰਧਨ ਵਿਚ ਫਸ ਜਾਂਦੇ ਹਨ। ਇਸ ਤੋਂ ਸਪੱਸ਼ਟ ਹੈ ਕਿ ਬੰਧਨ ਦਾ ਕਾਰਣ ਮਨੋਵ੍ਰਿੱਤੀਆਂ ਦਾ ਵਿਕੇਂਦਰਿਤ ਹੋਣਾ ਹੈ। ਅਧਿਆਤਮਿਕ ਸਾਧਨਾ ਦੀ ਸਫਲਤਾ ਬਹੁਤ ਕੁਝ ਮਨ ਦੀ ਸਥਿਰਤਾ ਉਤੇ ਨਿਰਭਰ ਕਰਦੀ ਹੈ।

ਉਪਰੋਕਤ ਗੱਲ ਨੂੰ ਹੋਰ ਸਪੱਸ਼ਟ ਕਰਨ ਲਈ ਗੁਰੂ ਜੀ ਨੇ ਦੁੱਧ ਤੋਂ ਮੱਖਣ ਕਢਣ ਤਕ ਦੀ ਪ੍ਰਕ੍ਰਿਆ ਦੇ ਬੜੇ ਢੁਕਵੇਂ ਰੂਪਕ ਦਾ ਵਿਧਾਨ ਕੀਤਾ ਹੈ। ਪਹਿਲਾਂ ਬਰਤਨ ਨੂੰ ਧੋ ਦੇ ਫਿਰ ਉਸ ਨੂੰ ਧੂਪ ਧੁਖਾਓ, ਤਦ-ਉਪਰੰਤ ਦੁੱਧ ਲੈਣ ਲਈ ਜਾਓ, ਅਰਥਾਤ ਪਹਿਲਾਂ ਮਨ ਨੂੰ ਪਵਿੱਤਰ ਕਰਕੇ ਉਸ ਦੀ ਚੰਚਲਤਾ ਨੂੰ ਰੋਕੇ ਅਤੇ ਫਿਰ ਸ਼ੁਭ ਕਰਮਾਂ ਦਾ ਸੰਪਾਦਨ ਕਰਨ ਲਈ ਉਦਮ ਕਰੋ—*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ। ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ।* (ਗੁ.ਗ੍ਰੰ.728)।

ਇਥੇ ਸ਼ੁਭ ਕਰਮ ਦੁੱਧ ਹੈ, ਸੁਰਤਿ ਦਹੀ ਜਮਾਣ ਲਈ ਜਾਗ ਹੈ। ਮਨੁੱਖ ਨੂੰ ਸੰਸਾਰਿਕਤਾ ਤੋਂ ਉਦਾਸ ਜਾਂ ਵਿਮੁਖ ਹੋ ਕੇ ਦਹੀ ਜਮਾਣ ਦੀ ਪ੍ਰਕ੍ਰਿਆ ਵਿਚ ਲਗਣਾ ਚਾਹੀਦਾ ਹੈ। ਮਨ ਨੂੰ ਨੇਤਰੇ ਦੀਆਂ ਇੱਟੀਆਂ ਬਣਾ ਕੇ ਹੱਥ ਵਿਚ ਪਕੜੋ, ਅਵਿਦਿਆ ਦੇ ਤਿਆਗ ਨੂੰ ਨੇਤਰਾ ਬਣਾਉ। ਜੀਭ ਨਾਲ ਨਾਮ ਜਪਣ ਨੂੰ ਰਿੜਕਣ ਦੀ ਕ੍ਰਿਆ ਸਾਧੋ। ਇਸ ਪ੍ਰਕਾਰ ਦਹੀ ਨੂੰ ਰਿੜਕ ਕੇ ਅੰਮ੍ਰਿਤ ਰੂਪੀ ਮੱਖਣ ਪ੍ਰਾਪਤ ਕਰੋ। ਮਨ ਨੂੰ ਉਸ ਅੰਮ੍ਰਿਤ ਰੂਪ ਮੱਖਣ ਰਖਣ ਲਈ ਡੱਬਾ ਬਣਾਓ। ਫਿਰ ਸਤਿਸੰਗ ਰੂਪੀ ਨਦੀ ਵਿਚ ਇਸ਼ਨਾਨ ਕਰੋ, ਭਾਵਨਾ ਦੀਆਂ ਫੁਲ-ਪੱਤੀਆਂ ਚੜ੍ਹਾ ਕੇ ਪਰਮਾਤਮਾ ਨੂੰ ਪ੍ਰਸੰਨ ਕਰੋ। ਇਨ੍ਹਾਂ ਵਿਧੀਆਂ ਨੂੰ ਅਪਨਾ ਕੇ ਜੋ ਸੇਵਕ ਪ੍ਰਾਣ ਤਕ ਨਿਛਾਵਰ ਕਰਕੇ ਪਰਮਾਤਮਾ ਦੀ ਸੇਵਾ ਕਰਦਾ ਹੈ, ਉਹੀ ਪਰਮਾਤਮਾ ਦਾ ਸੰਜੋਗ ਸੁਖ ਪ੍ਰਾਪਤ ਕਰ ਸਕਦਾ ਹੈ।

'ਸਿਧ-ਗੋਸਟਿ' ਵਿਚ ਸਿੱਧਾਂ ਨੇ ਮਨ ਸੰਬੰਧੀ ਚਰਚਾ ਕਰਦਿਆਂ ਵਿਸ਼ੇਸ਼ ਤੌਰ 'ਤੇ ਗੁਰੂ ਨਾਨਕ ਦੇਵ ਜੀ ਨੂੰ ਪੁਛਿਆ ਸੀ ਕਿ ਇਹ ਮਨ ਰੂਪੀ ਹਾਥੀ ਕਿਥੇ ਵਸਦਾ ਹੈ ? ਗੁਰੂ ਜੀ ਨੇ ਉਤਰ ਦਿੱਤਾ ਕਿ "ਇਹ ਮਨ ਨਿਸਚਲ ਜਾਂ ਸਥਿਰ ਹਿਰਦੇ ਵਿਚ ਵਸਦਾ ਹੈ ਅਤੇ ਗੁਰੂ ਦੀ ਸਿਖਿਆ ਦੁਆਰਾ ਹੀ ਕੋਈ ਇਸ ਭੇਦ ਨੂੰ ਸਮਝ ਸਕਦਾ ਹੈ। ਪਰਮਾਤਮਾ ਦੀ ਕਿਰਪਾ ਨਾਲ ਸਤਿਗੁਰੂ ਨਾਲ ਮੇਲ ਹੁੰਦਾ ਹੈ ਅਤੇ ਤਦ ਹੀ ਇਹ ਮਨ ਆਪਣੇ ਵਾਸਤਵਿਕ ਘਰ ਵਿਚ ਸਥਾਨ ਪ੍ਰਾਪਤ ਕਰ ਸਕਦਾ ਹੈ।" ਸਿੱਧਾਂ ਨੇ ਫਿਰ ਪੁਛਿਆ ਕਿ ਮਨ ਦੇ ਭਰਮ ਅਤੇ ਚੰਚਲਤਾ ਨੂੰ ਸਮਾਪਤ ਕਰਨ ਵਾਲਾ ਸ਼ਬਦ ਕਿਥੇ ਵਸਦਾ ਹੈ ? ਤਾਂ ਗੁਰੂ ਜੀ ਨੇ ਉੱਤਰ ਦਿੱਤਾ, "ਉਹ ਸ਼ਬਦ ਨਿਰੰਤਰ ਆਪਣੇ ਘਰ ਵਿਚ ਵਸ ਰਿਹਾ ਹੈ ਅਤੇ ਤਿੰਨਾਂ ਲੋਕਾਂ ਵਿਚ ਸਮਾਉਣ ਵਾਲੀ ਜੋਤਿ ਹੀ ਉਸ ਦਾ ਘਰ ਹੈ।" ਫਿਰ ਸਿੱਧਾਂ ਨੇ ਤੀਜਾ ਪ੍ਰਸ਼ਨ ਕੀਤਾ ਕਿ ਜਦੋਂ ਹਿਰਦਾ ਅਤੇ ਸ਼ਰੀਰ ਨਹੀਂ ਸਨ, ਉਦੋਂ ਮਨ ਕਿਥੇ ਜਾਂ ਕਿਵੇਂ ਰਹਿੰਦਾ ਸੀ? ਇਸ ਦੇ ਉੱਤਰ ਵਿਚ ਗੁਰੂ ਜੀ ਨੇ ਕਿਹਾ ਹੈ ਕਿ ਉਦੋਂ ਇਹ ਮਨ ਸੁੰਨ (ਅਫੁਰ ਅਵਸਥਾ) ਵਿਚ ਸਥਿਤ ਸੀ। ਸਪੱਸ਼ਟ ਹੈ ਕਿ ਪਰਮਾਤਮਾ ਦੀ ਕਿਰਪਾ ਨਾਲ ਹੀ ਮਨ ਸਥਿਰ ਹੁੰਦਾ ਹੈ।

ਗੁਰਬਾਣੀ ਵਿਚ ਮਨ ਦੇ ਦੋ ਰੂਪ ਚਿਤਰੇ ਗਏ

ਹਨ—ਇਕ ਪ੍ਰਕਾਸ਼ਮਈ ਮਨ ਅਤੇ ਦੂਜਾ ਅੰਧਕਾਰਮਈ ਮਨ। ਗੁਰਮੁਖ ਵਿਅਕਤੀ ਦਾ ਮਨ ਪ੍ਰਕਾਸ਼ਮਈ ਹੁੰਦਾ ਹੈ, ਕਿਉਂਕਿ ਜੋਤਿ ਸਰੂਪ ਪਰਮਾਤਮਾ ਦੀ ਜੋਤਿ ਨਾਲ ਪ੍ਰਕਾਸ਼ਿਤ ਹੁੰਦਾ ਹੈ। ਇਹ ਮਨ ਦਾ ਵਾਸਨਾ-ਮੁਕਤ ਰੂਪ ਹੈ। ਇਸ ਮਨ ਵਿਚ ਨਾਮ ਰੂਪੀ ਰਤਨ, ਹੀਰੇ, ਮਾਣਕ ਆਦਿ ਸ੍ਰੇਸ਼ਠ ਪਦਾਰਥ ਮਿਲਦੇ ਹਨ। ਇਹ ਮਨ ਹਉਮੈ ਨੂੰ ਤਿਆਗਣ ਵਾਲਾ, ਵਿਸ਼ੇ ਵਾਸਨਾਵਾਂ ਨਾਲ ਯੁੱਧਵੀਰ ਰਾਜੇ ਵਾਂਗ ਜੂਝਣ ਵਾਲਾ, ਕਾਮ ਆਦਿ ਪੰਜ ਵਿਸ਼ੇ-ਵਾਸਨਾਵਾਂ ਨੂੰ ਮਾਰ ਕੇ ਕਾਬੂ ਕਰਨ ਵਾਲਾ ਹੈ—*ਇਹੁ ਮਨੁ ਰਾਜਾ ਸੂਰ ਸੰਗ੍ਰਾਮਿ। ਇਹੁ ਮਨੁ ਨਿਰਭਉ ਗੁਰਮੁਖਿ ਨਾਮਿ। ਮਾਰੇ ਪੰਚ ਅਪੁਨੈ ਵਸਿ ਕੀਏ। ਹਉਮੈ ਗ੍ਰਾਸਿ ਇਕਤੁ ਥਾਇ ਕੀਏ।* (ਗੁ. ਗ੍ਰੰ.415)। ਗੁਰੂ ਦੀ ਸਿਖਿਆ ਦੁਆਰਾ ਨਾਮ ਪ੍ਰਾਪਤ ਕਰਕੇ ਇਹ ਮਨ ਨਿਰਭਉ ਹੋ ਜਾਂਦਾ ਹੈ।

ਮਨ ਦਾ ਦੂਜਾ ਰੂਪ ਅੰਧਕਾਰਮਈ ਹੈ। ਇਹ ਮਨ ਦਾ ਹੀਨ ਪੱਖ ਹੈ। ਅਵਿਦਿਆ (ਮਾਇਆ) ਦੇ ਪ੍ਰਭਾਵ ਅਧੀਨ ਮਨ ਵਾਸਨਾਮਈ ਹੋ ਜਾਂਦਾ ਹੈ ਅਤੇ ਸੰਸਾਰਿਕਤਾ ਵਿਚ ਖਚਤ ਹੋ ਕੇ ਆਪਣੇ ਮੂਲ ਅਤੇ ਸ਼ੁੱਧ ਸਰੂਪ ਨੂੰ ਭੁਲਾ ਬਹਿੰਦਾ ਹੈ। ਮਨ ਦੇ ਇਸ ਰੂਪ ਦੀ ਤੁਲਨਾ ਮਤਵਾਲੇ ਹਾਥੀ ਨਾਲ ਕੀਤੀ ਗਈ ਹੈ ਜੋ ਮਾਇਆ ਅਤੇ ਮੋਹ ਦੇ ਵਸ ਹੋ ਕੇ ਕਾਲ ਦੁਆਰਾ ਪੇਲਿਆ (ਭਜਾਇਆ), ਸੰਸਾਰ ਰੂਪੀ ਬਨ ਵਿਚ ਹੈਰਾਨ ਹੋਇਆ ਫਿਰਦਾ ਹੈ—*ਮਨੁ ਮੈਗਲੁ ਸਾਕਤੁ ਦੇਵਾਨਾ। ਬਨ ਖੰਡਿ ਮਾਇਆ ਮੋਹਿ ਹੈਰਾਨਾ। ਇਤ ਉਤ ਜਾਹਿ ਕਾਲ ਕੇ ਚਾਪੇ। ਗੁਰਮੁਖਿ ਖੋਜਿ ਲਹੈ ਘਰੁ ਆਪੇ।* (ਗੁ.ਗ੍ਰੰ.415)। ਇਹ ਮਨ ਸਦਾ ਕਾਮ ਆਦਿ ਦੂਤਾਂ, ਖੋਟੀ ਬੁੱਧੀ ਅਤੇ ਦ੍ਵੈਤ ਭਾਵਨਾ ਦੇ ਵਸ ਵਿਚ ਰਹਿੰਦਾ ਹੈ। ਇਹ ਮੱਛਲੀ ਵਾਂਗ ਚੰਚਲ ਹੈ ਅਤੇ ਚੌਹੀਂ ਪਾਸੇ ਕੁਝ ਨ ਕੁਝ ਲਭਣ ਲਈ ਭਟਕਦਾ ਰਹਿੰਦਾ ਹੈ। ਚੂੰਕਿ ਬਾਣੀਕਾਰਾਂ ਨੇ ਪਥ-ਭ੍ਰਸ਼ਟ ਮਨੁੱਖਾਂ ਨੂੰ ਸਿੱਧੇ ਰਸਤੇ ਉਤੇ ਪਾਉਣਾ ਸੀ, ਇਸ ਲਈ ਗੁਰਬਾਣੀ ਵਿਚ ਅਧਿਕ ਚਿਤ੍ਰਣ ਅੰਧਕਾਰਮਈ ਮਨ ਦਾ ਹੋਇਆ ਹੈ।

ਬਾਣੀਕਾਰਾਂ ਨੇ ਇਸ ਦੀ ਸਥਿਰਤਾ ਉਤੇ ਬਲ ਦਿੰਦਿਆਂ ਸਪੱਸ਼ਟ ਕਰ ਦਿੱਤਾ ਹੈ ਕਿ ਜੇ ਇਹ ਪਵਨ ਵਾਂਗ ਚਲਾਇਮਾਨ ਮਨ ਕੁਝ ਦੇਰ ਲਈ ਟਿਕ ਜਾਏ ਤਾਂ ਨਾਮ ਵਿਚ ਸੁਖ-ਪੂਰਵਕ ਨਿਵਾਸ ਪ੍ਰਾਪਤ ਕਰ ਸਕਦਾ ਹੈ। ਇਸ ਲਈ ਗੁਰੂ ਨਾਨਕ ਦੇਵ ਨੇ ਮਨ ਨੂੰ ਮਿਤਰ ਵਾਂਗ ਬਾਰ ਬਾਰ ਸਮਝਾਇਆ ਹੈ—*ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ। ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ। ਬਿਨੁ ਗੁਣ ਕਾਮਿ ਨ ਆਵਹੀ ਢਹਿ ਢੇਰੀ ਤਨੁ ਖੇਹ। ਮੇਰੇ ਮਨ ਲੈ ਲਾਹਾ ਘਰਿ ਜਾਹਿ। ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ।* (ਗੁ.ਗ੍ਰੰ.20)।

ਮਨ ਨੂੰ ਸਮਝਾਉਣ ਲਈ ਗੁਰੂ ਜੀ ਨੇ ਦੋ ਵਿਧੀਆਂ ਵਰਤੀਆਂ ਹਨ। ਇਕ ਉਹ ਜਿਥੇ ਉਨ੍ਹਾਂ ਨੇ ਮਨ ਨੂੰ ਸੰਬੋਧਨ ਕਰਕੇ ਸਿਧਾ ਉਪਦੇਸ਼ ਦਿੱਤਾ ਹੈ। ਇਸ ਨੂੰ ਉਪਦੇਸ਼ਾਤਮਕ ਸ਼ੈਲੀ ਕਿਹਾ ਜਾ ਸਕਦਾ ਹੈ ਅਤੇ ਦੂਜੀ ਉਹ ਜਿਥੇ ਗੁਰੂ ਸਾਹਿਬ ਪ੍ਰਤੀਕਾਂ ਦੇ ਮਾਧਿਅਮ ਰਾਹੀਂ ਮਨ ਨੂੰ ਸਮਝਾਉਂਦੇ ਹਨ। ਇਸ ਨੂੰ ਪ੍ਰਤੀਕਾਤਮਕ ਸ਼ੈਲੀ ਵਿਚ ਮਨ ਸਮਝਾਉਣਾ ਕਿਹਾ ਜਾ ਸਕਦਾ ਹੈ।

ਅੰਧਕਾਰਮਈ ਮਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਕਪਟ, ਆਸ਼ਾ, ਤ੍ਰਿਸ਼ਨਾ, ਝੂਠ, ਨਿੰਦਿਆ, ਦੁਬਿਧਾ ਆਦਿ ਦੁਰਵ੍ਰਿੱਤੀਆਂ ਦਾ ਪੋਸ਼ਕ ਹੈ। ਮਨ ਦੀਆਂ ਇਨ੍ਹਾਂ ਵ੍ਰਿੱਤੀਆਂ ਨਾਲ ਭਗਤੀ ਦੇ ਮਾਰਗ ਵਿਚ ਬਹੁਤ ਰੁਕਾਵਟਾਂ ਉਪਸਥਿਤ ਹੁੰਦੀਆਂ ਹਨ। ਇਹ ਸਭ ਵਿਕਾਰ ਮਾਇਆ ਦੇ ਪਰਿਵਾਰ ਵਿਚੋਂ ਹਨ। ਜਦ ਤਕ ਇਨ੍ਹਾਂ ਦੁਰਵ੍ਰਿੱਤੀਆਂ ਨੂੰ ਖ਼ਤਮ ਨਹੀਂ ਕੀਤਾ ਜਾਂਦਾ ਤਦ ਤਕ ਅਧਿਆਤਮਿਕਤਾ ਵਿਚ ਸਫਲਤਾ ਨਹੀਂ ਮਿਲਦੀ। ਇਹੀ ਕਾਰਣ ਹੈ ਕਿ ਲਗਭਗ ਹਰ ਧਰਮ ਵਿਚ ਇਨ੍ਹਾਂ ਵ੍ਰਿੱਤੀਆਂ ਨੂੰ ਤਿਆਗਣ ਉਤੇ ਜ਼ੋਰ ਦਿੱਤਾ ਗਿਆ ਹੈ। ਗੁਰਬਾਣੀ ਵਿਚ ਵੀ ਦੁਰ-ਵ੍ਰਿੱਤੀਆਂ ਨੂੰ ਦਬਾਉਣ ਅਤੇ ਕਾਬੂ ਕਰਨ ਉਤੇ ਬਹੁਤ ਬਲ ਦਿੱਤਾ ਗਿਆ ਹੈ, ਕਿਉਂਕਿ ਗੰਭੀਰ ਸਮਾਜਿਕ ਪ੍ਰਤਿਕ੍ਰਿਆ ਤੋਂ ਇਲਾਵਾ ਇਨ੍ਹਾਂ ਕਰਕੇ ਵਿਅਕਤੀ ਬੜੀ ਅਸ਼ਾਂਤ ਅਤੇ ਵਿਆਕੁਲ ਸਥਿਤੀ ਵਿਚ ਰਹਿੰਦਾ ਹੈ। ਇਨ੍ਹਾਂ ਵ੍ਰਿੱਤੀਆਂ ਨੂੰ ਤਿਆਗਣ ਲਈ ਪ੍ਰਾਣੀ ਨੂੰ ਬਾਰ ਬਾਰ ਉਪਦੇਸ਼ਣ ਦੀਆਂ ਅਨੇਕਾਂ ਤੁਕਾਂ ਗੁਰਬਾਣੀ ਵਿਚ ਮਿਲ ਜਾਂਦੀਆਂ ਹਨ—*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ। ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ।* (ਗੁ.ਗ੍ਰੰ.441)।

ਇਨ੍ਹਾਂ ਵ੍ਰਿੱਤੀਆਂ ਨੂੰ ਤਿਆਗਣ ਦੇ ਨਾਲ ਨਾਲ ਗੁਰੂ ਜੀ ਨੇ ਸਦ-ਵ੍ਰਿੱਤੀਆਂ ਨੂੰ ਗ੍ਰਹਿਣ ਕਰਨ ਉਤੇ ਵੀ ਬਹੁਤ ਬਲ ਦਿੱਤਾ ਹੈ। ਇਨ੍ਹਾਂ ਦੇ ਗ੍ਰਹਿਣ ਕਰਨ ਨਾਲ ਹੀ ਵਿਅਕਤੀ 'ਸਚਿਆਰ' ਦੀ ਅਵਸਥਾ ਨੂੰ ਪ੍ਰਾਪਤ ਕਰ ਸਕਦਾ ਹੈ। ਗੁਰਬਾਣੀ ਵਿਚ ਸਦ-ਵ੍ਰਿੱਤੀਆਂ ਰੂੜ੍ਹੀਵਾਦਤਾ ਤੋਂ

ਮੁਕਤ ਸਹਿਜ ਸੁਭਾਵਿਕ ਅਤੇ ਸਪੱਸ਼ਟ ਭਾਂਤ ਦੀਆਂ ਹਨ। ਮਨੁੱਖ ਅਸਲ ਵਿਚ ਦੁਰਵ੍ਰਿੱਤੀਆਂ ਅਤੇ ਸਦ-ਵ੍ਰਿੱਤੀਆਂ ਦੇ ਹੱਥਾਂ ਵਿਚ ਖੇਡੇ ਜਾਣ ਵਾਲਾ ਇਕ ਖਿਡੌਣਾ ਹੈ। ਦੁਰਵ੍ਰਿੱਤੀਆਂ ਵਿਚ ਅਧਿਕ ਰੁਚੀ ਰਖਣ ਵਾਲਾ ਵਿਅਕਤੀ 'ਮਨਮੁਖ' ਹੈ ਅਤੇ ਇਸ ਦੇ ਵਿਪਰੀਤ ਸਤਿ ਮਾਰਗ ਉਤੇ ਚਲਣ ਵਾਲਾ ਵਿਅਕਤੀ 'ਗੁਰਮੁਖ' ਹੈ। ਗੁਰੂ ਨਾਨਕ ਦੇਵ ਦਾ ਆਦਰਸ਼-ਪੁਰਖ 'ਗੁਰਮੁਖ' ਹੈ। ਇਸ ਲਈ ਉਨ੍ਹਾਂ ਨੇ ਸਦਾਚਰਣ ਨੂੰ ਬਹੁਤ ਮਹੱਤਵ ਦਿੱਤਾ ਹੈ ਅਤੇ ਸਤਿ-ਸਰੂਪ ਦੀ ਪ੍ਰਾਪਤੀ ਲਈ ਸਦਾਚਰਣ ਨੂੰ ਅਨਿਵਾਰਯ ਦਸਿਆ ਹੈ। ਇਹ ਤਦ ਹੀ ਸੰਭਵ ਹੋ ਸਕਦਾ ਹੈ ਜੇ ਦੁਰਵ੍ਰਿੱਤੀਆਂ ਦੇ ਪੋਸ਼ਕ ਅੰਧਕਾਰ-ਮਈ ਮਨ ਨੂੰ ਮਾਰਿਆ ਜਾਏ।

ਮਨ-ਮਾਰਨ ਦੇ ਗੁਰਬਾਣੀ ਵਿਚ ਅਨੇਕ ਉਪਾ ਦਸੇ ਗਏ ਹਨ। ਸਭ ਤੋਂ ਪਹਿਲਾ ਉਪਾ ਇਹ ਹੈ ਕਿ ਇਸ ਅੰਧਕਾਰਮਈ ਮਨ ਨੂੰ ਪ੍ਰਕਾਸ਼ਮਈ ਮਨ ਨਾਲ ਮਾਰਨਾ ਚਾਹੀਦਾ ਹੈ। ਮਨ ਨੂੰ ਮਾਰਨ ਦਾ ਦੂਜਾ ਸਾਧਨ ਗੁਰੂ ਅਤੇ ਗੁਰੂ ਦਾ ਸ਼ਬਦ ਹੈ। ਗੁਰੂ ਨੂੰ ਸ਼ਬਦ ਉਤੇ ਵਿਚਾਰ ਕਰਨ ਨਾਲ ਅੰਧਕਾਰਮਈ ਮਨ ਮਰ ਜਾਂਦਾ ਹੈ। ਪਰ ਇਹ ਕੰਮ ਸੌਖਾ ਨਹੀਂ, ਕੋਈ ਵਿਰਲੇ ਸਾਧਕ ਹੀ ਅਜਿਹਾ ਕੰਮ ਕਰਨ ਵਿਚ ਸਮਰਥ ਹੋ ਸਕਦੇ ਹਨ। ਮਨ-ਮਾਰਨ ਜਾਂ ਮਨਾਉਣ ਦਾ ਤੀਜਾ ਉਪਾ ਪਰਮਾਤਮਾ ਦਾ ਜਸ-ਗਾਨ ਕਰਨਾ ਹੈ। ਇਨ੍ਹਾਂ ਤੋਂ ਇਲਾਵਾ ਕੁਸੰਗਤਿ ਦਾ ਤਿਆਗ, ਸਤਿ-ਸੰਗਤਿ ਦੀ ਪ੍ਰਾਪਤੀ, ਨਾਮ-ਸਿਮਰਨ, ਗੁਰੂ-ਕ੍ਰਿਪਾ ਆਦਿ ਹੋਰ ਵੀ ਕਈ ਸਾਧਨ ਹਨ। ਜਦ ਤਕ ਮਨ ਉਤੇ ਜਿਤ ਪ੍ਰਾਪਤ ਨਹੀਂ ਹੁੰਦੀ, ਜਾਂ ਉਸ ਦੀ ਚੰਚਲਤਾ ਖ਼ਤਮ ਨਹੀਂ ਹੁੰਦੀ ਅਥਵਾ ਉਸ ਦੀਆਂ ਵ੍ਰਿੱਤੀਆਂ ਸਥਿਰ ਨਹੀਂ ਹੁੰਦੀਆਂ, ਤਦ ਤਕ ਹਰਿ-ਪ੍ਰਾਪਤੀ-ਪਥ ਉਤੇ ਸਾਧਕ ਅਗੇ ਨਹੀਂ ਵਧ ਸਕਦਾ। ਇਸ ਲਈ ਗੁਰਬਾਣੀ ਵਿਚ ਥਾਂ ਪਰ ਥਾਂ ਮਨ ਨੂੰ ਕਾਬੂ ਕਰਨ ਉਤੇ ਬਲ ਦਿੱਤਾ ਗਿਆ ਹੈ ਅਤੇ ਇਸ ਲਈ ਮਨ ਨੂੰ ਜਿਤਣਾ ਸੰਸਾਰ ਨੂੰ ਜਿਤਣ ਤੁਲ ਬੜਾ ਔਖਾ ਪਰ ਬਹੁਤ ਆਵੱਸ਼ਕ ਕਰਤੱਵ ਦਸਿਆ ਗਿਆ ਹੈ।

**ਮਨਮਾੜ** (ਨਗਰ) : ਮਹਾਰਾਸ਼ਟਰ ਪ੍ਰਾਂਤ ਦੇ ਨਾਸਿਕ ਜ਼ਿਲ੍ਹੇ ਦਾ ਇਕ ਨਗਰ, ਜਿਸ ਵਿਚ 'ਗੁਰਦੁਆਰਾ ਗੁਪਤਸਰ ਸਾਹਿਬ' ਬਣਿਆ ਹੋਇਆ ਹੈ। ਕਹਿੰਦੇ ਹਨ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵਿਚ ਠਹਿਰੇ ਹੋਏ ਸਨ ਤਾਂ ਬਿਦਰ ਦੇ ਨੇੜੇ ਜਿਨਵਾੜਾ ਦੇ ਦੋ ਮਰਹਟੇ ਮੁਖੀਆਂ—ਬਾਲਾ ਰਾਓ ਅਤੇ ਰੁਸਤਮ ਰਾਓ— ਨੂੰ ਗੁਰੂ ਜੀ ਨੇ ਆਪਣੀ ਅਗੰਮੀ ਸ਼ਕਤੀ ਨਾਲ ਸਤਾਰਾ ਤੋਂ ਮੁਕਤ ਕਰਾਇਆ ਸੀ। ਉਸ ਤੋਂ ਬਾਦ ਉਹ ਇਸ ਨਗਰ ਵਿਚ ਆ ਵਸੇ। ਗੁਰੂ ਜੀ ਮਹਾ-ਪ੍ਰਸਥਾਨ ਤੋਂ ਬਾਦ ਗੁਪਤ ਰੂਪ ਵਿਚ ਇਸ ਨਗਰ ਵਿਚ ਪਹੁੰਚੇ ਅਤੇ ਉਨ੍ਹਾਂ ਮਰਹਟੇ ਮੁਖੀਆਂ ਨੂੰ ਅਸੀਸ ਦਿੱਤੀ।

ਹਜ਼ੂਰ ਸਾਹਿਬ (ਨਾਂਦੇੜ) ਨੂੰ ਆਣ-ਜਾਣ ਵਾਲੇ ਵਖ ਵਖ ਪ੍ਰਦੇਸ਼ਾਂ ਦੇ ਯਾਤ੍ਰੀ ਅਕਸਰ ਇਸੇ ਨਗਰ ਦੇ ਜੰਕਸ਼ਨ ਤੋਂ ਗੱਡੀਆਂ ਬਦਲਦੇ ਹਨ। ਉਨ੍ਹਾਂ ਦੀ ਰਿਹਾਇਸ਼ ਅਤੇ ਲੰਗਰ ਦੀ ਸੇਵਾ ਲਈ ਸੰਤ ਨਿਧਾਨ ਸਿੰਘ ਨੇ ਸੰਨ 1931 ਈ. ਵਿਚ ਇਸ ਗੁਰੂ-ਧਾਮ ਦੀ ਇਮਾਰਤ ਬਣਵਾਈ ਸੀ, ਜਿਸ ਦਾ ਬਾਦ ਵਿਚ ਵਿਸਤਾਰ ਵੀ ਹੁੰਦਾ ਰਿਹਾ। ਇਸ ਦੀ ਵਿਵਸਥਾ ਸੰਤ ਜੀ ਦੇ ਸੇਵਕ ਹੀ ਕਰਦੇ ਹਨ। ਦਸਹਿਰੇ ਅਤੇ ਹੋਲੇ ਮਹੱਲੇ 'ਤੇ ਇਥੇ ਵੱਡੇ ਧਾਰਮਿਕ ਦੀਵਾਨ ਸਜਦੇ ਹਨ।

**ਮਨਮੁਖ :** ਗੁਰਮਤਿ ਵਿਚ 'ਗੁਰਮੁਖ' ਦੇ ਵਿਪਰੀਤ ਮਨੁੱਖ ਦਾ ਦੂਜਾ ਵਰਗ 'ਮਨਮੁਖ' ਦਾ ਹੈ। ਇਸ ਦੀ ਪਰਿਭਾਸ਼ਾ ਦਿੰਦਿਆਂ ਭਾਈ ਕਾਨ੍ਹ ਸਿੰਘ ਜੀ ਨੇ ਕਿਹਾ ਹੈ ਕਿ ਜਿਸ ਨੇ ਆਪਣੇ ਮਨ (ਸੰਕਲਪ) ਨੂੰ ਹੀ ਮੁੱਖ ਜਾਣਿਆ ਹੈ, ਉਹ 'ਮਨਮੁਖ' ਹੈ।

ਅਸਲ ਵਿਚ, ਗੁਰਬਾਣੀ ਵਿਚ 'ਮਨਮੁਖ' ਸ਼ਬਦ ਅਜਿਹੇ ਵਿਅਕਤੀ ਲਈ ਵਰਤਿਆ ਗਿਆ ਹੈ ਜੋ ਮਨ ਦੇ ਅਨੁਰੂਪ ਜਾਂ ਮਨ ਵਲ ਝੁਕ ਕੇ ਆਪਣਾ ਜੀਵਨ ਬਿਤਾਉਂਦਾ ਹੈ। ਮਨ ਦੇ ਵੀ ਦੋ ਰੂਪ ਹਨ—ਪ੍ਰਕਾਸ਼ਮਈ ਮਨ ਅਤੇ ਅੰਧਕਾਰਮਈ ਮਨ। ਜਿਸ ਦਾ ਮਨ ਪ੍ਰਕਾਸ਼ਿਤ ਹੈ ਉਸ ਨੂੰ ਵਾਸਤਵਿਕਤਾ ਦਾ ਬੋਧ ਹੈ, ਇਸ ਲਈ ਉਹ 'ਗੁਰਮੁਖ' ਹੈ। ਪਰ ਜਿਸ ਮਨੁੱਖ ਦਾ ਮਨ ਅੰਧਕਾਰਮਈ ਹੈ ਜਾਂ ਜਿਸ ਦੇ ਮਨ ਵਿਚ ਗਿਆਨ ਦਾ ਹਨੇਰਾ ਹੈ, ਉਹ ਵਾਸਤਵਿਕਤਾ ਦਾ ਬੋਧ ਨ ਰਖਣ ਕਾਰਣ ਸੰਸਾਰਿਕਤਾ ਨੂੰ ਹੀ ਆਪਣਾ ਸਭ ਕੁਝ ਸਮਝ ਲੈਂਦਾ ਹੈ। ਉਹ ਪਰਮਾਰਥਿਕ ਆਨੰਦ ਵਲ ਧਿਆਨ ਹੀ ਨਹੀਂ ਦਿੰਦਾ। ਇਸ ਲਈ ਉਹ 'ਮਨਮੁਖ' ਹੈ।

ਗੁਰੂ ਸਾਹਿਬਾਨ ਅਜਿਹੇ ਸਮੇਂ ਵਿਚ ਇਸ ਸੰਸਾਰ ਉਤੇ ਆਏ ਸਨ ਜਦੋਂ ਹਰ ਪਾਸੇ ਪਾਖੰਡ ਅਤੇ ਬਾਹਰਲੇ ਆਡੰਬਰਾਂ ਦਾ ਪਾਸਾਰ ਸੀ। ਧਰਮ ਦਾ ਵਾਸਤਵਿਕ ਰੂਪ ਲਗਭਗ ਲੁਪਤ ਹੋ ਚੁਕਿਆ ਸੀ ਅਤੇ ਮਨੁੱਖ ਜਾਤਿ ਆਪਣੇ

ਜੀਵਨ-ਮਨੋਰਥ ਨੂੰ ਛਡ ਕੇ ਕਰਮ-ਕਾਂਡਾਂ ਵਿਚ ਮਗਨ ਸੀ। ਗੁਰੂ ਨਾਨਕ ਦੇਵ ਜੀ ਨੇ ਥਾਂ ਥਾਂ ਉਤੇ ਜਾ ਕੇ ਜਨ-ਸਾਧਾਰਣ ਅਤੇ ਉਸ ਦੇ ਤਥਾ-ਕਥਿਤ ਧਾਰਮਿਕ ਆਗੂਆਂ ਨੂੰ ਸਮਝਾਇਆ ਅਤੇ ਉਨ੍ਹਾਂ ਨੂੰ ਸਨਮਾਰਗ ਉਤੇ ਲਿਆਉਂਦਾ। ਪਰ ਅਜਿਹੇ ਵਿਅਕਤੀ ਵੀ ਉਨ੍ਹਾਂ ਨੂੰ ਮਿਲੇ ਜਿਨ੍ਹਾਂ ਨੇ ਸ੍ਰੇਸ਼ਠ ਉਪਦੇਸ਼ ਨੂੰ ਗ੍ਰਹਿਣ ਨਹੀਂ ਕੀਤਾ। ਅਧਿਆਤਮਿਕਤਾ ਤੋਂ ਵਾਂਝੇ ਅਜਿਹੇ ਮਨੁੱਖਾਂ ਲਈ ਗੁਰੂ ਜੀ ਨੇ 'ਮਨਮੁਖ' ਸ਼ਬਦ ਦੀ ਵਰਤੋਂ ਕੀਤੀ।

'ਮਨਮੁਖ' ਵਿਅਕਤੀ ਦਾ ਸਮੁੱਚਾ ਸੁਭਾ ਅਤੇ ਸਰੂਪ ਚਿਤਰਦੇ ਹੋਇਆਂ ਗੁਰੂ ਸਾਹਿਬ ਨੇ ਦਸਿਆ ਕਿ ਮਨਮੁਖ ਵਿਅਕਤੀ ਪੱਥਰ ਦੀ ਸਿਲ ਵਾਂਗ ਕਠੋਰ ਹੈ, ਉਹ ਗੰਦਾ, ਘਿਨੌਣਾ ਅਤੇ ਭਿਆਨਕ ਹੈ। ਉਹ ਕੇਵਲ ਕਥਨ ਕਰਨਾ ਜਾਣਦਾ ਹੈ, ਕਰਨੀ ਵਿਚ ਵਿਸ਼ਵਾਸ ਨਹੀਂ ਰਖਦਾ। ਉਸ ਦਾ ਸੁਭਾ ਪਸ਼ੂਆਂ ਵਰਗਾ ਹੈ, ਉਹ ਅਧਿਆਤਮਿਕ ਅਨੁਸ਼ਾਸਨ ਵਿਚ ਯਕੀਨ ਨਹੀਂ ਰਖਦਾ, ਸਦਾ ਝੂਠ ਵਿਚ ਗ੍ਰਸਿਆ ਰਹਿੰਦਾ ਹੈ, ਹਰਿ-ਭਗਤੀ ਲਈ ਉਹ ਸਦਾ ਆਲਸੀ ਬਣਿਆ ਰਹਿੰਦਾ ਹੈ ਅਤੇ ਸੰਸਾਰਿਕਤਾ ਵਿਚ ਉਹ ਬਹੁਤ ਅਧਿਕ ਖਚਿਤ ਹੁੰਦਾ ਹੈ, ਉਹ ਮਲੀਨ ਸੁਭਾ ਵਾਲਾ ਆਚਰਿਣਕ ਤੌਰ 'ਤੇ ਬਹੁਤ ਕਮਜ਼ੋਰ ਹੈ, ਮਰਣ ਉਪਰੰਤ ਉਸ ਦਾ ਜੀਵਨ ਨਾਰਕੀ ਸਿੱਧ ਹੁੰਦਾ ਹੈ।

ਮਨਮੁਖ ਵਿਅਕਤੀ ਦੇ ਮਨ ਵਿਚ ਵੈਰਾਗ ਦੀ ਮਾੜੀ ਜਿੰਨੀ ਭਾਵਨਾ ਪੈਦਾ ਹੋਣ ਨਾਲ, ਉਹ ਘਰ ਨੂੰ ਛਡ ਕੇ ਦੁਆਰ ਦੁਆਰ ਉਤੇ ਘੁੰਮਦਾ ਫਿਰਦਾ ਹੈ ਅਤੇ ਆਪਣਾ ਪੇਟ ਭਰਨ ਲਈ ਹੋਰਨਾਂ ਦੇ ਘਰਾਂ ਵਲ ਝਾਕਦਾ ਹੈ। ਇਸ ਲਈ ਉਹ ਆਪਣੇ ਗ੍ਰਿਹਸਥ-ਧਰਮ ਨੂੰ ਨਸ਼ਟ ਕਰ ਦਿੰਦਾ ਹੈ। ਸਤਿਗੁਰੂ ਦੇ ਨ ਮਿਲਣ ਕਰਕੇ ਦੁਰਮਤਿ ਦੇ ਚੱਕਰ ਵਿਚ ਦੇਸ਼-ਦੇਸ਼ਾਂਤਰਾਂ ਵਿਚ ਭਟਕਦਾ ਫਿਰਦਾ ਹੈ, ਧਰਮ-ਗ੍ਰੰਥਾਂ ਦਾ ਪਾਠ ਕਰ ਕਰ ਕੇ ਥਕ ਜਾਂਦਾ ਹੈ, ਪਰ ਉਸ ਦੀ ਤ੍ਰਿਸ਼ਨਾ ਹੋਰ ਵੀ ਜ਼ਿਆਦਾ ਵਧਦੀ ਹੈ। ਉਹ ਕੇਵਲ ਪਸ਼ੂਆਂ ਵਾਂਗ ਆਪਣਾ ਢਿਡ ਭਰਦਾ ਹੋਇਆ ਜੀਵਨ ਬਿਤਾਉਂਦਾ ਹੈ— *ਮਨਮੁਖ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ। ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ। ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ। ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ।* (ਗੁ.ਗ੍ਰੰ.1012)।

ਸਾਰਾਂਸ਼ ਇਹ ਕਿ 'ਮਨਮੁਖ' ਇਕ ਅਜਿਹਾ ਮਨੁੱਖ ਹੈ, ਜੋ ਹਰ ਤਰ੍ਹਾਂ ਦੇ ਅਧਿਆਤਮਿਕ ਕੰਮਾਂ ਤੋਂ ਬੇਮੁਖ ਹੋ ਕੇ ਪੂਰੀ ਤਰ੍ਹਾਂ ਸੰਸਾਰਿਕਤਾ ਵਿਚ ਲੀਨ ਹੋ ਚੁਕਾ ਹੋਵੇ ਅਤੇ ਵਿਸ਼ੇ ਵਾਸਨਾਵਾਂ ਦੇ ਚੰਗੀ ਤਰ੍ਹਾਂ ਵਸ ਵਿਚ ਹੋਵੇ, ਜਿਸ ਤੋਂ ਕਿਸੇ ਤਰ੍ਹਾਂ ਦੇ ਉਤਮ ਜਾਂ ਸ਼ੁਭ ਕਰਮਾਂ ਦੀ ਆਸ ਨ ਹੋਵੇ ਅਤੇ ਜੋ ਆਪਣੇ ਜੀਵਨ ਦੀ ਬੇੜੀ ਨੂੰ ਪਾਪ ਰੂਪੀ ਪੱਥਰਾਂ ਨਾਲ ਭਰ ਕੇ ਮੋਹ ਵਿਕਾਰ ਦੀਆਂ ਲਹਿਰਾਂ ਭਰੇ ਸੰਸਾਰ-ਸਾਗਰ ਵਿਚ ਠਿਲ੍ਹ ਚੁਕਾ ਹੋਵੇ ਅਤੇ ਜਿਸ ਦੇ ਸਮੂਲ ਨਾਸ਼ ਹੋਣ ਵਿਚ ਕੋਈ ਕਸਰ ਬਾਕੀ ਨ ਰਹਿ ਗਈ ਹੋਵੇ।

ਗੁਰਬਾਣੀ ਦੇ ਵਿਆਖਿਆਤਮਕ ਸਾਹਿਤ ਵਿਚ ਵੀ ਮਨਮੁਖ ਦਾ ਸਰੂਪ ਕਾਫ਼ੀ ਵਿਸਤਾਰ ਵਿਚ ਚਿਤਰਿਆ ਗਿਆ ਹੈ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਅਨੇਕ ਪ੍ਰਸੰਗਾਂ ਵਿਚ ਮਨਮੁਖ ਦੀ ਤਸਵੀਰ ਖਿਚ ਕੇ ਇਸ ਦੇ ਵਾਸਤਵਿਕ ਸਰੂਪ ਤੋਂ ਜਿਗਿਆਸੂਆਂ ਨੂੰ ਜਾਣੂ ਕੀਤਾ ਹੈ—*ਮਨਮੁਖ ਕਰਮ ਕਮਾਂਵਦੇ ਦੁਰਮਤਿ ਦੂਜਾ ਭਾਉ ਦੁਹੇਲਾ।* (30/1); *ਮਨਮੁਖ ਆਪੁ ਗਵਾਵਣਾ ਗੁਰਮਤਿ ਗੁਰ ਤੇ ਉਕੜੁ ਚੇਲਾ।* (30/1); *ਮਨਮੁਖ ਬਗੁਲ ਸਮਾਧਿ ਹੈ ਘੁਟਿ ਘੁਟਿ ਜੀਆ ਖਾਇ ਅਥੇਲਾ।* (30/4); *ਮਨਮੁਖ ਕੂੜ ਕੁਲਖਣਾ ਸਭ ਕੁਲਖਣ ਕੂੜ ਕੁਦਾਵਾ।* (30/5)।

ਸਾਖੀ-ਸਾਹਿਤ ਵਿਚ ਵੀ ਗੁਰਮੁਖ ਦੇ ਪ੍ਰਸੰਗ ਵਿਚ ਮਨਮੁਖ ਦੇ ਆਚਰਣ ਉਤੇ ਝਾਤ ਪਾਈ ਗਈ ਹੈ। 'ਭਗਤ ਰਤਨਾਵਲੀ' (18ਵੀਂ ਪਉੜੀ) ਵਿਚ ਇਹ ਤਿੰਨ ਪ੍ਰਕਾਰ ਦੇ ਦਸੇ ਗਏ ਹਨ—ਮਨਮੁਖ, ਮਨਮੁਖ-ਤਰ, ਮਨਮੁਖ-ਤਮ। *ਮਨਮੁਖ ਓਹੁ ਹੈਨਿ ਜੋ ਸਦਾ ਵਿਕਾਰ ਹੀ ਕਰਦੇ ਹੈਨਿ, ਜੇ ਕੋਈ ਓਨਾ ਦੇ ਨਾਲਿ ਭਲਿਆਈ ਕਰੇ ਸੋ ਵਿਸਾਰ ਦੇਂਦੇ ਹੈਨਿ ਤੇ ਬੁਰਿਆਈ ਜੇ ਕੋਈ ਕਰੇ ਤਾ ਵਿਸਾਰਦੇ ਨਹੀਂ। ਤੇ ਮਨਮੁਖ-ਤਰ, ਓਹ ਹੈਨਿ, ਜੋ ਕੋਈ ਭਲਾ ਬੁਰਾ ਹੋਵੇ ਤਾ ਸਭਸੇ ਨਾਲਿ ਬੁਰਿਆਈ ਹੀ ਕਰਦੇ ਹੈਨਿ। ਤੇ ਮਨਮੁਖ-ਤਮ ਓਹ ਹੈਨਿ ਜੋ ਭਲੇ ਨਾਲਿ ਵੀ ਬੁਰਿਆਈ ਕਰਦੇ ਹੈਨਿ, ਅਗਲਾ ਭਲਿਆਈ ਕਰੇ ਤੇ ਓਹ ਫੇਰਿ ਬੁਰਿਆਈ ਕਰਨ ਤੇ ਸਬਦ ਬਾਣੀ ਦੀ ਸਮਝ ਕਛੂ ਨਾ ਕਰਨ, ਅਗੋਂ ਕਹਿੰਦੇ ਹੈਨਿ ਜੋ ਸਬਦ ਦਾ ਸੁਣਨਾ ਤੇ ਭਲਿਆਈ ਕਰਨੀ ਅਸਾਨੂੰ ਨਹੀਂ ਫਲਦੀ ਹੈ, ਬੁਰਿਆਈ ਅਸਾਨੂੰ ਫਲੁ ਦੇਂਦੀ ਹੈ।*

ਗੁਰਬਾਣੀ ਵਿਚ 'ਮਨਮੁਖ' ਨੂੰ 'ਸਾਕਤ' ਨਾਂ ਵੀ

ਦਿੱਤਾ ਗਿਆ ਹੈ, ਕਿਉਂਕਿ ਇਕੋ ਪ੍ਰਕਰਣ ਵਿਚ ਜਿਸ ਵਿਅਕਤੀ ਲਈ ਪਹਿਲਾਂ 'ਮਨਮੁਖ' ਸ਼ਬਦ ਵਰਤਿਆ ਗਿਆ ਹੈ, ਉਸੇ ਲਈ ਨਾਲ ਹੀ ਨਾਲ 'ਸਾਕਤ' ਸ਼ਬਦ ਵੀ ਵਰਤ ਦਿੱਤਾ ਗਿਆ ਹੈ, ਜਿਵੇਂ— *ਮਨਮੁਖੁ ਭੂਲਾ ਠਉਰੁ ਨ ਪਾਏ। ਜਮ ਦਰਿ ਬਧਾ ਚੋਟਾ ਖਾਏ। ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ। ਸਾਕਤ ਕੂੜੇ ਸਚੁ ਨ ਭਾਵੈ। ਦੁਬਿਧਾ ਬਾਧਾ ਆਵੈ ਜਾਵੈ। ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ।* (ਗੁ.ਗ੍ਰੰ.109)।

ਗੁਰਬਾਣੀ ਵਿਚ 'ਸਾਕਤ' ਸ਼ਬਦ ਦੋ ਸਰੋਤਾਂ ਤੋਂ ਪ੍ਰਾਪਤ ਹੋਇਆ ਪ੍ਰਤੀਤ ਹੁੰਦਾ ਹੈ। ਪਹਿਲਾ ਸਰੋਤ ਸੰਸਕ੍ਰਿਤ ਭਾਸ਼ਾ ਦਾ ਹੈ, ਜਿਥੇ 'ਸਾਕਤ' ਸ਼ਬਦ ਸ਼ਕਤੀ ਦੇ ਉਪਾਸਕ ਲਈ ਵਰਤਿਆ ਗਿਆ ਹੈ। ਚੂੰਕਿ ਮੱਧ-ਯੁਗ ਵਿਚ ਸ਼ਕਤੀ ਦੇ ਉਪਾਸਕਾਂ ਦੀਆਂ ਵਾਮ-ਮਾਰਗੀ ਅਤੇ ਤਾਂਤ੍ਰਿਕ ਪ੍ਰਵ੍ਰਿੱਤੀਆਂ ਨੇ ਜਨ-ਜੀਵਨ ਨੂੰ ਬਹੁਤ ਵਿਕਰਿਤ ਕਰ ਦਿੱਤਾ ਸੀ, ਇਸ ਲਈ ਸਾਤਵਿਕ ਸੁਭਾ ਵਾਲੇ ਸੰਤਾਂ ਨੂੰ ਇਹ ਭ੍ਰਸ਼ਟੇ ਹੋਏ ਲੋਕ ਪਸੰਦ ਨਹੀਂ ਸਨ। ਸੰਤ ਕਬੀਰ ਨੇ ਸਾਕਤ ਦਾ ਅਨੇਕ ਥਾਂਵਾਂ ਉਤੇ ਚਿਤ੍ਰਣ ਕੀਤਾ ਹੈ। ਉਨ੍ਹਾਂ ਅਨੁਸਾਰ ਬ੍ਰਾਹਮਣ ਸਾਕਤ ਨਾਲੋਂ ਸ਼ੂਦਰ ਵੈਸ਼ਨਵ ਉਤਮ ਹੈ।

'ਸਾਕਤ' ਸ਼ਬਦ ਦਾ ਦੂਜਾ ਸਰੋਤ ਅਰਬੀ ਭਾਸ਼ਾ ਦਾ ਹੈ। ਉਥੇ ਪਤਿਤ ਜਾਂ ਨਿਕੰਮੇ ਆਦਮੀ ਨੂੰ ਸਾਕਤ ਕਿਹਾ ਜਾਂਦਾ ਹੈ। ਇਸ ਤਰ੍ਹਾਂ ਪਹਿਲੇ ਸਰੋਤ ਵਾਲੇ ਸ਼ਬਦ ਦਾ ਵਿਵਹਾਰਿਕ ਰੂਪ ਦੂਜੇ ਸਰੋਤ ਵਾਲੇ ਸ਼ਬਦ ਨਾਲ ਕਾਫ਼ੀ ਮੇਲ ਖਾਉਂਦਾ ਹੈ। ਭਾਈ ਕਾਨ੍ਹ ਸਿੰਘ ('ਮਹਾਨਕੋਸ਼') ਅਨੁਸਾਰ ਜੋ ਧਰਮ ਅਤੇ ਇਖ਼ਲਾਕ (ਆਚਰਣ) ਤੋਂ ਪਤਿਤ ਅਤੇ ਕਰਤਾਰ ਨਾਲੋਂ ਬੇਮੁਖ ਹੋ ਕੇ ਵਿਕਾਰਾਂ ਵਿਚ ਲੀਨ ਹੁੰਦਾ ਹੈ, ਉਸ ਦਾ ਨਾਂ 'ਸਾਕਤ' ਹੈ।

ਗੁਰੂ ਨਾਨਕ ਦੇਵ ਜੀ ਅਨੁਸਾਰ ਸਾਕਤ ਵਿਅਕਤੀ ਝੂਠ ਅਤੇ ਕਪਟ ਵਿਚ ਵਿਸ਼ਵਾਸ ਰਖਦਾ ਹੈ, ਰਾਤ-ਦਿਨ ਅਨੇਕ ਤਰ੍ਹਾਂ ਦੀ ਨਿੰਦਿਆ ਕਰਦਾ ਹੈ, ਉਹ ਬਾਰ ਬਾਰ ਜੂਨਾਂ ਵਿਚ ਆਉਂਦਾ ਹੈ, ਉਸ ਲਈ ਜਮ ਦਾ ਭੈ ਸਦਾ ਬਣਿਆ ਰਹਿੰਦਾ ਹੈ ਅਤੇ ਕਦੇ ਵੀ ਪਾਪਾਂ ਦੇ ਭਾਰ ਤੋਂ ਖ਼ਲਾਸ ਨਹੀਂ ਹੁੰਦਾ—*ਸਾਕਤ ਕੂੜ ਕਪਟ ਮਹਿ ਟੇਕਾ। ਅਹਿਨਿਸਿ ਨਿੰਦਾ ਕਰਹਿ ਅਨੇਕਾ। ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ। ਸਾਕਤ ਜਮ ਕੀ ਕਾਣਿ ਨ ਚੂਕੈ। ਜਮ ਕਾ ਡੰਡੁ ਨ ਕਬਹੂ ਮੂਕੈ। ਬਾਕੀ ਧਰਮਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ।* (ਗੁ.ਗ੍ਰੰ.1030)। ਸਪੱਸ਼ਟ ਹੈ ਕਿ ਸਾਕਤ ਦਾ ਲੱਛਣ ਅਤੇ ਸਰੂਪ 'ਮਨਮੁਖ' ਵਰਗਾ ਹੀ ਹੈ। ਵੇਖੋ 'ਸ਼ਾਕਤ ਮਤ'।

**ਮਨੀ ਸਿੰਘ, ਭਾਈ** (1644-1734 ਈ.) : ਇਕ ਸ਼ਿਰੋਮਣੀ ਸਿੱਖ ਧਰਮ-ਸਾਧਕ ਅਤੇ ਵਿਦਵਾਨ ਜਿਨ੍ਹਾਂ ਨੇ ਦਸਮ ਗੁਰੂ ਦੇ ਆਦੇਸ਼ ਅਨੁਸਾਰ ਦਮਦਮਾ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਅੰਦਰ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਕਰਕੇ ਅੰਤਿਮ ਰੂਪ ਦਿੱਤਾ ਸੀ ਅਤੇ ਜਿਨ੍ਹਾਂ ਦੇ ਲਾਹੌਰ ਦੇ ਸੂਬੇਦਾਰ ਨੇ ਅੰਗ ਅੰਗ ਕਟਵਾ ਕੇ ਸ਼ਹੀਦ ਕੀਤਾ ਸੀ। ਸਿੱਖ ਇਤਿਹਾਸ ਵਿਚ ਕਿਸੇ ਨੇ ਇਨ੍ਹਾਂ ਨੂੰ ਮੁਲਤਾਨ ਦੇ ਇਲਾਕੇ ਦਾ ਪਰਮਾਰ ਰਾਜਪੂਤ ਮੰਨਿਆ ਹੈ, ਕਿਸੇ ਨੇ ਕੰਬੋ ਅਤੇ ਕਿਸੇ ਦੂਲਟ ਜੱਟ ਦਸਿਆ ਹੈ। ਪਰ ਸੇਵਾ ਸਿੰਘ ਦੇ ਲਿਖੇ 'ਸ਼ਹੀਦ-ਬਿਲਾਸ' ਅਨੁਸਾਰ ਇਨ੍ਹਾਂ ਦਾ ਜਨਮ 10 ਮਾਰਚ 1644 ਈ. (ਚੇਤਰ ਸੁਦੀ 12, 1701 ਬਿ.) ਨੂੰ ਮੁਲਤਾਨ ਦੇ ਨੇੜੇ ਅਲੀਪੁਰ ਪਿੰਡ ਵਿਚ ਭਾਈ ਮਾਈਦਾਸ ਦੇ ਘਰ ਮਾਤਾ ਮਧਰੀ ਦੀ ਕੁੱਖੋਂ ਹੋਇਆ। ਤੇਰ੍ਹਾਂ ਵਰ੍ਹਿਆਂ ਦੀ ਉਮਰ ਵਿਚ ਇਹ ਆਪਣੇ ਪਿਤਾ ਸੰਗ ਕੀਰਤਪੁਰ ਆਏ ਅਤੇ ਦੋ ਵਰ੍ਹੇ ਗੁਰੂ ਹਰਿਰਾਇ ਜੀ ਦੇ ਦਰਬਾਰ ਵਿਚ ਰਹੇ। ਫਿਰ ਵਿਆਹ ਕਰਨ ਲਈ ਇਨ੍ਹਾਂ ਦਾ ਪਿਤਾ ਵਾਪਸ ਲੈ ਗਿਆ। ਇਨ੍ਹਾਂ ਦਾ ਵਿਆਹ ਭਾਈ ਲੱਖੀ ਰਾਏ (ਬਾਦ ਵਿਚ ਲੱਖੀ ਸ਼ਾਹ) ਦੀ ਪੁੱਤਰੀ ਬੀਬੀ ਸੀਤੋ ਦੇਵੀ ਨਾਲ ਹੋਇਆ। ਵਿਆਹ ਤੋਂ ਕੁਝ ਸਮੇਂ ਬਾਦ ਆਪਣੇ ਦੋ ਭਰਾਵਾਂ—ਭਾਈ ਜੇਠਾ ਅਤੇ ਭਾਈ ਦਿਆਲਾ— ਨਾਲ ਇਹ ਫਿਰ ਕੀਰਤਪੁਰ ਆ ਗਏ। ਗੁਰੂ ਹਰਿਕ੍ਰਿਸ਼ਨ ਜੀ ਦੇ ਨਾਲ ਦਿੱਲੀ ਵਿਚ ਗਏ; ਫਿਰ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਸੰਨ 1672 ਈ. (1729 ਬਿ.) ਵਿਚ ਬਾਬੇ ਬਕਾਲੇ ਪਹੁੰਚੇ। ਨੌਵੇਂ ਗੁਰੂ ਦੀ ਸ਼ਹਾਦਤ ਤੋਂ ਬਾਦ ਇਹ ਬਾਲਕ ਗੋਬਿੰਦ ਰਾਏ (ਗੁਰੂ ਗੋਬਿੰਦ ਸਿੰਘ) ਕੋਲ ਰਹੇ ਅਤੇ ਜਿਥੇ ਜਿਥੇ ਵੀ ਉਹ ਗਏ ਜਾਂ ਜਿਥੇ ਜਿਥੇ ਵੀ ਉਨ੍ਹਾਂ ਨੇ ਯੁੱਧ ਕੀਤੇ, ਭਾਈ ਮਨੀ ਸਿੰਘ ਅੰਗ ਸੰਗ ਰਹੇ। ਅੰਮ੍ਰਿਤ-ਸੰਚਾਰ ਵੇਲੇ ਇਹ ਆਪਣੇ ਪੰਜ ਪੁੱਤਰਾਂ—ਭਾਈ ਬਚਿਤ੍ਰ ਸਿੰਘ, ਭਾਈ ਉਦੇ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ ਅਤੇ ਭਾਈ ਅਜਾਇਬ ਸਿੰਘ—ਸਹਿਤ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਅਤੇ ਸਭ ਨੇ ਅੰਮ੍ਰਿਤ ਪਾਨ ਕੀਤਾ।

ਸੋਢੀ ਹਰਿਜੀ ਦੀ ਮ੍ਰਿਤੂ ਤੋਂ ਬਾਦ ਇਨ੍ਹਾਂ ਨੂੰ ਅੰਮ੍ਰਿਤਸਰ ਦਾ ਗ੍ਰੰਥੀ ਥਾਪਿਆ ਗਿਆ। ਉਥੇ ਰਹਿ ਕੇ ਇਨ੍ਹਾਂ ਨੇ ਸਿੱਖ ਧਰਮ ਦਾ ਬਹੁਤ ਪ੍ਰਚਾਰ ਕੀਤਾ। ਆਨੰਦਪੁਰ ਦਾ ਕਿਲ੍ਹਾ ਛਡਣ ਵੇਲੇ ਇਹ ਆਨੰਦਪੁਰ ਵਿਚ ਸਨ। ਸਰਸਾ ਨਦੀ ਪਾਰ ਕਰਨ ਤੋਂ ਬਾਦ ਦਸਮ-ਗੁਰੂ ਨੇ ਭਾਈ ਮਨੀ ਸਿੰਘ ਦੇ ਨਾਲ ਆਪਣੀਆਂ ਸੁਪਤਨੀਆਂ ਨੂੰ ਦਿੱਲੀ ਵਲ ਭੇਜਿਆ। ਕਿਹਾ ਜਾਂਦਾ ਹੈ ਕਿ ਜਦੋਂ ਗੁਰੂ ਜੀ ਦਮਦਮਾ ਸਾਹਿਬ ਪਹੁੰਚੇ ਤਾਂ ਇਹ ਗੁਰੂ-ਪਤਨੀਆਂ ਨੂੰ ਦਿੱਲੀ ਤੋਂ ਨਾਲ ਲੈ ਕੇ ਦਮਦਮਾ ਸਾਹਿਬ ਪਹੁੰਚੇ। ਉਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਗੁਰੂ ਦੀ ਬਾਣੀ ਇਨ੍ਹਾਂ ਤੋਂ ਗ੍ਰੰਥ ਸਾਹਿਬ ਵਿਚ ਦਰਜ ਕਰਵਾ ਕੇ ਅੰਤਿਮ ਰੂਪ ਦਿੱਤਾ ਦਸਿਆ ਜਾਂਦਾ ਹੈ। ਉਥੇ ਹੀ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਅਰਥ ਕਰਨੇ ਸ਼ੁਰੂ ਕੀਤੇ। ਅਰਥ ਸੁਣਨ ਵਾਲੇ 48 ਪ੍ਰੇਮੀ ਸਰੋਤਿਆਂ ਵਿਚ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਵੀ ਸ਼ਾਮਲ ਸਨ। ਗੁਰੂ ਜੀ ਨੇ ਇਨ੍ਹਾਂ ਦੋਹਾਂ ਨੂੰ ਗੁਰਬਾਣੀ ਦੇ ਅਰਥ ਜਾਰੀ ਰਖਣ ਲਈ ਕ੍ਰਮਵਾਰ ਸੰਪ੍ਰਦਾਈ ਟਕਸਾਲ ਅਤੇ ਦਮਦਮੀ ਟਕਸਾਲ ਕਾਇਮ ਕਰਨ ਦੇ ਆਦੇਸ਼ ਦਿੱਤੇ। ਜਦੋਂ ਦਸਮ-ਗੁਰੂ ਦੱਖਣ ਵਲ ਚਲੇ ਗਏ ਤਾਂ ਭਾਈ ਮਨੀ ਸਿੰਘ ਅੰਮ੍ਰਿਤਸਰ ਆ ਗਏ। ਦੀਵਾਲੀ ਅਥਵਾ ਵਿਸਾਖੀ ਦੇ ਪੁਰਬ ਦੇ ਮੌਕੇ ਲਾਹੌਰ ਦੇ ਸੂਬੇ ਨੂੰ 'ਕਰ' ਨ ਦੇ ਸਕਣ ਕਾਰਣ ਇਨ੍ਹਾਂ ਨੂੰ ਪਕੜ ਲਿਆ ਗਿਆ। ਜਦੋਂ ਮੁਸਲਮਾਨ ਬਣਨ ਦੀਆਂ ਸਾਰੀਆਂ ਪੇਸ਼ਕਸ਼ਾਂ ਇਨ੍ਹਾਂ ਨੇ ਠੁਕਰਾ ਦਿੱਤੀਆਂ ਤਾਂ ਜ਼ਕਰੀਆ ਖ਼ਾਨ ਨੇ ਇਨ੍ਹਾਂ ਦੇ ਬੰਦ ਬੰਦ ਕਟਵਾ ਕੇ ਸੰਨ 1734 ਈ. (1791 ਬਿ.) ਨੂੰ ਨਖ਼ਾਸ ਚੌਂਕ, ਲਾਹੌਰ ਵਿਚ ਸ਼ਹੀਦ ਕਰਵਾ ਦਿੱਤਾ।

ਭਾਈ ਮਨੀ ਸਿੰਘ ਇਕ ਸਿਦਕੀ, ਨੇਮੀ ਅਤੇ ਵਿਦਵਾਨ ਸਿੱਖ ਸਨ, ਜਿਨ੍ਹਾਂ ਨੇ ਕੇਵਲ ਯੁੱਧਾਂ ਵਿਚ ਹੀ ਹਿੱਸਾ ਨਹੀਂ ਲਿਆ, ਸਗੋਂ ਗੁਰਬਾਣੀ ਦੇ ਅਰਥ ਕਰਨ ਤੋਂ ਇਲਾਵਾ ਕਥਾ-ਵਾਰਤਾ ਅਤੇ ਪ੍ਰਵਚਨਾਂ ਰਾਹੀਂ ਜਿਗਿਆਸੂਆਂ ਨੂੰ ਸਿੱਖ ਧਰਮ ਦੇ ਸਿੱਧਾਂਤਾਂ ਅਤੇ ਪਰੰਪਰਾਵਾਂ ਤੋਂ ਜਾਣੂ ਕਰਵਾਇਆ। ਸਿੱਖ ਧਰਮ ਦੀ ਮਰਯਾਦਾ ਨੂੰ ਕਾਇਮ ਰਖਣ ਲਈ ਬੰਦ ਬੰਦ ਕਟਵਾਉਣੋ ਸੰਕੋਚ ਨ ਕੀਤਾ। ਬੰਦਈ ਅਤੇ ਤੱਤ ਖ਼ਾਲਸੇ ਵਿਚ ਪੈਦਾ ਹੋਏ ਵਿਵਾਦ ਨੂੰ ਬੜੀ ਸੂਝ ਨਾਲ ਨਿਬੇੜਿਆ। ਇਨ੍ਹਾਂ ਦੇ ਨਾਂ ਨਾਲ ਇਕ 'ਜਨਮਸਾਖੀ' ('ਗਿਆਨ ਰਤਨਾਵਲੀ') ਅਤੇ ਦੂਜੀ 'ਸਿੱਖਾਂ ਦੀ ਭਗਤਮਾਲਾ' ('ਭਗਤ ਰਤਨਾਵਲੀ') ਨਾਂ ਦੀਆਂ ਪੁਸਤਕਾਂ ਸੰਬੰਧਿਤ ਹਨ। (ਵੇਖੋ ਸੰਬੰਧਿਤ ਇੰਦਰਾਜ)

ਰਵਾਇਤ ਹੈ ਕਿ ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੀ ਬਾਣੀ ਨੂੰ ਆਪਣੇ ਵਸੀਲਿਆਂ ਨਾਲ ਇਕੱਠਾ ਕਰਵਾ ਕੇ ਇਕ ਗ੍ਰੰਥ ਦਾ ਰੂਪ ਦਿੱਤਾ ਅਤੇ ਫਿਰ ਸਾਰੇ ਗੁਰੂ ਸਾਹਿਬਾਨ ਦੀਆਂ ਬਾਣੀਆਂ ('ਦਸਮ-ਗ੍ਰੰਥ' ਦੀ ਬਾਣੀ ਸਮੇਤ) ਨੂੰ ਰਾਗ-ਕ੍ਰਮ ਅਨੁਸਾਰ ਨ ਰਖ ਕੇ, ਗੁਰੂ-ਕ੍ਰਮ ਵਿਚ ਲਿਖ ਕੇ ਇਕ ਵਖਰੀ ਬੀੜ ਤਿਆਰ ਕੀਤੀ ਜੋ ਭਾਈ ਮਨੀ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੈ ਅਤੇ ਜੋ ਹੁਣ ਦਿੱਲੀ ਵਿਚ ਰਾਜਾ ਗੁਲਾਬ ਸਿੰਘ ਸੇਠੀ ਦੇ ਪਰਿਵਾਰ ਕੋਲ ਮੌਜੂਦ ਹੈ। ਵੇਖੋ 'ਭਾਈ ਮਨੀ ਸਿੰਘ ਵਾਲੀ ਬੀੜ'।

**ਮਨੀ ਮਾਜਰਾ** (ਕਸਬਾ) : ਚੰਡੀਗੜ੍ਹ ਦੇ ਨੇੜੇ ਵਸਿਆ ਇਕ ਪੁਰਾਤਨ ਕਸਬਾ ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਚਰਣ ਪਾਏ ਸਨ। ਸੰਨ 1687 ਈ. ਵਿਚ ਜਦੋਂ ਬਾਬਾ ਰਾਮਰਾਇ ਦੇਹਰਾਦੂਨ ਵਿਚ ਗੁਜ਼ਰ ਗਏ ਤਾਂ ਉਨ੍ਹਾਂ ਦੀ ਇਕ ਪਤਨੀ ਮਾਤਾ ਰਾਜ ਕੌਰ ਮਨੀਮਾਜਰੇ ਵਿਚ ਆ ਵਸੀ। ਅਗਲੇ ਸਾਲ ਨਵੰਬਰ ਦੇ ਮਹੀਨੇ ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਆਨੰਦਪੁਰ ਆ ਰਹੇ ਸਨ ਤਾਂ ਮਾਤਾ ਰਾਜ ਕੌਰ ਨੂੰ ਮਿਲਣ ਲਈ ਉਸ ਦੇ ਘਰ ਆਏ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ 'ਗੁਰਦੁਆਰਾ ਮੰਜੀ ਸਾਹਿਬ' ਬਣਾਇਆ ਗਿਆ। ਪਹਿਲਾਂ ਇਸ ਦੀ ਵਿਵਸਥਾ ਰਾਮਰਾਈਆ ਸੰਪ੍ਰਦਾਇ ਵਾਲੇ ਕਰਦੇ ਆ ਰਹੇ ਸਨ, ਪਰ ਗੁਰਦੁਆਰਾ ਸੁਧਾਰ ਲਹਿਰ ਤੋਂ ਬਾਦ ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੋ ਗਿਆ। ਇਹ ਗੁਰਦੁਆਰਾ ਨਗਰ ਦੇ ਅੰਦਰ ਕਿਲ੍ਹੇ ਦੇ ਨੇੜੇ ਹੈ। ਮਾਤਾ ਰਾਜ ਕੌਰ ਦੀ ਸਮਾਧ ਵੀ ਇਕ ਗਲੀ ਵਿਚ ਬਣੀ ਹੋਈ ਹੈ।

ਸੰਨ 1764 ਈ. ਵਿਚ ਸਰਹਿੰਦ ਦੀ ਜਿਤ ਤੋਂ ਬਾਦ ਸਿੱਖਾਂ ਨੇ ਇਸ ਕਸਬੇ ਉਤੇ ਕਬਜ਼ਾ ਕਰ ਲਿਆ ਅਤੇ ਇਥੋਂ ਦੇ ਸਰਦਾਰ ਗੋਪਾਲ ਸਿੰਘ ਨੂੰ ਅੰਗ੍ਰੇਜ਼ ਸਰਕਾਰ ਨੇ 'ਰਾਜਾ' ਦਾ ਖ਼ਿਤਾਬ ਦਿੱਤਾ।

**ਮਨੁੱਖਤਾ ਦਾ ਭਲਾ** : ਮੱਧ-ਯੁਗ ਦੇ ਸਾਰੇ ਮਹਾਪੁਰਸ਼ਾਂ ਨੇ

ਮਨੁੱਖਤਾ ਦੇ ਭਲੇ ਉਤੇ ਬਹੁਤ ਬਲ ਦਿੱਤਾ ਹੈ, ਕਿਉਂਕਿ ਉਸ ਯੁਗ ਵਿਚ ਮਨੁੱਖ ਆਪਣੇ ਵਾਸਤਵਿਕ ਮਾਰਗ ਤੋਂ ਖੁੰਝ ਕੇ ਸੰਸਾਰਿਕਤਾ ਵਿਚ ਲੀਨ ਹੋ ਗਿਆ ਸੀ ਅਤੇ ਵਿਸ਼ੇ-ਵਾਸਨਾਵਾਂ ਵਿਚ ਮਗਨ ਹੋ ਕੇ ਆਪਣਾ ਜਨਮ ਭ੍ਰਸ਼ਟ ਕਰ ਰਿਹਾ ਸੀ। ਵਾਸਤਵ ਵਿਚ ਮਾਨਵ ਜਨਮ ਦੁਰਲਭ ਹੈ, ਇਸ ਲਈ ਇਸ ਦਾ ਉਚਿਤ ਉਪਯੋਗ ਕਰਨਾ ਪਰਮ ਆਵੱਸ਼ਕ ਹੈ—*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ। ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ।* (ਗੁ.ਗ੍ਰੰ.1366)।

ਗੁਰਬਾਣੀ ਵਿਚ ਮਨੁੱਖਤਾ ਦੇ ਭਲੇ ਦੀ ਗੱਲ ਬਹੁਤ ਉਘੜ ਕੇ ਸਾਹਮਣੇ ਆਈ ਹੈ। ਸਚ ਤਾਂ ਇਹ ਹੈ ਕਿ ਗੁਰਬਾਣੀ ਵਿਚਲਾ ਉਪਦੇਸ਼ ਹੈ ਹੀ ਮਾਨਵਤਾ ਦੀ ਭਲਿਆਈ ਲਈ। ਗੁਰੂ ਅਰਜਨ ਦੇਵ ਜੀ ਅਨੁਸਾਰ ਸਾਰੀਆਂ ਜੂਨਾਂ ਵਿਚੋਂ ਸਰਬ ਸ੍ਰੇਸ਼ਠ ਜੂਨ ਮਨੁੱਖ ਦੀ ਹੀ ਹੈ, ਇਸ ਧਰਤੀ ਉਤੇ ਉਸੇ ਦੀ ਪ੍ਰਭੁਤਾ ਹੈ। ਇਸ ਜਨਮ ਵਿਚ ਜੋ ਸਹੀ ਮਾਰਗ ਉਤੇ ਨਹੀਂ ਚਲਦਾ, ਉਹ ਆਵਾਗਵਣ ਦੇ ਚੱਕਰਾਂ ਵਿਚ ਪੈ ਕੇ ਦੁਖ ਸਹਿੰਦਾ ਹੈ—*ਲਖ ਚਉਰਾਸੀਹ ਜੋਨਿ ਸਬਾਈ। ਮਾਣਸ ਕਉ ਪ੍ਰਭਿ ਦੀਈ ਵਡਿਆਈ। ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ।* (ਗੁ.ਗ੍ਰੰ.1075)।

ਪਰਮਾਤਮਾ ਨੂੰ ਮਿਲਣ ਦਾ ਇਕੋ ਇਕ ਅਵਸਰ ਮਾਨਵ-ਜਨਮ ਹੈ, ਇਸ ਤੋਂ ਭਿੰਨ ਹੋਰ ਸਾਰੇ ਕਾਰਜ ਅਥਵਾ ਜਨਮ ਵਿਅਰਥ ਹਨ—*ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ। ਅਵਰਿ ਕਾਜ ਤੇਰੈ ਕਿਤੈ ਨ ਕਾਮ। ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।* (ਗੁ.ਗ੍ਰੰ.12)।

ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਧਰਮ ਅਤੇ ਸਮਾਜ ਵਿਚ ਸਚੀ ਮਾਨਵਤਾ ਦੀ ਥਾਂ ਉਤੇ ਪਾਪਾਂ ਦੀ ਪ੍ਰਧਾਨਤਾ ਹੋ ਗਈ ਸੀ, ਉਸ ਸਥਿਤੀ ਦਾ ਚਿਤ੍ਰਣ ਕਰਦਿਆਂ ਭਾਈ ਗੁਰਦਾਸ ਨੇ ਲਿਖਿਆ ਹੈ—*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।* (1/24)। ਅਸਲ ਵਿਚ ਉਦੋਂ ਵਿਕਾਰਾਂ ਦੀ ਅੱਗ ਵਿਚ ਸਾਰੀ ਸ੍ਰਿਸ਼ਟੀ ਸੜ ਰਹੀ ਸੀ। ਮਾਨਵਤਾ ਦੇ ਕਲਿਆਣ ਲਈ ਇਸ ਸਥਿਤੀ ਨੂੰ ਸੁਧਾਰਨਾ ਬੜਾ ਜ਼ਰੂਰੀ ਸੀ ਅਤੇ ਇਸੇ ਲਈ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਧਾਰਣ ਕਰਕੇ ਥਾਂ ਥਾਂ, ਸ਼ਹਿਰ ਸ਼ਹਿਰ, ਦੇਸ਼ ਦੇਸ਼ ਜਾ ਕੇ ਕੁਮਾਰਗਗਾਮੀ ਧਰਮ ਆਗੂਆਂ ਨੂੰ ਸਮਝਾਇਆ ਤਾਂ ਜੋ ਉਹ ਮਾਨਵਤਾ ਦੇ ਸਹੀ ਰੂਪ ਦਾ ਪ੍ਰਚਾਰ ਕਰ ਸਕਣ।

ਗੁਰੂ ਅਮਰਦਾਸ ਜੀ ਨੇ ਵੀ ਸਾਰਾ ਸੰਸਾਰ ਵਾਸਨਾਵਾਂ ਦੀ ਅੱਗ ਵਿਚ ਸੜਦਾ ਹੋਇਆ ਦਸਿਆ ਹੈ ਅਤੇ ਉਸ ਦੇ ਉੱਧਾਰ ਲਈ ਪਰਮਾਤਮਾ ਅਗੇ ਪ੍ਰਾਰਥਨਾ ਕੀਤੀ ਹੈ—*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ। ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ।* (ਗੁ.ਗ੍ਰੰ.853)।

'ਪੁਰਾਤਨ ਜਨਮਸਾਖੀ' ਵਿਚ ਉੱਲੇਖ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਉਦਾਸ ਰਹਿਣ ਅਤੇ ਕੁਝ ਨ ਖਾਣ ਪੀਣ ਕਰਕੇ ਉਨ੍ਹਾਂ ਦਾ ਇਲਾਜ ਕਰਾਉਣ ਲਈ ਮਾਪਿਆਂ ਵਲੋਂ ਵੈਦ ਨੂੰ ਬੁਲਾਇਆ ਗਿਆ, ਵੈਦ ਦੇ ਨਬਜ਼ ਵੇਖਣ 'ਤੇ ਗੁਰੂ ਜੀ ਨੇ ਕਿਹਾ—*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ। ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ।* (ਗੁ.ਗ੍ਰੰ.1279)। ਗੁਰੂ ਸਾਹਿਬ ਦੇ ਕਲੇਜੇ ਵਿਚ ਕਿਹੜੀ ਕਰਕ ਸੀ, ਕਿਹੜੀ ਪੀੜ ਸੀ ਜਿਸ ਨਾਲ ਬਾਰ ਬਾਰ ਚੀਸ ਪੈ ਰਹੀ ਸੀ ? ਉੱਤਰ ਸਪੱਸ਼ਟ ਹੈ ਕਿ ਮਾਨਵਤਾ ਦੀ ਵਿਗੜੀ ਹੋਈ ਦਸ਼ਾ ਨੂੰ ਸੁਧਾਰਨ ਦੀ ਚਿੰਤਾ ਉਨ੍ਹਾਂ ਨੂੰ ਬੇਚੈਨ ਕਰ ਰਹੀ ਸੀ। ਇਹ ਗੱਲ ਉਨ੍ਹਾਂ ਦੇ ਇਕ ਸ਼ਲੋਕ ਤੋਂ ਭਲੀ-ਭਾਂਤ ਸਪੱਸ਼ਟ ਹੈ—*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ। ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ। ਹਉ ਭਾਲਿ ਵਿਕੁੰਨੀ ਹੋਈ। ਆਧੇਰੈ ਰਾਹੁ ਨ ਕੋਈ। ਵਿਚਿ ਹਉਮੈ ਕਰਿ ਦੁਖੁ ਰੋਈ। ਕਹੁ ਨਾਨਕ ਕਿਨਿ ਬਿਧਿ ਗਤਿ ਹੋਈ।* (ਗੁ.ਗ੍ਰੰ.145)।

ਹਉਮੈ ਨੂੰ ਨਿਵਾਰਨ ਦਾ ਇਕੋ ਇਕ ਉਪਾ ਹੈ ਸਚ ਦੀ ਭਾਲ। ਸਾਰੀ ਗੁਰਬਾਣੀ ਸਚ ਦੀ ਭਾਲ ਉਤੇ ਜ਼ੋਰ ਦਿੰਦੀ ਹੈ। ਗੁਰਬਾਣੀ ਅਨੁਸਾਰ ਸਾਰਿਆਂ ਦੁਖਾਂ ਦਾ ਦਾਰੂ ਕੇਵਲ ਸਚ ਹੀ ਹੈ—*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ। ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ।* (ਗੁ.ਗ੍ਰੰ.468)।

ਗੁਰੂ ਨਾਨਕ ਦੇਵ ਜੀ ਨੇ ਆਪਣੀ ਪ੍ਰਮੁਖ ਬਾਣੀ 'ਜਪੁਜੀ' ਵਿਚ ਜਿਸ ਸਮਸਿਆ ਨੂੰ ਮੁੱਦਾ ਬਣਾਇਆ ਹੈ, ਉਹ ਹੈ—ਮਨੁੱਖ ਕਿਵੇਂ ਸਚ ਦੇ ਮਾਰਗ ਉਤੇ ਚਲਣ ਯੋਗ ਬਣੇ ਅਤੇ ਕਿਵੇਂ ਉਸ ਦੇ ਦੁਆਲੇ ਉਸਰੀ ਵਿਸ਼ੇ-ਵਾਸਨਾਵਾਂ ਦੀ ਦੀਵਾਰ ਨਸ਼ਟ ਹੋਵੇ—*ਕਿਵ ਸਚਿਆਰਾ ਹੋਈਐ ਕਿਵ*

*ਕੂੜੈ ਤੁਟੈ ਪਾਲਿ।* ਇਸ ਦਾ ਸੰਕੇਤਿਕ ਉਤਰ ਅਗਲੀ ਤੁਕ ਵਿਚ ਦੇ ਦਿੱਤਾ ਗਿਆ ਹੈ—*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।* 'ਸਚਿਆਰ' ਬਣਨ ਲਈ ਪਰਮਾਤਮਾ ਦੇ ਹੁਕਮ ਨੂੰ ਮੰਨਣਾ ਅਤੇ ਉਸ ਦੀ ਰਜ਼ਾ ਵਿਚ ਰਹਿਣਾ ਅਤਿ ਆਵੱਸ਼ਕ ਹੈ—*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ।*

ਸਚਿਆਰ ਬਣਨ ਲਈ ਕੀਰਤਨ, ਸ਼੍ਰਵਣ, ਮਨਨ, ਭਾਉ-ਭਗਤੀ, ਨਾਮ-ਸਿਮਰਨ ਆਦਿ ਸਾਧਨਾਂ ਉਤੇ ਬਹੁਤ ਬਲ ਦਿੱਤਾ ਗਿਆ ਹੈ ਅਤੇ ਇਨ੍ਹਾਂ ਗੱਲਾਂ ਦਾ ਜੋ ਜਿਗਿਆਸੂ ਸ਼ਰਧਾਪੂਰਵਕ ਅਨੁਸਰਣ ਕਰਦਾ ਹੈ ਉਹ ਇਸ ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ ਅਤੇ ਆਪਣੇ ਸੰਪਰਕ ਵਿਚ ਆਉਣ ਵਾਲਿਆਂ ਦਾ ਵੀ ਪਾਰ-ਉਤਾਰਾ ਕਰ ਦਿੰਦਾ ਹੈ—*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ। ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।* (ਗੁ.ਗ੍ਰੰ.8)। ਇਸ ਤਰ੍ਹਾਂ ਸਚ ਦੀ ਪ੍ਰਾਪਤੀ ਹੀ ਮਨੁੱਖਤਾ ਦੇ ਭਲੇ ਲਈ ਅਧਿਆਤਮਿਕ ਦ੍ਰਿਸ਼ਟੀ ਤੋਂ ਸਰਬ ਸ੍ਰੇਸ਼ਠ ਸਾਧਨ ਹੈ।

ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਧਰਮ ਅਤੇ ਸਮਾਜ ਵਿਚ ਵੀ ਵੰਡੀਆਂ ਪਈਆਂ ਹੋਈਆਂ ਸਨ। ਗੁਰੂ ਜੀ ਲਈ ਇਹ ਅਵਸਥਾ ਅਸਹਿ ਸੀ। ਵੇਈਂ-ਪ੍ਰਵੇਸ਼ ਉਪਰੰਤ ਗੁਰੂ ਜੀ ਨੇ ਸਪੱਸ਼ਟ ਅਤੇ ਨਿਸੰਗ ਰੂਪ ਵਿਚ ਘੋਸ਼ਣਾ ਕੀਤੀ—*ਨਾ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ।* ਕਿਉਂਕਿ ਇਨ੍ਹਾਂ ਵਿਥਾਂ ਕਰਕੇ ਮਨੁੱਖ ਮਨੁੱਖ ਨ ਰਹਿ ਕੇ ਹਿੰਦੂ ਜਾਂ ਮੁਸਲਮਾਨ ਬਣ ਗਿਆ ਹੈ, ਇਨਸਾਨ ਨਹੀਂ ਰਿਹਾ। ਇਸ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ—*ਨਾ ਹਮ ਹਿੰਦੂ ਨ ਮੁਸਲਮਾਨ। ਅਲਹ ਰਾਮ ਕੇ ਪਿੰਡੁ ਪਰਾਨ।* (ਗੁ.ਗ੍ਰੰ.1136)।

ਇਸ ਵਿਥ ਨੂੰ ਖ਼ਤਮ ਕਰਕੇ ਸਾਰੇ ਮਨੁੱਖਾਂ ਵਿਚ ਸਮਭਾਵ ਦੀ ਚੇਤਨਾ ਪੈਦਾ ਕਰਨ ਲਈ ਦਸਮ-ਗੁਰੂ ਜੀ ਨੇ 'ਅਕਾਲ ਉਸਤਤਿ' ਵਿਚ ਕਿਹਾ ਹੈ—*ਹਿੰਦੂ ਤੁਰਕ ਕੋਊ ਰਾਫਿਜੀ ਇਮਾਮ ਸਾਫੀ ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।... ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ।85।* ਸਭ ਵਿਚ ਇਕੋ ਪਰਮਾਤਮਾ ਦੀ ਜੋਤਿ ਵਿਦਮਾਨ ਹੈ, ਸਭ ਦਾ ਸਰੂਪ ਇਕੋ ਜਿਹਾ ਹੈ, ਪਰ ਸਹੀ ਧਾਰਮਿਕ ਸੋਧ ਦੇ ਅਭਾਵ ਵਿਚ ਸਭ ਭਟਕ ਰਹੇ ਹਨ।

ਅਧਿਆਤਮਿਕ ਅਤੇ ਧਾਰਮਿਕ ਪੱਖਾਂ ਤੋਂ ਇਲਾਵਾ ਗੁਰਬਾਣੀ ਵਿਚ ਮਨੁੱਖ ਨੂੰ ਆਪਣਾ ਸਮਾਜਿਕ ਵਿਵਹਾਰ ਵੀ ਸੁਧਾਰਨ ਲਈ ਕਿਹਾ ਗਿਆ ਹੈ ਕਿਉਂਕਿ ਅਜਿਹਾ ਕੀਤੇ ਬਿਨਾ ਮਾਨਵਤਾ ਦਾ ਕਲਿਆਣ ਸੰਭਵ ਨਹੀਂ। ਮਨੁੱਖ ਨੂੰ ਸ੍ਰੇਸ਼ਠ ਬਣਨ ਲਈ ਚੰਗੀਆਂ ਬਿਰਤੀਆਂ ਨੂੰ ਅਪਣਾਉਣਾ ਅਤੇ ਮਾੜੀਆਂ ਬਿਰਤੀਆਂ ਨੂੰ ਛਡਣਾ ਚਾਹੀਦਾ ਹੈ। ਕਰਨੀ ਅਤੇ ਕਥਨੀ ਵਿਚ ਕਿਸੇ ਪ੍ਰਕਾਰ ਦਾ ਕੋਈ ਅੰਤਰ ਨਹੀਂ ਰਖਣਾ ਚਾਹੀਦਾ। ਸੇਵਾ ਕਰਨਾ ਵੀ ਚੰਗੇ ਮਨੁੱਖ ਦੀ ਬੁਨਿਆਦੀ ਲੋੜ ਹੈ। ਸੇਵਾ ਨਾਲ ਮਨੁੱਖ ਦੇ ਵਿਅਕਤਿਤਵ ਵਿਚ ਵਿਕਾਸ ਹੁੰਦਾ ਹੈ।

ਵਰਣ-ਵਿਵਸਥਾ ਕਰਕੇ ਵੀ ਮਨੁੱਖਾਂ ਵਿਚ ਵਿਥਾਂ ਵਧੀਆਂ ਹਨ, ਇਸ ਲਈ ਗੁਰਬਾਣੀ ਵਿਚ ਜਾਤਿ-ਪਾਤਿ ਦਾ ਖੰਡਨ ਕਰਕੇ ਗੁਰ-ਉਪਦੇਸ਼ ਨੂੰ ਸਭ ਲਈ ਸਾਂਝ ਦਸਿਆ ਗਿਆ ਹੈ—*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ।* (ਗੁ.ਗ੍ਰੰ.747)। ਆਸ਼੍ਰਮ-ਵਿਵਸਥਾ ਪ੍ਰਤਿ ਵੀ ਗੁਰਬਾਣੀ ਵਿਚ ਆਸਥਾ ਨਹੀਂ ਵਿਖਾਈ ਗਈ ਕਿਉਂਕਿ ਇਸ ਨਾਲ ਮਨੁੱਖ ਆਪਣੇ ਕਰਤੱਵ ਤੋਂ ਹਟ ਕੇ ਸੰਨਿਆਸ ਵਲ ਰੁਚਿਤ ਹੁੰਦਾ ਹੈ, ਹੋਰਨਾਂ ਉਤੇ ਭਾਰ ਬਣਦਾ ਹੈ। ਮਿਹਨਤ ਨਾਲ ਕੀਤੀ ਕਮਾਈ ਨੂੰ ਵੰਡ ਕੇ ਛਕਣਾ ਹੀ ਸਹੀ ਮਾਨਵੀ ਗੁਣ ਹੈ—*ਗੁਰੁ ਪੀਰੁ ਸਦਾਏ ਮੰਗਣ ਜਾਇ। ਤਾ ਕੈ ਮੂਲਿ ਨ ਲਗੀਐ ਪਾਇ। ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245)।

ਗ੍ਰਿਹਸਥ ਧਰਮ ਨੂੰ ਗੁਰਬਾਣੀ ਵਿਚ ਸ੍ਰੇਸ਼ਠ ਦਸਦੇ ਹੋਇਆਂ ਇਸਤਰੀ ਦੇ ਗੌਰਵ ਦੀ ਵੀ ਸਥਾਪਨਾ ਕੀਤੀ ਗਈ ਹੈ। ਪਤੀ-ਪਤਨੀ ਸੰਬੰਧ ਕਿਸੇ ਗ਼ਰਜ ਉਤੇ ਨਿਰਭਰ ਨਹੀਂ ਹੋਣੇ ਚਾਹੀਦੇ, ਸਗੋਂ ਉਨ੍ਹਾਂ ਵਿਚ ਪਰਸਪਰ ਇਕਾਤਮਕਤਾ ਦੀ ਭਾਵਨਾ ਹੋਣੀ ਚਾਹੀਦੀ ਹੈ—*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ। ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ।* (ਗੁ.ਗ੍ਰੰ.788)।

ਪਰਾਇਆ ਹੱਕ ਮਾਰਨਾ ਵੀ ਚੰਗੇ ਮਨੁੱਖ ਲਈ ਅਨੁਚਿਤ ਹੈ ਕਿਉਂਕਿ ਅਜਿਹਾ ਕਰਨ ਨਾਲ ਵੈਰ-ਵਿਰੋਧ ਦਾ ਵਿਸਤਾਰ ਹੁੰਦਾ ਹੈ ਅਤੇ ਮਨੁੱਖਾਂ ਲਈ ਭੈੜੀਆਂ ਰੁਚੀਆਂ ਦਾ ਵਿਕਾਸ ਹੁੰਦਾ ਹੈ—*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ। ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।* (ਗੁ.ਗ੍ਰੰ.141)।

ਗੁਰਬਾਣੀ ਵਿਚ ਜਿਸ ਆਦਰਸ਼ ਮਨੁੱਖ ਦੀ

ਕਲਪਨਾ ਕੀਤੀ ਗਈ ਹੈ, ਉਹ 'ਗੁਰਮੁਖ' ਹੈ। ਮਾਇਆ ਵਿਚ ਰਹਿੰਦਾ ਹੋਇਆ ਉਹ ਮਾਇਆ ਦੇ ਪ੍ਰਭਾਵ ਤੋਂ ਮੁਕਤ ਵਿਅਕਤੀ ਹੈ। ਉਹ ਕੇਵਲ ਆਪਣੀ ਮੁਕਤੀ ਅਥਵਾ ਉੱਨਤੀ ਤੋਂ ਸੰਤੁਸ਼ਟ ਨਹੀਂ, ਉਹ ਤਾਂ ਸਾਰੇ ਸਮਾਜ, ਸਾਰੇ ਭਾਈਚਾਰੇ, ਸਾਰੀ ਮਨੁੱਖਤਾ ਦੇ ਕਲਿਆਣ ਵਿਚ ਵਿਸ਼ਵਾਸ ਰਖਦਾ ਹੈ— *ਐਸੇ ਜਨ ਵਿਰਲੇ ਸੰਸਾਰੇ। ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ। ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ।* (ਗੁ.ਗ੍ਰੰ. 1039)।

ਸਮੁੱਚੇ ਤੌਰ 'ਤੇ ਗੁਰਬਾਣੀ ਵਿਚ ਮਨੁੱਖਤਾ ਦੇ ਭਲੇ ਉਤੇ ਅਨੇਕਾਂ ਪੱਖਾਂ ਤੋਂ ਝਾਤ ਪਾ ਕੇ ਮਨੁੱਖ ਨੂੰ ਸਹੀ ਸੇਧ ਦਿੱਤੀ ਗਈ ਹੈ ਅਤੇ ਉਸ ਨੂੰ ਚੰਗਾ ਮਨੁੱਖ ਬਣਨ ਲਈ ਬਾਰ ਬਾਰ ਪ੍ਰੇਰਿਤ ਕੀਤਾ ਗਿਆ ਹੈ। ਇਸੇ ਕਰਕੇ ਕਾਲਾਂਤਰ ਵਿਚ 'ਸਰਬੱਤ ਕਾ ਭਲਾ' ਸਿੱਖ ਧਰਮ ਦਾ ਬੁਨਿਆਦੀ ਸਿੱਧਾਂਤ ਬਣ ਗਿਆ ਹੈ। ਨਿੱਤ ਦੀ ਅਰਦਾਸ ਵਿਚ ਅਜਿਹਾ ਹਲਫ਼ ਲਿਆ ਜਾਂਦਾ ਹੈ। ਵੇਖੋ 'ਸਰਬੱਤ ਕਾ ਭਲਾ'।

**ਮਨੁੱਖ ਦੇ ਭੇਦ :** ਪੰਜ-ਤੱਤ੍ਵ ਦੇ ਪੁਤਲੇ ਮਨੁੱਖ ਦੀਆਂ ਸਮਸਿਆਵਾਂ ਅਤੇ ਉਨ੍ਹਾਂ ਦੇ ਸਮਾਧਾਨ ਦਾ ਵਿਸਥਾਰ ਸਹਿਤ ਚਿਤ੍ਰਣ ਗੁਰਬਾਣੀ ਵਿਚ ਹੋਇਆ ਹੈ। ਅਸਲ ਵਿਚ, ਹੁਣ ਤਕ ਦਾ ਸਾਰਾ ਸਾਹਿਤ ਮਨੁੱਖ ਨੂੰ ਹੀ ਕੇਂਦਰ ਬਣਾ ਕੇ ਰਚਿਆ ਜਾਂਦਾ ਰਿਹਾ ਹੈ। ਮਨੁੱਖ ਮਨੁੱਖ ਵਿਚ ਅੰਤਰ ਵੀ ਹੈ। ਇਕ ਮਨੁੱਖ ਦੀ ਦੂਜੇ ਮਨੁੱਖ ਨਾਲ ਸ਼ਰੀਰਿਕ ਰੂਪ-ਆਕਾਰ ਦੀ ਸਮਾਨਤਾ ਭਾਵੇਂ ਕਿਤਨੀ ਹੋਵੇ, ਪਰ ਉਨ੍ਹਾਂ ਦੇ ਸੁਭਾ ਜਾਂ ਵਿਵਹਾਰ ਵਿਚ ਬਹੁਤ ਅੰਤਰ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਜਪੁਜੀ' ਵਿਚ ਅਜਿਹੇ ਭੇਦਾਂ ਦੇ ਆਧਾਰ 'ਤੇ ਅਸੰਖਾਂ ਦੀ ਕਲਪਨਾ ਕੀਤੀ ਹੈ, ਭਾਵੇਂ ਉਨ੍ਹਾਂ ਦਾ ਵੇਰਵਾ ਨਹੀਂ ਦਿੱਤਾ ਗਿਆ। ਉਂਜ ਸਮੁੱਚੇ ਤੌਰ 'ਤੇ ਗੁਰਬਾਣੀ ਵਿਚ ਸੁਭਾ, ਭਾਵਨਾ, ਅਵਸਥਾ ਅਤੇ ਆਚਾਰ ਦੀ ਦ੍ਰਿਸ਼ਟੀ ਤੋਂ ਮਨੁੱਖ ਨੂੰ ਦੋ ਦੋ ਮੁੱਖ ਵਰਗਾਂ ਵਿਚ ਵੰਡਿਆ ਗਿਆ ਹੈ।

ਸੁਭਾ 'ਤੇ ਆਧਾਰਿਤ ਵਰਗ-ਵੰਡ ਅਨੁਸਾਰ ਮਨੁੱਖ ਦੋ ਪ੍ਰਕਾਰ ਦੇ ਹਨ—'ਗੁਰਮੁਖ' ਅਤੇ 'ਮਨਮੁਖ'। ਇਹ ਦੋਵੇਂ ਇਕ ਹੀ ਸੰਸਾਰ ਵਿਚ ਵਿਚਰਦੇ ਹਨ, ਪਰ ਦੋਹਾਂ ਦਾ ਦ੍ਰਿਸ਼ਟੀਕੋਣ, ਵਿਵਹਾਰ, ਕਰਮ ਆਦਿ ਵਖ ਵਖ ਹਨ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦਾ ਅੰਤਰ ਕਮਲ ਅਤੇ ਡੱਡੂ ਦੇ ਰੂਪਕ ਰਾਹੀਂ ਬੜੇ ਸਫਲ ਢੰਗ ਨਾਲ ਪੇਸ਼ ਕੀਤਾ ਹੈ। ਗੁਰਮੁਖ ਵਿਅਕਤੀ ਦੀ ਬਿਰਤੀ ਕਮਲ ਵਾਂਗ ਹੈ ਅਤੇ ਮਨਮੁਖ ਦੀ ਡੱਡੂ ਵਰਗੀ। ਇਹ ਦੋਵੇਂ ਸੰਸਾਰ ਸਾਗਰ ਦੇ ਨਿਰਮਲ ਜਲ ਵਿਚ ਰਹਿੰਦੇ ਹਨ। ਇਸ ਜਲ ਵਿਚ ਵਿਸ਼ੇ ਵਾਸਨਾਵਾਂ ਦੀ ਕਾਈ ਜੰਮੀ ਹੋਈ ਹੈ। ਕਮਲ ਸਦਾ ਕਾਈ ਨਾਲ ਘਿਰਿਆ ਰਹਿੰਦਾ ਹੈ, ਪਰ ਉਸ ਦੀ ਸੰਗਤ ਦੇ ਦੋਸ਼ ਤੋਂ ਅਪ੍ਰਭਾਵਿਤ ਰਹਿੰਦਾ ਹੈ। ਉਹ ਸਦਾ ਨਿਰਲਿਪਤ ਭਾਵ ਨਾਲ ਰਹਿੰਦਾ ਹੈ। ਇਸ ਦੇ ਉਲਟ ਡੱਡੂ ਕਾਈ ਨੂੰ ਭਖਦਾ ਹੈ ਅਤੇ ਅੰਮ੍ਰਿਤ ਵਰਗੇ ਜਲ ਦੀ ਵਿਸ਼ੇਸ਼ਤਾ ਅਤੇ ਮਹਾਨਤਾ ਨੂੰ ਨਹੀਂ ਜਾਣਦਾ, ਕਿਉਂਕਿ ਉਸ ਦੀ ਬਿਰਤੀ ਤਮੋਗੁਣੀ ਹੈ—*ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ। ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ। ਦਾਦਰ ਤੂ ਕਬਹਿ ਨ ਜਾਨਸਿ ਰੇ। ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ।* (ਗੁ.ਗ੍ਰੰ.990)।

ਗੁਰਮੁਖ ਅਤੇ ਮਨਮੁਖ ਦੇ ਸੁਭਾ ਸੰਬੰਧੀ ਇਸ ਅੰਤਰ ਨੂੰ ਇਕ ਹੋਰ ਥਾਂ ਸਪੱਸ਼ਟ ਕਰਦਿਆਂ ਗੁਰੂ ਨਾਨਕ ਦੇਵ ਨੇ ਕਿਹਾ ਹੈ ਕਿ ਮਨਮੁਖ ਰੂਪੀ ਮੂਰਖ ਵਿਅਕਤੀ ਸਦਾ ਗੁਰਮੁਖ ਰੂਪੀ ਪੰਡਿਤ ਨਾਲ ਰਹਿੰਦਾ ਹੋਇਆ ਅਤੇ ਕਈ ਤਰ੍ਹਾਂ ਦੇ ਅਧਿਆਤਮਿਕ ਗਿਆਨ ਰੂਪੀ ਵੇਦ-ਸ਼ਾਸਤ੍ਰ ਦੀਆਂ ਗੱਲਾਂ ਸੁਣਦਾ ਹੋਇਆ ਵੀ ਆਪਣੇ ਸੁਭਾ ਨੂੰ ਨਹੀਂ ਛਡਦਾ, ਮੂਰਖ ਹੀ ਬਣਿਆ ਰਹਿੰਦਾ ਹੈ। ਕੁੱਤੇ ਦੀ ਪੂੰਛ ਵਾਂਗ ਉਸ ਦੀ ਚਾਲ ਸਦਾ ਵਿੰਗੀ ਹੀ ਰਹਿੰਦੀ ਹੈ। ਪਾਖੰਡੀ ਵਿਅਕਤੀ ਨਾਮ ਵਿਚ ਮਗਨ ਨਹੀਂ ਹੁੰਦੇ ਅਤੇ ਸਾਧਕ ਵਿਅਕਤੀ ਸਦਾ ਹਰਿ-ਚਰਣਾਂ ਵਿਚ ਲੀਨ ਰਹਿੰਦੇ ਹਨ। ਅਜਿਹਾ ਹੋਣ ਦਾ ਕਾਰਣ ਉਨ੍ਹਾਂ ਦੇ ਪੂਰਬਲੇ ਜਨਮਾਂ ਦਾ ਫਲ ਹੈ—*ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ। ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ। ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ। ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ।* (ਗੁ.ਗ੍ਰੰ.990)।

ਭਾਵਨਾ ਦੀ ਦ੍ਰਿਸ਼ਟੀ ਤੋਂ ਵੀ ਗੁਰਬਾਣੀ ਵਿਚ ਮਨੁੱਖਾਂ ਦੇ ਦੋ ਭੇਦ ਕੀਤੇ ਹਨ—'ਭਗਤ' ਅਤੇ 'ਸੰਸਾਰੀ'। ਅਸਲ ਵਿਚ ਇਹ ਦੋਵੇਂ ਭੇਦ ਵੀ ਕ੍ਰਮਵਾਰ ਗੁਰਮੁਖ ਅਤੇ ਮਨਮੁਖ ਦੇ ਪ੍ਰਯਾਯ ਹੀ ਹਨ। ਇਨ੍ਹਾਂ ਦੋਹਾਂ ਦਾ ਆਪਸ ਵਿਚ ਮੇਲ ਅਸੰਭਵ ਹੈ, ਕਿਉਂਕਿ ਇਨ੍ਹਾਂ ਦੀਆਂ ਰੁਚੀਆਂ ਵਖ

ਵਖ ਅਤੇ ਪਰਸਪਰ ਵਿਰੋਧੀ ਹਨ। ਸੰਸਾਰੀ ਵਿਅਕਤੀ ਝੂਠ ਬੋਲ ਕੇ ਬਿਖ ਦਾ ਸੇਵਨ ਕਰਦਾ ਹੋਇਆ ਆਪਣੇ ਆਪ ਨੂੰ ਦੁਖੀ ਕਰਦਾ ਹੈ, ਉਸ ਨੂੰ ਭਗਤੀ-ਮਾਰਗ ਉਤੇ ਚਲਣਾ ਨਹੀਂ ਆਉਂਦਾ ਅਤੇ ਵਿਅਰਥ ਵਿਚ ਕਾਮ, ਕ੍ਰੋਧ ਦੀ ਜ਼ਹਿਰ ਵਿਚ ਵਾਧਾ ਕਰਦਾ ਹੈ। ਪਰ ਉਸ ਦੇ ਉਲਟ ਭਗਤ ਹਰਿ ਦੀ ਹੀ ਸੇਵਾ ਕਰਦਾ ਹੈ। ਉਹ ਪਰਮਾਤਮਾ ਦੇ ਦਾਸਾਂ ਦਾ ਦਾਸ ਹੋ ਕੇ ਆਪਣੇਪਨ ਦੀ ਭਾਵਨਾ ਨੂੰ ਨਸ਼ਟ ਕਰਦਾ ਹੈ, ਉਹ ਖਸਮ ਦੇ ਦੁਆਰ 'ਤੇ ਉਜਲੇ ਮੁਖ ਨਾਲ ਸਚੇ ਸ਼ਬਦ ਰਾਹੀਂ ਸੁਸ਼ੋਭਿਤ ਹੁੰਦਾ ਹੈ—*ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ। ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ। ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ। ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ। ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ। ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ। ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ। ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ।* (ਗੁ.ਗ੍ਰੰ.145)।

ਅਵਸਥਾ ਦੇ ਆਧਾਰ 'ਤੇ ਗੁਰਬਾਣੀ ਵਿਚ ਮਨੁੱਖ ਨੂੰ 'ਸੋਹਾਗਣਿ' ਅਤੇ 'ਦੋਹਾਗਣਿ' ਦੋ ਜੁਟਾਂ ਵਿਚ ਵੰਡਿਆ ਗਿਆ ਹੈ। ਇਸ ਵੰਡ ਦਾ ਮੂਲ-ਆਧਾਰ ਪ੍ਰੇਮ-ਭਗਤੀ ਪ੍ਰਤੀਤ ਹੁੰਦਾ ਹੈ ਅਤੇ ਅਵਸਥਾ ਦਾ ਸੰਬੰਧ ਸ਼ਿੰਗਾਰ-ਰਸ ਨਾਲ ਹੈ, ਜਿਸ ਦੇ ਸੰਯੋਗ ਅਤੇ ਵਿਯੋਗ ਪੱਖ ਅਵਸਥਾ ਦੇ ਸਰੂਪ ਨੂੰ ਨਿਸਚਿਤ ਕਰਦੇ ਹਨ। ਜੋ ਮਨੁੱਖ ਪਰਮਾਤਮਾ ਨਾਲ ਸਚਾ ਪਿਆਰ ਕਰਦਾ ਹੈ, ਉਹ ਸੋਹਾਗਣਿ ਹੈ, ਉਤਮ ਭਾਗਾਂ ਵਾਲਾ ਹੈ—*ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ।*(ਗੁ.ਗ੍ਰੰ.72)। ਜੋ ਸੰਸਾਰਿਕਤਾ ਦੇ ਵਸ ਵਿਚ ਹੋ ਕੇ ਪਰਮਾਤਮਾ ਤੋਂ ਵਿਛੜ ਚੁਕਿਆ ਹੈ, ਉਹ ਦੋਹਾਗਣਿ ਹੈ, ਮੰਦ-ਭਾਗਾ ਹੈ—*ਦੋਹਾਗਣੀ ਕਿਆ ਨੀਸਾਣੀਆ। ਖਸਮਹੁ ਘੁਥੀਆ ਫਿਰਹਿ ਨਿਮਾਣੀਆ। ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ।* (ਗੁ.ਗ੍ਰੰ.72)।

ਪ੍ਰਸ਼ਨ ਉਠਦਾ ਹੈ ਕਿ ਸੋਹਾਗਣਿ ਨੇ ਆਪਣੇ ਕਿਹੜੇ ਗੁਣਾਂ ਕਰਕੇ ਪਰਮਾਤਮਾ ਨੂੰ ਪ੍ਰਾਪਤ ਕੀਤਾ ਹੈ ? ਉਤਰ ਸਪੱਸ਼ਟ ਹੈ ਕਿ ਉਹ ਸੁਹਾਗ ਦੇ ਹਰ ਇਕ ਕੰਮ ਨੂੰ ਭਲਾ ਸਮਝ ਕੇ ਸਵੀਕਾਰ ਕਰਦੀ ਹੈ, ਚਾਲਾਕੀ ਨੂੰ ਤਿਆਗ ਕੇ ਪਤੀ-ਚਰਣਾਂ ਵਿਚ ਆਪਣੇ ਚਿੱਤ ਨੂੰ ਅਰਪਿਤ ਕਰਦੀ ਹੈ ਅਤੇ ਉਸ ਦੀ ਆਗਿਆ ਮੰਨ ਕੇ ਤਨ-ਮਨ ਨਿਛਾਵਰ ਕਰਦੀ ਹੈ—*ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ। ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ। ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ।* (ਗੁ.ਗ੍ਰੰ.722)।

ਆਚਾਰ ਦੇ ਆਧਾਰ 'ਤੇ ਵੀ ਗੁਰਬਾਣੀ ਵਿਚ ਮਨੁੱਖ ਦੀ ਵੰਡ ਕੀਤੀ ਗਈ ਹੈ। ਇਸ ਦ੍ਰਿਸ਼ਟੀ ਤੋਂ ਮਨੁੱਖ ਦੋ ਤਰ੍ਹਾਂ ਦੇ ਹਨ—ਸੁਚਜੀ ਅਤੇ ਕੁਚਜੀ। ਇਸ ਵਰਗੀਕਰਣ ਵਿਚ ਵੀ ਪ੍ਰੇਮ-ਭਗਤੀ ਦਾ ਯੋਗ ਰਿਹਾ ਹੈ। 'ਸੁਚਜੀ' ਸ਼ਬਦ ਉਸ ਇਸਤਰੀ ਲਈ ਵਰਤਿਆ ਗਿਆ ਹੈ ਜੋ ਪਰਮਾਤਮਾ ਰੂਪੀ ਪਤੀ ਤੋਂ ਕੁਝ ਮੰਗਣ ਦੀ ਥਾਂ, ਕੇਵਲ ਉਸ ਦੇ ਦਰਸ਼ਨਾਂ ਲਈ ਵਿਆਕੁਲ ਹੈ, ਜਿਸ ਦੀ ਰਾਸ-ਮੂੜੀ ਕੇਵਲ ਪਰਮਾਤਮਾ ਹੀ ਹੈ। ਜੋ ਆਪਣੀ ਇੱਛਾ ਨੂੰ ਪਰਮਾਤਮਾ ਦੀ ਇੱਛਾ (ਰਜ਼ਾ) ਵਿਚ ਅਰਪਿਤ ਕਰਦੀ ਹੈ ਅਤੇ ਜੋ ਦੁਖ-ਸੁਖ ਨੂੰ ਸਮਾਨ ਸਮਝਦੀ ਹੈ—*ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ।... ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ। ਗੁਰਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ।* (ਗੁ.ਗ੍ਰੰ.762-63)।

ਇਸ ਦੇ ਉਲਟ 'ਕੁਚਜੀ' ਸ਼ਬਦ ਉਸ ਇਸਤਰੀ ਲਈ ਵਰਤਿਆ ਗਿਆ ਹੈ ਜਿਸ ਨੇ ਸੋਨੇ ਚਾਂਦੀ ਅਤੇ ਸੁਖਦਾਇਕ ਭੌਤਿਕ ਵਸਤੂਆਂ ਵਿਚ ਚਿੱਤ ਲਗਾ ਕੇ ਮਿੱਟੀ ਅਤੇ ਪੱਥਰਾਂ ਨਾਲ ਉਸਰੇ ਅਤੇ ਸਜੇ ਭਵਨਾਂ ਨੂੰ ਹੀ ਆਪਣੀ ਪ੍ਰਤਿਸ਼ਠਾ ਦਾ ਇਕ-ਮਾਤ੍ਰ ਸਾਧਨ ਮੰਨ ਲਿਆ ਹੈ ਅਤੇ ਉਕਤ ਪਦਾਰਥਾਂ ਨੂੰ ਬਖ਼ਸ਼ਣ ਵਾਲੇ ਪਤੀ ਪਰਮਾਤਮਾ ਦੇ ਨਾਂ ਨੂੰ ਭੁਲਾ ਦਿੱਤਾ ਹੈ। ਜੋ ਆਪਣਾ ਸਾਰਾ ਜੀਵਨ ਵਿਅਰਥ ਵਿਚ ਗੁਜ਼ਾਰ ਕੇ ਬਿਰਧ ਹੋ ਚੁਕੀ ਹੈ ਅਤੇ ਜਿਸ ਦਾ ਅੰਤ-ਕਾਲ ਨੇੜੇ ਆ ਗਿਆ ਹੈ, ਜਿਸ ਦੀ ਜੀਵਨ ਰੂਪੀ ਰਾਤ ਅਗਿਆਨ ਦੀ ਨੀਂਦਰ ਵਿਚ ਹੀ ਬੀਤ ਗਈ ਹੈ ਅਤੇ ਕੇਵਲ ਪਾਪਾਂ ਅਤੇ ਦੁਖਾਂ ਨੂੰ ਹੀ ਇਕੱਠਾ ਕੀਤਾ ਹੈ—*ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ। ਸੇ ਵਸਤੂ ਸਹਿ ਦਿਤੀਆ ਮੈ ਤਿਨ੍ਹ ਸਿਉ ਲਾਇਆ ਚਿਤੁ ਜੀਉ। ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ। ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ। ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ। ਸਧਨ ਚਲੀ ਸਾਹੁਰੈ, ਕਿਆ ਮੁਹੁ ਦੇਸੀ ਅਗੈ ਜਾਇ ਜੀਉ।* (ਗੁ.ਗ੍ਰੰ.762)।

ਭਲੀ-ਭਾਂਤ ਸਪੱਸ਼ਟ ਹੈ ਕਿ ਇਹ ਸਾਰੇ ਵਰਗ ਮੂਲ ਰੂਪ ਵਿਚ ਗੁਰਮੁਖ ਅਤੇ ਮਨਮੁਖ ਵਰਗਾਂ ਵਿਚ ਹੀ ਸਮਾ ਜਾਂਦੇ ਹਨ। ਸਾਰੀ ਮਨੁੱਖ ਜਾਤਿ ਸਥੂਲ ਤੌਰ 'ਤੇ ਦੋ ਪੱਖਾਂ ਵਿਚ ਵੰਡੀ ਹੋਈ ਹੈ। ਇਕ ਉਹ ਜੋ ਸੰਸਾਰਿਕਤਾ ਵਿਚ ਮਗਨ ਹਨ ਅਤੇ ਅਧਿਆਤਮਿਕਤਾ ਵਲ ਉਨ੍ਹਾਂ ਦੀ ਸਚੇ ਦਿਲੋਂ ਨਿਸ਼ਠਾ ਨਹੀਂ ਹੈ। ਦੂਜਾ ਉਹ ਜੋ ਸੰਸਾਰਿਕਤਾ ਨੂੰ ਵਿਵਹਾਰਿਕਤਾ ਤਕ ਸੀਮਿਤ ਰਖ ਕੇ ਆਪਣਾ ਅਧਿਆਤਮਿਕ ਭਵਿਖ ਸੁਧਾਰਦੇ ਹਨ ਅਤੇ ਇਸ ਸੰਸਾਰ ਵਿਚ ਰਹਿੰਦੇ ਹੋਇਆਂ ਵੀ ਇਸ ਤੋਂ ਬੇਲਾਗ ਰਹਿੰਦੇ ਹਨ।

**ਮਨੈ** (ਭਗਤੀ ਭੇਦ) : ਇਸ ਤੋਂ ਭਾਵ ਹੈ ਪਰਮਾਤਮਾ ਦੇ ਯਸ਼ ਨੂੰ ਸੁਣ ਕੇ ਉਸ ਉਤੇ ਵਿਚਾਰ ਕਰਨਾ। ਇਸ ਤਰ੍ਹਾਂ ਇਹ ਪਰਮਾਤਮਾ ਨੂੰ ਵਿਚਾਰਨ ਦੀ ਪ੍ਰਕ੍ਰਿਆ ਹੈ। ਇਸ ਨੂੰ 'ਮਨਨ' (ਭਗਤੀ ਪ੍ਰਕਾਰ) ਦਾ ਪੰਜਾਬੀ ਰੂਪ ਕਿਹਾ ਜਾ ਸਕਦਾ ਹੈ। ਵੇਖੋ 'ਮਨਨ' (ਭਗਤੀ)।

**ਮਨੋਹਰਦਾਸ ਮਿਹਰਬਾਨ** : ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਪ੍ਰਿਥੀ ਚੰਦ ਦਾ ਲੜਕਾ ਅਤੇ ਗੁਰੂ ਅਰਜਨ ਦੇਵ ਜੀ ਦਾ ਭਤੀਜਾ। ਇਸ ਨੇ ਗੁਰੂ ਨਾਨਕ ਦੇਵ ਜੀ ਦੀ ਇਕ ਜਨਮਸਾਖੀ ਦੀ ਰਚਨਾ ਕੀਤੀ ਸੀ। ਵਿਸਤਾਰ ਲਈ ਵੇਖੋ 'ਮਿਹਰਬਾਨ ਵਾਲੀ ਜਨਮਸਾਖੀ'।

**ਮਮਤਾ** : ਇਹ ਸ਼ਬਦ ਮੂਲ ਰੂਪ ਵਿਚ ਮੇਰੇਪਨ ਦੀ ਭਾਵਨਾ ਦਾ ਬੋਧਕ ਹੈ। ਇਹ ਮਾਇਆ-ਪਰਿਵਾਰ ਦਾ ਹੀ ਅੰਗ ਹੈ। ਇਸ ਨਾਲ ਸੰਸਾਰਿਕ ਪਦਾਰਥਾਂ ਪ੍ਰਤਿ 'ਮੋਹ' (ਵੇਖੋ) ਦੀ ਬਿਰਤੀ ਵਿਕਸਿਤ ਹੁੰਦੀ ਹੈ। ਗੁਰੂ ਅਮਰਦਾਸ ਜੀ ਨੇ 'ਸੋਰਠਿ ਕੀ ਵਾਰ' ਵਿਚ ਕਿਹਾ ਹੈ—*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ। ਮਨਮੁਖਿ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ।* (ਗੁ.ਗ੍ਰੰ.643)। ਗੁਰੂ ਜੀ ਨੇ ਬਿਹਾਗੜਾ ਰਾਗ ਵਿਚ ਮਮਤਾ ਨੂੰ ਮੋਹ-ਬੰਧਨ ਕਿਹਾ ਹੈ—*ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ। ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ। ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ।* (ਗੁ.ਗ੍ਰੰ.551)।

ਸੰਤ ਕਬੀਰ ਨੇ ਮਮਤਾ ਦੀ ਭਾਵਨਾ ਨੂੰ ਮਿਟਾਉਣ ਉਤੇ ਬਲ ਦਿੰਦਿਆਂ ਕਿਹਾ ਹੈ ਕਿ ਇਸ ਦੇ ਮਿਟੇ ਬਿਨਾ ਮਨੁੱਖ ਦਾ ਕੋਈ ਵੀ ਅਧਿਆਤਮਿਕ ਕਾਰਜ ਸੰਪੰਨ ਨਹੀਂ ਹੋ ਸਕਦਾ—*ਜਬ ਲਗੁ ਮੇਰੀ ਮੇਰੀ ਕਰੈ। ਤਬ ਲਗੁ ਕਾਜੁ ਏਕੁ ਨਹੀ ਸਰੈ। ਜਬ ਮੇਰੀ ਮੇਰੀ ਮਿਟਿ ਜਾਇ। ਤਬਿ ਪ੍ਰਭ ਕਾਜੁ ਸਵਾਰਹਿ ਆਇ।* (ਗੁ.ਗ੍ਰੰ.1160-61)।

**ਮੱਯਾ ਸਿੰਘ, ਭਾਈ** (1862-1928 ਈ.) : ਸਿੰਘ ਸਭਾ ਲਾਹੌਰ ਦਾ ਪ੍ਰਮੁਖ ਪ੍ਰਚਾਰਕ ਅਤੇ ਪ੍ਰਵਕਤਾ ਜਿਸ ਦਾ ਜਨਮ ਸੰਨ 1862 ਈ. ਵਿਚ ਹੋਇਆ ਮੰਨਿਆ ਜਾਂਦਾ ਹੈ। ਇਸ ਦਾ ਜਨਮ ਕਿਥੇ ਹੋਇਆ ਅਤੇ ਇਸ ਦੇ ਮਾਤਾ-ਪਿਤਾ ਕੌਣ ਸਨ ? ਇਸ ਬਾਰੇ ਜਾਣਕਾਰੀ ਦਾ ਅਭਾਵ ਹੈ। ਸਕੂਲ ਦੀ ਪੜ੍ਹਾਈ ਖ਼ਤਮ ਕਰਨ ਉਪਰੰਤ ਇਹ ਰੇਲਵੇ ਵਿਚ ਕਲਰਕ ਲਗ ਗਿਆ ਅਤੇ ਭਾਈ ਜਵਾਹਰ ਸਿੰਘ ਦੇ ਸੰਪਰਕ ਵਿਚ ਆਉਣ ਕਾਰਣ ਆਰਯ ਸਮਾਜ ਵਿਚ ਸ਼ਾਮਲ ਹੋ ਗਿਆ। ਪਰ ਇਸ ਨੇ ਲਾਹੌਰ ਸਿੰਘ ਸਭਾ ਦੇ ਦੀਵਾਨਾਂ ਵਿਚ ਵੀ ਹਾਜ਼ਰੀ ਭਰਨੀ ਸ਼ੁਰੂ ਕਰ ਦਿੱਤੀ। ਸੰਨ 1888 ਈ. ਵਿਚ ਆਰਯ ਸਮਾਜ ਨਾਲ ਤੋੜ-ਵਿਛੋੜ ਹੋ ਜਾਣ ਕਰਕੇ ਇਹ ਭਾਈ ਜਵਾਹਰ ਸਿੰਘ ਅਤੇ ਗਿਆਨੀ ਦਿੱਤ ਸਿੰਘ ਸਮੇਤ ਸਿੰਘ ਸਭਾ ਲਹਿਰ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਪੂਰੀ ਤਰ੍ਹਾਂ ਰੁਝ ਗਿਆ। ਖ਼ਾਲਸਾ ਦੀਵਾਨ, ਲਾਹੌਰ ਦਾ ਇਹ ਬਹੁਤ ਪ੍ਰਤਿਬੱਧ ਪ੍ਰਚਾਰਕ ਅਤੇ ਮਦਾਹ ਰਿਹਾ। ਸੰਨ 1892 ਈ. ਵਿਚ ਇਹ ਦੀਵਾਨ ਦਾ ਜੁਆਇੰਟ ਸਕੱਤਰ ਚੁਣਿਆ ਗਿਆ। ਇਹ ਕੇਵਲ ਇਕ ਚੰਗਾ ਬੁਲਾਰਾ ਹੀ ਨਹੀਂ ਸੀ, ਸਗੋਂ ਉਰਦੂ ਅਤੇ ਪੰਜਾਬੀ ਦਾ ਸਸ਼ਕਤ ਲੇਖਕ ਵੀ ਸੀ। ਇਸ ਨੂੰ ਅੰਗ੍ਰੇਜ਼ੀ ਭਾਸ਼ਾ ਦਾ ਵੀ ਚੰਗਾ ਗਿਆਨ ਸੀ। ਸਿੰਘ ਸਭਾ ਲਹਿਰ ਦੀਆਂ ਕਾਰਵਾਈਆਂ ਵਿਚ ਅਧਿਕ ਰੁਝ ਜਾਣ ਕਾਰਣ ਇਸ ਨੇ ਰੇਲਵੇ ਦੀ ਨੌਕਰੀ ਛਡ ਦਿੱਤੀ ਅਤੇ ਕਿਤਾਬਾਂ ਦੀ ਦੁਕਾਨ ਖੋਲ੍ਹ ਲਈ।

ਸੰਨ 1884 ਈ. ਵਿਚ ਪੰਜਾਬ ਸਰਕਾਰ ਨੇ ਪੰਜਾਬੀ-ਅੰਗ੍ਰੇਜ਼ੀ ਡਿਕਸ਼ਨਰੀ ਬਣਾਉਣ ਦਾ ਫ਼ੈਸਲਾ ਕੀਤਾ ਅਤੇ ਇਹ ਕੰਮ ਭਾਈ ਮੱਯਾ ਸਿੰਘ ਨੂੰ ਸੌਂਪਿਆ। ਇਸ ਨੇ ਦਸ ਸਾਲ ਮਿਹਨਤ ਕਰਕੇ ਡਿਕਸ਼ਨਰੀ ਤਿਆਰ ਕੀਤੀ, ਜੋ ਸੰਨ 1895 ਈ. ਵਿਚ *The Punjabi Dictionary* ਨਾਂ ਅਧੀਨ ਛਪ ਕੇ ਸਾਹਮਣੇ ਆਈ। ਇਹ ਖ਼ਾਲਸਾ ਕਾਲਜ ਦੀ ਸਥਾਪਨਾ ਲਈ ਬਣਾਈ ਗਈ ਕਮੇਟੀ ਦਾ ਮੈਂਬਰ ਰਿਹਾ ਅਤੇ ਫਿਰ ਖ਼ਾਲਸਾ ਕਾਲਜ ਦੀ ਕੌਂਸਲ ਦਾ ਮੈਂਬਰ ਵੀ

ਬਣਿਆ। ਉਸੇ ਸਾਲ 1 ਮਈ ਨੂੰ ਖ਼ਾਲਸਾ ਪ੍ਰੈਸ ਦੇ ਦੁਬਾਰਾ ਸ਼ੁਰੂ ਹੋ ਜਾਣ 'ਤੇ ਇਸ ਨੂੰ ਮੈਨੇਜਰ ਨਿਯੁਕਤ ਕੀਤਾ ਗਿਆ। 5 ਜਨਵਰੀ 1899 ਈ. ਵਿਚ ਭਗਤ ਲਕਸ਼ਮਨ ਸਿੰਘ ਵਲੋਂ ਚਲਾਈ ਗਈ ਅੰਗ੍ਰੇਜ਼ੀ ਅਖ਼ਬਾਰ *The Khalsa* ਦਾ ਇਸ ਨੂੰ ਸੰਪਾਦਕ ਲਗਾਇਆ ਗਿਆ। ਗਿਆਨੀ ਦਿੱਤ ਸਿੰਘ ਦੇ ਦੇਹਾਂਤ ਤੋਂ ਬਾਦ ਇਸ ਨੇ *ਖ਼ਾਲਸ ਅਖ਼ਬਾਰ* ਦਾ ਸੰਪਾਦਨ ਕਰਨਾ ਸ਼ੁਰੂ ਕੀਤਾ। ਪਰ ਸਰ ਅਤਰ ਸਿੰਘ, ਭਾਈ ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਵਰਗੇ ਮਹਾਰਥੀਆਂ ਦੇ ਪ੍ਰਾਣ ਤਿਆਗਣ ਤੋਂ ਬਾਦ ਹੌਲੀ ਹੌਲੀ ਇਹ ਅਖ਼ਬਾਰ ਬੰਦ ਹੋ ਗਈ। ਇਸ ਤੋਂ ਬਾਦ ਇਸ ਨੇ ਪ੍ਰਚਾਰ ਦੇ ਕੰਮਾਂ ਤੋਂ ਕਿਨਾਰਾਕਸ਼ੀ ਕਰਕੇ ਲਾਹੌਰ ਵਿਚ ਦਵਾਈਆਂ ਦੀ ਦੁਕਾਨ ਬਣਾ ਲਈ। 8 ਮਾਰਚ 1928 ਈ. ਨੂੰ ਇਸ ਦਾ ਲਾਹੌਰ ਵਿਚ ਦੇਹਾਂਤ ਹੋ ਗਿਆ।

**ਮਰਦਾਨਾ, ਭਾਈ** (1459-1534 ਈ.) : ਗੁਰੂ ਨਾਨਕ ਦੇਵ ਜੀ ਦਾ ਇਕ ਮਿਰਾਸੀ-ਸਾਥੀ ਜਿਸ ਦਾ ਜਨਮ ਸੰਨ 1459 ਈ. (1516 ਬਿ.) ਵਿਚ ਮੀਰ ਬਾਦਰੇ ਮਿਰਾਸੀ ਦੇ ਘਰ ਮਾਈ ਲੱਖੋ ਦੀ ਕੁੱਖੋਂ 'ਤਲਵੰਡੀ ਰਾਇ ਭੋਇ ਕੀ' (ਜ਼ਿਲ੍ਹਾ ਸ਼ੇਖ਼ੂਪੁਰਾ-ਪਾਕਿਸਤਾਨ) ਵਿਚ ਹੋਇਆ। ਇਹ ਗੁਰੂ ਜੀ ਤੋਂ ਦਸ ਸਾਲ ਵੱਡਾ ਸੀ ਅਤੇ ਇਸ ਦਾ ਅਸਲੀ ਨਾਂ 'ਦਾਨਾ' ਸੀ, ਪਰ ਗੁਰੂ ਜੀ ਨੇ ਇਸ ਨੂੰ 'ਮਰਦਾਨਾ' ਕਹਿਣਾ ਸ਼ੁਰੂ ਕਰ ਦਿੱਤਾ। ਇਕ ਰਵਾਇਤ ਅਨੁਸਾਰ ਮਰਦਾਨੇ ਤੋਂ ਪਹਿਲਾਂ ਮਾਈ ਲੱਖੋ ਦੀ ਕੁੱਖੋਂ ਜੰਮੇ ਛੇ ਬੱਚੇ ਮਰ ਚੁਕੇ ਸਨ, ਇਸ ਲਈ ਇਸ ਦਾ ਨਾਂ 'ਮਰ-ਜਾਣਾ' ਰਖਿਆ ਗਿਆ। ਪਰ ਗੁਰੂ ਨਾਨਕ ਦੇਵ ਜੀ ਦੇ ਸੰਪਰਕ ਵਿਚ ਆਉਣ 'ਤੇ ਗੁਰੂ ਜੀ ਨੇ ਇਸ ਨੂੰ 'ਮਰਦਾ-ਨਾ' ਕਹਿਣਾ ਸ਼ੁਰੂ ਕਰ ਦਿੱਤਾ, ਜੋ ਸਥਾਈ ਤੌਰ 'ਤੇ ਪ੍ਰਚਲਿਤ ਹੋ ਗਿਆ।

ਇਹ ਰਬਾਬ ਵਜਾਉਣ ਵਿਚ ਬਹੁਤ ਪ੍ਰਬੀਨ ਸੀ। ਜਦੋਂ ਗੁਰੂ ਨਾਨਕ ਦੇਵ ਜੀ ਤਲਵੰਡੀ ਤੋਂ ਸੁਲਤਾਨਪੁਰ ਲੋਧੀ ਆ ਗਏ ਤਾਂ ਇਹ ਵੀ ਉਥੇ ਉਨ੍ਹਾਂ ਕੋਲ ਆ ਗਿਆ। ਗੁਰੂ ਜੀ ਦੀਆਂ ਉਦਾਸੀਆਂ ਵੇਲੇ ਇਹ ਨਾਲ ਨਾਲ ਰਿਹਾ। ਜਦੋਂ ਵੀ ਗੁਰੂ ਜੀ ਨੂੰ ਬਾਣੀ ਉਤਰਦੀ ਤਾਂ ਇਹ ਰਬਾਬ ਦੀ ਤਾਨ ਛੇੜ ਕੇ ਵਿਸਮਾਦੀ ਵਾਤਾਵਰਣ ਪੈਦਾ ਕਰ ਦਿੰਦਾ। ਸਿੱਟੇ ਵਜੋਂ ਸਰੋਤਿਆਂ ਉਤੇ ਅਲੌਕਿਕ ਪ੍ਰਭਾਵ ਪੈਂਦਾ। ਕਈ ਵਾਰ ਇਹ ਆਪਣੀਆਂ ਸਿਧੜੀਆਂ ਗੱਲਾਂ ਰਾਹੀਂ ਗੁਰੂ ਜੀ ਦੇ ਉਪਦੇਸ਼ ਲਈ ਭੂਮੀ (ਪਿਛੋਕੜ) ਤਿਆਰ ਕਰਦਾ। ਜਦੋਂ ਗੁਰੂ ਜੀ ਤੀਜੀ ਉਦਾਸੀ ਤੋਂ ਬਾਦ ਦੇਸ਼ ਪਰਤ ਰਹੇ ਸਨ ਤਾਂ ਅਫ਼ਗਾਨਿਸਤਾਨ ਦੇਸ਼ ਵਿਚ ਕੁਰਮ ਨਦੀ ਦੇ ਕੰਢੇ ਵਸੇ ਕੁਰਮ (ਖ਼ੁਰਮ) ਨਗਰ ਵਿਚ ਇਸ ਨੇ ਪ੍ਰਾਣ ਤਿਆਗੇ। ਉਥੇ ਹੀ ਇਸ ਦਾ ਸਮਾਰਕ ਬਣਾਇਆ ਗਿਆ।

ਕੁਝ ਵਿਦਵਾਨ ਇਸ ਦਾ ਦੇਹਾਂਤ ਸੰਨ 1534 ਈ. (1591 ਬਿ.) ਵਿਚ ਕਰਤਾਰਪੁਰ ਵਿਚ ਮੰਨਦੇ ਹਨ। ਇਸ ਦਾ ਸ਼ਰੀਰ ਗੁਰੂ ਜੀ ਨੇ ਆਪਣੇ ਹੱਥੀਂ ਜਲ-ਪ੍ਰਵਾਹਿਤ ਕੀਤਾ। ਇਸ ਵਿਚ ਸੰਦੇਹ ਨਹੀਂ ਕਿ ਇਸ ਦੇ ਜਨਮ ਅਤੇ ਮਰਨ ਦੇ ਸਮੇਂ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ, ਪਰ ਅਧਿਕ ਵਿਦਵਾਨ ਉਪਰੋਕਤ ਸੰਨਾਂ-ਸੰਮਤਾਂ ਨੂੰ ਹੀ ਸਹੀ ਮੰਨਦੇ ਹਨ। ਇਸ ਤੋਂ ਬਾਦ ਇਸ ਦਾ ਲੜਕਾ 'ਸਾਹਜਾਦਾ' ਗੁਰੂ ਜੀ ਨਾਲ ਕੀਰਤਨ ਵੇਲੇ ਰਬਾਬ ਵਜਾਉਂਦਾ ਰਿਹਾ। ਉਹ ਬਾਦ ਵਿਚ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਵੀ ਰਿਹਾ।

ਭਾਈ ਮਰਦਾਨੇ ਦੇ ਨਾਂ ਉਤੇ ਬਿਹਾਗੜਾ ਰਾਗ ਦੀ ਵਾਰ ਮ.੪ ਦੀ 12ਵੀਂ ਪਉੜੀ ਨਾਲ ਤਿੰਨ ਸ਼ਲੋਕ ਦਰਜ ਹਨ। ਇਨ੍ਹਾਂ ਸ਼ਲੋਕਾਂ ਤੋਂ ਪਹਿਲਾਂ ਲਿਖਿਆ ਹੈ— 'ਸਲੋਕੁ ਮਰਦਾਨਾ ੧'। ਇਨ੍ਹਾਂ ਦਾ ਰਚੈਤਾ ਕੌਣ ਹੈ ? ਇਸ ਬਾਰੇ ਦੋ ਮਤ ਪ੍ਰਚਲਿਤ ਹਨ। ਇਕ ਮਤ ਅਨੁਸਾਰ ਇਹ ਸ਼ਲੋਕ ਗੁਰੂ ਨਾਨਕ ਦੇਵ ਜੀ ਵਲੋਂ ਮਰਦਾਨੇ ਨੂੰ ਸੰਬੋਧਨ ਕਰਕੇ ਉਚਾਰੇ ਗਏ ਹਨ ਜਾਂ ਮਰਦਾਨੇ ਵਲੋਂ ਲਿਖੇ ਗਏ ਹਨ। ਦੂਜੇ ਮਤ ਅਨੁਸਾਰ ਇਹ ਮਰਦਾਨੇ ਦੇ ਆਪਣੇ ਲਿਖੇ ਹਨ। ਪੁਰਾਤਨ ਬੀੜਾਂ ਵਿਚ ਕਿਤੇ ਵੀ 'ਮਹਲਾ ੧' ਨਹੀਂ ਲਿਖਿਆ। ਭਾਈ ਮਨੀ ਸਿੰਘ ਵਾਲੀ ਬੀੜ ਵਿਚ, ਜਿਸ ਵਿਚ ਬਾਣੀ ਗੁਰੂ-ਕ੍ਰਮ ਅਨੁਸਾਰ ਦਰਜ ਹੈ, ਕੇਵਲ 'ਮਰਦਾਨਾ' ਸ਼ਬਦ ਲਿਖਿਆ ਹੈ। ਫਲਸਰੂਪ ਇਨ੍ਹਾਂ ਦਾ ਕਰਤ੍ਰਿਤਵ ਸੰਦਿਗਧ ਹੈ।

ਭਾਈ ਮਰਦਾਨੇ ਦੇ ਨਾਂ ਨਾਲ ਸੰਬੰਧਿਤ ਇਨ੍ਹਾਂ ਤਿੰਨਾਂ ਸ਼ਲੋਕਾਂ ਵਿਚ ਰੁਪਕ ਸ਼ੈਲੀ ਦੁਆਰਾ ਵਿਕਾਰ ਪੈਦਾ ਕਰਨ ਵਾਲੀ ਸ਼ਰਾਬ ਨੂੰ ਤਿਆਗ ਕੇ ਸਚੇ ਅਤੇ ਅਧਿਆਤਮਿਕ ਨਸ਼ੇ ਵਾਲੀ ਸ਼ਰਾਬ ਦਾ ਸੇਵਨ ਕਰਨ ਉਤੇ ਬਲ ਦਿੱਤਾ ਗਿਆ ਹੈ ਅਤੇ ਅਧਿਆਤਮਿਕ ਵਿਕਾਸ ਵਿਚ ਸਤਿ-ਸੰਗਤ ਦੀ ਅਹਿਮੀਅਤ ਨੂੰ ਉਜਾਗਰ ਕੀਤਾ ਗਿਆ ਹੈ—*ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ*

*ਕਟਹਿ ਬਿਕਾਰ।* (ਗੁ.ਗ੍ਰੰ.553)।

**ਮਰਦੋਂ** (ਪਿੰਡ) : ਹਰਿਆਣਾ ਪ੍ਰਾਂਤ ਦੇ ਅੰਬਾਲਾ ਨਗਰ ਤੋਂ 15 ਕਿ.ਮੀ. ਦੱਖਣ ਵਲ ਟਾਂਗਰੀ ਨਦੀ ਦੇ ਸੱਜੇ ਕੰਢੇ ਉਤੇ ਸਥਿਤ ਇਕ ਪੁਰਾਤਨ ਪਿੰਡ ਜਿਸ ਵਿਚ ਪਹਿਲਾਂ ਗੁਰੂ ਤੇਗ ਬਹਾਦਰ ਜੀ ਧਰਮ-ਪ੍ਰਚਾਰ ਦੀ ਇਕ ਫੇਰੀ ਦੌਰਾਨ ਪਧਾਰੇ ਸਨ ਅਤੇ ਫਿਰ ਗੁਰੂ (ਬਾਲਕ) ਗੋਬਿੰਦ ਰਾਇ ਸੰਨ 1670 ਈ. ਵਿਚ ਲਖਨੌਰ ਵਿਚ ਆਪਣੀ ਠਹਿਰ ਦੌਰਾਨ ਆਏ ਸਨ। ਦੋਹਾਂ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਇਕੋ ਪਰਿਸਰ ਵਿਚ ਦੋ ਸਮਾਰਕ ਬਣੇ ਹੋਏ ਹਨ। ਇਹ ਗੁਰੂ-ਧਾਮ 'ਗੁਰਦੁਆਰਾ ਮਰਦੋਂ ਸਾਹਿਬ ਪਾਤਿਸ਼ਾਹੀ ਨੌਂ ਅਤੇ ਦਸ' ਦੇ ਨਾਂ ਨਾਲ ਪ੍ਰਸਿੱਧ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਇਸ ਗੁਰਦੁਆਰੇ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਮਹੀਨੇ ਮਸਿਆ ਵਾਲੇ ਦਿਨ ਧਾਰਮਿਕ ਮੇਲਾ ਲਗਦਾ ਹੈ।

**ਮੱਲਣ** (ਪਿੰਡ) : ਪੰਜਾਬ ਦੇ ਫ਼ਿਰੋਜ਼ਪੁਰ ਜ਼ਿਲ੍ਹੇ ਦਾ ਇਕ ਪਿੰਡ ਜੋ ਜੈਤੋ ਤੋਂ 14 ਕਿ.ਮੀ. ਦੱਖਣ-ਪੱਛਮ ਵਲ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਖਿਦਰਾਣੇ ਦੀ ਢਾਬ ਵਲ ਜਾਂਦੇ ਹੋਇਆਂ ਪਿੰਡ ਤੋਂ ਬਾਹਰ ਉਤਰ ਵਾਲੇ ਪਾਸੇ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਹੁਣ 'ਗੁਰਦੁਆਰਾ ਰਾਮਸਰ ਪਾਤਿਸ਼ਾਹੀ ਦਸ' ਬਣਿਆ ਹੋਇਆ ਹੈ।

ਇਸ ਪਿੰਡ ਵਿਚ ਬਾਬਾ ਕੌਲ ਸੋਢੀ ਦੇ ਵੰਸ਼ਜ ਜਾਗੀਰਦਾਰ ਹਨ। ਜੈਤੋ ਦੇ ਮੋਰਚੇ ਵੇਲੇ ਸਿੰਘਾਂ ਦੇ ਜੱਥੇ ਰਾਤ ਵੇਲੇ ਇਥੇ ਠਹਿਰਦੇ ਸਨ।

**ਮਲਾਰ ਕੀ ਵਾਰ ਮਹਲਾ ੧ :** ਗੁਰੂ ਨਾਨਕ ਦੇਵ ਜੀ ਦੀ ਰਚੀ ਇਸ ਵਾਰ ਦੇ ਆਰੰਭ ਵਿਚ ਲਿਖਿਆ ਹੈ—*ਰਾਣੈ ਕੈਲਾਸ ਤਥਾ ਮਾਲਦੇ ਕੀ ਧੁਨਿ।* ਸਪੱਸ਼ਟ ਹੈ ਕਿ ਇਸ ਵਾਰ ਨੂੰ ਕੈਲਾਸ-ਦੇਵ ਅਤੇ ਮਾਲ-ਦੇਵ ਦੀ ਵਾਰ ਦੀ ਧੁਨਿ ਉਤੇ ਗਾਇਆ ਜਾਣਾ ਹੈ।

ਰਵਾਇਤ ਅਨੁਸਾਰ ਕੈਲਾਸ ਦੇਵ ਅਤੇ ਮਾਲ ਦੇਵ ਦੋਵੇਂ ਰਾਜਪੂਤ ਭਰਾ ਕਾਂਗੜੇ ਦੇ ਇਲਾਕੇ ਵਿਚ, ਜਹਾਂਗੀਰ ਬਾਦਸ਼ਾਹ ਦੇ ਰਾਜ-ਕਾਲ ਵੇਲੇ, ਆਪਣੀ ਰਿਆਸਤ ਦੇ ਮਾਲਕ ਸਨ। ਉਹ ਭਾਵੇਂ ਬਾਦਸ਼ਾਹ ਨੂੰ ਕਰ ਦਿੰਦੇ ਸਨ, ਪਰ ਉਨ੍ਹਾਂ ਦੀ ਬਹਾਦਰੀ ਤੋਂ ਬਾਦਸ਼ਾਹ ਸਦਾ ਡਰਦਾ ਰਹਿੰਦਾ ਸੀ। ਉਸ ਨੇ ਜੁਗਤ ਨਾਲ ਦੋਹਾਂ ਭਰਾਵਾਂ ਨੂੰ ਆਪਸ ਵਿਚ ਲੜਾ ਦਿੱਤਾ। ਭਿਆਨਕ ਲੜਾਈ ਵਿਚ ਕੈਲਾਸ਼-ਦੇਵ ਹਾਰ ਗਿਆ। ਪਰ ਮਾਲ ਦੇਵ ਨੇ ਉਸ ਨੂੰ ਅੱਧਾ ਰਾਜ ਵਾਪਸ ਦੇ ਦਿੱਤਾ। ਇਸ ਅਦੁੱਤੀ ਸਾਕੇ ਨੂੰ ਢਾਢੀਆਂ ਨੇ ਜਿਸ ਵਾਰ ਵਿਚ ਬਿਆਨ ਕੀਤਾ, ਉਸ ਦੀ ਧੁਨਿ ਉਤੇ 'ਮਲਾਰ ਕੀ ਵਾਰ' ਗਾਉਣ ਦਾ ਗੁਰੂ ਅਰਜਨ ਦੇਵ ਜੀ ਦਾ ਆਦੇਸ਼ ਹੈ।

ਇਹ ਵਾਰ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ਇਸ ਵਿਚ ਕੁਲ 28 ਪਉੜੀਆਂ ਹਨ, ਪਰ 27ਵੀਂ ਪਉੜੀ ਗੁਰੂ ਅਰਜਨ ਦੇਵ ਜੀ ਦੀ 'ਨਵੀਂ' ਰਚੀ ਹੋਈ ਹੈ। ਇਸ ਲਈ ਇਸ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਕੇਵਲ 27 ਪਉੜੀਆਂ ਹਨ। ਇਸ ਵਾਰ ਵਿਚ ਕੁਲ 58 ਸ਼ਲੋਕ ਸੰਕਲਿਤ ਹਨ। ਇਸ ਦੇ ਰਚਨਾ-ਕਾਲ ਬਾਰੇ ਕੋਈ ਵਿਸ਼ਵਾਸ-ਯੋਗ ਤੱਥ ਨਹੀਂ ਮਿਲਦਾ। ਹਾਂ, 'ਪੁਰਾਤਨ ਜਨਮਸਾਖੀ' (ਸਾਖੀ 49) ਅਨੁਸਾਰ ਇਸ ਨੂੰ ਗੁਰੂ ਜੀ ਨੇ ਤੀਜੀ ਉਦਾਸੀ ਵੇਲੇ ਕਸ਼ਮੀਰ ਦੇ ਪੰਡਿਤ ਬ੍ਰਹਮਦੱਤ ਪ੍ਰਤਿ ਉਚਾਰਿਆ ਸੀ। ਇਸ ਵਿਚਲੇ ਵਿਚਰਾਂ ਦੀ ਪ੍ਰਪੱਕਤਾ ਤੋਂ ਸੰਕੇਤ ਮਿਲਦਾ ਹੈ ਕਿ ਇਹ ਵਾਰ ਗੁਰੂ ਜੀ ਦੀ ਪ੍ਰੌੜ੍ਹ ਅਵਸਥਾ ਦੀ ਰਚਨਾ ਹੈ।

ਇਸ ਵਾਰ ਵਿਚ ਕੁਰੀਤੀਆਂ ਅਤੇ ਰੂੜ੍ਹ-ਪਰੰਪਰਾਵਾਂ ਨੂੰ ਤਿਆਗ ਕੇ ਵਾਸਤਵਿਕ ਧਰਮ-ਕਾਰਜ ਵਿਚ ਲੀਨ ਹੋਣ ਦੀ ਭਾਵਨਾ ਨੂੰ ਪ੍ਰਗਟ ਕੀਤਾ ਗਿਆ ਹੈ ਅਤੇ ਬਹੁ-ਦੇਵ ਉਪਾਸਨਾ ਦੇ ਮੁਕਾਬਲੇ ਇਕੇਸ਼੍ਵਰਵਾਦੀ ਦ੍ਰਿਸ਼ਟੀਕੋਣ ਦੀ ਸਥਾਪਨਾ ਹੋਈ ਹੈ। ਪਾਰਬ੍ਰਹਮ ਖ਼ੁਦ ਸ੍ਰਿਸ਼ਟੀ ਦਾ ਕਰਤਾ ਹੈ। ਇਸ ਕਾਰਜ ਲਈ ਉਸ ਨੂੰ ਕਿਸੇ ਦੇਵੀ-ਦੇਵਤਾ ਜਾਂ ਮਾਇਆ ਦੀ ਸਹਾਇਤਾ ਦੀ ਲੋੜ ਨਹੀਂ ਹੈ। ਦੁਨੀਆ ਦੇ ਸਾਰਿਆਂ ਧਰਮਾਂ ਵਿਚੋਂ ਸ੍ਰੇਸ਼ਠ ਧਰਮ ਹੈ ਪਰਮਾਤਮਾ ਸੰਬੰਧੀ ਗਿਆਨ ਪ੍ਰਾਪਤ ਕਰਕੇ ਨਾਮ ਦਾ ਸਿਮਰਨ ਕਰਨਾ, ਕਿਉਂਕਿ ਇਸ ਤੋਂ ਬਿਨਾ ਮਨੁੱਖ ਹਉਮੈ ਦੇ ਵਸ ਵਿਚ ਹੋ ਕੇ ਪਾਪਾਂ ਵਾਲਾ ਆਚਰਣ ਕਰਦਾ ਹੈ ਅਤੇ ਸਿੱਟੇ ਵਜੋਂ ਬਹੁਤ ਦੁਖ ਅਤੇ ਯਮ-ਰਾਜ ਵਲੋਂ ਦਿੱਤੇ ਜਾਣ ਵਾਲੇ ਕਸ਼ਟ ਸਹਿਨ ਕਰਦਾ ਹੈ।

ਸ੍ਰੇਸ਼ਠ ਧਰਮ ਦੀ ਪ੍ਰਾਪਤੀ ਲਈ ਗੁਰੂ ਦੀ ਸ਼ਰਣ ਵਿਚ ਜਾਣਾ ਅਤਿਅੰਤ ਜ਼ਰੂਰੀ ਹੈ। ਸਾਰੀਆਂ ਜੂਨਾਂ ਵਿਚੋਂ ਮਨੁੱਖ ਜੂਨ ਉੱਤਮ ਹੈ। ਜੋ ਇਸ ਜੂਨ ਵਿਚ ਆ ਕੇ ਉਚਿਤ

ਲਾਭ ਪ੍ਰਾਪਤ ਨਹੀਂ ਕਰਦਾ, ਉਹ ਆਵਾਗਵਣ ਵਿਚ ਪਿਆ ਭਟਕਦਾ ਰਹਿੰਦਾ ਹੈ। ਸ਼ਲੋਕਾਂ ਵਿਚ ਅਧਿਕਤਰ ਪ੍ਰਚਲਿਤ ਧਾਰਮਿਕ ਪਰੰਪਰਾਵਾਂ, ਸਮਾਜਿਕ ਕੀਮਤਾਂ, ਰਾਜਨੈਤਿਕ ਅਤਿਆਚਾਰਾਂ, ਆਰਥਿਕ ਕਾਣੀ-ਵੰਡ ਆਦਿ ਪ੍ਰਤਿ ਗੁਰੂ ਜੀ ਨੇ ਆਪਣਾ ਅਸੰਤੋਸ਼ ਪ੍ਰਗਟ ਕੀਤਾ ਹੈ। ਯੁਗ-ਚਿਤ੍ਰਣ ਦਾ ਇਤਨਾ ਸਜੀਵ ਨਮੂਨਾ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਭਿੰਨ ਕਿਸੇ ਹੋਰ ਸਾਧਕ ਦੀ ਰਚਨਾ ਵਿਚ ਮਿਲਣਾ ਸਰਲ ਨਹੀਂ ਹੈ। ਮਾਸ ਖਾਣ ਪ੍ਰਤਿ ਆਪਣਾ ਵਿਚਾਰ ਪ੍ਰਗਟ ਕਰਨ ਵੇਲੇ ਜਿਸ ਤਰਕਮਈ ਸ਼ੈਲੀ ਦੀ ਵਰਤੋਂ ਗੁਰੂ ਜੀ ਨੇ ਕੀਤੀ ਹੈ, ਉਹ ਆਪ ਜੀ ਦੀ ਸਿਰਜਨਾਤਮਕ ਪ੍ਰਤਿਭਾ ਦੀ ਲਖਾਇਕ ਹੈ।

ਕੁਝ ਵਿਦਵਾਨ ਇਸ ਦੀ ਭਾਵ-ਸਾਮਗ੍ਰੀ ਨੂੰ ਚਾਰ ਭਾਗਾਂ ਵਿਚ ਵੰਡਦੇ ਹਨ, ਜਿਵੇਂ ਪਉੜੀ 1 ਤੋਂ 7 ਤਕ ਰੱਬ ਬਾਰੇ, 8 ਤੋਂ 16 ਤਕ ਨਾਮ ਬਾਰੇ, 17 ਤੋਂ 22 ਤਕ ਭਗਤੀ ਬਾਰੇ ਅਤੇ 23 ਤੋਂ 28 ਤਕ ਗੁਰੂ-ਸ਼ਬਦ ਬਾਰੇ। ਪਰ ਅਜਿਹੀ ਵੰਡ-ਰੇਖਾ ਅੰਦਰਲੇ ਤੱਥਾਂ ਤੋਂ ਸੰਪੁਸ਼ਟ ਨਹੀਂ ਹੁੰਦੀ।

ਇਸ ਵਾਰ ਵਿਚਲੀ ਹਰ ਪਉੜੀ ਵਿਚ ਅੱਠ ਅੱਠ ਤੁਕਾਂ ਹਨ, ਪਰ ਉਨ੍ਹਾਂ ਦੇ ਆਕਾਰ ਵਿਚ ਸਮਾਨਤਾ ਨਹੀਂ ਹੈ। ਇਸ ਵਿਚ ਦਰਜ 58 ਸ਼ਲੋਕਾਂ ਵਿਚੋਂ 24 ਗੁਰੂ ਨਾਨਕ ਦੇਵ ਜੀ ਦੇ, ਪੰਜ ਗੁਰੂ ਅੰਗਦ ਦੇਵ ਜੀ ਦੇ, 27 ਗੁਰੂ ਅਮਰਦਾਸ ਜੀ ਦੇ ਅਤੇ ਦੋ ਗੁਰੂ ਅਰਜਨ ਦੇਵ ਜੀ ਦੇ ਹਨ। ਹਰ ਇਕ ਪਉੜੀ ਨਾਲ ਦੋ ਦੋ ਸ਼ਲੋਕ ਹਨ ਸਿਵਾਏ 21ਵੀਂ ਪਉੜੀ ਦੇ ਜਿਸ ਨਾਲ ਚਾਰ ਸ਼ਲੋਕ ਹਨ। ਸ਼ਲੋਕਾਂ ਦੀਆਂ ਤੁਕਾਂ ਦੇ ਆਕਾਰ ਵਿਚ ਬਹੁਤ ਅਸਮਾਨਤਾ ਹੈ, ਦੋ ਤੋਂ ਲੈ ਕੇ 26 ਤੁਕਾਂ ਤਕ ਦੇ ਸ਼ਲੋਕ ਮਿਲਦੇ ਹਨ। ਇਸ ਵਾਰ ਦੀਆਂ ਪਉੜੀਆਂ ਦੀ ਭਾਸ਼ਾ ਦਾ ਸਰੂਪ ਪੂਰਬੀ ਪੰਜਾਬੀ ਵਾਲਾ ਹੈ, ਪਰ ਸ਼ਲੋਕ ਲਗਭਗ ਕੇਂਦਰੀ ਪੰਜਾਬੀ ਵਿਚ ਲਿਖੇ ਹੋਏ ਹਨ, ਭਾਵੇਂ ਉਨ੍ਹਾਂ ਉਤੇ ਕਿਤੇ ਕਿਤੇ ਲਹਿੰਦੀ ਦਾ ਪ੍ਰਭਾਵ ਵੀ ਹੈ।

**ਮਲਾਰ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ 61 ਚਉਪਦੇ, ਅੱਠ ਅਸ਼ਟਪਦੀਆਂ, ਇਕ ਛੰਤ ਅਤੇ ਇਕ ਵਾਰ ਮਹਲੇ ਪਹਿਲੇ ਦੀ ਹੈ। ਭਗਤ-ਬਾਣੀ ਪ੍ਰਕਰਣ ਵਿਚ ਪੰਜ ਸ਼ਬਦ ਹਨ, ਦੋ ਨਾਮਦੇਵ ਦੇ ਅਤੇ ਤਿੰਨ ਰਵਿਦਾਸ ਦੇ।

*ਚਉਪਦੇ* ਪ੍ਰਕਰਣ ਦੇ ਕੁਲ 61 ਚਉਪਦਿਆਂ ਵਿਚੋਂ ਨੌਂ ਗੁਰੂ ਨਾਨਕ ਦੇਵ ਜੀ ਦੇ ਹਨ ਜਿਨ੍ਹਾਂ ਵਿਚੋਂ ਅੱਠ ਵਿਚ ਚਾਰ ਚਾਰ ਅਤੇ ਇਕ ਵਿਚ ਪੰਜ ਪਦਿਆਂ ਦੇ ਸਮੁੱਚ ਹਨ। ਗੁਰੂ ਜੀ ਨੇ ਦਸਿਆ ਹੈ ਕਿ ਪਰਮਾਤਮਾ ਨੂੰ ਭੁਲਾਉਣ ਨਾਲ ਮਨੁੱਖ ਆਪਣਾ ਹੀ ਸਭ ਕੁਝ ਵਿਗਾੜਦਾ ਹੈ। ਗੁਰੂ ਅਮਰਦਾਸ ਜੀ ਦੇ 13 ਚਉਪਦਿਆਂ ਵਿਚੋਂ 10 ਵਿਚ ਚਾਰ ਚਾਰ ਅਤੇ ਤਿੰਨ ਵਿਚ ਪੰਜ ਪੰਜ ਪਦਿਆਂ ਦੇ ਜੁਟ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਉਪਦੇਸ਼ ਦਿੱਤਾ ਹੈ ਕਿ ਪਰਮਾਤਮਾ ਸਰਵ-ਸ਼ਕਤੀਮਾਨ ਹੈ। ਗੁਰੂ ਰਾਮਦਾਸ ਜੀ ਦੇ ਲਿਖੇ ਨੌਂ ਚਉਪਦਿਆਂ ਵਿਚੋਂ ਇਕ ਵਿਚ ਦੋ, ਸੱਤ ਵਿਚ ਚਾਰ ਚਾਰ ਅਤੇ ਇਕ ਵਿਚ ਪੰਜ ਪਦਿਆਂ ਦੇ ਸਮੁੱਚ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਜਿਗਿਆਸੂ ਨੂੰ ਸਪੱਸ਼ਟ ਕੀਤਾ ਹੈ ਕਿ ਹਰਿ-ਨਾਮ ਵਰਗੀ ਮਹਾਨ ਵਸਤੂ ਅਸਲੋਂ ਸਾਡੇ ਅੰਦਰ ਵਸਦੀ ਹੈ, ਪਰ ਮਾਇਆ ਦੇ ਪ੍ਰਭਾਵ ਕਰਕੇ ਮਹਿਸੂਸ ਨਹੀਂ ਹੁੰਦੀ। ਗੁਰੂ ਅਰਜਨ ਦੇਵ ਜੀ ਦੇ 30 ਚਉਪਦਿਆਂ ਵਿਚੋਂ 21 ਦੁਪਦੇ, ਦੋ ਤ੍ਰਿਪਦੇ ਅਤੇ ਸੱਤ ਚਉਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਗੁਰਮਤਿ ਦੇ ਅਨੇਕ ਸਿੱਧਾਂਤਾਂ ਨੂੰ ਸਪੱਸ਼ਟ ਕੀਤਾ ਹੈ ਅਤੇ ਅਨੇਕ ਉਪਮਾਨ, ਦ੍ਰਿਸ਼ਟਾਂਤ ਵਰਤ ਕੇ ਜੀਵਾਤਮਾ ਅਤੇ ਪਰਮਾਤਮਾ ਦੇ ਸੰਬੰਧ ਨੂੰ ਦਰਸਾਇਆ ਹੈ।

*ਅਸ਼ਟਪਦੀ* ਪ੍ਰਕਰਣ ਦੀਆਂ ਕੁਲ ਅੱਠ ਅਸ਼ਟਪਦੀਆਂ ਵਿਚੋਂ ਪੰਜ ਗੁਰੂ ਨਾਨਕ ਦੇਵ ਜੀ ਦੀਆਂ ਹਨ, ਜਿਨ੍ਹਾਂ ਵਿਚੋਂ ਇਕ ਵਿਚ ਪੰਜ, ਤਿੰਨ ਵਿਚ ਅੱਠ ਅੱਠ ਅਤੇ ਇਕ ਵਿਚ ਨੌਂ ਪਦੀਆਂ ਸ਼ਾਮਲ ਹਨ। ਗੁਰੂ ਜੀ ਨੇ ਜੀਵਾਤਮਾ ਦਾ ਪਰਮਾਤਮਾ ਨਾਲ ਸੰਬੰਧ ਸਪੱਸ਼ਟ ਕਰਨ ਲਈ ਕਈ ਉਪਮਾਨ ਅਤੇ ਦ੍ਰਿਸ਼ਟਾਂਤ ਵਰਤੇ ਹਨ। ਗੁਰੂ ਅਮਰਦਾਸ ਜੀ ਨੇ ਆਪਣੀਆਂ ਤਿੰਨ ਅਸ਼ਟਪਦੀਆਂ ਵਿਚ ਇਸ ਗੱਲ ਨੂੰ ਸਪੱਸ਼ਟ ਕੀਤਾ ਹੈ ਕਿ ਸੰਸਾਰਿਕ ਸਿਖਿਆਵਾਂ ਵਿਅਰਥ ਹਨ।

ਗੁਰੂ ਅਰਜਨ ਦੇਵ ਜੀ ਨੇ ਚਾਰ ਪਦਿਆਂ ਦੇ ਆਪਣੇ ਇਕ *ਛੰਤ* ਵਿਚ ਬੜੀ ਮਗਨਤਾ ਨਾਲ ਪਰਮਾਤਮਾ ਦੀ ਉਸਤਤ ਕੀਤੀ ਹੈ। ਇਸ ਤੋਂ ਅਗੇ ਮਲ੍ਹਾਰ ਦੀ ਵਾਰ ਹੈ, ਜਿਸ ਬਾਰੇ ਸੁਤੰਤਰ ਇੰਦਰਾਜ ਵੇਖੋ।

*ਭਗਤ ਬਾਣੀ* ਪ੍ਰਕਰਣ ਵਿਚ ਦੋ ਸ਼ਬਦ ਭਗਤ ਨਾਮਦੇਵ ਦੇ ਹਨ। ਇਨ੍ਹਾਂ ਵਿਚ ਪਰਮਾਤਮਾ ਦੀ ਉਸਤਤ ਕੀਤੀ ਗਈ ਹੈ। ਭਗਤ ਰਵਿਦਾਸ ਨੇ ਆਪਣੇ ਤਿੰਨ ਸ਼ਬਦਾਂ

ਵਿਚ ਦਸਿਆ ਹੈ ਕਿ ਨੀਵੀਂ ਜਾਤਿ ਵਾਲਾ ਸਾਧਕ ਵੀ ਪਰਮਾਤਮਾ ਦੀ ਕ੍ਰਿਪਾ ਨਾਲ ਮਹਾਨ ਬਣ ਸਕਦਾ ਹੈ।

**ਮਲੂਕਾ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਜੈਤੋ ਨਗਰ ਤੋਂ 18 ਕਿ.ਮੀ. ਪੂਰਬ ਵਾਲੇ ਪਾਸੇ ਸਥਿਤ ਹੈ। ਦਸੰਬਰ 1706 ਈ. ਨੂੰ ਗੁਰੂ ਗੋਬਿੰਦ ਸਿੰਘ ਜਲਾਲ ਪਿੰਡ ਤੋਂ ਇਥੇ ਆਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਿੰਡ ਤੋਂ ਬਾਹਰ ਪੂਰਬ ਵਾਲੇ ਪਾਸੇ 'ਗੁਰਦੁਆਰਾ ਤਰੂਆਣਾ ਸਾਹਿਬ ਪਾਤਿਸ਼ਾਹੀ ਦਸ' ਬਣਿਆ ਹੋਇਆ ਹੈ। ਸਿੱਖ ਇਤਿਹਾਸ ਅਨੁਸਾਰ ਸਵੇਰੇ ਸਵੇਰੇ ਇਕ ਦੀਵਾਨਾ ਸਾਧ ਗੁਰੂ ਜੀ ਦੇ ਦਰਸ਼ਨਾਂ ਲਈ ਆ ਗਿਆ। ਗੁਰੂ ਜੀ ਉਸ ਵਕਤ ਸਮਾਧੀ ਦੀ ਅਵਸਥਾ ਵਿਚ ਸਨ। ਪਹਿਰੇਦਾਰ ਨੇ ਤੰਬੂ ਦੇ ਅੰਦਰ ਜਾਣੋ ਸਾਧ ਨੂੰ ਰੋਕਿਆ, ਪਰ ਉਸ ਨੇ ਜ਼ਬਰਦਸਤੀ ਕਰਨੀ ਚਾਹੀ। ਫਲਸਰੂਪ ਲੜਾਈ ਵਿਚ ਉਹ ਘਾਇਲ ਹੋ ਗਿਆ। ਇਤਨੇ ਤਕ ਗੁਰੂ ਜੀ ਸਚੇਤ ਹੋ ਗਏ। ਸਾਧ ਨੂੰ ਅੰਦਰ ਬੁਲਾਇਆ ਅਤੇ ਦਰਸ਼ਨ ਦਿੱਤੇ। ਕੁਝ ਦੇਰ ਬਾਦ ਜ਼ਖ਼ਮਾਂ ਦੀ ਤਾਬ ਨ ਲਾਉਂਦਾ ਹੋਇਆ ਸਾਧ ਗੁਜ਼ਰ ਗਿਆ। ਗੁਰਦੁਆਰੇ ਦੀ ਵਰਤਮਾਨ ਇਮਾਰਤ ਸੰਨ 1952 ਈ. ਵਿਚ ਬਣਾਈ ਗਈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਸੇਵਾ-ਸੰਭਾਲ ਸਥਾਨਕ ਕਮੇਟੀ ਕਰਦੀ ਹੈ।

**ਮਲੇਰਕੋਟਲਾ ਰਿਆਸਤ**: ਪੰਜਾਬ ਦੀ ਇਕੋ ਇਕ ਮੁਸਲਿਮ ਰਿਆਸਤ ਜੋ ਆਜ਼ਾਦੀ ਤੋਂ ਬਾਦ ਪਹਿਲਾਂ ਪੈਪਸੂ ਵਿਚ ਅਤੇ ਫਿਰ ਪੰਜਾਬ ਵਿਚ ਸਮੋ ਦਿੱਤੀ ਗਈ। ਇਸ ਰਿਆਸਤ ਦੇ ਨਵਾਬ ਖ਼ਾਨਦਾਨ ਦਾ ਪੁਰਖਾ ਸਦਰੁੱਦੀਨ ਸ਼ੇਰਵਾਨੀ ਅਫ਼ਗਾਨ ਸੀ, ਜੋ ਸੰਨ 1434 ਈ. ਵਿਚ ਖ਼ੁਰਾਸਾਨ ਦੇ ਦਾਗਬੰਦ ਇਲਾਕੇ ਵਿਚ ਪੈਦਾ ਹੋਇਆ । ਉਸ ਨੇ ਪੰਜਾਬ ਦੀ ਧਰਤੀ ਉਤੇ 'ਭੂਮਸੀ' ਨਾਂ ਦੇ ਸਥਾਨ ਉਤੇ ਆ ਕੇ ਡੇਰਾ ਲਗਾ ਲਿਆ। ਇਕ ਵਾਰ ਸੁਲਤਾਨ ਬਹਿਲੋਲ ਲੋਧੀ, ਆਪਣੇ ਵਜ਼ੀਰ ਹਾਮਿਦ ਖ਼ਾਨ ਨਾਲ ਭੂਮਸੀ ਨਾਂ ਦੇ ਸਥਾਨ ਕੋਲੋਂ ਲੰਘਦੇ ਸਮੇਂ, ਸ਼ੇਖ ਸਦਰੁੱਦੀਨ ਕੋਲ ਕੁਝ ਸਮੇਂ ਲਈ ਠਹਿਰਿਆ ਅਤੇ ਦੁਆ ਮੰਗੀ ਕਿ ਉਸ ਨੂੰ ਦਿੱਲੀ ਉਤੇ ਜਿਤ ਪ੍ਰਾਪਤ ਹੋਏ। ਜਿਤ ਦਾ ਵਰਦਾਨ ਲੈ ਕੇ ਜਦੋਂ ਬਹਿਲੋਲ ਲੋਧੀ ਨੇ ਦਿੱਲੀ ਨੂੰ ਕਾਬੂ ਕਰ ਲਿਆ ਤਾਂ ਉਸ ਨੇ ਸੰਨ 1454 ਈ. ਵਿਚ ਆਪਣੀ ਪੁੱਤਰੀ ਤਾਜ ਮੁੱਰਸਾ ਬੇਗਮ ਦਾ ਵਿਆਹ ਸ਼ੇਖ ਸਦਰੁੱਦੀਨ ਨਾਲ ਕਰ ਦਿੱਤਾ। ਦਾਜ ਵਜੋਂ ਉਸ ਨੇ 68 ਪਿੰਡਾਂ ਦੀ ਜਾਗੀਰ ਸ਼ੇਖ ਦੇ ਨਾਂ ਲਗਵਾ ਦਿੱਤੀ। ਸੰਨ 1515 ਈ. ਵਿਚ ਉਸ ਦਾ ਦੇਹਾਂਤ ਹੋ ਗਿਆ।

'ਮਲੇਰਕੋਟਲਾ' ਨਾਂ ਦੋ ਸ਼ਬਦਾਂ ਦੇ ਜੋੜ ਨਾਲ ਬਣਿਆ ਹੈ। 'ਮਹਲੇਰ' ਨਾਂ ਦਾ ਪਿੰਡ ਰਾਜਪੂਤ ਚੌਧਰੀ ਮਹਲੇਰ ਸਿੰਘ ਦਾ ਵਸਾਇਆ ਹੋਇਆ ਸੀ। ਇਸ ਦੇ ਬਰਬਾਦ ਹੋ ਜਾਣ ਤੋਂ ਬਾਦ ਪੁਰਾਣੇ ਥੇਹ 'ਤੇ ਇਸ ਨੂੰ ਨਵੇਂ ਸਿਰਿਓਂ ਵਸਾਇਆ ਗਿਆ ਅਤੇ ਉਸ ਦਾ ਨਾਂ 'ਮਲੇਰ' ਪ੍ਰਚਲਿਤ ਹੋਇਆ। ਇਸ ਪਿੰਡ ਦੇ ਨਾਲ ਹੀ ਸੰਨ 1657 ਈ. ਵਿਚ ਨਵਾਬ ਬੈਜ਼ੀਦਖ਼ਾਨ ਨੇ 'ਕੋਟਲਾ' ਨਾਂ ਦੀ ਆਬਾਦੀ ਬਣਾਈ। ਇਹ ਦੋਵੇਂ ਨਾਂ ਮਿਲ ਕੇ 'ਮਲੇਰਕੋਟਲਾ' ਬਣਿਆ। ਸੰਨ 1672 ਈ. ਵਿਚ ਨਵਾਬ ਸ਼ੇਰ ਮੁਹੰਮਦ ਖ਼ਾਨ ਰਿਆਸਤ ਦਾ ਨਵਾਬ ਬਣਿਆ ਅਤੇ ਆਲੇ-ਦੁਆਲੇ ਦੇ ਇਲਾਕੇ ਜਿਤ ਕੇ ਰਿਆਸਤ ਦੇ ਸੀਮਾ-ਖੇਤਰ ਨੂੰ ਵਧਾਇਆ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਲਾਹੌਰ ਅਤੇ ਸਰਹਿੰਦ ਦੇ ਸੂਬਿਆਂ ਦੁਆਰਾ ਕੀਤੀਆਂ ਸੈਨਿਕ ਮੁਹਿੰਮਾਂ ਵਿਚ ਮੁਗ਼ਲਾਂ ਦਾ ਸਾਥ ਦਿੱਤਾ। ਪਰ ਗੁਰੂ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਨ ਦੀ ਸਜ਼ਾ ਦੇ ਵਿਰੁੱਧ ਇਸ ਨੇ ਆਵਾਜ਼ ਉਠਾਈ ਭਾਵੇਂ ਸਰਹਿੰਦ ਦੇ ਸੂਬੇ ਉਤੇ ਇਸ ਗੱਲ ਦਾ ਕੋਈ ਅਸਰ ਨ ਹੋਇਆ, ਪਰ ਸਿੱਖ ਜਗਤ ਨੇ ਸਦਾ ਉਸ ਪ੍ਰਤਿ ਆਦਰ ਦੀ ਭਾਵਨਾ ਪ੍ਰਗਟ ਕੀਤੀ।

ਸੰਨ 1759 ਈ. ਵਿਚ ਭੀਖਨ ਖ਼ਾਨ ਰਿਆਸਤ ਦਾ ਨਵਾਬ ਬਣਿਆ। ਉਸ ਦੇ ਅਹਿਦ ਵਿਚ ਫਰਵਰੀ, 1762 ਈ. ਵਿਚ ਕੁਪਰ ਹੀੜਾ ਪਿੰਡ ਕੋਲ ਵੱਡਾ ਘੱਲੂਘਾਰਾ ਵਾਪਰਿਆ। ਇਸ ਨਵਾਬ ਨੇ 15000 ਸੈਨਿਕਾਂ ਨਾਲ ਅਹਿਮਦ ਸ਼ਾਹ ਦੁਰਾਨੀ ਦੀ ਸਹਾਇਤਾ ਕੀਤੀ। ਇਸ ਲੜਾਈ ਵਿਚ ਹਜ਼ਾਰਾਂ ਸਿੱਖ ਮਾਰੇ ਗਏ। ਫਿਰ ਬਰਨਾਲੇ ਉਤੇ ਹਮਲਾ ਕਰਨ ਵੇਲੇ ਵੀ ਇਸ ਨੇ ਦੁਰਾਨੀ ਦੀ ਸਹਾਇਤਾ ਕੀਤੀ ਅਤੇ ਬਾਬਾ ਆਲਾ ਸਿੰਘ ਨੂੰ ਪਕੜ ਲਿਆਉਂਦਾ।

ਸੰਨ 1763 ਈ. ਵਿਚ ਬਹਾਦਰ ਖ਼ਾਨ ਨਵਾਬ ਬਣਿਆ। ਉਸ ਉਤੇ ਪਟਿਆਲਾ-ਪਤਿ ਰਾਜਾ ਅਮਰ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਆਂ ਅਤੇ ਕਈ ਹੋਰ ਸਰਦਾਰਾਂ ਨੇ ਮਿਲ ਕੇ ਹਮਲਾ ਕੀਤਾ। ਨਵਾਬ ਮਾਰਿਆ ਗਿਆ ਅਤੇ ਪਾਇਲ, ਈਸੜੂ ਅਤੇ ਸ਼ੇਰਪੁਰ ਦੇ ਇਲਾਕੇ ਪਟਿਆਲਾ

ਰਿਆਸਤ ਨਾਲ ਮਿਲਾ ਲਏ ਗਏ। ਸੰਨ 1845-56 ਈ. ਵਿਚ ਅੰਗ੍ਰੇਜ਼ਾਂ ਅਤੇ ਸਿੱਖਾਂ ਵਿਚਾਲੇ ਹੋਈਆਂ ਲੜਾਈਆਂ ਵਿਚ ਵੀ ਉਸ ਨੇ ਅੰਗ੍ਰੇਜ਼ਾਂ ਨੂੰ ਸੈਨਿਕ ਸਹਾਇਤਾ ਦਿੱਤੀ ਅਤੇ ਸੈਨਾ ਲਈ ਰਸਦ ਪਾਣੀ ਦਾ ਪ੍ਰਬੰਧ ਵੀ ਕਰਦਾ ਰਿਹਾ।

ਸੰਨ 1871 ਈ. ਵਿਚ ਨਾਬਾਲਗ਼ ਇਬਰਾਹੀਮ ਅਲੀ ਖ਼ਾਨ ਰਿਆਸਤ ਦਾ ਨਵਾਬ ਬਣਿਆ। ਇਸ ਦੇ ਰਾਜ-ਕਾਲ ਵਿਚ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ 17 ਅਤੇ 18 ਜੂਨ 1972 ਨੂੰ 66 ਕੂਕਿਆਂ (ਨਾਮਧਾਰੀ ਸਿੰਘਾਂ) ਨੂੰ ਤੋਪਾਂ ਨਾਲ ਭੁੰਨ ਦਿੱਤਾ। ਇਸ ਤਰ੍ਹਾਂ ਸਹਿਜ ਹੀ ਵੇਖਿਆ ਜਾ ਸਕਦਾ ਹੈ ਕਿ ਸਾਹਿਬਜ਼ਾਦਿਆਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰਨ ਤੋਂ ਇਲਾਵਾ ਇਸ ਰਿਆਸਤ ਦੀ ਪਹੁੰਚ ਸਿੱਖਾਂ ਪ੍ਰਤਿ ਅਸੁਖਾਵੀਂ ਹੀ ਰਹੀ ਸੀ।

**ਮਲ੍ਹਾ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦਾ ਇਕ ਪਿੰਡ ਜੋ ਜੈਤੋ ਨਗਰ ਤੋਂ 13 ਕਿ.ਮੀ. ਪੂਰਬ ਵਲ ਸਥਿਤ ਹੈ। ਗੁਰੂ ਹਰਿਗੋਬਿੰਦ ਸਾਹਿਬ ਮਾਲਵੇ ਵਿਚ ਕੀਤੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਇਸ ਪਿੰਡ ਵਿਚ ਠਹਿਰੇ ਸਨ। ਕਹਿੰਦੇ ਹਨ ਗੁਰੂ ਤੇਗ ਬਹਾਦਰ ਜੀ ਵੀ ਪੂਰਬੀ ਸੂਬਿਆਂ ਦੀ ਯਾਤ੍ਰਾ ਤੋਂ ਬਾਦ ਸੰਨ 1670 ਈ. ਵਿਚ ਇਥੇ ਆਏ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਇਥੇ 'ਚੌਂਤਰਾ ਸਾਹਿਬ' ਨਾਂ ਦਾ ਗੁਰੂ-ਧਾਮ ਬਣਾਇਆ ਗਿਆ। ਹੁਣ ਇਸ ਦਾ ਨਾਂ ਬਦਲ ਕੇ 'ਗੁਰਦੁਆਰਾ ਛੇਵੀਂ ਪਾਤਿਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ' ਪ੍ਰਚਲਿਤ ਕਰ ਦਿੱਤਾ ਗਿਆ ਹੈ। ਇਸ ਦੀ ਸੇਵਾ-ਸੰਭਾਲ ਤਰੁਣਾ ਦਲ ਦੇ ਨਿਹੰਗ ਸਿੰਘ ਕਰਦੇ ਹਨ। ਵਿਸਾਖੀ ਉਤੇ ਇਥੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਮਾਇਆ/ਮਾਯਾ** : 'ਮਾਇਆ' ਭਾਰਤੀ ਦਰਸ਼ਨ ਵਿਚ ਆਪਣਾ ਇਕ ਵਿਸ਼ੇਸ਼ ਸਥਾਨ ਰਖਦੀ ਹੈ। ਇਹ ਬੜੇ ਵਿਰੋਧਾਤਮਕ ਗੁਣਾਂ ਵਾਲੀ ਸ਼ਕਤੀ ਹੈ। ਇਹ ਅਜਿਹੀ ਵੇਲ ਵਾਂਗ ਹੈ ਜਿਸ ਨੂੰ ਜਿਤਨਾ ਅਧਿਕ ਕਟ ਕਟ ਕੇ ਖਾਉਗੇ, ਉਤਨੀ ਹੀ ਅਧਿਕ ਫੈਲੇਗੀ ਅਤੇ ਜੇ ਇਸ ਨੂੰ ਪਰਮਾਤਮਾ ਦੇ ਧਿਆਨ ਰੂਪੀ ਜਲ ਨਾਲ ਸਿੰਜੋਗੇ ਤਾਂ ਆਪਣੇ ਆਪ ਕੁਮਲਾ ਜਾਏਗੀ। ਅਸਲ ਵਿਚ, ਇਸ ਦਾ ਮੁੱਖ ਲੱਛਣ 'ਅਤ੍ਰਿਪਤੀ' ਹੈ। ਇਸ ਨਾਲ ਸੰਤੋਸ਼ ਪੈਦਾ ਨਹੀਂ ਹੁੰਦਾ। ਹਾਂ, ਸਾਧਕ ਦੇ ਮਨ ਵਿਚ ਸੰਸਾਰਿਕ ਪ੍ਰਪੰਚ ਪ੍ਰਤਿ ਵੈਰਾਗ ਦੀ ਭਾਵਨਾ ਪੈਦਾ ਹੋਣ ਨਾਲ ਮਾਇਆ ਦਾ ਆਦਰ ਘਟ ਜਾਂਦਾ ਹੈ ਅਤੇ ਇਹ ਨਿਰਾਸ਼ ਹੋ ਕੇ ਆਪਣੇ ਆਪ ਨੂੰ ਸੰਕੋਚ ਲੈਂਦੀ ਹੈ।

ਮਾਇਆ ਸ਼ਬਦ 'ਰਿਗ-ਵੇਦ' ਤੋਂ ਲੈ ਕੇ ਸ਼ੰਕਰਾਚਾਰਯ ਤਕ ਆਪਣੇ ਕਈ ਅਰਥ ਬਦਲ ਚੁਕਿਆ ਹੈ। ਇਸ ਲਈ ਇਸ ਸ਼ਬਦ ਦੇ ਅਰਥ-ਗਤ ਅਤੇ ਸਿੱਧਾਂਤ-ਗਤ ਵਿਕਾਸ ਦਾ ਆਪਣਾ ਇਕ ਲੰਬਾ ਇਤਿਹਾਸ ਹੈ। 'ਮਾਇਆ' ਸ਼ਬਦ ਦੀ ਵਰਤੋਂ 'ਰਿਗ-ਵੇਦ' (6/47/18) ਵਿਚ 'ਰੂਪ-ਪਰਿਵਰਤਨ' ਦੇ ਅਰਥ ਵਿਚ ਹੋਈ ਹੈ। 'ਸ਼੍ਵੇਤਾਸ਼੍ਵਰ ਉਪਨਿਸ਼ਦ' (4/9) ਵਿਚ ਇਸ ਦੀ ਵਰਤੋਂ ਸ੍ਰਿਸ਼ਟੀ-ਪ੍ਰਪੰਚ ਲਈ ਹੋਈ ਹੈ ਜਿਸ ਵਿਚ ਜੀਵ ਨੂੰ ਸਚੇ ਗਿਆਨ ਦਾ ਆਭਾਸ ਔਖਾ ਹੋ ਜਾਂਦਾ ਹੈ। ਇਸ ਉਪਨਿਸ਼ਦ ਵਿਚ ਮਾਇਆ ਨੂੰ 'ਅਵਿਦਿਆ' ਅਤੇ 'ਪ੍ਰਕ੍ਰਿਤੀ' ਵੀ ਕਿਹਾ ਗਿਆ ਹੈ ਜਿਸ ਤੋਂ ਸਾਰੇ ਜਗਤ ਦੀ ਰਚਨਾ ਹੋਈ ਹੈ। ਹੋਰਨਾਂ ਉਪਨਿਸ਼ਦਾਂ ਵਿਚ ਵੀ ਮਾਇਆ ਦਾ ਇਹੀ ਪਰਿਭਾਸ਼ਿਕ ਰੂਪ ਉਘੜਿਆ ਹੈ।

'ਭਗਵਦ-ਗੀਤਾ' (7/13-14) ਵਿਚ ਲਿਖਿਆ ਹੈ ਕਿ ਸਤੋ, ਰਜੋ ਅਤੇ ਤਮੋ ਨਾਂ ਦੇ ਗੁਣਾਤਮਕ ਭਾਵਾਂ, ਅਰਥਾਤ ਰਾਗ-ਦ੍ਵੈਸ਼ ਆਦਿ ਵਿਕਾਰਾਂ ਅਤੇ ਸੰਪੂਰਣ ਵਿਸ਼ਿਆਂ ਨਾਲ ਇਹ ਸਾਰਾ ਸੰਸਾਰ ਮੋਹਿਆ ਜਾ ਰਿਹਾ ਹੈ, ਇਸ ਲਈ ਇਹ ਇਨ੍ਹਾਂ ਵਿਕਾਰਾਂ ਤੋਂ ਪਰੇ ਨਿਰਗੁਣ ਤੱਤ੍ਵ ਨੂੰ ਨਹੀਂ ਪਛਾਣਦਾ, ਕਿਉਂਕਿ ਇਹ ਗੁਣ-ਮਈ ਅਲੌਕਿਕ ਮਾਇਆ ਬਹੁਤ ਕਠਿਨ ਅਤੇ ਦੁਸਤਰ ਹੈ, ਲੰਘੀ ਨਹੀਂ ਜਾ ਸਕਦੀ, ਇਸ ਉਤੇ ਕਾਬੂ ਨਹੀਂ ਪਾਇਆ ਜਾ ਸਕਦਾ। ਪਰ ਜੋ ਪਰਮਾਤਮਾ ਦਾ ਸਦਾ ਭਜਨ ਕਰਦੇ ਹਨ ਉਹ ਮਾਇਆ ਨੂੰ ਉਲੰਘ ਕੇ ਸੰਸਾਰ ਤੋਂ ਪਾਰ ਹੋ ਜਾਂਦੇ ਹਨ। ਇਸ ਤਰ੍ਹਾਂ ਗੀਤਾ ਅਨੁਸਾਰ ਮਾਇਆ ਅਗਿਆਨ ਜਾਂ ਅਵਿਦਿਆ ਦੀ ਸੂਚਕ ਹੈ।

ਨਿਆਇ, ਵੈਸ਼ੇਸ਼ਿਕ ਆਦਿ ਸ਼ਾਸਤ੍ਰਾਂ ਵਿਚ ਮਾਇਆ ਦਾ ਵਿਵੇਚਨ ਨਹੀਂ ਹੋਇਆ, ਪਰ ਸਾਂਖ੍ਯ-ਸ਼ਾਸਤ੍ਰ ਵਿਚ ਪ੍ਰਕ੍ਰਿਤੀ ਜਾਂ ਅਵਿਦਿਆ ਇਕ ਪ੍ਰਕਾਰ ਨਾਲ ਮਾਇਆ ਦਾ ਹੀ ਪ੍ਰਤਿ-ਰੂਪ ਹੈ। 'ਭਾਗਵਤ-ਪੁਰਾਣ' (2/9/33) ਵਿਚ ਇਸ ਨੂੰ 'ਅਪ੍ਰਤੀਤੀ' ਕਿਹਾ ਗਿਆ ਹੈ, ਕਿਉਂਕਿ ਜੋ ਵਸਤੂ ਨ ਹੋਣ 'ਤੇ ਵੀ ਹੋਂਦ ਵਾਲੀ ਵਸਤੂ ਜਿਹੀ ਪ੍ਰਤੀਤ ਹੋਵੇ ਅਤੇ ਜੋ ਵਸਤੂ ਹੋਣ 'ਤੇ ਵੀ ਉਹੋ ਜਿਹੀ ਨ ਹੋਵੇ, ਉਸ ਨੂੰ ਪਰਮਾਤਮਾ ਦੀ 'ਮਾਇਆ' ਸਮਝਣਾ ਚਾਹੀਦਾ ਹੈ।

ਮਾਇਆ-ਸਿੱਧਾਂਤ ਦੀ ਪ੍ਰਤਿਸ਼ਠਾ ਅਤੇ ਸ਼ਾਸਤ੍ਰੀ ਵਿਸ਼ਲੇਸ਼ਣ, ਅਸਲ ਵਿਚ, ਸ਼ੰਕਰਾਚਾਰਯ ਦੀ ਦੇਣ ਹੈ। ਉਸ ਦਾ ਮਤ ਹੈ ਕਿ ਜੇ ਪਰਮਾਰਥਿਕ ਸੱਤਾ ਇਕ ਹੈ ਤਾਂ ਸੰਸਾਰ ਦੀ ਸ੍ਰਿਸ਼ਟੀ, ਵਾਸਤਵ ਵਿਚ, ਸ੍ਰਿਸ਼ਟੀ ਨਹੀਂ ਹੈ। ਈਸ਼ਵਰ ਆਪਣੀ ਮਾਇਆ ਸ਼ਕਤੀ ਰਾਹੀਂ ਸੰਸਾਰ ਦਾ ਇੰਦ੍ਰ-ਜਾਲ ਰਚਦਾ ਹੈ। ਫਲਸਰੂਪ ਉਹ ਇਕ ਹੁੰਦੇ ਹੋਇਆਂ ਵੀ ਅਨੇਕ ਰੂਪਾਂ ਵਾਲਾ ਦਿਸ ਪੈਂਦਾ ਹੈ। ਇਸ ਦਾ ਨਾਂ 'ਅਗਿਆਨ' ਹੈ। ਅਗਿਆਨ ਦੇ ਨ ਰਹਿਣ 'ਤੇ ਈਸ਼ਵਰ ਦੀ ਅਨੇਕਤਾ ਦਾ ਭਰਮ ਖ਼ਤਮ ਹੋ ਜਾਂਦਾ ਹੈ। ਇਸ ਲਈ 'ਮਾਇਆ', 'ਅਵਿਦਿਆ' ਜਾਂ 'ਅਗਿਆਨ' ਇਕੋ ਹੀ ਗੱਲ ਦੇ ਸੂਚਕ ਹਨ। ਮਿਥਿਆ ਗਿਆਨ ਜਾਂ ਭਰਮ, ਸ਼ੰਕਰਾਚਾਰਯ ਅਨੁਸਾਰ 'ਅਧਿਆਸ' ਹੈ। ਅਵਸਤੂ (ਅਤੱਤ੍ਵ) ਵਿਚ ਵਸਤੂ (ਤੱਤ੍ਵ) ਦਾ ਆਰੋਪ ਹੋਣਾ ਮਿਥਿਆ ਗਿਆਨ ਹੈ ਅਤੇ ਇਹੀ ਆਰੋਪ ਜਾਂ ਅਧਿਆਸ ਹੈ। ਸ਼ਰੀਰ ਜਾਂ ਇੰਦ੍ਰੀਆਂ ਨੂੰ ਆਤਮਾ ਸਮਝ ਲੈਣਾ, ਹਨੇਰੇ ਵਿਚ ਰੱਸੀ ਨੂੰ ਸੱਪ ਸਮਝਣ ਵਾਂਗ ਭਰਮ ਹੈ, ਅਧਿਆਸ ਹੈ।

ਸ਼ੰਕਰਾਚਾਰਯ ਦੇ ਮਾਇਆ ਸੰਬੰਧੀ ਸਿੱਧਾਂਤ ਨੂੰ ਸਪੱਸ਼ਟ ਕਰਦਿਆਂ ਡਾ. ਰਾਜਬਲੀ ਪਾਂਡੇਯ ('ਹਿੰਦੂ ਧਰਮਕੋਸ਼') ਨੇ ਦਸਿਆ ਹੈ ਕਿ ਮਾਇਆ ਦੇ ਦੋ ਕਾਰਜ ਹਨ—ਇਕ ਆਵਰਣ (ਢੱਕਣਾ) ਅਤੇ ਦੂਜਾ ਵਿਖੇਪ (ਪਸਾਰਨਾ)। 'ਆਵਰਣ' ਨਾਲ ਮੋਹ ਪੈਦਾ ਹੁੰਦਾ ਹੈ ਜਿਸ ਕਰਕੇ ਜੀਵਾਤਮਾ ਅਤੇ ਬ੍ਰਹਮ ਤੇ ਜਗਤ ਵਿਚਾਲੇ ਭਰਮ ਪੈਦਾ ਹੋ ਜਾਂਦਾ ਹੈ ਅਤੇ ਜੀਵਾਤਮਾ ਜਗਤ ਨੂੰ ਸਚ ਸਮਝਣ ਲਗ ਜਾਂਦੀ ਹੈ। 'ਵਿਖੇਪ' ਕਰਕੇ ਬ੍ਰਹਮ ਜਗਤ ਵਿਚ ਪ੍ਰਤਿਭਾਸਿਤ ਹੁੰਦਾ ਹੈ।

ਮਾਇਆ ਦੇ ਮੁੱਖ ਤੌਰ 'ਤੇ ਅੱਠ ਲੱਛਣ ਹਨ—(1) ਇਹ ਸਾਂਖ੍ਯ ਦੀ ਪ੍ਰਕ੍ਰਿਤੀ ਵਾਂਗ ਜੜ ਹੈ, ਪਰ ਨ ਬ੍ਰਹਮ ਤੋਂ ਸੁਤੰਤਰ ਹੈ ਅਤੇ ਨ ਹੀ ਵਾਸਤਵਿਕ। (2) ਇਹ ਸ਼ਕਤੀ-ਰੂਪਾ, ਬ੍ਰਹਮ ਦੀ ਸਹਿਚਰੀ ਅਤੇ ਉਸ ਉਤੇ ਬਿਲਕੁਲ ਆਧਾਰਿਤ ਹੈ। (3) ਇਹ ਅਨਾਦਿ ਹੈ। (4) ਇਹ ਸੱਤ ਅਤੇ ਅਸੱਤ ਦੋਹਾਂ ਤੋਂ ਵਿਲੱਖਣ ਹੈ। (5) ਇਹ ਕੇਵਲ ਵਿਵਰਤ (ਭਰਮ) ਹੈ, ਪਰ ਇਸ ਦੀ ਵਿਵਹਾਰਿਕ ਸੱਤਾ ਹੈ। (6) ਇਹ ਅਧਿਆਸ ਅਤੇ ਭ੍ਰਾਂਤੀ ਹੈ, ਇਸ ਦੀ ਸੱਤਾ ਉਸੇ ਸਮੇਂ ਤਕ ਹੈ ਜਦ ਤਕ ਜੀਵਾਤਮਾ ਭਰਮ ਵਿਚ ਰਹਿੰਦੀ ਹੈ। (7) ਇਹ ਵਾਸਤਵਿਕ ਗਿਆਨ ਰਾਹੀਂ ਦੂਰ ਕਰਨ ਯੋਗ ਹੈ। (8) ਇਸ ਦਾ ਆਸਰਾ ਅਤੇ ਵਿਸ਼ਾ ਬ੍ਰਹਮ ਹੀ ਹੈ।

ਸ਼ੰਕਰ ਤੋਂ ਬਾਦ ਦੇ ਆਚਾਰਯ ਮਾਇਆ ਨੂੰ ਪਰਮਾਤਮਾ ਦੀ ਵਾਸਤਵਿਕ ਸ਼ਕਤੀ ਮੰਨਦੇ ਹਨ। ਨਾਥ-ਮਤ ਵਾਲਿਆਂ ਨੇ ਇਸ ਨੂੰ ਨਾਗਨ ਮੰਨ ਕੇ ਨਸ਼ਟ ਕਰਨ ਉਤੇ ਬਹੁਤ ਬਲ ਦਿੱਤਾ ਹੈ ਕਿਉਂਕਿ ਇਸ ਨੇ ਸਾਧਾਰਣ ਪ੍ਰਾਣੀ ਨੂੰ ਤਾਂ ਕੀ ਤ੍ਰੈ-ਦੇਵਾਂ ਨੂੰ ਵੀ ਛਲ ਲਿਆ ਹੈ। ਸਾਮੀ ਵਿਚਾਰਧਾਰਾ ਵਿਚ ਇਸ ਦੇ ਕੁਝ ਸਮਾਨਾਂਤਰ 'ਸ਼ੈਤਾਨ' ਦੀ ਕਲਪਨਾ ਹੋਈ ਹੈ।

ਮੱਧ-ਯੁਗ ਦੇ ਭਗਤੀ-ਕਾਵਿ ਵਿਚ ਮਾਇਆ ਦਾ ਚਿਤ੍ਰਣ ਕਿਸੇ ਨ ਕਿਸੇ ਰੂਪ ਵਿਚ ਹੋਇਆ ਮਿਲ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਮਾਇਆ ਦੇ ਮਾੜੇ ਪ੍ਰਭਾਵ ਅਤੇ ਉਸ ਦੁਆਰਾ ਹੋ ਰਹੇ ਪ੍ਰਾਣੀਆਂ ਦੇ ਵਿਨਾਸ਼ ਦਾ ਉੱਲੇਖ ਹੋਇਆ ਹੈ। ਬਾਣੀਕਾਰਾਂ ਨੇ ਉਸ ਦੇ ਨਿੰਦਿਤ ਰੂਪ ਨੂੰ ਸਪੱਸ਼ਟ ਹੀ ਨਹੀਂ ਕੀਤਾ, ਸਗੋਂ ਉਸ ਤੋਂ ਬਚਣ ਦੀ ਚੇਤਾਵਨੀ ਵੀ ਦਿੱਤੀ ਹੈ। ਗੁਰੂ ਨਾਨਕ ਦੇਵ ਜੀ ਨੇ ਸੱਸ ਦੇ ਪ੍ਰਤੀਕ ਰਾਹੀਂ ਇਸ ਨੂੰ ਪਰਮਾਤਮਾ ਰੂਪ ਪਤੀ ਨਾਲ ਜਿਗਿਆਸੂ ਰੂਪੀ ਪਤਨੀ ਨੂੰ ਮਿਲਣ ਲਈ ਰੁਕਾਵਟ ਮੰਨਿਆ ਹੈ—*ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ।* (ਗੁ.ਗ੍ਰੰ.355)।

ਸਿੱਧਾਂਤਿਕ ਤੌਰ 'ਤੇ ਗੁਰੂ ਨਾਨਕ ਦੇਵ ਜੀ ਨੇ ਅਤੱਤ੍ਵ ਵਿਚ ਤੱਤ੍ਵ ਬੁੱਧੀ ਨੂੰ 'ਮਾਇਆ' ਕਿਹਾ ਹੈ ਅਰਥਾਤ ਅਸਤਿ ਨੂੰ ਸਤਿ ਮੰਨ ਲੈਣਾ ਮਾਇਆ ਹੈ। ਇਹ ਪਰਮਾਤਮਾ ਦੁਆਰਾ ਦਿੱਤਾ ਨਸ਼ੇ ਦਾ ਗੋਲਾ ਹੈ, ਜਿਸ ਦੇ ਨਸ਼ੇ ਕਰਕੇ ਪ੍ਰਾਣੀਆਂ ਦੀ ਬੁੱਧੀ ਮਰਣ ਅਵਸਥਾ ਨੂੰ ਭੁਲ ਜਾਂਦੀ ਹੈ ਅਤੇ ਚਾਰ ਦਿਨਾਂ ਦੀਆਂ ਭੌਤਿਕ ਖ਼ੁਸ਼ੀਆਂ ਮਨਾਉਣ ਵਿਚ ਲੀਨ ਰਹਿੰਦੀ ਹੈ—*ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ। ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ।* (ਗੁ.ਗ੍ਰੰ.15)। ਇਥੇ ਰੂਪਕ ਸ਼ੈਲੀ ਵਿਚ ਅਸਤਿ ਨੂੰ ਸਤਿ ਕਲਪਿਤ ਕਰਨ ਦਾ ਸੰਕੇਤ ਹੈ।

ਗੁਰਮਤਿ ਅਨੁਸਾਰ ਮਾਇਆ ਦੇ ਰੂਪਾਂ ਦੀ ਕੋਈ ਸੀਮਾ ਨਹੀਂ। ਇਹ ਕਈ ਪ੍ਰਕਾਰ ਦੇ ਮਨਮੋਹਕ ਰੂਪ ਧਾਰ ਦੇ ਜਗ ਨੂੰ ਠਗਦੀ ਹੈ। ਪੁੱਤਰ, ਭਰਾ, ਪਤਨੀ, ਧਨ, ਜੋਬਨ, ਲੋਭ ਅਤੇ ਹੰਕਾਰ ਦੇ ਫਲਸਰੂਪ ਸਾਰੇ ਸੰਸਾਰ ਵਿਚ ਮਾਇਆ ਦੇ ਮੋਹ ਦੀ ਠਗੌਲੀ ਵਿਆਪਤ ਹੈ—*ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ। ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ। ਮੋਹ ਠਗਉਲੀ ਹਉ ਮੁਈ ਸਾ ਵਰਤੈ*

*ਸੰਸਾਰਿ।* (ਗੁ.ਗ੍ਰੰ.61)।

ਮਾਇਆ ਦੀ ਸਾਰੀ ਰਚਨਾ ਧੋਖਾ ਹੀ ਧੋਖਾ ਹੈ (*ਬਾਬਾ ਮਾਇਆ ਰਚਨਾ ਧੋਹੁ।*—ਗੁ.ਗ੍ਰੰ.15)। ਗੁਰੂ ਅਮਰਦਾਸ ਜੀ ਨੇ ਮਾਇਆ ਨੂੰ ਨਾਗਿਨ ਕਿਹਾ ਹੈ, ਜੋ ਜਗਤ ਨਾਲ ਲਿਪਟੀ ਹੋਈ ਹੈ। ਜੋ ਇਸ ਦੀ ਸੇਵਾ ਕਰਦਾ ਹੈ, ਉਸੇ ਨੂੰ ਇਹ ਡੰਗਦੀ ਹੈ। ਕੋਈ ਵਿਰਲਾ ਗੁਰਮੁਖ ਵਿਅਕਤੀ ਹੀ ਇਸ ਦੀ ਵਿਸ਼ ਨੂੰ ਕਸ਼ਟ ਕਰਨ ਦਾ ਮੰਤ੍ਰ ਜਾਣਦਾ ਹੈ ਅਤੇ ਇਸ ਨੂੰ ਮਸਲ ਕੇ ਪੈਰਾਂ ਵਿਚ ਸੁਟ ਦਿੰਦਾ ਹੈ—*ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ। ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ। ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ।* (ਗੁ.ਗ੍ਰੰ.510)।

ਇਕ ਹੋਰ ਪ੍ਰਸੰਗ ਵਿਚ ਗੁਰੂ ਅਮਰਦਾਸ ਜੀ ਨੇ ਇਸ ਨੂੰ ਅਜਿਹੀ 'ਮਨਮੋਹਕ' ਕਿਹਾ ਹੈ ਜਿਸ ਨੇ ਬਿਨਾ ਦੰਦਾਂ ਦੇ ਜਗ ਨੂੰ ਖਾ ਲਿਆ ਹੈ। ਮਨਮੁਖਾਂ ਨੂੰ ਇਸ ਨੇ ਗ੍ਰਸਿਆ ਹੋਇਆ ਹੈ ਅਤੇ ਸਚੇ ਨਾਮ ਵਿਚ ਚਿੱਤ ਲਾਉਣ ਵਾਲੇ ਗੁਰਮੁਖ ਇਸ ਦੇ ਪ੍ਰਭਾਵ ਤੋਂ ਉੱਚੇ ਉਠ ਗਏ ਹਨ—*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ। ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ।* (ਗੁ.ਗ੍ਰੰ.643)। ਮਾਇਆ ਦੇ ਸਰੂਪ ਨੂੰ ਹੋਰ ਵੀ ਸਪੱਸ਼ਟ ਕਰਦਿਆਂ ਗੁਰੂ ਜੀ ਨੇ ਇਹ ਵੀ ਕਿਹਾ ਹੈ ਕਿ ਮਾਇਆ ਦੇ ਪ੍ਰਭਾਵ ਅਧੀਨ ਮਨੁੱਖ ਹਉਮੈ ਵਸ ਜੋ ਕੰਮ ਕਰਦਾ ਹੈ, ਉਹੀ ਦੁਖ-ਸੁਖ ਦੇ ਕਾਰਣ ਬਣਦੇ ਹਨ ਕਿ—*ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ। ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ।* (ਗੁ.ਗ੍ਰੰ.67)। ਗੁਰੂ ਨਾਨਕ ਦੇਵ ਜੀ ਨੇ ਮਾਇਆ ਨੂੰ ਤ੍ਰਿਗੁਣਾਤਮਕ ਸ਼ਕਤੀ ਕਹਿ ਕੇ ਇਸ ਨੂੰ ਤਿੰਨ ਗੁਣਾਂ ਦੇ ਮੇਲ ਨਾਲ ਬਣਨ ਵਾਲਾ ਮੰਨਿਆ ਹੈ—*ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਹੇ।* (ਗੁ.ਗ੍ਰੰ.156)।

ਸਾਂਖ੍ਯ-ਮਤ ਵਾਲੇ ਪ੍ਰਕ੍ਰਿਤੀ (ਮਾਇਆ) ਨੂੰ ਪਰਮਾਤਮਾ ਵਾਂਗ ਆਪਣੇ ਆਪ ਹੋਣ ਵਾਲੀ, ਸੁਤੰਤਰ ਅਤੇ ਅਨਾਦਿ ਸੱਤਾ ਮੰਨਦੇ ਹਨ, ਪਰ ਉਪਨਿਸ਼ਦਾਂ ਵਿਚ ਇਹ ਪਰਮਾਤਮਾ ਦੇ ਆਸਰੇ ਵਿਚ ਦਸੀ ਗਈ ਹੈ। ਇਸ ਦਾ ਪਰਮ-ਸੱਤਾ ਉਤੇ ਕੋਈ ਪ੍ਰਭਾਵ ਨਹੀਂ। ਗੁਰੂ ਨਾਨਕ ਦੇਵ ਜੀ ਨੇ ਵੀ ਮਾਇਆ ਦੀ ਸੁਤੰਤਰ ਹੋਂਦ ਨਹੀਂ ਮੰਨੀ, ਪਰ ਉਂਜ ਇਸ ਨੂੰ ਸਾਰਿਆਂ ਲੋਕਾਂ ਵਿਚ ਵਿਆਪਤ ਜ਼ਰੂਰ ਦਸਿਆ ਹੈ। ਇਸ ਦਾ ਸਰੂਪ ਰਹੱਸਮਈ ਹੈ। ਇਸ ਨੂੰ ਇਸ ਦਾ ਸਿਰਜਣਹਾਰ ਪਰਮਾਤਮਾ ਹੀ ਸਹੀ ਰੂਪ ਵਿਚ ਸਮਝ ਸਕਦਾ ਹੈ—*ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ।* (ਗੁ.ਗ੍ਰੰ.937)।

ਗੁਰੂ ਨਾਨਕ ਦੇਵ ਜੀ ਨੇ ਮਾਇਆ ਨੂੰ 'ਚੇਰੀ' ਅਤੇ ਪਰਮਾਤਮਾ ਨੂੰ 'ਠਾਕੁਰ' ਕਹਿ ਕੇ ਇਨ੍ਹਾਂ ਦੋਹਾਂ ਵਿਚਾਲੇ ਸੁਆਮੀ-ਸੇਵਿਕਾ ਦਾ ਸੰਬੰਧ ਸਥਾਪਿਤ ਕੀਤਾ ਹੈ ਅਤੇ ਸਪੱਸ਼ਟ ਕੀਤਾ ਹੈ ਕਿ ਜੋ ਸੁਆਮੀ ਨੂੰ ਛਡ ਕੇ ਸੇਵਿਕਾ ਦੀ ਸੇਵਾ ਕਰਦੇ ਹਨ, ਉਨ੍ਹਾਂ ਦਾ ਸਾਰਾ ਕਰਮ-ਧਰਮ ਪਾਣੀ ਨੂੰ ਰਿੜਕਣ ਦੇ ਸਮਾਨ ਨਿਰਉਤਪਾਦਕ ਸਿੱਧ ਹੁੰਦਾ ਹੈ—*ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ। ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ।* (ਗੁ.ਗ੍ਰੰ.229)।

ਮਾਇਆ ਦੇ ਦੋ ਭੇਦ (ਰੂਪ) ਪ੍ਰਧਾਨ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਚਿਤਰੇ ਗਏ ਹਨ। ਇਸ ਦਾ ਸਮਸ਼ਟੀ ਰੂਪ 'ਕੁਦਰਤ' ਸ਼ਬਦ ਰਾਹੀਂ ਵਿਆਪਤ ਹੋਇਆ ਹੈ ਅਤੇ ਵਿਅਸ਼ਟੀ ਰੂਪ 'ਅਵਿਦਿਆ' ਦਾ ਲਖਾਇਕ ਹੈ। ਇਸ ਦਾ ਪ੍ਰਭਾਵ-ਖੇਤਰ ਬਹੁਤ ਵਿਆਪਕ ਹੈ। ਸਾਧਾਰਣ ਪ੍ਰਾਣੀ ਨੂੰ ਤਾਂ ਕੀ, ਇਸ ਨੇ ਦੇਵੀ-ਦੇਵਤਿਆਂ ਨੂੰ ਵੀ ਮੋਹਿਆ ਹੋਇਆ ਹੈ—*ਮਾਇਆ ਮੋਹੇ ਦੇਵੀ ਸਭਿ ਦੇਵਾ।* (ਗੁ.ਗ੍ਰੰ. 227)। ਸਾਰਾ ਸੰਸਾਰ ਮਾਇਆ ਦਾ ਹੀ ਰੂਪਾਕਾਰ ਹੈ—*ਸੰਸਾਰੁ ਮਾਇਆ ਮੋਹੁ ਮੀਠਾ। ਅੰਤਿ ਭਰਮੁ ਚੁਕਾਇਆ।* (ਗੁ.ਗ੍ਰੰ. 439) ਅਤੇ ਮਾਇਆ ਦੀ ਹੀ ਛਾਇਆ ਹੈ—*ਸਭੁ ਜਗੁ ਦੇਖਿਆ ਮਾਇਆ ਛਾਇਆ।* (ਗੁ.ਗ੍ਰੰ.354)।

ਮਨੁੱਖ ਦਾ ਮਨ ਮੂਲ ਰੂਪ ਵਿਚ ਪ੍ਰਕਾਸ਼ਮਈ ਹੈ, ਪਰ ਮਾਇਆ ਦੇ ਪ੍ਰਭਾਵ ਕਰਕੇ ਇਹ ਅੰਧਕਾਰਮਈ ਹੋ ਜਾਂਦਾ ਹੈ। ਜਦ ਤਕ ਮਨ ਮਰਦਾ ਨਹੀਂ, ਅੰਧਕਾਰ ਤੋਂ ਨਿਕਲਦਾ ਨਹੀਂ (*ਨਾ ਮਨੁ ਮਰੈ ਨ ਮਾਇਆ ਮਰੈ*—ਗੁ.ਗ੍ਰੰ. 1342), ਤਦ ਤਕ ਮਾਇਆ ਨਹੀਂ ਮਰਦੀ ਅਤੇ ਵਿਅਕਤੀ ਮੁਕਤ-ਅਵਸਥਾ ਨੂੰ ਪ੍ਰਾਪਤ ਨਹੀਂ ਕਰ ਸਕਦਾ।

ਗੁਰਬਾਣੀ ਵਿਚ ਮਾਇਆ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਕਈ ਉਪਾ ਦਸੇ ਗਏ ਹਨ, ਜਿਵੇਂ ਪਰਮਾਤਮਾ ਅਤੇ ਗੁਰੂ ਦੀ ਕਿਰਪਾ, ਗੁਰੂ ਦੀ ਸ਼ਰਣ, ਹਰਿ-ਭਗਤੀ, ਨਾਮ-ਜਾਪ, ਸਤਿ-ਸੰਗਤਿ, ਆਦਿ। ਮਾਇਆ ਤੋਂ ਮੁਕਤ ਹੋਣ 'ਤੇ ਹੀ ਮਨੁੱਖ ਵਾਸਤਵਿਕ ਮਨੁੱਖ ਬਣਨ ਦਾ ਅਧਿਕਾਰੀ ਹੋ ਸਕਦਾ ਹੈ।

**ਮਾਈਸਰ ਖ਼ਾਨਾ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜੋ ਮੌੜ ਕਲਾਂ ਤੋਂ 10 ਕਿ.ਮੀ. ਪੱਛਮ ਵਾਲੇ ਪਾਸੇ ਵਸਿਆ ਹੋਇਆ ਹੈ। ਕਹਿੰਦੇ ਹਨ ਕਿ ਗੁਰੂ ਤੇਗ ਬਹਾਦਰ ਜੀ ਮਾਲਵੇ ਦੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਪਿੰਡ ਤੋਂ ਬਾਹਰ ਇਕ ਟੋਭੇ ਦੇ ਕੰਢੇ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਸ਼ਰਧਾਲੂਆਂ ਨੇ ਉਥੇ ਇਕ ਥੜਾ ਸਾਹਿਬ ਬਣਵਾਇਆ ਸੀ। ਬਾਦ ਵਿਚ ਉਸ ਉਤੇ ਗੁਰਦੁਆਰਾ ਬਣਵਾਇਆ ਗਿਆ ਜੋ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਨੌਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਉਸਾਰੀ ਗਈ। ਪੁਰਾਣੇ ਟੋਭੇ ਦੀ ਥਾਂ ਇਕ ਸਰੋਵਰ ਬਣਵਾਇਆ ਗਿਆ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਸੇਵਾ-ਸੰਭਾਲ ਸਥਾਨਕ ਕਮੇਟੀ ਕਰਦੀ ਹੈ।

**ਮਾਈ ਸੇਵਾਂ** : ਵੇਖੋ 'ਸੇਵਾਂ, ਮਾਈ'।

**ਮਾਈਦਾਸ** : ਅੰਮ੍ਰਿਤਸਰ ਜ਼ਿਲ੍ਹੇ ਦੇ ਨਾਰਲੀ (ਨਰੋਲੀ) ਪਿੰਡ ਦਾ ਇਕ ਵੈਸ਼ਣਵ ਸਾਧ ਜੋ ਘੁੰਮਦਾ ਘੁੰਮਾਉਂਦਾ ਗੋਇੰਦਵਾਲ ਆਇਆ ਅਤੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨੇ ਚਾਹੇ। ਪਰ ਉਥੋਂ ਦੇ ਦਸਤੂਰ ਮੁਤਾਬਕ ਇਸ ਨੇ ਲੰਗਰ ਵਿਚ ਭੋਜਨ ਕਰਨ ਤੋਂ ਸੰਕੋਚ ਕੀਤਾ ਅਤੇ ਗੁਰੂ ਜੀ ਦੇ ਦਰਸ਼ਨ ਕੀਤੇ ਬਿਨਾ ਉਥੋਂ ਪਰਤ ਆਇਆ। ਸਿੱਖ ਇਤਿਹਾਸ ਅਨੁਸਾਰ ਦਵਾਰਿਕਾ ਦੀ ਯਾਤ੍ਰਾ ਕਰਦਿਆਂ ਇਸ ਨੂੰ ਸੁਪਨਾ ਆਇਆ ਕਿ ਗੋਇੰਦਵਾਲ ਵਾਪਸ ਜਾ ਕੇ ਗੁਰੂ- ਦਰਸ਼ਨ ਕੀਤੇ ਜਾਣ। ਗੋਇੰਦਵਾਲ ਆ ਕੇ ਇਸ ਨੇ ਲੰਗਰ ਵਿਚ ਸਭ ਨਾਲ ਬੈਠ ਕੇ ਭੋਜਨ ਕੀਤਾ ਅਤੇ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਨੇ ਅਸੀਸ ਦਿੱਤੀ। ਭਾਈ ਮਾਣਕ ਚੰਦ ਜੀਵੜਾ ਦੀ ਸੰਗਤ ਨਾਲ ਇਸ ਨੂੰ ਆਤਮ-ਗਿਆਨ ਪ੍ਰਾਪਤ ਹੋਇਆ। ਗੁਰੂ ਜੀ ਨੇ ਇਸ ਨੂੰ ਪ੍ਰਚਾਰਕ ਦੀ ਮੰਜੀ ਬਖ਼ਸ਼ੀ। ਇਸ ਨੇ ਬੜੀ ਸਿਦਕ-ਦਿੱਲੀ ਨਾਲ ਮਾਝੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ।

**ਮਾਈ-ਪੋਤਰੇ** : ਗੋਇੰਦਵਾਲ ਸਾਹਿਬ ਵਿਚ ਰਹਿਣ ਵਾਲਾ ਸੁਨਿਆਰਿਆਂ ਦਾ ਇਕ ਖ਼ਾਨਦਾਨ ਜੋ 'ਮਾਈ-ਪੋਤਰੇ' ਦੇ ਨਾਂ ਨਾਲ ਪ੍ਰਸਿੱਧ ਹੈ। ਕਹਿੰਦੇ ਹਨ ਕਿ ਗੋਇੰਦਵਾਲ ਵਿਚ ਇਕ ਸੁਨਿਆਰਾ ਦੰਪਤੀ ਰਹਿੰਦੀ ਸੀ। ਵੱਡੀ ਉਮਰ ਹੋ ਜਾਣ ਦੇ ਬਾਵਜੂਦ ਉਨ੍ਹਾਂ ਦੇ ਘਰ ਸੰਤਾਨ ਪੈਦਾ ਨ ਹੋਈ। ਸੰਤਾਨ ਪ੍ਰਾਪਤ ਨ ਹੋਣ ਕਾਰਣ ਨਿਰਾਸ਼ ਹੋਇਆ ਜੋੜਾ ਲੋਕ-ਸੇਵਾ ਵਿਚ ਮਗਨ ਰਹਿਣ ਲਗਾ, ਉਨ੍ਹਾਂ ਨੇ ਇਕ ਖੂਹ ਪਟਵਾਉਣਾ ਸ਼ੁਰੂ ਕੀਤਾ ਅਤੇ ਇਕ ਮੰਦਿਰ ਦੀ ਉਸਾਰੀ ਦਾ ਵੀ ਉਦਮ ਕੀਤਾ। ਗੁਰੂ ਅਮਰਦਾਸ ਜੀ ਉਨ੍ਹਾਂ ਦੀ ਸੇਵਾ-ਸਾਧਨਾ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਦੀ ਇੱਛਾ ਪੂਰੀ ਹੋ ਜਾਣ ਦਾ ਵਰਦਾਨ ਦਿੱਤਾ। ਉਨ੍ਹਾਂ ਦੇ ਘਰ ਦੋ ਪੁੱਤਰ ਪੈਦਾ ਹੋਏ। ਬਿਰਧ ਸੁਨਿਆਰੀ ਉਨ੍ਹਾਂ ਨੂੰ ਕੁਛੜ ਚੁਕੀ ਰਖਦੀ ਸੀ। ਪਰ ਚੂੰਕਿ ਮਾਂ-ਪੁੱਤਰਾਂ ਵਿਚ ਉਮਰ ਦਾ ਬਹੁਤ ਅੰਤਰ ਸੀ, ਇਸ ਲਈ ਉਹ ਬੱਚੇ ਪੁੱਤਰਾਂ ਦੀ ਥਾਂ ਪੋਤਰੇ ਲਗਦੇ ਸਨ। ਇਸ ਲਈ ਲੋਕੀਂ ਉਨ੍ਹਾਂ ਬਾਲਕਾਂ ਨੂੰ ਮਾਈ-ਪੋਤਰੇ ਕਹਿਣ ਲਗ ਗਏ ਅਤੇ ਇਹੀ ਨਾਂ ਉਨ੍ਹਾਂ ਦੀ ਅੱਲ ਬਣ ਗਈ।

**ਮਾਂਸ ਖਾਣਾ** : ਮਾਂਸ ਖਾਣ ਦੀ ਬਿਰਤੀ ਮੁਢ ਕਦੀਮ ਤੋਂ ਮਨੁੱਖ ਨਾਲ ਚਲੀ ਆ ਰਹੀ ਹੈ। ਸਭ ਦੇਸ਼ਾਂ ਵਿਚ ਇਸ ਦੀ ਵਰਤੋਂ ਹੁੰਦੀ ਹੈ। ਭਾਰਤ ਵਿਚ ਮਾਂਸ ਦਾ ਸੇਵਨ ਨਿਰਸੰਕੋਚ ਕੀਤਾ ਜਾਂਦਾ ਸੀ। ਯੱਗ, ਸ਼ਰਾਧ ਆਦਿ ਇਸ ਦੀ ਵਰਤੋਂ ਤੋਂ ਬਿਨਾ ਸੰਪੰਨ ਨਹੀਂ ਹੁੰਦੇ ਸਨ। 'ਮਨੂ ਸਮ੍ਰਿਤੀ' (5/35) ਵਿਚ ਸ਼ਰਾਧ, ਯੱਗ ਆਦਿ ਲਈ ਨਿਸਚਿਤ ਕੀਤੀ ਮਾਂਸ-ਵਰਤੋਂ ਦੀ ਵਿਧੀ ਨੂੰ ਨ ਅਪਣਾਉਣ ਵਾਲਿਆਂ ਲਈ 21 ਵਾਰ ਪਸ਼ੂ ਜਨਮ ਧਾਰਣ ਕਰਨ ਦੀ ਗੱਲ ਕਹੀ ਗਈ ਹੈ।

ਮਾਂਸ ਦੇ ਪ੍ਰਯੋਗ ਦੀ ਮਨਾਹੀ ਸਭ ਤੋਂ ਪਹਿਲਾਂ ਬੁੱਧ ਧਰਮ ਵਿਚ ਹੋਈ। ਜੈਨ ਮਤ ਵਾਲੇ ਵੀ ਇਸੇ ਧਾਰਣਾ ਨੂੰ ਅਪਣਾਉਂਦੇ ਹਨ। ਮਾਂਸ ਖਾਣ ਜਾਂ ਨ ਖਾਣ ਬਾਰੇ ਪੁਰਾਣ-ਕਾਲ ਵਿਚ ਤੀਰਥਾਂ ਦੇ ਪੰਡਿਆਂ ਵਲੋਂ ਵਿਵਾਦ ਸ਼ੁਰੂ ਕੀਤਾ ਗਿਆ ਸੀ। ਇਸ ਬਾਰੇ ਕਈ ਪ੍ਰਕਾਰ ਦੇ ਖੰਡਨ-ਮੰਡਨ ਹੁੰਦੇ ਸਨ। ਉਸ ਵਿਵਾਦ ਵਿਚ ਉਲਝੇ ਹੋਏ ਪਾਂਡਿਆਂ ਨੂੰ ਗੁਰੂ ਨਾਨਕ ਦੇਵ ਜੀ ਨੇ ਮਲ੍ਹਾਰ ਦੀ ਵਾਰ ਵਿਚ ਕਿਹਾ ਹੈ:
*ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ। ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ। ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ। ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ। ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ।*

*ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ।* ... (ਗੁ.ਗ੍ਰੰ.1289)।

ਗੁਰੂ ਜੀ ਦੀ ਧਾਰਣਾ ਖੰਡਨ-ਮੰਡਨ ਨੂੰ ਪੁਸ਼ਟ ਕਰਨ ਦੀ ਥਾਂ ਵਸਤੂ-ਸਥਿਤੀ ਦਾ ਸਹੀ ਬੋਧ ਕਰਾਉਂਦੀ ਹੈ।

ਸਿੱਖ ਧਰਮ ਵਿਚ ਮਾਂਸ ਖਾਣ ਦਾ ਨ ਵਿਧਾਨ ਹੈ ਅਤੇ ਨ ਹੀ ਨਿਸ਼ੇਧ। ਕੁਝ ਧਾਰਮਿਕ ਸੰਪ੍ਰਦਾਵਾਂ ਜਾਂ ਜੱਥੇ ਇਸ ਦੇ ਸੇਵਨ ਦਾ ਵਿਰੋਧ ਜ਼ਰੂਰ ਕਰਦੇ ਹਨ, ਜਿਵੇਂ ਨਾਮਧਾਰੀ ਸੰਪ੍ਰਦਾਇ, ਭਾਈ ਰਣਧੀਰ ਸਿੰਘ ਦਾ ਜੱਥਾ ਆਦਿ। ਮਾਂਸ ਨੂੰ ਖਾਣ ਵਾਲੇ ਇਸ ਨੂੰ 'ਮਹਾਂਪ੍ਰਸਾਦ' ਕਹਿੰਦੇ ਹਨ। ਕੁਠਾ ਮਾਂਸ ਖਾਣਾ ਵਰਜਿਤ ਹੈ। ਝਟਕੇ ਦੁਆਰਾ ਜੀਵ ਨੂੰ ਮਾਰ ਕੇ ਉਸ ਦਾ ਮਾਂਸ ਖਾਣਾ ਹੀ ਮਰਯਾਦਿਤ ਹੈ।

**ਮਾਹਰੀ ਚੰਦ** : ਗੁਰੂ ਹਰਿਗੋਬਿੰਦ ਸਾਹਿਬ ਦੀ ਸੁਪੁੱਤਰੀ ਬੀਬੀ ਵੀਰੋ ਦੇ ਪੰਜ ਪੁੱਤਰਾਂ ਵਿਚੋਂ ਇਕ ਜਿਨ੍ਹਾਂ ਨੇ ਭੰਗਾਣੀ ਦੇ ਯੁੱਧ ਵਿਚ ਅਦਿੱਤੀ ਵੀਰਤਾ ਦਾ ਪ੍ਰਦਰਸ਼ਨ ਕੀਤਾ ਸੀ। 'ਬਚਿਤ੍ਰ ਨਾਟਕ' ਵਿਚ ਆਪਣੇ ਹੋਰ ਭਰਾਵਾਂ ਸਹਿਤ ਇਸ ਦੇ ਵੀਰਤਾ-ਪ੍ਰਦਰਸ਼ਨ ਦਾ ਉੱਲੇਖ ਮਿਲਦਾ ਹੈ— *ਤਹਾ ਸਾਹ ਸ੍ਰੀਸਾਹ ਸੰਗ੍ਰਾਮ ਕੋਪੇ। ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ। ਹਠੀ ਜੀਤਮਲੰ ਸੁ ਗਾਜੀ ਗੁਲਾਬੰ। ਰਣੰ ਦੇਖੀਐ ਰੰਗ ਰੂਪੰ ਸਹਾਬੰ।੪। ਹਠਿਯੋ ਮਾਹਰੀ ਚੰਦਯੰ ਗੰਗਰਾਮੰ। ਜਿਨੇ ਕੀਤੀਯੰ ਜਿਤੀਯੰ ਫ਼ੌਜ ਤਾਮੰ।...੫।* ਵੇਖੋ 'ਸੰਗੋਸ਼ਾਹ'।

**ਮਾਖੋਵਾਲ** : ਆਨੰਦਪੁਰ ਦੇ ਵਸਾਏ ਜਾਣ ਤੋਂ ਪਹਿਲਾਂ ਉਸ ਧਰਤੀ ਉਤੇ ਮਾਖੋਵਾਲ ਪਿੰਡ ਆਬਾਦ ਸੀ ਜੋ ਮਾਖੋ ਨਾਂ ਦੇ ਡਾਕੂ ਨੇ ਵਸਾਇਆ ਸੀ। ਗੁਰੂ ਤੇਗ ਬਹਾਦਰ ਜੀ ਦੇ ਉਦਮ ਅਤੇ ਪ੍ਰੇਰਨਾ ਨਾਲ ਜਦੋਂ ਸਿੱਖਾਂ ਨੇ ਉਥੇ ਆਨੰਦਪੁਰ ਦੀ ਉਸਾਰੀ ਸ਼ੁਰੂ ਕੀਤੀ ਤਾਂ ਮਾਖੋ ਨੇ ਆਪਣੀ ਰਿਹਾਇਸ਼ ਉਥੋਂ ਬਦਲ ਲਈ। ਇਸ ਤਰ੍ਹਾਂ ਮਾਖੋਵਾਲ ਪਿੰਡ ਦੀ ਹੋਂਦ ਖ਼ਤਮ ਹੋ ਗਈ।

**ਮਾਂਗਾ** (ਪਿੰਡ) : ਪੱਛਮੀ ਪੰਜਾਬ ਦੇ ਲਾਹੌਰ ਨਗਰ ਤੋਂ 40 ਕਿ.ਮੀ. ਦੱਖਣ-ਪੱਛਮ ਵਲ ਇਕ ਪਿੰਡ ਜਿਥੇ ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਦੌਰਾਨ ਬਿਰਾਜੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਗੁਰੂ-ਧਾਮ ਬਣਾਇਆ ਗਿਆ, ਉਸ ਦਾ ਨਾਂ 'ਗੁਰਦੁਆਰਾ ਛੋਟਾ ਨਨਕਾਣਾ' ਪ੍ਰਚਲਿਤ ਹੋਇਆ। ਕਹਿੰਦੇ ਹਨ ਕਿ ਸੰਨ 1620 ਈ. ਵਿਚ ਗੁਰੂ ਹਰਿਗੋਬਿੰਦ ਸਾਹਿਬ ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਆਏ ਤਾਂ ਇਥੇ ਵੀ ਪਧਾਰੇ। ਪਹਿਲਾ ਇਥੇ ਨਿਰਮਲੇ ਸੰਤ ਪੁਜਾਰੀ ਸਨ, ਪਰ ਗੁਰਦੁਆਰਾ ਸੁਧਾਰ ਲਹਿਰ ਤੋਂ ਬਾਦ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੋ ਗਿਆ। ਸੰਨ 1947 ਈ. ਵਿਚ ਪੰਜਾਬ ਦੀ ਵੰਡ ਕਾਰਣ ਇਹ ਪਾਕਿਸਤਾਨ ਵਿਚ ਰਹਿ ਗਿਆ ਹੈ।

**ਮਾਘੀ** (ਤਿਉਹਾਰ) : ਮਾਘੀ ਤੋਂ ਭਾਵ ਹੈ ਮਾਘ ਮਹੀਨੇ ਦੀ ਸੰਗ੍ਰਾਂਦ ਜੋ ਲੋਹੜੀ ਤੋਂ ਅਗਲੇ ਦਿਨ ਆਉਂਦੀ ਹੈ। ਹਿੰਦੂ ਧਰਮ ਵਿਚ ਇਸ ਦਿਨ ਇਸ਼ਨਾਨ ਕਰਨ ਦਾ ਬਹੁਤ ਮਹਾਤਮ ਹੈ। ਇਹ ਨਿਸ਼ਨਾਨ ਗੰਗਾ, ਯਮੁਨਾ ਜਾਂ ਹੋਰ ਕਿਸੇ ਵਗਦੇ ਜਲ ਜਾਂ ਸਰੋਵਰ ਵਿਚ ਕੀਤਾ ਜਾਣਾ ਉਚਿਤ ਹੈ। ਸਭ ਤੋਂ ਅਧਿਕ ਮਹੱਤਵ ਤ੍ਰਿਵੇਣੀ ਵਿਚ ਕੀਤੇ ਇਸ਼ਨਾਨ ਦਾ ਹੈ। ਇਸ਼ਨਾਨ ਕਰਨ ਦਾ ਸਰਵੋਤਮ ਸਮਾਂ ਪ੍ਰਭਾਤ ਜਾਂ ਬ੍ਰਹਮ-ਮਹੂਰਤ ਹੈ। ਸੂਰਜ ਚੜ੍ਹਨ ਉਪਰੰਤ ਕੀਤਾ ਗਿਆ ਇਸ਼ਨਾਨ ਵਿਸ਼ੇਸ਼ ਮਹੱਤਵ ਨਹੀਂ ਰਖਦਾ। ਇਸ ਤਿਉਹਾਰ ਨੂੰ ਅਗਨੀ-ਪੂਜਾ ਅਤੇ ਸੂਰਜ-ਪੂਜਾ ਦੇ ਸੁਮੇਲ ਦਾ ਪ੍ਰਤੀਕ ਮੰਨਿਆ ਗਿਆ ਹੈ।

ਇਸ ਦਿਨ ਕੀਤਾ ਇਸ਼ਨਾਨ ਸਿਹਤ ਦੇ ਪੱਖ ਤੋਂ ਵੀ ਬੜਾ ਜ਼ਰੂਰੀ ਹੈ ਕਿਉਂਕਿ ਲੋਹੜੀ ਵਾਲੇ ਦਿਨ ਮੂੰਗਫਲੀ, ਰਿਉੜੀਆਂ, ਭੁਗਾ, ਗੱਚਕ ਆਦਿ ਗਰਮ ਪਦਾਰਥਾਂ ਦਾ ਸੇਵਨ ਕੀਤਾ ਜਾਂਦਾ ਹੈ। ਇਨ੍ਹਾਂ ਗਰਮ ਪਦਾਰਥਾਂ ਦੇ ਪ੍ਰਭਾਵ ਨੂੰ ਖ਼ਤਮ ਕਰਨ ਲਈ ਪ੍ਰਭਾਤ ਵੇਲੇ ਇਸ਼ਨਾਨ ਕਰਨਾ ਬਹੁਤ ਲਾਭਦਾਇਕ ਹੈ। ਇਸ ਤੋਂ ਇਲਾਵਾ ਮਾਘੀ ਵਾਲੇ ਦਿਨ ਭੋਜਨ ਵੀ ਬਹੁਤ ਹਲਕਾ ਫੁਲਕਾ ਕੀਤਾ ਜਾਂਦਾ ਹੈ, ਜਿਵੇਂ ਰਹੁ ਵਾਲੀ ਖੀਰ, ਮੋਠਾਂ ਦੀ ਦਾਲ ਸਹਿਤ ਤਿਆਰ ਕੀਤੀ ਖਿਚੜੀ ਆਦਿ। ਖਿਚੜੀ ਦੀ ਖ਼ੁਸ਼ਕੀ ਨੂੰ ਘਟਾਉਣ ਲਈ ਚੰਗਾ ਘਿਓ ਵੀ ਪਾਇਆ ਜਾਂਦਾ ਹੈ। ਮਾਘੀ ਵਾਲੇ ਦਿਨ ਦਾਨ-ਪੁੰਨ ਵੀ ਕੀਤਾ ਜਾਂਦਾ ਹੈ ਕਿਉਂਕਿ ਗੁਜ਼ਰ ਚੁਕੇ ਸਾਕਾਂ, ਸੰਬੰਧੀਆਂ ਦੀ ਆਤਮਾ ਦੀ ਸ਼ਾਂਤੀ ਲਈ ਅਜਿਹਾ ਕਰਨ ਦਾ ਵਿਸ਼ੇਸ਼ ਮਹੱਤਵ ਹੈ। ਅਨੇਕ ਥਾਂਵਾਂ 'ਤੇ ਨਿੱਕੇ ਵੱਡੇ ਮੇਲੇ ਲਗਦੇ ਹਨ।

ਸਿੱਖ ਧਰਮ ਵਿਚ ਮੁਕਤਸਰ ਦਾ ਮਾਘੀ ਦਾ ਮੇਲਾ ਵਿਸ਼ੇਸ਼ ਪ੍ਰਸਿੱਧ ਹੈ ਜਿਸ ਵਿਚ ਹਰ ਸਾਲ ਲੱਖਾਂ ਲੋਕ ਸ਼ਾਮਲ

ਹੁੰਦੇ ਹਨ ਅਤੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਦੇ ਹਨ। ਇਸ ਦਿਨ ਦਾ ਪਿਛੋਕੜ ਚਾਲ੍ਹੀ ਮੁਕਤਿਆਂ ਦੀ ਸ਼ਹਾਦਤ ਨਾਲ ਜੋੜਿਆ ਜਾਂਦਾ ਹੈ। ਇਸ ਮੇਲੇ ਵਿਚ ਰਾਜਨੈਤਿਕ ਪਾਰਟੀਆਂ ਨੇ ਵੀ ਆਪਣੇ ਜਲਸੇ ਕਰਨੇ ਸ਼ੁਰੂ ਕਰ ਦਿੱਤੇ ਹਨ। ਤਿੰਨ ਦਿਨਾਂ ਦੇ ਇਸ ਮੇਲੇ ਵਿਚ ਆਖੀਰਲੇ ਦਿਨ ਮਹੱਲੇ ਦਾ ਜਲੂਸ ਨਿਕਲਦਾ ਹੈ ਜੋ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤੋਂ ਨਿਕਲ ਕੇ ਗੁਰਦੁਆਰਾ ਟਿੱਬੀ ਸਾਹਿਬ ਵਿਚ ਸਮਾਪਤ ਹੁੰਦਾ ਹੈ। ਇਸ ਦੀ ਸਮਾਪਤੀ ਨਾਲ ਮੇਲਾ ਖ਼ਤਮ ਹੋ ਜਾਂਦਾ ਹੈ।

**ਮਾਛੀਵਾੜਾ** (ਕਸਬਾ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦੀ ਸਮਰਾਲਾ ਤਹਿਸੀਲ ਦਾ ਇਕ ਕਸਬਾ ਜੋ ਲੁਧਿਆਣੇ ਨਗਰ ਤੋਂ ਲਗਭਗ 43 ਕਿ.ਮੀ. ਦੂਰੀ ਉਤੇ ਉੱਤਰ-ਪੂਰਵ ਦਿਸ਼ਾ ਵਲ ਸਤਲੁਜ ਦਰਿਆ ਦੇ ਨੇੜੇ ਵਸਿਆ ਹੈ। ਕਦੇ ਦਰਿਆ ਇਸ ਦੇ ਕੋਲੋਂ ਲੰਘਦਾ ਸੀ ਅਤੇ ਇਹ ਰਾਹੋਂ ਵਾਲੇ ਪੱਤਣ 'ਤੇ ਪੈਂਦਾ ਸੀ। ਅਧਿਕਤਰ ਮਾਛੀਆ ਦੇ ਨਿਵਾਸ ਕਾਰਣ ਇਸ ਦਾ ਨਾਂ 'ਮਾਛੀਵਾੜਾ' ਪ੍ਰਸਿੱਧ ਹੋਇਆ।

ਸਿੱਖ ਇਤਿਹਾਸ ਵਿਚ ਇਸ ਸਥਾਨ ਦਾ ਵਿਸ਼ੇਸ਼ ਮਹੱਤਵ ਹੈ। ਦਸੰਬਰ 1705 ਈ. (1761 ਬਿ. ਦੇ ਪੋਹ ਦੇ ਮਹੀਨੇ) ਵਿਚ ਚਮਕੌਰ ਦੀ ਗੜ੍ਹੀ ਨੂੰ ਛਡਣ ਤੋਂ ਬਾਦ ਗੁਰੂ ਗੋਬਿੰਦ ਸਿੰਘ ਇਸ ਕਸਬੇ ਤੋਂ ਲਗਭਗ ਇਕ ਕਿ.ਮੀ. ਪਹਿਲਾਂ ਜੰਗਲ ਵਿਚ ਇਕ ਖ਼ੂਹ ਦੇ ਕੰਢੇ ਰੁਕੇ ਸਨ। ਰਵਾਇਤ ਅਨੁਸਾਰ ਇਥੇ ਗੁਲਾਬ ਚੰਦ ਮਸੰਦ ਦਾ ਬਾਗ਼ ਸੀ। ਇਥੇ ਹੀ ਚਮਕੌਰ ਤੋਂ ਵਿਛੜੇ ਭਾਈ ਧਰਮ ਸਿੰਘ, ਮਾਨ ਸਿੰਘ ਅਤੇ ਦਯਾ ਸਿੰਘ ਗੁਰੂ ਜੀ ਨੂੰ ਫਿਰ ਆ ਮਿਲੇ ਸਨ। ਇਥੇ ਹੁਣ 'ਗੁਰਦੁਆਰਾ ਚਰਨ-ਕਮਲ ਸਾਹਿਬ' ਬਣਿਆ ਹੋਇਆ ਹੈ, ਜੋ ਮਾਛੀਵਾੜੇ ਦਾ ਪ੍ਰਮੁਖ ਗੁਰੂ-ਧਾਮ ਹੈ। ਕਹਿੰਦੇ ਹਨ ਕਿ ਇਥੇ ਹੀ ਗੁਰੂ ਸਾਹਿਬ ਨੇ '*ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ...*' ਸ਼ਬਦ ਉਚਾਰਿਆ ਸੀ। ਇਥੋਂ ਰਾਤ ਵੇਲੇ ਗੁਰੂ ਸਾਹਿਬ ਆਪਣੇ ਤਿੰਨ ਸਿੱਖਾਂ ਸਹਿਤ ਗੁਲਾਬ ਚੰਦ ਮਸੰਦ ਦੇ ਘਰ ਰਾਤ ਰਹਿਣ ਲਈ ਗਏ ਸਨ ਜਿਥੇ ਹੁਣ 'ਗੁਰਦੁਆਰਾ ਚੌਬਾਰਾ ਸਾਹਿਬ' ਉਸਰਿਆ ਹੋਇਆ ਹੈ। ਇਹ ਦੋਵੇਂ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ, ਪਰ ਇਨ੍ਹਾਂ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

ਇਥੋਂ ਦੇ ਵਸਨੀਕ ਅਤੇ ਘੋੜਿਆਂ ਦੇ ਵਪਾਰੀ ਦੋ ਪਠਾਣ ਭਰਾਵਾਂ—ਗ਼ਨੀ ਖ਼ਾਨ ਅਤੇ ਨਬੀ ਖ਼ਾਨ (ਵੇਖੋ)—ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ ਅਤੇ ਉਨ੍ਹਾਂ ਨੂੰ ਨੀਲਾ ਬਾਣਾ ਪਵਾ ਕੇ ਅਤੇ 'ਉਚ ਕਾ ਪੀਰ' ਘੋਸ਼ਿਤ ਕਰਕੇ ਮੁਗ਼ਲ ਸੈਨਾ ਦੇ ਘੇਰੇ ਵਿਚੋਂ ਸੁਰਖਿਅਤ ਕਢਣ ਦਾ ਉਦਮ ਕੀਤਾ। ਗੁਰੂ ਸਾਹਿਬ ਨੇ ਇਨ੍ਹਾਂ ਦੋਹਾਂ ਭਰਾਵਾਂ ਨੂੰ ਜੋ ਹੁਕਮਨਾਮਾ ਬਖ਼ਸ਼ਿਆ, ਉਹ ਇਨ੍ਹਾਂ ਦੀ ਸੰਤਾਨ ਪਾਸ ਮੌਜੂਦ ਰਿਹਾ। ਹੁਣ ਇਨ੍ਹਾਂ ਦੇ ਘਰ ਵਾਲੇ ਸਥਾਨ ਉਤੇ 'ਗੁਰਦੁਆਰਾ ਉਚ ਦਾ ਪੀਰ' ਬਣਿਆ ਹੋਇਆ ਹੈ। ਇਸ ਤੋਂ ਇਲਾਵਾ ਗੁਰਦੁਆਰਾ ਕਿਰਪਾਨ ਭੇਂਟ ਵੀ ਮਾਛੀਵਾੜੇ ਤੋਂ ਲਗਭਗ ਡੇਢ ਕਿ.ਮੀ. ਦੀ ਦੂਰੀ 'ਤੇ ਉਸਰਿਆ ਹੋਇਆ ਹੈ ਜਿਥੇ ਮੁਗ਼ਲ ਸੈਨਾ-ਅਧਿਕਾਰੀ ਦਿਲਾਵਰ ਖ਼ਾਨ ਨੇ 'ਉੱਚ ਕਾ ਪੀਰ' ਦੀ ਵਾਸਤਵਿਕਤਾ ਜਾਣਨ ਲਈ ਪ੍ਰਸਾਦ ਭੇਟ ਕੀਤਾ ਸੀ ਅਤੇ ਗੁਰੂ ਜੀ ਨੇ ਕ੍ਰਿਪਾਨ ਭੇਂਟ ਕਰਕੇ ਉਸ ਨੂੰ ਗ੍ਰਹਿਣ ਕਰ ਲਿਆ ਸੀ। ਇਸ ਦੀ ਵਿਵਸਥਾ ਨਿਹੰਗ ਸਿੰਘ ਕਰਦੇ ਹਨ।

**ਮਾਝ ਕੀ ਵਾਰ ਮਹਲਾ ੧** : ਗੁਰੂ ਨਾਨਕ ਦੇਵ ਜੀ ਦੀ ਲਿਖੀ ਇਸ ਵਾਰ ਵਿਚ ਕੁਲ 27 ਪਉੜੀਆਂ ਅਤੇ 63 ਸ਼ਲੋਕ ਹਨ। ਇਨ੍ਹਾਂ ਵਿਚ 46 ਸ਼ਲੋਕ ਗੁਰੂ ਨਾਨਕ ਦੇਵ ਜੀ ਦੇ, 12 ਗੁਰੂ ਅੰਗਦ ਦੇਵ ਜੀ ਦੇ, ਤਿੰਨ ਗੁਰੂ ਅਮਰਦਾਸ ਜੀ ਦੇ ਅਤੇ ਦੋ ਗੁਰੂ ਰਾਮਦਾਸ ਜੀ ਦੇ ਹਨ।

ਇਸ ਵਾਰ ਦੇ ਆਰੰਭ ਵਿਚ ਲਿਖਿਆ ਹੈ—*ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ।* ਰਵਾਇਤ ਅਨੁਸਾਰ ਮਲਕ ਜਾਤਿ ਦਾ ਮੁਰੀਦ ਖ਼ਾਨ ਅਤੇ ਸੋਹੀ ਜਾਤਿ ਦਾ ਚੰਦ੍ਰਹੜਾ ਅਕਬਰ ਬਾਦਸ਼ਾਹ ਦੇ ਦੋ ਸਿਰਕਢ ਯੋਧੇ ਸਨ। ਇਨ੍ਹਾਂ ਦੀ ਆਪਸ ਵਿਚ ਬਹੁਤ ਖ਼ਾਰਬਾਜ਼ੀ ਸੀ। ਇਕ ਵਾਰ ਮਲਕ ਮੁਰੀਦ ਖਾਂ ਨੂੰ ਬਾਦਸ਼ਾਹ ਨੇ ਕਾਬਲ ਉਤੇ ਧਾਵਾ ਕਰਨ ਲਈ ਭੇਜਿਆ। ਉਸ ਨੇ ਜਿਤ ਪ੍ਰਾਪਤ ਕਰ ਲਈ, ਪਰ ਰਾਜਸੀ ਵਿਵਸਥਾ ਠੀਕ ਕਰਨ 'ਤੇ ਕੁਝ ਅਧਿਕ ਸਮਾਂ ਲਗ ਜਾਣ ਕਾਰਣ ਚੰਦ੍ਰਹੜਾ ਨੇ ਚੁਗ਼ਲੀ ਖਾ ਕੇ ਬਾਦਸ਼ਾਹ ਨੂੰ ਉਸ ਦੇ ਵਿਰੁੱਧ ਭੜਕਾਇਆ। ਬਾਦਸ਼ਾਹ ਨੇ ਉਸ ਨੂੰ ਸੋਧਣ ਲਈ ਚੰਦ੍ਰਹੜਾ ਨੂੰ ਹੀ ਭੇਜਿਆ। ਦੋਵੇਂ ਬੜੀ ਵੀਰਤਾ ਨਾਲ ਲੜਦੇ ਹੋਏ ਮਾਰੇ ਗਏ। ਢਾਢੀਆਂ ਨੇ ਉਨ੍ਹਾਂ ਦੇ ਸਾਕੇ ਨੂੰ ਇਕ ਵਾਰ ਵਿਚ ਬੰਨ੍ਹਿਆ। ਉਹ ਵਾਰ ਜਨ-ਸਾਧਾਰਣ ਵਿਚ ਬਹੁਤ ਮਕਬੂਲ ਹੋਈ। 'ਮਾਝ

ਕੀ ਵਾਰ' ਦੀ ਧੁਨਿ ਉਸ ਵਾਰ ਨਾਲ ਮੇਲ ਖਾਣ ਕਾਰਣ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਨੂੰ ਉਸ ਵਾਰ ਦੀ ਧੁਨਿ ਉਤੇ ਗਾਉਣ ਦਾ ਆਦੇਸ਼ ਦਿੱਤਾ।

ਇਸ ਵਾਰ ਦੇ ਰਚਨਾ-ਕਾਲ ਅਤੇ ਰਚਨਾ-ਸਥਾਨ ਸੰਬੰਧੀ ਕੋਈ ਪੱਕਾ ਪ੍ਰਮਾਣ ਨਹੀਂ ਮਿਲਦਾ। ਉਂਜ 'ਪੁਰਾਤਨ ਜਨਮਸਾਖੀ' (ਸਾਖੀ 43) ਅਨੁਸਾਰ ਇਸ ਦੀ ਰਚਨਾ ਦੱਖਣ ਦੀ ਉਦਾਸੀ ਵੇਲੇ ਅਨਭੀ ਸਰੇਵੜੇ ਪ੍ਰਤਿ ਹੋਈ ਸੀ। ਇਸ ਦੀ ਵਿਸ਼ੇ-ਯੋਜਨਾ, ਭਾਵ-ਗੰਭੀਰਤਾ, ਚਿੰਤਨ-ਸ਼ਕਤੀ ਆਦਿ ਤੱਥਾਂ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਇਹ ਵਾਰ ਗੁਰੂ ਜੀ ਦੀ ਪ੍ਰੌੜ੍ਹ ਅਵਸਥਾ ਦੀ ਰਚਨਾ ਹੈ। ਪਉੜੀਆਂ ਨਾਲ ਸ਼ਲੋਕਾਂ ਦੇ ਜੁੜ ਜਾਣ ਕਾਰਣ ਇਹ ਆਪਣੇ ਮੂਲ ਵਿਧਾਨ ਨਾਲੋਂ ਵਖਰੀ ਜਿਹੀ ਹੋ ਗਈ ਹੈ।

ਇਸ ਵਾਰ ਦੀਆਂ ਪਉੜੀਆਂ ਵਿਚ ਗੁਰੂ ਨਾਨਕ ਦੇਵ ਜੀ ਦੇ ਦਾਰਸ਼ਨਿਕ ਅਤੇ ਧਾਰਮਿਕ ਵਿਚਾਰਾਂ ਦਾ ਪ੍ਰਗਟਾਵਾ ਹੋਇਆ ਹੈ। ਦਾਰਸ਼ਨਿਕ ਵਿਚਾਰ ਪਰਮਾਤਮਾ, ਆਤਮਾ, ਜਗਤ ਅਤੇ ਮੁਕਤੀ ਸੰਬੰਧੀ ਹਨ। ਧਾਰਮਿਕ ਵਿਚਾਰਾਂ ਰਾਹੀਂ ਗੁਰੂ, ਗੁਰੂ-ਸ਼ਬਦ, ਨਾਮ-ਸਾਧਨਾ ਅਤੇ ਭਗਤੀ ਦੇ ਮਹੱਤਵ ਦੀ ਸਥਾਪਨਾ ਕੀਤੀ ਗਈ ਹੈ।

ਗੁਰੂ ਜੀ ਦਾ ਵਿਚਾਰ ਹੈ ਕਿ ਪ੍ਰਭੂ ਨੇ ਅਨੇਕ ਢੰਗਾਂ ਅਤੇ ਵਿਧਾਨਾਂ ਵਾਲੇ ਸੰਸਾਰ ਦੀ ਰਚਨਾ ਕਰਕੇ ਇਸ ਵਿਚ ਅਨੇਕ ਤਰ੍ਹਾਂ ਦੇ ਪਦਾਰਥ ਅਤੇ ਭੋਗ-ਸਾਮਗ੍ਰੀ ਉਤਪੰਨ ਕੀਤੀ ਹੈ। ਇਹ ਸਾਰਾ ਇਕ ਪ੍ਰਕਾਰ ਦਾ ਮਾਇਕ ਪ੍ਰਪੰਚ ਹੈ। ਨਾਮ-ਸਾਧਨਾ ਰਾਹੀਂ ਹੀ ਭਵ-ਸਾਗਰ ਸੌਖ ਨਾਲ ਤਰਿਆ ਜਾ ਸਕਦਾ ਹੈ। ਜੰਗਲਾਂ ਦਾ ਨਿਵਾਸ, ਵਿਦਿਆ, ਕਰਮ-ਕਾਂਡ, ਚਤੁਰਾਈਆਂ ਆਦਿ ਸਾਧਨ ਮੁਕਤੀ ਹਾਸਲ ਕਰਨ ਵਿਚ ਉਪਯੋਗੀ ਨਹੀਂ ਹਨ। ਪਰਮਾਤਮਾ ਨਾਲ ਸਚੇ ਪ੍ਰੇਮ ਦਾ ਸੰਬੰਧ ਕਾਇਮ ਕਰਨਾ ਅਤੇ ਗੁਰੂ ਦੀ ਸ਼ਰਣ ਵਿਚ ਜਾਣਾ ਹੀ ਮੁਕਤੀ ਦੇ ਉਚਿਤ ਸਾਧਨ ਹਨ। ਜਾਤਿ ਦਾ ਹੰਕਾਰ ਕਰਨ ਵਾਲੇ ਅਸਲੋਂ ਆਪਣੇ ਆਪ ਨੂੰ ਠਗ ਰਹੇ ਹਨ ਕਿਉਂਕਿ ਪਰਮਾਤਮਾ ਦੀ ਦਰਗਾਹ ਵਿਚ ਇਸ ਪ੍ਰਕਾਰ ਦੀਆਂ ਗੱਲਾਂ ਦਾ ਕੋਈ ਮਹੱਤਵ ਨਹੀਂ। ਇਸ ਨਾਲ ਹਉਮੈ ਦਾ ਵਿਸਤਾਰ ਹੁੰਦਾ ਹੈ ਅਤੇ ਹਉਮੈ ਮਨੁੱਖ ਨੂੰ ਆਪਣੇ ਸਹੀ ਮਾਰਗ ਤੋਂ ਹਟਾ ਕੇ ਉਸ ਦੇ ਸਾਰੇ ਕਾਰਜਾਂ ਨੂੰ ਨਿਸਫਲ ਬਣਾ ਦਿੰਦੀ ਹੈ। ਇਸ ਲਈ ਮਨੁੱਖ ਨੂੰ ਆਪਣੇ ਸਹੀ ਕਰਤੱਵ ਦੀ ਪਾਲਣਾ ਕਰਨੀ ਚਾਹੀਦੀ ਹੈ।

ਗੁਰੂ ਨਾਨਕ ਦੇਵ ਜੀ ਦੀ ਆਲੋਚਨਾਤਮਕ ਪ੍ਰਤਿਭਾ ਅਤੇ ਪਾਖੰਡ-ਖੰਡਨੀ ਸ਼ੈਲੀ ਦਾ ਪਰਿਚਯ ਸ਼ਲੋਕਾਂ ਤੋਂ ਸਹਿਜ ਵਿਚ ਹੋ ਜਾਂਦਾ ਹੈ। ਇਨ੍ਹਾਂ ਸ਼ਲੋਕਾਂ ਵਿਚ ਉਸ ਵੇਲੇ ਦੀਆਂ ਸਮਾਜਿਕ, ਰਾਜਨੈਤਿਕ, ਧਾਰਮਿਕ ਅਤੇ ਆਰਥਿਕ ਸਥਿਤੀਆਂ ਦਾ ਸਜੀਵ ਅਤੇ ਯਥਾਰਥ ਚਿਤ੍ਰਣ ਹੋਇਆ ਹੈ। ਇਸ ਤੋਂ ਇਲਾਵਾ ਗੁਰੂ ਜੀ ਦਾ ਅਧਿਆਤਮਿਕ ਗਿਆਨ ਅਤੇ ਰਹੱਸਵਾਦੀ ਅਨੁਭਵ ਵੀ ਉਘੜ ਕੇ ਸਾਹਮਣੇ ਆਇਆ ਹੈ।

ਇਸ ਵਾਰ ਦੀ ਹਰ ਪਉੜੀ ਅੱਠ ਅੱਠ ਤੁਕਾਂ ਦੀ ਹੈ, ਪਰ ਇਨ੍ਹਾਂ ਵਿਚ ਮਾਤ੍ਰਾ-ਸੰਬੰਧੀ ਇਕ-ਰੂਪਤਾ ਨਹੀਂ ਹੈ, ਖ਼ਾਸ ਕਰਕੇ ਪਹਿਲੀ, ਚੌਦਵੀਂ ਅਤੇ ਸੋਲ੍ਹਵੀਂ ਪਉੜੀਆਂ ਵਿਚ ਇਹ ਅਸਮਾਨਤਾ ਹੋਰ ਵੀ ਜ਼ਿਆਦਾ ਹੈ। ਸ਼ਲੋਕਾਂ ਦੀ ਪਉੜੀ ਅਨੁਸਾਰ ਵੰਡ ਇਕ-ਸਮਾਨ ਨਹੀਂ ਹੋਈ। ਦੋ ਤੋਂ ਸੱਤ ਤਕ ਸ਼ਲੋਕ ਦਰਜ ਮਿਲਦੇ ਹਨ। ਸ਼ਲੋਕਾਂ ਦੀ ਤੁਕ-ਗਿਣਤੀ ਵੀ ਇਕੋ ਜਿਹੀ ਨਹੀਂ ਹੈ। ਦੋ ਤੋਂ ਲੈ ਕੇ 24 ਤੁਕਾਂ ਦੇ ਸ਼ਲੋਕ ਦਰਜ ਹਨ। ਭਾਸ਼ਾ ਦੀ ਦ੍ਰਿਸ਼ਟੀ ਤੋਂ ਇਹ ਵਾਰ ਪੰਜਾਬੀ ਦੇ ਅਧਿਕ ਨੇੜੇ ਹੈ, ਖ਼ਾਸ ਕਰਕੇ ਇਸ ਵਿਚਲੇ ਸ਼ਲੋਕ। ਇਸ ਵਿਚ ਖੰਡਨ-ਮੰਡਨ ਕਰਕੇ ਵਿਅੰਗਾਤਮਕ ਸ਼ਬਦਾਵਲੀ ਦੀ ਪ੍ਰਧਾਨਤਾ ਹੈ। ਅਰਬੀ-ਫ਼ਾਰਸੀ ਦੀ ਸ਼ਬਦਾਵਲੀ ਵੀ ਵਰਤੀ ਹੋਈ ਮਿਲ ਜਾਂਦੀ ਹੈ।

**ਮਾਝ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਮਾਝ ਰਾਗ ਵਿਚ 50 ਚਉਪਦੇ, 39 ਅਸ਼ਟਪਦੀਆਂ, ਇਕ ਬਾਰਹਮਾਹ, ਇਕ ਦਿਨ-ਰੈਣਿ ਅਤੇ ਇਕ ਵਾਰ ਦਰਜ ਹਨ।

*ਚਉਪਦੇ* ਪ੍ਰਕਰਣ ਦੇ ਕੁਲ 50 ਚਉਪਦਿਆਂ ਵਿਚ ਸੱਤ ਗੁਰੂ ਰਾਮਦਾਸ ਜੀ ਦੇ ਹਨ। ਇਨ੍ਹਾਂ ਵਿਚ ਪਰਮਾਤਮਾ ਦੀ ਉਸਤਤ ਤੋਂ ਇਲਾਵਾ, ਗੁਰੂ ਦੇ ਮਹੱਤਵ ਨੂੰ ਵੀ ਦਰਸਾਇਆ ਗਿਆ ਹੈ। ਬਾਕੀ ਦੇ 43 ਚਉਪਦੇ ਗੁਰੂ ਅਰਜਨ ਦੇਵ ਜੀ ਦੇ ਹਨ। ਇਨ੍ਹਾਂ ਦਾ ਆਰੰਭ *ਮੇਰਾ ਮਨੁ ਲੋਚੈ ਗੁਰ ਦਰਸਨ ਤਾਈ* ਨਾਂ ਦੇ ਪ੍ਰਸਿੱਧ ਇਤਿਹਾਸਿਕ ਸ਼ਬਦ ਨਾਲ ਹੁੰਦਾ ਹੈ। ਇਸ ਉਪਰੰਤ ਵੀ ਸਾਰੇ ਚਉਪਦਿਆਂ ਦਾ ਸਮੁੱਚਾ ਮਾਹੌਲ ਹਰਿ-ਮਿਲਨ ਦੀ ਤੀਬਰ ਲੋਚਾ ਵਾਲਾ ਹੈ।

*ਅਸ਼ਟਪਦੀ* ਪ੍ਰਕਰਣ ਦੀਆਂ ਕੁਲ 39 ਅਸ਼ਟਪਦੀਆਂ ਵਿਚੋਂ ਇਕ ਗੁਰੂ ਨਾਨਕ ਦੇਵ ਜੀ ਦੀ ਹੈ ਜਿਸ ਵਿਚ ਹਉਮੈ ਨੂੰ ਤਿਆਗਣ ਅਤੇ ਹੁਕਮ ਨੂੰ ਮੰਨਣ

ਉਤੇ ਬਲ ਦਿੱਤਾ ਗਿਆ ਹੈ।

ਗੁਰੂ ਅਮਰ ਦਾਸ ਜੀ ਦੀਆਂ ਰਚੀਆਂ 32 ਅਸ਼ਟਪਦੀਆਂ ਵਿਚੋਂ 31 ਵਿਚ ਅੱਠ ਅੱਠ ਅਤੇ ਇਕ ਵਿਚ ਨੌਂ ਪਦੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਪਰਮਾਤਮਾ ਦਾ ਗੁਣ-ਗਾਨ ਕਰਦਿਆਂ ਉਸ ਦੇ ਨਾਮ ਦੀ ਆਰਾਧਨਾ ਉਤੇ ਬਹੁਤ ਬਲ ਦਿੱਤਾ ਹੈ ਅਤੇ ਗੁਰੂ-ਭਗਤੀ ਦੀ ਵਿਸਤਾਰ ਨਾਲ ਗੱਲ ਕੀਤੀ ਹੈ। ਗੁਰੂ ਰਾਮਦਾਸ ਦੀ ਲਿਖੀ ਇਕ ਅਸ਼ਟਪਦੀ ਵਿਚ ਪਰਮਾਤਮਾ ਨੂੰ ਸਾਰੀ ਸ੍ਰਿਸ਼ਟੀ ਦਾ ਸਿਰਜਕ ਅਤੇ ਸੰਸਥਾਪਕ ਕਿਹਾ ਗਿਆ ਹੈ। ਅੰਤ ਵਿਚ ਪੰਜ ਅਸ਼ਟਪਦੀਆਂ ਗੁਰੂ ਅਰਜਨ ਦੇਵ ਦੀਆਂ ਹਨ ਜਿਨ੍ਹਾਂ ਵਿਚੋਂ ਚਾਰ ਵਿਚ ਅੱਠ ਅੱਠ ਅਤੇ ਇਕ ਵਿਚ ਨੌਂ ਪਦੀਆਂ ਹਨ। ਇਨ੍ਹਾਂ ਵਿਚ ਗੁਰਬਾਣੀ ਦੇ ਮੁੱਖ ਵਿਸ਼ਿਆਂ ਤੋਂ ਇਲਾਵਾ ਮਨੁੱਖ ਦੀ ਜੀਵਨ-ਵਿਧੀ ਨੂੰ ਪ੍ਰਸ਼ਨੋਤਰੀ ਸ਼ੈਲੀ ਵਿਚ ਸਪੱਸ਼ਟ ਕੀਤਾ ਗਿਆ ਹੈ।

ਇਸ ਤੋਂ ਅੰਗੇ 'ਬਾਰਹਮਾਹਾ', 'ਦਿਨ ਰੈਣਿ' ਅਤੇ 'ਵਾਰ' ਦਰਜ ਹਨ ਜਿਨ੍ਹਾਂ ਬਾਰੇ ਸੁਤੰਤਰ ਇੰਦਰਾਜ ਵੇਖੋ।

**ਮਾਝਾ** (ਇਲਾਕਾ) : ਇਹ ਸ਼ਬਦ 'ਮੰਝਲਾ' ਤੋਂ ਬਣਿਆ ਹੈ ਅਤੇ ਇਸ ਦਾ ਅਰਥ ਹੈ ਵਿਚਕਾਰਲਾ। ਆਪਣੇ ਰੂੜ੍ਹ ਰੂਪ ਵਿਚ ਇਹ ਪੰਜਾਬ ਦੇ ਮੱਧ ਵਾਲੇ ਭਾਗ ਲਈ ਵਰਤਿਆ ਜਾਂਦਾ ਹੈ। ਇਸ ਲਈ ਕਿਸੇ ਖ਼ਾਸ ਇਲਾਕੇ ਜਾਂ ਭੂਮੀ ਖੰਡ ਨੂੰ ਨਿਸਚਿਤ ਨਹੀਂ ਕੀਤਾ ਜਾ ਸਕਦਾ। ਵਖ ਵਖ ਵਿਦਵਾਨਾਂ ਨੇ ਇਸ ਦੀਆਂ ਸੀਮਾਵਾਂ ਦਾ ਸੰਕੋਚ ਅਤੇ ਵਿਸਤਾਰ ਕੀਤਾ ਹੈ। ਅਜੋਕੇ ਭਾਰਤੀ ਪੰਜਾਬ ਦੇ ਉਪਰਲੇ ਬਾਰੀ ਦੁਆਬ ਦੇ ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਨੂੰ ਇਸ ਵਿਚ ਸ਼ਾਮਲ ਕੀਤਾ ਜਾਂਦਾ ਹੈ। ਪਾਕਿਸਤਾਨ ਦੇ ਹਿੱਸੇ ਆਏ ਉਪਰਲੇ ਰਚਨਾ ਦੁਆਬ ਦੇ ਲਾਹੌਰ, ਸ਼ੇਖ਼ੂਪੁਰਾ, ਗੁਜਰਾਂਵਾਲਾ ਅਤੇ ਸਿਆਲਕੋਟ ਜ਼ਿਲ੍ਹਿਆਂ ਨੂੰ ਵੀ ਮਾਝੇ ਵਿਚ ਸ਼ਾਮਲ ਕਰ ਲਿਆ ਜਾਂਦਾ ਹੈ। ਸਥੂਲ ਰੂਪ ਵਿਚ ਬਿਆਸ ਅਤੇ ਚਨਾਬ ਦਰਿਆਵਾਂ ਦੇ ਉਤ੍ਹਰੀ ਭਾਗ ਦੀ ਧਰਤੀ ਨੂੰ ਮਾਝੇ ਵਿਚ ਸ਼ਾਮਲ ਕੀਤਾ ਜਾਂਦਾ ਹੈ। ਮੁੱਖ ਤੌਰ 'ਤੇ ਰਾਵੀ ਦਰਿਆ ਦੇ ਇਧਰ ਉਧਰ ਵਾਲੇ ਖੇਤਰ ਨੂੰ ਮਾਝਾ ਕਹਿਣਾ ਉਚਿਤ ਹੈ।

ਦਰਿਆਵਾਂ ਦੇ ਨੇੜੇ ਵਸੇ ਹੋਣ ਕਾਰਣ ਇਸ ਇਲਾਕੇ ਦੀ ਧਰਤੀ ਬੜੀ ਉਪਜਾਊ ਅਤੇ ਲੋਕੀਂ ਵੱਡੇ ਕਦ-ਕਾਠ ਵਾਲੇ ਹਨ। ਮੁਸਲਮਾਨ ਹਮਲਾਵਰਾਂ ਦੇ ਰਸਤੇ ਵਿਚ ਪੈਣ ਕਾਰਣ ਅਤੇ ਪੰਜਾਬ ਦੀ ਰਾਜਧਾਨੀ ਦੇ ਸਮੀਪ ਹੋਣ ਕਰਕੇ ਇਥੋਂ ਦੇ ਲੋਕਾਂ ਨੂੰ ਨਿੱਤ ਸੰਕਟ ਝੇਲਣੇ ਪੈਂਦੇ ਸਨ, ਇਸ ਲਈ ਇਥੋਂ ਦੇ ਵਸਨੀਕਾਂ ਦਾ ਸੁਭਾ ਬੜੀ ਨਿਡਰਦਾ ਅਤੇ ਬਹਾਦਰੀ ਵਾਲਾ ਹੋ ਗਿਆ।

ਸਿੱਖ ਇਤਿਹਾਸ ਨਾਲ ਇਹ ਖੇਤਰ ਵਿਸ਼ੇਸ਼ ਰੂਪ ਵਿਚ ਸੰਬੰਧਿਤ ਹੈ। ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਦਾ ਜਨਮ ਸ਼ੇਖ਼ੂਪੁਰਾ ਜ਼ਿਲ੍ਹੇ ਦੇ ਪੁਰਾਣੇ ਪਿੰਡ 'ਤਲਵੰਡੀ ਰਾਇ ਭੋਇ ਭੱਟੀ ਕੀ' (ਨਨਕਾਣਾ ਸਾਹਿਬ) ਵਿਚ ਹੋਇਆ। ਪਹਿਲੇ ਛੇ ਗੁਰੂ ਸਾਹਿਬਾਨ ਦਾ ਵਿਚਰਣ ਖੇਤਰ ਅਧਿਕਤਰ ਇਹੀ ਇਲਾਕਾ ਰਿਹਾ। ਸਿੱਖ ਧਰਮ ਦਾ ਕੇਂਦਰੀ ਸਥਾਨ ਅੰਮ੍ਰਿਤਸਰ (ਦਰਬਾਰ ਸਾਹਿਬ ਅਤੇ ਅਕਾਲ ਤਖ਼ਤ) ਇਸੇ ਖੇਤਰ ਵਿਚ ਹਨ। ਗੋਇੰਦਵਾਲ, ਤਰਨਤਾਰਨ ਅਤੇ ਕਰਤਾਰਪੁਰ (ਡੇਰਾ ਬਾਬਾ ਨਾਨਕ) ਆਦਿ ਧਾਰਮਿਕ ਨਗਰ ਇਸ ਇਲਾਕੇ ਵਿਚ ਸਥਿਤ ਹਨ। ਬਾਬਾ ਬੰਦਾ ਬਹਾਦਰ ਤੋਂ ਬਾਦ ਸਿੱਖ ਯੁੱਧ-ਵੀਰਾਂ ਨੇ ਜਨ-ਸੰਘਰਸ਼-ਅੰਦੋਲਨ ਮਾਝੇ ਤੋਂ ਹੀ ਚਲਾਇਆ ਸੀ। ਸਿੱਖ ਮਿਸਲਾਂ ਅਧਿਕਤਰ ਇਸੇ ਖਤੇਰ ਵਿਚੋਂ ਉਗਮੀਆਂ ਅਤੇ ਸਾਰੇ ਪੰਜਾਬ ਵਿਚ ਛਾ ਗਈਆਂ। ਸਿੱਖ ਸ਼ਹੀਦਾਂ ਦੇ ਹੈਰਾਨ ਕਰਨ ਵਾਲੇ ਸਾਕੇ ਲਾਹੌਰ ਨਗਰ ਵਿਚ ਹੋਏ। ਇਸੇ ਨਗਰ ਵਿਚਲਾ ਨਖ਼ਾਸ ਚੌਂਕ ਸਿੱਖ ਸ਼ਹੀਦਾਂ ਦੀ ਮੂੰਹ ਬੋਲਦੀ ਤਸਵੀਰ ਹੈ। ਇਸ ਨਗਰ ਕੋਲੋਂ ਵਗਦੀ ਰਾਵੀ ਨਦੀ ਵਿਚ ਗੁਰੂ ਅਰਜਨ ਦੇਵ ਜੀ ਨੇ ਆਪਣੇ ਪ੍ਰਾਣਾਂ ਦਾ ਉਤਸਰਗ ਕੀਤਾ ਸੀ। ਛੋਟਾ ਘੱਲੂਘਾਰਾ ਮਾਝੇ ਵਿਚ ਹੋਇਆ ਸੀ। ਗੁਰਦੁਆਰਾ ਸੁਧਾਰ ਲਹਿਰ ਦਾ ਆਰੰਭ ਇਸੇ ਖੇਤਰ ਵਿਚ ਹੋਇਆ। ਨਨਕਾਣਾ ਸਾਹਿਬ, ਜਲਿਆਂ ਵਾਲਾ ਬਾਗ਼ ਅਤੇ ਕਈ ਹੋਰ ਸ਼ਹੀਦੀ ਸਾਕੇ ਮਾਝੇ ਦੇ ਅਣਖੀਲੇ ਨਿਵਾਸੀਆਂ ਦੇ ਆਤਮ-ਬਲਿਦਾਨ ਦੇ ਗੌਰਵ-ਚਿੰਨ੍ਹ ਹਨ। ਇਹ ਖੇਤਰ ਸਿੱਖ ਧਰਮ ਦੀ ਜਨਮ ਭੂਮੀ ਹੈ। ਇਸ ਤੋਂ ਬਿਨਾ ਸਿੱਖ ਧਰਮ ਦੇ ਇਤਿਹਾਸ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ।

**ਮਾਣਕ ਚੰਦ ਜੀਵੜਾ** : ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦੇ ਵੈਰੋਵਾਲ ਪਿੰਡ ਦਾ ਪਥਰੀਆ ਖਤ੍ਰੀ, ਜੋ ਗੁਰੂ ਅਮਰਦਾਸ ਜੀ ਦਾ ਨਿਸ਼ਠਾਵਾਨ ਸਿੱਖ ਸੀ। ਗੋਇੰਦਵਾਲ ਵਿਚ ਬਾਉਲੀ ਦੀ ਖੁਦਾਈ ਵੇਲੇ ਇਸ ਨੇ ਭਰਪੂਰ ਸੇਵਾ ਕੀਤੀ। ਬਾਉਲੀ ਸਾਹਿਬ ਦਾ ਕੜ ਤੋੜਦਿਆਂ ਹੀ ਪਾਣੀ ਦੇ ਅਚਾਨਕ ਉਮਲ

ਪੈਣ ਨਾਲ ਇਹ ਡੁਬ ਗਿਆ। ਪਾਣੀ ਦੇ ਘਟਣ ਨਾਲ ਸਿੱਖ ਸੇਵਕ ਇਸ ਦੀ ਦੇਹ ਨੂੰ ਗੁਰੂ ਅਮਰਦਾਸ ਜੀ ਦੇ ਹਜ਼ੂਰੀ ਵਿਚ ਲੈ ਆਏ। ਗੁਰੂ ਜੀ ਨੇ ਇਸ ਉਤੇ ਕ੍ਰਿਪਾਕਟਾਖ ਕਰਕੇ ਜੀਵਨ ਬਖ਼ਸ਼ਿਆ ਅਤੇ ਇਸ ਨੂੰ 'ਜੀਵੜਾ' ਸ਼ਬਦ ਨਾਲ ਵਿਸ਼ਿਸ਼ਟ ਕੀਤਾ। ਨਾਲੇ ਸਿੱਖੀ ਦੇ ਪ੍ਰਚਾਰ ਲਈ ਮੰਜੀ ਪ੍ਰਦਾਨ ਕੀਤੀ। ਇਸ ਨੇ ਆਪਣੇ ਇਲਾਕੇ ਵਿਚ ਬੜੀ ਸਿਦਕ-ਦਿਲੀ ਨਾਲ ਪ੍ਰਚਾਰ ਕੀਤਾ ਅਤੇ ਮਾਈਦਾਸ ਬੈਰਾਗੀ ਵਰਗਿਆਂ ਨੂੰ ਸਿੱਖੀ ਦਾ ਅਧਿਕਾਰੀ ਬਣਾਇਆ। ਇਸ ਦੇ ਵੰਸ਼ਜ ਹੁਣ ਵੀ ਵੈਰੋਵਾਲ ਵਿਚ ਰਹਿੰਦੇ ਹਨ ਅਤੇ 'ਜੀਵੜਾ' ਅੱਲ ਨਾਲ ਜਾਣੇ ਜਾਂਦੇ ਹਨ।

**ਮਾਣਕ ਟਬਰਾ** (ਪਿੰਡ) : ਹਰਿਆਣਾ ਪ੍ਰਾਂਤ ਦੇ ਅੰਬਾਲਾ ਜ਼ਿਲ੍ਹੇ ਦਾ ਇਕ ਪਿੰਡ ਜੋ 'ਰਾਇਪੁਰ ਰਾਣੀ' ਨਾਮਕ ਕਸਬੇ ਤੋਂ 3 ਕਿ.ਮੀ. ਉੱਤਰ ਵਲ ਸਥਿਤ ਹੈ। ਸੰਨ 1688 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਤੋਂ ਆਨੰਦਪੁਰ ਜਾਂਦਿਆਂ ਇਥੇ ਰੁਕੇ ਸਨ। ਇਥੇ ਹੀ ਰਾਇਪੁਰ ਦੀ ਰਾਣੀ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਅਸੀਸ ਲਈ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਿੰਡ ਤੋਂ ਥੋੜਾ ਬਾਹਰ ਟਾਂਗਰੀ ਨਦੀ ਦੇ ਸੱਜੇ ਕੰਢੇ ਜੋ ਸਮਾਰਕ ਬਣਾਇਆ ਗਿਆ, ਉਸ ਦਾ ਨਾਂ 'ਗੁਰਦੁਆਰਾ ਗੁਰੂਆਣਾ' ਪ੍ਰਚਲਿਤ ਹੋਇਆ। ਗੁਰਦੁਆਰੇ ਦੀ ਨਵੀਂ ਇਮਾਰਤ ਬਣਨ 'ਤੇ ਇਸ ਦਾ ਨਾਂ 'ਗੁਰਦੁਆਰਾ ਦਸਵੀਂ ਪਾਤਿਸ਼ਾਹੀ' ਰਖਿਆ ਗਿਆ ਹੈ। ਇਸ ਦੀ ਸੇਵਾ-ਸੰਭਾਲ ਸਥਾਨਕ ਸੰਗਤ ਕਰਦੀ ਹੈ। ਹਰ ਸੰਗ੍ਰਾਂਦ ਨੂੰ ਵਿਸ਼ੇਸ਼ ਦੀਵਾਨ ਸਜਦੇ ਹਨ।

**ਮਾਣਕ ਦੇਕੇ** (ਪਿੰਡ) : ਪੱਛਮੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦਾ ਇਕ ਪਿੰਡ ਜਿਥੇ ਗੁਰੂ ਨਾਨਕ ਦੇਵ ਜੀ ਕੰਗਣਪੁਰ ਤੋਂ ਆ ਕੇ ਪਧਾਰੇ ਸਨ। ਵੇਖੋ 'ਕੰਗਣਪੁਰ'।

**ਮਾਣੂਕਾ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦਾ ਇਕ ਪੁਰਾਣਾ ਪਿੰਡ, ਜੋ ਜਗਰਾਉਂ ਨਗਰ ਤੋਂ 13 ਕਿ.ਮੀ. ਦੱਖਣ ਵਾਲੇ ਪਾਸੇ ਹੈ। ਦੀਨਾ-ਕਾਂਗੜ ਨੂੰ ਜਾਂਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਿੰਡ ਦੇ ਬਾਹਰ ਇਕ ਪਿਪਲ ਦੇ ਬ੍ਰਿਛ ਹੇਠਾਂ ਕੁਝ ਦੇਰ ਆਰਾਮ ਕੀਤਾ ਸੀ। ਪਹਿਲਾਂ ਉਸ ਸਥਾਨ ਉਤੇ ਇਕ ਮੰਜੀ ਸਾਹਿਬ ਬਣਾਇਆ ਗਿਆ। ਸੰਨ 1923 ਈ. ਵਿਚ ਉਥੇ ਪਹਿਲੀ ਵਾਰ ਗੁਰਦੁਆਰਾ ਉਸਾਰਿਆ ਗਿਆ। ਹੁਣ ਗੁਰਦੁਆਰੇ ਦੀ ਨਵੀਂ ਇਮਾਰਤ ਬਣ ਚੁਕੀ ਹੈ। ਪਿਪਲ ਦਾ ਬ੍ਰਿਛ ਵੀ ਗੁਰਦੁਆਰੇ ਦੇ ਪਿਛਲੇ ਪਾਸੇ ਕਾਇਮ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਮਾਤ੍ਰਾ ਬਾਬੇ ਸ੍ਰੀ ਚੰਦ ਕਾ :** ਗੁਰੂ ਨਾਨਕ ਨੰਦਨ ਬਾਬਾ ਸ੍ਰੀ ਚੰਦ ਨੇ ਬਾਣੀ ਦੀ ਬਹੁਤ ਘਟ ਰਚਨਾ ਕੀਤੀ ਹੈ। ਉਨ੍ਹਾਂ ਦੇ ਨਾਂ ਤੇ ਮੁੱਖ ਤੌਰ 'ਤੇ ਕੇਵਲ ਇਕ 'ਮਾਤ੍ਰਾ' ਪ੍ਰਸਿੱਧ ਹੈ। ਇਸ ਤੋਂ ਇਲਾਵਾ ਕੁਝ ਹੋਰ ਅਪ੍ਰਮਾਣਿਕ ਮਾਤ੍ਰਾਵਾਂ ਅਤੇ ਰਚਨਾਵਾਂ ਵੀ ਉਨ੍ਹਾਂ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਹਨ। ਪਰ ਉਨ੍ਹਾਂ ਦੀ ਪ੍ਰਮਾਣਿਕਤਾ ਸੰਦਿਗਧ ਹੈ। ਜਦੋਂ ਕੋਈ ਉਦਾਸੀ ਸੰਤ ਕਿਸੇ ਨੂੰ ਆਪਣਾ ਸੇਵਕ ਬਣਾਉਂਦਾ ਹੈ, ਤਾਂ ਵਿਚਾਰਾਧੀਨ 'ਮਾਤ੍ਰਾ' ਗੁਰੂ-ਮੰਤ੍ਰ ਵਜੋਂ ਦਿੰਦਾ ਹੈ। ਇਸ ਤੋਂ ਇਲਾਵਾ ਇਸ ਦਾ ਪਾਠ ਉਦਾਸੀ ਸਾਧਾਂ ਦੇ ਨਿੱਤ-ਨੇਮ ਵਿਚ ਸ਼ਾਮਲ ਹੈ। ਇਸ ਮਾਤ੍ਰਾ ਦੁਆਰਾ ਧਰਮਾਚਰਣ ਨਾਲ ਸੰਬੰਧਿਤ ਉਪਦੇਸ਼ਾਤਮਕ ਕਾਵਿ ਦੇ ਪਰੰਪਰਾਗਤ ਰੂਪ ਦਾ ਪੁਨਰ-ਪ੍ਰਚਲਨ ਹੋਇਆ ਹੈ। ਇਸ ਮਾਤ੍ਰਾ ਦੇ ਮਹਾਤਮ ਵਜੋਂ ਅੰਤ ਤੇ ਲਿਖਿਆ ਹੈ :

*ਐਸੀ ਮਾਤ੍ਰਾ ਲੈ ਪਹਰੈ ਕੋਇ।*
*ਆਵਾਗਵਣ ਮਿਟਾਵੈ ਸੋਇ।*

ਸਪੱਸ਼ਟ ਹੈ ਕਿ ਇਹ ਮਾਤ੍ਰਾ ਪਹਿਰਾਵਾ/ਪੋਸ਼ਾਕ ਸੂਚਕ ਹੈ, ਪਰ ਧਿਆਨ ਰਹੇ ਕਿ ਇਹ ਬਸਤ੍ਰਾਂ ਵਾਲਾ ਪਹਿਰਾਵਾ ਨਹੀਂ ਸਗੋਂ ਉਦਾਸੀ ਸਾਧ ਦੇ ਧਾਰਣ ਕਰਨ ਯੋਗ ਧਰਮਾਚਰਣ ਅਤੇ ਕਰਮਾਚਾਰ ਦੀ ਵਿਧੀ ਹੈ। ਵਿਆਕਰਣ ਦੀ ਦ੍ਰਿਸ਼ਟੀ ਤੋਂ ਕਈ ਉਦਾਸੀ ਸੰਤ 'ਮਾਤ੍ਰਾ' ਨੂੰ ਇਸਤਰੀ ਲਿੰਗ ਦੀ ਥਾਂ ਪੁਲਿੰਗ ਰੂਪ ਵਿਚ ਵਰਤਦੇ ਹਨ।

ਇਸ ਮਾਤ੍ਰਾ ਦੇ ਆਰੰਭ ਵਿਚ ਭੂਮਿਕਾ ਸੂਚਕ ਦੋਹਰਾ ਸ਼ੈਲੀ ਦੇ ਦੋ ਦੋ ਚਰਣਾਂ ਦੇ ਤਿੰਨ ਪਦੇ ਹਨ, ਜਿਨ੍ਹਾਂ ਦਾ ਆਮ ਪ੍ਰਚਲਿਤ ਪਾਠ ਇਸ ਪ੍ਰਕਾਰ ਹੈ :

*ਕਹੁ ਰੇ ਬਾਲੇ ਕਿਨਿ ਮੁੰਡਿਆ ਕਿਨਿ ਮੁੰਡਾਇਆ*
*ਕਿਸਾ ਕਾ ਭੇਜਿਆ ਨਗਰੀ ਆਇਆ।੧।*
*ਸਤਿਗੁਰ ਮੁੰਡਿਆ ਲੇਖ ਮੁੰਡਾਯਾ।*
*ਗੁਰਾਂ ਕਾ ਭੇਜਾ ਨਗਰੀ ਆਇਆ।੨।*
*ਚੇਤੋ ਨਗਰੀ ਤਾਰੋ ਗਾਮੁ।*

*ਅਲਖ ਪੁਰਖੁ ਕਾ ਸਿਮਰੋ ਨਾਮ।੩।...*

ਇਥੇ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਕਈਆਂ ਪੋਥੀਆਂ ਅਥਵਾ ਛਪੇ ਹੋਏ ਸੰਸਕਰਣਾਂ ਵਿਚ ਕੁਝ ਪਾਠਾਂਤਰ ਵੀ ਹੈ।

ਇਸ ਸੰਬੰਧ ਵਿਚ ਦੂਜੀ ਵਿਚਾਰਨ-ਯੋਗ ਗੱਲ ਇਹ ਹੈ ਕਿ ਇਸ 'ਮਾਤ੍ਰਾ' ਦਾ ਪਾਠ ਕਿਸੇ ਸਿੱਧ ਯੋਗੀ ਨੂੰ ਸੰਬੋਧਿਤ ਹੈ ਜਿਸ ਵਲੋਂ ਪੁੱਛੇ ਜਾਣ 'ਤੇ ਬਾਬਾ ਜੀ ਨੇ ਆਪਣੇ ਸਾਧਨਾਤਮਕ ਪਿਛੋਕੜ ਅਤੇ ਅਵਤਰਣ-ਉਦੇਸ਼ ਉਤੇ ਪ੍ਰਕਾਸ਼ ਪਾਇਆ ਹੈ। ਇਸ ਤੋਂ ਅਗੇ ਬਾਬਾ ਜੀ ਦੁਆਰਾ ਸੰਸਥਾਪਿਤ ਉਦਾਸੀ ਮਤ ਦੇ ਸਿੱਧਾਂਤਾਂ ਦਾ ਰੂਪਕਾਤਮਕ ਸ਼ੈਲੀ ਵਿਚ ਅੰਕਣ ਹੋਇਆ ਹੈ, ਜਿਸ ਦੀ ਨੁਹਾਰ ਸੂਤ੍ਰਿਕ ਹੈ। ਇਸ ਉਤੇ ਪ੍ਰਕਾਰਾਂਤਰ ਨਾਲ ਗੁਰੂ ਨਾਨਕ ਦੇਵ ਵਿਰਚਿਤ 'ਸਿਧ ਗੋਸਟਿ' ਦੀ ਰਚਨਾ-ਸ਼ੈਲੀ ਦਾ ਪ੍ਰਭਾਵ ਸਪੱਸ਼ਟ ਪ੍ਰਤੀਤ ਹੁੰਦਾ ਹੈ। ਇਸ ਤਰ੍ਹਾਂ ਇਸ ਮਾਤ੍ਰਾ ਦੁਆਰਾ ਉਦਾਸੀ-ਮਤ ਦੀ ਅੰਤਰ-ਧਾਰਾ ਦਾ ਸਹੀ ਬੋਧ ਹੁੰਦਾ ਹੈ। ਭੂਮਿਕਾ ਤੋਂ ਬਾਦ ਲਿਖਿਆ ਹੈ ਕਿ ਵਿਨਾਸ਼ ਨੂੰ ਨ ਪ੍ਰਾਪਤ ਹੋਣ ਵਾਲੀ ਪਰਮ-ਸੱਤਾ ਨੇ ਆਪਣੀ ਅਲੌਕਿਕ ਲੀਲਾ ਰਾਹੀਂ ਵੇਦ ਅਤੇ ਸ਼ਾਸਤ੍ਰ ਦੁਆਰਾ ਅਨੁਮੋਦਿਤ ਉਦਾਸੀ ਪੰਥ ਦੀ ਸਥਾਪਨਾ ਕੀਤੀ ਹੈ :

*ਗੁਰ ਅਬਿਨਾਸੀ ਖੇਲ ਰਚਾਇਆ।*
*ਅਗਮ ਨਿਗਮ ਕਾ ਪੰਥ ਬਤਾਇਆ।੧।*

ਇਸ ਤੋਂ ਅਗੇ ਬਾਬਾ ਜੀ ਨੇ ਯੌਗਿਕ ਚਿੰਨ੍ਹਾਂ ਦਾ ਭਾਵੀਕਰਣ ਕਰਕੇ ਉਨ੍ਹਾਂ ਦੇ ਸਮਾਨਾਂਤਰ ਵਾਸਤਵਿਕ ਚਿੰਨ੍ਹਾਂ ਦਾ ਸਰੂਪ ਦਰਸਾਇਆ ਹੈ। ਇਥੇ ਵੀ ਗੁਰੂ ਨਾਨਕ ਦੇਵ ਜੀ ਦੇ ਸਿੱਧਾਂ-ਯੋਗੀਆ ਪ੍ਰਤਿ ਸੰਬੋਧਿਤ ਪਦਿਆਂ ਵਿਚ ਚਿਤਰੇ ਦ੍ਰਿਸ਼ਟੀਕੋਣ ਦੀ ਪ੍ਰਤਿ-ਛਾਇਆ ਕਿਸੇ ਨ ਕਿਸੇ ਰੂਪ ਵਿਚ ਮਿਲ ਜਾਂਦੀ ਹੈ। ਜਿਵੇਂ ਉਦਾਸੀ ਸਾਧਕ ਲਈ ਈਸ਼ਵਰੀ ਗਿਆਨ ਹੀ ਗੋਦੜੀ ਹੈ ਅਤੇ ਖਿਮਾਸ਼ੀਲਤਾ (ਸੁਖ ਦੁਖ ਨੂੰ ਸਮਾਨ ਸਮਝਣ ਵਾਲੀ ਸਹਿਜ ਚਿੱਤ-ਵ੍ਰਿੱਤੀ) ਮਾਨੋ ਟੋਪੀ ਹੈ। ਜਤ ਹੀ ਲੰਗੋਟ ਹੈ ਅਤੇ ਸ਼ੀਲ (ਸਦ-ਵ੍ਰਿੱਤੀ) ਬ੍ਰਹਮਚਰਯ ਦਾ ਵਿਕਲਪ ਹੈ :

*ਗਿਆਨ ਕੀ ਗੋਦੜੀ ਖਿਮਾ ਕੀ ਟੋਪੀ।*
*ਜਤ ਕਾ ਆੜਬੰਦ ਸੀਲ ਲਿੰਗੋਟੀ।੨।*

ਮ੍ਰਿਤ੍ਯੂ ਦੇ ਭੈ ਤੋਂ ਪਰੇ ਦੀ ਰੁਚੀ ਜਿਸ ਦੀ ਖਿੰਥਾ ਹੈ ਅਤੇ ਸੰਸਾਰਿਕਤਾ ਪ੍ਰਤਿ ਉਪਰਾਮਤਾ ਜਿਸ ਲਈ ਝੋਲੀ ਹੈ। ਜੁਗਤ ਹੀ ਸਿਰ ਉਪਰ ਪਾਏ ਟੋਪ ਸਮਾਨ ਹੈ ਅਤੇ ਗੁਰ ਦੇ ਮੁਖ ਤੋਂ ਸੁਣੇ ਬੋਲ ਹੀ ਜਿਸ ਲਈ ਅਲੱਖ ਨਿਰੰਜਨ ਦੇ ਬੋਲਾਂ ਵਰਗੇ ਹਨ :

*ਅਕਾਲ ਖਿੰਥਾ ਨਿਰਾਸ ਝੋਲੀ।*
*ਜੁਗਤਿ ਕਾ ਟੋਪੀ ਗੁਰਮੁਖੀ ਬੋਲੀ।*

ਜਿਸ ਨੇ ਧਰਮ-ਪਰਾਇਣਤਾ ਦਾ ਚੋਲਾ ਅਤੇ ਸਤਿਅਤਾ ਦੀ ਸ਼ੈਲੀ ਧਾਰਣ ਕੀਤੀ ਹੋਈ ਹੈ ਤੇ ਮਰਯਾਦਾ ਰੂਪੀ ਮੇਖਲਾ ਨੂੰ ਪਾਇਆ ਹੋਇਆ ਹੈ :

*ਧਰਮ ਕਾ ਚੋਲਾ ਸਤ ਕੀ ਸੇਲੀ।*
*ਮਿਰਜਾਦ ਮੇਖਲੀ ਲੈ ਗਲੇ ਮੇਲੀ।*

ਇਸ ਤੋਂ ਅਗਲੇ ਦੋਹਰਿਆਂ ਵਿਚ ਵੀ ਰੂਪਕਾਂ ਦੇ ਮਾਧਿਅਮ ਨਾਲ ਉਦਾਸੀਮਤ ਉਤੇ ਪ੍ਰਕਾਸ਼ ਪਾਇਆ ਗਿਆ ਹੈ।

ਸਮੁੱਚੇ ਤੌਰ 'ਤੇ ਇਸ ਮਾਤ੍ਰਾ ਵਿਚ ਉਦਾਸੀ ਮਤ ਨੂੰ ਪੰਜ ਤੱਤ੍ਵਾਂ ਉਤੇ ਨਿਰਭਰ ਦਸਿਆ ਗਿਆ ਹੈ—ਬ੍ਰਹਮ, ਮਾਯਾ, ਸਤਿ, ਗਿਆਨ ਅਤੇ ਸਦਾਚਰਣ। ਬ੍ਰਹਮ ਦਾ ਸਰੂਪ ਸਰਵ-ਵਿਆਪੀ ਨਿਰਗੁਣ ਅਤੇ ਅਕਾਲ ਹੈ। ਮਾਯਾ ਦਾ ਸਿੱਧਾਂਤ ਅਦ੍ਵੈਤਵਾਦੀਆਂ ਵਾਂਗ ਬ੍ਰਹਮ ਦੀ ਉਪਾਧੀ ਦੇ ਰੂਪ ਵਿਚ ਮੰਨਿਆ ਗਿਆ ਹੈ। ਸਤਿ, ਗਿਆਨ ਅਤੇ ਸਦਾਚਰਣ ਨੂੰ ਉਦਾਸੀ ਸਾਧਨਾ ਵਿਚ ਉਚੇਚਾ ਸਥਾਨ ਦਿੱਤਾ ਗਿਆ ਹੈ। ਸੁਰਤਿ ਅਤੇ ਸ਼ਬਦ ਦਾ ਮੇਲ ਸਹਿਜ ਭਾਵ ਵਿਚ ਕਰਾਉਣ ਦੀ ਗੱਲ ਦ੍ਰਿੜ੍ਹਤਾ ਨਾਲ ਕਹੀ ਗਈ ਹੈ। ਗੁਰੂ ਅਤੇ ਸਤਿਸੰਗਤ ਨੂੰ ਵੀ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ।

ਬਾਬਾ ਸ੍ਰੀ ਚੰਦ ਦੀ ਇਸ ਮਾਤ੍ਰਾ ਦਾ ਉਦਾਸੀ ਮਤ ਵਿਚ ਬਹੁਤ ਪ੍ਰਚਲਨ ਹੋਇਆ ਅਤੇ ਬਾਬਾ ਜੀ ਦੇ ਨਾਂ 'ਤੇ ਕਈ ਹੋਰ ਮਾਤ੍ਰਾਵਾਂ ਵੀ ਰਚ ਦਿੱਤੀਆਂ ਗਈਆਂ ਜਿਨ੍ਹਾਂ ਦੀ ਗਿਣਤੀ 24 ਤਕ ਦਸੀ ਜਾਂਦੀ ਹੈ, ਪਰ ਹੁਣ ਕੇਵਲ ਦਸ ਉਪਲਬਧ ਹਨ। ਇਨ੍ਹਾਂ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਦੇ ਨਾਂ 'ਤੇ ਵੀ ਕਈ ਮਾਤ੍ਰਾਵਾਂ ਰਚੀਆਂ ਮਿਲਦੀਆਂ ਹਨ। ਇਥੇ ਹੀ ਬਸ ਨਹੀਂ, ਬਾਬਾ ਸ੍ਰੀ ਚੰਦ ਦੇ ਪ੍ਰਮੁਖ ਉਤਰਾਧਿਕਾਰੀਆਂ ਅਤੇ ਕਰਣੀ ਵਾਲੇ ਉਦਾਸੀ ਸਾਧਾਂ ਦੇ ਨਾਂ ਉਤੇ ਵੀ ਮਾਤ੍ਰਾਵਾਂ ਦੀ ਰਚਨਾ ਕੀਤੀ ਗਈ ਹੈ।

**ਮਾਧੋ ਸਿੰਘਾਣਾ** (ਪਿੰਡ) : ਹਰਿਆਣਾ ਪ੍ਰਾਂਤ ਦੇ ਸਰਸਾ

ਨਗਰ ਤੋਂ ਦੱਖਣ ਵਾਲੇ ਪਾਸੇ 15 ਕਿ.ਮੀ. ਦੀ ਦੂਰੀ ਉਤੇ ਸਥਿਤ ਇਕ ਪਿੰਡ ਜਿਥੇ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਵਲ ਜਾਂਦਿਆਂ ਠਹਿਰੇ ਸਨ। ਉਦੋਂ ਇਸ ਪਿੰਡ ਦੀ ਸਾਰੀ ਆਬਾਦੀ ਮੁਸਲਮਾਨਾਂ ਦੀ ਹੋਣ ਕਾਰਣ ਗੁਰੂ ਜੀ ਦਾ ਕੋਈ ਸਮਾਰਕ ਨ ਬਣਾਇਆ ਗਿਆ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਇਕ ਨਿਹੰਗ ਸਿੰਘ ਨੇ ਉਦਮ ਕਰਕੇ ਇਥੇ ਗੁਰਦੁਆਰਾ ਬਣਾਇਆ ਅਤੇ ਉਹੀ ਇਸ ਦੀ ਸੇਵਾ-ਸੰਭਾਲ ਕਰਦਾ ਹੈ। ਇਸ ਗੁਰੂ-ਧਾਮ ਦਾ ਪਿਛੋਕੜ ਅਜੇ ਸਪੱਸ਼ਟ ਨਹੀਂ ਹੈ।

**ਮਾਨ ਸਿੰਘ, ਜੱਜ** (1887-1949 ਈ.) : ਸ. ਨੰਦ ਸਿੰਘ ਦੇ ਘਰ ਸੰਨ 1887 ਈ. ਵਿਚ ਅੰਬਾਲਾ ਨਗਰ ਵਿਚ ਪੈਦਾ ਹੋਏ ਮਾਨ ਸਿੰਘ ਨੂੰ ਬਚਪਨ ਵਿਚ ਹੀ ਮਾਤਾ-ਪਿਤਾ ਦੇ ਸਾਏ ਤੋਂ ਵਾਂਝਿਆ ਹੋਣਾ ਪਿਆ। ਇਸ ਨੇ ਅੰਬਾਲੇ ਦੇ ਏ.ਐਸ.ਹਾਈ ਸਕੂਲ ਤੋਂ ਦਸਵੀਂ ਪਾਸ ਕਰਕੇ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲਾ ਲਿਆ। ਸਕੂਲ ਦੀ ਪੜ੍ਹਾਈ ਦੌਰਾਨ ਇਸ ਨੇ 'ਖ਼ਾਲਸਾ ਭੁਜੰਗੀ ਦਲ' ਦੀ ਸਥਾਪਨਾ ਕੀਤੀ ਅਤੇ ਕਾਲਜ ਦੀ ਪੜ੍ਹਾਈ ਵੇਲੇ 'ਖ਼ਾਲਸਾ ਯੰਗਮੈਨ ਐਸੋਸੀਏਸ਼ਨ' ਦੀ ਕਾਇਮੀ ਲਈ ਵਿਸ਼ੇਸ਼ ਉਦਮ ਕੀਤਾ ਅਤੇ ਐਸੋਸੀਏਸ਼ਨ ਦੇ ਮੈਗਜ਼ੀਨ ਦਾ ਚਾਰ ਸਾਲ ਸੰਪਾਦਨ-ਕਾਰਜ ਕੀਤਾ। ਅਜੇ ਇਹ ਪੜ੍ਹਦਾ ਹੀ ਸੀ ਕਿ ਚੀਫ਼ ਖ਼ਾਲਸਾ ਦੀਵਾਨ ਦਾ ਮੈਂਬਰ ਨਾਮਜ਼ਦ ਹੋਇਆ। ਖ਼ਾਲਸਾ ਕਾਲਜ ਤੋਂ ਬੀ.ਏ. ਪਾਸ ਕਰਨ ਤੋਂ ਬਾਦ ਇਹ ਲਾਅ ਕਾਲਜ, ਲਾਹੌਰ ਵਿਚ ਦਾਖ਼ਲ ਹੋਇਆ ਅਤੇ ਕਾਨੂੰਨ ਦੀ ਡਿਗਰੀ ਹਾਸਲ ਕਰਨ ਉਪਰੰਤ ਅੰਬਾਲੇ ਆ ਕੇ ਵਕਾਲਤ ਕਰਨ ਲਗ ਗਿਆ। ਸੰਨ 1921 ਈ. ਵਿਚ ਇਹ ਸੈਂਟ੍ਰਲ ਲੈਜਿਸਲੇਟਿਵ ਅਸੈਂਬਲੀ ਦਾ ਮੈਂਬਰ ਚੁਣਿਆ ਗਿਆ। ਸੰਨ 1922 ਈ. ਵਿਚ ਇਸ ਨੇ ਲਾਹੌਰ ਵਿਚ ਪੰਜਾਬ ਚੀਫ਼ ਕੋਰਟ ਵਿਚ ਵਕਾਲਤ ਕਰਨੀ ਸ਼ੁਰੂ ਕੀਤੀ। ਸੰਨ 1923 ਤੋਂ 1925 ਈ. ਤਕ ਇਹ ਚੀਫ਼ ਖ਼ਾਲਸਾ ਦੀਵਾਨ ਦਾ ਮੀਤ ਪ੍ਰਧਾਨ ਰਿਹਾ। ਸੰਨ 1926 ਈ. ਤੋਂ 1929 ਈ. ਤਕ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕਾਨੂੰਨੀ ਸਲਾਹਕਾਰ ਬਣਿਆ। ਸੰਨ 1930 ਤੋਂ 1932 ਈ. ਤਕ ਇਹ ਪਟਿਆਲਾ ਹਾਈਕੋਰਟ ਦਾ ਕਾਰਜਕਾਰੀ ਜੱਜ ਰਿਹਾ। ਸੰਨ 1935 ਈ. ਤੋਂ 1943 ਈ. ਤਕ ਇਹ ਸਿੱਖ ਗੁਰਦੁਆਰਾ ਟ੍ਰਿਬਿਊਨਲ ਦਾ ਜੱਜ ਅਤੇ ਸਿੱਖ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ ਦਾ ਪ੍ਰਧਾਨ ਰਿਹਾ। ਫਿਰ ਇਹ ਫ਼ਰੀਦਕੋਟ ਰਿਆਸਤ ਦੀ ਜੁਡੀਸ਼ੀਅਲ ਕਮੇਟੀ ਦਾ ਮੈਂਬਰ ਨਿਯੁਕਤ ਹੋਇਆ ਅਤੇ ਪੈਪਸੂ ਬਣਨ ਤਕ ਇਸ ਪਦ ਉਤੇ ਕਾਇਮ ਰਿਹਾ। ਨਵੰਬਰ 1948 ਈ. ਵਿਚ ਇਹ ਨਵੀਂ ਬਣੀ ਪੈਪਸੂ ਹਾਈਕੋਰਟ ਦਾ ਕਾਰਜਕਾਰੀ ਜੱਜ ਲਗਿਆ। ਇਸ ਦਾ ਦੇਹਾਂਤ ਪਟਿਆਲਾ ਨਗਰ ਵਿਚ 7 ਜਨਵਰੀ 1949 ਈ. ਵਿਚ ਹੋਇਆ।

ਇਸ ਦੀ ਲਿਖਣ ਵਲ ਵੀ ਰੁਚੀ ਸੀ। ਪੱਤਰ ਪਤ੍ਰਿਕਾਵਾਂ ਵਿਚ ਸਿੱਖ ਧਰਮ ਸੰਬੰਧੀ ਲੇਖ ਛਾਪਣ ਤੋਂ ਇਲਾਵਾ ਇਸ ਨੇ ਕਾਲੀਦਾਸ ਵਿਰਚਿਤ 'ਵਿਕ੍ਰਮੁਰਵਸ਼ੀ' ਅਤੇ ਭਰਤ੍ਰਿਹਰਿ ਦੇ ਲਿਖੇ 'ਵੈਰਾਗ ਸ਼ਤਕ' ਦਾ ਪੰਜਾਬੀ ਵਿਚ ਅਨੁਵਾਦ ਕੀਤਾ।

**ਮਾਨ ਸਿੰਘ, ਭਾਈ** (ਮ. 1708 ਈ.) : ਇਹ ਮੁਜ਼ਫ਼ਰਗੜ੍ਹ ਜ਼ਿਲ੍ਹੇ ਦੇ ਅਲੀਪੁਰ ਪਿੰਡ ਦੇ ਮਾਈ ਦਾਸ ਦਾ ਪੁੱਤਰ ਸੀ ਅਤੇ ਭਾਈ ਮਨੀ ਸਿੰਘ ਦਾ ਭਰਾ ਸੀ। ਇਸ ਨੇ ਆਨੰਦਪੁਰ ਵਿਚ ਅੰਮ੍ਰਿਤ ਪਾਨ ਕੀਤਾ ਅਤੇ ਜੀਵਨ ਭਰ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਰਿਹਾ। ਇਹ ਗੁਰੂ ਸਾਹਿਬ ਦੇ ਸੈਨਾ-ਦਲ ਦਾ ਨਿਸ਼ਾਨੀ ਹੀ ਨਹੀਂ, ਇਕ ਦਲੇਰ ਯੋਧਾ ਵੀ ਸੀ। ਇਸ ਨੇ ਆਨੰਦਪੁਰ ਦੀਆਂ ਲੜਾਈਆ ਵਿਚ ਹਿੱਸਾ ਲਿਆ ਅਤੇ ਆਨੰਦਪੁਰ ਛਡਣ ਵੇਲੇ ਗੁਰੂ ਜੀ ਦੇ ਅੰਗ-ਸੰਗ ਰਿਹਾ। ਚਮਕੌਰ ਦੀ ਗੜ੍ਹੀ ਵਿਚ ਇਹ ਗੁਰੂ ਜੀ ਦੇ ਨਾਲ ਸੀ ਅਤੇ ਗੜ੍ਹੀ ਨੂੰ ਛਡਣ ਵੇਲੇ ਗੁਰੂ ਜੀ ਦੇ ਨਾਲ ਬਚ ਨਿਕਲੇ ਤਿੰਨ ਸਿੱਖਾਂ ਵਿਚੋਂ ਇਕ ਸੀ। ਮਾਛੀਵਾੜੇ ਤੋਂ ਲੈ ਕੇ ਰਾਜਸਥਾਨ ਤਕ ਇਹ ਗੁਰੂ ਜੀ ਦੇ ਨਾਲ ਰਿਹਾ, ਪਰ ਮੁਗ਼ਲ ਸੈਨਾ ਨਾਲ ਚਤੌੜਗੜ੍ਹ ਦੇ ਨੇੜੇ ਹੋਈ ਭਿੜੰਤ ਵਿਚ ਮਾਰਿਆ ਗਿਆ। ਇਸ ਭਿੜੰਤ ਦੇ ਸਮੇਂ ਅਤੇ ਸਥਾਨ ਬਾਰੇ ਪ੍ਰਮਾਣਿਕ ਸੂਚਨਾ ਉਪਲੱਬਧ ਨਹੀਂ ਹੈ। ਹਾਂ, ਇਤਨਾ ਸਪੱਸ਼ਟ ਹੈ ਕਿ ਇਹ ਗੁਰੂ ਜੀ ਦੀ ਦੱਖਣ ਵਲ ਦੀ ਯਾਤ੍ਰਾ ਦੌਰਾਨ ਸੰਨ 1708 ਈ. ਦੇ ਆਰੰਭ ਵਿਚ ਮਾਰਿਆ ਗਿਆ ਸੀ। ਨਿਹੰਗ ਸਿੰਘ ਆਪਣੇ ਦਲ ਦਾ ਵਿਕਾਸ ਭਾਈ ਮਾਨ ਸਿੰਘ ਤੋਂ ਮੰਨਦੇ ਹਨ।

**ਮਾਰੂ ਕੀ ਵਾਰ ਮਹਲਾ ੩** : ਗੁਰੂ ਅਮਰਦਾਸ ਜੀ ਦੀ

ਲਿਖੀ ਇਸ ਵਾਰ ਵਿਚ ਕੁਲ 22 ਪਉੜੀਆਂ ਹਨ। ਹਰ ਇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ ਸਿਵਾਏ ਆਖੀਰਲੀ ਦੇ ਜਿਸ ਵਿਚ ਛੇ ਤੁਕਾਂ ਹਨ। ਇਨ੍ਹਾਂ ਨਾਲ 47 ਸ਼ਲੋਕ ਵੀ ਦਰਜ ਹਨ। ਪਉੜੀ ਅੰਕ 2, 13 ਅਤੇ 14 ਨਾਲ ਤਿੰਨ ਤਿੰਨ ਸ਼ਲੋਕ ਹਨ ਅਤੇ ਬਾਕੀਆਂ ਨਾਲ ਦੋ ਦੋ। 47 ਸ਼ਲੋਕਾਂ ਵਿਚੋਂ ਗੁਰੂ ਨਾਨਕ ਦੇਵ ਜੀ ਦੇ 18, ਗੁਰੂ ਅੰਗਦ ਦੇਵ ਜੀ ਦਾ ਇਕ, ਗੁਰੂ ਅਮਰਦਾਸ ਜੀ ਦੇ 23, ਗੁਰੂ ਰਾਮਦਾਸ ਜੀ ਦੇ ਤਿੰਨ ਅਤੇ ਗੁਰੂ ਅਰਜਨ ਦੇਵ ਜੀ ਦੇ ਦੋ ਸ਼ਲੋਕ ਹਨ। ਸ਼ਲੋਕਾਂ ਦੀਆਂ ਤੁਕਾਂ ਦੀ ਗਿਣਤੀ ਇਕ-ਸਮਾਨ ਨਹੀਂ, ਦੋ ਤੋਂ ਦਸ ਤੁਕਾਂ ਤਕ ਦੇ ਸ਼ਲੋਕ ਮਿਲਦੇ ਹਨ।

ਇਸ ਵਾਰ ਵਿਚ ਅਨੇਕ ਅਧਿਆਤਮਿਕ ਪੱਖਾਂ ਉਤੇ ਚਾਨਣਾ ਪਾਇਆ ਗਿਆ ਹੈ। ਵਿਸ਼ੇਸ਼ ਤੌਰ 'ਤੇ ਦਸਿਆ ਗਿਆ ਹੈ ਕਿ ਮਨੁੱਖ ਮਾਇਆ ਦੇ ਚੱਕਰ ਵਿਚ ਫਸ ਕੇ ਵਾਸਨਾਵਾਂ ਨਾਲ ਘਿਰਿਆ ਰਹਿੰਦਾ ਹੈ; ਨਾਮ ਦੇ ਜਾਪ ਨਾਲ ਹੀ ਉਹ ਇਸ ਕੁਚੱਕਰ ਵਿਚੋਂ ਬਾਹਰ ਨਿਕਲ ਸਕਦਾ ਹੈ। ਨਾਮ-ਸਿਮਰਨ ਕਰਨ ਵਾਲੇ ਸਦਾ ਸੁਖੀ ਰਹਿੰਦੇ ਹਨ ਅਤੇ ਨਾਮ-ਵਿਹੂਣੇ ਸਾਰੇ ਦੁਨੀਆਵੀ ਸਾਧਨਾਂ ਦੇ ਬਾਵਜੂਦ ਦੁਖੀ ਰਹਿੰਦੇ ਹਨ। ਪਰਮਾਤਮਾ ਸਭ ਦਾ ਸੰਚਾਲਕ ਹੈ।

**ਮਾਰੂ ਕੀ ਵਾਰ ਮਹਲਾ ੫ :** ਗੁਰੂ ਅਰਜਨ ਦੇਵ ਜੀ ਦੀ ਲਿਖੀ ਇਸ ਵਾਰ ਵਿਚ ਅੱਠ ਅੱਠ ਤੁਕਾਂ ਦੀਆਂ ਕੁਲ 23 ਪਉੜੀਆਂ ਹਨ। ਹਰ ਇਕ ਪਉੜੀ ਨਾਲ ਤਿੰਨ ਤਿੰਨ ਸ਼ਲੋਕ ਦਰਜ ਹਨ। ਇਹ ਸਾਰੇ ਸ਼ਲੋਕ ਵੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹਨ ਅਤੇ ਇਨ੍ਹਾਂ ਵਿਚ ਦੋ ਦੋ ਤੁਕਾਂ ਹਨ, ਸਿਵਾਏ 21ਵੀਂ ਅਤੇ 22ਵੀਂ ਪਉੜੀਆਂ ਨਾਲ ਦਰਜ ਤੀਜਾ ਸ਼ਲੋਕ ਤਿੰਨ ਤਿੰਨ ਤੁਕਾਂ ਦਾ ਹੈ। ਸ਼ਲੋਕਾਂ ਦੀ ਭਾਸ਼ਾ ਲਹਿੰਦੀ ਪ੍ਰਧਾਨ ਹੈ। ਸ਼ਲੋਕਾਂ ਦੇ ਸ਼ੁਰੂ ਵਿਚ 'ਡਖਣੇ' ਪਦ ਵੀ ਲਿਖਿਆ ਹੈ। ਪਉੜੀਆਂ ਦੀ ਭਾਸ਼ਾ ਸਾਧ-ਭਾਖਾ ਪ੍ਰਭਾਵਿਤ ਪੂਰਬੀ ਪੰਜਾਬੀ ਹੈ।

ਗੁਰੂ ਜੀ ਨੇ ਭਾਵੇਂ ਇਸ ਵਾਰ ਵਿਚ ਗੁਰਮਤਿ ਦੇ ਕਈ ਨੁਕਤਿਆਂ ਦੀ ਵਿਆਖਿਆ ਕੀਤੀ ਹੈ, ਪਰ ਮੁੱਖ ਰੂਪ ਵਿਚ ਜੀਵਾਤਮਾ ਦੀ ਉਸ ਸਮਸਿਆ ਨੂੰ ਲਿਆ ਹੈ ਜਿਸ ਕਰਕੇ ਉਹ ਪਰਮਾਤਮਾ ਤੋਂ ਵਿਛੜੀ ਹੈ ਅਤੇ ਸੰਸਾਰਿਕ ਪ੍ਰਪੰਚ ਵਿਚ ਉਲਝ ਕੇ ਜੀਵਨ ਦੇ ਮੂਲ ਮੁੱਦੇ ਤੋਂ ਹਟ ਗਈ ਹੈ। ਗੁਰੂ-ਕਵੀ ਨੇ ਜੀਵਾਤਮਾ ਦੇ ਵਿਯੋਗ ਦੀ ਪੀੜ ਅਤੇ ਪ੍ਰਭੂ ਨੂੰ ਮਿਲਣ ਦੀ ਤੀਬਰ ਚਾਹਨਾ ਨੂੰ ਬੜੀ ਭਾਵਨਾਮਈ ਸ਼ੈਲੀ ਵਿਚ ਰੂਪਮਾਨ ਕੀਤਾ ਹੈ। ਇਸ ਮਾਇਕ ਪ੍ਰਪੰਚ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਪ੍ਰਭੂ ਦੀ ਕ੍ਰਿਪਾ, ਗੁਰੂ ਦੇ ਸਹਿਯੋਗ, ਸਾਧ-ਸੰਗਤ ਦੇ ਸੰਪਰਕ, ਸ਼ੁਭ ਕਰਮਾਂ ਦੀ ਪਾਲਣਾ ਆਦਿ ਦੀ ਲੋੜ ਹੈ। ਪਉੜੀਆਂ ਵਿਚ ਅਧਿਕਤਰ ਪਰਮਾਤਮਾ ਦਾ ਗੁਣਗਾਨ ਕੀਤਾ ਗਿਆ ਹੈ। ਇਸ ਤਰ੍ਹਾਂ ਜੀਵਾਤਮਾ ਨੂੰ ਪਰਮਾਤਮਾ ਨਾਲ ਮਿਲਾਉਣ ਲਈ ਉਸ ਦੇ ਕਰਤੱਵਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ।

**ਮਾਰੂ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਸ ਰਾਗ ਵਿਚ ਕੁਲ 60 ਚਉਪਦੇ (ਦੋ ਅੰਜਲੀਆਂ ਸਮੇਤ), 20 ਅਸ਼ਟਪਦੀਆਂ (ਦੋ ਅੰਜਲੀਆਂ ਸਹਿਤ), 62 ਸੋਲਹੇ, ਇਕ ਵਾਰ ਮ.੩, ਅਤੇ ਇਕ ਵਾਰ ਮ.੫ ਸੰਕਲਿਤ ਹਨ। ਭਗਤ-ਬਾਣੀ ਪ੍ਰਕਰਣ ਵਿਚ ਕੁਲ 16 ਸ਼ਬਦ ਹਨ ਜਿਨ੍ਹਾਂ ਵਿਚੋਂ 12 ਸੰਤ ਕਬੀਰ ਦੇ, ਇਕ ਭਗਤ ਨਾਮਦੇਵ ਦਾ ਇਕ ਜੈਦੇਵ ਦਾ ਅਤੇ ਦੋ ਭਗਤ ਰਵਿਦਾਸ ਦੇ ਹਨ।

ਚਉਪਦੇ ਪ੍ਰਕਰਣ ਦੇ ਕਲ 60 ਚਉਪਦਿਆਂ ਵਿਚੋਂ 12 ਗੁਰੂ ਨਾਨਕ ਦੇਵ ਜੀ ਦੇ ਹਨ। ਇਨ੍ਹਾਂ ਵਿਚੋਂ ਦੋ ਦੁਪਦੇ, ਇਕ ਤ੍ਰਿਪਦਾ, ਸੱਤ ਚਉਪਦੇ, ਇਕ ਪੰਚਪਦਾ ਅਤੇ ਇਕ ਛਿਪਦਾ ਹੈ। ਪਹਿਲੇ ਅਤੇ ਪੰਜਵੇਂ ਚਉਪਦਿਆਂ ਤੋਂ ਪਹਿਲਾਂ ਇਕ ਇਕ ਸ਼ਲੋਕ ਵੀ ਹੈ। ਇਨ੍ਹਾਂ ਪਦਿਆਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਮਨੁੱਖ ਵਿਚ ਪ੍ਰਕਾਸ਼ਮਈ ਅਤੇ ਅੰਧਕਾਰਮਈ ਦੋਵੇਂ ਪੱਖ ਹਨ। ਗੁਰੂ ਅਮਰਦਾਸ ਜੀ ਨੇ ਪੰਜ ਚਉਪਦਿਆਂ ਵਿਚੋਂ ਚਾਰ ਵਿਚ ਚਾਰ ਚਾਰ ਪਦੇ ਹਨ ਅਤੇ ਇਕ ਵਿਚ ਪੰਜ। ਗੁਰੂ ਜੀ ਨੇ ਦਸਿਆ ਹੈ ਕਿ ਮਾੜੀਆਂ ਰੁਚੀਆਂ ਦਾ ਤਿਆਗ ਕਰਕੇ ਹੁਕਮ ਮੰਨਣ ਦੀ ਬਿਰਤੀ ਦਾ ਵਿਕਾਸ ਕਰਨਾ ਚਾਹੀਦਾ ਹੈ। ਗੁਰੂ ਰਾਮਦਾਸ ਜੀ ਦੇ ਅੱਠ ਚਉਪਦਿਆਂ ਵਿਚੋਂ ਛੇ ਚਾਰ ਚਾਰ ਪਦਿਆਂ ਦੇ ਅਤੇ ਦੋ ਪੰਜ ਪੰਜ ਪਦਿਆਂ ਦੇ ਸਮੁੱਚ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਹਰਿ-ਨਾਮ ਵਿਚ ਧਿਆਨ ਲਗਾਉਣ ਵਾਲੇ ਸਾਧਕਾਂ ਦਾ ਸਰੂਪ ਸਪੱਸ਼ਟ ਕੀਤਾ ਹੈ। ਪੰਜਵੇਂ ਗੁਰੂ ਦੇ ਲਿਖੇ 32 ਚਉਪਦਿਆਂ ਵਿਚੋਂ ਦੋ ਨੂੰ 'ਅੰਜਲੀ' ਉਪ-ਸਿਰਲੇਖ ਦਿੱਤਾ ਹੋਇਆ ਹੈ ਜਿਨ੍ਹਾਂ ਵਿਚੋਂ ਇਕ ਚਉਪਦਾ ਹੈ ਅਤੇ ਇਕ ਪੰਜਪਦਾ। ਬਾਕੀ ਦੇ 30 ਚਉਪਦਿਆਂ ਵਿਚੋਂ ਨੌਂ ਦੁਪਦੇ, 19 ਚਉਪਦੇ ਅਤੇ ਦੋ ਪੰਚਪਦੇ ਹਨ। ਇਨ੍ਹਾਂ ਵਿਚ ਗੁਰੂ ਜੀ

ਨੇ ਦਸਿਆ ਹੈ ਕਿ ਸਰਬੱਤ੍ਰ ਨਿਰਭਉ ਪ੍ਰਭੂ ਵਿਆਪਤ ਹੈ, ਬਾਕੀ ਸਭ ਉਸ ਦੇ ਭੈ ਵਿਚ ਕਾਰਜ ਕਰ ਰਹੇ ਹਨ। ਨੌਵੇਂ ਗੁਰੂ ਨੇ ਆਪਣੇ ਤਿੰਨ ਦੁਪਦਿਆਂ ਵਿਚ ਸਪੱਸ਼ਟ ਕੀਤਾ ਹੈ ਕਿ ਮਨ ਅਨੁਸਾਰ ਚਲਣ ਨਾਲ ਮਨੁੱਖ ਦਾ ਜਨਮ ਵਿਅਰਥ ਜਾਂਦਾ ਹੈ।

*ਅਸ਼ਟਪਦੀਆਂ* ਪ੍ਰਕਰਣ ਦੀਆਂ ਕੁਲ 20 ਅਸ਼ਟਪਦੀਆਂ ਵਿਚੋਂ ਯਾਰ੍ਹਾਂ ਗੁਰੂ ਨਾਨਕ ਦੇਵ ਜੀ ਦੀ ਰਚਨਾ ਹਨ, ਜਿਨ੍ਹਾਂ ਵਿਚੋਂ ਅੱਠ ਵਿਚ ਅੱਠ ਅੱਠ ਪਦੀਆਂ ਅਤੇ ਬਾਕੀ ਤਿੰਨਾਂ ਵਿਚ ਸੱਤ, ਨੌਂ ਅਤੇ ਬਾਰ੍ਹਾਂ ਪਦੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਨਾਮ-ਜਾਪ ਦੇ ਮੁਕਾਬਲੇ ਹੋਰ ਸਾਰੇ ਕਰਮ-ਕਾਂਡ ਵਿਅਰਥ ਦਸੇ ਹਨ। ਗੁਰੂ ਅਮਰਦਾਸ ਜੀ ਨੇ ਆਪਣੀ ਇਕ ਦਸ-ਪਦੀ ਵਿਚ ਦਸਿਆ ਹੈ ਪਰਮਾਤਮਾ ਮਾਇਆ ਦੁਆਰਾ ਮਨੁੱਖ ਨੂੰ ਪਹਿਲਾਂ ਉਲਝਾਉਂਦਾ ਹੈ ਅਤੇ ਫਿਰ ਆਪ ਹੀ ਉਸ ਦਾ ਉੱਧਾਰ ਕਰਦਾ ਹੈ।

ਗੁਰੂ ਅਰਜਨ ਦੇਵ ਜੀ ਦੀਆਂ ਅੱਠ ਅਸ਼ਟਪਦੀਆਂ ਵਿਚ ਦੋ ਅੰਜਲੀਆਂ ਵੀ ਹਨ। ਇਨ੍ਹਾਂ ਵਿਚ ਹਰਿ-ਨਾਮ ਦੇ ਮਹੱਤਵ, ਸਚੇ ਭਗਤਾਂ ਦੇ ਸਰੂਪ ਅਤੇ ਗੁਰੂ ਦੀ ਮਹਿਮਾ ਨੂੰ ਦਰਸਾਇਆ ਗਿਆ ਹੈ।

*ਸੋਲਹੇ* ਪ੍ਰਕਰਣ ਦੇ ਕੁਲ 62 ਸੋਲਹਿਆਂ ਵਿਚੋਂ 22 ਗੁਰੂ ਨਾਨਕ ਦੇਵ ਜੀ ਦੇ ਹਨ। ਇਨ੍ਹਾਂ ਵਿਚੋਂ ਪੰਜ ਵਿਚ 15 ਪਦੇ, 12 ਵਿਚ ਸੋਲ੍ਹਾਂ ਪਦੇ ਅਤੇ ਪੰਜ ਵਿਚ 17 ਪਦੇ ਹਨ। ਇਨ੍ਹਾਂ ਵਿਚ ਸ੍ਰਿਸ਼ਟੀ ਦੀ ਸਿਰਜਨਾ ਤੋਂ ਲੈ ਕੇ ਮਨੁੱਖ ਦੇ ਅਧਿਆਤਮਿਕ ਵਿਕਾਸ ਤਕ ਦੇ ਅਨੇਕ ਪੱਖਾਂ ਉਤੇ ਚਾਨਣਾ ਪਾਇਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਆਪਣੇ 24 ਸੋਲਹਿਆਂ ਵਿਚ ਦਸਿਆ ਹੈ ਕਿ ਸਭ ਕੁਝ ਪਰਮਾਤਮਾ ਦੇ ਹੁਕਮ ਨਾਲ ਹੋ ਰਿਹਾ ਹੈ। ਹਉਮੈ ਨੂੰ ਮਾਰ ਕੇ ਮਨ ਨੂੰ ਸ਼ੁੱਧ ਕਰਨਾ ਚਾਹੀਦਾ ਹੈ। ਗੁਰੂ ਰਾਮਦਾਸ ਜੀ ਦੇ ਲਿਖੇ ਦੋ ਸੋਲਹਿਆਂ ਵਿਚ ਦਸਿਆ ਗਿਆ ਹੈ ਕਿ ਉਸ ਪ੍ਰਭੂ ਦਾ ਬੋਧ ਗੁਰੂ ਰਾਹੀਂ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਦੇ 14 ਸੋਲਹਿਆਂ ਵਿਚੋਂ ਇਕ ਵਿਚ ਨੌਂ, ਚਾਰ ਵਿਚ 15, ਸੱਤ ਵਿਚ 16, ਇਕ ਵਿਚ 17 ਅਤੇ ਇਕ ਵਿਚ 21 ਪਦੇ ਹਨ। ਇਨ੍ਹਾਂ ਵਿਚ ਗੁਰਮਤਿ ਦੇ ਅਨੇਕ ਸਿੱਧਾਂਤਾਂ ਦੀ ਵਿਆਖਿਆ ਹੋਈ ਹੈ।

ਵਾਰ ਮਹਲਾ ੩ ਅਤੇ ਵਾਰ ਮਹਲਾ ੫ ਬਾਰੇ ਸੁਤੰਤਰ ਇੰਦਰਾਜ ਦਰਜ ਹਨ।

*ਭਗਤ-ਬਾਣੀ* ਪ੍ਰਕਰਣ ਵਿਚ ਪਹਿਲਾਂ ਦਸ ਸ਼ਬਦ ਸੰਤ ਕਬੀਰ ਦੇ ਹਨ ਜਿਨ੍ਹਾਂ ਵਿਚ ਬਾਹਰਲੇ ਆਡੰਬਰਾਂ, ਕਰਮ-ਕਾਂਡਾਂ ਨੂੰ ਛਡ ਕੇ ਹਰਿ-ਨਾਮ ਦੀ ਆਰਾਧਨਾ ਦੀ ਪ੍ਰੇਰਣਾ ਦਿੱਤੀ ਗਈ ਹੈ। ਕਬੀਰ ਦੇ ਦੋ ਹੋਰ ਸ਼ਬਦ ਨਾਮਦੇਵ ਅਤੇ ਜੈਦੇਵ ਦੇ ਸ਼ਬਦਾਂ ਨਾਲ ਦਰਜ ਹੋਏ ਹਨ। ਭਗਤ ਨਾਮਦੇਵ ਦੇ ਨਾਂ ਅਧੀਨ ਦੋ ਸ਼ਬਦ ਲਿਖੇ ਹਨ। ਪਹਿਲੇ ਵਿਚ ਨਾਮਦੇਵ ਨੇ ਦਸਿਆ ਹੈ ਕਿ ਭਗਤੀ ਕਰਨ ਨਾਲ ਮਨੁੱਖ ਦੇ ਸਾਰੇ ਕਾਰਜ ਸਿੱਧ ਹੋ ਜਾਂਦੇ ਹਨ। ਇਕ ਸ਼ਬਦ, ਭਾਵ ਦੀ ਵਿਆਖਿਆ ਲਈ, ਸੰਤ ਕਬੀਰ ਦਾ ਇਥੇ ਰਖਿਆ ਗਿਆ ਹੈ। ਜੈਦੇਵ ਨੇ ਆਪਣੇ ਇਕ ਸ਼ਬਦ ਵਿਚ ਦਸਿਆ ਹੈ ਕਿ ਹਰਿ-ਨਾਮ ਦੇ ਜਾਪ ਨਾਲ ਅਨੇਕ ਯੌਗਿਕ ਸਿੱਧੀਆਂ ਦੀ ਪ੍ਰਾਪਤੀ ਸਹਿਜ ਵਿਚ ਹੀ ਹੋ ਗਈ ਹੈ। ਇਸ ਤੋਂ ਬਾਦ ਸੰਤ ਕਬੀਰ ਦੇ ਇਕ ਸ਼ਬਦ ਰਾਹੀਂ ਹਰਿ-ਨਾਮ ਦੇ ਸਿਮਰਨ ਦੇ ਮਹੱਤਵ ਨੂੰ ਦਰਸਾ ਕੇ ਜਿਗਿਆਸੂ ਨੂੰ ਉਸ ਵਿਚ ਰੁਚਿਤ ਹੋਣ ਲਈ ਕਿਹਾ ਗਿਆ ਹੈ। ਰਵਿਦਾਸ ਜੀ ਨੇ ਆਪਣੇ ਦੋ ਸ਼ਬਦਾਂ ਵਿਚ ਜਾਤਿ-ਪਾਤਿ ਦੀਆਂ ਵਿਥਾਂ ਨੂੰ ਹਰਿ-ਭਗਤੀ ਦੇ ਖੇਤਰ ਵਿਚ ਸਾਰ-ਹੀਨ ਦਸ ਕੇ ਪਰਮਾਤਮਾ ਦੇ ਨਾਮ ਨੂੰ ਸਰਵੋਤਮ ਵਸਤੂ ਮੰਨਿਆ ਹੈ।

**ਮਾਲਕੌਂਸ ਕੀ ਵਾਰ** : ਗੁਰੂ ਗੋਬਿੰਦ ਸਿੰਘ ਜੀ ਦੇ ਕਰਤ੍ਰਿਤਵ ਨਾਲ ਸੰਬੰਧਿਤ ਕੀਤੀ ਜਾਂਦੀ ਇਕ ਵਾਰ ਜੋ 'ਦਸਮ ਗ੍ਰੰਥ' ਦੀਆਂ ਪੁਰਾਤਨ ਬੀੜਾਂ (ਸੰਗਰੂਰ ਵਾਲੀ ਬੀੜ ਅਤੇ ਪਟਨੇ ਵਾਲੀ ਬੀੜ) ਵਿਚ ਸੰਕਲਿਤ ਹੈ। ਇਸ ਵਿਚ ਕੁਲ ਗਿਆਰਾਂ ਪਉੜੀਆਂ ਹਨ। ਇਸ ਦਾ ਆਰੰਭ ਇਸ ਪ੍ਰਕਾਰ ਹੁੰਦਾ ਹੈ—*ਵਾਰ ਮਾਲਕੌਂਸ ਕੀ ਪਾਤਸ਼ਾਹੀ।੧੦।*

*ਪਉੜੀ ਮਾਲਕੌਸ ਧੁਨਿ ਬਿਮਲ ਬਨਾਈ।*
*ਅਲਖ ਨਾਮ ਸਚਾ ਸੁਖਦਾਈ।*
*ਜਬ ਦੋਨੋ ਹਦਾ ਏਕ ਰਖਾਈ।*
*ਨਾਨਕ ਇਹ ਬਿਧਿ ਸਚੇ ਕੋ ਬਣ ਆਈ।*
*ਨਾਨਕ ਜੋ ਪ੍ਰਭੁ ਭਾਵਿੰਹਗੇ।*
*ਹਰਿ ਜੀ ਹਰਿਮੰਦਿਰ ਆਵਹਿੰਗੇ।...*

ਇਹ ਬਾਣੀ ਪ੍ਰਮਾਣਿਕ ਨਹੀਂ ਹੈ।

**ਮਾਲਦਾ** (ਨਗਰ) : ਪੱਛਮੀ ਬੰਗਾਲ ਦਾ ਇਕ ਨਗਰ ਜੋ ਮਹਾਨੰਦਾ ਨਦੀ ਦੇ ਕੰਢੇ ਉਤੇ ਵਸਿਆ ਹੋਇਆ ਹੈ। ਪਹਿਲਾਂ

ਗੁਰੂ ਨਾਨਕ ਦੇਵ ਜੀ ਪੂਰਬ ਦੀ ਉਦਾਸੀ ਵੇਲੇ ਇਸ ਨਗਰ ਵਿਚ ਪਧਾਰੇ ਸਨ ਅਤੇ ਬਾਦ ਵਿਚ ਗੁਰੂ ਤੇਗ ਬਹਾਦਰ ਜੀ ਆਪਣੀ ਪੂਰਬ ਦੀ ਯਾਤ੍ਰਾ ਵੇਲੇ ਇਥੇ ਆਏ ਸਨ। ਦੋਹਾਂ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਇਥੇ ਪੁਰਾਣੇ ਨਗਰ ਦੇ ਸਾਰਬਾਰੀ ਖੇਤਰ ਵਿਚ ਸਮਾਰਕ ਬਣਵਾਇਆ ਗਿਆ ਸੀ। ਪਰ ਦਰਿਆ ਦੇ ਦੂਜੇ ਪਾਸੇ ਨਵੇਂ ਮਾਲਦਾ ਨਗਰ ਦੇ ਵਿਕਸਿਤ ਹੋ ਜਾਣ ਨਾਲ ਪੁਰਾਣਾ ਮਾਲਦਾ ਨਗਰ ਆਪਣਾ ਮਹੱਤਵ ਖੋਹ ਬੈਠਾ ਅਤੇ ਗੁਰੂ-ਸਮਾਰਕ ਵੀ ਬਸ ਦੋ ਥੜਿਆਂ ਅਤੇ ਇਕ ਖੂਹ ਤੋਂ ਭਿੰਨ ਕੁਝ ਨ ਰਿਹਾ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਇਥੇ ਨਵਾਂ ਗੁਰੂ-ਧਾਮ ਬਣਵਾਇਆ ਗਿਆ ਜੋ 'ਸ੍ਰੀ ਪ੍ਰਯਾਗ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਨੂੰ 'ਗੁਰਦੁਆਰਾ ਨਿਮਾਸਰਾਏ ਸ੍ਰੀ ਗੁਰੂ ਤੇਗ ਬਹਾਦਰ' ਵੀ ਕਿਹਾ ਜਾਂਦਾ ਹੈ।

**ਮਾਲਵਾ** (ਇਲਾਕਾ) : ਇਸ ਇਲਾਕੇ ਦਾ ਪਿਛੋਕੜ 'ਮੱਲਾਵਾ' ਨਾਂ ਦੀ ਇਕ ਪੁਰਾਤਨ ਕਬੀਲੇ ਨਾਲ ਜਾ ਜੁੜਦਾ ਹੈ ਜਿਸ ਨੇ ਸਿਕੰਦਰ ਦਾ ਡਟਵਾਂ ਮੁਕਾਬਲਾ ਕੀਤਾ ਸੀ, ਪਰ ਹਾਰ ਖਾ ਕੇ ਸਤਲੁਜ ਅਤੇ ਜਮਨਾ ਦਰਿਆਵਾਂ ਦੇ ਵਿਚਕਾਰਲੇ ਇਲਾਕੇ ਵਿਚ ਆ ਵਸਿਆ ਸੀ। ਇਸੇ ਕਬੀਲੇ ਦੇ ਨਾਂ ਕਰਕੇ ਇਸ ਇਲਾਕੇ ਨੂੰ 'ਮਾਲਵਾ' ਕਿਹਾ ਜਾਣ ਲਗਿਆ। ਪਰ ਯਾਦ ਰਹੇ ਕਿ ਮੱਧ ਭਾਰਤ (ਅਵੰਤਿ ਦੇ ਇਰਦ-ਗਿਰਦ ਦਾ ਇਲਾਕਾ) ਦੇ ਮਾਲਵ ਪ੍ਰਦੇਸ਼ ਤੋਂ ਇਸ ਦੀ ਹੋਂਦ ਭਿੰਨ ਹੈ। ਵਰਤਮਾਨ ਪੰਜਾਬ ਦੇ 17 ਜ਼ਿਲ੍ਹਿਆਂ ਵਿਚ 11 ਜ਼ਿਲ੍ਹੇ ਇਸ ਖੇਤਰ ਦੇ ਅੰਤਰਗਤ ਹਨ, ਜਿਵੇਂ ਫ਼ਿਰੋਜ਼ਪੁਰ, ਫ਼ਰੀਦਕੋਟ, ਮੁਕਤਸਰ, ਬਠਿੰਡਾ, ਮੋਗਾ, ਸੰਗਰੂਰ, ਮਾਨਸਾ, ਲੁਧਿਆਣਾ, ਪਟਿਆਲਾ, ਫਤਹਿਗੜ੍ਹ ਸਾਹਿਬ ਅਤੇ ਰੋਪੜ। ਪਰ ਭਾਸ਼ਾ ਦੇ ਆਧਾਰ 'ਤੇ ਪਟਿਆਲਾ, ਫ਼ਤਹਿਗੜ੍ਹ ਸਾਹਿਬ ਅਤੇ ਰੋਪੜ ਨੂੰ ਮਾਲਵੇ ਵਿਚ ਸ਼ਾਮਲ ਕਰਨੋ ਸੰਕੋਚ ਕੀਤਾ ਜਾਂਦਾ ਹੈ, ਕਿਉਂਕਿ ਇਨ੍ਹਾਂ ਜ਼ਿਲ੍ਹਿਆਂ ਵਿਚ ਪਵਾਧੀ ਉਪ-ਭਾਸ਼ਾ ਬੋਲੀ ਜਾਂਦੀ ਹੈ। ਹਾਂ, ਸਥੂਲ ਤੌਰ 'ਤੇ ਇਨ੍ਹਾਂ ਨੂੰ ਮਾਲਵੇ ਵਿਚ ਹੀ ਸ਼ਾਮਲ ਕਰ ਲਿਆ ਜਾਂਦਾ ਹੈ। ਪਹਿਲਾਂ ਇਹ ਇਲਾਕਾ ਖ਼ੁਸ਼ਕ ਅਤੇ ਰੇਤੀਲਾ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਦੀ ਭਵਿਸ਼ਬਾਣੀ ਕਰਕੇ ਨਹਿਰਾਂ ਦੇ ਨਿਕਲਣ ਨਾਲ ਇਹ ਖੇਤਰ ਬਹੁਤ ਜ਼ਰਖੇਜ਼ ਹੋ ਗਿਆ ਹੈ। ਰਾਜਨੈਤਿਕ ਤੌਰ 'ਤੇ ਵੀ ਇਸ ਇਲਾਕੇ ਦੀ ਪ੍ਰਭੁਤਾ ਕਾਇਮ ਹੋ ਗਈ ਹੈ, ਕਿਉਂਕਿ ਇਸ ਇਲਾਕੇ ਦੇ ਵਿਸਤਰਿਤ ਹੋਣ ਕਾਰਣ ਵਿਧਾਨ ਸਭਾ ਦੇ ਅਧਿਕਾਂਸ਼ ਮੈਂਬਰ ਇਥੋਂ ਦੇ ਹੀ ਹੁੰਦੇ ਹਨ।

ਸਿੱਖ ਇਤਿਹਾਸ ਵਿਚ ਮਾਲਵਾ ਖੇਤਰ ਦਾ ਅਹਿਮ ਸਥਾਨ ਹੈ। ਖ਼ਾਲਸੇ ਦੇ ਪੰਜ ਤਖ਼ਤਾਂ ਵਿਚੋਂ ਆਨੰਦਪੁਰ ਸਾਹਿਬ ਅਤੇ ਦਮਦਮਾ ਸਾਹਿਬ ਇਸ ਖੇਤਰ ਵਿਚ ਸਥਿਤ ਹਨ। ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿਰਾਇ ਜੀ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਖੇਤਰ ਵਿਚ ਅਨੇਕ ਯਾਤ੍ਰਾਵਾਂ ਕਰਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ। ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ ਇਸੇ ਇਲਾਕੇ ਵਿਚ ਸ਼ਹੀਦ ਹੋਏ। ਬਾਬਾ ਬੰਦਾ ਬਹਾਦਰ ਨੇ ਇਸੇ ਇਲਾਕੇ ਵਿਚ ਸਭ ਤੋਂ ਪਹਿਲਾਂ ਮੁਗ਼ਲ ਹਾਕਮਾਂ ਦੀ ਹੈਕੜ ਭੰਨੀ। ਮੁਗ਼ਲ ਪ੍ਰਸ਼ਾਸਕਾਂ ਦੇ ਜ਼ੁਲਮ ਤੋਂ ਬਚਣ ਲਈ ਸਿੱਖ ਯੁੱਧਵੀਰਾਂ ਨੇ ਇਸੇ ਇਲਾਕੇ ਵਿਚ ਪਨਾਹ ਲਈ। ਵੱਡਾ ਘੱਲੂਘਾਰਾ ਇਸੇ ਖੇਤਰ ਵਿਚ ਵਾਪਰਿਆ। ਇਸ ਖੇਤਰ ਦੇ ਭਾਈ ਭਗਤੂ, ਭਾਈ ਬਹਿਲੋ, ਬਾਬਾ ਫੂਲ ਆਦਿ ਨੇ ਸਿੱਖ ਧਰਮ ਦੇ ਵਿਕਾਸ ਵਿਚ ਵੱਡਮੁੱਲਾ ਯੋਗਦਾਨ ਪਾਇਆ। ਇਸ ਇਲਾਕੇ ਵਿਚ ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ, ਕਲਸੀਆ, ਕੈਥਲ ਅਤੇ ਲਾਡਵਾ ਨਾਂ ਦੀਆਂ ਸਿੱਖ ਰਿਆਸਤਾਂ ਕਾਇਮ ਹੋਈਆਂ, ਜਿਨ੍ਹਾਂ ਵਿਚੋਂ ਬਹੁਤੀਆਂ ਪੈਪਸੂ ਬਣਨ ਤਕ ਕਾਇਮ ਰਹੀਆਂ। ਇਨ੍ਹਾਂ ਰਿਆਸਤਾਂ ਨੇ ਅੰਗ੍ਰੇਜ਼ਾਂ ਦੀ ਸਰਪ੍ਰਸਤੀ ਹਾਸਲ ਕਰਕੇ ਲਾਹੌਰ ਦਰਬਾਰ ਨਾਲੋਂ ਆਪਣੀ ਵਖਰੀ ਹੋਂਦ ਕਾਇਮ ਕੀਤੀ। ਰਾਜਨੈਤਿਕ ਤੌਰ 'ਤੇ ਸਿੱਖ ਜਗਤ ਵਿਚ ਇਸ ਇਲਾਕੇ ਦੀ ਸਰਦਾਰੀ ਹੈ।

**ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ** : ਵੇਖੋ 'ਸਾਖੀ ਪੋਥੀ'।

**ਮਾਲਵਾ ਰਿਆਸਤੀ ਅਕਾਲੀ ਦਲ** : ਸੰਨ 1928 ਈ. ਵਿਚ ਸਥਾਪਿਤ ਹੋਇਆ 'ਰਿਆਸਤੀ ਪ੍ਰਜਾ ਮੰਡਲ' ਭਾਵੇਂ ਮਾਲਵੇ ਦੇ ਇਲਾਕੇ ਦੀਆਂ ਰਿਆਸਤਾਂ—ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ ਅਤੇ ਮਲੇਰਕੋਟਲਾ— ਦੀ ਜਨਤਾ ਦੇ ਹੱਕਾਂ ਲਈ ਲੜ ਰਿਹਾ ਸੀ, ਪਰ ਇਸ ਨਾਲ ਸਿੱਖਾਂ ਦੀਆਂ ਕਈ ਰਾਜਨੈਤਿਕ ਅਕਾਂਖਿਆਵਾਂ ਦੀ ਪੂਰਤੀ ਨਹੀਂ ਹੋ ਰਹੀ ਸੀ। ਨਾਲੇ ਕਮਿਊਨਿਸਟਾਂ ਦਾ ਪ੍ਰਭਾਵ ਪਿੰਡਾਂ ਵਿਚ ਵਧ

ਰਿਹਾ ਸੀ। ਇਸ ਅਸੁਖਾਵੀਂ ਅਵਸਥਾ ਨੂੰ ਵੇਖਦੇ ਹੋਇਆਂ 10 ਸਤੰਬਰ 1939 ਈ. ਨੂੰ ਸੰਗਰੂਰ ਦੇ ਗੁਰਦੁਆਰਾ ਸਿੰਘ ਸਭਾ ਵਿਚ ਲਗਭਗ ਪੰਜ ਸੌ ਅਕਾਲੀ ਕਾਰਕੁੰਨਾਂ ਦਾ ਇਕੱਠ ਹੋਇਆ। ਇਸ ਵਿਚ ਫ਼ੈਸਲਾ ਹੋਇਆ ਕਿ ਸ਼੍ਰੋਮਣੀ ਮਾਲਵਾ ਰਿਆਸਤੀ ਅਕਾਲੀ ਦਲ ਦੀ ਸਥਾਪਨਾ ਕਰਕੇ ਸਿੱਖਾਂ ਦੇ ਹੱਕਾਂ ਲਈ ਲੜਿਆ ਜਾਏ। ਉਸੇ ਸਭਾ ਵਿਚ ਪ੍ਰਸਤਾਵਿਤ ਨਵੇਂ ਦਲ ਦੀ ਕਾਰਜਸਾਧਕ ਕਮੇਟੀ ਬਣਾਈ ਗਈ। ਜੱਥੇਦਾਰ ਪ੍ਰੀਤਮ ਸਿੰਘ ਗੋਜਰਾਂ ਨੂੰ ਪ੍ਰਧਾਨ ਅਤੇ ਗਿਆਨੀ ਕੇਹਰ ਸਿੰਘ ਨੂੰ ਜਨਰਲ ਸਕੱਤਰ ਚੁਣਿਆ ਗਿਆ। ਇਸ ਦਲ ਦੇ ਉਦੇਸ਼ ਭਾਵੇਂ ਦੂਰ ਤਕ ਰਿਆਸਤੀ ਪ੍ਰਜਾ ਮੰਡਲ ਨਾਲ ਮੇਲ ਖਾਂਦੇ ਸਨ, ਪਰ ਪ੍ਰਜਾ ਮੰਡਲ ਨੂੰ ਸਿੱਖਾਂ ਦੀ ਸੁਤੰਤਰ ਪਾਰਟੀ ਨਹੀਂ ਕਿਹਾ ਜਾ ਸਕਦਾ ਸੀ।

ਸੰਨ 1947 ਈ. ਤੋਂ ਬਾਦ ਜੱਥੇਦਾਰ ਪ੍ਰੀਤਮ ਸਿੰਘ ਨੇ ਰਿਆਸਤੀ ਪ੍ਰਜਾ ਮੰਡਲ ਨਾਲ ਮਿਲ ਕੇ ਪੁਰਜ਼ੋਰ ਮੰਗ ਕੀਤੀ ਕਿ ਰਿਆਸਤਾਂ ਦੇ ਤਾਨਾਸ਼ਾਹੀ ਪ੍ਰਬੰਧ ਨੂੰ ਖ਼ਤਮ ਕਰਕੇ ਪ੍ਰਜਾ-ਹਿਤੈਸ਼ੀ ਨੀਤੀ ਅਪਣਾਈ ਜਾਏ। ਰਿਆਸਤੀ ਅਕਾਲੀ ਦਲ ਨੇ ਸਾਰੀਆਂ ਰਿਆਸਤਾਂ ਨੂੰ ਮਿਲਾ ਕੇ ਪੈਪਸੂ (Patiala and East Punjab States Union) ਬਣਾਉਣ ਦੀ ਸਕੀਮ ਨੂੰ ਉਚਿਤ ਠਹਿਰਾਇਆ ਅਤੇ ਫਿਰ ਸੰਨ 1956 ਈ. ਵਿਚ ਪੈਪਸੂ ਨੂੰ ਪੰਜਾਬ ਵਿਚ ਸ਼ਾਮਲ ਕਰਨ ਦੀ ਤਜਵੀਜ਼ ਨੂੰ ਵੀ ਪੁਸ਼ਟ ਕੀਤਾ। ਇਸ ਨਾਲ ਰਿਆਸਤੀ ਜਨਤਾ ਦੀਆਂ ਸਮਸਿਆਵਾਂ ਮੁੱਖ ਧਾਰਾ ਵਿਚ ਸਮਾ ਗਈਆਂ। ਫਲਸਰੂਪ, ਰਿਆਸਤੀ ਅਕਾਲੀ ਦਲ ਦੀ ਲੋੜ ਵੀ ਖ਼ਤਮ ਹੋ ਗਈ।

**ਮਾਲੜੀ** (ਪਿੰਡ) : ਪੰਜਾਬ ਦੇ ਜਲੰਧਰ ਜ਼ਿਲ੍ਹੇ ਦਾ ਇਕ ਪਿੰਡ ਜੋ ਨਕੋਦਰ ਨਗਰ ਤੋਂ 1 ਕਿ.ਮੀ. ਦੀ ਵਿਥ ਉਤੇ ਉੱਤਰ ਦਿਸ਼ਾ ਵਿਚ ਸਥਿਤ ਹੈ। ਸਥਾਨਿਕ ਰਵਾਇਤ ਅਨੁਸਾਰ ਜਦੋਂ ਗੁਰੂ ਅਰਜਨ ਦੇਵ ਜੀ ਆਪਣੇ ਵਿਆਹ ਲਈ ਮਉ (ਮੌ) ਪਿੰਡ ਪਧਾਰੇ ਤਾਂ ਉਨ੍ਹਾਂ ਨੇ ਇਕ ਪੜਾ ਇਸ ਪਿੰਡ ਵਿਚ ਵੀ ਕੀਤਾ। ਇਥੋਂ ਦਾ ਇਕ ਮੋਚੀ ਬਾਬਾ ਮੱਲ ਗੁਰੂ ਜੀ ਪ੍ਰਤਿ ਅਪਾਰ ਸ਼ਰਧਾ ਰਖਦਾ ਸੀ। ਉਸ ਨੇ ਜੁਤੀਆਂ ਦਾ ਇਕ ਜੋੜਾ ਬੜੀ ਸ਼ਰਧਾ ਨਾਲ ਗੁਰੂ ਜੀ ਦੇ ਵਿਆਹ ਸਮੇਂ ਪਾਣ ਲਈ ਤਿਆਰ ਕੀਤਾ। ਗੁਰੂ ਜੀ ਨੇ ਉਹ ਜੋੜਾ ਬੜੇ ਪ੍ਰੇਮ ਨਾਲ ਸਵੀਕਾਰ ਕੀਤਾ। ਗੁਰੂ ਜੀ ਦੇ ਬੈਠਣ ਵਾਲੀ ਥਾਂ ਉਤੇ ਹੁਣ 'ਗੁਰਦੁਆਰਾ ਬਾਬਾ ਮੱਲ' ਬਣਿਆ ਹੋਇਆ ਹੈ। ਇਸ ਦੀ ਸਾਂਭ-ਸੰਭਾਲ ਸਥਾਨਕ ਕਮੇਟੀ ਕਰਦੀ ਹੈ। ਹਰ ਸਨਿਚਰਵਾਰ ਨੂੰ ਉਚੇਚੇ ਦੀਵਾਨ ਸਜਦੇ ਹਨ। ਸਾਲਾਨਾ ਜੋੜ ਮੇਲਾ ਜੇਠ ਦੇ ਮਹੀਨੇ ਵਿਚ ਲਗਦਾ ਹੈ।

**ਮਾਲੀ ਗਉੜਾ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਇਸ ਰਾਗ ਵਿਚ ਬਿਨਾ ਉਪ-ਸਿਰਲੇਖ ਦੇ 14 ਚਉਪਦੇ ਦਰਜ ਹਨ। ਭਗਤ-ਬਾਣੀ ਪ੍ਰਕਰਣ ਵਿਚ ਤਿੰਨ ਸ਼ਬਦ ਨਾਮਦੇਵ ਦੇ ਹਨ।

*ਚਉਪਦੇ* ਪ੍ਰਕਰਣ ਵਿਚ ਗੁਰੂ ਰਾਮਦਾਸ ਜੀ ਨੇ ਆਪਣੇ ਛੇ ਚਉਪਦਿਆਂ ਦੇ ਛਕੇ ਵਿਚ ਦਸਿਆ ਹੈ ਕਿ ਪਾਪ ਕਰਨੋ ਹਟ ਕੇ ਪਰਮਾਤਮਾ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ। ਗੁਰੂ ਅਰਜਨ ਦੇਵ ਜੀ ਦੇ ਅੱਠ ਚਉਪਦਿਆਂ ਵਿਚੋਂ ਤਿੰਨ ਦੁਪਦੇ ਅਤੇ ਪੰਜ ਚਉਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਪ੍ਰਭੂ ਨੂੰ ਮਿਲਣ ਲਈ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ।

*ਭਗਤ ਬਾਣੀ* ਪ੍ਰਕਰਣ ਵਿਚ ਭਗਤ ਨਾਮਦੇਵ ਦੇ ਤਿੰਨ ਸ਼ਬਦ ਦਰਜ ਹਨ। ਇਨ੍ਹਾਂ ਵਿਚ ਅਵਤਾਰਾਂ ਰਾਹੀਂ ਕੀਤੇ ਪ੍ਰਭੂ ਦੇ ਕਾਰਨਾਮਿਆਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਉਸ ਇਕ ਪ੍ਰਭੂ ਦਾ ਧਿਆਨ ਕਰਕੇ ਬਾਕੀ ਸਭ ਕੁਝ ਭੁਲਾ ਦੇਣਾ ਚਾਹੀਦਾ ਹੈ—*ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ।* (ਗੁ.ਗ੍ਰੰ.988)

**ਮਿਸਲਾਂ** : ਇਸ ਤੋਂ ਭਾਵ ਹੈ ਸਿੱਖਾਂ ਦੀਆਂ ਉਹ ਜੱਥੇਬੰਦੀਆਂ ਜੋ 'ਦਲ ਖ਼ਾਲਸਾ' (ਵੇਖੋ) ਦੀ ਸਥਾਪਨਾ ਤੋਂ ਬਾਦ ਹੋਂਦ ਵਿਚ ਆਈਆਂ। 'ਮਿਸਲ' ਸ਼ਬਦ ਦੇ ਵਿਦਵਾਨਾਂ ਨੇ ਕਈ ਅਰਥ ਕੀਤੇ ਹਨ। ਪਰ ਇਸ ਦੇ ਮੁੱਖ ਤੌਰ 'ਤੇ ਦੋ ਅਰਥ ਰਹੇ ਹਨ। ਇਕ ਇਹ ਕਿ ਮਿਸਲ ਅਰਬੀ/ਫ਼ਾਰਸੀ ਦਾ ਹੈ ਅਤੇ ਇਸ ਦਾ ਅਰਥ ਹੈ—ਫ਼ਾਈਲ ਜਾਂ ਖੁਲ੍ਹੇ ਕਾਗ਼ਜ਼ਾਂ ਦਾ ਸਮੁੱਚ, ਕਿਉਂਕਿ ਹਰ ਇਕ ਜੱਥੇ ਦੀ ਕਾਰਗੁਜ਼ਾਰੀ ਦਾ ਵੇਰਵਾ ਅਕਾਲ ਤਖ਼ਤ ਉਤੇ ਰਖਿਆ ਜਾਂਦਾ ਸੀ, ਜਿਸ ਨੂੰ ਸ. ਜੱਸਾ ਸਿੰਘ ਸਮੇਂ ਸਮੇਂ ਵਾਚਦਾ ਸੀ। ਇਸ ਦਾ ਦੂਜਾ ਅਰਥ ਹੈ ਜੱਥਾ, ਟੋਲਾ ਜਾਂ ਸੈਨਿਕ ਟੁਕੜੀ। ਕਵੀ ਸੈਨਾਪਤੀ ਨੇ 'ਸ੍ਰੀ ਗੁਰ ਸੋਭਾ' ਵਿਚ ਇਸ ਦੀ ਇਸੇ ਅਰਥ ਵਿਚ ਵਰਤੋਂ ਕੀਤੀ ਹੈ। ਇਹ ਸ਼ਬਦ ਸਿੱਖ ਇਤਿਹਾਸ ਅਤੇ ਸਾਹਿਤ ਵਿਚ 18ਵੀਂ

ਸਦੀ ਤੋਂ ਉਨ੍ਹਾਂ ਸਿੱਖ-ਦਸਤਿਆਂ ਲਈ ਵਰਤਿਆ ਜਾਣ ਲਗਿਆ, ਜਿਨ੍ਹਾਂ ਨੇ ਆਪਣੀ ਸ਼ਕਤੀ ਨਾਲ ਇਲਾਕਿਆਂ ਨੂੰ ਜਿਤ ਕੇ ਰਿਆਸਤਾਂ ਬਣਾ ਲਈਆਂ ਸਨ।

ਬਾਬਾ ਬੰਦਾ ਬਹਾਦਰ ਦੀ ਸ਼ਹੀਦੀ ਤੋਂ ਬਾਦ ਮੁਗ਼ਲ ਸਰਕਾਰ ਦੇ ਤਸ਼ੱਦਦ ਕਾਰਣ ਸਿੱਖ ਪਹਾੜਾਂ, ਛੰਭਾਂ ਅਤੇ ਰੇਗਿਸਤਾਨਾਂ ਵਿਚ ਲੁਕ ਛਿਪ ਕੇ ਸਮਾਂ ਕਟਣੰ ਲਗੇ। ਸੰਨ 1734 ਈ. ਵਿਚ ਨਵਾਬ ਕਪੂਰ ਸਿੰਘ ਨੇ ਸਿੱਖਾਂ ਨੂੰ ਦੋ ਪ੍ਰਮੁਖ ਦਲਾਂ—ਬੁੱਢਾ ਦਲ ਅਤੇ ਤਰੁਣਾ ਦਲ— ਵਿਚ ਵੰਡ ਦਿੱਤਾ। ਤਰੁਣਾ ਦਲ ਵਿਚ ਅਗੋਂ ਕਾਫ਼ੀ ਵਿਕਾਸ ਹੁੰਦਾ ਰਿਹਾ ਅਤੇ ਅਨੇਕ ਛੋਟੇ ਛੋਟੇ ਜੱਥੇ ਬਣਦੇ ਗਏ। ਅਹਿਮਦ ਸ਼ਾਹ ਦੁਰਾਨੀ ਦੇ ਸੰਨ 1748 ਈ. ਵਿਚ ਹੋਏ ਪਹਿਲੇ ਹਮਲੇ ਵੇਲੇ ਇਨ੍ਹਾਂ ਜੱਥਿਆਂ ਦੀ ਗਿਣਤੀ 65 ਤਕ ਪਹੁੰਚ ਗਈ। 29 ਮਾਰਚ 1748 ਈ. ਨੂੰ ਵਿਸਾਖੀ ਵਾਲੇ ਦਿਨ ਸਾਰੇ ਜੱਥੇ ਦਰਬਾਰ ਸਾਹਿਬ ਅੰਮ੍ਰਿਤਸਰ ਇਕੱਠੇ ਹੋਏ। ਸਰਬੱਤ ਖ਼ਾਲਸੇ ਨੇ ਗੁਰਮਤੇ ਰਾਹੀਂ ਸ. ਜੱਸਾ ਸਿੰਘ ਆਹਲੂਵਾਲੀਆ ਦੀ ਸਰਦਾਰੀ ਅਧੀਨ 'ਦਲ ਖ਼ਾਲਸਾ' ਦੀ ਸਥਾਪਨਾ ਕੀਤੀ। ਇਸ ਨੂੰ ਅਗੋਂ ਯਾਰ੍ਹਾਂ ਮਿਸਲਾਂ ਵਿਚ ਵੰਡਿਆ ਗਿਆ ਜਿਨ੍ਹਾਂ ਦੇ ਆਪਣੇ ਹੀ ਸਰਦਾਰ (ਮਿਸਲਦਾਰ) ਸਨ ਅਤੇ ਆਪਣੇ ਹੀ ਨਿਸ਼ਾਨ ਸਨ। ਇਨ੍ਹਾਂ ਯਾਰ੍ਹਾਂ ਮਿਸਲਾਂ ਅਤੇ ਇਨ੍ਹਾਂ ਦੇ ਸਰਦਾਰਾਂ ਦੇ ਨਾਂ ਇਸ ਪ੍ਰਕਾਰ ਹਨ—(1) ਸ. ਜੱਸਾ ਸਿੰਘ ਅਧੀਨ ਆਹਲੂਵਾਲੀਆ ਮਿਸਲ, (2) ਨਵਾਬ ਕਪੂਰ ਸਿੰਘ ਅਧੀਨ ਸਿੰਘਪੁਰੀਆਂ (ਨਾਮਾਂਤਰ ਫ਼ੈਜ਼ੁਲਪੁਰੀਆ) ਮਿਸਲ, (3) ਸ. ਕਰੋੜਾ ਸਿੰਘ ਅਧੀਨ ਕਰੋੜਸਿੰਘੀਆ ਮਿਸਲ (ਨਾਮਾਂਤਰ ਕਰੋੜੀਆ), (4) ਸ. ਦਸੌਂਧਾ ਸਿੰਘ ਅਧੀਨ ਨਿਸ਼ਾਨਾਂ ਵਾਲੀ ਮਿਸਲ, (5) ਬਾਬਾ ਦੀਪ ਸਿੰਘ ਅਧੀਨ ਸ਼ਹੀਦਾਂ ਵਾਲੀ ਮਿਸਲ, (6) ਸ. ਗੁਲਾਬ ਸਿੰਘ ਅਧੀਨ ਡੱਲੇਵਾਲੀਆ ਮਿਸਲ, (7) ਸ. ਚੜ੍ਹਤ ਸਿੰਘ ਅਧੀਨ ਸੁਕਰਚਕੀਆ ਮਿਸਲ, (8) ਸ. ਹਰੀ ਸਿੰਘ ਅਧੀਨ ਭੰਗੀ ਮਿਸਲ, (9) ਸ. ਜੈ ਸਿੰਘ ਅਧੀਨ ਕਨ੍ਹੀਆ ਮਿਸਲ, (10) ਸ. ਹੀਰਾ ਸਿੰਘ ਅਧੀਨ ਨਕੈਈ ਮਿਸਲ ਅਤੇ (11) ਸ. ਜੱਸਾ ਸਿੰਘ ਅਧੀਨ ਰਾਮਗੜ੍ਹੀਆ ਮਿਸਲ। ਫੂਲਕੀਆਂ ਨਾਂ ਦੀ ਇਕ ਹੋਰ ਮਿਸਲ ਬਾਬਾ ਆਲਾ ਸਿੰਘ ਅਧੀਨ ਸੀ ਅਤੇ ਉਹ ਦਲ ਖ਼ਾਲਸਾ ਦੀ ਕਮਾਨ ਹੇਠ ਨਹੀਂ ਸੀ। ਹਰ ਇਕ ਮਿਸਲ ਬਾਰੇ ਸੁਤੰਤਰ ਇੰਦਰਾਜ ਵੇਖੋ।

ਇਨ੍ਹਾਂ ਮਿਸਲਾਂ ਵਿਚ ਹਰ ਅੰਮ੍ਰਿਤਧਾਰੀ ਸਿੱਖ ਬਿਨਾ ਕਿਸੇ ਜਾਤਿ ਭੇਦ-ਭਾਵ ਦੇ ਸ਼ਾਮਲ ਹੋ ਸਕਦਾ ਸੀ, ਸ਼ਰਤ ਇਹ ਸੀ ਕਿ ਉਹ ਚੰਗਾ ਘੋੜਸਵਾਰ ਹੋਵੇ ਅਤੇ ਸ਼ਸਤ੍ਰ ਚਲਾਉਣ ਵਿਚ ਨਿਪੁਣ ਹੋਵੇ। ਇਹ ਅਸਲੋਂ ਘੋੜਸਵਾਰਾਂ ਦੇ ਦਸਤੇ ਸਨ। ਇਕ ਮਿਸਲ ਦਾ ਮੈਂਬਰ ਦੂਜੀ ਮਿਸਲ ਵਿਚ ਸ਼ਾਮਲ ਹੋ ਸਕਦਾ ਸੀ। ਹਰ ਯੋਧੇ ਪਾਸ ਆਪਣਾ ਘੋੜਾ, ਬੰਦੂਕ, ਸ਼ਸਤ੍ਰ, ਦੋ ਕੰਬਲ, ਬਾਰੂਦ ਦੇ ਥੈਲੇ ਅਤੇ ਹੋਰ ਜ਼ਰੂਰੀ ਚੀਜ਼ਾਂ ਮੌਜੂਦ ਹੁੰਦੀਆਂ ਸਨ। ਇਹ ਸਾਰੀਆਂ ਮਿਸਲਾਂ ਸਰਬੱਤ ਖ਼ਾਲਸੇ ਦੇ ਹੁਕਮ ਅਧੀਨ ਸਨ ਜਿਸ ਦੀ ਵਿਸਾਖੀ ਅਤੇ ਦਿਵਾਲੀ ਉਤੇ ਅਕਾਲ ਤਖ਼ਤ ਉਤੇ ਇਕਤਰਤਾ ਹੁੰਦੀ ਸੀ। ਇਨ੍ਹਾਂ ਮਿਸਲਾਂ ਵਿਚ ਸੱਤਰ ਹਜ਼ਾਰ ਯੋਧੇ ਸ਼ਾਮਲ ਦਸੇ ਜਾਂਦੇ ਹਨ। ਕੁਝ ਇਤਿਹਾਸਕਾਰਾਂ ਨੇ ਇਹ ਗਿਣਤੀ ਦੋ ਲੱਖ ਤਕ ਮੰਨੀ ਹੈ। ਇਨ੍ਹਾਂ ਮਿਸਲਾਂ ਦੀ ਆਮਦਨ ਦਾ ਮੁਢਲਾ ਸਾਧਨ ਲੁਟ-ਮਾਰ ਹੀ ਸੀ। ਪਰ ਬਾਦ ਵਿਚ 'ਰਾਖੀ' ਵਿਧੀ ਅਧੀਨ ਉਪਜ ਦਾ ਪੰਜਵਾਂ ਹਿੱਸਾ ਲਿਆ ਜਾਣ ਲਗਿਆ। ਜਦੋਂ ਮਿਸਲਾਂ ਦੇ ਸਰਦਾਰ ਆਪਣੇ ਆਪਣੇ ਇਲਾਕਿਆਂ ਨੂੰ ਰਿਆਸਤਾਂ ਦਾ ਰੂਪ ਦੇਣ ਲਗ ਗਏ, ਤਾਂ 'ਬਟਾਈ' ਵਿਧੀ ਲਾਗੂ ਕਰ ਦਿੱਤੀ ਗਈ। ਵਪਾਰੀਆਂ ਨੂੰ ਵਿਸ਼ੇਸ਼ ਰੂਪ ਵਿਚ ਸੁਰਖਿਆ ਪ੍ਰਦਾਨ ਕੀਤੀ ਗਈ।

ਮਿਸਲਦਾਰਾਂ ਨੇ ਪਿੰਡਾਂ ਵਿਚ ਪੰਚਾਇਤੀ ਰਾਜ ਲਾਗੂ ਕੀਤਾ ਹੋਇਆ ਸੀ ਜਿਸ ਵਿਚ ਪਿੰਡ ਦੇ ਮੁਖੀ, ਪਟਵਾਰੀ ਅਤੇ ਚੌਕੀਦਾਰ ਦਾ ਵਿਸ਼ੇਸ਼ ਮਹੱਤਵ ਅਤੇ ਸਥਾਨ ਸੀ। ਪੰਚਾਇਤੀ ਫ਼ੈਸਲਿਆਂ ਅਨੁਸਾਰ 'ਚੱਟੀ' (ਜੁਰਮਾਨਾ) ਵਸੂਲਿਆ ਜਾਂਦਾ ਸੀ। ਪੰਚਾਇਤ ਦੇ ਅਨੁਸ਼ਾਸਨ ਵਿਰੁੱਧ ਕਾਰਜ ਕਰਨ ਵਾਲਿਆਂ ਨੂੰ ਛੇਕਿਆ ਜਾਂਦਾ ਸੀ। ਸਾਰੀਆਂ ਪੰਚਾਇਤਾਂ ਉਤੇ ਮਿਸਲਦਾਰ ਦੀ ਅਦਾਲਤ ਹੁੰਦੀ ਸੀ ਜੋ ਸਮਾਜਿਕ ਅਤੇ ਧਾਰਿਮਕ ਰਸਮਾਂ ਰਿਵਾਜਾਂ ਅਤੇ ਰਵਾਇਤਾਂ ਅਨੁਸਾਰ ਨਿਆਂ ਕਰਦਾ ਸੀ। ਸਿੱਖ ਰਾਜ ਦੀ ਸਥਾਪਨਾ ਤਕ ਇਨ੍ਹਾਂ ਮਿਸਲਾਂ ਦਾ ਦਬਦਬਾ ਸਾਰੇ ਪੰਜਾਬ ਉਤੇ ਛਾਇਆ ਰਿਹਾ।

ਸਮਾਂ ਬੀਤਣ ਨਾਲ ਇਨ੍ਹਾਂ ਮਿਸਲਾਂ ਵਿਚ ਸਾਮੰਤੀ ਬਿਰਤੀਆਂ ਨੇ ਸਿਰ ਚੁਕਣਾ ਸ਼ੁਰੂ ਕਰ ਦਿੱਤਾ। ਫਲਸਰੂਪ ਕਈ ਪ੍ਰਕਾਰ ਦੀਆਂ ਮਾਨਸਿਕ ਅਤੇ ਸ਼ਰੀਰਿਕ ਕਮਜ਼ੋਰੀਆਂ ਪੈਦਾ ਹੋਣ ਲਗ ਗਈਆਂ। ਸਭ ਤੋਂ ਵੱਡੀ ਕਮਜ਼ੋਰੀ ਕੌਮੀ ਏਕਤਾ ਦਾ ਅਭਾਵ ਸੀ। ਇਸ ਪਿਛੇ ਪਰੰਪਰਾਗਤ ਰਾਜਪੂਤੀ ਹੈਕੜ ਕੰਮ ਕਰ ਰਹੀ ਸੀ। ਇਕ ਮਿਸਲ ਦੂਜੀ ਮਿਸਲ ਦੀ

ਵੈਰਨ ਸੀ। ਇਕ ਦੂਜੇ ਦੇ ਇਲਾਕੇ ਹਥਿਆਉਣ ਵਿਚ ਸ਼ਕਤੀ ਨਸ਼ਟ ਹੋ ਰਹੀ ਸੀ। ਹੌਲੀ ਹੌਲੀ ਇਨ੍ਹਾਂ ਮਿਸਲਾਂ ਦੇ ਸਰਦਾਰਾਂ ਵਿਚ ਜਾਗੀਰਦਾਰੀ ਰੁਚੀਆਂ ਘਰ ਕਰਨ ਲਗ ਗਈਆਂ। ਇਨ੍ਹਾਂ ਮਿਸਲਾਂ ਵਿਚੋਂ ਹੀ ਸ਼ਕਤੀਵਰ ਮਿਸਲ (ਸੁਕਰਚਕੀਆ) ਨੇ ਲਾਹੌਰ ਉਤੇ ਕਬਜ਼ਾ ਕੀਤਾ ਅਤੇ ਸਹਿਜੇ ਸਹਿਜੇ ਹੋਰਨਾਂ ਮਿਸਲਾਂ ਨਾਲ ਰਿਸ਼ਤੇ ਕਾਇਮ ਕਰਕੇ ਜਾਂ ਯੁੱਧ ਵਿਚ ਭਾਂਝ ਦੇ ਕੇ ਉਨ੍ਹਾਂ ਦੀ ਹੋਂਦ ਨੂੰ ਖ਼ਤਮ ਕੀਤਾ। ਸਤਲੁਜ ਪਾਰ ਦੀਆਂ ਰਿਆਸਤਾਂ ਨੂੰ ਲਾਹੌਰ ਦਰਬਾਰ ਅਧੀਨ ਕਰਨ ਵਿਚ ਮਹਾਰਾਜਾ ਸਫਲ ਨ ਹੋ ਸਕਿਆ, ਕਿਉਂਕਿ ਉਨ੍ਹਾਂ ਨੇ ਅਗ੍ਰੇਜ਼ ਸਰਕਾਰ ਦੀ ਸਰਪ੍ਰਸਤੀ ਲੈ ਲਈ ਅਤੇ 25 ਅਪ੍ਰੈਲ 1809 ਈ. ਨੂੰ ਮਹਾਰਾਜੇ ਨੂੰ ਅੰਗ੍ਰੇਜ਼ਾਂ ਨਾਲ ਸੰਧੀ ਕਰਨੀ ਪਈ।

**ਮਿਹਤਰ ਸਿੱਖ** : 'ਮਿਹਤਰ' ਫ਼ਾਰਸੀ ਸ਼ਬਦ ਹੈ ਅਤੇ ਇਸ ਦਾ ਅਰਥ ਹੈ ਬਹੁਤ ਵੱਡਾ। ਇਹ ਨਾਂ ਮਹਾਰਾਸ਼ਟਰ ਦੇ ਵਿਦਰਭ ਖੇਤਰ ਦੇ ਚੌਥੀ ਪੌੜੀ ਵਾਲੇ ਸਫ਼ਾਈ ਸੇਵਕਾਂ ਲਈ ਵਰਤਿਆ ਜਾਂਦਾ ਹੈ। ਇਹ ਮਿਹਤਰ ਮੂਲ ਨਿਵਾਸੀ ਕਿਥੋਂ ਦੇ ਹਨ ? ਇਸ ਬਾਰੇ ਠੀਕ ਬੋਧ ਨਹੀਂ ਹੁੰਦਾ। ਭਾਸ਼ਾ ਅਤੇ ਲੋਕ ਸਾਹਿਤ ਦੇ ਆਧਾਰ 'ਤੇ ਇਨ੍ਹਾਂ ਨੂੰ ਨਾਗਪੁਰ ਦੇ ਨੇੜੇ ਤੇੜੇ ਦੇ ਇਲਾਕੇ ਦਾ, ਜਾਂ ਰਾਜਸਥਾਨ ਦਾ ਮੰਨਿਆ ਜਾਂਦਾ ਹੈ। ਇਨ੍ਹਾਂ ਦੀਆਂ ਕਈ ਰਸਮਾਂ, ਚਿੰਨ੍ਹ ਅਤੇ ਮਾਨਤਾਵਾਂ ਸਿੱਖ ਧਰਮ ਤੋਂ ਪ੍ਰਭਾਵਿਤ ਹਨ, ਜਿਵੇਂ ਕਈ ਕੇਸ ਰਖਦੇ ਹਨ ਅਤੇ ਪਗੜੀਆਂ ਬੰਨ੍ਹਦੇ ਹਨ, ਬੱਚਿਆਂ ਨੂੰ ਜਨਮ ਵੇਲੇ ਉਦਾਸੀ ਸੰਤਾਂ ਤੋਂ ਪਾਹੁਲ ਦਿਵਾਈ ਜਾਂਦੀ ਹੈ, ਵਿਆਹ ਸ਼ਾਦੀਆ ਵੇਲੇ ਲਾੜ੍ਹਾ-ਲਾੜ੍ਹੀ ਨੂੰ ਇਸ਼ਨਾਨ ਕਰਾਉਣ ਲਈ ਗੁਰਦੁਆਰੇ ਤੋਂ ਜਲ ਲਿਆਇਆ ਜਾਂਦਾ ਹੈ, ਸਿੱਖਾਂ ਵਾਂਗ ਮਰਦਾਂ ਦੇ ਨਾਂਵਾਂ ਦੇ ਅੰਤ ਉਤੇ 'ਸਿੰਘ' ਸ਼ਬਦ ਵਰਤਦੇ ਹਨ, ਕਿਤੇ ਕਿਤੇ ਇਸਤਰੀਆਂ ਦੇ ਨਾਂਵਾਂ ਨਾਲ 'ਕੌਰ' ਸ਼ਬਦ ਵੀ ਵਰਤਿਆ ਜਾਣ ਲਗਿਆ ਹੈ। ਗੁਰੂ ਨਾਨਕ ਦੇਵ ਜੀ ਪ੍ਰਤਿ ਵਿਸ਼ੇਸ਼ ਸ਼ਰਧਾ ਰਖਦੇ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ ਉਦਾਸੀ ਸਾਧਾਂ ਦੇ ਪ੍ਰਚਾਰ ਅਤੇ ਪ੍ਰਭਾਵ ਕਾਰਣ ਇਹ ਸਿੱਖ ਧਰਮ ਦੀਆਂ ਰਵਾਇਤਾਂ ਨੂੰ ਅਪਣਾਉਣ ਲਗੇ ਹਨ। ਇਨ੍ਹਾਂ ਨੂੰ ਸਿੱਖਾਂ ਦੀ ਮੁੱਖ ਧਾਰਾ ਵਿਚ ਲਿਆਉਣ ਲਈ ਹਜ਼ੂਰ ਸਾਹਿਬ ਦਾ ਗੁਰਦੁਆਰਾ ਬੋਰਡ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਧਿਆਨ ਦੇ ਰਹੀ ਹੈ ਅਤੇ ਇਨ੍ਹਾਂ ਨੂੰ ਸਿੱਖ ਧਰਮ ਸੰਬੰਧੀ ਜਾਣਕਾਰੀ ਦੇਣ ਤੋਂ ਇਲਾਵਾ ਇਨ੍ਹਾਂ ਦੀ ਸਮਾਜਿਕ ਅਤੇ ਆਰਥਿਕ ਵਿਵਸਥਾ ਵਿਚ ਸੁਧਾਰ ਲਿਆਉਣ ਦਾ ਯਤਨ ਵੀ ਕੀਤਾ ਜਾ ਰਿਹਾ ਹੈ। ਪੰਜਾਬ ਵਿਚ ਮਜ਼ਬੀ ਸਿੱਖਾਂ ਵਾਂਗ ਇਨ੍ਹਾਂ ਦੀ ਸਮਾਜਿਕ ਸਥਿਤੀ ਹੈ।

**ਮਿਹਰਬਾਨ ਵਾਲੀ ਜਨਮਸਾਖੀ** : ਇਹ ਸੋਢੀ ਮਿਹਰਬਾਨ ਦੀ ਪ੍ਰਮੁਖ ਰਚਨਾ ਹੈ ਅਤੇ ਦੋ ਭਾਗਾਂ ਵਿਚ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਦੇ ਨਾਂ ਅਧੀਨ ਖ਼ਾਲਸਾ ਕਾਲਜ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਹੋ ਚੁਕੀ ਹੈ। ਇਸ ਦਾ ਪਹਿਲਾ ਭਾਗ ਡਾ. ਕਿਰਪਾਲ ਸਿੰਘ ਨੇ ਸ਼ਮਸ਼ੇਰ ਸਿੰਘ ਅਸ਼ੋਕ ਦੇ ਸਹਿਯੋਗ ਨਾਲ 1962 ਈ. ਵਿਚ ਪ੍ਰਕਾਸ਼ਿਤ ਕੀਤਾ ਸੀ ਅਤੇ ਦੂਜਾ ਡਾ. ਬਲਬੀਰ ਸਿੰਘ ਨੇ ਭੂਮਿਕਾ ਲਿਖ ਕੇ 1969 ਈ. ਵਿਚ ਛਾਪਿਆ ਸੀ। ਪਹਿਲੇ ਭਾਗ ਵਿਚ 'ਸਚ ਖੰਡ' ਪੋਥੀ ਸੰਪਾਦਿਤ ਹੋਈ ਹੈ ਅਤੇ ਦੂਜੇ ਹਿੱਸੇ ਵਿਚ 'ਹਰਿਜੀ' ਅਤੇ 'ਚਤਰਭੁਜ' ਪੋਥੀਆਂ ਨੂੰ ਸ਼ਾਮਲ ਕੀਤਾ ਗਿਆ ਹੈ। ਮੂਲ ਹੱਥ-ਲਿਖਿਤ ਖ਼ਾਲਸਾ ਕਾਲਜ ਦੀ ਲਾਇਬ੍ਰੇਰੀ ਵਿਚ ਸੁਰਖਿਅਤ ਹੈ ਜੋ ਉਸ ਕਾਲਜ ਦੇ ਭੂਤ-ਪੂਰਵ ਗ੍ਰੰਥੀ ਗਿਆਨੀ ਬਿਸ਼ਨ ਸਿੰਘ ਲਖੂਵਾਲੀਏ ਨੇ ਆਪਣੇ ਮਾਮੇ ਭਗਤ ਸਿੰਘ ਪਾਸੋਂ ਤਲਵੰਡੀ ਸਾਬੋ (ਦਮਦਮਾ ਸਾਹਿਬ) ਤੋਂ ਪ੍ਰਾਪਤੀ ਕੀਤੀ ਸੀ। ਇਸ ਤੋਂ ਇਲਾਵਾ ਡਾ. ਕ੍ਰਿਸ਼ਣਾ ਬਾਂਸਲ (41, ਸੈਕਟਰ 8, ਪੰਚਕੂਲਾ) ਪਾਸ ਵੀ ਇਸ ਜਨਮਸਾਖੀ ਦੀ ਹੱਥ-ਲਿਖਿਤ ਪੋਥੀ ਉਪਲਬਧ ਹੈ।

ਇਸ ਜਨਮਸਾਖੀ ਦੇ ਪਹਿਲੇ ਭਾਗ (ਸਚਖੰਡ ਪੋਥੀ) ਦੇ ਕਰਤ੍ਰਿਤਵ ਦਾ ਸੰਬੰਧ ਸੋਢੀ ਮਿਹਰਬਾਨ ਨਾਲ ਜੋੜਿਆ ਜਾਂਦਾ ਹੈ ਅਤੇ ਪੁਸ਼ਟੀ ਲਈ ਹੇਠ ਲਿਖਿਆ ਅੰਦਰਲਾ ਪ੍ਰਮਾਣ ਪੇਸ਼ ਕੀਤਾ ਜਾਂਦਾ ਹੈ :

*ਸਚਖੰਡ ਪੋਥੀ ਲਿਖਣੇ ਕਾ ਆਰੰਭ ਭਇਆ। ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕਾ ਸੇਵਕੁ ਮਿਹਰਵਾਨੁ ਜੀ ਪੋਥੀ ਲਿਖੀ ਲਿਖਾਈ। ਏਸ ਪੋਥੀ ਨੂੰ ਸੁਣੈ, ਪੜੇ, ਗਾਵੈ ਤਿਸ ਕੀ ਪਰਮਗਤਿ ਹੋਵੇ। ਵਚਨ ਹੈ ਸ੍ਰੀ ਸਤਿਗੁਰੂ ਮਿਹਰਵਾਨ ਜੀ ਕਾ, ਜੇ ਕੋਈ ਸਚਖੰਡ ਪੋਥੀ ਪੜ੍ਹੇ ਸੋ ਮੁਕਤਾ ਹੋਇ। ਪ੍ਰੀਤਿ ਲਾਇ ਕਰਿ ਪੜੇ ਸੋ ਬਾਬੇ ਜੀ ਪਾਸ ਜਾਇ ਨਿਰਸੰਦੇਹ।*

(ਪੰਨਾ 1)

ਇਸ ਤੋਂ ਇਲਾਵਾ ਹੋਰ ਕੋਈ ਪ੍ਰਮਾਣ ਉਪਲਬਧ

ਨਹੀਂ ਹੈ। ਸੋਢੀ ਮਿਹਰਬਾਨ ਚੌਥੇ ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਪ੍ਰਿਥੀਚੰਦ ਦਾ ਇਕਲੌਤਾ ਲੜਕਾ ਸੀ। 'ਗੋਸ਼ਟਾਂ ਮਿਹਰਬਾਨ ਜੀ ਕੀਆਂ' ਅਨੁਸਾਰ ਇਸ ਦਾ ਜਨਮ "ਸੰਮਤ 1637 (1638) ਮਾਘੁ ਸੁਦੀ ਬਸੰਤੁ 5 ਪੰਚਮੀ ਕੇ ਦਿਨ ਸਵਾ ਪਹੁਰ ਰਾਤਿ ਰਹੰਦੀ ਕੰਉ ਸ੍ਰੀ ਗੁਰੂ ਸਾਹਿਬ ਜੀ ਕੇ ਗ੍ਰਿਹਿ ਸੋਢੀ ਕੇ ਬੰਸ ਮਾਤਾ ਸਾਹਿਬਾਣੀ ਭਗਵਾਨੋ ਕੇ ਉਦਰ ਤੇ ਸ੍ਰੀ ਗੁਰੂ ਬਾਬੇ ਨਾਨਕ ਜੀ ਕੇ ਪੰਥ ਮਹਿ" ਹੋਇਆ ਅਤੇ ਦੇਹਾਂਤ 1639 ਈ. (1696 ਬਿ.) ਵਿਚ ਹੋਇਆ। ਇਸ ਤਰ੍ਹਾਂ ਮਿਹਰਬਾਨ ਦੀ ਕੁਲ ਆਯੂ 59 ਵਰ੍ਹੇ ਸਿੱਧ ਹੁੰਦੀ ਹੈ। ਕੇਸਰ ਸਿੰਘ ਛਿੱਬਰ ਦੇ ਮਤ ਅਨੁਸਾਰ ਮਿਹਰਬਾਨ ਕਈਆਂ ਭਾਸ਼ਾਵਾਂ ਦਾ ਗਿਆਤਾ ਅਤੇ ਕਵੀ ਸੀ ਅਤੇ ਉਸ ਨੇ ਆਪਣੀ ਬਾਣੀ ਰਚ ਕੇ ਉਸ ਵਿਚ 'ਨਾਨਕ' ਕਵੀ-ਛਾਪ ਦੀ ਵਰਤੋਂ ਕੀਤੀ ਹੈ।

ਇਸ ਜਨਮਸਾਖੀ ਦੇ ਦੂਜੇ ਭਾਗ (ਹਰਿਜੀ ਪੋਥੀ ਅਤੇ ਚਤੁਰਭੁਜ ਪੋਥੀ) ਦੇ ਕਰਤ੍ਰਿਤਵ ਦਾ ਸੰਬੰਧ ਆਮ ਤੌਰ 'ਤੇ ਵਿਦਵਾਨਾਂ ਨੇ ਮਿਹਰਬਾਨ ਦੇ ਕ੍ਰਮਵਾਰ ਦੋ ਪੁੱਤਰਾਂ ਹਰਿਜੀ ਅਤੇ ਚਤੁਰਭੁਜ ਨਾਲ ਜੋੜਿਆ ਹੈ, ਪਰ ਚਤੁਰਭੁਜ ਪੋਥੀ ਦੀ ਅੰਤਿਮ ਪੁਸ਼ਪਿਕਾ ਇਸ ਮਾਨਤਾ ਨੂੰ ਸੰਦਿਗਧ ਬਣਾ ਦਿੰਦੀ ਹੈ—

*ਸੰਬਤ 1708 ਵੈਸਾਖ ਵਦੀ ਏਕਮ 1 ਨੂੰ ਚਤੁਰਭੋਜ ਪੋਥੀ ਪੂਰੀ ਹੋਈ ਵਚਨਿ ਸ੍ਰੀ ਗੁਰੂ ਮਿਹਰਵਾਨ ਦੇ ਲਿਖਾਈ ਜੀ। ਲਿਖੀ ਭਾਈ ਕੇਸੋ ਦਾਸ ਬਰਹਮਨੁ ਸੇਵਕੁ ਗੁਰੂ ਦਾ ਪੂਰੀ ਹੋਈ। 74 ਗੋਸ਼ਟੀ ਲਿਖੀਆ।...ਗੁਰੂ ਦੇ ਹੁਕਮ ਨਾਲਿ ਪੋਥੀ ਸੋਧੀ। ਅਖਰੁ ਘਟਦਾ ਵਧਦਾ ਬਖਸਣਾ।*

ਇਸ ਟੂਕ ਤੋਂ ਸੰਕੇਤ ਮਿਲਦਾ ਹੈ ਕਿ ਇਹ ਦੋਵੇਂ ਪੋਥੀਆਂ ਵੀ 'ਸਚਖੰਡ ਪੋਥੀ' ਵਾਂਗ ਮਿਹਰਬਾਨ ਦੇ ਹੀ ਬਚਨ ਹਨ ਅਤੇ ਮਿਹਰਬਾਨ ਦੇ ਹੁਕਮ ਨਾਲ ਹੀ ਇਨ੍ਹਾਂ ਦੀ ਸੁਧਾਈ ਕੀਤੀ ਗਈ ਹੈ। ਸਪੱਸ਼ਟ ਹੈ ਕਿ ਹਰਿਜੀ ਅਤੇ ਚਤੁਰਭੁਜ ਦਾ ਇਨ੍ਹਾਂ ਦੋਹਾਂ ਪੋਥੀਆਂ ਦੀ ਸਿਰਜਨਾ ਵਿਚ ਕੇਵਲ ਸੋਧਕ ਦਾ ਯੋਗ ਰਿਹਾ ਹੈ, ਰਚੈਤਾ ਦਾ ਨਹੀਂ।

ਕਰਤ੍ਰਿਤਵ ਸੰਬੰਧੀ ਇਕ ਹੋਰ ਪ੍ਰਮਾਣ ਇਸ ਜਨਮਸਾਖੀ ਦੇ ਸਾਰੇ ਭਾਗਾਂ ਦੀ ਰਚਨਾ-ਸ਼ੈਲੀ, ਵਸਤੂ ਸੰਯੋਜਨ ਅਤੇ ਬਾਣੀ-ਪਰਮਾਰਥ-ਵਿਧੀ ਦਾ ਤੁਲਨਾਤਮਕ ਅਧਿਐਨ ਹੈ, ਜੋ ਸਿੱਧ ਕਰਦਾ ਹੈ ਕਿ ਨਾਂ-ਮਾਤ੍ਰ ਅੰਤਰ ਤੋਂ ਇਹ ਇਕੋ ਟਕਸਾਲ ਦੇ ਢਲੇ ਸਿੱਕੇ ਹਨ ਅਤੇ ਇਨ੍ਹਾਂ ਦਾ ਕਰਤ੍ਰਿਤਵ ਕੇਵਲ ਇਕੋ ਵਿਅਕਤੀ ਨਾਲ ਸੰਬੰਧਿਤ ਹੈ। ਇਹ ਵੀ ਧਿਆਨ ਯੋਗ ਗੱਲ ਹੈ ਕਿ ਇਨ੍ਹਾਂ ਤਿੰਨਾਂ ਪੋਥੀਆਂ ਵਿਚ ਕਿਸੇ ਸ਼ਬਦ ਦਾ ਪਰਮਾਰਥ ਜਾਂ ਕਿਸੇ ਸਮੁੱਚੀ ਬਾਣੀ ਦਾ ਪਰਮਾਰਥ, ਜਾਂ ਸਾਖੀ ਜਾਂ ਹੋਰ ਕੋਈ ਸਾਖੀਗਤ ਤੱਥ ਦੋਹਰਾਇਆ ਨਹੀਂ ਗਿਆ। ਜੇ ਇਹ ਵਖ ਵਖ ਰਚੈਤਿਆਂ ਦੀ ਰਚਨਾਵਾਂ ਹੁੰਦੀਆਂ ਤਾਂ ਪਰਮਾਰਥਾਂ, ਸਾਖੀਆਂ ਅਤੇ ਗੁਰੂ ਜੀ ਦੇ ਜੀਵਨ ਸੰਬੰਧੀ ਹੋਰ ਅਨੇਕ ਅੰਸ਼ਾਂ ਦਾ ਦੋਹਰਾਹਿਆ ਜਾਣਾ ਸੁਭਾਵਿਕ ਸੀ।

ਇਸ ਜਨਮਸਾਖੀ ਦਾ ਰਚਨਾ-ਕਾਲ ਸੰਦਿਗਧ ਹੈ, ਕਿਉਂਕਿ ਇਸ ਸੰਬੰਧ ਵਿਚ ਕੋਈ ਅੰਦਰਲਾ ਪ੍ਰਮਾਣ ਉਪਲਬਧ ਨਹੀਂ ਹੈ। ਪ੍ਰੋ. ਕਿਰਪਾਲ ਸਿੰਘ ਨੇ 'ਗੋਸ਼ਟਾਂ ਮਿਹਰਬਾਨ ਜੀ ਕੀਆਂ' ਦੇ ਇਕ ਸੰਦਰਭ (*ਅਰੁ ਸਭਨਾ ਗੁਰਾ ਕੀਆ ਗੋਸਟੀ ਅਰੁ ਸਭਨਾ ਭਗਤਾ ਕੀਆ ਗੋਸਟੀ ਗੁਰੂ ਸਾਹਿਬ ਸਲਾਮਤੀ ਹੋਦੇ ਹੀ ਹੋਈਆ ਥੀਆ*) ਦੇ ਆਧਾਰ 'ਤੇ 'ਗੁਰੂ ਸਲਾਮਤੀ' ਦਾ ਸੰਬੰਧ ਪ੍ਰਿਥੀਚੰਦ ਨਾਲ ਸਥਾਪਿਤ ਕਰਦੇ ਹੋਇਆਂ ਪ੍ਰਸਤੁਤ ਜਨਮਸਾਖੀ ਦਾ ਰਚਨਾ-ਕਾਲ 1618 ਈ. (1675 ਬਿ.) ਤੋਂ ਪਹਿਲਾਂ ਸਿੱਧ ਕੀਤਾ ਹੈ, ਕਿਉਂਕਿ ਪ੍ਰਿਥੀਚੰਦ ਦਾ ਦੇਹਾਂਤ 1618 ਈ. ਵਿਚ ਹੋਇਆ ਸੀ। ਪਰ 'ਗੁਰੂ ਸਲਾਮਤੀ' ਦਾ ਸੰਬੰਧ ਪ੍ਰਕਰਣ ਅਨੁਸਾਰ ਮਿਹਰਬਾਨ ਨਾਲ ਉਪਯੁਕਤ ਬੈਠਦਾ ਹੈ, ਪ੍ਰਿਥੀਚੰਦ ਨਾਲ ਨਹੀਂ। ਪ੍ਰੋ. ਕਿਰਪਾਲ ਸਿੰਘ ਦੇ ਇਸ ਉਕਤੀ ਨੂੰ ਪ੍ਰਿਥੀਚੰਦ ਨਾਲ ਜੋੜਨ ਦੇ ਪਿਛੇ ਸ਼ਾਇਦ ਇਸ ਜਨਮਸਾਖੀ ਨੂੰ ਸਭ ਤੋਂ ਪੁਰਾਣੀ ਸਿੱਧ ਕਰਨ ਦੀ ਰੁਚੀ ਰਹੀ ਹੋਵੇ। ਇਸ ਜਨਮਸਾਖੀ ਦੀ ਰਚਨਾ ਅਸਲ ਵਿਚ ਮਿਹਰਬਾਨ ਦੇ ਦੇਹਾਂਤ 1639 ਈ. (1696 ਬਿ.) ਤੋਂ ਪਹਿਲਾਂ ਹੋ ਚੁਕੀ ਸੀ। ਇਸ ਦੇ ਪਹਿਲੇ ਭਾਗ (ਸਚਖੰਡ ਪੋਥੀ) ਦੀ ਸੋਧ ਸੁਧਾਈ ਮਿਹਰਬਾਨ ਦੇ ਜੀਵਨ-ਕਾਲ ਵਿਚ ਹੀ ਹੋ ਗਈ ਪ੍ਰਤੀਤ ਹੁੰਦੀ ਹੈ ਅਤੇ ਬਾਕੀ ਦੀਆਂ ਦੋ ਪੋਥੀਆਂ ਦੀ ਸੁਧਾਈ ਦਾ ਕੰਮ ਹਰਿਜੀ ਅਤੇ ਚਤੁਰਭੁਜ ਨੂੰ ਸੌਂਪਿਆ ਗਿਆ ਜੋ ਉਨ੍ਹਾਂ ਨੇ ਅੰਦਰਲੀ ਗਵਾਹੀ ਅਨੁਸਾਰ 1650 ਈ. (1707 ਬਿ.) ਅਤੇ 1651 ਈ. (1708 ਬਿ.) ਵਿਚ ਮੁਕੰਮਲ ਕੀਤਾ। ਇਸ ਤਰ੍ਹਾਂ ਜਨਮਸਾਖੀ ਪਰੰਪਰਾ ਵਿਚ ਇਸ ਜਨਮਸਾਖੀ ਦਾ ਸਥਾਨ 'ਪੁਰਾਤਨ ਜਨਮਸਾਖੀ' ਤੋਂ ਬਾਦ ਆਉਂਦਾ ਹੈ।

ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਹੱਥ-ਲਿਖਿਤ (427) ਦੀ ਅੰਤਿਮ ਪੁਸ਼ਪਿਕਾ ਦੇ ਆਧਾਰ 'ਤੇ ਇਨ੍ਹਾਂ ਗੋਸ਼ਟਾਂ

ਦੀ ਕੁਲ ਗਿਣਤੀ 575 ਹੈ, ਜਿਨ੍ਹਾਂ ਵਿਚੋਂ 302 ਪਹਿਲੀਆਂ ਤਿੰਨ ਪੋਥੀਆਂ ਵਿਚ ਸੰਕਲਿਤ ਹਨ ਜਦ ਕਿ 273 ਮਗਰਲੀਆਂ ਤਿੰਨ ਪੋਥੀਆਂ (ਕੇਸੋਰਾਇ ਪੋਥੀ 83, ਅਭੈਪਦ ਪੋਥੀ 84 ਅਤੇ ਪਰਮਤਤੁ ਪੋਥੀ 106) ਵਿਚ ਸਨ। ਇਸ ਤਰ੍ਹਾਂ ਇਸ ਜਨਮਸਾਖੀ ਦੀਆਂ ਕੁਲ 288 ਗੋਸ਼ਟਾਂ ਉਪਲਬਧ ਹਨ ਅਤੇ ਬਾਕੀ 287 ਉਪਲਬਧ ਨਹੀਂ ਹਨ, ਜਿਵੇਂ— ਪਹਲੀ ਪੋਥੀ ਵਿਚੋਂ ਗੁੰਮ ਹੋਈਆਂ 14 ਗੋਸ਼ਟਾਂ ਅਤੇ ਮਗਰਲੀਆਂ ਤਿੰਨ ਪੋਥੀਆਂ ਵਿਚ ਸੰਕਲਿਤ 273 ਗੋਸ਼ਟਾਂ।

ਇਸ ਜਨਮਸਾਖੀ ਦੀ ਉਪਲਬਧ ਸਾਮਗ੍ਰੀ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਕ, 'ਸਚਖੰਡ ਪੋਥੀ' ਜਿਸ ਵਿਚ ਘਟਨਾ ਪ੍ਰਧਾਨ ਜਾਂ ਬ੍ਰਿੱਤਾਂਤਿਕ ਗੋਸ਼ਟਾਂ ਦੀ ਪ੍ਰਧਾਨਤਾ ਹੈ। ਦੂਜਾ, 'ਹਰਿਜੀ ਪੋਥੀ ਅਤੇ ਚਤੁਰਭੁਜ ਪੋਥੀ' ਜਿਨ੍ਹਾਂ ਵਿਚ ਵਿਆਖਿਆ ਦੀ ਅਧਿਕਤਾ ਹੈ। ਪਹਿਲੇ ਭਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਕਰਤਾਰਪੁਰ ਵਿਚ ਨਿਵਾਸ ਕਰਨ ਤੋਂ ਪਹਿਲਾਂ ਦੀਆਂ ਘਟਨਾਵਾਂ ਦਾ ਚਿਤ੍ਰਣ ਹੈ ਅਤੇ ਦੂਜੇ ਭਾਗ (ਦੂਜੀ ਤੇ ਤੀਜੀ ਪੋਥੀ) ਵਿਚ ਕਰਤਾਰਪੁਰ ਨਿਵਾਸ ਵੇਲੇ ਦੀਆਂ ਘਟਨਾਵਾਂ ਦਾ ਅੰਕਨ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਸਾਖੀਆਂ ਦੀ ਥਾਂ ਗੋਸ਼ਟਾਂ ਦੇ ਰੂਪ ਚਿਤ੍ਰਿਤ ਕੀਤਾ ਗਿਆ ਹੈ ਅਤੇ ਵਿਸ਼ੇਸ਼ਤਾ ਇਹ ਹੈ ਕਿ ਇਹ ਸ਼ੁੱਧ ਗੋਸ਼ਟਿ ਦਾ ਰੂਪ ਧਾਰਣ ਨਹੀਂ ਕਰਦੀਆਂ, ਬਾਣੀ ਦੀ ਇਕ-ਤਰਫੀ ਵਿਆਖਿਆ ਨੂੰ ਪਰਮਾਰਥ ਰੂਪ ਵਿਚ ਪੇਸ਼ ਕਰਦੀਆਂ ਹਨ। ਅਸਲ ਵਿਚ, ਇੰਜ ਪ੍ਰਤੀਤ ਹੁੰਦਾ ਹੈ ਕਿ ਮਿਹਰਬਾਨ ਦਾ ਮੁੱਖ ਉਦੇਸ਼ ਬਾਣੀ ਦੀ ਵਿਆਖਿਆ ਕਰਨਾ ਹੈ ਅਤੇ ਇਸ ਉਦੇਸ਼-ਸਿੱਧੀ ਲਈ ਉਸ ਨੇ ਸਾਖੀਆਂ ਨੂੰ ਉਥਾਨਿਕਾਵਾਂ ਦੇ ਰੂਪ ਵਿਚ ਸੰਯੋਜਿਤ ਕੀਤਾ ਹੈ।

ਗੁਰਬਾਣੀ ਦੀ ਵਿਆਖਿਆ ਕਰਦਿਆਂ ਜਾਂ ਉਸ ਦੇ ਪਰਮਾਰਥ ਲਿਖਦਿਆਂ ਭਾਵੇਂ ਲੇਖਕ ਨੇ ਕਾਫ਼ੀ ਮਿਹਨਤ ਨਾਲ ਗੁਰਬਾਣੀ ਦੇ ਮੂਲ ਆਸ਼ੇ ਦੇ ਨੇੜੇ ਰਹਿ ਕੇ ਗੱਲ ਕੀਤੀ ਹੈ, ਪਰ ਚੂੰਕਿ ਉਹ ਗੁਰੂ-ਗੱਦੀ ਦੇ ਮੂਲ ਸਰੋਤ ਤੋਂ ਹਟ ਚੁਕਿਆ ਸੀ, ਇਸ ਲਈ ਕਿਤੇ ਕਿਤੇ ਉਸ ਨੇ ਆਪਣੇ ਨਿਜੀ ਦ੍ਰਿਸ਼ਟੀਕੋਣ ਜਾਂ ਮਾਨਤਾ ਦੀ ਸਥਾਪਨਾ ਵੀ ਕੀਤੀ ਹੈ ਜਿਸ ਦੇ ਫਲਸਰੂਪ ਕੁਝ ਵਿਰੋਧੀ ਤੱਤ੍ਵਾਂ ਦਾ ਸਹਿਜ ਸੁਭਾ ਸਮਾਵੇਸ਼ ਹੋ ਗਿਆ ਹੈ। ਇਸ ਨਾਲ ਕਿਤੇ ਕਿਤੇ ਨਿਰਗੁਣਵਾਦੀ ਪ੍ਰਵ੍ਰਿੱਤੀਆਂ ਦਬ ਜਿਹੀਆਂ ਗਈਆਂ ਹਨ ਅਤੇ ਉਨ੍ਹਾਂ ਦੀ ਥਾਂ 'ਤੇ ਸਗੁਣਵਾਦੀ ਪ੍ਰਵ੍ਰਿੱਤੀਆਂ ਸਿਰ ਚੁਕਦੀਆਂ ਪ੍ਰਤੀਤ ਹੁੰਦੀਆਂ ਹਨ।

ਇਸ ਜਨਮਸਾਖੀ ਵਿਚ ਲੇਖਕ ਨੇ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਨੂੰ ਬੜੇ ਅਸਾਧਾਰਣ ਢੰਗ ਨਾਲ ਪੇਸ਼ ਕੀਤਾ ਹੈ। ਇਸ ਵਿਚ ਉਸ ਨੇ ਇਤਿਹਾਸ-ਲਿਖਣ-ਵਿਧੀ ਤੋਂ ਕੰਮ ਨਹੀਂ ਲਿਆ, ਕਿਉਂਕਿ ਅਜਿਹੇ ਬ੍ਰਿੱਤਾਂਤ ਵਿਚ ਨੀਰਸਤਾ ਦਾ ਪੈਦਾ ਹੋ ਜਾਣਾ ਸੁਭਾਵਿਕ ਹੈ। ਉਸ ਨੇ ਬੜੀ ਸਰਸਤਾ ਨਾਲ ਗੁਰੂ ਜੀ ਦਾ ਜੀਵਨ-ਬ੍ਰਿੱਤਾਂਤ ਅੰਕਿਤ ਕੀਤਾ ਹੈ ਅਤੇ ਸਹਿਜੇ ਸਹਿਜੇ ਉਨ੍ਹਾਂ ਦਾ ਜੀਵਨ ਅਤੇ ਵਿਅਕਤਿਤਵ ਗੁਰਬਾਣੀ ਦੇ ਵਿਆਖਿਆ-ਕ੍ਰਮ ਜਾਂ ਪਰਮਾਰਥਾਂ ਰਾਹੀਂ ਵਿਕਸਨਸ਼ੀਲ ਹੁੰਦਾ ਹੈ। ਇਥੇ ਲੇਖਕ ਦੀ ਗੁਰੂ ਜੀ ਦੇ ਜੀਵਨ ਦੀਆਂ ਯਥਾਰਥ ਘਟਨਾਵਾਂ ਵਿਚ ਦਿਲਚਸਪੀ ਨਹੀਂ, ਸਗੋਂ ਉਸ ਨੇ ਗੁਰੂ ਨਾਨਕ ਦੇਵ ਜੀ ਦੇ ਲੋਕ ਨਾਇਕਤ੍ਵ ਨੂੰ, ਗੁਰਮਤਿ ਦੀ ਭਾਵ-ਸਾਮਗ੍ਰੀ ਨੂੰ ਅਤੇ ਗੁਰੂ ਜੀ ਦੇ ਦੈਵੀ ਸਰੂਪ ਨੂੰ ਪ੍ਰਦਰਸ਼ਿਤ ਕਰਨ ਵਿਚ ਗੁਰੂ ਜੀ ਦੀਆਂ ਜੀਵਨ-ਘਟਨਾਵਾਂ ਨੂੰ ਸਹਾਰਾ ਬਣਾਇਆ ਹੈ। ਇਸ ਤਰ੍ਹਾਂ ਇਸ ਜਨਮਸਾਖੀ ਦਾ ਸਰੂਪ ਨਿਰਾਪੁਰਾ ਜੀਵਨੀ ਵਾਲਾ ਨ ਰਹਿ ਕੇ ਗੁਰਬਾਣੀ ਦੀ ਵਿਆਖਿਆ ਦੇ ਸੰਦਰਭ ਵਿਚ ਗੁਰੂ ਨਾਨਕ ਦੇਵ ਜੀ ਦੇ ਲੀਲਾ-ਗਾਨ ਦਾ ਹੈ। ਜਿਸ ਗੱਲ ਨੂੰ 'ਪੁਰਾਤਨ ਜਨਮਸਾਖੀ' ਦਾ ਲੇਖਕ ਚਾਰ ਪੰਜ ਪੰਕਤੀਆਂ ਵਿਚ ਮੁਕਾ ਲੈਂਦਾ ਹੈ, ਉਸ ਨੂੰ ਮਿਹਰਬਾਨ ਘਟੋ ਘਟ ਇਕ ਹਜ਼ਾਰ ਸ਼ਬਦਾਂ ਵਿਚ ਵਿਸਤ੍ਰਿਤ ਕਰਦਾ ਹੈ। ਕੁੜਮਾਈ-ਵਿਆਹ ਵਾਲੇ ਪ੍ਰਸੰਗ ਵਿਚ ਵੀ ਅਜਿਹੀ ਸਥਿਤੀ ਵੇਖੀ ਜਾ ਸਕਦੀ ਹੈ। ਇਸ ਤਰ੍ਹਾਂ ਸਪੱਸ਼ਟ ਹੈ ਕਿ ਮਿਹਰਬਾਨ ਜਲਦੀ ਜਲਦੀ ਗੱਲ ਨੂੰ ਮੁਕਾਂਦਾ ਨਹੀਂ, ਉਹ ਗੁਰੂ ਜੀ ਦੇ ਜੀਵਨ ਘਟਨਾ-ਕ੍ਰਮ ਵਿਚ ਅਧਿਕ ਵਿਸਤਾਰ ਲਿਆ ਕੇ ਅਤੇ ਪਰਮਾਰਥਾਂ ਦੇ ਬਦਲਾਂ ਨੂੰ ਘਟਾ-ਟੋਪ ਕਰਕੇ ਅਧਿਆਤਮਿਕ ਰਸ ਦੀ ਬੜੀ ਨਿਮ੍ਹੀ ਨਿਮ੍ਹੀ ਵਰਖਾ ਕਰਦਾ ਹੋਇਆ ਜਿਗਿਆਸੂ ਦੇ ਮਨ ਨੂੰ ਗੁਰੂ ਨਾਨਕ ਦੇਵ ਜੀ ਦੇ ਚਰਣਾਂ ਵਿਚ ਲੀਨ ਕਰ ਦਿੰਦਾ ਹੈ। ਇਹ ਉਸ ਦੀ ਅਭਿ-ਵਿਅਕਤੀ ਦੀ ਵਿਸ਼ਿਸ਼ਟਤਾ ਦਾ ਫਲ ਹੈ।

ਮਿਹਰਬਾਨ ਨੇ ਚਰਿਤ-ਨਾਇਕ ਦਾ ਸਰੂਪ ਮੁੱਖ ਤੌਰ 'ਤੇ ਬਾਣੀ ਦੀ ਵਿਆਖਿਆ ਦੇ ਮਾਧਿਅਮ ਰਾਹੀਂ ਉਘਾੜਿਆ ਹੈ। ਉਹ ਇਕ ਮਹਾਨ ਚਿੰਤਕ, ਪਰਮ ਮਨੁੱਖ ਅਤੇ ਧਰਮ-ਉਪਦੇਸ਼ ਰਾਹੀਂ ਮਾਨਵਤਾ ਦਾ ਕਲਿਆਣ

ਕਰਨ ਵਾਲੇ ਸਨ। ਉਨ੍ਹਾਂ ਦੀ ਜੀਵਨ-ਜੁਗਤ ਗ੍ਰਿਹਸਥ ਦੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਇਆਂ, ਪ੍ਰਪੰਚਕ ਮੋਹ ਤੋਂ ਉੱਚਾ ਉਠ ਕੇ ਹਰਿ-ਭਗਤੀ ਵਿਚ ਲੀਨ ਹੋਣ ਵਿਚ ਵੇਖੀ ਜਾ ਸਕਦੀ ਹੈ। ਸਮਾਜ ਵਿਚ ਵਿਆਪਤ ਦੁਰਾਚਾਰ ਨੂੰ ਦੂਰ ਕਰਕੇ ਪ੍ਰੇਮ ਦੀ ਸਾਤਵਿਕ ਬਿਰਤੀ ਨੂੰ ਵਿਕਸਿਤ ਕਰਨਾ ਉਨ੍ਹਾਂ ਦੀ ਸਮਾਜਿਕ ਚੇਤਨਾ ਦਾ ਮੁੱਖ ਧੁਰਾ ਸੀ। ਉਹ ਇਕ ਮਹਾਨ ਕਵੀ ਸਨ ਜੋ ਕਿਸੇ ਦਰਪੇਸ਼ ਸਮਸਿਆ ਪ੍ਰਤਿ ਆਪਣੀ ਪ੍ਰਤਿਕ੍ਰਿਆ ਨੂੰ ਇਕਦਮ ਬਾਣੀ ਰਾਹੀਂ ਅਭਿਵਿਅਕਤ ਕਰ ਦਿੰਦੇ ਹਨ।

ਇਸ ਜਨਮਸਾਖੀ ਵਿਚ ਯੁਗ-ਚਿਤ੍ਰਣ ਵੀ ਕਮਾਲ ਦਾ ਹੋਇਆ ਹੈ। ਇਹ ਯੁਗ-ਚਿਤ੍ਰਣ ਕਿਸੇ ਜੀਵਨੀ-ਜਨਮਸਾਖੀ ਦਾ ਆਵੱਸ਼ਕ ਅੰਗ ਹੁੰਦਾ ਹੈ, ਕਿਉਂਕਿ ਨਾਇਕ ਨੇ ਜਿਸ ਯੁਗ ਵਿਚ ਜੀਵਨ ਬਤੀਤ ਕੀਤਾ ਹੁੰਦਾ ਹੈ, ਉਸ ਯੁਗ ਦੇ ਚਿਤ੍ਰਣ ਦੇ ਸੰਦਰਭ ਵਿਚ ਹੀ ਨਾਇਕ ਦਾ ਵਿਅਕਤਿਤਵ ਉਭਰਦਾ ਹੈ। ਉਹ ਯੁਗ ਤੋਂ ਕਿਥੋਂ ਤਕ ਪ੍ਰਭਾਵਿਤ ਹੁੰਦਾ ਹੈ, ਯੁਗ ਨੂੰ ਉਹ ਕਿਸ ਹਦ ਤਕ ਪ੍ਰਭਾਵਿਤ ਕਰਦਾ ਹੈ, ਉਦੋਂ ਦਾ ਯੁਗ ਕਿਹੜੀਆਂ ਕਿਹੜੀਆਂ ਵਿਸ਼ਿਸ਼ਟਤਾਵਾਂ ਕਾਰਣ ਬਾਕੀ ਯੁਗਾਂ ਨਾਲੋਂ ਨਿਖੜਵਾਂ ਹੁੰਦਾ ਹੈ ? ਇਨ੍ਹਾਂ ਪ੍ਰੱਛਾਂ ਦਾ ਸਮਾਧਾਨ ਯੁਗ-ਚਿਤ੍ਰਣ ਰਾਹੀਂ ਹੀ ਸੰਭਵ ਹੈ। ਇਸ ਚਿਤ੍ਰਣ ਦੇ ਫਲਸਰੂਪ ਨਾਇਕ ਕੋਈ ਅਲਗ-ਥਲਗ ਇਕਾਈ ਨ ਰਹਿ ਕੇ ਸਮਾਜ ਵਿਚ ਵਿਚਰਦਾ ਹੋਇਆ ਉਸ ਦਾ ਅੰਗ ਬਣ ਕੇ ਪੇਸ਼ ਹੁੰਦਾ ਹੈ। ਮਿਹਰਬਾਨ ਇਸ ਪੱਖੋਂ ਕਾਫ਼ੀ ਸਫਲ ਰਿਹਾ ਹੈ। ਉਸ ਨੇ ਉਸ ਯੁਗ ਦੇ ਸਮਾਜ ਦੀ ਸਥਿਤੀ, ਧਰਮ ਦੀਆਂ ਸਥਾਪਨਾਵਾਂ, ਪਰਿਵਾਰਿਕ ਮਾਨਤਾਵਾਂ, ਲੋਕਾਚਾਰ, ਖਾਣ-ਪੀਣ ਦੀਆਂ ਵਿਧੀਆਂ ਅਤੇ ਰਾਜਸੀ ਠਾਠ-ਬਾਠ ਦ੍ਹਾ ਬੜਾ ਸੁੰਦਰ ਅਤੇ ਵਿਸ਼ਵਸਤ ਚਿਤ੍ਰਣ ਕੀਤਾ ਹੈ। ਇਸ ਵਿਚ ਲੋਕ-ਸੰਸਕ੍ਰਿਤੀ ਦੀ ਇਕ ਸੁੰਦਰ ਅਤੇ ਦਿਲਕਸ਼ ਤਸਵੀਰ ਖਿਚੀ ਮਿਲਦੀ ਹੈ।

ਭਾਸ਼ਾ ਦੀ ਦ੍ਰਿਸ਼ਟੀ ਤੋਂ ਇਸ ਵਿਚ ਕਈ ਭਾਸ਼ਾਵਾਂ ਦੀ ਮਿਸ ਮਿਲਦੀ ਹੈ। ਇਸ ਤਰ੍ਹਾਂ ਦੀ ਮਿਸੀ ਭਾਸ਼ਾ ਨੂੰ ਮੁਸਲਮਾਨਾਂ ਵਲੋਂ 'ਹਿੰਦਵੀ' (ਹਿੰਦੂਆਂ ਦੀ ਬੋਲੀ) ਨਾਂ ਦਿੱਤਾ ਗਿਆ ਸੀ। ਅਜਿਹੀ ਭਾਸ਼ਾ ਦੇ ਵਿਕਸਿਤ ਹੋਣ ਦਾ ਕਾਰਣ ਉਸ ਵੇਲੇ ਦੀਆਂ ਇਤਿਹਾਸਿਕ ਪਰਿਸਥਿਤੀਆਂ ਸਨ। ਹਿੰਦਵੀ ਭਾਸ਼ਾ ਦਾ ਮੂਲ ਜਨਮ-ਸਥਾਨ ਪੰਜਾਬ ਸੀ ਪਰ ਮੁਸਲਮਾਨਾਂ ਦੇ ਭਾਰਤ ਵਿਚ ਅਗੇ ਵਧ ਜਾਣ ਨਾਲ ਇਸ ਦਾ ਧੁਰਾ ਵੀ ਖਿਸਕਦਾ ਖਿਸਕਦਾ ਗੰਗਾ ਜਮਨਾ ਦੇ ਕੰਢੇ ਜਾ ਟਿਕਿਆ ਅਤੇ ਆਧੁਨਿਕ ਸੰਦਰਭ ਵਿਚ ਇਸ ਨੂੰ ਖੜੀ ਬੋਲੀ ਦਾ ਨਾਂ ਦਿੱਤਾ ਗਿਆ। ਇਸ ਜਨਮਸਾਖੀ ਦੀ ਭਾਸ਼ਾ ਕੁਲ ਮਿਲਾ ਕੇ ਸਾਧ ਭਾਖਾ ਜਾਂ ਹਿੰਦਵੀ ਕਹੀ ਜਾ ਸਕਦੀ ਹੈ। ਇਸ ਵਿਚ ਵਿਆਕਰਣ ਦੀ ਦ੍ਰਿਸ਼ਟੀ ਤੋਂ ਵੀ ਕਈ ਪ੍ਰਕਾਰ ਦੇ ਪ੍ਰਯੋਗ ਮਿਲਦੇ ਹਨ। ਇਸ ਵਿਚ ਅਪਭ੍ਰੰਸ਼ੀ ਪਰੰਪਰਾ ਦੀਆਂ ਵਿਭਕਤੀਆਂ ਵਰਤੀਆਂ ਮਿਲ ਜਾਂਦੀਆਂ ਹਨ। ਪਰ ਇਹ ਵੀ ਸਪੱਸ਼ਟ ਹੈ ਕਿ ਥਾਂ ਥਾਂ 'ਤੇ ਵਿਭਕਤੀਆਂ ਦਾ ਸਥਾਨ ਪਰਸਰਗ ਗ੍ਰਹਿਣ ਕਰਦੇ ਜਾ ਰਹੇ ਹਨ।

ਇਸ ਜਨਮਸਾਖੀ ਨੂੰ ਪੰਜਾਬੀ ਵਾਰਤਕ ਦੇ ਇਤਿਹਾਸ ਵਿਚ ਮਹੱਤਵਪੂਰਣ ਸਥਾਨ ਪ੍ਰਾਪਤ ਹੈ। ਕਿਉਂਕਿ ਇਤਨੇ ਵੱਡੇ ਆਕਾਰ ਦੀ ਵਾਰਤਕ ਰਚਨਾ ਇਸ ਤੋਂ ਪਹਿਲਾਂ ਨਹੀਂ ਮਿਲਦੀ। ਇਸ ਰਾਹੀਂ ਗੁਰਮਤਿ ਵਿਚਾਰਧਾਰਾ ਨਾਲ ਸੰਬੰਧਿਤ ਪਰਮਾਰਥ ਟੀਕੇ ਅਤੇ ਗੋਸ਼ਟਾਂ ਦੀ ਕਲਾਤਮਕਤਾ ਵਿਚ ਵਿਕਾਸ ਹੁੰਦਾ ਹੈ। ਅਨੇਕ ਪ੍ਰਕਾਰ ਦੀ ਮਿਲ-ਗੋਭਾ ਭਾਸ਼ਾ ਹੋਣ ਕਾਰਣ ਇਹ ਅਨੇਕ ਭਾਸ਼ਾਵਾਂ ਦੇ ਦਾਵਾਦਾਰਾਂ ਦੀ ਤ੍ਰਿਪਤੀ ਕਰਦੀ ਹੈ। ਇਸ ਦੀ ਸ਼ਬਦਾਵਲੀ ਵੀ ਬਹੁਤ ਅਮੀਰ ਹੈ ਜੋ ਲੇਖਕ ਦੀ ਬਹੁ-ਵਿੱਗਤਾ ਦਾ ਪ੍ਰਮਾਣ ਹੈ। ਸਮੁੱਚੇ ਤੌਰ 'ਤੇ ਸ਼ਬਦਾਵਲੀ ਭਾਰਤੀ ਵਿਰਸੇ ਵਾਲੀ ਅਧਿਆਤਮੀ ਰੰਗ ਵਿਚ ਰੰਗੀ ਹੋਈ ਹੈ ਅਤੇ ਯਥਾ ਪ੍ਰਸੰਗ ਅਰਬੀ-ਫ਼ਾਰਸੀ ਦੀ ਸ਼ਬਦਾਵਲੀ ਵੀ ਵਰਤੀ ਗਈ ਹੈ ਜੋ ਆਮ ਜਨ-ਜੀਵਨ ਨਾਲ ਸਾਂਝ ਪਾ ਚੁਕੀ ਸੀ, ਉਂਜ ਅਜਿਹੀ ਸ਼ਬਦਾਵਲੀ ਨੂੰ ਵਰਤਣ ਪ੍ਰਤਿ ਲੇਖਕ ਦਾ ਕੋਈ ਉਚੇਚਾ ਝੁਕਾ ਨਹੀਂ ਹੈ। ਕੁਲ ਮਿਲਾ ਕੇ ਇਸ ਜਨਮਸਾਖੀ ਵਿਚ 'ਪੁਰਾਤਨ ਜਨਮਸਾਖੀ' ਨਾਲੋਂ ਪੰਜਾਬੀ-ਪਨ ਘਟ ਹੈ।

**ਮਿਹਰਾ, ਭਾਈ** : ਗੁਰੂ ਹਰਿਗੋਬਿੰਦ ਜੀ ਦਾ ਬਕਾਲਾ ਨਿਵਾਸੀ ਇਕ ਸਿਦਗੀ ਸਿੱਖ, ਜਿਸ ਨੇ ਆਪਣਾ ਨਵਾਂ ਮਕਾਨ ਬਣਵਾ ਕੇ ਉਸ ਵਿਚ ਉਦੋਂ ਤਕ ਪ੍ਰੇਵਸ਼ ਨ ਕੀਤਾ, ਜਦ ਤਕ ਉਸ ਨੂੰ ਗੁਰੂ ਜੀ ਦੀ ਚਰਣ-ਛੋਹ ਪ੍ਰਾਪਤ ਨ ਹੋ ਸਕੀ। ਸਿੱਖ ਇਤਿਹਾਸ ਅਨੁਸਾਰ ਇਸ ਨੇ ਅੰਮ੍ਰਿਤਸਰ ਵਿਚ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰੀ ਭਰੀ ਅਤੇ ਬੇਨਤੀ ਕੀਤੀ। ਗੁਰੂ ਜੀ ਦੀ ਮਾਤਾ ਗੰਗਾ ਜੀ ਨੇ ਉਨ੍ਹਾਂ ਨੂੰ ਬਕਾਲੇ ਜ਼ਾਣ ਲਈ ਆਗਿਆ ਦਿੱਤੀ। ਗੁਰੂ ਜੀ ਦੇ ਨਾਲ ਮਾਤਾ ਗੰਗਾ ਜੀ ਵੀ ਗਏ। ਮਾਤਾ ਜੀ ਉਥੇ ਪਹੁੰਚ ਕੇ ਬੀਮਾਰ ਹੋ

ਗਏ ਅਤੇ 12 ਜੂਨ 1628 ਈ. ਨੂੰ ਭਾਈ ਮਿਹਰਾ ਦੇ ਘਰ ਹੀ ਅਕਾਲ ਚਲਾਣਾ ਕਰ ਗਏ। ਮਾਤਾ ਜੀ ਦੀ ਯਾਦ ਵਿਚ ਬਣਾਇਆ ਸਮਾਰਕ ਹੁਣ ਵੀ ਉਥੋਂ ਦੇ ਮੁੱਖ ਗੁਰੂ-ਧਾਮ ਦੇ ਇਹਾਤੇ ਵਿਚ ਮੌਜੂਦ ਹੈ।

**ਮਿਰਜ਼ਾਪੁਰ** (ਨਗਰ) : ਉੱਤਰ ਪ੍ਰਦੇਸ਼ ਵਿਚ ਗੰਗਾ ਨਦੀ ਦੇ ਸੱਜੇ ਕੰਢੇ ਉਤੇ ਵਸਿਆ ਇਕ ਜ਼ਿਲ੍ਹਾ ਨਗਰ ਜਿਥੇ ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਦੌਰਾਨ ਠਹਿਰੇ ਸਨ। ਬਾਦ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਕ ਸੰਗਤ ਕਾਇਮ ਕੀਤੀ ਗਈ। ਗੁਰੂ ਤੇਗ ਬਹਾਦਰ ਜੀ ਵੀ ਅਲਾਹਾਬਾਦ ਤੋਂ ਬਨਾਰਸ ਜਾਂਦਿਆਂ ਇਥੇ ਰੁਕੇ ਸਨ ਅਤੇ ਸਿੱਖਾਂ ਨੂੰ ਉਪਦੇਸ਼ ਕੀਤਾ ਸੀ। ਨੌਵੇਂ ਗੁਰੂ ਜੀ ਦੀ ਯਾਦ ਵਿਚ ਵੀ ਇਥੇ ਸਮਾਰਕ ਬਣਾਇਆ ਗਿਆ। ਹੁਣ ਇਨ੍ਹਾਂ ਦੋਹਾਂ ਸਮਾਰਕਾਂ ਦੀ ਨਿਸ਼ਾਨਦੇਹੀ ਸੰਭਵ ਨਹੀਂ, ਪਰ ਨਾਰਾਇਣ ਘਾਟ ਦੇ ਨੇੜੇ ਇਕ 'ਨਿਰਮਲ ਸੰਗਤ' ਮੌਜੂਦ ਹੈ ਜਿਸ ਦੀ ਵਿਵਸਥਾ ਨਿਰਮਲੇ ਸੰਤ ਕਰਦੇ ਹਨ।

**ਮਿਰਜ਼ਾ ਬੇਗ** : ਮੁਗ਼ਲ ਸਰਕਾਰ ਦਾ ਇਕ ਅਹਿਲਕਾਰ ਜਿਸ ਨੂੰ ਸੰਨ 1696 ਈ. ਵਿਚ ਸ਼ਹਿਜ਼ਾਦਾ ਮੁਅੱਜ਼ਮ ਨੇ ਪਹਾੜੀ ਰਾਜਿਆਂ ਤੋਂ ਕਰ ਵਸੂਲ ਕਰਨ ਲਈ ਸ਼ਿਵਾਲਕ ਪਹਾੜੀਆਂ ਵਲ ਭੇਜਿਆ ਸੀ। ਇਸ ਨੇ ਸਾਰਿਆਂ ਰਾਜਿਆਂ ਤੋਂ ਈਨ ਮੰਨਵਾ ਲਈ। ਸ਼ਹਿਜ਼ਾਦਾ ਮੁਅੱਜ਼ਮ ਦੇ ਨਾਲ ਆਏ ਭਾਈ ਨੰਦ ਲਾਲ ਦੇ ਸੰਪਰਕ ਵਿਚ ਆਉਣ ਨਾਲ ਇਹ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਬਣ ਗਿਆ। 'ਬਚਿਤ੍ਰ ਨਾਟਕ' ਵਿਚ ਲਿਖਿਆ ਹੈ ਕਿ ਜੋ ਪਹਾੜੀਏ ਗੁਰੂ ਜੀ ਤੋਂ ਬੇਮੁਖ ਹੋ ਗਏ ਸਨ, ਉਨ੍ਹਾਂ ਦੇ ਘਰ ਮਿਰਜ਼ਾ ਬੇਗ ਨੇ ਢਾਹ ਦਿੱਤੇ ਅਤੇ ਜੋ ਸਨਮੁਖ ਸਨ, ਉਨ੍ਹਾਂ ਦਾ ਵਾਲ ਵੀ ਵਿੰਗਾ ਨ ਹੋ ਸਕਿਆ— *ਮਿਹਰਜਾ ਬੇਗ ਹੁਤੋ ਤਿਹ ਨਾਮੰ। ਜਿਨਿ ਢਾਹੇ ਬੇਮੁਖਨ ਕੇ ਧਾਮੰ। ਸਭ ਸਨਮੁਖ ਗੁਰ ਆਪ ਬਚਾਏ। ਤਿਨ ਕੇ ਬਾਰ ਨ ਬਾਂਕਨ ਪਾਏ।* (ਅਧਿ.13)।

**ਮੀਆਂ ਮੀਰ, ਹਜ਼ਰਤ** (1550-1635 ਈ.) : ਹਰਿਮੰਦਿਰ ਸਾਹਿਬ ਅੰਮ੍ਰਿਤਸਰ ਦੇ ਨੀਂਹ-ਪੱਥਰ ਰਖਣ ਦੀ ਘਟਨਾ ਨਾਲ ਸਾਈ ਮੀਆਂ ਮੀਰ ਦਾ ਸੰਬੰਧ ਜੋੜਿਆ ਜਾਂਦਾ ਹੈ।

ਆਪ ਉਸ ਸਮੇਂ ਲਾਹੌਰ ਦੇ ਇਕ ਪ੍ਰਸਿੱਧ ਸੂਫ਼ੀ ਦਰਵੇਸ਼ ਸਨ। ਆਪ ਹਜ਼ਰਤ ਉਮਰ ਖ਼ਲੀਫ਼ਾ ਦੀ ਵੰਸ਼ ਪਰੰਪਰਾ ਵਿਚੋਂ ਸਨ। ਅਸਲੀ ਨਾਂ ਸ਼ੇਖ ਮੁਹੰਮਦ ਫ਼ਾਰੂਕੀ ਸੀ, ਪਰ ਮੀਰ ਸ਼ਾਹ, ਮੀਆਂ ਮੀਰ, ਬਾਲਾ ਪੀਰ ਕਰਕੇ ਜਾਣੇ ਜਾਂਦੇ ਸਨ। ਆਪ ਦਾ ਜਨਮ ਸੰਨ 1550 ਈ. (957 ਹਿ.) ਵਿਚ ਸੀਸਤਾਨ ਦੇ ਕਾਜ਼ੀ ਹਜ਼ਰਤ ਸ਼ਾਹੀਨ ਦਿੱਤਾ ਦੇ ਘਰ ਹੋਇਆ। ਸੱਤ ਸਾਲ ਦੀ ਉਮਰ ਵਿਚ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ। ਮਾਤਾ ਨੇ ਬੜੀ ਰੀਝ ਨਾਲ ਪੁੱਤਰ ਨੂੰ ਪਾਲਿਆ ਅਤੇ ਅਨੇਕ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕਰਵਾਇਆ। ਆਪ ਦੀ ਬਿਰਤੀ ਸ਼ੁਰੂ ਤੋਂ ਹੀ ਅਧਿਆਤਮੀ ਰੰਗ ਵਿਚ ਰੰਗੀ ਹੋਈ ਸੀ। ਵੱਡੇ ਹੁੰਦੇ ਹੀ ਆਪਣੇ ਮੁਰਸ਼ਿਦ ਦੀ ਤਲਾਸ਼ ਵਿਚ ਰੁਝ ਗਏ। ਆਖ਼ਿਰ ਉਨ੍ਹਾਂ ਨੂੰ ਸ਼ੇਖ ਖ਼ਿਜ਼ਰ ਨਾਂ ਦਾ ਮੁਰਸ਼ਿਦ ਮਿਲਿਆ ਜਿਸ ਦੀ ਪ੍ਰੇਰਣਾ ਨਾਲ ਆਪ 25 ਜਾਂ 26 ਸਾਲਾਂ ਦੀ ਉਮਰ ਵਿਚ ਸਦਾ ਲਈ ਲਾਹੌਰ ਆ ਵਸੇ।

ਲਾਹੌਰ ਦੇ ਨਿਵਾਸ ਦੌਰਾਨ ਆਪ ਹਰ ਵਰਗ ਅਤੇ ਧਰਮ ਦੇ ਲੋਕਾਂ ਵਿਚ ਸਤਿਕਾਰੇ ਜਾਣ ਲਗੇ। ਇਥੋਂ ਤਕ ਕਿ ਮੁਗ਼ਲ ਸਰਕਾਰ ਵਲੋਂ ਵੀ ਆਪ ਆਦਰ ਦੇ ਅਧਿਕਾਰੀ ਸਮਝੇ ਜਾਣ ਲਗੇ। ਜਹਾਂਗੀਰ ਬਾਦਸ਼ਾਹ ਨਾਲ ਆਪ ਦਾ ਨਿਕਟ ਸੰਬੰਧ ਸੀ। ਉਹ ਆਪ ਤੋਂ ਕਈ ਮਾਮਲਿਆਂ ਵਿਚ ਅਗਵਾਈ ਵੀ ਲੈਂਦਾ ਸੀ। ਦੋਹਾਂ ਵਿਚ ਚਿੱਠੀ-ਪੱਤਰ ਵੀ ਹੁੰਦਾ ਰਹਿੰਦਾ ਸੀ। ਜਹਾਂਗੀਰ ਨੇ 'ਤੋਜ਼ਕੇ-ਜਹਾਂਗੀਰੀ' ਵਿਚ ਆਪ ਦੀ ਨਿਕਟਤਾ ਦਾ ਜ਼ਿਕਰ ਕਰਦਿਆਂ ਆਪ ਨੂੰ ਕਾਮਲ ਅਧਿਆਤਮਿਕ ਸ਼ਖ਼ਸੀਅਤ ਵਜੋਂ ਅੰਕਿਤ ਕੀਤਾ ਹੈ। ਆਪ ਜਹਾਂਗੀਰ ਦੀ ਪ੍ਰਾਰਥਨਾ ਮੰਨ ਕੇ ਆਗਰੇ ਵੀ ਗਏ ਸਨ। ਸ਼ਾਹਜਹਾਨ ਬਾਦਸ਼ਾਹ ਵੀ ਆਪ ਦੀ ਬਹੁਤ ਕਦਰ ਕਰਦਾ ਸੀ। 'ਸ਼ਾਹਜਹਾਨ-ਨਾਮਾ' ਵਿਚ ਮੁੱਲਾ ਅਬਦੁਲ ਹਮੀਦ ਲਾਹੌਰ ਨੇ ਲਿਖਿਆ ਹੈ ਕਿ ਇਕ ਵਾਰ ਸ਼ਾਹਜਹਾਨ ਆਪ ਪਾਸ ਲਾਹੌਰ ਮਿਲਣ ਲਈ ਆਇਆ ਸੀ।

ਆਪ ਦਾ ਜੀਵਨ ਬਹੁਤ ਸਾਦਾ ਸੀ ਅਤੇ ਆਪ ਬਹੁਤ ਇਕਾਂਤ ਪਸੰਦ ਸਨ। ਚੰਗੇ ਕੰਮ ਕਰਨਾ, ਭੁੱਖੇ ਨੂੰ ਰੋਟੀ ਦੇਣਾ ਅਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨੀਆਂ ਆਪ ਦੇ ਮੁੱਖ ਜੀਵਨ-ਉਪਦੇਸ਼ ਸਨ। ਆਪ 'ਸੂਫ਼ੀ' ਉਸ ਨੂੰ ਸਮਝਦੇ ਸਨ ਜਿਸ ਦੀ ਹੋਂਦ ਫ਼ਨਾ ਹੋ ਚੁਕੀ ਹੋਵੇ। ਆਪ ਸ਼ਰੀਅਤ ਦੇ ਬਹੁਤ ਪਾਬੰਦ ਸਨ ਅਤੇ ਤਰੀਕਤ ਵਿਚ ਆਪਣੇ ਸਮਕਾਲੀ ਜੁਨੈਦ ਬਗ਼ਦਾਦੀ ਦੇ ਤੁਲ ਸਮਝੇ ਜਾਂਦੇ

ਸਨ। ਇਸ ਕਰਕੇ ਆਪ ਨੂੰ ਇਕ ਅਭਿਲਾਸੀ ਸੂਫ਼ੀ ਮੰਨਿਆ ਜਾਂਦਾ ਸੀ। ਆਪ 'ਹਬਸੇਦਮ' (ਪ੍ਰਾਣਾਯਾਮ) ਵਿਚ ਬਹੁਤ ਪ੍ਰਬੀਨ ਸਨ। ਆਪ ਦੇ ਅਨੇਕ ਚੇਲੇ ਸਨ ਪਰ ਖ਼ਲੀਫ਼ਾ ਮੁੱਲਾ ਸ਼ਾਹ ਬਦਖ਼ਸ਼ਾਂ ਦਾ ਨਾਂ ਵਿਸ਼ੇਸ਼ ਪ੍ਰਸਿੱਧ ਹੈ। ਦਾਰਾ-ਸ਼ਿਕੋਹ ਵੀ ਆਪ ਦਾ ਮੁਰੀਦ ਸੀ ਜਿਸ ਨੂੰ ਆਪ ਦੀ ਦਰਗਾਹ ਵਿਚ ਹੀ ਸੰਨ 1661 ਈ. ਵਿਚ ਦਫ਼ਨਾਇਆ ਗਿਆ ਸੀ।

ਹਜ਼ਰਤ ਮੀਆਂ ਮੀਰ ਆਜੀਵਨ ਅਵਿਵਾਹਿਤ ਰਹੇ। ਸੰਨ 1635 ਈ. ਵਿਚ 87/88 ਵਰ੍ਹਿਆਂ ਦੀ ਆਯੂ ਭੋਗਣ ਉਪਰੰਤ ਆਪ ਦਾ ਦੇਹਾਂਤ ਹੋਇਆ। ਆਪ ਦਾ ਮਜ਼ਾਰ ਲਾਹੌਰ ਤੋਂ 8 ਕਿ.ਮੀ. ਦੀ ਵਿਥ ਉਤੇ ਹਾਸ਼ਿਮਪੁਰ ਪਿੰਡ ਵਿਚ ਬਣਾਇਆ ਗਿਆ ਜੋ ਬਾਦ ਵਿਚ ਆਪ ਦੇ ਨਾਂ ਨਾਲ ਪ੍ਰਸਿੱਧ ਹੋਇਆ।

ਆਪ ਦੁਆਰਾ ਹਰਿਮੰਦਿਰ ਸਾਹਿਬ ਦੀ ਨੀਂਹ ਰਖਣ ਦੀ ਗੱਲ ਵੀਹਵੀਂ ਸਦੀ ਵਿਚ ਕਾਫ਼ੀ ਤੂਲ ਪਕੜਦੀ ਰਹੀ ਹੈ, ਜਿਸ ਦਾ ਆਧਾਰ The Punjab Notes and Queries' (1849-1884) ਤੋਂ ਇਲਾਵਾ ਗ਼ੁਲਾਮ ਮੁਹੀਉੱਦੀਨ (ਬੂਟੇਸ਼ਾਹ) ਕ੍ਰਿਤ 'ਤਵਾਰੀਖ਼ੇ ਪੰਜਾਬ', ਸੋਹਨ ਲਾਲ ਸੂਰੀ ਰਚਿਤ 'ਉਮਦਾਤੁਤ ਤਵਾਰੀਖ' (1885), ਗਿਆਨੀ ਗਿਆਨ ਸਿੰਘ ਦੀ ਲਿਖੀ 'ਤਵਾਰੀਖ਼ ਗੁਰੂ ਖ਼ਾਲਸਾ' (ਉਰਦੂ ਸੰਸਕਰਣ-1896) ਹੈ, ਜਿਥੇ ਇਸ ਪ੍ਰਕਾਰ ਦਾ ਉੱਲੇਖ ਹੋਇਆ ਮਿਲਦਾ ਹੈ। ਪਰ ਕਿਸੇ ਪੁਰਾਤਨ ਫ਼ਾਰਸੀ ਤਵਾਰੀਖ਼ ਜਾਂ ਸਾਈਂ ਮੀਆਂ ਮੀਰ ਦੇ ਤਜ਼ਕਰੇ ਵਿਚ ਇਸ ਗੱਲ ਦਾ ਜ਼ਿਕਰ ਨਹੀਂ ਹੋਇਆ। ਸਿੱਖ ਇਤਿਹਾਸ ਵਿਚ ਹਰਿਮੰਦਿਰ ਸਾਹਿਬ ਦੀ ਨੀਂਹ ਗੁਰੂ ਅਰਜਨ ਦੇਵ ਜੀ ਦੁਆਰਾ ਖ਼ੁਦ ਰਖੀ ਮੰਨੀ ਗਈ ਹੈ। ਉਥੇ ਕਿਤੇ ਵੀ ਸਾਈ ਮੀਆਂ ਮੀਰ ਦਾ ਜ਼ਿਕਰ ਨਹੀਂ ਹੋਇਆ। ਹਾਂ, ਇਹ ਸਚ ਹੈ ਕਿ ਸਾਈ ਮੀਆਂ ਮੀਰ ਦਾ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ ਨਾਲ ਬਹੁਤ ਨਿਕਟ ਸੰਬੰਧ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵੇਲੇ ਆਪ ਬਹੁਤ ਵਿਚਲਿਤ ਹੋਏ ਸਨ। ਯਤਨ ਕਰਨ ਦੇ ਬਾਵਜੂਦ ਇਹ ਹੋਣੀ ਨੂੰ ਟਾਲ ਨ ਸਕੇ। ਹਾਂ, ਗੁਰੂ ਹਰਿਗੋਬਿੰਦ ਜੀ ਦੀ ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਈ ਕਰਾਉਣ ਵਿਚ ਇਨ੍ਹਾਂ ਦੀ ਨਿਭਾਈ ਭੂਮਿਕਾ ਉਲੇਖਯੋਗ ਹੈ।

**ਮੀਹਾਂਸ਼ਾਹੀ ਉਦਾਸੀ** : ਭਾਈ ਮੀਹਾਂ ਦੁਆਰਾ ਚਲਾਈ ਉਦਾਸੀ ਸ਼ਾਖਾ। ਵੇਖੋ 'ਮੀਹਾਂ, ਭਾਈ'।

**ਮੀਹਾਂ, ਭਾਈ** : ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿਰਾਇ ਜੀ ਦੀ ਸੇਵਾ ਵਿਚ ਰਹਿਣ ਵਾਲੇ ਭਾਈ ਨੰਦ ਲਾਲ ਸੋਹਣਾ ਦੇ ਘਰ ਪੈਦਾ ਹੋਏ ਭਾਈ ਮੀਹਾਂ ਨੂੰ ਇਸ ਦਾ ਪਿਤਾ ਸੰਨ 1663 ਈ. ਵਿਚ ਗੁਰੂ ਹਰਿਕ੍ਰਿਸ਼ਨ ਜੀ ਦੀ ਸੇਵਾ ਵਿਚ ਲੈ ਕੇ ਹਾਜ਼ਰ ਹੋਇਆ। ਫਿਰ ਇਹ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਜੁਟ ਗਿਆ। ਇਸ ਦਾ ਅਸਲੀ ਨਾਂ 'ਰਾਮਦੇਵ' ਸੀ, ਪਰ ਸਿੱਖ ਇਤਿਹਾਸ ਅਨੁਸਾਰ ਇਹ ਹਰ ਥਾਂ ਸੰਗਤ ਜੁੜਨ ਤੋਂ ਪਹਿਲਾਂ ਸਵੇਰੇ ਅਤੇ ਸ਼ਾਮ ਜਲ ਦਾ ਇਤਨਾ ਭਰਵਾਂ ਛਿੜਕਾਓ ਕਰਦਾ ਸੀ ਕਿ ਮੀਂਹ ਵਰ੍ਹਨ ਵਾਲਾ ਵਾਤਾਵਰਣ ਸਿਰਜਿਆ ਜਾਂਦਾ। ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਤੇਗ ਬਹਾਦਰ ਜੀ ਨੇ ਇਸ ਦਾ ਨਾਂ 'ਮੀਹਾਂ' (ਮੀਂਹ ਵਰ੍ਹਾਉਣ ਵਾਲਾ) ਰਖ ਦਿੱਤਾ। ਮਾਲਵੇ ਦੀ ਧਰਮ-ਪ੍ਰਚਾਰ ਦੀ ਫੇਰੀ ਵੇਲੇ ਵੀ ਇਹ ਗੁਰੂ ਜੀ ਦੇ ਕਾਫ਼ਲੇ ਨਾਲ ਸੀ। ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਧਮਤਾਨ ਨਾਂ ਦੇ ਪਿੰਡ ਵਿਚ ਇਸ ਨੂੰ ਆਪਣੀ ਹਜ਼ੂਰੀ ਤੋਂ ਮੁਕਤ ਕਰਦਿਆਂ ਇਕ ਨਗਾਰਾ, ਇਕ ਨਿਸ਼ਾਨ ਅਤੇ ਇਕ ਲੋਹ ਪ੍ਰਦਾਨ ਕੀਤੀ ਅਤੇ ਸੁਤੰਤਰ ਰੂਪ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਵਿਦਾ ਕੀਤਾ। ਇਹ ਜ਼ਿੰਮੇਵਾਰੀ ਗੁਰੂ ਸਾਹਿਬਾਨ ਵਲੋਂ ਉਦਾਸੀਆਂ ਨੂੰ ਕੀਤੀਆਂ ਛੇ ਬਖ਼ਸ਼ਿਸ਼ਾਂ ਵਿਚੋਂ ਇਕ ਹੈ। ਇਸ ਨੇ ਅਧਿਕਤਰ ਉੱਤਰ ਭਾਰਤ ਵਿਚ ਪ੍ਰਚਾਰ ਕੀਤਾ।

ਇਸ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਵੀ ਸਰਪ੍ਰਸਤੀ ਪ੍ਰਾਪਤ ਕੀਤੀ ਅਤੇ ਗੁਰੂ ਜੀ ਨੇ ਪ੍ਰਸੰਨ ਹੋ ਕੇ ਇਸ ਨੂੰ ਇਕ ਦਸਤਾਰ ਅਤੇ ਇਕ ਸ਼ਸਤ੍ਰ ਬਖ਼ਸ਼ਿਆ। ਇਸ ਦੇ ਸੇਵਕਾਂ ਅਤੇ ਉਤਰਾਧਿਕਾਰੀਆਂ ਨੇ ਕਈ ਉਦਾਸੀ ਡੇਰਿਆਂ ਦੀ ਸਥਾਪਨਾ ਕੀਤੀ। ਪਟਿਆਲੇ ਵਿਚ ਬਾਵਾ ਮਗਨੀ ਰਾਮ ਦਾ ਡੇਰਾ, ਲਖਨਊ ਵਿਚ ਬਾਵਾ ਗੁਰੂ ਨਾਰਾਇਣ ਦਾ ਡੇਰਾ ਅਤੇ ਸਖਰ ਦੇ ਨੇੜੇ ਸਾਧੂ ਬੇਲਾ ਇਸ ਉਦਾਸੀ ਸਾਖ਼ਾ ਨਾਲ ਸੰਬੰਧਿਤ ਹਨ। ਇਸ ਸ਼ਾਖਾ ਦੇ ਬਾਬਾ ਬਨਖੰਡੀ ਅਤੇ ਬਾਵਾ ਪ੍ਰੀਤਮ ਦਾਸ ਬੜੇ ਕਰਨੀ ਵਾਲੇ ਸਾਧ ਹੋਏ ਹਨ। ਇਸ ਦਾ ਦੇਹਾਂਤ ਸਿਆਲਕੋਟ ਜ਼ਿਲ੍ਹੇ ਦੇ ਸੋਹੀਆਂ ਪਿੰਡ ਵਿਚ ਹੋਇਆ।

**ਮੀਣਾ ਸੰਪ੍ਰਦਾਇ** : 'ਮੀਣਾ' ਦਾ ਸ਼ਾਬਦਿਕ ਅਰਥ ਹੈ

ਮੀਸਣਾ, ਮਿੰਨ੍ਹਾ, ਕਪਟੀ ਆਦਿ। ਇਸ ਤਰ੍ਹਾਂ ਇਹ ਸ਼ਬਦ ਹੀਣਤਾ ਬੋਧਕ ਹੈ। ਰਾਜਸਥਾਨ ਦੀ ਇਕ ਜਰਾਇਮ-ਪੇਸ਼ਾ ਜਾਤਿ ਨੂੰ ਉਨ੍ਹਾਂ ਦੇ ਕਰਮਾਚਾਰ ਕਰਕੇ 'ਮੀਣਾ' ਕਿਹਾ ਜਾਂਦਾ ਹੈ।

ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਪ੍ਰਿਥੀਚੰਦ ਨੂੰ ਗੁਰੂ-ਗੱਦੀ ਨ ਮਿਲਣ ਕਾਰਣ ਉਸ ਨੇ ਗੁਰੂ-ਘਰ ਦਾ ਵਿਰੋਧ ਸ਼ੁਰੂ ਕਰ ਦਿੱਤਾ। ਉਸ ਨੂੰ ਇਤਨਾ ਧਰਵਾਸ ਜ਼ਰੂਰੀ ਸੀ ਕਿ ਗੁਰੂ ਅਰਜਨ ਦੇਵ ਜੀ ਦੀ ਕੋਈ ਸੰਤਾਨ ਨਹੀਂ ਹੈ ਅਤੇ ਉਸ ਦੇ ਬੇਟੇ ਮਨੋਹਰ ਦਾਸ ਨੂੰ ਗੁਰੂ ਅਰਜਨ ਦੇਵ ਜੀ ਆਪਣੇ ਨਿਕਟ ਰਖ ਕੇ ਧਰਮ-ਸਾਧਨਾ ਵਿਚ ਨਿਪੁਣ ਕਰ ਰਹੇ ਹਨ, ਇਸ ਲਈ ਗੁਰੂ ਅਰਜਨ ਦੇਵ ਜੀ ਤੋਂ ਬਾਦ ਉਹ ਗੁਰੂ-ਗੱਦੀ ਉਪਰ ਆਸੀਨ ਹੋਵੇਗਾ। ਪਰ ਗੁਰੂ ਹਰਿਗੋਬਿੰਦ ਜੀ ਦੇ ਜਨਮ ਲੈਣ 'ਤੇ ਸਥਿਤੀ ਬਦਲ ਗਈ। ਪ੍ਰਿਥੀ ਚੰਦ ਨੂੰ ਗੁਰੂ ਗੱਦੀ ਮਿਲਣ ਦੀ ਕੋਈ ਆਸ ਨ ਰਹੀ। ਫਲਸਰੂਪ ਵਿਰੋਧ ਤੀਬਰ ਹੋ ਗਿਆ। ਮਨੋਹਰ ਦਾਸ ਵੀ ਆਪਣੇ ਪਿਤਾ ਦੇ ਧੜੇ ਨਾਲ ਜਾ ਰਲਿਆ। ਉਨ੍ਹਾਂ ਨੇ ਹੇਹਰ ਪਿੰਡ (ਜ਼ਿਲ੍ਹਾ ਲਾਹੌਰ) ਵਿਚ ਆਪਣੀ ਸਮਾਨਾਂਤਰ ਗੱਦੀ ਸਥਾਪਿਤ ਕਰ ਲਈ ਅੰਤੇ ਪ੍ਰਮਾਣਿਕ ਗੁਰੂ-ਗੱਦੀ ਪ੍ਰਤਿ ਨਿੱਤ ਕੋਈ ਨ ਕੋਈ ਬਖੇੜਾ ਖੜਾ ਕਰਦੇ ਰਹੇ। ਬਾਲਕ ਹਰਿਗੋਬਿੰਦ ਨੂੰ ਵੀ ਮਾਰਨ ਦੇ ਕਈ ਪ੍ਰਯਾਸ ਕੀਤੇ ਗਏ। ਰਿਸ਼ਤੇ ਵਿਚ ਮਾਮਾ ਲਗਦੇ ਭਾਈ ਗੁਰਦਾਸ ਪ੍ਰਿਥੀ ਚੰਦ ਨੂੰ ਵੈਰ-ਵਿਰੋਧ ਤਿਆਗਣ ਅਤੇ ਵਾਸਤਵਿਕਤਾ ਨੂੰ ਸਮਝਾਉਣ ਲਈ ਹੇਹਰ ਗਏ। ਪ੍ਰਿਥੀ ਚੰਦ ਨੇ ਭਾਈ ਗੁਰਦਾਸ ਜੀ ਦੀ ਕੋਈ ਗੱਲ ਨ ਮੰਨੀ, ਸਗੋਂ ਉਨ੍ਹਾਂ ਦਾ ਅਪਮਾਨ ਕੀਤਾ। ਇਸ ਵਿਵਹਾਰ ਤੋਂ ਨਾਖੁਸ਼ ਹੋ ਕੇ ਭਾਈ ਸਾਹਿਬ ਨੇ ਪ੍ਰਿਥੀ ਚੰਦ ਨੂੰ 'ਮੀਣਾ' ਸ਼ਬਦ ਨਾਲ ਵਿਸ਼ਿਸ਼ਟ ਕੀਤਾ। ਉਨ੍ਹਾਂ ਨੇ ਇਸ ਪਰਥਾਇ ਲਿਖੀ 36ਵੀਂ ਵਾਰ ਵਿਚ ਅੰਕਿਤ ਕੀਤਾ—*ਸਤਿਗੁਰ ਸਚਾ ਪਾਤਿਸਾਹੁ ਮੁਹੁ ਕਾਲੇ ਮੀਣਾ; ਤਿਉ ਦਰਗਹਿ ਮੀਣਾ ਮਾਰੀਐ ਕਰਿ ਕੂੜੁ ਕੁਪਤਾ; ਖੋਟੀ ਸੰਗਤਿ ਮੀਣਿਆ ਦੁਖ ਦੇਂਦੀ ਮਿਤੈ; ਤਿਉ ਨਕਟ ਪੰਥੁ ਹੈ ਮੀਣਿਆ ਮਿਲਿ ਨਰਕ ਨਿਬਾਹੈ।* ਇਸ ਤੋਂ ਇਲਾਵਾ 26ਵੀਂ ਵਾਰ ਦੀ 33ਵੀਂ ਪਉੜੀ ਵਿਚ ਗੁਰੂ-ਬੰਸਾਵਲੀ ਚਿਤਰਦਿਆਂ ਪ੍ਰਿਥੀ ਚੰਦ ਨੂੰ 'ਮੀਣਾ' ਠਹਿਰਾਇਆ—*ਬਾਲ ਜਤੀ ਹੈ ਸਿਰੀ ਚੰਦੁ ਬਾਬਾਣਾ ਦੇਹੁਰਾ ਬਣਾਇਆ। ਲਖਮੀਦਾਸਹੁ ਧਰਮਚੰਦ ਪੋਤਾ ਹੁਇਕੈ ਆਪੁ ਗਣਾਇਆ। ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖ ਆਇਆ। ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ। ਮੀਣਾ ਹੋਆ ਪਿਰਥੀਆ ਕਰਿ ਕਰਿ ਟੇਢਕ ਬਰਲ ਚਲਾਇਆ। ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖ ਕੁਤਾ ਭਉਕਾਇਆ। ਚੰਦਨ ਵਾਸੁ ਨ ਵਾਸ ਬੋਹਾਇਆ।*

ਸਪੱਸ਼ਟ ਹੈ ਕਿ ਤਤਕਾਲੀਨ ਪ੍ਰਮੁਖ ਸਿੱਖ ਪ੍ਰਵਕਤਾ ਭਾਈ ਗੁਰਦਾਸ ਨੇ ਪ੍ਰਿਥੀਚੰਦ ਨੂੰ 'ਮੀਣਾ' ਘੋਸ਼ਿਤ ਕੀਤਾ। ਪ੍ਰਿਥੀਚੰਦ ਨੇ ਆਪਣੇ ਆਪ ਨੂੰ ਛੇਵਾਂ ਗੁਰੂ ਅਤੇ ਮਨੋਹਰ ਦਾਸ ਮਿਹਰਬਾਨ ਨੇ ਸੱਤਵਾਂ ਗੁਰੂ ਅਤੇ ਹਰਿਜੀ ਨੇ ਅੱਠਵਾਂ ਗੁਰੂ ਘੋਸ਼ਿਤ ਕੀਤਾ। ਇਸ ਤਰ੍ਹਾਂ ਇਨ੍ਹਾਂ ਦਾ ਇਕ ਵਖਰਾ ਸੰਪ੍ਰਦਾਇ ਚਲ ਪਿਆ, ਪਰ ਇਸ ਸੰਪ੍ਰਦਾਇ ਨਾਲ ਗੁਰ-ਸਿੱਖਾਂ ਦਾ ਵਰਤਣ-ਵਿਹਾਰ ਵਰਜਿਤ ਸੀ। ਹਰਿਜੀ ਦੇ ਦੇਹਾਂਤ ਸੰਨ 1696 ਈ. ਤਕ ਇਹ ਸੋਢੀ ਦਰਬਾਰ ਸਾਹਿਬ ਉਤੇ ਕਾਬਜ਼ ਰਹੇ। ਉਸ ਤੋਂ ਬਾਦ ਇਨ੍ਹਾਂ ਦੀ ਸੰਤਾਨ ਮਾਲਵੇ ਦੇ ਪਿੰਡਾਂ ਵਿਚ ਇਧਰ-ਉਧਰ ਖਿੰਡ ਗਈ। ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਤੋਂ ਭਾਈ ਮਨੀ ਸਿੰਘ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਵਿਵਸਥਾ ਕਰਨ ਲਈ ਭੇਜਿਆ। ਇਸ ਸੰਪ੍ਰਦਾਇ ਦੇ ਵਿਦਵਾਨਾਂ ਨੇ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ, ਗੋਸਟਾਂ ਮਿਹਰਬਾਨ ਜੀ ਕੀਆਂ, ਸੁਖਮਨੀ ਸਹੰਸਨਾਮ ਆਦਿ ਅਨੇਕ ਸਾਹਿਤ ਰਚਨਾਵਾਂ ਸਿਰਜੀਆਂ। ਵੇਖੋ 'ਕੱਚੀ ਬਾਣੀ' ਅਤੇ 'ਮਨੋਹਰਦਾਸ ਮਿਹਰਬਾਨ'।

**ਮੀਰ ਮੰਨੂ** (ਮ. 1753 ਈ.) : ਲਾਹੌਰ ਦਾ ਇਕ ਸੂਬੇਦਾਰ ਜਿਸ ਦਾ ਪੂਰਾ ਨਾਂ ਮੁਈਨੁੱਦੀਨ ਅਤੇ ਖ਼ਿਤਾਬ ਮੁਈਨੁਲਮੁਲਕ ਰੁਸ੍ਤਮ ਹਿੰਦ ਸੀ। ਦਿੱਲੀ ਦੀ ਮੁਗ਼ਲ ਸਰਕਾਰ ਨਾਲ ਇਸ ਦੇ ਖ਼ਾਨਦਾਨ ਦੇ ਪੁਰਾਣੇ ਸੰਬੰਧ ਸਨ। ਇਸ ਦਾ ਪਿਤਾ ਕਮਰੁੱਦੀਨ ਖ਼ਾਂ ਦਿੱਲੀ ਵਿਚ ਵਜ਼ੀਰ ਸੀ। ਇਸ ਪਿਛੋਕੜ ਕਰਕੇ ਇਸ ਨੂੰ ਅਪ੍ਰੈਲ 1748 ਈ. ਵਿਚ ਲਾਹੌਰ ਦਾ ਸੂਬੇਦਾਰ ਬਣਾਇਆ ਗਿਆ।

ਪਰਿਸਥਿਤੀਆਂ ਦੇ ਵਸ ਹੋ ਕੇ ਇਸ ਨੇ ਅਹਿਮਦ ਸ਼ਾਹ ਦੁਰਾਨੀ ਦੇ ਹਮਲੇ ਵੇਲੇ ਉਸ ਦੀ ਅਧੀਨਗੀ ਸਵੀਕਾਰ ਕਰ ਲਈ। ਫਲਸਰੂਪ ਇਸ ਨੂੰ ਸੂਬੇਦਾਰੀ ਦੇ ਪਦ ਤੋਂ ਹਟਾ ਕੇ ਸ਼ਾਹ ਨਿਵਾਜ਼ ਨਾਂ ਦੇ ਇਕ ਹੋਰ ਵਿਅਕਤੀ ਨੂੰ ਲਾਹੌਰ ਦਾ ਸੂਬੇਦਾਰ ਬਣਾਇਆ ਗਿਆ। ਸ਼ਾਹ ਨਿਵਾਜ਼ ਨੂੰ ਰਸਤੇ ਵਿਚੋਂ ਹਟਾਉਣ ਲਈ ਇਸ ਨੇ ਦੀਵਾਨ ਕੌੜਾ ਮੱਲ ਦੀ ਵਿਚੋਲਗੀ ਨਾਲ ਸੰਨ 1751 ਈ. (1808 ਬਿ.) ਵਿਚ

ਸਿੱਖਾਂ ਤੋਂ ਸਹਾਇਤਾ ਲਈ। ਸ਼ਾਹ ਨਿਵਾਜ਼ ਨਾਲ ਹੋਈ ਲੜਾਈ ਵਿਚ ਸਿੱਖ ਸੈਨਿਕਾਂ ਨੇ ਸ਼ਾਹ ਨਿਵਾਜ਼ ਨੂੰ ਮਾਰ ਦਿੱਤਾ। ਦੀਵਾਨ ਕੌੜਾ ਮੱਲ ਦੇ ਸਹਿਯੋਗ ਲਈ ਇਸ ਨੇ ਉਸ ਨੂੰ ਮਹਾਰਾਜਾ ਦਾ ਖ਼ਿਤਾਬ ਦਿੱਤਾ। ਅਹਿਮਦ ਸ਼ਾਹ ਦੁਰਾਨੀ ਦੀ ਫ਼ੌਜ ਨਾਲ ਹੋਈ ਲੜਾਈ ਵਿਚ 6 ਮਾਰਚ 1752 ਈ. ਨੂੰ ਦੀਵਾਨ ਕੌੜਾ ਮੱਲ ਦੇ ਮਰਨ ਤੋਂ ਬਾਦ ਇਸ ਨੇ ਸਿੱਖਾਂ ਨਾਲ ਸੰਬੰਧ ਵਿਗਾੜ ਕੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਖ਼ਤਮ ਕਰਨ ਦਾ ਫ਼ੈਸਲਾ ਕੀਤਾ। ਪਰ ਸਿੱਖ ਜੱਥੇਬੰਦੀ ਨੂੰ ਖ਼ਤਮ ਕਰਨ ਵਿਚ ਇਹ ਅਸਮਰਥ ਰਿਹਾ। ਇਸ ਸੰਬੰਧ ਵਿਚ ਪ੍ਰਸਿੱਧ ਲੋਕ-ਗੀਤ ਇਸ ਪ੍ਰਕਾਰ ਹੈ—*ਮੰਨੂ ਸਾਡੀ ਦਾਤਰੀ, ਅਸੀਂ ਮੰਨੂ ਦੇ ਸੋਏ। ਜਿਉਂ ਜਿਉਂ ਮੰਨੂ ਵਢਦਾ, ਅਸੀਂ ਦੂਣੇ ਚੌਣੇ ਹੋਏ।* ਲਾਹੌਰ ਦੇ ਨੇੜੇ ਗੰਨੇ ਦੇ ਖੇਤ ਵਿਚ ਸਿੱਖਾਂ ਨੂੰ ਘੇਰ ਕੇ ਮਾਰਨ ਦੀ ਮੁਹਿੰਮ ਵੇਲੇ ਇਹ ਘੋੜੇ ਤੋਂ ਡਿਗ ਕੇ 4 ਨਵੰਬਰ 1753 ਈ. ਨੂੰ ਮਰ ਗਿਆ। ਇਸ ਨੂੰ ਲਾਹੌਰ ਵਿਚ ਹੀ ਦਫ਼ਨਾਇਆ ਗਿਆ। ਇਸ ਦੇ ਮਰਨ ਨਾਲ ਸਿੱਖ-ਸ਼ਕਤੀ ਮਜ਼ਬੂਤ ਹੋ ਗਈ।

**ਮੀਰਾਬਾਈ** (1498-1563 ਈ.) : ਮੱਧ ਯੁਗ ਦੇ ਭਗਤੀ ਅੰਦੋਲਨ ਨਾਲ ਸੰਬੰਧਿਤ ਇਕ ਪਵਿੱਤਰ ਭਗਤ ਇਸਤਰੀ, ਜਿਸ ਦਾ ਇਕ ਪਦ (*ਮਨੁ ਹਮਾਰਾ ਬਾਧਿਓ ਮਾਈ ਕਵਲ ਨੈਨ ਆਪਨੇ ਗੁਨ।...*) ਗੁਰੂ ਗ੍ਰੰਥ ਸਾਹਿਬ ਦੀ ਭਾਈ ਬੰਨੋ ਦੇ ਨਾਂ ਨਾਲ ਪ੍ਰਸਿੱਧ ਬੀੜ ਦੇ ਮਾਰੂ ਰਾਗ ਅਧੀਨ ਦਰਜ ਹੈ। ਮੀਰਾਬਾਈ ਨੂੰ 'ਰਾਜਸਥਾਨ ਦੀ ਕੋਇਲ' (ਕੋਕਿਲ) ਵੀ ਕਿਹਾ ਜਾਂਦਾ ਹੈ।

ਮੀਰਾਬਾਈ ਦੇ ਜਨਮ ਆਦਿ ਦੀਆਂ ਤਿਥੀਆਂ ਬਾਰੇ ਵਿਦਵਾਨਾਂ ਦੇ ਵਖ ਵਖ ਮਤ ਹਨ, ਪਰ ਨਵੀਨ ਖੋਜ ਅਨੁਸਾਰ ਮੀਰਾ ਦਾ ਜਨਮ ਸੰਨ 1498 ਈ. (1555 ਬਿ.) ਵਿਚ ਮੇੜਤਾ ਦੀ ਜਾਗੀਰ ਦੇ ਚੋਕੜੀ (ਕੁੜਕੀ) ਨਾਂ ਦੇ ਪਿੰਡ ਵਿਚ ਰਾਠੌਰ ਰਤਨ ਸਿੰਘ ਦੇ ਘਰ ਹੋਇਆ। ਇਹ ਰਾਉ ਦੂਦਾ ਦੀ ਪੋਤਰੀ ਅਤੇ ਜੋਧਪੁਰ ਨੂੰ ਵਸਾਉਣ ਵਾਲੇ ਰਾਉ ਜੋਧਾ ਦੀ ਪੜਪੋਤੀ ਸੀ।

ਮੀਰਾਬਾਈ ਦਾ ਸਾਰਾ ਜੀਵਨ ਦੁਖਾਂ ਦੀ ਇਕ ਲੰਬੀ ਦਾਸਤਾਨ ਹੈ। ਬਚਪਨ ਵਿਚ ਮਾਤਾ ਵਿਛੋੜਾ ਦੇ ਗਈ। ਦਾਦੇ ਨੇ ਬੜੇ ਸਨੇਹ ਨਾਲ ਪਾਲਿਆ। ਉਸ ਦੀਆਂ ਵੈਸ਼ਣਵੀ ਪ੍ਰਵਿੱਤੀਆਂ ਨੇ ਮੀਰਾ ਨੂੰ ਬਹੁਤ ਪ੍ਰਭਾਵਿਤ ਕੀਤਾ। ਉਸ ਦੇ ਮਰਨ ਉਪਰੰਤ ਮੀਰਾ ਦੇ ਤਾਏ ਵੀਰਮਦੇਵ ਨੇ ਇਸ ਦਾ ਵਿਆਹ ਸੰਨ 1516 ਈ. (1573 ਬਿ.) ਵਿਚ ਮੇਵਾੜ ਦੇ ਰਾਣਾ ਸਾਂਗਾ ਦੇ ਕੁੰਵਰ ਭੋਜਰਾਜ ਨਾਲ ਕਰ ਦਿੱਤਾ। ਸੰਨ 1523 ਈ. ਦੇ ਨੇੜੇ-ਤੇੜੇ ਭੋਜਰਾਜ ਦਾ ਦੇਹਾਂਤ ਹੋ ਗਿਆ। ਸੰਨ 1527 ਈ. ਵਿਚ ਪਿਤਾ ਰਤਨ ਸਿੰਘ ਖਾਮਵਾ ਦੇ ਯੁੱਧ ਵਿਚ ਮਾਰਿਆ ਗਿਆ। ਸੰਨ 1531 ਈ. ਵਿਚ ਭੋਜਰਾਜ ਦਾ ਛੋਟਾ ਭਰਾ ਅਤੇ ਮੀਰਾ ਦਾ ਦੇਵਰ ਵੀ ਮਰ ਗਿਆ। ਫਲਸਰੂਪ ਮੇਵਾੜ ਦੀ ਹਕੂਮਤ ਭੋਜਰਾਜ ਦੇ ਮਤਰੇਏ ਭਰਾ ਵਿਕ੍ਰਮਾਦਿਤ੍ਯ ਦੇ ਹੱਥ ਆਈ।

ਭੌਤਿਕ ਦੁਖਾਂ ਅਤੇ ਸੰਬੰਧੀਆਂ ਦੇ ਵਿਛੋੜੇ ਕਾਰਣ ਮੀਰਾ ਨਿਰਾਸ਼ ਹੋ ਕੇ ਇਕਾਂਤ ਵਿਚ ਗਿਰਧਰ ਗੋਪਾਲ ਦੀ ਭਗਤੀ ਕਰਨ ਲਗੀ। ਇਸ ਤੋਂ ਇਲਾਵਾ ਇਹ ਸੰਤਾਂ, ਸਾਧਾਂ ਦੀ ਸੰਗਤ ਵਿਚ ਵੀ ਜਾਣ ਲਗ ਗਈ। ਇਹ ਸਭ ਕੁਝ ਰਾਣਾ ਵਿਕ੍ਰਮਾਦਿਤ੍ਯ ਨੂੰ ਪਸੰਦ ਨਹੀਂ ਸੀ। ਉਸ ਨੇ ਮੀਰਾ ਨੂੰ ਅਨੇਕ ਕਸ਼ਟ ਦਿੱਤੇ, ਜਿਨ੍ਹਾਂ ਦਾ ਵਰਣਨ 'ਮੀਰਾ ਪਦਾਵਲੀ' ਵਿਚ ਮਿਲ ਜਾਂਦਾ ਹੈ। ਮੀਰਾ ਦਾ ਤਾਇਆ ਵੀਰਮਦੇਵ ਅਤੇ ਉਸ ਦਾ ਪੁੱਤਰ ਇਸ ਦਾ ਬਹੁਤ ਸਤਿਕਾਰ ਕਰਦੇ ਸਨ। ਸੰਨ 1533 ਈ. ਦੇ ਨੇੜੇ-ਤੇੜੇ ਮੀਰਾ ਆਪਣੇ ਪੇਕੇ ਮੇੜਤਾ ਆ ਗਈ। ਪਰ ਜਦੋਂ ਸੰਨ 1538 ਈ. ਵਿਚ ਜੋਧਪੁਰ ਦੇ ਰਾਉ ਮਾਲਦੇਵ ਨੇ ਵੀਰਮਦੇਵ ਤੋਂ ਮੇੜਤਾ ਦਾ ਸ਼ਾਸਨ ਖੋਹ ਲਿਆ ਤਾਂ ਮੀਰਾ ਪਹਿਲਾਂ ਉਥੋਂ ਬਿੰਦ੍ਰਾਬਨ ਗਈ ਅਤੇ ਫਿਰ 1543 ਈ. ਦੇ ਆਸ-ਪਾਸ ਦ੍ਵਾਰਿਕਾ ਚਲੀ ਗਈ ਅਤੇ ਰਣਛੋੜ ਮੰਦਿਰ ਵਿਚ ਰਹਿਣ ਲਗੀ। ਉਥੇ ਹੀ ਇਸ ਦਾ ਸੰਨ 1563 ਈ . ਦੇ ਆਸ-ਪਾਸ ਦੇਹਾਂਤ ਹੋਇਆ।

ਮੀਰਾ ਦਾ ਗੁਰੂ ਕੌਣ ਸੀ ? ਇਸ ਬਾਰੇ ਕੋਈ ਨਿਰਣਾਜਨਕ ਗੱਲ ਨਹੀਂ ਕਹੀ ਜਾ ਸਕਦੀ, ਕਿਉਂਕਿ ਭਗਤ ਰਵਿਦਾਸ, ਵਿੱਠਲਨਾਥ, ਤੁਲਸੀਦਾਸ, ਜੀਵਗੋਸੁਆਮੀ ਆਦਿ ਕਈ ਮਹਾਪੁਰਸ਼ਾਂ ਨੂੰ ਮੀਰਾ ਦਾ ਗੁਰੂ ਹੋਣ ਦੇ ਸੰਕੇਤ ਮਿਲਦੇ ਹਨ। ਪਰ ਵਾਸਤਵਿਕਤਾ ਇਹ ਹੈ ਕਿ ਮੀਰਾ ਦਾ ਕੋਈ ਵੀ ਵਿਵਸਥਿਤ ਰੂਪ ਵਿਚ ਗੁਰੂ ਨਹੀਂ ਸੀ।

ਮੀਰਾਬਾਈ ਦੀ ਪਦਾਵਲੀ ਵਿਚ ਦੀਨਤਾ, ਆਤਮ-ਸਮਰਪਣ ਅਤੇ ਪ੍ਰੇਮ ਦੇ ਭਾਵ ਬਹੁਤ ਉਘੜੇ ਹਨ। ਸਾਰੀ ਰਚਨਾ ਰਾਗ-ਬੱਧ ਹੈ। ਇਸ ਉਤੇ ਯੋਗੀਆਂ, ਸੰਤਾਂ ਅਤੇ ਵੈਸ਼ਣਵਾਂ ਦਾ ਮਿਲਿਆ ਜੁਲਿਆ ਅਸਰ ਹੈ। ਇਸ ਦੀ ਪਦਾਵਲੀ ਦੀ ਆਧਾਰ-ਭਾਸ਼ਾ ਰਾਜਸਥਾਨੀ ਹੈ, ਪਰ

ਗੁਜਰਾਤੀ, ਪੰਜਾਬੀ, ਬ੍ਰਜ-ਭਾਸ਼ਾ ਆਦਿ ਦਾ ਪ੍ਰਭਾਵ ਵੀ ਬਹੁਤ ਪਿਆ ਹੈ।

**ਮੀਰੀ ਸਿੰਘ** : ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲ ਸ਼ਕਤੀ ਨੂੰ ਖ਼ਤਮ ਕਰਨ ਲਈ ਪੰਜਾਬ ਭੇਜਿਆ, ਤਾਂ ਉਸ ਨਾਲ ਪੰਜ ਸਿੰਘ ਵੀ ਤੋਰੇ, ਜਿਨ੍ਹਾਂ ਵਿਚੋਂ ਇਕ ਸੀ ਬਾਬਾ ਬਿਨੋਦ ਸਿੰਘ। ਮੀਰੀ ਸਿੰਘ ਬਾਬਾ ਬਿਨੋਦ ਸਿੰਘ ਦਾ ਪੋਤਰਾ ਅਤੇ ਬਾਬਾ ਕਾਨ੍ਹ ਸਿੰਘ ਦਾ ਬੇਟਾ ਸੀ। ਬਾਬਾ ਬੰਦਾ ਬਹਾਦਰ ਨੇ ਕਰਨਾਲ ਫ਼ਤਹਿ ਕਰਨ ਤੋਂ ਬਾਦ ਉਸ ਦਾ ਪ੍ਰਬੰਧ ਬਾਬਾ ਬਿਨੋਦ ਸਿੰਘ ਨੂੰ ਸੌਂਪਿਆ। ਕਰਨਾਲ ਨਗਰ ਨੂੰ ਮੁਗ਼ਲ ਸੈਨਾ ਤੋਂ ਸੁਰਖਿਅਤ ਰਖਣ ਲਈ ਮੀਰੀ ਸਿੰਘ ਨੇ ਆਪਣੇ ਬਜ਼ੁਰਗ ਦਾਦੇ ਦੀ ਬਹੁਤ ਸਹਾਇਤਾ ਕੀਤੀ। ਇਸ ਤੋਂ ਇਲਾਵਾ ਮੁਗ਼ਲ ਸੈਨਾ-ਨਾਇਕ ਫ਼ਿਰੋਜ਼ ਖ਼ਾਨ ਮੇਵਾਤੀ ਅਤੇ ਹੋਰਨਾਂ ਨਾਲ ਹੋਈਆਂ ਅਮੀਨ, ਤਰਾਉੜੀ, ਥਾਨੇਸਰ ਅਤੇ ਸ਼ਾਹਾਬਾਦ ਦੀਆਂ ਲੜਾਈਆਂ ਵਿਚ ਵੀ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਆਪਣੀ ਵੀਰਤਾ ਦਾ ਪ੍ਰਦਰਸ਼ਨ ਕੀਤਾ।

ਜਦੋਂ ਭਾਈ ਮਨੀ ਸਿੰਘ ਨੇ ਤੱਤ-ਖ਼ਾਲਸੇ ਅਤੇ ਬੰਦਈ ਸਿੰਘਾਂ ਦੇ ਧੜਿਆਂ ਵਿਚ ਪੈਦਾ ਹੋਏ ਵਿਵਾਦ ਨੂੰ ਖ਼ਤਮ ਕਰਨ ਲਈ ਸਰੋਵਰ ਵਿਚ ਪਰਚੀਆਂ ਪਾ ਕੇ ਸਰਦਾਰੀ ਨਿਸਚਿਤ ਕਰਨ ਦਾ ਉਦਮ ਕੀਤਾ, ਤਾਂ ਸਰਦਾਰੀ ਤੱਤ-ਖ਼ਾਲਸੇ ਦੀ ਸਥਾਪਿਤ ਹੋਈ। ਪਰ ਕਈ ਹਠੀ ਬੰਦਈ ਸਿੰਘ ਨ ਮੰਨੇ। ਗੱਲ ਦੋਹਾਂ ਧੜਿਆਂ ਦੇ ਇਕ ਇਕ ਵਿਅਕਤੀ ਦਾ ਮੱਲ ਯੁੱਧ ਕਰਵਾ ਕੇ ਸਰਦਾਰੀ ਜੇਤੂ ਮੱਲ ਦੇ ਧੜੇ ਦੀ ਨਿਰਧਾਰਿਤ ਕਰਨ ਦਾ ਫ਼ੈਸਲਾ ਹੋਇਆ। ਮੱਲ ਯੁੱਧ ਵਿਚ ਤੱਤ-ਖ਼ਾਲਸੇ ਵਲੋਂ ਮੀਰੀ ਸਿੰਘ ਅਤੇ ਬੰਦਈ ਖ਼ਾਲਸੇ ਵਲੋਂ ਭਾਈ ਲਾਹੌਰਾ ਸਿੰਘ ਦਾ ਲੜਕਾ ਸੰਗਤ ਸਿੰਘ ਅਖਾੜੇ ਵਿਚ ਉਤਰੇ। ਮੀਰੀ ਸਿੰਘ ਨੇ ਮੱਲ-ਯੁੱਧ ਜਿਤ ਕੇ ਤੱਤ- ਖ਼ਾਲਸੇ ਦੀ ਸਰਦਾਰੀ ਸਥਾਪਿਤ ਕੀਤੀ। ਵੇਖੋ 'ਤੱਤ- ਖ਼ਾਲਸਾ'।

**ਮੀਰੀ-ਪੀਰੀ** : ਇਹ ਦੋਵੇਂ ਸ਼ਬਦ ਅਰਬੀ-ਫ਼ਾਰਸੀ ਪਿਛੋਕੜ ਵਾਲੇ ਹਨ। 'ਮੀਰੀ' ਦਾ ਸੰਬੰਧ 'ਮੀਰ' ਨਾਲ ਹੈ ਜੋ ਅਰਬੀ ਦੇ 'ਅਮੀਰ' ਸ਼ਬਦ ਦਾ ਸੰਖਿਪਤ ਰੂਪ ਹੈ ਅਤੇ ਇਸ ਦਾ ਅਰਥ ਹੈ ਬਾਦਸ਼ਾਹ, ਸਰਦਾਰ। 'ਮੀਰੀ' ਤੋਂ ਭਾਵ ਹੈ ਬਾਦਸ਼ਾਹਤ ਜਾਂ ਸਰਦਾਰੀ। 'ਪੀਰੀ' ਸ਼ਬਦ ਦਾ ਸੰਬੰਧ ਫ਼ਾਰਸੀ ਦੇ 'ਪੀਰ' ਸ਼ਬਦ ਨਾਲ ਹੈ ਜਿਸ ਦਾ ਅਰਥ ਹੈ ਧਰਮ ਆਗੂ, ਗੁਰੂ। 'ਪੀਰੀ' ਤੋਂ ਭਾਵ ਹੈ ਧਾਰਮਿਕ ਅਧਿਕਾਰ ਜਾਂ ਗੁਰਤਾ। ਇਨ੍ਹਾਂ ਦੋਹਾਂ ਸ਼ਬਦਾਂ ਦੀ ਇਕ ਵਿਅਕਤਿਤਵ ਲਈ ਵਰਤਣ ਦੀ ਪਰੰਪਰਾ ਦਾ ਆਰੰਭ ਸਿੱਖ ਜਗਤ ਵਿਚ ਗੁਰੂ ਹਰਿਗੋਬਿੰਦ ਸਾਹਿਬ ਤੋਂ ਹੋਇਆ। ਉਨ੍ਹਾਂ ਨੂੰ 'ਮੀਰੀ ਪੀਰੀ ਦਾ ਮਾਲਿਕ' ਕਿਹਾ ਗਿਆ। ਕਿਉਂਕਿ ਉਨ੍ਹਾਂ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਨੂੰ ਧਾਰਣ ਕੀਤਾ ਸੀ।

ਮੀਰੀ (ਬਾਦਸ਼ਾਹਤ) ਅਤੇ ਪੀਰੀ (ਗੁਰਤਾ) ਨੂੰ ਸੰਯੁਕਤ ਕਰਨ ਪਿਛੇ ਉਸ ਸਮੇਂ ਦੀਆਂ ਇਤਿਹਾਸਿਕ ਪਰਿਸਥਿਤੀਆਂ ਹਨ। ਗੁਰੂ ਅਰਜਨ ਦੇਵ ਜੀ ਤਕ ਸਿੱਖ ਗੁਰੂ ਸਾਹਿਬਾਨ ਪੀਰੀ ਜਾਂ ਗੁਰਤਾ ਤਕ ਹੀ ਆਪਣੀਆਂ ਅਧਿਆਤਮਿਕ ਮਾਨਤਾਵਾਂ ਦਾ ਵਿਸਤਾਰ ਕਰਦੇ ਸਨ। ਉਂਜ ਇਹ ਵਖਰੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ, ਖ਼ਾਸ ਕਰਕੇ 'ਬਾਬਰ ਵਾਣੀ' ਪ੍ਰਸੰਗ, ਵਿਚ ਵੀ ਮੁਗ਼ਲ ਸਰਕਾਰ ਦੇ ਅਤਿਆਚਾਰਾਂ ਵਿਰੁੱਧ ਰੋਸ ਦੀ ਭਾਵਨਾ ਮਿਲ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਸਿੱਖ ਮਾਨਸਿਕਤਾ ਨੂੰ ਝੰਝੋੜ ਦਿੱਤਾ। ਹਰਿ-ਭਗਤੀ ਦੇ ਨਾਲ ਆਤਮ-ਰਖਿਆ ਦਾ ਪ੍ਰਸ਼ਨ ਵੀ ਸਾਹਮਣੇ ਆਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਪੀਰੀ ਦੇ ਹਰਿਮੰਦਿਰ ਸਾਹਿਬ ਦੇ ਨਾਲ ਹੀ ਮੀਰੀ ਸੂਚਕ ਅਕਾਲ ਤਖ਼ਤ ਦੀ ਸਥਾਪਨਾ ਕੀਤੀ ਅਤੇ ਆਪਣੀ ਜੀਵਨ-ਵਿਧੀ ਨੂੰ ਬਦਲ ਦਿੱਤਾ। ਹਰਿ-ਭਗਤੀ ਦੇ ਨਾਲ ਸ਼ਾਹੀ ਚਿੰਨ੍ਹ ਵੀ ਸ਼ਾਮਲ ਕਰ ਲਏ। ਭਗਤ ਧਰਮ ਸਾਧਕ 'ਸਚਾ ਪਾਤਿਸ਼ਾਹ' ਬਣ ਗਿਆ। ਫ਼ੌਜ ਰਖ ਲਈ, ਉਤਸਾਹ ਵਰਧਨ ਲਈ ਢਾਢੀਆਂ ਤੋਂ ਵਾਰਾਂ ਗਵਾਉਣੀਆਂ ਸ਼ੁਰੂ ਕਰ ਦਿੱਤੀਆਂ। ਪੀਰ ਅਤੇ ਮੀਰ (ਬਾਦਸ਼ਾਹ) ਇਕੋ ਹੀ ਵਿਅਕਤਿਤਵ ਵਿਚ ਉਪਲਬਧ ਹੋ ਗਏ। ਭਾਈ ਗੁਰਦਾਸ ਨੇ ਲਿਖਿਆ ਹੈ—*ਦਲ ਭੰਜਨ ਗੁਰੁ ਸੂਰਮਾ ਬਡ ਜੋਧਾ ਬਹੁ ਪਰਉਪਕਾਰੀ*। (1/48)।

ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਦ ਗੁਰੂ ਹਰਿਰਾਇ ਜੀ ਨੇ ਵੀ ਗੁਰਤਾ ਦੇ ਨਾਲ ਸ਼ਾਹੀ ਠਾਠ ਵੀ ਕਾਇਮ ਰਖਿਆ, ਪਰ ਮੀਰੀ ਪੀਰੀ ਦੇ ਸਹੀ ਸਾਮੰਜਸ ਦਾ ਅਵਸਰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਦ ਆਇਆ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਨਾ ਕਰਕੇ ਉਸ ਨੂੰ 'ਸੰਤ' ਦੇ ਨਾਲ 'ਸਿਪਾਹੀ' ਵੀ ਬਣਾ ਦਿੱਤਾ। ਇਸ ਤਰ੍ਹਾਂ ਮੀਰੀ-ਪੀਰੀ ਦੇ ਸੰਯੁਕਤ ਰੂਪ ਦਾ ਪੂਰਣ ਦਿਗਦਰਸ਼ਨ ਖ਼ਾਲਸੇ ਦੀ

ਸਿਰਜਨਾ ਨਾਲ ਸਾਹਮਣੇ ਆ ਸਕਿਆ।

**ਮੁਹਕਮ ਸਿੰਘ, ਭਾਈ** (1663-1705 ਈ.) : ਪੰਜ ਪਿਆਰਿਆਂ ਵਿਚੋਂ ਇਕ ਜਿਸ ਦਾ ਜਨਮ ਭਾਈ ਤੀਰਥ ਰਾਮ ਛੀਂਬੇ ਦੇ ਘਰ ਮਾਤਾ ਦੇਵਾਂ ਬਾਈ ਦੀ ਕੁੱਖੋਂ ਦ੍ਵਾਰਿਕਾ ਵਿਚ ਸੰਨ 1663 ਈ. (ਸੰ. 1720 ਬਿ.) ਵਿਚ ਹੋਇਆ। ਸੰਨ 1685 ਈ. ਵਿਚ ਇਹ ਆਨੰਦਪੁਰ ਆਇਆ। ਇਸ ਨੇ ਸ਼ਸਤ੍ਰ-ਵਿਦਿਆ ਸਿਖ ਕੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਮੁਗ਼ਲ ਸੈਨਾ ਅਤੇ ਪਹਾੜੀ ਰਾਜਿਆਂ ਨਾਲ ਲੜੀਆਂ ਗਈਆਂ ਸਾਰੀਆਂ ਜੰਗਾਂ ਵਿਚ ਹਿੱਸਾ ਲਿਆ। ਸੰਨ 1699 ਈ. ਵਿਚ ਖ਼ਾਲਸਾ ਸਾਜੇ ਜਾਣ ਵੇਲੇ ਜਿਨ੍ਹਾਂ ਪੰਜ ਸਿੱਖਾਂ ਨੇ ਸੀਸ ਭੇਟ ਕੀਤੇ, ਉਨ੍ਹਾਂ ਵਿਚੋਂ ਇਹ ਇਕ ਸੀ। ਉਸ ਦਿਨ ਤੋਂ ਇਹ ਮੁਹਕਮ ਚੰਦ ਤੋਂ ਮੁਹਕਮ ਸਿੰਘ ਬਣਿਆ। ਇਹ ਚਮਕੌਰ ਦੇ ਯੁੱਧ ਵੇਲੇ 7 ਦਸੰਬਰ 1705 ਈ. ਵਿਚ ਸ਼ਹੀਦ ਹੋਇਆ।

ਦੂਜੇ ਸਰੋਤ ਅਨੁਸਾਰ ਇਸ ਦਾ ਜਨਮ ਬੂੜੀਆ ਪਿੰਡ ਵਿਚ ਭਾਈ ਤੀਰਥਰਾਮ ਛੀਂਬੇ ਦੇ ਘਰ, ਮਾਤਾ ਸੁਖਦੇਵੀ ਦੀ ਕੁੱਖੋਂ ਸੰਨ 1676 ਈ. (22 ਜੇਠ, ਸੰ. 1733 ਬਿ.) ਵਿਚ ਹੋਇਆ। ਸੰਨ 1685 ਈ. ਵਿਚ ਇਹ ਆਨੰਦਪੁਰ ਵਿਚ ਆਇਆ ਅਤੇ ਫਿਰ ਉਥੇ ਹੀ ਰਹਿਣ ਲਗ ਗਿਆ ਅਤੇ ਖ਼ਾਲਸਾ ਸਾਜਨਾ ਵੇਲੇ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਜਸ ਖਟਿਆ।

**ਮੁਹਕਮ ਚੰਦ, ਦੀਵਾਨ** (1750-1814 ਈ.) : ਸਿੱਖ ਰਾਜ ਦੇ ਸੁਯੋਗ ਪ੍ਰਬੰਧਕ ਅਤੇ ਪ੍ਰਸਿੱਧ ਜਰਨੈਲ ਦੀਵਾਨ ਮੋਹਕਮ ਚੰਦ ਦਾ ਜਨਮ ਸੰਨ 1750 ਈ. ਵਿਚ ਪੱਛਮੀ ਪੰਜਾਬ ਦੇ ਗੁਜਰਾਤ ਜ਼ਿਲ੍ਹੇ ਦੇ ਕੁੰਜਾਹ ਪਿੰਡ ਵਿਚ ਇਕ ਹਟਵਾਣੀਏ ਬਿਸਾਖੀ ਮੱਲ ਖਤ੍ਰੀ ਦੇ ਘਰ ਹੋਇਆ। ਇਸ ਨੇ ਰੋਜ਼ੀ ਰੋਟੀ ਲਈ ਆਪਣੇ ਪਿਤਾ ਵਾਲਾ ਕਿੱਤਾ ਹੀ ਅਪਣਾਇਆ। ਇਕ ਵਾਰ ਕੁੰਜਾਹ ਵਿਚੋਂ ਲੰਘਦੇ ਮਹਾਰਾਜਾ ਰਣਜੀਤ ਸਿੰਘ ਦੀ ਨਜ਼ਰ ਇਸ ਉਤੇ ਪਈ ਅਤੇ ਇਸ ਨੂੰ ਸੰਨ 1806 ਈ. ਵਿਚ ਆਪਣੀ ਨੌਕਰੀ ਵਿਚ ਲੈ ਲਿਆ। ਇਸ ਨੇ ਲਾਹੌਰ ਦਰਬਾਰ ਵਿਚ ਫ਼ੌਜ ਨੂੰ ਵਿਵਸਥਿਤ ਰੂਪ ਦਿੱਤਾ ਅਤੇ ਫ਼ੌਜੀ ਕਾਰਵਾਈਆਂ ਲਈ ਧਨ ਦੇ ਖ਼ਰਚੇ ਦਾ ਆਧਾਰਭੂਤ ਪ੍ਰਬੰਧ ਕੀਤਾ। ਖ਼ਜ਼ਾਨੇ ਵਿਚ ਵਾਧਾ ਕਰਨ ਲਈ ਇਹ ਸਦਾ ਸੋਚਦਾ ਰਹਿੰਦਾ ਅਤੇ ਜਦ ਤਕ ਜੀਉਂਦਾ ਰਿਹਾ, ਇਹ ਲਾਹੌਰ ਦਰਬਾਰ ਦੇ ਖ਼ਜ਼ਾਨੇ ਨੂੰ ਆਮਦਨ ਨਾਲ ਭਰਦਾ ਰਿਹਾ।

ਨੌਕਰੀ ਸ਼ੁਰੂ ਕਰਦਿਆਂ ਹੀ ਇਸ ਨੇ ਸਤਲੁਜ ਪਾਰ ਦੀਆਂ ਮੁਹਿੰਮਾਂ ਵਿਚ ਵਧ ਚੜ੍ਹ ਕੇ ਭਾਗ ਲਿਆ ਅਤੇ ਜ਼ੀਰਾ, ਮੁਕਤਸਰ, ਕੋਟਕਪੂਰਾ, ਧਰਮਕੋਟ ਨੂੰ ਸਿੱਖ ਰਾਜ ਅਧੀਨ ਕੀਤਾ। ਫਿਰ ਇਸ ਨੇ ਰਾਏਕੋਟ ਦੇ ਇਲਾਕੇ ਉਤੇ ਧਾਕ ਜਮਾਈ। ਸੰਨ 1807 ਈ. ਵਿਚ ਮੁਰਿੰਡਾ ਅਤੇ ਨਾਰਾਇਣਗੜ੍ਹ ਦੇ ਇਲਾਕੇ ਆਪਣੇ ਕਬਜ਼ੇ ਵਿਚ ਲਿਆਉਂਦੇ। ਸੰਨ 1810 ਈ. ਵਿਚ ਇਸ ਨੇ ਮੁਲਤਾਨ ਦੀ ਲੜਾਈ ਵਿਚ ਹਿੱਸਾ ਲਿਆ। ਫਿਰ ਭਿੰਬਰ, ਰਾਜੌਰੀ ਅਤੇ ਅਖਨੂਰ ਨਾਂ ਦੀਆਂ ਪਹਾੜੀ ਰਿਆਸਤਾਂ ਤੋਂ ਈਨ ਮੰਨਵਾਈ। ਸੰਨ 1812 ਈ. ਵਿਚ ਮੰਡੀ ਅਤੇ ਕੁਲੂ ਨਾਂ ਦੀਆਂ ਪਹਾੜੀਆਂ ਰਿਆਸਤਾਂ ਨੂੰ ਵੀ ਅਧੀਨ ਕੀਤਾ ਅਤੇ ਕਸ਼ਮੀਰ ਦੇ ਗਵਰਨਰ ਦੀ ਕੈਦ ਤੋਂ ਸ਼ਾਹ ਸੁਜਾਹ ਨੂੰ ਮੁਕਤ ਕਰਾ ਕੇ ਲਾਹੌਰ ਲਿਆਉਂਦਾ। ਸੰਨ 1813 ਈ. ਵਿਚ ਅਟਕ ਦੇ ਕਿਲ੍ਹੇ ਨੂੰ ਘੇਰਾ ਪਾਈ ਬੈਠੇ ਕਾਬੁਲ ਦੇ ਵਜ਼ੀਰ ਫਤਹਿ ਖ਼ਾਨ ਨੂੰ ਹੈਦਰੂ ਦੇ ਮੈਦਾਨ ਵਿਚ ਕਰਾਰੀ ਹਾਰ ਦਿੱਤੀ। ਇਸ ਦੀਆਂ ਪ੍ਰਾਪਤੀਆਂ ਅਤੇ ਖ਼ਾਲਸਾ ਰਾਜ ਦੇ ਵਿਸਤਾਰ ਲਈ ਪ੍ਰਤਿਬੱਧਤਾ ਨੂੰ ਮੁੱਖ ਰਖਦਿਆਂ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਬਹੁਤ ਸਾਰੀਆਂ ਜਾਗੀਰਾਂ ਬਖ਼ਸ਼ੀਆਂ। ਅੰਗ੍ਰੇਜ਼ਾਂ ਨਾਲ ਹੋਏ ਅਹਿਦਨਾਮੇ ਦੇ ਫਲਸਰੂਪ ਮਹਾਰਾਜੇ ਨੇ ਲੁਧਿਆਣੇ ਦੇ ਸਾਹਮਣੇ ਵਾਲੇ ਪਤਣ 'ਤੇ ਆਪਣੇ ਇਲਾਕੇ ਦੀ ਸਰਹਦ ਮਜ਼ਬੂਤ ਕਰਨ ਦਾ ਕੰਮ ਦੀਵਾਨ ਮੁਹਕਮ ਚੰਦ ਨੂੰ ਸੌਂਪਿਆ ਜਿਸ ਨੇ ਫਿਲੌਰ ਦੀ ਪੁਰਾਣੀ ਸਰਾਂ ਨੂੰ ਡਿਗਵਾ ਕੇ ਉਥੇ ਮਜ਼ਬੂਤ ਕਿਲ੍ਹਾ ਉਸਰਵਾਇਆ। ਇਸ ਕਿਲ੍ਹੇ ਵਿਚ 29 ਅਕਤੂਬਰ 1814 ਈ. ਨੂੰ ਇਸ ਨੇ ਪ੍ਰਾਣ ਤਿਆਗੇ।

**ਮੁਕਤ** : ਮੁਕਤੀ ਪ੍ਰਾਪਤ ਕਰ ਚੁਕਿਆ ਵਿਅਕਤੀ 'ਮੁਕਤ' ਅਖਵਾਉਂਦਾ ਹੈ। ਵੇਖੋ 'ਮੁਕਤੀ'।

**ਮੁਕਤਸਰ** (ਗੁਰੂ-ਧਾਮ) : ਜ਼ਿਲ੍ਹਾ ਫ਼ਰੀਦਕੋਟ ਵਿਚ ਇਕ ਪਵਿੱਤਰ ਸਰੋਵਰ ਜਿਸ ਦਾ ਸੰਬੰਧ ਸਿੱਖ ਇਤਿਹਾਸ ਦੇ 40 ਮੁਕਤਿਆਂ ਨਾਲ ਹੈ। ਸੰਨ 1705 ਈ. ਤਕ ਇਥੇ ਇਕ ਬਹੁਤ ਵੱਡਾ ਕੱਚਾ ਤਾਲਾਬ ਸੀ ਜਿਥੇ ਚੌਹਾਂ ਪਾਸਿਆਂ ਤੋਂ ਬਾਰਸ਼ ਦਾ ਪਾਣੀ ਇਕੱਠਾ ਹੋ ਜਾਂਦਾ ਸੀ। ਇਸ ਨੂੰ 'ਖਿਦਰਾਣੇ

ਦੀ ਢਾਬ' ਕਿਹਾ ਜਾਂਦਾ ਸੀ। ਆਨੰਦਪੁਰ ਦਾ ਕਿਲ੍ਹਾ ਛਡਣ ਉਪਰੰਤ ਬਿਖੜੇ ਮਾਰਗਾਂ ਤੋਂ ਲੰਘਦੇ ਹੋਏ ਜਨਵਰੀ 1706 ਈ. ਵਿਚ ਗੁਰੂ ਗੋਬਿੰਦ ਸਿੰਘ ਇਸ ਢਾਬ ਉਤੇ ਪਹੁੰਚੇ ਅਤੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਦੀ ਪਿਛਾ ਕਰ ਰਹੀ ਫ਼ੌਜ ਨਾਲ ਯੁੱਧ ਕਰਨ ਦੀ ਵਿਵਸਥਾ ਕੀਤੀ।

ਇਸ ਦੌਰਾਨ ਉੱਚੀ ਥਾਂ 'ਤੇ ਟਿਕ ਕੇ ਤੀਰ ਚਲਾ ਰਹੇ ਗੁਰੂ ਜੀ ਨੇ ਵੇਖਿਆ ਕਿ ਬਾਹਰੋਂ ਆਇਆ ਸਿੰਘਾਂ ਦਾ ਇਕ ਦਲ ਮੁਗ਼ਲ ਸੈਨਾ ਨਾਲ ਜੂਝਣ ਲਗ ਗਿਆ ਹੈ। ਇਸ ਜੱਥੇ ਨਾਲ ਹੋਈ ਲੜਾਈ ਦੇ ਫਲਸਰੂਪ ਮੁਗ਼ਲ ਸੈਨਾ ਯੁੱਧ-ਭੂਮੀ ਤੋਂ ਪਿਛੇ ਹਟ ਗਈ। ਰਵਾਇਤ ਅਨੁਸਾਰ ਸਿੰਘਾਂ ਦੇ ਉਸ ਦਲ ਦੀ ਅਗਵਾਈ ਮਾਈ ਭਾਗੋ (ਵੇਖੋ) ਕਰ ਰਹੀ ਸੀ। ਗੁਰੂ ਸਾਹਿਬ ਟਿੱਬੀ ਤੋਂ ਉਤਰੇ ਅਤੇ ਯੁੱਧ ਵਿਚ ਸ਼ਹੀਦ ਜਾਂ ਜ਼ਖ਼ਮੀ ਹੋਏ ਸਿੰਘਾਂ ਦੀ ਸ਼ਨਾਖ਼ਤ ਕਰਨ ਲਗੇ। ਜਦੋਂ ਗੁਰੂ ਜੀ ਉਸ ਦਲ ਦੇ ਜੱਥੇਦਾਰ ਮਹਾਂ ਸਿੰਘ ਕੋਲ ਪਹੁੰਚੇ ਤਾਂ ਉਹ ਅੰਤਿਮ ਸੁਆਸਾਂ 'ਤੇ ਸੀ। ਗੁਰੂ ਜੀ ਨੇ ਨਿਘ ਨਾਲ ਉਸ ਦਾ ਸੀਸ ਆਪਣੇ ਗੋਡੇ 'ਤੇ ਰਖਿਆ ਅਤੇ ਅੰਤਿਮ ਇੱਛਾ ਪੁਛੀ। ਸ. ਮਹਾਂ ਸਿੰਘ ਨੇ ਬੇਦਾਵੇ ਦਾ ਕਾਗ਼ਜ਼ ਫਾੜ ਦੇਣ ਅਤੇ ਟੁੱਟੀ ਪ੍ਰੀਤ ਨੂੰ ਗੰਢਣ ਲਈ ਬੇਨਤੀ ਕੀਤੀ, ਕਿਉਂਕਿ ਉਸ ਦੇ ਮਨ ਵਿਚ ਬੇਦਾਵਾ ਲਿਖ ਕੇ ਦੇਣ ਤੋਂ ਪੈਦਾ ਹੋਏ ਪਛਤਾਵੇ ਦੀ ਡਾਢੀ ਪੀੜ ਸੀ। ਗੁਰੂ ਜੀ ਨੇ ਜਿਉਂ ਹੀ ਜੱਥੇਦਾਰ ਦੀ ਅੰਤਿਮ ਇੱਛਾ ਪੂਰੀ ਕੀਤੀ, ਉਸ ਨੇ ਪ੍ਰਾਣ ਤਿਆਗ ਦਿੱਤੇ। ਮਾਈ ਭਾਗੋ ਵੀ ਬਹੁਤ ਜ਼ਖ਼ਮੀ ਹੋ ਚੁਕੀ ਸੀ। ਗੁਰੂ ਜੀ ਨੇ ਉਸ ਦਾ ਇਲਾਜ ਕਰਵਾਇਆ। ਠੀਕ ਹੋਣ ਉਪਰਰੰਤ ਉਹ ਘਰ ਪਰਤਣ ਦੀ ਥਾਂ ਗੁਰੂ ਜੀ ਨਾਲ ਨਾਂਦੇੜ ਚਲੀ ਗਈ।

ਉਸ ਜੱਥੇ ਦੇ ਸਿੰਘਾਂ ਦੀ ਗਿਣਤੀ 40 ਸੀ। ਗੁਰੂ ਸਾਹਿਬ ਨੇ ਉਨ੍ਹਾਂ ਸਿੰਘਾਂ ਨੂੰ ਮੁਕਤੀ ਪ੍ਰਦਾਨ ਕਰਦੇ ਹੋਇਆਂ ਉਨ੍ਹਾਂ ਦੀਆਂ ਦੇਹਾਂ ਦਾ ਸਸਕਾਰ ਕੀਤਾ। ਉਸ ਦਿਨ ਤੋਂ ਉਹ ਸਿੰਘ ਸਿੱਖ-ਇਤਿਹਾਸ ਵਿਚ ਚਾਲ੍ਹੀ ਮੁਕਤਿਆਂ (ਵੇਖੋ) ਦੇ ਨਾਂ ਨਾਲ ਪ੍ਰਸਿੱਧ ਹੋਏ ਅਤੇ ਖਿਦਰਾਣੇ ਦੀ ਢਾਬ ਦਾ ਨਾਂ 'ਮੁਕਤਸਰ' ਰਖਿਆ ਗਿਆ। ਸਮਾਂ ਬੀਤਣ ਨਾਲ ਉਸ ਸਰੋਵਰ ਦੇ ਇਰਦ-ਗਿਰਦ ਜੋ ਨਗਰ ਵਸ ਗਿਆ, ਉਹ ਵੀ 'ਮੁਕਤਸਰ' ਨਾਂ ਨਾਲ ਜਾਣਿਆ ਜਾਣ ਲਗਾ। ਇਥੇ ਹੁਣ ਸ਼ਹੀਦਾਂ ਦੇ ਸਸਕਾਰ ਵਾਲੀ ਥਾਂ ਉਤੇ ਸ਼ਹੀਦਗੰਜ ਨਾਂ ਦਾ ਗੁਰਦੁਆਰਾ ਬਣਿਆ ਹੋਇਆ ਹੈ। ਇਸ ਨੂੰ 'ਅੰਗੀਠਾ ਸਾਹਿਬ' ਵੀ ਕਿਹਾ ਜਾਂਦਾ ਹੈ। ਇਹ ਸਰੋਵਰ ਤੋਂ 50 ਮੀ. ਪੱਛਮ ਵਾਲੇ ਪਾਸੇ ਹੈ। ਇਸ ਦੀ ਪੁਰਾਣੀ ਇਮਾਰਤ ਦੀ ਉਸਾਰੀ ਫ਼ਰੀਦਕੋਟ ਦੇ ਰਾਜਾ ਵਜ਼ੀਰ ਸਿੰਘ ਨੇ ਸੰਨ 1870 ਈ. ਵਿਚ ਕਰਵਾਈ ਸੀ। ਇਸ ਦੀ ਨਵੀਂ ਇਮਾਰਤ ਕਾਰਸੇਵਾ ਵਾਲੇ ਬਾਬਿਆਂ ਨੇ ਵੀਹਵੀਂ ਸਦੀ ਦੇ ਨੌਵੇਂ ਦਹਾਕੇ ਵਿਚ ਕਰਵਾਈ ਹੈ।

*ਗੁਰਦੁਆਰਾ ਤੰਬੂ ਸਾਹਿਬ* ਪਰਿਕ੍ਰਮਾ ਵਿਚ ਉਸ ਥਾਂ ਉਤੇ ਬਣਿਆ ਹੋਇਆ ਹੈ ਜਿਥੇ ਚਾਲ੍ਹੀ ਸਿੰਘਾਂ ਨੇ ਠਹਿਰ ਕੇ ਅਤੇ ਆਪਣੇ ਬਸਤ੍ਰਾਂ ਨੂੰ ਝਾੜੀਆਂ ਅਤੇ ਬ੍ਰਿਛਾਂ ਉਤੇ ਖਿਲਾਰ ਕੇ ਮੁਗ਼ਲ ਸੈਨਾ ਨੂੰ ਪ੍ਰਭਾਵ ਦਿੱਤਾ ਸੀ ਕਿ ਇਥੇ ਕੋਈ ਵੱਡਾ ਸੈਨਾ ਦਲ ਉਤਰਿਆ ਹੋਇਆ ਹੈ। ਇਸ ਦੀ ਪੁਰਾਣੀ ਇਮਾਰਤ ਪਟਿਆਲਾ-ਪਤਿ ਮਹਾਰਾਜਾ ਮੁਹਿੰਦਰ ਸਿੰਘ ਨੇ ਬਣਵਾਈ ਸੀ ਅਤੇ ਨਵੀਂ ਇਮਾਰਤ ਕਾਰਸੇਵਾ ਵਾਲੇ ਸੰਤਾਂ ਨੇ ਵੀਹਵੀਂ ਸਦੀ ਦੇ ਨੌਂਵੇਂ ਦਹਾਕੇ ਵਿਚ ਉਸਾਰੀ ਹੈ।

*ਗੁਰਦੁਆਰਾ ਸ੍ਰੀ ਦਰਬਾਰ ਸਾਹਿਬ* ਇਥੋਂ ਦਾ ਪ੍ਰਮੁਖ ਗੁਰੂ-ਧਾਮ ਹੈ ਜੋ ਸਰੋਵਰ ਦੇ ਪੱਛਮੀ ਕੰਢੇ ਉਤੇ ਸਿਰਜਿਤ ਹੈ। ਇਸ ਦੀ ਉਸਾਰੀ ਪਹਿਲਾਂ ਕੈਥਲ ਦੇ ਭਾਈ ਸਾਹਿਬਾਨ ਨੇ ਕਰਵਾਈ, ਫਿਰ ਸ. ਹਰੀ ਸਿੰਘ ਨਲਵਾ ਨੇ ਇਸ ਵਿਚ ਵਾਧਾ ਕਰਵਾਇਆ। ਸੰਨ 1930 ਈ. ਵਿਚ ਸੰਤ ਗੁਰਮੁਖ ਸਿੰਘ ਕਾਰਸੇਵਾ ਵਾਲੇ ਨੇ ਇਸ ਵਿਚ ਵਾਧਾ ਕਰਵਾਇਆ। ਵੀਹਵੀਂ ਸਦੀ ਦੇ ਅੰਤ ਵਿਚ ਸੰਤ ਸਾਧੂ ਸਿੰਘ ਦੇ ਸੇਵਕਾਂ ਨੇ ਇਸ ਧਰਮ-ਧਾਮ ਦੀ ਨਵੀਂ ਇਮਾਰਤ ਉਸਰਵਾਈ। ਇਸ ਦੇ ਦੀਵਾਨ-ਸਥਾਨ ਦੇ ਨੇੜੇ ਉਸ ਸਮੇਂ ਦਾ ਇਕ ਵਣ ਬ੍ਰਿਛ ਵੀ ਮੌਜੂਦ ਦਸਿਆ ਜਾਂਦਾ ਹੈ। ਇਸ ਗੁਰਦੁਆਰੇ ਦਾ ਇਕ ਨਾਮਾਂਤਰ 'ਗੁਰਦੁਆਰਾ ਟੁੱਟੀ ਗੰਢੀ ਸਾਹਿਬ' ਵੀ ਪ੍ਰਚਲਿਤ ਹੈ।

*ਗੁਰਦੁਆਰਾ ਟਿਬੀ ਸਾਹਿਬ* ਮੁਕਤਸਰ ਸਾਹਿਬ ਤੋਂ ਲਗਭਗ ਦੋ ਕਿ.ਮੀ. ਦੀ ਵਿਥ ਉਤੇ ਉਥੇ ਬਣਿਆ ਹੋਇਆ ਹੈ ਜਿਥੇ ਰੇਤਲੇ ਟਿੱਬੇ ਉਤੇ ਬੈਠ ਕੇ ਗੁਰੂ ਜੀ ਨੇ ਮੁਕਤੇ ਸਿੰਘਾਂ ਨਾਲ ਲੜ ਰਹੇ ਮੁਗ਼ਲ ਸੈਨਾ-ਦਲ ਉਤੇ ਤੀਰ ਚਲਾਏ ਸਨ। ਇਸ ਥਾਂ 'ਤੇ ਪਹਿਲਾਂ ਇਕ ਛੋਟਾ ਜਿਹਾ ਧਾਮ ਅਠਾਰ੍ਹਵੀਂ ਸਦੀ ਵਿਚ ਉਸਾਰਿਆ ਗਿਆ ਸੀ। ਫਿਰ 1843 ਈ. ਵਿਚ ਮਾਨ ਸਿੰਘ ਸੋਢੀ ਨੇ ਇਸ ਦੀ ਇਮਾਰਤ ਨੂੰ ਨਵਾਂ ਰੂਪ ਦਿੱਤਾ। ਵੀਹਵੀਂ ਸਦੀ ਦੇ ਮੱਧ ਵਿਚ ਬਾਬਾ ਬਘੇਲ ਸਿੰਘ ਨੇ ਇਸ ਦੀ ਵਰਤਮਾਨ ਇਮਾਰਤ ਦੀ ਉਸਾਰੀ ਕਰਵਾਈ।

*ਗੁਰਦੁਆਰਾ ਰਕਾਬਸਰ* ਟਿੱਬੀ ਸਾਹਿਬ ਦੇ ਨੇੜੇ ਹੀ ਬਣਿਆ ਹੋਇਆ ਹੈ। ਰਵਾਇਤ ਅਨੁਸਾਰ ਗੁਰੂ ਜੀ ਜਦੋਂ ਟਿੱਬੀ ਤੋਂ ਉਤਰ ਕੇ ਘੋੜੇ ਉਤੇ ਸਵਾਰ ਹੋਣ ਲਗੇ, ਤਾਂ ਰਕਾਬ ਟੁੱਟ ਗਈ। ਇਸ ਸਥਾਨ ਦੀ ਉਸਾਰੀ ਵੀ ਬਾਬਾ ਬਘੇਲ ਸਿੰਘ ਨੇ ਹੀ ਕਰਵਾਈ ਹੈ। ਇਹ ਸਾਰੇ ਗੁਰਦੁਆਰੇ ਪਹਿਲਾਂ ਮਹੰਤਾਂ ਦੇ ਕਬਜ਼ੇ ਵਿਚ ਸਨ, ਪਰ ਫਰਵਰੀ 1923 ਈ. ਵਿਚ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰ ਅਧੀਨ ਹੋ ਗਏ।

ਇਨ੍ਹਾਂ ਮੁਖ ਗੁਰਦੁਆਰਿਆਂ ਤੋਂ ਇਲਾਵਾ ਕੁਝ ਹੋਰ ਗੁਰਦੁਆਰੇ ਵੀ ਹਨ, ਜਿਵੇਂ ਗੁਰਦੁਆਰਾ ਮਾਈ ਭਾਗੋ, ਗੁਰਦੁਆਰਾ ਦਾਤਣਸਰ, ਗੁਰਦੁਆਰਾ ਦੁਖ-ਨਿਵਾਰਣ ਆਦਿ। ਇਸ ਨਗਰ ਦੀ ਸਾਰੀ ਧਰਤੀ ਸ਼ਹਾਦਤ ਦੀ ਇਕ ਅਦਭੁਤ ਦਾਸਤਾਨ ਪੇਸ਼ ਕਰਦੀ ਹੈ।

ਸ਼ਹੀਦ ਸਿੰਘਾਂ (40 ਮੁਕਤਿਆਂ) ਦੀ ਯਾਦ ਵਿਚ ਇਥੇ ਹਰ ਸਾਲ ਮਾਘੀ ਦੇ ਅਵਸਰ 'ਤੇ ਬਹੁਤ ਵੱਡਾ ਮੇਲਾ ਲਗਦਾ ਹੈ। ਲੱਖਾਂ ਲੋਕ ਇਸ ਮੇਲੇ ਵਿਚ ਸ਼ਾਮਲ ਹੁੰਦੇ ਹਨ। ਤਿੰਨ ਦਿਨਾਂ ਦਾ ਇਹ ਮੇਲਾ ਲੋਹੜੀ ਵਾਲੇ ਦਿਨ ਸ਼ੁਰੂ ਹੁੰਦਾ ਹੈ ਅਤੇ ਮਾਘੀ ਤੋਂ ਇਕ ਦਿਨ ਬਾਦ ਸਮਾਪਤ ਹੁੰਦਾ ਹੈ। ਮਾਘੀ ਵਾਲੇ ਦਿਨ ਸਰੋਵਰ ਵਿਚ ਇਸ਼ਨਾਨ ਕਰਨਾ ਬਹੁਤ ਪਵਿੱਤਰ ਅਤੇ ਮਨੋ-ਕਾਮਨਾ ਪੂਰੀਆਂ ਕਰਨ ਵਾਲਾ ਸਮਝਿਆ ਜਾਂਦਾ ਹੈ।

ਇਸ ਮੇਲੇ ਵਿਚ ਚਿਰਾਂ ਤੋਂ ਤਾਂਘ ਰਹੇ ਸ਼ਰਧਾਲੂ ਅਤੇ ਸ਼ੌਕੀਨ ਲੋਕ ਆਪਣੀਆਂ ਢਾਣੀਆਂ ਬਣਾ ਕੇ ਲੋਹੜੀ ਵਾਲੇ ਦਿਨ ਸਵੇਰ ਵੇਲੇ ਤੋਂ ਹੀ ਪਹੁੰਚਣੇ ਸ਼ੁਰੂ ਹੋ ਜਾਂਦੇ ਹਨ। ਪੰਜਾਬੀ ਸਭਿਆਚਾਰ ਨੂੰ ਪ੍ਰਗਟਾਉਣ ਵਾਲੇ ਲੋਕ-ਗੀਤ ਗਾਏ ਜਾਂਦੇ ਹਨ, ਲੋਕ-ਨਾਚਾਂ ਦਾ ਆਪਣਾ ਰੰਗ ਹੁੰਦਾ ਹੈ। ਪੇਂਡੂ ਮਨੋਰੰਜਨ ਦਾ ਬਹੁਤ ਧਿਆਨ ਰਖਿਆ ਜਾਂਦਾ ਹੈ। ਪਸ਼ੂਆਂ ਅਤੇ ਘਰ ਦੀਆਂ ਲੋੜਾਂ ਦੀ ਲੈਣ-ਦੇਣ ਹੁੰਦੀ ਹੈ। ਇਸ ਮੌਕੇ 'ਤੇ ਕਈ ਸਿਆਸੀ ਪਾਰਟੀਆਂ ਦੀਆਂ ਕਾਨਫ੍ਰੰਸਾਂ ਹੁੰਦੀਆਂ ਹਨ। ਇਸ ਮੇਲੇ 'ਤੇ ਦੂਰੋਂ ਦੂਰੋਂ ਨਿਹੰਗ ਸਿੰਘ ਪਹੁੰਚ ਕੇ ਆਪਣੇ ਪਰੰਪਰਾਗਤ ਜੰਗੀ ਕਰਤਬ ਦਿਖਾਉਂਦੇ ਹਨ।

**ਮੁਕਤਿਨਾਮਹ/ਮੁਕਤਿਨਾਮਾ :** ਇਸ ਨਾਂ ਦੀ 42 ਛੰਦਾਂ ਦੀ ਇਕ ਸਾਖੀ 'ਸੌ ਸਾਖੀ' (ਵੇਖੋ) ਵਿਚ ਅੱਠਵੇਂ ਕ੍ਰਮ ਉਤੇ ਦਰਜ ਹੈ। ਇਸ ਵਿਚ ਸਿੱਖੀ ਦੀ ਰਹਿਤ ਨੂੰ ਸਪੱਸ਼ਟ ਕੀਤਾ ਗਿਆ ਹੈ। ਇਸ ਦਾ ਆਰੰਭ ਇਸ ਤਰ੍ਹਾਂ ਹੁੰਦਾ ਹੈ—*ਸੁਣ ਗੁਰ ਸਿਖਾ ਮੁਕਤਿਨਾਮ ਸਭ ਸਿਖਾਂ ਉਪਦੇਸ। ਜੋ ਨਾ ਕਰ ਹੈ ਗੁਰ ਉਕਤਿ ਬੇਮੁਖ ਝੂਠਾ ਭੇਸ।੧। ਕਰਜ ਨ ਲੇਵੈ ਕਿਸੀ ਕਾ ਲੇਇ ਤੌ ਦੇਵੇ ਭਾਵ। ਖੁਸੀ ਕਰੇ ਘਰ ਸਿਖਣੀ ਭਲਾ ਦਿਖਾਵੈ ਰਾਵ।੨।*

ਸ. ਕਪੂਰ ਸਿੰਘ ਨੇ ਆਪਣੀ ਪੁਸਤਕ 'ਬਹੁ ਵਿਸਤਾਰ' ਵਿਚ ਇਸ ਰਚਨਾ ਬਾਰੇ ਇਕ ਲੇਖ ਸ਼ਾਮਲ ਕੀਤਾ ਹੈ ਅਤੇ ਆਪਣੀ ਟਿੱਪਣੀ ਦਿੰਦਿਆਂ ਲਿਖਿਆ ਹੈ— *ਮੁਕਤਨਾਮਹ ਜੋ 'ਸੌ ਸਾਖੀ' ਦਾ ਹੀ ਇਕ ਅੰਗ ਹੈ, ਸਿਖ ਦੇ ਸ਼ਖ਼ਸੀ ਆਚਰਨ ਲਈ ਕੁਝ ਅਮੂਲ ਪੇਸ਼ ਕਰਦਾ ਹੈ।... ਸਮੁੱਚੇ ਤੌਰ ਤੇ ਮੁਕਤਨਾਮਹ ਆਹਲਾ ਦਰਜੇ ਦੇ ਸਦਾਚਾਰ ਦਾ ਹਾਮਿਲ ਹੈ। ਇਸ ਦੀ ਬਹੁਤ ਸਾਰੀ ਸਿਖਿਆ ਸੁਖੈਨ ਕਮਾਈ ਨਹੀਂ ਜਾ ਸਕਦੀ ਹੈ ਕਿਉਂਕਿ ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਮਗਰੋਂ ਆਉਣ ਵਾਲੇ ਸਿੱਖਾਂ ਦੀ ਉਚੀ ਤੇ ਸੁਚੀ ਰਹਿਣੀ ਬਹਿਣੀ ਦੀ ਝਲਕ ਹੈ।*

ਇਸ ਤੋਂ ਅਗੇ ਸ. ਕਪੂਰ ਸਿੰਘ ਨੇ ਮੁਕਤਿਨਾਮਹ ਦਾ ਮੂਲ ਪਾਠ ਅਤੇ ਸੌਖੇ ਅਰਥ ਦਿੱਤੇ ਹਨ। ਪਰ ਮੂਲ ਪਾਠ 'ਸੌ ਸਾਖੀ' ਦੀ ਕਿਸੇ ਪੋਥੀ/ਪੁਸਤਕ ਤੋਂ ਨ ਲੈ ਕੇ ਭਾਈ ਸੰਤੋਖ ਸਿੰਘ ਦੇ ਕਾਵਿ-ਗ੍ਰੰਥ 'ਗੁਰ ਪ੍ਰਤਾਪ ਸੂਰਜ ' (ਰੁਤਿ 3/ਅੰਸੁ 50) ਵਿਚੋਂ ਲਿਆ ਹੈ। ਇਸ ਪਾਠ ਵਿਚ ਕੁਲ 51 ਛੰਦ ਹਨ ਅਤੇ ਇਹ 'ਸੌਸਾਖੀ' ਵਾਲੇ ਪਾਠ ਨਾਲ ਬਹੁਤ ਘਟ ਮੇਲ ਖਾਂਦਾ ਹੈ। ਸੰਭਵ ਹੈ 'ਸੌਸਾਖੀ' ਵਾਲੇ ਪਾਠ ਨੂੰ ਹੀ ਮਹਾਕਵੀ ਨੇ ਆਪਣੇ ਸ਼ਬਦਾਂ ਵਿਚ ਢਾਲ ਲਿਆ ਹੋਵੇ।

**ਮੁਕਤੀ :** ਸੰਸਕ੍ਰਿਤ ਦੀ ਮੁਚ੍ ਧਾਤੂ ਤੋਂ ਬਣੇ 'ਮੁਕਤਿ' ਸ਼ਬਦ ਦਾ ਅਰਥ ਹੈ ਛੁਟਕਾਰਾ, ਖ਼ਲਾਸੀ, ਰਿਹਾਈ। ਅਧਿ-ਆਤਮਿਕ ਦ੍ਰਿਸ਼ਟੀ ਤੋਂ ਇਸ ਤੋਂ ਭਾਵ ਹੈ ਮਾਇਆ ਦੇ ਪ੍ਰਭਾਵ ਜਾਂ ਬੰਧਨਾਂ ਤੋਂ ਖ਼ਲਾਸੀ ਜਾਂ ਦੁਖਾਂ ਕਲੇਸ਼ਾਂ ਦਾ ਅੰਤ। ਮਨੁੱਖ ਇਤਿਹਾਸ ਦੇ ਆਦਿ-ਕਾਲ ਤੋਂ ਚਾਰ ਪਦਾਰਥਾਂ—ਧਰਮ, ਅਰਥ, ਕਾਮ ਅਤੇ ਮੋਕਸ਼—ਵਿਚ ਮੋਕ੍ਸ਼ (ਮੁਕਤੀ) ਨੂੰ ਹੀ ਸਰਵੋਤਮ ਮੰਨਿਆ ਗਿਆ ਹੈ ਅਤੇ ਇਸ ਦੀ ਪ੍ਰਾਪਤੀ ਮਨੁੱਖ ਦਾ ਪਰਮ-ਪੁਰਸ਼ਾਰਥ ਸਮਝਿਆ ਗਿਆ ਹੈ।

ਭਾਵੇਂ ਮੁਕਤੀ ਦੇ ਸਰੂਪ ਸੰਬੰਧੀ ਵਖ ਵਖ ਦਾਰਸ਼ਨਿਕਾਂ ਵਿਚ ਕਾਫ਼ੀ ਮਤਭੇਦ ਹੈ, ਪਰ ਇਕ ਗੱਲ 'ਤੇ

ਲਗਭਗ ਸਾਰੇ ਸਹਿਮਤ ਹਨ ਕਿ ਮੋਕ੍ਸ਼ ਜਾਂ ਮੁਕਤੀ ਉਹ ਸਥਿਤੀ ਹੈ ਜਦੋਂ ਮਨੁੱਖ ਤਿੰਨ ਪ੍ਰਕਾਰ ਦੇ ਦੁਖਾਂ— ਅਧਿਆਤਮਿਕ (ਦੈਹਿਕ), ਆਧਿਭੌਤਿਕ (ਭੌਤਿਕ), ਆਧਿਦੈਵਿਕ (ਦੈਵਿਕ)— ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ ਜਾਂ ਸੰਸਾਰਿਕ ਪ੍ਰਪੰਚ ਤੋਂ ਖ਼ਲਾਸ ਹੋ ਜਾਂਦਾ ਹੈ। ਇਸ ਤਰ੍ਹਾਂ ਮੁਕਤੀ ਮਨੁੱਖ ਦੇ ਸੰਸਾਰਿਕ ਦੁਖਾਂ ਦਾ ਪੂਰਣ ਅਭਾਵ ਹੈ। ਆਸਤਿਕ ਦਰਸ਼ਨਾਂ ਵਾਲੇ ਇਸ ਨੂੰ ਦੁਖ ਦੇ ਖ਼ਤਮ ਹੋਣ ਉਪਰੰਤ ਪਰਮਾਤਮਾ ਵਿਚ ਲੀਨ ਹੋਣ ਦੀ ਅਵਸਥਾ ਕਹਿੰਦੇ ਹਨ। ਭਿੰਨ ਭਿੰਨ ਦਾਰਸ਼ਨਿਕਾਂ ਨੇ ਇਸ ਅਵਸਥਾ ਨੂੰ ਵਖਰੇ ਵਖਰੇ ਨਾਂ ਦਿੱਤੇ ਹਨ, ਜਿਵੇਂ ਮੋਕ੍ਸ਼, ਮੁਕਤੀ, ਨਿਰਵਾਣ, ਅਮਰਾਪਦ, ਤੁਰੀਆਵਸਥਾ, ਕੈਵਲ੍ਯ, ਅਪਵਰਗ, ਪਰਮਪਦ, ਪਰਮਗਤਿ, ਪੁਰਮ-ਸੁਖ ਆਦਿ। ਅਭਾਰਤੀ ਧਰਮਾਂ ਵਾਲਿਆਂ ਨੇ ਵੀ ਮੁਕਤੀ ਸੰਬੰਧੀ ਆਪਣੇ ਢੰਗ ਨਾਲ ਧਾਰਣਾਵਾਂ ਬਣਾਈਆਂ ਹਨ।

ਗੁਰਬਾਣੀ ਵਿਚ ਇਸ ਲਈ ਮੁਕਤਿ (*ਸਾਚੈ ਸਬਦਿ ਮੁਕਤਿ ਗਤਿ ਪਾਏ*), ਮੋਖ (*ਮੰਨੈ ਪਾਵਹਿ ਮੋਖ ਦੁਆਰੁ*), ਪਰਮਪਦ (*ਹਉਮੈ ਜਾਇ ਪਰਮਪਦੁ ਪਾਈਐ*), ਚੌਥਾਪਦ (*ਤੀਨਿ ਸਮਾਵੈ ਚਉਥੈ ਵਾਸਾ*), ਅਮਰਪਦ (*ਨਿਜ ਘਰਿ ਵਾਸੁ ਅਮਰਪਦੁ ਪਾਵੈ*), ਨਿਰਵਾਣਪਦ (*ਸਬਦ ਜਪੈ ਘਰੁ ਪਾਈਐ ਨਿਰਵਾਣੀ ਪਦੁ ਨੀਤਿ*), ਤੁਰੀਆਵਸਥਾ (*ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਗਹੀ*), ਨਿਰਭਉਪਦ (*ਬਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ*), ਬੰਦਿਖਲਾਸੀ (*ਬੰਦਿਖਲਾਸੀ ਭਾਣੈ ਹੋਇ*), ਆਦਿ ਸ਼ਬਦ ਵਰਤੇ ਗਏ ਹਨ।

ਸ਼ੁਰੂ ਵਿਚ ਮੌਤ ਦੇ ਡਰ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਦੇਵਤਿਆਂ ਜਾਂ ਦੈਵੀ ਸ਼ਕਤੀਆਂ ਨੂੰ ਸਮਰਥ ਸਮਝਿਆ ਜਾਂਦਾ ਸੀ। ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਅਨੇਕ ਤਰ੍ਹਾਂ ਦੀਆਂ ਉਪਾਸਨਾ-ਵਿਧੀਆਂ (ਕਰਮ-ਕਾਂਡ) ਪ੍ਰਚਲਿਤ ਹੋਈਆਂ। ਇਸ ਪਿਛੋਂ ਉਪਨਿਸ਼ਦਾਂ ਦਾ ਦੌਰ ਸ਼ੁਰੂ ਹੋਇਆ ਜਿਸ ਵਿਚ ਕਰਮ-ਕਾਂਡਾਂ ਦਾ ਸਥਾਨ ਗਿਆਨ ਨੇ ਲੈ ਲਿਆ। ਉਪਨਿਸ਼ਦਾਂ ਵਿਚ ਅਗਿਆਨ ਜਾਂ ਮਾਇਆ ਦੇ ਬੰਧਨ ਤੋਂ ਖ਼ਲਾਸੀ ਅਤੇ ਗਿਆਨ ਦੁਆਰਾ ਜੀਵ ਅਤੇ ਬ੍ਰਹਮ ਦੀ ਅਭੇਦਤਾ ਨੂੰ 'ਮੁਕਤੀ' ਕਿਹਾ ਗਿਆ ਹੈ। ਉਪਨਿਸ਼ਦਾਂ ਦੇ ਆਧਾਰ 'ਤੇ ਵਿਕਸਿਤ ਹੋਏ ਅਦ੍ਵੈਤ-ਵੇਦਾਂਤ ਅਨੁਸਾਰ ਜੀਵਾਤਮਾ ਅਤੇ ਪਰਮਾਤਮਾ ਵਿਚ ਕੋਈ ਤਾਤਵਿਕ ਅੰਤਰ ਨਹੀਂ ਹੈ, ਪਰ ਭਰਮਵਸ ਦੋਹਾਂ ਦੀ ਵਖਰੀ ਵਖਰੀ ਹੋਂਦ ਸਮਝੀ ਜਾਂਦੀ ਹੈ। ਜਦੋਂ ਭਰਮ ਦਾ ਪਰਦਾ ਹਟ ਜਾਂਦਾ ਹੈ ਤਾਂ ਜੀਵਾਤਮਾ ਅਤੇ ਪਰਮਾਤਮਾ ਦੀ ਏਕਤਾ ਹੋ ਜਾਂਦੀ ਹੈ। ਇਹੀ ਮੁਕਤੀ ਹੈ। ਮੁਕਤੀ ਸੰਬੰਧੀ ਇਹੀ ਧਾਰਣਾ ਜ਼ਿਆਦਾ ਵਿਆਪਕ ਅਤੇ ਸਪੱਸ਼ਟ ਹੈ।

ਮੁਕਤੀ ਬਾਰੇ ਪੰ. ਬਲਦੇਵ ਉਪਾਧ੍ਯਾਯ ('ਭਾਰਤੀਯ ਦਰਸ਼ਨ') ਦਾ ਕਥਨ ਹੈ ਕਿ ਜੀਵ ਤਾਂ ਸੁਭਾ ਤੋਂ ਹੀ ਮੁਕਤ ਹੈ। ਮੁਕਤੀ ਨ ਤਾਂ ਪ੍ਰਾਪਤ ਕੀਤੀ ਜਾਂਦੀ ਹੈ ਅਤੇ ਨ ਹੀ ਉਤਪੰਨ ਹੁੰਦੀ ਹੈ। ਪਰ ਜੀਵ ਭਰਮ ਵਸ ਇਸ ਨੂੰ ਬਾਹਰ ਲਭਦਾ ਫਿਰਦਾ ਹੈ। ਗੁਰੂ ਦੇ ਉਪਦੇਸ਼ ਨਾਲ ਅਗਿਆਨ ਅਤੇ ਭਰਮ ਦੂਰ ਹੋ ਜਾਂਦੇ ਹਨ, ਵਿਵੇਕ ਉਤਪੰਨ ਹੁੰਦਾ ਹੈ ਅਤੇ ਉਹ ਵਿਅਕਤੀ ਸ੍ਵਾਭਾਵਿਕੀ ਮੁਕਤੀ ਨੂੰ ਪ੍ਰਾਪਤ ਕਰਕੇ ਪ੍ਰਸੰਨ ਹੁੰਦਾ ਹੈ। ਮੁਕਤ ਪੁਰਸ਼ ਆਪਣੀ ਏਕਤਾ ਸਚਿਦਾਨੰਦ ਬ੍ਰਹਮ ਨਾਲ ਸਥਾਪਿਤ ਕਰਦਾ ਹੈ। ਫਲਸਰੂਪ ਵੇਦਾਂਤ-ਮਤ ਵਿਚ ਮੁਕਤੀ ਦੀ ਦਸ਼ਾ ਬਿਲਕੁਲ ਆਨੰਦਮਈ ਹੈ।

'ਬ੍ਰਹਮ-ਸੂਤ੍ਰ' (4/1/19) ਅਨੁਸਾਰ ਕਰਮਾਂ ਦੇ ਵਿਨਾਸ਼ ਦੇ ਸਿੱਟੇ ਵਜੋਂ ਅਦ੍ਵੈਤ-ਅਵਸਥਾ ਦਾ ਪੈਦਾ ਹੋਣਾ ਹੀ 'ਮੁਕਤੀ' ਹੈ। ਅਸਲ ਵਿਚ, ਇੰਦ੍ਰੀਆਂ ਦਾ ਮਨ ਵਿਚ, ਮਨ ਦਾ ਪ੍ਰਾਣ ਵਿਚ, ਪ੍ਰਾਣ ਦਾ ਆਤਮਾ ਵਿਚ ਲੀਨ ਹੋਣਾ ਅਤੇ ਇਸ ਦੁਆਰਾ ਬ੍ਰਹਮਾਨੰਦ ਦਾ ਪ੍ਰਾਪਤ ਹੋਣਾ ਹੀ ਮੁਕਤੀ ਹੈ।

ਮੁਕਤੀ ਸੰਬੰਧੀ ਵਿਦਵਾਨਾਂ ਨੇ ਕੁਝ ਭੇਦਾਂ ਜਾਂ ਪ੍ਰਕਾਰਾਂ ਦੀ ਕਲਪਨਾ ਵੀ ਕੀਤੀ ਹੈ। ਇਸ ਸੰਬੰਧ ਵਿਚ ਦੋ ਮਾਨਤਾਵਾਂ ਜ਼ਿਆਦਾ ਪ੍ਰਚਲਿਤ ਹਨ। ਇਕ ਮਾਨਤਾ ਅਨੁਸਾਰ ਮੁਕਤੀ ਤਿੰਨ ਪ੍ਰਕਾਰ ਦੀ ਹੈ—ਜੀਵਨ-ਮੁਕਤੀ, ਵਿਦੇਹ-ਮੁਕਤੀ ਅਤੇ ਨਿੱਤ-ਮੁਕਤੀ। ਜੋ ਸ਼ਰੀਰ ਨੂੰ ਧਾਰਣ ਕਰਦੇ ਹੋਏ ਹਰਿ-ਭਗਤੀ ਜਾਂ ਆਤਮ-ਗਿਆਨ ਰਾਹੀਂ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ, ਉਹ ਜੀਵਨ-ਮੁਕਤ ਅਖਵਾਉਂਦੇ ਹਨ। ਜੋ ਜੀਵ ਦੇਹ ਦੇ ਨਸ਼ਟ ਹੋਣ 'ਤੇ ਮੁਕਤੀ ਪ੍ਰਾਪਤ ਕਰਦੇ ਹਨ, ਉਹ ਵਿਦੇਹ-ਮੁਤ ਹਨ ਅਤੇ ਜੋ ਜੀਵ ਕਰਮਾਂ ਦੇ ਵਸ ਵਿਚ ਹੋ ਕੇ ਜਨਮ-ਮਰਣ ਦੇ ਚੱਕਰ ਵਿਚ ਨਹੀਂ ਪੈਂਦੇ ਅਤੇ ਅਵਤਾਰਾਂ ਵਾਂਗ ਆਪਣੀ ਜਾਂ ਪਰਮਾਤਮਾ ਦੀ ਇੱਛਾ ਅਨੁਸਾਰ ਵਖਰੇ ਵਖਰੇ ਲੋਕਾਂ ਵਿਚ ਵਿਚਰਦੇ ਰਹਿੰਦੇ ਹਨ, ਉਹ ਨਿੱਤ-ਮੁਕਤ ਹਨ।

ਦੂਜੀ ਮਾਨਤਾ ਅਨੁਸਾਰ ਮੁਕਤੀ ਚਾਰ ਤਰ੍ਹਾਂ ਦੀ ਹੈ—(1) ਸਾਲੋਕ੍ਯ ਮੁਕਤੀ (ਜਿਸ ਵਿਚ ਜੀਵ ਇਸ਼ਟਦੇਵ

ਦੇ ਲੋਕ ਵਿਚ ਆਪਣੀ ਇੱਛਾ ਅਨੁਸਾਰ ਨਿਵਾਸ ਕਰਦਾ ਹੈ), (2) ਸਾਮੀਪ੍ਯ ਮੁਕਤੀ (ਜਿਸ ਵਿਚ ਜੀਵ ਇਸ਼ਟਦੇਵ ਦੇ ਨੇੜੇ ਰਹਿ ਕੇ ਆਨੰਦ ਮਾਣਦਾ ਹੈ), (3) ਸਾਰੂਪ੍ਯ ਮੁਕਤੀ (ਜਿਸ ਵਿਚ ਜੀਵ ਇਸ਼ਟ-ਦੇਵ ਵਰਗੇ ਰੂਪ ਅਤੇ ਗੁਣ ਨੂੰ ਪ੍ਰਾਪਤ ਕਰ ਲੈਂਦਾ ਹੈ), (4) ਸਾਯੁਜ੍ਯ ਮੁਕਤੀ (ਜਿਸ ਵਿਚ ਜੀਵ ਇਸ਼ਟ-ਦੇਵ ਦੀ ਦੇਹ ਵਿਚ ਸਮਾ ਜਾਂਦਾ ਹੈ।)।

ਮੱਧ-ਯੁਗ ਦੇ ਕਈ ਵੈਸ਼ਣਵ ਆਚਾਰਯਾਂ ਨੇ ਮੁਕਤੀ ਦੇ ਹੋਰ ਵੀ ਕਈ ਭੇਦ ਦਸੇ ਹਨ। ਸੰਤਾਂ ਨੇ ਵੀ ਮੁਕਤੀ ਦੀ ਗੱਲ ਕੀਤੀ ਹੈ, ਪਰ ਕਿਸੇ ਪ੍ਰਕਾਰ ਦੀ ਪਰੰਪਰਾਗਤ ਮੁਕਤੀ ਨੂੰ ਉਨ੍ਹਾਂ ਨੇ ਕੋਈ ਮਹੱਤਵ ਨਹੀਂ ਦਿੱਤਾ, ਕਿਉਂਕਿ ਉਨ੍ਹਾਂ ਲਈ ਬ੍ਰਹਮ-ਗਿਆਨ ਜਾਂ ਆਤਮ-ਤਦਾਤਕਾਰ ਦੀ ਅਵਸਥਾ ਹੀ ਮੁਕਤੀ ਹੈ। ਗੁਰੂ ਅਰਜਨ ਦੇਵ ਜੀ ਨੇ ਮੁਕਤੀ ਨਾਲੋਂ ਈਸ਼ਵਰੀ ਪ੍ਰੇਮ ਨੂੰ ਜ਼ਿਆਦਾ ਮਹੱਤਵ ਦਿੱਤਾ ਹੈ— *ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ। ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ।* (ਗੁ.ਗ੍ਰੰ.534)। ਭਗਤ ਨਾਮਦੇਵ ਨੇ ਚੌਹਾਂ ਮੁਕਤੀਆਂ ਨਾਲੋਂ ਪ੍ਰਭੂ-ਸ਼ਰਣ ਨੂੰ ਜ਼ਿਆਦਾ ਮਹੱਤਵਪੂਰਣ ਮੰਨਿਆ ਹੈ— *ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ। ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ।*(ਗੁ.ਗ੍ਰੰ.1105)।

ਗੁਰੂ ਗ੍ਰੰਥ ਸਾਹਿਬ ਵਿਚ ਮੁਕਤੀ-ਪ੍ਰਾਪਤੀ ਦੇ ਮੁੱਖ ਸਾਧਨ ਪ੍ਰੇਮ-ਭਗਤੀ ਅਤੇ ਨਿਮਰਤਾ (*ਭਾਉ ਭਗਤਿ ਕਰਿ ਨੀਚੁ ਸਦਾਏ। ਤਉ ਨਾਨਕ ਮੋਖੰਤਰੁ ਪਾਏ*—ਗੁ. ਗ੍ਰੰ.470) ਦਸ ਕੇ ਗੁਰੂ ਦੇ ਸ਼ਬਦ ਦੀ ਆਰਾਧਨਾ ਦੁਆਰਾ ਆਪਣੇਪਨ ਦੀ ਭਾਵਨਾ ਜਾਂ ਹਉਮੈ ਨੂੰ ਨਸ਼ਟ ਕਰਨ ਉਤੇ ਬਲ ਦਿੱਤਾ ਗਿਆ ਹੈ—*ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ।* (ਗੁ.ਗ੍ਰੰ.941-42)। ਸਚ ਤਾਂ ਇਹ ਹੈ ਕਿ ਆਪਣੇ ਆਪ ਨੂੰ ਪਛਾਣਨਾ ਹੀ 'ਮੁਕਤੀ' ਹੈ। ਅਸਲ ਵਿਚ, ਜੀਵਾਤਮਾ ਮਾਇਆ ਦੇ ਪ੍ਰਭਾਵ ਵਸ ਆਪਣੀ ਸੁਤੰਤਰ ਹੋਂਦ ਸਮਝਣ ਲਗ ਜਾਂਦੀ ਹੈ, ਇਸ ਲਈ ਉਹ ਖੁਆਰ ਹੁੰਦੀ ਹੈ। ਪਰ ਜਦੋਂ ਉਹ ਮਾਇਆ ਦੇ ਪ੍ਰਭਾਵ ਜਾਂ ਅਵਿਦਿਆ ਨੂੰ ਗੁਰੂ-ਸ਼ਬਦ ਰਾਹੀਂ ਨਸ਼ਟ ਕਰ ਦਿੰਦੀ ਹੈ ਤਾਂ ਅੰਦਰ ਵਸਦੇ ਪਰਮਾਤਮਾ ਦੇ ਦਰਸ਼ਨ ਹੋਣ ਨਾਲ ਅਦ੍ਵੈਤਾਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ। ਅਦ੍ਵੈਤਾਵਸਥਾ ਹੀ 'ਮੁਕਤੀ' ਹੈ। ਇਸ ਤਰ੍ਹਾਂ ਇਹ ਪ੍ਰਾਪਤੀ ਦੀ ਹੀ ਪੁਨਰ ਪ੍ਰਾਪਤੀ ਹੈ, ਕਿਸੇ ਪ੍ਰਕਾਰ ਦੀ ਬਾਹਰੋਂ ਅਰਜਿਤ ਕੋਈ ਵਸਤੂ ਨਹੀਂ,ਪਹਿਲਾਂ ਮੌਜੂਦ ਵਸਤੂ ਦਾ ਹੀ ਅਹਿਸਾਸ ਹੈ।

ਮੁਕਤੀ ਪ੍ਰਾਪਤ ਕਰਨ ਵਾਲੇ ਵਿਅਕਤੀ ਨੂੰ 'ਮੁਕਤ' ਕਿਹਾ ਜਾਂਦਾ ਹੈ। ਗੁਰਮਤਿ ਅਨੁਸਾਰੀ ਮੁਕਤ ਵਿਅਕਤੀ ਦਾ ਸਭ ਤੋਂ ਵੱਡਾ ਕਰਤੱਵ ਹੈ ਕਿ ਆਪ ਹੀ 'ਮੁਕਤੀ' ਪ੍ਰਾਪਤ ਨਹੀਂ ਕਰਦਾ, ਸਗੋਂ ਸਾਰੇ ਸੰਸਾਰ ਨੂੰ, ਸਾਰੇ ਮਾਨਵ-ਸਮਾਜ ਨੂੰ, ਉਸ ਦੇ ਸੰਪਰਕ ਵਿਚ ਆਉਣ ਵਾਲੇ ਜਿਗਿਆਸੂਆਂ ਨੂੰ ਵੀ ਮੁਕਤ ਕਰਦਾ ਹੈ—*ਆਪਿ ਮੁਕਤੁ ਮੁਕਤੁ ਕਰੈ ਸੰਸਾਰੁ। ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ।* (ਗੁ.ਗ੍ਰੰ.295)। 'ਮੁਕਤ' ਵਿਅਕਤੀ ਦਾ ਪ੍ਰਕਾਰਜ *ਕੇਤੀ ਛੁਟੀ ਨਾਲਿ* ਵਾਲਾ ਹੈ।

**ਮੁਖ਼ਲਿਸਗੜ੍ਹ** (ਕਿਲ੍ਹਾ) : ਅੰਬਾਲਾ ਜ਼ਿਲ੍ਹੇ ਦੇ ਸਢੌਰਾ ਨਗਰ ਤੋਂ ਕੁਝ ਦੂਰ ਸ਼ਿਵਾਲਕ ਪਹਾੜੀਆ ਦੇ ਪੈਰਾ ਵਿਚ ਉੱਚੀ ਥਾਂ ਉਤੇ ਉਸਰਿਆ ਇਕ ਕਿਲ੍ਹਾ ਜੋ ਸ਼ਾਹਜਹਾਨ ਬਾਦਸ਼ਾਹ ਦੇ ਆਦੇਸ਼ ਨਾਲ ਉਸ ਦੇ ਇਕ ਅਹਿਲਕਾਰ ਮੁਖ਼ਲਿਸਖ਼ਾਨ ਨੇ ਬਣਵਾਇਆ ਸੀ। ਸੰਨ 1710 ਈ. ਵਿਚ ਬਾਬਾ ਬੰਦਾ ਬਹਾਦਰ ਨੇ ਸਰਹਿੰਦ ਅਤੇ ਸਢੌਰੇ ਨੂੰ ਜਿਤਣ ਉਪਰੰਤ ਇਸ ਕਿਲ੍ਹੇ ਨੂੰ ਆਪਣਾ ਨਿਵਾਸ-ਸਥਾਨ ਬਣਾਇਆ। ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਜਦੋਂ ਬੰਦਾ ਬਹਾਦਰ ਦੀਆਂ ਜਿਤਾਂ ਦਾ ਪਤਾ ਲਗਾ ਤਾਂ ਉਸ ਨੇ ਬਹੁਤ ਸਾਰੀ ਸੈਨਾ ਇਕੱਠੀ ਕਰਕੇ ਪੰਜਾਬ ਵਲ ਪ੍ਰਸਥਾਨ ਕੀਤਾ। ਇਸ ਕਿਲ੍ਹੇ ਨੂੰ 16 ਹਜ਼ਾਰ ਘੋੜਚੜ੍ਹੇ ਅਤੇ ਪੈਦਲ ਸੈਨਿਕਾਂ ਨੇ ਕਈ ਮਹੀਨੇ ਘੇਰੀ ਰਖਿਆ, ਪਰ ਕਿਲ੍ਹੇ ਉਤੇ ਕਬਜ਼ਾ ਨ ਹੋ ਸਕਿਆ। ਲੰਬੀ ਘੇਰਾਬੰਦੀ ਤੋਂ ਤੰਗ ਆ ਕੇ 10 ਦਸੰਬਰ 1710 ਈ. ਨੂੰ ਬੰਦਾ ਬਹਾਦਰ ਕਿਲ੍ਹੇ ਵਿਚੋਂ ਪਹਾੜ ਵਲ ਨਿਕਲਣ ਵਿਚ ਸਫਲ ਹੋ ਗਿਆ। ਇਸ ਕਿਲ੍ਹੇ ਦਾ ਨਾਂ ਬਾਬਾ ਬੰਦਾ ਬਹਾਦਰ ਨੇ 'ਲੋਹਗੜ੍ਹ' ਰਖਿਆ ਸੀ।

**ਮੁਗਲੂ, ਭਾਈ** : ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਸਿੱਖ ਜਿਸ ਨੇ ਸੰਨ 1634 ਈ. ਵਿਚ ਮੇਹਰਾਜ ਦੇ ਯੁੱਧ ਵਿਚ ਬਹੁਤ ਵੀਰਤਾ ਵਿਖਾਈ ਸੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਉਸ ਨੂੰ ਵਰ ਮੰਗਣ ਲਈ ਕਿਹਾ। ਭਾਈ ਮੁਗਲੂ ਨੇ ਇੱਛਾ ਜ਼ਾਹਿਰ ਕੀਤੀ ਕਿ ਮਰਨ ਵੇਲੇ ਉਸ ਨੂੰ ਗੁਰੂ ਜੀ ਦੇ ਦਰਸ਼ਨ ਪ੍ਰਾਪਤ ਹੋਣ। ਗੁਰੂ ਜੀ ਨੇ ਨੌਂਵੇਂ ਜਾਮੇ ਵਿਚ ਉਸ ਨੂੰ ਦਰਸ਼ਨ ਦੇ ਕੇ

ਉਸ ਦੀ ਇੱਛਾ ਪੂਰੀ ਕੀਤੀ। ਗੁਰੂ ਤੇਗ ਬਹਾਦਰ ਉਸ ਦਾ ਸਸਕਾਰ ਕਰਕੇ ਭਿੱਖੀ ਪਿੰਡ ਨੂੰ ਪਰਤੇ। ਜਿਥੇ ਗੁਰੂ ਸਾਹਿਬ ਨੇ ਖੜੇ ਹੋ ਕੇ ਉਸ ਦਾ ਸਸਕਾਰ ਹੁੰਦਾ ਵੇਖਿਆ ਸੀ, ਹੁਣ ਉਥੇ ਗੁਰਦੁਆਰਾ ਮੰਜੀ ਸਾਹਿਬ ਬਣਿਆ ਹੋਇਆ ਹੈ। ਵੇਖੋ 'ਗਣਢੂਆਂ (ਪਿੰਡ)'।

**ਮੁੰਘੇਰ** (ਨਗਰ) : ਬਿਹਾਰ ਪ੍ਰਾਂਤ ਦਾ ਇਕ ਜ਼ਿਲ੍ਹਾ-ਨਗਰ ਜਿਥੇ ਗੁਰੂ ਤੇਗ ਬਹਾਦਰ ਜੀ ਪੂਰਬ ਦੀ ਯਾਤ੍ਰਾ ਵੇਲੇ ਕਾਮਰੂਪ ਨੂੰ ਜਾਂਦਿਆਂ ਸੰਨ 1666 ਈ. ਵਿਚ ਬਿਰਾਜੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪੁਰਾਣੇ ਕਿਲ੍ਹੇ ਦੇ ਨੇੜੇ ਸਮਾਰਕ ਬਣਿਆ ਹੋਇਆ ਹੈ ਜੋ 'ਗੁਰਦੁਆਰਾ ਪੱਕੀ ਸੰਗਤ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦੀ ਪੁਰਾਣੀ ਇਮਾਰਤ ਸੰਨ 1934 ਈ. ਦੇ ਭੂਚਾਲ ਵਿਚ ਢਹਿ ਗਈ ਸੀ, ਪਰ ਸ਼ਰਧਾਲੂਆਂ ਨੇ ਹਿੰਮਤ ਕਰਕੇ ਸੰਨ 1935 ਈ. ਵਿਚ ਨਵੀਂ ਉਸਾਰ ਲਈ। ਇਸ ਗੁਰੂ-ਧਾਮ ਵਿਚ ਗੁਰੂ ਜੀ ਦੁਆਰਾ ਵਰਤੀ ਇਕ ਮੰਜੀ ਅਤੇ ਇਕ ਸਿਰ੍ਹਾਣਾ, ਪਵਿੱਤਰ ਅਤੇ ਯਾਦਗਾਰੀ ਵਸਤੂਆਂ ਵਜੋਂ ਸੰਭਾਲੇ ਹੋਏ ਹਨ। ਇਸ ਦੇ ਪੁਜਾਰੀ ਸਥਾਨਕ ਬ੍ਰਾਹਮਣ ਹਨ।

**ਮੁਜ਼ੰਗ** (ਬਸਤੀ) : ਲਾਹੌਰ ਨਗਰ ਦੀ ਇਕ ਬਾਹਰਲੀ ਬਸਤੀ ਜੋ ਮੌਜ਼ੰਗ ਗੋਤ ਦੇ ਇਕ ਪਠਾਣ ਨੇ ਵਸਾਈ ਸੀ। ਸਤਾਰ੍ਹਵੀਂ ਸਦੀ ਵਿਚ ਇਹ ਸ਼ਹਿਰ ਤੋਂ ਦੋ ਢਾਈ ਕਿ.ਮੀ. ਦੀ ਵਿਥ ਉਤੇ ਇਕ ਪਿੰਡ ਜਿਹਾ ਹੀ ਸੀ। ਲਾਹੌਰ ਦੀ ਫੇਰੀ ਦੌਰਾਨ ਗੁਰੂ ਹਰਿਗੋਬਿੰਦ ਸਾਹਿਬ ਇਥੇ ਕੁਝ ਸਮਾਂ ਠਹਿਰੇ ਸਨ। ਇਥੇ ਪਹਿਲਾਂ ਇਕ ਛੋਟਾ ਜਿਹਾ ਗੁਰੂ-ਧਾਮ ਸੀ, ਪਰ ਬਾਦ ਵਿਚ ਸ. ਮੇਹਰ ਸਿੰਘ ਚਾਵਲਾ ਨੇ ਨਵੀਂ ਇਮਾਰਤ ਬਣਵਾਈ, ਜੋ 'ਗੁਰਦੁਆਰਾ ਛੇਵੀਂ ਪਾਤਿਸ਼ਾਹੀ' ਦੇ ਨਾਂ ਨਾਲ ਪ੍ਰਸਿੱਧ ਹੋਈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਸੀ, ਪਰ ਪੰਜਾਬ ਦੀ ਵੰਡ ਵੇਲੇ ਇਹ ਪਾਕਿਸਤਾਨ ਵਿਚ ਰਹਿ ਗਿਆ।

**ਮੁੰਦਾਵਣੀ ਮਹਲਾ ੫** (ਬਾਣੀ) : ਇਸ ਸਿਰਲੇਖ ਅਧੀਨ ਦੋ ਸ਼ਲੋਕ ਦਰਜ ਹਨ। ਪਹਿਲੇ ਸ਼ਲੋਕ ਵਿਚ ਪੰਜ ਤੁਕਾਂ ਹਨ, ਪਰ ਇਸ ਨੂੰ 'ਸ਼ਲੋਕ' ਸਿਰਲੇਖ ਨਹੀਂ ਦਿੱਤਾ ਹੋਇਆ। ਇਸ ਨੂੰ 'ਪਦਾ' ਵੀ ਕਿਹਾ ਜਾ ਸਕਦਾ ਹੈ। ਇਸ ਵਿਚ ਗੁਰੂ ਅਰਜਨ ਦੇਵ ਜੀ ਨੇ ਰੂਪਕ ਅਲੰਕਾਰ ਰਾਹੀਂ ਭੋਜਨ ਕਰਨ ਲਈ ਪਰੋਸੇ ਹੋਏ ਥਾਲ ਦਾ ਚਿਤ੍ਰਣ ਕਰਕੇ ਉਸ ਦੀ ਅਭੇਦਤਾ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਨਾਲ ਸਥਾਪਿਤ ਕੀਤੀ ਹੈ ਜਿਸ ਵਿਚ ਸਤ, ਸੰਤੋਖ ਅਤੇ ਵਿਚਾਰ ਨਾਂ ਦੇ ਤਿੰਨ ਖਾਧ-ਪਦਾਰਥ ਹਨ ਜਿਨ੍ਹਾਂ ਤੋਂ ਨਾਮ-ਰੂਪੀ ਅੰਮ੍ਰਿਤ ਦੇ ਸੰਯੋਗ ਨਾਲ ਅਜਿਹਾ ਭੋਜਨ ਤਿਆਰ ਕੀਤਾ ਗਿਆ ਹੈ ਜਿਸ ਨਾਲ ਸੰਸਾਰ ਦੀ ਅਧਿਆਤਮਿਕ ਭੁਖ ਸਦਾ ਲਈ ਮਿਟ ਜਾਂਦੀ ਹੈ। ਇਸ ਭੋਜਨ ਦੇ ਸੇਵਨ ਤੋਂ ਬਿਨਾ ਅੰਧਕਾਰਮਈ ਸੰਸਾਰ ਤੋਂ ਪਾਰ ਨਹੀਂ ਹੋਇਆ ਜਾ ਸਕਦਾ।

ਕੁਝ ਵਿਆਖਿਆਕਾਰਾਂ ਦਾ ਮਤ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਅੰਤ ਉਤੇ ਇਸ ਦਾ ਦਰਜ ਹੋਣਾ ਇਸ ਨੂੰ ਗ੍ਰੰਥ ਸਾਹਿਬ ਦੀ ਸਮਾਪਤੀ ਦੀ ਮੋਹਰ-ਛਾਪ ਸਿੱਧ ਕਰਦਾ ਹੈ, ਤਾਂ ਜੋ ਇਸ ਵਿਚ ਕੋਈ ਰੱਲਾ ਨ ਪਾ ਸਕੇ। ਪਰ ਕੁਝ ਵਿਦਵਾਨ ਇਸ ਰੂਪਕ-ਸਿਰਜਨਾ ਨੂੰ ਇਕ ਬੁਝਾਰਤ ਦਸਦੇ ਹਨ ਜਿਸ ਦੇ ਅਰਥ ਜੇ ਕੋਈ ਜਿਗਿਆਸੂ ਖੋਲ੍ਹ ਸਕੇ ਤਾਂ ਉਸ ਦਾ ਪਾਰ-ਉਤਾਰਾ ਹੋ ਜਾਂਦਾ ਹੈ।

ਚਾਰ ਤੁਕਾਂ ਦੇ ਦੂਜੇ ਸ਼ਲੋਕ ਵਿਚ ਗ੍ਰੰਥ ਸਾਹਿਬ ਵਰਗੇ ਮਹਾਨ ਕਾਰਜ ਦੇ ਪੂਰੇ ਹੋਣ 'ਤੇ ਪਰਮਾਤਮਾ ਦਾ ਧੰਨਵਾਦ ਕੀਤਾ ਗਿਆ ਹੈ ਕਿਉਂਕਿ ਉਸੇ ਦੀ ਕ੍ਰਿਪਾ ਕਰਕੇ ਗੁਰੂ ਅਰਜਨ ਦੇਵ ਜੀ ਇਹ ਕਾਰਜ ਪੂਰਾ ਕਰਨ ਦੇ ਸਮਰਥ ਹੋਏ ਸਨ।

ਇਹ ਦੋਵੇਂ ਸ਼ਲੋਕ ਚੂੰਕਿ ਗੁਰੂ ਅਰਜਨ ਦੇਵ ਜੀ ਦੇ ਲਿਖੇ ਹਨ, ਇਸ ਲਈ ਇਨ੍ਹਾਂ ਦੀ ਰਚਨਾ ਗ੍ਰੰਥ ਸਾਹਿਬ ਦੀ ਲਿਖਣ-ਪ੍ਰਕ੍ਰਿਆ ਦੀ ਸਮਾਪਤੀ ਦੇ ਅਵਸਰ ਉਤੇ ਹੀ ਹੋਈ ਹੋਵੇਗੀ।

**ਮੁਨੀਅਰਪੁਰ** (ਪਿੰਡ) : ਹਰਿਆਣਾ ਦੇ ਕੁਰੁਕ੍ਸ਼ੇਤ੍ਰ ਜ਼ਿਲ੍ਹੇ ਦਾ ਇਕ ਪਿੰਡ ਜੋ ਥਾਨੇਸਰ ਤੋਂ 13 ਕਿ.ਮੀ. ਪੂਰਬ ਵਾਲੇ ਪਾਸੇ ਹੈ। ਗੁਰੂ ਤੇਗ ਬਹਾਦਰ ਜੀ ਕੁਰੁਕ੍ਸ਼ੇਤ੍ਰ ਤੋਂ ਡੁੱਢੀ ਨੂੰ ਜਾਂਦਿਆਂ ਇਕ ਰਾਤ ਇਥੇ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਇਕ ਥੜਾ ਸਾਹਿਬ ਬਣਾਇਆ ਗਿਆ ਸੀ। ਪਰ ਸੰਨ 1960 ਈ. ਵਿਚ ਇਥੇ ਗੁਰਦੁਆਰੇ ਦੀ ਨਵੀਂ ਇਮਾਰਤ ਉਸਾਰੀ ਗਈ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ। ਮਸਿਆ ਵਾਲੇ ਦਿਨ ਉਚੇਚੇ ਦੀਵਾਨ ਸਜਦੇ ਹਨ ਅਤੇ

ਇਰਦ-ਗਿਰਦ ਦੇ ਪਿੰਡਾਂ ਤੋਂ ਬਹੁਤ ਸ਼ਰਧਾਲੂ ਆਉਂਦੇ ਹਨ।

**ਮੁਲਤਾਨ** (ਨਗਰ) : ਇਕ ਪੁਰਾਤਨ ਨਗਰ ਜੋ ਪੱਛਮੀ ਪੰਜਾਬ ਵਿਚ ਚਨਾਬ ਦਰਿਆ ਦੇ ਨੇੜੇ ਵਸਿਆ ਹੋਇਆ ਹੈ। ਇਸ ਦੀ ਹੋਂਦ ਸਿਕੰਦਰ ਦੇ ਹਮਲੇ ਤੋਂ ਪਹਿਲਾਂ ਦੀ ਹੈ ਕਿਉਂਕਿ ਸਿਕੰਦਰ ਦੁਆਰਾ ਜਿਤੇ ਹਿੰਦੁਸਤਾਨੀ ਇਲਾਕਿਆਂ ਵਿਚ ਇਸ ਦਾ ਨਾਂ ਗਿਣਿਆ ਜਾਂਦਾ ਹੈ। ਉਥੇ ਇਸ ਦਾ ਨਾਂ 'ਮੁਲਸਤਾਂ' ਲਿਖਿਆ ਹੋਇਆ ਹੈ। ਇਸ ਦਾ ਵਰਤਮਾਨ ਨਾਂ 'ਮੂਲ-ਤ੍ਰਾਣ' ਸ਼ਬਦ-ਜੁਟ ਤੋਂ ਵਿਕਸਿਤ ਹੋਇਆ ਮੰਨਿਆ ਜਾਂਦਾ ਹੈ। ਇਸ ਤੋਂ ਭਾਵ ਹੈ ਜਿਥੇ ਕਿਸੇ ਭਗਤ ਦੀ ਰਖਿਆ ਕੀਤੀ ਗਈ ਹੋਵੇ। ਇਹ ਨਗਰ, ਅਸਲ ਵਿਚ, ਹਿਰਣ੍ਯਾਕ੍ਸ਼ ਅਤੇ ਹਿਰਣ੍ਯਕਸ਼ਿਪੁ ਨਾਂ ਦੇ ਰਾਖਸ਼ ਰਾਜਿਆਂ ਦੀ ਰਾਜਧਾਨੀ ਸੀ। ਇਥੇ ਹੀ ਭਗਤ ਪ੍ਰਹਿਲਾਦ ਦੀ ਰਖਿਆ ਲਈ ਵਿਸ਼ਣੂ ਨੇ ਨਰਸਿੰਘ ਰੂਪ ਵਿਚ ਅਵਤਾਰ ਧਾਰਣ ਕੀਤਾ ਸੀ। ਉਸ ਘਟਨਾ ਨਾਲ ਸੰਬੰਧਿਤ ਮੰਦਿਰ ਹੁਣ ਵੀ ਇਥੇ ਮੌਜੂਦ ਹੈ।

ਮੁਸਲਮਾਨ ਹਮਲਾਵਰ ਚੂੰਕਿ ਪਹਿਲਾਂ ਸਿੰਧ ਖੇਤਰ ਵਲੋਂ ਹਿੰਦੁਸਤਾਨ ਵਿਚ ਦਾਖ਼ਲ ਹੋਏ ਸਨ, ਇਸ ਲਈ ਉਨ੍ਹਾਂ ਨਾਲ ਆਏ ਪੀਰ, ਫ਼ਕੀਰ ਅਤੇ ਮੁੱਲਾ ਲੋਗ ਅਧਿਕਤਰ ਇਸ ਨਗਰ ਵਿਚ ਹੀ ਵਸ ਗਏ ਸਨ। ਫਲਸਰੂਪ ਇਹ ਮੁਸਲਮਾਨਾਂ ਦੇ ਧਰਮ ਦਾ ਪ੍ਰਮੁਖ ਕੇਂਦਰ ਬਣ ਗਿਆ ਸੀ। ਉਦਾਸੀ ਦੌਰਾਨ ਗੁਰੂ ਨਾਨਕ ਦੇਵ ਜੀ ਇਸ ਨਗਰ ਵਿਚ ਆਏ ਸਨ। ਭਾਈ ਗੁਰਦਾਸ ਅਨੁਸਾਰ ਉਥੋਂ ਦੇ ਪੀਰਾਂ ਫ਼ਕੀਰਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਦੁੱਧ ਦਾ ਕਟੋਰਾ ਪੇਸ਼ ਕੀਤਾ, ਇਹ ਸੰਕੇਤ ਕਰਨ ਲਈ ਕਿ ਇਹ ਨਗਰ ਅਗੇ ਹੀ ਪੀਰਾਂ ਨਾਲ ਭਰਿਆ ਹੋਇਆ ਹੈ, ਹੋਰ ਕਿਸੇ ਦੀ ਗੁੰਜਾਇਸ਼ ਨਹੀਂ। ਪਰ ਗੁਰੂ ਜੀ ਨੇ ਉਸ ਦੁੱਧ ਉਤੇ ਚੰਬੇਲੀ ਦਾ ਫੁਲ ਟਿਕਾ ਦਿੱਤਾ, ਇਹ ਦਸਣ ਲਈ ਕਿ ਮੈਂ ਬਿਨਾ ਕਿਸੇ ਨੂੰ ਪਰੇਸ਼ਾਨ ਕੀਤੇ ਇਸ ਵਿਚ ਸਮਾ ਜਾਵਾਂਗਾ—*ਮੇਲਿਓਂ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ। ਅਗੋਂ ਪੀਰ ਮੁਤਲਾਨ ਦੇ ਦੁਧਿ ਕਟੋਰਾ ਭਰਿ ਲੈ ਆਈ। ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧ ਵਿਚਿ ਮਿਲਾਈ। ਜਿਉ ਸਾਗਰ ਵਿਚ ਗੰਗ ਸਮਾਈ* (1/44)। ਪਰ ਮੁਸਲਮਾਨਾਂ ਦੀ ਅਧਿਕ ਆਬਾਦੀ ਹੋਣ ਕਾਰ ਇਸ ਨਗਰ ਵਿਚ ਕੋਈ ਗੁਰੂ-ਧਾਮ ਜਾਂ ਸਮਾਰਕ ਨ ਬਣ ਸਕਿਆ।

ਸੰਨ 1527 ਈ. ਵਿਚ ਇਸ ਉਤੇ ਬਾਬਰ ਨੇ ਕਬਜ਼ਾ ਕੀਤਾ। ਦਿੱਲੀ ਵਿਚ ਮੁਗ਼ਲ ਬਾਦਸ਼ਾਹੀ ਦੇ ਕਮਜ਼ੋਰ ਹੋਣ ਨਾਲ ਸੰਨ 1752 ਈ. ਵਿਚ ਇਹ ਅਹਿਮਦਸ਼ਾਹ ਦੁਰਾਨੀ ਦੇ ਅਧਿਕਾਰ ਵਿਚ ਆ ਗਿਆ। ਸੰਨ 1818 ਈ. ਵਿਚ ਇਸ ਉਤੇ ਮਹਾਰਾਜਾ ਰਣਜੀਤ ਸਿੰਘ ਨੇ ਆਪਣਾ ਅਧਿਕਾਰ ਜਮਾ ਲਿਆ। ਲਾਹੌਰ ਦਰਬਾਰ ਵਿਚ ਅੰਗ੍ਰੇਜ਼ਾਂ ਦਾ ਦਖ਼ਲ ਵਧ ਜਾਣ ਤੋਂ ਬਾਦ ਇਥੋਂ ਦੇ ਸਿੱਖ ਗਵਰਨਰ ਦੀਵਾਨ ਮੂਲਰਾਜ ਨੇ ਬਗ਼ਾਵਤ ਕਰ ਦਿੱਤੀ। ਅੰਗ੍ਰੇਜ਼ ਅਤੇ ਸਿੱਖਾਂ ਦੀ ਦੂਜੀ ਲੜਾਈ ਵਿਚ ਦੀਵਾਨ ਅੰਗ੍ਰੇਜ਼ਾਂ ਤੋਂ ਹਾਰ ਗਿਆ ਅਤੇ ਨਗਰ ਉਤੇ ਅੰਗ੍ਰੇਜ਼ਾਂ ਦਾ ਕਬਜ਼ਾ ਹੋ ਗਿਆ। ਦੇਸ਼ ਵੰਡ ਤੋਂ ਬਾਦ ਇਹ ਪੱਛਮੀ ਪੰਜਾਬ ਦਾ ਮੁਖ ਨਗਰ ਹੈ।

**ਮੁਲਤਾਨ ਦੀ ਵਾਰ** : ਕਵੀ ਸ਼ਾਹ ਅਜ਼ੀਮ ਦੀ ਲਿਖੀ ਹੋਈ 'ਮੁਲਤਾਨ ਦੀ ਵਾਰ' ਹੁਣ ਤਕ ਅਗਿਆਤ ਹੀ ਰਹੀ ਹੈ। ਇਸ ਦਾ ਪਹਿਲੀ ਵਾਰ ਸਫ਼ਕਤ ਤਨਵੀਰ ਮਿਰਜ਼ਾ ਨੇ ਵਿਸ਼ਲੇਸ਼ਣ ਕਰਨ ਦਾ ਉਦਮ ਕੀਤਾ, ਜਿਸ ਨੂੰ 'View Point', ਦੇ ਮਾਰਚ, 1990 ਈ. ਦੇ ਅੰਕ ਵਿਚੋਂ ਪ੍ਰੋ. ਮਨਮੋਹਨ ਸਿੰਘ ਨੇ ਲਿਪੀਅੰਤਰਿਤ ਕਰਕੇ 'ਖੋਜ ਪਤ੍ਰਿਕਾ' (ਅੰਕ 35) ਵਿਚ ਪ੍ਰਕਾਸ਼ਿਤ ਕੀਤਾ। ਕਵੀ ਸ਼ਾਹ ਅਜ਼ੀਮ ਕੌਣ ਸੀ ਅਤੇ ਕਦ ਹੋਇਆ ਸੀ, ਇਨ੍ਹਾਂ ਤੱਥਾਂ ਬਾਰੇ ਕੁਝ ਗਿਆਨ ਉਪਲਬਧ ਨਹੀਂ ਹੈ। ਇਹ ਵਾਰ ਕਦ ਅਤੇ ਕਿਥੇ ਲਿਖੀ ਗਈ ਅਤੇ ਇਸ ਨੂੰ ਲਿਖਣ ਦੀ ਪ੍ਰੇਰਣਾ ਕਿਸ ਨੇ ਦਿੱਤੀ ? ਇਸ ਬਾਰੇ ਕੋਈ ਤੱਥ ਨਹੀਂ ਮਿਲਦਾ।

ਇਸ ਵਾਰ ਵਿਚ ਸੰਨ 1818 ਈ. ਵਿਚ ਮੁਲਤਾਨ ਵਿਚ ਸਿੱਖਾਂ ਅਤੇ ਨਵਾਬ ਮੁਜ਼ਫ਼ਰ ਖ਼ਾਨ ਵਿਚਾਲੇ ਹੋਈ ਲੜਾਈ ਦਾ ਬ੍ਰਿੱਤਾਂਤ ਹੈ। ਇਸ ਦਾ ਇਕ ਨਾਮਾਂਤਰ 'ਨਵਾਬ ਮੁਜ਼ਫ਼ਰ ਦੀ ਵਾਰ' ਵੀ ਹੈ। ਇਸ ਵਾਰ ਵਿਚ ਵਰਣਿਤ ਲੜਾਈ ਨੂੰ ਨ ਕਰਨ ਲਈ ਮਹਾਰਾਜੇ ਦੇ ਅਧੀਨ ਹੋ ਚੁਕੇ ਕਸੂਰ ਦੇ ਪਠਾਣ ਸ਼ਾਸਕ ਕੁਤਬੁੱਦੀਨ ਨੇ ਮੁਲਤਾਨ ਦੇ ਨਵਾਬ ਨੂੰ ਸਮਝਾਇਆ, ਪਰ ਨਵਾਬ ਨੇ ਬੜੀ ਦ੍ਰਿੜ੍ਹਤਾ ਨਾਲ ਆਪਣੀ ਅਣਖ ਨੂੰ ਪ੍ਰਗਟਾਉਂਦਿਆਂ ਕਿਹਾ :

*ਮੇਰਾ ਨਹੀਂ ਭਰਨਿਆ ਆਛੋਹ ਇਸ ਕਟਕ ਨਾਲ।*
*ਤੋੜੇ ਸਿਖ ਹੋਵੇ ਪੰਜ ਸੌ ਮਾਰ ਹਿਕ ਪਠਾਣ ਦੀ।*
*ਤੋਪਾਂ ਦੀ ਕਿਹ ਆ ਰੌ ਅਗੇ ਵਗੀਆਂ ਚਾਰ ਮਾਹ।*

*ਦੇ ਨ ਏਡੇ ਤੋਹ ਮਰਨਾ ਹਿਕ ਵਾਰ।...*

ਕਵੀ ਨੇ ਸੰਨ 1817 ਈ. ਵਿਚ ਮੁਲਤਾਨ ਦੇ ਕਿਲ੍ਹੇ ਨੂੰ ਘੇਰਾ ਪਾਉਣ ਦੀ ਗੱਲ ਕਰਕੇ ਉਸ ਦੇ ਸਫਲ ਨ ਹੋਣ ਵਲ ਸੰਕੇਤ ਕੀਤਾ ਹੈ :

*ਸਿੰਘ ਸਿੰਘਾ ਦਾ ਬਾਦਸ਼ਾਹ ਵਟ ਅੰਦਰ ਪਾਏ।*
*ਅਮੀਰ ਉਮਰਾ ਮੁਸੱਦੀ ਸਭ ਕੋਲ ਬਹਾਏ।*
*ਜਿਹੜਾ ਭਿੜਸੀ ਨਹੀਂ ਪਠਾਣ ਨਾਲ ਬੇਤਰਸੀ ਪਾਏ।*
*ਮੁਲਤਾਨ ਦੀ ਡਾਢੀ ਤਾਬ ਹਮੇਸ਼ਾ ਸਿੰਘ ਨੂੰ।*
*ਹਰ ਇਕ ਦੀ ਅਰਜ਼ਾਤ ਇਹ ਕਿਲ੍ਹਾ ਅਜ ਮਾਰੀਏ।...*

ਸੰਨ 1818 ਈ. ਦੇ ਸ਼ੁਰੂ ਵਿਚ ਪੰਜੀ ਹਜ਼ਾਰੀ ਸਿੱਖ ਸੈਨਾ ਨੇ ਮੁਲਤਾਨ ਵਲ ਕੂਚ ਕੀਤਾ। ਵਿਚੋਲਿਆਂ ਨੇ ਜੰਗ ਟਾਲਣ ਦੇ ਬਹੁਤ ਯਤਨ ਕੀਤੇ, ਪਰ ਨ ਟਲੀ ਅਤੇ ਨਵਾਬ ਮੁਲਤਾਨ ਨੇ ਸਭ ਨਾਲ ਸਲਾਹ ਕਰ੍ਕੇ ਯੁੱਧ ਕਰਨ ਦਾ ਫ਼ੈਸਲਾ ਕਰ ਲਿਆ। ਨਵਾਬ ਨੇ ਆਪਣੇ ਅੱਠਾਂ ਪੁਤਰਾਂ ਨੂੰ ਵੀ ਯੁੱਧ ਦੇ ਮੈਦਾਨ ਵਿਚ ਝੋਂਕ ਦਿੱਤਾ ਆਪ ਵੀ ਸ਼ਹਾਦਤ ਦਾ ਗਾਨਾ ਬੰਨ੍ਹ ਲਿਆ।

ਭਿਆਨਕ ਯੁੱਧ ਤੋਂ ਬਾਦ ਅਤੇ ਤੋਪਾਂ ਨਾਲ ਕਿਲ੍ਹੇ ਦੀਆਂ ਦੀਵਾਰਾਂ ਦੇ ਡਿਗ ਪੈਣ ਤੋਂ ਬਾਦ ਆਖਰਾਂ ਦਾ ਯੁੱਧ ਹੋਇਆ। ਨਵਾਬ ਅਤੇ ਉਸ ਦੇ ਪੰਜ ਪੁੱਤਰ ਮਾਰੇ ਗਏ। ਫਿਰ ਉਸ ਦੀ ਧੀ ਬਖ਼ਤ ਭਰੀ ਯੁੱਧ ਦੇ ਮੈਦਾਨ ਵਿਚ ਕੁਦ ਪਈ। ਕਵੀ ਅਨੁਸਾਰ :

*ਬਖ਼ਤ ਭਰੀ ਚੜ੍ਹ ਆਈ ਉਹ ਫਿਰ ਜੰਗ ਤੇ।*
*ਉਹ ਬਿਸਮਿਲਾ ਕਰ ਜਾਈ ਧਨ ਨਵਾਬ ਦੀ।*
*ਛਪ ਛਪ ਰਖੇ ਚਾਲੀ ਬੁਰਕੇ ਸਤਰ ਦੇ।*
*ਉਹ ਫੇਰ ਚੜ੍ਹ ਕੇ ਆਈ ਘੁੰਡ ਉਤਾਰਿਆ।*
*ਬੰਨ੍ਹ ਪੱਗਾਂ ਸਿਰ ਕਜਾਈ ਬਧਿ ਉਸ ਪੇਚ ਨਾਲ।*
*ਆਂਦੀ ਏ ਬਾਂਹ ਲੜਾਈ ਚੂੜੇ ਲੁਛਨ ਦੇ।*
*ਯਾਦ ਕੀਤੇ ਸੂ ਭਾਈ ਨਜ਼ਰ ਨਾ ਆਂਵਦੇ।*
*ਇਸ ਨੂੰ ਯਾਦ ਜੋ ਦਰਬਲ ਆਈ ਵਿਸਰਿਆ ਘਾਰ ਵੇ।*
*ਉਹ ਕੂੰਜ ਵਾਂਗ ਕੁਰਲਾਈ ਉਠੀ ਜੋਸ਼ ਨਾਲ।*
*ਉਸ ਮਾਰਨ ਬਹੁਤ ਸਿਪਾਹੀ ਖੜਕ ਸਿੰਘ ਦੇ।*
*ਉਹ ਤਾਂ ਗਈ ਏ ਘੋਲ ਘੁਮਾਈ ਸਾਰੇ ਖਵੇਸ਼ ਤੇ।*
*ਉਸ ਹੂਰਾਂ ਮਹਿੰਦੀ ਲਾਈ ਵਿਚ ਬਹਿਸ਼ਤ ਦੇ।*
*ਹਵਾ ਡਾਢੇ ਕਲਮ ਵਗਾਈ ਲੌਹ ਮਹਿਫ਼ੂਜ਼ ਵਿਚ।*

ਪੂਰਾ ਪਾਠ ਉਪਲਬਧ ਨ ਹੋਣ ਕਾਰਣ ਇਸ ਵਾਰ ਦਾ ਸਹੀ ਪਰਿਚਯ ਭਾਵੇਂ ਨਹੀਂ ਦਿੱਤਾ ਜਾ ਸਕਦਾ, ਪਰ ਇਕ ਗੱਲ ਬੜੀ ਸਪੱਸ਼ਟ ਹੈ ਕਿ ਇਸ ਵਾਰ ਵਿਚ ਮੁਲਤਾਨ ਦੇ ਨਵਾਬ ਦੀ ਬਹਾਦਰੀ, ਦ੍ਰਿੜ੍ਹਤਾ ਅਤੇ ਧਾਰਮਿਕ ਕਟੜਤਾ ਬੜੀ ਨਿਖਰ ਕੇ ਸਾਹਮਣੇ ਆਈ ਹੈ। ਇਸ ਦੀ ਭਾਸ਼ਾ ਸਰਲ ਕੇਂਦਰੀ ਪੰਜਾਬੀ ਹੈ, ਕਿਤੇ ਕਿਤੇ ਲਹਿੰਦੀ ਦੀ ਰੰਗਣ ਹੈ। ਯੁੱਧ ਦਾ ਵਿਵਰਣ ਹੈ, ਪਰ ਚਿਤ੍ਰਣ ਨਹੀਂ। ਇਸ ਵਿਚ ਵੀਰ ਰਸ ਆਪਣੀ ਪਰਿਪੱਕਤਾ ਨੂੰ ਨਹੀਂ ਪਹੁੰਚ ਸਕਿਆ। ਸਿੱਖ ਸੈਨਾ ਦੀ ਯੁੱਧ-ਕੁਸ਼ਲਤਾ ਦਾ ਰਵਾਇਤੀ ਵਰਣਨ ਹੈ। ਛੰਦ-ਚਾਲ ਵੀ ਵਾਰ ਦੀ ਪ੍ਰਕ੍ਰਿਤੀ ਅਨੁਸਾਰ ਤੀਬਰ ਅਤੇ ਪ੍ਰਵਾਹਮਾਨ ਨਹੀਂ!

**ਮੁਲਤਾਨਾ ਸਿੰਘ, ਕੰਵਰ** (1819-1846 ਈ.) : ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਇਕ ਪੁੱਤਰ ਜੋ ਰਾਣੀ ਰਤਨ ਕੌਰ ਦੀ ਕੁੱਖੋਂ ਸੰਨ 1819 ਈ. ਵਿਚ ਪੈਦਾ ਹੋਇਆ। ਉਦੋਂ ਹੀ ਪ੍ਰਾਪਤ ਹੋਈ ਮੁਲਤਾਨ ਦੀ ਜਿਤ ਕਾਰਣ ਇਸ ਦਾ ਨਾਂ 'ਮੁਲਤਾਨਾ ਸਿੰਘ' ਰਖਿਆ ਗਿਆ। ਇਸ ਨੂੰ ਅੰਮ੍ਰਿਤਸਰ ਜ਼ਿਲ੍ਹੇ ਵਿਚ ਛੋਟੀ ਜਿਹੀ ਜਾਗੀਰ ਦਿੱਤੀ ਗਈ। ਇਸ ਨੇ ਗੁੰਮਨਾਮੀ ਦੀ ਹਾਲਤ ਵਿਚ ਹੀ ਸਮਾਂ ਗੁਜ਼ਾਰਿਆ ਅਤੇ ਸੰਨ 1846 ਈ. ਵਿਚ ਗੁਜ਼ਰ ਗਿਆ।

**ਮੂਸਨ** (ਇਕ ਸਿੱਖ) : ਗੁਰੂ ਗ੍ਰੰਥ ਸਾਹਿਬ ਦੇ ਚਉਬੋਲਿਆਂ ਵਿਚ ਉਲਿਖਿਤ ਅਤੇ ਪ੍ਰਸਿੱਧ ਲੋਕ-ਕਥਾ ਦਾ ਪਾਤਰ ਜੋ ਸੰਮਨ ਦਾ ਪੁੱਤਰ ਸੀ। ਸੰਮਨ ਅਤੇ ਮੂਸਨ ਨਾਲ ਸੰਬੰਧਿਤ ਲੋਕ-ਕਥਾ ਦੀਆਂ ਕਥਾਨਕ ਰੂੜ੍ਹੀਆਂ ਦਾ ਇਤਿਹਾਸ ਢਾਈ ਹਜ਼ਾਰ ਸਾਲ ਪੁਰਾਣਾ ਦਸਿਆ ਜਾਂਦਾ ਹੈ। ਇਸ ਦਾ ਮੁੱਢ ਭਾਵੇਂ ਮਿਸਰ ਵਿਚ ਬਝਿਆ, ਪਰ ਕਾਲਾਂਤਰ ਵਿਚ ਵਖ ਵਖ ਦੇਸ਼ਾਂ ਦੇ ਸਭਿਆਚਾਰਾਂ ਵਿਚ ਇਸ ਦੇ ਸਰੂਪ ਅਤੇ ਕਥਾਨਕ ਵਿਚ ਕਈ ਪ੍ਰਕਾਰ ਦੇ ਅੰਤਰ ਉਪਸਥਿਤ ਹੋ ਗਏ।

ਭਾਰਤ ਵਿਚ ਇਸ ਲੋਕ-ਕਥਾ ਦਾ ਪ੍ਰਵੇਸ਼ ਵਪਾਰੀਆਂ ਦੇ ਆਦਾਨ-ਪ੍ਰਦਾਨ ਨਾਲ ਹੋਇਆ ਅਤੇ ਇਥੋਂ ਦੇ ਸਭਿਆਚਾਰ ਅਨੁਸਾਰ ਇਸ ਨੇ ਆਪਣਾ ਸਰੂਪ ਢਾਲ ਲਿਆ। ਪਾਤਰਾਂ ਦੇ ਨਾਂਵਾਂ ਦਾ ਵੀ ਭਾਰਤੀਕਰਣ ਹੋ ਗਿਆ। ਪਹਿਲਾਂ ਇਹ ਕਥਾ 'ਕਥਾ-ਸਰਿਤ-ਸਾਗਰ' ਵਿਚ 'ਘਟ ਅਤੇ ਕਰਪਰਾ' ਰੂਪ ਵਿਚ ਸੋਮਦੇਵ ਨੇ ਚਿਤਰੀ, ਪਰ ਬਾਦ ਵਿਚ ਘਟ ਅਤੇ ਕਰਪਰਾ ਨਾਂ ਦੇ ਦੋਹਾਂ ਚੋਰਾਂ ਦੀ ਥਾਂ ਸੰਮਨ

ਅਤੇ ਮੂਸਨ ਦੀ ਕਲਪਨਾ ਕੀਤੀ ਜਾਣ ਲਗੀ। ਸੰਸਕ੍ਰਿਤ ਦਾ 'ਸੁਮਨਸ੍' (ਚੰਗੇ ਮਨ ਵਾਲਾ) ਸ਼ਬਦ 'ਸੰਮਨ' ਰੂਪ ਵਿਚ ਵਿਕ੍ਰਿਤ ਹੋਇਆ ਅਤੇ 'ਮੂਸ਼ਣ' (ਚੋਰੀ ਕਰਨਾ) ਸ਼ਬਦ ਦਾ ਅਪਭ੍ਰੰਸ਼ ਰੂਪ 'ਮੂਸਨ' ਬਣਿਆ।

ਰਵਾਇਤ ਅਨੁਸਾਰ ਗੁਰੂ ਅਰਜਨ ਦੇਵ ਜੀ ਆਪਣੇ ਸਿੱਖਾਂ ਨੂੰ ਸੱਚੀ ਅਤੇ ਨਿਸ਼ਕਾਮ ਭਗਤੀ ਬਾਰੇ ਉਪਦੇਸ਼ ਦੇਣ ਵੇਲੇ ਸੰਮਨ ਅਤੇ ਮੂਸਨ ਦੀ ਸਾਖੀ ਸੁਣਾਇਆ ਕਰਦੇ ਸਨ, ਪਰ ਬਾਦ ਵਿਚ ਪ੍ਰਚਾਰਕਾਂ ਨੇ ਬਿਨਾ ਕਿਸੇ ਇਤਿਹਾਸਿਕ ਆਧਾਰ ਦੇ ਇਨ੍ਹਾਂ ਦੋਹਾਂ ਨੂੰ ਗੁਰੂ ਅਰਜਨ ਦੇਵ ਜੀ ਦੇ ਸਿੱਖ ਕਹਿਣਾ ਸ਼ੁਰੂ ਕਰ ਦਿੱਤਾ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 'ਚਉਬੋਲੇ' ਇਨ੍ਹਾਂ ਨਾਲ ਸੰਬੰਧਿਤ ਦਸੇ ਜਾਣ ਲਗੇ ਕਿਉਂਕਿ ਚਉਬੋਲਿਆਂ ਵਿਚ ਇਨ੍ਹਾਂ ਦੋਹਾਂ ਦਾ ਨਾਮ-ਉਲੇਖ ਹੋਇਆ ਹੈ—(1) *ਸੰਮਨ ਜਉ ਇਸ ਪ੍ਰੇਮ ਕੀ ਦਮ ਕਿਹੁ ਹੋਤੀ ਸਾਟ।* (ਗੁ.ਗ੍ਰੰ.1363) ਅਤੇ *ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ।* (ਗੁ.ਗ੍ਰੰ.1364)। ਇਥੇ ਹੀ ਬਸ ਨਹੀਂ 'ਮਤੰਗ' ਅਤੇ 'ਜਮਾਲ' ਸ਼ਬਦਾਂ ਨੂੰ ਵੀ ਦੋ ਫ਼ਕੀਰਾਂ ਦੇ ਨਾਂਵਾਂ ਦੇ ਲਖਾਇਕ ਸਮਝਿਆ ਜਾਣ ਲਗਾ।

ਸੰਮਨ ਅਤੇ ਮੂਸਨ ਦੀ ਸਾਖੀ ਇਸ ਤਰ੍ਹਾਂ ਦਸੀ ਜਾਂਦੀ ਹੈ ਕਿ ਸ਼ਾਹਬਾਜ਼ਪੁਰ (ਜ਼ਿਲ੍ਹਾ ਅੰਬਾਲਾ) ਦੇ ਵਸਨੀਕ ਇਹ ਦੋਵੇਂ ਪਿਉ-ਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿਦਕੀ ਸਿੱਖ ਸਨ। ਲਾਹੌਰ ਵਿਚ ਮਿਹਨਤ ਮਜ਼ਦੂਰੀ ਕਰਕੇ ਇਹ ਜੀਵਨ-ਨਿਰਵਾਹ ਕਰਦੇ ਸਨ। ਮਾਇਕ ਤੰਗੀ ਦੇ ਬਾਵਜੂਦ ਇਹ ਗੁਰੂ ਅਰਜਨ ਦੇਵ ਜੀ ਨੂੰ ਭੋਜਨ ਕਰਾਉਣਾ ਚਾਹੁੰਦੇ ਸਨ। ਇਸ ਲਈ ਇਨ੍ਹਾਂ ਨੇ ਅਧਿਕ ਉਜਰਤ ਦਿਵਾਉਣ ਵਾਲੀ ਬੁਰਜ ਦੀ ਉਸਾਰੀ ਸੰਬੰਧੀ ਮਜ਼ਦੂਰੀ ਕਰਨੀ ਸ਼ੁਰੂ ਕਰ ਦਿੱਤੀ। ਭੋਜਨ ਕਰਾਉਣ ਵਾਲੇ ਨਿਸ਼ਚਿਤ ਦਿਨ ਮੂਸਨ ਪੈੜ ਤੋਂ ਹੇਠਾਂ ਡਿਗ ਕੇ ਮਰ ਗਿਆ। ਸੰਮਨ ਨੇ ਅਡੋਲ ਮਨ ਨਾਲ ਉਸ ਦੀ ਲੋਥ ਘਰ ਦੇ ਇਕ ਕੋਠੇ ਵਿਚ ਬੰਦ ਕਰਕੇ ਗੁਰੂ ਜੀ ਲਈ ਭੋਜਨ ਤਿਆਰ ਕੀਤਾ। ਗੁਰੂ ਜੀ ਆਏ ਅਤੇ ਮੂਸਨ ਬਾਰੇ ਪੁਛਿਆ। ਸੰਮਨ ਨੇ ਦਸਿਆ ਤੁਸੀਂ ਆਪ ਅੰਤਰਯਾਮੀ ਹੋ, ਮੈਥੋਂ ਕੀ ਪੁਛਦੇ ਹੋ। ਗੁਰੂ ਜੀ ਨੇ ਮੂਸਨ ਨੂੰ ਆਵਾਜ਼ ਮਾਰੀ ਤਾਂ ਉਸ ਦੀ ਲੋਥ ਜਿੰਦਾ ਹੋ ਗਈ ਅਤੇ ਉਹ ਗੁਰੂ ਜੀ ਦੇ ਸਨਮੁਖ ਹਾਜ਼ਰ ਹੋ ਗਿਆ।

ਸੰਮਨ-ਮੂਸਨ ਬਾਰੇ ਇਕ ਹੋਰ ਸਾਖੀ ਵੀ ਪ੍ਰਚਲਿਤ ਹੈ। ਉਸ ਸਾਖੀ ਵਿਚ ਗੁਰੂ ਸਾਹਿਬ ਨੂੰ ਭੋਜਨ ਕਰਾਉਣ ਦੀ ਇੱਛਾ ਸੰਬੰਧੀ ਸਮਾਨਤਾ ਹੈ ਪਰ ਭੋਜਨ ਲਈ ਧਨ ਦੀ ਵਿਵਸਥਾ ਕਰਨ ਲਈ ਚੋਰੀ ਕਰਨ ਦਾ ਪ੍ਰਸੰਗ ਹੈ। ਚੋਰੀ ਗਵਾਂਢ ਦੇ ਇਕ ਸ਼ਾਹੂਕਾਰ ਦੇ ਘਰ ਕੀਤੀ ਗਈ ਹੈ। ਮੂਸਨ ਨੇ ਧਨ ਦੀ ਥੈਲੀ ਕਢ ਕੇ ਸੰਮਨ ਨੂੰ ਦੇ ਦਿੱਤੀ ਪਰ ਆਪ ਸੰਨ੍ਹ ਲਈ ਕੀਤੇ ਮਘੋਰੇ ਵਿਚ ਫਸ ਗਿਆ। ਪਕੜੇ ਜਾਣ 'ਤੇ ਹੋਣ ਵਾਲੀ ਨਮੋਸ਼ੀ ਤੋਂ ਡਰਦਿਆਂ ਉਸ ਨੇ ਆਪਣੇ ਪਿਤਾ ਨੂੰ ਸਿਰ ਵਢ ਕੇ ਨਾਲ ਲੈ ਜਾਣ ਲਈ ਕਿਹਾ। ਉਹ ਸਿਰ ਵਢ ਕੇ ਘਰ ਲੈ ਗਿਆ। ਸਵੇਰੇ ਆਨੇ-ਬਹਾਨੇ ਧੜ ਵੀ ਲੈ ਗਿਆ ਅਤੇ ਸਿਰ ਤੇ ਧੜ ਨੂੰ ਕੋਠੇ ਵਿਚ ਇਕੱਠਾ ਰਖ ਦਿੱਤਾ। ਜਦੋਂ ਗੁਰੂ ਜੀ ਭੋਜਨ ਕਰਨ ਲਈ ਆਏ ਤਾਂ ਉਪਰਲੀ ਪਹਿਲੀ ਸਾਖੀ ਵਾਂਗ ਉਨ੍ਹਾਂ ਨੇ ਆਵਾਜ਼ ਮਾਰ ਕੇ ਮੂਸਨ ਨੂੰ ਜੀਉਂਦਾ ਕਰ ਦਿੱਤਾ। ਇਸ ਕਥਾ ਦੀਆਂ ਮੁੱਖ ਰੂੜ੍ਹੀਆਂ ਮਿਸਰ ਦੀ 'ਰੇਂਪਸਿਨੀਤਸ' ਦੀ ਲੋਕ-ਕਥਾ ਅਤੇ ਯੂਨਾਨ ਦੀ 'ਆਗਮੇਦਜ਼—ਟਰੋਫੋਨੀਅਸ' ਦੀ ਲੋਕ-ਕਥਾ ਨਾਲ ਦੂਰ ਤਕ ਸਮਾਨਤਾ ਰਖਦੀਆਂ ਹਨ।

**ਮੂਣਕ** (ਕਸਬਾ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦਾ ਇਕ ਪ੍ਰਸਿੱਧ ਪੁਰਾਤਨ ਕਸਬਾ ਜਿਥੇ ਪਟਿਆਲਾ-ਪਤਿ ਮਹਾਰਾਜਾ ਅਮਰ ਸਿੰਘ ਨੇ ਅਕਾਲਗੜ੍ਹ ਨਾਂ ਦਾ ਕਿਲ੍ਹਾ ਬਣਵਾਇਆ ਸੀ। ਗੁਰੂ ਤੇਗ ਬਹਾਦਰ ਜੀ ਮਕੋਰੜ ਪਿੰਡ ਨੂੰ ਜਾਂਦਿਆਂ ਇਸ ਕਸਬੇ ਤੋਂ ਬਾਹਰ ਕੁਝ ਸਮੇਂ ਲਈ ਰੁਕੇ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਇਥੇ ਪਹਿਲਾਂ ਮੰਜੀ ਸਾਹਿਬ ਬਣਾਇਆ ਗਿਆ ਜਿਸ ਦੀ ਸਾਂਭ-ਸੰਭਾਲ ਮਹੰਤ ਕਰਦੇ ਆਏ ਸਨ। ਸੰਨ 1953 ਈ. ਵਿਚ ਸ. ਹਰਚੰਦ ਸਿੰਘ ਜੇਜੀ ਨੇ ਇਸ ਦੀ ਵਰਤਮਾਨ ਇਮਾਰਤ ਬਣਵਾਈ ਅਤੇ ਸੰਨ 1971 ਈ. ਵਿਚ ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਕਰ ਦਿੱਤਾ ਗਿਆ।

**ਮੂਣਕ ਕਲਾਂ** (ਪਿੰਡ) : ਪੰਜਾਬ ਦੇ ਜ਼ਿਲ੍ਹਾ ਹੁਸ਼ਿਆਰਪੁਰ ਦਾ ਇਕ ਪਿੰਡ ਜੋ ਉੜਮੜ ਤੋਂ ਤਿੰਨ ਕਿ.ਮੀ. ਉੱਤਰ ਵਾਲੇ ਪਾਸੇ ਸਥਿਤ ਹੈ। ਇਸ ਪਿੰਡ ਦੇ ਬਾਹਰ ਸ਼ਿਕਾਰ ਖੇਡਣ ਨੂੰ ਉਧਰ ਆਏ ਗੁਰੂ ਹਰਿਗੋਬਿੰਦ ਸਾਹਿਬ ਕੁਝ ਦੇਰ ਲਈ ਇਕ ਟਾਹਲੀ ਦੇ ਹੇਠਾਂ ਬੈਠੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਜੋ ਗੁਰੂ-ਧਾਮ ਬਣਾਇਆ ਗਿਆ, ਉਹ ਕਾਲਾਂਤਰ ਵਿਚ 'ਗੁਰਦੁਆਰਾ ਟਾਹਲੀ ਸਾਹਿਬ ਪਾਤਿਸ਼ਾਹੀ

ਛੇਵੀਂ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਦੀ ਇਮਾਰਤ ਵਿਚ ਸਮੇਂ ਸਮੇਂ ਕੁਝ ਵਾਧੇ ਹੁੰਦੇ ਰਹੇ। ਇਸ ਗੁਰੂ-ਧਾਮ ਦੇ ਪਰਿਸਰ ਵਿਚ ਗੁਰੂ ਸਾਹਿਬ ਦੇ ਸਮੇਂ ਦਾ ਇਕ ਖੂਹ ਅਤੇ ਟਾਹਲੀ ਦਾ ਬ੍ਰਿਛ ਹੁਣ ਵੀ ਮੌਜੂਦ ਹੈ। ਇਸ ਦੀ ਵਿਵਸਥਾ ਤਰੁਣਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

**ਮੂਲ ਸਿੰਘ ਗਰਮੂਲਾ, ਭਾਈ** (1846-1945 ਈ.) : ਸਿੱਖ ਧਰਮ ਦਾ ਇਕ ਸਥਾਪਿਤ ਪ੍ਰਚਾਰਕ ਅਤੇ ਸੁਧਾਰਕ, ਜਿਸ ਦਾ ਜਨਮ ਭਾਈ ਜੋਧ ਸਿੰਘ ਨਾਂ ਦੇ ਵਿਰਕ ਜੱਟ ਦੇ ਘਰ ਗਰਮੂਲਾ ਵਿਰਕਾਂ, ਜ਼ਿਲ੍ਹਾ ਗੁਜਰਾਂਵਾਲਾ ਵਿਚ ਹੋਇਆ। ਇਸ ਨੇ ਪੰਜਾਬੀ ਭਾਸ਼ਾ, ਸਿੱਖ ਧਰਮ-ਗ੍ਰੰਥਾਂ ਅਤੇ ਸਿੱਖ ਇਤਿਹਾਸ ਦਾ ਅਧਿਐਨ ਪਿੰਡ ਦੇ ਗੁਰਦੁਆਰੇ ਵਿਚ ਪ੍ਰਾਪਤ ਕੀਤਾ। ਉਸ ਤੋਂ ਬਾਦ ਇਸ ਨੇ ਪਿੰਡ ਦੇ ਮੌਲਵੀ ਤੋਂ ਉਰਦੂ ਫ਼ਾਰਸੀ ਪੜ੍ਹੀ ਅਤੇ ਹਿਕਮਤ ਵੀ ਸਿਖੀ। ਇਸ ਨੇ ਛੋਟੀ ਉਮਰ ਵਿਚ ਹੀ ਗੁਰਮਤਿ ਸੰਬੰਧੀ ਲੈਕਚਰ ਦੇਣੇ ਸ਼ੁਰੂ ਕਰ ਦਿੱਤੇ। ਭਾਵੇਂ ਇਹ ਨਨਕਾਣਾ ਸਾਹਿਬ ਵਿਚ ਹੀ ਰਹਿੰਦਾ ਰਿਹਾ, ਪਰ ਇਸ ਨੇ ਸਾਰੇ ਪੰਜਾਬ ਵਿਚ ਘੁੰਮ ਘੁੰਮ ਕੇ ਸਿੰਘ ਸਭਾ ਦੇ ਸਿੱਧਾਂਤਾਂ ਦਾ ਪ੍ਰਚਾਰ ਕੀਤਾ ਅਤੇ ਪਛੜੀਆਂ ਹੋਈਆਂ ਜਾਂ ਅਛੂਤ ਜਾਤੀਆਂ ਦੇ ਲੋਕਾਂ ਨੂੰ ਗੁਰੂ-ਘਰ ਨਾਲ ਜੋੜਿਆ। ਪਤਿਤ ਹੋ ਚੁਕੇ ਜਾਂ ਹੋਰਨਾਂ ਧਰਮਾਂ ਵਾਲਿਆਂ ਨੂੰ ਵੀ ਸਿੱਖੀ ਮੰਡਲ ਦੇ ਘੇਰੇ ਵਿਚ ਲਿਆਉਂਦਾ।

ਇਸ ਦੀ ਪ੍ਰਚਾਰ-ਵਿਧੀ ਬਹੁਤ ਪਸੰਦ ਕੀਤੀ ਜਾਂਦੀ ਸੀ। ਇਕ ਇਸ ਲਈ ਕਿ ਇਸ ਨੂੰ ਗੱਲ ਕਹਿਣ ਦੀ ਜੁਗਤ ਆਉਂਦੀ ਸੀ। ਦੂਜੇ ਇਸ ਦੀ ਯਾਦ-ਸ਼ਕਤੀ ਬਹੁਤ ਚੰਗੀ ਸੀ। ਤੀਜੇ ਇਸ ਨੂੰ ਗੁਰਬਾਣੀ ਜਾਂ ਹੋਰ ਪੁਸਤਕਾਂ ਵਿਚ ਸਦਾਚਾਰਿਕ ਵਿਸ਼ੇ ਦੀਆਂ ਟੂਕਾਂ ਬਹੁਤ ਯਾਦ ਸਨ। ਨਾਲੇ ਪ੍ਰਵਚਨ ਨੂੰ ਵਧਾਉਣ ਲਈ ਇਸ ਪਾਸ ਕਥਾਵਾਂ, ਪ੍ਰਸੰਗਾਂ ਅਤੇ ਸਾਖੀਆਂ ਦੀ ਬਹੁਤਾਤ ਸੀ। ਇਸ ਨੇ 'ਉਪਕਾਰ ਖ਼ਾਲਸਾ', 'ਗੁਰੂ ਗਰੀਬ ਨਿਵਾਜ', 'ਖ਼ਾਲਸਾ ਚੰਦਨ ਬ੍ਰਿਛ' ਆਦਿ ਪੁਸਤਕਾਂ ਦੀ ਰਚਨਾ ਵੀ ਕੀਤੀ। ਇਸ ਦੀਆਂ ਕਈ ਹੋਰ ਅਣਛਪੀਆਂ ਪੁਸਤਕਾਂ ਦੇ ਸੰਕੇਤ ਵੀ ਮਿਲਦੇ ਹਨ ਪਰ ਉਹ ਉਪਲਬਧ ਨਹੀਂ ਹੋਈਆਂ।

ਸਿੱਖ ਧਰਮ ਪ੍ਰਚਾਰ ਦੇ ਨਾਲ ਨਾਲ ਇਹ ਹਿਕਮਤ ਵੀ ਕਰਦਾ ਸੀ ਅਤੇ ਇਸ ਸੰਬੰਧੀ 'ਤਿਬ-ਏ-ਮੂਲ' ਨਾਂ ਦੀ ਪੁਸਤਕ ਵੀ ਪ੍ਰਕਾਸ਼ਿਤ ਕੀਤੀ ਸੀ। ਬਿਰਧ ਹੋਣ 'ਤੇ ਇਸ ਨੇ ਸੰਨ 1935 ਈ . ਤੋਂ ਸਰਗਰਮੀ ਨਾਲ ਪ੍ਰਚਾਰ ਕਰਨ ਤੋਂ ਸੰਕੋਚ ਸ਼ੁਰੂ ਕਰ ਦਿੱਤਾ ਅਤੇ ਆਪਣੇ ਪਿੰਡ ਵਿਚ ਹੀ ਰਹਿਣ ਲਗ ਗਿਆ। ਸੰਨ 1945 ਈ . ਵਿਚ ਇਸ ਦਾ ਪਿੰਡ ਵਿਚ ਦੇਹਾਂਤ ਹੋ ਗਿਆ।

**ਮੂਲ ਸਿੰਘ, ਮਹੰਤ** (1885-1982 ਈ.) : ਸਿੱਖ ਮੁੱਖ ਧਾਰਾ ਨਾਲ ਚਲਣ ਵਾਲਾ ਇਕ ਨਿਰਮਲਾ ਸੰਤ, ਜਿਸ ਦਾ ਜਨਮ ਸੰਨ 1885 ਈ. ਵਿਚ ਗੋਇੰਦਵਾਲ ਦੇ ਇਕ ਮਰਵਾਹੇ ਖਤ੍ਰੀ ਭਾਈ ਤਾਰਾ ਚੰਦ ਦੇ ਘਰ ਹੋਇਆ। ਮੁਢਲੇ ਚਾਰ ਪੰਜ ਸਾਲ ਗੋਇੰਦਵਾਲ ਬਿਤਾਉਣ ਤੋਂ ਬਾਦ ਇਸ ਨੂੰ ਬਠਿੰਡੇ ਭੇਜਿਆ ਗਿਆ ਜਿਥੇ ਇਸ ਨੇ ਮੁਢਲੀ ਤਾਲੀਮ ਹਾਸਲ ਕੀਤੀ ਅਤੇ ਗੋਇੰਦਵਾਲ ਪਰਤ ਆਇਆ। ਫਿਰ ਇਸ ਨੇ ਸੰਤ ਭਗਤ ਸਿੰਘ ਪਿੰਡੀਘੇਬ ਵਾਲਿਆਂ ਦੀ ਸੇਵਾ ਵਿਚ ਰਹਿ ਕੇ ਸਿੱਖ ਧਰਮ ਗ੍ਰੰਥਾਂ ਦਾ ਅਧਿਐਨ ਕੀਤਾ। ਉਸ ਤੋਂ ਬਾਦ ਅੰਮ੍ਰਿਤਸਰ ਦੇ ਬੁੰਗਾ ਨਿਰਮਲਿਆਂ ਵਿਚ ਰਹਿ ਕੇ ਮਹੰਤ ਰਾਮ ਸਿੰਘ ਤੋਂ ਅਧਿਆਤਮਿਕਤਾ ਦੀ ਗੰਭੀਰਤਾ ਨੂੰ ਜਾਣਿਆ। ਮਹੰਤ ਰਾਮ ਸਿੰਘ ਤੋਂ ਬਾਦ 21 ਮਾਰਚ 1921 ਈ. ਨੂੰ ਇਹ ਬੁੰਗਾ ਨਿਰਮਲਿਆਂ ਦਾ ਮਹੰਤ ਬਣਿਆ। ਉਦੋਂ ਚਲ ਰਹੀ ਗੁਰਦੁਆਰਾ ਸੁਧਾਰ ਲਹਿਰ ਵਿਚ ਇਹ ਪੂਰੀ ਸ਼ਿਦਤ ਨਾਲ ਸ਼ਾਮਲ ਹੋ ਗਿਆ। 'ਗੁਰੂ ਕਾ ਬਾਗ' ਦੇ ਮੋਰਚੇ ਵਿਚ ਕਈ ਹੋਰ ਨਿਰਮਲੇ ਸੰਤਾਂ ਸਹਿਤ ਇਸ ਨੇ ਗ੍ਰਿਫ਼ਤਾਰੀ ਦਿੱਤੀ।

ਇਹ 13 ਵਰ੍ਹੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਰਿਹਾ। ਇਸ ਤੋਂ ਇਲਾਵਾ ਇਹ 15 ਸਾਲ ਹਰਿਮੰਦਿਰ ਸਾਹਿਬ ਦਾ ਹੈੱਡ ਗ੍ਰੰਥੀ ਵੀ ਰਿਹਾ। ਇਸ ਨੇ ਅਖੰਡ ਪਾਠ ਕਰਾਉਣ ਅਤੇ ਲੰਗਰ ਦੀ ਵਿਵਸਥਾ ਚਲਾਉਣ ਵਿਚ ਵੀ ਪੂਰੀ ਦਿਲਚਸਪੀ ਲਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਜ਼ਿੰਮੇਵਾਰੀਆਂ ਪੂਰੀ ਤਰ੍ਹਾਂ ਨਿਭਾਉਂਦੇ ਹੋਇਆਂ ਵੀ ਇਸ ਨੇ ਆਪਣੇ ਭੇਖ ਨਾਲ ਨਿਕਟ ਸੰਬੰਧ ਬਣਾਈ ਰਖੇ ਅਤੇ ਸਦਾ ਸਮਾਦ੍ਰਿਤ ਸਥਿਤੀ ਵਿਚ ਰਿਹਾ। ਇਸ ਨੇ ਨਿਰਮਲ ਮਹਾ-ਮੰਡਲ ਅਤੇ ਨਿਰਮਲ ਪੰਚਾਇਤੀ ਅਖਾੜਾ, ਕਨਖਲ ਵਿਚ ਵੀ ਕਈ ਮਹੱਤਵ-ਪੂਰਣ ਪਦਵੀਆਂ ਉਤੇ ਕੰਮ ਕੀਤਾ। ਇਸ ਦਾ ਦੇਹਾਂਤ ਲੰਬੀ ਉਮਰ ਭੋਗ ਕੇ 11 ਜੂਨ 1982 ਈ. ਨੂੰ ਹੋਇਆ।

**ਮੂਲਚੰਦ ਚੋਣਾ** : ਗੁਰਦਾਸਪੁਰ ਜ਼ਿਲ੍ਹੇ ਦੇ ਪੱਖੋਕੇ ਪਿੰਡ ਦਾ ਨਿਵਾਸੀ ਬਾਬਾ ਮੂਲ ਚੰਦ ਜਾਤਿ ਦਾ ਚੋਣਾ ਖਤ੍ਰੀ ਸੀ ਅਤੇ ਬਟਾਲਾ ਨਗਰ ਵਿਚ ਰੰਧਾਵੇ ਜੱਟਾਂ ਦੀ ਕਾਰਦਾਰੀ ਕਰਦਾ ਸੀ। ਇਸ ਦਾ ਵਿਆਹ ਮਾਈ ਚੰਦੋ ਨਾਲ ਹੋਇਆ। ਸੁਲਤਾਨਪੁਰ ਲੋਧੀ ਦੇ ਨਿਵਾਸੀ ਭਾਈ ਜੈਰਾਮ ਦੇ ਸੁਝਾਵ 'ਤੇ ਇਸ ਨੇ ਆਪਣੀ ਸੁਪੁੱਤਰੀ ਬੀਬੀ ਸੁਲਖਣੀ ਦਾ ਰਿਸ਼ਤਾ ਗੁਰੂ ਨਾਨਕ ਦੇਵ ਨਾਲ ਨਿਸਚਿਤ ਕੀਤਾ ਅਤੇ ਬਟਾਲਾ ਨਗਰ ਵਿਚ ਨਿਵਾਸ ਦੌਰਾਨ 24 ਸਤੰਬਰ 1487 ਈ. ਨੂੰ ਸੰਪੰਨ ਕੀਤਾ। ਗੁਰੂ ਜੀ ਦੇ ਵਿਆਹ ਨਾਲ ਸੰਬੰਧਿਤ ਦੋ ਸਮਾਰਕ ਬਟਾਲਾ ਵਿਚ ਮੌਜੂਦ ਹਨ—ਇਕ ਗੁਰਦੁਆਰਾ ਕੰਧ ਸਾਹਿਬ ਅਤੇ ਦੂਜਾ ਗੁਰਦੁਆਰਾ ਡੇਹਰਾ ਸਾਹਿਬ (ਵਿਆਹ ਅਸਥਾਨ ਗੁਰੂ ਨਾਨਕ ਦੇਵ ਜੀ)। ਕਾਰਦਾਰੀ ਦੇ ਕੰਮ ਤੋਂ ਮੁਕਤ ਹੋ ਕੇ ਬਾਬਾ ਮੂਲ ਚੰਦ ਆਪਣੇ ਪਿੰਡ ਪੱਖੋਕੇ ਰੰਧਾਵੇ ਪਰਤ ਆਇਆ। ਜਦੋਂ ਗੁਰੂ ਨਾਨਕ ਦੇਵ ਉਦਾਸੀਆਂ 'ਤੇ ਗਏ ਤਾਂ ਮਾਤਾ ਸੁਲਖਣੀ ਆਪਣੇ ਦੋਹਾਂ ਪੁੱਤਰਾਂ ਸਹਿਤ ਆਪਣੇ ਪੇਕੇ ਪੱਖੋਕੇ ਆ ਟਿਕੀ। ਇਸੇ ਪਿੰਡ ਵਿਚ ਬਾਬਾ ਮੂਲ ਚੰਦ ਦਾ ਦੇਹਾਂਤ ਹੋਇਆ।

**ਮੂਲਚੰਦ, ਭਾਈ** : ਇਹ ਸਿਧੀ ਚੰਦ ਖਤ੍ਰੀ ਦੇ ਘਰ ਪੰਜਾਬ ਦੇ ਸੰਗਰੂਰ ਜ਼ਿਲ੍ਹੇ ਵਿਚ ਪੈਦਾ ਹੋਇਆ ਇਕ ਕਰਣੀ ਵਾਲਾ ਸਾਧਕ ਸੀ। ਇਸ ਨੇ ਬਠਿੰਡਾ ਵਾਸੀ ਭਾਈ ਗੰਗਾ ਰਾਮ ਤੋਂ ਸਿੱਖੀ ਦਾ ਵਰਦਾਨ ਪ੍ਰਾਪਤ ਕੀਤਾ ਅਤੇ ਬੜੀ ਲਗਨ ਨਾਲ ਗੁਰਮਤਿ ਦਾ ਪ੍ਰਚਾਰ ਕੀਤਾ। ਇਸ ਦੀ ਸਮਾਧ ਸੁਨਾਮ ਨਗਰ ਵਿਚ ਸ਼ਹੀਦ ਊਧਮ ਸਿੰਘ ਗੌਰਮਿੰਟ ਕਾਲਜ ਦੇ ਪਾਸ ਸਥਿਤ ਹੈ, ਜਿਥੇ ਅਨੇਕ ਧਰਮਾਂ ਦੇ ਲੋਕ ਸ਼ਰਧਾ ਅਰਪਿਤ ਕਰਨ ਆਉਂਦੇ ਰਹਿੰਦੇ ਹਨ। ਵੇਖੋ 'ਗੰਗਾ ਰਾਮ, ਭਾਈ'।

**ਮੂਲ-ਮੰਤ੍ਰ** : 'ਮੂਲ-ਮੰਤ੍ਰ' ਸ਼ਬਦ ਦੋ ਪਦਾਂ ਦਾ ਸੰਯੁਕਤ ਰੂਪ ਹੈ। ਪਹਿਲੇ ਸ਼ਬਦ 'ਮੂਲ' ਦਾ ਅਰਥ ਹੈ 'ਜੜ੍ਹ'। ਗੁਰਵਾਕ ਹੈ—*ਮੂਲ ਬਿਨਾ ਸਾਖਾ ਕਤੁ ਆਹੇ।* ਅਤੇ *ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ।* ਇਸ ਤੋਂ ਭਾਵ ਮੁੱਢ ਜਾਂ ਆਦਿ ਅਤੇ ਆਧਾਰ ਜਾਂ ਬੁਨਿਆਦ ਲਿਆ ਜਾ ਸਦਾ ਹੈ।

ਦੂਜੇ ਸ਼ਬਦ 'ਮੰਤ੍ਰ' ਦਾ ਨਿਰੁਕਤ ਅਨੁਸਾਰ ਅਰਥ ਹੈ 'ਜੋ ਮਨਨ ਕਰੀਏ, ਉਹ ਮੰਤ੍ਰ ਹੈ।' ਮੰਤ੍ਰ ਅਸਲ ਵਿਚ ਉਹ ਸ਼ਬਦ ਜਾਂ ਸ਼ਬਦ-ਸਮੁੱਚ ਹੈ ਜਿਸ ਨਾਲ ਕਿਸੇ ਦੇਵਤਾ ਜਾਂ ਇਸ਼ਟ-ਦੇਵ ਜਾਂ ਪਰਮ-ਸੱਤਾ ਦੀ ਸਿੱਧੀ ਜਾਂ ਅਲੌਕਿਕ ਸ਼ਕਤੀ ਦੀ ਪ੍ਰਾਪਤੀ ਹੋਵੇ। ਗੁਰੂ ਅਰਜਨ ਦੇਵ ਜੀ ਅਨੁਸਾਰ *ਜੋ ਇਹੁ ਮੰਤ੍ਰੁ ਕਮਾਵੈ ਨਾਨਕ ਸੋ ਭਉਜਲੁ ਪਾਰਿ ਉਤਾਰੀ।* (ਗੁ.ਗ੍ਰੰ.377-78)। ਇਸ ਤਰ੍ਹਾਂ ਮੂਲ-ਮੰਤ੍ਰ ਤੋਂ ਭਾਵ ਹੋਇਆ ਬੁਨਿਆਦੀ ਮੰਤ੍ਰ ਜਾਂ ਆਧਾਰ-ਭੂਤ ਮੰਤ੍ਰ।

'ਜਪੁਜੀ' ਦੇ ਆਰੰਭ ਵਿਚ 'ਮੂਲ-ਮੰਤ੍ਰ' ਲਿਖਿਆ ਹੈ। ਇਹ 'ਜਪੁਜੀ' ਦਾ ਕੋਈ ਹਿੱਸਾ ਨਹੀਂ, ਸਗੋਂ ਮੰਗਲਾਚਰਣ ਹੈ। ਇਸ ਦਾ ਗੁਰਬਾਣੀ ਵਿਚ ਵਿਸ਼ੇਸ਼ ਅਤੇ ਪ੍ਰਮੁਖ ਸਥਾਨ ਹੈ। ਇਹ ਪੂਰੇ ਜਾਂ ਸੰਖਿਪਤ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ 567 ਵਾਰ ਵਰਤਿਆ ਗਿਆ ਹੈ। ਹਰ ਰਾਗ, ਹਰ ਬਾਣੀ ਦੇ ਆਰੰਭ ਵਿਚ ਇਹ ਦਰਜ ਹੈ। ਇਸ ਲਈ ਇਸ ਦਾ ਮਹੱਤਵ ਸਵੈ-ਸਿੱਧ ਹੈ।

ਗੁਰੂ ਨਾਨਕ ਦੇਵ ਨੇ 'ਮੂਲ-ਮੰਤ੍ਰ' ਨੂੰ ਸਪੱਸ਼ਟ ਕਰਦਿਆਂ ਦਸਿਆ ਹੈ ਕਿ ਹਰਿ ਦਾ ਨਾਮ ਹੀ ਮੂਲ-ਮੰਤ੍ਰ ਹੈ, ਇਹੀ ਸਾਰਿਆਂ ਰਸਾਂ ਦਾ ਸੋਮਾ ਹੈ ਅਤੇ ਇਸੇ ਨਾਲ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ—*ਮੂਲ ਮੰਤ੍ਰੁ ਹਰਿਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ।* (ਗੁ.ਗ੍ਰੰ.1040)। ਸਿੱਖ-ਸਾਧਨਾ ਵਿਚ ਮੂਲ-ਮੰਤ੍ਰ ਵਲ ਸੰਕੇਤ ਕਰਦਿਆਂ ਭਾਈ ਗੁਰਦਾਸ ਨੇ ਛੇਵੀਂ ਵਾਰ ਵਿਚ ਕਿਹਾ ਹੈ—*ਸਤਿਨਾਮ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣ ਪਰਵਾਣੈ।* ਇਸ ਤਰ੍ਹਾਂ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਆਇਆ ਵਸਤੂ-ਨਿਰਦੇਸ਼ਾਤਮਕ ਮੰਗਲਾਚਰਣ—*ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ*—ਹੀ ਮੂਲ-ਮੰਤ੍ਰ ਹੈ। 'ਪੁਰਾਤਨ ਜਨਮਸਾਖੀ' (ਸਾਖੀ 47) ਵਿਚ ਗੁਰੂ ਨਾਨਕ ਦੇਵ ਜੀ ਨੇ ਸਿੰਘਲਦੀਪ ਜਾਣ ਵੇਲੇ ਅਸਗਾਹ ਸਮੁੰਦਰ ਨੂੰ ਤਰਨ ਲਈ ਸਿੱਖਾਂ ਨੂੰ ਇਸ 'ਸਲੋਕ' (ਮੂਲ ਮੰਤ੍ਰ) ਨੂੰ ਪੜ੍ਹਦੇ ਜਾਣ ਦਾ ਆਦੇਸ਼ ਦਿੱਤਾ ਸੀ।

ਉਪਰਲੇ ਸੰਕੇਤਾਂ ਅਤੇ ਬਾਬੇ ਮੋਹਨ ਵਾਲੀਆਂ ਪੋਥੀਆਂ ਵਿਚ (ਕੁਝ ਪਾਠਾਂਤਰ ਸਹਿਤ) ਇਸ ਦਾ ਅੰਕਿਤ ਹੋਣਾ ਇਹ ਸਿੱਧ ਕਰਦਾ ਹੈ ਕਿ ਇਸ ਦੀ ਰਚਨਾ ਗੁਰੂ ਨਾਨਕ ਦੇਵ ਜੀ ਨੇ ਹੀ ਕੀਤੀ ਸੀ। ਇਹ ਭਾਵੇਂ 'ਜਪੁਜੀ' ਦੇ ਆਰੰਭ ਵਿਚ ਆਇਆ ਹੈ, ਪਰ ਇਹ 'ਜਪੁ' ਬਾਣੀ ਦਾ ਅੰਗ ਨਹੀਂ, ਸੁਤੰਤਰ ਭਾਵ-ਅਭਿਵਿਅਕਤੀ ਹੈ। ਇਸ ਵਿਚਲੇ ਪਰਮਾਤਮਾ ਦੇ ਸਰੂਪ ਅਤੇ ਪ੍ਰਾਪਤੀ-ਸਾਧਨ ਦੀ

ਵਿਆਖਿਆ ਪਹਿਲਾਂ 'ਜਪੁਜੀ' ਵਿਚ ਹੋਈ ਹੈ ਅਤੇ ਫਿਰ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ। ਇਸ ਵਿਚ ਪਰਮ-ਤੱਤ੍ਵ ਦੇ ਜਿਸ ਦਾਰਸ਼ਨਿਕ ਸਰੂਪ ਦੀ ਸਥਾਪਨਾ ਹੋਈ ਹੈ ਉਸ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਦਸ ਕੇ ਦਾਰਸ਼ਨਿਕਤਾ ਦਾ ਭਾਵਾਤਮਕਤਾ ਨਾਲ ਸਮਨਵੈ ਕੀਤਾ ਗਿਆ ਹੈ। ਅਸਲ ਵਿਚ, ਇਸ ਵਿਚਲੇ 13 ਸ਼ਬਦਾਂ ਅਤੇ ਇਕ ਹਿੰਦਸੇ ਵਿਚ ਸਿੱਖ ਧਰਮ ਦੇ ਸਿੱਧਾਂਤਾਂ ਦਾ ਬੀਜ ਰੂਪ ਸਮੋਇਆ ਹੋਇਆ ਹੈ। ਜਿਗਿਆਸੂ ਨੂੰ ਸੰਸਾਰਿਕ ਪ੍ਰਪੰਚ ਵਿਚੋਂ ਬਾਹਰ ਕਢਣ ਲਈ ਜਾਂ ਸੰਸਾਰਿਕਤਾ ਦੇ ਰੋਗ ਤੋਂ ਮੁਕਤ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦਿੱਤਾ ਹੈ—*ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ। ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ।* (ਗੁ.ਗ੍ਰੰ.156)। ਮੂਲ-ਮੰਤ੍ਰ ਵਿਚ ਸ਼ਾਮਲ ਹੋਏ ਪਰਮ-ਸੱਤਾ ਵਾਚਕ ਸ਼ਬਦਾਂ ਬਾਰੇ ਸੁਤੰਤਰ ਇੰਦਰਾਜ ਦਰਜ ਹਨ।

**ਮੂਲ ਰਾਜ, ਦੀਵਾਨ** (1814-1851 ਈ.) : ਦੀਵਾਨ ਸਾਵਨ ਮੱਲ ਦਾ ਲੜਕਾ ਜਿਸ ਦਾ ਜਨਮ ਸੰਨ 1814 ਈ. ਵਿਚ ਹੋਇਆ। ਸੰਨ 1821 ਈ. ਤੋਂ 1844 ਈ. ਤਕ ਦੀਵਾਨ ਸਾਵਨ ਮੱਲ ਮੁਲਤਾਨ ਦਾ ਨਾਜ਼ਿਮ ਰਿਹਾ। ਉਸ ਦੇ ਨਾਜ਼ਿਮ ਕਾਲ ਵਿਚ ਇਸ ਨੇ ਝੰਗ ਅਤੇ ਸੁਜਾਬਾਦ ਦੇ ਕਾਰਦਾਰ ਦੀ ਜ਼ਿੰਮੇਵਾਰੀ ਨਿਭਾਈ। ਸੰਨ 1844 ਈ. ਵਿਚ ਪਿਤਾ ਦੇ ਦੇਹਾਂਤ ਤੋਂ ਬਾਦ ਇਸ ਨੂੰ ਲਾਹੌਰ ਦਰਬਾਰ ਨੇ ਮੁਲਤਾਨ ਦਾ ਨਾਜ਼ਿਮ ਨਿਯੁਕਤ ਕਰ ਦਿੱਤਾ। ਲਾਹੌਰ ਸਥਿਤ ਬ੍ਰਿਟਿਸ਼ ਰੈਜ਼ੀਡੈਂਟ ਨੇ ਇਸ ਨੂੰ ਭਾਵੇਂ ਨਾਜ਼ਿਮ ਮੰਨ ਲਿਆ, ਪਰ ਲਗਾਨ ਦਾ ਦਰ 20 ਲੱਖ ਰੁਪਏ ਤੋਂ ਵਧਾ ਕੇ ਪਹਿਲਾਂ 25 ਲੱਖ ਕੀਤਾ ਅਤੇ ਫਿਰ 30 ਲੱਖ ਰੁਪਏ ਕਰ ਦਿੱਤਾ। ਇਸ ਤੋਂ ਇਲਾਵਾ ਕੁਝ ਇਲਾਕੇ ਮੁਲਤਾਨ ਸੂਬੇ ਨਾਲੋਂ ਵਖ ਕਰ ਦਿੱਤੇ ਅਤੇ ਕਈ ਟੈਕਸ ਘਟਾ ਦਿੱਤੇ। ਮੂਲਰਾਜ ਲਈ ਇਤਨਾ ਲਗਾਨ ਦੇ ਸਕਣਾ ਸੰਭਵ ਨਹੀਂ ਸੀ। ਉਸ ਨੇ ਬ੍ਰਿਟਿਸ਼ ਰੈਜ਼ੀਡੈਂਟ ਕੋਲ ਅਪੀਲ ਕੀਤੀ ਜੋ ਅਪ੍ਰਵਾਨ ਹੋ ਗਈ। ਮਜਬੂਰ ਹੋ ਕੇ ਇਸ ਨੇ ਦਸੰਬਰ 1847 ਈ. ਵਿਚ ਨਾਜ਼ਿਮ ਪਦ ਤੋਂ ਅਸਤੀਫ਼ਾ ਦੇ ਦਿੱਤਾ।

ਮਾਰਚ 1848 ਈ. ਵਿਚ ਬ੍ਰਿਟਿਸ਼ ਰੈਜ਼ੀਡੈਂਟ ਫਰੈਡਰਿਕ ਕੱਰੀ ਨੇ ਮੂਲਰਾਜ ਦਾ ਅਸਤੀਫ਼ਾ ਮਨਜ਼ੂਰ ਕਰ ਲਿਆ ਅਤੇ ਉਸ ਦੀ ਥਾਂ ਕਾਨ੍ਹ ਸਿੰਘ ਮਾਨ ਨੂੰ ਨਾਜ਼ਿਮ ਨਿਯੁਕਤ ਕੀਤਾ ਜਿਸ ਦੀ ਸਹਾਇਤਾ ਲਈ ਐਗਨਿਊ ਅਤੇ ਐਂਡਰਸਨ ਨਾਂ ਦੇ ਦੋ ਅੰਗ੍ਰੇਜ਼ ਅਧਿਕਾਰੀ ਨਾਲ ਲਗਾ ਦਿੱਤੇ। 19 ਅਪ੍ਰੈਲ ਨੂੰ ਆਪਣੇ ਸੈਨਾ-ਦਲ ਨਾਲ ਜਦੋਂ ਕਾਨ੍ਹ ਸਿੰਘ ਦੋ ਅੰਗ੍ਰੇਜ਼ ਅਫ਼ਸਰਾਂ ਸਹਿਤ ਮੂਲਰਾਜ ਤੋਂ ਨਾਜ਼ਿਮ ਦਾ ਚਾਰਜ ਲੈ ਕੇ ਆਪਣੇ ਠਿਕਾਣੇ ਨੂੰ ਪਰਤ ਰਿਹਾ ਸੀ, ਤਾਂ ਮੁਲਤਾਨ ਦੀ ਸਿੱਖ-ਸੈਨਾ ਨੇ ਅੰਗ੍ਰੇਜ਼ ਅਫ਼ਸਰਾਂ ਨੂੰ ਕਤਲ ਕਰ ਦਿੱਤਾ ਅਤੇ ਮੂਲਰਾਜ ਨੂੰ ਅੰਗ੍ਰੇਜ਼ਾਂ ਵਿਰੁੱਧ ਬਗ਼ਾਵਤ ਕਰਨ ਲਈ ਮਜਬੂਰ ਕੀਤਾ। ਮੂਲਰਾਜ ਕਈ ਮਹੀਨੇ ਮੁਲਤਾਨ ਦੇ ਕਿਲ੍ਹੇ ਵਿਚ ਘਿਰਿਆ ਰਿਹਾ ਅਤੇ ਲਾਹੌਰੋਂ ਆਈ ਅੰਗ੍ਰੇਜ਼-ਸੈਨਾ ਦਾ ਡਟ ਕੇ ਮੁਕਾਬਲਾ ਕਰਦਾ ਰਿਹਾ। ਅੰਗ੍ਰੇਜ਼ਾਂ ਨੇ ਇਕ ਚਾਲ ਚਲ ਕੇ ਮੂਲ ਰਾਜ ਅਤੇ ਸ਼ੇਰ ਸਿੰਘ ਅਟਾਰੀਵਾਲੇ ਵਿਚ ਵਿਰੋਧ ਪੈਦਾ ਕੀਤਾ ਅਤੇ ਉਹ 9 ਅਕਤੂਬਰ ਨੂੰ ਮੁਲਤਾਨੋ ਚਲਾ ਗਿਆ।

ਬੰਬਈ ਤੋਂ ਹੋਰ ਅੰਗ੍ਰੇਜ਼-ਸੈਨਾ ਦੇ ਪਹੁੰਚ ਜਾਣ ਨਾਲ ਜਨਰਲ ਵਿਸ਼ ਨੇ ਆਪਣੀ ਸਥਿਤੀ ਮਜ਼ਬੂਤ ਕਰਕੇ ਮੁਲਤਾਨ ਦੇ ਕਿਲ੍ਹੇ ਉਤੇ ਹਮਲਾ ਕਰ ਦਿੱਤਾ। 30 ਦਸੰਬਰ ਨੂੰ ਅੰਗ੍ਰੇਜ਼ ਸੈਨਿਕਾਂ ਦੁਆਰਾ ਸੁਟਿਆ ਇਕ ਗੋਲਾ ਕਿਲ੍ਹੇ ਅੰਦਰ ਬਾਰੂਦ ਦੇ ਜ਼ਖ਼ੀਰੇ ਉਤੇ ਜਾ ਪਿਆ। ਸਾਰਾ ਬਾਰੂਦ ਫਟ ਗਿਆ। ਪੰਜ ਸੌ ਅੰਦਰਲੇ ਸੈਨਿਕ ਵੀ ਮਾਰੇ ਗਏ। ਬਹੁਤੇ ਬਾਰੂਦ ਦੇ ਨਸ਼ਟ ਹੋ ਜਾਣ ਨਾਲ ਮੂਲਰਾਜ ਬਾਹਰਲੀ ਫ਼ੌਜ ਦਾ ਸਾਹਮਣਾ ਨ ਕਰ ਸਕਿਆ ਅਤੇ 22 ਜਨਵਰੀ 1849 ਈ. ਨੂੰ ਜਨਰਲ ਵਿਸ਼ ਦੇ ਸਾਹਮਣੇ ਹਥਿਆਰ ਸੁਟ ਦਿੱਤੇ। ਮੂਲਰਾਜ ਉਤੇ ਮੁਕੱਦਮਾ ਚਲਾ ਕੇ ਮੌਤ ਦੀ ਸਜ਼ਾ ਦਿੱਤੀ ਗਈ। ਪਰ ਗਵਰਨਰ ਜਨਰਲ ਡਲਹੌਜ਼ੀ ਨੇ ਇਸ ਦੀ ਮੌਤ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦਿੱਤਾ। ਪਹਿਲਾਂ ਇਸ ਨੂੰ ਲਾਹੌਰ ਰਖਿਆ ਗਿਆ, ਪਰ ਜਨਵਰੀ 1850 ਈ. ਵਿਚ ਕਲਕੱਤੇ ਭੇਜ ਦਿੱਤਾ ਗਿਆ। ਉਥੇ ਜਾ ਕੇ ਇਹ ਬੀਮਾਰ ਹੋ ਗਿਆ। ਤੀਰਥ ਯਾਤ੍ਰਾ ਲਈ ਬਨਾਰਸ ਨੂੰ ਜਾਂਦਿਆਂ ਬਕਸਰ ਕੋਲ 11 ਅਗਸਤ 1851 ਈ. ਨੂੰ ਇਸ ਨੇ ਪ੍ਰਾਣ ਤਿਆਗ ਦਿੱਤੇ।

**ਮੂਲਾ ਕਿਰਾੜ** : ਸਿਆਲਕੋਟ ਦਾ ਇਕ ਵਸਨੀਕ ਜੋ ਉਥੇ ਦੁਕਾਨ ਕਰਦਾ ਸੀ। ਜਨਮਸਾਖੀ-ਸਾਹਿਤ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਨੂੰ ਇਕ ਟੱਕਾ ਦੇ ਕੇ ਮੂਲੇ ਪਾਸ ਭੇਜਿਆ ਕਿ ਪੈਸੇ ਦਾ ਸਚ ਅਤੇ ਪੈਸੇ ਦਾ ਝੂਠ

ਖ਼ਰੀਦ ਲਿਆਏ। ਮਰਦਾਨੇ ਦੀ ਗੱਲ ਦੀ ਵਾਸਤਵਿਕਤਾ ਨੂੰ ਸਮਝ ਦੇ ਮੂਲਾ ਗੁਰੂ ਜੀ ਦੇ ਦਰਸ਼ਨ ਲਈ ਆਇਆ ਤੇ ਕੀਲਿਆ ਗਿਆ ਅਤੇ ਉਦਾਸੀ ਦੌਰਾਨ ਕੁਝ ਸਮਾਂ ਗੁਰੂ ਜੀ ਨਾਲ ਰਹਿ ਕੇ ਸਤਿਸੰਗ ਮਾਣਦਾ ਰਿਹਾ। ਇਕ ਵਾਰ ਆਪਣੀ ਇਸਤਰੀ ਦੇ ਕਹੇ 'ਤੇ ਇਹ ਗੁਰੂ ਜੀ ਨਾਲ ਨ ਗਿਆ ਅਤੇ ਅਖਵਾ ਦਿੱਤਾ ਕਿ ਉਹ ਘਰ ਨਹੀਂ ਹੈ। ਆਪ ਇਕ ਹਨੇਰੀ ਕੋਠਰੀ ਵਿਚ ਲੁਕ ਗਿਆ। ਉਥੇ ਸੱਪ ਦੇ ਡੰਗਣ ਨਾਲ ਮਰ ਗਿਆ। ਇਸ ਅਵਸਰ ਉਤੇ ਗੁਰੂ ਨਾਨਕ ਦੇਵ ਜੀ ਨੇ ਇਕ ਸ਼ਲੋਕ ਉਚਾਰਿਆ— *ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ। ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ।* (ਗੁ.ਗ੍ਰੰ.1412)। ਸਪੱਸ਼ਟ ਹੈ ਕਿ ਮੌਤ ਦੇ ਸਮੇਂ ਅਤੇ ਸਥਾਨ ਬਾਰੇ ਕੁਝ ਪਤਾ ਨਹੀਂ ਕਦੋਂ ਅਤੇ ਕਿਥੇ ਆ ਜਾਵੇ।

ਇਥੇ ਵਰਤੇ 'ਕਿਰਾੜ' ਸ਼ਬਦ ਦਾ ਮੂਲ ਸੰਸਕ੍ਰਿਤ ਦਾ 'ਕ੍ਰਯਾਰ' ਸ਼ਬਦ ਪ੍ਰਤੀਤ ਹੁੰਦਾ ਹੈ ਜਿਸ ਦਾ ਅਰਥ ਹੈ ਖ਼ਰੀਦਣ ਜਾਂ ਵੇਚਣ ਵਾਲਾ, ਲੈਣ ਦੇਣ ਕਰਨ ਵਾਲਾ, ਵਪਾਰੀ। ਇਹ ਸ਼ਬਦ ਪੰਜਾਬ ਵਿਚ ਹਟਵਾਣੀਆਂ ਲਈ ਵਰਤਿਆ ਜਾਂਦਾ ਹੈ। ਹਟਵਾਣੀਏ ਦੀ ਵਪਾਰ ਵਿਚ ਹੇਰ-ਫੇਰ ਕਰਨ ਦੀ ਬਿਰਤੀ ਕਾਰਣ ਇਸ ਸ਼ਬਦ ਦਾ ਅਰਥ-ਅਪਕਰਸ਼ ਹੋ ਗਿਆ ਹੈ। ਇਸ ਲਈ ਇਹ ਹੁਣ ਨਿੰਦਿਆ-ਬੋਧਕ ਹੈ। ਇਸ ਨੂੰ ਮਾਇਆ ਦੇ ਵਸ ਵਿਚ ਹੋਏ ਵਿਅਕਤੀ, ਕਾਇਰ ਜਾਂ ਆਪਣੀ ਗੱਲ ਤੋਂ ਕਿਰ ਜਾਣ ਵਾਲੇ ਲਈ ਵਰਤਿਆ ਜਾਣ ਲਗ ਗਿਆ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਜਿਗਿਆਸੂ ਨੂੰ ਤਾੜਨਾ ਕੀਤੀ ਹੈ ਕਿ ਕਿਰਾੜਾਂ ਨਾਲ ਦੋਸਤੀ, ਕੂੜੀ ਹੋਣ ਕਾਰਣ, ਨਿਰਾਧਾਰ ਹੈ।

**ਮੂਲੋਵਾਲ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੇ ਧੂਰੀ ਨਗਰ ਤੋਂ 11 ਕਿ.ਮੀ. ਪੱਛਮ ਵਾਲੇ ਪਾਸੇ ਸਥਿਤ ਇਕ ਪੁਰਾਤਨ ਪਿੰਡ, ਜਿਥੇ ਮਾਲਵੇ ਵਿਚ ਧਰਮ-ਪ੍ਰਚਾਰ ਕਰਨ ਵੇਲੇ ਗੁਰੂ ਤੇਗ ਬਹਾਦਰ ਜੀ ਪਧਾਰੇ ਸਨ। ਸਿੱਖ ਇਤਿਹਾਸ ਅਤੇ ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਸੰਨ 1670 ਈ. ਵਿਚ ਰਾਜੋ ਮਾਜਰਾ ਤੋਂ ਆਉਂਦਿਆਂ ਇਸ ਪਿੰਡ ਦੇ ਖੂਹ ਕੋਲ ਠਹਿਰੇ ਸਨ ਅਤੇ ਜਲ-ਪਾਨ ਕਰਨ ਦੀ ਇੱਛਾ ਪ੍ਰਗਟ ਕੀਤੀ ਸੀ। ਪਿੰਡ ਵਾਲਿਆਂ ਨੇ ਦਸਿਆ ਕਿ ਖੂਹ ਦਾ ਪਾਣੀ ਖਾਰਾ ਹੋਣ ਕਾਰਣ ਇਸ ਦੀ ਵਰਤੋਂ ਬੰਦ ਕਰ ਦਿੱਤੀ ਗਈ ਹੈ। ਆਪ ਦੇ ਪੀਣ ਲਈ ਜਲ ਕਿਤੋਂ ਹੋਰੋਂ ਲਿਆਇਆ ਜਾ ਸਕਦਾ ਹੈ। ਗੁਰੂ ਤੇਗ ਬਹਾਦਰ ਜੀ ਨੇ ਖੂਹ ਦੇ ਉਪਰੋਂ ਝਾੜੀਆਂ ਹਟਵਾ ਕੇ ਆਪਣੇ ਬੋਲ ਨਾਲ ਪਾਣੀ ਨੂੰ ਮਿਠਾ ਕਹਿ ਦਿੱਤਾ, ਜੋ ਹੁਣ ਤਕ ਮੌਜੂਦ ਹੈ ਅਤੇ 'ਗੁਰੂ ਕਾ ਖੂਹ' ਵਜੋਂ ਜਾਣਿਆ ਜਾਂਦਾ ਹੈ। ਗੁਰੂ ਜੀ ਨੇ ਪਿੰਡ ਵਾਲਿਆਂ ਨੂੰ ਨੌਂ ਹੋਰ ਖੂਹ ਪੁਟਣ ਲਈ ਕਿਹਾ। ਗੁਰੂ ਜੀ ਨੇ ਆਪਣਾ ਠਿਕਾਣਾ ਪਿੰਡ ਤੋਂ ਬਾਹਰ ਇਕ ਝੰਗੀ ਵਿਚ ਕੀਤਾ ਜਿਥੇ ਪਿੰਡ ਦੇ ਸਾਰੇ ਲੋਕੀਂ ਦਰਸ਼ਨ ਲਈ ਆਏ। ਪਰ ਪਿੰਡ ਦਾ ਚੌਧਰੀ ਜੋ ਸਖੀ ਸਰਵਾਰ ਦਾ ਉਪਾਸਕ ਸੀ, ਗੁਰੂ ਜੀ ਦੀ ਇਸ ਮੇਹਰ ਨੂੰ ਸਵੀਕਾਰੇ ਬਿਨਾ ਘਰ ਪਰਤ ਗਿਆ। ਜਦੋਂ ਉਸ ਦੀ ਪਤਨੀ ਨੂੰ ਪਤਾ ਲਗਾ ਤਾਂ ਉਸ ਨੇ ਚੌਧਰੀ ਪ੍ਰਤਿ ਨਾਰਾਜ਼ਗੀ ਪ੍ਰਗਟ ਕੀਤੀ। ਫਲਸਰੂਪ ਚੌਧਰੀ ਗੁਰੂ ਜੀ ਪਾਸ ਪਰਤ ਆਇਆ ਅਤੇ ਅਸੀਸ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਸ ਨੂੰ ਬਖ਼ਸ਼ ਦਿੱਤਾ ਅਤੇ ਪਿੰਡ ਦਾ ਚੌਧਰੀ ਥਾਪਿਆ। ਉਸ ਨੇ ਸਿੱਖੀ ਦਾ ਖ਼ੂਬ ਪ੍ਰਚਾਰ ਕੀਤਾ।

ਇਸ ਪਿੰਡ ਵਿਚ ਜਿਥੇ ਗੁਰੂ ਸਾਹਿਬ ਬੈਠੇ ਸਨ, ਉਥੇ ਸੰਨ 1825 ਈ. ਵਿਚ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ 'ਗੁਰਦੁਆਰਾ ਪਾਤਿਸ਼ਾਹੀ ਨੌਵੀਂ' ਬਣਵਾਇਆ। ਵੀਹਵੀਂ ਸਦੀ ਦੇ ਮੱਧ ਵਿਚ ਨਵੀਂ ਇਮਾਰਤ ਦੀ ਉਸਾਰੀ ਵੀ ਕਰਵਾਈ ਜਾ ਚੁਕੀ ਹੈ। ਗੁਰਦੁਆਰੇ ਤੋਂ ਬਾਹਰ ਸੁੰਦਰ ਸਰੋਵਰ ਬਣਿਆ ਹੋਇਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੋਣ ਦੇ ਬਾਵਜੂਦ ਇਸ ਗੁਰਦੁਆਰੇ ਦੀ ਸੇਵਾ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਦੇ ਸੇਵਕ ਕਰਦੇ ਹਨ। ਇਸ ਗੁਰੂ-ਧਾਮ ਵਿਚ ਗੁਰਮਤਿ ਕੀਰਤਨ ਅਤੇ ਵਿਆਖਿਆ ਦੀ ਟਕਸਾਲ ਵੀ ਚਲਦੀ ਹੈ। ਪਹਿਲਾਂ ਇਥੇ ਮਾਘੀ ਉਤੇ ਮੇਲਾ ਲਗਦਾ ਸੀ, ਪਰ ਹੁਣ ਹਰ ਸਾਲ 28 ਤੋਂ 30 ਦਸੰਬਰ ਤਕ ਕਾਫ਼ੀ ਵੱਡਾ ਇਕੱਠ ਹੁੰਦਾ ਹੈ, ਕਿਉਂਕਿ ਨਵੀਂ ਧਾਰਣਾ ਅਨੁਸਾਰ ਇਨ੍ਹਾਂ ਦਿਨਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਨੂੰ ਜਾਂਦਿਆਂ ਇਥੇ ਚਰਣ ਪਾਏ ਸਨ।

**ਮੇਹਰਾਜ** (ਕਸਬਾ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਕਸਬਾ ਜੋ ਰਾਮਪੁਰਾਫੂਲ ਤੋਂ ਉੱਤਰ-ਪੱਛਮ ਵਾਲੇ ਪਾਸੇ 6 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਕਹਿੰਦੇ ਹਨ ਕਿ ਭਾਈ ਮੋਹਨ ਸਿੱਧੂ ਜੱਟ ਆਪਣੇ ਕਬੀਲੇ ਲਈ ਇਸ ਖੇਤਰ ਵਿਚ ਪਿੰਡ ਕਾਇਮ ਕਰਨਾ ਚਾਹੁੰਦਾ ਸੀ, ਪਰ ਭੁੱਲਰ ਕਬੀਲੇ

ਵਾਲੇ ਉਸ ਨੂੰ ਪਿੰਡ ਵਸਾਉਣੋ ਰੋਕਦੇ ਸਨ। ਆਖ਼ਿਰ ਗੁਰੂ ਹਰਿਗੋਬਿੰਦ ਸਾਹਿਬ ਦੀ ਅਸੀਸ ਨਾਲ ਉਸ ਨੇ ਸੰਨ 1627 ਈ. ਵਿਚ ਇਹ ਪਿੰਡ ਵਸਾਇਆ ਅਤੇ ਇਸ ਦਾ ਨਾਂ ਆਪਣੇ ਪੜਦਾਦੇ ਦੇ ਨਾਂ ਉਤੇ ਰਖਿਆ। ਉਦੋਂ ਜਿਸ ਸਥਾਨ ਉਤੇ ਗੁਰੂ ਜੀ ਨੇ ਆਪਣਾ ਤੰਬੂ ਗਡਿਆ ਸੀ, ਉਥੇ ਹੁਣ 'ਗੁਰਦੁਆਰਾ ਛੋਟਾ ਗੁਰੂਸਰ ਤੰਬੂ ਸਾਹਿਬ' ਬਣਿਆ ਹੋਇਆ ਹੈ ਅਤੇ ਮੇਹਰਾਜ ਕਸਬੇ ਤੋਂ ਇਕ ਕਿ.ਮੀ. ਦੱਖਣ-ਪੱਛਮ ਵਲ ਹੈ। ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

ਇਸ ਕਸਬੇ ਤੋਂ ਲਗਭਗ ਤਿੰਨ ਕਿ.ਮੀ. ਦੂਰ ਸੰਨ 1631 ਈ. ਵਿਚ ਗੁਰੂ ਹਰਿਗੋਬਿੰਦ ਜੀ ਨੇ ਲੱਲਾ ਬੇਗ ਅਤੇ ਕਰਮ ਬੇਗ ਦੀ ਕਮਾਂਡ ਅਧੀਨ ਚੜ੍ਹ ਆਈ ਮੁਗ਼ਲ ਸੈਨਾ ਨਾਲ ਯੁੱਧ ਕੀਤਾ ਅਤੇ ਉਸ ਨੂੰ ਪਰਾਜਿਤ ਕੀਤਾ। ਲੱਲਾ ਬੇਗ ਅਤੇ ਕਈ ਹੋਰ ਸੈਨਿਕ ਅਧਿਕਾਰੀ ਮਾਰੇ ਗਏ। ਗੁਰੂ ਜੀ ਨੇ ਜਿਸ ਟੋਭੇ ਦੇ ਕੰਢੇ ਉਤਾਰਾ ਕੀਤਾ ਸੀ ਅਤੇ ਜਿਥੇ ਯੁਧ ਵਿਚ ਸ਼ਹੀਦ ਹੋਏ 1273 ਸਿੱਖਾਂ ਦਾ ਸਸਕਾਰ ਕੀਤਾ ਸੀ, ਉਸ ਸਥਾਨ ਦਾ ਨਾਂ ਖ਼ੁਦ ਹੀ 'ਗੁਰੂ-ਸਰ' ਰਖਿਆ। ਕਾਲਾਂਤਰ ਵਿਚ ਉਸ ਸਥਾਨ ਉਪਰ ਨਾਭਾ-ਪਤਿ ਮਹਾਰਾਜਾ ਹੀਰਾ ਸਿੰਘ ਨੇ ਗੁਰੂ-ਧਾਮ ਦੀ ਇਮਾਰਤ ਬਣਵਾਈ ਅਤੇ ਸਰੋਵਰ ਦੀ ਸੇਵਾ ਵੀ ਕਰਵਾਈ। ਸੰਨ 1980 ਈ. ਵਿਚ ਪੁਰਾਣੀ ਇਮਾਰਤ ਦੀ ਥਾਂ ਸੰਤ ਗੁਰਮੁਖ ਸਿੰਘ ਕਾਰਸੇਵਾ ਵਾਲੇ ਨੇ ਨਵੀਂ ਇਮਾਰਤ ਦੀ ਉਸਾਰੀ ਸ਼ੁਰੂ ਕਰਵਾਈ, ਜੋ ਸੰਨ 1990 ਈ. ਵਿਚ ਪੂਰੀ ਹੋਈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ। ਹਰ ਸੋਮਵਾਰ ਇਸ ਗੁਰੂ-ਧਾਮ ਦੇ ਸਰੋਵਰ ਵਿਚ ਇਸ਼ਨਾਨ ਕਰਨਾ ਪਵਿੱਤਰ ਸਮਝਿਆ ਜਾਂਦਾ ਹੈ। ਹਰ ਸਾਲ 14-15 ਮੱਘਰ ਨੂੰ ਵੱਡਾ ਮੇਲਾ ਲਗਦਾ ਹੈ।

**ਮੇਦਿਨੀ ਪ੍ਰਕਾਸ਼, ਰਾਜਾ :** ਨਾਹਨ ਰਿਆਸਤ ਦਾ ਇਕ ਰਾਜਾ, ਜੋ ਬੁੱਧ ਪ੍ਰਕਾਸ਼ ਦਾ ਪੁੱਤਰ ਸੀ ਅਤੇ ਜਿਸ ਦਾ ਮੂਲ ਨਾਂ ਜੋਗਰਾਜ ਸੀ ਪਰ ਰਾਜ-ਗੱਦੀ ਉਤੇ ਬੈਠਣ ਵੇਲੇ ਇਸ ਦਾ ਨਾਂ ਮੇਦਨੀ ਪ੍ਰਕਾਸ਼ ਪ੍ਰਚਲਿਤ ਹੋਇਆ। ਮਹਾਨਕੋਸ਼ਕਾਰ ਨੇ ਸੰਮਤ 1735 ਬਿ. (1678 ਈ.) ਵਿਚ ਇਸ ਦਾ ਗੱਦੀ ਉਤੇ ਬੈਠਣਾ ਅਤੇ ਸੰਮਤ 1751 ਬਿ. (1694 ਈ.) ਵਿਚ ਮਰਨਾ ਦਸਿਆ ਹੈ, ਪਰ 'ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ' ਵਿਚ ਇਹ ਸੰਨ ਕ੍ਰਮਵਾਰ 1684 ਈ. ਅਤੇ 1704 ਈ. ਲਿਖੇ ਹੋਏ ਹਨ।

ਇਹ ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਅਪਾਰ ਸ਼ਰਧਾ ਰਖਦਾ ਸੀ। ਇਸ ਨੇ ਅਪ੍ਰੈਲ 1685 ਈ. ਵਿਚ ਗੁਰੂ ਜੀ ਨੂੰ ਆਪਣੀ ਰਿਆਸਤ ਵਿਚ ਠਹਿਰਨ ਲਈ ਨਿਮੰਤ੍ਰਿਤ ਕੀਤਾ। ਗੁਰੂ ਜੀ ਨੇ ਇਸ ਦੀ ਰਿਆਸਤ ਵਿਚ ਪਧਾਰ ਕੇ ਜਮਨਾ ਨਦੀ ਦੇ ਕੰਢੇ ਕਿਲ੍ਹਾ ਬਣਾਇਆ ਜੋ ਬਾਦ ਵਿਚ ਪਾਉਂਟਾ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੋਇਆ। ਕਹਿਲੂਰ ਦੇ ਰਾਜਾ ਭੀਮ ਚੰਦ ਨਾਲ ਗੁਰੂ ਜੀ ਦੀ ਭੰਗਾਣੀ ਵਿਚ ਲੜਾਈ ਹੋਈ ਅਤੇ ਗੁਰੂ ਜੀ ਨੂੰ ਜਿਤ ਪ੍ਰਾਪਤ ਹੋਈ। ਇਸ ਲੜਾਈ ਵਿਚ ਰਾਜਾ ਮੇਦਿਨੀ ਪ੍ਰਕਾਸ਼ ਨੇ ਭੀਮ ਚੰਦ ਦੀ ਕੋਈ ਸਹਾਇਤਾ ਨ ਕੀਤੀ ਜਿਸ ਦੇ ਫਲਸਰੂਪ ਇਸ ਨੂੰ ਪਹਾੜੀ ਰਾਜਿਆਂ ਅਤੇ ਮੁਗ਼ਲ ਸਰਕਾਰ ਦੀ ਨਾਰਾਜ਼ਗੀ ਦਾ ਸਾਹਮਣਾ ਕਰਨਾ ਪਿਆ। ਨਿਰਸੰਤਾਨ ਹੋਣ ਕਾਰਣ ਇਸ ਦੀ ਮ੍ਰਿਤੂ ਤੋਂ ਬਾਦ ਇਸ ਦਾ ਛੋਟਾ ਭਾਈ ਹਰੀ ਪ੍ਰਕਾਸ਼ ਰਾਜ-ਗੱਦੀ ਉਤੇ ਬੈਠਾ। ਨਾਹਨ ਨਗਰ ਵਿਚ ਪਹੁੰਚਣ 'ਤੇ ਜਿਥੇ ਗੁਰੂ ਜੀ ਠਹਿਰੇ ਸਨ, ਉਸ ਉਤੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਸ ਨੇ ਇਕ ਗੁਰਦੁਆਰਾ ਬਣਵਾਇਆ। ਵੇਖੋ 'ਨਾਹਨ'।

**ਮੇਲਾ ਸਿੰਘ, ਭਾਈ, ਸੰਤ** (1784-1854 ਈ.) : ਜੰਮੂ-ਕਸ਼ਮੀਰ ਅਤੇ ਪੋਠੋਹਾਰ ਵਿਚ ਸਿੱਖੀ ਦਾ ਪ੍ਰਚਾਰ ਕਰਨ ਵਾਲੇ ਭਾਈ ਰੋਚਾ ਸਿੰਘ ਦੇ ਸਿਦਕੀ ਸੇਵਕ ਭਾਈ ਮੇਲਾ ਸਿੰਘ ਦਾ ਜਨਮ ਪੁਣਛ ਜ਼ਿਲ੍ਹੇ ਦੇ ਕੋਟੇਹੜੀ ਪਿੰਡ ਵਿਚ ਭਾਈ ਮੱਖਣ ਸਿੰਘ ਦੇ ਘਰ ਸੰਨ 1784 ਈ. ਵਿਚ ਹੋਇਆ। ਇਸ ਦੇ ਜਨਮ ਤੋਂ 11 ਵਰ੍ਹੇ ਬਾਦ ਬ੍ਰਾਹਮਣ ਪਰਿਵਾਰ ਤੋਂ ਸਿੰਘ ਸਜੇ ਭਾਈ ਮੱਖਣ ਸਿੰਘ ਦਾ ਦੇਹਾਂਤ ਹੋ ਗਿਆ। ਪਿਤਾ ਦੀ ਮ੍ਰਿਤੂ ਤੋਂ ਬਾਦ ਇਸ ਦਾ ਵੱਡਾ ਭਰਾ ਫਤਹਿ ਸਿੰਘ ਨਾਂਦੇੜ (ਹਜ਼ੂਰ ਸਾਹਿਬ) ਦੀ ਯਾਤ੍ਰਾ 'ਤੇ ਚਲਾ ਗਿਆ ਅਤੇ ਪਰਤ ਕੇ ਅੰਮ੍ਰਿਤਸਰ ਵਿਚ ਰਹਿਣ ਲਗ ਗਿਆ ਅਤੇ ਹਰਿ-ਭਗਤੀ ਅਤੇ ਧਰਮ-ਪ੍ਰਚਾਰ ਵਿਚ ਰੁਝ ਗਿਆ। ਮੇਲਾ ਸਿੰਘ ਵੀ ਆਪਣੇ ਭਰਾ ਦੇ ਸਿੱਖੀ ਆਚਰਣ ਤੋਂ ਬਹੁਤ ਪ੍ਰਭਾਵਿਤ ਹੋਇਆ। ਇਸ ਨੇ ਇਕ ਦੋ-ਤਾਰਾ ਲੈ ਲਿਆ ਅਤੇ ਡੰਗਰ ਚਾਰਨ ਵੇਲੇ ਗੁਰਬਾਣੀ ਦੇ ਸ਼ਬਦਾਂ ਨੂੰ ਗਾ ਕੇ ਵਿਸਮਾਦੀ ਆਨੰਦ ਲੈਣ ਲਗਿਆ। ਇਸ ਦੀ ਆਵਾਜ਼ ਬਹੁਤ ਸੁਰੀਲੀ ਸੀ ਅਤੇ ਸਰੋਤਿਆਂ ਨੂੰ ਕੀਲ ਲੈਂਦੀ ਸੀ। ਇਕ ਵਾਰ ਉਸ

ਇਲਾਕੇ ਦੇ ਪ੍ਰਸਿੱਧ ਧਰਮ ਪ੍ਰਚਾਰਕ ਭਾਈ ਰੋਚਾ ਸਿੰਘ ਇਸ ਕੋਲੋਂ ਲੰਘੇ ਅਤੇ ਇਸ ਦੀ ਆਵਾਜ਼ ਤੋਂ ਬਹੁਤ ਪ੍ਰਭਾਵਿਤ ਹੋਏ। ਤੁਰਤ ਪਿੰਡ ਆ ਕੇ ਇਸ ਦੀ ਮਾਤਾ ਤੋਂ ਇਸ ਦੀ ਮੰਗ ਕੀਤੀ ਅਤੇ ਆਪਣਾ ਸੇਵਕ ਬਣਾ ਕੇ ਨਾਲ ਲੈ ਗਏ। ਉਨ੍ਹਾਂ ਨੇ ਇਸ ਨੂੰ ਬੜੀ ਮਿਹਨਤ ਅਤੇ ਲਗਨ ਨਾਲ ਗੁਰਬਾਣੀ ਦਾ ਅਧਿਐਨ ਕਰਾਇਆ ਅਤੇ ਸਿੱਖ ਮਰਯਾਦਾ ਵਿਚ ਪ੍ਰਪਕ ਕੀਤਾ। ਇਸ ਦੀ ਯੋਗਤਾ ਨੂੰ ਵੇਖ ਕੇ ਸੰਨ 1803 ਈ. ਵਿਚ ਭਾਈ ਰੋਚਾ ਸਿੰਘ ਨੇ ਆਪਣੀ ਮ੍ਰਿਤੂ ਵੇਲੇ ਭਾਈ ਮੇਲਾ ਸਿੰਘ ਨੂੰ ਆਪਣਾ ਉੱਤਰਾਧਿਕਾਰੀ ਬਣਾਇਆ। ਉਦੋਂ ਇਸ ਦੀ ਉਮਰ ਕੇਵਲ 20 ਵਰ੍ਹਿਆਂ ਦੀ ਸੀ।

ਸੰਤ ਮੇਲਾ ਸਿੰਘ ਨੇ ਭਾਈ ਰੋਚਾ ਸਿੰਘ ਦੁਆਰਾ ਚਾਲਾਈ ਪ੍ਰਚਾਰ-ਮੁਹਿੰਮ ਨੂੰ ਤੇਜ਼ ਕਰਨ ਲਈ ਪੁਣਛ ਨਗਰ ਤੋਂ ਪੂਰਬ ਵਲ ਪੰਜ ਕਿ.ਮੀ. ਦੀ ਵਿਥ ਉਤੇ ਦੁਰੰਗਲੀ ਨਦੀ ਦੇ ਕੰਢੇ ਦੇ ਨੇੜੇ 'ਸੰਤਪੁਰਾ ਨਗਾਲੀ' (ਡੇਰਾ ਨੰਗਾਲੀ ਸਾਹਿਬ) ਦੀ ਸਥਾਪਨਾ ਕੀਤੀ। ਕਸ਼ਮੀਰ ਦੀਆਂ ਜੰਗੀ ਮੁਹਿੰਮਾਂ ਵੇਲੇ ਮਹਾਰਾਜਾ ਰਣਜੀਤ ਸਿੰਘ ਨੇ ਇਸ ਡੇਰੇ ਆ ਕੇ ਜਿਤ ਲਈ ਅਰਦਾਸ ਕੀਤੀ ਅਤੇ ਜਿਤ ਉਪਰੰਤ ਡੇਰੇ ਦੇ ਨਾਂ ਜਾਗੀਰ ਲਗਵਾਈ। ਫਿਰ ਰਾਜਾ ਗੁਲਾਬ ਸਿੰਘ ਡੋਗਰਾ ਨੇ ਸੱਤ ਪਿੰਡਾਂ ਦੀ ਆਮਦਨ ਡੇਰੇ ਨੂੰ ਅਰਪਿਤ ਕੀਤੀ। ਸੰਤ ਮੇਲਾ ਸਿੰਘ ਨੇ ਪਹਾੜੀ ਇਲਾਕਿਆਂ ਤੋਂ ਇਲਾਵਾ ਪੰਜਾਬ ਵਿਚ ਵੀ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ। ਇਸ ਦੀ ਸ਼ਖ਼ਸੀਅਤ ਤੋਂ ਸਿੱਖ ਹੀ ਨਹੀਂ, ਹਿੰਦੂ ਅਤੇ ਮੁਸਲਮਾਨ ਵੀ ਪ੍ਰਭਾਵਿਤ ਸਨ। 5 ਨਵੰਬਰ 1854 ਈ. ਨੂੰ ਸੰਤ ਮੇਲਾ ਸਿੰਘ ਦਾ ਦੇਹਾਂਤ ਹੋਇਆ ਅਤੇ ਸੰਤ ਮੰਨਾ ਸਿੰਘ ਡੇਰੇ ਦੀ ਗੱਦੀ ਉਤੇ ਬੈਠਾ।

**ਮੇਲੀ** : ਇਸ ਦਾ ਸ਼ਾਬਦਿਕ ਅਰਥ ਹੈ ਮੇਲ ਕਰਾਉਣ ਵਾਲਾ। 'ਦਬਿਸਤਾਨ-ਏ-ਮਜ਼ਾਹਿਬ' ਦੇ ਲੇਖਕ ਜ਼ੁਲਿਫ਼ਕਾਰ ਅਰਦਿਸਤਾਨੀ ਨੇ ਮਸੰਦਾਂ ਦਾ ਜ਼ਿਕਰ ਕਰਦਿਆਂ ਮੇਲੀਆਂ ਬਾਰੇ ਵੀ ਜਾਣਕਾਰੀ ਦਿੱਤੀ ਹੈ। ਇਹ ਮਸੰਦਾਂ ਦੇ ਇਕ ਪ੍ਰਕਾਰ ਦੇ ਸਹਾਇਕ ਹੁੰਦੇ ਸਨ ਜੋ ਧਰਮ ਪ੍ਰਚਾਰ ਲਈ ਸਿੱਖਾਂ ਨਾਲ ਸੰਪਰਕ ਕਾਇਮ ਕਰਦੇ ਸਨ ਅਤੇ ਉਨ੍ਹਾਂ ਤੋਂ ਦਸਵੰਧ ਦੀ ਰਕਮ ਲੈ ਕੇ ਮਸੰਦਾਂ ਦੇ ਡੇਰੇ ਪਹੁੰਚਾਉਂਦੇ ਸਨ। ਇਨ੍ਹਾਂ ਨੂੰ 'ਉਪ-ਮਸੰਦ' ਵੀ ਕਿਹਾ ਜਾ ਸਕਦਾ ਹੈ।

**ਮੈਂਹਦੇਆਣਾ ਸਾਹਿਬ, ਗੁਰਦੁਆਰਾ** : ਲੁਧਿਆਣਾ ਜ਼ਿਲ੍ਹੇ ਦੇ ਜਗਰਾਉਂ ਨਗਰ ਦੇ ਨੇੜੇ ਸਥਿਤ ਇਕ ਗੁਰਦੁਆਰਾ, ਜਿਸ ਦਾ ਪ੍ਰਚਲਿਤ ਨਾਂ ਹੈ—ਗੁਰਦੁਆਰਾ ਮੈਂਹਦੇਆਣਾ ਸਾਹਿਬ ਪਾਤਿਸ਼ਾਹੀ ਦਸਵੀਂ'। ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਮਾਲਵੇ ਦੇ ਰਾਏਕੋਟ, ਲੰਮੇ ਜੱਟਪੁਰੇ ਅਤੇ ਮਾਣੂਕੇ ਨਾਂ ਦੇ ਪਿੰਡਾਂ ਵਿਚੋਂ ਹੁੰਦੇ ਹੋਏ ਢਾਬ ਮੈਂਹਦੇਆਣਾ ਜਾ ਪਹੁੰਚੇ। ਇਸ ਢਾਬ ਦੇ ਨੇੜੇ ਪੰਜ ਪੰਜ ਕਿ.ਮੀ. ਤਕ ਕੋਈ ਪਿੰਡ ਨਹੀਂ ਸੀ। ਢਾਬ ਉਤੇ ਟਿਕਣ ਲਈ ਵੀ ਕੋਈ ਵਿਵਸਥਾ ਨਹੀਂ ਸੀ। ਗੁਰੂ ਜੀ ਰਾਤ ਨੂੰ 'ਚਕਰ' ਨਾਂ ਦੇ ਪਿੰਡ ਵਿਚ ਜਾ ਬਿਰਾਜੇ ਅਤੇ ਅਗਲੇ ਦਿਨ ਪਿੰਡ ਤਖ਼ਤੂਪੁਰਾ ਵਿਚੋਂ ਹੁੰਦੇ ਹੋਏ ਪਿੰਡ ਦੀਨਾ ਵਿਚ ਜਾ ਟਿਕੇ। ਢਾਬ ਮੈਂਹਦੇਆਣਾ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਕੋਈ ਸਮਾਰਕ ਬਣਿਆ ਹੋਇਆ ਨਹੀਂ ਸੀ। ਬਾਦ ਵਿਚ ਇਕ ਕੱਚਾ ਕੋਠਾ ਬਣਾ ਕੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ। ਸੰਨ 1970 ਈ. ਵਿਚ ਲੱਖੇ ਪਿੰਡ ਦਾ ਸ. ਜੋਗਾ ਸਿੰਘ ਆਪਣੇ ਦੁਖ ਦੇ ਨਿਵਾਰਣ ਲਈ ਇਸ ਸਥਾਨ ਉਪਰ ਆਇਆ। ਠੀਕ ਹੋਣ ਉਪਰੰਤ ਉਸ ਨੇ ਇਸ ਸਥਾਨ ਦੀ ਸੇਵਾ ਨੂੰ ਆਪਣੇ ਜੀਵਨ ਦਾ ਮਨੋਰਥ ਬਣਾ ਲਿਆ। ਪਿਛਲੇ 30 ਵਰ੍ਹਿਆਂ ਦੀ ਸੇਵਾ ਕਾਰਣ ਇਕ ਵਿਸ਼ਾਲ ਇਮਾਰਤ ਤਿਆਰ ਹੋ ਗਈ ਹੈ। ਇਸ ਤੋਂ ਇਲਾਵਾ ਸੁੰਦਰ ਸਰੋਵਰ, ਪਬਲਿਕ ਸਕੂਲ, ਹਸਪਤਾਲ ਵੀ ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਥੇ ਸਿੱਖ ਇਤਿਹਾਸ ਨਾਲ ਸੰਬੰਧਿਤ ਖੁਲ੍ਹਾ ਅਜਾਇਬਘਰ ਹੈ ਜਿਸ ਵਿਚ ਇਤਿਹਾਸਿਕ ਸਾਕਿਆਂ ਨਾਲ ਸੰਬੰਧਿਤ ਵੱਡੇ ਆਕਾਰ ਵਾਲੀਆਂ ਸੂਰਤਾਂ ਦੀ ਨੁਮਾਇਸ਼ ਕੀਤੀ ਹੋਈ ਹੈ। ਇਸ ਨਾਲ ਨੌਜਵਾਨਾਂ ਦੇ ਮਨ ਅੰਦਰ ਆਪਣੇ ਵਿਰਸੇ ਦਾ ਗਿਆਨ ਹੁੰਦਾ ਹੈ ਅਤੇ ਸਿੱਖੀ ਦਾ ਮਾਰਗ ਦ੍ਰਿੜ੍ਹ ਹੁੰਦਾ ਹੈ। ਹਰ ਮਸਿਆ ਨੂੰ ਵੱਡਾ ਦੀਵਾਨ ਸਜਦਾ ਹੈ।

**ਮੈਕਾਲਿਫ** : ਵੇਖੋ 'ਮਕਾਲਿਫ ਐਮ.ਏ.'।

**ਮੈਨੀ ਸੰਗਤਿ** : ਪਟਨਾ ਨਗਰ ਵਿਚ ਰਾਜਾ ਫਤੇ ਚੰਦ ਮੈਨੀ ਦੇ ਨਿਵਾਸ-ਸਥਾਨ ਉਤੇ ਉਸਰਿਆ ਇਕ ਗੁਰੂ-ਧਾਮ ਜਿਥੇ (ਗੁਰੂ) ਗੋਬਿੰਦ ਸਿੰਘ ਬਾਲ ਲੀਲ੍ਹਾ ਕਰਦਿਆਂ ਪਹੁੰਚ

ਜਾਇਆ ਕਰਦੇ ਸਨ। ਫਤੇਚੰਦ ਦੀ ਪਤਨੀ ਬਾਲਕ ਗੁਰੂ ਜੀ ਨੂੰ ਬੜੇ ਪਿਆਰ ਨਾਲ ਪੂਰੀਆਂ ਅਤੇ ਚਣਿਆਂ ਦਾ ਬਣਿਆ ਹੋਇਆ ਭੋਜਨ ਕਰਾਉਂਦੀ ਸੀ। ਵੇਖੋ 'ਪਟਨਾ'।

**ਮੋਹ** : ਇਹ ਪੰਜ ਮਹਾ-ਵਿਕਾਰਾਂ ਵਿਚ ਚੌਥੇ ਕ੍ਰਮ ਉਤੇ ਰਖਿਆ ਗਿਆ ਹੈ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ)। ਇਸ ਤੋਂ ਭਾਵ ਹੈ ਕਿਸੇ ਵਸਤੂ ਜਾਂ ਵਿਅਕਤੀ ਪ੍ਰਤਿ ਵਿਸ਼ੇਸ਼ ਖਿਚ, ਚਾਹਤ ਜਾਂ ਮਮਤਾ। ਇਹ ਮਾਇਆ ਦੇ ਪਰਿਵਾਰ ਦਾ ਇਕ ਅੰਗ ਹੈ। ਇਸ ਨੂੰ ਮਾਇਆ ਦੀ ਸੰਤਾਨ ਵੀ ਕਿਹਾ ਜਾਂਦਾ ਹੈ। ਮਨੁੱਖ ਦੀਆਂ ਬੁਨਿਆਦੀ ਬਿਰਤੀਆਂ ਵਿਚੋਂ ਹੋਣ ਕਾਰਨ ਇਸ ਦੀ ਮਨੁੱਖ-ਜੀਵਨ ਵਿਚ ਵਿਸ਼ੇਸ਼ ਥਾਂ ਹੈ। ਪਰ ਜਦੋਂ ਇਹ ਬਿਰਤੀ ਲੋੜ ਤੋਂ ਵਧ ਜਾਂਦੀ ਹੈ ਤਾਂ ਇਹ ਮਮਤਾ ਦਾ ਰੂਪ ਧਾਰਣ ਕਰ ਲੈਂਦੀ ਹੈ। ਗੁਰਬਾਣੀ ਵਿਚ ਮਨੁੱਖ ਨੂੰ ਮੋਹ ਤੋਂ ਵਰਜਿਆ ਗਿਆ ਹੈ। ਕਿਉਂਕਿ ਜਦ ਤਕ ਮਨੁੱਖ ਦਾ ਸੰਸਾਰਿਕਤਾ ਨਾਲ ਅਤਿਅਧਿਕ ਮੋਹ ਰਹੇਗਾ, ਤਦ ਤਕ ਉਹ ਅਧਿਆਤਮਿਕਤਾ ਵਲ ਰੁਚਿਤ ਨਹੀਂ ਹੋ ਸਕੇਗਾ। ਇਸ ਦੀ ਗੁਰਬਾਣੀ ਵਿਚ 'ਅੰਧ-ਗੁਬਾਰ' ਨਾਲ ਤੁਲਨਾ ਦਿੱਤੀ ਗਈ ਹੈ।

ਗੁਰੂ ਅਰਜਨ ਦੇਵ ਜੀ ਨੇ ਬਿਲਾਵਲ ਰਾਗ ਵਿਚ ਕਿਹਾ ਹੈ ਕਿ ਮੋਹ ਵਿਚ ਫਸਿਆ ਮਨੁੱਖ ਅੰਨ੍ਹੇ ਖੂਹ ਵਿਚ ਡਿਗੇ ਹੋਏ ਪ੍ਰਾਣੀ ਵਰਗਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਉਹ ਬਾਹਰ ਕਢਿਆ ਜਾ ਸਕਦਾ ਹੈ—*ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ। ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੈ ਕਾਢੈ ਬਾਹ ਫਰੇ।*(ਗੁ.ਗ੍ਰੰ.823)। ਗੁਰੂ ਅਰਜਨ ਦੇਵ ਜੀ ਨੇ ਸਹਸਕ੍ਰਿਤੀ ਸਲੋਕਾਂ ਵਿਚ ਮੋਹ' ਨੂੰ ਅਜਿਤ ਦਸਦੇ ਹੋਇਆਂ, ਉਸ ਤੋਂ ਬਚਣ ਲਈ ਹਰਿ-ਸ਼ਰਣ ਨੂੰ ਕਵਚ ਵਜੋਂ ਵਰਤਿਆ ਹੈ—*ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਦਰਨਹ। ਗਣ ਗੰਧਰਬ ਦੇਵ ਮਾਨੁਖੵੰ ਪਸੁ ਪੰਖੀ ਬਿਮੋਹਨਹ। ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ।* (ਗੁ.ਗ੍ਰੰ.1358)।

ਸੰਤ ਰਵਿਦਾਸ ਨੇ ਮੋਹ ਅਤੇ ਪ੍ਰੇਮ ਵਿਚ ਅੰਤਰ ਕਰਦਿਆਂ ਸਪੱਸ਼ਟ ਕੀਤਾ ਹੈ ਕਿ ਜਦੋਂ ਅਸੀਂ ਸੰਸਾਰਿਕ ਪ੍ਰਪੰਚ ਦੇ ਮੋਹ ਵਿਚ ਬੰਨ੍ਹੇ ਹੋਏ ਸਾਂ ਤਾਂ ਪ੍ਰਭੂ ਨੇ ਸਾਨੂੰ ਆਪਣੇ ਪ੍ਰੇਮ-ਬੰਧਨ ਵਿਚ ਬੰਨ੍ਹਿਆ ਹੋਇਆ ਸੀ। ਅਸੀਂ (ਮਨੁੱਖ) ਭਾਵੇਂ ਦੁਨਿਆਵੀ ਮੋਹ ਤੋਂ ਛੁਟਣ ਦੇ ਕਿਤਨੇ ਹੀ ਯਤਨ ਕਰ ਲਈਏ, ਪਰ ਪਰਮਾਤਮਾ ਦੀ ਆਰਾਧਨਾ ਤੋਂ ਬਿਨਾ ਮੋਹ-ਪਾਸ਼ ਤੋਂ ਛੁਟਣਾ ਸੰਭਵ ਨਹੀਂ ਹੈ—*ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ। ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ।*(ਗੁ.ਗ੍ਰੰ.658)। ਗੁਰੂ ਰਾਮਦਾਸ ਅਨੁਸਾਰ ਮੋਹ ਰੂਪ ਚਿਕੜ ਵਿਚ ਮਨੁੱਖ ਫਸਿਆ ਹੋਇਆ ਹੈ। ਜੇ ਪਰਮਾਤਮਾ ਬਾਂਹ ਪਕੜਾ ਦੇਏ ਤਾਂ ਪਾਰ ਹੋਣ ਦੀ ਗੱਲ ਬਣ ਸਕਦੀ ਹੈ—*ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ।*(ਗੁ.ਗ੍ਰੰ.446-47)।

**ਮੋਹਨ ਸਿੰਘ, ਸਰਦਾਰ ਬਹਾਦਰ** (1897-1961 ਈ.): ਪੰਜਾਬ ਦੇ ਸਮਾਜ ਸੇਵੀ ਅਤੇ ਜਾਗੀਰਦਾਰ ਮੋਹਨ ਸਿੰਘ ਦਾ ਜਨਮ 6 ਜੂਨ 1897 ਈ. ਨੂੰ ਰਾਵਲਪਿੰਡੀ ਦੇ ਇਕ ਪ੍ਰਤਿਸ਼ਠਿਤ ਪਰਿਵਾਰ ਵਿਚ ਸ. ਹਰਦਿੱਤ ਸਿੰਘ ਦੇ ਘਰ ਹੋਇਆ। ਇਹ ਪਰਿਵਾਰ ਸਿੱਖ-ਰਾਜ ਦੇ ਸਮੇਂ ਤੋਂ ਸਰਕਾਰੇ ਦਰਬਾਰੇ ਸਮਾਦ੍ਰਿਤ ਸੀ। ਅਜੇ ਇਹ ਕੁਝ ਮਹੀਨਿਆਂ ਦਾ ਹੀ ਸੀ ਕਿ ਮਾਤਾ ਦਾ ਦੇਹਾਂਤ ਹੋ ਗਿਆ ਅਤੇ ਜਦੋਂ ਸੱਤ ਵਰ੍ਹਿਆਂ ਦਾ ਹੋਇਆ ਤਾਂ ਪਿਤਾ ਦਾ ਸਾਇਆ ਵੀ ਸਿਰ ਤੋਂ ਉਠ ਗਿਆ। ਸੰਨ 1905 ਈ. ਤੋਂ 1907 ਈ. ਤਕ ਖ਼ਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ ਵਿਚ ਪੜ੍ਹਿਆ। ਫਿਰ ਲਾਹੌਰ ਆ ਗਿਆ ਜਿਥੇ ਇਸ ਨੇ ਐਚਿਸਨ ਕਾਲਜ ਅਤੇ ਸਰਕਾਰੀ ਕਾਲਜ ਵਿਚ ਪੜ੍ਹ ਕੇ ਸੰਨ 1919 ਈ. ਵਿਚ ਡਿਗਰੀ ਹਾਸਲ ਕੀਤੀ। ਅਕਤੂਬਰ 1914 ਈ. ਵਿਚ ਇਹ ਚੀਫ਼ ਖ਼ਾਲਸਾ ਦੀਵਾਨ ਦਾ ਮੈਂਬਰ ਬਣਿਆ। 3 ਮਈ 1916 ਈ. ਨੂੰ ਇਸ ਦਾ ਵਿਆਹ ਦੀਵਾਨ ਬਹਾਦਰ ਪਿੰਡੀਦਾਸ ਸਭਰਵਾਲ ਦੀ ਪੁੱਤਰੀ ਲਾਜਵੰਤੀ ਨਾਲ ਹੋਇਆ ਅਤੇ 26 ਨਵੰਬਰ 1916 ਈ. ਨੂੰ ਇਸ ਨੇ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਤੋਂ ਅੰਮ੍ਰਿਤ ਛਕਿਆ।

ਸੰਨ 1930 ਈ. ਤੋਂ ਇਹ ਰਾਜਨੀਤੀ ਵਲ ਮੁੜਿਆ ਅਤੇ ਪੰਜ ਸਾਲਾਂ ਲਈ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਬਿਨਾ ਮੁਕਾਬਲਾ ਮੈਂਬਰ ਚੁਣਿਆ ਗਿਆ। ਇਸੇ ਸਾਲ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਵੀ ਬਣਿਆ। ਇਸ ਦੀ ਲੋਕ-ਸੇਵਾ ਨੂੰ ਮੁਖ ਰਖਦਿਆਂ ਸਰਕਾਰ ਨੇ ਇਸ ਨੂੰ ਸੰਨ 1931 ਈ. ਵਿਚ 'ਸਰਦਾਰ ਬਹਾਦਰ' ਦਾ ਖ਼ਿਤਾਬ ਪ੍ਰਦਾਨ ਕੀਤਾ ਅਤੇ ਸੰਨ 1941 ਈ. ਵਿਚ ਸੀ.ਆਈ.ਈ. ਨਿਯੁਕਤ ਹੋਇਆ। ਇਸ ਨੇ ਕਈ

ਸਾਲ ਇੰਡੀਆ ਆਫ਼ਿਸ, ਲੰਡਨ ਵਿਚ ਵੀ ਸਲਾਹਕਾਰ ਦੀ ਸੇਵਾ ਨਿਭਾਈ। ਸੰਨ 1943 ਤੋਂ 1947 ਈ. ਤਕ ਇਹ ਪੰਜਾਬ ਅਤੇ ਸਰਹਦੀ ਸੂਬੇ ਦੇ ਲੋਕ ਸੇਵਾ ਕਮਿਸ਼ਨ ਦਾ ਚੇਅਰਮੈਨ ਰਿਹਾ ਅਤੇ 1948 ਤੋਂ 1956 ਈ. ਤਕ ਪੈਪਸੂ ਦੇ ਲੋਕ-ਸੇਵਾ ਕਮਿਸ਼ਨ ਦਾ ਚੇਅਰਮੈਨ ਰਿਹਾ। ਇਸ ਤੋਂ ਇਲਾਵਾ ਇਹ ਅਨੇਕ ਸਭਾਵਾਂ ਅਤੇ ਕੰਪਨੀਆਂ ਨਾਲ ਸੰਬੰਧਿਤ ਰਿਹਾ। ਸੰਨ 1941 ਈ. ਵਿਚ ਇਸ ਨੇ ਲਾਹੌਰ ਵਿਚ ਪਲਾਈਵੁਡ ਦੀ ਫੈਕਟਰੀ ਲਗਾਈ। ਇਸ ਦਾ ਕਈ ਬੈਂਕਾਂ ਨਾਲ ਵੀ ਸੰਬੰਧ ਰਿਹਾ।

ਸ. ਮੋਹਨ ਸਿੰਘ ਦੀ ਅਧਿਕ ਰੁਚੀ ਸਿੱਖ ਧਰਮ ਅਤੇ ਇਸ ਦੇ ਵਿਕਾਸ ਵਿਚ ਸੀ। ਇਸ ਨੇ 'ਜਪੁਜੀ' ਅਤੇ 'ਆਸਾ ਕੀ ਵਾਰ' ਦੇ ਅੰਗ੍ਰੇਜ਼ੀ ਵਿਚ ਅਨੁਵਾਦ ਕੀਤੇ। ਸਿੱਖਾਂ ਵਿਚ ਤਾਲੀਮ ਦੇ ਪ੍ਰਸਾਰ ਵਿਚ ਇਸ ਦੀ ਵਿਸ਼ੇਸ਼ ਲਗਨ ਸੀ। ਇਸ ਨੇ ਰਾਵਲਪਿੰਡੀ, ਮਰੀ ਅਤੇ ਕਲਰ ਵਿਚ ਖ਼ਾਲਸਾ ਹਾਈ ਸਕੂਲ ਸਥਾਪਿਤ ਕੀਤੇ ਅਤੇ ਲੜਕੀਆਂ ਦੀ ਪੜ੍ਹਾਈ ਵਲ ਵਿਸ਼ੇਸ਼ ਧਿਆਨ ਦਿੱਤਾ। ਸਿੱਖ ਵਿਦਿਅਕ ਕਾਨਫ੍ਰੰਸ ਦੇ 19ਵੇਂ ਸੈਸ਼ਨ ਦੀ ਮੰਟਗੁਮਰੀ ਵਿਚ ਪ੍ਰਧਾਨਗੀ ਕੀਤੀ। ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਮੈਨੇਜਿੰਗ ਕਮੇਟੀ ਅਤੇ ਚੀਫ਼ ਖ਼ਾਲਸਾ ਦੀਵਾਨ ਨਾਲ ਵੀ ਬੜੇ ਚਿਰ ਤਕ ਸੰਬੰਧਿਤ ਰਹੇ। ਅਨੇਕ ਸਿੱਖ ਕਾਲਜਾਂ ਅਤੇ ਸਕੂਲਾਂ ਨੂੰ ਖੁਲ੍ਹ ਕੇ ਦਾਨ ਦਿੱਤਾ ਅਤੇ ਵਿਦਿਆ ਦੇ ਵਿਕਾਸ ਵਿਚ ਬਹੁਤ ਯੋਗਦਾਨ ਪਾਇਆ। ਭਾਈ ਵੀਰ ਸਿੰਘ ਅਤੇ ਸੰਤ ਸੰਗਤ ਸਿੰਘ ਕਮਾਲੀਏਵਾਲੇ ਦਾ ਇਸ ਨੂੰ ਵਿਸ਼ੇਸ਼ ਸੰਪਰਕ ਪ੍ਰਾਪਤ ਸੀ। ਸੰਨ 1947 ਈ. ਵਿਚ ਇਹ ਸਭ ਕੁਝ ਛਡ ਕੇ ਪਟਿਆਲੇ ਆ ਗਿਆ। ਪਟਿਆਲੇ ਵਿਚ ਕਮਿਸ਼ਨ ਦੀ ਸੇਵਾ ਤੋਂ ਮੁਕਤ ਹੋ ਕੇ ਇਹ ਦਿੱਲੀ ਜਾ ਵਸਿਆ। 27 ਦਸੰਬਰ 1961 ਈ. ਨੂੰ ਇਸ ਦਾ ਦੇਹਾਂਤ ਰਿਸ਼ੀਕੇਸ਼ ਵਿਚ ਹੋਇਆ। ਇਸ ਨੇ ਸਦਾ ਗੁਰਬਾਣੀ ਵਿਚ ਵਿਸ਼ਵਾਸ ਰਖਿਆ ਅਤੇ ਇਸੇ ਦੇ ਪ੍ਰਚਾਰ ਪ੍ਰਸਾਰ ਲਈ ਉਦਮ ਕਰਦਾ ਰਿਹਾ। ਸਿੱਖ ਬੱਚਿਆਂ/ ਬੱਚੀਆਂ ਵਿਚ ਸਿੱਖੀ ਦੇ ਨਾਲ ਨਾਲ ਇਹ ਵਿਦਿਆ ਦੇ ਪ੍ਰਚਾਰ ਉਤੇ ਵੀ ਬਲ ਦਿੰਦਾ ਰਿਹਾ। ਖੇਡਾਂ ਵਿਚ ਵੀ ਇਸ ਦੀ ਬਹੁਤ ਰੁਚੀ ਸੀ। ਕੁਲ ਮਿਲ ਕੇ ਇਹ ਸਾਊ ਰਿਚੀਆਂ ਵਾਲਾ ਸਚਾ ਸੁੱਚਾ ਸਿੱਖ ਸੀ ਜਿਸ ਨੇ ਲੋਕ ਭਲਾਈ ਤੋਂ ਕਦੇ ਕਦਮ ਪਿਛੇ ਨਹੀਂ ਸੀ ਹਟਾਇਆ।

**ਮੋਹਨ ਸਿੰਘ, ਜਨਰਲ** (1909–1989 ਈ.) : ਆਜ਼ਾਦ ਹਿੰਦ ਫ਼ੌਜ (ਇੰਡੀਅਨ ਨੈਸ਼ਨਲ ਆਰਮੀ) ਦਾ ਮੁੱਢ ਬੰਨ੍ਹਣ ਵਾਲੇ ਜਨਰਲ ਮੋਹਨ ਸਿੰਘ ਦਾ ਜਨਮ ਪੱਛਮੀ ਪੰਜਾਬ ਦੇ ਸਿਆਲਕੋਟ ਜ਼ਿਲ੍ਹੇ ਦੇ ਬਦਿਆਣਾ ਪਿੰਡ ਵਿਚ ਆਪਣੇ ਨਾਨਕੇ ਘਰ ਸੰਨ 1909 ਈ. ਵਿਚ ਹੋਇਆ। ਇਸ ਦੇ ਪਿਤਾ ਤਾਰਾ ਸਿੰਘ ਦੀ ਮ੍ਰਿਤੂ ਇਸ ਦੇ ਜੰਮਣ ਤੋਂ ਦੋ ਮਹੀਨੇ ਪਹਿਲਾਂ ਹੋ ਗਈ। ਇਸ ਦੀ ਮਾਤਾ ਹੁਕਮ ਕੌਰ ਆਪਣੇ ਸਹੁਰੇ ਪਿੰਡ ਉਗੋਕੇ ਤੋਂ ਪੇਕੇ ਚਲੀ ਗਈ। ਉਥੇ ਹੀ ਇਹ ਜੰਮਿਆ ਅਤੇ ਪਲਿਆ। ਦਸਵੀਂ ਪਾਸ ਕਰਨ ਉਪਰੰਤ ਸੰਨ 1927 ਈ. ਵਿਚ ਇਹ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1931 ਈ. ਵਿਚ ਇਹ 'ਪੋਟੈਨਸ਼ਲ ਆਫ਼ੀਸਰ' ਚੁਣਿਆ ਗਿਆ ਅਤੇ ਆਈ.ਐਮ.ਏ., ਦੇਹਰਾਦੂਨ ਤੋਂ ਕੋਰਸ ਕਰਨ ਉਪਰੰਤ ਸੰਨ 1934 ਈ. ਵਿਚ ਕਮਿਸ਼ਨ ਪ੍ਰਾਪਤ ਕੀਤਾ। ਸੰਨ 1939 ਈ. ਵਿਚ ਦੂਜਾ ਵਿਸ਼ਵ ਯੁੱਧ ਸ਼ੁਰੂ ਹੋ ਗਿਆ। ਉਦੋਂ ਤਕ ਇਹ ਕਪਤਾਨ ਬਣ ਚੁਕਿਆ ਸੀ। ਸੰਨ 1941 ਈ. ਵਿਚ ਇਸ ਦੀ ਮੇਜਰ ਵਜੋਂ ਤਰਕੀ ਹੋਈ ਅਤੇ 4 ਮਾਰਚ 1941 ਈ. ਨੂੰ ਆਪਣੀ ਬਟਾਲੀਅਨ ਸਹਿਤ ਮਲਾਇਆ ਭੇਜ ਦਿੱਤਾ ਗਿਆ। 7 ਦਸੰਬਰ 1941 ਈ. ਨੂੰ ਜਾਪਾਨੀਆਂ ਨੇ ਹਵਾਈ ਨੇ ਨੇੜੇ ਅਮਰੀਕਨ ਇਅਰ ਬੇਸ ਉਤੇ ਹਮਲਾ ਕਰ ਦਿੱਤਾ ਅਤੇ ਕੁਝ ਦਿਨਾਂ ਵਿਚ ਹੀ ਦੱਖਣ ਪੂਰਬੀ ਏਸ਼ੀਆ ਨੂੰ ਕਾਬੂ ਕਰ ਲਿਆ ਅਤੇ ਬਹੁਤ ਸਾਰੀ ਅੰਗ੍ਰੇਜ਼ ਫ਼ੌਜ ਨੂੰ ਆਪਣੇ ਅਧੀਨ ਕਰ ਲਿਆ, ਜਿਨ੍ਹਾਂ ਵਿਚ ਅਧਿਕ ਗਿਣਤੀ ਹਿੰਦੁਸਤਾਨੀਆਂ, ਖ਼ਾਸ ਕਰਕੇ ਸਿੱਖਾਂ ਦੀ ਸੀ।

ਜਾਪਾਨੀ ਫ਼ੌਜ ਦੇ ਅਫ਼ਸਰ ਮੇਜਰ ਇਵਾਇਦੀ •ਫੂਜੀਵਾਰਾ ਨੇ ਮੋਹਨ ਸਿੰਘ ਨੂੰ ਆਪਣੇ ਪਾਸ ਕੈਦ ਹਿੰਦੁਸਤਾਨੀਆਂ ਨਾਲ ਮਿਲਾਇਆ। ਸਭ ਨੇ ਸੋਚ ਵਿਚਾਰ ਕੇ ਏਸ਼ੀਆਈ ਲੋਕਾਂ ਉਤੇ ਗ਼ੈਰ-ਏਸ਼ੀਆਈਆਂ ਵਲੋਂ ਕੀਤੇ ਜਾ ਰਹੇ ਜਬਰ ਦੇ ਵਿਰੁੱਧ ਲਾਮਬੰਦ ਹੋਣ ਦੀ ਯੋਜਨਾ ਬਣਾਈ ਜੋ 'ਆਜ਼ਾਦ ਹਿੰਦ ਫ਼ੌਜ' (ਇੰਡੀਅਨ ਨੈਸ਼ਨਲ ਆਰਮੀ) ਦੇ ਰੂਪ ਵਿਚ 1 ਸਤੰਬਰ 1942 ਈ. ਨੂੰ ਹੋਂਦ ਵਿਚ ਆਈ। ਮੋਹਨ ਸਿੰਘ ਨੂੰ ਇਸ ਦਾ ਜਨਰਲ ਆਫ਼ੀਸਰ ਕਮਾਂਡਿੰਗ ਬਣਾਇਆ ਗਿਆ। ਇਹ ਜ਼ਿੰਮੇਵਾਰੀ ਸੰਭਾਲਦਿਆਂ ਹੀ ਜਨਰਲ ਮੋਹਨ ਸਿੰਘ ਨੇ ਆਪਣੇ ਸੀਨੀਅਰ ਅਫ਼ਸਰਾਂ ਨਾਲ ਮਿਲ ਕੇ, ਰਾਸ ਬਿਹਾਰੀ ਬੋਸ ਦੀ ਅਗਵਾਈ ਅਧੀਨ ਦੱਖਣ ਪੂਰਬੀ ਏਸ਼ੀਆ ਖਿਤੇ ਦੇ ਹਿੰਦੁਸਤਾਨੀਆਂ ਦੀ ਸੰਸਥਾ

ਇੰਡੀਅਨ ਇੰਡੀਪੈਂਡੈਂਸ ਲੀਗ ਰਾਹੀਂ ਜਾਪਾਨ ਸਰਕਾਰ ਨਾਲ ਸੰਪਰਕ ਕਾਇਮ ਕੀਤਾ ਅਤੇ ਆਪਣੇ ਅਧੀਨ ਹਿੰਦੁਸਤਾਨੀ ਫ਼ੌਜੀਆਂ ਨੂੰ ਪੂਰੀ ਤਰ੍ਹਾਂ ਹਥਿਆਰਬੰਦ ਕਰ ਦਿੱਤਾ। ਪਰ ਇਸ ਨੇ ਜਲਦੀ ਹੀ ਇਹ ਭਾਂਪ ਲਿਆ ਕਿ ਜਾਪਾਨੀ ਸਰਕਾਰ ਆਜ਼ਾਦ ਹਿੰਦ ਫ਼ੌਜ ਦੀ ਖ਼ੁਦਮੁਖ਼ਤਿਆਰੀ ਮੰਨਣ ਦੀ ਰੌਂ ਵਿਚ ਨਹੀਂ ਹੈ, ਬਸ ਇਕ ਕਠਪੁਤਲੀ ਵਜੋਂ ਵਰਤਣਾ ਚਾਹੁੰਦੀ ਹੈ। ਜਨਰਲ ਮੋਹਨ ਸਿੰਘ ਵਲੋਂ ਅਜਿਹੀ ਸਥਿਤੀ ਵਿਚ ਰਹਿਣਾ ਔਖਾ ਸੀ। ਫਲਸਰੂਪ 29 ਦਸੰਬਰ 1942 ਈ. ਨੂੰ ਜਨਰਲ ਨੂੰ ਪੜਕ ਕੇ ਸਮਾਟਰਾ ਵਿਚ ਨਜ਼ਰਬੰਦ ਕਰ ਦਿੱਤਾ ਗਿਆ।

ਆਪਣੇ ਜਨਰਲ ਦੀ ਗ੍ਰਿਫ਼ਤਾਰੀ ਕਾਰਣ ਆਜ਼ਾਦ ਹਿੰਦ ਫ਼ੌਜ ਵਿਚ ਪੈਦਾ ਹੋਏ ਰੋਹ ਨੂੰ ਦਬਾਉਣ ਲਈ ਜਾਪਾਨ ਸਰਕਾਰ ਨੇ ਜਰਮਨੀ ਤੋਂ ਸੁਭਾਸ਼ ਚੰਦਰ ਬੋਸ ਨੂੰ ਮਲਾਇਆ ਬੁਲਾਇਆ ਅਤੇ ਜੂਨ 1943 ਈ. ਵਿਚ ਹਿੰਦੁਸਤਾਨੀਆਂ ਦੀ ਫ਼ੌਜ ਦੀ ਕਮਾਨ ਉਸ ਨੂੰ ਸੌਂਪ ਦਿੱਤੀ। ਜ਼ਨਰਲ ਮੋਹਨ ਸਿੰਘ ਨੂੰ ਆਪਣੇ ਅਹੁਦੇ ਉਤੇ ਬਹਾਲ ਕਰ ਦਿੱਤਾ ਗਿਆ। ਇਸ ਤਰ੍ਹਾਂ ਵਿਦੇਸ਼ ਵਿਚ ਆਜ਼ਾਦ ਹਿੰਦ ਦੀ ਆਰਜ਼ੀ ਸਰਕਾਰ ਕਾਇਮ ਕਰ ਦਿੱਤੀ ਗਈ। ਪਰ ਲੜਾਈ ਵਿਚ ਅੰਗ੍ਰੇਜ਼ ਫ਼ੌਜ ਦਾ ਪਲੜਾ ਭਾਰੀ ਹੁੰਦਾ ਗਿਆ। ਇਸ ਦੌਰਾਨ ਜਾਪਾਨ ਉਪਰ ਅਮਰੀਕਾ ਵਲੋਂ ਪ੍ਰਮਾਣੂ ਬੰਬ ਸੁਟੇ ਜਾਣ 'ਤੇ ਲੜਾਈ ਦਾ ਪਾਸਾ ਪਲਟ ਗਿਆ। 14 ਅਗਸਤ 1945 ਈ. ਨੂੰ ਜਾਪਾਨ ਨੇ ਆਤਮ-ਸਮਰਪਣ ਕਰ ਦਿੱਤਾ। ਇਧਰ ਮਲਾਇਆ ਅਤੇ ਬਰਮਾ ਪੂਰੀ ਤਰ੍ਹਾਂ ਅੰਗ੍ਰੇਜ਼ ਫ਼ੌਜਾਂ ਦੇ ਅਧੀਨ ਹੋ ਚੁਕੇ ਸਨ। ਜਨਰਲ ਮੋਹਨ ਸਿੰਘ ਨੂੰ ਆਪਣੇ ਹੋਰ ਸਾਥੀ ਅਫ਼ਸਰਾਂ ਅਤੇ 20000 ਸੈਨਿਕਾਂ ਸਮੇਤ ਪਕੜ ਦੇ ਹਿੰਦੁਸਤਾਨ ਭੇਜ ਦਿੱਤਾ ਗਿਆ ਅਤੇ ਕੁਝ ਕੁ ਮੁੱਖ ਅਫ਼ਸਰਾਂ ਨੂੰ ਛਡ ਕੇ ਬਾਕੀਆਂ ਨੂੰ ਰਿਹਾ ਕਰ ਦਿੱਤਾ ਗਿਆ। ਸੰਨ 1946 ਈ. ਵਿਚ ਇਸ ਦੀ ਵੀ ਰਿਹਾਈ ਹੋ ਗਈ। ਆਜ਼ਾਦ ਹਿੰਦ ਫ਼ੌਜ ਵਾਲਿਆਂ ਦੀ ਦੇਸ਼-ਭਗਤੀ ਨੂੰ ਸਭ ਪਾਸੇ ਸਲਾਹਿਆ ਗਿਆ।

ਸੰਨ 1947 ਈ. ਵਿਚ ਦੇਸ਼ ਆਜ਼ਾਦ ਹੋ ਗਿਆ ਅਤੇ ਮੋਹਨ ਸਿੰਘ ਆਪਣਾ ਘਰ-ਘਾਟ ਛਡ ਕੇ ਪੂਰਬੀ ਪੰਜਾਬ ਵਿਚ ਆ ਗਿਆ। ਲੁਧਿਆਣੇ ਨੇੜੇ ਜੁਗਿਆਣਾ ਪਿੰਡ ਵਿਚ ਕੁਝ ਜ਼ਮੀਨ ਅਲਾਟ ਹੋਈ ਜਿਥੇ ਇਹ ਸਥਾਈ ਤੌਰ 'ਤੇ ਵਸ ਗਿਆ। ਪੁਰਾਣੇ ਸਾਥੀਆਂ ਦੀ ਪ੍ਰੇਰਣਾ ਦੇ ਫਲਸਰੂਪ ਇਸ ਨੇ ਸੰਨ 1947 ਈ. ਵਿਚ 'ਦੇਸ਼ ਸੇਵਕ ਸੈਨਾ' ਬਣਾਈ ਅਤੇ ਸੰਨ 1948 ਈ. ਵਿਚ ਉਸ ਨੂੰ 'ਦੇਸ਼ ਸੇਵਕ ਪਾਰਟੀ' ਦਾ ਨਾਂ ਦੇ ਦਿੱਤਾ ਗਿਆ। ਸੰਨ 1950 ਈ. ਵਿਚ ਇਸ ਪਾਰਟੀ ਨੂੰ ਆਲ ਇੰਡੀਆ ਫਾਰਵਰਡ ਬਲਾਕ ਵਿਚ ਮਿਲਾ ਦਿੱਤਾ ਅਤੇ ਖ਼ੁਦ ਉਸ ਦਾ ਚੇਅਰਮੈਨ ਬਣਿਆ। ਸੰਨ 1955 ਈ. ਵਿਚ ਇਹ ਕਾਂਗ੍ਰਸ ਪਾਰਟੀ ਵਿਚ ਸ਼ਾਮਲ ਹੋ ਗਿਆ। ਸੰਨ 1960 ਈ. ਵਿਚ ਅਤੇ 1972 ਈ. ਵਿਚ ਦੋ ਵਾਰ ਰਾਜ ਸਭਾ ਦਾ ਮੈਂਬਰ ਨਾਮਜ਼ਦ ਹੋਇਆ। ਸੰਨ 1976 ਈ. ਵਿਚ ਪੰਜਾਬ ਵਿਧਾਨ ਸਭਾ ਦਾ ਮੈਂਬਰ ਵੀ ਬਣਿਆ। ਰਾਜ ਸਭਾ ਵਿਚ ਇਸ ਨੇ ਆਜ਼ਾਦ ਹਿੰਦ ਫ਼ੌਜ ਦੇ ਸੈਨਿਕਾਂ ਨੂੰ ਆਜ਼ਾਦੀ ਘੁਲਾਟੀਏ ਘੋਸ਼ਿਤ ਕਰਵਾਉਣ ਦਾ ਪੂਰਾ ਯਤਨ ਕੀਤਾ। ਦੇਸ਼ ਦੀ ਆਜ਼ਾਦੀ ਨੂੰ ਸਾਰਾ ਜੀਵਨ ਅਰਪਿਤ ਕਰਨ ਵਾਲੇ ਜਨਰਲ ਮੋਹਨ ਸਿੰਘ ਦਾ ਦੇਹਾਂਤ 26 ਦਸੰਬਰ 1989 ਈ. ਨੂੰ ਆਪਣੇ ਪਿੰਡ ਜੁਗਿਆਣਾ ਵਿਚ ਹੋਇਆ।

**ਮੋਹਨ ਸਿੰਘ ਤੁੜ, ਜੱਥੇਦਾਰ** (1915-1979 ਈ.) : ਅਕਾਲੀ ਪਾਰਟੀ ਦਾ ਇਕ ਪ੍ਰਤਿਸ਼ਠਿਤ ਨੇਤਾ, ਜਿਸ ਦਾ ਜਨਮ ਸੰਨ 1915 ਈ. ਵਿਚ ਅੰਮ੍ਰਿਤਸਰ ਜ਼ਿਲ੍ਹੇ ਦੇ 'ਤੁੜ' ਪਿੰਡ ਵਿਚ ਹੋਇਆ। ਇਸ ਦਾ ਪਿਤਾ ਸ. ਜਗਤ ਸਿੰਘ ਗੁਰਦੁਆਰਾ ਸੁਧਾਰ ਲਹਿਰ ਦਾ ਇਕ ਸਰਗਰਮ ਕਾਰਕੁੰਨ ਸੀ। ਮੋਹਨ ਸਿੰਘ ਵੀ ਆਪਣੇ ਪਿਤਾ ਵਾਂਗ ਅਕਾਲੀ ਦਲ ਵਿਚ ਸ਼ਾਮਲ ਹੋਇਆ ਅਤੇ ਦਸੰਬਰ 1954 ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਬਣਿਆ। ਇਸ ਨੇ ਸੰਨ 1955 ਈ. ਵਿਚ ਪੰਜਾਬੀ ਸੂਬੇ ਬਾਰੇ ਚਲਾਏ ਮੋਰਚੇ ਵਿਚ ਭਾਗ ਲੈ ਕੇ ਕੈਦ ਕਟੀ। ਅਕਾਲੀ ਦਲ ਵਿਚ ਹੋਈ ਧੜੇਬੰਦੀ ਕਾਰਣ ਇਸ ਨੇ ਮਾਸਟਰ ਤਾਰਾ ਸਿੰਘ ਦੇ ਵਿਰੁੱਧ ਸੰਤ ਫ਼ਤਹ ਸਿੰਘ ਦਾ ਸਾਥ ਦਿੱਤਾ। ਸੰਨ 1962 ਈ. ਵਿਚ ਹੋਈਆਂ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਦੌਰਾਨ ਇਹ ਕੈਦ ਹੁੰਦੇ ਹੋਇਆਂ ਵੀ ਤਰਨਤਾਰਨ ਹਲਕੇ ਤੋਂ ਉਸ ਵਕਤ ਦੇ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਦੇ ਮੁਕਾਬਲੇ 'ਤੇ ਕੇਵਲ 34 ਵੋਟਾਂ ਦੇ ਫ਼ਰਕ ਨਾਲ ਹਾਰਿਆ। ਇਸ ਘਟਨਾ ਕਰਕੇ ਇਹ ਸੰਤ ਅਕਾਲੀ ਦਲ ਦੀ ਮੂਹਰਲੀ ਕਤਾਰ ਵਿਚ ਪਹੁੰਚ ਗਿਆ ਅਤੇ ਉਧਰ ਸ. ਪ੍ਰਤਾਪ ਸਿੰਘ ਕੈਰੋਂ ਦੀ ਪ੍ਰਤਿਸ਼ਠਾ ਘਟਣ ਲਗ ਗਈ।

ਸੰਨ 1967 ਈ. ਵਿਚ ਇਹ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ ਅਤੇ ਸੰਨ 1969 ਈ. ਦੀਆਂ ਮੱਧਵਰਤੀ ਚੋਣਾਂ ਵੇਲੇ ਫਿਰ ਵਿਧਾਇਕ ਬਣਿਆ। ਸੰਨ 1972 ਈ. ਵਿਚ ਸੰਤ ਫਤਹਿ ਸਿੰਘ ਦੇ ਦੇਹਾਂਤ ਤੋਂ ਬਾਦ ਇਹ ਅਕਾਲੀ ਦਲ ਦਾ ਪ੍ਰਧਾਨ ਬਣਿਆ। ਇਸ ਨੇ ਹਰਿਆਣਾ ਸਰਕਾਰ ਦੀ ਸਿੱਖ ਜ਼ਮੀਨਦਾਰਾਂ ਪ੍ਰਤਿ ਦਮਨ ਦੀ ਨੀਤੀ ਦਾ ਵਿਰੋਧ ਕੀਤਾ ਅਤੇ ਸੰਨ 1975 ਈ. ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵਲੋਂ ਲਗਾਈ ਐਮਰਜੈਂਸੀ ਦੇ ਵਿਰੁੱਧ ਅੰਦੋਲਨ ਚਲਾਇਆ। ਮਾਰਚ 1977 ਈ. ਵਿਚ ਇਹ ਲੋਕ ਸਭਾ ਦਾ ਮੈਂਬਰ ਚੁਣਿਆ ਗਿਆ, ਪਰ 30 ਜੁਲਾਈ 1979 ਈ. ਨੂੰ ਇਸ ਦਾ ਦੇਹਾਂਤ ਹੋ ਗਿਆ।

**ਮੋਹਨ ਸਿੰਘ ਦੀਵਾਨਾ, ਡਾਕਟਰ** (1899-1984 ਈ.) : ਵੀਹਵੀਂ ਸਦੀ ਦੇ ਮਹਾਨ ਸਿੱਖ ਚਿੰਤਕ, ਪ੍ਰਬੁੱਧ ਕਵੀ ਅਤੇ ਯੋਗ ਸਾਧਕ ਡਾ. ਮੋਹਨ ਸਿੰਘ ਦੀਵਾਨਾ ਦਾ ਜਨਮ 17 ਮਾਰਚ 1899 ਈ. ਵਿਚ ਰਾਵਲਪਿੰਡੀ ਜ਼ਿਲ੍ਹੇ ਦੀ ਗੁਜਰਖ਼ਾਨ ਤਹਿਸੀਲ ਦੇ 'ਦੇਵੀ' ਪਿੰਡ ਵਿਚ ਮੁਨਸ਼ੀ ਸ਼ੇਰ ਸਿੰਘ ਉਬ੍ਰਰਾ ਖਤ੍ਰੀ ਦੇ ਘਰ ਮਾਈ ਮੂਲਾ ਦੇਵੀ ਦੀ ਕੁੱਖੋਂ ਹੋਇਆ। ਇਸ ਦਾ ਜੱਦੀ ਪਿੰਡ 'ਸੱਯਦ' ਸੀ, ਪਰ ਚੂੰਕਿ ਪਿਤਾ 'ਦੇਵੀ' ਪਿੰਡ ਦੇ ਡਿਸਟ੍ਰਿਕਟ ਬੋਰਡ ਦੇ ਪ੍ਰਾਇਮਰੀ ਸਕੂਲ ਦੇ ਹੈਡਮਾਸਟਰ ਹੋਣ ਨਾਤੇ ਉਥੇ ਹੀ ਪਰਿਵਾਰ ਸਹਿਤ ਰਹਿੰਦੇ ਸਨ, ਇਸ ਲਈ ਇਹ 'ਦੇਵੀ' ਪਿੰਡ ਦਾ ਹੀ ਮੰਨਿਆ ਜਾਂਦਾ ਹੈ। ਅਜੇ ਇਹ ਛੇ ਮਹੀਨਿਆਂ ਦਾ ਸੀ ਕਿ ਮਾਤਾ ਦਾ ਦੇਹਾਂਤ ਹੋ ਗਿਆ ਅਤੇ ਪਿਤਾ ਨੇ ਹੀ ਮਾਤਾ ਦੀ ਜ਼ਿੰਮੇਵਾਰੀ ਨਿਭਾਈ। ਇਸ ਕਰਕੇ ਇਸ ਦੇ ਵਿਅਕਤਿਤਵ ਉਤੇ ਪਿਤਾ ਦਾ ਬਹੁਤ ਪ੍ਰਭਾਵ ਹੈ।

ਦੇਵੀ ਪਿੰਡ ਤੋਂ ਪ੍ਰਾਇਮਰੀ ਪਾਸ ਕਰਕੇ ਅੱਠਵੀਂ ਪਾਸ ਕਰਨ ਲਈ ਸੱਯਦ ਪਿੰਡ ਦੇ ਖ਼ਾਲਸਾ ਮਿਡਲ ਸਕੂਲ ਵਿਚ ਦਾਖ਼ਲ ਹੋਇਆ। ਮਿਡਲ ਤੋਂ ਬਾਦ ਦਸਵੀਂ ਪਾਸ ਕਰਨ ਲਈ ਸਿਆਲਕੋਟ ਦੇ ਸਰਕਾਰੀ ਹਾਈ ਸਕੂਲ ਵਿਚ ਪ੍ਰਵਿਸ਼ਟ ਹੋਇਆ। ਸੰਨ 1914 ਈ. ਵਿਚ ਉਥੋਂ ਦਸਵੀਂ ਪਾਸ ਕਰਕੇ ਦਿਆਲ ਸਿੰਘ ਕਾਲਜ, ਲਾਹੌਰ ਵਿਚ ਦਾਖ਼ਲ ਹੋਇਆ। ਉਥੋਂ ਸੰਨ 1916 ਈ. ਵਿਚ ਐਫ਼-ਐਸ.ਸੀ. ਕਰਨ ਉਪਰੰਤ ਲਾਹੌਰ ਗੌਰਮਿੰਟ ਕਾਲਜ ਤੋਂ ਬੀ.ਏ. (ਅੰਗ੍ਰੇਜ਼ੀ ਆਨਰਜ਼ ਸਹਿਤ) ਦੀ ਪਰੀਖਿਆ ਪਾਸ ਕੀਤੀ। ਫਿਰ ਰੋਜ਼ਗਾਰ ਦੀ ਤਲਾਸ਼ ਵਿਚ ਕੋਇਟੇ ਗਿਆ। ਪਰ ਉਥੇ ਜੀ ਨ ਲਗਣ ਕਾਰਣ ਜਲਦੀ ਪਰਤ ਆਇਆ। ਪਤਰਕਾਰੀ ਵਿਚ ਰੁਚੀ ਲਈ , ਪਰ ਜਲਦੀ ਛਡ ਕੇ ਕਹੂਟਾ ਦੇ ਖ਼ਾਲਸਾ ਸਕੂਲ ਵਿਚ ਹੈਡਮਾਸਟਰ ਜਾ ਲਗਿਆ। ਥੋੜੇ ਸਮੇਂ ਬਾਦ ਉਹ ਨੌਕਰੀ ਛਡ ਦਿੱਤੀ ਅਤੇ 'ਖ਼ਾਲਸਾ ਐਡਵੋਕੇਟ' ਦਾ ਸੰਪਾਦਕ ਲਗ ਗਿਆ। ਪਰ ਜਲਦੀ ਹੀ ਸਭ ਕੁਝ ਛਡ ਛਡਾ ਕੇ ਸੀਨੀਅਰ ਅਕਾਊਂਟੈਂਟ ਨਿਯੁਕਤ ਹੋ ਕੇ ਬਸਰੇ ਚਲਿਆ ਗਿਆ। ਉਥੇ ਕਿਸੇ ਇਤਰਾਜ਼ਯੋਗ ਲੇਖ ਨੂੰ ਛਾਪਣ ਕਾਰਣ ਨੌਕਰੀ ਛਡਣੀ ਪਈ। ਇਧਰ ਉਧਰ ਭਟਕਣ ਉਪਰੰਤ ਰੰਗੂਨ ਚਲਾ ਗਿਆ। ਉਥੇ ਨਾਲ ਨਾਲ ਪੜ੍ਹਾਈ ਜਾਰੀ ਰਖੀ ਅਤੇ 1924 ਈ. ਵਿਚ ਕਲਕੱਤਾ ਯੂਨੀਵਰਸਿਟੀ ਤੋਂ ਐਮ.ਏ. (ਅੰਗ੍ਰੇਜ਼ੀ) ਦੀ ਪਰੀਖਿਆ ਪਾਸ ਕੀਤੀ।

ਸੰਨ 1925 ਈ. ਵਿਚ ਰੰਗੂਨ ਤੋਂ ਕਾਨਪੁਰ ਆ ਗਿਆ ਅਤੇ ਸਨਾਤਨ ਧਰਮ ਕਾਲਜ ਆਫ਼ ਕਾਮਰਸ ਵਿਚ ਅੰਗ੍ਰੇਜ਼ੀ ਦਾ ਲੈਕਚਰਾਰ ਲਗ ਗਿਆ। ਉਥੇ ਤਿੰਨ ਸਾਲ ਕੰਮ ਕਰਨ ਦੌਰਾਨ ਇਸ ਨੂੰ ਹਿੰਦੀ ਅਤੇ ਉਰਦੂ ਦੇ ਸਾਹਿਤਕਾਰ ਦਾ ਸੰਪਰਕ ਪ੍ਰਾਪਤ ਹੋਇਆ। ਉਸ ਤੋਂ ਬਾਦ ਸੰਨ 1928 ਈ. ਵਿਚ ਪੰਜਾਬ ਯੂਨੀਵਰਸਿਟੀ ਲਾਹੌਰ ਵਿਚ ਪੰਜਾਬੀ ਲੈਕਚਰਾਰ ਨਿਯੁਕਤ ਹੋ ਗਿਆ। ਸੰਨ 1931 ਈ. ਵਿਚ ਕਲਕੱਤਾ ਯੂਨੀਵਰਸਿਟੀ ਤੋਂ ਉਰਦੂ ਕਵਿਤਾ ਸੰਬੰਧੀ ਖੋਜ ਕਰਕੇ ਪੀ-ਐਚ.ਡੀ. ਦੀ ਉਪਾਧੀ ਪ੍ਰਾਪਤ ਕੀਤੀ ਅਤੇ ਸੰਨ 1933 ਈ. ਵਿਚ ਪੰਜਾਬ ਯੂਨੀਵਰਸਿਟੀ ਤੋਂ ਪੰਜਾਬੀ ਸਾਹਿਤ ਦਾ ਇਤਿਹਾਸ ਲਿਖ ਕੇ ਡੀ.ਲਿਟ. ਦੀ ਡਿਗਰੀ ਹਾਸਲ ਕੀਤੀ। ਸੰਨ 1944 ਈ. ਵਿਚ 'ਰੀਡਰ' ਵਜੋਂ ਪਦ-ਉਨਤੀ ਹੋਇਆ। ਦੇਸ਼ ਵੰਡ ਤੋਂ ਬਾਦ ਇਹ ਪੂਰਬੀ ਪੰਜਾਬ ਦੀ ਯੂਨੀਵਰਸਿਟੀ ਵਿਚ ਆ ਲਗਿਆ। ਉਥੋਂ ਇਕ ਸਾਲ ਦੀ ਛੁਟੀ ਲੈ ਕੇ ਬਲੀਆ ਨਗਰ ਦੇ ਮੈਸਟਨ ਕਾਲਜ ਦੇ ਪ੍ਰਿੰਸੀਪਲ ਦਾ ਔਹਦਾ ਸੰਭਾਲਿਆ, ਪਰ ਇਕ ਸਾਲ ਬਾਦ ਪੰਜਾਬ ਪਰਤ ਆਇਆ। ਇਸ ਦੌਰਾਨ ਇਹ ਕਈ ਪਤ੍ਰਿਕਾਵਾਂ ਦੇ ਸੰਪਾਦਨ-ਮੰਡਲਾਂ ਨਾਲ ਸੰਬੰਧਿਤ ਰਿਹਾ।

ਸੰਨ 1959 ਈ. ਵਿਚ ਪੰਜਾਬ ਯੂਨੀਵਰਸਿਟੀ ਤੋਂ ਸੇਵਾ-ਮੁਕਤ ਹੋ ਕੇ ਸਾਲ ਭਰ ਲਈ ਇਹ ਬ੍ਰਿੰਦਾਬਨ ਵਿਚ 'ਇੰਸਟੀਚਿਊਟ ਆਫ਼ ਓਰੀਐਂਟਲ ਫਿਲਾਸਫ਼ੀ' ਦਾ ਡਾਇਰੈਕਟਰ ਅਤੇ ਸਿੱਖ ਦਰਸ਼ਨ ਦਾ ਪ੍ਰੋਫ਼ੈਸਰ ਜਾ ਲਗਿਆ। ਤਦ ਉਪਰੰਤ ਇਹ ਅਧਿਕਤਰ ਚੰਡੀਗੜ੍ਹ ਹੀ ਰਿਹਾ, ਪਰ

ਧਰਮ ਅਤੇ ਯੋਗ ਸੰਬੰਧੀ ਲੈਕਚਰ ਕਰਨ ਲਈ ਵਿਦੇਸ਼ਾਂ ਵਿਚ ਅਨੇਕ ਵਾਰ ਜਾਂਦਾ ਰਿਹਾ। ਵਿਦਵੱਤਾ ਕਾਰਣ ਕਈ ਦੇਸ਼ਾਂ ਵਿਚ ਇਸ ਦੇ ਬਹੁਤ ਸ਼ਰਧਾਲੂ ਬਣ ਗਏ ਅਤੇ ਅਕਸਰ ਇਸ ਦੇ ਲੈਕਚਰਾਂ ਦੀ ਉਡੀਕ ਕਰਦੇ ਰਹਿੰਦੇ। 25 ਮਈ 1984 ਈ. ਨੂੰ ਇਸ ਦਾ ਦੇਹਾਂਤ ਚੰਡੀਗੜ੍ਹ ਵਿਚ ਹੋਇਆ।

ਡਾ. ਮੋਹਨ ਸਿੰਘ ਦੀਵਾਨਾ ਓਜਸਵੀ ਵਿਅਕਤਿਤਵ ਵਾਲਾ ਸੰਤ ਕਵੀ ਸੀ, ਇਸ ਦਾ ਮਜ਼ਾਜ ਸੂਫ਼ੀਆਨਾ ਸੀ। ਅਸਾਧਾਰਣ ਗਿਆਨ ਅਤੇ ਅਸੀਮ ਭਾਵੁਕਤਾ ਦਾ ਸੰਗਮ ਇਸ ਦੇ ਵਿਅਕਤਿਤਵ ਦੀ ਵਿਸ਼ਿਸ਼ਟਤਾ ਸੀ। ਅਸਲ ਵਿਚ, ਇਹ ਅੰਤਰਵਿਰੋਧਤਾਵਾਂ ਦਾ ਮੁਜਸਮਾ ਸੀ। ਇਸ ਲਈ ਭਿੰਨ ਭਿੰਨ ਲੋਕਾਂ ਨੇ ਉਸ ਨੂੰ ਵਖਰੇ ਵਖਰੇ ਰੂਪ ਵਿਚ ਵੇਖਿਆ। ਇਹ ਇਕ ਅਜਿਹਾ ਸਾਹਿਤ-ਸਾਧਕ ਸੀ, ਜਿਸ ਨੇ ਧਰਮ, ਇਤਿਹਾਸ, ਦਰਸ਼ਨ, ਭਾਸ਼ਾ, ਕਾਵਿ-ਸ਼ਾਸਤ੍ਰ, ਸਭਿਆਚਾਰ ਆਦਿ ਅਨੇਕ ਵਿਸ਼ਿਆਂ ਬਾਰੇ ਵਿਸਤ੍ਰਿਤ ਅਤੇ ਗੰਭੀਰ ਗਿਆਨ ਪ੍ਰਾਪਤ ਕੀਤਾ ਸੀ ਅਤੇ ਇਨ੍ਹਾਂ ਸਭ ਦਾ ਪਰਸਪਰ ਤੁਲਨਾਤਮਕ ਅਧਿਐਨ ਕਰਨ ਵਿਚ ਵੀ ਪੂਰੀ ਤਰ੍ਹਾਂ ਸਮਰਥ ਸੀ। ਇਹ ਇਕੋ ਇਕ ਅਜਿਹਾ ਪੰਜਾਬੀ ਲੇਖਕ ਸੀ, ਜੋ ਪੰਜਾਬੀ ਤੋਂ ਇਲਾਵਾ ਹਿੰਦੀ, ਉਰਦੂ ਅਤੇ ਅੰਗ੍ਰੇਜ਼ੀ ਵਿਚ ਪੂਰੇ ਅਬੂਰ ਅਤੇ ਯੋਗਤਾ ਨਾਲ ਲਿਖ ਸਕਦਾ ਸੀ ਅਤੇ ਕਵਿਤਾ, ਕਹਾਣੀ, ਨਾਟਕ, ਆਲੋਚਨਾ, ਨਿਬੰਧ, ਖੋਜ-ਪੱਤਰਕਾਰੀ ਆਦਿ ਵਖ ਵਖ ਸਾਹਿਤ-ਰੂਪਾਂ ਵਿਚ ਬੜੀ ਨਿਪੁਣਤਾ ਨਾਲ ਰਚਨਾ ਕਰ ਸਕਦਾ ਸੀ।

ਡਾ. ਦੀਵਾਨਾ ਨੇ ਸਭ ਤੋਂ ਪਹਿਲਾਂ 1915 ਈ. ਵਿਚ ਉਰਦੂ ਵਿਚ ਲਿਖਣਾ ਸ਼ੁਰੂ ਕੀਤਾ। ਸੰਨ 1918 ਈ. ਵਿਚ ਅੰਗ੍ਰੇਜ਼ੀ ਵਿਚ ਲਿਖਣ ਦਾ ਆਰੰਭ ਕੀਤਾ। ਸੰਨ 1920 ਈ. ਵਿਚ ਇਸ ਨੇ ਪੰਜਾਬੀ ਨੂੰ ਵੀ ਆਪਣੀ ਅਭਿਵਿਅਕਤੀ ਵਜੋਂ ਸਾਧਨ ਬਣਾਇਆ। ਸਭ ਤੋਂ ਪਹਿਲਾਂ 'ਤਿਲਕ ਮਹਾਰਾਜ ਦਾ ਜੀਵਨ ਚਰਿਤਰ' ਛਪਿਆ। 1928 ਈ. ਵਿਚ 'ਪੰਖੜੀਆਂ' ਨਾਂ ਦਾ ਸਮਸਿਆ ਇਕਾਂਗੀ ਸੰਗ੍ਰਹਿ ਛਪਿਆ। ਲਗਭਗ 50 ਲੇਖਾਂ/ਖੋਜ ਪੱਤਰਾਂਤੋਂ ਛੁਟ, ਇਸ ਦੀਆਂ 25 ਤੋਂ ਅਧਿਕ ਮੌਲਿਕ, ਅਨੁਵਾਦਿਤ ਅਤੇ ਸੰਪਾਦਿਤ ਪੁਸਤਕਾਂ ਪੰਜਾਬੀ ਵਿਚ ਉਪਲਬਧ ਹਨ। ਪੰਜਾਬੀ ਵਿਚ ਇਸ ਦੇ ਅੱਠ ਕਾਵਿ-ਸੰਗ੍ਰਹਿ ਛਪੇ ਹਨ, ਜਿਵੇਂ 'ਧੁਪ ਛਾਂ' (1932 ਈ.), 'ਨੀਲ ਧਾਰਾ' (1935), 'ਜਗਤ ਤਮਾਸ਼ਾ' (1942), 'ਨਿਰੰਕਾਰੀ ਸਾਖੀਆਂ' (1943), 'ਪਤਝੜ' (1944), 'ਮਸਤੀ' (ਪਹਿਲਾ ਭਾਗ 1946), 'ਮਸਤੀ' (1949) ਅਤੇ 'ਸ਼ੋਮਰਸ' (1954)। ਇਸ ਤੋਂ ਛੁਟ, 'ਪੰਜਾਬੀ ਭਾਖਾ ਤੇ ਛੰਦਾ ਬੰਦੀ ਜਪੁ ਦੇ ਆਧਾਰ ਤੇ', 'ਭਾਸ਼ਾ ਵਿਗਿਆਨ ਤੇ ਗੁਰਮਤਿ ਗਿਆਨ', 'ਪੰਜਾਬੀ ਸਾਹਿਤ ਦਾ ਸੰਖੇਪ ਇਤਿਹਾਸ', ਆਦਿ ਖੋਜ-ਪੁਸਤਕਾਂ ਵੀ ਛਪੀਆਂ ਹਨ। ਅੰਗ੍ਰੇਜ਼ੀ, ਉਰਦੂ ਅਤੇ ਹਿੰਦੀ ਵਿਚ ਵੀ ਇਸ ਦਾ ਬਹੁਤ ਸਾਹਿਤ ਛਪਿਆ ਮਿਲਦਾ ਹੈ।

**ਮੋਹਨ ਸਿੰਘ ਨਾਗੋਕੇ, ਜੱਥੇਦਾਰ** (1898-1969 ਈ.): ਲਗਭਗ 13 ਸਾਲ ਤਕ ਅਕਾਲ ਤਖ਼ਤ ਦੇ ਜੱਥੇਦਾਰ ਦੀ ਸੇਵਾ ਨਿਭਾਉਣ ਵਾਲੇ ਮੋਹਨ ਸਿੰਘ ਦਾ ਜਨਮ 25 ਦਸੰਬਰ 1898 ਈ. ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਨਾਗੋਕੇ ਪਿੰਡ ਵਿਚ ਸ. ਟਹਿਲ ਸਿੰਘ ਦੇ ਘਰ ਹੋਇਆ। ਇਸ ਨੇ ਮੁੱਢਲੀ ਤਾਲੀਮ ਆਪਣੇ ਪਿੰਡ ਦੇ ਸਕੂਲ ਵਿਚ ਪ੍ਰਾਪਤ ਕੀਤੀ ਅਤੇ ਫਿਰ ਖ਼ਾਲਸਾ ਕਾਲਜਿਏਟ ਸਕੂਲ, ਅੰਮ੍ਰਿਤਸਰ ਵਿਚ ਦਾਖ਼ਲ ਹੋਇਆ। ਸੰਨ 1918 ਈ. ਵਿਚ ਦਸਵੀਂ ਪਾਸ ਕਰਕੇ ਇਹ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿਚ ਕਲਰਕ ਲਗਿਆ। ਜਲਿਆਂ ਵਾਲੇ ਬਾਗ਼ ਦੇ ਸਾਕੇ ਨੇ ਇਸ ਦੇ ਮਨ ਉਤੇ ਬਹੁਤ ਅਸਰ ਪਾਇਆ ਅਤੇ ਰੋਸ ਵਜੋਂ ਇਸ ਨੇ ਸਰਕਾਰੀ ਨੌਕਰੀ ਛਡ ਦਿੱਤੀ।

ਫਰਵਰੀ 1924 ਈ. ਵਿਚ ਇਹ ਜੈਤੋ ਦੇ ਮੋਰਚੇ ਦੇ ਪਹਿਲੇ ਜੱਥੇ ਵਿਚ ਸ਼ਾਮਲ ਹੋਇਆ। ਪੁਲਿਸ ਦੀ ਗੋਲੀ ਨਾਲ ਇਸ ਦੀ ਟੰਗ ਜ਼ਖ਼ਮੀ ਹੋ ਗਈ। ਠੀਕ ਹੋਣ 'ਤੇ ਇਹ ਫਿਰ ਚੌਥੇ ਜੱਥੇ ਨਾਲ ਗਿਆ ਅਤੇ ਗ੍ਰਿਫ਼ਤਾਰ ਹੋਣ 'ਤੇ ਸਵਾ ਸਾਲ ਕੈਦ ਕਟੀ। ਸੰਨ 1926 ਈ. ਵਿਚ ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਦਾ ਸੁਪਰਡੈਂਟ ਨਿਯੁਕਤ ਕੀਤਾ ਗਿਆ। ਸੰਨ 1931 ਈ. ਵਿਚ ਇਸ ਨੂੰ ਪਹਿਲਾਂ ਅਕਾਲ-ਤਖ਼ਤ ਦਾ ਮੀਤ ਜੱਥੇਦਾਰ ਬਣਾਇਆ ਗਿਆ, ਪਰ ਸੰਨ 1935 ਈ. ਵਿਚ ਅਕਾਲ ਤਖ਼ਤ ਦਾ ਜੱਥੇਦਾਰ ਸਥਾਪਿਤ ਕਰ ਦਿੱਤਾ ਗਿਆ। ਇਸ ਪਦਵੀ ਉਤੇ ਇਹ ਕਾਫ਼ੀ ਲੰਬੇ ਸਮੇਂ ਤਕ ਕਾਇਮ ਰਿਹਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਵੇਲੇ (1944-48 ਈ.) ਇਸ ਨੇ ਦਰਬਾਰ ਸਾਹਿਬ ਦੀ ਪਰਿਕ੍ਰਮਾ ਨੂੰ ਖੁਲ੍ਹਾ ਕਰਨ ਦਾ ਸ਼ੋਭਾਸ਼ਾਲੀ ਕੰਮ ਕੀਤਾ।

ਸੰਨ 1947 ਈ. ਵਿਚ ਪੰਜਾਬ ਦੀ ਵੰਡ ਵੇਲੇ

ਇਸ ਨੂੰ ਸਰਕਾਰ ਨੇ ਬੇਘਰ ਲੋਕਾਂ ਨੂੰ ਫਿਰ ਤੋਂ ਵਸਾਉਣ ਲਈ ਬਣਾਏ ਬੋਰਡ ਦਾ ਮੈਂਬਰ ਨਾਮਜ਼ਦ ਕੀਤਾ। ਸੰਨ 1952 ਈ. ਵਿਚ ਇਹ ਕਾਂਗ੍ਰਸ ਦੇ ਟਿਕਟ ਉਤੇ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਸੰਨ 1958 ਤੋਂ 1963 ਈ. ਤਕ ਇਹ ਪੰਜਾਬ ਦੀਆਂ ਅਧੀਨ ਸੇਵਾਵਾਂ ਦੇ ਚੋਣ ਬੋਰਡ ਦਾ ਮੈਂਬਰ ਰਿਹਾ ਅਤੇ 1967 ਈ. ਵਿਚ ਫਿਰ ਵਿਧਾਇਕ ਬਣਿਆ। ਇਸ ਦਾ ਦੇਹਾਂਤ 2 ਮਾਰਚ 1969 ਈ. ਨੂੰ ਅੰਮ੍ਰਿਤਸਰ ਵਿਚ ਹੋਇਆ। ਦੇਸ਼ ਨੂੰ ਆਜ਼ਾਦੀ ਮਿਲਣ ਤੋਂ ਪਹਿਲਾਂ ਇਹ ਅਕਾਲੀ ਦਲ ਨਾਲ ਰਿਹਾ, ਪਰ ਆਜ਼ਾਦੀ ਤੋਂ ਬਾਦ ਇਹ ਕਾਂਗ੍ਰਸ ਵਲ ਝੁਕ ਗਿਆ।

**ਮੋਹਨ ਸਿੰਘ ਵੈਦ, ਭਾਈ** (1881-1936 ਈ.) : ਗੁਰਮਤਿ ਅਤੇ ਵਿਦਿਆ ਦੇ ਵਿਸਤਾਰ ਲਈ ਪ੍ਰਤਿਬਧ ਭਾਈ ਮੋਹਨ ਸਿੰਘ ਵੈਦ ਦਾ ਜਨਮ 7 ਮਾਰਚ 1881 ਈ. ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਤਰਨਤਾਰਨ ਨਗਰ ਵਿਚ ਹੋਇਆ। ਆਪ ਦੇ ਪਿਤਾ ਸ. ਜੈਮਲ ਸਿੰਘ ਤਰਨਤਾਰਨ ਦੇ ਪ੍ਰਸਿੱਧ ਵੈਦ ਸਨ। ਚਾਰ ਭਰਾਵਾਂ ਵਿਚੋਂ ਸਭ ਤੋਂ ਛੋਟੇ ਮੋਹਨ ਸਿੰਘ ਨੇ ਵੈਦਗਦੀ ਦੇ ਕਿੱਤੇ ਨੂੰ ਅਪਣਾਇਆ। ਉਹ ਵਿਦਿਆ ਪ੍ਰਾਪਤੀ ਲਈ ਕਿਸੇ ਸਕੂਲ ਵਿਚ ਦਾਖ਼ਲ ਨ ਹੋਏ, ਬਸ ਤਰਨਤਾਰਨ ਦੀ ਗੁਰਮੁਖੀ ਪਾਠਸ਼ਾਲਾ ਵਿਚੋਂ ਭਾਈ ਨਰਾਇਣ ਸਿੰਘ, ਭਾਈ ਮੰਗਲ ਸਿੰਘ ਅਤੇ ਭਾਈ ਜੀਵਨ ਸਿੰਘ ਤੋਂ ਗੁਰਮੁਖੀ ਅੱਖਰ-ਬੋਧ ਪ੍ਰਾਪਤ ਕੀਤਾ ਅਤੇ ਭਾਰਤੀ ਸੰਸਕ੍ਰਿਤੀ ਨਾਲ ਸੰਬੰਧਿਤ ਗ੍ਰੰਥਾਂ ਤੋਂ ਇਲਾਵਾ ਗੁਰਬਾਣੀ ਦਾ ਨਿਠ ਕੇ ਅਧਿਐਨ ਕੀਤਾ। ਫਿਰ ਪੰਡਿਤ ਸ਼ਿਵ ਦਿਆਲ ਦੀ ਦੇਖ-ਰੇਖ ਵਿਚ 18 ਵਰ੍ਹਿਆਂ ਦੀ ਉਮਰ ਤਕ ਵੈਦਗੀ ਵਿਚ ਨਿਪੁਣਤਾ ਹਾਸਲ ਕੀਤੀ ਅਤੇ ਨਾਲ ਨਾਲ ਸਿੱਖ ਇਤਿਹਾਸ ਨਾਲ ਸੰਬੰਧਿਤ ਗ੍ਰੰਥਾਂ ਦਾ ਅਧਿਐਨ ਕੀਤਾ।

ਵੈਦ ਜੀ ਨੂੰ ਧਾਰਮਿਕ ਸੰਸਕਾਰ ਘਰੋਂ ਹੀ ਪ੍ਰਾਪਤ ਹੋਏ ਸਨ। ਸਿੱਖ ਧਰਮ ਦੇ ਪ੍ਰਚਾਰ ਵਲ ਰੁਚਿਤ ਹੋਣਾ ਉਨ੍ਹਾਂ ਨੂੰ ਵਿਰਸੇ ਵਿਚ ਮਿਲਿਆ ਸੀ। ਸੰਨ 1894 ਈ. ਵਿਚ ਆਪ ਨੇ 'ਖ਼ਾਲਸਾ ਵਿਦਿਆਰਥੀ ਸਭਾ' ਕਾਇਮ ਕੀਤੀ ਅਤੇ ਖ਼ੁਦ ਸਕੱਤਰ ਦੀ ਜ਼ਿੰਮੇਵਾਰੀ ਨਿਭਾਈ। ਸੰਨ 1905 ਈ. ਵਿਚ 'ਖ਼ਾਲਸਾ ਭੁਜੰਗੀ ਸਭਾ' ਦੀ ਸਥਾਪਨਾ ਕੀਤੀ। ਧਾਰਮਿਕ ਸੇਵਾ, ਸਮਾਜ ਸੇਵਾ ਅਤੇ ਸਾਹਿਤ ਸੇਵਾ ਪ੍ਰਤਿ ਵੈਦ ਜੀ ਦੀ ਵਿਸ਼ੇਸ਼ ਰੁਚੀ ਰਹੀ ਸੀ। ਆਪ ਸਚੇ ਸੁੱਚੇ ਵਿਦਵਾਨ ਸਨ। ਇਨ੍ਹਾਂ ਦੀ ਧਾਰਣਾ ਸੀ ਕਿ ਮਨੁੱਖ ਦੇ ਜੀਵਨ ਦੀ ਪੂਰਣਤਾ ਲਈ ਸਭ ਤੋਂ ਪਹਿਲੀ ਅਤੇ ਬੁਨਿਆਦੀ ਲੋੜ ਵਿਦਿਆ ਹੈ। ਇਸੇ ਆਸ਼ੇ ਨੂੰ ਮੁਖ ਰਖਦਿਆਂ ਵੈਦ ਜੀ ਨੇ ਜੀਵਨ ਭਰ ਵਿਦਿਆ ਦੇ ਪ੍ਰਚਾਰ ਲਈ ਘਾਲਣਾ ਘਾਲੀ ਅਤੇ ਵਿਦਿਅਕ ਸੰਸਥਾਵਾਂ ਨੂੰ ਵਿਕਾਸ ਲਈ ਉਤਸਾਹਿਤ ਕੀਤਾ। ਸੰਨ 1914 ਈ. ਵਿਚ ਤਰਨਤਾਰਨ ਨਗਰ ਅੰਦਰ 'ਗੁਰੂ ਅਰਜਨ ਦੇਵ ਪ੍ਰਾਇਮਰੀ ਸਕੂਲ' ਖੋਲ੍ਹਿਆ, ਜੋ 1919 ਈ. ਵਿਚ ਹਾਈ ਸਕੂਲ ਬਣ ਗਿਆ। ਲੜਕੀਆਂ ਦੀ ਵਿਦਿਅਕ ਉਨਤੀ ਵਲ ਉਚੇਚਾ ਧਿਆਨ ਦਿੱਤਾ। ਸੰਨ 1924 ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਹਾਇਤਾ ਨਾਲ 'ਗੁਰੂ ਅਰਜਨ ਦੇਵ ਕੰਨਿਆ ਪਾਠਸ਼ਾਲਾ' ਸ਼ੁਰੂ ਕੀਤੀ।

ਵੈਦ ਜੀ ਦਾ ਪੰਜਾਬੀ ਭਾਸ਼ਾ ਅਤੇ ਸਾਹਿਤ ਵਲ ਉਚੇਚਾ ਝੁਕਾ ਸੀ। ਇਨ੍ਹਾਂ ਦੇ ਵਿਚਾਰ ਅਨੁਸਾਰ ਕੋਈ ਦੇਸ਼ ਤਦ ਤਕ ਉਨਤੀ ਨਹੀਂ ਕਰ ਸਕਦਾ, ਜਦ ਤਕ ਉਸ ਦੇਸ਼ ਦੀ ਭਾਸ਼ਾ ਉੱਨਤ ਨਹੀਂ ਹੁੰਦੀ। ਇਸ ਤੋਂ ਇਲਾਵਾ ਇਨ੍ਹਾਂ ਦਾ ਇਸ ਗੱਲ ਵਿਚ ਵੀ ਦ੍ਰਿੜ੍ਹ ਵਿਸ਼ਵਾਸ ਸੀ ਕਿ ਵਿਚਾਰਾਂ ਨੂੰ ਜਿਤਨੇ ਸੌਖ ਅਤੇ ਉਚਿਤ ਢੰਗ ਨਾਲ ਆਪਣੀ ਮਾਤ ਭਾਸ਼ਾ ਵਿਚ ਪ੍ਰਗਟ ਕੀਤਾ ਜਾ ਸਕਦਾ ਹੈ, ਉਤਨੀ ਸਫਲਤਾ ਨਾਲ ਦੂਜੀ ਭਾਸ਼ਾ ਵਿਚ ਪ੍ਰਗਟ ਨਹੀਂ ਕੀਤਾ ਜਾ ਸਕਦਾ। ਪੰਜਾਬੀ ਭਾਸ਼ਾ ਦੇ ਭੰਡਾਰ ਨੂੰ ਭਰਨ ਲਈ ਅਤੇ ਉਸ ਵਿਚ ਹਰ ਪ੍ਰਕਾਰ ਦੇ ਗਿਆਨ ਨਾਲ ਸੰਬੰਧਿਤ ਅਨੇਕ ਪ੍ਰਕਾਰ ਦੀਆਂ ਪੁਸਤਕਾਂ ਲਿਖਵਾਉਣ ਲਈ ਆਪ ਨੇ 'ਸਵਦੇਸ਼ ਭਾਸ਼ਾ ਪ੍ਰਚਾਰਕ ਲੜੀ' ਜਾਰੀ ਕੀਤੀ। ਇਨ੍ਹਾਂ ਨੇ ਵਖ ਵਖ ਵਿਸ਼ਿਆਂ 'ਤੇ ਪੰਜਾਬੀ ਵਿਚ ਕਿਤਾਬਾਂ ਅਤੇ ਕਿਤਾਬਚੇ ਲਿਖੇ ਅਤੇ ਹੋਰਨਾਂ ਵਿਦਵਾਨਾਂ ਨੂੰ ਵੀ ਪੰਜਾਬੀ ਵਿਚ ਲਿਖਣ ਲਈ ਪ੍ਰੇਰਿਆ। ਵੈਦ ਜੀ ਨੇ ਆਪਣੇ ਰਚੇ ਸਾਹਿਤ (ਨਾਵਲ, ਵਾਰਤਾਵਾਂ, ਕਹਾਣੀਆਂ ਅਤੇ ਵਿਖਿਆਨ) ਵਿਚ ਨੈਤਿਕ ਗਿਰਾਵਟਾਂ, ਸਮਾਜਿਕ ਸਮਸਿਆਵਾਂ ਅਤੇ ਪੱਛਮੀ ਸਭਿਅਤਾ ਦੇ ਕੁਪ੍ਰਭਾਵਾਂ ਉਤੇ ਵਿਅੰਗਾਤਮਕ ਢੰਗ ਨਾਲ ਚਾਨਣਾ ਪਾਇਆ। ਇਨ੍ਹਾਂ ਨੇ ਆਪਣੀ ਕਵਿਤਾ ਵਿਚ ਦੇਸ਼-ਪਿਆਰ, ਸਮਾਜ-ਸੁਧਾਰ ਅਤੇ ਧਰਮ-ਪ੍ਰਚਾਰ ਨੂੰ ਅਭਿਵਿਅਕਤ ਕੀਤਾ।

ਵੈਦ ਜੀ ਨੇ ਆਪਣੀ ਨਿੱਤ ਦੀ ਗਤਿਵਿਧੀ ਨੂੰ ਲਿਖਣ ਲਈ ਡਾਇਰੀ-ਵਿਧੀ ਦੀ ਵਰਤੋਂ ਸ਼ੁਰੂ ਕੀਤੀ। ਇਨ੍ਹਾਂ ਦੀ ਡਾਇਰੀ ਤੋਂ ਸਮਕਾਲੀ ਧਾਰਮਿਕ ਲਹਿਰਾਂ ਅਤੇ

ਰਾਜਨੈਤਿਕ ਉਤਾਰ-ਚੜ੍ਹਾਵਾਂ ਦਾ ਭਰਪੂਰ ਅਤੇ ਵਿਸ਼ਵਸਤ ਗਿਆਨ ਪ੍ਰਾਪਤ ਹੁੰਦਾ ਹੈ। ਆਪ ਨੇ ਪੰਜਾਬੀ ਪੱਤਰਕਾਰੀ ਦੇ ਵਿਕਾਸ ਵਿਚ ਵੀ ਉਚੇਚੀ ਰੁਚੀ ਵਿਖਾਈ। ਇਨ੍ਹਾਂ ਨੇ ਸੰਨ 1906 ਈ. ਵਿਚ 'ਦੁਖਨਿਵਾਰਨ' ਨਾਂ ਦਾ ਮਾਸਿਕ ਪੱਤਰ ਸ਼ੁਰੂ ਕੀਤਾ ਅਤੇ ਆਪਣੇ ਵਿਚਾਰਾਂ ਨੂੰ ਲੋਕਾਂ ਤਕ ਪਹੁੰਚਾਇਆ। ਪੰਜਾਬੀ ਭਾਸ਼ਾ ਦੀ ਗੋਦ ਨੂੰ ਭਰਨ ਲਈ ਆਪ ਨੇ ਹੋਰਨਾਂ ਭਾਸ਼ਾਵਾਂ ਵਿਚ ਛਪੀਆਂ ਉੱਤਮ ਪੁਸਤਕਾਂ ਦੇ ਖ਼ੁਦ ਅਨੁਵਾਦ ਕੀਤੇ ਅਤੇ ਛਪਵਾਏ ਅਤੇ ਅਜਿਹਾ ਕਰਨ ਲਈ ਹੋਰਨਾਂ ਨੂੰ ਵੀ ਪ੍ਰੇਰਿਤ ਕੀਤਾ।

ਗੁਰਮਤਿ ਦੀ ਸਿੱਧਾਂਤਿਕ ਵਿਆਖਿਆ ਵਿਚ ਆਪ ਦੀ ਬਹੁਤ ਰੁਚੀ ਸੀ। ਛੋਟੀ ਉਮਰ ਵਿਚ ਹੀ ਇਹ ਸਿੰਘ ਸਭਾ ਦੇ ਮੈਂਬਰ ਬਣ ਗਏ। ਭ੍ਰਿਸ਼ਟਾਚਾਰ ਅਤੇ ਧਰਮ-ਵਿਰੋਧੀ ਤੱਤ੍ਵਾਂ ਦੇ ਇਹ ਸ਼ੁਰੂ ਤੋਂ ਖ਼ਿਲਾਫ਼ ਸਨ। ਸਿੱਖੀ ਦੇ ਪ੍ਰਚਾਰ ਲਈ ਇਹ ਸਦਾ ਤਤਪਰ ਰਹਿੰਦੇ ਸਨ। ਭਾਈ ਵੀਰ ਸਿੰਘ ਨਾਲ ਇਨ੍ਹਾਂ ਦਾ ਨਿਕਟ ਸੰਪਰਕ ਸੀ। ਸੰਨ 1921 ਈ. ਵਿਚ ਆਪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਚੁਣਿਆ ਗਿਆ। ਗੁਰਦੁਆਰਾ ਸੁਧਾਰ ਲਹਿਰ ਵਿਚ ਡਟ ਕੇ ਹਿੱਸਾ ਲਿਆ। ਸੰਨ 1924 ਅਤੇ 1926 ਈ. ਵਿਚ ਗ੍ਰਿਫ਼ਤਾਰ ਵੀ ਹੋਏ। ਤਰਨਤਾਰਨ ਗੁਰੂ-ਧਾਮ ਦੇ ਸੁਧਾਰ ਵਿਚ ਬਹੁਤ ਰੁਚੀ ਲਈ। ਗੁਰੂ-ਧਾਮਾਂ ਦੀ ਯਾਤ੍ਰਾ ਲਈ ਵੀ ਵਿਵਸਥਾ ਕੀਤੀ।

ਵੈਦ ਜੀ ਨੇ ਲਗਭਗ 200 ਪੁਸਤਕਾਂ ਅਤੇ ਟ੍ਰੈਕਟ ਲਿਖੇ। ਆਪ ਦੀਆਂ ਕਈ ਪੁਸਤਕਾਂ ਉਤੇ ਇਨਾਮ ਮਿਲੇ। ਪੁਸਤਕਾਂ ਪੜ੍ਹਨ ਵਿਚ ਇਨ੍ਹਾਂ ਦੀ ਅਪਾਰ ਰੁਚੀ ਸੀ। ਹਰ ਨਵੀਂ ਛਪੀ ਪੁਸਤਕ ਮੰਗਵਾਉਂਦੇ, ਪੜ੍ਹਦੇ ਅਤੇ ਫਿਰ ਆਪਣੀ ਲਾਇਬ੍ਰੇਰੀ ਵਿਚ ਸੰਭਾਲ ਰਖਦੇ। ਇਨ੍ਹਾਂ ਦੀਆਂ ਸੰਭਾਲੀਆਂ ਲਗਭਗ 20 ਹਜ਼ਾਰ ਪੁਸਤਕਾਂ/ਟ੍ਰੈਕਟ ਆਪ ਦੇ ਪੁੱਤਰਾਂ ਨੇ ਪੰਜਾਬੀ ਯੂਨੀਵਰਸਿਟੀ ਦੀ ਲਾਇਬ੍ਰੇਰੀ ਨੂੰ ਪ੍ਰਦਾਨ ਕੀਤੇ। ਵੈਦ ਜੀ ਦਾ ਦੇਹਾਂਤ 3 ਅਕਤੂਬਰ 1936 ਈ. ਵਿਚ ਤਰਨਤਾਰਨ ਵਿਚ ਹੋਇਆ। 55 ਵਰ੍ਹਿਆਂ ਦੀ ਅਲਪ ਆਯੂ ਵਿਚ ਹੀ ਆਪ ਨੇ ਮਹੱਤਵਪੂਰਣ ਕੰਮ ਸਿਰੇ ਚੜ੍ਹਾਏ।

**ਮੋਹਨ, ਬਾਬਾ** (ਜ. 1536 ਈ.) : ਗੁਰੂ ਅਮਰਦਾਸ ਜੀ ਦਾ ਵੱਡਾ ਸਾਹਿਬਜ਼ਾਦਾ ਜਿਸ ਦਾ ਜਨਮ ਮਾਤਾ ਮਨਸਾ ਦੇਵੀ ਦੀ ਕੁੱਖੋਂ ਸੰਨ 1536 ਈ. (ਸੰਮਤ 1593 ਬਿ.) ਵਿਚ ਪਿੰਡ ਬਾਸਰਕੇ ਗਿਲਾਂ (ਨੇੜੇ ਅੰਮ੍ਰਿਤਸਰ) ਵਿਚ ਹੋਇਆ। ਵੈਰਾਗੀ ਬਿਰਤੀ ਵਾਲੇ ਬਾਬਾ ਮੋਹਨ ਨੇ ਆਪਣਾ ਅਧਿਕ ਸਮਾਂ ਗੋਇੰਦਵਾਲ ਦੇ ਚੌਬਾਰੇ ਵਿਚ ਭਗਤੀ ਕਰਦਿਆਂ ਬਤੀਤ ਕੀਤਾ। ਕਹਿੰਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਬਾਣੀ ਦੀਆਂ ਜੋ ਪੋਥੀਆਂ ਆਪਣੇ ਪੋਤਰੇ ਅਤੇ ਮੋਹਨ ਦੇ ਪੁੱਤਰ ਸੰਸਰਾਮ (ਸਹੰਸਰਾਮ) ਤੋਂ ਲਿਖਵਾਈਆਂ ਸਨ, ਉਹ ਬਾਬਾ ਮੋਹਨ ਪਾਸ ਸੁਰਖਿਅਤ ਰਹੀਆਂ।

ਜਦੋਂ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਕੰਮ ਸ਼ੁਰੂ ਕੀਤਾ, ਤਾਂ ਬਾਣੀ ਦੀਆਂ ਪੋਥੀਆਂ ਨੂੰ ਲਿਆਉਣ ਲਈ ਬਾਬੇ ਮੋਹਨ ਪਾਸ ਗੋਇੰਦਵਾਲ ਪਹਿਲਾਂ ਭਾਈ ਗੁਰਦਾਸ ਨੂੰ ਭੇਜਿਆ, ਅਸਫਲ ਹੋਣ 'ਤੇ ਬਾਬੇ ਬੁਢੇ ਨੂੰ ਘਲਿਆ ਪਰ ਜਦੋਂ ਉਹ ਵੀ ਨ ਲਿਆ ਸਕਿਆ ਤਾਂ ਗੁਰੂ ਜੀ ਖ਼ੁਦ ਗਏ ਅਤੇ ਉਸ ਦੇ ਚੌਬਾਰੇ ਹੇਠਾਂ ਗਲੀ ਵਿਚ ਬੈਠ ਕੇ ਸੰਬੋਧਨੀ ਢੰਗ ਨਾਲ ਕੀਰਤਨ ਸ਼ੁਰੂ ਕੀਤਾ—*ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ...* (ਗੁ.ਗ੍ਰੰ.248)। (ਕੁਝ ਵਿਦਵਾਨ ਇਥੇ 'ਮੋਹਨ' ਸ਼ਬਦ ਨੂੰ ਪਰਮਾਤਮਾ-ਵਾਚਕ ਮੰਨਦੇ ਹਨ।) ਕੀਰਤਨ ਸੁਣ ਕੇ ਬਾਬੇ ਮੋਹਨ ਨੇ ਪੋਥੀਆਂ ਗੁਰੂ ਜੀ ਦੇ ਹਵਾਲੇ ਕਰ ਦਿੱਤੀਆਂ। ਗੁਰੂ ਜੀ ਨੇ ਬਾਣੀ ਦਾ ਅਧਿਐਨ ਕਰਨ ਉਪਰੰਤ ਪੋਥੀਆਂ ਪਰਤਾ ਦਿੱਤੀਆਂ। ਬਾਬੇ ਮੋਹਨ ਦਾ ਚੌਬਾਰਾ ਹੁਣ ਗੋਇੰਦਵਾਲ ਵਿਚ ਮੌਜੂਦ ਹੈ। ਇਸ ਚੌਬਾਰੇ ਵਿਚ ਉਹ ਪਾਲਕੀ ਵੀ ਸੁਰਖਿਅਤ ਹੈ ਜਿਸ ਵਿਚ ਰਖ ਕੇ ਪੋਥੀਆਂ ਨੂੰ ਅੰਮ੍ਰਿਤਸਰ ਲੈ ਜਾਇਆ ਗਿਆ ਅਤੇ ਫਿਰ ਪਰਤਾਇਆ ਗਿਆ।

**ਮੋਹਰ ਸਿੰਘ ਮਹਿਮਾਸ਼ਾਹੀਆ** : ਮਹਿਮਾਸ਼ਾਹੀ ਉਪ-ਸੰਪ੍ਰਦਾਇ ਦਾ ਸੰਚਾਲਕ। ਵੇਖੋ 'ਮਹਿਮਾਸ਼ਾਹੀਏ'।

**ਮੋਹਰੀ, ਬਾਬਾ** (ਜ. 1539 ਈ.) : ਗੁਰੂ ਅਮਰਦਾਸ ਜੀ ਦਾ ਛੋਟਾ ਸਾਹਿਬਜ਼ਾਦਾ ਜਿਸ ਦਾ ਜਨਮ ਮਾਤਾ ਮਨਸਾ ਦੇਵੀ ਦੀ ਕੁੱਖੋਂ ਸੰਨ 1539 ਈ. (ਸੰਮਤ 1596 ਬਿ.) ਵਿਚ ਪਿੰਡ ਬਾਸਰਕੇ ਗਿਲਾਂ (ਨੇੜੇ ਅੰਮ੍ਰਿਤਸਰ) ਵਿਚ ਹੋਇਆ। ਜਦੋਂ ਗੁਰੂ ਅਮਰਦਾਸ ਜੀ ਗੋਇੰਦਵਾਲ ਰਹਿਣ ਲਗੇ ਤਾਂ ਇਹ ਵੀ ਉਥੇ ਹੀ ਚਲਾ ਗਿਆ। ਇਸ ਦੀ ਰੁਚੀ ਆਪਣੇ ਵੱਡੇ ਭਰਾ ਬਾਬਾ ਮੋਹਨ ਤੋਂ ਉਲਟ ਘਰ-ਬਾਹਰੀ ਕੰਮ-ਕਾਰ ਵਿਚ ਅਧਿਕ ਸੀ। ਕਹਿੰਦੇ ਹਨ ਕਿ ਇਸ ਦੇ

ਘਰ ਪੈਦਾ ਹੋਏ ਪੁੱਤਰ ਦੀ ਖ਼ੁਸ਼ੀ ਵਿਚ ਗੁਰੂ ਅਮਰਦਾਸ ਨੇ 'ਅਨੰਦੁ' ਬਾਣੀ ਦਾ ਉੱਚਾਰਣ ਕੀਤਾ ਅਤੇ ਬਾਲਕ ਦਾ ਨਾਂ ਵੀ 'ਅਨੰਦ' ਰਖਿਆ।

ਗੁਰੂ ਅਮਰਦਾਸ ਜੀ ਨੇ ਆਪਣੇ ਜਵਾਈ ਭਾਈ ਜੇਠਾ ਨੂੰ ਜਦੋਂ ਸੰਨ 1574 ਈ. (ਸੰਮਤ 1631 ਬਿ.) ਵਿਚ ਗੁਰੂ-ਪਦ ਪ੍ਰਦਾਨ ਕੀਤਾ ਤਾਂ ਸਭ ਤੋਂ ਪਹਿਲਾਂ ਬਾਬਾ ਮੋਹਰੀ ਨੇ ਮੱਥਾ ਟੇਕਿਆ। ਇਸ ਘਟਨਾ ਦਾ ਉੱਲੇਖ ਬਾਬਾ ਸੁੰਦਰ ਨੇ ਆਪਣੇ ਰਚੇ 'ਸਦ' ਵਿਚ ਇਸ ਤਰ੍ਹਾਂ ਕੀਤਾ ਹੈ—*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ। ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ।* (ਗੁ.ਗ੍ਰੰ.923-24)।

**ਮੋਹੀ** (ਪਿੰਡ) : ਪੰਜਾਬ ਦੇ ਲੁਧਿਆਣੇ ਜ਼ਿਲ੍ਹੇ ਦਾ ਇਕ ਪਿੰਡ ਜੋ ਗੁਰੂ ਗੋਬਿੰਦ ਸਿੰਘ ਮਾਰਗ ਉਤੇ ਜੋਧਾਂ ਕਸਬੇ ਤੋਂ 9 ਕਿ.ਮੀ. ਦੀ ਵਿਥ ਉਤੇ ਹੈ। ਗੁਰੂ ਜੀ ਜੋਧਾਂ ਤੋਂ ਹੇਰਾਂ ਨੂੰ ਜਾਂਦਿਆਂ ਇਥੇ ਰੁਕੇ ਸਨ ਅਤੇ ਤੰਗ ਹੋਈ ਆਪਣੀ ਇਕ ਮੁੰਦਰੀ ਸੁਨਿਆਰੇ ਪਾਸੋਂ ਉਤਰਾਵਈ ਸੀ। ਉਸ ਥਾਂ ਉਤੇ ਗੁਰੂ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਪਾਤਿਸ਼ਾਹੀ ਦਸਵੀਂ' ਬਣਿਆ ਹੋਇਆ ਹੈ। ਇਸ ਦੀ ਇਮਾਰਤ ਸੰਨ 1936 ਈ. ਵਿਚ ਉਸਾਰੀ ਗਈ ਸੀ। ਇਸ ਵਿਚ 'ਸਰੋਵਰ ਗੁਰੂਸਰ' ਵੀ ਬਣਿਆ ਹੋਇਆ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਹੇਹਰਾਂ ਪਿੰਡ ਦੇ ਗੁਰਦੁਆਰਾ ਸਾਹਿਬ ਵਾਲੀ ਕਮੇਟੀ ਕਰਦੀ ਹੈ।

**ਮੋਤਾ ਸਿੰਘ, ਮਾਸਟਰ** (1888-1960 ਈ.) : ਇਕ ਦੇਸ਼ ਭਗਤ ਅਤੇ ਕ੍ਰਾਂਤੀਕਾਰੀ ਸਿੱਖ, ਜਿਸ ਦਾ ਜਨਮ ਸ. ਗੋਪਾਲ ਸਿੰਘ ਦੇ ਘਰ 28 ਫਰਵਰੀ 1888 ਈ. ਵਿਚ ਜਲੰਧਰ ਜ਼ਿਲ੍ਹੇ ਦੇ ਇਕ ਪਿੰਡ ਪਤਾਰਾ ਵਿਚ ਹੋਇਆ। ਦਸਵੀਂ ਪਾਸ ਕਰਨ ਤੋਂ ਬਾਦ ਇਸ ਨੇ ਜੇ.ਵੀ.ਟੀ. ਦੀ ਸਿਖਲਾਈ ਹਾਸਲ ਕੀਤੀ ਅਤੇ ਜਲੰਧਰ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਦੇ ਸਕੂਲਾਂ ਵਿਚ ਅਧਿਆਪਨ ਦਾ ਕਾਰਜ ਕਰਦਾ ਰਿਹਾ। ਫਿਰ ਇਸ ਨੇ ਗਿਆਨੀ ਅਤੇ ਮੁਨਸ਼ੀ ਫ਼ਾਜ਼ਿਲ ਦੀਆਂ ਪਰੀਖਿਆਵਾਂ ਪਾਸ ਕੀਤੀਆਂ ਅਤੇ ਬੀ.ਏ. ਪਾਸ ਕਰਕੇ ਸੰਤ ਸਿੰਘ ਸੁਖਾ ਸਿੰਘ ਖ਼ਾਲਸਾ ਸਕੂਲ ਅੰਮ੍ਰਿਤਸਰ, ਖ਼ਾਲਸਾ ਹਾਈ ਸਕੂਲ ਦਮਦਮਾ ਸਾਹਿਬ, ਅਕਾਲ ਕਾਲਜ ਮਸਤੂਆਣਾ ਆਦਿ ਵਿਚ ਪੜ੍ਹਾਇਆ। ਇਸ ਨੇ ਮਾਝਾ ਖ਼ਾਲਸਾ ਦੀਵਾਨ ਨਾਲ ਸੰਬੰਧਿਤ ਹੋ ਕੇ ਕਈ ਥਾਂਵਾਂ ਤੇ ਲੜਕੀਆਂ ਅਤੇ ਲੜਕਿਆਂ ਦੀ ਪੜ੍ਹਾਈ ਲਈ ਖ਼ਾਲਸਾ ਸਕੂਲ ਸਥਾਪਿਤ ਕੀਤੇ। ਇਸ ਤੋਂ ਬਾਦ ਇਹ ਰਾਜਨੀਤੀ ਵਲ ਝੁਕ ਗਿਆ ਅਤੇ 11 ਅਪ੍ਰੈਲ 1919 ਈ. ਨੂੰ ਸ਼ਾਹੀ ਮਸਜਿਦ ਲਾਹੌਰ ਵਿਚ ਅੰਗ੍ਰੇਜ਼ ਸਰਕਾਰ ਵਿਰੋਧੀ ਤਕਰੀਰ ਕਰਨ ਕਰਕੇ ਮਾਰਸ਼ਲ ਲਾਅ ਅਧੀਨ ਗ੍ਰਿਫ਼ਤਾਰ ਕੀਤਾ ਗਿਆ। ਇਸ ਨੇ ਜੇਲ੍ਹ ਵਿਚ ਪਗੜੀ ਬੰਨ੍ਹਣ ਦੀ ਪਾਬੰਦੀ ਦੇ ਵਿਰੋਧ ਵਿਚ ਭੁਖ ਹੜਤਾਲ ਕੀਤੀ। ਦਸੰਬਰ 1919 ਈ. ਦੇ ਮਹੀਨੇ ਵਿਚ ਇਸ ਨੂੰ ਮੁਕਤ ਕੀਤਾ ਗਿਆ।

ਇਸ ਨੇ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲਿਆ ਪਰ ਅਕਾਲੀ ਦਲ ਦੀ ਸ਼ਾਂਤਮਈ ਨੀਤੀ ਨਾਲ ਸਮਝੌਤਾ ਨ ਕਰ ਸਕਿਆ। ਤਰਨਤਾਰਨ ਅਤੇ ਨਨਕਾਣਾ ਸਾਹਿਬ ਦੇ ਸਾਕਿਆਂ ਨੇ ਇਸ ਨੂੰ ਧੁਰ ਅੰਦਰੋਂ ਹਿਲਾ ਦਿੱਤਾ। 19 ਤੋਂ 21 ਮਾਰਚ 1921 ਈ. ਨੂੰ ਹੁਸ਼ਿਆਰਪੁਰ ਵਿਚ ਹੋਈ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਵਿਚ ਇਸ ਨੇ ਸ. ਕਿਸ਼ਨ ਸਿੰਘ ਬੜਿੰਗ ਅਤੇ ਕੁਝ ਹੋਰਾਂ ਨਾਲ ਮਿਲ ਕੇ ਇਕ ਖ਼ੁਫ਼ੀਆਂ ਮੀਟਿੰਗ ਕੀਤੀ, ਜਿਸ ਵਿਚ ਨਨਕਾਣਾ ਸਾਹਿਬ ਦੇ ਦੁਖਾਂਤਕ ਸਾਕੇ ਦੇ ਜ਼ਿੰਮੇਵਾਰ ਬੰਦਿਆਂ ਨੂੰ ਖ਼ਤਮ ਕਰਨ ਦਾ ਫ਼ੈਸਲਾ ਕੀਤਾ ਗਿਆ। ਪਹਿਲੇ ਉਦਮ ਵਿਚ ਕਾਮਯਾਬ ਨ ਹੋ ਸਕਣ ਕਾਰਣ ਬਹੁਤੇ ਕਾਰਕੁੰਨ ਪਕੜੇ ਗਏ ਅਤੇ ਇਹ ਰੂ-ਪੋਸ਼ ਹੋ ਗਿਆ। ਇਸ ਦੌਰਾਨ ਇਸ ਨੇ ਬਬਰ ਅਕਾਲੀ ਦਲ ਦੀ ਵਿਵਸਥਾ ਕੀਤੀ। ਕਾਬੁਲ ਵੀ ਗਿਆ, ਪਰ 15 ਜੂਨ 1922 ਈ. ਨੂੰ ਪਕੜਿਆ ਗਿਆ ਅਤੇ ਸੱਤ ਸਾਲ ਤਕ ਵਿਭਿੰਨ ਜੇਲ੍ਹਾਂ ਵਿਚ ਕੈਦ ਕਟਦਾ ਰਿਹਾ। ਉਸ ਤੋਂ ਬਾਦ ਇਹ ਮੁਕਤ ਹੋਇਆ, ਪਰ ਫਿਰ ਕਿਸੇ ਨ ਕਿਸੇ ਹੋਰ ਬਾਗੀਆਨਾ ਜੁਰਮ ਵਿਚ ਪਕੜਿਆ ਜਾਂਦਾ ਰਿਹਾ। ਸੰਨ 1945 ਈ. ਵਿਚ ਇਸ ਨੇ ਅਨੇਕ ਵਾਰ ਕੈਦ ਕਟੀ, ਪਰ ਆਪਣੇ ਜੀਵਨ ਉਦੇਸ਼ ਤੋਂ ਨ ਥਿੜਕਿਆ। ਸੰਨ 1952 ਈ. ਵਿਚ ਇਹ ਕਾਂਗ੍ਰਸ ਦੇ ਟਿਕਟ ਉਤੇ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਪਰ ਬਾਦ ਵਿਚ ਕਾਂਗ੍ਰਸ ਪਾਰਟੀ ਨਾਲ ਤੋੜ-ਵਿਛੋੜ ਕਰਕੇ ਕਿਸਾਨ ਲਹਿਰ ਵਿਚ ਸ਼ਾਮਲ ਹੋ ਗਿਆ ਅਤੇ ਜ਼ਿਲ੍ਹਾ ਕਿਸਾਨ ਸਭਾ, ਜਲੰਧਰ ਦਾ ਪ੍ਰਧਾਨ ਬਣਿਆ। ਇਸ ਨੇ ਸਾਰਾ ਜੀਵਨ ਦੇਸ਼ ਅਤੇ ਕੌਮ

ਦੀ ਸੇਵਾ ਵਿਚ ਲਗਾ ਦਿੱਤਾ। ਨ ਵਿਆਹ ਕੀਤਾ ਅਤੇ ਨ ਹੀ ਜਾਇਦਾਦ ਬਣਾਈ! 9 ਫਰਵਰੀ 1960 ਈ. ਨੂੰ ਅੱਧਰੰਗ ਦੀ ਬੀਮਾਰੀ ਕਾਰਣ ਸਿਵਲ ਹਸਪਤਾਲ ਜਲੰਧਰ ਵਿਚ ਇਸ ਦਾ ਦੇਹਾਂਤ ਹੋ ਗਿਆ।

**ਮੋਤੀ ਬਾਗ ਗੁਰਦੁਆਰੇ ਵਾਲੀ ਬੀੜ** (ਦਸਮ ਗ੍ਰੰਥ) : ਇਸ ਬੀੜ ਦਾ ਉਲੇਖ ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' (ਪੰਨਾ 306) ਵਿਚ ਕੀਤਾ ਹੈ। ਉਸ ਅਨੁਸਾਰ : *ਸੁਖਾ ਸਿੰਘ ਗ੍ਰੰਥ ਔਰ। ਰਚੀ ਬੀੜ ਪਟਨੇ ਮੈ ਗੌਰ। ਅਠਾਰਾਂ ਸੈ ਬਤੀ ਮਾਹੈ।... ਪੁਨਾ ਚੜਤ ਸਿੰਘ ਤਾਕੇ ਪੂਤ। ਔਰ ਗ੍ਰੰਥ ਇਕ ਵੈਸਾ ਕੀਓ। ਸੋ ਬਾਬੇ ਹਾਕਮ ਸਿੰਘ ਲੀਓ। ਸੋਂ ਗੁਰਦੁਆਰੇ ਮੋਤੀ ਬਾਗ। ਹੈ ਅਬ ਹਮਨੇ ਪਿਖ੍ਯੋ ਬਿਲਾਗ।* ਇਸ ਟੂਕ ਤੋਂ ਸਪੱਸ਼ਟ ਹੈ ਕਿ ਸੁਖਾ ਸਿੰਘ ਗ੍ਰੰਥੀ ਪਟਨਾ ਸਾਹਿਬ ਵਾਲੇ ਨੇ ਜੋ ਬੀੜ 1832 ਬਿ. ਵਿਚ ਤਿਆਰ ਕੀਤੀ ਸੀ, ਉਸ ਦਾ ਉਤਾਰਾ ਉਸ ਦੇ ਲੜਕੇ ਚੜ੍ਹਤ ਸਿੰਘ ਨੇ ਕੀਤਾ ਅਤੇ ਬਾਬਾ ਹਾਕਮ ਸਿੰਘ ਨੂੰ ਦੇ ਦਿੱਤਾ ਜੋ ਹੁਣ ਮੋਤੀ ਬਾਗ ਗੁਰਦੁਆਰੇ ਵਿਚ ਸੁਰਖਿਅਤ ਹੈ।

ਇਸ ਬੀੜ ਨੂੰ ਪ੍ਰਸਤੁਤ ਲੇਖਕ ਨੇ ਸੰਨ 1959 ਈ. ਵਿਚ ਪਟਿਆਲੇ ਦੇ ਮੋਤੀ ਬਾਗ ਗੁਰਦੁਆਰੇ ਵਿਚ ਦੇਖਿਆ ਅਤੇ ਇਸ ਬਾਰੇ ਹੋਰ ਜਾਣਕਾਰੀ ਹਾਸਲ ਕਰਨ ਲਈ ਬਾਬਾ ਹਾਕਮ ਸਿੰਘ ਦੀ ਸੰਤਾਨ ਵਿਚੋਂ ਬੇਦੀ ਨੱਥਾ ਸਿੰਘ (ਉਦੋਂ ਉਮਰ ਲਗਭਗ 85 ਵਰ੍ਹੇ) ਨੂੰ ਉਨ੍ਹਾਂ ਦੇ ਘਰ ਰਾਘੋਮਾਜਰਾ ਵਿਚ ਮਿਲਿਆ। ਉਨ੍ਹਾਂ ਦਸਿਆ ਕਿ ਬਾਬਾ ਹਾਕਮ ਸਿੰਘ ਨੇ ਇਹ ਬੀੜ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ (ਰਾਜ-ਕਾਲ 1862-76 ਈ.) ਨੂੰ ਭੇਂਟ ਕੀਤੀ। ਮਹਾਰਾਜਾ ਸਾਹਿਬ ਨੇ ਇਹ ਬੀੜ ਮੋਤੀ ਬਾਗ ਦੇ ਗੁਰਦੁਆਰੇ ਵਿਚ ਸਥਾਪਿਤ ਕਰਵਾ ਦਿੱਤੀ ਅਤੇ ਬਾਬਾ ਹਾਕਮ ਸਿੰਘ ਦਾ ਬੰਧਾਨ ਨਿਸਚਿਤ ਕਰ ਦਿੱਤਾ। ਇਹ ਬੰਧਾਨ ਬਾਬਾ ਹਾਕਮ ਸਿੰਘ ਤੋਂ ਬਾਦ ਉਨ੍ਹਾਂ ਦੇ ਵਾਰਸਾਂ ਬਾਬਾ ਰਾਮ ਸਿੰਘ ਅਤੇ ਬੇਦੀ ਨੱਥਾ ਸਿੰਘ ਨੂੰ ਲਗਾਤਾਰ ਮਿਲਦਾ ਰਿਹਾ। ਵਿਚਾਰ ਵਟਾਂਦਰੇ ਦੌਰਾਨ ਬੇਦੀ ਨੱਥਾ ਸਿੰਘ ਨੇ ਇਹ ਵੀ ਦਸਿਆ ਕਿ ਇਹ ਬੀੜ ਅਸਲ ਵਿਚ ਭਾਈ ਨਾਹਰ ਸਿੰਘ ਨੇ ਚੜ੍ਹਤ ਸਿੰਘ ਤੋਂ ਪ੍ਰਾਪਤ ਕੀਤੀ ਅਤੇ ਫਿਰ ਉਹ ਇਸ ਬੀੜ ਨੂੰ ਮਹਾਰਾਜਾ ਰਣਜੀਤ ਸਿੰਘ ਕੋਲ ਲੈ ਗਿਆ। ਮਹਾਰਾਜਾ ਸਾਹਿਬ ਨੇ ਭਾਈ ਨਾਹਰ ਸਿੰਘ ਨੂੰ ਇਸ ਬੀੜ ਦਾ ਗ੍ਰੰਥੀ ਨਿਯੁਕਤ ਕੀਤਾ ਅਤੇ ਇਸ ਨੂੰ ਆਪਣੇ ਨਿਜੀ ਗੁਰਦੁਆਰੇ ਵਿਚ ਸਥਾਪਿਤ ਕਰਵਾਇਆ। ਇਸ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਬਾਬਾ ਨਾਹਰ ਸਿੰਘ ਨੂੰ ਮਹਾਰਾਜਾ ਸਾਹਿਬ ਨੇ ਪੰਡੋਰੀ ਪਿੰਡ ਵਿਚ ਪੰਜ ਸੌ ਰੁਪਏ ਸਾਲਾਨਾ ਆਮਦਨ ਵਾਲੀ ਜਾਗੀਰ ਪ੍ਰਦਾਨ ਕੀਤੀ। ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਉਪਰੰਤ ਹੋਈ ਲਾਹੌਰ ਦਰਬਾਰ ਦੀ ਤਬਾਹੀ ਤੋਂ ਬਾਦ ਬਾਬਾ ਨਾਹਰ ਸਿੰਘ ਇਸ ਬੀੜ ਸਮੇਤ ਆਪਣੇ ਪਿੰਡ ਚਲਾ ਗਿਆ। ਉਸ ਦੀ ਮ੍ਰਿਤੂ ਤੋਂ ਬਾਦ ਇਹ ਬੀੜ ਉਸ ਦੇ ਪੋਤ੍ਰ-ਜਵਾਈ ਬਾਬਾ ਹਾਕਮ ਸਿੰਘ ਦੇ ਹੱਥ ਲਗੀ, ਜਿਸ ਨੂੰ ਉਸ ਨੇ ਮਹਾਰਾਜਾ ਪਟਿਆਲਾ ਦੇ ਭੇਂਟ ਕੀਤਾ। ਡਾ. ਤਰਲੋਚਨ ਸਿੰਘ ਨੇ 'ਸਿੱਖ ਰਿਵੀਊ' ਦੇ ਅਪ੍ਰੈਲ 1955 ਈ. ਦੇ ਅੰਕ (ਪੰਨਾ 58) ਵਿਚ ਇਸ ਬੀੜ ਦਾ ਸੰਬੰਧ ਬਾਬਾ ਬਿਨੋਦ ਸਿੰਘ ਨਾਲ ਜੋੜਿਆ ਹੈ, ਪਰ ਉਸ ਦੀ ਇਹ ਗੱਲ ਤੱਥਾਂ ਦੇ ਆਧਾਰ 'ਤੇ ਸਹੀ ਸਾਬਤ ਨਹੀਂ ਹੁੰਦੀ।

ਇਹ ਬੀੜ ਉਦੋਂ ਗੁਰਦੁਆਰਾ ਮੋਤੀ ਬਾਗ, ਪਟਿਆਲਾ ਦੇ ਉਪਰਲੇ ਗੁੰਬਦ-ਨੁਮਾ ਕਮਰੇ ਵਿਚ ਸੰਭਾਲੀ ਹੋਈ ਸੀ। ਬਾਦ ਵਿਚ, ਦਸਦੇ ਹਨ, ਇਸ ਨੂੰ ਅੰਮ੍ਰਿਤਸਰ (ਸਿੱਖ ਰੈਫਰੈਂਸ ਲਾਇਬ੍ਰੇਰੀ, ਦਰਬਾਰ ਸਾਹਿਬ) ਭੇਜ ਦਿੱਤਾ ਗਿਆ। ਬਲੂ ਸਟਾਰ ਓਪਰੇਸ਼ਨ ਤੋਂ ਬਾਦ ਇਸ ਦੀ ਕੋਈ ਸੂਹ ਨਹੀਂ ਮਿਲਦੀ, ਸੰਭਵ ਹੈ ਨਸ਼ਟ ਹੋ ਗਈ ਹੋਵੇ। ਇਸ ਵਿਚ 7 ਖ਼ਾਸ ਦਸਖਤੀ ਪੱਤਰੇ ਵੀ ਸੰਕਲਿਤ ਸਨ, ਜਿਨ੍ਹਾਂ ਦੇ ਉਤਾਰੇ ਵੀ ਨਾਲ ਦਿੱਤੇ ਹੋਏ ਸਨ। ਕਾਗ਼ਜ਼ ਦੇ ਸਰੂਪ, ਹਾਸ਼ੀਏ ਦੀ ਬਨਾਵਟ, ਅੱਖਰਾਂ ਦੀ ਲਿਖਾਵਟ ਆਦਿ ਗੱਲਾਂ ਦੇ ਆਧਾਰ 'ਤੇ ਇਹ ਬੀੜ 200 ਵਰ੍ਹੇ ਪੁਰਾਣੀ ਸੀ। ਉਂਜ ਵੀ ਇਹ 1832 ਬਿ. (1775 ਈ.) ਵਿਚ ਤਿਆਰ ਕੀਤੀ ਗਈ ਬੀੜ ਦਾ ਉਤਾਰਾ ਸੀ। ਇਸ ਬੀੜ ਵਿਚ ਇਕ ਤੋਂ ਵਧ ਲਿਖਾਰੀਆਂ ਦੀਆਂ ਲਿਖੀਆਂ ਬਾਣੀਆਂ ਦਰਜ ਹੋਣ ਕਾਰਣ ਕਿਸੇ ਇਕ ਹੱਥ ਦੀ ਪ੍ਰਤੀਤ ਨਹੀਂ ਹੁੰਦੀ। ਇਸ ਦੀ ਜਿਲਦ ਮਜ਼ਬੂਤ ਅਤੇ ਹਰੇ ਰੰਗ ਦੀ ਮਖ਼ਮਲ ਨਾਲ ਮੜ੍ਹੀ ਹੋਈ ਸੀ। ਇਸ ਵਿਚ ਬਾਣੀਆਂ ਅਗੇ ਲਿਖੇ ਕ੍ਰਮ ਵਿਚ ਸ਼ਾਮਲ ਕੀਤੀਆਂ ਹੋਈਆਂ ਹਨ—(1) ਜਾਪੁ, (2) ਬਚਿਤ੍ਰ ਨਾਟਕ, (3) ਚੰਡੀ ਚਰਿਤ੍ਰ-੧, (4) ਚੰਡੀ ਚਰਿਤ੍ਰ-੨, (5) ਚੌਬੀਸ ਅਵਤਾਰ, (6) ਬ੍ਰਹਮਾਵਤਾਰ (7) ਰੁਦ੍ਰਾਵਤਾਰ, (8) ਪਾਰਸਨਾਥ, (9) ਸਸਤ੍ਰ ਨਾਮ ਮਾਲਾ, (10) ਅਕਾਲ

ਉਸਤਤਿ, (11) ਗਿਆਨ ਪ੍ਰਬੋਧ, (12) ਵਾਰ ਦੁਰਗਾ ਕੀ, (13) ਚਰਿਤ੍ਰੋਪਾਖਿਆਨ, (14) ਅਸਫੋਟਕ ਕਬਿਤ, (15) ਸਵੈਯੇ 33, (16) ਬਿਸਨਪਦੇ (ਸ਼ਬਦ ਹਜ਼ਾਰੇ), (17) ਸਦ ਅਤੇ (18) ਜ਼ਫ਼ਰਨਾਮਾ (ਗੁਰਮੁਖੀ ਅਤੇ ਫ਼ਾਰਸੀ)।

**ਮੋਤੀ ਰਾਮ ਮਹਿਰਾ, ਬਾਬਾ** (ਮ. 1705 ਈ.) : ਇਹ ਸਰਹਿੰਦ ਦੇ ਇਕ ਗ਼ਰੀਬ ਜਿਹੇ ਪਰਿਵਾਰ ਨਾਲ ਸੰਬੰਧਿਤ ਸੀ ਅਤੇ ਸੂਬਾ ਸਰਹਿੰਦ ਪਾਸ ਹਿੰਦੂ ਕੈਦੀਆਂ ਨੂੰ ਰੋਟੀ ਖਵਾਉਣ ਵਾਲੇ ਰਸੋਈਖ਼ਾਨੇ ਵਿਚ ਨੌਕਰੀ ਕਰਦਾ ਸੀ। ਪਰ ਕਈ ਵਾਰ ਲੁਕ ਛਿਪ ਕੇ ਆਏ ਸਿਘਾਂ ਨੂੰ ਵੀ ਭੋਜਨ ਕਰਾ ਦਿੰਦਾ ਸੀ। ਜਦੋਂ ਮਾਤਾ ਗੁਜਰੀ ਸਹਿਤ ਦੋ ਮਾਸੂਮ ਜਿੰਦਾਂ ਨੂੰ ਠੰਢੇ ਬੁਰਜ ਵਿਚ ਕੈਦ ਕੀਤਾ ਗਿਆ, ਤਾਂ ਇਸ ਤੋਂ ਭੁੱਖੇ ਭਾਣੇ ਬੱਚਿਆਂ ਦਾ ਦੁਖ ਝਲਿਆ ਨ ਗਿਆ। ਇਸ ਨੇ ਦੁੱਧ ਦਾ ਗੜਵਾ ਭਰ ਕੇ ਕਮੰਦ ਰਾਹੀਂ ਬੁਰਜ ਵਿਚ ਪਹੁੰਚਣ ਦਾ ਉਦਮ ਕੀਤਾ। ਇਸ ਤਰ੍ਹਾਂ ਲਗਾਤਾਰ ਤਿੰਨ ਦਿਨ ਇਹ ਦੁੱਧ ਦੀ ਸੇਵਾ ਕਰਦਾ ਰਿਹਾ। ਇਸ ਤੋਂ ਬਾਦ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦੇ ਦਾਹ-ਸੰਸਕਾਰ ਵੇਲੇ ਵੀ ਲਕੜੀਆਂ ਲਿਆਉਣ ਲਈ ਦੀਵਾਨ ਟੋਡਰ ਮੱਲ ਦੀ ਮਦਦ ਕੀਤੀ। ਜਦੋਂ ਬਾਦ ਵਿਚ ਨਵਾਬ ਵਜ਼ੀਰ ਖ਼ਾਨ ਨੂੰ ਪਤਾ ਲਗਾ ਤਾਂ ਉਸ ਨੇ ਇਸ ਨੂੰ ਤੁਰਤ ਪਰਿਵਾਰ ਸਹਿਤ ਕੋਹਲੂ ਵਿਚ ਪਿੜਵਾ ਦਿੱਤਾ। ਪਹਿਲਾਂ ਇਸ ਦਾ ਸਮਾਰਕ ਠੰਡੇ ਬੁਰਜ ਪਾਸ ਹੀ ਸੀ। ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਦੇ ਨਵੇਂ ਸਮਾਰਕ ਲਈ ਰੋਜ਼ਾ ਸ਼ਰੀਫ਼ ਦੇ ਸਾਹਮਣੇ ਇਕ ਹਜ਼ਾਰ ਵਰਗ ਗਜ਼ ਪਲਾਟ ਦੇ ਦਿੱਤਾ ਜਿਥੇ 'ਬਾਬਾ ਮੋਤੀ ਰਾਮ ਮਹਿਰਾ ਚੈਰੀਟੇਬਲ ਟ੍ਰਸਟ' ਵਲੋਂ 27 ਅਕਤੂਬਰ 1985 ਈ. ਨੂੰ ਯਾਦਗਾਰ ਬਣਾਈ ਗਈ ਹੈ। ਹਰ ਸਾਲ 25 ਤੋਂ 27 ਦਸੰਬਰ ਨੂੰ ਇਥੇ ਧਾਰਮਿਕ ਮੇਲਾ ਲਗਦਾ ਹੈ।

**ਮੋਨੀ** : ਇਸ ਦਾ ਸ਼ਾਬਦਿਕ ਅਰਥ ਹੈ ਚੁਪ ਰਹਿਣ ਵਾਲਾ, ਜੋ ਬੋਲਦਾ ਨ ਹੋਵੇ। ਚੂੰਕਿ ਮੋਨੀ ਲੋਗ ਆਮ ਤੌਰ 'ਤੇ ਮੁਨੀਆਂ ਜਾਂ ਰਿਸ਼ੀਆਂ ਵਾਲੀ ਜੀਵਨ-ਜੁਗਤ ਅਪਨਾਉਂਦੇ ਹਨ, ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ 'ਮੋਨੀ' ਨੂੰ 'ਮੁਨੀ' ਦੇ ਅਰਥ ਵਿਚ ਵੀ ਵਰਤ ਲਿਆ ਗਿਆ ਹੈ, ਜਿਵੇਂ ਗੁਰੂ ਅਮਰਦਾਸ ਜੀ ਨੇ ਕਿਹਾ ਹੈ—*ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ। ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ।* (ਗੁ.ਗ੍ਰੰ.1250)।

ਸਿੱਖ ਧਰਮ ਵਿਚ ਮੋਨੀ ਸਾਧਕ ਬਣਨ ਲਈ ਕੋਈ ਸੰਕੇਤ ਨਹੀਂ ਹੈ। ਪਰ ਹਜ਼ੂਰ ਸਾਹਿਬ ਵਿਚ ਇਕ ਮੋਨੀ ਮੁੱਖ ਗ੍ਰੰਥੀ/ਜੱਥੇਦਾਰ ਦੀ ਹੋਂਦ ਵਲ ਸੰਕੇਤ ਜ਼ਰੂਰ ਕੀਤਾ ਜਾਂਦਾ ਹੈ।

**ਮੋਰਚਾ** : ਫ਼ਾਰਸੀ ਭਾਸ਼ੀ ਪਿਛੋਕੜ ਦੇ ਇਸ ਸ਼ਬਦ ਦਾ ਅਰਥ ਹੈ ਕਿਲ੍ਹੇ ਦੀ ਕੰਧ ਵਿਚ ਬਣਾਇਆ ਛੇਦ, ਜਿਸ ਰਾਹੀਂ ਦੀਵਾਰ ਦੀ ਓਟ ਵਿਚ ਰਹਿ ਕੇ ਵੈਰੀ ਦਲ ਉਤੇ ਤੀਰ ਜਾਂ ਗੋਲੀ ਚਲਾਉਣੀ ਜਾਂ ਖੰਦਕਾਂ ਵਿਚ ਲੁਕ ਕੇ ਬੈਠੇ ਹੋਏ ਦੁਸ਼ਮਣ ਉਤੇ ਵਾਰ ਕਰਨਾ। ਸਿੱਖ ਸਮਾਜ ਵਿਚ ਇਸ ਸ਼ਬਦ ਦੀ ਵਰਤੋਂ 'ਅੰਦੋਲਨ' ਜਾਂ 'ਸਤਿਆਗ੍ਰਹਿ' ਦੇ ਅਰਥ ਵਿਚ ਗੁਰਦੁਆਰਾ ਸੁਧਾਰ ਲਹਿਰ ਵੇਲੇ ਸ਼ੁਰੂ ਹੋਈ। ਜਦੋਂ ਗੁਰਦੁਆਰਿਆਂ ਦੀ ਆਜ਼ਾਦੀ ਲਈ ਸਿੱਖ ਜੱਥੇ ਸ਼ਾਂਤੀ-ਪੂਰਵਕ ਕਾਰਵਾਈ ਕਰਨ ਲਗ ਗਏ। ਵਖ ਵਖ ਗੁਰੂ-ਧਾਮਾਂ ਨਾਲ ਸੰਬੰਧਿਤ ਹੋਣ ਕਰਕੇ ਮੋਰਚਿਆਂ ਦੀ ਗਿਣਤੀ ਵੀ ਵਧਦੀ ਗਈ, ਜਿਵੇਂ ਗੁਰੂ ਕੇ ਬਾਗ ਦਾ ਮੋਰਚਾ, ਚਾਬੀਆਂ ਦਾ ਮੋਰਚਾ, ਜੈਤੋ ਦਾ ਮੋਰਚਾ ਆਦਿ। ਹੁਣ ਇਹ ਸ਼ਬਦ ਸਿੱਖ ਪਰਿਭਾਸ਼ਿਕ ਸ਼ਬਦਾਵਲੀ ਦੀ ਟਕਸਾਲ ਦਾ ਸਿੱਕਾ ਬਣ ਚੁਕਿਆ ਹੈ। ਸਿੱਖ ਮੋਰਚਿਆਂ ਦੀ ਕਾਮਯਾਬੀ ਕਾਰਣ ਰਾਜਨੈਤਿਕ ਪਾਰਟੀਆਂ ਵਲੋਂ ਇਹ ਸ਼ਬਦ ਸ਼ਾਂਤਮਈ ਅੰਦੋਲਨਾਂ ਲਈ ਵਰਤਿਆ ਜਾਣ ਲਗਾ, ਜਿਵੇਂ ਕਿਸਾਨ ਮੋਰਚਾ, ਹਿੰਦੀ ਮੋਰਚਾ, ਪਟਵਾਰੀ ਮੋਰਚਾ। ਹੌਲੀ ਹੌਲੀ ਇਸ ਸ਼ਬਦ ਦੀ ਵਰਤੋਂ ਹਿੰਦੀ ਭਾਸ਼ੀ ਇਲਾਕਿਆਂ ਵਿਚ ਵੀ ਅੰਦੋਲਨਾਂ ਜਾਂ ਜੱਥੇਬੰਦੀਆਂ ਲਈ ਹੋਣ ਲਗ ਗਈ, ਜਿਵੇਂ ਜਨ ਮੋਰਚਾ, ਲੋਕ ਹਿਤ ਮੋਰਚਾ, ਝਾੜਖੰਡ ਮੁਕਤੀ ਮੋਰਚਾ।

**ਮੋਰਿੰਡਾ** (ਕਸਬਾ) : ਪੰਜਾਬ ਦੇ ਰੋਪੜ ਜ਼ਿਲ੍ਹੇ ਦਾ ਇਕ ਕਸਬਾ ਜਿਸ ਦਾ ਇਕ ਨਾਮਾਂਤਰ 'ਬਾਗਾਂ ਵਾਲਾ' ਵੀ ਹੈ। ਦਸੰਬਰ 1705 ਈ. ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਦਾ ਕਿਲ੍ਹਾ ਛਡਿਆ ਤਾਂ ਸਰਸਾ ਨਦੀ ਵਿਚ ਹੜ੍ਹ ਆਏ ਹੋਣ ਕਾਰਣ ਸਾਰਾ ਪਰਿਵਾਰ ਵਿਛੜ ਗਿਆ। ਛੋਟੇ ਦੋ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਗੰਗੂ ਰਸੋਈਏ ਨਾਲ ਉਸ ਦੇ ਪਿੰਡ ਖੇੜੀ (ਸਹੇੜੀ) ਪਹੁੰਚੇ। ਗੰਗੂ ਨੇ ਧੋਖੇ

ਨਾਲ ਇਸ ਦੀ ਸੂਚਨਾ ਮੋਰਿੰਡਾ ਨਿਵਾਸੀ ਜਾਨੀ ਖ਼ਾਨ ਅਤੇ ਮਾਨੀ ਖ਼ਾਨ ਨਾਂ ਦੇ ਰੰਘੜ ਮੁਖੀਆਂ ਨੂੰ ਦੇ ਦਿੱਤੀ। ਉਹ ਦੋਵੇਂ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਪਕੜ ਕੇ ਪਹਿਲਾਂ ਇਥੇ ਲਿਆਏ ਅਤੇ ਦੂਜੇ ਦਿਨ ਸਰਹਿੰਦ ਲੈ ਗਏ। ਸੰਨ 1763 ਈ. ਦੇ ਅੰਤ ਵਿਚ ਬੁਢਾ ਦਲ ਨੇ ਮੋਰਿੰਡੇ ਉਤੇ ਹਮਲਾ ਕਰਕੇ ਕਸਬੇ ਨੂੰ ਢਾਹ-ਢੇਰੀ ਕੀਤਾ ਅਤੇ ਜਾਨੀ ਤੇ ਮਾਨੀ ਰੰਘੜਾਂ ਦੇ ਪਰਿਵਾਰਾਂ ਨੂੰ ਖ਼ਤਮ ਕੀਤਾ। ਮੋਰਿੰਡੇ ਵਿਚ ਜਿਥੇ ਉਨ੍ਹਾਂ ਤਿੰਨਾਂ ਨੂੰ ਕੈਦ ਰਖਿਆ ਗਿਆ ਸੀ, ਉਥੇ ਹੁਣ 'ਗੁਰਦੁਆਰਾ ਸ਼ਹੀਦ ਗੰਜ' ਬਣਿਆ ਹੋਇਆ ਹੈ। ਇਸ ਦੀ ਇਮਾਰਤ ਰੋਪੜ ਦੇ ਰਾਜਾ ਭੂਪ ਸਿੰਘ ਨੇ ਬਣਵਾਈ ਅਤੇ ਇਕ ਬਾਗ਼ ਵੀ ਗੁਰੂ-ਧਾਮ ਨੂੰ ਅਰਪਿਆ। ਬਾਦ ਵਿਚ ਇਸ ਦੀ ਇਮਾਰਤ ਨੂੰ ਨਵਾਂ ਰੂਪ ਦਿੱਤਾ ਗਿਆ। ਇਸ ਧਰਮ-ਧਾਮ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਮੌਂ/ਮਉ** (ਪਿੰਡ) : ਪੰਜਾਬ ਦੇ ਜਲੰਧਰ ਜ਼ਿਲ੍ਹੇ ਦੇ ਫਿਲੌਰ ਨਗਰ ਤੋਂ ਲਗਭਗ 10 ਕਿ.ਮੀ. ਪੱਛਮ ਵਾਲੇ ਪਾਸੇ ਵਸਿਆ ਇਕ ਪੁਰਾਤਨ ਪਿੰਡ ਜਿਥੇ ਗੁਰੂ ਅਰਜਨ ਦੇਵ ਜੀ ਦੇ ਸਸੁਰਾਲ ਸਨ। ਇਸ ਪਿੰਡ ਦੇ ਨਿਵਾਸੀ ਭਾਈ ਕਿਸ਼ਨ ਚੰਦ ਦੀ ਸੁਪੁੱਤਰੀ ਬੀਬੀ ਗੰਗਾ ਦੇਵੀ ਦਾ ਵਿਆਹ 19 ਜੂਨ 1589 ਈ. (23 ਹਾੜ, 1646 ਬਿ.) (ਮਹਾਨਕੋਸ਼ਕਾਰ ਨੇ ਸੰ. 1636 ਬਿ. ਵਿਚ ਵਿਆਹ ਹੋਣਾ ਲਿਖਿਆ ਹੈ) ਨੂੰ ਹੋਇਆ ਸੀ। ਜਿਥੇ ਗੁਰੂ ਜੀ ਦੀ ਬਰਾਤ ਆ ਕੇ ਠਹਿਰੀ, ਉਥੇ ਹੁਣ 'ਗੁਰਦੁਆਰਾ ਪਾਤਿਸ਼ਾਹੀ ਪੰਜਵੀਂ' ਬਣਿਆ ਹੋਇਆ ਹੈ। ਆਮ ਲੋਕੀਂ ਇਸ ਨੂੰ 'ਗੁਰਦੁਆਰਾ ਮੌਂ ਸਾਹਿਬ' ਵੀ ਕਹਿੰਦੇ ਹਨ। ਗੁਰੂ ਸਾਹਿਬ ਦੇ ਬੈਠਣ ਵਾਲੀ ਥਾਂ ਦੇ ਹੇਠਾਂ 'ਭੌਰਾ ਸਾਹਿਬ' ਬਣਿਆ ਹੋਇਆ ਹੈ। ਸਥਾਨਕ ਲੋਕ-ਕਥਾ ਅਨੁਸਾਰ ਵਿਆਹ ਤੋਂ ਪਹਿਲਾਂ ਗੁਰੂ ਜੀ ਤੋਂ ਨੇਜ਼ੇ ਨਾਲ ਜੰਡ ਦਰਖ਼ਤ ਦਾ ਬਣਾਇਆ ਹੋਇਆ ਕਿੱਲਾ ਪੁਟਵਾਇਆ ਗਿਆ। ਕਿੱਲਾ ਪੁਟਣ ਉਪਰੰਤ ਘੋੜੇ ਦੀ ਮੌਤ ਹੋ ਗਈ ਦਸੀ ਜਾਂਦੀ ਹੈ। ਮੁੱਖ ਗੁਰਦੁਆਰੇ ਤੋਂ ਇਲਾਵਾ ਮਾਤਾ ਗੰਗਾ ਜੀ ਦੇ ਪੇਕੇ ਘਰ ਅਤੇ ਘੋੜੇ ਦੀ ਮ੍ਰਿਤੂ ਵਾਲੀ ਥਾਂ 'ਤੇ ਵੀ ਸਮਾਰਕ ਬਣੇ ਹੋਏ ਹਨ।

ਮੁੱਖ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਉਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਸਾਲ 21 ਤੋਂ 23 ਹਾੜ ਨੂੰ ਗੁਰੂ ਜੀ ਦੇ ਵਿਆਹ ਵਾਲੇ ਦਿਨ ਸਾਲਾਨਾ ਮੇਲਾ ਲਗਦਾ ਹੈ।

**ਮੌੜ** (ਪਿੰਡ) : ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਜਿਸ ਦਾ ਇਕ ਨਾਮਾਂਤਰ 'ਢਿਲਵਾਂ ਮੌੜ' ਵੀ ਹੈ। ਇਸ ਪਿੰਡ ਤੋਂ 2 ਕਿ.ਮੀ. ਉਤਰ-ਪੂਰਬ ਵਲ ਇਕ ਝਿੜੀ ਵਿਚ 'ਦੂਲਮੀ ਕੀ ਢਾਬ' ਨਾਂ ਦਾ ਟੋਭਾ ਸੀ। ਮਾਲਵਾ ਖੇਤਰ ਦੀ ਯਾਤ੍ਰਾ ਵੇਲੇ ਗੁਰੂ ਤੇਗ ਬਹਾਦਰ ਜੀ ਜਦੋਂ ਢਿਲਵਾਂ ਪਿੰਡ ਵਿਚ ਠਹਿਰੇ ਹੋਏ ਸਨ, ਉਦੋਂ ਉਸ ਟੋਭੇ ਵਲ ਗੁਰੂ ਜੀ ਘੋੜਸਵਾਰੀ ਲਈ ਆਉਂਦੇ ਸਨ। ਕਾਲਾਂਤਰ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਸਮਾਰਕ ਬਣਾਇਆ ਗਿਆ ਅਤੇ ਟੋਭੇ ਦਾ ਨਾਂ 'ਦੂਲਮਸਰ' ਪ੍ਰਚਲਿਤ ਹੋਇਆ। ਉਸੇ ਥਾਂ ਉਤੇ ਬਾਦ ਵਿਚ 'ਗੁਰਦੁਆਰਾ ਸਾਹਿਬ ਦੂਲਮਸਰ ਪਾਤਿਸ਼ਾਹੀ ਨੌਂਵੀਂ' ਦੀ ਇਮਾਰਤ ਉਸਾਰੀ ਗਈ। ਇਸ ਗੁਰਦੁਆਰੇ ਦੀ ਵਿਵਸਥਾ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ। ਇਥੇ ਇਕ ਪੁਰਾਤਨ 'ਸਿੰਘਾਂ ਵਾਲੀ ਖੂਹੀ' ਵੀ ਹੈ ਜਿਸ ਦਾ ਪਿਛੋਕੜ ਅਸਪੱਸ਼ਟ ਹੈ।

**ਮੌੜ ਕਲਾਂ** (ਪਿੰਡ) : ਪੰਜਾਬ ਦੇ ਮਾਨਸਾ ਜ਼ਿਲ੍ਹੇ ਦਾ ਇਕ ਪੁਰਾਤਨ ਪਿੰਡ ਜੋ ਹੁਣ ਵੱਡਾ ਕਸਬਾ ਬਣ ਗਿਆ ਹੈ। ਗੁਰੂ ਤੇਗ ਬਹਾਦਰ ਜੀ ਮਾਲਵਾ ਖੇਤਰ ਦੀ ਆਪਣੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਭਿਖੀ ਤੋਂ ਇਥੇ ਆਏ ਸਨ। ਇਥੇ ਇਕ ਇਹਾਤੇ ਵਿਚ ਗੁਰੂ ਜੀ ਨੇ ਵੱਡਾ ਸਾਰਾ ਜੰਡ ਦਾ ਬ੍ਰਿਛ ਵੇਖਿਆ ਅਤੇ ਉਥੇ ਠਹਿਰਨ ਦਾ ਮਨ ਬਣਾਇਆ। ਪਰ ਪਿੰਡ ਦੇ ਮੁਖੀਏ ਨੇ ਗੁਰੂ ਜੀ ਨੂੰ ਦਸਿਆ ਕਿ ਇਸ ਬ੍ਰਿਛ ਵਿਚ ਦੇਓ ਦਾ ਨਿਵਾਸ ਹੈ ਜਿਸ ਦੇ ਡਰ ਦੇ ਮਾਰੇ ਇਧਰ ਕੋਈ ਨਹੀਂ ਆਉਂਦਾ। ਗੁਰੂ ਜੀ ਨੇ ਕਿਹਾ ਕਿ ਦੇਓ ਆਪੇ ਚਲਾ ਜਾਏਗਾ। ਗੁਰੂ ਜੀ ਉਥੇ ਕਈ ਦਿਨ ਸੁਖ-ਪੂਰਵਕ ਰਹੇ। ਲੋਕਾਂ ਦਾ ਗੁਰੂ ਜੀ ਦੀ ਅਜ਼ਮਤ ਵਿਚ ਬਹੁਤ ਵਿਸ਼ਵਾਸ ਹੋ ਗਿਆ। ਗੁਰੂ ਜੀ ਦੇ ਚਲੇ ਜਾਣ ਤੋਂ ਬਾਦ ਉਸ ਸਥਾਨ ਪ੍ਰਤਿ ਲੋਕਾਂ ਦੇ ਮਨ ਵਿਚ ਸ਼ਰਧਾ ਪੈਦਾ ਹੋ ਗਈ। ਉਨ੍ਹੀਵੀਂ ਸਦੀ ਦੇ ਅੱਧ ਵਿਚ ਉਥੇ ਨਿਹੰਗ ਸਿੰਘਾਂ ਨੇ ਗੁਰੂ-ਧਾਮ ਦੀ ਉਸਾਰੀ ਕੀਤੀ। ਪਟਿਆਲਾ ਰਿਆਸਤ ਵਲੋਂ ਉਸ ਨਾਲ ਸੌ ਏਕੜ ਧਰਤੀ ਵੀ ਲਗਾਈ ਗਈ। ਉਸ ਗੁਰੂ-ਧਾਮ ਦੀ ਵਿਵਸਥਾ ਮਹੰਤ ਕਰਦੇ ਆਏ ਸਨ। ਗੁਰਦੁਆਰਾ ਸੁਧਾਰ ਲਹਿਰ ਵੇਲੇ ਉਸ ਦਾ ਪ੍ਰਬੰਧ ਸਥਾਨਕ ਕਮੇਟੀ ਨੇ

ਸੰਭਾਲਿਆ, ਪਰ ਚਲ ਨ ਸਕਿਆ। ਅਜ-ਕਲ ਉਸ ਦੀ ਵਿਵਸਥਾ ਮਹੰਤ ਵਰਿਆਮ ਸਿੰਘ ਦੇ ਉਤਰਾਧਿਕਾਰੀ ਕਰਦੇ ਹਨ। ਉਸ ਦੀ ਪੁਰਾਤਨ ਇਮਾਰਤ ਵਿਚ ਕੁਝ ਵਾਧਾ ਵੀ ਕੀਤਾ ਗਿਆ ਹੈ।

**ਮੰਗਲ ਸਿੰਘ, ਸਰਦਾਰ** (1892-1987 ਈ.) : ਪੰਜਾਬ ਦਾ ਇਕ ਸਿੱਖ ਨੇਤਾ ਅਤੇ ਪੱਤਰਕਾਰ, ਜਿਸ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਗਿਲ ਪਿੰਡ ਦੇ ਜ਼ੈਲਦਾਰ ਕਪੂਰ ਸਿੰਘ ਦੇ ਘਰ 6 ਜੂਨ 1892 ਈ. ਵਿਚ ਹੋਇਆ। ਇਸ ਦੇ ਪਿਤਾ ਨੂੰ ਸੰਨ 1898 ਈ. ਵਿਚ ਅੰਗ੍ਰੇਜ਼ ਸਰਕਾਰ ਵਲੋਂ ਲਾਇਲਪੁਰ ਦੀ ਨਵੀਂ ਨਹਿਰੀ ਆਬਾਦੀ ਦੇ ਚੱਕ ਨੰ.208 ਵਿਚ ਦੋ ਮੁਰਬੇ ਪ੍ਰਦਾਨ ਕੀਤੇ ਗਏ। ਫਲਸਰੂਪ ਇਸ ਦੇ ਪਰਿਵਾਰ ਨੇ ਉਥੇ ਵਸਣਾ ਸ਼ੁਰੂ ਕਰ ਦਿੱਤਾ। ਸੰਨ 1911 ਈ. ਵਿਚ ਦਸਵੀਂ ਪਾਸ ਕਰਨ ਤੋਂ ਬਾਦ ਇਸ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲਾ ਲਿਆ। ਸੰਨ 1914 ਈ. ਵਿਚ ਪਹਿਲੀ ਵੱਡੀ ਜੰਗ ਛਿੜ ਪੈਣ ਕਾਰਣ ਇਹ ਪੜ੍ਹਾਈ ਵਿਚੇ ਛਡ ਕੇ ਸੈਨਾ ਵਿਚ ਸ਼ਾਮਲ ਹੋ ਗਆ। ਇਸ ਦੌਰਾਨ ਇਸ ਨੂੰ ਮੈਸੋਪੁਟੇਮੀਆ ਅਤੇ ਯੋਰੁਪੀ ਮੁਲਕਾਂ ਵਿਚ ਜਾਣ ਦਾ ਮੌਕਾ ਮਿਲਿਆ। ਇਸ ਦੀਆਂ ਸੈਨਿਕ ਸੇਵਾਵਾਂ ਨੂੰ ਮੁਖ ਰਖਦਿਆਂ ਅੰਗ੍ਰੇਜ਼ ਸਰਕਾਰ ਨੇ ਇਸ ਨੂੰ ਮਾਨਾਰਥ ਬੀ.ਏ. ਦੀ ਡਿਗਰੀ ਦਿਵਾਈ ਅਤੇ ਤਹਿਸੀਲਦਾਰ ਦੀ ਆਸਾਮੀ ਲਈ ਨਾਮਜ਼ਦ ਕੀਤਾ। ਤਹਿਸੀਲਦਾਰੀ ਦੀ ਸਿਖਲਾਈ ਵਿਚੇ ਛਡ ਕੇ ਇਹ ਰੋਜ਼ਾਨਾ ਅਖ਼ਬਾਰ 'ਅਕਾਲੀ' ਵਿਚ ਆ ਗਿਆ ਅਤੇ ਗੁਰਦੁਆਰਾ ਸੁਧਾਰ ਲਹਿਰ ਦਾ ਜ਼ਬਰਦਸਤ ਪ੍ਰਚਾਰ ਸ਼ੁਰੂ ਕਰ ਦਿੱਤਾ। ਇਸ ਦੀਆਂ ਸਰਕਾਰ ਵਿਰੋਧੀ ਲਿਖਿਤਾਂ ਕਰਕੇ ਇਸ ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿੱਤਾ ਗਿਆ। ਜੇਲ੍ਹੋਂ ਛੁਟਣ 'ਤੇ ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣਾਇਆ ਗਿਆ। ਇਸ ਦੌਰਾਨ ਇਸ ਨੇ ਸਰਕਾਰ ਨਾਲ ਰਾਬਤਾ ਕਰਕੇ ਅਤੇ ਗੁਰਦੁਆਰਾ ਸੁਧਾਰ ਕਮੇਟੀ ਦੇ ਮੁੱਦਿਆਂ ਨੂੰ ਸਪੱਸ਼ਟ ਕਰਕੇ ਸਿੱਖ ਗੁਰਦੁਆਰਾ ਐਕਟ, 1925 ਪਾਸ ਕਰਵਾਇਆ। ਇਸ ਐਕਟ ਦੀ ਲੋਅ ਵਿਚ ਜੋ ਗੁਰਦੁਆਰਾ ਸੈਂਟ੍ਰਲ ਬੋਰਡ ਬਣਾਇਆ ਗਿਆ, ਉਸ ਵਿਚ ਇਸ ਨੂੰ ਮੈਂਬਰ ਵਜੋਂ ਸ਼ਾਮਲ ਕੀਤਾ ਗਿਆ। ਮੰਗਲ ਸਿੰਘ ਸੰਨ 1928 ਈ. ਵਿਚ ਨਹਿਰੂ ਕਮੇਟੀ ਵਿਚ ਸਿੱਖਾਂ ਦੇ ਪ੍ਰਤਿਨਿਧ ਵਜੋਂ ਸ਼ਾਮਲ ਹੋਇਆ, ਪਰ ਸਿੱਖਾਂ ਨੂੰ ਸਰਕਾਰ ਵਿਚ ਬਣਦੀ ਪ੍ਰਤਿਨਿਧਤਾ ਨ ਦਿਵਾ ਸਕਿਆ।

ਸੰਨ 1935 ਤੋਂ 1945 ਈ. ਤਕ ਮੰਗਲ ਸਿੰਘ ਇੰਡੀਅਨ ਨੈਸ਼ਨਲ ਕਾਂਗ੍ਰਸ ਦੇ ਨੁਮਾਇੰਦੇ ਵਜੋਂ ਸੈਂਟ੍ਰਲ ਲੈਜਿਸਲੇਟਿਵ ਅਸੈਂਬਲੀ ਦਾ ਮੈਂਬਰ ਰਿਹਾ। ਸੰਨ 1945 ਈ. ਵਿਚ ਇਹ ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦੇ ਵਜੋਂ ਫਿਰ ਚੁਣਿਆ ਗਿਆ ਅਤੇ ਉਸ ਦੀ ਯੋਜਨਾ ਕਮੇਟੀ ਦਾ ਮੈਂਬਰ ਰਿਹਾ। ਸੈਂਟ੍ਰਲ ਅਸੈਂਬਲੀ ਵਿਚ ਸਿੱਖ ਪ੍ਰਤਿਨਿਧ ਹੋਣ ਵਜੋਂ ਇਸ ਨੇ ਕਾਫ਼ੀ ਨਾਮਣਾ ਖਟਿਆ। ਸਿੱਖ ਰਾਜਨੀਤੀ ਦੀ ਨਵੀਂ ਗਤਿਵਿਧੀ ਨਾਲ ਸਮਝੌਤਾ ਨ ਕਰ ਸਕਣ ਕਾਰਣ ਇਸ ਨੇ ਸੰਨ 1960 ਈ. ਵਿਚ ਰਾਜਨੀਤੀ ਤੋਂ ਕਿਨਾਰਾ-ਕਸ਼ੀ ਕਰ ਲਈ। 16 ਜੂਨ 1987 ਈ. ਨੂੰ ਇਸ ਦਾ ਚੰਡੀਗੜ੍ਹ ਵਿਚ ਦੇਹਾਂਤ ਹੋਇਆ।

**ਮੰਜੀਆਂ** : 'ਮੰਜੀ' ਤੋਂ ਭਾਵ ਹੈ ਚਾਰਪਾਈ ਜਿਸ ਉਤੇ ਆਮ ਤੌਰ 'ਤੇ ਲੋਕੀਂ ਬੈਠਦੇ ਅਤੇ ਸੌਂਦੇ ਹਨ। ਪਰ ਸਿੱਖ ਇਤਿਹਾਸ ਵਿਚ ਇਸ ਸ਼ਬਦ ਦਾ ਪਰਿਭਾਸ਼ਿਕ ਮਹੱਤਵ ਹੈ। ਜਦੋਂ ਕੋਈ ਸਤਿਕਾਰਯੋਗ ਪੁਰਸ਼ ਜਾਂ ਧਰਮ-ਸਾਧਕ ਸਿੱਖਾਂ ਵਿਚ ਧਰਮ-ਪ੍ਰਚਾਰ ਲਈ ਜਾਂਦਾ ਸੀ, ਤਾਂ ਉਸ ਨੂੰ ਮੰਜੀ ਉਤੇ ਬਿਠਾ ਕੇ ਸ਼ਰਧਾਲੂ ਜਾਂ ਜਿਗਿਆਸੂ ਉਸ ਦੇ ਪ੍ਰਵਚਨ ਸੁਣਦੇ ਸਨ। ਗੁਰੂ ਨਾਨਕ ਦੇਵ ਜੀ ਉਦਾਸੀਆਂ ਵੇਲੇ ਜਿਥੇ ਗਏ, ਉਥੇ ਧਰਮਸਾਲਾ ਕਾਇਮ ਕੀਤੀ। ਕਿਤੇ ਕਿਤੇ 'ਸੰਗਤ' ਸਥਾਪਿਤ ਕਰਨ ਦੇ ਉੱਲੇਖ ਵੀ ਮਿਲਦੇ ਹਨ। ਗੁਰੂ ਅਮਰਦਾਸ ਜੀ ਦੇ ਸਮੇਂ ਤਕ ਸਿੱਖੀ ਦਾ ਕਾਫ਼ੀ ਵਿਸਤਾਰ ਹੋ ਚੁਕਾ ਸੀ, ਵਖ ਵਖ ਇਲਾਕਿਆਂ ਦੇ ਸਿੱਖਾਂ ਵਿਚ ਪਰਸਪਰ ਸੰਬੰਧ ਬਣਾਏ ਰਖਣ ਅਤੇ ਪ੍ਰਚਾਰ ਦੇ ਸਿਲਸਿਲੇ ਨੂੰ ਜਾਰੀ ਰਖਣ ਲਈ ਗੁਰੂ ਅਮਰਦਾਸ ਜੀ ਨੇ ਆਪਣੇ ਵਿਸ਼ਵਸਤ ਧਰਮ-ਸਾਧਕਾਂ ਨੂੰ ਵਖਰੇ ਵਖਰੇ ਇਲਾਕੇ ਵਿਚ ਧਰਮ- ਪ੍ਰਚਾਰ ਦੀ ਜ਼ਿੰਮੇਵਾਰੀ ਸੌਂਪੀ ਅਤੇ ਸਿੱਖਾਂ ਵਿਚ ਮੰਜੀ ਉਤੇ ਬੈਠ ਕੇ ਪ੍ਰਵਚਨ ਕਰਨ ਦੀ ਆਗਿਆ ਦਿੱਤੀ। ਇਸ ਪ੍ਰਕਾਰ ਦੇ ਧਰਮ-ਸਾਧਕਾਂ ਅਤੇ ਉਨ੍ਹਾਂ ਦੇ ਕੇਂਦਰਾਂ ਦੀ ਗਿਣਤੀ 22 ਤਕ ਦਸੀ ਜਾਂਦੀ ਹੈ। ਇਹ ਕੇਂਦਰ ਬਾਦ ਵਿਚ '22 ਮੰਜੀਆਂ' ਦੇ ਨਾਂ ਨਾਲ ਪ੍ਰਸਿੱਧ ਹੋਏ। ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਮੰਜੀਆਂ ਨੂੰ ਮਸਨਦਾਂ ਵਿਚ ਬਦਲ ਦਿੱਤਾ। ਇਹੀ ਸ਼ਬਦ ਵਿਗੜ ਕੇ 'ਮਸੰਦ' ਬਣ ਗਿਆ, ਜੋ ਮਸਨਦ-ਨਸ਼ੀਨਾਂ ਲਈ ਵੀ ਵਰਤਿਆ ਜਾਣ ਲਗਾ। ਉਨ੍ਹਾਂ ਮਸੰਦਾਂ ਦੀਆਂ ਮਨਮਾਨੀਆਂ

ਅਤੇ ਖ਼ੁਦਮੁਖ਼ਤਿਆਰੀਆਂ ਦੇ ਫਲਸਰੂਪ ਗੁਰੂ ਗੋਬਿੰਦ ਸਿੰਘ ਜੀ ਨੇ 'ਮਸੰਦ-ਪ੍ਰਥਾ' ਖ਼ਤਮ ਕਰ ਦਿੱਤੀ।

ਸਿੱਖ ਧਰਮ ਵਿਚ 'ਮੰਜੀ' ਸ਼ਬਦ ਦੇ ਪ੍ਰਯੋਗ ਦੀ ਦੂਜੀ ਪ੍ਰਥਾ ਹੈ ਗੁਰੂ-ਧਾਮ ਨੂੰ 'ਮੰਜੀ ਸਾਹਿਬ' ਕਹਿਣਾ। ਇਸ ਦੇ ਪਿਛੋਕੜ ਵਿਚ ਜਾਈਏ ਤਾਂ ਪਤਾ ਚਲਦਾ ਹੈ ਕਿ ਜਿਥੇ ਵੀ ਗੁਰੂ-ਸਾਹਿਬਾਨ ਧਰਮ-ਪ੍ਰਚਾਰ ਜਾਂ ਪਰਉਪਕਾਰ ਲਈ ਜਾਂਦੇ, ਉਥੇ ਉਨ੍ਹਾਂ ਦੇ ਬੈਠਣ ਵਾਲੇ ਸਥਾਨ ਉਤੇ ਥੜਾ ਜਿਹਾ ਬਣਾ ਦਿੱਤਾ ਜਾਂਦਾ। ਉਸ ਥੜੇ ਦੇ ਇਰਦ-ਗਿਰਦ ਸ਼ਰਧਾਲੂ ਬੈਠ ਕੇ ਆਪਣੇ ਗੁਰੂ ਪ੍ਰਤਿ ਸ਼ਰਧਾ ਦੀ ਭਾਵਨਾ ਪ੍ਰਗਟ ਕਰਦੇ। ਸਤਿਕਾਰ ਵਜੋਂ ਉਨ੍ਹਾਂ ਥੜਿਆਂ ਨੂੰ 'ਥੜਾ ਸਾਹਿਬ' ਕਿਹਾ ਜਾਣ ਲਗਾ। ਪਰ ਮੌਸਮੀ ਮਜਬੂਰੀਆਂ ਕਾਰਣ ਉਨ੍ਹਾਂ ਥੜਿਆਂ ਵਾਲੀ ਥਾਂ ਉਤੇ ਇਕ ਕੋਠਾ ਜਾਂ ਕਮਰਾ ਬਣਾਇਆ ਜਾਣ ਲਗਾ। ਇਹ ਕਮਰੇ ਬਾਦ ਵਿਚ ਮੰਜੀ ਸਾਹਿਬ ਵਜੋਂ ਪ੍ਰਸਿੱਧ ਹੋਏ। ਹੁਣ ਵੀ ਕਈ ਗੁਰਦੁਆਰਿਆਂ ਦੇ ਨਾਂ ਮੰਜੀ ਸਾਹਿਬ ਵਜੋਂ ਵਿਖਿਆਤ ਹਨ। ਇਸ ਤਰ੍ਹਾਂ 'ਮੰਜੀ ਸਾਹਿਬ' ਸਿੱਖ ਸਮਾਜ ਦਾ ਆਦਰ- ਭਾਵੀ ਸ਼ਬਦ ਹੈ।

**ਮੰਜੀ ਸਾਹਿਬ ਪਾਤਿਸ਼ਾਹੀ ਛੇਵੀਂ, ਗੁਰਦੁਆਰਾ** : ਇਕ ਗੁਰਦੁਆਰਾ, ਜੋ ਜੀ.ਟੀ.ਰੋਡ ਉਤੇ ਖੰਨੇ ਤੋਂ ਜਾਂਦਿਆਂ ਦੋਰਾਹੇ ਤੋਂ 6 ਕਿ.ਮੀ. ਪਹਿਲਾਂ ਕੋਟਾਂ ਪਿੰਡ ਦੇ ਨੇੜੇ ਆਉਂਦਾ ਹੈ। ਇਹ ਗੁਰੂ-ਧਾਮ ਪਹਿਲਾਂ ਗੁਪਤ ਸੀ, ਪਰ ਸੰਨ 1953 ਈ. ਨੂੰ 12 ਅਗਸਤ ਵਾਲੇ ਦਿਨ ਧਰਤੀ ਹੇਠੋਂ ਪ੍ਰਗਟ ਹੋਇਆ। ਰਵਾਇਤ ਅਨੁਸਾਰ ਸ. ਹਰਭਜਨ ਸਿੰਘ ਪੁੱਤਰ ਬਾਬਾ ਕ੍ਰਿਪਾਲ ਸਿੰਘ ਆਪਣੇ ਸੀਰੀ ਗੁਰਦੇਵ ਸਿੰਘ ਨਾਲ ਖੇਤਾਂ ਵਿਚ ਹਲ ਚਲਾ ਰਿਹਾ ਸੀ। ਆਖ਼ਰੀ ਸਿਆੜ ਵੇਲੇ ਗੁਰਦੇਵ ਸਿੰਘ ਦੇ ਹਲ ਦਾ ਫਾਲਾ ਮੰਜੀ ਸਾਹਿਬ ਵਿਚ ਦੋ ਤਿੰਨ ਵਾਰ ਵਜਿਆ। ਉਸ ਨੇ ਜਦੋਂ ਉਸ ਸਥਾਨ ਨੂੰ ਪੁਟ ਕੇ ਵੇਖਿਆ ਤਾਂ ਹੇਠਾਂ ਮੰਜੀ ਸਾਹਿਬ ਦੀ ਇਮਾਰਤ ਸੀ। ਦੋਹਾਂ ਨੇ ਘਰ ਪਰਤ ਕੇ ਬਾਬਾ ਕ੍ਰਿਪਾਲ ਸਿੰਘ ਨੂੰ ਦਸਿਆ। ਉਹ ਸਿੱਖ ਇਤਿਹਾਸ ਅਤੇ ਉਸ ਇਲਾਕੇ ਨੂੰ ਜਾਣਨ ਵਾਲੇ ਬਜ਼ੁਰਗ ਸਨ। ਉਨ੍ਹਾਂ ਨੇ ਸੋਚ ਵਿਚਾਰ ਕੇ ਕਿਹਾ ਕਿ ਇਹ ਉਹੀ ਸਥਾਨ ਹੈ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਮੁਗ਼ਲ ਬਾਦਸ਼ਾਹ ਜਹਾਂਗੀਰ ਨਾਲ ਗਵਾਲੀਅਰ ਕਿਲ੍ਹੇ ਤੋਂ ਮੁਕਤ ਹੋ ਕੇ ਆਉਂਦੇ ਹੋਇਆਂ ਠਹਿਰੇ ਸਨ। ਬਾਦਸ਼ਾਹ ਨੇੜਲੀ ਸਰਾਂ ਵਿਚ ਠਹਿਰਿਆ ਸੀ ਅਤੇ ਗੁਰੂ ਜੀ ਨੇ ਇਸ ਸਥਾਨ ਉਤੇ ਆਪਣਾ ਨਿਵਾਸ ਕੀਤਾ ਸੀ।

14 ਅਗਸਤ 1953 ਈ. ਨੂੰ ਇਰਦ-ਗਿਰਦ ਦੇ ਪਿੰਡਾਂ ਤੋਂ ਬੇਸ਼ੁਮਾਰ ਸੰਗਤਾਂ ਇਕੱਠੀਆਂ ਹੋ ਗਈਆਂ। ਮੰਜੀ ਸਾਹਿਬ ਦੇ ਚੌਹਾਂ ਪਾਸਿਆਂ ਤੋਂ ਮਿੱਟੀ ਹਟਾਈ ਗਈ। ਇਸ ਤਰ੍ਹਾਂ ਮਿੱਟੀ ਹੇਠਾਂ ਦਬ ਚੁਕਿਆ ਗੁਰੂ-ਧਾਮ ਪ੍ਰਗਟ ਹੋਇਆ। ਹੁਣ ਇਸ ਗੁਰਦੁਆਰੇ ਦੀ ਬੜੀ ਸੁੰਦਰ ਇਮਾਰਤ ਬਣ ਚੁਕੀ ਹੈ। ਗੁਰਦੁਆਰੇ ਦੇ ਪਰਿਸਰ ਵਿਚ ਸਰੋਵਰ ਵੀ ਬਣਾਇਆ ਗਿਆ ਹੈ। ਦੀਵਾਨ ਹਾਲ ਦੇ ਹੇਠਾਂ ਭੋਰੇ ਵਿਚ ਸ੍ਰੀ ਮੰਜੀ ਸਾਹਿਬ ਦਾ ਸਥਾਨ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ। ਇਸ ਦੇ ਨਾਲ ਹੀ ਲੜਕੀਆਂ ਲਈ ਮਾਤਾ ਗੰਗਾ ਕਾਲਜ ਬਣਾਇਆ ਗਿਆ ਹੈ। ਇਥੇ 12,13 ਅਤੇ 14 ਅਗਸਤ ਨੂੰ ਸਾਲਾਨਾ ਸਮਾਗਮ ਹੁੰਦਾ ਹੈ। ਛੇਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਦੇ ਜਨਮ ਦਿਨਾਂ ਉਤੇ ਨਗਰ ਕੀਰਤਨਾਂ ਦੀ ਵਿਵਸਥਾ ਕੀਤੀ ਜਾਂਦੀ ਹੈ। ਯਾਤ੍ਰੀਆਂ ਦੀ ਰਿਹਾਇਸ਼ ਲਈ ਸੁਵਿਧਾਜਨਕ ਪ੍ਰਬੰਧ ਹੈ। ਜੀ.ਟੀ.ਰੋਡ ਉਤੇ ਹੋਣ ਕਾਰਣ ਖ਼ੂਬ ਰੌਣਕ ਰਹਿੰਦੀ ਹੈ। ਵੇਖੋ 'ਕੋਟਾਂ'।

**ਮੰਝ, ਭਾਈ** : ਗੁਰੂ ਅਰਜਨ ਦੇਵ ਜੀ ਦਾ ਇਕ ਸਿਦਕੀ ਸਿੱਖ ਜੋ ਕੰਗਮਾਈ ਪਿੰਡ, ਜ਼ਿਲ੍ਹਾ ਹੁਸ਼ਿਆਰਪੁਰ ਦਾ ਨਿਵਾਸੀ ਸੀ। ਇਸ ਦਾ ਮੂਲ ਨਾਂ 'ਤੀਰਥਾ' ਸੀ ਅਤੇ ਇਹ ਗੋਤ ਦਾ ਮੰਝ/ਮੰਞ ਸੀ। ਇਸ ਲਈ ਹੀ 'ਮੰਝ' ਕਰਕੇ ਸਿੱਖ ਜਗਤ ਵਿਚ ਪ੍ਰਸਿੱਧ ਹੋਇਆ। ਪਹਿਲਾਂ ਇਹ ਮੁਸਲਮਾਨ ਫ਼ਕੀਰ ਸਖੀ ਸਰਵਰ ਦਾ ਉਪਾਸਕ ਸੀ। ਇਕ ਵਾਰ ਇਸ ਨੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ ਅਤੇ ਬਾਣੀ ਦਾ ਪਾਠ ਸੁਣਿਆ। ਇਸ ਦੇ ਅਧਿਆਤਮਿਕ ਚਿੰਤਨ ਦਾ ਕਾਇਆ-ਕਲਪ ਹੋ ਗਿਆ। ਬਸ ਗੁਰੂ ਜੀ ਦਾ ਹੀ ਹੋ ਗਿਆ। ਇਸ ਨੇ ਗੁਰੂ ਜੀ ਨੂੰ ਸਿੱਖੀ ਦੀ ਬਖ਼ਸ਼ਿਸ਼ ਲਈ ਬੇਨਤੀ ਕੀਤੀ। ਗੁਰੂ ਜੀ ਨੇ ਇਸ ਨੂੰ ਸਮਝਾਇਆ ਕਿ ਸਿੱਖ ਬਣਨ ਨਾਲ ਤੇਰਾ ਭਾਈਚਾਰਕ ਸੰਬੰਧ ਟੁਟ ਜਾਵੇਗਾ। ਭਾਈ ਮੰਝ ਸਿੱਖ ਬਣਨ ਲਈ ਬਜ਼ਿਦ ਸੀ। ਇਹ ਪਿੰਡ ਵਿਚ ਆਇਆ ਅਤੇ ਸਖੀ ਸਰਵਰ ਦੀ ਉਪਾਸਨਾ ਬੰਦ ਕਰਕੇ ਭਾਈਚਾਰੇ ਨਾਲੋਂ ਸੰਬੰਧ ਤੋੜ ਲਿਆ।

ਗੁਰੂ ਜੀ ਦੀ ਸ਼ਰਣ ਵਿਚ ਪਹੁੰਚ ਕੇ ਇਸ ਨੇ ਇਤਨੀ ਲਗਨ ਅਤੇ ਪ੍ਰੇਮ ਨਾਲ ਸੇਵਾ ਕੀਤੀ ਕਿ ਇਹ

 

ਇਕ ਆਦਰਸ਼ ਸੇਵਕ ਮੰਨਿਆ ਜਾਣ ਲਗਿਆ। ਸਿੱਖ ਇਤਿਹਾਸ ਅਨੁਸਾਰ ਇਕ ਵਾਰ ਇਹ 'ਗੁਰੂ ਕੇ ਲੰਗਰ' ਲਈ ਲਕੜੀਆਂ ਚੁਣ ਕੇ ਲਿਆ ਰਿਹਾ ਸੀ ਕਿ ਹਨੇਰੀ ਕਰਕੇ ਰਾਹੋਂ ਖੁੰਝ ਗਿਆ ਅਤੇ ਇਕ ਖੂਹ ਵਿਚ ਡਿਗ ਪਿਆ। ਖੂਹ ਵਿਚ ਪਾਣੀ ਘਟ ਸੀ। ਭਾਈ ਮੰਝ ਆਪ ਖੜੋਤਾ ਰਿਹਾ ਅਤੇ ਲਕੜੀਆਂ ਦੇ ਪੂਲੇ ਨੂੰ ਸਿਰ ਉਤੇ ਹੀ ਚੁਕੀ ਰਖਿਆ ਤਾਂ ਜੋ ਉਹ ਪਾਣੀ ਵਿਚ ਡੁਬ ਕੇ ਗਿਲੀਆਂ ਨ ਹੋ ਜਾਣ। ਸਾਰੀ ਰਾਤ ਪਾਣੀ ਵਿਚ ਖੜੋਤਾ ਬਾਣੀ ਦਾ ਪਾਠ ਕਰਦਾ ਰਿਹਾ। ਸਵੇਰੇ ਕਿਸੇ ਸਿੱਖ ਨੇ ਖੂਹ ਵਿਚੋਂ ਪਾਠ ਦੀ ਆਵਾਜ਼ ਸੁਣ ਕੇ ਝਾਕਿਆ ਤਾਂ ਭਾਈ ਮੰਝ ਨੂੰ ਖੜੋਤੇ ਵੇਖਿਆ ਜਿਸ ਨੂੰ ਸਿੱਖ ਸੰਗਤ ਪਿਛਲੀ ਸ਼ਾਮ ਦੀ ਲਭ ਰਹੀ ਸੀ। ਗੁਰੂ ਜੀ ਨੂੰ ਸੂਚਨਾ ਮਿਲਣ 'ਤੇ ਖ਼ੁਦ ਆਏ ਅਤੇ ਰੱਸੇ ਪਵਾ ਕੇ ਭਾਈ ਮੰਝ ਨੂੰ ਬਾਹਰ ਕਢਣ ਲਈ ਉਦਮ ਸ਼ੁਰੂ ਕਰਵਾਇਆ। ਪਰ ਭਾਈ ਮੰਝ ਨੇ ਪਹਿਲਾਂ ਲਕੜਾਂ ਦਾ ਪੂਲਾ ਰੱਸੇ ਨਾਲ ਬੰਨ੍ਹ ਕੇ ਭੇਜਿਆ ਅਤੇ ਫਿਰ ਆਪ ਬਾਹਰ ਨਿਕਲਿਆ, ਕਿਉਂਕਿ ਉਸ ਦੀ ਧਾਰਣਾ ਸੀ— *ਯਹਿ ਤਨ ਭੀਗਯੋ ਬਿਗਰਤ ਨਾਹੀ। ਲਕਰੀ ਭੀਗੀ ਜਰ ਹੈ ਨਾਹੀ।* ਗੁਰੂ ਜੀ ਨੇ ਭਾਈ ਮੰਝ ਦੇ ਸਿਦਕ ਅਤੇ ਸੇਵਾ ਭਾਵ ਨੂੰ ਵੇਖ ਕੇ ਕਿਹਾ— *ਮੰਞ ਪਿਆਰਾ ਗੁਰੂ ਕੋ, ਗੁਰੂ ਮੰਞ ਪਿਆਰਾ। ਮੰਞ ਗੁਰੂ ਕਾ ਬੋਹਿਥਾ, ਜਗ ਲੰਘਣ ਹਾਰਾ।*

ਗੁਰੂ ਜੀ ਨੇ ਭਾਈ ਮੰਝ ਨੂੰ ਆਪਣੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਦੀ ਜ਼ਿੰਮੇਵਾਰੀ ਸੌਂਪੀ। ਰਵਾਇਤ ਹੈ ਕਿ ਦੁਆਬੇ ਵਿਚ ਕੀਤੀ ਇਕ ਧਰਮ-ਪ੍ਰਚਾਰ ਯਾਤ੍ਰਾ ਵੇਲੇ ਗੁਰੂ ਅਰਜਨ ਦੇਵ ਜੀ ਕੰਗਮਾਈ ਗਏ ਸਨ ਅਤੇ ਭਾਈ ਮੰਝ ਦੇ ਪ੍ਰਚਾਰ ਅਤੇ ਲੰਗਰ ਦੀ ਵਿਵਸਥਾ ਨੂੰ ਸਲਾਹੁੰਦੇ ਹੋਇਆਂ ਉਸ ਨੂੰ ਦੁਆਬੇ ਵਿਚ ਸਿੱਖੀ ਦਾ ਥੰਮ੍ਹ ਕਿਹਾ ਸੀ। ਭਾਈ ਮੰਝ ਦੇ ਗੁਰਦੁਆਰੇ ਵਿਚ ਹੁਣ ਵੀ ਬੜੀ ਸ਼ਰਧਾ ਨਾਲ ਲੋਕ ਆਉਂਦੇ ਹਨ। ਹਰ ਸਗ੍ਰਾਂਦ ਨੂੰ ਵਿਸ਼ੇਸ਼ ਸੰਗਤ ਜੁੜਦੀ ਹੈ ਅਤੇ ਮਾਘੀ ਵਾਲੇ ਦਿਨ ਹਰ ਸਾਲ ਵੱਡਾ ਮੇਲਾ ਲਗਦਾ ਹੈ।

**ਮੰਡੀ** (ਨਗਰ) : ਇਹ ਨਗਰ ਮੰਡੀ ਰਿਆਸਤ ਦੀ ਰਾਜਧਾਨੀ ਰਿਹਾ ਹੈ। ਇਸ ਨੂੰ ਸੰਨ 1527 ਈ. ਵਿਚ ਮੰਡਿਆਲ ਰਾਜਪੂਤ ਅਜਬਰਸੇਨ ਨੇ ਬਿਆਸ ਨਦੀ ਦੇ ਕੰਢੇ ਉਤੇ ਵਸਾਇਆ ਸੀ। ਇਸ ਰਿਆਸਤ ਦਾ ਰਾਜਾ ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਵਿਸ਼ੇਸ਼ ਆਦਰ-ਭਾਵ ਰਖਦਾ ਸੀ। ਇਕ ਵਾਰ ਜਦੋਂ ਪਹਾੜੀ ਰਾਜਿਆਂ ਦੇ ਨਿਮੰਤ੍ਰਣ 'ਤੇ ਗੁਰੂ ਜੀ ਰਵਾਲਸਰ ਗਏ, ਤਾਂ ਇਥੋਂ ਦਾ ਰਾਜਾ ਗੁਰੂ ਜੀ ਨੂੰ ਆਪਣੇ ਨਗਰ ਵਿਚ ਲੈ ਆਇਆ। ਗੁਰੂ ਜੀ ਦਾ ਠਿਕਾਣਾ ਉਸ ਨੇ ਬਿਆਸ ਨਦੀ ਦੇ ਕੰਢੇ ਬੜੀ ਰਮਣੀਕ ਥਾਂ 'ਤੇ ਕੀਤਾ। ਗੁਰੂ ਜੀ ਉਥੇ ਬੈਠ ਕੇ ਪ੍ਰਕ੍ਰਿਤੀ ਦਾ ਆਨੰਦ ਮਾਣਦੇ ਸਨ ਅਤੇ ਲੋਕਾਂ ਨੂੰ ਧਰਮ-ਉਪਦੇਸ਼ ਕਰਦੇ ਸਨ। ਉਸ ਸਥਾਨ ਉਤੇ ਬਣੇ ਗੁਰੂ-ਧਾਮ ਦਾ ਨਾਂ 'ਪਾਡਲ ਸਾਹਿਬ' ਸੀ, ਪਰ ਉਥੇ ਹੁਣ 'ਗੁਰਦੁਆਰਾ ਮੰਡੀ ਸਾਕੇਤ' ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਸੁੰਦਰ ਇਮਾਰਤ ਵਿਚ ਗੁਰੂ ਜੀ ਨਾਲ ਸੰਬੰਧਿਤ ਤਿੰਨ ਵਸਤੂਆਂ ਸੰਭਾਲੀਆਂ ਹੋਈਆਂ ਸਨ— ਤੋੜੇਦਾਰ ਬੰਦੂਕ, ਸੂਤਲੀ ਦਾ ਬੁਣਿਆ ਪਲੰਘ ਅਤੇ ਰਬਾਬ।

ਗੁਰੂ ਜੀ ਆਪ ਤਾਂ ਬਾਹਰ ਨਦੀ ਦੇ ਕੰਢੇ ਠਹਿਰੇ, ਪਰ ਮਾਤਾ ਜੀ ਰਾਜੇ ਦੇ ਮਹੱਲ ਦੇ ਅੰਦਰ ਠਹਿਰੇ। ਉਥੇ ਵੀ ਸਮਾਰਕ ਬਣਿਆ ਹੋਇਆ ਹੈ।

**ਮੰਡੀ ਗੋਬਿੰਦਗੜ੍ਹ** : ਵੇਖੋ 'ਗੋਬਿੰਦਗੜ੍ਹ, ਮੰਡੀ'।

**ਮੰਤ੍ਰ** : ਇਸ ਦਾ ਕੋਸ਼ ਅਨੁਸਾਰ ਅਰਥ ਹੈ—'ਉਹ ਸ਼ਬਦ ਜਾਂ ਸ਼ਬਦ-ਸਮੂਹ ਜਿਸ ਰਾਹੀਂ ਕਿਸੇ ਦੇਵਤਾ ਦੀ ਸਿੱਧੀ ਜਾਂ ਅਲੌਕਿਕ ਸ਼ਕਤੀ ਦੀ ਪ੍ਰਾਪਤੀ ਹੋਵੇ।'। 'ਨਿਰੁਕਤ' ਅਨੁਸਾਰ ਜੋ ਮਨਨ ਕਰੀਏ, ਉਹ 'ਮੰਤ੍ਰ' ਹੈ। ਇਹ ਤਿੰਨ ਪ੍ਰਕਾਰ ਦਾ ਹੈ—ਪਰੋਖ-ਕ੍ਰਿਤ, ਪ੍ਰਤੱਖ-ਕ੍ਰਿਤ ਅਤੇ ਅਧਿਆਤਮਿਕ।

ਮੰਤ੍ਰ ਪ੍ਰਤਿ ਮਨੁੱਖ ਦਾ ਵਿਸ਼ਵਾਸ ਮੁੱਢ ਕਦੀਮ ਤੋਂ ਚਲਿਆ ਆਉਂਦਾ ਹੈ। ਡਰ ਜਾਂ ਕਿਸੇ ਅਚਾਨਕ ਵਪਾਰੀ ਬਿਪਤਾ ਪ੍ਰਤਿ ਮਨੁੱਖ ਦੀ ਵਿਵਸ਼ਤਾ ਹੀ ਇਸ ਦੀ ਧਾਰਣਾ ਦਾ ਪਿਛੋਕੜ ਰਿਹਾ ਹੋਵੇਗਾ। ਇਸ ਦਾ ਧਰਮ ਨਾਲ ਸ਼ੁਰੂ ਤੋਂ ਹੀ ਬਹੁਤ ਨੇੜਲਾ ਸੰਬੰਧ ਰਿਹਾ ਹੈ। ਜਦੋਂ ਕੋਈ ਕੰਮ ਕਿਸੇ ਯਤਨ ਜਾਂ ਜੁਗਤ ਨਾਲ ਸਾਧਿਆ ਨਹੀਂ ਜਾ ਸਕਦਾ, ਤਾਂ ਉਦੋਂ ਮਨੁੱਖ ਮੰਤ੍ਰ ਦੀ ਓਟ ਲੈਂਦਾ ਹੈ। ਜੇ ਸੰਯੋਗਵਸ ਸਫਲਤਾ ਪ੍ਰਾਪਤ ਹੋ ਜਾਏ, ਤਾਂ ਮੰਤ੍ਰ-ਵਿਧੀ ਅਥਵਾ ਮੰਤ੍ਰ-ਸਾਧਨਾ ਵਿਚ ਮਨੁੱਖ ਦਾ ਵਿਸ਼ਵਾਸ ਹੋਰ ਦ੍ਰਿੜ੍ਹ ਹੋ ਜਾਂਦਾ ਹੈ ਅਤੇ ਜੇ ਕਾਰਜ ਸਿੱਧ ਨ ਹੋਏ, ਤਾਂ ਪੁਰੋਹਿਤਾਂ, ਓਝਿਆਂ ਜਾਂ ਸਿਆਣਿਆਂ ਵਲੋਂ ਮੰਤ੍ਰ-ਪ੍ਰਯੋਗ ਵਿਚ ਕਿਸੇ ਪ੍ਰਕਾਰ ਦੀ ਘਾਟ ਰਹਿ ਗਈ ਦਸ ਦਿੱਤੀ ਜਾਂਦੀ ਹੈ।

ਡਾ. ਮਥੁਰਾ ਲਾਲ ਸ਼ਰਮਾ ਨੇ 'ਹਿੰਦੀ ਵਿਸ਼ਵਕੋਸ਼'

 

ਵਿਚ ਦਸਿਆ ਹੈ ਕਿ ਮੰਤ੍ ਦੀ ਵਰਤੋਂ ਸਾਰੇ ਸੰਸਾਰ ਵਿਚ ਕੀਤੀ ਜਾਂਦੀ ਸੀ ਅਤੇ ਸ਼ੁਰੂ ਵਿਚ ਇਸ ਦੀਆਂ ਕ੍ਰਿਆਵਾਂ ਲਗਭਗ ਇਕੋ ਜਿਹੀਆਂ ਸਨ। ਵਿਗਿਆਨ-ਯੁਗ ਦੇ ਆਰੰਭ ਤੋਂ ਪਹਿਲਾਂ ਕਈ ਪ੍ਰਕਾਰ ਦੇ ਰੋਗਾਂ ਨੂੰ ਵਖ ਵਖ ਤਰ੍ਹਾਂ ਦੇ ਰਾਖਸ਼ ਜਾਂ ਪਿਸ਼ਾਚ ਮੰਨਿਆ ਜਾਂਦਾ ਸੀ। ਇਸ ਲਈ ਪਿਸ਼ਾਚਾਂ ਦੀ ਸ਼ਾਂਤੀ, ਨਿਵਾਰਣ ਜਾਂ ਉਚਾਟਨ ਕੀਤਾ ਜਾਂਦਾ ਸੀ। ਮੰਤ੍ ਵਿਚ ਪ੍ਰਧਾਨਤਾ ਤਾਂ ਸ਼ਬਦਾਂ ਦੀ ਹੀ ਸੀ, ਪਰੰਤੂ ਸ਼ਬਦਾਂ ਨਾਲ ਕ੍ਰਿਆਵਾਂ ਵੀ ਜੁੜੀਆਂ ਹੋਈਆਂ ਸਨ। ਮੰਤ੍ ਦਾ ਉੱਚਾਰਣ ਕਰਨ ਵੇਲੇ ਓਝਾ (ਸਿਆਣਾ) ਜਾਂ ਵੈਦ ਹੱਥ ਨਾਲ, ਉਂਗਲਾਂ ਨਾਲ, ਅੱਖਾਂ ਨਾਲ ਅਤੇ ਮੂੰਹ ਨਾਲ ਵਖ ਵਖ ਤਰ੍ਹਾਂ ਦੀਆਂ ਕ੍ਰਿਆਵਾਂ ਕਰਦਾ ਸੀ। ਇਨ੍ਹਾਂ ਕ੍ਰਿਆਵਾਂ ਵਿਚ ਤ੍ਰਿਸ਼ੂਲ, ਝਾੜੂ, ਕਟਾਰ, ਬ੍ਰਿਛ-ਵਿਸ਼ੇਸ਼ ਦੀਆਂ ਟਹਿਣੀਆਂ ਅਤੇ ਛੱਜ ਜਾਂ ਕਲਸ਼ ਆਦਿ ਦੀ ਵਰਤੋਂ ਕੀਤੀ ਜਾਂਦੀ ਹੈ। ਰੋਗ ਦੀ ਇਕ ਨਿੱਕੀ ਜਿਹੀ ਮੂਰਤੀ ਬਣਾਈ ਜਾਂਦੀ ਸੀ ਅਤੇ ਉਸ ਉਤੇ ਮੰਤ੍ ਦਾ ਪ੍ਰਯੋਗ ਹੁੰਦਾ ਸੀ। ਇਸ ਤਰ੍ਹਾਂ ਵੈਰੀ ਦੀ ਮੂਰਤੀ ਵੀ ਬਣਾਈ ਜਾਂਦੀ ਸੀ ਅਤੇ ਉਸ ਉਤੇ ਮਰਣ, ਉੱਚਾਟਨ ਆਦਿ ਦੇ ਪ੍ਰਯੋਗ ਕੀਤੇ ਜਾਂਦੇ ਸਨ। ਅਜਿਹਾ ਵਿਸ਼ਵਾਸ ਸੀ ਕਿ ਜਿਉਂ ਜਿਉਂ ਮੂਰਤੀ ਉਤੇ ਮੰਤ੍-ਪ੍ਰਯੋਗ ਹੁੰਦਾ ਜਾਂਦਾ ਹੈ ਤਿਉਂ ਤਿਉਂ ਵੈਰੀ ਦੇ ਸ਼ਰੀਰ ਉਤੇ ਇਸ ਦਾ ਪ੍ਰਭਾਵ ਪੈਂਦਾ ਜਾਂਦਾ ਹੈ। ਪਿਪਲ ਜਾਂ ਬੋਹੜ ਬ੍ਰਿਛ ਦੇ ਪੱਤਿਆਂ ਉਤੇ ਕੁਝ ਮੰਤ੍ ਲਿਖ ਕੇ ਉਸ ਦੀ 'ਰਖ' ਅਤੇ 'ਤਾਵੀਜ਼' ਬਣਾਏ ਜਾਂਦੇ ਸਨ ਜਿਨ੍ਹਾਂ ਨੂੰ, ਅੰਧ ਵਿਸ਼ਵਾਸ ਅਨੁਸਾਰ ਵੀਣੀ, ਭੁਜਾ ਜਾਂ ਗਲੇ ਵਿਚ ਬੰਨ੍ਹਣ ਨਾਲ ਰੋਗ ਦਾ ਨਿਵਾਰਣ ਹੁੰਦਾ ਦਸਿਆ ਜਾਂਦਾ ਸੀ, ਭੂਤ-ਪ੍ਰੇਤ ਤੋਂ ਰਖਿਆ ਹੁੰਦੀ ਸੀ ਅਤੇ ਵੈਰੀ ਵਸ ਵਿਚ ਹੋ ਜਾਂਦਾ ਸੀ। ਇਹ ਵਿਧੀਆਂ ਕੁਝ ਹਦ ਤਕ ਹੁਣ ਵੀ ਪ੍ਰਚਲਿਤ ਹਨ। ਵੈਰੀ ਨੂੰ ਮਾਰਨ ਲਈ 'ਮੁਠ' ਦੀ ਵਰਤੋਂ ਕੀਤੀ ਜਾਂਦੀ ਹੈ।

ਮੰਤ੍ਰਾਂ ਸੰਬੰਧੀ ਰਚੀਆਂ ਗਈਆਂ ਪੁਸਤਕਾਂ ਵਿਚ ਮੰਤ੍ਰਾਂ ਦੇ ਕਈ ਭੇਦ ਮੰਨੇ ਗਏ ਹਨ। ਇਕ ਭੇਦ ਅਨੁਸਾਰ ਕੁਝ ਮੰਤ੍ਰਾਂ ਦੀ ਵਰਤੋਂ ਕਿਸੇ ਦੇਵੀ ਜਾਂ ਦੇਵਤਾ ਦੀ ਓਟ ਲੈ ਕੇ ਕੀਤੀ ਜਾਂਦੀ ਹੈ ਅਤੇ ਕੁਝ ਦੀ ਵਰਤੋਂ ਵਾਸਤੇ ਭੂਤ-ਪ੍ਰੇਤ ਆਦਿ ਦੀ ਓਟ ਲਈ ਜਾਂਦੀ ਹੈ। ਦੂਜੇ ਭੇਦ ਅਨੁਸਾਰ ਕੁਝ ਮੰਤ੍ ਭੂਤ ਜਾਂ ਪਿਸ਼ਾਚ ਦੇ ਵਿਰੁੱਧ ਵਰਤੇ ਜਾਂਦੇ ਹਨ ਅਤੇ ਕੁਝ ਉਨ੍ਹਾਂ ਦੀ ਸਹਾਇਤਾ ਪ੍ਰਾਪਤ ਕਰਨ ਲਈ ਪ੍ਰਯੁਕਤ ਕੀਤੇ ਜਾਂਦੇ ਸਨ। ਇਸਤਰੀ ਅਤੇ ਪੁਰਸ਼ ਜਾਂ ਵੈਰੀ ਨੂੰ ਵਸ ਵਿਚ ਕਰਨ ਲਈ ਜਿਨ੍ਹਾਂ ਮੰਤ੍ਰਾਂ ਦੀ ਵਰਤੋਂ ਹੁੰਦੀ ਹੈ, ਉਨ੍ਹਾਂ ਨੂੰ 'ਵਸ਼ੀਕਰਣ ਮੰਤ੍' ਕਿਹਾ ਜਾਂਦਾ ਹੈ। ਵੈਰੀ ਦਾ ਦਮਨ ਜਾਂ ਅੰਤ ਕਰਨ ਲਈ ਜਿਸ ਮੰਤ੍-ਵਿਧੀ ਦਾ ਪ੍ਰਯੋਗ ਕੀਤਾ ਜਾਂਦਾ ਹੈ, ਉਸ ਨੂੰ 'ਮਾਰਣ ਮੰਤ੍' ਕਹਿੰਦੇ ਹਨ। ਭੂਤ-ਪ੍ਰੇਤ ਆਦਿ ਦੇ ਨਿਵਾਰਣ ਲਈ ਜਿਨ੍ਹਾਂ ਮੰਤ੍ਰਾਂ ਨੂੰ ਵਰਤਿਆ ਜਾਂਦਾ ਹੈ ਉਨ੍ਹਾਂ ਨੂੰ 'ਉੱਚਾਟਨ' ਜਾਂ 'ਸ਼ਮਨ-ਮੰਤ੍' ਕਹਿੰਦੇ ਹਨ।

ਸਹਿਜੇ ਸਹਿਜੇ ਲੋਕਾਂ ਦਾ ਅਜਿਹਾ ਵਿਸ਼ਵਾਸ ਬਣਦਾ ਗਿਆ ਕਿ ਇਸ ਸੰਸਾਰ ਵਿਚ ਕੋਈ ਸੰਕਟ ਜਾਂ ਬਿਪਤਾ ਨਹੀਂ ਜਿਸ ਦਾ ਮੰਤ੍ ਰਾਹੀਂ ਨਿਵਾਰਣ ਨ ਹੋ ਸਕੇ ਅਤੇ ਕੋਈ ਅਜਿਹੀ ਪ੍ਰਾਪਤੀ ਜਾਂ ਸਫਲਤਾ ਨਹੀਂ ਜੋ ਮੰਤ੍ ਦੁਆਰਾ ਹਾਸਲ ਨ ਕੀਤੀ ਜਾ ਸਕੇ। ਇਸੇ ਉਦੇਸ਼ ਤੋਂ ਕਈ ਵਾਰ ਯੁੱਧ ਵੇਲੇ ਨਗਾਰਿਆ, ਧੁਜਾਵਾਂ ਜਾਂ ਸ਼ਸਤ੍ਰਾਂ ਨੂੰ ਮੰਦਰਵਾ ਲਿਆ ਜਾਂਦਾ ਸੀ। ਇਥੋਂ ਤਕ ਕਿ ਪਰੀਖਿਆ ਲਈ ਵਿਦਿਆਰਥੀ ਕਲਮਾਂ/ਲੇਖਣੀਆਂ ਨੂੰ ਵੀ ਮੰਦਰਵਾਣੋ ਸੰਕੋਚ ਨਹੀਂ ਕਰਦੇ ਸਨ।

ਅਜ ਦੇ ਵਿਗਿਆਨਿਕ ਯੁਗ ਵਿਚ ਭਾਵੇਂ ਇਨ੍ਹਾਂ ਪ੍ਰਤਿ ਵਿਸ਼ਵਾਸ ਘਟਦਾ ਜਾ ਰਿਹਾ ਹੈ ਅਤੇ ਤਰਕਸ਼ੀਲ ਸੰਸਥਾਵਾਂ ਵਲੋਂ ਇਨ੍ਹਾਂ ਦੀ ਨਿਰਸਾਰਤਾ ਪ੍ਰਗਟਾਈ ਜਾ ਰਹੀ ਹੈ, ਪਰ ਇਨ੍ਹਾਂ ਦੀਆਂ ਜੜ੍ਹਾਂ ਸਾਡੇ ਸਭਿਆਚਾਰ ਵਿਚ ਇਤਨੀਆਂ ਡੂੰਘੀਆਂ ਹਨ ਕਿ ਖ਼ਰਚ-ਖੁਰਚ ਕੇ ਕਢਣ ਨਾਲ ਵੀ ਇਨ੍ਹਾਂ ਮਾਨਤਾਵਾਂ ਨੂੰ ਖ਼ਤਮ ਕਰ ਸਕਣਾ ਸੰਭਵ ਪ੍ਰਤੀਤ ਨਹੀਂ ਹੁੰਦਾ।

ਗੁਰਬਾਣੀ ਵਿਚ ਪਰੰਪਰਾਗਤ ਮੰਤ੍-ਪ੍ਰਯੋਗ ਪ੍ਰਤਿ ਅਸਵੀਕਾਰ ਦੀ ਭਾਵਨਾ ਪ੍ਰਗਟਾਈ ਗਈ ਹੈ। ਗੁਰੂ ਨਾਨਕ ਦੇਵ ਜੀ ਨੇ ਸੂਹੀ ਰਾਗ ਵਿਚ ਦਸਿਆ ਹੈ ਕਿ 'ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ।(ਗੁ.ਗ੍ਰੰ.766)। 'ਸਿਧ-ਗੋਸਟਿ' ਵਿਚ ਗੁਰੂ ਜੀ ਨੇ ਬਨਾਂ, ਮਸਾਣਾਂ ਵਿਚ ਜਾ ਕੇ ਮੰਤ੍-ਪ੍ਰਯੋਗ ਕਰਨ ਵਾਲਿਆਂ ਨੂੰ 'ਮਨਮੁਖ' ਕਿਹਾ ਹੈ—*ਮਨਮੁਖ ਭਰਮ ਭਵੈ ਬੇਬਾਣਿ। ਵੇਮਾਰਗਿ ਮੂਸੈ ਮੰਤ੍ਰਿ ਮਸਾਣਿ। ਸਬਦੁ ਨ ਚੀਨੈ ਲਵੈ ਕੁਬਾਣਿ। ਨਾਨਕ ਸਾਚਿ ਰਤੇ ਸੁਖੁ ਜਾਣਿ।* (ਗੁ.ਗ੍ਰੰ.941)।

ਗੁਰੂ ਅਰਜਨ ਦੇਵ ਜੀ ਨੇ ਮੰਤ੍-ਪ੍ਰਯੋਗ ਨਾਲ ਸੰਕਟ ਨਿਵਾਰਨ ਦੀ ਗੱਲ ਨੂੰ ਨ ਮੰਨ ਕੇ ਹਰਿ-ਜਸ ਰੂਪ ਮਹਾ-ਮੰਤ੍ ਜਪਣ ਨਾਲ ਸਾਰੀਆਂ ਮੁਸੀਬਤਾਂ ਤੋਂ ਖ਼ਲਾਸੀ

ਹੋ ਜਾਣ ਦਾ ਵਿਸ਼ਵਾਸ ਦਿਵਾਇਆ ਹੈ—*ਸੁਨਤ ਜਪਤ ਹਰਿਨਾਮ ਜਸੁ ਤਾ ਕੀ ਦੂਰਿ ਬਲਾਈ। ਮਹਾਮੰਤ੍ਰ ਨਾਨਕੁ ਕਥੈ ਹਰਿ ਕੇ ਗੁਣ ਗਾਈ।*(ਗੁ.ਗ੍ਰੰ.814)। ਭਾਈ ਗੁਰਦਾਸ ਨੇ ਪਹਿਲੀ ਵਾਰ ਵਿਚ ਸਪੱਸ਼ਟ ਕੀਤਾ ਹੈ ਕਿ ਮੰਤ੍ਰ ਜੰਤ੍ਰ ਕਰਨੇ ਸਭ ਪਾਖੰਡ ਹੈ ਅਤੇ ਭਰਮਾਂ ਵਿਚ ਉਲਝਣਾ ਹੈ—*ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧ ਬਹੁ ਵਾਦ ਵਧਾਵੈ। ਆਪੋਧਾਪੀ ਹੋਇ ਕੈ ਨ੍ਯਾਰੇ ਨ੍ਯਾਰੇ ਧਰਮ ਚਲਾਵੈ। ਫੋਟਕ ਧਰਮੀ ਭਰਮ ਭੁਲਾਵੈ।੧੮।* ਸਪੱਸ਼ਟ ਹੈ ਕਿ ਸਿੱਖ ਧਰਮ ਵਿਚ ਮੰਤ੍ਰ-ਵਿਧੀ ਨੂੰ ਕੋਈ ਮਾਨਤਾ ਪ੍ਰਾਪਤ ਨਹੀਂ ਹੈ।

**ਮ੍ਰਿਤਕ ਸੰਸਕਾਰ :** ਜਦੋਂ ਕੋਈ ਵਿਅਕਤੀ ਮਰਦਾ ਹੈ, ਤਾਂ ਉਦੋਂ ਕੀਤੀ ਜਾਣ ਵਾਲੀ ਕਾਰਵਾਈ ਨੂੰ 'ਮ੍ਰਿਤਕ ਸੰਸਕਾਰ' ਕਿਹਾ ਜਾਂਦਾ ਹੈ। ਹਰ ਇਕ ਧਰਮ, ਸਮਾਜ ਅਤੇ ਦੇਸ਼ ਵਿਚ ਵਖਰੇ ਵਖਰੇ ਢੰਗ ਦੀਆਂ ਰਸਮਾਂ ਹੁੰਦੀਆਂ ਹਨ। ਸਿੱਖ ਸਮਾਜ ਵਿਚ ਵੀ ਥੋੜੇ ਬਹੁਤ ਅੰਤਰ ਨਾਲ ਕਈ ਰਸਮਾਂ ਪ੍ਰਚਲਿਤ ਹਨ। ਪਰ ਸਿੱਖ ਧਰਮ ਦੀ ਪ੍ਰਮੁਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ 'ਸਿੱਖ ਰਹਿਤ ਮਰਯਾਦਾ' ਨਾਂ ਦੀ ਪੁਸਤਿਕਾ ਵਿਚ ਦਿੱਤਾ ਵਿਵਰਣ ਸਾਰੇ ਸਿੱਖ ਸਮਾਜ ਲਈ ਮੰਨਣਯੋਗ ਹੈ ਜਿਸ ਦਾ ਰੂਪ ਇਸ ਪ੍ਰਕਾਰ ਹੈ :

(ੳ) ਪ੍ਰਾਣੀ ਨੂੰ ਮਰਨ ਵੇਲੇ—ਜੇ ਮੰਜੇ ਤੇ ਹੋਵੇ ਤਾਂ—ਮੰਜੇ ਤੋਂ ਹੇਠ ਨਹੀਂ ਉਤਾਰਨਾ, ਦੀਵਾ-ਵਟੀ, ਗਊ ਮਣਸਾਉਣਾ ਜਾਂ ਹੋਰ ਕੋਈ ਮਨਮਤ ਸੰਸਕਾਰ ਨਹੀਂ ਕਰਨਾ। ਕੇਵਲ ਗੁਰਬਾਣੀ ਦਾ ਪਾਠ ਕਰਨਾ ਜਾਂ 'ਵਾਹਿਗੁਰੂ-ਵਾਹਿਗੁਰੂ' ਕਰਨਾ।

(ਅ) ਪ੍ਰਾਣੀ ਦੇ ਦੇਹ ਤਿਆਗਣ ਤੇ ਧਾਹ ਨਹੀਂ ਮਾਰਨੀ, ਪਿਟਣਾ ਜਾਂ ਸਿਆਪਾ ਨਹੀਂ ਕਰਨਾ। ਮਨ ਨੂੰ 'ਵਾਹਿਗੁਰੂ' ਦੀ ਰਜ਼ਾ ਵਿਚ ਲਿਆਉਣ ਲਈ ਗੁਰਬਾਣੀ ਦਾ ਪਾਠ ਜਾਂ 'ਵਾਹਿਗੁਰੂ' ਦਾ ਜਾਪ ਕਰੀ ਜਾਣਾ ਚੰਗਾ ਹੈ।

(ੲ) ਪ੍ਰਾਣੀ ਭਾਵੇਂ ਛੋਟੀ ਤੋਂ ਛੋਟੀ ਉਮਰ ਦਾ ਹੋਵੇ, ਸੋ ਭੀ ਸਸਕਾਰਨਾ ਚਾਹੀਏ। ਜਿਥੇ ਸਸਕਾਰ ਦਾ ਪ੍ਰਬੰਧ ਨ ਹੋ ਸਕੇ, ਉਥੇ ਜਲ-ਪ੍ਰਵਾਹ ਜਾਂ ਹੋਰ ਤਰੀਕਾ ਵਰਤਣ ਤੋਂ ਸ਼ੰਕਾ ਨਹੀਂ ਕਰਨੀ।

(ਸ) ਸਸਕਾਰਨ ਲਈ ਦਿਨ ਜਾਂ ਰਾਤ ਦਾ ਭਰਮ ਨਹੀਂ ਕਰਨਾ।

(ਹ) ਮ੍ਰਿਤਕ ਸਰੀਰ ਨੂੰ ਇਸ਼ਨਾਨ ਕਰਾ ਕੇ ਸੁਅੱਛ ਬਸਤਰ ਪਾਏ ਜਾਣ ਤੇ ਕਕਾਰ ਜੁਦਾ ਨ ਕੀਤੇ ਜਾਣ। ਫਿਰ ਤਖ਼ਤੇ ਉਤੇ ਪਾ ਕੇ ਚਲਾਣੇ ਦਾ ਅਰਦਾਸਾ ਸੋਧਿਆ ਜਾਵੇ। ਫਿਰ ਅਰਥੀ ਚੁਕ ਕੇ ਸ਼ਮਸ਼ਾਨ ਭੂਮੀ ਵਲ ਲਿਜਾਇਆ ਜਾਵੇ। ਨਾਲ ਵੈਰਾਗਮਈ ਸ਼ਬਦਾਂ ਦਾ ਉਚਾਰਨ ਕੀਤਾ ਜਾਵੇ। ਸਸਕਾਰ ਦੀ ਥਾਂ ਤੇ ਪਹੁੰਚ ਕੇ ਚਿਖਾ ਰਚੀ ਜਾਵੇ। ਫਿਰ ਸਰੀਰ ਨੂੰ ਅਗਨੀ ਭੇਟਾ ਕਰਨ ਲਈ ਅਰਦਾਸਾ ਸੋਧਿਆ ਜਾਵੇ। ਫਿਰ ਪ੍ਰਾਣੀ ਨੂੰ ਅੰਗੀਠੇ ਉਤੇ ਰਖ ਕੇ ਪੁੱਤਰ ਜਾਂ ਕੋਈ ਹੋਰ ਸੰਬੰਧੀ ਜਾਂ ਹਿਤੂ ਆਦਿ ਅਗਨੀ ਲਾ ਦੇਵੇ। ਸੰਗਤ ਕੁਝ ਵਿਥ ਤੇ ਬਹਿ ਕੇ ਕੀਰਤਨ ਕਰੇ ਜਾਂ ਵੈਰਾਗ-ਮਈ ਸ਼ਬਦ ਪੜ੍ਹੇ। ਜਦ ਅੰਗੀਠਾ ਪੂਰੀ ਤਰ੍ਹਾਂ ਬਲ ਉਠੇ, ਤਾਂ (ਕਪਾਲਿ ਕਿਰਿਆ ਆਦਿ ਕਰਨਾ ਮਨਮਤ ਹੈ।) ਕੀਰਤਨ ਸੋਹਿਲੇ ਦਾ ਪਾਠ ਕਰਕੇ ਅਰਦਾਸਾ ਸੋਧ ਕੇ ਸੰਗਤ ਮੁੜ ਆਵੇ।

ਘਰ ਆ ਕੇ ਜਾਂ ਲਾਗੇ ਦੇ ਕਿਸੇ ਗੁਰਦੁਆਰੇ ਵਿਚ ਪ੍ਰਾਣੀ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਿਆ ਜਾਵੇ ਤੇ ਅਨੰਦ ਸਾਹਿਬ (ਛੇ ਪਉੜੀਆਂ) ਦਾ ਪਾਠ ਕਰਕੇ ਅਰਦਾਸਾ ਸੋਧ ਕੇ, ਕੜਾਹ ਪ੍ਰਸ਼ਾਦ ਵਰਤਾਇਆ ਜਾਵੇ। ਇਸ ਪਾਠ ਦੀ ਸਮਾਪਤੀ ਦਸਵੇਂ ਦਿਨ ਹੋਵੇ। ਜੇ ਦਸਵੇਂ ਦਿਨ ਨਾ ਹੋ ਸਕੇ ਤਾਂ ਹੋਰ ਕੋਈ ਦਿਨ ਸੰਬੰਧੀਆਂ ਦੇ ਸੌਖ ਨੂੰ ਮੁਖ ਰੱਖ ਕੇ ਨੀਯਤ ਕੀਤਾ ਜਾਵੇ। ਇਸ ਪਾਠ ਦੇ ਕਰਨ ਵਿਚ ਘਰ ਵਾਲੇ ਦੇ ਸੰਬੰਧੀ ਰਲ ਕੇ ਹਿੱਸਾ ਲੈਣ। ਜੇ ਹੋ ਸਕੇ ਤਾਂ ਹਰ ਰੋਜ਼ ਰਾਤ ਨੂੰ ਕੀਰਤਨ ਭੀ ਹੋਵੇ। 'ਦੁਸਹਿਰੇ' ਦੇ ਪਿਛੋਂ ਚਲਾਣੇ ਦੀ ਕੋਈ ਰਸਮ ਬਾਕੀ ਨਹੀਂ ਰਹਿੰਦੀ।

(ਕ) ਮ੍ਰਿਤਕ ਪ੍ਰਾਣੀ ਦਾ 'ਅੰਗੀਠਾ' ਠੰਡਾ ਹੋਣ ਤੇ ਸਾਰੀ ਦੇਹ ਦੀ ਭਸਮ ਅਸਥੀਆਂ ਸਮੇਤ ਉਠਾ ਕੇ ਜਲ ਵਿਚ ਪ੍ਰਵਾਹ ਕਰ ਦਿੱਤੀ ਜਾਵੇ, ਜਾਂ ਉਥੇ ਹੀ ਦੱਬ ਕੇ ਜ਼ਿਮੀਂ ਬਰਾਬਰ ਕਰ ਦਿੱਤੀ ਜਾਵੇ। ਸਸਕਾਰ ਅਸਥਾਨ ਤੇ ਮ੍ਰਿਤਕ ਪ੍ਰਾਣੀ ਦੀ ਯਾਦਗਾਰ ਬਣਾਉਣੀ ਮਨ੍ਹਾ ਹੈ।

(ਖ) ਅੱਧ ਮਾਰਗ, ਸਿਆਪਾ, ਫੂਹੜੀ, ਦੀਵਾ, ਪਿੰਡ, ਕਿਰਿਆ, ਸਰਾਧ, ਬੁੱਢਾ ਮਰਨਾ ਆਦਿ ਕਰਨਾ ਮਨਮਤ ਹੈ। ਅੰਗੀਠੇ ਵਿਚੋਂ ਫੁਲ ਚੁਗ ਕੇ ਗੰਗਾ,

ਪਤਾਲਪੁਰੀ, ਕਰਤਾਰਪੁਰ ਸਾਹਿਬ ਆਦਿ ਥਾਵਾਂ ਵਿਚ ਜਾ ਕੇ ਪਾਣੇ ਮਨਮਤ ਹੈ।

**ਮ੍ਰਿਤੂ** : ਮਨੁੱਖ ਲਈ ਸਭ ਤੋਂ ਅਧਿਕ ਭੈ-ਦਾਇਕ ਤੱਤ੍ਵ ਮ੍ਰਿਤੂ ਨੂੰ ਮੰਨਿਆ ਗਿਆ ਹੈ। ਵੈਦਿਕ ਕਾਲ ਤੋਂ ਹੀ ਮ੍ਰਿਤੂ ਨੂੰ ਭੈ-ਦਾਇਕ ਦਸਿਆ ਗਿਆ ਹੈ। ਇਸ ਨੂੰ ਇਕ ਸੌ ਇਕ ਪ੍ਰਕਾਰ ਦਾ ਮੰਨਿਆ ਗਿਆ ਹੈ। ਇਨ੍ਹਾਂ ਵਿਚੋਂ ਬਿਰਧ ਅਵਸਥਾ ਵਿਚ ਹੋਈ ਸੁਭਾਵਿਕ ਮ੍ਰਿਤੂ ਤੋਂ ਇਲਾਵਾ ਇਕ ਸੌ ਤਰ੍ਹਾਂ ਦੀ ਹੋਰ ਵੀ ਮ੍ਰਿਤੂ ਹੈ। ਸੁਭਾਵਿਕ ਮ੍ਰਿਤੂ ਨੂੰ 'ਕਾਲ' ਦਾ ਨਾਂ ਦਿੱਤਾ ਜਾਂਦਾ ਹੈ। ਪਰ ਸੁਭਾਵਿਕ ਮ੍ਰਿਤੂ ਤੋਂ ਭਿੰਨ ਰੋਗਾਂ ਜਾਂ ਅਕਸਮਾਤ ਘਟਨਾਵਾਂ ਕਰਕੇ ਹੋਣ ਵਾਲੀਆਂ ਮ੍ਰਿਤੂਆਂ ਦੀ ਗਿਣਤੀ ਬਾਕੀ ਸੌ ਵਿਚ ਹੁੰਦੀ ਹੈ।

ਭਾਰਤੀ ਸੰਸਕ੍ਰਿਤੀ ਵਿਚ ਮ੍ਰਿਤੂ ਅਤੇ ਮ੍ਰਿਤੂ-ਉਪਰੰਤ ਸਥਿਤੀ ਦਾ ਕਾਫ਼ੀ ਵਰਣਨ-ਵਿਸ਼ਲੇਸ਼ਣ ਹੋਇਆ ਹੈ। 'ਭਗਵਦ-ਗੀਤਾ'(2/20,22) ਵਿਚ ਦਸਿਆ ਗਿਆ ਹੈ ਕਿ ਆਤਮਾ ਅਮਰ ਹੈ, ਸ਼ਰੀਰ ਦੇ ਨਾਸ਼ ਹੋਣ 'ਤੇ ਵੀ ਉਹ ਨਸ਼ਟ ਨਹੀਂ ਹੁੰਦੀ। ਬਸਤ੍ਰ ਬਦਲਣ ਵਾਂਗ ਜੀਵਾਤਮਾ ਪੁਰਾਣੇ ਸ਼ਰੀਰਾਂ ਨੂੰ ਤਿਆਗ ਕੇ ਨਵੇਂ ਸ਼ਰੀਰਾਂ ਨੂੰ ਪ੍ਰਾਪਤ ਕਰਦੀ ਹੈ। 'ਬ੍ਰਿਹਦਾਰਣ੍ਯ-ਉਪਨਿਸ਼ਦ' (4/4/2) ਦੂਜੇ ਜਨਮ ਦੇ ਸਰੂਪ ਦਾ ਨਿਰਣਾ 'ਵਾਸਨਾ' ਜਾਂ 'ਲਿੰਗ ਸ਼ਰੀਰ' ਉਤੇ ਆਧਾਰਿਤ ਮੰਨਦੀ ਹੈ। ਡਾ. ਉਮੇਸ਼ ਮਿਸ਼ਰ ('ਭਾਰਤੀਯ ਦਰਸ਼ਨ') ਦੇ ਕਥਨ ਅਨੁਸਾਰ ਉਪਨਿਸ਼ਦਾਂ ਵਿਚ ਦਸਿਆ ਗਿਆ ਹੈ ਕਿ ਮ੍ਰਿਤੂ ਵੇਲੇ ਜੀਵ ਦੁਰਬਲ ਅਤੇ ਚੇਤਨਾ-ਰਹਿਤ ਹੋ ਜਾਂਦਾ ਹੈ ਅਤੇ ਹਿਰਦੇ ਵਿਚ ਠਹਿਰ ਜਾਂਦਾ ਹੈ। ਸਭ ਤੋਂ ਪਹਿਲਾਂ ਉਸ ਦੇ ਰੂਪ ਦਾ ਗਿਆਨ ਨਸ਼ਟ ਹੋ ਜਾਂਦਾ ਹੈ। ਹੋਰਨਾਂ ਇੰਦ੍ਰੀਆਂ ਦੇ ਨਾਲ ਨਾਲ ਅੰਤਹਕਰਣ ਵੀ ਸ਼ਿਥਲ ਹੋ ਜਾਂਦਾ ਹੈ। ਤਦ ਹਿਰਦੇ ਦੇ ਉਪਰ ਦਾ ਭਾਗ ਪ੍ਰਕਾਸ਼ਿਤ ਹੋ ਉਠਦਾ ਹੈ। ਉਸੇ ਪ੍ਰਕਾਸ਼ ਦੇ ਸਹਾਰੇ ਜੀਵ ਆਪਣੇ ਕਰਮ ਦੇ ਪ੍ਰਭਾਵ ਅਨੁਸਾਰ ਸ਼ਰੀਰ ਦੇ ਵਖ ਵਖ ਛਿਦ੍ਰਾਂ (ਮੋਰੀਆਂ) ਤੋਂ ਬਾਹਰ ਨੂੰ ਨਿਕਲ ਪੈਂਦਾ ਹੈ। ਉਸ ਦੇ ਨਾਲ ਨਾਲ ਉਸ ਦੀ 'ਜੀਵਨ-ਸ਼ਕਤੀ' (ਲਿੰਗ ਸ਼ਰੀਰ) ਵੀ ਰਹਿੰਦੀ ਹੈ। ਪੰਜ ਭੌਤਿਕ ਸ਼ਰੀਰ ਦੇ ਪੰਜੇ ਭੂਤ ਆਪਣੇ ਮਹਾਭੂਤਾਂ ਵਿਚ ਮਿਲ ਜਾਂਦੇ ਹਨ। ਗੁਰੂ ਅਰਜਨ ਦੇਵ ਜੀ ਨੇ ਰਾਮਕਲੀ ਰਾਗ ਵਿਚ ਦਸਿਆ ਹੈ—*ਪਵਨੈ ਮਹਿ ਪਵਨੁ ਸਮਾਇਆ। ਜੋਤੀ ਮਹਿ ਜੋਤਿ ਰਲਿ ਜਾਇਆ। ਮਾਟੀ ਮਾਟੀ ਹੋਈ ਏਕ। ਰੋਵਨਹਾਰੇ ਕੀ ਕਵਨ ਟੇਕ।* (ਗੁ.ਗ੍ਰੰ.885)।

ਵੈਦਿਕ ਕਾਲ ਵਿਚ ਮ੍ਰਿਤ-ਦੇਹ ਨੂੰ ਸਾੜਨ ਅਤੇ ਦਬਣ ਦੋਹਾਂ ਤਰ੍ਹਾਂ ਦੀਆਂ ਪ੍ਰਥਾਵਾਂ ਪ੍ਰਚਲਿਤ ਸਨ, ਪਰ ਦਬਣ ਨੂੰ ਪਸੰਦ ਨਹੀਂ ਕੀਤਾ ਜਾਂਦਾ ਸੀ। ਹੌਲੀ ਹੌਲੀ ਇਹ ਪ੍ਰਥਾ ਘਟਦੀ ਗਈ, ਪਰ ਸਾਮੀ ਸੰਸਕ੍ਰਿਤੀ ਵਿਚ ਇਸੇ ਦਾ ਪ੍ਰਚਲਨ ਹੈ।

ਗੁਰੂ ਅਰਜਨ ਦੇਵ ਜੀ ਨੇ ਬਿਲਾਵਲ ਰਾਗ ਵਿਚ ਕਿਹਾ ਹੈ ਕਿ ਪ੍ਰਾਣੀ ਦੇ ਸਿਰ ਉਤੇ ਮ੍ਰਿਤੂ ਹਰ ਵੇਲੇ ਹਸ ਰਹੀ ਹੈ, ਪਰ ਉਹ ਇਸ ਤੱਥ ਨੂੰ ਸਮਝਣ ਲਈ ਤਿਆਰ ਨਹੀਂ ਹੈ—*ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ। ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ।* (ਗੁ.ਗ੍ਰੰ.809)। ਵਾਸਤਵਿਕਤਾ ਇਹ ਹੈ ਕਿ ਪ੍ਰਾਣੀ ਮ੍ਰਿਤੂ ਨੂੰ ਆਪਣੇ ਮਸਤਕ ਉਤੇ ਲਿਖਵਾ ਕੇ ਹੀ ਜਨਮ ਲੈਂਦਾ ਹੈ ਅਤੇ ਉਸ ਦਾ ਮਰਨਾ ਨਿਰਸੰਦੇਹ ਨਿਸਚਿਤ ਹੈ—*ਮਰਣ ਲਿਖਾਇ ਆਏ ਨਹੀ ਰਹਣਾ।*(ਗੁ.ਗ੍ਰੰ.153)। ਇਸੇ ਤਰ੍ਹਾਂ *ਮਰਣੁ ਲਿਖਾਇ ਮੰਡਲ ਮਹਿ ਆਏ।* (ਗੁ.ਗ੍ਰੰ.686)। ਸਪੱਸ਼ਟ ਹੈ ਕਿ ਮ੍ਰਿਤੂ ਇਕ ਅਟਲ ਸਚਾਈ ਹੈ।

ਜੋ ਪੈਦਾ ਹੋਇਆ ਹੈ, ਉਸ ਨੇ ਆਖ਼ਿਰ ਕਾਲ-ਵਸ ਹੋਣਾ ਹੈ—*ਜੋ ਉਪਜੈ ਸੋ ਕਾਲਿ ਸੰਘਾਰਿਆ।* ਮ੍ਰਿਤੂ ਦਾ ਕੋਈ ਸਮਾਂ ਨਿਸਚਿਤ ਨਹੀਂ। ਕਦੋਂ, ਕਿਥੇ ਅਤੇ ਕਿਵੇਂ ਆ ਜਾਂਦੀ ਹੈ, ਇਸ ਪ੍ਰਕਾਰ ਦੇ ਤੱਥਾਂ ਦਾ ਅਨੁਮਾਨ ਨਹੀਂ ਲਗਾਇਆ ਜਾ ਸਕਦਾ—*ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ। ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰ।* (ਗੁ.ਗ੍ਰੰ.1244)। ਕਦੇ ਵੀ ਅਤੇ ਕਿਥੇ ਵੀ ਸ਼ਰੀਰ ਦਾ ਅੰਤ ਹੋ ਸਕਦਾ ਹੈ। ਇਸ ਬਾਰੇ ਕਿਸੇ ਨਾਲ ਸਲਾਹ ਕਰਨ ਦੀ ਗੁੰਜਾਇਸ਼ ਨਹੀਂ ਹੈ—*ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ।* (ਗੁ.ਗ੍ਰੰ.1412)।

ਬਾਬਾ ਫ਼ਰੀਦ ਨੇ ਇਸ ਨੂੰ ਅਚਾਨਕ ਵਾਪਰਨ ਵਾਲੀ ਹੋਣੀ ਕਹਿ ਕੇ 'ਰੱਬ ਦੇ ਬਾਜ਼' ਦੇ ਉਪਮਾਨ ਨਾਲ ਰੂਪਾਇਤ ਕੀਤਾ ਹੈ—*ਫਰੀਦਾ ਦਰਿਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ। ਕੇਲ ਕਰਦੇ ਹੰਝ ਨੋ ਅਚਿੰਤੇ ਬਾਜ ਪਏ। ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ। ਜੋ ਮਨਿ ਚਿਤਿ ਨ ਚੇਤੇ ਸਨ ਸੋ ਗਾਲੀ ਰਬ ਕੀਆਂ।* (ਗੁ.ਗ੍ਰੰ.1383)।

ਕਾਲ-ਫਾਸ ਤੋਂ ਖ਼ਲਾਸ ਹੋਣ ਦਾ ਉਪਾ ਕੇਵਲ ਹਰਿ-ਨਾਮ ਵਿਚ ਪੂਰਣ ਮਗਨਤਾ ਹੈ। ਇਹ ਮਗਨਤਾ ਤਦ

ਹੀ ਸੰਭਵ ਹੋ ਸਕਦੀ ਹੈ ਜੇ ਪਰਮਾਤਮਾ ਪ੍ਰਾਣੀ ਨੂੰ ਆਪਣੇ ਨਾਲ ਮਿਲਾ ਲਏ—*ਜਿਨ੍ ਕਉ ਆਪਿ ਲਏ ਪ੍ਰਭੁ ਮੇਲਿ। ਤਿਨ ਕਉ ਕਾਲੁ ਨ ਸਾਕੈ ਪੇਲਿ।* (ਗੁ.ਗ੍ਰੰ.353)। ਫਿਰ ਆਵਾਗਵਣ ਦਾ ਚੱਕਰ ਮੁਕ ਜਾਂਦਾ ਹੈ।

ਜਿਨ੍ਹਾਂ ਪ੍ਰਾਣੀਆਂ ਉਤੇ ਪਰਮਾਤਮਾ ਦੀ ਕ੍ਰਿਪਾ ਨਹੀਂ ਹੁੰਦੀ, ਉਨ੍ਹਾਂ ਲਈ ਆਵਾਗਵਣ ਦੀ ਵਿਵਸਥਾ ਹੈ। ਅਜਿਹੀ ਅਵਸਥਾ ਵਿਚ ਆਤਮਾ ਇਕ ਸਥੂਲ ਸ਼ਰੀਰ ਨੂੰ ਛਡ ਕੇ ਦੂਜੇ ਸਥੂਲ ਸ਼ਰੀਰ ਵਿਚ ਪ੍ਰਵੇਸ਼ ਕਰਦੀ ਹੈ ਅਤੇ ਇਸ ਤਰ੍ਹਾਂ ਆਵਾਗਵਣ ਦਾ ਚੱਕਰ ਚਲਦਾ ਰਹਿੰਦਾ ਹੈ। ਇਹ ਅਨੁਮਾਨ ਲਗਾ ਸਕਣਾ ਕਠਿਨ ਹੈ ਕਿ ਕੋਈ ਜੀਵ ਪੂਰਬ-ਪਰ ਕਿਤਨੇ ਜਨਮਾਂ ਨਾਲ ਸੰਬੰਧਿਤ ਹੈ—*ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ। ਜੀਵਿ ਜੀਵਿ ਮੁਏ ਮੁਏ ਜੀਵੇ। ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ। ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ।* (ਗੁ.ਗ੍ਰੰ.1238)।

**ਮ੍ਰਿਤੂ ਉਪਰੰਤ ਸਥਿਤੀ :** ਮ੍ਰਿਤੂ ਤੋਂ ਬਾਦ ਕਰਮਾਂ ਅਨੁਸਾਰ ਨਿਬੇੜਾ ਹੁੰਦਾ ਹੈ। ਇਹੀ ਧਾਰਣਾ ਆਵਾਗਵਣ ਦਾ ਮੂਲ ਆਧਾਰ ਹੈ। ਭਾਰਤੀ ਸੰਸਕ੍ਰਿਤੀ ਦਾ ਆਵਾਗਵਣ ਸਿੱਧਾਂਤ ਸਿੱਖ ਧਰਮ ਵਿਚ ਮੰਨਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਚੌਰਾਸੀ ਲੱਖ ਜੂਨਾਂ ਦਾ ਵੀ ਉੱਲੇਖ ਮਿਲਦਾ ਹੈ:

*ਕਈ ਜਨਮ ਭਏ ਕੀਟ ਪਤੰਗਾ।*
*ਕਈ ਜਨਮ ਗਜ ਮੀਨ ਕੁਰੰਗਾ।*
*ਕਈ ਜਨਮ ਪੰਖੀ ਸਰਪ ਹੋਇਓ।*
*ਕਈ ਜਨਮ ਹੈਵਰ ਬ੍ਰਿਖ ਜੋਇਓ।...*
*ਕਈ ਜਨਮ ਸੈਲ ਗਿਰਿ ਕਰਿਆ।*
*ਕਈ ਜਨਮ ਗਰਭ ਹਿਰਿ ਖਰਿਆ।*
*ਕਈ ਜਨਮ ਸਾਖ ਕਰਿ ਉਪਾਇਆ।*
*ਲਖ ਚਉਰਾਸੀਹ ਜੋਨਿ ਭ੍ਰਮਾਇਆ।*
(ਗੁ.ਗ੍ਰੰ.176)

ਕੀਤੇ ਹੋਏ (ਕਿਰਤ) ਕਰਮਾਂ ਅਨੁਸਾਰ ਜੂਨਾਂ ਨਿਰਧਾਰਿਤ ਹੁੰਦੀਆਂ ਹਨ। ਕਰਮਾਂ ਦਾ ਫਲ ਭੋਗਣ ਲਈ ਵਖ ਵਖ ਜੂਨਾਂ ਨੂੰ ਧਾਰਣ ਕਰਨਾ ਪੈਂਦਾ ਹੈ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

*ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ।*
*ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ।*
*ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ।*
*ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ।*
(ਗੁ.ਗ੍ਰੰ.705)

ਮ੍ਰਿਤੂ ਤੋਂ ਮੁਕਤ ਹੋਣ ਦਾ ਇਕੋ ਇਕ ਉਪਾ ਹੈ ਹਰਿ-ਭਗਤੀ ਜਾਂ ਸ਼ਬਦ-ਸਾਧਨਾ ਕੀਤੀ ਜਾਏ। ਇਹ ਸਭ ਕੁਝ ਈਸ਼ਵਰੀ ਕ੍ਰਿਪਾ ਉਤੇ ਨਿਰਭਰ ਕਰਦਾ ਹੈ—*ਜਿਨ੍ ਕਉ ਆਪਿ ਲਏ ਪ੍ਰਭੁ ਮੇਲਿ। ਤਿਨ੍ ਕਉ ਕਾਲੁ ਨ ਸਾਕੈ ਪੇਲਿ।* (ਗੁ.ਗ੍ਰੰ.353)। ਜਿਨ੍ਹਾਂ ਉਤੇ ਪਰਮਾਤਮਾ ਦੀ ਕ੍ਰਿਪਾ ਨਹੀਂ ਹੁੰਦੀ, ਉਹ ਆਵਾਗਵਣ ਵਿਚ ਹੀ ਪਏ ਰਹਿੰਦੇ ਹਨ। ਆਵਾਗਵਣ ਦੌਰਾਨ ਉਨ੍ਹਾਂ ਨੇ ਕਿਹੜਾ ਕਿਹੜਾ ਜਨਮ ਧਾਰਣ ਕੀਤਾ, ਇਸ ਬਾਰੇ ਕੁਝ ਕਹਿ ਸਕਣਾ ਸਰਲ ਨਹੀਂ। ਸਾਰੰਗ ਰਾਗ ਵਿਚ ਗੁਰੂ ਰਾਮਦਾਸ ਜੀ ਨੇ ਦਸਿਆ ਹੈ:

*ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ।*
*ਜੀਵਿ ਜੀਵਿ ਮੁਏ ਮੁਏ ਜੀਵੇ।*
*ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ।*
*ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ।* (ਗੁ.ਗ੍ਰੰ.1238)

ਸ਼ਰੀਰ-ਪਰਿਵਰਤਨ ਪ੍ਰਕ੍ਰਿਆ ਤਦ ਤਕ ਨਿਰੰਤਰ ਚਲਦੀ ਰਹਿੰਦੀ ਹੈ, ਜਦ ਤਕ ਗੁਰੂ ਦੀ ਕ੍ਰਿਪਾ ਨਹੀਂ ਹੁੰਦੀ। ਗੁਰੂ-ਕ੍ਰਿਪਾ ਤੋਂ ਬਾਦ ਹੁਕਮ ਦੀ ਪਛਾਣ ਪ੍ਰਾਪਤ ਹੁੰਦੀ ਹੈ ਅਤੇ ਅਜਿਹਾ ਹੋ ਜਾਣ ਤੋਂ ਬਾਦ ਸਥਾਈ ਜੀਵਨ (ਜੀਵਨ-ਮੁਕਤ) ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ—*ਗੁਰ ਪਰਸਾਦੀ ਜੀਵਤੁ ਮੇਰੇ ਹੁਕਮੈ ਬੂਝੈ ਸੋਇ। ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ।* (ਗੁ.ਗ੍ਰੰ.555)।

ਆਵਾਗਵਣ ਤੋਂ ਬਚਣ ਲਈ ਸਿੱਖ ਸਾਧਨਾ ਵਿਚ ਇਕ ਮਾਤ੍ਰ ਉਪਾ ਹੈ ਨਾਮ-ਸਿਮਰਨ, ਭਗਤੀ, ਜਾਂ ਧਰਮ-ਕਰਮ। ਸਾਧ-ਸੰਗਤ ਵਿਚ ਜਾ ਕੇ ਨਾਮ ਸਿਮਰਨ ਕਰਨਾ ਅਤੇ ਮਨ ਨੂੰ ਸੰਸਾਰਿਕ ਵਿਕਾਰਾਂ ਤੋਂ ਰੋਕ ਕੇ ਪ੍ਰਭੂ ਨਾਲ ਜੋੜਨਾ ਮੁਕਤੀ ਦਾ ਸਰਬ-ਸੁਲਭ ਸਾਧਨ ਹੈ। ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਕਿਹਾ ਹੈ— *ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾਗਵਨ। ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭਰਵਨ।* (ਗੁ.ਗ੍ਰੰ.300)।

ਸਪੱਸ਼ਟ ਹੈ ਕਿ ਮਰਨ ਤੋਂ ਬਾਦ ਕਰਮਾਂ ਅਨੁਸਾਰ ਆਵਾਗਵਣ ਵਿਚ ਪੈਣਾ ਪੈਂਦਾ ਹੈ। ਕਿਸ ਕਿਸ ਜੂਨ ਵਿਚੋਂ

ਕਿਵੇਂ ਕਿਵੇਂ ਲੰਘਣਾ ਪੈਂਦਾ ਹੈ। ਇਸ ਬਾਰੇ ਕੁਝ ਕਹਿ ਸਕਣਾ ਸਰਲ ਨਹੀਂ। ਪਰ ਜੋ ਵਿਅਕਤੀ ਸਚੇ ਦਿਲੋਂ ਭਗਤੀ ਕਰਦੇ ਹਨ ਅਤੇ ਸੰਸਾਰਿਕ ਪ੍ਰਪੰਚ ਵਿਚ ਬੇਲਾਗ ਰਹਿ ਕੇ ਮਨੁੱਖ ਜਨਮ ਨੂੰ ਬਤੀਤ ਕਰਦੇ ਹੋਏ ਸਤਿ ਮਾਰਗ ਦਾ ਅਨੁਸਰਣ ਕਰਦੇ ਹਨ, ਉਹ ਆਵਾਗਵਣ ਦੇ ਚੱਕਰ ਤੋਂ ਮੁਕਤ ਹੋ ਕੇ ਪਰਮਾਤਮਾ ਵਿਚ ਸਮਾ ਜਾਂਦੇ। ਇਸ ਸਥਿਤੀ ਨੂੰ ਗੁਰੂ ਅਰਜਨ ਦੇਵ ਜੀ ਨੇ ਸੂਰਜ ਵਿਚ ਕਿਰਣ ਦੇ ਮਿਲਣ ਅਤੇ ਜਲ ਵਿਚ ਜਲ ਦੇ ਸਮਾ ਜਾਣ ਦੇ ਉਪਮਾਨ ਵਰਤ ਕੇ ਸਪੱਸ਼ਟ ਕੀਤਾ ਹੈ—*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ। ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ।* (ਗੁ.ਗ੍ਰੰ.846)।

# ਯ

**ਯਹੀਯਾ ਖ਼ਾਨ :** ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਨ ਦਾ ਵੱਡਾ ਪੁੱਤਰ ਜੋ ਆਪਣੇ ਬਾਪ ਦੀ ਮ੍ਰਿਤੂ ਤੋਂ ਬਾਦ ਸੰਨ 1745 ਈ. ਵਿਚ ਲਾਹੌਰ ਦਾ ਹਾਕਮ ਬਣਿਆ। ਇਸ ਨੇ ਵੀ ਆਪਣੇ ਬਾਪ ਵਾਂਗ ਸਿੱਖਾਂ ਉਤੇ ਜ਼ੁਲਮ ਕਰਨ ਦੀ ਨੀਤੀ ਨੂੰ ਜਾਰੀ ਰਖਿਆ। ਇਸ ਦੇ ਮੰਤਰੀ ਦੀਵਾਨ ਲਖਪਤ ਰਾਇ ਦਾ ਛੋਟਾ ਭਰਾ ਜਸਪਤ ਰਾਇ, ਜੋ ਏਮਨਾਬਾਦ ਦਾ ਫ਼ੌਜਦਾਰ ਸੀ, ਸਿੱਖਾਂ ਨਾਲ ਇਕ ਭਿੜੰਤ ਵਿਚ ਮਾਰਿਆ ਗਿਆ। ਦੀਵਾਨ ਨੇ ਆਪਣੇ ਭਰਾ ਦੇ ਮਾਰੇ ਜਾਣ ਦਾ ਬਦਲਾ ਲੈਣ ਲਈ ਯਹੀਯਾ ਖ਼ਾਨ ਨੂੰ ਉਕਸਾਇਆ ਅਤੇ ਲਾਹੌਰ ਦੇ ਅੰਦਰ ਅਤੇ ਨੇੜੇ-ਤੇੜੇ ਵਸਦੇ ਸਿੱਖਾਂ ਨੂੰ ਪਕੜ ਕੇ ਨਖ਼ਾਸ ਚੌਕ ਵਿਚ ਕਤਲ ਕਰਵਾਇਆ। ਇਸ ਨੇ ਸੂਬੇਦਾਰ ਨੂੰ ਪ੍ਰੇਰ ਕੇ ਗੁਰਦਾਸਪੁਰ ਜ਼ਿਲ੍ਹੇ ਦੇ ਕਾਹਨੂਵਾਨ ਜੰਗਲ ਵਿਚ ਟਿਕੇ ਹੋਏ ਸਿੰਘਾਂ ਉਤੇ 1 ਮਈ 1746 ਈ. ਨੂੰ ਹਮਲਾ ਕਰਵਾਇਆ ਅਤੇ ਹਰ ਪਾਸਿਓਂ ਘੇਰ ਲਿਆ। ਸਿੱਖਾਂ ਨੇ ਬੜੀ ਜੁਰਤ ਨਾਲ ਮੁਗ਼ਲ ਸੈਨਾ ਦਾ ਮੁਕਾਬਲਾ ਕੀਤਾ, ਪਰ ਅੰਤ ਵਿਚ ਹਾਰ ਗਏ। ਇਸ ਹਮਲੇ ਵਿਚ ਸੱਤ ਹਜ਼ਾਰ ਤੋਂ ਅਧਿਕ ਸਿੱਖ ਮਾਰੇ ਗਏ ਅਤੇ ਲਗਭਗ ਤਿੰਨ ਹਜ਼ਾਰ ਬੰਦੀ ਬਣਾ ਲਏ ਗਏ ਜਿਨ੍ਹਾਂ ਨੂੰ ਬਾਦ ਵਿਚ ਨਖ਼ਾਸ ਚੌਕ ਲਾਹੌਰ ਵਿਚ ਕਤਲ ਕੀਤਾ ਗਿਆ। ਇਸ ਸਾਕੇ ਨੂੰ ਸਿੱਖ ਇਤਿਹਾਸ ਵਿਚ 'ਛੋਟਾ ਘਲੂਘਾਰਾ' ਵਜੋਂ ਜਾਣਿਆ ਜਾਂਦਾ ਹੈ। ਵੇਖੋ 'ਘਲੂਘਾਰਾ ਛੋਟਾ'।

ਕਾਲਾਂਤਰ ਵਿਚ ਇਸ ਦੇ ਛੋਟੇ ਭਰਾ ਸ਼ਾਹਨਵਾਜ਼ ਖ਼ਾਨ ਨੇ, ਜੋ ਮੁਲਤਾਨ ਦਾ ਸੂਬੇਦਾਰ ਸੀ, ਬਗ਼ਾਵਤ ਕਰ ਦਿੱਤੀ ਅਤੇ ਮਾਰਚ 1747 ਈ. ਵਿਚ ਲਾਹੌਰ ਉਤੇ ਹਮਲਾ ਕਰਕੇ ਇਸ ਨੂੰ ਬੰਦੀ ਬਣਾ ਲਿਆ ਅਤੇ ਆਪ ਸੂਬੇਦਾਰ ਬਣ ਬੈਠਾ।

**ਯਮਰਾਜ :** ਇਕ ਕਲਪਿਤ ਰਾਜਾ, ਜੋ ਪ੍ਰਾਣੀਆਂ ਨੂੰ ਕਰਮਾਂ ਅਨੁਸਾਰ ਫਲ ਅਥਵਾ ਦੰਡ ਦਿੰਦਾ ਹੈ। ਯਮ ਦਾ ਬ੍ਰਿੱਤਾਂਤ 'ਰਿਗ-ਵੇਦ' ਵਿਚ ਮਿਲਦਾ ਹੈ। ਇਸ ਦੀ ਇਕ ਜੁੜਵੀਂ ਭੈਣ ਯਮੀ ਵੀ ਹੈ। ਇਹ ਦੋਵੇਂ ਸੂਰਜ ਪਿਤਾ ਅਤੇ ਸੰਜਨਾ ਜਾਂ ਸੰਗਿਆ ਜਾਂ ਸਰਣਯੂ ਤੋਂ ਪੈਦਾ ਹੋਏ ਦਸੇ ਜਾਂਦੇ ਹਨ। ਇਕ ਪੁਰਾਣ-ਕਥਾ ਅਨੁਸਾਰ ਦੋਵੇਂ ਜਲ-ਗੰਧਰਵ ਅਤੇ ਜਲ-ਅਪਛੱਰਾ ਦੀ ਸੰਤਾਨ ਹਨ। ਯਮ ਦੀ ਉਮਰ ਯਮੀ ਤੋਂ ਕੁਝ ਛਿਣ ਜ਼ਿਆਦਾ ਸੀ। ਇਸ ਲਈ ਇਸ ਨੂੰ ਯਮੀ ਦਾ ਵਡਾ ਭਰਾ ਮੰਨਿਆ ਜਾਂਦਾ ਹੈ। 'ਰਿਗਵੇਦ' ਦੇ 'ਯਮੀ-ਯਮੀ ਸੰਵਾਦ' ਵਿਚ ਇਸਤਰੀ ਵਲੋਂ ਸੰਤਾਨ ਪੈਦਾ ਕਰਨ ਲਈ ਸਹਿਵਾਸ ਦੀ ਇੱਛਾ ਪ੍ਰਗਟ ਕਰਵਾਈ ਗਈ ਹੈ।

ਯਮ ਮੁੱਖ ਤੌਰ 'ਤੇ ਮ੍ਰਿਤੂ ਦਾ ਦੇਵਤਾ ਹੈ, ਇਸ ਲਈ ਡਰ ਦਾ ਪ੍ਰਤੀਕ ਬਣ ਗਿਆ ਹੈ। ਇਸ ਦਾ ਰੰਗ ਹਰਾ ਹੈ ਅਤੇ ਲਾਲ ਬਸਤ੍ਰ ਧਾਰਣ ਕਰਦਾ ਹੈ। ਇਹ ਝੋਟੇ ਉਪਰ ਸਵਾਰੀ ਕਰਦਾ ਹੈ। ਇਸ ਨੇ ਹੱਥ ਵਿਚ ਗੁਰਜ, ਭਾਲਾ ਅਤੇ ਕਮੰਦ ਆਦਿ ਸ਼ਸਤ੍ਰਾਸਤ੍ਰ ਧਾਰਣ ਕੀਤੇ ਹੋਏ ਹਨ। ਇਸ ਨੂੰ ਦੱਖਣ ਦਿਸ਼ਾ ਦਾ ਦਿਕਪਾਲ ਵੀ ਕਿਹਾ ਜਾਂਦਾ ਹੈ। ਇਸ ਕੋਲ ਸੁਨੇਹਾ ਲੈ ਜਾਣ ਵਾਲੇ ਭੂਰੇ ਰੰਗ ਦੇ ਦੋ ਕੁੱਤੇ ਹਨ ਜੋ 'ਸਰਮਾ' ਦੇ ਪੁੱਤਰ ਮੰਨੇ ਜਾਂਦੇ ਹਨ। ਇਨ੍ਹਾਂ ਦੀਆਂ ਚਾਰ ਅੱਖਾਂ ਅਤੇ ਚੌੜੀਆਂ ਨਾਸਾਂ ਹਨ। ਇਹ ਧਰਤੀ ਤੋਂ ਸਵਰਗ ਦੇ ਰਾਹ ਦੀ ਰਖਿਆ ਕਰਦੇ ਹਨ। ਇਹ ਮ੍ਰਿਤੂ ਦੇ ਪਾਤਰਾਂ ਨੂੰ ਚੁਣਦੇ ਅਤੇ ਉਨ੍ਹਾਂ ਨੂੰ ਲੈ ਜਾਣ ਲਈ ਤੇਜ਼ ਤੋਂ ਤੇਜ਼ ਚਲਣ ਲਈ ਮਜਬੂਰ ਕਰਦੇ ਹਨ। ਇਸ ਤਰ੍ਹਾਂ ਇਹ ਯਮ ਦੇ ਸੰਦੇਸ਼-ਵਾਹਕ ਹਨ।

ਕਹਿੰਦੇ ਹਨ ਇਨ੍ਹਾਂ ਦੋ ਕੁੱਤਿਆਂ ਤੋਂ ਇਲਾਵਾ ਯਮ ਕੋਲ ਇਕ ਪੰਛੀ ਵੀ ਹੈ ਜੋ ਇਕ ਤਰ੍ਹਾਂ ਨਾਲ ਹੋਣੀ ਦਾ ਸੱਦਾ ਦਿੰਦਾ ਹੈ। 'ਪਟੀ' ਨਾਂ ਦੀ ਬਾਣੀ ਵਿਚ ਗੁਰੂ ਨਾਨਕ

ਦੇਵ ਜੀ ਨੇ ਲਿਖਿਆ ਹੈ—*ਕਕੈ ਦੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ। ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ।* (ਗੁ.ਗ੍ਰੰ.432)।

ਯਮ ਦੀਆਂ ਅਨੇਕ ਪਤਨੀਆਂ ਹਨ। ਇਸ ਦਾ ਨਿਵਾਸ ਯਮਪੁਰੀ ਵਿਚ ਹੈ ਜਿਥੇ ਉਹ ਆਪਣੇ 'ਕਾਲੀਚੀ' ਨਾਂ ਦੇ ਮਹੱਲ ਵਿਚ 'ਵਿਚਾਰ-ਭੂ' ਨਾਂ ਵਾਲੇ ਤਖ਼ਤ ਉਤੇ ਬਹਿੰਦਾ ਹੈ। ਚਿਤਰ ਅਤੇ ਗੁਪਤ ਨਾਂ ਦੇ ਦੋ ਇਸ ਦੇ ਮੁਨਸ਼ੀ ਹਨ ਜੋ ਸਾਰਿਆਂ ਜੀਵਾਂ ਦਾ ਲੇਖਾ 'ਅਗ੍ਰਸੰਧਾਨੀ' ਨਾਂ ਦੀ ਇਕ ਵੱਡੀ ਵਹੀ ਵਿਚ ਰਖਦੇ ਹਨ।

ਪੁਰਾਣ-ਸਾਹਿਤ ਵਿਚ ਇਸ ਦੇ ਦੋ ਰੂਪ ਹਨ—ਯਮਰਾਜ ਅਤੇ ਧਰਮਰਾਜ। ਯਮਰਾਜ ਰੂਪ ਵਿਚ ਇਹ ਦੁਸ਼ਟਾਂ ਨੂੰ ਦੰਡ ਦੇ ਕੇ ਨਰਕਾਂ ਨੂੰ ਭੇਜਦਾ ਹੈ ਅਤੇ ਧਰਮਰਾਜ (ਵੇਖੋ) ਰੂਪ ਵਿਚ ਇਹ ਨੇਕ ਬੰਦਿਆਂ ਦੇ ਕਰਮਾਂ ਦੀ ਕਦਰ ਪਾਉਂਦਾ ਹੋਇਆ ਸਵਰਗ ਨੂੰ ਭੇਜਦਾ ਹੈ।

ਸਿੱਖ ਧਰਮ ਦੀ ਆਧਾਰਭੂਤ ਸਾਧਨਾ ਹੈ ਹਰਿ-ਭਗਤੀ। ਪਰਮਾਤਮਾ ਦੇ ਨਾਮ ਦੀ ਆਰਾਧਨਾ ਕਰਨ ਵਾਲਿਆਂ ਲਈ ਯਮ ਦਾ ਡਰ ਨਿਰਮੂਲ ਹੈ। ਇਸ ਬਾਰੇ ਗੁਰਬਾਣੀ ਦਾ ਪ੍ਰਮਾਣ ਹੈ—*ਜਮ ਕੰਕਰੁ ਨੇੜਿ ਨ ਆਵਈ ਗੁਰਸਿਖ ਪਿਆਰੇ।* (ਗੁ.ਗ੍ਰੰ.818); *ਨਾਨਕ ਗੁਰਮਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ।* (ਗੁ.ਗ੍ਰੰ.588)। ਇਸ ਲਈ ਸਿੱਖ-ਧਰਮ-ਸਾਧਨਾ ਵਿਚ ਯਮਰਾਜ ਦਾ ਕੋਈ ਮਹੱਤਵ ਨਹੀਂ, ਸਚੇ ਸਿੱਖ ਉਤੇ ਇਸ ਦੇ ਡਰ ਦਾ ਕੋਈ ਅਸਰ ਨਹੀਂ ਹੁੰਦਾ। ਆਪਣੇ ਨਾਮਾਂਤਰਿਤ ਰੂਪ 'ਧਰਮਰਾਜ' ਵਿਚ ਵੀ ਇਸ ਦਾ ਪ੍ਰਭਾਵ ਸਚੇ ਸਿੱਖ ਉਤੇ ਨਹੀਂ ਪੈਂਦਾ। ਗੁਰੂ ਰਾਮਦਾਸ ਜੀ ਨੇ ਕਿਹਾ ਹੈ—*ਜਿਨ ਕਉ ਕ੍ਰਿਪਾ ਕਰੀ ਜਗ ਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ। ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ।* (ਗੁ.ਗ੍ਰੰ. 698)। ਸਪੱਸ਼ਟ ਹੈ ਕਿ ਸਚੇ ਸਿੱਖਾਂ ਦਾ ਯਮਰਾਜ ਜਾਂ ਧਰਮਰਾਜ ਦੀ ਮਾਨਤਾ ਨਾਲ ਕੋਈ ਵਾਸਤਾ ਨਹੀਂ ਹੈ।

**ਯਮੁਨਾ/ਜਮਨਾ** : ਹਿੰਦੂ ਧਰਮ ਦੀ ਇਕ ਪਵਿੱਤਰ ਨਦੀ ਜਿਸ ਦੀ ਪੁਰਾਣ ਸਾਹਿਤ ਵਿਚ ਬੜੀ ਮਹਿਮਾ ਲਿਖੀ ਮਿਲਦੀ ਹੈ। ਇਹ ਟੇਹੜੀ ਖੇਤਰ ਦੇ ਕਲਿੰਦ ਪਰਬਤ ਤੋਂ ਨਿਕਲ ਕੇ ਲਗਭਗ 115 ਕਿ.ਮੀ. ਪਹਾੜੀ ਸਫ਼ਰ ਕਰਦੀ ਹੋਈ ਫ਼ੈਜ਼ਾਬਾਦ ਨਾਂ ਵਾਲੇ ਸਥਾਨ ਕੋਲ ਮੈਦਾਨੀ ਇਲਾਕੇ ਵਿਚ ਪ੍ਰਵੇਸ਼ ਕਰਦੀ ਹੈ ਅਤੇ ਲਗਭਗ 1400 ਕਿ.ਮੀ. ਵਹਿ ਕੇ ਅਲਾਹਾਬਾਦ ਦੇ ਨੇੜੇ ਸੰਗਮ ਵਿਚ ਗੰਗਾ ਨਦੀ ਨਾਲ ਜਾ ਰਲਦੀ ਹੈ। ਇਸ ਲਈ ਇਸ ਨੂੰ 'ਤ੍ਰਿਵੇਣੀ' ਵਿਚ ਸ਼ਾਮਲ ਕੀਤਾ ਜਾਂਦਾ ਹੈ। ਇਸ ਦੇ ਕੰਢੇ ਪਾਉਂਟਾ ਸਾਹਿਬ ਧਰਮ-ਧਾਮ ਵਾਲੇ ਸਥਾਨ ਉਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਸ਼ਸਤ੍ਰ ਅਤੇ ਸ਼ਾਸਤ੍ਰ ਵਿਚ ਨਿਪੁਣ ਕੀਤਾ ਸੀ। ਦਿੱਲੀ ਵਿਚ ਜਨਮਸਾਖੀ ਸਾਹਿਤ ਅਨੁਸਾਰ ਗੁਰਦੁਆਰਾ ਮਜਨੂਟਿਲਾ ਵਾਲੇ ਸਥਾਨ ਉਤੇ ਗੁਰੂ ਨਾਨਕ ਦੇਵ ਜੀ ਇਸ ਦੇ ਕੰਢੇ ਉਤੇ ਵਿਰਾਜੇ ਸਨ ਅਤੇ ਮਹਾਵਤ ਦਾ ਮੋਇਆ ਹਾਥੀ ਜਿਵਾਇਆ ਸੀ। ਮਥੁਰਾ ਅਤੇ ਬਿੰਦਰਾਬਨ ਦੇ ਆਲੇ-ਦੁਆਲੇ ਸ਼੍ਰੀ ਕ੍ਰਿਸ਼ਣ ਨੇ ਆਪਣੀਆਂ ਬਾਲ- ਲੀਲਾਵਾਂ ਇਸ ਨਦੀ ਦੇ ਕੰਢੇ ਉਤੇ ਹੀ ਕੀਤੀਆਂ ਸਨ ਜਿਨ੍ਹਾਂ ਦੀ ਯਾਦ ਵਿਚ ਹੁਣ ਉਥੇ ਅਨੇਕ ਮੰਦਿਰ ਬਣੇ ਹੋਏ ਹਨ।

ਇਸ ਦਾ 'ਯਮੀ' ਰੂਪ ਵਿਚ ਦੈਵੀਕਰਣ ਕਰਕੇ ਇਸ ਨੂੰ ਸੂਰਜ ਪਿਤਾ ਅਤੇ ਸੰਗਿਆ ਜਾਂ ਸੰਜਨਾ ਜਾਂ ਸਰਣਯੂ ਮਾਤਾ ਦੇ ਸੰਯੋਗ ਤੋਂ ਪੈਦਾ ਹੋਈ ਦਸਿਆ ਗਿਆ ਹੈ। ਯਮ ਇਸ ਦਾ ਜੁੜਵਾਂ ਭਰਾ ਹੈ। ਕਹਿੰਦੇ ਹਨ ਕਿ ਇਕ ਵਾਰ ਬਲਭਦ੍ਰ ਨੇ ਇਸ਼ਨਾਨ ਕਰਨ ਲਈ ਯਮੁਨਾ ਨਦੀ ਨੂੰ ਆਪਣੇ ਕੋਲ ਬੁਲਾਇਆ। ਇਸ ਦੇ ਨ ਆਉਣ 'ਤੇ ਬਲਭਦ੍ਰ ਨੇ ਆਪਣੇ ਹਲ ਨਾਲ ਇਸ ਨੂੰ ਕੋਲ ਖਿਚ ਲਿਆ। ਇਸ ਨੇ ਮਨੁੱਖ ਰੂਪ ਧਾਰਣ ਕਰਕੇ ਮਾਫ਼ੀ ਮੰਗੀ। ਕਲਿੰਦ ਪਰਬਤ ਤੋਂ ਨਿਕਲਣ ਕਰਕੇ ਇਸ ਨੂੰ 'ਕਾਲਿੰਦੀ' ਅਤੇ ਸੂਰਜ ਦੀ ਧੀ ਹੋਣ ਕਾਰਣ 'ਸੂਰਯਜਾ' ਵੀ ਕਿਹਾ ਜਾਂਦਾ ਹੈ। ਵੇਖੋ 'ਯਮ/ਯਮਰਾਜ'।

**ਯਾਦਵਿੰਦਰ ਸਿੰਘ, ਮਹਾਰਾਜਾ** (1913-1974 ਈ.) : ਪਟਿਆਲਾ-ਪਤਿ ਮਹਾਰਾਜਾ ਭੂਪਿੰਦਰ ਸਿੰਘ ਦਾ ਵੱਡਾ ਰਾਜਕੁਮਾਰ ਜੋ ਸ਼ਾਹੀ ਢੰਗ ਨਾਲ ਪਲਿਆ ਅਤੇ ਵੱਡਾ ਹੋਇਆ। ਸ਼ੁਰੂ ਦੀ ਪੜ੍ਹਾਈ ਇਸ ਨੂੰ ਘਰ ਵਿਚ ਹੀ ਕਰਵਾਈ ਗਈ, ਬਾਦ ਵਿਚ ਇਸ ਨੂੰ ਐਚਿਸਨ ਕਾਲਜ, ਲਾਹੌਰ ਵਿਚ ਪੜ੍ਹਨ ਲਈ ਭੇਜਿਆ ਗਿਆ। ਇਸ ਨੇ ਬੜੀ ਮਿਹਨਤ ਨਾਲ ਪੜ੍ਹਾਈ ਕੀਤੀ ਅਤੇ ਖੇਡਾਂ ਦੇ ਖੇਤਰ ਵਿਚ ਕ੍ਰਿਕਟ ਨੂੰ ਬਹੁਤ ਪਸੰਦ ਕੀਤਾ। ਲਾਹੌਰ ਤੋਂ ਪੜ੍ਹਾਈ ਖ਼ਤਮ ਕਰਨ ਉਪਰੰਤ ਇਸ ਨੇ ਰਿਆਸਤ ਦੇ ਰਾਜਸੀ ਪ੍ਰਬੰਧ ਵਿਚ ਰੁਚੀ ਲੈਣੀ ਸ਼ੁਰੂ ਕੀਤੀ। ਪਹਿਲਾਂ ਫਿਲੌਰ ਦੇ ਪੰਜਾਬ ਪੁਲਿਸ ਸਕੂਲ

ਵਿਚ ਸਿਖਲਾਈ ਹਾਸਲ ਕੀਤੀ ਅਤੇ ਮਾਲ ਮਹਿਕਮੇ ਦੇ ਕੰਮ-ਕਾਰ ਨੂੰ ਸਮਝਿਆ। ਸੰਨ 1931 ਈ. ਵਿਚ ਇਸ ਨੂੰ ਪਟਿਆਲਾ ਜ਼ਿਲ੍ਹੇ ਦਾ ਪੁਲਿਸ ਕਪਤਾਨ ਬਣਾਇਆ ਗਿਆ। ਦੋ ਸਾਲਾਂ ਬਾਦ ਇਸ ਨੂੰ ਇੰਸਪੈਕਟਰ ਜਨਰਲ ਦਾ ਔਹਦਾ ਪ੍ਰਦਾਨ ਕੀਤਾ ਗਿਆ। ਉਦੋਂ ਹੀ ਇਸ ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਦਾ ਚਾਂਸਲਰ ਨਿਯੁਕਤ ਕੀਤਾ ਗਿਆ। ਸੰਨ 1935 ਈ. ਵਿਚ ਇਸ ਨੂੰ ਭਾਰਤੀ ਫ਼ੌਜ ਦੀ ਇਕ ਜੰਗਜੂ ਸਿੱਖ ਪਲਟਨ ਨਾਲ ਸੰਬੰਧਿਤ ਕੀਤਾ ਗਿਆ ਜਿਸ ਨਾਲ ਰਹਿ ਕੇ ਇਸ ਨੇ ਕੋਇਟਾ ਦੇ ਭੁਚਾਲ ਤੋਂ ਬਾਦ ਉਸ ਦੇ ਪੁਨਰ-ਨਿਰਮਾਣ ਲਈ ਬਹੁਤ ਕੰਮ ਕੀਤਾ।

ਇਸ ਨੇ ਆਪਣੇ ਪਿਤਾ ਵਾਂਗ ਖੇਡਾਂ ਅਤੇ ਕਸਰਤਾਂ ਵਿਚ ਬਹੁਤ ਦਿਲਚਸਪਤੀ ਲਈ। ਸੰਨ 1938 ਈ. ਵਿਚ ਮਹਾਰਾਜਾ ਭੂਪਿੰਦਰ ਸਿੰਘ ਦੇ ਮਰਨ ਤੋਂ ਬਾਦ ਇਸ ਨੂੰ ਇੰਡੀਅਨ ਓਲੰਪਿਕ ਐਸੋਸੀਏਸ਼ਨ ਦਾ ਪ੍ਰਧਾਨ ਚੁਣਿਆ ਗਿਆ। ਇਹ ਸੰਨ 1960 ਈ. ਤਕ ਇਸ ਔਹਦੇ ਨੂੰ ਮਾਣਦਾ ਰਿਹਾ। ਉਸ ਤੋਂ ਬਾਦ ਇਸ ਨੇ ਆਪਣੇ ਛੋਟੇ ਭਰਾ ਭਾਲੇਂਦਰ ਸਿੰਘ ਲਈ ਇਹ ਪਦਵੀ ਛਡ ਦਿੱਤੀ। ਇਸ ਨੇ ਲਗਭਗ 22 ਸਾਲ ਦੀ ਆਪਣੀ ਪ੍ਰਧਾਨਗੀ ਦੌਰਾਨ ਐਸੋਸੀਏਸ਼ਨ ਦਾ ਕਈਆਂ ਸੂਬਿਆਂ ਵਿਚ ਵਿਸਤਾਰ ਕੀਤਾ।

ਸੰਨ 1938 ਈ. ਵਿਚ ਇਹ ਰਾਜ-ਗੱਦੀ ਉਤੇ ਬੈਠਾ ਅਤੇ ਪਟਿਆਲਾ ਦੇ ਇਕ ਰਈਸ ਹਰਚੰਦ ਸਿੰਘ ਜੇਜੀ ਦੀ ਪੁੱਤਰੀ ਬੀਬੀ ਮਹਿੰਦਰ ਕੌਰ ਨਾਲ ਵਿਆਹਿਆ ਗਿਆ। ਸੰਨ 1939 ਈ. ਵਿਚ ਦੂਜੇ ਵਿਸ਼ਵ ਯੁੱਧ ਵੇਲੇ ਇਸ ਨੇ ਅੰਗ੍ਰੇਜ਼ ਸਰਕਾਰ ਦੀ ਬਹੁਤ ਮਦਦ ਕੀਤੀ। ਫ਼ੌਜ ਵਿਚ ਸਿੱਖਾਂ ਦੀ ਗਿਣਤੀ ਵਧਾਉਣ ਲਈ ਇਸ ਨੇ ਉਸ ਵਕਤ ਦੇ ਸਿੱਖ ਆਗੂਆਂ ਨਾਲ ਮਿਲ ਕੇ 'ਖ਼ਾਲਸਾ ਡਿਫੈਂਸ ਆਫ਼ ਇੰਡੀਆ ਲੀਗ' ਦੀ ਸਥਾਪਨਾ ਕੀਤੀ ਅਤੇ ਅਨੇਕ ਜ਼ਿਲ੍ਹਿਆਂ ਵਿਚ ਇਸ ਦੇ ਕੇਂਦਰ ਖੋਲ੍ਹ ਕੇ ਸਿੱਖ ਜਵਾਨੀ ਨੂੰ ਫ਼ੌਜ ਵਿਚ ਭਰਤੀ ਹੋਣ ਲਈ ਪ੍ਰੇਰਿਤ ਕੀਤਾ। ਇਸ ਨੇ ਫ਼ੌਜ ਵਿਚ ਅਫ਼ਸਰ ਭਰਤੀ ਹੋਣ ਦੇ ਚਾਹਵਾਨ ਨੌਜਵਾਨਾਂ ਨੂੰ ਚੁਣੇ ਜਾਣ ਯੋਗ ਬਣਾਉਣ ਲਈ ਮਹਿੰਦਰਾ ਕਾਲਜ ਪਟਿਆਲਾ ਵਿਚ ਪੂਰਵ -ਸਿਖਲਾਈ ਸੈਂਟਰ ਕਾਇਮ ਕੀਤਾ। ਸੰਨ 1944 ਈ. ਵਿਚ ਇਸ ਵਲੋਂ ਦਿੱਤੀ ਸੈਨਿਕ ਸਹਾਇਤਾ ਕਰਕੇ ਸਰਕਾਰ ਵਲੋਂ ਇਸ ਨੂੰ ਸਨਮਾਨਿਤ ਕੀਤਾ ਗਿਆ। ਭਾਰਤੀ ਰਾਜਿਆਂ ਮਹਾਰਾਜਿਆਂ ਅਤੇ ਉਨ੍ਹਾਂ ਦੇ ਸੰਗਠਨਾਂ ਵਿਚ ਸੰਨ 1942 ਈ. ਤੋਂ ਇਸ ਨੂੰ ਵਿਸ਼ੇਸ਼ ਮਾਣ ਸਤਿਕਾਰ ਮਿਲਣ ਲਗ ਗਿਆ। 13 ਮਾਰਚ 1947 ਈ. ਨੂੰ ਇਸ ਨੇ ਕੁਝ ਹੋਰ ਰਿਆਸਤਾਂ ਸਹਿਤ ਭਾਰਤ ਸਰਕਾਰ ਦੀ ਕਾਨਸਟਿਚੂਐਂਟ ਅਸੈਂਬਲੀ ਵਿਚ ਸ਼ਾਮਲ ਹੋਣ ਦਾ ਫ਼ੈਸਲਾ ਕੀਤਾ। ਮਈ 1948 ਈ. ਵਿਚ ਇਸ ਨੇ ਪਟਿਆਲਾ ਅਤੇ ਸੱਤ ਹੋਰ ਰਿਆਸਤਾਂ ਦਾ ਇਕ ਸੰਘ 'ਪੈਪਸੂ' ਬਣਾਉਣ ਦੀ ਪ੍ਰਵਾਨਗੀ ਦੇ ਦਿੱਤੀ। ਇਸ ਨੂੰ ਨਵੇਂ ਸੰਘ ਦਾ ਰਾਜ ਪ੍ਰਮੁਖ ਬਣਾਇਆ ਗਿਆ।

ਮਾਰਚ 1947 ਈ. ਦੇ ਪਹਿਲੇ ਹਫ਼ਤੇ ਵਿਚ ਪੋਠੋਹਾਰ ਦੇ ਇਲਾਕੇ ਵਿਚ ਸ਼ੁਰੂ ਹੋਏ ਸੰਪ੍ਰਦਾਇਕ ਦੰਗਿਆਂ ਵਿਚ ਉਜੜੇ ਸਿੱਖ ਪਰਿਵਾਰਾਂ ਨੂੰ ਇਸ ਨੇ ਪਟਿਆਲੇ ਵਿਚ ਆ ਵਸਣ ਲਈ ਨਿਮੰਤਰਿਤ ਕੀਤਾ। ਫਲਸਰੂਪ ਹਜ਼ਾਰਾਂ ਸਿੱਖ ਪਰਿਵਾਰ ਪਟਿਆਲੇ ਵਿਚ ਆ ਵਸੇ। ਇਸ ਦੇ ਅਜਿਹੇ ਉਦਮ ਨੂੰ ਸਿੱਖ ਜਗਤ ਵਿਚ ਬਹੁਤ ਸਲਾਹਿਆ ਗਿਆ। ਪੰਜਾਬ ਦੀ ਵੰਡ ਦੇ ਮਸਲੇ ਨੂੰ ਲੈ ਕੇ ਵਾਇਸਰਾਏ ਲਾਰਡ ਮਾਊਂਟਬੈਟਨ ਕੋਲ ਗਿਆ ਅਤੇ ਆਬਾਦੀ ਦੀ ਬਜਾਏ ਧਾਰਮਿਕ ਅਤੇ ਜ਼ਮੀਨੀ ਜਾਇਦਾਦ ਦੇ ਆਧਾਰ 'ਤੇ ਪੰਜਾਬ ਦੀ ਵੰਡ ਕੀਤੇ ਜਾਣ ਦਾ ਪ੍ਰਸਤਾਵ ਰਖਿਆ ਤਾਂ ਜੋ ਸਿੱਖਾਂ ਨੂੰ ਮਾਝੇ ਦਾ ਇਲਾਕਾ ਸੁਤੰਤਰ ਪ੍ਰਦੇਸ਼ ਵਜੋਂ ਮਿਲ ਸਕੇ। ਵਾਇਸਰਾਏ ਦੁਆਰਾ ਇਸ ਪ੍ਰਸਤਾਵ ਦੇ ਅਸਵੀਕਾਰੇ ਜਾਣ ਤੋਂ ਬਾਦ ਇਸ ਨੇ ਸਰਦਾਰ ਪਟੇਲ ਨੂੰ ਭਾਰਤੀ ਰਾਜ-ਅਧਿਕਾਰ ਵਿਚ ਸਿੱਖਾਂ ਨੂੰ ਬਣਦੀ ਮਾਣ-ਮਰਯਾਦਾ ਦੇਣ ਲਈ ਕਿਹਾ ਅਤੇ ਕਈ ਵਾਰ ਮਿਲਿਆ ਵੀ।

ਨਵੰਬਰ 1956 ਈ. ਵਿਚ ਪੈਪਸੂ ਨੂੰ ਪੰਜਾਬ ਵਿਚ ਸ਼ਾਮਲ ਕਰ ਦਿੱਤਾ ਅਤੇ ਇਹ ਰਾਜ-ਪ੍ਰਮੁਖ ਦੇ ਪਦ ਤੋਂ ਵੇਹਲਾ ਹੋ ਗਿਆ। ਇਸ ਤੋਂ ਬਾਦ ਯੂਨਾਈਟਿਡ ਨੇਸ਼ਨਜ਼ ਜਨਰਲ ਅਸੈਂਬਲੀ ਦੇ 11ਵੇਂ ਇਜਲਾਸ ਵਿਚ ਭਾਰਤੀ ਪ੍ਰਤਿਨਿਧੀ ਮੰਡਲ ਵਿਚ ਮੈਂਬਰ ਵਜੋਂ ਭੇਜਿਆ ਗਿਆ ਅਤੇ ਫਿਰ ਯੂਨੈਸਕੋ ਦੀ 10ਵੀਂ ਸਾਲਾਨਾ ਕਾਨਫ੍ਰੰਸ ਵਿਚ ਭਾਰਤ ਦੇ ਪ੍ਰਤਿਨਿਧ ਵਜੋਂ ਸ਼ਾਮਲ ਹੋਇਆ। ਇਸ ਤੋਂ ਬਾਦ ਵੀ ਇਸ ਨੂੰ ਕਈ ਪ੍ਰਤਿਨਿਧੀ ਮੰਡਲਾਂ ਜਾਂ ਕਮੇਟੀਆਂ ਵਿਚ ਸਮਿਲਿਤ ਕੀਤਾ ਜਾਂਦਾ ਰਿਹਾ। ਸੰਨ 1965 ਈ. ਵਿਚ ਇਸ ਨੂੰ ਰੋਮ ਵਿਚ ਭਾਰਤੀ ਰਾਜਦੂਤ ਨਿਯੁਕਤ ਕੀਤਾ ਗਿਆ। ਸੰਨ 1967 ਈ. ਵਿਚ ਇਸ ਨੇ ਪੰਜਾਬ ਵਿਧਾਨ ਸਭਾ ਲਈ ਚੋਣ ਲੜੀ ਅਤੇ ਜਿਤ ਪ੍ਰਾਪਤ ਕੀਤੀ, ਪਰ ਜਲਦੀ ਹੀ ਇਸ ਨੇ ਆਪਣੇ ਆਪ ਨੂੰ ਉਸ ਮਾਹੌਲ ਵਿਚ

ਅਢੁਕਵਾਂ ਸਮਝ ਕੇ ਛਡ ਦਿੱਤਾ।

ਇਸ ਨੇ ਸਦਾ ਸਿੱਖਾਂ ਦੇ ਹਿਤ ਲਈ ਉਪਾ ਸੋਚੇ ਅਤੇ ਕਈ ਸਮਸਿਆਵਾਂ ਨੂੰ ਸੁਲਝਾਉਣ ਦਾ ਉਦਮ ਕੀਤਾ। ਸਿੱਖ ਐਜੂਕੇਸ਼ਨਲ ਕਾਨਫ਼੍ਰੰਸ ਦੇ ਕਈ ਇਜਲਾਸਾਂ ਦੀ ਪ੍ਰਧਾਨਗੀ ਕੀਤੀ। ਪੰਜਾਬੀ ਯੂਨੀਵਰਸਿਟੀ ਸਥਾਪਿਤ ਕਰਨ ਲਈ ਬਣਾਏ ਗਏ ਕਮਿਸ਼ਨ ਦੇ ਚੇਅਰਮੈਨ ਦੀ ਜ਼ਿੰਮੇਵਾਰੀ ਨਿਭਾਈ। ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਅਤੇ ਗੁਰੂ ਨਾਨਕ ਫਾਊਂਡੇਸ਼ਨ ਲਈ ਇਸ ਨੂੰ ਪ੍ਰਧਾਨ ਬਣਾਇਆ ਗਿਆ। ਸੰਨ 1971 ਈ. ਵਿਚ ਨੀਦਰਲੈਂਡਜ਼ ਵਿਚ ਭਾਰਤੀ ਰਾਜਦੂਤ ਵਜੋਂ ਇਸ ਨੂੰ ਲਗਾਇਆ ਗਿਆ। 17 ਜੂਨ 1974 ਈ . ਨੂੰ ਦਿਲ ਦਾ ਦੌਰਾ ਪੈਣ ਨਾਲ ਇਸ ਦਾ ਦੇਹਾਂਤ ਹੋਇਆ ਅਤੇ ਇਸ ਦੀ ਦੇਹ ਨੂੰ ਉਥੋਂ ਲਿਆ ਕੇ 21 ਜੂਨ ਨੂੰ ਪਟਿਆਲੇ ਵਿਚ ਸ਼ਾਹੀ ਸਮਾਧਾਂ ਅੰਦਰ ਸਸਕਾਰਿਆ ਗਿਆ। ਸਿੱਖਾਂ ਹਿੱਤਾਂ ਲਈ ਸਚੇਤ, ਭਾਰਤੀ ਰਾਜ-ਪ੍ਰਬੰਧ ਵਿਚ ਮਾਨਤਾ ਪ੍ਰਾਪਤ ਵਾਲਾ ਇਹ ਇਕ ਪ੍ਰਤਿਭਾਸ਼ਾਲੀ ਵਿਅਕਤਿਤਵ ਦਾ ਸੁਆਮੀ ਸੀ।

**ਯੁਗ/ਜੁਗ** : ਪੁਰਾਣਕਾਰਾਂ ਅਤੇ ਪਰਵਰਤੀ ਭਾਰਤੀ ਚਿੰਤਕਾਂ ਨੇ ਸਾਰੀ ਸ੍ਰਿਸ਼ਟੀ ਦੇ ਵਿਕਾਸ-ਕ੍ਰਮ ਨੂੰ ਚਾਰ ਯੁਗਾਂ ਵਿਚ ਵੰਡਿਆ ਹੈ। ਇਨ੍ਹਾਂ ਚਾਰ ਯੁਗਾਂ ਦੇ ਨਾਂ ਹਨ— ਸਤਿਯੁਗ (ਕ੍ਰਿਤ-ਯੁਗ), ਤ੍ਰੇਤਾ-ਯੁਗ, ਦ੍ਵਾਪਰ-ਯੁਗ ਅਤੇ ਕਲਿਯੁਗ। ਇਨ੍ਹਾਂ ਯੁਗਾਂ ਦੀ ਮਿਆਦ ਕ੍ਰਮਵਾਰ 4800, 3600, 2400 ਅਤੇ 1200 ਵਰ੍ਹੇ ਹੈ। ਪਰ ਧਿਆਨ ਦੇਣ ਦੀ ਗੱਲ ਇਹ ਹੈ ਕਿ ਇਹ ਵਰ੍ਹੇ ਦੇਵਤਿਆਂ ਦੇ ਹਨ। ਦੇਵਤਿਆਂ ਦਾ ਇਕ ਵਰ੍ਹਾ ਮਨੁੱਖਾਂ ਦੇ 360 ਵਰ੍ਹਿਆਂ ਜਿੰਨਾ ਹੁੰਦਾ ਹੈ। ਇਸ ਤਰ੍ਹਾਂ ਯੁਗਾਂ ਦੀ ਮਿਆਦ ਜਾਂ ਅਵਧੀ ਮਨੁੱਖੀ ਸਾਲਾਂ ਅਨੁਸਾਰ ਇਸ ਪ੍ਰਕਾਰ ਹੈ— ਸਤਿਯੁਗ 17,28,000 ਵਰ੍ਹੇ, ਤ੍ਰੇਤਾ 12,96,000 ਵਰ੍ਹੇ, ਦ੍ਵਾਪਰ 8,64,000 ਵਰ੍ਹੇ ਅਤੇ ਕਲਿਯੁਗ 4,32,000 ਵਰ੍ਹੇ। ਇਨ੍ਹਾਂ ਚਾਰ ਯੁਗਾਂ ਦਾ ਸਮੁੱਚ 'ਚਤੁਰਯੁਗੀ' ਜਾਂ 'ਮਹਾਯੁਗ' ਅਖਵਾਉਂਦਾ ਹੈ ਅਤੇ ਇਸ ਵਿਚ 4,32,00,00,000 (ਚਾਰ ਅਰਬ ਬੱਤੀ ਕਰੋੜ) ਵਰ੍ਹੇ ਹੁੰਦੇ ਹਨ। ਇਕ ਹਜ਼ਾਰ ਮਹਾਯੁਗਾਂ ਦਾ ਇਕ ਕਲਪ ਬਣਦਾ ਹੈ।

ਇਨ੍ਹਾਂ ਯੁਗਾਂ ਦੀ ਗਿਣਤੀ ਬਾਰੇ ਵੇਦਾਂ ਵਿਚ ਉੱਲੇਖ ਨਹੀਂ ਹੋਇਆ, ਪਰ ਪੁਰਾਣ-ਸਾਹਿਤ ਵਿਚ ਇਨ੍ਹਾਂ ਬਾਰੇ ਵਿਸਤਾਰ ਨਾਲ ਲਿਖਿਆ ਗਿਆ ਹੈ। ਪੰਜਵੀਂ ਸਦੀ ਵਿਚ ਲਿਖੇ ਗਏ 'ਅਮਰ-ਕੋਸ਼' ਵਿਚ ਪੁਰਾਣਾਂ ਦੇ ਜੋ ਪੰਜ ਲੱਛਣ ਦਸੇ ਗਏ ਹਨ—ਸਰਵ, ਪ੍ਰਤਿਸਰਗ, ਵੰਸ਼, ਮਨਵੰਤਰ ਅਤੇ ਵੰਸ਼ਾਨੁਚਰਿਤ-ਉਨ੍ਹਾਂ ਵਿਚੋਂ 'ਮਨਵੰਤਰ' ਲੱਛਣ ਦਾ ਸੰਬੰਧ ਮਨੁ ਦੇ ਅਧਿਕਾਰ-ਕਾਲ ਨਾਲ ਹੈ। ਇਸ ਵਿਚ ਯੁਗਾਂ ਨੂੰ ਸ਼ਾਮਲ ਕਰਕੇ, ਉਨ੍ਹਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਪੁਰਾਣਾਂ ਤੋਂ ਇਲਾਵਾ 'ਬਾਲਮੀਕਿ ਰਾਮਾਇਣ' ਅਤੇ 'ਮਹਾਭਾਰਤ' ਵਿਚ ਵੀ ਯੁਗਾਂ ਸੰਬੰਧੀ ਕਾਫ਼ੀ ਸਾਮਗ੍ਰੀ ਮਿਲ ਜਾਂਦੀ ਹੈ।

ਸਦ-ਕਰਮਾਂ ਦਾ ਪ੍ਰਤਿਨਿਧ ਹੋਣ ਕਾਰਣ ਸਤਿਯੁਗ ਵਿਚ ਧਰਮ ਦਾ ਪੂਰਾ ਸਾਮਰਾਜ ਹੈ। ਤ੍ਰੇਤਾ-ਯੁਗ ਵਿਚ ਧਰਮ ਦੀ ਚੌਥੀ ਕਲਾ ਘਟ ਜਾਂਦੀ ਹੈ ਅਤੇ ਦ੍ਵਾਪਰ ਵਿਚ ਦੋ ਕਲਾਵਾਂ ਖ਼ਤਮ ਹੋ ਜਾਂਦੀਆਂ ਹਨ। ਕਲਿਯੁਗ ਵਿਚ ਧਰਮ ਅਤੇ ਨੇਕੀ ਦਾ ਕੇਵਲ ਚੌਥਾ ਹਿੱਸਾ ਬਾਕੀ ਰਹਿ ਜਾਂਦਾ ਹੈ। ਪੁੰਨ-ਦਾਨ ਕਰਨੇ ਬੰਦ ਹੋ ਜਾਂਦੇ ਹਨ, ਲੋਕ ਪਾਪਾਂ ਅਤੇ ਦੁਖਾਂ ਵਿਚ ਗ੍ਰਸੇ ਜਾਂਦੇ ਹਨ। ਯੁਗਾਂ ਦੇ ਕ੍ਰਮ ਅਨੁਸਾਰ ਮਨੁੱਖਾਂ ਦੀ ਉਮਰ ਵੀ ਘਟਦੀ ਜਾਂਦੀ ਹੈ। ਸਤਿਯੁਗ ਵਿਚ ਮਨੁੱਖ 400 ਵਰ੍ਹੇ, ਤ੍ਰੇਤਾਂ ਵਿਚ 300 ਵਰ੍ਹੇ, ਦ੍ਵਾਪਰ ਵਿਚ 200 ਵਰ੍ਹੇ ਅਤੇ ਕਲਿਯੁਗ ਵਿਚ 100 ਵਰ੍ਹੇ ਉਮਰ ਭੋਗਦਾ ਹੈ। ਮੱਧ ਯੁਗ ਦੇ ਸੰਤਾਂ, ਭਗਤਾਂ ਨੇ ਇਨ੍ਹਾਂ ਯੁਗਾਂ ਬਾਰੇ ਅਤੇ ਖ਼ਾਸ ਕਰਕੇ ਕਲਿਯੁਗ ਬਾਰੇ ਬੜੇ ਵਿਸਤਾਰ ਨਾਲ ਲਿਖਿਆ ਹੈ।

ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਦੇਵ ਨੇ ਯੁਗਾਂ ਦੇ ਲੱਛਣਾਂ ਸੰਬੰਧੀ ਪਰੰਪਰਾਗਤ ਧਾਰਣਾ ਨੂੰ ਹੀ ਅਗੇ ਚਲਾਇਆ ਹੈ। ਪਰ ਆਪ ਦੀ ਇਕ ਮਹੱਤਵਪੂਰਣ ਵਿਲੱਖਣਤਾ ਇਹ ਹੈ ਕਿ ਆਪ ਨੇ ਸਤਿਯੁਗ ਨੂੰ ਕੋਈ ਬੀਤਿਆ ਹੋਇਆ ਯੁਗ ਨਹੀਂ ਮੰਨਿਆ ਹੈ ਅਤੇ ਨ ਹੀ ਕਲਿਯੁਗ ਨੂੰ ਵਰਤਮਾਨ ਯੁਗ ਸਮਝਦੇ ਹਨ। ਗੁਰੂ ਜੀ ਦੀ ਧਾਰਣਾ ਹੈ ਕਿ ਜਿਥੇ ਅਤੇ ਜਦੋਂ ਵੀ ਲੋਕ ਅਧਰਮ ਵਿਚ ਮਗਨ ਹੁੰਦੇ ਹਨ, ਉਥੇ ਉਦੋਂ ਕਲਿਯੁਗ ਸਮਝਣਾ ਚਾਹੀਦਾ ਹੈ। ਅਸਲ ਵਿਚ, ਯੁਗ-ਪਰਿਵਰਤਨ ਮਨੁੱਖ ਦੇ ਸੁਭਾ ਅਨੁਸਾਰ ਹੁੰਦਾ ਹੈ। ਉਂਜ ਉਹੀ ਚੰਦ੍ਰਮਾ ਹੈ, ਉਹੀ ਤਾਰੇ ਹਨ, ਉਹੀ ਸੂਰਜ ਹੈ, ਉਹੀ ਧਰਤੀ ਹੈ, ਉਹੀ ਹਵਾ ਚਲਦੀ ਹੈ, ਫਿਰ ਯੁਗ ਬਦਲੀ ਕਿਵੇਂ ਹੋਈ ? ਇਹ ਸਭ ਕੁਝ ਮਨੁੱਖ ਦੀ ਮਨੋਸਥਿਤੀ ਦਾ ਪ੍ਰਗਟਾਵਾ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ*

*ਤਪਤ ਰਹੈ। ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ।* (ਗੁ.ਗ੍ਰੰ.902)।

ਫਿਰ ਚਾਰੇ ਯੁਗ ਤਦੇ ਉੱਤਮ ਹੁੰਦੇ ਹਨ ਜੇ ਇਨ੍ਹਾਂ ਵਿਚ ਹਰਿ-ਨਾਮ ਦੀ ਆਰਾਧਨਾ ਕੀਤੀ ਜਾਏ—*ਸਭ ਜੁਗ ਮਹਿ ਨਾਮੁ ਊਤਮੁ ਹੋਈ। ਗੁਰਮੁਖਿ ਵਿਰਲਾ ਬੂਝੈ ਕੋਈ।* (ਗੁ.ਗ੍ਰੰ.800)। ਭਗਤ ਰਵਿਦਾਸ ਨੇ 'ਨਾਮ' ਨੂੰ ਕਲਿਯੁਗ ਦਾ ਯੁਗ-ਧਰਮ ਮੰਨਿਆ ਹੈ—*ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ। ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਆਧਾਰ।* (ਗੁ.ਗ੍ਰੰ.346)।

**ਯੋਗ-ਸਾਧਨਾ** : ਇਸ ਸਾਧਨਾ ਨਾਲ ਸੰਬੰਧਿਤ ਅਨੇਕ ਪ੍ਰਕਾਰ ਦੇ ਉਲੇਖ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਸਾਹਿਤ ਵਿਚ ਆਮ ਮਿਲਦੇ ਹਨ। ਗੁਰੂ ਸਾਹਿਬਾਨ ਦੇ ਵੇਲੇ ਇਸ ਸਾਧਨਾ-ਪੱਧਤੀ ਦਾ ਕਾਫ਼ੀ ਬੋਲ-ਬਾਲਾ ਸੀ। ਉਦੋਂ ਹਠ-ਯੋਗ ਦੀ ਪ੍ਰਧਾਨਤਾ ਸੀ। ਗੁਰੂ ਸਾਹਿਬਾਨ ਨੇ ਯੋਗ ਦੀ ਹਠ-ਪੂਰਵਕ ਸਾਧਨਾ ਦਾ ਨਿਖੇਧ ਕੀਤਾ ਹੈ, ਪਰ 'ਸਹਿਜ ਯੋਗ' ਨੂੰ ਮਾਨਤਾ ਅਵੱਸ਼ ਦਿੱਤੀ ਹੈ। ਇਸ ਲਈ ਇਸ ਦੇ ਸਹੀ ਪਰਿਪੇਖ ਨੂੰ ਸਮਝਣਾ ਜ਼ਰੂਰੀ ਹੈ। ਇਸ ਸਾਧਨਾ ਨਾਲ ਸੰਬੰਧਿਤ ਸਿੱਧਾਂਤ-ਪ੍ਰਣਾਲੀ ਨੂੰ 'ਯੋਗ ਦਰਸ਼ਨ' ਦਾ ਨਾਂ ਦਿੱਤਾ ਜਾਂਦਾ ਹੈ। 'ਯੋਗ' ਸ਼ਬਦ ਸੰਸਕ੍ਰਿਤ ਦੀ 'ਯੁਜ੍' ਧਾਤੂ ਤੋਂ ਬਣਿਆ ਹੈ ਅਤੇ ਇਹ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ। ਇਸ ਸ਼ਬਦ ਦਾ ਸਾਧਾਰਣ ਅਰਥ ਹੈ ਜੋੜਨਾ ਜਾਂ ਸੰਬੰਧ ਕਾਇਮ ਕਰਨਾ। ਫਲਸਰੂਪ ਭਾਰਤੀ ਦਰਸ਼ਨ ਵਿਚ ਆਤਮਾ ਪਰਮਾਤਮਾ ਦੇ ਮੇਲ ਨੂੰ 'ਯੋਗ' ਕਿਹਾ ਜਾਂਦਾ ਹੈ। ਇਸ ਤੋਂ ਛੁਟ, ਆਤਮਾ ਅਤੇ ਪਰਮਾਤਮਾ ਵਿਚ ਮੇਲ ਕਰਾਉਣ ਦੀ ਸਾਧਨਾ-ਪ੍ਰਣਾਲੀ ਜਾਂ ਵਿਧੀ ਨੂੰ ਵੀ ਯੋਗ ਦਾ ਨਾਂ ਦਿੱਤਾ ਜਾਂਦਾ ਹੈ, ਜਿਵੇਂ ਗਿਆਨ-ਯੋਗ, ਕਰਮ- ਯੋਗ, ਭਗਤੀ-ਯੋਗ। 'ਯੋਗ' ਸ਼ਬਦ ਦਾ ਵਿਸ਼ੇਸ਼ ਅਰਥ ਹੈ 'ਯਤਨ'। ਇਸ ਤਰ੍ਹਾਂ ਯਤਨ ਪੂਰਵਕ ਕੀਤੀ ਗਈ ਸਾਧਨਾ-ਪ੍ਰਣਾਲੀ ਯੋਗ ਹੈ। ਪਤੰਜਲਿ ਅਨੁਸਾਰ 'ਚਿੱਤ ਵ੍ਰਿੱਤੀ ਦੇ ਨਿਰੋਧ' (ਠਹਿਰਾਓ ਜਾਂ ਰੋਕ) ਨੂੰ ਯੋਗ ਕਹਿੰਦੇ ਹਨ।

ਯੋਗ-ਸਾਧਨਾ ਭਾਰਤ ਦੀ ਇਕ ਮਹੱਤਵਪੂਰਣ ਸਾਧਨਾ-ਪ੍ਰਣਾਲੀ ਹੈ। ਉਪਨਿਸ਼ਦਾਂ ਅਤੇ ਗੀਤਾ ਵਿਚ ਇਸ ਦੇ ਉੱਲੇਖ ਮਿਲ ਜਾਂਦੇ ਹਨ। 'ਭਾਗਵਤ ਪੁਰਾਣ' ਅਤੇ 'ਯੋਗ ਵਾਸਿਸ਼ਠ' ਵਿਚ ਇਸ ਦੀ ਮਹੱਤਵ-ਸਥਾਪਨਾ ਹੋਈ ਹੈ। ਬੌਧ ਮਤ ਵਿਚ ਨਿਰਵਾਣਪਦ ਦੀ ਪ੍ਰਾਪਤੀ ਲਈ ਯੋਗ ਨੂੰ ਸਹਾਇਕ ਸਾਧਨ ਮੰਨਿਆ ਗਿਆ ਹੈ। ਪਤੰਜਲਿ ਨੇ ਸਭ ਤੋਂ ਪਹਿਲਾਂ ਆਪਣੇ ਪੂਰਵ-ਵਰਤੀ ਰਿਸ਼ੀਆਂ ਅਤੇ ਆਚਾਰਯਾਂ ਦੀਆਂ ਯੋਗ-ਸਾਧਨਾ ਸੰਬੰਧੀ ਮਾਨਤਾਵਾਂ ਅਤੇ ਸਿੱਧਾਂਤਾਂ ਦੇ ਆਧਾਰ 'ਤੇ 'ਯੋਗ-ਸੂਤ੍ਰ' ਦੀ ਰਚਨਾ ਕੀਤੀ ਜਿਸ ਵਿਚ ਯੋਗ ਸੰਬੰਧੀ ਸੂਖਮ ਅਧਿਐਨ ਪੇਸ਼ ਕੀਤਾ ਗਿਆ। ਭਾਈ ਗੁਰਦਾਸ ਅਨੁਸਾਰ *ਸੇਖ ਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ।* (1/14)।

'ਯੋਗ-ਸੂਤ੍ਰ' ਵਿਚ ਸਭ ਨਾਲੋਂ ਅਧਿਕ 'ਅਸ਼ਟਾਂਗ ਯੋਗ' ਦੇ ਸਰੂਪ ਅਤੇ ਮਹੱਤਵ ਨੂੰ ਦਰਸਾਇਆ ਗਿਆ ਹੈ। ਇਸ ਦੇ ਸਮਾਨਾਂਤਰ 'ਹਠ-ਯੋਗ' ਹੈ ਜਿਸ ਦਾ ਮੂਲ ਭਾਵੇਂ ਤੰਤ੍ਰ-ਗ੍ਰੰਥਾਂ ਵਿਚ ਮੰਨਿਆ ਜਾਂਦਾ ਹੈ ਪਰ ਉਸ ਦੀ ਪੁਨਰ-ਸਥਾਪਨਾ ਗੋਰਖਨਾਥ ਨੇ ਕੀਤੀ। ਇਸ ਤਰ੍ਹਾਂ ਇਹ ਦੋਵੇਂ ਯੋਗ ਸੁਤੰਤਰ ਰੂਪ ਵਿਚ ਪ੍ਰਵਾਹਮਾਨ ਰਹੇ ਹਨ, ਪਰ ਕਿਤੇ ਕਿਤੇ ਇਨ੍ਹਾਂ ਦੋਹਾਂ ਦੇ ਸਾਧਨਾਂ ਦਾ ਆਪਸ ਵਿਚ ਮੇਲ ਵੀ ਹੋਇਆ ਹੈ। ਅਜਿਹੀ ਸਥਿਤੀ ਵਿਚ 'ਹਠ-ਯੋਗ' ਦਾ ਸੰਬੰਧ ਚੂੰਕਿ ਸ਼ਰੀਰਕ ਕ੍ਰਿਆ-ਵਿਧੀ ਨਾਲ ਹੈ, ਇਸ ਲਈ ਇਸ ਨੂੰ ਯੋਗ-ਸਾਧਨਾ ਦੀ ਪਹਿਲੀ ਪੌੜੀ ਕਿਹਾ ਜਾਂਦਾ ਹੈ ਅਤੇ ਪਤੰਜਲਿ ਦੇ ਯੋਗ ਦਾ ਸੰਬੰਧ ਮੋਕਸ਼ ਨਾਲ ਹੈ, ਇਸ ਲਈ ਉਸ ਨੂੰ ਯੋਗ-ਸਾਧਨਾ ਦੀ ਦੂਜੀ ਪੌੜੀ ਮੰਨਿਆ ਜਾਂਦਾ ਹੈ। ਇਸ ਨੂੰ ਰਾਜ-ਯੋਗ ਵੀ ਕਿਹਾ ਜਾਂਦਾ ਹੈ। ਮੁੱਖ ਤੌਰ 'ਤੇ ਯੋਗ ਦੇ ਇਹੀ ਦੋ ਭੇਦ ਹਨ—ਰਾਜਯੋਗ ਅਤੇ ਹਠ-ਯੋਗ। ਉਂਜ ਮੰਤ੍ਰ-ਯੋਗ (ਜਿਸ ਵਿਚ ਚਿੱਤ ਦੀਆਂ ਵ੍ਰਿੱਤੀਆਂ ਨੂੰ ਰੋਕਣ ਲਈ ਕਿਸੇ ਮੰਤ੍ਰ ਦਾ ਆਧਾਰ ਲਿਆ ਜਾਵੇ। 'ਸਹੰ ਜਪ' ਜਾਂ 'ਅਜਪਾ ਜਪ' ਇਕ ਪ੍ਰਕਾਰ ਦੇ ਮੰਤ੍ਰਯੋਗ ਹੀ ਹਨ)। ਲਿਵ ਯੋਗ (ਜਿਸ ਵਿਚ ਚਿੱਤ ਨੂੰ ਕਿਸੇ ਖ਼ਾਸ ਲਕਸ਼ ਉਤੇ ਕੇਂਦਰਿਤ ਕਰਨ ਨਾਲ ਵਾਸਨਾਵਾਂ ਮਿਟ ਜਾਣ। ਇਸ ਨੂੰ ਲਯ-ਯੋਗ ਅਤੇ ਧਿਆਨ-ਯੋਗ ਵੀ ਕਿਹਾ ਜਾਂਦਾ ਹੈ), ਸ਼ਬਦ-ਸੁਰਤਿ ਯੋਗ (ਜਿਸ ਰਾਹੀਂ ਸ਼ਬਦ ਅਤੇ ਸੁਰਤਿ ਦਾ ਸੰਯੋਗ ਹੁੰਦਾ ਹੈ ਅਤੇ ਕਾਲ, ਦਿਸ਼ਾ ਅਤੇ ਕਾਰਜ-ਕਾਰਣ ਦੀਆਂ ਸੀਮਾਵਾਂ ਸ਼ਬਦ ਵਿਚ ਲੀਨ ਹੋ ਜਾਂਦੀਆਂ ਹਨ।), 'ਸਹਿਜ-ਯੋਗ' ਆਦਿ ਦਾ ਉੱਲੇਖ ਵੀ ਕਿਤੇ ਕਿਤੇ ਮਿਲਦਾ ਹੈ।

ਪਤੰਜਲਿ ਕ੍ਰਿਤ 'ਯੋਗ-ਸੂਤ੍ਰ' ਦੇ ਕੁਲ ਚਾਰ ਪਾਦ ਹਨ। ਪਹਿਲੇ ਪਾਦ ਦਾ ਨਾਂ 'ਸਮਾਧੀ-ਪਾਦ' ਹੈ। ਇਸ ਵਿਚ

ਯੋਗ ਦੇ ਲੱਛਣ, ਸਰੂਪ ਅਤੇ ਉਸ ਦੀ ਪ੍ਰਾਪਤੀ ਦੇ ਉਪਾਵਾਂ ਦਾ ਵਰਣਨ ਕੀਤਾ ਗਿਆ ਹੈ। ਨਾਲ ਹੀ ਚਿੱਤ-ਵ੍ਰਿੱਤੀਆਂ ਦੇ ਭੇਦ ਅਤੇ ਲੱਛਣ ਦਸੇ ਗਏ ਹਨ। ਦੂਜੇ ਪਾਦ ਦਾ ਨਾਂ ਹੈ 'ਸਾਧਨ-ਪਾਦ'। ਇਸ ਵਿਚ ਅਵਿਦਿਆ (ਅਗਿਆਨ) ਆਦਿ ਪੰਜ ਕਲੇਸ਼ਾਂ ਨੂੰ ਸਾਰਿਆਂ ਦੁੱਖਾਂ ਦਾ ਕਾਰਣ ਦਸਿਆ ਗਿਆ ਹੈ। ਇਨ੍ਹਾਂ ਦੁੱਖਾਂ ਦਾ ਨਾਸ਼ ਕਰਨ ਲਈ ਕਲੇਸ਼ਾਂ ਨੂੰ ਜੜ੍ਹੋਂ ਪੁਟਣਾ ਬਹੁਤ ਜ਼ਰੂਰੀ ਹੈ ਜਿਸ ਲਈ ਨਿਰਮਲ ਵਿਵੇਕ ਗਿਆਨ ਦੀ ਲੋੜ ਹੈ ਅਤੇ ਇਸ ਗਿਆਨ ਦੀ ਪ੍ਰਾਪਤੀ ਦਾ ਉਪਾ ਅੱਠ ਅੰਗਾਂ ਦੀ ਪਾਲਣਾ ਹੈ। ਇਹ ਅੱਠ ਅੰਗ (ਅਸ਼ਟਾਂਗ) ਹਨ— ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤ੍ਯਾਹਾਰ, ਧਾਰਣਾ, ਧਿਆਨ ਅਤੇ ਸਮਾਧਿ। ਤੀਜੇ ਪਾਦ ਦਾ ਨਾਂ ਹੈ 'ਵਿਭੂਤਿ-ਪਾਦ'। ਇਸ ਵਿਚ ਧਾਰਣਾ, ਧਿਆਨ ਅਤੇ ਸਮਾਧਿ ਇਨ੍ਹਾਂ ਤਿੰਨਾਂ ਦਾ ਸਮੁੱਚਾ ਭਾਵ 'ਸੰਯਮ' ਦਸ ਕੇ ਉਸ ਦੇ ਵਖ ਵਖ ਫਲਾਂ ਉਤੇ ਵੀ ਪ੍ਰਕਾਸ਼ ਪਾਇਆ ਗਿਆ ਹੈ। ਇਸ ਨੂੰ ਯੋਗ ਦੀ ਸਿੱਧੀ ਅਤੇ ਵਿਭੂਤੀ ਵੀ ਕਹਿੰਦੇ ਹਨ। ਪਰ ਇਨ੍ਹਾਂ ਸਿੱਧੀਆਂ ਦੇ ਲੋਭ ਵਿਚ ਨ ਪੈਣ ਲਈ ਸਾਧਕ ਨੂੰ ਚੇਤਾਵਨੀ ਵੀ ਕੀਤੀ ਗਈ ਹੈ। ਚੌਥੇ ਪਾਦ ਦਾ ਨਾ 'ਕੈਵਲ੍ਯ-ਪਾਦ' ਹੈ। ਇਸ ਵਿਚ ਕੈਵਲ੍ਯ ਪ੍ਰਾਪਤ ਕਰਨ ਵਾਲੇ ਚਿੱਤ ਦਾ ਸਰੂਪ ਚਿਤਰਿਆ ਗਿਆ ਹੈ ਅਤੇ ਯੋਗ-ਦਰਸ਼ਨ ਸੰਬੰਧੀ ਪੈਦਾ ਹੋਣ ਵਾਲੇ ਸ਼ੰਕਿਆਂ ਦਾ ਨਿਵਾਰਣ ਕੀਤਾ ਗਿਆ ਹੈ। ਕਲੇਸ਼ ਅਤੇ ਕਰਮਾਂ ਦਾ ਅਭਾਵ ਅਤੇ ਪੁਨਰ-ਜਨਮ ਦੀ ਸਮਾਪਤੀ ਆਦਿ ਗੱਲਾਂ 'ਤੇ ਪ੍ਰਕਾਸ਼ ਪਾ ਕੇ 'ਕੈਵਲ੍ਯ' ਦਾ ਸਰੂਪ ਵੀ ਉਘਾੜਿਆ ਗਿਆ ਹੈ।

ਯੋਗ-ਦਰਸ਼ਨ ਈਸ਼ਵਰ ਤੱਤ੍ਵ ਵਿਚ ਵਿਸ਼ਵਾਸ ਰਖਦਾ ਹੈ। ਈਸ਼ਵਰ ਸਨਾਤਨ, ਆਪਣੇ ਆਪ 'ਤੇ ਨਿਰਭਰ, ਪੁਰਸ਼ ਅਤੇ ਪ੍ਰਕ੍ਰਿਤੀ ਤੋਂ ਵਖ ਇਕ ਸੁਤੰਤਰ ਅਤੇ ਨਿੱਤ ਤੱਤ੍ਵ ਹੈ। ਉਸ ਨੂੰ ਇਕ ਵਿਸ਼ੇਸ਼ ਪੁਰਸ਼ ਵੀ ਕਿਹਾ ਜਾ ਸਕਦਾ ਹੈ। ਉਹ ਨ ਕਲੇਸ਼ ਭੋਗਦਾ ਹੈ ਅਤੇ ਨ ਕੋਈ ਕਰਮ ਕਰਦਾ ਹੈ; ਉਹ ਸਦਾ ਮੁਕਤ ਅਤੇ ਅਸਾਧਾਰਣ ਤੇ ਅਨੰਤ ਸ਼ਕਤੀ ਵਾਲਾ ਪਰਮ੍-ਪੁਰਸ਼ ਹੈ। ਆਦਿ ਕਰਤਾ ਕੇਵਲ ਇਕ ਪਰਮੇਸ਼ਵਰ ਹੈ, ਬਾਕੀ ਦੇਵ ਉਸ ਦੇ ਅਧੀਨ ਹਨ। ਜੋ ਸਾਧਕ ਆਪਣੇ ਆਪ੍ ਨੂੰ ਪਰਮੇਸ਼ਵਰ ਅਗੇ ਅਰਪਣ ਕਰਦਾ ਹੈ, ਉਸ ਦੇ ਸਾਧਨਾ-ਮਾਰਗ ਦੇ ਸਾਰੇ ਔਖ ਕਟ ਜਾਂਦੇ ਹਨ ਅਤੇ ਪਰਮੇਸ਼ਵਰ ਦੀ ਕ੍ਰਿਪਾ ਨਾਲ ਉਸ ਨੂੰ ਜਲਦੀ 'ਕੈਵਲ੍ਯ' ਪ੍ਰਾਪਤ ਹੋ ਜਾਂਦਾ ਹੈ। ਈਸ਼ਵਰ ਪੁਰਸ਼ ਅਤੇ ਪ੍ਰਕ੍ਰਿਤੀ ਦੇ ਸੰਯੋਗ ਨਾਲ ਪ੍ਰਕ੍ਰਿਤੀ ਦੇ ਪਰਿਣਾਮ ਨੂੰ ਨਿਯੰਤ੍ਰਿਤ ਕਰਦਾ ਹੈ। ਇਸ ਮਤ ਅਨੁਸਾਰ ਭ੍ਰਾਂਤੀਆ ਤੋਂ ਰਹਿਤ ਸ਼੍ਰੁਤੀ (ਵੇਦ) ਦਾ ਕਰਤਾ ਅਲਪੱਗ ਜੀਵ ਨਹੀਂ ਹੋ ਸਕਦਾ, ਉਹ ਕਰਤਾ ਕੇਵਲ ਸਰਬੱਗ ਈਸ਼ਵਰ ਹੀ ਹੋ ਸਕਦਾ ਹੈ। ਸ਼੍ਰੁਤੀ ਚੂੰਕਿ ਪ੍ਰਮਾਣ ਹੈ, ਇਸ ਲਈ ਇਸ ਪ੍ਰਮਾਣ ਦੀ ਸਹਾਇਤਾ ਨਾਲ ਯੋਗ-ਸ਼ਾਸਤ੍ਰਕਾਰ ਈਸ਼ਵਰ ਦੀ ਸੱਤਾ ਨੂੰ ਸਿੱਧ ਕਰਦਾ ਹੈ।

ਗੁਰਬਾਣੀ ਵਿਚ ਯੋਗ-ਸਾਧਨਾ ਨੂੰ ਕਿਤੇ ਵੀ ਮਾਨਤਾ ਨਹੀਂ ਦਿੱਤੀ ਗਈ। ਇਸ ਦੇ ਸਾਰੇ ਸਾਧਨਾਂ ਅਤੇ ਉਪਾਵਾਂ ਨੂੰ ਨਿਰਰਥਕ ਕਹਿ ਕੇ ਸੂਹੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਸਥਾਪਨਾ ਕੀਤੀ ਹੈ— *ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ। ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ। ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ।੪।* (ਗੁ.ਗ੍ਰੰ.730)। ਯੋਗ ਨੂੰ ਨਵੇਂ ਰੂਪ ਵਿਚ ਪਰਿਭਾਸ਼ਿਤ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ—*ਰੇ ਮਨ ਇਹ ਬਿਧਿ ਜੋਗੁ ਕਮਾਓ। ਸਿੰਙੀ ਸਾਚ ਅਕਪਟ ਕੰਠਲਾ ਧ੍ਯਾਨ ਬਿਭੂਤ ਚੜਾਓ।੧। ਰਹਾਓ।... ।੨।* (ਬਿਸਨਪਦੇ) ਇਸ ਪ੍ਰਕਾਰ ਦੇ ਯੋਗ ਨੂੰ ਗੁਰਬਾਣੀ ਵਿਚ 'ਭਗਤਿ ਜੋਗ' ਜਾਂ 'ਸਹਜ ਜੋਗ' ਦਾ ਨਾਂ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਬਸੰਤ ਰਾਗ ਵਿਚ ਲਿਖਿਆ ਹੈ—*ਗੁਰਿ ਮਨੁ ਮਾਰਿਓ ਕਰਿ ਸੰਜੋਗੁ। ਅਹਿਨਿਸਿ ਰਾਵੇ ਭਗਤਿ ਜੋਗੁ। ਗੁਰ ਸੰਤ ਸਭਾ ਦੁਖੁ ਮਿਟੈ ਰੋਗੁ। ਜਨ ਨਾਨਕ ਹਰਿ ਵਰੁ ਸਹਜ ਜੋਗੁ।*(ਗੁ.ਗ੍ਰੰ.1170)।

ਸਪੱਸ਼ਟ ਹੈ ਕਿ ਸਿੱਖ ਧਰਮ ਵਿਚ ਯੋਗ-ਸਾਧਨਾ ਦਾ ਕੋਈ ਸਥਾਨ ਨਹੀਂ। ਜਨ-ਜੀਵਨ ਉਤੇ ਇਸ ਦੇ ਪ੍ਰਚਲਿਤ ਪ੍ਰਭਾਵ ਨੂੰ ਖ਼ਤਮ ਕਰਨ ਲਈ ਗੁਰੂ ਸਾਹਿਬਾਨ ਨੇ ਸਪੱਸ਼ਟ ਢੰਗ ਨਾਲ ਇਸ ਨੂੰ ਨਿਖੇਧ ਕੇ ਸਚੇ ਯੋਗ (ਈਸ਼ਵਰੀ ਮਿਲਾਪ) ਨੂੰ ਅਪਣਾਉਣ ਉਤੇ ਬਲ ਦਿੱਤਾ ਹੈ।

**ਯੋਗ ਵਾਸਿਸ਼ਟ** : ਇਹ ਸੇਵਾ ਪੰਥ ਦੀ ਅਧਿਆਤਮੀ ਟਕਸਾਲ ਦਾ ਢਲਿਆ ਇਕ ਸਾਹਿਤਿਕ ਸਿੱਕਾ ਹੈ। ਮੂਲ ਰੂਪ ਵਿਚ 'ਯੋਗ ਵਸਿਸ਼ਟ' ਇਹ ਭਾਰਤੀ ਅਧਿਆਤਮਵਾਦ ਦੇ ਅਦ੍ਵੈਤਵਾਦੀ ਪੱਖ ਨੂੰ ਚਿਤ੍ਰਣ ਵਾਲਾ ਸੰਸਕ੍ਰਿਤ ਵਿਚ ਲਿਖਿਆ ਇਕ ਮਹੱਤਵਪੂਰਣ ਗ੍ਰੰਥ ਹੈ। ਇਸ ਵਿਚ ਕਲਾਤਮਕ ਢੰਗ ਨਾਲ ਵਾਰਤਾਵਾਂ ਰਾਹੀਂ ਮੁਕਤੀ-ਮਾਰਗ ਦਾ ਬੋਧ ਕਰਵਾਇਆ ਗਿਆ ਹੈ। ਇਸ ਗ੍ਰੰਥ ਦੇ ਛੇ ਪ੍ਰਕਰਣ

ਹਨ—ਵੈਰਾਗ, ਮੁਮੁਕ੍ਸ਼, ਉਤਪੱਤੀ, ਸਥਿਤੀ, ਉਪਸ਼ਮ ਤੇ ਨਿਰਵਾਣ। ਛੇ ਪ੍ਰਕਰਣਾਂ ਦੇ ਇਨ੍ਹਾਂ ਨਾਂਵਾਂ ਤੋਂ ਹੀ ਇਸ ਦੇ ਵਿਸ਼ੇ ਦਾ ਬੋਧ ਹੋ ਜਾਂਦਾ ਹੈ। ਇਸ ਵਿਚ ਅਦ੍ਵੈਤਵਾਦੀ ਦ੍ਰਿਸ਼ਟੀਕੋਣ ਤੋਂ ਆਚਾਰ ਮੀਮਾਂਸਾ, ਨੈਤਿਕਤਾ ਅਤੇ ਜਾਗਤਿਕ ਪ੍ਰਪੰਚ ਸੰਬੰਧੀ ਵਿਸਤਾਰ ਸਹਿਤ ਵਿਵੇਚਨ ਹੋਇਆ ਹੈ ਅਤੇ ਪੌਰਾਣਿਕ ਕਥਾ-ਪ੍ਰਸੰਗ ਵੀ ਅਨੇਕ ਥਾਂਵਾਂ 'ਤੇ ਵਰਣਿਤ ਮਿਲ ਜਾਂਦੇ ਹਨ। ਇਸ ਗ੍ਰੰਥ ਦੀ ਵਿਸ਼ੇ-ਵਸਤੂ ਦੇ ਮਹੱਤਵ ਦਾ ਅਨੁਮਾਨ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਇਸ ਦੇ ਸੰਸਕ੍ਰਿਤ ਵਿਚ ਕਿਤਨੇ ਹੀ ਟੀਕੇ ਤਿਆਰ ਹੋਏ ਹਨ ਅਤੇ ਕਈਆਂ ਭਾਸ਼ਾਵਾਂ ਵਿਚ ਇਸ ਦਾ ਅਨੁਵਾਦ ਹੋਇਆ ਹੈ। ਫ਼ਾਰਸੀ ਵਿਚ ਵੀ ਇਸ ਦਾ ਅਨੁਵਾਦ ਉਪਲਬਧ ਹੈ। ਇਸ ਦੇ ਹਿੰਦੀ ਅਨੁਵਾਦ ਵੀ ਮਿਲਦੇ ਹਨ।

ਪ੍ਰਸਤੁਤ ਅਨੁਵਾਦ ਦਾ ਸੰਬੰਧ ਕੋਈ ਰਾਮ ਪ੍ਰਸਾਦ ਨਿਰੰਜਨੀ ਨਾਲ ਜੋੜਦਾ ਹੈ, ਕੋਈ ਭਾਈ ਨਿੱਕਾ ਸਿੰਘ ਨਾਲ, ਕੋਈ ਪਟਿਆਲਾ ਨਰੇਸ਼ ਨਾਲ, ਆਦਿ। ਸੇਵਾ-ਪੰਥੀ ਸੰਪ੍ਰਦਾਇ ਵਿਚ ਇਹ ਰਵਾਇਤ ਪ੍ਰਸਿੱਧ ਹੈ ਕਿ ਭਾਈ ਅੱਡਣ ਸ਼ਾਹ ਨੇ ਸ਼ਾਹਦਰੇ ਰਹਿੰਦਿਆਂ ਕਿਸੇ ਪੰਡਿਤ ਦੁਆਰਾ ਕੀਤੀ ਯੋਗ-ਵਸਿਸ਼ਟ ਦੀ ਕਥਾ ਨੂੰ ਤੇਜ਼ ਲਿਖਾਰੀ ਲਗਾ ਕੇ ਲਿਪੀਬੱਧ ਕਰਵਾਇਆ, ਤਾਂ ਜੋ ਜਿਗਿਆਸੂ ਇਸ ਤੋਂ ਲਾਭ ਉਠਾ ਸਕਣ। ਇਸ ਦੀ ਕਥਾ ਅੱਡਣ ਸ਼ਾਹ ਦੇ ਡੇਰੇ ਆਮ ਹੁੰਦੀ ਰਹਿੰਦੀ ਸੀ। ਇਸ ਤਰ੍ਹਾਂ ਭਾਵੇਂ ਇਹ ਕਿਸੇ ਸੇਵਾਪੰਥੀ ਸਾਧਕ ਦੀ ਰਚਨਾ ਨਹੀਂ, ਪਰ ਇਸ ਨੂੰ ਭਾਸ਼ਾ ਰੂਪ ਦੇਣ ਵਿਚ ਸੇਵਾ-ਪੰਥ ਦਾ ਯੋਗਦਾਨ ਜ਼ਰੂਰ ਮੰਨਿਆ ਜਾਵੇਗਾ। ਭਾਈ ਅੱਡਣ ਸ਼ਾਹ ਚੂੰਕਿ 1734 ਈ. ਤੋਂ 1754 ਈ. ਤਕ ਸ਼ਾਹਦਰੇ ਟਿਕੇ ਸਨ, ਇਸ ਲਈ ਇਸ ਦੇ ਲਿਖੇ ਜਾਣ ਦਾ ਸਮਾਂ ਇਸ ਵਿਚਾਲੇ ਹੀ ਹੋਵੇਗਾ।

ਇਸ ਰਚਨਾ ਦਾ ਅਨੁਵਾਦ ਕਰਦਿਆਂ ਅਨੁਵਾਦਕ ਨੇ ਮੂਲ ਰਚਨਾ ਦੇ ਆਧਾਰ-ਭੂਤ ਭਾਵ ਦੀ ਰਖਿਆ ਕਰਦੇ ਹੋਇਆਂ ਅਨਾਵੱਸ਼ਕ ਪ੍ਰਸੰਗਾਂ ਅਤੇ ਵਰਣਨ-ਮਾਤ੍ਰ ਲਈ ਸ਼ਾਮਲ ਕੀਤੇ ਅਧਿਆਵਾਂ ਨੂੰ ਕਿਤੇ ਕਿਤੇ ਛਡਿਆ ਵੀ ਹੈ। ਇਸਤਰੀਵਾਚੀ ਸ਼ਬਦਾਂ ਅਤੇ ਇਥੋਂ ਤਕ ਚੂਡਾਲਾ ਵਰਗੀਆਂ ਸਤਵੰਤੀ ਨਾਰੀਆਂ ਦੇ ਚਰਿਤ੍ਰਾਂ ਨੂੰ ਵੀ ਸ਼ਾਮਲ ਨਹੀਂ ਕੀਤਾ ਗਿਆ। ਇਸ ਤੋਂ ਅਨੁਵਾਦਕ ਦੀ ਇਸਤਰੀਆਂ ਪ੍ਰਤਿ ਅਨੁਦਾਰਤਾ ਦੀ ਭਾਵਨਾ ਸਪੱਸ਼ਟ ਹੈ। ਇਸ ਤੋਂ ਇਲਾਵਾ ਵੀ ਸੇਵਾਪੰਥ ਦੀਆਂ ਅਨੇਕ ਮਾਨਤਾਵਾਂ ਨੂੰ ਕਥਾ-ਪ੍ਰਸੰਗਾਂ ਰਾਹੀਂ ਅਤੇ ਭਾਵਾਭਿਵਿਅਕਤੀ ਵੇਲੇ ਸਥਾਪਿਤ ਕਰਨ ਦਾ ਉਦਮ ਕੀਤਾ ਗਿਆ ਹੈ ਜੋ ਪ੍ਰਕਾਰਾਂਤਰ ਨਾਲ ਸਿੱਖ ਧਰਮ ਦਾ ਪ੍ਰਭਾਵ ਹੀ ਕਿਹਾ ਜਾ ਸਕਦਾ ਹੈ। ਭਾਸ਼ਾ ਦੀ ਦ੍ਰਿਸ਼ਟੀ ਤੋਂ ਇਸ ਨੂੰ ਹਿੰਦਵੀ ਦੀ ਰਚਨਾ ਹੀ ਮੰਨਿਆ ਜਾਵੇਗਾ। ਕਿਤੇ ਕਿਤੇ ਹੀ ਪੰਜਾਬੀ ਭਾਸ਼ੀ ਲੇਖਕ ਦਾ ਪੰਜਾਬੀਪਨ ਉਭਰਦਾ ਪ੍ਰਤੀਤ ਹੁੰਦਾ ਹੈ, ਉਂਜ ਪ੍ਰਧਾਨ ਰੂਪ ਵਿਚ ਇਸ ਦਾ ਗੱਦ ਹਿੰਦਵੀ ਭਾਸ਼ੀ ਹੈ।

# ਰ

**ਰਹੱਸਵਾਦ** (ਗੁਰਮਤਿ) : ਇਸ ਨੂੰ ਸਿੱਖ 'ਰਹੱਸ-ਸਾਧਨਾ' ਦਾ ਨਾਂ ਵੀ ਦਿੱਤਾ ਜਾ ਸਕਦਾ ਹੈ। ਗੁਰਮਤਿ ਪ੍ਰਤਿਪਾਦਿਤ ਪ੍ਰੇਮ-ਭਗਤੀ ਹੀ ਅਸਲ ਵਿਚ ਰਹੱਸ-ਸਾਧਨਾ ਹੈ। ਇਹ ਅਜਿਹੀ ਸਾਧਨਾ ਹੈ ਜਿਸ ਰਾਹੀਂ ਸੰਸਾਰਿਕ ਦੁਖ-ਸੁਖ ਦਾ ਪ੍ਰਭਾਵ ਮਿਟ ਜਾਂਦਾ ਹੈ ਅਤੇ ਆਤਮਾ ਨੂੰ ਇਕ ਅਲੌਕਿਕ ਆਨੰਦ ਦੀ ਪ੍ਰਾਪਤੀ ਹੁੰਦੀ ਹੈ (ਵੇਖੋ 'ਆਨੰਦਵਾਦ ਦਾ ਸਿੱਖ ਸੰਦਰਭ')। ਅਲੌਕਿਕ ਆਨੰਦ ਵਰਣਨ ਤੋਂ ਪਰੇ ਹੈ, ਇਹ ਕਥਨ ਕਰਨ ਦਾ ਵਿਸ਼ਾ ਹੋ ਹੀ ਨਹੀਂ ਸਕਦਾ ਹੈ। ਇਹ ਵਿਸਮਾਦੀ ਛੋਹ ਨੂੰ ਮਾਣਨ ਦੀ ਅਵਸਥਾ ਹੈ। ਵਿਦਵਾਨਾਂ ਦੀ ਸਥਾਪਨਾ ਹੈ ਕਿ ਜਦੋਂ ਲੌਕਿਕਤਾ ਤੋਂ ਬੇਮੁਖ ਹੋ ਕੇ ਕਿਸੇ ਅਗਿਆਤ ਰਹੱਸਮਈ ਅਲੌਕਿਕ ਸ਼ਕਤੀ ਪ੍ਰਤਿ ਪ੍ਰੇਮ, ਉਤਸੁਕਤਾ, ਜਿਗਿਆਸਾ, ਲਾਲਸਾ ਜਾਂ ਮਿਲਣ ਦੀ ਅਭਿਲਾਸ਼ਾ ਪ੍ਰਗਟ ਕੀਤੀ ਜਾਂਦੀ ਹੈ, ਤਾਂ ਉਸ ਅਨੁਭਵ ਆਧਾਰਿਤ ਅਵਸਥਾ ਨੂੰ ਰਹੱਸ-ਅਨੁਭੂਤੀ ਕਿਹਾ ਜਾਂਦਾ ਹੈ। ਇਸ ਨੂੰ 'ਦੈਵੀ-ਅਨੁਭੂਤੀ' ਦਾ ਨਾਂ ਵੀ ਦਿੱਤਾ ਜਾ ਸਕਦਾ ਹੈ।

ਰਹੱਸ-ਸਾਧਨਾ ਨੂੰ ਪਰਿਭਾਸ਼ਿਤ ਨਹੀਂ ਕੀਤਾ ਜਾ ਸਕਦਾ, ਕਿਉਂਕਿ ਇਸ ਦਾ ਅਨੁਭਵ ਵਰਣਨ ਤੋਂ ਪਰੇ ਹੈ। ਗੁਰੂ ਨਾਨਕ ਦੇਵ ਜੀ ਨੇ ਸੋਰਠਿ ਰਾਗ ਵਿਚ ਕਿਹਾ ਹੈ— *ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ। ਅਕਥੇ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ।* (ਗ.ਗ੍ਰੰ.635)। ਇਹ ਅਸਲ ਵਿਚ ਕੋਈ

ਸਿੱਧਾਂਤ ਨਹੀਂ? ਕੇਵਲ ਮਾਨਸਿਕ ਅਵਸਥਾ ਹੈ, ਇਕ ਵਿਸਮਾਦੀ ਮਾਹੌਲ ਹੈ। ਡਾ. ਰਾਮਕੁਮਾਰ ਵਰਮਾ ('ਕਬੀਰ ਕਾ ਰਹੱਸਵਾਦ') ਅਨੁਸਾਰ ਰਹੱਸਵਾਦ ਜੀਵਾਤਮਾ ਦੀ ਉਸ ਅੰਦਰਲੀ ਪ੍ਰਵ੍ਰਿੱਤੀ ਦਾ ਪ੍ਰਕਾਸ਼ਨ ਹੈ ਜਿਸ ਵਿਚ ਉਹ ਦੈਵੀ ਅਤੇ ਅਲੌਕਿਕ ਸ਼ਕਤੀ ਨਾਲ ਆਪਣਾ ਸ਼ਾਂਤ ਅਤੇ ਨਿਰਛਲ ਸੰਬੰਧ ਜੋੜਨਾ ਚਾਹੁੰਦੀ ਹੈ। ਇਹ ਸੰਬੰਧ ਇਥੋਂ ਤਕ ਵਧ ਜਾਂਦਾ ਹੈ ਕਿ ਦੋਹਾਂ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਇਹ ਪਰਮ-ਸੱਤਾ ਨਾਲ ਅਦ੍ਵੈਤ ਸੰਬੰਧ ਦਾ ਲਖਾਇਕ ਹੈ।

ਰਹੱਸਵਾਦ ਨੂੰ ਵਿਦਵਾਨਾਂ ਨੇ ਦੋ ਪ੍ਰਕਾਰਾਂ ਦਾ ਮੰਨਿਆ ਹੈ— ਇਕ ਗਿਆਨ-ਆਧਾਰਿਤ, ਜਿਸ ਨੂੰ ਦਾਰਸ਼ਨਿਕ ਰਹੱਸਵਾਦ ਕਿਹਾ ਜਾਂਦਾ ਹੈ। ਦੂਜਾ ਪ੍ਰੇਮ-ਆਧਾਰਿਤ ਜਿਸ ਨੂੰ ਭਾਵਾਤਮਕ ਰਹੱਸਵਾਦ ਦਾ ਨਾਂ ਦਿੱਤਾ ਜਾਂਦਾ ਹੈ। ਗੁਰਬਾਣੀ ਵਿਚ ਜਿਸ ਰਹੱਸਵਾਦ ਦਾ ਚਿਤ੍ਰਣ ਹੋਇਆ ਹੈ, ਉਹ ਨਿਸਚੇ ਹੀ ਭਾਵਾਤਮਕ ਅਥਵਾ ਪ੍ਰੇਮ-ਆਧਾਰਿਤ ਹੈ। ਗੁਰਮਤਿ-ਭਗਤੀ ਅਸਲ ਵਿਚ ਹੈ ਹੀ ਪ੍ਰੇਮ-ਭਗਤੀ ਜਾਂ ਭਾਉ-ਭਗਤੀ (ਵੇਖੋ)। ਪ੍ਰੇਮ ਦਾ ਸਰੂਪ ਸਦਾ ਦ੍ਵੈਤ-ਮੁਕਤ ਅਥਵਾ ਹਉਮੈ-ਮੁਕਤ ਹੋਵੇ, ਕਿਉਂਕਿ—*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।* (ਗੁ.ਗ੍ਰੰ.560)।

ਰਹੱਸਵਾਦ ਸੰਬੰਧੀ ਵਿਦਵਾਨਾਂ ਨੇ ਕਈ ਅਵਸਥਾਵਾਂ ਜਾਂ ਵਿਕਾਸ-ਦਿਸ਼ਾਵਾਂ ਵਲ ਸੰਕੇਤ ਕੀਤਾ ਹੈ। ਗੁਰਮਤਿ ਰਹੱਸ-ਸਾਧਨਾ ਦਾ ਵਿਕਾਸ 'ਜਪੁਜੀ' ਬਾਣੀ ਵਿਚੋਂ ਸਹਿਜੇ ਹੀ ਵੇਖਿਆ ਜਾ ਸਕਦਾ ਹੈ। ਕੀਰਤਨ, ਸ਼੍ਰਵਣ ਅਤੇ ਮਨਨ ਦੀਆਂ ਅਵਸਥਾਵਾਂ ਨੂੰ ਪਾਰ ਕਰਦਾ ਜਿਗਿਆਸੂ ਪੰਜ-ਖੰਡੀ (ਵੇਖੋ 'ਪੰਜ-ਖੰਡ') ਅਵਸਥਾ ਵਿਚ ਪਹੁੰਚਦਾ ਹੈ। ਇਹ ਯਾਤ੍ਰਾ ਗੁਰੂ ਨਾਨਕ ਦੇਵ ਜੀ ਦੀ ਮੌਲਿਕ ਅਨੁਭੂਤੀ ਉਤੇ ਆਧਾਰਿਤ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਵਰਣਿਤ ਪ੍ਰੇਮ (ਵੇਖੋ) ਸਵੱਛ, ਸਹਿਜ ਅਤੇ ਮਰਯਾਦਿਤ ਹੈ। ਇਸ ਦਾ ਆਧਾਰ ਦੰਪਤਿਕ ਹੈ। ਇਹੀ ਪ੍ਰੇਮ ਉਜਲਾ ਅਤੇ ਸ੍ਰੇਸ਼ਠ ਹੈ। ਬਾਕੀ ਦੇ ਪ੍ਰੇਮ ਇਸ ਦੇ ਪੂਰਕ ਮੰਨੇ ਜਾਂਦੇ ਹਨ। ਉਨ੍ਹਾਂ ਵਿਚ ਪ੍ਰੇਮੀ-ਪ੍ਰੇਮਿਕਾ ਵਿਚ ਇਕ ਖ਼ਾਸ ਕਿਸਮ ਦੀ ਵਿਥ ਬਣੀ ਰਹਿੰਦੀ ਹੈ, ਦੋਹਾਂ ਦੀ ਸੁਤੰਤਰ ਹੋਂਦ ਦਾ ਅਹਿਸਾਸ ਹੁੰਦਾ ਹੈ, ਪਰ ਦੰਪਤਿਕ ਸੰਬੰਧ ਵਾਲੇ ਪ੍ਰੇਮ ਵਿਚ ਦ੍ਵੈਤ ਭਾਵ ਦਾ ਕੋਈ ਸਥਾਨ ਨਹੀਂ ਹੈ।

ਗੁਰਬਾਣੀ ਦਾ ਰਹੱਸ-ਅਨੁਭਵ ਮੁੱਖ ਰੂਪ ਵਿਚ ਵਿਯੋਗ ਅਵਸਥਾ ਵਾਲਾ ਹੈ, ਕਿਉਂਕਿ ਆਤਮਾ ਰੂਪੀ ਇਸਤਰੀ ਪਰਮਾਤਮਾ ਰੂਪੀ ਪਤੀ ਤੋਂ ਵਿਛੜੀ ਹੋਈ ਹੈ। ਵਿਛੋੜੇ ਦੀ ਅਵਸਥਾ ਦੇ ਹਰ ਪ੍ਰਕਾਰ ਦੇ ਭਾਵਾਂ ਦੀ ਗੁਰਬਾਣੀ ਵਿਚ ਅਭਿਵਿਅਕਤੀ ਹੋਈ ਹੈ। 'ਡਖਣੇ ਸ਼ਲੋਕ' ਅਤੇ ਛੰਤ ਇਸ ਭਾਵ ਨੂੰ ਪ੍ਰਗਟਾਉਣ ਵਾਲੇ ਸੁੰਦਰ ਸੰਦਰਭ ਹਨ। ਇਨ੍ਹਾਂ ਵਿਚ ਜੀਵਾਤਮਾ ਦੀ ਬੇਬਸੀ, ਅਧੀਰਤਾ, ਦੀਨਤਾ, ਵਿਆਕੁਲਤਾ ਦੇ ਭਾਵਾਂ ਦਾ ਬੜਾ ਮਾਰਮਿਕ ਅਤੇ ਪ੍ਰਭਾਵਸ਼ਾਲੀ ਚਿਤ੍ਰਣ ਹੋਇਆ ਹੈ। ਸਚ ਤਾਂ ਇਹ ਹੈ ਕਿ ਪ੍ਰੀਤਮ ਦੀ ਯਾਦ ਵਿਚ ਜੀਵਾਤਮਾ ਦੀ ਤੜਪ ਵਰਣਨ ਤੋਂ ਪਰੇ ਹੈ, ਉਸ ਨੂੰ ਪ੍ਰਗਟ ਕਰਨ ਲਈ ਸ਼ਬਦ ਸਾਥ ਨਹੀਂ ਦਿੰਦੇ। ਵਿਯੋਗ ਵਿਚ ਘੁਲ-ਘੁਲ ਕੇ ਜੀਵਾਤਮਾ ਬਹੁਤ ਕਮਜ਼ੋਰ ਹੋ ਗਈ ਹੈ। ਗਉੜੀ ਰਾਗ ਦੇ ਇਕ ਛੰਤ ਵਿਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ। ਸਾਧਨ ਦੁਬਲੀਆ ਜੀਉ ਪਿਰ ਕੈ ਹਾਵੈ। ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ। ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ।* (ਗੁ.ਗ੍ਰੰ.242)।

ਵਿਯੋਗ-ਪੱਖ ਦੇ ਨਾਲ ਹੀ ਗੁਰੂ ਗ੍ਰੰਥ ਸਾਹਿਬ ਵਿਚ ਸੰਯੋਗ-ਸੁਖ ਦੀ ਅਵਸਥਾ ਦਾ ਵੀ ਕਿਤੇ ਕਿਤੇ ਚਿਤ੍ਰਣ ਹੋਇਆ ਹੈ। ਸਾਧਕਾਂ ਦੇ ਮਨ ਵਿਚ ਪ੍ਰੀਤਮ ਦੇ ਮਿਲਣ ਦਾ ਚਾਉ ਹੈ ਕਿਉਂਕਿ ਉਸ ਨੂੰ ਕੇਵਲ ਪਰਮਾਤਮਾ ਦਾ ਹੀ ਆਸਰਾ ਹੈ—*ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ। ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾਰਾਮ। ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ।* (ਗੁ.ਗ੍ਰੰ.764)। ਪ੍ਰੀਤਮ ਦੇ ਬਾਰਾਤ ਸਹਿਤ ਆਉਣ ਵੇਲੇ ਸਾਧਿਕਾ ਵਲੋਂ ਕੀਤੇ ਸ਼ਿੰਗਾਰ ਅਤੇ ਮੰਗਲਮਈ ਗੀਤਾਂ ਦਾ ਵਿਸ਼ੇਸ਼ ਤਲੀਨਤਾ ਨਾਲ ਜ਼ਿਕਰ ਕੀਤਾ ਗਿਆ ਹੈ—*ਆਵਹੁ ਮੀਤ ਪਿਆਰੇ। ਮੰਗਲ ਗਾਵਹੁ ਨਾਰੇ। ਸਚੁ ਮੰਗਲੁ ਗਾਵਹੁ ਤਾਂ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ। ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ। ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ। ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ।* (ਗੁ.ਗ੍ਰੰ.764)।

ਸੁਆਗਤ ਅਤੇ ਮਾਂਗਲਿਕ ਗੀਤਾਂ ਤੋਂ ਬਾਦ

ਵਿਆਹ ਦਾ ਅਵਸਰ ਆਉਂਦਾ ਹੈ। ਵਿਆਹ ਦੀਆਂ ਸਾਰੀਆਂ ਤਿਆਰੀਆਂ ਤੋਂ ਬਾਦ ਸ਼ੋਭਾਸ਼ਾਲੀ ਢੰਗ ਨਾਲ ਵਿਆਹ ਹੁੰਦਾ ਹੈ—*ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ।* (ਗੁ.ਗ੍ਰੰ.765)। ਵਿਆਹ ਤੋਂ ਬਾਦ ਸਾਧਿਕਾ ਦੇ ਮਨ ਵਿਚ ਲੱਜਾ, ਭੈ, ਸੰਕੋਚ, ਸੰਦੇਹ, ਸ਼ੰਕਾ ਆਦਿ ਅਨੇਕ ਭਾਵਨਾਵਾਂ ਦਾ ਸੰਚਾਰ ਹੁੰਦਾ ਹੈ। ਅੰਤ ਵਿਚ ਸੰਯੋਗ-ਸੁਖ ਦਾ ਪਰਮਾਨੰਦ ਪ੍ਰਾਪਤ ਹੁੰਦਾ ਹੈ। ਸਾਧਿਕਾ ਦੀ ਚਿਰ-ਅਭਿਲਾਸ਼ਾ ਪੂਰੀ ਹੋ ਜਾਂਦੀ ਹੈ—*ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ।* (ਗੁ.ਗ੍ਰੰ.242)। ਇਸ ਪ੍ਰੇਮ-ਅਨੁਭਵ ਵਿਚ ਵਿਯੋਗ-ਦਸ਼ਾ ਤੋਂ ਸੰਯੋਗ-ਅਵਸਥਾ ਵਲ ਹੋਣ ਵਾਲੀ ਅਧਿਆਤਮਿਕ ਯਾਤ੍ਰਾ ਦਾ ਸੁੰਦਰ ਚਿਤ੍ਰਣ ਤੁਖਾਰੀ ਰਾਗ ਦੇ 'ਬਾਰਹਮਾਹਾ' ਵਿਚ ਹੋਇਆ ਹੈ। ਅੰਤ ਉਤੇ ਗੁਰੂ ਜੀ ਨੇ ਅਦ੍ਵੈਤ ਸਥਿਤੀ ਦਾ ਚਿਤ੍ਰਣ ਕਰਦਿਆਂ ਲਿਖਿਆ ਹੈ—*ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ। ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ।* (ਗੁ.ਗ੍ਰੰ.1109)।

ਸਪੱਸ਼ਟ ਹੈ ਕਿ ਗੁਰਮਤਿ ਰਹੱਸਵਾਦ ਪ੍ਰੇਮ-ਆਧਾਰਿਤ ਹੈ। ਇਸ ਵਿਚ ਵਿਯੋਗ-ਅਵਸਥਾ ਤੋਂ ਸੰਯੋਗ-ਅਵਸਥਾ ਤਕ ਦੇ ਅਲੌਕਿਕ ਛਿਣਾਂ ਦਾ ਸੁੰਦਰ ਚਿਤ੍ਰਣ ਹੋਇਆ ਹੈ। ਇਹ ਚਿਤ੍ਰਣ ਨਿਰਮਲ ਭਾਵ-ਬੌਧਿਕ ਹੀ ਨਹੀਂ, ਅਖੰਡ ਅਨੁਭੂਤੀ ਵਾਲਾ ਵੀ ਹੈ। ਇਸ ਤਰ੍ਹਾਂ ਗੁਰਮਤਿ ਰਹੱਸਵਾਦ ਮੂਲ ਰੂਪ ਵਿਚ ਪ੍ਰੇਮ-ਭਗਤੀ ਅਥਵਾ ਗੁਰਮਤਿ ਭਗਤੀ ਹੀ ਹੈ।

**ਰਹਾਉ** : ਇਸ ਦਾ ਸੰਬੰਧ ਸੰਗੀਤ-ਅਨੁਸ਼ਾਸਨ ਨਾਲ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਚਉਪਦਿਆਂ ਜਾਂ ਅਸ਼ਟਪਦੀਆਂ ਦੇ ਪਹਿਲੇ ਪਦੇ ਤੋਂ ਪਹਿਲਾਂ ਜਾਂ ਬਾਦ ਆਮ ਤੌਰ 'ਤੇ ਇਕ ਜਾਂ ਦੋ ਤੁਕਾਂ 'ਰਹਾਉ' ਦੀਆਂ ਲਿਖੀਆਂ ਮਿਲਦੀਆਂ ਹਨ। ਭਾਰਤੀ ਸੰਗੀਤ-ਸ਼ਾਸਤ੍ਰ ਵਿਚ ਇਸ ਨੂੰ 'ਟੇਕ' ਜਾਂ 'ਸਥਾਈ' ਕਿਹਾ ਜਾਂਦਾ ਹੈ। ਇਸ ਦਾ ਭਾਵ ਹੈ ਠਹਿਰਨਾ ਜਾਂ ਰੁਕਣਾ। ਬਾਣੀਕਾਰਾਂ ਨੇ ਪਦਿਆਂ/ਸ਼ਬਦਾਂ ਦੇ ਭਾਵਾਂ ਨੂੰ 'ਸਾਰਾਂਸ਼' ਰੂਪ ਵਿਚ 'ਰਹਾਉ' ਵਿਚ ਬੰਨ੍ਹਿਆ ਹੈ। ਇਸ ਤਰ੍ਹਾਂ 'ਰਹਾਉ' ਦੀਆਂ ਤੁਕਾਂ ਕੇਂਦਰੀ ਭਾਵ ਦੀਆਂ ਸੂਚਕ ਹਨ। ਕਈ ਵਡੀਆਂ ਬਾਣੀਆਂ ਵਿਚ ਵੀ 'ਰਹਾਉ' ਦੀਆਂ ਤੁਕਾਂ ਮਿਲ ਜਾਂਦੀਆਂ ਹਨ, ਉਥੇ ਇਹ ਉਸ ਬਾਣੀ ਦੇ ਕੇਂਦਰੀ ਭਾਵ ਦੀਆਂ ਸੂਚਕ ਹਨ, ਜਿਵੇਂ 'ਸੁਖਮਨੀ', 'ਸਿਧ-ਗੋਸਟਿ', 'ਓਅੰਕਾਰ' ਆਦਿ ਵਿਚ। ਕਈਆਂ ਸ਼ਬਦਾਂ ਵਿਚ ਇਕ ਤੋਂ ਅਧਿਕ ਰਹਾਉ ਵੀ ਲਿਖੇ ਮਿਲਦੇ ਹਨ। ਇਹ ਪਹਿਲੇ ਰਹਾਉ ਦੇ ਭਾਵ ਦੀ ਪੁਸ਼ਟੀ, ਸਪੱਸ਼ਟਤਾ ਜਾਂ ਪ੍ਰਤਿ-ਉਤਰ ਦੀ ਭੂਮਿਕਾ ਨਿਭਾਉਂਦੇ ਹਨ।

ਭਾਈ ਕਾਨ੍ਹ ਸਿੰਘ ('ਮਹਾਨਕੋਸ਼') ਦੀ ਧਾਰਣਾ ਹੈ ਕਿ 'ਰਹਾਉ' ਤੋਂ ਭਾਵ ਉਹ ਪਦ ਜੋ ਗਾਉਣ ਵੇਲੇ ਬਾਰ ਬਾਰ ਅੰਤਰੇ ਪਿਛੋਂ ਵਰਤਿਆ ਜਾਵੇ। ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਵਿਚ ਜੋ 'ਰਹਾਉ' ਸ਼ਬਦ ਆਉਂਦਾ ਹੈ, ਉਸ ਦਾ ਇਹੀ ਭਾਵ ਹੈ । ਇਸ ਨੂੰ ਟੇਕ ਜਾਂ ਸਥਾਈ ਵੀ ਕਿਹਾ ਜਾ ਸਕਦਾ ਹੈ।

ਡਾ. ਗੁਰਨਾਮ ਸਿੰਘ ('ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ') ਅਨੁਸਾਰ ਗੁਰਮਤਿ ਸੰਗੀਤ-ਵਿਧਾਨ ਦੇ ਅੰਤਰਗਤ ਸ਼ਬਦ ਗਾਇਨ ਪ੍ਰਸਤੁਤੀ ਹਿਤ 'ਰਹਾਉ' ਦਾ ਕੇਂਦਰਕਾਰੀ ਅਤੇ ਵਿਸ਼ੇਸ਼ ਮਹੱਤਵ ਹੈ। 'ਰਹਾਉ' ਦੀ ਤੁਕ ਵਿਚ ਸ਼ਬਦ-ਰਚਨਾ ਦਾ ਕੇਂਦਰੀ ਭਾਵ ਮੌਜੂਦ ਹੁੰਦਾ ਹੈ, ਜਿਸ ਨੇ ਕੇਂਦਰਕਾਰੀ ਸੰਚਾਲਕ ਸ਼ਕਤੀ ਵਜੋਂ ਕਾਰਜਸ਼ੀਲ ਹੋਣਾ ਹੈ।

ਸੰਖੇਪ ਵਿਚ, ਕਿਸੇ ਸ਼ਬਦ ਵਿਚ 'ਰਹਾਉ' ਦੀ ਸਥਿਤੀ ਆਧਾਰ-ਸ਼ਿਲਾ ਵਲੀ ਹੈ ਕਿਉਂਕਿ ਇਸ ਵਿਚ ਸ਼ਬਦ ਦਾ ਕੇਂਦਰੀ ਭਾਵ ਸਮੋਇਆ ਹੋਇਆ ਹੁੰਦਾ ਹੈ। ਧਿਆਨ ਰਹੇ ਕਿ ਜੇ 'ਰਹਾਉ' ਵਾਲੀ ਤੁਕ ਨੂੰ ਸਥਾਈ ਬਣਾਉਣ ਦੀ ਥਾਂ 'ਤੇ ਉਸ ਸ਼ਬਦ ਦੀ ਕਿਸੇ ਹੋਰ ਤੁਕ ਨੂੰ ਸਥਾਈ ਬਣਾਇਆ ਜਾਏ ਤਾਂ ਸ਼ਬਦ ਦਾ ਪੂਰਾ ਭਾਵ ਹੀ ਬਦਲ ਜਾਂਦਾ ਹੈ। ਜਿਵੇਂ ਕਿਸੇ ਇਕ ਰਾਗ ਦਾ ਸ਼ਬਦ ਕਿਸੇ ਦੂਜੇ ਰਾਗ ਵਿਚ ਗਾਉਣ ਨਾਲ ਉਸ ਦਾ ਪ੍ਰਭਾਵ ਬਦਲ ਜਾਂਦਾ ਹੈ, ਉਸੇ ਤਰ੍ਹਾਂ 'ਰਹਾਉ' ਵਾਲੀ ਤੁਕ ਨੂੰ ਕਿਸੇ ਹੋਰ ਤੁਕ ਨਾਲ ਬਦਲਣ 'ਤੇ ਸ਼ਬਦ ਦਾ ਪ੍ਰਭਾਵ ਵਿਖੰਡਿਤ ਹੋ ਜਾਂਦਾ ਹੈ।

**ਰਹਿਤਨਾਮੇ** : ਇਹ ਦੋ ਸ਼ਬਦਾਂ—ਰਹਿਤ ਅਤੇ ਨਾਮਾ—ਦਾ ਸੰਯੁਕਤ ਰੂਪ ਹੈ। 'ਰਹਿਤ' ਦਾ ਅਰਥ ਹੈ ਰਹਿਣੀ, ਅਮਲ। 'ਨਾਮਾ' ਫ਼ਾਰਸੀ ਸ਼ਬਦ ਹੈ ਜਿਸ ਦਾ ਅਰਥ ਹੈ ਲਿਖਿਤ ਜੋ ਭਾਵੇਂ ਚਿਠੀ ਰੂਪ ਵਿਚ ਹੋਵੇ ਜਾਂ ਪੁਸਤਕ ਰੂਪ ਵਿਚ। ਇਸ ਤਰ੍ਹਾਂ 'ਰਹਿਤਨਾਮਾ' ਤੋਂ ਭਾਵ ਹੈ ਉਹ ਰਚਨਾ ਜਿਸ ਵਿਚ

ਸਿੱਖ ਧਰਮ ਦੀ ਮਰਯਾਦਾ ਨੂੰ ਚਿਤਰਿਆ ਗਿਆ ਹੋਵੇ। ਸਿੱਖ ਜਗਤ ਵਿਚ ਰਹਿਤਨਾਮਿਆਂ ਦਾ ਉਤਨਾ ਹੀ ਮਹੱਤਵ ਅਤੇ ਪ੍ਰਭਾਵ ਹੈ, ਜਿਤਨਾ ਹਿੰਦੂ ਧਰਮ ਵਿਚ ਸਮ੍ਰਿਤੀਆਂ ਦੀ ਅਹਿਮੀਅਤ ਹੈ। ਮਹਾਨਕੋਸ਼ਕਾਰ ਅਨੁਸਾਰ—ਰਹਿਤਨਾਮਾ ਉਹ ਪੁਸਤਕ ਹੈ ਜਿਸ ਵਿਚ ਸਿੱਖ ਧਰਮ ਦੇ ਨਿਯਮਾਂ ਅਨੁਸਾਰ ਰਹਿਣ ਦੀ ਰੀਤੀ ਦਸੀ ਗਈ ਹੋਵੇ। ਸਿੱਖਾਂ ਲਈ ਵਿਧੀ-ਨਿਸ਼ੇਧ ਕਰਮਾਂ ਦਾ ਜਿਸ ਵਿਚ ਵਰਣਨ ਹੋਵੇ।

ਆਮ ਤੌਰ 'ਤੇ 'ਰਹਿਤ' ਦੋ ਪ੍ਰਕਾਰ ਦੀ ਮੰਨੀ ਗਈ ਹੈ। ਇਕ ਅੰਦਰਲੀ ਰਹਿਤ, ਇਸ ਨੂੰ ਮਾਨਸਿਕ ਰਹਿਤ ਵੀ ਕਿਹਾ ਜਾ ਸਕਦਾ ਹੈ। ਇਸ ਪ੍ਰਕਾਰ ਰਹਿਤ ਦਾ ਸਰੋਤ ਅਧਿਕਤਰ ਗੁਰਬਾਣੀ ਹੈ। ਦੂਜੀ ਬਾਹਰਲੀ ਰਹਿਤ, ਜਿਸ ਦਾ ਸੰਬੰਧ ਮਨੁੱਖ ਦੇ ਸ਼ਰੀਰ ਨਾਲ ਹੈ ਜਾਂ ਉਸ ਦੇ ਸਮਾਜਿਕ ਵਿਵਹਾਰ ਅਤੇ ਚਲਨ ਨਾਲ ਹੈ। ਇਸ ਵਿਚ ਧਾਰਮਿਕ ਅਨੁਸ਼ਠਾਨ ਅਥਵਾ ਵਿਧੀ-ਵਿਧਾਨ ਵੀ ਸ਼ਾਮਲ ਕੀਤੇ ਜਾ ਸਕਦੇ ਹਨ। ਰਹਿਤਨਾਮਿਆਂ ਵਿਚਲੇ ਕੱਥ ਦਾ ਸੰਬੰਧ ਅਧਿਕਤਰ ਬਾਹਰਲੀ ਰਹਿਤ ਨਾਲ ਹੈ।

ਰਹਿਤਨਾਮਾ ਇਕ ਨਹੀਂ, ਅਨੇਕ ਹਨ ਅਤੇ ਇਨ੍ਹਾਂ ਦੀ ਗਿਣਤੀ ਸਦਾ ਵਧਦੀ ਰਹੀ ਹੈ। 'ਗੁਰਮਤ ਮਾਰਤੰਡ' ਵਿਚ ਭਾਈ ਕਾਹਨ ਸਿੰਘ ਨੇ 28 ਰਹਿਤਨਾਮਿਆਂ ਦਾ ਜ਼ਿਕਰ ਕੀਤਾ ਹੈ ਅਤੇ ਉਨ੍ਹਾਂ ਨੂੰ ਅਗੋਂ ਦੋ ਮੁੱਖ ਭਾਗਾਂ ਵਿਚ ਵੰਡਦੇ ਹੋਇਆਂ ਹੇਠ ਲਿਖੇ ਅਨੁਸਾਰ ਵਿਵਰਣ ਦਿੱਤਾ ਹੈ :

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, (2) ਦਸਮੇਸ਼ ਜੀ ਦੀ ਸ੍ਰੀ ਮੁਖਵਾਕ ਬਾਣੀ, ਜੋ ਖ਼ਾਲਸਾ ਧਰਮ ਦੇ ਨਿਯਮਾਂ ਦੀ ਪ੍ਰਤਿਪਾਦਨ ਕਰਦੀ ਹੈ। (3) ਭਾਈ ਗੁਰਦਾਸ ਜੀ ਦੀ ਬਾਣੀ, (4) ਭਾਈ ਨੰਦ ਲਾਲ ਜੀ ਦੀ ਬਾਣੀ।

(ਅ) ਅੱਗੇ ਲਿਖੇ ਗ੍ਰੰਥ ਭੀ ਰਹਿਤਨਾਮਿਆਂ ਵਿਚ ਸ਼ੁਮਾਰ ਕੀਤੇ ਜਾਂਦੇ ਹਨ—(1) ਜਨਮਸਾਖੀ ਗੁਰੂ ਨਾਨਕ ਦੇਵ ਜੀ, (2) ਗਿਆਨ ਰਤਨਾਵਲੀ, (3) ਭਗਤ ਰਤਨਾਵਲੀ, (4) ਸਰਬ ਲੋਹ ਵਿਚ ਜੋ ਸਿੱਖ ਧਰਮ ਸੰਬੰਧੀ ਵਾਕ ਹਨ, (5) ਤਨਖ਼ਾਹਨਾਮਾ, (6) ਚੌਪਾ ਸਿੰਘ ਦਾ ਰਹਿਤਨਾਮਾ, (7) ਪ੍ਰਹਿਲਾਦ ਸਿੰਘ ਦਾ ਰਹਿਤਨਾਮਾ, (8) ਪ੍ਰੇਮ ਸੁਮਾਰਗ, (9) ਪ੍ਰਸ਼ਨੋਤਰ ਭਾਈ ਨੰਦ ਲਾਲ ਦਾ, (10) ਦੇਸਾ ਸਿੰਘ ਦਾ ਰਹਿਤਨਾਮਾ, (11) ਦਯਾ ਸਿੰਘ ਜੀ ਦਾ ਰਹਿਤਨਾਮਾ, (12) ਗੁਰੂ ਸੋਭਾ, (13) ਸਾਧੁ ਸੰਗਤਿ ਕੀ ਪ੍ਰਾਰਥਨਾ, (14) ਰਤਨ ਮਾਲ (ਸੌ ਸਾਖੀ), (15) ਵਾਜਿਬੁਲ ਅਰਜ਼, (16) ਮਹਿਮਾ ਪ੍ਰਕਾਸ਼, (17) ਗੁਰ-ਵਿਲਾਸ ਪਾਤਸ਼ਾਹੀ ੬, (18) ਗੁਰੂ ਬਿਲਾਸ ਪਾਤਸ਼ਾਹੀ ੧੦, (19) ਮੁਕਤਨਾਮਾ, (20) ਗੁਰੂ ਨਾਨਕ ਪ੍ਰਕਾਸ਼, (21) ਗੁਰ ਪ੍ਰਤਾਪ ਸੂਰਜ, (22) ਪੰਥ ਪ੍ਰਕਾਸ਼, (23) ਗੁਰ ਪਦ ਪ੍ਰੇਮ ਪ੍ਰਕਾਸ਼, (24) ਵਿਮਲ ਬਿਬੇਕ ਵਾਰਿਧਿ, ਖ਼ਾਲਸਾ ਸ਼ਤਕ।

ਭਾਈ ਸਾਹਿਬ ਦੀ ਸਥਾਪਨਾ ਹੈ ਕਿ ਜੋ ਵਾਕ 'ੳ' ਵਿਚ ਦਿੱਤੇ ਚਾਰ ਰਹਿਤਨਾਮਿਆਂ ਤੋਂ ਵਿਰੁੱਧ ਨਹੀਂ, ਅੰਗੀਕਾਰ ਕਰਨ-ਯੋਗ ਹੈ।

ਪਿਆਰਾ ਸਿੰਘ ਪਦਮ ਨੇ 'ਰਹਿਤਨਾਮੇ' ਨਾਂ ਦੀ ਜੋ ਪੁਸਤਕ ਸੰਪਾਦਨ ਕੀਤੀ ਹੈ ਉਸ ਵਿਚ ਨਿਮਨਲਿਖਿਤ ਰਹਿਤਨਾਮੇ ਸ਼ਾਮਲ ਕੀਤੇ ਗਏ ਹਨ—(1) ਰਹਿਤਨਾਮਾ ਭਾਈ ਨੰਦ ਲਾਲ, (2) ਤਨਖ਼ਾਹਨਾਮਾ ਭਾਈ ਨੰਦ ਲਾਲ, (3) ਸਾਖੀ ਰਹਿਤ ਕੀ (ਭਾਈ ਨੰਦ ਲਾਲ), (4) ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ, (5) ਰਹਿਤਨਾਮਾ ਭਾਈ ਦਯਾ ਸਿੰਘ, (6) ਰਹਿਤਨਾਮਾ ਭਾਈ ਚਉਪਾ ਸਿੰਘ ਛਿੱਬਰ, (7) ਰਹਿਤਨਾਮਾ ਪਰਮ ਸੁਮਾਰਗ (ਅਗਿਆਤ), (8) ਰਹਿਤ-ਨਾਮਾ ਭਾਈ ਦੇਸਾ ਸਿੰਘ, (9) ਰਹਿਤਨਾਮਾ ਭਾਈ ਸਾਹਿਬ ਸਿੰਘ, (10) ਮੁਕਤਨਾਮਾ ਭਾਈ ਸਾਹਿਬ ਸਿੰਘ, (11) ਰਹਿਤਨਾਮਾ ਸਹਿਜਧਾਰੀਆਂ ਕਾ (ਵਾਜਿਬੁਲਅਰਜ਼), (12) 'ਸਰਬ ਲੋਹ' ਵਿਚ 'ਖ਼ਾਲਸਾ ਮਾਇਆ' (13) 'ਖ਼ਾਲਸਾ ਉਸਤਤਿ' (ਪੰ. ਨਿਹਾਲ ਸਿੰਘ ਲਾਹੌਰੀ), (14) ਖ਼ਾਲਸਾ ਪੰਚਾਸਿਕਾ (ਬਾਵਾ ਸੁਮੇਰ ਸਿੰਘ)।

ਸ਼ਮਸ਼ੇਰ ਸਿੰਘ ਅਸ਼ੋਕ ਨੇ ਰਹਿਤਨਾਮੇ ਸੰਪਾਦਨ ਕਰਨ ਵੇਲੇ ਕੇਵਲ 8 ਰਹਿਤਨਾਮੇ ਸ਼ਾਮਲ ਕੀਤੇ ਹਨ—(1) ਰਹਿਤਨਾਮਾ—ਭਾਈ ਚੌਪਾ ਸਿੰਘ, (2) ਸਾਖੀ ਰਹਿਤ ਕੀ ਪਾਠ ੧੦—ਭਾਈ ਨੰਦ ਲਾਲ ਜੀ, (3) ਤਨਖ਼ਾਹਨਾਮਾ —ਭਾਈ ਪ੍ਰਹਿਲਾਦ ਸਿੰਘ, (4) ਰਹਿਤਨਾਮਾ—ਭਾਈ ਪ੍ਰਹਿਲਾਦ ਸਿੰਘ, (5) ਰਹਿਤਨਾਮਾ—ਭਾਈ ਦਯਾ ਸਿੰਘ ਕਾ, (6) ਤਨਖ਼ਾਹ ਉਪਦੇਸ਼—ਭਾਈ ਦਯਾ ਸਿੰਘ, (7) ਰਹਿਤ ਪ੍ਰਕਾਸ਼—ਬਾਬਾ ਸੁਮੇਰ ਸਿੰਘ ਪਟਨਾ, (8) ਰਹਿਤਨਾਮਾ—ਕਵੀ ਦਰਬਾਰਾ ਸਿੰਘ।

'ਬਿਬੇਕ ਵਾਰਧਿ' ਨਾਂ ਦੇ ਸੰਗ੍ਰਹਿ ਵਿਚ ਪੰਡਿਤ

ਭਗਵਾਨ ਸਿੰਘ ਨੇ 37 ਰਹਿਤਨਾਮਿਆਂ ਨੂੰ ਸ਼ਾਮਲ ਕੀਤਾ ਹੈ। ਕਈ ਵਿਦਵਾਨਾਂ ਨੇ ਰਹਿਤਨਾਮਿਆਂ ਦੀ ਗਿਣਤੀ 40 ਤਕ ਦਸੀ ਹੈ। ਸਚ ਤਾਂ ਇਹ ਹੈ ਕਿ ਰਹਿਤਨਾਮੇ ਲਿਖਣ ਦੀ ਇਕ ਨਿਰੰਤਰ ਪਰੰਪਰਾ ਚਲਦੀ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵੀ ਸੰਨ 1945 ਈ. ਵਿਚ 'ਸਿੱਖ ਰਹਿਤ ਮਰਯਾਦਾ' ਦਾ ਕਿਤਾਬਚਾ ਛਾਪਿਆ ਗਿਆ ਹੈ ਜਿਸ ਨੂੰ ਤਿਆਰ ਕਰਨ ਲਈ ਸਿੱਖ ਵਿਦਵਾਨਾਂ ਅਤੇ ਧਰਮ-ਸਾਧਕਾਂ ਦੀ ਕਮੇਟੀ ਬਣਾਈ ਗਈ ਸੀ।

ਰਹਿਤਨਾਮੇ ਲਿਖਣ ਦੀ ਪਰੰਪਰਾ ਦਾ ਆਰੰਭ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਹੋਇਆ ਅਤੇ ਇਨ੍ਹਾਂ ਨੂੰ ਲਿਖਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਨਿਕਟਵਰਤੀ ਸਿੱਖ ਸਨ ਜਿਨ੍ਹਾਂ ਨੂੰ ਸਿੱਖ ਮਰਯਾਦਾ ਦਾ ਠੀਕ ਠੀਕ ਪਤਾ ਸੀ। ਗੁਰੂ ਸਾਹਿਬਾਨ ਦੇ ਜੀਵਨ-ਕਾਲ ਵਿਚ ਜਦੋਂ ਵੀ ਕੋਈ ਧਰਮ-ਮਰਯਾਦਾ ਦੀ ਸਮਸਿਆ ਉਪਸਥਿਤ ਹੋ ਜਾਂਦੀ, ਉਸ ਦਾ ਸਮਾਧਾਨ ਗੁਰੂ ਸਾਹਿਬਾਨ ਤੋਂ ਹੀ ਹੋ ਜਾਂਦਾ। ਪਰ ਗੁਰੂ ਸਾਹਿਬਾਨ ਤੋਂ ਬਾਦ ਜਦੋਂ ਕੋਈ ਦੇਹ-ਧਾਰੀ ਪਥ-ਪ੍ਰਦਰਸ਼ਕ ਨ ਰਿਹਾ ਅਤੇ ਦਸਮ ਗੁਰੂ ਤੋਂ ਬਾਦ ਸਿੱਖਾਂ ਨੂੰ ਜਿਸ ਸੰਕਟ ਵਿਚੋਂ ਲੰਘਣਾ ਪਿਆ, ਉਸ ਨਾਲ ਸਿੱਖ ਅਨੁਯਾਈਆਂ ਵਿਚ ਕਈ ਵਿਕ੍ਰਿਤ ਰੁਚੀਆਂ ਪ੍ਰਚਲਿਤ ਹੋ ਗਈਆਂ ਜਿਨ੍ਹਾਂ ਦੇ ਸਮਾਧਾਨ ਲਈ ਉਸ ਵੇਲੇ ਦੇ ਮੁਖੀ ਸਿੱਖਾਂ ਨੇ ਮਰਯਾਦਾ ਨੂੰ ਕਾਇਮ ਰਖਣ ਲਈ ਜੋ ਯਤਨ ਕੀਤੇ ਉਨ੍ਹਾਂ ਵਿਚੋਂ ਰਹਿਤਨਾਮੇ ਲਿਖਣ ਦਾ ਉਦਮ ਵਿਸ਼ੇਸ਼ ਮਹੱਤਵ ਰਖਦਾ ਹੈ।

ਇਸ ਪ੍ਰਕਾਰ ਦੀਆਂ ਰਚਨਾਵਾਂ ਵਿਚ ਲੇਖਕ ਗੁਰੂ ਜੀ ਵਲੋਂ ਉਪਦੇਸ਼ ਰੂਪ ਵਿਚ ਮਰਯਾਦਾ ਜਾਂ ਰਹਿਤ ਦੀ ਗੱਲ ਅਖਵਾ ਕੇ ਉਸ ਦੀ ਪਾਲਣਾ ਉਤੇ ਬਲ ਦਿੰਦਾ ਹੈ। ਮੁੱਢਲੇ ਰਹਿਤਨਾਮਾ-ਲੇਖਕਾਂ ਵਿਚੋਂ ਭਾਈ ਚੌਪਾ ਸਿੰਘ, ਭਾਈ ਨੰਦ ਲਾਲ ਅਤੇ ਭਾਈ ਦੇਸਾ ਸਿੰਘ ਦੇ ਰਹਿਤਨਾਮੇ ਅਧਿਕ ਪ੍ਰਸਿੱਧ ਹਨ ਅਤੇ ਇਨ੍ਹਾਂ ਨੂੰ ਅਧਿਕਤਰ ਛੰਦਬੱਧ ਰੂਪ ਵਿਚ ਲਿਖਿਆ ਜਾਂਦਾ ਸੀ। ਪੁਰਾਤਨ ਮੂਲ ਰਹਿਤਨਾਮੇ ਹੁਣ ਉਪਲਬਧ ਨਹੀਂ, ਹਾਂ ਉਨ੍ਹਾਂ ਲੀਹਾਂ 'ਤੇ ਬਣਾਏ ਗਏ ਕਈ ਰਹਿਤਨਾਮੇ ਮਿਲ ਜਾਂਦੇ ਹਨ ਜੋ ਨ ਕੇਵਲ ਕਰਤ੍ਰਿਤਵ ਅਤੇ ਰਚਨਾ ਕਾਲ ਪੱਖੋਂ ਸੰਦਿਗਧ ਹਨ, ਸਗੋਂ ਵਿਸ਼ੇ-ਵਸਤੂ ਦੀ ਦ੍ਰਿਸ਼ਟੀ ਤੋਂ ਵੀ ਅਪ੍ਰਮਾਣਿਕ ਤੱਥਾਂ ਨਾਲ ਭਰਪੂਰ ਹਨ। ਕਾਲਾਂਤਰ ਵਿਚ ਵਾਰਤਕ ਰਹਿਤਨਾਮੇ ਲਿਖਣ ਦਾ ਸਿਲਸਿਲਾ ਵੀ ਚਲ ਪਿਆ। ਕਈ ਰਹਿਤਨਾਮੇ ਕਵਿਤਾ ਅਤੇ ਵਾਰਤਕ ਦੇ ਮਿਲਗੋਭਾ ਰੂਪ ਵਿਚ ਮਿਲਦੇ ਹਨ। ਪਰ ਇਨ੍ਹਾਂ ਰਹਿਤਨਾਮਿਆਂ ਦੀ ਸਾਹਿਤਿਕਤਾ ਦਾ ਪੱਧਰ ਬਹੁਤ ਉੱਚਾ ਨਹੀਂ। ਤੁਕਬੰਦੀ ਅਤੇ ਪਰਸਪਰ ਅਸੰਬੰਧਿਤ ਅਤੇ ਵਿਰੋਧੀ ਕਥਨ ਆਮ ਵੇਖੇ ਗਏ ਹਨ। ਇਨ੍ਹਾਂ ਵਿਚ ਕਾਲ-ਕ੍ਰਮ ਦੇ ਦੋਸ਼ਾਂ ਅਤੇ ਲੇਖਕਾਂ ਦੀ ਮਨਮਰਜ਼ੀ ਅਨੁਸਾਰੇ ਰਲਿਆਂ ਦੀ ਭਰਮਾਰ ਹੈ।

**ਰਹਿਤ-ਮਰਯਾਦਾ** : ਇਸ ਤੋਂ ਭਾਵ ਹੈ ਧਾਰਮਿਕ ਨਿਯਮਾਂ ਦੀ ਬੰਦਸ਼ ਜਾਂ ਪਾਬੰਦੀ ਵਿਚ ਰਹਿਣ ਦੀ ਮਰਯਾਦਾ। ਚੂੰਕਿ ਇਹ ਸ਼ਬਦ ਹੁਣ ਸਿੱਖ-ਸਮਾਜ ਲਈ ਰੂੜ੍ਹ ਹੋ ਚੁਕਿਆ ਹੈ, ਇਸ ਲਈ ਇਸ ਤੋਂ ਭਾਵ ਹੈ ਉਹ ਕਰਮਾਚਾਰ ਜਿਸ ਅਨੁਸਾਰ ਇਕ ਸਿੱਖ ਨੂੰ ਆਪਣਾ ਜੀਵਨ ਬਿਤਾਉਣਾ ਚਾਹੀਦਾ ਹੈ।

ਕਿਸੇ ਨਵੇਂ ਧਰਮ ਅਥਵਾ ਸਮਾਜ ਲਈ ਉਸ ਦੇ ਸ਼ੁਰੂ ਹੋਣ ਨਾਲ ਹੀ ਬੰਦਸ਼ਾਂ ਦੀ ਵਿਵਸਥਾ ਨਹੀਂ ਹੁੰਦੀ। ਇਨ੍ਹਾਂ ਦੀ ਸਿਰਜਨਾ ਦੇ ਪਿਛੋਕੜ ਵਜੋਂ ਸਮੇਂ ਸਮੇਂ ਬਦਲਦੀਆਂ ਪਰਿਸਥਿਤੀਆਂ ਦਾ ਆਪਣਾ ਯੋਗਦਾਨ ਰਹਿੰਦਾ ਹੈ। ਇਨ੍ਹਾਂ ਵਿਚੋਂ ਕੁਝ ਬੰਦਸ਼ਾਂ ਜਾਂ ਨਿਯਮ ਪਰੰਪਰਾਗਤ ਹੁੰਦੇ ਹਨ, ਕੁਝ ਪੁਰਾਣੇ ਨਿਯਮਾਂ ਨੂੰ ਲੋੜ ਅਨੁਸਾਰ ਬਦਲ ਦਿੱਤਾ ਹੁੰਦਾ ਹੈ ਅਤੇ ਕੁਝ ਬਿਲਕੁਲ ਨਵੇਂ ਹੁੰਦੇ ਹਨ।

ਰਹਿਤ ਵਿਚ ਰਹਿਣਾ ਹਰ ਸਿੱਖ ਲਈ ਬਹੁਤ ਜ਼ਰੂਰੀ ਹੈ। ਇਸ ਸੰਬੰਧੀ ਪਹਿਲੇ ਗੁਰੂ ਜੀ ਦੀ ਬਾਣੀ ਵਿਚੋਂ ਹੀ ਸੰਕੇਤ ਮਿਲ ਜਾਂਦੇ ਹਨ, ਜਿਵੇਂ :

(1) *ਜੀਵਨ ਮੁਕਤੁ ਜਾਂ ਸਬਦੁ ਸੁਣਾਏ।*
*ਸਚੀ ਰਹਤ ਸਦਾ ਸੁਖੁ ਪਾਏ।* (ਗੁ.ਗ੍ਰੰ.1343)

(2) *ਗਿਆਨੁ ਧਿਆਨੁ ਸਭੁ ਗੁਰ ਤੇ ਹੋਈ।*
*ਸਾਚੀ ਰਹਤ ਸਾਚਾ ਮਨਿ ਸੋਈ।* (ਗੁ.ਗ੍ਰੰ.831)

ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਨਾਂ ਦੀ ਰਚਨਾ ਵਿਚ ਸਪੱਸ਼ਟ ਕਿਹਾ ਹੈ— *ਰਹਤ ਅਵਰ ਕਛੁ ਅਵਰ ਕਮਾਵਤ। ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ।* (ਗੁ. ਗ੍ਰੰ.269)

ਗੁਰੂ ਗ੍ਰੰਥ ਸਾਹਿਬ ਵਿਚ 'ਰਹਿਤ' ਦਾ ਵਿਸ਼ੇਸ਼ ਮਹੱਤਵ ਦਸਿਆ ਗਿਆ ਹੈ। ਇਸ ਨੂੰ 'ਰਹਿਣੀ' ਵੀ ਕਿਹਾ ਜਾਂਦਾ ਹੈ। 'ਰਹਿਤ' ਦਾ ਕਈਆਂ ਪ੍ਰਸੰਗਾਂ ਵਿਚ ਸਰੂਪ-ਨਿਰਧਾਰਣ ਵੀ ਹੋਇਆ ਹੈ, ਜਿਵੇਂ—*ਗੁਰ ਸਤਿਗੁਰ ਕਾ ਜੋ*

*ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮ ਧਿਆਵੈ। ਉਦਮੁ ਕਰੈ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰ ਨਾਵੈ।* (ਗੁ.ਗ੍ਰੰ.305)।

ਇਸ ਪ੍ਰਕਾਰ ਦੀ ਰਹਿਤ ਅਧਿਕਤਰ ਮਾਨਸਿਕ ਹੈ। ਭਾਈ ਗੁਰਦਾਸ ਦੀਆਂ ਵਾਰਾਂ ਅਤੇ 'ਦਸਮ ਗ੍ਰੰਥ' ਵਿਚ ਵੀ ਅਜਿਹੀ ਰਹਿਤ ਦੇ ਬਹੁਤ ਉਲੇਖ ਮਿਲ ਜਾਂਦੇ ਹਨ। ਪਰ ਇਸ ਤਰ੍ਹਾਂ ਦੀ ਰਹਿਤ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿਰਜੇ ਖ਼ਾਲਸੇ ਤੋਂ ਪਹਿਲਾਂ ਦੀ ਹੈ। ਖ਼ਾਲਸੇ ਦੀ ਸਿਰਜਨਾ ਨਾਲ ਰਹਿਤ ਦਾ ਸਰੂਪ ਬਦਲਿਆ ਹੈ। ਇਸ ਦਾ ਝੁਕਾਓ ਮਾਨਸਿਕ ਰਹਿਤ ਦੇ ਨਾਲ ਨਾਲ ਸ਼ਰੀਰਕ ਰਹਿਤ ਵਲ ਵੀ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਇਸ ਰਹਿਤ-ਮਰਯਾਦਾ ਵਿਚ ਸਮੇਂ ਸਮੇਂ ਵਾਧੇ ਹੁੰਦੇ ਰਹੇ ਅਤੇ ਇਸ ਤਰ੍ਹਾਂ ਰਹਿਤ-ਨੁਮਾ ਰਚਨਾਵਾਂ ਦੀ ਪਰੰਪਰਾ ਚਲ ਪਈ ਜਿਸ ਨੂੰ ਰਹਿਤਨਾਮੇ (ਵੇਖੋ) ਕਿਹਾ ਜਾਣ ਲਗਿਆ। ਇਨ੍ਹਾਂ ਦੀ ਗਿਣਤੀ ਵਿਦਵਾਨਾਂ ਨੇ ਚਾਲੀ ਤਕ ਕੀਤੀ ਹੈ।

**ਰਹਿਰਾਸ** (ਬਾਣੀ) : ਸਿੱਖ ਧਰਮ ਵਿਚ ਜਿਗਿਆਸੂਆਂ ਦੁਆਰਾ ਨਿੱਤ-ਪਾਠ ਦੀ ਇਕ ਬਾਣੀ ਜਿਸ ਵਿਚ ਵਖ ਵਖ ਗੁਰੂ ਸਾਹਿਬਾਨ ਦੇ ਸ਼ਬਦ ਸ਼ਾਮਲ ਕੀਤੇ ਗਏ ਹਨ। ਇਸ ਦਾ ਪਾਠ ਸੰਝ ਵੇਲੇ ਕੀਤਾ ਜਾਂਦਾ ਹੈ। ਇਸ ਵਿਚ ਸੋਦਰੁ, ਸੋਪੁਰਖੁ ਤੋਂ ਇਲਾਵਾ ਹੁਣ ਬੇਨਤੀ-ਚੌਪਈ, 'ਅਨੰਦੁ' ਬਾਣੀ ਦੀਆਂ ਪਹਿਲੀਆਂ ਪੰਜ ਅਤੇ ਆਖ਼ੀਰਲੀ ਪਉੜੀ ਅਤੇ ਮੁੰਦਾਵਣੀ ਆਦਿ ਸ਼ਬਦ ਇਕੱਠੇ ਕੀਤੇ ਹੋਏ ਹਨ। ਬਾਣੀ ਦੇ ਗੁਟਕਿਆਂ ਵਿਚ ਸ਼ਬਦਾਂ ਦੀ ਵਧ ਘਟ ਗਿਣਤੀ ਵੀ ਮਿਲਦੀ ਹੈ। ਇਸ ਦਾ ਇਹ ਸਰੂਪ ਕਿਸੇ ਗੁਰੂ ਦੁਆਰਾ ਪ੍ਰਵਾਨਿਤ ਨਹੀਂ, ਸਗੋਂ ਧਰਮੀ ਸਿੱਖਾਂ ਦੇ ਉਦਮ ਅਤੇ ਸੋਚ ਦਾ ਫਲ ਹੈ।

ਸੰਝ ਵੇਲੇ ਰਹਿਰਾਸ ਦਾ ਪਾਠ ਕਰਨ ਦੀ ਪ੍ਰਥਾ ਗੁਰੂ ਅਰਜਨ ਜੀ ਨੇ ਚਲਾਈ ਪ੍ਰਤੀਤ ਹੁੰਦੀ ਹੈ। ਉਦੋਂ ਇਸ ਨੂੰ 'ਸੋਦਰੁ' ਨਾਂ ਨਾਲ ਯਾਦ ਕੀਤਾ ਜਾਂਦਾ ਸੀ, ਜਿਵੇਂ *ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ।* (ਭਾਈ ਗੁਰਦਾਸ—6/3)। ਉਦੋਂ ਇਸ ਵਿਚ ਕੇਵਲ ਦੋ ਸ਼ਬਦ-ਜੁੱਟ ਸਨ। ਇਕ ਜੁੱਟ ਦਾ ਨਾਂ 'ਸੋਦਰੁ' (ਵੇਖੋ) ਸੀ ਅਤੇ ਦੂਜੇ ਦਾ 'ਸੋਪੁਰਖੁ' (ਵੇਖੋ)। 'ਸੋਦਰੁ' ਜੁੱਟ ਵਿਚ ਪੰਜ ਸ਼ਬਦ ਹਨ, ਜਿਨ੍ਹਾਂ ਵਿਚੋਂ ਪਹਿਲੇ ਤਿੰਨ ਗੁਰੂ ਨਾਨਕ ਦੇਵ ਜੀ ਦੇ, ਚੌਥਾ ਗੁਰੂ ਰਾਮਦਾਸ ਜੀ ਦਾ ਅਤੇ ਪੰਜਵਾਂ ਗੁਰੂ ਅਰਜਨ ਦੇਵ ਜੀ ਦਾ ਹੈ। 'ਸੋਪੁਰਖੁ' ਜੁੱਟ ਦੇ ਚਾਰ ਸ਼ਬਦਾਂ ਵਿਚੋਂ ਪਹਿਲਾ ਅਤੇ ਦੂਜਾ ਸ਼ਬਦ ਗੁਰੂ ਰਾਮਦਾਸ ਜੀ ਦੀ ਰਚਨਾ ਹੈ, ਤੀਜਾ ਗੁਰੂ ਨਾਨਕ ਦੇਵ ਜੀ ਦਾ ਹੈ ਅਤੇ ਚੌਥਾ ਗੁਰੂ ਅਰਜਨ ਦੇਵ ਜੀ ਦਾ ਲਿਖਿਆ ਹੈ। ਇਹ ਸ਼ਬਦ-ਸਮੁੱਚ ਗੁਰੂ ਗ੍ਰੰਥ ਸਾਹਿਬ ਵਿਚ 'ਜਪੁ' ਬਾਣੀ ਤੋਂ ਬਾਦ ਸੰਕਲਿਤ ਹੈ। ਸਪੱਸ਼ਟ ਹੈ ਕਿ ਉਦੋਂ ਤਕ 'ਰਹਿਰਾਸ' ਦਾ ਪਾਠ ਇਨ੍ਹਾਂ ਸ਼ਬਦਾਂ ਤਕ ਹੀ ਸੀਮਿਤ ਸੀ।

ਇਸ ਸ਼ਬਦ-ਜੁਟ (ਸੋਦਰ + ਸੋਪੁਰਖ) ਦੇ 'ਰਹਰਾਸ' ਨਾਂ ਨਾਲ ਪ੍ਰਚਲਿਤ ਹੋਣ ਦਾ ਕਾਰਣ ਇਸ ਦੇ ਪਹਿਲੇ ਹਿੱਸੇ ਵਿਚ ਆਏ ਗੁਰੂ ਰਾਮਦਾਸ ਦੇ ਗੂਜਰੀ ਰਾਗ ਵਿਚ ਉਚਾਰੇ ਪਦ ਦੇ 'ਰਹਾਉ' ਵਿਚ ਵਰਤਿਆ 'ਰਹਰਾਸਿ' ਸ਼ਬਦ ਪ੍ਰਤੀਤ ਹੁੰਦਾ ਹੈ—*ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ। ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ।* (ਗੁ.ਗ੍ਰੰ.10)।

'ਰਹਿਰਾਸ' ਸ਼ਬਦ 'ਰਹ:' ਅਤੇ 'ਰਾਸ' (रहः+रास) ਦਾ ਸੰਯੁਕਤ ਰੂਪ ਹੈ ਅਤੇ ਇਸ ਦਾ ਇਕ ਅਰਥ ਹੈ ਬੇਨਤੀ, ਪ੍ਰਾਰਥਨਾ। ਇਹ ਸ਼ਬਦ ਸਿੱਧਾਂ/ਨਾਥਾਂ ਦੀਆਂ ਬਾਣੀਆਂ ਵਿਚ ਵਰਤਿਆ ਮਿਲਦਾ ਹੈ ਜਿਥੇ ਇਸ ਦਾ ਅਰਥ ਹੈ ਗੁਪਤ-ਕ੍ਰੀੜਾ, ਗੂੜ੍ਹ ਰਹਸਮਈ ਸਾਧਨਾ। ਗੁਰੂ ਨਾਨਕ ਦੇਵ ਜੀ ਨੇ 'ਸਿਧ-ਗੋਸਟਿ' ਵਿਚ ਸਿੱਧਾਂ ਨਾਲ ਸੰਵਾਦ ਕਰਦਿਆਂ ਇਸ ਸ਼ਬਦ ਦੀ ਪਹਿਲੀ ਵਾਰ ਵਰਤੋਂ ਕੀਤੀ ਹੈ—*ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ।* ਇਸ ਤਰ੍ਹਾਂ ਗੁਰੂ ਸਾਹਿਬ ਨੇ ਸਿੱਧਾਂ ਦੀ 'ਰਹਰਾਸ' ਨੂੰ ਇਕ ਨਵਾਂ ਆਯਾਮ ਦੇ ਕੇ ਪ੍ਰਾਰਥਨਾ ਵਿਚ ਬਦਲ ਦਿੱਤਾ ਹੈ।

ਕਈ ਵਿਦਵਾਨ 'ਰਹਿਰਾਸ' ਸ਼ਬਦ ਦਾ ਪਿਛੋਕੜ ਫ਼ਾਰਸੀ ਭਾਸ਼ਾ ਦੇ 'ਰਾਹੇ-ਰਾਸ੍ਤ' ਨਾਲ ਜੋੜਦਿਆਂ ਸਥਾਪਿਤ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨੂੰ 'ਸਹੀ ਰਸਤਾ' ਦਸਿਆ ਸੀ। ਪਰ ਧਿਆਨ ਰਹੇ ਕਿ ਜਿਸ ਸੰਦਰਭ ਵਿਚ ਗੁਰੂ ਨਾਨਕ ਦੇਵ ਜੀ ਇਸ ਸ਼ਬਦ ਦੀ ਵਰਤੋਂ ਕਰ ਰਹੇ ਹਨ, ਉਹ ਪੂਰੀ ਤਰ੍ਹਾਂ ਯੋਗ-ਸਾਧਨਾ ਨਾਲ ਸੰਬੰਧਿਤ ਹੈ। ਇਸ ਲਈ ਪ੍ਰਸੰਗ ਅਤੇ ਸੰਦਰਭ ਤੋਂ ਹਟ ਕੇ ਅਨੁਮਾਨ ਦੇ ਆਧਾਰ 'ਤੇ 'ਰਹਿਰਾਸ' ਸ਼ਬਦ ਦਾ ਪਿਛੋਕੜ ਫ਼ਾਰਸੀ ਭਾਸ਼ਾ ਨਾਲ ਸਥਾਪਿਤ ਕਰਨਾ ਅਨੁਚਿਤ ਚੇਸ਼ਟਾ ਹੈ।

**ਰਕਬਾ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦੇ ਜਗਰਾਉਂ ਨਗਰ ਤੋਂ 18 ਕਿ.ਮੀ. ਪੂਰਬ ਵਲ ਸਥਿਤ ਇਕ ਪਿੰਡ ਜੋ ਦਾਖਾ ਕਸਬੇ ਦੇ ਨੇੜੇ ਹੈ। ਇਸ ਪਿੰਡ ਦੇ ਉਤਰ ਵਲ ਲਗਭਗ ਅੱਧੇ ਕਿ.ਮੀ. ਦੀ ਵਿਥ ਉਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਆਮਦ ਦੀ ਯਾਦ ਵਿਚ 'ਗੁਰਦੁਆਰਾ ਦਮਦਮਾ ਸਾਹਿਬ ਪਾਤਿਸ਼ਾਹੀ ਛੇ' ਬਣਿਆ ਹੋਇਆ ਹੈ। ਕਹਿੰਦੇ ਹਨ ਕਿ ਦਾਖਾ ਕਸਬੇ ਦੀ ਇਕ ਬਿਰਧ ਮਾਈ ਬੜੀ ਸ਼ਰਧਾ ਨਾਲ ਗੁਰੂ ਜੀ ਲਈ ਮਿਸੇ ਪ੍ਰਸ਼ਾਦੇ ਤਿਆਰ ਕਰਕੇ ਲਿਆਈ। ਗੁਰੂ ਜੀ ਨੇ ਮਾਈ ਦੇ ਸਿਦਕ ਨੂੰ ਵੇਖਦਿਆਂ ਬੜੀ ਰੁਚੀ ਨਾਲ ਪ੍ਰਸਾਦੇ ਛਕੇ ਅਤੇ ਅਸੀਸ ਦਿੱਤੀ। ਇਥੇ ਪਹਿਲਾਂ ਥੜਾ ਸਾਹਿਬ ਬਣਿਆ ਹੋਇਆ ਸੀ। ਇਸ ਦੀ ਨਵੀਂ ਇਮਾਰਤ ਸੰਨ 1936 ਈ. ਵਿਚ ਉਸਾਰੀ ਗਈ। ਬਾਦ ਵਿਚ ਇਸ ਨਾਲ ਸਰੋਵਰ ਬਣਵਾਇਆ ਗਿਆ ਅਤੇ ਲੰਗਰ ਲਈ ਕਮਰੇ ਵੀ ਉਸਾਰੇ ਗਏ। ਇਸ ਗੁਰਦੁਆਰੇ ਦੀ ਵਿਵਸਥਾ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ ਅਤੇ ਹਰ ਸੰਗ੍ਰਾਂਦ ਨੂੰ ਵੱਡਾ ਦੀਵਾਨ ਸਜਦਾ ਹੈ।

**ਰਕਾਬਗੰਜ ਮੋਰਚਾ** : ਇਸ ਮੋਰਚੇ ਦਾ ਸੰਬੰਧ ਨਵੀਂ ਦਿੱਲੀ ਸਥਿਤ ਗੁਰਦੁਆਰਾ ਰਕਾਬਗੰਜ ਨਾਲ ਹੈ। ਜਦੋਂ ਬ੍ਰਿਟਿਸ਼ ਸਰਕਾਰ ਨੇ ਆਪਣੀ ਰਾਜਧਾਨੀ ਕਲਕੱਤੇ ਤੋਂ ਦਿੱਲੀ ਬਦਲਣ ਦਾ ਫ਼ੈਸਲਾ ਕੀਤਾ, ਤਾਂ ਨਵੀਆਂ ਇਮਾਰਤਾਂ ਦੀ ਉਸਾਰੀ ਲਈ ਅਨੇਕ ਥਾਂਵਾਂ ਚੁਣੀਆਂ ਗਈਆਂ। ਵਾਇਸਰਾਏ ਦੀ ਰਿਹਾਇਸ਼ ਦੀ ਇਮਾਰਤ ਗੁਰਦੁਆਰਾ ਰਕਾਬਗੰਜ ਦੇ ਨੇੜੇ ਬਣਵਾਈ ਜਾ ਰਹੀ ਸੀ। ਉਸ ਵਲ ਸਿੱਧੀ ਸੜਕ ਕਢਣ ਲਈ ਚੀਫ਼ ਆਰਕੀਟੈਕਟ ਨੇ ਗੁਰਦੁਆਰੇ ਦੀ ਬਾਹਰਲੀ ਦੀਵਾਰ ਮਈ 1913 ਈ. ਵਿਚ ਢਵਾ ਦਿੱਤੀ। ਪਹਿਲਾਂ ਤਾਂ ਇਸ ਘਟਨਾ ਦਾ ਪਤਾ ਨ ਲਗਾ, ਪਰ ਜਦੋਂ ਅਖ਼ਬਾਰਾਂ ਰਾਹੀਂ ਇਹ ਖ਼ਬਰ ਪੰਜਾਬ ਵਿਚ ਫੈਲੀ ਤਾਂ ਸਿੱਖਾਂ ਦੇ ਮਨ ਵਿਚ ਬਹੁਤ ਰੋਸ ਪਸਰ ਗਿਆ। ਵਖ ਵਖ ਸਿੱਖ ਜੱਥੇਬੰਦੀਆਂ ਨੇ ਸਰਕਾਰ ਨੂੰ ਚੇਤਾਵਨੀ ਕੀਤੀ। ਸੰਨ 1914 ਈ. ਵਿਚ ਸ. ਹਰਚੰਦ ਸਿੰਘ ਦੀ ਸਹਾਇਤਾ ਨਾਲ ਚਲ ਰਹੀ 'ਖ਼ਾਲਸਾ ਅਖ਼ਬਾਰ' ਜ਼ਬਤ ਕਰ ਲਈ ਗਈ।

ਅਜੇ ਇਹ ਰੋਸ ਪਿੰਡਾਂ ਵਲ ਪਸਰ ਹੀ ਰਿਹਾ ਸੀ ਕਿ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋ ਗਿਆ। ਫਲਸਰੂਪ, ਇਸ ਵਿਰੋਧ ਦੀ ਕਾਰਵਾਈ ਰੋਕ ਦਿੱਤੀ ਗਈ। ਯੁੱਧ ਦੀ ਸਮਾਪਤੀ ਤੋਂ ਬਾਦ ਮਾਮਲਾ ਫਿਰ ਭਖਣ ਲਗਾ। ਮਾਸਟਰ ਮੋਤਾ ਸਿੰਘ, ਸ. ਹਰਚੰਦ ਸਿੰਘ, ਸ. ਤੇਜਾ ਸਿੰਘ ਸਮੁੰਦਰੀ ਨੇ ਸਲਾਹ ਕਰਕੇ ਸੈਂਟ੍ਰਲ ਸਿੱਖ ਲੀਗ ਦੇ ਨੇਤਾ ਸ. ਸਰਦੂਲ ਸਿੰਘ ਕਵੀਸ਼ਰ ਨੂੰ ਇਹ ਅੰਦੋਲਨ ਚਲਾਉਣ ਲਈ ਬੇਨਤੀ ਕੀਤੀ। ਕਵੀਸ਼ਰ ਨੇ ਬਰੈਡਲੇ ਹਾਲ ਵਿਚ ਇਕ ਸਭਾ ਬੁਲਾ ਕੇ ਮਤਾ ਪਾਸ ਕੀਤਾ ਕਿ ਇਕ ਸੌ ਸਿੰਘਾਂ ਦਾ ਸ਼ਹੀਦੀ ਜੱਥਾ 1 ਦਸੰਬਰ 1920 ਈ. ਨੂੰ ਦਿੱਲੀ ਜਾਏ ਅਤੇ ਢਾਹੀ ਹੋਈ ਦੀਵਾਰ ਦੀ ਪੁਨਰ-ਉਸਾਰੀ ਕਰੇ। ਜੇ ਸਰਕਾਰ ਰੋਕ ਪਾਏ ਤਾਂ ਆਪਾ ਨਿਛਾਵਰ ਕਰ ਦਿੱਤਾ ਜਾਏ। ਸ. ਸਰਦੂਲ ਸਿੰਘ ਨੇ ਸ਼ਹੀਦੀ ਜੱਥੇ ਵਿਚ ਸ਼ਾਮਲ ਹੋਣ ਲਈ 'ਅਕਾਲੀ' ਅਖ਼ਬਾਰ ਵਿਚ ਆਪਣੀ ਅਪੀਲ ਛਾਪ ਦਿੱਤੀ। ਦੋ ਹਫ਼ਤਿਆਂ ਵਿਚ ਹੀ ਸੱਤ ਸੌ ਤੋਂ ਅਧਿਕ ਬੰਦਿਆਂ ਵਲੋਂ ਪ੍ਰਣ-ਪੱਤਰ ਪਹੁੰਚ ਗਏ, ਜਿਨ੍ਹਾਂ ਵਿਚ ਹਿੰਦੂ ਅਤੇ ਮੁਸਲਮਾਨਾਂ ਦੇ ਪੱਤਰ ਵੀ ਸ਼ਾਮਲ ਸਨ।

ਇਧਰ ਬ੍ਰਿਟਿਸ਼ ਸਰਕਾਰ ਨੇ ਪ੍ਰਤਿਸ਼ਠਿਤ ਸਿੱਖਾਂ ਦੀ ਰਾਇ 'ਤੇ ਦੀਵਾਰ ਨੂੰ ਫਿਰ ਤੋਂ ਬਣਵਾ ਦੇਣ ਦੀ ਗੱਲ ਮੰਨ ਲਈ ਅਤੇ ਖ਼ਾਲਸਾ ਦੀਵਾਨ, ਦਿੱਲੀ ਨੇ ਚੀਫ਼ ਆਰਕੀਟੈਕਟ ਦੀ ਰਾਇ ਨਾਲ ਨਵੀਂ ਦੀਵਾਰ ਉਸਰਵਾ ਲਈ। ਇਸ ਦੀਵਾਰ ਦੀ ਉਸਾਰੀ ਸੰਬੰਧੀ ਤਸਵੀਰਾਂ ਖਿਚ ਕੇ ਅਖ਼ਬਾਰਾਂ ਵਿਚ ਛਪਵਾਈਆਂ ਗਈਆਂ ਅਤੇ ਸਿੱਖ ਜਗਤ ਦੇ ਰੋਸ ਨੂੰ ਖ਼ਤਮ ਕੀਤਾ ਗਿਆ। ਸਰਕਾਰ ਦੇ ਇਸ ਫ਼ੈਸਲੇ ਨਾਲ ਸ. ਸਰਦੂਲ ਸਿੰਘ ਕਵੀਸ਼ਰ ਦੁਆਰਾ ਤਿਆਰ ਕੀਤਾ ਜਾ ਰਿਹਾ ਸ਼ਹੀਦੀ ਜੱਥਾ ਖ਼ਤਮ ਕਰ ਦਿੱਤਾ ਗਿਆ।

**ਰਘਬੀਰ ਸਿੰਘ ਦੁਗਲ, ਡਾਕਟਰ** (1897-1957 ਈ.): ਇਕ ਸਿੱਖ ਡਾਕਟਰ ਅਤੇ ਧਰਮ ਪ੍ਰਚਾਰਕ ਵਜੋਂ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਡਾ. ਰਘਬੀਰ ਸਿੰਘ ਦੁਗਲ ਦਾ ਜਨਮ ਪੱਛਮੀ ਪੰਜਾਬ ਦੇ ਰਾਵਲਪਿੰਡੀ ਜ਼ਿਲ੍ਹੇ ਦੇ ਕਸਰਾਂ (ਕਿਸਰਾਂ) ਪਿੰਡ ਵਿਚ ਸ. ਸੋਭਾ ਸਿੰਘ ਦੇ ਘਰ ਸੰਨ 1897 ਈ. ਵਿਚ ਹੋਇਆ। ਮੁਢਲੀ ਤਾਲੀਮ ਆਪਣੇ ਪਿੰਡ ਵਿਚ ਹਾਸਲ ਕਰਨ ਉਪਰੰਤ ਇਹ ਰਾਵਲਪਿੰਡੀ ਨਗਰ ਵਿਚ ਪੜ੍ਹਨ ਲਗ ਗਿਆ, ਪਰ ਸੰਨ 1911 ਈ. ਵਿਚ ਇਹ ਆਪਣੇ ਵੱਡੇ ਭਰਾ ਨਾਲ ਰੰਗੂਨ ਚਲਾ ਗਿਆ ਅਤੇ ਉਥੇ ਡਾਕਟਰੀ ਦਾ ਇਮਤਿਹਾਸ ਪਾਸ ਕਰਕੇ ਪ੍ਰੈਕਟਿਸ ਸ਼ੁਰੂ ਕਰ ਦਿੱਤੀ।

ਡਾਕਟਰੀ ਦਾ ਕੰਮ ਕਰਨ ਦੇ ਨਾਲ ਨਾਲ ਇਸ ਨੇ ਰੰਗੂਨ ਵਿਚ ਸਿੱਖ ਧਰਮ ਦੇ ਪ੍ਰਚਾਰ ਵਿਚ ਰੁਚੀ ਲੈਣੀ

ਸ਼ੁਰੂ ਕੀਤੀ ਅਤੇ ਉਥੋਂ ਦੇ ਗੁਰਦੁਆਰੇ ਦਾ ਪ੍ਰਧਾਨ ਬਣਿਆ। ਇਸ ਨੇ ਬਰਮਾ ਦੀ ਸਿੱਖ ਐਜੂਕੇਸ਼ਨਲ ਕਮੇਟੀ ਦੇ ਸਕੱਤਰ ਦੀ ਜ਼ਿੰਮੇਵਾਰੀ ਵੀ ਨਿਭਾਈ। ਉਸ ਤੋਂ ਬਾਦ ਸੰਨ 1927 ਈ. ਵਿਚ ਇਸ ਨੂੰ ਖ਼ਾਲਸਾ ਦੀਵਾਨ, ਬਰਮਾ ਦਾ ਪ੍ਰਧਾਨ ਚੁਣਿਆ ਗਿਆ। ਇਸ ਨੇ ਬੜੀ ਮਿਹਨਤ ਨਾਲ ਚੀਫ਼ ਖ਼ਾਲਸਾ ਦੀਵਾਨ ਦੀਆਂ ਮਾਨਤਾਵਾਂ ਦੇ ਪ੍ਰਚਾਰ ਅਤੇ ਸਿੱਖਾਂ ਵਿਚ ਵਿਦਿਆ ਦੇ ਪ੍ਰਸਾਰ ਲਈ ਉਚੇਰੇ ਯਤਨ ਕੀਤੇ। ਇਸ ਨੇ *Essentials of Sikhism, Philosophy of Guru Nanak* ਅਤੇ *Divine Baba* ਨਾਂ ਦੀਆਂ ਪੁਸਤਕਾਂ ਵੀ ਪ੍ਰਕਾਸ਼ਿਤ ਕੀਤੀਆਂ। ਇਹ ਕਈ ਸਾਲ ਰੰਗੂਨ ਮਿਊਨਿਸਿਪਲ ਕਾਰਪੋਰੇਸ਼ਨ ਦਾ ਕੌਂਸਲਰ ਰਿਹਾ ਅਤੇ ਸੰਨ 1932 ਈ. ਵਿਚ ਉਸ ਦੇ ਮੇਅਰ ਦਾ ਔਹਦਾ ਸੰਭਾਲਿਆ ਜੋ ਕਿਸੇ ਭਾਰਤੀ ਲਈ ਮਾਣ ਦੀ ਗੱਲ ਸੀ।

ਇਸ ਨੇ ਆਪਣੇ ਵਿਵਸਾਇ ਨਾਲ ਸੰਬੰਧਿਤ ਇਕ ਮੈਡੀਕਲ ਪਤ੍ਰਿਕਾ ਛਾਪਣੀ ਸ਼ੁਰੂ ਕੀਤੀ। ਇਸ ਤੋਂ ਇਲਾਵਾ ਬਰਮਾ ਮੈਡੀਕਲ ਕੌਂਸਲ ਦਾ ਮੈਂਬਰ ਰਿਹਾ ਅਤੇ ਰੰਗੂਨ ਯੂਨੀਵਰਸਿਟੀ ਦਾ ਫੈਲੋ ਵੀ ਰਿਹਾ। ਤਪੇਦਿਕ ਅਤੇ ਕੋੜ੍ਹ ਵਰਗੀਆਂ ਬੀਮਾਰੀਆਂ ਨੂੰ ਖ਼ਤਮ ਕਰਨ ਦੇ ਉਦਮ ਵਜੋਂ ਹਿੰਦ ਸਰਕਾਰ ਨੇ ਇਸ ਨੂੰ 'ਸਰਦਾਰ ਬਹਾਦਰ' ਦਾ ਖ਼ਿਤਾਬ ਬਖ਼ਸ਼ਿਆ। ਦੂਜੇ ਵਿਸ਼ਵ ਯੁੱਧ ਦੌਰਾਨ ਜਾਪਾਨੀਆਂ ਦੁਆਰਾ ਬਰਮਾ ਉਤੇ ਹਮਲਾ ਕਰਨ ਵੇਲੇ ਸ਼ਿਮਲਾ ਵਿਚ ਕਾਇਮ ਕੀਤੀ ਗਈ ਪਰਵਾਸੀ ਬਰਮਾ ਸਰਕਾਰ ਦਾ ਇਸ ਨੂੰ ਕਾਰਜ-ਸਾਧਕ ਕਮੇਟੀ ਦਾ ਮੈਂਬਰ ਨਾਮਜ਼ਦ ਕੀਤਾ ਗਿਆ। ਇਸ ਤਰ੍ਹਾਂ ਇਸ ਨੇ ਸਿੱਖ ਧਰਮ ਦੇ ਪ੍ਰਤਿਨਿਧ ਵਜੋਂ ਬਰਮਾ ਵਿਚ ਚੰਗਾ ਨਾਂ ਖਟਿਆ।

20 ਜਨਵਰੀ 1957 ਈ. ਨੂੰ ਜਦੋਂ ਇਹ ਨਵੀਂ ਦਿੱਲੀ ਆਇਆ ਹੋਇਆ ਸੀ, ਤਾਂ ਅਚਾਨਕ ਇਸ ਦਾ ਦੇਹਾਂਤ ਹੋ ਗਿਆ।

**ਰਘੂਪਤ ਰਾਇ ਨਿੱਝਰ** : ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦੇ ਖੇਮਕਰਨ ਕਸਬੇ ਦਾ ਇਕ ਜ਼ਮੀਨਦਾਰ ਜੋ ਸਿਦਕੀ ਸਿੱਖ ਹੋਇਆ ਹੈ। ਸੰਨ 1664 ਈ. ਵਿਚ ਇਹ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨ ਲਈ ਗੋਇੰਦਵਾਲ ਸਾਹਿਬ ਆਇਆ ਅਤੇ ਗੁਰੂ ਜੀ ਨੂੰ ਖੇਮਕਰਨ ਪਧਾਰਨ ਲਈ ਬੇਨਤੀ ਕੀਤੀ। ਗੁਰੂ ਜੀ ਉਸ ਦੀ ਬੇਨਤੀ ਮੰਨ ਕੇ ਉਸ ਦੇ ਘਰ ਗਏ ਅਤੇ ਇਕੱਠੀ ਹੋਈ ਸੰਗਤ ਨੂੰ ਸੰਬੋਧਨ ਕੀਤਾ। ਗੁਰੂ ਜੀ ਦੀ ਵਿਦਾਇਗੀ ਵੇਲੇ ਇਸ ਨੇ ਚੰਗੀ ਨਸਲ ਦੀ ਇਕ ਘੋੜੀ ਗੁਰੂ ਜੀ ਨੂੰ ਭੇਂਟ ਕੀਤੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਗੁਰੂ-ਧਾਮ ਉਸਾਰਿਆ ਗਿਆ ਉਹ 'ਗੁਰਦੁਆਰਾ ਗੁਰੂਸਰ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਦੇ ਪੁੱਤਰ ਨੇ ਅੰਮ੍ਰਿਤ ਛਕਿਆ ਅਤੇ ਅਮਰ ਸਿੰਘ ਨਾਂ ਨਾਲ ਬੰਦਾ ਬਹਾਦਰ ਦੀ ਫ਼ੌਜ ਵਿਚ ਸ਼ਾਮਲ ਹੋ ਕੇ ਆਪਣਾ ਕਰਤੱਵ ਪਾਲਿਆ। ਵੇਖੋ 'ਖੇਮਕਰਨ'।

**ਰਜਨੀ, ਬੀਬੀ** : ਸਿੱਖ ਇਤਿਹਾਸ ਅਨੁਸਾਰ ਬੀਬੀ ਰਜਨੀ ਦਾ ਪ੍ਰਸੰਗ ਦਰਬਾਰ ਸਾਹਿਬ ਪਰਿਸਰ ਵਿਚ ਮੌਜੂਦ ਦੁਖਭੰਜਨੀ ਬੇਰੀ ਨਾਲ ਸੰਬੰਧਿਤ ਹੈ। ਕਹਿੰਦੇ ਹਨ ਪੱਟੀ ਕਸਬੇ ਵਿਚ ਵਸਦੀ ਕੌੜਾ ਜਾਤਿ ਦਾ ਦੁਨੀਚੰਦ ਜ਼ਮੀਨਦਾਰ ਮੁਗ਼ਲ ਸਰਕਾਰ ਲਈ ਲਗਾਨ ਵਸੂਲ ਕਰਦਾ ਹੁੰਦਾ ਸੀ, ਪਰ ਸੁਭਾ ਦਾ ਉਹ ਬਹੁਤ ਹੰਕਾਰੀ ਸੀ। ਉਸ ਦੀਆਂ ਪੰਜ ਲੜਕੀਆਂ ਸਨ। ਇਕ ਵਾਰ ਉਨ੍ਹਾਂ ਵਿਚ ਬਹਿਸ ਚਲ ਪਈ ਕਿ ਕੀ ਉਨ੍ਹਾਂ ਨੂੰ ਪ੍ਰਾਪਤ ਸੁਵਿਧਾਵਾਂ ਉਨ੍ਹਾਂ ਦੇ ਪਿਤਾ ਦੀ ਕ੍ਰਿਪਾ ਦਾ ਫਲ ਹੈ ਜਾਂ ਕਿਸੇ ਹੋਰ ਦੀ ਦੇਣ ਹੈ। ਵੱਡੀਆਂ ਚਾਰ ਲੜਕੀਆਂ ਇਸ ਨੂੰ ਆਪਣੇ ਪਿਤਾ ਦੀ ਦੇਣ ਸਮਝਦੀਆਂ ਸਨ, ਪਰ ਰਜਨੀ ਨਾਂ ਦੀ ਛੋਟੀ ਪੁੱਤਰੀ ਪਿਤਾ ਦੀ ਥਾਂ ਪਰਮਾਤਮਾ ਨੂੰ ਸਭ ਕੁਝ ਦਾ ਦਾਤਾ ਮੰਨਦੀ ਸੀ। ਜਦੋਂ ਦੁਨੀਚੰਦ ਨੂੰ ਇਸ ਗੱਲ ਦਾ ਪਤਾ ਲਗਿਆ ਤਾਂ ਬਹੁਤ ਨਾਰਾਜ਼ ਹੋਇਆ ਅਤੇ ਰਜਨੀ ਦਾ ਵਿਆਹ ਪੱਟੀ ਦੇ ਇਕ ਕੋਹੜੀ ਵਿਕ੍ਰਮਦੱਤ ਨਾਲ ਕਰ ਦਿੱਤਾ। ਰਜਨੀ ਆਪਣੇ ਪਤੀ ਨੂੰ ਇਕ ਟੋਕਰੇ ਵਿਚ ਪਾ ਕੇ ਅਤੇ ਦਰ ਦਰ ਤੋਂ ਮੰਗ ਮੰਗਾ ਕੇ ਆਪਣਾ ਨਿਰਵਾਹ ਕਰਨ ਲਗੀ।

ਇਕ ਵਾਰ ਰਜਨੀ ਭਿਖਿਆ ਮੰਗਦੀ ਨਵੇਂ ਬਣ ਰਹੇ ਹਰਿਮੰਦਿਰ ਸਾਹਿਬ ਅੰਮ੍ਰਿਤਸਰ ਵਲ ਆ ਨਿਕਲੀ। ਖਾਣ ਲਈ ਰੋਟੀ ਹਾਸਲ ਕਰਨ ਲਈ ਆਪਣੇ ਪਤੀ ਦਾ ਟੋਕਰਾ ਉਸ ਨੇ ਛਪੜੀ ਦੇ ਕੰਢੇ ਬੇਰ ਦੇ ਇਕ ਬ੍ਰਿਛ ਹੇਠਾਂ ਰਖਿਆ ਅਤੇ ਆਪ ਲੰਗਰ ਵਲ ਚਲੀ ਗਈ। ਪਿਛੋਂ ਵਿਕ੍ਰਮ ਦੱਤ ਨੇ ਵੇਖਿਆ ਕਿ ਇਕ ਕਾਂ ਆਇਆ ਅਤੇ ਛਪੜੀ ਵਿਚ ਨਹਾਇਆ। ਦੈਵੀ ਕੌਤਕ ਅਜਿਹਾ ਵਾਪਰਿਆ ਕਿ ਉਸ ਦੇ ਖੰਭ ਕਾਲੇ ਰੰਗ ਦੀ ਥਾਂ ਸਫ਼ੈਦ ਰੰਗ ਦੇ ਹੋ ਗਏ। ਉਸ ਨੇ ਵੀ ਕੋਸ਼ਿਸ਼ ਕੀਤੀ ਅਤੇ ਛਪੜੀ ਵਲ ਵਧਿਆ

ਅਤੇ ਇਸ਼ਨਾਨ ਕੀਤਾ। ਇਸ਼ਨਾਨ ਤੋਂ ਬਾਦ ਉਹ ਨੌ-ਬਰ-ਨੌ ਹੋ ਗਿਆ। ਰਜਨੀ ਪਰਤ ਕੇ ਆਈ ਅਤੇ ਆਪਣੇ ਪਤੀ ਦੀ ਸਥਿਤੀ ਨੂੰ ਵੇਖ ਕੇ ਹੈਰਾਨ ਹੋ ਗਈ। ਉਹ ਦੋਵੇਂ ਗੁਰੂ ਸਾਹਿਬ ਪਾਸ ਗਏ ਅਤੇ ਸਾਰੀ ਹਕੀਕਤ ਦਸੀ। ਗੁਰੂ ਜੀ ਨੇ ਉਥੇ ਸਰੋਵਰ ਬਣਵਾਉਣ ਦਾ ਮਨ ਬਣਾਇਆ ਅਤੇ ਉਸ ਸਰੋਵਰ ਦਾ ਨਾਂ 'ਅੰਮ੍ਰਿਤਸਰ' ਰਖਿਆ। ਦਰਬਾਰ ਸਾਹਿਬ ਦੀ ਪਰਿਕ੍ਰਮਾ ਵਿਚ ਇਸ ਘਟਨਾ ਵਾਲੀ ਥਾਂ ਉਤੇ ਦੁਖਭੰਜਨੀ ਗੁਰਦੁਆਰਾ ਬਣਿਆ ਹੋਇਆ ਹੈ ਅਤੇ ਬੇਰ ਵੀ ਮੌਜੂਦ ਹੈ। ਲੋਕੀਂ ਬੜੀ ਸ਼ਰਧਾ ਦੀ ਭਾਵਨਾ ਨਾਲ ਉਚੇਚੇ ਇਸ ਥਾਂ ਉਤੇ ਇਸ਼ਨਾਨ ਕਰਦੇ ਹਨ। ਬੀਬੀ ਰਜਨੀ ਦੀ ਸਮ੍ਰਿਤੀ ਨੂੰ ਕਾਇਮ ਰਖਣ ਲਈ ਪੱਟੀ ਨਗਰ ਵਿਚ ਵੀ ਇਕ ਲੜਕੀਆਂ ਦਾ ਕਾਲਜ ਅਤੇ ਗੁਰਦੁਆਰਾ ਬਣਿਆ ਹੋਇਆ ਹੈ। ਪਰਮਾਤਮਾ ਲਈ ਸਭ ਕੁਝ ਸੰਭਵ ਹੈ।

**ਰਜ਼ਾ** : ਅਰਬੀ ਭਾਸ਼ਾ ਦੇ ਇਸ ਸ਼ਬਦ ਦਾ ਅਰਥ ਹੈ— ਪਰਮਾਤਮਾ ਦੀ ਪ੍ਰਸੰਨਤਾ, ਖ਼ੁਸ਼ਨੂਦੀ, ਭਾਣਾ ਜਾਂ ਇੱਛਾ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦੀ ਵਰਤੋਂ ਈਸ਼ਵਰੀ ਇੱਛਾ ਜਾਂ ਭਾਣੇ ਲਈ ਹੋਈ ਹੈ—*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ।*(ਗੁ.ਗ੍ਰੰ.141); *ਸੋ ਕਰੇ ਜਿ ਤਿਸੈ ਰਜਾਇ।* (ਗੁ.ਗ੍ਰੰ.475)। ਇਸ ਭਾਵ ਦੇ ਸੂਚਕ 'ਰਜਾਇ', 'ਰਜਾਈ' ਸ਼ਬਦਾਂ ਦੀ ਵਰਤੋਂ ਵੀ ਹੋਈ ਹੈ। ਵੇਖੋ 'ਭਾਣਾ।

**ਰਡ** : ਇਹ ਉਪਸਿਰਲੇਖ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 'ਸਵਈਏ ਮਹਲੇ ਚਉਥੇ ਕੇ' ਵਿਚ ਵਰਤਦੇ ਹੋਇਆਂ ਸਵੈਯੇ ਦਾ ਪਾਠ ਇਸ ਤਰ੍ਹਾਂ ਲਿਖਿਆ ਹੈ—*ਜਿਸਹਿ ਧਾਰਿਉ ਧਰਤਿ ਅਰੁ ਵਿਉਮੁ ਅਰੁ ਪਵਣੁ ਤੇ ਨੀਰ ਸਰ ਅਵਰ ਅਨਲ ਅਨਾਦਿ ਕੀਅਉ।...* (ਗੁ.ਗ੍ਰੰ.1399)। ਭਾਈ ਕਾਨ੍ਹ ਸਿੰਘ ('ਮਹਾਨ ਕੋਸ਼') ਨੇ 'ਰਡ' ਨੂੰ ਇਕ ਛੰਦ ਮੰਨਦੇ ਹੋਇਆਂ, ਇਸ ਦੇ ਲੱਛਣ ਇਸ ਪ੍ਰਕਾਰ ਦਸੇ ਹਨ—ਚਾਰ ਚਰਣ, ਪਹਿਲੇ ਚਰਣ ਦੀਆਂ 41 ਮਾਤ੍ਰਾਂ, 15-11-15 ਪੁਰ ਤਿੰਨ ਵਿਸ਼੍ਰਾਮ; ਦੂਜੇ ਚਰਣ ਦੀਆਂ 26 ਮਾਤ੍ਰਾਂ 11-15 ਪੁਰ ਵਿਸ਼੍ਰਾਮ, ਅੰਤ ਦੋ ਚਰਣ ਦੋਹਾ। ਇਹ ਵਿਖਮਤਰ ਛੰਦ ਹੈ।

ਕਈ ਵਿਦਵਾਨ ਇਸ ਨੂੰ ਛੰਦ ਦੀ ਥਾਂ ਧੁਨੀ-ਬੋਧਕ ਮੰਨਦੇ ਹਨ। ਭੱਟ ਲੋਗ ਅਕਸਰ ਆਸਰਾ-ਦਾਤੇ ਦੇ ਦੁਆਰ ਉਤੇ ਜਸ ਦੇ ਜੋ ਸ਼ਬਦ ਜਾਂ ਕਾਵਿ-ਬੰਦ ਉਚਾਰਦੇ ਹਨ, ਉਨ੍ਹਾਂ ਨੂੰ ਆਮ ਤੌਰ 'ਤੇ 'ਰਡ' ਕਿਹਾ ਜਾਂਦਾ ਹੈ। ਇਸ ਦਾ ਇਕ ਪ੍ਰਯਾਯ 'ਸਦ' ਵੀ ਮੰਨਿਆ ਜਾਂਦਾ ਹੈ। ਬਾਬਾ ਫ਼ਰੀਦ ਨੇ 'ਭੇਰੀ ਸਡੋ ਰਡ' ਕਹਿ ਕੇ ਸਦ ਅਤੇ ਰਡ ਨੂੰ ਇਕਠਿਆਂ ਵਰਤਿਆ ਹੈ।

**ਰਣਜੀਤ ਸਿੰਘ, ਮਹਾਰਾਜਾ** (1780-1839 ਈ.) : ਪੰਜਾਬ ਦਾ ਪ੍ਰਸਿੱਧ ਸਿੱਖ ਮਹਾਰਾਜਾ ਜਿਸ ਦਾ ਜਨਮ 2 ਨਵੰਬਰ 1780 ਈ. ਵਿਚ ਸੁਕਰਚਕੀਆ ਮਿਸਲ ਦੇ ਸਰਦਾਰ ਮਹਾਂ ਸਿੰਘ ਦੇ ਘਰ ਬੀਬੀ ਰਾਜ ਕੌਰ ਦੀ ਕੁੱਖੋਂ ਹੋਇਆ। ਰਾਜ ਕੌਰ ਜੀਂਦ ਦੇ ਰਾਜਾ ਗਜਪਤਿ ਸਿੰਘ ਦੀ ਪੁੱਤਰੀ ਸੀ। ਇਸ ਦਾ ਪਹਿਲਾ ਨਾਂ ਬੁੱਧ ਸਿੰਘ ਸੀ, ਪਰ ਸਰਦਾਰ ਮਹਾਂ ਸਿੰਘ ਨੂੰ ਉਦੋਂ ਹੀ ਪ੍ਰਾਪਤ ਹੋਈ ਇਕ ਜਿਤ ਕਰਕੇ ਇਸ ਦਾ ਨਾਂ ਰਣਜੀਤ ਸਿੰਘ ਰਖਿਆ ਗਿਆ।

ਮਹਾਰਾਜੇ ਦੇ ਜਨਮ-ਸਥਾਨ ਬਾਰੇ ਦੋ ਮਤ ਪ੍ਰਚਲਿਤ ਹਨ। ਇਕ ਮਤ ਅਨੁਸਾਰ ਇਸ ਦਾ ਜਨਮ ਗੁਜਰਾਂਵਾਲੇ ਵਿਚ ਹੋਇਆ ਜਿਥੇ ਇਸ ਦੀ ਮਿਸਲ ਦੀ ਸਰਦਾਰੀ ਸੀ। ਦੂਜੇ ਮਤ ਅਨੁਸਾਰ ਪੰਜਾਬ ਦੀ ਲੋਕ-ਗੀਤ ਅਨੁਸਾਰ ਇਸ ਦਾ ਜਨਮ ਆਪਣੇ ਨਾਨਕੇ ਪਿੰਡ ਬਡਰੁਖਾਂ (ਜ਼ਿਲ੍ਹਾ ਸੰਗਰੂਰ) ਵਿਚ ਹੋਇਆ। ਬਚਪਨ ਵਿਚ ਚੇਚਕ ਦੇ ਨਿਕਲਣ ਕਰਕੇ ਇਸ ਦੀ ਖੱਬੀ ਅੱਖ ਜਾਂਦੀ ਰਹੀ ਅਤੇ ਚੇਹਰੇ ਉਤੇ ਵੱਡੇ ਵੱਡੇ ਦਾਗ਼ ਪੈ ਗਏ। ਅਜੇ ਇਹ ਦਸਾਂ ਵਰ੍ਹਿਆਂ ਦਾ ਸੀ ਕਿ ਪਿਤਾ ਦਾ ਦੇਹਾਂਤ ਹੋ ਗਿਆ। ਆਪਣੀ ਮਾਤਾ ਦੀ ਅਗਵਾਈ ਵਿਚ ਅਤੇ ਪੁਰਾਣੇ ਅਧਿਕਾਰੀਆਂ ਦੀ ਸਲਾਹ ਨਾਲ ਇਸ ਨੇ ਮਿਸਲ ਦੀ ਸਾਰੀ ਜ਼ਿੰਮੇਵਾਰੀ ਸੰਭਾਲੀ। ਇਸ ਨੂੰ ਪੜ੍ਹਨ ਲਿਖਣ ਵਿਚ ਕੋਈ ਖ਼ਾਸ ਰੁਚੀ ਨਹੀਂ ਸੀ। ਘੋੜ-ਸਵਾਰੀ ਅਤੇ ਸ਼ਸਤ੍ਰ-ਅਭਿਆਸ ਇਸ ਦੇ ਮਨ-ਪਸੰਦ ਰੁਝਾਨ ਸਨ। ਦਸ ਸਾਲ ਦੀ ਉਮਰ ਵਿਚ ਹੀ ਇਸ ਨੇ ਆਪਣੇ ਪਿਤਾ ਨਾਲ ਭੰਗੀ ਮਿਸਲ ਦੇ ਸਰਦਾਰਾਂ ਨਾਲ ਹੋਏ ਯੁੱਧ ਵਿਚ ਹਿੱਸਾ ਲਿਆ। ਇਸ ਨੇ ਸੰਨ 1796 ਈ. ਵਿਚ ਕਨ੍ਹੀਆ ਮਿਸਲ ਦੀ ਰਾਣੀ ਸਦਾ ਕੌਰ ਦੀ ਪੁੱਤਰੀ ਮਹਿਤਾਬ ਕੌਰ ਨਾਲ ਵਿਆਹ ਕੀਤਾ ਅਤੇ ਉਸ ਦੀ ਮਦਦ ਨਾਲ ਆਪਣੀ ਜਿਤ ਦਾ ਮਾਰਗ ਮੋਕਲਾ ਕੀਤਾ। ਆਪਣੇ ਪਗ-ਵਟ ਸਾਥੀ ਅਤੇ ਆਹਲੂਵਾਲੀਆ ਮਿਸਲ ਦੇ ਸਰਦਾਰ ਫਤਹਿ ਸਿੰਘ ਦੀ ਇਸ ਨੂੰ ਭਰਪੂਰ ਮਦਦ ਪ੍ਰਾਪਤ ਹੋਈ।

ਜ਼ਮਾਨ ਸ਼ਾਹ ਦੇ ਪੰਜਾਬ ਤੋਂ ਪਰਤਣ 'ਤੇ ਇਸ ਨੇ

ਸੰਨ 1799 ਈ. ਵਿਚ ਲਾਹੌਰ ਉਤੇ ਕਬਜ਼ਾ ਕਰ ਲਿਆ। ਫਿਰ 12 ਅਪ੍ਰੈਲ 1801 ਈ. ਨੂੰ ਵਿਸਾਖੀ ਵਾਲੇ ਦਿਨ ਦਰਬਾਰ ਲਗਾ ਕੇ ਆਪਣੀ ਪ੍ਰਭੁਤਾ ਦੀ ਸਥਾਪਨਾ ਕੀਤੀ। ਬਾਬਾ ਸਾਹਿਬ ਸਿੰਘ ਬੇਦੀ ਨੇ ਇਸ ਨੂੰ ਰਾਜ-ਤਿਲਕ ਲਗਾਇਆ। ਆਪਣੀ ਦੂਰਦਰਸ਼ਤਾ, ਸੂਰਵੀਰਤਾ ਅਤੇ ਕੁਸ਼ਲ ਅਗਵਾਈ ਕਾਰਣ ਇਸ ਨੇ ਜਿਧਰ ਵੀ ਕਦਮ ਵਧਾਏ, ਕਾਮਯਾਬੀ ਨੇ ਪੈਰ ਚੁੰਮੇ। ਇਸ ਦਾ ਕਦ ਭਾਵੇਂ ਮਧਰਾ ਸੀ, ਰੰਗ ਕਾਲਾ ਸੀ ਅਤੇ ਸ਼ਕਲ ਕੁਰੂਪ ਸੀ, ਪਰ ਇਹ ਇਤਨਾ ਤੇਜਸਵੀ ਅਤੇ ਫੁਰਤੀਲਾ ਸੀ ਕਿ ਇਸ ਦੇ ਅਹਿਲਕਾਰਾਂ ਦੀ ਇਸ ਦੇ ਮੂੰਹ ਵਲ ਵੇਖਣ ਦੀ ਜੁਰਤ ਹੀ ਨਹੀਂ ਹੁੰਦੀ ਸੀ।

ਲਾਹੌਰ ਉਤੇ ਕਬਜ਼ਾ ਕਰਨ ਤੋਂ ਬਾਦ ਮਹਾਰਾਜੇ ਨੇ ਮੁਲਤਾਨ, ਕਸ਼ਮੀਰ ਅਤੇ ਪਿਸ਼ਾਵਰ ਵਲ ਆਪਣੇ ਕਦਮ ਵਧਾਣੇ ਸ਼ੁਰੂ ਕੀਤੇ। ਇਹ ਵੀ ਚਾਹਿਆ ਕਿ ਸਤਲੁਜ ਨਦੀ ਦੇ ਪਾਰ ਦੀਆਂ ਰਿਆਸਤਾਂ ਨੂੰ ਵੀ ਆਪਣੇ ਰਾਜ ਵਿਚ ਸ਼ਾਮਲ ਕੀਤਾ ਜਾਏ। ਪਰ ਇਸ ਵਿਚ ਮਹਾਰਾਜਾ ਸਫਲ ਨ ਹੋ ਸਕਿਆ। ਆਖ਼ਿਰ 25 ਅਪ੍ਰੈਲ 1809 ਈ. ਨੂੰ ਮਹਾਰਾਜੇ ਨੂੰ ਅੰਗ੍ਰੇਜ਼ ਸਰਕਾਰ ਨਾਲ ਸੰਧੀ ਕਰ ਲਈ ਅਤੇ ਦੋਹਾਂ ਰਾਜਾਂ ਦੀ ਸਰਹਦ ਸਤਲੁਜ ਨਦੀ ਨਿਸ਼ਚਿਤ ਕੀਤੀ ਗਈ। ਪੂਰਬ ਵਲ ਹਦ ਮਿਥੇ ਜਾਣ ਕਾਰਣ ਮਹਾਰਾਜੇ ਨੇ ਆਪਣੇ ਰਾਜ ਦਾ ਵਿਸਤਾਰ ਕਸ਼ਮੀਰ, ਪਿਸ਼ਾਵਰ ਅਤੇ ਮੁਲਤਾਨ ਵਲ ਕਰਨਾ ਸ਼ੁਰੂ ਕੀਤਾ ਅਤੇ ਹੌਲੀ ਹੌਲੀ ਜਿਤਾਂ ਪ੍ਰਾਪਤ ਕਰਕੇ ਤਿੱਬਤ ਤੋਂ ਸਿੰਧ ਅਤੇ ਸਤਲੁਜ ਤੋਂ ਖ਼ੈਬਰ ਤਕ ਆਪਣਾ ਰਾਜ ਫੈਲਾ ਲਿਆ। ਇਹ ਸਾਰਾ ਰਾਜ ਅਗੋਂ ਚਾਰ ਸੂਬਿਆਂ ਵਿਚ ਵੰਡਿਆ ਹੋਇਆ ਸੀ, ਜਿਵੇਂ ਲਾਹੌਰ, ਕਸ਼ਮੀਰ, ਪਿਸ਼ਾਵਰ ਅਤੇ ਮੁਲਤਾਨ। ਇਸ ਦੇ ਰਾਜ ਵਿਚ 100436 ਵਰਗ ਮੀਲ ਰਕਬਾ ਸੀ ਅਤੇ ਜਨ-ਸੰਖਿਆ 5350000 ਸੀ। ਰਾਜ ਦੀ ਸਾਲਾਨਾ ਆਮਦਨ ਤਿੰਨ ਕਰੋੜ ਦੇ ਨੇੜੇ ਤੇੜੇ ਸੀ। ਇਸ ਨੇ ਆਪਣੀ ਫ਼ੌਜ ਨੂੰ ਪੱਛਮੀ ਲੀਹਾਂ ਤੇ ਸਿਖਲਾਈ ਦੇਣ ਲਈ ਬਹੁਤ ਸਾਰੇ ਯੋਰੁਪੀਨ ਜਰਨੈਲ ਅਤੇ ਵਿਸ਼ੇਸ਼ਗ ਨਿਯੁਕਤ ਕੀਤੇ ਹੋਏ ਸਨ।

ਲਾਹੌਰ ਰਾਜ ਪਾਸ ਬਹੁਤ ਸ਼ਕਤੀਸ਼ਾਲੀ ਫ਼ੌਜ ਸੀ। ਮਹਾਰਾਜਾ ਫ਼ੌਜ ਦੀ ਨਿਪੁਣਤਾ ਵਲ ਖ਼ੁਦ ਧਿਆਨ ਦਿੰਦਾ ਸੀ। ਫ਼ੌਜ ਦੀ ਕੁਲ ਗਿਣਤੀ ਇਕ ਲੱਖ ਤੋਂ ਵਧ ਸੀ ਜਿਸ ਵਿਚ ਤੀਹ ਹਜ਼ਾਰ ਘੋੜਸਵਾਰ ਸਨ। 288 ਤੋਪਾਂ ਦਾ ਇਕ ਵੱਡਾ ਤੋਪਖ਼ਾਨਾ ਸੀ। ਫ਼ੌਜ ਨੂੰ ਮੁੱਖ ਤੌਰ 'ਤੇ ਚਾਰ ਵਰਗਾਂ ਵਿਚ ਵੰਡਿਆ ਹੋਇਆ ਸੀ—ਪੈਦਲ, ਘੋੜਸਵਾਰ, ਤੋਪਖ਼ਾਨਾ ਅਤੇ ਫ਼ੌਜ-ਏ-ਖ਼ਾਸ। ਅਕਾਲ ਸੈਨਾ ਇਸ ਤੋਂ ਵਖਰੀ ਸੀ। ਰਾਜ ਦੀ ਆਮਦਨ ਦਾ ਤੀਜਾ ਹਿੱਸਾ ਫ਼ੌਜ ਉਤੇ ਖ਼ਰਚ ਹੁੰਦਾ ਸੀ।

ਮਹਾਰਾਜੇ ਦਾ ਕਲਾ ਅਤੇ ਸਾਹਿਤ ਨਾਲ ਬਹੁਤ ਲਗਾਉ ਸੀ। ਇਸ ਨੇ ਪੁਰਾਤਨ ਖਰੜਿਆਂ, ਬੀੜਾਂ ਅਤੇ ਕਲਾਤਮਕ ਕਿਰਤਾਂ ਨੂੰ ਸੰਭਾਲਣ ਲਈ ਉਚੇਚੀ ਰੁਚੀ ਲਈ ਅਤੇ ਪਹਾੜੀ ਕਲਾ ਨੂੰ ਉਤਸਾਹਿਤ ਕੀਤਾ। ਮਹਾਰਾਜਾ ਭਾਵੇਂ ਆਪ ਸਾਦਾ ਪੁਸ਼ਾਕ ਪਹਿਨਦਾ ਸੀ, ਪਰ ਆਪਣੇ ਦਰਬਾਰ ਅਤੇ ਦਰਬਾਰੀਆਂ ਨੂੰ ਵਧ ਤੋਂ ਵਧ ਸੁਸਜਿਤ ਵੇਖਣਾ ਚਾਹੁੰਦਾ ਸੀ। ਉਸ ਯੁਗ ਦੇ ਰਾਜਿਆਂ ਵਿਚੋਂ ਇਸ ਦਾ ਦਰਬਾਰ ਸਰਬੋਤਮ ਮੰਨਿਆ ਜਾਂਦਾ ਸੀ। ਭਾਵੇਂ ਇਹ ਕਈ ਬ੍ਰਾਹਮਣੀ ਰੀਤਾਂ ਨੂੰ ਅਪਣਾਉਂਦਾ ਸੀ, ਪਰ ਵਿਸ਼ਵਾਸ ਵਜੋਂ ਨਿਸ਼ਠਾਵਾਨ ਸਿੱਖ ਸੀ। ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਨਜ਼ਰਾਨੇ ਜਾਂ ਚੜ੍ਹਾਵੇ ਚੜ੍ਹਾਉਣ ਅਤੇ ਧਰਮ-ਧਾਮਾਂ ਦੀ ਯਾਤ੍ਰਾ ਕਰਨਾ ਇਸ ਨੂੰ ਬਹੁਤ ਪਸੰਦ ਸੀ। ਗੁਰੂ ਗ੍ਰੰਥ ਸਾਹਿਬ ਤੋਂ ਪਾਠ ਸ੍ਰਵਣ ਕਰਨਾ ਇਸ ਦਾ ਨਿੱਤ ਦਾ ਕਰਮ ਸੀ। ਪਰ ਜੰਮੂ ਦੇ ਡੋਗਰਿਆਂ ਅਤੇ ਉੱਤਰ ਪ੍ਰਦੇਸ਼ ਦੇ ਕੁਝ ਬ੍ਰਾਹਮਣਾਂ ਪ੍ਰਤਿ ਇਸ ਦੇ ਉਚੇਚੇ ਉਲਾਰ ਨੇ ਰਾਜ ਦੀ ਬਰਬਾਦੀ ਵਿਚ ਵਿਸ਼ੇਸ਼ ਭੂਮਿਕਾ ਨਿਭਾਈ ਸੀ। ਰਾਜ ਦਾ ਉਤਰਾਧਿਕਾਰੀ ਨਿਸਚਿਤ ਕਰਨ ਵੇਲੇ ਯੋਗਤਾ ਦੀ ਥਾਂ ਵੱਡੇ ਪੁੱਤਰ ਨੂੰ ਰਾਜਾਧਿਕਾਰੀ ਦੇਣ ਦੀ ਪਰੰਪਰਾ ਦੇ ਅਨੁਸਰਣ ਕਾਰਣ ਮਹਾਰਾਜੇ ਤੋਂ ਬਾਦ ਲਾਹੌਰ ਦਰਬਾਰ ਦੇ ਪ੍ਰਬੰਧ ਨੂੰ ਕੋਈ ਵੀ ਸੰਭਾਲ ਨ ਸਕਿਆ।

ਸੰਨ 1838 ਈ. ਵਿਚ ਇਸ ਨੂੰ ਅਧਰੰਗ ਹੋ ਗਿਆ ਅਤੇ ਇਸ ਬੀਮਾਰੀ ਨਾਲ ਜੂਝਦਿਆਂ 27 ਜੂਨ 1839 ਈ. ਨੂੰ ਪ੍ਰਾਣ ਤਿਆਗ ਦਿੱਤੇ। ਇਸ ਦੀ ਬੀਮਾਰੀ ਦੌਰਾਨ ਹੀ ਲਾਹੌਰ ਦਰਬਾਰ ਦੇ ਕਈ ਅਹਿਲਕਾਰ ਆਪਣੀ ਮਨਮਰਜ਼ੀ ਕਰਨ ਲਗ ਗਏ ਸਨ। ਮਹਾਰਾਜੇ ਤੋਂ ਬਾਦ ਸਭ ਤੋਂ ਵੱਡਾ ਲੜਕਾ ਖੜਕ ਸਿੰਘ ਗੱਦੀ ਉਤੇ ਬੈਠਾ, ਫਿਰ ਸ਼ੇਰ ਸਿੰਘ, ਪਰ ਲਾਹੌਰ ਦਰਬਾਰ ਦੀ ਖ਼ਾਨਾਜੰਗੀ ਅਤੇ ਅਹਿਲਕਾਰਾਂ ਦੀ ਖ਼ੁਦਗ਼ਰਜ਼ੀ ਨੇ ਅਤੇ ਦੂਜੇ ਪਾਸੇ ਅੰਗ੍ਰੇਜ਼ਾਂ ਦੀ ਕੂਟਨੀਤੀ ਕਰਕੇ ਸਾਰਾ ਰਾਜ ਕੁਝ ਵਰ੍ਹਿਆਂ ਵਿਚ ਹੀ ਖੇਰੂੰ ਖੇਰੂੰ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਉਦਾਰ ਬਿਰਤੀ ਦਾ

ਨਿਆਇਸ਼ੀਲ ਸ਼ਾਸਕ ਸੀ। ਇਹ ਆਪਣੀ ਪ੍ਰਜਾ ਵਿਚ ਧਰਮ ਦੇ ਆਧਾਰ 'ਤੇ ਕੋਈ ਵਿਤਕਰਾ ਨਹੀਂ ਕਰਦਾ ਸੀ। ਹਰ ਧਰਮ ਵਾਲਿਆਂ ਨੂੰ ਆਪਣੇ ਧਰਮ ਦੀ ਪਾਲਨਾ ਦੀ ਖੁਲ੍ਹ ਸੀ। ਇਹ ਆਪਣੇ ਆਪ ਨੂੰ ਮਹਾਰਾਜਾ ਅਖਵਾਉਣ ਦੀ ਥਾਂ ਭਾਈ ਸਾਹਿਬ, ਸਰਦਾਰ ਸਾਹਿਬ, ਸਿੰਘ ਸਾਹਿਬ ਅਖਵਾ ਕੇ ਖ਼ੁਸ਼ ਹੁੰਦਾ ਸੀ। ਇਹ ਆਪਣੇ ਰਾਜ ਨੂੰ 'ਸਰਕਾਰ ਖ਼ਾਲਸਾ' ਅਤੇ ਆਪਣੇ ਦਰਬਾਰ ਨੂੰ 'ਦਰਬਾਰ ਖ਼ਾਲਸਾ' ਅਖਵਾਉਂਦਾ ਸੀ। ਮਨੁੱਖ ਨੂੰ ਪਛਾਣਨ ਦੀ ਇਸ ਕੋਲ ਅਦੁੱਤੀ ਅੱਖ ਸੀ। ਫ਼ੈਸਲਾ ਤੁਰਤ ਫੁਰਤ ਕਰਦਾ ਸੀ। ਅਨਪੜ੍ਹ ਹੁੰਦੇ ਹੋਇਆਂ ਵੀ ਹਰ ਇਕ ਗੱਲ ਦੀ ਤਹਿ ਤਕ ਸਹਿਜ ਵਿਚ ਪਹੁੰਚ ਜਾਂਦਾ ਸੀ। ਜੋ ਵੀ ਇਸ ਦੇ ਸੰਪਰਕ ਵਿਚ ਆਉਂਦਾ, ਪ੍ਰਭਾਵਿਤ ਹੋਏ ਬਿਨਾ ਨ ਰਹਿੰਦਾ। ਆਪਣੇ ਸਿਰ ਉਤੇ ਤਾਜ ਜਾਂ ਕਲਗ਼ੀ ਨਹੀਂ ਲਗਾਉਂਦਾ ਸੀ, ਪਰ ਕੋਹ-ਏ-ਨੂਰ ਪ੍ਰਤਿ ਵਿਸ਼ੇਸ਼ ਮੋਹ ਸੀ। ਇਸ ਨੇ ਸਰਕਾਰੀ ਸਿੱਕੇ ਉਤੇ ਵੀ ਆਪਣਾ ਨਾਂ ਨਹੀਂ ਲਿਖਵਾਇਆ, ਸਗੋਂ ਇਹ ਉਕਤੀ ਲਿਖੀ— *ਅਕਾਲ ਪੁਰਖ ਜੀ ਸਹਾਯ, ਦੇਗ਼ ਤੇਗ਼ੋ ਫ਼ਤਹ ਨੁਸਰਤ ਬੇਦਰੰਗ। ਯਾਫ਼ਤਜ਼ ਨਾਨਕ ਗੁਰੂ ਗੋਬਿੰਦ ਸਿੰਘ।* ਇਸ ਉਦਾਰਤਾ ਕਾਰਣ ਇਸ ਦੀ ਪ੍ਰਜਾ ਬਹੁਤ ਖ਼ੁਸ਼ ਸੀ ਅਤੇ ਇਸ ਦੇ ਰਾਜ ਨੂੰ ਸਰਵ-ਸਾਂਝਾ ਰਾਜ ਸਮਝਦੀ ਸੀ। ਇਸ ਦਾ ਸਰੂਪ ਚਿਤ੍ਰਣ ਕਰਦਿਆਂ ਸ਼ਾਹ ਮੁਹੰਮਦ ਨੇ ਆਪਣੇ ਰਚੇ ਜੰਗਨਾਮੇ ਵਿਚ ਲਿਖਿਆ ਹੈ—*ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ, ਨਾਲ ਜ਼ੋਰ ਦੇ ਮੁਲਕ ਹਿਲਾ ਗਿਆ। ਮੁਲਤਾਨ ਕਸ਼ਮੀਰ ਪਸ਼ੌਰ ਚੰਬਾ, ਜੰਮੂ ਕਾਂਗੜਾ ਕੋਟ ਨਿਵਾ ਗਿਆ। ਹੋਰ ਦੇਸ ਲਦਾਖ਼ ਤੇ ਚੀਨ ਤੋੜੀ, ਸਿੱਕਾ ਆਪਣੇ ਨਾਮ ਚਲਾ ਗਿਆ। ਸ਼ਾਹ ਮੁਹੰਮਦਾ ਜਾਣ ਪਚਾਸ ਬਰਸਾਂ, ਅੱਛਾ ਰਜ ਕੇ ਰਾਜ ਕਮਾ ਗਿਆ।*

ਮਹਾਰਾਜਾ ਰਣਜੀਤ ਸਿੰਘ ਆਪਣੇ ਅਧਿਕਾਰੀਆਂ, ਵਜ਼ੀਰਾਂ ਅਤੇ ਜਰਨੈਲਾਂ ਦੀ ਚੋਣ ਖ਼ੁਦ ਕਰਦਾ ਸੀ ਅਤੇ ਉਸ ਚੋਣ ਦਾ ਆਧਾਰ ਯੋਗਤਾ ਅਤੇ ਰਾਜ ਪ੍ਰਤਿ ਵਫ਼ਾਦਾਰੀ ਹੁੰਦਾ ਸੀ। ਚੌਹਾਂ ਸੂਬਿਆਂ ਦਾ ਪ੍ਰਬੰਧ ਨਾਜ਼ਿਮ ਜਾਂ ਸੂਬੇਦਾਰ ਕਰਦੇ ਸਨ। ਮਹਾਰਾਜੇ ਦਾ ਨਿਆਇ ਪ੍ਰਬੰਧ ਪਰੰਪਰਾਗਤ ਨਿਆਂ-ਪ੍ਰਣਾਲੀ ਨੂੰ ਅਪਣਾ ਕੇ ਚਲਦਾ ਸੀ। ਹਰ ਸੂਬੇ ਵਿਚ ਅਦਾਲਤਾਂ ਦੀ ਵਿਵਸਥਾ ਸੀ ਅਤੇ ਉਨ੍ਹਾਂ ਉਪਰ 'ਅਦਾਲਤ-ਏ-ਆਲ੍ਹਾ' ਦੀ ਸਥਾਪਨਾ ਹੁੰਦੀ ਸੀ। ਜਾਗੀਰਦਾਰਾਂ ਦੀਆਂ ਅਦਾਲਤਾਂ ਵਖਰੀਆਂ ਹੁੰਦੀਆਂ ਸਨ। ਮਾਮੂਲੀ ਮੁਕੱਦਮੇ ਪੰਚਾਇਤਾਂ ਦੁਆਰਾ ਨਿਪਟਾਏ ਜਾਂਦੇ ਸਨ। ਸਜ਼ਾ ਦਾ ਰੂਪ ਅਕਸਰ ਜੁਰਮਾਨਾ ਹੁੰਦਾ ਸੀ। ਫ਼ੌਜਦਾਰੀ ਮਾਮਲੇ ਤੁਰਤ ਨਿਪਟਾਏ ਜਾਂਦੇ ਸਨ। ਮੌਤ ਦੀ ਸਜ਼ਾ ਦੀ ਕੋਈ ਵਿਵਸਥਾ ਨਹੀਂ ਸੀ।

**ਰਣਜੀਤ ਨਗਾਰਾ** : ਗੁਰੂ ਹਰਿਗੋਬਿੰਦ ਸਾਹਿਬ ਤੋਂ ਸਿੱਖ ਸਮਾਜ ਵਿਚ ਮੀਰੀ ਦੀ ਜੋ ਬਿਰਤੀ ਵਿਕਸਿਤ ਹੋਈ ਸੀ, ਉਸ ਦਾ ਇਕ ਚਿੰਨ੍ਹ ਨਗਾਰਾ ਵੀ ਸੀ। ਜਦੋਂ ਗੁਰੂ ਗੋਬਿੰਦ ਸਿੰਘ ਜੀ ਗੁਰੂ-ਗੱਦੀ ਉਤੇ ਬੈਠੇ ਤਾਂ ਉਨ੍ਹਾਂ ਨੇ ਫ਼ਕੀਰੀ ਦੇ ਨਾਲ ਸ਼ਾਹੀ ਠਾਠ ਨੂੰ ਕਾਇਮ ਰਖਿਆ। ਸੱਤਾ ਦੇ ਚਿੰਨ੍ਹ ਵਜੋਂ ਗੁਰੂ ਜੀ ਦੀ ਆਗਿਆ ਨਾਲ ਸੰਨ 1684 ਈ. ਵਿਚ ਗੁਰੂ-ਘਰ ਦੇ ਦੀਵਾਨ ਨੰਦ ਚੰਦ ਨੇ ਇਕ ਨਗਾਰਾ ਬਣਵਾਇਆ ਜਿਸ ਦਾ ਨਾਂ ਗੁਰੂ ਜੀ ਨੇ 'ਰਣਜੀਤ ਨਗਾਰਾ' ਰਖਿਆ। ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਜਦੋਂ ਸ਼ਿਕਾਰ ਖੇਡਣ ਚੜ੍ਹਦੇ ਤਾਂ ਉਨ੍ਹਾਂ ਦੀ ਸਵਾਰੀ ਅਗੇ ਇਹ ਨਗਾਰਾ ਵਜਦਾ। ਮਸੰਦਾਂ ਦੇ ਮਨ ਵਿਚ ਡਰ ਪੈਦਾ ਹੋ ਗਿਆ ਕਿ ਇਸ ਨਗਾਰੇ ਦੇ ਵਜਾਉਣ ਨਾਲ ਸਥਾਨਕ ਰਾਜੇ ਦੇ ਮਨ ਵਿਚ ਵੈਰ ਦੀ ਭਾਵਨਾ ਪੈਦਾ ਹੋ ਸਕਦੀ ਹੈ। ਉਨ੍ਹਾਂ ਨੇ ਮਾਤਾ ਗੁਜਰੀ ਜੀ ਨੂੰ ਦਸਿਆ ਕਿ ਇਸ ਨਗਾਰੇ ਦੇ ਵਜਾਉਣ ਨਾਲ ਕਈ ਸਮਸਿਆਵਾਂ ਪੈਦਾ ਹੋ ਸਕਦੀਆਂ ਹਨ। ਪਰ ਗੁਰੂ ਜੀ ਨੇ ਕਿਸੇ ਦੀ ਪਰਵਾਹ ਨ ਕੀਤੀ। ਕਹਿਲੂਰ ਦਾ ਰਾਜਾ ਭੀਮ ਚੰਦ ਅਤੇ ਉਸ ਦਾ ਪੁੱਤਰ ਅਜਮੇਰ ਚੰਦ ਗੁਰੂ ਜੀ ਦੇ ਵੈਰ ਪੈ ਗਏ ਅਤੇ ਹੋਰ ਪਹਾੜੀ ਰਾਜਿਆਂ ਨੂੰ ਨਾਲ ਮਿਲਾ ਕੇ ਆਨੰਦਪੁਰ ਉਤੇ ਹਮਲਾ ਵੀ ਕੀਤਾ, ਪਰ ਸਫਲ ਨ ਹੋ ਸਕੇ। ਦਸੰਬਰ 1705 ਈ. ਤਕ ਇਹ ਨਗਾਰਾ ਆਨੰਦਪੁਰ ਵਿਚ ਹੀ ਰਿਹਾ। ਗੁਰੂ ਜੀ ਦੁਆਰਾ ਆਨੰਦਪੁਰ ਛਡਣ ਤੋਂ ਬਾਦ ਇਹ ਕਿਥੇ ਗਿਆ ? ਇਸ ਬਾਰੇ ਹੁਣ ਕੁਝ ਪਤਾ ਨਹੀਂ ਚਲਦਾ।

**ਰਣਜੋਧ ਸਿੰਘ ਮਜੀਠੀਆ** (ਮ. 1872 ਈ.) : ਲਾਹੌਰ ਦਰਬਾਰ ਦਾ ਇਕ ਜਾਗੀਰਦਾਰ ਅਤੇ ਫ਼ੌਜੀ ਜਰਨੈਲ ਸ. ਰਣਜੋਧ ਸਿੰਘ ਸ. ਦੇਸਾ ਸਿੰਘ ਮਜੀਠੀਆ ਦਾ ਪੁੱਤਰ ਸੀ। ਇਸ ਨੂੰ ਹਜ਼ਾਰਾ ਖੇਤਰ ਦਾ ਗਵਰਨਰ ਵੀ ਬਣਾਇਆ ਗਿਆ ਸੀ। ਜਦੋਂ ਸੰਨ 1844 ਈ. ਵਿਚ ਰਾਜਾ ਗੁਲਾਬ ਸਿੰਘ ਡੋਗਰਾ ਨੇ ਸਰਕਸ਼ੀ ਕੀਤੀ ਤਾਂ ਇਸ ਨੂੰ ਉਸ ਵਿਰੁੱਧ

ਫ਼ੌਜੀ ਕਾਰਵਾਈ ਕਰਨ ਦੀ ਕਮਾਨ ਸੌਂਪੀ ਗਈ। ਇਸ ਨੇ ਰਾਜਾ ਗੁਲਾਬ ਸਿੰਘ ਨੂੰ ਅਧੀਨ ਕੀਤਾ ਅਤੇ ਰਾਜਾ ਹੀਰਾ ਸਿੰਘ ਦੁਆਰਾ ਲਾਹੌਰ ਤੋਂ ਖਿਸਕਾਇਆ ਗਿਆ ਖ਼ਜ਼ਾਨਾ ਵਾਪਸ ਲਿਆ। ਇਸ ਤਰ੍ਹਾਂ ਇਸ ਦੀ ਲਾਹੌਰ ਦਰਬਾਰ ਵਿਚ ਚੰਗੀ ਪੈਂਠ ਬਣ ਗਈ। ਪਰ ਜਦੋਂ ਇਸ ਦੇ ਭਰਾ ਸ. ਲਹਿਣਾ ਸਿੰਘ ਮਜੀਠੀਏ ਨੇ ਲਾਹੌਰ ਦੀ ਖ਼ਾਨਾਜੰਗੀ ਨੂੰ ਨੀਝ ਨਾਲ ਵੇਖਿਆ, ਤਾਂ ਅੰਗ੍ਰੇਜ਼ੀ ਇਲਾਕੇ ਵਲ ਨਿਕਲ ਗਿਆ। ਸ਼ਾਹ ਮੁਹੰਮਦ ਅਨੁਸਾਰ —*ਲਹਿਣਾ ਸਿੰਘ ਸਰਦਾਰ ਮਜੀਠੀਆ ਸੀ, ਵੱਡਾ ਅਕਲ ਦਾ ਕੋਟ ਕਮਾਲ ਮੀਆਂ। ਮਹਾਂਬਲੀ ਸਰਦਾਰ ਸੀ ਪੰਥ ਵਿਚੋਂ, ਡਿੱਠੀ ਬਣੀ ਕੁਚੱਲਣੀ ਚਾਲ ਮੀਆਂ। ਦਿਲ ਆਪਣੇ ਬੈਠ ਵਿਚਾਰ ਕਰਦਾ, ਏਥੇ ਕਈਆਂ ਦੇ ਹੋਣਗੇ ਕਾਲ ਮੀਆਂ। ਸ਼ਾਹ ਮੁਹੰਮਦਾ ਤੁਰ ਗਿਆ ਤੀਰਥਾਂ ਨੂੰ, ਸਭੋ ਛਡ ਕੇ ਦੇਗ-ਦਵਾਲ ਮੀਆਂ।31।*

ਲਹਿਣਾ ਸਿੰਘ ਦੇ ਚਲੇ ਜਾਣ ਨਾਲ ਜਦੋਂ ਲਾਹੌਰ ਦਰਬਾਰ ਵਿਚ ਮਜੀਠੀਏ ਸਰਦਾਰਾਂ ਦਾ ਪ੍ਰਭਾਵ ਘਟਿਆ, ਤਾਂ ਇਹ ਰਾਣੀ ਜਿੰਦਾਂ ਦੇ ਭਰਾ ਮੁੱਖ ਮੰਤਰੀ ਜਵਾਹਰ ਸਿੰਘ ਦੇ ਪੱਖ ਵਲ ਝੁਕ ਗਿਆ। ਅੰਗ੍ਰੇਜ਼ਾਂ ਨਾਲ ਹੋਈ ਪਹਿਲੀ ਲੜਾਈ ਵੇਲੇ ਇਸ ਨੂੰ ਇਕ ਵੱਡੇ ਸੈਨਿਕ ਦਲ ਦਾ ਕਮਾਂਡਰ ਬਣਾਇਆ ਗਿਆ। ਇਸ ਨੇ 70 ਤੋਪਾਂ ਨਾਲ ਆਪਣੀ ਫ਼ੌਜ ਦਾ ਰੁਖ ਲੁਧਿਆਣੇ ਵਲ ਮੋੜਿਆ। ਲਾਡਵਾ ਰਿਆਸਤ ਦੇ ਰਾਜਾ ਅਜੀਤ ਸਿੰਘ (ਵੇਖੋ) ਨਾਲ ਮਿਲ ਕੇ ਇਸ ਨੇ ਲੁਧਿਆਣਾ ਛਾਵਣੀ ਵਿਚ ਅੰਗ੍ਰੇਜ਼ ਬੈਰਕਾਂ ਨੂੰ ਨੁਕਸਾਨ ਪਹੁੰਚਾਇਆ ਅਤੇ ਫ਼ਤਹਿਗੜ੍ਹ, ਧਰਮਕੋਟ ਅਤੇ ਬਦੋਵਾਲ ਨੂੰ ਆਪਣੇ ਅਧੀਨ ਕਰ ਲਿਆ। ਪਰ ਅਲੀਵਾਲ ਦੀ ਲੜਾਈ ਵਿਚ ਹਾਰ ਗਿਆ। ਇਸ ਬਾਰੇ ਸ਼ਾਹ ਮੁਹੰਮਦ ਨੇ ਆਪਣੇ ਜੰਗਨਾਮੇ ਵਿਚ ਲਿਖਿਆ ਹੈ—*ਸਰਦਾਰ ਰਣਜੋਧ ਸਿੰਘ ਫ਼ੌਜ ਲੈ ਕੇ ਤਰਫ ਲਾਡੂਏ ਵਾਲੇ ਦੀ ਚਲਿਆ ਈ।... ਸ਼ਾਹ ਮੁਹੰਮਦਾ ਛਾਵਣੀ ਫੂਕ ਦਿੱਤੀ ਵਿਚੋਂ ਜੀਊ ਫਿਰੰਗੀ ਦਾ ਹੱਲਿਆ ਈ।82।* ਕਹਿੰਦੇ ਹਨ ਕਿ ਇਹ ਵਿਚੋਂ ਅੰਗ੍ਰੇਜ਼ਾਂ ਨਾਲ ਮਿਲ ਗਿਆ ਸੀ। ਭੈਰੋਵਾਲ ਵਿਚ ਅੰਗ੍ਰੇਜ਼ਾਂ ਨਾਲ ਹੋਏ ਅਹਿਦਨਾਮੇ ਵਿਚ ਇਸ ਨੂੰ ਕੌਂਸਲ ਆਫ਼ ਰੀਜੈਂਸੀ ਦਾ ਮੈਂਬਰ ਬਣਾਇਆ ਗਿਆ। ਅੰਗ੍ਰੇਜ਼ਾਂ ਨੂੰ ਇਹ ਸ਼ਕ ਹੋ ਗਿਆ ਕਿ ਇਹ ਮੁਲਤਾਨ ਦੇ ਦੀਵਾਨ ਮੂਲਰਾਜ ਨਾਲ ਵਿਚੋਂ ਮਿਲਿਆ ਹੋਇਆ ਹੈ ਅਤੇ ਅਗ੍ਰੇਜ਼ ਸਰਕਾਰ ਦੇ ਹਿੱਤਾਂ ਦੇ ਵਿਰੁੱਧ ਕੰਮ ਕਰ ਰਿਹਾ ਹੈ। ਫਲਸਰੂਪ ਇਸ ਨੂੰ ਹਿਰਾਸਤ ਵਿਚ ਲੈ ਲਿਆ ਗਿਆ। ਪਰ ਅੰਗ੍ਰੇਜ਼ਾਂ ਨਾਲ ਹੋਈ ਦੂਜੀ ਲੜਾਈ ਤੋਂ ਬਾਦ ਇਸ ਨੂੰ ਮੁਕਤ ਕਰ ਦਿੱਤਾ ਗਿਆ। ਇਸ ਨੂੰ ਕੇਵਲ 2500 ਰੁਪਏ ਸਾਲਾਨਾ ਪੈਨਸ਼ਨ ਦੇ ਕੇ ਇਸ ਦੀ ਸਾਰੀ ਜਾਗੀਰ ਜ਼ਬਤ ਕਰ ਲਈ ਗਈ। ਇਸ ਤਰ੍ਹਾਂ ਇਹ ਗੁੰਮਨਾਮੀ ਦੀ ਹਾਲਤ ਵਿਚ ਹੀ ਆਪਣਾ ਵਕਤ ਕਟਦਾ ਹੋਇਆ ਸੰਨ 1872 ਈ. ਵਿਚ ਮਰ ਗਿਆ।

**ਰਣਝੁੰਝਨੜਾ** : ਇਕ ਪ੍ਰਕਾਰ ਦਾ ਮਾਂਗਲਿਕ ਗੀਤ ਜੋ ਆਮ ਤੌਰ 'ਤੇ ਕਿਸੇ ਦੇ ਘਰ ਪੁੱਤਰ ਦੇ ਪੈਦਾ ਹੋਣ 'ਤੇ ਗਾਇਆ ਜਾਂਦਾ ਹੈ। ਇਸ ਦੇ ਗਾਉਣ ਵੇਲੇ ਢੋਲਕ, ਘੁੰਘਰੂਆਂ ਅਤੇ ਟੱਲੀਆਂ ਦੀ ਵਰਤੋਂ ਕੀਤੀ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੇ 'ਛੰਤ' ਪ੍ਰਕਰਣ ਵਿਚ ਇਸ ਦੀਆਂ ਕੇਵਲ ਦੋ ਤੁਕਾਂ ਅੰਕਿਤ ਹਨ—*ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ। ਸਤਿਗੁਰ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ।*(ਗੁ.ਗ੍ਰੰ.927)। ਬੰਨੋ ਵਾਲੀ ਬੀੜ ਵਿਚ ਇਹ ਚਾਰ ਪਦਾਂ ਦੇ ਪੂਰੇ ਛੰਦ ਵਜੋਂ ਅੰਕਿਤ ਹੋਇਆ ਹੈ।

ਬਾਬਾ ਮੋਹਰੀ ਦੇ ਘਰ ਪੁੱਤਰ ਪੈਦਾ ਹੋਣ 'ਤੇ ਜਦੋਂ ਗੁਰੂ ਅਮਰਦਾਸ ਜੀ ਨੇ ਇਸਤਰੀਆਂ ਦੁਆਰਾ ਰਣ ਝੁੰਝਨੜਾ ਗਾਇਆ ਜਾਂਦਾ ਸੁਣਿਆ, ਤਾਂ ਉਨ੍ਹਾਂ ਨੇ ਉਸ ਖ਼ੁਸ਼ੀ ਨੂੰ ਕਿਸੇ ਅਪਾਰ ਖ਼ੁਸ਼ੀ ਵਿਚ ਰੂਪਾਇਤ ਕਰਕੇ 'ਅਨੰਦੁ' ਬਾਣੀ ਦੀ ਰਚਨਾ ਕੀਤੀ। ਵੇਖੋ 'ਅਨੰਦੁ (ਬਾਣੀ)'।

**ਰਣਧੀਰ ਸਿੰਘ, ਭਾਈ** (1878-1961 ਈ.) ਵੀਹਵੀਂ ਸਦੀ ਦੀ ਇਕ ਧਾਰਮਿਕ ਸ਼ਖ਼ਸੀਅਤ ਜਿਸ ਨੇ ਅਖੰਡ-ਕੀਰਤਨ ਦੀ ਪਰੰਪਰਾ ਤੋਰੀ। ਆਪ ਦਾ ਜਨਮ ਸ. ਨੱਥਾ ਸਿੰਘ ਦੇ ਘਰ ਮਾਈ ਪੰਜਾਬ ਕੌਰ ਦੀ ਕੁੱਖੋਂ 7 ਜੁਲਾਈ 1878 ਈ. ਨੂੰ ਪਿੰਡ ਨਾਰੰਗਵਾਲ (ਜ਼ਿਲ੍ਹਾ ਲੁਧਿਆਣਾ) ਵਿਚ ਹੋਇਆ। ਆਪ ਦੇ ਪਿਤਾ ਪੰਜਾਬ ਸਰਕਾਰ ਅਤੇ ਨਾਭਾ ਰਿਆਸਤ ਵਿਚ ਪ੍ਰਤਿਸ਼ਠਿਤ ਪਦਵੀਆਂ ਉਤੇ ਕੰਮ ਕਰਦੇ ਰਹੇ ਸਨ। ਇਸ ਤਰ੍ਹਾਂ ਆਪ ਦਾ ਪਿਛੋਕੜ ਪੜ੍ਹੇ-ਲਿਖੇ ਅਤੇ ਸਰਕਾਰੀ ਤੌਰ 'ਤੇ ਪ੍ਰਤਿਸ਼ਠਿਤ ਪਰਿਵਾਰ ਨਾਲ ਜੁੜਿਆ ਹੋਇਆ ਸੀ।

ਭਾਈ ਸਾਹਿਬ ਨੇ ਦਸਵੀਂ ਦੀ ਪਰੀਖਿਆ ਨਾਭੇ ਤੋਂ ਪਾਸ ਕੀਤੀ ਅਤੇ ਅਗਲੀ ਪੜ੍ਹਾਈ ਲਈ ਸੰਨ 1896

ਈ. ਵਿਚ ਗੌਰਮਿੰਟ ਕਾਲਜ, ਲਾਹੌਰ ਵਿਚ ਦਾਖ਼ਲ ਹੋਏ। ਐਫ਼.ਏ. ਪਾਸ ਕਰਨ ਤੋਂ ਬਾਦ ਆਪ ਐਫ਼.ਸੀ. ਕਾਲਜ ਲਾਹੌਰ ਵਿਚ ਬੀ.ਏ. ਕਰਨ ਲਈ ਦਾਖ਼ਲ ਹੋਏ। ਪਰ ਬਿਨਾ ਇਮਤਿਹਾਨ ਦਿੱਤਿਆਂ ਸੰਨ 1900 ਈ. ਵਿਚ ਕਾਲਜ ਛਡ ਦਿੱਤਾ। ਅਕਤੂਬਰ 1902 ਈ. ਵਿਚ ਆਪ ਨੂੰ ਨਾਇਬ ਤਹਿਸੀਲਦਾਰ ਨਿਯੁਕਤ ਕਰਕੇ ਜ਼ਿਲ੍ਹਾ ਪਲੇਗ ਮੈਡੀਕਲ ਅਫ਼ਸਰ ਨਾਲ ਸਹਾਇਕ ਵਜੋਂ ਲਗਾਇਆ ਗਿਆ ਪਰ ਸੰਨ 1903 ਈ. ਵਿਚ ਇਸ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਹੋਰ ਕੋਈ ਸਰਕਾਰੀ ਨੌਕਰੀ ਕਰਨ ਤੋਂ ਵੀ ਸੰਕੋਚ ਕਰਨ ਲਗ ਗਏ। 14 ਜੂਨ 1903 ਈ. ਨੂੰ ਆਪ ਨੇ ਫਿਲੌਰ ਦੇ ਨੇੜੇ ਬਕਾਪੁਰ ਨਾਂ ਦੇ ਪਿੰਡ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਅੰਮ੍ਰਿਤ-ਪਾਨ ਕੀਤਾ ਅਤੇ ਪਹਿਲੇ ਨਾਂ ਬਸੰਤ ਸਿੰਘ ਨੂੰ ਛਡ ਕੇ ਨਵਾਂ ਨਾਂ ਰਣਧੀਰ ਸਿੰਘ ਗ੍ਰਹਿਣ ਕੀਤਾ। ਸੰਨ 1904 ਈ. ਵਿਚ ਆਪ ਨੇ 'ਸਰਬ-ਲੋਹ ਬਿਬੇਕ' ਧਾਰਣ ਕੀਤਾ ਅਤੇ ਸੰਗਤ ਦੀ ਪ੍ਰੇਰਣਾ ਨਾਲ ਐਬਟਾਬਾਦ ਵਿਚ ਹੈਡ ਕਲਰਕ ਦੀ ਸਰਕਾਰੀ ਨੌਕਰੀ ਸ਼ੁਰੂ ਕੀਤੀ। ਸੰਨ 1905 ਈ. ਵਿਚ ਉਹ ਨੌਕਰੀ ਵੀ ਛਡ ਦਿੱਤੀ। ਪਰ ਉਸ ਨੌਕਰੀ ਦੌਰਾਨ ਆਪ ਨੂੰ ਨਾਮ-ਅਭਿਆਸ ਦੀ ਅੰਗਮੀ ਦਾਤ ਮਿਲ ਗਈ। ਸੰਨ 1907 ਈ. ਵਿਚ ਆਪ ਨੂੰ ਸ. ਹਰਬੰਸ ਸਿੰਘ ਅਟਾਰੀ ਵਾਲੇ ਦੇ ਕਹੇ 'ਤੇ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਹੋਸਟਲ ਦਾ ਸੁਪਰਿਨਟੈਂਡੈਂਟ ਨਿਯੁਕਤ ਕੀਤਾ ਗਿਆ, ਪਰ ਆਪ ਨੇ ਇਹ ਨੌਕਰੀ ਵੀ ਜਲਦੀ ਛਡ ਦਿੱਤੀ। ਸੰਨ 1908 ਈ. ਵਿਚ ਆਪ ਨੂੰ ਖ਼ਾਲਸਾ ਦੀਵਾਨ ਦਮਦਮਾ ਸਾਹਿਬ ਦਾ ਸਕੱਤਰ ਲਗਾਇਆ ਗਿਆ। ਸੰਨ 1913 ਈ. ਵਿਚ ਗੁਰਦੁਆਰਾ ਰਕਾਬਗੰਜ ਦੀ ਦੀਵਾਰ ਨੂੰ ਸਰਕਾਰ ਵਲੋਂ ਢਵਾਉਣ ਸੰਬੰਧੀ ਲਗਾਏ ਜਾ ਰਹੇ ਮੋਰਚੇ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਲੋਕਾਂ ਨੂੰ ਸਰਕਾਰੀ ਕਾਰਵਾਈ ਦਾ ਵਿਰੋਧ ਕਰਨ ਲਈ ਲਾਮ-ਬੰਦ ਕੀਤਾ।

ਸੰਨ 1914 ਈ. ਵਿਚ ਕੈਨੇਡਾ ਤੋਂ ਆਏ ਗ਼ਦਰ ਪਾਰਟੀ ਦੇ ਕਾਰਕੁੰਨਾਂ ਨੂੰ ਆਪਣੀਆਂ ਕਾਰਵਾਈਆਂ ਕਰਨ ਲਈ ਸਹਿਯੋਗ ਦਿੱਤਾ। 19 ਫਰਵਰੀ 1915 ਈ. ਨੂੰ ਫ਼ਿਰੋਜ਼ਪੁਰ ਛਾਵਣੀ ਉਤੇ ਕਬਜ਼ਾ ਕਰਨ ਲਈ ਕਰਤਾਰ ਸਿੰਘ ਸਰਾਭਾ ਦੀ ਸਹਾਇਤਾ ਲਈ ਸੱਠ ਸਾਥੀਆਂ ਸਹਿਤ ਉਥੇ ਪੁਜੇ, ਪਰ ਮੁਖ਼ਬਰੀ ਕਰਨ ਵਾਲੇ ਨੇ ਆਪ ਦੀ ਯੋਜਨਾ ਨਾਕਾਮ ਕਰ ਦਿੱਤੀ। ਆਪ 9 ਮਈ 1915 ਈ. ਨੂੰ ਪਕੜੇ ਗਏ। ਫਿਰ 30 ਮਾਰਚ 1916 ਈ. ਨੂੰ ਦੂਜੇ ਲਾਹੌਰ ਸਾਜਿਸ਼ ਕੇਸ਼ ਵਿਚ ਆਪ ਨੂੰ ਉਮਰ ਕੈਦ ਦੀ ਸਜ਼ਾ ਮਿਲੀ ਅਤੇ ਜਾਇਦਾਦ ਵੀ ਜ਼ਬਤ ਕਰ ਲਈ ਗਈ। ਦੇਸ਼ ਦੀਆਂ ਅਨੇਕ ਜੇਲ੍ਹਾਂ ਵਿਚ ਕੈਦ ਕਟੀ ਅਤੇ ਅਨੇਕ ਪ੍ਰਕਾਰ ਦੇ ਕਸ਼ਟ ਸਹੇ ਜੋ ਆਪ ਦੀਆਂ 'ਜੇਲ੍ਹ ਚਿੱਠੀਆਂ' ਨਾਮਕ ਪੁਸਤਕ ਤੋਂ ਭਲੀ -ਭਾਂਤ ਸਪੱਸ਼ਟ ਹਨ। ਸਜ਼ਾ ਮੁਕਣ 'ਤੇ ਆਪ ਨੂੰ ਲਾਹੌਰ ਜੇਲ੍ਹ ਵਿਚ ਲਿਆ ਕੇ 4 ਅਕਤੂਬਰ 1930 ਈ. ਨੂੰ ਰਿਹਾ ਕੀਤਾ ਗਿਆ। ਜੇਲ੍ਹ ਤੋਂ ਖ਼ਲਾਸ ਹੋਣ ਤੋਂ ਕੁਝ ਦਿਨ ਪਹਿਲਾਂ ਇਕ ਮੁਸਲਮਾਨ ਜੇਲਰ ਨੇ ਸ਼ਹੀਦ ਭਗਤ ਸਿੰਘ ਨਾਲ ਆਪ ਦੀ ਮੁਲਾਕਾਤ ਕਰਵਾਈ। ਆਪ ਜੀ ਨੇ ਦਸਿਆ ਕਿ ਆਪ ਨੂੰ ਮਿਲਣ ਤੋਂ ਬਾਦ ਭਗਤ ਸਿੰਘ ਦੀ ਮਾਨਸਕਿਤਾ ਬਿਲਕੁਲ ਬਦਲ ਗਈ ਸੀ।

ਜੇਲ੍ਹ ਤੋਂ ਮੁਕਤ ਹੋਣ ਤੋਂ ਬਾਦ ਭਾਈ ਸਾਹਿਬ ਪੂਰੀ ਤਰ੍ਹਾਂ ਹਰਿ-ਭਗਤੀ ਵਲ ਰੁਚਿਤ ਹੋ ਗਏ। ਅਖੰਡ ਕੀਰਤਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠਾਂ ਰਾਹੀਂ ਆਪ ਨੇ ਗੁਰੂ-ਸ਼ਬਦ ਦਾ ਪ੍ਰਚਾਰ ਕੀਤਾ। ਆਪ ਦੀ ਅਦੁੱਤੀ ਕੁਰਬਾਨੀ ਅਤੇ ਅਧਿਆਤਮਿਕ ਉੱਚਤਾ ਕਰਕੇ ਅਨੇਕ ਗੁਰੂ-ਧਾਮਾਂ ਵਲੋਂ ਸਨਮਾਨਿਤ ਕੀਤਾ ਗਿਆ। ਅਕਾਲ ਤਖ਼ਤ ਤੋਂ 15 ਸਤੰਬਰ 1931 ਈ. ਨੂੰ ਜਾਰੀ ਹੋਏ ਇਕ ਹੁਕਮਨਾਮੇ ਰਾਹੀਂ ਆਪ ਦੀ ਦ੍ਰਿੜ੍ਹਤਾ, ਨਿਸ਼ਕਾਮ ਸੇਵਾ ਅਤੇ ਅਦੁੱਤੀ ਕੁਰਬਾਨੀ ਲਈ ਪ੍ਰਸ਼ੰਸਾ ਕੀਤੀ ਗਈ। ਅਨੇਕ ਗੁਰੂ-ਧਾਮਾਂ ਦੇ ਨੀਂਹ-ਪੱਥਰ ਰਖਣ ਲਈ ਆਪ ਨੂੰ ਪੰਜ ਪਿਆਰਿਆਂ ਵਿਚ ਸ਼ਾਮਲ ਕੀਤਾ ਗਿਆ। ਆਪ ਆਪਣੇ ਅੰਤ ਤਕ ਅਖੰਡ ਕੀਰਤਨ ਰਾਹੀਂ ਜਿਗਿਆਸੂਆਂ ਨੂੰ ਨਿਹਾਲ ਕਰਦੇ ਰਹੇ। ਆਪ ਨੇ ਹਜ਼ਾਰਾਂ ਲੋਕਾਂ ਨੂੰ ਅੰਮ੍ਰਿਤ ਛਕਾਇਆ। ਆਪ ਦੇ ਜੱਥੇ ਤੋਂ ਅੰਮ੍ਰਿਤ-ਪਾਨ ਕਰਨ ਵਾਲੀਆਂ ਇਸਤਰੀਆਂ ਸਿਰ ਉਤੇ ਜੂੜਾ ਕਰਕੇ ਦਸਤਾਰ ਸਜਾਇਆ ਕਰਦੀਆਂ ਹਨ। 16 ਅਪ੍ਰੈਲ 1961 ਈ. ਨੂੰ ਆਪ ਦਾ ਲੁਧਿਆਣੇ ਵਿਚ ਦੇਹਾਂਤ ਹੋਇਆ। ਪੰਥ ਵਲੋਂ ਆਪ ਦੀ ਯਾਦ ਵਿਚ ਅਨੇਕ ਅਖੰਡ ਪਾਠ ਕਰਵਾਏ ਗਏ ਅਤੇ ਸ਼ਰਧਾਂਜਲੀ ਸਮਾਗਮ ਹੋਏ।

ਭਾਈ ਸਾਹਿਬ ਆਪਣੇ ਅਧਿਆਤਮਿਕ ਅਨੁਭਵ ਅਤੇ ਵਿਚਾਰਾਂ ਨੂੰ ਵੀ ਸਮੇਂ ਸਮੇਂ ਕਲਮਬੰਦ ਕਰਦੇ ਰਹਿੰਦੇ। ਜੇਲ੍ਹ ਵਿਚ ਕੈਦ ਰਹਿਣ ਦੇ ਸਮੇਂ ਵਿਚ ਲਿਖੀਆਂ ਆਪ ਦੀਆਂ ਚਿੱਠੀਆਂ ਇਤਿਹਾਸਿਕ ਦਸਤਾਵੇਜ਼ ਹਨ। ਆਪ

ਦਾ ਰਚਿਆ ਸਾਹਿਤ ਗੁਰਮਤਿ ਮਾਰਗ ਦੀ ਅਨੁਭਵ ਆਧਾਰਿਤ ਪ੍ਰਕ੍ਰਿਆ ਨੂੰ ਸਾਕਾਰ ਕਰਦਾ ਹੈ, ਖ਼ਾਸ ਤੌਰ 'ਤੇ 'ਅਨਹਦ ਸ਼ਬਦ-ਦਸਮ ਦੁਆਰ', 'ਚਰਨ ਕਮਲ ਕੀ ਮੌਜ', 'ਗੁਰਮਤਿ ਨਾਮ ਅਭਿਆਸ ਕਮਾਈ', 'ਗੁਰਮਤਿ ਬਿਬੇਕ' ਇਸ ਪਰਥਾਇ ਪੜ੍ਹਨਯੋਗ ਹਨ। ਆਪ ਦੀਆਂ ਦੋ ਦਰਜਨ ਤੋਂ ਵਧ ਲਿਖੀਆਂ ਪੁਸਤਕਾਂ ਵਿਚ ਸਿੱਖ ਧਰਮ-ਸਾਧਨਾ ਦੀ ਨਵੇਂ ਢੰਗ ਨਾਲ ਵਿਆਖਿਆ ਹੋਈ ਮਿਲਦੀ ਹੈ।

**ਰਮਦਾਸ** (ਪਿੰਡ) : ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਜੋ ਬਾਬਾ ਬੁੱਢਾ ਦੇ ਛੋਟੇ ਪੁੱਤਰ ਭਾਈ ਭਾਨਾ ਨੇ ਵਸਾਇਆ ਅਤੇ ਇਸ ਦਾ ਨਾਂ 'ਰਾਮਦਾਸ' ਰਖਿਆ ਜੋ ਕਾਲਾਂਤਰ ਵਿਚ 'ਰਮਦਾਸ' ਉਚਾਰਿਆ ਜਾਣ ਲਗਾ। ਬਾਬਾ ਬੁੱਢਾ ਦਾ ਸਾਰਾ ਪਰਿਵਾਰ ਆਪਣੇ ਜੱਦੀ ਪਿੰਡ ਕੱਥੂ ਨੰਗਲ ਤੋਂ ਇਸ ਪਿੰਡ ਆ ਵਸਿਆ। ਭਾਈ ਭਾਨੇ ਦੇ ਪੋਤਰੇ ਭਾਈ ਝੰਡਾ (ਜਨਮ 1580 ਈ.) ਦੀ ਪ੍ਰਤਿਸ਼ਠਾ ਕਾਰਣ ਇਸ ਪਿੰਡ ਨੂੰ ਉਸ ਦੇ ਨਾਂ ਨਾਲ ਵਿਸ਼ਿਸ਼ਟ ਕਰਕੇ 'ਝੰਡਾ ਰਮਦਾਸ' ਕਿਹਾ ਜਾਣ ਲਗਿਆ। ਬਾਬਾ ਬੁੱਢਾ ਜੀ ਭਾਵੇਂ ਅਧਿਕਤਰ ਗੁਰੂ ਸਾਹਿਬਾਨ ਦੀ ਸੇਵਾ ਵਿਚ 'ਬੀੜ ਬਾਬਾ ਬੁੱਢਾ' ਵਿਚ ਹੀ ਰਹੇ, ਪਰ ਉਹ ਕਦੇ ਕਦੇ ਆਪਣੇ ਪਰਿਵਾਰ ਨੂੰ ਮਿਲਣ ਲਈ ਇਸ ਪਿੰਡ ਆਉਂਦੇ ਰਹਿੰਦੇ ਸਨ। ਬਾਬਾ ਜੀ ਆਪਣੇ ਦੇਹਾਂਤ ਤੋਂ ਕੁਝ ਮਹੀਨੇ ਪਹਿਲਾਂ ਇਥੇ ਆ ਟਿਕੇ ਸਨ। ਆਪਣਾ ਅੰਤ ਨੇੜੇ ਆਇਆ ਜਾਣ ਕੇ ਬਾਬਾ ਜੀ ਦੇ ਮਨ ਵਿਚ ਗੁਰੂ-ਦਰਸ਼ਨ ਦੀ ਇੱਛਾ ਪੈਦਾ ਹੋਈ। ਜਾਣੀ-ਜਾਣ ਗੁਰੂ ਹਰਿਗੋਬਿੰਦ ਸਾਹਿਬ ਇਸ ਪਿੰਡ ਆਏ ਅਤੇ ਆਪ ਦੇ ਦਰਸ਼ਨ ਕਰਨ ਉਪਰੰਤ ਬਾਬਾ ਜੀ ਨੇ 16 ਨਵੰਬਰ 1631 ਈ. ਨੂੰ ਪ੍ਰਾਣ ਤਿਆਗ ਦਿੱਤੇ। ਗੁਰੂ ਜੀ ਨੇ ਆਪਣੇ ਹੱਥੀਂ ਬਾਬਾ ਜੀ ਦਾ ਸਸਕਾਰ ਕੀਤਾ। ਇਸ ਪਿੰਡ ਵਿਚ ਤਿੰਨ ਇਤਿਹਾਸਿਕ ਗੁਰੂ-ਧਾਮ ਹਨ।

ਇਕ, *ਗੁਰਦੁਆਰਾ ਬੁੰਗਾ ਸਾਹਿਬ* ਜੋ ਪਿੰਡ ਦੇ ਪੂਰਬ ਵਲ ਉਸਰਿਆ ਹੋਇਆ ਹੈ। ਬਾਬਾ ਬੁੱਢਾ ਜੀ ਨੂੰ ਮਿਲਣ ਆਏ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਸਥਾਨ ਉਤੇ ਠਿਕਾਣਾ ਕੀਤਾ ਸੀ। ਦੂਜਾ, *ਗੁਰਦੁਆਰਾ ਸਮਾਧਾਂ*, ਜੋ ਪਿੰਡ ਤੋਂ ਬਾਹਰ ਉੱਤਰ-ਪੂਰਬ ਵਾਲੇ ਪਾਸੇ ਇਕ ਕਿ.ਮੀ. ਦੀ ਵਿਥ ਉਤੇ ਉਸ ਸਥਾਨ ਉਤੇ ਬਣਿਆ ਹੋਇਆ ਹੈ ਜਿਥੇ ਬਾਬਾ ਜੀ ਦਾ ਸਸਕਾਰ ਕੀਤਾ ਗਿਆ ਸੀ। ਤੀਜਾ, *ਗੁਰਦੁਆਰਾ ਤਪ ਅਸਥਾਨ ਬਾਬਾ ਬੁੱਢਾ ਜੀ* ਜੋ ਪਿੰਡ ਦੀ ਦੱਖਣੀ ਬਾਹੀ ਵਿਚ ਉਸਰਿਆ ਹੋਇਆ ਹੈ। ਇਸੇ ਸਥਾਨ ਉਤੇ ਬਾਬਾ ਜੀ ਦਾ ਪਰਿਵਾਰ ਰਹਿੰਦਾ ਸੀ। ਇਕ ਵਾਰ ਲਾਹੌਰ ਦਰਬਾਰ ਦੀ ਸੈਨਾ ਦੁਆਰਾ ਇਸ ਪਿੰਡ ਦੀ ਕੀਤੀ ਗਈ ਲੁਟ-ਮਾਰ ਵੇਲੇ ਇਹ ਘਰ ਬਰਬਾਦ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਨੂੰ ਪਤਾ ਲਗਣ 'ਤੇ ਉਸ ਨੇ ਇਸ ਸਥਾਨ ਉਤੇ ਗੁਰਦੁਆਰੇ ਦਾ ਨਿਰਮਾਣ ਕਰਵਾਇਆ। ਹੁਣ ਨਵੀਂ ਇਮਾਰਤ ਬਣ ਚੁਕੀ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ।

**ਰੱਲਾ** (ਪਿੰਡ) : ਪੰਜਾਬ ਦੇ ਜ਼ਿਲ੍ਹਾ-ਨਗਰ ਮਾਨਸਾ ਤੋਂ 14 ਕਿ.ਮੀ. ਉੱਤਰ ਵਲ ਵਸਿਆ ਇਕ ਪੁਰਾਤਨ ਪਿੰਡ ਜਿਸ ਵਿਚ ਮਾਲਵੇ ਦੀ ਪ੍ਰਚਾਰ ਯਾਤ੍ਰਾ ਵੇਲੇ ਗੁਰੂ ਤੇਗ ਬਹਾਦਰ ਜੀ ਬਿਰਾਜੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਸਮਾਰਕ ਬਣਾਇਆ ਗਿਆ, ਉਸ ਉਤੇ ਪਹਿਲਾਂ ਨਾਥਾਂ ਦਾ ਅਧਿਕਾਰ ਸੀ। ਸੰਨ 1947 ਈ. ਵਿਚ ਸਥਾਨਕ ਸੰਗਤ ਨੇ ਉਸ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਨਵੀਂ ਇਮਾਰਤ ਉਸਾਰੀ ਗਈ ਜੋ ਸੰਨ 1953 ਈ. ਵਿਚ ਮੁਕੰਮਲ ਹੋਈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਰਵਾਲਸਰ** (ਤੀਰਥ) : ਹਿਮਾਚਲ ਪ੍ਰਦੇਸ਼ ਦਾ ਇਕ ਤੀਰਥ ਜੋ ਮੰਡੀ ਨਗਰ ਤੋਂ ਲਗਭਗ 16 ਕਿ.ਮੀ. ਪੱਛਮ ਵਲ ਹੈ। ਵਿਸਾਖੀ ਦੇ ਮੌਕੇ ਉਥੇ ਬਹੁਤ ਜਿਗਿਆਸੂ ਇਸ਼ਨਾਨ ਕਰਨ ਆਉਂਦੇ ਹਨ। ਇਕ ਵਾਰ ਵਿਸਾਖੀ ਦੇ ਮੇਲੇ ਉਤੇ ਗੁਰੂ ਗੋਬਿੰਦ ਸਿੰਘ ਜੀ ਉਥੇ ਪਧਾਰੇ ਅਤੇ ਮੇਲੇ ਵਿਚ ਆਏ ਪਹਾੜੀ ਰਾਜਿਆਂ ਨੂੰ ਇਕ ਉੱਚੀ ਥਾਂ ਉਤੇ ਬੈਠ ਕੇ ਪਰਸਪਰ ਏਕਤਾ ਅਤੇ ਸਦਭਾਵਨਾ ਦਾ ਵਾਤਾਵਰਣ ਪੈਦਾ ਕਰਨ ਲਈ ਸੰਬੋਧਨ ਕੀਤਾ। ਗੁਰੂ ਜੀ ਦੇ ਬੈਠਣ ਵਾਲੇ ਸਥਾਨ ਉਤੇ ਪਹਿਲਾਂ ਦਮਦਮਾ ਸਾਹਿਬ ਬਣਾਇਆ ਗਿਆ, ਪਰ ਬਾਦ ਵਿਚ ਗੁਰੂ-ਧਾਮ ਦੀ ਸੁੰਦਰ ਇਮਾਰਤ ਉਸਾਰੀ ਗਈ। ਪਹਾੜੀ ਇਲਾਕਾ ਹੋਣ ਕਰਕੇ ਇਹ ਸਥਾਨ ਬਹੁਤ ਰਮਣੀਕ ਹੈ। ਇਸ ਤੀਰਥ ਦੇ ਨੇੜੇ ਵਸੇ ਕਸਬੇ ਨੂੰ ਵੀ 'ਰਵਾਲਸਰ' ਕਿਹਾ ਜਾਂਦਾ ਹੈ।

**ਰਵਿਦਾਸ, ਭਗਤ** (1376-1491 ਈ.) : ਮੱਧ-ਯੁਗ ਦੇ ਧਰਮ-ਸਾਧਕਾਂ ਵਿਚ ਭਗਤ ਰਵਿਦਾਸ ਦਾ ਵਿਸ਼ੇਸ਼ ਮਹੱਤਵ ਅਤੇ ਸਥਾਨ ਹੈ ਕਿਉਂਕਿ ਉੱਤਰੀ ਭਾਰਤ ਵਿਚ ਭਗਤੀ-ਲਹਿਰ ਦਾ ਵਿਕਾਸ ਕਰਨ ਵਿਚ ਆਪ ਦਾ ਉਚੇਚਾ ਯੋਗਦਾਨ ਰਿਹਾ ਹੈ। ਪਰ ਖੇਦ ਦੀ ਗੱਲ ਹੈ ਕਿ ਪ੍ਰਾਚੀਨ ਧਰਮ-ਸਾਧਕਾਂ ਵਾਂਗ ਆਪ ਦੇ ਜੀਵਨ ਬਾਰੇ ਬਹੁਤ ਘਟ ਸਾਮਗ੍ਰੀ ਮਿਲਦੀ ਹੈ। ਫਿਰ ਵੀ ਸਮਕਾਲੀ ਲੇਖਕਾਂ ਅਤੇ ਬਾਦ ਵਿਚ ਹੋਏ ਸ਼ਰਧਾਲੂਆਂ ਰਾਹੀਂ ਕਿਤੇ ਕਿਤੇ ਜੋ ਕੁਝ ਆਪ ਬਾਰੇ ਲਿਖਿਆ ਗਿਆ ਹੈ ਅਤੇ ਜੋ ਕੁਝ ਉਨ੍ਹਾਂ ਦੇ ਵਿਅਕਤਿਤਵ ਬਾਰੇ ਉਨ੍ਹਾਂ ਦੀ ਬਾਣੀ ਤੋਂ ਆਭਾਸਿਤ ਹੁੰਦਾ ਹੈ, ਉਸ ਦੇ ਆਧਾਰ 'ਤੇ ਆਪ ਦੇ ਜੀਵਨ ਅਤੇ ਵਿਅਕਤਿਤਵ ਸੰਬੰਧੀ ਕੁਝ ਸੰਬੰਧ-ਸੂਤਰ ਜੋੜੇ ਜਾ ਸਕਦੇ ਹਨ। ਆਪ ਦੇ ਨਾਂ ਦੇ ਕਈ ਰੂਪ ਪ੍ਰਚਲਿਤ ਹਨ ਜਿਵੇਂ ਰਵਿਦਾਸ, ਰੈਦਾਸ, ਰਯਦਾਸ, ਰੁਇਦਾਸ, ਰੋਹਿਦਾਸ, ਰਾਯਦਾਸ, ਰਹਦਾਸ ਆਦਿ। ਪਰ ਇਹ ਸਾਰੇ ਮੂਲ ਨਾਂ 'ਰਵਿਦਾਸ' ਦੇ ਹੀ ਸਥਾਨ-ਭੇਦ ਅਤੇ ਵਿਸ਼ੇਸ਼ ਖੇਤਰੀ-ਉੱਚਾਰਣ ਕਾਰਣ ਵਿਗੜੇ ਹੋਏ ਹਨ।

ਭਗਤ ਰਵਿਦਾਸ ਦਾ ਜਨਮ ਨਵੀਨਤਮ ਖੋਜ ਅਨੁਸਾਰ ਬਨਾਰਸ (ਕਾਸ਼ੀ) ਦੇ ਨੇੜੇ ਲਹਿਰਤਾਰਾ ਤਾਲਾਬ ਦੇ ਆਸ-ਪਾਸ ਹੋਇਆ ਸੀ, ਜਿਥੇ ਹੁਣ ਮੁੰਡੁਆਡੀਹ ਨਾਂ ਦਾ ਪਿੰਡ ਵਸਦਾ ਹੈ। ਆਪ ਦੇ ਪਿਤਾ ਦਾ ਨਾਂ ਰਾਘਵ ਸੀ, ਪਰ ਆਮ ਲੋਕਾਂ ਵਿਚ 'ਰਘੂ' ਕਰਕੇ ਜਾਣਿਆ ਜਾਂਦਾ ਸੀ। ਆਪ ਦੀ ਮਾਤਾ ਦਾ ਨਾਂ 'ਘਰਬਿਨੀਆ' ਦਸਿਆ ਜਾਂਦਾ ਹੈ। ਆਪ ਦਾ ਜਨਮ ਕਦੋਂ ਹੋਇਆ ? ਇਸ ਬਾਰੇ ਇਤਿਹਾਸ ਚੁਪ ਹੈ। ਸੰਪ੍ਰਦਾਈ ਵਿਦਵਾਨਾਂ ਅਨੁਸਾਰ ਆਪ ਦਾ ਜਨਮ ਸੰਨ 1376 ਈ. (1433 ਬਿ.) ਵਿਚ ਹੋਇਆ ਸੀ। ਇਸ ਸੰਬੰਧ ਵਿਚ ਆਚਾਰਯ ਪ੍ਰਿਥੀ ਸਿੰਘ ਆਜ਼ਾਦ ('ਰਵਿਦਾਸ ਦਰਸ਼ਨ') ਨੇ ਅਗੇ ਲਿਖਿਆ ਦੋਹਰਾ ਪੇਸ਼ ਕੀਤਾ ਹੈ— *ਚੌਦਹ ਸੈ ਤੈਤੀਸ ਕੀ ਮਾਘ ਸੁਦੀ ਪੰਦਰਾਸ। ਦੁਖੀਓਂ ਕੇ ਕਲਿਯਾਣ ਹਿਤ ਪ੍ਰਗਟੇ ਸ੍ਰੀ ਰਵਿਦਾਸ।* ਕੁਝ ਵਿਦਵਾਨਾਂ ਨੇ ਸੰ. 1445 ਬਿ. ਅਤੇ ਸੰ. 1471 ਬਿ. ਨੂੰ ਵੀ ਆਪ ਦੇ ਜਨਮ ਨਾਲ ਸੰਬੰਧਿਤ ਕੀਤਾ ਹੈ, ਪਰੰਤੂ ਇਨ੍ਹਾਂ ਦੀ ਪੁਸ਼ਟੀ ਕਿਸੇ ਪ੍ਰਮਾਣਿਕ ਸਰੋਤ ਤੋਂ ਨਹੀਂ ਹੁੰਦੀ।

ਆਪ ਦੇ ਦੇਹਾਂਤ ਬਾਰੇ ਵੀ ਕੋਈ ਨਿਸ਼ਚਿਤ ਤਿਥੀ ਨਹੀਂ ਮਿਲਦੀ। ਇਕ ਰਵਾਇਤ ਅਨੁਸਾਰ ਆਪ ਦਾ ਦੇਹਾਂਤ ਸੰ. 1491 ਈ. (1548 ਬਿ.) ਵਿਚ ਹੋਇਆ ਸੀ। ਇਸ ਆਧਾਰ 'ਤੇ ਆਪ ਦੀ ਆਯੂ 115 ਵਰ੍ਹੇ ਬਣਦੀ ਹੈ। ਕੁਝ ਵਿਦਵਾਨਾਂ ਨੇ ਇਸ ਤੋਂ ਵਧ-ਘਟ ਸੰਮਤ ਵੀ ਦਸੇ ਹਨ, ਪਰ ਸਹੀ ਪ੍ਰਮਾਣਾਂ ਦੇ ਅਭਾਵ ਵਿਚ ਕਿਸੇ ਵੀ ਸੰਨ ਨੂੰ ਸਹੀ ਮੰਨਣਾ ਸਰਲ ਨਹੀਂ ਹੈ। ਹਾਂ, ਇਤਨੀ ਗੱਲ ਸਪੱਸ਼ਟ ਹੈ ਕਿ ਆਪ ਕਾਫ਼ੀ ਲੰਬੀ ਉਮਰ ਜੀਵੇ ਸਨ।

ਆਪ ਦਾ ਜਨਮ ਤਥਾ-ਕਥਿਤ ਪਛੜੀ ਜਾਤਿ 'ਚਮਾਰ' ਵਿਚ ਹੋਇਆ। ਇਸ ਤੱਥ ਦੀ ਪੁਸ਼ਟੀ ਨ ਕੇਵਲ ਬਾਹਰਲੀਆਂ ਗਵਾਹੀਆਂ ਤੋਂ ਹੀ ਹੁੰਦੀ ਹੈ, ਸਗੋਂ ਆਪ ਨੇ ਬਾਣੀ ਵਿਚ ਖ਼ੁਦ ਵੀ ਮੰਨਿਆ ਹੈ ਕਿ ਉਹ ਕੁਲ-ਪਰੰਪਰਾ ਤੋਂ ਚਮਾਰ ਸਨ ਅਤੇ ਮਰੇ ਹੋਏ ਡੰਗਰਾਂ ਨੂੰ ਢੋਹਣਾ ਅਤੇ ਉਨ੍ਹਾਂ ਦੀ ਚਮੜੀ ਉਤਾਰਨਾ ਉਨ੍ਹਾਂ ਦਾ ਨਿੱਤ ਦਾ ਕਰਮ ਸੀ—(1) *ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ। ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ।* (ਗੁ.ਗ੍ਰੰ.659); (2) *ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ।... ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ।*(ਗੁ.ਗ੍ਰੰ.1293)।

ਆਪ ਦੇ ਗੁਰੂ ਕੌਣ ਸਨ? ਇਸ ਸੰਬੰਧ ਵਿਚ ਵੀ ਵਾਦ-ਵਿਵਾਦ ਪ੍ਰਚਲਿਤ ਹੈ ਕਿਉਂਕਿ ਇਸ ਬਾਰੇ ਆਪ ਦੀ ਬਾਣੀ ਤੋਂ ਕੋਈ ਸੰਕੇਤ ਨਹੀਂ ਮਿਲਦਾ। ਰਵਾਇਤ ਅਨੁਸਾਰ ਆਪ ਦੇ ਗੁਰੂ ਰਾਮਾਨੰਦ ਸਨ, ਪਰ ਆਧੁਨਿਕ ਖੋਜ ਇਸ ਤੋਂ ਭਿੰਨ ਸਿੱਟੇ ਕਢਦੀ ਹੈ ਕਿ ਬਨਾਰਸ ਵਿਚ ਰਹਿਣ ਕਾਰਣ ਇਹ ਜ਼ਰੂਰੀ ਨਹੀਂ ਕਿ ਆਪ ਰਾਮਾਨੰਦ ਦੇ ਚੇਲੇ ਜਾਂ ਸੇਵਕ ਬਣ ਗਏ ਹੋਣ।

ਆਪ ਦੇ ਪੜ੍ਹੇ ਲਿਖੇ ਹੋਣ ਸੰਬੰਧੀ ਕੋਈ ਪ੍ਰਮਾਣ ਨਹੀਂ ਮਿਲਦਾ। 'ਭਗਤਮਾਲ' ਵਿਚ ਨਾਭਾਦਾਸ ਨੇ ਆਪ ਨੂੰ ਕਿਸੇ ਪਾਠਸ਼ਾਲਾ ਵਿਚ ਪੜ੍ਹਨ ਭੇਜਣ ਦੀ ਕੋਈ ਗੱਲ ਨਹੀਂ ਕਹੀ। ਆਪ ਦੀ ਕੁਲ-ਪਰੰਪਰਾ ਅਤੇ ਕਿੱਤੇ ਨੂੰ ਸਾਮ੍ਹਣੇ ਰਖਦਿਆਂ ਵਿਦਿਆ-ਪ੍ਰਾਪਤੀ ਦਾ ਪ੍ਰਸ਼ਨ ਹੀ ਨਹੀਂ ਉਠਦਾ। ਇਸ ਤਰ੍ਹਾਂ ਉਹ ਸੰਤ ਕਬੀਰ ਵਾਂਗ ਅਨਪੜ੍ਹ ਸਨ। ਪਰ ਸ਼ੁਰੂ ਤੋਂ ਹੀ ਆਪ ਦੀ ਰੁਚੀ ਭਗਤੀ ਵਲ ਸੀ। ਛੋਟੇ ਹੁੰਦਿਆਂ ਉਹ ਸਤਿਸੰਗਤ ਕਰਨ ਲਗ ਗਏ ਸਨ ਅਤੇ ਕਈ ਵਾਰ ਸੰਤ-ਸਾਧਕਾਂ ਨਾਲ ਬਨਾਰਸ ਤੋਂ ਬਾਹਰ ਵੀ ਚਲੇ ਜਾਂਦੇ ਸਨ। ਆਪ ਨੇ ਭਗਤੀ ਭਾਵ ਵਾਲੇ ਪ੍ਰਵਚਨਾਂ ਨੂੰ ਸੁਣ ਸੁਣਾ ਕੇ ਅਤੇ ਸੰਤਾਂ/ਮਹਾਪੁਰਸ਼ਾਂ ਦੀਆਂ ਮੰਡਲੀਆ ਵਿਚ ਹੁੰਦੀ

ਅਧਿਆਤਮਿਕ ਚਰਚਾ ਤੋਂ ਲਾਭ ਉਠਾ ਕੇ ਆਪਣੇ ਆਪ ਨੂੰ ਅਧਿਆਤਮਿਕ ਵਿਦਿਆ ਵਿਚ ਕਾਫ਼ੀ ਨਿਪੁਣ ਬਣਾ ਲਿਆ ਸੀ। ਤੀਬਰ ਬੁੱਧੀ ਕਾਰਣ ਉਹ ਵੱਡੇ ਤੋਂ ਵੱਡੇ ਪੰਡਿਤਾਂ ਨਾਲ ਸ਼ਾਸਤ੍ਰਾਰਥ ਹੀ ਨਹੀਂ ਕਰਦੇ ਸਨ, ਸਗੋਂ ਆਪਣੇ ਗਿਆਨ ਦੇ ਆਧਾਰ 'ਤੇ ਉਨ੍ਹਾਂ ਨੂੰ ਅਵਾਕ ਕਰ ਦਿੰਦੇ ਸਨ ਅਤੇ ਉਹ ਆਪ ਦੀ ਅਧਿਆਤਮਿਕ ਸੂਝ ਅਤੇ ਬ੍ਰਹਮ-ਗਿਆਨ ਦੀ ਪ੍ਰਾਪਤੀ ਅਗੇ ਮਸਤਕ ਝੁਕਾਉਂਦੇ ਸਨ। ਇਸ ਦਾ ਮੂਲ ਕਾਰਣ ਨਾਮ-ਆਰਾਧਨਾ ਨੂੰ ਮੰਨਿਆ ਗਿਆ ਹੈ—*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ।* (ਗੁ.ਗ੍ਰੰ.1293)।

ਭਗਤ ਰਵਿਦਾਸ ਦਾ ਚੂੰਕਿ ਪਰਿਵਾਰਿਕ ਕਿੱਤਾ ਚਮਾਰਾਂ ਵਾਲਾ ਸੀ, ਇਸ ਲਈ ਆਪ ਨੂੰ ਉਹੀ ਅਪਣਾਉਣਾ ਪਿਆ। ਪਰ ਕੁਲ-ਪਰੰਪਰਾ ਵਾਲਾ ਕੰਮ-ਕਾਰ ਕਰਦੇ ਹੋਏ ਵੀ ਆਪ ਦਾ ਮਨ ਸਦਾ ਹਰਿ-ਨਾਮ ਸਿਮਰਨ ਵਿਚ ਲੀਨ ਰਹਿੰਦਾ। ਨਿਰਧਨ ਹੁੰਦੇ ਹੋਇਆਂ ਵੀ ਲੋੜਵੰਦਾਂ ਦੀ ਮਦਦ ਕਰਦੇ। ਕਿਸੇ ਸਾਧੂ ਜਾਂ ਸੰਤ ਜਾਂ ਕਈ ਵਾਰ ਨਿਰਧਨ ਵਿਅਕਤੀਆਂ ਨੂੰ ਉਹ ਬਿਨਾ ਪੈਸਿਆਂ ਦੇ ਵੀ ਜੁਤੀਆਂ ਬਣਾ ਦਿੰਦੇ। ਜਦੋਂ ਇਸ ਪ੍ਰਕਾਰ ਦੀਆਂ ਗੱਲਾਂ ਆਪ ਦੇ ਪਿਤਾ ਨੂੰ ਪਤਾ ਚਲੀਆਂ ਅਤੇ ਆਪ ਨੂੰ ਸਮਝਾਉਣ ਦੇ ਬਾਵਜੂਦ ਜਦੋਂ ਕੋਈ ਸੁਧਾਰ ਨ ਹੋਇਆ, ਤਾਂ ਆਪ ਦਾ ਵਿਆਹ 'ਲੋਨਾ' ਨਾਂ ਦੀ ਇਕ ਇਸਤਰੀ ਨਾਲ ਕਰ ਦਿੱਤਾ, ਤਾਂ ਜੋ ਆਪ ਸੰਸਾਰਿਕਤਾ ਵਿਚ ਖਚਿਤ ਹੋ ਸਕਣ। ਅਜਿਹਾ ਕੀਤੇ ਜਾਣ 'ਤੇ ਵੀ ਆਪ ਅਧਿਆਤਮਿਕ ਚਿੰਤਨ ਅਤੇ ਮਨਨ ਤੋਂ ਨ ਹਟੇ। ਅੰਤ ਪਿਤਾ ਨੇ ਖਿਝ ਕੇ ਵਖਰਾ ਕਰ ਦਿੱਤਾ। ਆਪਣੇ ਘਰ ਦੇ ਪਿਛਲੇ ਪਾਸੇ ਆਪ ਨੇ ਝੁਗੀ ਬਣਾ ਲਈ ਅਤੇ ਆਪਣੇ ਪਰਿਵਰ ਸਹਿਤ ਉਥੇ ਰਹਿਣ ਲਗੇ। ਅਜਿਹਾ ਹੋ ਜਾਣ ਕਾਰਣ ਆਪ ਨੂੰ ਹਰਿ-ਭਗਤੀ ਲਈ ਕਾਫ਼ੀ ਸਮਾਂ ਮਿਲਣ ਲਗਾ ਅਤੇ ਪਿਤਾ ਦੀ ਟੋਕ-ਟੁਕਾਈ ਤੋਂ ਵੀ ਮੁਕਤ ਹੋ ਗਏ। ਧਰਮ-ਸਾਧਨਾ ਵਿਚ ਆਪ ਦੀ ਮਹਾਨਤਾ ਨੂੰ ਵੇਖ ਕੇ ਲੋਕੀਂ ਬਹੁਤ ਪ੍ਰਭਾਵਿਤ ਹੋਣ ਲਗੇ ਅਤੇ ਬਨਾਰਸ ਦੇ ਆਸ-ਪਾਸ ਆਪ ਦੀ ਭਗਤੀ ਦੀਆਂ ਧੁੰਮਾਂ ਪੈ ਗਈਆਂ। ਇਸ ਤਰ੍ਹਾਂ ਅਨੁਯਾਈਆ ਦਾ ਵਿਸਤਾਰ ਹੋਣ ਲਗਾ।

ਭਗਤ ਰਵਿਦਾਸ ਬੜੇ ਸਰਲ ਸੁਭਾ ਦੇ ਸਨ। ਨਿਮਰਤਾ ਦੇ ਆਪ ਪ੍ਰਤੀਕ ਸਨ। ਧਰਮ ਪ੍ਰਚਾਰ ਵੇਲੇ ਆਪ ਕਿਸੇ ਹੋਰ ਧਰਮ ਜਾਂ ਸੰਪ੍ਰਦਾਇ ਬਾਰੇ ਕੋਈ ਮਾੜਾ ਬਚਨ ਨਹੀਂ ਬੋਲਦੇ ਸਨ। ਉਨ੍ਹਾਂ ਨੂੰ ਨੀਵੀਂ ਜਾਤ ਵਿਚੋਂ ਹੋਣ ਕਾਰਣ ਜੇ ਕੋਈ ਉੱਚੀ ਜਾਤ ਵਾਲਾ ਘਿਰਣਾ ਦੀ ਦ੍ਰਿਸ਼ਟੀ ਨਾਲ ਵੇਖਦਾ ਸੀ, ਤਾਂ ਉਨ੍ਹਾਂ ਪ੍ਰਤਿ ਵੀ ਆਪ ਦੀ ਸਦ-ਭਾਵਨਾ ਕਾਇਮ ਰਹਿੰਦੀ ਸੀ। ਉਹ ਅੰਦਰੋਂ ਬਾਹਰੋਂ ਇਕ-ਸਮਾਨ ਸਨ, ਉਨ੍ਹਾਂ ਦੀ ਕਰਨੀ ਅਤੇ ਕਥਨੀ ਵਿਚ ਕੋਈ ਅੰਤਰ ਨਹੀਂ ਸੀ। ਧਨ ਇਕੱਠਾ ਕਰਨਾ ਆਪ ਨੂੰ ਪਸੰਦ ਨਹੀਂ ਸੀ। ਇਹੀ ਕਾਰਣ ਹੈ ਕਿ ਸ਼ਰਧਾਲੂ ਰਾਜਿਆਂ ਅਤੇ ਧਨਾਢਾਂ ਤੋਂ ਵੀ ਆਪ ਨੇ ਕਿਸੇ ਪ੍ਰਕਾਰ ਦੀ ਕੋਈ ਸੰਪੱਤੀ ਸਵੀਕਾਰ ਨਹੀਂ ਕੀਤੀ। ਵਿਸ਼ੇ-ਵਾਸਨਾਵਾਂ ਤੋਂ ਦੂਰ ਰਹਿ ਕੇ ਆਪ ਸਦਾ ਇਸ ਗੱਲ ਦਾ ਧਿਆਨ ਰਖਦੇ ਸਨ ਕਿ ਆਪਣੇ ਜੀਵਨ-ਕਾਲ ਵਿਚ ਮਨੁੱਖਤਾ ਦੀ ਕੋਈ ਸਾਰਥਕ ਸੇਵਾ ਕਰ ਸਕਣ।

ਆਪ ਦੀ ਭਗਤੀ-ਸਾਧਨਾ ਅਤੇ ਲੋਕਾਂ ਉਪਰ ਪੈ ਰਹੇ ਪ੍ਰਭਾਵ ਕਾਰਣ ਕਾਸ਼ੀ ਦੇ ਬ੍ਰਾਹਮਣਾਂ ਨੂੰ ਆਪਣੀ ਪ੍ਰਭੁਤਾ ਘਟਦੀ ਨਜ਼ਰ ਆਈ। ਉਨ੍ਹਾਂ ਨੇ ਕਾਸ਼ੀ ਦੇ ਰਾਜੇ ਅਗੇ ਚੁਗ਼ਲੀ ਕੀਤੀ, ਪਰ ਰਾਜਾ ਚੂੰਕਿ ਆਪ ਜੀ ਦੀ ਸਾਧਨਾ ਤੋਂ ਭਲੀ-ਭਾਂਤ ਜਾਣੂ ਸੀ, ਇਸ ਲਈ ਚੁਗ਼ਲਖ਼ੋਰਾਂ ਵਲ ਉਸ ਨੇ ਕੋਈ ਧਿਆਨ ਨਹੀਂ ਦਿੱਤਾ। ਫਲਸਰੂਪ ਆਪ ਦੀ ਸਾਧਨਾ ਨਿਰਵਿਘਨ ਚਲਦੀ ਰਹੀ। ਸਹਿਜ ਸਹਿਜੇ ਭਗਤ ਰਵਿਦਾਸ ਦੀ ਪ੍ਰਸਿੱਧੀ ਦੂਰ-ਦੁਰਾਡੇ ਪਹੁੰਚ ਗਈ। ਚਤੌੜ ਦੀ ਝਾਲੀ ਰਾਣੀ (ਰਾਣਾ ਸਾਂਗਾ ਦੀ ਪਤਨੀ) ਵੀ ਆਪ ਦੀ ਸੇਵਿਕਾ ਬਣ ਗਈ। ਮੀਰਾਬਾਈ ਦੀ ਪਦਾਵਲੀ ਦੀ ਹੇਠ ਲਿਖੀ ਅੰਦਰਲੀ ਗਵਾਹੀ ਦੇ ਆਧਾਰ 'ਤੇ ਉਸ ਨੂੰ ਆਪ ਦੀ ਚੇਲੀ ਮੰਨਿਆ ਜਾਂਦਾ ਹੈ—(1) *ਗੁਰੂ ਮਿਲਿਆ ਰੈਦਾਸ ਜੀ ਮ੍ਰਾਨੇ ਦੀਨੀ ਗਿਆਨ ਕੀ ਗੁਟਕੀ;* (2) *ਸਤਗੁਰੁ ਸੰਤ ਮਿਲੇ ਰੈਦਾਸਾ ਦੀਨੀ ਸੁਰਤ ਸਹਦਾਨੀ।* ਪਰ ਇਨ੍ਹਾਂ ਤੱਥਾਂ ਬਾਰੇ ਵਿਦਵਾਨ ਇਕ-ਮਤ ਨਹੀਂ ਹਨ।

ਸੰਪ੍ਰਦਾਇਕ ਸਾਹਿਤ ਤੋਂ ਪਤਾ ਚਲਦਾ ਹੈ ਕਿ ਆਪ ਨੇ ਆਪਣੇ ਸ਼ਰਧਾਲੂਆਂ ਦੇ ਸੱਦੇ 'ਤੇ ਯਾਤ੍ਰਾਵਾਂ ਵੀ ਕੀਤੀਆਂ। ਇਸ ਸੰਬੰਧ ਵਿਚ ਪ੍ਰਯਾਗ, ਮਥੁਰਾ, ਬਿੰਦ੍ਰਾਬਨ, ਤਿਰਪੁਰੀ, ਮੁਲਤਾਨ ਆਦਿ ਸਥਾਨਾਂ ਦੇ ਨਾਂ ਵਿਸ਼ੇਸ਼ ਤੌਰ 'ਤੇ ਲਏ ਜਾਂਦੇ ਹਨ। ਆਪ ਤੋਂ ਸਮਕਾਲੀ ਅਤੇ ਪਰਵਰਤੀ ਸੰਤ/ਭਗਤ ਸਾਧਕ ਬਹੁਤ ਪ੍ਰਭਾਵਿਤ ਹੋਏ ਸਨ। ਸੰਤ ਕਬੀਰ, ਸੈਣ, ਧੰਨਾ ਆਦਿ ਦੀਆਂ ਬਾਣੀਆਂ ਵਿਚ ਆਪ

ਪ੍ਰਤਿ ਸ਼ਰਧਾ ਦੇ ਬੋਲ ਅੰਕਿਤ ਹਨ। ਗੁਰੂ ਨਾਨਕ ਦੇਵ ਜੀ ਨੇ ਵੀ ਆਪ ਦਾ ਨਾਂ ਆਪਣੀ ਬਾਣੀ ਵਿਚ ਬੜੇ ਆਦਰ ਨਾਲ ਲਿਆ ਹੈ। ਸਚੇ ਧਰਮ ਦੀ ਸਥਾਪਨਾ ਕਰਕੇ ਭੇਦ-ਭਾਵ ਨੂੰ ਦੂਰ ਕਰਨਾ ਆਪ ਦਾ ਜੀਵਨ-ਮਨੋਰਥ ਸੀ। ਪਰ ਆਪ ਦੇ ਦੇਹਾਂਤ ਤੋਂ ਬਾਦ ਅਨੁਯਾਈਆ ਨੇ ਆਪ ਦੀ ਇਸ਼ਟ-ਦੇਵ ਵਜੋਂ ਪੂਜਾ ਕਰਨੀ ਆਰੰਭ ਕਰ ਦਿੱਤੀ ਅਤੇ ਇਕ ਵਿਸ਼ੇਸ਼ ਸੰਪ੍ਰਦਾਇ ਸੰਗਠਿਤ ਹੋ ਗਿਆ। ਕੁਝ ਸਮੇਂ ਤਕ ਤਾਂ ਆਪ ਦੇ ਧਰਮ-ਆਚਾਰਾਂ ਅਤੇ ਸਿੱਧਾਂਤਾਂ ਨੂੰ ਬੜੀ ਨਿਸ਼ਠਾ ਨਾਲ ਅਪਣਾਇਆ ਜਾਂਦਾ ਰਿਹਾ, ਪਰ ਬਾਦ ਵਿਚ ਵਖ ਵਖ ਡੇਰਿਆਂ ਅਤੇ ਗੱਦੀਆਂ ਦੀ ਸਥਾਪਨਾ ਨਾਲ ਭਾਵਨਾ-ਗਤ ਵਿਕਾਰ ਪੈਦਾ ਹੋਣ ਲਗ ਗਏ ਅਤੇ ਧਾਰਮਿਕ ਉਚਤਾ ਦੇ ਭਾਵ ਵੀ ਲੁਪਤ ਹੋਣ ਲਗ ਗਏ।

ਗੰਭੀਰਤਾ ਨਾਲ ਸੋਚੀਏ ਤਾਂ ਜਿਸ ਭਗਤ ਰਵਿਦਾਸ ਨੇ ਦ੍ਰਿੜ੍ਹਤਾਪੂਰਵਕ ਨਿਰਗੁਣ ਭਾਵ-ਧਾਰਾ ਦਾ ਸੰਪਾਦਨ ਕੀਤਾ, ਉਸ ਦੀ ਮੂਰਤੀ ਦੀ ਪੂਜਾ ਸ਼ੁਰੂ ਹੋ ਗਈ ਅਤੇ ਵਿਸ਼ੇਸ਼ ਮੰਦਿਰਾਂ ਦੀ ਸਥਾਪਨਾ ਹੋਣ ਲਗੀ। ਪੌਰਾਣਿਕਤਾ, ਬ੍ਰਾਹਮਣਵਾਦ ਅਤੇ ਪੂਜਾ-ਵ੍ਰਿੱਤੀ ਦੀ ਭਾਵਨਾ ਇਤਨੀ ਪ੍ਰਬਲ ਹੋਈ ਕਿ ਆਪ ਦੀ ਬਾਣੀ ਵਿਚ ਰਲੇ ਪੈਣੇ ਸ਼ੁਰੂ ਹੋ ਗਏ ਅਤੇ ਨਿਰਗੁਣ-ਸਗੁਣ ਦੋਹਾਂ ਭਾਵਨਾਵਾਂ ਨਾਲ ਸੰਬੰਧਿਤ ਪਦ ਸਾਹਮਣੇ ਆਉਣ ਲਗੇ। ਇਸ ਪ੍ਰਵ੍ਰਿੱਤੀ ਦੇ ਫਲਸਰੂਪ ਰਵਿਦਾਸ ਜੀ ਦਾ ਵਾਸਤਵਿਕ ਸਰੂਪ ਢਕ ਗਿਆ ਅਤੇ ਸੰਪ੍ਰਦਾਇਕ ਬਿੰਬ ਪ੍ਰਚਲਿਤ ਹੋ ਗਿਆ।

*ਰਚਨਾ :* ਭਗਤ ਰਵਿਦਾਸ ਨੇ ਜੋ ਬਾਣੀ ਉਚਾਰੀ, ਉਸ ਦਾ ਆਪ ਨੇ ਖ਼ੁਦ ਸੰਕਲਨ ਤਿਆਰ ਨ ਕੀਤਾ ਅਤੇ ਨ ਹੀ ਆਪ ਦੇ ਅਨੁਯਾਈਆਂ ਅਥਵਾ ਗੱਦੀਦਾਰਾਂ ਵਲੋਂ ਕੋਈ ਵਿਵਸਥਿਤ ਉਦਮ ਹੋਇਆ। ਆਪ ਦੀ ਬਾਣੀ ਦਾ ਸਭ ਤੋਂ ਪ੍ਰਮਾਣਿਕ ਸੰਕਲਨ ਉਨ੍ਹਾਂ 40 ਪਦਿਆਂ ਦਾ ਹੈ ਜੋ ਸੰਨ 1604 ਈ. ਤਕ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੇ ਜਾ ਚੁਕੇ ਸਨ ਅਤੇ ਜਿਨ੍ਹਾਂ ਵਿਚ ਉਸ ਤੋਂ ਬਾਦ ਕੋਈ ਪਾਠਾਂਤਰ ਨਹੀਂ ਹੋ ਸਕਿਆ। ਇਸੇ ਬਾਣੀ ਦਾ ਪ੍ਰਚਾਰ ਪੰਜਾਬ ਵਿਚ ਹੋ ਸਕਿਆ ਅਤੇ ਇਸੇ ਦਾ ਪੰਜਾਬੀ ਜਨ-ਜੀਵਨ ਅਤੇ ਸਭਿਆਚਾਰ ਉਤੇ ਅਸਰ ਪਿਆ ਹੈ। ਇਸ ਦਾ ਰਾਗ-ਕ੍ਰਮ ਅਨੁਸਾਰ ਵੇਰਵਾ ਇਸ ਪ੍ਰਕਾਰ ਹੈ— ਸਿਰੀ-1, ਗਉੜੀ-5, ਆਸਾ-6, ਗੂਜਰੀ-1, ਸੋਰਠਿ-7, ਧਨਾਸਰੀ -3, ਜੈਤਸਰੀ-1, ਸੂਹੀ-3, ਬਿਲਾਵਲ-2, ਗੋਂਡ-2, ਰਾਮਕਲੀ-1, ਮਾਰੂ-2, ਕੇਦਾਰਾ-1, ਭੈਰਉ-1, ਬਸੰਤ-1, ਮਲਾਰ-3= ਕੁਲ 40 ।

ਸੰਖੇਪ ਵਿਚ, ਸੰਤ ਰਵਿਦਾਸ ਆਪਣੇ ਸਮੇਂ ਦੇ ਇਕ ਸਸ਼ਕਤ ਧਰਮ-ਸਾਧਕ ਸਨ ਜਿਨ੍ਹਾਂ ਨੇ ਤਥਾ-ਕਥਿਤ ਪਛੜੀਆਂ ਹੋਈਆਂ ਜਾਤੀਆਂ ਨਾਲ ਕੀਤੇ ਜਾ ਰਹੇ ਅਮਾਨਵੀ ਵਿਵਹਾਰ ਨੂੰ ਉਘਾੜ ਕੇ ਉਨ੍ਹਾਂ ਅੰਦਰ ਆਤਮ-ਬਲ ਭਰਿਆ ਅਤੇ ਭਗਤੀ ਨੂੰ ਵੱਡੀਆਂ ਅਤੇ ਉੱਚੀਆਂ ਅਟਾਲਕਾਵਾਂ ਵਿਚੋਂ ਕਢ ਕੇ ਕੱਖਾਂ ਦੀਆਂ ਕੁਲੀਆਂ ਵਿਚ ਲੈ ਆਉਂਦਾ। ਅਜਿਹਾ ਕਰਨ ਵਿਚ ਉਨ੍ਹਾਂ ਦੀ ਬਾਣੀ ਬਹੁਤ ਸਮਰਥ ਸਿੱਧ ਹੋਈ ਹੈ।

*ਵਿਚਾਰਧਾਰਾ :* ਭਗਤ ਰਵਿਦਾਸ ਇਕ ਉਦਾਰ ਰਹੱਸਵਾਦੀ ਸਾਧਕ ਸਨ। ਆਪ ਦਾ ਜਨਮ ਉਸ ਸਮੇਂ ਦੀਆਂ ਧਾਰਮਿਕ ਅਤੇ ਸਮਾਜਿਕ ਪਰਿਸਥਿਤੀਆਂ ਦੀ ਕੁੱਖ ਵਿਚੋਂ ਹੋਇਆ ਸੀ। ਉਹ ਆਪਣੇ ਅਤੀਤ ਅਤੇ ਚੌਗਿਰਦੇ ਨੂੰ ਨਾ-ਪਸੰਦ ਨਹੀਂ ਕਰਦੇ ਸਨ, ਪਰ ਉਸ ਦੇ ਉਸੇ ਰੂਪ ਜਾਂ ਰੂੜ੍ਹ ਸਰੂਪ ਨਾਲ ਸਮਝੌਤਾ ਕਰਨ ਲਈ ਵੀ ਤਿਆਰ ਨਹੀਂ ਸਨ, ਕਿਉਂਕਿ ਉਹ ਕੀਮਤਾਂ ਯੁਗ ਦੀਆਂ ਹਾਣੀ ਨਹੀਂ ਰਹੀਆਂ ਸਨ। ਆਪ ਨੇ ਪੁਰਾਤਨਤਾ ਦੇ ਉਸਾਰੂ ਤੱਤ੍ਵਾਂ ਨੂੰ ਆਤਮ-ਸਾਤ ਕਰਕੇ ਅਤੇ ਆਪਣੇ ਅਨੁਭਵ ਦੀ ਚਾਸ਼ਨੀ ਚੜ੍ਹਾ ਕੇ ਭਾਰਤੀ ਸੰਸਕ੍ਰਿਤੀ ਦੇ ਚਿਰੰਜੀਵੀ ਅੰਸ਼ਾਂ ਦੀ ਪੁਨਰ-ਸੰਸਥਾਪਨਾ ਕੀਤੀ। ਇਸ ਤਰ੍ਹਾਂ ਆਪ ਦੀ ਬਾਣੀ ਵਿਚ ਅਨੇਕ ਮਤ-ਮਤਾਂਤਰਾਂ ਦੇ ਅੰਸ਼ ਕਿਸੇ ਨ ਕਿਸੇ ਰੂਪ ਵਿਚ ਮਿਲ ਜਾਂਦੇ ਹਨ, ਪਰ ਉਨ੍ਹਾਂ ਨੇ ਕਿਸੇ ਇਕ ਦਰਸ਼ਨ-ਪੱਧਤੀ ਨੂੰ ਆਪਣੀ ਪੂਰਣਤਾ ਵਿਚ ਪ੍ਰਵਾਨ ਨਹੀਂ ਕੀਤਾ ਅਤੇ ਨ ਹੀ ਕਿਸੇ ਨਵੇਂ ਦਰਸ਼ਨ ਨੂੰ ਜਨਮ ਦਿੱਤਾ। ਉਨ੍ਹਾਂ ਦਾ ਪਰਮ-ਉਦੇਸ਼ ਮਨੁੱਖਤਾ ਦਾ ਕਲਿਆਣ ਕਰਨਾ ਸੀ, ਇਸ ਲਈ ਉਨ੍ਹਾਂ ਨੇ ਜਿਨ੍ਹਾਂ ਜੀਵਨ-ਮੁੱਲਾਂ ਉਤੇ ਬਲ ਦਿੱਤਾ, ਉਹ ਅਸਲ ਵਿਚ ਮਾਨਵ-ਧਰਮ ਦੀ ਸਥਾਪਨਾ ਕਰਨ ਵਾਲੇ ਸਨ। ਪ੍ਰਭੂ-ਭਗਤੀ ਦੇ ਆਵੇਸ਼ ਵਿਚ ਉਨ੍ਹਾਂ ਦੇ ਧੁਰ ਅੰਦਰੋਂ ਜੋ ਸਵਰ ਨਿਕਲਿਆ, ਉਸ ਨੇ ਜਿਗਿਆਸੂਆਂ ਨੂੰ ਕੀਲ ਲਿਆ, ਉਨ੍ਹਾਂ ਦੇ ਜੀਵਨ ਦੇ ਧਾਰਮਿਕ ਅਤੇ ਸਮਾਜਿਕ ਵਿਵਹਾਰ ਨੂੰ ਬਦਲ ਦਿੱਤਾ।

ਪਰਮਾਤਮਾ ਸੰਬੰਧੀ ਆਪ ਦੀਆਂ ਮਾਨਤਾਵਾਂ ਨਿਰਗੁਣ ਭਗਤੀ ਦੀਆਂ ਲਖਾਇਕ ਹਨ। ਇਸ ਵਿਚ ਸੰਦੇਹ ਨਹੀਂ ਕਿ ਉਨ੍ਹਾਂ ਨੇ ਪ੍ਰਭੂ ਲਈ ਮਾਧਵ, ਮੁਰਾਰਿ, ਮੁਕੰਦ,

ਨਾਰਾਇਨ, ਰਘੁਨਾਥ, ਠਾਕੁਰ ਆਦਿ ਸਗੁਣਵਾਦੀ ਨਾਂਵਾਂ ਦੀ ਵੀ ਵਰਤੋਂ ਕੀਤੀ ਹੈ, ਪਰ ਇਨ੍ਹਾਂ ਨਾਂਵਾਂ ਨਾਲ ਸੰਬੰਧਿਤ ਅਧਿਆਤਮਿਕ ਪਿਛੋਕੜ ਨੂੰ ਆਪ ਨੇ ਗ੍ਰਹਿਣ ਨਹੀਂ ਕੀਤਾ। ਆਪ ਦਾ ਸਰੋਕਾਰ ਅਨਿਰਵਚਨੀ ਤੱਤ੍ਵ ਨਾਲ ਹੈ ਜਿਸ ਦੀ ਉਪਮਾ ਕਿਸੇ ਨਾਲ ਨਹੀਂ ਦਿੱਤੀ ਜਾ ਸਕਦੀ, ਕਿਉਂਕਿ ਸਾਰੇ ਉਪਮਾਨ ਤ੍ਰਿਗੁਣਾਤਮਕ ਹਨ। ਨਸ਼ਵਰ ਉਪਮਾਨ ਦੀ ਅਨਸ਼ਵਰ ਉਪਮੇਯ ਨਾਲ ਤੁਲਨਾ ਕਰਨਾ ਅਨੁਚਿਤ ਹੈ—*ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ। ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ।* (ਗੁ.ਗ੍ਰੰ.858)।

ਉਹ ਪਰਮਾਤਮਾ ਕ੍ਰਿਪਾਲੂ, ਦਿਆਲੂ ਅਤੇ ਅਨੰਤ ਹੈ। ਉਸ ਦਾ ਭੇਦ ਪਾ ਸਕਣਾ ਆਸਾਨ ਨਹੀਂ। ਪਰ ਅਧਿਆਤਮਿਕ ਸਾਧਨਾ ਵਿਚ ਜੋ ਵਿਅਕਤੀ ਬਹੁਤ ਉੱਚਾ ਉਠ ਜਾਂਦਾ ਹੈ, ਉਸ ਅਤੇ ਪਰਮਾਤਮਾ ਵਿਚ ਕੋਈ ਭੇਦ ਨਹੀਂ ਰਹਿ ਜਾਂਦਾ—*ਸੰਤ ਅਨੰਤਹਿ ਅੰਤਰੁ ਨਾਹੀ।* ਅਸਲ ਵਿਚ, ਜੀਵਾਤਮਾ ਅਥਵਾ ਮਨੁੱਖ ਦਾ ਪਰਮਾਤਮਾ ਨਾਲ ਅਦ੍ਵੈਤ ਸੰਬੰਧ ਹੈ। ਦੋਵੇਂ ਅਭਿੰਨ ਹਨ। ਪਰ ਮਾਇਆ ਮਨੁੱਖ ਦੀ ਸੂਝ ਨੂੰ ਮਲੀਨ ਕਰ ਦਿੰਦੀ ਹੈ, ਫਿਰ ਉਸ ਨੂੰ ਆਪਣੇ ਅੰਦਰ ਵਸਦੇ ਪ੍ਰਭੂ ਦਾ ਦਰਸ਼ਨ ਅਥਵਾ ਬੋਧ ਨਹੀਂ ਹੋ ਸਕਦਾ। ਸਭ ਸੰਸਾਰਿਕ ਪ੍ਰਪੰਚ ਮਾਇਆ ਦਾ ਹੀ ਪਸਾਰਾ ਹਨ। ਮਨੁੱਖ ਮਨ ਇਸ ਵਿਚ ਲੀਨ ਹੋ ਜਾਂਦਾ ਹੈ—*ਮਨੁ ਮਾਇਆ ਕੇ ਹਾਥਿ ਬਿਕਾਨਉ।* ਪਰ ਜੋ ਵਿਵੇਕ ਦੁਆਰਾ ਉਸ ਨੂੰ ਪਛਾਣ ਲੈਂਦਾ ਹੈ, ਉਹ ਮਾਇਆ ਦੇ ਪ੍ਰਭਾਵ ਤੋਂ ਮੁਕਤ ਰਹਿੰਦਾ ਹੈ—*ਸੰਪਤਿ ਬਿਪਤਿ ਪਟਲ ਮਾਇਆ ਧਨੁ। ਤਾ ਮਹਿ ਮਗਨ ਹੋਤ ਨ ਤੇਰੋ ਜਨੁ।* (ਗੁ.ਗ੍ਰੰ.487)।

ਇਹ ਸੰਸਾਰ ਮਨੁੱਖ ਲਈ ਕਰਮ-ਭੂਮੀ ਹੈ। ਆਪਣੇ ਕਰਮ ਰਾਹੀਂ ਹੀ ਉਹ ਚੰਗਾ ਜਾਂ ਮਾੜਾ ਬਣਦਾ ਹੈ। ਬਾਕੀ ਜੂਨਾਂ ਦੀ ਵਿਵਸਥਾ ਤਾਂ ਉਸ ਦੇ ਕਰਮਾਂ ਦੇ ਫਲ ਭੋਗਣ ਲਈ ਕੀਤੀ ਗਈ ਹੈ। ਇਹ ਦੁਰਲਭ ਜਨਮ ਹੈ, ਕਿਸੇ ਪੁੰਨ ਕਰਮ ਕਰਕੇ ਹੀ ਇਸ ਦੀ ਪ੍ਰਾਪਤੀ ਸੰਭਵ ਹੋਈ ਹੈ—*ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ।* (ਗੁ.ਗ੍ਰੰ.658)।

ਇਸ ਸੰਸਾਰ ਤੋਂ ਛੁਟਕਾਰਾ ਪ੍ਰਾਪਤ ਕਰਨਾ ਸਾਧਾਰਣ ਅਰਥਾਂ ਵਿਚ 'ਮੁਕਤੀ' ਸਮਝਿਆ ਜਾਂਦਾ ਹੈ। ਪਰ ਸੰਤਾਂ ਦੀਆਂ ਬਾਣੀਆਂ ਵਿਚ ਛੁਟਕਾਰੇ ਤੋਂ ਭਾਵ ਮ੍ਰਿਤੂ ਨਹੀਂ, ਕਿਉਂਕਿ ਜੀਵਿਤ ਅਵਸਥਾ ਵਿਚ ਵੀ ਸੰਸਾਰਿਕਤਾ ਦੇ ਪ੍ਰਭਾਵ ਤੋਂ ਮੁਕਤ ਰਿਹਾ ਜਾ ਸਕਦਾ ਹੈ। ਇਸ ਨੂੰ ਜੀਵਨ-ਮੁਕਤ ਅਵਸਥਾ ਕਿਹਾ ਗਿਆ ਹੈ। ਰਵਿਦਾਸ ਜੀ ਨੇ ਅਨੁਭਵ ਦੇ ਆਧਾਰ 'ਤੇ ਆਪਣੀ ਸਥਿਤੀ ਸਪੱਸ਼ਟ ਕਰਦਿਆਂ ਕਿਹਾ ਹੈ ਕਿ ਸਾਰਾ ਸੰਸਾਰ ਵਾਸਨਾਵਾਂ ਦੁਆਰਾ ਲੁਟਿਆ ਜਾ ਚੁੱਕਾ ਹੈ, ਪਰ ਉਹ ਰਾਮ ਦਾ ਨਾਂ ਲੈ ਕੇ ਮੁਕਤ ਅਵਸਥਾ ਨੂੰ ਪ੍ਰਾਪਤ ਹੋ ਚੁੱਕੇ ਹਨ—*ਕਹਿ ਰਵਿਦਾਸ ਸਭੈ ਜਗੁ ਲੂਟਿਆ। ਹਮ ਤਉ ਏਕ ਰਾਮੁ ਕਹਿ ਛੂਟਿਆ।* (ਗੁ. ਗ੍ਰੰ.794)।

ਰਵਿਦਾਸ ਜੀ ਦੀ ਭਗਤੀ ਦਾ ਸਰੂਪ ਪ੍ਰੇਮ-ਭਗਤੀ ਵਾਲਾ ਹੈ। *ਪ੍ਰੇਮ ਭਗਤ ਕੈ ਕਾਰਣੈ* ਹੀ ਉਹ ਆਪਣੇ ਆਪ ਨੂੰ ਮੁਕਤ ਹੋਇਆ ਮੰਨਦੇ ਹਨ। ਜਦੋਂ ਤਕ ਉਨ੍ਹਾਂ ਦੇ ਮਨ ਵਿਚ ਪ੍ਰੇਮ-ਭਗਤੀ ਦਾ ਅੰਕੁਰ ਨਹੀਂ ਫੁਟਿਆ ਸੀ, ਉਦੋਂ ਤਕ ਉਹ ਬਹੁਤ ਉਦਾਸ ਰਹੇ—*ਪ੍ਰੇਮ ਭਗਤਿ ਨਹੀ ਊਪਜੈ ਤਾਂ ਤੇ ਰਵਿਦਾਸ ਉਦਾਸ।* ਇਸ ਵਿਚ ਸੰਦੇਹ ਨਹੀਂ ਕਿ ਆਪ ਨੇ ਪਰਮਾਤਮਾ ਅਤੇ ਗੁਰੂ ਦੀ ਕ੍ਰਿਪਾ ਦੀ ਲੋੜ ਉਤੇ ਜ਼ੋਰ ਦਿੱਤਾ ਹੈ, ਪਰ ਸਾਧ-ਸੰਗਤ ਦਾ ਵੀ ਭਗਤੀ-ਪ੍ਰਕਾਰਜ ਵਿਚ ਕੋਈ ਘਟ ਸਥਾਨ ਨਹੀਂ ਮੰਨਿਆ। ਸਾਧ-ਸੰਗਤ ਇਕ ਅਜਿਹਾ ਅਧਿਆਤਮੀ ਮਾਹੌਲ ਹੈ ਜਿਥੇ ਮਾਨਸਿਕ ਵਿਕਾਰ ਦਬ ਜਾਂਦੇ ਹਨ, ਅੰਧਕਾਰਮਈ ਮਨ ਪ੍ਰਕਾਸ਼ਮਈ ਮਨ ਦੇ ਸਾਹਮਣੇ ਹਾਰ ਮੰਨ ਲੈਂਦਾ ਹੈ ਅਤੇ ਹਰ ਪਾਸੇ ਪ੍ਰੇਮ ਦਾ ਸਵਰ ਗੂੰਜ ਉਠਦਾ ਹੈ ਜਿਸ ਦੇ ਅਭਾਵ ਵਿਚ ਭਗਤੀ ਦੀ ਕਲਪਨਾ ਤਕ ਨਹੀਂ ਕੀਤੀ ਜਾ ਸਕਦੀ—*ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ।* (ਗੁ.ਗ੍ਰੰ.694)। ਪ੍ਰੇਮ-ਭਗਤੀ ਦੀ ਵਿਧੀ ਨੂੰ ਆਪ ਨੇ ਨਾਮ-ਸਿਮਰਨ ਦਾ ਨਾਂ ਦਿੱਤਾ ਹੈ। ਨਾਮ-ਸਿਮਰਨ ਸਾਧਨਾ ਦੀ ਉਹ ਪ੍ਰਕ੍ਰਿਆ ਹੈ ਜਿਸ ਵਿਚ ਸਾਧਕ ਅਭਿਆਸ ਦੁਆਰਾ ਪ੍ਰਭੂ ਵਿਚ ਲਿਵ ਲਗਾ ਲੈਂਦਾ ਹੈ। ਸੰਸਾਰ ਦੇ ਕਰਮ ਕਰਦਾ ਹੋਇਆ ਵੀ ਉਹ ਈਸ਼ਵਰੀ ਧੁਰੇ ਨਾਲ ਸੁਰਤਿ ਨੂੰ ਜੋੜੀ ਰਖਦਾ ਹੈ।

ਰਵਿਦਾਸ ਜੀ ਨੇ ਸਮਾਜਿਕ ਤੌਰ 'ਤੇ ਵੀ ਜਿਗਿਆਸੂਆਂ ਨੂੰ ਚੇਤਨ ਕੀਤਾ ਹੈ। ਉਹ ਆਪ ਤਥਾਕਥਿਤ ਨੀਵੀਂ ਜਾਤਿ ਵਿਚ ਪੈਦਾ ਹੋਏ ਸਨ। ਉਨ੍ਹਾਂ ਨੇ ਆਪਣੀ ਬਾਣੀ ਵਿਚ ਡਟ ਕੇ ਮੰਨਿਆ ਹੈ ਕਿ ਉਹ ਚਮਾਰ ਸਨ, ਉਨ੍ਹਾਂ ਦੀ ਜਾਤਿ-ਪਾਤਿ ਨੀਵੀਂ ਸੀ—*ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ, ਮੇਰੀ ਜਾਤਿ ਕਮੀਨੀ ਪਾਤਿ*

*ਕਮੀਨੀ ਓਛਾ ਜਨਮੁ ਹਮਾਰਾ ਆਦਿ।* ਪਰ ਜਦੋਂ ਕੋਈ ਵਿਅਕਤੀ ਕਰਮ ਅਥਵਾ ਆਚਾਰ ਦੇ ਬਲ 'ਤੇ ਉੱਚਾ ਉਠ ਜਾਂਦਾ ਹੈ ਤਾਂ ਸਮਾਜਿਕ ਊਚ-ਨੀਚ ਦੀਆਂ ਹਦਬੰਦੀਆਂ ਉਸ ਨੂੰ ਆਪਣੇ ਕਲਾਵੇ ਵਿਚ ਨਹੀਂ ਲੈ ਸਕਦੀਆਂ ਕਿਉਂਕਿ ਕੋਈ ਬ੍ਰਾਮਹਣ ਹੋਵੇ, ਖਤ੍ਰੀ ਹੋਵੇ, ਡੂੰਮ, ਚੰਡਾਲ ਅਥਵਾ ਮਲੀਨ ਮਨ ਵਾਲਾ ਹੋਵੇ, ਪਰਮਾਤਮਾ ਦੇ ਭਜਨ ਨਾਲ ਉਹ ਪਵਿੱਤਰ ਹੋ ਜਾਂਦਾ ਹੈ।

ਰਵਿਦਾਸ ਜੀ ਨੇ ਸਚੀ ਸਾਧਨਾ ਰਾਹੀਂ ਆਪਣੇ ਜੀਵਨ-ਕਾਲ ਵਿਚ ਹੀ ਬ੍ਰਹਮ-ਗਿਆਨੀ ਦੀ ਅਵਸਥਾ ਪ੍ਰਾਪਤ ਕਰ ਲਈ ਸੀ। ਉਨ੍ਹਾਂ ਦਾ ਅਧਿਆਤਮਿਕ ਕਦ ਆਪਣੇ ਸਮਕਾਲੀ ਪੰਡਿਤਾਂ, ਵਿਦਵਾਨਾਂ ਤੋਂ ਇਤਨਾ ਉੱਚਾ ਹੋ ਗਿਆ ਸੀ ਕਿ ਉਹ ਸਾਰੇ ਉਨ੍ਹਾਂ ਦੀ ਮਹਾਨਤਾ ਨੂੰ ਸਵੀਕਾਰ ਕਰਕੇ ਮਸਤਕ ਝੁਕਾਉਂਦੇ ਸਨ। ਆਪ ਨੇ ਖ਼ੁਦ ਕਿਹਾ ਹੈ—*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ।* (ਗੁ.ਗ੍ਰੰ.1293)। ਸਪੱਸ਼ਟ ਹੈ ਕਿ ਰਵਿਦਾਸ ਜੀ ਹਰਿਭਗਤੀ ਦੇ ਖੇਤਰ ਵਿਚ ਜਾਤਿ-ਪਾਤਿ ਨੂੰ ਕੋਈ ਮਹੱਤਵ ਨਹੀਂ ਦਿੰਦੇ ਸਨ। ਉਨ੍ਹਾਂ ਨੇ ਆਪਣੇ ਯੁਗ ਦੇ ਪੰਡਿਤਾਂ ਨੂੰ ਅਧਿਆਤਮਿਕ ਅਖਾੜੇ ਵਿਚ ਉਤਰਨ ਲਈ ਵੰਗਾਰਿਆ ਅਤੇ ਆਪ ਇਕ ਧਾਰਮਿਕ ਪਹਿਲਵਾਨੜੇ ਵਾਂਗ ਹਿਕ ਤਾਣ ਦੇ ਪਿੜ ਵਿਚ ਉਤਰ ਆਏ, ਪਰ ਅਜਿਹੇ ਧਰਮ-ਵੀਰ ਸਾਹਮਣੇ ਕੌਣ ਟਿਕ ਸਕਦਾ ਸੀ? ਸਭ ਨੇ ਨਮਸਕਾਰ ਕਰਕੇ ਆਪਣੀ ਹਾਰ ਸਵੀਕਾਰ ਕਰ ਲਈ।

*ਕਵਿਤ੍ਵ :* ਸੰਤ ਰਵਿਦਾਸ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਾਰੀ ਬਾਣੀ ਕਵਿਤਾ ਵਿਚ ਹੈ। ਕਾਵਿ-ਸਾਧਨਾ ਉਨ੍ਹਾਂ ਦਾ ਜੀਵਨ-ਮਨੋਰਥ ਨਹੀਂ ਸੀ। ਉਨ੍ਹਾਂ ਨੇ ਜਿਗਿਆਸੂ ਨੂੰ ਸਨਮਾਰਗ ਉਤੇ ਪਾਉਣ ਲਈ ਯੁਗ ਦੀ ਪ੍ਰਵ੍ਰਿੱਤੀ ਅਨੁਸਾਰ ਆਪਣੇ ਉਪਦੇਸ਼ ਨੂੰ ਕਾਵਿ-ਬੱਧ ਕੀਤਾ। ਇਸ ਲਈ ਪਹਿਲਾਂ ਉਹ ਬਾਣੀ ਹੈ ਅਤੇ ਫਿਰ ਕਵਿਤਾ। ਬਾਣੀ ਦਾ ਮਨੋਰਥ ਹੈ ਹਰਿ-ਜਸ ਕਰਨਾ ਜਾਂ ਗਾਉਣਾ। ਕੀਰਤਨ ਕਰਨਾ ਅਥਵਾ ਭਜਨ ਗਾਉਣੇ ਮੱਧ-ਯੁਗ ਦੇ ਭਗਤ ਸਾਧਕਾਂ ਦੀ ਇਕ ਵਿਸ਼ਿਸ਼ਟਤਾ ਹੈ। ਰਵਿਦਾਸ ਜੀ ਨੇ ਇਸੇ ਉਦੇਸ਼ ਤੋਂ ਬਾਣੀ ਦੀ ਰਚਨਾ ਕੀਤੀ ਹੈ। ਆਪ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ 16 ਰਾਗਾਂ ਵਿਚ ਦਰਜ ਹੈ। ਇਨ੍ਹਾਂ ਉਤੇ ਕਿਸੇ ਪ੍ਰਕਾਰ ਦੇ ਛੰਦ-ਨਿਯਮ ਲਾਗੂ ਨਹੀਂ ਹੁੰਦੇ। ਸਭ ਕੁਝ ਰਾਗ ਦੁਆਰਾ ਅਨੁਸ਼ਾਸਿਤ ਹੈ। ਆਪ ਨੇ ਜਨ-ਜੀਵਨ ਵਿਚੋਂ ਬਿੰਬ, ਪ੍ਰਤੀਕ ਅਤੇ ਅਲੰਕਾਰ ਲੈ ਕੇ ਬਾਣੀ ਦਾ ਜਨ-ਜੀਵਨ ਨਾਲ ਨਾਤਾ ਜੋੜਿਆ ਹੈ। ਆਪ ਨੇ ਪੌਰਾਣਿਕ ਅਤੇ ਇਤਿਹਾਸਿਕ ਹਵਾਲਿਆਂ ਦੀ ਵੀ ਵਰਤੋਂ ਕੀਤੀ ਹੈ।

ਸੰਤ ਰਵਿਦਾਸ ਨੇ ਆਪਣੇ ਭਾਵ ਬੜੀ ਸ਼ਿੱਦਤ ਅਤੇ ਸੰਵੇਦਨਾ ਨਾਲ ਪ੍ਰਗਟਾਏ ਹਨ। ਇਸ ਅਭਿਵਿਅਕਤੀ ਤੋਂ ਉਨ੍ਹਾਂ ਦੇ ਵਿਅਕਤਿਤਵ ਦੀ ਮਹਾਨਤਾ ਦਾ ਅਹਿਸਾਸ ਹੁੰਦਾ ਹੈ। ਜਦੋਂ ਉਹ ਪਰਮਾਤਮਾ ਨਾਲ ਆਪਣਾ ਵਿਅਕਤਿਕ ਸੰਬੰਧ ਜੋੜਦੇ ਹਨ ਤਾਂ ਕਲਪਨਾ ਅਤੇ ਭਾਵ ਦਾ ਸੁਮੇਲ ਪ੍ਰਭਾਵਸ਼ਾਲੀ ਸ਼ਬਦਾਵਲੀ ਨੂੰ ਜਨਮ ਦਿੰਦਾ ਹੈ ਜੋ ਨ ਕੇਵਲ ਜਿਗਿਆਸੂ ਦੇ ਮਨ ਅੰਤਰ ਨੂੰ ਤਰੰਗਾਇਤ ਕਰਦਾ ਹੈ, ਸਗੋਂ ਸੁੰਦਰ ਸੁਭਾਸ਼ਿਤ ਦਾ ਰੂਪ ਵੀ ਧਾਰਣ ਕਰਦਾ ਹੈ। *ਬੇਗਮਪੁਰਾ ਸਹਿਰ ਕੋ ਨਾਉ, ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ, ਜਉ ਤੁਮ ਗਿਰਿਵਰ ਤਉ ਹਮ ਮੋਰਾ, ਨਾਮੁ ਤੇਰੋ ਆਰਤੀ ਮਜਨੁ ਮੁਰਾਰੇ* ਆਦਿ ਤੁਕਾਂ ਨਾਲ ਆਰੰਭ ਹੋਣ ਵਾਲੇ ਸ਼ਬਦਾਂ ਵਿਚ ਭਾਵਾਂ ਦਾ ਬੜਾ ਵੇਗਮਈ ਉਦਾਤੀ-ਕਰਣ ਹੋਇਆ ਹੈ।

ਸੰਤ ਰਵਿਦਾਸ ਦੀ ਭਾਸ਼ਾ ਦਾ ਸਰੂਪ ਸਾਧ-ਭਾਖਾਈ ਹੈ। ਸੰਤ ਕਬੀਰ ਦੀ ਭਾਸ਼ਾ ਨਾਲ ਕਾਫ਼ੀ ਸਾਂਝ ਹੈ। ਵਿਆਕਰਣ ਦੀ ਸ਼ੁੱਧਤਾ ਨੂੰ ਅਪਣਾਉਣਾ ਸੰਤਾਂ ਲਈ ਕੋਈ ਜ਼ਰੂਰੀ ਬੰਧਨ ਨਹੀਂ ਸੀ। ਉਹ ਸੁਤੰਤਰ ਚਿੰਤਕ ਅਤੇ ਸਾਧਕ ਸਨ। ਉਨ੍ਹਾਂ ਦੀ ਭਾਸ਼ਾ ਰਸ-ਸੰਚਾਰ ਅਤੇ ਭਾਵ-ਪ੍ਰੇਸ਼ਣ ਲਈ ਵਿਆਕਰਣ ਦੀ ਕੈਦ ਤੋਂ ਮੁਕਤ ਹੋ ਕੇ ਚਲਣ ਵਾਲੀ ਹੈ। ਉਨ੍ਹਾਂ ਨੇ ਕੋਈ ਸਿਖਿਆ ਗ੍ਰਹਿਣ ਨਹੀਂ ਕੀਤੀ ਸੀ, ਇਸ ਲਈ ਵਿਆਕਰਣ ਅਨੁਸ਼ਾਸਿਤ ਭਾਸ਼ਾ ਲਿਖਣ ਦਾ ਉਨ੍ਹਾਂ ਨੂੰ ਨ ਅਭਿਆਸ ਸੀ, ਨ ਗਿਆਨ। ਉਹ ਸਾਧਾਰਣ ਜਨਤਾ ਵਿਚੋਂ ਸਨ ਅਤੇ ਸਾਧਾਰਣ ਲੋਕਾਂ ਨੂੰ ਹੀ ਮੁਖ਼ਾਤਬ ਸਨ। ਇਸ ਲਈ ਭਾਸ਼ਾ ਦਾ ਸਰੂਪ ਆਮ ਬੋਲ-ਚਾਲ ਵਾਲਾ ਸੀ। ਉਨ੍ਹਾਂ ਦੀ ਭਾਸ਼ਾ ਦਾ ਗੌਰਵ ਵਿਆਕਰਣ ਦੀ ਸ਼ੁੱਧਤਾ ਦੀ ਥਾਂ 'ਤੇ ਸ਼ਕਤੀ ਜਾਂ ਸਮਰਥਾ ਕਰਕੇ ਹੈ। ਉਨ੍ਹਾਂ ਦੇ ਬੋਲਾਂ ਵਿਚ ਇਤਨੀ ਸ਼ਕਤੀ ਅਤੇ ਪ੍ਰਭਾਵਸ਼ਾਲਤਾ ਸੀ ਕਿ ਸਮਕਾਲੀਨ ਵਿਦਵਾਨ ਵੀ ਉਨ੍ਹਾਂ ਦਾ ਲੋਹਾ ਮੰਨਦੇ ਸਨ। ਸਾਧਾਰਣ ਲੋਕਾਂ ਅਤੇ ਜਿਗਿਆਸੂਆਂ ਲਈ ਤਾਂ ਉਨ੍ਹਾਂ ਦੇ ਕਥਨਾਂ ਵਿਚ ਇਤਨੀ ਸਤਿਅਤਾ ਸੀ ਕਿ ਉਹ ਉਸ ਵਿਚ ਕਿਸੇ ਅਲੌਕਿਕ ਆਨੰਦ ਨੂੰ ਮਾਣਨ ਲਗ ਜਾਂਦੇ ਸਨ।

ਸਪੱਸ਼ਟ ਹੈ ਕਿ ਬਾਣੀ ਹੁੰਦੇ ਹੋਇਆਂ ਵੀ ਆਪ ਦੀ ਰਚਨਾ ਕਾਵਿ-ਗੁਣ ਸੰਪੰਨ ਰਚਨਾ ਹੈ ਅਤੇ ਆਪਣੇ ਉਦੇਸ਼ ਜਾਂ ਮਨੋਰਥ ਵਿਚ ਪੂਰੀ ਤਰ੍ਹਾਂ ਸਫਲ ਹੈ। ਕਾਵਿ-ਤਤ੍ਵਾਂ ਨਾਲ ਸੁਸਜਿਤ ਭਗਤ ਰਵਿਦਾਸ ਦੀ ਬਾਣੀ ਦੀ ਭਾਸ਼ਾ ਆਪਣੇ ਕਰਤੱਵ ਦਾ ਬੜੀ ਪ੍ਰਭਾਵਸ਼ਾਲਤਾ ਨਾਲ ਨਿਰਵਾਹ ਕਰਦੀ ਹੈ।

**ਰਾਇਸਾ ਮਹਲਾ ੧** (ਬਾਣੀ) : 'ਪੁਰਾਤਨ ਜਨਮਸਾਖੀ' (ਸਾਖੀ 34) ਅਨੁਸਾਰ ਗੁਰੂ ਨਾਨਕ ਦੇਵ ਜੀ ਦੁਆਰਾ 'ਕਿੜੀ ਪਠਾਣਾ' ਵਿਚ ਉਚਾਰੀ ਗਈ ਤਿਲੰਗ ਰਾਗ ਵਿਚਲੀ ਇਕ ਅਸ਼ਟਪਦੀ ਜਿਸ ਦੇ 'ਰਹਾਉ' ਪਾਠ ਵਿਚ ਵਰਤੇ ਗਏ 'ਰਾਇਸਾ' ਪਦ ਦੇ ਆਧਾਰ 'ਤੇ ਕਈ ਪੁਰਾਤਨ ਬੀੜਾਂ ਵਿਚ ਲਿਖਾਰੀਆਂ ਨੇ 'ਰਾਇਸਾ ਮਹਲਾ ੧' ਸਿਰਲੇਖ ਦੇ ਦਿੱਤਾ ਹੈ। ਵੇਖੋ 'ਤਿਲੰਗ ਰਾਗ' (ਬਾਣੀ)।

**ਰਾਇਪੁਰ** (ਪਿੰਡ) : ਪੰਜਾਬ ਦੇ ਪਟਿਆਲਾ ਜ਼ਿਲ੍ਹੇ ਦਾ ਇਕ ਪਿੰਡ ਜੋ ਬਹਾਦਰਗੜ੍ਹ ਕਿਲ੍ਹੇ ਤੋਂ 2 ਕਿ.ਮੀ. ਦੀ ਵਿਥ ਉਤੇ ਹੈ। ਸਥਾਨਕ ਰਵਾਇਤ ਅਨੁਸਾਰ ਜਦੋਂ ਗੁਰੂ ਜੀ ਸੈਫ਼ਾਬਾਦ (ਬਹਾਦਰਗੜ੍ਹ) ਵਿਚ ਠਹਿਰੇ ਹੋਏ ਸਨ, ਤਾਂ ਪਿੰਡ ਦੇ ਨਿਵਾਸੀਆਂ ਦੀ ਬੇਨਤੀ 'ਤੇ ਇਸ ਪਿੰਡ ਵਿਚ ਪਧਾਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਪਹਿਲਾਂ ਥੜਾ ਸਾਹਿਬ ਬਣਾਇਆ ਗਿਆ। ਸੰਨ 1920 ਈ. ਦੇ ਨੇੜੇ ਤੇੜੇ ਥੜਾ ਸਾਹਿਬ ਵਾਲੇ ਸਥਾਨ 'ਤੇ ਇਕ ਗੁਰਦੁਆਰਾ ਉਸਾਰਿਆ ਗਿਆ ਜੋ 'ਗੁਰਦੁਆਰਾ ਮੰਜੀ ਸਾਹਿਬ ਪਾਤਿਸ਼ਾਹੀ ਨੌਮੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦੀ ਵਿਵਸਥਾ ਸਥਾਨਕ ਕਮੇਟੀ ਹੀ ਕਰਦੀ ਹੈ।

**ਰਾਇਪੁਰ ਰਾਣੀ** (ਕਸਬਾ) : ਅੰਬਾਲਾ ਜ਼ਿਲ੍ਹੇ ਦਾ ਇਕ ਪੁਰਾਣਾ ਕਸਬਾ ਜੋ ਪਹਿਲਾਂ ਇਕ ਛੋਟੀ ਜਿਹੀ ਪਹਾੜੀ ਰਿਆਸਤ ਦਾ ਸਦਰ ਮੁਕਾਮ ਰਹਿ ਚੁਕਿਆ ਹੈ ਅਤੇ ਟਾਂਗਰੀ ਨਦੀ ਦੇ ਖੱਬੇ ਕੰਢੇ ਉਤੇ ਵਸਿਆ ਹੋਇਆ ਹੈ। ਜਦੋਂ ਗੁਰੂ ਜੀ ਸੰਨ 1688 ਈ. ਵਿਚ ਪਾਉਂਟਾ ਸਾਹਿਬ ਤੋਂ ਆਨੰਦਪੁਰ ਨੂੰ ਪਰਤੇ ਤਾਂ ਇਥੋਂ ਨੇੜੇ ਟਾਂਗਰੀ ਨਦੀ ਦੇ ਦੂਜੇ ਪਾਸੇ ਮਾਣਕ ਟਬਰਾ ਵਿਚ ਰੁਕੇ। ਇਥੋਂ ਦੇ ਰਾਉ ਫਤਹਿ ਸਿੰਘ ਦੀ ਰਾਣੀ ਨੂੰ ਜਦੋਂ ਗੁਰੂ ਜੀ ਦੀ ਆਮਦ ਦਾ ਪਤਾ ਚਲਿਆ ਤਾਂ ਉਹ ਖ਼ੁਦ ਗੁਰੂ ਜੀ ਦੇ ਦਰਸ਼ਨ ਕਰਨ ਗਈ ਅਤੇ ਉਨ੍ਹਾਂ ਨੂੰ ਆਪਣੀ ਗੜ੍ਹੀ ਵਿਚ ਨਿਮੰਤਰਿਤ ਕੀਤਾ। ਗੁਰੂ ਜੀ ਦੀ ਸੇਵਾ ਕਰਕੇ ਅਸੀਸ ਪ੍ਰਾਪਤ ਕੀਤੀ। ਉਸ ਤੋਂ ਬਾਦ ਇਹ ਕਸਬਾ 'ਰਾਇਪੁਰ' ਦੀ ਥਾਂ 'ਰਾਇਪੁਰ ਰਾਣੀ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਪਹਿਲਾਂ ਥੜਾ ਸਾਹਿਬ ਉਸਾਰਿਆ ਗਿਆ ਅਤੇ ਬਾਦ ਵਿਚ 'ਗੁਰਦੁਆਰਾ ਦਸਵੀਂ ਪਾਤਿਸ਼ਾਹੀ' ਦੀ ਇਮਾਰਤ ਬਣਵਾਈ ਗਈ। ਇਸ ਗੁਰੂ-ਧਾਮ ਦੀ ਸੇਵਾ-ਸੰਭਾਲ ਰਾਉ ਪਰਿਵਾਰ ਵਲੋਂ ਕੀਤੀ ਜਾਂਦੀ ਹੈ।

**ਰਾਇ ਬਲਵੰਡਿ ਅਤੇ ਸੱਤਾ ਡੂਮ** : ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ (966-68) ਵਿਚ ਦਰਜ *ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ* ਦੇ ਕਰਤ੍ਰਿਤਵ ਦਾ ਸੰਬੰਧ ਇਨ੍ਹਾਂ ਦੋ ਮਿਰਾਸੀਆਂ ਨਾਲ ਜੋੜਿਆ ਜਾਂਦਾ ਹੈ। ਇਹ ਕੌਣ ਸਨ ? ਇਸ ਬਾਰੇ ਸਿੱਖ-ਇਤਿਹਾਸ ਤੋਂ ਇਤਨਾ ਹੀ ਪਤਾ ਚਲਦਾ ਹੈ ਕਿ ਇਹ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ। 'ਗੁਰਪ੍ਰਤਾਪ ਸੂਰਜ' ਅਨੁਸਾਰ ਲੜਕੀ ਦੇ ਵਿਆਹ ਵੇਲੇ ਇਨ੍ਹਾਂ ਨੇ ਗੁਰੂ ਜੀ ਤੋਂ ਮਾਇਕ ਸਹਾਇਤਾ ਮੰਗੀ। ਗੁਰੂ ਦਰਬਾਰ ਵਲੋਂ ਪ੍ਰਾਪਤ ਹੋਈ ਮਦਦ ਨਾਲ ਇਹ ਸੰਤੁਸ਼ਟ ਨ ਹੋਏ; ਫਲਸਰੂਪ ਇਨ੍ਹਾਂ ਨੇ ਕੀਰਤਨ ਕਰਨਾ ਬੰਦ ਕਰ ਦਿੱਤਾ। ਹਉਮੈ ਕਾਰਣ ਇਨ੍ਹਾਂ ਨੂੰ ਗੁਰੂ-ਦਰਬਾਰ ਵਿਚੋਂ ਕਢ ਦਿੱਤਾ ਗਿਆ। ਕੁਝ ਮਹੀਨਿਆਂ ਦੀ ਆਰਥਿਕ ਅਤੇ ਸਮਾਜਿਕ ਖ਼ੁਆਰੀ ਤੋਂ ਬਾਦ ਲਾਹੌਰ ਨਿਵਾਸੀ ਭਾਈ ਲੱਧੇ ਦੀ ਸਿਫ਼ਾਰਿਸ਼ 'ਤੇ ਇਨ੍ਹਾਂ ਨੂੰ ਮਾਫ਼ ਕਰ ਦਿੱਤਾ ਗਿਆ। ਮਾਫ਼ ਕੀਤੇ ਜਾਣ ਵੇਲੇ ਇਨ੍ਹਾਂ ਨੇ ਮਾਫ਼ੀਨਾਮੇ ਦੇ ਰੂਪ ਵਿਚ ਇਹ ਵਾਰ ਉਚਾਰੀ।

ਪ੍ਰੋ. ਸਾਹਿਬ ਸਿੰਘ (*ਸ੍ਰੀ ਗੁਰੂ ਗ੍ਰੰਥ ਦਰਪਣ*, ਸੱਤਵੀ ਪੋਥੀ) ਅਨੇਕ ਜੁਗਤਾਂ ਰਾਹੀਂ ਇਸ ਸਿੱਟੇ ਉਤੇ ਪਹੁੰਚੇ ਹਨ ਕਿ ਇਹ ਦੋਵੇਂ ਭਰਾ ਸਨ ਅਤੇ 'ਮੋਖੜ' ਜਾਤਿ ਦੇ ਮਿਰਾਸੀ ਸਨ। ਵਿਆਹ ਸੱਤੇ ਦੀ ਲੜਕੀ ਦਾ ਸੀ ਕਿਉਂਕਿ ਆਰਥਿਕ ਸਹਾਇਤਾ ਪ੍ਰਤਿ ਉਸੇ ਨੇ ਗੱਲ ਕਹੀ ਹੈ—*ਦਾਨੁ ਜਿ ਸਤਿਗੁਰ ਭਾਵਸੀ ਸੋ ਸਤੈ ਦਾਣੁ।* ਕੁਲ ਅੱਠ ਪਉੜੀਆਂ ਵਿਚੋਂ ਪਹਿਲੀਆਂ ਤਿੰਨ ਬਲਵੰਡ ਦੀਆਂ ਲਿਖੀਆਂ ਹਨ ਅਤੇ ਮਗਰਲੀਆਂ ਪੰਜ ਸੱਤੇ ਦੀ ਰਚਨਾ ਹਨ। ਇਸ ਵਾਰ ਦੀ ਰਚਨਾ ਸੰਨ 1582 ਈ. ਵਿਚ ਹੋਣੀ ਸੰਭਵ ਹੈ।

 

ਡਾ. ਪਿਆਰ ਸਿੰਘ (*ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ*) ਅਨੁਸਾਰ ਬਲਵੰਡ ਨਾਲਿ 'ਰਾਇ' ਦੀ ਉਪਾਧੀ ਪ੍ਰਗਟ ਕਰਦੀ ਹੈ ਕਿ ਇਹ ਉਨ੍ਹਾਂ ਰਾਇ ਰਾਜਪੂਤਾਂ ਦੇ ਭੱਟ ਅਤੇ ਢਾਢੀ ਸਨ ਜਿਨ੍ਹਾਂ ਦੇ ਵੱਡੇ ਵਡੇਰੇ ਹਠੂਰ ਆ ਵਸੇ ਸਨ ਅਤੇ ਜਿਨ੍ਹਾਂ ਨੇ ਰਾਏਕੋਟ, ਰਾਇਪੁਰ ਆਦਿ ਨਗਰ ਵਸਾਏ ਸਨ। ਇਨ੍ਹਾਂ ਰਾਇ-ਕਿਆਂ ਦੇ ਢਾਢੀਆਂ ਦੀ ਔਲਾਦ ਦੇਸ਼ ਦੀ ਵੰਡ ਤਕ ਪਿੰਡ ਲੰਮੇ ਜਟਪੁਰੇ ਵਸਦੀ ਰਹੀ ਹੈ ਅਤੇ ਇਨ੍ਹਾਂ ਦੇ ਢਾਢੀਆਂ ਵਿਚੋਂ ਹੀ ਕਿਸੇ ਨੇ *ਰਾਇ ਕਮਾਲਦੀ ਮੌਜਦੀ ਕੀ ਵਾਰ* ਲਿਖੀ।

ਇਤਿਹਾਸਿਕ ਦ੍ਰਿਸ਼ਟੀ ਤੋਂ ਇਨ੍ਹਾਂ ਦੀ ਰਚੀ ਵਾਰ ਵਿਚ ਕੁਝ ਮਹੱਤਵਪੂਰਣ ਸੰਕੇਤ ਮਿਲਦੇ ਹਨ, ਜਿਵੇਂ ਗੁਰ -ਗੱਦੀ ਸੌਂਪਣ ਵੇਲੇ ਪੁੱਤਰਾਂ ਅਤੇ ਸਿੱਖਾਂ ਦੀ ਚੰਗੀ ਘੋਖ ਪੜਤਾਲ ਕਰਕੇ ਉਤਰਾਧਿਕਾਰੀ ਦੀ ਚੋਣ ਕਰਨਾ ਅਤੇ ਜੀਉਂਦੇ ਜੀ ਗੱਦੀ ਸੌਂਪ ਦੇਣਾ, ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਘਿਉ, ਦੁੱਧ, ਖੀਰ ਦੀ ਆਮ ਵਰਤੋਂ ਹੋਣਾ, ਗੁਰੂ-ਦਰਬਾਰ ਵਿਚ ਸ਼ਰਧਾਲੂਆਂ ਦਾ ਕਾਫ਼ੀ ਗਿਣਤੀ ਵਿਚ ਦਰਸ਼ਨ ਕਰਨ ਆਉਣਾ, ਗੁਰੂ ਸਾਹਿਬਾਨ ਲਈ 'ਸਚੇ ਪਾਤਿਸ਼ਾਹ' ਦੀ ਵਰਤੋਂ ਕਰਨਾ, ਗੁਰੂ ਅੰਗਦ ਦੇਵ ਜੀ ਦੁਆਰਾ ਗੁਰ-ਗੱਦੀ ਨੂੰ ਖਾਡੂਰ ਕਸਬੇ ਵਿਚ ਸਥਾਨਾਂਤਰਿਤ ਕਰਨਾ ਆਦਿ।

ਇਸ ਵਾਰ ਵਿਚ ਕੁਲ 8 ਪਉੜੀਆਂ ਹਨ ਜਿਨ੍ਹਾਂ ਵਿਚੋਂ ਪਹਿਲੀ ਦੀਆਂ ਸੱਤ, ਚੌਥੀ, ਪੰਜਵੀਂ, ਸੱਤਵੀਂ ਅਤੇ ਅੱਠਵੀਂ ਦੀਆਂ ਨੌਂ ਨੌਂ, ਤੀਜੀ ਦੀਆਂ 12, ਦੂਜੀ ਦੀਆਂ 13 ਅਤੇ ਛੇਵੀਂ ਦੀਆਂ 20 ਤੁਕਾਂ ਹਨ। ਤੁਕਾਂ ਦਾ ਆਕਾਰ ਇਕ-ਸਮਾਨ ਨਹੀਂ। ਇਸ ਦੀ ਭਾਸ਼ਾ ਪੁਰਾਤਨਤਾ ਦਾ ਸੁੰਦਰ ਨਮੂਨਾ ਪੇਸ਼ ਕਰਦੀ ਹੈ। ਵਿਆਕਰਣ ਦੀ ਦ੍ਰਿਸ਼ਟੀ ਤੋਂ ਪੱਛਮੀ ਪੰਜਾਬੀ ਦਾ ਕਾਫ਼ੀ ਪ੍ਰਭਾਵ ਹੈ। ਇਸ ਦੇ ਭਾਸ਼ਾਈ ਅਧਿਐਨ ਨਾਲ ਉਸ ਵਕਤ ਆਮ ਜੀਵਨ ਵਿਚ ਪ੍ਰਚਲਿਤ ਅਤੇ ਭੱਟਾਂ, ਮਿਰਾਸੀਆਂ ਦੁਆਰਾ ਵਰਤੀ ਭਾਸ਼ਾ ਦਾ ਸਹੀ ਬੋਧ ਹੁੰਦਾ ਹੈ। ਇਸ ਵਿਚ ਅਨੇਕ ਪੌਰਾਣਿਕ ਹਵਾਲੇ ਵੀ ਵਰਤੇ ਗਏ ਹਨ, ਜਿਵੇਂ ਸਮੁੰਦਰ ਰਿੜਕਣ ਦਾ ਉੱਲੇਖ ਹੈ—*ਹੋਰਿਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ। ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ। ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ।* (ਗੁ.ਗ੍ਰੰ.967)। ਇਸ ਵਿਚ ਗੁਰੂ ਸਾਹਿਬਾਨ ਦੇ ਗੁਰ-ਗੱਦੀ ਉਤੇ ਟਿਕੇ ਜਾਣ (ਤਿਲਕ ਦੇਣ) ਦੇ ਪ੍ਰਸੰਗ ਕਾਰਣ ਪ੍ਰਚਾਰਕ ਗਿਆਨੀਆਂ ਨੇ ਇਸ ਨੂੰ 'ਟਿਕੇ ਦੀ ਵਾਰ' ਵੀ ਕਹਿਣਾ ਸ਼ੁਰੂ ਕਰ ਦਿੱਤਾ ਹੈ।

**ਰਾਇ ਬੁਲਾਰ** (ਅਨੁ. ਮ. 1515 ਈ.) : ਜਨਮਸਾਖੀ ਸਾਹਿਤ ਅਨੁਸਾਰ ਗੁਰੂ ਨਾਨਕ ਦੇਵ ਜੀ ਦੀ ਦੈਵੀ ਅਜ਼ਮਤ ਨੂੰ ਪਛਾਣਨ ਵਾਲਾ ਪਹਿਲਾ ਵਿਅਕਤੀ ਰਾਇ ਬੁਲਾਰ ਸੀ। ਭੱਟੀ ਜਾਤਿ ਦਾ ਮੁਸਲਮਾਨ ਰਾਇ ਬੁਲਾਰ ਪੰਦਰ੍ਹਵੀਂ ਸਦੀ ਦੇ ਪਿਛਲੇ ਅੱਧ ਵਿਚ ਤਲਵੰਡੀ ਰਾਇ ਭੋਏ ਦਾ ਪ੍ਰਸ਼ਾਸਕ ਸੀ। ਗੁਰੂ ਨਾਨਕ ਦੇਵ ਜੀ ਪ੍ਰਤਿ ਇਸ ਦਾ ਵਿਸ਼ੇਸ਼ ਸਨੇਹ ਅਤੇ ਆਦਰ ਸੀ।

ਇਕ ਵਾਰ ਕਿਸੇ ਕਿਸਾਨ ਦੀ ਖੇਤੀ ਗੁਰੂ ਨਾਨਕ ਦੇਵ ਜੀ ਦੁਆਰਾ ਚਰਾਈਆਂ ਜਾਂਦੀਆਂ ਮੱਝਾਂ ਨੇ ਬਰਬਾਦ ਕਰ ਦਿੱਤੀ। ਸ਼ਿਕਾਇਤ ਹੋਣ 'ਤੇ ਰਾਇ ਬੁਲਾਰ ਨੇ ਹਰਜਾਨਾ ਭਰਨ ਲਈ ਗੁਰੂ ਜੀ ਦੇ ਪਿਤਾ ਬਾਬਾ ਕਾਲੂ ਨੂੰ ਬੁਲਾਇਆਂ। ਪਰ ਜਦੋਂ ਰਾਇ ਬੁਲਾਰ ਦਾ ਬੰਦਾ ਨੁਕਸਾਨੇ ਹੋਏ ਖੇਤ ਦੀ ਕਛ ਕਰਨ ਲਈ ਗਿਆ, ਤਾਂ ਖੇਤ ਨੂੰ ਬਿਲਕੁਲ ਸਹੀ ਹਾਲਤ ਵਿਚ ਵੇਖਿਆ ਅਤੇ ਕਿਸਾਨ ਨੇ ਵੀ ਉਸ ਨੂੰ ਸਹੀ ਵੇਖਿਆ। ਆਪਣੇ ਬੰਦੇ ਤੋਂ ਖੇਤ ਦੇ ਹਰਿਆ ਹੋਣ ਦੀ ਗੱਲ ਸੁਣ ਕੇ ਰਾਇ ਬੁਲਾਰ ਨੂੰ ਬੜੀ ਹੈਰਾਨੀ ਹੋਈ। ਫਿਰ ਇਕ ਦਿਨ ਰਾਇ ਬੁਲਾਰ ਦੁਪਹਿਰ ਪਿਛੋਂ ਆਪਣੇ ਬੰਦਿਆਂ ਨਾਲ ਪਿੰਡ ਨੂੰ ਪਰਤ ਰਿਹਾ ਸੀ, ਤਾਂ ਉਸ ਨੇ ਕੀ ਵੇਖਿਆ ਕਿ ਬਾਕੀ ਦਰਖ਼ਤਾਂ ਦੀ ਛਾਂ ਢਲ ਗਈ ਹੈ, ਪਰ ਜਿਸ ਹੇਠਾਂ ਗੁਰੂ ਨਾਨਕ ਦੇਵ ਜੀ ਬਿਸਰਾਮ ਕਰ ਰਹੇ ਸਨ, ਉਸ ਦੀ ਛਾਂ ਸਥਿਰ ਹੈ। ਇਹ ਵੇਖ ਕੇ ਰਾਇ ਬੁਲਾਰ ਨੂੰ ਵਿਸ਼ਵਾਸ ਹੋ ਗਿਆ ਕਿ ਗੁਰੂ ਨਾਨਕ ਦੇਵ ਜੀ ਕੋਈ ਮਹਾਪੁਰਸ਼ ਹਨ। ਉਸ ਨੇ ਪਿੰਡ ਪਰਤ ਕੇ ਬਾਬੇ ਕਾਲੂ ਨੂੰ ਬੁਲਾਇਆ ਅਤੇ ਦਸਿਆ ਕਿ ਤੇਰਾ ਪੁੱਤਰ ਮਹਾਨ ਹੈ ਅਤੇ ਉਸ ਕਰਕੇ ਅਸੀਂ ਸਾਰੇ, ਸਾਰਾ ਪਿੰਡ ਵੀ ਮਹਾਨ ਹੋ ਗਿਆ ਹੈ।

ਗੁਰੂ ਨਾਨਕ ਦੇਵ ਜੀ ਜਦੋਂ ਵੀ ਉਦਾਸੀਆਂ ਤੋਂ ਪਰਤਦੇ ਤਾਂ ਰਾਇ ਬੁਲਾਰ ਨੂੰ ਮਿਲਣ ਜਾਂਦੇ। ਇਸ ਦਾ ਦੇਹਾਂਤ 1515 ਈ. (ਅਨੁਮਾਨਿਕ) ਵਿਚ ਹੋਇਆ ਦਸਿਆ ਜਾਂਦਾ ਹੈ।

**ਰਾਏ ਕਲ੍ਹਾ** : ਵੇਖੋ 'ਕਲ੍ਹਾ ਰਾਏ'।

**ਰਾਏਕੋਟ** (ਨਗਰ) : ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਦਾ ਇਕ ਨਗਰ ਜੋ ਰਾਏ ਅਹਿਮਦ ਨੇ ਸੰਨ 1648 ਈ . ਵਿਚ ਆਬਾਦ ਕੀਤਾ ਸੀ। ਇਸ ਦੇ ਪੁੱਤਰ ਰਾਏ ਕਲ੍ਹਾ (ਕਲ੍ਹਾ ਰਾਏ) ਦੀ ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਅਪਾਰ ਸ਼ਰਧਾ ਸੀ। ਇਸ ਦੀ ਮਾਤਾ ਵੀ ਗੁਰੂ ਜੀ ਦੀ ਬੜੀ ਸਿਦਕਣ ਸੀ। ਗੁਰੂ ਜੀ ਮਾਛੀਵਾੜੇ ਤੋਂ ਮਾਲਵੇ ਤੋਂ ਜਾਂਦੇ ਹੋਇਆਂ ਇਸ ਪਿੰਡ ਕੋਲੋਂ ਲੰਘੇ ਸਨ ਅਤੇ ਪਿੰਡ ਤੋਂ ਬਾਹਰ ਇਕ ਟਾਹਲੀ ਦੇ ਬ੍ਰਿਛ ਹੇਠਾਂ ਠਿਕਾਣਾ ਕੀਤਾ ਸੀ। ਇਥੋਂ ਹੀ ਰਾਏ ਕਲ੍ਹਾ ਨੇ ਆਪਣਾ ਬੰਦਾ ਭੇਜ ਕੇ ਸਰਹਿੰਦ ਤੋਂ ਛੋਟੇ ਸਾਹਿਬਜ਼ਾਦਿਆਂ ਦੇ ਦਰਦਨਾਕ ਅੰਤ ਦੀ ਖ਼ਬਰ ਮੰਗਵਾਈ ਸੀ।

ਗੁਰੂ ਜੀ ਦੇ ਠਹਿਰਨ ਵਾਲੇ ਸਥਾਨ ਉਤੇ ਪਹਿਲਾਂ ਥੜਾ ਸਾਹਿਬ ਬਣਵਾਇਆ ਗਿਆ। 20ਵੀਂ ਸਦੀ ਦੇ ਸ਼ੁਰੂ ਵਿਚ ਇਥੇ ਗੁਰੂ-ਧਾਮ ਦੀ ਇਮਾਰਤ ਬਣਵਾਈ ਗਈ। ਬਾਦ ਵਿਚ ਉਸ ਇਮਾਰਤ ਵਿਚ ਹੋਰ ਵਿਸਤਾਰ ਹੁੰਦਾ ਰਿਹਾ। ਹੁਣ ਇਕ ਦੀਵਾਨ ਹਾਲ ਅਤੇ ਸਰੋਵਰ ਵੀ ਗੁਰੂ-ਧਾਮ ਦੇ ਪਰਿਸਰ ਵਿਚ ਬਣਾਏ ਜਾ ਚੁਕੇ ਹਨ। ਇਸ ਨੂੰ 'ਗੁਰਦੁਆਰਾ ਟਾਹਲੀਆਣਾ ਸਾਹਿਬ' ਕਿਹਾ ਜਾਂਦਾ ਹੈ ਅਤੇ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਗੁਰੂ ਜੀ ਦੀ ਆਮਦ ਦੀ ਯਾਦ ਵਿਚ 19,20 ਅਤੇ 21 ਪੋਹ ਨੂੰ ਹਰ ਸਾਲ ਵੱਡਾ ਧਾਰਮਿਕ ਦੀਵਾਨ ਸਜਦਾ ਹੈ।

**ਰਾਖਸ਼** : ਪੰਜਾਬੀ ਵਿਚ ਦੈਂਤ, ਦਾਨਵ ਅਤੇ ਰਾਖਸ਼ ਇਕ ਪ੍ਰਕਾਰ ਦੇ ਸਮਾਨਾਰਥਕ ਹਨ ਅਤੇ ਦੇਵਤਿਆਂ ਦੇ ਵਿਰੋਧੀ ਤਸੱਵਰ ਕੀਤੇ ਜਾਂਦੇ ਹਨ।

ਰਾਖਸ਼ (ਰਾਕ੍ਸ਼ਸ) ਦੀ ਮਾਨਤਾ ਵੈਦਿਕ ਕਾਲ ਤੋਂ ਸ਼ੁਰੂ ਹੋ ਗਈ ਸੀ ਕਿਉਂਕਿ ਉਦੋਂ ਜੋ ਦੁਖ, ਤਕਲੀਫ਼ਾਂ, ਬੀਮਾਰੀਆਂ ਮਨੁੱਖ ਅਨੁਭਵ ਕਰਦਾ ਸੀ ਉਨ੍ਹਾਂ ਪਿਛੇ ਕਿਸੇ ਰਾਖਸ਼ੀ ਸ਼ਕਤੀ ਦੀ ਕਲਪਨਾ ਕੀਤੀ ਜਾਂਦੀ ਸੀ। ਦੁਖਾਂ-ਤਕਲੀਫ਼ਾਂ ਦੇ ਅਨੰਤ ਹੋਣ ਕਰਕੇ ਰਾਖਸ਼ਾਂ ਦੀ ਗਿਣਤੀ ਵੀ ਅਨੰਤ ਮੰਨੀ ਜਾਂਦੀ ਸੀ। ਉਸ ਤੋਂ ਬਾਦ ਉਨ੍ਹਾਂ ਰਾਖਸ਼ੀ ਸ਼ਕਤੀਆਂ ਦਾ ਮਾਨਵੀਕਰਣ ਹੋਣ ਲਗਾ ਅਤੇ ਉਨ੍ਹਾਂ ਦੀਆਂ ਆਦਤਾਂ, ਦੋਸ਼ਾਂ, ਦੁਰਾਚਾਰਾਂ ਆਦਿ ਬਾਰੇ ਗੱਲਾਂ ਪ੍ਰਚਲਿਤ ਹੋਣ ਲਗੀਆਂ। ਉਹ ਪਸ਼ੂਆਂ ਅਤੇ ਮਨੁੱਖਾਂ ਨੂੰ ਖਾਣ ਵਾਲੇ, ਹਨੇਰੇ ਵਿਚ ਵਿਚਰਨ ਵਾਲੇ, ਯੱਗਾਂ ਨੂੰ ਨਸ਼ਟ ਕਰਨ ਵਾਲੇ, ਅਨੇਕ ਪ੍ਰਕਾਰ ਦੇ ਭੇਸ ਅਤੇ ਰੂਪ ਬਦਲਣ ਵਾਲੇ, ਭਿਆਨਕ ਬੋਲੀਆਂ ਬੋਲਣ ਵਾਲੇ ਮੰਨੇ ਜਾਣ ਲਗੇ। ਅਗਨੀ ਦੇਵਤਾ ਅਤੇ ਇੰਦ੍ਰ ਦੇਵਤਾ ਦੇ ਸ਼ੁਰੂ ਤੋਂ ਹੀ ਰਾਖਸ਼ ਵੈਰੀ ਰਹੇ, ਕਿਉਂਕਿ ਪ੍ਰਕਾਸ਼ ਅਤੇ ਅੰਧਕਾਰ ਵਿਚ ਆਦਿ-ਕਾਲ ਤੋਂ ਵਿਰੋਧ ਚਲਿਆ ਆ ਰਿਹਾ ਹੈ।

'ਬਾਲਮੀਕਿ ਰਾਮਾਇਣ' ਦੇ "ਉਤਰ-ਕਾਂਡ" ਵਿਚ ਰਾਖਸ਼ਾਂ ਦੀ ਉਤਪੱਤੀ ਬਾਰੇ ਪ੍ਰਕਾਸ਼ ਪਾਉਂਦਿਆਂ ਲਿਖਿਆ ਗਿਆ ਹੈ ਕਿ ਬ੍ਰਹਮਾ ਨੇ ਇਨ੍ਹਾਂ ਨੂੰ ਮਨੁੱਖਾਂ ਦੀ ਰਖਿਆ ਕਰਨ ਦਾ ਕੰਮ ਸੌਂਪਿਆ। ਇਨ੍ਹਾਂ ਰਾਖਸ਼ਾਂ ਵਿਚੋਂ ਦੋ ਪ੍ਰਮੁਖ ਸਨ—ਹੇਤਿ ਅਤੇ ਪ੍ਰਹੇਤਿ। ਹੇਤਿ ਨੇ 'ਕਾਲ' ਦੀ ਭਿਆਨਕ ਭੈਣ ਭਯਾ ਨਾਲ ਵਿਆਹ ਕੀਤਾ ਅਤੇ ਵਿਦ੍ਯੁਤਕੇਸ਼ ਨਾਂ ਦੇ ਪੁੱਤਰ ਨੂੰ ਜਨਮ ਦਿੱਤਾ। ਉਸ ਦਾ ਵਿਆਹ ਸੰਧਿਆ ਦੀ ਪੁੱਤਰੀ ਸਾਲਕਟੰਕਟਾ ਨਾਲ ਹੋਇਆ। ਉਨ੍ਹਾਂ ਦੁਆਰਾ ਪੈਦਾ ਹੋਏ ਬਾਲਕ ਨੂੰ ਸ਼ੰਕਰ ਅਤੇ ਪਾਰਬਤੀ ਨੇ ਵਰਦਾਨ ਦੇ ਕੇ ਅਮਰ ਕਰ ਦਿੱਤਾ ਅਤੇ ਉਸ ਦਾ ਨਾਂ ਸੁਕੇਸ਼ ਰਖਿਆ। ਅਗੋਂ ਉਸ ਦਾ ਵਿਆਹ ਗ੍ਰਾਮਣੀ ਨਾਂ ਦੇ ਗੰਧਰਵ ਦੀ ਪੁੱਤਰੀ ਦੇਵਵਤੀ ਨਾਲ ਹੋਇਆ ਜਿਸ ਤੋਂ ਤਿੰਨ ਭਿਆਨਕ ਪੁੱਤਰ ਪੈਦਾ ਹੋਏ—ਮਾਲ੍ਯਵਾਨ, ਸੁਮਾਲੀ ਅਤੇ ਮਾਲੀ। ਉਨ੍ਹਾਂ ਨੇ ਬ੍ਰਹਮਾ ਦੀ ਤਪਸਿਆ ਕਰਕੇ ਪਰਸਪਰ ਪ੍ਰੇਮ-ਭਾਵ ਅਤੇ ਅਮਰਤਾ ਦਾ ਵਰ ਪ੍ਰਾਪਤ ਕੀਤਾ ਅਤੇ ਵਿਸ਼੍ਵਕਰਮਾ ਦੀ ਸਿਰਜੀ ਸੋਨੇ ਦੀ ਲੰਕਾ ਵਿਚ ਰਹਿਣ ਲਗੇ। ਉਧਰ ਨਰਮਦਾ ਨਾਂ ਦੀ ਇਕ ਗੰਧਰਵੀ ਨੇ ਆਪਣੀ ਮਰਜ਼ੀ ਨਾਲ ਜਨਮ ਲਿਆ ਅਤੇ ਤਿੰਨ ਪੁੱਤਰੀਆਂ ਪੈਦਾ ਕੀਤੀਆਂ ਜਿਨ੍ਹਾਂ ਵਿਚੋਂ ਸੁੰਦਰੀ ਦਾ ਵਿਆਹ ਮਾਲ੍ਯਵਾਨ ਨਾਲ, ਕੇਤੁਮਤੀ ਦਾ ਸੁਮਾਲੀ ਨਾਲ ਅਤੇ ਵਸੁਧਾ ਦਾ ਮਾਲੀ ਨਾਲ ਹੋਇਆ।

ਮਾਲ੍ਯਵਾਨ ਅਤੇ ਸੁੰਦਰੀ ਤੋਂ ਵਜ੍ਰਮੁਸ਼੍ਠੀ, ਵਿਰੂਪਾਕ੍ਸ਼, ਦੁਰਮੁਖ, ਸੁਪ੍ਤਘਨ, ਯੱਗਕੋਪ, ਮੱਤ ਅਤੇ ਉਨਮੱਤ ਨਾਂ ਦੇ ਪੁੱਤਰ ਪੈਦਾ ਹੋਏ। ਸੁਮਾਲੀ ਅਤੇ ਕੇਤੁਮਤੀ ਤੋਂ ਪ੍ਰਹਸਤ, ਅਕੰਪਨ, ਵਿਕਟ, ਕਾਲਕਾਰਮੁਕ, ਧੂਮ੍ਰਾਕ੍ਸ਼, ਦੰਡ, ਸੁਪਾਰਸ਼੍ਵ, ਸੰਹ੍ਲਾਦੀ, ਪ੍ਰਘਸ ਅਤੇ ਭਾਸਕਰਣ ਜਨਮੇ। ਮਾਲੀ ਅਤੇ ਵਸੁਧਾ ਨੇ ਅਨਲ, ਅਨਿਲ, ਹਰ ਅਤੇ ਸੰਪਾਤੀ ਨੂੰ ਪੈਦਾ ਕੀਤਾ।

ਇਨ੍ਹਾਂ ਸਾਰੇ ਰਾਖਸ਼ਾਂ ਨੇ ਰਲ ਕੇ ਦੇਵਤਿਆਂ ਨੂੰ ਸਵਰਗੋਂ ਬਾਹਰ ਕਢਿਆ ਅਤੇ ਉਥੇ ਆਪਣਾ ਕਬਜ਼ਾ ਕਰ

ਲਿਆ। ਇਨ੍ਹਾਂ ਨੂੰ ਮਾਰਨ ਅਤੇ ਦੇਵਤਿਆਂ ਦੀ ਸਹਾਇਤਾ ਕਰਨ ਦੀ ਜ਼ਿੰਮੇਵਾਰੀ ਵਿਸ਼ਣੂ ਨੇ ਆਪਣੇ ਸਿਰ ਉਤੇ ਲਈ। ਰਾਖਸ਼ਾਂ ਨਾਲ ਵਿਸ਼ਣੂ ਦਾ ਤਕੜਾ ਯੁੱਧ ਹੋਇਆ। ਮਾਲੀ ਮਾਰਿਆ ਗਿਆ। ਬਾਕੀ ਦੇ ਰਾਖਸ਼ ਭਜ ਕੇ ਪਾਤਾਲ ਲੋਕ ਚਲੇ ਗਏ। ਉਥੇ ਸੁਮਾਲੀ ਨੂੰ ਇਨ੍ਹਾਂ ਨੇ ਆਪਣਾ ਰਾਜਾ ਬਣਾ ਲਿਆ। ਕਾਲਾਂਤਰ ਵਿਚ ਸੁਮਾਲੀ ਦੇ ਪੋਤਰੇ 'ਰਾਵਣ' ਨੇ ਲੰਕਾ ਵਿਚੋਂ ਕੁਬੇਰ ਨੂੰ ਭਜਾ ਕੇ ਉਥੇ ਆਪਣਾ ਰਾਜ ਕਾਇਮ ਕੀਤਾ। ਰਾਵਣ ਅਤੇ ਉਸ ਦੇ ਸਾਥੀਆਂ ਨੂੰ ਲੰਕਾ ਵਿਚ ਵਿਸ਼ਣੂ ਨੇ ਸ੍ਰੀ ਰਾਮ ਰੂਪ ਵਿਚ ਅਵਤਰਿਤ ਹੋ ਕੇ ਮਾਰਿਆ।

ਪੌਰਾਣਿਕ ਯੁਗ ਵਿਚ ਰਾਖਸ਼ਾਂ ਦੀ ਉਤਪੱਤੀ ਬਾਰੇ ਕਈ ਆਖਿਆਨ ਘੜੇ ਗਏ। ਕਿਤੇ ਇਨ੍ਹਾਂ ਨੂੰ ਬ੍ਰਹਮਾ ਦੇ ਮਾਨਸ ਪੁੱਤਰ ਪੁਲਸਤ੍ਯ ਰਿਸ਼ੀ ਦੀ ਸੰਤਾਨ ਮੰਨਿਆ ਗਿਆ ਅਤੇ ਕਿਤੇ ਇਹ ਬ੍ਰਹਮਾ ਦੇ ਪੈਰਾਂ ਤੋਂ ਪੈਦਾ ਹੋਏ ਦਸੇ ਗਏ। 'ਵਿਸ਼ਣੂ-ਪੁਰਾਣ' ਅਨੁਸਾਰ ਦਕ੍ਸ਼ ਪ੍ਰਜਾਪਤੀ ਦੀ ਪੁੱਤਰੀ 'ਖਸਾ' ਦਾ ਵਿਆਹ ਕਸ਼੍ਯਪ ਨਾਲ ਹੋਇਆ। ਉਨ੍ਹਾਂ ਦੀ ਸੰਤਾਨ ਰਾਖਸ਼ ਅਖਵਾਈ। 'ਰਾਕ੍ਸ਼ਸ' ਸ਼ਬਦ ਦੇ ਪ੍ਰਚਲਿਤ ਹੋ ਜਾਣ ਨਾਲ ਫਿਰ ਇਸ ਸ਼ਬਦ ਦੀ ਵਿਉੱਤਪਤੀ ਵੀ ਲਭੀ ਜਾਣ ਲਗੀ। 'ਬਾਲਮੀਕਿ ਰਾਮਾਇਣ' ਅਤੇ 'ਵਿਸ਼ਣੂ ਪੁਰਾਣ' ਅਨੁਸਾਰ ਇਸ ਦਾ ਅਰਥ ਰਕ੍ਸ਼ਾ (ਰਖਿਆ) ਕਰਨ ਵਾਲਾ ਮੰਨਿਆ ਗਿਆ ਅਤੇ ਰਾਖਸ਼ਾਂ ਨੂੰ ਬ੍ਰਹਮਾ ਨੇ ਮਨੁੱਖਾਂ ਦੀ ਰਖਿਆ ਲਈ ਪੈਦਾ ਕੀਤਾ ਦਸਿਆ ਜਾਣ ਲਗਿਆ। ਇੰਜ ਪ੍ਰਤੀਤ ਹੁੰਦਾ ਹੈ ਕਿ ਜਦੋਂ ਆਰਯ ਲੋਕ ਭਾਰਤ ਵਿਚ ਆਏ ਸਨ ਤਾਂ ਉਨ੍ਹਾਂ ਨੇ ਇਥੋਂ ਦੀਆਂ ਪਹਿਲੀਆਂ ਵਸਦੀਆਂ ਜਾਤੀਆਂ ਨੂੰ ਅਧੀਨ ਕਰ ਲਿਆ ਹੋਵੇਗਾ ਅਤੇ ਉਨ੍ਹਾਂ ਵਿਚ ਕਈ ਕਿਸਮ ਦੇ ਦੋਸ਼ਾਂ ਦਾ ਆਰੋਪਣ ਕਰਕੇ ਉਨ੍ਹਾਂ ਨੂੰ ਰਾਖਸ਼ ਕਹਿਣਾ ਸ਼ੁਰੂ ਕਰ ਦਿੱਤਾ ਹੋਵੇਗਾ। ਬਾਦ ਵਿਚ ਦੁਸ਼ਟ ਅਤੇ ਵੈਰੀ ਲਈ ਵੀ ਇਹ ਸ਼ਬਦ ਵਰਤਿਆ ਜਾਣ ਲਗਿਆ।

ਪੰਜਾਬੀ ਸਭਿਆਚਾਰ ਵਿਚ 'ਰਾਖਸ਼' ਸ਼ਬਦ ਦੈਂਤ, ਦਾਨਵ ਜਾਂ ਅਸੁਰ ਸ਼ਬਦਾਂ ਦੇ ਸਮਾਨਾਰਥਕ ਵਜੋਂ ਵਰਤਿਆ ਗਿਆ ਹੈ। ਇਨ੍ਹਾਂ ਚੌਹਾਂ ਸ਼ਬਦਾਂ ਦੀ ਪੰਜਾਬੀ ਸਾਹਿਤ ਵਿਚ ਖੁਲ੍ਹ ਕੇ ਵਰਤੋਂ ਹੋਈ ਹੈ। ਮੱਧ-ਯੁਗ ਵਿਚ ਹੀ ਨਹੀਂ, ਆਧੁਨਿਕ ਯੁਗ ਵਿਚ ਵੀ ਇਨ੍ਹਾਂ ਨਾਲ ਸੰਬੰਧਿਤ ਮੁਹਾਵਰਿਆਂ, ਪ੍ਰਤੀਕਾਂ, ਉਪਮਾਨਾਂ, ਹਵਾਲਿਆਂ ਅਤੇ ਕਥਾ-ਪ੍ਰਸੰਗ ਦਾ ਬਹੁਤ ਪ੍ਰਯੋਗ ਹੋਇਆ ਹੈ।

ਸਿੱਖ ਮਤ ਵਿਚ ਦੈਂਤ ਜਾਂ ਰਾਖਸ਼ ਸ਼ਬਦ ਦੀ ਵਰਤੋਂ ਕੇਵਲ ਲੋਕ-ਵਿਰਸੇ ਦੀ ਸ਼ਬਦਵਾਲੀ ਵਜੋਂ ਹੋਈ ਹੈ। ਇਨ੍ਹਾਂ ਪ੍ਰਤਿ ਕਿਸੇ ਪ੍ਰਕਾਰ ਦੀ ਮਾਨਤਾ ਸਿੱਖ ਸਮਾਜ ਵਿਚ ਵਰਜਿਤ ਹੈ।

**ਰਾਖੀ ਅਮਲਦਾਰੀ** : 'ਰਾਖੀ' ਤੋਂ ਭਾਵ ਹੈ ਰਖਵਾਲੀ। ਪੰਜਾਬ ਦੀ ਅਠਾਰ੍ਹਵੀਂ ਸਦੀ ਦਾ ਪੂਰਵਾਰਧ ਬਿਲਕੁਲ ਅਰਾਜਕਤਾ ਵਾਲਾ ਸੀ। ਪਰ ਸੰਨ 1748 ਈ. ਵਿਚ 'ਦਲ ਖ਼ਾਲਸਾ' ਦੀ ਸਥਾਪਨਾ ਨਾਲ ਸਥਿਤੀ ਵਿਚ ਥੋੜਾ ਸੁਧਾਰ ਹੋਇਆ। ਸਿੱਖਾਂ ਨੇ ਮਾਝੇ ਅਤੇ ਦੁਆਬੇ ਵਿਚਲੇ ਕਈ ਇਲਾਕਿਆਂ ਉਤੇ ਕਬਜ਼ਾ ਕਰ ਲਿਆ, ਪਰ ਅਜੇ ਇਨ੍ਹਾਂ ਦੀ ਕੋਈ ਸਥਾਈ ਹਕੂਮਤ ਜਾਂ ਸਰਕਾਰ ਕਾਇਮ ਨ ਹੋਈ। ਇਸ ਲਈ ਦਲ ਖ਼ਾਲਸੇ ਦੇ ਵਿਚਰਣ ਖੇਤਰ ਵਿਚ ਪੈਂਦੇ ਪਿੰਡਾਂ ਦੀ ਸੁਰਖਿਆ ਦੀ ਜ਼ਿੰਮੇਵਾਰੀ ਦਲ ਖ਼ਾਲਸੇ ਦੀ ਹੋ ਜਾਂਦੀ ਜੇ ਇਸ ਰਾਖੀ ਲਈ ਉਹ ਦਲ ਖ਼ਾਲਸੇ ਦੇ ਖੇਤਰ-ਅਧਿਕਾਰੀਆਂ ਨੂੰ ਉਪਜ ਦਾ ਪੰਜਵਾਂ ਹਿੱਸਾ ਦਿੰਦੇ। ਕਿਤੇ ਕਿਤੇ ਪੰਜਵੇਂ ਤੋਂ ਵਧ-ਘਟ ਹਿੱਸਾ ਵੀ ਲਿਆ ਜਾਂਦਾ। ਅਜਿਹੀ ਵਿਵਸਥਾ ਨਾਲ ਗ਼ਰੀਬ ਕਿਸਾਨਾਂ ਦੀ ਜਾਨ ਅਤੇ ਮਾਲ ਦੀ ਰਾਖੀ ਹੋ ਜਾਂਦੀ। ਇਹ ਵਿਵਸਥਾ ਇਕ ਪਿੰਡ ਜਾਂ ਪਿੰਡ ਸਮੂਹ ਪ੍ਰਤਿ ਹੁੰਦੀ। ਜੇ ਇਨ੍ਹਾਂ ਪਿੰਡਾਂ ਦੇ ਇਲਾਕੇ ਵਿਚ ਦਲ ਖ਼ਾਲਸਾ ਦੀ ਫ਼ੌਜ ਵੀ ਲੰਘਦੀ ਤਾਂ ਲੋਕਾਂ ਦੇ ਮਾਲ ਦੀ ਸੁਰਖਿਆ ਦੀ ਜ਼ਿੰਮੇਵਾਰੀ ਦਲ ਖ਼ਾਲਸਾ ਦੀ ਹੁੰਦੀ। ਆਮ ਜਨਤਾ ਇਸ ਅਮਲਦਾਰੀ ਤੋਂ ਖ਼ੁਸ਼ ਅਤੇ ਸੰਤੁਸ਼ਟ ਸੀ ਕਿਉਂਕਿ ਉਦੋਂ ਦੇ ਸਿੱਖਾਂ ਦੇ ਕਰਮ ਅਤੇ ਆਚਾਰ ਸ਼ੁੱਧ ਅਤੇ ਸਾਤਵਿਕ ਸਨ। ਲੋਕੀਂ ਇਨ੍ਹਾਂ ਦੀ 'ਰਾਖੀ' ਅਧੀਨ ਆਉਣਾ ਸੁਖਦਾਈ ਅਤੇ ਸੁਭਾਗਾ ਸਮਝਦੇ ਸਨ। ਮਿਸਲਾਂ ਦੀ ਕਾਇਮੀ ਤਕ ਇਹ ਵਿਵਸਥਾ ਜਾਰੀ ਰਹੀ। ਪਰ ਉਸ ਤੋਂ ਬਾਦ ਹੌਲੀ ਹੌਲੀ ਘਟਦੀ ਗਈ ਕਿਉਂਕਿ ਮਿਸਲਾਂ ਦੀਆਂ ਆਪਣੀਆਂ ਹਕੂਮਤਾਂ ਬਣ ਗਈਆਂ ਅਤੇ ਇਲਾਕੇ ਵੰਡੇ ਗਏ।

**ਰਾਗ** : ਇਸ ਦਾ ਸੰਬੰਧ ਸਿੱਖ ਧਰਮ ਨਾਲ ਬਹੁਤ ਨਿਕਟ ਦਾ ਹੈ ਕਿਉਂਕਿ ਗੁਰਬਾਣੀ ਰਾਗ-ਬਧ ਹੈ। ਕੀਰਤਨ ਸਿੱਖ ਧਰਮ ਦੀ ਰੂਹ ਦੀ ਭੂਮਿਕਾ ਨਿਭਾਉਂਦਾ ਹੈ। ਰਾਗ ਉਸ ਸੁਰ-ਪ੍ਰਬੰਧ ਨੂੰ ਕਿਹਾ ਜਾਂਦਾ ਹੈ ਜਿਸ ਦੇ ਸੁਣਨ ਨਾਲ ਮਨ

ਵਿਚ ਰਾਗ (ਪ੍ਰੇਮ) ਪੈਦਾ ਹੁੰਦਾ ਹੋਵੇ। ਇਸ ਨੂੰ 'ਸੰਗੀਤ' ਵੀ ਕਿਹਾ ਜਾਂਦਾ ਹੈ।

ਭਾਰਤੀ ਸੰਸਕ੍ਰਿਤੀ ਵਿਚ ਰਾਗ ਦੀ ਬਹੁਤ ਪੁਰਾਤਨ ਪਰੰਪਰਾ ਹੈ। ਰਿਗ-ਵੇਦ, ਸਾਮ-ਵੇਦ, ਆਦਿ ਮੁਢਲੀਆਂ ਰਚਨਾਵਾਂ ਵਿਚ ਇਸ ਦੀ ਪ੍ਰਵਾਨਗੀ ਸ਼ੁਰੂ ਹੋ ਗਈ ਸੀ। ਵੈਦਿਕ ਰਿਚਾਵਾਂ ਨੂੰ ਗਾਣ ਲਈ ਸੁਰਾਂ ਨੂੰ ਸਾਧਣ ਦੀ ਲੋੜ ਪਈ। ਇਹ ਸੁਰਾਂ ਵਧਦਿਆਂ ਵਧਦਿਆਂ ਸੱਤ ਹੋ ਗਈਆਂ, ਜਿਵੇਂ —ਖਾੜਜ, ਰਿਸ਼ਭ, ਗਾਂਧਾਰ, ਮਧੵਮ, ਪੰਚਮ, ਧੈਵਤ ਅਤੇ ਨਿਸ਼ਾਦ।

ਬਾਲਮੀਕ ਨੇ ਲਵ-ਕੁਸ਼ ਨੂੰ ਰਾਮਾਇਣ ਗਾਉਣ ਲਈ ਸਿਖਿਆ ਦਿੱਤੀ ਸੀ ਅਤੇ ਉਨ੍ਹਾਂ ਨੇ ਸ੍ਰੀ ਰਾਮ ਚੰਦਰ ਦੇ ਦਰਬਾਰ ਵਿਚ ਰਾਮਾਇਣ ਨੂੰ ਗਾ ਕੇ ਸੁਣਾਇਆ ਸੀ। ਡਾ. ਵਿੰਟਰਨਿਟਜ਼ ਨੇ ਆਪਣੇ ਇਤਿਹਾਸ-ਗ੍ਰੰਥ ਵਿਚ 'ਮਹਾਭਾਰਤ' ਨੂੰ ਮੂਲ ਰੂਪ ਵਿਚ ਸੂਤਾਂ, ਮਾਗਧਾਂ ਅਤੇ ਕੁਸ਼ੀਲਵਾਂ ਦੇ ਗੀਤਾਂ ਤੋਂ ਵਿਕਸਿਤ ਹੋਇਆ ਮੰਨਿਆ ਹੈ।

ਭਰਤ ਮੁਨੀ ਦੇ 'ਨਾਟ੍ਯ ਸ਼ਾਸਤ੍ਰ' ਦੀ ਰਚਨਾ ਤੋਂ ਬਾਦ ਰਾਗ ਦੀਆਂ ਸੱਤ ਸੁਰਾਂ ਦਾ ਪ੍ਰਚਲਨ ਹੋਣ ਲਗ ਗਿਆ। ਮੂਰਛਨਾ ਅਤੇ ਤਿੰਨ ਗ੍ਰਾਮਾਂ ਦੀ ਹੋਂਦ ਵੀ ਮੰਨੀ ਜਾਣ ਲਗੀ। ਕਾਲੀਦਾਸ ਦੇ ਸਮੇਂ ਤਕ ਕੁਝ ਰਾਗ ਰਾਗਨੀਆਂ ਦੇ ਨਾਂ ਵੀ ਪ੍ਰਚਲਿਤ ਹੋਣ ਲਗ ਗਏ। ਇਨ੍ਹਾਂ ਤੋਂ ਹੀ ਅਗੇ ਚਲ ਕੇ ਸ਼ਾਸਤ੍ਰੀ ਰਾਗਾਂ ਦਾ ਵਿਕਾਸ ਹੋਇਆ। ਉਧਰ ਜੈਨ-ਸਾਹਿਤ ਵਿਚ ਵਰਤੀਆਂ ਲੋਕ-ਧੁਨਾਂ ਤੋਂ, ਜੋ 'ਢਾਲ' ਨਾਂ ਨਾਲ ਪ੍ਰਚਲਿਤ ਹੋਈਆਂ ਸਨ, ਦੇਸੀ ਰਾਗ-ਰਾਗਨੀਆਂ ਆਪਣਾ ਸਰੂਪ ਗ੍ਰਹਿਣ ਕਰਨ ਲਗੀਆਂ।

ਸਹਿਜਯਾਨੀ ਬੋਧੀਆਂ ਦੁਆਰਾ ਚਰਿਯਾ ਗੀਤਾਂ ਦੀ ਪਰੰਪਰਾ ਵੀ ਸਾਹਮਣੇ ਆਈ ਜਿਸ ਨੂੰ ਬਾਦ ਵਿਚ ਸਿੱਧਾਂ ਨੇ ਆਪਣੀਆਂ ਬਾਣੀਆਂ ਨੂੰ ਗਾਉਣ ਲਈ ਅਨੁਕੂਲ ਰੂਪ ਪ੍ਰਦਾਨ ਕੀਤਾ। ਨਾਥ-ਯੋਗੀਆਂ ਦੀਆਂ ਸਬਦੀਆਂ ਲੋਕ -ਧੁਨਾ ਉਤੇ ਪ੍ਰਚਲਿਤ ਹੋਈਆਂ ਅਤੇ ਇਨ੍ਹਾਂ ਨੂੰ ਵਿਸ਼ੇਸ਼ ਰਾਗਾਂ ਵਿਚ ਗਾਇਆ ਜਾਣ ਲਗਾ। ਗੋਰਖਨਾਥ ਨੂੰ ਕਈ ਰਾਗਾਂ ਦਾ ਸਿਰਜਕ ਵੀ ਮੰਨਿਆ ਜਾਂਦਾ ਹੈ।

ਦੱਖਣ ਦੇ ਅਲਵਾਰਾਂ, ਵਾਰਕਰੀ ਸੰਪ੍ਰਦਾਇ ਦੇ ਸੰਤਾਂ, ਬੰਗਾਲ ਦੇ ਬਾਉਲ, ਨਰਸਗੀ ਮਹਿਤਾ ਆਦਿ ਨੇ ਆਪਣੀਆਂ ਰਚਨਾਵਾਂ ਨੂੰ ਰਾਗ-ਬਧ ਕੀਤਾ ਅਤੇ ਜਨ-ਮਨ ਨੂੰ ਵਿਸਮਾਦੀ ਅਵਸਥਾ ਵਿਚ ਲਿਆਉਂਦਾ। ਸਹਿਜੇ ਸਹਿਜੇ ਰਾਗਾਂ ਦੇ ਕਈ ਭੇਦ ਅਤੇ ਰੂਪ ਸਾਹਮਣੇ ਆਉਣ ਲਗੇ ਅਤੇ ਸੰਗੀਤ ਸ਼ਾਸਤ੍ਰ ਦੀ ਰਚਨਾ ਦੁਆਰਾ ਇਨ੍ਹਾਂ ਦਾ ਸੂਖਮ ਅਧਿਐਨ ਹੋਣ ਲਗਾ ਅਤੇ ਕਈ ਪ੍ਰਕਾਰ ਦੇ ਮਤ ਪ੍ਰਚਲਿਤ ਹੋ ਗਏ।

ਰਾਗਾਂ ਦੀਆਂ ਕਈ ਜਾਤੀਆਂ ਮੰਨੀਆਂ ਗਈਆਂ ਹਨ। ਇਨ੍ਹਾਂ ਜਾਤੀਆਂ ਦਾ ਨਿਰਧਾਰਣ ਸੁਰਾਂ ਦੀ ਗਿਣਤੀ ਤੋਂ ਹੁੰਦਾ ਹੈ। ਕਿਸੇ ਰਾਗ ਵਿਚ ਘਟੋ ਘਟ ਪੰਜ ਅਤੇ ਵਧ ਤੋਂ ਵਧ ਸੱਤ ਸੁਰਾਂ ਦੀ ਵਰਤੋਂ ਹੁੰਦੀ ਹੈ। ਸੁਰਾਂ ਦੀ ਗਿਣਤੀ ਦੇ ਆਧਾਰ 'ਤੇ ਰਾਗਾਂ ਨੂੰ ਮੁੱਖ ਰੂਪ ਵਿਚ ਤਿੰਨ ਜਾਤੀਆਂ ਵਿਚ ਵੰਡਿਆ ਜਾਂਦਾ ਹੈ, ਜਿਵੇਂ ਸੰਪੂਰਣ, ਖਾੜਵ ਅਤੇ ਔੜਵ। 'ਸੰਪੂਰਣ' ਰਾਗ ਵਿਚ ਸੱਤੇ ਸੁਰਾਂ ਪ੍ਰਯੁਕਤ ਹੁੰਦੀਆਂ ਹਨ। 'ਖਾੜਵ' ਰਾਗ ਵਿਚ ਕੋਈ ਇਕ ਸੁਰ ਵਰਜਿਤ ਹੋਣ ਕਰਕੇ, ਬਾਕੀ ਛੇ ਸੁਰਾਂ ਪ੍ਰਯੁਕਤ ਹੁੰਦੀਆਂ ਹਨ। 'ਔੜਵ' ਵਿਚ ਕੋਈ ਵੀ ਦੋ ਸੁਰਾਂ ਵਰਜਿਤ ਕਰਕੇ ਬਾਕੀ ਪੰਜ ਸੁਰਾਂ ਵਰਤੀਆਂ ਹੁੰਦੀਆਂ ਹਨ। ਪਰ ਧਿਆਨ ਰਹੇ ਕਿ 'ਸ' ਸੁਰ ਵਰਜਿਤ ਸੁਰਾਂ ਵਿਚ ਸ਼ਾਮਲ ਨਹੀਂ ਕੀਤੀ ਜਾ ਸਕਦੀ।

ਉਪਰੋਕਤ ਤਿੰਨ ਜਾਤੀਆ ਦਾ ਵਿਕਾਸ ਅਗੋਂ ਨੌਂ ਉਪ-ਜਾਤੀਆਂ ਵਿਚ ਹੋਇਆ ਹੈ। ਕਾਰਣ ਇਹ ਹੈ ਕਿ ਤਿੰਨ ਮੁੱਖ ਜਾਤੀਆਂ ਸਾਰੇ ਰਾਗਾਂ ਨੂੰ ਆਪਣੇ ਵਿਚ ਸਮੇਟ ਨਹੀਂ ਸਕਦੀਆਂ ਹਨ। ਰਾਗ ਵਿਚ ਆਰੋਹ ਅਤੇ ਅਵਰੋਹ ਦੇ ਸੰਯੋਗ ਨਾਲ ਸੁਰਾਂ ਦੀ ਵਖ ਵਖ ਸਥਿਤੀ ਹੋ ਜਾਂਦੀ ਹੈ। ਫਲਸਰੂਪ ਕਈ ਉਪ-ਜਾਤੀਆਂ ਆਪਣੀ ਹੋਂਦ ਦਰਸਾਣ ਲਗ ਜਾਂਦੀਆਂ ਹਨ। ਹਰ ਇਕ ਜਾਤੀ ਵਿਚੋਂ ਤਿੰਨ ਤਿੰਨ ਹੋਰ ਜਾਤੀਆਂ ਦੇ ਨਿਕਲਣ ਨਾਲ ਇਨ੍ਹਾਂ ਦੀ ਗਿਣਤੀ ਨੌਂ ਹੋ ਜਾਂਦੀ ਹੈ।

ਕੁਝ ਰਾਗਾਂ ਵਿਚ ਵਿਵਾਦੀ ਸੁਰਾਂ ਦੀ ਵਰਤੋਂ ਕਰਕੇ ਸੁਰਾਂ ਦੀ ਗਿਣਤੀ ਵਿਚ ਵਾਧਾ ਹੋ ਜਾਂਦਾ ਹੈ। ਇਸ ਵਾਧੇ ਨਾਲ ਬਣੇ ਰਾਗ ਉਪਰੋਕਤ ਨੌਂ ਰਾਗਾਂ ਵਿਚ ਨਹੀਂ ਆਉਂਦੇ । ਇਸ ਪ੍ਰਕਾਰ ਦੇ ਰਾਗ ਮਿਸ਼ਰਿਤ ਜਾਤੀਆਂ ਵਾਲੇ ਅਖਵਾਉਂਦੇ ਹਨ। ਇਸ ਤਰ੍ਹਾਂ ਰਾਗਾਂ ਦੀ ਗਿਣਤੀ ਵਿਚ ਵਾਧਾ ਹੁੰਦਾ ਆਇਆ ਹੈ।

ਭਾਰਤੀ ਸੰਗੀਤ ਵਿਚ ਰਾਗਾਂ ਦਾ ਸਮਾਂ ਨਿਸਚਿਤ ਕੀਤਾ ਗਿਆ ਹੈ। ਜੇ ਰਾਗ ਨੂੰ ਆਪਣੇ ਨਿਸਚਿਤ ਸਮੇਂ ਵਿਚ ਗਾਇਆ ਜਾਏ ਤਾਂ ਰਾਗ ਦੀ ਮਧੁਰਤਾ ਕਾਇਮ ਰਹਿੰਦੀ ਹੈ ਅਤੇ ਉਹ ਆਨੰਦ-ਦਾਇਕ ਹੁੰਦਾ ਹੈ। ਪਰ ਜੇ

ਉਸ ਨੂੰ ਸਮੇਂ ਦੀ ਸੀਮਾ ਵਿਚ ਨ ਗਾਇਆ ਜਾਏ ਤਾਂ ਉਹ ਆਨੰਦ-ਦਾਇਕ ਨਹੀਂ ਹੋ ਸਕਦਾ ਕਿਉਂਕਿ ਅਢੁਕਵੇਂ ਸਮੇਂ ਵਿਚ ਉਨ੍ਹਾਂ (ਰਾਗਾਂ) ਦੀ ਮ੍ਰਿਤੂ ਹੋ ਜਾਂਦੀ ਹੈ।

ਰਾਗਾਂ ਦੇ ਸਮੇਂ ਦਾ ਨਿਰਧਾਰਣ ਪਹਿਲਾਂ ਰੁਤਾਂ ਅਨੁਸਾਰ ਕੀਤਾ ਜਾਂਦਾ ਹੈ। ਇਹ ਰੁਤਾਂ ਛੇ ਹਨ—ਗ੍ਰੀਸ਼ਮ (ਗਰਮੀ), ਪਾਵਸ (ਵਰਖਾ), ਸਰਦ (ਅੱਸੂ-ਕਤਕ ਦੀ ਰੁਤ), ਹੇਮੰਤ (ਮਘਰ-ਪੋਹ ਦੀ ਰੁਤ), ਸ਼ਿਸ਼ਿਰ (ਮਾਘ-ਫਗਣ ਦੀ ਰੁਤ) ਅਤੇ ਬਸੰਤ। ਇਨ੍ਹਾਂ ਰੁਤਾਂ ਅਨੁਸਾਰ ਗਾਏ ਜਾਣ ਵਾਲੇ ਰਾਗਾਂ ਨੂੰ 'ਰੁਤ-ਕਾਲੀਨ-ਰਾਗ' ਕਿਹਾ ਜਾਂਦਾ ਹੈ।

ਸਮੇਂ ਨਿਰਧਾਰਿਤ ਕਰਨ ਦਾ ਦੂਜਾ ਤਰੀਕਾ ਹੈ ਪੂਰਵਾਂਗ ਅਤੇ ਉਤਰਾਂਗ ਵਿਚ ਗਾਉਣਾ। ਦਿਨ ਰਾਤ ਦੇ 24 ਘੰਟਿਆਂ ਵਿਚੋਂ, ਦਿਨ ਦੇ 12 ਵਜੇ (ਦੁਪਹਿਰ) ਤੋਂ ਰਾਤ ਦੇ 12 ਵਜੇ (ਅੱਧ ਰਾਤ) ਤਕ ਦਾ ਸਮਾਂ ਪੂਰਵਾਂਗ ਹੈ ਅਤੇ ਰਾਤ ਦੇ 12 ਵਜੇ ਤੋਂ ਦੂਜੇ ਦਿਨ ਦੇ 12 ਵਜੇ ਤਕ ਉਤਰਾਂਗ ਹੈ। ਇਨ੍ਹਾਂ 12, 12 ਘੰਟਿਆਂ ਦੇ ਸਮੇਂ ਵਿਚ ਵੀ ਹੋਰ ਸਮਾਂ-ਖੰਡ ਬਣਾਏ ਗਏ ਹਨ। ਇਸ ਤਰ੍ਹਾਂ ਭਾਰਤੀ ਸੰਗੀਤ ਆਚਾਰਯਾਂ ਨੇ ਰਾਗ ਦੀਆਂ ਸੂਖਮਤਾਵਾਂ ਨੂੰ ਬੜੇ ਸੋਹਣੇ ਢੰਗ ਨਾਲ ਸਪੱਸ਼ਟ ਕੀਤਾ ਹੈ।

ਰਾਗਾਂ ਦੀ ਇਸ ਲੰਬੀ ਪਰੰਪਰਾ ਤੋਂ ਪ੍ਰੇਰਿਤ ਹੋ ਕੇ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਦੀ ਰਚਨਾ ਰਾਗ-ਬੱਧ ਕੀਤੀ। ਭਾਈ ਮਰਦਾਨਾ ਬਾਣੀ ਦੇ ਗਾਉਣ ਵੇਲੇ ਰਬਾਬ ਨਾਲ ਸੁਰ ਪੂਰਦਾ ਸੀ। ਪਰਵਰਤੀ ਗੁਰੂਆਂ ਨੇ ਵੀ ਰਾਗ-ਅਨੁਸ਼ਾਸਨ ਅਧੀਨ ਬਾਣੀ ਦੀ ਰਚਨਾ ਕੀਤੀ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਸਾਰੀ ਬਾਣੀ ਨੂੰ ਰਾਗ-ਬੱਧ ਕਰਕੇ ਤਕਨੀਕੀ ਤੌਰ 'ਤੇ ਇਸ ਦਾ ਸਰੂਪ ਸਥਿਰ ਕਰ ਦਿੱਤਾ। ਸਾਰੀ ਬਾਣੀ ਨੂੰ 30 ਰਾਗਾਂ (31ਵੇਂ ਰਾਗ ਜੈਜੈਵੰਤੀ ਵਿਚ ਗੁਰੂ ਤੇਗ ਬਹਾਦਰ ਜੀ ਨੇ ਰਚਨਾ ਬਾਦ ਵਿਚ ਕੀਤੀ ਸੀ) ਅਧੀਨ ਸੰਕਲਿਤ ਕੀਤਾ। ਇਨ੍ਹਾਂ ਰਾਗਾਂ ਦੇ ਨਾਂ ਇਸ ਪ੍ਰਕਾਰ ਹਨ—ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਨਟ-ਨਾਰਾਇਨ, ਮਾਲੀਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ ਅਤੇ ਪ੍ਰਭਾਤੀ।

ਧਿਆਨ ਦੇਣ ਦੀ ਗੱਲ ਇਹ ਹੈ ਕਿ ਗੁਰਬਾਣੀ ਨੂੰ ਰਾਗ-ਬੱਧ ਕਰਨ ਦਾ ਮਨੋਰਥ ਪਰਮਾਤਮਾ ਦਾ ਸੰਕੀਰਤਨ ਰਾਹੀਂ ਯਸ਼-ਗਾਨ ਕਰਨਾ ਹੈ। ਇਹ ਦਰਬਾਰੀ ਬਿਰਤੀ ਵਾਲੇ ਰਾਗਾਂ ਤੋਂ ਬਿਲਕੁਲ ਭਿੰਨ ਹੈ। ਦਰਬਾਰੀ ਸੰਗੀਤ ਦਾ ਉਦੇਸ਼ ਸਰੋਤਿਆਂ ਦਾ ਮਨੋਰੰਜਨ ਕਰਨਾ ਹੈ ਅਤੇ ਕਿਸੇ ਹਦ ਤਕ ਵਿਲਾਸੀ ਰੁਚੀਆਂ ਨੂੰ ਤ੍ਰਿਪਤ ਕਰਨਾ ਹੈ। ਪਰ ਗੁਰਬਾਣੀ-ਸੰਗੀਤ ਵਿਚ ਸੰਗੀਤ ਮਨੋਰੰਜਨ ਦੀ ਥਾਂ ਸਰੋਤਿਆਂ ਨੂੰ ਅਗੰਮੀ ਅਤੇ ਵਿਸਮਾਦੀ ਅਵਸਥਾ ਵਿਚ ਲਿਆਉਂਦਾ ਹੈ ਅਤੇ ਧਰਤੀ ਤੋਂ ਸਚਖੰਡੀ ਸਥਿਤੀ ਵਿਚ ਪਹੁੰਚਾਉਣ ਦੀ ਭੂਮਿਕਾ ਨਿਭਾਉਂਦਾ ਹੈ। ਇਸ ਲਈ ਗੁਰੂ ਸਾਹਿਬਾਨ ਨੇ ਕਿਤੇ ਕਿਤੇ ਰਾਗਾਂ ਸੰਬੰਧੀ ਜੋ ਆਪਣੀਆਂ ਮਾਨਤਾਵਾਂ ਸਥਾਪਿਤ ਕੀਤੀਆਂ ਹਨ, ਉਹ ਵੀ ਸੰਗਤ-ਸ਼ਾਸਤ੍ਰੀਆਂ ਤੋਂ ਹਟ ਕੇ ਧਰਮ-ਸਾਧਕਾਂ ਵਾਲੀਆਂ ਹਨ ਅਤੇ ਅਧਿਆਤਮਿਕ ਰਸ ਨਾਲ ਭਰਪੂਰ ਹਨ। ਇਨ੍ਹਾਂ ਬਾਰੇ 'ਰਾਗ ਗੁਰਬਾਣੀ ਦੇ' ਇੰਦਰਾਜ ਵਿਚ ਗੱਲ ਸਪੱਸ਼ਟ ਕੀਤੀ ਹੈ, ਖ਼ਾਸ ਕਰਕੇ ਸਿਰੀ, ਗਉੜੀ, ਸੋਰਠਿ, ਧਨਾਸਰੀ, ਬਿਲਾਵਲ, ਵਡਹੰਸ, ਰਾਮਕਲੀ, ਮਾਰੂ, ਕੇਦਾਰਾ ਅਤੇ ਮਲਾਰ ਬਾਰੇ।

ਸਾਰਿਆਂ ਰਾਗਾਂ ਵਿਚੋਂ ਕਿਹੜਾ ਸ੍ਰੇਸ਼ਠ ਹੈ, ਇਸ ਬਾਰੇ ਗੁਰੂ ਰਾਮਦਾਸ ਜੀ ਦੀ ਧਾਰਣਾ ਹੈ ਕਿ ਉਹੀ ਰਾਗ ਉੱਤਮ ਹੈ ਜਿਸ ਗਾਉਣ ਨਾਲ ਪ੍ਰਭੂ ਮਨ ਵਿਚ ਵਸ ਜਾਂਦਾ ਹੈ—*ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ। ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ। ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ।* (ਗੁ.ਗ੍ਰੰ.1423)। ਹੋਰ ਵੀ ਲਿਖਿਆ ਹੈ—*ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ।* (ਗੁ.ਗ੍ਰੰ.849); *ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ।* (ਗੁ.ਗ੍ਰੰ.958)। ਹੋਰ ਵਿਸਤਾਰ ਲਈ ਵੇਖੋ 'ਕੀਰਤਨ' ਅਤੇ 'ਸੰਗੀਤ, ਗੁਰਬਾਣੀ'।

**ਰਾਗ ਗੁਰਬਾਣੀ ਦੇ :** ਗੁਰੂ ਸਾਹਿਬਾਨ ਨੇ ਕੁਲ 31 ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ ਹੈ। ਇਨ੍ਹਾਂ ਰਾਗਾਂ ਅਧੀਨ ਬਾਣੀ ਨੂੰ ਰਾਗ-ਬੱਧ ਬਾਣੀ ਕਿਹਾ ਜਾਂਦਾ ਹੈ। ਇਨ੍ਹਾਂ ਰਾਗਾਂ ਦੇ ਸਰੂਪ, ਸਮੇਂ ਅਤੇ ਤਕਨੀਕ ਬਾਰੇ ਸੰਖਿਪਤ ਜਾਣਕਾਰੀ ਇਸ ਪ੍ਰਕਾਰ ਹੈ :

*ਸਿਰੀ ਰਾਗ :* ਇਹ ਬਹੁਤ ਪ੍ਰਾਚੀਨ ਰਾਗ ਹੈ।

ਬਹੁਤ ਸਾਰੇ ਰਾਗ-ਮਤਾਂ ਨੇ ਇਸ ਨੂੰ ਪ੍ਰਮੁਖ ਸਥਾਨ ਦਿੱਤਾ ਹੈ। ਇਸ ਦਾ ਸਥਾਨ ਗੁਰਬਾਣੀ ਵਿਚ ਵੀ ਸਰਵ ਪ੍ਰਮੁਖ ਮੰਨਿਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਵਾਰ ਮ. ੪ ਦੇ ਇਕ ਸ਼ਲੋਕ ਵਿਚ *ਰਾਗਾਂ ਵਿਚ ਸਿਰੀ ਰਾਗ ਹੈ* ਕਹਿ ਕੇ ਇਸ ਰਾਗ ਦੀ ਮਹੱਤਵ-ਸਥਾਪਨਾ ਕੀਤੀ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾ ਸਥਾਨ ਦਿੱਤਾ ਹੈ। ਭਾਈ ਗੁਰਦਾਸ ਨੇ ਇਸ ਰਾਗ ਨੂੰ ਪੱਥਰਾਂ ਵਿਚ ਪਾਰਸ ਕਹਿ ਕੇ ਸਾਰੇ ਰਾਗਾਂ ਵਿਚੋਂ ਸ਼ਿਰੋਮਣੀ ਮੰਨਿਆ ਹੈ—*ਰਾਗਨ ਮੇ ਸਿਰੀਰਾਗ ਪਾਰਸ ਪਖ਼ਾਨ ਹੈ।* ਇਹ ਪੂਰਵੀ ਠਾਟ ਦਾ ਔੜਵ ਸੰਪੂਰਣ ਰਾਗ ਹੈ। ਇਸ ਦੇ ਗਾਉਣ ਦਾ ਸਮਾਂ ਪਿਛਲਾ ਪਹਿਰ ਜਾਂ ਲੌਢਾ ਵੇਲਾ ਹੈ। ਇਸ ਰਾਗ ਦੀ ਪ੍ਰਕ੍ਰਿਤੀ ਗੰਭੀਰ ਅਤੇ ਸਰੂਪ ਸੁਤੰਤਰ ਹੈ। ਆਮ ਤੌਰ 'ਤੇ ਭਗਤੀਮਈ ਪਦਿਆਂ ਨੂੰ ਗਾਉਣ ਲਈ ਇਸ ਰਾਗ ਨੂੰ ਵਰਤਿਆ ਜਾਂਦਾ ਹੈ। ਇਸ ਨੂੰ ਬਨਵਾਸੀ ਰਿਸ਼ੀਆਂ ਮੁਨੀਆਂ ਦਾ ਰਾਗ ਦਸਿਆ ਜਾਂਦਾ ਹੈ। ਭਾਰਤੀ ਪਰੰਪਰਾ ਨਾਲ ਸੰਬੰਧਿਤ ਹੋਣ ਕਾਰਣ ਇਸ ਵਿਚ ਰਚੀ ਬਾਣੀ ਦੀ ਸ਼ਬਦਾਵਲੀ ਅਧਿਕਤਰ ਭਾਰਤੀ ਵਿਰਸੇ ਵਾਲੀ ਹੈ।

*ਮਾਝ ਰਾਗ :* ਸੰਗੀਤ ਦੇ ਮਾਹਿਰਾਂ ਅਨੁਸਾਰ ਇਸ ਰਾਗ ਦੀ ਵਿਵਸਥਾ ਪੰਜਾਬ ਦੇ ਮਾਝਾ ਖੇਤਰ ਵਿਚ ਪ੍ਰਚਲਿਤ ਲੋਕ-ਧੁਨਿ ਦੇ ਆਧਾਰ 'ਤੇ ਕੀਤੀ ਗਈ ਹੈ। ਪੂਰਵ-ਵਰਤੀ ਸੰਗੀਤ ਸ਼ਾਸਤ੍ਰਾਂ ਵਿਚ ਇਸ ਦਾ ਉੱਲੇਖ ਨਹੀਂ ਹੈ। ਅਸਲ ਵਿਚ, ਗੁਰੂ ਸਾਹਿਬਾਨ ਨੇ ਜਿਗਿਆਸੂਆਂ ਨੂੰ ਉਪਦੇਸ਼ ਦੇਣ ਲਈ ਜਿਥੇ ਲੋਕ-ਕਾਵਿ-ਰੂਪਾਂ, ਲੋਕ-ਸ਼ਬਦਾਵਲੀ, ਲੌਕਿਕ ਉਪਮਾਨਾਂ ਅਤੇ ਬਿੰਬਾਂ ਦੀ ਵਰਤੋਂ ਕੀਤੀ ਹੈ ਉਥੇ ਲੋਕ-ਧੁਨਾਂ ਨੂੰ ਵੀ ਮਹੱਤਵ ਦਿੱਤਾ ਹੈ ਕਿਉਂਕਿ ਇਸ ਨਾਲ ਬਾਣੀ ਦਾ ਲੋਕਾਂ ਨਾਲ ਸੰਪਰਕ ਜੁੜਦਾ ਹੈ। ਇਸ ਤਰ੍ਹਾਂ ਔੜਵ ਜਾਤਿ ਦਾ ਇਹ ਸੰਪੂਰਣ ਰਾਗ ਸੰਗੀਤ ਸ਼ਾਸਤ੍ਰ ਨੂੰ ਗੁਰੂ ਨਾਨਕ ਦੇਵ ਜੀ ਦੀ ਮੌਲਿਕ ਦੇਣ ਹੈ। ਇਸ ਦੇ ਗਾਉਣ ਦਾ ਸਮਾਂ ਚੌਥਾ ਪਹਿਰ ਹੈ। ਪੰਜਾਬ ਨਾਲ ਸੰਬੰਧਿਤ ਹੋਣ ਕਰਕੇ ਇਸ ਵਿਚ ਇਲਾਕਾਈ ਯੁਗ-ਚਿਤ੍ਰਣ ਬੜੇ ਸਜੀਵ ਰੂਪ ਵਿਚ ਹੋਇਆ ਹੈ। ਚੂੰਕਿ ਉਦੋਂ ਤਕ ਪੰਜਾਬ ਵਿਚ ਮੁਸਲਮਾਨ ਕਾਫ਼ੀ ਸਮੇਂ ਤੋਂ ਵਸ ਚੁਕੇ ਸਨ, ਇਸ ਲਈ ਉਨ੍ਹਾਂ ਦੇ ਸਭਿਆਚਾਰ ਨਾਲ ਸੰਬੰਧਿਤ ਕੁਝ ਸ਼ਬਦ ਅਤੇ ਭਾਵਨਾਵਾਂ ਇਸ ਰਾਗ ਦੀ ਬਾਣੀ ਵਿਚ ਮਿਲ ਜਾਂਦੀਆਂ ਹਨ। ਧਾਰਮਿਕ ਤੰਗਨਜ਼ਰੀ ਨੂੰ ਦੂਰ ਕਰਨ ਲਈ ਇਸ ਬਾਣੀ ਵਿਚ ਕਈ ਉਪਦੇਸ਼ ਦਿੱਤੇ ਮਿਲਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ ਦੂਜਾ ਹੈ।

*ਗਉੜੀ ਰਾਗ :* ਸੰਪੂਰਣ ਜਾਤਿ ਦੇ ਇਸ ਪ੍ਰਸਿੱਧ ਰਾਗ ਨੂੰ ਪੁਰਾਤਨ ਸੰਗੀਤ ਗ੍ਰੰਥਾਂ ਵਿਚ ਗੋਰੀ, ਗਵਾਰੀ, ਗੌੜੀ, ਗਉਰੀ ਆਦਿ ਨਾਂਵਾਂ ਨਾਲ ਲਿਖਿਆ ਗਿਆ ਹੈ। ਪ੍ਰਾਚੀਨ ਰਾਗ ਹੋਣ ਕਰਕੇ ਸਮੇਂ ਸਮੇਂ ਸੰਗੀਤ ਸ਼ਾਸਤ੍ਰੀਆਂ ਨੇ ਹੋਰ ਰਾਗਾਂ ਨਾਲ ਮਿਸ਼ਰਿਤ ਕਰਕੇ ਇਸ ਦੇ ਕੁਝ ਹੋਰ ਰੂਪ ਵੀ ਸਾਹਮਣੇ ਲਿਆਉਂਦੇ ਹਨ। ਗੁਰਬਾਣੀ ਵਿਚ ਭਿੰਨ ਭਿੰਨ ਰਾਗਾਂ ਦੀਆਂ ਸੁਰਾਂ ਜਾਂ ਧੁਨੀਆਂ ਨੂੰ ਜੋੜਨ ਅਥਵਾ ਉੱਤਰੀ, ਪੂਰਵੀ, ਦੱਖਣੀ ਪੱਧਤੀਆਂ ਨੂੰ ਪਰਸਪਰ ਮਿਲਾਉਣ ਦਾ ਯਤਨ ਕੀਤਾ ਗਿਆ ਹੈ ਅਤੇ ਕਈ ਮਿਸ਼ਰਿਤ ਪ੍ਰਯੋਗ ਵੀ ਹੋਏ ਹਨ, ਜਿਵੇਂ ਗਉੜੀ ਗੁਆਰੇਰੀ, ਦੱਖਣੀ, ਚੇਤੀ, ਬੈਰਾਗਣਿ, ਦੀਪਕੀ, ਪੂਰਬੀ, ਪੂਰਬੀ ਦੀਪਕੀ, ਮਾਝ, ਮਾਲਵਾ, ਮਾਲਾ, ਸੋਰਠਿ ਆਦਿ। ਇਨ੍ਹਾਂ ਵਿਚੋਂ ਕੁਝ ਰੂਪ ਪਰੰਪਰਾਗਤ ਹਨ। ਕੁਝ ਅਪ੍ਰਚਲਿਤ ਹਨ ਅਤੇ ਕੁਝ ਗੁਰੂ ਸਾਹਿਬਾਨ ਦੁਆਰਾ ਨਵੇਂ ਸਿਰਜੇ ਗਏ ਹਨ ਜੋ ਨਿਸਚੇ ਹੀ ਗੁਰਬਾਣੀ ਦੀ ਸੰਗੀਤ ਸ਼ਾਸਤ੍ਰ ਨੂੰ ਵਿਸ਼ੇਸ਼ ਦੇਣ ਹੈ। ਇਨ੍ਹਾਂ ਸਭ ਭੇਦਾਂ-ਪ੍ਰਭੇਦਾਂ ਦੇ ਗਾਉਣ ਦਾ ਸਮਾਂ ਲਗਭਗ ਸ਼ਾਮ ਦਾ ਵੇਲਾ ਜਾਂ ਚੌਥਾ ਪਹਿਰ ਹੈ। ਇਸ ਰਾਗ ਦਾ ਵਾਯੂਮੰਡਲ ਗੰਭੀਰ ਹੈ। ਦਾਰਸ਼ਨਿਕ ਤੱਥਾਂ ਨੂੰ ਇਸ ਵਿਚ ਜ਼ਿਆਦਾ ਉਘਾੜਿਆ ਗਿਆ ਹੈ। ਸ਼ਬਦਾਵਲੀ ਦਾ ਸਰੂਪ ਭਾਰਤੀ ਪਰੰਪਰਾ ਵਾਲਾ ਹੈ।

ਗੁਰਬਾਣੀ ਵਿਚ ਇਸ ਰਾਗ ਨੂੰ ਵਿਸ਼ੇਸ਼ ਮਹੱਤਵ ਪ੍ਰਾਪਤ ਹੈ। ਇਸ ਰਾਗ ਬਾਰੇ ਗੁਰੂ ਅਰਜਨ ਦੇਵ ਜੀ ਦੀ ਦਿੱਤੀ ਟਿੱਪਣੀ ਇਸ ਪ੍ਰਕਾਰ ਹੈ—*ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ। ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ।* (ਗੁ.ਗ੍ਰੰ.311)। ਗੁਰੂ ਗ੍ਰੰਥ ਸਾਹਿਬ ਵਿਚ ਇਹ ਤੀਜੇ ਨੰਬਰ ਉਤੇ ਦਰਜ ਹੈ।

*ਆਸਾ ਰਾਗ :* ਗੁਰੂ ਗ੍ਰੰਥ ਸਾਹਿਬ ਵਿਚ ਚੌਥੇ ਕ੍ਰਮਾਂਕ ਉਤੇ ਦਰਜ ਆਸਾ ਰਾਗ ਦਾ ਗਾਇਨ ਆਮ ਤੌਰ 'ਤੇ ਸਵੇਰ ਵੇਲੇ ਹੁੰਦੇ ਹੈ। 'ਆਸਾ ਕੀ ਵਾਰ' ਨੂੰ ਅੰਮ੍ਰਿਤ ਵੇਲੇ ਗਾਉਣ ਦੀ ਰੀਤ ਗੁਰੂ ਅੰਗਦ ਦੇਵ ਜੀ ਨੇ ਤੋਰੀ ਸੀ। ਸੋਦਰ ਦੀ ਚੌਂਕੀ ਦਾ ਵਿਧਾਨ ਸੰਝ ਵੇਲੇ ਕੀਤਾ ਜਾਂਦਾ ਹੈ। ਇਸ ਨੂੰ ਸੰਪੂਰਣ ਜਾਤਿ ਦੀ ਦੇਸੀ ਰਾਗਿਨੀ ਮੰਨਦੇ ਹੋਇਆਂ ਵਿਦਵਾਨਾਂ ਨੇ ਇਸ ਦਾ ਆਰੰਭ ਗੁਰੂ ਨਾਨਕ ਦੇਵ ਜੀ

ਦੁਆਰਾ ਕੀਤਾ ਗਿਆ ਦਸਿਆ ਹੈ। ਵਿਸ਼ੇਸ਼ਤਾ ਇਹ ਹੈ ਕਿ ਇਸ ਰਾਗ ਨੂੰ ਸਵੇਰੇ ਅਤੇ ਸੰਝ ਦੋਹਾਂ ਵੇਲੇ ਗਾਉਣ ਦਾ ਵਿਧਾਨ ਗੁਰੂ-ਪਰੰਪਰਾ ਵਿਚ ਹੈ। ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨ ਫ਼ਕੀਰਾਂ ਪ੍ਰਤਿ ਜੋ ਬਾਣੀ ਉਚਾਰੀ, ਉਹ ਅਧਿਕਤਰ ਇਸੇ ਰਾਗ ਵਿਚ ਹੈ। ਇਸ ਬਾਣੀ ਵਿਚ ਪਾਖੰਡਾਂ ਦੇ ਖੰਡਨ ਅਤੇ ਅੰਧਵਿਸ਼ਵਾਸਾਂ ਨੂੰ ਤਿਆਗਣ ਦੀ ਪ੍ਰੇਰਨਾ ਦਿੱਤੀ ਗਈ ਹੈ। 'ਆਸਾਵਰੀ' ਅਤੇ 'ਕਾਫ਼ੀ' ਨੂੰ ਇਸ ਰਾਗ ਨਾਲ ਰਲਾ ਕੇ ਗਾਉਣ ਦਾ ਵਿਧਾਨ ਵੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਗੁਰੂ ਅਰਜਨ ਦੇਵ ਜੀ ਨੇ ਗੁਰੂ ਰਾਮਦਾਸ ਜੀ ਦੁਆਰਾ ਇਸੇ ਰਾਗ ਵਿਚ ਰਚੇ 24 ਛਕੇ ਛੰਤਾਂ ਨੂੰ 'ਆਸਾ ਕੀ ਵਾਰ' ਦੀਆਂ 24 ਪਉੜੀਆਂ ਨਾਲ ਜੋੜ ਕੇ ਕੀਰਤਨ ਕਰਨ ਦੀ ਪਿਰਤ ਪਾਈ ਹੈ। ਹੁਣ ਗੁਰੂ-ਧਾਮਾਂ ਵਿਚ ਇਸੇ ਵਿਧੀ ਨਾਲ 'ਆਸਾ ਕੀ ਵਾਰ' ਦਾ ਕੀਰਤਨ ਹੁੰਦਾ ਹੈ।

*ਗੂਜਰੀ ਰਾਗ :* ਇਸ ਬਾਰੇ ਵਿਦਵਾਨਾਂ ਦੀ ਸਥਾਪਨਾ ਹੈ ਕਿ ਇਹ ਇਕ ਪ੍ਰਾਚੀਨ ਰਾਗ ਹੈ ਅਤੇ ਭੈਰਉ ਤੇ ਰਾਮਕਲੀ ਰਾਗਾਂ ਦੇ ਸੁਮੇਲ ਨਾਲ ਬਣਿਆ ਹੈ। ਇਸ ਨੂੰ ਟੋਡੀ ਠਾਟ ਦੀ ਖਾੜਵ ਰਾਗਨੀ ਵੀ ਕਿਹਾ ਜਾਂਦਾ ਹੈ। ਇਸ ਦਾ ਮੂਲ ਸਰੋਤ ਗੁਜਰ ਜਾਤਿ ਦਾ ਲੋਕ-ਸੰਗੀਤ ਮੰਨਿਆ ਜਾਂਦਾ ਹੈ। ਪੰਜਾਬ ਅਤੇ ਉਸ ਦੇ ਨਿਕਟਵਰਤੀ ਪ੍ਰਦੇਸ਼ਾਂ ਵਿਚ ਗੁਜਰ ਜਾਤਿ ਦਾ ਵਿਸ਼ੇਸ਼ ਰੂਪ ਵਿਚ ਨਿਵਾਸ ਰਿਹਾ ਹੈ। ਇਸ ਲਈ ਇਸ ਰਾਗ ਦਾ ਪ੍ਰਚਲਨ ਵੀ ਇਸੇ ਖੇਤਰ ਵਿਚ ਅਧਿਕ ਹੋਇਆ ਹੈ। ਇਹ ਰਾਗ ਸਾਰੀਆਂ ਰੁਤਾਂ ਵਿਚ ਸਵੇਰ ਵੇਲੇ ਗਾਇਆ ਜਾਂਦਾ ਹੈ। ਗੰਭੀਰ ਪ੍ਰਕ੍ਰਿਤੀ ਵਾਲਾ ਹੋਣ ਕਾਰਣ ਇਸ ਵਿਚ ਭਗਤੀਮਈ ਉਦਗਾਰ ਵਿਸ਼ੇਸ਼ ਢੁਕਵੇਂ ਢੰਗ ਨਾਲ ਪ੍ਰਗਟਾਏ ਜਾ ਸਕਦੇ ਹਨ। ਇਸ ਨੂੰ ਕਰੁਣ ਰਸ ਦਾ ਧਾਰਣੀ ਵੀ ਮੰਨਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ ਪੰਜਵੇਂ ਸਥਾਨ ਉਤੇ ਰਖਿਆ ਗਿਆ ਹੈ।

*ਦੇਵ ਗੰਧਾਰੀ ਰਾਗ :* ਇਹ ਇਕ ਪੁਰਾਤਨ ਰਾਗ ਹੈ ਜੋ ਬਹੁਤ ਜਟਿਲ ਹੋਣ ਕਰਕੇ ਅਪ੍ਰਚਲਿਤ ਹੀ ਰਿਹਾ ਹੈ। ਇਸ ਦਾ ਉੱਲੇਖ ਪੁਰਾਤਨ ਸੰਗੀਤ-ਗ੍ਰੰਥਾਂ ਵਿਚ ਮਿਲ ਜਾਂਦਾ ਹੈ। ਇਸ ਨੂੰ ਬਿਲਾਵਲ ਠਾਟ ਦੀ ਸੰਪੂਰਣ ਰਾਗਨੀ ਮੰਨਿਆ ਗਿਆ ਹੈ। ਇਹ ਆਮ ਤੌਰ 'ਤੇ ਸਵੇਰੇ ਦਿਨ ਚੜ੍ਹੇ ਗਾਇਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਛੇਵੇਂ ਨੰਬਰ 'ਤੇ ਦਰਜ ਹੋਇਆ ਹੈ।

*ਬਿਹਾਗੜਾ ਰਾਗ :* ਇਹ ਬਿਲਾਵਲ ਠਾਟ ਦਾ ਸੰਪੂਰਣ ਰਾਗ ਹੈ। ਵਿਦਵਾਨਾਂ ਅਨੁਸਾਰ ਬਿਹਾਗ ਵਿਚ ਕੋਮਲ ਸੁਰ ਲਿਆਉਣ ਨਾਲ ਬਿਹਾਗੜਾ ਬਣ ਜਾਂਦਾ ਹੈ। ਇਸ ਨੂੰ ਕੇਦਾਰਾ ਅਤੇ ਗਉੜੀ ਦੇ ਸੁਮੇਲ ਦਾ ਸਿੱਟਾ ਵੀ ਕਿਹਾ ਜਾਂਦਾ ਹੈ। ਇਹ ਉੱਤਰੀ ਭਾਰਤੀ ਦੀ ਸੰਗੀਤ ਪਰੰਪਰਾ ਦਾ ਮਧੁਰ ਰਾਗ ਹੈ। ਇਸ ਦੇ ਗਾਉਣ ਦਾ ਸਮਾਂ ਅੱਧੀ ਰਾਤ ਹੈ। ਇਸ ਦੇ ਦੋ ਰੂਪ ਪ੍ਰਚਲਿਤ ਹਨ। ਇਕ ਰੂਪ ਵਿਚ ਦੋਵੇਂ ਮਧਿਅਮ ਪ੍ਰਯੋਗ ਕੀਤੇ ਜਾਂਦੇ ਹਨ ਅਤੇ ਦੂਜੇ ਵਿਚ ਦੋਵੇਂ ਨਿਸ਼ਾਦ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਕ੍ਰਮ ਸੱਤਵਾਂ ਹੈ।

*ਵਡਹੰਸ ਰਾਗ :* ਲੋਕ ਸੰਗੀਤ ਤੋਂ ਵਿਕਸਿਤ ਹੋਇਆ ਇਹ ਕਮਾਚ ਠਾਟ ਦਾ ਸੰਪੂਰਣ ਰਾਗ ਹੈ। ਇਸ ਨੂੰ ਆਮ ਤੌਰ 'ਤੇ ਦੁਪਹਿਰ ਵੇਲੇ ਅਤੇ ਰਾਤ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ। ਕੁਝ ਵਿਦਵਾਨਾਂ ਨੇ ਇਸ ਨੂੰ ਮਾਰੂ, ਗੌਰਾਨੀ, ਦੁਰਗਾ, ਧਨਾਸਰੀ ਅਤੇ ਜੈਤੀ ਦਾ ਮਿਸ਼ਰਣ ਮੰਨਿਆ ਹੈ। ਇਸ ਵਿਚ ਵਿਸ਼ਾਦ ਜਾਂ ਦੁਖ ਦੇ ਸੂਚਕ ਕਾਵਿ-ਰੂਪ ਅਲਾਹਣੀਆਂ ਅਤੇ ਸੁਖ ਦੇ ਮਾਹੌਲ ਨਾਲ ਸੰਬੰਧਿਤ ਕਾਵਿ-ਰੂਪ ਘੋੜੀਆਂ ਨੂੰ ਵਰਤ ਕੇ ਗੁਰਬਾਣੀ ਵਿਚਲੀ ਦੁਖ-ਸੁਖ ਦੀ ਸਮਾਨਤਾ ਦੀ ਭਾਵਨਾ ਨੂੰ ਉਜਾਗਰ ਕੀਤਾ ਗਿਆ ਹੈ। ਇਸ ਦਾ ਇਕ ਭੇਦ ਵਡਹੰਸ-ਦੱਖਣੀ ਵੀ ਹੈ। ਇਸ ਦਾ ਗੁਰੂ ਗ੍ਰੰਥ ਸਾਹਿਬ ਵਿਚ ਅੱਠਵਾਂ ਨੰਬਰ ਹੈ।

ਗੁਰੂ ਅਮਰਦਾਸ ਜੀ ਦੀ ਇਸ ਰਾਗ ਸੰਬੰਧੀ ਸਥਾਪਨਾ ਹੈ—*ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿ ਧਾਰਿ। ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ।* (ਗੁ.ਗ੍ਰੰ.585)।

*ਸੋਰਠਿ ਰਾਗ :* ਇਸ ਦੇ ਸਰੂਪ ਬਾਰੇ ਦੋ ਮਤ ਪ੍ਰਚਲਿਤ ਹਨ। ਕੁਝ ਵਿਦਵਾਨਾਂ ਨੇ ਇਸ ਨੂੰ ਕਮਾਚ ਠਾਟ ਦਾ ਔੜਵ ਸੰਪੂਰਣ ਰਾਗ ਮੰਨਿਆ ਹੈ ਅਤੇ ਕੁਝ ਨੇ ਇਸ ਨੂੰ ਮੇਘ ਦੀ ਇਕ ਰਾਗਨੀ ਦਸਿਆ ਹੈ। ਇਸ ਵਿਚ ਗੰਧਾਰ ਸੁਰ ਦੀ ਵਰਤੋਂ ਗੁਪਤ ਢੰਗ ਨਾਲ ਹੁੰਦੀ ਹੈ। ਪਰ ਇਸ ਵਿਚ ਕੋਮਲ ਗੰਧਾਰ ਸੁਰ ਦੀ ਵਰਤੋਂ ਅਨੁਚਿਤ ਹੈ। ਇਹ ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ ਅਤੇ ਆਮ ਤੌਰ 'ਤੇ ਇਸ ਨੂੰ ਸਰਦ ਰੁਤ ਨਾਲ ਸੰਬੰਧਿਤ ਕੀਤਾ ਜਾਂਦਾ ਹੈ। ਗੰਭੀਰ ਪ੍ਰਕ੍ਰਿਤੀ ਵਾਲਾ ਹੋਣ ਕਾਰਣ ਇਸ ਨੂੰ ਵੈਰਾਗਮਈ ਬਾਣੀ ਲਈ ਵਰਤਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਕ੍ਰਮਾਂਕ ਨੌਵਾਂ ਹੈ।

ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਸੰਬੰਧੀ ਆਪਣੀ ਧਾਰਣਾ ਸਪੱਸ਼ਟ ਕਰਦਿਆਂ ਕਿਹਾ ਹੈ—*ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ। ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ।*(ਗੁ.ਗ੍ਰੰ.1425)।

*ਧਨਾਸਰੀ ਰਾਗ* : ਕਾਫ਼ੀ ਠਾਟ ਦੀ ਸੰਪੂਰਣ ਰਾਗਨੀ ਮੰਨੇ ਜਾਣ ਵਾਲੇ ਇਸ ਰਾਗ ਨੂੰ ਦਿਨ ਦੇ ਤੀਜੇ ਪਹਿਰ ਵਿਚ ਗਾਇਆ ਜਾਂਦਾ ਹੈ। ਇਹ ਭਾਵੇਂ ਬਹੁਤਾ ਪ੍ਰਸਿੱਧ ਨਹੀਂ, ਪਰ ਇਸ ਵਿਚ ਮਧੁਰ ਭਾਵਨਾਵਾਂ ਸੁੰਦਰ ਢੰਗ ਨਾਲ ਪ੍ਰਗਟਾਈਆਂ ਜਾ ਸਕਦੀਆਂ ਹਨ। ਵੈਰਾਗ ਦੀ ਭਾਵਨਾ ਲਈ ਇਸ ਰਾਗ ਦੁਆਰਾ ਬਹੁਤ ਢੁਕਵਾਂ ਵਾਤਾਵਰਣ ਪੈਦਾ ਕੀਤਾ ਜਾ ਸਕਦਾ ਹੈ। ਸਚੀ ਭਗਤੀ ਦੇ ਰਸਤੇ ਵਿਚ ਰੁਕਾਵਟ ਪੈਦਾ ਕਰਨ ਵਾਲੇ ਆਡੰਬਰਾਂ ਅਤੇ ਕਰਮ-ਕਾਂਡਾਂ ਦਾ ਇਸ ਰਾਗ ਵਿਚਲੀ ਬਾਣੀ ਵਿਚ ਖੰਡਨ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਰਾਗ ਦਸਵੇਂ ਨੰਬਰ ਤੇ ਦਰਜ ਹੈ।

ਧਨਾਸਰੀ ਰਾਗ ਬਾਰੇ ਗੁਰੂ ਅਮਰਦਾਸ ਜੀ ਦੀ ਸਥਾਪਨਾ ਹੈ ਕਿ —*ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ।*(ਗੁ.ਗ੍ਰੰ.1419)।

*ਜੈਤਸਰੀ ਰਾਗ* : ਇਹ ਰਾਗ 'ਜੈਤ' ਅਤੇ 'ਸਿਰੀ' ਰਾਗਾਂ ਦੇ ਸੰਯੋਗ ਨਾਲ ਬਣਿਆ ਹੈ। ਇਹ ਪੂਰਬੀ ਠਾਟ ਦੀ ਔੜਵ ਸੰਪੂਰਣ ਰਾਗਨੀ ਹੈ। ਇਸ ਨੂੰ ਆਮ ਤੌਰ 'ਤੇ ਦਿਨ ਦੇ ਚੌਥੇ ਪਹਿਰ ਵਿਚ ਗਾਇਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ 11ਵੇਂ ਨੰਬਰਾਂ ਉਤੇ ਦਰਜ ਹੈ।

*ਟੋਡੀ ਰਾਗ* : ਇਸ ਨੂੰ ਸਰਲ ਅਤੇ ਮਧੁਰ ਰਾਗ ਮੰਨਿਆ ਜਾਂਦਾ ਹੈ, ਪਰ ਉਂਜ ਇਸ ਦੀ ਪ੍ਰਕ੍ਰਿਤੀ ਗੰਭੀਰ ਹੈ। ਇਸ ਨੂੰ ਦਿਨ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ। ਕੁਝ ਵਿਦਵਾਨਾਂ ਨੇ ਇਸ ਨੂੰ ਟੋਡੀ ਠਾਟ ਦੀ ਸੰਪੂਰਣ ਰਾਗਨੀ ਕਿਹਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ 12ਵੇਂ ਨੰਬਰ ਉਤੇ ਦਰਜ ਹੈ। ਇਸ ਦਾ ਇਕ ਨਾਮਾਂਤਰ 'ਤੋੜੀ' ਵੀ ਹੈ।

*ਬੈਰਾੜੀ ਰਾਗ* : ਇਸ ਨੂੰ ਵਿਦਵਾਨਾਂ ਨੇ ਮਾਰੂ ਠਾਟ ਦੀ ਸੰਪੂਰਣ ਰਾਗਨੀ ਦਸਿਆ ਹੈ। ਇਹ ਰਾਗ ਪ੍ਰਾਚੀਨ ਕਾਲ ਤੋਂ ਹੀ ਬਹੁਤ ਪ੍ਰਸਿੱਧ ਚਲਿਆ ਆ ਰਿਹਾ ਹੈ। ਇਹ ਸੰਗੀਤ ਦੀਆਂ ਦੋਹਾਂ ਪਰੰਪਰਾਵਾਂ ਵਿਚ ਪ੍ਰਚਲਿਤ ਹੈ। ਇਸ ਨੂੰ ਕੁਝ ਵਿਦਵਾਨਾਂ ਨੇ ਦਿਨ ਦੇ ਦੂਜੇ ਪਹਿਰ ਦਾ ਰਾਗ ਮੰਨਿਆ ਹੈ ਅਤੇ ਕੁਝ ਨੇ ਸ਼ਾਮ ਵੇਲੇ ਦਾ। ਪੁਰਾਤਨ ਗ੍ਰੰਥਾਂ ਵਿਚ ਇਸ ਨੂੰ ਵਰਾਟੀ, ਬਰਾਰੀ ਆਦਿ ਨਾਂ ਨਾਲ ਵੀ ਲਿਖਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ 13ਵੇਂ ਨੰਬਰ ਉਤੇ ਦਰਜ ਹੈ।

*ਤਿਲੰਗ ਰਾਗ* : ਇਸ ਨੂੰ ਬਿਲਾਵਲ ਠਾਟ ਦਾ ਇਕ ਔੜਵ ਰਾਗ ਮੰਨਿਆ ਗਿਆ ਹੈ। ਇਸ ਦਾ ਸੰਬੰਧ ਅਧਿਕਤਰ ਦੱਖਣ ਨਾਲ ਹੈ। ਇਸ ਨੂੰ ਪੰਜਾਬੀ ਸੂਫ਼ੀ ਫ਼ਕੀਰਾਂ ਨੇ ਅਧਿਕ ਪ੍ਰਚਲਿਤ ਕੀਤਾ ਹੈ। ਇਸ ਦੇ ਗਾਉਣ ਦਾ ਸਮਾਂ ਕੁਝ ਵਿਦਵਾਨਾਂ ਨੇ ਦਿਨ ਦਾ ਤੀਜਾ ਪਹਿਰ ਮੰਨਿਆ ਹੈ ਅਤੇ ਕੁਝ ਨੇ ਵਰਸ਼ਾ ਰੁਤ ਜਾਂ ਸਰਦੀਆ ਦੀ ਅੱਧ ਰਾਤ ਨੂੰ ਗਾਏ ਜਾਣ ਵਾਲਾ ਰਾਗ ਦਸਿਆ ਹੈ। ਕਿਤੇ ਕਿਤੇ ਇਸ ਨੂੰ ਹਿੰਡੋਲ ਦੀ ਰਾਗਨੀ ਵੀ ਕਿਹਾ ਗਿਆ ਹੈ। ਇਸ ਨਾਲ ਕਾਫ਼ੀ ਦੇ ਮੇਲ ਨਾਲ ਤਿਲੰਗ ਕਾਫ਼ੀ ਰਾਗ ਵੀ ਬਣਾਉਣ ਦੀ ਰੁਚੀ ਵੇਖੀ ਗਈ ਹੈ। ਇਸ ਵਿਚ ਰਚੀ ਬਾਣੀ ਦਾ ਯੁਗ-ਚਿਤ੍ਰਣ ਬਹੁਤ ਮਹੱਤਵਪੂਰਣ ਹੈ। ਕੁਝ ਵਿਦਵਾਨਾਂ ਨੇ ਇਸ ਦਾ ਤਿਲੰਗ ਨਾਂ ਤੈਲੰਗ ਪ੍ਰਦੇਸ਼ ਨਾਲ ਸੰਬੰਧਿਤ ਹੋਣ ਕਰਕੇ ਮੰਨਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ 14ਵੇਂ ਨੰਬਰ ਉਤੇ ਦਰਜ ਹੈ।

*ਸੂਹੀ ਰਾਗ* : ਇਹ ਇਕ ਅਪ੍ਰਸਿੱਧ ਰਾਗ ਹੈ, ਜਿਸ ਲਈ ਇਸ ਦੇ ਸਰੂਪ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਕੁਝ ਦਾ ਵਿਚਾਰ ਹੈ ਕਿ ਇਹ ਕਾਫ਼ੀ ਠਾਟ ਦੀ ਖਾੜਵ ਰਾਗਨੀ ਹੈ ਅਤੇ ਇਸ ਦਾ ਨਾਮਾਂਤਰ 'ਸੂਹਾ' ਵੀ ਹੈ। ਕੁਝ ਦਾ ਮਤ ਹੈ ਕਿ ਇਹ ਕਾਨੜਾ ਅਤੇ ਮੇਘ ਮਲਾਰ ਦੇ ਸੰਯੋਗ ਨਾਲ ਬਣਦਾ ਹੈ ਅਤੇ ਕੁਝ ਹੋਰਾਂ ਦੀ ਸਥਾਪਨਾ ਹੈ ਕਿ ਇਸ ਦੀ ਰਚਨਾ ਕਾਨੜਾ ਅਤੇ ਸਾਰੰਗ ਦੇ ਮੇਲ ਨਾਲ ਹੁੰਦੀ ਹੈ। ਇਸ ਦੇ ਗਾਉਣ ਦਾ ਸਮਾਂ ਦੋ ਘੜੀ ਦਿਨ ਚੜ੍ਹੇ ਹੈ, ਪਰ ਕੁਝ ਸੰਗੀਤਕਾਰਾਂ ਅਨੁਸਾਰ ਇਸ ਨੂੰ ਦਿਨ ਦੇ ਦੂਜੇ ਪਹਿਰ ਦੇ ਅੰਤ ਉਤੇ ਗਾਉਣਾ ਚਾਹੀਦਾ ਹੈ। ਇਸ ਵਿਚ ਸੂਹੀ ਕਾਫ਼ੀ ਅਤੇ ਸੂਹੀ ਲਲਿਤ ਦੋ ਭੇਦ ਵੀ ਹਨ ਜਿਨ੍ਹਾਂ ਵਿਚ ਰਚੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ 15ਵੇਂ ਕ੍ਰਮ ਉਤੇ ਸੰਕਲਿਤ ਹੈ।

*ਬਿਲਾਵਲ ਰਾਗ* : ਇਸ ਰਾਗ ਨੂੰ 'ਰਾਗਮਾਲਾ' ਵਿਚ ਭੈਰਵ ਰਾਗ ਦਾ ਪੁੱਤਰ ਮੰਨਿਆ ਗਿਆ ਹੈ। ਪਰ ਕੁਝ ਵਿਦਵਾਨ ਇਸ ਨੂੰ ਸੰਪੂਰਣ ਜਾਤਿ ਦਾ ਰਾਗ ਮੰਨਦੇ ਹਨ

ਅਤੇ ਕੁਝ ਵਿਦਵਾਨ ਰਾਗਨੀ ਦਸਦੇ ਹਨ। ਅਸਲ ਵਿਚ ਇਹ ਬਹੁਤ ਪੁਰਾਤਨ ਰਾਗ ਹੈ ਅਤੇ ਉੱਤਰੀ ਤੇ ਦੱਖਣੀ ਦੋਹਾਂ ਸੰਗੀਤ ਪਰੰਪਰਾਵਾਂ ਵਿਚ ਇਸ ਦੀ ਮਾਨਤਾ ਹੈ। ਇਸ ਦੀ ਰਚਨਾ ਬਿਲਾਵਲ ਠਾਟ ਤੋਂ ਹੁੰਦੀ ਦਸੀ ਜਾਂਦੀ ਹੈ। ਕੁਝ ਸੰਗੀਤਕਾਰਾਂ ਨੇ ਇਸ ਦੇ ਗਾਉਣ ਦਾ ਸਮਾਂ ਸਵੇਰ ਦਾ ਪਹਿਲਾ ਪਹਿਰ ਮੰਨਿਆ ਹੈ ਅਤੇ ਕੁਝ ਇਸ ਨੂੰ ਦਿਨ ਦੇ ਦੂਜੇ ਪਹਿਰ ਦਾ ਆਰੰਭ ਦਸਦੇ ਹਨ। ਇਸ ਦਾ ਇਕ ਭੇਦ ਬਿਲਾਵਲ ਮੰਗਲ ਵੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਕ੍ਰਮ 16ਵਾਂ ਹੈ।

ਗੁਰੂ ਰਾਮਦਾਸ ਜੀ ਨੇ ਇਸ ਰਾਗ ਸੰਬੰਧੀ ਆਪਣਾ ਪ੍ਰਭਾਵ ਇਸ ਤਰ੍ਹਾਂ ਪ੍ਰਗਟ ਕੀਤਾ ਹੈ—*ਹਰਿ ਉਤਮੁ ਹਰਿ ਪ੍ਰਭੁ ਗਾਇਆ ਕਰਿ ਨਾਦੁ ਬਿਲਾਵਲੁ ਰਾਗੁ। ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ।* (ਗੁ.ਗ੍ਰੰ.849)। ਹੋਰ ਵੀ ਲਿਖਿਆ ਹੈ—*ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ।* (ਗੁ.ਗ੍ਰੰ.849); *ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ।* (ਗੁ.ਗ੍ਰੰ.849)।

*ਗੌਂਡ ਰਾਗ :* ਇਹ ਇਕ ਬਹੁਤ ਪ੍ਰਾਚੀਨ ਅਤੇ ਅਪ੍ਰਚਲਿਤ ਰਾਗ ਹੈ ਅਤੇ ਗਾਉਣ ਵਿਚ ਔਖਾ ਵੀ ਹੈ, ਪਰ ਪ੍ਰਬੀਨ ਸੰਗੀਤਕਾਰ ਇਸ ਨੂੰ ਬੜੇ ਸ਼ੌਕ ਨਾਲ ਗਾਉਂਦੇ ਹਨ। ਇਸ ਨੂੰ ਸੰਪੂਰਣ ਜਾਤਿ ਦਾ ਰਾਗ ਮੰਨਿਆ ਜਾਂਦਾ ਹੈ। ਇਸ ਦੇ ਗਾਉਣ ਦਾ ਸਮਾਂ ਦੁਪਹਿਰ ਹੈ। ਇਸ ਦੇ ਮੇਲ ਨਾਲ ਗੌਂਡ ਮਲਾਰ, ਗੌਂਡ ਸਾਰੰਗ ਦੀ ਰਚਨਾ ਹੁੰਦੀ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿਚ ਇਸ ਤੋਂ ਬਿਲਾਵਲ ਗੌਂਡ ਦੀ ਰਚਨਾ ਹੁੰਦੀ ਦਸੀ ਗਈ ਹੈ। ਇਸ ਰੂਪ ਵਿਚ ਬਿਲਾਵਲ ਅਤੇ ਗੌਂਡ ਦੀਆਂ ਮਧੁਰ ਸੁਰਾਵਲੀਆਂ ਦਾ ਸੁਮੇਲ ਹੋਇਆ ਹੈ। ਭਗਤ ਨਾਮਦੇਵ ਨੇ ਇਸ ਸੁਮੇਲ ਵਿਚ ਇਕ ਸ਼ਬਦ ਦੀ ਰਚਨਾ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਕ੍ਰਮ 17ਵਾਂ ਹੈ।

*ਰਾਮਕਲੀ ਰਾਗ :* ਇਸ ਰਾਗ ਨੂੰ ਨਾਥ-ਯੋਗੀਆਂ ਨੇ ਵਿਸ਼ੇਸ਼ ਰੂਪ ਵਿਚ ਅਪਣਾਇਆ ਹੈ। ਗੁਰੂ ਨਾਨਕ ਦੇਵ ਜੀ ਨੇ ਨਾਥ-ਯੋਗੀਆਂ ਜਾਂ ਸਿੱਧਾਂ ਨਾਲ ਜਿਥੇ ਵੀ ਵਿਚਾਰ-ਵਟਾਂਦਰਾ ਕੀਤਾ ਜਾਂ ਉਨ੍ਹਾਂ ਪ੍ਰਤਿ ਆਪਣਾ ਮਤ ਦਰਸਾਇਆ, ਉਥੇ ਆਪਣੀ ਬਾਣੀ ਇਸੇ ਰਾਗ ਵਿਚ ਉਚਾਰੀ। ਇਸ ਨੂੰ ਭੈਰਵ ਠਾਟ ਦੀ ਔੜਵ ਸੰਪੂਰਣ ਰਾਗਨੀ ਮੰਨਿਆ ਗਿਆ ਹੈ। ਸੰਗੀਤ-ਜਗਤ ਵਿਚ ਇਹ ਰਾਗ ਬਹੁਤ ਪ੍ਰਸਿੱਧ ਹੈ। ਪਰ 'ਰਾਗਮਾਲਾ' ਵਿਚ ਇਸ ਦਾ ਉੱਲੇਖ ਤਕ ਨਹੀਂ। ਇਸ ਦੇ ਗਾਉਣ ਦਾ ਸਮਾਂ ਸੂਰਜ ਨਿਕਲਣ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤਕ ਹੈ। ਇਸ ਦਾ ਰਾਮਕਲੀ ਦੱਖਣੀ ਨਾਂ ਦਾ ਇਕ ਭੇਦ ਵੀ ਹੈ ਜਿਸ ਵਿਚ ਗੁਰੂ ਨਾਨਕ ਦੇਵ ਜੀ ਨੇ 'ਓਅੰਕਾਰ' ਨਾਂ ਦੀ ਬਾਣੀ ਉਚਾਰੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਅਠਾਰ੍ਹਵੇਂ ਨੰਬਰ ਉਤੇ ਦਰਜ ਹੈ।

ਰਾਮਕਲੀ ਰਾਗ ਬਾਰੇ ਗੁਰੂ ਅਮਰਦਾਸ ਜੀ ਦੀ ਧਾਰਣਾ ਹੈ—*ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ। ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰ।* (ਗੁ.ਗ੍ਰੰ.950)।

*ਨਟ ਨਾਰਾਇਨ ਰਾਗ :* ਇਹ ਸੰਪੂਰਣ ਜਾਤਿ ਦਾ ਰਾਗ ਹੈ। ਇਸ ਦੀ ਰਚਨਾ ਬਿਲਾਵਲ ਅਤੇ ਕਲਿਆਣ ਦੇ ਮੇਲ ਨਾਲ ਹੁੰਦੀ ਹੈ। ਭਾਵੇਂ ਇਹ ਬਹੁਤ ਪ੍ਰਾਚੀਨ ਰਾਗ ਹੈ, ਪਰ ਇਸ ਦੇ ਸਰੂਪ ਸੰਬੰਧੀ ਸਪੱਸ਼ਟਤਾ ਦਾ ਅਭਾਵ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। 'ਦਸਮ-ਗ੍ਰੰਥ' ਵਿਚ ਇਸ ਦਾ ਇਕ ਨਾਮਾਂਤਰ 'ਨਟ ਨਾਇਕ' ਵੀ ਲਿਖਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ 19ਵੇਂ ਨੰਬਰ ਉਤੇ ਹੈ।

*ਮਾਲੀ ਗਉੜਾ ਰਾਗ :* ਇਹ ਉੱਤਰੀ ਭਾਰਤੀ ਸੰਗੀਤ ਸ਼ਾਖਾ ਦਾ ਪੁਰਾਤਨ, ਪਰੰਤੂ ਅਪ੍ਰਚਲਿਤ ਰਾਗ ਮੰਨਿਆ ਜਾਂਦਾ ਹੈ, ਕਿਉਂਕਿ ਇਸ ਦਾ ਬਹੁਤ ਪ੍ਰਚਲਨ ਹੋਇਆ ਨਹੀਂ ਮਿਲਦਾ। ਮਾਰੂ ਠਾਟ ਦੇ ਇਸ ਸੰਪੂਰਣ ਰਾਗ ਦਾ ਇਕ ਨਾਮਾਂਤਰ 'ਮਾਲੀ ਗੌਰਾ' ਵੀ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਕ੍ਰਮ ਵੀਹਵਾਂ ਹੈ।

*ਮਾਰੂ ਰਾਗ :* ਇਹ ਬੜਾ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ ਅਤੇ ਉੱਤਰੀ ਤੇ ਦੱਖਣੀ ਦੋਹਾਂ ਸੰਗੀਤ ਪਰੰਪਰਾਵਾਂ ਵਿਚ ਇਸ ਨੂੰ ਸਵੀਕਾਰ ਕੀਤਾ ਗਿਆ ਹੈ। ਵਿਦਵਾਨਾਂ ਨੇ ਇਸ ਨੂੰ ਖਾੜਵ ਜਾਤਿ ਦਾ ਰਾਗ ਮੰਨਿਆ ਹੈ। 'ਰਾਗਮਾਲਾ' ਵਿਚ ਇਸ ਨੂੰ ਮਾਲਕੌਂਸ ਦਾ ਪੁੱਤਰ ਲਿਖਿਆ ਹੈ। ਇਸ ਨੂੰ ਦਿਨ ਦੇ ਤੀਜੇ ਪਹਿਰ ਵਿਚ ਬੜੇ ਸਾਧਾਰਣ ਢੰਗ ਨਾਲ ਗਾਇਆ ਜਾਂਦਾ ਹੈ। ਪੁਰਾਤਨ ਕਾਲ ਤੋਂ ਇਸ ਨੂੰ ਯੁੱਧ ਦੇ ਸੰਬੰਧ ਵਿਚ ਜਾਂ ਵੀਰ-ਰਸੀ ਭਾਵਨਾਵਾਂ ਦੀ ਅਭਿਵਿਅਕਤੀ

ਲਈ ਵਰਤਿਆ ਜਾਂਦਾ ਹੈ। ਮ੍ਰਿਤੂ ਦੇ ਅਵਸਰ 'ਤੇ ਵੀ ਇਸ ਦੇ ਗਾਉਣ ਦਾ ਵਿਧਾਨ ਹੈ। ਵੀਰ-ਰਸੀ ਭਾਵਨਾ ਨੂੰ ਪ੍ਰਗਟ ਕਰਨ ਲਈ ਗੁਰਬਾਣੀ ਵਿਚ ਇਸ ਰਾਗ ਦੁਆਰਾ ਮਨ ਨਾਲ ਯੁੱਧ ਕਰਨ ਲਈ ਜਿਗਿਆਸੂ ਨੂੰ ਪ੍ਰੇਰਿਆ ਗਿਆ ਹੈ ਅਤੇ ਬਾਹਰਲੇ ਦਿਖਾਵੇ ਅਤੇ ਪਾਖੰਡਾਂ ਦਾ ਖੰਡਨ ਕੀਤਾ ਗਿਆ ਹੈ। ਇਸ ਰਾਗ ਦੇ ਹੋਰ ਭੇਦ ਹਨ—ਮਾਰੂ-ਕਾਫ਼ੀ, ਮਾਰੂ ਦੱਖਣੀ ਆਦਿ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ 21ਵਾਂ ਹੈ।

ਗੁਰੂ ਅਰਜਨ ਦੇਵ ਨੇ ਇਸ ਰਾਗ ਦੀ ਸਫਲਤਾ ਬਾਰੇ ਸੰਕੇਤ ਕਰਦਿਆਂ ਲਿਖਿਆ ਹੈ—*ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ।* (ਗੁ.ਗ੍ਰੰ.1425)।

*ਤੁਖਾਰੀ ਰਾਗ :* ਇਹ ਸੰਪੂਰਣ ਜਾਤਿ ਦੀ ਇਕ ਰਾਗਨੀ ਹੈ ਜਿਸ ਦੇ ਗਾਉਣ ਦਾ ਸਮਾਂ ਚਾਰ ਘੜੀ ਦਿਨ ਚੜ੍ਹਨ ਦਾ ਹੈ। ਕੁਝ ਸੰਗੀਤਕਾਰਾਂ ਨੇ ਇਸ ਨੂੰ ਸ਼ਾਮ ਵੇਲੇ ਦਾ ਰਾਗ ਮੰਨਿਆ ਹੈ। ਇਹ ਰਾਗ ਭਾਵੇਂ ਬਹੁਤ ਪ੍ਰਾਚੀਨ ਹੈ, ਪਰ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਇਕ ਪ੍ਰਕਾਰ ਦਾ ਮੌਲਿਕ ਰੂਪ ਪ੍ਰਦਾਨ ਕੀਤਾ ਹੈ। ਇਹ ਅਕਸਰ ਭੈਰਵ, ਟੋਡੀ ਅਤੇ ਰਾਮਕਲੀ ਦੇ ਸੰਜੋਗ ਨਾਲ ਬਣਦਾ ਹੈ। 'ਰਾਗਮਾਲਾ' ਵਿਚ ਇਸ ਦਾ ਨਾਂ ਨਹੀਂ ਲਿਖਿਆ। ਇਸ ਦੇ ਨਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਇਹ ਕਿਸੇ ਸਰਦ ਇਲਾਕੇ ਦੀ ਉਪਜ ਹੈ। ਇਸ ਵਿਚ ਆਮ ਤੌਰ 'ਤੇ ਵਿਯੋਗ ਦੀਆਂ ਭਾਵਨਾਵਾਂ ਦਾ ਪ੍ਰਗਟਾਵਾ ਹੋਇਆ ਹੈ। ਪਰ ਕਈ ਪ੍ਰਾਚੀਨ ਗ੍ਰੰਥਾਂ ਵਿਚ ਇਸ ਨੂੰ ਵੀਰ-ਰਸ ਵਾਲਾ ਰਾਗ ਮੰਨਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ 22ਵੇਂ ਨੰਬਰ 'ਤੇ ਆਇਆ ਹੈ।

*ਕੇਦਾਰਾ ਰਾਗ :* ਇਹ ਬਹੁਤ ਪ੍ਰਾਚੀਨ ਰਾਗ ਹੈ। ਭਾਰਤੀ ਸੰਗੀਤ ਗ੍ਰੰਥਾਂ ਵਿਚ ਇਸ ਦਾ ਆਮ ਵਰਣਨ ਹੋਇਆ ਹੈ। ਇਸ ਦੇ ਸਰੂਪ ਸੰਬੰਧੀ ਵਿਦਵਾਨਾਂ ਵਿਚ ਮਤਭੇਦ ਹੈ। ਇਕ ਮਤ ਅਨੁਸਾਰ ਇਸ ਨੂੰ ਕਲਿਆਣ ਠਾਟ ਦਾ ਇਕ ਸੰਪੂਰਣ ਰਾਗ ਮੰਨਿਆ ਜਾਂਦਾ ਹੈ ਅਤੇ ਦੂਜੇ ਮਤ ਵਾਲਿਆਂ ਨੇ ਇਸ ਨੂੰ ਮੇਘ ਰਾਗ ਦਾ ਪੁੱਤਰ ਅਤੇ ਨਟ ਰਾਗ ਦੀ ਇਕ ਰਾਗਨੀ ਦਸਿਆ ਹੈ। ਇਸ ਨੂੰ ਰਾਤ ਦੇ ਦੂਜੇ ਪਹਿਰ ਵਿਚ ਗਾਉਣ ਦਾ ਨਿਯਮ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ 23ਵੇਂ ਕ੍ਰਮ ਉਤੇ ਦਰਜ ਹੈ।

ਇਸ ਦੇ ਮਹੱਤਵ ਉਤੇ ਪ੍ਰਕਾਸ਼ ਪਾਂਦੇ ਹੋਇਆਂ ਗੁਰੂ ਅਮਰਦਾਸ ਜੀ ਨੇ ਲਿਖਿਆ ਹੈ—*ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ। ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ।* (ਗੁ.ਗ੍ਰੰ.1087)।

*ਭੈਰਉ ਰਾਗ :* ਇਸ ਨੂੰ ਭਗਤੀ ਭਾਵਨਾ ਨੂੰ ਪ੍ਰਗਟਾਉਣ ਵਾਲਾ ਮੁੱਖ ਰਾਗ ਮੰਨਿਆ ਗਿਆ ਹੈ। ਇਸ ਲਈ ਇਸ ਦੇ ਗਾਉਣ ਦਾ ਵੇਲਾ ਪ੍ਰਭਾਤ ਹੈ। ਇਹ ਸੰਪੂਰਣ ਜਾਤਿ ਦਾ ਮਾਰਗੀ ਰਾਗ ਹੈ ਅਤੇ ਇਸ ਦੀ ਗਿਣਤੀ ਛੇ ਹੋਰਨਾਂ ਰਾਗਾਂ ਵਿਚ ਵੀ ਹੁੰਦੀ ਹੈ। ਇਸ ਨੂੰ 'ਰਾਗਮਾਲਾ' ਵਿਚ ਪਹਿਲਾ ਸਥਾਨ ਮਿਲਿਆ ਹੈ। ਇਸ ਦੀ ਰਚਨਾ ਕੁਝ ਵਿਦਵਾਨਾਂ ਅਨੁਸਾਰ ਰਾਮਕਲੀ, ਟੋਡੀ ਅਤੇ ਗਉੜੀ ਦੇ ਸੰਯੋਗ ਨਾਲ ਹੋਈ ਹੈ। ਇਸ ਦੀ ਪ੍ਰਕ੍ਰਿਤੀ ਗੰਭੀਰ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ 24ਵਾਂ ਹੈ।

*ਬਸੰਤ ਰਾਗ :* ਇਹ ਬਹੁਤ ਪੁਰਾਤਨ ਅਤੇ ਪ੍ਰਸਿੱਧ ਰਾਗ ਮੰਨਿਆ ਗਿਆ ਹੈ। ਇਹ ਪੂਰਬੀ ਠਾਟ ਦਾ ਸੰਪੂਰਣ ਰਾਗ ਹੈ। 'ਰਾਗਮਾਲਾ' ਵਿਚ ਇਸ ਨੂੰ ਹਿੰਡੋਲ ਦਾ ਪੁੱਤਰ ਲਿਖਿਆ ਗਿਆ ਹੈ। ਇਸ ਦਾ ਸੰਬੰਧ ਬਸੰਤ ਰੁਤ ਨਾਲ ਹੈ। ਇਸ ਦੇ ਗਾਉਣ ਦਾ ਵਿਧਾਨ ਰਾਤ ਵੇਲੇ ਹੈ। ਰੁਤ ਦੇ ਪ੍ਰਭਾਵ ਕਾਰਣ ਇਸ ਵਿਚ ਹਰਿ-ਭਗਤੀ ਲਈ ਉਲਾਸ ਦੀ ਭਾਵਨਾ ਅਧਿਕ ਹੈ। ਇਸ ਦਾ ਇਕ ਭੇਦ ਬਸੰਤ-ਹਿੰਡੋਲ ਵੀ ਹੈ। ਗੁਰਮਤਿ ਸੰਗੀਤ ਵਿਚ ਬਸੰਤ ਰੁਤ ਦੇ ਖੇੜੇ ਨੂੰ ਅਧਿਆਤਮਿਕ ਆਨੰਦ ਦੀ ਅਨੁਭੂਤੀ ਨਾਲ ਜੋੜ ਕੇ ਇਸ ਨੂੰ ਨਿਵੇਕਲਾ ਸਥਾਨ ਪ੍ਰਦਾਨ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਕ੍ਰਮ 25ਵਾਂ ਹੈ।

ਗੁਰੂ ਅਮਰਦਾਸ ਜੀ ਨੇ ਬਸੰਤ ਰੁਤ ਬਾਰੇ ਲਿਖਿਆ ਹੈ—*ਬਨਸਪਤਿ ਮਉਲੀ ਚੜਿਆ ਬਸੰਤੁ। ਇਹੁ ਮਨੁ ਮਉਲਿਆ ਸਤਿਗੁਰੂ ਸੰਗਿ।* (ਗੁ.ਗ੍ਰੰ.1176)।

*ਸਾਰੰਗ ਰਾਗ :* ਇਸ ਨੂੰ ਕਾਫ਼ੀ ਠਾਟ ਦਾ ਔੜਵ ਖਾੜਵ ਰਾਗ ਕਿਹਾ ਜਾਂਦਾ ਹੈ, ਪਰ 'ਰਾਗਮਾਲਾ' ਵਿਚ ਇਸ ਨੂੰ ਸਿਰੀ ਰਾਗ ਦਾ ਪੁੱਤਰ ਮੰਨਿਆ ਗਿਆ ਹੈ। ਇਸ ਨੂੰ ਕੁਝ ਸੰਗੀਤਕਾਰਾਂ ਨੇ ਮੇਘ ਦਾ ਪੁੱਤਰ ਵੀ ਕਿਹਾ ਹੈ। ਭਾਰਤੀ ਸੰਗੀਤ ਪਰੰਪਰਾ ਵਿਚ ਬਹੁਤ ਪਹਿਲਾਂ ਤੋਂ ਇਹ ਰਾਗ ਪ੍ਰਚਲਿਤ ਰਿਹਾ ਹੈ। ਇਸ ਨੂੰ ਦੁਪਹਿਰ ਵੇਲੇ ਗਾਉਣ ਦੀ ਵਿਵਸਥਾ ਹੈ। ਇਸ ਦਾ ਵਿਧਾਨ ਲੋਕ-ਗੀਤਾਂ ਦੀ ਪਰੰਪਰਾ ਵਿਚ ਹੋਇਆ ਹੈ। ਇਸ ਦੇ ਕਈ ਭੇਦ ਵੀ ਪ੍ਰਚਲਿਤ

ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਹ ਛਬੀਹਵੇਂ ਕ੍ਰਮ ਤੇ ਦਰਜ ਹੈ।

*ਮਲਾਰ ਰਾਗ :* ਇਸ ਨੂੰ ਕਮਾਚ ਠਾਟ ਦਾ ਔੜਵ ਰਾਗ ਕਿਹਾ ਜਾਂਦਾ ਹੈ। 'ਰਾਗਮਾਲਾ' ਅਨੁਸਾਰ ਇਹ ਮੇਘ ਰਾਗ ਦੀ ਰਾਗਨੀ ਹੈ। ਇਸ ਦੀ ਸਿਰਜਨਾ ਮੇਘ, ਗੌਂਡ ਅਤੇ ਸਾਰੰਗ ਦੇ ਸੰਯੋਗ ਨਾਲ ਹੁੰਦੀ ਹੈ। ਇਸ ਰਾਗ ਦਾ ਸੰਬੰਧ ਵਰਸ਼ਾ ਰੁਤ ਨਾਲ ਹੈ, ਇਸ ਲਈ ਇਸ ਦਾ ਵਾਤਾਵਰਣ ਵਰਸ਼ਾ ਅਤੇ ਪ੍ਰਕ੍ਰਿਤੀ ਨਾਲ ਸੰਬੰਧਿਤ ਹੈ। ਵਰਸ਼ਾ ਰੁਤ ਤੋਂ ਬਿਨਾ ਇਸ ਦੇ ਗਾਉਣ ਦਾ ਸਮਾਂ ਅੱਧ ਰਾਤ ਵੀ ਹੈ। ਇਸ ਵਿਚ ਭਗਤੀ ਰਸ ਵਾਲੇ ਪਦ ਅਧਿਕ ਗਾਏ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਕ੍ਰਮ 27ਵਾਂ ਹੈ।

ਗੁਰੂ ਗ੍ਰੰਥ ਸਾਹਿਬ ਇਸ ਰਾਗ ਬਾਰੇ ਦੋ ਗੁਰ-ਵਾਕ ਹਨ— (1) *ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ।* (ਗੁ.ਗ੍ਰੰ.1285); (2) *ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ।* (ਗੁ.ਗ੍ਰੰ.1283)।

*ਕਾਨੜਾ ਰਾਗ :* ਇਹ ਇਕ ਪੁਰਾਤਨ ਰਾਗ ਹੈ। ਸੰਗੀਤਕਾਰਾਂ ਦੀ ਇਸ ਨੂੰ ਗਾਉਣ ਵਿਚ ਵਿਸ਼ੇਸ਼ ਰੁਚੀ ਹੈ। ਅਕਬਰ ਦੇ ਦਰਬਾਰੀ ਸੰਗੀਤਕਾਰ ਤਾਨਸੈਨ ਨੇ ਇਸ ਵਿਚ ਕਾਫ਼ੀ ਸੁਧਾਰ ਕੀਤਾ। ਫਲਸਰੂਪ ਉਸ ਦੁਆਰਾ ਗਾਏ ਇਸ ਰਾਗ ਨੂੰ 'ਦਰਬਾਰੀ ਕਾਨੜਾ' ਕਿਹਾ ਜਾਣ ਲਗਾ। ਉਂਜ ਇਹ ਆਸਾਵਰੀ ਠਾਟ ਦਾ ਖਾੜਵ ਸੰਪੂਰਣ ਰਾਗ ਹੈ। ਇਸ ਦੇ ਗਾਉਣ ਦਾ ਸਮਾਂ ਅੱਧੀ ਰਾਤ ਮੰਨਿਆ ਜਾਂਦਾ ਹੈ। ਇਸ ਦੇ ਸੰਗੀਤਕਾਰਾਂ ਨੇ ਕਈ ਭੇਦ ਦਸੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਹ 28ਵੇਂ ਨੰਬਰ ਉਤੇ ਦਰਜ ਹੈ।

*ਕਲਿਆਨ ਰਾਗ :* ਇਸ ਰਾਗ ਨੂੰ ਕਲਿਆਨ ਠਾਟ ਦੀ ਔੜਵ ਸੰਪੂਰਣ ਰਾਗਨੀ ਮੰਨਿਆ ਜਾਂਦਾ ਹੈ। ਇਹ ਬਹੁਤ ਪੁਰਾਣਾ ਅਤੇ ਪ੍ਰਸਿੱਧ ਰਾਗ ਹੈ ਅਤੇ ਇਸ ਦਾ ਸਰੂਪ ਮਧੁਰ ਹੈ। ਇਸ ਕਰਕੇ ਇਸ ਨੂੰ ਭਗਤੀ-ਭਾਵਨਾ ਵਾਲਿਆਂ ਪਦਿਆਂ ਲਈ ਉਚੇਚੇ ਤੌਰ 'ਤੇ ਵਰਤਿਆ ਜਾਂਦਾ ਹੈ। ਇਸ ਨੂੰ ਰਾਤ ਦੇ ਪਹਿਲੇ ਪਹਿਰ ਵਿਚ ਗਾਇਆ ਜਾਂਦਾ ਹੈ। ਇਸ ਦਾ ਇਕ ਭੇਦ ਕਲਿਆਨ ਭੋਪਾਲੀ ਵੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ 29ਵੇਂ ਕ੍ਰਮ ਉਤੇ ਰਖਿਆ ਗਿਆ ਹੈ।

*ਪ੍ਰਭਾਤੀ ਰਾਗ :* ਇਸ ਰਾਗ ਦੀ ਸਿਰਜਨਾ ਕਈ ਰਾਗਾਂ ਦੇ ਸੰਯੋਗ ਨਾਲ ਹੁੰਦੀ ਹੈ ਜਿਵੇਂ ਭੈਰਵ, ਰਾਮਕਲੀ, ਕਲਿੰਗੜਾ, ਲਲਿਤ, ਆਸਾ ਆਦਿ। 'ਰਾਗਮਾਲਾ' ਵਿਚ ਇਸ ਦਾ ਉੱਲੇਖ ਨਹੀਂ ਹੈ। ਇਹ ਭੈਰਵ ਠਾਟ ਦੀ ਸੰਪੂਰਣ ਰਾਗਨੀ ਹੈ ਅਤੇ ਇਸ ਦੇ ਗਾਉਣ ਦਾ ਸਮਾਂ ਸਵੇਰ ਦਾ ਪਹਿਲਾ ਪਹਿਰ ਹੈ। ਇਸ ਦੇ ਕਈ ਭੇਦ ਵੀ ਹਨ, ਜਿਵੇਂ ਪ੍ਰਭਾਤੀ ਦੱਖਣੀ, ਪ੍ਰਭਾਤੀ ਬਿਭਾਸ ਅਤੇ ਬਿਭਾਸ ਪ੍ਰਭਾਤੀ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਤੀਹਵਾਂ ਨੰਬਰ ਹੈ।

*ਜੈਜਾਵੰਤੀ ਰਾਗ :* ਇਸ ਰਾਗ ਵਿਚ ਕੇਵਲ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਰਚੀ ਹੋਈ ਮਿਲਦੀ ਹੈ ਜੋ ਦਸਮ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਅੰਤਿਮ ਰੂਪ ਦੇਣ ਲਈ ਸੰਕਲਿਤ ਕਰਵਾਈ ਸੀ। ਇਹ ਕਮਾਚ ਠਾਟ ਦੀ ਸੰਪੂਰਣ ਜਾਤਿ ਦੀ ਰਾਗਨੀ ਹੈ। ਇਹ ਬਹੁਤ ਪੁਰਾਤਨ ਰਾਗ ਹੈ ਅਤੇ ਇਸ ਨੂੰ ਸੋਰਠ ਅੰਗ ਅਤੇ ਬਾਗੇਸ਼ਰੀ ਅੰਗ ਤੋਂ ਗਾਇਆ ਜਾਂਦਾ ਹੈ। ਇਸ ਦੇ ਗਾਉਣ ਦਾ ਵੇਲਾ ਕੁਝ ਸੰਗੀਤਕਾਰਾਂ ਨੇ ਪ੍ਰਭਾਤ ਦਸਿਆ ਹੈ ਅਤੇ ਕੁਝ ਨੇ ਰਾਤ ਦਾ ਦੂਜਾ ਪਹਿਰ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਕ੍ਰਮ 31ਵਾਂ ਹੈ।

**ਰਾਗ ਬੱਧ ਬਾਣੀ :** ਇਸ ਤੋਂ ਭਾਵ ਹੈ ਉਹ ਬਾਣੀ ਜਿਸ ਨੂੰ 31 ਰਾਗਾਂ ਅਧੀਨ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ ਗਿਆ ਹੈ। ਇਸ ਦਾ ਕ੍ਰਮ ਲਗਭਗ ਇਸ ਪ੍ਰਕਾਰ ਹੈ— ਚਉਪਦੇ, ਅਸ਼ਟਪਦੀਆਂ, ਸੁਤੰਤਰ ਬਾਣੀਆਂ, ਛੰਤ, ਵਾਰਾਂ, ਭਗਤ-ਬਾਣੀ। ਰਾਗ-ਬੱਧਤਾ ਨਾਲ ਬਾਣੀ ਕੀਰਤਨ ਕਰਨ ਯੋਗ ਬਣਦੀ ਹੈ। ਸੰਗੀਤ ਰਾਹੀਂ ਮਨ ਨੂੰ ਸਥਿਰ ਕੀਤਾ ਜਾ ਸਕਦਾ ਹੈ। ਇਹ ਸਾਰੀਆਂ ਕੋਮਲ ਕਲਾਵਾਂ ਨਾਲੋਂ ਅਧਿਕ ਪ੍ਰਭਾਵਸ਼ਾਲੀ ਹੈ। ਇਸ ਨਾਲ ਕਠੋਰ ਹਿਰਦਾ ਕੋਮਲ ਹੁੰਦਾ ਹੈ, ਅੰਦਰ ਦੀ ਮੈਲ ਧੁਲਦੀ ਹੈ, ਜੀਵਨ ਵਿਚਲੀ ਉਪਰਾਮਤਾ ਖ਼ਤਮ ਹੁੰਦੀ ਹੈ, ਚਿੱਤ ਪਰਮਾਤਮਾ ਵਿਚ ਟਿਕਦਾ ਹੈ। ਮਨੁੱਖ ਤਾਂ ਕੀ ਪਸ਼ੂ-ਪੰਛੀ ਵੀ ਕੀਲੇ ਜਾਂਦੇ ਹਨ, ਸੁੱਧ-ਬੁੱਧ ਭੁਲ ਕੇ ਕਈ ਵਾਰ ਆਪਣੇ ਪ੍ਰਾਣ ਵੀ ਤਿਆਗ ਦਿੰਦੇ ਹਨ— *ਨਾਦ ਭ੍ਰਮੇ ਜੈਸੇ ਮਿਰਗਾਏ। ਪ੍ਰਾਣ ਤਜੇ ਵਾ ਕੋ ਧਿਆਨੁ ਨ ਜਾਏ।* (ਗੁ.ਗ੍ਰੰ.873)।

ਅਸਲ ਵਿਚ, ਮਨੁੱਖ ਦੀ ਸੰਗੀਤ ਪ੍ਰਤਿ ਵਿਸ਼ੇਸ਼ ਖਿਚ ਹੈ ਕਿਉਂਕਿ ਇਸ ਦੀ ਵਿਆਪਕਤਾ ਦਾ ਖੇਤਰ ਸਮੁੱਚਾ

ਜਗਤ ਹੈ। ਸਾਰੇ ਬ੍ਰਹਮੰਡ ਦੀ ਹਰ ਇਕ ਵਸਤੂ ਵਿਚੋਂ ਇਲਾਹੀ ਸੰਗੀਤ ਦੀ ਧੁਨਿ ਨਿਕਲ ਰਹੀ ਹੈ। *ਘਟ ਘਟ ਵਾਜਹਿ ਨਾਦ* ਤੋਂ ਇਹ ਗੱਲ ਭਲੀ-ਭਾਂਤ ਸਪੱਸ਼ਟ ਹੈ। ਗੁਰੂ ਸਾਹਿਬਾਨ ਇਸ ਭੇਦ ਨੂੰ ਜਾਣਦੇ ਸਨ ਕਿ ਮਨੁੱਖ ਦੀ ਆਤਮਾ ਦੇ ਸਾਜ਼ ਨੂੰ ਸੁਰ ਕਰਨ ਲਈ ਖ਼ੁਸ਼ਕ ਗਿਆਨ ਦੀ ਨਹੀਂ, ਭਗਤੀ-ਮਈ ਕੀਰਤਨ ਦੀ ਲੋੜ ਹੈ। ਗੁਰੂ ਨਾਨਕ ਦੇਵ ਜੀ ਨੇ ਜਦੋਂ ਰਬਾਬ ਦੀ ਧੁਨਿ ਨਾਲ ਇਕ-ਸੁਰ ਕਰਕੇ 'ਧੁਰ ਕੀ ਬਾਣੀ' ਨੂੰ ਗਾਇਆ ਤਾਂ ਕਹਿੰਦੇ ਹਨ, ਸਾਰਾ ਵਾਤਾਵਰਣ ਭਗਤੀ-ਰਸ ਨਾਲ ਭਰਪੂਰ ਹੋ ਗਿਆ, ਪਸ਼ੂ-ਪੰਛੀ ਵੀ ਮੁਗਧ ਹੋ ਗਏ, ਜੜ ਵਸਤੂਆਂ ਵਿਚ ਚੇਤਨਾ ਆ ਗਈ ਅਤੇ ਚੇਤਨ ਵਸਤੂਆਂ ਮਸਤੀ ਨਾਲ ਝੂੰਮ ਉਠੀਆਂ।

ਸੰਗੀਤ ਦਾ ਸਮੇਂ ਨਾਲ ਨਿਕਟ ਸੰਬੰਧ ਹੈ। ਹਰ ਵਿਅਕਤੀ ਦੀ ਮਨੋ-ਦਸ਼ਾ ਸਵੇਰ, ਦੁਪਹਿਰ, ਸ਼ਾਮ, ਰਾਤ ਨੂੰ ਬਦਲਦੀ ਰਹਿੰਦੀ ਹੈ। ਇਸ ਲਈ ਸਰੋਤਾ ਦੇ ਮਨ ਉਤੇ ਸਹੀ ਢੰਗ ਦਾ ਪ੍ਰਭਾਵ ਪਾਉਣ ਲਈ ਸੰਗੀਤਕਾਰਾਂ ਨੇ ਰਾਗਾਂ ਦੇ ਗਾਉਣ ਦਾ ਸਮਾਂ ਨਿਸਚਿਤ ਕੀਤਾ ਹੈ। ਇਸ ਤੋਂ ਇਲਾਵਾ ਰੁਤ ਦੀ ਬਦਲੀ ਦੀ ਦ੍ਰਿਸ਼ਟੀ ਤੋਂ ਵੀ ਰਾਗਾਂ ਦੇ ਗਾਏ ਜਾਣ ਦੇ ਨਿਯਮ ਹਨ। ਗੁਰੂ ਗ੍ਰੰਥ ਸਾਹਿਬ ਦੇ ਰਾਗ ਸਮੇਂ ਅਤੇ ਰੁਤ ਦੋਹਾਂ ਦੀਆਂ ਸੀਮਾਵਾਂ ਵਿਚ ਬੰਨ੍ਹੇ ਹੋਏ ਹਨ। ਇਥੇ ਧਿਆਨ ਯੋਗ ਗੱਲ ਇਹ ਹੈ ਕਿ ਕਿਸੇ ਇਕ ਰਾਗ ਦਾ ਪਦ ਕੇਵਲ ਉਸੇ ਰਾਗ ਵਿਚ ਠੀਕ ਢੰਗ ਨਾਲ ਗਾਇਆ ਜਾ ਸਕਦਾ ਹੈ, ਕਿਸੇ ਹੋਰ ਰਾਗ ਵਿਚ ਗਾਉਣ ਨਾਲ ਉਸ ਦਾ ਸਹੀ ਪ੍ਰਭਾਵ ਪੈ ਸਕਣਾ ਸੰਭਵ ਨਹੀਂ ਹੈ।

ਗੁਰੂ ਸਾਹਿਬਾਨ ਨੇ ਰਾਗਾਂ ਦੇ ਵਿਧਾਨ ਵੇਲੇ ਜਿਥੇ ਇਕ ਪਾਸੇ ਸੰਗੀਤ ਦੀਆਂ ਉੱਤਰੀ ਅਤੇ ਦੱਖਣੀ ਰੀਤੀਆਂ ਦਾ ਸੰਯੋਗ ਕੀਤਾ ਹੈ, ਉਥੇ ਮਾਰਗੀ ਅਤੇ ਦੇਸੀ ਰਾਗਾਂ ਨੂੰ ਵੀ ਪਰਸਪਰ ਮਿਲਾਇਆ ਹੈ ਅਤੇ ਸਾਮੀ ਅਤੇ ਭਾਰਤੀ ਸਭਿਆਚਾਰਾਂ ਦਾ ਵੀ ਸਮਨਵੈ ਕੀਤਾ ਹੈ। ਇਸ ਤੋਂ ਇਲਾਵ, ਕੁਝ ਰਾਗਾਂ ਦੇ ਆਪਸੀ ਮੇਲ ਨਾਲ 31 ਰਾਗਾਂ ਤੋਂ ਇਲਾਵਾ 27 ਹੋਰ ਰਾਗਾਂ ਦਾ ਵਿਧਾਨ ਵੀ ਕੀਤਾ ਹੈ। ਅਜਿਹਾ ਕਰਨਾ ਗੁਰਬਾਣੀ ਸੰਗੀਤ ਦੀ ਮੌਲਿਕਤਾ ਹੈ।

ਰਾਗ-ਬੱਧ ਬਾਣੀ ਵਿਚ 'ਮਹਲਾ' ਅੰਕਾਂ ਦੇ ਨਾਲ 'ਘਰ' ਅੰਕ ਵੀ ਦਿੱਤੇ ਮਿਲਦੇ ਹਨ। ਇਨ੍ਹਾਂ ਦੀ ਗਿਣਤੀ 17 ਹੈ। 'ਘਰ' ਅਸਲ ਵਿਚ, ਤਾਲ ਦਾ ਸੂਚਕ ਹੈ। ਕੁਝ ਵਿਦਵਾਨ ਇਸ ਮਤ ਦੇ ਹਨ ਕਿ ਈਰਾਨੀ ਸੰਗੀਤ ਵਿਚ ਤਾਲ ਦੀ ਪਾਬੰਦੀ ਲਈ ਜੋ 'ਗਾਹ' ਸ਼ਬਦ ਵਰਤਿਆ ਜਾਂਦਾ ਹੈ, ਉਹੀ ਇਥੇ 'ਘਰ' ਦੇ ਰੂਪ ਵਿਚ ਆਇਆ ਹੈ। ਇਸ ਤਰ੍ਹਾਂ ਵਖਰੇ ਵਖਰੇ ਤਾਲਾਂ ਵਲ ਸੰਕੇਤ ਕਰਨ ਲਈ ਘਰ-ਅੰਕ ਲਿਖੇ ਗਏ ਹਨ।

ਰਾਗਬੱਧ ਬਾਣੀ ਵਿਚ ਚਉਪਦਿਆਂ ਜਾਂ ਅਸ਼ਟਪਦੀਆਂ ਦੇ ਪਹਿਲੇ ਪਦ ਤੋਂ ਪਹਿਲਾਂ ਜਾਂ ਬਾਦ ਇਕ ਜਾਂ ਦੋ ਤੁਕਾਂ 'ਰਹਾਉ' ਦੀਆਂ ਲਿਖੀਆਂ ਹੁੰਦੀਆਂ ਹਨ। ਭਾਰਤੀ ਸੰਗੀਤ-ਸ਼ਾਸਤ੍ਰ ਵਿਚ ਇਸ ਨੂੰ 'ਟੇਕ' ਕਿਹਾ ਜਾਂਦਾ ਹੈ। ਇਸ ਦਾ ਭਾਵ ਹੈ ਠਹਿਰਣਾ, ਰੁਕਣਾ। ਬਾਣੀਕਾਰਾਂ ਨੇ ਪਦਿਆਂ ਦੇ ਭਾਵਾਂ ਨੂੰ 'ਸਾਰਾਂਸ਼' ਰੂਪ ਵਿਚ 'ਰਹਾਉ' ਵਿਚ ਬੰਨ੍ਹਿਆ ਹੈ। ਇਸ ਤਰ੍ਹਾਂ ਰਹਾਉ ਦੀਆਂ ਤੁਕਾਂ ਕੇਂਦਰੀ ਭਾਵ ਦੀਆਂ ਸੂਚਕ ਹਨ। ਕਈ ਵੱਡੀਆਂ ਬਾਣੀਆਂ ਵਿਚ ਵੀ ਰਹਾਉ ਦੀਆਂ ਤੁਕਾਂ ਮਿਲ ਜਾਂਦੀਆਂ ਹਨ। ਉਥੇ ਇਹ ਉਸ ਬਾਣੀ ਦੇ ਕੇਂਦਰੀ ਭਾਵ ਦੀਆਂ ਸੂਚਕ ਹਨ, ਜਿਵੇਂ 'ਸੁਖਮਨੀ' ਜਾਂ 'ਸਿਧ-ਗੋਸਟਿ' ਵਿਚ। ਕਈ ਸ਼ਬਦਾਂ ਨਾਲ ਇਕ ਤੋਂ ਅਧਿਕ 'ਰਹਾਉ' ਵੀ ਲਿਖੇ ਹਨ ਜੋ ਪਹਿਲੇ ਰਹਾਉ ਦੇ ਭਾਵ ਦੀ ਪੁਸ਼ਟੀ, ਸਪੱਸ਼ਟਤਾ ਜਾਂ ਪ੍ਰਤਿ-ਉੱਤਰ ਦੀ ਭੂਮਿਕਾ ਨਿਭਾਉਂਦੇ ਹਨ।

**ਰਾਗਮਾਲਾ** : ਇਸ ਤੋਂ ਭਾਵ ਹੈ ਉਹ ਰਚਨਾ ਜਿਸ ਵਿਚ ਰਾਗਾਂ ਦੇ ਨਾਂ ਕ੍ਰਮਵਾਰ ਦਰਜ ਹੋਣ। ਗੁਰੂ ਗ੍ਰੰਥ ਸਾਹਿਬ ਦੇ ਅੰਤ ਉਤੇ ਇਸ ਨਾਂ ਦੀ ਇਕ ਰਚਨਾ ਦਰਜ ਹੈ। ਇਸ ਵਿਚ ਪੰਜ ਦੋਹਿਰੇ ਹਨ ਜਿਨ੍ਹਾਂ ਵਿਚੋਂ ਹਰ ਇਕ ਨੂੰ ਅੰਤ ਉਤੇ ਕੇਵਲ '੧' ਅੰਕ ਦਿੱਤਾ ਗਿਆ ਹੈ। ਪਹਿਲੇ, ਦੂਜੇ ਅਤੇ ਤੀਜੇ ਦੋਹਰਿਆਂ ਤੋਂ ਪਹਿਲਾਂ ਦਸ ਦਸ ਤੁਕਾਂ ਦਾ ਇਕ ਇਕ ਪਉੜੀ-ਜੁੱਟ ਹੈ, ਚੌਥੇ ਨਾਲ ਚਾਰ ਅਤੇ ਛੇ ਤੁਕਾਂ ਦੇ ਦੋ ਜੁੱਟ ਹਨ ਅਤੇ ਪੰਜਵੇਂ ਨਾਲ ਛੇ ਅਤੇ ਚਾਰ ਤੁਕਾਂ ਦੇ ਦੋ ਜੁੱਟ ਹਨ। ਇਸ ਵਿਚਲੀ ਪਦਿਆਂ ਦੀ ਅੰਕ-ਗਣਨਾ ਦਾ ਮੇਲ ਗ੍ਰੰਥ ਸਾਹਿਬ ਦੀ ਵਿਧੀ ਅਨੁਸਾਰ ਨਹੀਂ ਹੈ।

ਇਥੇ ਦੂਜੀ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਇਸ ਵਿਚ ਰਚੈਤਾ ਦੇ ਨਾਂ ਦਾ ਸੰਕੇਤ ਨਹੀਂ ਦਿੱਤਾ ਗਿਆ। ਇਸ ਲਈ ਇਸ ਦਾ ਕਰਤ੍ਰਿਤਵ ਸੰਦਿਗਧ ਹੈ। ਕਰਤਾਰਪੁਰੀ ਬੀੜ ਵਿਚ ਵੀ ਇਹ ਅੰਕਿਤ ਹੈ। 'ਰਹਿਤ-ਮਰਯਾਦਾ' ਪੁਸਤਿਕਾ ਅਨੁਸਾਰ ਇਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਸ਼ਾਮਲ ਕਰਨ ਲਈ ਕਿਹਾ ਗਿਆ ਹੈ, ਪਰ

ਬਾਣੀ ਦਾ ਭੋਗ 'ਮੁਦਾਵਣੀ' ਜਾਂ 'ਰਾਗਮਾਲਾ' ਉਤੇ ਇਲਾਕਾਈ ਪ੍ਰਥਾਵਾਂ ਅਨੁਸਾਰ ਪਾਉਣ ਦਾ ਸੁਝਾਉ ਹੈ।

ਇਸ ਰਾਗਮਾਲਾ ਦਾ ਵਿਸ਼ਾ ਹੈ ਰਾਗ-ਰਾਗਨੀਆਂ ਦੀ ਸੂਚੀ ਦੇਣਾ। ਇਸ ਵਿਚ ਕੁਲ ਛੇ ਰਾਗਾਂ ਦੇ ਨਾਂ (ਭੈਰਉ, ਮਾਲਕਉਸ, ਹਿੰਡੋਲ, ਦੀਪਕ, ਸਿਰੀ ਅਤੇ ਮੇਘ) ਦੇ ਕੇ ਫਿਰ ਹਰ ਇਕ ਰਾਗ ਦੀਆਂ ਪੰਜ ਪੰਜ ਰਾਗਨੀਆਂ ਅਤੇ ਅੱਠ ਅੱਠ ਪੁੱਤਰਾਂ ਦੇ ਨਾਂਵਾਂ ਦਾ ਜ਼ਿਕਰ ਕੀਤਾ ਗਿਆ ਹੈ। ਇਨ੍ਹਾਂ ਦਾ ਕੁਲ ਜੋੜ 84 ਬਣਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 31 ਰਾਗ ਦਰਜ ਹਨ। ਕੁਝ ਰਾਗਾਂ ਵਿਚ ਹੋਰਨਾਂ ਰਾਗਾਂ ਨਾਲ ਰਲਾ ਕੇ ਗਾਉਣ ਦੇ ਵੀ ਸੰਕੇਤ ਹਨ। ਇਸ ਤਰ੍ਹਾਂ ਭਾਵੇਂ ਰਾਗਾਂ ਦੀ ਗਿਣਤੀ 31 ਤੋਂ ਵੱਧ ਹੋ ਜਾਂਦੀ ਹੈ, ਪਰ ਕਿਸੇ ਸੂਰਤ ਵਿਚ ਉਹ 84 ਨਹੀਂ ਬਣਦੀ। ਅਤੇ, ਹੈਰਾਨੀ ਦੀ ਗੱਲ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਕੁਝ ਰਾਗ ਇਸ 'ਰਾਗਮਾਲਾ' ਵਿਚ ਸ਼ਾਮਲ ਹੀ ਨਹੀਂ ਹੋਏ, ਜਿਵੇਂ ਮਾਝ, ਬਿਹਾਗੜਾ, ਵਡਹੰਸ, ਸੂਹੀ, ਰਾਮਕਲੀ, ਤੁਖਾਰੀ, ਪ੍ਰਭਾਤੀ, ਜੈਜਾਵੰਤੀ, ਆਦਿ। ਅਤੇ ਇਸ 'ਰਾਗਮਾਲਾ' ਦੇ ਅਨੇਕ ਰਾਗਾਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਜ਼ਿਕਰ ਤਕ ਨਹੀਂ ਹੋਇਆ ਜਿਵੇਂ ਮਾਲਕਉਸ, ਹਿੰਡੋਲ, ਦੀਪਕ, ਮੇਘ ਅਤੇ ਉਨ੍ਹਾਂ ਦੀਆਂ ਕਈਆਂ ਰਾਗਨੀਆਂ ਅਤੇ ਪੁੱਤਰ। ਇਸ ਤੋਂ ਸਪੱਸ਼ਟ ਹੈ ਕਿ ਰਾਗਮਾਲਾ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਰਾਗਾਂ ਦੀ ਸੂਚਕ ਨਹੀਂ। ਮਾਝ, ਵਡਹੰਸ, ਤੁਖਾਰੀ ਆਦਿ ਕਈ ਰਾਗ ਤਾਂ ਭਾਰਤੀ ਸੰਗੀਤ ਪਰੰਪਰਾ ਤੋਂ ਸੁਤੰਤਰ ਹਨ। ਇਹ ਰਾਗ ਭਾਰਤੀ ਸੰਗੀਤ ਨੂੰ ਗੁਰੂ ਗ੍ਰੰਥ ਸਾਹਿਬ ਦੀ ਮੌਲਿਕ ਦੇਣ ਹੈ।

ਭਾਰਤੀ ਸੰਗੀਤ ਦੇ ਵਿਕਾਸ ਦੌਰਾਨ ਕਈ ਮਤ ਪ੍ਰਚਲਿਤ ਹੋਏ ਹਨ। ਸਭ ਤੋਂ ਪਹਿਲਾਂ ਸ਼ੈਵ-ਮਤ ਵਿਕਸਿਤ ਹੋਇਆ। ਉਸ ਤੋਂ ਬਾਦ ਆਚਾਰਯ ਕਾਲੀ ਨਾਥ ਨੇ ਆਪਣਾ ਮਤ ਪ੍ਰਚਲਿਤ ਕੀਤਾ ਜਿਸ ਨੂੰ ਕ੍ਰਿਸ਼ਣ-ਮਤ ਵੀ ਕਿਹਾ ਜਾਂਦਾ ਹੈ ਅਤੇ ਜਿਸ ਦਾ ਪ੍ਰਚਾਰ ਖੇਤਰ ਅਧਿਕਤਰ ਬ੍ਰਜ ਅਤੇ ਪੰਜਾਬ ਰਿਹਾ ਹੈ। ਇਕ ਹੋਰ ਪ੍ਰਸਿੱਧ ਮਤ ਹੈ ਭਾਰਤ-ਮਤ ਜਿਸ ਦਾ ਪ੍ਰਚਲਨ ਭਰਤ ਮੁਨੀ ਨੇ ਕੀਤਾ ਅਤੇ ਜੋ ਪੱਛਮੀ ਭਾਰਤ ਵਿਚ ਪ੍ਰਚਲਿਤ ਰਿਹਾ। ਇਨ੍ਹਾਂ ਤੋਂ ਇਲਾਵਾ ਹਨੂਮਾਨ-ਮਤ, ਸਿੱਧ ਸਾਰਸੁਤ-ਮਤ, ਰਾਗਾਰਨਵ-ਮਤ ਵੀ ਪ੍ਰਚਲਿਤ ਹੋਏ ਹਨ।

ਉਕਤ ਮਤਾਂ ਨਾਲ ਸੰਬੰਧਿਤ ਕਈ ਰਾਗਮਾਲਾਵਾਂ ਪ੍ਰਚਲਿਤ ਹੋਈਆਂ ਅਤੇ ਸਾਰੀਆਂ ਵਿਚ ਛੇ ਮੁੱਖ ਰਾਗ (ਭੈਰਉ, ਮਾਲਕਉਸ, ਹਿੰਡੋਲ, ਦੀਪਕ, ਸਿਰੀ ਅਤੇ ਮੇਘ) ਮੰਨੇ ਗਏ ਹਨ, ਸਿਵਾਏ ਸਾਰਸੁਤ-ਮਤ ਦੇ ਜਿਸ ਵਿਚ ਸੱਤ ਮੁੱਖ ਰਾਗ ਦਸੇ ਗਏ ਹਨ।

ਇਨ੍ਹਾਂ ਛੇ ਰਾਗਾਂ ਦੀਆਂ ਆਮ ਤੌਰ 'ਤੇ ਤੀਹ ਪਤਨੀਆਂ (ਰਾਗਨੀਆਂ) ਅਤੇ 48 ਪੁੱਤਰ (ਉਪ-ਰਾਗ) ਦਸੇ ਗਏ ਹਨ। ਇਸ ਤਰ੍ਹਾਂ ਇਨ੍ਹਾਂ ਦੀ ਗਿਣਤੀ 84 ਬਣਦੀ ਹੈ। ਇਸ ਸੰਖਿਆ ਦਾ ਸੰਬੰਧ ਕਿਸੇ ਨ ਕਿਸੇ ਰੂਪ ਵਿਚ 84 ਸਿੱਧਾਂ ਜਾਂ 84 ਲੱਖ ਜੂਨਾਂ ਨਾਲ ਮੇਲ ਖਾਂਦਾ ਪ੍ਰਤੀਤ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗਮਾਲਾ ਉਪਰੋਕਤ ਮਤਾਂ ਦੀਆਂ ਰਾਗਮਾਲਾਵਾਂ ਤੋਂ ਬਹੁਤ ਵਖਰੀ ਤਰ੍ਹਾਂ ਦੀ ਨਹੀਂ ਹੈ। ਆਮ ਤੌਰ 'ਤੇ ਇਹ ਰਾਗਮਾਲਾ ਹਨੂਮਾਨ-ਮਤ ਦੇ ਅਧਿਕ ਨੇੜੇ ਦਸੀ ਜਾਂਦੀ ਹੈ। ਇਥੇ ਧਿਆਨ ਯੋਗ ਗੱਲ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਰਾਗ-ਅਨੁਸ਼ਾਸਨ ਵਿਚ ਰਾਗ ਅਤੇ ਰਾਗਨੀਆਂ ਵਿਚ ਕੋਈ ਅੰਤਰ ਨਹੀਂ ਦਰਸਾਇਆ ਗਿਆ। ਸਭ ਨੂੰ ਰਾਗ ਹੀ ਕਿਹਾ ਗਿਆ ਹੈ, ਕੋਈ ਕਿਸੇ ਦਾ ਪੁੱਤਰ ਅਥਵਾ ਪਤਨੀ ਨਹੀਂ ਹੈ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੇ ਰਾਗ-ਅਨੁਸ਼ਾਸਨ ਦੀ ਆਪਣੀ ਨਵੇਕਲੀ ਪਛਾਣ ਹੈ।

ਕੁਝ ਵਿਦਵਾਨਾਂ ਨੇ ਇਸ ਰਚਨਾ ਦੀ ਸਮਾਨਤਾ ਅਕਬਰ ਬਾਦਸ਼ਾਹ ਦੇ ਦਰਬਾਰੀ ਕਵੀ ਆਲਮ ਦੀ ਸੰਨ 1583-84 ਈ. ਵਿਚ ਅਨੁਵਾਦਿਤ ਰਚਨਾ 'ਮਾਧਵਾਨਲ ਸੰਗੀਤ' ਦੇ ਛੰਦ ਅੰਕ 63 ਤੋਂ 72 ਤਕ ਦੇ ਪਾਠ ਨਾਲ ਸਥਾਪਿਤ ਕਰਨ ਦਾ ਯਤਨ ਕੀਤਾ ਹੈ। ਇਨ੍ਹਾਂ ਦੋਹਾਂ ਰਚਨਾਵਾਂ ਵਿਚ ਬਸ ਕੁਝ ਕੁ ਪਾਠਾਂਤਰ ਹੀ ਹਨ। ਇਸ ਰਚਨਾ ਦੀ ਭਾਸ਼ਾ ਬ੍ਰਜ ਹੈ ਅਤੇ ਰਾਗਾਂ ਦੇ ਉਲੇਖ ਕਰਕੇ ਕੁਝ ਕਠਿਨ ਵੀ ਪ੍ਰਤੀਤ ਹੁੰਦੀ ਹੈ।

ਰਾਗਮਾਲਾ ਬਾਰੇ ਭਾਈ ਸੰਤੋਖ ਸਿੰਘ ਦਾ ਕਥਨ ਹੈ--*ਰਾਗਮਾਲਾ ਸ੍ਰੀ ਗੁਰ ਕੀ ਕ੍ਰਿਤ ਨਹਿਂ ਹੈ ਮੁੰਦਾਵਣੀ ਲਗਿ ਗੁਰ ਬੈਨ। ਇਸ ਮਹਿਂ ਨਹਿਂ ਸੰਸੈ ਕਛੁ ਕਰੀਅਹਿ ਜੇ ਸੰਸੈ ਅਵਿਲੋਕਹੁ ਨੈਨ। ਮਾਧਵਨਲ ਆਲਮ ਕਵਿ ਕੀਨਸਿ ਤਿਸ ਮਹਿਂ ਨ੍ਰਿਤਕਾਰੀ ਕਹਿ ਤੈਨ। ਰਾਗ ਰਾਗਨੀ ਨਾਮ ਗਿਨੈ ਤਹਿਂ ਯਾ ਤੇ ਸ੍ਰੀ ਅਰਜਨ ਕ੍ਰਿਤ ਹੈਨ।40। ਇਹ ਸੁਧਿ ਨਹੀਂ ਲਿਖੀ ਇਹ ਗੁਰ ਨੇ ਕਿਧੌਂ ਸਿਖ ਕਾਹੂ ਲਿਖਿ ਦੀਨਿ। ਰਾਗ ਨਾਮ ਸਭਿ ਜਾਨਹਿਂ ਰਾਗੀ ਇਹ ਕਾਰਨ ਲਿਖ ਦਈ ਪ੍ਰਬੀਨ।* (ਰਾਸ ੩/ਅੰਸੂ 47-48)।

ਇਸ ਗ੍ਰੰਥ ਵਿਚ ਕਵੀ ਸੰਤੋਖ ਸਿੰਘ ਨੇ ਪਹਿਲੀ ਵਾਰ ਇਹ ਮੰਨਿਆ ਹੈ ਕਿ ਇਹ ਆਲਮ ਕਵੀ ਦੀ ਰਚਨਾ ਹੈ ਜੋ ਕਿਸੇ ਸਿੱਖ ਨੇ ਭੋਲੇ ਭਾ ਇਸ ਗ੍ਰੰਥ ਵਿਚ ਚੜ੍ਹਾ ਦਿੱਤੀ ਹੈ। ਬਾਦ ਵਿਚ ਹੋਈ ਖੋਜ ਵੀ ਇਸ ਸਿੱਟੇ ਉਤੇ ਪਹੁੰਚੀ ਹੈ ਕਿ ਇਹ ਰਾਗਮਾਲਾ ਗੁਰੂ-ਕ੍ਰਿਤ ਨਹੀਂ ਹੈ ਅਤੇ ਨ ਹੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅੰਸ਼ ਹੈ।

**ਰਾਗ-ਮੁਕਤ ਬਾਣੀ** : ਜੋ ਬਾਣੀਆਂ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਰਾਗ ਅਧੀਨ ਨਹੀਂ ਰਖੀਆਂ ਗਈਆਂ ਜਾਂ ਜਿਨ੍ਹਾਂ ਦਾ ਸਰੂਪ ਰਾਗ-ਬੱਧ ਬਾਣੀਆਂ ਤੋਂ ਵਖਰੀ ਕਿਸਮ ਦਾ ਹੈ, ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਰਾਗ-ਬੱਧ ਬਾਣੀਆਂ ਤੋਂ ਬਾਦ ਸਥਾਨ ਦਿੱਤਾ ਗਿਆ ਹੈ। ਇਨ੍ਹਾਂ ਬਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ—(1) ਸਲੋਕ ਸਹਸਕ੍ਰਿਤੀ, (2) ਗਾਥਾ ਮਹਲਾ ੫, (3) ਫੁਨਹ ਮਹਲਾ ੫, (4) ਚਉਬੋਲੇ ਮਹਲਾ ੫, (5) ਸਲੋਕ ਭਗਤ ਕਬੀਰ ਜੀਉ ਕੇ, (6) ਸਲੋਕ ਸ਼ੇਖ ਫ਼ਰੀਦ ਕੇ, (7) ਸਵਯੇ ਸ੍ਰੀ ਮੁਖ ਬਾਕ ਮਹਲਾ ੫, (8) ਸਵਈਏ ਭਟਾਂ ਕੇ, (9) ਸਲੋਕ ਵਾਰਾਂ ਤੇ ਵਧੀਕ, (10) ਸਲੋਕ ਮਹਲਾ ੯, (11) ਮੁਦਾਵਣੀ ਮਹਲਾ ੫, ਅਤੇ (12) ਰਾਗਮਾਲਾ।

ਇਨ੍ਹਾਂ ਬਾਣੀਆਂ ਬਾਰੇ ਸੁਤੰਤਰ ਇੰਦਰਾਜ ਵੇਖੋ।

**ਰਾਜ ਕਰੇਗਾ ਖ਼ਾਲਸਾ** : ਇਕ ਉਤਸਾਹ-ਵਰਧਕ ਉਕਤੀ ਜੋ ਸਿੱਖ-ਜਗਤ ਵਿਚ ਅਰਦਾਸ ਤੋਂ ਬਾਦ ਜੁੜੀ ਹੋਈ ਸਾਰੀ ਸੰਗਤ ਮਿਲ ਕੇ ਪੜ੍ਹਦੀ ਹੈ। ਇਸ ਵਿਚ ਕੁਲ ਤਿੰਨ ਬੰਦ ਹਨ। ਪਹਿਲੇ ਦੋ ਬੰਦ (*ਆਗਿਆ ਭਈ ਅਕਾਲੀ ਕੀ...*) ਗਿਆਨੀ ਗਿਆਨ ਸਿੰਘ ਰਚਿਤ 'ਪੰਥ ਪ੍ਰਕਾਸ਼' (1878 ਈ.) ਵਿਚੋਂ ਹਨ ਜਿਨ੍ਹਾਂ ਵਿਚ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਲਈ ਸਿੱਖਾਂ ਨੂੰ ਤਾਕੀਦ ਕੀਤੀ ਗਈ ਹੈ। ਤੀਜਾ ਬੰਦ ਪ੍ਰਸਤੁਤ ਉਕਤੀ ਨਾਲ ਸ਼ੁਰੂ ਹੁੰਦਾ ਹੈ (*ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ। ਖ਼ੁਆਰ ਹੋਇ ਸਭ ਮਿਲੈਂਗੇ ਬਚੇ ਸਰਨ ਜੋ ਹੋਇ*) ਅਤੇ ਭਾਈ ਨੰਦ ਲਾਲ ਦੇ ਰਚੇ ਤਨਖ਼ਾਹਨਾਮੇ ਦੇ ਅੰਤ ਵਿਚ ਲਿਖਿਆ ਮਿਲਦਾ ਹੈ। ਇਸ ਬੰਦ ਦੀ ਮਾਨਸਿਕਤਾ 18ਵੀਂ ਸਦੀ ਦੀ ਰਾਜਨੈਤਿਕ ਸਥਿਤੀ ਉਤੇ ਪ੍ਰਕਾਸ਼ ਪਾਉਂਦੀ ਹੈ। ਬਾਬਾ ਬੰਦਾ ਬਹਾਦਰ ਦੀਆਂ ਜਿਤਾਂ ਨੇ ਸਿੱਖ ਸਮਾਜ ਵਿਚ ਇਸ ਪ੍ਰਕਾਰ ਦੀ ਅਭਿਵਿਅਕਤੀ ਨੂੰ ਜਨਮ ਦਿੱਤਾ ਕਿਉਂਕਿ ਉਦੋਂ ਸਿੱਖਾਂ ਨੂੰ ਰਾਜ ਕਰਨ ਦੀ ਆਪਣੀ ਸਮਰਥਤਾ ਦਾ ਅਨੁਭਵ ਹੋ ਚੁਕਾ ਸੀ। ਬਾਬਾ ਬੰਦਾ ਬਹਾਦਰ ਦੀ ਸ਼ਹਾਦਤ ਤੋਂ ਬਾਦ ਅਤਿਆਚਾਰ ਦੀ ਜੋ ਹਨੇਰੀ ਸਿੱਖ ਧਰਮ ਦੇ ਅਨੁਯਾਈਆਂ ਦੇ ਸਿਰਾਂ ਉਤੇ ਝੁਲੀ ਉਸ ਨੂੰ ਸਹਿਣ ਅਤੇ ਉਜਲੇ ਭਵਿਸ਼ ਦੀ ਕਾਮਨਾ ਕਰਨ ਲਈ ਇਸ ਪ੍ਰਕਾਰ ਦੀਆਂ ਉਕਤੀਆਂ ਨੇ ਸਿੱਖ ਸੈਨਿਕਾਂ ਦੇ ਇਰਾਦੇ ਚੜ੍ਹਦੀ ਕਲਾ ਵਲ ਰਖੇ ਅਤੇ ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਸਥਾਪਨਾ ਹੋਈ।

ਅਜ-ਕਲ ਕਈ ਥਾਂਵਾਂ 'ਤੇ ਅਰਦਾਸ ਕਰਨ ਤੋਂ ਬਾਦ ਜੈਕਾਰਾ ਛਡ ਦਿੱਤਾ ਜਾਂਦਾ ਹੈ ਅਤੇ ਉਪਰੋਕਤ ਬੰਦਾਂ ਨੂੰ ਪੜ੍ਹਿਆ ਨਹੀਂ ਜਾਂਦਾ। ਨ ਪੜ੍ਹਨ ਵਾਲਿਆਂ ਦੀ ਮਾਨਤਾ ਹੈ ਕਿ ਹੁਣ ਇਸ ਬੰਦ ਦੀ ਪ੍ਰਸੰਗਿਕਤਾ ਖ਼ਤਮ ਹੋ ਗਈ ਹੈ। ਪਰ ਇਸ ਦੇ ਪੜ੍ਹੇ ਜਾਣ ਨੂੰ ਉਚਿਤ ਸਮਝਣ ਵਾਲਿਆਂ ਦੀ ਸਥਾਪਨਾ ਹੈ ਕਿ ਇਥੇ ਖ਼ਾਲਸੇ ਦੇ ਰਾਜ ਕਰਨ ਤੋਂ ਭਾਵ ਹੈ ਵਾਹਿਗੁਰੂ ਦੁਆਰਾ ਰਾਜ ਕਰਨਾ, ਕਿਉਂਕਿ ਖ਼ਾਲਸਾ ਅਤੇ ਵਾਹਿਗੁਰੂ ਦੋਵੇਂ ਅਭਿੰਨ ਹਨ (ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ) ਅਤੇ ਗੁਰਬਾਣੀ ਅਨੁਸਾਰ ਵਾਹਿਗੁਰੂ ਦਾ ਇਹ ਬਿਰਦ ਹੈ ਕਿ ਜੋ ਉਸ ਦੀ ਸ਼ਰਣ ਵਿਚ ਆਉਂਦਾ ਹੈ, ਉਸ ਨੂੰ ਉਹ ਗਲ ਨਾਲ ਲਗਾਉਂਦਾ ਹੈ, ਭਾਵ ਹਰ ਤਰ੍ਹਾਂ ਦੀ ਸੁਰਖਿਆ ਪ੍ਰਦਾਨ ਕਰਦਾ ਹੈ। ਅਧਿਆਤਮਿਕ ਭਾਸ਼ਾ ਵਿਚ ਇਸ ਨੂੰ 'ਅਭੈਪਦ' ਕਿਹਾ ਜਾ ਸਕਦਾ ਹੈ।

**ਰਾਜ ਕੌਰ, ਮਾਈ** (ਮ. 1797 ਈ.) : ਸ. ਮਹਾਂ ਸਿੰਘ ਸੁਕਰਚਕੀਆ ਦੀ ਪਤਨੀ ਅਤੇ ਜੀਂਦ-ਪਤਿ ਰਾਜਾ ਗਜਪਤਿ ਸਿੰਘ ਦੀ ਲੜਕੀ, ਜਿਸ ਦੀ ਕੁੱਖੋਂ ਮਹਾਰਾਜਾ ਰਣਜੀਤ ਸਿੰਘ ਦਾ ਜਨਮ ਹੋਇਆ। ਮਾਲਵੇ ਦੀ ਹੋਣ ਕਾਰਣ ਇਸ ਨੂੰ 'ਮਾਈ ਮਲਵੈਣ' ਵੀ ਕਿਹਾ ਜਾਂਦਾ ਸੀ। ਸ. ਮਹਾਂ ਸਿੰਘ ਦੇ ਮਰਨ ਵੇਲੇ ਰਣਜੀਤ ਸਿੰਘ ਦੀ ਉਮਰ ਬਹੁਤ ਛੋਟੀ ਸੀ, ਇਸ ਲਈ ਮਾਈ ਰਾਜ ਕੌਰ ਨੇ ਆਪਣੇ ਪਤੀ ਦੇ ਦੀਵਾਨ, ਲਖਪਤ ਰਾਇ ਦੀ ਸਹਾਇਤਾ ਨਾਲ ਆਪਣੀ ਰਿਆਸਤ ਦੀ ਵਿਵਸਥਾ ਖ਼ੁਦ ਸੰਭਾਲ ਲਈ ਅਤੇ ਬੜੀ ਕਾਮਯਾਬੀ ਨਾਲ ਨਿਭਾਈ। ਪਰ ਸੰਨ 1796 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਵਿਆਹ ਤੋਂ ਬਾਦ ਉਸ ਦੀ ਸੱਸ ਸਦਾ ਕੌਰ ਆਪਣੇ ਜਵਾਈ ਦੀ ਮਦਦ ਲਈ ਉਸ ਪਾਸ ਪਹੁੰਚ ਗਈ ਅਤੇ ਰਿਆਸਤ ਦੀ ਵਿਵਸਥਾ

ਆਪਣੀ ਮਰਜ਼ੀ ਨਾਲ ਚਲਾਉਣ ਲਗ ਗਈ। ਇਸ ਗੱਲ ਨੇ ਮਾਈ ਰਾਜ ਕੌਰ ਉਤੇ ਬਹੁਤ ਅਸਰ ਪਾਇਆ ਅਤੇ ਇਸ ਗ਼ਮ ਕਰਕੇ ਸੰਨ 1797 ਈ. ਵਿਚ ਉਸ ਦਾ ਦੇਹਾਂਤ ਹੋ ਗਿਆ। ਉਧਰ ਲਖਪਤ ਰਾਇ ਵੀ ਚੱਠਿਆਂ ਨਾਲ ਲੜਦਿਆਂ ਮਾਰਿਆ ਗਿਆ। ਇਸ ਤਰ੍ਹਾਂ ਸੁਕਰਚਕੀਆ ਮਿਸਲ ਵਿਚ ਰਾਜ ਕੌਰ ਦੀ ਪ੍ਰਭੁਤਾ ਖ਼ਤਮ ਹੋ ਗਈ ਅਤੇ ਸਦਾ ਕੌਰ ਨੇ ਆਪਣਾ ਅਧਿਕਾਰ ਜਮਾ ਲਿਆ।

**ਰਾਜਗੜ੍ਹ** (ਪਿੰਡ) : ਸੰਗਰੂਰ ਜ਼ਿਲ੍ਹੇ ਦੇ ਬਰਨਾਲਾ ਨਗਰ ਤੋਂ 32 ਕਿ.ਮੀ. ਉੱਤਰ-ਪੱਛਮ ਵਲ ਵਸਿਆ ਇਕ ਪੁਰਾਣਾ ਪਿੰਡ ਜਿਸ ਦਾ ਨਾਂ 'ਬੁਰਜ ਮਾਨਾਵਾਲਾ' ਸੀ। ਸਿੱਖ ਇਤਿਹਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੀਨੇ ਪਿੰਡ ਤੋਂ ਆ ਕੇ ਕੁਝ ਸਮੇਂ ਲਈ ਇਥੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਇਕ ਗੁਰਦੁਆਰਾ ਬਣਾਇਆ ਗਿਆ ਜੋ 'ਗੁਰਦੁਆਰਾ ਪਾਤਿਸ਼ਾਹੀ ਦਸਵੀਂ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਦੇ ਨਾਲ ਇਕ ਸਰੋਵਰ ਵੀ ਬਣਿਆ ਹੋਇਆ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਮਹੀਨੇ ਦੀ ਸੰਗ੍ਰਾਂਦ ਨੂੰ ਵੱਡਾ ਦੀਵਾਨ ਸਜਦਾ ਹੈ। ਮਾਘੀ ਨੂੰ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਰਾਜ ਮਹਲ** (ਨਗਰ) : ਬਿਹਾਰ ਪ੍ਰਾਂਤ ਦੇ ਸੰਥਾਲ (ਸੰਥਲ) ਪਰਗਨਾ ਵਿਚ ਗੰਗਾ ਨਦੀ ਦੇ ਸੱਜੇ ਕੰਢੇ ਉਤੇ ਸਥਿਤ ਇਕ ਪੁਰਾਣਾ ਨਗਰ ਜਿਥੇ ਸੰਨ 1666 ਈ. ਵਿਚ ਗੁਰੂ ਤੇਗ ਬਹਾਦਰ ਜੀ ਪੂਰਬ ਦੀ ਯਾਤ੍ਰਾ ਵੇਲੇ ਪਧਾਰੇ ਸਨ। ਇਸ ਨਗਰ ਵਿਚ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਵੀ ਚਰਣ ਪਾਏ ਸਨ ਅਤੇ ਉਦਾਸੀ ਸਿੱਖਾਂ ਨੇ ਇਥੇ ਨਾਨਕਪੰਥੀ ਸੰਗਤ ਸਥਾਪਿਤ ਕੀਤੀ ਸੀ। ਭਾਈ ਭਾਨੂੰ ਨਾਂ ਦਾ ਗੁਰੂ ਹਰਿਗੋਬਿੰਦ ਜੀ ਦਾ ਇਕ ਸਿਦਕੀ ਸੇਵਕ ਇਸੇ ਨਗਰ ਦਾ ਨਿਵਾਸੀ ਸੀ। ਸਿੱਖਾਂ ਦੀ ਉਥੇ ਕੋਈ ਵਸੋਂ ਨ ਹੋਣ ਕਾਰਣ ਕਿਸੇ ਤਰ੍ਹਾਂ ਦੇ ਗੁਰੂ-ਧਾਮ ਦੀ ਉਸਾਰੀ ਨਹੀਂ ਹੋ ਸਕੀ। ਹਾਂ, ਪੁਰਾਣੀ ਚਲੀ ਆ ਰਹੀ ਸੰਗਤ ਮੌਜੂਦ ਹੈ। ਪਰ ਗੁਰਦੁਆਰਾ ਸੁਧਾਰ ਲਹਿਰ ਤੋਂ ਬਾਦ ਇਥੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਹਟਾ ਦਿੱਤੀ ਗਈ ਹੈ। ਹੁਣ ਇਹ ਸਥਾਨ ਉਦਾਸੀਆਂ ਦਾ ਇਕ ਡੇਰਾ ਜਿਹਾ ਹੀ ਲਗਦਾ ਹੈ ਜਿਸ ਵਿਚ ਕਿਸੇ ਪ੍ਰਕਾਰ ਦੀ ਸਿੱਖ ਧਰਮ-ਮਰਯਾਦਾ ਦਾ ਪਾਲਨ ਨਹੀਂ ਹੁੰਦਾ।

**ਰਾਜਿੰਦਰ ਕੌਰ, ਡਾਕਟਰ** (1931-1989 ਈ.) : ਸੁਪ੍ਰਸਿੱਧ ਸਿੱਖ ਨੇਤਾ ਮਾਸਟਰ ਤਾਰਾ ਸਿੰਘ ਦੀ ਪੁੱਤਰੀ ਡਾ. ਰਾਜਿੰਦਰ ਕੌਰ ਦਾ ਜਨਮ ਅੰਮ੍ਰਿਤਸਰ ਨਗਰ ਵਿਚ 10 ਫਰਵਰੀ 1931 ਈ. ਵਿਚ ਹੋਇਆ। ਇਸ ਦੇ ਘਰ ਦਾ ਮਾਹੌਲ ਸਿੱਖ ਰਾਜਨੀਤੀ ਅਤੇ ਧਰਮ-ਪ੍ਰਚਾਰ ਵਾਲਾ ਸੀ। ਇਸ ਨੇ ਅੰਮ੍ਰਿਤਸਰ ਦੇ ਖ਼ਾਲਸਾ ਕਾਲਜ ਵਿਚ ਪੜ੍ਹਾਈ ਕਰਨ ਉਪਰੰਤ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਅਤੇ ਪੰਜਾਬ ਯੂਨੀਵਰਸਿਟੀ ਦੇ ਕੈਂਪ ਕਾਲਜ, ਨਵੀਂ ਦਿੱਲੀ ਵਿਚ ਤਾਲੀਮ ਹਾਸਲ ਕੀਤੀ ਅਤੇ *The Sikh Concept of God Head* ਵਿਸ਼ੇ ਉਤੇ ਖੋਜ ਕਰਕੇ ਪੀ-ਐਚ.ਡੀ. ਦੀ ਉਪਾਧੀ ਪ੍ਰਾਪਤ ਕੀਤੀ। ਸੰਨ 1958 ਈ. ਵਿਚ ਇਸ ਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਪੜ੍ਹਾਉਣਾ ਸ਼ੁਰੂ ਕੀਤਾ, ਪਰ ਇਕ ਸਾਲ ਬਾਦ ਹੀ ਉਸ ਕੰਮ ਨੂੰ ਛਡ ਕੇ ਰੋਜ਼ਾਨਾ 'ਪ੍ਰਭਾਤ' ਅਤੇ ਮਾਸਿਕ 'ਸੰਤ ਸਿਪਾਹੀ' ਦੇ ਸੰਪਾਦਨ ਦਾ ਕੰਮ ਸ਼ੁਰੂ ਕਰ ਦਿੱਤਾ।

ਇਹ ਸ਼੍ਰੋਮਣੀ ਅਕਾਲੀ ਦਲ ਦੀ ਇਸਤਰੀ ਸ਼ਾਖਾ ਦੀ ਪ੍ਰਧਾਨ ਰਹੀ ਅਤੇ ਸਿੱਖਾਂ ਵਿਚ ਵਿਦਿਆ ਦੇ ਪ੍ਰਚਾਰ ਲਈ ਬਹੁਤ ਯਤਨਸ਼ੀਲ ਰਹੀ। ਸੰਨ 1975 ਈ. ਤੋਂ ਇਹ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੀ ਮੈਂਬਰ ਵੀ ਰਹੀ ਅਤੇ ਪੰਜਾਬ ਦੀ ਸਿੱਖ ਐਜੂਕੇਸ਼ਨ ਸੋਸਾਇਟੀ ਦੀ ਮੋਢੀ ਮੈਂਬਰ ਵਜੋਂ ਵੀ ਸਥਾਪਿਤ ਰਹੀ। ਸੰਨ 1977 ਤੋਂ 1979 ਈ. ਤਕ ਇਹ ਨਵੀਂ ਦਿੱਲੀ ਮਿਊਂਸਿਪਲ ਕਮੇਟੀ ਦੀ ਮੈਂਬਰ ਰਹੀ ਅਤੇ ਦਿੱਲੀ ਯੂਨੀਵਰਸਿਟੀ ਕੋਰਟ ਦੇ ਮੈਂਬਰ ਦੀ ਹੈਸੀਅਤ ਵਿਚ ਆਪਣਾ ਯੋਗਦਾਨ ਪਾਇਆ। ਅੰਮ੍ਰਿਤਸਰ ਦੀ ਮਿਊਂਸਪਲ ਕਾਰਪੋਰੇਸ਼ਨ ਦੀ ਸਲਾਹਕਾਰ ਕਮੇਟੀ ਵਿਚ ਵੀ ਸ਼ਾਮਲ ਰਹੀ। ਸੰਨ 1978 ਈ. ਵਿਚ ਇਹ ਰਾਜ ਸਭਾ ਦੀ ਮੈਂਬਰ ਚੁਣੀ ਗਈ। ਇਸ ਨੇ ਫਿਲਾਸਫੀ ਅਤੇ ਸਿੱਖ ਧਰਮ ਨਾਲ ਸੰਬੰਧਿਤ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ 'ਤੇ ਅਨੇਕ ਸੈਮੀਨਾਰ ਅਤੇ ਗੋਸ਼ਠੀਆਂ ਵਿਚ ਹਿੱਸਾ ਲਿਆ ਅਤੇ ਸਿੱਖ ਦਰਸ਼ਨ ਸੰਬੰਧੀ ਆਪਣੀਆਂ ਮਾਨਤਾਵਾਂ ਦੀ ਸਥਾਪਨਾ ਕੀਤੀ। 5 ਫਰਵਰੀ 1989 ਈ. ਨੂੰ ਬਠਿੰਡੇ ਵਿਚ ਕੁਝ ਅਣਪਛਾਤੇ ਵਿਅਕਤੀਆਂ ਨੇ ਇਸ ਦੀ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ।

**ਰਾਜਿੰਦਰ ਕੌਰ, ਬੀਬੀ** (1739-1791 ਈ.) : ਪਟਿਆਲਾ ਰਿਆਸਤ ਦੇ ਸੰਸਥਾਪਕ ਬਾਬਾ ਆਲਾ ਸਿੰਘ ਦੀ ਪੋਤਰੀ ਅਤੇ ਕੰਵਰ ਭੂਮੀਆ ਸਿੰਘ ਦੀ ਪੁੱਤਰੀ ਜਿਸ ਦਾ ਜਨਮ ਸੰਨ 1739 ਈ. ਵਿਚ ਹੋਇਆ। ਅਜੇ ਇਹ ਚਾਰ ਸਾਲਾਂ ਦੀ ਹੀ ਸੀ ਕਿ ਪਿਤਾ ਗੁਜ਼ਰ ਗਿਆ। ਦਾਦੇ ਨੇ ਹੀ ਪਾਲੀ ਅਤੇ ਫਗਵਾੜੇ ਦੇ ਚੌਧਰੀ ਤਿਲੋਕ ਚੰਦ ਨਾਲ ਵਿਆਹੀ। ਛੋਟੀ ਉਮਰ ਵਿਚ ਹੀ ਪਤੀ ਦੇ ਮਰਨ ਤੋਂ ਬਾਦ ਲਗਭਗ ਦੋ ਸੌ ਪਿੰਡਾਂ ਦੀ ਰਿਆਸਤ ਦਾ ਪ੍ਰਬੰਧ ਇਸ ਨੂੰ ਕਰਨਾ ਪਿਆ। ਇਸ ਨੇ ਬੜੀ ਸੂਝ ਨਾਲ ਜਾਗੀਰ ਦਾ ਕੰਮ ਚਲਾਇਆ ਅਤੇ ਉਸ ਨੂੰ ਵੈਰੀਆਂ ਤੋਂ ਸੁਰਖਿਅਤ ਰਖਿਆ। ਇਸ ਨੇ ਪਟਿਆਲਾ-ਪਤਿ ਰਾਜਾ ਅਮਰ ਸਿੰਘ ਦੀ ਸਿਆਲਬਾ ਦੇ ਸ. ਹਰੀ ਸਿੰਘ ਕੋਲੋਂ ਹੋਈ ਹਾਰ ਵੇਲੇ ਉਸ ਦੀ ਮਦਦ ਲਈ ਪਹੁੰਚੀ ਅਤੇ ਰਾਜਾ ਅਮਰ ਸਿੰਘ ਨੂੰ ਮਜ਼ਬੂਤ ਕੀਤਾ।

ਰਾਜਾ ਅਮਰ ਸਿਘ ਤੋਂ ਬਾਦ ਪਟਿਆਲਾ ਰਿਆਸਤ ਦੀ ਗੱਦੀ ਉਤੇ ਬੈਠੇ ਨਾਬਾਲਗ ਰਾਜਾ ਸਾਹਿਬ ਸਿੰਘ ਉਤੇ ਮਰਾਠੇ ਚੜ੍ਹ ਆਏ ਤਾਂ ਇਹ ਆਪਣ ਸੈਨਾ ਦਲ ਸਹਿਤ ਉਥੇ ਪਹੁੰਚੀ ਅਤੇ ਮਥੁਰਾ ਤਕ ਪਹੁੰਚ ਕੇ ਮਰਾਠਿਆਂ ਨਾਲ ਸ਼ਾਂਤੀ ਦੀ ਸਥਾਪਤੀ ਲਈ ਗੱਲਬਾਤ ਕੀਤੀ। ਇਸ ਦਾ ਦੇਹਾਂਤ 1791 ਈ. ਵਿਚ ਪਟਿਆਲੇ ਵਿਚ ਹੋਇਆ ਅਤੇ ਸ਼ਾਹੀ ਸਮਾਧਾਂ ਵਿਚ ਇਸ ਦਾ ਸਸਕਾਰ ਕੀਤਾ ਗਿਆ।

**ਰਾਜੀਵ-ਲੌਂਗੋਵਾਲ ਸਮਝੌਤਾ** (1985 ਈ.) : ਪੰਜਾਬ ਅਤੇ ਸਿੱਖ ਸਮਸਿਆਵਾਂ ਦਾ ਸਥਾਈ ਹਲ ਲਭਣ ਲਈ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਅਕਾਲੀ ਨੇਤਾ ਸੰਤ ਹਰਚੰਦ ਸਿੰਘ ਲੌਂਗੋਵਾਲ ਨਾਲ 24 ਜੁਲਾਈ 1985 ਈ. ਨੂੰ ਸਮਝੌਤਾ ਕੀਤਾ। ਸ੍ਰੀ ਸੁਰਜੀਤ ਸਿੰਘ ਸੋਖੀ ਨੇ ਆਪਣੀ ਪੁਸਤਕ 'ਸੰਤ ਹਰਚੰਦ ਸਿੰਘ ਲੌਂਗੋਵਾਲ-ਸੰਘਰਸ਼ਮਈ ਜੀਵਨ' ਵਿਚ ਲਿਖਿਆ ਹੈ— ਸ਼੍ਰੋਮਣੀ ਅਕਾਲੀ ਦਲ ਦੇ ਇਤਿਹਾਸ ਵਿਚ ਪਹਿਲੀ ਵਾਰ ਸੰਤ ਲੌਂਗੋਵਾਲ ਨੇ ਇਸ ਦੇ ਪ੍ਰਧਾਨ ਦੇ ਨਾਤੇ ਕੇਂਦਰੀ ਸਰਕਾਰ ਨਾਲ ਲਿਖਿਤੀ ਸਮਝੌਤਾ ਕੀਤਾ। ਇਸ ਸਮਝੌਤੇ 'ਤੇ ਸੰਤ ਲੌਂਗੋਵਾਲ ਤੇ ਸ੍ਰੀ ਰਾਜੀਵ ਗਾਂਧੀ ਵਲੋਂ ਦਸਤਖ਼ਤ ਹੋ ਜਾਣ ਤੋਂ ਬਾਦ ਪ੍ਰਧਾਨ ਮੰਤਰੀ ਨੇ ਇਸ ਦੀ ਪ੍ਰਵਾਨਗੀ ਪਾਰਲੀਮੈਂਟ ਤੋਂ ਲਈ।

ਇਸ ਸਮਝੌਤੇ ਦੀਆਂ ਮੱਦਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਮਾਰੇ ਗਏ ਬੇਕਸੂਰ ਬੰਦਿਆਂ ਦੇ ਪਰਿਵਾਰਾਂ ਨੂੰ ਮੁਆਵਜ਼ਾ।

1.1 ਅਗਸਤ 1982 ਤੋਂ ਮਗਰੋਂ ਅੰਦੋਲਨ ਵਿਚ ਜਾਂ ਕਿਸੇ ਵੀ ਕਾਰਵਾਈ ਵਿਚ ਮਾਰੇ ਗਏ ਬੇਕਸੂਰ ਲੋਕਾਂ ਦੇ ਪਰਿਵਾਰਾਂ ਨੂੰ ਐਕਸ ਗਰੇਸ਼ੀਆ ਦੀ ਅਦਾਇਗੀ ਤੋਂ ਇਲਾਵਾ, ਬਰਬਾਦ ਹੋਈ ਜਾਇਦਾਦ ਲਈ ਵੀ ਮੁਆਵਜ਼ਾ ਦੇਣਾ।

2. ਫ਼ੌਜ ਵਿਚ ਭਰਤੀ।

2.1 ਦੇਸ਼ ਦੇ ਸਾਰੇ ਸ਼ਹਿਰੀਆਂ ਨੂੰ ਫ਼ੌਜ ਵਿਚ ਭਰਤੀ ਹੋਣ ਦਾ ਹੱਕ ਹੈ ਅਤੇ ਚੋਣ ਲਈ ਇਕੋ ਇਕ ਕਸੌਟੀ ਗੁਣ ਹੋਵੇਗਾ।

3. ਨਵੰਬਰ ਵਿਚ ਵਾਪਰੀਆਂ ਘਟਨਾਵਾਂ ਦੀ ਜਾਂਚ -ਪੜਤਾਲ।

3.1 ਮਿਸਟਰ ਜਸਟਿਸ ਰੰਗਾਨਾਥ ਮਿਸ਼ਰਾ ਕਮਿਸ਼ਨ, ਜਿਹੜਾ ਦਿੱਲੀ ਦੇ ਨਵੰਬਰ ਦੰਗਿਆਂ ਦੀ ਜਾਂਚ-ਪੜਤਾਲ ਕਰ ਰਿਹਾ ਹੈ, ਦਾ ਖੇਤਰ ਵਧਾ ਕੇ ਬੋਕਾਰੋ ਤੇ ਕਾਨ੍ਹਪੁਰ ਵਿਚ ਹੋਏ ਫ਼ਸਾਦਾਂ ਨੂੰ ਵੀ ਉਸ ਹੇਠ ਲਿਆਂਦਾ ਜਾਏਗਾ।

4. ਫ਼ੌਜ ਵਿਚ ਕਢੇ ਗਏ ਸੈਨਿਕਾਂ ਦਾ ਮੁੜ-ਵਸੇਬਾ।

4.1 ਫ਼ੌਜ ਵਿਚੋਂ ਕਢੇ ਗਏ ਸਾਰੇ ਸੈਨਿਕਾਂ ਨੂੰ ਬਹਾਲ ਕਰਨ ਅਤੇ ਲਾਹੇਵੰਦਾ ਰੁਜ਼ਗਾਰ ਮੁਹੱਈਆ ਕਰਾਉਣ ਦਾ ਯਤਨ ਕੀਤਾ ਜਾਏਗਾ।

5. ਆਲ ਇੰਡੀਆ ਗੁਰਦੁਆਰਾ ਐਕਟ।

5.1 ਭਾਰਤ ਸਰਕਾਰ ਆਲ ਇੰਡੀਆ ਗੁਰਦੁਆਰਾ ਬਿਲ ਤਿਆਰ ਕਰਨ ਉਤੇ ਵਿਚਾਰ ਕਰਨ ਬਾਰੇ ਸਹਿਮਤ ਹੁੰਦੀ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਹੋਰ ਸੰਬੰਧਿਤ ਧਿਰਾਂ ਨਾਲ ਸਲਾਹ-ਮਸ਼ਵਰਾ ਕਰਕੇ ਅਤੇ ਸੰਬੰਧਿਤ ਵਿਧਾਨਕ ਲੋੜਾਂ ਨੂੰ ਪੂਰਿਆਂ ਕਰਨ ਪਿਛੋਂ ਇਸ ਮੰਤਵ ਲਈ ਕਾਨੂੰਨ ਪੇਸ਼ ਕੀਤਾ ਜਾਏਗਾ।

6. ਬਾਕੀ ਰਹਿ ਗਏ ਮਾਮਲਿਆਂ ਦਾ ਨਿਪਟਾਰਾ।

6.1 ਆਰਮਡ ਫ਼ੋਰਸਿਜ਼ ਸਪੈਸ਼ਲ ਪਾਵਰਜ਼ ਐਕਟ ਨੂੰ ਪੰਜਾਬ ਉਤੇ ਲਾਗੂ ਕਰਦਾ ਨੋਟੀਫ਼ਿਕੇਸ਼ਨ ਵਾਪਸ ਲਿਆ ਜਾਵੇਗਾ।

ਇਸ ਵੇਲੇ ਕਾਇਮ ਵਿਸ਼ੇਸ਼ ਅਦਾਲਤਾਂ ਸਿਰਫ਼ ਹੇਠ ਲਿਖੀਆਂ ਤਰ੍ਹਾਂ ਦੇ ਮੁਕੱਦਮਿਆਂ ਦੀ ਸੁਣਵਾਈ ਕਰਨਗੀਆਂ—(ੳ) ਦੇਸ਼ ਦੇ ਵਿਰੁੱਧ ਜੰਗ ਕਰਨਾ, (ਅ) ਹਵਾਈ ਜਹਾਜ਼ ਅਗਵਾ ਕਰਨਾ।

6.2 ਬਾਕੀ ਸਾਰੇ ਮੁਕੱਦਮੇ ਆਮ ਅਦਾਲਤਾਂ ਦੇ ਹਵਾਲੇ ਕਰ ਦਿੱਤੇ ਜਾਣਗੇ ਤੇ ਜੇ ਲੋੜ ਹੋਈ ਤਾਂ ਪਾਰਲੀਮੈਂਟ ਦੇ ਇਸ ਸਮਾਗਮ ਵਿਚ ਇਸ ਮੰਤਵ ਲਈ ਬਿਲ ਪੇਸ਼ ਕੀਤਾ ਜਾਏਗਾ।

7. ਇਲਾਕਾਈ ਦਾਅਵੇ।

7.1 ਚੰਡੀਗੜ੍ਹ ਦਾ ਕੈਪੀਟਲ ਪ੍ਰਾਜੈਕਟ ਇਲਾਕਾ ਪੰਜਾਬ ਨੂੰ ਜਾਏਗਾ। ਕੁਝ ਨਾਲ ਲਗਦੇ ਇਲਾਕੇ, ਜਿਹੜੇ ਪਹਿਲਾਂ ਹਿੰਦੀ ਜਾਂ ਪੰਜਾਬੀ ਖੇਤਰਾਂ ਦਾ ਹਿੱਸਾ ਸਨ, ਯੂਨੀਅਨ ਟੈਰੀਟਰੀ ਵਿਚ ਸ਼ਾਮਲ ਕਰ ਲਏ ਗਏ ਸਨ—ਕੈਪੀਟਲ ਇਲਾਕਾ ਪੰਜਾਬ ਨੂੰ ਦਿੱਤਾ ਜਾ ਰਿਹਾ ਹੈ, ਇਸ ਲਈ ਸਾਂਝੇ ਪੰਜਾਬ ਰਾਜ ਦੇ ਜਿਹੜੇ ਇਲਾਕੇ ਯੂਨੀਅਨ ਟੈਰੀਟਰੀ ਵਿਚ ਮਿਲਾ ਦਿੱਤੇ ਗਏ ਸਨ, ਉਹ ਪੰਜਾਬ ਨੂੰ ਦੇ ਦਿੱਤੇ ਜਾਣਗੇ ਤੇ ਹਿੰਦੀ ਖੇਤਰ ਦੇ ਇਲਾਕੇ ਹਰਿਆਣਾ ਨੂੰ ਦੇ ਦਿੱਤੇ ਜਾਣਗੇ। ਸਮੁੱਚੀ ਸੁਖਣਾ ਝੀਲ ਚੰਡੀਗੜ੍ਹ ਦਾ ਹਿੱਸਾ ਬਣੀ ਰਹੇਗੀ ਅਤੇ ਇਸ ਤਰ੍ਹਾਂ ਪੰਜਾਬ ਨੂੰ ਜਾਏਗੀ।

7.2 ਸ਼੍ਰੀਮਤੀ ਇੰਦਰਾ ਗਾਂਧੀ ਦਾ ਹਮੇਸ਼ਾ ਇਹ ਵਿਚਾਰ ਰਿਹਾ ਸੀ ਕਿ ਜਦੋਂ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਏਗਾ ਤਾਂ ਪੰਜਾਬ ਵਿਚਲੇ ਕੁਝ ਹਿੰਦੀ ਬੋਲਦੇ ਇਲਾਕੇ ਹਰਿਆਣਾ ਨੂੰ ਦੇ ਦਿੱਤੇ ਜਾਣਗੇ। ਪੰਜਾਬ ਦੇ ਉਨ੍ਹਾਂ ਵਿਸ਼ੇਸ਼ ਹਿੰਦੀ ਬੋਲਦੇ ਇਲਾਕਿਆਂ ਨੂੰ ਨਿਸ਼ਚਿਤ ਕਰਨ ਲਈ ਜਿਹੜੇ ਚੰਡੀਗੜ੍ਹ ਦੇ ਬਦਲੇ ਹਰਿਆਣਾ ਨੂੰ ਦਿੱਤੇ ਜਾਣੇ ਹਨ, ਇਕ ਕਮਿਸ਼ਨ ਕਾਇਮ ਕੀਤਾ ਜਾਏਗਾ।

ਪਿੰਡ ਨੂੰ ਇਕਾਈ ਮੰਨਦਿਆਂ ਨਾਲ ਲਗਦੇ ਹੋਣ ਅਤੇ ਭਾਸ਼ਾਈ ਸਾਂਝ ਹੋਣ ਦੇ ਅਸੂਲ ਨੂੰ ਇਸ ਦਾ ਆਧਾਰ ਬਣਾਇਆਂ ਜਾਏਗਾ। ਕਮਿਸ਼ਨ ਲਈ ਆਪਣਾ ਨਿਰਣਾ 31 ਦਸੰਬਰ 1985 ਤਕ ਦੇਣਾ ਜ਼ਰੂਰੀ ਹੋਵੇਗਾ ਅਤੇ ਇਹ ਨਿਰਣਾ ਦੋਹਾਂ ਧਿਰਾਂ ਲਈ ਮੰਨਣਾ ਲਾਜ਼ਮੀ ਹੋਵੇਗਾ। ਕਮਿਸ਼ਨ ਦਾ ਕੰਮ ਇਸ ਪਖ ਤਕ ਹੀ ਸੀਮਿਤ ਹੋਵੇਗਾ ਅਤੇ ਹਦਬੰਦੀ ਦੇ ਆਮ ਦਾਅਵਿਆਂ ਨਾਲੋਂ ਵਖਰਾ ਹੋਵੇਗਾ, ਜਿਨ੍ਹਾਂ ਬਾਰੇ ਫ਼ੈਸਲਾ ਇਕ ਹੋਰ ਕਮਿਸ਼ਨ ਵਲੋਂ ਕੀਤਾ ਜਾਏਗਾ, ਜਿਸ ਦਾ ਜ਼ਿਕਰ ਪੈਰਾ 7.4 ਵਿਚ ਕੀਤਾ ਗਿਆ ਹੈ।

7.3 ਚੰਡੀਗੜ੍ਹ ਦਾ ਪੰਜਾਬ ਨੂੰ ਤਬਾਦਲਾ ਅਤੇ ਇਸ ਦੇ ਬਦਲੇ ਇਲਾਕਿਆਂ ਦਾ ਹਰਿਆਣਾ ਨੂੰ ਤਬਾਦਲਾ ਇਕੋ ਵੇਲੇ 26 ਜਨਵਰੀ 1986 ਨੂੰ ਕੀਤਾ ਜਾਏਗਾ।

7.4 ਮੌਜੂਦਾ ਪੰਜਾਬ-ਹਰਿਆਣਾ ਹਦਾਂ ਨੂੰ ਮੁੜ-ਨਿਸ਼ਚਿਤ ਕਰਨ ਲਈ ਕੁਝ ਹੋਰ ਵੀ ਦਾਅਵੇ ਅਤੇ ਜਵਾਬੀ ਦਾਅਵੇ ਕੀਤੇ ਜਾ ਰਹੇ ਹਨ। ਇਨ੍ਹਾਂ ਮਾਮਲਿਆਂ ਉਤੇ ਵਿਚਾਰ ਕਰਨ ਅਤੇ ਆਪਣਾ ਨਿਰਣਾ ਦੇਣ ਲਈ ਸਰਕਾਰ ਇਕ ਹੋਰ ਕਮਿਸ਼ਨ ਕਾਇਮ ਕਰੇਗੀ। ਇਹ ਨਿਰਣੇ 'ਪਿੰਡ ਨੂੰ ਇਕਾਈ ਮੰਨਦਿਆਂ ਭਾਸ਼ਾਈ ਸਾਂਝ ਅਤੇ ਨਾਲ ਲਗਦੇ ਹੋਣ ਨੂੰ ਦੇਖਦਿਆਂ-ਕੀਤੇ ਜਾਣਗੇ।

8. ਕੇਂਦਰ-ਰਾਜ ਸੰਬੰਧ।

8.1 ਸ਼੍ਰੋਮਣੀ ਅਕਾਲੀ ਦਲ ਦਾ ਕਹਿਣਾ ਹੈ ਕਿ ਆਨੰਦਪੁਰ ਸਾਹਿਬ ਦਾ ਮੱਤਾ ਪੂਰੀ ਤਰ੍ਹਾਂ ਭਾਰਤੀ ਸੰਵਿਧਾਨ ਦੇ ਢਾਂਚੇ ਦੇ ਅੰਦਰ ਹੈ, ਕਿ ਇਹ ਕੇਂਦਰ- ਰਾਜ ਸੰਬੰਧਾਂ ਦੇ ਸੰਕਲਪ ਨੂੰ ਇਸ ਢੰਗ ਨਾਲ ਪਰਿਭਾਸ਼ਿਤ ਕਰਨ ਦੀ ਕੋਸ਼ਿਸ਼ ਕਰਦਾ ਹੈ, ਜਿਸ ਨਾਲ ਸਾਡੇ ਏਕਾਰਥੀ ਸੰਵਿਧਾਨ ਦੇ ਅਸਲੀ ਫੈਡਰਲ ਲੱਛਣ ਉਘੜਨਗੇ ਅਤੇ ਇਸ ਮਤੇ ਦਾ ਮੰਤਵ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਮਜ਼ਬੂਤ ਕਰਨ ਦੇ ਖ਼ਿਆਲ ਨਾਲ ਰਾਜਾਂ ਨੂੰ ਵਧੇਰੇ ਖ਼ੁਦਮੁਖ਼ਤਿਆਰੀ ਦੇਣਾ ਹੈ, ਕਿਉਂਕਿ ਸਾਡੀ ਕੌਮੀ ਏਕਤਾ ਦਾ ਕੋਣ-ਪੱਥਰ ਅਨੇਕਤਾ ਵਿਚ ਏਕਤਾ ਹੈ।

8.2 ਉਪਰ ਲਿਖੇ ਨੂੰ ਧਿਆਨ ਵਿਚ ਰਖਦਿਆਂ ਅਨੰਦਪੁਰ ਸਾਹਿਬ ਮਤਾ, ਜਿਥੋਂ ਤਕ ਇਹ ਕੇਂਦਰ ਰਾਜ ਸੰਬੰਧਾਂ ਨਾਲ ਸੰਬੰਧਿਤ ਹੈ ਸਰਕਾਰੀਆ ਕਮਿਸ਼ਨ ਨੂੰ ਭੇਜਿਆ ਜਾਂਦਾ ਹੈ।

9. ਦਰਿਆਈ ਪਾਣੀਆਂ ਦਾ ਬਟਵਾਰਾ।

9.1 ਪੰਜਾਬ, ਹਰਿਆਣਾ ਅਤੇ ਰਾਜਸਥਾਨ ਦੇ ਕਿਸਾਨ ਰਾਵੀ-ਬਿਆਸ ਸਿਸਟਮ ਤੋਂ ਘਟੋ ਘਟ ਓਨਾ ਪਾਣੀ

ਪ੍ਰਾਪਤ ਕਰਨਾ ਜਾਰੀ ਰਖਣਗੇ, ਜਿੰਨਾ ਉਹ 1 ਜੁਲਾਈ 1985 ਤੋਂ ਵਰਤਦੇ ਆ ਰਹੇ ਹਨ। ਉਪਭੋਗੀ ਮੰਤਵਾਂ ਲਈ ਵਰਤੇ ਜਾਂਦੇ ਪਾਣੀਆਂ ਉਤੇ ਵੀ ਕੋਈ ਅਸਰ ਨਹੀਂ ਹੋਵੇਗਾ। ਵਰਤੇ ਜਾਂਦੇ ਪਾਣੀ ਦੀ ਮਾਤ੍ਰਾ ਦੇ ਦਾਅਵੇ ਦੀ ਪੜਤਾਲ ਉਸ ਟ੍ਰਿਬਿਊਨਲ ਵਲੋਂ ਕੀਤੀ ਜਾਏਗੀ, ਜਿਸ ਦਾ ਜ਼ਿਕਰ ਹੇਠਾਂ ਪੈਰਾ 9.2 ਵਿਚ ਕੀਤਾ ਗਿਆ ਹੈ।

9.2 ਬਾਕੀ ਦੇ ਪਾਣੀਆਂ ਸੰਬੰਧੀ ਪੰਜਾਬ ਅਤੇ ਹਰਿਆਣਾ ਦੇ ਦਾਅਵਿਆਂ ਦਾ ਨਿਰਣਾ ਕਰਨ ਲਈ ਇਕ ਟ੍ਰਿਬਿਊਨਲ ਨੂੰ ਕਿਹਾ ਜਾਵੇਗਾ, ਜਿਸ ਦਾ ਪ੍ਰਧਾਨ ਸੁਪਰੀਮ ਕੋਰਟ ਦਾ ਜੱਜ ਹੋਵੇਗਾ। ਟ੍ਰਿਬਿਊਨਲ ਆਪਣਾ ਫ਼ੈਸਲਾ ਛੇ ਮਹੀਨੇ ਦੇ ਅੰਦਰ ਅੰਦਰ ਦੇਵੇਗਾ ਅਤੇ ਇਹ ਦੋਹਾਂ ਧਿਰਾਂ ਲਈ ਮੰਨਣਾ ਲਾਜ਼ਮੀ ਹੋਵੇਗਾ। ਇਸ ਪੱਖੋਂ ਲੋੜੀਂਦੇ ਸਾਰੇ ਕਾਨੂੰਨੀ ਅਤੇ ਸੰਵਿਧਾਨਿਕ ਕਦਮ ਜਲਦੀ ਤੋਂ ਜਲਦੀ ਉਠਾਏ ਜਾਣਗੇ।

9.3 ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਜਾਰੀ ਰਹੇਗੀ। ਇਹ ਨਹਿਰ 15 ਅਗਸਤ 1986 ਤਕ ਪੂਰੀ ਕਰ ਦਿੱਤੀ ਜਾਏਗੀ।

10. ਘਟ ਗਿਣਤੀਆਂ ਦੇ ਹਿੱਤਾਂ ਦੀ ਰਾਖੀ ਕਰਨ ਸੰਬੰਧੀ ਮੌਜੂਦਾ ਹਦਾਇਤਾਂ ਸੂਬਿਆਂ ਦੇ ਮੁੱਖ ਮੰਤਰੀਆਂ ਨੂੰ ਮੁੜ ਕੇ ਭੇਜੀਆਂ ਜਾਣ ਗਈਆਂ (ਪ੍ਰਧਾਨ ਮੰਤਰੀ ਸਾਰੇ ਮੁੱਖ ਮੰਤਰੀਆਂ ਨੂੰ ਲਿਖਣਗੇ)।

11. ਪੰਜਾਬੀ ਭਾਸ਼ਾ ਦੀ ਤਰੱਕੀ।

11.1 ਪੰਜਾਬੀ ਭਾਸ਼ਾ ਦੀ ਤਰੱਕੀ ਲਈ ਕੇਂਦਰ ਸਰਕਾਰ ਕੁਝ ਕਦਮ ਉਠਾਵੇਗੀ।

ਇਸ ਸਮਝੌਤੇ ਨਾਲ ਟਕਰਾ ਦਾ ਦੌਰ ਖ਼ਤਮ ਹੁੰਦਾ ਹੈ ਤੇ ਮਿੱਤਰਤਾ, ਸਦਭਾਵਨਾ ਅਤੇ ਮਿਲਵਰਤਣ ਦਾ ਦੌਰ ਸ਼ੁਰੂ ਹੁੰਦਾ ਹੈ, ਜਿਹੜਾ ਭਾਰਤ ਦੀ ਏਕਤਾ ਅਤੇ ਅਖੰਡਤਾ ਨੂੰ ਵਧਾਏਗਾ ਤੇ ਮਜ਼ਬੂਤ ਕਰੇਗਾ।

**ਰਾਜੋਆਣਾ** (ਪਿੰਡ) : ਲੁਧਿਆਣੇ ਜ਼ਿਲ੍ਹੇ ਦਾ ਇਕ ਪਿੰਡ ਜੋ ਰਾਏਕੋਟ ਨਗਰੀ ਤੋਂ 10 ਕਿ.ਮੀ. ਦੀ ਵਿਥ ਉਤੇ ਉੱਤਰ ਦਿਸ਼ਾ ਵਲ ਸਥਿਤ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਮਾਲਵੇ ਵਲ ਜਾਂਦੇ ਹੋਏ ਇਥੇ ਰੁਕੇ ਸਨ। ਉਸ ਵੇਲੇ ਮਹੰਤ ਕ੍ਰਿਪਾਲ ਦਾਸ ਵੀ ਗੁਰੂ ਜੀ ਨਾਲ ਸੀ। ਇਥੇ ਇਕ ਬਿਰਧ ਮਾਈ ਭੱਟੀ ਨੇ ਗੁਰੂ ਜੀ ਨੂੰ ਬੜੇ ਅਦਬ ਨਾਲ ਰੋਕਿਆ ਅਤੇ ਦੁੱਧ ਪਿਲਾਉਣ ਦੀ ਸੇਵਾ ਕੀਤੀ। ਫਿਰ ਉਸ ਮਾਈ ਨੇ ਬੇਨਤੀ ਕੀਤੀ ਕਿ ਗੁਰੂ ਜੀ ਪਲੰਘ ਉਪਰ ਬੈਠ ਕੇ ਅਗਲੀ ਮੰਜ਼ਿਲ ਵਲ ਜਾਣ। ਗੁਰੂ ਜੀ ਨੇ ਮਾਈ ਦੀ ਇੱਛਾ ਪੂਰੀ ਕਰਨ ਦੀ ਆਗਿਆ ਦੇ ਦਿੱਤੀ। ਉਸ ਪਲੰਘ ਨੂੰ ਮਾਈ ਦੇ ਤਿੰਨ ਪੁੱਤਰਾਂ ਨੇ ਅਤੇ ਚੌਥੇ ਮਹੰਤ ਕ੍ਰਿਪਾਲ ਦਾਸ ਨੇ ਮੋਢੇ ਦਿੱਤੇ ਅਤੇ ਗੁਰੂ ਜੀ ਨੂੰ ਕਮਾਲਪੁਰ ਤਕ ਪਹੁੰਚ ਕੇ ਆਏ। ਉਸ ਮਾਈ ਨੇ ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ 'ਗੁਰਦੁਆਰਾ ਮੰਜੀ ਸਾਹਿਬ' ਦੀ ਸਥਾਪਨਾ ਕੀਤੀ। ਹੁਣ ਪੁਰਾਤਨ ਇਮਾਰਤ ਵਾਲੀ ਥਾਂ 'ਤੇ ਨਵਾਂ ਗੁਰੂ-ਧਾਮ ਬਣਿਆ ਹੋਇਆ ਹੈ।

**ਰਾਜੋਮਾਜਰਾ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦਾ ਇਕ ਪਿੰਡ ਜੋ ਧੂਰੀ ਨਗਰ ਤੋਂ 6 ਕਿ.ਮੀ. ਪੱਛਮ ਵਲ ਹੈ। ਮਾਲਵਾ ਖੇਤਰ ਵਿਚ ਧਰਮ-ਪ੍ਰਚਾਰ ਲਈ ਕੀਤੀ ਯਾਤ੍ਰਾ ਦੌਰਾਨ ਗੁਰੂ ਤੇਗ ਬਹਾਦਰ ਜੀ ਪਿੰਡ ਤੋਂ ਬਾਹਰ ਪੂਰਬ ਵਾਲੇ ਪਾਸੇ ਕੁਝ ਸਮੇਂ ਲਈ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ 'ਗੁਰਦੁਆਰਾ ਨੌਵੀਂ ਪਾਤਿਸ਼ਾਹੀ' ਸਥਾਪਿਤ ਕੀਤਾ ਗਿਆ। ਬਾਦ ਵਿਚ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਅਤੇ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਨੇ ਇਸ ਗੁਰੂ-ਧਾਮ ਦੀ ਇਮਾਰਤ ਵਿਚ ਵਾਧਾ ਕੀਤਾ ਅਤੇ ਇਕ ਸਰੋਵਰ ਵੀ ਬਣਵਾਇਆ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਨੂੰ ਹੋਰ ਵਿਕਸਿਤ ਕਰਨ ਦੀ ਸੇਵਾ ਸੰਤ ਗੁਰਮੁਖ ਸਿੰਘ ਦੇ ਸੇਵਕਾਂ ਨੂੰ ਸੌਂਪੀ ਹੋਈ ਹੈ।

**ਰਾਣਵਾਂ** (ਪਿੰਡ) : ਪੰਜਾਬ ਦੇ ਫਤਹਿਗੜ੍ਹ ਜ਼ਿਲ੍ਹੇ ਦਾ ਇਕ ਪਿੰਡ ਜੋ ਸਮਰਾਲਾ ਨਗਰ ਤੋਂ 15 ਕਿ.ਮੀ. ਪੂਰਬ ਵਲ ਸਥਿਤ ਹੈ। ਸਥਾਨਕ ਪਰੰਪਰਾ ਅਨੁਸਾਰ ਸੰਨ 1702 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਤੋਂ ਕੁਰੁਕ੍ਸ਼ੇਤ੍ਰ ਨੂੰ ਜਾਂਦਿਆਂ ਇਥੇ ਰੁਕੇ ਸਨ। ਇਥੇ ਪਟਿਆਲਾ-ਪਤਿ ਮਹਾਰਾਜਾ ਕਰਮ ਸਿੰਘ ਨੇ 'ਗੁਰਦੁਆਰਾ ਗੋਬਿੰਦਗੜ੍ਹ' ਦੀ ਇਮਾਰਤ ਬਣਵਾਈ ਅਤੇ ਗੁਰਦੁਆਰੇ ਦੇ ਨਾਂ ਉਤੇ ਜ਼ਮੀਨ ਵੀ ਲਗਵਾਈ। ਪਹਿਲਾਂ ਇਸ ਗੁਰਦੁਆਰੇ ਉਤੇ ਮਹੰਤਾਂ

ਦਾ ਕਬਜ਼ਾ ਸੀ। ਗੁਰਦੁਆਰਾ ਸੁਧਾਰ ਲਹਿਰ ਦੌਰਾਨ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰ ਅਧੀਨ ਆ ਗਿਆ। ਸੰਨ 1965 ਈ. ਤੋਂ ਇਸ ਦੀ ਸੇਵਾ ਸੰਭਾਲ ਸੰਤ ਸੁਰਜੀਤ ਸਿੰਘ ਕਰ ਰਹੇ ਹਨ ਅਤੇ ਨਵੀਂ ਇਮਾਰਤ ਉਸਰ ਚੁਕੀ ਹੈ। ਹਰ ਸੰਗ੍ਰਾਂਦ ਨੂੰ ਇਥੇ ਧਾਰਮਿਕ ਮੇਲਾ ਲਗਦਾ ਹੈ। ਹੁਣ ਇਸ ਦਾ ਪ੍ਰਚਲਿਤ ਨਾਂ 'ਗੁਰਦੁਆਰਾ ਗੋਬਿੰਦਗੜ੍ਹ ਸਾਹਿਬ ਪਾਤਿਸ਼ਾਹੀ ਦਸ' ਹੈ। ਕੁਝ ਸ਼ਰਧਾਲੂਆਂ ਦੀ ਮਾਨਤਾ ਹੈ ਕਿ ਮੇਹਰਾਜ ਤੋਂ ਪਰਤਦਿਆਂ ਛੇਵੇਂ ਗੁਰੂ ਸਾਹਿਬ ਇਥੇ ਠਹਿਰੇ ਸਨ। ਇਸ ਲਈ ਗੁਰਦੁਆਰੇ ਦੇ ਮਹਾਤਮ ਵਿਚ ਛੇਵੇਂ ਗੁਰੂ ਸਾਹਿਬ ਦਾ ਨਾਂ ਵੀ ਸ਼ਾਮਲ ਕਰ ਲਿਆ ਜਾਂਦਾ ਹੈ।

**ਰਾਣੀ ਮਾਜਰਾ** (ਪਿੰਡ) : ਪੰਜਾਬ ਦੇ ਪਟਿਆਲਾ ਜ਼ਿਲ੍ਹੇ ਦਾ ਇਕ ਪਿੰਡ ਜੋ ਲਾਲੜੂ ਕਸਬੇ ਦੇ ਨੇੜੇ ਹੈ। ਕਹਿੰਦੇ ਹਨ ਜਦੋਂ ਬਾਲਕ ਗੋਬਿੰਦ ਰਾਇ ਲਖਨੌਰ ਵਿਚ ਠਹਿਰੇ ਹੋਏ ਸਨ, ਤਾਂ ਉਸ ਦੌਰਾਨ ਇਸ ਪਿੰਡ ਵਿਚ ਵੀ ਪਧਾਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਥੜਾ ਸਾਹਿਬ ਬਣਿਆ ਹੋਇਆ ਸੀ। ਸੰਨ 1958 ਈ. ਵਿਚ ਇਥੇ ਨਵੀਂ ਇਮਾਰਤ ਉਸਾਰੀ ਗਈ। ਇਸ ਗੁਰੂ-ਧਾਮ ਦੇ ਨੇੜੇ ਇਕ ਪੁਰਾਤਨ ਖੂਹ ਹੁਣ ਵੀ ਮੌਜੂਦ ਹੈ। ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

**ਰਾਧਾ ਸੁਆਮੀ ਸਤਸੰਗ** : ਸਤਸੰਗ ਦੁਆਰਾ ਧਰਮ-ਸਾਧਨਾ ਵਿਚ ਲੀਨ ਕਰਨ ਵਾਲਾ ਇਹ ਇਕ ਆਧੁਨਿਕ ਧਾਰਮਿਕ ਸੰਪ੍ਰਦਾਇ ਹੈ ਜਿਸ ਦਾ ਆਰੰਭ ਬਾਬਾ ਸ਼ਿਵਦਯਾਲ ਸਿੰਘ ਨੇ ਉੱਤਰ ਪ੍ਰਦੇਸ਼ ਦੇ ਆਗਰਾ ਨਗਰ ਵਿਚ ਕੀਤਾ। ਬਾਬਾ ਸ਼ਿਵਦਯਾਲ ਸਿੰਘ ਦਾ ਜਨਮ 25 ਅਗਸਤ 1818 ਈ. ਨੂੰ ਸੇਠ ਦਿਲਵਾਲੀ ਸਿੰਘ ਦੇ ਘਰ ਮਹਾਮਾਯਾ ਦੀ ਕੁਖੋਂ ਹੋਇਆ। ਇਹ ਦੰਪਤੀ ਪੰਜਾਬ ਤੋਂ ਆਗਰਾ ਜਾ ਕੇ ਵਸੀ ਸੀ। ਸੰਤ ਤੁਲਸੀਦਾਸ ਦੇ ਸੰਪਰਕ ਵਿਚ ਆਉਣ ਕਰਕੇ ਬਾਬਾ ਜੀ ਬਚਪਨ ਤੋਂ ਹੀ ਅਧਿਆਤਮਿਕ ਸਾਧਨਾ ਵਲ ਰੁਚਿਤ ਹੋ ਗਏ ਅਤੇ ਸੰਨ 1861 ਈ. ਤਕ ਇਨ੍ਹਾਂ ਨੂੰ ਬ੍ਰਹਮ ਸਾਖਿਆਤਕਾਰ ਪ੍ਰਾਪਤ ਹੋ ਗਿਆ। ਉਸ ਤੋਂ ਬਾਦ ਆਪ ਨੇ ਸਤਸੰਗ-ਉਪਦੇਸ਼ ਸ਼ੁਰੂ ਕਰ ਦਿੱਤਾ।

'ਰਾਧਾ ਸੁਆਮੀ' ਨਾਂ ਸੰਬੰਧੀ ਉਨ੍ਹਾਂ ਦੀ ਸਥਾਪਨਾ ਹੈ ਕਿ 'ਰਾਧਾ' ਜੀਵਾਤਮਾ ਅਤੇ 'ਸੁਆਮੀ' ਪਰਮਾਤਮਾ ਹੈ। ਦੋਹਾਂ ਦਾ ਅੰਸ਼-ਅੰਸ਼ੀ ਵਾਲਾ ਰਿਸ਼ਤਾ ਹੈ। ਮਾਯਾਵੀ ਪ੍ਰਪੰਚ ਕਰਕੇ ਵਿਥ ਦਾ ਆਭਾਸ ਹੁੰਦਾ ਹੈ, ਪਰੰਤੂ ਨਾਮ-ਸਾਧਨਾ ਰਾਹੀਂ ਅਭੇਦਤਾ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਇਹ ਨਾਮ-ਸਾਧਨਾ ਦੁਆਰਾ ਸੰਚਾਲਿਤ ਇਕ ਸਾਤਵਿਕ ਸੰਪ੍ਰਦਾਇ ਹੈ ਜੋ ਸਮੁੱਚੀ ਮਾਨਵਤਾ ਦੇ ਕਲਿਆਣ ਦੀ ਇੱਛਾ ਕਰਦਾ ਹੋਇਆ ਉਸ ਨੂੰ ਧਰਮ ਦੀਆਂ ਤਥਾਕਥਿਤ ਸੀਮਾਵਾਂ ਤੋਂ ਪਰੇ ਰਖਦਾ ਹੈ। ਇਨ੍ਹਾਂ ਦਾ ਦੇਹਾਂਤ ਸੰਨ 1878 ਈ. ਵਿਚ ਆਗਰਾ ਨਗਰ ਵਿਚ ਹੋਇਆ ਅਤੇ ਸਵਾਮੀ ਬਾਗ਼ ਵਿਚ ਸਮਾਧ ਬਣਾਈ ਗਈ।

ਪੰਜਾਬ ਵਿਚ ਇਸ ਸਤਸੰਗ ਦਾ ਪ੍ਰਚਲਨ ਬਾਬਾ ਜੈਮਲ ਸਿੰਘ ਤੋਂ ਸ਼ੁਰੂ ਹੋਇਆ ਜੋ ਬਾਬਾ ਸ਼ਿਵ ਦਯਾਲ ਸਿੰਘ ਦੇ ਸਿਦਕੀ ਸੇਵਕ ਸਨ। ਇਨ੍ਹਾਂ ਦਾ ਜਨਮ ਜੁਲਾਈ, 1839 ਈ. ਵਿਚ ਸ. ਜੋਧ ਸਿੰਘ ਦੇ ਘਰ ਮਾਤਾ ਦਯਾ ਕੌਰ ਦੀ ਕੁੱਖੋਂ ਗੁਰਦਾਸਪੁਰ ਦੇ ਜ਼ਿਲ੍ਹੇ ਦੇ ਘੁਮਾਣ ਪਿੰਡ ਵਿਚ ਹੋਇਆ। ਪਿੰਡ ਵਿਚਲੇ ਭਗਤ ਨਾਮਦੇਵ ਜੀ ਦੇ ਡੇਰੇ ਦੇ ਮਹੰਤ ਖੇਮ ਦਾਸ ਤੋਂ ਗੁਰਮੁਖੀ ਪੜ੍ਹੀ ਅਤੇ ਗ੍ਰੰਥ ਸਾਹਿਬ ਦਾ ਪਾਠ ਕਰਨਾ ਸ਼ੁਰੂ ਕੀਤਾ ਅਤੇ ਗੰਭੀਰ ਚਿੰਤਨ ਤੋਂ ਬਾਦ ਨਾਮ-ਸਾਧਨਾ ਵਲ ਰੁਚਿਤ ਹੋਏ। ਕਿਸੇ ਸੰਤ-ਸਾਧਕ ਦੀ ਭਾਲ ਵਿਚ ਘਰੋਂ ਨਿਕਲ ਪਏ ਅਤੇ ਅਨੇਕ ਸਥਾਨਾਂ ਉਤੇ ਪੈਦਲ ਚਲ ਕੇ ਗਏ। 18 ਵਰ੍ਹਿਆਂ ਦੀ ਉਮਰ ਵਿਚ ਆਪ ਆਗਰੇ ਵਿਚ ਬਾਬਾ ਸ਼ਿਵਦਯਾਲ ਸਿੰਘ ਦੇ ਸੰਪਰਕ ਵਿਚ ਆਏ। ਆਪ ਚਾਹੁੰਦੇ ਸਨ ਕਿ ਜੀਵਨ ਭਰ ਸੁਆਮੀ ਜੀ ਦੀ ਸੇਵਾ ਵਿਚ ਹਾਜ਼ਰ ਰਹਿਣ, ਪਰ ਸੁਆਮੀ ਜੀ ਨੇ ਖ਼ੁਦ ਕਮਾ ਕੇ ਜੀਵਨ ਬਤੀਤ ਕਰਨ ਦਾ ਸੁਝਾ ਦਿੱਤਾ। ਫਲਸਰੂਪ ਆਪ ਸਿੱਖ ਪਲਟਨ ਵਿਚ ਭਰਤੀ ਹੋ ਗਏ। ਆਪ ਨੇ ਨੌਕਰੀ ਦੌਰਾਨ ਨਾਮ-ਅਭਿਆਸ ਜਾਰੀ ਰਖਿਆ ਅਤੇ ਜਦੋਂ ਲੰਬੀ ਛੁਟੀ ਉਤੇ ਆਉਂਦੇ ਤਾਂ ਵਰਤਮਾਨ ਡੇਰੇ ਵਾਲੇ ਨਿਰਜਨ ਸਥਾਨ ਉਤੇ ਏਕਾਂਤ ਵਿਚ ਬੈਠ ਕੇ ਨਾਮ-ਅਭਿਆਸ ਕਰਦੇ। ਸੰਨ 1889 ਈ. ਵਿਚ ਸੇਵਾ-ਮੁਕਤੀ ਤੋਂ ਬਾਦ ਉਥੇ ਹੀ ਇਕ ਕੁਟੀਆ ਬਣਾ ਲਈ ਅਤੇ ਸ਼ਬਦ-ਸਾਧਨਾ ਵਿਚ ਜੁਟ ਗਏ। ਹੌਲੀ ਹੌਲੀ ਆਪ ਦਾ ਜਸ ਹਰ ਪਾਸੇ ਪਸਰ ਗਿਆ ਅਤੇ ਨਾਮ ਉਪਦੇਸ਼ ਲਈ ਅਨੇਕ ਜਿਗਿਆਸੂ ਆਪ ਪਾਸ ਆਉਣ ਲਗ ਗਏ।

ਨਾਮ-ਸਾਧਨਾ ਵਿਚ ਕਾਮਲ ਹੋ ਜਾਣ ਤੋਂ ਬਾਦ

ਸੰਨ 1891 ਈ. ਵਿਚ ਬਿਆਸ ਨਦੀ ਦੇ ਕੰਢੇ ਆਪਣੇ ਡੇਰੇ ਦੀ ਸਥਾਪਨਾ ਕੀਤੀ। 29 ਦਸੰਬਰ 1903 ਈ. ਵਿਚ ਇਨ੍ਹਾਂ ਦੇ ਬ੍ਰਹਮਲੀਨ ਹੋ ਜਾਣ ਤੋਂ ਬਾਦ ਬਾਬਾ ਸਾਵਨ ਸਿੰਘ ਗੱਦੀ ਦੇ ਉਤਰਾਧਿਕਾਰੀ ਬਣੇ ਜਿਨ੍ਹਾਂ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਮਹਿਮਾ ਸਿੰਘ ਪਿੰਡ ਦੇ ਨਿਵਾਸੀ ਸ. ਕਾਬਲ ਸਿੰਘ ਦੇ ਘਰ ਮਾਈ ਜੀਵਨ ਕੌਰ ਦੀ ਕੁੱਖੋਂ ਸੰਨ 1858 ਈ. ਵਿਚ ਹੋਇਆ। ਬਾਬਾ ਜੈਮਲ ਸਿੰਘ ਤੋਂ ਸੰਨ 1894 ਈ. ਵਿਚ ਦੀਖਿਅਤ ਹੋ ਕੇ ਡੇਰੇ ਦੀ ਵਿਵਸਥਾ ਕੀਤੀ ਅਤੇ ਲੱਖਾਂ ਬੰਦਿਆਂ ਨੂੰ ਸਤਸੰਗ ਨਾਲ ਜੋੜਿਆ। ਸੰਨ 1948 ਈ. ਵਿਚ ਇਨ੍ਹਾਂ ਦੇ ਮਹਾਪ੍ਰਸਥਾਨ ਤੋਂ ਬਾਦ ਲਗਭਗ ਸਾਢੇ ਤਿੰਨ ਸਾਲਾਂ ਲਈ ਬਾਬਾ ਜਗਤ ਸਿੰਘ ਗੱਦੀ ਉਤੇ ਬੈਠੇ। 22 ਅਕਤੂਬਰ 1951 ਈ. ਨੂੰ ਇਨ੍ਹਾਂ ਦੇ ਅਕਾਲ ਚਲਾਣੇ ਤੋਂ ਬਾਦ ਬਾਬਾ ਸਾਵਨ ਸਿੰਘ ਦੇ ਪੋਤਰੇ ਬਾਬਾ ਚਰਣ ਸਿੰਘ ਨੂੰ ਗੱਦੀ ਉਤੇ ਬੈਠਣ ਦਾ ਅਵਸਰ ਮਿਲਿਆ, ਜੋ ਬੜੇ ਪ੍ਰਬੁੱਧ ਧਰਮ-ਸਾਧਕ ਸਨ। ਇਨ੍ਹਾਂ ਦਾ ਜਨਮ 12 ਦਸੰਬਰ 1916 ਈ. ਨੂੰ ਹੋਇਆ। 30 ਜਨਵਰੀ 1933 ਈ. ਨੂੰ ਦੀਖਿਅਤ ਹੋਏ ਅਤੇ 1951 ਈ. ਵਿਚ ਗੱਦੀ ਉਤੇ ਬੈਠੇ। ਇਨ੍ਹਾਂ ਤੋਂ ਬਾਦ ਬਾਬਾ ਗੁਰਿੰਦਰ ਸਿੰਘ ਢਿਲੋਂ ਇਸ ਗੱਦੀ ਦੇ ਅਧਿਕਾਰੀ ਹਨ। ਇਥੇ ਧਿਆਨ ਦੇਣ ਦੀ ਗੱਲ ਇਹ ਹੈ ਕਿ ਬਾਬਾ ਸਾਵਨ ਸਿੰਘ ਤੋਂ ਬਾਦ ਉਨ੍ਹਾਂ ਦੇ ਸੇਵਕ ਸੰਤ ਕ੍ਰਿਪਾਲ ਸਿੰਘ ਨੇ ਦਿੱਲੀ ਵਿਚ ਸਾਵਨ ਸਿੰਘ ਆਸ਼੍ਰਮ ਦੀ ਸਥਾਪਨਾ ਕੀਤੀ। ਅਜ-ਕਲ ਇਸ ਨੂੰ ਮਾਨਵ-ਕੇਂਦਰ ਦਾ ਨਾਂ ਦਿੱਤਾ ਜਾਂਦਾ ਹੈ। ਸੰਤ ਠਾਕੁਰ ਸਿੰਘ ਇਸ ਦੇ ਵਰਤਮਾਨ ਗੱਦੀਦਾਰ ਹਨ। ਪਰ ਸੰਤ ਜੈਮਲ ਸਿੰਘ ਬਿਆਸ ਵਾਲੇ ਡੇਰੇ ਦੀ ਮਾਨਤਾ ਬਹੁਤ ਅਧਿਕ ਹੈ। ਪੰਜਾਬ ਦੇ ਲਗਭਗ ਹਰ ਨਗਰ ਵਿਚ ਇਨ੍ਹਾਂ ਦੇ ਸਤਸੰਗ ਕੇਂਦਰ ਬਣੇ ਹੋਏ ਹਨ ਜਿਨ੍ਹਾਂ ਵਿਚ ਹਰ ਐਤਵਾਰ ਨੂੰ ਸ਼ਰਧਾਲੂ ਜੁੜਦੇ ਹਨ ਅਤੇ ਪ੍ਰਵਚਨ ਸੁਣਦੇ ਹਨ।

ਰਾਧਾ ਸੁਆਮੀ ਸਤਸੰਗ ਵਿਚ ਪ੍ਰਵਚਨ ਕਰਨ ਦੀ ਵਿਧੀ ਇਸ ਪ੍ਰਕਾਰ ਹੈ— ਗੱਦੀਦਾਰ ਬਾਬਾ ਜੀ ਕਿਸੇ ਸੰਤ ਮਹਾਪੁਰਸ਼ ਦੀ ਬਾਣੀ ਦੀ ਇਕ ਇਕ ਤੁਕ ਦੀ ਸਿਲਸਿਲੇਵਾਰ ਵਿਆਖਿਆ ਕਰਦੇ ਹਨ ਅਤੇ ਉਸ ਦੇ ਸੰਦਰਭ ਵਿਚ ਅਧਿਆਤਮਿਕ ਸੰਦੇਸ਼ ਵੀ ਦਿੰਦੇ ਜਾਂਦੇ ਹਨ। ਵਿਆਖਿਆ ਲਈ ਇਹ ਅਧਿਕਰਤ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਗੁਰਬਾਣੀ ਜਾਂ ਸੰਤ ਬਾਣੀ ਤੋਂ ਸ਼ਬਦ ਚੁਣਦੇ ਹਨ। ਸੰਤ ਬਾਣੀ ਤੋਂ ਅਨੁਪ੍ਰਾਣਿਤ ਹੋਣ ਕਾਰਣ ਇਨ੍ਹਾਂ ਦੀਆਂ ਧਾਰਮਿਕ ਮਾਨਤਾਵਾਂ ਸੰਤਾਂ ਵਾਂਗ ਬੜੀਆਂ ਉਦਾਰ ਹਨ। ਸੰਤਾਂ ਵਲੋਂ ਵਰਤੀ ਗਈ ਸਾਧ ਭਾਖਾ ਨੂੰ ਹੀ ਇਹ ਆਪਣੀ ਅਭਿਵਿਅਕਤੀ ਲਈ ਵਰਤਦੇ ਹਨ ਤਾਂ ਜੋ ਸੰਦੇਸ਼ ਜਨ-ਸਾਧਾਰਣ ਦੀ ਸਮਝ ਵਿਚ ਆ ਸਕੇ। ਇਨ੍ਹਾਂ ਪ੍ਰਵਚਨਾਂ ਦਾ ਉਦੇਸ਼ ਪਥ-ਪ੍ਰਦਰਸ਼ਨ ਹੈ, ਕਿਸੇ ਦੀ ਨਿੰਦਿਆ ਜਾਂ ਆਲੋਚਨਾ ਕਰਨਾ ਨਹੀਂ ਹੈ। ਮਨ ਨੂੰ ਨਾਮ ਉਤੇ ਇਕਾਗਰ ਕਰਕੇ ਵਿਸ਼ੇ ਵਾਸਨਾਵਾਂ ਵਲੋਂ ਇੰਦ੍ਰੀਆਂ ਨੂੰ ਰੋਕਣਾ ਹੈ। ਨਾਮ-ਸਾਧਨਾ ਲਈ ਕਿਸੇ ਪੂਰਣ ਸੰਤ ਤੋਂ ਸਿਖਿਆ ਲੈਣੀ ਪੈਂਦੀ ਹੈ। ਇਹ ਸਾਧਨਾ-ਪਥ ਹੈ, ਇਸ ਲਈ ਕਿਸੇ ਸਿਧ-ਹਸਤ ਸਾਧਕ ਦੀ ਦੇਖ-ਰੇਖ ਵਿਚ ਅਭਿਆਸ ਕਰਨਾ ਪੈਂਦਾ ਹੈ। ਇਹ ਅਸਲ ਵਿਚ ਸ਼ਬਦ- ਸੁਰਤਿ ਦਾ ਅਭਿਆਸ ਹੈ, ਜਿਸ ਲਈ ਗੁਰੂ ਦੀ ਮੂਰਤ ਨੂੰ ਧਿਆਨ ਵਿਚ ਰਖਣਾ ਪੈਂਦਾ ਹੈ।

**ਰਾਮ ਸਿੰਘ** (ਮ. 1716 ਈ.) : ਅੰਮ੍ਰਿਤਸਰ ਦੇ ਮੀਰਪੁਰ ਪੱਟੀ ਨਾਂ ਦੇ ਪਿੰਡ ਦਾ ਇਕ ਬਲ ਜੱਟ, ਜੋ ਭਾਈ ਬਾਜ ਸਿੰਘ ਦਾ ਛੋਟਾ ਭਰਾ ਸੀ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕੀਤਾ ਅਤੇ ਜਦੋਂ ਗੁਰੂ ਜੀ ਨੇ ਨਾਂਦੇੜ ਤੋਂ ਬਾਬਾ ਬੰਦਾ ਬਹਾਦਰ ਨੂੰ ਪੰਜਾਬ ਵਲ ਭੇਜਿਆ ਤਾਂ ਪੰਜ ਸਿੰਘ ਵੀ ਨਾਲ ਤੋਰੇ ਜਿਨ੍ਹਾਂ ਵਿਚੋਂ ਇਕ ਇਹ ਸੀ। ਇਸ ਨੇ ਬਾਬਾ ਬੰਦਾ ਬਹਾਦਰ ਦੀਆਂ ਕੀਤੀਆਂ ਅਨੇਕ ਸੈਨਿਕ ਮੁਹਿੰਮਾਂ ਵਿਚ ਹਿੱਸਾ ਲਿਆ ਅਤੇ ਆਪਣੀ ਬਹਾਦਰੀ ਦੇ ਜੌਹਰ ਵਿਖਾਏ। ਮਈ 1710 ਈ. ਵਿਚ ਬਾਬਾ ਬੰਦਾ ਬਹਾਦਰ ਨੇ ਇਸ ਨੂੰ ਥਾਨੇਸਰ ਦਾ ਪ੍ਰਬੰਧਕ ਸਥਾਪਿਤ ਕੀਤਾ। ਇਸ ਨੇ ਫ਼ਿਰੋਜ਼ਖ਼ਾਨ ਮਿਵਾਤੀ ਨਾਲ ਤਰਾਉੜੀ, ਥਾਨੇਸਰ, ਸ਼ਾਹਾਬਾਦ ਆਦਿ ਵਿਚ ਹੋਏ ਯੁੱਧਾਂ ਵਿਚ ਹਿੱਸਾ ਲਿਆ। ਗੁਰਦਾਸ-ਨੰਗਲ ਦੀ ਗੜ੍ਹੀ ਵਿਚੋਂ ਇਸ ਨੂੰ ਬੰਦੀ ਬਣਾਇਆ ਗਿਆ ਅਤੇ ਜੂਨ 1716 ਈ. ਵਿਚ ਬਾਬਾ ਬੰਦਾ ਬਹਾਦਰ ਦੇ ਨਾਲ ਦਿੱਲੀ ਵਿਚ ਸ਼ਹੀਦ ਕੀਤਾ ਗਿਆ।

**ਰਾਮ ਸਿੰਘ ਸੋਹਲ, ਆਰਕਿਟੈਕਟ** (1858-1916 ਈ.): ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੇ 'ਰਸੂਲ' ਪਿੰਡ ਵਿਚ ਇਕ ਰਾਮਗੜ੍ਹੀਆ ਪਰਿਵਾਰ ਦੇ ਸ. ਆਸਾ ਸਿੰਘ ਦੇ ਘਰ ਸੰਨ 1858 ਈ. ਵਿਚ ਪੈਦਾ ਹੋਇਆ ਇਕ ਪ੍ਰਸਿੱਧ ਆਰਕਿਟੈਕਟ

ਜਿਸ ਨੇ ਆਪਣੀ ਰੋਜ਼ੀ ਲਈ ਅੰਮ੍ਰਿਤਸਰ ਵਿਚ ਲਕੜ-ਤਰਾਸ਼ੀ ਦੀ ਇਕ ਦੁਕਾਨ ਉਤੇ ਕੰਮ ਸ਼ੁਰੂ ਕੀਤਾ। ਜਲਦੀ ਹੀ ਆਪਣੀ ਮਿਹਨਤ ਦੇ ਬਲ ਤੇ ਇਹ ਲਕੜੀ ਦੀ ਖੁਦਾਈ, ਨਕਾਸ਼ੀ ਅਤੇ ਭਵਨਾਂ ਦੇ ਨਕਸ਼ੇ ਬਣਾਉਣ ਵਿਚ ਬਹੁਤ ਪ੍ਰਸਿੱਧ ਹੋ ਗਿਆ। ਲਾਹੌਰ ਦੇ ਮਿਓ ਸਕੂਲ ਆਫ਼ ਇੰਡਸਟ੍ਰੀਅਲ ਆਰਟਸ ਦਾ ਪ੍ਰਿੰਸੀਪਲ ਮਿ. ਕਿਪਲਿੰਗ ਇਸ ਦੇ ਕੰਮ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਇਸ ਨੂੰ ਆਪਣੇ ਸਕੂਲ ਵਿਚ ਦਾਖ਼ਲ ਕਰ ਲਿਆ। ਉਥੇ ਇਸ ਨੇ ਬੜੀ ਸ਼ੀਘਰਤਾ ਨਾਲ ਆਪਣੇ ਹੁਨਰ ਉਤੇ ਅਬੂਰ ਹਾਸਲ ਕੀਤਾ। ਫਲਸਰੂਪ, ਕੋਰਸ ਖ਼ਤਮ ਕਰਨ ਤੋਂ ਬਾਦ ਇਸ ਨੂੰ ਉਸੇ ਸਕੂਲ ਵਿਚ ਡਰਾਇੰਗ ਮਾਸਟਰ ਦੀ ਨੌਕਰੀ ਪ੍ਰਾਪਤ ਹੋ ਗਈ। ਇਸ ਨੇ ਆਪਣੇ ਸਕੂਲ ਤੋਂ ਇਲਾਵਾ ਅਜਾਇਬਘਰ ਅਤੇ ਟੈਕਨੀਕਲ ਇੰਸਟੀਚਿਊਟ ਦੀਆਂ ਇਮਾਰਤਾਂ ਦੇ ਨਕਸ਼ੇ ਅਤੇ ਰੂਪਾਕਾਰ ਤਿਆਰ ਕਰਨ ਵਿਚ ਪ੍ਰਿੰਸੀਪਲ ਕਿਪਲਿੰਗ ਦੀ ਸਹਾਇਤਾ ਕੀਤੀ। ਪ੍ਰਿੰਸੀਪਲ ਦੇ ਔਹਦੇ ਤੋਂ ਸੇਵਾ-ਮੁਕਤ ਹੋ ਕੇ ਲੰਡਨ ਚਲੇ ਜਾਣ 'ਤੇ ਉਸ ਨੇ ਇਸ ਨੂੰ ਅੰਤਰ-ਰਾਸ਼ਟਰੀ ਨੁਮਾਇਸ਼ ਵਿਚ ਭਾਗ ਲੈਣ ਲਈ ਨਿਮੰਤਰਿਤ ਕਰਵਾਇਆ। ਸੰਨ 1890 ਈ. ਵਿਚ ਇਸ ਨੂੰ ਰਾਇਲ ਪੈਲੇਸ ਦੇ ਦਰਬਾਰ ਦਾ ਨਮੂਨਾ ਬਣਾਉਣ ਲਈ ਸ਼ਾਹੀ ਨਿਮੰਤ੍ਰਣ ਭੇਜਿਆ ਗਿਆ। ਅੰਤਰ-ਰਾਸ਼ਟਰੀ ਨੁਮਾਇਸ਼ਾਂ ਵਿਚ ਇਸ ਦੇ ਨਮੂਨੇ ਉਤਮ ਕਰਾਰ ਦਿੱਤੇ ਗਏ। ਇਸ ਨੂੰ ਮਲਿਕਾ ਵਿਕਟੋਰੀਆ ਨੇ ਆਪਣੇ ਪਾਸ ਬੁਲਾ ਕੇ ਆਦਰ ਦਿੱਤਾ। ਉਥੋਂ ਦੀ ਠਹਿਰ ਦੌਰਾਨ ਇਸ ਨੇ ਆਪਣੀ ਕਲਾ ਦੇ ਕਮਾਲ ਨਾਲ ਸਭ ਨੂੰ ਮੋਹ ਲਿਆ। ਤਿੰਨ ਸਾਲਾਂ ਬਾਦ ਪੰਜਾਬ ਪਰਤਣ 'ਤੇ ਇਸ ਨੂੰ ਮਿਓ ਸਕੂਲ ਆਫ਼ ਇੰਡਸਟ੍ਰੀਅਲ ਆਰਟਸ ਦਾ ਪ੍ਰਿੰਸੀਪਲ ਨਿਯੁਕਤ ਕੀਤਾ ਗਿਆ। ਸੰਨ 1904 ਈ. ਵਿਚ 'ਸਰਦਾਰ ਸਾਹਿਬ', ਸੰਨ 1909 ਈ. ਵਿਚ 'ਸਰਦਾਰ ਬਹਾਦਰ' ਅਤੇ ਸੰਨ 1911 ਈ. ਵਿਚ ਓ.ਬੀ.ਈ. ਦੇ ਸਨਮਾਨਾਂ ਨਾਲ ਨਿਵਾਜਿਆ ਗਿਆ। ਇਸ ਨੇ ਹਿੰਦੁਸਤਾਨ ਅਤੇ ਹਿੰਦੁਸਤਾਨ ਤੋਂ ਬਾਹਰ ਵੀ ਕਈ ਮਹੱਤਵਪੂਰਣ ਇਮਾਰਤਾਂ ਦੇ ਖ਼ਾਕੇ ਤਿਆਰ ਕੀਤੇ ਜਿਨ੍ਹਾਂ ਵਿਚੋਂ ਕੁਝ ਕੁ ਪ੍ਰਮੁਖ ਹਨ—ਖ਼ਾਲਸਾ ਕਾਲਜ, ਅੰਮ੍ਰਿਤਸਰ, ਐਚਿਸਨ ਚੀਫ਼ਸ ਕਾਲਜ ਲਾਹੌਰ, ਪੰਜਾਬ ਯੂਨੀਵਰਸਿਟੀ ਦਾ ਸਿਨੇਟ ਹਾਲ, ਇੰਡੀਅਨ ਦਰਬਾਰ ਹਾਲ ਲੰਡਨ, ਐਫ.ਸੀ. ਕਾਲਜ ਲਾਹੌਰ, ਲੇਡੀ ਲਾਇਲ ਹੋਮ, ਲਾਅ ਕੋਰਟਸ, ਡਿਸਟ੍ਰਿਕ ਕੋਰਟ ਹਾਲ ਅਲਾਹਾਬਾਦ, ਵਾਇਸਰਾਏ ਦਾ ਸ਼ਿਮਲਾ ਸਥਿਤ ਨਿਵਾਸ ਆਦਿ।

ਇਸ ਨੇ ਸੰਨ 1911 ਈ. ਵਿਚ ਜਾਰਜ ਪੰਜਵੇਂ ਦੀ ਤਾਜਪੋਸ਼ੀ ਲਈ ਤਿਆਰ ਕੀਤੇ ਜਾ ਰਹੇ ਹਾਲ ਦਾ ਨਮੂਨਾ ਅਤੇ ਅੰਦਰਲੀ ਸਜਾਵਟ ਦੀ ਵਿਉਂਤ ਤਿਆਰ ਕੀਤੀ ਜੋ ਇਸ ਦੀ ਕਲਾ ਦਾ ਸ਼ਾਹਕਾਰ ਮੰਨਿਆ ਜਾਂਦਾ ਹੈ। ਇਸ ਦਾ ਦੇਹਾਂਤ ਸੰਨ 1916 ਈ ਵਿਚ ਹੋਇਆ। ਇਸ ਨੇ ਪਰੰਪਰਿਕ ਭਾਰਤੀ ਇਮਾਰਤ ਕਲਾ ਅਤੇ ਮੁਗ਼ਲ ਇਮਾਰਤਸਾਜ਼ੀ ਨੂੰ ਸਮਨਵਿਤ ਕਰਕੇ ਇਕ ਨਵੀਂ ਸ਼ੈਲੀ ਦਾ ਉਦਘਾਟਨ ਕੀਤਾ।

**ਰਾਮ ਸਿੰਘ, ਚੌਧਰੀ** (1639-1714 ਈ.) : ਪਟਿਆਲਾ ਰਿਆਸਤ ਦੇ ਸ਼ਾਹੀ ਖ਼ਾਨਦਾਨ ਦਾ ਬਜ਼ੁਰਗ ਜਿਸ ਦਾ ਜਨਮ ਚੌਧਰੀ ਫੂਲ ਦੇ ਘਰ ਸੰਨ 1639 ਈ. ਵਿਚ ਹੋਇਆ। ਇਹ ਚੌਧਰੀ ਦਾ ਦੂਜਾ ਪੁੱਤਰ ਸੀ ਅਤੇ ਇਸ ਦਾ ਵਿਆਹ ਨਾਨੂ ਭੁੱਲਰ ਦੀ ਪੁੱਤਰੀ ਮਾਈ ਸਾਹਬੀ ਨਾਲ ਹੋਇਆ ਸੀ। ਮਾਈ ਸਾਹਬੀ ਨੇ ਛੇ ਪੁੱਤਰਾਂ—ਧੁੰਨਾ, ਸਾਹਬਾ, ਆਲਾ ਸਿੰਘ, ਭਗਤਾ, ਬੁੱਢਾ ਅਤੇ ਲੱਢਾ— ਨੂੰ ਜਨਮ ਦਿੱਤਾ। ਇਸ ਨੇ ਰਾਮਪੁਰਾ (ਫੂਲ) ਨਾਂ ਦੇ ਨਗਰ ਦੀ ਸਥਾਪਨਾ ਕੀਤੀ। ਇਹ ਬੜਾ ਯੁੱਧ-ਵੀਰ ਅਤੇ ਦਲੇਰ ਯੋਧਾ ਸੀ ਅਤੇ ਮਾਲਵਾ ਖੇਤਰ ਵਿਚ ਇਸ ਦਾ ਬਹੁਤ ਦਬਦਬਾ ਸੀ। ਇਸ ਨੇ ਕਈ ਪਿੰਡ ਜਿਤ ਕੇ ਆਪਣੀ ਜਾਗੀਰ ਵਿਚ ਵਾਧਾ ਕੀਤਾ ਸੀ। ਇਸ ਦੀ ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਅਪਾਰ ਸ਼ਰਧਾ ਸੀ। ਗੁਰੂ ਜੀ ਨੇ ਇਸ ਦੇ ਵੱਡੇ ਭਰਾ ਤਿਲੋਕ ਸਿੰਘ ਅਤੇ ਇਸ ਨੂੰ ਸੰਨ 1696 ਈ. ਵਿਚ ਇਕ ਹੁਕਮਨਾਮਾ ਵੀ ਜਾਰੀ ਕੀਤਾ ਸੀ ਜੋ ਹੁਣ ਵੀ ਪਟਿਆਲਾ ਰਿਆਸਤ ਦੇ ਸ਼ਾਹੀ ਖ਼ਾਨਦਾਨ ਪਾਸ ਸੁਰਖਿਅਤ ਹੈ। ਇਸ ਨੇ ਗੁਰੂ ਜੀ ਤੋਂ ਤਲਵੰਡੀ ਸਾਬੋ (ਹੁਣ ਦਮਦਮਾ ਸਾਹਿਬ) ਵਿਚ ਅੰਮ੍ਰਿਤਪਾਨ ਕੀਤਾ। ਇਸ ਨੂੰ ਪਹਿਲਾਂ ਕੇਵਲ 'ਰਾਮਾ' (ਰਾਮਚੰਦ) ਕਿਹਾ ਜਾਂਦਾ ਸੀ, ਪਰ ਸਿੰਘ ਸਜਣ ਤੋਂ ਬਾਦ ਇਹ ਰਾਮ ਸਿੰਘ ਅਖਵਾਇਆ। ਇਸ ਨੇ ਸਰਹਿੰਦ ਦੀ ਸੈਨਿਕ ਮੁਹਿੰਮ ਵੇਲੇ ਆਪਣੇ ਭਰਾ ਨਾਲ ਰਲ ਕੇ ਬਾਬਾ ਬੰਦਾ ਬਹਾਦਰ ਦੀ ਕਾਫ਼ੀ ਮਦਦ ਕੀਤੀ। ਸੰਨ 1714 ਈ. ਵਿਚ ਆਪਣੇ ਖ਼ਾਨਦਾਨੀ ਝਗੜੇ ਕਰਕੇ ਹੀ ਮਾਰਿਆ ਗਿਆ।

**ਰਾਮ ਸਿੰਘ, ਬਾਬਾ** (ਸੰਨ 1816–1885 ਈ.) : ਬਾਬਾ ਬਾਲਕ ਸਿੰਘ ਹਜ਼ਰੋ (ਜ਼ਿਲ੍ਹਾ ਹਜ਼ਾਰਾ) ਵਾਲੇ ਦੇ ਸੇਵਕ ਬਾਬਾ ਰਾਮ ਸਿੰਘ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਰਾਈਆਂ ਵਿਚ ਸ. ਜੱਸਾ ਸਿੰਘ ਦੇ ਘਰ ਮਾਈ ਸਦਾ ਕੌਰ ਦੀ ਕੁਖੋਂ ਸੰਨ 1816 ਈ. (ਮਾਘ ਸੁਦੀ 5, 1872 ਬਿ.) ਵਿਚ ਹੋਇਆ। ਆਪ ਦੀ ਇਕ ਛੋਟੀ ਭੈਣ ਸਾਹਿਬ ਕੌਰ ਅਤੇ ਇਕ ਛੋਟਾ ਭਰਾ ਬੁੱਧ ਸਿੰਘ ਸੀ। ਸ਼ੁਰੂ ਤੋਂ ਹੀ ਇਹ ਧਾਰਮਿਕ ਰੁਚੀਆਂ ਦੇ ਸਨ। ਕੁਝ ਸਮਾਂ ਆਪ ਨੇ ਬਿਲਗਾ ਪਿੰਡ ਦੇ ਇਕ ਸਾਧ ਪਾਸੋਂ ਸਿਖਿਆ ਲਈ, ਪਰ ਜਲਦੀ ਹੀ ਪਿੰਡ ਪਰਤ ਆਏ ਅਤੇ ਆਪਣੀ ਮਾਤਾ ਤੋਂ ਹੀ ਧਾਰਮਿਕ ਕਥਾ-ਕਹਾਣੀਆਂ ਸੁਣਦੇ ਰਹੇ ਅਤੇ ਆਪਣਾ ਮਨ ਗੁਰਬਾਣੀ ਅਤੇ ਗੁਰਮਤਿ ਭਗਤੀ ਨਾਲ ਜੋੜਦੇ ਰਹੇ। ਨਾਮ ਜਪਣ ਵਿਚ ਆਪ ਦੀ ਬਹੁਤ ਰੁਚੀ ਸੀ। ਆਪ ਦਾ ਵਿਆਹ ਬੀਬੀ ਜੱਸਾਂ ਨਾਲ ਹੋਇਆ, ਜੋ ਧਰੌੜ ਪਿੰਡ, ਜ਼ਿਲ੍ਹਾ ਲੁਧਿਆਣਾ ਦੇ ਭਾਈ ਸਾਹਿਬੂ ਦੀ ਸੁਪੁੱਤਰੀ ਸੀ। ਮਾਈ ਜੱਸਾਂ ਨੇ ਦੋ ਪੁੱਤਰੀਆਂ ਨੂੰ ਜਨਮ ਦਿੱਤਾ।

ਜੁਆਨ ਹੁੰਦੇ ਹੀ ਆਪਣੇ ਬਹਿਨੋਈ ਕਾਬਲ ਸਿੰਘ ਦੀ ਸਹਾਇਤਾ ਨਾਲ ਇਨ੍ਹਾਂ ਨੇ ਲਾਹੌਰ ਦਰਬਾਰ ਦੀ ਸੈਨਾ ਵਿਚ ਨੌਕਰੀ ਕਰ ਲਈ। ਨੌਕਰੀ ਦੌਰਾਨ ਸੰਨ 1841 ਈ. ਵਿਚ ਇਹ ਬਾਬਾ ਬਾਲਕ ਸਿੰਘ ਦੇ ਸੰਪਰਕ ਵਿਚ ਆਏ। ਅੰਗ੍ਰੇਜ਼ਾਂ ਨਾਲ ਹੋਈ ਸਿੱਖਾਂ ਦੀ ਪਹਿਲੀ ਲੜਾਈ ਵੇਲੇ ਆਗੂਆਂ ਦੀ ਵਿਸ਼ਵਾਸਘਾਤੀ ਰੁਚੀ ਤੋਂ ਨਿਰਾਸ਼ ਹੋ ਕੇ ਅਤੇ ਸ਼ਸਤ੍ਰਾਂ ਨੂੰ ਸਤਲੁਜ ਨਦੀ ਵਿਚ ਸੁਟ ਕੇ ਨੌਕਰੀ ਛਡ ਦਿੱਤੀ। ਪਹਿਲਾਂ ਆਪਣੇ ਪਿੰਡ ਭੈਣੀ ਆਏ ਅਤੇ ਫਿਰ ਬਾਬਾ ਬਾਲਕ ਸਿੰਘ ਕੋਲ ਹਜ਼ਰੋ ਜਾ ਟਿਕੇ।

ਸੰਨ 1847 ਈ. ਵਿਚ ਬਾਬਾ ਬਾਲਕ ਸਿੰਘ ਨੇ ਨਾਮਧਾਰੀ ਸੰਪ੍ਰਦਾਇ ਦਾ ਆਰੰਭ ਕੀਤਾ। ਨਾਮ-ਅਭਿਆਸੀ ਬਾਬਾ ਬਾਲਕ ਸਿੰਘ ਨੇ ਆਪਣੇ ਅਨੁਯਾਈਆਂ ਨੂੰ ਗੁਰਬਾਣੀ ਵਿਚ ਯਕੀਨ ਰਖਣ, ਧਰਮ ਦੀ ਕਮਾਈ ਕਰਨ, ਸੱਚਾ ਅਤੇ ਸੁੱਚਾ ਜੀਵਨ ਬਤੀਤ ਕਰਨ ਅਤੇ ਨਸ਼ਿਆਂ ਤੋਂ ਪਰਹੇਜ਼ ਕਰਨ ਅਤੇ ਅਕਾਲ ਪੁਰਖ ਤੋਂ ਭਿੰਨ ਹੋਰ ਕਿਸੇ ਦੇਵੀ ਦੇਵਤਾ ਪ੍ਰਤਿ ਸ਼ਰਧਾ ਨ ਰਖਣ ਦੀ ਤਾਕੀਦ ਕੀਤੀ। ਆਪਣੇ ਅੰਤਿਮ ਸਮੇਂ ਬਾਬਾ ਬਾਲਕ ਸਿੰਘ ਨੇ ਬਾਬਾ ਰਾਮ ਸਿੰਘ ਨੂੰ ਨਾਮਧਾਰੀ ਸੰਪ੍ਰਦਾਇ ਨੂੰ ਵਿਵਸਥਿਤ ਰੂਪ ਵਿਚ ਚਲਾਉਣ ਦੀ ਜ਼ਿੰਮੇਵਾਰੀ ਸੌਂਪੀ। ਬਾਬਾ ਰਾਮ ਸਿੰਘ ਉਥੋਂ ਆਪਣੇ ਪਿੰਡ ਭੈਣੀ ਵਿਚ ਆ ਕੇ ਰਹਿਣ ਲਗ ਗਏ। ਇਸ ਦੌਰਾਨ ਆਪ ਨੇ ਹੱਟੀ ਪਾਈ, ਖੇਤੀ ਕੀਤੀ ਅਤੇ ਫ਼ਿਰੋਜ਼ਪੁਰ ਵਿਚ ਛਾਵਣੀ ਦੀ ਉਸਾਰੀ ਵੇਲੇ ਠੇਕੇਦਾਰੀ ਵੀ ਕੀਤੀ।

ਬਾਬਾ ਰਾਮ ਸਿੰਘ ਨੇ ਭੈਣੀ ਪਿੰਡ ਵਿਖੇ ਆਪਣੀ ਸੰਪ੍ਰਦਾਇ ਨੂੰ ਇਕ ਲਹਿਰ (ਵੇਖੋ 'ਨਾਮਧਾਰੀ ਲਹਿਰ') ਦੇ ਰੂਪ ਵਿਚ ਸੰਗਠਿਤ ਕਰਨ ਦਾ ਯਤਨ ਕੀਤਾ। ਇਸ ਦਾ ਮੂਲ ਕਾਰਣ ਸਿੱਖੀ ਸਰੂਪ ਨੂੰ ਸਹੀ ਸਥਿਤੀ ਵਿਚ ਰਖਣਾ ਸੀ। ਇਨ੍ਹਾਂ ਨੇ ਬ੍ਰਾਹਮਣਵਾਦ, ਜਾਤ-ਪਾਤ ਅਤੇ ਮਹੰਤਪੁਣੇ ਦਾ ਵਿਰੋਧ ਕਰਦੇ ਹੋਇਆਂ ਗੁਰੂ ਗ੍ਰੰਥ ਸਾਹਿਬ ਵਿਚ ਪੂਰਣ ਵਿਸ਼ਵਾਸ ਰਖਣ ਲਈ ਬਲ ਦਿੱਤਾ। ਇਸ ਪਰਥਾਇ ਆਪ ਦੇ ਹੁਕਮਨਾਮਿਆਂ ਵਿਚ ਸਪੱਸ਼ਟ ਸੰਕੇਤ ਹਨ, ਜਿਵੇਂ *ਜੇ ਕੋਈ ਗੁਰਦੁਆਰਿਆਂ ਦਾ ਮਾਨੁ ਕਰੇ ਤਾਂ ਸਭ ਤੇ ਬਡੇ ਗੁਰਿਦੁਆਰਾ ਗ੍ਰੰਥ ਸਾਹਿਬ ਜੀ ਹੈਨ, ਜੋ ਹਮਾਰੇ ਪਾਸ ਬੀ ਹੈਨ। ਤੁਸੀਂ ਰਖੋ ਗੁਰਦੁਆਰਿਆ ਕੋ।* ਇਨ੍ਹਾਂ ਨੇ ਆਪਣੇ ਪ੍ਰਭਾਵੀ ਖੇਤਰ ਨੂੰ ਪ੍ਰਚਾਰ ਲਈ 22 ਸੂਬਿਆਂ ਵਿਚ ਵੰਡਿਆ ਅਤੇ ਹਰ ਸੂਬੇ ਦੇ ਮੁਖੀ ਨੂੰ 'ਸੂਬਾ' ਪਦਵੀ ਦਿੱਤੀ। ਤਹਿਸੀਲਾਂ ਵਿਚ ਜੱਥੇਦਾਰ ਨਿਯੁਕਤ ਕੀਤੇ ਅਤੇ ਪਿੰਡਾਂ ਵਿਚ ਗ੍ਰੰਥੀਆਂ ਨੂੰ ਕੰਮ ਸੌਂਪਿਆ। ਪੰਜਾਬੋਂ ਬਾਹਰ ਵਿਸਤਾਰ ਕਰਨ ਲਈ ਜੰਮੂ-ਕਸ਼ਮੀਰ ਅਤੇ ਨੇਪਾਲ ਦੀਆਂ ਸਰਕਾਰਾਂ ਵਲੋਂ ਕੁਝ ਉਤਸਾਹ ਮਿਲਿਆ। ਕਾਬਲ ਦੇ ਅਮੀਰ ਅਤੇ ਰੂਸ ਦੇ ਜ਼ਾਰ ਬਾਦਸ਼ਾਹ ਕੋਲ ਵੀ ਨਾਮਧਾਰੀ ਮਿਸ਼ਨ ਭੇਜੇ ਗਏ। ਇਸ ਤਰ੍ਹਾਂ ਇਕ ਵਿਵਸਥਿਤ ਅੰਦੋਲਨ ਸ਼ੁਰੂ ਕਰਨ ਲਈ ਪੂਰੀ ਤਿਆਰੀ ਕਰ ਲਈ ਗਈ। ਪਰ ਕਾਹਲੇ ਅਤੇ ਮਸਤਾਨੇ ਨਾਮਧਾਰੀਆਂ ਨੇ ਮਲੌਦ, ਰਾਏਪੁਰ ਅਤੇ ਅੰਮ੍ਰਿਤਸਰ ਵਿਚ ਕੁਝ ਕੁ ਬੁਚੜ ਵਢ ਦਿੱਤੇ ਅਤੇ ਮਲੇਰਕੋਟਲੇ ਦੀ ਕੋਤਵਾਲੀ ਤੋਂ ਹਥਿਆਰ ਲੁਟਣ ਦਾ ਯਤਨ ਵੀ ਕੀਤਾ। ਫਲਸਰੂਪ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿ. ਕਾਵਨ ਨੇ 66 ਨਾਮਧਾਰੀਆਂ ਨੂੰ ਮਲੇਰਕੋਟਲੇ ਨੇੜੇ ਤੋਪਾਂ ਨਾਲ ਉਡਾ ਦਿੱਤਾ ਅਤੇ ਬਹੁਤ ਸਾਰਿਆਂ ਨੂੰ ਫਾਂਸੀ ਚੜ੍ਹਾ ਦਿੱਤਾ। ਬਾਬਾ ਰਾਮ ਸਿੰਘ ਨੂੰ 18 ਜਨਵਰੀ 1872 ਈ. ਨੂੰ ਕੈਦ ਕਰਕੇ ਪਹਿਲਾਂ ਅਲਾਹਾਬਾਦ ਅਤੇ ਫਿਰ 18 ਮਾਰਚ ਨੂੰ ਰੰਗੂਨ ਭੇਜ ਦਿੱਤਾ । ਉਥੋਂ ਆਪ ਨੂੰ ਸੰਨ 1880 ਵਿਚ ਮਰਗੋਈ ਟਾਪੂ ਵਿਚ ਲੈ ਜਾਇਆ ਗਿਆ, ਜਿਥੇ 29 ਨਵੰਬਰ 1885 ਈ. ਨੂੰ ਆਪ ਦਾ ਦੇਹਾਂਤ ਹੋ ਗਿਆ। ਇਸ ਤਰ੍ਹਾਂ ਸਰਕਾਰ ਨੇ ਇਸ ਲਹਿਰ ਨੂੰ ਬੜੀ ਬੇਰਹਿਮੀ ਅਤੇ ਸਖ਼ਤੀ

ਨਾਲ ਦਬਾ ਦਿੱਤਾ। ਪਰ ਬਾਬਾ ਰਾਮ ਸਿੰਘ ਨੇ ਆਜ਼ਾਦੀ ਦੀ ਚੇਤਨਾ ਜ਼ਰੂਰ ਪੈਦਾ ਕਰ ਦਿੱਤੀ। ਬਾਬਾ ਰਾਮ ਸਿੰਘ ਇਕ ਸਚੇਤ, ਪ੍ਰਬੁੱਧ ਅਤੇ ਧਰਮ-ਨਿਸ਼ਠ ਸਿੱਖ ਸਾਧਕ ਸਨ, ਜਿਨ੍ਹਾਂ ਨੇ ਸੰਕਟ ਦੀ ਘੜੀ ਵਿਚ ਸਿੱਖ ਜਗਤ ਨੂੰ ਅਗਵਾਈ ਦਿੱਤੀ।

ਬਾਬਾ ਰਾਮ ਸਿੰਘ ਦੁਆਰਾ ਚਲਾਈ ਲਹਿਰ ਦਾ ਮੂਲ ਉੱਦੇਸ਼ ਸਿੱਖੀ ਦਾ ਪ੍ਰਚਾਰ, ਸਦਾਚਾਰ ਦੀ ਸਥਾਪਨਾ ਅਤੇ ਸਮਾਜ ਸੁਧਾਰ ਸੀ, ਪਰ ਨਾਲ ਨਾਲ ਰਾਜਸੀ ਸੁਤੰਤਰਤਾ ਵੀ ਇਸ ਦੇ ਆਸ਼ਿਆਂ ਵਿਚ ਸ਼ਾਮਲ ਹੋ ਗਈ। ਅੰਗ੍ਰੇਜ਼ ਸਰਕਾਰ ਨਾਲ ਨਾ-ਮਿਲਵਰਤਨ ਇਸ ਲਹਿਰ ਦੀ ਰਾਜਨੈਤਿਕ ਨੀਤੀ ਦਾ ਇਕ ਮਹੱਤਵਪੂਰਣ ਅੰਗ ਸੀ। ਬਾਬਾ ਰਾਮ ਸਿੰਘ ਦੀਆਂ ਸਿੱਧਾਂਤਿਕ ਮਾਨਤਾਵਾਂ ਅਤੇ ਕਰਮਾਚਾਰੀ ਬਿਰਤੀਆਂ ਦਾ ਅੰਕਨ ਆਪ ਦੁਆਰਾ ਸ਼ਰਧਾਲੂਆਂ ਜਾਂ ਸੰਗਤਾਂ ਨੂੰ ਅਲਾਹਾਬਾਦ, ਰੰਗੂਨ, ਮਰਗੋਈ ਆਦਿ ਸਥਾਨਾਂ ਤੋਂ ਲਿਖੇ ਹੁਕਮਨਾਮਿਆਂ ਵਿਚ ਹੋਇਆ ਹੈ। ਇਹ ਹੁਕਮਨਾਮੇ ਨਾਮਧਾਰੀ ਦਰਬਾਰ, ਭੈਣੀ ਸਾਹਿਬ ਵਲੋਂ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' ਨਾਂ ਅਧੀਨ ਪ੍ਰਕਾਸ਼ਿਤ ਹੋ ਚੁਕੇ ਹਨ।

ਬਾਬਾ ਰਾਮ ਸਿੰਘ ਤੋਂ ਬਾਦ ਆਪ ਦੇ ਭਰਾ ਬਾਬਾ ਹਰੀ ਸਿੰਘ (ਨਾਮਾਂਤਰ ਬੁੱਧ ਸਿੰਘ) ਭੈਣੀ ਵਾਲੀ ਗੱਦੀ ਉਤੇ ਬੈਠੇ ਪਰ ਸਰਕਾਰ ਨੇ ਉਨ੍ਹਾਂ ਉਤੇ ਭੈਣੀ ਤੋਂ ਬਾਹਰ ਨ ਜਾਣ ਦੀ ਪਾਬੰਦੀ ਲਗਾਈ ਹੋਈ ਸੀ। ਕੁਝ ਸਮੇਂ ਬਾਦ ਇਹ ਪਾਬੰਦੀ ਕੁਝ ਢਿਲੀ ਕਰ ਦਿੱਤੀ ਗਈ। ਉਨ੍ਹਾਂ ਤੋਂ ਬਾਦ ਉਨ੍ਹਾਂ ਦੇ ਲੜਕੇ ਬਾਬਾ ਪ੍ਰਤਾਪ ਸਿੰਘ ਗੱਦੀ ਉਤੇ ਬੈਠੇ। ਅਜ-ਕਲ ਬਾਬਾ (ਸਤਿਗੁਰੂ) ਜਗਜੀਤ ਸਿੰਘ ਗੱਦੀਨਸ਼ੀਨ ਹਨ। ਵਿਸਤਾਰ ਲਈ ਵੇਖੋ 'ਨਾਮਧਾਰੀ ਲਹਿਰ'।

**ਰਾਮ ਸਿੰਘ, ਭਾਈ** (ਮ. 1846 ਈ.) : ਮਹਾਰਾਜਾ ਰਣਜੀਤ ਸਿੰਘ ਦਾ ਇਕ ਪ੍ਰਸਿੱਧ ਦਰਬਾਰੀ ਜਿਸ ਦਾ ਜਨਮ ਭਾਈ ਹਰਭਜ ਦੇ ਘਰ ਹੋਇਆ ਸੀ। ਇਸ ਨੂੰ ਫ਼ਾਰਸੀ ਅਤੇ ਸੰਸਕ੍ਰਿਤ ਦਾ ਗੰਭੀਰ ਗਿਆਨ ਪ੍ਰਾਪਤ ਸੀ। ਇਸ ਲਈ ਸਲਾਹ-ਮਸ਼ਵਰੇ ਵਾਸਤੇ ਇਹ ਸਦਾ ਮਹਾਰਾਜਾ ਦੇ ਅੰਗ- ਸੰਗ ਰਹਿੰਦਾ ਸੀ। ਇਸ ਨੂੰ ਰਾਜ-ਦਰਬਾਰ ਵਿਚ ਪ੍ਰਤਿਸ਼ਠਿਤ ਸਥਾਨ ਪ੍ਰਾਪਤ ਸੀ। ਜਦੋਂ ਮਹਾਰਾਜਾ ਕਿਸੇ ਸੈਨਿਕ ਮੁਹਿੰਮ ਉਤੇ ਜਾਂਦਾ ਤਾਂ ਇਸ ਨੂੰ ਨਾਲ ਲੈ ਕੇ ਜਾਂਦਾ। ਵਿਦੇਸ਼ੀ ਮਹਿਮਾਨਾਂ ਜਾਂ ਸਫ਼ੀਰਾਂ ਦੇ ਆਏ 'ਤੇ ਇਹ ਦੋ-ਭਾਸ਼ੀਏ ਦੀ ਜ਼ਿੰਮੇਵਾਰੀ ਵੀ ਨਿਭਾਉਂਦਾ ਸੀ। ਇਸ ਨੂੰ ਲਾਹੌਰ ਦਰਬਾਰ ਵਿਚ ਇਕ ਧਰਮੀ ਪੁਰਸ਼ ਵਜੋਂ ਸਨਮਾਨਿਆ ਜਾਂਦਾ ਸੀ। ਮਹਾਰਾਜਾ ਦੀ ਮ੍ਰਿਤੂ ਵੇਲੇ ਇਸ ਨੂੰ ਧਾਰਮਿਕ ਰਸਮਾਂ ਨਿਭਾਉਣ ਵਾਲੀ ਟੋਲੀ ਵਿਚ ਸ਼ਾਮਲ ਕੀਤਾ ਗਿਆ। ਮਹਾਰਾਜਾ ਖੜਕ ਸਿੰਘ ਨੂੰ ਇਸ ਨੇ ਰਾਜ-ਤਿਲਕ ਲਗਾਇਆ। ਕੰਵਰ ਨੌਨਿਹਾਲ ਸਿੰਘ ਨੇ ਇਸ ਪਾਸੋਂ ਅੰਮ੍ਰਿਤ ਪਾਨ ਕੀਤਾ। ਕੰਵਰ ਦੀ ਚੜ੍ਹਤ ਦੇ ਦਿਨਾਂ ਵਿਚ ਇਸ ਦਾ ਮਾਣ ਸਤਿਕਾਰ ਵੀ ਵਧ ਗਿਆ। ਰਾਜਾ ਧਿਆਨ ਸਿੰਘ ਦੀ ਛੁੱਟੀ ਦੌਰਾਨ ਇਸ ਨੇ ਪ੍ਰਧਾਨ ਮੰਤਰੀ ਦਾ ਪਦ ਵੀ ਸੰਭਾਲਿਆ। ਨਵੰਬਰ 1840 ਈ. ਵਿਚ ਮਹਾਰਾਜਾ ਖੜਕ ਸਿੰਘ ਅਤੇ ਕੰਵਰ ਨੌਨਿਹਾਲ ਸਿੰਘ ਦੀ ਮ੍ਰਿਤੂ ਤੋਂ ਬਾਦ ਇਸ ਨੇ ਰਾਜ ਅਧਿਕਾਰ ਲਈ ਰਾਣੀ ਚੰਦ ਕੌਰ ਦਾ ਪੱਖ ਪੂਰਿਆ ਜਿਸ ਕਰਕੇ ਸ਼ੇਰ ਸਿੰਘ ਨਾਰਾਜ਼ ਹੋ ਗਿਆ। ਮਹਾਰਾਜਾ ਸ਼ੇਰ ਸਿੰਘ ਇਸ ਤੋਂ ਅਸ਼ੀਰਵਾਦ ਲੈਣ ਗਿਆ ਅਤੇ ਇਸ ਦਾ ਰਾਜ-ਦਰਬਾਰ ਵਿਚ ਮਾਣ ਸਤਿਕਾਰ ਬਹਾਲ ਕੀਤਾ।

ਮਹਾਰਾਜਾ ਸ਼ੇਰ ਸਿੰਘ ਦੇ ਕਤਲ ਹੋਣ ਕਰਕੇ ਇਸ ਦੀ ਪ੍ਰਤਿਸ਼ਠਾ ਨੂੰ ਧੱਕਾ ਲਗਾ, ਪਰ ਹੀਰਾ ਸਿੰਘ ਦੇ ਮਾਰੇ ਜਾਣ ਤੋਂ ਬਾਦ ਰਾਣੀ ਜਿੰਦਾਂ ਨੇ ਇਸ ਨੂੰ ਆਪਣਾ ਸਲਾਹਕਾਰ ਬਣਾ ਲਿਆ। ਇਸ ਨੇ ਪਹਿਲੇ ਅੰਗ੍ਰੇਜ਼-ਸਿੱਖ-ਯੁੱਧ ਤੋਂ ਬਾਦ ਹੋਏ ਸਮਝੌਤੇ ਵਿਚ ਭਾਗ ਲਿਆ ਅਤੇ 9 ਤੋਂ 11 ਮਾਰਚ 1846 ਈ. ਨੂੰ ਕੀਤੇ ਗਏ ਅਹਿਦਨਾਮਿਆਂ ਵਿਚ ਵੀ ਸ਼ਾਮਲ ਹੋਇਆ। ਮਹਾਰਾਜਾ ਦਲੀਪ ਸਿੰਘ ਵਲੋਂ ਰਾਜ- ਪ੍ਰਬੰਧ ਕਰਨ ਲਈ ਬਣਾਈ ਗਈ ਕੌਂਸਲ ਆਫ਼ ਰੀਜੈਂਸੀ ਦਾ ਵੀ ਮੈਂਬਰ ਰਿਹਾ। 18 ਦਸੰਬਰ 1846 ਈ. ਵਿਚ ਇਸ ਦਾ ਲਾਹੌਰ ਵਿਚ ਦੇਹਾਂਤ ਹੋਇਆ। ਇਹ ਇਕ ਨੇਕ ਚਲਨ ਵਾਲਾ, ਸੂਝਵਾਨ ਦਰਬਾਰੀ ਸੀ ਅਤੇ ਸਿੱਖ ਮਰਯਾਦਾ ਉਤੇ ਪਹਿਰਾ ਦਿੰਦਾ ਸੀ। ਵੈਦਗੀ ਵਿਚ ਪ੍ਰਬੀਨ ਹੋਣ ਕਾਰਣ ਇਹ ਮਹਾਰਾਜਾ ਰਣਜੀਤ ਸਿੰਘ ਦਾ ਦਵਾ-ਦਾਰੂ ਵੀ ਕਰਦਾ ਸੀ।

**ਰਾਮ ਸਿੰਘ, ਰਾਜਾ** (ਮ. 1677 ਈ.) : ਗੁਰੂ-ਘਰ ਪ੍ਰਤਿ ਸ਼ਰਧਾ ਰਖਣ ਵਾਲੇ ਅੰਬੇਰ ਦੇ ਰਾਜਾ ਮਿਰਜ਼ਾ ਜੈ ਸਿੰਘ ਦਾ ਪੁੱਤਰ ਜੋ ਔਰੰਗਜ਼ੇਬ ਦੇ ਦਰਬਾਰ ਵਿਚ ਇਕ ਮਨਸਬਦਾਰ ਸੀ ਅਤੇ ਦਿੱਲੀ ਦੇ ਨੇੜੇ ਰਾਇਸੀਨਾ ਪਿੰਡ ਵਿਚ ਬਣਵਾਈ ਆਪਣੀ ਹਵੇਲੀ ਵਿਚ ਰਹਿੰਦਾ ਸੀ। ਜਦੋਂ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਆਏ ਤਾਂ ਇਸ ਦੇ ਬੰਗਲੇ (ਹਵੇਲੀ) ਵਿਚ ਠਹਿਰੇ,

ਜਿਥੇ ਹੁਣ ਗੁਰਦੁਆਰਾ ਬੰਗਲਾ ਸਾਹਿਬ ਬਣਿਆ ਹੋਇਆ ਹੈ। ਸ਼ਿਵਾ ਜੀ ਅਤੇ ਉਸ ਦੇ ਪੁੱਤਰ ਸ਼ੰਭੂ ਜੀ ਨੂੰ ਆਗਰਾ ਆਉਣ 'ਤੇ ਇਸ ਦੀ ਨਿਗਰਾਨੀ ਵਿਚ ਨਜ਼ਰਬੰਦ ਰਖਿਆ ਗਿਆ, ਪਰ ਉਨ੍ਹਾਂ ਦੇ ਗੁਪਤ ਢੰਗ ਨਾਲ ਨਿਕਲ ਜਾਣ ਕਾਰਣ ਔਰੰਗਜ਼ੇਬ ਬਾਦਸ਼ਾਹ ਰਾਮ ਸਿੰਘ ਉਤੇ ਬਹੁਤ ਨਾਰਾਜ਼ ਹੋਇਆ ਅਤੇ ਇਸ ਨੂੰ ਦਰਬਾਰੀ ਪਦਵੀ ਤੋਂ ਹਟਾ ਦਿੱਤਾ। ਸੰਨ 1667 ਈ. ਵਿਚ ਇਸ ਦੇ ਪਿਤਾ ਦੇ ਦੇਹਾਂਤ ਤੋਂ ਬਾਦ ਇਸ ਨੂੰ ਫਿਰ ਮਨਸਬਦਾਰ ਬਣਾਇਆ ਗਿਆ। 27 ਦਸੰਬਰ 1667 ਈ. ਨੂੰ ਇਸ ਨੂੰ ਆਸਾਮ ਵਿਚ ਅਹੋਮ ਬਾਗ਼ੀਆਂ ਨੂੰ ਦਬਾਉਣ ਦਾ ਕੰਮ ਸੌਂਪਿਆ ਗਿਆ। ਆਪਣੀ ਮਾਤਾ ਦੀ ਸਲਾਹ ਨਾਲ ਇਹ ਗੁਰੂ ਤੇਗ ਬਹਾਦਰ ਜੀ ਤੋਂ ਅਸੀਸ ਲੈਣ ਗਿਆ। ਗੁਰੂ ਜੀ ਉਦੋਂ ਪੂਰਬ ਵਲ ਯਾਤ੍ਰਾ ਕਰ ਰਹੇ ਸਨ। ਇਸ ਨੇ ਗੁਰੂ ਜੀ ਨੂੰ ਬੇਨਤੀ ਕਰਕੇ ਆਪਣੇ ਨਾਲ ਹੀ ਲੈ ਲਿਆ। ਫਰਵਰੀ 1669 ਈ. ਵਿਚ ਇਹ ਗੁਰੂ ਜੀ ਸਹਿਤ ਬ੍ਰਹਮਪੁੱਤਰ ਨਦੀ ਦੇ ਕੰਢੇ ਰੰਗਾਮਤੀ ਪਹੁੰਚਿਆ। ਅਹੋਮਾਂ ਨਾਲ ਲੜਾਈ ਕਿਸੇ ਸਪੱਸ਼ਟ ਸਿੱਟੇ 'ਤੇ ਨ ਪਹੁੰਚ ਸਕੀ। ਆਖ਼ਿਰ ਗੁਰੂ ਜੀ ਨੇ ਵਿਚ ਪੈ ਕੇ ਸੁਲਹ ਕਰਾ ਦਿੱਤੀ। ਇਸ ਸੁਲਹ ਦੀ ਖ਼ੁਸ਼ੀ ਵਿਚ ਗੁਰੂ ਜੀ ਨੇ ਰਾਜਾ ਰਾਮ ਸਿੰਘ ਦੇ ਸਿਪਾਹੀਆਂ ਤੋਂ ਧੂਬੜੀ ਪਿੰਡ ਨੇੜੇ ਇਕ ਥੜਾ ਉਸਰਵਾਇਆ ਜੋ ਹੁਣ 'ਦਮਦਮਾ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ। ਉਥੋਂ ਗੁਰੂ ਜੀ ਪਟਨਾ ਪਰਤ ਆਏ। ਪਿਛੋਂ ਫਿਰ ਲੜਾਈ ਸ਼ੁਰੂ ਹੋ ਗਈ। ਜੂਨ 1676 ਈ. ਵਿਚ ਇਸ ਨੂੰ ਵਾਪਸ ਬੁਲਾ ਲਿਆ ਗਿਆ। ਪਹਿਲਾਂ ਇਸ ਨੂੰ ਦੱਖਣ ਵਲ ਭੇਜਿਆ ਗਿਆ ਅਤੇ ਫਿਰ ਉਤਰ-ਪੱਛਮੀ ਪ੍ਰਾਂਤ ਵਲ ਮੁਗ਼ਲ ਸੈਨਾ ਨਾਇਕ ਆਮਿਰ ਖ਼ਾਨ ਨਾਲ ਤੋਰਿਆ ਗਿਆ, ਜਿਥੇ ਇਹ ਇਕ ਘਾਤ ਵਿਚ ਮਾਰਿਆ ਗਿਆ।

**ਰਾਮਕਲੀ ਕੀ ਵਾਰ ਮਹਲਾ ੩ :** ਗੁਰੂ ਅਮਰਦਾਸ ਜੀ ਦੀ ਰੁਚੀ ਇਸ ਵਾਰ ਦੇ ਆਰੰਭ ਵਿਚ ਲਿਖਿਆ ਹੈ—*ਜੋਧੈ ਵੀਰੈ ਪੂਰਬਾਣੀ ਕੀ ਧੁਨੀ*। ਸਪੱਸ਼ਟ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਵੇਲੇ ਇਸ ਵਾਰ ਦੇ ਗਾਉਣ ਦੀ ਤਰਜ਼ ਨਿਸ਼ਚਿਤ ਕਰ ਦਿੱਤੀ ਸੀ।

ਰਵਾਇਤ ਅਨੁਸਾਰ ਪੂਰਬਾਣ ਨਾਂ ਦੇ ਇਕ ਰਾਜਪੂਤ ਦੇ ਜੋਧਾ ਅਤੇ ਵੀਰਾ ਨਾਂ ਦੇ ਦੋ ਪੁੱਤਰ ਸਨ। ਇਹ ਦੋਵੇਂ ਬੜੇ ਬਹਾਦਰ ਅਤੇ ਖ਼ੁੱਦਾਰ ਸਨ। ਲਖੀ ਨਾਂ ਦੇ ਜੰਗਲ ਵਿਚ ਲੁਕ-ਛਿਪ ਕੇ ਇਹ ਆਪਣੀ ਹੋਂਦ ਦਾ ਅਹਿਸਾਸ ਕਰਾਉਂਦੇ ਸਨ। ਅਕਬਰ ਬਾਦਸ਼ਾਹ ਇਨ੍ਹਾਂ ਨੂੰ ਅਧੀਨ ਕਰਨਾ ਚਾਹੁੰਦਾ ਸੀ, ਇਸ ਲਈ ਉਸ ਨੇ ਇਨ੍ਹਾਂ ਉਤੇ ਹਮਲਾ ਕੀਤਾ। ਦੋਹਾਂ ਨੇ ਬੜੀ ਵੀਰਤਾ ਨਾਲ ਯੁੱਧ ਕਰਕੇ ਵੀਰ-ਗਤੀ ਪ੍ਰਾਪਤ ਕੀਤੀ। ਇਨ੍ਹਾਂ ਦੇ ਇਸ ਵੀਰਤਾ ਵਾਲੇ ਸਾਕੇ ਨੂੰ ਢਾਢੀਆਂ ਨੇ ਜਿਸ ਵਾਰ ਵਿਚ ਬੰਨ੍ਹਿਆ, ਉਹ ਬਹੁਤ ਲੋਕ-ਪ੍ਰਿਯ ਹੋਈ। ਉਸੇ ਦੇ ਆਧਾਰ 'ਤੇ ਇਸ ਵਾਰ ਨੂੰ ਗਾਉਣ ਦਾ ਆਦੇਸ਼ ਹੈ।

ਇਸ ਵਾਰ ਵਿਚ ਕੁਲ 21 ਪਉੜੀਆਂ ਹਨ। ਹਰ ਇਕ ਪਉੜੀ ਵਿਚ ਸਮਾਨ ਆਕਾਰ ਵਾਲੀਆਂ ਪੰਜ ਪੰਜ ਤੁਕਾਂ ਹਨ। ਪਹਿਲੀ ਪਉੜੀ ਤੋਂ ਬਾਦ ਇਕ ਤੁਕ ਵਾਲਾ 'ਰਹਾਉ' ਵੀ ਹੈ। 'ਰਹਾਉ' ਦੀ ਵਿਵਸਥਾ ਕਿਸੇ ਹੋਰ ਵਾਰ ਵਿਚ ਨਹੀਂ ਹੋਈ। ਇਨ੍ਹਾਂ ਪਉੜੀਆਂ ਨਾਲ 52 ਸ਼ਲੋਕ ਦਰਜ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ ਦੇ 19, ਗੁਰੂ ਅੰਗਦ ਦੇਵ ਜੀ ਦੇ ਸੱਤ ਅਤੇ ਗੁਰੂ ਅਮਰਦਾਸ ਜੀ ਦੇ 24 ਹਨ। ਦੋ ਸ਼ਲੋਕ ਕਬੀਰ ਜੀ ਦੇ ਵੀ ਹਨ। 8ਵੀਂ ਪਉੜੀ ਨਾਲ ਦਰਜ ਮਹਲੇ ੩ ਦਾ ਪਹਿਲਾ ਸ਼ਲੋਕ ਫ਼ਰੀਦ ਦੇ ਸ਼ਲੋਕਾਂ ਵਿਚ ਕ੍ਰਮਾਂਕ 52 ਉਤੇ ਵੀ ਆਇਆ ਹੈ ਅਤੇ ਪਉੜੀ ਨੰ. 2 ਨਾਲ ਪਹਿਲਾ ਸ਼ਲੋਕ ਕਬੀਰ ਦੇ ਸ਼ਲੋਕਾਂ ਵਿਚ ਕ੍ਰਮਾਂਕ 65 ਉਤੇ ਵੀ ਲਿਖਿਆ ਹੈ। ਸ਼ਲੋਕਾਂ ਦੀ ਵੰਡ ਹਰ ਇਕ ਪਉੜੀ ਨਾਲ ਸਮਾਨ ਰੂਪ ਵਿਚ ਨਹੀਂ ਹੋਈ। ਪਉੜੀ ਕ੍ਰਮਾਂਕ 1,4,8,16 ਅਤੇ 19 ਨਾਲ ਤਿੰਨ ਤਿੰਨ ਸ਼ਲੋਕ ਹਨ ਅਤੇ ਪਉੜੀ ਨੰ. 12 ਨਾਲ ਸੱਤ ਸ਼ਲੋਕ ਹਨ। ਸ਼ਲੋਕਾਂ ਦੀਆਂ ਤੁਕਾਂ ਵੀ ਇਕ ਸਮਾਨ ਨਹੀਂ ਹਨ, ਦੋ ਤੋਂ ਲੈ ਕੇ 22 ਤੁਕਾਂ ਦੇ ਸ਼ਲੋਕ ਮਿਲਦੇ ਹਨ। ਗੁਰੂ ਅਮਰਦਾਸ ਜੀ ਦਾ ਸਭ ਤੋਂ ਲੰਬਾ ਸ਼ਲੋਕ 12 ਤੁਕਾਂ ਦਾ ਹੈ ਅਤੇ ਗੁਰੂ ਨਾਨਕ ਦੇਵ ਜੀ ਦਾ 22 ਤੁਕਾਂ ਦਾ।

ਇਸ ਵਾਰ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਸਾਰੀ ਸ੍ਰਿਸ਼ਟੀ ਪਰਮਾਤਮਾ ਦੀ ਪੈਦਾ ਕੀਤੀ ਹੈ ਅਤੇ ਉਹ ਖ਼ੁਦ ਇਸ ਵਿਚ ਵਿਆਪਤ ਹੈ। ਮਾਇਆ ਦੀ ਰਚਨਾ ਕਰਕੇ ਫਿਰ ਮਨੁੱਖ ਨੂੰ ਉਸ ਦੇ ਜਾਲ ਵਿਚ ਫਸਣੋਂ ਬਚਾਉਂਦਾ ਵੀ ਉਹ ਆਪ ਹੀ ਹੈ। ਮਨਮੁਖ ਵਿਅਕਤੀ ਸਦਾ ਪਰਮਾਤਾਮ ਤੋਂ ਦੂਰ ਰਹਿੰਦਾ ਹੈ। ਗੁਰਮੁਖ ਹੀ ਸਚਾ ਮਨੁੱਖ ਬਣਨ ਦਾ ਅਧਿਕਾਰੀ ਹੈ। ਦਿਲ ਨੂੰ ਸਵੱਛ ਕਰਨ ਨਾਲ ਅੰਦਰ ਵਸਦਾ ਪ੍ਰਭੂ ਦਿਸਣ ਲਗ ਜਾਂਦਾ ਹੈ। ਪ੍ਰੇਮ ਜੀਵਾਤਮਾ ਅਤੇ

ਪਰਮਾਤਮਾ ਦੇ ਰਿਸ਼ਤੇ ਦਾ ਮੂਲ ਆਧਾਰ ਹੈ। ਪਾਖੰਡ-ਕਰਮ ਕਰਨ ਨਾਲ ਪਰਮਾਤਮਾ ਦੀ ਸੋਝੀ ਪ੍ਰਾਪਤ ਨਹੀਂ ਹੁੰਦੀ, ਹੁਕਮ ਮੰਨਣ ਨਾਲ ਪਾਰ-ਉਤਾਰਾ ਹੁੰਦਾ ਹੈ। ਗੁਰੂ ਦੀ ਸੇਵਾ, ਰੱਬ ਦਾ ਡਰ, ਮਾਇਆ ਭੋਗਾਂ ਤੋਂ ਵੈਰਾਗ, ਕਰਨੀ ਅਤੇ ਕਥਨੀ ਵਿਚ ਏਕਤਾ, ਹਉਮੈ ਦਾ ਤਿਆਗ ਆਦਿ ਕੁਝ ਜ਼ਰੂਰੀ ਕਰਮ ਹਨ ਜੋ ਮਨੁੱਖ ਨੂੰ ਕਰਨੇ ਚਾਹੀਦੇ ਹਨ। ਜਾਤਿ-ਪਾਤਿ ਅਤੇ ਧਰਮ ਦੇ ਵਿਤਕਰੇ ਵਿਅਰਥ ਹਨ। ਸਦਾ ਪਰਮਾਤਮਾ ਦੀ ਭਗਤੀ ਕਰਕੇ ਜੂਨਾਂ ਦੇ ਚੱਕਰ ਤੋਂ ਮੁਕਤੀ ਪ੍ਰਾਪਤ ਕਰਨੀ ਚਾਹੀਦੀ ਹੈ।

**ਰਾਮਕਲੀ ਕੀ ਵਾਰ ਮਹਲਾ ੫** : ਅੱਠ ਅੱਠ ਤੁਕਾਂ ਦੀਆਂ 22 ਪਉੜੀਆਂ ਵਾਲੀ ਇਸ ਵਾਰ ਵਿਚ ਹਰ ਪਉੜੀ ਨਾਲ ਦੋ ਦੋ ਸ਼ਲੋਕ ਵੀ ਗੁਰੂ ਅਰਜਨ ਦੇਵ ਜੀ ਦੇ ਹਨ। ਇਸ ਤਰ੍ਹਾਂ ਸ਼ਲੋਕਾਂ ਦੀ ਗਿਣਤੀ 44 ਹੈ। ਸ਼ਲੋਕਾਂ ਦੀਆਂ ਤੁਕਾਂ ਵਿਚ ਸਮਾਨਤਾ ਨਹੀਂ ਹੈ। ਪਹਿਲੀਆਂ ਤਿੰਨ ਪਉੜੀਆਂ ਨਾਲ ਦਰਜ ਸ਼ਲੋਕ ਚਾਰ ਚਾਰ ਤੁਕਾਂ ਦੇ ਹਨ। ਬਾਕੀ ਪਉੜੀਆਂ ਨਾਲ ਦਰਜ ਸ਼ਲੋਕਾਂ ਦੀਆਂ ਦੋ ਤੋਂ 16 ਤਕ ਤੁਕਾਂ ਹਨ। ਇਨ੍ਹਾਂ ਵਿਚੋਂ 19ਵੀਂ ਪਉੜੀ ਨਾਲ ਦਰਜ ਦੂਜਾ ਸ਼ਲੋਕ ਅਤੇ 20ਵੀਂ ਪਉੜੀ ਨਾਲ ਦਰਜ ਦੋਵੇਂ ਸ਼ਲੋਕ ਸੰਤ ਕਬੀਰ ਪ੍ਰਤਿ ਅਤੇ 21ਵੀਂ ਪਉੜੀ ਨਾਲ ਦਰਜ ਸ਼ਲੋਕ ਬਾਬਾ ਫ਼ਰੀਦ ਪ੍ਰਤਿ ਮਹਲੇ ਪੰਜਵੇਂ ਦੇ ਉਚਾਰੇ ਹੋਏ ਹਨ। ਇਸ ਵਾਰ ਦੀ ਭਾਸ਼ਾ ਪੂਰਬੀ ਪੰਜਾਬੀ ਹੈ, ਸਾਧ-ਭਾਸ਼ਾ ਦਾ ਪ੍ਰਭਾਵ ਵੀ ਹੈ। ਕਿਤੇ ਕਿਤੇ ਲਹਿੰਦੀ ਸ਼ਬਦਾਵਲੀ ਵੀ ਮਿਲਦੀ ਹੈ।

ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਵਿਚ ਗੁਰਮਤਿ ਦੇ ਅਨੇਕ ਪੱਖਾਂ ਉਤੇ ਚਾਨਣਾ ਪਾਇਆ ਹੈ ਜਿਵੇਂ ਪਰਮਾਤਮਾ ਖ਼ੁਦ ਸ੍ਰਿਸ਼ਟੀ ਦੀ ਰਚਨਾ ਅਤੇ ਸਭ ਦੀ ਪਾਲਣਾ ਕਰਦਾ ਹੈ। ਉਸ ਦੀ ਭਗਤੀ ਵਿਚ ਲੀਨ ਸਾਧਕ ਨ ਕੇਵਲ ਆਪਣਾ ਅਧਿਆਤਮਿਕ ਭਵਿਸ਼ ਸੁਧਾਰਦੇ ਹਨ, ਸਗੋਂ ਆਪਣੇ ਸੰਪਰਕ ਵਿਚ ਆਉਣ ਵਾਲਿਆਂ ਦਾ ਬੇੜਾ ਵੀ ਪਾਰ ਕਰ ਦਿੰਦੇ ਹਨ। ਪਰਮਾਤਮਾ ਦੀ ਮਿਹਰ ਨਾਲ ਹੀ ਸੰਸਾਰਿਕ ਬੰਧਨ ਟੁੱਟਦੇ ਹਨ। ਅਧਿਆਤਮਿਕ ਉੱਨਤੀ ਲਈ ਗੁਰੂ, ਸਾਧ-ਸੰਗਤ ਅਤੇ ਹਰਿ-ਭਗਤੀ ਦੀ ਬਹੁਤ ਲੋੜ ਹੈ। ਨਾਮ-ਜਪਣ ਅਤੇ ਸ਼ੁਭ ਕਰਮ ਕਰਨ ਨਾਲ ਮਨੁੱਖ ਦੇ ਵਿਅਕਤਿਤਵ ਵਿਚ ਨਿਖਾਰ ਆਉਂਦਾ ਹੈ। ਇਸ ਵਿਚ ਵਿਸ਼ੇਸ਼ ਤੌਰ 'ਤੇ ਚਿੱਤ ਦੀ ਸਥਿਰਤਾ ਉਤੇ ਬਹੁਤ ਬਲ ਦਿੱਤਾ ਗਿਆ ਹੈ।

**ਰਾਮਕਲੀ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ 81 ਚਉਪਦੇ, 22 ਅਸ਼ਟਪਦੀਆਂ, ਇਕ ਅਨੰਦੁ ਮ.੩, ਇਕ ਸਦ, ਛੇ ਛੰਤ (ਰੁਤੀ ਸਮੇਤ), ਇਕ ਓਅੰਕਾਰ ਮ. ੧, ਇਕ ਸਿਧ-ਗੋਸਟਿ ਮ.੧, ਦੋ ਵਾਰਾਂ (ਇਕ ਮਹਲੇ ਤੀਜੇ ਅਤੇ ਇਕ ਮਹਲੇ ਪੰਜਵੇਂ ਦੀ) ਅਤੇ ਇਕ 'ਰਾਇ ਬਲਵੰਡ ਅਤੇ ਸਤੈ ਡੂੰਮ ਕੀ ਵਾਰ' ਹੈ। ਭਗਤ-ਬਾਣੀ ਵਿਚ 18 ਸ਼ਬਦ ਹਨ ਜਿਨ੍ਹਾਂ ਵਿਚ 12 ਕਬੀਰ ਦੇ, ਚਾਰ ਨਾਮਦੇਵ ਦੇ, ਇਕ ਰਵਿਦਾਸ ਦਾ ਅਤੇ ਇਕ ਬੇਣੀ ਦਾ ਹੈ।

ਕੁਲ 81 *ਚਉਪਦਿਆਂ* ਵਿਚੋਂ 11 ਗੁਰੂ ਨਾਨਕ ਦੇਵ ਜੀ ਦੇ ਹਨ ਜਿਨ੍ਹਾਂ ਵਿਚੋਂ ਦਸਾਂ ਵਿਚ ਚਾਰ ਚਾਰ ਪਦੇ ਅਤੇ ਇਕ ਵਿਚ ਤਿੰਨ ਪਦੇ ਹਨ। ਗੁਰੂ ਜੀ ਨੇ ਦਸਿਆ ਹੈ ਕਿ ਸੰਸਾਰ ਦੀਆਂ ਸੁੰਦਰ ਵਸਤੂਆਂ ਵਿਚ ਮਨ ਲਗਾਉਣ ਦੀ ਥਾਂ ਉਨ੍ਹਾਂ ਦੇ ਸਿਰਜਕ ਪਰਮਾਤਮਾ ਵਲ ਧਿਆਨ ਦੇਣਾ ਚਾਹੀਦਾ ਹੈ। ਗੁਰੂ ਅਮਰਦਾਸ ਜੀ ਨੇ ਆਪਣੇ ਇਕ ਛਿ-ਪਦੇ ਵਿਚ ਹਰ ਯੁਗ ਵਿਚ ਕਾਇਮ ਰਹਿਣ ਵਾਲੇ ਹਰਿ-ਨਾਮ ਦੇ ਜਾਪ ਉਤੇ ਬਲ ਦਿੱਤਾ ਹੈ। ਗੁਰੂ ਰਾਮਦਾਸ ਜੀ ਦੇ ਛੇ ਚਉਪਦਿਆਂ ਵਿਚੋਂ ਪੰਜਾਂ ਵਿਚ ਚਾਰ ਚਾਰ ਅਤੇ ਇਕ ਵਿਚ ਪੰਜ ਪਦੇ ਸ਼ਾਮਲ ਹਨ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਸਭ ਦੇ ਅੰਦਰ ਵਸਦਾ ਪਰਮਾਤਾਮ ਗੁਰੂ ਵਲੋਂ ਦਿੱਤੀ ਸੇਧ ਨਾਲ ਹੀ ਲਭਿਆ ਜਾ ਸਕਦਾ ਹੈ। ਗੁਰੂ ਅਰਜਨ ਦੇਵ ਜੀ ਦੇ 60 ਚਉਪਦਿਆਂ ਵਿਚੋਂ 54 ਚਾਰ ਚਾਰ ਪਦਿਆਂ ਦੇ ਸਮੁੱਚ ਹਨ, ਚਾਰ ਵਿਚ ਦੋ ਦੋ, ਇਕ ਵਿਚ ਤਿੰਨ ਅਤੇ ਇਕ ਵਿਚ ਪੰਜ ਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਗੁਰਮਤਿ ਦੇ ਕਈ ਅਹਿਮ ਨੁਕਤਿਆਂ ਉਤੇ ਝਾਤ ਪਾਈ ਹੈ। ਗੁਰੂ ਤੇਗ ਬਹਾਦਰ ਜੀ ਨੇ ਆਪਣੇ ਤਿੰਨ ਤ੍ਰਿਪਦਿਆਂ ਵਿਚ ਉਸ ਜੁਗਤ ਨੂੰ ਹਾਸਲ ਕਰਨ ਦੀ ਇੱਛਾ ਪ੍ਰਗਟਾਈ ਹੈ ਜਿਸ ਨਾਲ ਪਰਮਾਤਮਾ ਦੀ ਸ਼ਰਣ ਵਿਚ ਪਹੁੰਚਿਆ ਜਾ ਸਕਦਾ ਹੈ।

*ਅਸ਼ਟਪਦੀਆਂ* ਪ੍ਰਕਰਣ ਦੀਆਂ 22 ਅਸ਼ਟਪਦੀਆਂ ਵਿਚੋਂ ਨੌਂ ਗੁਰੂ ਨਾਨਕ ਦੇਵ ਜੀ ਦੀਆਂ ਹਨ ਜਿਨ੍ਹਾਂ ਵਿਚੋਂ ਪੰਜ ਵਿਚ ਅੱਠ ਅੱਠ ਪਦੀਆਂ ਹਨ ਅਤੇ ਬਾਕੀਆਂ ਵਿਚੋਂ ਇਕ ਵਿਚ ਨੌਂ, ਇਕ ਵਿਚ ਦਸ, ਇਕ ਵਿਚ 12 ਅਤੇ ਇਕ ਵਿਚ 25 ਪਦੀਆਂ ਹਨ। ਇਨ੍ਹਾਂ ਵਿਚ ਚਾਰ ਯੁਗਾਂ ਬਾਰੇ ਭਰਮ ਨੂੰ ਖ਼ਤਮ ਕਰਦਿਆਂ ਗੁਰੂ ਜੀ ਨੇ ਦਸਿਆ ਹੈ

ਕਿ ਕਲਿਜੁਗ ਕਿਤੇ ਆਇਆ ਸੁਣਿਆ ਨਹੀਂ ਹੈ। ਗੁਰੂ ਅਮਰਦਾਸ ਜੀ ਦੀਆਂ ਪੰਜ ਅਸ਼ਟਪਦੀਆਂ ਵਿਚੋਂ ਇਕ ਵਿਚ 12, ਦੋ ਵਿਚ ਇੱਕੀ ਇੱਕੀ, ਇਕ ਵਿਚ 27 ਅਤੇ ਇਕ ਵਿਚ 30 ਪਦੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਯੋਗੀਆਂ ਦੇ ਚਿੰਨ੍ਹਾਂ ਦਾ ਭਾਵੀਕਰਣ ਕਰਕੇ ਗੁਰਮਤਿ ਦੀ ਰਹਿਣੀ ਨੂੰ ਸਪੱਸ਼ਟ ਕੀਤਾ ਹੈ। ਗੁਰੂ ਅਰਜਨ ਦੇਵ ਦੀਆਂ ਲਿਖੀਆਂ ਅੱਠ ਅਸ਼ਟਪਦੀਆਂ ਵਿਚੋਂ ਸੱਤ ਵਿਚ ਅੱਠ ਅੱਠ ਅਤੇ ਇਕ ਵਿਚ 21 ਪਦੀਆਂ ਹਨ। ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਹਰਿ-ਨਾਮ ਦੀ ਪ੍ਰਾਪਤੀ ਹੁੰਦੀ ਹੈ ਜੋ ਅਸਲ ਵਿਚ ਨਿਰਮੋਲਕ ਹੀਰਾ ਹੈ। ਹੋਰਨਾਂ ਪੂਜਾ-ਸਾਧਨਾ ਰਾਹੀਂ ਤਸੱਲੀ ਨਹੀਂ ਹੁੰਦੀ ਕਿਉਂਕਿ ਨਾਮ ਦੇ ਤੁੱਲ ਹੋਰ ਕੋਈ ਵਸਤੂ ਨਹੀਂ ਹੈ।

ਇਸ ਤੋਂ ਬਾਦ ਅਨੰਦੁ ਮ.੩, ਸਦ, ਰੁਤੀ ਮ.੫, ਓਅੰਕਾਰ ਮ.੧, ਸਿਧ-ਗੋਸਟਿ ਮ.੧, ਰਾਮਕਲੀ ਕੀ ਵਾਰ ਮ.੩, ਰਾਮਕਲੀ ਕੀ ਵਾਰ ਮ.੫ ਅਤੇ 'ਰਾਇ ਬਲਵੰਡ ਅਤੇ ਸਤੈ ਡੂੰਮ ਕੀ ਵਾਰ' ਬਾਰੇ ਸੁਤੰਤਰ ਇੰਦਰਾਜ ਵੇਖੋ।

*ਛੰਤ* ਪ੍ਰਕਰਣ ਵਿਚ ਗੁਰੂ ਅਰਜਨ ਦੇਵ ਜੀ ਦੇ ਲਿਖੇ ਛੰਤਾਂ ਦੀ ਆਖ਼ੀਰ ਉਤੇ ਦਿੱਤੀ ਗਿਣਤੀ ਛੇ ਹੈ, ਪਰ ਅੰਤਲੇ ਛੰਤ ਵਿਚ ਰੁਤਾਂ ਦਾ ਵਰਣਨ ਹੈ। ਇਸ ਲਈ ਛੰਤਾਂ ਦੀ ਗਿਣਤੀ ਪੰਜ ਹੈ। ਇਹ ਪੰਜੇ ਚਾਰ ਚਾਰ ਪਦਿਆਂ ਦੇ ਹਨ, ਪਰ ਪੰਜਵੇਂ ਛੰਤ ਦੇ ਹਰ ਪਦੇ ਤੋਂ ਪਹਿਲਾਂ ਇਕ ਇਕ ਸ਼ਲੋਕ ਵੀ ਦਰਜ ਹੈ। ਇਨ੍ਹਾਂ ਛੰਤਾਂ ਦੇ ਮੁਕਣ ਤੋਂ ਬਾਦ ਬਿਨਾ ਕਿਸੇ ਪ੍ਰਕਾਰ ਦੇ ਗਿਣਤੀ-ਅੰਕ ਦਿੱਤੇ ਦੋ ਤੁਕਾਂ ਇਸ ਪ੍ਰਕਾਰ ਲਿਖੀਆਂ ਹਨ-- *ਰਣਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ। ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ।* (ਗੁ.ਗ੍ਰੰ.927)। ਇਨ੍ਹਾਂ ਛੰਤਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਪਰਮਾਤਮਾ ਸਦਾ ਮਨੁੱਖਾਂ ਵਿਚ ਵਸਦਾ ਹੈ, ਪਰ ਮਾਇਆ ਕਰਕੇ ਵਿਥ ਬਣੀ ਹੋਈ ਹੈ।

*ਭਗਤ-ਬਾਣੀ* ਪ੍ਰਕਰਣ ਦੇ 18 ਸ਼ਬਦਾਂ ਵਿਚੋਂ 12 ਸੰਤ ਕਬੀਰ ਦੇ ਹਨ। ਇਨ੍ਹਾਂ ਵਿਚ ਹਰਿ-ਰਸ ਦੇ ਸਰੂਪ ਨੂੰ ਸਪੱਸ਼ਟ ਕਰਕੇ ਇਸ ਦਾ ਸੁਆਦ ਮਾਣਨ ਲਈ ਪ੍ਰੇਰਣਾ ਦਿੱਤੀ ਗਈ ਹੈ। ਭਗਤ ਨਾਮਦੇਵ ਨੇ ਆਪਣੇ ਚਾਰ ਸ਼ਬਦਾਂ ਵਿਚ ਮਨ ਦੇ ਟਿਕਾਉ ਅਤੇ ਹਰਿ-ਭਗਤੀ ਵਿਚ ਪੂਰੀ ਮਗਨਤਾ ਦੀ ਅਨੇਕ ਉਦਾਹਰਣਾਂ ਰਾਹੀਂ ਪੁਸ਼ਟੀ ਕੀਤੀ ਹੈ। ਕਰਮ-ਕਾਂਡਾਂ ਵਿਚ ਫਸਣਾ ਮਨ-ਮਤ ਹੈ। ਰਵਿਦਾਸ ਜੀ ਨੇ ਆਪਣੇ ਇਕ ਸ਼ਬਦ ਰਾਹੀਂ ਹਉਮੈ ਵਿਚ ਕਰਮ ਕਰਨ ਤੋਂ ਜਿਗਿਆਸੂ ਨੂੰ ਰੋਕਿਆ ਹੈ। ਬੇਣੀ ਭਗਤ ਨੇ ਆਪਣੇ ਇਕ ਸ਼ਬਦ ਵਿਚ ਯੋਗੀਆਂ ਦੇ ਸਮਾਨਾਂਤਰ ਹਰਿ-ਭਗਤੀ ਅਤੇ ਨਾਮ-ਸਿਮਰਨ ਦੀਆਂ ਜੁਗਤਾਂ ਉਤੇ ਪ੍ਰਕਾਸ਼ ਪਾਇਆ ਹੈ।

**ਰਾਮਕੁੰਵਰ, ਭਾਈ** (1672-1761 ਈ.) : ਬਾਬਾ ਬੁੱਢਾ ਜੀ ਦਾ ਵੰਸ਼ਜ, ਜੋ ਅਧਿਕਤਰ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਰਿਹਾ। ਅਜੇ ਇਹ ਤਿੰਨ ਸਾਲਾਂ ਦਾ ਸੀ ਕਿ ਇਸ ਦੇ ਪਿਤਾ ਭਾਈ ਗੁਰਦਿੱਤਾ ਦਾ ਸੰਨ 1675 ਈ. ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਵੇਲੇ ਦੇਹਾਂਤ ਹੋ ਗਿਆ। ਗੁਰੂ-ਘਰ ਦੀ ਪਰੰਪਰਾ ਅਨੁਸਾਰ ਭਾਈ ਰਾਮ ਕੁੰਵਰ ਨੇ ਹੀ ਨੌਂ ਵਰ੍ਹਿਆਂ ਦੇ ਬਾਲਕ ਗੋਬਿੰਦ ਰਾਇ ਨੂੰ ਗੁਰੂ-ਗੱਦੀ ਦਾ ਤਿਲਕ ਲਗਾਇਆ। ਇਸ ਦਾ ਵਿਆਹ ਅੰਮ੍ਰਿਤਸਰ ਦੇ ਭਕਨਾ ਪਿੰਡ ਦੀ ਬੀਬੀ ਰਾਜ ਦੇਵੀ ਨਾਲ ਹੋਇਆ। ਇਸ ਨੇ ਸੰਨ 1691 ਈ. ਵਿਚ ਨਦੌਣ ਦੀ ਲੜਾਈ ਵਿਚ ਭਾਗ ਲਿਆ। ਇਸ ਦੀ ਕੀਰਤਨ ਵਿਚ ਉਚੇਚੀ ਰੁਚੀ ਸੀ ਅਤੇ ਪੜ੍ਹਨ ਲਿਖਣ ਦਾ ਇਸ ਨੂੰ ਸ਼ੁਰੂ ਤੋਂ ਹੀ ਸ਼ੌਕ ਸੀ। ਇਹ ਅਧਿਕਤਰ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਵਿਚ ਰਹਿੰਦਾ ਸੀ ਅਤੇ ਸਿੱਖ ਧਰਮ ਤੇ ਅਧਿਆਤਮਿਕਤਾ ਬਾਰੇ ਗੂੜ੍ਹ ਪ੍ਰਸ਼ਨ ਕਰਕੇ ਸਿੱਖਾਂ ਦੇ ਹਿਤ ਲਈ ਗੁਰੂ ਜੀ ਤੋਂ ਉਨ੍ਹਾਂ ਦੇ ਸਹੀ ਭਾਵ ਸਮਝਦਾ ਅਤੇ ਫਿਰ ਸੰਗਤ ਨੂੰ ਸਮਝਾਉਂਦਾ ਸੀ।

ਗੁਰੂ ਜੀ ਤੋਂ ਅੰਮ੍ਰਿਤ ਪਾਨ ਕਰਕੇ ਇਹ 'ਰਾਮ ਕੁੰਵਰ' ਤੋਂ 'ਗੁਰਬਖਸ਼ ਸਿੰਘ' ਬਣਿਆ। ਆਨੰਦਪਰ ਨੂੰ ਤਿਆਗਣ ਤੋਂ ਬਾਦ ਇਹ ਆਪਣੇ ਪਿਦਰੀ ਪਿੰਡ ਰਮਦਾਸ (ਝੰਡਾ ਰਮਦਾਸ) ਵਿਚ ਪਰਤ ਆਇਆ। ਇਸ ਨੇ ਸਿੱਖਾਂ ਨੂੰ ਗੁਰਬਾਣੀ ਦੇ ਅਰਥਾਂ ਸੰਬੰਧੀ ਪ੍ਰਵਚਨ ਸੁਣਾਏ ਅਤੇ ਗੁਰੂ ਜੀ ਦੀਆਂ ਯਾਦਾਂ ਨੂੰ ਸਾਖੀਆਂ ਦੇ ਰੂਪ ਵਿਚ ਸਾਂਝ ਕੀਤਾ। ਬਾਦ ਵਿਚ ਉਨ੍ਹਾਂ ਸਾਖੀਆਂ ਨੂੰ ਹੀ 'ਰਤਨਮਾਲ' (ਸੌ ਸਾਖੀ) ਵਿਚ ਸੰਕਲਿਤ ਹੋਇਆ ਮੰਨਿਆ ਜਾਂਦਾ ਹੈ। ਬਿਰਧ ਹੋਣ 'ਤੇ ਇਹ 'ਨੈਣੇ ਦਾ ਕੋਟ' (ਨੈਣਾ ਕੋਟ) ਚਲਾ ਗਿਆ। ਉਥੇ ਹੀ 2 ਅਗਸਤ 1761 ਈ. ਨੂੰ ਇਸ ਦਾ ਦੇਹਾਂਤ ਹੋਇਆ।

**ਰਾਮਗੜ੍ਹ** : ਰਾਮਰੌਣੀ (ਰਾਮਰਾਉਣੀ) ਨਾਂ ਦੀ ਗੜ੍ਹੀ ਦਾ ਸ. ਜੱਸਾ ਸਿੰਘ ਰਾਮਗੜ੍ਹੀਆਂ ਦੁਆਰਾ ਪੁਨਰ-ਸਿਰਜਿਤ ਰੂਪ। ਵੇਖੋ 'ਰਾਮਰੌਣੀ'।

**ਰਾਮਗੜ੍ਹੀਆ ਮਿਸਲ** : ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਵਿਚੋਂ ਇਕ, ਜਿਸ ਦੀ ਸਥਾਪਨਾ ਲਾਹੌਰ ਜ਼ਿਲ੍ਹੇ ਦੇ ਸੈਦਬੇਗ ਪਿੰਡ ਦੇ ਨਿਵਾਸੀ ਸ. ਭਗਵਾਨ ਸਿੰਘ ਤਖਾਣ ਦੇ ਪੁੱਤਰ ਸ. ਜੱਸਾ ਸਿੰਘ ਨੇ ਕੀਤੀ। ਸ਼ੁਰੂ ਤੋਂ ਹੀ ਜੱਸਾ ਸਿੰਘ ਬੜਾ ਬਹਾਦਰ ਅਤੇ ਨਿਡਰ ਯੋਧਾ ਸੀ। ਆਪਣੇ ਪਿਤਾ ਦੀ ਮ੍ਰਿਤੂ ਤੋਂ ਬਾਦ ਇਸ ਨੇ ਸ. ਨੰਦ ਸਿੰਘ ਦੇ ਜੱਥੇ ਵਿਚ ਸ਼ਾਮਲ ਹੋ ਕੇ ਪੰਥ ਦੇ ਗੌਰਵ ਨੂੰ ਵਧਾਉਣ ਲਈ ਯੁੱਧਾਂ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ ਅਤੇ ਬਾਦ ਵਿਚ ਖ਼ੁਦ ਇਸ ਜੱਥੇ ਦਾ ਮੁਖੀ ਬਣਿਆ। ਸੰਨ 1748 ਈ. ਵਿਚ ਦਲ ਖ਼ਾਲਸੇ ਦੀ ਸਥਾਪਨਾ ਨਾਲ ਇਸ ਦੇ ਜੱਥੇ ਨੂੰ ਰਾਮਗੜ੍ਹੀਆ ਮਿਸਲ ਦਾ ਨਾਂ ਦਿੱਤਾ ਗਿਆ। ਇਸ ਮਿਸਲ ਨੂੰ ਤਰੁਣਾ ਦਲ ਵਿਚ ਸ਼ਾਮਲ ਕੀਤਾ ਗਿਆ। ਸੰਨ 1748 ਈ. ਵਿਚ ਆਪਣੀ ਸੁਰਖਿਆ ਲਈ ਖ਼ਾਲਸੇ ਨੇ ਅੰਮ੍ਰਿਤਸਰ ਵਿਚ ਇਕ ਕੱਚੀ ਵਲਗਣ ਤਿਆਰ ਕੀਤੀ ਅਤੇ ਉਸ ਦਾ ਨਾਂ ਰਾਮਰਾਉਣੀ ਰਖਿਆ। ਫਿਰ ਰਾਮਰਾਉਣੀ ਵਾਲੇ ਸਥਾਨ ਉਤੇ ਇਕ ਕਿਲ੍ਹਾ ਉਸਾਰਿਆ ਗਿਆ ਅਤੇ ਗੁਰੂ ਰਾਮਾਦਸ ਜੀ ਦੇ ਨਾਂ ਉਤੇ ਉਸ ਦਾ ਨਾਂ 'ਰਾਮਗੜ੍ਹ' ਰਖਿਆ ਗਿਆ। ਕਿਉਂਕਿ ਪੰਥ ਨੇ ਇਹ ਕਿਲ੍ਹਾ ਸ. ਜੱਸਾ ਸਿੰਘ ਦੇ ਹਵਾਲੇ ਕੀਤਾ ਸੀ, ਇਸ ਲਈ ਇਸ ਦੇ ਜੱਥੇ ਅਥਵਾ ਮਿਸਲ ਦਾ ਨਾਂ 'ਰਾਮਗੜ੍ਹੀਆ ਮਿਸਲ' ਪ੍ਰਚਲਿਤ ਹੋ ਗਿਆ।

ਸ. ਜੱਸਾ ਸਿੰਘ ਨੇ ਕਨ੍ਹੀਆ ਮਿਸਲ ਦੇ ਸਰਦਾਰ ਜੈ ਸਿੰਘ ਨਾਲ ਮਿਲ ਕੇ ਗੁਰਦਾਸਪੁਰ ਜ਼ਿਲ੍ਹੇ ਦਾ ਬਹੁਤ ਇਲਾਕਾ ਜਿਤਿਆ ਅਤੇ ਆਪਣੀ ਮਿਸਲ ਦੀ ਰਿਆਸਤ ਕਾਇਮ ਕੀਤੀ। ਆਪਣੀ ਬਹਾਦਰੀ ਕਾਰਣ ਦਲ ਖ਼ਾਲਸਾ ਵਿਚ ਇਸ ਦਾ ਵਿਸ਼ੇਸ਼ ਸਥਾਨ ਬਣ ਗਿਆ। ਇਸ ਨੇ ਸੰਨ 1770 ਈ. ਵਿਚ ਕਾਂਗੜਾ ਦੇ ਪਹਾੜੀ ਰਾਜਿਆਂ ਤੋਂ ਖ਼ਿਰਾਜ ਵਸੂਲ ਕੀਤਾ। ਹੋਰਨਾਂ ਮਿਸਲਦਾਰਾਂ ਨਾਲ ਮਿਲ ਕੇ ਇਸ ਨੇ ਅਹਿਮਦਸ਼ਾਹ ਦੁਰਾਨੀ ਨਾਲ ਕਈ ਲੜਾਈਆਂ ਲੜੀਆਂ। ਸੰਨ 1775 ਈ. ਵਿਚ ਦੀਨਾਨਗਰ ਦੀ ਲੜਾਈ ਵੇਲੇ ਇਸ ਨੇ ਭੰਗੀਆਂ ਦੀ ਮਿਸਲ ਦੇ ਸਰਦਾਰਾਂ ਨਾਲ ਰਲ ਕੇ ਕਨ੍ਹੀਆ ਅਤੇ ਸੁਕਰਚਕੀਆ ਮਿਸਲਾਂ ਵਾਲਿਆਂ ਦਾ ਵਿਰੋਧ ਕੀਤਾ ਪਰ ਜੱਸਾ ਸਿੰਘ ਆਹਲੂਵਾਲੀਆ ਨੇ ਇਸ ਨੂੰ ਹਾਂਸੀ, ਹਿਸਾਰ ਵਲ ਖਦੇੜ ਦਿੱਤਾ। ਇਸ ਨੇ ਦਿੱਲੀ ਤਕ ਦਾ ਇਲਾਕਾ ਗਾਹ ਮਾਰਿਆ ਅਤੇ ਸ਼ਹੀਦਾਂ ਵਾਲੀ ਮਿਸਲ ਦੇ ਸ. ਕਰਮ ਸਿੰਘ ਨਾਲ ਮਿਲ ਕੇ ਤੀਹ ਹਜ਼ਾਰ ਘੋੜਚੜ੍ਹਿਆਂ ਨਾਲ ਸਹਾਰਨਪੁਰ ਉਤੇ ਹਮਲਾ ਕੀਤਾ ਅਤੇ ਖ਼ੂਬ ਲੁਟਿਆ।

ਸੰਨ 1783 ਈ. ਵਿਚ ਸ. ਜੱਸਾ ਸਿੰਘ ਆਹਲੂਵਾਲੀਆ ਦੇ ਮਰਨ ਉਪਰੰਤ ਇਹ ਪੰਜਾਬ ਵਲ ਪਰਤ ਆਇਆ ਅਤੇ ਸੁਕਰਚਕੀਆ ਮਿਸਲ ਨਾਲ ਰਲ ਕੇ ਕਨ੍ਹੀਆ ਮਿਸਲ ਦੀ ਸ਼ਕਤੀ ਨੂੰ ਦਬੋਚ ਲਿਆ। ਇਸ ਮਿਸਲ ਨੇ ਗੁਰਦਾਸਪੁਰ, ਜਲੰਧਰ ਜ਼ਿਲ੍ਹਿਆਂ ਦੇ ਬਹੁਤ ਸਾਰੇ ਇਲਾਕੇ ਆਪਣੇ ਕਬਜ਼ੇ ਵਿਚ ਕਰ ਲਏ ਅਤੇ ਕਾਂਗੜਾ, ਨੂਰਪੁਰ, ਮੰਡੀ ਅਤੇ ਚੰਬਾ ਦੇ ਪਹਾੜੀ ਰਾਜਿਆਂ ਤੋਂ ਖ਼ਿਰਾਜ ਵਸੂਲ ਕੀਤਾ।

ਸੰਨ 1803 ਈ. ਵਿਚ ਜੱਸਾ ਸਿੰਘ ਦੇ ਦੇਹਾਂਤ ਤੋਂ ਬਾਦ ਇਸ ਦਾ ਲੜਕਾ ਜੋਧ ਸਿੰਘ ਮਿਸਲਦਾਰ ਬਣਿਆ। ਇਸ ਨੇ ਅੰਮ੍ਰਿਤਸਰ ਵਿਚ ਹਰਿਮੰਦਿਰ ਦੇ ਪਰਿਸਰ ਵਿਚ ਰਾਮਗੜ੍ਹੀਆਂ ਦਾ ਬੁੰਗਾ ਉਸਰਵਾਇਆ। ਇਸ ਦੇ ਚਚੇਰੇ ਭਰਾ ਦੀਵਾਨ ਸਿੰਘ ਨੇ ਇਸ ਮਿਸਲ ਦੇ ਕੁਝ ਇਲਾਕਿਆਂ ਨੂੰ ਆਪਣੇ ਅਧੀਨ ਕਰ ਲਿਆ। ਸੰਨ 1808 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਰਾਮਗੜ੍ਹੀਆ ਮਿਸਲ ਦੀ ਸਾਰੀ ਰਿਆਸਤ ਨੂੰ ਆਪਣੇ ਅਧੀਨ ਕਰ ਲਿਆ ਅਤੇ ਜੋਧ ਸਿੰਘ ਤੇ ਦੀਵਾਨ ਸਿੰਘ ਨੂੰ ਜਾਗੀਰਾਂ ਬਖ਼ਸ਼ ਦਿੱਤੀਆਂ। ਇਸ ਤਰ੍ਹਾਂ ਇਸ ਮਿਸਲ ਦਾ ਅੰਤ ਹੋ ਗਿਆ।

**ਰਾਮਦਾਸ ਸਮਰਥ, ਸੁਆਮੀ** (1608-1681 ਈ.) : ਸ਼ਿਵਾ ਜੀ ਮਰਾਠਾ ਦੇ ਗੁਰੂ ਸੁਆਮੀ ਰਾਮਦਾਸ ਦਾ ਜਨਮ ਸੰਨ 1608 ਈ. ਵਿਚ ਸੂਰਯਜੀ ਪੰਤ ਦੇ ਘਰ ਮਾਈ ਰਾਣੂਬਾਈ ਦੀ ਕੁੱਖੋਂ 'ਜਾਂਬ' ਪਿੰਡ ਵਿਚ ਹੋਇਆ। ਜਾਂਬ ਪਿੰਡ ਮਹਾਰਾਸ਼ਟਰ ਦੇ ਔਰੰਗਾਬਾਦ ਜ਼ਿਲ੍ਹੇ ਵਿਚ ਹੈ। 'ਸਮਰਥ' ਆਪ ਦਾ ਵਿਸ਼ੇਸ਼ਣ ਹੈ। ਬ੍ਰਾਹਮਣ ਪਰਿਵਾਰ ਵਿਚ ਪੈਦਾ ਹੋਣ ਕਾਰਣ ਸੰਸਕ੍ਰਿਤ ਤਾਂ ਆਪ ਨੇ ਘਰੋਂ ਹੀ ਪੜ੍ਹ ਲਈ ਸੀ। ਜਦੋਂ ਕੇਵਲ ਸੱਤਾਂ ਸਾਲਾਂ ਦੇ ਸਨ ਤਾਂ ਪਿਤਾ ਗੁਜ਼ਰ ਗਏ। ਉਸ ਤੋਂ ਬਾਦ ਇਹ ਨਾਸਿਕ ਨਗਰ ਦੇ ਨੇੜੇ ਵੈਸ਼ਣਵ ਕੇਂਦਰ ਪੰਚਵਟੀ ਵਿਚ ਆ ਗਏ। ਉਥੇ ਰਹਿ ਕੇ ਬਾਰ੍ਹਾਂ ਵਰ੍ਹੇ ਧਰਮ ਪੁਸਤਕਾਂ ਦਾ ਅਧਿਐਨ ਕੀਤਾ ਅਤੇ ਸ੍ਰੀ ਰਾਮ ਦੀ ਭਗਤੀ ਕੀਤੀ। ਫਿਰ ਪੂਰੇ ਬਾਰ੍ਹਾਂ ਵਰ੍ਹੇ ਹਿੰਦੂ ਤੀਰਥਾਂ ਅਤੇ ਧਰਮ-ਧਾਮਾਂ ਦੀ ਯਾਤ੍ਰਾ ਕਰਦੇ ਰਹੇ। ਸੰਨ 1644 ਈ. ਵਿਚ ਮਹਾਰਾਸ਼ਟਰ ਨੂੰ ਪਰਤੇ ਅਤੇ ਸਤਾਰਾ ਖੇਤਰ ਵਿਚ ਆਪਣਾ ਕੇਂਦਰ (ਮਠ) ਸਥਾਪਿਤ ਕਰਕੇ ਰਾਮ-ਭਗਤੀ ਵਿਚ

ਮਗਨ ਹੋ ਗਏ। ਆਪ ਨੇ ਰਾਮਦਾਸੀ ਸੰਪ੍ਰਦਾਇ ਦੀ ਸਥਾਪਨਾ ਕੀਤੀ ਅਤੇ ਭਗਤੀ ਦੇ ਨਾਲ ਸ਼ਕਤੀ ਦਾ ਸਮਨਵੈ ਕਰਨ ਦਾ ਉਪਦੇਸ਼ ਦਿੱਤਾ। ਇਸ ਲਈ ਇਨ੍ਹਾਂ ਨੂੰ ਮਹਾਰਾਸ਼ਟਰ ਦਾ ਰਾਜਨੈਤਿਕ ਚੇਤਨਾ ਵਾਲਾ ਸੰਤ ਮੰਨਿਆ ਜਾਂਦਾ ਹੈ। ਇਨ੍ਹਾਂ ਦੇ ਇਸ ਸਿੱਧਾਂਤ ਤੋਂ ਸ਼ਿਵਾ ਜੀ ਬਹੁਤ ਪ੍ਰਭਾਵਿਤ ਹੋਇਆ ਅਤੇ ਉਨ੍ਹਾਂ ਨੂੰ ਗੁਰੂ ਧਾਰਣ ਕੀਤਾ। ਆਪ ਦਾ ਦੇਹਾਂਤ ਆਪਣੇ ਮਠ ਵਿਚ ਸੰਨ 1681 ਈ. ਵਿਚ ਹੋਇਆ।

ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨਾਨਕ-ਮਤਾ ਵਲ ਜਾ ਰਹੇ ਸਨ, ਤਾਂ ਉੱਤਰੀ ਭਾਰਤ ਦੇ ਤੀਰਥਾਂ ਦੀ ਯਾਤ੍ਰਾ ਉਤੇ ਨਿਕਲੇ ਸਮਰਥ ਰਾਮਦਾਸ ਦਾ ਮੇਲ ਗੜ੍ਹਵਾਲ ਦੇ ਸ੍ਰੀਨਗਰ ਕਸਬੇ ਕੋਲ ਸੰਨ 1634 ਈ. ਵਿਚ ਗੁਰੂ ਜੀ ਨਾਲ ਹੋਇਆ। ਗੁਰੂ ਹਰਿਗੋਬਿੰਦ ਜੀ ਉਦੋਂ ਸ਼ਿਕਾਰ ਖੇਡ ਕੇ ਪਰਤ ਰਹੇ ਸਨ। ਸਮਰਥ ਰਾਮਦਾਸ ਗੁਰੂ ਜੀ ਦੇ ਸ਼ਸਤ੍ਰਾਂ, ਸ਼ਾਹੀ ਠਾਠ-ਬਾਠ ਅਤੇ ਸ਼ਿਕਾਰ ਖੇਡਣ ਦੀ ਬਿਰਤੀ ਨੂੰ ਵੇਖ ਕੇ ਬਹੁਤ ਹੈਰਾਨ ਹੋਏ। ਸਿੱਖ ਇਤਿਹਾਸ ਅਨੁਸਾਰ ਸੰਵਾਦ ਦੌਰਾਨ ਗੁਰੂ ਜੀ ਨੇ ਸਮਰਥ ਰਾਮਦਾਸ ਨੂੰ ਦਸਿਆ ਕਿ ਸ਼ਸਤ੍ਰ ਮਜ਼ਲੂਮਾਂ ਦੀ ਰਖਿਆ ਲਈ ਹਨ ਅਤੇ ਸ਼ਾਹੀ ਠਾਠ-ਬਾਠ ਕੇਵਲ ਬਾਹਰਲੇ ਸਰੂਪ ਨੂੰ ਪ੍ਰਗਟ ਕਰਦਾ ਹੈ। ਅੰਤਰ ਆਤਮੇ ਵਿਚ ਭਗਤੀ ਸਮਾਈ ਹੋਈ ਹੈ। *(ਬਾਤਨ ਫ਼ਕੀਰੀ ਜ਼ਾਹਿਰ ਅਮੀਰੀ। ਸ਼ਸਤ੍ਰ ਗ਼ਰੀਬ ਕੀ ਰਖਿਆ, ਜਰਵਾਨੇ ਕੀ ਭਖਿਆ। ਬਾਬਾ ਨਾਨਕ ਨੇ ਸੰਸਾਰ ਨਹੀਂ ਤਿਆਗਿਆ ਥਾ, ਮਾਯਾ ਤਿਆਗੀ ਥੀ।)* ਯੁਗ ਦੀਆਂ ਪਰਿਸਥਿਤੀਆਂ ਨੇ ਅਜਿਹਾ ਰੂਪ ਧਾਰਣ ਕਰਨ ਲਈ ਮਜਬੂਰ ਕੀਤਾ। ਇਹ ਸੁਣ ਕੇ ਸਮਰਥ ਰਾਮਦਾਸ ਨੇ ਕਿਹਾ ਕਿ *ਯਹ ਹਮਾਰੇ ਮਨ ਭਾਵਤੀ ਹੈ*। ਇਨ੍ਹਾਂ ਤੱਥਾਂ ਦੀ ਪੁਸ਼ਟੀ ਮਰਾਠੀ ਇਤਿਹਾਸ ਤੋਂ ਵੀ ਹੋ ਜਾਂਦੀ ਹੈ। ਆਪ ਨੇ ਗੁਰੂ ਜੀ ਨੂੰ ਸਨਮਾਨ ਵਜੋਂ ਭਗਵੇ ਬਸਤ੍ਰ ਪ੍ਰਦਾਨ ਕੀਤੇ। ਇਸ ਤਰ੍ਹਾਂ ਭਗਤੀ ਅਤੇ ਸ਼ਕਤੀ ਦੇ ਸਮਨਵੈ ਦਾ ਸੰਕਲਪ ਪੰਜਾਬ ਦੀ ਗੁਰੂ-ਪਰੰਪਰਾ ਤੋਂ ਮਹਾਰਾਸ਼ਟਰ ਵਿਚ ਪਹੁੰਚਿਆ ਅਤੇ ਸ਼ਿਵਾ ਜੀ ਨੇ ਮਰਾਠਾ ਰਾਜ ਦੀ ਸਥਾਪਨਾ ਕਰਕੇ ਮੁਗ਼ਲਾਂ ਦੀ ਸ਼ਕਤੀ ਨੂੰ ਝੰਝੋੜਿਆ। ਗੁਰੂ ਹਰਿਗੋਬਿੰਦ ਸਾਹਿਬ ਅਤੇ ਸਮਰਥ ਰਾਮਦਾਸ ਦੀ ਮਿਲਣੀ ਉਸ ਵੇਲੇ ਦੇ ਦੋ ਸਮਕਾਲੀ ਮਹਾਪੁਰਸ਼ਾਂ ਦੀ ਮਿਲਣੀ ਹੀ ਨਹੀਂ ਸੀ, ਸਗੋਂ ਉਸ ਯੁਗ ਦੀ ਭਾਰਤੀ ਜਨਤਾ ਦੀ ਵੇਦਨਾ ਵਿਚੋਂ ਨਿਕਲੇ ਜਨ-ਮੁਕਤੀ ਅੰਦੋਲਨ ਦਾ ਉਦਘਾਟਨ ਸੀ। ਉਥੋਂ ਗੁਰੂ ਜੀ ਨਾਨਕ-ਮਤਾ ਗਏ ਅਤੇ ਭਗਵੇ ਬਸਤ੍ਰ ਉਥੋਂ ਦੇ ਉਦਾਸੀ ਸੰਤ ਅਲਮਸਤ ਨੂੰ ਖ਼ਿਲਤ ਵਜੋਂ ਦੇ ਦਿੱਤੇ। ਕਹਿੰਦੇ ਹਨ ਕਿ ਉਸ ਦਿਨ ਤੋਂ ਉਦਾਸੀ ਸਾਧ ਭਗਵੇ ਕਪੜੇ ਧਾਰਣ ਕਰਦੇ ਆ ਰਹੇ ਹਨ।

**ਰਾਮਦਾਸ ਸਰੋਵਰ** : ਹਰਿਮੰਦਿਰ ਸਾਹਿਬ ਦੇ ਇਰਦ-ਗਿਰਦ ਬਣਿਆ ਹੋਇਆ ਸਰੋਵਰ ਜਿਸ ਨੂੰ 'ਅੰਮ੍ਰਿਤਸਰ' ਵੀ ਕਿਹਾ ਜਾਂਦਾ ਹੈ। ਵੇਖੋ 'ਅੰਮ੍ਰਿਤਸਰ' (ਨਗਰ)।

**ਰਾਮਦਾਸ, ਗੁਰੂ** : ਆਪ ਸਿੱਖ ਗੁਰੂ-ਪਰੰਪਰਾ ਵਿਚ ਚੌਥੇ ਗੱਦੀਦਾਰ ਸਨ। ਆਪ ਦਾ ਜਨਮ 24 ਸਤੰਬਰ 1534 ਈ. (ਕਤਕ ਵਦੀ 2, 1591 ਬਿ.) ਨੂੰ ਸੋਢੀ ਹਰਿਦਾਸ ਦੇ ਘਰ ਮਾਤਾ ਦਯਾ ਕੌਰ (ਨਾਮਾਂਤਰ ਅਨੂਪ ਦੇਵੀ) ਦੀ ਕੁੱਖੋਂ ਲਾਹੌਰ ਨਗਰ ਦੀ ਚੂਨਾ-ਮੰਡੀ ਬਸਤੀ ਵਿਚ ਹੋਇਆ। ਆਪ ਦਾ ਮੂਲ ਨਾਂ 'ਰਾਮਦਾਸ' ਸੀ, ਪਰ ਘਰ ਵਿਚ ਸਭ ਤੋਂ ਵੱਡਾ ਪੁੱਤਰ ਹੋਣ ਕਾਰਣ ਆਪ ਨੂੰ 'ਜੇਠਾ' ਉਪਨਾਮ ਨਾਲ ਸੰਬੋਧਿਤ ਕੀਤਾ ਜਾਂਦਾ। ਅਜੇ ਆਪ ਕੇਵਲ ਸੱਤਾਂ ਸਾਲਾਂ ਦੇ ਸਨ ਕਿ ਆਪ ਦੀ ਪਹਿਲਾਂ ਮਾਤਾ ਅਤੇ ਫਿਰ ਪਿਤਾ ਦਾ ਦੇਹਾਂਤ ਹੋ ਗਿਆ। ਇਸ ਤਰ੍ਹਾਂ ਯਤੀਮ ਹੋਏ ਬੱਚੇ ਨੂੰ ਨਾਨੀ ਲਾਹੌਰ ਤੋਂ ਆਪਣੇ ਪਿੰਡ ਬਾਸਰਕੇ ਲੈ ਆਈ। ਉਥੇ ਪਰਿਵਾਰਿਕ ਜ਼ਿੰਮੇਵਾਰੀਆਂ ਵਿਚ ਆਪਣਾ ਯੋਗਦਾਨ ਪਾਉਣ ਲਈ ਆਪ ਨੇ ਘੁੰਙਣੀਆਂ ਵੇਚਣ ਦਾ ਕੰਮ ਸ਼ੁਰੂ ਕੀਤਾ। ਜਦੋਂ ਆਪ ਦੀ ਉਮਰ 12 ਵਰ੍ਹਿਆਂ ਦੀ ਹੋਈ ਤਾਂ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਲਈ ਬਾਸਰਕੇ ਦੀ ਸੰਗਤ ਨਾਲ ਆਪ ਗੋਇੰਦਵਾਲ ਆਏ ਅਤੇ ਅਜਿਹੇ ਪ੍ਰਭਾਵਿਤ ਹੋਏ ਕਿ ਬਾਸਰਕੇ ਪਰਤਣ ਦਾ ਵਿਚਾਰ ਤਿਆਗ ਕੇ ਸਦਾ ਲਈ ਉਥੇ ਗੁਰੂ-ਸੇਵਾ ਵਿਚ ਮਗਨ ਰਹਿਣ ਲਗ ਗਏ। ਗੁਰੂ-ਸੇਵਾ ਆਪ ਦੇ ਜੀਵਨ ਦਾ ਮੁੱਖ ਮਨੋਰਥ ਬਣ ਗਈ। ਸਵੇਰੇ ਗੁਰੂ ਅਮਰਦਾਸ ਜੀ ਦੀ ਸੇਵਾ ਕਰਦੇ, ਫਿਰ ਲੰਗਰ ਵਿਚ ਆਪਣਾ ਕਰਤੱਵ ਨਿਭਾਉਂਦੇ ਅਤੇ ਵੇਹਲੇ ਹੋਣ 'ਤੇ ਘੁੰਙਣੀਆਂ ਵੇਚਣ ਦਾ ਕੰਮ ਕਰਦੇ।

ਆਪ ਦੀ ਅਦੁੱਤੀ ਸੇਵਾ, ਧਾਰਮਿਕ ਸਾਧਨਾ ਅਤੇ ਹਲੀਮ ਸ਼ਖ਼ਸੀਅਤ ਤੋਂ ਗੁਰੂ ਅਮਰਦਾਸ ਜੀ ਇਤਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਆਪਣੀ ਸੁਪੁੱਤਰੀ ਬੀਬੀ ਭਾਨੀ ਨਾਲ ਸੰਨ 1553 ਈ. (22 ਫਗਣ 1610 ਬਿ.) ਵਿਚ ਵਿਆਹ ਕਰ ਦਿੱਤਾ। ਆਪ ਨੇ ਇਕ ਸਫਲ ਗ੍ਰਿਹਸਥੀ ਦੇ

ਨਾਲ ਨਾਲ ਅਧਿਆਤਮਿਕ ਸਾਧਨਾ ਵੀ ਪੂਰੀ ਸ਼ਿਦਤ ਅਤੇ ਨਿਸ਼ਠਾ ਨਾਲ ਨਿਭਾਈ। ਆਪ ਨੂੰ ਪਹਿਲਾਂ ਗੁਰੂ ਅਮਰਦਾਸ ਜੀ ਨੇ ਬਾਉਲੀ ਬਣਾਉਣ ਦੀ ਸੇਵਾ ਸੌਂਪੀ ਜੋ ਆਪ ਨੇ ਬੜੀ ਸਫਲਤਾ ਨਾਲ ਮੁਕੰਮਲ ਕੀਤੀ। ਫਿਰ ਗੁਰੂ ਅਮਰਦਾਸ ਜੀ ਦੇ ਆਦੇਸ਼ ਦੀ ਪਾਲਨਾ ਕਰਦਿਆਂ ਆਪ ਨੇ ਤੁੰਗ, ਗੁਮਟਾਲਾ, ਸੁਲਤਾਨਵਿੰਡ ਆਦਿ ਪਿੰਡਾਂ ਦੀ ਜ਼ਮੀਨ ਖ਼ਰੀਦ ਕੇ ਉਥੇ ਸੰਨ 1574 ਈ. (ਸੰ. 1631 ਬਿ.) ਵਿਚ ਇਕ ਬਸਤੀ ਕਾਇਮ ਕੀਤੀ ਜਿਸ ਦਾ ਨਾਂ 'ਗੁਰੂ ਕਾ ਚਕ' ਰਖਿਆ। ਉਸ ਬਸਤੀ ਦੀ ਪੂਰਬ ਦਿਸ਼ਾ ਵਲ ਇਕ ਸਰੋਵਰ ਵੀ ਬਣਵਾਇਆ। ਬਸਤੀ ਦਾ ਨਾਂ ਬਾਦ ਵਿਚ ਆਪ ਦੇ ਨਾਂ ਤੇ 'ਰਾਮਦਾਸਪੁਰ' ਪ੍ਰਸਿੱਧ ਹੋਇਆ ਅਤੇ ਸਰੋਵਰ ਦਾ ਨਾਂ 'ਅੰਮ੍ਰਿਤਸਰ' ਪ੍ਰਚਲਿਤ ਹੋਇਆ। ਕਾਲਾਂਤਰ ਵਿਚ ਸਾਰਾ ਨਗਰ ਹੀ 'ਅੰਮ੍ਰਿਤਸਰ' ਦੇ ਨਾਂ ਨਾਲ ਜਾਣਿਆ ਜਾਣ ਲਗਿਆ।

ਗੁਰੂ ਅਮਰਦਾਸ ਜੀ ਨੇ ਗੁਰੂ-ਗੱਦੀ ਦੀ ਸੁਪਾਤਰਤਾ ਲਈ ਆਪਣੇ ਦੋਹਾਂ ਪੁੱਤਰਾਂ (ਬਾਬਾ ਮੋਹਨ ਅਤੇ ਮੋਹਰੀ) ਅਤੇ ਦੋਹਾਂ ਜਵਾਈਆਂ (ਰਾਮਾ ਅਤੇ ਜੇਠਾ) ਦੀ ਜਦੋਂ ਆਪਣੇ ਢੰਗ ਨਾਲ ਪਰੀਖਿਆ ਲਈ ਤਾਂ ਆਪ ਗੁਰੂ ਅਮਰਦਾਸ ਜੀ ਦੀ ਪਰਖ ਕਸਵਟੀ ਉਤੇ ਪੂਰੇ ਉਤਰੇ। ਫਲਸਰੂਪ ਆਪ ਨੂੰ 1 ਸਤੰਬਰ 1574 ਈ. (2 ਅਸੂ 1631 ਬਿ.) ਨੂੰ ਗੁਰਿਆਈ ਬਖ਼ਸ਼ੀ ਗਈ। ਗੁਰੂ-ਗੱਦੀ ਉਤੇ ਬੈਠਣ ਤੋਂ ਬਾਦ ਆਪ ਨੇ 'ਗੁਰੂ-ਕਾ-ਚਕ' ਦੀ ਉਸਾਰੀ ਅਤੇ ਵਿਸਤਾਰ ਵਲ ਵਿਸ਼ੇਸ਼ ਧਿਆਨ ਦਿੱਤਾ ਅਤੇ ਦੂਰੋਂ ਦੂਰੋਂ ਹਰ ਭਾਈਚਾਰੇ ਅਤੇ ਕਿੱਤੇ ਦੇ ਲੋਕਾਂ ਨੂੰ ਬੁਲਵਾ ਕੇ ਨਗਰ ਵਿਚ ਵਸਾਇਆ। ਆਪ ਨੇ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਵਿਵਸਥਾ ਠੀਕ ਕਰਨ ਲਈ ਅਤੇ ਗੁਰੂ-ਦਰਬਾਰ ਅਤੇ ਲੰਗਰ ਦੀ ਆਰਥਿਕ ਸਥਿਤੀ ਨੂੰ ਸੁਧਾਰਨ ਲਈ ਮਸੰਦ -ਪਰੰਪਰਾ ਦਾ ਆਰੰਭ ਕੀਤਾ।

ਆਪ ਦੇ ਘਰ ਤਿੰਨ ਪੁੱਤਰਾਂ—ਪ੍ਰਿਥੀਚੰਦ, ਮਹਾਂਦੇਵ ਅਤੇ ਅਰਜਨ ਦੇਵ—ਨੇ ਜਨਮ ਲਿਆ। ਪ੍ਰਿਥੀਚੰਦ ਸ਼ੁਰੂ ਤੋਂ ਹੀ ਪਿਤਾ-ਗੁਰੂ ਦੇ ਆਦੇਸ਼ਾਂ ਦੀ ਪਾਲਨਾ ਕਰਨ ਅਤੇ ਅਧਿਆਤਮੀ ਰੁਚੀ ਵਾਲਾ ਜੀਵਨ ਬਤੀਤ ਕਰਨ ਦੀ ਥਾਂ ਪ੍ਰਭੁਤਾ ਦਾ ਪ੍ਰਦਰਸ਼ਨ ਕਰਦਾ ਸੀ ਅਤੇ ਗੁਰੂ ਜੀ ਲਈ ਕਈ ਪ੍ਰਕਾਰ ਦੇ ਕਲੇਸ਼ਾਂ ਦਾ ਕਾਰਣ ਬਣਦਾ ਸੀ। ਕਈ ਵਾਰ ਪਰਿਵਾਰਿਕ ਅਤੇ ਸੰਪੱਤੀ ਸੰਬੰਧੀ ਮਾਮਲਿਆਂ ਨੂੰ ਲੈ ਕੇ ਗੁਰੂ ਜੀ ਨਾਲ ਤਕਰਾਰ ਵੀ ਕਰਦਾ ਸੀ। ਇਸ ਸੰਬੰਧੀ ਆਪ ਦੀ ਬਾਣੀ ਵਿਚ ਸੰਕੇਤ ਮਿਲ ਜਾਂਦੇ ਹਨ—*ਕਾਹੇ ਪੂਤ ਝਗਰਤ ਹਉ ਸੰਗਿ ਬਾਪ। ਜਿਨ ਕੇ ਬਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ।... ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ। ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ।*(ਗੁ.ਗ੍ਰੰ.1200)। ਦੂਜਾ ਪੁੱਤਰ, ਮਹਾਂਦੇਵ ਬੇਲਾਗ ਅਤੇ ਉਦਾਸੀਨ ਬਿਰਤੀ ਵਾਲਾ ਸੀ। ਤੀਜੇ ਸੁਪੁੱਤਰ ਅਰਜਨ ਦੇਵ ਨੂੰ ਨਾਨਾ ਗੁਰੂ ਅਮਰਦਾਸ ਜੀ ਦਾ 'ਦੋਹਿਤਾ-ਬਾਣੀ ਕਾ ਬੋਹਿਥਾ' ਹੋਣ ਦਾ ਵਰਦਾਨ ਪ੍ਰਾਪਤ ਸੀ। ਆਪ ਨੇ ਪੂਰੇ ਸੱਤ ਸਾਲ ਗੁਰਿਆਈ ਕਰਕੇ 1 ਸਤੰਬਰ 1581 ਈ. (2 ਅਸੂ, 1638 ਬਿ.) ਨੂੰ ਸੰਸਾਰਿਕ ਲੀਲਾ ਸਮਾਪਤ ਕੀਤੀ ਅਤੇ ਗੁਰਿਆਈ ਦੀ ਜ਼ਿੰਮੇਵਾਰੀ ਸਭ ਤੋਂ ਛੋਟੇ ਸੁਪੁੱਤਰ (ਗੁਰੂ) ਅਰਜਨ ਦੇਵ ਨੂੰ ਬਖ਼ਸ਼ੀ।

ਗੁਰੂ ਰਾਮਦਾਸ ਜੀ ਦਾ ਵਿਅਕਤਿਤਵ ਇਕ ਸਚੇ ਸਾਧਕ ਦਾ ਬਿੰਬ ਪ੍ਰਸਤੁਤ ਕਰਦਾ ਹੈ। ਹਲੀਮੀ ਅਥਵਾ ਨਿਮਰਤਾ ਆਪ ਦੇ ਜੀਵਨ ਦੀ ਵਿਸ਼ਿਸ਼ਟਤਾ ਹੈ। ਜਦੋਂ ਆਪ ਜੀ ਗੁਰੂ ਅਮਰਦਾਸ ਜੀ ਦੀ ਸ਼ਰਣ ਵਿਚ ਆਏ ਅਤੇ ਮਕਬੂਲ ਚੜ੍ਹੇ ਤਾਂ ਸ਼ੁਕਰਾਨੇ ਵਜੋਂ ਜੋ ਭਾਵ ਪ੍ਰਗਟਾਏ, ਉਹ ਸਚਮੁਚ ਨਿਮਰਤਾ ਦਾ ਮਰਮ-ਸਪਰਸ਼ੀ ਚਿਤ੍ਰਣ ਹੈ—*ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ। ਤੂੰ ਗੁਰ ਪਿਤਾ ਤੂੰ ਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ। ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ। ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ।* (ਗੁ.ਗ੍ਰੰ.167)।

ਗੁਰੂ ਦੀ ਆਗਿਆ ਦਾ ਪਾਲਨ ਕਰਨ ਵਿਚ ਆਪ ਦਾ ਕੋਈ ਮੁਕਾਬਲਾ ਨਹੀਂ ਸੀ। ਇਸੇ ਆਗਿਆ-ਪਾਲਨ ਦੀ ਰੁਚੀ ਕਾਰਣ ਆਪ ਇਕ ਯਤੀਮ ਬੱਚੇ ਤੋਂ ਅਧਿਆਤਮਿਕ ਤੌਰ 'ਤੇ ਯਤੀਮਾਂ ਦੇ ਸਰਪ੍ਰਸਤ ਬਣ ਸਕੇ। ਰਾਏ ਬਲਵੰਡ ਅਤੇ ਸਤੈ ਡੂਮ ਅਨੁਸਾਰ ਆਪ ਦਾ ਗੁਰੂ-ਪਦ ਪ੍ਰਾਪਤ ਕਰਨਾ ਇਕ ਕਰਾਮਾਤ ਸੀ। ਅਸਲ ਵਿਚ ਪ੍ਰਭੂ ਜਿਸ ਨੂੰ ਪੈਦਾ ਕਰਦਾ ਹੈ, ਉਸ ਨੂੰ ਸੰਵਾਰਦਾ ਵੀ ਹੈ—*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ। ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ।* (ਗੁ.ਗ੍ਰੰ.968)।

ਗੁਰੂ ਰਾਮਦਾਸ ਜੀ ਇਕ ਚੰਗੇ ਵਿਵਸਥਾਪਕ

ਅਤੇ ਨਿਰਮਾਤਾ ਸਨ। ਗੋਇੰਦਵਾਲ ਵਿਚ ਬਾਉਲੀ ਅਤੇ ਗੁਮਟਾਲਾ, ਸੁਲਤਾਨਵਿੰਡ ਆਦਿ ਪਿੰਡਾਂ ਦੀ ਜ਼ਮੀਨ ਖ਼ਰੀਦ ਕੇ 'ਗੁਰ ਕਾ ਚਕ' ਨਗਰ ਅਤੇ ਸਰੋਵਰ ਦਾ ਨਿਰਮਾਣ ਆਪ ਦੀ ਲਗਨ ਦਾ ਫਲ ਹੈ। ਗੁਰੂ-ਗੱਦੀ ਪ੍ਰਬੰਧ ਵਿਚ ਵੀ ਆਪ ਨੇ ਕਾਫ਼ੀ ਸੁਧਾਰ ਕੀਤਾ। ਗੁਰਮਤਿ ਦੇ ਵਧਦੇ ਪ੍ਰਚਾਰ ਨੂੰ ਵੇਖ ਕੇ ਜਦੋਂ ਪਰੰਪਰਾਵਾਦੀਆਂ ਨੇ ਬਾਦਸ਼ਾਹ ਅਕਬਰ ਅਗੇ ਗੁਰੂ-ਗੱਦੀ ਵਿਰੁੱਧ ਸ਼ਿਕਾਇਤ ਕੀਤੀ ਤਾਂ ਗੁਰੂ ਅਮਰਦਾਸ ਜੀ ਨੇ ਆਪਣੀ ਸਥਿਤੀ ਸਪੱਸ਼ਟ ਕਰਨ ਲਈ ਆਪ ਨੂੰ ਭੇਜਿਆ। ਆਪ ਨੇ ਤਰਕ ਸਹਿਤ ਆਪਣਾ ਮਤ ਪੇਸ਼ ਕੀਤਾ ਅਤੇ ਵਿਰੋਧੀਆਂ ਨੂੰ ਨਿਰੁਤਰ ਕਰਕੇ ਬਾਦਸ਼ਾਹ ਦੇ ਮਨ ਵਿਚ ਗੁਰੂ-ਗੱਦੀ ਪ੍ਰਤਿ ਆਦਰ ਦਾ ਸੰਚਾਰ ਕੀਤਾ।

ਆਪ ਨੇ ਪ੍ਰੇਮ-ਭਗਤੀ ਵਿਚ ਵਿਆਹ ਦੇ ਰੂਪਕ ਦੀ ਸਿਰਜਨਾ ਕਰਕੇ ਲੌਕਿਕ ਸੰਦਰਭ ਵਿਚ ਅਧਿਆਤਮਿਕ ਅਦ੍ਵੈਤਤਾ ਨੂੰ ਉਜਵਲ ਰੂਪ ਪ੍ਰਦਾਨ ਕੀਤਾ ਅਤੇ ਸਤਿਗੁਰੂ ਦੇ ਸਿੱਖ ਦੇ ਦਿਨ-ਚਰਯ ਦਾ ਵਿਵਰਣ ਦੇ ਕੇ ਨਵੇਂ ਸਿੱਖ ਸਭਿਆਚਾਰ ਦਾ ਬਿੰਬ ਪ੍ਰਸਤੁਤ ਕੀਤਾ। ਆਪ ਦੇ ਸ਼ਬਦਾਂ ਵਿਚ—*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ। ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ। ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ। ਫਿਰਿ ਚੜੈ ਦਿਵਸੁ ਗੁਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ। ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ। ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ। ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।*(ਗੁ.ਗ੍ਰੰ. 305-6)। 'ਸਵਈਏ ਮਹਲੇ ਚਉਥੇ ਕੇ' ਵਿਚ ਭੱਟ ਕਵੀਆਂ ਨੇ ਗੁਰੂ ਜੀ ਵਿਚ ਪਰਮਾਤਮਾ ਦੀਆਂ ਸਾਰੀਆਂ ਸ਼ਕਤੀਆਂ ਅਤੇ ਸਮਰਥਤਾਵਾਂ ਦਾ ਆਰੋਪ ਕਰਕੇ ਬੜੇ ਸੁੰਦਰ ਢੰਗ ਨਾਲ ਚਿਤ੍ਰਣ ਕੀਤਾ ਹੈ ਅਤੇ ਜਿਗਿਆਸੂਆਂ ਨੂੰ ਦਸਿਆ ਹੈ ਕਿ ਗੁਰੂ ਰਾਮਦਾਸ ਜੀ ਕਲਿਯੁਗ ਅੰਦਰ ਭਵਸਾਗਰ ਤੋਂ ਤਾਰਨ ਵਿਚ ਸਮਰਥ ਅਜਿਹੀ ਸ਼ਖ਼ਸੀਅਤ ਹਨ ਜਿਸ ਦੇ ਸ਼ਬਦ ਸੁਣਦਿਆਂ ਹੀ ਸਮਾਧੀ ਲਗ ਜਾਂਦੀ ਹੈ। ਉਸ ਦੁਖ-ਨਾਸ਼ਕ ਅਤੇ ਸੁਖਦਾਇਕ ਸ਼ਕਤੀ ਦਾ ਕੇਵਲ ਧਿਆਨ ਧਰਨ ਨਾਲ ਹੀ ਉਹ ਨੇੜੇ ਪ੍ਰਤੀਤ ਹੋਣ ਲਗਦੀ ਹੈ—*ਤਾਰਣ ਤਰਣ ਸਮ੍ਰਥੁ ਕਲਿਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ। ਫੁਨਿ ਦੁਖਨਿ ਨਾਸੁ ਸੁਖਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ ਤਿਹ ਨੇਰੇ।* (ਗੁ.ਗ੍ਰੰ. 1400)

*ਰਚਨਾ:* ਗੁਰੂ ਰਾਮਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਆਏ 31 ਰਾਗਾਂ ਵਿਚੋਂ 30 ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ ਹੈ। ਇਨ੍ਹਾਂ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ 20 ਰਾਗਾਂ ਵਿਚ ਅਤੇ ਗੁਰੂ ਅਮਰਦਾਸ ਜੀ ਨੇ 18 ਰਾਗਾਂ ਵਿਚ ਬਾਣੀ ਰਚੀ ਸੀ। ਗੁਰੂ ਅੰਗਦ ਦੇਵ ਜੀ ਦੇ ਸ਼ਲੋਕ ਵੀ ਕੇਵਲ ਨੌਂ ਵਾਰਾਂ ਨਾਲ ਦਰਜ ਹਨ। ਇਸ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਸਭ ਤੋਂ ਪਹਿਲਾਂ ਇਤਨੇ ਅਧਿਕ ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ ਸੀ। ਇਤਨੇ ਅਧਿਕ ਰਾਗਾਂ ਵਿਚ ਨਿਪੁਣਤਾ ਪ੍ਰਾਪਤ ਕਰ ਸਕਣਾ ਗੁਰੂ ਜੀ ਦੇ ਅਦੁੱਤੀ ਵਿਅਕਤਿਤਵ ਦਾ ਕ੍ਰਿਸ਼ਮਾ ਹੈ। ਰਾਗ-ਕ੍ਰਮ ਅਨੁਸਾਰ ਆਪ ਦੀ ਬਾਣੀ ਦਾ ਵਿਉਰਾ ਇਸ ਪ੍ਰਕਾਰ ਹੈ :

(1) ਸਿਰੀ ਰਾਗ :ਚਉਪਦੇ-6, ਪਹਰਾ-1, ਛੰਤ-1, ਪਦੇ-6 (ਵਣਜਾਰਾ), ਪਉੜੀਆਂ -21, (ਵਾਰ ਮ.4 ਵਿਚ) = 35

(2) ਮਾਝ ਰਾਗ :ਚਉਪਦੇ-7, ਅਸ਼ਟਪਦੀ-1, ਸ਼ਲੋਕ-2 (ਵਾਰ ਮ.1 ਵਿਚ) = 10

(3) ਗਉੜੀ ਰਾਗ :ਚਉਪਦੇ-32, ਅਸ਼ਟਪਦੀਆਂ-2 (ਕਰਹਲੇ), ਪਉੜੀਆਂ-28, ਸ਼ਲੋਕ-53 (ਵਾਰ ਮ. 4 ਵਿਚ) = 115

(4) ਆਸਾ ਰਾਗ :ਚਉਪਦੇ-16, (ਸੋਪੁਰਖ ਸਹਿਤ), ਛੰਤ-14 = 30

(5) ਗੂਜਰੀ ਰਾਗ :ਚਉਪਦੇ-7, ਅਸ਼ਟਪਦੀ-1=8

(6) ਦੇਵਗੰਧਾਰੀ ਰਾਗ: ਚਉਪਦੇ-6=6

(7) ਬਿਹਾਗੜਾ ਰਾਗ :ਛੰਤ-6, ਪਉੜੀਆਂ-21, ਸ਼ਲੋਕ-2 (ਵਾਰ ਮ.4 ਵਿਚ) = 29

(8) ਵਡਹੰਸ ਰਾਗ :ਚਉਪਦੇ-3, ਛੰਤ-6 (ਦੋ ਘੋੜੀਆਂ ਸਹਿਤ), ਪਉੜੀਆਂ- 21 (ਵਾਰ ਮ.4 ਵਿਚ) = 30

(9) ਸੋਰਠਿ ਰਾਗ :ਚਉਪਦੇ-9, ਪਉੜੀਆਂ-29, ਸ਼ਲੋਕ-7, (ਵਾਰ ਮ.4 ਵਿਚ) = 45

(10) ਧਨਾਸਰੀ ਰਾਗ :ਚਉਪਦੇ-13, ਛੰਤ-1=14

(11) ਜੈਤਸਰੀ ਰਾਗ :ਚਉਪਦੇ-11 = 11
(12) ਟੋਡੀ ਰਾਗ :ਚਉਪਦੇ-1 = 1
(13) ਬੈਰਾੜੀ ਰਾਗ :ਚਉਪਦੇ-6 = 6
(14) ਤਿਲੰਗ ਰਾਗ :ਚਉਪਦੇ-2, ਅਸ਼ਟਪਦੀ-1 = 3
(15) ਸੂਹੀ ਰਾਗ : ਚਉਪਦੇ-15, ਅਸ਼ਟਪਦੀਆਂ-2, ਛੰਤ-6= 23
(16) ਬਿਲਾਵਲ ਰਾਗ: ਚਉਪਦੇ-7, ਅਸ਼ਟਪਦੀਆਂ-6, ਛੰਤ-2, ਪਉੜੀਆਂ-13, ਸ਼ਲੋਕ -1 (ਵਾਰ ਮ. ੪ ਵਿਚ) = 29
(17) ਗੌਂਡ ਰਾਗ : ਚਉਪਦੇ-6 = 6
(18) ਰਾਮਕਲੀ ਰਾਗ : ਚਉਪਦੇ-6 = 6
(19) ਨਟਨਾਰਾਇਨ ਰਾਗ: ਚਉਪਦੇ-9, ਅਸ਼ਟਪਦੀਆਂ-6 = 15
(20) ਮਾਲੀ ਗਉੜਾ ਰਾਗ : ਚਉਪਦੇ-6 = 6
(21) ਮਾਰੂ ਰਾਗ :ਚਉਪਦੇ-8, ਸੋਲਹੇ-2, ਸ਼ਲੋਕ -3 (ਵਾਰ ਮ. ੩ ਵਿਚ) = 13
(22) ਤੁਖਾਰੀ ਰਾਗ :ਛੰਤ-4 = 4
(23) ਕੇਦਾਰਾ ਰਾਗ :ਚਉਪਦੇ-2 = 2
(24) ਭੈਰਉ ਰਾਗ :ਚਉਪਦੇ-7 = 7
(25) ਬਸੰਤ ਰਾਗ : ਚਉਪਦੇ-7, ਅਸ਼ਟਪਦੀ-1 = 8
(26) ਸਾਰੰਗ ਰਾਗ :ਚਉਪਦੇ-13, ਅਸ਼ਟਪਦੀਆਂ -2, ਪਉੜੀਆਂ-35, ਸ਼ਲੋਕ-6 (ਵਾਰ ਮ.੪ ਵਿਚ) = 56
(27) ਮਲਾਰ ਰਾਗ :ਚਉਪਦੇ-9 = 9
(28) ਕਾਨੜਾ ਰਾਗ :ਚਉਪਦੇ-12, ਅਸ਼ਟਪਦੀਆਂ -6, ਪਉੜੀਆਂ15, ਸ਼ਲੋਕ-30 (ਵਾਰ ਮ. ੪ ਵਿਚ) = 63
(29) ਕਲਿਆਨ ਰਾਗ : ਚਉਪਦੇ-7, ਅਸ਼ਟਪਦੀਆਂ-6 = 13
(30) ਪ੍ਰਭਾਤੀ ਰਾਗ :ਚਉਪਦੇ-7 = 7

ਸ਼ਲੋਕ ਵਾਰਾਂ ਤੇ ਵਧੀਕ : ਸ਼ਲੋਕ-30 = 30

ਕੁਲ-ਜੋੜ = 640

ਬਾਣੀਵਾਰ ਕੁਲ-ਜੋੜ :ਚਉਪਦੇ-240, ਅਸ਼ਟਪਦੀਆਂ-34, ਪਹਰਾ-1, ਵਣਜਾਰਾ-6, ਸੋਲਹੇ-2, ਛੰਤ-40, ਸ਼ਲੋਕ-134, ਪਉੜੀਆਂ-183 = 640

ਸੁਤੰਤਰ ਬਾਣੀਆਂ :ਪਹਰਾ, ਵਣਜਾਰਾ, ਕਰਹਲੇ, ਛਕੇ-ਛੰਤ, ਘੋੜੀਆਂ, ਲਾਵਾਂ, ਵਾਰ ਸਿਰੀ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਅਤੇ ਕਾਨੜਾ। (ਇਨ੍ਹਾਂ ਬਾਰੇ ਵਖਰੇ ਇੰਦਰਾਜ ਵੇਖੋ)

*ਚਿੰਤਨ :* ਗੁਰੂ ਰਾਮਦਾਸ ਜੀ ਨੇ ਜੋ ਅਧਿਆਤਮਿਕ ਵਿਚਾਰ ਆਪਣੀ ਬਾਣੀ ਰਾਹੀਂ ਪੇਸ਼ ਕੀਤੇ, ਉਨ੍ਹਾਂ ਦਾ ਮੂਲ ਆਧਾਰ ਗੁਰੂ-ਪਰੰਪਰਾ ਤੋਂ ਪ੍ਰਾਪਤ ਜੀਵਨ-ਦਰਸ਼ਨ ਹੈ। ਪਰ ਉਨ੍ਹਾਂ ਦੀ ਆਪਣੀ ਰਹੱਸ-ਅਨੁਭੂਤੀ ਦੇ ਸੰਯੋਗ ਨਾਲ ਕਥਨ ਵਿਚ ਸਹਿਜ ਸੁਭਾਵਿਕ ਮੌਲਿਕਤਾ ਦਾ ਸੰਚਾਰ ਹੋਇਆ ਹੈ। ਇਹੀ ਉਨ੍ਹਾਂ ਦੀ ਵਿਚਾਰਧਾਰਾ ਦਾ ਮੂਲਾਧਾਰ ਹੈ। ਅਧਿਆਤਮਿਕ ਸਾਧਨਾ ਵਿਚ ਬ੍ਰਹਮ ਦੇ ਮੁੱਖ ਤੌਰ 'ਤੇ ਦੋ ਰੂਪਾਂ ਦੀ ਕਲਪਨਾ ਹੋਈ ਹੈ—ਨਿਰਗੁਣ ਅਤੇ ਸਗੁਣ। ਗੁਰੂ ਰਾਮਦਾਸ ਜੀ ਨੇ ਗੁਰੂ-ਪਰੰਪਰਾ ਅਨੁਸਾਰ ਨਿਰਗੁਣ ਨਿਰਾਕਾਰ ਬ੍ਰਹਮ ਪ੍ਰਤਿ ਆਪਣੀ ਆਸਥਾ ਪ੍ਰਗਟ ਕੀਤੀ ਹੈ। ਉਨ੍ਹਾਂ ਅਨੁਸਾਰ ਪਰਮਾਤਮਾ ਆਦਿ ਪੁਰਖ, ਅਪਰ-ਅਪਾਰ, ਸ੍ਰਿਸ਼ਟੀ-ਕਰਤਾ, ਅਦੁੱਤੀ, ਯੁਗਾਂ-ਯੁਗਾਂਤਰਾਂ ਤਕ ਇਕੋ ਇਕ, ਸਦੀਵੀ ਅਤੇ ਸਥਿਰ ਹੈ—*ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ। ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ।* (ਗੁ.ਗ੍ਰੰ.348)।

ਉਹ ਓਅੰਕਾਰ ਸਰੂਪ, ਸਰਬ ਵਿਆਪਕ ਅਤੇ ਅਗੰਮ ਹੈ। ਉਸ ਤੋਂ ਬਿਨਾ ਹੋਰ ਕਿਸੇ ਦੀ ਸੱਤਾ ਨਹੀਂ। ਉਸ ਨਿਰਭਉ ਦੀ ਆਰਾਧਨਾ ਨਾਲ ਹੋਰ ਹਰ ਪ੍ਰਕਾਰ ਦੇ ਭੈ (ਭਉ) ਨਸ਼ਟ ਹੋ ਜਾਂਦੇ ਹਨ। ਉਹ ਆਪ ਹੀ ਇਸ ਸੰਸਾਰ ਦਾ ਸੰਚਾਲਨ ਕਰ ਰਿਹਾ ਹੈ, ਸਭ ਵਿਚ ਵਿਆਪਤ ਹੈ, ਸਰਬ-ਸੁਖਦਾਤਾ ਹੈ ਅਤੇ ਸਾਰਿਆਂ ਦੀਆਂ ਇੱਛਾਵਾਂ ਨੂੰ ਪੂਰਣ ਕਰਨ ਵਾਲਾ ਹੈ। ਉਹ ਧਰਮ-ਗ੍ਰੰਥਾਂ ਦੀਆਂ ਸੀਮਾਵਾਂ ਤੋਂ ਉੱਚਾ ਹੈ। ਉਸ ਦਾ ਨ ਕੋਈ ਰੂਪ ਹੈ, ਨ ਕੋਈ ਚਿੰਨ੍ਹ, ਨ ਕੋਈ ਜਾਤੀ ਅਤੇ ਨ ਹੀ ਕੋਈ ਵਰਣ ਹੈ। ਉਹ ਆਪਣੇ ਕਰਤਬਾਂ ਨੂੰ ਕੇਵਲ ਆਪ ਹੀ ਸਮਝਦਾ ਹੈ। ਗੁਪਤ ਅਤੇ ਪ੍ਰਗਟ ਦੋਹਾਂ ਰੂਪਾਂ ਵਿਚ ਵਿਚਰਨ ਵਾਲਾ ਉਹ ਆਪ ਹੀ

ਹੈ। ਉਸ ਦੀ ਛਿਣ-ਮਾਤ੍ਰ ਲਈ ਕ੍ਰਿਪਾ-ਦ੍ਰਿਸ਼ਟੀ ਜਿਗਿਆਸੂ ਲਈ ਉਪਕਾਰਕ ਸਾਬਤ ਹੁੰਦੀ ਹੈ।

ਉਹ ਨਿਰਗੁਣ ਬ੍ਰਹਮ ਜਦੋਂ ਸ਼ਰੀਰ-ਬੱਧ ਰੂਪ ਗ੍ਰਹਿਣ ਕਰਦਾ ਹੈ ਤਾਂ ਉਸ ਨੂੰ ਜੀਵਾਤਮਾ ਕਿਹਾ ਜਾਂਦਾ ਹੈ। ਸ਼ਰੀਰ ਦੇ ਅੰਦਰ ਵਸਦਾ ਹੋਇਆ ਉਹ ਨਿਰਭਉ, ਨਿਰਵੈਰ, ਨਿਰੰਕਾਰ ਤਦ ਹੀ ਪ੍ਰਤੀਤ ਹੁੰਦਾ ਹੈ ਜਦ ਗੁਰੂ ਦੇ ਉਪਦੇਸ਼ ਰਾਹੀਂ ਵਿਚਾਰਿਆ ਜਾਂਦਾ ਹੈ। ਸਚ ਤਾਂ ਇਹ ਹੈ ਕਿ ਗੁਰੂ ਦੀ ਅਗਵਾਈ ਤੋਂ ਬਿਨਾ ਅੰਦਰ ਵਸਦਾ ਪਰਮਾਤਮਾ ਵੀ ਦ੍ਰਿਸ਼ਟੀਗਤ ਨਹੀਂ ਹੁੰਦਾ—*ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ। ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ।* (ਗੁ.ਗ੍ਰੰ.720)।

ਮਾਨਵ ਦੇਹ ਪ੍ਰਾਪਤ ਕਰਨਾ ਕੋਈ ਸਰਲ ਕੰਮ ਨਹੀਂ ਹੈ। ਇਹ ਅਸਲ ਵਿਚ ਪਹਿਲਾਂ ਕੀਤੇ ਚੰਗੇ ਕਰਮਾਂ ਦਾ ਫਲ ਹੈ। ਇਥੇ ਕਰਮ-ਫਲ ਵਲ ਸੰਕੇਤ ਕਰਦਿਆਂ ਮਨੁੱਖ-ਦੇਹ ਦੁਆਰਾ ਹੀ ਸਾਰੀਆਂ ਜੂਨਾਂ ਦਾ ਉੱਧਾਰ ਹੋਣਾ ਮੰਨਿਆ ਗਿਆ ਹੈ। ਸਿੱਧਾਂਤਿਕ ਤੌਰ 'ਤੇ ਬਾਕੀ ਜੂਨਾਂ ਤਾਂ ਕਰਮ-ਫਲ ਨੂੰ ਭੋਗਣ ਦੀ ਭੂਮਿਕਾ ਨਿਭਾਉਂਦੀਆਂ ਹਨ, ਉੱਤਮ ਤਾਂ ਕੇਵਲ ਇਹੀ ਦੇਹੀ ਹੈ। ਕੋਈ ਵਡਭਾਗੀ ਹੀ ਇਸ ਨੂੰ ਪ੍ਰਾਪਤ ਕਰਕੇ ਸਦੀਵੀ ਸੁਖ ਦੀ ਅਵਸਥਾ ਮਾਣ ਸਕਦਾ ਹੈ—*ਏਹੁ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ। ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ।* (ਗੁ.ਗ੍ਰੰ.575)।

ਗੁਰਬਾਣੀ ਵਿਚ ਸੰਸਾਰ ਦੀ ਹਰ ਵਸਤੂ ਨੂੰ ਨਾਸ਼ਮਾਨ ਮੰਨ ਕੇ ਸਦੀਵੀ ਤੱਤ੍ਵ ਪਰਮਾਤਮਾ ਨਾਲ ਸੰਬੰਧ ਕਾਇਮ ਕਰਨ ਲਈ ਪ੍ਰੇਰਣਾ ਦਿੱਤੀ ਗਈ ਹੈ। ਗੁਰੂ ਰਾਮਦਾਸ ਜੀ ਨੇ ਵੀ ਇਸੇ ਵਿਚਾਰਧਾਰਾ ਨੂੰ ਅਗੇ ਤੋਰਿਆ ਹੈ। ਸੰਸਾਰ ਦੀ ਨਸ਼ਵਰਤਾ ਬਾਰੇ ਸਪੱਸ਼ਟ ਸੰਕੇਤ ਆਪ ਦੀ ਬਾਣੀ ਵਿਚ ਗੁਰੂ ਨਾਨਕ ਬਾਣੀ ਦੇ ਮੁਕਾਬਲੇ ਉਤੇ ਬਹੁਤ ਘਟ ਹਨ, ਪਰ ਸੰਸਾਰ ਵਿਚ ਆਪਣੀ ਹੋਂਦ ਨੂੰ ਦਰਸਾਉਣ ਵਾਲਿਆਂ ਦੀ ਸਥਿਤੀ ਉਤੇ ਪ੍ਰਕਾਸ਼ ਪਾ ਕੇ ਜਾਗਤਿਕ ਚਲਾਇਮਾਨਤਾ ਵਲ ਸੰਕੇਤ ਕੀਤਾ ਹੈ ਤਾਂ ਜੋ ਜਿਗਿਆਸੂ ਕੁਸੁੰਭ ਦੇ ਰੰਗ ਵਰਗੇ ਕੱਚੇ ਸੰਬੰਧ ਕਾਇਮ ਕਰਨ ਦੀ ਥਾਂ ਪ੍ਰਭੂ-ਭਗਤੀ ਵਿਚ ਲੀਨ ਹੋ ਕੇ ਪ੍ਰਤਿਸ਼ਠਾ ਦੀ ਸਥਿਤੀ ਨੂੰ ਪ੍ਰਾਪਤ ਹੋਵੇ—*ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ। ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ।* (ਗੁ.ਗ੍ਰੰ.861)।

ਮੁਕਤੀ ਸੰਬੰਧੀ ਗੁਰੂ ਜੀ ਨੇ ਗੁਰਮਤਿ ਸਿੱਧਾਂਤ ਦੀ ਆਪਣੇ ਢੰਗ ਨਾਲ ਵਿਆਖਿਆ ਕੀਤੀ। ਆਪ ਜੀ ਅਨੁਸਾਰ ਸੰਸਾਰਿਕ ਬੰਧਨਾਂ ਨੂੰ ਕਟ ਕੇ ਨਿਰਬੰਧ ਹੋਣਾ ਮੁਕਤੀ ਹੈ। ਇਹ ਮਨੁੱਖ ਜੀਵਨ ਦਾ ਪਰਮ-ਪੁਰਸ਼ਾਰਥ ਹੈ। ਨਿਰਬੰਧ ਅਵਸਥਾ ਤੋਂ ਭਾਵ ਹੈ ਆਤਮ-ਸਾਖਿਆਤਕਾਰ। ਪਰਮਾਤਮਾ ਅੰਤਰ-ਵਸਿਆ ਹੈ, ਫਿਰ ਉਸ ਨੂੰ ਅੰਦਰੋਂ ਹੀ ਲਭਣਾ ਹੈ। ਪਰ ਮਾਇਆ ਅਥਵਾ ਅਗਿਆਨਤਾ ਕਾਰਣ ਲਭਣਾ ਸਰਲ ਨਹੀਂ ਹੈ। ਇਸ ਲਈ ਆਪ ਜੀ ਨੇ ਲਭਣ ਦੀ ਪ੍ਰਕ੍ਰਿਆ ਵਿਚ ਮਾਇਆ ਨੂੰ ਵਿਘਨਕਾਰਨੀ ਸ਼ਕਤੀ ਮੰਨ ਕੇ ਗੁਰੂ ਨੂੰ ਮਦਦਗਾਰ ਸਿੱਧ ਕੀਤਾ ਹੈ—*ਗੁਰ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰ।*

ਆਤਮ-ਸਾਖਿਆਤਕਾਰ ਦੇ ਸਾਧਨ ਨੂੰ ਗੁਰਬਾਣੀ ਵਿਚ 'ਪ੍ਰੇਮ-ਭਗਤੀ' ਦਾ ਨਾਂ ਦਿੱਤਾ ਗਿਆ ਹੈ। ਮੱਧ-ਯੁਗ ਦੇ ਧਰਮ-ਸਾਧਕਾਂ ਨੇ ਗਿਆਨ, ਕਰਮ, ਯੋਗ ਅਤੇ ਭਗਤੀ ਨੂੰ ਮੁਕਤੀ ਦੇ ਸਾਧਨ ਮੰਨ ਕੇ ਆਪਣੇ ਆਪਣੇ ਢੰਗ ਨਾਲ ਵਿਸ਼ਲੇਸ਼ਣ ਕੀਤਾ ਹੈ। ਗੁਰਬਾਣੀ ਭਗਤੀ ਮਾਰਗ ਨੂੰ ਅਪਣਾਉਂਦੇ ਹੋਇਆਂ ਇਸ ਦੇ ਸ਼ਾਸਤ੍ਰੀ ਰੂਪ ਦਾ ਤਿਆਗ ਕਰਦੀ ਹੈ। ਇਸ ਲਈ ਸ਼ਾਸਤ੍ਰ ਪ੍ਰਤਿਪਾਦਿਤ ਅਨੁਰਾਗਮਈ ਭਗਤੀ ਅਤੇ ਗੁਰਬਾਣੀ ਦੀ ਪ੍ਰੇਮ-ਭਗਤੀ ਵਿਚ ਭਾਵਨਾ-ਗਤ ਇਕ ਮੌਲਿਕ ਅੰਤਰ ਹੈ। ਮਾਨਵ ਦੇਹੀ ਪ੍ਰਾਪਤ ਕਰਨ ਉਪਰੰਤ ਜੇ ਪਰਮ-ਸੱਤਾ ਨਾਲ ਨਿਰਛਲ ਪ੍ਰੇਮ-ਸੰਬੰਧ ਸਥਾਪਿਤ ਨ ਕੀਤਾ ਜਾਏ ਤਾਂ ਭਗਤੀ ਦੀ ਵੇਲ ਹਰੀ ਨਹੀਂ ਰਹਿ ਸਕਦੀ। ਗੁਰੂ ਰਾਮਦਾਸ ਜੀ ਨੇ ਇਸ ਲਈ ਹੋਰ ਹਰ ਪ੍ਰਕਾਰ ਦੀਆਂ ਜੁਗਤਾਂ ਨੂੰ ਛਡ ਕੇ ਸਚੇ ਪ੍ਰੇਮ ਦੀ ਭਾਵਨਾ ਨੂੰ ਵਿਕਸਿਤ ਕਰਨ ਉਤੇ ਬਲ ਦਿੱਤਾ ਹੈ। *ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ* ਕਹਿ ਕੇ ਗੁਰੂ ਜੀ ਨੇ ਪਰਮਾਤਮਾ ਦੇ ਦਰਸ਼ਨ ਕਰਨ ਵਾਸਤੇ ਅਵਿਦਿਆ ਦੀ ਮੈਲ ਨੂੰ ਕਟਣ ਲਈ ਅਰਜ਼ੋਈ ਕੀਤੀ ਹੈ—*ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ। ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ। ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ। ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ।* (ਗੁ.ਗ੍ਰੰ.83)

ਗੁਰੂ ਜੀ ਨੇ ਆਪਣੀ ਧਰਮ ਸਾਧਨਾ, ਸੰਪੰਨ ਕਰਨ ਲਈ ਗੁਰੂ, ਸਾਧ ਸੰਗਤ, ਨਾਮ ਸਿਮਰਨ, ਮਨ ਮਾਰਨ, ਸਦ-ਵ੍ਰਿੱਤੀਆਂ ਨੂੰ ਅਪਣਾਉਣ ਅਤੇ ਦੁਰ-ਵ੍ਰਿੱਤੀਆਂ ਨੂੰ ਤਿਆਗਣ ਲਈ ਥਾਂ ਥਾਂ 'ਤੇ ਬਲ ਦਿੱਤਾ ਹੈ। ਇਸ ਪ੍ਰਕਾਰ ਦੀ ਧਰਮ-ਵਿਧੀ ਨੂੰ ਅਪਣਾਉਣ ਤੋਂ ਇਲਾਵਾ ਗੁਰੂ ਰਾਮਦਾਸ ਜੀ ਨੇ ਸਮਾਜਿਕ ਤੌਰ 'ਤੇ ਵੀ ਮਨੁੱਖ ਨੂੰ ਸਚੇਤ ਕੀਤਾ ਹੈ। ਵਰਣਾਸ਼੍ਰਮ ਨੂੰ ਕਿਸੇ ਪ੍ਰਕਾਰ ਦਾ ਕੋਈ ਮਹੱਤਵ ਨ ਦਿੰਦੇ ਹੋਇਆਂ ਆਪਣੇ ਆਪ ਨੂੰ ਜਾਤਿ-ਪਾਤਿ ਦੀਆਂ ਸੀਮਾਵਾਂ ਤੋਂ ਪਰੇ 'ਵਿਜਾਤਿ ਸਰੂਪੀ' ਮੰਨਿਆ ਹੈ—*ਹਮਰੀ ਜਾਤਿ ਪਾਤਿ ਗੁਰ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ।* ਅਸਲ ਵਿਚ, ਚੌਹਾਂ ਜਾਤਾਂ ਵਿਚੋਂ ਉਹੀ ਪ੍ਰਧਾਨ ਹੈ ਜੋ ਹਰਿ-ਭਗਤੀ ਵਿਚ ਰੁਚੀ ਰਖੇ। ਸਤਿਸੰਗਤ ਵਿਚ ਜਾਣ ਨਾਲ ਪਤਿਤ ਵੀ ਪ੍ਰਵਾਨ ਚੜ੍ਹ ਜਾਂਦੇ ਹਨ। ਜਿਸ ਦੇ ਹਿਰਦੇ ਵਿਚ ਪਰਮਾਤਮਾ ਵਸਦਾ ਹੈ, ਉਹੀ ਉੱਚਾ ਅਤੇ ਸੁੱਚਾ ਹੈ। ਨੀਚ ਜਾਤਿ ਵਾਲਾ ਸੇਵਕ ਤਾਂ ਸਭ ਤੋਂ ਜ਼ਿਆਦਾ ਸ੍ਰੇਸ਼ਠ ਹੈ। ਇਸ ਤਰ੍ਹਾਂ ਹਰਿ-ਭਗਤੀ ਦੇ ਖੇਤਰ ਵਿਚ ਜਾਤਿ-ਭੇਦ-ਭਾਵ ਨੂੰ ਗੁਰੂ ਜੀ ਨੇ ਵਿਅਰਥ ਦਸ ਕੇ ਤਥਾ-ਕਥਿਤ ਨੀਚ ਜਾਤਾਂ ਵਾਲੇ ਸਾਧਕਾਂ ਨੂੰ ਜ਼ਿਆਦਾ ਗੌਰਵਸ਼ਾਲੀ ਦਸਿਆ ਹੈ—*ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ। ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ।* (ਗੁ.ਗ੍ਰੰ.861)।

ਗੁਰੂ ਰਾਮਦਾਸ ਜੀ ਨੇ ਸਮਾਜਿਕ ਵਿਕਾਸ ਵਿਚ ਸੇਵਾ ਦੀ ਵਿਸ਼ੇਸ਼ ਦੇਣ ਮੰਨੀ ਹੈ। ਇਹ ਇਕ ਉੱਚੀ ਸਾਧਨਾ ਹੈ। ਇਸ ਨਾਲ ਮਨੁੱਖ ਦੇ ਮਨ ਵਿਚੋਂ ਹਉਮੈ ਖ਼ਾਰਜ ਹੋ ਜਾਂਦੀ ਹੈ। ਹਉਮੈ ਵਿਚ ਆਪਣੇ ਆਪ ਲਈ ਜੀਵਿਆ ਜਾਂਦਾ ਹੈ, ਪਰ ਸੇਵਾ ਦੀ ਬਿਰਤੀ ਦੇ ਵਿਕਾਸ ਨਾਲ ਦੂਜਿਆਂ ਲਈ ਜੀਵਿਆ ਜਾਂਦਾ ਹੈ। ਅਸਲ ਸੇਵਾ ਉਹ ਹੈ ਜਿਸ ਨੂੰ ਪਰਮਾਤਮਾ ਵਲੋਂ ਪੂਰੀ ਸਵੀਕ੍ਰਿਤੀ ਪ੍ਰਾਪਤ ਹੋਵੇ—*ਵਿਚਿ ਹਉਮੈ ਸੇਵਾ ਥਾਇ ਨ ਪਾਏ। ਜਨਮਿ ਮਰੈ ਫਿਰਿ ਆਵੈ ਜਾਏ। ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ।* (ਗੁ.ਗ੍ਰੰ.1070-71)।

ਸਪੱਸ਼ਟ ਹੈ ਕਿ ਗੁਰੂ ਰਾਮਦਾਸ ਦੀ ਅਧਿਆਤਮਿਕ ਵਿਚਾਰਧਾਰਾ ਪੂਰਵ-ਵਰਤੀ ਗੁਰੂਆਂ ਦੀਆਂ ਸਥਾਪਨਾਵਾਂ ਦਾ ਵਿਸਤਾਰ ਕਰਦੀ ਹੋਈ ਆਪਣੇ ਰਹੱਸਵਾਦੀ ਅਨੁਭਵ ਨੂੰ ਨਾਲ ਮਿਲਾ ਕੇ ਇਕ ਨਵੀਂ ਸਰੂਪਤਾ ਵਿਚ ਢਾਲ ਦਿੰਦੀ ਹੈ।

*ਸਾਹਿਤਿਕਤਾ :* ਗੁਰੂ ਰਾਮਦਾਸ ਜੀ ਦੀ ਬਾਣੀ, ਵਿਚਾਰਧਾਰਿਕ ਦ੍ਰਿਸ਼ਟੀ ਤੋਂ ਗੁਰੂ ਨਾਨਕ ਬਾਣੀ ਦੀ ਵਿਚਾਰਧਾਰਾ ਦਾ ਹੀ ਵਿਕਾਸ ਕਰਦੀ ਹੈ। ਕਈ ਪ੍ਰਸੰਗਾਂ ਵਿਚ ਤਾਂ ਇੰਜ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਕਿਸੇ ਪੂਰਵ-ਵਰਤੀ ਗੁਰੂ ਦੇ ਸ਼ਬਦ ਅਥਵਾ ਸ਼ਲੋਕ ਦੀ ਆਪਣੇ ਢੰਗ ਨਾਲ ਵਿਆਖਿਆ ਕਰ ਰਹੇ ਹਨ। ਅਸਲ ਵਿਚ, ਗੁਰਬਾਣੀ ਵਿਚ ਅਨੇਕ ਅਧਿਆਤਮਿਕ ਤੱਥ ਬਾਰ ਬਾਰ ਦੋਹਰਾਏ ਗਏ ਹਨ ਤਾਂ ਜੋ ਜਿਗਿਆਸੂ ਦੀ ਮਾਨਸਿਕਤਾ ਨੂੰ ਬਦਲਿਆ ਜਾ ਸਕੇ। ਇਸ ਤਰ੍ਹਾਂ ਸਾਰੀ ਬਾਣੀ ਦੇ ਉਪਦੇਸ਼ਾਂ ਅਤੇ ਸੰਦੇਸ਼ਾਂ ਵਿਚ ਇਕ ਖ਼ਾਸ ਕਿਸਮ ਦੀ ਸਾਂਝ ਹੈ, ਪਰ ਹਰ ਗੁਰੂ ਅਥਵਾ ਭਗਤ ਦੇ ਕਹਿਣ ਦਾ ਆਪਣਾ ਅੰਦਾਜ਼ ਹੈ ਅਤੇ ਇਹ ਅੰਦਾਜ਼ ਸ਼ੈਲੀ, ਬਿੰਬ, ਪ੍ਰਤੀਕ, ਭਾਸ਼ਾ ਆਦਿ ਕਾਵਿ-ਸੌਹਜ ਦੇ ਸਾਧਨਾਂ ਉਤੇ ਨਿਰਭਰ ਕਰਦਾ ਹੈ। ਗੁਰੂ ਰਾਮਦਾਸ ਜੀ ਇਕ ਸਚੇ ਅਤੇ ਸੁੱਚੇ ਸਾਧਕ ਸਨ। ਇਸ ਲਈ ਉਨ੍ਹਾਂ ਦੇ ਮੁਖ ਤੋਂ ਜੋ ਨਿਕਲਿਆ, ਉਹ ਗੀਤ ਨਹੀਂ, ਬ੍ਰਹਮ-ਵਿਚਾਰ ਬਣ ਗਿਆ। ਗੁਰੂ ਜੀ ਨੇ ਸਪੱਸ਼ਟ ਸਵੀਕਾਰ ਕੀਤਾ ਹੈ ਕਿ ਉਹ ਜੋ ਕੁਝ ਬੋਲ ਅਥਵਾ ਲਿਖ ਰਹੇ ਹਨ, ਉਸ ਪਿਛੇ ਬ੍ਰਹਮੀ ਪ੍ਰੇਰਣਾ ਹੈ—*ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ।* (ਗੁ.ਗ੍ਰੰ.606)।

ਇਹ 'ਧੁਰ ਕੀ ਬਾਣੀ' ਹੈ। ਇਸ ਨੂੰ ਪ੍ਰਗਟਾਉਣ ਲਈ ਬਨਾਵਟੀ ਕਲਾ-ਸਾਧਨਾਂ ਦੀ ਲੋੜ ਨਹੀਂ। ਪੱਕੇ ਹੋਏ ਫਲ ਦਾ ਰਸ/ਸੁਆਦ ਵਖਰਾ ਹੀ ਹੁੰਦਾ ਹੈ, ਉਸ ਨੂੰ ਮਿਠਾਸ ਪਾ ਕੇ ਸੁਆਦੀ ਨਹੀਂ ਬਣਾਇਆ ਜਾ ਸਕਦਾ। ਗੁਰੂ ਜੀ ਦੀ ਰਸੀ ਹੋਈ, ਪ੍ਰਭੂ ਪ੍ਰੇਮ ਵਿਚ ਗੜੂੰਦ ਆਤਮਾ ਤੋਂ ਜੋ ਕੁਝ ਨਿਕਲ ਜਾਂਦਾ, ਉਹ ਕਲਾਤਮਕ ਸ਼ੋਭਾ ਆਪਣੇ ਆਪ ਅਰਜਿਤ ਕਰ ਲੈਂਦਾ। ਆਪ ਨੇ ਕਿਹਾ ਹੈ—*ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ।* (ਗੁ.ਗ੍ਰੰ. 301)। ਸਪੱਸ਼ਟ ਹੈ ਕਿ ਕਵਿਤ੍ਵ ਦੀ ਮੁਹਤਾਜ ਨ ਹੁੰਦੇ ਹੋਇਆਂ ਵੀ ਆਪ ਦੀ ਬਾਣੀ ਕਾਵਿ-ਗੁਣ ਸੰਪੰਨ ਹੈ।

ਗੁਰੂ ਰਾਮਦਾਸ ਜੀ ਨੇ 30 ਰਾਗਾਂ ਵਿਚ ਬਾਣੀ ਦੀ ਰਚਨਾ ਕਰਕੇ ਸੰਗੀਤ ਉਪਰ ਆਪਣੇ ਕਲਾਤਮਕ ਅਬੂਰ ਦਾ ਪਰਿਚਯ ਦਿੱਤਾ ਹੈ। ਗੁਰੂ ਗ੍ਰੰਥ ਸਾਹਿਬ ਦੇ ਕੇਵਲ ਇਕ ਰਾਗ (ਜੈਜਾਵੰਤੀ) ਨੂੰ ਛਡ ਕੇ ਬਾਕੀ ਸਾਰੇ ਰਾਗਾਂ ਵਿਚ ਆਪ ਦੀ ਬਾਣੀ ਮਿਲ ਜਾਂਦੀ ਹੈ।

ਸੰਗੀਤ ਦੇ ਨਾਲ ਹੀ ਲੋਕ-ਗਾਇਨ ਸ਼ੈਲੀਆਂ, ਜਿਵੇਂ ਪਹਰੇ, ਵਣਜਾਰਾ, ਕਰਹਲੇ, ਘੋੜੀਆਂ, ਲਾਵਾਂ ਆਦਿ ਦੀ ਵਰਤੋਂ ਕਰਕੇ ਲੋਕ ਦਾ ਪਰਲੋਕ ਨਾਲ ਸੰਬੰਧ ਸਥਾਪਿਤ ਕੀਤਾ ਹੈ। ਗੁਰੂ ਜੀ ਲੋਕ-ਨਾਇਕ ਸਨ, ਇਸ ਲਈ ਬਾਣੀ-ਰਚਨਾ ਵੇਲੇ ਉਹ ਲੋਕ-ਗੀਤ ਪਰੰਪਰਾ ਤੋਂ ਹਟੇ ਨਹੀਂ, ਜੁੜੇ ਰਹੇ ਹਨ। ਲੋਕ-ਗੀਤਾਂ ਵਿਚ ਹਰ ਪ੍ਰਕਾਰ ਦੀ ਸੁਖ-ਦੁਖਾਤਮਕ ਅਨੁਭੂਤੀ ਭਰੀ ਰਹਿੰਦੀ ਹੈ। ਪਰ ਗੁਰੂ ਜੀ ਨੇ ਲੋਕ-ਗੀਤਾਂ ਵਿਚੋਂ ਵਿਸ਼ਾਦ-ਪਰਕ ਸ਼ੈਲੀਆਂ ਨੂੰ ਨਹੀਂ ਅਪਣਾਇਆ। ਪਹਰੇ, ਕਰਹਲੇ, ਵਣਜਾਰਾ ਦੁਆਰਾ ਆਪ ਨੇ ਸੰਸਾਰਿਕ ਪ੍ਰਪੰਚ ਦੀਆਂ ਦੁਸ਼ਵਾਰੀਆਂ ਤੋਂ ਜਾਣਕਾਰ ਕਰਕੇ ਮਨੁੱਖ ਨੂੰ ਹਰਿ-ਭਗਤੀ ਵਿਚ ਲੀਨ ਰਹਿਣ ਲਈ ਸਚੇਤ ਕੀਤਾ ਹੈ। ਇਨ੍ਹਾਂ ਵਿਚ ਵਿਸ਼ਾਦ ਨਹੀਂ, ਸਚੇਤ ਰਹਿਣ ਦਾ ਉਪਦੇਸ਼ ਹੈ। ਆਪ ਦੀ ਬਾਣੀ ਵਿਚ ਦੰਪਤੀ ਦੇ ਮੰਗਲ-ਮਈ ਕਾਰਜਾਂ ਅਤੇ ਸੰਯੋਗ-ਸੁਖ ਦੀਆਂ ਘੜੀਆਂ ਦਾ ਅਧਿਕ ਚਿਤ੍ਰਣ ਹੈ। ਇਸ ਲਈ ਉਹ ਵਿਆਹ ਨਾਲ ਸੰਬੰਧਿਤ ਘੋੜੀਆਂ ਅਤੇ ਲਾਵਾਂ ਵਰਗੀਆਂ ਲੋਕ-ਪਰੰਪਰਾਵਾਂ ਨੂੰ ਆਧਾਰ ਬਣਾ ਕੇ ਆਪਣੇ ਮਨ ਦੀਆਂ ਪ੍ਰੇਮ-ਮਈ ਲਹਿਰਾਂ ਦੇ ਉਤਾਰ-ਚੜ੍ਹਾ ਨੂੰ ਲਿਪੀ-ਬੱਧ ਕਰਦੇ ਹਨ। ਅਜਿਹਾ ਕਰਨ ਵੇਲੇ ਉਹ ਛੰਦ ਦੀ ਕੈਦ ਨੂੰ ਸਵੀਕਾਰ ਨਹੀਂ ਕਰਦੇ। ਉਨ੍ਹਾਂ ਦੀ ਬਾਣੀ ਛੰਤ-ਸ਼ਾਸਤ੍ਰ ਅਧੀਨ ਨ ਚਲ ਕੇ ਗੁਰਬਾਣੀ ਦੀ ਪ੍ਰਕ੍ਰਿਤੀ ਅਨੁਸਾਰ ਨਵੀਂ ਮਰਯਾਦਾ ਨੂੰ ਅਪਣਾਉਂਦੀ ਹੈ ਜਿਸ ਵਿਚ ਛੰਦ ਨਾਲੋਂ ਰਾਗ ਨੂੰ ਪ੍ਰਮੁਖਤਾ ਦਿੱਤੀ ਗਈ ਹੈ।

ਇਸ ਵਿਚ ਸੰਦੇਹ ਨਹੀਂ ਕਿ ਗੁਰੂ ਜੀ ਤੋਂ ਪਹਿਲਾਂ ਵੀ ਗੁਰਬਾਣੀ ਵਿਚ ਤੁਕਾਂ ਦੀ ਲੰਬਾਈ ਇਕ-ਸਮਾਨ ਘਟ ਹੀ ਮਿਲਦੀ ਹੈ, ਪਰ ਗੁਰੂ ਰਾਮਦਾਸ ਜੀ ਦੀ ਰਚਨਾ ਵਿਚ ਤੁਕਾਂ ਅਤਿ-ਦੀਰਘ ਹੋ ਗਈਆਂ ਹਨ ਅਤੇ ਇੰਜ ਪ੍ਰਤੀਤ ਹੋਣ ਲਗਦਾ ਹੈ ਕਿ ਉਹ ਆਪਣਾ ਭਾਵ ਵਾਰਤਿਕ ਵਿਚ ਪ੍ਰਗਟ ਕਰ ਰਹੇ ਹੋਣ। ਪਰ ਵਾਰਤਿਕ-ਨੁਮਾ ਹੁੰਦੇ ਹੋਇਆਂ ਵੀ ਤੁਕਾਂ ਵਿਚ ਲਯਾਤਮਕਤਾ ਬਣੀ ਹੋਈ ਹੈ।

ਗੁਰਮਤਿ ਵਿਚ ਪਰਮਾਤਮਾ ਨਾਲ ਨਿਰਛਲ ਅਤੇ ਆਸਥਾ-ਯੁਕਤ ਪ੍ਰੇਮ-ਭਾਵ ਦੇ ਪ੍ਰਗਟਾਵੇ ਲਈ ਪਤੀ-ਪਤਨੀ ਦਾ ਰੂਪਕ ਪਹਿਲਾਂ ਹੀ ਵਰਤਿਆ ਚਲਾ ਆ ਰਿਹਾ ਸੀ, ਪਰ ਗੁਰੂ ਜੀ ਨੇ ਇਸ ਸੰਬੰਧ ਨੂੰ ਵਿਆਹ ਦੁਆਰਾ ਪ੍ਰਦਰਸ਼ਿਤ ਕਰਨ ਦਾ ਸਫਲ ਯਤਨ ਕੀਤਾ ਹੈ। ਫਲਸਰੂਪ ਆਪ ਨੇ ਵਿਆਹ ਦਾ ਇਕ ਵਿਰਾਟ ਰੂਪਕ ਰਚ ਕੇ ਇਕ ਪਾਸੇ ਸਾਰੀਆਂ ਦੁਨੀਆਵੀ ਰਸਮਾਂ (ਜਿਵੇਂ ਲਗਨ ਕਢਾਉਣਾ, ਸਾਕੇਦਾਰੀ ਅਤੇ ਕੁੜਮਾਂ ਦਾ ਆਉਣਾ, ਲੜਕੀ ਦੇ ਮਨ ਵਿਚ ਉਮੰਗਾਂ ਦਾ ਫੁਟਣਾ, ਲਾੜੇ ਦਾ ਘੋੜੀ ਚੜ੍ਹਨਾ, ਬਰਾਤੀਆਂ ਦਾ ਸ਼ਾਮਲ ਹੋਣ, ਲਾਵਾਂ ਦੇਣਾ) ਦੀ ਪੂਰਤੀ ਵਿਖਾਈ ਹੈ ਅਤੇ ਦੂਜੇ ਪਾਸੇ ਇਸ ਦਾ ਅਧਿਆਤਮੀਕਰਣ ਕਰਕੇ ਪਰਮਾਤਮਾ ਅਤੇ ਜੀਵਾਤਮਾ ਨੂੰ ਵਿਆਹ ਸੰਬੰਧ ਵਿਚ ਬੰਨ੍ਹ ਦਿੱਤਾ ਹੈ। ਸੰਯੋਗ-ਸੁਖ ਦੀਆਂ ਘੜੀਆਂ ਨੂੰ ਵੀ ਗੁਰੂ ਜੀ ਨੇ ਬੜੇ ਮਾਰਮਿਕ ਅਤੇ ਕਾਵਿ-ਉਚਿਤ ਬਿੰਬਾਂ ਰਾਹੀਂ ਪੇਸ਼ ਕਰਕੇ ਆਪਣੇ ਕਵੀ-ਹਿਰਦੇ ਦਾ ਪਰਿਚਯ ਦਿੱਤਾ ਹੈ। ਰੂਪਕਾਂ ਤੋਂ ਇਲਾਵਾ ਗੁਰੂ ਜੀ ਨੇ ਜਨ-ਜੀਵਨ ਤੋਂ ਬਿੰਬ ਅਤੇ ਪ੍ਰਤੀਕ ਲੈ ਕੇ ਆਪਣੀ ਕਥਨ-ਸ਼ਕਤੀ ਨੂੰ ਵਧਾਇਆ ਹੈ। ਕਿਤੇ ਕਿਤੇ ਯੁਗ-ਚਿਤ੍ਰਣ ਅਤੇ ਇਤਿਹਾਸਿਕ ਅਤੇ ਪੌਰਾਣਿਕ ਹਵਾਲੇ ਵੀ ਮਿਲ ਜਾਂਦੇ ਹਨ।

ਗੁਰੂ ਜੀ ਦੀ ਭਾਸ਼ਾ ਦਾ ਸਰੂਪ ਗੁਰਬਾਣੀ ਦੀ ਭਾਸ਼ਾਈ ਵਿਸ਼ੇਸ਼ਤਾ ਦਾ ਅਨੁਕਰਣ ਕਰਦਾ ਹੈ। ਇਸ 'ਹਰਿ ਮੁਖਿ ਬੋਲੀ' ਬਾਣੀ ਵਿਚ ਅਨੁਭਵ ਦੀ ਸ਼ਿਦਤ ਅਤੇ ਅਭਿ-ਵਿਅਕਤੀ ਦੀ ਨਿਪੁਣਤਾ ਕਾਰਣ ਆਪ ਦੀਆਂ ਅਧਿਕਾਂਸ਼ ਤੁਕਾਂ ਸੁਭਾਸ਼ਿਤਾਂ ਬਣ ਗਈਆਂ ਹਨ। ਇਹ ਇਕ ਪਾਸੇ ਸਿੱਖ ਸਭਿਆਚਾਰ ਦੇ ਨੁਕਤੇ ਦਸਦਿਆਂ ਜਿਗਿਆਸੂਆਂ ਦੀ ਅਗਵਾਈ ਕਰਦੀਆਂ ਹਨ ਅਤੇ ਦੂਜੇ ਪਾਸੇ ਸਮਾਜਿਕ ਸਚ ਬਣ ਕੇ ਉਭਰਦੀਆਂ ਹਨ।

ਸਾਰਾਂਸ਼ ਇਹ ਕਿ ਗੁਰੂ ਰਾਮਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਵਿਚਾਰ-ਪਰੰਪਰਾ ਨੂੰ ਸਫਲਤਾ ਪੂਰਵਕ ਅਗੇ ਵਧਾਇਆ ਹੈ। ਪਰ ਆਪ ਦੀ ਵਿਸ਼ਿਸ਼ਟਤਾ ਸਾਹਿਤਿਕ ਗੁਣਾਂ ਕਰਕੇ ਹੈ। ਸ਼ੈਲੀ, ਭਾਸ਼ਾ, ਅਲੰਕਾਰਾਂ ਅਤੇ ਬਿੰਬਾਂ ਦੀ ਦ੍ਰਿਸ਼ਟੀ ਤੋਂ ਆਪ ਜੀ ਦੀ ਕਵਿਤਾ ਸ੍ਰੇਸ਼ਠ ਕਵਿਤਾ ਦੇ ਵਰਗ ਵਿਚ ਰਖੀ ਜਾ ਸਕਦੀ ਹੈ।

**ਰਾਮਦਾਸਪੁਰ** : ਅੰਮ੍ਰਿਤਸਰ ਨਗਰ ਦਾ ਨਾਂ ਗੁਰੂ ਅਰਜਨ ਦੇਵ ਜੀ ਨੇ ਗੁਰੂ ਰਾਮਦਾਸ ਦੇ ਨਾਂ ਤੇ 'ਰਾਮਦਾਸਪੁਰ' ਰਖਿਆ ਸੀ—*ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ।* (ਗੁ.ਗ੍ਰੰ. 1362)। ਪਰ ਅੰਮ੍ਰਿਤ ਸਰੋਵਰ ਦੀ ਅਧਿਕ ਪ੍ਰਸਿੱਧੀ ਕਰਕੇ ਨਗਰ ਦਾ ਨਾਂ ਵੀ ਅੰਮ੍ਰਿਤਸਰ ਪ੍ਰਚਲਿਤ ਹੋ ਗਿਆ। ਵੇਖੋ 'ਅੰਮ੍ਰਿਤਸਰ' (ਨਗਰ)।

**ਰਾਮਦਾਸ, ਬਾਵਾ** (ਅਨੁ. 1770-1860 ਈ.) : ਪੰਜਾਬ ਦੇ ਫ਼ਤਹਿਗੜ੍ਹ ਸਾਹਿਬ ਜ਼ਿਲ੍ਹੇ ਦੇ ਪਿੰਡ ਹਰਗਨਾਂ (ਹਰਗਣਾਂ) ਵਿਚ ਪੈਦਾ ਹੋਏ ਬਾਵਾ ਰਾਮਦਾਸ ਦਾ ਸੰਬੰਧ ਦਿਵਾਨਾ ਸੰਪ੍ਰਦਾਇ (ਵੇਖੋ) ਨਾਲ ਹੈ। ਇਸ ਦੀਆਂ ਲਿਖਿਤਾਂ ਦੇ ਆਧਾਰ 'ਤੇ ਇਸ ਦਾ ਜਨਮ 1770 ਈ. ਦੇ ਨੇੜੇ-ਤੇੜੇ ਹੋਇਆ ਪ੍ਰਤੀਤ ਹੁੰਦਾ ਹੈ। ਦਿਵਾਨਿਆਂ ਦਾ ਮੁੱਖ ਕੇਂਦਰ ਭਾਵੇਂ ਬਠਿੰਡਾ ਜ਼ਿਲ੍ਹੇ ਦੇ ਪੀਰਕੋਟ ਪਿੰਡ ਵਿਚ ਹੈ, ਪਰ ਇਸ ਨੇ ਪਟਿਆਲਾ ਨਗਰ ਦੇ ਸੈਫ਼ਾਬਾਦੀ ਗੇਟ ਤੋਂ ਬਾਹਰ ਆਪਣੇ ਫ਼ਿਰਕੇ ਦਾ ਇਕ ਡੇਰਾ ਕਾਇਮ ਕੀਤਾ ਜੋ ਹੁਣ 'ਬਾਵਾ ਰਾਮਦਾਸ ਜੀ ਦਾ ਡੇਰਾ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਨੂੰ ਪਟਿਆਲਾ-ਪਤਿ ਮਹਾਰਾਜਾ ਨਰਿੰਦਰ ਸਿੰਘ ਨੇ 19ਵੀਂ ਸਦੀ ਦੇ ਮੱਧ ਵਿਚ ਸਰਪ੍ਰਸਤੀ ਪ੍ਰਦਾਨ ਕੀਤੀ। ਇਸ ਨੇ ਅਧਿਆਤਮਿਕ, ਸਮਾਜਿਕ ਅਤੇ ਰਾਜਨੈਤਿਕ ਕਈ ਪ੍ਰਕਾਰ ਦੇ ਵਿਸ਼ਿਆਂ ਉਤੇ ਗਿਆਰਾਂ ਪੋਥੀਆਂ ਦੀ ਰਚਨਾ ਕੀਤੀ ਹੈ। ਇਨ੍ਹਾਂ ਸਾਰਿਆਂ ਦੀ ਲਿਪੀ ਗੁਰਮੁਖੀ ਅਤੇ ਭਾਸ਼ਾ ਸਧੁੱਕੜੀ ਹੈ। ਇਸ ਦੀਆਂ ਰਚਨਾਵਾਂ ਦੇ ਨਾਂ ਇਸ ਪ੍ਰਕਾਰ ਹਨ—ਬਿਰਦ ਪ੍ਰਤਾਪ (1803), ਸਾਰ ਰਾਮਾਇਣ (1808), ਗਣ ਪ੍ਰਸਤਾਰ ਪ੍ਰਕਾਸ਼ (1818), ਰਾਜਨੀਤੀ ਬਾਵਾ ਰਾਮ ਦਾਸ ਜੀ ਦੀ (1825), ਬਾਣੀ ਬਾਵਾ ਰਾਮ ਦਾਸ ਜੀ ਦੀ (1826), ਦ੍ਰੋਪਤੀ ਚਰਿਤ੍ਰ (1842), ਕੇਦਾਰ ਪੰਥ ਪ੍ਰਕਾਸ਼ (1853), ਅਥ ਸਾਰ ਵਸ਼ਿਸਟ ਸਵੈਯਾ (1855), ਬਾਰਾਂਮਾਹਾ ਬਾਵਾ ਰਾਮਦਾਸ ਜੀ ਕਾ (1859), ਯਾਤ੍ਰਾ ਰਿਖੀਕੇਸ਼ ਦੀ, ਅਥ ਛੱਤੀਸ ਵਰਣੀ ਤਥਾ ਛੰਦਾਵਲੀ। ਇਨ੍ਹਾਂ ਵਿਚੋਂ ਦੋ ਕੁ ਦੇ ਲਾਹੌਰ ਤੋਂ ਲਿਥੋ ਸੰਸਕਰਣ ਛਪੇ ਪਤਾ ਲਗਦੇ ਹਨ। 'ਬਿਰਧ ਪ੍ਰਤਾਪ' ਦਾ ਪ੍ਰਕਾਸ਼ਨ ਡੇਰੇ ਵਲੋਂ ਸੰਨ 1981 ਈ. ਵਿਚ ਕੀਤਾ ਗਿਆ। ਸੰਨ 1826 ਈ. ਵਿਚ ਲਿਖੀ 'ਬਾਣੀ ਬਾਵਾ ਰਾਮਦਾਸ ਜੀ ਦੀ' ਦਾ ਸੰਪਾਦਨ ਅਤੇ ਪ੍ਰਕਾਸ਼ਨ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਹੋ ਚੁਕਿਆ ਹੈ।

ਇਸ ਦੀਆਂ ਰਚਨਾਵਾਂ ਦੀ ਨੁਹਾਰ ਆਪਣਾ ਅਧਿਆਤਮੀ ਪ੍ਰਭਾਵ ਦਿੰਦੀ ਹੈ। ਇਸ ਨੇ ਹਰ ਪੋਥੀ ਮੂਲ-ਮੰਤ੍ਰ (ਪੂਰੇ ਜਾਂ ਸੰਖਿਪਤ ਰੂਪ) ਨਾਲ ਸ਼ੁਰੂ ਕਰਕੇ ਆਪਣੇ ਧੁਰ ਅੰਦਰ ਬੈਠੀ ਗੁਰਬਾਣੀ ਪ੍ਰਤਿ ਅਦਬ ਦੀ ਭਾਵਨਾ ਪ੍ਰਗਟ ਕੀਤੀ ਹੈ। ਇਸ ਦਾ ਦੇਹਾਂਤ ਪਟਿਆਲੇ ਵਿਚ ਸੰਨ 1860 ਈ. ਦੇ ਨੇੜੇ ਤੇੜੇ ਹੋਇਆ ਪ੍ਰਤੀਤ ਹੁੰਦਾ ਹੈ।

**ਰਾਮਦਾਸੀਏ ਸਿੱਖ** : ਮੱਧ ਯੁਗ ਦੇ ਸੁਪ੍ਰਸਿੱਧ ਭਗਤ ਸਾਧਕ ਰਵਿਦਾਸ ਜੀ ਪ੍ਰਤਿ ਆਸਥਾ ਰਖਣ ਵਾਲਿਆਂ ਨੂੰ ਉੱਤਰ ਪ੍ਰਦੇਸ਼ ਵਿਚ ਰਵਿਦਾਸੀਏ ਕਿਹਾ ਜਾਂਦਾ ਸੀ, ਚੂੰਕਿ ਭਗਤ ਰਵਿਦਾਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ, ਇਸ ਲਈ ਭਗਤ ਜੀ ਪ੍ਰਤਿ ਪੰਜਾਬ ਵਿਚ ਵੀ ਲੋਕਾਂ ਦੀ ਆਸਥਾ ਬਹੁਤ ਵਧ ਗਈ, ਖ਼ਾਸ ਕਰਕੇ ਉਨ੍ਹਾਂ ਲੋਕਾਂ ਵਿਚ ਜੋ ਭਗਤ ਜੀ ਵਾਂਗ ਚਮੜੇ ਦਾ ਕੰਮ ਕਰਦੇ ਹਨ। ਪੰਜਾਬ ਦੀ ਭਾਸ਼ਿਕ ਵਿਸ਼ਿਸ਼ਟਤਾ ਕਰਕੇ 'ਰਵਿਦਾਸ' ਸ਼ਬਦ ਰਮਦਾਸ/ਰਾਮਦਾਸ ਵਿਚ ਬਦਲ ਗਿਆ। ਨਾਂ ਦੀ ਬਦਲੀ ਕੁਝ ਇਸ ਕਰਕੇ ਵੀ ਹੋਈ ਕਿ 'ਰਾਮਦਾਸ' ਸ਼ਬਦ ਪੰਜਾਬ ਦੇ ਗੁਰੂ-ਘਰ ਵਿਚ ਪ੍ਰਤਿਸ਼ਠਿਤ ਸੀ। ਫਲਸਰੂਪ ਪੰਜਾਬ ਵਿਚ ਸਿੱਖ ਧਰਮ ਧਾਰਣ ਕਰਨ ਵਾਲਿਆਂ ਰਵਿਦਾਸੀਆਂ ਨੂੰ 'ਰਾਮਦਾਸੀਏ' ਕਿਹਾ ਜਾਣ ਲਗਾ।

ਸਿੰਘ ਸਭਾ ਲਹਿਰ ਵਲੋਂ ਕੀਤੇ ਗਏ ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਵੇਲੇ ਬਹੁਤ ਸਾਰੇ ਰਵਿਦਾਸੀਏ ਸਿੱਖ ਬਣ ਗਏ, ਕਿਉਂਕਿ ਇਨ੍ਹਾਂ ਨੂੰ ਸਮਾਨਤਾ ਦਾ ਅਧਿਕਾਰ ਮਿਲਿਆ ਅਤੇ ਗੁਰੂ-ਧਾਮਾਂ ਵਿਚ ਜਾ ਕੇ ਹਰਿ-ਭਗਤੀ ਕਰਨ ਦਾ ਅਵਸਰ ਮਿਲਿਆ। ਇਸ ਵਰਗ ਦੇ ਗਿਆਨੀ ਦਿੱਤ ਸਿੰਘ ਵਰਗੇ ਮਹਾਨ ਪ੍ਰਚਾਰਕਾਂ ਨੂੰ ਸਿੱਖ ਧਰਮ ਵਿਚ ਬੜੀ ਮਾਨਤਾ ਮਿਲੀ। ਫਲਸਰੂਪ ਰਵਿਦਾਸੀਆਂ ਵਿਚੋਂ ਸਿੱਖ ਬਣਨ ਦੀ ਸੰਖਿਆ ਵਧਣ ਲਗ ਗਈ ਅਤੇ ਪੰਜਾਬ ਦੇ ਅੱਧੇ ਚਰਮ-ਕਾਮਗਰ ਸਿੱਖ ਬਣ ਗਏ। ਇਨ੍ਹਾਂ ਨੂੰ ਆਦਰ ਨਾਲ ਰਾਮਦਾਸੀਆ/ਰਮਦਾਸੀਆ ਕਿਹਾ ਜਾਣ ਲਗਾ। ਇਨ੍ਹਾਂ ਦੀ ਵਿਸ਼ੇਸ਼ਤਾ ਇਹ ਸੀ ਕਿ ਇਹ ਰਹਿਤ ਬਹਿਤ ਵਿਚ ਬਹੁਤ ਪੱਕੇ ਸਨ, ਇਸ ਲਈ ਕਈ ਵਾਰ ਇਨ੍ਹਾਂ ਨੂੰ ਰਹਿਤੀਆ/ਰਹਿਤੀਏ ਵੀ ਕਹਿ ਦਿੱਤਾ ਜਾਂਦਾ। ਦੂਜੇ ਵਿਸ਼ਵ ਯੁੱਧ ਵੇਲੇ ਇਨ੍ਹਾਂ ਨੂੰ ਫ਼ੌਜ ਵਿਚ ਵੀ ਖੁਲ੍ਹਦਿੱਲੀ ਨਾਲ ਭਰਤੀ ਕੀਤਾ ਗਿਆ ਅਤੇ ਮਜ਼੍ਹਬੀਆਂ ਨਾਲ ਇਨ੍ਹਾਂ ਦੀ ਰਲੀਵੀਂ ਰਜਮੈਂਟ ਬਣਾਈ ਗਈ। ਬਾਦ ਵਿਚ ਇਸ ਰਜਮੈਂਟ ਦਾ ਨਾਂ 'ਸਿੱਖ ਲਾਈਟ ਇਨਫੈਂਟਰੀ' ਰਖਿਆ ਗਿਆ। ਦੇਸ਼ ਦੀ ਆਜ਼ਾਦੀ ਤੋਂ ਬਾਦ ਇਨ੍ਹਾਂ ਜਾਤੀਆਂ ਨੂੰ ਮਿਲੀਆਂ ਛੋਟਾਂ ਅਤੇ ਅਧਿਕਾਰਾਂ ਦੀ ਲੋਅ ਵਿਚ ਅਕਾਲੀ ਦਲ ਨੇ ਮਜ਼੍ਹਬੀਏ ਅਤੇ ਰਾਮਦਾਸੀਏ (ਰਵਿਦਾਸੀਏ) ਸਿੱਖਾਂ ਨੂੰ ਵੀ ਅਨੁਸੂਚਿਤ ਜਾਤੀਆਂ ਵਿਚ ਸ਼ਾਮਲ ਕਰਵਾਇਆ ਅਤੇ ਇਨ੍ਹਾਂ ਦੇ ਬਣਦੇ ਹੱਕਾਂ ਉਤੇ ਪਹਿਰਾ ਦਿੱਤਾ। ਹੁਣ ਇਹ ਲੋਕ ਰਾਜਨੈਤਿਕ,

ਸਮਾਜਿਕ, ਆਰਥਿਕ ਅਤੇ ਵਿਦਿਅਕ ਤੌਰ 'ਤੇ ਕਾਫ਼ੀ ਤਰੱਕੀ ਕਰ ਚੁਕੇ ਹਨ।

**ਰਾਮ-ਨਾਮ** : ਭਾਰਤੀ ਸਾਹਿਤ ਵਿਚ 'ਰਾਮ' ਨਾਂ ਵਾਲੇ ਭਾਵੇਂ ਅਨੇਕ ਮਹਾਪੁਰਸ਼ਾਂ ਦੇ ਨਾਂਵਾਂ ਦਾ ਉੱਲੇਖ ਹੋਇਆ ਹੈ, ਪਰ ਸਭ ਤੋਂ ਜ਼ਿਆਦਾ ਪ੍ਰਸਿੱਧੀ ਦਸ਼ਰਥ ਪੁੱਤਰ ਰਾਮ ਨੂੰ ਮਿਲੀ ਹੈ। ਸ਼ੁਰੂ ਵਿਚ ਉਹ ਇਕ ਪਰਾਕ੍ਰਮੀ ਯੋਧਾ ਸਨ। ਪਰ ਹੌਲੀ ਹੌਲੀ ਉਹ ਯੋਧੇ ਤੋਂ ਪੁਰਸ਼ੋਤਮ ਅਤੇ ਫਿਰ ਪੁਰਸ਼ੋਤਮ ਤੋਂ ਬ੍ਰਹਮ ਦੇ ਰੂਪ ਵਿਚ ਲੋਕ-ਮਾਨਸ ਵਿਚ ਸਥਾਪਿਤ ਹੋ ਗਏ। ਕਾਲਾਂਤਰ ਵਿਚ ਸਗੁਣ ਭਗਤਾਂ ਵਿਚ ਉਨ੍ਹਾਂ ਨੂੰ ਵਿਸ਼ਣੂ ਦਾ ਅਵਤਾਰ ਮੰਨ ਕੇ ਉਨ੍ਹਾਂ ਦੀ ਉਪਾਸਨਾ ਸ਼ੁਰੂ ਹੋ ਗਈ ਜਿਸ ਦਾ ਮੁੱਖ ਸ਼੍ਰੇਯ ਦੱਖਣ ਦੇ ਆਲਵਾਰ ਸਾਧਕਾਂ ਅਤੇ ਰਾਮਾਨੁਜਾਚਾਰਯ ਨੂੰ ਹੈ।

ਚੌਦਵੀਂ ਸਦੀ ਵਿਚ ਸੁਆਮੀ ਰਾਮਾਨੰਦ ਨੇ ਰਾਮ-ਉਪਾਸਕਾਂ ਦੀ ਇਕ ਸੁਤੰਤਰ ਸੰਪ੍ਰਦਾਇ ਦਾ ਸੰਗਠਨ ਕੀਤਾ ਅਤੇ ਰਾਮਤਾਰਕ ਜਾਂ ਖਟ-ਅਖਰ (षड्क्षर) ਰਾਮ-ਮੰਤ੍ਰ 'रां रामाय नमः' ਨੂੰ ਵੈਸ਼ਣਵ-ਸਾਧਨਾ ਦੇ ਇਤਿਹਾਸ ਵਿਚ ਪਹਿਲੀ ਵਾਰ 'ਬੀਜ-ਮੰਤ੍ਰ' ਦਾ ਗੌਰਵ ਪ੍ਰਦਾਨ ਕੀਤਾ ਅਤੇ ਮਨੁੱਖ-ਮਾਤ੍ਰ ਨੂੰ ਰਾਮ-ਨਾਮ ਦੇ ਜਪ ਦਾ ਅਧਿਕਾਰੀ ਘੋਸ਼ਿਤ ਕੀਤਾ। ਪਰਵਰਤੀ ਸਾਧਕਾਂ ਨੇ ਇਸ ਮੰਤ੍ਰ ਨੂੰ 'ਮੰਤ੍ਰਰਾਜ', 'ਬੀਜਮੰਤ੍ਰ' ਅਤੇ 'ਮਹਾਮੰਤ੍ਰ' ਨਾਂ ਦੇ ਕੇ ਇਸ ਨੂੰ ਕਲਿਯੁਗ ਵਿਚੋਂ ਉਧਰਨ ਦਾ ਇਕ-ਮਾਤ੍ਰ ਉਪਾ ਜਾਂ ਸਾਧਨ ਦਸਿਆ। 'ਉਨ੍ਹਾਂ ਨੇ ਉਸ ਨੂੰ ਵੇਦਾਂ ਦਾ ਪ੍ਰਾਣ, ਤ੍ਰਿਵੇਦਾਂ ਦਾ ਕਾਰਣ ਅਤੇ ਬ੍ਰਹਮ ਰਾਮ ਤੋਂ ਵੀ ਅਧਿਕ ਮਹਿਮਾਯੁਕਤ ਕਹਿ ਕੇ ਨਾਮ-ਆਰਾਧਨਾ ਵਿਚ ਏਕਾਂਤ ਨਿਸ਼ਠਾ ਪ੍ਰਗਟ ਕੀਤੀ। ਸੰਪ੍ਰਦਾਇਕ ਸਾਧਕਾਂ/ਆਚਾਰਯਾਂ ਨੇ 'ਰਾਮ-ਨਾਮ' ਦੀਆਂ ਵਖ ਵਖ ਤਰ੍ਹਾਂ ਮਹਾਤਮ-ਸੂਚਕ ਵਿਆਖਿਆਵਾਂ ਵੀ ਕੀਤੀਆਂ।' ਰਾਮ-ਨਾਮ ਦੀ ਲੋਕਪ੍ਰਿਯਤਾ ਨੇ 'ਰਾਮ-ਭਗਤੀ' ਦੇ ਵਿਕਾਸ ਦੇ ਮਾਰਗ ਨੂੰ ਮੋਕਲਾ ਕੀਤਾ। ਨਿਰਗੁਣਵਾਦੀ ਸੰਤਾਂ ਨੇ ਰਾਮ-ਨਾਮ ਨੂੰ ਨਿਰਾਕਾਰ ਬ੍ਰਹਮ ਦਾ ਬੋਧਕ ਮੰਨਿਆ। ਸੰਤ ਕਬੀਰ ਜੀ ਨੇ ਨਿਰਗੁਣ ਬ੍ਰਹਮ ਨਾਲ ਉਸ ਦਾ (ਰਾਮ-ਨਾਮ ਦਾ) ਤਦਾਕਾਰ ਸਥਾਪਿਤ ਕਰਕੇ ਨਾਮ-ਸਾਧਨਾ ਨੂੰ ਇਕ ਨਵਾਂ ਮੋੜ ਦਿੱਤਾ।

ਇਥੇ ਇਹ ਧਿਆਨ ਯੋਗ ਹੈ ਕਿ ਨਿਰਗੁਣ-ਵਾਦੀਆਂ (ਸੰਤਾਂ) ਅਤੇ ਸਗੁਣਵਾਦੀਆਂ (ਵੈਸ਼ਣਵਾਂ) ਦੀ ਨਾਮ-ਸਾਧਨਾ ਵਿਚ ਭਿੰਨਤਾ ਹੈ। ਇਸ ਭਿੰਨਤਾ ਦਾ ਮੂਲ ਕਾਰਣ ਇਸ਼ਟ ਦਾ ਸਰੂਪ ਹੈ। ਸਗੁਣਵਾਦੀ ਸਾਧਕ ਰੂਪ (ਆਕਾਰ) ਤੋਂ ਬਿਨਾ ਨਾਮ ਦੀ ਕਲਪਨਾ ਹੀ ਨਹੀਂ ਕਰ ਸਕਦੇ। ਇਸ ਲਈ ਉਹ ਆਰਾਧ੍ਯ ਦੇਵ ਦੇ ਅੰਗਿਕ ਸੌਂਦਰਯ ਅਤੇ ਲੀਲਾ ਮਾਧੁਰਯ ਦੇ ਵਰਣਨ ਅਤੇ ਧਿਆਨ ਵਿਚ ਮਗਨ ਹੁੰਦੇ ਹਨ। ਇਸ ਸਥਿਤੀ ਵਿਚ ਉਪਾਸਕ ਦੇ ਹਿਰਦੇ ਵਿਚ ਉਪਾਸ੍ਯ ਤੋਂ ਆਪਣੀ ਵਖਰੀ ਹੋਂਦ ਦੀ ਅਨੁਭੂਤੀ ਨਿਰੰਤਰ ਹੁੰਦੀ ਰਹਿੰਦੀ ਹੈ। ਪਰ ਰਾਮ-ਨਾਮ ਵਿਚ ਮਗਨ ਤੱਤ੍ਵ-ਗਿਆਨ ਦੇ ਅਭਿਲਾਸ਼ੀ ਨਿਰਗੁਣਵਾਦੀ ਉਪਾਸਕ ਤਰਕ-ਹੀਨ ਸਥਿਤੀ ਵਿਚ ਪਹੁੰਚ ਕੇ ਆਪਣੇ ਆਪ ਨੂੰ ਭੁਲ ਜਾਂਦੇ ਹਨ। ਧਿਆਤਾ (ਧ੍ਯਾਤਾ) ਅਤੇ ਧ੍ਯੇਯ ਦੀ ਵਖਰੀ ਹੋਂਦ ਦਾ ਆਭਾਸ ਹੀ ਨਹੀਂ ਹੁੰਦਾ। ਉਨ੍ਹਾਂ ਦੀ ਅੰਤਰਮੁਖੀ ਚੇਤਨਾ ਬ੍ਰਹਮ-ਅਨੁਭਵ ਵਿਚ ਮਗਨ ਹੋ ਕੇ ਤਦ-ਰੂਪ ਹੋ ਜਾਂਦੀ ਹੈ। ਇਸ ਲਈ ਭਗਤ ਰਵਿਦਾਸ (*ਰਵਿਦਾਸ ਹਮਾਰੋ ਰਾਮ ਜੀ ਦਸਰਥ ਕਰਿ ਸੁਤ ਨਾਹਿ*) ਅਤੇ ਸੰਤ ਕਬੀਰ (*ਦਸਰਥ ਸੁਤ ਤਿਹੁੰ ਉਰ ਬਖ਼ਾਨਾ। ਰਾਮ ਨਾਮ ਕਾ ਮਰਮ ਹੈ ਆਨਾ।*) ਨੇ ਰਾਮ ਦੇ ਨਾਮ ਨੂੰ ਦਸ਼ਰਥ ਨਾਲੋਂ ਵਿਲਗ ਕਰਕੇ ਨਿਰਗੁਣ ਬ੍ਰਹਮ ਲਈ ਸਵੀਕਾਰਿਆ ਹੈ।

ਗੁਰਬਾਣੀ ਵਿਚ ਰਾਮ-ਨਾਮ ਦੀ ਸਥਿਤੀ ਨਿਰਗੁਣਵਾਦੀ ਸਾਧਕਾਂ ਵਾਲੀ ਹੈ ਅਤੇ ਉਹ ਨਿਰਾਕਾਰ ਬ੍ਰਹਮ ਲਈ ਪ੍ਰਚਲਿਤ ਹੋਏ 'ਰਾਮ' ਸ਼ਬਦ ਦੀ ਵਰਤੋਂ ਕਰਦੇ ਹਨ। ਇਸ ਨਾਲ 'ਦਸ਼ਰਥੀ ਰਾਮ' ਦਾ ਕੋਈ ਭਾਵਾਤਮਕ ਸੰਬੰਧ ਨਹੀਂ ਹੈ।

**ਰਾਮਪੁਰ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦੇ ਦੁਰਾਹਾ ਨਗਰ ਤੋਂ 3 ਕਿ.ਮੀ. ਦੀ ਵਿਥ ਉਤੇ ਵਸਿਆ ਇਕ ਪਿੰਡ ਜਿਥੇ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਮਾਲਵੇ ਵਲ ਜਾਂਦਿਆਂ ਕੁਝ ਦੇਰ ਲਈ ਇਕ ਰੇਰੂ ਦੇ ਬ੍ਰਿਛ ਹੇਠਾਂ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਸਮਾਰਕ ਬਣਾਇਆ ਗਿਆ, ਉਸ ਦਾ ਨਾਂ 'ਗੁਰਦੁਆਰਾ ਰੇਰੂ ਸਾਹਿਬ' ਪ੍ਰਚਲਿਤ ਹੋਇਆ। ਇਸ ਦੀ ਇਮਾਰਤ ਦੀ ਉਸਾਰੀ ਸੰਤ ਭਗਵਾਨ ਸਿੰਘ ਨੇ ਆਪਣੀ ਦੇਖ-ਰੇਖ ਵਿਚ ਕਰਵਾਈ ਸੀ। ਹੁਣ ਇਸ ਦੀ ਵਿਵਸਥਾ ਸੰਤ ਜੀ ਦੇ ਸੇਵਕ ਹੀ ਕਰਦੇ ਹਨ।

**ਰਾਮਪੁਰਾ ਕਲਾਂ** (ਪਿੰਡ) : ਪੱਛਮੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦਾ ਇਕ ਪਿੰਡ ਜੋ ਹਿੰਦ-ਪਾਕ ਸਰਹੱਦ ਤੋਂ ਲਗਭਗ ਡੇਢ ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਹੈ। ਰਵਾਇਤ ਅਨੁਸਾਰ ਅੰਮ੍ਰਿਤਸਰ ਤੋਂ ਲਾਹੌਰ ਆਉਂਦਿਆਂ ਜਾਂਦਿਆਂ ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਇਥੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਗੁਰਦੁਆਰਾ ਉਸਾਰਿਆ ਗਿਆ, ਉਸ ਉਤੇ ਪਹਿਲਾਂ ਉਦਾਸੀ ਸਾਧਾਂ ਦਾ ਕਬਜ਼ਾ ਸੀ, ਪਰ ਗੁਰਦੁਆਰਾ ਸੁਧਾਰ ਲਹਿਰ ਦੌਰਾਨ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਆ ਗਿਆ। ਸੰਨ 1947 ਈ. ਦੀ ਦੇਸ਼-ਵੰਡ ਵੇਲੇ ਇਹ ਪਾਕਿਸਤਾਨ ਵਿਚ ਰਹਿ ਗਿਆ ਹੈ।

**ਰਾਮ ਰਾਇ, ਬਾਬਾ** (1646-1687 ਈ.) : ਆਪ ਸੱਤਵੇਂ ਗੁਰੂ ਸ੍ਰੀ ਹਰਿ ਰਾਇ ਜੀ (ਵੇਖੋ) ਦੇ ਵੱਡੇ ਪੁੱਤਰ ਸਨ। ਆਪ ਨੇ ਮਾਤਾ ਕੋਟ ਕਲਿਆਣੀ ਦੀ ਕੁੱਖੋਂ ਸੰਮਤ 1703 ਬਿ. (ਸੰਨ 1646 ਈ.) ਵਿਚ ਕੀਰਤਪੁਰ ਵਿਚ ਜਨਮ ਲਿਆ। ਇਨ੍ਹਾਂ ਨੂੰ ਧਾਰਮਿਕ ਵਿਦਿਆ ਵਿਚ ਨਿਪੁਣ ਕਰਨ ਲਈ ਗੁਰੂ ਹਰਿ ਰਾਇ ਜੀ ਨੇ ਬਚਪਨ ਤੋਂ ਹੀ ਵਿਸ਼ੇਸ਼ ਵਿਵਸਥਾ ਕੀਤੀ ਹੋਈ ਸੀ। ਜਦੋਂ ਗੁਰੂ ਹਰਿ ਰਾਇ ਨੇ ਦਾਰਾ ਸ਼ਕੋਹ ਨੂੰ ਔਰੰਗਜ਼ੇਬ ਦੀ ਸੈਨਾ ਦੇ ਪਿਛਾ ਕਰਨ ਤੋਂ ਬਚਾਇਆ ਅਤੇ ਗੋਇੰਦਵਾਲ ਵਾਲੀ ਘਾਟ ਤੋਂ ਜੂਨ 1658 ਈ. ਵਿਚ ਪਾਰ ਕਰਾ ਕੇ ਸੁਰਖਿਅਤ ਸਥਾਨ ਉਤੇ ਪਹੁੰਚਾਇਆ, ਤਾਂ ਔਰੰਗਜ਼ੇਬ ਨਾਰਾਜ਼ ਹੋ ਗਿਆ। ਉਸ ਨੇ ਗੁਰੂ ਹਰਿ ਰਾਇ ਜੀ ਨੂੰ ਦਿੱਲੀ ਆਪਣੇ ਦਰਬਾਰ ਵਿਚ ਤਲਬ ਕੀਤਾ। ਗੁਰੂ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਦੀਵਾਨ ਦਰਗਾਹ ਮੱਲ ਅਤੇ ਕੁਝ ਹੋਰ ਸਿੱਖਾਂ ਸਹਿਤ ਦਿੱਲੀ ਭੇਜ ਦਿੱਤਾ। ਇਸ ਨੇ ਆਪਣੀ ਸੋਚ ਅਨੁਸਾਰ ਬਾਦਸ਼ਾਹ ਦੀ ਨਾਰਾਜ਼ਗੀ ਦੂਰ ਕਰਨੀ ਸ਼ੁਰੂ ਕੀਤੀ। ਇਕ ਵਾਰ ਕਿਸੇ ਨੇ ਬਾਦਸ਼ਾਹ ਨੂੰ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਵਿਚ ਮੁਸਲਮਾਨਾਂ ਦੇ ਵਿਰੁੱਧ ਕਈ ਗੱਲਾਂ ਸ਼ਾਮਲ ਕੀਤੀਆਂ ਹੋਈਆਂ ਹਨ। ਇਸ ਸੰਬੰਧ ਵਿਚ —*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ। ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ।* (ਗੁ.ਗ੍ਰੰ.466) ਵਾਲਾ ਸ਼ਲੋਕ ਉਚੇਚੇ ਤੌਰ 'ਤੇ ਦਸਿਆ ਗਿਆ।

ਬਾਬਾ ਰਾਮ ਰਾਇ ਨੇ ਚਤੁਰਾਈ ਨਾਲ ਇਸ ਇਤਰਾਜ਼ ਦਾ ਸਮਾਧਾਨ ਕਰਨ ਲਈ ਕਹਿ ਦਿੱਤਾ ਕਿ 'ਮਿਟੀ ਮੁਸਲਮਾਨ ਕੀ' ਨਹੀਂ, 'ਮਿਟੀ ਬੇਈਮਾਨ ਕੀ' ਹੈ। ਇਸ ਉੱਤਰ ਨਾਲ ਬਾਦਸ਼ਾਹ ਦੀ ਤਸੱਲੀ ਹੋ ਗਈ। ਜਦੋਂ ਗੁਰੂ ਹਰਿ ਰਾਇ ਜੀ ਨੂੰ ਗੁਰੂ ਨਾਨਕ ਬਾਣੀ ਵਿਚ ਇਸ ਪ੍ਰਕਾਰ ਦੀ ਬਦਲੀ ਕਰਨ ਦਾ ਪਤਾ ਲਗਿਆ ਤਾਂ ਆਪ ਨੇ ਰਾਮ ਰਾਇ ਨੂੰ ਮੱਥੇ ਨ ਲਗਣ ਲਈ ਕਹਿ ਦਿੱਤਾ। ਰਾਮ ਰਾਇ ਨੇ ਔਰੰਗਜ਼ੇਬ ਤੋਂ ਦੂਨ ਘਾਟੀ ਵਿਚ ਜਾਗੀਰ ਪ੍ਰਾਪਤ ਕਰਕੇ ਉਥੇ ਨਿਵਾਸ ਕਰਨਾ ਸ਼ੁਰੂ ਕਰ ਦਿੱਤਾ। ਉਥੇ ਹੀ ਸੰ. 1744 ਬਿ. (1687 ਈ.) ਵਿਚ ਆਪ ਦਾ ਦੇਹਾਂਤ ਹੋਇਆ। ਉਥੇ ਹੀ ਆਪ ਦੀ ਸਮਾਧ ਬਣਾਈ ਗਈ। ਰਵਾਇਤ ਹੈ ਕਿ ਜਦੋਂ ਰਾਮ ਰਾਇ ਸਮਾਧੀ ਦੀ ਅਵਸਥਾ ਵਿਚ ਸਨ, ਤਾਂ ਮਸੰਦਾਂ ਨੇ ਆਪ ਨੂੰ ਮ੍ਰਿਤ ਘੋਸ਼ਿਤ ਕਰਕੇ ਉਥੇ ਹੀ ਸਸਕਾਰ ਦਿੱਤਾ। ਪਤਾ ਲਗਣ 'ਤੇ ਮਾਤਾ ਪੰਜਾਬ ਕੌਰ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪਾਉਂਟਾ ਸਾਹਿਬ ਵਿਖੇ ਸਾਰੀ ਗੱਲ ਦਸ ਕੇ ਮਸੰਦਾਂ ਨੂੰ ਸਜ਼ਾ ਦਿਵਾਈ ਅਤੇ ਆਪ ਡੇਰੇ ਦਾ ਉਤਰਾਧਿਕਾਰ ਸੰਭਾਲਿਆ।

ਸੰਨ 1699 ਈ. ਵਿਚ ਬਾਬਾ ਰਾਮ ਰਾਇ ਦੀ ਸਮਾਧੀ ਵਾਲੀ ਥਾਂ ਉਤੇ ਇਕ ਧਾਮ (ਦੇਹੁਰਾ) ਬਣਵਾਇਆ ਗਿਆ। ਕਾਲਾਂਤਰ ਵਿਚ ਇਸ ਦੂਨ ਦਾ ਨਾਂ 'ਦੇਹਰਾ-ਦੂਨ' ਪ੍ਰਚਲਿਤ ਹੋਇਆ ਅਤੇ ਨਗਰ ਦਾ ਨਾਂ ਵੀ ਇਹੀ ਪ੍ਰਚਲਿਤ ਹੋ ਗਿਆ। ਸੰਨ 1741 ਈ. ਵਿਚ ਮਾਈ ਪੰਜਾਬ ਕੌਰ ਦੇ ਦੇਹਾਂਤ ਤੋਂ ਬਾਦ ਇਸ ਸਥਾਨ ਦੀ ਸੇਵਾ-ਸੰਭਾਲ ਬਾਲੂ ਹਸਨਾ ਦੀ ਪਰੰਪਰਾ ਦੇ ਉਦਾਸੀ ਸਾਧੂ ਕਰਦੇ ਆ ਰਹੇ ਹਨ। ਇਸ ਡੇਰੇ ਵਿਚ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਪੁਰਾਤਨ ਬੀੜਾਂ ਅਤੇ ਕੁਝ ਹੋਰ ਯਾਦਗਾਰੀ ਵਸਤੂਆਂ ਪਹਿਲਾਂ ਮੌਜੂਦ ਸਨ, ਪਰ ਹੁਣ ਉਨ੍ਹਾਂ ਦਾ ਕੁਝ ਪਤਾ ਨਹੀਂ ਚਲਦਾ।

**ਰਾਮਰਾਈਆ** : ਗੁਰੂ ਹਰਿ ਰਾਇ ਸਾਹਿਬ ਦੇ ਵੱਡੇ ਪੁੱਤਰ ਬਾਬਾ ਰਾਮ ਰਾਇ (ਵੇਖੋ) ਦੇ ਅਨੁਯਾਈਆਂ ਨੂੰ ਸਿੱਖ-ਜਗਤ ਵਿਚ 'ਰਾਮਰਾਈਆ' ਕਿਹਾ ਜਾਂਦਾ ਹੈ। ਮੂਲ ਰੂਪ ਵਿਚ ਇਹ ਸਿੱਖ-ਧਰਮ ਤੋਂ ਵਖ ਹੋਇਆ ਇਕ ਉਪ-ਵਰਗ ਹੈ ਜਿਸ ਦੀਆਂ ਮਾਨਤਾਵਾਂ ਉਦਾਸੀ ਸਾਧਾਂ ਨਾਲ ਦੂਰ ਤਕ ਸਮਾਨਤਾ ਰਖਦੀਆਂ ਹਨ। ਬਾਬਾ ਰਾਮ ਰਾਇ ਦੁਆਰਾ ਔਰੰਗਜ਼ੇਬ ਬਾਦਸ਼ਾਹ ਨੂੰ ਪ੍ਰਸੰਨ ਕਰਨ ਲਈ 'ਗੁਰਬਾਣੀ' ਦੇ ਗ਼ਲਤ ਤਰੀਕੇ ਨਾਲ ਕੀਤੇ ਅਰਥਾਂ ਕਰਕੇ ਗੁਰੂ ਹਰਿ ਰਾਇ ਜੀ ਨੇ ਉਸ ਨੂੰ ਸਿੱਖ ਪੰਥ ਤੋਂ ਛੇਕ ਦਿੱਤਾ, ਪਰ

ਔਰੰਗਜ਼ੇਬ ਨੇ ਉਸ ਨੂੰ ਦੂਨ ਘਾਟੀ ਵਿਚ ਜਾਗੀਰ ਪ੍ਰਦਾਨ ਕਰ ਦਿੱਤੀ।

ਗੁਰੂ ਗੋਬਿੰਦ ਸਿੰਘ ਜੀ ਜਦੋਂ ਪਾਉਂਟਾ ਸਾਹਿਬ ਠਹਿਰੇ ਹੋਏ ਸਨ ਤਾਂ ਬਾਬਾ ਰਾਮ ਰਾਏ ਉਨ੍ਹਾਂ ਨੂੰ ਮਿਲੇ ਅਤੇ ਉਸ ਦੀ ਮ੍ਰਿਤੂ ਤੋਂ ਬਾਦ ਉਸ ਦਾ ਉਤਰਾਧਿਕਾਰ ਉਸ ਦੀ ਵਿਧਵਾ ਮਾਈ ਪੰਜਾਬ ਕੌਰ ਨੂੰ ਦਿਵਾਉਣ ਲਈ ਗੁਰੂ ਜੀ ਉਸ ਦੇ ਡੇਰੇ ਵਿਚ ਗਏ। ਸੰਨ 1741 ਈ. ਵਿਚ ਪੰਜਾਬ ਕੌਰ ਦੇ ਦੇਹਾਂਤ ਤੋਂ ਬਾਦ ਉਸ ਡੇਰੇ ਦਾ ਅਧਿਕਾਰ ਬਾਲੂ ਹਸਨਾ ਦੀ ਪਰੰਪਰਾ ਦੇ ਉਦਾਸੀਆਂ ਦੇ ਹੱਥ ਵਿਚ ਚਲਾ ਗਿਆ ਜੋ ਬਾਬਾ ਰਾਮ ਰਾਇ ਨੂੰ ਸੱਤਵੇਂ ਗੁਰੂ ਤੋਂ ਬਾਦ ਉਨ੍ਹਾਂ ਦਾ ਉਤਰਾਧਿਕਾਰੀ ਮੰਨਣ ਲਗ ਗਏ। ਇਸ ਉਪ-ਸੰਪ੍ਰਦਾਇ ਦਾ ਮੁੱਖ ਕੇਂਦਰ ਦੇਹਰਾਦੂਨ ਦਾ 'ਝੰਡਾ ਸਾਹਿਬ' ਜਾਂ 'ਦਰਬਾਰ ਸਾਹਿਬ' ਹੈ। ਗੁਰਦੁਆਰਾ ਸੁਧਾਰ ਲਹਿਰ ਤਕ ਇਸ ਡੇਰੇ ਦਾ ਸਰੂਪ ਲਗਭਗ ਗੁਰਦੁਆਰੇ ਜਾਂ ਪੁਰਾਤਨ ਉਦਾਸੀ ਡੇਰੇ ਵਰਗਾ ਸੀ ਅਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ। ਪਰ ਡੇਰੇ ਨਾਲ ਸੰਬੰਧਿਤ ਜਾਇਦਾਦ ਦੇ ਖੁਸ ਜਾਣ ਤੋਂ ਡਰਦਿਆਂ ਇਸ ਨੂੰ ਹਿੰਦੂ ਧਰਮ ਦੇ ਮੰਦਿਰ ਵਿਚ ਬਦਲ ਦਿੱਤਾ ਗਿਆ। ਫਲਸਰੂਪ, ਇਸ ਦਾ ਸਿੱਖ ਧਰਮ ਨਾਲ ਪੂਰੀ ਤਰ੍ਹਾਂ ਤੋੜ-ਵਿਛੋੜ ਹੋ ਗਿਆ, ਉਂਜ ਭਾਵੇਂ ਰਾਮਰਾਈਆਂ ਵਿਚ ਗੁਰਮੰਤ੍ਰ, ਲੰਗਰ ਆਦਿ ਦੀਆਂ ਕਈ ਸਿੱਖ ਪ੍ਰਵ੍ਰਿੱਤੀਆਂ ਅਜੇ ਵੀ ਪ੍ਰਚਲਿਤ ਹਨ।

**ਰਾਮ ਰੌਣੀ** (ਗੜ੍ਹੀ) : ਅੰਮ੍ਰਿਤਸਰ ਨੂੰ ਦਰਸ਼ਨ ਲਈ ਆਉਣ ਵਾਲੇ ਸਿੱਖ ਜੱਥਿਆਂ ਨੂੰ ਸੰਕਟ ਵੇਲੇ ਪਨਾਹ ਦੇ ਸਕਣ ਦੇ ਉਦੇਸ਼ ਤੋਂ ਅਪ੍ਰੈਲ 1748 ਈ. ਵਿਚ ਰਾਮਸਰ ਦੇ ਨੇੜੇ ਇਕ ਕੱਚੀ ਗੜ੍ਹੀ ਉਸਾਰੀ ਗਈ। ਇਸ ਦਾ ਨਾਂ ਗੁਰੂ ਰਾਮਦਾਸ ਜੀ ਦੇ ਨਾਂ ਉਤੇ ਰਖਿਆ ਗਿਆ। ਉਸੇ ਸਾਲ ਦੀਵਾਲੀ ਦੇ ਮੌਕੇ ਉਤੇ ਅੰਮ੍ਰਿਤਸਰ ਵਿਚ ਇਕੱਠੇ ਹੋਏ ਸਿੱਖਾਂ ਉਪਰ ਲਾਹੌਰ ਦੇ ਸੂਬੇ ਮੀਰ ਮੰਨੂ ਨੇ ਫ਼ੌਜ ਚੜ੍ਹਾ ਦਿੱਤੀ। ਜਲੰਧਰ ਦੇ ਫ਼ੌਜਦਾਰ ਅਦੀਨਾ ਬੇਗ ਨੂੰ ਵੀ ਇਸ ਮੁਹਿੰਮ ਵਿਚ ਸ਼ਾਮਲ ਹੋਣ ਲਈ ਬੁਲਾ ਲਿਆ। ਅਚਾਨਕ ਹੋਏ ਇਸ ਹਮਲੇ ਕਾਰਣ ਕੁਝ ਸਿੱਖ ਤਾਂ ਅੰਮ੍ਰਿਤਸਰ ਦੇ ਨੇੜਲੇ ਜੰਗਲਾਂ ਵਿਚ ਲੁਕ-ਛਿਪ ਗਏ ਅਤੇ ਲਗਭਗ 500 ਸਿੱਖਾਂ ਨੇ ਰਾਮਰੌਣੀ ਗੜ੍ਹੀ ਵਿਚ ਪਨਾਹ ਲੈ ਲਈ। ਅਦੀਨਾ ਬੇਗ ਦੀ ਸੈਨਾ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਤਿੰਨ ਮਹੀਨੇ ਘਿਰੇ ਰਹਿਣ ਤੇ ਅੰਦਰਲੇ ਸਿੱਖਾਂ ਨੇ ਸ. ਜੱਸਾ ਸਿੰਘ ਰਾਮਗੜ੍ਹੀਆਂ ਨੂੰ ਮਦਦ ਲਈ ਬੇਨਤੀ ਕੀਤੀ। ਜੱਸਾ ਸਿੰਘ ਉਦੋਂ ਅਦੀਨਾ ਬੇਗ ਪਾਸ ਮੁਲਾਜ਼ਮ ਸੀ। ਉਸ ਨੇ ਬੇਨਤੀ ਸੁਣ ਕੇ ਨੌਕਰੀ ਛਡ ਦਿੱਤੀ ਅਤੇ ਮਦਦ ਲਈ ਪਹੁੰਚ ਗਿਆ। ਆਖ਼ਿਰ ਮੀਰ ਮੰਨੂ ਦੇ ਵਜ਼ੀਰ ਦੀਵਾਨ ਕੌੜਾ ਮੱਲ ਨੇ ਵਿਚ ਪੈ ਕੇ ਘੇਰਾ ਹਟਾਇਆ। ਸੰਨ 1753 ਈ. ਵਿਚ ਮੀਰ ਮੰਨੂ ਦੇ ਮਰਨ ਤੋਂ ਬਾਦ ਜੱਸਾ ਸਿੰਘ ਨੇ ਇਸ ਗੜ੍ਹੀ ਦੀ ਪੁਨਰ-ਉਸਾਰੀ ਕਰਵਾਈ ਅਤੇ ਇਸ ਦਾ ਨਾਂ 'ਰਾਮਗੜ੍ਹ' ਰਖਿਆ।

ਸੰਨ 1758 ਈ. ਵਿਚ ਜਦੋਂ ਅਦੀਨਾ ਬੇਗ ਪੰਜਾਬ ਦਾ ਸੂਬਾ ਬਣਿਆ ਤਾਂ ਉਸ ਨੇ ਰਾਮਗੜ੍ਹ ਤੋਂ ਸਿੱਖਾਂ ਨੂੰ ਖਦੇੜ ਦਿੱਤਾ। ਪਰ ਬਾਦ ਵਿਚ ਸ. ਜੱਸਾ ਸਿੰਘ, ਸ. ਨੰਦ ਸਿੰਘ ਸੰਘਾਣੀਆ ਅਤੇ ਸ. ਜੈ ਸਿੰਘ ਕਨ੍ਹੀਆ ਨੇ ਮਿਲ ਕੇ ਰਾਮਗੜ੍ਹ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ ਅਤੇ ਇਸ ਨੂੰ ਜੰਗੀ ਦ੍ਰਿਸ਼ਟੀ ਤੋਂ ਹੋਰ ਮਜ਼ਬੂਤ ਬਣਾਇਆ। ਇਸ ਗੜ੍ਹੀ ਨੂੰ ਅੰਮ੍ਰਿਤਸਰ ਦੀ ਰਾਖੀ ਲਈ ਸੁਦ੍ਰਿੜ ਕਰਨ ਵਿਚ ਮੁੱਖ ਯੋਗਦਾਨ ਸ. ਜੱਸਾ ਸਿੰਘ ਦਾ ਰਿਹਾ ਅਤੇ ਅਧਿਕਤਰ ਉਸ ਦੇ ਜੱਥੇ ਦੇ ਸਿੰਘ ਇਸ ਵਿਚ ਨਿਵਾਸ ਕਰਦੇ ਰਹੇ, ਇਸ ਲਈ ਉਸ ਦੀ ਮਿਸਲ ਦਾ ਨਾਂ ਵੀ 'ਰਾਮਗੜ੍ਹੀਆ' ਪ੍ਰਚਲਿਤ ਹੋ ਗਿਆ।

**ਰਾਮਾਨੰਦ, ਸੁਆਮੀ** (1336-1467 ਈ.) : ਗੁਰੂ ਗ੍ਰੰਥ ਸਾਹਿਬ ਦੇ ਇਕ ਭਗਤ ਬਾਣੀਕਾਰ ਜਿਨ੍ਹਾਂ ਨੇ ਉੱਤਰੀ ਭਾਰਤ ਵਿਚ ਭਗਤੀ-ਲਹਿਰ ਦੇ ਵਿਕਾਸ ਵਿਚ ਮਹੱਤਵਪੂਰਣ ਭੂਮਿਕਾ ਨਿਭਾਈ ਹੈ। ਆਪ ਰਾਮਾਨੁਜਾਚਾਰਯ (ਸੰਨ 1017 -1137 ਈ.) ਦੀ ਸ਼੍ਰੀ ਸੰਪ੍ਰਦਾਇ ਵਿਚ ਦੀਖਿਅਤ ਸਨ ਅਤੇ ਕ੍ਰਮ ਵਿਚ ਚੌਦਵੀਂ ਥਾਂ 'ਤੇ ਹੋਏ ਸਨ।

ਆਪ ਦਾ ਜਨਮ ਸੰਨ 1366 ਈ. (1423 ਬਿ.) ਵਿਚ ਪ੍ਰਯਾਗ ਦੇ ਕਿਸੇ ਕਾਨਕੁਬਜ ਬ੍ਰਾਹਮਣ ਪਰਿਵਾਰ ਵਿਚ ਸਦਨ ਸ਼ਰਮਾ ਦੇ ਘਰ ਸੁਸ਼ੀਲਾ ਦੀ ਕੁੱਖੋਂ ਹੋਇਆ ਮੰਨਿਆ ਜਾਂਦਾ ਹੈ। ਕੁਝ ਗ੍ਰੰਥਾਂ ਵਿਚ ਇਨ੍ਹਾਂ ਦੇ ਪਿਤਾ ਦਾ ਨਾਂ 'ਕੇਵਲ' ਅਤੇ ਮਾਤਾ ਦਾ ਨਾਂ 'ਮੁਰਵੀ' ਲਿਖਿਆ ਹੈ। ਇਨ੍ਹਾਂ ਦਾ ਪਹਿਲਾ ਨਾਂ ਰਾਮਦੱਤ ਜਾਂ ਰਾਮ-ਭਾਰਤੀ ਸੀ, ਪਰ ਬਾਦ ਵਿਚ ਇਹ ਰਾਮਾਨੰਦ ਦੇ ਨਾਂ ਨਾਲ ਪ੍ਰਸਿੱਧ ਹੋਏ।

ਸ਼ੁਰੂ ਵਿਚ ਇਹ ਕਿਸੇ ਦੰਡੀ ਸੰਨਿਆਸੀ ਦੇ ਚੇਲੇ ਸਨ, ਪਰ ਫਿਰ ਸ਼੍ਰੀ ਸੰਪ੍ਰਦਾਇ ਦੇ 13ਵੇਂ ਪੁਰਸ਼ ਸੁਆਮੀ

ਰਾਘਵਾਨੰਦ ਦੇ ਚੇਲੇ ਬਣੇ ਪਰ ਕਿਤੋਂ ਤੀਰਥ-ਯਾਤ੍ਰਾ ਕਰਕੇ ਮੁੜਨ ਉਤੇ ਖਾਣ-ਪੀਣ ਦੇ ਸੰਬੰਧ ਵਿਚ ਗੁਰੂ ਨਾਲ ਕੁਝ ਮਤਭੇਦ ਪੈਦਾ ਹੋ ਗਿਆ। ਫਲਸਰੂਪ ਆਪ ਨੇ ਰਾਘਵਾਨੰਦ ਦਾ ਸਾਥ ਛਡ ਦਿੱਤਾ ਅਤੇ ਆਪਣੇ ਸੁਤੰਤਰ ਵਿਚਾਰਾਂ ਦੇ ਪ੍ਰਚਾਰ-ਪ੍ਰਸਾਰ ਲਈ ਉੱਤਰੀ ਭਾਰਤ ਵਿਚ ਇਕ ਨਵੀਂ ਸੰਪ੍ਰਦਾਇ ਦੀ ਸਥਾਪਨਾ ਕੀਤੀ ਜੋ ਅਜ-ਕਲ 'ਰਾਮਾਵਤ' ਜਾਂ 'ਰਾਮਾਨੰਦੀ ਸੰਪ੍ਰਦਾਇ' ਦੇ ਨਾਂ ਨਾਲ ਪ੍ਰਸਿੱਧ ਹੈ। ਸਚ ਤਾਂ ਇਹ ਹੈ ਕਿ ਭਾਰਤ ਵਿਚ ਚਲੀ ਭਗਤੀ-ਲਹਿਰ ਦੇ ਆਪ ਮੋਢੀਆਂ ਵਿਚੋਂ ਸਨ। ਧਾਰਮਿਕ ਵਿਚਾਰ-ਵਟਾਂਦਰੇ ਵੇਲੇ ਆਪ ਉਦਾਰ ਦ੍ਰਿਸ਼ਟੀਕੋਣ ਪੇਸ਼ ਕਰਦੇ ਸਨ ਅਤੇ ਨਵੀਂ ਵਿਚਾਰਧਾਰਾ ਲਈ ਮਸਤਕ ਦੇ ਕਿਵਾੜ ਖੁਲ੍ਹੇ ਰਖਦੇ ਸਨ। ਜਦੋਂ ਕਿਸੇ ਸਿੱਧਾਂਤ ਨੂੰ ਇਕ ਵਾਰ ਅਪਣਾ ਲੈਂਦੇ ਸਨ ਤਾਂ ਫਿਰ ਬੜੀ ਦ੍ਰਿੜ੍ਹਤਾ ਨਾਲ ਉਸ ਦਾ ਪ੍ਰਚਾਰ ਕਰਦੇ ਸਨ। ਇਨ੍ਹਾਂ ਨੇ ਭਗਤੀ ਦੇ ਦੁਆਰ ਇਸਤਰੀਆਂ ਅਤੇ ਪਛੜੀਆਂ ਹੋਈਆਂ ਜਾਤੀਆਂ ਲਈ ਵੀ ਖੋਲ੍ਹ ਦਿੱਤੇ ਜਿਸ ਦੇ ਫਲਸਰੂਪ ਸੰਤ-ਕਾਵਿ ਵਿਚ ਉਦਾਰਵਾਦੀ ਚੇਤਨਾ ਦਾ ਵਿਕਾਸ ਹੋਇਆ।

ਧਰਮ-ਪ੍ਰਚਾਰ ਅਤੇ ਲੋਕ-ਕਲਿਆਣ ਲਈ ਇਨ੍ਹਾਂ ਨੇ ਸੰਸਕ੍ਰਿਤ ਦੀ ਥਾਂ ਹਿੰਦਵੀ (ਸਧੁੱਕੜੀ) ਨੂੰ ਉਚਿਤ ਸਮਝਿਆ। ਇਸ ਤਰ੍ਹਾਂ ਦੱਖਣ ਦੀ ਭਗਤੀ-ਭਾਵਨਾ ਦਾ ਵਿਕਾਸ ਉੱਤਰੀ ਭਾਰਤ ਵਿਚ ਇਕ ਲਹਿਰ ਦੇ ਰੂਪ ਵਿਚ ਹੋਇਆ ਜੋ ਭਾਰਤ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਬੜੇ ਥੋੜੇ ਸਮੇਂ ਵਿਚ ਹੀ ਪਸਰ ਗਈ। ਕਬੀਰ-ਪੰਥੀਆਂ ਵਿਚ ਇਸ ਪ੍ਰਥਾਇ ਇਕ ਦੋਹਰਾ ਪ੍ਰਚਲਿਤ ਹੈ—*ਭਕਤੀ ਦ੍ਰਾਵਿੜ ਊਪਜੀ ਲਾਏ ਰਾਮਾਨੰਦ। ਪ੍ਰਗਟ ਕੀਆ ਕਬੀਰ ਨੇ ਸਪਤ ਦੀਪ ਨਵਖੰਡ।*

ਆਪ ਅਧਿਕਤਰ ਕਾਸ਼ੀ (ਬਨਾਰਸ) ਵਿਚ ਪੰਚਗੰਗਾ ਘਾਟ ਦੇ ਨੇੜੇ-ਤੇੜੇ ਕਿਸੇ ਗੁਫਾ ਵਿਚ ਰਿਹਾ ਕਰਦੇ ਸਨ। ਇਹੀ ਬਾਦ ਵਿਚ ਇਨ੍ਹਾਂ ਦੁਆਰਾ ਚਲਾਈ ਸੰਪ੍ਰਦਾਇ ਦਾ ਕੇਂਦਰੀ ਮਠ ਬਣ ਗਿਆ। ਇਥੋਂ ਹੀ ਆਪ ਪ੍ਰਮੁਖ ਤੀਰਥਾਂ ਉਤੇ ਯਾਤ੍ਰਾ ਕਰਨ ਲਈ ਜਾਂਦੇ ਸਨ। ਆਪ ਦੇ ਅਨੇਕ ਸ਼ਿਸ਼ਾਂ ਦਾ ਉੱਲੇਖ ਧਾਰਮਿਕ ਗ੍ਰੰਥਾਂ ਵਿਚ ਮਿਲਦਾ ਹੈ, ਪਰ ਮੁੱਖ ਤੌਰ 'ਤੇ ਬਾਰ੍ਹਾਂ ਸ਼ਿਸ਼ਾਂ ਦੀ ਮਾਨਤਾ ਹੈ, ਜਿਵੇਂ ਅਨੰਤਾਨੰਦ, ਸੁਰਸੁਰਾਨੰਦ, ਸੁਖਾਨੰਦ, ਨਰਹਰਯਾਨੰਦ, ਭਵਾਨੰਦ, ਯੋਗਾਨੰਦ, ਗਾਲਵਾਨੰਦ, ਕਬੀਰ, ਪੀਪਾ, ਰਵਿਦਾਸ, ਧੰਨਾ ਅਤੇ ਸੈਣ। ਕਿਤੇ ਕਿਤੇ ਨਾਂਵਾਂ ਵਿਚ ਅੰਤਰ ਵੀ ਹੈ। ਪਰ ਭਗਤੀ ਲਹਿਰ ਦੇ ਵਿਕਾਸ ਵਿਚ ਆਖੀਰਲੇ ਪੰਜਾਂ ਦਾ ਨਾਂ ਵਿਸ਼ੇਸ਼ ਉੱਲੇਖਯੋਗ ਹੈ। ਭਾਈ ਗੁਰਦਾਸ ਨੇ ਤਾਂ ਰਾਮਾਨੰਦ ਅਤੇ ਕਬੀਰ ਵਿਚ ਕੋਈ ਅੰਤਰ ਨਹੀਂ ਮੰਨਿਆ—*ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ। ਰਾਮ ਕਬੀਰੈ ਭੇਦੁ ਨ ਭਾਈ।*(10/15)।

ਰਾਮਾਨੰਦ ਪਹਿਲਾਂ ਸੀਤਾ-ਰਾਮ ਦੀ ਉਪਾਸਨਾ ਕਰਦੇ ਸਨ ਪਰ ਪਿਛਲੀ ਉਮਰ ਵਿਚ ਇਹ ਮੂਰਤੀ-ਪੂਜਾ ਅਥਵਾ ਪ੍ਰਤੀਕ-ਉਪਾਸਨਾ ਤੋਂ ਉੱਚੇ ਉਠ ਕੇ ਨਿਰਗੁਣ ਦੀ ਉਪਾਸਨਾ ਵਲ ਰੁਚਿਤ ਹੋਏ। ਇਨ੍ਹਾਂ ਦਾ ਦੇਹਾਂਤ ਸੰਨ 1467 ਈ. (1524 ਬਿ.) ਵਿਚ ਕਾਸ਼ੀ ਵਿਚ ਹੋਇਆ ਦਸਿਆ ਜਾਂਦਾ ਹੈ। ਉਦੋਂ ਤਕ ਉੱਤਰੀ ਭਾਰਤ ਵਿਚ ਰਾਮਾਵਤ ਸੰਪ੍ਰਦਾਇ ਦਾ ਪ੍ਰਚਾਰ ਬਹੁਤ ਪਸਰ ਗਿਆ ਸੀ ਅਤੇ ਅਨੇਕ ਥਾਂਵਾਂ ਉਤੇ ਮਠ ਆਦਿ ਬਣ ਗਏ ਸਨ ਤੇ ਜੋ ਅਜ ਵੀ ਕਾਇਮ ਹਨ।

ਆਪ ਦੇ ਨਾਂ 'ਤੇ ਸੰਸਕ੍ਰਿਤ ਵਿਚ ਕਈ ਰਚਨਾਵਾਂ ਮਿਲਦੀਆਂ ਹਨ, ਜਿਨ੍ਹਾਂ ਵਿਚੋਂ ਦੋ ਵਿਸ਼ੇਸ਼ ਉੱਲੇਖਯੋਗ ਹਨ। ਇਕ ਹੈ 'ਸ੍ਰੀ ਵੈਸ਼ਣਵ ਮਤਾਬ੍ਜ ਭਾਸ੍ਕਰ' ਜਿਸ ਵਿਚ ਇਨ੍ਹਾਂ ਦੇ ਪ੍ਰਮੁਖ ਸਿੱਧਾਂਤ ਦਰਜ ਹਨ। ਦੂਜੀ ਪੁਸਤਕ 'ਸ੍ਰੀ ਰਾਮਾਰਚਨ ਪੱਧਤਿ' ਵਿਚ ਪੂਜਾ-ਪ੍ਰਣਾਲੀ ਬਾਰੇ ਵਿਵਰਣ ਦਿੱਤਾ ਹੈ। ਹਿੰਦੀ ਵਿਚ ਸੰਦਿਗਧ ਰੂਪ ਵਿਚ ਇਨ੍ਹਾਂ ਦੇ ਨਾਂ ਨਾਲ ਹਨੂਮਾਨ ਸੰਬੰਧੀ ਇਕ ਰਚਨਾ ਉਪਲਬਧ ਹੈ। ਇਸ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਬਸੰਤ ਰਾਗ ਅਧੀਨ ਇਨ੍ਹਾਂ ਦਾ ਇਕ ਸ਼ਬਦ ਦਰਜ ਹੈ, ਜਿਸ ਦੀ ਪ੍ਰਮਾਣਿਕਤਾ ਬਾਰੇ ਕਿੰਤੂ ਨਹੀਂ ਹੈ। ਇਸ ਸ਼ਬਦ ਵਿਚ ਆਪ ਨੇ ਪਰੰਪਰਾਗਤ ਮੂਰਤੀ ਪੂਜਨ-ਵਿਧੀ ਨੂੰ ਤਿਆਗ ਕੇ, ਗੁਰੂ ਦੇ ਦਸੇ ਅਨੁਸਾਰ, ਹਿਰਦੇ ਦੇ ਅੰਦਰ ਵਸਦੇ ਬ੍ਰਹਮ ਦੀ ਪੂਜਾ ਕਰਨ ਉਤੇ ਬਲ ਦਿੱਤਾ ਹੈ। ਪਰਮਾਤਮਾ ਦੀ ਹੋਂਦ ਸਰਬਤ੍ਰ ਹੈ, ਕਿਸੇ ਵਿਸ਼ੇਸ਼ ਧਰਮ-ਧਾਮ ਉਤੇ ਜਾਣ ਦੀ ਲੋੜ ਨਹੀਂ। ਸਤਿਗੁਰੂ ਤੋਂ ਸਹੀ ਮਾਰਗ-ਦਰਸ਼ਨ ਹੁੰਦਾ ਹੈ—*ਸਤਿਗੁਰ ਮੈ ਬਲਿਹਾਰੀ ਤੋਰ। ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ। ਰਾਮਾਨੰਦ ਸੁਆਮੀ ਰਮਤ ਬ੍ਰਹਮ। ਗੁਰ ਕਾ ਸਬਦੁ ਕਾਟੈ ਕੋਟਿ ਕ੍ਰਮ।* (ਗੁ. ਗ੍ਰੰ.1195)। ਇਸ ਸ਼ਬਦ ਵਿਚ ਚਾਰ ਚਾਰ ਤੁਕਾਂ ਦੇ ਤਿੰਨ ਪਦੇ ਹਨ ਅਤੇ ਸ਼ੁਰੂ ਵਿਚ ਦੋ ਤੁਕਾਂ ਦਾ 'ਰਹਾਉ' ਹੈ। ਇਸ ਦੀ ਭਾਸ਼ਾ ਸਧੁੱਕੜੀ ਹੈ।

**ਰਾਮਾ, ਬਾਬਾ :** ਲਾਹੌਰ ਦੇ ਨੇੜੇ ਚਾਹਲ ਪਿੰਡ ਵਿਚ ਰਹਿਣ ਵਾਲਾ ਇਕ ਖਤ੍ਰੀ ਜਿਸ ਦਾ ਵਿਆਹ ਮਾਈ ਭਿਰਾਈ ਨਾਲ ਹੋਇਆ ਸੀ ਅਤੇ ਜਿਸ ਦੀ ਕੁੱਖੋਂ ਇਕ ਪੁੱਤਰ ਭਾਈ ਕ੍ਰਿਸ਼ਨਾ ਅਤੇ ਇਕ ਪੁੱਤਰੀ ਬੀਬੀ ਤ੍ਰਿਪਤਾ ਪੈਦਾ ਹੋਈ। ਬਾਬੇ ਰਾਮੇ ਨੇ ਬੀਬੀ ਤ੍ਰਿਪਤਾ ਦਾ ਵਿਆਹ ਤਲਵੰਡੀ ਰਾਇ ਭੋਏ ਭੱਟੀ ਦੇ ਵਸਨੀਕ ਮਹਿਤਾ ਕਾਲੂ ਨਾਲ ਕੀਤਾ। ਇਸ ਦੰਪਤੀ ਤੋਂ ਬੇਬੇ ਨਾਨਕੀ ਅਤੇ ਗੁਰੂ ਨਾਨਕ ਦੇਵ ਦਾ ਜਨਮ ਹੋਇਆ। ਇਸ ਤਰ੍ਹਾਂ ਬਾਬਾ ਰਾਮਾ ਸਿੱਖ ਪੰਥ ਦੇ ਸੰਚਾਲਕ ਗੁਰੂ ਜੀ ਦੇ ਨਾਨਾ ਜੀ ਸਨ।

**ਰਾਮਾਵਤਾਰ** (ਕਾਵਿ) : 'ਦਸਮ ਗ੍ਰੰਥ' ਵਿਚ ਸੰਕਲਿਤ 'ਚੌਬੀਸਾਵਤਾਰ' ਨਾਮਕ ਰਚਨਾ ਦਾ ਇਕ ਵੱਡਾਕਾਰੀ ਕਥਾ-ਪ੍ਰਸੰਗ, ਜਿਸ ਦਾ ਕ੍ਰਮਾਂਕ 20 ਹੈ। ਵੇਖੋ 'ਚੌਬੀਸਾਵਤਾਰ'।

**ਰਾਮੇਆਣਾ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦਾ ਇਕ ਪਿੰਡ ਜੋ ਜੈਤੋ ਨਗਰ ਤੋਂ 10 ਕਿ.ਮੀ. ਪੱਛਮ ਵਲ ਹੈ। ਗੁਰੂ ਜੀ ਨੇ ਖਿਦਰਾਣੇ ਨੂੰ ਜਾਂਦਿਆਂ ਇਥੇ ਇਕ ਕਿਸਾਨ ਨੂੰ ਡੇਲੇ ਤੋੜਦਿਆਂ ਵੇਖਿਆ। ਗੁਰੂ ਜੀ ਨੇ ਉਸ ਨੂੰ ਡੇਲੇ ਸੁਟ ਦੇਣ ਲਈ ਕਿਹਾ। ਉਸ ਨੇ ਡੇਲੇ ਸੁਟਣ ਦੀ ਆਗਿਆ ਮੰਨ ਲਈ, ਪਰ ਆਪਣੀ ਵਰਤੋਂ ਲਈ ਕੁਝ ਬਚਾ ਲਏ। ਗੁਰੂ ਜੀ ਨੇ ਚਾਹਿਆ ਸੀ ਕਿ ਇਸ ਇਲਾਕੇ ਦੀ ਭੁਖ ਅਤੇ ਕਾਲ ਨੂੰ ਕਢ ਦਿੱਤਾ ਜਾਏ, ਪਰ ਡੇਲੇ ਬਚਾ ਲੈਣ ਕਰਕੇ ਕੁਝ ਨ ਕੁਝ ਦੁਰਭਿਖ ਰਹਿ ਹੀ ਗਈ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਜੋ ਸਮਾਰਕ ਬਣਾਇਆ ਗਿਆ ਉਹ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਦਸ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਗੁਰਦੁਆਰੇ ਦੇ ਪਰਿਸਰ ਵਿਚ ਇਕ ਸਰੋਵਰ ਵੀ ਬਣਾਇਆ ਗਿਆ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਰਾੜਾ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਦੋਰਾਹਾ ਨਗਰ ਤੋਂ 16 ਕਿ.ਮੀ. ਪੱਛਮ ਵਲ ਸਥਿਤ ਇਕ ਪਿੰਡ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਦਾ ਸਮਾਰਕ ਹੈ। ਕਹਿੰਦੇ ਹਨ ਜਦੋਂ ਸੰਨ 1631 ਈ. ਵਿਚ ਗੁਰੂ ਜੀ ਘੁੜਾਣੀ ਪਿੰਡ ਵਿਚ ਠਹਿਰੇ ਹੋਏ ਸਨ ਤਾਂ ਕਈ ਵਾਰ ਸ਼ਿਕਾਰ ਖੇਡਦਿਆਂ ਇਥੇ ਇਕ ਬੋਹੜ ਦੇ ਬ੍ਰਿਛ ਹੇਠਾਂ ਬਿਸਰਾਮ ਕਰਨ ਲਈ ਆ ਜਾਂਦੇ ਸਨ। ਇਸ ਥਾਂ 'ਤੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਮੰਜੀ ਸਾਹਿਬ ਬਣਿਆ ਹੋਇਆ ਸੀ, ਪਰ ਪਟਿਆਲਾ-ਪਤਿ ਮਹਾਰਾਜਾ ਭੂਪਿੰਦਰ ਸਿੰਘ ਦੀ ਵਿਧਵਾ ਮਹਾਰਾਣੀ ਜਸਵੰਤ ਕੌਰ ਨੇ ਸੰਨ 1941 ਈ. ਵਿਚ ਇਥੇ 'ਗੁਰਦੁਆਰਾ ਪਾਤਿਸ਼ਾਹੀ ਛੇਵੀਂ' ਬਣਵਾਇਆ ਅਤੇ ਗੁਜ਼ਾਰੇ ਲਈ ਜ਼ਮੀਨ ਵੀ ਨਾਲ ਲਗਵਾਈ। ਇਸ ਦੀ ਸਾਂਭ-ਸੰਭਾਲ ਭਾਵੇਂ ਸਥਾਨਕ ਸੰਗਤ ਕਰਦੀ ਹੈ, ਪਰ ਮਹਾਰਾਣੀ ਅਤੇ ਉਸ ਦਾ ਪੇਕਾ ਪਰਿਵਾਰ ਮਾਇਕ ਸਹਾਇਤਾ ਕਰਦਾ ਰਹਿੰਦਾ ਹੈ। ਇਥੇ ਹੋਲੇ-ਮਹੱਲੇ ਉਤੇ ਸਾਲਾਨਾ ਮੇਲਾ ਲਗਦਾ ਹੈ। ਇਥੇ ਸੰਤ ਈਸ਼ਰ ਸਿੰਘ ਦਾ ਵੀ ਡੇਰਾ ਹੈ ਜਿਸ ਨੇ ਸਿੱਖ ਧਰਮ ਦੇ ਪ੍ਰਚਾਰ ਵਿਚ ਬਹੁਤ ਰੁਚੀ ਲਈ ਅਤੇ ਕੀਰਤਨ ਦੀਆਂ ਚੌਕੀਆਂ ਨਾਲ ਸੰਗਤ ਨੂੰ ਗੁਰੂ-ਘਰ ਨਾਲ ਜੋੜਿਆ।

**ਰਿਆਸਤੀ ਅਕਾਲੀ ਦਲ :** ਵੇਖੋ 'ਮਾਲਵਾ ਰਿਆਸਤੀ ਅਕਾਲੀ ਦਲ'।

**ਰਿਆਸਤੀ ਪ੍ਰਜਾ-ਮੰਡਲ :** ਵੇਖੋ 'ਮਾਲਵਾ ਰਿਆਸਤੀ ਅਕਾਲੀ ਦਲ'।

**ਰਿਜਨਲ ਫਾਰਮੂਲਾ :** ਵੇਖੋ 'ਪੰਜਾਬੀ ਸੂਬਾ ਮੋਰਚਾ'।

**ਰਿਪੁਦਮਨ ਸਿੰਘ, ਮਹਾਰਾਜਾ** (1883-1942 ਈ.) : ਨਾਭਾ ਰਿਆਸਤ ਦਾ ਇਕ ਮਹਾਰਾਜਾ ਜੋ ਸਿੱਖੀ ਮਰਯਾਦਾ ਦਾ ਕਾਇਲ ਸੀ। ਇਸ ਦਾ ਜਨਮ ਨਾਭਾ-ਪਤਿ ਮਹਾਰਾਜਾ ਹੀਰਾ ਸਿੰਘ ਦੇ ਘਰ ਮਹਾਰਾਣੀ ਜਸਮੇਰ ਕੌਰ ਦੀ ਕੁੱਖੋਂ 4 ਮਾਰਚ 1883 ਈ. ਵਿਚ ਨਾਭੇ ਦੇ ਹੀਰਾ ਮਹਲ ਵਿਚ ਹੋਇਆ। ਇਸ ਦੀ ਸਿਖਿਆ ਪ੍ਰਾਪਤੀ ਦੀ ਵਿਵਸਥਾ ਮਹਲ ਵਿਚ ਹੀ ਲਾਲਾ ਬਿਸ਼ਨ ਦਾਸ ਅਤੇ ਭਾਈ ਕਾਨ੍ਹ ਸਿੰਘ ਤੋਂ ਕਰਵਾਈ ਗਈ। ਇਸ ਤੋਂ ਇਲਾਵਾ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਦਾ ਸੰਪਰਕ ਵੀ ਪ੍ਰਾਪਤ ਹੋਇਆ। ਇਸ ਦਾ ਪਹਿਲਾ ਵਿਆਹ ਸੰਨ 1901 ਈ. ਨੂੰ ਸ. ਗੁਰਦਿਆਲ ਸਿੰਘ ਮਾਨ ਦੀ ਪੁੱਤਰੀ ਬੀਬੀ ਜਗਦੀਸ਼ ਕੌਰ ਨਾਲ ਹੋਇਆ ਜਿਸ ਤੋਂ 8 ਅਕਤੂਬਰ 1907 ਈ. ਨੂੰ ਅੰਮ੍ਰਿਤ ਕੌਰ ਨੇ ਜਨਮ ਲਿਆ। ਇਸ ਰਾਜਕੁਮਾਰੀ ਦਾ

ਵਿਆਹ ਸੰਨ 1925 ਈ. ਵਿਚ ਕਲਸੀਆ ਰਿਆਸਤ ਦੇ ਰਾਜਾ ਰਵੀਸ਼ੂਰ ਸਿੰਘ ਨਾਲ ਹੋਇਆ। ਦੂਜੀ ਸ਼ਾਦੀ ਸੰਨ 1918 ਈ. ਵਿਚ ਮੇਜਰ ਪ੍ਰੇਮ ਸਿੰਘ ਗਰੇਵਾਲ ਰਾਇਪੁਰੀਆ ਦੀ ਪੁੱਤਰੀ ਬੀਬੀ ਸਰੋਜਨੀ ਦੇਵੀ ਨਾਲ ਹੋਈ ਜਿਸ ਤੋਂ 22 ਸਤੰਬਰ 1919 ਈ. ਨੂੰ ਟਿੱਕਾ ਪ੍ਰਤਾਪ ਸਿੰਘ ਦਾ ਜਨਮ ਹੋਇਆ।

ਸੰਨ 1906 ਈ. ਵਿਚ ਇਸ ਨੂੰ ਦੋ ਸਾਲਾਂ ਲਈ ਗਵਰਨਰ ਜਨਰਲ ਦੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਨਿਯੁਕਤ ਕੀਤਾ ਗਿਆ। ਇਸ ਦੌਰਾਨ ਇਸ ਨੇ 'ਆਨੰਦ ਮੈਰੇਜ ਬਿਲ' ਪਾਸ ਕਰਾਉਣ ਲਈ ਤਿਆਰ ਕਰਵਾਇਆ। ਕੌਂਸਲ ਵਿਚ ਸਰਕਾਰੀ ਮੈਂਬਰਾਂ ਦੀ ਥਾਂ ਇਸ ਨੇ ਸਦਾ ਰਾਸ਼ਟਰੀ ਮੈਂਬਰਾਂ—ਜੀ.ਕੇ.ਗੋਖਲੇ, ਆਰ.ਬੀ.ਘੋਸ਼ ਅਤੇ ਪੰਡਿਤ ਮਦਨ ਮੋਹਨ ਮਾਲਵੀਆ—ਦਾ ਸਾਥ ਦਿੱਤਾ। ਇਹ ਗੱਲ ਉਸ ਵਕਤ ਦੀ ਬ੍ਰਿਟਿਸ਼ ਸਰਕਾਰ ਨੂੰ ਸੁਖਾਵੀਂ ਨ ਲਗੀ। 25 ਦਸੰਬਰ 1911 ਈ. ਨੂੰ ਮਹਾਰਾਜਾ ਹੀਰਾ ਸਿੰਘ ਦੇ ਦੇਹਾਂਤ ਦਾ ਸਮਾਚਾਰ ਇਸ ਨੂੰ ਫਰਾਂਸ ਵਿਚ ਮਿਲਿਆ। ਦੇਸ਼ ਪਰਤਣ 'ਤੇ 24 ਜਨਰਵੀ 1912 ਈ. ਨੂੰ ਇਹ ਰਾਜ-ਸਿੰਘਾਸਨ ਉਤੇ ਬੈਠਾ, ਪਰ ਤਾਜਪੋਸ਼ੀ ਦੀ ਰਸਮ ਅੰਗ੍ਰੇਜ਼ ਅਧਿਕਾਰੀ ਤੋਂ ਨ ਕਰਵਾ ਕੇ ਸਿੱਖ ਮਰਯਾਦਾ ਅਨੁਸਾਰ ਕਰਵਾਈ। ਇਸ ਨਾਲ ਅੰਗ੍ਰੇਜ਼ ਸਰਕਾਰ ਦਾ ਇਸ ਪ੍ਰਤਿ ਬਾਗ਼ੀ ਰੁਚੀ ਵਾਲਾ ਹੋਣ ਦਾ ਸੰਦੇਹ ਪੱਕਾ ਹੋ ਗਿਆ। ਇਸ ਦੇ ਵਿਰੁੱਧ ਗਦਰੀ ਦੇਸ਼-ਭਗਤਾਂ ਨਾਲ ਹਮਦਰਦੀ ਰਖਣ ਦੀਆਂ ਰਿਪੋਰਟਾਂ ਵੀ ਸਰਕਾਰ ਪਾਸ ਪਹੁੰਚਦੀਆਂ ਰਹੀਆਂ। ਸਿੱਖ ਗੁਰਦੁਆਰਾ ਲਹਿਰ ਵੇਲੇ ਇਸ ਦੀ ਹਮਦਰਦੀ ਅਕਾਲੀਆਂ ਨਾਲ ਸੀ। ਨਨਕਾਣਾ ਸਾਹਿਬ ਦੇ ਸਾਕੇ ਦੇ ਰੋਸ ਵਜੋਂ ਇਸ ਨੇ ਕਾਲੀ ਪੱਗ ਬੰਨ੍ਹੀ ਅਤੇ ਸਰਕਾਰੀ ਪੱਧਰ 'ਤੇ ਮਾਤਮ ਮੰਨਾਇਆ।

ਅੰਗ੍ਰੇਜ਼ ਸਰਕਾਰ ਇਸ ਵਿਰੁਧ ਕੋਈ ਕਦਮ ਆਪ ਨਹੀਂ ਉਠਾਉਣਾ ਚਾਹੁੰਦੀ ਸੀ, ਪਰ ਜਲਦੀ ਹੀ ਪਟਿਆਲਾ ਅਤੇ ਨਾਭਾ ਰਿਆਸਤਾਂ ਦੇ ਆਪਸੀ ਝਗੜੇ ਨੂੰ ਮੁੱਦਾ ਬਣਾ ਕੇ ਸੰਨ 1922 ਈ. ਵਿਚ ਹਾਈਕੋਰਟ ਦੇ ਇਕ ਜੱਜ ਤੋਂ ਪੜਤਾਲ ਕਰਵਾਈ। ਜੱਜ ਦੀ ਰਿਪੋਰਟ ਵਿਚ ਇਸ ਨੂੰ ਦੋਸ਼ੀ ਠਹਿਰਾਇਆ। ਜੁਲਾਈ 1923 ਈ. ਵਿਚ ਇਸ ਉਤੇ ਭਾਰ ਪਾ ਕੇ ਗੱਦੀ ਛਡਣ ਅਤੇ ਗੁਜ਼ਾਰਾ ਲੈਣ ਦੀ ਲਿਖਿਤ ਕਰਵਾ ਲਈ ਗਈ। ਇਸ ਨੂੰ ਤਿੰਨ ਲੱਖ ਰੁਪਏ ਸਾਲਾਨਾ ਦੀ ਪੈਨਸ਼ਨ ਦੇ ਕੇ ਦੇਹਰਾਦੂਨ ਭੇਜ ਦਿੱਤਾ ਗਿਆ ਅਤੇ ਰਿਆਸਤ ਦੇ ਪ੍ਰਬੰਧ ਲਈ ਅੰਗ੍ਰੇਜ਼ ਐਡਮਨਿਸਟ੍ਰੇਟਰ ਨਿਯੁਕਤ ਕਰ ਦਿੱਤਾ ਗਿਆ। ਇਸ ਨੂੰ ਗੱਦੀ ਤੋਂ ਉਤਾਰਨ ਕਰਕੇ ਸਿੱਖ ਜਗਤ ਵਿਚ ਬਹੁਤ ਰੋਸ ਮੰਨਾਇਆ ਗਿਆ। ਜੈਤੋ ਦਾ ਮੋਰਚਾ ਇਸ ਰੋਸ ਤੋਂ ਪੈਦਾ ਹੋਈ ਇਕ ਘਟਨਾ ਹੈ।

ਪੰਜ ਸਾਲ ਇਹ ਦੇਹਰਾਦੂਨ ਰਿਹਾ। ਇਸ ਦੌਰਾਨ ਇਸ ਨੇ ਹਜ਼ੂਰ ਸਾਹਿਬ ਜਾ ਕੇ ਅੰਮ੍ਰਿਤ ਪਾਨ ਕੀਤਾ ਅਤੇ ਰਿਪੁਦਮਨ ਸਿੰਘ ਦੀ ਥਾਂ ਗੁਰਚਰਨ ਸਿੰਘ ਨਾਂ ਰਖਾਇਆ। ਇਸ ਤੋਂ ਬਾਦ ਦਸਵੰਧ ਦੀ ਰਕਮ ਵੀ ਹਜ਼ੂਰ ਸਾਹਿਬ ਭੇਜਦਾ ਰਿਹਾ। ਨੈਸ਼ਨਲ ਆਗੂਆਂ ਨਾਲ ਸੰਪਰਕ ਰਖਣ ਕਰਕੇ ਇਸ ਨੂੰ ਦੇਹਰਾਦੂਨ ਤੋਂ ਮਦਰਾਸ ਵਿਚ ਕੋਡਾਈ ਕਨਾਲ ਭੇਜ ਦਿੱਤਾ ਗਿਆ ਅਤੇ ਪੈਨਸ਼ਨ ਵੀ ਰਕਮ ਤਿੰਨ ਲੱਖ ਸਾਲਾਨਾ ਤੋਂ ਘਟਾ ਕੇ ਇਕ ਲੱਖ ਵੀਹ ਹਜ਼ਾਰ ਕਰ ਦਿੱਤੀ ਗਈ। ਉਥੇ ਹੀ 13 ਦਸੰਬਰ 1942 ਈ. ਨੂੰ ਇਸ ਦਾ ਦੇਹਾਂਤ ਹੋਇਆ। ਰਾਜ ਖੁਹਾ ਲਿਆ, ਤਕਲੀਫ਼ਾਂ ਸਹਿ ਲਈਆਂ, ਜਲਾਵਤਨੀ ਪ੍ਰਵਾਨ ਕਰ ਲਈ, ਪਰ ਇਸ ਨੇ ਆਪਣੀ ਅਣਖ ਅਤੇ ਗੌਰਵ ਨੂੰ ਕਦੇ ਆਂਚ ਨ ਆਉਣ ਦਿੱਤੀ। ਇਹ ਚਾਹੁੰਦਾ ਸੀ ਕਿ ਇਸ ਦਾ ਬੇਟਾ ਟਿੱਕਾ ਪ੍ਰਤਾਪ ਸਿੰਘ ਸਿੱਖ ਮਰਯਾਦਾ ਨੂੰ ਗ੍ਰਹਿਣ ਕਰੇ ਅਤੇ ਸਿੱਖੀ ਵਾਲੇ ਵਾਤਾਵਰਣ ਵਿਚ ਪਲੇ। ਪਰ ਇਸ ਨੂੰ ਕੋਡਾਈ ਕਨਾਲ ਭੇਜਣ ਵੇਲੇ ਟਿੱਕੇ ਨੂੰ ਦੇਹਰਾਦੂਨ ਹੀ ਰਖਿਆ ਗਿਆ ਅਤੇ ਬਾਦ ਵਿਚ ਉਚ ਵਿਦਿਆ ਪ੍ਰਾਪਤ ਕਰਨ ਦੇ ਪਜ ਉਸ ਨੂੰ ਮਾਤਾ ਸਮੇਤ ਇੰਗਲੈਂਡ ਭੇਜ ਦਿੱਤਾ ਗਿਆ ਜਿਥੇ ਜਾ ਕੇ ਉਹ ਸਿੱਖੀ ਤੋਂ ਦੂਰ ਹੋ ਗਿਆ।

**ਰੀਠਾ ਸਾਹਿਬ, ਗੁਰਦੁਆਰਾ** : ਉਤਰਾਂਚਲ ਪ੍ਰਦੇਸ਼ ਵਿਚ ਨਾਨਕ ਮਤਾ ਗੁਰੂ-ਧਾਮ ਤੋਂ ਉੱਤਰ-ਪੱਛਮ ਦਿਸ਼ਾ ਵਿਚ 40 ਕਿ.ਮੀ. ਦੀ ਦੂਰੀ ਉਤੇ ਸਥਿਤ ਇਕ ਗੁਰਦੁਆਰਾ ਜਿਥੇ ਗੁਰੂ ਨਾਨਕ ਦੇਵ ਜੀ ਨਾਨਕ ਮਤੇ ਤੋਂ ਪਧਾਰੇ ਸਨ। ਗੁਰੂ ਜੀ ਦੀ ਉਥੇ ਸਿੱਧਾਂ ਨਾਲ ਗੋਸਟਿ ਹੋਈ। ਸਿੱਧਾਂ ਨੇ ਆਪਣੀਆਂ ਸ਼ਕਤੀਆਂ ਦਾ ਪ੍ਰਦਰਸ਼ਨ ਕੀਤਾ, ਪਰ ਗੁਰੂ ਜੀ ਉਤੇ ਉਨ੍ਹਾਂ ਦਾ ਕੁਝ ਵੀ ਅਸਰ ਨ ਹੋਇਆ। ਸਾਖੀ ਸਾਹਿਤ ਅਨੁਸਾਰ ਮਰਦਾਨੇ ਨੂੰ ਜਦੋਂ ਭੁਖ ਨੇ ਬਹੁਤ ਸਤਾਇਆ ਤਾਂ ਗੁਰੂ ਜੀ ਨੂੰ ਖਾਣ ਦੀ ਵਿਵਸਥਾ ਕਰਨ ਲਈ ਬੇਨਤੀ ਕੀਤੀ। ਗੁਰੂ ਜੀ ਨੇ ਰੀਠੇ ਦੇ ਇਕ ਨੇੜਲੇ ਬ੍ਰਿਛ ਉਤੋਂ ਫਲ ਉਤਾਰ ਕੇ

ਖਾਣ ਦਾ ਆਦੇਸ਼ ਦਿੱਤਾ। ਗੁਰੂ ਜੀ ਦੇ ਪ੍ਰਤਾਪ ਨਾਲ ਕੌੜੇ ਗੀਠੇ ਮਿਠੇ ਹੋ ਗਏ ਅਤੇ ਮਰਦਾਨੇ ਨੇ ਮਨ ਭਰ ਕੇ ਖਾਏ। ਕੁਝ ਗੀਠੇ ਮਰਦਾਨੇ ਨੇ ਨਾਲ ਬੰਨ੍ਹ ਲਏ। ਗੁਰੂ ਜੀ ਨੇ ਅਗੇ ਚਲ ਕੇ ਮਰਦਾਨੇ ਨੂੰ ਉਹ ਗੀਠੇ ਵੀ ਸੁਟ ਦੇਣ ਲਈ ਕਿਹਾ। ਮਰਦਾਨੇ ਨੇ ਹੁਕਮ ਮੰਨਿਆ। ਮਰਦਾਨੇ ਦੇ ਸੁੱਟੇ ਗੀਠਿਆਂ ਤੋਂ ਹੋਰ ਬ੍ਰਿਛ ਪੈਦਾ ਹੋ ਗਏ। ਗੀਠਿਆਂ ਦੀ ਇਸ ਝੰਗੀ ਨੂੰ 'ਨਾਨਕਵਾੜੀ' ਕਿਹਾ ਜਾਂਦਾ ਹੈ ਜਿਸ ਵਿਚ ਲਗਭਗ 30 ਬ੍ਰਿਛ ਮਿਠੇ ਗੀਠਿਆਂ ਦੇ ਹਨ।

ਗੀਠਾ ਮਿੱਠਾ ਕਰਨ ਦੀ ਮੂਲ ਘਟਨਾ ਵਾਲੀ ਥਾਂ 'ਤੇ ਹੁਣ 'ਗੁਰਦੁਆਰਾ ਗੀਠਾ ਸਾਹਿਬ' ਬਣਿਆ ਹੋਇਆ ਹੈ। ਇਸ ਦੀ ਨਿਸ਼ਾਨਦੇਹੀ ਹਲਦਵਾਨੀ ਦੇ ਪਿੰਡਾਂ ਵਿਚ ਕਪੜੇ ਦੀ ਡੱਗੀ ਵੇਚਣ ਵਾਲੇ ਲਾਲਾ ਵਿਸਾਖੀ ਰਾਮ ਨੇ ਕੀਤੀ ਅਤੇ ਫਿਰ ਕਰਨਲ ਲਾਲ ਸਿੰਘ ਨਾਲ ਮਿਲ ਕੇ ਉਥੇ ਗੁਰਦੁਆਰਾ ਉਸਾਰਨ ਦਾ ਉਦਮ ਕੀਤਾ। ਸੰਨ 1980 ਈ. ਵਿਚ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਦੀ ਉਸਾਰੀ ਦਾ ਕੰਮ ਦਿੱਲੀ ਦੇ ਕਾਰ-ਸੇਵਾ ਵਾਲੇ ਬਾਬਾ ਹਰਬੰਸ ਸਿੰਘ ਅਤੇ ਫ਼ੌਜਾ ਸਿੰਘ ਨੂੰ ਸੌਂਪਿਆ ਗਿਆ। ਹੁਣ ਸੁੰਦਰ ਇਮਾਰਤ ਬਣ ਚੁਕੀ ਹੈ। ਯਾਤ੍ਰੀਆਂ ਦੇ ਠਹਿਰਨ ਲਈ ਵੀ 70 ਕਮਰੇ ਬਣ ਗਏ ਹਨ। ਇਸ ਗੁਰਦੁਆਰੇ ਦਾ ਵਾਤਾਵਰਣ ਬਹੁਤ ਦਿਲਕਸ਼ ਹੈ।

**ਰੁਕਨੁੱਦੀਨ, ਕਾਜ਼ੀ** : ਜਨਮਸਾਖੀ ਸਾਹਿਤ ਅਤੇ ਮੱਕੇ ਮਦੀਨੇ ਦੀ ਗੋਸਟਿ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਮੱਕੇ ਦੀ ਫੇਰੀ ਸਮੇਂ ਇਹ ਕਾਜ਼ੀ ਮੱਕੇ ਵਿਚ ਸੀ। ਇਸ ਨੇ ਭਵਿਸ਼ਬਾਣੀ ਕੀਤੀ ਸੀ ਕਿ ਨਾਨਕ ਦਰਵੇਸ਼ ਜਦੋਂ ਮੱਕੇ ਵਿਚ ਆਏਗਾ ਦਾ ਖ਼ੂਹਾਂ ਦਾ ਪਾਣੀ ਚੜ੍ਹ ਜਾਏਗਾ। ਜਦੋਂ ਗੁਰੂ ਜੀ ਉਦਾਸੀ ਦੌਰਾਨ ਉਥੇ ਪਹੁੰਚੇ ਤਾਂ ਥਕੇ ਹੋਏ ਹੋਣ ਕਾਰਣ ਕਾਅਬੇ ਵਲ ਟੰਗਾਂ ਕਰਕੇ ਸੌਂ ਗਏ। ਸ਼ਾਮ ਦੀ ਨਮਾਜ਼ ਗੁਜ਼ਾਰਨ ਲਈ ਕਾਜ਼ੀ ਆਇਆ ਅਤੇ ਉਸ ਨੇ ਗੁਰੂ ਜੀ ਨੂੰ ਕਾਅਬੇ ਵਲ ਪੈਰ ਕਰਨ ਤੋਂ ਵਰਜਿਆ ਕਿ ਉਧਰ ਨੂੰ ਰੱਬ ਦਾ ਘਰ ਹੈ। ਗੁਰੂ ਜੀ ਨਾਲ ਗੋਸਟਿ ਹੋਣ 'ਤੇ ਕਾਜ਼ੀ ਨੂੰ ਯਕੀਨ ਹੋ ਗਿਆ ਕਿ ਰੱਬ ਦਾ ਘਰ ਕੇਵਲ ਕਾਅਬੇ ਵਲ ਨਹੀਂ, ਹਰ ਪਾਸੇ, ਹਰ ਥਾਂ 'ਤੇ ਹੈ। ਕਾਜ਼ੀ ਨੇ ਗੁਰੂ ਜੀ ਦੀ ਅਧਿਆਤਮਿਕ ਮਹਾਨਤਾ ਅਗੇ ਸਿਰ ਝੁਕਾਇਆ। ਭਾਈ ਗੁਰਦਾਸ ਨੇ ਇਸ ਕਾਜ਼ੀ ਦਾ ਨਾਂ 'ਜੀਵਣ' ਲਿਖਿਆ ਹੈ— *ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ। ... ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ।* (1/32)।

**ਰੁਤੀ ਮਹਲਾ ੫** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੇ ਰਚੇ ਪੰਜ ਛੰਤਾਂ ਤੋਂ ਬਾਦ 'ਰੁਤ' ਨਾਂ ਦੀ ਇਸ ਰਚਨਾ ਦੀ ਗਿਣਤੀ ਛੇਵੇਂ ਛੰਤ ਦੇ ਰੂਪ ਵਿਚ ਹੋਈ ਹੈ। ਇਸ ਵਿਚ ਛੇ ਛੇ ਤੁਕਾਂ ਦੇ ਅੱਠ ਛੰਤ ਅਥਵਾ ਪਦੇ ਹਨ ਜਿਨ੍ਹਾਂ ਵਿਚੋਂ ਹਰ ਇਕ ਨੂੰ 'ਛੰਤ' ਉਪ-ਸਿਰਲੇਖ ਦਿੱਤਾ ਹੋਇਆ ਹੈ। ਪੰਜਾਬੀ ਸਾਧ-ਭਾਸ਼ਾ ਵਿਚ ਲਿਖੇ ਹਰ ਇਕ ਛੰਤ ਤੋਂ ਪਹਿਲਾਂ ਦੋ ਦੋ ਦੋ-ਤੁਕੇ ਸ਼ਲੋਕ ਹਨ। ਇਸ ਤਰ੍ਹਾਂ ਸ਼ਲੋਕਾਂ ਦੀ ਕੁਲ ਗਿਣਤੀ 16 ਹੈ। ਸ਼ਲੋਕਾਂ ਵਿਚ ਕਿਸੇ ਇਕ ਭਾਵ ਦਾ ਸੰਕੇਤ ਹੈ ਅਤੇ ਛੰਤਾਂ ਵਿਚ ਉਸ ਦੀ ਵਿਆਖਿਆ ਹੋਈ ਹੈ। ਫਲਸਰੂਪ ਸ਼ਲੋਕ-ਛੰਤ ਇਕੋ ਭਾਵ-ਸੰਗਲੀ ਦੀਆਂ ਵਖ ਵਖ ਕੜੀਆਂ ਹਨ। ਪਹਿਲਾ ਛੰਤ ਮੰਗਲਾਚਰਣ ਵਜੋਂ ਹੈ ਅਤੇ ਅੰਤਲਾ ਸਮਾਪਨ ਵਜੋਂ, ਬਾਕੀਆਂ ਦਾ ਸੰਬੰਧ ਛੇ ਰੁਤਾਂ ਨਾਲ ਹੈ। ਰੁਤਾਂ ਦਾ ਕ੍ਰਮ ਇਸ ਪ੍ਰਕਾਰ ਹੈ ਬਸੰਤ, ਗ੍ਰੀਸ਼ਮ, ਬਰਖਾ, ਸਰਦ, ਸਿਸੀਅਰ ਅਤੇ ਹਿਮਕਰ। ਪਰਮਾਤਮਾ ਦੀ ਆਰਾਧਨਾ ਕਰਨ ਲਈ ਕੋਈ ਖ਼ਾਸ ਰੁਤ ਨਹੀਂ ਹੁੰਦੀ। ਹਰ ਸਮੇਂ, ਹਰ ਘੜੀ ਹਰਿ-ਨਾਮ ਵਿਚ ਲੀਨ ਰਹਿਣਾ ਹੀ ਉਚਿਤ ਹੈ।

ਭਾਰਤੀ ਕਾਵਿ-ਪਰੰਪਰਾ ਵਿਚ ਨਾਇਕਾ ਦੀ ਮਨੋਦਸ਼ਾ ਨੂੰ ਛੇ ਰੁਤਾਂ ਦੇ ਸੰਦਰਭ ਵਿਚ ਚਿਤਰਿਆ ਜਾਂਦਾ ਹੈ। ਇਸ ਨੂੰ ਖਟ-ਰਿਤੂ-ਵਰਣਨ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਨਾਇਕਾ ਦੀ ਮਾਨਸਿਕ ਯਾਤ੍ਰਾ ਵਿਯੋਗ ਤੋਂ ਸੰਯੋਗ ਵਲ ਹੁੰਦੀ ਹੈ। ਪ੍ਰਕ੍ਰਿਤੀ ਅਤੇ ਵਾਤਾਵਰਣ ਵਿਚ ਆਉਣ ਵਾਲਾ ਪਰਿਵਰਤਨ ਆਪਣੀ ਵਿਸ਼ੇਸ਼ ਭੂਮਿਕਾ ਨਿਭਾਉਂਦਾ ਹੈ। ਪੰਜਾਬੀ ਵਿਚ ਇਸ ਪ੍ਰਕਾਰ ਦੀਆਂ ਭਾਵਨਾਵਾਂ ਨੂੰ 'ਬਾਰਹਮਾਹਾ' ਕਾਵਿ-ਰੂਪ ਰਾਹੀਂ ਚਿਤਰਿਆ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਨੇ 'ਬਾਰਹਮਾਹ' ਅਤੇ 'ਰੁਤੀ' ਦੋਹਾਂ ਤਰ੍ਹਾਂ ਦੇ ਕਾਵਿ-ਰੂਪਾਂ ਦੀ ਰਚਨਾ ਕਰਕੇ ਲੋਕ-ਕਾਵਿ-ਰੂਪ ਅਤੇ ਸ਼ਾਸਤ੍ਰੀ ਕਾਵਿ-ਰੂਪ ਵਿਚ ਤਾਲਮੇਲ ਕਾਇਮ ਕੀਤਾ ਹੈ। ਇਸ ਰਚਨਾ ਵਿਚ ਪਹਿਲਾਂ ਜਿਗਿਆਸੂ ਰੂਪੀ ਇਸਤਰੀ ਦੇ ਮਨ ਵਿਚ ਪ੍ਰੀਤਮ ਲਈ ਪ੍ਰੇਮ ਦਾ ਅਹਿਸਾਸ ਜਗਾਇਆ ਗਿਆ ਹੈ, ਫਿਰ ਉਤਰੋਤਰ ਵਿਕਾਸ-ਅਵਸਥਾਵਾਂ ਤੋਂ

ਗੁਜ਼ਾਰਦੇ ਹੋਇਆਂ ਪਰਮਾਤਮਾ ਦੀ ਪ੍ਰਾਪਤੀ ਤੋਂ ਪੈਦਾ ਹੋਏ ਆਨੰਦ ਦਾ ਚਿਤ੍ਰਣ ਹੈ ਜੋ ਜਿਗਿਆਸੂ ਦੀ ਮਨ-ਇਛਿਤ ਪ੍ਰਾਪਤੀ ਹੈ—*ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ।... ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ।* (ਗੁ.ਗ੍ਰੰ.929)।

**ਰੁਦ੍ਰ ਅਵਤਾਰ** : 'ਦਸਮ ਗ੍ਰੰਥ' ਵਿਚ 'ਚੌਬੀਸਾਵਤਾਰ' ਤੋਂ ਬਾਦ 'ਉਪਾਵਤਾਰ' ਪ੍ਰਸੰਗ ਸੰਕਲਿਤ ਹੈ। ਉਪਾਵਤਾਰ ਦੀਆਂ ਦੋ ਪਰੰਪਰਾਵਾਂ ਹਨ, ਇਕ ਬ੍ਰਹਮਾ ਦੀ ਅਤੇ ਦੂਜੀ ਰੁਦ੍ਰ ਦੀ। ਬ੍ਰਹਮਾ ਵਾਂਗ ਰੁਦ੍ਰ ਨੇ ਵੀ ਅਵਤਾਰ ਧਾਰਣ ਕੀਤੇ। ਬਾਕੀ ਅਵਤਾਰ ਪ੍ਰਸੰਗਾਂ ਵਿਚ ਇਹ ਸੂਚਨਾ ਦਿੱਤੀ ਮਿਲ ਜਾਂਦੀ ਹੈ ਕਿ ਉਸ ਅਵਤਾਰ ਪਰੰਪਰਾ ਦੇ ਕਿਤਨੇ ਰੂਪ ਹਨ, ਜਿਵੇਂ ਵਿਸ਼ਣੂ ਦੇ ਚੌਬੀਸ ਅਵਤਾਰ ਲਿਖੇ ਗਏ ਹਨ ਅਤੇ ਬ੍ਰਹਮਾ ਦੇ ਸੱਤ। ਰੁਦ੍ਰ ਦੇ ਕੇਵਲ ਦੋ ਅਵਤਾਰ ਚਿਤਰਿਤ ਹਨ—ਦੱਤਾਤ੍ਰੇਯ ਅਤੇ ਪਾਰਸ ਨਾਥ। ਇਹ ਕਿਤੇ ਲਿਖਿਆ ਨਹੀਂ ਕਿ ਰੁਦ੍ਰ ਦੇ ਕਿਤਨੇ ਉਪ-ਅਵਤਾਰੀ ਰੂਪ ਹਨ। ਪਾਰਸ ਨਾਥ ਦੇ ਅੰਤ 'ਤੇ ਕੋਈ ਸਮਾਪਨ ਸੂਚਕ ਉਕਤੀ ਵੀ ਨਹੀਂ ਹੈ, ਜਿਸ ਤੋਂ ਇਹ ਪਤਾ ਲਗ ਸਕੇ ਕਿ ਇਹ ਅਵਤਾਰ ਕਥਾ ਸਮਾਪਤ ਹੋ ਗਈ ਹੈ। ਇਸ ਪ੍ਰਕਾਰ ਦਾ ਕੋਈ ਉਲੇਖ ਪਾਠ ਦੇ ਵਿਚ ਵੀ ਨਹੀਂ ਹੋਇਆ ਕਿ ਇਹ ਪ੍ਰਸੰਗ ਕਿਥੇ ਸਮਾਪਤ ਹੁੰਦਾ ਹੈ। ਫਲਸਰੂਪ ਇਸ ਅਵਤਾਰ ਪ੍ਰਸੰਗ ਦੇ ਅਪੂਰਣ ਹੋਣ ਦਾ ਸੰਦੇਹ ਬਣਿਆ ਰਹਿੰਦਾ ਹੈ।

ਰੁਦ੍ਰ ਦੇ ਅਵਤਾਰ ਧਾਰਣ ਕਰਨ ਦਾ ਕਾਰਣ ਬ੍ਰਹਮਾ ਦੇ ਕਾਰਣ ਨਾਲ ਮੇਲ ਖਾਂਦਾ ਹੈ। ਅਧਿਕ ਯੋਗ ਸਾਧਨਾ ਕਰਨ ਕਰਕੇ ਰੁਦ੍ਰ ਨੂੰ ਹੰਕਾਰ ਹੋ ਗਿਆ। ਉਹ ਆਪਣੇ ਆਪ ਨੂੰ ਸਰਬ ਸ੍ਰੇਸ਼ਠ ਮੰਨਣ ਲਗ ਗਿਆ। ਉਸ ਦੇ ਹੰਕਾਰ ਕਾਰਣ 'ਕਾਲ ਪੁਰਖ' ਨਾਰਾਜ਼ ਹੋ ਗਿਆ। ਉਸ ਨੇ ਦਸਿਆ ਕਿ ਜੋ ਲੋਕ ਹੰਕਾਰ ਕਰਦੇ ਹਨ, ਉਨ੍ਹਾਂ ਦੀ ਸਥਿਤੀ ਖ਼ੂਹ ਵਿਚ ਡਿਗਣ ਵਰਗੀ ਹੁੰਦੀ ਹੈ। ਇਸ ਲਈ ਰੁਦ੍ਰ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ। 'ਕਾਲ ਪੁਰਖ' ਨੇ ਅਗੇ ਦਸਿਆ ਕਿ ਬ੍ਰਹਮਾ ਨੇ ਗਰਬ ਕੀਤਾ ਤਾਂ ਉਸ ਨੂੰ ਸੱਤ ਅਵਤਾਰ ਧਾਰਣ ਕਰਨੇ ਪਏ ਤਦ ਜਾ ਕੇ ਗੱਲ ਬਣੀ (4)। ਰੁਦ੍ਰ ਨੇ 'ਕਾਲ ਪੁਰਖ' ਦੀ ਆਗਿਆ ਮੰਨ ਲਈ ਅਤੇ ਅਵਤਾਰ ਧਾਰਣ ਕੀਤੇ।

ਛੇ ਛੰਦਾਂ ਦੀ ਪ੍ਰਸਤਾਵਨਾ ਤੋਂ ਬਾਦ ਦੱਤਾਤ੍ਰੇਯ ਦਾ ਅਵਤਾਰ ਪ੍ਰਸੰਗ ਸ਼ੁਰੂ ਹੁੰਦਾ ਹੈ ਅਤੇ ਛੰਦਾਂਕ 498 ਉਤੇ ਖ਼ਤਮ ਹੁੰਦਾ ਹੈ। ਉਥੇ ਇਸ ਪ੍ਰਸੰਗ ਦੀ ਸਮਾਪਤੀ ਅਤੇ 'ਬਚਿਤ੍ਰ ਨਾਟਕ' ਨਾਲ ਇਸ ਦੇ ਸੰਬੰਧਿਤ ਹੋਣ ਦੀ ਸੂਚਕ ਪੁਸ਼ਪਿਕਾ ਮਿਲਦੀ ਹੈ। ਇਸ ਪ੍ਰਸੰਗ ਵਿਚ ਛੇਵੇਂ ਛੰਦ ਤੋਂ ਅਗੇ ਲਿਖਿਆ ਹੈ ਕਿ ਅਤ੍ਰਿ ਮੁਨੀ ਨੇ ਰੁਦ੍ਰ ਦੀ ਆਰਾਧਨਾ ਕੀਤੀ। ਰੁਦ੍ਰ ਨੇ ਪ੍ਰਸੰਨ ਹੋ ਕੇ ਵਰ ਮੰਗਣ ਲਈ ਕਿਹਾ। ਮੁਨੀ ਨੇ ਰੁਦ੍ਰ ਵਰਗੇ ਪੁੱਤਰ ਦੀ ਕਾਮਨਾ ਕੀਤੀ। ਰੁਦ੍ਰ ਨੇ ਵਰ ਪ੍ਰਦਾਨ ਕੀਤਾ। ਅਤ੍ਰਿ ਮੁਨੀ ਨੇ ਘਰ ਆ ਕੇ ਅਨੁਸੂਯਾ ਨਾਂ ਦੀ ਗੁਣਵੰਤੀ ਇਸਤਰੀ ਨਾਲ ਵਿਆਹ ਕੀਤਾ ਜਿਸ ਤੋਂ ਦੱਤਾਤ੍ਰੇਯ ਨਾਂ ਦਾ ਪੁੱਤਰ ਜੰਮਿਆ। ਇਹ ਅਵਧੂਤ ਦੱਤ ਵੇਦ-ਪਾਠੀ ਅਤੇ ਸ਼ਾਸਤ੍ਰਾਂ ਦਾ ਗਿਆਤਾ ਸੀ। ਇਹ ਸੰਨਿਆਸ ਅਤੇ ਯੋਗ ਦੇ ਮੋਢੀ ਅਤੇ ਅਜਿਤ ਰੁਦ੍ਰ ਦੇ ਅਵਤਾਰ ਵਜੋਂ ਪ੍ਰਸਿੱਧ ਹੋਇਆ। 'ਕਾਲ ਦੇਵ' ਦੀ ਆਗਿਆ ਨਾਲ ਇਹ ਗੁਰੂ ਦੀ ਭਾਲ ਵਿਚ ਨਿਕਲਿਆ ਅਤੇ ਇਕ ਕਰੋੜ ਵਰ੍ਹੇ ਘੋਰ ਤਪਸਿਆ ਕਰਨ ਦੇ ਫਲਸਰੂਪ ਇਸ ਨੇ 24 ਗੁਰੂ ਧਾਰਣ ਕੀਤੇ। ਇਸ ਤੋਂ ਬਾਦ ਦੱਤਾਤ੍ਰੇਯ ਪਰਮ ਪੁਰਖ ਦੀ ਉਪਾਸਨਾ ਨਾਲ ਸੁਮੇਰ ਪਰਬਤ ਉਤੇ ਚਲਿਆ ਗਿਆ। ਉਸ ਨੇ ਬਹੁਤ ਸਮੇਂ ਤਕ ਤਪ ਕੀਤਾ ਅਤੇ ਉਥੇ ਹੀ ਪ੍ਰਾਣਾਂ ਦਾ ਤਿਆਗ ਕੀਤਾ।

ਦੱਤਾਤ੍ਰੇਯ ਨੇ ਜਿਨ੍ਹਾਂ ਜਿਨ੍ਹਾਂ ਨੂੰ ਗੁਰੂ ਧਾਰਣ ਕੀਤਾ, ਉਸ ਦਾ ਮੁੱਖ ਉਦੇਸ਼ ਉਨ੍ਹਾਂ ਵਸਤੂਆਂ/ਵਿਅਕਤੀਆਂ ਦੀ ਆਪਣੇ ਕੰਮ ਵਿਚ ਮਗਨਤਾ ਹੈ। ਪ੍ਰਸਤੁਤ ਪ੍ਰਸੰਗ ਅਨੁਸਾਰ ਭਾਰਤੀ ਸਾਹਿਤ ਵਿਚ ਕਿਤੇ ਕੋਈ ਰੁਦ੍ਰ ਅਵਤਾਰ ਪਰੰਪਰਾ ਦੀ ਕਲਪਨਾ ਨਹੀਂ ਹੋਈ। ਇਸ ਵਿਚ ਕੁਲ 498 ਛੰਦ ਲਿਖੇ ਗਏ ਹਨ ਜਿਨ੍ਹਾਂ ਵਿਚ ਵੀਹ ਕਿਸਮਾਂ ਨੂੰ ਵਰਤਿਆ ਗਿਆ ਹੈ। ਇਸ ਦੇ ਸ਼ੁਰੂ ਵਿਚ, ਅਕਾਲ ਗੁਰੂ ਧਾਰਣ ਕਰਨ ਤਕ, ਦੱਤਾਤ੍ਰੇਯ ਦੇ ਮੁੱਢਲੇ ਜੀਵਨ ਉਤੇ ਵਿਸਥਾਰ ਸਹਿਤ ਪ੍ਰਕਾਸ਼ ਪਾਇਆ ਗਿਆ ਹੈ। ਇਸ ਰਚਨਾ ਦੀ ਭਾਸ਼ਾ ਬ੍ਰਜ ਹੈ ਅਤੇ ਫ਼ਾਰਸੀ, ਪੰਜਾਬੀ, ਅਵਧੀ ਆਦਿ ਭਾਸ਼ਾਵਾਂ ਦਾ ਪ੍ਰਭਾਵ ਵੀ ਵੇਖਿਆ ਜਾ ਸਕਦਾ ਹੈ।

ਕੁਲ 358 ਛੰਦਾਂ ਦੀ ਦੂਜੀ ਰਚਨਾ ਵਿਚ ਪਾਰਸ ਨਾਥ ਦੀ ਅਵਤਾਰ-ਕਥਾ ਦਾ ਵਰਣਨ ਹੈ ਜੋ ਰੁਦ੍ਰ ਦੇ ਦੂਜੇ ਅਵਤਾਰ ਵਜੋਂ ਚਿਤਰਿਆ ਗਿਆ ਹੈ। ਇਸ ਅਵਤਾਰ ਦੀਆਂ ਪ੍ਰਮੁਖ ਘਟਨਾਵਾਂ ਇਸ ਪ੍ਰਕਾਰ ਹਨ—ਦੱਤਾਤ੍ਰੇਯ ਤੋਂ ਬਾਦ ਇਕ ਲੱਖ ਦਸ ਵਰ੍ਹੇ 'ਯੋਗ ਦਾ ਭੇਖ' ਜਾਰੀ ਰਿਹਾ।

ਯਾਰ੍ਹਵੇਂ ਵਰ੍ਹੇ ਰੋਹ ਪ੍ਰਦੇਸ਼ ਵਿਚ ਪਾਰਸ ਨਾਥ ਦਾ ਅਵਤਾਰ ਹੋਇਆ। ਰੋਹ ਪ੍ਰਦੇਸ਼ ਦੇ ਰਾਜਾ ਨੇ ਪਾਰਸ ਨਾਥ ਤੋਂ ਪ੍ਰਭਾਵਿਤ ਹੋ ਕੇ ਆਪਣੀ ਪੁੱਤਰੀ ਦਾ ਵਿਆਹ ਉਸ ਨਾਲ ਕਰ ਦਿੱਤਾ। ਪਾਰਸ ਨਾਥ ਨੇ ਤਪਸਿਆ ਕਰਕੇ ਦੇਵੀ ਤੋਂ ਦੈਵੀ ਸ਼ਸਤ੍ਰ ਪ੍ਰਾਪਤ ਕੀਤਾ ਅਤੇ ਇਕ ਵੇਦ-ਵਿਦਿਆ ਯੱਗ ਕੀਤਾ। ਦੇਵੀ ਦੇ ਵਰਦਾਨ ਕਾਰਣ ਉਸ ਨੂੰ ਸਾਰੀਆਂ ਵਿਦਿਆਵਾਂ ਦਾ ਗਿਆਨ ਅਤੇ ਚਕ੍ਰਵਰਤੀ ਪਦ ਪ੍ਰਾਪਤ ਹੋਇਆ। ਪਾਰਸ ਨਾਥ ਨੇ ਦੱਤ ਦੇ ਅਨੁਯਾਈਆਂ ਨੂੰ ਘੋਰ ਯੁੱਧ ਕਰਨ ਤੋਂ ਬਾਦ ਹਰਾ ਕੇ ਆਪਣੇ ਧਰਮ ਦਾ ਪ੍ਰਚਾਰ ਕੀਤਾ। ਉਸ ਤੋਂ ਬਾਦ ਪਾਰਸ ਨਾਥ ਨੇ ਭੂਪ-ਮੇਧ ਯੱਗ ਕੀਤਾ, ਮਛਿੰਦ੍ਰ ਨਾਥ ਬ੍ਰਹਮ ਗਿਆਨੀ ਨੂੰ ਮੱਛ ਦੇ ਪੇਟ ਵਿਚੋਂ ਕਢਣ ਦਾ ਯਤਨ ਕੀਤਾ, ਅੰਤ ਵਿਚ ਗਿਆਨ ਦੇ ਜਾਲ ਨਾਲ ਉਸ ਮੱਛ ਨੂੰ ਪਕੜਿਆ ਅਤੇ ਵਿਵੇਕ ਦੇ ਛੁਰੇ ਨਾਲ ਉਸ ਦਾ ਪੇਟ ਚੀਰਿਆ ਅਤੇ ਸਮਾਧੀ ਵਿਚ ਬੈਠੇ ਮਛਿੰਦ੍ਰ ਨੂੰ ਬਾਹਰ ਕਢਿਆ। ਗਿਆਨ ਚਰਚਾ ਹੋਣ 'ਤੇ ਮਛਿੰਦ੍ਰ ਨੇ ਅਵਿਵੇਕ ਅਤੇ ਵਿਵੇਕ ਦੇ ਸੈਨਾ-ਨਾਇਕਾਂ ਦਾ ਵਿਸਥਾਰ ਸਹਿਤ ਵਰਣਨ ਕੀਤਾ। ਅਵਿਵੇਕ ਦੇ ਸੈਨਾ-ਨਾਇਕਾਂ ਵਿਚੋਂ ਕੁਝ ਪ੍ਰਮੁਖ ਇਹ ਹਨ—ਕਾਮਦੇਵ, ਮਦ, ਗੁਮਾਨ, ਅਪਮਾਨ, ਅਨਰਥ, ਨਿੰਦਾ, ਕਪਟ, ਲੋਭ, ਮੋਹ, ਹੰਕਾਰ, ਕ੍ਰੋਧ, ਦ੍ਰੋਹ, ਸੰਦੇਹ, ਝੂਠ, ਚਿੰਤਾ, ਸ਼ੰਕਾ, ਅਸੰਤੋਸ਼, ਹਿੰਸਾ, ਚੋਰੀ, ਵਿਭਚਾਰ, ਮਿੱਤਰਦ੍ਰੋਹ, ਰਾਜਦ੍ਰੋਹ, ਈਰਖਾ, ਉਚਾਟ, ਘਾਟ, ਖੇਦ ਆਦਿ। ਇਹ ਅਸਲ ਵਿਚ ਸਭ ਬੁਰਾਈਆਂ ਹਨ ਜੋ ਮਨੁੱਖ ਨੂੰ ਆਪਣੇ ਪ੍ਰਭਾਵ ਵਿਚ ਲੈ ਲੈਂਦੀਆਂ ਹਨ। ਇਨ੍ਹਾਂ ਨੂੰ ਵਿਵੇਕ ਦੇ ਸੈਨਿਕਾਂ ਰਾਹੀਂ ਜਿਤਿਆ ਜਾ ਸਕਦਾ ਹੈ। ਵਿਵੇਕ ਦੇ ਸੈਨਾਪਤੀਆਂ ਵਿਚ ਪ੍ਰਮੁਖ ਨਾਂ ਇਹ ਹਨ—ਧੀਰਜ, ਬ੍ਰਤ, ਸੰਜਮ, ਨਿਯਮ, ਅਰਚਾ, ਪੂਜਾ, ਅਵਿਕਾਰ, ਵਿਦਿਆ, ਲੱਜ, ਅਮੋਹ, ਅਲੋਭ, ਅਕਾਮ, ਅਕ੍ਰੋਧ, ਭਗਤੀ, ਪਾਠ, ਸੁਕਰਮ, ਦਾਨ, ਸਤਿ, ਸੰਤੋਖ, ਤਪ, ਪ੍ਰੇਮ, ਧਿਆਨ, ਉਦਮ, ਉਪਕਾਰ; ਸਤਿਸੰਗ ਆਦਿ। ਇਸ ਤੋਂ ਬਾਦ ਇਨ੍ਹਾਂ ਦੋਹਾਂ ਧੜਿਆਂ ਦਾ ਯੁੱਧ ਹੁੰਦਾ ਹੈ ਜੋ ਵੀਹ ਲੱਖ ਵਰ੍ਹਿਆਂ ਤੋਂ ਅਧਿਕ ਸਮੇਂ ਤਕ ਚਲਦਾ ਰਹਿੰਦਾ ਹੈ, ਪਰ ਕਿਸੇ ਧੜੇ ਨੂੰ ਜਿਤ ਹਾਸਲ ਨਹੀਂ ਹੁੰਦੀ। ਮਛਿੰਦ੍ਰ ਦੇ ਚੁਪ ਹੋਣ 'ਤੇ ਚਰਪਟ ਨੇ ਉਸ ਦੇ ਬਿਆਨ ਨੂੰ ਅਗੇ ਤੋਰਦਿਆਂ ਕਿਹਾ ਕਿ ਵਿਵੇਕ ਅਤੇ ਅਵਿਵੇਕ ਦਾ ਸੰਘਰਸ਼ ਆਦਿ ਕਾਲ ਤੋਂ ਲੈ ਕੇ ਅਜ ਤਕ ਹੋ ਰਿਹਾ ਹੈ। ਅੰਤ ਵਿਚ ਪਾਰਸ ਨਾਥ ਨੇ ਯੋਗ-ਅਗਨੀ ਵਿਚ ਆਪਣੇ ਆਪ ਨੂੰ ਭਸਮ ਕਰ ਦਿੱਤਾ।

ਇਸ ਅਵਤਾਰ ਕਥਾ ਦਾ ਵਰਣਨ ਭਾਰਤੀ ਸਾਹਿਤ ਜਾਂ ਪੁਰਾਣ ਸਾਹਿਤ ਵਿਚ ਨਹੀਂ ਹੋਇਆ। ਹੋ ਸਕਦਾ ਹੈ ਕਿ ਨਾਥ ਸੰਪ੍ਰਦਾਇ ਦੇ ਮਛਿੰਦ੍ਰ ਅਤੇ ਚਰਪਟ ਨਾਂ ਦੇ ਯੋਗੀਆਂ ਦੀ ਵਾਰਤਾ ਵਿਚ ਹੋਵੇ। ਪਰ ਇਹ ਸਾਰਾ ਵਿਵਰਣ ਕਿਤੇ ਵੀ ਲਿਖਿਆ ਨਹੀਂ ਮਿਲਦਾ। ਸੰਭਵ ਹੈ ਲੌਕਿਕ ਪਰੰਪਰਾ ਰਹੀ ਹੋਵੇ। ਜੈਨ ਮਤ ਦੇ ਤੀਰਥਾਂਕਰਾਂ ਨਾਲ ਵੀ ਇਸ ਦਾ ਕੋਈ ਸੰਬੰਧ ਨਹੀਂ ਹੈ। ਵਿਵੇਕ ਅਤੇ ਅਵਿਵੇਕ ਦਾ ਸੰਘਰਸ਼ ਸ਼ਾਇਦ 'ਪ੍ਰਬੋਧ ਚੰਦ੍ਰੋਦਯ ਨਾਟਕ' ਦੇ ਪ੍ਰਭਾਵ ਕਾਰਣ ਚਿਤਰਿਆ ਗਿਆ ਹੋਵੇ। ਭਾਵੇਂ ਇਸ ਰਚਨਾ ਦਾ ਕੋਈ ਪੌਰਾਣਿਕ ਸਰੋਤ ਨਹੀਂ, ਪਰ ਇਸ ਦਾ ਵਰਣਨ ਉਸੇ ਸ਼ੈਲੀ ਵਿਚ ਹੋਇਆ ਹੈ। ਰਚੈਤਾ ਨੇ ਮਾਨਸਿਕ ਵ੍ਰਿੱਤੀਆਂ ਦਾ ਮਾਨਵੀਕਰਣ ਕਰਕੇ ਦੁਰਵ੍ਰਿੱਤੀਆਂ ਨੂੰ ਤਿਆਗਣ ਅਤੇ ਸਦ-ਵ੍ਰਿੱਤੀਆਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਣਾ ਪੈਦਾ ਕੀਤੀ ਹੈ। ਵੀਰ ਰਸ ਦੇ ਨਾਲ ਨਾਲ ਸ਼ਿੰਗਾਰ ਰਸ ਅਤੇ ਸ਼ਾਂਤ ਰਸ ਵੀ ਨਿਰੂਪਿਤ ਹੋਏ ਹਨ। ਇਸ ਦੀ ਭਾਸ਼ਾ ਬ੍ਰਜ ਹੈ ਅਤੇ ਮਧੁਰਤਾ ਦੇ ਗੁਣ ਸਭ ਥਾਂ ਮਿਲ ਜਾਂਦੇ ਹਨ। ਇਸ ਵਿਚ ਕੁਲ 16 ਪ੍ਰਕਾਰ ਦੇ ਛੰਦ ਵਰਤੇ ਗਏ ਹਨ, ਜਿਵੇਂ—ਅਖਰ, ਸਵੈਯਾ, ਭਗਵਤੀ, ਨਰਾਜ, ਭੁਜੰਗ ਪ੍ਰਯਾਤ, ਮੋਹਿਨੀ, ਰਸਾਵਲ, ਰੂਆਮਲ, ਰੂਆਲ, ਬਿਸ਼ਨਪਦ ਆਦਿ।

**ਰੁਪਾਣਾ** (ਪਿੰਡ) : ਪੰਜਾਬ ਦੇ ਮੁਕਤਸਰ ਜ਼ਿਲ੍ਹੇ ਵਿਚ ਜ਼ਿਲ੍ਹਾ ਨਗਰ ਤੋਂ 7 ਕਿ.ਮੀ. ਦੱਖਣ ਵਲ ਵਸਿਆ ਇਕ ਪਿੰਡ, ਜਿਥੇ ਗੁਰੂ ਗੋਬਿੰਦ ਸਿੰਘ ਜੀ ਖਿਦਰਾਣੇ ਦੇ ਯੁੱਧ ਤੋਂ ਬਾਦ ਆ ਕੇ ਠਹਿਰੇ ਸਨ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਨੇ ਇਥੇ ਇਕ ਘੋਗੜ ਪੰਛੀ ਨੂੰ ਮੁਕਤ ਕੀਤਾ ਜੋ ਆਪਣੇ ਮੰਦੇ ਕਰਮਾਂ ਕਰਕੇ ਇਹ ਜੂਨ ਭੁਗਤ ਰਿਹਾ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਜੋ ਗੁਰੂ-ਧਾਮ ਬਣਾਇਆ ਗਿਆ, ਉਹ ਹੁਣ 'ਗੁਰਦੁਆਰਾ ਗੁਰੂਸਰ ਪਾਤਿਸ਼ਾਹੀ ਦਸ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਗੁਰੂ-ਧਾਮ ਹੁਣ ਸੇਮ ਦੀ ਮਾਰ ਹੇਠ ਆਇਆ ਹੋਇਆ ਹੈ। ਇਸ ਦੀ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਰੂਪ ਕੌਰ, ਬੀਬੀ** : ਇਸ ਬੀਬੀ ਸੰਬੰਧੀ ਸਿੱਖ ਇਤਿਹਾਸਿਕ ਪਰੰਪਰਾਵਾਂ ਤੋਂ ਦੋ ਤੱਥ ਸਾਹਮਣੇ ਆਉਂਦੇ ਹਨ। ਇਕ ਇਹ

ਕਿ ਇਹ ਸੱਤਵੇਂ ਗੁਰੂ ਹਰਿ ਰਾਇ ਜੀ ਦੀ ਪਾਲਿਤ ਪੁੱਤਰੀ ਸੀ। ਇਹ ਨਵ-ਜਾਤ ਰੂਪ ਵਿਚ ਕਿਸੇ ਕੂੜੇ ਦੇ ਢੇਰ ਉਤੇ ਗੰਦੀ-ਮੰਦੀ ਅਵਸਥਾ ਵਿਚ ਪਈ ਸੀ। ਗੁਰੂ ਹਰਿ ਰਾਇ ਜੀ ਨੇ ਇਸ ਨੂੰ ਉਥੋਂ ਚੁਕਵਾ ਕੇ ਆਪਣੀ ਧੀ ਵਾਂਗ ਪਾਲਿਆ ਅਤੇ ਗੰਦੀ-ਮੰਦੀ ਹੋਣ ਦੇ ਪ੍ਰਤਿਰੂਪ ਇਸ ਦਾ ਨਾਂ 'ਰੂਪ ਕੌਰ' ਰਖਿਆ। ਗੁਰੂ ਹਰਿ ਰਾਇ ਸਾਹਿਬ ਦੇ ਸਾਹਿਬਜ਼ਾਦੇ ਇਸ ਨੂੰ ਸੱਕੀ ਭੈਣ ਵਾਂਗ ਸਮਝਦੇ ਅਤੇ ਪਿਆਰਦੇ ਸਨ। ਇਸ ਦਾ ਵਿਆਹ ਪਸਰੂਰ (ਜ਼ਿਲ੍ਹਾ ਸਿਆਲਕੋਟ, ਪਾਕਿਸਤਾਨ) ਨਿਵਾਸੀ ਭਾਈ ਖੇਮਕਰਨ ਨਾਲ ਹੋਇਆ। ਇਸ ਨੇ ਬਾਬਾ ਅਮਰ ਸਿੰਘ ਨਾਂ ਦੇ ਪੁੱਤਰ ਨੂੰ ਜਨਮ ਦਿੱਤਾ ਜਿਸ ਦੀ ਸੰਤਾਨ ਦੇਸ਼ ਵੰਡ ਤਕ ਪਸਰੂਰ ਹੀ ਰਹਿੰਦੀ ਰਹੀ, ਪਰ ਸੰਨ 1947 ਈ. ਵਿਚ ਆਪਣੀ ਜਾਗੀਰ ਵਿਚ ਦਿਆਲਪੁਰ ਸੋਢੀਆਂ (ਜ਼ਿਲ੍ਹਾ ਪਟਿਆਲਾ) ਵਿਚ ਆਬਾਦ ਹੋ ਗਈ।

ਦੂਜਾ ਇਹ ਕਿ ਭੱਟ ਵਹੀ ਤਲੌਂਡਾ ਅਨੁਸਾਰ ਇਹ ਗੁਰੂ ਹਰਿ ਰਾਇ ਦੀ ਆਪਣੀ ਪੁੱਤਰੀ ਸੀ ਜੋ 8 ਅਪ੍ਰੈਲ 1649 ਈ. ਨੂੰ ਮਾਤਾ ਸੁਲੱਖਣੀ ਦੀ ਕੁੱਖੋਂ ਪੈਦਾ ਹੋਈ। ਇਸ ਦਾ ਵਿਆਹ 3 ਦਸੰਬਰ 1662 ਈ. ਨੂੰ ਪਸਰੂਰ (ਜ਼ਿਲ੍ਹਾ ਸਿਆਲਕੋਟ) ਦੇ ਇਕ ਖਤ੍ਰੀ ਭਾਈ ਖੇਮਕਰਨ ਨਾਲ ਕੀਤਾ ਗਿਆ। ਇਹ ਸੁਭਾਗ ਜੋੜੀ ਕੀਰਤਪੁਰ ਵਿਚ ਹੀ ਰਹਿਣ ਲਗੀ। ਇਨ੍ਹਾਂ ਦਾ ਨਿਵਾਸ ਸਥਾਨ ਹੁਣ 'ਗੁਰਦੁਆਰਾ ਮੰਜੀ ਸਾਹਿਬ' ਵਜੋਂ ਪ੍ਰਸਿੱਧ ਹੈ। ਉਥੇ ਬੀਬੀ ਜੀ ਦੀਆਂ ਕੁਝ ਨਿਜੀ ਵਸਤੂਆਂ ਬੜੇ ਸਤਿਕਾਰ ਨਾਲ ਸੰਭਾਲੀਆਂ ਹੋਈਆਂ ਹਨ (ਵੇਖੋ 'ਕੀਰਤਪੁਰ ਸਾਹਿਬ')।

ਇਸ ਦੇ ਨਾਂ ਨਾਲ ਇਕ ਪੋਥੀ 'ਸ੍ਰੀ ਸਤਿਗੁਰੂ ਜੀ ਦੇ ਮੂੰਹ ਦੀਆਂ ਸਾਖੀਆਂ' (ਵੇਖੋ) ਵੀ ਸੰਬੰਧਿਤ ਹੈ।

**ਰੂਪ ਚੰਦ, ਭਾਈ** (1614-1709 ਈ.) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦੇ ਤੁਕਲਾਣੀ ਪਿੰਡ ਦੇ ਵਸਨੀਕ ਭਾਈ ਸਾਧੂ ਦੇ ਘਰ ਮਾਈ ਸੁਰਤੀ ਦੀ ਕੁੱਖੋਂ ਭਾਈ ਰੂਪ ਚੰਦ ਸੰਨ 1614 ਈ. ਵਿਚ ਪੈਦਾ ਹੋਇਆ। ਭਾਈ ਸਾਧੂ ਸੁਲਤਾਨੀਆ ਸੀ, ਪਰ ਮਾਈ ਸੁਰਤੀ ਤਰਨਤਾਰਨ ਦੇ ਨੇੜੇ ਪਿੰਡ 'ਵਡਾਘਰ' ਦੇ ਇਕ ਸਿੱਖ ਭਾਈ ਆਕਲ ਦੀ ਪੁੱਤਰੀ ਸੀ। ਮਾਈ ਸੁਰਤੀ ਨੇ ਪ੍ਰੇਰ ਕੇ ਆਪਣੇ ਪਤੀ ਨੂੰ ਗੁਰੂ ਹਰਿਗੋਬਿੰਦ ਜੀ ਦੀ ਸ਼ਰਣ ਵਿਚ 'ਡਰੌਲੀ ਭਾਈ' ਪਿੰਡ ਵਿਚ ਲਿਆਉਂਦਾ। ਉਸ ਪਿੰਡ ਵਿਚ ਗੁਰੂ ਜੀ ਆਪਣੇ ਸਾਂਢੂ ਦੇ ਘਰ ਠਹਿਰੇ ਹੋਏ ਸਨ ਅਤੇ ਉਹ ਪਿੰਡ ਤੁਕਲਾਣੀ ਦੇ ਨੇੜੇ ਸੀ। ਗੁਰੂ ਜੀ ਦੀ ਅਸੀਸ ਨਾਲ ਇਸ ਦੰਪਤੀ ਦੇ ਘਰ ਇਕ ਬਾਲਕ ਨੇ ਜਨਮ ਲਿਆ। ਬਾਲਕ ਨੂੰ ਲੈ ਕੇ ਭਾਈ ਸਾਧੂ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਗੁਰੂ ਜੀ ਨੇ ਬਾਲਕ ਦਾ ਨਾਂ ਰੂਪ ਚੰਦ ਰਖਿਆ। ਸੰਨ 1631 ਈ. ਵਿਚ ਜਦੋਂ ਗੁਰੂ ਜੀ ਮਾਲਵਾ ਖੇਤਰ ਵਿਚ ਧਰਮ-ਪ੍ਰਚਾਰ ਕਰ ਰਹੇ ਸਨ ਤਾਂ ਬਠਿੰਡਾ ਜ਼ਿਲ੍ਹੇ ਦੇ ਗੁਮਟੀ ਪਿੰਡ ਕੋਲੋਂ ਲੰਘੇ। ਭਾਈ ਰੂਪਾ ਆਪਣੇ ਪਿਤਾ ਸਹਿਤ ਖੇਤਾਂ ਵਿਚ ਕੰਮ ਕਰ ਰਿਹਾ ਸੀ। ਉਨ੍ਹਾਂ ਦੋਹਾਂ ਨੇ ਗੁਰੂ ਜੀ ਦੀ ਜਲ ਆਦਿ ਨਾਲ ਸੇਵਾ ਕੀਤੀ। ਗੁਰੂ ਜੀ ਨੇ ਭਾਈ ਰੂਪਾ ਨੂੰ ਆਪਣਾ ਪਿੰਡ ਵਸਾਉਣ ਲਈ ਆਦੇਸ਼ ਦਿੱਤਾ। ਗੁਰੂ ਜੀ ਨੇ ਇਕ ਖੰਡਾ ਅਤੇ ਲੰਗਰ ਵਰਤਾਉਣ ਲਈ ਇਕ ਕੜਛਾ ਭਾਈ ਰੂਪ ਚੰਦ ਨੂੰ ਪ੍ਰਦਾਨ ਕੀਤੇ, ਜੋ ਹੁਣ ਬਾਗੜੀਆਂ ਦੇ ਡੇਰੇ ਵਿਚ ਸੰਭਾਲੇ ਹੋਏ ਹਨ।

ਕਾਲਾਂਤਰ ਵਿਚ ਭਾਈ ਜੀ ਵਲੋਂ ਗੁਮਟੀ ਤੋਂ ਪੰਜ ਕਿ.ਮੀ. ਪੂਰਬ ਵਲ ਜੋ ਪਿੰਡ ਵਸਾਇਆ ਗਿਆ, ਉਸ ਦਾ ਨਾਂ ਵੀ 'ਭਾਈ ਰੂਪਾ' ਹੀ ਪ੍ਰਚਲਿਤ ਹੋਇਆ। ਭਾਈ ਰੂਪ ਚੰਦ ਨੇ ਮਾਲਵਾ ਖੇਤਰ ਵਿਚ ਸਿੱਖੀ ਦਾ ਭਰਪੂਰ ਪ੍ਰਚਾਰ ਕੀਤਾ। ਇਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਆਮਦ ਵਿਚ ਇਕ ਸਮਾਰਕ ਬਣਵਾਇਆ। 28 ਮਈ 1709 ਈ. ਨੂੰ ਭਾਈ ਰੂਪਾ ਦੇ ਗੁਜ਼ਰਨ 'ਤੇ ਇਸ ਦੀ ਸਮਾਧ ਵੀ ਉਥੇ ਨੇੜੇ ਹੀ ਬਣਵਾਈ ਗਈ, ਜਿਸ ਕਰਕੇ ਬਾਦ ਵਿਚ ਵਸੇ ਪਿੰਡ ਦਾ ਨਾਂ ਵੀ 'ਭਾਈ ਕੀ ਸਮਾਧ' ਜਾਂ 'ਸਮਾਧ ਭਾਈ' ਪ੍ਰਚਲਿਤ ਹੋਇਆ।

ਭਾਈ ਰੂਪ ਚੰਦ ਦੇ ਘਰ ਸੱਤ ਪੁੱਤਰ ਪੈਦਾ ਹੋਏ, ਜਿਨ੍ਹਾਂ ਵਿਚ ਭਾਈ ਧਰਮ ਸਿੰਘ ਅਤੇ ਭਾਈ ਪਰਮ ਸਿੰਘ ਨੇ ਦਮਦਮਾ ਸਾਹਿਬ ਵਿਚ ਗੁਰੂ ਜੀ ਤੋਂ ਅੰਮ੍ਰਿਤ ਪਾਨ ਕੀਤਾ ਅਤੇ ਉਨ੍ਹਾਂ ਨਾਲ ਦੱਖਣ ਵਲ ਗਏ। ਭਾਈ ਪਰਮ ਸਿੰਘ ਦਾ ਦੇਹਾਂਤ ਤਾਂ ਨਾਂਦੇੜ ਵਿਚ ਹੋ ਗਿਆ। ਪਰ ਭਾਈ ਧਰਮ ਸਿੰਘ ਗੁਰੂ ਜੀ ਦੀ ਆਗਿਆ ਨਾਲ ਘਰ ਪਰਤ ਆਇਆ ਅਤੇ ਸਿੱਖੀ ਦੇ ਪ੍ਰਚਾਰ ਵਿਚ ਲਗ ਗਿਆ। ਵਿਦਾਇਗੀ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਧਰਮ ਸਿੰਘ ਨੂੰ ਇਕ ਗੁਟਕਾ, ਇਕ ਛੋਟੀ ਕਰਦ, ਇਕ ਛੋਟਾ ਖੰਡਾ ਅਤੇ ਇਕ ਤਲਵਾਰ ਦੀ ਬਖ਼ਸ਼ਿਸ਼ ਕੀਤੀ। ਬਾਗੜੀਆਂ ਦੇ ਭਾਈ ਸਾਹਿਬ ਇਸੇ ਦੇ ਵੰਸ਼ਜ ਹਨ।

**ਰੇਣ, ਸੰਤ** (1741-1871 ਈ.) : ਇਕ ਉਦਾਸੀ ਸੰਤ ਜਿਸ ਨੇ ਗੁਰੂ ਨਾਨਕ ਦੇਵ ਜੀ ਸੰਬੰਧੀ ਚਰਿਤ-ਕਾਵਿ ਲਿਖਣ ਦਾ ਉਦਮ ਕੀਤਾ ਅਤੇ ਘੁੰਮ ਫਿਰ ਕੇ ਨਾਨਕ ਪੰਥ ਦਾ ਪ੍ਰਚਾਰ ਕੀਤਾ। ਸੰਤ ਰੇਣ ਦਾ ਜਨਮ 1798 ਬਿ. (1741 ਈ.) ਵਿਚ ਸ੍ਰੀਨਗਰ (ਕਸ਼ਮੀਰ) ਦੇ ਗੌੜ ਬ੍ਰਾਹਮਣ ਪੰਡਿਤ ਹਰਿਬਲੱਭ ਦੇ ਘਰ ਮਾਈ ਸਾਵਿਤ੍ਰੀ ਦੇਵੀ ਦੀ ਕੁੱਖੋਂ ਹੋਇਆ। ਇਹ ਸ਼ਾਇਦ ਆਪਣੇ ਮਾਤਾ-ਪਿਤਾ ਦੀ ਇਕਲੌਤੀ ਸੰਤਾਨ ਸਨ। ਮੁੱਢਲੀ ਸਿਖਿਆ, ਕੁਲ ਪਰੰਪਰਾ ਅਨੁਸਾਰ, ਇਨ੍ਹਾਂ ਨੇ ਘਰ ਵਿਚ ਹੀ ਗ੍ਰਹਿਣ ਕੀਤੀ। ਸ਼ੁਰੂ ਤੋਂ ਹੀ ਇਨ੍ਹਾਂ ਦਾ ਮਨ ਸੰਸਾਰਿਕ ਅਤੇ ਪਰਿਵਾਰਿਕ ਕੰਮਾਂ ਵਲ ਰੁਚਿਤ ਨਹੀਂ ਹੁੰਦਾ ਸੀ। ਇਸ ਲਈ ਵੈਰਾਗੀ ਰੁਚੀਆਂ ਕਾਰਣ ਕੁਝ ਵੱਡੇ ਹੁੰਦਿਆਂ ਹੀ ਪੰਜਾਬ ਵਲ ਨੂੰ ਤੁਰ ਪਏ। ਕੁਝ ਸਮਾਂ ਲਾਹੌਰ ਠਹਿਰੇ, ਫਿਰ ਮਾਲਵੇ ਵਲ ਨੂੰ ਨਿਕਲ ਤੁਰੇ। ਮਾਲਵੇ ਵਿਚ ਘੁੰਮਦੇ ਫਿਰਦੇ ਇਨ੍ਹਾਂ ਦੀ ਭੇਂਟ ਬਾਲੂ ਹਸਨਾ ਦੇ ਧੂਣੇ ਦੇ ਇਕ ਉਦਾਸੀ ਸਾਧੂ ਬਾਬਾ ਸਾਹਿਬਦਾਸ ਨਾਲ ਹੋਈ ਅਤੇ ਫਿਰ ਉਨ੍ਹਾਂ ਦੇ ਚੇਲੇ ਬਣ ਗਏ। ਬਾਬਾ ਸਾਹਿਬਦਾਸ ਭੂਦਨ ਪਿੰਡ ਵਿਚ ਰਹਿੰਦੇ ਸਨ, ਇਸ ਲਈ ਸੰਤ ਰੇਣ ਵੀ ਉਥੇ ਹੀ ਰਹਿਣ ਲਗੇ। ਉਦਾਸੀ ਧਰਮ-ਸਾਧਨਾ ਵਿਚ ਪ੍ਰਬੀਨ ਹੋਣ ਉਪਰੰਤ ਇਨ੍ਹਾਂ ਦੇ ਗੁਰੂ ਸਾਹਿਬਦਾਸ ਨੇ ਸੰਤ ਰੇਣ ਨੂੰ ਦੱਖਣ ਵਲ ਪ੍ਰਚਾਰ ਲਈ ਭੇਜਿਆ, ਫਿਰ ਇਹ ਸਿੰਧ ਵਲ ਨੂੰ ਨਿਕਲ ਗਏ। ਇਨ੍ਹਾਂ ਪ੍ਰਦੇਸ਼ਾਂ ਵਿਚ ਸੰਤ ਰੇਣ ਨੇ ਅਨੇਕ ਡੇਰੇ ਸਥਾਪਿਤ ਕੀਤੇ ਅਤੇ ਬੜੀ ਮਗਨਤਾ ਨਾਲ ਧਰਮ-ਪ੍ਰਚਾਰ ਕੀਤਾ।

ਭੂਦਨ ਨੂੰ ਵਾਪਸੀ 'ਤੇ ਇਨ੍ਹਾਂ ਨੇ ਗੁਜਰਾਂਵਾਲੇ ਵਿਚ ਵੀ ਇਕ ਪ੍ਰਚਾਰ-ਧਾਮ ਕਾਇਮ ਕੀਤਾ ਜਿਸ ਨਾਲ ਗੁਜ਼ਾਰੇ ਲਈ ਮਹਾਰਾਜਾ ਰਣਜੀਤ ਸਿੰਘ ਨੇ ਦੋ ਪਿੰਡਾਂ ਦੀ ਜਾਗੀਰ ਲਗਵਾ ਦਿੱਤੀ। ਇਨ੍ਹਾਂ ਨੇ ਬਾਲਾਪੁਰ ਪੀਠ ਨਾਂ ਦਾ ਇਕ ਡੇਰਾ ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਕੋਲਾ ਵਿਚ ਵੀ ਸਥਾਪਿਤ ਕੀਤਾ ਅਤੇ ਦੱਖਣ ਭਾਰਤ ਦੇ ਪ੍ਰਚਾਰ ਵੇਲੇ ਅਧਿਕਤਰ ਇਥੇ ਹੀ ਰਹੇ। ਪੰਜਾਬ ਤੋਂ ਵੀ ਕਈ ਵਾਰ ਉਥੇ ਜਾ ਕੇ ਰਹਿੰਦੇ ਰਹੇ। ਰਮਤੇ ਸਾਧੂ ਹੋਣ ਕਰਕੇ ਇਹ ਭਾਰਤ ਤੋਂ ਬਾਹਰ ਨੇਪਾਲ ਅਤੇ ਬਲੋਚਿਸਤਾਨ ਆਦਿ ਦੇਸ਼ਾਂ ਵਿਚ ਵੀ ਗਏ। ਕੁੰਭ ਦੇ ਮੇਲਿਆਂ ਅਤੇ ਹੋਰ ਧਾਰਮਿਕ ਸਮਾਗਮਾਂ ਵਿਚ ਭਾਗ ਲੈਣਾ ਇਨ੍ਹਾਂ ਦੀ ਵਿਸ਼ੇਸ਼ ਬਿਰਤੀ ਸੀ। ਜਦੋਂ ਆਪ ਯਾਤ੍ਰਾ 'ਤੇ ਹੁੰਦੇ ਤਾਂ ਨਾਲ ਨਾਲ ਲਿਖਦੇ ਰਹਿੰਦੇ ਅਤੇ ਲਿਖਿਤਾਂ ਨੂੰ ਇਕ ਮਟਕੇ ਵਿਚ ਸੁਰਖਿਅਤ ਕਰੀ ਜਾਂਦੇ ਜੋ ਬਾਦ ਵਿਚ ਪੋਥੀ ਦੇ ਰੂਪ ਵਿਚ ਆਪਣੇ ਪਾਸ ਰਖ ਲੈਂਦੇ।

ਸੰਤ ਰੇਣ ਨੇ ਆਪਣੇ ਜੀਵਨ ਦਾ ਅੰਤਿਮ ਸਮਾਂ ਭੂਦਨ ਵਿਚ ਬਿਤਾਇਆ। ਇਥੇ ਹੀ ਇਨ੍ਹਾਂ ਨੇ 'ਸ੍ਰੀਮਤਿ ਨਾਨਕ ਵਿਜੈ' ਗ੍ਰੰਥ ਮੁਕੰਮਲ ਕੀਤਾ ਅਤੇ ਇਥੇ ਹੀ ਸੰ.1928 ਬਿ. (1871 ਈ.) ਵਿਚ 130 ਵਰ੍ਹਿਆਂ ਦੀ ਆਯੂ ਭੋਗ ਕੇ ਸ਼ਰੀਰ ਤਿਆਗਿਆ।

ਇਨ੍ਹਾਂ ਦਾ ਵਿਅਕਤਿਤਵ ਇਕ ਮਹਾਨ ਤਪਸਵੀ ਵਾਲਾ ਸੀ। ਭੂਦਨ ਤੇ ਹੋਰ ਇਲਾਕਿਆਂ ਵਿਚ ਜਿਥੇ ਵੀ ਇਹ ਰਹੇ ਉਥੇ ਇਨ੍ਹਾਂ ਨਾਲ ਅਨੇਕ ਕਰਾਮਾਤਾਂ ਭਰੇ ਪ੍ਰਸੰਗ ਪ੍ਰਚਲਿਤ ਅਤੇ ਪ੍ਰਸਿੱਧ ਹੋ ਗਏ। ਕਿਉਂਕਿ ਲੋਕਾਂ ਦੇ ਮਨ ਵਿਚ ਇਨ੍ਹਾਂ ਪ੍ਰਤਿ ਅਥਾਹ ਪਿਆਰ ਅਤੇ ਸ਼ਰਧਾ ਸੀ। ਆਪ ਦਾ ਵਿਵਹਾਰਿਕ ਗਿਆਨ ਬਹੁਤ ਅਧਿਕ ਸੀ। ਕਿਉਂਕਿ ਆਪ ਨ ਕੇਵਲ ਬਹੁਤ ਘੁੰਮੇ ਫਿਰੇ ਹੋਏ ਸਨ, ਸਗੋਂ ਸ਼ਾਸਤ੍ਰ ਅਤੇ ਸਾਹਿਤ ਦਾ ਵੀ ਬਹੁਤ ਅਧਿਐਨ ਪ੍ਰਾਪਤ ਕਰ ਚੁਕੇ ਸਨ।

ਆਪ ਇਕ ਮਹਾਨ ਤਪਸਵੀ ਸਨ। ਲੂਣ ਦੀ ਪਹਿਲਾਂ ਬਹੁਤ ਘਟ ਅਤੇ ਬਾਦ ਵਿਚ ਬਿਲਕੁਲ ਹੀ ਵਰਤੋਂ ਨਹੀਂ ਕਰਦੇ ਸਨ, ਇਸ ਕਰਕੇ ਇਨ੍ਹਾਂ ਨਾਲ ਕਈ ਵਾਰ 'ਅਲੂਣੀਆ' ਵਿਸ਼ੇਸ਼ਣ ਵੀ ਜੋੜਿਆ ਜਾਂਦਾ ਸੀ। 'ਸ੍ਰੀਮਤਿ ਨਾਨਕ ਵਿਜੈ' ਗ੍ਰੰਥ ਵਿਚ ਆਪ ਨੇ ਆਪਣੇ ਜੀਵਨ-ਢੰਗ ਉਤੇ ਵੀ ਝਾਤ ਪਾਈ ਹੈ :

*ਜਪ ਤਪ ਬਰਤ ਬਹੁਤ ਮੈਂ ਕੀਨੇ।*
*ਨਿਜ ਤਨ ਕੌ ਬਹੁਤੇ ਦੁਖ ਦੀਨੇ।... ੧੫।*
*ਫਿਰਯੋ ਦੇਸ਼ ਬਿਦੇਸ ਮਝਾਰੇ।*
*ਕੰਦ ਮੂਲ ਫਲ ਕਰੇ ਅਹਾਰੇ।੧੬।*

(ਕਰਤਾਰ ਖੰਡ/ਅ.15)

ਭੂਦਨ ਵਿਚ ਆਪਣੇ ਗੁਰੂ ਪਾਸ ਰਹਿ ਕੇ ਇਨ੍ਹਾਂ ਨੇ ਅਧਿਆਤਮਿਕ ਸਿਖਿਆ ਤੋਂ ਇਲਾਵਾ ਕਾਵਿ-ਸ਼ਾਸਤ੍ਰ ਦਾ ਗਿਆਨ ਵੀ ਪ੍ਰਾਪਤ ਕੀਤਾ ਅਤੇ ਕਾਵਿ-ਸਾਧਨਾ ਵਿਚ ਵੀ ਲੀਨ ਹੋਏ। ਆਪ ਦੀਆਂ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ— (1) ਸ੍ਰੀਮਤਿ ਨਾਨਕ ਵਿਜੈ ਗ੍ਰੰਥ, (2) ਮਨ ਪ੍ਰਬੋਧ, (3) ਅਨਭੈ ਅਮ੍ਰਿਤ ਸਾਗਰ, (4) ਉਦਾਸੀ ਬੋਧ ਅਤੇ (5) ਗੁਰੂ ਨਾਨਕ ਬੋਧ।

ਇਹ ਸਾਰੀਆਂ ਰਚਨਾਵਾਂ ਭੂਦਨ ਦੇ ਸੰਤ ਰੇਣ

ਆਸ਼੍ਰਮ ਵਿਚ ਹੱਥ-ਲਿਖਿਤਾਂ ਦੇ ਰੂਪ ਵਿਚ ਸੁਰਖਿਅਤ ਹਨ। ਇਨ੍ਹਾਂ ਤੋਂ ਇਨਾਵਾ ਸੰਤ ਰੇਣ ਦੀਆਂ ਕੁਝ ਹੋਰ ਨਿੱਕੀਆਂ ਨਿੱਕੀਆਂ ਰਚਨਾਵਾਂ ਦਾ ਉਲੇਖ ਵੀ ਮਿਲਦਾ ਹੈ।

ਉਪਰੋਕਤ ਪਹਿਲੀਆਂ ਪੰਜ ਰਚਨਾਵਾਂ ਵਿਚੋਂ 'ਮਨ ਪ੍ਰਬੋਧ' ਅਤੇ 'ਬਚਨ ਸੰਗ੍ਰਹਿ' ਲਗਭਗ ਕਈ ਵਰ੍ਹੇ ਪਹਿਲਾਂ ਮਹੰਤ ਮੁਕਤ ਰਾਮ ਨੇ 'ਸ੍ਰੀ ਸੰਤ ਰੇਣ ਗ੍ਰੰਥਾਵਲੀ' ਨਾਂ ਅਧੀਨ ਛਪਵਾ ਦਿੱਤੀਆਂ ਹਨ। 'ਮਨ ਪ੍ਰਬੋਧ' ਵਿਚ ਮਨ ਨੂੰ ਵਿਸ਼ੇ ਵਾਸਨਾਵਾਂ ਤੋਂ ਹਟਾ ਕੇ ਹਰਿ-ਭਗਤੀ ਵਿਚ ਲ਼ੀਨ ਕਰਨ ਦੀ ਪ੍ਰੇਰਣਾ ਦਿੱਤੀ ਗਈ ਹੈ। 'ਬਚਨ ਸੰਗ੍ਰਹ' ਵਿਚ ਏਕਾਂਤ ਦੀਆਂ ਗੂੜ੍ਹ ਗੱਲਾਂ ਬਾਰੇ ਸੰਤ ਜੀ ਨੇ ਆਪਣੇ ਉਤੇ ਜਿਗਿਆਸੂ ਤੋਂ ਪ੍ਰਸਨ ਕਰਵਾ ਕੇ, ਉਤਰ ਰੂਪ ਵਿਚ ਉਨ੍ਹਾਂ ਨੂੰ ਸਪੱਸ਼ਟ ਕੀਤਾ ਹੈ। 'ਉਦਾਸੀ-ਬੋਧ' ਅਤੇ 'ਗੁਰੂ ਨਾਨਕ ਬੋਧ' ਵਿਚ ਉਦਾਸੀ ਮਤ ਅਤੇ ਗੁਰੂ ਨਾਨਕ ਦੇਵ ਸੰਬੰਧੀ ਵਿਚਾਰ ਪ੍ਰਗਟਾਏ ਗਏ ਹਨ। ਇਨ੍ਹਾਂ ਪੰਜਾਂ ਰਚਨਾਵਾਂ ਵਿਚੋਂ 'ਸ੍ਰੀਮਤਿ ਨਾਨਕ ਵਿਜੈ' ਸਭ ਤੋਂ ਵੱਡੀ ਅਤੇ ਮਹੱਤਵਪੂਰਣ ਹੈ।

'ਸ੍ਰੀਮਤਿ ਨਾਨਕ ਵਿਜੈ' ਗ੍ਰੰਥ ਦੇ ਹੱਥ-ਲਿਖਿਤ ਖਰੜੇ ਦੇ ਕੁਲ 1860 ਪੱਤਰੇ ਹਨ ਜਿਨ੍ਹਾਂ ਦਾ ਆਕਾਰ 7-1/2 ਤੇ 12 ਇੰਚ ਹੈ ਅਤੇ ਹਰ ਪੰਨੇ ਤੇ 24,24 ਪੰਕਤੀਆਂ ਹਨ। ਅਜੇ ਤਕ ਇਹ ਗੁਰਮੁਖੀ ਅੱਖਰਾਂ ਵਿਚ ਨਹੀਂ ਛਪਿਆ। ਇਸ ਦਾ ਪੂਰਬਾਰਧ ਦੇਵਨਾਗਰੀ ਅੱਖਰਾਂ ਵਿਚ ਭਾਸ਼ਾ ਵਿਭਾਗ ਨੇ ਛਾਪਿਆ ਹੈ ਜਿਸ ਵਿਚ ਲਿਪੀ-ਅੰਤਰਣ ਦੀਆਂ ਬੇਸ਼ੁਮਾਰ ਗ਼ਲਤੀਆਂ ਹਨ। ਇਸ ਵਿਚ ਗੁਰੂ ਨਾਨਕ ਚਰਿਤ ਨੂੰ 20 ਖੰਡਾਂ ਵਿਚ ਪੇਸ਼ ਕੀਤਾ ਗਿਆ ਹੈ।

ਇਸ ਦੇ ਰਚਨਾ-ਕਾਲ ਬਾਰੇ ਰਚੈਤਾ ਨੇ ਖ਼ੁਦ ਕੋਈ ਸੰਕੇਤ ਨਹੀਂ ਕੀਤਾ, ਪਰ ਡਾ. ਸਚਿਦਾਨੰਦ ਸ਼ਰਮਾ ਨੇ ਇਸ ਨੂੰ ਸੰਮਤ 1892-1912 ਬਿ. (ਸੰਨ 1835-1855 ਈ.) ਦੇ ਵਿਚਾਲੇ ਦੀ ਰਚਨਾ ਮੰਨਿਆ ਹੈ ਅਤੇ ਇਸ ਨੂੰ ਸੰਪੂਰਣ ਹੋਣ ਲਈ 20 ਵਰ੍ਹਿਆਂ ਦੀ ਕਲਪਨਾ ਕੀਤੀ ਹੈ। ਸੰਭਵ ਹੈ ਕਿ ਇਸ ਵੱਡੇ ਗ੍ਰੰਥ ਦੀ ਰਚਨਾ 'ਤੇ ਇਤਨਾ ਸਮਾਂ ਲਗਾ ਹੋਏ। ਆਕਾਰ ਦੀ ਦ੍ਰਿਸ਼ਟੀ ਤੋਂ ਇਹ ਬਹੁਤ ਵੱਡੀ ਰਚਨਾ ਹੈ। ਕਵੀ ਨੇ ਖ਼ੁਦ ਕਿਹਾ ਹੈ :

*ਨਾਨਕ ਵਿਜੈ ਗਰੰਥ ਕਾ ਵਾਰ ਪਾਰ ਨਹਿ ਕੋਇ।*
*ਸੰਤ ਰੇਣ ਚਹੋ ਮੈਂ ਕਹਯੋ ਹਰਿ ਗੁਣ ਕਰੈ ਸੁ ਹੋਇ।੧੬੫।*
(ਮਨ ਪ੍ਰਬੋਧ)

ਵੀਹ ਖੰਡਾਂ ਦੀ ਇਹ ਰਚਨਾ ਅਗੋਂ 347 ਅਧਿਆਵਾਂ ਵਿਚ ਵੰਡੀ ਹੋਈ ਹੈ ਅਤੇ ਛੰਦਾਂ ਦੀ ਕੁਲ ਗਿਣਤੀ 2382 ਹੈ। ਹਰ ਅਧਿਆਇ ਦੇ ਅੰਤ ਉਤੇ ਪੌਰਾਣਿਕ ਸ਼ੈਲੀ ਵਿਚ ਪੁਸ਼ਪਿਕਾ ਦੁਆਰਾ ਉਸ ਦਾ ਪ੍ਰਤਿਪਾਦਿਤ ਵਿਸ਼ਾ ਸਪੱਸ਼ਟ ਕੀਤਾ ਗਿਆ ਹੈ। ਕਵੀ ਨੇ ਇਸ ਧਾਰਮਿਕ ਗ੍ਰੰਥ ਵਿਚ ਆਪਣੇ ਇਸ਼ਟ-ਦੇਵ ਗੁਰੂ ਨਾਨਕ ਦੇਵ ਨੂੰ ਪੁਰਾਣ-ਪੁਰਸ਼ ਦੇ ਰੂਪ ਵਿਚ ਪੇਸ਼ ਕੀਤਾ ਹੈ। ਇਸ ਦੇ ਕਥਾਨਕ ਵਿਚ ਇਤਿਹਾਸਿਕਤਾ ਜਾਂ ਯਥਾਰਥਤਾ ਘਟ ਹੈ ਅਤੇ ਕਲਪਨਾ ਤੇ ਚਮਤਕਾਰਾਂ ਦੀ ਭਰਮਾਰ ਹੈ। ਇਸ ਤਰ੍ਹਾਂ ਇਕ ਇਤਿਹਾਸਿਕ ਨਾਇਕ ਨੂੰ ਮਿਥਿਕ ਰੂਪ ਵਿਚ ਢਾਲ ਦਿੱਤਾ ਗਿਆ ਹੈ। ਅਸਲ ਵਿਚ, ਕਵੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ-ਚਰਿਤ ਦੀਆਂ ਘਟਨਾਵਾਂ ਨੂੰ ਕੇਵਲ ਮਾਧਿਅਮ ਬਣਾ ਕੇ ਆਪਣੇ ਸਿੱਧਾਂਤਾਂ ਅਤੇ ਉਦਾਸੀਮਤ ਦੀਆਂ ਸਥਾਪਨਾਵਾਂ ਨੂੰ ਪੌਰਾਣਿਕ ਸਰਣੀ 'ਤੇ ਇਸ ਗ੍ਰੰਥ ਵਿਚ ਸੰਜੋਇਆ ਹੈ ਜਿਸ ਕਰਕੇ ਇਹ ਕਾਵਿ-ਰਚਨਾ ਇਕ ਪੁਰਾਣ ਦਾ ਰੂਪ ਧਾਰਣ ਕਰ ਗਈ ਹੈ। ਇਸ ਲਈ ਇਸ ਨੂੰ 'ਨਵ-ਪੁਰਾਣ' ਜਾਂ 'ਭਾਸ਼ਾ ਪੁਰਾਣ' ਵੀ ਕਿਹਾ ਜਾ ਸਕਦਾ ਹੈ।

ਇਸ ਗ੍ਰੰਥ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਧਾਰਮਿਕ ਯਾਤ੍ਰਾਵਾਂ ਜਾਂ ਉਦਾਸੀਆਂ ਦਾ ਵਿਸਤ੍ਰਿਤ ਵਰਣਨ ਹੋਇਆ ਹੈ ਅਤੇ ਅਜਿਹੇ ਸਾਰੇ ਪ੍ਰਸੰਗਾਂ ਵਿਚ ਗੁਰੂ ਜੀ ਆਪਣੇ ਧਾਰਮਿਕ ਉਪਦੇਸ਼ਾਂ ਨਾਲ ਜਿਗਿਆਸੂਆਂ ਦੀਆਂ ਸ਼ੰਕਾਵਾਂ ਦਾ ਸਮਾਧਾਨ ਕਰਦੇ ਹਨ। ਹੋਰਨਾਂ ਮਤਾਂ ਵਾਲਿਆਂ ਨਾਲ ਗੁਰੂ ਸਾਹਿਬ ਵਿਚਾਰ-ਵਟਾਂਦਰਾ ਕਰਕੇ ਉਨ੍ਹਾਂ ਨੂੰ ਸਹੀ ਮਾਰਗ ਉਤੇ ਚਲਣ ਲਈ ਪ੍ਰੇਰਣਾ ਦਿੰਦੇ ਹਨ ਅਤੇ ਉਨ੍ਹਾਂ ਨੂੰ ਆਪਣਾ ਮਤ-ਅਵਲੰਬੀ ਬਣਾਉਂਦੇ ਹਨ। ਇਸ ਤਰ੍ਹਾਂ ਉਹ ਆਪਣੇ ਧਾਰਮਿਕ ਸਿੱਧਾਂਤਾਂ ਦੀ ਵਿਸ਼ੇਸ਼ਤਾ ਘੋਸ਼ਿਤ ਕਰਦੇ ਹੋਏ ਆਪਣੀ ਪ੍ਰਭੁਤਾ ਦੀ ਸਥਾਪਨਾ ਕਰਦੇ ਹਨ। ਫਲਸਰੂਪ ਉਹ ਦਿਗ-ਵਿਜੈਈ ਧਰਮ ਨਾਇਕ ਦੇ ਰੂਪ ਵਿਚ ਸਾਡੇ ਸਾਹਮਣੇ ਆਉਂਦੇ ਹਨ।

ਇਸ ਗ੍ਰੰਥ ਵਿਚ ਸੰਤ ਰੇਣ ਦੀ ਵਿਚਾਰਧਾਰਾ ਬੜੀ ਅਸਪੱਸ਼ਟ ਅਤੇ ਮਿਸ਼ਰਿਤ ਹੈ। ਉਦਾਸੀਮਤ ਮੂਲ ਰੂਪ ਵਿਚ ਸਿੱਖ ਧਰਮ ਤੋਂ ਹੀ ਵਿਕਸਿਤ ਹੋਇਆ ਸੀ, ਪਰ ਕਾਲਾਂਤਰ ਵਿਚ ਉਦਾਸੀ ਸਾਧਾਂ ਦੀਆਂ ਰੁਚੀਆਂ ਅਤੇ ਬਾਹਰਲੇ ਪ੍ਰਭਾਵ ਕਾਰਣ ਨਿਰਗੁਣ ਉਦਾਸੀ ਮਤ ਸਗੁਣਵਾਦ ਵਲ ਝੁਕਦਾ ਗਿਆ ਅਤੇ ਅਵਤਾਰਵਾਦ,

ਬ੍ਰਾਹਮਣਵਾਦ ਅਤੇ ਸਨਾਤਨ ਧਰਮ ਦੀਆਂ ਪ੍ਰਵ੍ਰਿੱਤੀਆਂ ਨੂੰ ਗ੍ਰਹਿਣ ਕਰਦਾ ਗਿਆ। ਪਰ ਇਹ ਸਭ ਕੁਝ ਕਿਸੇ ਵਿਵਸਥਿਤ ਧਾਰਮਿਕ ਆਧਾਰ 'ਤੇ ਨਹੀਂ ਹੋਇਆ। ਹਰ ਸਾਧ ਨੇ ਆਪਣੇ ਢੰਗ ਨਾਲ ਇਸ ਮਤ ਵਿਚ ਨਵੀਆਂ ਨਵੀਆਂ ਪ੍ਰਵ੍ਰਿੱਤੀਆਂ ਅਤੇ ਅਨੁਸ਼ਠਾਨਾਂ ਦਾ ਸਮਾਵੇਸ਼ ਕੀਤਾ। ਇਸ ਲਈ ਇਸ ਮਤ ਦਾ ਸਿੱਧਾਂਤਿਕ ਆਧਾਰ ਅਤੇ ਧਾਰਮਿਕ ਵਿਚਾਰਧਾਰਾ ਬੜੀ ਅਸੰਤੁਲਿਤ ਹੋ ਗਈ ਹੈ ਅਤੇ ਕਿਸੇ ਵਿਸ਼ੇਸ਼ ਮਰਯਾਦਾ ਨੂੰ ਨ ਲੈ ਕੇ ਚਲਣ ਕਾਰਣ ਇਸ ਵਿਚ ਪਰਸਪਰ ਵਿਰੋਧ ਦੀ ਸਥਿਤੀ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਵਿਚਾਰਧਾਰਾ ਦੀ ਇਸ ਅਸਮਤਲ ਭਾਵ-ਭੂਮੀ 'ਤੇ ਹੀ ਸੰਤ ਰੇਣ ਨੇ ਇਸ ਗ੍ਰੰਥ ਦੀ ਸਿਰਜਨਾ ਕੀਤੀ। ਫਲਸਰੂਪ ਇਸ ਵਿਚ ਵਿਚਾਰਧਾਰਕ ਅਸੰਤੁਲਨ ਅਵੱਸ਼ ਦ੍ਰਿਸ਼ਟੀਗੋਚਰ ਹੁੰਦਾ ਹੈ।

ਸੰਤ ਰੇਣ ਦਾ ਇਹ ਪ੍ਰਬੰਧ-ਪੂਰਣ ਪੁਰਾਣ ਕਾਵਿ ਸਾਹਿਤਿਕ ਤੱਤ੍ਵਾਂ ਦਾ ਭੰਡਾਰ ਹੈ। ਇਸ ਦਾ ਰਸ-ਨਿਰੂਪਣ ਸਾਧਾਰਣ ਪੱਧਰ ਦਾ ਹੈ ਕਿਉਂਕਿ ਇਹ ਇਕ ਮਹਾਨ ਧਰਮ ਸਾਧਕ ਦੀ ਗੌਰਵਮਈ ਅਤੇ ਵਿਜੈਸ਼ਾਲੀ ਜੀਵਨ ਗਾਥਾ ਨੂੰ ਚਿਤ੍ਰਿਤ ਕਰਨ ਵਾਲਾ ਪੁਰਾਣ ਪੱਧਤੀ ਦਾ ਧਾਰਮਿਕ ਕਾਵਿ ਹੈ ਜਿਸ ਵਿਚ ਜੀਵ ਨੂੰ ਸੰਸਾਰਿਕ ਯਾਤ੍ਰਾ ਸੰਪੰਨ ਕਰਕੇ ਬ੍ਰਹਮਲੀਨ ਹੋਣ ਦਾ ਉਪਦੇਸ਼ ਦਿੱਤਾ ਗਿਆ ਹੈ ਅਤੇ ਥਾਂ ਥਾਂ 'ਤੇ ਜਗਤ ਦੀ ਨਾਸ਼ਮਾਨਤਾ ਅਤੇ ਸੰਸਾਰਿਕ ਸੰਬੰਧਾਂ ਦੀ ਅਸਥਿਰਤਾ ਨੂੰ ਉਘਾੜ ਕੇ ਜੀਵ ਨੂੰ ਉਪਾਸਨਾ ਵਿਚ ਲੀਨ ਹੋਣ ਦੀ ਪ੍ਰੇਰਣਾ ਦਿੱਤੀ ਗਈ ਹੈ। ਇਹ ਸਥਿਤੀ ਇਸ ਗ੍ਰੰਥ ਵਿਚ ਆਦਿ ਤੋਂ ਅੰਤ ਤਕ ਬਣੀ ਹੋਈ ਹੈ। ਫਲਸਰੂਪ ਇਸ ਦਾ ਪ੍ਰਧਾਨ ਜਾਂ ਅੰਗੀ ਰਸ ਸ਼ਾਂਤ ਹੈ, ਬਾਕੀ ਭਾਵਾਂ ਅਥਵਾ ਰਸਾਂ ਦੀ ਸਥਿਤੀ ਗੌਣ ਹੈ। ਅਲੰਕਾਰ-ਵਿਧਾਨ ਵੀ ਕਾਵਿਕ ਕਲਾਬਾਜ਼ੀਆਂ ਵਾਲਾ ਨਹੀਂ ਹੈ। ਇਸ ਗ੍ਰੰਥ ਦੀ ਛੰਦ ਯੋਜਨਾ ਦੀ ਵਿਸ਼ੇਸ਼ਤਾ ਛੰਦ-ਗਤ ਵਿਵਿਧਤਾ ਵਿਚ ਵੇਖੀ ਜਾ ਸਕਦੀ ਹੈ। ਕਵੀ ਨੇ 42 ਮਾਤ੍ਰਿਕ ਅਤੇ 63 ਵਰਣਿਕ ਛੰਦਾਂ ਦੀ ਵਰਤੋਂ ਕਰ ਕੇ ਸਹਿਜ ਵਿਚ ਵਿਸ਼ਵਾਸ ਕਰਾ ਦਿੱਤਾ ਹੈ ਕਿ ਉਸ ਨੂੰ ਛੰਦ-ਸ਼ਾਸਤ੍ਰ ਉਤੇ ਪੂਰਣ ਅਧਿਕਾਰ ਸੀ।

ਇਸ ਗ੍ਰੰਥ ਦੀ ਭਾਸ਼ਾ ਕਵੀ ਨੇ ਲੋਕ-ਸੂਝ ਅਨੁਕੂਲ ਰਖੀ ਹੈ ਕਿਉਂਕਿ ਇਹ ਜਨ-ਸਾਧਾਰਣ ਨੂੰ ਸੰਬੋਧਿਤ ਕੀਤੀ ਰਚਨਾ ਹੈ। ਸੰਸਕ੍ਰਿਤ ਵਿਚ ਲਿਖਣ ਵਲ ਕਵੀ ਰੁਚਿਤ ਨਹੀਂ ਹੋਇਆ। ਉਨ੍ਹਾਂ ਨੇ ਖ਼ੁਦ ਇਸ ਰਚਨਾ ਦੇ 'ਮੰਗਲ ਖੰਡ' ਵਿਚ ਦਸਿਆ ਹੈ ਕਿ :

*ਸਹਸਿਕਰਤ ਬਾਣੀ ਕਠਨਿ*
*ਪੜ੍ਹਨਾ ਕਠਨਿ ਸੁ ਜਾਨ।*
*ਅਰਥ ਸਮਝਨਾ ਕਠਨਿ*
*ਪੁਨਿ ਪਰੈ ਨ ਤਾਹਿ ਪਛਾਨ।੩੮।*

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਸੰਤ ਰੇਣ ਨੇ ਆਪਣੇ ਇਸ਼ਟਦੇਵ ਗੁਰੂ ਨਾਨਕ ਦੇਵ ਜੀ ਦੇ ਜੀਵਨ-ਚਰਿਤ ਰਾਹੀਂ ਭਾਰਤੀ ਸੰਸਕ੍ਰਿਤੀ ਅਤੇ ਪੰਜਾਬੀ ਸਭਿਆਚਾਰ ਦੀ ਪੁਨਰ-ਸੰਸਥਾਪਨਾ ਕਰਕੇ ਇਕ ਭਾਸ਼ਾ-ਪੁਰਾਣ ਦੀ ਰਚਨਾ ਕੀਤੀ ਹੈ।

**ਰੇਲੀ** (ਪਿੰਡ) : ਪੰਜਾਬ ਦੇ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਦਾ ਇਕ ਛੋਟਾ ਜਿਹਾ ਪਿੰਡ ਜਿਥੇ ਨੌਵੇਂ ਗੁਰੂ ਤੇਗ ਬਹਾਦਰ ਜੀ ਨੇ ਚਰਣ ਪਾਏ ਸਨ। ਮੁਸਲਮਾਨਾਂ ਦਾ ਪਿੰਡ ਹੋਣ ਕਾਰਣ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਪਹਿਲਾਂ ਕੋਈ ਸਮਾਰਕ ਨਹੀਂ ਬਣਾਇਆ ਗਿਆ ਸੀ, ਬਸ ਇਸ ਵਿਚ ਵਸਦੇ ਕੁਝ ਕੰਬੋ ਸਿੱਖਾਂ ਨੇ ਇਕ ਥੜਾ ਸਾਹਿਬ ਉਸਾਰਿਆ ਹੋਇਆ ਸੀ। ਮੁਸਲਮਾਨਾਂ ਵਸਨੀਕਾਂ ਦੇ ਚਲੇ ਜਾਣ ਤੋਂ ਬਾਦ ਜਦੋਂ ਹੋਰ ਸਿੱਖ ਪਰਿਵਾਰ ਇਸ ਪਿੰਡ ਵਿਚ ਆ ਵਸੇ ਤਾਂ ਥੜਾ ਸਾਹਿਬ ਵਾਲੇ ਸਥਾਨ ਉਪਰ ਗੁਰਦੁਆਰੇ ਦਾ ਨਿਰਮਾਣ ਕੀਤਾ ਗਿਆ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਰੇਲੋਂ** (ਪਿੰਡ) : ਪੰਜਾਬ ਦੇ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਦੇ ਬੱਸੀ ਪਠਾਣਾਂ ਕਸਬੇ ਤੋਂ 9 ਕਿ.ਮੀ. ਦੱਖਣ-ਪੂਰਬ ਵਲ ਸਥਿਤ ਇਕ ਪਿੰਡ ਜਿਥੋਂ ਦੇ ਨਿਵਾਸੀਆਂ ਦੀ ਬੇਨਤੀ 'ਤੇ ਗੁਰੂ ਤੇਗ ਬਹਾਦਰ ਜੀ ਉਥੇ ਪਧਾਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਜੋ ਸਮਾਰਕ 'ਮੰਜੀ ਸਾਹਿਬ' ਉਸਾਰਿਆ ਗਿਆ, ਉਸ ਦੀ ਦੇਖ-ਭਾਲ ਉਦਾਸੀ ਸਾਧ ਹੀ ਕਰਦੇ ਆਏ ਸਨ। ਜਦੋਂ ਉਦਾਸੀਆਂ ਤੋਂ ਇਸ ਗੁਰੂ-ਧਾਮ ਦਾ ਅਧਿਕਾਰ ਪਿੰਡ ਵਾਸੀਆਂ ਨੇ ਲੈ ਲਿਆ, ਤਾਂ ਨਵੀਂ ਇਮਾਰਤ ਦੀ ਉਸਾਰੀ ਕੀਤੀ ਗਈ ਜੋ ਹੁਣ 'ਗੁਰਦੁਆਰਾ ਨੌਵੀਂ ਪਾਤਿਸ਼ਾਹੀ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਗੁਰਦੁਆਰੇ ਦੀ ਸਾਂਭ-ਸੰਭਾਲ ਸਥਾਨਕ ਕਮੇਟੀ ਕਰਦੀ ਹੈ।

**ਰੋਹਟਾ** (ਪਿੰਡ) : ਪੰਜਾਬ ਦੇ ਪਟਿਆਲਾ ਜ਼ਿਲ੍ਹੇ ਦੇ ਨਾਭਾ ਨਗਰ ਤੋਂ 4 ਕਿ.ਮੀ. ਉਤਰ-ਪੂਰਬ ਵਲ ਸਥਿਤ ਇਕ ਪਿੰਡ, ਜਿਸ ਵਿਚ ਗੁਰੂ ਤੇਗ ਬਹਾਦਰ ਜੀ ਪਧਾਰੇ ਸਨ। ਇਥੋਂ ਦੇ ਜੁਲਾਹੇ ਸਿੱਖਾਂ ਦੀ ਸ਼ਰਧਾ ਨੂੰ ਵੇਖ ਕੇ ਮਾਲਵੇ ਦੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਗੁਰੂ ਜੀ ਕੁਝ ਸਮਾਂ ਇਥੇ ਠਹਿਰੇ ਸਨ। ਪਹਿਲਾਂ ਇਥੇ ਕੇਵਲ ਥੜਾ ਸਾਹਿਬ ਬਣਾਇਆ ਗਿਆ। ਫਿਰ ਉਸ ਥਾਂ 'ਤੇ ਮੰਜੀ ਸਾਹਿਬ ਦੀ ਉਸਾਰੀ ਹੋਈ। ਸੰਨ 1920 ਈ. ਵਿਚ ਉਥੇ ਨਵੀਂ ਇਮਾਰਤ ਦੀ ਸਿਰਜਨਾ ਕੀਤੀ ਗਈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਪੂਰਣਮਾਸੀ ਨੂੰ ਵੱਡੇ ਦੀਵਾਨ ਸਜਦੇ ਹਨ।

**ਰੋਹਤਕ** (ਨਗਰ) : ਹਰਿਆਣਾ ਪ੍ਰਾਂਤ ਦਾ ਇਕ ਜ਼ਿਲ੍ਹਾ ਨਗਰ ਜਿਸ ਵਿਚ ਗੁਰੂ ਤੇਗ ਬਹਾਦਰ ਜੀ ਪਧਾਰੇ ਸਨ। ਸਥਾਨਕ ਰਵਾਇਤ ਅਨੁਸਾਰ ਨਗਰ ਦੇ ਸੀਤਲਾ ਦੁਆਰ ਤੋਂ ਬਾਹਰ ਇਕ ਟੋਭੇ ਕੰਢੇ ਦਿੱਲੀ ਨੂੰ ਜਾਂਦਿਆਂ ਗੁਰੂਜੀ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਇਕ ਛੋਟਾ ਜਿਹਾ ਗੁਰੂ-ਧਾਮ ਬਣਾਇਆ ਗਿਆ, ਜਿਸ ਦੀ ਸੇਵਾ-ਸੰਭਾਲ ਉਦਾਸੀ ਸੰਤ ਕਰਦੇ ਸਨ। ਸੰਨ 1924 ਈ. ਵਿਚ ਇਸ ਸਥਾਨ ਨੂੰ ਸਥਾਨਕ ਸਿੱਖਾਂ ਨੇ ਆਪਣੇ ਕਬਜ਼ੇ ਵਿਚ ਲੈ ਲਿਆ। ਸੰਨ 1947 ਈ. ਵਿਚ ਪੱਛਮੀ ਪੰਜਾਬ ਤੋਂ ਬੇਘਰ ਹੋਏ ਬਹੁਤ ਸਾਰੇ ਸਿੱਖ ਪਰਿਵਾਰ ਇਸ ਨਗਰ ਵਿਚ ਆ ਵਸੇ ਅਤੇ ਗੁਰਦੁਆਰੇ ਦੀ ਇਮਾਰਤ ਨੂੰ ਨਵੇਂ ਸਿਰਿਓਂ ਬਣਾਇਆ ਗਿਆ ਅਤੇ ਇਸ ਦਾ ਨਾਂ 'ਗੁਰਦੁਆਰਾ ਬੰਗਲਾ ਸਾਹਿਬ' ਪ੍ਰਚਲਿਤ ਹੋਇਆ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

ਇਸ ਨਗਰ ਵਿਚ ਇਕ 'ਗੁਰਦੁਆਰਾ ਮਾਈ ਸਾਹਿਬ' ਵੀ ਹੈ। ਕਹਿੰਦੇ ਹਨ ਕਿ ਇਕ ਮਾਈ ਦੀ ਬੇਨਤੀ 'ਤੇ ਗੁਰੂ ਜੀ ਉਸ ਦੇ ਘਰ ਭੋਜਨ ਕਰਨ ਲਈ ਗਏ। ਗੁਰੂ ਜੀ ਦੇ ਪਧਾਰਨ ਕਾਰਣ ਮਾਈ ਦੇ ਘਰ ਪ੍ਰਤਿ ਲੋਕਾਂ ਦੀ ਸ਼ਰਧਾ ਵਧ ਗਈ। ਬਾਦ ਵਿਚ ਉਥੇ ਇਕ ਛੋਟਾ ਜਿਹਾ ਗੁਰੂ-ਧਾਮ ਉਸਾਰਿਆ ਗਿਆ। ਇਸ ਦੀ ਵਿਵਸਥਾ ਸਥਾਨਕ ਗੁਰਦੁਆਰਾ ਕਮੇਟੀ ਹੀ ਕਰਦੀ ਹੈ।

**ਰੋਹਤਾਸ** (ਨਗਰ) : ਪੱਛਮੀ ਪੰਜਾਬ ਦੇ ਜੇਹਲਮ ਜ਼ਿਲ੍ਹੇ ਦਾ ਇਕ ਨਗਰ ਜਿਥੇ ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਦੌਰਾਨ ਪਧਾਰੇ ਸਨ। ਸ਼ੇਰ ਸ਼ਾਹ ਸੂਰੀ ਨੇ ਇਸ ਦੀ ਪੁਰਾਣੀ ਵਸੋਂ ਦੇ ਇਰਦ-ਗਿਰਦ ਇਕ ਮਜ਼ਬੂਤ ਕਿਲ੍ਹਾ ਬਣਵਾਇਆ ਅਤੇ ਉਸ ਦਾ ਨਾਂ ਬਿਹਾਰ ਵਿਚਲੇ ਰੋਹਤਾਸ ਕਿਲ੍ਹੇ ਦੇ ਨਾਂ ਉਤੇ ਰਖਿਆ। ਇਥੇ ਭਾਈ ਭਗਤੂ ਦੀ ਬੇਨਤੀ 'ਤੇ ਜਲ ਦਾ ਸੰਕਟ ਦੂਰ ਕਰਨ ਲਈ ਗੁਰੂ ਜੀ ਨੇ ਇਕ ਪੱਥਰ ਚੁਕ ਕੇ ਜਲ ਦਾ ਸਰੋਤ ਪ੍ਰਵਾਹਮਾਨ ਕੀਤਾ ਸੀ। ਇਸ ਸਰੋਤ ਦੇ ਨਾਲ ਹੀ ਇਕ ਸਰੋਵਰ ਵੀ ਬਣਿਆ ਹੋਇਆ ਹੈ ਜਿਸ ਨੂੰ 'ਚਸ਼ਮਾ ਸਾਹਿਬ' ਵੀ ਕਹਿੰਦੇ ਹਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਬਣਾਏ ਗਏ ਗੁਰੂ-ਧਾਮ ਨੂੰ 'ਗੁਰਦੁਆਰਾ ਚੋਹਾ ਸਾਹਿਬ' ਕਿਹਾ ਜਾਂਦਾ ਹੈ। ਇਸ ਦੇ ਪਰਿਸਰ ਵਿਚ ਨਿਰਮਲ ਜਲ ਦਾ ਸਰੋਵਰ ਬਣਿਆ ਹੋਇਆ ਹੈ। ਲੋਕੀਂ ਦੂਰੋਂ ਦੂਰੋਂ ਇਸ ਸਰੋਵਰ ਵਿਚ ਇਸ਼ਨਾਨ ਕਰਨ ਆਉਂਦੇ ਹਨ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ। ਦੇਸ਼-ਵੰਡ ਵੇਲੇ ਇਹ ਪਾਕਿਸਤਾਨ ਵਿਚ ਰਹਿ ਗਿਆ ਹੈ।

ਸਿੱਖ ਇਤਿਹਾਸ ਵਿਚ ਇਸ ਨਗਰ ਦੀ ਵਿਸ਼ੇਸ਼ ਮਹਾਨਤਾ ਹੈ। ਇਥੋਂ ਦੇ ਭਾਈ ਰਾਮੂ ਬਸੀ ਦੀ ਪੁੱਤਰੀ ਸਾਹਿਬ ਕੌਰ ਦਾ ਵਿਆਹ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ ਅਤੇ ਉਸ ਨੂੰ ਖ਼ਾਲਸੇ ਦੀ ਮਾਤਾ ਘੋਸ਼ਿਤ ਕੀਤਾ ਗਿਆ। ਇਸ ਨਗਰ ਉਤੇ ਹਮਲਾ ਕਰਕੇ ਸ. ਚੜ੍ਹਤ ਸਿੰਘ ਸੁਕਰਚਕੀਆ ਅਤੇ ਗੁੱਜਰ ਸਿੰਘ ਭੰਗੀ ਨੇ ਸੰਨ 1767 ਈ. ਵਿਚ ਜਿਤਿਆ। ਵੀਹ ਸਾਲ ਬਾਦ ਸ਼ਾਹ ਜ਼ਮਾਨ ਨੇ ਇਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਜਿਤ ਕੇ ਆਪਣੇ ਰਾਜ ਵਿਚ ਸ਼ਾਮਲ ਕੀਤਾ ਅਤੇ ਜੰਗੀ ਨੁਕਤੇ ਤੋਂ ਇਸ ਦੀ ਅਹਿਮੀਅਤ ਸਥਾਪਿਤ ਕੀਤੀ।

**ਰੋਹਲਾ ਸਾਹਿਬ** (ਗੁਰੂ-ਧਾਮ) : ਪੰਜਾਬ ਦੇ ਬਠਿੰਡਾ ਨਗਰ ਤੋਂ 20 ਕਿ.ਮੀ. ਦੱਖਣ-ਪੱਛਮ ਵਲ ਸਥਿਤ ਇਕ ਗੁਰੂ-ਧਾਮ, ਜੋ ਪਿੰਡ ਜੰਗੀ ਰਾਣਾ ਦੀ ਹਦ ਵਿਚ ਬਣਿਆ ਹੋਇਆ ਹੈ। ਸਿੱਖ ਇਤਿਹਾਸ ਅਨੁਸਾਰ ਇਥੇ ਤਿਲਕਰਾ ਸਿੱਧ ਦਾ ਚੇਲਾ ਰੋਹਲਾ ਸ਼ਹੀਦ ਹੋਇਆ ਸੀ। ਉਸ ਦੀ ਯਾਦ ਵਿਚ ਬਣੇ ਸਮਾਰਕ ਦੇ ਪਾਸ ਗੁਰੂ ਗੋਬਿੰਦ ਸਿੰਘ ਜੀ ਨੇ ਉਤਾਰਾ

ਕੀਤਾ ਸੀ। ਇਸ ਗੁਰਦੁਆਰੇ ਦੀ ਇਮਾਰਤ ਨਵੀਂ ਬਣੀ ਹੋਈ ਹੈ ਅਤੇ ਇਸ ਦੀ ਸੇਵਾ-ਸੰਭਾਲ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

**ਰੋਚਾ ਸਿੰਘ, ਸੰਤ** (1688-1803 ਈ.) : ਹਜ਼ਾਰਾ ਜ਼ਿਲ੍ਹਾ ਦੇ ਕੌਂਸਾਂ ਪਿੰਡ ਵਿਚ ਇਕ ਬ੍ਰਾਹਮਣ ਪਰਿਵਾਰ ਦੇ ਭਾਈ ਪੰਜਾਬਾ ਦੇ ਘਰ ਸੰਨ 1688 ਈ. ਵਿਚ ਪੈਦਾ ਹੋਇਆ ਭਾਈ ਰੋਚਾ ਸਿੰਘ ਸ਼ੁਰੂ ਤੋਂ ਹੀ ਅਧਿਆਤਮੀ ਰੁਚੀਆਂ ਦਾ ਮਾਲਕ ਸੀ। ਅਜੇ ਇਹ ਚੌਦਾਂ ਵਰ੍ਹਿਆਂ ਦਾ ਹੀ ਸੀ ਕਿ ਪਿਤਾ ਦਾ ਦੇਹਾਂਤ ਹੋ ਗਿਆ। ਕਦ-ਕਾਠ ਦਾ ਇਹ ਬਹੁਤ ਦੀਦਾਰੀ ਸਿੰਘ ਸੀ, ਪਰ ਦੁਨਿਆਵੀ ਕੰਮਾਂ ਦੇ ਮੁਕਾਬਲੇ ਇਹ ਸਾਧਾਂ ਸੰਤਾਂ ਦੀ ਸੰਗਤ ਵਿਚ ਰਹਿਣਾ ਜ਼ਿਆਦਾ ਪਸੰਦ ਕਰਦਾ ਸੀ। ਰਵਾਇਤ ਅਨੁਸਾਰ ਆਨੰਦਪੁਰ ਦੇ ਤਿਆਗ ਤੋਂ ਬਾਦ ਜਦੋਂ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੀ ਧਰਤੀ ਵਿਚ ਵਿਚਰ ਰਹੇ ਸਨ, ਤਾਂ ਇਸ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਦਾ ਅਵਸਰ ਮਿਲਿਆ। ਇਸ ਨੇ ਗੁਰੂ ਜੀ ਤੋਂ ਅੰਮ੍ਰਿਤ ਪਾਨ ਕੀਤਾ ਅਤੇ ਗੁਰੂ ਜੀ ਦੇ ਆਦੇਸ਼ ਅਨੁਸਾਰ ਆਪਣੇ ਇਲਾਕੇ ਵਲ ਸਿੱਖੀ ਦਾ ਪ੍ਰਚਾਰ ਕਰਨ ਲਈ ਪਰਤ ਗਿਆ। ਧਰਮ-ਪ੍ਰਚਾਰ ਕਰਦਾ ਇਹ ਕਸ਼ਮੀਰ ਵਿਚ ਜੇਹਲਮ ਨਦੀ ਦੇ ਕੰਢੇ 'ਛੱਤਰ ਕਲਾਸ' ਨਾਂ ਦੇ ਪਿੰਡ ਵਿਚ ਬਣੇ ਸੰਤ ਪੰਜਾਬ ਸਿੰਘ ਦੇ ਡੇਰੇ 'ਤੇ ਪਹੁੰਚਿਆ ਅਤੇ ਉਨ੍ਹਾਂ ਦਾ ਸੇਵਕ ਬਣਿਆ। ਇਸ ਦੀ ਸੇਵਾ, ਨਿਸ਼ਠਾ ਅਤੇ ਤਿਆਗ ਦੀ ਭਾਵਨਾ ਨੂੰ ਵੇਖਦੇ ਹੋਇਆਂ ਸੰਤ ਪੰਜਾਬ ਸਿੰਘ ਨੇ ਆਪਣੇ ਦੇਹਾਂਤ ਵੇਲੇ ਇਸ ਨੂੰ ਸੰਨ 1736 ਈ. ਵਿਚ ਆਪਣਾ ਉਤਰਾਧਿਕਾਰੀ ਨਾਮਜ਼ਦ ਕੀਤਾ। ਇਸ ਨੇ ਉਸ ਪਿੰਡ ਵਿਚ ਬਹੁਤ ਵੱਡਾ ਗੁਰਦੁਆਰਾ ਕਾਇਮ ਕੀਤਾ ਅਤੇ ਹਜ਼ਾਰਾਂ ਵਿਅਕਤੀਆਂ ਨੂੰ ਅੰਮ੍ਰਿਤ ਛਕਾਇਆ। ਇਸ ਨਾਲ ਹਰ ਵੇਲੇ ਤਿੰਨ ਚਾਰ ਸੌ ਸ਼ਸਤ੍ਰਧਾਰੀ ਸਿੱਖਾਂ ਦਾ ਜੱਥਾ ਰਹਿੰਦਾ ਸੀ। ਕਹਿੰਦੇ ਹਨ ਕਿ ਸੰਨ 1756 ਈ. ਵਿਚ ਇਸ ਨੇ ਪੋਠੋਹਾਰ ਤੋਂ ਇਲਾਵਾ ਹਜ਼ਾਰਾ ਅਤੇ ਅਟਕ (ਕੈਂਬਲਪੁਰ) ਜ਼ਿਲ੍ਹਿਆਂ ਦਾ ਲੰਬਾ ਦੌਰਾ ਕੀਤਾ। ਹਜ਼ਾਰਾ ਸਿੱਖਾਂ ਨੂੰ ਗੁਰੂ ਵਾਲਾ ਬਣਾਇਆ ਅਤੇ ਕਈ ਪਿੰਡਾਂ ਅਤੇ ਕਸਬਿਆਂ ਵਿਚ ਗੁਰਦੁਆਰਿਆਂ ਦਾ ਨਿਰਮਾਣ ਕਰਾਇਆ।

ਇਸ ਦਾ ਦੇਹਾਂਤ ਰਾਵਲਕੋਟ ਪਿੰਡ ਦੇ ਗੁਰਦੁਆਰੇ ਵਿਚ ਅਪ੍ਰੈਲ 1803 ਈ. ਵਿਚ ਹੋਇਆ। ਇਹ ਗੁਰਦੁਆਰਾ ਇਸ ਦੇ ਇਕ ਮੁਸਲਮਾਨ ਸੇਵਕ ਨੇ ਬਣਵਾਇਆ ਸੀ। ਆਪਣਾ ਅੰਤਿਮ ਸਮਾਂ ਨੇੜੇ ਆਇਆ ਜਾਣ ਕੇ ਇਸ ਨੇ ਭਾਈ ਮੇਲਾ ਸਿੰਘ ਨੂੰ ਧਰਮ-ਪ੍ਰਚਾਰ ਦੀ ਜ਼ਿੰਮੇਵਾਰੀ ਸੌਂਪੀ।

**ਰੋਜ਼ਾਨਾ ਅਕਾਲੀ** (ਅਖ਼ਬਾਰ) : ਸਿੱਖਾਂ ਦੀ ਪਹਿਲੀ ਰਾਜਸੀ ਰੁਚੀਆਂ ਵਾਲੀ ਅਖ਼ਬਾਰ ਵਜੋਂ ਜਾਣੀ ਜਾਂਦੀ 'ਰੋਜ਼ਾਨਾ ਅਕਾਲੀ' ਦਾ ਉਦਘਾਟਨ 21 ਮਈ 1920 ਈ. ਨੂੰ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ 'ਤੇ ਲਾਹੌਰ ਤੋਂ ਹੋਇਆ। ਇਸ ਅਖ਼ਬਾਰ ਨੂੰ ਜਾਰੀ ਕਰਨ ਦਾ ਵਿਚਾਰ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਦਾ ਸੀ, ਜੋ ਖ਼ੁਦ ਅਤੇ ਉਸ ਦੇ ਸਾਥੀ ਮਨੋ ਤਨੋ ਦੇਸ਼ ਭਗਤ ਅਤੇ ਕੁਰਬਾਨੀ ਦੇ ਪੁਤਲੇ ਸਨ। ਮਾਸਟਰ ਸੁੰਦਰ ਸਿੰਘ ਨੇ ਇਕ ਮਿੱਤਰ ਪਾਸੋਂ ਪੰਜ ਸੌ ਰੁਪਏ ਲੈ ਕੇ ਇਹ ਪੱਤਰ ਜਾਰੀ ਕੀਤਾ। ਇਸ ਨੂੰ ਸ. ਹਰਚੰਦ ਸਿੰਘ ਲਾਇਲਪੁਰੀ, ਸ. ਤੇਜਾ ਸਿੰਘ ਸਮੁੰਦਰੀ, ਮਾ. ਤਾਰਾ ਸਿੰਘ, ਪ੍ਰੋ. ਨਿਰੰਜਨ ਸਿੰਘ, ਸ. ਸਰਦੂਲ ਸਿੰਘ ਕਵੀਸ਼ਰ ਅਤੇ ਭਾਈ ਦਲੀਪ ਸਿੰਘ ਦਾ ਪੂਰਾ ਸਹਿਯੋਗ ਪ੍ਰਾਪਤ ਸੀ। ਇਸ ਦੇ ਸੰਪਾਦਕੀ ਮੰਡਲ ਵਿਚ ਗਿਆਨੀ ਹੀਰਾ ਸਿੰਘ ਦਰਦ ਤੋਂ ਇਲਾਵਾ ਸ. ਮੰਗਲ ਸਿੰਘ ਵੀ ਸ਼ਾਮਲ ਸੀ। ਬੀ.ਏ. ਪਾਸ ਸ. ਮੰਗਲ ਸਿੰਘ ਉਦੋਂ ਤਹਿਸੀਲਦਾਰ ਲਗਿਆ ਹੋਇਆ ਸੀ, ਪਰ ਕੌਮੀ ਜਜ਼ਬੇ ਅਧੀਨ ਉਸ ਨੇ ਨੌਕਰੀ ਛਡ ਦਿੱਤੀ ਅਤੇ ਅਖ਼ਬਾਰ ਦੇ ਸੰਪਾਦਨ ਵਿਚ ਜੁਟ ਗਿਆ। ਗੁਰਦੁਆਰਾ ਸੁਧਾਰ ਲਹਿਰ ਅਤੇ ਆਜ਼ਾਦੀ ਲਈ ਕੌਮੀ ਜਾਗ੍ਰਿਤੀ ਦਾ ਇਹ ਪਰਚਾ ਪ੍ਰਵਕਤਾ ਬਣ ਗਿਆ। ਉਦੋਂ ਤਕ ਪੰਜਾਬੀ ਪੱਤਰਕਾਰੀ ਮੁੱਖ ਤੌਰ 'ਤੇ ਸਰਕਾਰ ਪੱਖੀ ਅਤੇ ਆਗਿਆਕਾਰੀ ਨੁਹਾਰ ਵਾਲੀ ਸੀ, ਪਰ ਇਸ ਅਖ਼ਬਾਰ ਨਾਲ ਪੰਜਾਬੀ ਵਿਚ ਆਗਿਆਕਾਰੀ ਦੀ ਥਾਂ ਅਵਗਿਆਕਾਰੀ ਪੱਤਰਕਾਰੀ ਦਾ ਆਰੰਭ ਹੋਇਆ।

ਇਸ ਦਾ ਸੰਪਾਦਕੀ ਮੰਡਲ ਹਰ ਪ੍ਰਕਾਰ ਦੀਆਂ ਸਹੂਲਤਾਂ ਅਤੇ ਪਰਿਵਾਰਕ ਸੁਖਾਂ ਨੂੰ ਛਡ ਕੇ ਬਿਨਾ ਤਨਖ਼ਾਹ ਦਾ ਕੰਮ ਕਰਦਾ ਸੀ ਅਤੇ ਰੋਟੀ ਸਾਂਝੇ ਲੰਗਰ ਵਿਚੋਂ ਛਕੀ ਜਾਂਦੀ ਸੀ। ਸਰਕਾਰ ਵਿਰੋਧੀ ਟਿੱਪਣੀਆਂ ਕਰਕੇ ਜਦੋਂ ਇਕ ਸੰਪਾਦਕ ਨੂੰ ਜੇਲ੍ਹ ਭੇਜ ਦਿੱਤਾ ਜਾਂਦਾ ਤਾਂ ਉਸ ਦੀ ਜ਼ਿੰਮੇਵਾਰੀ ਤੁਰਤ ਦੂਜਾ ਸੰਭਾਲ ਲੈਂਦਾ। ਢਾਈ ਸਾਲਾਂ ਵਿਚ ਇਸ ਦੇ 12 ਸੰਪਾਦਕ ਕੈਦ ਹੋਏ ਅਤੇ ਕਈ ਹਜ਼ਾਰ ਦੀਆਂ ਜ਼ਮਾਨਤਾਂ ਜ਼ਬਤ ਹੋਈਆਂ। ਪਹਿਲਾਂ ਇਸ ਦੀ ਛਪਣ-

ਗਿਣਤੀ ਚਾਰ ਹਜ਼ਾਰ ਸੀ, ਪਰ ਗੁਰਦੁਆਰਾ ਸੁਧਾਰ ਲਹਿਰ ਵੇਲੇ 25 ਹਜ਼ਾਰ ਤਕ ਪਹੁੰਚ ਗਈ। ਗੁਰਦੁਆਰਾ ਸੁਧਾਰ ਅਤੇ ਸੁਤੰਤਰਤਾ ਸੰਗ੍ਰਾਮ ਵਿਚ ਇਸ ਅਖ਼ਬਾਰ ਨੇ ਮਹਾਨ ਸੇਵਾ ਕੀਤੀ। ਇਸ ਦੇ ਪਹਿਲੇ ਅੰਕ ਵਿਚ ਹੀ ਇਸ ਦੇ ਪੰਜ ਮੁੱਖ ਆਸ਼ੇ ਛਾਪੇ ਗਏ ਸਨ—ਗੁਰਦੁਆਰਿਆਂ ਨੂੰ ਮਹੰਤਾਂ ਦੇ ਕਬਜ਼ਿਆਂ ਤੋਂ ਆਜ਼ਾਦ ਕਰਾਉਣਾ, ਗੁਰਦੁਆਰਾ ਰਕਾਬ ਗੰਜ, ਨਵੀਂ ਦਿੱਲੀ ਦੀ ਦੀਵਾਰ ਨੂੰ ਮੁੜ ਉਸਰਵਾਉਣਾ, ਸਿੱਖਾਂ ਵਿਚ ਰਾਜਸੀ ਅਤੇ ਕੌਮੀ ਜਾਗ੍ਰਿਤੀ ਪੈਦਾ ਕਰਨਾ, ਦੇਸ਼ ਨੂੰ ਆਜ਼ਾਦ ਕਰਾਉਣਾ ਅਤੇ ਸਿੱਖਾਂ ਦੀ ਨੁਮਾਇੰਦਾ ਜੱਥੇਬੰਦੀ ਬਣਾਉਣੀ। ਸਚ ਤਾਂ ਇਹ ਹੈ ਕਿ ਇਸ ਅਖ਼ਬਾਰ ਰਾਹੀਂ ਹੀ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ। ਇਕ ਤਰ੍ਹਾਂ ਇਹ ਅਖ਼ਬਾਰ ਪੰਜਾਬੀ ਦਿਲਾਂ ਦੀ ਧੜਕਣ ਬਣ ਗਈ। ਲੋਕੀਂ ਇਸ ਨੂੰ ਨਿੱਤ ਉਡੀਕਣ ਲਗ ਗਏ।

ਇਸ ਨੂੰ ਚਲਿਆਂ ਅਜੇ ਢਾਈ ਸਾਲ ਹੀ ਹੋਏ ਸਨ ਕਿ ਇਸ ਦੇ ਸਾਰੇ ਵਿਵਸਥਾਪਕ ਜੇਲ੍ਹਾਂ ਵਿਚ ਬੰਦ ਹੋ ਗਏ। ਅਕਤੂਬਰ 1922 ਈ. ਨੂੰ ਮਾ. ਤਾਰਾ ਸਿੰਘ ਅਤੇ ਪ੍ਰੋ. ਨਿਰੰਜਨ ਸਿੰਘ ਇਸ ਦੇ ਦਫ਼ਤਰ ਨੂੰ ਲਾਹੌਰੋਂ ਅੰਮ੍ਰਿਤਸਰ ਲੈ ਆਏ ਅਤੇ 'ਪਰਦੇਸੀ ਖ਼ਾਲਸਾ' ਨਾਲ ਮਿਲਾ ਕੇ 'ਅਕਾਲੀ ਤੇ ਪਰਦੇਸੀ' ਨਾਂ ਅਧੀਨ ਛਾਪਣਾ ਸ਼ੁਰੂ ਕਰ ਦਿੱਤਾ। ਸਰਕਾਰੀ ਜਬਰ ਦਾ ਸਾਹਮਣਾ ਇਸ ਨੂੰ ਵੀ ਕਰਨਾ ਪਿਆ, ਪਰ ਇਹ ਜ਼ਬਤ ਹੋ ਹੋ ਕੇ ਵੀ ਛਪਣਾ ਰਿਹਾ। ਸੰਨ 1930 ਈ. ਵਿਚ ਜਦੋਂ ਇਸ ਨੂੰ ਪ੍ਰੈਸ ਐਕਟ ਅਧੀਨ ਬੰਦ ਕਰ ਦਿੱਤਾ ਗਿਆ, ਤਾਂ ਇਸ ਨੂੰ 'ਅਕਾਲੀ ਪਤ੍ਰਿਕਾ' ਨਾਂ ਅਧੀਨ ਜਾਰੀ ਕੀਤਾ ਜਾਣ ਲਗਿਆ। ਸੰਨ 1939 ਈ. ਵਿਚ ਇਸ ਨੂੰ ਫਿਰ 'ਅਕਾਲੀ' ਨਾਂ ਅਧੀਨ ਲਾਹੌਰ ਤੋਂ ਸ਼ੁਰੂ ਕਰ ਦਿੱਤਾ ਗਿਆ। ਸੰਨ 1947 ਈ. ਵਿਚ ਇਸ ਨੂੰ ਲਾਹੌਰੋਂ ਅੰਮ੍ਰਿਤਸਰ ਲਿਆਉਂਦਾ ਗਿਆ। ਅਜ-ਕਲ ਇਹ 'ਅਕਾਲੀ ਪਤ੍ਰਿਕਾ' ਨਾਂ ਅਧੀਨ ਜਲੰਧਰ ਤੋਂ ਲਗਾਤਾਰ ਛਪ ਰਿਹਾ ਹੈ।

**ਰੌਣੀ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਖੰਨਾ ਨਗਰ ਤੋਂ ਦੱਖਣ-ਪੱਛਮ ਦਿਸ਼ਾ ਵਲ ਸਥਿਤ ਇਕ ਪਿੰਡ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਮੇਹਰਾਜ ਤੋਂ ਆਉਂਦੇ ਹੋਇਆਂ ਪਧਾਰੇ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਪਹਿਲਾਂ ਜੋ ਸਮਾਰਕ ਬਣਿਆ ਹੋਇਆ ਸੀ, ਉਸ ਦੀ ਥਾਂ 'ਤੇ 1920 ਈ. ਵਿਚ ਇਮਾਰਤ ਉਸਾਰੀ ਗਈ ਹੈ ਅਤੇ ਇਹ ਗੁਰੂ-ਧਾਮ 'ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਇਮਾਰਤ ਵਿਚ ਯਾਤ੍ਰੀਆਂ ਦੇ ਨਿਵਾਸ ਤੋਂ ਇਲਾਵਾ, ਇਕ ਸਰਕਾਰੀ ਹਾਈ ਸਕੂਲ ਵੀ ਚਲਦਾ ਹੈ। ਇਸ ਦੀ ਸੇਵਾ-ਸੰਭਾਲ ਸਥਾਨਕ ਸੰਗਤ ਕਰਦੀ ਹੈ।

## ਲ

**ਲਸ਼ਕਰੇ ਹਿੰਦ :** ਇਸ ਨੂੰ 'ਆਜ਼ਾਦ ਹਿੰਦ ਫ਼ੌਜ' (ਵੇਖੋ) ਦਾ ਪੂਰਵ-ਵਰਤੀ ਸੈਨਿਕ ਸੰਗਠਨ ਕਿਹਾ ਜਾ ਸਕਦਾ ਹੈ। ਭਾਰਤ ਦੇਸ਼ ਨੂੰ ਆਜ਼ਾਦ ਕਰਾਉਣ ਦੇ ਚਾਹਵਾਨ ਗਰਮ ਧੜੇ ਦੇ ਆਗੂ ਸੁਭਾਸ਼ ਚੰਦਰ ਬੋਸ ਨੂੰ ਜਦੋਂ ਹਿੰਦੁਸਤਾਨ ਵਿਚ ਰਹਿ ਕੇ ਆਪਣੇ ਮਨੋਰਥ ਵਿਚ ਸਫਲਤਾ ਮਿਲਦੀ ਨਜ਼ਰ ਨ ਆਈ ਤਾਂ ਉਹ 16-17 ਦਸੰਬਰ 1940 ਈ. ਦੀ ਰਾਤ ਨੂੰ ਕਲਕੱਤੇ ਤੋਂ ਖਿਸਕ ਕੇ ਅਨੇਕ ਪ੍ਰਕਾਰ ਦੀਆਂ ਔਕੜਾਂ ਨੂੰ ਸਹਾਰਦਿਆਂ ਆਖ਼ਿਰ 28 ਮਾਰਚ 1941 ਈ. ਨੂੰ ਜਰਮਨੀ ਦੀ ਰਾਜਧਾਨੀ ਬਰਲਿਨ ਵਿਚ ਪਹੁੰਚ ਗਿਆ। ਉਥੇ ਸੁਭਾਸ ਚੰਦਰ ਬੋਸ ਨੇ ਜਰਮਨੀ ਦੇ ਵਿਦੇਸ਼ ਮੰਤਰੀ ਰਿਬਨਟ੍ਰਾਪ ਨਾਲ ਰਾਬਤਾ ਕਾਇਮ ਕੀਤਾ ਅਤੇ ਹਿੰਦੁਸਤਾਨੀ ਜੰਗੀ ਕੈਦੀਆਂ ਤੋਂ ਭਾਰਤ ਦੀ ਸੁਤੰਤਰਤਾ ਲਈ ਸੈਨਿਕ ਦਲ ਸਿਰਜਣ ਦਾ ਪ੍ਰਸਤਾਵ ਰਖਿਆ। ਇਹ ਪ੍ਰਸਤਾਵ ਮਨਜ਼ੂਰ ਕਰ ਲਿਆ ਗਿਆ। ਸਿੱਖ ਸੈਨਿਕ ਪਹਿਲਾਂ ਹੀ ਅੰਗ੍ਰੇਜ਼ ਸਰਕਾਰ ਦੀਆਂ ਕਈ ਜ਼ਿਆਦਤੀਆਂ ਅਤੇ ਸਿੱਖ ਧਰਮ ਦੀ ਮਰਯਾਦਾ ਵਿਰੋਧੀ ਕਾਰਵਾਈਆਂ ਤੋਂ ਨਿਰਾਸ਼ ਹੋ ਚੁਕੇ ਸਨ। ਜਦੋਂ ਸੁਭਾਸ਼ ਚੰਦਰ ਨੇ ਆਪਣੀ ਯੋਜਨਾ ਭਾਰਤੀ ਕੈਦੀਆਂ ਸਾਹਮਣੇ ਰਖੀ ਤਾਂ ਉਨ੍ਹਾਂ ਨੇ ਇਸ ਦਾ ਸੁਆਗਤ ਕੀਤਾ। ਪਹਿਲੇ ਛੇ ਮਹੀਨਿਆਂ ਵਿਚ 1200 ਸੈਨਿਕ ਭਰਤੀ ਕੀਤੇ ਗਏ, ਜਿਨ੍ਹਾਂ ਵਿਚੋਂ ਬਹੁਤ ਸਿੱਖ ਸਨ। ਇਸ ਸੈਨਿਕ ਸੰਗਠਨ ਦਾ ਨਾਂ 'ਲਸ਼ਕਰੇ ਹਿੰਦ' ਰਖਿਆ ਗਿਆ। ਥੋੜੇ ਸਮੇਂ ਵਿਚ ਹੀ ਇਸ ਦਲ ਦੀ ਗਿਣਤੀ 4500 ਤਕ ਪਹੁੰਚ ਗਈ। ਪਰ ਭਾਰਤੀ ਕੈਦੀਆਂ ਦੀ ਘਟ ਗਿਣਤੀ ਅਤੇ ਭਾਰਤ ਤੋਂ ਬਹੁਤ ਦੂਰ ਹੋਣ ਕਾਰਣ ਇਹ ਜੁਗਤ ਕਾਮਯਾਬੀ ਵਲ ਵਿਕਾਸ ਨ ਕਰ ਸਕੀ। ਇਸ ਨਾਲ ਸੰਬੰਧਿਤ ਰਾਜਨੈਤਿਕ

ਸੰਸਥਾ ਨੂੰ 'ਫ਼੍ਰੀ ਇੰਡੀਆ ਸੈਂਟਰ' ਦਾ ਨਾਂ ਦਿੱਤਾ ਗਿਆ।

ਉਧਰ 15 ਫਰਵਰੀ 1942 ਈ. ਨੂੰ ਜਨਰਲ ਮੋਹਨ ਸਿੰਘ ਨੇ ਸਿੰਗਾਪੁਰ ਵਿਚ 'ਆਜ਼ਾਦ ਹਿੰਦ ਫ਼ੌਜ' ਦੀ ਸਥਾਪਨਾ ਦੀ ਯੋਜਨਾ ਬਣਾਈ। ਉਥੇ ਭਾਰਤੀ ਕੈਦੀਆਂ ਦੀ ਬਹੁਤਾਤ ਕਰਕੇ 40 ਹਜ਼ਾਰ ਕੈਦੀਆਂ, ਜਿਨ੍ਹਾਂ ਵਿਚੋਂ ਬਹੁਤੇ ਸਿੱਖ ਸਨ, ਨੇ ਆਪਣੇ ਨਾਂ ਪੇਸ਼ ਕੀਤੇ। ਇਸ ਤਰ੍ਹਾਂ ਸਿੰਗਾਪੁਰ ਵਿਚ 'ਲਸ਼ਕਰੇ ਹਿੰਦ' ਨੇ ਹੀ ਆਪਣੇ ਪਰਿਵਰਤਿਤ ਰੂਪ ਵਿਚ ਜਨਮ ਲਿਆ।

**ਲਹਿਣਾ ਸਿੰਘ ਸੰਧਾਵਾਲੀਆ** (ਮ. 1843 ਈ.) : ਲਾਹੌਰ ਦਰਬਾਰ ਨੂੰ ਤਬਾਹੀ ਦੇ ਮਾਰਗ ਉਤੇ ਅਗੇ ਧਕਣ ਵਾਲੇ ਸਰਦਾਰਾਂ ਵਿਚੋਂ ਇਕ, ਜਿਸ ਦਾ ਜਨਮ ਸ. ਅਮੀਰ ਸਿੰਘ ਸੰਧਾਵਾਲੀਏ ਦੇ ਘਰ ਹੋਇਆ। ਮਹਾਰਾਜਾ ਰਣਜੀਤ ਸਿੰਘ ਦਾ ਨਿਕਟਵਰਤੀ ਰਿਸ਼ਤੇਕਾਰ ਹੋਣ ਕਾਰਣ ਇਸ ਦੀ ਲਾਹੌਰ ਦਰਬਾਰ ਵਿਚ ਕਾਫ਼ੀ ਪ੍ਰਤਿਸ਼ਠਾ ਸੀ। ਕੰਵਰ ਨੌਂ ਨਿਹਾਲ ਸਿੰਘ ਦੀ ਮ੍ਰਿਤੂ ਤੋਂ ਬਾਦ ਰਾਜ-ਗੱਦੀ ਹਾਸਲ ਕਰਨ ਦੇ ਸੰਘਰਸ਼ ਵਿਚ ਇਸ ਨੇ ਅਤਰ ਸਿੰਘ ਅਤੇ ਅਜੀਤ ਸਿੰਘ ਸਹਿਤ ਰਾਣੀ ਚੰਦ ਕੌਰ ਦਾ ਸਾਥ ਦਿੱਤਾ। ਪਰ ਸ਼ੇਰ ਸਿੰਘ ਦੇ ਮਹਾਰਾਜਾ ਬਣ ਜਾਣ ਕਾਰਣ ਇਨ੍ਹਾਂ ਦੇ ਲਾਹੌਰ ਦਰਬਾਰ ਤੋਂ ਪੈਰ ਉਖੜ ਗਏ। ਇਸ ਦੀਆਂ ਦੇਸ਼-ਵਿਰੋਧੀ ਕਾਰਵਾਈਆਂ ਕਰਕੇ ਜਨਵਰੀ 1842 ਈ. ਵਿਚ ਇਸ ਨੂੰ ਨਜ਼ਰਬੰਦ ਕਰ ਦਿੱਤਾ ਗਿਆ। ਆਪਸੀ ਸੰਬੰਧ ਸੁਧਰਨ ਨਾਲ ਸਤੰਬਰ 1842 ਈ. ਵਿਚ ਇਸ ਨੂੰ ਮੁਕਤ ਕੀਤਾ ਗਿਆ ਅਤੇ ਅੰਗ੍ਰੇਜ਼ੀ ਇਲਾਕੇ ਵਿਚ ਪਨਾਹ ਲਈ ਬੈਠੇ ਅਤਰ ਸਿੰਘ ਅਤੇ ਅਜੀਤ ਸਿੰਘ ਨੂੰ ਪੰਜਾਬ ਪਰਤਣ ਲਈ ਕਹਿ ਦਿੱਤਾ ਗਿਆ। ਪਰ ਇਨ੍ਹਾਂ ਨੇ ਆਪਣੇ ਮਨ ਵਿਚੋਂ ਸ਼ੇਰ ਸਿੰਘ ਪ੍ਰਤਿ ਦੁਸ਼ਮਣੀ ਦੀ ਭਾਵਨਾ ਨੂੰ ਖ਼ਤਮ ਨ ਕੀਤਾ।

15 ਸਤੰਬਰ 1843 ਈ. ਨੂੰ ਮਹਾਰਾਜਾ ਸ਼ੇਰ ਸਿੰਘ ਸ਼ਾਹ ਬਿਲਾਵਲ ਦੀ ਬਾਰਾਦਰੀ ਵਿਚ ਫ਼ੌਜ ਦਾ ਨਿਰੀਖਣ ਕਰ ਰਿਹਾ ਸੀ ਅਤੇ ਉਸ ਦਾ ਲੜਕਾ ਕੰਵਰ ਪ੍ਰਤਾਪ ਸਿੰਘ, ਜਵਾਲਾ ਸਿੰਘ ਦੇ ਨੇੜਲੇ ਬਾਗ਼ ਵਿਚ ਤੁਲਾ-ਦਾਨ ਕਰਨ ਵਿਚ ਰੁਝਿਆ ਹੋਇਆ ਸੀ। ਅਜੀਤ ਸਿੰਘ ਆਪਣੇ ਸੈਨਿਕ ਦਸਤੇ ਸਹਿਤ ਮਹਾਰਾਜੇ ਪਾਸ ਪਹੁੰਚਿਆ ਅਤੇ ਇਕ ਨਵੀਂ ਕਾਰਬਾਈਨ ਦਿਖਾਉਣ ਦੇ ਪਜ ਗੋਲੀ ਮਾਰ ਕੇ ਖ਼ਤਮ ਕਰ ਦਿੱਤਾ। ਗੋਲੀ ਦੀ ਆਵਾਜ਼ ਸੁਣ ਕੇ ਬਾਗ਼ ਵਿਚ ਲੁਕੇ ਹੋਏ ਲਹਿਣਾ ਸਿੰਘ ਨੇ ਕੰਵਰ ਪ੍ਰਤਾਪ ਸਿੰਘ ਦਾ ਸਿਰ ਵਢ ਲਿਆ। ਉਸ ਦੇ ਸਿਰ ਨੂੰ ਘੋੜੇ ਦੀ ਕਾਠੀ ਨਾਲ ਬੰਨ੍ਹ ਕੇ ਇਹ ਅਜੀਤ ਸਿੰਘ ਪਾਸ ਗਿਆ ਅਤੇ ਦੋਵੇਂ ਕਿਲ੍ਹੇ ਵਲ ਤੁਰ ਪਏ। ਰਸਤੇ ਵਿਚ ਮਿਲੇ ਰਾਜਾ ਧਿਆਨ ਸਿੰਘ ਨੂੰ ਮਾਰ ਕੇ ਇਹ ਕਿਲ੍ਹੇ ਵਿਚ ਪਹੁੰਚੇ ਅਤੇ ਦਲੀਪ ਸਿੰਘ ਨੂੰ ਮਹਾਰਾਜਾ ਘੋਸ਼ਿਤ ਕਰਕੇ ਅਜੀਤ ਸਿੰਘ ਨੂੰ ਵਜ਼ੀਰ ਬਣਾਇਆ। ਜਦੋਂ ਧਿਆਨ ਸਿੰਘ ਦੇ ਪੁੱਤਰ ਹੀਰਾ ਸਿੰਘ ਨੂੰ ਪਤਾ ਲਗਾ ਤਾਂ ਉਹ ਫ਼ੌਜਾਂ ਨੂੰ ਨਾਲ ਲੈ ਕੇ 16 ਸਤੰਬਰ 1843 ਈ. ਨੂੰ ਸਵੇਰੇ ਕਿਲ੍ਹੇ ਉਤੇ ਆ ਚੜ੍ਹਿਆ। ਅਜੀਤ ਸਿੰਘ ਨੂੰ ਕਿਲ੍ਹੇ ਦੀ ਦੀਵਾਰ ਤੋਂ ਰੱਸੀ ਨਾਲ ਉਤਰਦਿਆਂ ਗੋਲੀ ਮਾਰੀ ਗਈ। ਲਹਿਣਾ ਸਿੰਘ ਨੂੰ ਤਹਿਖ਼ਾਨੇ ਵਿਚੋਂ ਕਢ ਕੇ ਕਤਲ ਕੀਤਾ ਗਿਆ ਅਤੇ ਇਸ ਦੀ ਦੇਹ ਨੂੰ ਰੱਸੀ ਨਾਲ ਬੰਨ੍ਹ ਕੇ ਲਾਹੌਰ ਦੀਆਂ ਗਲੀਆਂ ਵਿਚ ਘਸੀਟਵਾਇਆ ਗਿਆ। ਫਿਰ ਇਸ ਦੇ ਸ਼ਰੀਰ ਦੇ ਟੁਕੜਿਆਂ ਨੂੰ ਲਾਹੌਰ ਸ਼ਹਿਰ ਦੇ ਦਰਵਾਜ਼ਿਆਂ ਉਤੇ ਲਟਕਵਾਇਆ ਗਿਆ।

**ਲਹਿਣਾ ਸਿੰਘ ਭੰਗੀ** (ਮ. 1797 ਈ.) : ਭੰਗੀ ਮਿਸਲ ਦਾ ਇਕ ਬਹਾਦਰ ਯੋਧਾ ਅਤੇ ਮਿਸਲਦਾਰ ਜਿਸ ਨੇ ਲਾਹੌਰ ਨੂੰ ਜਿਤ ਕੇ ਉਥੇ ਭੰਗੀ ਮਿਸਲ ਦੀ ਹਕੂਮਤ ਕਾਇਮ ਕੀਤੀ। ਵੇਖੋ 'ਭੰਗੀਆਂ ਦੀ ਮਿਸਲ'।

**ਲਹਿਣਾ ਸਿੰਘ ਮਜੀਠੀਆ** (ਮ. 1854 ਈ.) : ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਹੋਇਆ ਇਕ ਪ੍ਰਮੁਖ ਅਤੇ ਸੂਝਵਾਨ ਮਜੀਠੀਆ ਸਰਦਾਰ ਜੋ ਦੇਸਾ ਸਿੰਘ ਮਜੀਠੀਆ ਦਾ ਪੁੱਤਰ ਸੀ ਅਤੇ ਮਜੀਠਾ ਪਿੰਡ ਵਿਚ ਪੈਦਾ ਹੋਇਆ ਸੀ। ਇਸ ਨੇ ਲਾਹੌਰ ਦਰਬਾਰ ਵਿਚ ਕਈ ਔਹਦਿਆਂ ਉਤੇ ਕੰਮ ਕਰਕੇ ਆਪਣੀ ਯੋਗਤਾ ਦੀ ਛਾਪ ਛਡੀ ਹੋਈ ਸੀ। ਸੰਨ 1832 ਈ. ਵਿਚ ਆਪਣੇ ਪਿਤਾ ਦੇ ਦੇਹਾਂਤ ਤੋਂ ਬਾਦ ਇਸ ਨੂੰ ਕਾਂਗੜਾ ਅਤੇ ਹੋਰ ਪਹਾੜੀ ਇਲਾਕਿਆਂ ਦਾ ਨਾਜ਼ਿਮ ਥਾਪਿਆ ਗਿਆ। ਆਮ ਤੌਰ 'ਤੇ ਇਹ ਬਾਹਰੋਂ ਆਏ ਦੇਸੀ ਵਿਦੇਸੀ ਰਾਜਸੀ ਮਹਿਮਾਨਾਂ ਦੀ ਦੇਖ-ਭਾਲ ਕਰਦਾ ਸੀ ਅਤੇ ਮਹਾਰਾਜਾ ਸਾਹਿਬ ਵਲੋਂ ਭੇਜੇ ਜਾਂਦੇ ਸਦਭਾਵਨਾ ਮਿਸ਼ਨਾਂ ਦੀ ਅਗਵਾਈ ਵੀ ਕਰਦਾ ਸੀ।

ਇਹ ਇਕ ਚੰਗਾ ਪ੍ਰਸ਼ਾਸ਼ਕ ਹੀ ਨਹੀਂ, ਜੋਤਿਸ਼-

 

ਸ਼ਾਸਤ੍ਰ (ਖ਼ਾਸ ਕਰਕੇ ਗ੍ਰਹ ਵਿਗਿਆਨ) ਵਿਚ ਬਹੁਤ ਰੁਚੀ ਰਖਦਾ ਸੀ। ਇਹ ਇਕ ਚੰਗਾ ਮਕੈਨਿਕ ਅਤੇ ਵਿਉਂਤਸਾਜ਼ ਵੀ। ਇਸ ਨੇ ਕਈ ਬੰਦੂਕਾਂ ਅਤੇ ਤੋਪਾਂ ਦੇ ਨਮੂਨੇ ਤਿਆਰ ਕੀਤੇ ਜਿਨ੍ਹਾਂ ਦੀ ਬਾਦ ਵਿਚ ਅੰਗ੍ਰੇਜ਼ਾਂ ਨੇ ਨਕਲ ਕੀਤੀ। ਆਪਣੇ ਪਿਤਾ ਤੋਂ ਬਾਦ ਇਸ ਨੇ ਹਰਿਮੰਦਿਰ ਸਾਹਿਬ ਅੰਮ੍ਰਿਤਸਰ ਦੀ ਵਿਵਸਥਾ ਵੀ ਚੰਗੀ ਤਰ੍ਹਾਂ ਸੰਭਾਲੀ। ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਤੋਂ ਬਾਦ ਭਾਵੇਂ ਲਾਹੌਰ ਦਰਬਾਰ ਡੋਗਰਿਆਂ ਅਤੇ ਸੰਧਾਵਾਲੀਆਂ ਦੇ ਧੜਿਆਂ ਵਿਚ ਵੰਡਿਆ ਗਿਆ, ਪਰ ਇਸ ਨੇ ਦੋਹਾਂ ਦੀਆਂ ਸਦਭਾਵਨਾ ਪ੍ਰਾਪਤ ਕੀਤੀ ਰਖੀ। ਸੰਨ 1844 ਈ. ਵਿਚ ਜਦੋਂ ਲਾਹੌਰ ਦਰਬਾਰ ਵਿਚ ਪੰਡਿਤ ਜੱਲਾ ਤਾਕਤ ਵਿਚ ਆ ਗਿਆ ਤਾਂ ਆਪਣੇ ਆਪ ਨੂੰ ਅਸੁਰਖਿਅਤ ਸਮਝਦਾ ਹੋਇਆ ਇਹ ਲਾਹੌਰੋਂ ਹਰਿਦੁਆਰ ਚਲਾ ਗਿਆ ਕਿਉਂਕਿ ਇਸ ਨੂੰ ਅਹਿਸਾਸ ਹੋ ਗਿਆ ਸੀ ਕਿ ਲਾਹੌਰ ਦਰਬਾਰ ਵਿਚ ਤਕੜੀ ਖ਼ਾਨਾਜੰਗੀ ਹੋਣ ਵਾਲੀ ਹੈ। ਇਸ ਸਥਿਤੀ ਬਾਰੇ ਸ਼ਾਹ ਮੁਹੰਮਦ ਨੇ ਆਪਣੇ ਜੰਗਨਾਮੇ ਵਿਚ ਲਿਖਿਆ ਹੈ— *ਲਹਿਣਾ ਸਿੰਘ ਸਰਦਾਰ ਮਜੀਠੀਆ ਸੀ, ਵੱਡਾ ਅਕਲ ਦਾ ਕੋਟ ਕਮਾਲ ਮੀਆਂ। ਮਹਾਂ ਬਲੀ ਸਰਦਾਰ ਸੀ ਪੰਥ ਵਿਚੋਂ, ਡਿਠੀ ਬਣੀ ਕੁਚੱਲਣੀ ਚਾਲ ਮੀਆਂ। ਦਿਲ ਆਪਣੇ ਬੈਠੇ ਵਿਚਾਰ ਕਰਦਾ, ਏਥੇ ਕਈਆਂ ਦੇ ਹੋਣਗੇ ਕਾਲ ਮੀਆਂ। ਸ਼ਾਹ ਮੁਹੰਮਦਾ ਤੁਰ ਗਿਆ ਤੀਰਥਾਂ ਨੂੰ, ਸਭੋ ਛਡ ਕੇ ਦੇਗ-ਦਵਾਲ ਮੀਆਂ।31।*

ਇਸ ਦੇ ਹਰਿਦੁਆਰ ਚਲੇ ਜਾਣ ਤੋਂ ਬਾਦ ਹੀਰਾ ਸਿੰਘ ਡੋਗਰਾ ਨੇ ਇਸ ਦੀ ਸਾਰੀ ਜਾਗੀਰ ਅਤੇ ਮਾਲ ਧੰਨ ਜ਼ਬਤ ਕਰ ਲਿਆ। ਹਰਿਦੁਆਰ ਤੋਂ ਪੰਜਾਬ ਪਰਤਣ ਦੀ ਥਾਂ ਇਹ ਬਨਾਰਸ, ਜਗਨ-ਨਾਥ ਅਤੇ ਕਲਕੱਤੇ ਚਲਾ ਗਿਆ। ਰਾਣੀ ਜਿੰਦਾਂ ਵਲੋਂ ਕੀਤੀ ਗਈ ਵਜ਼ੀਰ ਬਣਾਉਣ ਦੀ ਪੇਸ਼ਕਸ਼ ਨੂੰ ਵੀ ਇਸ ਨੇ ਠੁਕਰਾ ਦਿੱਤਾ। ਅੰਗ੍ਰੇਜ਼ਾਂ ਦੀ ਸਿੱਖਾਂ ਨਾਲ ਹੋਈ ਪਹਿਲੀ ਲੜਾਈ ਦੌਰਾਨ ਇਸ ਨੂੰ ਨਜ਼ਰਬੰਦ ਕਰ ਦਿੱਤਾ ਅਤੇ ਲੜਾਈ ਦੇ ਖ਼ਤਮ ਹੋਣ ਤੋਂ ਬਾਦ ਆਜ਼ਾਦ ਕੀਤਾ ਗਿਆ। ਸੰਨ 1851 ਈ. ਵਿਚ ਇਹ ਲਾਹੌਰ ਪਰਤਿਆ, ਪਰ ਕੁਝ ਸਮਾਂ ਰਹਿ ਕੇ ਵਾਪਸ ਚਲਾ ਗਿਆ। ਸੰਨ 1854 ਈ. ਵਿਚ ਇਸ ਨੇ ਬਨਾਰਸ ਵਿਚ ਪ੍ਰਾਣ ਤਿਆਗੇ। ਆਪਣੀ ਜਾਨ ਨੂੰ ਬਚਾਉਣ ਲਈ ਇਸ ਨੇ ਆਪਣਾ ਘਰ-ਬਾਰ ਛਡਿਆ ਕਿਉਂਕਿ ਜੋਤਿਸ਼ ਵਿਦਿਆ ਰਾਹੀਂ ਇਸ ਨੂੰ ਲਾਹੌਰ ਦਰਬਾਰ ਦਾ ਭਵਿਸ਼ ਦਿਨ ਦੇ ਚਾਨਣ ਵਾਂਗ ਸਪੱਸ਼ਟ ਹੋ ਗਿਆ। ਪਰ ਭੂਤਰੇ ਹੋਏ ਫ਼ੌਜੀ ਅਤੇ ਸਰਕਸ਼ ਦਰਬਾਰੀ ਇਸ ਦੀਆਂ ਪੇਸ਼ੀਨਗੋਈਆਂ ਦਾ ਮਜ਼ਾਕ ਉਡਾਉਂਦੇ ਹੋਏ ਇਸ ਨੂੰ 'ਸਿਰਫਿਰਾ' ਕਹਿ ਦਿੰਦੇ ਸਨ।

**ਲਹਿਲ ਕਲਾਂ** (ਪਿੰਡ) : ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦਾ ਇਕ ਪਿੰਡ ਜੋ ਲਹਿਰਾ ਨਗਰ ਤੋਂ 9 ਕਿ.ਮੀ. ਦੀ ਵਿਥ ਉਤੇ ਦੱਖਣ-ਪੂਰਬ ਦਿਸ਼ਾ ਵਿਚ ਸਥਿਤ ਹੈ। ਇਸ ਪਿੰਡ ਤੋਂ ਥੋੜੀ ਜਿੰਨੀ ਦੂਰੀ 'ਤੇ ਪੱਛਮ ਵਾਲੇ ਪਾਸੇ ਇਕ ਟਿੱਬੀ ਉਤੇ ਗੁਰੂ ਤੇਗ ਬਹਾਦਰ ਜੀ ਮਾਲਵੇ ਦੀ ਆਪਣੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਠਹਿਰੇ ਸਨ। ਇਥੋਂ ਦੇ 'ਅੜਕ' ਨਾਂ ਦੇ ਇਕ ਬਿਰਧ ਕਿਸਾਨ ਨੇ ਗੁਰੂ ਜੀ ਦੀ ਸੇਵਾ ਕੀਤੀ। ਉਸ ਨੇ ਬਾਦ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਕ ਸਾਧਾਰਣ ਜਿਹਾ ਸਮਾਰਕ ਬਣਾਇਆ। ਸੰਨ 1883 ਈ. ਵਿਚ ਧਮਤਾਨ ਦੇ ਮਹੰਤ ਭਾਈ ਮੱਲ ਸਿੰਘ ਨੇ ਮੰਜੀ ਸਾਹਿਬ ਬਣਵਾਇਆ। ਸੰਨ 1980 ਈ. ਵਿਚ ਇਸ ਇਮਾਰਤ ਵਿਚ ਹੋਰ ਵਾਧਾ ਕੀਤਾ ਗਿਆ। ਗੁਰਦੁਆਰੇ ਦੇ ਪਰਿਸਰ ਵਿਚ ਬਾਬਾ ਅੜਕ ਦੀ ਸਮਾਧ ਵੀ ਬਣੀ ਹੋਈ ਹੈ। ਇਹ ਗੁਰੂ-ਧਾਮ ਹੁਣ 'ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ ਅਤੇ ਇਸ ਦੀ ਵਿਵਸਥਾ ਬਾਬਾ ਅੜਕ ਦੇ ਵੰਸ਼ਜ ਕਰਦੇ ਹਨ।

**ਲਹਿਲੀ ਕਲਾਂ** (ਪਿੰਡ) : ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਜ਼ਿਲ੍ਹਾ ਨਗਰ ਤੋਂ ਲਗਭਗ 14 ਕਿ.ਮੀ. ਦੱਖਣ-ਪੂਰਬ ਵਾਲੇ ਪਾਸੇ ਸਥਿਤ ਇਕ ਪਿੰਡ ਜਿਸ ਵਿਚ 'ਗੁਰਦੁਆਰਾ ਜੰਡ ਸਾਹਿਬ ਪਾਤਿਸ਼ਾਹੀ ਸੱਤ' ਬਣਿਆ ਹੋਇਆ ਹੈ। ਸਥਾਨਕ ਰਵਾਇਤ ਅਨੁਸਾਰ ਇਕ ਵਾਰ ਕੀਰਤਪੁਰ ਤੋਂ ਕਰਤਾਰਪੁਰ (ਜਲੰਧਰ) ਨੂੰ ਜਾਂਦੇ ਹੋਇਆਂ ਸੱਤਵੇਂ ਗੁਰੂ ਹਰਿ ਰਾਇ ਸਾਹਿਬ ਇਥੇ ਠਹਿਰੇ ਸਨ ਅਤੇ ਜੰਡ ਦੇ ਇਕ ਬ੍ਰਿਛ ਨਾਲ ਆਪਣਾ ਘੋੜਾ ਬੰਨ੍ਹਿਆ ਸੀ। ਉਹ ਬ੍ਰਿਛ ਗੁਰਦੁਆਰੇ ਦੇ ਪਰਿਸਰ ਵਿਚ ਹੁਣ ਵੀ ਮੌਜੂਦ ਦਸਿਆ ਜਾਂਦਾ ਹੈ ਅਤੇ ਉਸੇ ਕਰਕੇ ਗੁਰਦੁਆਰੇ ਦਾ ਨਾਂ ਜੰਡ ਸਾਹਿਬ ਪ੍ਰਚਲਿਤ ਹੋਇਆ ਹੈ। ਇਸ ਗੁਰੂ-ਧਾਮ ਦੀ ਸਾਂਭ-ਸੰਭਾਲ ਸਥਾਨਕ ਕਮੇਟੀ ਕਰਦੀ ਹੈ।

**ਲਕਸ਼ਮਣ ਸਿੰਘ, ਭਗਤ** (1863-1944 ਈ.) : ਰਾਵਲਪਿੰਡੀ ਵਿਚ ਇਕ ਵੈਸ਼ਣਵ ਭਗਤ ਕਾਹਨ ਚੰਦ ਦੇ ਘਰ ਮਾਈ ਗੁਰਦਿੱਤੀ ਦੀ ਕੁੱਖੋਂ 8 ਜੂਨ 1863 ਈ. ਨੂੰ ਪੈਦਾ ਹੋਇਆ ਲਕਸ਼ਮਣ ਸਿੰਘ ਆਪਣੇ ਸਮੇਂ ਦਾ ਇਕ ਚੰਗਾ ਲੇਖਕ ਅਤੇ ਸਿਖਿਆ ਸ਼ਾਸਤ੍ਰੀ ਸੀ। ਇਸ ਨੇ ਮਿਸ਼ਨ ਹਾਈ ਸਕੂਲ ਰਾਵਲਪਿੰਡੀ ਵਿਚ ਆਪਣੀ ਪੜ੍ਹਾਈ ਸ਼ੁਰੂ ਕੀਤੀ ਅਤੇ ਫਿਰ ਲਾਹੌਰ ਆ ਕੇ ਮਿਊਂਸਿਪਲ ਬੋਰਡ ਦੇ ਹਾਈ ਸਕੂਲ ਤੋਂ ਦਸਵੀਂ ਪਾਸ ਕੀਤੀ। ਪਹਿਲਾਂ ਇਸ ਨੇ ਕਲਰਕ ਦੀ ਨੌਕਰੀ ਕੀਤੀ ਪਰ ਮਈ 1894 ਈ. ਤੋਂ ਅਕਤੂਬਰ 1898 ਈ. ਤਕ ਇਸ ਨੇ ਗਾਰਡਨ ਮਿਸ਼ਨ ਸਕੂਲ, ਰਾਵਲਪਿੰਡੀ ਵਿਚ ਅਧਿਆਪਨ ਦਾ ਕਾਰਜ ਕੀਤਾ। ਸੰਨ 1895 ਈ. ਵਿਚ ਇਸ ਨੇ ਬਾਬਾ ਖੇਮ ਸਿੰਘ ਬੇਦੀ ਤੋਂ ਅੰਮ੍ਰਿਤ ਪਾਨ ਕੀਤਾ।

ਕਹਿੰਦੇ ਹਨ ਕਿ ਇਸ ਨੂੰ ਸ. ਦਿਆਲ ਸਿੰਘ ਮਜੀਠੀਆ ਨੇ ਟ੍ਰਿਬਿਊਨ ਅਖ਼ਬਾਰ ਦਾ ਸੰਪਾਦਕ ਬਣਨ ਦੀ ਪੇਸ਼ਕਸ਼ ਕੀਤੀ, ਪਰ ਇਸ ਨੇ ਪ੍ਰਵਾਨ ਨ ਕੀਤੀ। 5 ਜਨਵਰੀ 1899 ਈ. ਨੂੰ ਇਸ ਨੇ ਆਪਣੀ ਸਪਤਾਹਿਕ ਪਤ੍ਰਿਕਾ The Khalsa ਆਰੰਭ ਕੀਤੀ। ਇਹ ਅੰਗ੍ਰੇਜ਼ੀ ਵਿਚ ਛਪੀ ਸਿੱਖਾਂ ਦੀ ਪਹਿਲੀ ਸਪਤਾਹਿਕ ਪਤ੍ਰਿਕਾ ਹੈ। ਇਸ ਪਤ੍ਰਿਕਾ ਰਾਹੀਂ ਇਸ ਨੇ ਸਿੰਘ ਸਭਾ ਦੇ ਉਦੇਸ਼ਾਂ ਦੀ ਭਰਪੂਰ ਚਰਚਾ ਕੀਤੀ, ਪਰ ਆਰਥਿਕ ਸੰਕਟ ਕਰਕੇ ਦੋ ਸਾਲਾਂ ਬਾਦ ਇਸ ਨੂੰ ਬੰਦ ਕਰਨਾ ਪਿਆ। ਇਸ ਤੋਂ ਬਾਦ ਇਸ ਨੇ ਪੰਜਾਬ ਸਰਕਾਰ ਦੇ ਮਹਿਕਮਾ ਤਾਲੀਮ ਵਿਚ ਪ੍ਰਵੇਸ਼ ਕੀਤਾ ਅਤੇ ਇੰਸਪੈਕਟਰ ਅਤੇ ਹੈਡਮਾਸਟਰ ਤਕ ਦੀਆਂ ਆਸਾਮੀਆਂ ਉਤੇ ਕੰਮ ਕਰਕੇ ਆਪਣੀ ਯੋਗਤਾ ਅਤੇ ਪਰਮਾਰਥੀ ਰੁਚੀ ਦਾ ਪਰਿਚਯ ਦਿੱਤਾ। ਸੰਨ 1922 ਈ. ਵਿਚ ਸੇਵਾ-ਮੁਕਤ ਹਣ ਤੋਂ ਬਾਦ ਇਹ ਭੁਪਿੰਦਰਾ ਖ਼ਾਲਸਾ ਹਾਈ ਸਕੂਲ ਮੋਗਾ ਦਾ ਮੈਨੇਜਰ ਲਗਿਆ। ਸੰਨ 1929 ਈ. ਵਿਚ ਇਸ ਨੇ ਆਪਣੀ ਪਤ੍ਰਿਕਾ The Khalsa ਫਿਰ ਸ਼ੁਰੂ ਕੀਤੀ ਅਤੇ ਉਸ ਤੋਂ ਇਲਾਵਾ ਟ੍ਰਿਬਿਊਨ ਲਈ ਬਹੁਤ ਲੇਖ ਲਿਖੇ ਅਤੇ ਸਿੰਘ ਸਭਾ ਦੇ ਮੁੱਦਿਆਂ ਨੂੰ ਉਘਾੜਿਆ।

ਇਸ ਨੇ ਸੰਨ 1909 ਈ. ਵਿਚ ਲਾਹੌਰ ਤੋਂ A short sketch of Life and Work of Guru Gobind Singh ਅਤੇ ਸੰਨ 1929 ਈ. ਵਿਚ ਮਦਰਾਸ ਤੋਂ Sikh Martyrs ਨਾਂ ਦੀਆਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। ਇਸ ਦੀ ਸਵੈ-ਜੀਵਨੀ Bhagat Lakshman Singh's : Autobiography ਨਾਂ ਅਧੀਨ ਕਲਕੱਤੇ ਤੋਂ ਸੰਨ 1965 ਈ. ਵਿਚ ਪ੍ਰਕਾਸ਼ਿਤ ਹੋਈ। ਇਸ ਦਾ ਦੇਹਾਂਤ 27 ਦਸੰਬਰ 1944 ਈ. ਵਿਚ ਰਾਵਲਪਿੰਡੀ ਵਿਚ ਹੋਇਆ।

**ਲਕਸ਼ਮੀਪੁਰ** (ਪਿੰਡ) : ਬਿਹਾਰ ਪ੍ਰਾਂਤ ਦੇ ਕਟਿਹਾਰ ਜ਼ਿਲ੍ਹੇ ਦਾ ਇਕ ਪਿੰਡ ਜਿਸ ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਇਕ ਸਮਾਰਕ ਹੈ। ਸਥਾਨਕ ਰਵਾਇਤ ਅਨੁਸਾਰ ਇਸ ਪਿੰਡ ਦੇ ਨਿਵਾਸੀਆਂ ਦੇ ਪੁਰਖੇ 'ਕਾਂਤਨਗਰ' ਨਾਂ ਦੇ ਪਿੰਡ ਵਿਚ ਰਹਿੰਦੇ ਸਨ। ਉਸੇ ਪਿੰਡ ਵਿਚ ਹੀ ਗੁਰੂ ਤੇਗ ਬਹਾਦਰ ਜੀ ਸੰਨ 1670 ਈ. ਵਿਚ ਅਸਾਮ ਤੋਂ ਪਟਨੇ ਨੂੰ ਪਰਤਣ ਵੇਲੇ ਠਹਿਰੇ ਸਨ। ਗੁਰੂ ਜੀ ਦੇ ਪ੍ਰਚਾਰ ਕਾਰਣ ਸਾਰੇ ਪਿੰਡ ਨੇ ਸਿੱਖੀ ਧਾਰਣ ਕਰ ਲਈ। ਉਹ ਪਿੰਡ ਗੰਗਾ ਦੇ ਕੰਢੇ ਉਤੇ ਵਸਿਆ ਹੋਣ ਕਾਰਣ ਹੜ੍ਹਾਂ ਦੀ ਭੇਂਟ ਚੜ੍ਹ ਗਿਆ। ਉਥੋਂ ਦੇ ਨਿਵਾਸੀਆਂ ਨੇ ਉੱਤਰ ਵਲ ਇਕ ਹੋਰ ਬਸਤੀ ਵਸਾ ਲਈ ਅਤੇ ਉਸ ਦਾ ਨਾਂ ਵੀ 'ਕਾਂਤਨਗਰ' ਹੀ ਰਖਿਆ, ਪਰ ਉਹ ਪਿੰਡ ਵੀ ਹੜ੍ਹਾਂ ਦੀ ਮਾਰ ਵਿਚ ਆ ਗਿਆ।

ਉਨ੍ਹੀਂਵੀ ਸਦੀ ਦੇ ਅੱਧ ਦੇ ਨੇੜੇ-ਤੇੜੇ ਦਰਭੰਗਾ ਦੇ ਮਹਾਰਾਜੇ ਦੀ ਆਗਿਆ ਨਾਲ ਕਾਂਤਨਗਰ ਦੇ ਨਿਵਾਸੀ ਬਿਹਾਰੀ ਸਿੱਖਾਂ ਨੇ ਉੱਤਰ ਵਲ ਕੁਝ ਹੋਰ ਦੂਰੀ ਉਤੇ 10 ਕਿ.ਮੀ. ਦੇ ਘੇਰੇ ਵਿਚ ਆਪਣੇ ਸੱਤ ਪਿੰਡ ਕਾਇਮ ਕੀਤੇ ਅਤੇ ਹਰ ਪਿੰਡ ਵਿਚ ਗੁਰਦੁਆਰਾ ਬਣਵਾਇਆ। ਉਨ੍ਹਾਂ ਸੱਤਾਂ ਪਿੰਡਾਂ ਵਿਚ ਲਕਸ਼ਮੀਪੁਰ ਦਾ ਗੁਰਦੁਆਰਾ ਜ਼ਿਆਦਾ ਪ੍ਰਸਿੱਧ ਹੈ ਅਤੇ ਉਥੇ ਹੀ ਇਕ ਪੁਰਾਤਨ ਬੀੜ ਅਤੇ ਕੁਝ ਹੋਰ ਯਾਦਗਾਰੀ ਵਸਤੂਆਂ ਸੰਭਾਲੀਆਂ ਹੋਈਆਂ ਹਨ।

**ਲਖਨੌਰ** (ਕਸਬਾ) : ਹਰਿਆਣਾ ਦੇ ਅੰਬਾਲਾ ਨਗਰ ਤੋਂ ਲਗਭਗ 10 ਕਿ.ਮੀ. ਦੱਖਣ ਵਾਲੇ ਪਾਸੇ ਸਥਿਤ ਇਕ ਪੁਰਾਤਨ ਕਸਬਾ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਨਾਨਕੇ ਖ਼ਾਨਦਾਨ ਨਾਲ ਸੰਬੰਧਿਤ ਹੈ। ਇਥੋਂ ਦੇ ਵਸਨੀਕ ਅਤੇ ਗੁਰੂ-ਘਰ ਨਾਲ ਸੰਬੰਧਿਤ ਭਾਈ ਲਾਲ ਚੰਦ ਸੁਭਿਖੀਆ ਜੋ ਬਾਦ ਵਿਚ ਕਰਤਾਰਪੁਰ (ਜਲੰਧਰ) ਜਾ ਵਸੇ ਸਨ, ਨੇ ਆਪਣੀ ਸੁਪੁੱਤਰੀ ਬੀਬੀ ਗੁਜਰੀ ਜੀ ਦਾ ਵਿਆਹ 15 ਅਸੂ, 1686 ਬਿ. (ਗੁਰੂ) ਤੇਗ ਬਹਾਦਰ ਜੀ ਨਾਲ ਕੀਤਾ। ਅਸਾਮ ਦੇ ਇਲਾਕੇ ਤੋਂ ਪਰਤਣ ਉਪਰੰਤ ਗੁਰੂ ਤੇਗ ਬਹਾਦਰ

ਜੀ ਸਿੱਧੇ ਆਨੰਦਪੁਰ ਪਰਤ ਆਏ। ਬਾਦ ਵਿਚ ਸਾਰੇ ਪਰਿਵਾਰ ਨੂੰ ਪਟਨੇ ਤੋਂ ਆਨੰਦਪੁਰ ਆਉਣ ਲਈ ਸੰਦੇਸ਼ ਭਿਜਵਾ ਦਿੱਤਾ। ਬਾਲਕ ਗੋਬਿੰਦ ਰਾਏ ਆਪਣੀ ਮਾਤਾ ਜੀ, ਮਾਮਾ ਕ੍ਰਿਪਾਲ ਚੰਦ ਜੀ ਅਤੇ ਹੋਰ ਸਿੱਖਾਂ ਸਹਿਤ 13 ਸਤੰਬਰ 1670 ਈ. ਨੂੰ ਲਖਨੌਰ ਪਹੁੰਚੇ ਅਤੇ ਲਗਭਗ ਛੇ ਮਹੀਨੇ ਆਪਣੇ ਵੱਡੇ ਮਾਮੇ ਭਾਈ ਮਿਹਰਚੰਦ ਪਾਸ ਰੁਕੇ। ਇਥੇ ਭਾਈ ਜੇਠਾ ਨਾਂ ਦੇ ਮਸੰਦ ਨੇ ਬਾਲਕ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਇਥੇ ਹੀ ਸੱਯਦ ਸ਼ਾਹ ਭੀਖ ਠਸਕੇ ਵਾਲੇ ਘੁੜਾਮ ਤੋਂ ਚਲ ਕੇ ਬਾਲਕ ਗੋਬਿੰਦ ਰਾਏ ਦੇ ਦਰਸ਼ਨ ਕਰਨ ਆਏ। ਇਥੇ ਹੀ ਸੂਫ਼ੀ ਫ਼ਕੀਰ ਪੀਰ ਆਰਿਫ਼ ਦੀਨ ਆਪਣੇ ਮੁਰੀਦਾਂ ਸਮੇਤ ਬਾਲਕ (ਗੁਰੂ) ਨੂੰ ਸ਼ਰਧਾ ਦੇ ਫੁਲ ਭੇਟ ਕਰਨ ਆਇਆ। ਇਥੋਂ ਦੀ ਠਹਿਰ ਦੌਰਾਨ ਬਾਲਕ ਗੋਬਿੰਦ ਰਾਏ ਇਰਦ-ਗਿਰਦ ਦੇ ਪਿੰਡਾਂ ਵਿਚ ਜਾ ਕੇ ਸੇਵਕਾਂ ਨੂੰ ਕ੍ਰਿਤਾਰਥ ਕਰਦੇ ਰਹੇ।

ਇਥੋਂ ਦੀ ਰਿਹਾਇਸ਼ ਵੇਲੇ ਮਾਤਾ ਗੁਜਰੀ ਜੀ ਨੇ ਮਿਠੇ ਜਲ ਦੇ ਇਕ ਖੁਰ ਰਹੇ ਖੂਹ ਨੂੰ ਫਿਰ ਤੋਂ ਉਸਰਵਾਇਆ ਜੋ ਹੁਣ 'ਮਾਤਾ ਜੀ ਦਾ ਖੂਹ' ਕਰਕੇ ਪ੍ਰਸਿੱਧ ਹੈ। ਪਰਿਵਾਰ ਸਹਿਤ ਮਾਤਾ ਗੁਜਰੀ ਜੀ ਦੇ ਆਨੰਦਪੁਰ ਨੂੰ ਚਲੇ ਜਾਣ ਤੋਂ ਬਾਦ ਉਥੇ ਪਹਿਲਾਂ ਇਕ ਸਾਧਾਰਣ ਜਿਹਾ ਸਮਾਰਕ ਬਣਵਾਇਆ ਗਿਆ। ਮਾਤਾ ਜੀ ਦੇ ਪੇਕੇ ਪਰਿਵਾਰ ਵਿਚੋਂ ਬਾਬਾ ਹਰਬਖ਼ਸ਼ ਸਿੰਘ ਨੇ ਉਸ ਸਮਾਰਕ ਦੀ ਦੇਖ-ਭਾਲ ਕੀਤੀ। ਸਰਹਿੰਦ ਨੂੰ ਜਿਤਣ ਤੋਂ ਬਾਦ ਸੰਨ 1764 ਈ. ਵਿਚ ਸਿੰਘਾਂ ਨੇ ਕੋਟ ਕਛੂਆ ਦੇ ਨਵਾਬ ਨੂੰ ਖ਼ਤਮ ਕੀਤਾ ਅਤੇ ਉਸ ਦੇ ਕਿਲ੍ਹੇ ਦੀਆਂ ਇਟਾਂ ਨਾਲ ਲਖਨੌਰ ਵਿਚ ਇਕ ਵੱਡੀ ਹਵੇਲੀ ਦੀ ਸ਼ਕਲ ਵਿਚ ਗੁਰੂ-ਧਾਮ ਦੀ ਉਸਾਰੀ ਕਰਵਾਈ। ਸੰਨ 1849 ਈ. ਵਿਚ ਜਦੋਂ ਅੰਗ੍ਰੇਜ਼ਾਂ ਨੇ ਸਾਰੇ ਪੰਜਾਬ ਨੂੰ ਆਪਣੇ ਅਧੀਨ ਕਰ ਲਿਆ ਤਾਂ ਕੁਝ ਪਿੰਡਾਂ ਦੇ ਬਦਲੇ ਲਖਨੌਰ ਅਤੇ ਇਰਦ-ਗਿਰਦ ਦਾ ਇਲਾਕਾ ਮਹਾਰਾਜਾ ਪਟਿਆਲਾ ਨੇ ਹਾਸਲ ਕਰ ਲਿਆ।

ਸੰਨ 1947 ਈ. ਤੋਂ ਬਾਦ ਪੈਪਸੂ ਦੇ ਬਣਨ ਨਾਲ ਇਹ ਗੁਰੂ-ਧਾਮ ਧਰਮ ਅਰਥ ਬੋਰਡ ਅਧੀਨ ਕਰ ਦਿੱਤਾ ਗਿਆ। ਨਵੰਬਰ 1956 ਈ. ਵਿਚ ਪੈਪਸੂ ਦੇ ਪੰਜਾਬ ਵਿਚ ਸ਼ਾਮਲ ਕੀਤੇ ਜਾਣ ਉਤੇ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਹੋ ਗਿਆ। ਇਥੇ ਹਰ ਸੰਗ੍ਰਾਂਦ ਨੂੰ ਵੱਡੇ ਦੀਵਾਨ ਸਜਦੇ ਹਨ ਅਤੇ ਦਸਹਿਰੇ ਉਤੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ। ਇਥੇ ਗੁਰੂ-ਪਰਿਵਾਰ ਨਾਲ ਸੰਬੰਧਿਤ ਕੁਝ ਯਾਦਗਾਰੀ ਵਸਤੂਆਂ ਵੀ ਸੰਭਾਲੀਆਂ ਹੋਈਆਂ ਹਨ, ਜਿਵੇਂ ਤਿੰਨ ਪਲੰਘ, ਦੋ ਪਰਾਂਤਾਂ, ਦੋ ਤੀਰ, ਇਕ ਜਮਦਾੜ੍ਹ, ਇਕ ਬਰਛੀ ਆਦਿ।

**ਲਖਪਤ ਰਾਇ, ਦੀਵਾਨ** (ਮ. 1748 ਈ.) : ਸਿੱਖਾਂ ਦੀ ਹਸਤੀ ਨੂੰ ਖ਼ਤਮ ਕਰਨ ਦਾ ਪ੍ਰਣ ਧਾਰਣ ਕਰਨ ਵਾਲਾ ਇਕ ਖਤ੍ਰੀ ਜੋ ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੇ ਕਲਾਨੌਰ ਕਸਬੇ ਦਾ ਨਿਵਾਸੀ ਸੀ। ਪੰਜਾਬ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੇ ਸੰਨ 1736 ਈ. ਵਿਚ ਸਿੱਖਾਂ ਨੂੰ ਨਸ਼ਟ ਕਰਨ ਲਈ ਇਕ ਵਿਉਂਤ ਬਣਾਈ ਅਤੇ ਇਸ ਨੂੰ ਪੂਰਾ ਕਰਨ ਲਈ ਦਸ ਹਜ਼ਾਰ ਦੀ ਉਚੇਚੀ ਫ਼ੌਜ ਤਿਆਰ ਕੀਤੀ। ਉਸ ਫ਼ੌਜ ਦੀ ਕਮਾਨ ਉਸ ਨੇ ਆਪਣੇ ਭਤੀਜੇ ਮੁਖ਼ਲਿਸ ਖ਼ਾਨ ਅਤੇ ਦੀਵਾਨ ਲਖਪਤ ਰਾਇ ਨੂੰ ਸੌਂਪੀ। ਸਿੱਖ ਲੜਾਕੂ ਜੰਗਲਾਂ ਵਿਚ ਲੁਕ ਗਏ ਅਤੇ ਮੌਕਾ ਮਿਲਣ 'ਤੇ ਬੁੱਢਾ ਦਲ ਅਤੇ ਤਰੁਣਾ ਦਲ ਦੇ ਸਿੰਘਾਂ ਨੇ ਮਿਲ ਕੇ ਲਖਪਤ ਰਾਇ ਦੇ ਗਸ਼ਤੀ ਦਲ ਉਤੇ ਲਾਹੌਰ ਨੇੜੇ ਹੁਜਰਾ ਸ਼ਾਹ ਮੁਕੀਮ ਦੇ ਮੁਕਾਮ ਉਤੇ ਹਮਲਾ ਕੀਤਾ। ਇਸ ਲੜਾਈ ਵਿਚ ਲਖਪਤ ਰਾਇ ਦਾ ਸੈਨਾ ਦਲ ਹਾਰ ਕੇ ਭਜ ਗਿਆ। ਹੋਰਾਂ ਤੋਂ ਇਲਾਵਾ ਇਸ ਦਾ ਭਤੀਜਾ ਦੂਨੀ ਚੰਦ ਵੀ ਮਾਰਿਆ ਗਿਆ।

ਸੰਨ 1736 ਈ. ਦੀ ਦੀਵਾਲੀ ਦੇ ਮੌਕੇ ਅੰਮ੍ਰਿਤਸਰ ਵਿਚ ਹੋਣ ਵਾਲੇ ਸਿੱਖਾਂ ਦੇ ਇਕੱਠ ਨੂੰ ਕੁਚਲਣ ਲਈ ਲਾਹੌਰ ਦੇ ਸੂਬੇ ਨੇ ਦੀਵਾਨ ਲਖਪਤ ਰਾਇ ਨੂੰ ਜ਼ਿੰਮੇਵਾਰੀ ਸੌਂਪੀ। ਇਸ ਗੱਲ ਦਾ ਪਹਿਲਾਂ ਪਤਾ ਲਗ ਜਾਣ ਕਾਰਣ ਸਿੱਖ ਅੰਮ੍ਰਿਤਸਰ ਤੋਂ ਦੂਰ ਰਹੇ। ਖਿਸਿਆਇਆ ਹੋਇਆ ਲਖਪਤ ਰਾਇ ਭਾਈ ਮਨੀ ਸਿੰਘ ਨੂੰ ਆਨੇ-ਬਹਾਨੇ ਪਕੜ ਕੇ ਲੈ ਗਿਆ ਅਤੇ ਸੰਨ 1737 ਈ. ਵਿਚ ਉਸ ਦੇ ਅੰਗ ਅੰਗ ਕਟ ਕੇ ਸ਼ਹੀਦ ਕਰ ਦਿੱਤਾ। ਸੰਨ 1739 ਈ. ਵਿਚ ਹੋਏ ਨਾਦਰਸ਼ਾਹ ਦੇ ਹਮਲੇ ਨਾਲ ਪੰਜਾਬ ਦੀ ਆਰਥਿਕ ਵਿਵਸਥਾ ਵਿਗੜ ਗਈ। ਜ਼ਕਰੀਆ ਖ਼ਾਨ ਨੇ ਇਸ ਸਭ ਦਾ ਜ਼ਿੰਮੇਵਾਰ ਲਖਪਤ ਰਾਇ ਨੂੰ ਠਹਿਰਾਇਆ ਅਤੇ ਉਸ ਨੂੰ ਦੀਵਾਨਗੀ ਦੇ ਪਦ ਤੋਂ ਹਟਾ ਦਿੱਤਾ। ਪਰ ਇਸ ਦੇ ਭਰਾ ਜਸਪਤ ਰਾਇ ਨੇ ਆਪਣੇ ਕੋਲੋਂ ਰੁਪਏ ਦੇ ਕੇ ਦੀਵਾਨਗੀ ਦੇ ਪਦ ਉਤੇ ਇਸ ਨੂੰ ਪੁਨਰ-ਸਥਾਪਿਤ ਕਰਵਾਇਆ।

ਸੰਨ 1745 ਈ. ਵਿਚ ਜ਼ਕਰੀਆ ਖ਼ਾਨ ਦੀ ਮੌਤ

ਤੋਂ ਬਾਦ ਸੂਬੇਦਾਰ ਯਹੀਆ ਖ਼ਾਨ ਪਾਸ ਵੀ ਇਹ ਦੀਵਾਨ ਬਣਿਆ ਰਿਹਾ। ਸੰਨ 1746 ਈ. ਵਿਚ ਇਸ ਦਾ ਭਰਾ ਜਸਪਤ ਰਾਇ ਸਿੱਖਾਂ ਹੱਥੋਂ ਮਾਰਿਆ ਗਿਆ। ਲਖਪਤ ਰਾਇ ਨੇ ਸਿੱਖਾਂ ਦਾ ਬੀਜ ਨਾਸ਼ ਕਰਨ ਦੀ ਪ੍ਰਤਿਗਿਆ ਕੀਤੀ ਅਤੇ ਲਾਹੌਰ 'ਤੇ ਇਰਦ-ਗਿਰਦ ਇਲਾਕੇ ਦੇ ਸਿੱਖਾਂ ਨੂੰ ਪਕੜ ਪਕੜ ਕੇ ਨਖ਼ਾਸ ਚੌਕ ਵਿਚ ਨਿੱਤ ਕਤਲ ਕਰਾਉਣ ਲਗ ਗਿਆ। ਫਿਰ ਸੰਨ 1746 ਈ. ਵਿਚ ਬਹੁਤ ਸਾਰੀ ਘੋੜਸਵਾਰ ਫ਼ੌਜ ਲੈ ਕੇ ਕਾਹਨੂਵਾਨ ਦੇ ਜੰਗਲ ਵਿਚ ਲੁਕੇ ਛਿਪੇ ਸਿੰਘਾਂ ਨੂੰ ਪਕੜਨ ਲਈ ਨਿਕਲ ਪਿਆ। ਸਿੰਘਾਂ ਨੇ ਬੜਾ ਡਟਵਾਂ ਮੁਕਾਬਲਾ ਕੀਤਾ। ਪਰ ਗਿਣਤੀ ਵਿਚ ਥੋੜੇ ਹੋਣ ਕਾਰਣ ਨਿਘਰਦੇ ਗਏ। ਲਗਭਗ ਸੱਤ ਹਜ਼ਾਰ ਮਾਰੇ ਗਏ। ਕੁਝ ਬਚ ਕੇ ਨਿਕਲ ਗਏ ਅਤੇ ਲਗਭਗ ਤਿੰਨ ਹਜ਼ਾਰ ਲਖਪਤ ਰਾਇ ਕੈਦ ਕਰਕੇ ਲਾਹੌਰ ਲੈ ਆਇਆ ਅਤੇ ਨਖ਼ਾਸ ਚੌਕ ਵਿਚ ਇਕ ਇਕ ਕਰਕੇ ਕਤਲ ਕਰ ਦਿੱਤੇ। ਇਸ ਘਟਨਾ ਨੂੰ ਸਿੱਖ ਇਤਿਹਾਸ ਵਿਚ 'ਘੱਲੂਘਾਰਾ ਛੋਟਾ' (ਵੇਖੋ) ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਸੰਨ 1747 ਈ. ਵਿਚ ਲਾਹੌਰ ਦੇ ਸੂਬੇ ਸ਼ਾਹ ਨਵਾਜ਼ ਖ਼ਾਨ ਨੇ ਆਪਣੇ ਭਰਾ ਯਹੀਆ ਖ਼ਾਨ ਤੋਂ ਸੂਬੇਦਾਰੀ ਖੋਹ ਲਈ ਅਤੇ ਯਹੀਆ ਖ਼ਾਨ ਤੇ ਲਖਪਤ ਰਾਇ ਨੂੰ ਕੈਦ ਕਰ ਲਿਆ। ਅਹਿਮਦ ਸ਼ਾਹ ਦੁਰਾਨੀ ਨੇ ਲਾਹੌਰ ਉਤੇ ਕਬਜ਼ਾ ਕਰਕੇ ਜਲ੍ਹੇ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ ਅਤੇ ਲਖਪਤ ਰਾਇ ਨੂੰ ਰਿਹਾ ਕਰਕੇ ਦੀਵਾਨ ਬਣਾ ਦਿੱਤਾ। ਦੁਰਾਨੀ ਦੇ ਚਲੇ ਜਾਣ ਤੋਂ ਬਾਦ ਮੁਗ਼ਲ ਸਰਕਾਰ ਨੇ ਲਾਹੌਰ ਉਤੇ ਕਬਜ਼ਾ ਕਰਕੇ ਜਲ੍ਹੇ ਖ਼ਾਨ ਅਤੇ ਲਖਪਤ ਰਾਇ ਨੂੰ ਕੈਦ ਕਰ ਲਿਆ ਅਤੇ ਮੀਰ ਮੰਨੂ ਨੂੰ ਸੂਬੇਦਾਰ ਬਣਾਇਆ ਗਿਆ ਅਤੇ ਕੌੜਾ ਮੱਲ ਨੂੰ ਦੀਵਾਨ ਨਿਯੁਕਤ ਕੀਤਾ ਗਿਆ। ਮੀਰ ਮੰਨੂ ਨੇ ਦੀਵਾਨ ਲਖਪਤ ਰਾਇ ਉਤੇ ਤਿੰਨ ਲਖ ਰੁਪਏ ਜੁਰਮਾਨਾ ਕੀਤਾ। ਉਹ ਜੁਰਮਾਨਾ ਇਸ ਸ਼ਰਤ ਉਤੇ ਭਰਨ ਲਈ ਦੀਵਾਨ ਕੌੜਾ ਮੱਲ ਤਿਆਰ ਹੋ ਗਿਆ, ਜੇ ਇਸ ਦੇ ਬਦਲੇ ਦੀਵਾਨ ਲਖਪਤ ਰਾਇ ਉਸ ਦੇ ਹਵਾਲੇ ਕਰ ਦਿੱਤਾ ਜਾਏ। ਇਸ ਤਰ੍ਹਾਂ ਲਖਪਤ ਰਾਇ ਨੂੰ ਪ੍ਰਾਪਤ ਕਰਕੇ ਦੀਵਾਨ ਕੌੜਾ ਮੱਲ ਨੇ ਦਲ ਖ਼ਾਲਸਾ ਦੇ ਹਵਾਲੇ ਕਰ ਦਿੱਤਾ। ਖ਼ਾਲਸੇ ਨੇ ਇਸ ਨੂੰ ਭੋਰੇ ਵਿਚ ਬੰਦ ਕਰ ਦਿੱਤਾ ਅਤੇ ਇਸ ਅਪਮਾਨਜਨਕ ਅਤੇ ਦੁਖਦਾਇਕ ਅਵਸਥਾ ਵਿਚ ਇਸ ਦਾ ਛੇ ਮਹੀਨਿਆਂ ਬਾਦ ਸੰਨ 1748 ਈ. ਵਿਚ ਦੇਹਾਂਤ ਹੋ ਗਿਆ।

**ਲਖਬੀਰ ਸਿੰਘ, ਸੰਤ** (1860-1935 ਈ.): ਮੁਸਲਮਾਨ ਤੋਂ ਸਿੱਖ ਬਣਿਆ ਇਕ ਅਧਿਆਤਮੀ ਪੁਰਸ਼, ਜਿਸ ਦਾ ਜਨਮ ਫਿਲੌਰ ਤੋਂ 3 ਕਿ.ਮੀ. ਦੀ ਵਿਥ ਉਤੇ ਵਸੇ ਬਕਾਪੁਰ ਵਿਚ ਨੱਥੂ ਦੇ ਘਰ ਬੀਬੀ ਬਸਰੀ ਦੀ ਕੁੱਖੋਂ ਸੰਨ 1860 ਈ. ਵਿਚ ਹੋਇਆ। ਇਸ ਦਾ ਮੂਲ ਨਾਂ ਕਰੀਮ ਬਖ਼ਸ਼ ਸੀ, ਪਰ ਸ਼ੁਰੂ ਤੋਂ ਹੀ ਇਸ ਦਾ ਝੁਕਾ ਸਿੱਖ ਧਰਮ ਵਲ ਸੀ। ਇਸ ਮਾਰਗ ਤੋਂ ਹਟਾਉਣ ਲਈ ਇਸ ਦੇ ਮਾਪਿਆਂ ਨੇ ਇਸ ਦਾ ਵਿਆਹ ਛੋਟੀ ਉਮਰ ਵਿਚ ਹੀ ਕਰ ਦਿੱਤਾ, ਪਰ ਇਹ ਆਪਣੇ ਜੀਵਨ-ਮਨੋਰਥ ਤੋਂ ਨ ਹਟਿਆ। ਪਹਿਲਾਂ ਇਹ ਬੰਗੇ ਦੇ ਭਾਈ ਕਲ੍ਹਾ ਸਿੰਘ ਦਾ ਚਾਟੜਾ ਬਣਿਆ। ਉਸ ਦੇ ਮਰਨ ਤੋਂ ਬਾਦ ਠਾਕੁਰਵਾਲ ਦੇ ਭਾਈ ਦੂਲਾ ਸਿੰਘ ਦੀ ਸੇਵਕੀ ਸ਼ੁਰੂ ਕੀਤੀ।

ਫਿਲੌਰ ਦੇ ਸਕੂਲ ਵਿਚ ਫ਼ਾਰਸੀ ਦਾ ਅਧਿਆਪਕ ਲਗਣ ਦੌਰਾਨ ਇਹ ਅੰਮ੍ਰਿਤਸਰ ਵਿਚ ਇਸ਼ਨਾਨ ਕਰਨ ਜਾਂਦਾ ਰਿਹਾ। ਜਦੋਂ ਵੀ ਇਸ ਪਾਸ ਵੇਹਲ ਹੁੰਦੀ, ਇਹ ਗੁਰਬਾਣੀ ਦਾ ਪਾਠ ਕਰਦਾ ਰਹਿੰਦਾ। ਹੌਲੀ ਹੌਲੀ ਇਸ ਦੀ ਪਤਨੀ ਜਿੰਦੋ ਵੀ ਇਸ ਦੀ ਹਮਖ਼ਿਆਲ ਹੋ ਗਈ। ਇਸ ਦੀਆਂ ਇਨ੍ਹਾਂ ਧਾਰਮਿਕ ਬਿਰਤੀਆਂ ਦਾ ਪਤਾ ਸਿੰਘ ਸਭਾ ਭਸੌੜ ਨੂੰ ਲਗਿਆ। ਉਨ੍ਹਾਂ ਨੇ ਇਸ ਨੂੰ ਅੰਮ੍ਰਿਤ ਛਕਾਣ ਲਈ ਪਹਿਲਾਂ ਸੰਨ 1901 ਈ. ਵਿਚ ਬਕਾਪੁਰ ਵਿਚ ਆਯੋਜਨ ਕੀਤਾ, ਪਰ ਪਲੇਗ ਦੀ ਬੀਮਾਰ ਫੈਲਣ ਕਾਰਣ ਸਮਾਗਮ ਨ ਹੋ ਸਕਿਆ। ਫਿਰ ਇਹ ਖ਼ੁਦ ਸੰਨ 1902 ਈ. ਵਿਚ ਭਸੌੜ ਗਿਆ, ਪਰ ਸਿੰਘ ਸਭਾ ਵਾਲਿਆਂ ਦੇ ਆਪਸੀ ਵਾਦ-ਵਿਵਾਦ ਕਰਕੇ ਇਹ ਪਰਤ ਆਇਆ। ਜਦੋਂ ਬਾਬੂ ਤੇਜਾ ਸਿੰਘ ਅਤੇ ਹੋਰ ਲੀਡਰਾਂ ਦੀ ਤਸੱਲੀ ਹੋ ਗਈ ਕਿ ਕਰੀਮ ਬਖ਼ਸ਼ ਸਚਮੁਚ ਸਿੱਖ ਬਣਨਾ ਚਾਹੁੰਦਾ ਹੈ ਤਾਂ 13-14 ਜੂਨ 1903 ਈ. ਨੂੰ ਬਕਾਪੁਰ ਵਿਚ ਇਕ ਭਾਰੀ ਸਮਾਗਮ ਕੀਤਾ ਗਿਆ, ਜਿਸ ਵਿਚ ਸ਼ਾਮਲ ਹੋਣ ਲਈ ਅਨੇਕ ਥਾਂਵਾਂ ਤੋਂ ਜੱਥੇ ਪਹੁੰਚੇ। ਇਸ ਸਮਾਗਮ ਵਿਚ ਕਰੀਮ ਬਖ਼ਸ਼ ਨੂੰ ਅੰਮ੍ਰਿਤ ਛਕਾ ਕੇ ਲਖਬੀਰ ਸਿੰਘ ਨਾਂ ਪ੍ਰਦਾਨ ਕੀਤਾ ਗਿਆ। ਇਸ ਸਮਾਗਮ ਦੀ ਕਾਮਯਾਬੀ ਦਾ ਗੌਰਵ ਸਿੰਘ ਸਭਾ ਭਸੌੜ ਦੇ ਕਰਤਿਆਂ ਧਰਤਿਆਂ ਨੂੰ ਹੈ। ਇਸ ਵਿਚ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਅਧਿਆਪਕਾਂ ਅਤੇ

ਵਿਦਿਆਰਥੀਆਂ ਨੇ ਵੀ ਹਿੱਸਾ ਪਾਇਆ ਸੀ।

ਇਸ ਸਮਾਗਮ ਵਿਚ ਕਰੀਮ ਬਖ਼ਸ਼ ਦੇ ਲੜਕੇ ਰੁਕਨਦੀਨ, ਫ਼ਤਹ ਦੀਨ, ਗ਼ੁਲਾਮ ਮੁਹੰਮਦ ਅਤੇ ਖ਼ੈਰਦੀਨ ਨੇ ਵੀ ਅੰਮ੍ਰਿਤ ਛਕਿਆ ਅਤੇ ਕ੍ਰਮਵਾਰ ਮਤਾਬ ਸਿੰਘ, ਕਿਰਪਾਲ ਸਿੰਘ, ਹਰਨਾਮ ਸਿੰਘ ਅਤੇ ਗੁਰਬਖ਼ਸ਼ ਸਿੰਘ ਨਾਂ ਪ੍ਰਾਪਤ ਕੀਤੇ। ਇਸ ਦੀ ਪੁੱਤਰੀ ਬੀਬੀ ਨੂਰਾਂ ਦਾ ਨਾਂ ਵਰਿਆਮ ਕੌਰ ਰਖਿਆ ਗਿਆ। ਇਸ ਉਦਮ ਕਰਕੇ ਲਖਬੀਰ ਸਿੰਘ ਦਾ ਸਿੱਖ ਸਮਾਜ ਵਿਚ ਬਹੁਤ ਮਾਣ ਵਧਿਆ। ਇਸ ਦੇ ਪੁੱਤਰਾਂ ਵਿਚ ਮਤਾਬ ਸਿੰਘ ਨੇ ਸਿੱਖੀ ਦੇ ਪ੍ਰਚਾਰ ਵਿਚ ਆਪਣਾ ਹਿੱਸਾ ਪਾਇਆ ਅਤੇ 'ਖ਼ਾਲਸਾ ਬਰਾਦਰੀ' ਨਾਂ ਦੀ ਸਭਾ ਦੀ ਸਥਾਪਨਾ ਕਰਕੇ ਗੁਰਦੁਆਰਾ ਸੁਧਾਰ ਲਹਿਰ ਦੀ ਅਹਿਮ ਭੂਮਿਕਾ ਨਿਭਾਈ। ਇਸ ਨੇ ਸਿੱਖਾਂ ਵਿਚੋਂ ਛੂਤ-ਛਾਤ, ਜਾਤਿ -ਪਾਤਿ ਦੀਆਂ ਹੱਦਬੰਦੀਆਂ ਨੂੰ ਤੋੜਨ ਲਈ ਉਦਮ ਕੀਤਾ। ਇਸ ਦਾ ਦੇਹਾਂਤ ਸੰਨ 1935 ਈ. ਵਿਚ ਹੋਇਆ।

**ਲਖਮੀਦਾਸ, ਬਾਬਾ** (1497-1555 ਈ.) : ਗੁਰੂ ਨਾਨਕ ਦੇਵ ਜੀ ਦੇ ਛੋਟੇ ਸਾਹਿਬਜ਼ਾਦੇ ਲਖਮੀਦਾਸ ਦਾ ਜਨਮ ਮਾਤਾ ਸੁਲੱਖਣੀ ਦੀ ਕੁਖੋਂ ਸੰਨ 1497 ਈ. (19 ਫਗਣ, 1553 ਬਿ.) ਵਿਚ ਸੁਲਤਾਨਪੁਰ ਲੋਧੀ ਵਿਚ ਹੋਇਆ। ਗੁਰੂ ਨਾਨਕ ਦੇਵ ਜੀ ਦੇ ਮਹਾ-ਪ੍ਰਸਥਾਨ ਤੋਂ ਬਾਦ ਗੁਰੂ ਅੰਗਦ ਦੇਵ ਜੀ ਨੇ ਗੁਰ-ਗੱਦੀ ਨੂੰ ਖਡੂਰ ਸਾਹਿਬ ਸਥਾਨਾਂਤਰਿਤ ਕਰ ਲਿਆ। ਬਾਬਾ ਲਖਮੀਦਾਸ ਆਪਣੇ ਵੱਡੇ ਭਰਾ ਬਾਬਾ ਸਿਰੀ ਚੰਦ ਨਾਲ ਕਰਤਾਰਪੁਰ ਵਿਚ ਹੀ ਰਹੇ। ਪਰ ਬਾਦ ਵਿਚ ਬਾਬਾ ਸਿਰੀ ਚੰਦ ਨੇ ਆਪਣਾ ਨਿਵਾਸ 'ਬਾਰਠ' ਨਾਂ ਦੇ ਪਿੰਡ ਵਿਚ ਬਣਾ ਲਿਆ। ਕਰਤਾਰਪੁਰ ਵਿਚ ਕੇਵਲ ਬਾਬਾ ਲਖਮੀਦਾਸ ਦਾ ਪਰਿਵਾਰ ਹੀ ਰਿਹਾ ਅਤੇ ਉਸੇ ਤੋਂ ਗੁਰੂ ਨਾਨਕ ਦੇਵ ਜੀ ਦੇ ਬੇਦੀ ਵੰਸ਼ ਦਾ ਵਿਕਾਸ ਹੋਇਆ।

ਕਾਲਾਂਤਰ ਵਿਚ ਕਰਤਾਰਪੁਰ ਨਗਰ ਨੂੰ ਰਾਵੀ ਨਦੀ ਨੇ ਰੋਹੜ ਲਿਆ। ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦਿਆਂ ਨੇ ਰਾਵੀ ਨਦੀ ਦੇ ਕੰਢੇ ਉਤੇ ਗੁਰੂ ਜੀ ਦਾ ਨਵਾਂ ਦੇਹੁਰਾ ਬਣਵਾਇਆ। ਇਸ ਦੇਹੁਰੇ ਅਤੇ ਨਾਲ ਬਣੀ ਬਸਤੀ ਨੂੰ ਭਾਈ ਕਾਨ੍ਹ ਸਿੰਘ ਅਨੁਸਾਰ, ਬਾਬਾ ਲਖਮੀਦਾਸ ਦੇ ਪੁੱਤਰ ਧਰਮ ਚੰਦ ਨੇ ਦੇਹੁਰਾ ਬਾਬਾ ਨਾਨਕ (ਆਮ ਪ੍ਰਚਿਲਤ 'ਡੇਰਾ ਬਾਬਾ ਨਾਨਕ') ਨਾਂ ਨਾਲ ਪ੍ਰਸਿੱਧ ਕੀਤਾ। ਬਾਬਾ ਲਖਮੀਦਾਸ ਦਾ ਦੇਹਾਂਤ ਸੰਨ 1555 ਈ. (13 ਸਿਵਾਖ, 1612 ਬਿ.) ਵਿਚ ਹੋਇਆ। ਭਾਈ ਗੁਰਦਾਸ ਨੇ ਇਨ੍ਹਾਂ ਬਾਰੇ ਲਿਖਿਆ ਹੈ—*ਬਾਲ ਜਤੀ ਹੈ ਸਿਰੀਚੰਦੁ ਬਾਬਾਣਾ ਦੇਹੁਰਾ ਬਣਾਇਆ। ਲਖਮੀਦਾਸਹੁ ਧਰਮਚੰਦ ਪੋਤਾ ਹੁਇ ਕੈ ਆਪੁ ਗਣਾਇਆ।* (26/33)।

ਰਵਾਇਤ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਕੁਝ ਬਾਣੀ ਦਾ ਉਤਾਰਾ ਬਾਬਾ ਲਖਮੀਦਾਸ ਨੇ ਸੰਭਾਲਿਆ ਹੋਇਆ ਸੀ, ਜੋ ਉਸ ਦਾ ਦੇਹਾਂਤ ਤੋਂ ਬਾਦ ਬਾਬਾ ਸਿਰੀ ਚੰਦ ਪਾਸ ਸੰਭਾਲਿਆ ਰਿਹਾ। ਕਹਿੰਦੇ ਹਨ ਜਦੋਂ ਗੁਰੂ ਅਰਜਨ ਦੇਵ ਜੀ ਨੇ ਗ੍ਰੰਥ ਸਾਹਿਬ ਦੇ ਸੰਪਾਦਨ ਲਈ ਬਾਣੀ ਇਕੱਠੀ ਕਰਨ ਦਾ ਉਦਮ ਕੀਤਾ, ਤਾਂ ਇਹ ਹੱਥ-ਲਿਖਿਤ ਪੋਥੀ ਵੀ ਪ੍ਰਾਪਤ ਹੋਈ।

**ਲੱਖੀਸਰ :** ਵੇਖੋ 'ਲੱਖੀ ਜੰਗਲ'।

**ਲੱਖੀ ਸ਼ਾਹ ਵਣਜਾਰਾ** (ਮ. 1680 ਈ.) : ਗੁਰੂ-ਘਰ ਪ੍ਰਤਿ ਸ਼ਰਧਾ ਰਖਣ ਵਾਲਾ ਇਕ ਵਣਜਾਰਾ ਸਿੱਖ ਜੋ ਪਿਛੋਂ ਪਾਕਿਸਤਾਨ ਦੇ ਮੁਜ਼ਫ਼ਰਗੜ੍ਹ ਜ਼ਿਲ੍ਹੇ ਦੇ ਖ਼ੈਰਪੁਰ ਪਿੰਡ ਨਾਲ ਸੰਬੰਧਿਤ ਸੀ ਅਤੇ ਉਥੋਂ ਦੇ ਵਸਨੀਕ ਭਾਈ ਗੋਧੂ ਰਾਮ, ਯਦੋਬੰਸੀ ਰਾਜਪੂਤ ਦਾ ਲੜਕਾ ਸੀ ਅਤੇ ਕਾਰ-ਵਪਾਰ ਕਰਕੇ ਦਿੱਲੀ ਦੇ ਨੇੜੇ ਰਾਇਸੀਨਾ ਪਿੰਡ ਵਿਚ ਆ ਵਸਿਆ ਸੀ। ਸਿੱਖ ਇਤਿਹਾਸ ਅਨੁਸਾਰ ਮੁਲਤਾਨ ਦੇ ਨੇੜੇ ਅਲੀਪੁਰ ਦੇ ਰਹਿਣ ਵਾਲੇ ਭਾਈ ਮਨੀ ਰਾਮ ਦਾ ਵਿਆਹ ਸੰਨ 1659 ਈ. ਵਿਚ ਇਸ ਦੀ ਪੁੱਤਰੀ ਨਾਲ ਹੋਇਆ ਸੀ।

ਜਿਸ ਦਿਨ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ, ਉਸ ਦਿਨ ਇਸ ਦੇ ਰੂੰ ਦੇ ਭਰੇ ਹੋਏ ਗੱਡੇ ਉਥੋਂ ਲੰਘ ਰਹੇ ਸਨ। ਇਸ ਨੇ ਆਪਣੇ ਪੁੱਤਰ ਭਾਈ ਨਗਾਹੀਆ ਅਤੇ ਭਾਈ ਧੂਮਾ ਦੀ ਸਹਾਇਤਾ ਨਾਲ ਗੁਰੂ ਜੀ ਦਾ ਧੜ ਇਕ ਗਡੇ ਵਿਚ ਚੜ੍ਹਾਇਆ ਅਤੇ ਰਾਇਸੀਨਾ ਪਿੰਡ ਵਿਚ ਆਪਣੇ ਘਰ ਲੈ ਗਿਆ। ਚੂੰਕਿ ਮੁਗ਼ਲ ਸਰਕਾਰ ਤੋਂ ਡਰਦਿਆਂ ਗੁਰੂ ਜੀ ਦੇ ਧੜ ਦਾ ਬਾਹਰ ਖੁਲ੍ਹੀ ਥਾਂ ਉਤੇ ਸਸਕਾਰ ਕਰਨਾ ਸੰਭਵ ਨਹੀਂ ਸੀ, ਇਸ ਲਈ ਭਾਈ ਜੀ ਨੇ ਆਪਣੇ ਘਰ ਨੂੰ ਹੀ ਅੱਗ ਲਗਾ ਦਿੱਤੀ ਅਤੇ ਕੁਝ ਅਸਥੀਆਂ ਨੂੰ ਗਾਗਰ ਵਿਚ ਪਾ ਕੇ ਉਥੇ ਹੀ ਦਬ ਦਿੱਤਾ ਅਤੇ ਬਾਕੀ ਬਚਦੀਆਂ ਅਸਥੀਆਂ ਨੂੰ ਆਨੰਦਪੁਰ ਪਹੁੰਚਾਇਆ। ਭਾਈ ਲੱਖੀ ਸ਼ਾਹ ਦੇ ਘਰ ਦੀ ਨਿਸ਼ਾਨਦੇਹੀ

ਕਰਵਾ ਕੇ ਸ. ਬਘੇਲ ਸਿੰਘ ਨੇ ਸੰਨ 1783 ਈ. ਵਿਚ ਉਥੇ ਗੁਰੂ-ਧਾਮ ਉਸਰਵਾਇਆ ਜੋ 'ਗੁਰਦੁਆਰਾ ਰਕਾਬਗੰਜ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦਾ ਦੇਹਾਂਤ ਦਿੱਲੀ ਵਿਚ ਹੀ 28 ਮਈ 1680 ਈ. ਵਿਚ ਹੋਇਆ।

**ਲੱਖੀ ਜੰਗਲ** : ਸਿੱਖ-ਇਤਿਹਾਸ ਅਤੇ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਜਦੋਂ ਮਾਛੀਵਾੜੇ ਤੋਂ ਨਿਕਲ ਕੇ ਮਾਲਵਾ ਖੇਤਰ ਵਿਚ ਪਹੁੰਚੇ ਤਾਂ ਸ਼ਰਧਾਲੂ ਸਿੱਖ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਦੂਰੋਂ ਪਾਰੋਂ ਇਕੱਠੇ ਹੋਣ ਲਗੇ। ਉਸ ਸਥਿਤੀ ਦੇ ਚਿਤ੍ਰਣ ਨਾਲ ਸੰਬੰਧਿਤ ਇਕ 'ਸਦ' ਵਿਚ ਮਾਲਵੇ ਦੇ ਇਲਾਕੇ ਨੂੰ 'ਲੱਖੀ ਜੰਗਲ' ਕਰਕੇ ਲਿਖਿਆ ਗਿਆ ਹੈ—*ਲਖੀ ਜੰਗਲ ਖ਼ਾਲਸਾ ਆਇ ਦੀਦਾਰ ਕੀਤੋਨੇ।*

ਆਮ ਧਾਰਣਾ ਹੈ ਕਿ ਇਹ 'ਸਦ' ਗੁਰੂ ਗੋਬਿੰਦ ਸਿੰਘ ਜੀ ਦਾ ਉਚਾਰਿਆ ਹੋਇਆ ਹੈ ਅਤੇ 'ਦਸਮ-ਗ੍ਰੰਥ' ਦੀਆਂ ਕਈ ਪੁਰਾਤਨ ਬੀੜਾਂ ਵਿਚ ਲਿਖਿਆ ਮਿਲਦਾ ਹੈ। ਇਸ ਤਰ੍ਹਾਂ ਮਾਲਵੇ ਦੇ ਇਲਾਕੇ ਨੂੰ 'ਲੱਖੀ ਜੰਗਲ' ਪਦਵੀ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਸੁਸ਼ੋਭਿਤ ਕੀਤਾ ਸੀ। ਇਸ ਇਲਾਕੇ ਦਾ ਇਹ ਨਾਂ ਦਸਮ-ਗੁਰੂ ਦੇ ਪਧਾਰਨ ਤੋਂ ਪਹਿਲਾਂ ਪ੍ਰਚਲਿਤ ਨਹੀਂ ਸੀ। ਇਸ ਨੂੰ ਗੁਰੂ ਜੀ ਦੀ ਭਵਿਖਬਾਣੀ ਮੰਨਣ ਵਾਲੇ ਲੋਕਾਂ ਦਾ ਵਿਚਾਰ ਹੈ ਕਿ ਗੁਰੂ ਜੀ ਨੇ ਇਸ ਇਲਾਕੇ ਨੂੰ ਲੱਖਾਂ ਰੁਪਇਆਂ ਦੀ ਉਪਜ ਪੈਦਾ ਕਰਨ ਦਾ ਵਰ ਦਿੱਤਾ ਸੀ।

ਇਹ 'ਸਦ' ਕਿਸ ਥਾਂ 'ਤੇ ਬੈਠ ਕੇ ਉਚਾਰਿਆ ਗਿਆ ਸੀ, ਇਸ ਬਾਰੇ ਇਤਿਹਾਸ ਚੁਪ ਹੈ। ਹਾਂ, ਬਠਿੰਡਾ ਜ਼ਿਲ੍ਹੇ ਦੀ ਗੋਨਿਆਣਾ ਮੰਡੀ ਦੇ ਨੇੜੇ 'ਲਖੀਸਰ' ਨਾਂ ਦੀ ਇਕ ਨਿਕੀ ਜਿਹੀ ਬਸਤੀ ਹੈ ਜਿਸ ਵਿਚ 'ਗੁਰਦੁਆਰਾ ਲੱਖੀ ਜੰਗਲ' ਬਣਿਆ ਹੋਇਆ ਹੈ। ਇਥੇ ਹੀ ਬੈਠ ਕੇ ਇਹ 'ਸਦ' ਲਿਖਿਆ ਗਿਆ ਮੰਨਿਆ ਜਾਂਦਾ ਹੈ। ਗੁਰੂ ਸਾਹਿਬ ਦੀ ਆਮਦ ਵਿਚ ਫ਼ਰੀਦਕੋਟ-ਪਤਿ ਰਾਜਾ ਹਰਿੰਦਰ ਸਿੰਘ ਨੇ ਇਥੇ ਸਭ ਤੋਂ ਪਹਿਲਾਂ ਗੁਰੂ-ਧਾਮ ਬਣਵਾਇਆ। ਬਾਦ ਵਿਚ ਉਸ ਦੀ ਥਾਂ ਉਤੇ ਨਵੀਂ ਇਮਾਰਤ ਉਸਾਰੀ ਗਈ ਹੈ ਅਤੇ ਸਰੋਵਰ ਵੀ ਬਣਵਾਇਆ ਗਿਆ ਹੈ। ਹਰ ਪੂਰਣਮਾਸੀ ਵਾਲੇ ਦਿਨ ਇਥੇ ਉਚੇਚਾ ਦੀਵਾਨ ਸਜਦਾ ਹੈ।

**ਲਗਨ** : ਇਸ ਤੋਂ ਭਾਵ ਹੈ ਕੋਈ ਮਾਂਗਲਿਕ ਕਾਰਜ ਕਰਨ ਲਈ ਜੋਤਿਸ਼ੀਆਂ ਤੋਂ ਨਛੱਤ੍ਰਾਂ ਜਾਂ ਗ੍ਰਹਿਆਂ ਦੀ ਚਾਲ ਅਨੁਸਾਰ ਸ਼ੁਭ ਘੜੀ ਜਾਂ ਯੋਗ ਨੂੰ ਨਿਸਚਿਤ ਕਰਵਾਉਣਾ। ਪਰ ਹੁਣ ਵਿਆਹ ਦੇ ਮੰਗਲ-ਕਾਰਜ ਲਈ ਸ਼ੁਭ ਸਮੇਂ ਦੇ ਨਿਸਚਿਤ ਕਰਨ ਲਈ ਇਹ ਸ਼ਬਦ ਰੂੜ੍ਹ ਹੋ ਗਿਆ ਹੈ। ਜੋਤਿਸ਼ੀ ਤੋਂ ਲਗਨ ਦੀ ਗਿਣਤੀ ਕਰਵਾਉਣਾ ਜਾਂ ਸ਼ੁਭ ਮਹੂਰਤ ਕਢਵਾਉਣਾ ਭਾਰਤੀ ਸੰਸਕ੍ਰਿਤੀ ਦੀ ਇਕ ਸਥਾਪਿਤ ਪਰੰਪਰਾ ਹੈ। ਮਹੂਰਤ ਕਢਵਾਉਣ ਤੋਂ ਬਾਦ ਹੀ ਵਿਆਹ ਦੀ ਪ੍ਰਕ੍ਰਿਆ ਦਾ ਆਰੰਭ ਹੁੰਦਾ ਹੈ। ਸਚ ਪੁਛੋ ਤਾਂ ਲਗਨ ਕਢਵਾਉਣਾ ਵਿਆਹ ਲਈ ਤਿਆਰੀ ਦਾ ਉਦਘਾਟਨ ਕਰਨਾ ਹੈ।

ਗੁਰਬਾਣੀ ਵਿਚ ਭਗਤੀ ਦਾ ਸਰੂਪ ਪ੍ਰੇਮ-ਪ੍ਰਧਾਨ ਹੈ। ਜੀਵਾਤਮਾ ਪਰਮਾਤਮਾ ਨਾਲ ਅਧਿਆਤਮਿਕ ਵਿਆਹ ਰਚਾਉਣ ਲਈ ਉਤਸੁਕ ਹੈ। ਇਸੇ ਲਈ ਉਹ ਆਪਣੇ ਗੁਰੂ-ਪਿਤਾ ਨੂੰ ਮੁਖ਼ਾਤਬ ਹੁੰਦੀ ਹੋਈ ਵਿਆਹ ਦਾ ਲਗਨ ਕਢਵਾਉਣ ਲਈ ਅਰਜ਼ੋਈ ਕਰਦੀ ਹੈ—*ਬਾਬਾ ਲਗਨੁ ਗਣਾਇ ਹੰਭੀ ਵੰਞਾ ਸਾਹੁਰੈ ਬਲਿਰਾਮ ਜੀਉ।*(ਗੁ.ਗ੍ਰੰ. 763)। ਜਦੋਂ ਲਗਨ ਜਾਂ ਮਹੂਰਤ ਨਿਸਚਿਤ ਹੋ ਜਾਂਦਾ ਹੈ ਤਾਂ ਜੀਵਾਤਮਾ ਰੂਪੀ ਇਸਤਰੀ ਖ਼ੁਸ਼ੀ ਨਾਲ ਉਤਸਾਹਿਤ ਹੋ ਜਾਂਦੀ ਹੈ—*ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿਰਾਮ ਜੀਉ।* (ਗੁ.ਗ੍ਰੰ.773)। ਇਥੇ ਅਧਿਆਤਮਿਕ ਵਿਆਹ ਨੂੰ ਲੋਕ-ਜੀਵਨ ਨਾਲ ਸੰਬੰਧਿਤ ਕਰਕੇ ਪ੍ਰੇਮ-ਭਗਤੀ ਨੂੰ ਸਮਾਜਿਕ ਪਰਿਪੇਖ ਪ੍ਰਦਾਨ ਕੀਤਾ ਗਿਆ ਹੈ। ਪਰ ਯਾਦ ਰਹੇ ਕਿ ਗੁਰੂ ਜੀ ਨੇ ਇਥੇ ਪਰੰਪਰਿਕ ਮਾਨਤਾ ਦਾ ਹੀ ਚਿਤ੍ਰਣ ਕੀਤਾ ਹੈ। ਉਂਜ ਸਿੱਖ ਧਰਮ ਵਿਚ ਲਗਨ ਆਦਿ ਦੀ ਕੋਈ ਮਾਨਤਾ ਪ੍ਰਚਿਲਤ ਨਹੀਂ ਹੈ। ਇਸ ਨੂੰ ਮਨਮਤ ਸਮਝਿਆ ਜਾਂਦਾ ਹੈ।

**ਲੱਛਮਣ ਸਿੰਘ ਗਿਲ** (1917-1969 ਈ.) : ਕੁਝ ਸਮੇਂ ਲਈ ਪੰਜਾਬ ਦੇ ਮੁੱਖ ਮੰਤਰੀ ਪਦ ਉਤੇ ਰਹਿ ਚੁਕੇ ਸ. ਲੱਛਮਣ ਸਿੰਘ ਗਿਲ ਦਾ ਜਨਮ 15 ਜੂਨ 1917 ਈ. ਨੂੰ ਪੰਜਾਬ ਦੇ ਮੋਗਾ ਨਗਰ ਦੇ ਨੇੜਲੇ ਪਿੰਡ ਚੂੜਚੱਕ ਵਿਚ ਸ. ਬਖ਼ਸ਼ੀ ਸਿੰਘ ਦੇ ਘਰ ਹੋਇਆ। ਸੰਨ 1935 ਈ. ਵਿਚ ਇਸ ਨੇ ਰਾਧਾ ਕ੍ਰਿਸ਼ਨ ਹਾਈ ਸਕੂਲ, ਜਗਰਾਉਂ ਤੋਂ ਦਸਵੀਂ ਪਾਸ ਕੀਤੀ ਅਤੇ ਨੌਕਰੀ ਦੀ ਤਲਾਸ਼ ਵਿਚ ਆਪਣੇ ਚਾਚੇ ਸ. ਰਣਜੀਤ ਸਿੰਘ ਕੋਲ ਦਿੱਲੀ ਚਲਾ ਗਿਆ। ਉਥੇ ਇਸ

ਨੇ ਇਮਾਰਤ ਉਸਾਰੀ ਦੇ ਠੇਕੇਦਾਰਾਂ ਦੇ ਪਾਸ ਕੰਮ ਸ਼ੁਰੂ ਕੀਤਾ। ਸੰਨ 1939 ਈ. ਵਿਚ ਇਹ ਖ਼ੁਦ ਠੇਕੇਦਾਰਾਂ ਦੀ ਪ੍ਰਵਾਨਿਤ ਸੂਚੀ ਵਿਚ ਆਪਣਾ ਨਾਂ ਸ਼ਾਮਲ ਕਰਾਉਣ ਵਿਚ ਕਾਮਯਾਬ ਹੋ ਗਿਆ। ਆਪਣੇ ਠੇਕੇਦਾਰੀ ਦੇ ਕਿੱਤੇ ਤੋਂ ਸਮਾਂ ਕਢ ਕੇ ਇਸ ਨੇ ਦਿੱਲੀ ਦੇ ਗੁਰਦੁਆਰਿਆਂ ਦੇ ਸੁਧਾਰ ਵਿਚ ਰੁਚੀ ਲੈਣੀ ਸ਼ੁਰੂ ਕੀਤੀ। ਸੰਨ 1940 ਈ. ਵਿਚ ਇਹ ਉਥੋਂ ਦੀ ਗੁਰਦੁਆਰਾ ਕਮੇਟੀ ਦਾ ਸਕੱਤਰ ਬਣਿਆ।

ਇਸ ਨੇ ਸਿੱਖਾਂ ਵਿਚ ਵਿਦਿਆ ਪ੍ਰਸਾਰ ਲਈ ਕਈ ਅਹਿਮ ਕਦਮ ਉਠਾਏ। ਆਪਣੇ ਪਿੰਡ ਚੂੜਚੱਕ ਦੇ ਮਿਡਲ ਸਕੂਲ ਨੂੰ ਹਾਈ ਕਰਵਾਇਆ ਅਤੇ ਨੇੜਲੇ ਇਲਾਕੇ ਵਿਚ ਲੜਕੀਆਂ ਲਈ ਕਈ ਸਕੂਲ ਖੁਲ੍ਹਵਾਏ। ਸੰਨ 1958 ਈ. ਵਿਚ ਜਗਰਾਉਂ ਤੋਂ ਕੁਝ ਦੂਰ ਇਕ ਸੰਨਤੀ ਕਾਲਜ ਸਥਾਪਿਤ ਕਰਵਾਇਆ। ਇਸ ਨੇ ਰਾਜਨੈਤਿਕ ਖੇਤਰ ਵਿਚ ਸ਼੍ਰੋਮਣੀ ਅਕਾਲੀ ਦਲ ਰਾਹੀਂ ਪ੍ਰਵੇਸ਼ ਕੀਤਾ ਅਤੇ ਪੰਜਾਬੀ ਸੂਬੇ ਦੀ ਸਥਾਪਨਾ ਲਈ ਲਗਾਏ ਜਾ ਰਹੇ ਮੋਰਚੇ ਦਾ ਮੈਂਬਰ ਬਣਿਆ। ਸੰਨ 1960 ਈ. ਵਿਚ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਰਜ-ਸਾਧਕ ਕਮੇਟੀ ਦਾ ਮੈਂਬਰ ਚੁਣਿਆ ਗਿਆ।

ਸੰਨ 1961 ਈ. ਵਿਚ ਇਹ ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਕੱਤਰ ਨਿਯੁਕਤ ਕੀਤਾ ਗਿਆ। ਇਸ ਤੋਂ ਇਲਾਵਾ ਸਿੱਖ ਐਜੂਕੇਸ਼ਨਲ ਕਮੇਟੀ ਅਤੇ ਸ੍ਰੀ ਨਨਕਾਣਾ ਸਾਹਿਬ ਐਜੂਕੇਸ਼ਨਲ ਟ੍ਰਸਟ ਦਾ ਮੈਂਬਰ ਵੀ ਬਣਿਆ। ਸੰਨ 1961 ਈ. ਵਿਚ ਪੰਜਾਬੀ ਸੂਬੇ ਦੀ ਸਥਾਪਨਾ ਲਈ ਚਲਾਏ ਜਾ ਰਹੇ ਮੋਰਚੇ ਦੀ ਧੜੇਬੰਦੀ ਹੋ ਜਾਣ ਕਾਰਣ ਇਸ ਨੇ ਸੰਤ ਫਤਹਿ ਸਿੰਘ ਦੇ ਧੜੇ ਦਾ ਸਾਥ ਦਿੱਤਾ। ਸੰਨ 1962 ਈ. ਦੀਆਂ ਚੋਣਾਂ ਵਿਚ ਇਹ ਜਗਰਾਉਂ ਹਲਕੇ ਤੋਂ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਇਸੇ ਦੌਰਾਨ ਪੰਜਾਬ ਨਾਲੋਂ ਭਾਸ਼ਾ ਦੇ ਆਧਾਰ ’ਤੇ ਹਰਿਆਣੇ ਨੂੰ ਅਲਗ ਕਰ ਦਿੱਤਾ ਗਿਆ। ਫਰਵਰੀ 1967 ਈ. ਵਿਚ ਇਹ ਧਰਮਕੋਟ ਤੋਂ ਅਕਾਲੀ ਦਲ ਦੇ ਸੰਤ ਧੜੇ ਵਲੋਂ ਫਿਰ ਵਿਧਾਇਕ ਚੁਣਿਆ ਗਿਆ। ਗ਼ੈਰ-ਕਾਂਗ੍ਰਸੀ ਵਿਧਾਇਕਾਂ ਦੇ ਬਣਾਏ ਸੰਯੁਕਤ ਫਰੰਟ ਵਲੋਂ ਸ. ਗੁਰਨਾਮ ਸਿੰਘ ਨੂੰ ਮੁੱਖ ਮੰਤਰੀ ਬਣਾਇਆ ਗਿਆ ਅਤੇ ਇਹ ਉਸ ਦੇ ਮੰਤਰੀ-ਮੰਡਲੀ ਵਿਚ ਸਿਖਿਆ ਅਤੇ ਮਾਲ ਮੰਤਰੀ ਵਜੋਂ ਸ਼ਾਮਲ ਹੋਇਆ। 22 ਨਵੰਬਰ 1967 ਈ. ਵਿਚ ਹੋਈ ਦਲ-ਬਦਲੀ ਕਰਕੇ ਗੁਰਨਾਮ ਸਿੰਘ ਦੀ ਸਰਕਾਰ ਟੁਟ ਗਈ ਅਤੇ 25 ਨਵੰਬਰ 1967 ਈ. ਨੂੰ ਕਾਂਗ੍ਰਸ ਦੀ ਸਹਾਇਤਾ ਨਾਲ ਇਸ ਨੇ ਮੁੱਖ ਮੰਤਰੀ ਦਾ ਪਦ ਸੰਭਾਲਿਆ, ਪਰ 20 ਅਗਸਤ 1968 ਈ. ਨੂੰ ਕਾਂਗ੍ਰਸ ਵਲੋਂ ਹਮਾਇਤ ਵਾਪਸ ਲਏ ਜਾਣ ਨਾਲ ਇਸ ਦੀ ਸਰਕਾਰ ਟੁਟ ਗਈ। ਪਰ ਇਨ੍ਹਾਂ ਨੌਂ ਮਹੀਨਿਆਂ ਵਿਚ ਹੀ ਇਸ ਨੇ ਕਈ ਮਹੱਤਵਪੂਰਣ ਕੰਮ ਕੀਤੇ। ਪਹਿਲਾ ਇਹ ਕਿ ਪੰਜਾਬੀ ਨੂੰ ਸਕਤਰੇਤ ਪੱਧਰ ਤਕ ਸਰਕਾਰੀ ਭਾਸ਼ਾ ਬਣਾਉਣ ਦਾ ਬਿਲ ਪਾਸ ਕਰਵਾਇਆ, ਜਿਸ ਦੀ ਲੋਅ ਵਿਚ 14 ਜਨਵਰੀ 1968 ਈ. ਨੂੰ ਜ਼ਿਲ੍ਹਾ ਪੱਧਰ ਤਕ ਅਤੇ 13 ਅਪ੍ਰੈਲ 1968 ਈ. ਤਕ ਸਕਤਰੇਤ ਪੱਧਰ ਤਕ ਪੰਜਾਬੀ ਲਾਗੂ ਹੋ ਗਈ। ਦੂਜਾ ਕੰਮ ਇਹ ਕਿ ਇਸ ਨੇ ਪੰਜਾਬ ਦੇ ਪਿੰਡਾਂ ਨੂੰ ਪੱਕੀਆਂ ਸੜਕਾਂ ਰਾਹੀਂ ਮੰਡੀਆਂ ਨਾਲ ਜੋੜਿਆ। ਇਸ ਦੀ ਸਰਕਾਰ ਦੇ ਟੁੱਟਣ ਤੋਂ ਬਾਦ ਪੰਜਾਬ ਵਿਚ ਰਾਸ਼ਟਰਪਤੀ ਰਾਜ ਘੋਸ਼ਿਤ ਕੀਤਾ ਗਿਅ। ਫਰਵਰੀ 1969 ਈ. ਵਿਚ ਹੋਈਆਂ ਮੱਧਵਰਤੀ ਚੋਣਾਂ ਵਿਚ ਇਸ ਦੀ ਸਥਿਤੀ ਮਜ਼ਬੂਤ ਨ ਹੋ ਸਕੀ ਅਤੇ ਇਹ ਮਾਨਸਿਕ ਤਨਾਉ ਵਿਚ ਰਹਿਣ ਲਗਾ। 26 ਅਪ੍ਰੈਲ 1969 ਈ. ਨੂੰ ਦਿਲ ਦਾ ਦੌਰਾ ਪੈਣ ਕਾਰਣ ਚੰਡੀਗੜ੍ਹ ਵਿਚ ਇਸ ਦਾ ਦੇਹਾਂਤ ਹੋ ਗਿਆ। ਇਹ ਬੜਾ ਦ੍ਰਿੜ੍ਹ ਅਤੇ ਸਮਸਿਆ ਨੂੰ ਸਿਰੇ ਲਗਾਉਣ ਵਾਲਾ ਨੇਤਾ ਸੀ। ਪੰਜਾਬੀ ਨੂੰ ਰਾਜ ਭਾਸ਼ਾ ਬਣਾਉਣ ਵਾਲਿਆਂ ਵਿਚ ਇਸ ਦਾ ਨਾਂ ਸਦਾ ਆਦਰ ਨਾਲ ਲਿਆ ਜਾਂਦਾ ਰਹੇਗਾ।

**ਲੱਛਮਣ ਸਿੰਘ ਧਾਰੋਵਾਲੀ, ਸ਼ਹੀਦ** (1885-1921 ਈ.): ਗੁਰਦੁਆਰਾ ਸੁਧਾਰ ਲਹਿਰ ਵੇਲੇ ਨਨਕਾਣਾ ਸਾਹਿਬ ਗੁਰੂ-ਧਾਮ ਨੂੰ ਆਜ਼ਾਦ ਕਰਾਉਣ ਦੌਰਾਨ ਆਪਣੇ ਜੱਥੇ ਸਮੇਤ ਸ਼ਹਾਦਤ ਦਾ ਜਾਮ ਪੀਣ ਵਾਲੇ ਭਾਈ ਲੱਛਮਣ ਸਿੰਘ ਦਾ ਜਨਮ, ਗੁਰਦਾਸਪੁਰ ਜ਼ਿਲ੍ਹੇ ਦੇ ਧਾਰੋਵਾਲੀ ਪਿੰਡ ਵਿਚ ਸ. ਮੇਹਰ ਸਿੰਘ ਦੇ ਘਰ ਮਾਈ ਹਰ ਕੌਰ ਦੀ ਕੁੱਖੋਂ ਸੰਨ 1885 ਈ. ਵਿਚ ਹੋਇਆ। ਸ. ਮੇਹਰ ਸਿੰਘ ਪੁਲਿਸ ਵਿਚ ਇੰਸਪੈਕਟਰ ਸੀ। ਸੰਨ 1888 ਈ. ਵਿਚ ਸੇਵਾ-ਮੁਕਤ ਹੋਣ ਵੇਲੇ ਉਸ ਦੀ ਅਦੁੱਤੀ ਸੇਵਾ ਨੂੰ ਮੁਖ ਰਖਦੇ ਹੋਇਆਂ ਅੰਗ੍ਰੇਜ਼ ਸਰਕਾਰ ਨੇ ਉਸ ਨੂੰ ਸ਼ੇਖ਼ੂਪੁਰਾ ਜ਼ਿਲ੍ਹੇ ਦੀ ਨਹਿਰੀ ਆਬਾਦੀ, ਚੱਕ ਨੰ.33 ਵਿਚ ਛੇ ਮੁਰਬੇ ਪ੍ਰਦਾਨ ਕੀਤੇ। ਚਾਰ ਕੁ ਸਾਲਾਂ ਬਾਦ ਉਹ ਆਪਣਾ ਪਿੰਡ ਛਡ ਕੇ ਪਰਿਵਾਰ ਸਹਿਤ ਉਥੇ

ਜਾ ਵਸਿਆ। ਉਸ ਚੱਕ ਦਾ ਨਾਂ ਵੀ ਕੁਝ ਸਮੇਂ ਬਾਦ 'ਧਾਰੋਵਾਲੀ' ਹੀ ਪ੍ਰਚਲਿਤ ਹੋ ਗਿਆ।

ਲੱਛਮਣ ਸਿੰਘ ਨੇ ਘਰ ਵਿਚ ਹੀ ਗੁਰਮੁਖੀ ਪੜ੍ਹੀ ਅਤੇ ਗੁਰਬਾਣੀ ਦੇ ਪਾਠ ਵਲ ਰੁਚਿਤ ਹੋ ਗਿਆ। ਸੰਨ 1910 ਈ. ਵਿਚ ਇਸ ਨੇ ਤਰਨਤਾਰਨ ਵਿਚ ਖ਼ਾਲਸਾ ਪਰਚਾਰਕ ਵਿਦਿਆਲਾ ਵਿਚ ਦਾਖ਼ਲਾ ਲਿਆ ਅਤੇ ਦੋ ਸਾਲ ਦੀ ਪੜ੍ਹਾਈ ਸਿਖਲਾਈ ਤੋਂ ਬਾਦ ਪਿੰਡ ਪਰਤਿਆ। ਇਸ ਨੇ ਨਹਿਰੀ ਆਬਾਦੀ ਵਿਚ ਸਿੱਖ ਧਰਮ ਦੇ ਪ੍ਰਚਾਰ ਦੇ ਨਾਲ ਨਾਲ ਵਿਦਿਆ ਦੇ ਪ੍ਰਸਾਰ ਵਿਚ ਵੀ ਰੁਚੀ ਲਈ ਅਤੇ ਆਪਣੇ ਪਿੰਡ ਵਿਚ ਕੁੜੀਆਂ ਲਈ ਇਕ ਪ੍ਰਾਇਮਰੀ ਸਕੂਲ ਅੰਤੇ ਖ਼ਾਲਸਾ ਯਤੀਮਖ਼ਾਨਾ ਸਥਾਪਿਤ ਕੀਤੇ। ਸਮਾਜ ਸੁਧਾਰ ਵਲ ਵੀ ਇਸ ਦਾ ਖ਼ਾਸ ਝੁਕਾ ਸੀ।

ਨਨਕਾਣਾ ਸਾਹਿਬ ਦੇ ਗੁਰੂ-ਧਾਮ ਉਤੇ ਉਨ੍ਹਾਂ ਦਿਨਾਂ ਵਿਚ ਮਹੰਤ ਨਰੈਣ ਦਾਸ ਦਾ ਪਰੰਪਰਿਕ ਕਬਜ਼ਾ ਸੀ। ਉਸ ਨੇ ਗੁਰਦੁਆਰੇ ਦਾ ਵਾਤਾਵਰਣ ਆਪਣੀਆਂ ਅਸ਼ਲੀਲ ਅਤੇ ਆਚਰਣਹੀਨ ਕਾਰਵਾਈਆਂ ਕਰਕੇ ਅਪਵਿੱਤਰ ਕਰ ਰਖਿਆ ਸੀ। ਗੁਰਦੁਆਰੇ ਦੇ ਦਰਸ਼ਨ ਕਰਨ ਨੂੰ ਆਉਣ ਵਾਲੀਆਂ ਇਸਤਰੀਆਂ ਦੀ ਇਜ਼ਤ ਵੀ ਮਹਿਫ਼ੂਜ਼ ਨਹੀਂ ਸੀ। ਸਿੱਖ ਸਮਾਜ ਅਤੇ ਖ਼ਾਸ ਕਰਕੇ ਨਨਕਾਣਾ ਸਾਹਿਬ ਦੇ ਨੇੜੇ ਵਸਦੇ ਸਿੱਖਾਂ ਦੇ ਮਨ ਵਿਚ ਮਹੰਤ ਨਰੈਣ ਦਾਸ ਪ੍ਰਤਿ ਬਹੁਤ ਰੋਸ ਸੀ। ਫਲਸਰੂਪ ਭਾਈ ਲੱਛਮਣ ਸਿੰਘ ਨੇ ਆਪਣੇ ਪਿੰਡ ਧਾਰੋਵਾਲੀ ਵਿਚ 1 ਤੋਂ 3 ਅਕਤੂਬਰ 1920 ਈ. ਵਿਚ ਇਕ ਸਮਾਗਮ ਕਰਕੇ ਲੋਕਾਂ ਨੂੰ ਮਹੰਤ ਦੀਆਂ ਕਾਰਵਾਈਆਂ ਪ੍ਰਤਿ ਸਚੇਤ ਕੀਤਾ ਅਤੇ ਉਸ ਤੋਂ ਗੁਰੂ-ਧਾਮ ਆਜ਼ਾਦ ਕਰਾਉਣ ਲਈ ਲੋਕਾਂ ਨੂੰ ਤਿਆਰ ਕੀਤਾ। ਬਾਦ ਵਿਚ ਕਾਇਮ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਮਾਰਚ 1921 ਈ. ਦੇ ਸ਼ੁਰੂ ਵਿਚ ਨਨਕਾਣਾ ਸਾਹਿਬ ਵਿਚ ਸਮਾਗਮ ਕਰਨ ਦਾ ਫ਼ੈਸਲਾ ਕੀਤਾ। ਉਧਰ ਮਹੰਤ ਨੇ ਵੀ ਗੁਰਦੁਆਰਾ ਆਜ਼ਾਦ ਕਰਾਉਣ ਵਾਲਿਆਂ ਨੂੰ ਸਬਕ ਸਿਖਾਉਣ ਲਈ ਅਨੇਕ ਗੁੰਡੇ ਅਤੇ ਪਠਾਣ ਆਪਣੇ ਪਾਸ ਨੌਕਰ ਰਖ ਲਏ ਅਤੇ ਬਹੁਤ ਸਾਰੇ ਅਸਤ੍ਰ-ਸ਼ਸਤ੍ਰ ਇਕੱਠੇ ਕਰ ਲਏ।

ਉਨ੍ਹਾਂ ਦਿਨਾਂ ਵਿਚ ਭਾਈ ਲੱਛਮਣ ਸਿੰਘ ਦਾ ਸੰਪਰਕ 'ਬਾਰ ਖ਼ਾਲਸਾ ਦੀਵਾਨ' ਦੇ ਜੱਥੇਦਾਰ ਕਰਤਾਰ ਸਿੰਘ ਝੱਬਰ ਨਾਲ ਵਧਿਆ। ਦੋਹਾਂ ਨੇ 17 ਫਰਵਰੀ 1921 ਨੂੰ ਸਲਾਹ ਕਰਕੇ 20 ਫਰਵਰੀ 1921 ਈ. ਨੂੰ ਨਨਕਾਣਾ ਸਾਹਿਬ ਵਿਚ ਪਹੁੰਚ ਕੇ ਗੁਰਦੁਆਰੇ ਨੂੰ ਆਜ਼ਾਦ ਕਰਾਉਣ ਦਾ ਮਨ ਬਣਾ ਲਿਆ ਅਤੇ ਆਪਣੇ ਜੱਥਿਆਂ ਸਮੇਤ ਚੰਦਰਕੋਟ ਦੀ ਝਾਲ ਉਤੇ 19 ਫਰਵਰੀ ਨੂੰ ਮਿਲਣ ਲਈ ਤੈਅ ਹੋਇਆ। ਅਕਾਲੀ ਲੀਡਰਾਂ ਨੂੰ ਪਤਾ ਲਗਣ 'ਤੇ ਉਨ੍ਹਾਂ ਨੇ ਲਾਹੌਰ ਤੋਂ ਭਾਈ ਦਲੀਪ ਸਿੰਘ ਨੂੰ ਜੱਥੇਦਾਰ ਕਰਤਾਰ ਸਿੰਘ ਝੱਬਰ ਵਲ ਤੋਰਿਆ ਕਿ ਪਾਰਟੀ ਦੇ ਅਨੁਸ਼ਾਸਨ ਨੂੰ ਮੁਖ ਰਖਦਿਆਂ ਨਨਕਾਣਾ ਸਾਹਿਬ ਵਲ ਨ ਜਾਇਆ ਜਾਏ। ਭਾਈ ਦਲੀਪ ਸਿੰਘ ਨੇ ਜਿਵੇਂ-ਕਿਵੇਂ ਝੱਬਰ ਨੂੰ ਮਨਾ ਲਿਆ ਅਤੇ ਉਥੋਂ ਪੰਜ ਸਿੰਘਾਂ ਦਾ ਹੁਕਮਨਾਮਾ ਲੈ ਕੇ ਭਾਈ ਲੱਛਮਣ ਸਿੰਘ ਵਲ ਗਿਆ। ਬਹੁਤ ਖਜਲ ਖ਼ੁਆਰੀ ਤੋਂ ਬਾਦ ਵੀ ਜਦੋਂ ਲੱਛਮਣ ਸਿੰਘ ਨਾਲ ਸੰਪਰਕ ਨ ਹੋ ਸਕਿਆ ਤਾਂ ਉਸ ਨੂੰ ਸੂਚਿਤ ਕਰਨ ਦੀ ਜ਼ਿੰਮੇਵਾਰੀ ਭਾਈ ਵਰਿਆਮ ਸਿੰਘ ਦੀ ਲਗਾ ਕੇ ਆਪ ਗੁਰੂ-ਧਾਮ ਤੋਂ ਥੋੜੀ ਦੂਰ ਭਾਈ ਉਤਮ ਸਿੰਘ ਦੇ ਕਾਰਖ਼ਾਨੇ ਵਿਚ ਸੁਸਤਾਉਣ ਲਗ ਗਿਆ। ਭਾਈ ਵਰਿਆਮ ਸਿੰਘ ਨੇ 20 ਫਰਵਰੀ ਦੀ ਸਵੇਰ ਨੂੰ ਭਾਈ ਲੱਛਮਣ ਸਿੰਘ ਨੂੰ ਲਭਿਆ ਜੋ ਨਨਕਾਣਾ ਸਾਹਿਬ ਦੇ ਪਾਸ ਪਹੁੰਚ ਚੁਕਿਆ ਸੀ। ਉਸ ਨੇ ਅਰਦਾਸ ਸੋਧ ਚੁਕਣ ਕਾਰਣ ਆਪਣਾ ਪ੍ਰੋਗਰਾਮ ਬਦਲਣ ਤੋਂ ਇਨਕਾਰ ਕਰ ਦਿੱਤਾ। ਇਸ ਗੱਲ ਦੀ ਖ਼ਬਰ ਭਾਈ ਦਲੀਪ ਸਿੰਘ ਨੂੰ ਦੇਣ ਲਈ ਵਰਿਆਮ ਸਿੰਘ ਉਸ ਕੋਲ ਚਲਾ ਗਿਆ।

ਭਾਈ ਲੱਛਮਣ ਸਿੰਘ 20 ਫਰਵਰੀ 1921 ਈ. ਨੂੰ ਸਵੇਰੇ ਲਗਭਗ ਛੇ ਵਜੇ ਆਪਣੇ ਜੱਥੇ ਸਮੇਤ ਗੁਰੂ-ਧਾਮ ਵਿਚ ਦਾਖ਼ਲ ਹੋਇਆ ਅਤੇ ਖ਼ੁਦ ਤਾਬਿਆ ਵਿਚ ਬੈਠ ਗਿਆ ਅਤੇ ਬਾਕੀ ਸਿੰਘ ਜਿਨ੍ਹਾਂ ਦੀ ਗਿਣਤੀ ਲਗਭਗ 150 ਦਸੀ ਜਾਂਦੀ ਹੈ, ਦੀਵਾਨ ਹਾਲ ਵਿਚ ਬੈਠ ਗਏ। ਇਕਦਮ ਗੋਲੀਆਂ ਵਰ੍ਹਨੀਆਂ ਸ਼ੁਰੂ ਹੋਈਆਂ, ਫਿਰ ਤਲਵਾਰਾਂ, ਕੁਹਾੜੀਆਂ ਅਤੇ ਭਾਲਿਆਂ ਨਾਲ ਗੁੰਡਿਆਂ ਨੇ ਨਿਹੱਥੇ ਸਿੰਘਾਂ ਉਤੇ ਹਮਲਾ ਕਰਕੇ ਸਭ ਨੂੰ ਮਾਰ ਮੁਕਾਇਆ। ਲਾਸ਼ਾਂ ਦੇ ਢੇਰਾਂ ਉਤੇ ਤੇਲ ਪਾ ਕੇ ਉਨ੍ਹਾਂ ਨੂੰ ਸਾੜਿਆ ਗਿਆ। ਭਾਈ ਲੱਛਮਣ ਸਿੰਘ ਨੂੰ ਜੰਡ ਦੇ ਬ੍ਰਿਛ ਨਾਲ ਉਲਟਾ ਲਟਕਾ ਕੇ ਅਤੇ ਤੇਲ ਪਾ ਕੇ ਅਗ ਲਗਾ ਦਿੱਤੀ ਗਈ। ਇਸ ਤਰ੍ਹਾਂ ਭਾਈ ਲੱਛਮਣ ਸਿੰਘ ਨੇ ਗੁਰੂ-ਧਾਮ ਦੀ ਆਜ਼ਾਦੀ ਲਈ ਕੀਤੀ ਅਰਦਾਸ ਦੀ ਮਰਯਾਦਾ ਨੂੰ ਕਾਇਮ ਰਖਦੇ ਹੋਇਆਂ ਆਪਾ ਨਿਛਾਵਰ ਕਰ ਦਿੱਤਾ।

**ਲੱਦਾਖ** : ਭਾਰਤ ਦਾ ਇਕ ਉਤਰਵਰਤੀ ਬਰਫ਼ੀਲਾ ਪ੍ਰਦੇਸ਼ ਜਿਥੇ ਗੁਰੂ ਨਾਨਕ ਦੇਵ ਜੀ ਸਿੱਧਾਂ ਨੂੰ ਉਪਦੇਸ਼ ਦੇਣ ਲਈ ਆਪਣੀ ਉਦਾਸੀ ਦੌਰਾਨ ਗਏ ਸਨ। ਇਸ ਪ੍ਰਦੇਸ਼ ਦੀ ਰਾਜਧਾਨੀ ਲੇਹ ਤੋਂ ਕਾਰਗਲ ਨੂੰ ਜਾਂਦੀ ਸੜਕ 'ਤੇ ਲਗਭਗ 24 ਕਿ.ਮੀ. ਦੀ ਵਿਥ ਉਤੇ ਗੁਰਦੁਆਰਾ ਪੱਥਰ ਸਾਹਿਬ ਸਥਿਤ ਹੈ। ਇਸ ਗੁਰੂ-ਧਾਮ ਦੀ ਵਰਤਮਾਨ ਇਮਾਰਤ ਸਿੱਖ ਫ਼ੌਜੀਆਂ ਨੇ ਸੰਨ 1977 ਈ. ਵਿਚ ਉਸਾਰੀ ਸੀ। ਇਸ ਬਾਰੇ ਉਥੇ ਦੋ ਰਵਾਇਤਾਂ ਪ੍ਰਚਲਿਤ ਹਨ।

ਇਕ ਰਵਾਇਤ ਅਨੁਸਾਰ ਜਦੋਂ ਮਾਨਸਰੋਵਰ ਤੋਂ ਸਿੱਧਾਂ ਨੂੰ ਉਪਦੇਸ਼ ਦੇ ਕੇ ਗੁਰੂ ਜੀ ਪਰਤ ਰਹੇ ਸਨ, ਤਾਂ ਅਚਾਨਕ ਇਕ ਰਾਖਸ਼ ਨੇ ਗੁਰੂ ਜੀ ਉਤੇ ਝਪਟਾ ਮਾਰਿਆ। ਗੁਰੂ ਜੀ ਨੇ ਬਹੁਤ ਜ਼ੋਰ ਨਾਲ ਉਸ ਨੂੰ ਪਿਛੇ ਨੂੰ ਧੱਕਾ ਦਿੱਤਾ। ਫਲਸਰੂਪ ਉਹ ਪੱਥਰ ਦੀ ਚਟਾਨ ਉਤੇ ਜਾ ਵਜਿਆ। ਉਸ ਚਟਾਨ ਉਤੇ ਉਸ ਰਾਖਸ਼ ਦੀ ਪਿਠ ਦੇ ਉਪਰਲੇ ਹਿੱਸੇ ਦਾ ਦੋ ਇੰਚ ਡੂੰਘਾ ਪੂਰਾ ਚਿੰਨ੍ਹ ਬਣ ਗਿਆ।

ਦੂਜੀ ਰਵਾਇਤ ਅਨੁਸਾਰ ਗੁਰੂ ਜੀ ਇਸ ਸਥਾਨ ਉਤੇ ਬੈਠੇ ਸਨ ਕਿ ਇਕ ਰਾਖਸ਼ ਨੇ ਇਕ 15 x 13 ਫੁੱਟ ਦਾ ਵੱਡਾ ਪੱਥਰ ਸੁਟਿਆ। ਉਹ ਪੱਥਰ ਗੁਰੂ ਜੀ ਦੀ ਪਿਠ ਉਤੇ ਵਜਿਆ। ਫਲਸਰੂਪ ਗੁਰੂ ਜੀ ਦੇ ਪਿਛਲੇ ਪਾਸੇ ਦੇ ਉਪਰਲੇ ਹਿੱਸੇ ਦਾ ਦੋ ਇੰਚ ਡੂੰਘਾ ਨਿਸ਼ਾਨ ਪੱਥਰ ਉਤੇ ਉਕਰਿਆ ਗਿਆ।

ਜਦੋਂ ਇਸ ਪ੍ਰਦੇਸ਼ ਵਿਚ ਸੈਨਿਕ ਆਵਾਜਾਈ ਲਈ ਸਿੱਖ ਫ਼ੌਜੀ ਸੜਕ ਬਣਾ ਰਹੇ ਸਨ, ਤਾਂ ਉਥੋਂ ਦੇ ਨਿਵਾਸੀਆਂ ਨੇ ਉਸ ਪੱਥਰ ਦੀ ਅਹਿਮੀਅਤ ਦਸੀ। ਉਨ੍ਹਾਂ ਨੇ ਸੜਕ ਨੂੰ ਥੋੜਾ ਵਲ ਪਾ ਕੇ ਬਣਾ ਲਿਆ ਅਤੇ ਉਸ ਪੱਥਰ ਉਪਰ ਪਹਿਲਾਂ ਇਕ ਕਮਰੇ ਦੀ ਉਸਾਰੀ ਕੀਤੀ ਅਤੇ ਹੌਲੀ ਹੌਲੀ ਖ਼ੁਦ ਚੰਦੇ ਇਕੱਠੇ ਕਰਕੇ ਗੁਰਦੁਆਰੇ ਦੀ ਸੁੰਦਰ ਇਮਾਰਤ ਬਣਾਈ। ਉਸ ਥਾਂ 'ਤੇ ਵੀ ਨਿਸ਼ਾਨ ਸਾਹਿਬ ਲਗਾਇਆ, ਜਿਥੋਂ ਰਾਖਸ਼ ਨੇ ਪੱਥਰ ਸੁਟਿਆ ਸੀ। ਇਸ ਗੁਰੂ-ਧਾਮ ਦੀ ਵਿਵਸਥਾ ਸਿੱਖ ਸੈਨਿਕ ਖ਼ੁਦ ਹੀ ਕਰਦੇ ਹਨ। ਹਰ ਐਤਵਾਰ ਵੱਡਾ ਦੀਵਾਨ ਸਜਦਾ ਹੈ।

**ਲਧਾ, ਭਾਈ** : ਸਿੱਖ ਇਤਿਹਾਸ ਵਿਚ ਇਸ ਸਾਧਕ ਦਾ ਸੰਬੰਧ ਉਸ ਘਟਨਾ ਨਾਲ ਜੋੜਿਆ ਜਾਂਦਾ ਹੈ ਜਿਸ ਕਰਕੇ ਰਾਇ ਬਲਵੰਡ ਅਤੇ ਸਤੈ ਡੂਮ ਨੇ ਮਾਫ਼ੀਨਾਮੇ ਵਜੋਂ ਰਾਮਕਲੀ ਰਾਗ ਵਿਚ ਇਕ ਵਾਰ ਲਿਖੀ ਸੀ।

ਇਹ ਲਾਹੌਰ ਦਾ ਨਿਵਾਸੀ ਸੀ ਅਤੇ ਗੁਰੂ-ਘਰ ਪ੍ਰਤਿ ਇਸ ਦੀ ਅਪਾਰ ਸ਼ਰਧਾ ਸੀ। ਪਰਉਪਕਾਰ ਕਰਨ ਦੀ ਭਾਵਨਾ ਇਸ ਦੀ ਜੀਵਨ-ਜੁਗਤ ਦਾ ਅੰਗ ਬਣ ਚੁਕੀ ਸੀ। ਕਹਿੰਦੇ ਹਨ ਜਦੋਂ ਰਾਇ ਬਲਵੰਡ ਅਤੇ ਸਤੈ ਡੂਮ ਨਾਮ ਦੇ ਰਬਾਬੀਆਂ ਨੂੰ, ਕੀਰਤਨ ਕਰਨ ਤੋਂ ਨਾਂਹ ਕਰਨ 'ਤੇ, ਗੁਰੂ ਅਰਜਨ ਦੇਵ ਜੀ ਨੇ ਗੁਰੂ-ਦਰਬਾਰ ਤੋਂ ਕਢ ਦਿੱਤਾ ਤਾਂ ਨਾਲ ਹੀ ਇਹ ਵੀ ਤਾੜਨਾ ਕੀਤੀ ਕਿ ਜੋ ਇਨ੍ਹਾਂ ਬੇਮੁਖਾਂ ਦੀ ਸਿਫ਼ਾਰਿਸ਼ ਕਰੇਗਾ, ਉਸ ਦਾ ਮੂੰਹ ਕਾਲਾ ਕਰਕੇ ਖੋਤੇ ਉਤੇ ਚੜ੍ਹਾਇਆ ਜਾਏਗਾ ਅਤੇ ਗਲ ਵਿਚ ਜੁਤੀਆਂ ਦਾ ਹਾਰ ਪਾਇਆ ਜਾਏਗਾ। ਇਸ ਦੰਡ ਤੋਂ ਡਰਦਿਆਂ ਕਿਸੇ ਨੇ ਵੀ ਇਨ੍ਹਾਂ ਦੀ ਬਖ਼ਸ਼ੀ ਲਈ ਸਹਾਇਤਾ ਨ ਕੀਤੀ। ਅੰਤ ਹਾਰ ਹੁਟ ਕੇ ਇਹ ਭਾਈ ਲਧੇ ਪਾਸੇ ਲਾਹੌਰ ਗਏ। ਭਾਈ ਲਧੇ ਨੇ ਉਨ੍ਹਾਂ ਦੀ ਸਹਾਇਤਾ ਕਰਨ ਦਾ ਹੁੰਗਾਰਾ ਭਰਿਆ ਅਤੇ ਆਪਣਾ ਮੂੰਹ ਕਾਲਾ ਕਰਕੇ ਤੇ ਗਲ ਵਿਚ ਜੁਤੀਆਂ ਦਾ ਹਾਰ ਪਾ ਕੇ ਖੋਤੇ ਉਤੇ ਸਵਾਰ ਹੋ ਗਿਆ। ਸਤੈ ਅਤੇ ਬਲਵੰਡ ਨੂੰ ਆਪਣੇ ਨਾਲ ਲੈ ਕੇ ਅੰਮ੍ਰਿਤਸਰ ਵਲ ਚਲ ਪਿਆ। ਜਦੋਂ ਇਸ ਢਬ ਨਾਲ ਭਾਈ ਲਧਾ ਗੁਰੂ-ਦਰਬਾਰ ਵਿਚ ਪਹੁੰਚਿਆ ਤਾਂ ਗੁਰੂ ਜੀ ਅਗੋਂ ਉਠ ਕੇ ਉਸ ਨੂੰ ਮਿਲੇ ਅਤੇ ਉਸ ਦੇ ਉਪਕਾਰ ਤੋਂ ਪ੍ਰਸੰਨ ਹੋ ਕੇ ਦੋਹਾਂ ਰਬਾਬੀਆਂ ਨੂੰ ਖਿਮਾ ਕਰ ਦਿੱਤਾ। ਦੋਹਾਂ ਰਬਾਬੀਆਂ ਨੇ ਅੱਠ ਪਉੜੀਆਂ ਦੀ ਇਕ ਵਾਰ ਲਿਖ ਕੇ ਗੁਰੂ ਸਾਹਿਬਾਨ ਦੀ ਸਚੇ ਦਿਲੋਂ ਪ੍ਰਸੰਸ਼ਾ ਕੀਤੀ। ਵੇਖੋ 'ਰਾਇ ਬਲਵੰਡ ਅਤੇ ਸਤਾ ਡੂਮ'।

**ਲਾਹੌਰ** (ਨਗਰ) : ਰਾਵੀ ਨਦੀ ਦੇ ਕੰਢੇ ਉਤੇ ਵਸਿਆ ਇਕ ਪ੍ਰਾਚੀਨ ਨਗਰ ਜੋ ਪਾਕਿਸਤਾਨ ਬਣਨ ਤਕ ਪੰਜਾਬ ਪ੍ਰਾਂਤ ਦੀ ਰਾਜਧਾਨੀ ਰਿਹਾ ਹੈ। ਹੁਣ ਇਹ ਪੱਛਮੀ ਪੰਜਾਬ ਦੀ ਰਾਜਧਾਨੀ ਹੈ। 'ਬਚਿਤ੍ਰ-ਨਾਟਕ' ਦੇ ਆਧਾਰ 'ਤੇ ਇਸ ਨੂੰ ਸ੍ਰੀ ਰਾਮ ਚੰਦਰ ਦੇ ਪੁੱਤਰ 'ਲਵ' ਨੇ ਵਸਾ ਕੇ ਇਸ ਦਾ ਨਾਂ 'ਲਵ-ਪੁਰ' ਰਖਿਆ ਸੀ। ਲਵ ਦੇ ਦੂਜੇ ਭਰਾ 'ਕੁਸ਼' ਨੇ ਕਸੂਰ ਨਗਰ ਕਾਇਮ ਕੀਤਾ ਸੀ—*ਸੀਅ ਸੁਤ ਬਹੁਰਿ ਭਏ ਦੁਇ ਰਾਜਾ। ਰਾਜਪਾਟ ਉਨ ਹੀ ਕਉ ਛਾਜਾ। ਮਦ੍ਰ ਦੇਸ ਏਸ੍ਵਰਜਾ ਬਰੀ ਜਬ। ਭਾਂਤਿ ਭਾਂਤਿ ਕੇ ਜਗ ਕੀਏ ਤਬ। ਤਹੀ ਤਿਨੈ ਬਾਂਧੇ ਦੁਇ ਪੁਰਵਾ। ਏਕ ਕਸੂਰ ਦੁਤੀਯ ਲਹੁਰਵਾ।*

ਮੁਸਲਮਾਨਾਂ ਦੇ ਹਮਲਿਆਂ ਤੋਂ ਪਹਿਲਾਂ ਲਾਹੌਰ

ਉਤੇ ਸੋਲੰਕੀ, ਭੱਟੀ ਅਤੇ ਚੌਹਾਨ ਰਾਜਪੂਤਾਂ ਦਾ ਕਬਜ਼ਾ ਰਿਹਾ। ਫਿਰ ਹਿੰਦੂਸ਼ਾਹੀਆਂ ਨੇ ਇਸ ਉਤੇ ਅਧਿਕਾਰ ਕਰ ਲਿਆ।

ਅਗਸਤ 997 ਈ. ਵਿਚ ਗ਼ਜ਼ਨੀ ਦੇ ਬਾਦਸ਼ਾਹ ਸੁਬਕਤਗੀਨ ਦੀ ਮੌਤ ਤੋਂ ਬਾਦ ਮਹਿਮੂਦ ਗਜ਼ਨਵੀ 27 ਵਰ੍ਹਿਆਂ ਦੀ ਉਮਰ ਵਿਚ ਰਾਜ-ਗੱਦੀ ਉਤੇ ਬੈਠਾ। ਉਸ ਨੇ ਹਿੰਦੁਸਤਾਨ ਉਤੇ ਲਗਾਤਾਰ ਹਮਲੇ ਕਰਕੇ ਜਿਥੇ ਹਿੰਦੁਸਤਾਨੀਆਂ ਦੇ ਆਤਮ-ਬੋਲ ਨੂੰ ਝੰਜੋੜ ਦਿੱਤਾ, ਉਥੇ ਮੁਸਲਮਾਨਾਂ ਲਈ ਹਿੰਦੁਸਤਾਨ ਵਲ ਵਧਣ ਦਾ ਰਾਹ ਮੋਕਲਾ ਕਰ ਦਿੱਤਾ। 27 ਨਵੰਬਰ 1001 ਈ. ਵਿਚ ਉਸ ਨੇ ਰਾਜਾ ਜੈਪਾਲ ਨੂੰ ਹਰਾਇਆ, ਪਰ ਉਸ ਨੇ ਮਹਿਮੂਦ ਨਾਲ ਸਮਝੌਤਾ ਕਰਕੇ ਢਾਈ ਲੱਖ ਦੀਨਾਰ ਅਤੇ 25 ਹਾਥੀ ਨਜ਼ਰਾਨੇ ਵਜੋਂ ਦਿੱਤੇ। ਜੈਪਾਲ ਨੇ ਇਸ ਨਮੋਸ਼ੀ ਤੋਂ ਬਚਣ ਲਈ ਸੰਨ 1002 ਈ. ਦੇ ਸ਼ੁਰੂ ਵਿਚ ਰਾਜ-ਅਧਿਕਾਰ ਆਪਣੇ ਪੁੱਤਰ ਅਨੰਦਪਾਲ (ਅਨੰਗਪਾਲ) ਨੂੰ ਸੌਂਪ ਕੇ, ਆਪ ਚਿਤਾ ਵਿਚ ਪ੍ਰਵੇਸ਼ ਕੀਤਾ। ਅਨੰਦਪਾਲ ਦੇ ਸੰਨ 1013 ਈ. ਵਿਚ ਘੋੜੇ ਤੋਂ ਡਿਗ ਕੇ ਮਰਨ ਨਾਲ ਲਾਹੌਰ ਦਾ ਸ਼ਾਸਨ ਫਿਰ ਤੋਂ ਡਾਵਾਂਡੋਲ ਹੋ ਗਿਆ, ਪਰ ਅਨੰਦਪਾਲ ਦੇ ਲੜਕੇ ਤ੍ਰਿਲੋਚਨ-ਪਾਲ ਨੇ ਫਿਰ ਸਥਿਤੀ ਸੰਭਾਲ ਲਈ। ਸੰਨ 1021-22 ਈ. ਤਕ ਉਹ ਮਹਿਮੂਦ ਗ਼ਜ਼ਨਵੀ ਨਾਲ ਜੂਝਦਾ ਰਿਹਾ, ਪਰ ਆਪਣੇ ਹੀ ਆਦਮੀਆਂ ਹੱਥੋਂ ਉਸ ਦੇ ਮਾਰੇ ਜਾਣ ਨਾਲ ਲਾਹੌਰ ਅਤੇ ਪੰਜਾਬ ਸਥਾਈ ਤੌਰ 'ਤੇ ਮੁਸਲਮਾਨਾਂ ਅਧੀਨ ਹੋ ਗਏ।

ਮਹਿਮੂਦ ਗ਼ਜ਼ਨਵੀ ਨੇ ਲਾਹੌਰ ਦਾ ਨਾਂ ਮਹਿਮੂਦ-ਪੁਰ ਰਖਿਆ, ਪਰ ਇਹ ਨਾਂ ਬਹੁਤਾ ਪ੍ਰਚਲਿਤ ਨ ਹੋ ਸਕਿਆ। ਸੰਨ 1398 ਈ. ਵਿਚ ਇਸ ਉਤੇ ਤੈਮੂਰ ਨੇ ਆਪਣੀ ਹਕੂਮਤ ਕਾਇਮ ਕੀਤੀ। ਫਿਰ ਇਹ ਲੋਧੀਆਂ ਦੇ ਅਧਿਕਾਰ ਅਧੀਨ ਰਿਹਾ। ਸੰਨ 1524 ਈ. ਵਿਚ ਇਸ ਉਤੇ ਬਾਬਰ ਨੇ ਆਪਣੇ ਚੌਥੇ ਹਮਲੇ ਵੇਲੇ ਕਬਜ਼ਾ ਕਰਕੇ ਮੁਗ਼ਲ ਰਾਜ ਦਾ ਅੰਗ ਬਣਾ ਦਿੱਤਾ। ਉਦੋਂ ਉਸ ਨੇ ਲਾਹੌਰ ਉਤੇ ਬਹੁਤ ਜ਼ੁਲਮ ਢਾਏ। ਹਜ਼ਾਰਾਂ ਨਿਰਦੋਸ਼ ਬੰਦੇ ਮਾਰੇ ਗਏ। ਇਸ ਦੁਖਮਈ ਸਥਿਤੀ ਦਾ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਚਿਤ੍ਰਣ ਕਰਦਿਆਂ ਲਿਖਿਆ ਹੈ— *ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ* ।(ਗੁ.ਗ੍ਰੰ.1412)। ਇਸ ਕਥਨ ਨੂੰ ਬਾਦ ਵਿਚ ਗੁਰੂ ਨਾਨਕ ਦੇਵ ਜੀ ਵਲੋਂ ਲਾਹੌਰ ਸ਼ਹਿਰ ਨੂੰ ਦਿੱਤਾ ਗਿਆ ਸਰਾਪ ਸਮਝਿਆ ਜਾਣ ਲਗਿਆ। ਸਾਖੀ-ਸਾਹਿਤ ਅਨੁਸਾਰ ਭਾਈ ਸੈਦੋ ਜੋ ਗੁਰੂ ਅਮਰਦਾਸ ਜੀ ਦੇ ਵੇਲੇ ਸਿੱਖ ਬਣਿਆ ਸੀ, ਗੁਰੂ ਜੀ ਦੀ ਹਜ਼ੂਰੀ ਵਿਚ ਸੰਗਤ ਸਹਿਤ ਹਾਜ਼ਰ ਹੋਇਆ ਅਤੇ ਬੇਨਤੀ ਕਰਨ ਲਗਾ ਕਿ ਗੁਰੂ ਨਾਨਕ ਦੇਵ ਜੀ ਵਲੋਂ ਦਿੱਤੇ ਲਾਹੌਰ ਸ਼ਹਿਰ ਨੂੰ ਸਰਾਪ ਨੂੰ ਖ਼ਤਮ ਕਰਨ ਦੀ ਮਿਹਰ ਕਰੋ।

ਗੁਰੂ ਜੀ ਨੇ ਲਾਹੌਰ ਜਾ ਕੇ ਸਰਾਪ ਨੂੰ ਖ਼ਤਮ ਕਰਦਿਆਂ ਅਗੰਮੀ ਬੋਲ ਉਚਾਰਿਆ ਕਿ ਹੁਣ ਇਹ ਅੰਮ੍ਰਿਤ ਦਾ ਸਰੋਵਰ ਅਤੇ ਗੁਣਾਂ ਦਾ ਘਰ ਹੋਵੇਗਾ— *ਅੰਮ੍ਰਿਤਸਰ ਸਿਫ਼ਤੀ ਦਾ ਘਰ* । ਬਾਦ ਵਿਚ ਭਾਈ ਸੈਦੋ ਗੁਰੂ ਅਰਜਨ ਦੇਵ ਜੀ ਪਾਸ ਵੀ ਗਿਆ ਅਤੇ ਇਹ ਸਾਰੀ ਗੱਲ ਦਸੀ। ਗੁਰੂ ਜੀ ਨੇ ਭਾਈ ਸੈਦੋ ਨੂੰ 'ਵਾਹਿਗੁਰੂ' ਸਿਮਰਨ ਲਈ ਤਾਕੀਦ ਕੀਤੀ।

ਕਾਬੁਲ ਤੋਂ ਦਿੱਲੀ ਦੇ ਰਸਤੇ ਵਿਚ ਪੈਣ ਕਾਰਨ ਬਾਬਰ ਨੇ ਇਸ ਨਗਰ ਦੀ ਇਤਿਹਾਸਿਕ ਅਹਿਮੀਅਤ ਨੂੰ ਪਛਾਣਿਆ ਅਤੇ ਇਸ ਨੂੰ ਇਕ ਪ੍ਰਕਾਰ ਦੀ ਉੱਤਰ-ਪੱਛਮੀ ਖੇਤਰ ਦੀ ਰਾਜਧਾਨੀ ਬਣਾਇਆ। ਬਾਦ ਦੇ ਮੁਗ਼ਲ ਬਾਦਸ਼ਾਹਾਂ ਨੇ ਇਥੇ ਅਨੇਕ ਪ੍ਰਕਾਰ ਦੀਆਂ ਇਮਾਰਤਾਂ ਬਣਵਾ ਕੇ ਇਸ ਦੇ ਗੌਰਵ ਨੂੰ ਬਣਾਈ ਰਖਿਆ। ਇਸ ਵਿਚ ਹੋਈ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਘਟਨਾ ਨੇ ਇਸ ਨਗਰ ਦਾ ਸਿੱਖਾਂ ਨਾਲ ਸਿੱਧਾ ਸੰਬੰਧ ਜੋੜਿਆ। ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਆਪਣੇ ਜਨ-ਮੁਕਤੀ ਅੰਦੋਲਨਾਂ ਨੂੰ ਕੀਰਤਪੁਰ ਅਤੇ ਆਨੰਦਪੁਰ ਵਲ ਸਥਾਨਾਂਤਰਿਕ ਕਰ ਲੈਣ 'ਤੇ ਸਿੱਖਾਂ ਨਾਲ ਇਸ ਕੇਂਦਰ ਦੀ ਸਿੱਧੀ ਟੱਕਰ ਕੁਝ ਸਮੇਂ ਲਈ ਟਲ ਗਈ। ਬੰਦਾ ਬਹਾਦਰ ਅਤੇ ਦਲ ਖ਼ਾਲਸਾ ਵੇਲੇ ਸਿੱਖਾਂ ਦੀ ਲਾਹੌਰ ਦੇ ਹਾਕਮਾਂ ਨਾਲ ਪ੍ਰਭੁਤਾ ਸਥਾਪਤੀ ਦਾ ਸੰਘਰਸ਼ ਸ਼ੁਰੂ ਹੋ ਗਿਆ। ਸਿੱਖਾਂ ਨੂੰ ਫੜ ਫੜ ਕੇ ਇਥੇ ਲਿਆਂਦਾ ਜਾਂਦਾ ਅਤੇ ਕਤਲ ਕਰ ਦਿੱਤਾ ਜਾਂਦਾ। ਭੰਗੀਆਂ ਦੀ ਮਿਸਲ ਦੇ ਸਰਦਾਰਾਂ ਨੇ ਅਹਿਮਦ ਸ਼ਾਹ ਦੁਰਾਨੀ ਦੇ ਹਮਲਿਆਂ ਤੋਂ ਬਾਦ ਜੁਲਾਈ 1767 ਈ. ਤੋਂ ਜਨਵਰੀ 1797 ਈ. ਤਕ ਇਸ ਨੂੰ 30 ਸਾਲ ਆਪਣੇ ਅਧਿਕਾਰ ਅਧੀਨ ਰਖਿਆ। ਸੰਨ 1799 ਈ. ਵਿਚ ਇਸ ਉਤੇ ਮਹਾਰਾਜਾ ਰਣਜੀਤ ਸਿੰਘ ਨੇ ਆਪਣਾ ਅਧਿਕਾਰ ਸਥਾਪਿਤ ਕਰਕੇ ਲਾਹੌਰ ਦਰਬਾਰ ਕਾਇਮ ਕੀਤਾ। 29 ਮਾਰਚ 1849 ਈ. ਵਿਚ ਇਸ ਉਤੇ ਅੰਗ੍ਰੇਜ਼ਾਂ

ਦਾ ਪੂਰੀ ਤਰ੍ਹਾਂ ਕਬਜ਼ਾ ਹੋ ਗਿਆ। ਦੇਸ਼-ਵੰਡ ਵੇਲੇ ਇਹ ਪਾਕਿਸਤਾਨ ਦੇ ਹਿੱਸੇ ਆਇਆ।

ਇਸ ਨਗਰ ਵਿਚ ਸਿੱਖ-ਇਤਿਹਾਸ ਨਾਲ ਸੰਬੰਧਿਤ ਇਕ ਦਰਜਨ ਸਥਾਨ ਹਨ, ਜਿਨ੍ਹਾਂ ਵਿਚੋਂ ਗੁਰਦੁਆਰਾ ਡੇਰਾ ਸਾਹਿਬ ਖ਼ਾਸ ਮਹੱਤਵ ਰਖਦਾ ਹੈ ਜਿਥੇ ਗੁਰੂ ਅਰਜਨ ਦੇਵ ਜੀ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ (ਵੇਖੋ 'ਗੁਰਦੁਆਰਾ ਡੇਰਾ ਸਾਹਿਬ')। ਇਸ ਤੋਂ ਇਲਾਵਾ ਇਸ ਨਗਰ ਵਿਚ ਹੋਰ ਮਹੱਤਵਪੂਰਣ ਗੁਰੂ-ਧਾਮ ਹਨ :

(1) *ਗੁਰਦੁਆਰਾ ਪਾਤਿਸ਼ਾਹੀ ਪਹਿਲੀ* ਜੋ ਸਿਰੀਆਂ ਵਾਲੇ ਮਹੱਲੇ ਵਿਚ ਜਵਾਹਰ ਮੱਲ ਦੇ ਚੌਹੱਟੇ ਪਾਸ ਬਣਿਆ ਹੋਇਆ ਹੈ। ਇਥੇ ਗੁਰੂ ਜੀ ਨੇ ਸੇਠ ਦੁਨੀ ਚੰਦ ਨੂੰ ਸਰਾਧ ਆਦਿ ਕਰਨ ਦੀ ਰੀਤ ਤੋਂ ਵਰਜਿਆ ਅਤੇ ਇਸ ਨੂੰ ਪਾਖੰਡ ਕਰਮ ਦਸਦੇ ਹੋਇਆਂ ਹਰਿ-ਭਗਤੀ ਵਲ ਪ੍ਰੇਰਿਤ ਕੀਤਾ।

(2) *ਗੁਰਦੁਆਰਾ ਜਨਮ ਅਸਥਾਨ ਗੁਰੂ ਰਾਮਦਾਸ* ਜੋ ਚੂਨਾ ਮੰਡੀ ਵਿਚ ਬਣਿਆ ਹੋਇਆ ਹੈ। ਇਥੇ ਚੌਥੇ ਗੁਰੂ ਸਾਹਿਬ ਦਾ ਜਨਮ ਹੋਇਆ ਸੀ। ਇਸ ਦੇ ਨੇੜੇ ਹੀ ਗੁਰੂ ਰਾਮਦਾਸ ਜੀ ਦੀ ਧਰਮਸ਼ਾਲਾ ਵੀ ਬਣੀ ਹੋਈ ਹੈ ਅਤੇ ਇਸ ਦੇ ਅੰਦਰ ਗੁਰੂ ਅਰਜਨ ਦੇਵ ਜੀ ਦਾ ਦੀਵਾਨਖ਼ਾਨਾ ਵੀ ਹੈ। ਕਹਿੰਦੇ ਹਨ ਕਿ ਇਥੋਂ ਹੀ (ਗੁਰੂ) ਅਰਜਨ ਦੇਵ ਜੀ ਨੇ *ਮੇਰਾ ਮਨੁ ਲੋਚੈ ਗੁਰਦਰਸਨ ਤਾਈ*... ਵਾਲਾ ਸ਼ਬਦ ਲਿਖ ਕੇ ਪਿਤਾ-ਗੁਰੂ ਨੂੰ ਅੰਮ੍ਰਿਤਸਰ ਭੇਜਿਆ ਸੀ।

(3) ਡੱਬੀ ਬਾਜ਼ਾਰ ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਬਣਵਾਈ *ਬਾਉਲੀ ਸਾਹਿਬ* ਜੋ ਛੱਜੂ ਨਾਂ ਦੇ ਵਪਾਰੀ ਵਲੋਂ ਦਿੱਤੇ ਧਨ ਨਾਲ ਖੁਦਵਾਈ ਗਈ ਸੀ। ਕਹਿੰਦੇ ਹਨ ਕਿ ਸ਼ਾਹਜਹਾਨ ਬਾਦਸ਼ਾਹ ਵੇਲੇ ਇਹ ਭਰ ਗਈ ਸੀ, ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਸਾਫ਼ ਕਰਵਾਇਆ।

(4) ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਿਤ ਦੋ ਗੁਰਦੁਆਰਿਆਂ ਵਿਚੋਂ ਇਕ ਮੁਜ਼ੰਗ ਵਿਚ ਹੈ ਜਿਥੇ ਗੁਰੂ ਸਾਹਿਬ ਕਾਫ਼ੀ ਸਮਾਂ ਟਿਕੇ ਸਨ ਅਤੇ ਦੂਜਾ ਭੱਟੀ ਗੇਟ ਦੇ ਨੇੜੇ ਜਿਥੇ ਮੁਜ਼ੰਗ ਤੋਂ ਆ ਕੇ ਗੁਰੂ ਜੀ ਸੰਗਤਾਂ ਨੂੰ ਉਪਦੇਸ਼ ਦਿੰਦੇ ਸਨ।

(5) ਕਿਲ੍ਹੇ ਦੇ ਨੇੜੇ ਪੂਰਬ ਦਿਸ਼ਾ ਵਿਚ ਭਾਈ ਮਨੀ ਸਿੰਘ ਦਾ ਸ਼ਹੀਦ ਗੰਜ। ਇਥੇ ਉਹ ਖੂਹ ਵੀ ਹੈ ਜਿਸ ਨੂੰ ਸਿੱਖਾਂ ਦੇ ਸਿਰਾਂ ਨਾਲ ਭਰਵਾ ਦਿੱਤਾ ਗਿਆ ਸੀ।

(6) ਰੇਲਵੇ ਸਟੇਸ਼ਨ ਦੇ ਨੇੜੇ ਲੰਡਾ ਬਾਜ਼ਾਰ ਵਿਚ ਦੋ ਹੋਰ ਸ਼ਹੀਦਗੰਜ ਵੀ ਹਨ। ਇਕ ਉਹ ਜਿਥੇ ਭਾਈ ਤਾਰੂ ਸਿੰਘ ਨੂੰ ਸ਼ਹੀਦ ਕੀਤਾ ਗਿਆ ਅਤੇ ਦੂਜਾ ਉਹ ਜਿਥੇ ਸਿੰਘਣੀਆਂ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਬੱਚਿਆਂ ਨੂੰ ਟੋਟੇ ਟੋਟੇ ਕੀਤਾ ਗਿਆ।

(7) *ਸਮਾਧ ਮਹਾਰਾਜਾ ਰਣਜੀਤ ਸਿੰਘ*, ਜੋ ਗੁਰਦੁਆਰਾ ਡੇਰਾ ਸਾਹਿਬ ਦੇ ਨੇੜੇ ਹੈ।

ਇਨ੍ਹਾਂ ਵਿਚੋਂ ਅਧਿਕਾਂਸ਼ ਗੁਰਦੁਆਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਸਨ। ਪੰਜਾਬ ਦੀ ਵੰਡ ਤੋਂ ਬਾਦ ਇਹ ਗੁਰੂ-ਧਾਮ ਪਾਕਿਸਤਾਨ ਵਿਚ ਰਹਿ ਗਏ ਸਨ। ਪਾਕਿਸਤਾਨ ਸਰਕਾਰ ਵਲੋਂ ਇਜਾਜ਼ਤ ਮਿਲਣ 'ਤੇ ਹਰ ਸਾਲ ਭਾਰਤ ਤੋਂ ਸਿੱਖਾਂ ਦੇ ਜੱਥੇ ਦਰਸ਼ਨ ਕਰਨ ਲਈ ਜਾਂਦੇ ਹਨ।

**ਲਾਹੌਰ ਗੁਰੂ ਕਾ :** ਹਿਮਾਚਲ ਪ੍ਰਦੇਸ਼ ਦੇ ਬਿਲਾਸਪੁਰ ਜ਼ਿਲ੍ਹੇ ਵਿਚ ਇਕ ਨਗਰੀ ਜੋ ਆਨੰਦਪੁਰ ਸਾਹਿਬ ਤੋਂ ਲਗਭਗ 12 ਕਿ.ਮੀ. ਉੱਤਰ ਵਲ ਹੈ। ਇਸ ਦੀ ਸਥਾਪਨਾ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ ਸੀ। ਸਿੱਖ ਇਤਿਹਾਸ ਅਨੁਸਾਰ ਸੰਨ 1673 ਈ.ਵਿਚ ਗੁਰੂ-ਦਰਸ਼ਨ ਲਈ ਆਏ ਲਾਹੌਰ-ਨਿਵਾਸੀ ਭਾਈ ਹਰਜਸ ਸੁਭਿਖੀ ਖਤ੍ਰੀ ਨੇ ਆਪਣੀ ਸੁਪੁੱਤਰੀ ਬੀਬੀ ਜੀਤੋ ਜੀ ਦਾ ਮੰਗਣਾ ਬਾਲਕ (ਗੁਰੂ) ਗੋਬਿੰਦ ਸਿੰਘ ਨਾਲ ਕਰ ਦਿੱਤਾ। ਉਸ ਦੀ ਇੱਛਾ ਸੀ ਕਿ ਵਿਆਹ ਲਾਹੌਰ ਵਿਚ ਬੜੀ ਧੂਮ-ਧਾਮ ਨਾਲ ਕੀਤਾ ਜਾਏ। ਪਰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਦ ਹਾਲਾਤ ਸੁਖਾਵੇਂ ਨ ਰਹਿਣ ਕਾਰਣ ਗੁਰੂ ਜੀ ਦਾ ਲਾਹੌਰ ਜਾ ਕੇ ਵਿਆਹ ਕਰਨਾ ਉਚਿਤ ਨ ਸਮਝਿਆ ਗਿਆ। ਗੁਰੂ ਜੀ ਨੇ ਭਾਈ ਹਰਜਸ ਦੀ ਇੱਛਾ ਪੂਰੀ ਕਰਨ ਲਈ ਬਸੰਤਗੜ੍ਹ ਪਿੰਡ ਦੇ ਨੇੜੇ ਤੰਬੂਆਂ, ਸ਼ਾਮੀਆਨਿਆਂ ਦਾ ਇਕ ਅਸਥਾਈ ਨਗਰ ਉਸਰਵਾ ਦਿੱਤਾ ਅਤੇ ਇਸ ਦਾ ਨਾਂ 'ਗੁਰੂ ਕਾ ਲਾਹੌਰ' ਰਖ ਦਿੱਤਾ। ਭਾਈ ਹਰਜਸ ਆਪਣੇ ਸਕੇ ਸੰਬੰਧੀਆਂ ਸਮੇਤ ਇਸ ਨਗਰ ਵਿਚ ਪਹੁੰਚ ਗਿਆ। ਗੁਰੂ ਜੀ ਬਰਾਤ ਸਹਿਤ ਉਥੇ ਪਹੁੰਚੇ ਅਤੇ 21 ਜੂਨ 1677 ਈ. (23 ਹਾੜ 1734 ਬਿ.) ਨੂੰ ਵਿਆਹ ਸੰਪੰਨ ਹੋਇਆ।

ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਨਾਲ ਸੰਬੰਧਿਤ ਉਥੇ ਤਿੰਨ ਗੁਰੂ-ਧਾਮ ਹਨ : (1) *ਗੁਰਦੁਆਰਾ ਆਨੰਦਕਾਰਜ ਸਥਾਨ ਪਾਤਿਸ਼ਾਹੀ ਦਸਵੀਂ* ਉਸ ਸਥਾਨ ਉਤੇ ਉਸਰਿਆ ਹੋਇਆ ਹੈ ਜਿਥੇ ਗੁਰੂ ਸਾਹਿਬ ਦੇ ਵਿਆਹ ਦਾ ਕਾਰਜ ਹੋਇਆ ਸੀ। (2) *ਗੁਰਦੁਆਰਾ ਪੌੜ ਸਾਹਿਬ* ਉਪਰੋਕਤ ਗੁਰਦੁਆਰੇ ਦੇ ਨੇੜੇ ਉਸ ਸਥਾਨ ਉਤੇ ਬਣਿਆ ਹੋਇਆ ਹੈ ਜਿਥੇ ਗੁਰੂ ਜੀ ਦੇ ਘੋੜੇ ਦੇ ਸੁਮ ਵਜਣ ਨਾਲ ਪਾਣੀ ਦਾ ਝਰਨਾ ਫੁਟਿਆ ਸੀ। (3) *ਗੁਰਦੁਆਰਾ ਤ੍ਰਿਵੇਣੀ (ਤਰਬੇਣੀ) ਸਾਹਿਬ* ਉਸ ਸਥਾਨ ਦੀ ਯਾਦ ਕਰਾਉਂਦਾ ਹੈ ਜਿਥੇ ਗੁਰੂ ਜੀ ਨੇ ਬਰਛਾ ਮਾਰ ਕੇ ਜਲ-ਸਰੋਤ ਕਢਿਆ ਸੀ। ਇਸ ਸਰੋਤ ਦਾ ਜਲ ਨੇੜੇ ਬਣੇ ਸਰੋਵਰ ਵਿਚ ਪਾਇਆ ਜਾਂਦਾ ਹੈ। ਇਹ ਤਿੰਨੋਂ ਗੁਰਦੁਆਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ। ਬਸੰਤ ਪੰਚਮੀ ਵਾਲੇ ਦਿਨ ਇਥੇ ਬਹੁਤ ਵੱਡਾ ਮੇਲਾ ਲਗਦਾ ਹੈ।

**ਲਾਹੌਰ ਦੀ ਖ਼ਾਨਾਜੰਗੀ** (ਕਾਵਿ) : ਕਿਸੇ ਅਗਿਆਤ ਪਹਾੜੀ ਹਿੰਦੂ ਢਾਡੀ ਦੀ ਲਿਖੀ ਵਾਰ ਦੀ ਤਰਜ਼ 'ਤੇ ਇਹ ਰਚਨਾ ਲਿਖੀ ਗਈ ਹੈ। ਇਸ ਦੀ ਰਚਨਾ ਕਦ ਹੋਈ ? ਇਸ ਬਾਰੇ ਕੋਈ ਸਪੱਸ਼ਟ ਉੱਤਰ ਭਾਵੇਂ ਨ ਮਿਲੇ ਪਰ ਅਨੁਮਾਨ ਹੈ ਕਿ ਇਹ ਮਹਾਰਾਜਾ ਦਲੀਪ ਸਿੰਘ ਦੀ ਗੱਦੀ-ਨਸ਼ੀਨੀ ਤੋਂ ਤੁਰਤ ਬਾਦ ਲਿਖੀ ਗਈ ਹੋਵੇਗੀ। ਚੂੰਕਿ ਇਸ ਵਿਚ ਰਾਜਾ ਹੀਰਾ ਸਿੰਘ ਦੀ ਵੀਰਤਾ ਦਾ ਸ਼ਲਾਘਾਯੋਗ ਵਰਣਨ ਹੈ, ਇਸ ਲਈ ਉਸੇ ਦੀ ਪ੍ਰੇਰਣਾ ਨਾਲ ਲਿਖੀ ਗਈ ਪ੍ਰਤੀਤ ਹੁੰਦੀ ਹੈ, ਜਿਵੇਂ ਉਸ ਨੇ ਗਵਾਲ ਭਟ ਤੋਂ ਸੰਨ 1844 ਈ. ਵਿਚ 'ਵਿਜਯ ਵਿਨੋਦ' ਨਾਂ ਦੀ ਰਚਨਾ ਕਰਵਾਈ ਸੀ। ਕੁਲ 105 ਪੰਕਤੀਆਂ ਦੀ ਇਹ ਰਚਨਾ ਡੋਗਰਾ-ਵਜ਼ੀਰਾਂ ਪ੍ਰਤਿ ਸ਼ਰਧਾ ਰਖਣ ਵਾਲੇ ਕਿਸੇ ਅਜਿਹੇ ਵਿਅਕਤੀ ਦੀ ਰਚਨਾ ਹੈ ਜੋ ਲਾਹੌਰ ਦਰਬਾਰ ਦੀਆਂ ਅੰਦਰਲੀਆਂ ਕਮਜ਼ੋਰੀਆਂ ਨੂੰ ਜਾਣਦਾ ਹੈ। ਉਸ ਦਾ ਘਟਨਾਵਾਂ ਦਾ ਵਰਣਨ ਉਲਾਰ ਤੋਂ ਮੁਕਤ ਹੈ, ਜਿਵੇਂ :

*ਕਿਸੇ ਆਂਚ ਨਾ ਝੱਲੀ ਤੇਗ ਦੀ,*
*ਬੁਧ ਸਿੰਘ ਸੂਰੇ ਜੀ ਦੇ ਜੋਰ।*
*ਉਸ ਦਾ ਸਿਰ ਤੀਰੀ ਝਾੜਿਆ,*
*ਜਾ ਮਗਰੋਂ ਫੜਿਆ ਨਿੱਕਾ ਕੌਰ।*
*ਲੱਖ ਹਜ਼ਾਰਾਂ ਹੁੰਦਿਆਂ ਮਿਤ੍ਰਾਂ,*
*ਸ਼ੇਰ ਸਿੰਘ ਤੇਰਾ ਮੁਕਿਆ ਜ਼ੋਰ।*
*ਪਲ ਪਲਕਾਰੇ ਭੇਸ ਉਤਾਰੇ,*
*ਜਿਉਂ ਜਿਉਂ ਪੈਲਾ ਪਾਵਨ ਮੋਰ।*

**ਲਾਖਨ ਮਾਜਰਾ** (ਪਿੰਡ) : ਹਰਿਆਣਾ ਦੇ ਰੋਹਤਕ ਜ਼ਿਲ੍ਹੇ ਦਾ ਇਕ ਪਿੰਡ, ਜੋ ਰੇਲਵੇ ਸਟੇਸ਼ਨ ਖਰੈਂਟੀ ਤੋਂ 3 ਕਿ.ਮੀ. ਉੱਤਰ-ਪੱਛਮ ਵਲ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਜੀਂਦ ਤੋਂ ਦਿੱਲੀ ਵਲ ਜਾਂਦਿਆਂ ਗੁਰੂ ਤੇਗ ਬਹਾਦਰ ਜੀ ਇਥੇ ਇਕ ਢਾਬ ਕੰਢੇ ਰੁਕੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਇਕ ਕਮਰੇ ਦਾ ਨਿੱਕਾ ਜਿਹਾ ਸਮਾਰਕ ਬਣਿਆ ਹੋਇਆ ਸੀ। ਪਰ ਸੰਨ 1947 ਈ. ਵਿਚ ਪੰਜਾਬ ਦੀ ਵੰਡ ਤੋਂ ਬਾਦ ਜਦੋਂ ਸਿੱਖ ਅਨੁਯਾਈਆਂ ਦੀ ਆਬਾਦੀ ਇਧਰ ਨੂੰ ਵਧੀ ਤਾਂ ਨਵੀਂ ਇਮਾਰਤ ਉਸਾਰਨ ਦੀ ਯੋਜਨਾ ਬਣਾਈ ਗਈ, ਜੋ ਸੰਨ 1969 ਈ. ਵਿਚ ਪੂਰੀ ਹੋਈ। ਇਹ ਗੁਰੂ-ਧਾਮ ਸ਼੍ਰੋਮਣੀ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਰੋਹਤਕ ਅਤੇ ਦਿੱਲੀ ਦੇ ਸਿੱਖਾਂ ਦੀ ਕਮੇਟੀ ਕਰਦੀ ਹੈ। ਹਰ ਪੂਰਨਮਾਸੀ ਨੂੰ ਇਥੇ ਵਡੇ ਦੀਵਾਨ ਸਜਦੇ ਹਨ। ਸਾਲਾਨਾ ਮੇਲਾ ਹੋਲੇ ਮਹੱਲੇ ਦੇ ਮੌਕੇ ਲਗਦਾ ਹੈ।

**ਲਾਚੀ ਬੇਰ** : ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨੀ ਦੁਆਰ ਕੋਲ ਸਥਿਤ ਇਕ ਬੇਰੀ ਜਿਸ ਦਾ ਇਹ ਨਾਂ ਉਸ ਨੂੰ ਲਗਦੇ ਲਾਚੀਆਂ ਦੇ ਸ਼ਕਲ ਵਾਲੇ ਬੇਰਾਂ ਕਰਕੇ ਪਿਆ ਸੀ। ਇਸ ਹੇਠਾਂ ਬੈਠ ਕੇ ਭਾਈ ਸਾਲੋ ਜੀ ਹਰਿਮੰਦਿਰ ਸਾਹਿਬ ਦੀ ਉਸਾਰੀ ਦੀ ਸੇਵਾ ਕਰਾਇਆ ਕਰਦੇ ਸਨ। ਕਈ ਵਾਰ ਗੁਰੂ ਅਰਜਨ ਦੇਵ ਜੀ ਨੇ ਖ਼ੁਦ ਵੀ ਇਸ ਬੇਰੀ ਹੇਠਾਂ ਬੈਠ ਕੇ ਕਾਰ-ਸੇਵਾ ਦੀ ਪ੍ਰਗਤੀ ਵੇਖੀ ਸੀ। ਭਾਈ ਮਤਾਬ ਸਿੰਘ ਅਤੇ ਭਾਈ ਸੁਖਾ ਸਿੰਘ ਨੇ ਮੱਸੇ ਰੰਘੜ ਨੂੰ ਦੰਡ ਦੇਣ ਲਈ ਹਰਿਮੰਦਿਰ ਸਾਹਿਬ ਅੰਦਰ ਪ੍ਰਵੇਸ਼ ਕਰਨ ਵੇਲੇ ਆਪਣੇ ਘੋੜੇ ਇਸੇ ਬੇਰ ਨਾਲ ਬੰਨ੍ਹੇ ਸਨ ਅਤੇ ਉਸ ਦਾ ਸਿਰ ਵੱਢਣ ਉਪਰੰਤ ਤੁਰਤ ਆਪਣਿਆਂ ਘੋੜਿਆਂ ਉਤੇ ਸਵਾਰ ਹੋ ਕੇ ਨਿਕਲ ਗਏ ਸਨ।

**ਲਾਭ ਸਿੰਘ, ਬਾਬੂ** (1895-1947 ਈ.) : ਪੰਜਾਬ ਦੇ ਜਲੰਧਰ ਜ਼ਿਲ੍ਹੇ ਦੇ ਪ੍ਰਸਿੱਧ ਪਿੰਡ ਲਸਾੜਾ ਵਿਚ ਸ. ਦੂਲਾ

ਸਿੰਘ ਸੈਣੀ ਦੇ ਘਰ ਸੰਨ 1895 ਈ. ਵਿਚ ਪੈਦਾ ਹੋਇਆ ਲਾਭ ਸਿੰਘ ਇਕ ਉਘਾ ਅਕਾਲੀ ਲੀਡਰ ਹੋ ਬੀਤਿਆ ਹੈ। ਅਜੇ ਛੇ ਮਹੀਨਿਆਂ ਦਾ ਸੀ ਕਿ ਮਾਤਾ ਗੁਜ਼ਰ ਗਈ ਅਤੇ ਫਿਰ ਪਿਤਾ ਦਾ ਸਾਇਆ ਵੀ ਬਚਪਨ ਵਿਚ ਹੀ ਸਿਰੋਂ ਉਠ ਗਿਆ। ਆਖ਼ਿਰ ਆਪਣੇ ਵੱਡੇ ਭਰਾ ਕੋਲ ਕੋਇਟੇ (ਬਲੋਚਿਸਤਾਨ) ਚਲਾ ਗਿਆ, ਜੋ ਫ਼ੌਜ ਵਿਚ ਨੌਕਰੀ ਕਰਦਾ ਸੀ। ਉਥੇ ਦਸਵੀਂ ਪਾਸ ਕਰਕੇ ਲਗਭਗ 19 ਵਰ੍ਹਿਆਂ ਦੀ ਉਮਰ ਵਿਚ ਆਪਣੇ ਭਰਾ ਦੇ ਰਸਾਲੇ ਵਿਚ ਕਲਰਕ ਨਿਯੁਕਤ ਹੋ ਗਿਆ ਅਤੇ ਉਦੋਂ ਤੋਂ ਹੀ 'ਬਾਬੂ' ਪਦ ਇਸ ਦੇ ਨਾਂ ਨਾਲ ਜੁੜ ਗਿਆ।

ਗੁਰਦੁਆਰਾ ਸੁਧਾਰ ਲਹਿਰ ਨੇ ਇਸ ਨੂੰ ਕਾਫ਼ੀ ਪ੍ਰਭਾਵਿਤ ਕੀਤਾ ਅਤੇ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਨੇ ਤਾਂ ਇਸ ਨੂੰ ਧੁਰ ਅੰਦਰੋਂ ਝੰਝੋੜ ਦਿੱਤਾ। ਨੌਕਰੀ ਛਡ ਕੇ ਘਰ ਪਰਤ ਆਇਆ ਅਤੇ ਗੁਰਦੁਆਰਿਆਂ ਨੂੰ ਆਜ਼ਾਦ ਕਰਾਉਣ ਦੇ ਅੰਦੋਲਨ ਵਿਚ ਕੁਦ ਪਿਆ। ਸੰਨ 1922 ਈ. ਵਿਚ 'ਗੁਰੂ ਕਾ ਬਾਗ਼' ਮੋਰਚੇ ਵਿਚ ਪਕੜਿਆ ਗਿਆ। ਰਿਹਾ ਹੋਣ ਤੇ 18 ਅਪ੍ਰੈਲ 1924 ਈ. ਨੂੰ ਜੈਤੋ ਦੇ ਮੋਰਚੇ ਵਿਚ ਹਿੱਸਾ ਲਿਆ ਅਤੇ ਗੁਰਦੁਆਰਾ ਐਕਟ 1925 ਦੇ ਪਾਸ ਹੋਣ ਤੋਂ ਬਾਦ ਮੁਕਤ ਹੋਇਆ। ਸੰਨ 1926 ਈ. ਵਿਚ ਜਲੰਧਰ ਜ਼ਿਲ੍ਹੇ ਦੇ ਅਕਾਲੀ ਜੱਥੇ ਦਾ ਪ੍ਰਧਾਨ ਚੁਣਿਆ ਗਿਆ। ਸੰਨ 1930 ਈ. ਵਿਚ ਇਸ ਨੇ ਕਾਂਗ੍ਰਸ ਵਲੋਂ ਚਲਾਏ ਸਿਵਲ ਨਾ-ਫ਼ਰਮਾਨੀ ਅੰਦੋਲਨ ਵਿਚ ਹਿੱਸਾ ਲਿਆ ਅਤੇ ਸਾਲ ਭਰ ਕੈਦ ਕਟੀ। 'ਭਾਰਤ ਛਡੋ ਅੰਦੋਲਨ' ਵਿਚ ਵੀ ਇਸ ਨੇ ਹਿੱਸਾ ਲਿਆ। ਦੁਆਬੇ ਦੇ ਕਿਸਾਨਾਂ ਦੇ ਹਿੱਤਾਂ ਲਈ ਵੀ ਇਸ ਨੇ ਅੰਦੋਲਨ ਕੀਤਾ।

27 ਨਵੰਬਰ 1944 ਈ. ਵਿਚ ਇਸ ਨੇ ਅਕਾਲੀ ਦਲ ਦੀ ਰਜਿਤ ਜਯੰਤੀ ਮਨਾਉਣ ਲਈ ਜਲੰਧਰ ਜ਼ਿਲ੍ਹੇ ਦੇ ਜੰਡਿਆਲਾ ਕਸਬੇ ਵਿਚ ਇਕ ਵੱਡੀ ਸਿੱਖ ਕਾਨਫ੍ਰੰਸ ਆਯੋਜਿਤ ਕੀਤੀ। ਇਸ ਨੇ ਕਾਂਗਰਸ ਅਤੇ ਅਕਾਲੀ ਦਲ ਦੇ ਕਈ ਅਹਿਮ ਪ੍ਰੋਗ੍ਰਾਮਾਂ ਵਿਚ ਹਿੱਸਾ ਲੈ ਕੇ ਇਕ ਸਾਫ਼ ਸੁਥਰੇ ਨੇਤਾ ਵਜੋਂ ਜਸ ਖਟਿਆ।

ਇਸ ਦੀ ਵਿਦਿਆ ਪ੍ਰਸਾਰ ਵਲ ਬਹੁਤ ਰੁਚੀ ਸੀ। ਦੁਆਬਿਓਂ ਜਾ ਕੇ ਵਿਦੇਸ਼ਾਂ ਵਿਚ ਵਸੇ ਸਿੱਖਾਂ ਦੀ ਮਾਇਕ ਸਹਾਇਤਾ ਨਾਲ ਲੜਕੇ ਅਤੇ ਲੜਕੀਆਂ ਦੇ ਜਲੰਧਰ ਵਿਚ ਕਾਲਜ ਸਥਾਪਿਤ ਕਰਨ ਦੀ ਯੋਜਨਾ ਇਸ ਦੇ ਮਨ ਵਿਚ ਚਲ ਰਹੀ ਸੀ, ਪਰ ਜ਼ਿੰਦਗੀ ਨੇ ਸਾਥ ਨ ਦਿੱਤਾ। ਸੰਨ 1945 ਈ. ਵਿਚ ਇਸ ਨੂੰ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਬਣਾਇਆ ਗਿਆ ਅਤੇ ਮਰਨ ਤਕ ਇਹ ਪਦਵੀ ਇਸੇ ਪਾਸ ਹੀ ਰਹੀ। ਮਾਰਚ 1947 ਈ. ਵਿਚ ਭੜਕੇ ਸੰਪ੍ਰਦਾਇਕ ਦੰਗਿਆਂ ਵੇਲੇ 5 ਮਾਰਚ 1947 ਈ. ਨੂੰ ਮੁਸਲਿਮ ਲੀਗੀਆਂ ਨੇ ਭਾਈ ਮੰਗਲ ਸਿੰਘ ਨੂੰ ਇੱਟਾਂ ਮਾਰ ਮਾਰ ਕੇ ਸ਼ਹੀਦ ਕਰ ਦਿੱਤਾ। ਇਸ ਦੀ ਪ੍ਰਤਿਕ੍ਰਿਆ ਨੂੰ ਰੋਕਣ ਅਤੇ ਜਲੰਧਰ ਨਗਰ ਵਿਚ ਸ਼ਾਂਤੀ ਦੀ ਸਥਿਤੀ ਬਣਾਏ ਰਖਣ ਲਈ ਇਹ ਆਪਣੇ ਸਾਥੀਆਂ ਸਹਿਤ ਬਾਜ਼ਾਰਾਂ ਵਿਚ ਘੁੰਮ ਰਿਹਾ ਸੀ ਕਿ ਰੈਣਕ ਬਾਜ਼ਾਰ ਵਿਚ ਇਕ ਮੁਸਲਿਮ ਜਨੂੰਨੀ ਨੇ ਛੁਰਾ ਮਾਰ ਦਿੱਤਾ। ਦੋ ਦਿਨਾਂ ਬਾਦ 9 ਮਾਰਚ 1947 ਈ. ਨੂੰ ਇਸ ਦਾ ਹਸਪਤਾਲ ਵਿਚ ਦੇਹਾਂਤ ਹੋ ਗਿਆ। ਇਹ ਇਕ ਸਿਦਕੀ ਅਤੇ ਸ਼ਰੀਫ਼ ਇਨਸਾਨ ਸੀ ਜਿਸ ਨੇ ਸਵੈ ਨਾਲੋਂ ਪਰ-ਹਿਤ ਨੂੰ ਤਰਜੀਹ ਦਿੱਤੀ।

**ਲਾਲ ਸਿੰਘ, ਗਿਆਨੀ, ਸੰਗਰੂਰ** (ਸੰਨ 1887-1975 ਈ.) : ਪੰਚ ਖ਼ਾਲਸਾ ਦੀਵਾਨ ਦੇ ਪ੍ਰਸਿੱਧ ਲੇਖਕ ਅਤੇ ਪ੍ਰਚਾਰਕ ਗਿਆਨੀ ਲਾਲ ਸਿੰਘ ਦਾ ਜਨਮ ਜੂਨ, 1887 ਈ. ਵਿਚ ਸ. ਖ਼ਜ਼ਾਨ ਸਿੰਘ ਦੇ ਘਰ ਮਾਤਾ ਬਿਸ਼ਨ ਕੌਰ ਦੀ ਕੁੱਖੋਂ ਪਿੰਡ ਕਨੇਚ ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਇਸ ਦਾ ਪਹਿਲਾਂ ਨਾਂ ਧਰਮ ਸਿੰਘ ਸੀ, ਪਰ ਅੰਮ੍ਰਿਤ ਛਕਣ ਤੋਂ ਬਾਦ ਲਾਲ ਸਿੰਘ ਨਾਂ ਰਖਿਆ ਗਿਆ। ਇਸ ਨੇ ਮੁਢਲੀ ਵਿਦਿਆ ਪਿੰਡ ਦੇ ਗੁਰਦੁਆਰੇ ਵਿਚ ਬਾਵਾ ਗੁਜਰ ਸਿੰਘ ਸੋਢੀ ਤੋਂ ਹਾਸਲ ਕੀਤੀ। ਸਾਨ੍ਹੇਵਾਲ ਦੇ ਮਿਡਲ ਸਕੂਲ ਤੋਂ ਸੰਨ 1904 ਈ. ਵਿਚ ਅੱਠਵੀਂ ਦਾ ਇਤਿਹਾਨ ਪਾਸ ਕਰਨ ਤੋਂ ਬਾਦ ਰੋਜ਼ਗਾਰ ਦੀ ਭਾਲ ਵਿਚ ਇਸ ਨੇ ਅਮਰੀਕਾ ਵਲ ਰੁਖ ਕੀਤਾ, ਪਰ ਅੱਖਾਂ ਦੀ ਖ਼ਰਾਬੀ ਕਾਰਣ ਹਾਂਗਕਾਂਗ ਹੀ ਰੁਕਿਆ ਰਿਹਾ। ਉਥੋਂ ਇਹ ਸਿੰਗਾਪੁਰ, ਕੁਆਲਾਲੰਪੁਰ ਆਦਿ ਥਾਂਵਾਂ 'ਤੇ ਗਿਆ ਅਤੇ ਸਿੱਖ ਧਰਮ ਦਾ ਪ੍ਰਚਾਰ ਕਰਦਾ ਰਿਹਾ, ਫਿਰ ਪੰਜਾਬ ਪਰਤ ਆਇਆ। ਸੰਨ 1910 ਈ. ਵਿਚ ਇਹ ਬਾਬੂ ਤੇਜਾ ਸਿੰਘ ਭਸੌੜ ਵਾਲੇ ਦੇ ਸੰਪਰਕ ਵਿਚ ਆਇਆ ਅਤੇ ਫਿਰ ਸਥਾਈ ਤੌਰ ਤੇ ਪੰਚ ਖ਼ਾਲਸਾ ਦੀਵਾਨ ਨਾਲ ਜੁੜ ਗਿਆ। ਵਿਦਿਆ ਭੰਡਾਰ ਪੰਚਖੰਡ ਵਿਚ ਸਕੂਲ ਅਧਿਆਪਕ ਦਾ ਕੰਮ ਕੀਤਾ। ਫਿਰ ਪੰਚ ਖ਼ਾਲਸਾ ਦੀਵਾਨ ਦਾ ਮੀਤ-ਪ੍ਰਧਾਨ ਬਣਿਆ। ਸੰਨ 1921 ਤੋਂ 1929 ਈ.

ਤਕ ਅੰਮ੍ਰਿਤਸਰ ਰਹਿ ਕੇ ਇਸ ਨੇ ਪੰਚ ਖ਼ਾਲਸਾ ਦੀਵਾਨ ਵਲੋਂ ਚਲਾਈਆਂ ਗਈਆਂ ਪਤ੍ਰਿਕਾਵਾਂ 'ਕ੍ਰਿਪਾਨ ਬਹਾਦਰ', 'ਖ਼ਾਲਸਾ ਪਾਰਲੀਮੈਂਟ ਗ਼ਜ਼ਟ', 'ਪੰਚ ਖ਼ਾਲਸਾ ਸਮਾਚਾਰ' ਦਾ ਸਮੇਂ ਸਮੇਂ ਸੰਪਾਦਨ ਕਾਰਜ ਨਿਭਾਇਆ।

ਕੁਝ ਮਤਭੇਦ ਪੈਦਾ ਹੋ ਜਾਣ ਕਾਰਣ ਪੰਚਖੰਡ ਤੋਂ ਸੰਨ 1930 ਈ. ਵਿਚ ਇਹ ਗਗੜਪੁਰ (ਜ਼ਿਲ੍ਹਾ ਸੰਗਰੂਰ) ਨਾਂ ਦੇ ਪਿੰਡ ਵਿਚ ਚਲਿਆ ਗਿਆ। ਬਾਬੂ ਤੇਜਾ ਸਿੰਘ ਦੀ ਮ੍ਰਿਤੂ ਤੋਂ ਬਾਦ ਇਹ ਹਿੰਮਤਯਾਨ ਮੰਡੀ ਚਲਾ ਗਿਆ ਅਤੇ 'ਖ਼ਾਲਸਾ ਪਾਰਲੀਮੈਂਟ ਗ਼ਜ਼ਟ' ਦੇ ਪੁਨਰ-ਪ੍ਰਕਾਸ਼ਨ ਸ਼ੁਰੂ ਕਰ ਦਿੱਤਾ। ਸੰਨ 1942 ਈ. ਵਿਚ ਇਸ ਨੂੰ ਦੋਬਾਰਾ ਪੰਚਖੰਡ ਬੁਲਾਇਆ ਗਿਆ ਅਤੇ ਉਸ ਸੰਸਥਾ ਨੂੰ ਚਲਾਉਣ ਲਈ ਪੂਰੇ ਅਧਿਕਾਰ ਸੌਂਪੇ ਗਏ। ਸੰਨ 1964 ਈ. ਵਿਚ ਮੁਨਸ਼ੀ ਚੰਦਾ ਸਿੰਘ ਦੇ ਦੇਹਾਂਤ ਤੋਂ ਬਾਦ ਇਸ ਨੇ ਯਤਨ ਕਰਕੇ ਪੰਚ ਖ਼ਾਲਸਾ ਦੀਵਾਨ ਦੀ ਗਤਿਵਿਧੀ ਨੂੰ ਜਾਰੀ ਰਖਿਆ। ਸੰਨ 1970 ਈ. ਵਿਚ ਇਸ ਨੂੰ ਦੀਵਾਨ ਦਾ ਜੱਥੇਦਾਰ ਬਣਾਇਆ ਗਿਆ। ਇਹ ਜ਼ਿੰਮੇਵਾਰੀਆਂ ਇਸ ਨੇ ਅੰਤ-ਕਾਲ ਤਕ ਨਿਭਾਈ।

ਇਸ ਨੇ ਪੰਚ ਖ਼ਾਲਸਾ ਦੀਵਾਨ ਦੇ ਪ੍ਰਮੁਖ ਲੇਖਕ ਵਜੋਂ ਕੰਮ ਕੀਤਾ ਅਤੇ ਅਨੇਕ ਪ੍ਰਕਾਰ ਦੇ ਖੋਜ-ਗ੍ਰੰਥ, ਜੀਵਨੀਆਂ, ਟ੍ਰੈਕਟ, ਟੀਕੇ, ਇਤਿਹਾਸ ਆਦਿ ਲਿਖੇ। ਲਗਭਗ 20,000 ਪੰਨਿਆਂ ਦਾ ਸਾਹਿਤ ਇਸ ਦੀ ਕਲਮੀ ਦੇਣ ਹੈ। ਬੇਸ਼ੁਮਾਰ ਟ੍ਰੈਕਟਾਂ ਤੋਂ ਇਲਾਵਾ ਇਸ ਦੀਆਂ ਹੋਰ ਪ੍ਰਮੁਖ ਰਚਨਾਵਾਂ ਹਨ—ਤਵਾਰੀਖ ਗੁਰੂ ਖ਼ਾਲਸਾ ਪੰਥ (ਤਿੰਨ ਭਾਗ), ਸਿੱਖ ਗੁਰੂ ਸਾਹਿਬ, ਪੰਚ ਖ਼ਾਲਸਾ ਦੀਵਾਨ ਦਾ ਇਤਿਹਾਸ, ਜੀਵਨ ਬ੍ਰਿੱਤਾਂਤ ਬਾਬੂ ਤੇਜਾ ਸਿੰਘ, ਸ੍ਰੀ ਗੁਰੂ ਦਸ਼ਮੇਸ਼ ਚਮਤਕਾਰ, ਜੀਵਨ ਦਸ ਗੁਰਾਂ ਦਾ, ਭਗਤ ਰਚਨਾ ਨਿਰਣਯ, ਭਟ ਰਚਨਾ ਨਿਰਣਯ, ਦਸਮ ਗੁਰਬਾਣੀ ਸੰਗ੍ਰਹਿ, ਗੁਰਮਤ ਮਾਰਤੰਡ (ਦੋ ਭਾਗ), ਦਸਮ ਗ੍ਰੰਥ ਕੋਸ਼ (ਦੋ ਭਾਗ) ਦਸ ਵਾਰਾਂ ਸਟੀਕ, ਕਕਾਰ ਫਿਲਾਸਫੀ, ਵੈਸ਼ਣਵ ਮਤ ਅਤੇ ਸਿੱਖ ਧਰਮ, ਖਾਰੀ ਬੀੜਾਂ ਦਾ ਪ੍ਰਸਤਾਵ, ਰਾਗਮਾਲਾ ਦਮਨ, ਸੂਰਜ ਪ੍ਰਕਾਸ਼ ਦੇ ਗਪੌੜੇ, ਗੁਰਮਤਿ ਕਸੌਟੀ ਸਾਰ, ਗੁਰਦਾਸ ਦਰਸ਼ਨ, ਆਦਿ।

ਜੀਵਨ ਦਾ ਅੰਤਿਮ ਸਮਾਂ ਇਸ ਵਿਦਵਾਨ ਨੇ ਸੰਗਰੂਰ ਨਗਰ ਵਿਚ ਬਿਤਾਇਆ ਅਤੇ ਉਥੇ ਹੀ 15 ਮਈ 1975 ਈ. ਵਿਚ ਪ੍ਰਾਣ ਤਿਆਗ ਦਿੱਤੇ। ਇਕ ਧੜਲੇਦਾਰ ਸਿੱਖ ਵਿਦਵਾਨ ਵਲੋਂ ਮੰਨਿਆ ਜਾਣ ਵਾਲਾ ਗਿਆਨੀ ਲਾਲ ਸਿੰਘ ਸਿੱਖ ਧਰਮ ਅਤੇ ਸਾਹਿਤ ਦੀ ਸਵੱਛਤਾ ਵਿਚ ਬਹੁਤ ਯਕੀਨ ਰਖਦਾ ਸੀ ਅਤੇ ਆਪਣੇ ਮਤ ਨੂੰ ਪ੍ਰਗਟ ਕਰਨ ਲਈ ਇਸ ਨੇ ਅਨੇਕ ਟ੍ਰੈਕਟ ਅਤੇ ਪੁਸਤਕਾਂ ਦਾ ਪ੍ਰਕਾਸ਼ਨ ਕੀਤਾ।

**ਲਾਲ ਸਿੰਘ ਨਰੋਤਮ** (1840-1926 ਈ.) : ਪੱਛਮੀ ਪੰਜਾਬ ਦੇ ਜੇਹਲਮ ਜ਼ਿਲ੍ਹੇ ਦੇ ਭੇਰਾ ਨਗਰ ਵਿਚ ਭਾਈ ਕ੍ਰਿਪਾਲ ਸਿੰਘ ਦੇ ਘਰ ਮਾਈ ਰਾਜਕਰਨੀ ਦੇਵੀ ਦੀ ਕੁੱਖੋਂ 14 ਸਤੰਬਰ 1840 ਈ. ਨੂੰ ਪੈਦਾ ਹੋਇਆ ਲਾਲ ਸਿੰਘ ਇਕ ਨਿਰਮਲਾ ਵਿਦਵਾਨ ਸੀ। ਇਸ ਨੇ ਮੁਢਲੀ ਤਾਲੀਮ ਅਤੇ ਧਰਮ ਗ੍ਰੰਥਾਂ ਦੀ ਜਾਣਕਾਰੀ ਆਪਣੇ ਪਿਤਾ ਤੋਂ ਪ੍ਰਾਪਤ ਕੀਤੀ। ਸੰਨ 1880 ਈ. ਵਿਚ ਇਹ ਅੰਮ੍ਰਿਤਸਰ ਆ ਗਿਆ। ਇਸ ਨੇ ਅੰਮ੍ਰਿਤਸਰ ਵਿਚ 'ਹਰੇ ਰਾਮ ਆਸ਼੍ਰਮ' ਨਾਂ ਦੀ ਆਪਣੀ ਪਾਠਸ਼ਾਲਾ ਸਥਾਪਿਤ ਕੀਤੀ ਅਤੇ ਨਿਰਮਲ ਸੰਪ੍ਰਦਾਇ ਨਾਲ ਸਦਾ ਜੁੜਿਆ ਰਿਹਾ। ਇਸ ਨੇ ਸਾਰਾ ਜੀਵਨ ਪੜ੍ਹਨ ਪੜ੍ਹਾਉਣ ਅਤੇ ਸਿੱਖ ਧਰਮ ਦੇ ਪ੍ਰਚਾਰ ਵਿਚ ਬਤੀਤ ਕੀਤਾ।

ਇਸ ਨੇ ਆਪਣੇ ਵਿਚਾਰਾਂ ਦੇ ਪ੍ਰਗਟਾਵੇ ਲਈ ਕਲਮ ਵੀ ਚੁਕੀ। ਸੰਨ 1881 ਈ. ਵਿਚ ਇਸ ਨੇ ਸਹਸਕ੍ਰਿਤੀ ਸ਼ਲੋਕਾਂ ਦਾ ਟੀਕਾ ਕੀਤਾ ਅਤੇ ਸੰਨ 1883 ਈ. ਵਿਚ ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ ਲਿਖੇ। ਸੰਨ 1886 ਈ. ਵਿਚ ਇਸ ਨੇ 'ਗੁਰੂਗਿਆਨ ਪ੍ਰਕਾਸ਼' ਨਾਂ ਦੀ ਰਚਨਾ ਕਰਕੇ ਨਾਮ ਆਦਿ ਕਈ ਸਿੱਧਾਂਤਿਕ ਸ਼ਬਦਾਂ ਦੀ ਵਿਆਖਿਆ ਕੀਤੀ। 'ਸੁਧਾਸਰ ਮਹਾਤਮ' ਪੁਸਤਕ ਵਿਚ ਇਸ ਨੇ ਗੁਰੂ ਗ੍ਰੰਥ ਸਾਹਿਬ ਦੇ ਮਹਾਤਮ ਉਪਰ ਪ੍ਰਕਾਸ਼ ਪਾਇਆ। ਇਸ ਦੀਆਂ ਕੁਝ ਹੋਰ ਅਣਛਪੀਆਂ ਰਚਨਾਵਾਂ ਦੇ ਨਾਂ ਇਸ ਪ੍ਰਕਾਰ ਹਨ—ਗ੍ਰੰਥ ਸਾਖੀ ਪ੍ਰਮਾਣ, ਨਿਰੰਕਾਰੀ ਦਰਸ਼ਨ, ਮਹਿਮਾ ਪ੍ਰਕਾਸ਼, ਸ੍ਰੀ ਗੁਰੂ ਸਬਦ ਸਾਰ, ਨਰੋਤਮ ਬਾਰਾਮਾਹ ਆਦਿ। ਇਸ ਦੀਆਂ ਛਪ ਚੁਕੀਆਂ ਰਚਨਾਵਾਂ ਵਿਚੋਂ ਪ੍ਰਮੁਖ ਹਨ—ਸ੍ਰੀ ਗੁਰ ਭਗਤ ਮਾਲ ਸਟੀਕ, ਬਚਨ ਪ੍ਰਕਾਸ਼, ਪਰਲੋਕ ਝਾਕੀ, ਗਿਆਨ ਸਾਗਰ, ਇਸਤਰੀ ਭਗਤ ਮਾਲਾ, ਨਰੋਤਮ ਮਾਝਾਂ, ਸੁਧਾਸਾਰ ਮਹਾਤਮ ਆਦਿ। ਇਨ੍ਹਾਂ ਰਚਨਾਵਾਂ ਦੀ ਭਾਸ਼ਾ ਪੰਜਾਬੀ ਸਾਧ ਭਾਖਾ ਹੈ। ਕਈਆਂ ਥਾਂਵਾਂ 'ਤੇ ਸ਼ਬਦਾਵਲੀ ਕਠਿਨ ਹੋ ਗਈ ਹੈ। ਹੋਰ ਨਿਰਮਲੇ

ਸੰਤਾਂ ਵਾਂਗ ਇਸ ਦਾ ਅਧਿਕਾਂਸ਼ ਸਾਹਿਤ ਅਣਛਪਿਆ ਹੀ ਹੈ। ਇਸ ਦਾ 22 ਜੂਨ 1926 ਈ. ਵਿਚ ਅੰਮ੍ਰਿਤਸਰ ਵਿਚ ਦੇਹਾਂਤ ਹੋਇਆ।

**ਲਾਲ ਸਿੰਘ, ਰਾਜਾ** (ਮ. 1866 ਈ.) : ਪੱਛਮੀ ਪੰਜਾਬ ਦੇ ਜੇਹਲਮ ਜ਼ਿਲ੍ਹੇ ਦੇ ਸੰਘੋਈ ਨਗਰ ਦੇ ਇਕ ਬ੍ਰਾਹਮਣ ਦੁਕਾਨਦਾਰ ਮਿਸ਼ਰ ਜੱਸਾ ਮੱਲ ਦੇ ਘਰ ਪੈਦਾ ਹੋਏ ਲਾਲ ਸਿੰਘ ਨੂੰ ਸਿੱਖ ਰਾਜ ਦੀ ਬਰਬਾਦੀ ਕਰਨ ਵਾਲੇ ਗ਼ਦਾਰਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ। ਸੰਨ 1832 ਈ. ਵਿਚ ਇਹ ਲਾਹੌਰ ਦਰਬਾਰ ਦੇ ਖ਼ਜ਼ਾਨੇ ਵਿਚ ਇਕ ਮੁਨਸ਼ੀ ਵਜੋਂ ਨਿਯੁਕਤ ਹੋਇਆ। ਰਾਜਾ ਧਿਆਨ ਸਿੰਘ ਡੋਗਰਾ ਦੀ ਸਰਪ੍ਰਸਤੀ ਕਾਰਣ ਇਸ ਨੂੰ ਮਿਸ਼ਰ ਬੇਲੀ ਰਾਮ ਦੀ ਥਾਂ ਦਰੋਗਾ-ਏ-ਤੋਸ਼ਾਖ਼ਾਨਾ ਨਿਯੁਕ ਕੀਤਾ ਗਿਆ। ਪਰ ਬੇਲੀ ਰਾਮ ਦੀ ਪੁਨਰ-ਨਿਯੁਕਤੀ ਤੋਂ ਬਾਦ ਇਹ ਔਹਦਾ ਇਸ ਨੂੰ ਛਡਣਾ ਪਿਆ। ਹੀਰਾ ਸਿੰਘ ਡੋਗਰਾ ਦੇ ਵਜ਼ੀਰ ਬਣਨ ਨਾਲ ਇਸ ਨੂੰ ਆਪਣਾ ਭਵਿਸ਼ ਚਮਕਾਉਣ ਦਾ ਮੌਕਾ ਮਿਲਿਆ। ਇਸ ਨੇ ਆਪਣੇ ਉਚ-ਅਧਿਕਾਰੀਆਂ ਨੂੰ ਹਰ ਪੱਖੋਂ ਖ਼ੁਸ਼ ਰਖਣ ਲਈ ਪੂਰਾ ਯਤਨ ਕੀਤਾ। ਹੀਰਾ ਸਿੰਘ ਦੇ ਸੰਕੇਤ ਤੇ ਇਸ ਨੇ ਮਿਸ਼ਰ ਬੇਲੀ ਰਾਮ ਅਤੇ ਭਾਈ ਗੁਰਮੁਖ ਸਿੰਘ ਨੂੰ ਮਰਵਾਇਆ। ਹੀਰਾ ਸਿੰਘ ਨੇ ਇਸ ਨੂੰ ਤੋਸ਼ਾਖ਼ਾਨੇ ਦਾ ਪੱਕਾ ਦਰੋਗਾ ਬਣਾਇਆ ਅਤੇ ਰੋਹਤਾਸ ਵਿਚ ਜਾਗੀਰਾਂ ਦੇ ਕੇ 'ਰਾਜਾ' ਹੋਣ ਦਾ ਮਾਣ ਬਖ਼ਸ਼ਿਆ। ਪਰ ਜਦੋਂ ਰਾਣੀ ਜਿੰਦਾਂ ਦੀ ਹੀਰਾ ਸਿੰਘ ਨਾਲ ਖੜਕੀ, ਤਾਂ ਇਹ ਪੂਰੀ ਤਰ੍ਹਾਂ ਰਾਣੀ ਦੇ ਪੱਖ ਵਿਚ ਕੰਮ ਕਰਨ ਲਗ ਗਿਆ।

ਇਸ ਨੇ ਰਾਣੀ ਜਿੰਦਾਂ ਦਾ ਵਿਸ਼ਵਾਸ ਜਿਤ ਕੇ ਸ. ਜਵਾਹਰ ਸਿੰਘ ਦੇ ਕਤਲ ਤੋਂ ਬਾਦ ਵਜ਼ੀਰੀ ਹਾਸਲ ਕੀਤੀ ਅਤੇ ਫ਼ੌਜੀ ਕਮਾਂਡਰ ਵੀ ਬਣਾਇਆ ਗਿਆ। ਪਰ ਅੰਗ੍ਰੇਜ਼ਾਂ ਨਾਲ ਅੰਦਰੋਂ ਰਲ ਕੇ ਇਸ ਨੇ ਸੰਨ 1845-46 ਈ. ਵਿਚ ਹੋਈਆਂ ਅਗ੍ਰੇਜ਼-ਸਿੱਖ ਲੜਾਈਆਂ ਵਿਚ ਲਾਹੌਰ ਦਰਬਾਰ ਦੇ ਹਿਤਾਂ ਨੂੰ ਭੁਲਾ ਕੇ ਖ਼ੁਫ਼ੀਆਂ ਤੌਰ 'ਤੇ ਅੰਗ੍ਰੇਜ਼ਾਂ ਦੀ ਮਦਦ ਕੀਤੀ। ਇਸ ਨੇ ਆਪਣੀ ਕਮਾਨ ਹੇਠਲੀ ਦੋ ਡਵਿਯਨ ਫ਼ੌਜ ਨੂੰ ਫ਼ਿਰੋਜ਼ਸ਼ਾਹ ਵਾਲੇ ਸਥਾਨ ਉਤੇ ਰੋਕੀ ਰਖਿਆ ਅਤੇ ਫ਼ਿਰੋਜ਼ਪੁਰ ਉਤੇ ਹਮਲਾ ਨ ਕਰਨ ਦਿੱਤਾ। ਫਲਸਰੂਪ ਸਿੱਖ ਫ਼ੌਜ ਦੀ ਹਾਰ ਹੋਈ ਅਤੇ ਇਹ ਭਜ ਕੇ ਲਾਹੌਰ ਪਹੁੰਚ ਗਿਆ। ਸਭਰਾਉਂ ਦੀ ਲੜਾਈ ਵਿਚ ਵੀ ਇਸ ਨੇ ਜੰਗਜੂ ਘੋੜਚੜ੍ਹਿਆਂ ਨੂੰ ਲੜਾਈ ਤੋਂ ਦੂਰ ਰਖਿਆ ਅਤੇ ਜੰਗ ਤੋਂ ਬਾਦ ਲਾਹੌਰ ਪਹੁੰਚ ਗਿਆ। ਅੰਗ੍ਰੇਜ਼ਾਂ ਨੇ ਖ਼ੁਫ਼ੀਆਂ ਸੇਵਾ ਬਦਲੇ ਇਸ ਨੂੰ ਅੰਗ੍ਰੇਜ਼ ਰੈਜ਼ੀਡੈਂਟ ਅਧੀਨ ਵਜ਼ੀਰ ਲਗਾਇਆ।

ਇਸ ਨੇ ਕਸ਼ਮੀਰ ਦੇ ਗਵਰਨਰ ਸ਼ੇਖ਼ ਇਮਾਮੁੱਦੀਨ ਨੂੰ ਪੱਤਰ ਲਿਖ ਕੇ ਕਿਹਾ ਕਿ ਅੰਗ੍ਰੇਜ਼ਾਂ ਵਲੋਂ ਗੁਲਾਬ ਸਿੰਘ ਨੂੰ ਬਖ਼ਸ਼ੇ ਗਏ ਕਸ਼ਮੀਰ ਉਤੇ ਅਧਿਕਾਰ ਨ ਕਰਨ ਦੇਵੇ। ਪਤਾ ਲਗ ਜਾਣ 'ਤੇ ਇਸ ਦੇ ਵਿਰੁੱਧ ਤਫ਼ਤੀਸ਼ ਹੋਈ ਅਤੇ ਦੋਸ਼ੀ ਪਾਏ ਜਾਣ ਤੇ ਇਸ ਪਾਸੋਂ ਵਜ਼ੀਰੀ ਖੋਹ ਲਈ ਗਈ। ਇਸ ਨੂੰ ਕੇਵਲ 12000 ਰੁਪਏ ਸਾਲਾਨਾ ਪੈਨਸ਼ਨ ਦੇ ਕੇ ਪੰਜਾਬ ਤੋਂ ਬਾਹਰ ਕਢ ਦਿੱਤਾ ਗਿਆ। ਪਹਿਲਾਂ ਇਹ ਆਗਰੇ ਰਿਹਾ, ਫਿਰ ਦੇਹਰਾਦੂਨ ਚਲਾ ਗਿਆ ਜਿਥੇ ਸੰਨ 1866 ਈ. ਵਿਚ ਇਸ ਦੀ ਮ੍ਰਿਤੂ ਹੋ ਗਈ। ਸਾਜ਼ਿਸ਼, ਧੋਖਾ ਅਤੇ ਵਿਸ਼ਵਾਸਘਾਤ ਇਸ ਦਾ ਜੀਵਨ-ਦਰਸ਼ਨ ਰਿਹਾ ਜਿਸ ਕਰਕੇ ਲਾਹੌਰ ਦਰਬਾਰ ਨੂੰ ਬਰਬਾਦ ਹੋਣਾ ਪਿਆ।

**ਲਾਲ ਕਲਾਂ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਸਮਰਾਲਾ ਨਗਰ ਤੋਂ 10 ਕਿ.ਮੀ. ਪੱਛਮ ਵਾਲੇ ਪਾਸੇ ਸਥਿਤ ਇਕ ਪਿੰਡ ਜਿਸ ਪਾਸੋਂ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਮਾਲਵੇ ਵਲ ਜਾਂਦਿਆਂ ਲੰਘੇ ਸਨ। ਜਦੋਂ ਗੁਰੂ ਜੀ 'ਉਚ ਕਾ ਪੀਰ' ਬਣੇ ਹੋਏ ਇਥੋਂ ਲੰਘੇ ਤਾਂ ਗੁਰੂ ਜੀ ਦੀ ਤਲਾਸ਼ ਕਰਦੇ ਇਕ ਮੁਗ਼ਲ ਸੈਨਾ-ਨਾਇਕ ਨੂੰ ਪੀਰ ਦੀ ਸ਼ਖ਼ਸੀਅਤ ਉਤੇ ਸ਼ਕ ਹੋ ਗਿਆ। ਗੁਰੂ ਜੀ ਦੇ ਫ਼ਾਰਸੀ ਪੜ੍ਹਾਉਣ ਵਾਲੇ ਉਸਤਾਦ ਸੱਯਦ ਪੀਰ ਮੁਹੰਮਦ ਨੂਰਪੁਰ ਵਾਲੇ ਨੂੰ ਬੁਲਾਇਆ ਗਿਆ ਅਤੇ ਉਸ ਦੇ ਤਸਦੀਕ ਕਰਨ 'ਤੇ ਕਿ ਇਹ ਸਚਮੁਚ ਵੱਡਾ ਪੀਰ ਹੈ, ਗੁਰੂ ਜੀ ਦੀ ਟੋਲੀ ਨੂੰ ਅਗੇ ਜਾਣ ਦਿੱਤਾ ਗਿਆ। ਬੋਹੜ ਦੇ ਜਿਸ ਬ੍ਰਿਛ ਹੇਠਾਂ ਗੁਰੂ ਜੀ ਨੂੰ ਸ਼ਨਾਖ਼ਤ ਲਈ ਰੋਕਿਆ ਗਿਆ, ਉਥੇ ਬਾਦ ਵਿਚ ਇਕ ਸਾਧਾਰਣ ਜਿਹਾ ਸਮਾਰਕ ਬਣਾਇਆ ਗਿਆ। ਉਸ ਦੀ ਵਰਤਮਾਨ ਇਮਾਰਤ ਨਾਮਧਾਰੀ ਸਿੰਘਾਂ ਨੇ ਉਨ੍ਹੀਵੀਂ ਸਦੀ ਦੇ ਅੰਤ ਵਿਚ ਬਣਾਈ ਸੀ, ਜੋ ਬਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਾਨੂੰਨੀ ਕਾਰਵਾਈ ਲੜ ਕੇ ਹਾਸਲ ਕਰ ਲਈ।

**ਲਾਲ ਕਿਲ੍ਹਾ** : ਦਿੱਲੀ ਵਿਚ ਯਮੁਨਾ ਨਦੀ ਦੇ ਕੰਢੇ ਉਸਰਿਆ ਲਾਲ ਕਿਲ੍ਹਾ ਭਾਰਤ ਦਾ ਇਕ ਰਾਸ਼ਟਰੀ ਪ੍ਰਤੀਕ

ਹੈ। ਇਸ ਉਤੇ ਹਰ 15 ਅਗਸਤ ਨੂੰ ਦੇਸ਼ ਦੇ ਪ੍ਰਧਾਨ ਮੰਤਰੀ ਕੌਮ ਨੂੰ ਮੁਖ਼ਾਤਬ ਹੁੰਦੇ ਹਨ। ਇਸ ਨੂੰ ਮੁਗ਼ਲ ਬਾਦਸ਼ਾਹ ਸ਼ਾਹਜਹਾਂ ਨੇ ਸੰਨ 1639 ਈ. ਵਿਚ ਬਣਵਾਉਣਾ ਸ਼ੁਰੂ ਕੀਤਾ ਅਤੇ ਗ਼ੈਰਤਖ਼ਾਨ ਦੀ ਨਿਗਰਾਨੀ ਅਧੀਨ ਨੌਂ ਸਾਲਾਂ ਬਾਦ ਮੁਕੰਮਲ ਹੋਇਆ। ਇਸ ਵਿਚ ਬਣੇ ਦੀਵਾਨੇ-ਆਮ ਵਿਚ ਸ਼ਾਹਜਹਾਂ ਆਮ ਦਰਬਾਰ ਲਗਾਉਂਦਾ ਹੁੰਦਾ ਸੀ ਅਤੇ ਦੀਵਾਨੇ-ਖ਼ਾਸ ਵਿਚ ਬਾਦਸ਼ਾਹ ਆਪਣੇ ਚੁਣੇ ਹੋਏ ਦਰਬਾਰੀਆਂ ਅਤੇ ਸਰਦਾਰਾਂ ਨੂੰ ਮਿਲਦਾ ਸੀ। ਇਸ ਵਿਚ ਇਕ ਸੰਗਮਰਮਰ ਦੇ ਮੰਚ ਉਤੇ 'ਤਖ਼ਤੇ-ਤਾਊਸ' ਸਥਾਪਿਤ ਸੀ ਜਿਸ ਉਤੇ ਬਾਦਸ਼ਾਹ ਖ਼ੁਦ ਬੈਠਦਾ ਸੀ ਅਤੇ ਉਸ ਦੇ ਵਜ਼ੀਰ ਆਦਿ ਨੇੜੇ ਦੇ ਮੰਚਾਂ ਜਾਂ ਫ਼ਰਸ਼ ਉਤੇ ਬੈਠ ਕੇ ਆਪਣੀ ਗੱਲ-ਬਾਤ ਕਰਦੇ ਸਨ ਜਾਂ ਬਾਦਸ਼ਾਹ ਤੋਂ ਹੁਕਮ ਲੈਂਦੇ ਸਨ। ਇਸ ਦੇ ਦੱਖਣ ਵਾਲੇ ਪਾਸੇ ਤਿੰਨ ਕਮਰਿਆਂ ਦਾ 'ਤਸਬੀਹਖ਼ਾਨਾ' ਹੈ ਅਤੇ ਇਸ ਤੋਂ ਪਿਛੇ ਤਿੰਨ ਕਮਰਿਆਂ ਵਾਲੀ 'ਖ਼੍ਵਾਬਗਾਹ'। ਦੀਵਾਨੇ-ਖ਼ਾਸ ਕੋਲ ਬਣੇ ਤਿੰਨ ਕਮਰਿਆਂ ਦੇ ਸ਼ਾਹੀ ਹਮਾਮ ਵਿਚ ਗਰਮ ਅਤੇ ਠੰਡੇ ਦੋਹਾਂ ਤਰ੍ਹਾਂ ਦੇ ਪਾਣੀਆਂ ਦੀ ਵਿਵਸਥਾ ਹੈ। ਇਸ ਵਿਚਲੇ ਇਕ ਕਮਰੇ ਵਿਚ ਗੁਲਾਬ-ਜਲ ਦਾ ਫ਼ਵਾਰਾ ਹੈ। ਸਾਰਾ ਵਾਤਾਵਰਣ ਸੁਹਾਵਣਾ ਹੋਣ ਕਾਰਣ ਇਸ ਨੂੰ ਸ਼ਾਹਜਹਾਂ ਨੇ ਧਰਤੀ ਉਤੇ ਬਹਿਸ਼ਤ ਕਿਹਾ ਸੀ। ਇਸ ਇਮਾਰਤ ਵਿਚ ਕੇਵਲ ਸਫ਼ੈਦ ਰੰਗ ਦਾ ਸੰਗਮਰਮਰ ਵਰਤਿਆ ਹੋਇਆ ਹੈ ਅਤੇ ਉਸ ਵਿਚ ਥਾਂ-ਪਰ-ਥਾਂ ਕੀਮਤੀ ਪੱਥਰ ਜੜ੍ਹੇ ਹੋਏ ਸਨ, ਜੋ ਬਾਦ ਦੇ ਹਮਲਾਵਰਾਂ ਨੇ ਕਢ ਲਏ ਸਨ।

ਕਿਲ੍ਹੇ ਦੇ ਵਾਤਾਵਰਣ ਨੂੰ ਠੀਕ ਰਖਣ ਲਈ ਕਈ ਨਹਿਰਾਂ ਬਣੀਆਂ ਹੋਈਆਂ ਸਨ। ਇਨ੍ਹਾਂ ਨੂੰ ਨਹਿਰੇ-ਬਹਿਸ਼ਤ ਕਿਹਾ ਜਾਂਦਾ ਸੀ। ਬਾਦਸ਼ਾਹ ਅਤੇ ਉਸ ਦੇ ਪਰਿਵਾਰ ਦੀ ਸੈਰ ਲਈ ਕਈ ਬਾਗ਼ ਵੀ ਬਣੇ ਹੋਏ ਸਨ, ਜਿਨ੍ਹਾਂ ਨੂੰ ਅੰਗ੍ਰੇਜ਼ਾਂ ਨੇ ਖ਼ਤਮ ਕਰਕੇ ਫ਼ੌਜੀ ਬੈਰਕਾਂ ਬਣਾਈਆਂ ਸਨ। ਇਸ ਕਿਲ੍ਹੇ ਅੰਦਰ 'ਰੰਗ ਮਹਲ', 'ਮੁਮਤਾਜ਼ ਮਹਲ' ਆਦਿ ਕੁਝ ਹੋਰ ਵੀ ਇਮਾਰਤਾਂ ਬਣੀਆਂ ਹੋਈਆਂ ਸਨ। ਔਰੰਗਜ਼ੇਬ ਨੇ ਆਪਣੀ ਇਬਾਦਤ ਲਈ ਕਿਲ੍ਹੇ ਅੰਦਰ ਮੋਤੀ-ਮਸਜਿਦ ਬਣਵਾਈ ਸੀ। ਲਾਲ ਪੱਥਰ ਦਾ ਬਣਿਆ ਹੋਣ ਕਾਰਣ ਇਸ ਕਿਲ੍ਹੇ ਦਾ ਨਾਂ 'ਲਾਲ ਕਿਲ੍ਹਾ' ਪ੍ਰਸਿੱਧ ਹੋਇਆ ਹੈ। ਇਸ ਦੇ ਦੋ ਦਰਵਾਜ਼ੇ ਹਨ। ਇਕ ਦਰਵਾਜ਼ਾ ਚਾਂਦਨੀ ਚੌਕ ਵਲ ਖੁਲ੍ਹਦਾ ਹੈ ਅਤੇ ਦੂਜਾ ਦਰਿਆ ਗੰਜ ਵਲ। ਕਿਲ੍ਹੇ ਦੇ ਇਰਦ-ਗਿਰਦ ਕਾਫ਼ੀ ਡੂੰਘੀ ਖਾਈ ਬਣੀ ਹੋਈ ਹੈ। ਦਰਿਆ ਵਾਲੇ ਪਾਸੇ ਇਕ ਵਿਸ਼ੇਸ਼ ਝਰੋਖਾ ਹੈ ਜਿਥੇ ਬਾਦਸ਼ਾਹ ਲੋਕਾਂ ਨੂੰ ਦਰਸ਼ਨ ਦਿੰਦਾ ਸੀ।

ਸ. ਬਘੇਲ ਸਿੰਘ (ਵੇਖੋ) ਅਤੇ ਹੋਰ ਅਨੇਕ ਸਿੱਖ ਸਰਦਾਰਾਂ ਅਤੇ ਮਿਸਲਦਾਰਾਂ ਨੇ ਤੀਹ ਹਜ਼ਾਰ ਘੋੜ ਸਵਾਰ ਫ਼ੌਜ ਇਕੱਠੀ ਕਰਕੇ 11 ਮਾਰਚ 1783 ਈ. ਨੂੰ ਦਿੱਲੀ ਉਤੇ ਅਜਮੇਰੀ ਗੇਟ ਰਾਹੀਂ ਹਮਲਾ ਕੀਤਾ ਅਤੇ ਦਿੱਲੀ ਦੇ ਬਾਜ਼ਾਰਾਂ ਵਿਚ ਹੋਈ ਗਹਿਗਚ ਲੜਾਈ ਤੋਂ ਬਾਦ ਲਾਲ ਕਿਲ੍ਹੇ ਵਿਚ ਪ੍ਰਵੇਸ਼ ਕੀਤਾ। ਦੀਵਾਨੇ-ਆਮ ਵਿਚ ਬੈਠ ਕੇ ਸ਼ਾਹ ਆਲਮ ਸਾਨੀ ਨੇ ਬੇਗਮ ਸਮਰੂ ਦੀ ਵਿਚੋਲਗੀ ਰਾਹੀਂ ਸਿੱਖਾਂ ਨਾਲ ਸੰਧੀ ਕੀਤੀ। ਤਿੰਨ ਲੱਖ ਰੁਪਏ ਹਰਜਾਨੇ ਵਜੋਂ ਲੈ ਕੇ ਕਿਲ੍ਹੇ ਦਾ ਕਬਜ਼ਾ ਛਡਿਆ।

ਮੁਗ਼ਲ ਸ਼ਾਸਕਾਂ ਤੋਂ ਬਾਦ ਇਹ ਅੰਗ੍ਰੇਜ਼ ਸਰਕਾਰ ਦੇ ਅਧੀਨ ਰਿਹਾ। ਆਜ਼ਾਦ ਹਿੰਦ ਫ਼ੌਜ ਦੇ ਤਿੰਨ ਅਫ਼ਸਰਾਂ—ਕਪਤਾਨ ਸਹਿਗਲ, ਕਪਤਾਨ ਢਿਲੋਂ ਅਤੇ ਕਪਤਾਨ ਸ਼ਾਹ ਨਵਾਜ਼ਖ਼ਾਨ—ਉਤੇ ਇਥੇ ਹੀ ਮੁਕੱਦਮਾ ਚਲਿਆ। 15 ਅਗਸਤ 1947 ਈ. ਨੂੰ ਦੇਸ਼ ਸੁਤੰਤਰ ਹੋਇਆ ਅਤੇ ਇਥੋਂ ਪਹਿਲੀ ਵਾਰ ਪੰਡਿਤ ਜਵਾਹਰ ਲਾਲ ਨਹਿਰੂ ਨੇ ਭਾਰਤ ਵਾਸੀਆਂ ਨੂੰ ਸੰਬੋਧਨ ਕੀਤਾ।

**ਲਾਲੋ, ਭਾਈ :** ਜਨਮਸਾਖੀ ਸਾਹਿਤ ਅਨੁਸਾਰ ਇਕ ਤਰਖਾਣ ਸਿੱਖ ਜੋ ਘਟਾਓੜਾ ਜਾਤਿ ਦਾ ਸੀ ਅਤੇ ਸੈਦਪੁਰ (ਏਮਨਾਬਾਦ) ਵਿਚ ਨਿਵਾਸ ਕਰਦਾ ਸੀ। ਇਹ ਗੁਰੂ ਨਾਨਕ ਦੇਵ ਜੀ ਪ੍ਰਤਿ ਅਪਾਰ ਸ਼ਰਧਾ ਰਖਦਾ ਸੀ। ਬਾਬਰ ਦੇ ਹਮਲੇ ਵੇਲੇ ਗੁਰੂ ਜੀ ਇਸ ਦੇ ਘਰ ਰੁਕੇ ਹੋਏ ਸਨ। ਹਮਲੇ ਤੋਂ ਪੈਦਾ ਹੋਈ ਭਿਆਨਕ ਸਥਿਤੀ ਦਾ ਚਿਤ੍ਰਣ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਜੋ ਸ਼ਬਦ ਤਿਲੰਗ ਰਾਗ ਵਿਚ ਉਚਾਰਿਆ, ਉਹ ਭਾਈ ਲਾਲੋ ਨੂੰ ਸੰਬੋਧਿਤ ਸੀ—*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।* (ਗੁ.ਗ੍ਰੰ.722)।

ਇਸ ਬਾਰੇ ਬਾਲਾ-ਜਨਮਸਾਖੀ ਵਿਚ ਇਕ ਹੋਰ ਪ੍ਰਸੰਗ ਵੀ ਮਿਲਦਾ ਹੈ ਕਿ ਜਦੋਂ ਗੁਰੂ ਜੀ ਭਾਈ ਲਾਲੋ ਕੋਲ ਠਹਿਰੇ ਹੋਏ ਸਨ ਤਾਂ ਸੈਦਪੁਰ ਦੇ ਪ੍ਰਸ਼ਾਸਕ ਜ਼ਾਲਿਮਖ਼ਾਨ ਦੇ ਇਕ ਰਿਸ਼ਵਤਖ਼ੋਰ ਅਹਿਲਕਾਰ ਮਲਿਕ ਭਾਗੋ ਨੇ ਬ੍ਰਹਮ-ਭੋਜ ਕੀਤਾ। ਉਸ ਵਿਚ ਸ਼ਾਮਲ ਹੋਣ ਲਈ ਨਗਰ ਦੇ ਸਾਰੇ

ਵਸਨੀਕਾਂ ਨੂੰ ਬੁਲਾਇਆ ਗਿਆ, ਪਰ ਗੁਰੂ ਨਾਨਕ ਦੇਵ ਜੀ ਨੇ ਮਲਿਕ ਭਾਗੋ ਦਾ ਨਿਉਂਦਾ ਸਵੀਕਾਰ ਨ ਕੀਤਾ। ਮਲਿਕ ਭਾਗੋ ਨੇ ਖਿਝ ਕੇ ਗੁਰੂ ਜੀ ਨੂੰ ਹੁਕਮਨ ਤਲਬ ਕੀਤਾ। ਗੁਰੂ ਜੀ ਨੇ ਸਾਰੇ ਇਕੱਠ ਵਿਚ ਭਾਈ ਲਾਲੋ ਦੇ ਘਰੋਂ ਕੋਧਰੇ ਦੀਆਂ ਰੋਟੀਆਂ ਮੰਗਵਾ ਕੇ ਇਕ ਹੱਥ ਵਿਚ ਲਈਆਂ ਅਤੇ ਮਲਿਕ ਭਾਗੋ ਦੇ ਭੋਜ ਵਿਚੋਂ ਪੂੜੀਆਂ ਮੰਗਵਾ ਕੇ ਦੂਜੇ ਹੱਥ ਵਿਚ ਲਈਆਂ। ਦੋਹਾਂ ਨੂੰ ਘੁਟਣ ਨਾਲ ਮਲਿਕ ਭਾਗੋ ਦੀਆਂ ਪੂੜੀਆਂ ਵਿਚੋਂ ਲਹੂ ਅਤੇ ਲਾਲੋ ਦੀਆਂ ਰੋਟੀਆਂ ਵਿਚੋਂ ਦੁੱਧ ਦੀਆਂ ਬੂੰਦਾਂ ਟਪਕੀਆਂ। ਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਦਸਾਂ ਨਹੁੰਆਂ ਦੀ ਕਮਾਈ ਦੁੱਧ ਸਮਾਨ ਹੈ ਅਤੇ ਰਿਸ਼ਵਤ ਦੀ ਕਮਾਈ ਲਹੂ ਤੁਲ ਹੈ। ਲੋਕਾਂ ਦਾ ਲਹੂ ਚੂਸ ਕੇ ਤਿਆਰ ਕੀਤੇ ਮਹਲ ਵਿਅਰਥ ਹਨ। ਸੁਖ ਅਤੇ ਐਸ਼ਵਰਜ ਦੇ ਮੁਕਾਬਲੇ ਹਰਿ-ਭਗਤੀ ਕਰਦੇ ਹੋਇਆਂ ਚੰਗੇ ਆਚਾਰ ਭਰੇ ਜੀਵਨ ਨੂੰ ਜੀਉਣਾ ਚਾਹੀਦਾ ਹੈ।

**ਲਾਵਾਂ** (ਬਾਣੀ) : ਗੁਰੂ ਰਾਮਦਾਸ ਜੀ ਦੁਆਰਾ ਸੂਹੀ ਰਾਗ ਵਿਚ ਰਚੇ ਦੂਜੇ ਛੰਤ ਨੂੰ ਭਾਵੇਂ ਕੋਈ ਉਪ-ਸਿਰਲੇਖ ਨਹੀਂ ਦਿੱਤਾ ਹੋਇਆ, ਪਰ ਆਮ ਤੌਰ 'ਤੇ ਇਸ ਨੂੰ 'ਲਾਵਾਂ' ਕਰਕੇ ਜਾਣਿਆ ਜਾਂਦਾ ਹੈ। ਇਸ ਵਿਚ ਆਤਮਾ ਦੇ ਪਰਮਾਤਮਾ ਨਾਲ ਪ੍ਰੇਮ-ਸੰਬੰਧ ਨੂੰ ਸੰਯੋਗ ਅਵਸਥਾ ਦੀ ਸਿਖਰ ਉਤੇ ਪਹੁੰਚਾਉਣ ਲਈ ਕੀਤੀ ਗਈ ਤਿਆਰੀ ਨੂੰ 'ਲਾਵਾਂ' ਦੇ ਲੋਕ-ਮਾਧਿਅਮ ਦੁਆਰਾ ਪ੍ਰਗਟਾਇਆ ਗਿਆ ਹੈ। ਪਰਵਿਰਤੀ (*ਹਰਿ ਪਹਿਲੜੀ ਲਾਵ ਪਰਵਿਰਤੀ ਕਰਮੁ ਦ੍ਰਿੜਾਇਆ ਬਲਿਰਾਮ ਜੀਉ।...*) ਤੋਂ ਸ਼ੁਰੂ ਕਰਕੇ ਪ੍ਰੀਤਮ ਦੀ ਪੂਰਣ ਤ੍ਰਿਪਤੀ ਤਕ ਇਸ ਛੰਤ ਦਾ ਵਿਸਤਾਰ ਹੋਇਆ ਹੈ—*ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ। ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ।* (ਗੁ.ਗ੍ਰੰ.774)।

ਇਹ ਇਕ ਰੂਪਕਾਤਮਕ ਸਿਰਜਨਾ ਹੈ। ਇਸ ਵਿਚ ਇਕ ਪਾਸੇ ਇਸਤਰੀ ਅਤੇ ਮਰਦ ਦੇ ਵਿਵਾਹਿਕ ਜੀਵਨ ਦਾ ਆਦਰਸ਼ ਦਰਸਾਇਆ ਗਿਆ ਹੈ ਅਤੇ ਦੂਜੇ ਪਾਸੇ ਆਤਮਾ ਅਤੇ ਪਰਮਾਤਮਾ ਦੇ ਅਧਿਆਤਮਿਕ ਸੰਬੰਧ ਉਤੇ ਝਾਤ ਪਾਈ ਗਈ ਹੈ। ਇਸ ਤਰ੍ਹਾਂ ਦੋਹਾਂ ਪੱਖਾਂ ਨੂੰ ਸਪੱਸ਼ਟ ਕਰਕੇ ਦੰਪਤਿਕ ਜੀਵਨ ਨੂੰ ਅਧਿਆਤਮਿਕ ਪ੍ਰੇਮ-ਸੰਬੰਧ ਦੇ ਪੈਟਰਨ ਉਪਰ ਢਾਲਣ ਦੀ ਪ੍ਰੇਰਣਾ ਦਿੱਤੀ ਗਈ ਹੈ। ਸਪੱਸ਼ਟ ਹੈ ਕਿ ਇਥੇ 'ਲਾਵਾਂ' ਦਾ ਅਧਿਆਤਮਿਕ ਵਿਸ਼ਲੇਸ਼ਣ ਕੀਤਾ ਗਿਆ ਹੈ ਜਿਸ ਨਾਲ ਜੀਵਾਤਮਾ ਦੀਆਂ ਉਤਰੋਤਰ ਅਵਸਥਾਵਾਂ ਉਤੇ ਝਾਤ ਪੈ ਸਕੀ ਹੈ। ਅਜ-ਕਲ ਸਿੱਖ ਸਮਾਜ ਵਿਚ ਆਨੰਦਕਾਰਜ ਵੇਲੇ ਇਨ੍ਹਾਂ ਲਾਵਾਂ ਦਾ ਪਾਠ ਕਰਦੇ ਹੋਇਆਂ ਸੁਭਾਗ ਜੋੜੀ ਨੂੰ ਗੁਰੂ ਗ੍ਰੰਥ ਸਾਹਿਬ ਦੁਆਲੇ ਚਾਰ ਵਾਰ ਘੁੰਮਾਇਆ ਜਾਂਦਾ ਹੈ।

ਗੁਰਬਾਣੀ ਦੀ ਨਕਲ ਉਤੇ 'ਸੁਖਮਨੀ ਸਹੰਸ੍ਰਨਾਮ ਪਰਮਾਰਥ' ਵਿਚ ਸੋਢੀ ਹਰਿਜੀ ਨੇ ਵੀ ਚਾਰ ਲਾਵਾਂ ਦੀ ਰਚਨਾ ਕੀਤੀ ਹੈ। (ਵੇਖੋ 'ਕੱਚੀ ਬਾਣੀ')।

**ਲਿੱਤਰ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦਾ ਇਕ ਪਿੰਡ ਜੋ ਰਾਏਕੋਟ ਤੋਂ ਉੱਤਰ-ਪੂਰਬ ਵਲ 8 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਸੰਨ 1632 ਈ. ਵਿਚ ਗੁਰੂ ਹਰਿਗੋਬਿੰਦ ਸਾਹਿਬ ਮਾਲਵੇ ਦੀ ਧਰਮ-ਪ੍ਰਚਾਰ ਯਾਤ੍ਰਾ ਵੇਲੇ ਇਕ ਕਰੀਰ ਦੇ ਬ੍ਰਿਛ ਹੇਠਾਂ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਥੇ ਪਹਿਲਾਂ ਮੰਜੀ ਸਾਹਿਬ ਬਣਵਾਇਆ ਗਿਆ, ਜਿਸ ਦੀ ਦੇਖ-ਭਾਲ ਉਦਾਸੀ ਸਾਧ ਕਰਦੇ ਸੀ। ਹੁਣ ਇਥੇ ਸੰਨ 1972 ਈ. ਵਿਚ ਨਵੀਂ ਇਮਾਰਤ ਬਣ ਗਈ ਹੈ, ਜੋ *ਗੁਰਦੁਆਰਾ ਮੰਜੀ ਸਾਹਿਬ ਛੇਵੀਂ ਪਾਤਿਸ਼ਾਹੀ* ਦੇ ਨਾਂ ਨਾਲ ਪ੍ਰਚਲਿਤ ਹੈ। ਕਰੀਰ ਦੇ ਬ੍ਰਿਛ ਹੇਠਾਂ ਬੈਠਣ ਕਰਕੇ ਇਸ ਨੂੰ *ਗੁਰਦੁਆਰਾ ਕਰੀਰ ਸਾਹਿਬ* ਵੀ ਕਿਹਾ ਜਾਂਦਾ ਹੈ। ਹੁਣ ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ।

**ਲਿਵ** : ਇਸ ਦਾ ਮੂਲ ਅਰਥ 'ਪ੍ਰੇਮ' ਹੈ, ਪਰ ਜਦੋਂ ਪ੍ਰੇਮ ਦੀ ਪਰਾਕਾਸ਼ਠਾ 'ਤੇ ਸਾਧਕ ਪਹੁੰਚ ਜਾਂਦਾ ਹੈ ਤਾਂ ਇਹ ਬਿਰਤੀ ਦੀ ਇਕਾਗ੍ਰਤਾ ਬਣ ਜਾਂਦੀ ਹੈ। 'ਸੁਖਮਨੀ' ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ—*ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ। ਲਿਵ ਲਾਵਹੁ ਤਿਸੁ ਰਾਮ ਸਨੇਹੀ।* (ਗੁ.ਗ੍ਰੰ. 270)। ਇਸ ਬਿਰਤੀ ਨੂੰ ਕਈ ਵਾਰ 'ਲਿਵ ਜਪ' ਦੀ ਅਵਸਥਾ ਦਸਿਆ ਜਾਂਦਾ ਹੈ ਅਤੇ ਕਈ ਵਾਰ 'ਲਿਵ-ਯੋਗ' ਕਿਹਾ ਜਾਂਦਾ ਹੈ। ਇਸ ਅਵਸਥਾ ਦੀ ਪ੍ਰਾਪਤੀ ਗੁਰੂ ਨਾਨਕ ਦੇਵ ਜੀ ਅਨੁਸਾਰ ਉਦੋਂ ਹੁੰਦੀ ਹੈ, ਜਦੋਂ ਹਿਰਦੇ ਵਿਚੋਂ ਦ੍ਵੈਤ-ਭਾਵ ਖ਼ਤਮ ਹੋ ਜਾਂਦਾ ਹੈ— *ਲਿਵ ਲਾਗੀ ਨਾਮਿ ਤਜਿ ਦੂਜਾ ਭਾਉ। ਜਨ ਨਾਨਕ ਹਰਿ ਗੁਰੁ ਗੁਰ ਮਿਲਾਉ।* (ਗੁ.ਗ੍ਰੰ.

1169-70)। ਵੇਖੋ 'ਸਹਿਜ-ਯੋਗ (ਗੁਰਮਤਿ)', 'ਸ਼ਬਦ-ਸੁਰਤਿ-ਯੋਗ'।

**ਲਿਵ-ਜਪ** : ਨਾਮ-ਜਪ ਦੀਆਂ ਤਿੰਨ ਵਿਧੀਆਂ ਵਿਚੋਂ ਇਹ ਆਖ਼ੀਰਲੀ ਅਤੇ ਸ੍ਰੇਸ਼ਠ ਹੈ। ਇਸ ਵਿਚ ਬਿਰਤੀ ਦੁਆਰਾ ਜਪ ਹੋਣਾ ਸ਼ੁਰੂ ਹੋ ਜਾਂਦਾ ਹੈ। ਰੋਮ ਰੋਮ ਵਿਚੋਂ ਈਸ਼ਵਰੀ ਗੁਣ-ਗਾਨ ਦੀ ਧੁਨੀ ਸੁਣਾਈ ਪੈਂਦੀ ਹੈ। ਜਦੋਂ ਇਹ ਦਸ਼ਾ ਸਥਿਰ ਹੋ ਜਾਂਦੀ ਹੈ ਤਾਂ ਅਨਹਦ ਸ਼ਬਦ ਸੁਣਾਈ ਦੇਣਾ ਲਗਦਾ ਹੈ। ਇਸ ਨੂੰ ਕਈ 'ਧਿਆਨ ਦੀ ਅਵਸਥਾ' ਕਹਿੰਦੇ ਹਨ ਅਤੇ ਕਈ 'ਸ਼ਬਦ ਸੁਰਤਿ' ਦੀ ਸਥਿਤੀ ਦਸਦੇ ਹਨ। ਵੇਖੋ 'ਨਾਮ-ਸਾਧਨਾ'।

**ਲੁਧਿਆਣਾ** (ਨਗਰ) : ਲੋਦੀਆਂ ਦਾ ਵਸਾਇਆ ਹੋਇਆ ਇਕ ਨਗਰ, ਜੋ ਬੁੱਢਾ ਨਾਲੇ ਦੇ ਕੰਢੇ ਉਤੇ ਸਥਿਤ ਹੈ। ਸਥਾਨਕ ਪਰੰਪਰਾ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀ ਦੌਰਾਨ ਇਥੇ ਆਏ ਸਨ। ਇਥੋਂ ਦਾ ਮੁੱਖ ਪ੍ਰਬੰਧਕ ਨਵਾਬ ਜਲਾਲੁੱਦੀਨ ਲੋਦੀ ਆਪਣੇ ਕਿਲ੍ਹੇ ਵਿਚ ਰਹਿੰਦਾ ਸੀ। ਜਦੋਂ ਉਸ ਨੇ ਗੁਰੂ ਜੀ ਦੀ ਆਮਦ ਸੁਣੀ ਤਾਂ ਦਰਸ਼ਨ ਲਈ ਕਿਲ੍ਹੇ ਤੋਂ ਬਾਹਰ ਆਇਆ ਅਤੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਇਸ ਬਸਤੀ ਨੂੰ ਸਦਾ ਸਤਲੁਜ ਦੇ ਹੜਾਂ ਦਾ ਡਰ ਬਣਿਆ ਰਹਿੰਦਾ ਹੈ, ਇਸ ਲਈ ਇਨ੍ਹਾਂ ਹੜਾਂ ਤੋਂ ਨਿਜਾਤ ਦਿਵਾਓ। ਗੁਰੂ ਜੀ ਨੇ ਅਸੀਸ ਦਿੰਦੇ ਹੋਇਆਂ ਕਿਹਾ ਕਿ ਜੇ ਪ੍ਰਜਾ ਪ੍ਰਤਿ ਚੰਗਾ ਵਿਵਹਾਰ ਕਰਦੇ ਰਹੇ ਤਾਂ ਹੜਾਂ ਤੋਂ ਬਚੇ ਰਹੋਗੇ।

ਗੁਰੂ ਜੀ ਦੇ ਪ੍ਰਸਥਾਨ ਤੋਂ ਬਾਦ ਉਨ੍ਹਾਂ ਦੀ ਯਾਦ ਵਿਚ ਇਕ ਥੜਾ ਸਾਹਿਬ ਬਣਵਾਇਆ ਗਿਆ ਜਿਥੇ ਆ ਕੇ ਸ਼ਰਧਾਲੂ ਆਪਣੀਆਂ ਮਨੋਕਾਮਨਾਵਾਂ ਪੂਰੀਆਂ ਕਰਾਉਂਦੇ ਸਨ। ਸੰਨ 1970 ਈ. ਤੋਂ ਬਾਦ ਇਥੇ ਇਮਾਰਤ ਬਣਵਾਈ ਗਈ, ਜੋ *ਗੁਰਦੁਆਰਾ ਗਊ ਘਾਟ ਪਾਤਿਸ਼ਾਹੀ ਪਹਿਲੀ* ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਸੇਵਾ-ਸੰਭਾਲ ਸਥਾਨਕ ਕਮੇਟੀ ਕਰਦੀ ਹੈ। ਇਸ ਦੇ ਨਾਲ ਇਕ ਸਰੋਵਰ ਵੀ ਬਣਵਾ ਦਿੱਤਾ ਗਿਆ ਹੈ।

ਸਿੱਖ-ਰਾਜ ਵੇਲੇ ਮਹਾਰਾਜਾ ਰਣਜੀਤ ਸਿੰਘ ਦੀ ਛਾਵਣੀ ਫਿਲੌਰ ਸੀ। ਉਸ ਦੇ ਮੁਕਾਬਲੇ ਅੰਗ੍ਰੇਜ਼ਾਂ ਨੇ ਸੰਨ 1809 ਈ. ਵਿਚ ਇਥੇ ਆਪਣੀ ਛਾਵਨੀ ਕਾਇਮ ਕੀਤੀ। ਅਜ-ਕਲ ਇਹ ਪੰਜਾਬ ਦਾ ਪ੍ਰਮੁਖ ਸੰਨਤੀ ਨਗਰ ਹੈ।

**ਲੇਹ/ਲਹਿ** (ਨਗਰ) : ਇਹ ਨਗਰ ਲੱਦਾਖ ਦੀ ਰਾਜਧਾਨੀ ਹੈ ਜੋ 13000 ਫੁਟ ਦੀ ਉਚਾਈ 'ਤੇ ਵਸਿਆ ਹੋਇਆ ਹੈ। ਇਥੇ ਬੌਧ ਧਰਮ ਦੇ ਇਕ ਅਨੁਯਾਈ ਰਾਜੇ ਦਾ ਪੁਰਾਤਨ ਮਹੱਲ ਵੀ ਹੈ। ਮਹਾਰਾਜਾ ਰਣਜੀਤ ਸਿੰਘ ਦੁਆਰਾ ਕਸ਼ਮੀਰ ਨੂੰ ਆਪਣੇ ਰਾਜ ਵਿਚ ਮਿਲਾਉਣ ਤੋਂ ਬਾਦ ਸਿੱਖ ਫ਼ੌਜਾਂ ਨੇ ਹੋਰ ਪਹਾੜੀ ਇਲਾਕਿਆਂ ਵਲ ਰੁਖ ਕੀਤਾ। ਜਨਰਲ ਜ਼ੋਰਾਵਰ ਸਿੰਘ ਨੇ ਲੇਹ ਉਤੇ ਆਪਣਾ ਕਬਜ਼ਾ ਕੀਤਾ ਅਤੇ ਉਸ ਤੋਂ ਅਗੇ ਗਿਲਗਿਤ, ਸਕਰਦੂ, ਸਾਈਚਨ ਤਕ ਆਪਣਾ ਅਧਿਕਾਰ ਜਮਾਇਆ।

ਸ. ਤਰਲੋਚਨ ਸਿੰਘ, ਚੇਅਰਮੈਨ, ਕੌਮੀ ਘਟ ਗਿਣਤੀ ਕਮਿਸ਼ਨ ਨੇ ਲੇਹ ਦੀ ਫੇਰੀ ਤੋਂ ਬਾਦ 'ਅਜੀਤ' ਮਿਤੀ 14 ਜੁਲਾਈ 2003 ਈ. ਵਿਚ ਲਿਖਿਆ ਕਿ ਅਜ ਤੋਂ 500 ਸਾਲ ਪਹਿਲਾਂ ਗੁਰੂ ਨਾਨਕ ਦੇਵ ਜੀ ਖ਼ੁਦ ਯਾਤ੍ਰਾ ਕਰਦੇ ਹੋਏ ਉਥੇ ਪੁਜੇ ਸਨ। ਉਥੇ ਅਗੇ ਹੋਰ ਉਚੀਆਂ ਥਾਂਵਾਂ 'ਤੇ ਜਿਥੇ ਬੌਧੀਆਂ ਦੇ ਮੰਦਿਰ ਬਣੇ ਹੋਏ ਹਨ, ਵੀ ਉਹ ਪੁਜੇ ਅਤੇ ਉਥੋਂ ਹੋਰ ਅਗੇ ਕੈਲਾਸ਼ ਪਰਬਤ ਲੰਘ ਕੇ ਮਾਨਸਰੋਵਰ ਝੀਲ 'ਤੇ ਗਏ ਸਨ। ਲੇਹ ਵਿਚ ਗੁਰੂ ਨਾਨਕ ਦੇਵ ਜੀ ਦਾ ਇਕ ਛੋਟਾ ਜਿਹਾ ਗੁਰਦੁਆਰਾ ਹੈ। ਉਥੇ ਸਿੱਖਾਂ ਦੀ ਗਿਣਤੀ 150 ਤੋਂ ਵਧ ਨਹੀਂ। ਉਸ ਗੁਰਦੁਆਰੇ ਦੀ ਬਿਲਡਿੰਗ ਬਹੁਤ ਖ਼ਸਤਾ ਹਾਲਤ ਵਿਚ ਹੈ। ਲੇਹ ਸ਼ਹਿਰ ਦੇ ਦਰਮਿਆਨ ਇਕ ਦਰਖ਼ਤ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਸਾਰਾ ਇਲਾਕਾ ਵੀਰਾਨ ਹੋਣ ਕਰਕੇ ਗੁਰੂ ਨਾਨਕ ਦੇਵ ਜੀ ਨੇ ਇਥੇ ਦਾਤਣ ਗਡਿਆ ਸੀ, ਜੋ ਕਾਲਾਂਤਰ ਵਿਚ ਦਰਖ਼ਤ ਬਣ ਗਿਆ। ਪੁਰਾਣਾ ਦਰਖ਼ਤ ਡਿਗ ਗਿਆ ਹੈ ਤੇ ਉਸ ਦੀ ਥਾਂ ਇਕ ਨਵਾਂ ਬ੍ਰਿਛ ਹੁਣ ਖੜਾ ਹੈ। ਉਸ ਦਰਖ਼ਤ ਦੀ ਸਾਰੇ ਪੂਜਾ ਕਰਦੇ ਹਨ ਅਤੇ ਕੋਈ ਵੀ ਉਸ ਤੋਂ ਲਕੜ ਨਹੀਂ ਕਟਦਾ। ਸਿੱਖਾਂ ਨੇ ਦਰਖ਼ਤ ਉਪਰ ਨਿਸ਼ਾਨ ਸਾਹਿਬ ਲਗਾ ਰਖਿਆ ਹੈ ਅਤੇ ਆਸ-ਪਾਸ ਇਕ ਜੰਗਲਾ ਲਗਿਆ ਹੋਇਆ ਹੈ।

**ਲੋਹ-ਸਿੰਬਲੀ** (ਪਿੰਡ) : ਪੰਜਾਬ ਦੇ ਪਟਿਆਲਾ ਜ਼ਿਲ੍ਹੇ ਦਾ ਇਕ ਪਿੰਡ ਜੋ ਅੰਬਾਲਾ ਨਗਰ ਤੋਂ ਦੱਖਣ-ਪੱਛਮ ਦੀ ਦਿਸ਼ਾ ਵਿਚ ਪੰਜ ਕਿ.ਮੀ. ਦੀ ਵਿਥ ਉਤੇ ਵਸਿਆ ਹੋਇਆ ਹੈ।

ਸਥਾਨਕ ਰਵਾਇਤ ਅਨੁਸਾਰ ਬਾਲਕ (ਗੁਰੂ) ਗੋਬਿੰਦ ਰਾਇ ਆਪਣੀ ਲਖਨੌਰ ਦੀ ਠਹਿਰ ਵੇਲੇ ਸੰਨ 1670 ਈ. ਵਿਚ ਇਥੇ ਆਏ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਮੰਜੀ ਸਾਹਿਬ ਬਣਾਇਆ ਗਿਆ। ਪਰ ਸੰਨ 1952 ਈ. ਵਿਚ ਨਵੀਂ ਇਮਾਰਤ ਦੀ ਉਸਾਰੀ ਕਰਵਾਈ ਗਈ, ਜੋ ਹੁਣ 'ਗੁਰਦੁਆਰਾ ਮੰਜੀ ਸਾਹਿਬ ਪਾਤਿਸ਼ਾਹੀ ਦਸ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਜਨਵਰੀ ਦੇ ਅੰਤ ਵਿਚ ਇਥੇ ਤਿੰਨ ਦਿਨਾਂ ਦਾ ਧਾਰਮਿਕ ਮੇਲਾ ਲਗਦਾ ਹੈ।

**ਲੋਹਗੜ੍ਹ** (ਕਿਲ੍ਹਾ) : ਸੰਨ 1710 ਈ. ਵਿਚ ਬਾਬਾ ਬੰਦਾ ਬਹਾਦਰ ਨੇ 'ਮੁਖ਼ਲਿਸਗੜ੍ਹ' ਨੂੰ ਆਪਣਾ ਨਿਵਾਸ ਬਣਾਉਣ ਵੇਲੇ ਉਸ ਦਾ ਨਾਂ 'ਲੋਹਗੜ੍ਹ' ਰਖਿਆ। ਵੇਖੋ 'ਮੁਖ਼ਲਿਸਗੜ੍ਹ'।

**ਲੋਹਾਰੀਪਾ** : ਇਕ ਨਾਮੀ ਸਿੱਧ ਜਿਸ ਦਾ ਉੱਲੇਖ ਗੁਰੂ ਨਾਨਕ ਦੇਵ ਜੀ ਦੁਆਰਾ ਰਚੀ ਅਤੇ ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ ਵਿਚ ਸੰਕਲਿਤ 'ਸਿਧ-ਗੋਸਟਿ' ਵਿਚ ਹੋਇਆ ਹੈ। ਰਵਾਇਤ ਅਨੁਸਾਰ 'ਸਿਧ-ਗੋਸਟਿ' ਦੀ ਰਚਨਾ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੇ ਅੰਤਿਮ ਪੜਾ ਵਿਚ ਅਚਲ-ਵਟਾਲੇ ਵਾਲੇ ਸਥਾਨ ਉਤੇ ਹੋਈ ਸੀ। ਇਸ ਗੋਸਟਿ ਵੇਲੇ ਜੋ ਸਿੱਧ ਮੌਜੂਦ ਸਨ, ਉਨ੍ਹਾਂ ਦਾ ਮੁਖੀਆ ਲੋਹਾਰੀਪਾ ਦਸਿਆ ਜਾਂਦਾ ਹੈ। ਇਸ ਲਈ ਗੁਰੂ ਜੀ ਨੇ ਇਸ ਬਣੀ ਵਿਚ ਸਿੱਧਾਂ ਦਾ ਪੱਖ ਲੋਹਾਰੀਪਾ ਦੁਆਰਾ ਪੇਸ਼ ਕੀਤਾ ਹੈ— *ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ।* (ਗੁ.ਗ੍ਰੰ.939)।

ਦੂਜੀ ਰਵਾਇਤ ਅਨੁਸਾਰ ਉਦਾਸੀਆਂ ਵਿਚ ਅਨੇਕ ਸਥਾਨਾਂ ਉਤੇ ਗੁਰੂ ਜੀ ਦੇ ਜੋ ਸੰਵਾਦ ਯੋਗੀਆਂ ਨਾਲ ਹੋਏ ਸਨ, ਉਨ੍ਹਾਂ ਦੇ ਆਧਾਰ 'ਤੇ ਹੀ ਗੁਰੂ ਜੀ ਨੇ ਇਸ ਬਾਣੀ ਦੀ ਰਚਨਾ ਕੀਤੀ ਅਤੇ ਇਸ ਵਿਚ ਲੋਹਾਰੀਪਾ ਰਾਹੀਂ ਸਿੱਧਾਂ ਦਾ ਦ੍ਰਿਸ਼ਟੀਕੋਣ ਪੇਸ਼ ਕੀਤਾ ਕਿਉਂਕਿ ਇਹ ਇਕ ਪ੍ਰਮੁਖ ਸਿੱਧ ਰਹਿ ਚੁਕਿਆ ਸੀ। ਚੌਰਾਸੀ ਸਿੱਧਾਂ ਵਿਚ ਇਹ ਗੋਰਖਨਾਥ ਦੇ ਚੇਲੇ ਵਜੋਂ ਸ਼ਾਮਲ ਹੈ। ਇਸ ਦਾ ਨਾਂ 'ਲੁਇਪਾ' ਕਰਕੇ ਲਿਖਿਆ ਹੈ।

ਚੌਰਾਸੀ ਸਿੱਧਾਂ ਦੇ ਨਾਂਵਾਂ ਦੀਆਂ ਸੂਚੀਆਂ ਵਿਚ ਨਾਂ ਅਤੇ ਕ੍ਰਮ ਦੀ ਸਮਾਨਤਾ ਨ ਹੋਣ ਕਾਰਣ ਇਹ ਸਪੱਸ਼ਟ ਨਹੀਂ ਹੁੰਦਾ ਕਿ ਇਹ ਕਿਹੜਾ ਅਤੇ ਕਦੋਂ ਹੋਇਆ ਸਿੱਧ ਹੈ ?

**ਲੋਕ** : 'ਲੋਕ' ਦਾ ਅਰਥ ਹੈ ਸੰਸਾਰ ਦਾ ਹਿੱਸਾ ਜਾਂ ਭਾਗ। ਇਸ ਨੂੰ 'ਭੁਵਨ' ਵੀ ਕਿਹਾ ਜਾਂਦਾ ਹੈ। ਪੁਰਾਣ-ਸਾਹਿਤ ਵਿਚ ਸਾਧਾਰਣ ਤੌਰ 'ਤੇ ਲੋਕਾਂ ਦੀ ਗਿਣਤੀ ਤਿੰਨ ਮੰਨੀ ਜਾਂਦੀ ਹੈ—ਸਵਰਗ, ਪ੍ਰਿਥਵੀ ਅਤੇ ਪਾਤਾਲ। ਪਰ ਵਿਸ਼ੇਸ਼ ਤੌਰ 'ਤੇ ਇਨ੍ਹਾਂ ਦੀ ਗਿਣਤੀ ਚੌਦਾਂ ਕੀਤੀ ਗਈ ਹੈ। ਇਨ੍ਹਾਂ ਵਿਚੋਂ ਸੱਤ ਉਪਰ ਦੇ ਲੋਕ ਇਹ ਹਨ—ਭੂਲੋਕ, ਭੂਵ:ਲੋਕ, ਸ੍ਵ:ਲੋਕ, ਮਹਲੋਕ, ਜਨਲੋਕ, ਤਪੋਲੋਕ ਅਤੇ ਸਤ੍ਯਲੋਕ। ਸੱਤ ਹੇਠਾਂ ਦੇ ਲੋਕ ਇਹ ਹਨ—ਅਤਲ-ਲੋਕ, ਵਿਤਲ-ਲੋਕ, ਸੁਤਲ-ਲੋਕ, ਰਸਾਤਲ-ਲੋਕ, ਤਲਾਤਲ-ਲੋਕ, ਮਹਾਤਲ-ਲੋਕ ਅਤੇ ਪਾਤਾਲ-ਲੋਕ। ਸਾਮੀ ਧਰਮਾਂ ਵਾਲਿਆਂ ਨੇ ਚੌਦਾਂ ਤਬਕਾਂ ਦੀ ਕਲਪਨਾ ਕੀਤੀ ਹੈ। ਗੁਰਬਾਣੀ ਵਿਚ ਲੱਖਾਂ ਪਾਤਾਲਾਂ, ਲੱਖਾਂ ਆਕਾਸ਼ਾਂ ਦੀ ਗੱਲ ਕੀਤੀ ਮਿਲਦੀ ਹੈ— *ਪਾਤਾਲਾ ਪਾਤਾਲ ਲਖ ਆਗਾਸਾ ਆਗਾਸ।* (ਜਪੁਜੀ)। ਕਬੀਰ ਜੀ ਨੇ ਇਨ੍ਹਾਂ ਚੌਦਾਂ ਲੋਕਾਂ ਵਿਚ ਪਰਮਾਤਮਾ ਦੀ ਵਿਆਪਤੀ ਦਸੀ ਹੈ— *ਚਉਦਸਿ ਚਉਦਹ ਲੋਕ ਮਝਾਰਿ। ਰੋਮ ਰੋਮ ਮਹਿ ਬਸਹਿ ਮੁਰਾਰਿ।* (ਗੁ.ਗ੍ਰੰ.344)।

ਦੇਵਤਿਆਂ ਦੇ ਰਹਿਣ ਦੀਆਂ ਪੁਰੀਆਂ ਨੂੰ ਵੀ 'ਲੋਕ' ਕਿਹਾ ਜਾਂਦਾ ਹੈ। 'ਸ਼ਿਵ-ਪੁਰਾਣ' (10/12-16) ਵਿਚ ਇਨ੍ਹਾਂ ਲੋਕਾਂ ਦਾ ਵਿਵਰਣ ਇਸ ਪ੍ਰਕਾਰ ਹੈ। ਪ੍ਰਿਥਵੀ ਦੇ ਉਪਰ ਦੇ ਲੋਕ ਦਾ ਨਾਂ 'ਸੂਰਜ-ਲੋਕ' ਹੈ। ਚੰਦ੍ਰਮਾ ਦੀ ਤਪਸਿਆ ਤੋਂ ਜਦੋਂ ਸ਼ਿਵ ਪ੍ਰਸੰਨ ਹੋਇਆ ਤਾਂ ਉਸ ਦੇ ਚੰਦ੍ਰਮਾ ਨੂੰ ਸੂਰਜ-ਲੋਕ ਤੋਂ ਇਕ ਲੱਖ ਯੋਜਨ ਉਪਰ 'ਚੰਦ੍ਰ ਲੋਕ' ਦਿੱਤਾ। ਚੰਦ੍ਰ-ਲੋਕ ਤੋਂ ਤਿੰਨ ਲੱਖ ਯੋਜਨ ਉਪਰ 'ਨਛੱਤ੍ਰ-ਲੋਕ' ਦੀ ਸਥਾਪਨਾ ਕੀਤੀ। ਉਸ ਵਿਚ ਦਕ੍ਸ਼ ਪ੍ਰਜਾ-ਪਤੀ ਦੀਆਂ ਕੰਨਿਆਵਾਂ ਰਹਿੰਦੀਆਂ ਸਨ ਜੋ ਸ਼ਿਵ ਨੂੰ ਆਪਣਾ ਪਤੀ ਬਣਾਉਣਾ ਲੋਚਦੀਆਂ ਸਨ। ਸ਼ਿਵ ਨੇ ਚੰਦ੍ਰਮਾ ਨੂੰ, ਆਪਣਾ ਰੂਪ, ਪ੍ਰਦਾਨ ਕਰਕੇ ਉਨ੍ਹਾਂ ਕੰਨਿਆਵਾਂ ਦਾ ਪਤੀ ਬਣਾਇਆ। ਉਸ ਤੋਂ ਦੋ ਲੱਖ ਯੋਜਨ ਉਪਰ 'ਸ਼ੁਕ੍ਰ-ਲੋਕ' ਹੈ। ਉਸ ਤੋਂ ਉਪਰ 'ਬੁੱਧ-ਲੋਕ' ਹੈ। ਚੰਦ੍ਰਮਾ ਨੇ ਬ੍ਰਿਹਸਪਤੀ ਦੀ ਪਤਨੀ ਤਾਰਾ ਤੋਂ ਜਿਸ ਪੁੱਤਰ ਨੂੰ ਪ੍ਰਾਪਤ ਕੀਤਾ, ਉਸ ਦਾ ਨਾਂ ਬੁੱਧ ਸੀ। ਉਸ ਤੋਂ ਉਪਰ 'ਭੌਮ-ਲੋਕ' ਅਤੇ ਭੌਮ-ਲੋਕ ਦੇ ਉਪਰ 'ਬ੍ਰਿਹਸਪਤੀ ਲੋਕ' ਹੈ। 'ਛਨਿਚਰ-ਲੋਕ' ਇਸ ਤੋਂ

ਵੀ ਉਪਰ ਹੈ। ਛਨਿਚਰ ਸੂਰਜ ਅਤੇ ਛਾਯਾ ਦਾ ਪੁੱਤਰ ਸੀ। ਛਨਿਚਰ-ਲੋਕ ਤੋਂ ਉਪਰ ਕ੍ਰਮਵਾਰ ਸਪਤਰਿਸ਼ੀ-ਲੋਕ, ਧ੍ਰੁਵ-ਲੋਕ, ਮਹ-ਲੋਕ, ਜਨ-ਲੋਕ, ਤਪ-ਲੋਕ, ਸਤ੍ਯ-ਲੋਕ ਆਦਿ ਸਥਿਤ ਹਨ। ਕਬੀਰ ਜੀ ਨੇ ਇਨ੍ਹਾਂ ਲੋਕਾਂ ਵਲ ਸੰਕੇਤ ਕੀਤਾ ਹੈ—*ਇੰਦ੍ਰ ਲੋਕ ਸਿਵ ਲੋਕਹਿ ਜੈਬੋ। ਓਛੇ ਤਪ ਕਰਿ ਬਾਹੁਰਿ ਐਬੋ।* (ਗੁ.ਗ੍ਰੰ.692)।

ਸਿੱਖ ਧਰਮ ਵਿਚ 'ਲੋਕ' ਦੀਆਂ ਪਰੰਪਰਾਗਤ ਅਤੇ ਪੌਰਾਣਿਕ ਮਾਨਤਾਵਾਂ ਨੂੰ ਭਾਵੇਂ ਸਵੀਕ੍ਰਿਤੀ ਪ੍ਰਾਪਤ ਨਹੀਂ ਹੈ, ਪਰ ਸਵਰਗ ਅਤੇ ਪਾਤਾਲ ਦੀਆਂ ਗੱਲਾਂ ਆਮ ਜੀਵਨ ਵਿਚ ਪ੍ਰਚਲਿਤ ਹਨ।

**ਲੋਪੋਂ** (ਪਿੰਡ) : ਪੰਜਾਬ ਦੇ ਮੋਗਾ ਨਗਰ ਤੋਂ 25 ਕਿ.ਮੀ. ਦੱਖਣ-ਪੂਰਬ ਵਲ ਵਸਿਆ ਇਕ ਪੁਰਾਤਨ ਪਿੰਡ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਪਧਾਰੇ ਸਨ। ਪਿੰਡ ਤੋਂ ਬਾਹਰ ਗੁਰੂ ਜੀ ਦੀ ਠਹਿਰ ਵਾਲੀ ਥਾਂ ਉਤੇ ਹੁਣ 'ਗੁਰਦੁਆਰਾ ਗੁਰੂਸਰ' ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਵਰਤਮਾਨ ਇਮਾਰਤ ਗਿਆਨੀ ਇੰਦਰ ਸਿੰਘ ਭਿੰਡਰਾਂਵਾਲੇ ਨੇ ਸੰਨ 1960 ਈ. ਵਿਚ ਬਣਵਾਈ ਸੀ। ਇਸ ਦੇ ਸਰੋਵਰ ਵਿਚ ਕੀਤੇ ਇਸ਼ਨਾਨ ਦਾ ਵੀ ਬਹੁਤ ਮਹਾਤਮ ਦਸਿਆ ਜਾਂਦਾ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਹਰ ਮਸਿਆ ਨੂੰ ਇਥੇ ਵੱਡੀ ਸਭਾ ਲਗਦੀ ਹੈ ਅਤੇ ਸ਼ਰਧਾਲੂ ਸਰੋਵਰ ਵਿਚ ਇਸ਼ਨਾਨ ਕਰਦੇ ਹਨ। 17 ਤੋਂ 19 ਅਗਸਤ ਨੂੰ ਇਥੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ ਜਿਸ ਦਾ ਸੰਬੰਧ ਗੁਰੂ ਜੀ ਦੇ ਪਧਾਰਨ ਨਾਲ ਹੈ।

**ਲੋਭ** : ਪੰਜ ਮਹਾ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵਿਚੋਂ ਇਹ ਇਕ ਹੈ। ਆਮ ਤੌਰ 'ਤੇ ਇਸ ਨੂੰ ਕ੍ਰਮ ਵਿਚ ਤੀਜਾ ਗਿਣਿਆ ਜਾਂਦਾ ਹੈ। 'ਲੋਭ' ਬੁਨਿਆਦੀ ਤੌਰ 'ਤੇ ਤਿਆਗ ਦੇ ਉਲਟ ਹੈ। ਇਨ੍ਹਾਂ ਦੋਹਾਂ ਵਿਚ ਆਕਰਸ਼ਣ ਅਤੇ ਵਿਕਰਸ਼ਣ ਦੀ ਸਥਿਤੀ ਬਣੀ ਰਹਿੰਦੀ ਹੈ। ਤਿਆਗ ਵਿਕਰਸ਼ਣ ਨੂੰ ਜਨਮ ਦਿੰਦਾ ਹੈ, ਆਪਣੇ ਤੋਂ ਸੰਸਾਰਿਕਤਾ ਨੂੰ ਪਰੇ ਕਰਨਾ ਹੁੰਦਾ ਹੈ ਜਦ ਕਿ ਲੋਭ ਆਕਰਸ਼ਣ ਦੀ ਬਿਰਤੀ ਨੂੰ ਸਿਰਜਦਾ ਹੈ। ਹਰ ਵਸਤੂ ਨੂੰ ਹਾਸਲ ਕਰਨ ਦੀ ਲਾਲਸਾ ਹੀ 'ਲੋਭ' ਹੈ। ਲੋਭ ਨਾਲ ਦੁਨਿਆਵੀ ਤੌਰ 'ਤੇ ਸੌਖਾ ਹੋਇਆ ਵਿਅਕਤੀ ਬਾਕੀ ਵਿਕਾਰਾਂ ਨੂੰ ਵੀ ਆਪਣੇ ਕਲਾਵੇ ਵਿਚ ਸਮੇਟੀ ਜਾਂਦਾ ਹੈ। ਲੋਭ ਨਾਲ ਇਕੱਠੇ ਕੀਤੇ ਐਸ਼ਵਰਜ ਕਰਕੇ ਵਿਅਕਤੀ ਹੰਕਾਰੀ ਹੋ ਜਾਂਦਾ ਹੈ, ਉਸ ਦਾ ਕ੍ਰੋਧ ਵਧ ਜਾਂਦਾ ਹੈ, ਦੁਨਿਆਵੀ ਵਸਤੂਆਂ ਵਿਚ ਉਸ ਦਾ ਮੋਹ ਅਧਿਕ ਹੋ ਜਾਂਦਾ ਹੈ। ਅੰਤ ਵਿਚ ਉਹ ਮਨ ਪਰਚਾਵੇ ਲਈ ਕਾਮ-ਕ੍ਰੀੜਾ ਵਿਚ ਰੁਚੀ ਲੈਣ ਲਗ ਜਾਂਦਾ ਹੈ। ਉਸ ਦਾ ਮਨ ਸਥਿਰ ਨਹੀਂ ਰਹਿੰਦਾ। ਪ੍ਰਾਪਤੀ ਹੋਣ 'ਤੇ ਉਹ ਉਛਲਦਾ ਹੈ ਅਤੇ ਅਭਾਵਾਤਮਕ ਸਥਿਤੀ ਵਿਚ ਮਸੋਸਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਵਿਚ ਲਿਖਿਆ ਹੈ—*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ। ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ।* (ਗੁ.ਗ੍ਰੰ.876)।

ਬਾਬਾ ਫ਼ਰੀਦ ਨੇ ਲੋਭ ਦੀ ਮੌਜੂਦਗੀ ਵਿਚ ਸਚੇ ਪ੍ਰੇਮ ਦੀ ਹੋਂਦ ਅਸੰਭਵ ਮੰਨੀ ਹੈ। ਅਜਿਹੀ ਅਵਸਥਾ ਵਿਚ ਕੀਤਾ ਪ੍ਰੇਮ ਕੂੜਾ ਸਿੱਧ ਹੁੰਦਾ ਹੈ—*ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ। ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ।* (ਗੁ.ਗ੍ਰੰ.1378)।

ਸਪੱਸ਼ਟ ਹੈ ਕਿ ਗੁਰਬਾਣੀ ਵਿਚ ਲੋਭ ਨੂੰ ਤਿਆਗਣ ਉਤੇ ਬਲ ਦਿੱਤਾ ਗਿਆ ਹੈ ਕਿਉਂਕਿ ਇਸ ਨਾਲ ਜਿਗਿਆਸੂ ਅਧਿਆਤਮਿਕਤਾ ਵਿਚ ਸਫਲ-ਮਨੋਰਥ ਨਹੀਂ ਹੋ ਸਕਦਾ। ਗੁਰੂ ਅਰਜਨ ਦੇਵ ਜੀ ਨੇ ਸਹਸਕ੍ਰਿਤੀ ਸਲੋਕਾਂ ਵਿਚ ਲੋਭ ਦਾ ਮਾਨਵੀਕਰਣ ਕਰਦਿਆਂ ਸੰਬੋਧਿਤ ਕੀਤਾ ਹੈ ਕਿ ਹੇ ਲੋਭ! ਤੂੰ ਵਡਿਆਂ ਵਡਿਆਂ ਨੂੰ ਆਪਣੇ ਵਸ ਵਿਚ ਕੀਤਾ ਹੈ ਅਤੇ ਜੀਵ ਅਨੇਕ ਲਹਿਰਾਂ ਵਿਚ ਕਲੋਲ ਕਰਦੇ ਹਨ—*ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ।...* (ਗੁ.ਗ੍ਰੰ.1358)।

**ਲੰਗ** (ਪਿੰਡ) : ਪੰਜਾਬ ਦੇ ਪਟਿਆਲਾ ਨਗਰ ਤੋਂ 10 ਕਿ.ਮੀ. ਉੱਤਰ-ਪੱਛਮ ਵਾਲੇ ਪਾਸੇ ਸਥਿਤ ਇਕ ਪਿੰਡ ਜਿਸ ਵਿਚ ਗੁਰੂ ਤੇਗ ਬਹਾਦਰ ਸਾਹਿਬ ਪਰਿਵਾਰ ਸਹਿਤ ਆਪਣੀ ਧਰਮ-ਪ੍ਰਚਾਰ ਫੇਰੀ ਵੇਲੇ ਸੰਨ 1665 ਈ. ਵਿਚ ਪਧਾਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਇਥੇ ਇਕ ਕੁਟੀਆ ਜਿਹੀ ਬਣਾਈ ਗਈ। ਬਾਦ ਵਿਚ ਪਟਿਆਲਾ -ਪਤਿ ਮਹਾਰਾਜਾ ਕਰਮ ਸਿੰਘ ਨੇ ਮੰਜੀ ਸਾਹਿਬ ਬਣਵਾਇਆ। ਇਸ ਗੁਰੂ-ਧਾਮ ਦੀ ਪੁਨਰ-ਉਸਾਰੀ ਵੀਹਵੀਂ ਸਦੀ ਦੇ

ਉਤਰਾਰਧ ਵਿਚ ਸੰਤ ਛੋਟਾ ਸਿੰਘ ਨੇ ਕਰਵਾਈ। ਉਸ ਦੀ ਸਮਾਧ ਵੀ ਗੁਰਦੁਆਰਾ ਦੇ ਪਰਿਸਰ ਵਿਚ ਬਣੀ ਹੋਈ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

ਪਹਿਲਾਂ ਇਸ ਸਮਾਰਕ ਦਾ ਨਾਂ 'ਗੁਰਦੁਆਰਾ ਨੌਵੀਂ ਪਾਤਿਸ਼ਾਹੀ' ਸੀ, ਪਰ ਹੁਣ 'ਗੁਰਦੁਆਰਾ ਦੁਖ ਭੰਜਨ ਸਾਹਿਬ ਪਾਤਿਸ਼ਾਹੀ ਨੌਵੀਂ' ਪ੍ਰਚਲਿਤ ਕੀਤਾ ਜਾ ਰਿਹਾ ਹੈ।

**ਲੰਗਰ ਸਿੰਘ, ਬਾਬਾ** : ਗੁਰੂ ਗੋਬਿੰਦ ਸਿੰਘ ਜੀ ਦੀ ਇਕ ਸਮਕਾਲੀ ਦੰਪਤੀ, ਜਿਨ੍ਹਾਂ ਦਾ ਨਾਂ 'ਭਾਈ ਪਰਸ਼ਾਦਾ ਸਿੰਘ' ਅਤੇ 'ਮਾਈ ਵਲਟੋਹੀ' ਸੀ। ਇਹ ਫ਼ਰੀਦਕੋਟ ਦੇ ਕੋਟਕਪੂਰਾ ਨਗਰ ਵਿਚ ਰਹਿੰਦੇ ਸਨ ਅਤੇ ਲੋਕਾਂ ਦੀ ਬਹੁਤ ਸੇਵਾ ਕਰਦੇ ਸਨ। ਇਸੇ ਕਰਕੇ ਲੋਕਾਂ ਨੇ ਆਦਰ ਵਜੋਂ ਇਸ ਦੰਪਤੀ ਨੂੰ ਲੰਗਰ ਨਾਲ ਸੰਬੰਧਿਤ ਨਾਂ ਪ੍ਰਦਾਨ ਕੀਤੇ। ਇਸ ਦੇ ਪੁੱਤਰ ਨੂੰ ਵੀ ਮਾਪਿਆਂ ਵਾਂਗ ਲੰਗਰ ਸਿੰਘ ਕਿਹਾ ਜਾਣ ਲਗਿਆ। ਇਸ ਨੇ ਮੁਢਲੀ ਧਾਰਮਿਕ ਵਿਦਿਆ ਆਨੰਦਪੁਰ ਵਿਚ ਭਾਈ ਕੇਸਰ ਸਿੰਘ ਤੋਂ ਪ੍ਰਾਪਤ ਕੀਤੀ ਅਤੇ ਫਿਰ 'ਹਰੀਕੇ ਕਲਾਂ' ਪਿੰਡ ਵਿਚ ਆ ਕੇ ਵਸ ਗਿਆ, ਜੋ ਮੁਕਤਸਰ ਤੋਂ ਪੂਰਬ ਵਾਲੇ ਪਾਸੇ 18 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਇਸ ਨੇ ਪਿੰਡ ਵਿਚ ਸਿੱਖ ਧਰਮ-ਗ੍ਰੰਥਾਂ ਅਤੇ ਮਰਯਾਦਾ ਦਾ ਅਧਿਐਨ ਕਰਾਉਣ ਲਈ ਇਕ ਡੇਰਾ ਕਾਇਮ ਕੀਤਾ। ਇਸ ਨੇ ਖਿਦਰਾਣੇ ਦੇ ਢਾਬ ਨੇੜੇ ਲੜੇ ਗਏ ਯੁੱਧ ਵਾਲੀਆਂ ਥਾਂਵਾਂ ਦੀ ਨਿਸ਼ਾਨਦੇਹੀ ਕਰਕੇ ਉਥੇ ਸਮਾਰਕ ਬਣਵਾਏ ਅਤੇ ਮੁਕਤਸਰ ਵਿਚ ਮਾਘੀ ਦਾ ਮੇਲਾ ਰਚਾਉਣ ਦੀ ਪਰੰਪਰਾ ਦਾ ਉਦਘਾਟਨ ਕੀਤਾ। ਡੇਰੇ ਵਿਚ ਇਸ ਦੀ ਸਮਾਧ ਵੀ ਬਣਵਾਈ ਗਈ। ਹੁਣ ਵੀ ਉਥੇ ਬੱਚਿਆਂ ਨੂੰ ਸਿੱਖ ਧਰਮ ਬਾਰੇ ਅਧਿਐਨ ਕਰਵਾਇਆ ਜਾਂਦਾ ਹੈ। ਇਸ ਦੇ ਸੇਵਕ ਮਹੰਤ ਨਿੱਕਾ ਸਿੰਘ ਨੇ ਵੀ ਕਾਫ਼ੀ ਧਰਮ ਪ੍ਰਚਾਰ ਕੀਤਾ ਅਤੇ ਨਿਰਮਲ ਡੇਰੇ ਸਥਾਪਿਤ ਕੀਤੇ ਹਨ।

**ਲੰਗਰ ਛੰਨੀ** (ਪਿੰਡ) : ਹਰਿਆਣਾ ਪ੍ਰਾਂਤ ਵਿਚ ਅੰਬਾਲਾ ਛਾਵਨੀ ਤੋਂ 13 ਕਿ.ਮੀ. ਦੱਖਣ-ਪੂਰਬ ਵਲ ਸਥਿਤ ਇਕ ਪਿੰਡ ਜਿਥੇ ਗੁਰੂ ਤੇਗ਼ ਬਹਾਦਰ ਜੀ ਨੇ ਚਰਣ ਪਾਏ ਸਨ। ਰਵਾਇਤ ਅਨੁਸਾਰ ਗੁਰੂ ਜੀ ਆਪਣੇ ਪਰਿਵਾਰ ਸਹਿਤ ਹਰਿਦੁਆਰ ਤੋਂ ਲਖਨੌਰ ਆਉਂਦੇ ਹੋਏ ਇਥੇ ਠਹਿਰੇ ਸਨ। ਇਹ ਪਿੰਡ ਰੰਘੜ ਮੁਸਲਮਾਨਾਂ ਦਾ ਸੀ ਅਤੇ ਜਿਸ ਸਥਾਨ ਉਤੇ ਗੁਰੂ ਜੀ ਰੁਕੇ ਸਨ, ਉਹ ਇਕ ਤਕੀਆ ਸੀ। ਗੁਰੂ ਜੀ ਦੀ ਫੇਰੀ ਤੋਂ ਬਾਦ ਵੀ ਉਹ ਤਕੀਆ ਹੀ ਰਿਹਾ। ਪਰ ਜਦੋਂ ਸ਼ਹੀਦਾਂ ਦੀ ਮਿਸਲ ਦੇ ਸ. ਕਰਮ ਸਿੰਘ ਨੇ ਇਸ ਖੇਤਰ ਉਤੇ ਸੰਨ 1765 ਈ. ਵਿਚ ਕਬਜ਼ਾ ਕੀਤਾ ਤਾਂ ਸਥਾਨਕ ਲੋਕਾਂ ਦੀ ਮਦਦ ਨਾਲ ਤਕੀਆ ਉਦਾਸੀਆਂ ਦੇ ਡੇਰੇ ਦੇ ਰੂਪ ਵਿਚ ਬਦਲ ਦਿੱਤਾ ਗਿਆ। ਗੁਰਦੁਆਰਾ ਸੁਧਾਰ ਲਹਿਰ ਵੇਲੇ ਇਥੇ ਗੁਰਦੁਆਰਾ ਕਾਇਮ ਹੋਇਆ। ਵਰਤਮਾਨ ਇਮਾਰਤ ਸੰਨ 1938 ਈ. ਵਿਚ ਉਸਾਰੀ ਗਈ। ਇਸ ਦੀ ਵਿਵਸਥਾ ਸਥਾਨਕ ਸੰਗਤ ਹੀ ਕਰਦੀ ਹੈ। ਗੁਰੂ-ਧਾਮ ਦੇ ਪਰਿਸਰ ਵਿਚ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਦਾ ਨਿਮ ਦਾ ਇਕ ਬ੍ਰਿਛ ਖੜਾ ਦਸਿਆ ਜਾਂਦਾ ਹੈ।

**ਲੰਗਰ ਗੁਰੂ ਕਾ** : ਫ਼ਾਰਸੀ ਮੂਲ ਦੇ 'ਲੰਗਰ' ਦਾ ਸ਼ਾਬਦਿਕ ਅਰਥ ਹੈ ਉਹ ਥਾਂ ਜਿਥੇ ਗ਼ਰੀਬਾਂ/ਅਨਾਥਾਂ ਨੂੰ ਅੰਨ ਦਾ ਦਾਨ ਮਿਲੇ। ਇਸੇ ਦੇ ਅਰਥ-ਵਿਸਤਾਰ ਦੇ ਘੇਰੇ ਵਿਚ ਕਿਸੇ ਮਹਾਪੁਰਸ਼ ਵਲੋਂ ਆਪਣੇ ਆਸਰੇ ਵਿਚ ਰਹਿਣ ਵਾਲਿਆਂ ਜਾਂ ਅਨੁਯਾਈਆਂ, ਸਾਧਾਂ, ਫ਼ਕੀਰਾਂ ਅਤੇ ਜ਼ਰੂਰਤਮੰਦਾਂ ਲਈ ਜਨਤਕ ਪੱਧਰ 'ਤੇ ਖਾਣ ਪੀਣ ਦੀ ਵਿਵਸਥਾ ਨੂੰ ਵੀ 'ਲੰਗਰ' ਕਿਹਾ ਜਾਣ ਲਗਿਆ।

ਕੁਝ ਵਿਦਵਾਨ ਇਹ ਮੰਨਦੇ ਹਨ ਕਿ ਫ਼ਾਰਸੀ ਪਰੰਪਰਾ ਦੇ ਇਸ ਸ਼ਬਦ ਦੀ ਵਰਤੋਂ ਸੂਫ਼ੀਆਂ ਦੇ ਡੇਰਿਆਂ ਉਤੇ 12ਵੀਂ, 13ਵੀਂ ਸਦੀਆਂ ਵਿਚ ਵੰਡੇ ਜਾਂਦੇ ਭੋਜਨ ਲਈ ਹੋਣੀ ਸ਼ੁਰੂ ਹੋ ਗਈ ਸੀ ਅਤੇ ਹੁਣ ਵੀ ਕਈ ਪਰੰਪਰਿਕ ਸੂਫ਼ੀ ਕੇਂਦਰਾਂ ਵਿਚ ਹੁੰਦੀ ਵੇਖੀ ਗਈ ਹੈ।

ਸਿੱਖ ਧਰਮ ਵਿਚ ਇਸ ਦਾ ਆਰੰਭ ਗੁਰੂ ਨਾਨਕ ਦੇਵ ਜੀ ਤੋਂ ਹੋਇਆ ਜਦੋਂ ਗੁਰੂ-ਅਨੁਯਾਈਆਂ ਨੇ ਕਈ ਸੰਗਤਾਂ ਸਥਾਪਿਤ ਕੀਤੀਆਂ ਅਤੇ ਉਨ੍ਹਾਂ ਵਿਚ ਭੋਜਨ ਵੰਡਣ ਦੀ ਵਿਵਸਥਾ ਕੀਤੀ। ਧਿਆਨ ਰਹੇ ਕਿ ਇਹ ਭੋਜਨ ਬਿਨਾ ਕਿਸੇ ਸਮਾਜਿਕ ਵਿਥ-ਵਿਤਕਰੇ ਦੇ ਸਭ ਨੂੰ ਇਕੋ ਪੰਕਤੀ ਵਿਚ ਬੈਠ ਕੇ ਖਾਣਾ ਹੁੰਦਾ ਸੀ। ਇਸ ਲਈ ਲੰਗਰ ਦੇ ਨਾਲ 'ਪੰਗਤ' (ਪੰਕਤੀ) ਸ਼ਬਦ ਜੁੜ ਗਿਆ। ਗੁਰੂ ਨਾਨਕ ਦੇਵ ਜੀ ਨੇ ਜਿਥੇ ਜਿਥੇ ਆਪਣੇ ਧਰਮ ਦਾ ਪ੍ਰਚਾਰ ਕਰਕੇ ਵਡਿਆਂ ਵਡਿਆਂ ਧਾਰਮਿਕ ਜਾਂ ਸਮਾਜਿਕ ਨੇਤਾਵਾਂ ਨੂੰ ਅਨੁਯਾਈ ਬਣਾਇਆ, ਉਥੇ ਉਥੇ ਲੰਗਰ ਚਲਾਉਣ ਦੀ ਤਾਕੀਦ ਕੀਤੀ, ਜਿਵੇਂ ਰਾਜਾ ਸ਼ਿਵਨਾਭ, ਭੂਮੀਆ ਚੋਰ,

ਮਲਕ ਭਾਗੋ ਆਦਿ ਨੂੰ। ਕਰਤਾਰਪੁਰ ਵਿਚ ਵੀ ਗੁਰੂ ਜੀ ਨੇ ਆਪਣੀ ਖੇਤੀ ਦੀ ਉਪਜ ਵਿਚੋਂ ਇਹ ਪ੍ਰਥਾ ਚਲਾਈ ਦਸੀ ਜਾਂਦੀ ਹੈ। ਲੰਗਰ ਵਿਚ ਪਾਈ ਜਾਣ ਵਾਲੀ ਰਸਦ ਸਿੱਖ ਅਨੁਯਾਈਆਂ ਦੀ ਘਾਲ-ਕਮਾਈ ਜਾਂ ਦਸਾਂ ਨਹੁੰਆਂ ਦੀ ਕਿਰਤ ਵਿਚੋਂ ਖ਼ਰੀਦੀ ਜਾਂਦੀ ਸੀ। 'ਦਸਵੰਧ' ਲਈ ਕਢੀ ਰਕਮ ਜ਼ਿਆਦਾਤਰ ਲੰਗਰ ਉਤੇ ਹੀ ਖ਼ਰਚ ਕੀਤੀ ਜਾਂਦੀ। ਇਸ ਨੂੰ 'ਗੁਰੂ ਕਾ ਲੰਗਰ' ਕਿਹਾ ਜਾਂਦਾ।

ਗੁਰੂ ਨਾਨਕ ਦੇਵ ਜੀ ਤੋਂ ਬਾਦ ਗੁਰੂ ਅੰਗਦ ਜੀ ਨੇ ਇਸ ਪ੍ਰਥਾ ਦਾ ਬਹੁਤ ਵਿਕਾਸ ਕੀਤਾ। 'ਰਾਇ ਬਲਵੰਡ ਅਤੇ ਸਤਾ ਡੂਮ ਦੀ ਵਾਰ' ਵਿਚ ਇਸ ਬਾਰੇ ਵਿਸਤਾਰ ਸਹਿਤ ਵਰਣਨ ਹੈ—*ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ।*(ਗੁ.ਗ੍ਰੰ.966-67)। 'ਮਾਤਾ ਖੀਵੀ ਦਾ ਲੰਗਰ' ਵਿਸ਼ੇਸ਼ ਉੱਲੇਖ-ਯੋਗ ਹੈ—*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ। ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ। ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ।* (ਗੁ.ਗ੍ਰੰ.967)।

ਗੁਰੂ ਅਮਰਦਾਸ ਜੀ ਨੇ 'ਪਹਿਲੇ ਪੰਗਤਿ ਪਾਛੇ ਸੰਗਤਿ' ਦਾ ਆਦੇਸ਼ ਦਿੱਤਾ ਹੋਇਆ ਸੀ। ਇਥੇ 'ਪੰਗਤਿ' ਸ਼ਬਦ ਦਾ ਸੰਬੰਧ ਪੰਕਤੀ ਵਿਚ ਬੈਠ ਕੇ ਲੰਗਰ ਛਕਣ ਨਾਲ ਹੈ। ਇਤਿਹਾਸ ਤੋਂ ਸਿੱਧ ਹੈ ਕਿ ਗੋਇੰਦਵਾਲ ਗੁਰੂ ਅਮਰਦਾਸ ਜੀ ਨੂੰ ਮਿਲਣ ਆਏ ਅਕਬਰ ਬਾਦਸ਼ਾਹ ਨੂੰ ਪਹਿਲਾਂ ਪੰਗਤ ਵਿਚ ਬੈਠ ਕੇ ਲੰਗਰ ਛਕਣਾ ਪਿਆ। ਇਸ ਤਰ੍ਹਾਂ ਲੰਗਰ ਦੁਆਰਾ ਸਮ-ਭਾਵਨਾ ਦਾ ਵਿਵਹਾਰਿਕ ਰੂਪ ਪੇਸ਼ ਕੀਤਾ ਜਾ ਸਕਿਆ। ਗੁਰੂ ਅਮਰਦਾਸ ਜੀ ਦੇ ਲੰਗਰ ਲਈ ਭਾਈ ਜੇਠਾ (ਗੁਰੂ ਰਾਮਦਾਸ) ਜੰਗਲ ਵਿਚੋਂ ਲਕੜਾਂ ਚੁਣ ਕੇ ਲਿਆਉਂਦੇ ਰਹੇ।

ਅੰਮ੍ਰਿਤਸਰ ਦੀ ਸਥਾਪਨਾ ਨਾਲ ਜੋ ਸਿੱਖ ਧਰਮ ਦਾ ਕੇਂਦਰ ਬਣਿਆ, ਉਥੇ ਸਭ ਲਈ ਲੰਗਰ ਦੀ ਵਿਵਸਥਾ ਦਾ ਆਯੋਜਨ ਕਰਕੇ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਸਿੱਖ ਧਰਮ ਦਾ ਇਕ ਬੁਨਿਆਦੀ ਸਮਾਜਿਕ ਵਿਵਹਾਰ ਬਣਾ ਦਿੱਤਾ। ਇਸ ਤੋਂ ਬਾਦ ਜਿਉਂ ਜਿਉਂ ਸਿੱਖ-ਸੰਗਤਾਂ, ਗੁਰੂ-ਧਾਮਾਂ, ਗੁਰਦੁਆਰਿਆਂ ਦੀ ਸਥਾਪਨਾ ਹੁੰਦੀ ਗਈ, ਲੰਗਰ ਦੀ ਵਿਵਸਥਾ ਵੀ ਵਿਸਤਾਰ ਪਕੜਦੀ ਗਈ।

ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਅਤੇ ਆਨੰਦਪੁਰ ਸਾਹਿਬ ਵਿਚ ਲੰਗਰ-ਪ੍ਰਥਾ ਨੂੰ ਹੋਰ ਮਜ਼ਬੂਤ ਕੀਤਾ। ਉਨ੍ਹਾਂ ਅਨੁਸਾਰ ਤੇਗ ਦੇ ਨਾਲ ਨਾਲ ਦੇਗ (ਲੰਗਰ) ਵੀ ਚਲਣੀ ਚਾਹੀਦੀ ਹੈ (ਦੇਗ ਤੇਗ ਜਗ ਮੇ ਦੋਊ ਚਾਲੇ), ਕਿਉਂਕਿ ਇਨ੍ਹਾਂ ਦੋਹਾਂ ਤੋਂ ਬਿਨਾ ਜਿਸ ਧਾਰਮਿਕ ਜਨ-ਸਾਧਾਰਣ ਦੀ ਲਹਿਰ ਨੂੰ ਉਨ੍ਹਾਂ ਨੇ ਚਲਾਇਆ ਸੀ, ਉਹ ਭਲੀ-ਭਾਂਤ ਚਲ ਹੀ ਨਹੀਂ ਸਕਦੀ ਸੀ।

ਸਿੱਖ-ਮਿਸਲਾਂ ਵੇਲੇ ਲੰਗਰ ਦੀ ਵਿਵਸਥਾ ਨੇ ਤੇਗ ਨੂੰ ਚਲਣ ਲਈ ਸਦਾ ਉਭਾਰੀ ਰਖਿਆ। ਮਹਾਰਾਜਾ ਰਣਜੀਤ ਸਿੰਘ ਨੇ ਇਸ ਵਿਵਸਥਾ ਨੂੰ ਹੋਰ ਮਜ਼ਬੂਤ ਕਰਨ ਲਈ ਗੁਰਦੁਆਰਿਆਂ ਨਾਲ ਜਾਗੀਰਾਂ ਲਗਵਾਈਆਂ। ਸਮੇਂ ਦੇ ਬੀਤਣ ਨਾਲ ਇਹ ਪ੍ਰਥਾ ਹੋਰ ਵਿਕਾਸ ਕਰਦੀ ਗਈ। ਗੁਰਪੁਰਬਾਂ ਜਾਂ ਧਾਰਮਿਕ ਸਮਾਗਮਾਂ ਵਿਚ ਖੁਲ੍ਹੇ ਮੈਦਾਨਾਂ ਵਿਚ ਵੀ ਲੰਗਰ ਛਕਾਏ ਜਾਣ ਲਗੇ। ਪਰ ਇਸ ਦੀ ਤਿਆਰੀ ਵਿਚ ਸਾਰਿਆਂ ਦੇ ਯੋਗਦਾਨ ਦੀ ਥਾਂ ਨੌਕਰਾਂ ਤੋਂ ਲੰਗਰ ਤਿਆਰ ਕਰਵਾਏ ਜਾਣੇ ਸ਼ੁਰੂ ਹੋ ਗਏ ਹਨ ਜਿਸ ਨਾਲ ਸਭ ਦੇ ਸ਼ਾਮਲ ਹੋਣ ਅਤੇ ਆਪਣਾ ਯੋਗਦਾਨ ਪਾ ਕੇ ਸਮ-ਚੇਤਨਾ ਦੀ ਭਾਵਨਾ ਪੈਦਾ ਕਰਨ ਨੂੰ ਧੱਕਾ ਲਗ ਰਿਹਾ ਹੈ। ਪੱਛਮੀ ਸਭਿਆਚਾਰ ਦੇ ਪ੍ਰਭਾਵ ਅਤੇ ਸੀਮਾਵਾਂ ਕਰਕੇ ਵੀ ਕਈ ਖੁਲ੍ਹਾਂ ਲਈਆਂ ਜਾ ਰਹੀਆਂ ਹਨ ਅਤੇ ਪੰਗਤ ਵਿਚ ਬੈਠਣ ਦੀ ਥਾਂ ਮੇਜ਼ਾਂ ਕੁਰਸੀਆਂ ਉਤੇ ਬੈਠ ਕੇ ਲੰਗਰ ਛਕਣ ਦੀ ਗੱਲ ਤੁਰ ਪਈ ਹੈ। ਇਸ ਨਾਲ ਕਈ ਵਿਵਾਦ ਖੜੇ ਹੋ ਰਹੇ ਹਨ। ਇਸ ਸ਼ੋਭਾਸ਼ਾਲੀ ਅਤੇ ਗੌਰਵਮਈ ਪ੍ਰਥਾ ਨੂੰ ਸਹੀ ਅਤੇ ਮੌਲਿਕ ਪਰਿਪੇਖ ਵਿਚ ਕਾਇਮ ਰਖਣਾ ਸਮੇਂ ਦੀ ਮੰਗ ਹੈ।

ਹੁਣ ਦਰਬਾਰ ਸਾਹਿਬ ਪਰਿਸਰ ਅੰਮ੍ਰਿਤਸਰ ਵਿਚ ਲਿਬਨਾਨ ਦੇ ਸਿੱਖਾਂ ਨੇ ਪ੍ਰਸ਼ਾਦੇ ਪਕਾਉਣ ਵਾਲੀ ਆਟੋਮੈਟਿਕ ਮਸ਼ੀਨ ਭੇਜੀ ਹੈ ਜੋ ਇਕੋ ਘੰਟੇ ਵਿਚ ਚਾਰ ਹਜ਼ਾਰ ਤੋਂ ਜ਼ਿਆਦਾ ਪ੍ਰਸ਼ਾਦੇ ਤਿਆਰ ਕਰ ਸਕਦੀ ਹੈ। ਇਸ ਮਸ਼ੀਨ ਦੇ ਵਰਤਾਰੇ ਨਾਲ ਲੰਗਰ ਤਿਆਰ ਕਰਨ ਵਿਚ ਯੋਗਦਾਨ ਪਾਉਣ ਵਾਲੇ ਸ਼ਰਧਾਲੂਆਂ ਦੀ ਭਾਵਨਾ ਨੂੰ ਠੇਸ ਪਹੁੰਚੀ ਹੈ। ਅਸਲੋਂ, ਸਮੇਂ ਦੀ ਬਦਲੀ ਨਾਲ ਕਈ ਪਰਿਵਰਤਨ ਅਕਸਰ ਹੁੰਦੇ ਰਹਿੰਦੇ ਹਨ।

**ਲੰਗਾਹ, ਭਾਈ** : ਗੁਰੂ ਅਰਜਨ ਦੇਵ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕਰਨ ਵਾਲਾ ਇਕ ਧਰਮ-ਸਾਧਕ ਜਿਸ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਝਬਾਲ ਪਿੰਡ ਵਿਚ ਚੌਧਰੀ ਅਬੁੱਲ ਖੈਰ ਦੇ ਘਰ ਹੋਇਆ। ਇਹ ਉਂਜ ਢਿਲੋਂ ਜੱਟ ਸੀ,

ਪਰ ਸੁਲਤਾਨ ਸਖੀ ਸਰਵਰ ਦੇ ਉਪਾਸਕ ਹੋਣ ਕਾਰਣ ਇਸ ਦਾ ਨਾਂ ਮੁਸਲਮਾਨਾਂ ਵਾਲਾ ਰਖਿਆ ਗਿਆ ਸੀ। ਭਾਈ ਲੰਗਾਹ ਵੀ ਪੱਟੀ ਪਰਗਨੇ ਦੇ 84 ਪਿੰਡਾਂ ਦਾ ਚੌਧਰੀ ਸੀ। ਕਹਿੰਦੇ ਹਨ ਕਿ ਇਕ ਵਾਰ ਇਹ ਬੀਮਾਰ ਪੈ ਗਿਆ। ਹਰ ਪ੍ਰਕਾਰ ਦੇ ਯਤਨਾਂ ਅਤੇ ਸਖੀ ਸਰਵਰ ਦੀਆਂ ਮੰਨਤਾਂ ਦੇ ਬਾਵਜੂਦ ਇਹ ਠੀਕ ਨ ਹੋਇਆ। ਫਿਰ ਕਿਸੇ ਸਿੱਖ ਦੇ ਸੰਪਰਕ ਵਿਚ ਆਉਣ ਕਾਰਣ ਇਸ ਨੇ ਪਰਮਾਤਮਾ ਦੀ ਭਗਤੀ ਕੀਤੀ ਅਤੇ ਗੁਰੂ ਨਾਨਕ ਦੇਵ ਜੀ ਦੁਆਰਾ ਸੰਚਾਲਿਤ ਧਰਮ ਵਿਚ ਵਿਸ਼ਵਾਸ ਪ੍ਰਗਟ ਕੀਤਾ। ਇਸ ਦੀ ਬੀਮਾਰੀ ਖ਼ਤਮ ਹੋ ਗਈ। ਜਦੋਂ ਪੂਰੀ ਤਰ੍ਹਾਂ ਠੀਕ ਹੋ ਗਿਆ ਤਾਂ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਲਈ ਅੰਮ੍ਰਿਤਸਰ ਆਇਆ। ਉਦੋਂ ਸਰੋਵਰ ਦੀ ਖ਼ੁਦਾਈ ਅਤੇ ਹਰਿਮੰਦਿਰ ਸਾਹਿਬ ਦੀ ਉਸਾਰੀ ਦਾ ਕੰਮ ਚਲ ਰਹੀ ਸੀ। ਇਸ ਨੇ ਉਸ ਮਹਾਨ ਕਾਰਜ ਵਿਚ ਸ਼ਰੀਰਿਕ ਅਤੇ ਮਾਇਕ ਦੋਹਾਂ ਤਰ੍ਹਾਂ ਦੀ ਸੇਵਾ ਕੀਤੀ। ਇਸ ਦੇ ਅਦੁੱਤੀ ਕਰਮਾਚਾਰ ਨੂੰ ਮੁਖ ਰਖਦਿਆਂ ਗੁਰੂ ਜੀ ਨੇ ਇਸ ਨੂੰ ਆਪਣੇ ਇਲਾਕੇ ਦਾ ਮਸੰਦ ਥਾਪਿਆ। ਜਦੋਂ ਗੁਰੂ ਜੀ ਲਾਹੌਰ ਗਏ, ਤਾਂ ਉਨ੍ਹਾਂ ਦੇ ਨਾਲ ਗਏ ਪੰਜ ਸਿੱਖਾਂ ਵਿਚ ਇਹ ਵੀ ਸ਼ਾਮਲ ਸੀ। ਇਸ ਨੇ ਗੁਰੂ ਜੀ ਦਾ ਲਾਹੌਰ ਵਿਚ ਸਸਕਾਰ ਕੀਤਾ।

ਗੁਰੂ ਅਰਜਨ ਦੇਵ ਜੀ ਤੋਂ ਬਾਦ ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਵੀ ਨਿਸ਼ਠਾਵਾਨ ਸੇਵਕ ਰਿਹਾ। ਇਹ ਤੇਗ ਦਾ ਵੀ ਬੜਾ ਧੰਨੀ ਸੀ। ਇਸ ਲਈ ਗੁਰੂ ਹਰਿਗੋਬਿੰਦ ਜੀ ਨੇ ਆਪਣੀ ਤਿਆਰ ਕੀਤੀ ਜਾ ਰਹੀ ਸੈਨਾ ਦੇ ਇਕ ਦਲ ਦਾ ਇਸ ਨੂੰ ਨਾਇਕ ਨਿਯੁਕਤ ਕੀਤਾ। ਜਦੋਂ ਛੇਵੇਂ ਗੁਰੂ ਸਾਹਿਬ ਲਾਹੌਰ ਗਏ ਤਾਂ ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵਾਲੀ ਥਾਂ ਉਤੇ ਇਕ ਸਮਾਰਕ ਬਣਵਾਇਆ ਅਤੇ ਉਸ ਦੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਇਸ ਨੂੰ ਸੌਂਪੀ। ਕਰੋੜ ਸਿੰਘੀਆ ਮਿਸਲ ਦਾ ਸ. ਬਘੇਲ ਸਿੰਘ ਇਸ ਦਾ ਵੰਸ਼ਜ ਸੀ। ਮਾਈ ਭਾਗੋ ਵੀ ਇਸ ਦੇ ਛੋਟੇ ਭਰਾ ਪੀਰੋ ਸ਼ਾਹ ਦੀ ਪੋਤੀ ਸੀ, ਜੋ ਚਾਲ੍ਹੀ ਮੁਕਤਿਆਂ ਨੂੰ ਦਸਮ ਗੁਰੂ ਤੋਂ ਬਖ਼ਸ਼ਵਾਉਣ ਲਈ ਖਿਦਰਾਣੇ ਦੀ ਢਾਬ ਪਾਸ ਪਹੁੰਚੀ। ਭਾਈ ਲੰਗਾਹ ਦਾ ਦੇਹਾਂਤ ਬਿਆਸ ਨਦੀ ਦੇ ਕੰਢੇ ਢਿਲਵਾਂ ਪਿੰਡ ਵਿਚ ਹੋਇਆ।

**ਲੰਬਵਾਲੀ** (ਪਿੰਡ) : ਪੰਜਾਬ ਦੇ ਫ਼ਰੀਦਕੋਟ ਜ਼ਿਲ੍ਹੇ ਦੀ ਜੈਤੋ ਮੰਡੀ ਤੋਂ 10 ਕਿ.ਮੀ. ਉੱਤਰ-ਪੂਰਵ ਵਲ ਸਥਿਤ ਇਕ ਪਿੰਡ ਜਿਸ ਵਿਚ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਦਸ' ਬਣਿਆ ਹੋਇਆ ਹੈ। ਕਹਿੰਦੇ ਹਨ ਕਿ ਸੰਨ 1705 ਈ. ਦੇ ਅੰਤ ਵਿਚ ਗੁਰੂ ਗੋਬਿੰਦ ਸਿੰਘ ਜੀ ਕੁਝ ਸਮੇਂ ਲਈ ਇਥੇ ਠਹਿਰੇ ਸਨ। ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ ਨੇ ਵੀ ਇਥੇ ਚਰਣ ਪਾਏ ਸਨ। ਇਸ ਦੀ ਵਰਤਮਾਨ ਇਮਾਰਤ ਤੀਹ ਕੁ ਵਰ੍ਹੇ ਪਹਿਲਾਂ ਬਣੀ ਹੈ। ਇਹ ਗੁਰੂ-ਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਜੋ ਸਥਾਨਕ ਕਮੇਟੀ ਰਾਹੀਂ ਇਸ ਦੀ ਵਿਵਸਥਾ ਕਰਦੀ ਹੈ। ਮਾਘੀ ਅਤੇ ਵਿਸਾਖੀ ਨੂੰ ਇਥੇ ਵੱਡੇ ਮੇਲੇ ਲਗਦੇ ਹਨ।

**ਲੰਬੇ** (ਪਿੰਡ) : ਇਕ ਪਿੰਡ ਜੋ ਹੁਣ ਚੰਡੀਗੜ੍ਹ ਤੋਂ 6 ਕਿ.ਮੀ. ਦੀ ਵਿਥ ਉਤੇ ਮਨੀਮਾਜਰੇ ਵਾਲੇ ਪਾਸੇ ਹੈ। ਇਸ ਵਿਚ 'ਗੁਰਦੁਆਰਾ ਅੰਬ ਸਾਹਿਬ ਜੀ ਪਾਤਿਸ਼ਾਹੀ ਸੱਤ' ਵਾਲੀ ਥਾਂ ਉਤੇ ਇਕ ਵਾਰ ਗੁਰੂ ਹਰਿਰਾਇ ਸਾਹਿਬ ਠਹਿਰੇ ਸਨ। ਉਦੋਂ ਇਥੇ ਗੁਰੂ ਜੀ ਦੇ ਇਕ ਸ਼ਰਧਾਲੂ ਭਾਈ ਕਕੜੂ ਦਾ ਅੰਬਾਂ ਦਾ ਬਾਗ਼ ਹੁੰਦਾ ਸੀ। ਜਿਸ ਅੰਬ ਦੇ ਬ੍ਰਿਛ ਹੇਠਾਂ ਗੁਰੂ ਜੀ ਬਿਰਾਜੇ ਸਨ, ਉਹ ਹੁਣ ਮੌਜੂਦ ਦਸਿਆ ਜਾਂਦਾ ਹੈ ਅਤੇ 'ਗੁਰੂ ਕਾ ਅੰਬ' ਨਾਂ ਨਾਲ ਪ੍ਰਸਿੱਧ ਹੈ। ਇਸ ਗੁਰੂ-ਧਾਮ ਦੀ ਵਰਤਮਾਨ ਇਮਾਰਤ ਸੰਤ ਈਸ਼ਰ ਸਿੰਘ ਨੇ ਸੰਨ 1960 ਈ. ਵਿਚ ਬਣਵਾਈ ਸੀ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਗੁਰੂ ਹਰਿਰਾਇ ਸਾਹਿਬ ਦੇ ਜਨਮ ਦਿਨ ਨੂੰ ਇਥੇ ਸਾਲਾਨਾ ਧਾਰਮਿਕ ਮੇਲਾ ਲਗਦਾ ਹੈ।

**ਲੰਮੇ** (ਪਿੰਡ) : ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਰਾਏਪੁਰ ਨਗਰ ਤੋਂ 14 ਕਿ.ਮੀ. ਦੀ ਵਿਥ ਉਤੇ ਵਸਿਆ ਇਕ ਪੁਰਾਤਨ ਪਿੰਡ, ਜੋ ਜੱਟਪੁਰਾ ਪਿੰਡ (ਵੇਖੋ) ਦੇ ਬਹੁਤ ਨੇੜੇ ਹੈ ਅਤੇ ਕਈ ਵਾਰ ਇਨ੍ਹਾਂ ਦੋਹਾਂ ਨੂੰ ਇਕਠਿਆਂ 'ਲੰਮੇ ਜੱਟਪੁਰਾ' ਵੀ ਕਹਿ ਦਿੰਦੇ ਹਨ। ਮਾਛੀਵਾੜੇ ਤੋਂ ਦੀਨਾ-ਕਾਂਗੜ ਨੂੰ ਜਾਂਦਿਆਂ ਗੁਰੂ ਗੋਬਿੰਦ ਸਿੰਘ ਜੀ ਇਥੇ ਰੁਕੇ ਸਨ। ਰਾਏ ਕਲ੍ਹਾ ਵਲੋਂ ਦੋ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਦਾ ਸਮਾਚਾਰ ਜਾਣਨ ਲਈ ਨੂਰੇ ਮਾਹੀ ਨੂੰ ਸਰਹਿੰਦ ਭੇਜਿਆ ਗਿਆ। ਉਨ੍ਹਾਂ ਦਾ ਦੁਖਦ ਸਮਾਚਾਰ ਗੁਰੂ ਜੀ ਨੇ

ਬੜੇ ਸਹਿਜ ਨਾਲ ਸੁਣਿਆ ਅਤੇ ਪਰਮਾਤਮਾ ਦੀ ਦਾਤ ਨੂੰ ਪਰਤਾਏ ਜਾਣ ਵਿਚ ਸੰਤੋਸ਼ ਪ੍ਰਗਟ ਕੀਤਾ। ਤੀਰ ਨਾਲ ਇਕ ਦਬ ਨੂੰ ਜੜ੍ਹੋਂ ਪੁਟ ਸੁਟਣ ਦੇ ਪ੍ਰਤੀਕ ਦੁਆਰਾ ਜ਼ਾਲਮਾਂ ਦੇ ਅੰਤ ਹੋਣ ਵਲ ਸੰਕੇਤ ਕੀਤਾ। ਸਾਹਿਬਜ਼ਾਦਿਆਂ ਦੇ ਹੱਕ ਵਿਚ ਬੋਲਣ ਵਾਲੇ ਮਲੇਰਕੋਟਲਾ ਦੇ ਨਵਾਬ ਨੂੰ ਅਸੀਸ ਦਿੱਤੀ ਅਤੇ ਰਾਏ ਕਲ੍ਹਾ ਨੂੰ ਉਸ ਦੁਆਰਾ ਕੀਤੀ ਸੇਵਾ ਲਈ ਵਰਦਾਨ ਦਿੱਤਾ ਅਤੇ ਇਕ ਖੜਗ ਅਤੇ ਇਕ ਗੰਗਾਸਾਗਰ ਬਖ਼ਸ਼ਿਆ।

ਇਸ ਪਿੰਡ ਵਿਚ ਦੋ ਗੁਰੂ-ਧਾਮ ਹਨ। ਇਕ ਦਾ ਨਾਂ 'ਗੁਰਦੁਆਰਾ ਸਾਹਿਬ ਪਾਤਿਸ਼ਾਹੀ ਦਸਵੀਂ' ਹੈ ਜੋ ਪਿੰਡ ਵਿਚ ਭਾਈ ਰਾਮਦਿੱਤ ਸਿੰਘ ਦੇ ਘਰ ਵਾਲੀ ਥਾਂ ਉਤੇ ਬਣਿਆ ਹੋਇਆ ਹੈ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਇਕ ਰਾਤ ਇਥੇ ਰਹੇ ਸਨ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ।

ਦੂਜਾ ਗੁਰੂ-ਧਾਮ ਹੈ 'ਗੁਰਦੁਆਰਾ ਗੁਰੂਸਰ'। ਇਹ ਪਿੰਡ ਦੇ ਬਾਹਰ ਉਸ ਥਾਂ ਉਤੇ ਬਣਿਆ ਹੋਇਆ ਹੈ ਜਿਥੇ ਟੋਭੇ ਦੇ ਕੰਢੇ ਉਪਰ ਬੈਠ ਕੇ ਗੁਰੂ ਜੀ ਨੇ ਸੰਗਤਾਂ ਨੂੰ ਉਪਦੇਸ਼ ਦਿੱਤਾ ਸੀ। ਇਸ ਸਮਾਰਕ ਵਿਚ ਸੁੰਦਰ ਸਰੋਵਰ ਬਣਵਾਇਆ ਗਿਆ ਹੈ ਅਤੇ ਸਰੋਵਰ ਦੇ ਨਾਂ ਉਤੇ ਹੀ ਗੁਰੂ-ਧਾਮ ਦਾ ਨਾਂ ਪ੍ਰਚਲਿਤ ਹੋਇਆ ਹੈ। ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਸੰਤ ਅਜਾਇਬ ਸਿੰਘ ਬੋਪਾਰਾਇ ਨੇ ਸੰਨ 1940 ਈ. ਵਿਚ ਸ਼ੁਰੂ ਕਰਵਾਈ ਸੀ। ਇਸ ਦੀ ਵਿਵਸਥਾ ਵੀ ਸੰਤ ਜੀ ਦੇ ਸੇਵਕ ਹੀ ਕਰਦੇ ਆ ਰਹੇ ਹਨ।

## ਵ

**ਵਸਾਖਾ ਸਿੰਘ, ਬਾਬਾ** (1877-1957 ਈ.) : ਇਕ ਸਿਦਕੀ ਸਿੱਖ ਅਤੇ ਗ਼ਦਰੀ ਬਾਬਾ, ਜਿਸ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਦਦੇਹਰ ਪਿੰਡ ਵਿਚ ਇਕ ਗੁਰਸਿੱਖ ਕਿਸਾਨ ਪਰਿਵਾਰ ਦੇ ਸ. ਦਿਆਲ ਸਿੰਘ ਦੇ ਘਰ ਮਾਈ ਇੰਦ ਕੌਰ ਦੀ ਕੁੱਖੋਂ 13 ਅਪ੍ਰੈਲ 1877 ਈ. ਨੂੰ ਹੋਇਆ। ਇਸ ਪਰਿਵਾਰ ਦੇ ਇਕ ਪੁਰਖੇ ਨੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ। ਇਸ ਤਰ੍ਹਾਂ ਇਸ ਨੂੰ ਘਰ ਤੋਂ ਹੀ ਅਧਿਆਤਮੀ ਮਾਹੌਲ ਮਿਲਿਆ। ਇਸ ਨੇ ਪਿੰਡ ਦੇ ਗੁਰਦੁਆਰੇ ਵਿਚ ਮੁਢਲੀ ਤਾਲੀਮ ਪ੍ਰਾਪਤ ਕੀਤੀ ਅਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਲਗ ਗਿਆ। 12 ਵਰ੍ਹਿਆਂ ਦੀ ਉਮਰ ਵਿਚ ਇਸ ਨੇ ਅੰਮ੍ਰਿਤ ਛਕਿਆ। ਇਸ ਦਾ ਵਿਆਹ ਬਚਪਨ ਵਿਚ ਹੀ ਹੋ ਗਿਆ ਸੀ, ਪਰ ਵਿਆਹ ਤੋਂ ਚਾਰ ਸਾਲਾਂ ਬਾਦ ਇਸ ਦੀ ਪਤਨੀ ਦਾ ਦੇਹਾਂਤ ਹੋ ਗਿਆ ਅਤੇ ਉਸ ਤੋਂ ਬਾਦ ਇਹ ਜੀਵਨ ਭਰ ਅਵਿਵਾਹਿਤ ਹੀ ਰਿਹਾ।

ਸੰਨ 1896 ਈ. ਵਿਚ ਇਹ ਫ਼ੌਜ ਵਿਚ ਭਰਤੀ ਹੋਇਆ, ਪਰ ਸੰਨ 1907 ਈ. ਵਿਚ ਨੌਕਰੀ ਛਡ ਕੇ ਚੀਨ ਚਲਾ ਗਿਆ ਅਤੇ ਪੁਲਿਸ ਦੀ ਨੌਕਰੀ ਕਰ ਲਈ, ਪਰ ਰਾਸ ਨ ਆਈ। ਉਥੋਂ ਅਮਰੀਕਾ (ਕੈਲੇਫੋਰਨੀਆ) ਗਿਆ ਅਤੇ ਪਿੰਡ ਠਟੀਆਂ ਦੇ ਬਾਬਾ ਜਵਾਲਾ ਸਿੰਘ ਅਤੇ ਬਾਬਾ ਸੰਤੋਖ ਸਿੰਘ ਨਾਲ ਰਲ ਕੇ 500 ਏਕੜ ਦਾ ਇਕ ਫਾਰਮ ਠੇਕੇ ਉਤੇ ਲਿਆ। ਇਸ ਨੇ ਸਟਾਕਟਨ ਵਿਚ ਪਹਿਲਾ ਗੁਰਦੁਆਰਾ ਕਾਇਮ ਕਰਨ ਵਿਚ ਆਪਣਾ ਯੋਗਦਾਨ ਪਾਇਆ ਅਤੇ ਗੁਰੂ ਨਾਨਕ ਐਜੂਕੇਸ਼ਨਲ ਸੋਸਾਇਟੀ ਦੀ ਸਥਾਪਨਾ ਕਰਕੇ ਹਿੰਦੁਸਤਾਨ ਤੋਂ ਆਏ ਵਿਦਿਆਰਥੀਆਂ ਦੀ ਸਹਾਇਤਾ ਕਰਨ ਦਾ ਉਦਮ ਕੀਤਾ। ਸੰਨ 1911 ਈ. ਵਿਚ ਇਸ ਨੇ ਬਾਬਾ ਜਵਾਲਾ ਸਿੰਘ ਅਤੇ ਬਾਬਾ ਸੰਤੋਖ ਸਿੰਘ ਨਾਲ ਰਲ ਕੇ ਗ਼ਦਰ ਪਾਰਟੀ ਕਾਇਮ ਕੀਤੀ ਜਿਸ ਦਾ ਮੁੱਖ ਉਦੇਸ਼ ਸੀ ਆਪਣੇ ਦੇਸ਼ ਨੂੰ ਅੰਗ੍ਰੇਜ਼ਾਂ ਦੀ ਗ਼ੁਲਾਮੀ ਤੋਂ ਆਜ਼ਾਦ ਕਰਾਉਦਾ। ਗ਼ਦਰ ਪਾਰਟੀ ਦੀ ਸਥਾਪਨਾ ਤੋਂ ਬਾਦ 'ਗਦਰ' ਪਤ੍ਰਿਕਾ ਰਾਹੀਂ ਜਦੋਂ ਭਾਰਤੀ ਪਰਵਾਸੀਆਂ ਦੀਆਂ ਕਾਨਫ੍ਰੰਸਾਂ ਦੀਆਂ ਖ਼ਬਰਾਂ ਕੈਲੇਫੋਰਨੀਆ ਦੇ ਫ਼ਾਰਮਾਂ ਵਿਚ ਕੰਮ ਕਰਦੇ ਭਾਰਤੀਆਂ ਤਕ ਪਹੁੰਚੀਆਂ, ਤਾਂ ਉਨ੍ਹਾਂ ਦੇ ਅੰਦਰ ਵੀ ਦੇਸ਼ ਦੀ ਆਜ਼ਾਦੀ ਲਈ ਉਤੇਜਨਾ ਪੈਦਾ ਹੋਈ। ਬਹੁਤ ਪਰਵਾਸੀ ਗ਼ਦਰ ਪਾਰਟੀ ਵਿਚ ਸ਼ਾਮਲ ਹੋ ਗਏ। ਸੰਨ 1914 ਈ. ਵਿਚ ਜਦੋਂ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋਇਆ ਤਾਂ ਗ਼ਦਰ ਪਾਰਟੀ ਨੇ ਫ਼ੈਸਲਾ ਕੀਤਾ ਕਿ ਹਿੰਦੁਸਤਾਨ ਜਾ ਕੇ ਸਸ਼ਸਤ੍ਰ ਕ੍ਰਾਂਤੀ ਮਚਾਈ ਜਾਏ ਅਤੇ ਅੰਗ੍ਰੇਜ਼ਾਂ ਨੂੰ ਮੁਲਕੋਂ ਬਾਹਰ ਕਢਿਆ ਜਾਏ। ਕ੍ਰਾਂਤੀ ਮਚਾਉਣ ਲਈ ਇਹ ਦੇਸ਼ ਪਰਤਿਆ, ਪਰ 7 ਜਨਵਰੀ 1915 ਈ. ਨੂੰ ਮਦਰਾਸ ਤੋਂ ਪਕੜ ਕੇ ਪਿੰਡ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਪਿੰਡ ਰਹਿ ਕੇ ਵੀ ਇਸ ਨੇ ਗ਼ਦਰ ਪਾਰਟੀ ਨਾਲ ਆਪਣੇ ਸੰਬੰਧ ਬਣਾਈ ਰਖੇ। ਇਸ ਦੇ ਘਰੋਂ ਬਹੁਤ ਸਾਰਾ

ਅਸਲਾ ਬਰਾਮਦ ਹੋਇਆ ਜਿਸ ਕਰਕੇ ਇਸ ਉਤੇ ਲਾਹੌਰ ਛਾਵਨੀ ਉਤੇ ਹਮਲਾ ਕਰਨ ਦਾ ਦੋਸ਼ ਲਗਾ ਕੇ ਪਹਿਲੇ ਲਾਹੌਰ ਸਾਜਿਸ਼ ਕੇਸ (1915 ਈ.) ਅਧੀਨ ਪਕੜ ਲਿਆ। ਇਸ ਨੂੰ ਪਹਿਲਾਂ ਮੌਤ ਦੀ ਸਜ਼ਾ ਹੋਈ, ਪਰ ਫਿਰ ਇਸ ਨੂੰ ਕਾਲੇ ਪਾਣੀ ਭੇਜ ਦਿੱਤਾ ਗਿਆ। ਇਸ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਗਈ। ਕਾਲੇ ਪਾਣੀ ਵਿਚ ਜੇਲ੍ਹ ਵਿਚ ਬੀਮਾਰ ਹੋ ਜਾਣ ਕਾਰਣ ਉਥੋਂ 14 ਅਪ੍ਰੈਲ 1920 ਈ. ਨੂੰ ਮੁਕਤ ਹੋ ਕੇ ਆਪਣੇ ਪਿੰਡ ਪਰਤਿਆ। ਵਾਪਸ ਪਰਤ ਕੇ ਵੀ ਇਹ ਦੇਸ਼ ਦੀ ਆਜ਼ਾਦੀ ਲਈ ਕੰਮ ਕਰਦਾ ਰਿਹਾ। ਇਸ ਨੇ ਰਾਜਸੀ ਕੈਦੀਆਂ ਦੇ ਪਰਿਵਾਰਾਂ ਦੀ ਮਦਦ ਕਰਨ ਲਈ 'ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ' ਦੀ ਸਥਾਪਨਾ ਕੀਤੀ। 'ਗੁਰੂ ਕਾ ਬਾਗ਼' ਮੋਰਚੇ ਵਿਚ ਇਹ ਇਕ ਸੌ ਦੇ ਜੱਥੇ ਨਾਲ ਸ਼ਾਮ ਹੋਇਆ ਅਤੇ ਤਰਨਤਾਰਨ ਦੇ ਸਰੋਵਰ ਦੀ ਕਾਰਸੇਵਾ ਵੇਲੇ ਪੰਜ ਪਿਆਰਿਆਂ ਵਿਚ ਸ਼ਾਮਲ ਹੋਇਆ। ਪੰਜਾ ਸਾਹਿਬ ਦੀ ਨਵੀਂ ਇਮਾਰਤ ਦਾ ਨੀਂਹ ਪੱਥਰ ਰਖਣ ਵਾਲੇ ਪੰਜ ਪਿਆਰਿਆਂ ਵਿਚੋਂ ਵੀ ਇਹ ਇਕ ਸੀ। ਸੰਨ 1934 ਈ. ਵਿਚ ਇਸ ਨੂੰ ਕੁਝ ਸਮੇਂ ਲਈ ਅਕਾਲ ਤਖ਼ਤ ਦਾ ਜੱਥੇਦਾਰ ਬਣਨ ਦਾ ਵੀ ਮਾਣ ਪ੍ਰਾਪਤ ਹੋਇਆ। ਇਸ ਦੌਰਾਨ ਇਸ ਦੀ ਗਤਿਵਿਧੀ ਨੂੰ ਪਿੰਡ ਤਕ ਸੀਮਿਤ ਵੀ ਕੀਤਾ ਗਿਆ। ਇਨਕਲਾਬੀ ਗਤਿਵਿਧੀ ਕਾਰਣ ਇਸ ਨੂੰ 1940 ਈ. ਵਿਚ ਜੇਲ੍ਹ ਯਾਤ੍ਰਾ ਕਰਨੀ ਪਈ, ਪਰ ਸਿਹਤ ਦੀ ਖ਼ਰਾਬੀ ਕਰਕੇ ਅਗਲੇ ਸਾਲ ਰਿਹਾ ਕਰ ਦਿੱਤਾ ਗਿਆ। ਸੰਨ 1955 ਈ. ਵਿਚ ਇਸ ਨੇ ਜਲੰਧਰ ਵਿਚ ਦੇਸ਼-ਭਗਤਾਂ ਦੀ ਯਾਦ ਵਿਚ 'ਦੇਸ਼ ਭਗਤ ਯਾਦਗਾਰ ਟ੍ਰਸਟ' ਕਾਇਮ ਕੀਤਾ। 5 ਦਸੰਬਰ 1957 ਈ. ਵਿਚ ਇਸ ਦਾ ਜਲੰਧਰ ਵਿਚ ਦੇਹਾਂਤ ਹੋਇਆ ਅਤੇ ਤਰਨਤਾਰਨ ਵਿਚ ਸਸਕਾਰ ਕੀਤਾ ਗਿਆ।

**ਵਚਨ ਗੋਬਿੰਦ ਲੋਕਾਂ ਕੇ** : ਵੇਖੋ 'ਬਚਨ ਗੋਬਿੰਦ ਲੋਕਾਂ ਕੇ'।

**ਵਜ਼ੀਰ ਖ਼ਾਨ, ਹਕੀਮ** (ਅਨੁ. ਜ. 1575-1634 ਈ.): ਪੰਜਾਬ ਦੇ ਮੁਗ਼ਲ ਪ੍ਰਸ਼ਾਸਨ ਨਾਲ ਸੰਬੰਧਿਤ ਇਕ ਹਕੀਮ ਅਤੇ ਸੂਬੇਦਾਰ (ਗਵਰਨਰ) ਜਿਸ ਦਾ ਜਨਮ ਅਨੁਮਾਨਿਕ ਤੌਰ 'ਤੇ ਸੰਨ 1575 ਈ. ਵਿਚ ਜ਼ਿਲ੍ਹਾ ਝੰਗ ਦੇ ਚਿਨਿਓਟ ਕਸਬੇ ਵਿਚ ਸ਼ੇਖ਼ ਅਬਦੁੱਲ ਲਤੀਫ਼ ਦੇ ਘਰ ਹੋਇਆ। ਇਸ ਦਾ ਪੂਰਾ ਨਾਂ ਅਲੀਮੁੱਦੀਨ (ਆਲਿਮੁੱਦੀਨ) ਸੀ। 'ਵਜ਼ੀਰ ਖ਼ਾਨ' ਉਸ ਦਾ ਖ਼ਿਤਾਬ ਸੀ ਜੋ ਦੌਲਤਾਬਾਦ (ਸਿੰਧ ਪ੍ਰਦੇਸ਼) ਵਿਚ ਫ਼ਤਹਿ ਖ਼ਾਨ ਦੀ ਬਗ਼ਾਵਤ ਨੂੰ ਕੁਚਲਣ ਕਰਕੇ ਸ਼ਾਹ-ਜਹਾਨ ਬਾਦਸ਼ਾਹ ਨੇ ਪ੍ਰਦਾਨ ਕੀਤਾ ਸੀ। ਸਿੱਖ ਇਤਿਹਾਸ ਅਨੁਸਾਰ ਸੰਨ 1605 ਈ. ਵਿਚ ਇਸ ਨੂੰ ਜਲੋਧਰ ਦਾ ਰੋਗ ਹੋ ਗਿਆ। ਜਦੋਂ ਕੋਈ ਦਵਾ-ਦਾਰੂ ਕਾਰਗਰ ਨ ਹੋਇਆ ਤਾਂ ਗੁਰੂ ਅਰਜਨ ਦੇਵ ਪਾਸ ਆਇਆ। ਗੁਰੂ ਜੀ ਨੇ ਬਾਬਾ ਬੁੱਢਾ ਨੂੰ ਕਹਿ ਕੇ ਕਾਰ-ਸੇਵਾ ਦੀ ਮਿੱਟੀ ਨੂੰ ਇਸ ਦੇ ਪੇਟ 'ਤੇ ਮਲਵਾਇਆ ਅਤੇ ਇਸ ਦਾ ਰੋਗ ਠੀਕ ਹੋ ਗਿਆ। ਗੁਰੂ ਜੀ ਨੇ ਇਸ ਨੂੰ ਆਪਣੇ ਹੱਥ ਨਾਲ ਕੜਾਹ ਪ੍ਰਸਾਦ ਦਿੱਤਾ ਅਤੇ 'ਸੁਖਮਨੀ' ਬਾਣੀ ਨੂੰ ਪੜ੍ਹਨ-ਸੁਣਨ ਲਈ ਤਾਕੀਦ ਕੀਤੀ। ਇਹ ਆਪਣੇ ਨਾਲ ਭਾਗੂ ਨਾਂ ਦਾ ਇਕ ਸਿੱਖ ਲੈ ਗਿਆ ਜੋ ਇਸ ਨੂੰ ਨਿੱਤ 'ਸੁਖਮਨੀ' ਬਾਣੀ ਦਾ ਪਾਠ ਸੁਣਾਉਂਦਾ ਹੁੰਦਾ ਸੀ। ਇਸ ਨੇ ਗੁਰੂ ਅਰਜਨ ਦੇਵ ਜੀ ਪ੍ਰਤਿ ਜਹਾਂਗੀਰ ਬਾਦਸ਼ਾਹ ਦਾ ਰਵੈਯਾ ਬਦਲਣ ਦਾ ਯਤਨ ਕੀਤਾ, ਪਰ ਕਾਮਯਾਬ ਨ ਹੋ ਸਕਿਆ। ਜਹਾਂਗੀਰ ਤੋਂ ਬਾਦ ਸ਼ਾਹਜਹਾਨ ਵੀ ਇਸ ਦੀ ਬੜੀ ਕਦਰ ਕਰਦਾ ਸੀ ਅਤੇ ਸ਼ਾਹੀ ਖ਼ਾਨਦਾਨ ਦਾ ਹਕੀਮ ਲਗਾਇਆ ਹੋਇਆ ਸੀ। ਉਸ ਨੇ ਸੰਨ 1628 ਈ. ਵਿਚ ਇਸ ਨੂੰ ਲਾਹੌਰ ਦਾ ਗਵਰਨਰ ਨਿਯੁਕਤ ਕੀਤਾ ਅਤੇ ਪੰਜ ਸਾਲ ਗਵਰਨਰ ਰਿਹਾ।

ਗੁਰੂ ਅਰਜਨ ਦੇਵ ਜੀ ਤੋਂ ਬਾਦ ਇਹ ਗੁਰੂ ਹਰਿਗੋਬਿੰਦ ਸਾਹਿਬ ਪ੍ਰਤਿ ਵੀ ਅਪਾਰ ਸ਼ਰਧਾ ਰਖਦਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨਾਲ ਹੋਈਆਂ ਮੁਗ਼ਲ ਸੈਨਾ ਦੀਆਂ ਜੰਗਾਂ ਬਾਰੇ ਸਹੀ ਸਥਿਤੀ ਇਹ ਬਾਦਸ਼ਾਹ ਨੂੰ ਨਾਲੋਂ ਨਾਲ ਦਸਦਾ ਰਿਹਾ। ਜਦੋਂ ਗੁਰੂ ਜੀ ਕੀਰਤਪੁਰਾ ਜਾ ਵਸੇ ਤਾਂ ਇਹ ਗੁਰੂ ਸਾਹਿਬ ਪਾਸ ਉਥੇ ਗਿਆ ਅਤੇ ਆਪਣੀ ਸ਼ਰਧਾ ਪ੍ਰਗਟ ਕੀਤੀ। ਸੰਨ 1633 ਈ. ਵਿਚ ਸ਼ਾਹਜਹਾਨ ਬਾਦਸ਼ਾਹ ਨੇ ਇਸ ਨੂੰ ਬਦਲ ਕੇ ਆਗਰੇ ਭੇਜ ਦਿੱਤਾ ਜਿਥੇ ਇਹ ਕੇਵਲ ਦਸ ਮਹੀਨੇ ਹੀ ਜੀ ਸਕਿਆ। ਸੰਨ 1634 ਈ. ਵਿਚ ਇਸ ਦੀ ਆਗਰੇ ਵਿਚ ਮ੍ਰਿਤੂ ਹੋ ਗਈ।

**ਵਜ਼ੀਰ ਖ਼ਾਨ, ਨਵਾਬ** (ਮ. 1710 ਈ.) : ਹਰਿਆਣਾ ਪ੍ਰਦੇਸ਼ ਦੇ ਕਰਨਾਲ ਨਗਰ ਦੇ ਨੇੜੇ ਸਥਿਤ ਪਿੰਡ ਕੁੰਜਪੁਰੇ ਦਾ ਨਿਵਾਸੀ ਜੋ ਮੁਗ਼ਲ ਸਰਕਾਰ ਵਲੋਂ 18ਵੀਂ ਸਦੀ ਦੇ ਸ਼ੁਰੂ ਵਿਚ ਸਰਹਿੰਦ ਦਾ ਫ਼ੌਜਦਾਰ ਨਿਯੁਕਤ ਕੀਤਾ ਗਿਆ।

ਗੁਰੂ ਗੋਬਿੰਦ ਸਿੰਘ ਜੀ ਨਾਲ ਵੈਰ ਪਾਲਣ ਵਾਲੇ ਪਹਾੜੀ ਰਾਜੇ ਇਸ ਤੋਂ ਫ਼ੌਜੀ ਮਦਦ ਲੈਂਦੇ ਰਹਿੰਦੇ ਸਨ। ਪਹਾੜੀ ਰਾਜਿਆਂ ਨਾਲ 14 ਅਕਤੂਬਰ 1700 ਈ. ਵਿਚ ਹੋਈ ਨਿਰਮੋਹਗੜ੍ਹ ਦੀ ਲੜਾਈ ਵਿਚ ਇਸ ਨੇ ਆਪਣੀ ਫ਼ੌਜ ਭੇਜੀ, ਪਰ ਕਾਮਯਾਬੀ ਹਾਸਲ ਨ ਹੋਈ। ਸੰਨ 1705 ਈ. ਵਿਚ ਕਹਿਲੂਰ ਦੇ ਰਾਜਾ ਅਜਮੇਰ ਚੰਦ ਨੇ ਲਾਹੌਰ ਅਤੇ ਸਰਹਿੰਦ ਦੇ ਸੂਬੇਦਾਰਾਂ ਤੋਂ ਮਦਦ ਲੈਣ ਲਈ ਔਰੰਗਜ਼ੇਬ ਬਾਦਸ਼ਾਹ ਤੋਂ ਸਾਹੀ ਫ਼ਰਮਾਨ ਜਾਰੀ ਕਰਵਾਇਆ। ਲਾਹੌਰ ਤੋਂ ਜ਼ਬਰਦਸਤ ਖ਼ਾਨ ਅਤੇ ਸਰਹਿੰਦ ਤੋਂ ਵਜ਼ੀਰ ਖ਼ਾਨ ਆਪਣੀਆਂ ਸੈਨਾਵਾਂ ਸਹਿਤ ਰੋਪੜ ਇਕੱਠੇ ਹੋਏ ਅਤੇ ਫਿਰ ਆਨੰਦਪੁਰ ਨੂੰ ਘੇਰਾ ਪਾਇਆ। ਗੁਰੂ ਜੀ ਨੂੰ ਕਿਲ੍ਹੇ ਤੋਂ ਕਢਣ ਵਿਚ ਸਫਲ ਨ ਹੋਣ ਕਾਰਣ ਵਜ਼ੀਰ ਖ਼ਾਨ ਨੇ ਕੁਰਾਨ ਦੀ ਕਸਮ ਚੁਕ ਕੇ ਗੁਰੂ ਜੀ ਤੋਂ ਕਿਲ੍ਹਾ ਖ਼ਾਲੀ ਕਰਵਾਇਆ। ਪਰ ਜਿਉਂ ਹੀ ਗੁਰੂ ਸਾਹਿਬ ਦਾ ਦਲ ਬਾਹਰ ਨਿਕਲਿਆ, ਮੁਗ਼ਲ ਸੈਨਾ ਅਤੇ ਪਹਾੜੀ ਸੈਨਾ ਗੁਰੂ ਸਾਹਿਬ ਦੇ ਕਾਫ਼ਲੇ ਉਤੇ ਟੁਟ ਕੇ ਪੈ ਗਈ। ਸਰਸਾ ਨਦੀ ਪਾਰ ਕਰਨ ਵੇਲੇ ਗੁਰੂ ਜੀ ਦਾ ਬਹੁਤ ਕੁਝ ਰੁੜ੍ਹ ਗਿਆ ਅਤੇ ਸਾਰਾ ਪਰਿਵਾਰ ਵਿਛੜ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਦੀ ਗੜ੍ਹੀ ਵਿਚ ਸ਼ਰਣ ਲਈ। ਵਜ਼ੀਰ ਖ਼ਾਨ ਨੇ ਗੜ੍ਹੀ ਨੂੰ ਘੇਰਾ ਪਾਇਆ ਅਤੇ ਗੁਰੂ ਸਾਹਿਬ ਦੇ ਵੱਡੇ ਦੋ ਸਾਹਿਬਜ਼ਾਦਿਆਂ ਅਤੇ ਅਨੇਕ ਸਿੰਘਾਂ ਨੇ ਸ਼ਹੀਦੀਆਂ ਪਾਈਆਂ। ਉਥੋਂ ਗੁਰੂ ਸਾਹਿਬ ਮਾਛੀਵਾੜੇ ਤੋਂ ਹੁੰਦੇ ਹੋਏ ਮਾਲਵੇ ਨੂੰ ਨਿਕਲ ਗਏ।

ਸਰਹਿੰਦ ਵਿਚ ਵਜ਼ੀਰ ਖ਼ਾਨ ਨੇ ਗੁਰੂ ਸਾਹਿਬ ਦੇ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਦੀਵਾਰ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤਾ। ਉਧਰ ਵਜ਼ੀਰਖ਼ਾਨ ਦੀ ਫ਼ੌਜ ਨੇ ਗੁਰੂ ਸਾਹਿਬ ਦਾ ਖਿਦਰਾਣੇ ਦੀ ਢਾਬ ਤਕ ਪਿਛਾ ਕੀਤਾ। ਮੁਗ਼ਲ ਬਾਦਸ਼ਾਹ ਬਹਾਦੁਰਸ਼ਾਹ ਨਾਲ ਗੁਰੂ ਜੀ ਦੀ ਮਿਤਰਤਾ ਤੋਂ ਘਬਰਾ ਕੇ ਇਸ ਨੇ ਗੁਰੂ ਜੀ ਨੂੰ ਮਾਰਨ ਲਈ ਦੋ ਪਠਾਣਾਂ ਦੀ ਨਿਯੁਕਤੀ ਕੀਤੀ ਜਿਨ੍ਹਾਂ ਨੇ ਨਾਂਦੇੜ ਵਿਚ ਗੁਰੂ ਸਾਹਿਬ ਦੇ ਡੇਰੇ ਵਿਚ ਦਾਖ਼ਲ ਹੋ ਕੇ ਉਨ੍ਹਾਂ ਉਤੇ ਵਾਰ ਕੀਤਾ ਅਤੇ ਕੁਝ ਦਿਨਾਂ ਬਾਦ 7 ਅਕਤੂਬਰ 1708 ਈ. ਨੂੰ ਗੁਰੂ ਜੀ ਬ੍ਰਹਮਲੀਨ ਹੋ ਗਏ। ਇਸ ਤੋਂ ਪਹਿਲਾਂ ਗੁਰੂ ਜੀ ਨੇ ਬਾਬਾ ਬੰਦਾ ਬਹਾਦਰ ਨੂੰ ਪੰਜਾਬ ਵਿਚ ਜ਼ੁਲਮ ਨੂੰ ਠਲ੍ਹ ਪਾਉਣ ਲਈ ਭੇਜ ਦਿੱਤਾ ਸੀ। ਬਾਬਾ ਬੰਦਾ ਬਹਾਦਰ ਦੀ ਸੈਨਾ ਨੇ ਚਪੜ-ਚਿੜੀ ਦੇ ਮੈਦਾਨ ਵਿਚ ਵਜ਼ੀਰ ਖ਼ਾਨ ਦੇ ਸੈਨਾ ਦਲ ਨਾਲ 10 ਮਈ 1710 ਈ. ਨੂੰ ਯੁੱਧ ਕਰਕੇ ਜਿਤ ਪ੍ਰਾਪਤ ਕੀਤੀ ਅਤੇ ਵਜ਼ੀਰ ਖ਼ਾਨ ਨੂੰ ਯੁੱਧ ਵਿਚ ਮਾਰ ਕੇ ਸਰਹਿੰਦ ਉਤੇ ਕਬਜ਼ਾ ਕੀਤਾ। ਗੁਰੂ ਸਾਹਿਬ ਨਾਲ ਵੈਰ ਕਮਾਉਣ ਅਤੇ ਚਾਰ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਿਚ ਇਸ ਨੇ ਆਪਣਾ ਪੂਰਾ ਵਾਹ ਲਾਇਆ। ਪਰ ਜਿਉਂ ਹੀ ਸਿੱਖ ਤਾਕਤ ਵਿਚ ਆਏ, ਇਸ ਤੋਂ ਉਨ੍ਹਾਂ ਦੀ ਝਾਲ ਨ ਝਲੀ ਗਈ ਅਤੇ ਮੈਦਾਨ-ਏ-ਜੰਗ ਵਿਚ ਮਾਰਿਆ ਗਿਆ।

**ਵਜ਼ੀਰਾਬਾਦ** (ਨਗਰ) : ਹਕੀਮ ਵਜ਼ੀਰ ਖ਼ਾਨ ਦਾ ਵਸਾਇਆ ਇਕ ਨਗਰ ਜੋ ਪੱਛਮੀ ਪੰਜਾਬ ਦੇ ਗੁਜਰਾਂਵਾਲਾ ਜ਼ਿਲ੍ਹੇ ਵਿਚ ਚਨਾਬ ਦਰਿਆ ਦੇ ਕੰਢੇ ਉਤੇ ਸਥਿਤ ਹੈ। ਕਸ਼ਮੀਰ ਤੋਂ ਵਾਪਸ ਆਉਂਦਿਆਂ ਗੁਰੂ ਹਰਿਗੋਬਿੰਦ ਸਾਹਿਬ ਇਸ ਨਗਰ ਵਿਚ ਭਾਈ ਖੇਮ ਚੰਦ ਦੇ ਘਰ ਰੁਕੇ ਸਨ। ਗੁਰੂ ਜੀ ਦੀ ਠਹਿਰ ਦੌਰਾਨ ਭਾਈ ਖੇਮ ਚੰਦ ਦਾ ਦੇਹਾਂਤ ਹੋ ਗਿਆ। ਗੁਰੂ ਜੀ ਨੇ ਉਸ ਦਾ ਆਪਣੇ ਹੱਥੀਂ ਸਸਕਾਰ ਕੀਤਾ। ਬਾਦ ਵਿਚ ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਜੋ ਸਮਾਰਕ ਬਣਵਾਇਆ ਗਿਆ, ਉਹ 'ਗੁਰਦੁਆਰਾ ਗੁਰੂ ਕਾ ਕੋਠਾ ਛੇਵੀਂ ਪਾਤਿਸ਼ਾਹੀ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਗੁਰੂ-ਧਾਮ ਦੇ ਪਰਿਸਰ ਵਿਚ ਭਾਈ ਖੇਮ ਚੰਦ ਦੀ ਸਮਾਧ ਵੀ ਬਣਾਈ ਗਈ। ਇਸ ਦੀ ਵਿਵਸਥਾ ਸ਼੍ਰੋਮਣੀ ਕਮੇਟੀ ਕਰਦੀ ਸੀ, ਪਰ ਸੰਨ 1947 ਈ. ਦੀ ਵੰਡ ਵੇਲੇ ਇਹ ਗੁਰਦੁਆਰਾ ਪਾਕਿਸਤਾਨ ਵਿਚ ਰਹਿ ਗਿਆ ਹੈ। ਇਥੇ ਦੀਵਾਲੀ ਅਤੇ ਬਸੰਤ ਪੰਚਮੀ ਨੂੰ ਭਾਰੀ ਧਾਰਮਿਕ ਮੇਲੇ ਲਗਦੇ ਸਨ।

**ਵਡਹੰਸ ਕੀ ਵਾਰ ਮਹਲਾ ੪** : ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਰਾਮਦਾਸ ਦੀ ਰਚੀ ਇਸ ਵਾਰ ਦੇ ਆਰੰਭ ਵਿਚ ਇਸ ਦੇ ਗਾਣ ਸੰਬੰਧੀ ਸੂਚਨਾ ਇਸ ਪ੍ਰਕਾਰ ਦਿੱਤੀ ਹੈ— *ਲਲਾ ਬਹਲੀਮਾ ਕੀ ਧੁਨਿ ਗਾਵਣੀ।* ਰਵਾਇਤ ਅਨੁਸਾਰ ਲਲਾ ਅਤੇ ਬਹਿਲੀਮਾ ਨਾਂ ਦੇ ਦੋ ਕਾਂਗੜਾ ਖੇਤਰ ਦੇ ਜਾਗੀਰਦਾਰ ਆਪਸ ਵਿਚ ਮਿੱਤਰ ਸਨ, ਪਰ ਕਿਸੇ ਅਸੁਖਾਵੀਂ ਘਟਨਾ ਕਾਰਣ ਦੋਹਾਂ ਵਿਚ ਲੜਾਈ ਹੋ ਗਈ। ਬਹਿਲੀਮਾ ਜਿਤ ਗਿਆ। ਇਸ ਸਾਕੇ ਬਾਰੇ ਢਾਡੀਆਂ ਨੇ ਜੋ ਵਾਰ ਲਿਖੀ, ਉਹ ਬਹੁਤ ਮਕਬੂਲ ਹੋਈ। ਗੁਰੂ ਅਰਜਨ ਦੇਵ ਜੀ ਨੇ ਉਸ ਵਾਰ ਦੇ ਆਧਾਰ 'ਤੇ ਵਿਚਾਰਾਧੀਨ ਵਾਰ ਨੂੰ ਗਾਣ ਦਾ ਆਦੇਸ਼ ਦਿੱਤਾ।

ਇਸ ਵਿਾਰ ਵਿਚ ਗੁਰੂ ਜੀ ਦੀਆਂ ਲਿਖੀਆਂ ਪੰਜ ਪੰਜ ਤੁਕਾਂ ਦੀਆਂ 21 ਪਉੜੀਆਂ ਹਨ। ਇਨ੍ਹਾਂ ਨਾਲ ਕੁਲ 43 ਸ਼ਲੋਕ ਦਰਜ ਹਨ, ਪਹਿਲੀ ਨਾਲ ਤਿੰਨ ਅਤੇ ਬਾਕੀਆਂ ਨਾਲ ਦੋ ਦੋ। ਇਨ੍ਹਾਂ ਸ਼ਲੋਕਾਂ ਵਿਚੋਂ 10ਵੀਂ ਪਉੜੀ ਨਾਲ ਇਕ ਅਤੇ 20ਵੀਂ ਪਉੜੀ ਨਾਲ ਦੋ ਸ਼ਲੋਕ ਗੁਰੂ ਨਾਨਕ ਦੇਵ ਜੀ ਦੇ ਹਨ ਅਤੇ ਬਾਕੀ ਦੇ 40 ਸ਼ਲੋਕ ਗੁਰੂ ਅਮਰਦਾਸ ਜੀ ਦੇ ਰਚੇ ਹਨ। ਸ਼ਲੋਕਾਂ ਦੀ ਤੁਕ-ਸੰਖਿਆ ਇਕ-ਸਮਾਨ ਨਹੀਂ ਹੈ। ਦੋ ਤੋਂ ਲੈ ਕੇ 10 ਤੁਕਾਂ ਦੇ ਸ਼ਲੋਕ ਮਿਲਦੇ ਹਨ।

ਗੁਰੂ ਜੀ ਨੇ ਇਸ ਵਾਰ ਵਿਚ ਗੁਰਮਤਿ ਦੇ ਅਨੇਕ ਤੱਥਾਂ ਦੀ ਆਪਣੇ ਢੰਗ ਨਾਲ ਵਿਆਖਿਆ ਕੀਤੀ ਹੈ। ਮੁੱਖ ਤੌਰ 'ਤੇ ਇਹ ਸਪੱਸ਼ਟ ਕੀਤਾ ਹੈ ਕਿ ਪਰਮਾਤਮਾ ਹਰ ਜੀਵ ਦੇ ਅੰਦਰ ਵਸਦਾ ਹੈ ਜਿਸ ਨੂੰ ਗੁਰੂ ਦੀ ਕ੍ਰਿਪਾ ਦੁਆਰਾ ਵਰਸਾਏ ਜਾਣ ਤੋਂ ਬਾਦ ਦੇਖਿਆ ਜਾ ਸਕਦਾ ਹੈ। ਗੁਰੂ ਦੀ ਪ੍ਰਾਪਤੀ ਨਾਲ ਮੋਹ-ਮਾਇਆ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ ਅਤੇ ਮਨੁੱਖ ਨੂੰ ਅੰਦਰ ਵਸਦੀ ਸ਼ਕਤੀ ਦਾ ਬੋਧ ਹੋਣ ਲਗਦਾ ਹੈ। ਇਨ੍ਹਾਂ ਸਥਾਪਨਾਵਾਂ ਦੀ ਪੁਸ਼ਟੀ ਲਈ ਕੁਝ ਪੌਰਾਣਿਕ ਹਵਾਲੇ ਵੀ ਵਰਤੇ ਗਏ ਹਨ। ਇਸ ਵਾਰ ਵਿਚ ਗੁਰੂ ਜੀ ਨੇ ਹੰਸ ਅਤੇ ਬਗਲੇ, ਸੰਤ ਅਤੇ ਅਸੰਤ, ਗੁਰਮੁਖ ਅਤੇ ਮਨਮੁਖ ਆਦਿ ਵਿਰੋਧੀ ਤੱਤ੍ਹਾਂ ਦਾ ਪਰਸਪਰ ਦੁਅੰਦ ਵਿਖਾ ਕੇ ਵਾਰ ਵਿਚਲੇ ਤਨਾਓ ਨੂੰ ਦਰਸਾਇਆ ਹੈ।

**ਵਡਹੰਸ ਰਾਗ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਇਸ ਰਾਗ ਵਿਚ ਕੁਲ 24 ਚਉਪਦੇ, ਦੋ ਅਸ਼ਟਪਦੀਆਂ, 17 ਛੰਤ (ਦੋ ਘੋੜੀਆਂ ਦੇ), ਨੌਂ ਅਲਾਹਣੀਆਂ ਅਤੇ ਇਕ ਵਾਰ ਮਹਲਾ ੪ ਸ਼ਾਮਲ ਹੈ।

*ਚਉਪਦੇ* ਪ੍ਰਕਰਣ ਦੇ ਕੁਲ 24 ਚਉਪਦਿਆਂ ਵਿਚੋਂ ਤਿੰਨ ਗੁਰੂ ਨਾਨਕ ਦੇਵ ਜੀ ਦੀ ਰਚਨਾ ਹਨ ਜਿਨ੍ਹਾਂ ਵਿਚੋਂ ਪਹਿਲੇ ਦੋ ਚਉਪਦੇ ਹਨ ਅਤੇ ਤੀਜੇ ਵਿਚ ਕੇਵਲ ਇਕੋ ਪਦਾ ਹੈ। ਇਨ੍ਹਾਂ ਵਿਚ ਪਰਮਾਤਮਾ ਨੂੰ ਮਿਲਣ ਦੀ ਤੀਬਰ ਭਾਵਨਾ ਪ੍ਰਗਟਾਈ ਗਈ ਹੈ। ਗੁਰੂ ਅਮਰਦਾਸ ਜੀ ਦੇ ਲਿਖੇ ਨੌਂ ਚਉਪਦਿਆਂ ਵਿਚ ਅੱਠ ਚਾਰ ਚਾਰ ਪਦਿਆਂ ਦੇ ਸਮੁੱਚ ਹਨ ਅਤੇ ਇਕ ਵਿਚ ਪੰਜ ਪਦੇ ਹਨ। ਇਨ੍ਹਾਂ ਵਿਚ ਗੁਰੂ ਜੀ ਦਾ ਉਪਦੇਸ਼ ਹੈ ਕਿ ਪਰਮਾਤਮਾ ਨਾਲ ਮੇਲ ਹੋਣ ਵਿਚ ਵਾਸਨਾਵਾਂ ਵਲੋਂ ਪੈਦਾ ਕੀਤੀਆਂ ਰੁਕਾਵਟਾਂ ਨੂੰ ਗੁਰੂ ਦੀ ਸ਼ਰਣ ਵਿਚ ਜਾ ਕੇ ਦੂਰ ਕੀਤਾ ਜਾ ਸਕਦਾ ਹੈ। ਗੁਰੂ ਰਾਮਦਾਸ ਜੀ ਦੇ ਤਿੰਨ ਚਉਪਦਿਆਂ ਵਿਚੋਂ ਪਹਿਲਾਂ ਚਾਰ ਪਦਿਆਂ ਦਾ ਅਤੇ ਦੂਜਾ ਪੰਜ ਪਦਿਆਂ ਦਾ ਹੈ, ਪਰ ਤੀਜਾ ਛੇ ਦਾ ਸਮੁੱਚ ਹੈ। ਇਸ ਵਿਚ 'ਰਹਾਉ' ਦੀਆਂ ਤੁਕਾਂ ਨਹੀਂ ਹਨ। ਇਨ੍ਹਾਂ ਵਿਚ ਪਰਮਾਤਮਾ ਦਾ ਸੰਯੋਗ-ਸੁਖ ਪ੍ਰਾਪਤ ਕਰਨ ਲਈ ਗੁਰੂ ਦੀ ਸਹਾਇਤਾ ਦੀ ਇੱਛਾ ਪ੍ਰਗਟ ਕੀਤੀ ਗਈ ਹੈ। ਗੁਰੂ ਅਰਜਨ ਦੇਵ ਜੀ ਦੇ ਲਿਖੇ ਨੌਂ ਚਉਪਦਿਆਂ ਵਿਚ ਸੱਤਾਂ ਵਿਚ ਚਾਰ ਚਾਰ ਪਦੇ ਹਨ ਅਤੇ ਬਾਕੀਆਂ ਦੋਹਾਂ ਵਿਚੋਂ ਇਕ ਵਿਚ ਤਿੰਨ ਅਤੇ ਇਕ ਵਿਚ ਪੰਜ ਪਦਿਆਂ ਦੇ ਜੁੱਟ ਹਨ। ਪੰਚਪਦੇ ਵਿਚ 'ਰਹਾਉ' ਦੀਆਂ ਤੁਕਾਂ ਨਹੀਂ ਹਨ। ਇਨ੍ਹਾਂ ਵਿਚ ਪਰਮਾਤਮਾ ਨੂੰ ਮਿਲਣ ਦੀ ਲੋਚਾ ਪ੍ਰਗਟਾਈ ਹੈ।

*ਅਸ਼ਟਪਦੀਆਂ* ਸਿਰਲੇਖ ਅਧੀਨ ਇਸ ਰਾਗ ਵਿਚ ਗੁਰੂ ਅਮਰਦਾਸ ਜੀ ਦੀਆਂ ਲਿਖੀਆਂ ਦੋ ਅਸ਼ਟਪਦੀਆਂ ਦਰਜ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਸਚੇ ਨਾਮ ਦੇ ਸਿਮਰਨ ਉਤੇ ਬਲ ਦਿੱਤਾ ਹੈ।

*ਛੰਤ* ਪ੍ਰਕਰਣ ਦੇ ਕੁਲ 17 ਛੰਤਾਂ ਵਿਚੋਂ ਦੋ ਗੁਰੂ ਨਾਨਕ ਦੇਵ ਜੀ ਦੇ ਹਨ। ਇਕ ਵਿਚ ਚਾਰ ਪਦੇ ਹਨ ਅਤੇ ਇਕ ਵਿਚ ਅੱਠ। ਇਨ੍ਹਾਂ ਵਿਚ ਨਾਮ ਜਪਣ ਨੂੰ ਸ਼੍ਰੇਸ਼ਠ ਕਰਮ ਮੰਨ ਕੇ, ਫਿਰ ਉਸ ਦੀ ਵਿਧੀ ਦਸੀ ਗਈ ਹੈ। ਗੁਰੂ ਅਮਰਦਾਸ ਜੀ ਦੇ ਲਿਖੇ ਛੇ ਛੰਤਾਂ ਵਿਚ ਚਾਰ ਚਾਰ ਪਦੇ ਹਨ। ਇਨ੍ਹਾਂ ਵਿਚ ਮਨੁੱਖ ਨੂੰ ਇਸਤਰੀ ਰੂਪ ਵਿਚ ਸੰਬੋਧਿਤ ਕੀਤਾ ਗਿਆ ਹੈ ਅਤੇ ਪਤੀ-ਪਰਮਾਤਮਾ ਨੂੰ ਮਿਲਣ ਦੇ ਉਪਾ ਦਸੇ ਗਏ ਹਨ। ਗੁਰੂ ਰਾਮਦਾਸ ਜੀ ਦੇ ਲਿਖੇ 6 ਛੰਤ ਚਾਰ ਚਾਰ ਪਦਿਆਂ ਦੇ ਹਨ। ਪਹਿਲੇ ਚੌਹਾਂ ਵਿਚ ਪਰਮਾਤਮਾ ਨੂੰ ਮਿਲਾਉਣ ਵਾਲੇ ਸਾਧਨ, ਗੁਰੂ ਦੀ ਉਸਤਤ ਅਤੇ ਪ੍ਰਭੂ ਦਾ ਮਿਲਾਪ ਕਰਾਉਣ ਲਈ ਅਰਜ਼ੋਈ ਕੀਤੀ ਗਈ ਹੈ। ਪੰਜਵੇਂ ਅਤੇ ਛੇਵੇਂ ਛੰਤਾਂ ਨੂੰ 'ਘੋੜੀਆਂ' ਉਪ-ਸਿਰਲੇਖ ਦਿੱਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਦੇ ਲਿਖੇ ਤਿੰਨ ਛੰਤਾਂ ਵਿਚ ਚਾਰ ਚਾਰ ਪਦੇ ਹਨ। ਦੂਜੇ ਛੰਤ ਦੇ ਹਰ ਪਦੇ ਤੋਂ ਪਹਿਲਾਂ ਇਕ ਇਕ ਸ਼ਲੋਕ ਹੈ। ਸ਼ਲੋਕ ਦੀ ਭਾਸ਼ਾ ਲਹਿੰਦੀ ਪ੍ਰਭਾਵ ਵਾਲੀ ਹੈ ਅਤੇ ਛੰਤਾਂ ਦੀ ਭਾਸ਼ਾ ਪੂਰਬੀ ਪੰਜਾਬੀ ਹੈ, ਕਿਤੇ ਕਿਤੇ ਸਾਧ-ਭਾਖਾਈ ਰੰਗ ਵੀ ਹੈ। ਇਨ੍ਹਾਂ ਛੰਤਾਂ ਵਿਚ ਵਿਆਹ ਦੇ ਮਾਹੌਲ ਰਾਹੀਂ ਨਿਰਾਕਾਰ ਪਤੀ-ਪਰਮਾਤਮਾ ਦੇ ਦਰਸ਼ਨਾਂ ਲਈ ਬਾਹਰਲੀਆਂ ਨਹੀਂ, ਅੰਦਰਲੀਆਂ ਅੱਖਾਂ ਦੀ ਲੋੜ ਦਸੀ ਗਈ ਹੈ।

ਇਸ ਤੋਂ ਅਗੇ 'ਅਲਾਹਣੀਆਂ' ਅਤੇ 'ਵਡਹੰਸ ਕੀ ਵਾਰ ਮ. ੪' ਬਾਰੇ ਸੁਤੰਤਰ ਇੰਦਰਾਜ ਵੇਖੋ।

**ਵਡਭਾਗ ਸਿੰਘ ਸੋਢੀ** (1716-1761 ਈ.) : ਬਾਬਾ ਗੁਰਦਿੱਤਾ ਦੀ ਵੰਸ਼-ਪਰੰਪਰਾ ਵਿਚ ਹੋਏ ਸੋਢੀ ਵਡਭਾਗ ਸਿੰਘ ਦਾ ਜਨਮ ਬਾਬਾ ਰਾਮਦਾਸ ਸੋਢੀ ਦੇ ਘਰ ਮਾਈ ਰਾਜ ਕੌਰ ਦੀ ਕੁੱਖੋਂ ਕਰਤਾਰਪੁਰ ਵਿਚ 13 ਅਗਸਤ 1716 ਈ. ਨੂੰ ਹੋਇਆ। ਇਸ ਦਾ ਮੂਲ ਨਾਂ ਵਡਭਾਗ ਦਾਸ ਸੀ। ਕਰਤਾਰਪੁਰ ਦੇ ਜੱਥੇਦਾਰ ਕਰਮ ਸਿੰਘ ਦੀ ਪ੍ਰੇਰਣਾ ਨਾਲ ਦੋਵੇਂ ਪਿਉ-ਪੁੱਤ ਸਿੰਘ ਬਣ ਗਏ ਅਤੇ ਕ੍ਰਮਵਾਰ ਰਾਮ ਸਿੰਘ ਅਤੇ ਵਡਭਾਗ ਸਿੰਘ ਅਖਵਾਏ। ਸੰਨ 1737 ਈ. ਵਿਚ ਬਾਬਾ ਰਾਮ ਸਿੰਘ ਦੇ ਦੇਹਾਂਤ ਤੋਂ ਬਾਦ ਸੋਢੀ ਵਡਭਾਗ ਸਿੰਘ ਉਸ ਦਾ ਉਤਰਾਧਿਕਾਰੀ ਬਣਿਆ। ਇਸ ਨੇ ਸ. ਜੱਸਾ ਸਿੰਘ ਆਹਲੂਵਾਲੀਆਂ ਤੋਂ ਅੰਮ੍ਰਿਤਪਾਨ ਕੀਤਾ ਅਤੇ ਦਲ ਖ਼ਾਲਸੇ ਦੀਆਂ ਕਈ ਮੁਹਿੰਮਾਂ ਵਿਚ ਹਿੱਸਾ ਲਿਆ। ਇਸ ਉਤੇ ਕੁਝ ਅਫ਼ਗਾਨ ਸਿਪਾਹੀਆਂ ਦੇ ਕਤਲ ਦਾ ਦੋਸ਼ ਲਗਾ ਕੇ ਲਾਹੌਰ ਦੇ ਹੁਕਮਰਾਨ ਨੇ ਕਰਤਾਰਪੁਰ ਉਤੇ ਫ਼ੌਜ ਚੜ੍ਹਾ ਦਿੱਤੀ। ਸੋਢੀ ਵਡਭਾਗ ਸਿੰਘ ਆਪਣੇ ਅਨੁਯਾਈਆਂ ਦੀ ਮਦਦ ਨਾਲ ਸ਼ਾਹੀ ਫ਼ੌਜ ਦੇ ਘੇਰੇ ਤੋਂ ਨਿਕਲ ਗਿਆ ਅਤੇ ਹੁਸ਼ਿਆਰਪੁਰ ਜਾ ਪਹੁੰਚਿਆ। ਉਥੋਂ ਪਹਾੜੀ ਇਲਾਕੇ ਗਗਰੇਟ ਅਤੇ ਅੰਬ ਤੋਂ ਹੁੰਦੇ ਹੋਇਆਂ ਪਿੰਡ ਮੈੜੀ (ਜ਼ਿਲ੍ਹਾ ਊਨਾ) ਤੋਂ ਬਾਹਰ ਇਕ ਚਸ਼ਮੇ ਕੋਲ ਡੇਰਾ ਲਗਾ ਲਿਆ।

ਬਾਬਾ ਵਡਭਾਗ ਸਿੰਘ ਦੇ ਬਚ ਨਿਕਲਣ ਕਾਰਣ ਖਿਝੇ ਹੋਏ ਸੈਨਿਕਾਂ ਨੇ ਕਰਤਾਰਪੁਰ ਨੂੰ ਬਰਬਾਦ ਕੀਤਾ ਅਤੇ ਗੁਰੂ-ਧਾਮ ਨੂੰ ਅਗ ਲਗਾ ਦਿੱਤੀ ਅਤੇ ਥੰਮ ਸਾਹਿਬ ਵੀ ਸਾੜ ਦਿੱਤਾ। ਜਦੋਂ ਇਸ ਗੱਲ ਦਾ ਪਤਾ ਦਲ ਖ਼ਾਲਸਾ ਨੂੰ ਲਗਾ ਤਾਂ ਬਦਲਾ ਲੈਣ ਲਈ ਦਸੰਬਰ 1757 ਈ. ਵਿਚ ਸ. ਜੱਸਾ ਸਿੰਘ ਆਹਲੂਵਾਲੀਏ ਦੀ ਕਮਾਨ ਹੇਠ ਸਿੱਖਾਂ ਨੇ ਜਲੰਧਰ ਉਤੇ ਹਮਲਾ ਕੀਤਾ ਅਤੇ ਲਾਹੌਰ ਦੇ ਸੂਬੇਦਾਰ ਜਹਾਨ ਖ਼ਾਨ ਵਲੋਂ ਭੇਜੀ ਵੀਹ ਹਜ਼ਾਰ ਦੀ ਸੈਨਾ ਨੂੰ ਮਾਹਿਲਪੁਰ ਨੇੜੇ ਖਦੇੜ ਦਿੱਤਾ ਅਤੇ ਬਾਦ ਵਿਚ ਅਫ਼ਗਾਨਾਂ ਨੂੰ ਪੰਜਾਬ ਤੋਂ ਭਜਾ ਦਿੱਤਾ। ਪਰ ਸੋਢੀ ਵਡਭਾਗ ਸਿੰਘ ਕਰਤਾਰਪੁਰ ਨੂੰ ਨ ਪਰਤਿਆ ਅਤੇ ਕਰਤਾਰਪੁਰ ਦੀ ਸੇਵਾ-ਸੰਭਾਲ ਆਪਣੀ ਭੈਣ ਬੀਬੀ ਭਾਨੀ ਨੂੰ ਸੌਂਪ ਦਿੱਤੀ। ਮੈੜੀ ਵਾਲੇ ਸਥਾਨ 'ਤੇ ਰਹਿੰਦਿਆਂ ਇਸ ਦਾ 31 ਦਸੰਬਰ 1761 ਈ. ਨੂੰ ਦੇਹਾਂਤ ਹੋਇਆ। ਬਾਦ ਵਿਚ ਸ਼ਰਧਾਲੂਆਂ ਨੇ ਬਾਬਾ ਜੀ ਦੀ ਯਾਦ ਵਿਚ ਜੋ ਡਰਾ ਬਣਵਾਇਆ, ਉਹ 'ਡੇਰਾ ਬਾਬਾ ਵਡਭਾਗ ਸਿੰਘ' ਦੇ ਨਾਂ ਨਾਲ ਪ੍ਰਸਿੱਧ ਹੈ।

ਇਸ ਡੇਰੇ ਵਿਚ ਦੂਰੋਂ ਦੂਰੋਂ ਸ਼ਰਧਾਲੂ ਆ ਕੇ ਆਪਣੀਆਂ ਮਨੋ-ਕਾਮਨਾਵਾਂ ਪੂਰੀਆਂ ਕਰਾਉਂਦੇ ਦਸੇ ਜਾਂਦੇ ਹਨ। ਇਹ ਡੇਰਾ ਜਿੰਨਾਂ, ਭੂਤਾਂ ਜਾਂ ਅਮਾਨਵੀ ਸ਼ਕਤੀਆਂ ਦੇ ਪ੍ਰਭਾਵ ਨੂੰ ਖ਼ਤਮ ਕਰਨ ਲਈ ਬਹੁਤ ਪ੍ਰਸਿੱਧ ਹੈ। ਇਸ ਮਾਨਤਾ ਦਾ ਪਿਛੋਕੜ ਇਹ ਹੈ ਕਿ ਜਿਸ ਬੇਰੀ ਹੇਠ ਬਾਬਾ ਵਡਭਾਗ ਸਿੰਘ ਨੇ ਡੇਰਾ ਲਗਾਇਆ ਸੀ, ਉਹ ਭੂਤਾਂ ਵਾਲੀ ਬੇਰੀ ਕਰਕੇ ਪ੍ਰਸਿੱਧ ਸੀ। ਉਥੋਂ ਦੇ ਆਜੜੀਆਂ ਨੇ ਬਾਬਾ ਜੀ ਦੇ ਸੇਵਕਾਂ ਨੂੰ ਉਸ ਬੇਰੀ ਹੇਠਾਂ ਟਿਕਣ ਤੋਂ ਵਰਜਿਆ। ਪਰ ਬਾਬਾ ਜੀ ਉਤੇ ਭੂਤਾਂ ਦਾ ਕੋਈ ਵਸ ਨ ਚਲਿਆ। ਇਸ ਕਰਕੇ ਇਸ ਡੇਰੇ ਦੀ ਮਾਨਤਾ ਭੂਤ ਨਿਵਾਰਕ ਵਜੋਂ ਪ੍ਰਚਲਿਤ ਹੋ ਗਈ।

**ਵੱਡਾ ਘਰ** (ਪਿੰਡ) : ਪੰਜਾਬ ਦੇ ਮੋਗਾ ਨਗਰ ਤੋਂ ਲਗਭਗ 20 ਕਿ.ਮੀ. ਦੱਖਣ-ਪੱਛਮ ਵਾਲੇ ਪਾਸੇ ਵਸਿਆ ਇਕ ਪੁਰਾਤਨ ਪਿੰਡ, ਜਿਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਡਰੌਲੀ ਤੋਂ ਆ ਕੇ ਸੰਨ 1634 ਈ. ਵਿਚ ਪੰਜ ਦਿਨ ਰਹੇ ਸਨ ਅਤੇ ਫਿਰ ਮਾਲਵਾ ਖੇਤਰ ਵਿਚ ਸਿੱਖੀ ਦੇ ਪ੍ਰਚਾਰ ਦੀ ਮੁਹਿੰਮ ਉਤੇ ਗਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਉਥੇ ਥੜਾ ਸਾਹਿਬ ਬਣਾਇਆ ਗਿਆ। ਵਰਤਮਾਨ 'ਗੁਰਦੁਆਰਾ ਮੰਜੀ ਸਾਹਿਬ ਛੇਵੀਂ ਪਾਤਿਸ਼ਾਹੀ' ਸੰਨ 1921 ਈ. ਵਿਚ ਉਸਾਰਿਆ ਗਿਆ। ਮੁੱਖ ਇਮਾਰਤ ਦੇ ਨੇੜੇ ਹੀ ਸਰੋਵਰ ਸਾਹਿਬ ਵੀ ਬਣਿਆ ਹੋਇਆ ਹੈ। ਇਸ ਗੁਰੂ-ਧਾਮ ਦੀ ਵਿਵਸਥਾ ਸਥਾਨਕ ਕਮੇਟੀ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਵੱਡਾ ਘੱਲੂਘਾਰਾ** : ਵੇਖੋ 'ਘੱਲੂਘਾਰਾ ਵੱਡਾ'।

**ਵਡਾਲੀ ਗੁਰੂ ਕੀ** (ਪਿੰਡ) : ਇਸ ਨੂੰ 'ਗੁਰੂ ਕੀ ਵਡਾਲੀ' ਵੀ ਕਿਹਾ ਜਾਂਦਾ ਹੈ। ਇਹ ਪਿੰਡ ਅੰਮ੍ਰਿਤਸਰ ਨਗਰ ਦੇ ਪੱਛਮ ਵਾਲੇ ਪਾਸੇ ਲਗਭਗ 6 ਕਿ.ਮੀ. ਦੀ ਵਿਥ ਉਤੇ ਸਥਿਤ ਹੈ। ਸਿੱਖ ਇਤਿਹਾਸ ਅਨੁਸਾਰ ਗੁਰੂ ਅਰਜਨ ਦੇਵ ਜੀ ਇਸ ਪਿੰਡ ਵਿਚ 1594 ਈ. ਤੋਂ. 1597 ਈ.

ਦਰਮਿਆਨ ਸਵਾ ਤਿੰਨ ਸਾਲ ਰਹੇ ਸਨ ਅਤੇ ਇਥੇ ਹੀ ਗੁਰੂ ਹਰਿਗੋਬਿੰਦ ਸਾਹਿਬ ਦਾ 14 ਜੂਨ 1595 ਈ. ਨੂੰ ਜਨਮ ਹੋਇਆ ਸੀ। ਦੋ ਗੁਰੂ ਸਾਹਿਬਾਨ ਦੀ ਚਰਣ-ਛੋਹ ਪ੍ਰਾਪਤ ਕਰਨ ਵਾਲੇ ਇਸ ਪਿੰਡ ਵਿਚ ਤਿੰਨ ਗੁਰੂ-ਧਾਮ ਹਨ।

*ਗੁਰਦੁਆਰਾ ਮੰਜੀ ਸਾਹਿਬ* ਉਸ ਸਥਾਨ ਉਤੇ ਉਸਰਿਆ ਹੋਇਆ ਹੈ, ਜਿਥੇ ਗੁਰੂ ਅਰਜਨ ਦੇਵ ਜੀ ਭਾਈ ਸਹਾਰੀ ਦੀ ਖੇਤੀ ਵੇਖਣ ਲਈ ਕਦੀ ਕਦੀ ਆ ਕੇ ਬਿਰਾਜਦੇ ਸਨ। ਇਸ ਖੇਤੀ ਦੀ ਉਪਜ 'ਗੁਰੂ ਕਾ ਲੰਗਰ' ਵਿਚ ਵਰਤੀ ਜਾਂਦੀ ਸੀ। ਗੁਰੂ ਜੀ ਨੇ ਖੇਤਾਂ ਦੀ ਸਿੰਚਾਈ ਲਈ ਇਕ ਖੂਹ ਵੀ ਲਗਵਾਇਆ ਸੀ, ਜੋ ਹੁਣ ਵੀ ਮੌਜੂਦ ਹੈ। ਇਸ ਦੀ ਵਿਵਸਥਾ ਭਾਈ ਸਹਾਰੀ ਦੇ ਵੰਸ਼ਜ ਕਰਦੇ ਹਨ। ਇਸ ਦੀ ਵਰਤਮਾਨ ਇਮਾਰਤ ਉਨ੍ਹਾਂ ਨੇ ਹੀ ਸੰਨ 1980 ਈ. ਦੇ ਨੇੜੇ-ਤੇੜੇ ਬਣਵਾਈ ਸੀ।

*ਗੁਰਦੁਆਰਾ ਜਨਮ ਅਸਥਾਨ ਪਾਤਿਸ਼ਾਹੀ ਛੇਵੀਂ* ਪਿੰਡ ਦੀ ਆਬਾਦੀ ਵਿਚ ਹੀ ਬਣਿਆ ਹੋਇਆ ਹੈ। ਇਸ ਨੂੰ 'ਅਟਾਰੀ ਸਾਹਿਬ' ਵੀ ਕਹਿੰਦੇ ਹਨ। ਇਸ ਗੁਰੂ-ਧਾਮ ਵਾਲੀ ਥਾਂ 'ਤੇ ਗੁਰੂ ਅਰਜਨ ਦੇਵ ਜੀ ਰਹਿੰਦੇ ਸਨ। ਇਸ ਵਿਚਲੀ ਭੋਰਾ ਸਾਹਿਬ ਵਾਲੀ ਥਾਂ 'ਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ ਸੀ। ਇਸ ਗੁਰੂ-ਧਾਮ ਦੀ ਇਮਾਰਤ ਬਾਬਾ ਖੜਕ ਸਿੰਘ ਕਾਰ-ਸੇਵਾ ਵਾਲੇ ਨੇ ਸੰਨ 1960 ਈ. ਦੇ ਨੇੜੇ-ਤੇੜੇ ਬਣਵਾਈ ਸੀ।

*ਗੁਰਦੁਆਰਾ ਦਮਦਮਾ ਸਾਹਿਬ* ਜੋ ਪਿੰਡ ਦੇ ਦੱਖਣ ਵਾਲੇ ਪਾਸੇ ਥੋੜੀ ਵਿਥ ਉਤੇ ਬਣਿਆ ਹੋਇਆ ਹੈ। ਕਹਿੰਦੇ ਹਨ ਕਿ ਭਾਈ ਭਾਨੇ ਦੀ ਬੇਨਤੀ 'ਤੇ ਛੇਵੇਂ ਗੁਰੂ ਇਥੇ ਇਕ ਵਾਰ ਆਏ ਸਨ। ਉਨ੍ਹਾਂ ਨੇ ਸ਼ਿਕਾਰ ਖੇਡਣ ਦੌਰਾਨ ਇਕ ਵੱਡੇ ਸੂਰ ਨੂੰ ਗੁਰੂ-ਧਾਮ ਵਾਲੀ ਥਾਂ 'ਤੇ ਮਾਰਿਆ ਸੀ।

'ਗੁਰਦੁਆਰਾ ਜਨਮ ਅਸਥਾਨ ਪਾਤਿਸ਼ਾਹੀ ਛੇਵੀਂ' ਅਤੇ 'ਗੁਰਦੁਆਰਾ ਦਮਦਮਾ ਸਾਹਿਬ' ਦੋਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹਨ, ਪਰ ਇਨ੍ਹਾਂ ਦੀ ਵਿਵਸਥਾ ਇਕ ਸਥਾਨਕ ਕਮੇਟੀ ਕਰਦੀ ਹੈ। ਉਹੀ ਕਮੇਟੀ ਵਡਾਲੀ ਪਿੰਡ ਦੇ ਨੇੜੇ ਸਥਿਤ 'ਗੁਰਦੁਆਰਾ ਛੇਹਰਟਾ ਸਾਹਿਬ' (ਵੇਖੋ) ਦੀ ਦੇਖ-ਭਾਲ ਵੀ ਕਰਦੀ ਹੈ।

**ਵਣਜਾਰਾ ਮਹਲਾ ੪** (ਬਾਣੀ) : ਸਿਰੀ ਰਾਗ ਵਿਚ ਛੰਤਾਂ ਤੋਂ ਬਾਦ ਗੁਰੂ ਰਾਮਦਾਸ ਜੀ ਦੀ ਛੇ ਪਦਿਆਂ ਵਿਚ ਲਿਖੀ 'ਵਣਜਾਰਾ' (ਵੇਖੋ 'ਵਣਜਾਰੇ ਸਿੱਖ') ਨਾਂ ਦੀ ਇਕ ਲਘੂ ਬਾਣੀ ਦਰਜ ਹੈ। ਇਸ ਦੇ ਹਰ ਇਕ ਪਦੇ ਵਿਚ ਪੰਜ ਪੰਜ ਤੁਕਾਂ ਹਨ। ਹਰ ਪਦੇ ਤੋਂ ਬਾਦ ਦੋ ਦੋਤੁਕਾਂ ਦਾ ਇਕ 'ਰਹਾਉ' ਹੈ। ਇਸ ਦਾ ਸੰਬੋਧਨੀ ਢੰਗ ਪਹਰਿਆਂ ਨਾਲ ਮੇਲ ਖਾਉਂਦਾ ਹੈ। ਲੋਕ-ਗੀਤਾਂ ਦੀ ਧਾਰਨਾ 'ਤੇ ਇਸ ਨੂੰ ਜਨ-ਜੀਵਨ ਨਾਲ ਸੰਬੰਧਿਤ ਕੀਤਾ ਗਿਆ ਹੈ। ਇਸ ਦੀ ਭਾਸ਼ਾ ਲੋਕ-ਸੂਝ ਅਨੁਰੂਪ ਹੈ।

ਵਿਚਾਰਾਧੀਨ ਰਚਨਾ ਵਿਚ ਗੁਰੂ ਜੀ ਨੇ ਜਿਗਿਆਸੂ (ਵਣਜਾਰੇ) ਨੂੰ ਹਰਿ ਦੇ ਨਾਮ ਦਾ ਵਣਜ ਕਰਨ ਲਈ ਪ੍ਰੇਰਿਆ ਹੈ ਕਿਉਂਕਿ ਸਾਰਿਆਂ ਜੀਵਾਂ ਦਾ ਉਹੀ ਆਧਾਰ ਹੈ। ਗੁਰੂ ਦੀ ਸ਼ਰਣ ਵਿਚ ਗਿਆਂ ਹੀ ਹਰਿ-ਨਾਮ ਦੀ ਪ੍ਰਾਪਤੀ ਹੁੰਦੀ ਹੈ। ਪਰਮਾਤਮਾ ਦੇ ਸਿਮਰਨ ਵਲ ਰੁਚਿਤ ਕਰਨ ਲਈ ਸਾਧ-ਸੰਗਤ ਦਾ ਵੀ ਬਹੁਤ ਯੋਗਦਾਨ ਹੈ। ਨਾਮ-ਸਿਮਰਨ ਜੀਵਨ ਦੇ ਸ਼ੁਰੂ ਤੋਂ ਹੀ ਆਰੰਭ ਕਰ ਦੇਣਾ ਚਾਹੀਦਾ ਹੈ, ਨਹੀਂ ਤਾਂ ਬਿਰਧ ਅਵਸਥਾ ਵਿਚ ਨਾਮ-ਜਪ ਦੀ ਸੰਭਾਵਨਾ ਘਟ ਜਾਂਦੀ ਹੈ। ਇਸ ਲਈ ਸੰਸਾਰਿਕ ਔਕੜਾਂ ਤੋਂ ਬਚਣ ਲਈ ਇਸ ਪ੍ਰਕ੍ਰਿਆ ਵਿਚ ਮਗਨ ਰਹਿਣਾ ਚਾਹੀਦਾ ਹੈ। ਇਸ ਅਵਸਥਾ ਦੀ ਪ੍ਰਾਪਤੀ ਲਈ ਪ੍ਰਭੂ ਦੁਆਰਾ ਲਿਖੇ ਮਸਤਕ ਦੇ ਲੇਖ ਦਾ ਵਿਸ਼ੇਸ਼ ਮਹੱਤਵ ਹੈ। ਪਰਮਾਤਮਾ ਆਪ ਹੀ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ, ਆਪ ਹੀ ਸੰਚਾਲਨ ਕਰਦਾ ਅਤੇ ਆਪ ਹੀ ਮਾਇਆਵੀ ਪ੍ਰਪੰਚ ਵਿਚ ਉਨ੍ਹਾਂ ਨੂੰ ਉਲਝਾਉਂਦਾ ਹੈ। ਗੁਰੂ ਦੀ ਸ਼ਰਣ ਵਿਚ ਜਾਣ ਵਾਲੇ ਜਿਗਿਆਸੂਆਂ ਦਾ ਮਨ ਆਤਮਿਕ ਚਾਨਣ ਨਾਲ ਪ੍ਰਕਾਸ਼ਿਤ ਰਹਿੰਦਾ ਹੈ। ਗੁਰੂ ਦੁਆਰਾ ਘਟ ਘਟ ਵਿਚ ਵਸਦੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਇਸ ਪ੍ਰਕਾਰ ਦੀ ਪੂੰਜੀ ਵਾਲਾ ਵਣਜਾਰਾ ਸਦਾ ਸਫਲ ਰਹਿੰਦਾ ਹੈ। ਪੂਰਬਲੇ ਕਰਮਾਂ ਦੇ ਫਲਸਰੂਪ ਗੁਰੂ ਦੀ ਮਿਹਰ ਨਾਲ ਨਾਮ-ਸਿਮਰਨ ਦੀ ਦਾਤ ਮਿਲਦੀ ਹੈ। ਇਸ ਲਈ ਹਰਿ-ਨਾਮ ਨੂੰ ਸੁਆਸ ਸੁਆਸ ਜਪਣਾ ਚਾਹੀਦਾ ਹੈ।

**ਵਣਜਾਰੇ ਸਿੱਖ** : ਸੰਸਕ੍ਰਿਤ ਦੇ 'ਵਾਨਿਜ' ਸ਼ਬਦ ਤੋਂ ਵਿਉਤਪੰਨ 'ਵਣਜਾਰਾ' ਸ਼ਬਦ ਦਾ ਅਰਥ ਹੈ ਵਣਜ-ਵਪਾਰ ਕਰਨ ਵਾਲਾ ਸੌਦਾਗਰ। ਇਨ੍ਹਾਂ ਨੂੰ 'ਬਨਜਾਰਾ' ਵੀ ਕਹਿੰਦੇ ਹਨ। ਮੱਧ ਯੁਗ ਵਿਚ ਵਣਜ-ਵਪਾਰ ਵਿਚ ਇਨ੍ਹਾਂ ਦੀ ਪੂਰੀ ਸਰਦਾਰੀ ਸੀ। ਮੱਧ ਭਾਰਤ, ਦੱਖਣ, ਉੱਤਰ ਪ੍ਰਦੇਸ਼, ਰਾਜਸਥਾਨ

ਅਤੇ ਪੰਜਾਬ ਵਿਚ ਇਹ ਥਾਂ ਥਾਂ ਪਸਰੇ ਹੋਏ ਸਨ ਅਤੇ ਸਮਾਜ ਵਿਚ ਆਦਰ ਦਾ ਸਥਾਨ ਰਖਦੇ ਸਨ। ਅੰਗ੍ਰੇਜ਼ਾਂ ਦੇ ਹਿੰਦੁਸਤਾਨ ਵਿਚ ਆਉਣ ਤੋਂ ਬਾਦ ਆਵਾਜਾਈ ਅਤੇ ਢੋ-ਢੋਆਈ ਦੀਆਂ ਸੁਵਿਧਾਵਾਂ ਵਧ ਜਾਣ ਕਾਰਣ ਇਨ੍ਹਾਂ ਦੇ ਕੰਮ-ਕਾਜ ਅਤੇ ਵਪਾਰ-ਪੱਧਤੀ ਨੂੰ ਕਾਫ਼ੀ ਧੱਕਾ ਲਗਿਆ। ਫਲਸਰੂਪ ਇਨ੍ਹਾਂ ਦਾ ਵਪਾਰਕ ਖੇਤਰ ਸੁੰਗੜ ਗਿਆ। ਹੁਣ 'ਵਣਜਾਰਾ' ਸ਼ਬਦ ਫਿਰ ਤੁਰ ਕੇ ਅਤੇ ਘਰ ਘਰ ਜਾ ਕੇ ਚੀਜ਼ਾਂ ਵੇਚਣ ਵਾਲਿਆਂ ਲਈ ਰੂੜ੍ਹ ਹੋ ਚੁਕਿਆ ਹੈ। ਇਸ ਤਰ੍ਹਾਂ ਇਹ ਇਕ ਰਮਤੀ-ਵਣਿਕ ਜਾਤਿ ਹੈ ਜੋ ਆਪਣੀਆਂ ਵਖਰੀਆਂ ਬਸਤੀਆਂ ਅਥਵਾ ਟਾਂਡੇ ਬਣਾ ਕੇ ਰਹਿੰਦੀ ਹੈ। ਪੰਜਾਬ ਵਿਚ ਕਈ ਪਿੰਡ ਅਥਵਾ ਕਸਬੇ 'ਟਾਂਡਾ' ਨਾਂ ਨਾਲ ਪ੍ਰਸਿੱਧ ਹਨ। ਘੁੰਮ ਫਿਰ ਕੇ ਚੀਜ਼ਾਂ ਵੇਚਣ ਵਾਲੇ ਵਣਜਾਰਿਆਂ ਦਾ ਜੀਵਨ ਅਤੇ ਸਾਮਾਨ ਕੁਝ ਅਸੁਰਖਿਅਤ ਜਿਹਾ ਹੁੰਦਾ ਹੈ। ਇਨ੍ਹਾਂ ਨੂੰ ਇਲਾਕਾਈ ਉਪਭਾਸ਼ਾਵਾਂ ਵਿਚ ਫਿਰਾਇਤ, ਫਿਰਾਂਢਾ, ਫਰਾਂਡਾ ਆਦਿ ਨਾਂਵਾਂ ਨਾਲ ਯਾਦ ਕੀਤਾ ਜਾਂਦਾ ਹੈ। ਵਣਜਾਰੇ ਦੇ ਕਰਮਾਚਾਰ ਨੂੰ ਵੇਖ ਕੇ ਗੁਰੂ ਰਾਮਦਾਸ ਜੀ ਨੇ 'ਵਣਜਾਰਾ' (ਵੇਖੋ) ਨਾਂ ਦੀ ਇਕ ਸੰਖਿਪਤ ਬਾਣੀ ਦੀ ਰਚਨਾ ਵੀ ਕੀਤੀ ਹੈ।

ਇਨ੍ਹਾਂ ਦਾ ਪਿਛੋਕੜ ਕੋਈ ਵਿਦਵਾਨ ਭੱਟਾਂ, ਚਾਰਣਾਂ ਨਾਲ ਜੋੜਦਾ ਹੈ ਅਤੇ ਕੋਈ ਬ੍ਰਾਹਮਣਾਂ ਨਾਲ। ਇਨ੍ਹਾਂ ਵਿਚ ਕਈ ਉਪਜਾਤੀਆਂ, ਗੋਤਾਂ ਜਾਂ ਕਬੀਲੇ ਹਨ। ਇਨ੍ਹਾਂ ਦਾ ਸਮਾਜਿਕ ਜੀਵਨ ਪੰਚਾਇਤੀ ਢੰਗ ਵਾਲਾ ਹੈ। ਇਨ੍ਹਾਂ ਵਿਚ ਹਿੰਦੂ ਅਤੇ ਮੁਸਲਮਾਨ ਦੋਹਾਂ ਧਰਮਾਂ ਦੇ ਅਨੁਯਾਈ ਮਿਲ ਜਾਂਦੇ ਹਨ।

ਗੁਰੂ-ਕਾਲ ਵਿਚ ਗੁਰਮਤਿ-ਭਗਤੀ ਤੋਂ ਪ੍ਰਭਾਵਿਤ ਹੋ ਕੇ ਕਈ ਵਣਜਾਰੇ ਸਿੱਖ ਬਣ ਗਏ। ਭਾਈ ਲੱਖੀ ਸ਼ਾਹ ਅਤੇ ਭਾਈ ਮੱਖਣਸ਼ਾਹ ਦੇ ਨਾਂ ਵਿਸ਼ੇਸ਼ ਉਲੇਖਯੋਗ ਹਨ। ਪੰਜਾਬ ਤੋਂ ਬਾਹਰ ਵਸਦੇ ਕਈ ਵਣਜਾਰੇ ਸਿੱਖ ਗੁਰਮਤਿ ਵਿਚ ਵਿਸ਼ਵਾਸ ਰਖਦੇ ਹਨ ਅਤੇ ਗੁਰਦੁਆਰਿਆਂ ਵਿਚ ਦਰਸ਼ਨ ਕਰਨ ਜਾਂਦੇ ਹਨ। ਪਰ ਧਰਮ-ਪ੍ਰਚਾਰ ਦੀ ਘਾਟ ਕਾਰਣ ਇਨ੍ਹਾਂ ਦਾ ਬਾਹਰਲਾ ਸਰੂਪ ਕਾਫ਼ੀ ਹਦ ਤਕ ਸਿੱਖੀ ਤੋਂ ਹਟ ਗਿਆ ਹੈ। ਅਬਚਲ ਨਗਰ ਹਜ਼ੂਰ ਸਾਹਿਬ ਨਾਲ ਇਹ ਕਾਫ਼ੀ ਜੁੜੇ ਹੋਏ ਹਨ। ਆਨੰਦ-ਕਾਰਜ ਵਿਧੀ ਰਾਹੀਂ ਵਿਆਹ ਸੰਪੰਨ ਕਰਦੇ ਹਨ। ਕੁਠਾ ਖਾਣੋਂ ਸੰਕੋਚ ਕਰਦੇ ਹਨ, ਦਸਵੰਧ ਕਢਦੇ ਹਨ, ਮਿਲਣ ਵੇਲੇ ਗੁਰੂ-ਫਤਹਿ ਬੁਲਾਉਂਦੇ ਹਨ। ਸ਼ਿਦਤ ਨਾਲ ਕੀਤੇ ਪ੍ਰਚਾਰ ਨਾਲ ਇਨ੍ਹਾਂ ਨੂੰ ਸਿੱਖ ਧਰਮ ਵਿਚ ਰਖਿਆ ਜਾ ਸਕਦਾ ਹੈ।

**ਵਰਣ** (ਚਾਰ) : ਸਿੱਖ ਧਰਮ ਵਰਣ ਅਤੇ ਆਸ਼੍ਰਮ ਵਿਵਸਥਾ ਵਿਚ ਯਕੀਨ ਨਹੀਂ ਰਖਦਾ। ਇਸ ਦਾ ਸੰਬੰਧ ਹਿੰਦੂ ਧਰਮ ਨਾਲ ਹੈ। ਇਸ ਧਰਮ ਦੇ ਸਮਾਜਿਕ ਸੰਗਠਨ ਦਾ ਮੂਲ-ਆਧਾਰ ਦੋ ਸੰਸਥਾਵਾਂ ਹਨ—ਵਰਣ ਅਤੇ ਆਸ਼੍ਰਮ। 'ਵਰਣ' ਦਾ ਮੂਲ ਅਰਥ ਹੈ ਰੰਗ। ਇਕ ਮਤ ਅਨੁਸਾਰ ਪਹਿਲਾਂ ਪਹਿਲ ਰੰਗ ਉਤੇ ਆਧਾਰਿਤ ਸਮਾਜਿਕ ਦੰਡ ਨੂੰ ਵਰਣ-ਵਿਵਸਥਾ ਕਿਹਾ ਜਾਂਦਾ ਸੀ ਕਿਉਂਕਿ ਬ੍ਰਾਹਮਣ ਦਾ ਰੰਗ ਗੋਰਾ, ਛਤ੍ਰੀ ਦਾ ਲਾਲ, ਵੈਸ਼ ਦਾ ਪੀਲਾ ਅਤੇ ਸ਼ੂਦ੍ਰ ਦਾ ਕਾਲਾ ਮੰਨਿਆ ਜਾਂਦਾ ਹੈ।

ਰੰਗ ਦੇ ਆਧਾਰ ਉਤੇ ਵੰਡ ਕਿਵੇਂ ਸ਼ੁਰੂ ਹੋਈ ? ਇਸ ਬਾਰੇ ਦਸਿਆ ਜਾਂਦਾ ਹੈ ਕਿ ਭਾਰਤ ਵਿਚ ਬਾਹਰੋਂ ਆਏ ਆਰਯ ਲੋਕ ਰੰਗ ਦੇ ਗੋਰੇ ਸਨ। ਭਾਰਤ ਵਿਚ ਰਹਿਣ ਵਾਲੇ ਲੋਕ ਕਾਲੇ ਸਨ। ਸ਼ਰੀਰਿਕ ਰੰਗ ਦੇ ਇਸ ਅੰਤਰ ਕਾਰਣ ਪਹਿਲਾਂ ਆਰਯ ਅਤੇ ਅਨਾਰਯ ਦੋ ਵਰਣ ਬਣੇ। ਫਿਰ ਆਰਯਾਂ ਵਿਚ ਇਕ ਦੀ ਥਾਂ ਤਿੰਨ ਰੰਗ-ਨਿਖੇੜ ਹੋ ਗਏ, ਜਿਵੇਂ ਸਫ਼ੈਦ ਰੰਗ ਵਾਲੇ ਬ੍ਰਾਹਮਣ, ਲਾਲ ਰੰਗ ਵਾਲੇ ਛਤ੍ਰੀ ਅਤੇ ਪੀਲੇ ਰੰਗ ਵਾਲੇ ਵੈਸ਼। ਆਰਯ ਦੀ ਇਹ ਰੰਗ-ਨਿਖੇੜਤਾ ਕਿਵੇਂ ਹੋਈ, ਇਸ ਬਾਰੇ ਕੋਈ ਸਪੱਸ਼ਟ ਤੱਥ ਉਪਲਬਧ ਨਹੀਂ ਹੈ।

ਦੂਜੇ ਮਤ ਅਨੁਸਾਰ ਵਰਣ-ਵਿਵਸਥਾ ਦਾ ਮੂਲ ਆਧਾਰ ਮਨੁੱਖ ਦੀ ਰੋਜ਼ਗਾਰ ਬਾਰੇ ਕੰਮ ਦੀ ਚੋਣ ਹੈ। ਰੋਜ਼ਗਾਰ ਦੇ ਮੁੱਖ ਤੌਰ 'ਤੇ ਚਾਰ ਵਰਗ ਹਨ ਜਿਨ੍ਹਾਂ ਦਾ ਆਧਾਰ ਹੈ ਗੁਣ, ਕਰਮ ਅਤੇ ਸੁਭਾ। ਇਹ ਚਾਰ ਵਰਗ ਹਨ—(1) ਬ੍ਰਾਹਮਣ (ਬੌਧਿਕ ਕੰਮ ਕਰਨ ਵਾਲੇ), (2) ਛਤ੍ਰੀ (ਸੈਨਿਕ ਜਾਂ ਪ੍ਰਬੰਧਕੀ ਕਾਰਜ ਕਰਨ ਵਾਲੇ), (3) ਵੈਸ਼ (ਖੇਤੀ, ਵਪਾਰ ਆਦਿ ਕਰਨ ਵਾਲੇ), (4) ਸ਼ੂਦ੍ਰ (ਮਿਹਨਤ ਮੁਸ਼ਕਤ ਕਰਨ ਵਾਲੇ)। ਇਹੀ ਵੰਡ ਪਹਿਲਾਂ ਵਿਅਕਤੀਗਤ ਸੀ, ਪਰ ਬਾਦ ਵਿਚ ਕੁਲ-ਪਰੰਪਰਾ ਨਾਲ ਸੰਬੰਧਿਤ ਹੋ ਗਈ।

ਹਰ ਸਮਸਿਆ ਦਾ ਹਲ ਅਧਿਆਤਮਵਾਦ ਵਿਚ ਲਭਣ ਵਾਲੇ ਵਰਣ-ਵੰਡ ਨੂੰ ਦੈਵੀ ਮੰਨਦੇ ਹਨ। ਉਨ੍ਹਾਂ ਦੀ ਸਥਾਪਨਾ ਹੈ ਕਿ ਵਿਰਾਟ-ਪੁਰਸ਼ ਜਾਂ ਵਿਸ਼ਵ-ਪੁਰਸ਼ ਦੇ ਅੰਗਾਂ ਤੋਂ ਚਾਰ ਵਰਣਾਂ ਦੀ ਉਤਪੱਤੀ ਹੋਈ, ਜਿਵੇਂ ਮੁਖ ਤੋਂ

ਬ੍ਰਾਹਮਣ, ਬਾਹਵਾਂ ਤੋਂ ਛਤ੍ਰੀ, ਟੰਗਾਂ ਤੋਂ ਵੈਸ਼ ਅਤੇ ਚਰਣਾਂ ਤੋਂ ਸ਼ੂਦ੍ਰ।

ਦਾਰਸ਼ਨਿਕਾਂ ਨੇ ਇਸ ਵੰਡ ਦਾ ਆਧਾਰ ਸਾਂਖ੍ਯ-ਦਰਸ਼ਨ ਦੇ ਤਿੰਨ ਗੁਣਾਂ—ਸਤੋ, ਰਜੋ ਅਤੇ ਤਮੋ—ਨੂੰ ਮੰਨਿਆ ਹੈ। ਜਿਸ ਵਿਚ ਸਤੋਗੁਣ (ਪ੍ਰਕਾਸ਼ ਜਾਂ ਗਿਆਨ) ਦੀ ਪ੍ਰਧਾਨਤਾ ਹੈ ਉਹ ਬ੍ਰਾਹਮਣ ਵਰਨ ਹੈ। ਜਿਸ ਵਿਚ ਰਜੋਗੁਣ (ਕ੍ਰਿਆ ਸ਼ਕਤੀ) ਦੀ ਪ੍ਰਧਾਨਤਾ ਹੈ, ਉਹ ਛਤ੍ਰੀ ਵਰਣ ਹੈ। ਜਿਸ ਵਿਚ ਰਜੋ-ਤਮੋ ਗੁਣਾਂ (ਲੋਭ, ਮੋਹ ਅਤੇ ਅੰਧਕਾਰ) ਦਾ ਮਿਲਗੋਭਾ ਹੈ, ਉਹ ਵੈਸ਼ ਵਰਣ ਹੈ ਅਤੇ ਜਿਸ ਵਿਚ ਤਮੋ ਗੁਣ (ਅੰਧਕਾਰ) ਦੀ ਪ੍ਰਧਾਨਤਾ ਹੈ, ਉਹ ਸ਼ੂਦ੍ਰ ਵਰਣ ਹੈ।

ਡਾ. ਰਾਜਬਲੀ ਪਾਂਡੇਯ ('ਹਿੰਦੂ ਧਰਮਕੋਸ਼') ਦਾ ਵਿਚਾਰ ਹੈ ਕਿ ਵਰਣ-ਵੰਡ ਪਿਛੇ ਕਈ ਤੱਤ੍ਵਾਂ ਦਾ ਮਿਲਵਾਂ ਯੋਗਦਾਨ ਰਿਹਾ ਹੈ। ਪਹਿਲਾਂ ਆਰਯਾਂ ਵਿਚ ਹੀ ਵਰਣ-ਵੰਡ ਸੀ, ਪਰ ਇਸ ਦਾ ਆਧਾਰ ਵਿਅਕਤੀਗਤ ਸੀ, ਫਲਸਰੂਪ ਵਰਣ-ਪਰਿਵਰਤਨ ਸਰਲ ਅਤੇ ਸੰਭਵ ਸੀ। ਜਿਉਂ ਜਿਉਂ ਆਰਯਾਂ ਤੋਂ ਭਿੰਨ ਲੋਕ ਸਮਾਜ ਵਿਚ ਵਧਦੇ ਗਏ, ਤਿਉਂ ਤਿਉਂ ਉਨ੍ਹਾਂ (ਸ਼ੂਦ੍ਰਾਂ) ਦੀ ਸਮਾਜਿਕ ਸਥਿਤੀ ਡਿਗਦੀ ਗਈ। ਇਸ ਤੋਂ ਇਲਾਵਾ ਆਰਯਾਂ ਵਿਚ ਜਿਹੜਾ ਵਰਗ ਸ਼ੂਦ੍ਰਾਂ ਦੇ ਜ਼ਿਆਦਾ ਨੇੜੇ ਰਿਹਾ, ਉਸ ਦੀ ਸਮਾਜਿਕ ਪੱਧਰ ਵੀ ਨੀਵੀਂ ਹੁੰਦੀ ਗਈ। ਇਸ ਦੇ ਨਾਲ ਹੀ ਰੋਜ਼ਗਾਰ ਦੇ ਢੰਗ ਵਿਚ ਸਥਿਰਤਾ ਬਣਾਈ ਰਖਣ ਲਈ ਵਰਣ-ਵਿਵਸਥਾ ਕੁਲ-ਪਰੰਪਰਾਗਤ ਹੁੰਦੀ ਗਈ। ਕਿਸੇ ਨ ਕਿਸੇ ਕਾਰਣ ਕਈ ਉਪ-ਵਰਗ ਵੀ ਬਣਦੇ ਗਏ। ਇਨ੍ਹਾਂ ਸਾਰਿਆਂ ਵਰਗਾਂ, ਉਪ-ਵਰਗਾਂ ਨੂੰ ਚਾਰ ਮੁੱਖ ਵਰਗਾਂ ਜਾਂ ਵਰਣਾਂ ਵਿਚ ਵੰਡਣਾ ਹੀ ਵਰਣ-ਵਿਵਸਥਾ ਦਾ ਮੂਲ ਪ੍ਰਯੋਜਨ ਰਿਹਾ ਹੋਵੇਗਾ।

ਪਰ ਇਤਿਹਾਸਿਕ ਵਿਕਾਸ-ਕ੍ਰਮ ਵਿਚ ਇਸ ਵੰਡ ਨੇ ਮਾਨਵ-ਵਿਰੋਧੀ ਸਰੂਪ ਧਾਰਣ ਕਰ ਲਿਆ ਅਤੇ ਮਨੁੱਖ ਮਨੁੱਖ ਨ ਰਹਿ ਕੇ ਬ੍ਰਾਹਮਣ, ਛਤ੍ਰੀ, ਵੈਸ਼ ਅਤੇ ਸ਼ੂਦ੍ਰ ਬਣ ਕੇ ਰਹਿ ਗਏ। ਇਹੀ ਕਾਰਣ ਹੈ ਕਿ ਮੱਧ-ਯੁਗ ਦੇ ਸਾਧਕਾਂ ਨੇ ਸਪੱਸ਼ਟ ਤੌਰ 'ਤੇ ਇਸ ਵਿਵਸਥਾ ਦਾ ਵਿਰੋਧ ਕੀਤਾ। ਗੁਰੂ ਰਾਮਦਾਸ ਜੀ ਦੀ ਸਥਾਪਨਾ ਹੈ ਕਿ ਚੌਹਾਂ ਵਰਣਾਂ ਵਿਚੋਂ ਉਹੀ ਮਹਾਨ ਹੈ ਜੋ ਪਰਮਾਤਮਾ ਦੇ ਨਾਂ ਦਾ ਸਿਮਰਨ ਕਰਦਾ ਹੈ—*ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ।*(ਗੁ.ਗ੍ਰੰ.861)। ਭਾਈ ਗੁਰਦਾਸ ਨੇ ਸਿੱਖੀ ਦੇ ਸਰੂਪ ਵਿਚ ਚੌਹਾਂ ਵਰਣਾਂ ਦਾ ਸੁਮੇਲ ਦਸਿਆ ਹੈ—*ਚਾਰੇ ਪੈਰ ਧਰਮ ਦੇ ਚਾਰਿ ਵਰਣਿ ਇਕੁ ਵਰਣੁ ਕਰਾਇਆ।*(1/23)।

**ਵਰਤ** : ਇਸ ਦਾ ਸ਼ਾਬਦਿਕ ਅਰਥ ਹੈ ਪ੍ਰਣ, ਪ੍ਰਤਿਗਿਆ। ਇਸ ਨੂੰ 'ਉਪਵਾਸ' ਵੀ ਕਿਹਾ ਜਾਂਦਾ ਹੈ। ਇਸ ਤੋਂ ਭਾਵ ਹੈ ਕਿਸੇ ਖ਼ਾਸ ਦਿਨ ਜਾਂ ਸਮੇਂ ਲਈ ਭੋਜਨ ਦਾ ਤਿਆਗ ਕਰਨ ਦੀ ਪ੍ਰਤਿਗਿਆ। ਉਂਜ ਤਾਂ ਹੋਰਨਾਂ ਧਰਮਾਂ ਵਿਚ ਵੀ ਵਰਤ ਰਖਣ ਦੀਆਂ ਪਰੰਪਰਾਵਾਂ ਮੌਜੂਦ ਹਨ, ਪਰ ਹਿੰਦੂ ਸੰਸਕ੍ਰਿਤੀ ਵਿਚ ਵਰਤ ਰਖਣ ਪ੍ਰਤਿ ਬਹੁਤ ਉਲਾਰ ਹੈ। ਸਭ ਤੋਂ ਅਧਿਕ ਮਹਾਤਮ 'ਏਕਾਦਸੀ' (ਵੇਖੋ) ਵਰਤ ਦਾ ਦਸਿਆ ਗਿਆ ਹੈ।

ਗੁਰਮਤਿ ਵਿਚ ਵਰਤ ਰਖਣ ਦਾ ਨਿਖੇਧ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਵਿਚ ਕਿਹਾ ਹੈ—*ਅੰਨੁ ਨ ਖਾਹਿ ਦੇਹੀ ਦੁਖੁ ਦੀਜੈ। ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ।* (ਗੁ.ਗ੍ਰੰ.905)। ਸਾਰੰਗ ਰਾਗ ਦੀ ਵਾਰ ਦੇ ਇਕ ਸ਼ਲੋਕ ਵਿਚ ਅਨੁਸ਼ਠਾਨਾਂ ਅਥਵਾ ਨਿਯਮਾਂ ਦਾ ਭਾਵੀਕਰਣ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ। ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ।*(ਗੁ.ਗ੍ਰੰ.1245)। ਸੰਤ ਕਬੀਰ ਨੇ ਵਰਤ ਨੂੰ ਪਾਖੰਡ ਕਹਿੰਦਿਆਂ ਸਥਾਪਨਾ ਕੀਤੀ ਹੈ—*ਛੋਡਹਿ ਅੰਨੁ ਕਰਹਿ ਪਾਖੰਡ। ਨਾ ਸੋਹਾਗਨਿ ਨਾ ਓਹਿ ਰੰਡ। ਜਗ ਮਹਿ ਬਕਤੇ ਦੂਧਾਧਾਰੀ। ਗੁਪਤੀ ਖਾਵਹਿ ਵਟਿਕਾ ਸਾਰੀ। ਅੰਨੈ ਬਿਨਾ ਨ ਹੋਇ ਸੁਕਾਲੁ। ਤਜਿਐ ਅੰਨਿ ਨ ਮਿਲੈ ਗੁਪਾਲੁ।* (ਗੁ.ਗ੍ਰੰ.873)।

ਸਪੱਸ਼ਟ ਹੈ ਕਿ ਗੁਰਮਤਿ ਵਰਤ ਰਖਣ ਦੇ ਵਿਰੁੱਧ ਹੈ। ਹਾਂ, ਸਹਿਜ ਸੰਜਮ ਰਖਦੇ ਹੋਇਆਂ ਅਲਪ ਆਹਾਰ ਕਰਨਾ ਉਚਿਤ ਹੈ—*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨ ਪਾਣੀ ਥੋੜਾ ਖਾਇਆ।*(ਗੁ.ਗ੍ਰੰ.467)।

**ਵਰਿਆਮ ਸਿੰਘ, ਬਾਬਾ** (ਸੰਨ 1917-2001 ਈ.) : ਸੰਤ ਈਸ਼ਰ ਸਿੰਘ ਰਾੜਾ ਸਾਹਿਬ ਦੁਆਰਾ ਵਰਸਾਏ ਬਾਬਾ ਵਰਿਆਮ ਸਿੰਘ ਦਾ ਜਨਮ ਸੰਨ 1917 ਈ. ਵਿਚ ਲੁਧਿਆਣਾ ਜ਼ਿਲ੍ਹਾ ਦੇ ਧਮੋਟ ਪਿੰਡ ਵਿਚ ਹੋਇਆ। ਸ਼ੁਰੂ ਤੋਂ ਹੀ ਆਪ ਦੀ ਰੁਚੀ ਅਧਿਆਤਮਿਕਤਾ ਵਲ ਹੋ ਗਈ ਅਤੇ ਨਾਮ-ਸਿਮਰਨ ਰਾਹੀਂ ਆਤਮ-ਆਨੰਦ ਮਾਣਨ ਲਗੇ।

ਲਗਭਗ 17 ਸਾਲ ਦੀ ਉਮਰ ਵਿਚ ਆਪ ਸੰਤ ਈਸ਼ਰ ਸਿੰਘ ਰਾੜਾ ਸਾਹਿਬ ਦੀ ਸੇਵਾ ਵਿਚ ਆ ਗਏ। ਸੰਤ ਜੀ ਨੇ ਆਪ ਨੂੰ ਲਗਭਗ 20 ਵਰ੍ਹਿਆਂ ਦੀ ਉਮਰ ਵਿਚ ਸਿੰਧ ਪ੍ਰਾਂਤ ਵਿਚ ਸਿੱਖੀ ਦੇ ਪ੍ਰਚਾਰ ਲਈ ਭੇਜਿਆ। ਆਪ ਨੇ ਲੋਕਾਂ ਦੀਆਂ ਜਾਤਿ-ਪਾਤਿ ਸੰਬੰਧੀ ਵਿਥਾਂ ਨੂੰ ਮੇਟ ਕੇ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਨਾਲ ਜੋੜਿਆ ਅਤੇ ਨਾਮ-ਸਿਮਰਨ ਲਈ ਪ੍ਰੇਰਣਾ ਦਿੱਤੀ। ਆਪ ਫ਼ੌਜੀ ਨੌਕਰੀ ਦੇ ਨਾਲ ਨਾਲ ਧਰਮ ਪ੍ਰਚਾਰ ਦਾ ਕੰਮ ਵੀ ਬੜੀ ਰੁਚੀ ਨਾਲ ਕਰਦੇ ਰਹੇ।

ਸੰਤ ਈਸ਼ਰ ਸਿੰਘ ਦੇ ਆਦੇਸ਼ ਅਨੁਸਾਰ ਆਪ ਨੇ ਉੱਤਰ ਪ੍ਰਦੇਸ਼ ਵਿਚ ਫਾਰਮ ਆਬਾਦ ਕੀਤਾ, ਪਰ ਆਪ ਨੇ ਘਰ ਘਰ ਜਾ ਕੇ ਲੋਕਾਂ ਨੂੰ ਗੁਰਸਿੱਖੀ ਦਾ ਮਾਰਗ ਦਸਣ ਵਾਲੇ ਕਾਰਜ ਨੂੰ ਪਹਿਲ ਦਿੱਤੀ। ਫਿਰ ਫਾਰਮ ਨੂੰ ਤਿਆਗ ਕੇ ਰੋਪੜ ਜ਼ਿਲ੍ਹੇ ਵਿਚ ਪ੍ਰਚਾਰ ਕਰਨ ਲਈ ਪਹੁੰਚ ਗਏ ਅਤੇ ਚੰਡੀਗੜ੍ਹ ਵਿਚ ਨਿਵਾਸ ਬਣਾ ਲਿਆ। ਸੰਨ 1986 ਈ. ਵਿਚ ਰਤਵਾੜਾ ਵਿਖੇ ਆਪਣਾ ਪ੍ਰਚਾਰ ਕੇਂਦਰ ਸਥਾਪਿਤ ਕਰਕੇ ਧਰਮ ਉਪਦੇਸ਼ ਦੇਣਾ ਸ਼ੁਰੂ ਕੀਤਾ। ਸੰਨ 1993 ਈ. ਵਿਚ ਆਏ ਹੜ੍ਹ ਦੌਰਾਨ ਆਪ ਨੇ ਪਿੰਡ ਪਿੰਡ ਜਾ ਕੇ ਹੜ੍ਹ-ਪੀੜਤਾਂ ਦੀ ਮਦਦ ਕੀਤੀ ਅਤੇ ਉਨ੍ਹਾਂ ਨੂੰ ਲੋੜਵੰਦੀਆਂ ਚੀਜ਼ਾਂ ਉਪਲਬਧ ਕੀਤੀਆਂ। 26 ਜਨਵਰੀ 2000 ਈ. ਨੂੰ ਗੁਜਰਾਤ ਵਿਚ ਆਏ ਭੂਚਾਲ ਵੇਲੇ ਆਪ ਨੇ ਇਕ ਕਰੋੜ 27 ਲੱਖ ਰੁਪਏ ਦੀ ਰਾਹਤ ਸਾਮਗ੍ਰੀ ਬਾਬਾ ਲਖਬੀਰ ਸਿੰਘ ਦੀ ਅਗਵਾਈ ਅਧੀਨ ਭੇਜੀ। ਆਪ ਨੇ ਜੋ ਕੁਝ ਕੀਤਾ, ਧਰਮ ਅਤੇ ਜਾਤਿ-ਪਾਤਿ ਦੀਆਂ ਸੀਮਾਵਾਂ ਤੋਂ ਉੱਚੇ ਉਠ ਕੇ ਮਨੁੱਖਤਾ ਦੇ ਭਲੇ ਲਈ ਕੀਤਾ।

ਆਪ ਨੂੰ ਬੱਚਿਆਂ ਦਾ ਸੁਚਾਰੂ ਵਿਕਾਸ ਬਹੁਤ ਪਸੰਦ ਸੀ, ਇਸ ਲਈ ਉਨ੍ਹਾਂ ਲਈ ਵਿਦਿਅਕ ਅਦਾਇਰੇ ਖੋਲ੍ਹੇ ਅਤੇ ਲੋਕਾਂ ਦੇ ਇਲਾਜ ਲਈ ਹਸਪਤਾਲ ਕਾਇਮ ਕਰਨ ਦੀ ਵਿਵਸਥਾ ਕੀਤੀ। ਆਪ ਨੇ ਧਰਮ ਪ੍ਰਚਾਰ ਲਈ ਪੁਸਤਕਾਂ ਦਾ ਪ੍ਰਕਾਸ਼ਨ ਕਰਵਾਇਆ ਅਤੇ ਸੀ.ਡੀ., ਵੀਡੀਓ ਅਤੇ ਆਡੀਓ ਕੈਸਟਾਂ ਬਣਵਾਈਆਂ ਤਾਂ ਜੋ ਆਧੁਨਿਕ ਸਾਧਨਾਂ ਰਾਹੀਂ ਧਰਮ-ਪ੍ਰਚਾਰ ਦੀ ਗਤਿ ਤੇਜ ਕੀਤੀ ਜਾ ਸਕੇ। ਆਪ ਧਰਮ ਪ੍ਰਚਾਰ ਲਈ ਅਨੇਕ ਥਾਂਵਾਂ ਤੇ ਗਏ ਅਤੇ ਭੁੱਲੇ-ਭਟਕੇ ਲੋਕਾਂ ਨੂੰ ਸਨਮਾਰਗ ਉਤੇ ਪਾਇਆ। 2 ਨਵੰਬਰ 2001 ਈ. ਵਿਚ ਆਪ ਦਾ ਦੇਹਾਂਤ ਹੋ ਗਿਆ।

**ਵੱਲਾ** (ਪਿੰਡ) : ਪੰਜਾਬ ਦੇ ਅੰਮ੍ਰਿਤਸਰ ਨਗਰ ਤੋਂ 7 ਕਿ.ਮੀ. ਪੂਰਬ ਵਲ ਸਥਿਤ ਇਕ ਪੁਰਾਤਨ ਪਿੰਡ, ਜਿਥੇ ਨਵੰਬਰ 1664 ਈ. ਵਿਚ ਗੁਰੂ ਤੇਗ ਬਹਾਦਰ ਜੀ ਨੇ ਚਰਣ ਪਾਏ ਸਨ। ਸਿੱਖ ਇਤਿਹਾਸ ਅਨੁਸਾਰ ਹਰਿਮੰਦਿਰ ਸਾਹਿਬ ਦੇ ਦਰਸ਼ਨ ਕਰਨ ਲਈ ਗੁਰੂ ਤੇਗ ਬਹਾਦਰ ਜੀ ਬਕਾਲੇ ਤੋਂ ਅੰਮ੍ਰਿਤਸਰ ਆਏ ਸਨ। ਉਥੋਂ ਦੇ ਮਸੰਦਾਂ ਨੂੰ ਇਹ ਚਿੰਤਾ ਹੋ ਗਈ ਕਿ ਕਿਤੇ ਗੁਰੂ ਜੀ ਹਰਿਮੰਦਿਰ ਸਾਹਿਬ ਉਤੇ ਕਬਜ਼ਾ ਨ ਕਰ ਲੈਣ, ਉਹ ਦਰਵਾਜ਼ੇ ਬੰਦ ਕਰਕੇ ਚਲੇ ਗਏ। ਗੁਰੂ ਜੀ ਕੁਝ ਦੇਰ ਲਈ ਅਕਾਲ ਬੁੰਗਾ ਦੇ ਪਾਸ 'ਥੜਾ ਸਾਹਿਬ' ਵਾਲੇ ਸਥਾਨ ਉਤੇ ਬੈਠੇ ਰਹੇ, ਪਰ ਫਿਰ ਇਹ ਕਹਿ ਕੇ—*ਨਹਿ ਮਸੰਦ ਤੁਮ ਅੰਮ੍ਰਿਤਸਰੀਏ। ਤ੍ਰਿਸਨਾਗਨਿ ਸੇ ਅੰਦਰ ਸੜੀਏ*—ਵੱਲੇ ਪਿੰਡ ਨੂੰ ਚਲੇ ਗਏ ਅਤੇ ਉਥੇ ਨਗਰ ਤੋਂ ਬਾਹਰ ਇਕ ਪਿੱਪਲ ਦੇ ਬ੍ਰਿਛ ਹੇਠਾਂ ਬਿਰਾਜਮਾਨ ਹੋ ਗਏ। ਜਦੋਂ ਪਿੰਡ ਵਾਲਿਆਂ ਨੂੰ ਗੁਰੂ ਜੀ ਦੀ ਆਮਦ ਦਾ ਪਤਾ ਲਗਾ ਤਾਂ ਉਥੋਂ ਦੀ ਰਹਿਣ ਵਾਲੀ ਇਕ ਸਿਦਕੀ ਮਾਈ ਹਰਿਆਂ ਦੀ ਅਗਵਾਈ ਵਿਚ ਸ਼ਰਧਾਲੂ ਗੁਰੂ ਜੀ ਦੇ ਦਰਸ਼ਨਾਂ ਲਈ ਆਏ ਅਤੇ ਬੜੇ ਅਦਬ ਨਾਲ ਮਾਈ ਹਰਿਆਂ ਦੇ ਘਰ ਲੈ ਗਏ। ਜਦੋਂ ਅੰਮ੍ਰਿਤਸਰ ਦੀਆਂ ਇਸਤਰੀਆਂ ਨੂੰ ਮਸੰਦਾਂ ਦੇ ਕਰਤੂਤ ਦਾ ਪਤਾ ਲਗਾ ਤਾਂ ਉਹ ਗੁਰੂ ਜੀ ਪਾਸੋਂ ਮਾਫ਼ੀ ਮੰਗਣ ਲਈ ਵੱਲੇ ਆਈਆਂ। ਗੁਰੂ ਜੀ ਨੇ ਪ੍ਰਸੰਨ ਹੋ ਕੇ ਮਾਈਆਂ ਨੂੰ ਵਰਦਾਨ ਦਿੱਤਾ।

ਇਸ ਪਿੰਡ ਵਿਚ ਨੌਵੇਂ ਗੁਰੂ ਜੀ ਦੇ ਨਾਂ ਨਾਲ ਸੰਬੰਧਿਤ ਦੋ ਗੁਰੂ-ਧਾਮ ਹਨ। ਪਹਿਲਾ ਹੈ 'ਗੁਰਦੁਆਰਾ ਕੋਠਾ ਸਾਹਿਬ' ਜੋ ਪਿੰਡ ਦੇ ਅੰਦਰ ਉਸ ਥਾਂ 'ਤੇ ਹੈ, ਜਿਥੇ ਮਾਈ ਹਰਿਆਂ ਦਾ ਘਰ ਸੀ। ਇਸ ਗੁਰਦੁਆਰੇ ਦੀ ਵਰਤਮਾਨ ਇਮਾਰਤ ਸੰਨ 1905 ਈ. ਵਿਚ ਬਣੀ ਸੀ, ਕਿਉਂਕਿ ਪਹਿਲੀ ਇਮਾਰਤ ਭੂਚਾਲ ਨਾਲ ਨੁਕਸਾਨੀ ਗਈ ਸੀ। ਇਸ ਦੇ ਪਰਿਸਰ ਵਿਚ ਇਕ ਛੋਟਾ ਜਿਹਾ ਸਰੋਵਰ ਵੀ ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਵਿਵਸਥਾ ਸਥਾਨਕ ਕਮੇਟੀ ਕਰਦੀ ਹੈ। ਮਾਘ ਮਹੀਨੇ ਦੀ ਪੂਰਨਮਾਸੀ ਵਾਲੇ ਦਿਨ ਇਥੇ ਵੱਡਾ ਮੇਲਾ ਲਗਦਾ ਹੈ।

ਇਸ ਪਿੰਡ ਵਿਚਲਾ ਦੂਜਾ ਗੁਰੂ-ਧਾਮ ਹੈ 'ਗੁਰਦੁਆਰਾ ਵੱਲਾ ਸਾਹਿਬ' ਜੋ ਪਿੰਡ ਦੀ ਪੱਛਮੀ ਬਾਹੀ ਤੋਂ ਬਾਹਰ ਵਲ ਹੈ। ਇਹ ਸਮਾਰਕ ਉਸ ਸਥਾਨ ਉਤੇ ਬਣਿਆ ਹੋਇਆ ਹੈ, ਜਿਥੇ ਪਿੱਪਲ ਹੇਠਾਂ ਗੁਰੂ ਜੀ ਆ ਕੇ ਬੈਠੇ ਸਨ।

**ਵਲੀ ਕੰਧਾਰੀ :** ਅਟਕ (ਕੈਂਬਲਪੁਰ) ਜ਼ਿਲ੍ਹੇ ਦੇ ਹਸਨ ਅਬਦਾਲ ਕਸਬੇ ਦੇ ਨੇੜੇ ਇਕ ਪਹਾੜੀ ਉਪਰ ਰਹਿਣ ਵਾਲਾ ਮੁਸਲਮਾਨ ਫ਼ਕੀਰ, ਜਿਸ ਨੇ ਭਾਈ ਮਰਦਾਨੇ ਨੂੰ ਪਾਣੀ ਉਪਲਬਧ ਨਹੀਂ ਕੀਤਾ ਸੀ, ਪਰ ਗੁਰੂ ਨਾਨਕ ਦੇਵ ਜੀ ਨੇ ਆਪਣੀ ਬ੍ਰਹਮੀ ਸ਼ਕਤੀ ਦੁਆਰਾ ਉਸ ਦਾ ਸਾਰਾ ਪਾਣੀ ਹੇਠਾਂ ਖਿਚ ਲਿਆ ਸੀ। ਵੇਖੋ 'ਪੰਜਾ ਸਾਹਿਬ'।

**ਵਾਹਗੁਰੂ/ਵਾਹਿਗੁਰੂ :** ਇਹ ਸ਼ਬਦ ਗੁਰਮਤਿ ਵਿਚ ਪਰਮ-ਸੱਤਾ ਦਾ ਵਾਚਕ ਹੈ। ਇਹ 'ਵਾਹ' (ਫ਼ਾਰਸੀ) ਅਤੇ 'ਗੁਰੂ' (ਸੰਸਕ੍ਰਿਤ) ਸ਼ਬਦਾਂ ਦਾ ਸਮਸਤ ਰੂਪ ਹੈ ਅਤੇ ਇਸ ਤੋਂ ਭਾਵ ਹੈ ਮਨ-ਬੁੱਧੀ ਦੀ ਪਹੁੰਚ ਤੋਂ ਪਰੇ ਜੋ ਅਸਚਰਜ-ਯੁਕਤ ਵਿਸਮਾਦੀ ਸੱਤਾ ਹੈ। ਇਸ ਸ਼ਬਦ ਦਾ ਸਭ ਤੋਂ ਪਹਿਲੀ ਵਾਰ ਪ੍ਰਯੋਗ ਭੱਟਾਂ ਦੇ ਸਵੈਯਾਂ ਵਿਚ ਹੋਇਆ ਹੈ। ਗਯੰਦ ਭੱਟ ਨੇ ਗੁਰੂ ਰਾਮਦਾਸ ਜੀ ਦੀ ਉਸਤਤ ਕਰਦਿਆਂ ਇਸ ਸ਼ਬਦ ਦੀ ਵਰਤੋਂ ਕੀਤੀ ਹੈ। ਉਥੇ ਇਸ ਦਾ ਅਰਥ ਸ਼ਲਿਸ਼ਟ ਹੈ, ਅਰਥਾਤ ਦੋਹਰਾ ਅਰਥ ਹੈ। ਇਕ ਪਾਸੇ ਇਹ ਗੁਰੂ ਰਾਮਦਾਸ ਜੀ ਦਾ ਬੋਧਕ ਹੈ ਅਤੇ ਦੂਜੇ ਪਾਸੇ ਗੁਰੂ ਅਤੇ ਪਾਰਬ੍ਰਹਮ ਵਿਚ ਇਕਤ੍ਰ ਸਥਾਪਿਤ ਕਰਦੇ ਹੋਇਆਂ ਪਰਮਾਤਮਾ ਦਾ ਵਾਚਕ ਵੀ ਹੈ, ਜਿਵੇਂ— (1) *ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ। ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ।* (ਗੁ.ਗ੍ਰੰ.1402); (2) *ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ।* (ਗੁ.ਗ੍ਰੰ. 1402)। ਅਗੇ ਚਲ ਕੇ ਭੱਟ ਕਵੀ ਨੇ ਇਸ ਦਾ ਬ੍ਰਹਮਵਾਚੀ ਰੂਪ ਬਿਲਕੁਲ ਸਪੱਸ਼ਟ ਕਰ ਦਿੱਤਾ ਹੈ—*ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ।* (ਗੁ.ਗ੍ਰੰ.1404)।

ਲਗਭਗ ਉਸੇ ਦੌਰਾਨ ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ (ਪਉੜੀ 49) ਵਿਚ ਇਸ ਸ਼ਬਦ ਦੀ ਬਣਤਰ ਸਪੱਸ਼ਟ ਕਰਦੇ ਹੋਇਆਂ, ਇਸ ਨੂੰ ਅਵਤਾਰ-ਵਾਦ ਦੀ ਮਿਥ ਦੇ ਆਧਾਰ 'ਤੇ ਯੁਗ ਅਨੁਰੂਪ ਪੌਰਾਣਿਕ ਸੰਦਰਭ ਪ੍ਰਨਾਲ ਕੀਤਾ ਹੈ, ਜਿਵੇਂ—*ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ। ਦੁਆਪਰਿ ਸਤਿਗੁਰ ਹਰੀਕ੍ਰਿਸਨ ਹਾਹਾ ਹਰਿ ਹਰਿ ਨਾਮੁ ਜਪਾਵੈ। ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖ ਪਾਵੈ। ਕਲਿਜੁਗਿ ਨਾਨਕ ਗੁਰ ਗੋਵਿੰਦ ਗਗਾ ਗੋਵਿੰਦ ਨਾਮੁ ਅਲਾਵੈ। ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ। ਚਾਰੇ ਅਛਰ ਇਕ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ। ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ।* ਇਸ ਨੂੰ ਕਈ ਹੋਰ ਵਾਰਾਂ ਵਿਚ 'ਗੁਰਮੰਤ੍ਰ', 'ਸਚਮੰਤ੍ਰ', 'ਗੁਰਸ਼ਬਦ' ਵੀ ਕਿਹਾ ਹੈ ਅਤੇ ਇਸ ਨੂੰ ਹਿਰਦੇ ਵਿਚ ਵਸਾਉਣ ਜਾਂ ਇਸ ਦਾ ਸਿਮਰਨ ਕਰਨ ਉਤੇ ਬਲ ਦਿੱਤਾ ਹੈ, ਜਿਵੇਂ ਨੌਵੀਂ ਵਾਰ (ਪਉੜੀ 13) ਵਿਚ ਇਸ ਦੇ ਵਿਸਮਾਦੀ ਅਤੇ ਰਹੱਸਵਾਦੀ ਸਰੂਪ ਨੂੰ ਸਪੱਸ਼ਟ ਕਰਦਿਆਂ ਇਸ ਦੀ ਸਿਫ਼ਤ-ਸਾਲਾਹ ਲਈ ਪ੍ਰੇਰਨਾ ਦਿੱਤੀ ਹੈ—*ਅਬਿਗਤਿ ਗਤਿ ਅਬਿਗਤਿ ਦੀ ਕਿਉ ਅਲਖ ਲਖਾਏ। ਅਕਥ ਕਥਾ ਹੈ ਅਕਥ ਦੀ ਕਿਉ ਆਖਿ ਸੁਣਾਏ। ਅਚਰਜ ਨੋ ਆਚਰਜ ਹੈ ਹੈਰਾਣ ਕਰਾਏ। ਵਿਵਾਦੈ ਵਿਸਮਾਦੁ ਹੈ ਵਿਸਮਾਦੁ ਸਮਾਏ। ਵੇਦ ਨ ਜਾਣੈ ਭੇਦੁ ਕਿਹੁ ਸੇਸਨਾਗੁ ਨ ਪਾਏ। ਵਾਹਿਗੁਰੂ ਸਾਲਾਹਣਾ ਗੁਰ ਸਬਦ ਅਲਾਏ।*

ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ-ਜੁਟ ਦੀ ਪਲਟਵੇਂ ਰੂਪ ਵਿਚ *ਗੁਰ ਵਾਹੁ* (*ਨਾਨਕ ਦਾਸ ਕਹਹੁ ਗੁਰ ਵਾਹੁ*—ਗੁ.ਗ੍ਰੰ.376) ਵਰਤੋਂ ਕੀਤੀ, ਜਿਸ ਦਾ 'ਵਾਹਿਗੁਰੂ' ਸ਼ਬਦ ਨਾਲ ਪੂਰਾ ਸਾਮੰਜਸ ਬੈਠਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਨਾ ਵੇਲੇ ਇਸ ਨੂੰ ਪੂਰੀ ਤਰ੍ਹਾਂ ਬ੍ਰਹਮ-ਵਾਚਕ ਵਜੋਂ ਵਰਤਿਆ ਹੈ। 'ਭਗਤ ਰਤਨਾਵਲੀ' (14ਵੀਂ ਪਉੜੀ) ਵਿਚ 'ਸਵਾਸ ਸਵਾਸ ਵਾਹਿਗੁਰੂ ਦਾ ਭਜਨ ਕਰਨ' ਦੀ ਜਿਗਿਆਸੂਆਂ ਨੂੰ ਤਾਕੀਦ ਕੀਤੀ ਗਈ ਹੈ, ਕਿਉਂਕਿ ਇਸ ਦੇ ਜਪਣ ਨਾਲ ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਕਸ਼) ਦੀ ਪ੍ਰਾਪਤੀ ਹੁੰਦੀ ਹੈ।

ਭਾਈ ਸੰਤੋਖ ਸਿੰਘ ਨੇ 'ਗੁਰੂ ਨਾਨਕ ਪ੍ਰਕਾਸ਼' ਦੇ ਆਰੰਭ ਵਿਚ ਇਸ ਦਾ ਅਰਥ ਅੰਧਕਾਰ ਵਿਚ ਪ੍ਰਕਾਸ਼ ਕਰਨ ਵਾਲਾ ਅਸਚਰਜ ਰੂਪ ਕੀਤਾ ਹੈ—*ਵਾਹ ਨਾਮ ਅਚਰਜ ਕੋ ਹੋਈ। ਅਚਰਜ ਤੇ ਪਰ ਉਕਤਿ ਨ ਕੋਈ। ਗੋ ਤਮ ਤਨ ਅਗ੍ਯਾਨ ਅਨਿਤ। ਰੂ ਪਰਕਾਸ਼ ਕਿਯੋ ਜਿਨ ਚਿਤ।* ਪੰਡਿਤ ਤਾਰਾ ਸਿੰਘ ਨਰੋਤਮ ਨੇ 'ਗੁਰਮਤ ਨਿਰਣੈ ਸਾਗਰ' ਵਿਚ ਇਸ ਸ਼ਬਦ ਦੀ ਕਈ ਭਾਸ਼ਿਕ ਦ੍ਰਿਸ਼ਟੀਆਂ ਤੋਂ ਵਿਆਖਿਆ ਕੀਤੀ ਹੈ। ਹੁਣ ਆਮ ਤੌਰ 'ਤੇ ਇਹੀ ਸ਼ਬਦ ਨਾਮ ਜਾਂ ਗੁਰਮੰਤ੍ਰ ਵਜੋਂ ਜਿਗਿਆਸੂਆਂ ਨੂੰ ਪ੍ਰਦਾਨ ਕੀਤਾ ਜਾਂਦਾ ਹੈ ਅਤੇ ਇਸ ਦਾ ਸਿਮਰਨ ਵਜੋਂ ਅਭਿਆਸ ਕਰਨਾ ਦਸਿਆ ਜਾਂਦਾ ਹੈ। ਇਸ ਨੂੰ ਕਈ 'ਬੀਜਮੰਤ੍ਰ' ਵੀ ਕਹਿ ਦਿੰਦੇ ਹਨ।

**ਵਾਹਿਗੁਰੂ ਜੀ ਕੀ ਫਤਹਿ :** ਅੰਮ੍ਰਿਤ ਦੀ ਦਾਤ ਪ੍ਰਦਾਨ ਕਰਨ ਵੇਲੇ ਦਸ਼ਮੇਸ਼ ਨੇ ਖ਼ਾਲਸੇ ਨੂੰ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਵਾਕ ਉਚਾਰਣ ਲਈ ਆਦੇਸ਼ ਦਿੱਤਾ ਸੀ। ਇਹ ਵਾਕ ਅੰਮ੍ਰਿਤ ਸੰਸਕਾਰ ਵੇਲੇ ਅੰਮ੍ਰਿਤ ਛਕਾਉਣ ਵਾਲੇ ਸਿੰਘ ਬੋਲਦੇ ਸਨ ਅਤੇ ਅੰਮ੍ਰਿਤ ਛਕਣ ਵਾਲੇ ਇਸ ਨੂੰ ਦੋਹਰਾਉਂਦੇ ਸਨ। ਹੁਣ ਵੀ ਇਹੀ ਪ੍ਰਥਾ ਪ੍ਰਚਲਿਤ ਹੈ। ਉਦੋਂ ਤੋਂ ਹੀ ਇਹ ਵਾਕ ਪਰਸਪਰ ਮਿਲਣ ਵੇਲੇ ਅਭਿਵਾਦਨ ਜਾਂ ਪ੍ਰਣਾਮ ਲਈ ਵਰਤਣਾ ਸ਼ੁਰੂ ਹੋ ਗਿਆ। ਇਸ ਨਾਲ ਸਿੱਖ ਸਮਾਜ ਵਿਚ ਪਹਿਲਾਂ ਦੇ ਪ੍ਰਚਲਿਤ ਸ਼ਿਸ਼ਟਾਚਾਰ ਬੋਧਕ ਸ਼ਬਦਾਂ ਦੀ ਵਰਤੋਂ ਹੌਲੀ ਹੌਲੀ ਬੰਦ ਹੁੰਦੀ ਗਈ। ਇਸ ਵਾਕ ਦੀ ਲੰਬਾਈ ਨੂੰ ਵੇਖਦਿਆਂ ਕਈ ਵਾਰ 'ਵਾਹਿਗੁਰੂ ਜੀ ਕੀ ਫਤਹਿ' ਹੀ ਕਹਿ ਦਿੱਤਾ ਜਾਂਦਾ ਹੈ। 'ਸਿੱਖਾਂ ਦੀ ਭਗਤਮਾਲਾ' ਵਿਚ ਪਰਸਪਰ ਮਿਲਣ ਵੇਲੇ ਇਸ ਵਾਕਾਂਸ਼ ਦੀ ਵਰਤੋਂ ਸੰਬੰਧੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਦਰਸਾਇਆ ਗਿਆ ਹੈ—*ਜੋ ਕੋਈ ਸਿੱਖਾਂਨੂੰ ਅਗੋਂ ਦੇ ਵਾਹਿਗੁਰੂ ਜੀ ਕੀ ਫਤੇ ਬੁਲਾਂਵਦਾ ਹੈ, ਉਸ ਵਲ ਮੇਰਾ ਮੁਖ ਹੁੰਦਾ ਹੈ, ਅਰੁ ਜੋ ਪਿਛੋਂ ਬੁਲਾਂਵਦਾ ਹੈ, ਉਸ ਵਲ ਮੇਰਾ ਸੱਜਾ ਮੋਢਾ ਹੁੰਦਾ ਹੈ, ਅਰੁ ਜੋ ਪਿਛੋਂ ਹੌਲੀ ਬੁਲਾਂਵਦਾ ਹੈ, ਉਸ ਵਲ ਮੇਰਾ ਬਾਵਾਂ ਮੋਢਾ ਹੁੰਦਾ ਹੈ, ਜੋ ਨਹੀਂ ਬੁਲਾਂਵਦਾ, ਉਸ ਵਲ ਮੇਰੀ ਪਿਠ ਹੁੰਦੀ ਹੈ।'* ਕਈ ਸਿੱਖ 'ਸਤ ਸ੍ਰੀ ਅਕਾਲ' ਉਕਤੀ ਨੂੰ ਵਰਤਦੇ ਹਨ, ਪਰ ਇਹ ਯੁੱਧ ਬੋਧਕ ਘੋਸ਼ਣਾ ਨਾਲ ਸੰਬੰਧਿਤ ਹੈ, ਆਮ ਮੇਲ ਮੁਲਾਕਾਤ ਵੇਲੇ ਉਚਾਰੀ ਨਹੀਂ ਜਾਂਦੀ।

ਇਸ ਵਾਕ ਦੇ ਉਚਾਰਣ ਨਾਲ ਵਾਹਿਗੁਰੂ ਨਾਲ ਖ਼ਾਲਸੇ ਨੂੰ ਅਭੇਦ ਦਸ ਕੇ ਫਿਰ ਵਾਹਿਗੁਰੂ ਦੀ ਫਤਹਿ ਦਸੀ ਗਈ ਹੈ। ਸਪੱਸ਼ਟ ਹੈ ਕਿ ਵਾਹਿਗੁਰੂ ਦੀ ਫਤਹਿ ਅਵਸ਼ਸੰਭਾਵੀ ਹੈ ਅਤੇ ਫਤਹਿ ਵਾਲੇ ਵਾਹਿਗੁਰੂ ਦੇ ਖ਼ਾਲਸੇ ਦੀ ਜਿਤ ਵੀ ਨਿਸਚਿਤ ਹੈ। ਇਸ ਵਾਕ ਨਾਲ ਸਿੱਖ ਮਾਨਸਿਕਤਾ ਵਿਚ ਬੜੀ ਜ਼ਬਰਦਸਤ ਤਬਦੀਲੀ ਆਈ ਅਤੇ ਉਹ ਜਿਤ ਦੇ ਮਾਰਗ-ਉਤੇ ਨਿਸਚਿੰਤ ਅਗੇ ਵਧ ਸਕੇ।

**ਵਾਕ :** ਸਿੱਖ ਧਰਮ ਵਿਚ 'ਵਾਕ' ਇਕ ਪਰਿਭਾਸ਼ਿਕ ਸ਼ਬਦ ਹੈ। ਅਰਦਾਸ ਤੋਂ ਬਾਦ ਗੁਰੂ ਗ੍ਰੰਥ ਸਾਹਿਬ ਵਿਚੋਂ ਪੜ੍ਹੇ ਗਏ ਸ਼ਬਦ/ਸ਼ਲੋਕ ਨੂੰ 'ਵਾਕ' ਕਿਹਾ ਜਾਂਦਾ ਹੈ। ਇਸ ਨੂੰ ਗੁਰੂ ਸਾਹਿਬ ਦਾ 'ਹੁਕਮ' ਵੀ ਮੰਨਿਆ ਜਾਂਦਾ ਹੈ। ਇਸ ਦੀ ਵਿਧੀ ਲਈ ਵੇਖੋ 'ਵਾਕ ਲੈਣਾ'।

**ਵਾਕ ਲੈਣਾ :** 'ਵਾਕ ਲੈਣ' ਤੋਂ ਭਾਵ ਹੈ ਗੁਰੂ ਗ੍ਰੰਥ ਸਾਹਿਬ ਵਿਚੋਂ ਕਿਸੇ ਸ਼ਬਦ ਦਾ ਪੜ੍ਹਨਾ। ਇਸ ਨੂੰ 'ਹੁਕਮ ਲੈਣਾ' ਵੀ ਕਿਹਾ ਜਾਂਦਾ ਹੈ ਕਿਉਂਕਿ ਹਰ ਸ਼ਬਦ ਗੁਰੂ ਜੀ ਦੀ ਆਗਿਆ /ਆਦੇਸ਼ ਦਾ ਸੂਚਕ ਹੈ। ਹਰ ਸਮਾਗਮ ਦੇ ਅੰਤ ਵਿਚ, ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਅਰਦਾਸ ਤੋਂ ਬਾਦ ਪਾਠੀ/ਗ੍ਰੰਥੀ ਗ੍ਰੰਥ ਸਾਹਿਬ ਤੋਂ ਇਕ ਸ਼ਬਦ ਪੜ੍ਹਦਾ ਹੈ।

ਸ਼ਬਦ ਕਿਹੜਾ ਪੜ੍ਹਿਆ ਜਾਏ ? ਇਸ ਬਾਰੇ ਵਿਧੀ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਕਾਸ਼ਿਤ ਕਰਕੇ (ਖੋਲ੍ਹ ਕੇ) ਜਿਸਤ ਪੰਨੇ ਦਾ ਮੁਢਲਾ ਸ਼ਬਦ (ਜੇ ਉਥੋਂ ਆਰੰਭ ਹੋ ਰਿਹਾ ਹੋਵੇ) ਜਾਂ ਤਾਕ ਪੰਨੇ ਦਾ ਆਖ਼ੀਰਲਾ ਸ਼ਬਦ ਜੋ ਜਾਂ ਤਾਂ ਉਸ ਪੰਨੇ ਉਤੇ ਸਮਾਪਤ ਹੋ ਜਾਵੇ, ਜਾਂ ਅਗਲੇ ਜਿਸਤ ਪੰਨੇ ਉਤੇ ਜਾਵੇ, ਨੂੰ ਪੜ੍ਹਿਆ ਜਾਵੇ।

ਚਉਪਦੇ, ਅਸ਼ਟਪਦੀਆਂ, ਛੰਤ 'ਵਾਕ' ਵਜੋਂ ਪੂਰੇ ਪੜ੍ਹੇ ਜਾਂਦੇ ਹਨ ਅਤੇ ਵਾਰਾਂ ਵਿਚ ਸ਼ਲੋਕਾਂ ਸਹਿਤ ਪਉੜੀ ਪੜ੍ਹੀ ਜਾਂਦੀ ਹੈ।

ਸ਼ਬਦ ਕਿਵੇਂ ਪੜ੍ਹਿਆ ਜਾਏ ? ਇਸ ਬਾਰੇ ਆਮ ਪ੍ਰਚਲਿਤ ਵਿਧੀ ਹੈ ਕਿ ਪਾਠੀ/ਗ੍ਰੰਥੀ ਹੌਲੀ ਹੌਲੀ ਰੁਮਾਲੇ ਨੂੰ ਇਕੱਠਾ ਕਰੇ ਅਤੇ ਇਸ ਸਮੇਂ ਦੌਰਾਨ ਕੋਈ ਸ਼ਲੋਕ ਜਾਂ ਪਦਾ ਪੜ੍ਹਦਾ ਰਹੇ। ਜਦੋਂ ਰੁਮਾਲਾ ਇਕੱਠਾ ਹੋ ਜਾਏ ਅਤੇ ਗ੍ਰੰਥ ਸਾਹਿਬ ਦਾ ਪੱਤਰਾ ਉਘੜ ਆਏ ਤਾਂ ਸ਼ਬਦ ਦਾ ਹੌਲੀ ਹੌਲੀ ਜਾਂ ਸੁਰ ਸਹਿਤ ਪਾਠ ਕੀਤਾ ਜਾਏ। ਆਖ਼ੀਰਲੀਆਂ ਤੁਕਾਂ ਨੂੰ ਦੁਹਰਾਇਆ ਜਾਏ। ਇਸ ਤਰ੍ਹਾਂ ਪਾਠ-ਵਾਚਨ ਸਮਾਪਤ ਹੋ ਜਾਂਦਾ ਹੈ। ਫਿਰ ਕੜਾਹ ਪ੍ਰਸਾਦ ਦੇ ਵੰਡਣ ਨਾਲ ਦੀਵਾਨ ਦੀ ਸਮਾਪਤੀ ਹੋ ਜਾਂਦੀ ਹੈ।

ਵਾਕ-ਲੈਣਾ ਨੂੰ ਹੁਕਮ-ਲੈਣਾ ਵੀ ਕਿਹਾ ਜਾਂਦਾ ਹੈ, ਕਿਉਂਕਿ ਸ਼ਬਦ ਵਿਚ ਗੁਰੂ ਦਾ ਉਪਦੇਸ਼ ਸਮੋਇਆ ਹੁੰਦਾ ਹੈ ਅਤੇ ਇਹ ਉਪਦੇਸ਼ ਅਸਲੋਂ 'ਧੁਰ ਕੀ ਬਾਣੀ' ਹੈ।

**ਵਾਜਬੁਲ ਅਰਜ਼** (ਰਚਨਾ) : ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ 'ਸਿੱਖਾਂ ਦੀ ਭਗਤਮਾਲਾ' (ਨਾਮਾਂਤਰ 'ਭਗਤ ਰਤਨਾਵਲੀ') ਵਿਚ ਸ਼ਾਮਲ ਸਹਿਜਧਾਰੀ ਸਿੱਖਾਂ ਵਲੋਂ ਕੀਤੀ ਦਸ-ਨੁਕਾਤੀ ਬੇਨਤੀ ਜਿਸ ਦਾ ਸੰਬੰਧ ਉਨ੍ਹਾਂ ਨੂੰ ਖ਼ਾਲਸਾ ਸੱਜਣ ਵਿਚ ਪੇਸ਼ ਆਉਣ ਵਾਲੀਆਂ ਔਕੜਾਂ ਅਤੇ ਉਨ੍ਹਾਂ

ਦੇ ਗੁਰੂ ਜੀ ਵਲੋਂ ਕੀਤੇ ਸਮਾਧਾਨ ਨਾਲ ਹੈ। ਇਹ ਬੇਨਤੀ ਪੱਤਰ ਉਕਤ ਸਾਖੀ ਸੰਗ੍ਰਹਿ ਦੀਆਂ ਕੁਝ ਕੁ ਪੁਰਾਤਨ ਹੱਥ-ਲਿਖਿਤ ਪੋਥੀਆਂ ਵਿਚ ਹੀ ਮਿਲਦਾ ਹੈ, ਸਭ ਵਿਚ ਨਹੀਂ ਹੈ। ਪ੍ਰਕਾਸ਼ਿਤ ਸੰਸਕਰਣਾਂ ਵਿਚ ਇਹ ਸੰਕਲਿਤ ਨਹੀਂ ਹੈ। ਭਾਈ ਭਗਵਾਨ ਸਿੰਘ ਦੁਆਰਾ ਕੀਤੇ ਰਹਿਤਨਾਮਿਆਂ ਦੇ ਸੰਗ੍ਰਹਿ 'ਬਿਬੇਕਬਾਰਧੀ' ਵਿਚ ਇਹ ਸ਼ਾਮਲ ਹੈ।

ਇਸ ਦੇ ਪਾਠ ਤੋਂ ਸਪੱਸ਼ਟ ਹੁੰਦਾ ਹੈ ਕਿ ਖ਼ਾਲਸੇ ਦੀ ਰਹਿਤ-ਮਰਯਾਦਾ ਤੋਂ ਕੁਝ ਛੋਟਾਂ ਲੈਣ ਲਈ ਕੁਝ ਢਿਲੜ ਬੰਦਿਆਂ ਦੇ ਦਿਮਾਗ਼ ਦੀ ਇਹ ਉਪਜ ਹੈ ਅਤੇ ਇਸ ਨੂੰ ਪ੍ਰਮਾਣਿਕਤਾ ਪ੍ਰਦਾਨ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਮਾਧਾਨ ਪੇਸ਼ ਕਰਵਾਏ ਗਏ ਅਤੇ ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ 'ਭਗਤ ਰਤਨਾਵਲੀ' ਵਿਚ ਸ਼ਾਮਲ ਕਰਕੇ ਇਸ ਨੂੰ ਮੰਨਣਯੋਗ ਬਣਾਇਆ ਗਿਆ ਹੈ। ਇਸ ਦਾ ਪਾਠ ਮਹਾਨ ਕੋਸ਼ਕਾਰ ਨੇ ਇਸ ਪ੍ਰਕਾਰ ਦਿੱਤਾ ਹੈ :

(ੳ) ਸਮੇਂ ਵਿਆਹ ਦੇ ਅਸੀਂ ਵੇਦਪਾਠੀ ਬ੍ਰਾਹਮਣਾਂ ਨੂੰ ਬੁਲਆਇਕੈ ਵਿਵਾਹ ਦੀਆਂ ਕਾਂਡੀਆਂ ਪੜ੍ਹਾਇਕੈ ਵਿਵਾਹ ਕਰਦੇ ਸਾਂ, ਤੇ ਹੁਣ ਸਿੱਖ ਕਹਿੰਦੇ ਹਨ— ਤੁਸੀਂ ਆਨੰਦ ਪੜ੍ਹਕੇ ਵਿਵਾਹ ਕਰੋ, ਬ੍ਰਾਹਮਣਾਂ ਨੂੰ ਨਾ ਬੁਲਾਵੋ, ਸਚੇ ਪਾਤਸ਼ਾਹ! ਅਬ ਜਿਵੈ ਹੁਕਮ ਹੋਵੈ। ਦਸਤਖਤ ਖ਼ਾਸ ਹੋਏ—-ਪਹਿਲੇ ਆਨੰਦ ਪੜ੍ਹਨਾ, ਅਰਦਾਸ ਕਰਨੀ, ਪਿੱਛੇ ਬ੍ਰਾਹਮਣਾਂ ਥੀਂ ਹਮੇਸ਼ਾਂ ਜਿਸ ਤਰਾਂ ਪੜ੍ਹਾਵਦੇ ਆਏ ਹੋਂ, ਤਿਵੇਂ ਪੜ੍ਹਾਵਣਾ, ਸੰਸਾ ਨਹੀਂ ਕਰਨਾ,

(ਅ) ਸਾਹਿਬਾਂ ਦਾ ਜੋ ਹੁਕਮ ਹੋਇਆ ਹੈ ਜੋ ਪੰਜਾਂ ਮੇਲਾਂ— ਧੀਰਮਲੀਏ, ਰਾਮਰਈਏ, ਮੀਣੇ, ਮਸੰਦ, ਸਿਰਗੁੰਮ— ਨੂੰ ਨਹੀਂ ਮਿਲਣਾ, ਸਿਰਗੁੰਮ ਕੌਣ ਹੈ ?
ਬਚਨ ਹੋਇਆ ਸਿਰਗੁੰਮ ਸਰੇਵੜੇ ਅਨੀਸੁਰਵਾਦੀ ਹੈਨ, ਨੰਦਚੰਦ ਸੰਘੇ ਦੇ ਭੀ ਸਿਰਗੁੰਮ ਹੈਨ, ਪੱਕਾ ਸਿਰਗੁੰਮ ਤੁਰਕ ਹੈ,
ਸਿੱਖਾਂ ਅਰਦਾਸ ਕੀਤੀ—ਕੋਈ ਬਪਾਰ ਦੀ ਕ੍ਰਿਆ ਵਾਲਾ ਹੈ, ਕੋਈ ਮੁਸੱਦੀ ਪੇਸ਼ਾ ਹੈ, ਵਿਹਾਰ ਦਾ ਸਦਕਾ ਸਭ ਕਿਸੇ ਦਾ ਆਨ ਮੇਲ ਹੁੰਦਾ ਹੈ,
ਤਾਂ ਖ਼ਾਸ ਦਸਤਖਤ ਹੋਏ—ਪਹਿਲੇ ਪੁੱਛਕੇ ਵਰਤਣ ਕਰਣੀ, ਜੇ ਭੁੱਲ ਭੁਲਾਂਵੇ ਵਰਤੋਂ, ਤਾਂ ਅਰਦਾਸ ਕਰਵਾਇ ਲੈਣੀ।

(ੲ) ਸਚੇ ਪਾਤਸ਼ਾਹ! ਅਸੀਂ ਸਹਜਧਾਰੀ ਤੇਰੇ ਸਿੱਖ ਜੋ ਹੈਸਾਂ, ਸੋ ਮਾਤਾ ਪਿਤਾ ਦੇ ਮਰਣੇ ਉੱਪਰ ਕ੍ਰਿਆ ਕਰਮ ਭਦ੍ਰ ਜੇੜ੍ਹੀ ਸੰਸਾਰ ਦੀ ਰੀਤਿ ਸੀ, ਸੋ ਕਰਦੇ ਹੈਸਾਂ, ਤੇ ਹੁਣ ਸਿੱਖ ਆਖਦੇ ਹਨ— ਜੋ ਖ਼ਾਲਸਾ ਵਾਹਿਗੁਰੂ ਜੀ ਨੈ ਵਰਤਾਇਆ ਹੈ, ਹੁਣ ਤੁਸੀਂ ਏਹੁ ਰੀਤਾਂ ਸੰਸਾਰ ਦੀਆਂ ਨਾ ਕਰਿਆ ਕਰੋ, ਸਚੇ ਪਾਤਸ਼ਾਹ ਜਿਵੇਂ ਹੁਕਮ ਹੋਵੈ, ਤਾਂ ਬਚਨ ਹੋਇਆ, ਖ਼ਾਸ ਦਸਤਖਤ ਹੋਏ—ਭੱਦਨ (ਭਦ੍ਰ) ਨਹੀਂ ਕਰਨਾ, ਹੋਰ ਕ੍ਰਿਆ ਕਰਮ ਕਰਤੂਤ ਜੈਸੀ ਦੇਸਚਾਲ ਹੋਵੈ ਤਿਵੈ ਕਰਕੈ ਬਖਸਾਇ ਲੈਣਾ,

(ਸ) ਸਚੇ ਪਾਤਸਾਹੁ! ਸਮੇ ਵਿਵਾਹ ਅਤੇ ਖਿਆਹ ਸਰਾਧ ਦੇ ਦਿਨ ਅਸੀਂ ਬ੍ਰਾਹਮਣਾਂ ਨੂੰ ਭੋਜਨ ਕਰਾਂਵਦੇ ਹੈਸਾਂ, ਹੁਣ ਸਿੱਖ ਆਖਦੇ ਹਨ, ਜੋ ਸਿੱਖਾਂ ਨੂੰ ਛਕਾਵਣਾ, ਹੁਕਮ ਹੋਇਆ—ਸਿੱਖਾਂ ਨੂੰ ਭੀ ਬ੍ਰਾਹਮਣਾਂ ਨੂੰ ਭੀ ਅਤਿਥਾਂ ਨੂੰ ਭਲੀ ਪ੍ਰਕਾਰ ਪ੍ਰੀਤਿ ਕਰਕੈ ਸਭਸ ਨੂੰ ਪ੍ਰਸਾਦ ਛਕਾਇਆ ਕਰੋ,

(ਹ) ਸਚੇ ਪਾਤਸ਼ਾਹ ! ਵਖਤ ਜੰਞੂ ਪਾਵਣੇ ਦੇ ਅਸੀਂ ਪੁਤ੍ਰ ਨੂੰ ਉਸਤਰੇ ਨਾਲ ਭਦ੍ਰ ਕਰਾਂਵਦੇ ਸਾਂ, ਹੁਣ ਜਿਵੈਂ ਹੁਕਮ ਹੋਵੈ ਤਿਵੈ ਕੀਚੈ,
ਹੁਕਮ ਤੇ ਖ਼ਾਸ ਦਸਤਖਤ ਹੋਏ—ਜੋ ਸਹਜਧਾਰੀਆਂ ਦੇ ਬੇਟਿਆਂ ਨੂੰ ਪਾਹੁਲ ਦੇਣੀ,

(ਕ) ਸਚੇ ਪਾਤਸ਼ਾਹ ! ਅਗੇ ਅਸੀਂ ਅਸਥੀਆਂ ਗੰਗਾ ਭੇਜਦੇ ਸਾਂ ਹੁਣ ਸਿੱਖ ਮਨੇ ਕਰਦੇ ਹਨ, ਜਿਵੇਂ ਹੁਕਮ ਹੋਵੈ, ਬਚਨ ਤੇ ਖ਼ਾਸ ਦਸਤਖਤ ਹੋਏ—ਜੇ ਪਹੁਚਾਇ ਸਕੋਂ ਤਾਂ ਅਸਤੀਆਂ ਪਹੁਚਾਇ ਦੇਣੀਆਂ ਅਰ ਜੇ ਸਿੱਖ ਜੁੱਧ ਵਿੱਚ ਜਿੱਥੇ ਹੁਕਮਸਤਿ ਹੁੰਦਾ ਹੈ, ਸੋਈ ਕੁਰੁਛੇਤ੍ਰ ਹੈ, ਇਕੇ ਸਾਧਸੰਗਤਿ ਕੀ ਚਰਣਧੂਰਿ ਵਿੱਚ ਪਾਇ ਦੇਣੀਆਂ, ਅਮ੍ਰਿਤਸਰ ਜੀ ਦੇ ਚੌਫੇਰੇ, ਏਸੇ ਥਾਂ ਓਨਾਂ ਦੀ ਗਤਿ ਹੋਵੈਗੀ,

(ਖ) ਅਸੀਂ ਜੋ ਆਮਿਲ ਪੇਸ਼ਾ ਕਚਹਿਰੀਆਂ ਜਾਣ ਵਾਲੇ ਸਿੱਖ ਦਾੜ੍ਹੀਆਂ ਕੇਸ ਇੱਕੋ ਜੇਹੇ ਕੈਂਚੀਆਂ ਨਾਲ ਕਟਵਾਇ ਲੈਂਦੇ ਸਾਂ, ਹੁਣ ਜਿਵੈ ਹੁਕਮ ਹੋਵੈ ਤਿਵੈਂ ਕਰੀਏ,
ਹੁਕਮ ਤੇ ਖ਼ਾਸ ਦਸਤਖਤ ਹੋਏ—ਜੇਹੜੇ ਤੁਸੀਂ ਸਹਜ-ਧਾਰੀ ਸਿੱਖ ਹੋਂ, ਜੇ ਕੇਸਧਾਰੀਆਂ ਦੀ ਤਰਾਂ ਸਾਬਤ ਰੱਖੋਂ ਤਾਂ ਭਲਾ ਹੈ, ਨਹੀਂ ਤਾਂ ਤੁਸੀਂ ਜਰੂਰ-ਮਾਤ੍ਰ ਵਧੀਕ

ਹੋਵੈ ਸੋ ਬਰਾਬਰ ਕਰਵਾਇ ਛਡਣੇ, ਫੇਰ ਬਖਸਾਇ ਲੈਣਾ, ਜੋ ਕੇਸਧਾਰੀ ਇਹ ਕਰਮ ਕਰੈਗਾ, ਓਹ ਸਿੱਖ ਨਹੀਂ,

(ਗ) ਸਚੇ ਪਾਤਸ਼ਾਹ! ਜੋ ਹੁਕਮ ਹੋਇਆ ਹੈ ਜੋ ਸਿਰਗੁੰਮਾਂ ਪੰਜਾਂ ਮੇਲਾਂ ਦੇ ਮੂਹ ਕੋਈ ਲੱਗੈ ਨਹੀਂ, ਜੇ ਕੋਈ ਆਂਵਦਾ ਜਾਂਦਾ ਮੂਹ ਲਗ ਜਾਵੈ, ਤਾਂ ਕਿਉਂ ਕਰ ਵਚਨ ਹੈ? ਹੁਕਮ ਹੋਇਆ—ਰਿਦਾ ਸ਼ੁੱਧ ਗੁਰਾਂ ਵੱਲ ਚਾਹੀਦਾ ਹੈ, ਆਂਵਦਾ ਜਾਂਦਾ ਮੂਹ ਲਗ ਜਾਵੈ, ਤਾਂ ਕੀ ਹੈ ? ਵਰਤਣ ਨਹੀਂ ਕਰਨੀ,

(ਘ) ਜੇਹੜੇ ਸਿੱਖ ਗੰਗਾ ਜੀ ਦੇ ਇਸਨਾਨ ਨੂੰ ਗਏ ਹਨ, ਜੋ ਇਸਨਾਨ ਕਰਕੇ ਆਵਨ ਤਾਂ ਕਿਵਕਰ ਵਰਤੀਏ? ਵਚਨ ਹੋਆ-ਹਿਤ ਪਿਆਰ ਨਾਲ ਓਨਾ ਨਾਲ ਪਰਤਣਾ, ਬਹੁਤੀ ਦਿੱਕਤ ਨਾਹੀ ਕਰਨੀ, ਭਾਈ ਸਿੱਖੋ! ਤੁਸਾਡੇ ਉੱਪਰ ਸਾਡਾ ਏਹ ਹੁਕਮ ਹੈ—ਪੰਜਾਂ ਮੇਲਾਂ ਵਿਚੋਂ ਕਿਸੇ ਨਾਲ ਨਹੀਂ ਮਿਲਣਾ, ਕਿਉਂ ਜੋ ਓਨਾ ਦਾ ਮੇਲ ਕਰਿ ਗੁਰੂ ਦਾ ਸਿਦਕ ਘਟਦਾ ਹੈ, ਜੇ ਕੋਈ ਓਨਾਂ ਵਿਚੋਂ ਭੀ ਮੇਲ ਕੀਤਾ ਚਾਹੇ, ਸੋ ਮੇਲ ਲੈਣਾ ਗੁਰਮਤਿ ਦਾ ਉਪਦੇਸ ਦੇਣਾ, ਭਜਨ ਕਰਣਾ, ਧਰਮ ਦੀ ਕਿਰਤ ਕਰਣੀ ਤੇ ਵੰਡ ਖਾਣਾ, ਸਿੱਖ ਦੀ ਰਹਿਰਾਸਿ ਏਹੋ ਹੈ,

(ਙ) ਸਚੇ ਪਾਤਸ਼ਾਹ! ਅਗੇ ਜੇ ਕੋਈ ਹੁਕਮਸਤਿ ਹੁੰਦਾ ਸੀ, ਤਾਂ ਅਸੀਂ ਪੰਡਿਤਾਂ ਨੂੰ ਬੁਲਾਇਕੈ ਗਰੁੜ-ਪੁਰਾਣ ਵਚਾਂਵਦੇ ਸਾਂ, ਤੇ ਦਸਗਾਤ੍ਰ ਕਰਾਂਵਦੇ ਸਾਂ, ਤੇ ਹੁਣ ਪੰਡਿਤ ਨਹੀਂ ਆਂਵਦੇ ਕਹਿੰਦੇ ਹੈਨ—ਜੋ ਧਾਗਾ ਤੇ ਲੰਗੋਟ ਰੱਖੋ ਤੇ ਦਸਗਾਤ੍ਰ ਕਰੋ ਤਾਂ ਅਸੀਂ ਆਵਨੇ ਹਾਂ, ਜਿਵੇਂ ਹੁਕਮ ਹੋਵੈ ਤਿਵੈ ਕੀਚੈ,

ਵਚਨ ਤੇ ਦਸਤਖਤ ਹੋਏ—ਤੁਸਾਂ ਸਿਦਕ ਤੇ ਤਕੜੇ ਰਹਿਣਾ, ਗ੍ਰੰਥ ਜੀ ਦਾ ਭੋਗ ਪਵਾਣਾ ਤੇ ਪੰਜਵੇਂ ਪਾਤਸ਼ਾਹ ਜੀ ਦੇ ਸਹਸਕ੍ਰਿਤੀ ਸਲੋਕਾਂ ਦੀ ਕਥਾ ਸਿੱਖਾਂ ਥੀਂ ਸੁਣਨੀ, ਪ੍ਰਾਣੀ ਦਾ ਭੀ ਖ਼ਾਲਸਾ ਜੀ ਵਿਚ ਵਾਸਾ ਹੋਵੈਗਾ, ਤੇ ਤੁਸਾਂ ਨੂੰ ਭੀ ਗਿਆਨ ਪ੍ਰਾਪਤ ਹੋਵੈਗਾ, ਸਿਦਕ ਜੇਹਾ ਤੇ ਨਾਮ ਜੇਹਾ ਪਦਾਰਥ ਕੋਈ ਨਹੀਂ।

**ਵਾਰ ਅਮਰ ਸਿੰਘ ਕੀ :** ਕਵੀ ਕੇਸ਼ਵ ਦਾਸ ਰਚਿਤ ਇਕ ਵਾਰ ਜਿਸ ਵਿਚ ਪਟਿਆਲਾ-ਪਤਿ ਰਾਜਾ ਅਮਰ ਸਿੰਘ ਦੀ ਸੰਨ 1774 ਈ. ਵਿਚ ਭੱਟੀ ਰਾਜਪੂਤਾਂ ਨਾਲ ਹੋਈ ਲੜਾਈ ਦਾ ਚਿਤ੍ਰਣ ਹੈ। ਕਵੀ ਰਾਜਸਥਾਨ ਦੀ ਬੀਕਾਨੇਰ ਰਿਆਸਤ ਦਾ ਪਹਿਲਾਂ ਦਰਬਾਰੀ ਭੱਟ ਰਿਹਾ ਸੀ, ਫਿਰ ਰਾਜਾ ਅਮਰ ਸਿੰਘ ਪਾਸ ਪਟਿਆਲੇ ਆ ਗਿਆ। ਬਾਬਾ ਆਲਾ ਸਿੰਘ ਦੇ ਦੇਹਾਂਤ ਤੋਂ ਬਾਦ ਹਿੰਦੂਓਂ ਮੁਸਲਮਾਨ ਹੋਏ ਭੱਟੀ ਰਾਜਪੂਤਾਂ ਨੇ ਪਟਿਆਲਾ ਰਿਆਸਤ ਦੇ ਨੇੜੇ ਲਗਦੇ ਪਿੰਡਾਂ ਉਤੇ ਹਮਲੇ ਕਰਕੇ ਲੁਟਣਾ ਅਤੇ ਉਜਾੜਨਾ ਸ਼ੁਰੂ ਕਰ ਦਿੱਤਾ। ਉਦੋਂ ਰਾਜਾ ਅਮਰ ਸਿੰਘ ਭਵਾਨੀਗੜ੍ਹ ਦੇ ਨੇੜੇ ਢੋਡੇ ਦੀ ਗੜ੍ਹੀ ਵਿਚ ਠਹਿਰਿਆ ਹੋਇਆ ਸੀ। ਪਿੰਡਾਂ ਦੇ ਦੁਖੀ ਲੋਕ ਉਸ ਪਾਸ ਫਰਿਆਦੀ ਹੋਏ। ਨਾਲੇ ਉਸ ਦੀ ਮਾਤਾ ਰਾਣੀ ਹੁਕਮਾਂ ਨੂੰ ਵੀ ਆਪਣੀ ਦੁਖ-ਭਰੀ ਗਾਥਾ ਸੁਣਾਈ। ਮਾਤਾ ਦੀ ਪ੍ਰੇਰਣਾ ਦੇ ਫਲਸਰੂਪ ਰਾਜਾ ਅਮਰ ਸਿੰਘ ਨੇ ਭੱਟੀ ਰਾਜਪੂਤਾਂ ਉਤੇ ਹਮਲਾ ਕਰਨ ਦੀ ਵਿਉਂਤ ਬਣਾਈ ਅਤੇ ਮੂਣਕ ਕਸਬੇ ਕੋਲ ਆਪਣੀ ਸਾਰੀ ਸੈਨਾ ਨੂੰ ਇਕੱਠਾ ਕਰ ਲਿਆ। ਉਧਰ ਭੱਟੀ ਵੀ ਮੁਕਾਬਲੇ ਲਈ ਡਟ ਗਏ। ਯੁੱਧ ਵਿਚ ਭੱਟੀ ਹਾਰ ਕੇ ਧੂਲਕੋਟ ਦੀ ਗੜ੍ਹੀ ਵਿਚ ਜਾ ਲੁਕੇ। ਰਾਜਾ ਅਮਰ ਸਿੰਘ ਨੇ ਸੂਰਜ ਡੁਬਣ ਤੋਂ ਪਹਿਲਾਂ ਜ਼ਬਰਦਸਤ ਹਮਲਾ ਕਰਕੇ ਗੜ੍ਹੀ ਉਤੇ ਕਬਜ਼ਾ ਕਰ ਲਿਆ। ਭੱਟੀਆਂ ਨੇ ਹਾਰ ਮੰਨ ਕੇ ਫ਼ਤਹਾਬਾਦ ਦਾ ਕਿਲ੍ਹਾ ਵੀ ਅਰਪਿਤ ਕਰ ਦਿੱਤਾ। ਬ੍ਰਜ ਭਾਸ਼ਾ ਅਤੇ ਰਾਜਸਥਾਨੀ ਭਾਸ਼ਾ ਦੀ ਮਿਲਗੋਭਾ ਜਿਹੀ ਭਾਸ਼ਾ ਵਿਚ ਲਿਖੀ ਇਸ ਵਾਰ ਵਿਚ ਕਵੀ ਨੇ ਆਪਣੇ ਆਸਰਾਦਾਤੇ ਦੀ ਵੀਰਤਾ ਦੀ ਪ੍ਰਸ਼ੰਸਾ ਕੀਤੀ ਹੈ। 52 ਬੰਦਾਂ ਦੀ ਇਸ ਵਾਰ ਵਿਚ ਕਵੀ ਨੇ ਦੋਹਰਾ, ਚੌਪਈ ਅਤੇ ਕਬਿੱਤ ਨਾਂ ਦੇ ਛੰਦਾਂ ਦੀ ਸਫਲਤਾ ਪੂਰਵਕ ਵਰਤੋਂ ਕੀਤੀ ਹੈ। ਇਸ ਦੇ ਬ੍ਰਿੱਤਾਂਤ ਦੀ ਨੁਹਾਰ ਤੋਂ ਪਤਾ ਚਲਦਾ ਹੈ ਕਿ ਇਹ ਵਾਰ ਵਰਣਿਤ ਘਟਨਾ ਤੋਂ ਇਕ ਜਾਂ ਦੋ ਸਾਲ ਬਾਦ ਲਿਖੀ ਗਈ ਹੋਵੇਗੀ।

**ਵਾਰ ਅੰਮ੍ਰਿਤਸਰ ਕੀ :** ਇਸ ਵਾਰ ਵਿਚ ਭਗਤ ਦਰਸ਼ਨ (ਵੇਖੋ) ਨੇ ਇਕ ਇਤਿਹਾਸਿਕ ਲੜਾਈ ਦਾ ਚਿਤ੍ਰਣ ਕੀਤਾ ਹੈ ਜੋ ਸੰਨ 1708 ਈ. ਵਿਚ ਅੰਮ੍ਰਿਤਸਰ ਵਿਚ ਵਿਸਾਖੀ ਦੇ ਮੌਕੇ ਇਕੱਤਰ ਹੋਏ ਸਿੰਘਾਂ ਅਤੇ ਮੁਗ਼ਲ ਸੈਨਾ ਵਿਚ ਹੋਈ ਸੀ। ਸਾਧਾਰਣ ਜਿਹੀ ਘਟਨਾ ਤੋਂ ਚਿੜ੍ਹ ਕੇ ਲਾਹੌਰ ਦੇ ਪ੍ਰਸ਼ਾਸਕ ਨੇ ਪੱਟੀ ਦੇ ਅਮੀਨ ਹਰਿਸਹਾਇ ਨੂੰ ਸਿੰਘਾਂ ਨੂੰ ਸਜ਼ਾ ਦੇਣ ਲਈ ਆਦੇਸ਼ ਦਿੱਤਾ। ਸਿੰਘਾਂ ਨਾਲ ਹੋਈ ਲੜਾਈ ਵਿਚ ਹਰਿਸਹਾਇ ਮਾਰਿਆ ਗਿਆ ਅਤੇ ਮੁਗ਼ਲ ਸੈਨਾ ਭਜ ਗਈ। ਫਿਰ ਅਸਲਮ ਖ਼ਾਂ ਦੀ ਪ੍ਰੇਰਣਾ ਨਾਲ ਨੌਸ਼ਹਿਰਾ

ਪੰਨੂਆ ਦੇ ਚੌਧਰੀ ਦੇਵੇ ਜੱਟ ਨੇ ਸਿੰਘਾਂ ਨਾਲ ਲੋਹਾ ਲਿਆ। ਭਾਈ ਮਨੀ ਸਿੰਘ ਸਿੱਖ ਸੈਨਿਕਾਂ ਦੀ ਅਗਵਾਈ ਕਰ ਰਹੇ ਸਨ। ਅੰਤ ਵਿਚ ਚੌਧਰੀ ਦੇਵਾ ਜੱਟ ਹਾਰ ਕੇ ਭਜ ਗਿਆ। ਜਦੋਂ ਮੁਗ਼ਲ ਬਾਦਸ਼ਾਹ ਬਹਾਦਰਸ਼ਾਹ ਨੂੰ ਇਸ ਘਟਨਾ ਦਾ ਪਤਾ ਲਗਾ, ਤਾਂ ਉਸ ਨੇ ਮੁਗ਼ਲ ਸੈਨਿਕਾਂ ਪ੍ਰਤਿ ਅਜਿਹਾ ਕਰਮ ਕਰਨ ਲਈ ਨਾਰਾਜ਼ਗੀ ਜ਼ਾਹਿਰ ਕੀਤੀ, ਕਿਉਂਕਿ ਸਿੰਘ ਮੁਢ ਤੋਂ ਹੀ ਫ਼ਕੀਰੀ ਜੀਵਨ ਵਾਲੇ ਹਨ। ਇਸ ਵਿਚ ਲੜੇ ਸਿੰਘਾਂ ਦਾ ਵੇਰਵਾ ਨਹੀਂ ਮਿਲਦਾ, ਪਰ ਇਤਨਾ ਸਪੱਸ਼ਟ ਹੈ ਕਿ ਭਾਈ ਮਨੀ ਸਿੰਘ ਖ਼ੁਦ ਸਿੱਖ ਸੈਨਾ ਦੀ ਅਗਵਾਈ ਕਰ ਰਹੇ ਸਨ।

ਕਵੀ ਨੇ ਵਾਰ ਦਾ ਆਰੰਭ ਪਰੰਪਰਾ ਅਨੁਸਾਰ ਤਾਂ ਅੰਮ੍ਰਿਤਸਰ ਦੇ ਮੰਗਲਾਚਰਣ ਤੋਂ ਕੀਤਾ ਹੈ :

*ਅੰਮ੍ਰਿਤਸਰ ਜਲੁ ਅੰਮ੍ਰਿਤ ਤੇਰਾ ਚਾਰਿ ਕੂੰਟ ਮਿਲ ਆਵੈ। ਦਰਸਨ ਕੀਤੇ ਪਾਪ ਖੰਡੀਅਨ ਜਨਮ ਮਰਨ ਮਿਟ ਜਾਵੈ। ਚਉਰਾਸੀ ਵਿਚ ਪਵਨਿ ਨ ਮੂਲੈ ਅੰਮ੍ਰਿਤਸਰ ਜੋ ਨਾਵੈ। ਕਹੁ ਦਰਸ਼ਨ ਜੀ ਅੰਮ੍ਰਿਤਸਰ ਕੋ ਨ੍ਹਾਵਣ ਕੋ ਵਡਭਾਗੀ ਪਾਵੈ।*

ਵਾਰ ਦਾ ਮੂਲ ਮੁੱਦਾ ਯੁੱਧ ਦਾ ਵਰਣਨ ਕਰਕੇ ਸੂਰਮਿਆਂ ਦਾ ਜਸ ਗਾਉਣਾ ਹੁੰਦਾ ਹੈ। ਕਵੀ ਭਾਵੇਂ ਭਗਤ ਹੈ ਅਤੇ ਉਸ ਦੀ ਬਹੁਤੀ ਰੁਚੀ ਭਗਤੀ ਵਿਚ ਹੈ, ਪਰ ਫਿਰ ਵੀ ਜਿਥੇ ਕਿਥੇ ਯੁੱਧ-ਘਟਨਾ ਦਾ ਵਰਣਨ ਹੋਇਆ ਹੈ, ਉਥੇ ਸਹਿਜ ਸੁਭਾ ਯੁੱਧ ਦਾ ਵਾਤਾਵਰਣ ਸਿਰਜਿਆ ਗਿਆ ਹੈ :

*ਤਾਂ ਬਧੋ ਨੇ ਪਰ੍ਹਾ ਘਤੋ ਨੇ ਘੇਰਾ ਨਸਿ ਨ ਕੋਈ ਜਾਵੈ।*
*ਤੀਰ ਬੰਦੂਕਾਂ ਲਗੀ ਛਹਿਬਰ ਅੰਤ ਨ ਪਾਇਆ ਜਾਵੈ।*
*ਛੁਟਨਿ ਤੋਫਾ ਦਾਰੂ ਸੀਸਾ ਸੂਰਜ ਨਦਰਿ ਨ ਆਵੈ।*
*ਕਹੁ ਜੀ ਦਰਸ਼ਨ ਸਿੰਘ ਇਕੱਠੇ ਹੋਏ ਗੁਰ ਗੋਬਿੰਦ ਜਸ ਗਾਵੈ।*

ਦਵੈਯਾ ਛੰਦ ਵਿਚ ਲਿਖੀ ਇਸ ਵਾਰ ਵਿਚ ਯੁੱਧ ਦਾ ਵਰਣਨ ਸਹਿਜ ਢੰਗ ਨਾਲ ਹੋਇਆ ਹੈ। ਅਲੰਕਾਰ ਵਿਧਾਨ ਦਾ ਅਵਸਰ ਘਟ ਸੀ, ਪਰ ਕਿਤੇ ਕਿਤੇ ਸ਼ਬਦ ਅਤੇ ਅਰਥ ਅਲੰਕਾਰਾਂ ਨੂੰ ਲਭਿਆ ਜਾ ਸਕਦਾ ਹੈ। ਇਸ ਦੀ ਭਾਸ਼ਾ ਭਗਤ ਦਰਸ਼ਨ ਦੀ ਬਾਣੀ ਵਾਲੀ ਭਾਸ਼ਾ ਤੋਂ ਭਿੰਨ ਅਤੇ ਠੇਠ ਪੰਜਾਬੀ ਹੈ। ਪੰਜਾਬੀ ਉਤੇ ਵੀ ਲਹਿੰਦੀ ਦਾ ਰੰਗ ਵਿਸ਼ੇਸ਼ ਉਘੜਿਆ ਹੋਇਆ ਹੈ। ਪੰਜਾਬੀ ਕਾਵਿ-ਰੂਪ ਵਾਰ ਹੋਣ ਕਾਰਣ ਕਵੀ ਨੇ ਇਸ ਦੀ ਭਾਸ਼ਾ ਵਿਚ ਠੇਠ ਪੰਜਾਬੀ ਰਖੀ ਹੈ। ਅਰਬੀ-ਫ਼ਾਰਸੀ ਦੇ ਸ਼ਬਦ ਜੋ ਪੰਜਾਬੀ ਜੀਵਨ ਵਿਚ ਰਚ-ਮਿਚ ਚੁਕੇ ਸਨ, ਉਨ੍ਹਾਂ ਨੂੰ ਵਰਤ ਲਿਆ ਗਿਆ ਹੈ।

**ਵਾਰ ਸਤ ਸੰਤ ਕਬੀਰ** (ਬਾਣੀ) : ਗੁਰੂ ਗ੍ਰੰਥ ਸਾਹਿਬ ਦੇ ਗਉੜੀ ਰਾਗ ਵਿਚ ਸੰਤ ਕਬੀਰ ਨੇ ਇਸ ਬਾਣੀ ('ਵਾਰ ਕਬੀਰ ਜੀਉ ਕੇ ੭') ਵਿਚ ਸਪਤਾਹ ਦੇ ਸੱਤ ਦਿਨਾਂ ਦੇ ਨਾਂ ਲੈ ਕੇ ਪਦ-ਰਚਨਾ ਕੀਤੀ ਹੈ। ਇਸ ਵਿਚ ਐਤਵਾਰ ਤੋਂ ਲੈ ਕੇ ਸ਼ਨਿਚਰਵਾਰ ਤਕ ਸਾਰੇ ਦਿਨਾਂ ਦੀ ਸੱਤ ਪਦਿਆਂ ਵਿਚ ਅਧਿਆਤਮਿਕ ਵਿਆਖਿਆ ਹੋਈ ਹੈ। ਆਰੰਭ ਵਿਚ 'ਰਹਾਉ' ਦੀਆਂ ਦੋ ਤੁਕਾਂ ਦੁਆਰਾ ਉਪਦੇਸ਼ ਦਿੱਤਾ ਗਿਆ ਹੈ ਕਿ ਹਰ ਰੋਜ਼ ਹਰਿ ਦਾ ਗੁਣ-ਗਾਨ ਕਰਕੇ ਉਸ ਦੀ ਪ੍ਰਾਪਤੀ ਦਾ ਯਤਨ ਕਰਨਾ ਚਾਹੀਦਾ ਹੈ।

ਵਾਰ ਕ੍ਰਮ ਅਨੁਸਾਰ ਐਤਵਾਰ ਨੂੰ ਭਗਤੀ ਭਾਵ ਨੂੰ ਵਿਕਸਿਤ ਕਰਨ ਦਾ ਆਰੰਭ ਕਰਨਾ ਚਾਹੀਦਾ ਹੈ। ਸੋਮਵਾਰ ਨੂੰ ਦਸਮ-ਦੁਆਰ ਤੋਂ ਝਰਦੇ ਹੋਏ ਅੰਮ੍ਰਿਤ ਦਾ ਪਾਨ ਕੀਤਾ ਜਾਣਾ ਚਾਹੀਦਾ ਹੈ। ਮੰਗਲਵਾਰ ਨੂੰ ਪੰਜ ਇੰਦ੍ਰੀਆਂ ਰੂਪੀ ਚੋਰਾਂ ਦੀ ਗਤਿਵਿਧੀ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ਬੁੱਧਵਾਰ ਨੂੰ ਆਤਮ-ਗਿਆਨ ਰਾਹੀਂ ਹਿਰਦੇ-ਕਮਲ ਵਿਚ ਪਰਮਾਤਮਾ ਦਾ ਨਿਵਾਸ ਕਰਨਾ ਚਾਹੀਦਾ ਹੈ। ਵੀਰਵਾਰ ਨੂੰ ਆਪਣੇ ਸ਼ਰੀਰ ਤੋਂ ਇੰਦ੍ਰੀਆਂ ਦਾ ਵਿਸ਼ ਦੂਰ ਕਰ ਦੇਣਾ ਚਾਹੀਦਾ ਹੈ। ਸ਼ੁਕਰਵਾਰ ਨੂੰ ਆਪਣੇ ਆਪ ਨਾਲ, ਆਪਣੀਆਂ ਚਿੱਤ-ਵ੍ਰਿੱਤੀਆਂ ਨਾਲ ਯੁੱਧ ਕਰਕੇ ਉਨ੍ਹਾਂ ਨੂੰ ਸਥਿਰ ਅਥਵਾ ਸ਼ਾਂਤ ਕਰਨਾ ਚਾਹੀਦਾ ਹੈ। ਸ਼ਨਿਚਰਵਾਰ ਨੂੰ ਹਿਰਦੇ ਨੂੰ ਟਿਕਾਉਣ ਵਾਲੇ ਸਾਧਕ ਦਾ ਅੰਦਰ ਬਾਹਰ ਪ੍ਰਕਾਸ਼ਿਤ ਹੋ ਜਾਂਦਾ ਹੈ ਅਤੇ ਹਰ ਪ੍ਰਕਾਰ ਦੇ ਕਰਮ-ਫਲਾਂ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ। ਜਦ ਤਕ ਮਨ ਵਿਚ ਦ੍ਵੈਤ-ਭਾਵ ਹੈ ਤਦ ਤਕ ਪਰਮਾਤਮਾ ਦੇ ਦੁਆਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਿਮਰਨ ਦੁਆਰਾ ਪਰਮਾਤਮਾ ਨਾਲ ਪ੍ਰੇਮ ਦਾ ਸੰਬੰਧ ਸਥਾਪਿਤ ਹੋ ਜਾਂਦਾ ਹੈ ਅਤੇ ਦੇਹੀ ਪਵਿੱਤਰ ਹੋ ਜਾਂਦੀ ਹੈ।

ਇਨ੍ਹਾਂ ਸੱਤ ਵਾਰਾਂ ਨਾਲ ਸੰਬੰਧਿਤ ਸੱਤ ਪਦਿਆਂ ਤੋਂ ਬਾਦ ਅੰਤ ਵਿਚ ਸਮਾਪਤੀ ਦਾ ਇਕ ਪਦਾ ਵੀ ਲਿਖਿਆ ਹੈ। ਹਰ ਇਕ ਪਦੇ ਵਿਚ ਚਾਰ ਚਾਰ ਤੁਕਾਂ ਹਨ। 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਇਲਾਵਾ ਹਨ। ਸਧੁੱਕੜੀ ਭਾਸ਼ਾ

ਵਿਚ ਲਿਖੀ ਇਸ ਰਚਨਾ ਉਤੇ ਚੌਪਈ ਛੰਦ ਦੇ ਕੁਝ ਲੱਛਣ ਆਰੋਪਿਤ ਕੀਤੇ ਜਾ ਸਕਦੇ ਹਨ। ਇਸ ਵਿਚਲੀ ਭਾਸ਼ਾ ਵਿਚ ਯੌਗਿਕ ਸ਼ਬਦਾਵਲੀ ਦਾ ਪ੍ਰਯੋਗ ਅਧਿਕ ਹੈ।

**ਵਾਰ ਸਤ ਮਹਲਾ ੩** (ਬਾਣੀ) : ਬਿਲਾਵਲ ਰਾਗ ਵਿਚ ਲਿਖੀ ਗੁਰੂ ਅਮਰਦਾਸ ਜੀ ਦੀ ਇਸ ਨਿੱਕੀ ਜਿਹੀ ਬਾਣੀ ਵਿਚ ਛੇ ਛੇ ਤੁਕਾਂ ਦੇ ਦਸ ਪਦੇ ਹਨ ਅਤੇ 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਇਲਾਵਾ ਹਨ। ਇਥੇ 'ਵਾਰ' ਦਾ ਸੰਬੰਧ ਸਪਤਾਹ ਦੇ ਸੱਤ ਵਾਰਾਂ ਨਾਲ ਹੈ। ਇਸ ਨੂੰ ਲੋਕ-ਕਾਵਿ-ਧਾਰਾ ਵਿਚ 'ਸਤਵਾਰਾ' ਕਿਹਾ ਜਾਂਦਾ ਹੈ। ਇਸ ਬਾਣੀ ਦਾ ਆਰੰਭ ਐਤਵਾਰ ਤੋਂ ਕੀਤਾ ਗਿਆ ਹੈ। ਹਰ ਇਕ ਵਾਰ ਦਾ ਉੱਲੇਖ ਇਕ ਇਕ ਪਦੇ ਵਿਚ ਹੋਇਆ ਹੈ, ਪਰ ਬੁੱਧਵਾਰ ਲਈ ਦੋ ਪਦੇ ਵਰਤੇ ਗਏ ਹਨ। ਇਨ੍ਹਾਂ ਅੱਠ ਪਦਿਆਂ ਤੋਂ ਬਾਦ ਦੋ ਹੋਰ ਪਦਿਆਂ ਵਿਚ ਗੁਰੂ-ਕਵੀ ਨੇ ਸਮੁੱਚਾ ਉਪਦੇਸ਼ ਦਿੱਤਾ ਹੈ।

ਉਪਰੋਕਤ ਦਸ ਪਦਿਆਂ ਵਾਲੇ 'ਸ਼ਬਦ' ਤੋਂ ਬਾਦ ਇਸੇ ਲੀਹ ਉਤੇ ਦਸ ਪਦਿਆਂ ਦੀ ਇਕ ਹੋਰ ਬਾਣੀ ਵੀ ਦਰਜ ਹੈ। ਇਸ ਦਾ ਉਦੇਸ਼ ਅਤੇ ਭਾਵ-ਭੂਮੀ ਵੀ ਪਹਿਲੀ ਵਰਗੀ ਹੀ ਹੈ, ਪਰ ਇਸ ਵਿਚ ਵਾਰਾਂ ਦਾ ਨਾਂ ਨਹੀਂ ਲਿਖਿਆ ਹੋਇਆ। ਉਂਜ ਇਸ ਵਿਚ ਵੀ ਛੇ ਛੇ ਤੁਕਾਂ ਦੇ ਦਸ ਪਦੇ ਹਨ ਅਤੇ 'ਰਹਾਉ' ਦੀਆਂ ਦੋ ਤੁਕਾਂ ਇਨ੍ਹਾਂ ਤੋਂ ਵਖਰੀਆਂ ਹਨ। ਇਸ ਲਈ 'ਵਾਰ ਸਤ' ਨਾਂ ਦੀਆਂ ਦੋ ਰਚਨਾਵਾਂ ਮੰਨਣੀਆਂ ਪੈਣਗੀਆਂ। ਇਨ੍ਹਾਂ ਦੇ ਦੋ ਹੋਣ ਦੀ ਪੁਸ਼ਟੀ ਅੰਤ ਉਤੇ ਦਿੱਤੇ 'ਦੋ' ਸੰਖਿਆ-ਅੰਕ ਤੋਂ ਵੀ ਹੋ ਜਾਂਦੀ ਹੈ।

ਇਨ੍ਹਾਂ ਦੋਹਾਂ ਸ਼ਬਦਾਂ ਵਿਚ ਲੋਕ-ਕਾਵਿ-ਪਰੰਪਰਾ ਦੇ ਆਧਾਰ 'ਤੇ ਗੁਰੂ ਜੀ ਨੇ ਸਪਤਾਹ ਦੇ ਸੱਤ ਵਾਰਾਂ ਦੀ ਅਧਿਆਤਮਿਕ ਵਿਆਖਿਆ ਕੀਤੀ ਹੈ। ਉਸ ਯੁਗ ਵਿਚ ਲੋਕਾਂ ਦੇ ਮਨ ਅੰਦਰ ਅੰਧ-ਵਿਸ਼ਵਾਸਾਂ ਕਰਕੇ ਦਿਨਾਂ, ਵਾਰਾਂ, ਥਿਤਾਂ ਆਦਿ ਬਾਰੇ ਕਈ ਰੂੜ੍ਹ ਭਾਵਨਾਵਾਂ ਅਤੇ ਭਰਮ ਪਸਰੇ ਹੋਏ ਸਨ। ਗੁਰੂ ਜੀ ਨੇ ਅਜਿਹੇ ਭਰਮਾਂ ਨੂੰ ਨਿਰਾਧਾਰ ਦਸ ਕੇ ਇਸ ਪ੍ਰਕਾਰ ਦੀ ਸੋਚ ਜਾਂ ਬਿਰਤੀ ਵਾਲਿਆਂ ਨੂੰ 'ਮੁਗਧ ਗਵਾਰ' ਕਿਹਾ ਹੈ ਕਿਉਂਕਿ ਵਾਰ ਤਾਂ ਸਾਰੇ ਉਤਮ ਅਤੇ ਪਵਿੱਤਰ ਹਨ ਜੇ ਉਨ੍ਹਾਂ ਵਿਚ ਹਰਿ-ਨਾਮ ਦਾ ਸਿਮਰਨ ਕੀਤਾ ਜਾਏ। ਇਸ ਲਈ ਗੁਰੂ ਜੀ ਨੇ ਸੰਸਾਰਿਕ ਪ੍ਰਪੰਚ ਵਿਚ ਮਗਨ ਹੋਏ ਮਨੁੱਖਾਂ ਨੂੰ ਭਰਮਾਂ ਵਿਚ ਫਸਣ ਦੀ ਥਾਂ ਹਉਮੈ ਦਾ ਤਿਆਗ ਕਰਕੇ ਪ੍ਰੇਮ-ਭਗਤੀ ਰਾਹੀਂ ਨਾਮ-ਸਾਧਨਾ ਵਿਚ ਲੀਨ ਹੋਣ ਦੀ ਪ੍ਰੇਰਣਾ ਦਿੱਤੀ ਹੈ। ਕਿਉਂਕਿ ਵਾਰਾਂ/ਥਿਤਾਂ ਦਾ ਚੱਕਰ ਚਲਦਾ ਰਹਿੰਦਾ ਹੈ; ਇਨ੍ਹਾਂ ਵਿਚ ਕੁਝ ਵੀ ਸਥਾਈ ਨਹੀਂ, ਇਸ ਲਈ ਇਨ੍ਹਾਂ ਤੋਂ ਮਨ ਨੂੰ ਉਚਾਟ ਕਰਕੇ ਪਰਮਾਤਮਾ ਦੇ ਨਾਮ-ਸਿਮਰਨ ਅਤੇ ਮਨਨ ਵਿਚ ਲਗਾਉਣਾ ਜ਼ਿਆਦਾ ਲਾਭਕਾਰੀ ਹੈ—*ਮਾਹਾ ਰੁਤੀ ਆਵਹਿ ਵਾਰ ਵਾਰ। ਦਿਨਸੁ ਰੈਣਿ ਤਿਵੈ ਸੰਸਾਰੁ। ਆਵਾਗਉਣੁ ਕੀਆ ਕਰਤਾਰਿ। ਨਿਹਚਲੁ ਸਾਚੁ ਰਹਿਆ ਕਲ ਧਾਰਿ।* (ਗੁ.ਗ੍ਰੰ.842)।

ਹਰਿਜੀ ਦੀ ਰਚੀ 'ਗੋਸਟਿ ਗੁਰੂ ਅਮਰਦਾਸ' ਅਨੁਸਾਰ ਇਨ੍ਹਾਂ ਦੀ ਰਚਨਾ ਗੋਇੰਦਵਾਲ ਵਿਚ ਹੋਈ ਸੀ, ਜਦੋਂ ਕਿਸੇ ਗੋਵਿੰਦ-ਲੋਕ ਨੇ ਵਾਰਾਂ (ਦਿਨਾਂ) ਦੀ ਉਤਪੱਤੀ ਬਾਰੇ ਪੁੱਛਣ 'ਤੇ ਗੁਰੂ ਅਮਰਦਾਸ ਨੇ ਦਸਿਆ ਕਿ *ਤਬ ਗੁਰੂ ਅਮਰ ਦਾਸ ਬਾਨੀ ਬੋਲੀ। ਬਿਲਾਵਲ ਰਾਗ ਮਾਹਿ ਵਾਰ ਪ੍ਰਿਥਮੇ ਆਦਿਤਵਾਰ ਕੀ ਮਹਿਮਾ ਗੁਰੂ ਵਖਾਣੀ ਕਿ ਦੇਖਾ ਆਦਿਤਵਾਰੁ ਕਹਾ ਤੇ ਉਤਪੰਨਿ ਹੋਇਆ ਹੈ...।*

**ਵਾਰ ਸਰਦਾਰ ਹਰੀ ਸਿੰਘ ਨਲਵਾ** (ਕ੍ਰਿਤ ਸਹਾਈ ਸਿੰਘ) : ਇਹ ਵਾਰ ਕਵੀ ਸਹਾਈ ਸਿੰਘ ਦੀ ਰਚਨਾ ਹੈ। ਇਸ ਵਾਰ ਦੇ ਹੁਣ ਕੇਵਲ 26 ਬੰਦ ਮਿਲਦੇ ਹਨ। ਬੈਂਤ ਛੰਦ ਵਿਚ ਲਿਖੀ ਇਸ ਵਾਰ ਵਿਚ ਨਲਵੇ ਸਰਦਾਰ ਦੀ ਮ੍ਰਿਤੂ ਤੋਂ ਪਹਿਲਾਂ ਦੇ ਯੁੱਧ ਦਾ ਵਰਣਨ ਕੀਤਾ ਗਿਆ ਹੈ, ਪਰ ਮ੍ਰਿਤੂ ਦਾ ਨਹੀਂ। ਸੰਭਵ ਹੈ ਕਿ ਮ੍ਰਿਤੂ ਸੰਬੰਧੀ ਭਾਗ ਲੁਪਤ ਹੋ ਗਿਆ ਹੋਵੇ। ਕਵੀ ਦੀ ਬੋਲੀ ਠੇਠ ਕੇਂਦਰੀ ਹੋਣ ਕਰਕੇ ਇਹ ਮਾਝੇ ਦੇ ਇਲਾਕੇ ਦਾ ਪ੍ਰਤੀਤ ਹੁੰਦਾ ਹੈ। ਇਸ ਦਾ ਬ੍ਰਿੱਤਾਂਤ ਕਾਦਰਯਾਰ ਦੇ ਬਿਆਨ ਨਾਲ ਮੇਲ ਖਾਂਦਾ ਹੈ। ਵਰਣਨ ਜਾਂ ਸ਼ੈਲੀ ਸੰਬੰਧੀ ਇਸ ਰਚਨਾ ਦੀ ਕੋਈ ਵਿਸ਼ੇਸ਼ਤਾ ਨਹੀਂ ਹੈ। ਸ. ਹਰੀ ਸਿੰਘ ਦੀਆਂ ਜਿਤਾਂ ਦੇ ਵੇਰਵੇ ਦਾ ਨਮੂਨਾ ਵੇਖੋ :

*ਯੇ-ਯਾਦ ਕਰਕੇ ਗੁਰੂ ਆਪਣੇ ਨੂੰ,*
*ਫਤੇ ਕਰ ਪੰਜਤਾਰ ਤੋਂ ਸਿੰਘ ਚੜ੍ਹਿਆ।*
*ਧਮਕ ਲਗੀ ਹੈ ਵਿਚ ਵਲਾਇਤਾਂ ਦੇ,*
*ਪੁਲ ਬੰਨ੍ਹ ਡੇਰੇ ਲੁੰਡਿਓਂ ਪਾਰ ਦਰਿਆ।*
*ਪਾਰ ਲੰਘ ਕੇ ਦੂਲੇ ਨਾ ਢਿਲ ਕੀਤੀ,*
*ਡੇਰਾ ਜਾਇ ਫਰਮਾਇ ਦੇ ਵਿਚ ਕਰਿਆ।*

**ਵਾਰ ਸਰਦਾਰ ਹਰੀ ਸਿੰਘ ਨਲਵਾ** (ਕ੍ਰਿਤ ਕਾਦਰਯਾਰ) : ਇਹ ਵਾਰ ਇਸ ਕਾਲ ਦੇ ਪ੍ਰਸਿੱਧ ਕਿੱਸਾਕਾਰ ਕਾਦਰਯਾਰ ਦੀ ਰਚਨਾ ਹੈ। ਇਸ ਵਿਚ ਸਰਦਾਰ ਹਰੀ ਸਿੰਘ ਦੀ ਜਮਰੌਧ ਵਾਲੀ ਲੜਾਈ ਦਾ ਵਰਣਨ ਹੈ। ਕਵੀ ਦੀ ਨਲਵੇ ਸਰਦਾਰ ਪ੍ਰਤਿ ਅਗਾਧ ਸ਼ਰਧਾ ਹੈ। ਇਸ ਨੇ ਬੜੀ ਭਾਵਨਾ-ਮਈ ਸ਼ੈਲੀ ਵਿਚ ਆਪਣੇ ਨਾਇਕ ਨੂੰ ਸ਼ਰਧਾਂਜਲੀ ਅਰਪਣ ਕੀਤੀ ਹੈ। ਇਸ ਵਿਚ ਕਾਦਰਯਾਰ ਨੇ ਸਰਦਾਰ ਦਾ ਚਰਿਤ੍ਰ ਬੜੇ ਸੁੰਦਰ ਢੰਗ ਨਾਲ ਨਬੇੜਿਆ ਹੈ ਪਰ ਸਰਦਾਰ ਦਾ ਘਰ ਬਾਰ, ਪੁੱਤਰ ਧੀਆਂ ਪ੍ਰਤਿ ਮੋਹ ਵਿਖਾ ਕੇ ਵੀਰਤਾ ਦੀ ਗੌਰਵਤਾ ਨੂੰ ਕਾਇਮ ਨਹੀਂ ਰਹਿਣ ਦਿੱਤਾ।

ਕਵੀ ਨੇ ਬੜੀ ਸਰਲ ਅਤੇ ਠੇਠ ਬੋਲੀ ਵਿਚ ਜੰਗ ਦੇ ਦ੍ਰਿਸ਼ ਦਾ ਵਰਣਨ ਕੀਤਾ ਹੈ ਜੋ ਬੜਾ ਪ੍ਰਭਾਵਸ਼ਾਲੀ ਹੈ। ਵੀਰ-ਰਸ ਦੇ ਨਾਲ ਕਰੁਣ ਰਸ ਦੀ ਵੀ ਸਿਰਜਣਾ ਹੋ ਗਈ ਹੈ। ਫ਼ੌਜੀ ਅਤੇ ਫ਼ਾਰਸੀ ਸ਼ਬਦਾਵਲੀ ਦੀ ਕਵੀ ਨੇ ਖੁਲ੍ਹ ਕੇ ਵਰਤੋਂ ਕੀਤੀ ਹੈ। ਕੁਲ ਤੀਹ ਚੌਤੁਕੀਏ ਬੰਦਾਂ ਦੀ ਇਹ ਵਾਰ ਬੈਂਤਾਂ ਵਿਚ ਲਿਖੀ ਹੈ। ਹਰ ਬੈਂਤ ਵਿਚ ਚਾਰ ਚਾਰ ਤੁਕਾਂ ਹਨ। ਨਲਵੇ ਸਰਦਾਰ ਦੇ ਚਰਿਤ੍ਰ ਦਾ ਸਮੁੱਚਾ ਖਾਕਾ ਕਵੀ ਨੇ ਇਸ ਤਰ੍ਹਾਂ ਖਿਚਿਆ ਹੈ :

*ਅਲਫ ਆਫਰੀਂ ਜੰਮਣਾ ਕਹਿਣ ਸਾਰੇ,*
*ਹਰੀ ਸਿੰਘ ਦੂਲੇ ਸਰਦਾਰ ਤਾਈਂ।*
*ਜਮਾਦਾਰ ਬਲੀ ਰਾਜੇ ਸਾਹਿਬ ਕੌਲੋਂ,*
*ਕਦ ਉਚਾ ਬਲੰਦ ਸਰਦਾਰ ਤਾਈਂ।*
*ਧਨੀ ਤੇਗ ਦਾ ਮਰਦ ਨਸੀਬ ਵਾਲਾ,*
*ਸਾਯਾ ਉਸ ਦਾ ਕੁਲ ਸੰਸਾਰ ਤਾਈਂ।*
*ਕਾਦਰਯਾਰ ਪਹਾੜਾਂ ਨੂੰ ਸੋਧਿਓ ਸੂ,*
*ਕਾਬਲ ਕੰਬਿਆ ਖੌਫ ਕੰਧਾਰ ਤਾਈਂ।*

ਨਲਵੇ ਸਰਦਾਰ ਨੇ ਮਰਨ ਤੋਂ ਪਹਿਲਾਂ ਆਪਣੇ ਅਫ਼ਸਰਾਂ ਨੂੰ ਕਹਿ ਦਿੱਤਾ ਸੀ ਕਿ ਉਸ ਦੇ ਮਰਨ ਦੀ ਖ਼ਬਰ ਉਦੋਂ ਤਕ ਬਾਹਰ ਨਹੀਂ ਕਢਣੀ ਜਦੋਂ ਤਕ ਮਹਾਰਾਜਾ ਸਾਹਿਬ ਇਥੇ ਪਹੁੰਚ ਨਹੀਂ ਜਾਂਦੇ। ਪਠਾਣ ਲੋਕ ਹਰੀ ਸਿੰਘ ਦੇ ਜੀਉਂਦੇ ਹੋਣ ਦੇ ਡਰੋਂ ਅਗੇ ਨਹੀਂ ਵਧ ਰਹੇ ਸਨ। ਉਨ੍ਹਾਂ ਦੇ ਦਿਲਾਂ ਵਿਚ ਹਰੀ ਸਿੰਘ ਦਾ ਬਹੁਤ ਡਰ ਸੀ। ਕਵੀ ਨੇ ਸਚੇਤ ਹੋ ਕੇ ਨਲਵੇ ਸਰਦਾਰ ਦਾ ਸਿੱਕਾ ਲੋਕਾਂ ਦੇ ਮਨਾਂ ਉਤੇ ਬਿਠਾਉਣ ਦਾ ਸ਼ਲਾਘਾਯੋਗ ਯਤਨ ਕੀਤਾ ਹੈ। ਪਰ ਜਦੋਂ ਮਹਾਰਾਜਾ ਫ਼ੌਜ ਸਮੇਤ ਉਥੇ ਪਹੁੰਚ ਜਾਂਦਾ ਹੈ ਅਤੇ ਹਰੀ ਸਿੰਘ ਦੀ ਮੌਤ ਦੀ ਖ਼ਬਰ ਪਠਾਣਾਂ ਨੂੰ ਪਤਾ ਲਗ ਜਾਂਦੀ ਹੈ ਤਾਂ ਉਨ੍ਹਾਂ ਦੀ ਆਤਮ-ਗਿਲਾਨੀ ਦੀ ਅਵਸਥਾ ਨੂੰ ਕਵੀ ਇਸ ਤਰ੍ਹਾਂ ਚਿਤਰਦਾ ਹੈ :

*ਬਾਹਾਂ ਵੱਢ ਪਠਾਣ ਜੋ ਖਾਣ ਲਗੇ,*
*ਹੱਥੋਂ ਸੁਟ ਘਤੇ ਹਥਿਆਰ ਉਨ੍ਹਾਂ।*
*ਸਾਨੂੰ ਖੌਫ਼ ਰਹਿਆ ਇਸ ਦੇ ਜੀਵਣੇ ਦਾ,*
*ਜ਼ਰਾ ਭੇਤ ਨਾ ਕਢਿਆ ਬਾਹਰ ਉਨ੍ਹਾਂ।*
*ਕਾਦਰਯਾਰ ਜੇ ਮੋਏ ਦੀ ਖ਼ਬਰ ਹੁੰਦੀ,*
*ਬੰਨਾ ਪਾ ਦਿੰਦੇ ਅਟਕੋਂ ਪਾਰ ਉਨ੍ਹਾਂ।*

'ਸੀਹਰਫੀਆਂ ਹਰੀ ਸਿੰਘ ਨਲਵਾ' (ਵੇਖੋ) ਇਸ ਵਾਰ ਤੋਂ ਵਖਰੀ ਕਿਸਮ ਦੀ ਰਚਨਾ ਹੈ ਅਤੇ ਮਿਸ਼ਰ ਹਰੀ ਸਿੰਘ ਕਾਦਰਯਾਰ ਦੀ ਲਿਖੀ ਹੋਈ ਹੈ। –

**ਵਾਰ ਸਰਬਲੋਹ ਕੀ** : ਇਹ ਵਾਰ 'ਸਰਬਲੋਹ ਗ੍ਰੰਥ' ਦੀਆਂ ਹੱਥ-ਲਿਖਿਤਾਂ ਵਚ ਦਰਜ ਮਿਲਦੀ ਹੈ। 'ਸਰਬਲੋਹ ਗ੍ਰੰਥ' (ਵੇਖੋ) ਜਿਸ ਦਾ ਦੂਜਾ ਨਾਂ 'ਮੰਗਲਾਚਰਣ ਪੁਰਾਣ' ਹੈ, ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਿਆ ਜਾਂਦਾ ਹੈ। ਪਰ ਇਸ ਗ੍ਰੰਥ ਦੇ ਅੰਦਰਲੇ ਪ੍ਰਮਾਣਾਂ ਦੇ ਆਧਾਰ 'ਤੇ ਇਸ ਦੀ ਰਚਨਾ ਗੁਰੂ ਜੀ ਤੋਂ ਬਾਦ ਅਤੇ 18ਵੀਂ ਸਦੀ ਦੇ ਅੱਧ ਵਿਚ ਹੋਈ ਪ੍ਰਤੀਤ ਹੁੰਦੀ ਹੈ। ਇਸ ਤਰ੍ਹਾਂ ਇਸ ਦਾ ਕਰਤਾ ਅਗਿਆਤ ਹੈ। ਪੰਜ ਅਧਿਆਵਾਂ ਦੇ ਇਸ ਗ੍ਰੰਥ ਵਿਚ ਸਰਬਲੋਹ ਅਤੇ ਬ੍ਰਿਜਨਾਦ ਰਾਖਸ਼ ਦੇ ਯੁੱਧ ਦਾ ਚਿਤ੍ਰਣ ਹੈ। ਪ੍ਰਸੰਗਵਸ ਮੋਹ ਅਤੇ ਵਿਵੇਕ ਦੇ ਯੁੱਧ ਦਾ ਵੀ ਵਰਣਨ ਹੈ। ਇਸ ਤਰ੍ਹਾਂ ਇਸ ਗ੍ਰੰਥ ਵਿਚ ਚੰਗੀਆਂ ਰੁਚੀਆਂ ਦਾ ਮਾੜੀਆਂ ਰੁਚੀਆਂ ਨਾਲ, ਦੈਂਤਾਂ ਅਤੇ ਦੇਵਤਿਆਂ ਦੇ ਯੁੱਧ ਦੇ ਪ੍ਰਸੰਗ ਵਿਚ, ਸੰਘਰਸ਼ ਵਿਖਾ ਕੇ ਚੰਗੀਆਂ ਰੁਚੀਆਂ ਦੀ ਜਿਤ ਕਰਵਾਈ ਗਈ ਹੈ। ਇਸ ਗ੍ਰੰਥ ਵਿਚ ਕਈਆਂ ਭਾਸ਼ਾਵਾਂ ਦੀ ਮਸ ਹੈ, ਪਰ ਮੁੱਖ ਤੌਰ 'ਤੇ ਬੋਲੀ ਬ੍ਰਜ ਭਾਸ਼ਾ ਹੈ।

ਉਸ ਵੱਡੇ ਆਕਾਰ ਵਾਲੇ ਸਰਬਲੋਹ ਗ੍ਰੰਥ ਦੇ ਵਿਸ਼ੇ ਨੂੰ ਕਵੀ ਨੇ ਸਾਰਾਂਸ਼ ਰੂਪ ਵਿਚ 65 ਪਉੜੀਆਂ ਵਿਚ ਵਾਰ ਕਾਵਿ ਰੂਪ ਦੁਆਰਾ ਚਿਤਰ ਕੇ ਪ੍ਰਸਤੁਤ ਵਾਰ ਦੀ ਰਚਨਾ ਕੀਤੀ ਹੈ। ਇਸ ਦੀ ਭਾਸ਼ਾ ਬ੍ਰਜ ਭਾਸ਼ਾ ਲੱਦੀ ਪੰਜਾਬੀ ਹੈ। ਆਰੰਭ ਵਿਚ ਕਵੀ ਨੇ ਰਾਗ ਗਜਧਰ ਲਿਖ ਕੇ ਇਸ ਵਾਰ ਨੂੰ 'ਸ੍ਰੀ ਅਸਕੇਤ ਕੀ ਧੁਨਿ ਉਤੇ ਗਾਉਣਾ' ਦਸਿਆ ਹੈ। ਮੰਗਲਾਚਰਣ ਨਾਲ ਸ਼ੁਰ ਹੋਈ ਇਸ ਵਾਰ ਦੇ ਅੰਤ ਉਤੇ

ਮਹਾਤਮ ਵੀ ਦਿੱਤਾ ਗਿਆ ਹੈ :

*ਇਹ ਲੀਲਾ ਜੋ ਸੁਨੈ ਹੋ ਲੀਲਾ ਯਾ ਜੋ ਸੁਨੈ,*
*ਜਨਮ ਜਨਮ ਮਲ ਜਾਇ।*
*ਸ੍ਰੀ ਸਰਬ ਲੌਹ ਕੇ ਸਮਰ ਹੋ ਸ੍ਰੀ ਸਰਬਲੋਹ ਕੌ,*
*ਸਮਰ ਮਨ ਬਾਛਤ ਫਲ ਪਾਇ।*
*ਨਿਰਧਨ ਹੁਇ ਧਨਵੰਤ ਹੋ ਨਿਰਧਨ ਹੁਇ ਧਨਵੰਤ,*
*ਕਾਇਰ ਸਮਰ ਲੜਾਇ।*
*ਇਹ ਵਾਰ ਸੰਪੂਰਨ ਭਯੋ ਹੋ ਸੰਪੂਰਨ ਵਰ,*
*ਵਾਰ ਯਾ ਭਯੋ ਸੁੰਨੋ ਸੰਤ ਚਿਤ ਲਾਇ।65।*

ਇਸ ਵਾਰ ਵਿਚ ਭਾਵੇਂ ਵਾਰ ਕਾਵਿ-ਰੂਪ ਵਾਲੀ ਪ੍ਰਵਾਂਹਮਾਨਤਾ ਅਤੇ ਘੂਕਰ ਨਹੀਂ, ਪਰ ਤੁਕਾਂ ਵਿਚਲਾ ਦੋਹਰਾ ਬਿਸ੍ਰਾਮ ਉਤਸਾਹ ਦਾ ਇਕ ਖ਼ਾਸ ਵਾਤਾਵਰਣ ਪੈਦਾ ਕਰਦਾ ਹੈ ਅਤੇ ਵੀਰਰਸ ਦੀ ਭਾਵਨਾ ਵਿਚ ਸਿਥਲਤਾ ਨਹੀਂ ਆਉਣ ਦਿੰਦਾ। ਇਸ ਦਾ ਯੁੱਧ-ਵਰਣਨ ਬਹੁਤ ਸੁੰਦਰ ਹੈ ਪਰ ਇਸ ਵਿਚ ਕਵੀ ਦਾ ਆਪਣਾ ਅਨੁਭਵ ਰੂਪਮਾਨ ਹੋਇਆ ਦ੍ਰਿਸ਼ਟੀਗੋਚਰ ਨਹੀਂ ਹੁੰਦਾ :

*ਪ੍ਰਭ ਸੈਨਾ ਜੁਟੀ ਸਕ੍ਰਜੁਤ ਹੋ ਪ੍ਰਭ ਸੈਨਾ ਜੁਟੀ,*
*ਸਭ ਜੁਤ ਨ੍ਰਿਪ ਸੈਨਨ ਕੇ ਸੰਗ।*
*ਮਾਰ ਮਚੀ ਦਾਰੁਨ ਸਮਰ ਹੋ ਮਾਰ ਮਚੀ,*
*ਦਾਰਨ ਸਮਰ, ਭੀਖਮ ਪ੍ਰਲੈ ਕੌ ਜੰਗ।*
*ਛਾਇ ਗਯੋ ਛਿਤ ਗੈਨ ਹੋ ਛਾਇ ਗਯੋ ਛਿਤ ਗੈਨ,*
*ਸਸਤ੍ਰ ਅਸਤ੍ਰ ਜੋਧਾਨ ਤੰਗ।*
*ਢਹ ਢਹ ਪਰਤ ਜੁਝਾਰ ਹੋ ਢਹ ਢਹ ਪਰਤ ਜੁਝਾਰ,*
*ਜੁਝ ਜੁਝ ਸੈਨਾ ਸਰੰਗ।60।*

**ਵਾਰ ਸ਼ਾਹ ਮੁਹੰਮਦ :** ਵੇਖੋ 'ਜੰਗਨਾਮਾ ਸਿੰਘਾਂ ਤੇ ਫਰੰਗੀਆਂ'।

**ਵਾਰ ਸਿੰਕਦਰ ਬ੍ਰਰਾਹਮ ਕੀ :** ਗੁਰੂ ਅਰਜਨ ਦੇਵ ਜੀ ਨੇ ਗੂਜਰੀ ਦੀ ਵਾਰ ਮ. ੩ ਨੂੰ ਸਿਕੰਦਰ ਅਤੇ ਬਰਾਹਮ (ਇਬਰਾਹੀਮ) ਬਾਰੇ ਲਿਖੀ ਵਾਰ ਦੀ ਧੁਨੀ ਉਤੇ ਗਾਉਣ ਦਾ ਆਦੇਸ਼ ਦਿੱਤਾ ਹੈ। ਲੋਕ-ਵਾਰਤਾ ਅਨੁਸਾਰ ਸਿਕੰਦਰ ਅਤੇ ਇਬਰਾਹੀਮ ਦੋਵੇਂ ਇਕੋ ਭਾਈਚਾਰੇ ਨਾਲ ਸੰਬੰਧਿਤ ਜਾਗੀਰਦਾਰ ਸਨ ਅਤੇ ਨਿੱਕੀਆਂ ਨਿੱਕੀਆਂ ਰਿਆਸਤਾਂ ਉਤੇ ਅਧਿਕਾਰ ਕਰਦੇ ਸਨ। ਸਿਕੰਦਰ ਸਾਤਵਿਕ ਰੁਚੀਆਂ ਵਾਲਾ ਸੱਜਣ ਪੁਰਸ਼ ਸੀ ਅਤੇ ਇਬਰਾਹੀਮ ਲੰਪਟ ਰੁਚੀਆਂ ਵਾਲਾ ਵਿਲਾਸੀ ਵਿਅਕਤੀ ਸੀ। ਇਕ ਵਾਰ ਉਸ ਨੇ ਬ੍ਰਾਹਮਣ ਦੀ ਸਜ-ਵਿਆਹੀ ਇਸਤਰੀ ਨੂੰ ਆਪਣੇ ਭੋਗ-ਵਿਲਾਸ ਦਾ ਸਾਧਨ ਬਣਾਉਣ ਦਾ ਯਤਨ ਕੀਤਾ। ਬ੍ਰਾਹਮਣ ਨੇ ਆਪਣੀ ਪਤਨੀ ਦੀ ਖ਼ਲਾਸੀ ਲਈ ਸਿਕੰਦਰ ਦੀ ਸ਼ਰਣ ਲਈ। ਸਿਕੰਦਰ ਨੇ ਉਸ ਇਸਤਰੀ ਨੂੰ ਮੁਕਤ ਕਰਾਉਣ ਲਈ ਇਬਰਾਹੀਮ ਉਤੇ ਹਮਲਾ ਕੀਤਾ। ਉਸ ਨੂੰ ਪਰਾਜਿਤ ਕਰਕੇ ਬੰਦੀ ਬਣਾਇਆ ਅਤੇ ਬ੍ਰਾਹਮਣ ਨੂੰ ਉਸ ਦੀ ਪਤਨੀ ਮੁੜਵਾਈ। ਇਬਰਾਹੀਮ ਨੇ ਆਪਣੇ ਕੁਕਰਮ ਲਈ ਸਿਕੰਦਰ ਤੋਂ ਮਾਫ਼ੀ ਮੰਗੀ ਅਤੇ ਅਗੇ ਤੋਂ ਚੰਗੇ ਆਚਰਣ ਦੀ ਪਾਲਨਾ ਦਾ ਵਿਸ਼ਵਾਸ ਦਿਵਾਇਆ। ਸਿਕੰਦਰ ਨੇ ਉਸ ਨੂੰ ਖਿਮਾ ਕਰ ਦਿੱਤਾ। ਸਿਕੰਦਰ ਦੇ ਇਸ ਪਰਾਕ੍ਰਮ ਨੂੰ ਕਿਸੇ ਢਾਡੀ ਨੇ ਵਾਰ ਵਿਚ ਗਾਇਆ। ਇਹ ਵਾਰ ਬਹੁਤ ਮਕਬੂਲ ਹੋਈ ਕਿਉਂਕਿ ਇਸ ਵਿਚ ਸਦਾਚਰਣ ਦੀ ਪਾਲਨਾ ਵਿਚ ਉਪਕਾਰ ਕੀਤਾ ਗਿਆ ਸੀ ਅਤੇ ਸਮਾਜ ਦੀ ਦੁਰਾਚਾਰੀ ਪ੍ਰਵਿੱਤੀ ਨੂੰ ਠਲ੍ਹ ਪਾਈ ਗਈ ਸੀ। ਇਸ ਦੀ ਉਪਲਬਧ ਵੰਨਗੀ ਇਸ ਪ੍ਰਕਾਰ ਹੈ :

*ਪਾਪੀ ਖ਼ਾਨ ਬਿਰਾਮ ਪਰ ਚੜ੍ਹਿਆ ਸੇਕੰਦਰ।*
*ਭੇੜ ਦੁਹਾਂ ਦਾ ਮਚਿਆ ਬਡ ਰਣ ਦੇ ਅੰਦਰ।*
*ਫੜਿਆ ਖ਼ਾਨ ਬਿਰਾਮ ਨੂੰ ਕਰ ਬਡ ਆਡੰਬਰ।*
*ਅਪਨਾ ਹੁਕਮ ਮਨਾਇਕੈ ਛਡਿਆ ਜਗ ਅੰਦਰ।*

**ਵਾਰ ਸੰਧਾਵਾਲੀਆਂ :** ਇਹ ਵਾਰ ਸ. ਕਰਮ ਸਿੰਘ ਹਿਸਟੋਰੀਅਨ ਦੇ ਪੁੱਤਰ ਸ. ਰਣਬੀਰ ਸਿੰਘ ਨੇ 'ਫੁਲਵਾੜੀ' ਪਤ੍ਰਿਕਾ ਦੇ ਅਗਸਤ 1934 ਈ. ਦੇ ਅੰਕ ਵਿਚ ਛਪਣ ਲਈ ਭੇਜੀ ਸੀ, ਜੋ ਅਗਸਤ ਅਤੇ ਸਤੰਬਰ ਦੇ ਮਹੀਨਿਆਂ ਵਿਚ ਛਾਪ ਦਿੱਤੀ ਗਈ ਸੀ। ਉਸ ਤੋਂ ਬਾਦ ਗਿਆਨੀ ਹੀਰਾ ਸਿੰਘ 'ਦਰਦ' ਨੇ 'ਸ. ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ' ਨਾਂ ਅਧੀਨ ਸ. ਕਰਮ ਸਿੰਘ ਦੇ ਇਤਿਹਾਸਿਕ ਲੇਖਾਂ, ਬਿਰਧਾਂ ਦੇ ਬਿਆਨਾਂ ਅਤੇ ਹੋਰ ਲਿਖਿਤਾਂ ਨੂੰ ਸੰਪਾਦਿਤ ਕਰਕੇ ਸੰਨ 1964 ਈ. ਵਿਚ ਸਿੱਖ ਇਤਿਹਾਸ ਰਿਸਰਚ ਬੋਰਡ, ਅੰਮ੍ਰਿਤਸਰ ਵਲੋਂ ਛਾਪ ਦਿੱਤਾ। ਇਸ ਵਾਰ ਬਾਰੇ ਵਿਵਰਣ ਪੰਨਾ 215 ਤੋਂ 233 ਤਕ ਮਿਲਦਾ ਹੈ। ਇਸ ਦੇ ਪ੍ਰਾਪਤੀ ਸਰੋਤ ਬਾਰੇ ਸ. ਕਰਮ ਸਿੰਘ ਵਲੋਂ ਲਿਖਿਆ ਗਿਆ ਹੈ ਕਿ ਇਹ ਵਾਰ "ਇਤਫ਼ਾਕ ਨਾਲ ਇਕ

ਤੁਰਦੇ ਫਿਰਦੇ ਰਾਹੀ ਪਾਸੋਂ ਤਰਨਤਾਰਨ ਦੇ ਇਕ ਆਦਮੀ ਨੂੰ ਮਿਲ ਗਈ ਸੀ, ਜਿਸ ਪਾਸੋਂ ਸਾਡੇ ਹਥ ਲਗੀ।... ਉਸ ਨੇ ਇਹ ਵਾਰ ਕਿਸੇ ਢਾਡੀ ਪਾਸੋਂ ਆਪਣੇ ਸ਼ੌਕ ਲਈ ਹੀ ਕੰਠ ਕਰ ਛਡੀ ਸੀ।... ਇਸ ਵਾਰ ਦਾ ਕਰਤਾ ਕੋਈ 'ਜੋਧਾ' ਨਾਮ ਮੁਸਲਮਾਨ ਸਖੀ ਸਰਵਰ ਦਾ ਮੁਰੀਦ ਜਾਪਦਾ ਹੈ। ਵਾਰ ਦੇ ਢੰਗ ਤੋਂ ਐਸਾ ਮਲੂਮ ਹੁੰਦਾ ਹੈ ਕਿ ਇਹ ਜਾਤ ਦਾ ਭਰਾਈ ਹੀ ਹੋਵੇਗਾ। ਹਾਲ ਅਸਲੋਂ ਅਸਲ ਸਚੇ ਹਨ, ਪਰ ਕਿਤੇ ਕਿਤੇ ਭੁਲ ਵੀ ਹੈ। ਪੌੜੀ ਨੰ. 3 ਹੀਰਾ ਸਿੰਘ ਦੇ ਵੇਲੇ ਹੋਈ ਸੀ, ਪਰ ਇਥੇ ਮਹਾਰਾਜਾ ਸ਼ੇਰ ਸਿੰਘ ਦੇ ਵੇਲੇ ਹੋਈ ਦਸੀ ਹੈ। ਬਹੁਤ ਥਾਈਂ ਸਮਕਾਲੀ ਘਟਨਾਵਾਂ ਵਲ ਕੇਵਲ ਸੈਨਤਾਂ ਹੀ ਕੀਤੀਆਂ ਹਨ।... ਐਸਾ ਮਲੂਮ ਹੁੰਦਾ ਹੈ ਕਿ ਇਹ ਵਾਰ ਰਾਜਾ ਹੀਰਾ ਸਿੰਘ ਦੇ ਮਰਨ ਤੇ ਸਤਿਲੁਜ ਦੀਆਂ ਲੜਾਈਆਂ ਦੇ ਵਿਚ ਵਿਚਾਲੇ ਹੀ ਬਣਾਈ ਗਈ ਹੈ।"

ਇਸ ਵਾਰ ਦੀਆਂ ਕੇਵਲ 21 ਪੌੜੀਆਂ ਦਾ ਪਾਠ ਪ੍ਰਾਪਤ ਹੋਇਆ ਹੈ ਜਿਨ੍ਹਾਂ ਵਿਚ ਮਹਾਰਾਜਾ ਸ਼ੇਰ ਸਿੰਘ ਦੁਆਰਾ ਸੰਧਾਵਾਲੀਆਂ ਨੂੰ ਬਖ਼ਸ਼ੇ ਜਾਣ ਦਾ ਪ੍ਰਸੰਗ ਹੈ। ਉਸ ਤੋਂ ਬਾਦ ਦਾ ਪ੍ਰਸੰਗ ਉਪਲਬਧ ਨਹੀਂ ਹੋ ਸਕਿਆ, ਸ. ਕਰਮ ਸਿੰਘ ਦੇ ਕਾਗ਼ਜ਼ਾਂ ਵਿਚ ਹੀ ਕਿਤੇ ਗੁੰਮ ਹੋ ਗਿਆ ਹੈ। ਸਰਲ ਭਾਸ਼ਾ ਵਿਚ ਲਿਖੀ ਇਸ ਵਾਰ ਦੀਆਂ ਪੌੜੀਆਂ ਦਾ ਆਕਾਰ ਇਕ ਸਮਾਨ ਨਹੀਂ ਹੈ। ਚਾਰ ਤੋਂ ਲੈ ਕੇ 15 ਪੰਕਤੀਆਂ ਦੀਆਂ ਪੌੜੀਆਂ ਮਿਲਦੀਆਂ ਹਨ। ਸੰਧਾਵਾਲੀਆਂ ਦੀ ਮਹਾਰਾਜਾ ਸ਼ੇਰ ਸਿੰਘ ਨਾਲ ਸੁਲਹ ਕਰਾਉਣ ਵਾਲੇ ਊਨੇ ਵਾਲੇ ਬਾਬਾ ਬਿਕ੍ਰਮ ਸਿੰਘ ਦੇ ਉਦਮ ਬਾਰੇ ਲਿਖਿਆ ਹੈ :

*ਬਾਬਾ ਬਿਕਰਮ ਸਿੰਘ ਸ੍ਰੀ ਝਬ ਕਰੇ ਤਿਆਰੇ।*
*ਮਿਲਿਆ ਆ ਕੇ ਸ਼ੇਰ ਸਿੰਘ ਬਹਿ ਅਰਜ ਗੁਜਾਰੇ।*
*ਆਏ ਸੰਧਾਵਾਲੀਏ ਤੇਰੇ ਖ਼ਾਸ ਪਿਆਰੇ।*
*ਤੂੰ ਬੈਹੀਂ ਉਹ ਚੰਦ ਜਿਉਂ ਉਹ ਲਾਂਭੀ ਤਾਰੇ।*
*ਕਹਿਆ ਸਾਡਾ ਮੰਨ ਕੇ ਕਰ ਕੌਲ ਕਰਾਰੇ।*
*ਮਨ ਵਿਚ ਪੜ੍ਹਿਆ ਸ਼ੇਰ ਸਿੰਘ ਬਹਿ ਅਕਲ ਵਿਚਾਰੇ।16।*

**ਵਾਰ ਹਕੀਕਤ ਰਾਇ :** ਇਸ ਵਾਰ ਦੀ ਰਚਨਾ ਕਵੀ ਅਗਰਾ ਨੇ ਕੀਤੀ ਸੀ। ਅਗਰਾ ਦਾ ਪੂਰਾ ਨਾਂ ਅੰਦਰਲੀ ਗਵਾਹੀ ਅਨੁਸਾਰ ਅਗਰ ਸਿੰਘ ਸੀ—*ਅਗਰ ਸਿੰਘ ਜੀ ਦੁਆਰੇ ਠਾਢੇ ਜੋ ਸੇਵੇ ਸੋ ਪਾਈ।* 'ਪੰਜਾਬੀ ਸ਼ਾਇਰਾ ਦਾ ਤਜ਼ਕਰਾ' ਵਿਚ ਮੌਲਾ ਬਖ਼ਸ਼ ਕੁਸ਼ਤਾ ਨੇ ਕਵੀ ਨੂੰ ਲਾਹੌਰ ਦਾ ਵਸਨੀਕ ਮੰਨਿਆ ਹੈ ਜੋ ਜਾਤ ਦਾ ਸੇਠੀ ਸੀ। ਅਗਰੇ ਦੇ ਆਪਣੇ ਕਥਨ ਅਨੁਸਾਰ ਇਹ ਵਾਰ ਉਸ ਨੇ ਸੰਮਤ 1841 ਬਿ. (1784 ਈ.) ਵਿਚ ਲਿਖੀ ਪਰ ਇਸ ਵਿਚਲੀ ਵੀਰ ਹਕੀਕਤ ਰਾਇ ਨਾਲ ਸੰਬੰਧਿਤ ਘਟਨਾ 1791 ਬਿ. (1734 ਈ.) ਵਿਚ ਵਾਪਰੀ ਸੀ। ਸਪੱਸ਼ਟ ਹੈ ਕਿ ਅਗਰੇ ਨੇ ਇਸ ਵਾਰ ਦੀ ਅੱਖੀਂ ਵੇਖੀ ਘਟਨਾ ਨੂੰ 50 ਵਰ੍ਹੇ ਉਪਰੰਤ ਲਿਖਿਆ। ਇੰਜ ਪ੍ਰਤੀਤ ਹੁੰਦਾ ਹੈ ਕਿ ਕਵੀ ਨੇ ਇਹ ਸਾਕਾ ਆਪਣੇ ਬਚਪਨ ਵਿਚ ਵੇਖਿਆ ਹੋਵੇਗਾ ਅਤੇ ਉਦੋਂ ਸ਼ਾਸਕਾਂ ਦੇ ਜ਼ੁਲਮ ਤੋਂ ਡਰਦਿਆਂ ਉਸ ਨੇ ਇਸ ਨੂੰ ਭਵਿਖ ਵਿਚ ਕਲਮਬੰਦ ਕਰਨ ਲਈ ਛਡ ਦਿੱਤਾ ਹੋਵੇਗਾ ਜਾਂ ਹੋ ਸਕਦਾ ਹੈ ਕਿ ਕਿਸੇ ਕਾਰਣ ਜਾਂ ਘਟਨਾ ਤੋਂ ਪ੍ਰਭਾਵਿਤ ਹੋ ਕੇ ਕਵੀ ਨੇ ਆਪਣੀ ਯਾਦ ਸ਼ਕਤੀ ਦੇ ਆਧਾਰ 'ਤੇ ਉਸ ਵਕਤ ਦੀ ਭਾਵਨਾ ਨੂੰ ਕਿਸੇ ਪੁਰਾਣੀ ਘਟਨਾ ਦੇ ਪ੍ਰਸੰਗ ਵਿਚ ਪ੍ਰਗਟ ਕੀਤਾ ਹੋਵੇਗਾ। ਕਵੀ ਅਗਰਾ ਦੇ ਜਨਮ ਜਾਂ ਮਰਨ ਬਾਰੇ ਜਾਂ ਉਸ ਦੀ ਕਿਸੇ ਹੋਰ ਰਚਨਾ ਬਾਰੇ ਕੋਈ ਹਵਾਲਾ ਨਹੀਂ ਮਿਲਦਾ। ਪਰ ਵੀਰ ਹਕੀਕਤ ਰਾਇ ਦੀ ਸ਼ਹਾਦਤ ਦੀ ਘਟਨਾ ਤੋਂ 50 ਵਰ੍ਹੇ ਬਾਦ ਅੱਖੀਂ ਵੇਖੀ ਘਟਨਾ ਦੇ ਲਿਖੇ ਜਾਣ ਤੋਂ ਇੰਜ ਲਗਦਾ ਹੈ ਕਿ ਅਗਰਾ ਕਾਫ਼ੀ ਲੰਮੀ ਉਮਰ (ਲਗਭਗ 80 ਵਰ੍ਹੇ) ਜੀਵਿਆ ਹੋਵੇਗਾ।

ਇਸ ਵਾਰ ਵਿਚ ਵੀਰ ਹਕੀਕਤ ਰਾਇ ਦੀ ਸ਼ਹਾਦਤ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਚਿਤਰਿਆ ਗਿਆ ਹੈ। ਹਕੀਕਤ ਰਾਇ ਸਿਆਲਕੋਟ ਨਿਵਾਸੀ ਬਾਗ਼ਮਲ ਪੁਰੀ ਦਾ ਪੁੱਤਰ ਸੀ ਅਤੇ ਇਸ ਦਾ ਵਿਆਹ ਬਟਾਲੇ ਦੇ ਕਿਸ਼ਨ ਚੰਦ ਨਾਂ ਦੇ ਵਿਅਕਤੀ ਦੀ ਪੁੱਤਰੀ ਨਾਲ ਬਾਲ ਅਵਸਥਾ ਵਿਚ ਹੀ ਹੋ ਗਿਆ ਸੀ। ਜਦੋਂ ਉਹ ਬਾਰ੍ਹਾਂ ਵਰ੍ਹਿਆਂ ਦਾ ਹੋਇਆ ਤਾਂ ਮਸੀਤ ਵਿਚ ਉਸ ਨੂੰ ਪੜ੍ਹਨੇ ਪਾਇਆ ਗਿਆ। ਦੇਵੀ ਪ੍ਰਤਿ ਮੁਸਲਮਾਨ ਵਿਦਿਆਰਥੀਆਂ ਤੋਂ ਅਯੋਗ ਸ਼ਬਦ ਸੁਣ ਕੇ ਉਸ ਤੋਂ ਨ ਜਰਿਆ ਗਿਆ ਅਤੇ ਦਲੀਲ ਨਾਲ ਕਿਹਾ ਕਿ ਜੇ ਇਹ ਸ਼ਬਦ ਬੀਬੀ ਫ਼ਾਤਮਾਂ ਦੀ ਸ਼ਾਨ ਵਿਚ ਕਹੇ ਜਾਣ ਤਾਂ ਤੁਹਾਨੂੰ ਕਿਤਨਾ ਦੁਖ ਹੋਵੇਗਾ। ਇਸ ਵਾਰਤਾਲਾਪ ਦੇ ਫਲਸਰੂਪ ਮੌਲਵੀਆਂ ਨੇ ਉਸ ਨੂੰ ਮੁਸਲਮਾਨ ਬਣਨ ਲਈ ਕਿਹਾ। ਉਸ ਦੇ ਨ ਮੰਨਣ 'ਤੇ ਜ਼ਕਰੀਆ ਖ਼ਾਨ ਗਵਰਨਰ ਲਾਹੌਰ ਦੇ ਹੁਕਮ ਨਾਲ, ਲਾਹੌਰ ਤੋਂ ਦੋ ਮੀਲ ਬਾਹਰ ਹਕੀਕਤ ਰਾਇ ਨੂੰ ਸੰਨ 1734 ਈ. ਵਿਚ ਸ਼ਹੀਦ ਕਰ ਦਿੱਤਾ ਗਿਆ। ਕਵੀ ਦੇ ਕਥਨ ਅਨੁਸਾਰ

ਇਸ ਘਟਨਾ ਨਾਲ ਲਾਹੌਰ ਵਿਚ ਮਾਤਮ ਛਾ ਗਿਆ। ਹਿੰਦੂਆਂ ਨੇ ਹੀ ਨਹੀਂ, ਮੁਸਲਮਾਨਾਂ ਨੇ ਵੀ ਇਸ ਘਟਨਾ ਦਾ ਸੋਗ ਮਨਾਇਆ।

ਇਹ ਰਚਨਾ ਭਾਵੇਂ ਵਾਰ-ਕਾਵਿ ਰੂਪ ਵਿਚ ਲਿਖੀ ਗਈ ਹੈ, ਪਰ ਇਸ ਵਿਚ ਕਿੱਸਾ ਰੂਪਾਕਾਰ ਦੇ ਵੀ ਗੁਣ ਮਿਲ ਜਾਂਦੇ ਹਨ। ਕਵੀ ਨੇ ਹਕੀਕਤ ਰਾਇ ਦੇ ਜਨਮ ਤੋਂ ਲੈ ਕੇ ਬਾਰ੍ਹਾਂ ਵਰ੍ਹਿਆਂ ਦੀ ਨਿੱਤ ਕ੍ਰਿਆ ਦਾ ਬੜੇ ਵਿਸਤਾਰ ਨਾਲ ਵਿਵਰਣ ਦਿੱਤਾ ਹੈ। ਇਸ ਵਾਰ ਵਿਚ ਕੁਲ 212 ਬੰਦ ਹਨ। ਸ਼ੁਰੂ ਵਿਚ ਇਕ ਦੋਹਰਾ ਅਤੇ ਛੰਦ ਹੈ ਅਤੇ ਤੀਜੇ ਬੰਦ ਤੋਂ ਚਾਰ ਤੁਕਾਂ ਵਾਲੀਆਂ ਪਉੜੀਆਂ ਆਰੰਭ ਹੁੰਦੀਆਂ ਹਨ। ਦੇਵੀ ਅਤੇ ਮਹਾਦੇਵ ਪ੍ਰਤਿ ਸ਼ਰਧਾ ਅਰਪਣ ਕਰਨ ਤੋਂ ਇਲਾਵਾ ਕਵੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਚਲਾਏ ਧਰਮ ਪ੍ਰਤਿ ਵੀ ਭਾਵਨਾ ਦੇ ਫੁਲ ਪੇਸ਼ ਕਰਦਾ ਹੈ — *ਗੁਰੂ ਨਾਨਕ ਅਉਤਾਰ ਧਾਰਿ ਕੇ, ਕਲਿਜੁਗ ਅੰਦਰ ਆਇਆ। ਵਿਚ ਦਸ ਅਉਤਾਰ ਜੋਤਿ ਧਾਰਿ ਕੇ, ਆਪਸ ਮਾਹਿ ਸਮਾਇਆ। ਗ੍ਰੰਥ ਪੋਥੀਆਂ ਬਾਣੀ ਕਰਿ ਕੇ, ਸਾਹਿਬ ਦਾ ਨਾਮ ਧਿਆਇਆ। ਅਗਰਾ ਕਲਿਜੁਗ ਖਤ੍ਰੀਆਂ ਜੰਞੂ, ਗੁਰੂ ਤੇਗ ਬਹਾਦਰ ਰਖਾਇਆ।5।*

ਇਸ ਵਾਰ ਵਿਚ ਬ੍ਰਿੱਤਾਂਤ ਤਾਂ ਹੈ, ਪਰ ਵੀਰਰਸ ਵਾਲੀ ਕੋਈ ਗੱਲ ਨਹੀਂ। ਹਾਂ, ਇਸ ਵਿਚ ਇਕ ਅਦੁੱਤੀ ਸ਼ਹਾਦਤ ਨੂੰ ਚਿਤਰਿਆ ਗਿਆ ਹੈ, ਜੋ ਧਰਮ ਪਾਲਣ ਦੀ ਪ੍ਰੇਰਣਾ ਦਾ ਇਕ ਮਹਾਨ ਸਰੋਤ ਹੈ। ਇਸ ਤੋਂ ਪ੍ਰਭਾਵਿਤ ਹੋ ਕੇ ਅਨੇਕ ਧਰਮ ਪਰਾਯਣ ਸਾਧਕ ਮੌਤ ਰਾਣੀ ਨੂੰ ਅਪਣਾਉਣ ਲਈ ਤਿਆਰ ਹੋ ਸਕਦੇ ਹਨ। ਇਸ ਲਈ ਇਸ ਵਿਚ ਕਰੁਣ ਰਸ ਦੁਆਰਾ ਆਤਮ-ਤਿਆਗ ਦੀ ਬਿਰਤੀ ਨੂੰ ਵਧਾਇਆ ਗਿਆ ਹੈ। ਭਾਵੇਂ ਇਸ ਵਿਚ ਵੀਰਰਸ ਦਾ ਚਿਤ੍ਰਣ ਨਹੀਂ ਹੋਇਆ ਪਰ ਵੀਰ-ਭਾਵਨਾ ਅਵੱਸ਼ ਪ੍ਰਗਟ ਕੀਤੀ ਗਈ ਹੈ :

*ਹਕੀਕਤ ਰਾਇ ਦੇ ਸਾਕੇ ਦੀ, ਪਰ ਖਬਰ ਹੋਈ ਜਗ ਸਾਰੇ।*
*ਜੇ ਕੋਈ ਸੁਣੇ ਕਰੇ ਬਹੁ ਉਪਮਾ, ਮੁਖ ਥੀ ਰਾਮ ਚਿਤਾਰੇ।*
*ਉਸ ਧਰਮ ਰਖ ਕੇ ਸਿਰ ਦਿੱਤਾ, ਪਰ ਸਭ ਹਿੰਦੂ ਸੁ ਤਾਰੇ।*
*ਕਹੁ ਜੀ ਕਲਜੁਗ ਵਿਚ ਖੜ੍ਹੇਟਾ ਹੋਇਆ, ਧਰਮ ਰੂਪ ਅਉਤਾਰੇ।*

ਅਗਰੇ ਦੇ ਬਿਆਨ ਦੀ ਤਾਜ਼ਗੀ ਅਤੇ ਅਨੁਭਵ 'ਤੇ ਆਧਾਰਿਤ ਬ੍ਰਿੱਤਾਂਤ ਇਸ ਵਾਰ ਨੂੰ ਹੋਰਨਾਂ ਕਵੀਆਂ ਦੁਆਰਾ ਲਿਖੀਆਂ ਇਸ ਘਟਨਾ ਨਾਲ ਸੰਬੰਧਿਤ ਰਚਨਾਵਾਂ ਤੋਂ ਬਹੁਤ ਅਧਿਕ ਸੁੰਦਰ ਬਣਾ ਦਿੰਦਾ ਹੈ। ਅਗਰੇ ਦਾ ਬਿਆਨ ਬੜਾ ਸਪੱਸ਼ਟ, ਨਾਟਕੀ ਅਤੇ ਸਿਧਾ ਹੈ। ਉਸ ਦੀ ਬੋਲੀ ਪ੍ਰਭਾਵਸ਼ਾਲੀ, ਵਿਸ਼ੇ ਦੇ ਅਨੁਕੂਲ ਅਤੇ ਵਿਚਾਰਾਂ ਤੇ ਭਾਵਨਾਵਾਂ ਨੂੰ ਪਾਠਕਾਂ ਤਕ ਪਹੁੰਚਾਉਣ ਵਿਚ ਸਫਲ ਹੈ। ਕਵੀ ਦਾ ਮੁਹਾਵਰਾ ਕੇਂਦਰੀ ਪੰਜਾਬੀ ਹੈ।

**ਵਾਰ ਕਬੀਰ ਜੀਉ ਕੇ ੭** : ਵੇਖੋ 'ਵਾਰ ਸਤ ਸੰਤ ਕਬੀਰ'।

**ਵਾਰ** (ਕਾਵਿ-ਰੂਪ) : ਸਿੱਖ-ਸਾਹਿਤ ਵਿਚ ਇਹ ਕਾਵਿ-ਰੂਪ ਬਹੁਤ ਪ੍ਰਚਲਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ 22 ਵਾਰਾਂ ਦਰਜ ਹੋਈਆਂ ਹਨ। ਇਨ੍ਹਾਂ ਵਿਚੋਂ ਇਕ ਰਾਇ ਬਲਵੰਡ ਅਤੇ ਸਤੈ ਨਾਂ ਦੇ ਡੂਮਾਂ ਦੀ ਲਿਖੀ ਹੈ ਅਤੇ 21 ਗੁਰੂ ਸਾਹਿਬਾਨ ਦੀਆਂ ਹਨ (ਗੁਰੂ ਨਾਨਕ ਦੇਵ ਦੀਆਂ ਤਿੰਨ, ਗੁਰੂ ਅਮਰਦਾਸ ਦੀਆਂ ਚਾਰ, ਗੁਰੂ ਰਾਮਦਾਸ ਦੀਆਂ ਅੱਠ ਅਤੇ ਗੁਰੂ ਅਰਜਨ ਦੇਵ ਦੀਆਂ ਛੇ)। ਇਨ੍ਹਾਂ ਵਿਚ 20 ਵਾਰਾਂ ਸ਼ਲੋਕ-ਪਉੜੀ-ਬੰਧ ਵਿਚ ਹਨ ਅਤੇ ਬਸੰਤ ਰਾਗ ਦੀ ਵਾਰ ਕੇਵਲ ਤਿੰਨ ਪਉੜੀਆਂ ਵਿਚ ਲਿਖੀ ਹੈ।

ਲੋਕ ਪਰੰਪਰਾ 'ਤੇ ਆਧਾਰਿਤ 'ਵਾਰ' ਪੰਜਾਬੀ ਭਾਸ਼ਾ ਦੇ ਇਕ ਕਾਵਿ-ਰੂਪ ਦਾ ਨਾਂ ਹੈ। ਅਨੇਕ ਵਿਦਵਾਨਾਂ ਵਲੋਂ 'ਵਾਰ' ਸ਼ਬਦ ਦੇ ਕੀਤੇ ਅਰਥਾਂ ਦੇ ਪ੍ਰਕਾਸ਼ ਵਿਚ ਵਾਰ ਦੀ ਪਰਿਭਾਸ਼ਾ ਇਸ ਪ੍ਰਕਾਰ ਬਣਦੀ ਹੈ—'ਉਹ ਕਾਵਿਮਈ ਉਤਸਾਹ ਵਰਧਕ ਵਾਰਤਾ, ਜਿਸ ਵਿਚ ਕਿਸੇ ਆਕ੍ਰਮਣ ਜਾਂ ਸੰਘਰਸ਼ ਦੇ ਪ੍ਰਸੰਗ ਵਿਚ ਨਾਇਕ ਦਾ ਯਸ਼ ਗਾਇਆ ਗਿਆ ਹੋਵੇ।' ਇਸ ਵਿਚ ਆਮ ਤੌਰ 'ਤੇ ਵੀਰ ਰਸ ਦੀ ਪ੍ਰਧਾਨਤਾ ਹੁੰਦੀ ਹੈ ਅਤੇ ਇਸ ਨੂੰ ਗਾਉਣ ਵਾਲੇ ਅਤੇ ਕਿਸੇ ਹੱਦ ਤਕ ਰਚੈਤਾ ਵੀ ਭੱਟ ਜਾਂ ਢਾਡੀ ਹੁੰਦੇ ਹਨ। ਆਪਣੇ ਆਪ ਨੂੰ ਪ੍ਰਭੂ ਦਾ ਢਾਡੀ ਕਹਿਣ ਵਾਲੇ ਗੁਰੂ ਨਾਨਕ ਦੇਵ ਜੀ ਨੇ 'ਵਾਰ' ਵੀਰ-ਰਸ ਦੇ ਖੇਤਰ ਵਿਚੋਂ ਕਢ ਕੇ ਅਧਿਆਤਮਿਕਤਾ ਦੀ ਸ਼ਾਂਤ ਭਾਵ-ਭੂਮੀ ਵਿਚ ਲਿਆਉਂਦਾ ਹੈ। ਅਜਿਹੀ ਬਦਲੀ ਨਾਲ ਇਕ ਪਾਸੇ ਜਿਥੇ ਵਾਰ ਦੇ ਵਿਸ਼ੇ-ਖੇਤਰ ਵਿਚ ਵਿਸਤਾਰ ਹੋਇਆ ਹੈ, ਉਥੇ ਲੋਕ-ਮਾਨਸ ਦੇ ਅਤਿ-ਅਧਿਕ ਅਨੁਸਾਰੀ ਕਾਵਿ-ਰੂਪ ਨੂੰ ਅਪਣਾ ਕੇ ਜਿਗਿਆਸੂ ਨੂੰ ਮੁਕਤੀ-ਪ੍ਰਾਪਤੀ ਦੇ ਮਾਰਗ ਉਤੇ ਅਗੇ ਵਧਣ ਲਈ ਉਤਸਾਹਿਤ ਕੀਤਾ ਗਿਆ ਹੈ। ਅਜਿਹਾ ਕਰਨ ਵੇਲੇ ਵਾਰ ਵਿਚਲੇ ਸੰਘਰਸ਼ ਦੇ ਸਰੂਪ ਨੂੰ ਸਥੂਲਤਾ ਤੋਂ

ਸੂਖਮਤਾ ਵਲ ਮੋੜਿਆ ਗਿਆ ਹੈ। ਇਸ ਤਰ੍ਹਾਂ ਅਧਿਆਤਮਿਕ ਵਾਰਾਂ ਵਿਚ ਪਰਮਾਤਮਾ ਨੂੰ ਸਰਵ-ਸ਼ਕਤੀਮਾਨ ਨਾਇਕ ਮੰਨ ਕੇ ਉਹ ਦਾ ਯਸ਼ ਗਾਇਆ ਗਿਆ ਹੈ ਅਤੇ ਨੇਕੀ ਤੇ ਬਦੀ ਦਾ ਪਰਸਪਰ ਦੁਅੰਦ ਜਾਂ ਸਦ-ਵ੍ਰਿੱਤੀਆਂ ਨਾਲ ਟਕਰਾਓ ਵਿਖਾ ਕੇ ਸੰਘਰਸ਼ ਦੀ ਭੂਮਿਕਾ ਨਿਭਾਈ ਗਈ ਹੈ।

ਪਰੰਪਰਾ ਅਨੁਸਾਰ ਵਾਰਾਂ ਪਉੜੀਆਂ ਵਿਚ ਲਿਖੀਆਂ ਜਾਂਦੀਆਂ ਸਨ। 'ਪਉੜੀ' ਦੇ ਦੋ ਰੂਪ ਵਰਤੇ ਗਏ ਹਨ—ਨਿਸ਼ਾਨੀ ਅਤੇ ਸਿਰਖੰਡੀ। ਇਸ ਦੀ ਭਾਸ਼ਾ ਜਨ-ਪੱਧਰ ਦੀ ਹੁੰਦੀ ਹੈ ਅਤੇ ਯੁੱਧ ਦਾ ਵਾਤਾਵਰਣ ਸਿਰਜਨ ਲਈ ਤਲਖ਼ ਅਤੇ ਕਠੋਰ ਧੁਨੀਆਂ ਵਾਲੇ ਵਰਣਾਂ ਦੀ ਵਰਤੋਂ ਕੀਤੀ ਜਾਂਦੀ ਹੈ।

ਢਾਡੀ ਲੋਕ ਗਾਉਣ ਵੇਲੇ ਵਿਆਖਿਆ ਦੀ ਰੁਚੀ ਅਧੀਨ ਪਉੜੀਆਂ ਨਾਲ ਸ਼ਲੋਕ ਵੀ ਜੋੜ ਦਿੰਦੇ ਸਨ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਜੋ ਸ਼ਲੋਕ ਪੂਰਵ-ਵਰਤੀ ਗੁਰੂ ਸਾਹਿਬਾਨ ਦੀਆਂ ਵਾਰਾਂ ਨਾਲ ਜੁੜ ਚੁੱਕੇ ਸਨ, ਉਨ੍ਹਾਂ ਨੂੰ ਉਸੇ ਤਰ੍ਹਾਂ ਰਖ ਕੇ ਪਉੜੀਆਂ ਦੀ ਬਿਰਤੀ ਅਨੁਸਾਰ ਕਈ ਹੋਰ ਸ਼ਲੋਕ ਵੀ ਜੋੜ ਕੇ ਵਾਰ ਨੂੰ ਪਉੜੀ-ਬੰਧ ਦੀ ਥਾਂ ਸ਼ਲੋਕ-ਪਉੜੀ-ਬੰਧ ਵਾਲਾ ਰੂਪ ਦੇ ਦਿੱਤਾ।

ਸ਼ਲੋਕ-ਪਉੜੀ-ਬੰਧ ਸੰਬੰਧੀ ਧਿਆਨ ਯੋਗ ਗੱਲ ਇਹ ਹੈ ਕਿ ਭਾਵੇਂ ਹਰ ਪਉੜੀ ਨਾਲ ਆਮ ਤੌਰ 'ਤੇ ਦੋ ਸ਼ਲੋਕ ਆਏ ਹਨ, ਪਰ ਇਸ ਪੈਟਰਨ ਨੂੰ ਜ਼ਰੂਰੀ ਨਹੀਂ ਹਰ ਵਾਰ ਅਪਣਾਇਆ ਗਿਆ ਹੋਵੇ। ਕਈਆਂ ਵਾਰਾਂ ਵਿਚ ਪਉੜੀਆਂ ਨਾਲ ਇਕ ਤੋਂ ਲੈ ਕੇ ਸੱਤ ਤਕ ਸ਼ਲੋਕ ਦਰਜ ਹਨ। ਇਨ੍ਹਾਂ ਦੇ ਚਰਣਾਂ ਜਾਂ ਤੁਕਾਂ ਵਿਚ ਵੀ ਸਮਾਨਤਾ ਨਹੀਂ ਹੈ, ਕਿਉਂਕਿ 'ਮਾਝ ਕੀ ਵਾਰ' ਵਿਚ 24 ਅਤੇ 'ਮਲ੍ਹਾਰ ਕੀ ਵਾਰ' ਵਿਚ 26 ਤੁਕਾਂ ਦੇ ਸ਼ਲੋਕ ਮਿਲਦੇ ਹਨ। ਜੋ ਸ਼ਲੋਕ ਵਾਰਾਂ ਵਿਚ ਜੋੜਨੋ ਬਚ ਗਏ, ਉਨ੍ਹਾਂ ਨੂੰ 'ਸਲੋਕ ਵਾਰਾ ਤੇ ਵਧੀਕ' ਪ੍ਰਕਰਣ ਵਿਚ ਦਰਜ ਕੀਤਾ ਗਿਆ। ਗੁਰੂ ਅਰਜਨ ਦੇਵ ਜੀ ਨੇ ਲੋਕ-ਜੀਵਨ ਵਿਚ ਪ੍ਰਚਲਿਤ ਨੌਂ ਵਾਰਾਂ ਦੀਆਂ ਧੁਨੀਆਂ ਉਪਰ ਨੌਂ ਵਾਰਾਂ ਨੂੰ ਗਾਉਣ ਦਾ ਨਿਰਦੇਸ਼ ਵੀ ਕੀਤਾ ਹੈ। ਇਸ ਨਾਲ ਅਧਿਆਤਮਿਕ ਵਾਰਾਂ ਦਾ ਜਨ-ਜੀਵਨ ਨਾਲ ਸੰਪਰਕ ਕਾਇਮ ਰਖਿਆ ਜਾ ਸਕਿਆ ਹੈ।

ਇਸ ਕਾਵਿ-ਰੂਪ ਦਾ ਆਰੰਭ ਕਦ ਹੋਇਆ ? ਇਸ ਬਾਰੇ ਕੋਈ ਪ੍ਰਮਾਣਿਕ ਤੱਥ ਉਪਲਬਧ ਨਹੀਂ ਹੈ। ਇਸ ਦੇ ਪੁਰਾਤਨ ਹੋਣ ਦਾ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨੌਂ ਵਾਰਾਂ ਦੇ ਲੋਕ-ਪ੍ਰਚਲਨ ਅਤੇ ਲੋਕ-ਪ੍ਰਿਯਤਾ ਕਾਰਣ ਪ੍ਰਵਾਨ ਚੜ੍ਹੀਆਂ ਧੁਨੀਆਂ ਤੋਂ ਹੋ ਜਾਂਦਾ ਹੈ। ਇਹ ਨੌਂ ਵਾਰਾਂ ਇਸ ਪ੍ਰਕਾਰ ਹਨ— ਵਾਰ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ, ਵਾਰ ਟੁੰਡੇ ਅਸਰਾਜੇ ਕੀ, ਵਾਰ ਰਾਇ ਕਮਾਲ ਦੀ ਮਉਜਦੀ, ਵਾਰ ਸਿਕੰਦਰ ਬਰਾਹਮ ਕੀ, ਵਾਰ ਲਲਾ ਬਹਿਲੀਮਾ ਕੀ, ਵਾਰ ਜੋਧੈ ਵੀਰੈ ਪੂਰਬਣੀ ਕੀ, ਵਾਰ ਰਾਇ ਮਹਿਮੇ ਹਸਨੇ ਕੀ, ਵਾਰ ਰਾਣੈ ਕੈਲਾਸ ਤਥਾ ਮਾਲਦੇ ਕੀ, ਵਾਰ ਮੂਸੇ ਕੀ। ਇਨ੍ਹਾਂ ਦੇ ਧੁਨੀ-ਗਤ ਸੰਕੇਤਾਂ ਤੋਂ ਪੁਰਾਤਨ ਵਿਰਸੇ ਦਾ ਬੋਧ ਹੁੰਦਾ ਹੈ। ਪਰ ਇਨ੍ਹਾਂ ਵਾਰਾਂ ਵਿਚ ਵਰਣਿਤ ਬ੍ਰਿੱਤਾਂਤਾਂ ਦੇ ਆਧਾਰ 'ਤੇ ਸਪੱਸ਼ਟ ਹੁੰਦਾ ਹੈ ਕਿ ਇਨ੍ਹਾਂ ਵਿਚੋਂ ਪੰਜ ਦਾ ਸਮਾਂ ਗੁਰੂ-ਕਾਲ ਬਣਦਾ ਹੈ ਅਤੇ ਚਾਰ ਆਦਿ-ਕਾਲ ਵਿਚ ਸਮੇਟੀਆਂ ਜਾ ਸਕਦੀਆਂ ਹਨ। ਆਦਿ- ਕਾਲੀਨ ਚਾਰ ਵਾਰਾਂ ਹਨ—ਟੁੰਡੇ ਅਸ ਰਾਜੇ ਦੀ ਵਾਰ, ਸਿਕੰਦਰ ਬਰਾਹਮ ਕੀ ਵਾਰ, ਮੂਸੇ ਕੀ ਵਾਰ ਅਤੇ ਲਲਾ ਬਹਲੀਮਾ ਕੀ ਵਾਰ। ਇਨ੍ਹਾਂ ਵਾਰਾਂ ਦਾ ਪੂਰਾ ਪਾਠ ਨਹੀਂ ਮਿਲਦਾ। ਸਿੱਖ-ਇਤਿਹਾਸ-ਨੁਮਾ ਰਚਨਾਵਾਂ ਅਥਵਾ ਕੋਸ਼ਾਂ ਵਿਚ ਇਨ੍ਹਾਂ ਦੇ ਕੁਝ ਉਧਰਿਤ ਅੰਸ਼ ਜ਼ਰੂਰ ਮਿਲ ਜਾਂਦੇ ਹਨ।

**ਵਾਰ ਗੁਰੂ ਗੋਬਿੰਦ ਸਿੰਘ ਜੀ ਦੀ** : ਕਿਸੇ ਅਗਿਆਤ ਕਵੀ ਦੀ ਰਚੀ ਇਸ ਵਾਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਆਨੰਦਪੁਰ ਤਿਆਗਣ ਦੇ ਪ੍ਰਸੰਗ ਦਾ ਚਿਤ੍ਰਣ ਹੈ। ਮੁਗ਼ਲ ਹਾਕਮਾਂ ਅਤੇ ਪਹਾੜੀ ਰਾਜਿਆਂ ਦੀਆਂ ਝੂਠੀਆਂ ਕਸਮਾਂ ਉਤੇ ਵਿਸ਼ਵਾਸ ਕਰਕੇ ਗੁਰੂ ਜੀ ਨੇ ਕਿਲ੍ਹਾ ਛਡਿਆ ਅਤੇ ਵੈਰੀਆਂ ਨੇ ਉਨ੍ਹਾਂ ਨੂੰ ਘੇਰਨ ਦਾ ਯਤਨ ਕੀਤਾ। ਕਵੀ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਸਿੱਖਾਂ ਵਲੋਂ ਵਿਖਾਈ ਅਦੁੱਤੀ ਵੀਰਤਾ ਦਾ ਚਿਤ੍ਰਣ ਇਸ ਵਾਰ ਵਿਚ ਕੀਤਾ ਹੈ। ਇਸ ਲਈ ਇਸ ਨੂੰ 'ਦਸਮੇ ਗੁਰੂ ਦੇ ਜੰਗ ਜੁੱਧ ਦੀ ਵਾਰ' ਵੀ ਕਿਹਾ ਜਾਂਦਾ ਹੈ।

ਇਸ ਵਾਰ ਦੇ ਕਵੀ ਦਾ ਕੁਝ ਪਤਾ ਨਹੀਂ ਲਗਦਾ ਪਰ ਵਾਰ ਦੀ ਭਾਵਨਾ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਵਾਰ ਗੁਰੂ ਜੀ ਦੇ ਕਿਸੇ ਸ਼ਰਧਾਲੂ ਜਾਂ ਨਾਮਲੇਵਾ ਦੀ ਰਚਨਾ ਹੈ। ਇਸ ਦਾ ਰਚਨਾ-ਕਾਲ ਵੀ ਮਾਲੂਮ ਨਹੀਂ। ਪਰ ਚੂੰਕਿ ਇਸ ਵਿਚ ਵਰਣਿਤ ਘਟਨਾ ਦਸੰਬਰ 1705 ਈ. ਵਿਚ ਵਾਪਰੀ

ਸੀ ਅਤੇ ਇਸ ਵਿਚ ਬੰਦਾ ਬਹਾਦਰ ਦੀ ਚੜ੍ਹਤਲ ਦਾ ਵਰਣਨ ਹੈ, ਇਸ ਲਈ ਇਸ ਵਾਰ ਦੀ ਰਚਨਾ 1705 ਈ. ਅਤੇ ਬੰਦਾ ਬਹਾਦਰ ਦੇ ਯੁੱਧਾਂ ਤੋਂ ਬਾਦ ਹੀ ਹੋਈ ਹੋਵੇਗੀ। ਪਰ ਇਸ ਦੀ ਭਾਸ਼ਾ ਅਤੇ ਸ਼ੈਲੀ ਪੁਰਾਤਨ ਢੰਗ ਦੀ ਹੈ ਅਤੇ ਵਰਣਨ ਦੀ ਸਜੀਵਤਾ ਤੋਂ ਕਵੀ ਦਾ ਹੱਡ ਬੀਤਿਆ ਸਾਕਾ ਜਾਪਦਾ ਹੈ। ਫਲਸਰੂਪ ਇਹ ਵਾਰ 18ਵੀਂ ਸਦੀ ਦੇ ਪਹਿਲੇ ਅੱਧ ਦੀ ਰਚਨਾ ਹੈ।

ਵਾਰ ਦਾ ਆਰੰਭ ਪਰੰਪਰਾ ਅਨੁਸਾਰ ਕਲ ਨਾਰਦ ਦੇ ਝਗੜੇ ਦੇ ਪਿਛੋਕੜ ਤੋਂ ਹੁੰਦਾ ਹੈ ਅਤੇ ਆਰੰਭ ਵਿਚ ਹੀ ਵਰਣਿਤ ਘਟਨਾ ਦੇ ਸਮੇਂ ਵਲ ਸੰਕੇਤ ਕਰ ਦਿੱਤਾ ਗਿਆ ਹੈ। ਇਹ ਵਾਰ 'ਵਾਰ ਭੇੜੇ ਕੀ ਪਾਤਿਸ਼ਾਹੀ ੧੦' (ਵੇਖੋ) ਨਾਲ ਮੇਲ ਖਾਂਦੀ ਹੈ। ਪਰ ਇਸ ਵਾਰ ਦਾ ਵਰਣਿਤ ਵਿਸ਼ਾ ਉਸ ਵਾਰ ਦੀ ਸੀਮਾ ਤੋਂ ਅਗੇ ਵਧ ਕੇ ਬੰਦਾ ਬਹਾਦਰ ਦੁਆਰਾ ਸਰਹਿੰਦ ਮਾਰਨ ਤਕ ਪਸਰਦਾ ਹੈ। ਨਾਲੇ ਉਸ ਵਾਰ ਦੀ ਬੋਲੀ ਸਰਲ ਅਤੇ ਸਾਦਾ ਹੈ, ਪਰ ਇਸ ਵਾਰ ਵਿਚ ਉਸ ਨਾਲੋਂ ਪ੍ਰੌੜ੍ਹਤਾ ਅਧਿਕ ਹੈ। ਇਸ ਵਿਚ ਹਰ ਪਉੜੀ ਤੋਂ ਪਹਿਲਾਂ ਇਕ ਇਕ ਸ਼ਲੋਕ ਵੀ ਹੈ, ਜਦ ਕਿ ਪਹਿਲੀ ਵਾਰ ਵਿਚ ਇਹ ਵਿਧੀ ਨਹੀਂ ਅਪਣਾਈ ਗਈ। ਇਸ ਦੀਆਂ ਪਉੜੀਆਂ ਠੇਠ ਪੰਜਾਬੀ ਵਿਚ ਹਨ :

*ਮਿਸਰੀ ਹਥ ਅਜੀਤ ਸਿੰਘ ਦਲ ਸਾਰੇ ਠਲ੍ਹੇ।*
*ਤਲਵਾਰੀਂ ਉਸ ਦੀ ਵਾਹੀਆਂ ਕੋਈ ਸੂਰਾ ਝਲੇ।*
*ਜਿਸ ਸਿਰ ਮਾਰੈ ਪਹੁੰਚ ਕੇ ਸਟ ਦੇਇ ਉਥਲੇ।*
*ਵੈਰੀ ਘੁੰਮੇ ਇਉਂ ਫਿਰਨ, ਜਿਉਂ ਤੀਰੀਂ ਸਲੇ।*
*ਪਠਾਣ ਮਾਰਿਆ ਤਿੰਨ ਸੈ, ਉਸ ਪਹਿਲੇ ਹਲੇ।17।*

ਪਬ ਸਲੋਕਾਂ ਦੀ ਬੋਲੀ ਬ੍ਰਜ ਭਾਸ਼ਾ ਤੋਂ ਪ੍ਰਭਾਵਿਤ ਹੈ :

*ਗੁਰੂ ਗੋਬਿੰਦ ਸਿੰਘ ਜੀ ਸੋਢਿ ਬੰਸ, ਕਰ ਮਹਿ ਕਮਾਨ।*
*ਜਿਸ ਕੋ ਮਾਰੇ ਬਾਣ ਭਰ, ਤਿਸੈ ਨ ਦੇਵਹਿ ਜਾਨ।*

ਸ. ਸ਼ਮਸੇਰ ਸਿੰਘ ਅਸ਼ੋਕ ਦੇ ਮਤ ਅਨੁਸਾਰ ਦੋਹਰੇ ਹੋਰਾਂ ਕਵੀਆਂ ਦੀ ਰਚਨਾਵਾਂ ਤੋਂ ਲੈ ਕੇ ਪ੍ਰਸੰਗ ਕ੍ਰਮ ਅਨੁਸਾਰ ਇਸ ਵਿਚ ਬੀੜ ਦਿੱਤੇ ਗਏ ਹਨ।

ਇਸ ਵਾਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੇ ਯੁੱਧਾਂ ਦਾ ਬੜਾ ਰੋਚਕ ਅਤੇ ਪ੍ਰਭਾਵਸ਼ਾਲੀ ਵਰਣਨ ਹੈ। ਅਜਿਹਾ ਵਰਣਨ ਪਹਿਲੀ ਵਾਰ ਵਿਚ ਨਹੀਂ ਹੋਇਆ। ਇਹ ਵਰਣਨ ਸੂਰਵੀਰਤਾ ਦਾ ਸੰਚਾਰ ਕਰਕੇ ਸੂਰਮਿਆਂ ਦੇ ਦਿਲਾਂ ਵਿਚ ਉਤਸਾਹ ਭਰ ਦਿੰਦਾ ਹੈ। ਸਾਹਿਬਜ਼ਾਦਾ ਜੁਝਾਰ ਸਿੰਘ ਦੇ ਯੁੱਧ ਦਾ ਵਰਣਨ ਕਵੀ ਨੇ ਇਸ ਪ੍ਰਕਾਰ ਕੀਤਾ ਹੈ :

*ਰਣ ਨੂੰ ਚਲੇ ਜੁਝਾਰ ਸਿੰਘ ਜੂਝਣ ਦੇ ਚਾਏ।*
*ਸੂਰਾ ਕੋਇ ਨਾ ਦਿਸਦਾ, ਜਿਸ ਹੱਥ ਉਠਾਏ।*
*ਪੁਛੇ ਖੁਆਜਾ ਮਰਦੂਦ ਨੂੰ, ਜਾਇ ਵਾਰ ਚਲਾਏ।*
*ਤੇਗਾ ਲਗਾ ਢਾਲ ਤੇ, ਟੁਟ ਧਰਤੀ ਆਏ।*
*ਫੇਰ ਕਟਾਰੀ ਸਮ੍ਹਾਲ ਕੇ, ਪਠਾਣ ਨੂੰ ਵਾਹੇ।18।*

ਯੁੱਧ-ਵਰਣਨ ਦੀ ਸਜੀਵਤਾ ਦੇ ਨਾਲ ਨਾਲ ਕਵੀ ਨੇ ਅਲੰਕਾਰਾਂ ਦੀ ਵੀ ਸੁੰਦਰ ਵਰਤੋਂ ਕੀਤੀ ਹੈ। ਇਨ੍ਹਾਂ ਅਲੰਕਾਰਾਂ ਦਾ ਸੰਬੰਧ ਜ਼ਿਆਦਾਤਰ ਜਨ-ਜੀਵਨ ਨਾਲ ਹੈ।

**ਵਾਰ ਜੋਧੈ ਵੀਰੈ ਪੂਰਬਾਣੀ ਕੀ :** ਇਸ ਵਾਰ ਦੀ ਧੁਨੀ ਉਤੇ ਗੁਰੂ ਗ੍ਰੰਥ ਸਾਹਿਬ ਵਿਚਲੀ ਰਾਮਕਲੀ ਰਾਗ ਦੀ ਵਾਰ ਮ. ੩ ਨੂੰ ਗਾਉਣ ਦਾ ਆਦੇਸ਼ ਅੰਕਿਤ ਹੈ। ਰਵਾਇਤ ਅਨੁਸਾਰ ਪੂਰਬਾਣ ਨਾਂ ਦੇ ਰਾਜਪੂਤ ਦੇ ਦੋ ਬਹੁਤ ਬਹਾਦਰ ਪੁੱਤਰ ਸਨ, ਜਿਨ੍ਹਾਂ ਵਿਚੋਂ ਇਕ ਦਾ ਨਾਂ ਜੋਧਾ ਅਤੇ ਦੂਜੇ ਦਾ ਨਾਂ ਵੀਰਾ ਸੀ। ਇਹ ਜੰਗਲ ਵਿਚ ਲੁਕ ਛਿਪ ਕੇ ਡਾਕੇ ਮਾਰਦੇ ਸਨ। ਅਕਬਰ ਬਾਦਸ਼ਾਹ ਨੇ ਇਨ੍ਹਾਂ ਦੀ ਬਹਾਦਰੀ ਦੇ ਕਾਰਨਾਮੇ ਸੁਣ ਕੇ ਇਨ੍ਹਾਂ ਨੂੰ ਆਪਣੀ ਫ਼ੌਜ ਵਿਚ ਨੌਕਰੀ ਕਰਨ ਲਈ ਸੁਝਾਉ ਦਿੱਤਾ। ਪਰ ਅਣਖੀ ਰਾਜਪੂਤਾਂ ਨੇ ਇਹ ਪ੍ਰਸਤਾਉ ਇਹ ਕਹਿ ਕੇ ਠੁਕਰਾ ਦਿੱਤਾ ਕਿ ਉਹ ਧੀਆਂ ਦੇ ਡੋਲੇ ਦੇ ਕੇ ਬਾਦਸ਼ਾਹ ਦੀ ਨੌਕਰੀ ਹਾਸਲ ਕਰਨ ਵਾਲੇ ਰਾਜਪੂਤਾਂ ਤੋਂ ਵਖਰੀ ਕਿਸਮ ਦੇ ਹਨ।

ਇਹ ਗੱਲ ਅਕਬਰ ਨੂੰ ਚੰਗੀ ਨ ਲਗੀ ਅਤੇ ਉਸ ਨੇ ਉਨ੍ਹਾਂ ਦਾ ਹੰਕਾਰ ਤੋੜਨ ਲਈ ਫ਼ੌਜ ਚੜ੍ਹਾ ਦਿੱਤੀ। ਦੋਹਾਂ ਭਰਾਵਾਂ ਨੇ ਅਦੁੱਤੀ ਵੀਰਤਾ ਵਿਖਾ ਕੇ ਵੀਰਗਤੀ ਪ੍ਰਾਪਤ ਕੀਤੀ। ਉਨ੍ਹਾਂ ਦੇ ਇਸ ਸਾਕੇ ਨੂੰ ਕਿਸੇ ਢਾਡੀ ਨੇ ਬੜੀ ਰੁਚੀ ਨਾਲ ਵਾਰ ਰਚਨਾ ਰਾਹੀਂ ਗਾਇਆ ਹੈ। ਇਸ ਵਾਰ ਦੀ ਹਰਮਨ-ਪ੍ਰਿਯਤਾ ਨੂੰ ਵੇਖ ਕੇ ਗੁਰੂ ਅਰਜਨ ਦੇਵ ਜੀ ਨੇ ਰਾਮਕਲੀ ਰਾਗ ਦੀ ਮਹਲੇ ਤੀਜੇ ਦੀ ਵਾਰ ਨੂੰ ਇਸ ਵਾਰ ਦੀ ਤਰਜ਼ ਤੇ ਗਾਉਣ ਦਾ ਆਦੇਸ਼ ਦਿੱਤਾ। ਇਸ ਵਾਰ ਦੀ ਵੰਨਗੀ ਇਸ ਪ੍ਰਕਾਰ ਹੈ :

*ਜੋਧੇ ਵੀਰ ਪੂਰਬਾਣੀਏ ਦੋ ਗੱਲਾਂ ਕਰੀ ਕਰਾਰੀਆਂ।*
*ਫ਼ੌਜ ਚੜ੍ਹਾਈ ਬਾਦਸ਼ਾਹ ਅਕਬਰ ਰਣ ਭਾਰੀਆਂ।*
*ਸਨਮੁਖ ਹੋਏ ਰਾਜਪੂਤ ਸ਼ਤਰੀ ਰਣਕਾਰੀਆਂ।*

*ਧੂਹ ਮਿਆਨੋ ਕਢੀਆਂ ਬਿਜੁੱਲ ਚਮਕਾਰੀਆਂ।*
*ਏਹੀ ਕੀਤੀ ਜੋਧ ਵੀਰ ਪਾਤਸ਼ਾਹੀ ਗੱਲਾਂ ਸਾਰੀਆਂ।*

**ਵਾਰ ਟੁੰਡੇ ਅਸ ਰਾਜੇ ਕੀ :** ਆਸਾ ਰਾਗ ਦੀ ਗੁਰੂ ਨਾਨਕ ਰਚਿਤ ਵਾਰ ਦੇ ਆਰੰਭ ਵਿਚ ਸੰਪਾਦਕ ਗੁਰੂ ਅਰਜਨ ਦੇਵ ਜੀ ਨੇ ਆਦੇਸ਼ ਵਾਕ ਦਰਜ ਕੀਤਾ ਹੈ ਕਿ ਇਸ ਨੂੰ ਟੁੰਡੇ ਅਸ ਰਾਜੇ ਦੀ ਵਾਰ ਦੀ ਧੁਨੀ ਉਤੇ ਗਾਇਆ ਜਾਏ। ਰਵਾਇਤ ਅਨੁਸਾਰ ਰਾਜਾ ਸਾਰੰਗ ਦੇ ਪੁੱਤਰ ਅਸ ਰਾਜੇ ਨੂੰ ਉਸ ਦੇ ਮਤਰੇਏ ਭਰਾਵਾਂ (ਸਰਦੂਲ ਰਾਏ ਅਤੇ ਸੁਲਤਾਨ ਖ਼ਾਨ) ਨੇ ਗੱਲੋਂ ਲਾਹੁਣ ਲਈ ਹੱਥ ਕਟ ਕੇ ਅੰਨ੍ਹੇ ਖ਼ੂਹ ਵਿਚ ਸੁਟ ਦਿੱਤਾ ਅਤੇ ਪ੍ਰਚਲਿਤ ਕਰ ਦਿੱਤਾ ਕਿ ਉਸ ਨੂੰ ਸ਼ੇਰ ਖਾ ਗਿਆ ਹੈ। ਪਰ ਚੰਗੇ ਭਾਗਾਂ ਕਰਕੇ ਉਹ ਨ ਮਰਿਆ। ਜਦੋਂ ਵਣਜਾਰਿਆਂ ਦਾ ਕੋਈ ਕਾਫ਼ਲਾ ਉਸ ਖੂਹ ਕੋਲੋਂ ਲੰਘਿਆ ਤਾਂ ਆਵਾਜ਼ ਸੁਣ ਕੇ ਉਸ ਨੂੰ ਬਾਹਰ ਕਢਿਆ ਅਤੇ ਆਪਣੇ ਨਾਲ ਲੈ ਗਏ। ਉਹ ਉਸ ਨਗਰ ਵਿਚ ਜਾ ਪਹੁੰਚੇ ਜਿਸ ਦਾ ਨਿਰਸੰਤਾਨ ਰਾਜਾ ਉਦੋਂ ਹੀ ਮਰਿਆ ਸੀ। ਸਵੇਰੇ ਸਭ ਤੋਂ ਪਹਿਲਾਂ ਨਗਰ ਵਿਚ ਵੜਨ ਦੀ ਸ਼ਰਤ ਨੂੰ ਸੰਯੋਗਵਸ ਪੂਰਾ ਕਰਨ 'ਤੇ ਵਜ਼ੀਰਾਂ ਨੇ ਅਸ ਰਾਜੇ ਨੂੰ ਗੱਦੀ ਉਤੇ ਬਿਠਾ ਦਿੱਤਾ। ਅਸ ਰਾਜੇ ਨੇ ਪੂਰੀ ਤਰ੍ਹਾਂ ਸ਼ਕਤੀ ਇਕੱਠੀ ਕਰਕੇ ਆਪਣੇ ਭਰਾਵਾਂ ਉਤੇ ਹਮਲਾ ਕੀਤਾ ਅਤੇ ਆਪਣੇ ਪਿਤਾ-ਪੁਰਖੀ ਰਾਜ ਪ੍ਰਾਪਤ ਕਰ ਲਿਆ। ਉਸ ਦੇ ਪਰਾਕ੍ਰਮ ਤੋਂ ਪ੍ਰਭਾਵਿਤ ਹੋ ਕੇ ਕਿਸੇ ਢਾਡੀ ਨੇ ਇਸ ਵਾਰ ਦੀ ਰਚਨਾ ਕੀਤੀ।

ਕੁਝ ਲੇਖਕਾਂ ਨੇ ਪੂਰਨ ਭਗਤ ਦੇ ਆਖਿਆਨ ਦੇ ਪਿਛੋਕੜ 'ਤੇ ਦਸਿਆ ਹੈ ਕਿ ਰਾਜਾ ਸਾਰੰਗ ਦੀ ਰਾਣੀ ਦੇ ਮਰਨ ਤੋਂ ਬਾਦ ਉਸ ਨੇ ਦੂਜਾ ਵਿਆਹ ਕਰਵਾ ਲਿਆ। ਨਵੀਂ ਰਾਣੀ ਜਵਾਨ ਅਸ ਰਾਜੇ ਉਤੇ ਮੋਹਿਤ ਹੋ ਗਈ, ਪਰ ਅਸ ਰਾਜੇ ਨੇ ਉਸ ਨਾਲ ਅਯੋਗ ਸੰਬੰਧ ਕਾਇਮ ਕਰਨ ਤੋਂ ਇਨਕਾਰ ਕਰ ਦਿੱਤਾ। ਰਾਣੀ ਨੇ ਰਾਜੇ ਨੂੰ ਭੜਕਾਇਆ ਅਤੇ ਰਾਜੇ ਨੇ ਕ੍ਰੋਧਵਸ ਅਸ ਰਾਜੇ ਦੇ ਹੱਥ-ਪੈਰ ਕਟਵਾ ਕੇ ਖ਼ੂਹ ਵਿਚ ਸੁਟਵਾ ਦਿੱਤਾ। ਖ਼ੂਹ ਵਿਚੋਂ ਵਣਜਾਰੇ ਕਢ ਕੇ ਲੈ ਗਏ। ਅਸ ਰਾਜੇ ਨੂੰ ਰਾਜ-ਭਾਗ ਪ੍ਰਾਪਤ ਹੋਇਆ। ਉਧਰ ਦੈਵ-ਨੇਤ ਨਾਲ ਸਾਰੰਗ ਰਾਜੇ ਦੇ ਦੇਸ਼ ਵਿਚ ਕਾਲ ਪੈ ਗਿਆ। ਅਸ ਰਾਜੇ ਉਥੋਂ ਦੇ ਲੋਕਾਂ ਦੀ ਸਹਾਇਤਾ ਲਈ ਅੰਨ ਭੇਜਦਾ ਰਿਹਾ। ਪਤਾ ਲਗਣ 'ਤੇ ਸਾਰੰਗ ਨੇ ਅਸ ਰਾਜੇ ਤੋਂ ਖਿਮਾ ਮੰਗੀ ਅਤੇ ਉਸ ਨੂੰ ਵਾਪਸ ਬੁਲਾਇਆ। ਪਰ ਮਤਰੇਏ ਭਰਾਵਾਂ ਨਾਲ ਉਸ ਨੂੰ ਯੁੱਧ ਕਰਕੇ ਰਾਜ ਪ੍ਰਾਪਤ ਕਰਨਾ ਪਿਆ। ਇਸ ਪਰਾਕ੍ਰਮ ਕਾਰਣ ਕਿਸੇ ਢਾਡੀ ਨੇ ਅਸ ਰਾਜੇ ਦਾ ਯਸ਼ ਗਾਇਆ। ਇਹ ਵਾਰ ਬਹੁਤ ਮਕਬੂਲ ਹੋਈ। ਇਸ ਦੀ ਲੋਕ-ਪ੍ਰਸਿੱਧੀ ਕਾਰਣ ਹੀ ਗੁਰੂ ਅਰਜਨ ਦੇਵ ਜੀ ਨੇ ਇਸ ਦੀ ਤਰਜ਼ ਨੂੰ ਸਵੀਕਾਰ ਕੀਤਾ। ਇਸ ਦੀ ਵੰਨਗੀ ਇਸ ਪ੍ਰਕਾਰ ਹੈ :

*ਭਬਿਕਿਆ ਸੇਰ ਸਦੂਲ ਰਾਇ ਰਣ ਮਾਰੂ ਬਜੇ।*
*ਸੁਲਤਾਨ ਖ਼ਾਨ ਬਡ ਸੂਰਮੇ ਵਿਚ ਰਣ ਦੇ ਗਜੇ।*
*ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸਾਹੀ ਅਜੇ।*
*ਟਿਕਾ ਸਾਰੰਗ ਬਾਪ ਨੇ ਦਿਤਾ ਭਰ ਲਜੇ।*
*ਫਤੇ ਪਾਇ ਅਸਰਾਜ ਜੀ ਸਾਹੀ ਪਰ ਸਜੇ।*

**ਵਾਰ ਦੁਰਗਾ ਕੀ :** ਕੁਲ ੫੫ ਪਉੜੀਆਂ ਦੀ ਇਹ ਰਚਨਾ ਪੰਜਾਬੀ ਭਾਸ਼ਾ ਵਿਚ ਲਿਖੀ ਹੋਈ ਹੈ। ਇਸ ਦੇ ਹੋਰ ਨਾਮਾਂਤਰ ਹਨ—ਚੰਡੀ ਦੀ ਵਾਰ, ਵਾਰ ਸ੍ਰੀ ਭਗਉਤੀ ਜੀ ਕੀ। ਇਸ ਦੇ ਉਪਲਬਧ ਛਪੇ ਹੋਏ ਪਾਠਾਂ ਵਿਚ ਕਿਸੇ ਪ੍ਰਕਾਰ ਦੀ ਕੋਈ ਅਧਿਆਇ-ਵੰਡ ਹੋਈ ਨਹੀਂ ਮਿਲਦੀ। ਪਰ ਪਟਨੇ ਵਾਲੀ ਬੀੜ ਵਿਚ ਇਸ ਦੇ ਛੇ ਅਧਿਆਇ ਬਣਾਏ ਗਏ ਹਨ ਅਤੇ ਅਧਿਆਇ ਅੰਤ 'ਤੇ ਪੁਸ਼ਪਿਕਾਵਾਂ ਵੀ ਲਿਖੀਆਂ ਹੋਈਆਂ ਹਨ। ਇਨ੍ਹਾਂ ਅਧਿਆਵਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਅਧਿਆਇ 1 01 ਤੋਂ 20 ਛੰਦ *ਮਹਿਖ਼ਾਸੁਰ ਦੇ ਬਧ ਤਕ*
ਅਧਿਆਇ 2 21 ਤੋਂ 29 ਛੰਦ *ਧੂਮ੍ਰਲੋਚਨ ਦੇ ਬਧ ਤਕ*
ਅਧਿਆਇ 3 30 ਤੋਂ 32 ਛੰਦ *ਚੰਡ ਅਤੇ ਮੁੰਡ ਦਾ ਬਧ*
ਅਧਿਆਇ 4 33 ਤੋਂ 43 ਛੰਦ *ਰਕਤਬੀਜ ਦੇ ਬਧ ਤਕ*
ਅਧਿਆਇ 5 44 ਤੋਂ 50 ਛੰਦ *ਨਿਸ਼ੁੰਭ ਦੇ ਬਧ ਤਕ*
ਅਧਿਆਇ 6 51 ਤੋਂ 55 ਛੰਦ *ਸ਼ੁੰਭ ਦਾ ਬਧ*

ਇਸ ਵਿਚਲੀ ਪਹਿਲੀ ਪਉੜੀ ਮੰਗਲਾਚਰਣ ਵਜੋਂ ਹੈ ਅਤੇ ਸਿੱਖਾਂ ਦੀ ਨਿੱਤ ਕੀਤੀ ਜਾਣ ਵਾਲੀ ਅਰਦਾਸ ਦਾ ਆਰੰਭਿਕ ਭਾਗ ਹੈ :

*ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ।*
*ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।*
*ਅਰਜਨ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ।*
*ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸੁ ਡਿਠੈ ਸਭ ਦੁਖ ਜਾਇ।*
*ਤੇਗ ਬਹਾਦਰ ਸਿਮਰੀਐ ਘਰ ਨਉਨਿਧ ਆਵੈ ਧਾਇ।*
*ਸਭ ਥਾਈ ਹੋਇ ਸਹਾਇ।੧।*

ਇਸ ਦੀ ਦੂਜੀ ਪਉੜੀ ਵਿਚ ਪਰਮ ਸੱਤਾ ਨੂੰ ਸੰਬੋਧਿਤ ਕਰਦਿਆਂ ਕਿਹਾ ਗਿਆ ਹੈ ਕਿ ਪਹਿਲਾਂ ਖੰਡੇ (ਸ਼ਕਤੀ) ਦੀ ਸਿਰਜਨਾ ਹੋਈ ਅਤੇ ਫਿਰ ਉਸ ਤੋਂ ਸਾਰੇ ਸੰਸਾਰ ਦੀ ਰਚਨਾ ਹੋਈ। ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਨੂੰ ਸਿਰਜ ਕੇ ਫਿਰ ਕੁਦਰਤ ਦੀ ਲੀਲਾ ਰਚ ਦਿੱਤੀ। ਤਦ-ਉਪਰੰਤ ਸਮੁੰਦਰ, ਪਹਾੜ, ਧਰਤੀ ਬਣਾ ਕੇ ਬਿਨਾ ਥੰਮਾਂ ਦੇ ਆਕਾਸ਼ ਨੂੰ ਟਿਕਾਇਆ ਗਿਆ। ਫਿਰ ਦੇਵਤੇ ਅਤੇ ਦੈਂਤ ਪੈਦਾ ਕੀਤੇ ਅਤੇ ਉਨ੍ਹਾਂ ਵਿਚ ਪਰਸਪਰ ਦੁਅੰਦ ਚਲ ਪਿਆ। ਤੂੰ ਹੀ ਦੁਰਗਾ ਨੂੰ ਪੈਦਾ ਕਰਕੇ ਦੈਂਤਾਂ ਦਾ ਨਾਸ਼ ਕੀਤਾ। ਤੇਰੇ ਤੋਂ ਹੀ ਰਾਮ ਚੰਦਰ ਨੇ ਬਲ ਪ੍ਰਾਪਤ ਕਰਕੇ ਰਾਵਣ ਨੂੰ ਤੀਰਾਂ ਨਾਲ ਮਾਰ ਦਿੱਤਾ। ਤੇਰੇ ਤੋਂ ਹੀ ਸ਼ਕਤੀ ਲੈ ਕੇ ਕ੍ਰਿਸ਼ਣ ਨੇ ਕੰਸ ਅਤੇ ਕੇਸੀ ਦੈਂਤ ਨੂੰ ਖ਼ਤਮ ਕੀਤਾ। ਵੱਡੇ ਵੱਡੇ ਮੁਨੀਆਂ ਅਤੇ ਦੇਵਤਿਆਂ ਨੇ ਕਈ ਯੁਗਾਂ ਤਕ ਆਪਣੇ ਤਨ ਨੂੰ ਤਪਸਿਆ ਵਿਚ ਤਪਾਇਆ, ਪਰ ਕੋਈ ਵੀ ਪਰਮ ਸੱਤਾ ਦੇ ਭੇਦ ਨੂੰ ਨਹੀਂ ਪਾ ਸਕਿਆ।

ਤੀਜੀ ਪਉੜੀ ਵਿਚ ਮਹਿਖ਼ਾਸੁਰ ਦੀ ਉਤਪੱਤੀ ਅਤੇ ਉਸ ਦਾ ਦੇਵਤਿਆਂ ਨੂੰ ਜਿਤਣਾ ਅਤੇ ਇੰਦ੍ਰ ਨੂੰ ਆਪਣੀ ਰਾਜਧਾਨੀ ਤੋਂ ਬਾਹਰ ਕਢਣਾ, ਇੰਦ੍ਰ ਦਾ ਸਹਾਇਤਾ ਲਈ ਦੇਵੀ ਪਾਸ ਆਉਣਾ ਆਦਿ ਘਟਨਾਵਾਂ ਦਾ ਵਰਣਨ ਹੋਇਆ ਹੈ। ਚੌਥੀ ਪਉੜੀ ਵਿਚ ਨਹਾਉਣ ਨੂੰ ਨਿਕਲੀ ਦੇਵੀ ਨਾਲ ਇੰਦ੍ਰ ਦੀ ਮੁਲਾਕਾਤ, ਇੰਦ੍ਰ ਦੁਆਰਾ ਆਪਣੀ ਬਿਪਤਾ ਦਾ ਵਰਣਨ ਅਤੇ ਦੇਵੀ ਦੀ ਸ਼ਰਣ ਵਿਚ ਆਉਣ ਦੀਆਂ ਗੱਲਾਂ ਚਿਤਰਿਤ ਹਨ। ਪੰਜਵੀਂ ਪਉੜੀ ਵਿਚ ਦੁਰਗਾ ਦਾ ਪ੍ਰਤਿਕਰਮ ਵਰਣਿਤ ਹੈ। ਉਹ ਬਹੁਤ ਗੁੱਸੇ ਵਿਚ ਆ ਗਈ ਅਤੇ ਦੇਵਤਿਆਂ ਨੂੰ ਤਸੱਲੀ ਦਿੰਦੀ ਹੋਈ ਰਾਖਸ਼ਾਂ ਨੂੰ ਮਾਰਨ ਲਈ ਤਿਆਰ ਹੋ ਗਈ।

ਛੇਵੀਂ ਪਉੜੀ ਤੋਂ ਦੁਰਗਾ ਅਤੇ ਦੈਂਤਾਂ ਦੇ ਯੁੱਧ ਦਾ ਵਰਣਨ ਹੈ। ਦੇਵੀ ਰਾਖਸ਼ ਸਮੂਹ ਨਾਲ ਵੀ ਲੜਦੀ ਹੈ ਅਤੇ ਇਕੱਲੇ ਇਕੱਲੇ ਰਾਖਸ਼ ਨਾਲ ਵੀ, ਖ਼ਾਸ ਕਰ ਮਹਿਖ਼ਾਸੁਰ ਨਾਲ ਉਸ ਦਾ ਯੁੱਧ ਹੁੰਦਾ ਹੈ। ਮਹਿਖ਼ਾਸੁਰ ਦੇ ਮਰਨ ਉਪਰੰਤ ਦੇਵੀ ਅਲੋਪ ਹੋ ਜਾਂਦੀ ਹੈ। ਲੋੜ ਪੈਣ 'ਤੇ ਫਿਰ ਪ੍ਰਗਟ ਹੋਣ ਦਾ ਵਿਸ਼ਵਾਸ ਦਿਵਾ ਜਾਂਦੀ ਹੈ।

21ਵੀਂ ਪਉੜੀ ਵਿਚ ਸ਼ਿਵ ਦੇ ਵਰਦਾਨ ਨਾਲ ਸ਼ੁੰਭ ਅਤੇ ਨਿਸ਼ੁੰਭ ਨਾਂ ਦੇ ਦੈਂਤਾਂ ਦਾ ਜਨਮ ਹੁੰਦਾ ਹੈ। ਉਨ੍ਹਾਂ ਨੇ ਇੰਦ੍ਰ ਦੀ ਰਾਜਧਾਨੀ ਜਿਤਣ ਦਾ ਮਨ ਬਣਾਇਆ ਹੈ। 22 ਤੋਂ 25 ਪਉੜੀਆਂ ਤਕ ਦੈਂਤਾਂ ਦੀਆਂ ਫ਼ੌਜਾਂ ਦਾ ਇਕੱਠ ਅਤੇ ਯੁੱਧ ਲਈ ਤਿਆਰੀ ਅਤੇ ਦੇਵਤਿਆਂ ਦੀ ਭਾਂਜ, ਦੇਵਤਿਆਂ ਦਾ ਚੰਡੀ ਦੀ ਸ਼ਰਣ ਵਿਚ ਜਾਣਾ ਅਤੇ ਉਸ ਨੂੰ ਯੁੱਧ ਲਈ ਪ੍ਰੇਰਿਤ ਕਰਨਾ ਆਦਿ ਗੱਲਾਂ ਦਸੀਆਂ ਗਈਆਂ ਹਨ। 26 ਤੋਂ 29 ਪਉੜੀਆਂ ਵਿਚ ਦੇਵੀ ਅਤੇ ਧੂਮ੍ਰਲੋਚਨ ਦੇ ਘੋਰ ਯੁੱਧ ਦਾ ਵਰਣਨ ਹੈ। ਧੂਮ੍ਰਲੋਚਨ ਦੇ ਦੇਵੀ ਹੱਥੋਂ ਮਾਰੇ ਜਾਣ ਕਰਕੇ ਬਚੀਆਂ ਖੁਚੀਆਂ ਦੈਂਤ ਫ਼ੌਜਾਂ ਸ਼ੁੰਭ ਪਾਸ ਜਾਂਦੀਆਂ ਅਤੇ ਸਥਿਤੀ ਦਸਦੀਆਂ ਹਨ।

30 ਤੋਂ 32 ਪਉੜੀਆਂ ਵਿਚ ਦੈਂਤ ਰਾਜੇ ਵਲੋਂ ਚੰਡ ਅਤੇ ਮੁੰਡ ਨੂੰ ਯੁੱਧ ਲਈ ਭੇਜਣਾ, ਘੋਰ ਯੁੱਧ ਹੋਣਾ, ਚੰਡ ਅਤੇ ਮੁੰਡ ਦਾ ਮਾਰਿਆ ਜਾਣਾ ਆਦਿ ਘਟਨਾਵਾਂ ਦਾ ਉਲੇਖ ਹੋਇਆ ਹੈ।

33 ਤੋਂ 43 ਪਉੜੀਆਂ ਵਿਚ ਚੰਡ ਮੁੰਡ ਦੇ ਮਾਰੇ ਜਾਣ ਤੋਂ ਬਾਦ ਦੈਂਤਾਂ ਵਲੋਂ ਰਕਤਬੀਜ ਯੁੱਧ-ਭੂਮੀ ਵਿਚ ਉਤਰਦਾ ਹੈ। ਉਸ ਦੇ ਲਹੂ ਦੀਆਂ ਬੂੰਦਾਂ ਤੋਂ ਹੋਰ ਰਾਖਸ਼ ਪੈਦਾ ਹੋ ਜਾਂਦੇ ਹਨ। ਇਸ ਪ੍ਰਕ੍ਰਿਆ ਨੂੰ ਬੰਦ ਕਰਨ ਲਈ ਦੇਵੀ ਦੇ ਮੱਥੇ ਵਿਚੋਂ ਕਾਲੀ ਪੈਦਾ ਹੁੰਦੀ ਹੈ। ਦੋਵੇਂ ਦੇਵੀਆਂ ਮਿਲ ਕੇ ਦੈਂਤਾਂ ਦਾ ਵਿਨਾਸ਼ ਕਰਦੀਆਂ ਹਨ ਅਤੇ ਰਕਤਬੀਜ ਮਾਰਿਆ ਜਾਂਦਾ ਹੈ।

44 ਤੋਂ 50 ਪਉੜੀਆਂ ਵਿਚ ਨਿਸ਼ੁੰਭ ਅਤੇ ਦੇਵੀ ਦੁਰਗਾ ਅਤੇ ਕਾਲੀ ਦਾ ਯੁੱਧ ਵਰਣਨ ਹੋਇਆ ਹੈ। ਭਿਆਨਕ ਯੁੱਧ ਵਿਚ ਦੈਂਤ ਰਾਜਾ ਮਾਰਿਆ ਜਾਂਦਾ ਹੈ। ਉਸ ਨੇ ਬਹੁਤ ਵੀਰਤਾ ਨਾਲ ਯੁੱਧ ਕੀਤਾ ਅਤੇ ਘੋੜੇ ਤੋਂ ਡਿਗ ਕੇ ਵੀਰ-ਗਤੀ ਪ੍ਰਾਪਤ ਕੀਤੀ।

51 ਤੋਂ 54 ਪਉੜੀਆਂ ਵਿਚ ਸ਼ੁੰਭ ਅਤੇ ਦੁਰਗਾ ਦੀ ਭਿਆਨਕ ਲੜਾਈ ਦਾ ਵਰਣਨ ਹੈ। ਸ਼ੁੰਭ ਅਤਿ ਵੀਰਤਾ ਨਾਲ ਯੁੱਧ ਕਰਦਾ ਯੁੱਧ-ਭੂਮੀ ਵਿਚ ਮਾਰਿਆ ਜਾਂਦਾ ਹੈ। 55ਵੀਂ ਪਉੜੀ ਵਿਚ ਸ਼ੁੰਭ ਅਤੇ ਨਿਸ਼ੁੰਭ ਦੇ ਮਾਰੇ ਜਾਣ, ਇੰਦ੍ਰ ਨੂੰ ਰਾਜ ਗੱਦੀ ਉਤੇ ਬਿਠਾਉਣ ਅਤੇ ਚੌਦਾਂ ਲੋਕਾਂ ਵਿਚ ਰਾਣੀ ਦੇ ਜਸ ਦੇ ਪਸਰਨ ਦੀ ਗੱਲ ਕਹੀ ਗਈ ਹੈ। ਇਸ ਤੋਂ ਬਾਦ ਰਚਨਾ ਦਾ ਮਹਾਤਮ ਦਸਿਆ ਗਿਆ ਹੈ :

*ਦੁਰਗਾ ਪਾਠ ਬਣਾਇਆ ਸਭੇ ਪਉੜੀਆ।*
*ਫੇਰ ਨ ਜੂਨੀ ਆਇਆ ਜਿਨ ਇਹ ਗਾਇਆ।੫੫।*

'ਦੁਰਗਾ ਪਾਠ' ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਰਚੈਤਾ ਨੇ ਇਸ ਰਚਨਾ ਦੀ ਕਥਾ ਦਾ ਆਧਾਰ 'ਮਾਰਕੰਡੇਯ

ਪੁਰਾਣ' ਦੀ 'ਦੁਰਗਾ ਸਪਤਸ਼ਤੀ' ਦਸਿਆ ਹੈ।

'ਚੰਡੀ ਦੀ ਵਾਰ' ਬੜੀ ਸੰਖਿਪਤ ਰਚਨਾ ਹੈ। ਇਸ ਵਾਰ ਵਿਚ ਚੰਡੀ ਦੇ ਪੌਰਾਣਿਕ ਪ੍ਰਸੰਗ ਦੀਆਂ ਕੇਵਲ ਪ੍ਰਮੁਖ ਘਟਨਾਵਾਂ ਹੀ ਲਈਆਂ ਗਈਆਂ ਹਨ, ਜਿਵੇਂ ਮਹਿਖ਼ਾਸੁਰ-ਦੇਵੀ ਦਾ ਯੁੱਧ, ਸ਼ੁੰਭ ਨਿਸ਼ੁੰਭ ਦੇ ਸੈਨਾ-ਨਾਇਕ ਧੂਮ੍ਰਲੋਚਨ, ਚੰਡ ਮੁੰਡ, ਰਕਤਬੀਜ ਨਾਲ ਯੁੱਧ, ਫਿਰ ਸ਼ੁੰਭ ਅਤੇ ਨਿਸ਼ੁੰਭ ਨਾਲ ਯੁੱਧ, ਦੈਂਤਾਂ ਦੀ ਸਮਾਪਤੀ ਅਤੇ ਇੰਦ੍ਰ ਨੂੰ ਰਾਜ ਭਾਗ ਦੀ ਪ੍ਰਾਪਤੀ। ਬਾਕੀ ਸਾਰਾ ਯੁੱਧ-ਵਰਣਨ ਹੈ। ਇਸ ਤਰ੍ਹਾਂ ਇਹ ਰਚਨਾ ਮੌਲਿਕ ਰੂਪ ਵਿਚ ਸਾਹਮਣੇ ਆਉਂਦੀ ਹੈ। ਇਸ ਦੇ ਕੁਲ 55 ਛੰਦਾਂ ਵਿਚ ਇਕ ਦੋਹਰਾ ਹੈ, ਬਾਕੀ ਸਭ ਪਉੜੀਆਂ ਹਨ ਜਿਨ੍ਹਾਂ ਵਿਚ ਨਿਸ਼ਾਨੀ ਅਤੇ ਸਿਰਖੰਡੀ ਦੇ ਰੂਪ ਵਰਤੇ ਗਏ ਹਨ। ਇਸ ਦਾ ਅਲੰਕਾਰ-ਵਿਧਾਨ ਬਹੁਤ ਸੁੰਦਰ ਹੈ ਅਤੇ ਸੈਨਿਕਾਂ ਅੰਦਰ ਯੁੱਧ ਦੀ ਪ੍ਰੇਰਣਾ ਪੈਦਾ ਕਰਨ ਲਈ ਬਹੁਤ ਸਹਾਇਕ ਹੈ। ਇਸ ਦੀ ਭਾਸ਼ਾ ਸਰਲ ਹੋਣ ਦੇ ਬਾਵਜੂਦ ਉਸ ਵੇਲੇ ਦੇ ਕਈ ਸ਼ਬਦ ਸਮੋਈ ਬੈਠੀ ਹੈ। ਯੁੱਧ-ਵਰਣਨ ਵਿਚ ਇਸ ਦੀ ਸ਼ਬਦਾਵਲੀ ਬਹੁਤ ਸਹਾਇਕ ਹੈ। ਇਸ ਦਾ ਯੁੱਧ-ਵਰਣਨ ਬੜਾ ਸਜੀਵ ਹੈ। ਯੁੱਧ-ਭੂਮੀ ਦੇ ਦ੍ਰਿਸ਼ ਸਾਕਾਰ ਯੁੱਧ ਦਾ ਅਹਿਸਾਸ ਕਰਾ ਦਿੰਦੇ ਹਨ। ਇਹ ਪੰਜਾਬੀ ਸਾਹਿਤ ਦੀ ਅਤਿ ਉਤਮ ਵਾਰ ਹੈ। ਨਿਹੰਗ ਸਿੰਘਾਂ ਵਿਚ ਇਸ ਦੇ ਗਾਏ ਅਤੇ ਪੜ੍ਹੇ ਜਾਣ ਦੀ ਵਿਸ਼ੇਸ਼ ਰੁਚੀ ਹੈ। ਪੁਰਾਣੇ ਸਮੇਂ ਵਿਚ ਯੁੱਧਾਂ ਵੇਲੇ ਇਸ ਦਾ ਪਾਠ ਕੀਤਾ ਜਾਂਦਾ ਹੈ।

**ਵਾਰ ਪਾਤਿਸ਼ਾਹੀ ਦਸਵੀਂ ਕੀ** : ਇਹ ਵਾਰ ਕਵੀ ਗੁਰਦਾਸ ਸਿੰਘ ਦੀ ਰਚਨਾ ਮੰਨੀ ਜਾਂਦੀ ਹੈ। ਭਾਈ ਗੁਰਦਾਸ ਭੱਲੇ ਦੀਆਂ ਵਾਰਾਂ ਦੇ ਸੰਗ੍ਰਹਿ ਵਿਚ ਵੀ ਇਹ ਵਾਰ ਕਿਤੇ ਕਿਤੇ 41ਵੀਂ ਵਾਰ/ਦੇ ਰੂਪ ਵਿਚ ਦਰਜ ਹੋਈ ਮਿਲਦੀ ਹੈ। ਪਰ ਇਹ ਬੜੀ ਭ੍ਰਾਮਕ ਗੱਲ ਹੈ ਕਿਉਂਕਿ ਕਵੀ ਗੁਰਦਾਸ ਸਿੰਘ ਦਾ ਭਾਈ ਗੁਰਦਾਸ ਭੱਲੇ ਨਾਲ ਕੋਈ ਸੰਬੰਧ ਨਹੀਂ। ਖੇਦ ਦੀ ਗੱਲ ਇਹ ਹੈ ਕਿ ਸਾਨੂੰ ਕਵੀ ਗੁਰਦਾਸ ਸਿੰਘ ਦੇ ਜੀਵਨ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਇਸ ਵਾਰ ਦੇ ਵਰਣਨ-ਵਿਸ਼ੇ ਦੇ ਆਧਾਰ 'ਤੇ ਵਿਦਵਾਨ ਇਹ ਅਨੁਮਾਨ ਲਗਾਉਂਦੇ ਹਨ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਜਾਂ ਸਿੱਖ ਸੀ ਜਿਸ ਨੇ ਖ਼ਾਲਸਾ ਸਾਜਣ ਦੀ ਇਤਿਹਾਸ ਪ੍ਰਸਿੱਧ ਘਟਨਾ ਅੱਖੀਂ ਵੇਖ ਕੇ ਉਸ ਦਾ ਵਰਣਨ ਆਪਣੀ ਵਾਰ ਵਿਚ ਕੀਤਾ।

ਇਹ ਵਾਰ ਕਦ ਲਿਖੀ ਗਈ ? ਇਸ ਬਾਰੇ ਵੀ ਵਿਦਵਾਨ ਇਕ-ਮਤ ਨਹੀਂ ਹਨ। ਕਈ ਪੁਰਾਤਨ ਹੱਥ-ਲਿਖਿਤਾਂ ਵਿਚ ਲਿਖੇ ਇਕ ਦੋਹਰੇ ਦੇ ਆਧਾਰ 'ਤੇ ਇਸ ਨੂੰ 1757 ਬਿ. (1700 ਈ.) ਦੀ ਰਚਨਾ ਮੰਨਿਆ ਜਾਂਦਾ ਹੈ :

*ਸੰਬਤ ਸਤਰਾਂ ਸੈ ਭਏ ਬਰਖ ਸਤਵੰਜ ਜਾਣ।*
*ਗੁਰਦਾਸ ਸਿੰਘ ਪੂਰਨ ਕੀਓ ਸ੍ਰੀ ਮੁਖ ਗ੍ਰੰਥ ਪ੍ਰਮਾਣ।*

ਪਰ ਇਸ ਵਿਚਲੇ 'ਸ੍ਰੀ ਮੁਖ ਗ੍ਰੰਥ' ਸ਼ਬਦ ਇਹ ਸੰਕੇਤ ਕਰਦੇ ਹਨ ਕਿ ਵਿਚਾਰ ਅਧੀਨ ਗ੍ਰੰਥ ਦਾ ਸੰਬੰਧ 'ਸ੍ਰੀ ਮੁਖ ਵਾਕ' ਰਚਨਾ ਅਰਥਾਤ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਾਲ ਹੈ, ਨ ਕਿ ਗੁਰਦਾਸ ਸਿੰਘ ਦੀ ਰਚਨਾ ਨਾਲ। ਇਸ ਲਈ ਇਹ ਪ੍ਰਮਾਣ ਮੰਨਣ ਯੋਗ ਨਹੀਂ ਹੈ। ਕੁਝ ਵਿਦਵਾਨ 'ਯਹ ਬਾਰਾਂ ਸਦੀ ਨਬੇੜ ਕਰ ਗੁਰ ਫਤਹ ਬੁਲਾਏ' ਦੇ ਆਧਾਰ 'ਤੇ ਇਸ ਨੂੰ ਬਾਰ੍ਹਵੀਂ ਸਦੀ ਹਿਜਰੀ ਦੇ ਅੰਤ ਅਰਥਾਤ 1787 ਈ. ਦੀ ਰਚਨਾ ਮੰਨਦੇ ਹਨ, ਪਰ ਇਹ ਵਾਕ ਸਿੱਖਾਂ ਦੀ ਭਵਿੱਖ ਵਿਚ ਹੋਣ ਵਾਲੀ ਚੜ੍ਹਤਲ ਦਾ ਸੂਚਕ ਹੈ, ਨ ਕਿ ਰਚਨਾ-ਕਾਲ ਦਾ। ਉਂਜ ਬੋਲੀ ਅਤੇ ਸ਼ੈਲੀ ਤੋਂ ਇਹ ਵਾਰ 18ਵੀਂ ਸਦੀ ਦੇ ਆਰੰਭ ਦੀ ਰਚਨਾ ਪ੍ਰਤੀਤ ਹੁੰਦੀ ਹੈ।

ਇਸ ਵਾਰ ਦਾ ਜੋ ਰੂਪ ਹੁਣ ਪ੍ਰਾਪਤ ਹੈ ਉਸ ਵਿਚ ਕੁਲ 28 ਪਉੜੀਆਂ ਹਨ। ਪਹਿਲੀਆਂ 20 ਪਉੜੀਆਂ ਦਾ ਤੋਲ ਆਖੀਰਲੀਆਂ ਅੱਠ ਪਉੜੀਆਂ ਨਾਲੋਂ ਭਿੰਨ ਹੈ। ਨਾਲੇ 20ਵੀਂ ਪਉੜੀ ਵਿਚ ਪਹਿਲੇ ਹਿੱਸੇ ਦਾ ਮਹਾਤਮ ਦਿੱਤਾ ਹੋਇਆ ਹੈ 'ਯਹ ਵਾਰ ਭਗਉਤੀ ਜੋ ਪੜ੍ਹੇ ਅਮਰਾਪਦ ਪਾਏ'। ਇਸ ਵਾਸਤੇ ਇਹ ਦੋਵੇਂ ਵਖ ਵਖ ਭਾਗ ਪ੍ਰਤੀਤ ਹੁੰਦੇ ਹਨ। ਆਖੀਰ ਵਾਲੀਆਂ ਅੱਠ ਪਉੜੀਆਂ ਸਿੱਖ ਗੁਰੂਆਂ ਨਾਲ ਸੰਬੰਧਿਤ ਹਨ ਅਤੇ 16 ਤੋਂ ਲੈ ਕੇ 22 ਤੁਕਾਂ ਦੀਆਂ ਹਨ। ਪਹਿਲੀਆਂ 20 ਪਉੜੀਆਂ ਵਖਰੇ ਤੋਲ ਦੀਆਂ ਹਨ। ਪਹਿਲੀ ਤੋਂ ਲੈ ਕੇ 14ਵੀਂ ਤਕ ਹਰ ਇਕ ਦੀਆਂ ਛੇ ਛੇ ਪੰਕਤੀਆਂ ਹਨ ਅਤੇ ਅਗੇ 18 ਤੋਂ 26 ਤਕ ਤੁਕਾਂ ਹਨ। ਇਨ੍ਹਾਂ ਵੀਹਾਂ ਵਿਚੋਂ ਹਰ ਪਉੜੀ ਦੀ ਅੰਤਿਮ ਪੰਕਤੀ ਇਕ ਸਮਾਨ ਹੈ— *ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।* ਇਸ ਦੋਹਰਾਉ ਨਾਲ ਵਾਰ ਵਿਚ ਇਕ ਅਜੀਬ ਜਿਹਾ ਉਤਸਾਹਵਰਧਕ ਵਾਯੂਮੰਡਲ ਪੈਦਾ ਹੁੰਦਾ ਹੈ। ਵਾਰ ਦੇ ਇਸ ਭਾਗ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਲੋੜ, ਮਹਾਨਤਾ, ਯਸ਼

ਅਤੇ ਖ਼ਾਲਸਾ ਪੰਥ ਦੀ ਵੀਰਤਾ ਦੇ ਗੁਣ ਗਾਏ ਹਨ, ਜਿਵੇਂ :

*ਗੁਰੁਬਰ ਅਕਾਲ ਕੇ ਹੁਕਮ ਸੋਂ ਉਪਜਿਓ ਬਿਗਿਆਨਾ।*
*ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ।*
*ਇਉ ਉਠੇ ਸਿੰਘ ਭਭਕਾਰ ਕੈ ਸਭ ਜਗ ਡਰਪਾਨਾ।*
*ਮੜ੍ਹੀ ਦੇਵਲ ਗੋਰ ਮਸੀਤ ਢਾਹ ਕੀਏ ਮੈਦਾਨਾ।*
*ਤਿਹ ਸਭ ਦੁਸਟਨ ਕਉ ਛੇਦ ਕੈ ਅਕਾਲ ਜਪਾਨਾ।*
*ਫਿਰ ਐਸਾ ਹੁਕਮ ਅਕਾਲ ਕਾ ਜਗ ਮੈ ਪ੍ਰਗਟਾਨਾ।*
*ਤਬ ਸੁੰਨਤ ਕੋਇ ਨ ਕਰ ਸਕੈ ਕਾਪਿਓ ਤੁਰਕਾਨਾ।*
*ਇਉਂ ਉਮਤ ਸਭ ਜਗ ਮੈ ਘੁਰੇ ਦੁਖੁ ਦੂੰਦ ਮਿਟਾਨਾ।*
*ਇਉਂ ਤੀਸਰ ਪੰਥ ਰਚਾਇਅਨ ਵਡ ਸੂਰ ਗਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।*

ਇਸ ਨੂੰ ਕਵੀ ਨੇ 20ਵੀਂ ਪਉੜੀ ਵਿਚ 'ਵਾਰ ਭਗਉਤੀ' ਨਾਂ ਦਿੱਤਾ ਹੈ। ਇਥੇ ਭਗਉਤੀ ਤੋਂ ਭਾਵ ਤਲਵਾਰ ਜਾਂ ਸ਼ਸਤ੍ਰ ਲਿਆ ਗਿਆ ਪ੍ਰਤੀਤ ਹੁੰਦਾ ਹੈ ਜਿਸ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਉਤਪੱਤੀ ਕਰਕੇ ਸਚ ਦੀ ਬਾਦਸ਼ਾਹੀ ਦੀ ਸਥਾਪਨਾ ਕੀਤੀ। ਇਸ ਤਰ੍ਹਾਂ ਇਸ ਨੂੰ 'ਗੁਰੂ ਖ਼ਾਲਸੇ ਦੀ ਵਾਰ' ਵੀ ਕਿਹਾ ਜਾ ਸਕਦਾ ਹੈ। ਇਸ ਵਾਰ ਦੀ ਭਾਸ਼ਾ ਉਤੇ ਬ੍ਰਜ ਭਾਸ਼ਾ ਦਾ ਸਪੱਸ਼ਟ ਪ੍ਰਭਾਵ ਹੈ। ਕਵੀ ਦੀ ਸ਼ਬਦ-ਚੋਣ ਬੜੀ ਸੁੰਦਰ ਅਤੇ ਪ੍ਰਵਾਹਮਈ ਹੈ ਅਤੇ ਪਾਠਕ ਦੇ ਹਿਰਦੇ ਉਤੇ ਬਹੁਤ ਅਸਰ ਕਰਦੀ ਹੈ।

**ਵਾਰ ਭੇੜੇ ਕੀ ਪਾਤਿਸ਼ਾਹੀ ੧੦ :** ਕਿਸੇ ਅਗਿਆਤ ਸ਼ਰਧਾਲੂ ਦੁਆਰਾ ਲਿਖੀ ਇਸ ਵਾਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦਪੁਰ ਵਿਚਲੇ ਅੰਤਿਮ ਯੁੱਧ ਅਤੇ ਕਿਲ੍ਹੇ ਨੂੰ ਤਿਆਗਣ ਤੋਂ ਬਾਦ ਚਮਕੌਰ ਵਿਚ ਹੋਈ ਭਿੜੰਤ ਤਕ ਦਾ ਪ੍ਰਸੰਗ ਹੈ ਜੋ ਦਸੰਬਰ 1705 ਈ. ਵਿਚ ਦੀ ਘਟਨਾ ਹੈ। ਇਸ ਲਈ ਇਸ ਨੂੰ 'ਗੁਰੂ ਗੋਬਿੰਦ ਸਿੰਘ ਜੀ ਦੀ ਵਾਰ' ਵੀ ਕਿਹਾ ਜਾਂਦਾ ਹੈ। ਕਰਤਾ ਵਾਂਗ ਇਸ ਦੇ ਰਚਨਾ-ਕਾਲ ਬਾਰੇ ਵੀ ਕੁਝ ਪਤਾ ਨਹੀਂ ਲਗਦਾ। ਪਰ ਇਸ ਦੀ ਬੋਲੀ ਦੇ ਸਰੂਪ ਅਤੇ ਵਰਣਨ ਦੀ ਸਜੀਵਤਾ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਇਹ ਕਿਸੇ ਅਜਿਹੇ ਕਵੀ ਦੀ ਲਿਖੀ ਹੈ ਜਿਸ ਨੇ ਉਪਰੋਕਤ ਯੁੱਧ ਨੂੰ ਅੱਖੀਂ ਡਿੱਠਾ ਜਾਂ ਮਾਣਿਆ ਸੀ। ਇਸ ਲਈ ਇਹ ਮੰਨਣੋਂ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਸ਼ਾਇਦ ਇਹ ਗੁਰੂ ਜੀ ਦੇ ਕਿਸੇ ਦਰਬਾਰੀ ਕਵੀ ਦੀ ਕਿਰਤ ਹੋਵੇ। ਇਸ ਦਾ ਪ੍ਰਕਾਸ਼ਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਪੀ ਪੁਸਤਕ 'ਪ੍ਰਾਚੀਨ ਵਾਰਾਂ ਤੇ ਜੰਗਨਾਮੇ' ਵਿਚ ਹੋ ਚੁਕਿਆ ਹੈ।

ਇਸ ਵਾਰ ਦਾ ਆਰੰਭ ਕਰਤਾ ਪੁਰਖ ਦੀ ਆਰਾਧਨਾ ਅਤੇ ਮੰਗਲ ਨਾਲ ਹੁੰਦਾ ਹੈ। ਕਲ ਨਾਰਦ ਦੇ ਪਰਸਪਰ ਝਗੜੇ ਵਾਲੇ ਪਰੰਪਰਾਗਤ ਪਿਛੋਕੜ ਨਾਲ ਇਸ ਦਾ ਵਰਣਨ ਅਗੇ ਤੁਰਦਾ ਹੈ :

*ਕਲ ਨਾਰਿਦ ਦੇ ਕੁਛੜਿ ਬੈਠੀ ਰੁਭਕੀ।*
*ਉਸ ਦੇ ਮੂੰਹ ਵਿਚ ਹੱਡੀ ਰੁਖੀ ਖਾਧੀ ਸਿਵਕ ਦੀ।*
*ਉਹ ਮੰਗੇ ਹੱਡੀ ਥਿੰਦੀ ਤ੍ਰੀਮਤ ਮਰਦ ਦੀ।*

ਇਸ ਉਪਰੰਤ ਕਵੀ ਪਹਾੜੀ ਰਾਜਿਆਂ ਦੇ ਹੰਕਾਰ ਅਤੇ ਧ੍ਰੋਹੀ ਮਾਨਸਿਕ ਅਵਸਥਾ ਦਾ ਚਿਤ੍ਰਣ ਕਰਕੇ ਉਨ੍ਹਾਂ ਵਲੋਂ ਗੁਰੂ ਸਾਹਿਬ ਨੂੰ ਈਨ ਮੰਨਣ ਦੀ ਗੱਲ ਤੋਰਦਾ ਹੈ ਜਿਸ ਦੀ ਪੁਸ਼ਟੀ ਸੂਬਾ ਲਾਹੌਰ ਵੀ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਬੜੀ ਬੇਪਰਵਾਹੀ ਨਾਲ ਰਾਜਿਆਂ ਦੀਆਂ ਮੰਗਾਂ ਨੂੰ ਠੁਕਰਾ ਕੇ ਯੁੱਧ ਲਈ ਤਿਆਰੀ ਕਰਦੇ ਹਨ। ਕਵੀ ਨੇ ਇਸ ਅਵਸਥਾ ਨੂੰ ਚਿਤਰਦਿਆਂ ਕਿਹਾ ਹੈ :

*ਬਾਈ ਰਾਜੇ ਤੇ ਚਾਰ ਭੂਪ, ਤਾਰਾਪੁਰ ਉਤਰੇ ਆਇਕੈ।*
*ਉਨ੍ਹਾ ਮਰਣਾ ਮਾਂਡਿਆ, ਉਹ ਬੈਠੇ ਭੜਥੂ ਪਾਇਕੈ।*
*ਸਿੰਘ ਸ਼ੀਹਾਂ ਵਾਂਗੂੰ ਪਲਕਦੇ, ਉਹ ਅਗੋਂ ਦੇਣ ਹਟਾਇਕੈ।*
*ਉਹ ਲੜਕੇ ਛੁਰੀ ਕਟਾਰੀਏ, ਉਹ ਕਉਰਾ ਮਾਰਨ ਧਾਇਕੈ।*

ਚਮਕੌਰ ਦੇ ਯੁੱਧ ਦਾ ਵਰਣਨ ਕਵੀ ਨੇ ਬੜੀ ਸਜੀਵਤਾ ਨਾਲ ਮੱਧ ਤੁਕਾਂਤ ਵਾਲੀ ਅੰਤਿਮ ਪਉੜੀ ਵਿਚ ਕੀਤਾ ਹੈ :

*ਭੇੜਾ ਪਿਆ ਚਮਕਾਉੜ ਵਿਚ ਵਜਨਿ ਘਣਨਾਟਾਂ।*
*ਕਰਣਾਈ ਅਰਣਾਟਾਂ, ਭੇਰੀ ਗੱਜੀਆਂ।*
*ਉਥੇ ਬਰਛੇ ਛੋਡਨਿ ਲਾਟਾਂ, ਸੂਰਜ ਸਾਮ੍ਹਣੇ।*
*ਉਥੇ ਇਕ ਲਖ ਘੋੜਾ ਜਾਟਾਂ, ਦੋਇ ਲਖ ਮੋਗਲਾਂ।*
*ਉਥੇ ਤੀਰੀਂ ਅੰਬਰ ਪਾਟਾ, ਲੜਦੇ ਸੂਰਮੇ।*
*ਧਉਲੈ ਦੇ ਹੱਡ ਆਟਾ, ਹੋਈ ਇਛਦੇ।*

ਇਸ ਵਾਰ ਦੀਆਂ ਹੁਣ ਕੇਵਲ 24 ਪਉੜੀਆਂ ਹਨ। ਇਸ ਵਿਚਲੇ ਟੁਟਦੇ ਪ੍ਰਸੰਗਾਂ ਨੂੰ ਵੇਖ ਕੇ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਸ ਦਾ ਸ਼ਾਇਦ ਕੁਝ ਅੰਸ਼ ਗੁੰਮ ਹੋ ਗਿਆ ਹੋਵੇ। ਇਸ ਉਤੇ 'ਚੰਡੀ ਦੀ ਵਾਰ' ਦਾ ਪ੍ਰਭਾਵ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ। ਕਵੀ ਨੇ ਜਨ-ਜੀਵਨ ਵਿਚੋਂ ਅਲੰਕਾਰ ਲੈ ਕੇ ਬੜੀ ਸੁੰਦਰਤਾ ਨਾਲ ਉਨ੍ਹਾਂ ਨੂੰ ਬੀੜਿਆ

ਹੈ। ਪਉੜੀਆਂ ਦੀਆਂ ਤੁਕਾਂ ਦੀ ਗਿਣਤੀ ਇਕ ਸਮਾਨ ਨਹੀਂ। ਉਹ ਅਸਲੋਂ ਕਥਾ ਪ੍ਰਸੰਗ ਅਤੇ ਯੁੱਧ ਦੇ ਦ੍ਰਿਸ਼ ਉਤੇ ਨਿਰਭਰ ਕਰਦੀ ਹੈ। ਢਾਈ ਤੁਕਾਂ ਤੋਂ ਲੈ ਕੇ ਸਾਢੇ ਛੇ ਤੁਕਾਂ ਤਕ ਦੀਆਂ ਪਉੜੀਆਂ ਮਿਲਦੀਆਂ ਹਨ। ਬੋਲੀ ਵਾਰ ਦਾ ਉਚਿਤ ਵਾਯੂਮੰਡਲ ਬੰਨ੍ਹਣ ਵਿਚ ਬੜੀ ਸਫਲ ਹੈ। ਸ਼ਬਦਾਂ ਦੀ ਵਰਤੋਂ ਤੋਂ ਹੀ ਯੁੱਧ-ਖੇਤਰ ਦੀਆਂ ਧੁਨੀਆਂ ਨੂੰ ਉਤਪੰਨ ਕਰਨ ਦਾ ਸਫਲ ਯਤਨ ਕੀਤਾ ਗਿਆ ਹੈ।

**ਵਾਰ ਭੰਗਾਣੀ ਗੁਰੂ ਗੋਬਿੰਦ ਸਿੰਘ ਜੀ :** ਸੰਨ 1688 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਪਹਾੜੀ ਰਾਜਿਆਂ ਨਾਲ ਪਾਉਂਟਾ ਸਾਹਿਬ ਤੋਂ 11 ਕਿ.ਮੀ. ਦੀ ਦੂਰੀ ਉਤੇ ਭੰਗਾਣੀ ਦੇ ਮੁਕਾਮ ਉਤੇ ਹੋਈ ਲੜਾਈ ਦਾ ਚਿਤ੍ਰਣ ਕਰਨ ਵਾਲੀ ਇਸ ਵਾਰ ਦਾ ਕਰਤ੍ਰਿਤਵ ਸੰਦਿਗਧ ਹੈ। 32 ਪਉੜੀਆਂ ਦੀ ਇਸ ਵਾਰ ਦੀ ਹੱਥ-ਲਿਖਿਤ ਪੋਥੀ ਭਾਈ ਕਾਨ੍ਹ ਸਿੰਘ ਨਾਭਾ ਪਾਸ ਸੰਭਾਲੀ ਹੋਈ ਸੀ ਜਿਸ ਨੂੰ ਬਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ 'ਪ੍ਰਾਚੀਨ ਵਾਰਾਂ ਅਤੇ ਜੰਗਨਾਮੇ' ਸੰਕਲਨ ਵਿਚ ਪ੍ਰਕਾਸ਼ਿਤ ਕੀਤਾ।

ਇਸ ਵਾਰ ਦੀਆਂ ਪਹਿਲੀਆਂ 15 ਪਉੜੀਆਂ ਵਿਚ ਜੰਗ ਦੇ ਪਿਛੋਕੜ ਉਤੇ ਪ੍ਰਕਾਸ਼ ਪਾਇਆ ਗਿਆ ਹੈ ਕਿ ਔਰੰਗਜ਼ੇਬ ਲਈ ਗੁਰੂ ਜੀ ਦੀ ਖ਼ੁਦਮੁਖ਼ਤਿਆਰੀ ਅਸਹਿ ਸੀ, ਇਸ ਲਈ ਉਹ ਗੁਰੂ ਜੀ ਉਤੇ ਹਮਲਾ ਕਰਨ ਲਈ ਪੂਰੀ ਤਰ੍ਹਾਂ ਮਨ ਬਣਾ ਬੈਠਾ ਸੀ। ਉਸ ਨੂੰ ਦਰਬਾਰੀਆਂ ਅਤੇ ਸ਼ੁਭਚਿੰਤਕਾਂ ਨੇ ਗੁਰੂ ਜੀ ਉਪਰ ਹਮਲਾ ਕਰਨ ਤੋਂ ਰੋਕਿਆ। ਉਸ ਦੀ ਪੁੱਤਰੀ ਜ਼ੇਬੁੱਲਨਿਸਾ ਨੇ ਵੀ ਬਹੁਤ ਕੋਸ਼ਿਸ਼ ਕੀਤੀ ਕਿ ਗੁਰੂ ਜੀ ਉਤੇ ਹਮਲਾ ਨ ਕੀਤਾ ਜਾਏ, ਕਿਉਂਕਿ ਇਹ ਬਾਦਸ਼ਾਹ ਲਈ ਵਿਨਾਸ਼ਕਾਰੀ ਸਾਬਤ ਹੋਵੇਗਾ। ਪਰ ਬਾਦਸ਼ਾਹ ਨ ਮੰਨਿਆ।

ਅਗਲੀਆਂ 17 ਪਉੜੀਆਂ ਵਿਚ ਯੁੱਧ ਦਾ ਵਰਣਨ ਹੋਇਆ ਹੈ। ਬਾਦਸ਼ਾਹ ਦੇ ਆਦੇਸ਼ ਅਨੁਸਾਰ ਰਾਜਾ ਭੀਮਚੰਦ, ਹਯਾਤ ਖ਼ਾਨ ਆਦਿ ਨੇ ਪਹਾੜੀ ਰਾਜਿਆਂ ਦਾ ਸੈਨਾ-ਦਲ ਇਕੱਠਾ ਕਰਕੇ ਗੁਰੂ ਜੀ ਉਤੇ ਹਮਲਾ ਕੀਤਾ। ਗਿਣਤੀ ਵਿਚ ਪਹਾੜੀ ਸੈਨਾ ਦੇ ਬਹੁਤ ਅਧਿਕ ਹੋਣ ਦੇ ਬਾਵਜੂਦ ਸਿੱਖ ਸੈਨਾਨੀਆਂ ਨੇ ਆਪਣੀ ਵੀਰਤਾ ਦੇ ਜੌਹਰ ਵਿਖਾ ਕੇ ਪਹਾੜੀ ਰਾਜਿਆਂ ਦੀ ਸੈਨਾ ਨੂੰ ਯੁੱਧ-ਭੂਮੀ ਵਿਚੋਂ ਖਦੇੜ ਦਿੱਤਾ। ਸਿੱਖਾਂ ਦੇ ਆਤਮ-ਉਤਸਰਗੀ ਦਲ ਵਿਚੋਂ ਨੰਦ ਚੰਦ, ਕਿਰਪਾਲ, ਲਾਲ ਸਿੰਘ, ਦੀਪ ਸਿੰਘ ਅਤੇ ਗੁਲਾਬ ਸਿੰਘ ਨੇ ਅਨੂਪਮ ਵੀਰਤਾ ਵਿਖਾਈ। ਗੁਰੂ ਗੋਬਿੰਦ ਸਿੰਘ ਜੀ ਨੇ ਯੁੱਧ ਵਿਚ ਖ਼ੁਦ ਹਿੱਸਾ ਲੈ ਕੇ ਸੂਰਮਿਆਂ ਦਾ ਉਤਸਾਹ ਵਧਾਇਆ। ਵੀਰ-ਰਸ ਦੀ ਇਹ ਉਤਮ ਰਚਨਾ ਹੈ।

**ਵਾਰ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ :** ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਵਿਚਲੀ ਗੁਰੂ ਨਾਨਕ ਦੇਵ ਜੀ ਦੀ ਵਾਰ ਨੂੰ ਇਸ ਵਾਰ ਦੀ ਧੁਨੀ ਉਤੇ ਗਾਉਣ ਲਈ ਆਦੇਸ਼ ਦਿੱਤਾ ਹੈ। ਲੋਕ-ਵਾਰਤਾ ਅਨੁਸਾਰ ਮਲਕ ਜਾਤਿ ਦਾ ਮੁਰੀਦ ਖ਼ਾਨ ਅਤੇ ਸੋਹੀ ਜਾਤਿ ਦਾ ਚੰਦ੍ਰਹੜਾ ਅਕਬਰ ਬਾਦਸ਼ਾਹ ਦੇ ਦੋ ਪ੍ਰਮੁਖ ਯੋਧੇ ਸਨ। ਇਨ੍ਹਾਂ ਦੀ ਪਰਸਪਰ ਬਹੁਤ ਖ਼ਾਰਬਾਜ਼ੀ ਸੀ। ਇਕ ਵਾਰ ਮੁਰੀਦ ਖ਼ਾਨ ਨੂੰ ਬਾਦਸ਼ਾਹ ਨੇ ਕਾਬਲ ਉਤੇ ਧਾਵਾ ਕਰਨ ਲਈ ਭੇਜਿਆ। ਉਸ ਨੇ ਜਿਤ ਪ੍ਰਾਪਤ ਕਰ ਲਈ, ਪਰ ਉਥੋਂ ਦੀ ਪ੍ਰਸ਼ਾਸਨਿਕ ਵਿਵਸਥਾ ਠੀਕ ਕਰਨ ਲਈ ਕੁਝ ਸਮਾਂ ਜ਼ਿਆਦਾ ਉਥੇ ਰੁਕਣਾ ਪਿਆ।

ਉਸ ਦੇ ਵਿਰੋਧੀ ਚੰਦ੍ਰਹੜਾ ਨੇ ਉਸ ਨਾਲ ਦੁਸ਼ਮਣੀ ਹੋਣ ਕਾਰਣ ਬਾਦਸ਼ਾਹ ਕੋਲ ਚੁਗਲੀ ਖਾਈ ਕਿ ਉਹ ਬਾਗ਼ੀ ਹੋ ਗਿਆ ਹੈ। ਉਸ ਨੂੰ ਸੋਧਣ ਲਈ ਬਾਦਸ਼ਾਹ ਨੇ ਚੰਦ੍ਰਹੜਾ ਨੂੰ ਹੀ ਸੈਨਿਕ ਦਲ ਦੇ ਕੇ ਭੇਜਿਆ। ਦੋਵੇਂ ਹੀ ਯੁੱਧ-ਭੂਮੀ ਵਿਚ ਬੜੀ ਵੀਰਤਾ ਨਾਲ ਲੜਦੇ ਹੋਏ ਮਾਰੇ ਗਏ। ਉਨ੍ਹਾਂ ਨੇ ਇਸ ਸਾਕੇ ਨੂੰ ਕਿਸੇ ਢਾਡੀ ਨੇ ਇਕ ਵਾਰ ਵਿਚ ਬੰਨ੍ਹਿਆ। ਇਹ ਵਾਰ ਲੋਕਾਂ ਵਿਚ ਬਹੁਤ ਹਰਮਨ ਪਿਆਰੀ ਹੋਈ। ਇਸ ਦੀ ਸਰਵ-ਪ੍ਰਵਾਨਤਾ ਨੂੰ ਮੁਖ ਰਖਦਿਆਂ ਪੰਜਵੇਂ ਗੁਰੂ ਨੇ ਗੁਰੂ ਨਾਨਕ ਦੇਵ ਜੀ ਦੀ ਮਾਝ ਰਾਗ ਵਿਚਲੀ ਵਾਰ ਨੂੰ ਇਸ ਵਾਰ ਦੀ ਤਰਜ਼ ਉਤੇ ਗਾਉਣ ਲਈ ਆਦੇਸ਼ ਦਿੱਤਾ। ਇਸ ਵਾਰ ਦਾ ਨਮੂਨਾ ਇਸ ਪ੍ਰਕਾਰ ਹੈ :

*ਕਾਬੁਲ ਵਿਚ ਮੁਰੀਦ ਖਾਂ ਫੜਿਆ ਬਡ ਜ਼ੋਰ।*
*ਚੰਦ੍ਰਹੜਾ ਲੈ ਫ਼ੌਜ ਕੋ ਚੜ੍ਹਿਆ ਬਡ ਤੋਰ।*
*ਦੁਹਾਂ ਕੰਧਾਰਾਂ ਮੁਹ ਜੁੜੇ ਦਾਮਾਮੇ ਦੌਰ।*
*ਸਸਤ੍ਰ ਪਜੂਤੇ ਸੂਰਿਆਂ ਸਿਰ ਬੱਧੇ ਟੌਰ।*
*ਹੌਲੀ ਖੇਲੇ ਚੰਦ੍ਰਹੜਾ ਰੰਗ ਲਗੇ ਸੌਰ।*
*ਦੋਵੇਂ ਤਰਫ਼ਾਂ ਜੁਟੀਆਂ ਸਰ ਵਗਨ ਕੌਰ।*
*ਮੈ ਭੀ ਰਾਇ ਸਦਾਇਸਾਂ ਵੜਿਆ ਲਾਹੌਰ।*
*ਦੋਵੇਂ ਸੂਰੇ ਸਾਮਣੇ ਜੂਝੇ ਉਸ ਠੌਰ।*

**ਵਾਰ ਮੂਸੇ ਕੀ :** ਇਸ ਵਾਰ ਦੀ ਧੁਨੀ ਦਾ ਸੰਕੇਤ ਗੁਰੂ ਰਾਮਦਾਸ ਦੀ ਕਾਂਗੜੇ ਦੀ ਵਾਰ ਨਾਲ ਮਿਲਦਾ ਹੈ। ਇਸ ਵਾਰ ਦਾ ਆਧਾਰ ਸਮਾਜ ਦਾ ਇਕ ਨੈਤਿਕ ਸਰੋਕਾਰ ਹੈ। ਪ੍ਰਚਲਿਤ ਰਵਾਇਤ ਅਨੁਸਾਰ ਮੂਸਾ ਬੜਾ ਸੂਰਵੀਰ ਅਤੇ ਅਣਖ ਵਾਲਾ ਜਾਗੀਰਦਾਰ ਸੀ। ਉਸ ਦੀ ਮੰਗੇਤਰ ਦਾ ਕਿਸੇ ਹੋਰ ਰਜਵਾੜੇ ਨਾਲ ਵਿਆਹ ਹੋ ਗਿਆ। ਮੂਸੇ ਤੋਂ ਇਹ ਸਭ ਕੁਝ ਸਹਿਆ ਨ ਗਿਆ। ਉਸ ਨੇ ਉਸ ਜਾਗੀਰਦਾਰ ਉਤੇ ਹਮਲਾ ਕਰ ਦਿੱਤਾ ਅਤੇ ਆਪਣੀ ਮੰਗੇਤਰ ਸਮੇਤ ਉਸ ਨੂੰ ਪਕੜ ਲਿਆਉਂਦਾ। ਜਦੋਂ ਮੰਗੇਤਰ ਨੂੰ ਉਸ ਨੇ ਸੰਬੋਧਨ ਕੀਤਾ ਕਿ ਤੇਰੇ ਮਨ ਦੀ ਇੱਛਾ ਕਿਸ ਨਾਲ ਰਹਿਣ ਦੀ ਹੈ? ਤਾਂ ਉਸ ਨੇ ਨਿਸੰਗ ਉਤਰ ਦਿੱਤਾ ਕਿ ਜਿਸ ਨਾਲ ਮੇਰਾ ਵਿਆਹ ਹੋ ਚੁਕਿਆ ਹੈ, ਮੈਂ ਉਸੇ ਦੀ ਪਤਨੀ ਵਜੋਂ ਰਹਾਂਗੀ। ਉਸ ਇਸਤਰੀ ਦੀ ਇੱਛਾ ਜਾਣ ਕੇ ਮੂਸਾ ਬਹੁਤ ਖ਼ੁਸ਼ ਹੋਇਆ ਅਤੇ ਦੋਹਾਂ ਨੂੰ ਬੜੀ ਚਾਹ ਨਾਲ ਮਾਣ ਸਤਿਕਾਰ ਦਿੰਦੇ ਹੋਇਆਂ ਵਿਦਾ ਕੀਤਾ। ਮੂਸੇ ਦੀ ਉਦਾਰਤਾ ਅਤੇ ਬਹਾਦਰੀ ਨੇ ਕਿਸੇ ਢਾਡੀ ਦਾ ਦਿਲ ਕੀਲ ਲਿਆ ਅਤੇ ਉਸ ਨੇ ਜੋ ਵਾਰ ਲਿਖੀ, ਉਹ ਬਹੁਤ ਹਰਮਨ ਪਿਆਰੀ ਹੋਈ। ਉਸ ਦੀ ਵੰਨਗੀ ਇਸ ਪ੍ਰਕਾਰ ਹੈ :

*ਤ੍ਰੈ ਸੈ ਸਠ ਮਰਾਤਬਾ ਇਕਿ ਘੁਰਿਐ ਡਗੇ।*
*ਚੜਿਆ ਮੂਸਾ ਪਾਤਸਾਹ ਸਭ ਸੁਣਿਆ ਜਗੇ।*
*ਦੰਦ ਚਿਟੇ ਬੜ ਹਾਥੀਆਂ ਕਹੁ ਕਿਤ ਵਰਗੇ।*
*ਰੁਤ ਪਛਾਤੀ ਬਗੁਲਿਆਂ ਘਟ ਕਾਲੀ ਬਗੇ।*
*ਏਹੀ ਕੀਤੀ ਮੂਸਿਆ ਕਿਨ ਕਰੀ ਨ ਅਗੇ।*

**ਵਾਰ ਰਾਇ ਕਮਾਲ ਦੀ ਮੌਜ ਦੀ ਕੀ :** ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਰਚੀ ਆਪਣੀ ਵਾਰ ਦੇ ਆਰੰਭ ਵਿਚ ਲਿਖਿਆ ਹੈ ਕਿ ਇਹ ਵਾਰ 'ਰਾਇ ਕਮਾਲ ਦੀ ਮੌਜ ਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ'। ਰਵਾਇਤ ਹੈ ਕਿ ਬਾਰ ਦੇ ਇਲਾਕੇ ਵਿਚ ਦੋ ਜਾਗੀਰਦਾਰ ਭਰਾ ਰਹਿੰਦੇ ਸਨ, ਉਨ੍ਹਾਂ ਵਿਚੋਂ ਇਕ ਦਾ ਨਾਂ ਕਮਾਲੁੱਦੀਨ (ਕਮਾਲ ਦੀ) ਸੀ ਅਤੇ ਦੂਜੇ ਦਾ ਸਾਰੰਗ। ਪਰਿਵਾਰਿਕ ਕਲੇਸ਼ ਅਤੇ ਵੈਰ ਕਾਰਣ ਕਮਾਲੁੱਦੀਨ ਨੇ ਆਪਣੇ ਵੱਡੇ ਭਰਾ ਸਾਰੰਗ ਨੂੰ ਧੋਖੇ ਨਾਲ ਜ਼ਹਿਰ ਦੇ ਕੇ ਮਾਰ ਦਿੱਤਾ। ਸਾਰੰਗ ਦੀ ਵਿਧਵਾ ਦੁਖੀ ਹੋ ਕੇ ਆਪਣੇ ਪੁੱਤਰ ਮੁੱਅਜ਼ੁੱਦੀਨ (ਮੌਜ ਦੀ) ਨੂੰ ਨਾਲ ਲੈ ਕੇ ਪੇਕੇ ਚਲੀ ਗਈ। ਜਦੋਂ ਉਹ ਜਵਾਨ ਹੋਇਆ ਤਾਂ ਪਿਉ ਦੇ ਕਤਲ ਦਾ ਬਦਲਾ ਲੈਣ ਲਈ ਲਹੂ ਨੇ ਉਛਾਲਾ ਮਾਰਿਆ। ਫਲਸਰੂਪ ਉਸ ਨੇ ਨਾਨਕੀ ਫ਼ੌਜ ਦੀ ਸਹਾਇਤਾ ਨਾਲ ਕਮਾਲੁੱਦੀਨ ਉਤੇ ਹਮਲਾ ਕੀਤਾ। ਗਹਿਗਚ ਲੜਾਈ ਵਿਚ ਕਮਾਲੁੱਦੀਨ ਮਾਰਿਆ ਗਿਆ। ਦੋਹਾਂ ਦੀ ਬਹਾਦਰੀ ਦੇ ਕਾਰਨਾਮਿਆਂ ਨੂੰ ਦਰਸਾਉਣ ਲਈ ਕਿਸੇ ਢਾਡੀ ਨੇ ਜੋ ਵਾਰ ਰਚੀ, ਉਹ ਬਹੁਤ ਲੋਕਪ੍ਰਿਯ ਹੋਈ। ਗੁਰੂ ਅਰਜਨ ਦੇਵ ਜੀ ਨੇ ਉਸ ਵਾਰ ਦੀ ਲੋਕ-ਪ੍ਰਵਾਨਗੀ ਨੂੰ ਮਹੱਤਵ ਦਿੰਦਿਆਂ ਗਉੜੀ ਰਾਗ ਦੀ ਆਪਣੀ ਵਾਰ ਨੂੰ ਉਸ ਦੀ ਤਰਜ਼ ਉਤੇ ਗਾਉਣ ਲਈ ਆਦੇਸ਼ ਦਿੱਤਾ। ਉਸ ਵਾਰ ਦਾ ਨਮੂਨਾ ਵੇਖੋ :

*ਰਾਣਾ ਰਾਇ ਕਮਾਲ ਦੀ ਰਣ ਭਾਰੀ ਬਾਹੀ।*
*ਮੌਜ ਦੀ ਤਲਵੰਡੀਓਂ ਚੜ੍ਹਿਆ ਸਾਬਾਹੀ।*
*ਢਾਲੀ ਅੰਬਰ ਛਾਇਆ ਫੁੱਲੇ ਅਕ ਕਾਹੀ।*
*ਜੁੱਟੇ ਆਮ੍ਹੋ ਸਾਮ੍ਹਣੇ ਨੇੜੇ ਝਲਕਾਹੀ।*
*ਮੌਜੇ ਘਰ ਵਧਾਈਆਂ ਘਰ ਚਾਚੇ ਧਾਹੀ।*

**ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ :** ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਹ ਵਾਰ ਇਕ ਪ੍ਰਕਾਰ ਦਾ 'ਮਾਫ਼ੀਨਾਮਾ' ਹੈ। ਹੰਕਾਰੀ ਹੋਣ ਕਾਰਣ ਬਲਵੰਡ ਅਤੇ ਸੱਤਾ ਨਾਂ ਦੇ ਦੋ ਰਬਾਬੀਆਂ ਨੂੰ ਗੁਰੂ-ਦਰਬਾਰ ਵਿਚੋਂ ਕਢ ਦਿੱਤਾ ਗਿਆ। ਬਾਦ ਵਿਚ ਭਾਈ ਲਧਾ ਨਾਂ ਦੇ ਇਕ ਸਿੱਖ ਦੀ ਸਿਫ਼ਾਰਿਸ਼ 'ਤੇ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਨੂੰ ਮਾਫ਼ ਕਰ ਦਿੱਤਾ। ਮਾਫ਼ ਕੀਤੇ ਜਾਣ ਉਪਰੰਤ ਇਨ੍ਹਾਂ ਨੇ ਗੁਰੂ-ਯਸ਼ ਵਿਚ ਇਹ ਵਾਰ ਉਚਾਰੀ। ਇਸ ਵਾਰ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਸਿਫ਼ਤ ਕੀਤੀ ਗਈ ਹੈ ਅਤੇ ਗੁਰੂ ਅਰਜਨ ਦੇਵ ਜੀ ਦੀ ਉਸਤਤ ਪੁਰਾਣ-ਪੁਰਸ਼ ਦੇ ਰੂਪ ਵਿਚ ਹੋਈ ਹੈ।

ਇਸ ਵਾਰ ਵਿਚ ਕੁਲ ਅੱਠ ਪਉੜੀਆਂ ਹਨ। ਪਉੜੀਆਂ ਦੀਆਂ ਤੁਕਾਂ ਦੀ ਗਿਣਤੀ ਸੱਤ ਤੋਂ ਲੈ ਕੇ 20 ਤਕ ਹੈ, ਤੁਕਾਂ ਦੇ ਆਕਾਰ ਵੀ ਵੱਡੇ ਛੋਟੇ ਹਨ। ਇਸ ਦੀ ਭਾਸ਼ਾ ਉਸ ਵਕਤ ਦੀ ਲੋਕ-ਬੋਲੀ ਦੇ ਬਹੁਤ ਨੇੜੇ ਹੈ। ਵੇਖੋ 'ਰਾਇ ਬਲਵੰਡਿ ਅਤੇ ਸੱਤਾ ਡੂਮ'।

**ਵਾਰ ਰਾਇ ਮਹਮੇ ਹਸਨੇ ਕੀ :** ਗੁਰੂ ਅਰਜਨ ਦੇਵ ਜੀ ਨੇ ਗੁਰੂ ਰਾਮਦਾਸ ਜੀ ਦੀ ਸਾਰੰਗ ਰਾਗ ਵਿਚ ਲਿਖੀ ਵਾਰ ਨੂੰ ਇਸ ਵਾਰ ਦੀ ਧੁਨੀ ਉਤੇ ਗਾਉਣ ਦਾ ਸੰਕੇਤ ਕੀਤਾ ਹੈ। ਲੋਕ-ਕਥਾ ਅਨੁਸਾਰ ਮਹਿਮਾ ਅਤੇ ਹਸਨਾ ਭੱਟੀ ਰਾਜਪੂਤ

ਸਨ ਜੋ ਮਾਲਵਾ ਖੇਤਰ ਦੇ ਕਾਂਗੜ ਅਤੇ ਧੌਲੇ ਦੇ ਰਾਜਵਾੜੇ ਸਨ। ਹਸਨੇ ਨੇ ਧੋਖੇ ਨਾਲ ਮਹਿਮੇ ਨੂੰ, ਅਕਬਰ ਬਾਦਸ਼ਾਹ ਕੋਲ ਸ਼ਿਕਾਇਤ ਕਰਕੇ ਕੈਦ ਕਰਵਾ ਦਿੱਤਾ। ਪਰ ਮਹਿਮੇ ਨੇ ਆਪਣੀ ਬਹਾਦਰੀ ਨਾਲ ਬਾਦਸ਼ਾਹ ਨੂੰ ਖ਼ੁਸ਼ ਕਰਕੇ ਬਾਗ਼ੀ ਹੋਏ ਹਸਨੇ ਨੂੰ ਮਿਧਣ ਦੀ ਆਗਿਆ ਲਈ। ਦੋਹਾਂ ਵਿਚ ਘਮਸਾਨ ਯੁੱਧ ਹੋਇਆ। ਹਸਨਾ ਹਾਰ ਗਿਆ।

ਇਸ ਸਾਕੇ ਬਾਰੇ ਇਕ ਹੋਰ ਵਾਰਤਾ ਵੀ ਪ੍ਰਚਲਿਤ ਹੈ ਕਿ ਹਸਨਾ ਅਕਬਰ ਬਾਦਸ਼ਾਹ ਪਾਸ ਨੌਕਰ ਸੀ, ਪਰ ਕਿਸੇ ਗ਼ਲਤ ਕੰਮ ਕਰਨ ਕਰਕੇ ਨੌਕਰੀਓਂ ਕਢ ਦਿੱਤਾ ਗਿਅ। ਉਹ ਮਹਿਮੇ ਦੀ ਓਟ ਵਿਚ ਆਇਆ ਪਰ ਆਖ਼ਿਰ ਉਸ ਨੂੰ ਵੀ ਧੋਖਾ ਦੇ ਕੇ ਮਾਮਲਾ ਨ ਤਾਰਨ ਦੇ ਦੋਸ਼ ਵਿਚ ਪਕੜਵਾ ਦਿੱਤਾ। ਬਾਦ ਵਿਚ ਜਦੋਂ ਬਾਦਸ਼ਾਹ ਨੂੰ ਅਸਲੀਅਤ ਦਾ ਪਤਾ ਲਗਿਆ ਤਾਂ ਉਸ ਨੇ ਮਹਿਮੇ ਨੂੰ ਫ਼ੌਜ ਦੇ ਕੇ ਹਸਨੇ ਨੂੰ ਸਬਦ ਸਿਖਾਉਣ ਲਈ ਤੋਰ ਦਿੱਤਾ। ਲੜਾਈ ਵਿਚ ਹਸਨਾ ਹਾਰ ਗਿਆ ਅਤੇ ਕੈਦ ਕਰ ਲਿਆ ਗਿਆ। ਪਰ ਮਾਫ਼ੀ ਮੰਗਣ 'ਤੇ ਮਹਿਮੇ ਨੇ ਉਸ ਨੂੰ ਛਡ ਦਿੱਤਾ। ਦੋਹਾਂ ਦੀ ਬਹਾਦਰੀ ਨੂੰ ਵੇਖਦੇ ਹੋਇਆਂ, ਕਿਸੇ ਢਾਡੀ ਨੇ ਜੋ ਵਾਰ ਲਿਖੀ, ਉਸ ਦੀ ਹਰਮਨਪ੍ਰਿਯਤਾ ਤੋਂ ਪ੍ਰੇਰਿਤ ਹੋ ਕੇ ਗੁਰੂ ਅਰਜਨ ਦੇਵ ਜੀ ਨੇ ਮਹਲੇ ਚੌਥੇ ਦੀ ਰਚੀ ਸਾਰੰਗ ਰਾਗ ਦੀ ਵਾਰ ਨੂੰ ਉਸ ਦੀ ਧੁਨੀ ਤੇ ਗਾਉਣ ਦਾ ਸੰਕੇਤ ਕੀਤਾ। ਨਮੂਨੇ ਵਜੋਂ :

*ਮਹਿਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ।*
*ਹਸਨੇ ਬੇਈਮਾਨਗੀ ਨਾਲ ਮਹਿਮੇ ਥੱਟੀ।*
*ਭੇੜ ਦੁਹਾਂ ਦਾ ਮੱਚਿਆ ਸਰ ਵਗੇ ਸਫੱਟੀ।*
*ਮਹਿਮੇ ਪਾਈ ਫਤੇ ਰਨ ਗਲ ਹਸਨੇ ਘੱਟੀ।*
*ਬੰਨ੍ਹ ਹਸਨੇ ਨੂੰ ਛੱਡਿਆ ਜਸ ਮਹਿਮੇ ਖੱਟੀ।*

**ਵਾਰ ਰਾਣੇ ਕੈਲਾਸ ਤਥਾ ਮਾਲਦੇ ਕੀ** : ਗੁਰੂ ਨਾਨਕ ਦੇਵ ਜੀ ਦੀ ਮਲਾਰ ਰਾਗ ਵਿਚ ਰਚੀ ਵਾਰ ਨੂੰ ਇਸ ਵਾਰ ਦੀ ਧੁਨੀ ਉਤੇ ਗਾਉਣ ਦਾ ਆਦੇਸ਼ ਹੈ। ਰਵਾਇਤ ਅਨੁਸਾਰ ਕੈਲਾਸ਼ ਦੇਵ ਅਤੇ ਮਾਲ ਦੇਵ ਦੋਵੇਂ ਰਾਜਪੂਤ ਭਰਾ ਸਨ ਅਤੇ ਜਹਾਂਗੀਰ ਬਾਦਸ਼ਾਹ ਵੇਲੇ ਕਾਂਗੜੇ ਦੇ ਇਲਾਕੇ ਵਿਚ ਆਪਣੀ ਰਿਆਸਤ ਦੇ ਸੁਆਮੀ ਸਨ। ਦੋਵੇਂ ਮੁਗ਼ਲ ਬਾਦਸ਼ਾਹ ਨੂੰ ਕਰ ਦਿੰਦੇ ਸਨ, ਪਰ ਬਾਦਸ਼ਾਹ ਇਨ੍ਹਾਂ ਪ੍ਰਤਿ ਅੰਦਰੋਂ ਅੰਦਰ ਵੈਰ ਪਾਲਦਾ ਸੀ। ਫਲਸਰੂਪ ਉਸ ਨੇ ਆਪਣੀ ਕਿੜ ਕਢਣ ਲਈ ਦੋਹਾਂ ਵਿਚਾਲੇ ਵੈਰ ਦੀ ਭਾਵਨਾ ਪੈਦਾ ਕਰਵਾ ਦਿੱਤੀ। ਵੈਰ ਦਾ ਨਿਪਟਾਰਾ ਕਰਨ ਲਈ ਦੋਹਾਂ ਵਿਚ ਭਿਆਨਕ ਲੜਾਈ ਹੋਈ ਜਿਸ ਵਿਚ ਕੈਲਾਸ਼ ਦੇਵ ਹਾਰ ਗਿਆ। ਪਰ ਮਾਲਦੇਵ ਨੇ ਭਰਾ ਵਲੋਂ ਮਾਫ਼ੀ ਮੰਗਣ 'ਤੇ ਉਸ ਨੂੰ ਅੱਧਾ ਰਾਜ ਦੇ ਦਿੱਤਾ। ਉਸ ਸਾਕੇ ਨੂੰ ਲੈ ਕੇ ਕਿਸੇ ਢਾਡੀ ਵਲੋਂ ਜੋ ਵਾਰ ਰਚੀ ਗਈ, ਉਸ ਦੀ ਲੋਕ-ਪ੍ਰਸਿੱਧੀ ਕਾਰਣ ਗੁਰੂ ਅਰਜਨ ਦੇਵ ਜੀ ਨੇ ਮਲਾਰ ਰਾਗ ਦੀ ਮਹਲੇ ਪਹਿਲੇ ਦੀ ਵਾਰ ਨੂੰ ਉਸ ਦੀ ਧੁਨੀ ਉਤੇ ਗਾਉਣ ਦਾ ਆਦੇਸ਼ ਦਿੱਤਾ। ਵੰਨਗੀ ਵਜੋਂ ਇਸ ਵਾਰ ਦੀ ਇਕ ਪਉੜੀ ਦਾ ਪਾਠ ਇਸ ਪ੍ਰਕਾਰ ਹੈ :

*ਧਰਤ ਘੋੜਾ ਪਰਬਤ ਪਲਾਣ ਸਿਰ ਟੱਟਰ ਅੰਬਰ।*
*ਨਉ ਸੈ ਨਦੀ ਨੜਿੰਨਵੇ ਰਾਣਾ ਜਲ ਕੰਧਰ।*
*ਢੁਕਾ ਰਾਇ ਅਮੀਰ ਦੇ ਕਰ ਮੇਘ ਅਡੰਬਰ।*
*ਆਨਤ ਖੰਡਾ ਰਾਣਿਆ ਕੈਲਾਸੇ ਅੰਦਰ।*
*ਬਿਜੁੱਲ ਜਯੋਂ ਚਮਕਾਣੀਆਂ ਤੇਗਾਂ ਵਿਚ ਅੰਬਰ।*
*ਮਾਲਦੇਵ ਕੈਲਾਸ਼ ਨੂੰ ਬੰਨ੍ਹਿਆ ਕਰ ਸੰਘਰ।*
*ਫਿਰ ਅੱਧਾ ਧਨ ਮਾਲ ਦੇ ਛੱਡਿਆ ਗੜ੍ਹ ਅੰਦਰ।*
*ਮਾਲਦੇਉ ਜਸ ਖਟਿਆ ਜਿਉ ਸ਼ਾਹ ਸਿਕੰਦਰ।*

**ਵਾਰ ਲਲਾ ਬਹਲੀਮਾ ਕੀ** : ਵਡਹੰਸ ਰਾਗ ਵਿਚ ਲਿਖੀ ਗੁਰੂ ਰਾਮਦਾਸ ਜੀ ਦੀ ਵਾਰ ਨੂੰ ਲਾਲਾ ਬਹਲੀਮਾ ਕੀ ਵਾਰ ਦੀ ਧੁਨੀ ਉਤੇ ਗਾਉਣ ਦਾ ਆਦੇਸ਼ ਹੈ। ਰਵਾਇਤ ਅਨੁਸਾਰ ਲਲਾ ਅਤੇ ਬਹਲੀਮਾ ਨਾਂ ਦੇ ਦੋ ਜਾਗੀਰਦਾਰ ਕਾਂਗੜੇ ਦੇ ਇਲਾਕੇ ਵਿਚ ਰਹਿੰਦੇ ਸਨ। ਦੋਹਾਂ ਦੀ ਆਪਸ ਵਿਚ ਬਹੁਤ ਬਣਦੀ ਸੀ। ਲਲਾ ਦਾ ਖੇਤਰ ਖ਼ੁਸ਼ਕ ਸੀ ਅਤੇ ਉਸ ਦੀਆਂ ਫ਼ਸਲਾਂ ਬਰਸਾਤਾਂ ਉਤੇ ਨਿਰਭਰ ਕਰਦੀਆਂ ਸਨ। ਇਸ ਦੇ ਮਿਤਰ ਬਹਲੀਮਾ ਦੇ ਇਲਾਕੇ ਵਿਚ ਸਾਰਾ ਸਾਲ ਵਗਣ ਵਾਲੀ ਕੂਲ੍ਹ ਦੇ ਹੋਣ ਕਾਰਣ ਧਰਤੀ ਬਹੁਤ ਉਪਜਾਊ ਸੀ। ਇਕ ਵਾਰ ਮੀਂਹ ਨ ਪਿਆ ਅਤੇ ਲਲਾ ਦੇ ਇਲਾਕੇ ਵਿਚ ਅੰਨ ਪੈਦਾ ਹੋਣ ਦੀ ਸੰਭਾਵਨਾ ਖ਼ਤਮ ਹੋ ਗਈ। ਉਸ ਨੇ ਸੋਕੇ ਤੋਂ ਬਚਣ ਲਈ ਆਪਣੇ ਮਿਤਰ ਬਹਲੀਮਾ ਨੂੰ ਸਹਾਇਤਾ ਲਈ ਬੇਨਤੀ ਕੀਤੀ ਅਤੇ ਇਸ ਸ਼ਰਤ ਉਤੇ ਕੂਲ੍ਹ ਤੋਂ ਪਾਣੀ ਲਿਆ ਕਿ ਜਦੋਂ ਖੇਤੀ ਤਿਆਰ ਹੋ ਜਾਵੇਗੀ ਤਾਂ ਉਸ ਦਾ ਛੇਵਾਂ ਹਿੱਸਾ ਉਹ ਬਹਲੀਮਾ ਨੂੰ ਦੇਵੇਗਾ। ਪਰ ਖੇਤੀ ਦੇ ਪਕਣ 'ਤੇ ਉਹ ਮੁਕਰ ਗਿਆ। ਫਲਸਰੂਪ ਦੋਹਾਂ ਵਿਚ

ਲੜਾਈ ਹੋਈ। ਲਲਾ ਮਾਰਿਆ ਗਿਆ ਅਤੇ ਬਹਲੀਮੇ ਨੇ ਆਪਣੀ ਸ਼ਰਤ ਪੂਰੀ ਕਰ ਲਈ। ਇਸ ਸਾਕੇ ਨੂੰ ਕਿਸੇ ਢਾਡੀ ਨੇ ਵਾਰ ਵਿਚ ਬੰਨ੍ਹਿਆ ਹੈ। ਇਹ ਵਾਰ ਵਾਹਦਾ-ਖ਼ਿਲਾਫ਼ੀ ਕਰਨ ਵਾਲੇ ਨੂੰ ਸਜ਼ਾ ਦਿਵਾਉਣ ਕਾਰਣ ਬਹੁਤ ਪ੍ਰਸਿੱਧ ਹੋਈ ਅਤੇ ਇਸ ਦੀ ਲੋਕ-ਪ੍ਰਿਯਤਾ ਕਾਰਣ ਇਸ ਦੀ ਧੁਨੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸਵੀਕਾਰ ਕੀਤਾ ਗਿਆ। ਇਸ ਦੀ ਵੰਨਗੀ ਇਸ ਪ੍ਰਕਾਰ ਹੈ :

*ਕਾਲ ਲਲਾ ਦੇ ਦੇਸ ਦਾ ਖੋਇਆ ਬਹਿਲੀਮਾ।*
*ਹਿੱਸਾ ਛਠਾ ਮਨਾਇਕੈ ਜਲ ਨਹਿਰੋਂ ਦੀਮਾ।*
*ਫਿਰਾਦੁਨ ਹੋਏ ਲਲਾ ਨੇ ਰਣ ਮੰਡਿਆ ਧੀਮਾ।*
*ਭੇੜ ਦੁਹੂੰ ਦਿਸ ਮਚਿਆ ਸਟ ਪਾਈ ਅਜੀਮਾ।*
*ਸਿਰ ਧੜ ਡਿਗੇ ਖੇਤ ਵਿਚ ਜਿਉ ਵਾਹਣ ਢੀਮਾ।*
*ਮਾਰ ਲਲਾ ਬਹਲੀਮ ਨੇ ਰਣ ਮੈ ਧਰ ਸੀਮਾ।*

**ਵਾਰਾਂ ਭਾਈ ਗੁਰਦਾਸ :** ਵੇਖੋ 'ਗੁਰਦਾਸ, ਭਾਈ'।

**ਵਿਸ਼ਵ ਸਿੱਖ ਸੰਮੇਲਨ :** ਇਹ ਸੰਮੇਲਨ ਅਕਾਲ ਤਖ਼ਤ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਵਿਚ 21 ਸਤੰਬਰ ਤੋਂ 25 ਸਤੰਬਰ 1995 ਈ. ਦੌਰਾਨ ਰਾਮ ਬਾਗ਼, ਅੰਮ੍ਰਿਤਸਰ ਵਿਚ ਹੋਇਆ। ਵੀਹਵੀਂ ਸਦੀ ਦੀ ਅੰਤਿਮ ਚੌਥਾਈ ਵਿਚ ਵਾਪਰੀਆਂ ਘਟਨਾਵਾਂ ਨੇ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਸਮਕਾਲੀ ਚੁਣੌਤੀਆਂ ਅਤੇ ਪੰਥਕ ਸਮਸਿਆਵਾਂ ਦਾ ਸਾਹਮਣਾ ਕਰਨ ਲਈ ਸਿੱਖ ਧਰਮ ਦੇ ਅਨੁਯਾਈਆਂ ਅਤੇ ਆਗੂਆਂ ਨੂੰ ਗੰਭੀਰਤਾ ਪੂਰਵਕ ਸਿੱਖ ਸਿੱਧਾਂਤਾਂ ਨੂੰ ਸਮਝਣ ਅਤੇ ਉਨ੍ਹਾਂ ਦੀ ਯੁਗ ਦੇ ਅਨੁਕੂਲ ਵਿਆਖਿਆ ਕਰਕੇ ਸਿੱਖ ਕੌਮ ਨੂੰ ਸਹੀ ਮਾਰਗ ਉਤੇ ਪਾਉਣ ਦਾ ਉਦਮ ਕਰਨਾ ਚਾਹੀਦਾ ਹੈ ਤਾਂ ਜੋ ਸਿੱਖ ਜਗਤ ਕਾਮਯਾਬੀ ਅਤੇ ਉਨਤੀ ਦੇ ਮਾਰਗ ਉਤੇ ਅਗੇ ਵਧ ਸਕੇ। ਇਸੇ ਸੰਬੰਧ ਵਿਚ ਇਹ ਸੰਮੇਲਨ ਕਰਵਾਇਆ ਗਿਆ ਸੀ। ਦਰਪੇਸ਼ ਸਮਸਿਆਵਾਂ ਨੂੰ ਸਮਝਣ ਲਈ ਇਹ ਇਕ ਚੰਗਾ ਉਦਮ ਹੋ ਨਿਬੜਿਆ। ਇਹ ਆਪਣੀ ਕਿਸਮ ਦਾ ਨਿਵੇਕਲਾ ਯਤਨ ਸੀ। ਇਸ ਵਿਚ ਕਈ ਦਿਨਾਂ ਦੇ ਸੈਮੀਨਾਰਾਂ, ਗੋਸ਼ਟੀਆਂ ਵਿਚ ਸਿੱਖ ਵਿਦਵਾਨ ਅਜੋਕੀਆਂ ਰਾਜਨੈਤਿਕ, ਆਰਥਿਕ, ਧਾਰਮਿਕ ਅਤੇ ਸਭਿਆਚਾਰਿਕ ਸਮਸਿਆਵਾਂ ਬਾਰੇ ਵਿਚਾਰ ਕਰਦੇ ਰਹੇ। ਦੇਸ਼ ਵਿਦੇਸ਼ ਤੋਂ ਆਏ ਸੂਝਵਾਨਾਂ ਨੇ ਵਿਚਾਰ-ਵਟਾਂਦਰੇ ਵਿਚ ਖੁਲ੍ਹ ਕੇ ਹਿੱਸਾ ਲਿਆ। ਇਨ੍ਹਾਂ ਵਿਚਾਰਾਂ ਦੀ ਰੌਸ਼ਨੀ ਵਿਚ ਇਕ ਐਲਾਨਨਾਮਾ ਤਿਆਰ ਕੀਤਾ ਗਿਆ ਅਤੇ ਪੰਥ ਦੀ ਵਿਸ਼ਾਲ ਇਕਤਰਤਾ ਵਿਚ 24 ਸਤੰਬਰ ਵਾਲੇ ਦਿਨ ਪੇਸ਼ ਕੀਤਾ ਗਿਆ। ਇਸ ਐਲਾਨਨਾਮੇ ਵਿਚ ਉਠਾਏ ਅਹਿਮ ਨੁਕਤੇ ਕੁਝ ਇਸ ਪ੍ਰਕਾਰ ਹਨ :

(1) ਇਹ ਸਿੱਖ ਸੰਮੇਲਨ ਸਰਬੱਤ ਦੇ ਭਲੇ ਅਤੇ ਮਾਨਵ ਕਲਿਆਣ ਦੇ ਆਦਰਸ਼ਾਂ ਦਾ ਧਾਰਨੀ ਹੈ।

(2) ਇਹ ਸਿੱਖ ਸੰਮੇਲਨ ਆਪਣਾ ਨਿਸਚਾ ਜਾਤਿ ਵਰਣ ਦੇ ਵਿਤਕਰੇ ਤੋਂ ਰਹਿਤ ਸਚ, ਨਿਆਂ ਅਤੇ ਅਮਨ ਉਤੇ ਅਥਵਾ ਵਿਆਪਕ ਬਰਾਬਰੀ ਤੇ ਮਾਨਵ ਸਨਮਾਨ ਉਪਰ ਦ੍ਰਿੜ੍ਹ ਕਰਦਾ ਹੈ। ਇਨ੍ਹਾਂ ਆਦਰਸ਼ਾਂ ਨੂੰ ਅਜੋਕੇ ਸਮੇਂ ਵਿਚ ਅਮਲੀ ਰੂਪ ਦੇਣ ਦੀ ਅਤਿ ਜ਼ਰੂਰਤ ਮਹਿਸੂਸ ਕਰਦਾ ਹੈ।

(3) ਇਹ ਸਿੱਖ ਸੰਮੇਲਨ ਇਸ ਸਚ ਦਾ ਅਹਿਸਾਸ ਕਰਦਾ ਹੈ ਕਿ ਸਭ ਮਨੁੱਖ ਸੁਤੰਤਰ ਪੈਦਾ ਹੁੰਦੇ ਹਨ ਅਤੇ ਰੱਬੀ ਹੁਕਮ ਅਨੁਸਾਰ ਬਰਾਬਰ ਦੇ ਮਾਨਵੀ ਹੱਕਾਂ ਅਤੇ ਸਨਮਾਨ ਦੇ ਹਕਦਾਰ ਹੁੰਦੇ ਹਨ। ਇਨ੍ਹਾਂ ਸਰਬ-ਵਿਆਪੀ ਹੱਕਾਂ ਦੀ ਪਾਲਣਾ ਦੀ ਚਿਤਾਵਨੀ ਦਿੰਦਿਆਂ ਉਨ੍ਹਾਂ ਸਮੂਹ ਗੁਰਸਿੱਖਾਂ ਦੀ ਬਿਨਾ ਸ਼ਰਤ ਰਿਹਾਈ ਦੀ ਮੰਗ ਕਰਦਾ ਹੈ, ਜਿਨ੍ਹਾਂ ਨੂੰ ਬਿਨਾ ਕਿਸੇ ਕਾਨੂੰਨੀ ਕਾਰਵਾਈ ਦੇ ਕੇਵਲ ਅਨਿਆਈ ਢੰਗ ਨਾਲ ਭਾਰਤ ਜਾਂ ਦੂਜੇ ਕਿਸੇ ਵੀ ਦੇਸ਼ ਵਿਚ ਕੈਦ ਕੀਤਾ ਗਿਆ ਹੈ।

(4) ਇਹ ਸਿੱਖ ਸੰਮੇਲਨ ਸਿੱਖ ਧਰਮ ਦੇ ਵਿਸ਼ਵ-ਵਿਆਪੀ ਪ੍ਰਚਾਰ-ਪ੍ਰਸਾਰ ਲਈ ਵਿਸ਼ਵ ਸਿੱਖ ਯੂਨੀਵਰਸਿਟੀ, ਇੰਟਰਨੈਸ਼ਨਲ ਸਿੱਖ ਮਿਸ਼ਨਰੀ ਸੁਸਾਇਟੀ ਅਤੇ ਵਰਡ ਸਿੱਖ ਕੌਂਸਲ ਆਦਿ ਸੰਸਥਾਵਾਂ ਦੀ ਸਥਾਪਨਾ ਦੀ ਘੋਸ਼ਣਾ ਕਰਦਾ ਹੈ।

(5) ਇਹ ਸਿੱਖ ਸੰਮੇਲਨ ਸਭ ਸਿੱਖ ਕਹਾਉਣ ਵਾਲਿਆਂ ਨੂੰ ਸ਼ਰਾਬ ਅਤੇ ਹੋਰ ਨਸ਼ੀਲੇ ਪਦਾਰਥਾਂ ਅਤੇ ਕਰਮ-ਕਾਂਡੀ ਜੀਵਨ ਨੂੰ ਤਿਆਗਣ ਦੀ ਪੁਰਜ਼ੋਰ ਪ੍ਰੇਰਨਾ ਕਰਦਾ ਹੈ।

(6) ਇਹ ਸਿੱਖ ਸੰਮੇਲਨ ਦੁਨੀਆ ਭਰ ਵਿਚ ਵਸਦੇ ਸਿੱਖਾਂ ਨੂੰ ਸਿੱਖੀ ਸਰੂਪ ਕਾਇਮ ਰਖਣ ਅਤੇ ਅੰਮ੍ਰਿਤਧਾਰੀ ਹੋਣ ਦੀ ਅਪੀਲ ਕਰਦਾ ਹੈ।

(7) ਇਹ ਸਿੱਖ ਸੰਮੇਲਨ ਸਿੱਖਾਂ ਲਈ ਵਖਰਾ ਸਿਵਲ ਕੋਡ

ਬਣਾਉਣ ਦੀ ਮੰਗ ਕਰਦਾ ਹੈ।

(8) ਇਹ ਸਿੱਖ ਸੰਮੇਲਨ ਅਕਾਲ ਤਖ਼ਤ ਦੀ ਸਰਬਉੱਚਤਾ ਅਤੇ ਮੀਰੀ-ਪੀਰੀ ਦੇ ਸਿੱਧਾਂਤ ਉਤੇ ਬਲ ਦਿੰਦਾ ਹੈ।

ਉਥੇ ਮੌਜੂਦ ਸੂਝਵਾਨਾਂ ਨੇ ਚਾਹਿਆ ਕਿ ਇਸ ਸੰਮੇਲਨ ਦੇ ਐਲਾਨਨਾਮੇ ਵਿਚ ਦਰਸਾਏ ਸਾਰਿਆਂ ਮੁੱਦਿਆਂ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਅਤੇ ਅਕਾਲ ਤਖ਼ਤ ਦੇ ਜੱਥੇਦਾਰ ਸਾਹਿਬ ਅਮਲੀ ਕਦਮ ਉਠਾਉਣ ਦੀ ਵਿਵਸਥਾ ਕਰਨ। ਸਮੁੱਚੇ ਤੌਰ 'ਤੇ ਇਹ ਇਕ ਸਫਲ ਸੰਮੇਲਨ ਸੀ। ਪਰ ਇਸ ਦੀ ਸਹੀ ਸਫਲਤਾ ਉਦੋਂ ਮੰਨੀ ਜਾਵੇਗੀ ਜਦੋਂ ਇਸ ਵਿਚ ਉਠਾਏ ਗਏ ਨੁਕਤਿਆਂ ਬਾਰੇ ਸਹੀ ਦਿਸ਼ਾ ਵਿਚ ਕਦਮ ਉਠਾਏ ਜਾਣਗੇ।

**ਵਿਸ਼ਵ-ਬੰਧੁਤਾ** : 'ਤੇਰੇ ਭਾਣੇ ਸਰਬੱਤ ਕਾ ਭਲਾ' ਸਿੱਧਾਂਤ ਵਿਚ ਵਿਸ਼ਵਾਸ ਰਖਣ ਵਾਲੇ ਸਿੱਖ ਧਰਮ ਦੀ ਵਿਸ਼ਵ-ਬੰਧੁਤਾ ਦੀ ਭਾਵਨਾ ਦੇਸ਼ ਤੋਂ ਵਿਸ਼ਵ ਵਲ, ਰਾਸ਼ਟਰ ਤੋਂ ਅੰਤਰ-ਰਾਸ਼ਟਰ ਵਲ ਵਿਕਾਸ ਕਰਦੀ ਹੈ। ਸਭ ਤੋਂ ਪਹਿਲਾਂ ਦੇਸ਼ ਅਥਵਾ ਰਾਸ਼ਟਰ ਪ੍ਰਤਿ ਗੁਰਬਾਣੀ ਦੀ ਬਿਰਤੀ ਨੂੰ ਜਾਣਨਾ ਉਚਿਤ ਹੋਵੇਗਾ। ਧਰਮ-ਅੰਧੁਤਾ ਕਾਰਣ ਦੇਸ਼ ਉਤੇ ਹੋਏ ਬਾਹਰਲੇ ਆਕ੍ਰਮਣਾਂ ਦਾ ਗੁਰੂ ਨਾਨਕ ਦੇਵ ਜੀ ਨੇ 'ਬਾਬਰਵਾਣੀ' (ਵੇਖੋ) ਪ੍ਰਕਰਣ ਵਿਚ ਬੜਾ ਸਜੀਵ ਚਿਤ੍ਰਣ ਕੀਤਾ ਅਤੇ ਹੋਰ ਰਾਜਨੈਤਿਕ ਮਸਲਿਆਂ ਬਾਰੇ ਵੀ ਆਪਣਾ ਦ੍ਰਿਸ਼ਟੀਕੋਣ ਸਪੱਸ਼ਟ ਕੀਤਾ ਹੈ। ਇਸੇ ਤਰ੍ਹਾਂ ਆਪਣੀਆਂ ਸਮਾਜਿਕ, ਧਾਰਮਿਕ ਮਾਨਤਾਵਾਂ ਨੂੰ ਵੀ ਬੋਲ ਦਿੱਤੇ ਹਨ (ਜਿਨ੍ਹਾਂ ਦਾ ਵਿਵਰਣ ਸੁਤੰਤਰ ਇੰਦਰਾਜਾਂ ਵਿਚ ਦਿੱਤਾ ਹੈ)। ਯੁਗੀਨ ਪਰਿਸਥਿਤੀਆਂ ਦਾ ਬ੍ਰਿੱਤਾਂਤ ਵੀ ਬੜਾ ਯਥਾਰਥ ਹੈ। ਇਨ੍ਹਾਂ ਪੱਖਾਂ ਉਤੇ ਪ੍ਰਕਾਸ਼ ਪਾਉਣ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਭਿਆਚਾਰ ਬਾਰੇ ਵੀ ਲੋਕਾਂ ਨੂੰ ਸਚੇਤ ਕੀਤਾ ਹੈ।

ਗੁਰੂ ਜੀ ਨੇ ਦੇਸ਼ ਦੀ ਭਾਸ਼ਾ ਨੂੰ ਗੌਰਵ ਪ੍ਰਦਾਨ ਕਰਦਿਆਂ ਭਾਰਤ-ਵਾਸੀਆਂ ਨੂੰ ਉਨ੍ਹਾਂ ਦੇ ਵਿਵਹਾਰ ਤੋਂ ਜਾਣੂ ਕਰਾਉਂਦਿਆਂ ਕਿਹਾ ਹੈ—*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ। ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ।* (ਗੁ.ਗ੍ਰੰ.663); *ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ।* (ਗੁ.ਗ੍ਰੰ.1191)।

ਆਪਣੀ ਰਹਿਤਲ, ਪਹਿਰਾਵੇ ਅਤੇ ਖਾਧ-ਖ਼ੁਰਾਕ ਨੂੰ ਤਿਆਗ ਕੇ ਆਕ੍ਰਮਣਕਾਰੀਆਂ ਦੇ ਸਭਿਆਚਾਰ ਦਾ ਅਨੁਕਰਣ ਕਰਨ ਵਾਲੇ ਭਾਰਤੀਆਂ ਨੂੰ ਚੇਤਾਵਨੀ ਦਿੰਦਿਆਂ ਕਿਹਾ ਹੈ—*ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ। ਮਲੇਛ ਧਾਨੁ ਲੇ ਪੂਜਹਿ ਪੁਰਾਣੁ।* (ਗੁ.ਗ੍ਰੰ.472); *ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ।* (ਗੁ.ਗ੍ਰੰ. 470); *ਅਭਾਖਿਆ ਕਾ ਕੁਠਾ ਬਕਰਾ ਖਾਣਾ। ਚਉਕੇ ਉਪਰਿ ਕਿਸੈ ਨ ਜਾਣਾ।* (ਗੁ.ਗ੍ਰੰ.472)।

ਆਪਣੀਆਂ ਰਹੁ-ਰੀਤਾਂ, ਰਿਵਾਜਾਂ, ਮਾਨਤਾਵਾਂ ਨੂੰ ਛਡ ਕੇ ਡਰ ਦੇ ਮਾਰੇਂ ਆਕ੍ਰਮਣਕਾਰੀਆਂ ਦੀਆਂ ਸਭਿਆਚਾਰਿਕ ਕੀਮਤਾਂ ਨੂੰ ਅਪਣਾਉਣਾ ਵੀ ਗੁਰੂ ਨਾਨਕ ਦੇਵ ਜੀ ਨੂੰ ਪਸੰਦ ਨਹੀਂ ਸੀ, ਇਸ ਲਈ ਉਨ੍ਹਾਂ ਨੇ ਦੇਸ਼-ਵਾਸੀਆਂ ਨੂੰ ਅਜਿਹਾ ਨ ਕਰਨ ਲਈ ਤਾੜਨਾ ਕੀਤੀ ਹੈ—*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ। ਛੋਡੀਲੇ ਪਾਖੰਡਾ। ਨਾਇ ਲਈਐ ਜਾਇ ਤਰੰਦਾ।* (ਗੁ.ਗ੍ਰੰ.471)।

ਪਰ ਇਹ ਸਾਰਾ ਚਿਤ੍ਰਣ ਦੇਸ਼ ਉਤੇ ਹੋਏ ਆਕ੍ਰਮਣ ਦੇ ਫਲਸਰੂਪ ਪੈਦਾ ਹੋਈ ਨਿਘਾਰ ਦੀ ਸਥਿਤੀ ਤੋਂ ਦੇਸ਼ ਵਾਸੀਆਂ ਨੂੰ ਉਬਾਰਨ ਲਈ ਸੀ। ਉਂਜ 'ਜਪੁਜੀ' ਬਾਣੀ ਵਿਚ ਗੁਰੂ ਜੀ ਨੇ *ਮਾਤਾ ਧਰਤਿ ਮਹਤੁ* ਕਹਿ ਕੇ ਸਾਰੀ ਧਰਤੀ ਉਤੇ ਵਿਆਪਤ ਮਾਨਵਤਾ ਨੂੰ ਇਕ-ਇਕਾਈ ਵਿਚ ਪਰੋਇਆ ਹੈ। ਇਸ ਤਰ੍ਹਾਂ ਸਾਰੀ ਸ੍ਰਿਸ਼ਟੀ ਨੂੰ ਉਨ੍ਹਾਂ ਨੇ ਆਪਣਾ ਰਾਸ਼ਟਰ ਸਮਝ ਕੇ ਸਾਰੀ ਮਨੁੱਖਤਾ ਲਈ ਸਾਂਝਾ ਉਪਦੇਸ਼ ਦਿੱਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਉਪਦੇਸ਼ ਅਤੇ ਮਾਨਤਾਵਾਂ ਕਿਸੇ ਇਕ ਦੇਸ਼ ਦੇ ਮਨੁੱਖਾਂ ਲਈ ਨਹੀਂ, ਸਗੋਂ ਸਾਰਿਆਂ ਲਈ ਸਾਂਝੀਆਂ ਹਨ। ਇਸੇ ਕਰਕੇ ਗੁਰਬਾਣੀ ਨੂੰ 'ਸਰਬ-ਸਾਂਝੀ' ਕਿਹਾ ਜਾਂਦਾ ਹੈ—*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।* (ਗੁ.ਗ੍ਰੰ. 97)। *ਏਕ ਪਿਤਾ ਏਕਸ ਕੇ ਹਮ ਬਾਰਿਕ* ਕਹਿ ਕੇ ਇਹ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਸਾਰੇ ਮਨੁੱਖ ਇਕ-ਸਮਾਨ ਹਨ, ਕੋਈ ਚੰਗਾ ਜਾਂ ਮਾੜਾ ਨਹੀਂ ਹੈ। ਸੰਤ ਕਬੀਰ ਅਨੁਸਾਰ —*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।* (ਗੁ.ਗ੍ਰੰ.1349)।

ਗੁਰੂ ਤੇਗ ਬਹਾਦਰ ਜੀ ਨੇ ਸਮ-ਭਾਵਨਾ ਪੈਦਾ ਕਰਨ ਲਈ ਭੈ ਦੇਣਾ ਅਤੇ ਭੈ ਮੰਨਣਾ ਅਨੁਚਿਤ ਦਸਦਿਆਂ ਕਿਹਾ ਹੈ—*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ।* (ਗੁ.ਗ੍ਰੰ.1427) ਅਤੇ ਪਰਾਏ ਹੱਕ ਨੂੰ ਧਰਮ ਅਨੁਸਾਰ

ਵਰਜਿਤ ਵਸਤੂ ਸਮਝ ਕੇ ਤਿਆਗਣ ਲਈ ਪ੍ਰੇਰਿਆ ਹੈ— *ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ। ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।* (ਗੁ.ਗ੍ਰੰ.141)। ਪਰਾਈ ਵਸਤੂ ਨੂੰ ਮੁਰਦਾਰ ਕਹਿ ਕੇ ਗੁਰਬਾਣੀ ਵਿਚ ਮਿਹਨਤ ਨਾਲ ਕਮਾਈ ਕਰਨਾ ਅਤੇ ਉਸ ਨੂੰ ਲੋੜਵੰਦਾਂ ਵਿਚ ਵੰਡ ਕੇ ਜੀਵਨ ਜੀਉਣਾ ਹੀ ਸਹੀ ਰਾਹ ਉਤੇ ਚਲਣਾ ਹੈ—*ਘਾਲਿ ਖਾਇ ਕਿਛੁ ਹਥਹੁ ਦੇਹਿ। ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245)।

ਸੰਖੇਪ ਵਿਚ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਉਪਦੇਸ਼ ਸਾਰੀ ਮਨੁੱਖਤਾ ਦੇ ਕਲਿਆਣ ਲਈ ਹਨ। ਇਸ ਲਈ ਇਨ੍ਹਾਂ ਦੁਆਰਾ ਸਿੱਖ ਧਰਮ ਦੀ ਵਿਸ਼ਵ-ਬੰਧੁਤਾ ਦੀ ਭਾਵਨਾ ਦਾ ਪ੍ਰਸਾਰਣ ਹੁੰਦਾ ਹੈ।

**ਵਿਸਾਖਾ ਸਿੰਘ, ਸੰਤ** (1905-1968 ਈ.) : ਸਿੱਖ ਧਰਮ-ਸਾਧਕ, ਵਿਦਿਆ ਪ੍ਰੇਮੀ ਅਤੇ ਪ੍ਰਚਾਰਕ ਸੰਤ ਵਿਸਾਖਾ ਸਿੰਘ ਦਾ ਜਨਮ 13 ਅਪ੍ਰੈਲ 1903 ਈ. ਨੂੰ ਭਾਈ ਕਰਮ ਸਿੰਘ ਦੇ ਘਰ ਮਾਈ ਕਾਹਨ ਕੌਰ ਦੀ ਕੁੱਖੋਂ ਲੁਧਿਆਣੇ ਦੇ ਇਕ ਪਿੰਡ ਜਨੇਤਪੁਰਾ ਵਿਚ ਹੋਇਆ। ਪਿੰਡ ਦੇ ਗੁਰਦੁਆਰੇ ਵਿਚ ਗੁਰੂ ਗ੍ਰੰਥ ਸਾਹਿਬ ਦਾ ਪਾਠ ਅਤੇ ਕੀਰਤਨ ਕਰਨਾ ਸਿਖ ਕੇ ਇਹ ਧਰਮ-ਪ੍ਰਚਾਰ ਵਲ ਰੁਚਿਤ ਹੋ ਗਿਆ। ਪਰ 20 ਫਰਵਰੀ 1921 ਈ. ਨੂੰ ਨਨਕਾਣਾ ਸਾਹਿਬ ਵਿਚ ਹੋਏ ਖ਼ੂਨੀ ਸਾਕੇ ਨੇ ਇਸ ਨੂੰ ਤਕੜਾ ਹਲੂਣਾ ਦਿੱਤਾ। ਅਕਾਲ ਤਖ਼ਤ ਤੋਂ ਅੰਮ੍ਰਿਤ ਪਾਨ ਕਰਕੇ ਇਹ ਗੁਰਦੁਆਰਾ ਸੁਧਾਰ ਲਹਿਰ ਵਿਚ ਕੁਦ ਪਿਆ। ਗੁਰੂ ਕਾ ਬਾਗ਼ ਅਤੇ ਜੈਤੋ ਦੇ ਮੋਰਚਿਆਂ ਵਿਚ ਸ਼ਾਮਲ ਹੋ ਕੇ ਕੈਦ ਕਟੀ। ਜੈਤੋ ਦੇ ਮੋਰਚੇ ਦੀ ਸਮਾਪਤੀ 'ਤੇ 'ਗੁਰਦੁਆਰਾ ਟਿੱਬੀ ਸਾਹਿਬ' ਵਿਚ ਨਿਸ਼ਾਨ ਸਾਹਿਬ ਝੁਲਾਉਣ ਵਾਲੇ ਪੰਜ ਪਿਆਰਿਆਂ ਵਿਚ ਇਹ ਸ਼ਾਮਲ ਹੋਇਆ। ਇਸ ਦੀਆਂ ਪੰਥਕ ਕੁਰਬਾਨੀਆਂ ਲਈ ਇਸ ਨੂੰ ਅਕਾਲ ਤਖ਼ਤ ਤੋਂ 'ਸੰਤ ਸਿਪਾਹੀ' ਹੋਣ ਦਾ ਮਾਣ ਬਖ਼ਸ਼ਿਆ ਗਿਆ।

ਅਕਾਲ ਤਖ਼ਤ ਤੋਂ ਸਨਮਾਨਿਤ ਹੋਣ ਤੋਂ ਬਾਦ ਇਸ ਨੇ ਸਿੱਖ ਧਰਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ ਅਤੇ ਸੰਨ 1944 ਈ. ਵਿਚ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਕਿਸ਼ਨਪੁਰਾ ਕਲਾਂ ਪਿੰਡ ਵਿਚ 'ਗੁਰਮਤ ਪ੍ਰਚਾਰਕ ਸਿੰਘ ਸਭਾ' ਦਾ ਕੇਂਦਰ ਸਥਾਪਿਤ ਕਰਕੇ ਕਈ ਪਿੰਡਾਂ ਵਿਚ ਉਸ ਦੀ ਸ਼ਾਖਾਵਾਂ ਕਾਇਮ ਕੀਤੀਆਂ। ਇਸ ਤੋਂ ਇਲਾਵਾ ਇਸ ਨੇ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਜਨੇਤ ਪਿੰਡ ਵਿਚ 'ਗੁਰੂ ਨਾਨਕ ਦੇਵ ਐਜੂਕੇਸ਼ਨ ਸੋਸਾਇਟੀ' ਦੀ ਸਥਾਪਨਾ ਕੀਤੀ ਅਤੇ ਮਾਲਵੇ ਦੇ ਪਛੜੇ ਹੋਏ ਪਿੰਡਾਂ ਵਿਚ ਸਕੂਲ ਖੋਲ੍ਹੇ। ਇਸ ਦੇ ਇਨ੍ਹਾਂ ਉਦਮਾਂ ਦੀ ਬਹੁਤ ਸ਼ਲਾਘਾ ਹੋਈ।

ਇਸ ਨੇ ਸਿੱਖ ਧਰਮ ਅਤੇ ਅਧਿਆਤਮਿਕਤਾ ਬਾਰੇ ਬਹੁਤ ਸਾਰੇ ਟ੍ਰੈਕਟ ਲਿਖੇ ਅਤੇ ਛਾਪੇ। ਇਸ ਨੇ 'ਮਾਲਵਾ ਇਤਿਹਾਸ' ਲਿਖ ਕੇ ਇਸ ਇਲਾਕੇ ਦੀਆਂ ਸਿੱਖ ਧਰਮ ਅਤੇ ਇਤਿਹਾਸ ਸੰਬੰਧੀ ਸਰਗਰਮੀਆਂ ਨੂੰ ਕਲਮਬੰਦ ਕੀਤਾ। ਇਸ ਦਾ ਦੇਹਾਂਤ 15 ਅਗਸਤ 1968 ਈ. ਨੂੰ ਕਿਸ਼ਨਪੁਰਾ ਵਿਚ ਹੋਇਆ।

**ਵਿਸਾਖੀ** : ਇਹ ਵਿਸਾਖ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਮੰਨਾਇਆ ਜਾਣ ਵਾਲਾ ਪੰਜਾਬ ਦਾ ਇਕ ਮੌਸਮੀ ਤਿਉਹਾਰ ਹੈ, ਕਿਉਂਕਿ ਇਸ ਦਿਨ ਪੰਜਾਬ ਦਾ ਕਿਸਾਨ ਆਪਣੀ ਪੱਕੀ ਹੋਈ ਫ਼ਸਲ ਨੂੰ ਵੇਖ ਕੇ ਆਨੰਦਿਤ ਹੁੰਦਾ ਹੈ ਅਤੇ ਇਸ ਦਿਨ ਨੂੰ ਕਣਕ ਦੀ ਫ਼ਸਲ ਨੂੰ ਸਮੇਟਣ ਦੀ ਕਾਰਵਾਈ ਸ਼ੁਰੂ ਕਰਦਾ ਹੈ। ਇਸ ਦਿਨ ਫ਼ਸਲ ਨੂੰ 'ਦਾਤੀ ਪਾਉਣ' ਦਾ ਸ਼ਗਨ ਵੀ ਕੀਤਾ ਜਾਂਦਾ ਹੈ। ਮੌਸਮ ਨਾਲ ਸੰਬੰਧਿਤ ਹੋਣ ਕਰਕੇ ਚਿਰਾਂ ਤੋਂ ਇਹ ਪੰਜਾਬੀਆਂ ਦਾ ਸਰਵ-ਸਾਂਝਾ ਕੌਮੀ ਤਿਉਹਾਰ ਰਿਹਾ ਹੈ। ਜਲੰਧਰ ਜ਼ਿਲ੍ਹੇ ਵਿਚ ਵਿਸਾਖੀ ਵਾਲੇ ਦਿਨ 'ਵਸੋਆ' ਨਾਂ ਦਾ ਤਿਉਹਾਰ ਮੰਨਾਇਆ ਜਾਂਦਾ ਹੈ। 'ਵਸੋਆ' ਵਿਸਾਖੀ ਸ਼ਬਦ ਦਾ ਹੀ ਪਰਿਵਰਤਿਤ ਰੂਪ ਪ੍ਰਤੀਤ ਹੁੰਦਾ ਹੈ। ਭਾਈ ਗੁਰਦਾਸ ਨੇ ਪਹਿਲੀ ਵਾਰ (ਪਉੜੀ 27) ਵਿਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਘਰ ਘਰ ਵਿਚ ਅਧਿਆਤਮਿਕ ਮਾਹੌਲ ਪੈਦਾ ਹੋ ਜਾਣ ਵਲ ਸੰਕੇਤ ਕੀਤਾ ਹੈ—*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।*

ਭਾਰਤੀ ਮਿਥਿਹਾਸ ਵਿਚ ਵਿਸਾਖ ਦੇ ਮਹੀਨੇ ਵਿਚ ਇਸ਼ਨਾਨ ਕਰਨ ਅਤੇ ਬ੍ਰਤ ਧਾਰਣ ਕਰਨ ਦਾ ਬਹੁਤ ਮਹਾਤਮ ਦਸਿਆ ਗਿਆ ਹੈ। ਇਹ ਵੀ ਰਵਾਇਤ ਹੈ ਕਿ ਇਸ ਦਿਨ ਵਿਆਸ ਰਿਸ਼ੀ ਨੇ ਬ੍ਰਹਮਾ ਵਲੋਂ ਰਚੇ ਚਾਰ ਵੇਦਾਂ ਦਾ ਪਹਿਲੀ ਵਾਰ ਪਾਠ ਕਰਕੇ ਭੋਗ ਪਾਇਆ ਸੀ। ਇਸੇ ਹੀ ਦਿਨ ਰਾਜਾ ਜਨਕ ਨੇ ਇਕ ਮਹਾਨ ਯੱਗ ਕੀਤਾ ਜਿਸ ਵਿਚ ਅਵਧੂਤ ਅਸ਼ਟਾਵਕ੍ਰ ਨੇ ਰਾਜੇ ਨੂੰ ਗਿਆਨ ਪ੍ਰਦਾਨ

ਕੀਤਾ। ਇਸ ਤਰ੍ਹਾਂ ਅਨੇਕ ਧਾਰਮਿਕ ਪਰੰਪਰਾਵਾਂ ਅਤੇ ਅਨੁਸ਼ਠਾਨਾਂ ਦਾ ਸੰਬੰਧ ਵਿਸਾਖੀ ਦੇ ਦਿਨ ਨਾਲ ਚਿਰ-ਕਾਲ ਤੋਂ ਜੁੜਿਆ ਚਲਾ ਆ ਰਿਹਾ ਹੈ। ਹੁਣ ਵੀ ਦੇਸ਼ ਭਰ ਵਿਚ ਇਸ ਦਿਨ ਸ਼ਰਧਾਲੂ ਲੋਕ ਪਵਿੱਤਰ ਸਰੋਵਰਾਂ ਅਤੇ ਨਦੀਆਂ ਵਿਚ ਇਸ਼ਨਾਨ ਕਰਦੇ ਹਨ। ਪੰਜਾਬ ਵਿਚ ਵਿਸਾਖੀ ਦੇ ਮੌਕੇ ਦਰਬਾਰ ਸਾਹਿਬ, ਅੰਮ੍ਰਿਤਸਰ, ਦਮਦਮਾ ਸਾਹਿਬ (ਤਲਵੰਡੀ ਸਾਬੋ), ਕਰਤਾਰਪੁਰ (ਜਲੰਧਰ) ਅਤੇ ਆਨੰਦਪੁਰ ਸਾਹਿਬ ਆਦਿ ਧਰਮ-ਧਾਮਾਂ 'ਤੇ ਬੜੇ ਭਾਰੀ ਮੇਲੇ ਲਗਦੇ ਹਨ ਜਿਨ੍ਹਾਂ ਵਿਚ ਹਰ ਉਮਰ ਦੇ ਮਰਦ-ਔਰਤਾਂ ਸ਼ਾਮਲ ਹੋ ਕੇ ਆਪਣੀ ਖ਼ੁਸ਼ੀ ਦਾ ਪ੍ਰਗਟਾਵਾ ਕਰਦੇ ਹਨ—*ਚੜ੍ਹੇ ਵਿਸਾਖ, ਵਿਸਾਖੀ ਆਈ/ਮੇਲਾ ਵੇਖਣ ਤੁਰੀ ਲੁਕਾਈ/ਪਿੰਡ ਵਿਚ, ਤੇ ਸ਼ਹਿਰ ਸ਼ਹਿਰੇਂ ਵਿਚ/ਹੁੰਮ-ਹੁੰਮਾ ਕੇ ਦੇਣ ਵਧਾਈ।*

ਸਿੱਖ ਧਰਮ ਵਿਚ ਇਸ ਦੀ ਵਿਸ਼ੇਸ਼ ਅਤੇ ਮਹੱਤਵ -ਪੂਰਣ ਸਥਿਤੀ ਹੈ। ਇਸ ਦਿਨ ਸੰਨ 1699 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਚ ਕੇਸਗੜ੍ਹ ਵਾਲੇ ਸਥਾਨ ਤੇ 'ਖ਼ਾਲਸਾ' (ਵੇਖੋ) ਦੀ ਸਿਰਜਨਾ ਕੀਤੀ, ਜਿਸ ਦੇ ਫਲਸਰੂਪ ਭਾਰਤੀਆਂ ਦੀ ਗ਼ੁਲਾਮ ਮਾਨਸਿਕਤਾ ਚੜ੍ਹਦੀ ਕਲਾ ਵਿਚ ਬਦਲ ਗਈ ਅਤੇ ਮੁਗ਼ਲ-ਪ੍ਰਸ਼ਾਸਕਾਂ ਵਿਰੁੱਧ ਜਨ-ਸੰਘਰਸ਼ ਦਾ ਬਿਗਲ ਵਜਣਾ ਸ਼ੁਰੂ ਹੋ ਗਿਆ। ਇਸ ਦਿਨ ਤੋਂ ਬਾਦ ਆਗਾਮੀ ਇਤਿਹਾਸ ਦੀ ਨੁਹਾਰ ਬਦਲ ਗਈ। ਇਸ ਲਈ ਸਿੱਖ-ਇਤਿਹਾਸ ਵਿਚ ਵਿਸਾਖੀ ਵਾਲਾ ਦਿਨ ਖ਼ਾਲਸੇ ਦੇ ਜਨਮ ਦਿਨ ਵਜੋਂ ਬੜੇ ਉਤਸਾਹ ਨਾਲ ਮੰਨਾਇਆ ਜਾਂਦਾ ਹੈ।

ਦੇਸ਼ ਦੀ ਆਜ਼ਾਦੀ ਦੀ ਲੜਾਈ ਨਾਲ ਵੀ ਇਸ ਦਿਨ ਦਾ ਵਿਸ਼ੇਸ਼ ਸੰਬੰਧ ਹੈ, ਕਿਉਂਕਿ ਇਸ ਦਿਨ ਸੰਨ 1919 ਈ. ਨੂੰ ਜਲਿਆਂ ਵਾਲੇ ਬਾਗ਼ (ਵੇਖੋ) ਦਾ ਦੁਖਦਾਇਕ ਸਾਕਾ ਹੋਇਆ ਸੀ ਜਿਸ ਨਾਲ ਸਾਰੇ ਦੇਸ਼ ਵਿਚ ਰਾਸ਼ਟਰਵਾਦ ਦੀ ਭਾਵਨਾ ਇਕਦਮ ਪੱਕੇ ਪੈਰਾਂ ਉਤੇ ਹੋ ਗਈ ਸੀ। ਇਸ ਤਰ੍ਹਾਂ ਪੰਜਾਬੀਆਂ ਲਈ ਵਿਸਾਖੀ ਦਾ ਤਿਉਹਾਰ ਧਾਰਮਿਕ, ਸਮਾਜਿਕ, ਸਭਿਆਚਾਰਿਕ ਅਤੇ ਰਾਜਨੈਤਿਕ ਮਹੱਤਵ ਰਖਦਾ ਹੈ।

**ਵਿਜੈ ਵਿਨੋਦ** (ਕਾਵਿ) : ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਤੋਂ ਬਾਦ ਲਾਹੌਰ ਦਰਬਾਰ ਦੀ ਗਤਿਵਿਧੀ ਨੂੰ ਚਿਤ੍ਰਣ ਵਾਲੇ ਇਸ ਕਾਵਿ ਦੀ ਰਚਨਾ ਸੰਨ 1844 ਈ. ਵਿਚ ਕਵੀ ਗਵਾਲ ਨੇ ਕੀਤੀ, ਜੋ ਮਥੁਰਾ ਤੋਂ ਲਾਹੌਰ ਦਰਬਾਰ ਵਿਚ ਆਇਆ ਸੀ। ਉਸ ਨੂੰ ਇਹ ਕੰਮ ਰਾਜਾ ਹੀਰਾ ਸਿੰਘ ਡੋਗਰਾ ਦੇ ਸਲਾਹਕਾਰ ਪੰਡਿਤ ਜੱਲਾ ਦੁਆਰਾ ਸੌਂਪਿਆ ਗਿਆ। ਇਸ ਲਈ ਕੁਦਰਤੀ ਸੀ ਕਿ ਕਵੀ ਡੋਗਰਾ ਪ੍ਰਸ਼ਾਸਕਾਂ ਦੀ ਭਰਵੀਂ ਸਿਫ਼ਤ ਕਰਦਾ। ਇਸ ਦਾ ਆਰੰਭ ਦੇਵੀ ਸ਼ਾਰਦਾ, ਭਗਵਾਨ ਰਾਮ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਨਾਲ ਹੋਇਆ ਹੈ। ਫਿਰ ਮਹਾਰਾਜਾ ਰਣਜੀਤ ਸਿੰਘ ਦੀਆਂ ਜਿਤਾਂ, ਮੁਹਿੰਮਾਂ ਆਦਿ ਦਾ ਬ੍ਰਿੱਤਾਂਤ ਦਿੱਤਾ ਹੈ। ਇਸ ਨੇ ਮਹਾਰਾਜੇ ਨੂੰ ਸ੍ਰੀ ਕ੍ਰਿਸ਼ਣ ਦਾ ਅਵਤਾਰ ਦਸਿਆ ਹੈ ਅਤੇ ਧਿਆਨ ਸਿੰਘ ਦਾ ਅਰਜੁਨ ਨਾਲ ਮੁਕਾਬਲਾ ਕੀਤਾ ਹੈ। ਇਸ ਤੋਂ ਬਾਦ ਲਾਹੌਰ ਦਰਬਾਰ ਦੀ ਰਾਜਨੈਤਿਕ ਗਤਿਵਿਧੀ ਦਾ ਬ੍ਰਿੱਤਾਂਤ ਦਿੱਤਾ ਹੈ। ਫਿਰ ਸੰਧਾਵਾਲੀਆਂ ਦਾ ਲਾਹੌਰੋਂ ਭਜਣਾ, ਵਾਪਸ ਆਉਣਾ, ਮਹਾਰਾਜਾ ਸ਼ੇਰ ਸਿੰਘ ਅਤੇ ਕੰਵਰ ਪ੍ਰਤਾਪ ਸਿੰਘ ਨੂੰ ਕਤਲ ਕਰਨਾ ਆਦਿ ਘਟਨਾ-ਚਕਰ ਦਾ ਵਿਵਰਣ ਦਿੱਤਾ ਹੈ। ਇਸ ਦੇ ਨਾਲ ਹੀ ਭਾਈ ਬੀਰ ਸਿੰਘ ਦੇ ਨੌਰੰਗਾਬਾਦ ਸਥਿਤ ਡੇਰੇ ਉਪਰ ਹਮਲੇ ਅਤੇ ਲੜਾਈ ਦਾ ਬ੍ਰਿੱਤਾਂਤ ਦਰਜ ਹੋਇਆ ਹੈ। ਇਥੋਂ ਹੀ ਹੀਰਾ ਸਿੰਘ ਦੀ ਬਰਬਾਦੀ ਦਾ ਅਧਿਆਇ ਸ਼ੁਰੂ ਹੁੰਦਾ ਹੈ। ਪਰ ਕਵੀ ਆਖ਼ੀਰਲੀਆਂ ਘਟਨਾਵਾਂ ਦਾ ਚਿਤ੍ਰਣ ਨਹੀਂ ਕਰਦਾ, ਕਿਉਂਕਿ ਲਾਹੌਰ ਦਰਬਾਰ ਦੀ ਅਰਾਜਕਤਾ ਕਾਰਣ ਇਹ ਉਥੋਂ ਭਜ ਗਿਆ ਸੀ। ਬ੍ਰਜ ਭਾਸ਼ਾ ਵਿਚ ਲਿਖੀ 487 ਛੰਦਾਂ ਦੀ ਇਹ ਰਚਨਾ ਇਕ-ਪੱਖੀ ਅਤੇ ਡੋਗਰਿਆਂ ਦੀ ਗ਼ੈਰ-ਜ਼ਰੂਰੀ ਤਾਰੀਫ਼ ਨਾਲ ਭਰੀ ਹੋਈ ਹੈ ਜਿਸ ਨਾਲ ਇਤਿਹਾਸਿਕ ਘਟਨਾਵਾਂ ਦਾ ਵਜੂਦ ਧੁੰਦਲਾ ਹੋ ਗਿਆ ਹੈ।

**ਵਿਦਿਆ** : ਇਹ 'ਅਵਿਦਿਆ' ਦੀ ਵਿਪਰੀਤ-ਅਰਥਕ ਸ਼ਬਦ ਹੈ। ਬ੍ਰਹਮ ਅਤੇ ਮਾਯਾ (ਅਵਿਦਿਆ) ਦਾ ਗਿਆਨ ਹੀ 'ਵਿਦਿਆ' ਕਿਹਾ ਜਾਂਦਾ ਹੈ। ਅਦ੍ਵੈਤ-ਵੇਦਾਂਤ ਵਿਚ ਗਿਆਨ ਅਥਵਾ ਵਿਦਿਆ ਨੂੰ ਮੋਖ ਪ੍ਰਾਪਤੀ ਦਾ ਸਾਧਨ ਮੰਨਿਆ ਗਿਆ ਹੈ।

ਵਿਦਿਆ ਦਾ ਮੂਲ ਅਰਥ ਹੈ ਸਤਿ ਦਾ ਗਿਆਨ, ਪਰਮਾਰਥ ਤੱਤ੍ਵ ਦਾ ਗਿਆਨ ਜਾਂ ਆਤਮ-ਗਿਆਨ। ਅਦ੍ਵੈਤ ਵੇਦਾਂਤ ਅਨੁਸਾਰ ਪਰਮਾਰਥ ਤੱਤ੍ਵ ਨੂੰ ਹੀ ਸਤਿ ਸਵੀਕਾਰ ਕੀਤਾ ਗਿਆ ਹੈ। ਬ੍ਰਹਮ ਅਤੇ ਆਤਮਾ ਵਿਚ ਕੋਈ ਅੰਤਰ ਨਹੀਂ। ਆਤਮਾ ਹੀ ਬ੍ਰਹਮ ਹੈ। ਇਹੀ ਕਾਰਣ ਹੈ ਕਿ

ਦਾਰਸ਼ਨਿਕ ਸ਼ਬਦਾਵਲੀ ਵਿਚ ਵਿਦਿਆ ਹੀ 'ਬ੍ਰਹਮ-ਵਿਦਿਆ' ਹੈ।

ਵਿਦਿਆ ਦੇ ਦੋ ਰੂਪ ਹਨ। ਇਕ 'ਅਪਰਾ ਵਿਦਿਆ', ਜੋ ਨੀਵੇਂ ਦਰਜੇ ਦੀ ਵਿਦਿਆ ਮੰਨੀ ਗਈ ਹੈ। ਇਸ ਦਾ ਸੰਬੰਧ ਬ੍ਰਹਮ ਸੰਬੰਧੀ ਸਗੁਣ ਗਿਆਨ ਨਾਲ ਹੈ। ਇਸ ਨਾਲ ਮੋਖ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਦੂਜੀ 'ਪਰਾ ਵਿਦਿਆ' ਰਾਹੀਂ ਮੋਖ ਪ੍ਰਾਪਤ ਹੁੰਦਾ ਹੈ। ਇਸ ਨੂੰ 'ਬ੍ਰਹਮ-ਵਿਦਿਆ' ਜਾਂ 'ਆਤਮ-ਵਿਦਿਆ' ਕਿਹਾ ਜਾ ਸਕਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਦੁਰਵ੍ਰਿੱਤੀਆਂ ਅਥਵਾ ਵਿਕਾਰਾਂ ਦਾ ਦਮਨ ਕਰਕੇ ਵੇਦਾਂਤ ਦੀਆਂ ਸਿਖਿਆਵਾਂ ਦਾ ਪਾਲਨਾ ਕਰਨਾ ਇਸ ਵਿਦਿਆ ਦੇ ਅੰਗ ਹਨ। ਕ੍ਰਮ ਵਜੋਂ ਅਪਰਾ ਵਿਦਿਆ ਪਹਿਲੀ ਪੌੜੀ ਹੈ ਅਤੇ ਪਰਾ ਵਿਦਿਆ ਦੂਜੀ। ਸ਼੍ਰਵਣ, ਮਨਨ ਅਤੇ ਨਿਦਿਧ੍ਯਾਸਨ ਦੀ ਪ੍ਰਕ੍ਰਿਆ ਤੋਂ ਲੰਘਦਾ ਹੋਇਆ ਜਿਗਿਆਸੂ ਧਿਆਨ ਅਤੇ ਸਮਾਧੀ ਦੀ ਅਵਸਥਾ ਵਿਚ ਪਹੁੰਚ ਜਾਂਦਾ ਹੈ। ਉਸ ਵੇਲੇ ਆਪਾ-ਪਰਕਾ ਭੇਦ ਮਿਟ ਜਾਂਦਾ ਹੈ। ਇਹ ਗਿਆਨ ਪਰਾ-ਵਿਦਿਆ ਅਖਵਾਉਂਦਾ ਹੈ।

ਗੁਰਬਾਣੀ ਵਿਚ ਦੂਜੀ ਤਰ੍ਹਾਂ ਦੀ ਵਿਦਿਆ, 'ਪਰਾ ਵਿਦਿਆ' ਨੂੰ ਉਚਿਤ ਠਹਿਰਾਇਆ ਗਿਆ ਹੈ। ਆਸਾ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—
*ਵਿਦਿਆ ਵੀਚਾਰੀ ਤਾਂ ਪਰਉਪਕਾਰੀ। ਜਾਂ ਪੰਚ ਰਾਸੀ ਤਾਂ ਤੀਰਥ ਵਾਸੀ।* (ਗੁ.ਗ੍ਰੰ.356)।

**ਵਿਦਿਆ ਸਾਗਰ ਗ੍ਰੰਥ** : ਸਿੱਖ ਇਤਿਹਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਨ ਕੇਵਲ ਆਪ ਬਾਣੀ ਰਚੀ, ਸਗੋਂ ਵਖ ਵਖ ਇਲਾਕਿਆਂ ਤੋਂ ਕਵੀਆਂ ਅਤੇ ਵਿਦਵਾਨਾਂ ਨੂੰ ਬੁਲਾ ਕੇ ਆਪਣੇ ਦਰਬਾਰ ਵਿਚ ਰਖਿਆ ਅਤੇ ਭਾਰਤੀ ਸੰਸਕ੍ਰਿਤੀ ਅਤੇ ਸਾਹਿਤ ਨਾਲ ਸੰਬੰਧਿਤ ਗ੍ਰੰਥਾਂ ਦਾ ਅਨੁਵਾਦ ਕਰਵਾਇਆ। ਇਸ ਬਾਰੇ ਬਾਬਾ ਸਰੂਪ ਦਾਸ ਭੱਲਾ ਦਾ 'ਮਹਿਮਾ ਪ੍ਰਕਾਸ਼' ਵਿਚ ਉਲੇਖ ਹੈ :

*ਨਨੂਆ ਬੈਰਾਗੀ ਸਿਆਮ ਕਬ ਬ੍ਰਹਮ ਭਾਟ ਜੋ ਆਹਾ।*
*ਭਈ ਨਿਹਚਲ ਫਕੀਰ ਗੁਰ ਬਡੇ ਗੁਨਨ ਗੁਨ ਤਾਹਾ।੬।*
*ਅਵਰ ਕੇਤਕ ਤਿਨ ਨਾਮ ਨ ਜਾਨੋ।*
*ਲਿਖੇ ਸਗਲ ਪੁਨਿ ਕਰੇ ਬਖ਼ਾਨੋ।*
*ਚਾਰ ਬੇਦ ਦਸ ਅਸਟ ਪੁਰਾਨਾ।*
*ਛੈ ਸਾਸਤ੍ਰ ਸਿੰਮ੍ਰਤ ਆਨਾ।੭।*
*ਚੌਬੀਸ ਅਵਤਾਰ ਕੋ ਭਾਖਾ ਕੀਨਾ।*
*ਚਾਰ ਸੌ ਚਾਰ ਚਲਿਤ੍ਰ ਨਵੀਨਾ।*
*ਭਾਖਾ ਬਨਾਈ ਪ੍ਰਭ ਸ੍ਰਵਨ ਕਰਾਈ।*
*ਭਏ ਪਰਸਨ ਸਤਗੁਰ ਮਨ ਭਾਈ।੮।*
*ਸਭ ਸਹੰਸਕ੍ਰਿਤ ਭਾਖਾ ਕਰੀ।*
*ਬਿਦਿਆ ਸਾਗਰ ਗ੍ਰਿੰਥ ਪਰ ਚੜੀ।*
*ਬਿਦਿਆ ਸਾਗਰ ਭਏ ਤਿਆਰ।*
*ਕਛ ਸੋਭਾ ਅੰਤ ਨਾ ਪਾਰਾਵਾਰ।੯।*

ਕੇਸਰ ਸਿੰਘ ਛਿੱਬਰ ਅਤੇ ਮਹਾਕਵੀ ਸੰਤੋਖ ਸਿੰਘ ਨੇ ਵੀ ਇਸ ਗ੍ਰੰਥ ਦਾ ਉਲੇਖ ਕੀਤਾ ਹੈ। ਇਸ ਗ੍ਰੰਥ ਨੂੰ 'ਵਿਦਿਆ ਸਾਗਰ ਗ੍ਰੰਥ' ਤੋਂ ਇਲਾਵਾ 'ਵਿਦਿਆਧਰ ਗ੍ਰੰਥ', 'ਸਮੁੰਦ ਸਾਗਰ ਗ੍ਰੰਥ' ਵੀ ਕਿਹਾ ਜਾਂਦਾ ਹੈ। ਕਹਿੰਦੇ ਹਨ ਇਸ ਗ੍ਰੰਥ ਦਾ ਵਜ਼ਨ ਨੌਂ ਮਣ ਸੀ, ਪਰ ਅਜੇ ਇਸ ਦੀ ਜਿਲਦ ਨਹੀਂ ਸੀ ਬਣੀ। ਜਦੋਂ ਆਨੰਦਪੁਰ ਦਾ ਕਿਲ੍ਹਾ ਛਡ ਕੇ ਗੁਰੂ ਜੀ ਦਾ ਕਾਫ਼ਲਾ ਸਰਸਾ ਨਦੀ ਪਾਰ ਕਰਨ ਲਗਾ, ਤਾਂ ਹੜ੍ਹ ਕਾਰਣ ਹੋਰ ਸਾਮਾਨ ਦੇ ਨਾਲ ਇਹ ਗ੍ਰੰਥ ਵੀ ਰੁੜ੍ਹ ਗਿਆ। ਪਰ ਖੁਲ੍ਹੇ ਪੱਤਰੇ ਹੋਣ ਕਾਰਣ ਕੁਝ ਪੱਤਰੇ ਸਿੱਖਾਂ ਨੇ ਪਕੜ ਲਏ। ਇਹ ਪੱਤਰੇ 'ਖ਼ਾਸ ਦਸਖ਼ਤੀ ਪੱਤਰੇ (ਵੇਖੋ) ਵਜੋਂ ਪ੍ਰਸਿੱਧ ਹਨ ਅਤੇ 'ਦਸਮ ਗ੍ਰੰਥ' ਦੀਆਂ ਕੁਝ ਪੁਰਾਤਨ ਬੀੜਾਂ ਵਿਚ ਸੰਭਾਲੇ ਹੋਏ ਹਨ।

'ਵਿਦਿਆ ਸਾਗਰ' ਗ੍ਰੰਥ ਵਿਚ ਚੜ੍ਹਨ ਤੋਂ ਇਲਾਵਾ ਇਸ ਵਿਚਲੀਆਂ ਕਈਆਂ ਰਚਨਾਵਾਂ ਦੇ ਨਾਲ ਨਾਲ ਉਤਾਰੇ ਵੀ ਕੀਤੇ ਜਾਂਦੇ, ਜੋ ਸ਼ਰਧਾਲੂ ਆਪਣੇ ਪਾਸ ਸੰਭਾਲ ਲੈਂਦੇ। ਉਨ੍ਹਾਂ ਉਤਾਰਾ ਪੋਥੀਆਂ ਨੂੰ ਹੀ ਭਿੰਨ ਭਿੰਨ ਵਿਦਵਾਨਾਂ ਨੇ ਇਕੱਠਾ ਕਰਵਾ ਕੇ 'ਦਸਮ ਗ੍ਰੰਥ' ਦੀਆਂ ਬੀੜਾਂ ਤਿਆਰ ਕਰਵਾਈਆਂ। 'ਦਸਮ ਗ੍ਰੰਥ' ਤੋਂ ਭਿੰਨ ਗੁਰੂ- ਦਰਬਾਰ ਵਿਚ ਰਚੀਆਂ ਗਈਆਂ ਕਈ ਕਾਵਿ-ਕ੍ਰਿਤੀਆਂ ਦੀਆਂ ਹੱਥ-ਲਿਖਿਤ ਪੋਥੀਆਂ ਪੰਜਾਬ ਦੇ ਕਈ ਪੁਸਤਕਾਲਿਆਂ ਅਤੇ ਨਿਜੀ ਸੰਗ੍ਰਹਿਆਂ ਵਿਚ ਸੰਭਾਲੀਆਂ ਹੋਈਆਂ ਹਨ। ਵੇਖੋ 'ਬਵੰਜਾ ਕਵੀ'।

**ਵਿਦੇਸ਼ਾਂ ਵਿਚ ਸਿੱਖ** : ਵਿਦੇਸ਼ਾਂ ਵਿਚ ਸਿੱਖਾਂ ਦੇ ਜਾਣ ਦਾ ਕੰਮ ਸੰਨ 1850 ਈ. ਤੋਂ ਬਾਦ ਸ਼ੁਰੂ ਹੋਇਆ। ਇੰਗਲੈਂਡ ਵਿਚ ਪ੍ਰਵੇਸ਼ ਕਰਨ ਵਾਲਾ ਪਹਿਲਾ ਸਿੱਖ ਮਹਾਰਾਜਾ ਦਲੀਪ ਸਿੰਘ ਸੀ, ਜਿਸ ਨੂੰ ਅੰਗ੍ਰੇਜ਼ ਇਕ ਤਰ੍ਹਾਂ ਨਾਲ ਬੰਦੀ ਬਣਾ

ਕੇ ਸੰਨ 1854 ਈ. ਵਿਚ ਉਥੇ ਲੈ ਗਏ। ਪੰਜਾਬ ਨੂੰ ਆਪਣੇ ਅਧੀਨ ਕਰ ਚੁਕਣ ਤੋਂ ਬਾਦ ਅੰਗ੍ਰੇਜ਼ਾਂ ਨੇ ਸਿੱਖਾਂ ਦੀ ਬਹਾਦਰੀ ਨੂੰ ਸਮਝਦੇ ਹੋਇਆਂ ਉਨ੍ਹਾਂ ਨੂੰ ਪੁਲਿਸ ਅਤੇ ਫ਼ੌਜ ਵਿਚ ਭਰਤੀ ਕਰਨਾ ਸ਼ੁਰੂ ਕੀਤਾ। ਸੰਨ 1897 ਈ. ਵਿਚ ਕੁਈਨ ਵਿਕਟੋਰੀਆ ਦੀ ਡਾਇਮੰਡ ਜੁਬਲੀ ਦੇ ਅਵਸਰ 'ਤੇ ਸਿੱਖ ਸੈਨਿਕਾਂ ਨੂੰ ਸਲਾਮੀ ਲਈ ਇੰਗਲੈਂਡ ਲਿਆਉਂਦਾ ਗਿਆ। ਉਨ੍ਹਾਂ ਵਿਚੋਂ ਬਾਦ ਵਿਚ ਕਈ ਉਥੇ ਹੀ ਟਿਕ ਗਏ। ਫਿਰ ਸਰਕਾਰੀ ਕੰਮਾਂ ਲਈ ਸਿੱਖ ਅਫ਼ਸਰ, ਬਰਤਾਨੀਆ ਸਾਰਕਾਰ ਪਾਸ ਹਾਜ਼ਰੀ ਭਰਨ ਲਈ ਸਿੱਖ ਰਈਸ, ਜਾਗੀਰਦਾਰ ਅਤੇ ਰਾਜੇ-ਮਹਾਰਾਜੇ ਅਤੇ ਅਗੋਂ ਪੜ੍ਹਨ ਦੇ ਮੰਤਵ ਨਾਲ ਕਈ ਸਿੱਖ ਵਿਦਿਆਰਥੀ ਉਥੇ ਪਹੁੰਚਣ ਲਗ ਗਏ ਅਤੇ ਸਮਾਂ ਬੀਤਣ ਨਾਲ ਹੋਰ ਸਿੱਖ ਵੀ ਉਥੇ ਜਾਣ ਲਗ ਗਏ। ਪਹਿਲੇ ਵਿਸ਼ਵ ਯੁੱਧ ਨੇ ਸਿੱਖਾਂ ਲਈ ਇੰਗਲੈਂਡ ਦੇ ਦੁਆਰ ਖੋਲ੍ਹ ਦਿੱਤੇ। ਦੂਜੇ ਵਿਸ਼ਵ ਯੁੱਧ ਤੋਂ ਬਾਦ ਇੰਗਲੈਂਡ ਵਲ ਜਾਣ ਦਾ ਸਿੱਖਾਂ ਦਾ ਇਕ ਰੁਝਾਨ ਬਣ ਗਿਆ। ਇਸ ਰੁਝਾਨ ਦਾ ਵਿਸਤਾਰ ਹੋਰਨਾਂ ਯੋਰੁਪੀ ਦੇਸ਼ਾਂ ਵਲ ਵੀ ਹੋਇਆ ਅਤੇ ਜਰਮਨੀ, ਹਾਲੈਂਡ, ਬੈਲਜੀਅਮ, ਨਾਰਵੇ, ਸਵੀਡਨ, ਡੈਨਮਾਰਕ, ਸਵਿਟਜ਼ਰਲੈਂਡ, ਇਟਲੀ ਆਦਿ ਦੇਸ਼ਾਂ ਵਿਚ ਵੀ ਸਿੱਖ ਪਹੁੰਚ ਗਏ। ਅਫ਼ਰੀਕਾ ਦੀਆਂ ਅੰਗ੍ਰੇਜ਼ ਬਸਤੀਆਂ ਕੀਨੀਆ ਅਤੇ ਯੂਗਾਂਡਾ ਵਿਚ ਵੀ ਕਈ ਰਾਜ, ਮਿਸਤਰੀ, ਵਪਾਰੀ ਅਤੇ ਕਾਰੀਗਰ ਸਿੱਖ ਜਾ ਵਸੇ।

ਇੰਗਲੈਂਡ ਵਿਚ ਪਹਿਲਾਂ ਭਾਵੇਂ ਉਨ੍ਹਾਂ ਨੂੰ ਮਿਲਾਂ ਜਾਂ ਫੈਕਟਰੀਆਂ ਵਿਚ ਮਜ਼ਦੂਰੀ ਕਰਨੀ ਪਈ, ਪਰ ਹੌਲੇ ਹੌਲੇ ਉਹ ਆਪਣੇ ਕੰਮ-ਕਾਜ ਕਰਨ ਲਗ ਗਏ ਅਤੇ ਸਹਿਜੇ ਸਹਿਜੇ ਇੰਗਲੈਂਡ ਵਿਚ ਆਪਣੀ ਹੋਂਦ ਮਹਿਸੂਸ ਕਰਾਉਣ ਲਗੇ। ਇਕ ਅਨੁਮਾਨ ਅਨੁਸਾਰ ਇਸ ਵੇਲੇ ਪੰਜ ਲੱਖ ਤੋਂ ਜ਼ਿਆਦਾ ਸਿੱਖ ਉਥੇ ਵਸੇ ਹੋਏ ਹਨ। ਉਨ੍ਹਾਂ ਦੇ ਆਪਣੇ ਕਾਰੋਬਾਰ ਹਨ ਅਤੇ ਆਪਣੀ ਜਾਇਦਾਦਾਂ ਹਨ। ਧਰਮ ਪ੍ਰਚਾਰ ਲਈ ਅਨੇਕ ਗੁਰਦੁਆਰੇ ਬਣੇ ਹੋਏ ਹਨ। ਪਰ ਉਥੋਂ ਦੇ ਜੀਵਨ ਅਤੇ ਸਭਿਆਚਾਰ ਨੂੰ ਨਵੀਂ ਪੀੜ੍ਹੀ ਗ੍ਰਹਿਣ ਕਰਨ ਲਗ ਗਈ ਹੈ ਜਿਸ ਦੇ ਫਲਸਰੂਪ ਪ੍ਰਾਚੀਨਾਂ ਵਾਂਗ ਉਨ੍ਹਾਂ ਦਾ ਸਿੱਖੀ ਆਚਾਰ ਨਹੀਂ ਰਹਿ ਸਕਿਆ। ਧਰਮ-ਪ੍ਰਚਾਰ ਦੀ ਸ਼ਿਦਤ ਦੇ ਅਭਾਵ ਕਾਰਣ ਨਵੀਂ ਪੀੜ੍ਹੀ ਸਿੱਖੀ ਅਸੂਲਾਂ, ਰਹਿਤ ਮਰਯਾਦਾ ਅਤੇ ਧਾਰਮਿਕ ਨਿਸ਼ਠਾ ਤੋਂ ਹਟਦੀ ਜਾ ਰਹੀ ਹੈ।

ਅੰਗ੍ਰੇਜ਼ਾਂ ਨੇ 19ਵੀਂ ਸਦੀ ਦੇ ਉਤਰਾਰਧ ਵਿਚ ਬਰਮਾ, ਹਾਂਗਕਾਂਗ, ਸਿੰਗਾਪੁਰ, ਮਲੇਸ਼ੀਆ, ਥਾਈਲੈਂਡ ਆਦਿ ਦੇਸ਼ਾਂ ਵਿਚ ਅਨੇਕ ਸਿੱਖਾਂ ਨੂੰ ਪੁਲਿਸ ਅਤੇ ਫ਼ੌਜ ਵਿਚ ਭਰਤੀ ਕਰਕੇ ਤਾਇਨਾਤ ਕੀਤਾ। ਗ਼ਦਰੀ ਬਾਬਿਆਂ ਨੇ ਵੀ ਕੈਨੇਡਾ, ਅਮਰੀਕਾ ਆਦਿ ਦੇਸ਼ਾਂ ਵਲ ਜਾਣ ਵੇਲੇ ਪਹਿਲਾ ਪੜਾ ਇਨ੍ਹਾਂ ਹੀ ਦੇਸ਼ਾਂ ਵਿਚ ਕੀਤਾ। ਨਾਮਧਾਰੀ ਬਾਬਾ (ਸਤਿਗੁਰੂ) ਰਾਮ ਸਿੰਘ ਦੀ ਰੰਗੂਨ ਵਲ ਹੋਈ ਨਜ਼ਰਬੰਦੀ ਨੇ ਵੀ ਨਾਮਧਾਰੀ ਸਿੰਘਾਂ ਨੂੰ ਇਨ੍ਹਾਂ ਦੇਸ਼ਾਂ ਵਲ ਜਾਣ ਲਈ ਪ੍ਰੇਰਿਤ ਕੀਤਾ, ਜਿਥੇ ਉਹ ਹੌਲੀ ਹੌਲੀ ਵਸਦੇ ਗਏ। ਦੋਹਾਂ ਵਿਸ਼ਵਯੁੱਧਾਂ ਵੇਲੇ ਇਨ੍ਹਾਂ ਇਲਾਕਿਆਂ ਵਿਚ ਅੰਗ੍ਰੇਜ਼ਾਂ ਵਲੋਂ ਲੜਨ ਵਾਲੀ ਅਧਿਕਤਰ ਸੈਨਾ ਸਿੱਖਾਂ ਦੀ ਹੀ ਸੀ। ਜਨਰਲ ਮੋਹਨ ਸਿੰਘ ਨੇ ਆਜ਼ਾਦ ਹਿੰਦ ਫ਼ੌਜ ਦਾ ਗਠਨ ਇਨ੍ਹਾਂ ਦੇਸ਼ਾਂ ਵਿਚ ਹੀ ਕੀਤਾ। ਇਨ੍ਹਾਂ ਦੇਸ਼ਾਂ ਵਿਚੋਂ ਥਾਈਲੈਂਡ ਵਿਚ ਵਸਦੇ ਲਗਭਗ ਇਕ ਲੱਖ ਭਾਰਤੀਆਂ ਵਿਚੋਂ ਅਧਿਕਤਰ ਸਿੱਖ ਹਨ। ਉਨ੍ਹਾਂ ਸਿੱਖਾਂ ਦੇ ਦੋ ਵਰਗ ਹਨ—ਇਕ ਆਮ ਸਿੱਖਾਂ ਦਾ ਅਤੇ ਦੂਜਾ ਨਾਮਧਾਰੀ ਸਿੱਖਾਂ ਦਾ। ਆਮ ਸਿੱਖਾਂ ਦੀ ਗਿਣਤੀ ਅਧਿਕ ਹੈ। ਨਾਮਧਾਰੀ ਸਿੱਖਾਂ ਦੀ ਗਿਣਤੀ ਸੰਨ 1934 ਈ. ਵਿਚ ਨਾਮਧਾਰੀ ਬਾਬਾ (ਸਤਿਗੁਰੂ) ਪ੍ਰਤਾਪ ਸਿੰਘ ਦੁਆਰਾ ਆਪਣੀ ਸੰਪ੍ਰਦਾਇ ਲਈ ਕੀਤੇ ਪ੍ਰਚਾਰ ਨਾਲ ਵਧੀ। ਪਿਛਲੇ ਸਵਾ ਸੌ ਸਾਲ ਤੋਂ ਉਥੇ ਸਿੱਖ ਵਸਦੇ ਆ ਰਹੇ ਹਨ। ਉਨ੍ਹਾਂ ਵਿਚ ਅਧਿਕਾਂਸ਼ ਪੱਛਮੀ ਪੰਜਾਬ ਦੇ ਗੁਜਰਾਂਵਾਲੇ ਜ਼ਿਲ੍ਹੇ ਤੋਂ ਗਏ ਸਨ। ਉਨ੍ਹਾਂ ਨੇ ਕਪੜੇ ਦਾ ਕੰਮ ਸ਼ੁਰੂ ਕੀਤਾ ਸੀ ਅਤੇ ਹੁਣ ਕਈ ਵੱਡੀਆਂ ਕਪੜਾ-ਮਿਲਾਂ ਦੇ ਮਾਲਕ ਹਨ। ਹੋਟਲ ਇੰਡਸਟਰੀ ਵਿਚ ਵੀ ਉਨ੍ਹਾਂ ਦੀ ਰੁਚੀ ਹੈ। ਸਿੱਖ ਧਰਮ ਵਿਚ ਉਹ ਪੱਕੇ ਹਨ ਅਤੇ ਪੂਰੀ ਮਰਯਾਦਾ ਨਾਲ ਧਰਮ ਦੀ ਪਾਲਨਾ ਕਰਦੇ ਹਨ। ਬੈਂਗਕੌਕ ਵਿਚ ਸਿੱਖਾਂ ਦਾ ਬਹੁਤ ਸੁੰਦਰ ਗੁਰਦੁਆਰਾ ਹੈ ਅਤੇ ਸਕੂਲ ਵੀ ਉਨ੍ਹਾਂ ਨੇ ਆਪਣਾ ਖੋਲ੍ਹਿਆ ਹੋਇਆ ਹੈ। ਖੇਡਾਂ ਵਿਚ ਉਥੋਂ ਦੇ ਸਿੱਖਾਂ ਦੀ ਬਹੁਤ ਰੁਚੀ ਹੈ।

ਅਮਰੀਕਾ ਅਤੇ ਕੈਨੇਡਾ ਵਿਚ ਸਿੱਖਾਂ ਦੇ ਪਹੁੰਚਣ ਦਾ ਰਾਹ ਅੰਗ੍ਰੇਜ਼ਾਂ ਦੁਆਰਾ ਹੀ ਖੋਲ੍ਹਿਆ ਗਿਆ। ਸੰਨ 1897 ਈ. ਵਿਚ ਮਲਕਾ ਵਿਕਟੋਰੀਆ ਵਲੋਂ ਮਨਾਈ ਗਈ ਡਾਇਮੰਡ ਜੁਬਲੀ ਸਮੇਂ ਸਿੱਖ ਫ਼ੌਜ ਉਥੇ ਗਈ। ਉਥੇ ਗਏ ਹਾਂਗਕਾਂਗ ਬਸਤੀ ਦੇ ਸਿੱਖ ਸਿਪਾਹੀਆਂ ਨੂੰ ਕੈਨੇਡਾ ਦੀ ਖੁਲ੍ਹੀ ਧਰਤੀ ਬਹੁਤ ਪਸੰਦ ਆਈ। ਉਨ੍ਹਾਂ ਵਿਚੋਂ ਕੁਝ ਸਿੱਖ ਸਿਪਾਹੀ

ਯਾਤ੍ਰਾ ਦੌਰਾਨ ਹੀ ਕੈਨੇਡਾ ਦੇ ਜੰਗਲਾਂ ਵਿਚ ਜਾ ਵੜੇ। ਕੁਝ ਨੇ ਸੇਵਾ-ਮੁਕਤ ਹੋ ਕੇ ਸਾਂਫ੍ਰਾਂਸਿਸਕੋ ਅਤੇ ਵੈਨਕੂਵਰ ਵਲ ਰੁਖ ਮੋੜਿਆ। ਸਹਿਜੇ ਸਹਿਜੇ ਜਿਸ ਸਿੱਖ ਦਾ ਦਾਅ ਲਗਿਆ ਆਪਣੇ ਪਰਿਵਾਰ ਜਾਂ ਮਿਤਰ ਵਰਗ ਵਿਚੋਂ ਕਿਸੇ ਨ ਕਿਸੇ ਨੂੰ ਉਥੇ ਬੁਲਾਉਣ ਦਾ ਉਦਮ ਕੀਤਾ। ਉਥੇ ਇਨ੍ਹਾਂ ਨੇ ਫਾਰਮਾਂ ਅਤੇ ਆਰਾ-ਮਿਲਾਂ ਵਿਚ ਕੰਮ ਕਰਕੇ ਬਹੁਤ ਧਨ ਕਮਾਇਆ। ਉਥੇ ਅਗੋਂ ਪੜ੍ਹਨ ਲਈ ਕਈ ਵਿਦਿਆਰਥੀ ਵੀ ਪਹੁੰਚੇ। ਉਥੋਂ ਦੇ ਲੋਕਾਂ ਜਾਂ ਅੰਗ੍ਰੇਜ਼ਾਂ ਦੁਆਰਾ ਭਾਰਤੀਆਂ ਪ੍ਰਤਿ ਮਾੜਾ ਸਲੂਕ ਕਰਨ ਕਰਕੇ ਗ਼ਦਰੀ ਬਾਬਿਆਂ ਨੇ ਝੰਡੇ ਚੁਕ ਲਏ। ਕਿਤਨਿਆਂ ਨੂੰ ਗੋਲੀ ਨਾਲ ਉਡਾਇਆ ਗਿਆ, ਕਈ ਫ਼ਾਂਸੀ ਚੜ੍ਹ ਗਏ ਅਤੇ ਕਈ ਕਾਲੇਪਾਣੀ ਦੀਆਂ ਜੇਲ੍ਹਾਂ ਵਿਚ ਦਿਨ-ਕਟੀ ਕਰਦੇ ਰਹੇ। ਕਾਮਾਗਾਟਾ ਮਾਰੂ ਜਹਾਜ਼ ਦੀ ਘਟਨਾ ਵੀ ਇਸੇ ਦੁਰਵਿਵਹਾਰ ਦਾ ਪ੍ਰਤਿਕਰਮ ਹੈ।

ਸੰਨ 1947 ਈ. ਤੋਂ ਬਾਦ ਅਮਰੀਕਾ ਅਤੇ ਕੈਨੇਡਾ ਵਲੋਂ ਭਾਰਤੀਆਂ ਨੂੰ ਨਾਗਰਿਕਤਾ ਦੇ ਹੱਕ ਮਿਲਣ ਦੇ ਫਲਸਰੂਪ ਸਿੱਖਾਂ ਨੇ ਉਧਰ ਨੂੰ ਮੂੰਹ ਕਰ ਦਿੱਤਾ। ਇਕ ਅਨੁਮਾਨ ਅਨੁਸਾਰ ਹੁਣ ਅਮਰੀਕਾ ਅਤੇ ਕੈਨੇਡਾ ਵਿਚ ਸਿੱਖਾਂ ਦੀ ਗਿਣਤੀ 10 ਲੱਖ ਦੇ ਨੇੜੇ ਤੇੜੇ ਹੈ। ਇਸੇ ਤਰ੍ਹਾਂ ਆਸਟ੍ਰੇਲੀਆਂ ਵਿਚ ਵੀ ਸਿੱਖਾਂ ਨੇ ਪ੍ਰਵੇਸ਼ ਕੀਤਾ ਅਤੇ ਇਸ ਵੇਲੇ 15 ਹਜ਼ਾਰ ਸਿੱਖ ਉਸ ਮੁਲਕ ਵਿਚ ਵਸਦੇ ਹਨ। ਨਿਊਜ਼ੀਲੈਂਡ ਵਿਚ ਵੀ ਚਾਰ ਹਜ਼ਾਰ ਸਿੱਖ ਵਸ ਚੁਕੇ ਹਨ। ਇਨ੍ਹਾਂ ਮੁਲਕਾਂ ਵਿਚ ਜਾ ਕੇ ਵਸੇ ਸਿੱਖ ਆਪਣੀ ਮਿਹਨਤ ਦੇ ਸਦਕਾ ਬਹੁਤ ਕਾਮਯਾਬ ਹਨ। ਹਰ ਵਪਾਰ ਵਿਚ ਇਨ੍ਹਾਂ ਨੇ ਆਪਣੀ ਧਾਕ ਜਮਾਈ ਹੈ। ਰਾਜਨੈਤਿਕ ਅਤੇ ਪ੍ਰਸ਼ਾਸਨਿਕ ਵਿਵਸਥਾ ਵਿਚ ਵੀ ਇਨ੍ਹਾਂ ਨੇ ਆਪਣੀ ਥਾਂ ਬਣਾਈ ਹੈ। ਵਿਦੇਸ਼ਾਂ ਵਿਚ ਵਸਦੇ ਸਿੱਖਾਂ ਬਾਰੇ ਸ. ਦਰਸਨ ਸਿੰਘ ਦੀ ਲਿਖੀ ਪੁਸਤਕ Sikhs in North America: An Annotated Bibliography ਵਿਚ ਕਾਫ਼ੀ ਜਾਣਕਾਰੀ ਮਿਲਦੀ ਹੈ। ਸ. ਗੁਰਮੁਖ ਸਿੰਘ ਨੇ ਆਪਣੀ ਪੁਸਤਕ Global Indian: The Rise of Sikhs Abroad ਵਿਚ ਆਸਟ੍ਰੇਲੀਆ, ਨਿਊਜ਼ੀਲੈਂਡ, ਮਲੇਸ਼ੀਆ, ਯੋਰੁਪ, ਅਮਰੀਕਾ, ਕੈਨੇਡਾ ਅਤੇ ਇੰਗਲੈਂਡ ਵਿਚ ਵਸਦੇ ਸਿੱਖਾਂ ਦੇ ਪਰਿਵਾਰਾਂ ਅਤੇ ਉਨ੍ਹਾਂ ਦੇ ਕੰਮ-ਕਾਜ ਦਾ ਸਰਵੇਖਣ ਕੀਤਾ ਹੈ ਅਤੇ ਡਾ. ਸੁਰਜੀਤ ਕੌਰ ਨੇ ਆਪਣੀ ਪੁਸਤਕ Amongst The Sikh-Reaching for the Stars ਵਿਚ ਅਮਰੀਕਾ, ਕੈਨੇਡਾ ਅਤੇ ਇੰਗਲੈਂਡ ਵਿਚ ਕਾਮਯਾਬੀ ਦੀਆਂ ਸਿਖਰਾਂ ਨੂੰ ਛੋਹਣ ਵਾਲੇ ਤੀਹ ਕੁ ਸਿੱਖਾਂ ਨੂੰ ਆਪਣੀ ਸਰਵੇ ਦਾ ਆਧਾਰ ਬਣਾਇਆ ਹੈ।

ਪਿਛਲੇ 30 ਸਾਲ ਤੋਂ ਵਧ ਸਮੇਂ ਵਿਚ ਯੋਗੀ ਹਰਿਭਜਨ ਨੇ ਯੋਗ-ਸਾਧਨਾ ਰਾਹੀਂ ਅਮਰੀਕਨਾਂ ਵਿਚ ਸਿੱਖ ਧਰਮ ਦਾ ਪ੍ਰਚਾਰ ਕੀਤਾ ਹੈ ਅਤੇ ਅਨੇਕ ਅੰਗ੍ਰੇਜ਼ਾਂ ਨੂੰ ਸਿੱਖ ਬਣਾਇਆ ਹੈ। ਅਮਰੀਕਾ ਦੀ ਨਿਊ ਮੈਕਸੀਕੋ ਸਟੇਟ ਵਿਚ ਛੇ ਹਜ਼ਾਰ ਫੁਟ ਦੀ ਬੁਲੰਦੀ ਉਤੇ ਸਥਾਪਿਤ ਹੋਇਆ ਉਨ੍ਹਾਂ ਦਾ 'ਐਸਪੇਨੋਲਾ' ਆਸ਼੍ਰਮ ਅਮਰੀਕਾ ਵਿਚ ਸਿੱਖੀ ਦਾ ਗੜ੍ਹ ਸਮਝਿਆ ਜਾਂਦਾ ਹੈ। ਅਮਰੀਕਾ ਦੀ ਸਰਕਾਰ ਅਤੇ ਪ੍ਰਜਾ ਯੋਗੀ ਜੀ ਦੀ ਕਦਰ ਕਰਦੇ ਹਨ। ਪਤਾ ਲਗਿਆ ਹੈ ਕਿ ਨਿਊ ਮੈਕਸੀਕੋ ਸਟੇਟ ਦੀ ਸੈਨੇਟ ਅਤੇ ਅਸੈਂਬਲੀ ਦੇ ਇਜਲਾਸ ਦੀ ਆਰੰਭਿਕ ਅਰਦਾਸ ਯੋਗੀ ਹੋਰਾਂ ਤੋਂ ਕਰਵਾਈ ਜਾਂਦੀ ਹੈ। ਯੋਗੀ ਜੀ ਦੇ ਆਸ਼੍ਰਮ ਵਿਚ ਸਿੱਖੀ ਸੰਬੰਧੀ ਅਕਸਰ ਸੈਮੀਨਾਰ ਹੁੰਦੇ ਰਹਿੰਦੇ ਹਨ। ਉਨ੍ਹਾਂ ਵਲੋਂ ਦੱਖਣੀ ਅਮਰੀਕਾ ਦੇ ਕਈ ਇਲਾਕਿਆਂ, ਖ਼ਾਸ ਕਰਕੇ ਅਰਜਨਟੀਨਾ, ਪੇਰਗੁਆ, ਬ੍ਰਾਜ਼ੀਲ ਵਿਚ ਯੋਗ-ਸਮਾਗਮਾਂ ਰਾਹੀਂ ਸਿੱਖੀ ਦਾ ਪ੍ਰਚਾਰ ਬੜੀ ਰੁਚੀ ਨਾਲ ਕੀਤਾ ਜਾ ਰਿਹਾ ਹੈ। ਉਨ੍ਹਾਂ ਨੇ ਹੋਰ ਵੀ ਕਈ ਮੁਲਕਾਂ ਵਿਚ ਸਿੱਖ-ਧਰਮ-ਪ੍ਰਚਾਰ ਕੇਂਦਰ ਸਥਾਪਿਤ ਕੀਤੇ ਹਨ। ਅਜ ਕਲ ਉਹ ਲੰਬੀ ਬੀਮਾਰੀ ਕਾਰਣ ਮਰਣਾਸਨ ਹਨ।

ਇਕ ਅਨੁਮਾਨ ਅਨੁਸਾਰ ਵਿਦੇਸ਼ਾਂ ਵਿਚ ਵਸਣ ਵਾਲੇ ਭਾਰਤੀਆਂ ਵਿਚੋਂ ਲਗਭਗ 40 ਫ਼ੀਸਦੀ ਲੋਗ ਸਿੱਖ ਹਨ। ਜਿਸ ਮੁਲਕ ਵਿਚ ਜਾਓ, ਉਥੇ ਸਿੱਖ ਮੌਜੂਦ ਹਨ। ਇਸ ਤਰ੍ਹਾਂ ਇਨ੍ਹਾਂ ਨੇ ਆਪਣੀ ਅੰਤਰ-ਰਾਸ਼ਟਰੀ ਪਛਾਣ ਬਣਾ ਲਈ ਹੈ। ਇਸ ਸਭ ਦੇ ਕਈ ਕਾਰਣ ਹਨ। ਇਕ ਇਹ ਕਿ ਸਮੁੰਦਰ ਪਾਰ ਕਰਕੇ ਦੇਸ਼ੋਂ ਬਾਹਰ ਨ ਜਾਣ ਵਾਲੀ ਕਿਸੇ ਮਨਾਹੀ ਨੂੰ ਇਹ ਕੋਈ ਮਹੱਤਵ ਨਹੀਂ ਦਿੰਦੇ। ਦੂਜਾ, ਸੁਭਾਵਿਕ ਤੌਰ 'ਤੇ ਪ੍ਰਗਤੀਸ਼ੀਲ ਅਤੇ ਵਿਕਾਸਵਾਦੀ ਰੁਚੀਆਂ ਵਾਲੇ ਹਨ। ਤੀਜੇ, ਹਡ-ਕਾਠ ਦੇ ਤਕੜੇ ਹੋਣ ਕਾਰਣ ਮਿਹਨਤ ਮਜ਼ਦੂਰੀ ਕਰਨ ਤੋਂ ਇਨ੍ਹਾਂ ਨੂੰ ਕੋਈ ਸੰਕੋਚ ਨਹੀਂ ਹੈ। ਚੌਥੇ, ਇਹ ਅਸੁਵਿਧਾਵਾਂ ਨਾਲ ਜੂਝਣ ਤੋਂ ਪਿਛੇ ਨਹੀਂ ਹਟਦੇ।

ਪ੍ਰਚਾਰ ਦੀ ਘਾਟ ਕਾਰਣ ਨਵੀਂ ਪੀੜ੍ਹੀ ਸਿੱਖੀ ਤੋਂ ਪਰੇ ਹਟਦੀ ਜਾ ਰਹੀ ਹੈ। ਇਨ੍ਹਾਂ ਨੂੰ ਆਪਣੇ ਮੂਲ ਸਭਿਆਚਾਰ ਅਤੇ ਧਰਮ ਨਾਲ ਜੋੜੀ ਰਖਣ ਲਈ ਸਿੱਖ ਸਮਾਜ ਵਲੋਂ

ਕੋਈ ਗੰਭੀਰ ਉਪਰਾਲਾ ਨਹੀਂ ਕੀਤਾ ਜਾ ਰਿਹਾ।

**ਵੀਰ ਸਿੰਘ ਬਲ :** ਕਵੀ ਵੀਰ ਸਿੰਘ ਨੇ ਬ੍ਰਜ ਅਤੇ ਪੰਜਾਬੀ ਦੋਹਾਂ ਭਾਸ਼ਾਵਾਂ ਵਿਚ ਅਧਿਕਾਰ ਨਾਲ ਲਿਖਿਆ। ਇਸ ਦਾ ਜਨਮ ਸਭਾ ਸਿੰਘ ਦੇ ਪੁੱਤਰ ਬਖਤਾ ਸਿੰਘ ਦੇ ਘਰ ਸਠਿਆਲੇ ਵਿਚ ਹੋਇਆ :

*ਸੋਮਵੰਸ ਵਿਧੇ ਨ੍ਰਿਪ ਸਾਂਤੁ ਲਤਾਂ,*
*ਕੁਲ ਮੈ ਜਗ ਦੇਵ ਪਸਾਰਾ।*
*ਤਾ ਕੁਲ ਮੈ ਬਲੁ ਗੋਤ ਭਇਯੋ,*
*ਸਭਾ ਸਿੰਘ ਲਇਯੋ ਜਿਸ ਮੈ ਅਵਤਾਰਾ।*
*ਤਾਸ ਸਪੂਤ ਭਇਯੋ ਬਖਤਾ ਸਿੰਘ ਜੂ,*
*ਜਸ ਕੋ ਧਾਮਪੁਰੀ ਸਠੀਯਾਰਾ।*
*ਤਾ ਸੁਤੁ ਵੀਰ ਸਿੰਘ ਮ੍ਰਿਗਿੰਦ ਭਇਯੋ,*
*ਸਿੰਘ ਸਾਗਰ ਗ੍ਰਿੰਥ ਜਿਸੇ ਬਿਸਤਾਰਾ।*

ਇਸ ਦੀਆਂ ਕੁਲ ਛੇ ਰਚਨਾਵਾਂ ਉਪਲਬਧ ਹਨ, ਜਿਨ੍ਹਾਂ ਵਿਚੋਂ ਦੋ ਪੰਜਾਬੀ ਵਿਚ—'ਹੀਰ ਰਾਂਝਾ' (1812 ਈ.), 'ਬਾਰਾਮਾਂਹ' (ਨਾਮਾਂਤਰ 'ਜੰਗਨਾਮਾ ਗੁਰੂ ਗੋਬਿੰਦ ਸਿੰਘ')— ਵਿਚ ਹਨ ਅਤੇ ਚਾਰ—'ਗੁਰਕੀਰਤ ਪ੍ਰਕਾਸ਼' (1824 ਈ.) (ਵੇਖੋ), 'ਸਿੰਘ ਸਾਗਰ' (1827 ਈ.) (ਵੇਖੋ), 'ਗੋਪੀ ਚੰਦ ਵੈਰਾਗ ਸ਼ਤਕ' (1842 ਈ.) ਅਤੇ 'ਸੁਧਾ ਸਿੰਧੂ ਰਾਮਾਇਣ' (1851 ਈ.)—ਬ੍ਰਜ ਭਾਸ਼ਾ ਵਿਚ ਹਨ। ਇਨ੍ਹਾਂ ਵਿਚੋਂ 'ਗੁਰਕੀਰਤ ਪ੍ਰਕਾਸ਼' ਅਤੇ 'ਸਿੰਘ ਸਾਗਰ' ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਸੰਪਾਦਿਤ ਕਰਵਾ ਕੇ ਪ੍ਰਕਾਸ਼ਿਤ ਕੀਤੀਆਂ ਜਾ ਚੁਕੀਆਂ ਹਨ। ਇਸ ਵਿਵਰਣ ਤੋਂ ਸਪੱਸ਼ਟ ਹੈ ਕਿ ਕਵੀ ਵੀਰ ਸਿੰਘ ਬਲ ਦਾ ਰਚਨਾ-ਕਾਲ ਸੰਨ 1812 ਤੋਂ 1851 ਈ. ਤਕ ਵਿਆਪਤ ਹੈ। ਇਸ ਆਧਾਰ 'ਤੇ ਅਨੁਮਾਨ ਹੈ ਕਿ ਉਸ ਦਾ ਜਨਮ 18ਵੀਂ ਸਦੀ ਦੀ ਅੰਤਿਮ ਚੌਥਾਈ ਵਿਚ ਹੋਇਆ ਹੋਵੇਗਾ। ਇਸ ਨੇ ਆਪਣੇ ਜੀਵਨ ਦਾ ਬਹੁਤ ਸਮਾਂ ਅੰਮ੍ਰਿਤਸਰ ਵਿਚ ਅਤੇ ਫਿਰ ਪਟਿਆਲਾ ਰਾਜ ਦਰਬਾਰ ਵਿਚ ਬਤੀਤ ਕੀਤਾ।

'ਹੀਰ ਰਾਂਝੇ' ਦਾ ਕਿਸੱਾ ਕਵੀ ਅਨੁਸਾਰ ਸੰਨ 1812 ਈ. (1869 ਬਿ.) ਵਿਚ ਕਥਨ ਕੀਤਾ ਗਿਆ ਅਤੇ ਲਗਭਗ 24 ਵਰ੍ਹਿਆਂ ਬਾਦ ਸੰਨ 1836 ਈ. ਵਿਚ ਪਟਿਆਲਾ ਨਗਰ ਵਿਚ ਲਿਖਿਆ ਗਿਆ। ਕਵੀ ਅਨੁਸਾਰ:

*ਕਥੀ ਠਾਰਾ ਸੈ ਸਾਲ ਉਣਤਰੇ ਮੈ,*
*ਲਿਖੀ ਆਣ ਤਿਰਾਣਵੇ ਸਾਲ ਭਾਈ।*
*ਅਸੂ ਵਦੀ ਥਿਤ ਸੀ ਸ਼ੁਭ ਵਾਰ ਮੰਗਲ,*
*ਲਿਖੀ ਸ਼ਹਿਰ ਪਟਾਲੇ ਸੁਧਾਇ ਭਾਈ।295।*

ਹੱਥ-ਲਿਖਿਤ ਰੂਪ ਵਿਚ ਸੈਂਟ੍ਰਲ ਪਬਲਿਕ ਲਾਇਬ੍ਰੇਰੀ (ਨੰ.552) ਵਿਚ ਉਪਲਬਧ ਇਹ 'ਹੀਰ' ਕਿਸੇ ਸਿੱਖ ਕਵੀ ਦਾ ਲਿਖਿਆ ਪਹਿਲਾ ਕਿੱਸਾ ਹੈ। ਕਵੀ ਨੇ ਸ਼ੁਰੂ ਵਿਚ ਗੁਰੂ ਗੋਬਿੰਦ ਸਿੰਘ ਜੀ ਪ੍ਰਤਿ ਬੰਦਨਾ ਕਰਦੇ ਹੋਇਆਂ ਜਲ ਅਤੇ ਮੀਨ ਦੇ ਪਰਸਪਰ ਆਸ਼੍ਰਿਤ ਸੰਬੰਧ ਦੀ ਸਥਾਪਨਾ ਕੀਤੀ ਹੈ :

*ਮੇਰੀ ਬੰਦਨਾ ਗੁਰੂ ਗੋਬਿੰਦ ਸਿੰਘ ਨੂੰ,*
*ਜੇੜਾ ਮਾਲਕ ਸਰਬ ਸਰੀਰ ਦਾ ਜੀ।*
*ਜਾਨ ਨਾਲ ਕੁਰਬਾਨ ਗੁਰੂ ਗੋਬਿੰਦ ਸਿੰਘ ਤੇ,*
*ਸਾਨੂੰ ਜ਼ੋਰ ਗੋਬਿੰਦ ਸਿੰਘ ਪੀਰ ਦਾ ਜੀ।*
*ਸਦਾ ਆਸਰਾ ਗੁਰੂ ਗੋਬਿੰਦ ਸਿੰਘ ਦਾ,*
*ਜਿਕੂੰ ਮੀਨ ਨੂੰ ਆਸਰਾ ਨੀਰ ਦਾ ਜੀ।*

ਇਸ ਨੇ ਭਾਵੇਂ ਵਾਰਿਸ ਦੀ ਹੀਰ ਦੇ ਕਥਾਨਕ ਨੂੰ ਆਧਾਰ ਬਣਾਇਆ ਹੈ, ਪਰ ਸਭਿਆਚਾਰਿਕ ਅਤੇ ਧਾਰਮਿਕ ਪਿਛੋਕੜਾਂ ਦੇ ਅੰਤਰ ਕਰਕੇ ਇਸ ਦੀ ਹੀਰ ਦਾ ਕਥਾਨਕ ਗੁਰਮਤਿ ਤੋਂ ਬਹੁਤ ਪ੍ਰਭਾਵਿਤ ਹੈ। ਇਸ ਨੇ ਹੀਰ ਦੀ ਕਥਾ ਲਈ 'ਦਸਮਗ੍ਰੰਥ' ਵਿਚ ਸੰਕਲਿਤ 'ਚਰਿਤ੍ਰੋਪਾਖਿਆਨ' ਦੇ ਹੀਰ ਪ੍ਰਸੰਗ ਦੇ ਮਿਥਿਹਾਸਿਕ ਪਿਛੋਕੜ ਨੂੰ ਸਵੀਕਾਰਿਆ ਹੈ। ਜੰਮਣਜਤੀ ਨਾਂ ਦੀ ਸੱਤਾ ਦੀ ਕਲਪਨਾ ਕਰਕੇ ਪੰਜ ਪੀਰਾਂ ਦੀ ਗਤਿਵਿਧੀ ਨੂੰ ਉਸ ਦੇ ਅਧੀਨ ਸੰਚਾਲਿਤ ਕੀਤਾ ਹੈ। ਰੱਬ ਦਾ ਹੁਕਮ ਮੰਨਣਾ, ਕਰਤਾਰ ਦੀ ਦਰਗਾਹ ਵਿਚ ਪੇਸ਼ ਹੋਣ, ਹੀਰ-ਰਾਂਝੇ ਲਈ 'ਗੁਰਮੁਖ' ਸ਼ਬਦ ਵਰਤਣਾ ਗੁਰਮਤਿ ਅਤੇ ਸਿੱਖੀ-ਆਚਾਰ ਦਾ ਸਪੱਸ਼ਟ ਪ੍ਰਭਾਵ ਹੀ ਮੰਨਣਾ ਪਵੇਗਾ, ਜਿਵੇਂ :

*ਹੋਈ ਹੁਕਮ ਆਵਾਜ਼ ਕਰਤਾਰ ਦੀ ਜੀ,*
*ਖੜੇ ਸੇ ਪੀਰ ਫਕੀਰ ਸੱਤੇ।*
*ਅਸੀਂ ਰਾਂਝੇ ਨੂੰ ਆਪ ਹੀ ਭੇਜਿਆ ਹੈ,*
*ਨੱਢੀ ਹੀਰ ਸਿਆਲ ਦੀ ਨਾਲ ਅੱਤੇ।*
*ਵੀਰ ਸਿੰਘ ਪਰਵਾਹ ਕੀ ਗੁਰਮੁਖਾਂ ਨੂੰ,*
*ਜਿਹੜੇ ਸ਼ਬਦ ਗੁਰਦੇਵ ਦੇ ਨਾਲ ਰਤੇ।20।*

ਕੇਂਦਰੀ ਪੰਜਾਬੀ ਵਿਚ ਲਿਖੀ ਇਸ ਰਚਨਾ ਦੀ ਭਾਸ਼ਾ ਉਤੇ ਅਰਬੀ-ਫ਼ਾਰਸੀ ਦੇ ਸ਼ਬਦਾਵਲੀ ਦੇ ਪ੍ਰਭਾਵ ਤੋਂ

ਇਲਾਵਾ ਪਟਿਆਲਾ ਦੀ ਭਾਸ਼ਾ ਦਾ ਖੇਤਰੀ ਰੰਗ ਵੀ ਚੜ੍ਹਿਆ ਹੈ। ਇਸ ਕਿੱਸੇ ਵਿਚ ਕਵੀ ਨੇ ਸਿੱਖ ਮਰਯਾਦਾਵਾਦ ਦੇ ਕਲਾਵੇ ਵਿਚ ਰਹਿ ਕੇ ਅਸ਼ਲੀਲ ਅਤੇ ਭੜਕੀਲੇ ਪ੍ਰਸੰਗਾਂ ਦੇ ਵਰਣਨ ਤੋਂ ਸੰਕੋਚ ਕੀਤਾ ਹੈ।

'ਬਾਰਹਮਾਂਹ' ਨਾਂ ਦੀ ਰਚਨਾ ਵਿਚ ਕਵੀ ਨੇ ਪੰਜਾਬੀ ਭਾਸ਼ਾ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਯੁੱਧਾਂ ਦਾ ਉਸਤਤਮਈ ਢੰਗ ਨਾਲ ਵਰਣਨ ਕੀਤਾ ਹੈ, ਪਰ ਕੋਈ ਤੱਥਕ ਸੂਚਨਾ ਜਾਂ ਬ੍ਰਿੱਤਾਂਤ ਨਹੀਂ ਦਿੱਤਾ। ਦੁਰਾਨੀਆਂ ਵਿਰੁੱਧ ਕੀਤੇ ਗਏ ਸਿੱਖ ਸੰਘਰਸ਼ ਨੂੰ ਵੀ ਬੜੀ ਭਾਵਨਾਮਈ ਸ਼ੈਲੀ ਵਿਚ ਚਿਤਰਿਆ ਹੈ। ਦੋਹਰਾ-ਅਦਭੁਤ ਛੰਦ-ਵਿਧਾਨ ਵਿਚ ਰਚੇ ਇਸ ਬਾਰਹਮਾਂਹ ਦਾ ਕੋਈ ਇਤਿਹਾਸਿਕ ਮਹੱਤਵ ਨਹੀਂ ਹੈ।

**ਵੀਰ ਸਿੰਘ, ਭਾਈ** (1872-1957 ਈ.) : ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾਮਾ ਅਤੇ ਸਿੰਘ ਸਭਾ ਤੇ ਚੀਫ਼ ਖ਼ਾਲਸਾ ਦੀਵਾਨ ਦੇ ਸਾਹਿਤਕਾਰ-ਪ੍ਰਵਕਤਾ ਭਾਈ ਵੀਰ ਸਿੰਘ ਦਾ ਜਨਮ ਦੀਵਾਨ ਕੌੜਾ ਮੱਲ ਦੇ ਵੰਸਜ਼ ਡਾ. ਚਰਨ ਸਿੰਘ ਦੇ ਘਰ ਬੀਬੀ ਉੱਤਰ ਕੌਰ ਦੀ ਕੁੱਖੋਂ 5 ਦਸੰਬਰ, 1872 ਈ. ਵਿਚ, ਕਟੜਾ ਗਰਬਾ ਸਿੰਘ, ਅੰਮ੍ਰਿਤਸਰ ਵਿਚ ਹੋਇਆ। ਦੀਵਾਨ ਕੌੜਾ ਮੱਲ ਫ਼ਰੁਖ਼ਸੀਅਰ ਬਾਦਸ਼ਾਹ ਵੇਲੇ ਪਹਿਲਾਂ ਲਾਹੌਰ ਵਿਚ ਦੀਵਾਨ ਸੀ ਅਤੇ ਫਿਰ ਸੰਨ 1750 ਈ. ਵਿਚ ਮੁਲਤਾਨ ਦਾ ਹਾਕਮ ਨਿਯੁਕਤ ਹੋਇਆ। ਉਹ ਆਪਣੀ ਵਾਹ ਲਾ ਕੇ ਸਿੱਖਾਂ ਨੂੰ ਮੁਗ਼ਲ ਸਰਕਾਰ ਦੇ ਜ਼ੁਲਮਾਂ ਤੋਂ ਬਚਾਉਂਦਾ ਰਿਹਾ। ਇਸੇ ਕਰਕੇ ਇਸ ਖ਼ਾਨਦਾਨ ਨੂੰ ਸਿੱਖ ਸਮਾਜ ਵਿਚ ਸਤਕਾਰਿਆ ਜਾਂਦਾ ਹੈ। ਭਾਈ ਵੀਰ ਸਿੰਘ ਦੇ ਪਿਤਾ ਅਤੇ ਨਾਨਾ ਗਿਆਨੀ ਹਜ਼ਾਰਾ ਸਿੰਘ, ਸਿੱਖੀ ਆਚਰਣ ਵਾਲੇ ਗੰਭੀਰ ਵਿਦਵਾਨ ਸਨ। ਇਸ ਤਰ੍ਹਾਂ ਵਿਦਵੱਤਾ, ਗੁਰਮਤਿ-ਗਿਆਨ ਅਤੇ ਸਿੱਖੀ ਆਚਰਣ ਭਾਈ ਵੀਰ ਸਿੰਘ ਨੂੰ ਵਿਰਸੇ ਵਿਚ ਮਿਲੇ।

ਸ਼ੁਰੂ ਵਿਚ ਆਪ ਦੀ ਪੜ੍ਹਾਈ ਦਾ ਪ੍ਰਬੰਧ ਘਰ ਵਿਚ ਪਾਂਧੇ ਅਤੇ ਮੌਲਵੀ ਪਾਸੋਂ ਹੋਇਆ ਅਤੇ ਸੰਪ੍ਰਦਾਈ ਗਿਆਨੀ ਹਰਭਜਨ ਸਿੰਘ ਤੋਂ ਗੁਰਮਤਿ ਦਾ ਅਧਿਐਨ ਕੀਤਾ। ਦਸਵੀਂ ਤਕ ਦੀ ਪੜ੍ਹਾਈ, ਚਰਚ ਮਿਸ਼ਨ ਸਕੂਲ ਅੰਮ੍ਰਿਤਸਰ ਵਿਚ ਕਰਕੇ, ਸੰਨ 1891 ਈ. ਵਿਚ ਮੁਕੰਮਲ ਕੀਤੀ। ਫਿਰ ਘਰ ਵਿਚ ਹੀ ਦਾਰਸ਼ਨਿਕ ਗ੍ਰੰਥਾਂ ਅਤੇ ਸਾਹਿਤਿਕ ਰਚਨਾਵਾਂ ਦਾ ਅਧਿਐਨ ਕੀਤਾ। ਭਾਈ ਵੀਰ ਸਿੰਘ ਦੀ ਸਾਹਿਤ-ਸਾਧਨਾ ਦਾ ਮੂਲ ਉੱਦੇਸ਼ ਸਿੱਖ-ਧਰਮ ਅਤੇ ਗੁਰਮਤਿ-ਦਰਸ਼ਨ ਦੀ ਸਮਕਾਲੀ ਪਰਿਸਥਿਤੀਆਂ ਦੇ ਸੰਦਰਭ ਵਿਚ ਨਵੀਨ ਵਿਆਖਿਆ ਕਰਨਾ ਸੀ।

ਆਪ ਦਾ ਵਿਆਹ 17 ਸਾਲ ਦੀ ਉਮਰ ਵਿਚ ਅੰਮ੍ਰਿਤਸਰ ਨਿਵਾਸੀ ਸ. ਨਰਾਇਣ ਸਿੰਘ ਦੀ ਪੁੱਤਰੀ ਬੀਬੀ ਚਤੁਰ ਕੌਰ ਨਾਲ ਹੋਇਆ। ਇਸ ਤੋਂ ਆਪ ਦੇ ਘਰ ਦੋ ਪੁੱਤਰੀਆਂ (ਕਰਤਾਰ ਕੌਰ ਅਤੇ ਸੁਸ਼ੀਲ ਕੌਰ) ਨੇ ਜਨਮ ਲਿਆ। ਆਪ ਦਾ ਛੋਟਾ ਭਰਾ ਡਾ. ਬਲਬੀਰ ਸਿੰਘ (ਵੇਖੋ) ਵੀ ਬੜਾ ਸੂਝਵਾਨ ਵਿਗਿਆਨੀ ਅਤੇ ਗੁਰਮਤਿ ਦਾ ਵਿਆਖਿਆਕਾਰ ਸੀ।

ਸਾਹਿਤ-ਸਿਰਜਨਾ ਦਾ ਕੰਮ ਆਪ ਨੇ 20 ਸਾਲਾਂ ਦੀ ਉਮਰ ਵਿਚ ਸੰਨ 1892 ਈ. ਤੋਂ ਸ਼ੁਰੂ ਕਰ ਦਿੱਤਾ, ਪਰ ਪਹਿਲੀ ਪੁਸਤਕ 'ਸੁੰਦਰੀ' ਸੰਨ 1898 ਈ. ਵਿਚ ਛਪ ਕੇ ਸਾਹਮਣੇ ਆਈ। ਇਸ ਤੋਂ ਬਾਦ ਰਚਨਾ-ਪ੍ਰਕ੍ਰਿਆ ਦੇਹਾਂਤ (10 ਜੂਨ 1957 ਈ.) ਤਕ ਚਲਦੀ ਰਹੀ। ਈਸਾਈ ਮਿਸ਼ਨਰੀਆਂ ਦੇ ਸਿੱਖ ਵਿਰੋਧੀ ਪ੍ਰਚਾਰ ਨੂੰ ਠਲ੍ਹ ਪਾਉਣ ਅਤੇ ਸਿੱਖ ਧਰਮ ਦੇ ਸ਼ੁੱਧ ਸਰੂਪ ਨੂੰ ਕਾਇਮ ਰਖਣ ਲਈ ਹੋਂਦ ਵਿਚ ਆਈ ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠਾਂ ਭਾਈ ਵੀਰ ਸਿੰਘ ਨੇ ਸ. ਸਾਧੂ ਸਿੰਘ ਧੂਪੀਏ ਨਾਲ ਰਲ ਕੇ ਸੰਨ 1894 ਈ. ਵਿਚ 'ਖ਼ਾਲਸਾ ਟ੍ਰੈਕਟ ਸੁਸਾਇਟੀ' ਦੀ ਸਥਾਪਨਾ ਕੀਤੀ ਅਤੇ ਨਿੱਕੇ ਨਿੱਕੇ ਟ੍ਰੈਕਟਾਂ ਰਾਹੀਂ ਧਰਮ-ਪ੍ਰਚਾਰ ਦਾ ਆਰੰਭ ਕੀਤਾ। ਫਿਰ ਸੰਨ 1899 ਈ. ਵਿਚ 'ਖ਼ਾਲਸਾ ਸਮਾਚਾਰ' ਨਾਂ ਦੀ ਸਪਤਾਹਿਕ ਪਤ੍ਰਿਕਾ ਵੀ ਸ਼ੁਰੂ ਕੀਤੀ ਜੋ ਹੁਣ ਤਕ ਛਪ ਰਹੀ ਹੈ। ਇਨ੍ਹਾਂ ਟ੍ਰੈਕਟਾਂ ਅਤੇ 'ਖ਼ਾਲਸਾ ਸਮਾਚਾਰ' ਤੇ 'ਨਿਰਗੁਣਿਆਰਾ' ਪਤ੍ਰਿਕਾਵਾਂ ਦੁਆਰਾ ਸਿੱਖ ਧਰਮ ਦਾ ਪ੍ਰਚਾਰ ਕੀਤਾ। ਆਪ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਵਿਆਖਿਆ ਲਈ 'ਸੰਥ੍ਯਾ ਸ੍ਰੀ ਗੁਰੂ ਗ੍ਰੰਥ ਸਾਹਿਬ' (ਵੇਖੋ) ਦੀ ਰਚਨਾ ਸ਼ੁਰੂ ਕੀਤੀ, ਪਰ 607 ਪੰਨੇ ਤਕ ਹੀ ਲਿਖੀ ਜਾ ਸਕੀ, ਕਿਉਂਕਿ ਤਦਉਪਰੰਤ ਆਪ ਦੀ ਮ੍ਰਿਤੂ ਹੋ ਗਈ।

ਭਾਈ ਵੀਰ ਸਿੰਘ ਨੇ ਕਵਿਤਾ (ਦਿਲ ਤਰੰਗ, ਤ੍ਰੇਲ ਤੁਪਕੇ, ਲਹਿਰਾਂ ਦੇ ਹਾਰ, ਮਟਕ ਹੁਲਾਰੇ, ਬਿਜਲੀਆਂ ਦੇ ਹਾਰ, ਮੇਰੇ ਸਾਈਆਂ ਜੀਉ ਅਤੇ ਰਾਣਾ ਸੂਰਤ ਸਿੰਘ ਨਾਂ ਦੇ ਮਹਾਕਾਵਿ), ਨਾਵਲ (ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ, ਬਾਬਾ ਨੌਧ ਸਿੰਘ), ਨਾਟਕ (ਰਾਜਾ ਲਖਦਾਤਾ ਸਿੰਘ),

ਜੀਵਨੀਆਂ (ਗੁਰੂ ਨਾਨਕ ਚਮਤਕਾਰ, ਅਸ਼ਟ ਗੁਰੂ ਚਮਤਕਾਰ, ਗੁਰੂ ਕਲਗੀਧਰ ਚਮਤਕਾਰ), ਨਿਬੰਧ ਆਦਿ ਮੌਲਿਕ ਰਚਨਾਵਾਂ ਸਿਰਜਨ ਤੋਂ ਇਲਾਵਾ ਸੰਪਾਦਨ (ਸਿੱਖਾਂ ਦੀ ਭਗਤਮਾਲਾ, ਪੁਰਾਤਨ ਜਨਮਸਾਖੀ, ਪ੍ਰਾਚੀਨ ਪੰਥ ਪ੍ਰਕਾਸ਼, ਸਾਖੀ ਪੋਥੀ, ਗੁਰ ਪ੍ਰਤਾਪ ਸੂਰਜ ਆਦਿ), ਕੋਸ਼ਕਾਰੀ, ਟੀਕਾਕਾਰੀ, ਪੱਤਰਕਾਰੀ ਆਦਿ ਖੇਤਰਾਂ ਵਿਚ ਵੀ ਬਹੁਤ ਯੋਗਦਾਨ ਪਾਇਆ। ਆਪ ਦੀਆਂ ਰਲੀਆਂ ਮਿਲੀਆਂ ਤਿੰਨ ਦਰਜਨ ਰਚਨਾਵਾਂ ਉਪਲਬਧ ਹਨ। ਇਸ ਵੱਡਮੁਲੀ ਦੇਣ ਨੂੰ ਮੁਖ ਰਖਦਿਆਂ ਅਨੇਕ ਸੰਸਥਾਵਾਂ ਵਲੋਂ ਆਪ ਨੂੰ ਸਨਮਾਨਿਤ ਕੀਤਾ ਗਿਆ। ਸੰਨ 1949 ਈ. ਵਿਚ ਪੰਜਾਬ ਯੂਨੀਵਰਸਿਟੀ ਵਲੋਂ ਆਪ ਨੂੰ ਡਾਕਟਰ ਆਫ਼ ਓਰੀਐਂਟਲ ਲਰਨਿੰਗ ਦੀ ਮਾਨਾਰਥ ਡਿਗਰੀ ਪ੍ਰਦਾਨ ਕੀਤੀ ਗਈ। ਸੰਨ 1951 ਈ. ਵਿਚ ਮਹਿਕਮਾ ਪੰਜਾਬੀ, ਪਟਿਆਲਾ ਵਲੋਂ ਸ਼ਿਰੋਮਣੀ ਸਾਹਿਤਕਾਰ ਦੇ ਰੂਪ ਵਿਚ ਸਨਮਾਨਿਤ ਕੀਤਾ ਗਿਆ। ਸੰਨ 1952 ਈ. ਵਿਚ ਆਪ ਨੂੰ ਪੰਜਾਬ ਵਿਧਾਨ ਪਰਿਸ਼ਦ ਦਾ ਮੈਂਬਰ ਨਾਮਜ਼ਦ ਕੀਤਾ ਗਿਆ। ਸੰਨ 1955 ਈ. ਵਿਚ ਆਪ ਦੀ ਪੁਸਤਕ 'ਮੇਰੇ ਸਾਈਆਂ ਜੀਓ' ਨੂੰ ਸਾਹਿਤ ਅਕਾਡਮੀ, ਨਵੀਂ ਦਿੱਲੀ ਵਲੋਂ ਪੁਰਸਕ੍ਰਿਤ ਕੀਤਾ ਗਿਆ। ਜਨਵਰੀ 1957 ਈ. ਵਿਚ ਭਾਰਤ ਸਰਕਾਰ ਵਲੋਂ ਪਦਮ-ਭੂਸ਼ਣ ਨਾਲ ਸਨਮਾਨਿਆ ਗਿਆ।

ਭਾਈ ਵੀਰ ਸਿੰਘ ਇਕ ਸ੍ਰੇਸ਼ਠ ਸਮਾਜ ਸੁਧਾਰਕ ਵੀ ਸਨ। ਆਪ ਨੇ ਅਨੇਕ ਤਰ੍ਹਾਂ ਦੀਆਂ ਸਮਾਜ-ਸੁਧਾਰਕ ਸੰਸਥਾਵਾਂ ਦੀ ਸਥਾਪਨਾ ਵਿਚ ਯੋਗਦਾਨ ਪਾਇਆ, ਜਿਵੇਂ ਸੈਂਟਰਲ ਖ਼ਾਲਸਾ ਯਤੀਮਖ਼ਾਨਾ, ਸਿੱਖ ਐਜੂਕੇਸ਼ਨਲ ਕਮੇਟੀ, ਸੈਂਟਰਲ ਖ਼ਾਲਸਾ ਪ੍ਰਚਾਰਕ ਵਿਦਿਆਲਾ, ਗੁਰਦੁਆਰਾ ਹੇਮਕੁੰਟ ਟ੍ਰਸਟ, ਸੈਂਟਰਲ ਸੂਰਮਾ ਸਿੰਘ ਆਸ਼ਰਮ, ਪੰਜਾਬ ਐਂਡ ਸਿੰਧ ਬੈਂਕ ਆਦਿ। ਆਪ ਸਹਿਜ ਬਿਰਤੀ ਦੇ ਇਕ ਡੂੰਘੇ ਚਿੰਤਕ ਅਤੇ ਲੋਕਾਂ ਦੇ ਦੁੱਖਾਂ ਦਾ ਅਹਿਸਾਸ ਕਰਨ ਵਾਲੇ ਹਮਦਰਦ ਸਾਹਿਤਕਾਰ ਸਨ।

**ਵੀਰੋ, ਬੀਬੀ** (ਜ. 1615 ਈ.) : ਗੁਰੂ ਹਰਿਗੋਬਿੰਦ ਸਾਹਿਬ ਦੀ ਪੁੱਤਰੀ ਜੋ ਮਾਤਾ ਦਮੋਦਰੀ ਦੀ ਕੁੱਖੋਂ 11 ਜੁਲਾਈ 1615 ਈ. ਨੂੰ ਅੰਮ੍ਰਿਤਸਰ ਵਿਚ ਪੈਦਾ ਹੋਈ। ਇਸ ਦਾ ਵਿਆਹ 24 ਮਈ 1629 ਈ. ਨੂੰ ਮੱਲਾ ਪਿੰਡ ਦੇ ਨਿਵਾਸੀ ਭਾਈ ਧਰਮੇ ਦੇ ਪੁੱਤਰ ਭਾਈ ਸਾਧੂ ਨਾਲ ਹੋਇਆ ਜੋ ਜਾਤਿ ਦਾ ਖੋਸਲਾ ਖਤ੍ਰੀ ਸੀ। ਇਸ ਦੇ ਵਿਆਹ ਤੋਂ ਕੁਝ ਪਹਿਲਾਂ ਸ਼ਾਹਜਹਾਨ ਬਾਦਸ਼ਾਹ ਦੇ ਇਕ ਬਾਜ਼ ਪਿਛੇ ਸਿੱਖਾਂ ਅਤੇ ਸ਼ਾਹੀ ਸੈਨਾ ਵਿਚ ਝੜਪ ਹੋ ਗਈ। ਇਹ ਛੇਵੇਂ ਗੁਰੂ ਜੀ ਦੀ ਪਹਿਲੀ ਲੜਾਈ ਸੀ। ਇਸ ਲਈ ਵਿਆਹ ਦੀ ਵਿਵਸਥਾ ਕੁਝ ਗੜਬੜਾ ਗਈ। ਫਿਰ ਵੀ 24 ਮਈ 1629 ਈ. ਨੂੰ ਇਹ ਵਿਆਹ ਪਿੰਡ ਝਬਾਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸੰਪੰਨ ਹੋਇਆ।

ਇਸ ਦੰਪਤੀ ਤੋਂ ਪੰਜ ਸੂਰਵੀਰ ਪੁੱਤਰਾਂ—ਸੰਗੋ ਸ਼ਾਹ, ਗੁਲਾਬ ਚੰਦ, ਜੀਤ ਮੱਲ, ਗੰਗਾ ਰਾਮ ਅਤੇ ਮਾਹਰੀ ਚੰਦ—ਨੇ ਜਨਮ ਲਿਆ। ਇਨ੍ਹਾਂ ਸਾਰਿਆਂ ਨੇ ਭੰਗਾਣੀ ਦੇ ਯੁੱਧ ਵਿਚ ਹਿੱਸਾ ਲਿਆ ਅਤੇ ਆਪਣੀ ਬਹਾਦਰੀ ਦੀ ਧਾਕ ਜਮਾਈ। 'ਬਚਿਤ੍ਰ ਨਾਟਕ' ਅਨੁਸਾਰ ਇਨ੍ਹਾਂ ਪੰਜਾਂ ਵਿਚ ਭਾਈ ਸੰਗੋ ਸ਼ਾਹ ਅਤੇ ਭਾਈ ਜੀਤ ਮੱਲ ਨੇ ਵੀਰ-ਗਤੀ ਪ੍ਰਾਪਤ ਕੀਤੀ।

**ਵੇਦਾਂਤ** : ਸਿੱਖ ਧਰਮ ਦੀ ਮੂਲ-ਭੂਤ ਵਿਚਾਰਧਾਰਾ ਵੇਦਾਂਤ ਨਾਲ ਦੂਰ ਤਕ ਸਮਾਨਤਾ ਰਖਦੀ ਹੈ। ਵੇਦਾਂਤ ਦੀਆਂ ਜੋ ਮਾਨਤਾਵਾਂ ਯੁਗ ਦੀਆਂ ਹਾਣੀ ਨ ਰਹੀਆਂ, ਉਨ੍ਹਾਂ ਨੂੰ ਗੁਰਬਾਣੀ ਵਿਚ ਕੋਈ ਮਾਨਤਾ ਨ ਮਿਲੀ, ਖ਼ਾਸ ਤੌਰ ਉਤੇ ਸ਼ੰਕਰ ਤੋਂ ਬਾਦ ਪ੍ਰਚਲਿਤ ਹੋਏ ਵਾਦ, ਜਿਵੇਂ ਵਿਸ਼ਿਸ਼ਟ ਅਦ੍ਵੈਤਵਾਦ, ਦ੍ਵੈਤਾ-ਦ੍ਵੈਤਵਾਦ ਆਦਿ। ਸਿੱਖ ਧਰਮ ਦੀ ਦਾਰਸ਼ਨਿਕਤਾ ਨੂੰ ਸਮਝਣ ਲਈ ਵੇਦਾਂਤ ਨੂੰ ਸਮਝਣਾ ਜ਼ਰੂਰੀ ਹੈ।

ਵੇਦਾਂਤ ਦਰਸ਼ਨ ਦੇ ਸੰਸਥਾਪਕ ਦਾ ਨਾਂ ਬਾਦਰਾਯਣ ਮੰਨਿਆ ਜਾਂਦਾ ਹੈ। 'ਬਾਦਰਾਯਣ' ਤੋਂ ਆਮ ਤੌਰ 'ਤੇ ਦੋ ਭਾਵ ਕਢੇ ਜਾਂਦੇ ਹਨ। ਇਕ 'ਬਦਰ' (ਆਚਾਰਯ) ਦਾ ਵੰਸ਼ਜ ਅਤੇ ਦੂਜਾ ਬੇਰੀਆਂ ਦੇ ਝੁੰਡ ਜਾਂ ਬਦਰਿਕਾਸ਼੍ਰਮ ਵਿਚ ਰਹਿਣ ਵਾਲਾ। ਇਹ 'ਵਿਆਸ' ਦਾ ਹੀ ਨਾਮਾਂਤਰ ਹੈ। ਭਾਈ ਗੁਰਦਾਸ ਨੇ ਵੀ ਵਿਆਸ ਨੂੰ ਹੀ ਵੇਦਾਂਤ ਦਰਸ਼ਨ ਦਾ ਮੋਢੀ ਮੰਨਿਆ ਹੈ—*ਸਿਆਮ ਵੇਦ ਕਉ ਸੋਧਿ ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ* (1/11)।

ਇਸ ਦਰਸ਼ਨ ਦੀ ਉਤਪੱਤੀ ਦਾ ਮੂਲ ਸੋਮਾ ਉਪਨਿਸ਼ਦਾਂ ਹਨ। ਉਪਨਿਸ਼ਦਾਂ ਵਿਚ ਵੈਦਿਕ ਵਿਚਾਰਧਾਰਾ ਆਪਣੇ ਸਿਖਰ 'ਤੇ ਪਹੁੰਚ ਗਈ ਸੀ। ਇਸ ਲਈ ਹੀ ਉਪਨਿਸ਼ਦਾਂ ਨੂੰ 'ਵੇਦਾਂਤ' ਕਿਹਾ ਜਾਣ ਲਗਿਆ। ਇਸ ਦਰਸ਼ਨ ਦਾ ਉਪਨਿਸ਼ਦਾਂ ਵਿਚ ਹੌਲੀ ਹੌਲੀ ਵਿਕਾਸ ਹੋਇਆ ਸੀ। ਫਿਰ ਬਾਦਰਾਯਣ ਨੇ ਵੇਦਾਂਤ ਦੇ ਮੂਲ-ਸਿੱਧਾਂਤਾਂ ਨੂੰ

ਆਪਣੇ 'ਬ੍ਰਹਮਸੂਤ੍' ਵਿਚ ਸੰਕਲਿਤ ਕੀਤਾ ਸੀ। ਕਿਉਂਕਿ ਇਸ ਦਰਸ਼ਨ ਵਿਚ ਸ਼ਰੀਰ ਅੰਦਰ ਸਥਿਤ ਅਵਿਨਾਸ਼ੀ ਆਤਮਾ ਨੂੰ ਕੇਂਦਰ ਮੰਨਿਆ ਗਿਆ ਹੈ, ਇਸ ਲਈ ਇਸ ਦਾ ਇਕ ਨਾਂ 'ਸ਼ਰੀਰਿਕ ਮੀਮਾਂਸਾ' ਵੀ ਪ੍ਰਸਿੱਧ ਹੋਇਆ ਹੈ।

ਵੇਦ ਕਰਮ-ਪ੍ਰਧਾਨ ਹਨ ਜਾਂ ਗਿਆਨ-ਪ੍ਰਧਾਨ, ਇਸ ਵਿਸ਼ੇ 'ਤੇ ਬਹੁਤ ਪਹਿਲਾਂ ਤੋਂ ਵਾਦ-ਵਿਵਾਦ ਚਲਦਾ ਆ ਰਿਹਾ ਸੀ। ਜੈਮਿਨੀ ਨੇ ਪਹਿਲਾਂ ਵੇਦਾਂ ਨੂੰ ਕਰਮ-ਪ੍ਰਧਾਨ ਮੰਨ ਕੇ ਆਪਣੀ ਮੀਮਾਂਸਾ ਦੀ ਰਚਨਾ ਕੀਤੀ ਅਤੇ ਬਾਦ ਵਿਚ ਬਾਦਰਾਯਣ ਨੇ ਆਪਣੇ ਬ੍ਰਹਮਸੂਤ੍ ਵਿਚ ਵੇਦਾਂ ਨੂੰ ਗਿਆਨ-ਪ੍ਰਧਾਨ ਮੰਨਿਆ। ਇਸ ਲਈ ਜੈਮਿਨੀ ਦੀ ਮੀਮਾਂਸਾ ਨੂੰ 'ਪੂਰਵ-ਮੀਮਾਂਸਾ' ਅਤੇ ਬਾਦਰਾਯਣ ਦੇ ਬ੍ਰਹਮ-ਸੂਤ੍ ਨੂੰ 'ਉੱਤਰ-ਮੀਮਾਂਸਾ' ਦਾ ਨਾਂ ਦਿੱਤਾ ਜਾਣ ਲਗਿਆ।

ਵੇਦਾਂਤ ਦਰਸ਼ਨ ਦਾ ਮੂਲ ਵਿਸ਼ਾ ਹੈ ਬ੍ਰਹਮ। 'ਰਿਗਵੇਦ' ਦੇ "ਪੁਰੁਸ਼-ਸੂਕ੍ਤ" ਵਿਚਲੀ ਪੁਰਸ਼ ਦੀ ਕਲਪਨਾ ਉਪਨਿਸ਼ਦਾਂ ਤਕ ਪਹੁੰਚਦਿਆਂ ਪਹੁੰਚਦਿਆਂ ਸਤਿ, ਆਤਮਾ ਅਤੇ ਬ੍ਰਹਮ ਵਰਗੇ ਸਮਾਨਾਰਥਕ ਸ਼ਬਦਾਂ ਰਾਹੀਂ ਹੋਣ ਲਗੀ। ਬ੍ਰਹਮ ਦੇ ਸਰੂਪ ਨੂੰ ਸਪੱਸ਼ਟ ਕਰਦਿਆਂ 'ਬ੍ਰਹਮਸੂਤ੍' ਦੇ ਦੂਜੇ ਸੂਤ੍ ਵਿਚ ਕਿਹਾ ਗਿਆ ਹੈ ਕਿ ਜਿਥੋਂ ਵਿਸ਼ਵ ਦੀ ਸ੍ਰਿਸ਼ਟੀ ਹੁੰਦੀ ਹੈ, ਜੋ ਵਿਸ਼ਵ ਦਾ ਧਾਰਕ (ਧਾਰਣ ਕਰਨ ਵਾਲਾ) ਹੈ ਅਤੇ ਵਿਸ਼ਵ ਦੇ ਲਯ ਹੋ ਜਾਣ ਤੋਂ ਬਾਦ ਜਿਸ ਵਿਚ ਸਭ ਵਸਤੂਆਂ ਸਮਾ ਜਾਂਦੀਆਂ ਹਨ, ਉਹੀ 'ਬ੍ਰਹਮ' ਹੈ। ਬਾਦਰਾਯਣ ਨੇ ਜੜਵਾਦ, ਸਾਂਖ੍ਯ, ਵੈਸ਼ੇਸ਼ਿਕ, ਬੌਧ-ਮਤ ਅਤੇ ਹੋਰ ਮਤਾਂ ਜਾਂ ਸਿੱਧਾਂਤਾਂ ਦਾ ਖੰਡਨ ਕਰਕੇ ਆਪਣੇ ਦਰਸ਼ਨ ਦੀ ਸੁਸਪੱਸ਼ਟ ਰੂਪ ਵਿਚ ਸਥਾਪਨਾ ਕੀਤੀ। ਬ੍ਰਹਮ ਸੰਬੰਧੀ ਉਨ੍ਹਾਂ ਦੀ ਮੂਲ ਬਿਰਤੀ ਅਦ੍ਵੈਤਵਾਦੀ ਹੈ।

ਜਦੋਂ ਵੀ ਕਿਸੇ ਦਾਰਸ਼ਨਿਕ ਮਤ ਜਾਂ ਸਿੱਧਾਂਤ ਦੀ ਸਥਾਪਨਾ ਹੁੰਦੀ ਹੈ ਤਾਂ ਉਨ੍ਹਾਂ ਸਿੱਧਾਂਤਾਂ ਦੀ ਸੂਤ੍ਰਾਂ ਵਿਚ ਰਚਨਾ ਕੀਤੀ ਜਾਂਦੀ ਹੈ। ਸੂਤ੍ ਆਪਣੇ ਆਪ ਵਿਚ ਬਹੁਤ ਸੰਖਿਪਤ ਅਤੇ ਸੰਕੇਤਿਕ ਹੁੰਦੇ ਹਨ। ਇਸ ਲਈ ਵਖ ਵਖ ਵਿਦਵਾਨ ਉਨ੍ਹਾਂ ਦੀ ਆਪਣੇ ਆਪਣੇ ਢੰਗ ਨਾਲ ਵਿਆਖਿਆ ਕਰਦੇ ਹਨ। 'ਬ੍ਰਹਮਸੂਤ੍' ਦੇ ਸੂਤ੍ਰਾਂ ਦੀ ਵਿਆਖਿਆ ਭਿੰਨ ਭਿੰਨ ਢੰਗ ਨਾਲ ਕੀਤੀ ਜਾਣ ਲਗੀ। ਹਰ ਇਕ ਵਿਦਵਾਨ ਨੇ ਆਪਣੇ ਆਪਣੇ ਭਾਸ਼੍ਯ ਵਿਚ ਅਦ੍ਵੈਤ ਦਾ ਜਿਸ ਢੰਗ ਜਾਂ ਵਿਸ਼ਿਸ਼ਟਤਾ ਨਾਲ ਸਰੂਪ ਸਪੱਸ਼ਟ ਕੀਤਾ, ਉਸੇ ਦੇ ਆਧਾਰ 'ਤੇ ਉਸ ਦਾ ਵਾਦ ਪ੍ਰਚਲਿਤ ਹੋਇਆ। ਇਨ੍ਹਾਂ ਵਿਚੋਂ ਸ਼ੰਕਰਾਚਾਰਯ, ਰਾਮਾਨੁਜਾਚਾਰਯ ਆਦਿ ਦੇ ਭਾਸ਼੍ਯ ਅਤੇ ਅਦ੍ਵੈਤ ਸੰਬੰਧੀ ਸਥਾਪਨਾਵਾਂ ਵਿਸ਼ੇਸ਼ ਉੱਲੇਖਯੋਗ ਹਨ।

ਸ਼ੰਕਰਾਚਾਰਯ ਦੀ ਧਾਰਣਾ ਹੈ ਕਿ ਬ੍ਰਹਮ ਇਕ-ਮਾਤ੍ ਸਤਿ ਹੈ। ਇਸ ਦਾ ਅਰਥ ਕੇਵਲ ਇਤਨਾ ਹੀ ਨਹੀਂ ਕਿ ਈਸ਼ਵਰ ਤੋਂ ਇਲਾਵਾ ਹੋਰ ਕੋਈ ਸੱਤਾ ਨਹੀਂ ਹੈ, ਸਗੋਂ ਈਸ਼ਵਰ ਦੇ ਅੰਤਰਗਤ ਵੀ ਕੋਈ ਦੂਜੀ ਸੱਤਾ ਨਹੀਂ ਹੈ। ਸ਼ੰਕਰ ਨੇ ਈਸ਼ਵਰ ਨੂੰ ਮਾਯਾਵੀ ਮੰਨਿਆ ਹੈ ਜੋ ਆਪਣੀ ਮਾਯਾ ਸ਼ਕਤੀ ਰਾਹੀਂ ਸੰਸਾਰ ਦੀ ਰਚਨਾ ਕਰਦਾ ਹੈ। ਇਸ ਮਤ ਅਨੁਸਾਰ ਜੇ ਪਰਮਾਰਥਿਕ ਸੱਤਾ ਇਕ ਹੈ ਤਾਂ ਸੰਸਾਰ ਦੀ ਸ੍ਰਿਸ਼ਟੀ, ਅਸਲ ਵਿਚ, ਸ੍ਰਿਸ਼ਟੀ ਨਹੀਂ ਹੈ। ਇਹ ਸਭ ਕੁਝ ਮਾਯਾਵੀ ਪਾਸਾਰ ਹੈ। ਕਈ ਵਾਰ ਰੱਸੀ ਨੂੰ ਵੇਖ ਕੇ ਸੱਪ ਦਾ ਭੁਲੇਖਾ ਪੈ ਜਾਂਦਾ ਹੈ, ਸਿਪ ਨੂੰ ਵੇਖ ਕੇ ਚਾਂਦੀ ਦਾ ਭਰਮ ਹੋ ਜਾਂਦਾ ਹੈ। ਇਸ ਪ੍ਰਕਾਰ ਦੇ ਸਾਰੇ ਭਰਮਾਂ ਜਾਂ ਭੁਲੇਖਿਆਂ ਦਾ ਇਕ ਆਧਾਰ (ਅਧਿਸ਼ਠਾਨ) ਹੁੰਦਾ ਹੈ ਜੋ ਵਾਸਤਵਿਕ ਜਾਂ ਸਚਾ ਹੁੰਦਾ ਹੈ। ਪਰ ਅਗਿਆਨ ਕਾਰਣ ਅਜਿਹੇ ਆਧਾਰਾਂ ਉਤੇ ਹੋਰਨਾਂ ਵਸਤੂਆਂ ਦਾ ਅਧਿਆਸ ਜਾਂ ਆਰੋਪ ਕਰ ਲਿਆ ਜਾਂਦਾ ਹੈ। ਆਰੋਪਿਤ ਵਸਤੂ ਸਚੀ ਨਹੀਂ ਹੁੰਦੀ। ਸੰਸਾਰ ਦੀ ਅਨੇਕਰੂਪਤਾ ਦੀ ਵਿਆਖਿਆ ਇਸੇ ਤਰ੍ਹਾਂ ਕੀਤੀ ਜਾ ਸਕਦੀ ਹੈ। ਬ੍ਰਹਮ ਇਕ ਹੈ, ਪਰ ਅਗਿਆਨ ਜਾਂ ਅਵਿਦਿਆ ਕਾਰਣ ਉਸ ਵਿਚ ਅਨੇਕਤਾ ਦਾ ਅਹਿਸਾਸ ਹੁੰਦਾ ਹੈ। ਅਗਿਆਨ ਕਾਰਣ ਅਸੀਂ ਬ੍ਰਹਮ ਨੂੰ ਇਕ ਨਹੀਂ, ਅਨੇਕ ਰੂਪਾਂ ਵਿਚ ਵੇਖਦੇ ਹਾਂ। ਇਹ ਸਾਰਾ ਖੇਲ-ਪਸਾਰਾ ਇਕ ਬ੍ਰਹਮ ਦਾ ਹੈ, ਪਰ ਮਾਯਾ ਸ਼ਕਤੀ ਕਰਕੇ ਉਸ ਦੇ ਅਨੇਕ ਰੂਪ ਦਿਸ ਪੈਂਦੇ ਹਨ। ਪਰੰਤੂ ਜੇ ਸਾਡੇ ਵਿਚ ਅਗਿਆਨ (ਅਵਿਦਿਆ) ਨ ਰਹੇ ਤਾਂ ਬ੍ਰਹਮ ਦੀ ਅਨੇਕਰੂਪਤਾ ਦਾ ਭਰਮ ਖ਼ਤਮ ਹੋ ਜਾਏਗਾ। ਮਾਯਾ ਅਤੇ ਅਵਿਦਿਆ ਅਸਲੋਂ ਇਕ ਸ਼ਕਤੀ ਦੇ ਨਾਮਾਂਤਰ ਹਨ। ਇਸ ਲਈ ਮਾਯਾ ਨੂੰ 'ਅਗਿਆਨ' ਵੀ ਕਿਹਾ ਜਾਂਦਾ ਹੈ।

ਜੇ ਸੰਸਾਰ ਦੀ ਅਨੇਕਰੂਪਤਾ ਨੂੰ ਸਚ ਮੰਨ ਲਿਆ ਜਾਏ ਤਾਂ ਈਸ਼ਵਰ ਨੂੰ ਸੰਸਾਰ ਦੀ ਦ੍ਰਿਸ਼ਟੀ ਤੋਂ ਵੇਖਿਆਂ ਇਸ ਦੀ ਪ੍ਰਤੀਤੀ ਸਿਰਜਨਹਾਰ ਜਾਂ ਮਾਯਾਵੀ ਵਜੋਂ ਹੋਵੇਗੀ। ਪਰ ਜਦੋਂ ਸ੍ਰਿਸ਼ਟੀ ਦੇ ਮਿਥਿਆ ਹੋਣ ਦਾ ਗਿਆਨ ਹੋ ਜਾਂਦਾ ਹੈ ਤਾਂ ਈਸਵਰ ਦਾ ਸਿਰਜਨਹਾਰ ਰੂਪ ਵੀ ਅਰਥਹੀਨ ਹੋ ਜਾਂਦਾ ਹੈ। ਸ਼ੰਕਰਾਚਾਰਯ ਨੇ ਇਨ੍ਹਾਂ ਦੋ ਤਰ੍ਹਾਂ ਦੀਆਂ ਦ੍ਰਿਸ਼ਟੀਆਂ

ਨੂੰ ਸਪੱਸ਼ਟ ਕਰਦਿਆਂ ਇਕ ਨੂੰ ਵਿਵਹਾਰਿਕ ਅਤੇ ਦੂਜੀ ਨੂੰ ਪਰਮਾਰਥਿਕ ਕਿਹਾ ਹੈ। ਵਿਵਹਾਰਿਕ ਦ੍ਰਿਸ਼ਟੀ ਸਾਧਾਰਣ ਮਨੁੱਖਾਂ ਲਈ ਹੈ ਜੋ ਸੰਸਾਰ ਨੂੰ ਸਚਾ ਮੰਨਦੇ ਹਨ। ਈਸ਼ਵਰ ਇਸ ਦਾ ਸਰਵ-ਸ਼ਕਤੀਮਾਨ, ਰਖਿਅਕ ਅਤੇ ਸੰਘਾਰਕ ਹੈ। ਇਸ ਦ੍ਰਿਸ਼ਟੀ ਤੋਂ ਈਸ਼ਵਰ ਦੇ ਅਨੇਕ ਗੁਣ ਹਨ। ਇਸ ਲਈ ਸਗੁਣ ਹੈ। ਇਸ ਪੱਖੋਂ ਸ਼ੰਕਰਾਚਾਰਯ ਅਨੁਸਾਰ ਬ੍ਰਹਮ ਸਗੁਣ ਬ੍ਰਹਮ ਜਾਂ ਈਸ਼ਵਰ ਹੈ।

ਪਰਮਾਰਥਿਕ ਦ੍ਰਿਸ਼ਟੀ ਗਿਆਨੀ ਲੋਕਾਂ ਦੀ ਹੈ ਜੋ ਬ੍ਰਹਮ ਤੋਂ ਭਿੰਨ ਹੋਰ ਕੋਈ ਸ਼ਕਤੀ ਨਹੀਂ ਮੰਨਦੇ ਅਤੇ ਸੰਸਾਰ ਉਨ੍ਹਾਂ ਲਈ ਮਾਯਾਵੀ ਜਾਂ ਮਿਥਿਕ ਹੈ। ਇਸ ਦ੍ਰਿਸ਼ਟੀ ਤੋਂ ਬ੍ਰਹਮ ਦੇ ਅਨੇਕ ਪ੍ਰਕਾਰ ਦੇ ਗੁਣ ਵੀ ਨਹੀਂ ਹਨ। ਇਸ ਲਈ ਉਹ ਨਿਰਵਿਕਲਪ ਹੈ, ਨਿਰਗੁਣ ਹੈ। ਇਸ ਤਰ੍ਹਾਂ ਸ਼ਰੀਰ ਭ੍ਰਾਂਤੀ-ਮੂਲਕ ਹੋ ਜਾਂਦਾ ਹੈ ਅਤੇ ਆਤਮਾ ਅਤੇ ਬ੍ਰਹਮ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਇਹ ਪਰਮਾਰਥਿਕ ਦ੍ਰਿਸ਼ਟੀ ਅਵਿਦਿਆ ਦੇ ਦੂਰ ਹੋਣ 'ਤੇ ਹੀ ਸੰਭਵ ਹੁੰਦੀ ਹੈ। ਅਵਿਦਿਆ ਨੂੰ ਦੂਰ ਕਰਨ ਲਈ ਮਨੁੱਖ ਨੂੰ ਇੰਦ੍ਰੀਆਂ ਅਤੇ ਮਨ ਉਤੇ ਸੰਜਮ ਰਖਣਾ ਪੈਂਦਾ ਹੈ, ਸੰਸਾਰਿਕ ਵਸਤੂਆਂ ਤੋਂ ਵੈਰਾਗ ਦੀ ਭਾਵਨਾ ਵਿਕਸਿਤ ਕਰਨੀ ਹੁੰਦੀ ਹੈ ਅਤੇ ਮੁਕਤੀ ਲਈ ਪ੍ਰਬਲ ਇੱਛਾ ਹੋਣੀ ਚਾਹੀਦੀ ਹੈ। ਅਜਿਹਾ ਵਿਅਕਤੀ ਸੰਸਾਰ ਵਿਚ ਰਹਿੰਦਾ ਹੋਇਆ ਵੀ ਸੰਸਾਰ ਤੋਂ ਵਿਰਕਤ ਰਹਿੰਦਾ ਹੈ। ਮਿਥਿਆ ਗਿਆਨ ਕਾਰਨ ਪਹਿਲਾਂ ਉਹ ਆਪਣੇ ਆਪ ਨੂੰ ਬ੍ਰਹਮ ਤੋਂ ਵਖ ਸਮਝਦਾ ਹੈ। ਜਦੋਂ ਮਿਥਿਆ-ਗਿਆਨ ਦੂਰ ਹੋ ਜਾਂਦਾ ਹੈ ਤਾਂ ਦੁੱਖਾਂ ਦਾ ਅੰਤ ਹੋ ਜਾਂਦਾ ਹੈ ਅਤੇ ਮੁਕਤ ਆਤਮਾ ਬ੍ਰਹਮ ਵਾਂਗ ਆਨੰਦ-ਸਰੂਪ ਹੋ ਜਾਂਦੀ ਹੈ। ਸ਼ੰਕਰ ਦੇ ਇਸ ਸਿੱਧਾਂਤ ਨੂੰ 'ਅਦ੍ਵੈਤਵਾਦ' ਦਾ ਨਾਂ ਦਿੱਤਾ ਜਾਂਦਾ ਹੈ।

ਪਰਮਾਤਮਾ-ਆਤਮਾ ਸੰਬੰਧੀ ਅਦ੍ਵੈਤਵਾਦੀ ਦ੍ਰਿਸ਼ਟੀਕੋਣ ਅਤੇ ਸੰਸਾਰ ਦੇ ਵਿਵਹਾਰਿਕ ਤੇ ਪਰਮਾਰਥਿਕ ਰੂਪਾਂ ਦੀਆਂ ਸਥਾਪਨਾਵਾਂ ਗੁਰਬਾਣੀ ਵਿਚ ਆਮ ਮਿਲਦੀਆਂ ਹਨ। ਗੁਰਮਤ-ਦਰਸ਼ਨ ਅਤੇ ਵੇਦਾਂਤ ਦੇ ਸਮ-ਭਾਵੀ ਤੱਥਾਂ ਬਾਰੇ ਵੇਖੋ— 'ਗੁਰੂ ਗ੍ਰੰਥ ਸਾਹਿਬ : ਸਾਧਨਾ ਦਾ ਸਰੂਪ' ਅਤੇ 'ਗੁਰੂ ਗ੍ਰੰਥ ਸਾਹਿਬ : ਵਿਚਾਰਧਾਰਾ'।

**ਵੇਰਕਾ** (ਕਸਬਾ) : ਪੰਜਾਬ ਦੇ ਅੰਮ੍ਰਿਤਸਰ ਨਗਰ ਤੋਂ 9 ਕਿ.ਮੀ. ਉੱਤਰ-ਪੂਰਬ ਵਲ ਵਸਿਆ ਇਕ ਕਸਬਾ ਜਿਸ ਵਿਚ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ 'ਗੁਰਦੁਆਰਾ ਨਾਨਕਸਰ' ਹੈ। ਗੁਰੂ ਜੀ ਆਪਣੀ ਉਦਾਸੀ ਦੌਰਾਨ ਇਸ ਕਸਬੇ ਵਿਚ ਆਏ ਸਨ ਅਤੇ ਪਿੰਡ ਦੇ ਪੱਛਮ ਵਾਲੇ ਪਾਸੇ ਇਕ ਟੋਭੇ ਦੇ ਕੰਢੇ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਪਹਿਲਾਂ ਉਥੇ ਇਕ ਥੜਾ ਸਾਹਿਬ ਬਣਾਇਆ ਗਿਆ। ਸੰਨ 1899 ਈ. ਵਿਚ ਉਸੇ ਥਾਂ ਉਤੇ ਗੁਰਦੁਆਰੇ ਦੀ ਇਮਾਰਤ ਬਣਵਾਈ ਗਈ। ਬਾਦ ਵਿਚ ਸ਼ਰਧਾਲੂਆਂ ਨੇ ਸੰਨ 1926 ਈ. ਵਿਚ ਨਵੀਂ ਇਮਾਰਤ ਉਸਰਵਾਈ। ਇਸ ਗੁਰੂ-ਧਾਮ ਦੀ ਵਰਤਮਾਨ ਇਮਾਰਤ ਸੰਨ 1973 ਈ. ਵਿਚ ਸਿਰਜੀ ਗਈ। ਮੁੱਖ ਭਵਨ ਦੇ ਖੱਬੇ ਪਾਸੇ ਸਰੋਵਰ ਬਣਿਆ ਹੋਇਆ ਹੈ ਅਤੇ ਪਿਛਲੇ ਪਾਸੇ 'ਗੁਰੂ ਕਾ ਲੰਗਰ' ਉਸਰਿਆ ਹੋਇਆ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ, ਪਰ ਇਸ ਦੀ ਦੇਖ-ਭਾਲ ਸਥਾਨਕ ਕਮੇਟੀ ਕਰਦੀ ਹੈ। ਗੁਰੂ ਨਾਨਕ ਦੇਵ ਜੀ ਦੀ ਆਮਦ ਵਾਲੇ ਦਿਨ 25 ਮਾਰਚ ਨੂੰ ਹਰ ਸਾਲ ਵੱਡਾ ਧਾਰਮਿਕ ਮੇਲਾ ਲਗਦਾ ਹੈ।

**ਵੈਨਤੂਰਾ ਜੀਨ ਬੇਪਟਿਸਟੇ** (1792-1858 ਈ.) : ਸਿੱਖ ਫ਼ੌਜ ਦਾ ਇਕ ਇਟੈਲੀਅਨ ਜਰਨੈਲ, ਜਿਸ ਦਾ ਜਨਮ 1792 ਈ. ਵਿਚ ਇਟਲੀ ਦੇ ਇਕ ਕੈਥੋਲਿਕ ਪਰਿਵਾਰ ਵਿਚ ਹੋਇਆ ਸੀ। ਸੰਨ 1809 ਈ. ਵਿਚ ਇਹ ਫਰਾਂਸ ਦੀ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1810 ਈ. ਵਿਚ ਇਸ ਨੂੰ ਲੈਫ਼ਟੀਨੈਂਟ ਦਾ ਦਰਜਾ ਦਿੱਤਾ ਗਿਆ। ਇਸ ਨੇ ਆਪਣੀ ਰੈਜਮੈਂਟ ਨਾਲ ਨੈਪੋਲੀਅਨ ਦੀਆਂ ਕਈ ਲੜਾਈਆਂ ਵਿਚ ਹਿੱਸਾ ਲਿਆ ਅਤੇ ਆਪਣੀ ਬਹਾਦਰੀ ਦਾ ਪ੍ਰਦਰਸ਼ਨ ਕੀਤਾ। ਵਾਟਰਲੂ ਦੀ ਜੰਗ ਵੇਲੇ ਇਹ ਕਰਨਲ ਦੇ ਅਹੁਦੇ ਉਪਰ ਸੀ। ਨੈਪੋਲੀਅਨ ਦੀ ਹਾਰ ਤੋਂ ਬਾਦ ਇਹ ਫਰਾਂਸ ਤੋਂ ਨਿਕਲ ਆਇਆ ਅਤੇ ਆਪਣੇ ਰੋਜ਼ਗਾਰ ਲਈ ਮਿਸਰ, ਈਰਾਨ ਆਦਿ ਕਈ ਦੇਸ਼ਾਂ ਵਿਚ ਫਿਰਦਾ ਰਿਹਾ। ਇਸ ਦੌਰਾਨ ਤਹਿਰਾਨ ਵਿਚ ਇਸ ਦਾ ਮੇਲ ਐਲਾਰਡ ਨਾਲ ਹੋਇਆ। ਦੋਵੇਂ 10 ਮਾਰਚ 1822 ਈ. ਨੂੰ ਲਾਹੌਰ ਵਿਚ ਆਏ। ਜਦੋਂ ਇਨ੍ਹਾਂ ਦੀ ਜਾਂਚ ਪੜਤਾਲ ਕਰਕੇ ਮਹਾਰਾਜਾ ਰਣਜੀਤ ਸਿੰਘ ਪੂਰੀ ਤਰ੍ਹਾਂ ਵਿਸ਼ਵਸਤ ਹੋ ਗਿਆ ਤਾਂ 2500 ਮਹੀਨਾ ਦੀ ਤਨਖ਼ਾਹ 'ਤੇ ਆਪਣੀ ਮੁਲਾਜ਼ਮਤ ਵਿਚ ਰਖ ਲਿਆ। ਨਾਲ ਸ਼ਰਤਾਂ ਇਹ ਰਖੀਆਂ ਕਿ ਦਾਹੜੀ ਨੂੰ ਸੁੱਚਾ

ਰਖਣਾ ਹੋਵੇਗਾ। ਗਊ ਦਾ ਮਾਸ ਵਰਤਣ ਦੀ ਮਨਾਹੀ ਹੋਵੇਗੀ। ਤੰਬਾਕੂ ਨਹੀਂ ਵਰਤਿਆ ਜਾਵੇਗਾ ਅਤੇ ਜੇ ਸੰਕਟ ਆ ਬਣਿਆ ਤਾਂ ਯੋਰੁਪ ਦੀ ਕਿਸੇ ਸ਼ਕਤੀ, ਦੇਸ਼ ਜਾਂ ਕੌਮ ਪ੍ਰਤਿ ਲਾਹੌਰ ਦਰਬਾਰ ਵਲੋਂ ਲੜਨ ਵਿਚ ਕੋਈ ਸੰਕੋਚ ਨਹੀਂ ਹੋਵੇਗਾ।

ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਯੋਰੁਪੀਅਨ ਢੰਗ ਨਾਲ ਪੈਦਲ ਫ਼ੌਜ ਨੂੰ ਸਿਖਲਾਈ ਦੇਣ ਦੀ ਡਿਊਟੀ ਸੌਂਪੀ। ਇਸ ਨੇ ਫ਼ੌਜ-ਏ-ਖ਼ਾਸ ਦੀਆਂ ਚਾਰ ਰੈਜਮੈਂਟਾਂ ਖੜੀਆਂ ਕਰਨ ਦੀ ਵਿਵਸਥਾ ਕੀਤੀ, ਜਿਸ ਦੀ ਵਖਰੀ ਬਰਦੀ ਅਤੇ ਨਿਵੇਕਲੀ ਸ਼ਾਨ ਸੀ। ਇਸ ਫ਼ੌਜ ਨਾਲ ਦੋ ਘੋੜ-ਸਵਾਰ ਰੈਜਮੈਂਟਾਂ ਵੀ ਸੰਬੰਧਿਤ ਕੀਤੀਆਂ ਗਈਆਂ। ਇਸ ਨੂੰ ਰਿਹਾਇਸ਼ ਲਈ ਅਨਾਰਕਲੀ ਦਾ ਮਕਬਰਾ ਦਿੱਤਾ ਗਿਆ। ਕੁਝ ਸਮੇਂ ਬਾਦ ਇਸ ਨੂੰ ਫ਼ੌਜੀ ਮੁਹਿੰਮਾਂ ਉਤੇ ਭੇਜਿਆ ਜਾਣ ਲਗਾ। ਇਸ ਨੇ ਨੌਸ਼ਹਿਰੇ ਅਤੇ ਪਿਸ਼ਾਵਰ ਦੀਆਂ ਲੜਾਈਆਂ ਵਿਚ ਭਾਗ ਲਿਆ। ਇਸ ਨੂੰ ਸੰਨ 1832 ਈ. ਵਿਚ ਡੇਰਾਜਾਤ ਵਿਚ ਅਮਨ ਕਾਇਮ ਲਈ ਭੇਜਿਆ ਗਿਆ। ਇਹ ਸੰਨ 1835 ਈ. ਵਿਚ ਦੋ ਸਾਲਾਂ ਲਈ ਲਾਹੌਰ ਦਾ ਨਿਆਇ-ਅਧੀਸ਼ (ਕਾਜ਼ੀ) ਵੀ ਨਿਯੁਕਤ ਕੀਤਾ ਗਿਆ। ਦਸੰਬਰ 1836 ਈ. ਵਿਚ ਇਸ ਨੂੰ ਜਰਨੈਲ ਬਣਾਇਆ ਗਿਆ। ਇਸ ਨੂੰ ਅਕਸਰ ਵਿਦੇਸ਼ੀ ਮਹਿਮਾਨਾਂ ਦੀ ਆਉ ਭਗਤ ਦੀ ਜ਼ਿੰਮੇਵਾਰੀ ਸੌਂਪੀ ਜਾਂਦੀ। ਇਸ ਨੇ ਸੁਤੰਤਰ ਰੂਪ ਵਿਚ ਲੜਾਈ ਲੜ ਕੇ ਕੋਈ ਖ਼ਾਸ ਜਿਤ ਪ੍ਰਾਪਤ ਨਹੀਂ ਕੀਤੀ। ਅਸਲ ਵਿਚ ਇਹ ਆਪਣੀ ਗਤਿਵਿਧੀ ਨੂੰ ਮਾਲੀਆ ਇਕੱਠਾ ਕਰਨ ਤਕ ਹੀ ਸੀਮਿਤ ਰਖਦਾ। ਸਿਵਲ ਦੇ ਕੰਮ ਵਿਚ ਇਸ ਨੂੰ ਇਸ ਲਈ ਲਗਾਇਆ ਜਾਂਦਾ ਸੀ ਕਿ ਵਿਦੇਸ਼ੀ ਤੋਂ ਕਿਸੇ ਖ਼ਾਸ ਧਿਰ ਪ੍ਰਤਿ ਮੋਹ ਦੀ ਗੁੰਜਾਇਸ਼ ਨਹੀਂ ਹੁੰਦੀ ਸੀ।

ਇਸ ਨੇ ਇਕ ਆਰਮੀਨੀਅਨ ਇਸਤਰੀ ਨਾਲ ਵਿਆਹ ਕੀਤਾ। ਵਿਆਹ ਤੋਂ ਬਾਦ ਮਹਾਰਾਜਾ ਨੇ ਇਸ ਦੀ ਤਨਖ਼ਾਹ ਤਿੰਨ ਹਜ਼ਾਰ ਰੁਪਏ ਮਹੀਨਾ ਕਰ ਦਿੱਤਾ, ਜਿਸ ਨਾਲ ਇਹ ਬੜੇ ਠਾਠ ਨਾਲ ਰਹਿੰਦਾ ਸੀ। ਇਸ ਵਿਆਹ ਤੋਂ ਇਸ ਦੀ ਇਕ ਲੜਕੀ ਵਿਕਟੋਰੀਆ ਪੈਦਾ ਹੋਈ। ਸੰਨ 1837 ਈ. ਵਿਚ ਇਹ ਦੋ ਸਾਲ ਦੀ ਛੁਟੀ 'ਤੇ ਦੇਸ਼ ਵਾਪਸ ਚਲਾ ਗਿਆ। ਉਥੇ ਹੀ ਇਸ ਨੂੰ ਮਹਾਰਾਜੇ ਦੀ ਬੀਮਾਰੀ ਦਾ ਪਤਾ ਲਗਾ ਅਤੇ ਤੁਰਤ ਪੰਜਾਬ ਪਰਤ ਆਇਆ। ਆਉਣ 'ਤੇ ਇਸ ਨੂੰ ਪਿਸ਼ਾਵਰ ਭੇਜਿਆ ਗਿਆ। ਮਹਾਰਾਜੇ ਦੇ ਦੇਹਾਂਤ ਤੋਂ ਬਾਦ ਇਸ ਨੂੰ ਲਾਹੌਰ ਵਾਪਸ ਬੁਲਾ ਲਿਆ ਗਿਆ। ਮਹਾਰਾਜਾ ਸ਼ੇਰ ਸਿੰਘ ਨੇ ਸੰਨ 1841 ਈ. ਵਿਚ ਇਸ ਨੂੰ ਲਾਹੌਰ ਤੋਂ ਫਿਰ ਪਿਸ਼ਾਵਰ ਬਦਲ ਦਿੱਤਾ, ਪਰ ਪਿਸ਼ਾਵਰ ਜਾਣ ਦਾ ਇਹ ਸਾਹਸ ਨ ਕਰ ਸਕਿਆ। ਇਸ ਨੇ ਅਸਤੀਫ਼ਾ ਦਿੱਤਾ, ਜਿਸ ਦੇ ਮਨਜ਼ੂਰ ਨ ਹੋਣ 'ਤੇ ਇਹ ਲਾਹੌਰੋਂ ਖਿਸਕ ਕੇ ਲੁਧਿਆਣੇ ਆ ਗਿਆ ਅਤੇ ਆਪਣੇ ਨਾਲ ਲਿਆਉਂਦਾ ਸਾਮਾਨ ਅੰਗ੍ਰੇਜ਼ ਸਰਕਾਰ ਪਾਸ ਵੇਚ ਦਿੱਤਾ। ਸੰਨ 1845 ਈ. ਵਿਚ ਇਹ ਕਲਕੱਤੇ ਰਾਹੀਂ ਫਰਾਂਸ ਪਹੁੰਚਿਆ। ਉਥੇ ਮਕਾਨ ਖ਼ਰੀਦ ਕੇ ਰਹਿਣ ਲਗ ਗਿਆ। 3 ਅਪ੍ਰੈਲ 1858 ਈ. ਵਿਚ ਇਸ ਦਾ ਪੈਰਿਸ ਵਿਚ ਦੇਹਾਂਤ ਹੋ ਗਿਆ। ਕੁਲ ਮਿਲਾ ਕੇ ਇਹ ਸਿੱਖ ਰਾਜ ਦੀ ਨੌਕਰੀ ਕਰਦਾ ਹੋਇਆ ਵੀ ਖ਼ੁਫ਼ੀਆ ਢੰਗ ਨਾਲ ਈਸਟ ਇੰਡੀਆ ਕੰਪਨੀ ਦੇ ਕਰਮਚਾਰੀਆਂ ਨੂੰ ਲਾਹੌਰ ਦਰਬਾਰ ਦੀਆਂ ਖ਼ਬਰਾਂ ਪਹੁੰਚਾਉਂਦਾ ਰਹਿੰਦਾ ਸੀ।

**ਵੈਰਾਗ** : ਸਿੱਖ ਧਰਮ ਵਿਚ ਵੈਰਾਗ ਦਾ ਸੰਕਲਪ ਲਕੀਰ ਤੋਂ ਹਟ ਕੇ ਹੈ। ਗੁਰਮਤਿ ਦਾ ਮੂਲ ਉਦੇਸ਼ ਹੈ ਜੀਵਾਤਮਾ ਦਾ ਪਰਮਾਤਮਾ ਨੂੰ ਪ੍ਰਾਪਤ ਕਰਨਾ। ਮੋਹ ਮਾਇਆ ਵਿਚ ਘਿਰਿਆ ਹੋਇਆ ਚੇਤਨ ਵਿਅਕਤੀ ਸਦਾ ਆਪਣੀਆਂ ਭੌਤਿਕ ਸੀਮਾਵਾਂ ਨੂੰ ਪਾਰ ਕਰਕੇ ਪਰਮ-ਤੱਤ੍ਵ ਵਿਚ ਮਿਲਣ ਲਈ ਯਤਨਸ਼ੀਲ ਰਹਿੰਦਾ ਹੈ, ਪਰ ਸੰਸਾਰਿਕ ਪ੍ਰਪੰਚ ਤੋਂ ਉੱਚਾ ਉਠਣਾ, ਜਾਂ ਇਸ ਦਾ ਤਿਆਗ ਕਰਨਾ ਕੋਈ ਸਰਲ ਕਾਰਜ ਨਹੀਂ ਹੈ। ਇਸ ਮਾਇਆ-ਜਾਲ ਨੂੰ ਉਹੀ ਵਿਅਕਤੀ ਕਟ ਸਕਦਾ ਹੈ ਜੋ ਆਪਣੀਆਂ ਚਿੱਤ-ਵ੍ਰਿੱਤੀਆਂ ਉਤੇ ਕਾਬੂ ਪਾ ਲੈਂਦਾ ਹੈ ਅਤੇ ਆਪਣੇ ਜੀਵਨ-ਉਦੇਸ਼ ਸੰਬੰਧੀ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ। ਦੁਬਿਧਾ ਵਿਚ ਗ੍ਰਸਿਆ ਵਿਅਕਤੀ ਪ੍ਰਭੂ-ਪ੍ਰਾਪਤੀ ਮਾਰਗ ਉਤੇ ਸਹਿਜ ਭਾਵ ਨਾਲ ਅਗੇ ਨਹੀਂ ਵਧ ਸਕਦਾ। ਦੁਬਿਧਾ ਨੂੰ ਦੂਰ ਕਰਨ ਲਈ ਵੈਰਾਗ ਦੀ ਭਾਵਨਾ ਨੂੰ ਵਿਕਸਿਤ ਕਰਨਾ ਅਤਿ ਜ਼ਰੂਰੀ ਹੈ।

ਪ੍ਰਸ਼ਨ ਉਠਦਾ ਹੈ ਕਿ ਵੈਰਾਗ ਕੀ ਹੈ ? ਸੰਸਾਰਿਕ ਵਿਸ਼ੇ ਭੋਗਾਂ ਜਾਂ ਇੱਛਾਵਾਂ ਪ੍ਰਤਿ ਉਦਾਸੀਨਤਾ ਹੀ 'ਵੈਰਾਗ' ਹੈ ਜਾਂ ਲੋਕ ਪਰਲੋਕ ਦੇ ਫਲ-ਭੋਗਾਂ ਤੋਂ ਪੈਦਾ ਹੋਣ ਵਾਲੀ ਉਪਰਾਮਤਾ ਦੀ ਭਾਵਨਾ 'ਵੈਰਾਗ' ਹੈ।

ਸ਼ਰੀਰ ਦੇ ਸੰਪਰਕ ਵਿਚ ਆਉਣ ਨਾਲ

ਜੀਵਾਤਮਾ ਵਿਚ ਦ੍ਵੈਤ-ਭਾਵਨਾ ਪੈਦਾ ਹੁੰਦੀ ਹੈ। ਇਹੀ ਵਿਅਕਤੀ ਦੇ ਹੰਕਾਰ ਦਾ ਕਾਰਣ ਹੈ। ਇਸ ਦ੍ਵੈਤ-ਬੁੱਧੀ ਨੂੰ ਦੂਰ ਕਰਨ ਨਾਲ ਹੀ ਵੈਰਾਗ ਦੀ ਭਾਵਨਾ ਦਾ ਵਿਕਾਸ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ—*ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗ ਦੂਜੀ ਰਾਈ।* ਦੁਬਿਧਾ ਨੂੰ ਦੂਰ ਕਰਨ ਦੇ ਤਿੰਨ ਉਪਾ ਹਨ—ਇਕ, ਸੰਸਾਰ ਪ੍ਰਤਿ ਉਪਰਾਮਤਾ ਦੀ ਭਾਵਨਾ। ਦੂਜਾ, ਸੰਸਾਰ ਨੂੰ ਵਿਵੇਕ ਬੁੱਧੀ ਰਾਹੀਂ ਮਿਥਿਆ ਸਮਝਣਾ। ਅਤੇ ਤੀਜਾ, ਨਾਮ-ਸਿਮਰਨ ਰਾਹੀਂ ਮਨ ਨੂੰ ਪਰਮਾਤਮਾ ਵਲ ਮੋੜਨਾ। ਮੱਧ-ਯੁਗ ਦੇ ਸੰਤਾਂ, ਸਾਧਾਂ, ਭਗਤਾਂ ਨੇ ਭਾਵੇਂ ਨਾਮ-ਸਿਮਰਨ ਅਤੇ ਭਗਤੀ ਨੂੰ ਸਰਬ ਸ੍ਰੇਸ਼ਠ ਉਪਾ ਮੰਨਿਆ ਹੈ ਪਰ ਸੰਸਾਰ ਪ੍ਰਤਿ ਉਪਰਾਮਤਾ ਅਤੇ ਵਿਵੇਕ ਤੀਜੇ ਉਪਾ ਦੇ ਸਹਾਇਕ ਜਾਂ ਮੁੱਢਲੇ ਸਾਧਨ ਹਨ। ਤੀਜਾ ਉਪਾ ਇਨ੍ਹਾਂ ਉਪਰ ਨਿਰਭਰ ਕਰਦਾ ਹੈ। ਇਸ ਤਰ੍ਹਾਂ ਵੈਰਾਗ ਤਿੰਨਾਂ ਦਾ ਸਮੁੱਚ ਹੈ। ਇਹ ਵੈਰਾਗ ਨ ਆਤਮ-ਤਿਆਗ ਵਾਲਾ ਹੈ, ਨ ਕਰਮ-ਵਿਹੀਨ ਹੈ ਅਤੇ ਨ ਹੀ ਸੰਨਿਆਸੀ ਬਿਰਤੀ ਵਾਲਾ ਹੈ। ਇਸ ਨੂੰ ਨਿਵ੍ਰਿੱਤੀ ਮਾਰਗੀ ਵੈਰਾਗ ਵੀ ਨਹੀਂ ਕਿਹਾ ਜਾ ਸਕਦਾ। ਇਹ ਤਾਂ ਮਨੁੱਖ ਦੀ ਉਹ ਸਹਿਜ ਬਿਰਤੀ ਹੈ ਜਿਸ ਕਰਕੇ ਮਾਇਆ-ਯੁਕਤ ਸੰਸਾਰ ਵਿਚ ਰਹਿੰਦੇ ਹੋਇਆਂ ਵੀ ਉਹ ਇਸ ਦੇ ਪ੍ਰਭਾਵ ਤੋਂ ਮੁਕਤ ਹੈ। ਇਹ ਵੈਰਾਗ ਬਿਰਤੀ ਸੰਸਾਰਿਕਤਾ ਤੋਂ ਭਾਂਜ ਦੀ ਨਹੀਂ, ਨਿਰਲੇਪਤਾ ਦੀ ਹੈ। ਇਸ ਪ੍ਰਕਾਰ ਦੇ ਵੈਰਾਗ ਦਾ ਮਹੱਤਵ ਲਗਭਗ ਸਾਰੇ ਧਰਮਾਂ ਵਾਲਿਆਂ ਨੇ ਮੁੱਢ-ਕਦੀਮ ਤੋਂ ਮੰਨਿਆ ਹੈ, ਪਰ ਉਸ ਦੇ ਰੂੜ੍ਹ ਰੂਪ ਜਾਂ ਸੰਪ੍ਰਦਾਈ ਆਚਾਰ ਨੇ ਇਸ ਦਾ ਮੌਲਿਕ ਉਦੇਸ਼ ਸਦਾ ਧੁੰਧਲਾ ਕਰੀ ਰਖਿਆ ਹੈ।

ਵਿਵਹਾਰ ਵਿਚ ਵੈਰਾਗ ਦੋ ਰੂਪਾਂ ਵਿਚ ਸਾਹਮਣੇ ਆਇਆ ਹੈ। ਇਕ ਰੂਪ ਤਾਂ ਉਹ ਹੈ ਜਿਸ ਵਿਚ ਵਿਅਕਤੀ ਆਪਣਾ ਸਭ ਕੁਝ ਛਡ ਛਡਾ ਕੇ ਸੰਨਿਆਸ ਧਾਰਣ ਕਰ ਲੈਂਦਾ ਹੈ। ਪਰ ਗੁਰਬਾਣੀ ਵਿਚ ਇਸ ਪ੍ਰਕਾਰ ਦੇ ਸੰਨਿਆਸ ਦਾ ਖੰਡਨ ਕੀਤਾ ਗਿਆ ਹੈ, ਕਿਉਂਕਿ ਇਹ ਸਾਰਾ ਦਿਖਾਵਾ ਹੈ, ਦਿਲੋਂ ਧਾਰਣ ਕੀਤਾ ਸੰਨਿਆਸ ਨਹੀਂ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਸੰਬੰਧ ਵਿਚ ਫ਼ਰਮਾਇਆ ਹੈ ਕਿ ਸਿਰ ਮੂੰਹ ਮੁਨਾ ਕੇ ਜਾਂ ਸਿਰ ਉਤੇ ਜਟਾਵਾਂ ਰਖ ਕੇ ਜਾਂ ਮੋਨ ਧਾਰਣ ਕਰਕੇ ਵਿਅਕਤੀ ਹਉਮੈ ਤੋਂ ਬਚ ਨਹੀਂ ਸਕਦਾ, ਜਿਸ ਕਰਕੇ ਉਸ ਦਾ ਮਨ ਸਥਿਰ ਨਹੀਂ ਹੁੰਦਾ ਅਤੇ ਉਹ ਆਤਮ-ਗਿਆਨ ਵਿਚ ਲੀਨ ਨਹੀਂ ਹੋ ਸਕਦਾ। ਅਸਲ ਵਿਚ, ਮਾਇਆ ਦੁਆਰਾ ਭਟਕਿਆ ਪ੍ਰਾਣੀ ਅੰਮ੍ਰਿਤ ਨੂੰ ਛਡ ਕੇ ਬਿਖ ਦਾ ਸੇਵਨ ਕਰਦਾ ਹੈ—*ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ। ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ। ਅੰਮ੍ਰਿਤ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ। ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ।* (ਗੁ.ਗ੍ਰੰ.1013)।

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮਨ ਨੂੰ ਸੰਬੋਧਨ ਕਰਦਿਆਂ ਸੰਨਿਆਸ ਦਾ ਸਰੂਪ ਕੁਝ ਇਸ ਤਰ੍ਹਾਂ ਦ੍ਰਿੜ੍ਹ ਕੀਤਾ ਹੈ—*ਰੇ ਮਨ ਐਸੋ ਕਰਿ ਸੰਨਿਆਸਾ। ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ।... ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੋ ਲਿਆਵੈ। ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ।* (ਦਸਮ-ਗ੍ਰੰਥ)।

ਵੈਰਾਗ ਦਾ ਦੂਜਾ ਰੂਪ ਹੈ ਗ੍ਰਿਹਸਥ ਵਿਚ ਹੀ ਨਿਰਲਿਪਤ ਭਾਵ ਨਾਲ ਰਹਿਣਾ ਅਤੇ ਹਿਰਦੇ ਤੋਂ ਸਾਰੀਆਂ ਵਾਸਨਾਵਾਂ ਦਾ ਤਿਆਗ ਕਰਕੇ ਉਸ ਨੂੰ ਹਰਿ ਨਾਲ ਜੋੜਨਾ। ਗੁਰਬਾਣੀ ਵਿਚ ਇਸ ਪ੍ਰਕਾਰ ਦੇ ਵੈਰਾਗ ਦਾ ਪ੍ਰਤਿਪਾਦਨ ਹੋਇਆ ਹੈ। ਵੈਰਾਗ ਦੀ ਇਸ ਭਾਵਨਾ ਦਾ ਸੰਚਾਰ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋ ਗਿਆ ਸੀ। ਸੰਸਾਰਿਕ ਸੰਬੰਧਾਂ ਤੋਂ ਨਿਰਲਿਪਤ ਹੋ ਕੇ ਧਰਮ ਪ੍ਰਚਾਰ ਲਈ ਉਦਾਸੀਆਂ ਉਤੇ ਜਾਣਾ ਵੈਰਾਗ ਲਈ ਪੁਟਿਆ ਪਹਿਲਾ ਅਤੇ ਮਹੱਤਵਪੂਰਣ ਕਦਮ ਸੀ। ਉਸ ਉਪਰੰਤ ਸਾਰੇ ਗੁਰੂ ਸਾਹਿਬਾਨ ਨੇ ਆਪਣੀ ਧਰਮ-ਸਾਧਨਾ ਵਿਚ ਵੈਰਾਗ ਨੂੰ ਬਹੁਤ ਮਹੱਤਵ ਦਿੱਤਾ ਹੈ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਇਹ ਭਾਵਨਾ ਅਧਿਕ ਉਘੜੀ ਹੈ। ਉਨ੍ਹਾਂ ਅਨੁਸਾਰ ਇਹ ਵੈਰਾਗ ਸੰਸਾਰਿਕ ਪ੍ਰਪੰਚ ਤੋਂ ਹਟ ਕੇ ਜੰਗਲਾਂ ਵਿਚ ਭਟਕਣ ਨਾਲ ਪ੍ਰਾਪਤ ਨਹੀਂ ਹੁੰਦਾ, ਕਿਉਂਕਿ ਜਿਸ ਪਰਮਾਤਮਾ ਦੀ ਪ੍ਰਾਪਤੀ ਦੀ ਇੱਛਾ ਹੈ, ਉਹ ਤਾਂ ਫੁਲ ਵਿਚ ਸਮੋਈ ਖ਼ੁਸ਼ਬੂ ਅਤੇ ਦਰਪਣ ਵਿਚਲੀ ਪਰਛਾਈ ਵਾਂਗ ਮਨੁੱਖ ਦੇ ਹਿਰਦੇ ਵਿਚ ਹੀ ਸਦਾ ਉਪਲਬਧ ਹੈ—*ਕਾਹੇ ਰੇ ਬਨ ਖੋਜਨ ਜਾਈ। ਸਰਬ ਨਿਵਾਸੀ ਸਦਾ ਅਲੇਪਾ ਤੋਹਿ ਸੰਗਿ ਸਮਾਈ। ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ। ਤੈਸੇ ਹੀ ਹਰਿ ਬਸੈ ਨਿਰੰਤਰ ਘਟ ਹੀ ਖੋਜਹੁ ਭਾਈ।* (ਗੁ.ਗ੍ਰੰ.684)।

ਬਾਬਾ ਫ਼ਰੀਦ ਨੇ ਵੀ ਕਿਹਾ ਹੈ ਕਿ ਹੇ ਪ੍ਰਾਣੀ ਰੱਬ ਤਾਂ ਤੇਰੇ ਹਿਰਦੇ ਵਿਚ ਵਸਦਾ ਹੈ, ਤੂੰ ਜੰਗਲਾਂ ਵਿਚ ਫਿਰ

ਕੇ ਕੀ ਲਭ ਰਿਹਾ ਹੈ— *ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ। ਵਸੀ ਰਬ ਹਿਆਲੀਐ ਜੰਗਲੁ ਕਿਆ ਢੂਢੇਹਿ।* (ਗੁ.ਗ੍ਰੰ.1378)।

ਜਨਮ ਜਨਮਾਂਤਰਾਂ ਤੋਂ ਸੰਜੋਏ ਸੰਸਕਾਰਾਂ ਕਰਕੇ ਮਨੁੱਖ ਦੇ ਮਨ ਵਿਚ ਵੈਰਾਗ ਦੀ ਭਾਵਨਾ ਨੂੰ ਜਗਾਉਣਾ ਸਰਲ ਨਹੀਂ ਹੈ। ਸਭ ਤੋਂ ਪਹਿਲਾਂ ਮੋਹ-ਮਾਇਆ ਵਿਚ ਗ੍ਰਸੇ ਜੀਵ ਨੂੰ ਸੰਸਾਰਿਕਤਾ ਦਾ ਸਹੀ ਰੂਪ ਦਰਸਾਉਣਾ ਹੈ। ਸੰਸਾਰਿਕ ਪ੍ਰਪੰਚ ਮਿਥਿਆ ਹੈ, ਇਹ ਗੱਲ ਮਨੁੱਖ ਦੇ ਮਨ ਵਿਚ ਵਸਾਉਣੀ ਹੈ ਤਦ ਹੀ ਉਹ ਇਸ ਪ੍ਰਤਿ ਉਪਰਾਮ ਹੋ ਕੇ ਧਰਮ ਆਚਰਣ ਵਿਚ ਲੀਨ ਹੋ ਸਕਦਾ ਹੈ। ਜਿਉਂ ਜਿਉਂ ਧਰਮ ਆਚਰਣ ਦ੍ਰਿੜ੍ਹ ਹੁੰਦਾ ਜਾਏਗਾ, ਤਿਉਂ ਤਿਉਂ ਵੈਰਾਗ ਦੀ ਭਾਵਨਾ ਦਾ ਵਿਕਾਸ ਹੁੰਦਾ ਜਾਏਗਾ। ਇਸ ਲਈ ਸਭ ਤੋਂ ਪਹਿਲਾਂ ਮਿਥਿਆ ਤੱਤ੍ਵ ਦਾ ਗਿਆਨ ਕਰਾਉਣਾ ਜ਼ਰੂਰੀ ਹੈ। ਸਪੱਸ਼ਟ ਹੈ ਕਿ ਵੈਰਾਗ ਦੇ ਮਾਰਗ ਉਤੇ ਗਿਆਨ ਦਾ, ਵਿਵੇਕ ਦਾ ਸਹਾਰਾ ਲਏ ਬਿਨਾ ਮੰਜ਼ਿਲ ਤਕ ਪਹੁੰਚਿਆ ਨਹੀਂ ਜਾ ਸਕਦਾ। ਫਲਸਰੂਪ ਸਭ ਤੋਂ ਪਹਿਲਾਂ ਇਸ ਤੱਥ ਦਾ ਬੋਧ ਹੋਣਾ ਜ਼ਰੂਰੀ ਹੈ ਕਿ ਸੰਸਾਰ ਦਾ ਸਾਰਾ ਖੇਲ, ਸਮੁੱਚਾ ਵਿਵਹਾਰ ਸੁਪਨੇ ਵਾਂਗ ਹੈ, ਨਾਸ਼ਮਾਨ ਹੈ। ਗੁਰਬਾਣੀ ਵਿਚ ਵਿਵਹਾਰਿਕ ਤੌਰ 'ਤੇ ਸੰਸਾਰ ਨੂੰ ਭਾਵੇਂ ਸਚ ਮੰਨ ਲਿਆ ਗਿਆ ਹੈ, ਪਰ ਪਰਮਾਰਥਿਕ ਦ੍ਰਿਸ਼ਟੀ ਤੋਂ ਇਹ ਸੰਸਾਰ ਛਿਣ ਭੰਗਰ ਹੈ, ਅਸਥਾਈ ਹੈ। *ਦੁਨੀਆ ਮੁਕਾਮੇ ਫਾਨੀ* ਕਹਿ ਕੇ ਗੁਰੂ ਨਾਨਕ ਦੇਵ ਜੀ ਨੇ ਇਹੀ ਗੱਲ ਦ੍ਰਿੜ੍ਹ ਕਰਾਈ ਹੈ।

ਗੁਰੂ ਅਰਜਨ ਦੇਵ ਜੀ ਨੇ ਵੀ ਪ੍ਰਾਣੀ ਨੂੰ ਸਮਝਾਇਆ ਹੈ ਕਿ ਇਹ ਸੰਸਾਰ ਸੁਪਨੇ ਵਰਗਾ ਹੈ। ਜੋ ਕੁਝ ਦਿਸਦਾ ਹੈ, ਉਹ ਸਭ ਨਾਸ਼ਮਾਨ ਹੈ— *ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ। ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ।* (ਗੁ.ਗ੍ਰੰ.808)। ਗੁਰਬਾਣੀ ਵਿਚ ਸੰਸਾਰ ਨੂੰ ਮਿਥਿਆ ਜਾਂ ਕੂੜਾ ਵੀ ਕਿਹਾ ਗਿਆ ਹੈ। ਰਾਜਾ-ਪਰਜਾ, ਮੰਡਪ-ਮਾੜੀ, ਸੋਨਾ-ਚਾਂਦੀ, ਮੀਆਂ-ਬੀਵੀ, ਗਹਿਣੇ-ਕਪੜੇ ਸਭ ਕੂੜੇ ਹਨ। ਪਰ ਅਸਚਰਜ ਦੀ ਗੱਲ ਇਹ ਹੈ ਕਿ ਇਕ ਮਿਥਿਆ ਤੱਤ੍ਵ ਨੇ ਦੂਜੇ ਮਿਥਿਆ ਤੱਤ੍ਵ ਨਾਲ ਪ੍ਰੇਮ ਪਾਇਆ ਹੋਇਆ ਹੈ— *ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ। ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ।* (ਗੁ.ਗ੍ਰੰ.468)। ਸੰਸਾਰ ਦੀ ਨਾਸ਼ਮਾਨਤਾ ਦੇ ਨਾਲ ਨਾਲ ਗੁਰਬਾਣੀ ਵਿਚ ਸ਼ਰੀਰ ਨੂੰ ਨਾਸ਼ਮਾਨ ਦਸਿਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਸ਼ਰੀਰ ਨੂੰ ਕਾਗਜ਼ ਵਾਂਗ ਨਾਸ਼ਮਾਨ ਦਸ ਕੇ ਇਹ ਵੀ ਦ੍ਰਿੜ੍ਹ ਕਰਾਇਆ ਹੈ ਕਿ ਨਾਮ ਦੇ ਨਿਵਾਸ ਨਾਲ ਇਹੀ ਮਹਾਨ ਬਣ ਸਕਦਾ ਹੈ— *ਦੇਹੀ ਕਾਚੀ ਕਾਗਦ ਮਿਕਦਾਰਾ। ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ। ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ।* (ਗੁ.ਗ੍ਰੰ.1048)।

ਅਜਿਹੇ ਨਾਸ਼ਮਾਨ ਸੰਸਾਰ ਜਾਂ ਇਸ ਦੀਆਂ ਵਸਤੂਆਂ ਨਾਲ ਮੋਹ ਪਾਣਾ ਗੁਰਬਾਣੀ ਵਿਚ ਵਰਜਿਤ ਹੈ। ਜੋਗੀ ਨੂੰ ਸੰਬੋਧਨ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ ਮਾਇਆ-ਯੁਕਤ ਸੰਸਾਰ ਵਿਚ ਮਾਇਆ-ਮੁਕਤ ਅਵਸਥਾ ਵਿਚ ਰਹਿਣ ਦੀ ਤਾਕੀਦ ਕੀਤੀ ਹੈ— *ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ।* (ਗੁ.ਗ੍ਰੰ. 730)। ਮਨੁੱਖ ਨੂੰ ਸੰਸਰ ਤੋਂ ਇਸ ਤਰ੍ਹਾਂ ਵਿਰਕਤ ਰਹਿਣਾ ਚਾਹੀਦਾ ਹੈ ਜਿਵੇਂ ਜਲ ਵਿਚ ਕਮਲ ਅਤੇ ਨਦੀ ਵਿਚ ਮੁਰਗਾਬੀ ਦੀ ਸਥਿਤੀ ਹੁੰਦੀ ਹੈ। ਸੁਰਤ ਨੂੰ ਸ਼ਬਦ ਵਿਚ ਜੋੜਨ ਨਾਲ ਹੀ ਭਵ-ਸਾਗਰ ਤਰਿਆ ਜਾ ਸਕਦਾ ਹੈ— *ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ। ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ।* (ਗੁ. ਗ੍ਰੰ.938)।

ਸੁਰਤ ਜੋੜਨ ਦੀ ਪ੍ਰਕ੍ਰਿਆ ਦੇ ਮੂਲ ਵਿਚ ਵੈਰਾਗ ਦੀ ਭਾਵਨਾ ਦਾ ਵਿਸ਼ੇਸ਼ ਸਥਾਨ ਹੈ, ਕਿਉਂਕਿ ਦੁਬਿਧਾ ਵਿਚ ਵੈਰਾਗ ਦੀ ਭਾਵਨਾ ਪੈਦਾ ਨਹੀਂ ਹੋ ਸਕਦੀ। ਗੁਰਬਾਣੀ ਵਿਚ ਸੰਸਾਰਿਕਤਾ ਵਿਚ ਲੀਨ ਹੋਣ ਨਾਲ ਪ੍ਰਾਪਤ ਹੋਣ ਵਾਲੇ ਦੁਖਾਂ, ਕਸ਼ਟਾਂ ਦਾ ਥਾਂ ਥਾਂ ਬੜੇ ਵਿਸਤਾਰ ਨਾਲ ਵਰਣਨ ਹੋਇਆ ਹੈ। ਪਰ ਜੋ ਲੋਕ ਸੰਸਾਰਿਕਤਾ ਤੋਂ ਮੁਕਤ ਹੋ ਜਾਂਦੇ ਹਨ, ਉਨ੍ਹਾਂ ਲਈ ਅਧਿਆਤਮਿਕ ਮਾਰਗ ਮੋਕਲਾ ਹੋ ਜਾਂਦਾ ਹੈ। ਉਹ ਸਹਿਜ ਵਿਚ ਏਕਾਕਾਰ ਅਵਸਥਾ ਪ੍ਰਾਪਤ ਕਰ ਲੈਂਦੇ ਹਨ। ਇਥੇ ਇਹ ਗੱਲ ਧਿਆਨ ਰਖਣ ਦੀ ਹੈ ਕਿ ਗੁਰਬਾਣੀ ਵਿਚ ਕਰਮ ਕਰਨ ਦੇ ਪ੍ਰਤਿ ਵੈਰਾਗ ਬਿਲਕੁਲ ਨਹੀਂ ਹੈ। ਸਗੋਂ ਵਿਹਲੇ ਬਹਿਣਾ, ਕੰਮ ਤੋਂ ਜੀ ਚੁਰਾਉਣਾ, ਆਲਸ ਕਰਨਾ ਆਦਿ ਬਿਰਤੀਆਂ ਨੂੰ ਤਿਆਗਣਾ ਹੀ ਸਹੀ ਵੈਰਾਗ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ *ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।* (ਗੁ.ਗ੍ਰੰ.1245)। ਗੁਰੂ ਅਰਜਨ ਦੇਵ ਜੀ ਵੀ ਮਨੁੱਖ ਨੂੰ ਸੁਝਾ ਦਿੰਦੇ ਹਨ ਕਿ *ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ।* (ਗੁ.ਗ੍ਰੰ.522)। ਅਸਲ ਵਿਚ, ਗੁਰਬਾਣੀ ਦੇ

